Vol No = 183

(1)

# PUNJAB VIDHAN SABHA

## DEBATES

*Friday, the 5th March, 2010*

**Vol. IX – No. 1**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Friday, the 5th March, 2010*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 10.00 A.M. Mr. Speaker (Sardar Nirmal Singh Kahlon) in the Chair.*

------

## OBITUARY REFERENCES

ਮਾਨਯੋਗ ਸਪੀਕਰ : ਸ਼ਰਧਾਂਜਲੀਆਂ। ਸਾਰਿਆਂ ਤੋਂ ਪਹਿਲਾਂ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਬੋਲਣਗੇ।

ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) : ਸਪੀਕਰ ਸਾਹਿਬ, ਥੋੜ੍ਹੇ ਹੀ ਦਿਨ ਪਹਿਲਾਂ ਪਾਕਿਸਤਾਨ ਵਿਚ ਤਾਲਿਬਾਨ ਨੇ ਬੇਕਸੂਰ ਸਿੱਖਾਂ ਨੂੰ ਕਿਡਨੈਪ ਕਰਕੇ ਉਨ੍ਹਾਂ ਨੂੰ ਬੜੀ ਬੇਰਹਿਮੀ ਨਾਲ ਟਾਰਚਰ ਕੀਤਾ ਅਤੇ ਫਿਰ ਉਨ੍ਹਾਂ ਦਾ ਕਤਲ ਕੀਤਾ। ਜਦੋਂ ਇਹ ਖਬਰ ਦੁਨੀਆਂ ਨੂੰ ਪਤਾ ਲੱਗੀ ਤਾਂ ਸਾਰਿਆਂ ਨੇ ਇਸ ਤੇ ਬੜਾ ਦੁੱਖ ਪ੍ਰਗਟ ਕੀਤਾ, ਖਾਸ ਕਰਕੇ ਆਪਣੇ ਦੇਸ਼ ਵਾਸੀਆਂ ਨੇ ਇਸ ਗੱਲ ਤੇ ਬੜਾ ਦੁੱਖ ਪ੍ਰਗਟ ਕੀਤਾ। ਮੈਂ ਪੂਰੇ ਦੇਸ਼ ਵਾਸੀਆਂ ਦੀ ਤਰਫੋਂ, ਪੰਜਾਬੀਆਂ ਦੀ ਤਰਫੋਂ, ਪੰਜਾਬ ਸਰਕਾਰ ਦੀ ਤਰਫੋਂ, ਪੂਰੀ ਅਸੈਂਬਲੀ ਦੀ ਤਰਫੋਂ ਸਖਤ ਤੋਂ ਸਖਤ ਲਫਜ਼ਾਂ ਨਾਲ ਇਸ ਕਤਲ ਦੀ ਨਿੰਦਾ ਕਰਦਾ ਹਾਂ ਅਤੇ ਨਾਲ ਹੀ ਆਪ ਜੀ ਦੇ ਰਾਹੀਂ ਅਪੀਲ ਵੀ ਕਰਦਾ ਹਾਂ ਕਿ ਸੈਂਟਰਲ ਸਰਕਾਰ ਰਾਹੀਂ ਇੰਟਰਨੈਸ਼ਨਲ ਪਰੈਸ਼ਰ ਬਣਾਇਆ ਜਾਏ ਤਾਂ ਕਿ ਇਹੋ ਜਿਹੇ ਕਾਤਲਾਨਾ ਹਮਲੇ ਅੱਗੇ ਤੋਂ ਨਾ ਹੋਣ। ਮੈਂ ਉਨ੍ਹਾਂ ਦੁਖੀ ਪਰਿਵਾਰਾਂ ਨਾਲ ਦੁੱਖ ਪ੍ਰਗਟ ਕਰਦਾ ਹਾਂ ਅਤੇ ਨਾਲ ਹੀ ਸਰਦਾਰ ਜਸਪਾਲ ਸਿੰਘ ਅਤੇ ਸਰਦਾਰ ਮਾਹਲ ਸਿੰਘ, ਜਿਨ੍ਹਾਂ ਦਾ ਕਤਲ ਹੋਇਆ ਹੈ, ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਪਿੱਛੇ ਜਿਹੇ ਆਸਟ੍ਰੇਲੀਆ ਵਿਚ ਵੀ ਕਈ ਨੌਜਵਾਨ ਰੇਸ਼ੀਅਲ ਵਾਇਓਲੈਂਸ ਦੀ ਸਾਜ਼ਿਸ਼ ਵਿਚ ਪਕੜੇ ਗਏ। ਸਾਡੇ ਦੇਸ਼ ਦੇ ਕਈ ਨੌਜਵਾਨ ਇਸ ਤਰ੍ਹਾਂ ਕਤਲ ਹੋਏ। ਮੈਂ ਉਸ ਦੀ ਵੀ ਨਿੰਦਾ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਵੀ ਦੁੱਖ ਦਾ ਇਜ਼ਹਾਰ ਕਰਦਾ ਹੋਇਆ ਉਨ੍ਹਾਂ ਨੂੰ ਵੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੇ ਇਸ ਸੈਸ਼ਨ ਦੇ ਦੌਰਾਨ ਕਈ ਮਹਾਨ ਹਸਤੀਆਂ, ਦੇਸ਼ ਭਗਤ, ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਦੇਸ਼ ਦੇ ਲੇਖੇ ਲਾ ਦਿੱਤਾ, ਅੱਜ ਉਹ ਆਪਣੇ ਵਿਚ ਨਹੀਂ ਰਹੇ। ਜਿਵੇਂ ਕਿਹਾ ਜਾਂਦਾ ਹੈ ਕਿ ਕਈ ਲੋਕ ਜੋ ਇਸ ਜ਼ਿੰਦਗੀ ਵਿਚ ਆਉਂਦੇ ਹਨ, ਉਹ ਆਪਣੀ ਜ਼ਿੰਦਗੀ ਦਾ ਸਫ਼ਰ ਪੂਰਾ ਕਰਕੇ ਚਲੇ ਜਾਂਦੇ ਹਨ ਪਰ

[ ਉਪ ਮੁੱਖ ਮੰਤਰੀ ]

ਉਹ ਕੋਈ ਨਿਸ਼ਾਨੀ ਪਿੱਛੇ ਨਹੀਂ ਛੱਡ ਕੇ ਜਾਂਦੇ ਜਾਂ ਕੋਈ ਇਹੋ ਜਿਹਾ ਕੰਮ ਕਰਕੇ ਨਹੀਂ ਜਾਂਦੇ ਜਿਸ ਨਾਲ ਕਿ ਉਨ੍ਹਾਂ ਨੂੰ ਬਾਅਦ ਵਿਚ ਯਾਦ ਕੀਤਾ ਜਾਂਦਾ ਹੋਵੇ ਲੇਕਿਨ ਕਈ ਲੋਕ ਅਜਿਹੇ ਆਉਂਦੇ ਹਨ ਜਿਹੜੇ ਪੂਰੀ ਜ਼ਿੰਦਗੀ ਗਰੀਬਾਂ ਦੀ ਸੇਵਾ, ਦੇਸ਼ ਭਗਤੀ ਅਤੇ ਦੇਸ਼ ਦੀ ਅਜ਼ਾਦੀ ਲਈ ਸੰਘਰਸ਼ ਕਰਨ ਵਿਚ ਦੇਸ਼ ਦੇ ਲੇਖੇ ਲਾ ਦਿੰਦੇ ਹਨ। ਜਦੋਂ ਉਹ ਲੋਕ ਇਸ ਸੰਸਾਰ ਤੋਂ ਪ੍ਰਮਾਤਮਾ ਕੋਲ ਜਾਂਦੇ ਹਨ ਤਾਂ ਸਾਰਿਆਂ ਨੂੰ ਹੀ ਉਨ੍ਹਾਂ ਦੇ ਚਲੇ ਜਾਣ ਦਾ ਬੜਾ ਦੁੱਖ ਹੁੰਦਾ ਹੈ ਅਤੇ ਸਾਰਾ ਦੇਸ਼ ਉਨ੍ਹਾਂ ਦੇ ਚਲੇ ਜਾਣ ਮਗਰੋਂ ਵੀ ਉਨ੍ਹਾਂ ਨੂੰ ਸਦਾ ਲਈ ਯਾਦ ਕਰਦਾ ਰਹਿੰਦਾ ਹੈ। ਇਹੋ ਜਿਹੇ ਦੇਸ਼ ਭਗਤਾਂ ਵਿਚ ਸਭ ਤੋਂ ਪਹਿਲਾਂ ਮੈਂ ਜ਼ਿਕਰ ਕਰਾਂਗਾ ਸਰਦਾਰ ਕੁਲਵੰਤ ਸਿੰਘ ਕਾਦੀਆਂ ਜੀ ਦਾ ਜੋ ਕਿ ਐਕਸ ਐਮ.ਐਲ.ਏ. ਸਨ। 7 ਅਗਸਤ, 1937 ਨੂੰ ਪਿੰਡ ਮਰਾੜ, ਤਹਿਸੀਲ ਸ਼ੇਖੂਪੁਰਾ, ਜਿਹੜਾ ਕਿ ਅੱਜ ਪਾਕਿਸਤਾਨ ਵਿਚ ਹੈ, ਉਥੇ ਉਨ੍ਹਾਂ ਦਾ ਜਨਮ ਹੋਇਆ। 7 ਫ਼ਰਵਰੀ, 2010 ਨੂੰ ਉਹ ਸਾਡੇ ਤੋਂ ਵਿਛੜ ਗਏ ਹਨ। ਉਹ ਇਸ ਪੰਜਾਬ ਵਿਧਾਨ ਸਭਾ ਦੇ 1985 ਵਿਚ ਕਾਦੀਆਂ ਹਲਕੇ ਤੋਂ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਤੋਂ ਜਿੱਤ ਕੇ ਮੈਂਬਰ ਬਣੇ। ਉਨ੍ਹਾਂ ਨੇ ਆਪਣੇ ਹਲਕੇ ਦੀ ਅਤੇ ਗਰੀਬ ਲੋਕਾਂ ਦੀ ਬੜੀ ਸੇਵਾ ਕੀਤੀ। ਅੱਜ ਉਹ ਆਪਣੇ ਵਿਚ ਨਹੀਂ ਰਹੇ। ਇਸ ਗੱਲ ਦਾ ਸਮੁੱਚੇ ਪੰਜਾਬੀਆਂ ਨੂੰ ਬੜਾ ਦੁੱਖ ਹੈ। ਮੈਂ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸ਼੍ਰੀ ਦੀਵਾਨ ਜਗਦੀਸ਼ ਚੰਦਰ, ਸਾਬਕਾ ਐਮ.ਐਲ.ਏ. ਸਨ ਅਤੇ ਨਾਲ ਹੀ ਉਹ ਫਰੀਡਮ ਫਾਈਟਰ ਵੀ ਸਨ। ਉਨ੍ਹਾਂ ਦੀ ਉਮਰ 96 ਸਾਲ ਸੀ। ਉਹ ਵੀ ਆਪਾਂ ਤੋਂ ਵਿਛੜ ਗਏ ਹਨ। ਉਹ ਸਾਂਝੀ ਪੰਜਾਬ ਲੈਜਿਸਲੇਟਿਵ ਅਸੈਂਬਲੀ ਦੇ 1952 ਤੋਂ ਲੈ ਕੇ 1957 ਤੱਕ ਮੈਂਬਰ ਰਹੇ ਅਤੇ ਕੁਇੱਟ ਇੰਡੀਆ ਮੂਵਮੈਂਟ ਵਿਚ ਵੀ ਉਨ੍ਹਾਂ ਨੇ ਬੜਾ ਯੋਗਦਾਨ ਪਾਇਆ। ਉਹ Civil Disobedience Movement ਵਿਚ ਵੀ ਅੱਗੇ ਹੋ ਕੇ ਲੱਗੇ ਰਹੇ। ਉਹ ਜੇਲ੍ਹਾਂ ਵਿਚ ਵੀ ਰਹੇ ਅਤੇ ਅਜ਼ਾਦ ਹਿੰਦ ਫੌਜ ਵਿਚ ਵੀ ਰਹੇ। ਉਹ ਅੱਜ ਸਾਡੇ ਵਿਚ ਨਹੀਂ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਸਾਰਿਆਂ ਨੂੰ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ਼੍ਰੀ ਗੁਰਦੇਵ ਸਿੰਘ, ਦੇਸ਼ ਭਗਤ ਨੇ ਆਪਣੀ ਜਵਾਨੀ ਦੇਸ਼ ਦੇ ਲੇਖੇ ਲਾ ਦਿੱਤੀ। ਜਦੋਂ ਉਹ ਸਾਡੇ ਕੋਲੋਂ ਵਿਛੜੇ ਤਾਂ ਉਨ੍ਹਾਂ ਦੀ ਉਮਰ 103 ਸਾਲ ਸੀ। ਉਹ ਅਜ਼ਾਦ ਹਿੰਦ ਫੌਜ ਦੇ ਮੈਂਬਰ ਵੀ ਰਹੇ, ਜੇਲ੍ਹਾਂ ਵਿਚ ਵੀ ਰਹੇ ਅਤੇ ਉਨ੍ਹਾਂ ਨੂੰ ਤਾਮਰ ਪੱਤਰ ਵੀ ਮਿਲਿਆ। ਉਹ ਵੀ ਅੱਜ ਆਪਣੇ ਵਿਚ ਨਹੀਂ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਸਾਰਿਆਂ ਨੂੰ ਬੜਾ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ ਸ਼੍ਰੀ ਜੇਠਾ ਸਿੰਘ, ਫਰੀਡਮ ਫਾਈਟਰ, ਨੇ ਵੀ ਆਪਣੀ ਸਾਰੀ ਜਵਾਨੀ

ਦੇਸ਼ ਦੇ ਲੇਖੇ ਲਗਾ ਦਿੱਤੀ। ਉਹ 96 ਸਾਲ ਦੀ ਉਮਰ ਵਿਚ ਮਿਤੀ 23 ਜਨਵਰੀ, 2010 ਨੂੰ ਪ੍ਰਮਾਤਮਾ ਕੋਲ ਚਲੇ ਗਏ। ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫੌਜ ਵਿਚ ਵੀ ਸੇਵਾ ਕਰਦੇ ਰਹੇ। ਮੈਂ ਉਨ੍ਹਾਂ ਨੂੰ ਵੀ ਸ਼ਰਧਾਂਜਲੀ ਭੇਟ ਕਰਦਾ ਹਾਂ।

ਇਸ ਤੋਂ ਅੱਗੇ ਸ਼੍ਰੀ ਕੇਸਰ ਸਿੰਘ, ਫਰੀਡਮ ਫਾਈਟਰ, ਮਿਤੀ 24 ਦਸੰਬਰ, 2009 ਨੂੰ ਸਾਡੇ ਕੋਲੋਂ ਵਿਛੜ ਗਏ ਹਨ। ਉਹ 1917 ਵਿਚ ਪਿੰਡ ਨੰਗਲ ਮਾਨਸਾ ਜੋ ਅੱਜ ਪਾਕਿਸਤਾਨ ਵਿਚ ਹੈ, ਵਿਚ ਜਨਮੇ। ਉਨ੍ਹਾਂ ਨੇ ਵਰਲਡ ਵਾਰ ਵਿਚ ਵੀ ਹਿੱਸਾ ਲਿਆ ਅਤੇ ਇਸ ਵਾਰ ਵਿਚ ਉਹ ਅੱਗੇ ਹੋ ਕੇ ਲੜੇ। ਉਨ੍ਹਾਂ ਦੇ ਵਿਛੜਣ ਦਾ ਸਾਨੂੰ ਸਾਰਿਆਂ ਨੂੰ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਸ਼੍ਰੀ ਮੁਨਸ਼ੀ ਰਾਮ, ਫਰੀਡਮ ਫਾਈਟਰ, ਜਿਨ੍ਹਾਂ ਦਾ ਜਨਮ ਮਿਤੀ 2.12.1919 ਨੂੰ ਹੋਇਆ, ਉਹ 91 ਸਾਲ ਦੀ ਉਮਰ ਵਿਚ ਪ੍ਰਮਾਤਮਾ ਕੋਲ ਚਲੇ ਗਏ। ਉਹ ਵੀ ਅਜ਼ਾਦ ਹਿੰਦ ਫੌਜ ਦੇ ਇਕ ਬਹਾਦਰ ਸਿਪਾਹੀ ਸਨ ਅਤੇ ਦੇਸ਼ ਦੀ ਅਜ਼ਾਦੀ ਦੀ ਲੜਾਈ ਵਿਚ ਉਨ੍ਹਾਂ ਨੇ ਬੜੇ ਅੱਗੇ ਹੋ ਕੇ ਕੰਮ ਕੀਤਾ। ਉਹ ਅੱਜ ਆਪਣੇ ਵਿਚ ਨਹੀਂ ਰਹੇ ਜਿਸ ਦਾ ਸਾਨੂੰ ਸਾਰਿਆਂ ਨੂੰ ਬੜਾ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਸ਼੍ਰੀ ਬਾਬੂ ਰਾਮ, ਸੁਤੰਤਰਤਾ ਸੰਗਰਾਮੀ, ਦਾ ਜਨਮ ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ ਅਤੇ ਉਹ 90 ਸਾਲ ਦੀ ਉਮਰ ਵਿਚ ਪ੍ਰਮਾਤਮਾ ਕੋਲ ਚਲੇ ਗਏ। ਉਨ੍ਹਾਂ ਨੇ ਵੀ ਅਜ਼ਾਦ ਹਿੰਦ ਫੌਜ ਵਿਚ ਸੇਵਾ ਨਿਭਾਉਂਦੇ ਹੋਏ ਬੜਾ ਸੰਘਰਸ਼ ਕੀਤਾ ਅਤੇ ਦੇਸ਼ ਦੀ ਫਰੀਡਮ ਸਟਰਗਲ ਵਿਚ ਉਨ੍ਹਾਂ ਨੇ ਅੱਗੇ ਹੋ ਕੇ ਕੰਮ ਕੀਤਾ। ਉਹ ਵੀ ਅੱਜ ਸਾਡੇ ਵਿਚ ਨਹੀਂ ਰਹੇ। ਸਾਨੂੰ ਸਾਰਿਆਂ ਨੂੰ, ਪੰਜਾਬ ਨੂੰ ਅਤੇ ਦੇਸ਼ ਨੂੰ ਉਨ੍ਹਾਂ ਦੇ ਜਾਣ ਦਾ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਇਸੇ ਤਰ੍ਹਾਂ ਹੀ, ਸ਼੍ਰੀ ਬੀਰ ਸਿੰਘ, ਸੁਤੰਤਰਤਾ ਸੰਗਰਾਮੀ, 92 ਸਾਲ ਦੀ ਉਮਰ ਵਿਚ ਪ੍ਰਮਾਤਮਾ ਕੋਲ ਚਲੇ ਗਏ। ਉਨ੍ਹਾਂ ਨੇ ਸਾਰੀ ਜਵਾਨੀ ਦੇਸ਼ ਦੇ ਲੇਖੇ ਲਗਾ ਦਿੱਤੀ। ਉਨ੍ਹਾਂ ਦਾ ਜਨਮ 1918 ਵਿਚ ਹਾਰਾਟਿਕਾ ਚਾਕਰ, ਤਹਿਸੀਲ ਧਾਰਕਲਾਂ, ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ। ਉਹ ਅਜ਼ਾਦ ਹਿੰਦ ਫੌਜ ਦੇ ਬੜੇ ਜੁਝਾਰੂ ਮੈਂਬਰ ਸਨ। ਉਨ੍ਹਾਂ ਨੂੰ ਇਸ ਮਾਣ ਸਦਕਾ ਤਾਮਰ-ਪੱਤਰ ਵੀ ਮਿਲਿਆ। ਅੱਜ ਪੰਜਾਬ ਨੂੰ ਹੀ ਨਹੀਂ, ਸਗੋਂ ਸਾਰੇ ਦੇਸ਼ ਨੂੰ ਉਨ੍ਹਾਂ ਦੇ ਚਲੇ ਜਾਣ ਦਾ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਸਪੀਕਰ ਸਾਹਿਬ, ਸ਼੍ਰੀ ਭਾਗ ਸਿੰਘ, ਸੁਤੰਤਰਤਾ ਸੰਗਰਾਮੀ, ਜਿਨ੍ਹਾਂ ਦਾ ਜਨਮ 19 ਫ਼ਰਵਰੀ, 1923 ਨੂੰ ਹੋਇਆ, 87 ਸਾਲ ਦੀ ਉਮਰ ਵਿਚ ਮਿਤੀ 5 ਫ਼ਰਵਰੀ, 2010 ਨੂੰ ਸਾਡੇ ਕੋਲੋਂ ਸਦੀਵੀ ਤੌਰ ਤੇ ਵਿਛੜ ਕੇ ਪ੍ਰਮਾਤਮਾ ਕੋਲ ਚਲੇ ਗਏ। ਦੂਜੀ ਵਰਲਡ ਵਾਰ ਵਿਚ

[ ਉਪ ਮੁੱਖ ਮੰਤਰੀ ]

ਉਨ੍ਹਾਂ ਨੇ ਹਿੱਸਾ ਲਿਆ ਅਤੇ ਅਜ਼ਾਦੀ ਦੇ ਹਰ ਸੰਘਰਸ਼ ਵਿਚ ਉਹ ਅੱਗੇ ਹੋ ਕੇ ਲੜੇ। ਅੱਜ ਉਹ ਆਪਣੇ ਵਿਚ ਨਹੀਂ ਰਹੇ। ਮੈਂ ਉਨ੍ਹਾਂ ਨੂੰ ਵੀ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ੍ਰੀ ਚੰਨਣ ਸਿੰਘ, ਦੇਸ਼ ਭਗਤ, 90 ਸਾਲ ਦੀ ਉਮਰ ਵਿਚ ਸਾਡੇ ਕੋਲੋਂ ਜੁਦਾ ਹੋ ਗਏ ਹਨ। ਸੰਨ 1920 ਵਿਚ ਉਨ੍ਹਾਂ ਦਾ ਜਨਮ ਹੋਇਆ ਅਤੇ ਉਹ ਵੀ ਅਜ਼ਾਦ ਹਿੰਦ ਫੌਜ ਦੇ ਬੜੇ ਜੁਝਾਰੂ ਮੈਂਬਰ ਰਹੇ। ਉਨ੍ਹਾਂ ਨੇ ਆਪਣੀ ਪੂਰੀ ਜਵਾਨੀ ਦੇਸ਼ ਦੇ ਲੇਖੇ ਲਗਾ ਦਿੱਤੀ। ਅੱਜ ਉਹ ਵੀ ਆਪਣੇ ਵਿਚ ਨਹੀਂ ਰਹੇ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸਰਦਾਰ ਨਾਹਰ ਸਿੰਘ ਜੀ, ਫਰੀਡਮ ਫਾਈਟਰ, ਜਿਨ੍ਹਾਂ ਦਾ ਜਨਮ 1915 ਵਿਚ ਪਿੰਡ ਦੀਨਾ ਸਾਹਿਬ, ਤਹਿਸੀਲ ਨਿਹਾਲ ਸਿੰਘ ਵਾਲਾ ਹੁਣ ਜ਼ਿਲ੍ਹਾ ਮੋਗਾ ਵਿਚ ਹੋਇਆ। ਉਹ ਵੀ ਸਾਡੇ ਤੋਂ ਵਿੱਛੜ ਗਏ ਹਨ। 95 ਸਾਲ ਦੀ ਉਮਰ ਵਿਚ ਉਨ੍ਹਾਂ ਨੂੰ ਪ੍ਰਮਾਤਮਾ ਦਾ ਬੁਲਾਵਾ ਆਇਆ ਅਤੇ ਪ੍ਰਮਾਤਮਾ ਨੇ ਉਨ੍ਹਾਂ ਨੂੰ ਆਪਣੇ ਕੋਲ ਬੁਲਾ ਲਿਆ। ਉਹ ਵੀ ਅਜ਼ਾਦ ਹਿੰਦ ਫੌਜ ਦੇ ਇਕ ਮੋਢੀ ਮੈਂਬਰ ਸਨ। ਉਹ ਵੀ ਫਰੀਡਮ ਫਾਈਟਰ ਦੇ ਤੌਰ ਤੇ ਸਭ ਤੋਂ ਅੱਗੇ ਰਹੇ। ਉਹ ਅੱਜ ਸਾਡੇ ਵਿਚ ਨਹੀਂ ਹਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਰੇ ਦੇਸ਼ ਵਾਸੀਆਂ ਨੂੰ ਬਹੁਤ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਉਜਾਗਰ ਸਿੰਘ ਕਿਰਤੀ, ਫਰੀਡਮ ਫਾਈਟਰ, ਜਿਨ੍ਹਾਂ ਦਾ ਜਨਮ 1921 ਵਿਚ ਡਿਸਟ੍ਰਿਕਟ ਸੰਗਰੂਰ ਵਿਚ ਹੋਇਆ, ਉਹ ਵੀ ਸਾਡੇ ਕੋਲੋਂ ਸਦੀਵੀ ਤੌਰ ਤੇ ਚਲੇ ਗਏ ਹਨ। ਉਨ੍ਹਾਂ ਦੀ ਉਮਰ ਤਕਰੀਬਨ 90 ਸਾਲ ਦੀ ਸੀ। ਉਨ੍ਹਾਂ ਨੇ ਕੁਇੱਟ ਇੰਡੀਆ ਮੂਵਮੈਂਟ ਵਿਚ ਵੀ ਹਿੱਸਾ ਪਾਇਆ। ਉਹ ਕਈ ਸਾਲ ਜੇਲ੍ਹ ਵਿਚ ਰਹੇ। ਉਨ੍ਹਾਂ ਨੇ ਆਪਣੇ ਜਵਾਨੀ ਦੇ ਪਲ ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਲਈ ਬਿਤਾਏ। ਉਨ੍ਹਾਂ ਨੇ ਦੇਸ਼ ਦੀ ਅਜ਼ਾਦੀ ਦੀ ਲੜਾਈ ਵਿਚ ਬਹੁਤ ਵੱਡਾ ਹਿੱਸਾ ਪਾਇਆ। ਅੱਜ ਉਹ ਸਾਡੇ ਵਿਚ ਨਹੀਂ ਰਹੇ। ਮੈਂ ਉਨ੍ਹਾਂ ਨੂੰ ਵੀ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਬਾਪੂ ਗੋਬਿੰਦ ਸਿੰਘ ਕਾਲਾਬੂਲਾ, ਫਰੀਡਮ ਫਾਈਟਰ ਵੀ ਸਾਡੇ ਵਿਚ ਨਹੀਂ ਰਹੇ। ਉਨ੍ਹਾਂ ਦਾ ਜਨਮ ਸੰਨ 1914 ਵਿਚ ਪਿੰਡ ਕਾਲਾਬੂਲਾ, ਤਹਿਸੀਲ ਧੂਰੀ, ਡਿਸਟ੍ਰਿਕਟ ਸੰਗਰੂਰ ਵਿਚ ਹੋਇਆ। ਉਹ 96 ਸਾਲ ਦੀ ਉਮਰ ਵਿਚ ਸਾਡੇ ਤੋਂ ਵਿੱਛੜੇ। ਉਹ ਅਜ਼ਾਦ ਹਿੰਦ ਫੌਜ ਦੇ ਇਕ ਜੁਝਾਰੂ ਮੈਂਬਰ ਸਨ ਅਤੇ ਫਰੀਡਮ ਸਟਰਗਲ ਵਿਚ, ਦੇਸ਼ ਦੀ ਅਜ਼ਾਦੀ ਦੀ ਲੜਾਈ ਵਿਚ ਉਨ੍ਹਾਂ ਨੇ ਬਹੁਤ ਵੱਡਾ ਹਿੱਸਾ ਲਿਆ ਅਤੇ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਕੀਤਾ। ਉਹ ਜੇਲ੍ਹਾਂ ਵਿਚ ਵੀ ਗਏ। ਅੱਜ ਉਹ ਸਾਡੇ ਵਿਚ ਨਹੀਂ ਹਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ

ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਕਰਤਾਰ ਸਿੰਘ ਜੀ, ਸੁਤੰਤਰਤਾ ਸੰਗਰਾਮੀ, ਦੇਸ਼ ਭਗਤ, ਵੀ ਸਾਡੇ ਵਿਚ ਨਹੀਂ ਰਹੇ। ਉਹ ਵੀ ਅਜ਼ਾਦ ਹਿੰਦ ਫੌਜ ਦੇ ਮੈਂਬਰ ਸਨ। ਉਨ੍ਹਾਂ ਨੇ ਬਰਮਾ ਵਿਖੇ ਰੰਗੂਨ ਜੇਲ੍ਹ ਵਿਚ ਵੀ ਕਈ ਸਾਲ ਬਿਤਾਏ। ਉਨ੍ਹਾਂ ਦਾ ਦਿਹਾਂਤ 24 ਜਨਵਰੀ, 2010 ਨੂੰ ਹੋਇਆ। ਪੂਰੇ ਦੇਸ਼ ਨੂੰ ਉਨ੍ਹਾਂ ਤੇ ਮਾਣ ਹੈ। ਅੱਜ ਉਹ ਸਾਡੇ ਵਿਚ ਨਹੀਂ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਕਾਮਰੇਡ ਸ਼ਮਸ਼ੇਰ ਸਿੰਘ ਵੇਰਕਾ ਜੀ ਵੀ ਦੇਸ਼ ਭਗਤ ਸਨ। ਉਹ ਵੀ ਸਾਡੇ ਵਿਚ ਨਹੀਂ ਰਹੇ। ਉਨ੍ਹਾਂ ਦਾ ਜਨਮ 1 ਨਵੰਬਰ, 1924 ਵਿਚ ਵੇਰਕਾ, ਡਿਸਟ੍ਰਿਕਟ ਅੰਮ੍ਰਿਤਸਰ ਵਿਖੇ ਹੋਇਆ। ਉਨ੍ਹਾ ਨੇ ਹਰਸ਼ਾ ਛੀਨਾ (ਮੋਗਾ) ਮੋਰਚੇ ਵਿਚ ਹਿੱਸਾ ਲਿਆ। ਇਸ ਲਹਿਰ ਕਾਰਨ ਉਹ ਕਈ ਵਾਰ ਜੇਲ੍ਹ ਵਿਚ ਵੀ ਗਏ। ਉਨ੍ਹਾਂ ਨੇ ਪੂਰੀ ਜਵਾਨੀ ਦੇਸ਼ ਦੇ ਲੇਖੇ ਲਗਾਈ। ਉਹ ਅਜ਼ਾਦੀ ਦੀ ਲੜਾਈ ਵਿਚ ਸਭ ਤੋਂ ਅੱਗੇ ਰਹੇ। ਉਹ ਵੀ ਅੱਜ ਆਪਣੇ ਵਿਚ ਨਹੀਂ ਰਹੇ। ਸਾਰੇ ਦੇਸ਼ ਵਾਸੀਆ ਨੂੰ ਉਨ੍ਹਾਂ ਤੇ ਮਾਣ ਹੈ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਦੁੱਖ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਅਖੀਰ ਵਿਚ ਮੈਂ ਸਾਰੇ ਮਹਾਨ ਦੇਸ਼ ਭਗਤਾਂ ਅਤੇ ਮਹਾਨ ਇਨਸਾਨਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਪ੍ਰਮਾਤਮਾ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਉਹ ਇਨ੍ਹਾਂ ਮਹਾਨ ਵਿਛੜੀਆਂ ਆਤਮਾਵਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ। ਧੰਨਵਾਦ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਸਰਦਾਰ ਸੁਖਵਿੰਦਰ ਸਿੰਘ ਬਿੱਟੂ ਮਿਤੀ 8.1.2010 ਨੂੰ ਇੰਗਲੈਂਡ ਵਿਚ ਇਕ ਗੋਰੀ ਔਰਤ ਦੀ ਹਿਫਾਜਤ ਕਰਦਿਆਂ ਸ਼ਹੀਦ ਹੋ ਗਏ ਹਨ। ਉਨ੍ਹਾਂ ਨੇ ਉਸ ਗੋਰੀ ਔਰਤ ਦੀ ਹਿਫਾਜਤ ਕਰਦੇ ਹੋਏ ਆਪਣੀ ਜਾਨ ਗਵਾ ਦਿੱਤੀ। ਉਨ੍ਹਾ ਦਾ ਪਿੰਡ ਧੂਲਕੋਟ, ਜ਼ਿਲ੍ਹਾ ਲੁਧਿਆਣਾ ਵਿਚ ਹੈ। ਕ੍ਰਿਪਾ ਕਰਕੇ ਉਨ੍ਹਾਂ ਦਾ ਨਾਂ ਵੀ ਇਸ ਲਿਸਟ ਵਿਚ ਐਡ ਕੀਤਾ ਜਾਵੇ।

**ਮਾਨਯੋਗ ਸਪੀਕਰ :** ਹੋ ਜਾਵੇਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) :** ਸਪੀਕਰ ਸਾਹਿਬ, ਅੱਜ ਜਦੋਂ ਦੁਬਾਰਾ ਸੈਸ਼ਨ ਜੁੜਿਆ ਹੈ, 15 ਮਹਾਨ ਸ਼ਖਸੀਅਤਾਂ ਜੋ ਲਿਸਟ ਵਿਚ ਹਨ, ਉਨ੍ਹਾਂ ਨੂੰ ਮੈਂ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਦੇਣ ਲਈ ਅਤੇ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਖੜ੍ਹੀ ਹੋਈ ਹਾਂ। ਲੇਕਿਨ ਇਨ੍ਹਾਂ ਤੋਂ ਇਲਾਵਾ ਅਤੇ ਇਨ੍ਹਾਂ ਤੋਂ ਪਹਿਲਾਂ ਮੈਂ ਦੋ ਮੰਦਭਾਗੀਆਂ ਘਟਨਾਵਾਂ, ਜਿਹੜੀਆਂ ਬਾਹਰਲੇ ਮੁਲਕਾਂ ਵਿਚ ਘਟੀਆਂ ਹਨ, ਉਨ੍ਹਾਂ ਦਾ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਜ਼ਿਕਰ ਕਰਨਾ ਚਾਹੁੰਦੀ ਹਾਂ। ਸਪੀਕਰ ਸਾਹਿਬ, ਪਾਕਿਸਤਾਨ ਵਿਚ ਤਾਲਿਬਾਨ ਹੱਥੋਂ ਜੋ ਸਿੱਖਾਂ ਦਾ ਕਤਲ ਕੀਤਾ ਗਿਆ, ਜਨੂੰਨੀ ਫਿਰਕਾਪ੍ਰਸਤੀ ਦੀ ਹੱਦ ਹੇਠ ਸਾਡੇ ਬੇਕਸੂਰ ਭਰਾਵਾਂ ਨੂੰ ਮਾਰਿਆ ਗਿਆ, ਇਹ ਅਤਿਅੰਤ ਨਿੰਦਣਯੋਗ ਘਟਨਾ ਹੈ। ਅਸੀਂ ਸਾਰੇ ਸਮਝਦੇ ਹਾਂ ਕਿ ਇਸ ਤਰ੍ਹਾਂ ਦੇ ਮਾਮਲਿਆਂ ਵਿਚ ਦੇਸ਼ ਹੋਵੇ ਜਾਂ ਵਿਦੇਸ਼ ਹੋਵੇ, ਸਾਨੂੰ ਫਿਰਕਿਆਂ ਦੇ ਤੌਰ ਤੇ ਜਿਹੜੀਆਂ ਇਹੋ ਜਿਹੀਆਂ ਘਟਨਾਵਾਂ ਹੁੰਦੀਆਂ ਹਨ, ਉਨ੍ਹਾਂ ਦੀ ਜ਼ੋਰਦਾਰ ਤਰੀਕੇ ਨਾਲ ਨਿੰਦਾ ਕਰਨੀ ਅਤੇ ਇਹੋ ਜਿਹੀਆਂ ਘਟਨਾਵਾਂ ਨੂੰ ਰੋਕਣ ਵਾਸਤੇ ਕਾਰਵਾਈ ਕਰਨੀ ਚਾਹੀਦੀ ਹੈ।

ਇਸੇ ਤਰ੍ਹਾਂ ਆਸਟ੍ਰੇਲੀਆ ਵਿਚ ਸਾਡੇ ਸੁਨਾਮ ਦੇ ਦੋ ਬੱਚੇ ਸੀ। ਦੋਨੋਂ ਭਰਾ ਇੰਨੇ ਗਰੀਬ ਪਰਿਵਾਰ ਦੇ ਸਨ ਕਿ ਉਨ੍ਹਾਂ ਦੇ ਬਾਪ ਨੇ ਪਹਿਲੇ ਬੱਚੇ ਨੂੰ ਬਾਹਰ ਭੇਜਣ ਲਈ ਜ਼ਮੀਨ ਵੇਚੀ ਅਤੇ ਦੂਜੇ ਬੱਚੇ ਨੂੰ ਭੇਜਣ ਲਈ ਸਾਰਾ ਘਰ ਵੇਚ ਦਿੱਤਾ। ਉਹ ਖੁਦ ਕਿਰਾਏ ਤੇ ਬੈਠੇ ਸਨ। ਇਨ੍ਹਾਂ ਦੋਹਾਂ ਦੀ ਕੋਈ 20-21 ਸਾਲ ਦੀ ਉਮਰ ਸੀ। ਉਨ੍ਹਾਂ ਦਾ ਦੁੱਖ ਨਹੀਂ ਸੀ ਦੇਖਿਆ ਜਾਂਦਾ। ਇਹ ਇਕ ਬਹੁਤ ਦੁਖਦਾਈ ਘਟਨਾ ਹੈ। ਇਕ ਇਨਸਾਨ ਆਪਣੇ ਜਿਗਰ ਦੇ ਟੁਕੜੇ ਨੂੰ ਸਾਰਾ ਕੁਝ ਵੇਚ ਕੇ ਬਾਹਰ ਭੇਜਦਾ ਹੈ ਤਾਂ ਕਿ ਉਨ੍ਹਾਂ ਦੀ ਆਉਣ ਵਾਲੀ ਜ਼ਿੰਦਗੀ ਬਿਹਤਰ ਬਣ ਜਾਵੇ ਲੇਕਿਨ ਜਦੋਂ ਉਹ ਆਪਣੇ ਨੌਜਵਾਨ ਪੁੱਤਰਾਂ ਦੀਆਂ ਲਾਸ਼ਾਂ ਵੇਖਦਾ ਹੈ ਤਾਂ ਮੈਂ ਸਮਝਦੀ ਹਾਂ ਕਿ ਦੇਖਣ ਵਾਲਿਆਂ ਦਾ ਦਿਲ ਹਿੱਲ ਜਾਂਦਾ ਹੈ। ਮੈਂ ਇਸ ਘਟਨਾ ਦੀ ਅਤਿਅੰਦ ਨਿੰਦਾ ਕਰਦੀ ਹਾਂ।

ਇਸੇ ਤਰ੍ਹਾਂ ਦੱਸਿਆ ਗਿਆ ਹੈ ਕਿ ਬਾਹਰਲੇ ਮੁਲਕ ਵਿਚ ਕਿਸੇ ਗੋਰੀ ਦੀ ਹਿਫਾਜ਼ਤ ਕਰਦਾ ਸਰਦਾਰ ਸੁਖਵਿੰਦਰ ਸਿੰਘ ਬਿੱਟੂ ਮਾਰਿਆ ਗਿਆ ਹੈ, ਮੈਂ ਉਸ ਦੀ ਵੀ ਨਿੰਦਾ ਕਰਦੀ ਹਾਂ। ਹੁਣ ਮੈਂ ਸ਼ੋਕ ਮਤੇ ਵਾਲੀ ਲਿਸਟ ਤੇ ਆਉਂਦੀ ਹਾਂ।

ਸਪੀਕਰ ਸਾਹਿਬ, ਸਰਦਾਰ ਕੁਲਵੰਤ ਸਿੰਘ ਕਾਦੀਆਂ, ਸਾਬਕਾ ਐਮ.ਐਲ.ਏ. ਇਕ ਬੜੇ ਹੀ ਸ਼ਰੀਫ ਇਨਸਾਨ ਸਨ। ਉਹ ਸ਼੍ਰੋਮਣੀ ਅਕਾਲੀ ਦਲ ਦੇ ਐਮ.ਐਲ.ਏ. ਰਹੇ। ਮੇਰੇ ਗਵਾਂਢ ਵਿਚ ਹੀ ਉਨ੍ਹਾਂ ਦਾ ਫਲੈਟ ਸੀ। ਉਹ ਸਚਮੁੱਚ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਪੂਰੇ ਗੁਰਸਿੱਖ ਇਨਸਾਨ ਸਨ। ਉਹ ਸਾਦਗੀ ਵਿਚ ਰਹਿੰਦੇ ਸਨ। ਉਨ੍ਹਾਂ ਦਾ ਜਨਮ ਪਾਕਿਸਤਾਨ ਦੇ ਸ਼ੇਖੂਪੁਰਾ ਇਲਾਕੇ ਵਿਚ ਹੋਇਆ। ਉਹ 1985 ਵਿਚ ਕਾਦੀਆਂ ਹਲਕੇ ਤੋਂ ਐਮ.ਐਲ.ਏ. ਬਣੇ। ਉਹ 7 ਫਰਵਰੀ, 2010 ਨੂੰ ਸਾਨੂੰ ਸਦੀਵੀ ਵਿਦਾਇਗੀ ਦੇ ਗਏ ਹਨ, ਇਸ ਦਾ ਸਾਨੂੰ ਬੜਾ ਗਹਿਰਾ ਦੁੱਖ ਹੈ। ਮੈਂ ਉਨ੍ਹਾਂ ਦੇ ਪਰਿਵਾਰ ਨਾਲ ਇਸ ਵਿਛੜੀ ਹੋਈ ਆਤਮਾ ਦੇ ਚਲੇ ਜਾਣ ਤੇ ਆਪਣੀ ਪਾਰਟੀ ਵੱਲੋਂ ਦੁੱਖ ਜ਼ਾਹਿਰ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਦੀਵਾਨ ਜਗਦੀਸ਼ ਚੰਦਰ, ਐਕਸ ਐਮ.ਐਲ.ਏ. ਅਤੇ ਫਰੀਡਮ ਫਾਈਟਰ ਵੀ ਪਿਛਲੇ ਸਮੇਂ ਵਿਚ ਸਾਡੇ ਤੋਂ ਜੁਦਾ ਹੋ ਗਏ ਹਨ। ਉਹ 96

ਸਾਲ ਦੇ ਸਨ। ਉਹ ਦੇਸ਼ ਭਗਤ ਸਨ। ਮੈਂ ਸਮਝਦੀ ਹਾਂ ਕਿ ਕੁਦਰਤ ਦਾ ਦਸਤੂਰ ਹੈ ਕਿ ਜੋ ਜੰਮਿਆ ਹੈ, ਉਸ ਨੇ ਚਲੇ ਜਾਣਾ ਹੈ। ਇਹ 15 ਦੇਸ਼ ਭਗਤ, ਕੁਝ ਮੈਂ ਨਵੇਂ ਐਡ ਕੀਤੇ ਹਨ, ਉਨ੍ਹਾਂ ਦੇ ਨਾਮ ਆਉਣੇ ਹਨ, ਇਹ ਸਾਰੇ ਦੇਸ਼ ਭਗਤ, ਜਿਨ੍ਹਾਂ ਨੂੰ ਅਸੀਂ ਲਫਜ਼ੀ ਤੌਰ ਤੇ ਕਹਿੰਦੇ ਹਾਂ ਕਿ ਮਹਾਨ ਦੇਸ਼ ਭਗਤ ਹਨ ਅਤੇ ਉਨ੍ਹਾਂ ਦੀ ਬਦੌਲਤ ਅਸੀਂ ਅਜ਼ਾਦੀ ਨਾਲ ਬੈਠੇ ਹਾਂ, ਉਹ ਬੜੀ ਬਹਾਦਰੀ ਨਾਲ ਸਾਨੂੰ ਆਜ਼ਾਦੀ ਦੇ ਗਏ। ਲੇਕਿਨ ਅੱਜ ਮੈਂ ਸਮਝਦੀ ਹਾਂ ਕਿ ਇਹ ਇੱਕ-ਇੱਕ ਕਰਕੇ ਸਾਡੇ ਤੋਂ ਵਿਛੜਦੇ ਜਾ ਰਹੇ ਹਨ ਪਰ ਉਨ੍ਹਾਂ ਦੀਆਂ ਆਤਮਾਵਾਂ ਤੇ ਇਕ ਗੱਲ ਦਾ ਬੋਝ ਹੈ, ਜਿਸ ਨੂੰ ਸਾਨੂੰ ਸਾਰਿਆਂ ਨੂੰ ਲਾਹੁਣ ਦੀ ਜ਼ਰੂਰਤ ਹੈ। ਉਹ ਇਹ ਹੈ ਕਿ ਜੋ ਅਜ਼ਾਦੀ ਅਸੀਂ ਲਿਆਂਦੀ ਸੀ, ਅੱਜ ਉਸ ਅਜ਼ਾਦੀ ਨੂੰ ਖਤਰਾ ਹੈ। ਇਸ ਕਰਕੇ ਇਸ ਪਿਊਰਿਟੀ ਅਤੇ ਕੁਮਿਟਮੈਂਟ ਨਾਲ ਆਪਣੇ ਪਰਿਵਾਰ ਵਾਰ ਕੇ ਲਿਆਂਦੀ, ਸ਼ਹਾਦਤਾਂ ਦੇ ਕੇ ਲਿਆਂਦੀ, ਉਹ ਅਜ਼ਾਦੀ ਦੀ ਭਾਵਨਾ ਅੱਜ ਲੋਕਾਂ ਅੰਦਰ ਖਤਮ ਹੁੰਦੀ ਜਾ ਰਹੀ ਹੈ। ਇੰਡਿਵਿਊਜ਼ਲ ਅਤੇ ਆਪਣੇ ਆਪ ਬਾਰੇ ਸੋਚਣ ਦੀ ਆਦਤ ਦੀ ਦੌੜ ਵਿਚ ਲੋਕ ਪੈ ਗਏ ਹਨ। ਮੈਂ ਸਮਝਦੀ ਹਾਂ ਕਿ ਜਿਹੜੇ ਵੀ ਸਦੀਵੀ ਵਿਛੜਦੇ ਜਾ ਰਹੇ ਹਨ ਜਾਂ ਜਿਉਂਦੇ ਹਨ, ਉਹ ਇਸ ਗੱਲ ਬਾਰੇ ਸੋਚ ਕੇ ਪਸ਼ਚਾਤਾਪ ਕਰਦੇ ਹਨ ਅਤੇ ਪ੍ਰੇਸ਼ਾਨ ਹਨ। ਸਾਨੂੰ ਸਾਰਿਆਂ ਨੂੰ ਇਹ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਦੇ ਪਰਿਵਾਰਾਂ ਦਾ ਹਾਲ-ਚਾਲ ਜਾਣੀਏ। ਜਿੰਨੇ ਕੁ ਰਹਿ ਗਏ ਹਨ, ਕੋਈ ਮੁੱਠੀ ਭਰ ਹੀ ਰਹਿ ਗਏ ਹਨ, ਉਨ੍ਹਾਂ ਦੇ ਪਰਿਵਾਰਾਂ ਦਾ ਹਾਲ-ਚਾਲ ਪੁੱਛੀਏ, ਉਨ੍ਹਾਂ ਦੇ ਪਰਿਵਾਰਾਂ ਨੂੰ ਦੇਖੀਏ ਕਿ ਕਿਸ ਤਰ੍ਹਾਂ ਦੀ ਆਰਥਿਕ ਦਸ਼ਾ ਵਿਚੋਂ ਉਹ ਨਿਕਲਦੇ ਹਨ। ਕਿਉਂਕਿ ਅਸੀਂ ਸਾਰੇ ਉਨ੍ਹਾਂ ਦੀ ਬਦੌਲਤ ਹੀ ਹਾਂ। ਸਾਨੂੰ ਸਾਰਿਆਂ ਨੂੰ, ਵੱਖ-ਵੱਖ ਪਾਰਟੀਆਂ ਦੀਆਂ ਸਰਕਾਰਾਂ ਨੂੰ ਉਨ੍ਹਾਂ ਦਾ ਧਿਆਨ ਰੱਖਣਾ ਚਾਹੀਦਾ ਹੈ। ਅਸੀਂ ਕਨਸਰਨਡ ਡਿਪਟੀ ਕਮਿਸ਼ਨਰਾਂ ਰਾਹੀਂ ਉਨ੍ਹਾਂ ਦੇ ਪਰਿਵਾਰਾਂ ਦਾ ਹਾਲ ਪੁੱਛੀਏ ਅਤੇ ਉਨ੍ਹਾਂ ਨੂੰ ਜੋ ਬੈਨੀਫਿਟ ਦਿੱਤੇ ਜਾ ਸਕਦੇ ਹਨ, ਉਹ ਦੇਈਏ ਤਾਂ ਕਿ ਉਹ ਆਖਰੀ ਉਮਰ ਵਿਚ ਇਸ ਸੰਸਾਰ ਤੋਂ ਹਉਕਾ ਲੈ ਕੇ ਨਾ ਜਾਣ ਕਿ ਮੈਂ ਆਹ ਦੇਸ਼ ਆਜ਼ਾਦ ਕਰਵਾਇਆ ਸੀ ਅਤੇ ਇਸ ਦੀ ਹਾਲਤ ਇਸ ਤਰ੍ਹਾਂ ਦੀ ਹੋ ਗਈ ਹੈ।

ਇਸੇ ਤਰ੍ਹਾਂ ਸ਼੍ਰੀ ਦੀਵਾਨ ਜਗਦੀਸ਼ ਚੰਦਰ ਜੀ ਦੇ ਬਾਰੇ ਮੈਂ ਕਹਿੰਦੀ ਹਾਂ ਕਿ ਉਹ ਲੋਕਾਂ ਦੀ ਸੇਵਾ ਵਿਚ ਇੰਨਾ ਲੱਗੇ ਸਨ, ਮੈਂ ਜਦੋਂ ਉਨ੍ਹਾਂ ਦੇ ਪਰਿਵਾਰ ਕੋਲ ਗਈ ਤਾਂ ਉਨ੍ਹਾਂ ਨੇ ਦੱਸਿਆ ਸੀ ਕਿ ਇਕ ਵਾਰੀ ਘਰ ਲਈ ਸੀਮਿੰਟ ਅਤੇ ਇੱਟਾਂ ਲਿਆਂਦੀਆਂ ਸਨ ਲੇਕਿਨ ਕਿਸੇ ਥਾਂ ਤੇ ਕੋਈ ਸਾਂਝਾ ਕੰਮ ਸੀ ਤਾਂ ਉਨ੍ਹਾਂ ਨੇ ਕਿਹਾ ਕਿ ਮੇਰਾ ਕੰਮ ਬੰਦ ਕਰ ਦਿਓ ਅਤੇ ਇਹ ਸੀਮਿੰਟ ਅਤੇ ਇੱਟਾਂ ਚੁੱਕ ਕੇ ਉਥੇ ਲਗਾ ਦਿਓ। ਉਸ ਵੇਲੇ ਸੀਮਿੰਟ ਮਿਲਦਾ ਨਹੀਂ ਸੀ। ਉਸ ਵੇਲੇ ਮੈਂ ਬਹੁਤ ਹੈਰਾਨ ਹੋਈ ਕਿ ਅੱਜ ਕਿਹੋ ਜਿਹਾ ਜ਼ਮਾਨਾ ਆ ਗਿਆ ਹੈ ਕਿ ਲੋਕ ਬਾਹਰਲਾ ਸਮਾਨ ਚੁੱਕ ਕੇ ਘਰੇ ਲੈ ਆਉਂਦੇ ਹਨ ਲੇਕਿਨ ਕਦੇ ਉਹ ਵਕਤ ਵੀ ਸੀ ਕਿ ਜਿਨ੍ਹਾਂ ਨੇ ਦੇਸ਼ ਭਗਤੀ ਦੀ ਭਾਵਨਾ ਦੇ ਨਾਲ ਸਾਂਝੇ ਕੰਮ ਲਈ ਸੀਮਿੰਟ ਭੇਜਿਆ। ਇਹੋ ਜਿਹੀਆਂ ਭਾਵਨਾਵਾਂ ਵਾਲਿਆਂ ਦਾ ਚਲਿਆ ਜਾਣਾ ਬਹੁਤ ਦੁਖਦਾਈ ਹੁੰਦਾ ਹੈ। ਇਨ੍ਹਾਂ ਵਿਚ ਸ਼੍ਰੀ ਗੁਰਦੇਵ ਸਿੰਘ, ਸੁਤੰਤਰਤਾ ਸੰਗਰਾਮੀ, ਸ਼੍ਰੀ ਜੇਠਾ ਸਿੰਘ ਜੀ, ਅਜ਼ਾਦੀ ਘੁਲਾਟੀਏ, ਇਹ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸਾਰੇ ਨੇਤਾ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫੌਜ਼ ਵਿਚ ਸਨ। ਇਨ੍ਹਾਂ ਨੇ ਸਨਮਾਨ ਪੱਤਰ ਅਤੇ ਤਾਮਰ-ਪੱਤਰ ਲਏ ਹੋਏ ਹਨ ਅਤੇ ਬੜੀ ਮਿਹਨਤ ਨਾਲ ਇਨ੍ਹਾਂ ਦੇਸ਼ ਦੀ ਅਜ਼ਾਦੀ ਲਈ ਕੰਮ ਕੀਤਾ। ਮੈਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸ਼੍ਰੀ ਕੇਸਰ ਸਿੰਘ, ਅਜ਼ਾਦੀ ਘੁਲਾਟੀਏ, ਮਿਤੀ 24 ਦਸੰਬਰ, 2009 ਨੂੰ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ 1917 ਦੇ ਵਿਚ ਹੋਇਆ ਸੀ ਅਤੇ ਉਨ੍ਹਾਂ ਨੇ ਸਾਲ 1939 ਅਤੇ 1945 ਦੀਆਂ ਵਿਸ਼ਵ ਯੁੱਧਾਂ ਦੇ ਵਿਚ ਹਿੱਸਾ ਲਿਆ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੀ ਲੜਾਈ ਲੜੀ। ਇਨ੍ਹਾਂ ਨੂੰ ਮੈਂ ਆਪਣੇ ਗਮਗੀਨ ਅਤੇ ਦੁਖੀ ਹਿਰਦੇ ਨਾਲ ਸੱਚੀ ਸ਼ਰਧਾਂਜਲੀ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਮੁਨਸ਼ੀ ਰਾਮ, ਅਜ਼ਾਦੀ ਘੁਲਾਟੀਏ, ਵੀ ਅਜ਼ਾਦ ਹਿੰਦ ਫੌਜ਼ ਵਿਚ ਰਹੇ। ਇਨ੍ਹਾਂ ਦਾ ਵੀ ਮਿਤੀ 31 ਦਸੰਬਰ, 2009 ਨੂੰ ਅਕਾਲ ਚਲਾਣਾ ਹੋ ਗਿਆ ਹੈ। ਇਨ੍ਹਾਂ ਦਾ ਸਾਲ 1919 ਦੇ ਵਿਚ ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ ਵਿਖੇ ਜਨਮ ਹੋਇਆ ਸੀ। ਇਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ ਸ਼੍ਰੀ ਬਾਬੂ ਰਾਮ, ਅਜ਼ਾਦੀ ਘੁਲਾਟੀਏ, ਜਿਨ੍ਹਾਂ ਦਾ ਜਨਮ 1921 ਦੇ ਵਿਚ ਹੋਇਆ, ਉਨ੍ਹਾਂ ਦਾ ਸਦੀਵੀ ਵਿਛੋੜਾ ਮਿਤੀ 30 ਨਵੰਬਰ, 2009 ਨੂੰ ਹੋਇਆ। ਇਨ੍ਹਾਂ ਨੇ ਮਿਤੀ 28.4.1939 ਨੂੰ ਅਜ਼ਾਦ ਹਿੰਦ ਫੌਜ਼ ਵਿਚ ਸ਼ਾਮਲ ਹੋ ਕੇ ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਪਾਇਆ। ਇਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸ਼੍ਰੀ ਬੀਰ ਸਿੰਘ, ਅਜ਼ਾਦੀ ਘੁਲਾਟੀਏ ਦਾ ਸਦੀਵੀ ਵਿਛੋੜਾ ਮਿਤੀ 21 ਨਵੰਬਰ, 2009 ਨੂੰ ਹੋ ਗਿਆ ਸੀ। ਮਿਤੀ 13.11.1935 ਨੂੰ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋ ਕੇ ਇਨ੍ਹਾਂ ਨੇ ਅਜ਼ਾਦੀ ਦੇ ਸੰਘਰਸ਼ ਵਿਚ ਵੱਡਾ ਹਿੱਸਾ ਪਾਇਆ। ਇਨ੍ਹਾਂ ਨੂੰ ਮੈਂ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ ਸ਼੍ਰੀ ਭਾਗ ਸਿੰਘ, ਸੁਤੰਤਰਤਾ ਸੰਗਰਾਮੀ ਵੀ ਮਿਤੀ 5 ਫਰਵਰੀ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਨੇ ਸੈਕਿੰਡ ਵਰਲਡ ਵਾਰ ਵਿਚ ਹਿੱਸਾ ਪਾ ਕੇ ਦੇਸ਼ ਦਾ ਮਾਣ ਵਧਾਇਆ। ਅਜ਼ਾਦੀ ਪ੍ਰਾਪਤ ਕਰਨ ਲਈ ਇਨ੍ਹਾਂ ਦਾ ਬਹੁਤ ਵੱਡਾ ਰੋਲ ਸੀ। ਇਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ ਸ਼੍ਰੀ ਚੰਨਣ ਸਿੰਘ, ਅਜ਼ਾਦੀ ਘੁਲਾਟੀਏ ਹਨ ਜਿਹੜੇ ਕਿ ਮਿਤੀ 8 ਦਸੰਬਰ, 2009 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਨੇ ਅਜ਼ਾਦ ਹਿੰਦ ਫੌਜ ਦੇ ਵਿਚ ਸ਼ਾਮਲ ਹੋ ਕੇ ਦੇਸ਼ ਦੀ ਅਜ਼ਾਦੀ ਦੇ ਲਈ ਕੰਮ ਕੀਤਾ। ਇਸ ਦੇ ਨਾਲ ਹੀ ਸ਼੍ਰੀ ਨਾਹਰ ਸਿੰਘ, ਅਜ਼ਾਦੀ ਘੁਲਾਟੀਏ ਵੀ ਮਿਤੀ 20 ਜਨਵਰੀ, 2010 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਹ ਵੀ ਅਜ਼ਾਦ ਹਿੰਦ ਫੌਜ ਦੇ ਵਿਚ ਸ਼ਾਮਲ ਹੋਏ ਅਤੇ ਇਨ੍ਹਾਂ ਨੇ ਬੜੇ ਤਕੜੇ ਹੋ ਕੇ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਪਾਇਆ। ਮੈਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ ਸ਼੍ਰੀ ਉਜਾਗਰ ਸਿੰਘ ਕਿਰਤੀ, ਅਜ਼ਾਦੀ ਘੁਲਾਟੀਏ, ਮੇਰੇ ਆਪਣੇ ਜ਼ਿਲ੍ਹੇ ਦੇ ਮੇਰੀ ਆਪਣੀ ਕੰਸਟੀਚਿਊਐਂਸੀ ਵਿਚ ਰਹਿਣ ਵਾਲੇ ਸਨ। ਇਨ੍ਹਾਂ ਦੀ ਪਤਨੀ ਦੇ ਉਤੇ ਅੱਤਵਾਦ ਦੇ ਸਮੇਂ ਵਿਚ ਹਮਲਾ ਕੀਤਾ ਗਿਆ ਸੀ। ਇਨ੍ਹਾਂ ਨੇ ਬੜੀ ਦਲੇਰੀ ਦੇ ਨਾਲ ਅਜ਼ਾਦੀ ਦੀ ਲੜਾਈ ਲੜੀ ਅਤੇ ਅੱਤਵਾਦ ਦੇ ਸਮੇਂ ਵਿਚ ਵੀ ਲੜਾਈ ਲੜੀ। ਜਿਸ ਵਕਤ ਮੇਰੇ ਧਿਆਨ ਵਿਚ ਲਿਆਂਦਾ ਗਿਆ ਕਿ ਇਨ੍ਹਾਂ ਦੇ ਪਰਿਵਾਰ ਵਿਚ ਬਹੁਤ ਜ਼ਿਆਦਾ ਗਰੀਬੀ ਸੀ ਅਤੇ ਕੋਈ ਵੀ ਕਮਾਉਣ ਵਾਲਾ ਨਹੀਂ ਸੀ ਤਾਂ ਅਸੀਂ ਕੋਸ਼ਿਸ਼ ਕਰਕੇ ਇਨ੍ਹਾਂ ਦੇ ਇੱਕ ਪੋਤੇ ਨੂੰ ਛੋਟੀ ਮੋਟੀ ਨੌਕਰੀ ਦੇ ਉਤੇ ਲਗਵਾਇਆ। ਭਾਰਤ ਛੱਡੋ ਅੰਦੋਲਨ (ਕੁਇਟ ਇੰਡੀਆ ਮੂਵਮੈਂਟ) ਵਿਚ ਇਨ੍ਹਾਂ ਨੇ ਹਿੱਸਾ ਲਿਆ। ਮੈਂ ਇਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਬਾਪੂ ਗੋਬਿੰਦ ਸਿੰਘ ਕਾਲਾਬੂਲਾ, ਅਜ਼ਾਦੀ ਘੁਲਾਟੀਏ, ਜਿਹੜੇ ਸੰਗਰੂਰ ਜ਼ਿਲ੍ਹੇ ਦੇ ਧੂਰੀ ਏਰੀਏ ਦੇ ਰਹਿਣ ਵਾਲੇ ਸਨ, ਨੇ ਵੀ 1944 ਦੇ ਵਿਚ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਅਜ਼ਾਦ ਹਿੰਦ ਫੌਜ ਦੇ ਵਿਚ ਸ਼ਾਮਲ ਹੋ ਕੇ ਬੜੇ ਤਕੜੇ ਹੋ ਕੇ ਅਜ਼ਾਦੀ ਦੇ ਸੰਘਰਸ਼ ਵਿਚ ਹਿੱਸਾ ਲਿਆ। ਇਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸ ਦੇ ਨਾਲ ਹੀ ਮੈਂ ਸ਼੍ਰੀ ਕਰਤਾਰ ਸਿੰਘ, ਅਜ਼ਾਦੀ ਘੁਲਾਈਏ, ਦਾ ਜ਼ਿਕਰ ਕਰਨਾ ਚਾਹੁੰਦੀ ਹਾਂ ਜਿਹੜੇ ਕਿ 90 ਸਾਲਾਂ ਦੇ ਹੋ ਕੇ ਸਦੀਵੀ ਵਿਛੋੜਾ ਦੇ ਕੇ ਗਏ ਹਨ ਉਨ੍ਹਾਂ ਨੇ ਅਜ਼ਾਦ ਹਿੰਦ ਫੌਜ ਦੇ ਵਿਚ ਸ਼ਾਮਲ ਹੋ ਕੇ ਬਰਮਾ ਦੀ ਰੰਗੂਨ ਜੇਲ੍ਹ ਵਿਚ ਕੈਦ ਕੱਟੀ। ਮੈਂ ਇਨ੍ਹਾਂ ਨੂੰ ਵੀ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ ਕਾਮਰੇਡ ਸ਼ਮਸ਼ੇਰ ਸਿੰਘ ਵੇਰਕਾ, ਅਜ਼ਾਦੀ ਘੁਲਾਟੀਏ ਹਨ ਜਿਨ੍ਹਾਂ ਨੇ 1946 ਦੇ ਵਿਚ ਹਰਸ਼ਾ ਛੀਨਾ (ਮੋਗਾ) ਮੋਰਚੇ ਵਿਚ ਹਿੱਸਾ ਲਿਆ ਅਤੇ ਲਾਹੌਰ ਵਿਖੇ ਜੇਲ੍ਹ ਕੱਟੀ। ਇਨ੍ਹਾਂ ਨੇ ਤਾਮਰ-ਪੱਤਰ ਵੀ ਪ੍ਰਾਪਤ ਕੀਤੇ। ਉਹ 5 ਫ਼ਰਵਰੀ, 2010 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਜਨਮ ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਮਿਤੀ 1.11.1924 ਨੂੰ ਹੋਇਆ ਸੀ। ਮੈਂ ਇਨ੍ਹਾਂ ਸਾਰੇ ਅਜ਼ਾਦੀ ਘੁਲਾਟੀਆਂ ਨੂੰ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸਪੀਕਰ ਸਾਹਿਬ, ਆਖਿਰ ਵਿਚ ਮੇਰੀ ਰਿਕੁਐਸਟ ਹੈ ਕਿ ਦੋ ਮਹਾਨ ਸ਼ਖਸੀਅਤਾਂ ਦੇ ਨਾਮ ਰਹਿ ਗਏ ਹਨ ਜਿਨ੍ਹਾਂ ਵਿਚ ਇਕ ਸ਼੍ਰੀ ਜਯੋਤੀ ਬਾਸੂ ਜੀ ਹਨ, ਜਿਹੜੇ ਕਿ ਸਾਬਕਾ ਮੁੱਖ ਮੰਤਰੀ ਸਨ ਅਤੇ ਨੈਸ਼ਨਲ ਪੱਧਰ ਦੇ ਲੀਡਰ ਵੀ ਸਨ, ਉਨ੍ਹਾਂ ਦਾ ਨਾਮ ਇਸ ਲਿਸਟ ਵਿਚ ਸ਼ਾਮਲ ਕੀਤਾ ਜਾਵੇ। ਉਹ ਆਪਣੀ ਪਾਰਟੀ ਵਿਚ, ਦਿਆਨਤਦਾਰੀ ਵਿਚ ਮਸ਼ਹੂਰ ਸੀ। ਦੁਨੀਆਂ ਵਿਚ ਉਨ੍ਹਾਂ ਦੀ ਇਹ ਫਿਗਰ ਮਸ਼ਹੂਰ ਸੀ ਕਿ ਉਹ ਇਕ ਅੱਛੇ ਪਾਰਲੀਮੈਂਟੇਰੀਅਨ ਹਨ। ਉਨ੍ਹਾਂ ਦੀ ਅਜਿਹੀ ਸ਼ਖਸੀਅਤ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ ਅਤੇ ਰਿਕੁਐਸਟ ਕਰਦੀ ਹਾਂ ਕਿ ਉਨ੍ਹਾਂ ਦਾ ਨਾਂ ਵੀ ਇਸ ਲਿਸਟ ਵਿਚ ਸ਼ਾਮਿਲ ਕੀਤਾ ਜਾਵੇ।

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਇਸੇ ਤਰ੍ਹਾਂ ਦੂਜੇ ਸ਼੍ਰੀ ਬਲਵੰਤ ਸਿੰਘ ਕਪੂਰ ਹਨ ਜਿਹੜੇ ਕਿ ਇੰਡੀਅਨ ਓਵਰਸੀਜ਼ ਕਾਂਗਰਸ ਦੇ ਪ੍ਰੈਜ਼ੀਡੈਂਟ ਸਨ। ਉਹ ਫਰੀਡਮ ਫਾਈਟਰ ਵੀ ਸਨ। ਇਨ੍ਹਾਂ ਦਾ ਨਾਂ ਵੀ ਇਸ ਲਿਸਟ ਵਿਚ ਸ਼ਾਮਿਲ ਕੀਤਾ ਜਾਵੇ।

ਸੋ, ਮੈਂ ਇਨ੍ਹਾਂ ਵਿਛੜੀਆਂ ਆਤਮਾਵਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਮੇਰੀ ਬੇਨਤੀ ਹੈ ਕਿ ਇਸ ਸਦਨ ਵੱਲੋਂ ਇਨ੍ਹਾਂ ਦੇ ਪਰਿਵਾਰਾਂ ਨੂੰ ਸ਼ੋਕ ਮਤੇ ਦੀ ਕਾਪੀ ਭੇਜੀ ਜਾਵੇ। ਇਨ੍ਹਾਂ ਫਰੀਡਮ ਫਾਈਟਰਜ਼ ਦੇ ਪਰਿਵਾਰਾਂ ਵਾਸਤੇ ਜੇਕਰ ਸਾਡੇ ਕੋਲੋਂ ਕੁਝ ਬਣ ਸਕਦਾ ਹੈ ਤਾਂ ਉਹ ਕਰਨਾ ਚਾਹੀਦਾ ਹੈ। ਅੱਜ ਜਿਹੜੀ ਸੂਬੇ ਦੀ ਵਕਤ ਦੀ ਸਰਕਾਰ ਹੈ, ਉਸ ਨੂੰ ਇਨ੍ਹਾਂ ਦੇ ਪਰਿਵਾਰਾਂ ਦੀ ਸਾਰ ਲੈਣੀ ਚਾਹੀਦੀ ਹੈ। ਸਿਰਫ਼ ਨਾਂ ਲੈ ਕੇ ਸ਼ਰਧਾਂਜਲੀ ਭੇਂਟ ਕਰਨ ਤੱਕ ਹੀ ਸੀਮਤ ਨਹੀਂ ਰਹਿਣਾ ਚਾਹੀਦਾ। ਆਪਣਾ ਫਰਜ਼ ਪੂਰਾ ਕਰਦੇ ਹੋਏ, ਜਿਨ੍ਹਾਂ ਨੇ ਸਾਨੂੰ ਅਜ਼ਾਦੀ ਦਿਵਾਈ, ਉਨ੍ਹਾਂ ਦੇ ਪਰਿਵਾਰਾਂ ਵਾਸਤੇ ਸਾਨੂੰ ਆਪ ਪਰਿਵਾਰ ਬਣ ਕੇ ਖੜ੍ਹਾ ਹੋਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਕ ਵਾਰ ਫਿਰ ਇਨ੍ਹਾਂ ਸਾਰਿਆਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਜੈ ਹਿੰਦ।

ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਇਸ ਸੈਸ਼ਨ ਦੌਰਾਨ ਜਿਹੜੀਆਂ ਅਜ਼ੀਮ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ, ਉਹ 15 ਸ਼ਖਸੀਅਤਾਂ ਹਨ। ਇਸ ਤੋਂ ਪਹਿਲਾਂ ਕਿ ਮੈਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਾਂ, ਸਭ ਤੋਂ ਪਹਿਲਾਂ ਮੈਂ ਬਰਕਜ਼ਾਈ ਵਿਚ ਤਾਲਿਬਾਨਾਂ ਨੇ ਦੋ ਪੰਜਾਬੀ ਭਰਾ, ਜਿਨ੍ਹਾਂ ਦਾ ਬਹੁਤ ਬੇਰਹਿਮੀ ਨਾਲ ਕਤਲ ਕਰ ਦਿੱਤਾ, ਉਨ੍ਹਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਉਨ੍ਹਾਂ ਦਾ ਕਸੂਰ ਕੀ ਸੀ? ਕਿਉਂ ਉਨ੍ਹਾਂ ਤੋਂ ਜ਼ਜ਼ੀਆ ਮੰਗਿਆ ਗਿਆ? ਅੱਜ ਦੀ 21ਵੀਂ ਸਦੀ ਵਿਚ ਜ਼ਜ਼ੀਏ ਦੀ ਗੱਲ ਹੋਵੇ ਅਤੇ ਜਿਸ ਢੰਗ ਨਾਲ ਬੇਰਹਿਮੀ ਨਾਲ ਕਤਲ ਕੀਤਾ ਜਾਵੇ, ਇਸ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ, ਉਨੀ ਥੋੜ੍ਹੀ ਹੈ। ਸਾਡਾ ਗਵਾਂਢੀ ਦੇਸ਼ ਪਾਕਿਸਤਾਨ, ਉਥੋਂ ਦੇ ਹੁਕਮਰਾਨ, ਉਥੋਂ ਦੀ ਐਡਮਨਿਸਟ੍ਰੇਸ਼ਨ, ਉਸ ਦੇ ਵੱਸ ਵਿਚ ਕੁਝ ਨਹੀਂ। ਉਨ੍ਹਾਂ ਨੂੰ ਕਹਿਣ ਦਾ ਕੋਈ ਫਾਇਦਾ ਨਹੀਂ। ਸਾਡੀ ਕੇਂਦਰ ਸਰਕਾਰ ਵੱਲੋਂ ਇਸ ਗੱਲ ਨੂੰ ਅੰਤਰਰਾਸ਼ਟਰੀ ਪੱਧਰ ਤੇ ਉਠਾਇਆ ਜਾਵੇ ਤਾਂ ਕਿ ਉਥੇ ਦੁਬਾਰਾ ਇਸ ਢੰਗ ਦੀਆਂ ਘਟਨਾਵਾਂ ਨਾ ਹੋਣ। ਇਸ ਲਈ ਅੰਤਰ ਰਾਸ਼ਟਰੀ ਸਤਰ ਤੇ ਕੋਈ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। ਇਸ ਗੱਲ ਦੀ ਮੈਂ ਮੰਗ ਕਰਦਾ ਹਾਂ ਕਿ ਸਾਡੀ ਕੇਂਦਰ ਸਰਕਾਰ, ਸਾਡੇ ਪ੍ਰਧਾਨ ਮੰਤਰੀ ਸਰਦਾਰ ਮਨਮੋਹਨ ਸਿੰਘ ਜੀ ਇਸ ਗੱਲ ਨੂੰ ਉਠਾਉਣ। ਜਿਹੜੇ ਦੋ ਭਰਾ ਬੇਰਹਿਮੀ ਨਾਲ ਕਤਲ ਕੀਤੇ ਗਏ ਹਨ, ਮੈਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਆਸਟ੍ਰੇਲੀਆ ਵਿਚ ਰੇਸ਼ੀਅਲ ਵਾਇਲੈਂਸ ਦੇ ਸ਼ਿਕਾਰ ਸੁਨਾਮ ਦੇ ਦੋ ਨੌਜਵਾਨ ਹੋਏ। ਰੇਸ਼ੀਅਲ ਵਾਇਲੈਂਸ, ਰੇਸ਼ੀਅਲ ਡਿਸਕ੍ਰੀਮੀਨੇਸ਼ਨ

ਦੀ ਨਿਖੇਧੀ ਅੰਤਰ ਰਾਸ਼ਟਰੀ ਸਤਰ ਤੇ ਵੀ ਹੋਈ ਹੈ। ਇਸ ਬਾਰੇ ਕਾਨੂੰਨ ਵੀ ਬਣਿਆ ਹੈ ਪਰ ਇਸ ਦੀ ਪਾਲਣਾ ਨਹੀਂ ਹੁੰਦੀ। ਯਤਨ ਕਰਨਾ ਚਾਹੀਦਾ ਹੈ ਕਿ ਅਗਾਂਹ ਤੋਂ ਇਸ ਤਰ੍ਹਾਂ ਦੀਆਂ ਘਟਨਾਵਾਂ ਨਾ ਹੋਣ। ਜਿਹੜੇ ਲੋਕ ਭਾਰਤ ਵਿਚੋਂ ਬਾਹਰ ਰੋਜ਼ੀ-ਰੋਟੀ ਲਈ ਗਏ, ਉਨ੍ਹਾਂ ਨੇ ਸਿਰਫ਼ ਰੋਜ਼ੀ-ਰੋਟੀ ਹੀ ਨਹੀਂ ਕਮਾਈ ਸਗੋਂ ਉਥੇ ਜਾ ਕੇ ਨਾਮ ਵੀ ਕਮਾਇਆ। ਅੱਜ ਕਈ ਦੇਸ਼ਾਂ ਵਿਚ ਸਾਡੇ ਦੇਸ਼ ਦੇ ਲੋਕ ਐਮ.ਪੀ. ਹਨ ਅਤੇ ਪ੍ਰੀਮਿਅਰ ਵੀ ਬਣੇ ਹਨ। ਇਸ ਗੱਲ ਦੇ ਬਾਵਜੂਦ ਰੇਸ਼ੀਅਲ ਡਿਸਕ੍ਰੀਮੀਨੇਸ਼ਨ ਉਥੇ ਹੁੰਦਾ ਹੈ, ਭੇਦ-ਭਾਵ ਹੁੰਦਾ ਹੈ। ਇਸ ਨੂੰ ਰੋਕਣ ਲਈ ਜਿਹੜੇ ਵੱਖ-ਵੱਖ ਦੇਸ਼ਾਂ ਵਿਚ ਕਾਨੂੰਨ ਬਣੇ ਹਨ, ਉਨ੍ਹਾਂ ਦੀ ਪਾਲਣਾ ਹੋਵੇ, ਇਸ ਗੱਲ ਨੂੰ ਅੰਤਰ ਰਾਸ਼ਟਰੀ ਸਤਰ ਤੇ ਉਠਾਉਣ ਦੀ ਲੋੜ ਹੈ। ਮੈਂ ਕੇਂਦਰ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਇਸ ਰੇਸ਼ੀਅਲ ਵਾਇਲੈਂਸ ਦੇ ਅਗੇਂਸਟ ਜੇ ਕਾਨੂੰਨ ਬਣਿਆ ਹੈ ਤਾਂ ਹਰ ਇੱਕ ਦੇਸ਼ ਇਸ ਦੀ ਪਾਲਣਾ ਕਰੇ, ਇਸ ਗੱਲ ਨੂੰ ਉਠਾਇਆ ਜਾਵੇ। ਇਸ ਰੇਸ਼ੀਅਲ ਵਾਇਲੈਂਸ ਵਿਚ ਜਿਨ੍ਹਾਂ ਨੇ ਆਪਣੀਆਂ ਜਾਨਾਂ ਗਵਾਈਆਂ, ਉਨ੍ਹਾਂ ਨੂੰ ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਜਿਹੜੀਆਂ 15 ਅਜ਼ੀਮ ਸ਼ਖਸੀਅਤਾਂ ਸਾਡੇ ਵਿਚੋਂ ਵਿੱਛੜ ਗਈਆਂ ਹਨ, ਉਨ੍ਹਾਂ ਨੇ ਪੰਜਾਬ ਨੂੰ, ਦੇਸ਼ ਨੂੰ ਬਣਾਉਣ ਵਿਚ, ਸਜਾਉਣ ਵਿਚ ਅਤੇ ਸੰਵਾਰਨ ਵਿਚ ਆਪਣਾ ਵੱਡਮੁੱਲਾ ਯੋਗਦਾਨ ਪਾਇਆ। ਉਨ੍ਹਾਂ ਵਿਚ ਪਹਿਲਾ ਨਾਮ ਹੈ ਸਰਦਾਰ ਕੁਲਵਤ ਸਿੰਘ ਕਾਦੀਆਂ, ਸਾਬਕਾ ਵਿਧਾਇਕ ਜੀ ਦਾ ਜਿਨ੍ਹਾਂ ਦੀ ਮੌਤ 7 ਫ਼ਰਵਰੀ, 2010 ਨੂੰ ਹੋਈ। ਉਨ੍ਹਾਂ ਦਾ ਜਨਮ 7 ਅਗਸਤ, 1937 ਨੂੰ ਪਾਕਿਸਤਾਨ ਵਿਖੇ ਹੋਇਆ ਸੀ। ਉਹ ਇਸ ਵਿਧਾਨ ਸਭਾ ਦੇ ਸਾਲ 1985 ਵਿਚ ਸਦੱਸਯ ਬਣੇ। ਉਨ੍ਹਾਂ ਦਾ ਬਤੌਰ ਮੈਂਬਰ, ਬਤੌਰ ਵਿਧਾਇਕ ਇਸ ਸਦਨ ਵਿਚ ਪਾਇਆ ਹੋਇਆ ਯੋਗਦਾਨ ਹਮੇਸ਼ਾ ਯਾਦ ਰਹੇਗਾ। ਮੈਂ ਉਨ੍ਹਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਸ਼੍ਰੀ ਦੀਵਾਨ ਜਗਦੀਸ਼ ਚੰਦਰ, ਸਾਬਕਾ ਵਿਧਾਇਕ ਅਤੇ ਸੁੰਤਤਰਤਾ ਸੰਗਰਾਮੀ, ਜੋ ਕਿ ਸਾਨੂੰ 7 ਜਨਵਰੀ, 2010 ਨੂੰ ਸਦੀਵੀ ਵਿਛੋੜਾ ਦੇ ਗਏ, ਉਨ੍ਹਾਂ ਨੇ ਦੇਸ਼ ਦੀ ਜੰਗੇ-ਆਜ਼ਾਦੀ ਦੇ ਵਿਚ ਵੀ ਵੱਡਮੁੱਲਾ ਹਿੱਸਾ ਪਾਇਆ। ਜਦੋਂ ਉਨ੍ਹਾਂ ਨੇ ਅੰਤਿਮ ਸਾਹ ਲਿਆ ਉਦੋਂ ਉਹ 96 ਵਰ੍ਹਿਆਂ ਦੇ ਸਨ। ਉਹ ਸਾਲ 1952 ਤੋਂ 1957 ਤੱਕ ਇਸ ਵਿਧਾਨ ਸਭਾ ਦੇ ਸਦੱਸਯ ਰਹੇ। ਉਨ੍ਹਾਂ ਦਾ ਬਤੌਰ ਵਿਧਾਇਕ ਯੋਗਦਾਨ ਜਿਹੜਾ ਹੈ, ਉਹ ਹਮੇਸ਼ਾ ਯਾਦ ਰਹੇਗਾ। ਉਨ੍ਹਾਂ ਨੇ "ਭਾਰਤ ਛੱਡੋ ਅੰਦੋਲਨ" ਦੇ ਵਿਚ ਔਰ "ਸਿਵਲ ਨਾ-ਫੁਰਮਾਨੀ ਅੰਦੋਲਨ" ਦੇ ਵਿਚ ਵੀ ਹਿੱਸਾ ਪਾਇਆ।

ਸਪੀਕਰ ਸਾਹਿਬ, ਇਸੇ ਤਰ੍ਹਾਂ 13 ਹੋਰ ਅਜ਼ਾਦੀ ਘੁਲਾਟੀਏ ਜਿਹੜੇ ਹਨ, ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਨੇ ਜੰਗੇ-ਅਜ਼ਾਦੀ ਦੇ ਵਿਚ ਵੱਡਮੁੱਲਾ ਯੋਗਦਾਨ ਪਾਇਆ, ਜਦੋਂ ਉਹ ਦੇਸ਼ ਨੂੰ ਆਜ਼ਾਦ ਕਰਾਉਣ ਲਈ ਜੰਗੇ-ਅਜ਼ਾਦੀ ਦੇ ਵਿਚ ਕੁੱਦੇ, ਉਨ੍ਹਾਂ ਨੇ ਕੋਸ਼ਿਸ਼ਾਂ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਕੀਤੀਆਂ, ਉਦੋਂ ਉਨ੍ਹਾਂ ਨੂੰ ਇਹ ਖਿਆਲ ਨਹੀਂ ਸੀ ਕਿ ਉਨ੍ਹਾਂ ਦੇ ਜੀਵਨਕਾਲ ਵਿਚ ਦੇਸ਼ ਆਜ਼ਾਦ ਹੋ ਜਾਵੇਗਾ। ਲੇਕਿਨ ਉਨ੍ਹਾਂ ਨੇ ਆਪਣੇ ਜਿਉਂਦੇ ਜੀਅ 15 ਅਗਸਤ, 1947 ਨੂੰ ਉਹ ਸੁਪਨਾ ਸਾਕਾਰ ਹੁੰਦੇ ਦੇਖਿਆ। ਲੇਕਿਨ ਜਿਨ੍ਹਾਂ ਸ਼ਹੀਦਾਂ ਨੇ ਸ਼ਹਾਦਤਾਂ ਦਿੱਤੀਆਂ ਜਾਂ ਅਜ਼ਾਦੀ ਘੁਲਾਟੀਆਂ ਨੇ ਇਸ ਲੜਾਈ ਦੇ ਵਿਚ ਹਿੱਸਾ ਪਾਇਆ, ਜੇਲ੍ਹਾਂ ਵਿਚ ਗਏ ਔਰ ਤਸੀਹੇ ਝੱਲੇ, ਉਨ੍ਹਾਂ ਨੇ ਸਿਰਫ ਇਸ ਲਈ ਕੁਰਬਾਨੀਆਂ ਦਿੱਤੀਆਂ ਤਾਂ ਕਿ ਸਾਡੀਆਂ ਆਉਣ ਵਾਲੀਆਂ ਨਸਲਾਂ ਅਜ਼ਾਦ ਦੇਸ਼ ਦੇ ਵਿਚ ਸਾਹ ਲੈ ਸਕਣ। ਉਹ ਅਜ਼ਾਦ ਦੇਸ਼ ਦੇ ਵਿਚ ਰਹਿ ਸਕਣ ਅਤੇ ਸਿਰ ਉਠਾ ਕੇ ਜੀਅ ਸਕਣ। ਉਨ੍ਹਾਂ ਨੇ ਇਸ ਵਾਸਤੇ ਆਪਣੀਆਂ ਕੁਰਬਾਨੀਆਂ ਕੀਤੀਆ ਔਰ ਉਨ੍ਹਾਂ ਨੂੰ ਯਾਦ ਕਰਨਾ ਸਾਡਾ ਧਰਮ ਹੈ। ਜਦੋਂ ਅਸੀਂ ਉਨ੍ਹਾਂ ਨੂੰ ਯਾਦ ਕਰਦੇ ਹਾਂ, ਅਸੀਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੇ ਵਿਰਸੇ ਨਾਲ, ਆਪਣੇ ਇਤਿਹਾਸ ਨਾਲ ਜੋੜਨ ਦਾ ਇੱਕ ਮੌਕਾ ਦਿੰਦੇ ਹਾਂ ਕਿਉਂਕਿ ਜਿਹੜੀਆਂ ਕੌਮਾਂ ਆਪਣੇ ਵਿਰਸੇ ਨੂੰ, ਆਪਣੇ ਸ਼ਹੀਦਾਂ ਨੂੰ ਅਤੇ ਆਪਣੇ ਅਜ਼ਾਦੀ ਘੁਲਾਟੀਆਂ ਨੂੰ ਭੁੱਲ ਜਾਂਦੀਆਂ ਹਨ, ਉਹ ਖਤਮ ਹੋ ਜਾਂਦੀਆਂ ਹਨ।

*ਯੂਨਾਨ-ਓ-ਰੋਮ-ਓ-ਮਿਸਰ ਸਬ ਮਿਟ ਗਏ ਜਹਾਂ ਸੇ*
*ਕਯਾ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ।*

ਇਸ ਦਾ ਕਾਰਨ ਹੈ ਕਿ ਭਾਰਤ ਦੇਸ਼ ਵਾਸੀਆਂ ਨੇ ਆਪਣੇ ਵਿਰਸੇ ਨੂੰ, ਆਪਣੀਆਂ ਕੌਮਾਂ ਨੂੰ, ਆਪਣੇ ਸ਼ਹੀਦਾਂ ਨੂੰ ਅਤੇ ਜੰਗੇ-ਅਜ਼ਾਦੀ ਘੁਲਾਟੀਆਂ ਨੂੰ ਨਹੀਂ ਭੁਲਾਇਆ। ਉਹ ਜੰਗੇ-ਅਜ਼ਾਦੀ ਘੁਲਾਟੀਏ, ਸਾਡੇ ਵਿਚੋਂ ਸਦੀਵੀ ਤੌਰ ਤੇ ਵਿਛੜ ਗਏ ਹਨ। ਪੰਜਾਬ ਨੂੰ, ਪੰਜਾਬ ਦੇ ਲੋਕਾਂ ਨੂੰ ਅਜ਼ਾਦੀ ਦਿਵਾਉਣ ਦੇ ਵਿਚ ਅਤੇ ਇਸ ਦੇਸ਼ ਨੂੰ ਅਜ਼ਾਦ ਕਰਾਉਣ ਦੇ ਲਈ ਜਿਨ੍ਹਾਂ ਨੇ ਸਭ ਤੋਂ ਵੱਧ ਹਿੱਸਾ ਪਾਇਆ, ਉਨ੍ਹਾਂ ਵਿਚੋਂ ਸ਼੍ਰੀ ਗੁਰਦੇਵ ਸਿੰਘ ਜੀ, ਸ਼੍ਰੀ ਜੇਠਾ ਸਿੰਘ ਜੀ, ਸ਼੍ਰੀ ਕੇਸਰ ਸਿੰਘ ਜੀ, ਸ਼੍ਰੀ ਮੁਨਸ਼ੀ ਰਾਮ ਜੀ, ਸ਼੍ਰੀ ਬਾਬੂ ਰਾਮ ਜੀ, ਸ਼੍ਰੀ ਬੀਰ ਸਿੰਘ ਜੀ, ਸ਼੍ਰੀ ਭਾਗ ਸਿੰਘ ਜੀ, ਸ਼੍ਰੀ ਚੰਨਣ ਸਿੰਘ ਜੀ, ਸ਼੍ਰੀ ਨਾਹਰ ਸਿੰਘ ਜੀ, ਸ਼੍ਰੀ ਉਜਾਗਰ ਸਿੰਘ ਕਿਰਤੀ ਜੀ, ਬਾਪੂ ਗੋਬਿੰਦ ਸਿੰਘ ਕਾਲਾਬੂਲਾ ਜੀ, ਸ਼੍ਰੀ ਕਰਤਾਰ ਸਿੰਘ ਜੀ ਅਤੇ ਕਾਮਰੇਡ ਸ਼ਮਸ਼ੇਰ ਸਿੰਘ ਵੇਰਕਾ ਜੀ ਹਨ। ਉਨ੍ਹਾਂ ਅਜ਼ਾਦੀ ਘੁਲਾਟੀਆਂ ਨੂੰ ਮੈਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਪਰਮ ਪਿਤਾ ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਦੇ ਵਿਚ ਨਿਵਾਸ ਬਖਸ਼ੇ। ਇਸ ਦੇ ਨਾਲ ਹੀ ਸ਼੍ਰੀ ਜਯੋਤੀ ਬਾਸੂ, ਜਿਨ੍ਹਾਂ ਨੇ ਲੰਮਾ ਸਮਾਂ ਬਤੌਰ ਮੁੱਖ ਮੰਤਰੀ ਵੈਸਟ ਬੰਗਾਲ ਦਾ ਨੇਤਰਿਤਵ ਕੀਤਾ, ਉਨ੍ਹਾਂ ਨੂੰ ਵੀ ਮੈਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ। ਉਨ੍ਹਾਂ ਨੇ ਲੋਕਤੰਤਰ ਵਿਚ ਬੜਾ ਵੱਡਮੁੱਲਾ ਯੋਗਦਾਨ ਪਾਇਆ ਅਤੇ ਆਉਣ ਵਾਲੇ ਸਮੇਂ ਵਿਚ ਉਨ੍ਹਾਂ ਨੂੰ ਇਕ ਚਾਨਣ ਮੁਨਾਰੇ ਦੇ ਤੌਰ ਤੇ ਯਾਦ ਕੀਤਾ ਜਾਵੇਗਾ। ਇੱਕ ਹੋਰ ਮਤਾ ਜਿਹੜਾ ਭੈਣ ਜੀ ਸਰਦਾਰ ਬਲਵੰਤ ਸਿੰਘ ਕਪੂਰ ਸਾਹਿਬ ਬਾਰੇ ਲੈ ਕੇ ਆਏ ਹਨ, ਉਨ੍ਹਾਂ ਨੂੰ ਵੀ ਮੈਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ। ਸਾਡੇ ਉਪ ਮੁੱਖ

ਮੰਤਰੀ ਸਾਹਿਬ ਸਰਦਾਰ ਸੁਖਬੀਰ ਸਿੰਘ ਜੀ ਜੋ ਮਤਾ ਲੈ ਕੇ ਆਏ ਹਨ, ਉਸ ਦੀ ਵੀ ਮੈਂ ਪ੍ਰੋੜ੍ਹਤਾ ਕਰਦਾ ਹਾਂ। ਧੰਨਵਾਦ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਦਿਨੀਂ ਪੰਜਾਬ ਵਿਚ ਕੁਝ ਉੱਘੇ ਲਿਖਾਰੀ ਅਕਾਲ ਚਲਾਣਾ ਕਰ ਗਏ ਹਨ, ਉਨ੍ਹਾਂ ਵਿਚ ਸ਼੍ਰੀ ਟੀ.ਆਰ. ਵਿਨੋਦ, ਸਰਦਾਰ ਸੰਤੋਖ ਸਿੰਘ ਧੀਰ, ਸ਼੍ਰੀ ਰਾਮ ਸਰੂਪ ਅਣਖੀ, ਸਰਦਾਰ ਹਰਿੰਦਰ ਸਿੰਘ ਮਹਿਬੂਬ, ਸਰਦਾਰ ਤੇਰਾ ਸਿੰਘ ਚੰਨ ਸ਼ਾਮਲ ਹਨ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਵੀ ਨਾਂ ਅੱਜ ਦੀ ਲਿਸਟ ਵਿਚ ਸ਼ਾਮਲ ਕੀਤੇ ਜਾਣ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਸਪੀਕਰ ਸਾਹਿਬ, ਸ਼੍ਰੀ ਸੁਦਰਸ਼ਨ ਫਾਕਿਰ ਜੀ ਇਕ ਹੋਰ ਬੜੇ ਉੱਘੇ ਲਿਖਾਰੀ ਹਨ, ਉਹ ਜਲੰਧਰ ਨਾਲ ਸਬੰਧ ਰੱਖਦੇ ਸਨ, ਉਹ ਵੀ ਪਿਛਲੇ ਦਿਨੀਂ ਅਕਾਲ ਚਲਾਣਾ ਕਰ ਗਏ ਹਨ, ਮੇਰੀ ਬੇਨਤੀ ਹੈ ਕਿ ਉਨ੍ਹਾਂ ਦਾ ਨਾਂ ਵੀ ਇਸ ਲਿਸਟ ਵਿਚ ਸ਼ਾਮਲ ਕੀਤਾ ਜਾਵੇ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਲਿਖ ਕੇ ਭੇਜ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੌਤ ਇੱਕ ਅਟੱਲ ਸੱਚਾਈ ਹੈ ਅਤੇ ਆਖਿਰ ਇਕ ਨਾ ਇੱਕ ਦਿਨ ਇਸ ਨੇ ਸਭ ਨੂੰ ਆਪਣੇ ਸ਼ਿਕੰਜੇ ਵਿਚ ਜਕੜਨਾ ਹੈ ਲੇਕਿਨ ਕੁਝ ਲੋਕ ਸਮਾਜ ਵਿਚ ਇਸ ਤਰ੍ਹਾਂ ਵਿਚਰਦੇ ਹਨ ਕਿ ਉਹ ਆਪਣੇ ਪਰਿਵਾਰ ਲਈ ਕੰਮ ਕਰਨ ਤੋਂ ਇਲਾਵਾ ਆਪਣੀ ਜ਼ਿੰਦਗੀ ਲੋਕਾਂ ਅਤੇ ਸਮਾਜ ਸੇਵਾ ਲਈ ਵੀ ਸਮਰਪਿਤ ਕਰ ਜਾਂਦੇ ਹਨ। ਅਜਿਹੇ ਲੋਕ ਦੇਸ਼ ਅਤੇ ਸਮਾਜ ਦੀ ਸੇਵਾ ਵਿਚ ਆਪਣੀ ਜ਼ਿੰਦਗੀ ਬਿਤਾਉਂਦੇ ਹਨ। ਅਜਿਹੇ ਕੁਝ ਮਹੱਤਵਪੂਰਨ ਵਿਅਕਤੀ ਪਿਛਲੇ ਸਮੇਂ ਵਿਚ ਅਕਾਲ ਚਲਾਣਾ ਕਰ ਗਏ ਹਨ ਅਤੇ ਅੱਜ ਸਦਨ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਇਆ ਹੈ। ਗੁਰਬਾਣੀ ਵਿਚ ਵੀ ਆਉਂਦਾ ਹੈ :

*ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥*
*ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥*

ਮਾਨਯੋਗ ਸਪੀਕਰ ਸਾਹਿਬ, ਅੱਜ ਸ਼੍ਰੀ ਕੁਲਵੰਤ ਸਿੰਘ ਕਾਦੀਆਂ ਜੀ ਅਤੇ ਸ਼੍ਰੀ ਦੀਵਾਨ ਜਗਦੀਸ਼ ਚੰਦਰ ਜੀ, ਜੋ ਸਾਬਕਾ ਐਮ.ਐਲ.ਏ. ਸਨ, ਉਹ ਸਾਡੇ ਤੋਂ ਵਿਛੜ ਗਏ ਹਨ। ਮੈਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

*"ਸੇਵਾ ਦੇਸ਼ ਅਤੇ ਕੌਮ ਦੀ ਬੜੀ ਔਖੀ, ਗੱਲਾਂ ਕਰਨੀਆਂ ਬਹੁਤ ਸੁਖੱਲੀਆਂ ਨੇ,*
*ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।"*

(ਇਸ ਵਕਤ ਕੁਝ ਮਾਨਯੋਗ ਮੈਂਬਰ ਬੈਠੇ-ਬੈਠੇ ਆਪਸ ਵਿਚ ਗੱਲਾਂ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਗੱਲਾਂ ਕਰਨ ਵਾਲਿਆਂ ਸਾਰਿਆਂ ਨੂੰ ਮੈਂ ਬੇਨਤੀ ਕਰਦਾ ਹਾਂ ਕਿ ਸੋਗ ਦਾ ਵਕਤ ਹੈ। ਆਪਾਂ ਸਭਾ ਵਿਚ ਬੈਠੇ ਹਾਂ, ਕ੍ਰਿਪਾ ਕਰਕੇ ਉਹ ਚੁੱਪ ਰਹਿਣ। ਗੱਲਾਂ ਕਰਨ ਲਈ ਸਮਾਂ ਬਾਅਦ ਵਿਚ ਕੱਢ ਲੈਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਜਿਨ੍ਹਾਂ ਲੋਕਾਂ ਨੇ ਦੇਸ਼ ਦੀ ਅਜ਼ਾਦੀ ਵਿਚ ਹਿੱਸਾ ਪਾਇਆ, ਮਹਾਨ ਸ਼ਹੀਦ ਸਰਦਾਰ ਭਗਤ ਸਿੰਘ, ਸ਼੍ਰੀ ਰਾਜ ਗੁਰੂ ਅਤੇ ਸ਼੍ਰੀ ਸੁਖਦੇਵ, ਉਨ੍ਹਾਂ ਸੁਤੰਤਰਤਾ ਸੈਨਾਨੀਆਂ ਤੋਂ ਸਿਰਫ ਇੰਨਾਂ ਹੀ ਪਿੱਛੇ ਰਹੇ ਹਨ ਕਿ ਉਹ ਉਸ ਸਮੇਂ ਸ਼ਹਾਦਤ ਨੂੰ ਪਿਆਰੇ ਹੋ ਗਏ ਸਨ ਲੇਕਿਨ ਉਹ ਆਪਣੀ ਘਾਲਣਾ ਘਾਲਦੇ ਹੋਏ ਸਾਨੂੰ ਅਜ਼ਾਦੀ ਦਿਵਾਉਣ ਵਿਚ ਕਾਮਯਾਬ ਰਹੇ। ਸੋ, ਅੱਜ ਇਹ ਸੁਤੰਤਰਤਾ ਸੈਨਾਨੀ ਸ਼੍ਰੀ ਗੁਰਦੇਵ ਸਿੰਘ ਜੀ, ਸ਼੍ਰੀ ਜੇਠਾ ਸਿੰਘ ਜੀ, ਸ਼੍ਰੀ ਕੇਸਰ ਸਿੰਘ ਜੀ, ਸ਼੍ਰੀ ਮੁਨਸ਼ੀ ਰਾਮ ਜੀ, ਸ਼੍ਰੀ ਬਾਬੂ ਰਾਮ ਜੀ, ਸ਼੍ਰੀ ਬੀਰ ਸਿੰਘ ਜੀ, ਸ਼੍ਰੀ ਭਾਗ ਸਿੰਘ ਜੀ, ਸ਼੍ਰੀ ਚੰਨਣ ਸਿੰਘ ਜੀ, ਸ਼੍ਰੀ ਨਾਹਰ ਸਿੰਘ ਜੀ, ਸ਼੍ਰੀ ਉਜਾਗਰ ਸਿੰਘ ਕਿਰਤੀ ਜੀ, ਬਾਪੂ ਗੋਬਿੰਦ ਸਿੰਘ ਕਾਲਾਬੂਲਾ ਜੀ, ਸ਼੍ਰੀ ਕਰਤਾਰ ਸਿੰਘ ਜੀ ਅਤੇ ਕਾਮਰੇਡ ਸ਼ਮਸ਼ੇਰ ਸਿੰਘ ਵੇਰਕਾ ਜੀ, ਸਾਨੂੰ ਸਦੀਵੀਂ ਵਿਛੋੜਾ ਦੇ ਗਏ ਹਨ। ਮੈਂ ਉਨ੍ਹਾਂ ਮਹਾਨ ਸੁਤੰਤਰਤਾ ਸੈਨਾਨੀਆਂ ਨੂੰ ਆਪਣੇ ਵੱਲੋਂ ਅਤੇ ਆਪਣੇ ਸਾਥੀ ਆਜ਼ਾਦ ਮੈਂਬਰ ਸਾਹਿਬਾਨ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਜਿਹੜੇ ਪਾਕਿਸਤਾਨ ਦੇ ਬਲੋਚਿਸਤਾਨ ਖਿੱਤੇ ਦੇ ਵਿਚ ਸਿੱਖਾਂ ਦਾ ਕਤਲ ਹੋਇਆ ਹੈ, ਉਸ ਦੀ ਵੀ ਨਿੰਦਿਆ ਕਰਦਾ ਹੋਇਆ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਦਾ ਮਸਲਾ ਕੇਂਦਰ ਸਰਕਾਰ ਨਾਲ ਉਠਾ ਕੇ ਦੂਸਰੇ ਦੇਸ਼ਾਂ ਜਿਨ੍ਹਾਂ ਵਿਚ ਵੀ ਜਿੱਥੇ ਪੰਜਾਬੀ ਰਹਿ ਰਹੇ ਹਨ, ਉਨ੍ਹਾਂ ਦੀ ਸਕਿਉਰਟੀ ਲਈ ਵੀ ਇਹ ਮੁੱਦਾ ਜ਼ੋਰਦਾਰ ਸ਼ਬਦਾਂ ਵਿਚ ਉਠਾਇਆ ਜਾਵੇ। ਸਦਨ ਵਿਚ ਵੀ ਇਕ ਮਤਾ ਲਿਆ ਕੇ ਇਸ ਘਟਨਾ ਦੀ ਨਿੰਦਾ ਕੀਤੀ ਜਾਣੀ ਚਾਹੀਦੀ ਹੈ ਤਾਂ ਕਿ ਜਿਹੜੇ ਸਾਡੇ ਪੰਜਾਬੀ ਭਰਾ ਬਾਹਰ ਰਹਿੰਦੇ ਹਨ, ਉਹ ਆਪਣੇ ਆਪ ਨੂੰ ਸਕਿਓਰ ਮਹਿਸੂਸ ਕਰਨ ਅਤੇ ਸਾਡਾ ਵੀ ਫਰਜ਼ ਬਣਦਾ ਹੈ ਕਿ ਅਸੀਂ ਉਨ੍ਹਾਂ ਦੇ ਨਾਲ ਖੜ੍ਹੀਏ। ਮਾਨਯੋਗ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਪਿੰਡ ਹਰੀਪੁਰ ਦੇ ਵਿਚ, ਜੋ ਕਿ ਰੋਪੜ ਦੇ ਨੇੜੇ ਪੈਂਦਾ ਹੈ, ਉਥੋਂ ਦਾ ਸਾਡੇ ਇਕ ਬਹੁਤ ਹੀ ਹੋਣਹਾਰ ਨੌਜਵਾਨ ਜਿਹੜਾ ਕਿ ਫੌਜ ਵਿਚ ਭਰਤੀ ਹੋਇਆ ਸੀ, ਉਸ ਦੀ ਜੰਮੂ- ਕਸ਼ਮੀਰ ਖਿੱਤੇ ਵਿਚ ਦੇਸ਼ ਦੀ ਆਜ਼ਾਦੀ ਨੂੰ ਬਰਕਰਾਰ ਰੱਖਣ ਲਈ ਮੌਤ ਹੋ ਗਈ ਹੈ, ਸ਼ਹਾਦਤ ਹੋ ਗਈ ਹੈ। ਉਨ੍ਹਾਂ ਨੂੰ ਵੀ ਮੈਂ ਅੱਜ ਇਸ ਸਦਨ ਵਿਚ ਸ਼ਰਧਾ ਸੁਮਨ ਭੇਂਟ ਕਰਦਾ ਹਾਂ ਅਤੇ ਆਖਿਰ ਵਿਚ ਇਹ ਅਰਦਾਸ ਕਰਦਾ ਹਾਂ ਕਿ :

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ।*

ਬਹੁਤ-ਬਹੁਤ ਧੰਨਵਾਦ। ਜੈ ਹਿੰਦ।

**ਮਾਨਯੋਗ ਸਪੀਕਰ :** ਪਿਛਲੇ ਸੈਸ਼ਨ ਤੋਂ ਲੈ ਕੇ ਇਸ ਸੈਸ਼ਨ ਦੇ ਦੌਰਾਨ

ਹਿੰਦੁਸਤਾਨ ਪੱਧਰ ਦੀਆਂ, ਇੰਟਰਨੈਸ਼ਨਲ ਪੱਧਰ ਦੀਆਂ ਸ਼ਖਸੀਅਤਾਂ ਔਰ ਪੰਜਾਬ ਅਸੈਂਬਲੀ ਦੇ ਸਾਡੇ ਐਮ.ਐਲ.ਏ. ਸਾਹਿਬਾਨ, ਹਿੰਦੁਸਤਾਨ ਦੀ ਅਜ਼ਾਦੀ ਦੇ ਘੁਲਾਟੀਏ ਜਿਨ੍ਹਾਂ ਨੇ ਆਪਣੀਆਂ ਕੁਰਬਾਨੀਆਂ ਦਿੱਤੀਆਂ, ਲਿਖਾਰੀ, ਦੂਸਰੇ ਮੁਲਕਾਂ ਦੇ ਵਿਚ ਅਤਿਆਚਾਰ ਦਾ ਸ਼ਿਕਾਰ ਹੋਏ ਲੋਕ ਅਤੇ ਹੋਰ ਮਹਾਨ ਸ਼ਖਸੀਅਤਾਂ ਜਿਹੜੀਆਂ ਸਾਡੇ ਤੋਂ ਵਿਛੜੀਆਂ ਹਨ, ਉਨ੍ਹਾਂ ਦੀ ਯਾਦ ਵਿਚ ਅੱਜ ਆਪਾਂ ਸਾਰੇ ਬੈਠੇ ਹਾਂ ਔਰ ਮੈਂ ਮਹਿਸੂਸ ਕਰਦਾ ਹਾਂ ਕਿ ਵਿੱਛੜੇ ਆਗੂ ਸਾਹਿਬਾਨ ਜਿਨ੍ਹਾਂ ਨੇ ਵੱਖ-ਵੱਖ ਖੇਤਰਾਂ ਦੇ ਵਿਚ ਸਮਾਜ ਲਈ, ਅਜ਼ਾਦੀ ਲਈ, ਸਿਆਸਤ ਦੇ ਵਿਚ ਰਹਿੰਦਿਆਂ ਆਪਣਾ ਯੋਗਦਾਨ ਪਾਇਆ, ਉਨ੍ਹਾਂ ਵਿਚੋਂ ਅਹਿਮ ਸ਼ਖਸੀਅਤ ਸਨ ਸ਼੍ਰੀ ਜਯੋਤੀ ਬਾਸੂ ਜੀ ਜਿਹੜੇ ਕਿ ਪੱਛਮੀ ਬੰਗਾਲ ਦੇ ਸਾਬਕਾ ਮੁੱਖ ਮੰਤਰੀ ਸਨ ਅਤੇ ਅੰਤਰਰਾਸ਼ਟਰੀ ਪੱਧਰ ਦੇ ਸਿਆਸੀ ਲੀਡਰ ਸਨ। ਉਹ ਸਾਨੂੰ 17 ਜਨਵਰੀ, 2010 ਨੂੰ ਸਦੀਵੀ ਵਿਛੋੜਾ ਦੇ ਕੇ ਅਕਾਲ ਚਲਾਣਾ ਕਰ ਗਏ ਹਨ। ਜਯੋਤੀ ਬਾਸੂ ਜੀ ਦਾ ਜਨਮ 8 ਜੁਲਾਈ 1914 ਨੂੰ ਕਲਕੱਤਾ ਵਿਖੇ ਹੋਇਆ ਸੀ। ਉਨ੍ਹਾਂ ਨੇ ਆਪਣਾ ਰਾਜਨੀਤਿਕ ਜੀਵਨ 1936 ਤੋਂ ਇਕ ਵਿਦਿਆਰਥੀ ਸੰਗਠਨ ਤੋਂ ਸ਼ੁਰੂ ਕੀਤਾ ਸੀ। 1946 ਵਿਚ ਉਹ ਪਹਿਲੀ ਵਾਰ ਐਮ.ਐਲ.ਏ. ਬਣੇ ਅਤੇ ਉਹ ਪੰਜ ਵਾਰ ਪੱਛਮੀ ਬੰਗਾਲ ਦੇ ਮੁੱਖ ਮੰਤਰੀ ਰਹੇ। 1964 ਤੋਂ ਲੈ ਕੇ 2008 ਤੱਕ ਉਹ ਸੀ.ਪੀ.ਐਮ. ਪੋਲਿਟ ਬਿਊਰੋ ਦੇ ਮੈਂਬਰ ਰਹੇ। ਜਯੋਤੀ ਬਾਸੂ ਜੀ 12 ਵਾਰ ਪੱਛਮੀ ਬੰਗਾਲ ਵਿਧਾਨ ਸਭਾ ਦੇ ਮੈਂਬਰ ਰਹੇ। ਬਾਸੂ ਜੀ ਦੀ ਮੌਤ ਨਾਲ ਭਾਰਤੀ ਰਾਜਨੀਤੀ ਵਿਚ ਇਕ ਯੁੱਗ ਦਾ ਅੰਤ ਹੋਇਆ ਹੈ। ਭਾਰਤੀ ਰਾਜਨੀਤੀ ਦੇ ਇਤਿਹਾਸ ਵਿਚ ਹਮੇਸ਼ਾ ਉਨ੍ਹਾਂ ਨੂੰ ਮੂਹਰੇ ਰੱਖਿਆ ਜਾਂਦਾ ਸੀ। ਉਨ੍ਹਾਂ ਦਾ ਜਾਣਾ ਸਾਰੇ ਭਾਰਤ ਲਈ ਬਹੁਤ ਹੀ ਗਹਿਰਾ ਸਦਮਾ ਹੈ। ਮੈਂ ਸਮਝਦਾ ਹਾਂ ਕਿ ਅਸੈਂਬਲੀ ਦੇ ਵਿਚ ਉਨ੍ਹਾਂ ਦੀ ਗੱਲ ਕੀਤੀ ਜਾਂਦੀ ਸੀ ਅਤੇ ਸਮਝਣ ਦਾ ਯਤਨ ਕੀਤਾ ਜਾਂਦਾ ਸੀ। ਇੰਨਾ ਲੰਮਾ ਸਮਾਂ ਸਿਆਸਤ ਵਿਚ ਕਿਸੇ ਮਨੁੱਖ ਦਾ ਸਤਿਕਾਰਤ ਢੰਗ ਨਾਲ ਰਹਿਣਾ ਇਕ ਬਹੁਤ ਵੱਡੀ ਉਦਾਹਰਣ ਹੈ। ਉਹ ਅਹਿਮ ਸ਼ਖਸੀਅਤ ਅੱਜ ਸਾਡੇ ਕੋਲੋਂ ਵਿੱਛੜ ਗਈ ਹੈ। ਉਨ੍ਹਾਂ ਦੀ ਯਾਦ ਹਮੇਸ਼ਾ ਲਈ ਸਾਡੇ ਦਿਲਾਂ ਵਿਚ ਵਸੀ ਰਹੇਗੀ ਅਤੇ ਉਨ੍ਹਾਂ ਦਾ ਜਾਣਾ ਸਾਰਿਆਂ ਲਈ ਹੀ ਬਹੁਤ ਵੱਡਾ ਸਦਮਾ ਹੈ।

ਇਸ ਅਸੈਂਬਲੀ ਵਿਚ ਜਿਥੇ ਆਪਾਂ ਅੱਜ ਸਾਰੇ ਬਿਰਾਜਮਾਨ ਹਾਂ, ਦੋ ਸ਼ਖਸੀਅਤਾਂ ਸਾਬਕਾ ਐਮ.ਐਲ.ਏਜ਼ ਸਾਨੂੰ ਵਿਛੋੜਾ ਦੇ ਗਈਆਂ ਹਨ। ਉਨ੍ਹਾਂ ਵਿਚੋਂ ਇਕ ਹਨ ਸਰਦਾਰ ਕੁਲਵੰਤ ਸਿੰਘ ਕਾਦੀਆਂ ਜੋ ਜ਼ਿਲ੍ਹਾ ਗੁਰਦਾਸਪੁਰ ਨਾਲ ਤਾਅਲੁੱਕ ਰੱਖਦੇ ਸਨ। ਉਹ 1985 ਵਿਚ ਇਸ ਅਸੈਂਬਲੀ ਦੇ ਮੈਂਬਰ ਬਣੇ। ਉਨ੍ਹਾਂ ਦਾ ਜਨਮ ਮਿਤੀ 7 ਅਗਸਤ, 1937 ਨੂੰ ਹੋਇਆ ਸੀ ਅਤੇ ਮੌਤ 7 ਫ਼ਰਵਰੀ, 2010 ਨੂੰ ਹੋਈ ਹੈ। ਉਹ ਇਕ ਸਿਆਸੀ ਘਰਾਣੇ ਨਾਲ ਸਬੰਧਤ ਸਨ। ਉਨ੍ਹਾਂ ਦੇ ਪਿਤਾ ਜੀ ਵੀ ਇਸ ਅਸੈਂਬਲੀ ਦੇ ਮੈਂਬਰ ਰਹੇ ਹਨ। ਉਨ੍ਹਾਂ ਦਾ ਜੀਵਨ ਵੀ ਬਹੁਤ ਵਧੀਆ ਸੀ ਅਤੇ ਉਨ੍ਹਾਂ ਦੀ ਪੰਜਾਬ ਨੂੰ ਇਕ ਵਧੀਆ ਸਿਆਸੀ ਦੇਣ ਸੀ। ਸਰਦਾਰ ਕੁਲਵੰਤ ਸਿੰਘ ਕਾਦੀਆਂ ਪੇਸ਼ੇ ਵਜੋਂ ਪਹਿਲਾਂ ਵਕੀਲ ਸਨ। ਮੈਂ ਵੀ ਉਨ੍ਹਾਂ ਨਾਲ ਵਕੀਲ ਸੀ ਅਤੇ ਅਸੀਂ ਇਕੱਠੇ ਪ੍ਰੈਕਟਿਸ ਕਰਦੇ ਹੁੰਦੇ ਸੀ। ਫਿਰ ਉਹ

[ ਮਾਨਯੋਗ ਸਪੀਕਰ ]

ਐਮ.ਐਲ.ਏ. ਬਣੇ। ਬਾਅਦ ਵਿਚ ਉਹ ਐਡੀਸ਼ਨਲ ਐਡਵੋਕੇਟ ਜਨਰਲ ਬਣੇ ਅਤੇ ਪੰਜ ਸਾਲ ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ। ਉਹ ਪੰਜਾਬ ਦੇ ਮਰਾੜ ਪਿੰਡ ਦੇ ਰਹਿਣ ਵਾਲੇ ਸਨ ਜਿਹੜਾ ਕਿ ਪਾਕਿਸਤਾਨ ਵਿਚ ਸੀ। ਉਹ ਪਾਰਟੀਸ਼ਨ ਵੇਲੇ ਆਪਣੇ ਪਿੰਡ ਮਰਾੜ ਤੋਂ ਇੱਧਰ ਗੁਰਦਾਸਪੁਰ ਜ਼ਿਲ੍ਹੇ ਵਿਚ ਆ ਗਏ ਸਨ। ਉਹ ਬੜੇ ਨਿੱਘੇ ਅਤੇ ਮੇਲ-ਮਿਲਾਪ ਵਾਲੀ ਸ਼ਖਸੀਅਤ ਸਨ ਅਤੇ ਸਮਾਜ ਦੀ ਸੇਵਾ ਵਿਚ ਹਾਜ਼ਰ ਰਹਿਣ ਵਾਲੇ ਸਨ। ਉਨ੍ਹਾਂ ਦਾ ਜਾਣਾ ਇਕ ਬਹੁਤ ਵੱਡਾ ਘਾਟਾ ਹੈ ਅਤੇ ਮੈਂ ਵੀ ਬਹੁਤ ਹੀ ਦੁੱਖ ਦਾ ਇਜ਼ਹਾਰ ਕਰਦਾ ਹਾਂ।

ਇਸ ਤੋਂ ਇਲਾਵਾ ਸ਼੍ਰੀ ਦੀਵਾਨ ਜਗਦੀਸ਼ ਚੰਦਰ, ਸਾਬਕਾ ਐਮ.ਐਲ.ਏ. ਪੰਜਾਬ ਅਸੈਂਬਲੀ ਵਿਚ ਆਪਣੀਆਂ ਯਾਦਾਂ ਨੂੰ ਛੱਡ ਗਏ ਅਤੇ ਬੜੇ ਚੰਗੇ ਢੰਗ ਨਾਲ ਉਹ ਆਪਣੇ ਹਲਕੇ ਦੀ ਨੁਮਾਇੰਦਗੀ ਵੀ ਕਰਦੇ ਰਹੇ। ਉਹ ਸਿਆਸਤ ਵਿਚ ਬੜੇ ਸਰਗਰਮ ਰਹੇ। ਉਹ ਵੀ ਅੱਜ ਸਾਡੇ ਕੋਲੋਂ ਵਿੱਛੜ ਗਏ ਹਨ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਸਾਰਿਆਂ ਨੂੰ ਗਹਿਰਾ ਸਦਮਾ ਹੈ।

ਇਸੇ ਤਰ੍ਹਾਂ ਹੀ ਜਾਣ ਵਾਲਿਆਂ ਵਿਚ ਅਜ਼ਾਦੀ ਘੁਲਾਟੀਏ, ਜਿਨ੍ਹਾਂ ਦਾ ਜ਼ਿਕਰ ਸਾਰੇ ਹਾਊਸ ਨੇ ਕੀਤਾ ਹੈ, ਵੱਖ-ਵੱਖ ਢੰਗ ਦੇ ਨਾਲ ਉਹ ਸਾਰੇ ਹੀ ਕੁਰਬਾਨੀਆਂ ਦੇ ਪੁੰਜ ਸਨ। ਦੇਸ਼ ਨੂੰ ਅਜ਼ਾਦ ਕਰਾਉਣ ਵਾਸਤੇ ਬਹੁਤ ਕੁਰਬਾਨੀਆਂ ਹੋਈਆਂ ਹਨ ਅਤੇ ਉਨ੍ਹਾਂ ਨੇ ਬਹੁਤ ਤਸੀਹੇ ਕੱਟੇ ਹਨ। ਉਨ੍ਹਾਂ ਦੀਆਂ ਜਾਇਦਾਦਾਂ ਜ਼ਬਤ ਹੋਈਆਂ ਔਰ ਦੇਸ਼ ਦੀ ਸੇਵਾ ਕਰਦਿਆਂ ਅੱਜ ਉਹ ਸਾਡੇ ਤੋਂ ਵਿੱਛੜ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਆਪਾਂ ਸਾਰਿਆਂ ਨੂੰ ਗਹਿਰਾ ਸਦਮਾ ਹੈ। ਇਨ੍ਹਾਂ ਵਿਚ ਸਰਵ ਸ਼੍ਰੀ ਗੁਰਦੇਵ ਸਿੰਘ, ਸ਼੍ਰੀ ਜੇਠਾ ਸਿੰਘ, ਸ਼੍ਰੀ ਮੁਨਸ਼ੀ ਰਾਮ, ਸ਼੍ਰੀ ਬਾਬੂ ਰਾਮ ਜੀ, ਸ਼੍ਰੀ ਬੀਰ ਸਿੰਘ ਜੀ, ਸ਼੍ਰੀ ਭਾਗ ਸਿੰਘ ਜੀ, ਸ਼੍ਰੀ ਚੰਨਣ ਸਿੰਘ ਜੀ, ਸ਼੍ਰੀ ਨਾਹਰ ਸਿੰਘ, ਬਾਪੂ ਗੋਬਿੰਦ ਸਿੰਘ ਕਾਲਾਬੂਲਾ ਔਰ ਸ਼੍ਰੀ ਕਰਤਾਰ ਸਿੰਘ ਇਨ੍ਹਾਂ ਸਾਰਿਆਂ ਨੇ ਅਜ਼ਾਦ ਹਿੰਦ ਫੌਜ ਵਿਚ ਜਾ ਕੇ ਦੇਸ਼ ਵਾਸਤੇ ਲੜਾਈ ਲੜੀ ਔਰ ਦੇਸ਼ ਨੂੰ ਅਜ਼ਾਦ ਹੁੰਦਿਆਂ ਵੀ ਇਨ੍ਹਾਂ ਨੇ ਦੇਖ ਲਿਆ। ਇਹ ਇਨ੍ਹਾਂ ਦੇ ਚੰਗੇ ਭਾਗ ਸਨ ਕਿ ਆਪਣਾ ਸਾਰਾ ਘਰ ਬਾਰ ਛੱਡ ਕੇ, ਇਹ ਦੇਸ਼ ਵਾਸਤੇ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋਏ ਅਤੇ ਦੇਸ਼ ਵਾਸਤੇ ਲੜਾਈ ਲੜੀ, ਕੈਦ ਕੱਟੀ ਕਿਉਂਕਿ ਹਿੰਦੁਸਤਾਨ ਨੂੰ ਅਜ਼ਾਦ ਦੇਖਣ ਵਾਸਤੇ ਇਨ੍ਹਾਂ ਦੇ ਦਿਲ ਵਿਚ ਤਾਂਘ ਸੀ। ਇਨ੍ਹਾਂ ਨੇ ਦੇਸ਼ ਵਾਸਤੇ ਸੰਘਰਸ਼ ਕੀਤੇ ਔਰ ਅਜ਼ਾਦੀ ਪ੍ਰਾਪਤ ਕੀਤੀ।

ਇਸ ਤੋਂ ਇਲਾਵਾ ਸ਼੍ਰੀ ਕੇਸਰ ਸਿੰਘ, ਸ਼੍ਰੀ ਉਜਾਗਰ ਸਿੰਘ ਕਿਰਤੀ, ਕਾਮਰੇਡ ਸ਼ਮਸ਼ੇਰ ਸਿੰਘ ਵੇਰਕਾ ਔਰ ਸਰਦਾਰ ਬਲਵੰਤ ਸਿੰਘ ਕਪੂਰ, ਇਨ੍ਹਾਂ ਨੇ ਵੀ ਦੇਸ਼ ਦੀ ਆਜ਼ਾਦੀ ਦੇ ਘੋਲ ਵਿਚ ਅਹਿਮ ਭੂਮਿਕਾ ਨਿਭਾਈ ਔਰ ਹਿੰਦੁਸਤਾਨ ਛੱਡੋ ਅੰਦੋਲਨ ਅਤੇ ਇਸ ਤਰ੍ਹਾਂ ਦੀਆਂ ਹੋਰ ਜਿਹੜੀਆਂ ਮੂਵਮੈਂਟਾਂ ਸਨ, ਉਨ੍ਹਾਂ ਵਿਚ ਅੱਗੇ ਹੋ ਕੇ ਭਾਗ ਲਿਆ। ਹਰ ਢੰਗ ਦੇ ਨਾਲ ਇਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਅਤੇ ਜੇਲ੍ਹਾਂ ਵੀ ਕੱਟੀਆਂ ਔਰ ਦੇਸ਼ ਵਾਸਤੇ ਅਜ਼ਾਦੀ ਪ੍ਰਾਪਤ ਕੀਤੀ। ਇਹ ਸਾਨੂੰ ਵਿਛੋੜਾ ਦੇ ਗਏ ਹਨ, ਆਪਾਂ ਸਾਰਿਆਂ ਨੂੰ

ਇਨ੍ਹਾਂ ਦੇ ਜਾਣ ਦਾ ਦੁੱਖ ਹੈ ਅਤੇ ਜੋ ਇਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਿਚ ਯੋਗਦਾਨ ਪਾਇਆ ਹੈ, ਆਪਾਂ ਸਾਰਿਆਂ ਨੂੰ ਉਸ ਦੀ ਕਦਰ ਵੀ ਹੈ ਔਰ ਉਨ੍ਹਾਂ ਵੱਲੋਂ ਕੀਤੀਆਂ ਕੁਰਬਾਨੀਆਂ ਦਾ ਅਹਿਸਾਸ ਵੀ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਜਿਸ ਢੰਗ ਦੇ ਨਾਲ ਕਾਲੀਆ ਜੀ ਨੇ ਗੱਲ ਕੀਤੀ ਹੈ ਕਿ ਜਾਣ ਵਾਲਾ ਚਲਾ ਜਾਂਦਾ ਹੈ, ਆਪਾਂ ਸਾਰੇ ਬੈਠ ਕੇ ਉਨ੍ਹਾਂ ਬਾਰੇ ਗੱਲਾਂ ਕਰਦੇ ਹਾਂ, ਉਨ੍ਹਾਂ ਨੂੰ ਯਾਦ ਕਰਦੇ ਹਾਂ ਪਰ ਉਨ੍ਹਾਂ ਪ੍ਰਤੀ ਅਤੇ ਉਨ੍ਹਾਂ ਦੇ ਪਰਿਵਾਰਾਂ ਪ੍ਰਤੀ ਉਚੇਚਾ ਧਿਆਨ ਰੱਖਣਾ ਅਤੇ ਉਨ੍ਹਾਂ ਵੱਲ ਚੰਗੇ ਢੰਗ ਦੇ ਨਾਲ ਆਪਣੇ ਕਦਮ ਵਧਾਉਣੇ, ਇਹ ਸਰਕਾਰ ਦੀ ਜ਼ਿੰਮੇਂਵਾਰੀ ਹੈ। ਇਹ ਆਪਾਂ ਨੂੰ ਵਧਾਉਣੇ ਚਾਹੀਦੇ ਹਨ। ਉਨ੍ਹਾਂ ਦਾ ਮਾਣ ਸਤਿਕਾਰ ਹਮੇਸ਼ਾ ਕਾਇਮ ਰੱਖਣਾ ਸਰਕਾਰ ਦੀ ਜ਼ਿੰਮੇਂਵਾਰੀ ਵੀ ਹੈ ਔਰ ਸਰਕਾਰ ਨੂੰ ਇਨ੍ਹਾਂ ਦੇ ਪਰਿਵਾਰਾਂ ਵੱਲ ਉਚੇਚਾ ਧਿਆਨ ਦੇਣ ਦੀ ਵੀ ਲੋੜ ਹੈ।

ਇਸੇ ਤਰ੍ਹਾਂ ਹੀ ਮੰਦਭਾਗੀਆਂ ਘਟਨਾਵਾਂ, ਨਸਲੀ ਫਿਰਕੇ ਔਰ ਨਫਰਤ ਦਾ ਵਾਤਾਵਰਣ ਜਿਹੜਾ ਦੂਸਰੇ ਮੁਲਕਾਂ ਦੇ ਵਿਚ ਨਜ਼ਰ ਆਇਆ, ਉਥੇ ਵੀ ਪੰਜਾਬ ਦੇ ਰਹਿਣ ਵਾਲੇ ਬੱਚਿਆਂ ਨਾਲ ਬੇਇਨਸਾਫੀ ਹੋਈ, ਉਨ੍ਹਾਂ ਦੇ ਨਜਾਇਜ਼ ਕਤਲ ਹੋਏ, ਤਾਲਿਬਾਨ ਵੱਲੋਂ ਵੀ ਸਿੱਖਾਂ ਦੇ ਕਤਲਾਂ ਦਾ ਜ਼ਿਕਰ ਕੀਤਾ ਗਿਆ ਹੈ। ਪਾਕਿਸਤਾਨ ਵਿਚ ਇਹ ਘਟਨਾ ਵਾਪਰੀ ਹੈ। ਬਹੁਤ ਹੀ ਭੈੜੀ ਤੇ ਗਮਗੀਨ ਇਹ ਸਾਰੀ ਕਤਲਾਂ ਦੀ ਕਹਾਣੀ ਹੈ। ਹਿੰਦੁਸਤਾਨ ਦੀ ਸਰਕਾਰ ਨੂੰ ਇਨ੍ਹਾਂ ਮੁਲਕਾਂ ਦੇ ਨਾਲ ਉਚੇਚੇ ਤੌਰ ਤੇ ਗਲਬਾਤ ਰਾਹੀਂ ਇਹੋ ਜਿਹੀਆਂ ਘਟਨਾਵਾਂ ਨੂੰ ਰੋਕਣ ਦਾ ਯਤਨ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਆਸਟ੍ਰੇਲੀਆ ਵਿਚ ਵੀ ਨਸਲੀ ਨਫਰਤ ਦਾ ਸਾਡੇ ਪੰਜਾਬ ਅਤੇ ਹਿੰਦੁਸਤਾਨ ਦੇ ਬੱਚਿਆਂ ਨੂੰ ਸਾਹਮਣਾ ਕਰਨਾ ਪਿਆ, ਕਤਲ ਹੋਏ ਹਨ ਔਰ ਮੈਂ ਇਸ ਅਸੈਂਬਲੀ ਵੱਲੋਂ ਬੇਨਤੀ ਕਰਦਾ ਹਾਂ ਕਿ ਆਪਣੀ ਸਰਕਾਰ ਲਿਖ ਕੇ ਭੇਜੇ ਤਾਂ ਕਿ ਹਿੰਦੁਸਤਾਨ ਦੀ ਸਰਕਾਰ ਇਸ ਵੱਲ ਉਚੇਚਾ ਧਿਆਨ ਦੇਵੇ।

ਇੰਗਲੈਂਡ ਵਿਚ ਸਰਦਾਰ ਸੁਖਵਿੰਦਰ ਸਿੰਘ ਬਿੱਟੂ ਦਾ ਬੜੀ ਬੇਰਹਿਮੀ ਦੇ ਨਾਲ ਕਤਲ ਕੀਤਾ ਗਿਆ। ਉਥੇ ਦੀ ਘਟਨਾ ਬਾਰੇ ਵੀ ਹਿੰਦੁਸਤਾਨ ਦੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਜੇਕਰ ਬਾਹਰਲੇ ਮੁਲਕਾਂ ਵਿਚ ਕੋਈ ਵੀ ਇਹੋ ਜਿਹੀ ਘਟਨਾ ਵਾਪਰਦੀ ਹੈ ਤਾਂ ਦਿੱਲੀ ਦੀ ਸਰਕਾਰ ਇਸ ਬਾਰੇ ਕਾਰਵਾਈ ਕਰੇ। ਅਸੀਂ ਵੀ ਉਨ੍ਹਾਂ ਨੂੰ ਲਿਖ ਕੇ ਭੇਜਾਂਗੇ ਕਿ ਉਸ ਮੁਲਕ ਦੇ ਨਾਲ ਗਲਬਾਤ ਕਰੋ ਤਾਂ ਕਿ ਅੱਗੋਂ ਤੋਂ ਇਹੋ ਜਿਹੀ ਕੋਈ ਮਾੜੀ ਘਟਨਾ ਨਾ ਘਟੇ ਅਤੇ ਇਸ ਵੱਲ ਉਚੇਚੇ ਕਦਮ ਚੁੱਕਣੇ ਚਾਹੀਦੇ ਹਨ।

ਇਸ ਤੋਂ ਇਲਾਵਾ ਛੇ ਸਿਪਾਹੀ ਆਪਣੀ ਡਿਊਟੀ ਨਿਭਾ ਕੇ ਸਾਥੋਂ ਵਿਛੜ ਗਏ ਹਨ। ਉਨ੍ਹਾਂ ਦਾ ਵਿਛੋੜਾ ਵੀ ਇੱਕ ਸਦਮੇ ਵਾਲੀ ਗੱਲ ਹੈ। ਮੈਂ ਦਿਲ ਦੀਆਂ ਗਹਿਰਾਈਆਂ ਤੋਂ ਇਸ ਸਦਮੇ ਵਿਚ ਸ਼ਾਮਲ ਹੁੰਦਾ ਹਾਂ। ਇਨ੍ਹਾਂ ਸਾਰਿਆਂ ਦਾ ਚਲੇ ਜਾਣਾ ਦੇਸ਼ ਅਤੇ ਰਾਜ ਲਈ ਬਹੁਤ ਵੱਡਾ ਘਾਟਾ ਹੈ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੇ ਪਦ ਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿਚ ਹਾਜ਼ਰ ਰਹੀਏ। ਇਹੀ

[ ਮਾਨਯੋਗ ਸਪੀਕਰ ]

ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

ਮੈਂ ਸਤਿਕਾਰਯੋਗ ਮੈਂਬਰ ਸਾਹਿਬਾਨ ਵੱਲੋਂ ਵਿਛੜੀਆਂ ਰੂਹਾਂ ਪ੍ਰਤੀ ਪ੍ਰਗਟਾਈਆਂ ਗਈਆਂ ਭਾਵਨਾਵਾਂ ਵਿਚ ਸ਼ਾਮਲ ਹੁੰਦਾ ਹਾਂ ਅਤੇ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਇਹ ਸ਼ਖਸੀਅਤਾਂ ਜੋ ਸਾਥੋਂ ਵਿਛੜ ਗਈਆਂ ਹਨ, ਉਨ੍ਹਾਂ ਨੂੰ ਪਰਮਾਤਮਾ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ, ਉਨ੍ਹਾਂ ਦੇ ਪਰਿਵਾਰ ਚੜ੍ਹਦੀ ਕਲਾ ਵਿਚ ਰਹਿਣ ਔਰ ਅਸੀਂ ਆਪਣੀਆਂ ਜ਼ਿੰਮੇਂਵਾਰੀਆਂ ਉਨ੍ਹਾਂ ਪ੍ਰਤੀ ਨਿਭਾਈਏ ਅਤੇ ਸਮਾਜਿਕ ਤੌਰ ਤੇ ਉਨ੍ਹਾਂ ਦਾ ਮਾਣ ਸਤਿਕਾਰ ਕਰ ਸਕੀਏ। ਪ੍ਰਮਾਤਮਾ ਸਾਨੂੰ ਸਾਰਿਆਂ ਨੂੰ ਅਜਿਹਾ ਕਰਨ ਦੀ ਸ਼ਕਤੀ ਦੇਵੇ। ਸਦਨ ਦੀ ਇੱਛਾ ਅਨੁਸਾਰ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਰੂਹਾਂ ਦੇ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇਗਾ।

ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿਚ ਖੜ੍ਹੇ ਹੋ ਕੇ ਉਹ ਦੋ ਮਿੰਟ ਦਾ ਮੌਨ ਧਾਰਨ ਕਰਨ।

(ਇਸ ਸਮੇਂ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਨੇ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ।)

**ਮਾਨਯੋਗ ਸਪੀਕਰ :** ਧੰਨਵਾਦ ਜੀ। ਹੁਣ ਸਦਨ ਸੋਮਵਾਰ, ਮਿਤੀ 8 ਮਾਰਚ, 2010 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*10.58 ਵਜੇ ਪੂਰਵ ਦੁਪਹਿਰ

(*ਇਸ ਉਪਰੰਤ ਸਦਨ ਸੋਮਵਾਰ, ਮਿਤੀ 8 ਮਾਰਚ, 2010 ਨੂੰ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

-----

2

# PUNJAB VIDHAN SABHA

## DEBATES

*Monday, the 8th March, 2010*

**Vol. IX - No. 2**

OFFICIAL REPORT



CONTENTS




**Punjab Vidhan Sabha Secretariat**

**Price : Rs.**

487-0

# PUNJAB VIDHAN SABHA

*Monday, the 8th March, 2010*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਨਕਸ਼ੇ ਸਬੰਧੀ ਕੀਤੀ ਗਈ ਕਾਰਵਾਈ ਦੇ ਵੇਰਵੇ

***1252. ਸਰਦਾਰ ਅਮਰਜੀਤ ਸਿੰਘ ਸਮਰਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਿਤੀ 16 ਅਕਤੂਬਰ, 2002 ਨੂੰ ਵਧੀਕ ਪ੍ਰਸ਼ਾਸਕ, ਪੁੱਡਾ, ਮੁਹਾਲੀ ਨੂੰ ਨੀਡ ਬੇਸਡ ਅਧਾਰ ਉਤੇ ਕੋਈ ਨਕਸ਼ਾ ਐਚ.ਐਮ. ਹਾਊਸਿੰਗ ਵੈਲਫੇਅਰ ਐਸੋਸੀਏਸ਼ਨ, ਫੇਜ਼ 3ਬੀ1 ਵੱਲੋਂ ਪ੍ਰਾਪਤ ਹੋਇਆ ਸੀ; ਜੇਕਰ ਹੋਇਆ ਸੀ ਤਾਂ ਉਸ ਉਤੇ ਹੁਣ ਤੱਕ ਕੀ ਫੈਸਲਾ ਕੀਤਾ ਗਿਆ ਹੈ ?

**ਸ਼੍ਰੀ ਤ੍ਰਿਕਸ਼ਨ ਸੂਦ (ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ) :** ਹਾਂ ਜੀ। ਐਚ.ਐਮ. ਹਾਊਸਿੰਗ ਵੈਲਫੇਅਰ ਐਸੋਸੀਏਸ਼ਨ, ਫੇਜ਼ 3ਬੀ1 ਵੱਲੋਂ ਪ੍ਰਾਪਤ ਨੀਡ ਬੇਸਡ ਤਬਦੀਲੀਆਂ ਕਰਨ ਸਬੰਧੀ ਵਾਜਿਬ ਮੰਗਾਂ ਨੂੰ ਪ੍ਰਵਾਨ ਕਰਦੇ ਹੋਏ ਮੁੱਖ ਪ੍ਰਸ਼ਾਸਕ ਪੁੱਡਾ, ਵੱਲੋਂ ਦਫਤਰੀ ਹੁਕਮ ਪੱਤਰ ਨੰ: 3775—3835, ਮਿਤੀ 5 ਦਸੰਬਰ, 2005 ਰਾਹੀਂ ਜਾਰੀ ਹੋ ਗਏ ਸਨ।

**ਸਰਦਾਰ ਅਮਰਜੀਤ ਸਿੰਘ ਸਮਰਾ :** ਸਪੀਕਰ ਸਾਹਿਬ, ਜੋ ਸੁਸਾਇਟੀ ਦੀਆਂ ਮੰਗਾਂ ਪ੍ਰਵਾਨ ਕਰ ਲਈਆਂ ਹਨ, ਬਹੁਤ ਚੰਗੀ ਗੱਲ ਹੈ ਪਰ ਮੇਰਾ ਸਵਾਲ ਇਹ ਸੀ ਕਿ ਮਿਤੀ 16 ਅਕਤੂਬਰ, 2000 ਨੂੰ ਜਿਹੜਾ ਨਕਸ਼ਾ ਪੁੱਡਾ ਨੂੰ ਦਿੱਤਾ ਸੀ, ਹੁਣ ਤੱਕ ਉਸ ਦਾ ਕੀ ਹੋਇਆ ਹੈ ? ਉਹ ਪਾਸ ਹੋ ਗਿਆ ਹੈ ਜਾਂ ਨਹੀਂ ? ਮੈਂ ਸਿਰਫ ਇਹ ਸਵਾਲ ਪੁੱਛਿਆ ਸੀ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਨਕਸ਼ਾ ਦਿੱਤਾ, ਨਕਸ਼ਾ ਇਸ ਵਾਸਤੇ ਕੋਈ ਨਹੀਂ ਦਿੱਤਾ ਸੀ। ਪੁੱਡਾ ਨੇ ਸੁਸਾਇਟੀ ਬਿਲਟ ਕਰਕੇ ਦਿੱਤੀ ਸੀ। ਉਸ ਵਿੱਚ ਨੀਡ-ਬੇਸਡ ਚੇਂਜਿਜ਼ ਲਈ ਲੋਕਾਂ ਨੇ ਐਪਲੀਕੇਸ਼ਨਾਂ ਦਿੱਤੀਆਂ ਸਨ। ਪੁੱਡਾ ਨੇ ਖੁਦ ਮਿਤੀ 21 ਜਨਵਰੀ, 2000 ਨੂੰ ਐਡਵਰਟਾਈਜਮੈਂਟ ਦਿੱਤੀ ਸੀ ਕਿ ਜੇ ਕੋਈ ਨੀਡ-ਬੇਸਡ ਚੇਂਜਿਜ਼ ਚਾਹੁੰਦਾ ਹੈ ਤਾਂ ਦੱਸ ਦਿਓ। ਇਸ ਸਬੰਧੀ 28 ਐਪਲੀਕੇਸ਼ਨਾਂ ਆਈਆਂ ਸਨ। ਉਸ ਦੇ ਉੱਤੇ ਮਿਤੀ 16 ਜਨਵਰੀ, 2005 ਨੂੰ ਕਮੇਟੀ ਬਣਾ ਦਿੱਤੀ ਗਈ। ਕਮੇਟੀ ਨੇ ਆਪਣੀ ਫਾਈਨਲ ਰਿਪੋਰਟ ਮਿਤੀ 5 ਦਸੰਬਰ, 2005 ਨੂੰ ਸੀ.ਏ., ਪੁੱਡਾ ਨੂੰ ਦੇ ਦਿੱਤੀ। ਉਸ ਰਿਪੋਰਟ ਦੇ ਆਧਾਰ ਤੇ ਤਿੰਨ ਕੈਟੇਗਰੀਜ਼ ਬਣਾ ਦਿੱਤੀਆਂ। ਪਹਿਲੀ ਕੈਟੇਗਰੀ ਵਿੱਚ ਇਹ ਸੀ ਕਿ ਮਾਲਕ ਆਪਣੇ ਆਪ ਹੀ without intimation to PUDA ਚੇਂਜ ਕਰ ਸਕਦਾ ਹੈ। ਦੂਸਰੀ ਕੈਟੇਗਰੀ ਵਿੱਚ ਪਰਾਇਰ ਇੰਟੀਮੇਸ਼ਨ ਦੇ ਕੇ ਚੇਂਜ ਕਰ ਸਕਦਾ ਹੈ। ਤੀਸਰੀ ਕੈਟੇਗਰੀ ਵਿੱਚ ਪਰਾਇਰ ਅਪਰੂਵਲ ਲੈ ਕੇ ਕਰ ਸਕਦਾ ਹੈ। ਇਹ ਲਿਸਟ ਬਣੀ ਹੈ ਅਤੇ ਮੇਰੇ ਕੋਲ ਪਈ ਹੈ। ਇਸ ਤੋਂ ਬਾਅਦ ਜਿੰਨੇ ਪੈਂਡਿੰਗ ਮਾਮਲੇ ਸਨ, ਉਹ ਡਿਸਪੋਜ਼ ਆਫ ਹੋ ਗਏ ਸੀ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਜੋ ਇਹ ਕਹਿ ਰਹੇ ਹਨ, ਇਹ ਤਾਂ ਠੀਕ ਹੈ ਪਰ ਜਿਹੜੀ ਗੱਲ ਮੈਂ ਪੁੱਛੀ ਸੀ, ਉਸ ਦਾ ਜਵਾਬ ਨਹੀਂ ਦੇ ਰਹੇ। ਜੇਕਰ ਮਿਤੀ 16 ਅਕਤੂਬਰ, 2000 ਨੂੰ ਨਕਸ਼ੇ ਨਹੀਂ ਆਏ ਅਤੇ ਜੇ ਹੁਣ ਨਕਸ਼ੇ ਦੇ ਦੇਣਗੇ ਤਾਂ ਕੀ ਇਹ ਪਾਸ ਕਰ ਦੇਣਗੇ ? ਕਿਉਂਕਿ ਗਮਾਡਾ ਬਣ ਗਿਆ, ਇਸ ਕਰਕੇ ਐਪਲੀਕੇਸ਼ਨ ਇਧਰ-ਉਧਰ ਹੋ ਗਈ ਹੋਏਗੀ। ਮੇਰੀ ਤੁਹਾਡੇ ਦੁਆਰਾ ਇਹੀ ਬੇਨਤੀ ਹੈ ਕਿ ਇਹ ਨਕਸ਼ਾ ਜ਼ਰੂਰ ਪਾਸ ਕਰਵਾ ਦਿੱਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਡਿਪਾਰਟਮੈਂਟ ਤੋਂ ਚੰਗੀ ਤਰ੍ਹਾਂ ਪੁੱਛ ਲਿਆ ਹੈ। ਮਿਤੀ 16 ਅਕਤੂਬਰ, 2000 ਨੂੰ ਐਸਾ ਕੋਈ ਨਕਸ਼ਾ ਨਹੀਂ ਆਇਆ ਸੀ, ਸਿਰਫ ਐਪਲੀਕੇਸ਼ਨ ਆਈ ਸੀ। ਜੇਕਰ ਇਹ ਕੋਈ ਨਕਸ਼ਾ ਦੇਣਗੇ ਤਾਂ ਜੋ ਰਿਪੋਰਟ ਦਿੱਤੀ ਹੈ ਅਤੇ ਜੋ ਕਾਨੂੰਨ ਕਹਿੰਦਾ ਹੈ, ਉਸ ਦੇ ਮੁਤਾਬਿਕ ਉਸ ਨੂੰ ਜ਼ਰੂਰ ਕਨਸਿਡਰ ਕਰਨਗੇ।

**ਮਾਨਯੋਗ ਸਪੀਕਰ** : ਤੁਹਾਡਾ ਕੇਸ ਰਿਜੈਕਟ ਤਾਂ ਨਹੀਂ ਹੋਇਆ। ਤੁਸੀਂ ਹੁਣ ਦੇ ਦਿਓ।

**ਸਰਦਾਰ ਅਮਰਜੀਤ ਸਿੰਘ ਸਮਰਾ** : ਰਿਜੈਕਟ ਕੋਈ ਨਹੀਂ ਹੋਇਆ।

**ਮਾਨਯੋਗ ਸਪੀਕਰ** : ਤੁਸੀਂ ਹੁਣ ਸਬਮਿਟ ਕਰ ਦਿਓ।

**ਮੰਤਰੀ** : ਜਿਸ ਵੇਲੇ 2005 ਵਿੱਚ ਚੀਫ ਐਡਮਨਿਸਟ੍ਰੇਟਰ ਆਇਆ, ਉਸ ਤੋਂ ਬਾਅਦ ਜਿੰਨੇ ਮਾਮਲੇ ਪੈਂਡਿੰਗ ਸੀ, ਉਹ ਸਾਰੇ ਡਿਸਪੋਜ਼ ਆਫ ਹੋ ਗਏ ਹਨ।

**ਮਾਨਯੋਗ ਸਪੀਕਰ** : ਠੀਕ ਹੈ। Next Question.

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1273*

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

---

## ਨਗਰ ਨਿਗਮ, ਲੁਧਿਆਣਾ ਵੱਲੋਂ ਮਲਬਾ ਚੁਕਵਾਈ ਦਾ ਖਰਚਾ

*1264. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਸਾਲਾਂ ਵਿੱਚ ਨਗਰ ਨਿਗਮ, ਲੁਧਿਆਣਾ ਨੇ ਸਾਲਵਾਰ ਅਤੇ ਵਾਰਡਵਾਰ ਕਿੰਨਾ-ਕਿੰਨਾ ਮਲਬਾ ਚੁਕਵਾਇਆ ਹੈ ਅਤੇ ਇਸ ਦੇ ਬਦਲੇ ਵਿੱਚ ਕਿੰਨੀ-ਕਿੰਨੀ ਅਦਾਇਗੀ ਕੀਤੀ ਗਈ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਨਗਰ ਨਿਗਮ, ਲੁਧਿਆਣਾ ਵੱਲੋਂ ਸਾਲ 2007-08, 2008-09 ਅਤੇ 2009-10 ਦੌਰਾਨ ਸਾਲ-ਵਾਰ ਅਤੇ ਵਾਰਡ-ਵਾਰ ਮਲਬਾ ਚੁਕਵਾਉਣ ਅਤੇ ਇਸ ਸਬੰਧੀ ਕੀਤੇ ਖਰਚੇ ਦਾ ਵੇਰਵਾ ਅਨੁਲੱਗ-1, 2 ਅਤੇ 3 ਅਨੁਸਾਰ ਨੱਥੀ ਹੈ।

---

*For Starred Question No. 1273 and reply thereto, please see P.V.S. Debates dated 16th March, 2010.

## ਅਨੁਲੱਗ-1

### ਨਗਰ ਨਿਗਮ, ਲੁਧਿਆਣਾ ਵੱਲੋਂ ਸਾਲ 2007-08 ਵਿਚ ਚੁਕਵਾਏ ਗਏ ਮਲਬੇ ਦੀ ਸੂਚਨਾ

| ਵਾਰਡ ਨੰ: | ਚੁੱਕੇ ਗਏ ਮਲਬੇ ਦੀ ਕੁਆਂਟਿਟੀ (ਕਿਊਬਿਕ ਮੀਟਰਾਂ ਵਿਚ) | ਕੀਤਾ ਗਿਆ ਖਰਚ (ਲੱਖਾਂ ਵਿਚ) |
|---|---|---|
| 1 | — | — |
| 2 | — | — |
| 3 | 3382.88 | 4.86 |
| 4 | 461.86 | 0.39 |
| 5 | — | — |
| 6 | — | — |
| 7 | 1566.00 | 1.37 |
| 8 | 633.10 | 0.43 |
| 9 | 1753.59 | 1.97 |
| 10 | 1805.53 | 1.55 |
| 11 | 309.16 | 0.36 |
| 12 | 96.40 | 0.11 |
| 13 | 2000.14 | 2.33 |
| 14 | 7927.25 | 8.67 |
| 15 | 549.00 | 0.57 |
| 16 | 381.36 | 0.63 |
| 17 | 4064.18 | 5.33 |
| 18 | 1533.88 | 2.22 |
| 19 | 710.00 | 0.65 |
| 20 | 582.00 | 0.50 |
| 21 | 1125.00 | 0.90 |
| 22 | 145.79 | 0.15 |
| 23 | 718.60 | 0.67 |

[ਸਥਾਨਕ ਸਰਕਾਰ ਮੰਤਰੀ]

| ਵਾਰਡ ਨੰ: | ਚੁੱਕੇ ਗਏ ਮਲਬੇ ਦੀ ਕੁਆਂਟਿਟੀ (ਕਿਊਬਿਕ ਮੀਟਰਾਂ ਵਿਚ) | ਕੀਤਾ ਗਿਆ ਖਰਚ (ਲੱਖਾਂ ਵਿਚ) |
|---|---|---|
| 24 | — | — |
| 25 | 1053.11 | 0.90 |
| 26 | — | — |
| 27 | — | — |
| 28 | — | — |
| 29 | 20.66 | 0.01 |
| 30 | 353.95 | 0.50 |
| 31 | — | — |
| 32 | 452.00 | 0.38 |
| 33 | 1240.02 | 1.17 |
| 34 | — | — |
| 35 | 582.00 | 0.50 |
| 36 | 269.10 | 0.28 |
| 37 | 332.81 | 0.34 |
| 38 | 369.16 | 0.38 |
| 39 | 351.02 | 0.36 |
| 40 | 1493.27 | 2.12 |
| 41 | 588.78 | 0.84 |
| 42 | 1317.12 | 2.00 |
| 43 | 183.35 | 0.26 |
| 44 | 2179.48 | 2.72 |
| 45 | 1025.31 | 1.46 |
| 46 | 869.81 | 0.66 |
| 47 | 6060.24 | 5.67 |
| 48 | 9553.65 | 9.56 |

| ਵਾਰਡ ਨੰ: | ਚੁੱਕੇ ਗਏ ਮਲਬੇ ਦੀ ਕੁਆਂਟਿਟੀ (ਕਿਊਬਿਕ ਮੀਟਰਾਂ ਵਿਚ) | ਕੀਤਾ ਗਿਆ ਖਰਚ (ਲੱਖਾਂ ਵਿਚ) |
|---|---|---|
| 49 | – | — |
| 50 | 3945.82 | 4.60 |
| 51 | — | — |
| 52 | 131.42 | 0.15 |
| 53 | — | — |
| 54 | 322.70 | 0.37 |
| 55 | 294.00 | 0.51 |
| 56 | 805.88 | 0.94 |
| 57 | 5484.24 | 5.01 |
| 58 | 7094.28 | 5.10 |
| 59 | 3381.62 | 2.98 |
| 60 | 6745.81 | 6.39 |
| 61 | 320.51 | 0.60 |
| 62 | 1156.02 | 1.08 |
| 63 | 1354.94 | 1.99 |
| 64 | 1845.20 | 2.35 |
| 65 | 131.03 | 0.18 |
| 66 | 1925.87 | 2.75 |
| 67 | 1771.11 | 2.46 |
| 68 | 3047.67 | 4.46 |
| 69 | 3560.67 | 4.92 |
| 70 | — | — |
| 71 | 233.14 | 0.32 |
| 72 | 291.37 | 0.35 |
| 73 | — | — |
| 74 | 980.59 | 1.45 |
| 75 | 3102.98 | 3.93 |

[ਸਥਾਨਕ ਸਰਕਾਰ ਮੰਤਰੀ]

ਅਨੁਲੱਗ-2

ਨਗਰ ਨਿਗਮ, ਲੁਧਿਆਣਾ ਵਲੋਂ ਸਾਲ 2008-09 ਵਿਚ ਚੁਕਵਾਏ ਮਲਬੇ ਦੀ ਸੂਚਨਾ

| ਵਾਰਡ ਨੰ: | ਚੁੱਕੇ ਗਏ ਮਲਬੇ ਦੀ ਕੁਆਂਟਿਟੀ (ਕਿਊਬਿਕ ਮੀਟਰਾਂ ਵਿਚ) | ਕੀਤਾ ਗਿਆ ਖਰਚ (ਲੱਖਾਂ ਵਿਚ) |
|---|---|---|
| 1 | — | — |
| 2 | — | — |
| 3 | — | — |
| 4 | 236.71 | 0.44 |
| 5 | 195.52 | 0.17 |
| 6 | 290.68 | 0.29 |
| 7 | 47934.62 | 42.18 |
| 8 | 144.88 | 1.17 |
| 9 | 1678.71 | 1.10 |
| 10 | 1502.32 | 1.34 |
| 11 | 575.08 | 0.59 |
| 12 | 188.39 | 0.19 |
| 13 | 2293.75 | 2.34 |
| 14 | 7787.02 | 9.39 |
| 15 | 9139.67 | 1.18 |
| 16 | 1782.65 | 2.39 |
| 17 | 1419.43 | 1.88 |
| 18 | — | — |
| 19 | — | — |
| 20 | 868.00 | 0.70 |
| 21 | — | — |
| 22 | 210.00 | 0.18 |
| 23 | 707.33 | 0.59 |

| ਵਾਰਡ ਨੰ: | ਚੁੱਕੇ ਗਏ ਮਲਬੇ ਦੀ ਕੁਆਂਟਿਟੀ (ਕਿਊਬਿਕ ਮੀਟਰਾਂ ਵਿਚ) | ਕੀਤਾ ਗਿਆ ਖਰਚ (ਲੱਖਾਂ ਵਿਚ) |
|---|---|---|
| 24 | 777.54 | 0.70 |
| 25 | 1484.90 | 1.31 |
| 26 | — | — |
| 27 | 145.08 | 0.20 |
| 28 | — | — |
| 29 | — | — |
| 30 | 316.11 | 0.43 |
| 31 | 954.00 | 1.33 |
| 32 | — | — |
| 33 | 805.79 | 0.66 |
| 34 | 770.79 | 0.65 |
| 35 | — | — |
| 36 | 169.25 | 0.16 |
| 37 | — | — |
| 38 | 519.61 | 0.49 |
| 39 | — | — |
| 40 | 561.00 | 0.81 |
| 41 | 817.98 | 1.08 |
| 42 | 2664.34 | 3.82 |
| 43 | 220.34 | 0.31 |
| 44 | 3772.11 | 5.16 |
| 45 | 2043.68 | 2.90 |
| 46 | 290.00 | 0.28 |
| 47 | 1262.46 | 1.37 |
| 48 | 2791.44 | 3.43 |

[ਸਥਾਨਕ ਸਰਕਾਰ ਮੰਤਰੀ]

| ਵਾਰਡ ਨੰ: | ਚੁੱਕੇ ਗਏ ਮਲਬੇ ਦੀ ਕੁਆਂਟਿਟੀ (ਕਿਊਬਿਕ ਮੀਟਰਾਂ ਵਿਚ) | ਕੀਤਾ ਗਿਆ ਖਰਚ (ਲੱਖਾਂ ਵਿਚ) |
|---|---|---|
| 49 | 818.28 | 1.72 |
| 50 | 397.75 | 0.55 |
| 51 | 800.35 | 0.84 |
| 52 | 1822.00 | 0.02 |
| 53 | 229.74 | 0.24 |
| 54 | 215.33 | 0.23 |
| 55 | 2236.70 | 2.31 |
| 56 | 1095.23 | 1.21 |
| 57 | — | — |
| 58 | 3012.44 | 2.99 |
| 59 | 2759.54 | 4.13 |
| 60 | 621.86 | 0.49 |
| 61 | 1322.41 | 1.90 |
| 62 | 263.85 | 0.37 |
| 63 | 1283.02 | 1.84 |
| 64 | 2683.75 | 3.32 |
| 65 | 470.39 | 1.77 |
| 66 | 3376.30 | 4.68 |
| 67 | 3443.99 | 3.96 |
| 68 | 3884.17 | 6.17 |
| 69 | 20.89 | 0.03 |
| 70 | — | — |
| 71 | 1383.79 | 1.97 |
| 72 | 1013.02 | 1.30 |
| 73 | — | — |
| 74 | — | — |
| 75 | 6842.64 | 9.26 |

## ਅਨੁਲੱਗ-3

ਨਗਰ ਨਿਗਮ, ਲੁਧਿਆਣਾ ਵਲੋਂ ਸਾਲ 2009-10 ਵਿਚ ਚੁਕਵਾਏ ਮਲਬੇ ਦੀ ਸੂਚਨਾ

| ਵਾਰਡ ਨੰ: | ਚੁੱਕੇ ਗਏ ਮਲਬੇ ਦੀ ਕੁਆਂਟਿਟੀ (ਕਿਊਬਿਕ ਮੀਟਰਾਂ ਵਿਚ) | ਕੀਤਾ ਗਿਆ ਖਰਚ (ਲੱਖਾਂ ਵਿਚ) |
|---|---|---|
| 1 | — | — |
| 2 | — | — |
| 3 | — | — |
| 4 | — | — |
| 5 | — | — |
| 6 | 285.55 | 0.36 |
| 7 | 42930.39 | 37.51 |
| 8 | 1530.22 | 2.22 |
| 9 | 622.44 | 0.58 |
| 10 | — | — |
| 11 | 1070.00 | 1.24 |
| 12 | 693.48 | 0.71 |
| 13 | 5333.32 | 7.59 |
| 14 | 1978.50 | 3.00 |
| 15 | 165.00 | 0.18 |
| 16 | 581.42 | 0.83 |
| 17 | 8930.22 | 12.83 |
| 18 | 202.19 | 0.29 |
| 19 | — | — |
| 20 | — | — |
| 21 | 385.00 | 0.30 |
| 22 | — | — |
| 23 | 403.90 | 0.40 |

[ਸਥਾਨਕ ਸਰਕਾਰ ਮੰਤਰੀ]

| ਵਾਰਡ ਨੰ: | ਚੁੱਕੇ ਗਏ ਮਲਬੇ ਦੀ ਕੁਆਂਟਿਟੀ (ਕਿਊਬਿਕ ਮੀਟਰਾਂ ਵਿਚ) | ਕੀਤਾ ਗਿਆ ਖਰਚ (ਲੱਖਾਂ ਵਿਚ) |
|---|---|---|
| 24 | — | — |
| 25 | — | — |
| 26 | — | — |
| 27 | — | — |
| 28 | — | — |
| 29 | — | — |
| 30 | — | — |
| 31 | — | — |
| 32 | — | — |
| 33 | — | — |
| 34 | — | — |
| 35 | 316.00 | 0.30 |
| 36 | 150.43 | 0.14 |
| 37 | 428.75 | 0.41 |
| 38 | 797.63 | 0.76 |
| 39 | — | — |
| 40 | — | — |
| 41 | 1502.44 | 2.29 |
| 42 | 1024.51 | 1.45 |
| 43 | 187.22 | 0.24 |
| 44 | 358.00 | 0.55 |
| 45 | — | — |
| 46 | — | — |
| 47 | — | — |
| 48 | — | — |

| ਵਾਰਡ ਨੰ: | ਚੁੱਕੇ ਗਏ ਮਲਬੇ ਦੀ ਕੁਆਂਟਿਟੀ (ਕਿਊਬਿਕ ਮੀਟਰਾਂ ਵਿਚ) | ਕੀਤਾ ਗਿਆ ਖਰਚ (ਲੱਖਾਂ ਵਿਚ) |
|---|---|---|
| 49 | — | — |
| 50 | — | — |
| 51 | — | — |
| 52 | — | — |
| 53 | — | — |
| 54 | — | — |
| 55 | — | — |
| 56 | — | — |
| 57 | — | — |
| 58 | 1501.13 | 1.20 |
| 59 | — | — |
| 60 | 219.25 | 0.22 |
| 61 | — | — |
| 62 | — | — |
| 63 | — | — |
| 64 | — | — |
| 65 | — | — |
| 66 | 2139.86 | 2.78 |
| 67 | 2208.37 | 3.18 |
| 68 | 778.22 | 1.08 |
| 69 | — | — |
| 70 | — | — |
| 71 | — | — |
| 72 | 324.31 | 1.69 |
| 73 | — | — |
| 74 | — | — |
| 75 | 3422.17 | 4.93 |

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਮੇਰੇ ਪਾਸ ਜਵਾਬ ਆਇਆ ਹੈ, ਇਹ ਸਰਾਸਰ ਗਲਤ ਹੈ। ਜਿਥੋਂ-ਜਿੱਥੋਂ ਦੀ ਡਿਟੇਲ ਇਸ ਵਿਚ ਦਿੱਤੀ ਗਈ ਹੈ, ਉਥੇ ਕਿਤੋਂ ਵੀ ਕੋਈ ਮਲਬਾ ਨਹੀਂ ਚੁੱਕਿਆ ਗਿਆ ਹੈ ?

**ਮਾਨਯੋਗ ਸਪੀਕਰ** : ਇਸ ਦੇ ਵਿਚ ਡਿਟੇਲ ਦੇ ਤਿੰਨ-ਚਾਰ ਪੇਜ਼ ਲੱਗੇ ਹੋਏ ਹਨ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਰ, ਇਹ ਲੱਗੇ ਹੋਏ ਹਨ ਪਰ ਮੈਂ ਉਥੇ ਆਪ ਹੀ ਰਹਿੰਦਾ ਹਾਂ ਅਤੇ ਮੇਰੇ ਵਾਰਡ ਦੇ ਵਿਚੋਂ ਕੋਈ ਮਲਬਾ ਨਹੀਂ ਚੁੱਕਿਆ ਹੈ। ਨਾਲ ਹੀ ਮੈਂ ਇਹ ਵੀ ਬੇਨਤੀ ਕੀਤੀ ਸੀ ਕਿ ਇਹ ਮਲਬਾ ਕਿੱਥੇ ਸੁੱਟਿਆ ਗਿਆ ਹੈ ?

**ਮਾਨਯੋਗ ਸਪੀਕਰ** : ਤੁਹਾਨੂੰ ਇਸ ਦੇ ਬਾਰੇ ਕਮੇਟੀ ਦੇ ਪਾਸ ਜਾ ਕੇ ਗੱਲ ਪੁੱਛ ਲੈਣੀ ਚਾਹੀਦੀ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਮੈਂ ਬੇਨਤੀ ਕਰਦਾ ਹਾਂ ਕਿ ਇਸ ਦੇ ਲਈ ਹਾਊਸ ਦੀ ਕਮੇਟੀ ਬਣਾ ਦਿਉ। ਇਹ ਤਾਂ ਸਰਾਸਰ ਫਰਾਡ ਹੈ ਜੀ।

**ਮਾਨਯੋਗ ਸਪੀਕਰ** : ਜੇਕਰ ਕੋਈ ਡਿਫੀਕਲਟੀ ਹੈ ਤਾਂ ਪਹਿਲਾਂ ਤੁਸੀਂ ਉਥੇ ਦਫਤਰ ਜਾਓ। ਜੇਕਰ ਕਮੇਟੀ ਦੀ ਲੋੜ ਹੋਈ ਤਾਂ ਬਾਅਦ ਵਿਚ ਵੇਖਾਂਗੇ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਠੀਕ ਹੈ ਜੀ।

---

## ਪਿੰਡ ਨਡਾਲਾ ਦੀ ਗ੍ਰਾਮ ਪੰਚਾਇਤ ਦੁਆਰਾ ਨਿਕਾਸੀ ਡਰੇਨ ਦੀ ਉਸਾਰੀ

***1248. ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਿੰਡ ਨਡਾਲਾ ਦੀ ਗ੍ਰਾਮ ਪੰਚਾਇਤ ਦੁਆਰਾ ਅੱਡਾ ਨਡਾਲਾ ਤੋਂ ਬਾਉਲੀ ਸਾਹਿਬ ਤੱਕ ਦੀ ਪੀ.ਡਬਲਿਊ.ਡੀ. ਸੜਕ ਜੋ ਕਿ 450 ਫੁੱਟ ਲੰਬੀ ਅਤੇ 4 ਫੁੱਟ ਚੌੜੀ ਹੈ, ਦੇ ਨਾਲ ਨਿਕਾਸੀ ਡਰੇਨ ਨੂੰ ਸੜਕ ਤੋਂ 2 ਫੁੱਟ ਉੱਚੀ ਉਸਾਰਿਆ ਜਾਣਾ ਪਾਣੀ ਦੇ ਵਹਾਅ ਲਈ ਉਚਿਤ ਹੈ; ਜੇਕਰ ਨਹੀਂ ਤਾਂ ਇਸ ਦੀ ਉੱਚੀ ਉਸਾਰੀ ਦੇ ਕੀ ਕਾਰਨ ਹਨ;

(ਅ) ਕੀ ਗ੍ਰਾਮ ਪੰਚਾਇਤ ਨੇ ਉਕਤ ਨਿਕਾਸੀ ਡਰੇਨ ਦੀ ਉਸਾਰੀ ਲਈ ਸੜਕ ਖੋਦਣ ਲਈ ਲੋਕ ਕਾਰਜ ਵਿਭਾਗ (ਭ ਤੇ ਮ) ਪਾਸੋਂ ਇਤਰਾਜ਼ਹੀਣਤਾ ਸਰਟੀਫਿਕੇਟ ਲਿਆ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਸਰਟੀਫਿਕੇਟ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ।

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਹਾਂ, ਜੀ।

(ਅ) ਲੋਕ ਨਿਰਮਾਣ ਵਿਭਾਗ (ਭਵਨ ਅਤੇ ਮਾਰਗ) ਵੱਲੋਂ ਜੋ ਪੱਕੀ ਸੜਕ ਬਣਾਈ ਗਈ ਹੈ, ਦੇ ਨਾਲ ਕਿਸੇ ਕਿਸਮ ਦੀ ਕੋਈ ਛੇੜ-ਛਾੜ ਨਹੀਂ ਕੀਤੀ ਗਈ। ਇਸ ਲਈ ਇਤਰਾਜ਼ਹੀਣਤਾ ਸਰਟੀਫਿਕੇਟ ਲੈਣ ਦੀ ਜ਼ਰੂਰਤ ਨਹੀਂ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰਾ ਇਤਰਾਜ਼ ਬਿਲਕੁਲ ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ ਵਾਲਾ ਹੀ ਹੈ। ਇਹ ਮੁਕੰਮਲ ਝੂਠਾ ਜਵਾਬ ਹੈ ਅਤੇ ਇਸ ਦੇ ਵਿਚ ਵਜ਼ੀਰ ਸਾਹਿਬ ਦਾ ਕੋਈ ਕਸੂਰ ਨਹੀਂ ਹੈ। ਇਹ ਜਿਹੜੇ ਹੇਠਲੇ ਅਫਸਰ ਜਵਾਬ ਭੇਜਦੇ ਹਨ, ਉਨ੍ਹਾਂ ਵੱਲੋਂ ਇੰਨਾ ਝੂਠਾ ਜਵਾਬ ਭੇਜਿਆ ਗਿਆ ਹੈ। ਸਪੀਕਰ ਸਾਹਿਬ, ਨਡਾਲਾ ਪਿੰਡ ਮੇਰਾ ਸੈਂਟਰਲ ਪਿੰਡ ਹੈ ਅਤੇ ਸਭ ਨਾਲੋਂ ਵੱਡੀ ਗ੍ਰਾਮ ਪੰਚਾਇਤ ਹੈ। ਉਸ ਤੋਂ ਗੁਰਦੁਆਰਾ ਬਾਉਲੀ ਸਾਹਿਬ ਨੂੰ ਇਕ ਸੜਕ ਜਾ ਰਹੀ ਹੈ ਜਿਸ ਦੇ ਦੋਵੇਂ ਪਾਸੇ ਬਜ਼ਾਰ ਬਣਿਆ ਹੋਇਆ ਹੈ। ਥੜ੍ਹੀਆਂ ਦੇ ਦਰਮਿਆਨ ਸੜਕ ਟੋਟਲ ਕਾਰਪੇਟਿਡ ਹੈ। ਉਥੇ ਟੈਕਨੀਕਲੀ ਤੌਰ ਤੇ ਗਲਤ ਨਾਲਾ ਬਣਾ ਦਿੱਤਾ ਤੇ ਇਹ ਫਲੋਅ ਦੇ ਉਲਟ ਬਣਾ ਦਿੱਤਾ ਗਿਆ ਸੀ। ਬਜ਼ਾਰ ਦੇ ਵਿਚ ਕੋਈ ਡਿਸਪੋਜ਼ਲ ਆਫ ਵਾਟਰ ਨਹੀਂ ਹੈ ਅਤੇ ਕੇਵਲ ਦੋ ਵਿਅਕਤੀਆਂ ਨੂੰ ਫਾਇਦਾ ਦੇਣ ਲਈ ਹੀ ਇਹ ਕੀਤਾ ਗਿਆ ਸੀ। ਪਰ ਹੁਣ ਮੈਂ ਇਸ ਗੱਲ ਵਿਚ ਜਾਣਾ ਨਹੀਂ ਚਾਹੁੰਦਾ ਕਿ ਉਹ ਕਿਸ ਦੇ ਘਰ ਹਨ। ਸਪੀਕਰ ਸਾਹਿਬ, ਪੰਚਾਇਤ ਦਾ ਤਿੰਨ-ਚਾਰ ਲੱਖ ਰੁਪਿਆ ਬਰਬਾਦ ਕਰ ਦਿੱਤਾ ਤੇ ਸਾਰੀ ਸੜਕ ਤੋੜ ਦਿੱਤੀ ਗਈ। 300-350 ਫੁੱਟ ਸੜਕ ਤੋੜ ਦਿੱਤੀ ਗਈ ਹੈ ਅਤੇ ਇਹ ਜਵਾਬ ਦੇ ਰਹੇ ਹਨ ਕਿ ਐਨ.ਓ.ਸੀ. ਲੈਣ ਦੀ ਲੋੜ ਨਹੀਂ ਹੈ ਕਿਉਂਕਿ ਸੜਕ ਨੂੰ ਅਸੀਂ ਕੁਝ ਕੀਤਾ ਹੀ ਨਹੀਂ ਹੈ। ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੇ ਸਵਾਲ ਦੀ ਤਾਈਦ ਕਰਨ ਲਈ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਜੇਕਰ ਵਿਧਾਨ ਸਭਾ ਦੇ ਇੰਨੇ ਇੰਪਾਰਟੈਂਟ ਸਮੇਂ ਨੂੰ ਇਸ ਤਰ੍ਹਾਂ ਹੀ ਜ਼ਾਇਆ ਕਰਨਾ ਹੈ ਤਾਂ ਫਿਰ ਕੁਐਸਚਨ ਆਵਰ ਦੀ ਕੀ ਲੋੜ ਹੈ ?

**ਮਾਨਯੋਗ ਸਪੀਕਰ :** ਉਨ੍ਹਾਂ ਦਾ ਸਵਾਲ ਲੰਮਾ-ਚੌੜਾ ਹੋਣ ਕਰਕੇ, ਚਾਰ ਪੇਜ਼ਾਂ ਦਾ ਹੋਣ ਕਰਕੇ ਕੋਈ ਗੱਲ ਰਹਿ ਸਕਦੀ ਹੈ। ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਹ ਮਾਮਲਾ ਤਾਂ ਚਲੋ ਛੋਟਾ ਜਿਹਾ ਹੈ ਲੇਕਿਨ ਹੇਠਾਂ ਤੋਂ ਅਫਸਰਾਂ ਵੱਲੋਂ ਗੁੰਮਰਾਹ ਕਰਕੇ ਵਿਧਾਨ ਸਭਾ ਦਾ ਟਾਈਮ ਜ਼ਾਇਆ ਕੀਤਾ ਜਾ ਰਿਹਾ ਹੈ। ਇਸ ਦੇ ਲਈ ਸਪੈਸਿਫਿਕ ਜਵਾਬ ਕੱਲ੍ਹ ਜਾਂ ਪਰਸੋਂ ਤੱਕ ਲੈ ਲਿਆ ਜਾਵੇ। ਪਰ ਮੈਂ ਇਹ ਚਾਹੁੰਦਾ ਹਾਂ ਕਿ ਇਹ ਰਿਪੋਰਟ ਇੰਡੀਪੈਂਡੈਂਟਲੀ ਆਉਣੀ ਚਾਹੀਦੀ ਹੈ। ਅੱਜ ਮੇਰੇ ਪਾਸੋਂ ਫੋਟੋਗ੍ਰਾਫਸ ਲੇਟ ਹੋ ਗਈਆਂ ਹਨ, ਮੈਂ ਉਨ੍ਹਾਂ ਫੋਟੋਆਂ ਨੂੰ ਵਿਖਾ ਸਕਦਾ ਹਾਂ। ਉਹ ਸੜਕ ਜੇ.ਸੀ.ਬੀ. ਮਸ਼ੀਨ ਦੇ ਨਾਲ ਤੋੜੀ ਗਈ ਹੈ ਨਾ ਕਿ ਕਹੀਆਂ ਦੇ ਨਾਲ ਤੋੜੀ ਗਈ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੇ ਬੜੇ ਜ਼ੋਰ ਦੇ ਨਾਲ ਗੱਲ ਕਰ ਰਹੇ ਹਨ, ਇਸ ਦੇ ਵਿਚ ਕੁਝ ਵੀ ਨਹੀਂ ਹੈ। ਇਹ 465 ਫੁੱਟ ਸੜਕ ਹੈ। ਪਹਿਲੀ ਗੱਲ ਇਹ ਹੈ ਕਿ ਜਿਹੜੀ ਪੱਕੀ ਸੜਕ ਬਣੀ ਹੈ ਉਹ ਪੰਚਾਇਤ ਦੀ ਜ਼ਮੀਨ ਦੇ ਵਿਚ ਬਣੀ ਹੈ। ਇਨ੍ਹਾਂ ਦਾ ਆਬਜੈਕਸ਼ਨ ਇੰਨਾ ਹੈ ਕਿ ਜਿਹੜਾ ਨਾਲਾ ਬਣਾਇਆ ਗਿਆ ਹੈ ਉਹ ਸੜਕ ਦੇ ਨਾਲੋਂ ਉੱਚਾ ਬਣਾ ਦਿੱਤਾ ਗਿਆ ਹੈ। ਹੁਣ ਪਾਣੀ ਦਾ ਲੈਵਲ ਕੱਢ ਕੇ ਇਹ ਵੇਖਿਆ ਗਿਆ ਕਿ ਨਾਲਾ ਤਾਂ ਉਸ ਦੇ ਹਿਸਾਬ ਨਾਲ ਹੀ ਬਣਨਾ ਹੈ ਕਿਉਂਕਿ ਸੜਕ ਤਾਂ ਪਹਿਲਾਂ ਬਣ ਚੁੱਕੀ ਹੈ। ਸੋ, ਉਹ ਨਾਲਾ ਉੱਚਾ-ਨੀਵਾਂ ਜ਼ਰੂਰ ਬਣਿਆ ਹੈ, ਪਰ ਬਣਿਆ ਠੀਕ ਹੈ। ਜਿਹੜੀ ਸੜਕ ਪੁੱਟਣ ਦੇ ਬਾਰੇ ਗੱਲ ਕਰਦੇ ਹਨ, ਇਹ ਸੜਕ ਤਾਂ ਪਿੰਡ ਦੀ ਸੜਕ ਹੈ। ਉਸ ਦਾ ਖਸਰਾ ਨੰਬਰ ਮੇਰੇ ਪਾਸ ਹੈ। ਇਹ ਖਸਰਾ ਨੰ: 336 ਹੈ ਅਤੇ ਰਕਬਾ ਦੋ ਕਨਾਲ 17 ਮਰਲੇ ਹੈ। ਇਹ ਪੀ.ਡਬਲਿਯੂ.ਡੀ. ਦੀ ਸੜਕ ਹੀ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਵੇਖੋ ਕਿ ਪਹਿਲਾਂ ਤਾਂ ਸਾਰਾ ਸਵਾਲ ਹੀ ਬਦਲ ਦਿੱਤਾ ਹੈ ਕਿ ਇਹ ਟੈਕਨੀਕਲੀ ਗਲਤ ਹੈ। ਇਹ ਟੈਕਨੀਕਲੀ ਤੌਰ ਤੇ ਤਾਂ ਗਲਤ ਹੀ ਹੈ। ਦੂਜਾ ਇਹ ਪੜ੍ਹ ਕੇ ਆਪੇ ਹੀ ਜਵਾਬ ਦੇਈ ਜਾ ਰਹੇ ਹਨ ਕਿ ਇਤਰਾਜ਼ਹੀਣਤਾ ਸਰਟੀਫਿਕੇਟ ਲੈਣ ਦੀ ਜ਼ਰੂਰਤ ਨਹੀਂ ਹੈ। ਇਹ ਕਹਿੰਦੇ ਹਨ ਕਿ ਇਹ ਪੰਚਾਇਤ ਦੀ ਸੜਕ ਸੀ। ਅਗਰ ਇਹ ਪੰਚਾਇਤ ਦੀ ਲੈਂਡ ਦੇ ਉਤੇ ਲਿੰਕ ਰੋਡ ਬਣ ਗਈ ਹੈ ਤਾਂ ਉਸ ਨੂੰ ਮੇਨਟੇਨ ਪੀ.ਡਬਲਿਯੂ.ਡੀ. ਕਰਦੀ ਹੈ ਤੇ ਇਹ ਲੋਕਾਂ ਦੀ ਆਵਾਜਾਈ ਦੇ ਵਾਸਤੇ ਹੈ। ਇਹ ਗੱਲਾਂ ਕਰਦੇ-ਕਰਦੇ ਮੇਰੇ ਪਾਸ ਫੋਟੋ ਸਨੈਪ ਆ ਗਏ ਹਨ ਅਤੇ ਮੈਂ ਇਨ੍ਹਾਂ ਨੂੰ ਮਾਨਯੋਗ ਮੰਤਰੀ ਜੀ ਨੂੰ ਪੇਸ਼ ਕਰਦਾ ਹਾਂ। ਜੇ.ਸੀ.ਬੀ. ਮਸ਼ੀਨ ਲੱਗੀ ਤੇ ਸਾਰਾ ਬਜ਼ਾਰ ਤੋੜ ਦਿੱਤਾ ਗਿਆ। ਸਾਰੀ ਸੜਕ ਪੁੱਟ ਦਿੱਤੀ ਗਈ ਤੇ ਉਸ ਦਾ ਰਿਜ਼ਲਟ ਕੀ ਹੋਇਆ। ਇਹ ਚਾਹੇ ਛੋਟਾ ਜਿਹਾ ਮਸਲਾ ਹੈ ਪਰ ਇਹ ਗੈਰਕਾਨੂੰਨੀ ਕਬਜ਼ਿਆਂ ਨੂੰ ਪਰਮੋਟ ਕਰ ਰਹੇ ਹਨ। ਹੁਣ ਕੀ ਹੋਇਆ ਕਿ ਜਿਹੜੇ ਤਿੰਨ ਫੁੱਟ ਲੋਕਾਂ ਨੇ ਦੁਕਾਨਾਂ ਦੇ ਅੱਗੇ ਥੜ੍ਹੇ ਬਣਾਏ ਹੋਏ ਸਨ ਉਸ ਤਿੰਨ ਫੁੱਟ ਨੂੰ ਛੱਡ ਕੇ ਸੜਕ ਦੇ ਵਿਚ ਨਾਲਾ ਬਣਾਇਆ ਹੈ, ਇਹ ਜਾਂ ਤਾਂ ਦੁਕਾਨਾਂ ਦੇ ਬਿਲਕੁਲ ਨਾਲ ਬਣਾ ਦਿੰਦੇ ਜਾਂ ਦੀਵਾਰ ਦੇ ਨਾਲ ਨਾਲਾ ਬਣ ਜਾਂਦਾ ਪਰ ਇਨ੍ਹਾਂ ਦੇ ਸੜਕ ਦੇ ਵਿਚਕਾਰ ਨਾਲਾ ਬਣਾਉਣ ਕਾਰਣ ਉਥੇ ਹੁਣ 3 ਫੁੱਟ ਹੋਰ ਇਨਕ੍ਰੋਚ ਹੋ ਗਿਆ ਹੈ। 3 ਫੁੱਟ ਲੈਂਟਰ ਪਾ ਕੇ ਆਪਣੀਆਂ ਦੁਕਾਨਾਂ ਅੱਗੇ 6 ਫੁੱਟ ਦੇ ਥੜ੍ਹੇ ਕਰ ਲਏ ਹਨ।.....

**ਮਾਨਯੋਗ ਸਪੀਕਰ** : ਤੁਸੀਂ ਆਪਣਾ ਸਵਾਲ ਕਰੋ।

**Sardar Sukhpal Singh Khaira** : Again I want to reiterate. ਤੁਸੀਂ ਇਹ ਫੋਟੋਗ੍ਰਾਫਸ ਦੇਖ ਲਓ। ਮੇਰੇ ਕੋਲ ਹੁਣ ਇਹ ਆ ਗਈਆਂ ਹਨ। ਉਨ੍ਹਾਂ ਨੇ ਮੈਨੂੰ ਪ੍ਰਿੰਟ ਆਊਟ ਈਮੇਲ ਕਰਕੇ ਭੇਜ ਦਿੱਤਾ ਹੈ।

**ਮਾਨਯੋਗ ਸਪੀਕਰ** : ਬ੍ਰਹਮਪੁਰਾ ਸਾਹਿਬ ਨੂੰ ਤੁਸੀਂ ਫੋਟੋਗ੍ਰਾਫਸ ਦੇ ਦਿਓ। ਬੰਦਾ ਭੇਜ ਕੇ ਇਹ ਪਤਾ ਕਰਵਾ ਲੈਣਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਸ ਨੂੰ ਟਾਈਮ ਬਾਊਂਡ ਕਰ ਦਿਓ। ਚਾਹੇ ਕੱਲ੍ਹ ਤੱਕ ਇਹ ਰਿਪੋਰਟ ਦੇ ਦੇਣ।

**ਮੰਤਰੀ** : ਸਪੀਕਰ ਸਾਹਿਬ, ਮੁਆਫ ਕਰਨਾ, ਇਹ ਜਿਹੜਾ ਇਸ਼ੂ ਲਿਆਏ ਹਨ, ਇਹ ਕੋਈ ਇਸ਼ੂ ਨਹੀਂ ਹੈ। ਇੱਕ ਛੋਟੀ ਜਿਹੀ ਗੱਲ ਹੈ। 365 ਫੁੱਟ ਨਾਲੇ ਦੀ ਗੱਲ ਹੈ। ਉਹ ਨਾਲਾ ਠੀਕ ਬਣਿਆ ਹੈ। ਸਾਡੇ ਇੰਜੀਨੀਅਰਾਂ ਨੇ ਉਸ ਨੂੰ ਪਾਸ ਕੀਤਾ ਹੈ ਅਤੇ ਇਹ ਜਿਹੜੀ ਸੜਕ ਹੈ, ਇਹ ਪੰਚਾਇਤ ਦੀ ਜ਼ਮੀਨ ਵਿੱਚ ਹੈ। ਇਹ ਪੀ.ਡਬਲਿਊ.ਡੀ. ਦੀ ਸੜਕ ਨਹੀਂ ਹੈ। ਪੰਚਾਇਤ ਨੇ ਬਿਲਕੁਲ ਠੀਕ ਕੰਮ ਕੀਤਾ ਹੋਇਆ ਹੈ। ਇਸ ਵਿੱਚ ਕੋਈ ਗਲਤੀ ਨਹੀਂ ਕੀਤੀ ਹੋਈ ਹੈ। ਅਸੀਂ ਦੇਖ ਲਵਾਂਗੇ ਕਿ ਇਹ ਉਥੇ ਦਾ ਹੀ ਇਸ਼ਤਿਹਾਰ ਹੈ, ਕਿਤੇ ਕਿਸੇ ਹੋਰ ਜਗ੍ਹਾ ਦਾ ਨਾ ਹੋਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜੇ ਮੈਂ ਗਲਤ ਹੋਵਾਂ ਤਾਂ ਮੇਰੀ ਰਿਸਪਾਂਸੇਬਿਲਟੀ ਫਿਕਸ ਕੀਤੀ ਜਾਵੇ। ਜੇਕਰ ਮੈਂ ਹਾਊਸ ਨੂੰ ਮਿਸਲੀਡ ਕਰ ਰਿਹਾ ਹੋਵਾਂ ਤਾਂ ਮੇਰੀ ਰਿਸਪਾਂਸੇਬਿਲਟੀ ਫਿਕਸ ਕੀਤੀ ਜਾਵੇ ਅਤੇ ਜੇਕਰ ਅਫ਼ਸਰ ਹਾਊਸ ਨੂੰ ਮਿਸਲੀਡ ਕਰ ਰਹੇ ਹਨ ਤਾਂ ਉਨ੍ਹਾਂ ਦੀ ਰਿਸਪਾਂਸੇਬਿਲਟੀ ਫਿਕਸ ਕੀਤੀ ਜਾਵੇ। ਅਫ਼ਸਰ ਵਿਧਾਨ ਸਭਾ ਨੂੰ ਮਿਸਲੀਡ ਕਰ ਰਹੇ ਹਨ। He is not understanding.

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਫੋਟੋਆਂ ਤੁਸੀਂ ਇਨ੍ਹਾਂ ਨੂੰ ਦੇ ਦਿਉ ਤਾਂ ਕਿ ਇਹ ਵੈਰੀਫਾਈ ਕਰ ਲੈਣ ਕਿ ਕੀ ਇਹ ਇਨ੍ਹਾਂ ਦੀ ਗੱਲ ਦੇ ਨਾਲ ਰਲਦੀਆਂ ਹਨ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪਹਿਲਾਂ ਤੁਸੀਂ ਆਪ ਦੇਖ ਲਉ ਅਤੇ ਫੇਰ ਇਨ੍ਹਾਂ ਨੂੰ ਦੇ ਦੇਣਾ।

ਮਾਨਯੋਗ ਸਪੀਕਰ : ਠੀਕ ਹੈ। ਮੰਗਵਾ ਲੈਂਦੇ ਹਾਂ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਨੇ ਸਦਨ ਦੀ ਮੇਜ਼ ਤੇ ਸਬੰਧਤ ਫੋਟੋਆਂ ਰੱਖੀਆਂ।)

---

## ਜੰਗਲਾਤ ਅਧੀਨ ਰਕਬਾ

*1290. ਸਰਦਾਰ ਰਿਪਜੀਤ ਸਿੰਘ ਬਰਾੜ : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਕਿੰਨੀ ਪ੍ਰਤੀਸ਼ਤ ਜ਼ਮੀਨ ਜੰਗਲਾਤ ਅਧੀਨ ਆਉਂਦੀ ਹੈ ਅਤੇ ਕੀ ਸਾਲ 2007 ਤੋਂ ਬਾਅਦ ਇਹ ਵਧ ਗਈ ਹੈ ਜਾਂ ਘਟ ਗਈ ਹੈ :

(ਅ) ਜੰਗਲਾਤ ਵਿਭਾਗ ਦੁਆਰਾ ਜੰਗਲਾਤ ਅਧੀਨ ਆਉਂਦੀ ਜ਼ਮੀਨ ਨੂੰ ਮਾਪਣ ਲਈ ਕੀ ਵਿਧੀ ਅਪਣਾਈ ਜਾ ਰਹੀ ਹੈ ਅਤੇ ਰਾਜ ਵਿਚ ਜੰਗਲ ਅਧੀਨ ਜ਼ਮੀਨ ਦੀ ਘਣਤਾ ਨੂੰ ਸੁਧਾਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

ਸ਼੍ਰੀ ਤਿਕਸ਼ਨ ਸੂਦ : (ੳ) ਵਣ ਅਤੇ ਜੰਗਲੀ ਜੀਵ ਸੁਰੱਖਿਆ ਵਿਭਾਗ, ਪੰਜਾਬ ਦੀ ਸਲਾਨਾ ਪ੍ਰਬੰਧਕੀ ਰਿਪੋਰਟ ਸਾਲ 2006-07 ਮੁਤਾਬਕ ਰਾਜ ਵਿਚ 6.07% (305605.39 ਹੈਕਟਰ) ਜ਼ਮੀਨ ਜੰਗਲਾਤ ਅਧੀਨ ਆਉਂਦੀ ਹੈ। ਸਾਲ 2007 ਤੋਂ ਬਾਅਦ ਉਨੀ ਹੀ ਜ਼ਮੀਨ ਜੰਗਲਾਤ ਅਧੀਨ ਹੈ।

ਭਾਰਤੀ ਵਣ ਸਰਵੇਖਣ, ਪਰਿਆਵਰਣ ਅਤੇ ਵਣ ਮੰਤਰਾਲੇ, ਭਾਰਤ ਸਰਕਾਰ ਦੇ ਭਾਰਤੀ ਵਣ ਸਥਿਤੀ ਰਿਪੋਰਟ, 2009 ਅਨੁਸਾਰ ਸਾਲ 2007 ਵਿਚ ਰਾਜ ਦੇ ਕੁੱਲ ਭੂਗੋਲਿਕ ਰਕਬੇ ਵਿਚੋਂ 3.30 ਪ੍ਰਤੀਸ਼ਤ ਜ਼ਮੀਨ ਜੰਗਲਾਤ ਅਧੀਨ ਅਤੇ 3.37 ਪ੍ਰਤੀਸ਼ਤ ਜ਼ਮੀਨ ਰੁੱਖਾਂ ਅਧੀਨ ਹੈ। ਇਸ ਤਰ੍ਹਾਂ ਰਾਜ ਦਾ 6.67 ਪ੍ਰਤੀਸ਼ਤ ਭੂਗੋਲਿਕ ਰਕਬਾ ਵਣ ਅਤੇ ਰੁੱਖਾਂ ਹੇਠ ਹੈ। ਰਾਜ ਸਰਕਾਰ ਵੱਲੋਂ ਵਣ ਅਤੇ ਰੁੱਖਾਂ ਅਧੀਨ ਰਕਬੇ ਸਬੰਧੀ ਸਰਵੇਖਣ ਨਹੀਂ ਕੀਤਾ ਜਾਂਦਾ ਹੈ। ਇਸ ਮੰਤਵ ਲਈ ਸਰਵੇਖਣ ਭਾਰਤ ਸਰਕਾਰ ਵੱਲੋਂ ਹੀ ਕੀਤਾ ਜਾਂਦਾ ਹੈ। ਸਾਲ 2007 ਤੋਂ ਬਾਅਦ ਹੋਰ ਕੋਈ ਸਰਵੇਖਣ ਨਹੀਂ ਕੀਤਾ ਗਿਆ ਅਤੇ ਸਾਲ 2006-07 ਦੇ ਸੈਟੇਲਾਈਟ ਡਾਟਾ ਦੇ ਆਧਾਰ ਤੇ ਭਾਰਤੀ ਵਣ ਸਥਿਤੀ ਰਿਪੋਰਟ 2009 ਤਿਆਰ ਕੀਤੀ ਗਈ ਹੈ।

(ਅ) ਜੰਗਲਾਤ ਵਿਭਾਗ ਦੁਆਰਾ ਜੰਗਲਾਤ ਅਧੀਨ ਆਉਂਦੀ ਜ਼ਮੀਨ ਨੂੰ ਮਾਪਣ ਲਈ ਮਾਲ ਵਿਭਾਗ ਦੇ ਸੰਸਾਧਨਾਂ ਸਮੇਤ ਉਨ੍ਹਾਂ ਦੀ ਵਿਧੀ ਨੂੰ ਅਪਣਾਇਆ ਜਾਂਦਾ ਹੈ ਅਤੇ ਰਾਜ ਵਿਚ ਜੰਗਲ ਅਧੀਨ ਜ਼ਮੀਨ ਦੀ ਘਣਤਾ ਨੂੰ ਸੁਧਾਰਨ ਲਈ ਵੱਖ-ਵੱਖ ਪਲਾਂਟੇਸ਼ਨ ਸਕੀਮਾਂ ਅਧੀਨ ਬੂਟੇ ਲਗਾਉਣ ਉਪਰੰਤ ਪਲਾਂਟੇਸ਼ਨਾਂ ਅਤੇ ਜੰਗਲਾਂ ਦੀ ਸਾਂਭ ਸੰਭਾਲ ਕੀਤੀ ਜਾਂਦੀ ਹੈ।

ਸਰਦਾਰ ਰਿਪਜੀਤ ਸਿੰਘ ਬਰਾੜ : ਸਪੀਕਰ ਸਾਹਿਬ, ਪਹਿਲੇ ਭਾਗ (ੳ) ਦਾ ਜਿਹੜਾ ਜਵਾਬ ਮੰਤਰੀ ਜੀ ਨੇ ਦਿੱਤਾ ਹੈ, ਉਸ ਨਾਲ ਮੈਂ ਲਗਭਗ ਸਹਿਮਤ ਹਾਂ ਕਿਉਂਕਿ ਇਨ੍ਹਾਂ ਨੇ ਉਸ ਵਿੱਚ ਸੈਂਟਰ ਸਰਕਾਰ ਦੇ ਮਾਪਦੰਡਾਂ ਦਾ ਜ਼ਿਕਰ ਕੀਤਾ ਹੈ। ਪਰ ਜਿਹੜਾ (ਅ) ਬਾਰੇ ਜਵਾਬ ਦਿੱਤਾ ਹੈ, ਇਨ੍ਹਾਂ ਨੇ ਕਿਹਾ ਹੈ ਕਿ ਬੂਟੇ ਲਾਏ ਜਾਂਦੇ ਹਨ। ਕੀ ਉਹ ਬੂਟੇ ਪੰਜਾਬ ਦੇ ਵਾਤਾਵਰਣ ਦੇ ਅਨੁਕੂਲ ਲਗਾਏ ਜਾਂਦੇ ਹਨ ? ਪੰਜਾਬ ਦੇ ਵਾਟਰ ਟੇਬਲ ਨੂੰ ਧਿਆਨ ਵਿੱਚ ਰੱਖ ਕੇ ਬੂਟੇ ਲਗਾਏ ਜਾਂਦੇ ਹਨ ? ਤੀਜੀ ਗੱਲ, ਸਪੀਕਰ ਸਾਹਿਬ, ਜਿਹੜਾ ਵਣ ਅਧੀਨ ਪੰਜਾਬ ਦੇ ਸੂਬੇ ਅੰਦਰ ਰਕਬਾ ਆਉਂਦਾ ਹੈ, ਉਸ ਵਿੱਚ ਬਹੁਤ ਰਕਬਾ ਐਸਾ ਹੈ ਜਿਸ ਤੇ ਹਾਕਮ ਧਿਰ ਦੇ ਆਗੂ ਕਬਜ਼ਾ ਕਰਕੇ ਬੈਠੇ ਹਨ। ਕੀ ਉਹ ਪ੍ਰਤੀਸ਼ਤ ਮੰਤਰੀ ਜੀ ਨੇ ਇਸ ਵਿੱਚ ਸ਼ਾਮਲ ਕੀਤੀ ਹੈ ? ਜੇਕਰ ਕੀਤੀ ਹੈ ਤਾਂ ਉਸ ਧੱਕੇ ਨਾਲ ਕਾਬਜ਼ ਕੀਤੇ ਹੋਏ ਰਕਬੇ ਦਾ ਸਰਕਾਰ ਕੀ ਕਰ ਰਹੀ ਹੈ ?

**ਮਾਨਯੋਗ ਸਪੀਕਰ :** ਬਹੁਤ ਲੰਬੀ ਸਪਲੀਮੈਂਟਰੀ ਹੋ ਗਈ ਹੈ।

**ਮੰਤਰੀ :** ਸਪੀਕਰ ਸਾਹਿਬ, ਇੱਕ ਤਾਂ ਮਾਨਯੋਗ ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਵਾਤਾਵਰਣ ਨੂੰ ਖਿਆਲ ਵਿੱਚ ਰੱਖ ਕੇ, ਵਾਟਰ ਟੇਬਲ ਨੂੰ ਖਿਆਲ ਵਿੱਚ ਰੱਖ ਕੇ ਬੂਟੇ ਲਾਏ ਜਾਂਦੇ ਹਨ, ਇਹ ਬਿਲਕੁਲ ਦਰੁਸਤ ਹੈ। ਜੰਗਲਾਤ ਵਿਭਾਗ ਹਮੇਸ਼ਾ ਰਿਪੋਰਟ ਲੈਂਦਾ ਰਹਿੰਦਾ ਹੈ ਕਿ ਵਾਟਰ ਟੇਬਲ ਔਰ ਵਾਤਾਵਰਣ ਦੇ ਹਿਸਾਬ ਨਾਲ ਕਿਹੜੇ ਬੂਟੇ ਲੱਗਣੇ ਚਾਹੀਦੇ ਹਨ। ਅਸੀਂ ਹੁਣ ਸਫੈਦਿਆਂ ਦੇ ਬੂਟੇ ਲਗਾਉਣੇ ਬਹੁਤ ਘਟਾ ਦਿੱਤੇ ਹਨ। ਹੁਣ ਅਸੀਂ ਇਹੋ ਜਿਹੇ ਬੂਟੇ ਹੀ ਲਗਾਉਂਦੇ ਹਾਂ ਜਿਨ੍ਹਾਂ ਨਾਲ ਵਾਟਰ ਅਬਜ਼ਾਰਵ ਘੱਟ ਤੋਂ ਘੱਟ ਹੋਵੇ ਔਰ ਉਹ ਵਾਤਾਵਰਣ ਦੇ ਹਿਸਾਬ ਨਾਲ ਠੀਕ ਰਹਿਣ। ਜਿਥੇ ਵਾਟਰ ਲਾਗਿੰਗ ਹੋਵੇ ਜਾਂ ਸੇਮ ਹੋਵੇ, ਉਥੇ ਸਫੈਦੇ ਵੀ ਲਗਾਏ ਜਾਂਦੇ ਹਨ। ਦੂਸਰੀ ਜਿਹੜੀ ਇਨ੍ਹਾਂ ਨੇ ਇਨਕਰੋਚਮੈਂਟ ਬਾਰੇ ਗੱਲ ਕੀਤੀ ਹੈ, ਮੈਂ ਸਮਝਦਾ ਹਾਂ ਕਿ ਇਹ ਵੱਖਰੀ ਗੱਲ ਹੈ। ਇਸ ਬਾਰੇ ਮੈਂ ਪਹਿਲਾਂ ਹੀ ਜਵਾਬ ਵਿੱਚ 'ੳ' ਤੇ 'ਅ' ਰਾਹੀਂ ਦੱਸਿਆ ਹੈ ਕਿ ਰਕਬੇ ਦੀ ਪ੍ਰਤੀਸ਼ਤ ਸਬੰਧੀ ਦੋ ਹੀ ਤਰੀਕੇ ਹਨ। ਇਕ ਤਾਂ ਜੋ ਰੈਵੇਨਿਊ ਡਿਪਾਰਟਮੈਂਟ ਦਾ ਨਾਪਣ ਦਾ ਹਿਸਾਬ-ਕਿਤਾਬ ਹੈ, ਉਸ ਨੂੰ ਅਡਾਪਟ ਕਰਦੇ ਹਾਂ ਅਤੇ ਦੂਸਰਾ ਸੈਟੇਲਾਈਟ ਦੇ ਨਾਲ ਸਰਵੇ ਆਫ਼ ਇੰਡੀਆ ਡਾਟਾ ਕੁਲੈਕਟ ਕਰਦਾ ਹੈ, ਉਸ ਦੇ ਹਿਸਾਬ ਨਾਲ ਕਰਦੇ ਹਾਂ। ਜਿਹੜਾ ਇਹ ਕਹਿੰਦੇ ਹਨ ਕਿ ਲੋਕਾਂ ਨੇ ਜ਼ਮੀਨਾਂ ਸਾਂਭੀਆਂ ਹਨ, ਇਨਕਰੋਚਮੈਂਟ ਕੀਤੀ ਹੈ, ਜੇਕਰ ਉਹ ਰਿਜ਼ਰਵ ਫਾਰੈਸਟ ਏਰੀਆ ਹੈ ਤਾਂ ਉਹ ਇਸ ਦੇ ਵਿੱਚ ਕੈਲਕੁਲੇਟਿਡ ਹੈ। ਜੰਗਲਾਤ ਵਿਭਾਗ ਲਗਾਤਾਰ ਹਰ ਸਾਲ ਹਜ਼ਾਰ ਏਕੜ ਦੇ ਕਰੀਬ ਇਨਕਰੋਚਮੈਂਟ ਖਾਲੀ ਕਰਵਾਉਂਦਾ ਹੈ। ਇਸ ਨੂੰ ਸਮਾਂ ਤਾਂ ਲੱਗਣਾ ਹੀ ਹੈ ਕਿਉਂਕਿ ਜਿਹੜੀਆਂ ਜ਼ਮੀਨਾਂ ਮਿਲੀਆਂ ਸਨ, ਉਨਾਂ ਵਿੱਚ ਪਹਿਲਾਂ ਹੀ ਕਬਜ਼ੇ ਸਨ। ਜੰਗਲਾਤ ਵਿਭਾਗ ਲਗਾਤਾਰ ਆਪਣੀ ਸਮਰੱਥਾ ਅਨੁਸਾਰ ਇਨਕਰੋਚਮੈਂਟਾਂ ਹਟਾ ਰਿਹਾ ਹੈ। ਇਸ ਦੇ ਵਿੱਚ ਰੂਲਿੰਗ ਧਿਰ ਜਾਂ ਕਿਸੇ ਹੋਰ ਧਿਰ ਦਾ ਕੋਈ ਫਰਕ ਨਹੀਂ ਸਮਝਿਆ ਜਾਂਦਾ ਕਿਉਂਕਿ ਇਨਕਰੋਚਮੈਂਟ ਕਰਨ ਵਾਲਾ ਇਨਕਰੋਚੀ ਹੀ ਹੈ, ਉਹ ਭਾਵੇਂ ਕਿਸੇ ਵੀ ਧਿਰ ਦਾ ਹੋਵੇ। ਵਿਭਾਗ ਹਰ ਇਨਕਰੋਚਮੈਂਟ ਕਰਨ ਵਾਲੇ ਨਾਲ ਕਾਨੂੰਨ ਦੇ ਹਿਸਾਬ ਨਾਲ ਹੀ ਨਿਬੜੇਗਾ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਗੁਆਂਢੀ ਸੂਬੇ ਹਿਮਾਚਲ ਪ੍ਰਦੇਸ਼ ਅਤੇ ਹਰਿਆਣਾ ਵਿੱਚ ਸੂਬਾ ਸਰਕਾਰ ਖੁਦ ਉਸ ਏਰੀਏ ਦਾ ਜਾਇਜ਼ਾ ਲੈਂਦੀ ਹੈ, ਉਸ ਦੀ ਰਿਪੋਰਟ ਤਿਆਰ ਹੁੰਦੀ ਹੈ ਔਰ ਇਹ ਰਾਜ ਸੈਟਲਾਈਟ ਇਮੇਜਿੰਗ ਰਾਹੀਂ ਕੰਮ ਕਰਦੇ ਹਨ। ਕੇਵਲ ਸੈਂਟਰ ਸਰਕਾਰ ਤੇ ਸਾਰਾ ਕੁਝ ਸੁੱਟ ਦੇਣਾ ਠੀਕ ਨਹੀਂ ਹੈ। ਸਾਡੇ ਗੁਆਂਢੀ ਸੂਬੇ, ਜੋ ਕਿ ਛੋਟੇ-ਛੋਟੇ ਰਾਜ ਹਨ, ਇਹ ਆਧੁਨਿਕ ਤੌਰ ਤੇ ਕਾਫ਼ੀ ਐਡਵਾਂਸ ਹੋ ਚੁੱਕੇ ਹਨ ਤਾਂ ਪੰਜਾਬ ਰਾਜ ਨੂੰ ਵੀ ਚਾਹੀਦਾ ਹੈ ਕਿ ਉਨ੍ਹਾਂ ਦੀ ਤਰਜ਼ ਤੇ ਸੈਟੇਲਾਈਟ....

**ਮਾਨਯੋਗ ਸਪੀਕਰ :** ਸਵਾਲ ਕਰੋ ਜੀ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਬੜਾ ਮਹੱਤਵਪੂਰਨ ਸਵਾਲ ਹੈ। ਇਹ ਵਾਤਾਵਰਨ ਨਾਲ ਸਬੰਧਤ ਸਵਾਲ ਹੈ। ਅਗਰ ਛੋਟੇ ਸੂਬੇ ਅਜਿਹਾ ਕਰ ਸਕਦੇ ਹਨ ਤਾਂ ਪੰਜਾਬ ਨੂੰ ਵੀ ਚਾਹੀਦਾ ਹੈ ਕਿ ਆਪਾਂ ਆਧੁਨਿਕ ਢੰਗ ਨਾਲ ਸੈਟਲਾਈਟ ਇਮੇਜਿੰਗ ਅਪਣਾ ਕੇ, ਨਵੇਂ ਤੌਰ ਤਰੀਕੇ ਅਪਣਾ ਕੇ ਫਾਰੈਸਟ ਕਵਰੇਜ ਨੂੰ ਸੂਬੇ ਅੰਦਰ ਵਧਾਈਏ। ਕੀ ਮੰਤਰੀ ਜੀ ਹਾਊਸ ਨੂੰ ਇਹ ਭਰੋਸਾ ਦੇਣਗੇ ਕਿ ਇਹ ਆਉਣ ਵਾਲੇ ਦਿਨਾਂ ਵਿੱਚ ਇਸ ਪਾਸੇ ਵੱਲ ਕੁਝ ਕਰਨਗੇ ?

ਮੰਤਰੀ : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਹੈ, ਇੱਕ ਸਿਸਟਮ ਬਣਿਆ ਹੋਇਆ ਹੈ। ਗੌਰਮਿੰਟ ਆਫ਼ ਇੰਡੀਆ, ਸਰਵੇ ਆਫ਼ ਇੰਡੀਆ ਇੱਕ ਸਰਵੇ ਕਰਵਾਉਂਦੀ ਹੈ। ਜੋ ਦਰੱਖਤ ਉਗੇ ਹੁੰਦੇ ਹਨ, ਉਨ੍ਹਾਂ ਦਾ ਸਾਰਿਆਂ ਦਾ ਡਾਟਾ ਆ ਜਾਂਦਾ ਹੈ। ਹੁਣ 2007 ਵਿੱਚ ਸਰਵੇ ਹੋਇਆ ਹੈ। ਸਾਲ 2009 ਦਾ ਡਾਟਾ ਆ ਜਾਣਾ ਹੈ। ਜਿਹੜੀ ਇਹ ਹਰਿਆਣਾ ਰਾਜ ਦੀ ਗੱਲ ਕਹਿੰਦੇ ਹਨ, ਉਸ ਬਾਰੇ ਮੈਨੂੰ ਨਹੀਂ ਪਤਾ। ਮੈਂ ਪਤਾ ਕਰਵਾ ਲੈਂਦਾ ਹਾਂ। ਜੇ ਉਨ੍ਹਾਂ ਨੇ ਕੁਝ ਐਸਾ ਕੀਤਾ ਹੈ ਤਾਂ ਅਸੀਂ ਵੀ ਕਰਵਾ ਲਵਾਂਗੇ।

ਮਾਨਯੋਗ ਸਪੀਕਰ : ਹਾਂ ਜੀ, ਕਰਵਾ ਲਓ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਜਿਹੜਾ ਐਮ.ਐਲ.ਏ. ਸਾਹਿਬ ਨੇ ਕਿਹਾ ਹੈ, ਉਸ ਬਾਰੇ ਪਰਸੋਂ ਦੀਆਂ ਅਖਬਾਰਾਂ ਖਬਰਾਂ ਨਾਲ ਭਰੀਆਂ ਪਈਆਂ ਹਨ। 2455 ਥਾਵਾਂ ਪੈਰੀਫੇਰੀ ਲੈਂਡ ਵਿਚੋਂ ਵਾਇਲੇਟ ਰਹੀਆਂ ਹਨ। ਇਸ ਦੇ ਵਿੱਚ ਐਮ.ਐਲ.ਏ., ਐਮ.ਪੀ. ਅਤੇ ਮਨਿਸਟਰ...

ਮਾਨਯੋਗ ਸਪੀਕਰ : ਸਵਾਲ ਕਰੋ ਜੀ....

ਸਰਦਾਰ ਸੁਖਪਾਲ ਸਿੰਘ ਖਹਿਰਾ : ਇਹ ਪਰਸੋਂ ਦੀਆਂ ਅਖਬਾਰਾਂ ਦੇ ਵਿੱਚ ਹਾਈਲਾਈਟ ਕੀਤਾ ਹੋਇਆ ਹੈ। ਪੰਜਾਬ ਸਰਕਾਰ ਕੋਆਪਰੇਟ ਨਹੀਂ ਕਰ ਰਹੀ। ਹਾਈ ਕੋਰਟ ਤੱਕ ਵੀ ਮਾਮਲਾ ਗਿਆ ਹੋਇਆ ਹੈ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ)

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1278*

ਮਾਨਯੋਗ ਸਪੀਕਰ : ਇਹ ਸਵਾਲ ਪੋਸਟਪੋਨ ਕੀਤਾ ਜਾਂਦਾ ਹੈ।

---

## ਭੁਲੱਥ-ਮਕਸੂਦਪੁਰ-ਤਲਵੰਡੀ ਕੂਕਾ ਸੜਕ ਦੀ ਮੁਰੰਮਤ

*1249. ਸਰਦਾਰ ਸੁਖਪਾਲ ਸਿੰਘ ਖਹਿਰਾ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਭੁਲੱਥ-ਮਕਸੂਦਪੁਰ-ਤਲਵੰਡੀ ਕੂਕਾ ਲਿੰਕ ਰੋਡ ਦੀ ਮੁਰੰਮਤ ਹੋਈ ਨੂੰ 6 ਸਾਲਾਂ ਤੋਂ ਵੱਧ ਸਮਾਂ ਹੋ ਗਿਆ ਹੈ ਅਤੇ ਇਹ ਖਸਤਾ ਹਾਲਤ ਵਿੱਚ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਸੜਕ ਦੀ ਮੁਰੰਮਤ ਦਾ ਕੰਮ ਕਦੋਂ ਤੱਕ ਆਰੰਭ ਕੀਤਾ ਜਾਵੇਗਾ।

ਸਰਦਾਰ ਸੁੱਚਾ ਸਿੰਘ ਲੰਗਾਹ : ਹਾਂ ਜੀ ਇਸ ਸੜਕ ਦੀ ਮੁਰੰਮਤ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਮੇਰਾ ਇਹ ਸਵਾਲ ਅਸਲ ਵਿੱਚ ਪਿਛਲੇ ਸੈਸ਼ਨ ਦਾ ਹੈ ਜੀ। ਸੜਕ ਦੀ ਰਿਪੇਅਰ ਤਾਂ ਸ਼ੁਰੂ ਹੋ ਗਈ ਹੈ ਲੇਕਿਨ ਇਸ ਦੇ ਵਿੱਚ ਵੀ ਇੱਕ ਹਾਸੋਹੀਣੀ ਗੱਲ ਹੈ। ਜਿਹੜੀਆਂ ਲਿੰਕ ਰੋਡਜ ਬਣੀਆਂ ਹਨ, ਇਹ ਤਕਰੀਬਨ 35-40 ਸਾਲ ਪੁਰਾਣੀਆਂ ਹਨ। ਉਨ੍ਹਾਂ ਦੀ ਰਿਪੇਅਰ ਤਾਂ ਹਰ 6 ਸਾਲ ਬਾਅਦ ਨਾਰਮਜ਼ ਮੁਤਾਬਕ ਹੋਣੀ ਹੀ ਹੈ। ਮੰਡੀ ਬੋਰਡ ਦੀ ਇੱਕ ਪਾਲਿਸੀ ਹੈ ਕਿ ਹਰ ਛੇਵੇਂ ਸਾਲ ਬਾਅਦ ਰਿਪੇਅਰ ਹੋਣੀ ਹੀ ਹੈ। ਸਾਡੇ ਸਿਆਸੀ ਵਿਰੋਧੀ ਸਤਿਕਾਰਯੋਗ ਹਨ, ਉਨ੍ਹਾਂ ਦਾ ਮੈਂ ਨਾਂ ਨਹੀਂ ਲੈਣਾ, ਸਾਰੇ ਸਮਝ ਹੀ ਜਾਣਗੇ। ਉਨ੍ਹਾਂ ਨੇ ਸੜਕ ਦੀ ਰਿਪੇਅਰ ਦਾ ਵੀ ਨੀਂਹ ਪੱਥਰ ਰੱਖਿਆ ਹੈ ਜੀ। (ਵਿਘਨ) ਕੀ ਤੁਸੀਂ ਚਾਹੁੰਦੇ ਹੋ ਕਿ ਰਿਪੇਅਰ ਦੇ ਵੀ ਨੀਂਹ ਪੱਥਰ ਰੱਖੇ ਜਾਣ ?

---

*For Starred Question No. 1278 and reply thereto, please see Appendix to this Debates.

**ਸ਼੍ਰੀ ਜਗਦੀਸ਼ ਸਾਹਨੀ (ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ)** : ਇਨ੍ਹਾਂ ਦੇ ਵੇਲੇ ਵੀ ਇਸ ਤਰ੍ਹਾਂ ਹੀ ਹੁੰਦਾ ਰਿਹਾ ਹੈ....(ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਕਹਿ ਦੇਣ ਕਿ ਆਪਾਂ ਰਵਾਇਤ ਕਦੇ ਠੀਕ ਹੀ ਨਹੀਂ ਕਰਨੀ। ਕੀ ਕਦੇ ਰਿਪੇਅਰ ਦਾ ਵੀ ਨੀਂਹ ਪੱਥਰ ਰਖਿਆ ਜਾਣਾ ਚਾਹੀਦਾ ਹੈ ? ਕੋਈ ਨਵੀਂ ਸੜਕ ਜਾਂ ਪੁਲ ਆਦਿ ਬਣਾਉਣਾ ਹੋਵੇ ਤਾਂ ਹੀ ਨੀਂਹ ਪੱਥਰ ਰੱਖਦੇ ਚੰਗੇ ਲਗਦੇ ਹਨ....

**ਮਾਨਯੋਗ ਸਪੀਕਰ** : ਇਤਰਾਜ਼ ਨੀਂਹ ਪੱਥਰ ਰੱਖਣ ਦਾ ਹੈ ਜਾਂ ਸੜਕ ਬਣਨ ਦਾ?

**Sardar Sukhpal Singh Khaira** : Speaker Sahib, look at what is going on ? Who is responsible for this ? ਮੇਰੇ ਇਲਾਕੇ ਵਿੱਚ ਇਸ ਤਰ੍ਹਾਂ ਦੀਆਂ 150 ਲਿੰਕ ਰੋਡਜ਼ ਹਨ। ਇਹ ਲਿੰਕ ਰੋਡਜ਼ ਹਰ 6 ਸਾਲ ਬਾਅਦ ਰਿਪੇਅਰ ਹੋਣੀਆਂ ਹੁੰਦੀਆਂ ਹਨ। Does this entitle anybody to lay foundation stone ? I mean this is the cheapness, this is the lawlessness of the State. ਪੀ.ਡਬਲਿਊ.ਡੀ. ਵਾਲੇ ਵਿਚਾਰੇ ਪਿੱਛੇ ਹੱਥ ਬੰਨ੍ਹ ਕੇ ਖੜ੍ਹੇ ਕੀਤੇ ਹੋਏ ਹਨ ਕਿ ਰਿਪੇਅਰ ਦਾ ਨੀਂਹ ਪੱਥਰ ਰਖਾ ਦਿਉ। ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਇਨ੍ਹਾਂ ਨੂੰ ਇਸ ਬਾਰੇ ਕੋਈ ਇੰਸਟਰਕਸ਼ਨਜ਼ ਦਿਓ।

**ਮਾਨਯੋਗ ਸਪੀਕਰ** : ਚਲੋ, ਇੱਕ ਤਸੱਲੀ ਤਾਂ ਹੈ ਕਿ ਕੰਮ ਸ਼ੁਰੂ ਹੋ ਚੁੱਕਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪਲੀਜ਼ ਮਹਿਕਮੇ ਵਾਲਿਆਂ ਨੂੰ ਕੋਈ ਇੰਸ਼ਟਰਕਸ਼ਨਜ ਦਿਉ ਜੀ।

**ਮਾਨਯੋਗ ਸਪੀਕਰ** : ਇਸ ਤੇ ਤਾਂ ਮਹਿਕਮੇ ਵਾਲਿਆਂ ਨੂੰ ਵਿਚਾਰ ਕਰਨੀ ਚਾਹੀਦੀ ਹੈ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1253**

**ਮਾਨਯੋਗ ਸਪੀਕਰ** : ਇਹ ਸਵਾਲ ਪੋਸਟਪੋਨ ਕੀਤਾ ਜਾਂਦਾ ਹੈ।

---

### ਪੈਨਸ਼ਨ/ਸ਼ਗਨ ਸਕੀਮ ਦੀ ਰਕਮ ਵਿਚ ਵਾਧਾ

*1277. (1) **ਸਰਦਾਰ ਅਮਰਜੀਤ ਸਿੰਘ ਸਾਹੀ**
(2) **ਸਰਦਾਰ ਅਜੀਤ ਸਿੰਘ ਸ਼ਾਂਤ** } : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਵੱਲੋਂ ਬੁਢਾਪਾ ਪੈਨਸ਼ਨ, ਵਿਧਵਾ ਪੈਨਸ਼ਨ, ਬੇਸਹਾਰਾ ਬੱਚਿਆਂ ਨੂੰ ਦਿੱਤੀ ਜਾਂਦੀ ਪੈਨਸ਼ਨਾਂ ਦੀ ਰਕਮ ਨੂੰ ਅਤੇ ਸ਼ਗਨ ਸਕੀਮ ਅਧੀਨ ਦਿੱਤੀ ਜਾਂਦੀ ਰਕਮ ਨੂੰ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸ਼੍ਰੀ ਸਵਰਨਾ ਰਾਮ** : ਹਾਂ ਸ਼੍ਰੀਮਾਨ ਜੀ। ਬੁਢਾਪਾ ਪੈਨਸ਼ਨ, ਵਿਧਵਾ ਪੈਨਸ਼ਨ ਅਤੇ ਬੇਸਹਾਰਾ ਬੱਚਿਆਂ ਨੂੰ ਦਿੱਤੀ ਜਾਂਦੀ ਪੈਨਸ਼ਨਾਂ ਦੀ ਰਕਮ ਨੂੰ ਵਧਾਉਣ ਸਬੰਧੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਬਾਰੇ ਨੇੜ ਭਵਿੱਖ ਵਿਚ ਢੁੱਕਵਾਂ ਫੈਸਲਾ ਲਏ ਜਾਣ ਦੀ ਸੰਭਾਵਨਾ ਹੈ।

ਸ਼ਗਨ ਸਕੀਮ ਅਧੀਨ ਦਿੱਤੀ ਜਾਂਦੀ ਵਿੱਤੀ ਸਹਾਇਤਾ ਵਿਚ ਵਾਧਾ ਕਰਨ ਲਈ, ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**Reply to Starred Question No. 1253 was not received till 28-2-2011 i.e. the date on which this Debates was sent to the Press for final printing.

Please See apendix

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਇਹ ਵਿਚਾਰ ਕਰ ਰਹੇ ਹਨ ਪਰ ਵਿਚਾਰ ਹੁੰਦਿਆਂ ਨੂੰ ਕਾਫੀ ਸਮਾਂ ਹੋ ਗਿਆ ਹੈ। ਸਪੀਕਰ ਸਾਹਿਬ, ਵਿਧਵਾ ਪੈਨਸ਼ਨ ਜਾਂ ਉਹ ਬੱਚੇ ਜਿਨ੍ਹਾਂ ਦੇ ਸਿਰ ਤੋਂ ਪਿਤਾ ਜਾਂ ਮਾਤਾ-ਪਿਤਾ ਦੋਨਾਂ ਦਾ ਸਾਇਆ ਉਠ ਜਾਂਦਾ ਹੈ, ਉਨ੍ਹਾਂ ਲਈ ਅੱਜ ਕੱਲ੍ਹ ਦੇ ਹਾਲਾਤਾਂ ਵਿੱਚ ਗੁਜ਼ਾਰਾ ਕਰਨਾ ਕਾਫੀ ਮੁਸ਼ਕਲ ਹੈ। ਇਸ ਲਈ, ਸਪੀਕਰ ਸਾਹਿਬ , ਮੈਂ ਆਪ ਜੀ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਤੇ ਬਹੁਤਾ ਸਮਾਂ ਨਾ ਲਗਾਉਣ ਔਰ ਸਮਾਂ ਮਿੱਥ ਕੇ ਦੱਸਣ ਔਰ ਇਸ ਸਕੀਮ ਨੂੰ ਲਾਗੂ ਕਰਨ।

**ਮੰਤਰੀ** : ਅਸੀਂ ਸਾਰੇ ਪੰਜਾਬ ਦੇ ਡਿਪਟੀ ਕਮਿਸ਼ਨਰਾਂ ਨੂੰ ਲਿਖਿਆ ਹੈ ਕਿ ਸਾਨੂੰ ਇਸ ਦਾ ਵੇਰਵਾ ਦਿਉ ਕਿ ਇਸ ਵਿੱਚ ਕਿੰਨੇ ਲੋਕ ਨਜਾਇਜ਼ ਪੈਨਸ਼ਨਾਂ ਲੈ ਰਹੇ ਹਨ। ਇਸ ਕਰਕੇ ਥੋੜ੍ਹਾਂ ਸਮਾਂ ਲਗ ਰਿਹਾ ਹੈ। ਜਦੋਂ ਇਸ ਦੀ ਰਿਪੋਰਟ ਆ ਜਾਵੇਗੀ, ਉਸਨੂੰ ਦੇਖ ਕੇ ਔਰ ਇਹ ਦੇਖ ਕੇ ਕਿ ਸਾਡੇ ਕੋਲ ਕਿੰਨੇ ਪੈਸੇ ਹਨ, ਅਸੀਂ ਉਸ ਵਿੱਚ ਵਾਧਾ ਕਰਨ ਦਾ ਵਿਚਾਰ ਕਰਾਂਗੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਹ ਕੋਈ ਜਵਾਬ ਨਹੀਂ ਹੈ। ਡੀ.ਸੀਜ਼ ਨੂੰ ਵੀ ਟਾਈਮ-ਬਾਊਂਡ ਕੀਤਾ ਜਾਣਾ ਚਾਹੀਦਾ ਹੈ ਔਰ ਇਸ ਸਕੀਮ ਨੂੰ ਲਾਗੂ ਕਰਨ ਲਈ ਵੀ ਟਾਈਮ ਮਿਥਿਆ ਜਾਣਾ ਚਾਹੀਦਾ ਹੈ। ਡੀ.ਸੀਜ਼ ਨੂੰ ਹਦਾਇਤ ਕੀਤੀ ਜਾਣੀ ਚਾਹੀਦੀ ਹੈ ਕਿ ਇੰਨੇ ਸਮੇਂ ਦੇ ਵਿੱਚ-ਵਿੱਚ ਉਹ ਰਿਪੋਰਟ ਪੇਸ਼ ਕਰਨ।

**ਮਾਨਯੋਗ ਸਪੀਕਰ** : ਚੌਧਰੀ ਸਾਹਿਬ, ਇਸ ਨੂੰ ਸਮਾਂ-ਬੱਧ ਕਰੋਗੇ ?

**ਮੰਤਰੀ** : ਰਿਪੋਰਟ ਆਉਣ ਤੋਂ ਬਾਅਦ ਇਸ ਤੇ ਵਿਚਾਰ ਕਰਾਂਗੇ ਔਰ ਫਿਰ ਮਹਿਕਮੇ ਵਾਲੇ ਦੱਸਣਗੇ ਕਿ ਇਸ ਤੇ ਕਿੰਨਾ ਸਮਾਂ ਲੱਗੇਗਾ।

**ਮਾਨਯੋਗ ਸਪੀਕਰ** : ਪਰ ਤੁਸੀਂ ਤਾਂ ਇੱਥੇ ਜਵਾਬ ਦੇਣਾ ਹੈ। 2 ਮਹੀਨੇ, 3 ਮਹੀਨੇ ਜਾਂ ਕਿੰਨਾ ਸਮਾਂ ਲੱਗੇਗਾ ?

**ਮੰਤਰੀ** : ਇਹ ਫਾਇਨਾਂਸ ਦਾ ਮਸਲਾ ਹੈ ਜੀ। ਇਸ ਤੇ ਸਮਾਂ ਵੱਧ ਵੀ ਲੱਗ ਸਕਦਾ ਹੈ। ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਤੇ ਜਲਦੀ ਵਿਚਾਰ ਕਰੀਏ।

**ਮਾਨਯੋਗ ਸਪੀਕਰ** : ਵੈਸੇ ਤਾਂ ਇਸ ਤੇ ਉਚੇਚਾ ਵਿਚਾਰ ਕਰਨ ਦੀ ਲੋੜ ਹੈ। ਅਗਲਾ ਪ੍ਰਸ਼ਨ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੇਰਾ ਸਵਾਲ ਵੀ ਇਸ ਦੇ ਨਾਲ ਦਾ ਹੀ ਸੀ। ਇਹ ਤੁਹਾਡੇ ਮੈਨੀਫੈਸਟੋ ਦਾ ਹੀ ਹਿੱਸਾ ਹੈ ਜੀ। ਇਸ ਨੂੰ ਜ਼ਰੂਰ ਲਾਗੂ ਕਰਵਾਉ। ਦੂਸਰਾ ਜਿਹੜਾ ਇਸ ਦਾ ਹਿੱਸਾ ਹੈ ਕਿ ਸ਼ਗਨ ਸਕੀਮ ਵਿੱਚ ਵਾਧਾ ਨਹੀਂ ਕੀਤਾ ਜਾਣਾ, ਇਹ ਵਾਧਾ ਕਿਉਂ ਨਹੀਂ ਕੀਤਾ ਜਾਣਾ ? ਇਸ ਦੇ ਬਾਰੇ ਮੇਰਾ ਪਿਛਲੀ ਵਾਰੀ ਵੀ ਸਵਾਲ ਸੀ, ਉਸ ਵਿੱਚ ਜਵਾਬ ਇਹ ਸੀ ਕਿ 34,000 ਕੇਸ ਪੈਂਡਿੰਗ ਪਏ ਹਨ। ਜਦੋਂ ਇਹ ਸਰਕਾਰ ਬਣੀ, ਉਦੋਂ ਤੋਂ ਲੈ ਕੇ ਹੁਣ ਤੱਕ ਜਿਹੜੇ ਕੇਸ ਟੱਚ ਹੀ ਨਹੀਂ ਕੀਤੇ ਗਏ, ਉਨ੍ਹਾਂ ਨੂੰ ਬਣਦਾ ਬਕਾਇਆ ਕਦੋਂ ਤੱਕ ਦੇ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਇਨ੍ਹਾਂ ਨੇ ਸਪਲੀਮੈਂਟਰੀ ਕੀਤੀ ਹੈ, ਇਹ ਸਮਾਜ ਭਲਾਈ ਵਿਭਾਗ ਦੀ ਸਪਲੀਮੈਂਟਰੀ ਨਹੀਂ ਹੈ। ਇਸ ਦਾ ਸਬੰਧ ਅਨੁਸੂਚਿਤ ਜਾਤੀਆਂ ਦੀ ਭਲਾਈ ਵਿਭਾਗ ਨਾਲ ਹੈ। ਇਸ ਦਾ ਮੇਰੇ ਵਿਭਾਗ ਨਾਲ ਕੋਈ ਸਬੰਧ ਨਹੀਂ ਹੈ। ਇਹ ਗਲਤ ਹੋਇਆ ਹੈ। ਇਨ੍ਹਾਂ ਨੇ ਇਕੋ ਸਵਾਲ ਦੇ ਵਿੱਚ ਹੀ ਇਹ ਸਵਾਲ ਵੀ ਐਡ ਕੀਤਾ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਜੇਕਰ ਇਸ ਸਪਲੀਮੈਂਟਰੀ ਦਾ ਸੰਬੰਧ ਇਨ੍ਹਾਂ ਨਾਲ ਨਹੀਂ ਹੈ ਤਾਂ ਦੂਸਰੇ ਜਿਹੜੇ ਸਬੰਧਤ ਮਨਿਸਟਰ ਹਨ, ਉਹ ਇਸ ਦਾ ਜਵਾਬ ਦੇ ਦੇਣ।

**ਮਾਨਯੋਗ ਸਪੀਕਰ** : ਰਣੀਕੇ ਸਾਹਿਬ, ਤੁਸੀਂ ਇਸ ਸਵਾਲ ਦਾ ਜਵਾਬ ਸਵੇਰੇ ਦੇ ਦਿਓ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਯੁਵਕ ਸੇਵਾਵਾਂ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ)** : ਮੈਂ ਹੁਣੇ ਜਵਾਬ ਦੇ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ** : ਜੇ ਹੁਣ ਦੇ ਸਕਦੇ ਹੋ ਤਾਂ ਦੇ ਦਿਓ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਸੀ ਕਿ ਜਿਹੜੀ ਸ਼ਗਨ ਸਕੀਮ ਹੈ, ਉਸ ਵਿੱਚ ਵਾਧਾ ਕਰਨ ਜਾ ਰਹੇ ਹਾਂ ਜਾਂ ਨਹੀਂ ? ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਹਿਲੀ ਗੱਲ ਇਹ ਹੈ ਕਿ ਇਸ ਵਿੱਚ ਵਾਧਾ ਨਹੀਂ ਕੀਤਾ ਜਾ ਰਿਹਾ। ਜਿਹੜਾ ਇਨ੍ਹਾਂ ਨੇ ਪੁੱਛਿਆ ਹੈ ਕਿ ਜਿਹੜਾ ਪਿਛਲਾ ਬਕਾਇਆ ਹੈ, ਉਸ ਬਾਰੇ ਵੀ ਦੱਸਿਆ ਜਾਵੇ ਤਾਂ ਉਸ ਬਾਰੇ ਜਵਾਬ ਇਹ ਹੈ ਕਿ ਉਹ ਬਕਾਇਆ ਪਿਛਲੀ ਸਰਕਾਰ ਦੇ ਵੇਲੇ ਦਾ 2006-07 ਦਾ ਹੈ। ਇਹ ਉਸ ਵੇਲੇ ਦੀ ਸਰਕਾਰ ਨੇ ਦਿੱਤਾ ਨਹੀਂ ਸੀ। ਅੱਜ ਤੱਕ ਇਹ ਤੁਰਦਾ ਚਲਿਆ ਆ ਰਿਹਾ ਹੈ। ਅਸੀਂ ਇਸ ਬਾਰੇ ਫਾਇਨਾਂਸ ਵਿਭਾਗ ਨੂੰ ਵੀ ਬੇਨਤੀ ਕੀਤੀ ਸੀ ਕਿ ਸਾਨੂੰ ਇਸ ਵਾਸਤੇ ਫੰਡਜ਼ ਦੇ ਦਿਉ। ਉਸ ਤੇ ਵੀ ਅਸੀਂ ਵਿਚਾਰ ਕਰ ਲਵਾਂਗੇ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੇ ਕੰਮ ਹੋਇਆ ਕਰਨਗੇ ਜਾਂ ਕਿ ਆਉਣ ਵਾਲੀ ਸਰਕਾਰ ਪਿਛਲੀ ਸਰਕਾਰ ਦੇ ਸ਼ੁਰੂ ਕੀਤੇ ਕੰਮਾਂ ਨੂੰ ਬੰਦ ਕਰਿਆ ਕਰੇਗੀ ? ਜੇਕਰ ਇਹ ਪਿਛਲੀ ਸਰਕਾਰ ਵੇਲੇ ਦਾ ਬਕਾਇਆ ਹੈ ਤਾਂ ਸਰਕਾਰ ਤਾਂ ਹੁਣ ਵੀ ਕੰਮ ਕਰ ਰਹੀ ਹੈ। ਪਿਛਲੀ ਸਰਕਾਰ ਦੇ ਨੀਂਹ ਪੱਥਰ ਜਿਹੜੇ ਰੱਖੇ ਹੋਏ ਹੁੰਦੇ ਹਨ, ਕੀ ਆਉਣ ਵਾਲੀ ਸਰਕਾਰ ਉਨ੍ਹਾਂ ਕੰਮਾਂ ਨੂੰ ਬੰਦ ਕਰ ਦਿਆ ਕਰੇਗੀ ? ਇਹ ਜਿਹੜੇ ਬਕਾਏ ਹਨ ਇਹ ਕਿਸ ਨੇ ਦੇਣੇ ਹਨ ?....(ਵਿਘਨ)....

**ਮਾਨਯੋਗ ਸਪੀਕਰ** : ਹਾਂ ਜੀ, ਸੋਢੀ ਸਾਹਿਬ, ਤੁਸੀਂ ਬੋਲੋ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਵਾਧਾ ਨਹੀਂ ਕੀਤਾ ਜਾਵੇਗਾ। ਇਹ ਵਾਧਾ ਕਿਉਂ ਨਹੀਂ ਹੋਵੇਗਾ ਜਦੋਂ ਕਿ ਇਹ ਇਨ੍ਹਾਂ ਦੇ ਮੈਨੀਫੈਸਟੋ ਵਿੱਚ ਵੀ ਲਿਖਿਆ ਹੋਇਆ ਹੈ ਕਿ ਪੈਨਸ਼ਨਾਂ ਵਧਾ ਦਿੱਤੀਆਂ ਜਾਣਗੀਆਂ।

**ਮਾਨਯੋਗ ਸਪੀਕਰ** : ਇਹ ਕੋਈ ਸਵਾਲ ਨਹੀਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਨ੍ਹਾਂ ਨੇ ਵਾਧੇ ਦੀ ਗੱਲ ਕੀਤੀ ਹੈ। ਇਸ ਵਾਧੇ ਬਾਰੇ ਵੀ ਮੇਰਾ ਇਹ ਸਵਾਲ ਹੈ।

**ਮਾਨਯੋਗ ਸਪੀਕਰ** : ਸਵਾਲ ਹੋਰ ਵੀ ਆ ਰਹੇ ਹਨ। ਅਗਲਾ ਸਵਾਲ।

---

## ਫੋਕਲ ਪੁਆਇੰਟ, ਚੋਣੇ ਤੋਂ ਮਾਰਕਿਟ ਕਮੇਟੀ ਨੂੰ ਆਮਦਨ

*1255. **ਕੈਪਟਨ ਬਲਬੀਰ ਸਿੰਘ ਬਾਠ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਫੋਕਲ ਪੁਆਇੰਟ, ਪਿੰਡ ਚੋਣੇ, ਹਲਕਾ ਸ੍ਰੀ ਹਰਗੋਬਿੰਦਪੁਰ ਵਿਖੇ ਸਾਲ 2009 ਦੀ ਹਾੜ੍ਹੀ ਤੇ ਸਾਉਣੀ ਦੀ ਕ੍ਰਮਵਾਰ ਕਣਕ ਤੇ ਝੋਨੇ ਦੀ ਕਿੰਨੀ ਆਮਦ ਹੋਈ ਅਤੇ ਇਸ ਉੱਤੇ ਮਾਰਕਿਟ ਕਮੇਟੀ ਨੂੰ ਫਸਲਵਾਰ ਵੱਖ-ਵੱਖ ਫੀਸਾਂ ਦੇ ਰੂਪ ਵਿੱਚ ਕਿੰਨੀ ਆਮਦਨ ਹੋਈ ;

(ਅ) ਮੰਡੀ ਦੇ ਮੌਜੂਦਾ ਫੜ੍ਹ ਨੂੰ ਹੋਰ ਵਧਾਉਣ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਉਪਰ ਕਿੰਨਾ ਖਰਚਾ ਆਵੇਗਾ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਫੋਕਲ ਪੁਆਇੰਟ, ਪਿੰਡ ਚੋਣੇ, ਹਲਕਾ ਸ੍ਰੀ ਹਰਗੋਬਿੰਦਪੁਰ ਵਿਖੇ ਸਾਲ 2009 ਹਾੜ੍ਹੀ ਅਤੇ ਸਾਉਣੀ ਦੀ ਕ੍ਰਮਵਾਰ ਕਣਕ ਅਤੇ ਝੋਨੇ ਦੀ ਆਮਦ 79,530 ਕੁਇੰਟਲ ਅਤੇ 1,09,030 ਕੁਇੰਟਲ ਹੋਈ ਹੈ ਅਤੇ ਇਸ ਤੋਂ ਮਾਰਕਿਟ ਫੀਸ ਦੇ ਰੂਪ ਵਿਚ ਫਸਲਵਾਰ ਰੁ: 17,17,845 ਅਤੇ ਰੁ: 19,19,648 ਆਮਦਨ ਹੋਈ ਹੈ।

(ਅ) ਮੰਡੀ ਦੇ ਮੌਜੂਦਾ ਫੜ੍ਹ ਨੂੰ ਹੋਰ ਵਧਾਉਣ ਦੀ ਤਜਵੀਜ਼ ਵਿਚਾਰ ਅਧੀਨ ਹੈ। ਇਸ ਤੇ ਅੰਦਾਜ਼ਨ ਰੁ: 30.00 ਲੱਖ ਖਰਚਾ ਆਉਣ ਦੀ ਸੰਭਾਵਨਾ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ, ਇਨ੍ਹਾਂ ਨੇ ਦੱਸਿਆ ਹੈ ਕਿ ਲਗਭੱਗ 36,50,000 ਰੁਪਏ ਆਮਦਨ ਹੋਈ ਹੈ। ਪਿੰਡ ਨੇ 20 ਏਕੜ ਜ਼ਮੀਨ ਦਿੱਤੀ ਹੈ। ਜੇ ਉਸ ਜ਼ਮੀਨ ਦਾ ਠੇਕਾ 15,000 ਰੁਪਏ ਪਰ ਏਕੜ ਜੋੜ ਲਿਆ ਜਾਵੇ ਤਾਂ ਇਹ 3 ਲੱਖ ਰੁਪਏ ਬਣਦਾ ਹੈ ਤੇ ਕੁੱਲ ਮਿਲਾ ਕੇ 40 ਲੱਖ ਰੁਪਏ ਦੇ ਕਰੀਬ ਆਮਦਨ ਹੋ ਜਾਂਦੀ ਹੈ। ਜਿਹੜਾ ਪੈਸਾ ਆਇਆ ਹੈ, ਉਸ ਬਾਰੇ ਸਰਕਾਰ ਨੇ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ ਪਿੰਡ ਨੂੰ ਉਸ ਵਿੱਚੋਂ ਡਿਵੈਲਪਮੈਂਟ ਵਾਸਤੇ ਹਿੱਸਾ ਦਿੱਤਾ ਜਾਵੇਗਾ, ਰੋਜ਼ਗਾਰ ਦਿੱਤਾ ਜਾਵੇਗਾ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਮਾਰਕੀਟ ਫੀਸ ਹੁੰਦੀ ਹੈ ਉਸ ਨਾਲ ਹੀ ਸੜਕਾਂ ਬਣਦੀਆਂ ਹਨ, ਮੰਡੀਆਂ ਬਣਦੀਆਂ ਹਨ। ਪਿੰਡਾਂ ਨੂੰ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ।

**ਕੈਪਟਨ ਬਲਬੀਰ ਸਿੰਘ ਬਾਠ** : ਨਹੀਂ ਸਰ, ਮੈਂ ਸਮਝਿਆ ਨਹੀਂ ਜਾਂ ਮੰਤਰੀ ਜੀ ਮੇਰਾ ਸਵਾਲ ਨਹੀਂ ਸਮਝੇ। ਮੈਂ ਦੁਬਾਰਾ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਫੋਕਲ ਪੁਆਇੰਟ ਬਣਾਉਣ ਲੱਗਿਆਂ ਬਾਦਲ ਸਾਹਿਬ ਦੀ ਸਰਕਾਰ ਨੇ ਕਿਹਾ ਸੀ ਕਿ ਜਿਥੋਂ ਕੋਈ ਆਮਦਨ ਹੋਵੇਗੀ, ਉਥੇ ਪਿੰਡ ਨੂੰ ਹਿੱਸੇਦਾਰੀ ਦਿਆਂਗੇ ਅਤੇ ਰੁਜ਼ਗਾਰ ਵੀ ਦਿਆਂਗੇ। ਚਲੋ, ਰੁਜ਼ਗਾਰ ਦੀ ਗੱਲ ਤਾਂ ਛੱਡੋ, ਕੀ ਜਿਹੜੇ ਪਿੰਡ ਨੇ ਆਪਣੀ 20 ਏਕੜ ਜ਼ਮੀਨ ਦਿੱਤੀ ਹੋਈ ਹੈ, ਉਸ ਨੂੰ ਸਰਕਾਰੀ ਗ੍ਰਾਂਟਾਂ ਉਤੇ ਨਿਰਭਰ ਕਿਉਂ ਕਰਨਾ ਪੈਂਦਾ ਹੈ ? ਕੀ ਉਸ ਪਿੰਡ ਨੂੰ ਮਾਰਕੀਟ ਕਮੇਟੀ ਦੀ ਆਮਦਨ ਵਿਚੋਂ ਕੋਈ ਹਿੱਸਾ ਦਿੱਤਾ ਜਾਵੇਗਾ ?

**ਮੰਤਰੀ** : ਨਹੀਂ ਜੀ, ਇਹ ਗੱਲ ਤਾਂ ਅਜੇ ਕੋਈ ਵਿਚਾਰ ਅਧੀਨ ਨਹੀਂ ਹੈ ਕਿ ਪਿੰਡ ਨੂੰ ਮਾਰਕੀਟ ਫੀਸ ਵਿਚੋਂ ਕੋਈ ਹਿੱਸਾ ਦਿੱਤਾ ਜਾਵੇਗਾ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਬੜਾ ਅਫਸੋਸ ਹੈ। ਵਿਧਾਨ ਸਭਾ ਵਿਚ ਸਵਾਲ ਤਾਂ ਹੀ ਲਗਾਇਆ ਜਾਂਦਾ ਹੈ, ਜਦੋਂ ਕੋਈ ਤਕਲੀਫ਼ ਹੁੰਦੀ ਹੈ। ਇਸ ਕਰਕੇ ਸਵਾਲ ਨਹੀਂ ਲਗਾਇਆ ਜਾਂਦਾ ਕਿ ਮੰਤਰੀ ਜੀ ਕੋਰਾ ਜਵਾਬ ਦੇ ਦੇਣ। ਇਹ ਵਿਚਾਰ ਅਧੀਨ ਕਿਉਂ ਨਹੀਂ ਕੀਤਾ ਜਾ ਸਕਦਾ ? ਜੇਕਰ ਸਾਡੀ ਸਰਕਾਰ ਇਸ ਤੇ ਵਿਚਾਰ ਨਹੀਂ ਕਰੇਗੀ ਤਾਂ ਹੋਰ ਕੌਣ ਕਰੇਗਾ ? (ਆਪੋਜ਼ੀਸ਼ਨ ਵੱਲੋਂ ਥੰਪਿੰਗ) ਮਾਨਯੋਗ ਉਪ ਮੁੱਖ ਮੰਤਰੀ ਜੀ ਬੈਠੇ ਹਨ, ਉਨ੍ਹਾਂ ਨੂੰ ਮੈਂ ਬੇਨਤੀ ਕਰਦਾ ਹਾਂ ਕਿ ਕੀ ਉਹ ਇਸ ਤੇ ਕੋਈ ਵਿਚਾਰ ਕਰਨਗੇ।

**ਸਰਦਾਰ ਸੁਖਬੀਰ ਸਿੰਘ ਬਾਦਲ (ਉਪ ਮੁੱਖ ਮੰਤਰੀ)** : ਇਸ ਤੇ ਵਿਚਾਰ ਕਰ ਲੈਂਦੇ ਹਾਂ ਜੀ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਲੰਗਾਹ ਸਾਹਿਬ ਕੋਲੋਂ ਛੋਟੀ ਜਿਹੀ ਸਪਲੀਮੈਂਟਰੀ ਹੋਰ ਪੁੱਛਣਾ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ** : ਫਿਰ ਹੋਰ ਪਾਸੇ ਕਿਉਂ ਤੁਰ ਪਏ ਹੋ ?

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੰਤਰੀ ਜੀ ਨੇ ਮੰਨਿਆ ਹੈ ਕਿ ਮੌਜੂਦਾ ਫੜ੍ਹ ਨੂੰ ਵਧਾਉਣ ਲਈ 30 ਲੱਖ ਰੁਪਿਆ ਖਰਚ ਆਵੇਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਫੜ੍ਹ ਪੱਕਾ ਕਰਨ ਲਈ ਪਿੰਡ ਵੱਲੋਂ ਦਰਖਾਸਤ ਕਿਹੜੇ ਸਾਲ ਵਿਚ ਦਿੱਤੀ ਗਈ ਸੀ ਅਤੇ ਇਸ ਤੇ ਫੈਸਲਾ ਕਰਨ ਨੂੰ ਹੋਰ ਕਿੰਨੇ ਸਾਲ ਲਗਣਗੇ ? ਮਾਰਕੀਟ ਕਮੇਟੀ ਕੋਲ ਪਿਛਲੇ ਦੋ ਸਾਲਾਂ ਵਿਚ 35 ਲੱਖ ਰੁਪਏ ਇਕੱਠੇ ਹੋਏ ਪਏ ਹਨ। ਕੀ ਮੰਤਰੀ ਸਾਹਿਬ ਇਸ ਦੀ ਜਾਂਚ ਕਰਾਉਣਗੇ ਅਤੇ ਅਮਲ ਕਰਾਉਣਗੇ ?

**ਮੰਤਰੀ** : ਮਾਰਕੀਟ ਕਮੇਟੀ ਦਾ ਚੇਅਰਮੈਨ ਕੈਪਟਨ ਬਾਠ ਜੀ ਨੇ ਹੀ ਲਗਵਾਇਆ ਹੈ। ਇਹ ਇਨ੍ਹਾਂ ਦੀ ਢਿੱਲ ਹੈ। ਜਦੋਂ ਮਰਜ਼ੀ ਹੈ, ਇਹ ਪੈਸਾ ਖਰਚ ਕਰ ਲੈਣ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਕਿਸੇ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ। ਮਾਰਕੀਟ ਕਮੇਟੀ ਦੇ ਚੇਅਰਮੈਨ ਕੋਲ ਪੈਸਾ ਲਗਾਉਣ ਦੀ ਕੋਈ ਪਾਵਰ ਨਹੀਂ ਹੈ। ਇਹ ਕੰਮ ਤਾਂ ਮੰਡੀ ਬੋਰਡ ਦੇ ਚੇਅਰਮੈਨ ਨੇ ਕਰਵਾਉਣਾ ਹੈ।...

**ਮਾਨਯੋਗ ਸਪੀਕਰ** : ਜੇਕਰ ਮੰਤਰੀ ਜੀ ਇਜਾਜ਼ਤ ਦੇਣ, ਤਾਂ ਉਹ ਖਰਚ ਕਰ ਲੈਣਗੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੰਤਰੀ ਜੀ ਰੂਲ ਚੇਂਜ ਕਰਵਾ ਦੇਣ। ਇਹ ਰੂਲਾਂ ਨੂੰ ਚੇਂਜ ਨਹੀਂ ਕਰਵਾ ਸਕਦੇ, ਇਸ ਕਰਕੇ ਇਹ ਪੈਸਾ ਕਮੇਟੀ ਦੇ ਚੇਅਰਮੈਨ ਵੱਲੋਂ ਖਰਚ ਬਿਲਕੁਲ ਨਹੀਂ ਕੀਤਾ ਜਾ ਸਕਦਾ।

**ਮਾਨਯੋਗ ਸਪੀਕਰ** : ਲੰਗਾਹ ਸਾਹਿਬ, ਖੜ੍ਹੇ ਹੋਵੋ (ਆਪੋਜ਼ੀਸ਼ਨ ਵੱਲੋਂ ਹਾਸਾ) ਕਿਉਂਕਿ ਇਹ ਜਵਾਬ ਤੁਸੀਂ ਦੇਣਾ ਹੈ। ਇਸ ਵਿਚ ਕੋਈ ਬਹੁਤੀ ਹੱਸਣ ਵਾਲੀ ਗੱਲ ਨਹੀਂ ਹੈ, ਸਗੋਂ ਵਿਚਾਰ ਕਰਨ ਵਾਲੀ ਗੱਲ ਹੈ। ਜਿਹੜਾ ਪੈਸਾ ਖਰਚ ਕੀਤਾ ਜਾਣਾ ਹੈ, ਉਹ ਮਾਰਕੀਟ ਕਮੇਟੀ ਦੇ ਚੇਅਰਮੈਨ ਦੀ ਪਾਵਰ ਵਿਚ ਨਹੀਂ ਹੈ। ਟੈਂਡਰ ਵਗੈਰਾ ਵੀ ਉਪਰੋਂ ਹੀ ਲੱਗਦੇ ਹਨ ਅਤੇ ਕੰਮ ਵੀ ਉਤੋਂ ਹੀ ਕਰਵਾਇਆ ਜਾਂਦਾ ਹੈ। ਤੁਸੀਂ ਚੇਅਰਮੈਨ, ਮੰਡੀ ਬੋਰਡ ਜਾਂ ਐਮ.ਡੀ., ਜਿਸ ਨਾਲ ਵੀ ਸਮਝੋ ਗੱਲ ਕਰ ਲਵੋ, ਕਿਉਂਜੋ ਪੈਸਿਆਂ ਦਾ ਚੈਨਲ ਉਪਰੋਂ ਮੰਡੀ ਬੋਰਡ ਵੱਲੋਂ ਹੀ ਚੱਲਦਾ ਹੈ। ਅਗਲਾ ਸਵਾਲ।

---

## ਘਨੌਰ ਮਾਈਨਰ ਦੀ ਕਪੈਸਿਟੀ

*1251. ਸ਼੍ਰੀ ਮਦਨ ਲਾਲ ਠੇਕੇਦਾਰ : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਘਨੌਰ ਮਾਈਨਰ ਦੀ ਮਨਜ਼ੂਰ-ਸ਼ੁਦਾ ਸਮਰੱਥਾ ਕਿੰਨੀ ਹੈ ਅਤੇ ਕੀ ਇਹ ਪੂਰੀ ਕਪੈਸਿਟੀ ਵਿੱਚ ਪਾਣੀ ਲੈ ਰਹੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਮਾਈਨਰ ਦੀ ਕਪੈਸਿਟੀ ਪੂਰੀ ਕਰਨ ਲਈ ਸਰਕਾਰ ਵੱਲੋਂ ਕੀ ਉਪਰਾਲੇ ਕੀਤੇ ਜਾ ਰਹੇ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਘਨੌਰ ਸਬ ਮਾਈਨਰ ਦੀ ਮਨਜ਼ੂਰਸ਼ੁਦਾ ਸਮਰੱਥਾ 10 ਕਿਊਸਿਕ ਹੈ। ਇਹ ਮਾਈਨਰ ਆਪਣੀ ਮਨਜ਼ੂਰਸ਼ੁਦਾ ਸਮਰੱਥਾ ਅਨੁਸਾਰ ਪਾਣੀ ਨਹੀਂ ਲੈ ਰਹੀ ਕਿਉਂਕਿ ਇਹ ਮਾਈਨਰ ਬੁਰਜੀ 14500 ਤੋਂ 20500 ਤੱਕ ਡੈਮੇਜ ਹੋ ਗਈ ਹੈ।

(ਅ) ਘਨੌਰ ਸਬ ਮਾਈਨਰ ਦੀ ਕਪੈਸਿਟੀ ਪੂਰੀ ਕਰਨ ਲਈ ਇਕ ਪ੍ਰੋਜੈਕਟ ਅਨੁਮਾਨ ਜਿਸਦੀ ਲਾਗਤ 35.50 ਲੱਖ ਰੁਪਏ ਹੈ, ਸਰਕਾਰ ਦੇ ਵਿਚਾਰ ਅਧੀਨ ਹੈ। ਫੰਡ ਉਪਲੱਬਧ ਹੋਣ ਤੇ ਇਹ ਕੰਮ ਕਰਵਾ ਦਿੱਤਾ ਜਾਵੇਗਾ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਮਾਈਨਰ ਬੁਰਜੀ 14500 ਤੋਂ 20500 ਤੱਕ ਡੈਮੇਜ ਹੋ ਗਈ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਡੈਮੇਜ ਹੋਈ ਸੀ ਅਤੇ ਇਸ ਨੂੰ ਨਾ ਬਣਾਉਣ ਦੇ ਕੀ ਕਾਰਨ ਹਨ...

**ਮਾਨਯੋਗ ਸਪੀਕਰ** : ਡੈਮੇਜ ਤਾਂ ਹੋ ਗਈ ਹੈ, ਹੁਣ ਤਾਂ ਲੋੜ ਹੈ ਬਣਾਉਣ ਦੀ ਅਤੇ ਇਹ ਫੰਡਾਂ ਦੀ ਅਵੇਲੇਬਿਲਟੀ ਤੇ ਡਿਪੈਂਡ ਕਰਦਾ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਉਹ ਮਾਈਨਰ ਪਿਛਲੇ 15 ਸਾਲਾਂ ਤੋਂ ਟੁੱਟੀ ਹੋਈ ਹੈ। ਇਸ ਦੇ ਨਾ ਬਣਨ ਨਾਲ 5-6 ਪਿੰਡਾਂ ਨੂੰ ਬਿਲਕੁਲ ਹੀ ਪਾਣੀ ਨਹੀਂ ਮਿਲ ਰਿਹਾ।

**ਮਾਨਯੋਗ ਸਪੀਕਰ** : ਮੰਤਰੀ ਜੀ, ਕੀ ਆਸ ਰੱਖਦੇ ਹੋ ਕਿ ਫੰਡ ਅਵੇਲੇਬਲ ਹੋ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਨਹਿਰ ਟੁੱਟੀ ਸੀ, ਇਹ ਸਾਹਮਣੇ ਵਾਲੇ ਸਾਥੀਆਂ ਦੀ ਸਰਕਾਰ ਦੇ ਵੇਲੇ ਸਾਲ 2004 ਵਿੱਚ ਟੁੱਟੀ ਸੀ। ਅਸੀਂ ਅਗਲੇ ਵਿੱਤੀ ਸਾਲ ਵਿੱਚ ਇਸ ਦੀ ਰਿਪੇਅਰ ਕਰ ਦੇਵਾਂਗੇ ਜੀ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਇਹ ਬਣਵਾ ਕੇ ਦਿਉ ਜੀ।

**ਮਾਨਯੋਗ ਸਪੀਕਰ** : ਗੱਲ ਤਾਂ ਹੋ ਗਈ ਹੈ। ਅਗਲਾ ਸਵਾਲ।

---

## ਪੰਜਾਬ ਐਨਰਜੀ ਡਿਵੈਲਪਮੈਂਟ ਏਜੰਸੀ ਵੱਲੋਂ ਖਪਤਕਾਰਾਂ ਨੂੰ ਸਹੂਲਤਾਂ

***1256. ਕੈਪਟਨ ਬਲਬੀਰ ਸਿੰਘ ਬਾਠ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੂਬੇ ਭਰ ਵਿੱਚ ਘਰੇਲੂ ਬਿਜਲੀ ਦੀ ਖਪਤ ਪੂਰੀ ਕਰਨ ਲਈ ਪੰਜਾਬ ਐਨਰਜੀ ਡਿਵੈਲਪਮੈਂਟ ਏਜੰਸੀ ਕੋਈ ਯੋਗਦਾਨ ਪਾਉਂਦੀ ਹੈ; ਜੇਕਰ ਅਜਿਹਾ ਹੋਵੇ ਤਾਂ ਪੇਡਾ ਦੁਆਰਾ ਖਪਤਕਾਰਾਂ ਲਈ ਸਹੂਲਤਾਂ ਅਤੇ ਸ਼ਰਤਾਂ ਕੀ ਹਨ ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ, ਪੰਜਾਬ ਐਨਰਜੀ ਡਿਵੈਲਪਮੈਂਟ ਏਜੰਸੀ ਵੱਲੋਂ ਹੁਣ ਤੱਕ ਕੁੱਲ 282.475 ਮੈਗਾਵਾਟ ਸਮਰੱਥਾ ਦੇ ਗੈਰ-ਰਵਾਇਤੀ ਊਰਜਾ ਅਧਾਰਿਤ ਵੱਖ-ਵੱਖ ਕਿਸਮਾਂ ਦੇ ਪ੍ਰੋਜੈਕਟ ਸਰਕਾਰੀ ਅਤੇ ਨਿੱਜੀ ਖੇਤਰਾਂ ਵਿੱਚ ਲਗਾਏ ਜਾ ਚੁੱਕੇ ਹਨ। ਇਨ੍ਹਾਂ ਪ੍ਰੋਜੈਕਟਾਂ ਤੋਂ ਪੈਦਾ ਕੀਤੀ ਬਿਜਲੀ ਪੰਜਾਬ ਰਾਜ ਬਿਜਲੀ ਬੋਰਡ ਦੇ ਗਰਿਡ ਵਿੱਚ ਦਿੱਤੀ ਜਾਂਦੀ ਹੈ। ਪੇਡਾ ਸਿੱਧੇ ਤੌਰ ਤੇ ਘਰੇਲੂ ਖਪਤਕਾਰਾਂ ਨੂੰ ਬਿਜਲੀ ਮੁਹੱਈਆ ਨਹੀਂ ਕਰਵਾਉਂਦੀ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਉਪ ਮੁੱਖ ਮੰਤਰੀ ਜੀ ਤੋਂ ਥੋੜ੍ਹੀ ਜਿਹੀ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਇਸ ਪੇਡਾ ਏਜੰਸੀ ਦੇ ਕਈ ਹੋਰ ਵੀ ਪ੍ਰਾਜੈਕਟ ਹਨ ਜਿਹੜੇ ਪਾਈਪਲਾਈਨ ਵਿੱਚ ਹਨ। ਉਨ੍ਹਾਂ ਦੀ ਹਿੱਸੇਦਾਰੀ ਕਿਵੇਂ ਹੋਵੇਗੀ ? ਕੀ ਉਹ ਪ੍ਰਾਈਵੇਟ ਸੈਕਟਰ ਵਿੱਚ ਦੇਣਗੇ ਜਾਂ ਸਰਕਾਰ ਕੰਮ ਕਰਵਾਏਗੀ ?

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਅਗਲੇ 2 ਸਾਲਾਂ ਵਿੱਚ 400 ਮੈਗਾਵਾਟ ਬਿਜਲੀ ਪੇਡਾ ਦੁਆਰਾ ਤਿਆਰ ਕੀਤੀ ਜਾਵੇਗੀ ਅਤੇ ਜ਼ਿਆਦਾ ਕਰਕੇ ਪ੍ਰਾਈਵੇਟ ਸੈਕਟਰ ਰਾਹੀਂ ਇਹ ਪ੍ਰੋਜੈਕਟ ਲਗਾਏ ਜਾਣਗੇ।

**Captain Balbir Singh Bath :** Thank you, Sir.

---

## ਖਰਾਬ ਹੋਈ ਫਸਲ ਬਦਲੇ ਮੁਆਵਜ਼ੇ ਦੀ ਅਦਾਇਗੀ

***1274. ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਮਹਿੰਦੀਪੁਰ, ਤਹਿਸੀਲ ਪੱਟੀ, ਜ਼ਿਲ੍ਹਾ ਤਰਨਤਾਰਨ ਵਿਖੇ ਸਾਲ 2009 ਵਿੱਚ ਗੜੇਮਾਰੀ ਨਾਲ ਅਤੇ ਸਾਲ 2010 ਵਿੱਚ ਭਾਰੀ ਬਾਰਿਸ਼ ਨਾਲ ਝੋਨੇ ਦੀ ਤਬਾਹ ਹੋਈ ਫਸਲ ਦਾ ਮੁਆਵਜ਼ਾ ਦੇ ਦਿੱਤਾ ਗਿਆ ਹੈ, ਜੇਕਰ ਨਹੀਂ ਤਾਂ ਇਹ ਮੁਆਵਜ਼ਾ ਕਦੋਂ ਤੱਕ ਦੇ ਦਿੱਤਾ ਜਾਵੇਗਾ ?

**ਸਰਦਾਰ ਅਜੀਤ ਸਿੰਘ ਕੋਹਾੜ :** ਹਾਂ ਜੀ। ਪਿੰਡ ਮਹਿੰਦੀਪੁਰ, ਤਹਿਸੀਲ ਪੱਟੀ, ਜ਼ਿਲ੍ਹਾ ਤਰਨਤਾਰਨ ਵਿਖੇ ਸਾਲ 2009 ਵਿੱਚ ਗੜੇਮਾਰੀ ਨਾਲ ਅਤੇ ਸਾਲ 2010 ਵਿੱਚ ਭਾਰੀ ਬਾਰਿਸ਼ ਨਾਲ ਕੋਈ ਨੁਕਸਾਨ ਨਹੀਂ ਹੋਇਆ। ਇਥੇ ਇਹ ਦੱਸਣਾ ਵੀ ਯੋਗ ਹੋਵੇਗਾ ਕਿ ਅਸਲ ਵਿੱਚ ਸਤੰਬਰ, 2008 ਵਿੱਚ ਗੜੇਮਾਰੀ ਨਾਲ ਅਤੇ ਸਾਲ 2009 ਵਿੱਚ ਭਾਰੀ ਬਾਰਿਸ਼ ਨਾਲ ਜ਼ਿਲ੍ਹਾ ਤਰਨ ਤਾਰਨ ਵਿੱਚ ਫਸਲਾਂ ਦਾ ਨੁਕਸਾਨ ਹੋਇਆ ਸੀ। ਇਸ ਵਾਸਤੇ ਰਾਹਤ ਦੇਣ ਲਈ ਕ੍ਰਮਵਾਰ 1.69 ਕਰੋੜ ਅਤੇ 12.89 ਲੱਖ ਰੁਪਏ ਦੀ ਰਕਮ ਰਿਲੀਜ਼ ਕਰਨ ਲਈ ਕੇਸ ਵਿੱਤ ਵਿਭਾਗ ਨੂੰ ਭੇਜੇ ਹੋਏ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, 2008 ਵਿੱਚ ਗੜੇਮਾਰੀ ਹੋਈ ਸੀ ਅਤੇ 2010 ਦਾ ਮਾਰਚ ਮਹੀਨਾ ਚੱਲ ਰਿਹਾ ਹੈ। ਕੀ ਵਿਧਾਨ ਸਭਾ ਦੇ ਵਿੱਚ ਪ੍ਰਸ਼ਨ ਆਉਣ ਤੋਂ ਬਾਅਦ ਹੀ ਲੋਕਾਂ ਦੇ ਗੜੇਮਾਰੀ ਦੇ ਨਾਲ ਜਾਂ ਹੋਰ ਡੈਮੇਜਿਜ਼ ਜੋ ਹੁੰਦੇ ਹਨ, ਉਹ ਦਿਤੇ ਜਾਣੇ ਹਨ। ਵਿਭਾਗੀ ਅਧਿਕਾਰੀ, ਜਦੋਂ ਕੇਸ ਥੱਲਿਉਂ ਬਣ ਕੇ ਆਉਂਦਾ ਹੈ, ਉਹ ਲੋਕਾਂ ਦੀਆਂ ਮੁਸ਼ਕਲਾਂ ਨੂੰ ਸਮਝਦੇ ਹੋਏ ਉਨ੍ਹਾਂ ਨੂੰ ਉਸੇ ਸਮੇਂ ਹੱਲ ਕਿਉਂ ਨਹੀਂ ਕਰਦੇ ? ਇਹ ਤਾਂ ਮੇਰੀ ਪਹਿਲੀ ਗੱਲ ਹੈ। ਦੂਸਰੀ ਇਹ ਹੈ ਕਿ ਮੈਨੂੰ ਪਤਾ ਲੱਗਿਆ ਹੈ ਕਿ 2008 ਵਿੱਚ ਜਿਹੜੀ ਗੜੇਮਾਰੀ ਹੋਈ ਸੀ, ਉਸਦਾ ਪ੍ਰਸ਼ਨ ਲਗਣ ਤੋਂ ਬਾਅਦ ਮੁਆਵਜ਼ਾ ਰਿਲੀਜ਼ ਕਰ ਦਿਤਾ ਗਿਆ ਹੈ ਅਤੇ 2009 ਵਿੱਚ ਪਿੰਡ ਮਹਿੰਦੀਪੁਰ ਵਿੱਚ ਜਿਹੜਾ ਭਾਰੀ ਮੀਂਹ ਦੇ ਨਾਲ ਨੁਕਸਾਨ ਹੋਇਆ ਹੈ, ਉਸਦਾ ਮੁਆਵਜ਼ਾ ਅਜੇ ਰਿਲੀਜ਼ ਨਹੀਂ ਕੀਤਾ ਗਿਆ। ਉਹ ਕਦੋਂ ਤੱਕ ਰਿਲੀਜ਼ ਕੀਤਾ ਜਾਵੇਗਾ ਅਤੇ ਡੀਲੇਅ ਨੂੰ ਰੋਕਣ ਲਈ ਕੀ ਯਤਨ ਕੀਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਪਿੰਡ ਮਹਿੰਦੀਪੁਰ, ਤਹਿਸੀਲ ਪੱਟੀ, ਜ਼ਿਲ੍ਹਾ ਤਰਨ-ਤਾਰਨ ਵਿਖੇ ਸਾਲ 2009 ਵਿੱਚ ਗੜੇਮਾਰੀ ਨਾਲ ਅਤੇ ਸਾਲ 2010 ਵਿੱਚ ਭਾਰੀ ਬਾਰਿਸ਼ ਨਾਲ ਕੋਈ ਨੁਕਸਾਨ ਨਹੀਂ ਹੋਇਆ। ਇੱਥੇ ਇਹ ਦੱਸਣਾ ਵੀ ਯੋਗ ਹੋਵੇਗਾ ਕਿ ਅਸਲ ਵਿੱਚ ਸਤੰਬਰ, 2008 ਵਿੱਚ ਗੜੇਮਾਰੀ ਨਾਲ ਅਤੇ ਸਾਲ 2009 ਵਿੱਚ ਭਾਰੀ ਬਾਰਿਸ਼ ਨਾਲ ਜ਼ਿਲ੍ਹਾ ਤਰਨਤਾਰਨ ਵਿੱਚ ਫਸਲਾਂ ਦਾ ਨੁਕਸਾਨ ਹੋਇਆ ਸੀ। ਇਸ ਵਾਸਤੇ ਅਸੀਂ 1,69,43,000 ਰੁਪਏ ਅੱਜ ਰਿਲੀਜ਼ ਕਰ ਦਿਤੇ ਹਨ ਅਤੇ 12 ਲੱਖ ਰੁਪਏ ਰਹਿੰਦੇ ਹਨ, ਉਹ ਵੀ ਛੇਤੀ ਦੇ ਦੇਵਾਂਗੇ ਜੀ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਅਗਲਾ ਸਵਾਲ।

---

## ਖਰੜ ਵਿਖੇ ਬੱਸ ਅੱਡੇ ਦੀ ਉਸਾਰੀ

*1288. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਖਰੜ ਵਿਖੇ ਬੱਸ ਸਟੈਂਡ ਦੀ ਉਸਾਰੀ ਦੀ ਮੌਜੂਦਾ ਸਥਿਤੀ ਕੀ ਹੈ ;

(ਅ) ਉਕਤ ਬੱਸ ਸਟੈਂਡ ਦੀ ਉਸਾਰੀ ਦੀ ਕੁੱਲ ਅਨੁਮਾਨਤ ਲਾਗਤ ਕਿੰਨੀ ਹੈ ਅਤੇ ਇਸ ਮੰਤਵ ਲਈ ਹੁਣ ਤੱਕ ਸਰਕਾਰ ਦੁਆਰਾ ਜਾਰੀ ਕੀਤੇ ਗਏ ਫੰਡਾਂ ਦਾ ਵੇਰਵਾ ਕੀ ਹੈ; ਅਤੇ

(ੲ) ਇਸ ਬੱਸ ਸਟੈਂਡ ਦੀ ਉਸਾਰੀ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, (ੳ) ਅਤੇ (ਅ) ਖਰੜ ਵਿਖੇ ਬੱਸ ਸਟੈਂਡ ਦੀ ਉਸਾਰੀ ਸਬੰਧੀ ਵਿਸਤ੍ਰਿਤ ਰਿਪੋਰਟ ਅਨੁਲੱਗ 'ਕ' ਤੇ ਰੱਖੀ ਜਾਂਦੀ ਹੈ।

(ੲ) ਉਪਰੋਕਤ (ੳ) ਅਤੇ (ਅ) ਦੇ ਸਨਮੁੱਖ ਇਸ ਪ੍ਰੋਜੈਕਟ ਸਬੰਧੀ ਕੋਈ ਸਮੇਂ ਦੀ ਸੀਮਾਂ ਨਿਰਧਾਰਤ ਨਹੀਂ ਕੀਤੀ ਜਾ ਸਕਦੀ।

[ਸਥਾਨਕ ਸਰਕਾਰ ਮੰਤਰੀ]

## ਅਨੁਲੱਗ 'ਕ'

ਖਰੜ ਵਿਖੇ ਬੱਸ ਸਟੈਂਡ ਦੀ ਉਸਾਰੀ ਲਈ ਸਾਲ 2006 ਵਿੱਚ 5.00 ਕਰੋੜ ਰੁਪਏ ਦਾ ਪ੍ਰੋਜੈਕਟ ਤਿਆਰ ਕੀਤਾ ਗਿਆ ਸੀ। ਬੱਸ ਸਟੈਂਡ ਦੀ ਉਸਾਰੀ ਲਈ ਸਟੇਟ ਟਰਾਂਸਪੋਰਟ ਵਿਭਾਗ, ਪੰਜਾਬ ਵੱਲੋਂ ਮਿਤੀ 1 ਦਸੰਬਰ, 2006 ਨੂੰ 31.50 ਲੱਖ ਰੁਪਏ ਬਤੌਰ ਗ੍ਰਾਂਟ ਜਾਰੀ ਕੀਤੀ ਗਈ ਸੀ। ਪ੍ਰੰਤੂ ਹੋਰ ਫੰਡਜ਼ ਉਪਲਬਧ ਨਾ ਹੋਣ ਕਾਰਨ ਇਹ ਰਾਸ਼ੀ ਖਰਚ ਨਹੀਂ ਕੀਤੀ ਜਾ ਸਕੀ ਅਤੇ ਕਮੇਟੀ ਵੱਲੋਂ ਇਹ ਰਾਸ਼ੀ ਸਟੇਟ ਟਰਾਂਸਪੋਰਟ ਵਿਭਾਗ ਨੂੰ ਵਾਪਸ ਭੇਜ ਦਿਤੀ ਗਈ ਸੀ।

ਇਸ ਸਬੰਧੀ ਡਿਪਟੀ ਕਮਿਸ਼ਨਰ, ਐਸ.ਏ.ਐਸ. ਨਗਰ ਦੀ ਪ੍ਰਧਾਨਗੀ ਹੇਠ ਮਿਤੀ 14 ਦਸੰਬਰ, 2009 ਨੂੰ ਮੀਟਿੰਗ ਹੋਈ ਸੀ, ਜਿਸ ਵਿੱਚ ਸ਼੍ਰੀ ਉਜਾਗਰ ਸਿੰਘ ਬਡਾਲੀ, ਐਮ.ਐਲ.ਏ., ਹਲਕਾ ਮੋਰਿੰਡਾ ਅਤੇ ਸ਼੍ਰੀ ਚਰਨਜੀਤ ਸਿੰਘ ਚੰਨੀ, ਐਮ.ਐਲ.ਏ., ਹਲਕਾ ਚਮਕੌਰ ਸਾਹਿਬ ਵੱਲੋਂ ਭਾਗ ਲਿਆ ਗਿਆ। ਮੀਟਿੰਗ ਵਿੱਚ ਇਹ ਤਜਵੀਜ਼ ਤਿਆਰ ਕੀਤੀ ਗਈ ਕਿ ਖਰੜ ਵਿਖੇ ਬੱਸ ਸਟੈਂਡ ਮੌਜੂਦਾ ਬੱਸ ਸਟੈਂਡ ਦੀ ਥਾਂ, ਨਾਲ ਪੰਚਾਇਤ ਸਮਿਤੀ, ਖਰੜ ਅਤੇ ਨਗਰ ਕੌਂਸਲ, ਖਰੜ ਦੇ ਦਫਤਰ ਵਾਲੀ ਥਾਂ ਉਸਾਰਿਆ ਜਾਵੇ ਅਤੇ ਇਨ੍ਹਾਂ ਵਿਭਾਗਾਂ ਵੱਲੋਂ ਆਪਣੇ-ਆਪਣੇ ਨਵੇਂ ਦਫਤਰ ਬਣਾਉਣਾ ਇਨ੍ਹਾਂ ਦੀ ਜ਼ਿੰਮੇਵਾਰੀ ਹੋਵੇਗੀ। ਇਸ ਮਤੇ ਵਿੱਚ ਨਗਰ ਕੌਂਸਲ ਦੀ 3 ਕਨਾਲ 8 ਮਰਲੇ ਜਗ੍ਹਾ ਬੱਸ ਸਟੈਂਡ ਲਈ ਦੇਣ, ਬੱਸ ਸਟੈਂਡ ਬੀ.ਓ.ਟੀ. (BOT) ਆਧਾਰ ਤੇ ਤਿਆਰ ਕਰਨ ਅਤੇ ਬੱਸ ਸਟੈਂਡ ਤੋਂ ਹੋਣ ਵਾਲੀ ਆਮਦਨ ਪੰਚਾਇਤ ਸਮਿਤੀ ਅਤੇ ਨਗਰ ਕੌਂਸਲ ਵੱਲੋਂ ਦਿੱਤੀ ਜਾਣ ਵਾਲੀ ਥਾਂ ਦੇ ਅਨੁਪਾਤ ਅਨੁਸਾਰ ਵੰਡਿਆ ਜਾਵੇ। ਇਸ ਸਬੰਧੀ ਸਾਰੀ ਕਾਰਵਾਈ ਬੀ.ਡੀ.ਪੀ.ਓ., ਖਰੜ ਦਫਤਰ ਵੱਲੋਂ ਮੁਕੰਮਲ ਕੀਤੀ ਜਾਵੇਗੀ। ਮਤੇ ਵਿੱਚ ਸਮੇਂ-ਸਮੇਂ ਸਿਰ ਕੌਂਸਲ ਵੱਲੋਂ ਹਰ ਤਰ੍ਹਾਂ ਦੀ ਕਾਰਵਾਈ ਕਰਨ ਦੇ ਅਧਿਕਾਰ ਕਾਰਜ ਸਾਧਕ ਅਫਸਰ ਅਤੇ ਪ੍ਰਧਾਨ, ਨਗਰ ਕੌਂਸਲ, ਖਰੜ ਨੂੰ ਦਿੱਤੇ ਗਏ। ਇਸ ਮੀਟਿੰਗ ਵਿੱਚ ਹੋਏ ਫੈਸਲੇ ਅਨੁਸਾਰ ਮਿਉਂਸਿਪਲ ਕੌਂਸਲ, ਖਰੜ ਨੇ ਬੱਸ ਸਟੈਂਡ ਦੀ ਉਸਾਰੀ ਲਈ ਇਸ ਦੇ ਹਿੱਸੇ ਦੀ ਜ਼ਮੀਨ ਉਪਲਬਧ ਕਰਵਾਉਣ ਲਈ ਮਤਾ ਨੰ: 83 ਮਿਤੀ 11 ਜਨਵਰੀ, 2010 ਪਾਸ ਕੀਤਾ। ਇਹ ਮਤਾ ਡਾਇਰੈਕਟਰ, ਸਥਾਨਕ ਸਰਕਾਰ ਵੱਲੋਂ ਮਿਤੀ 4 ਮਾਰਚ, 2010 ਨੂੰ ਪ੍ਰਵਾਨ ਕੀਤਾ ਗਿਆ ਹੈ। ਇਸ ਸਬੰਧੀ ਨਗਰ ਕੌਂਸਲ, ਖਰੜ ਵੱਲੋਂ ਡਿਪਟੀ ਕਮਿਸ਼ਨਰ, ਐਸ.ਏ.ਐਸ. ਨਗਰ ਨੂੰ ਮਿਤੀ 4 ਮਾਰਚ, 2010 ਨੂੰ ਹੀ ਸੂਚਿਤ ਕਰ ਦਿੱਤਾ ਗਿਆ ਹੈ। ਇਸ ਸਬੰਧੀ ਅਗਲੀ ਕਾਰਵਾਈ ਬੀ.ਡੀ.ਪੀ.ਓ., ਖਰੜ ਵੱਲੋਂ ਕੀਤੀ ਜਾਣੀ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਨੂੰ ਇਹ ਰੰਜਸ਼ ਹੈ ਅਤੇ ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਖਰੜ ਤੋਂ ਐਮ.ਐਲ.ਏ. ਕੌਣ ਹੈ ? ਮੇਰੇ ਕੋਲ ਜੋ ਜਵਾਬ ਆਇਆ ਹੈ, ਉਸਦੇ ਵਿੱਚ ਲਿਖਿਆ ਹੈ ਕਿ ਹਲਕਾ ਮੋਰਿੰਡਾ ਦੇ ਐਮ.ਐਲ.ਏ. ਸਰਦਾਰ ਉਜਾਗਰ ਸਿੰਘ ਬਡਾਲੀ ਅਤੇ ਚਮਕੌਰ ਸਾਹਿਬ ਦੇ ਐਮ.ਐਲ.ਏ. ਸਰਦਾਰ ਚਰਨਜੀਤ ਸਿੰਘ ਚੰਨੀ ਨੂੰ ਮੀਟਿੰਗ ਵਿੱਚ ਬੁਲਾਇਆ ਗਿਆ ਸੀ ਪਰ ਮੈਨੂੰ ਕਿਸੇ ਵੱਲੋਂ ਕੋਈ ਇਨਫਰਮੇਸ਼ਨ ਨਹੀਂ ਦਿੱਤੀ ਗਈ ਕਿ ਖਰੜ ਦੇ ਵਿੱਚ ਮੀਟਿੰਗ ਕੀਤੀ ਜਾ ਰਹੀ ਹੈ। ਖਰੜ ਦਾ ਐਮ.ਐਲ.ਏ. ਮੈਂ ਹਾਂ, ਨਾ ਬਡਾਲੀ ਹੈ ਅਤੇ ਨਾ ਚੰਨੀ ਹੈ। ਕੀ ਸਰਕਾਰ ਕੋਲ ਜਵਾਬ ਹੈ ਇਸ ਸਵਾਲ ਦਾ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਮੀਟਿੰਗ ਮਿਤੀ 14 ਦਸੰਬਰ, 2009 ਨੂੰ ਡਿਪਟੀ ਕਮਿਸ਼ਨਰ ਨੇ ਬੁਲਾਈ ਸੀ। ਵੈਸੇ ਹਲਕੇ ਦੇ ਵਿਧਾਇਕ ਨੂੰ ਵੀ ਬੁਲਾਉਣਾ ਚਾਹੀਦਾ ਸੀ। ਮੈਂ ਇਨਫਰਮੇਸ਼ਨ ਮੰਗ ਕੇ ਇਨ੍ਹਾਂ ਨੂੰ ਦੱਸ ਦੇਵਾਂਗਾ ਪਰ ਵੈਸੇ ਇਨ੍ਹਾਂ ਨੂੰ ਬੁਲਾਉਣਾ ਚਾਹੀਦਾ ਸੀ। ਜਿਹੜਾ ਵੀ ਵਿਧਾਇਕ ਹੋਵੇ, ਉਸ ਨੂੰ ਬੁਲਾਇਆ ਜਾਣਾ ਚਾਹੀਦਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਕੀ ਜਿਹੜੀ ਡੀ.ਸੀ. ਸਾਹਿਬ ਨੇ ਗਲਤੀ ਕੀਤੀ ਹੈ, ਕੀ ਇਹ ਉਸ ਦੀ ਰਿਸਪਾਂਸੀਬਿਲਟੀ ਫਿਕਸ ਕਰਨਗੇ ?

**ਮਾਨਯੋਗ ਸਪੀਕਰ** : ਗੱਲ ਤਾਂ ਮਹਿਸੂਸ ਕੀਤੀ ਗਈ ਹੈ। ਮੈਂ ਵੀ ਮਹਿਸੂਸ ਕਰਦਾ ਹਾਂ ਤੇ ਤੁਸੀਂ ਵੀ ਕਰਦੇ ਹੋ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ........।

**ਮਾਨਯੋਗ ਸਪੀਕਰ** : ਉਹ ਡੀ.ਸੀ. ਸਾਹਿਬ ਨਾਲ ਗੱਲ ਕਰ ਲੈਣਗੇ ਤੇ ਤੁਹਾਨੂੰ ਦੱਸ ਦੇਣਗੇ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਖਰੜ ਇੱਕ ਅਹਿਮ ਸਿਟੀ ਹੈ। ਸਾਰਾ ਪੰਜਾਬ, ਜੰਮੂ-ਕਸ਼ਮੀਰ, ਹਿਮਾਚਲ ਉਥੋਂ ਗੁਜ਼ਰਦਾ ਹੈ। ਜਨਾਬ ਵੀ ਉਥੋਂ ਲੰਘਦੇ ਹਨ, ਮੰਤਰੀ ਸਾਹਿਬਾਨ ਵੀ ਉਥੋਂ ਲੰਘਦੇ ਹਨ ਔਰ ਉਥੇ ਕੋਈ ਨਾ ਕੋਈ ਕੈਜ਼ੂਐਲਿਟੀ ਹੋਈ ਰਹਿੰਦੀ ਹੈ। ਇਸ ਵਿੱਚ ਅੜਿੱਕਾ ਇਹ ਹੈ ਕਿ ਲੈਂਡ ਦੀ ਐਕਸਚੇਂਜ ਵਾਸਤੇ ਦੋ-ਤਿੰਨ ਡਿਪਾਰਟਮੈਂਟ ਇਨਵਾਲਵਡ ਹਨ। ਮੈਨੂੰ ਬੜਾ ਦੁੱਖ ਹੈ ਕਿ ਕਾਲੀਆ ਸਾਹਿਬ ਤੇ ਬ੍ਰਹਮਪੁਰਾ ਸਾਹਿਬ ਇੱਕ ਫੁੱਟ ਤੇ ਬੈਠੇ ਹਨ ਪਰ ਜੇ ਫਾਈਲ ਹੀ ਇੰਨਾ ਮੂਵ ਨਹੀਂ ਕਰ ਸਕਦੀ ਤੇ ਟੇਲ ਤੇ ਪਾਣੀ ਕਿਵੇਂ ਪਹੁੰਚੇਗਾ ? ਸਪੀਕਰ ਸਾਹਿਬ, ਇਸ ਦਾ ਸਾਲ 2006 ਵਿੱਚ ਨੀਂਹ ਪੱਥਰ ਰੱਖਿਆ ਗਿਆ ਸੀ। ਪਿੱਛੇ ਜਿਹੇ ਦੋ ਨੌਜਵਾਨਾਂ ਦੀ ਮੌਤ ਵੀ ਉਥੇ ਹੋ ਗਈ ਸੀ। ਬੱਸ ਸਟੈਂਡ ਤੇ ਬਹੁਤ ਜਾਮ ਲੱਗਿਆ ਰਹਿੰਦਾ ਹੈ। ਦੋ-ਦੋ ਘੰਟੇ ਜਾਮ ਲੱਗਦਾ ਹੈ। ਪੇਸ਼ੈਂਟਸ ਪੀ.ਜੀ.ਆਈ. ਵੀ ਲੈ ਕੇ ਜਾਣਾ ਹੁੰਦਾ ਹੈ ਪਰ ਕਈ ਵਾਰ ਐਂਬੂਲੈਂਸ ਜਾਮ ਵਿਚ ਹੀ ਫਸ ਜਾਂਦੀ ਹੈ ਤੇ ਪੇਸ਼ੈਂਟ ਦੀ ਡੈਥ ਹੋ ਜਾਂਦੀ ਹੈ ਔਰ ਸਰਕਾਰ ਤੋਂ ਹਾਲੇ ਤੱਕ ਸੀਮਾਂ ਤਹਿ ਨਹੀਂ ਹੋ ਰਹੀ। ਮੁਹਾਲੀ ਵਿਖੇ ਬੱਸ ਸਟੈਂਡ ਦੀ ਇੰਨੀ ਜ਼ਰੂਰਤ ਨਹੀਂ ਸੀ ਜਿੰਨੀ ਖਰੜ ਵਿਖੇ ਸੀ। ਇਸ ਕਰਕੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਕਦੋਂ ਤੱਕ ਪ੍ਰਾਇਰਟੀ ਤੇ ਬਣਾ ਦਿੱਤਾ ਜਾਵੇਗਾ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜੀ ਗੱਲ ਮਾਨਯੋਗ ਮੈਂਬਰ ਸਾਹਿਬ ਕਰ ਰਹੇ ਹਨ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਦਾ ਨੀਂਹ ਪੱਥਰ ਸਾਲ 2006 ਵਿਚ ਰੱਖਿਆ ਗਿਆ ਸੀ, ਜਦੋਂ ਕਾਂਗਰਸ ਦੀ ਸਰਕਾਰ ਸੀ। ਇਨ੍ਹਾਂ ਨੇ ਪੰਜ ਸਾਲ ਤਾਂ ਬਣਾਇਆ ਨਹੀਂ ਸੀ ਜਦ ਕਿ ਇਨ੍ਹਾਂ ਦੀ ਪੰਜ ਸਾਲ ਸਰਕਾਰ ਰਹੀ ਹੈ। ਜਾਂਦੇ-ਜਾਂਦੇ ਇਹ ਨੀਂਹ ਪੱਥਰ ਰੱਖ ਗਏ......(ਵਿਘਨ)

**ਮਾਨਯੋਗ ਸਪੀਕਰ :** ਆਪਾਂ ਆਪਣੀ ਗੱਲ ਕਰੀਏ। ਹੁਣ ਦੀ ਗੱਲ ਕਰੋ, ਕਾਲੀਆ ਸਾਹਿਬ।

**ਮੰਤਰੀ :** ਇਨ੍ਹਾਂ ਨੇ ਨਾ ਤਾਂ ਪੈਸੇ ਦਿੱਤੇ ਅਤੇ ਨਾ ਹੀ ਬਣਾਇਆ ਪਰ ਹੁਣ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਇਸ ਨੂੰ ਬੀ.ਓ.ਟੀ. ਬੇਸਿਜ਼ ਤੇ ਬਣਾਉਣ ਦਾ ਫੈਸਲਾ ਕੀਤਾ ਹੈ। ਇਹ ਮਿਉਂਸਿਪਲ ਕਮੇਟੀ ਦਾ ਹਿੱਸਾ ਹੈ। ਖਰੜ ਦੀ ਮਿਉਂਸਿਪਲ ਕਮੇਟੀ ਨੇ ਹੁਣ ਰੈਜ਼ੋਲਿਊਸ਼ਨ ਨੰ: 83 ਅਪਰੂਵ ਕੀਤਾ ਹੈ ਕਿ ਇਸ ਜ਼ਮੀਨ ਤੇ ਬੱਸ ਸਟੈਂਡ ਬਣਾਉਣ ਦਿੱਤਾ ਜਾਵੇਗਾ। ਬੀ.ਡੀ.ਪੀ.ਓ. ਨੂੰ ਇਸ ਵਿੱਚ ਨੋਡਲ ਏਜੰਸੀ ਬਣਾਇਆ ਗਿਆ ਹੈ। ਉਸ ਨੂੰ ਲੈਟਰ ਭੇਜ ਦਿੱਤਾ ਗਿਆ ਹੈ ਕਿ ਲੋਕਲ ਬਾਡੀਜ਼ ਨੇ ਆਪਣੀ ਜ਼ਿੰਮੇਵਾਰੀ ਪੂਰੀ ਕਰ ਦਿੱਤੀ ਹੈ ਔਰ ਹੁਣ ਤੁਸੀਂ ਇਸ ਨੂੰ ਅਪਰੂਵ ਕਰ ਕੇ ਕਾਰਵਾਈ ਤੇਜ਼ ਕਰੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਇਹ ਕਹਿੰਦੇ ਹਨ ਕਿ ਪੈਸਾ ਨਹੀਂ ਆਇਆ। ਟਰਾਂਸਪੋਰਟ ਵਿਭਾਗ ਵੱਲੋਂ 31 ਲੱਖ 50 ਹਜ਼ਾਰ ਰੁਪਏ ਦੀ ਇਨੀਸ਼ੀਅਲ ਅਮਾਊਂਟ ਦਿੱਤੀ ਜਾ ਚੁੱਕੀ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ। ਸਿੱਧੂ ਸਾਹਿਬ, ਅਗਲਾ ਸਵਾਲ ਵੀ ਤੁਹਾਡਾ ਹੀ ਹੈ।

---

## ਨਰੇਗਾ ਅਧੀਨ ਵੰਡੇ ਗਏ ਫੰਡ

*1287. **ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2008-09 ਅਤੇ 2009-10 ਦੇ ਦੌਰਾਨ, ਸਾਲ-ਵਾਰ, ਖਰੜ ਅਤੇ ਮੁਹਾਲੀ ਸਬ-ਡਵੀਜ਼ਨਾਂ ਲਈ ਨਰੇਗਾ ਸਕੀਮ ਅਧੀਨ ਵੱਖ-ਵੱਖ ਕੁੱਲ ਕਿੰਨੀ ਰਕਮ ਰੱਖੀ ਗਈ ;

(ਅ) ਉਪਰੋਕਤ ਵਰਣਿਤ ਸਮੇਂ ਦੇ ਦੌਰਾਨ ਖਰੜ ਅਤੇ ਮੁਹਾਲੀ ਸਬ-ਡਵੀਜ਼ਨਾਂ ਦੇ ਪਿੰਡਾਂ ਵਿੱਚ ਪਿੰਡ-ਵਾਰ ਇਸਦੇ ਲਾਭ-ਪਾਤਰਾਂ ਨੂੰ ਨਰੇਗਾ ਸਕੀਮ ਅਧੀਨ ਵੰਡੀ ਗਈ ਰਕਮ ਦੇ ਵੇਰਵੇ ਕੀ ਹਨ ;

(ੲ) ਸਰਕਾਰ ਦੁਆਰਾ ਨਰੇਗਾ ਸਕੀਮ ਅਧੀਨ ਫੰਡਾਂ ਨੂੰ ਖਰਚ ਕਰਨ ਲਈ ਕੀ ਕਸੌਟੀ ਨਿਸ਼ਚਿਤ ਕੀਤੀ ਗਈ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਨਰੇਗਾ ਸਕੀਮ ਅਧੀਨ ਸਾਲ 2008-09 ਦੌਰਾਨ ਸਬ-ਡਵੀਜ਼ਨ, ਖਰੜ ਅਤੇ ਮੋਹਾਲੀ ਨੂੰ ਕ੍ਰਮਵਾਰ 104.48 ਲੱਖ ਰੁਪਏ ਅਤੇ 38.25 ਲੱਖ ਰੁਪਏ ਜਾਰੀ ਕੀਤੇ ਗਏ ਹਨ ਅਤੇ ਸਾਲ 2009-10 ਦੌਰਾਨ ਸਬ-ਡਵੀਜ਼ਨ, ਖਰੜ ਅਤੇ ਮੋਹਾਲੀ ਨੂੰ ਕ੍ਰਮਵਾਰ 110.00 ਲੱਖ ਰੁਪਏ ਅਤੇ 73.00 ਲੱਖ ਰੁਪਏ ਜਾਰੀ ਕੀਤੇ ਗਏ ਹਨ।

(ਅ) ਸਾਲ 2008-09 ਦੌਰਾਨ ਨਰੇਗਾ ਸਕੀਮ ਅਧੀਨ ਸਬ-ਡਵੀਜ਼ਨ, ਖਰੜ ਦੇ ਪਿੰਡਾਂ ਨੂੰ ਵੰਡੀ ਗਈ ਰਕਮ ਦਾ ਵੇਰਵਾ ਅਨੁਲੱਗ "ੳ"* ਅਤੇ ਸਬ-ਡਵੀਜ਼ਨ, ਮੋਹਾਲੀ ਦਾ ਵੇਰਵਾ ਅਨੁਲੱਗ "ਅ"* ਤੇ ਰੱਖਿਆ ਗਿਆ ਹੈ। ਸਾਲ 2009-10 ਦੌਰਾਨ ਨਰੇਗਾ ਸਕੀਮ ਅਧੀਨ ਸਬ-ਡਵੀਜ਼ਨ, ਖਰੜ ਦੇ ਪਿੰਡਾਂ ਨੂੰ ਵੰਡੀ ਗਈ ਰਕਮ ਦਾ ਵੇਰਵਾ ਅਨੁਲੱਗ "ੲ"* ਅਤੇ ਸਬ-ਡਵੀਜ਼ਨ, ਮੋਹਾਲੀ ਦਾ ਵੇਰਵਾ ਅਨੁਲੱਗ "ਸ"* ਤੇ ਰੱਖਿਆ ਗਿਆ ਹੈ।

(ੲ) ਨਰੇਗਾ ਸਕੀਮ ਅਧੀਨ ਗ੍ਰਾਮ ਪੰਚਾਇਤਾਂ ਨੂੰ ਫੰਡ ਮੰਗ ਅਨੁਸਾਰ ਜਾਰੀ ਕੀਤੇ ਜਾਂਦੇ ਹਨ ਅਤੇ ਲਾਭਪਾਤਰਾਂ ਨੂੰ ਬੈਂਕ ਖਾਤਿਆਂ ਰਾਹੀਂ ਅਦਾਇਗੀ ਕੀਤੀ ਜਾਂਦੀ ਹੈ। ਇਹ ਭਾਰਤ ਸਰਕਾਰ ਵੱਲੋਂ ਜਾਰੀ ਕੀਤੀਆਂ ਨਰੇਗਾ ਦੀਆਂ ਗਾਈਡਲਾਈਨਜ਼ ਅਨੁਸਾਰ ਕੀਤਾ ਗਿਆ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਦੋਨਾਂ ਬਲਾਕਾਂ ਵਿੱਚ ਬਹੁਤ ਪੈਸਾ ਦਿੱਤਾ ਗਿਆ ਹੈ ਪਰ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਕ ਕਮੇਟੀ ਦਾ ਗਠਨ ਕੀਤਾ ਜਾਵੇ ਜਿਹੜੀ ਇਹ ਵੇਖੇ ਕਿ ਜਿਨ੍ਹਾਂ ਪਿੰਡਾਂ ਨੂੰ ਪੈਸੇ ਦਿੱਤੇ ਹਨ, ਕੀ ਉਥੇ ਕੰਮ ਚੱਲ ਰਹੇ ਹਨ ? ਕਿਸੇ ਵੀ ਪਿੰਡ ਵਿੱਚ ਕੋਈ ਵੀ ਕੰਮ ਨਹੀਂ ਚੱਲ ਰਿਹਾ। ਸਿਰਫ ਕਾਗਜ਼ਾਂ ਵਿੱਚ ਹੀ ਕੰਮ ਹੋ ਰਿਹਾ ਹੈ। ਇਹ ਜ਼ਰੂਰੀ ਹੈ ਕਿ ਹਰ ਹਫਤੇ ਅਖਬਾਰਾਂ ਵਿੱਚ ਫੋਟੋ ਲੱਗ ਜਾਂਦੀ ਹੈ ਕਿ ਫਲਾਣੇ ਚੇਅਰਮੈਨ ਨੇ ਫਲਾਣੇ ਪਿੰਡ ਨੂੰ ਦੋ ਲੱਖ ਰੁਪਿਆ ਦੇ ਦਿੱਤਾ। ਕਾਗਜ਼ੀ ਕਾਰਵਾਈ ਜ਼ਰੂਰ ਪੂਰੀ ਹੁੰਦੀ ਹੈ ਪਰ ਕਿਸੇ ਵੀ ਗਰੀਬ ਨੂੰ ਕਦੇ ਦਿਹਾੜੀ ਨਹੀਂ ਮਿਲੀ। ਇਹ ਸਭ ਪੇਪਰ ਵਰਕ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਾਊਸ ਦੀ ਇੱਕ ਕਮੇਟੀ ਬਣਾ ਦਿਉ ਜਿਹੜੀ ਪਿੰਡ-ਪਿੰਡ ਜਾ ਕੇ ਚੈੱਕ ਕਰੇ ਕਿ ਕਿੱਥੇ ਪੈਸਾ ਯੂਟੇਲਾਈਜ਼ ਕੀਤਾ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਜਾਂ ਤਾਂ ਇਹ ਕੋਈ ਦੱਸ ਦੇਣ ਕਿ ਕਿਸ ਪਿੰਡ ਵਿੱਚ ਪੈਸੇ ਨਹੀਂ ਗਏ ਅਤੇ ਜਿਹੜਾ ਤੁਸੀਂ ਦੱਸੋਗੇ, ਅਸੀਂ ਉਸ ਨੂੰ ਵੈਰੀਫਾਈ ਕਰਵਾਵਾਂਗੇ। ਵੈਸੇ ਤਾਂ ਇਹ ਬਹੁਤ ਵੱਡੀ ਸਕੀਮ ਹੈ ਅਤੇ ਇੱਕ ਨਵੀਂ ਸਕੀਮ ਹੈ.....(ਵਿਘਨ)....

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ......

**ਮਾਨਯੋਗ ਸਪੀਕਰ** : ਪੂਰੀ ਗੱਲ ਤਾਂ ਸੁਣ ਲਓ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਗੱਲ ਸੁਣ ਕੇ ਜਵਾਬ ਦੇਣ ਲੱਗਿਆ ਹਾਂ, ਤੁਸੀਂ ਮੈਨੂੰ ਜਵਾਬ ਦੇਣ ਦਿਉ। ਇਹ ਬਹੁਤ ਵੱਡੀ ਸਕੀਮ ਹੈ, ਨਵੀਂ ਸਕੀਮ ਹੈ ਅਤੇ ਨਵੀਂ ਸਕੀਮ ਕਰਕੇ ਕਈ ਨੁਕਸ ਰਹਿ ਸਕਦੇ ਹਨ, ਢਿੱਲ੍ਹ ਮੱਠ ਹੋ ਸਕਦੀ ਹੈ, ਪਰ ਜੇਕਰ ਤੁਹਾਡੇ ਕੋਲ ਕੋਈ ਕੇਸ ਹੈ ਤਾਂ ਮੈਂ ਇਨਕੁਆਇਰੀ ਕਰਵਾ ਲੈਂਦਾ ਹਾਂ। ਦੂਸਰੀ ਗੱਲ, ਪੰਜਾਬ ਵਾਸਤੇ ਪੈਸੇ ਬਹੁਤ ਘੱਟ ਆਏ ਹਨ। ਹੁਣ ਤੱਕ ਇਸ ਸਕੀਮ ਤਹਿਤ ਪੰਜਾਬ ਵਿੱਚ 110 ਕਰੋੜ ਰੁਪਿਆ ਖਰਚਿਆ ਗਿਆ ਹੈ ਅਤੇ ਅੱਗੇ ਵਾਸਤੇ 1500 ਕਰੋੜ ਰੁਪਏ ਦੀ ਅਸੀਂ ਮੰਗ ਕੀਤੀ ਹੈ। ਅਗਾਂਹ ਨੂੰ ਇਹ ਸਕੀਮ ਵਧੀਆ ਚੱਲੇਗੀ।

---

* Placed in the Revisor Branch.

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਚੈੱਕ ਦਿੱਤੇ ਗਏ ਹਨ, ਕੀ ਉਸ ਵਾਸਤੇ ਪਹਿਲਾਂ ਪਲੈਨਿੰਗ ਬਣਾਈ ਗਈ ਹੈ ਕਿ ਫਲਾਣਾ ਪ੍ਰੋਜੈਕਟ ਕੰਪਲੀਟ ਕਰਨਾ ਹੈ ਜਾਂ ਫਲਾਣੇ ਪਿੰਡ ਵਿੱਚ ਆਹ ਕੰਮ ਕਰਨਾ ਹੈ। ਸਾਰਾ ਪੈਸਾ ਮਿਸ-ਯੂਟੇਲਾਈਜ਼ ਹੋ ਰਿਹਾ ਹੈ। ਸਮੁੱਚੇ ਪੰਜਾਬ ਵਿੱਚ ਇਸ ਦੀ ਇਨਕੁਆਇਰੀ ਹੋਣੀ ਜ਼ਰੂਰੀ ਹੈ। ਇਸ ਵਾਸਤੇ ਬਕਾਇਦਾ ਹਾਊਸ ਦੀ ਕਮੇਟੀ ਬਣਾ ਕੇ, ਸਾਰੇ ਪੰਜਾਬ ਵਿੱਚ ਖਰਚੇ ਹੋਏ ਪੈਸੇ ਨੂੰ ਵੈਰੀਫਾਈ ਕਰਕੇ ਤੁਹਾਡੇ ਸਾਹਮਣੇ ਰਿਪੋਰਟ ਰੱਖੀ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਜਾਂ ਤਾਂ ਇਹ ਕੋਈ ਸ਼ਿਕਾਇਤ ਕਰਨ। ਇਹ ਜਿਹੜਾ ਪੈਸਾ ਹੈ ਇਹ ਬਹੁਤ ਅੱਛੇ ਤਰੀਕੇ ਨਾਲ ਖਰਚਿਆ ਗਿਆ ਹੈ। ਡੀ.ਸੀ. ਇਸ ਪੈਸੇ ਨੂੰ ਕੁਆਰਡੀਨੇਟ ਕਰਦੇ ਹਨ। ਪਿੰਡ ਲੈਵਲ ਤੇ ਮਤਾ ਪੈਂਦਾ ਹੈ। ਪਿੰਡ ਦੇ ਬੰਦਿਆਂ ਦੇ ਜੌਬ ਕਾਰਡ ਬਣੇ ਹਨ। ਸਾਰਾ ਪੈਸਾ ਕਾਨੂੰਨ ਦੇ ਅਧੀਨ ਖਰਚਿਆ ਜਾਂਦਾ ਹੈ। ਐਵੇਂ ਕਹੀ ਜਾਵੋ ਕਿ ਪੈਸਾ ਲੁੱਟਿਆ-ਪੁੱਟਿਆ ਜਾ ਰਿਹਾ ਹੈ, ਇਹ ਠੀਕ ਨਹੀਂ ਹੈ। ਜਾਂ ਤਾਂ ਇਹ ਦੱਸਣ ਕਿ ਪੈਸਾ ਕਿੱਥੇ ਲੁੱਟਿਆ-ਪੁੱਟਿਆ ਹੈ, ਫਿਰ ਅਸੀਂ ਉਸ ਦੀ ਇਨਕੁਆਇਰੀ ਕਰਵਾ ਦਿੰਦੇ ਹਾਂ। ਤੁਸੀਂ ਜਾਂ ਤਾਂ ਕੋਈ ਗੱਲ ਦੱਸੋ, ਇਸ ਤਰ੍ਹਾਂ ਤਾਂ ਨਹੀਂ ਗੱਲ ਬਣਦੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਕੋਈ ਵੀ ਇੱਕ ਪਿੰਡ ਲੈ ਲਵੋ। ਪੰਜਾਬ ਵਿਚੋਂ ਕੋਈ ਵੀ ਪਿੰਡ ਲੈ ਲਵੋ, ਮੇਰੇ ਹਲਕੇ ਵਿੱਚੋਂ ਲੈ ਲਵੋ। ਹਰ ਜਗ੍ਹਾ ਇਹੀ ਹਾਲ ਹੈ।

**ਮਾਨਯੋਗ ਸਪੀਕਰ** : ਇਹ ਗੱਲ ਵੇਗ ਹੈ ਕਿ ਸਾਰਾ ਪੰਜਾਬ ਲੈ ਲਵੋ। ਜਿਥੇ ਆਪਾਂ ਨੂੰ ਸ਼ਿਕਾਇਤ ਹੈ, ਆਪਾਂ ਉਹ ਗੱਲ ਕਰੀਏ, ਉਥੇ ਇਨਕੁਆਇਰੀ ਹੋ ਜਾਵੇ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਨਰੇਗਾ ਦੇ ਸਵਾਲ ਉੱਤੇ ਪਿਛਲੇ 3-4 ਸੈਸ਼ਨਾਂ ਵਿੱਚ ਮੈਂ ਲਗਾਤਾਰ ਸਵਾਲ ਕਰਦਾ ਰਿਹਾ ਹਾਂ। ਮੈਂ ਇਨ੍ਹਾਂ ਨੂੰ ਸਪੈਸਿਫਿਕ ਉਦਾਹਰਣਾਂ ਦੇ ਕੇ ਦੱਸਿਆ ਕਿ ਜ਼ਿਲ੍ਹਾ ਕਪੂਰਥਲਾ ਵਿੱਚ ਸਾਰੇ ਸਾਲ ਵਿੱਚ ਨਰੇਗਾ ਦਾ ਇੱਕ ਵੀ ਪੈਸਾ ਵੰਡਿਆ ਨਹੀਂ ਗਿਆ। ਹੋਰ ਬੜੀ ਜਗ੍ਹਾ ਦੱਸਿਆ ਸੀ। 80-90 ਸਾਲ ਦੇ ਬਜ਼ੁਰਗ, ਜਿਹੜੇ ਮੰਜੇ ਤੋਂ ਉੱਠ ਨਹੀਂ ਸਕਦੇ, ਉਨ੍ਹਾਂ ਦੀਆਂ ਦਿਹਾੜੀਆਂ ਪਾ ਰਹੇ ਹਨ। ਸਰਪੰਚਾਂ-ਪੰਚਾਂ ਦੇ ਖੇਤਾਂ ਵਿੱਚ ਨਰੇਗਾ ਵਾਲੇ ਕੰਮ ਕਰੀ ਜਾਂਦੇ ਹਨ।

**ਮਾਨਯੋਗ ਸਪੀਕਰ** : ਤੁਸੀਂ ਲਿਖ ਕੇ ਦੱਸੋ।

**ਸਰਦਾਰ ਮੱਖਣ ਸਿੰਘ** : ਲਿਖ ਕੇ ਵੀ ਦੇ ਦਿੰਦੇ ਹਾਂ।

**ਮਾਨਯੋਗ ਸਪੀਕਰ** : ਤੁਸੀਂ ਲਿਖਤੀ ਦੇ ਦਿਉ, ਫਿਰ ਉਸ ਦੀ ਇਨਕੁਆਇਰੀ ਕਰਵਾ ਲਈਏ। ਤੁਸੀਂ ਲਿਖ ਕੇ ਮੈਨੂੰ ਦੇ ਦਿਉ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮੁੱਦਾ ਉੱਠਿਆ ਹੈ। ਮੇਰੇ ਆਪਣੇ ਪਟਿਆਲਾ ਜ਼ਿਲ੍ਹੇ ਵਿੱਚ ਲਗਭਗ 132 ਕਰੋੜ ਰੁਪਿਆ ਆਇਆ ਪਰ ਉਸ ਪੈਸੇ ਵਿਚੋਂ ਲੱਗਿਆ 32 ਕਰੋੜ ਰੁਪਿਆ ਅਤੇ 100 ਕਰੋੜ ਰੁਪਿਆ ਵਾਪਸ ਭੇਜਿਆ ਜਾ ਰਿਹਾ ਹੈ ਕਿਉਂਕਿ 31 ਮਾਰਚ ਨੂੰ ਸਮਾਂ ਪੂਰਾ ਹੋ ਜਾਣਾ ਹੈ। ਮੇਰੀ ਬੇਨਤੀ ਹੈ ਕਿ ਜਿਹੜਾ

ਪੈਸਾ ਆ ਰਿਹਾ ਹੈ, ਪੰਜਾਬ ਸਰਕਾਰ ਵੱਲੋਂ ਉਸ ਦੀ ਵਰਤੋਂ ਕੀਤੀ ਜਾਵੇ, ਉਸ ਦੀ ਵੇਸਟੇਜ਼ ਨਾ ਹੋਵੇ। ਇਹ ਹੋਰ ਪੈਸਾ ਮੰਗ ਰਹੇ ਹਨ ਪਰ ਇਹ ਪੈਸਾ ਲਗਾ ਨਹੀਂ ਰਹੇ। ਇਨ੍ਹਾਂ ਨੇ ਹੁਣੇ ਦੱਸਿਆ ਹੈ ਕਿ 1500 ਕਰੋੜ ਰੁਪਏ ਦੀ ਮੰਗ ਕੀਤੀ ਹੈ ਪਰ ਖਰਚ ਹੋ ਨਹੀਂ ਰਿਹਾ।

**ਮੰਤਰੀ** : ਸਪੀਕਰ ਸਾਹਿਬ, ਇਹ ਭੁੱਲ ਗਏ ਹਨ। ਮੇਰਾ ਖਿਆਲ ਹੈ ਇਹ ਪੜ੍ਹ ਕੇ ਨਹੀਂ ਆਏ। ਇਹ ਕਹਿੰਦੇ ਹਨ ਕਿ 132 ਕਰੋੜ ਰੁਪਿਆ ਸਾਡੇ ਜ਼ਿਲ੍ਹੇ ਨੂੰ ਆਇਆ, ਇਹ ਠੀਕ ਨਹੀਂ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਪਟਿਆਲਾ ਡੀ.ਸੀ. ਨੇ ਲਿਖਤੀ ਰੂਪ ਵਿੱਚ ਪੇਸ਼ ਕੀਤਾ ਹੈ, ਇਹ ਕਾਗਜ਼ ਤੁਹਾਨੂੰ ਦੇ ਦਿੰਦੇ ਹਾਂ।

**ਮੰਤਰੀ** : ਇਹ ਮੈਨੂੰ ਲਿਖ ਕੇ ਦੇ ਦੇਣ, ਮੈਂ ਇਸ ਦੀ ਇਨਕੁਆਇਰੀ ਕਰਵਾ ਲਵਾਂਗਾ। ਮੈਂ ਤਾਂ ਮੁਹਾਲੀ ਤੇ ਖਰੜ ਡਵੀਜ਼ਨਾਂ ਦੇ ਬਾਰੇ ਪਹਿਲਾਂ ਕਿਹਾ ਹੈ।

**ਮਾਨਯੋਗ ਸਪੀਕਰ** : ਬ੍ਰਹਮਪੁਰਾ ਜੀ, ਤੁਸੀਂ ਬੈਠੋ। ਤੁਸੀਂ ਮੇਰੀ ਗੱਲ ਵੀ ਸੁਣੋ। ਗੱਲ ਇਹ ਹੈ ਕਿ ਜਾਂ ਤਾਂ ਉਹ ਕਿਤੇ ਨਾ ਕਿਤੇ ਗਲਤ ਹਨ ਜਾਂ ਤੁਹਾਡੇ ਪਾਸ ਪੈਸਿਆਂ ਦਾ ਹਿਸਾਬ ਠੀਕ ਨਹੀਂ ਹੈ। ਜਿੰਨਾਂ ਤੁਸੀਂ ਦੱਸਦੇ ਹੋ ਕਿ ਇੰਨਾ ਪੈਸਾ ਭੇਜਿਆ ਹੈ ਪਰ ਉਹ ਕਹਿੰਦੇ ਹਨ ਕਿ ਇਕ ਥਾਂ ਹੀ ਇਨੇ ਜ਼ਿਆਦਾ ਪੈਸੇ ਆਏ ਹਨ। ਇਸ ਲਈ ਕਿ ਕੀ ਉਹ ਠੀਕ ਹਨ ਜਾਂ ਆਪਾਂ ਠੀਕ ਹਾਂ, ਇਸ ਦੇ ਬਾਰੇ ਤੁਸੀਂ ਪਤਾ ਕਰਵਾਉ। ਹਾਂ ਜੀ, ਅਗਲਾ ਸਵਾਲ।

**ਮੰਤਰੀ** : ਮੈਂ ਪਤਾ ਕੀ ਕਰਵਾਉਣਾ ਹੈ, ਮੈਂ ਹੀ ਠੀਕ ਹਾਂ ਜੀ।

**ਮਾਨਯੋਗ ਸਪੀਕਰ** : ਮੈਂ 26 ਜਨਵਰੀ ਨੂੰ ਪਟਿਆਲਾ ਵਿਖੇ ਗਿਆ ਸੀ ਅਤੇ ਮੈਂ ਉਥੇ ਇਹ ਅਨਾਊਂਸ ਕਰਕੇ ਆਇਆ ਹਾਂ ਕਿ ਜਿਸ ਤਰ੍ਹਾਂ ਨਾਭਾ ਸਾਹਿਬ ਨੇ ਗੱਲ ਕੀਤੀ ਹੈ ਕਿ ਪਟਿਆਲਾ ਦੀ ਡਿਵੈਲਪਮੈਂਟ ਵਾਸਤੇ 1 ਕਰੋੜ 32 ਲੱਖ ਰੁਪਿਆ ਸਰਕਾਰ ਨੇ ਦਿੱਤਾ ਹੈ। ਮੈਂ ਇਹ ਮਹਿਸੂਸ ਕਰਦਾ ਹਾਂ ਕਿ 1 ਕਰੋੜ 32 ਲੱਖ ਰੁਪਿਆ ਸ਼ਾਇਦ ਨਰੇਗਾ ਦੇ ਵਿਚ ਨਹੀਂ ਗਿਆ ਹੋਵੇਗਾ, ਇਹ ਹੋਰ ਸਕੀਮ ਦੇ ਵਾਸਤੇ ਗਿਆ ਹੋਵੇਗਾ ਲੇਕਿਨ ਇਹ ਡਿਵੈਲਪਮੈਂਟ ਵਾਸਤੇ ਜ਼ਰੂਰ ਦਿੱਤੇ ਗਏ ਹਨ।

(ਇਸ ਸਮੇਂ ਸਰਦਾਰ ਰਣਦੀਪ ਸਿੰਘ ਨਾਭਾ ਆਪਣੀ ਸੀਟ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਨਾਭਾ ਜੀ, ਇੱਕ ਮਿੰਟ ਮੇਰੀ ਗੱਲ ਸੁਣੋ। ਨਾਭਾ ਸਾਹਿਬ, ਮੈਂ ਤੁਹਾਡੀ ਪ੍ਰੋੜ੍ਹਤਾ ਕਰਦਾ ਹਾਂ। ਮੈਂ ਆਪ ਬੋਲ ਕੇ ਆਇਆ ਹਾਂ। ਪਰ ਗੱਲ ਹੈ ਕਿ ਜਿਹੜੇ ਮਹਿਕਮੇ ਦੇ ਮਨਿਸਟਰ ਹਨ, ਉਹ ਨਰੇਗਾ ਦੇ ਫੰਡਾਂ ਬਾਰੇ ਹੀ ਦੱਸ ਸਕਦੇ ਹਨ। ਤੁਹਾਡੇ ਪੈਸੇ ਜਾਂ ਤਾਂ ਹੋਰ ਫੰਡ ਵਿਚੋਂ ਆਏ ਹਨ ਤੇ ਇਨ੍ਹਾਂ ਦੇ ਪੈਸਿਆਂ ਦਾ ਇਨ੍ਹਾਂ ਨੂੰ ਪਤਾ ਹੈ। Next question.

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ 7 ਕਰੋੜ 73 ਲੱਖ ਰੁਪਿਆ ਗਿਆ ਹੈ ਔਰ ਉਸ ਦਾ ਹਿਸਾਬ ਕਿਤਾਬ ਰੱਖਿਆ ਹੋਇਆ ਹੈ ਜੀ।

**ਮਾਨਯੋਗ ਸਪੀਕਰ** : ਜੇਕਰ ਮੈਂ ਗੱਲ ਕਰ ਦਿੱਤੀ ਹੈ ਤਾਂ ਅੱਗੇ ਤੁਸੀਂ ਹੋਰ ਕੀ ਗੱਲ ਕਰਨੀ ਹੈ ? ਅਗਲਾ ਸਵਾਲ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਾਂ ਤਾਂ ਸਾਨੂੰ ਡੀ.ਸੀ. ਸਾਹਿਬ ਮਿਸ-ਗਾਈਡ ਕਰ ਰਹੇ ਹਨ ਜਿਸ ਨੇ ਸਾਨੂੰ ਇਨ ਰਾਈਟਿੰਗ ਦਿੱਤਾ ਹੈ। ਸਪੀਕਰ ਸਾਹਿਬ, ਜਾਂ ਤਾਂ ਤੁਸੀਂ ਕਿਸੇ ਕਮੇਟੀ ਦਾ ਸੰਗਠਨ ਕਰ ਲਵੋ ਜਾਂ ਮੈਂ ਕਾਗਜ਼ ਤੁਹਾਨੂੰ ਦੇ ਦਿੰਦਾ ਹਾਂ। ਸਾਡੇ ਚੇਅਰਮੈਨ ਨੂੰ ਲਿਖਤੀ ਰੂਪ ਵਿਚ ਆਇਆ ਹੈ....

**ਮਾਨਯੋਗ ਸਪੀਕਰ :** ਨਾਭਾ ਸਾਹਿਬ, ਇਕ ਮਿੰਟ ਲਈ ਗੱਲ ਸੁਣਨ ਦਾ ਯਤਨ ਕਰੋ। ਮੈਂ ਡੀ.ਸੀ. ਸਾਹਿਬ ਨੂੰ ਆਪ ਪੁੱਛ ਲੈਂਦਾ ਹਾਂ ਕਿ ਉਹ ਕਿਹੜੇ ਪੈਸੇ ਹਨ ਜਿਹੜੇ ਮੈਂ ਅਨਾਊਂਸ ਕਰਕੇ ਆਇਆ ਹਾਂ। ਹੁਣ ਤੁਸੀਂ ਬੈਠੋ ਜੀ। ਅਗਲਾ ਸਵਲਾ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ।

---

## ਖੇਡਾਂ ਦੇ ਸਾਜ਼ੋ-ਸਮਾਨ ਦੀ ਖਰੀਦ

***1258. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮਾਨਸਾ ਵਿੱਚ ਪਿਛਲੇ ਦੋ ਸਾਲਾਂ ਦੌਰਾਨ ਖੇਡਾਂ ਦਾ ਸਾਜ਼ੋ-ਸਮਾਨ ਖਰੀਦਣ ਲਈ ਸਰਵ ਸਿੱਖਿਆ ਅਭਿਆਨ ਅਧੀਨ ਕੁੱਲ ਕਿੰਨੇ ਫੰਡ ਜਾਰੀ ਕੀਤੇ ਗਏ ਅਤੇ ਕਿਸ ਏਜੰਸੀ ਰਾਹੀਂ ਸਮਾਨ ਖਰੀਦਿਆ ਗਿਆ ਸੀ ?

**ਡਾਕਟਰ ਉਪਿੰਦਰਜੀਤ ਕੌਰ :** ਸਰਵ ਸਿੱਖਿਆ ਅਭਿਆਨ ਅਧੀਨ ਖੇਡਾਂ ਦਾ ਸਮਾਨ ਖਰੀਦਣ ਲਈ ਪਿਛਲੇ ਦੋ ਸਾਲਾਂ ਦੌਰਾਨ ਕੋਈ ਫੰਡ ਨਹੀਂ ਦਿੱਤੇ ਗਏ ਅਤੇ ਨਾ ਹੀ ਸਰਵ ਸਿੱਖਿਆ ਅਭਿਆਨ ਅਧੀਨ ਅਜਿਹਾ ਖਰਚ ਕਰਨ ਦਾ ਕੋਈ ਉਪਬੰਧ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੱਲੋਂ ਸਰਵ ਸਿੱਖਿਆ ਅਭਿਆਨ ਦੇ ਲਈ ਇੰਨਾ ਪੈਸਾ ਖਰਚ ਹੋ ਰਿਹਾ ਹੈ, ਉਸ ਦੇ ਲਈ ਇੰਨੇ ਵੱਡੇ ਇਸ਼ਤਿਹਾਰ ਦਿੱਤੇ ਜਾ ਰਹੇ ਹਨ ਕਿ ਰਿਕਾਰਡ ਟੁੱਟ ਰਹੇ ਹਨ। ਇਕ ਪਾਸੇ ਮਾਸਟਰ ਰੌਲਾ ਪਾਈ ਜਾਂਦੇ ਹਨ ਅਤੇ ਦੂਜੇ ਪਾਸੇ ਇੰਨੀਆਂ ਵੱਡੀਆਂ ਐਡਵਰਟਾਈਜ਼ਮੈਂਟਾਂ ਹੋ ਰਹੀਆਂ ਹਨ। ਜਿਹੜਾ ਮੈਂ ਸਵਾਲ ਕੀਤਾ ਹੈ ਕਿ ਮਾਨਸਾ ਜ਼ਿਲ੍ਹੇ ਦੇ ਵਿਚ ਸਮਾਨ ਖਰੀਦਿਆ ਗਿਆ ਹੈ, ਸਰਵ ਸਿੱਖਿਆ ਅਭਿਆਨ ਦੇ ਤਹਿਤ ਫੰਡ ਜ਼ਰੂਰ ਥੋੜ੍ਹੇ ਸਨ ਲੇਕਿਨ ਦੂਜੇ ਪਾਸੇ ਤੋਂ ਪੈਸੈ ਡਾਈਵਰਟ ਕਰਕੇ ਉਨ੍ਹਾਂ ਪੈਸਿਆਂ ਦਾ ਸਮਾਨ ਖਰੀਦਿਆ ਗਿਆ ਹੈ। ਜਿਹੜੀ ਏਜੰਸੀ ਤੋਂ ਸਮਾਨ ਖਰੀਦਿਆ ਗਿਆ ਹੈ ਉਸ ਵਿਚ ਬਹੁਤ ਵੱਡੀ ਹੇਰਾਫੇਰੀ ਹੋਈ ਹੈ, ਘਟੀਆ ਸਮਾਨ ਲਿਆ ਗਿਆ ਹੈ। ਜਿਹੜਾ ਮਾਨਯੋਗ ਮੰਤਰੀ ਜੀ ਨੂੰ ਜਵਾਬ ਦਿੱਤਾ ਗਿਆ ਹੈ, ਉਸ ਦੇ ਵਿਚ ਟੋਟਲੀ ਹੀ ਉਨ੍ਹਾਂ ਨੂੰ ਮਿਸਗਾਈਡ ਕੀਤਾ ਗਿਆ ਹੈ। ਇਹ ਬਹੁਤ ਵੱਡੀ ਗਲਤ ਗੱਲ ਕੀਤੀ ਗਈ ਹੈ। ਜੇਕਰ ਆਪਾਂ ਕਹਾਂਗੇ ਕਿ ਖੇਡਾਂ ਦੀ ਆਪਾਂ ਨੂੰ ਲੋੜ ਹੀ ਨਹੀਂ ਹੈ, ਇਹ ਵੀ ਠੀਕ ਨਹੀਂ ਹੋਵੇਗਾ। ਤੁਹਾਡੇ ਪਾਸੋਂ ਪੜ੍ਹਾਈ ਤਾਂ ਪਹਿਲਾਂ ਹੀ ਕਰਵਾਈ ਨਹੀਂ ਜਾਂਦੀ, ਕੀ ਹੁਣ ਖੇਡਾਂ ਵੀ ਬੰਦ ਕਰਵਾ ਦੇਈਏ ? ਸੋ, ਇਸ ਦੇ ਲਈ ਪੂਰੀ ਇਨਕੁਆਇਰੀ ਕਰਵਾਈ ਜਾਵੇ ਅਤੇ ਸਬੰਧਤ ਅਧਿਕਾਰੀਆਂ ਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਵੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸਰਵ ਸਿੱਖਿਆ ਅਭਿਆਨ ਅਧੀਨ ਵੱਡੀ ਪੱਧਰ ਉਤੇ ਸਿੱਖਿਆ ਦੇ ਸੁਧਾਰ ਵਾਸਤੇ ਖਰਚ ਕੀਤਾ ਜਾ ਰਿਹਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਹੈ ਅਤੇ ਸਾਨੂੰ ਇਸ ਗੱਲ ਦਾ ਬਹੁਤ ਮਾਣ ਹੈ ਕਿ ਸਾਨੂੰ ਜੋ ਵੀ ਫੰਡ ਪ੍ਰਾਪਤ ਹੁੰਦੇ ਹਨ,

ਅਸੀਂ ਉਨ੍ਹਾਂ ਦੀ ਬਹੁਤ ਸਹੀ ਵਰਤੋਂ ਕਰ ਰਹੇ ਹਾਂ ਅਤੇ ਬਹੁਤ ਵੱਡੀ ਹੱਦ ਤੱਕ ਯੂਟੇਲਾਈਜ਼ੇਸ਼ਨ ਕਰ ਰਹੇ ਹਾਂ। ਜਿਥੋਂ ਤੱਕ ਸਪੋਰਟਸ ਫੰਡ ਦਾ ਤਾਅਲੁੱਕ ਹੈ, ਮੈਂ ਮਾਨਯੋਗ ਵਿਧਾਇਕ ਸਾਹਿਬ ਨੂੰ ਹੋਰ ਦੱਸਣਾ ਚਾਹੁੰਦੀ ਹਾਂ ਕਿ ਇਨ੍ਹਾਂ ਦਾ ਸਵਾਲ ਮਿਸਪਲੇਸਡ ਹੈ। ਸਰਵ ਸਿੱਖਿਆ ਅਭਿਆਨ ਅਧੀਨ ਕੋਈ ਵੀ ਫੰਡ ਖੇਡਾਂ ਲਈ ਉਪਲਬਧ ਨਹੀਂ ਕੀਤੇ ਜਾਂਦੇ। ਸਿੱਖਿਆ ਵਿਭਾਗ ਦਾ ਇਸ ਵਾਸਤੇ ਵੱਖਰਾ ਫੰਡ ਹੈ ਜਿਸ ਅਧੀਨ ਖੇਡਾਂ ਦੀ ਪ੍ਰਫੁੱਲਤਾ ਲਈ ਬਲਾਕ ਪੱਧਰ, ਜ਼ਿਲ੍ਹਾ ਪੱਧਰ, ਰਾਜ ਪੱਧਰ ਅਤੇ ਰਾਸ਼ਟਰੀ ਪੱਧਰ ਤੇ ਖੇਡਾਂ ਕਰਵਾਉਣ ਲਈ ਬੱਚਿਆਂ ਨੂੰ ਉਤਸ਼ਾਹਿਤ ਕਰਨ ਵਜੋਂ ਪੈਸਾ ਖਰਚ ਕੀਤਾ ਜਾਂਦਾ ਹੈ। ਜੇ ਆਪ ਜੀ ਦੇ ਹਲਕੇ ਵਿੱਚ ਕਿਸੇ ਵੀ ਤਰ੍ਹਾਂ ਦੀ ਕੋਈ ਕੁਤਾਹੀ ਹੈ ਤਾਂ ਕਿਰਪਾ ਕਰਕੇ ਮੈਨੂੰ ਲਿਖ ਕੇ ਦਿਉ, ਬਿਲਕੁਲ ਸੱਚ ਦਾ ਨਿਤਾਰਾ ਕੀਤਾ ਜਾਵੇਗਾ ਅਤੇ ਆਪ ਜੀ ਦੀ ਤਸੱਲੀ ਕਰਵਾਈ ਜਾਵੇਗੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਬਿਲਕੁਲ ਠੀਕ ਹੈ। ਸਪੀਕਰ ਸਾਹਿਬ, ਮੈਂ ਇਹ ਜਾਣਕਾਰੀ ਤਾਂ ਲੈ ਰਿਹਾ ਹਾਂ ਪਰ ਜਦੋਂ ਮੇਰਾ ਇਹ ਸਵਾਲ ਗਿਆ ਸੀ ਤਾਂ ਮੈਂ ਪਰਸਨਲੀ ਡਿਪਾਰਟਮੈਂਟ ਤੋਂ ਪਤਾ ਕਰਵਾਇਆ ਸੀ, ਉਨ੍ਹਾਂ ਨੇ ਮੈਨੂੰ ਖੁਦ ਇਹ ਕਿਹਾ ਸੀ...

**ਮਾਨਯੋਗ ਸਪੀਕਰ** : ਫੇਰ ਸਵਾਲ ਠੀਕ ਕਰ ਲੈਣਾ ਸੀ, ਸਰਵ ਸਿੱਖਿਆ ਅਭਿਆਨ ਵਿੱਚ ਕਿਉਂ ਵਾੜ ਦਿੱਤਾ ?

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਉਨ੍ਹਾਂ ਨੇ ਕਿਹਾ ਕਿ ਸਰਵ ਸਿੱਖਿਆ ਅਭਿਆਨ ਦੇ ਪੈਸਿਆਂ ਵਿਚੋਂ ਸਪੋਰਟਸ ਦਾ ਸਮਾਨ ਖਰੀਦਿਆ ਗਿਆ ਹੈ।

**ਮਾਨਯੋਗ ਸਪੀਕਰ** : ਜੇਕਰ ਕੋਈ ਉਚੇਚੀ ਗੱਲ ਹੈ ਤਾਂ ਇਨ੍ਹਾਂ ਨੂੰ ਲਿਖ ਕੇ ਦੇ ਦਿਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਇਹ ਤਾਂ ਮੈਨੂੰ ਵੀ ਪਤਾ ਹੈ ਕਿ ਸਰਵ ਸਿੱਖਿਆ ਅਭਿਆਨ ਦੇ ਪੈਸਿਆਂ ਵਿਚੋਂ ਨਹੀਂ ਕਰ ਸਕਦੇ ਪਰ ਜੇਕਰ ਅਜਿਹਾ ਕੀਤਾ ਗਿਆ ਹੈ ਤਾਂ ਉਸ ਦੀ ਰਿਸਪਾਂਸੇਬਿਲਟੀ ਫਿਕਸ ਕਰੋ। ਇਸ ਦੀ ਪੜਤਾਲ ਕਰਵਾਈ ਜਾਵੇ।

**ਮੰਤਰੀ** : ਹਾਂ ਜੀ, ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਕੀਤਾ ਜਾਵੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਸਤਿਕਾਰਯੋਗ ਐਜੂਕੇਸ਼ਨ ਮਨਿਸਟਰ ਕਪੂਰਥਲੇ ਜ਼ਿਲ੍ਹੇ ਦੇ ਹਨ। ਸਰਵ ਸਿੱਖਿਆ ਅਭਿਆਨ ਦੇ ਤਹਿਤ ਗੌਰਮਿੰਟ ਆਫ਼ ਇੰਡੀਆ ਨੇ ਪੰਜਾਬ ਸਰਕਾਰ ਨੂੰ ਇਸ ਸਾਲ 779 ਕਰੋੜ ਰੁਪਿਆ ਦਿੱਤਾ ਹੈ। ਪਰ ਦੇਖੋ, ਕਿੰਨੀ ਮੰਦਭਾਗੀ ਗੱਲ ਹੈ ਕਿ ਸਾਰੇ ਹੀ ਲਿਤਾੜੇ ਹੋਏ, ਡਿਜੈਕਟਿਡ ਐਮ.ਐਲ.ਏ. 8-8 ਲੱਖ ਦੇ ਚੈੱਕ ਵੰਡ ਰਹੇ ਹਨ, ਚਾਹੇ ਕੋਈ ਐਲੀਮੈਂਟਰੀ ਸਕੂਲ ਅੱਪਗ੍ਰੇਡ ਹੁੰਦਾ ਹੈ ਜਾਂ ਫੇਰ ਕੋਈ ਬਿਲਡਿੰਗ ਬਣਨੀ ਹੈ। ਸਾਡੇ ਜ਼ਿਲ੍ਹੇ ਵਿੱਚ ਵੀ ਇਸ ਤਰ੍ਹਾਂ ਹੋ ਰਿਹਾ ਹੈ ਅਤੇ ਆਨਰੇਬਲ ਐਜੂਕੇਸ਼ਨ ਮਨਿਸਟਰ ਸਾਹਿਬ ਉਥੋਂ ਦੇ ਹੀ ਹਨ। ਅਖ਼ਬਾਰਾਂ ਵਿੱਚ ਖ਼ਬਰਾਂ ਛਪਦੀਆਂ ਹਨ ਕਿ ਸਰਵ ਸਿੱਖਿਆ ਅਭਿਆਨ ਇਕ ਸੈਂਟਰਲੀ ਸਪਾਂਸਰਡ ਸਕੀਮ ਹੈ ਪਰ ਇਸ ਦੇ ਫੰਡ ਹਾਰੇ ਹੋਏ ਐਮ.ਐਲ.ਏ. ਵੰਡ ਰਹੇ ਹਨ। ਕੀ ਅਜਿਹਾ ਹੋਣਾ ਚਾਹੀਦਾ ਹੈ ? (ਸ਼ੋਰ)

**ਮਾਨਯੋਗ ਸਪੀਕਰ** : ਅਗਲਾ ਸਵਾਲ, ਡਾਕਟਰ ਦਲਬੀਰ ਸਿੰਘ। (ਸ਼ੋਰ) ਸੁਣੋ ਜੀ।

---

## ਲਿੰਕ ਸੜਕਾਂ ਦੀ ਬਿਨਾਂ-ਵਾਰੀ ਮੁਰੰਮਤ

***1262. ਡਾਕਟਰ ਦਲਬੀਰ ਸਿੰਘ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਤਰਸਿੱਕਾ, ਤਹਿਸੀਲ ਬਾਬਾ ਬਕਾਲਾ ਵਿੱਚ ਸਾਲ 2008-09 ਅਤੇ ਸਾਲ 2009-10 ਦੌਰਾਨ ਆਊਟ-ਆਫ-ਟਰਨ ਰਿਪੇਅਰ ਕੀਤੀਆਂ ਗਈਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਕੋਈ ਨਹੀਂ ਹੈ ਜੀ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿੱਚ ਇੱਕ ਸਵਾਲ ਦੇ ਜਵਾਬ ਵਿੱਚ ਮੰਤਰੀ ਜੀ ਨੇ ਉੱਤਰ ਦਿੱਤਾ ਸੀ ਕਿ ਤਰਸਿੱਕਾ ਬਲਾਕ ਦੀਆਂ ਕੁਝ ਸੜਕਾਂ ਟੁੱਟੀਆਂ ਹੋਈਆਂ ਹਨ ਅਤੇ ਕੁਝ ਬਣਨ ਵਾਲੀਆਂ ਹਨ। ਮੰਤਰੀ ਜੀ ਨੇ ਸਪਲੀਮੈਂਟਰੀ ਦੇ ਜਵਾਬ ਵਿੱਚ ਕਿਹਾ ਸੀ ਕਿ ਜਿਹੜੀਆਂ ਸੜਕਾਂ ਟੁੱਟੀਆਂ ਹੋਈਆਂ ਹਨ, ਉਨ੍ਹਾਂ ਨੂੰ ਆਊਟ-ਆਫ਼-ਟਰਨ ਰਿਪੇਅਰ ਕਰਵਾ ਦੇਵਾਂਗੇ ਪਰ ਹੁਣ ਇਹ ਕਹਿ ਰਹੇ ਹਨ ਕਿ ਕੋਈ ਪਲਾਨ ਨਹੀਂ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਦੋਂ ਇਨ੍ਹਾਂ ਨੇ ਜੋ ਕਿਹਾ ਸੀ ਤਾਂ ਫਿਰ ਪਲਾਨ ਬਣਾ ਦਿਓ ਜਾਂ ਫਿਰ ਜਵਾਬ ਅਜਿਹਾ ਨਹੀਂ ਦੇਣਾ ਚਾਹੀਦਾ ਸੀ।

**ਮੰਤਰੀ :** ਸਪੀਕਰ ਸਾਹਿਬ, ਇਸ ਬਲਾਕ ਵਿੱਚ 41.86 ਕਿਲੋਮੀਟਰ ਸੜਕਾਂ ਦੀ ਟਰਨ ਆ ਗਈ ਹੈ, ਉਸ ਵਿੱਚ ਇਸ ਨੂੰ ਬਣਾ ਦੇਵਾਂਗੇ।

**ਡਾਕਟਰ ਦਲਬੀਰ ਸਿੰਘ :** ਸਪਲੀਮੈਂਟਰੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਹੁਣ ਕਿਹੜੀ ਸਪਲੀਮੈਂਟਰੀ ਰਹਿ ਗਈ ਹੈ ?

**ਡਾਕਟਰ ਦਲਬੀਰ ਸਿੰਘ :** ਰਹਿ ਗਈ ਹੈ ਜੀ। ਐਸ਼ਿਉਰੈਂਸ ਲੈਣੀ ਹੈ ਜੀ ਕਿ ਜਿਹੜੀਆਂ ਸੜਕਾਂ ਰਹਿ ਗਈਆਂ ਹਨ, ਉਹ ਕਦੋਂ ਤੱਕ ਬਣਾ ਦੇਣਗੇ। ਇਨ੍ਹਾਂ ਨੇ ਪਿਛਲੀ ਵਾਰੀ ਕਿਹਾ ਸੀ ਕਿ ਬਣਾ ਦੇਵਾਂਗੇ। ਇਹ ਸੜਕਾਂ ਹਨ—ਟਾਂਗਰਾ ਤੋਂ ਡੇਹਰੀਵਾਲ ਵਾਇਆ ਜੱਬੋਬਾਲ, ਖੁਜਾਲਾ ਤੋਂ ਤਰਸਿੱਕਾ, ਤਰਸਿੱਕਾ ਤੋਂ ਸੈਦਪੁਰ, ਅੱਡਾ ਡੱਡੂਆਣਾ ਤੋਂ ਰਸੂਲਪੁਰ ਕਲਾਂ। ਇਹ ਸੜਕਾਂ ਬਹੁਤ ਹੀ ਟੁੱਟੀਆਂ ਹੋਈਆਂ ਹਨ। ਮੰਤਰੀ ਸਾਹਿਬ ਦੱਸ ਦੇਣ ਕਿ ਇਨ੍ਹਾਂ ਦੀ ਕਦੋਂ ਤੱਕ ਰਿਪੇਅਰ ਕਰਵਾ ਦੇਣਗੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਕੱਲੀ-ਇਕੱਲੀ ਸੜਕ ਦਾ ਵੇਰਵਾ ਭੇਜ ਦਿੰਦਾ ਹਾਂ। ਇਹ ਦੇਖ ਲੈਣ। ਫੇਰ ਵੀ ਜੇਕਰ ਇਨ੍ਹਾਂ ਦੀ ਤਸੱਲੀ ਨਹੀਂ ਹੁੰਦੀ ਤਾਂ ਅਸੀਂ ਇਕੱਠੇ ਬਹਿ ਕੇ ਦੇਖ ਲਵਾਂਗੇ।

---

## ਨਹਿਰੀ ਵਿਭਾਗ ਦੀ ਜ਼ਮੀਨ ਉਤੇ ਨਜਾਇਜ਼ ਕਬਜ਼ਾ

***1263. ਡਾਕਟਰ ਦਲਬੀਰ ਸਿੰਘ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਿਥੋਂ ਵੱਲਾ ਬਾਈ-ਪਾਸ ਸੜਕ (ਅੰਮ੍ਰਿਤਸਰ) ਨਹਿਰ ਦੇ ਪੁਲ ਨੂੰ ਪਾਰ ਕਰਦੀ ਹੈ, ਉਥੇ ਨਹਿਰ ਦੇ ਕੰਢੇ-ਕੰਢੇ ਰੇਲ ਵਾਲੇ ਪਾਸੇ ਨੂੰ ਨਹਿਰ ਵਿਭਾਗ ਦੀ ਜ਼ਮੀਨ ਵਿਚ ਝੁੱਗੀ-ਝੌਂਪੜੀਆਂ ਵਾਲਿਆਂ ਨੇ ਕੋਈ ਨਜਾਇਜ਼ ਕਬਜ਼ੇ ਕੀਤੇ ਹਨ; ਜੇਕਰ ਕੀਤੇ ਹਨ ਤਾਂ ਉਸ ਨੂੰ ਖਾਲੀ ਕਰਵਾਉਣ ਲਈ ਸਰਕਾਰ ਵੱਲੋਂ ਕੀ ਉਪਰਾਲੇ ਕੀਤੇ ਜਾ ਰਹੇ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਨਗਰ ਕਾਰਪੋਰੇਸ਼ਨ, ਅੰਮ੍ਰਿਤਸਰ ਵੱਲੋਂ ਇਨ੍ਹਾਂ ਲੋਕਾਂ ਲਈ ਬੇਸਿਕ ਸਰਵਿਸਿਜ਼ ਟੂ ਅਰਬਨ ਪੂਅਰਜ਼ ਸਕੀਮ ਅਧੀਨ ਫਲੈਟ ਉਸਾਰੇ ਜਾਣ ਦੀ ਤਜਵੀਜ਼ ਹੈ। ਫਲੈਟ ਬਣਾਉਣ ਦੇ ਟੈਂਡਰ ਹੋ ਚੁੱਕੇ ਹਨ। ਫਲੈਟ ਬਣਾਉਣ ਉਪਰੰਤ ਇਨ੍ਹਾਂ ਲੋਕਾਂ ਨੂੰ ਉਥੇ ਸ਼ਿਫਟ ਕਰ ਦਿੱਤਾ ਜਾਵੇਗਾ ਅਤੇ ਨਜਾਇਜ਼ ਕਬਜ਼ਾ ਛੁਡਾ ਲਿਆ ਜਾਵੇਗਾ।

**ਮਾਨਯੋਗ ਸਪੀਕਰ :** ਬੈਠੋ ਜੀ। ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਸਾਰੇ ਬੈਠੋ ਜੀ। ਕੁਐਸ਼ਚਨ ਆਵਰ ਖਤਮ ਹੈ। ਮੈਨੂੰ ਇਸ ਬਾਰੇ ਜਵਾਬ ਦੇ ਲੈਣ ਦਿਓ।.....ਵਿਘਨ.....

(ਇਸ ਸਮੇਂ ਰੂਲਿੰਗ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਬਰਜ਼ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਤਾਂ ਕੋਈ ਜਵਾਬ ਹੀ ਨਹੀਂ ਆਇਆ।

**ਮਾਨਯੋਗ ਸਪੀਕਰ :** ਤੁਹਾਡਾ ਸਵਾਲ ਨੰ: 1286 ਸੀ। ਉਸ ਦੀ ਮੈਂ ਐਕਸਟੈਨਸ਼ਨ ਅਲਾਓ ਕਰ ਦਿੱਤੀ ਹੈ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਠੀਕ ਹੈ ਜੀ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ। ਹੁਣ ਏਜੰਡੇ ਦੀ ਅਗਲੀ ਆਈਟਮ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1286**

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

**For Starred Question No. 1286 and reply thereto, *please see* Appendix to this Debates.

## ਕੇਂਦਰ ਵੱਲੋਂ ਗੁਆਂਢੀ ਰਾਜਾਂ ਨੂੰ ਟੈਕਸ ਛੋਟਾਂ ਦਾ ਪੰਜਾਬ ਉੱਤੇ ਅਸਰ

***1291. ਸਰਦਾਰ ਰਿਪਜੀਤ ਸਿੰਘ ਬਰਾੜ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੁੱਝ ਗੁਆਂਢੀ ਰਾਜਾਂ ਨੂੰ ਟੈਕਸ ਛੋਟਾਂ ਦੇ ਸਮੇਂ ਵਿਚ ਵਾਧੇ ਦੀ ਮਨਜ਼ੂਰੀ ਮਿਲਣ ਤੋਂ ਬਾਅਦ ਇਸ ਬੋਝ ਨਾਲ ਨਜਿੱਠਣ ਲਈ ਪੰਜਾਬ ਦੇ ਘਾਟੇ ਵਿੱਚ ਚੱਲ ਰਹੇ ਉਦਯੋਗਾਂ ਦੀ ਮਦਦ ਕਰਨ ਲਈ ਪੰਜਾਬ ਸਰਕਾਰ ਨੇ ਕੀ ਉਪਰਾਲੇ ਕੀਤੇ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਪੰਜਾਬ ਸਰਕਾਰ ਨੇ ਰਾਜ ਪੱਧਰ ਦੇ ਵਿੱਤੀ ਅਦਾਰਿਆਂ ਭਾਵ ਪੀ.ਐਸ.ਆਈ.ਡੀ.ਸੀ., ਪੀ.ਐਫ.ਸੀ. ਅਤੇ ਪੀ.ਏ.ਆਈ.ਸੀ. ਦੇ ਕਰਜ਼ਦਾਰਾਂ ਲਈ ਇਕਮੁਸ਼ਤ ਸਮਝੌਤਾ ਸਕੀਮ 2 ਮਾਰਚ, 2009 ਨੂੰ ਲਾਗੂ ਕੀਤੀ ਹੈ। ਇਸ ਤੋਂ ਇਲਾਵਾ ਰਾਜ ਸਕਰਾਰ ਨੇ ਰਾਜ ਵਿੱਚ ਉਦਯੋਗਾਂ ਦੇ ਕੰਮ-ਕਾਜ ਨੂੰ ਸੁਖਾਵਾਂ ਬਣਾਉਣ ਲਈ ਮਿਤੀ 7 ਅਕਤੂਬਰ, 2009 ਨੂੰ ਨਵੀਂ ਉਦਯੋਗਿਕ ਨੀਤੀ 2009 ਲਾਗੂ ਕੀਤੀ ਹੈ।

ਰਾਜ ਸਰਕਾਰ ਭਾਰਤ ਸਰਕਾਰ ਨਾਲ ਪੰਜਾਬ ਦੀਆਂ ਉਦਯੋਗਿਕ ਇਕਾਈਆਂ ਨੂੰ ਉਹੀ ਸਹੂਲਤਾਂ, ਜੋ ਕਿ ਗੁਆਂਢੀ ਰਾਜਾਂ ਦੀਆਂ ਉਦਯੋਗਿਕ ਇਕਾਈਆਂ ਨੂੰ ਦਿੱਤੀਆਂ ਗਈਆਂ ਹਨ, ਦੇਣ ਲਈ ਅਤੇ ਗੁਆਂਢੀ ਰਾਜਾਂ ਨੂੰ ਦਿੱਤੀਆਂ ਸਹੂਲਤਾਂ ਦਾ ਪੈਕੇਜ ਮਿਤੀ 31 ਮਾਰਚ, 2010 ਤੋਂ ਅੱਗੇ ਨਾ ਵਧਾਉਣ ਦੇ ਮਾਮਲੇ ਦੀ ਪੈਰਵੀ ਭਾਰਤ ਸਰਕਾਰ ਨਾਲ ਕਰ ਰਹੀ ਹੈ। ਇਸ ਬਾਰੇ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਸਭ ਤੋਂ ਪਹਿਲਾਂ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਮਿਤੀ 16 ਮਾਰਚ, 2007 ਨੂੰ ਪੱਤਰ ਲਿਖਿਆ ਸੀ। ਇਸ ਮੰਤਵ ਦਾ ਰਾਜ ਮੰਤਰੀ ਮੰਡਲ ਵੱਲੋਂ ਮਿਤੀ 22 ਜਨਵਰੀ, 2010 ਦੀ ਬੈਠਕ ਵਿੱਚ ਪਾਸ ਕੀਤਾ ਗਿਆ ਮਤਾ ਵੀ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਭੇਜਿਆ ਗਿਆ ਹੈ। ਇਸ ਤੋਂ ਇਲਾਵਾ ਰਾਜ ਸਰਕਾਰ ਨੇ ਇਸ ਮੁੱਦੇ ਤੇ ਮਾਨਯੋਗ ਸੁਪਰੀਮ ਕੋਰਟ ਆਫ ਇੰਡੀਆ ਵਿੱਚ ਇਕ ਸਿਵਲ ਸੂਟ ਵੀ ਦਾਇਰ ਕੀਤਾ ਹੈ ਅਤੇ ਮਾਨਯੋਗ ਕੋਰਟ ਵੱਲੋਂ ਭਾਰਤ ਸਰਕਾਰ ਅਤੇ ਸਬੰਧਤ ਰਾਜਾਂ ਨੂੰ ਨੋਟਿਸ ਜਾਰੀ ਕਰ ਦਿੱਤਾ ਗਿਆ ਹੈ।

---

# UNSTARRED QUESTIONS AND ANSWERS

## ਹਵਾਲਾਤੀਆਂ/ਕੈਦੀਆਂ ਨੂੰ ਛੁਡਵਾ ਲੈ ਜਾਣ ਦੀਆਂ ਘਟਨਾਵਾਂ

**263. ਕੈਪਟਨ ਬਲਬੀਰ ਸਿੰਘ ਬਾਠ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2009 ਤੋਂ ਹੁਣ ਤੱਕ ਤਰੀਕਾਂ ਭੁਗਤ ਰਹੇ ਹਵਾਲਾਤੀਆਂ ਜਾਂ ਕੈਦੀਆਂ ਨੂੰ ਜ਼ਰਾਇਮ ਪੇਸ਼ਾ ਲੋਕਾਂ ਵੱਲੋਂ ਛੁਡਵਾ ਲੈ ਜਾਣ ਦੀਆਂ ਘਟਨਾਵਾਂ ਦਾ ਜ਼ਿਲ੍ਹਾ-ਵਾਰ ਤੇ ਤਾਰੀਖ-ਵਾਰ ਵੇਰਵਾ ਕੀ ਹੈ ?

**ਸਰਦਾਰ ਹੀਰਾ ਸਿੰਘ ਗਾਬੜੀਆ (ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ)** : ਸਾਲ 2009 ਤੋਂ ਹੁਣ ਤੱਕ ਤਾਰੀਕਾਂ ਭੁਗਤ ਰਹੇ ਹਵਾਲਾਤੀਆਂ ਜਾਂ ਕੈਦੀਆਂ ਨੂੰ ਜ਼ਰਾਇਮ ਪੇਸ਼ਾ ਲੋਕਾਂ ਵੱਲੋਂ ਛੁਡਵਾ ਲਏ ਜਾਣ ਦੀਆਂ ਘਟਾਨਾਵਾਂ ਦਾ ਜ਼ਿਲ੍ਹਾ-ਵਾਰ ਤੇ ਤਾਰੀਖ-ਵਾਰ ਵੇਰਵਾ ਨਾਲ ਨੱਥੀ ਅਨੁਲੱਗ ਵਿਚ ਦਿੱਤਾ ਜਾਂਦਾ ਹੈ।

## ਅਨੁਲੱਗ

| ਲੜੀ ਨੰ: | ਬੰਦੀ ਦਾ ਨਾਂ/ਪਿਤਾ ਦਾ ਨਾਂ | ਫਰਾਰ ਹੋਣ ਦੀ ਮਿਤੀ | ਵਿਸ਼ੇਸ਼ ਕਥਨ/ਵੇਰਵਾ |
|---|---|---|---|
| | **ਜ਼ਿਲ੍ਹਾ ਅੰਮ੍ਰਿਤਸਰ** | | |
| 1 | ਹਵਾਲਾਤੀ ਸੁਨੀਲ ਕੁਮਾਰ ਪੁੱਤਰ ਮੋਹਣ ਲਾਲ, ਕੇਂਦਰੀ ਜੇਲ੍ਹ, ਅੰਮ੍ਰਿਤਸਰ | 21-05-2009 | ਪੁਲਿਸ ਕਸਟਡੀ ਦੌਰਾਨ ਹਸਪਤਾਲ ਵਿਚੋਂ ਫਰਾਰ ਹੋਇਆ |
| 2 | ਹਵਾਲਾਤੀ ਚੇਤਨ ਭੋਲਾ, ਪੁੱਤਰ ਵਿਜੇ ਭੋਲਾ, ਕੇਂਦਰੀ ਜੇਲ੍ਹ, ਅੰਮ੍ਰਿਤਸਰ | 09-07-2009 | ਜੇਲ੍ਹ ਗਾਰਦ ਪਾਸੋਂ ਹਸਪਤਾਲ ਵਿਚੋਂ ਫਰਾਰ ਹੋਇਆ |
| | **ਜ਼ਿਲ੍ਹਾ ਲੁਧਿਆਣਾ** | | |
| 1 | ਹਵਾਲਾਤੀ ਧਰਮਜੀਤ ਉਰਫ ਗੋਗੀ, ਪੁੱਤਰ ਪ੍ਰੀਤਮ, ਕੇਂਦਰੀ ਜੇਲ੍ਹ, ਲੁਧਿਆਣਾ | 17-02-2009 | ਪੁਲਿਸ ਕਸਟਡੀ ਦੌਰਾਨ ਕੋਰਟ ਪੇਸ਼ੀ ਤੇ ਗਿਆ ਫਰਾਰ ਹੋਇਆ |
| 2 | ਹਵਾਲਾਤੀ ਸੁਨੀਲ ਕੁਮਾਰ ਪੁੱਤਰ, ਨੰਦ ਲਾਲ, ਕੇਂਦਰੀ ਜੇਲ੍ਹ, ਲੁਧਿਆਣਾ | 11-06-2009 | ਉਹੀ |
| 3 | ਹਵਾਲਾਤੀ ਰਾਜੂ ਉਰਫ ਗੰਜਾ ਪੁੱਤਰ ਨਿਰਮਲ ਸਿੰਘ, ਕੇਂਦਰੀ ਜੇਲ੍ਹ, ਲੁਧਿਆਣਾ | 11-06-2009 | ਉਹੀ |
| 4 | ਹਵਾਲਾਤੀ ਰਾਮੂ, ਪੁੱਤਰ ਸ਼ੁਕਲਾ ਪਟੇਲ, ਬੋਰਸਟਲ ਜੇਲ੍ਹ, ਲੁਧਿਆਣਾ | 13-07-2009 | ਉਹੀ |
| 5 | ਹਵਾਲਾਤੀ ਰਿੰਕੂ, ਪੁੱਤਰ ਹਿੰਮਤ ਸਿੰਘ, ਬੋਰਸਟਲ ਜੇਲ੍ਹ, ਲੁਧਿਆਣਾ | 07-09-2009 | ਉਹੀ |
| 6 | ਹਵਾਲਾਤੀ ਸੋਨਾ, ਪੁੱਤਰ ਨੇਕ ਚੰਦ, ਕੇਂਦਰੀ ਜੇਲ੍ਹ, ਲੁਧਿਆਣਾ | 25-09-2009 | ਉਹੀ |
| 7 | ਹਵਾਲਾਤੀ ਜਗਦੇਵ ਸਿੰਘ ਉਰਫ ਦੇਬੂ, ਪੁੱਤਰ ਕਰਤਾਰ ਸਿੰਘ, ਕੇਂਦਰੀ ਜੇਲ੍ਹ, ਲੁਧਿਆਣਾ | 06-10-2009 | ਉਹੀ |

[ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ]

| ਲੜੀ ਨੰ: | ਬੰਦੀ ਦਾ ਨਾਂ/ਪਿਤਾ ਦਾ ਨਾਂ | ਫਰਾਰ ਹੋਣ ਦੀ ਮਿਤੀ | ਵਿਸ਼ੇਸ਼ ਕਥਨ/ਵੇਰਵਾ |
|---|---|---|---|
| 8 | ਹਵਾਲਾਤੀ ਸਤਿੰਦਰ ਕੁਮਾਰ ਉਰਫ ਸਚਦਾਨੰਦ ਸਵਾਮੀ ਪੁੱਤਰ ਤਿਲਕ ਰਾਜ, ਕੇਂਦਰੀ ਜੇਲ੍ਹ, ਲੁਧਿਆਣਾ | 28-10-2009 | ਪੁਲਿਸ ਕਸਟਡੀ ਦੌਰਾਨ ਕੋਰਟ ਪੇਸ਼ੀ ਤੇ ਗਿਆ ਫਰਾਰ ਹੋਇਆ |
| 9 | ਹਵਾਲਾਤੀ ਜਗਦੇਵ ਸਿੰਘ ਉਰਫ ਸੋਨੀ ਪੁੱਤਰ ਦਰਸ਼ਨ ਸਿੰਘ ਉਰਫ ਗੁਰਮੀਤ ਸਿੰਘ, ਕੇਂਦਰੀ ਜੇਲ੍ਹ, ਲੁਧਿਆਣਾ | 04-11-2009 | ਜੇਲ੍ਹ ਗਾਰਦ ਪਾਸੋਂ ਫਰਾਰ ਹੋਇਆ |
| 10 | ਹਵਾਲਾਤੀ ਪਰਮਜੀਤ ਸਿੰਘ ਉਰਫ ਪੰਮਾ ਪੁੱਤਰ ਸੁਰਿੰਦਰ ਸਿੰਘ, ਕੇਂਦਰੀ ਜੇਲ੍ਹ, ਲੁਧਿਆਣਾ | 05-02-2010 | ਪੁਲਿਸ ਕਸਟਡੀ ਦੌਰਾਨ ਕੋਰਟ ਪੇਸ਼ੀ ਤੇ ਗਿਆ ਫਰਾਰ ਹੋਇਆ |
| | **ਜ਼ਿਲ੍ਹਾ ਪਟਿਆਲਾ** | | |
| 1 | ਕੈਦੀ ਕਰਨੈਲ ਸਿੰਘ ਪੁੱਤਰ ਸੁਬੇਗ ਸਿੰਘ, ਖੁੱਲੀ ਖੇਤੀ ਬਾੜੀ ਜੇਲ੍ਹ, ਨਾਭਾ। | 15-03-2009 | ਜੇਲ੍ਹ ਤੋਂ ਫਰਾਰ ਹੋਇਆ |
| 2 | ਹਵਾਲਾਤੀ ਗੁਰਬਿੰਦਰ ਸਿੰਘ ਉਰਫ ਵਿੱਕੀ ਪੁੱਤਰ ਬਿਕਰਮ ਸਿੰਘ ਪੁੱਤਰ ਕਰਨੈਲ ਸਿੰਘ, ਕੇਂਦਰੀ ਜੇਲ੍ਹ, ਪਟਿਆਲਾ | 20-10-2009 | ਪੁਲਿਸ ਕਸਟਡੀ ਦੌਰਾਨ ਕੋਰਟ ਪੇਸ਼ੀ ਤੇ ਗਿਆ ਫਰਾਰ ਹੋਇਆ |
| 3 | ਹਵਾਲਾਤੀ ਪ੍ਰਵੀਨ ਕੁਮਾਰ ਪੁੱਤਰ ਅਮਰਜੀਤ, ਕੇਂਦਰੀ ਜੇਲ੍ਹ, ਪਟਿਆਲਾ | 09-01-2010 | —ਉਹੀ— |
| 4 | ਕੈਦੀ ਗੁਰਪਾਲ ਸਿੰਘ ਉਰਫ ਰਾਜ ਪੁੱਤਰ ਕ੍ਰਿਪਾਲ ਸਿੰਘ, ਜ਼ਿਲ੍ਹਾ ਜੇਲ੍ਹ, ਨਾਭਾ। | 05-02-2010 | ਜੇਲ੍ਹ ਗਾਰਦ ਪਾਸੋਂ ਫਰਾਰ ਹੋਇਆ |
| 5 | ਹਵਾਲਾਤੀ ਮਨਦੀਪ ਸਿੰਘ ਉਰਫ ਬੰਟੀ, ਕੇਂਦਰੀ ਜੇਲ੍ਹ, ਪਟਿਆਲਾ | 05-02-2010 | ਪੁਲਿਸ ਕਸਟਡੀ ਦੌਰਾਨ ਕੋਰਟ ਪੇਸ਼ੀ ਤੇ ਗਿਆ ਫਰਾਰ ਹੋਇਆ |
| | **ਜ਼ਿਲ੍ਹਾ ਫਰੀਦਕੋਟ** | | |
| 1 | ਕੈਦੀ ਚਰਨਜੀਤ ਸਿੰਘ ਪੁੱਤਰ ਕਰਤਾਰ ਸਿੰਘ, ਜ਼ਿਲ੍ਹਾ ਜੇਲ੍ਹ, ਫਰੀਦਕੋਟ | 12-01-2009 | ਪੁਲਿਸ ਕਸਟਡੀ ਦੌਰਾਨ ਹਸਪਤਾਲ ਵਿਚੋਂ ਫਰਾਰ ਹੋਇਆ |

| ਲੜੀ ਨੰ: | ਬੰਦੀ ਦਾ ਨਾਂ/ਪਿਤਾ ਦਾ ਨਾਂ | ਫਰਾਰ ਹੋਣ ਦੀ ਮਿਤੀ | ਵਿਸ਼ੇਸ਼ ਕਥਨ/ਵੇਰਵਾ |
|---|---|---|---|
| | | **ਜ਼ਿਲ੍ਹਾ ਸੰਗਰੂਰ** | |
| 1 | ਹਵਾਲਾਤੀ ਪ੍ਰਕਾਸ ਉਰਫ ਅਲੀ ਹਸਨ ਪੁੱਤਰ ਬਾਬੂ ਰਾਮ, ਸਬ ਜੇਲ੍ਹ, ਮਲੇਰਕੋਟਲਾ | 14-01-2009 | ਪੁਲਿਸ ਕਸਟਡੀ ਦੌਰਾਨ ਕੋਰਟ ਪੇਸ਼ੀ ਤੇ ਗਿਆ ਫਰਾਰ ਹੋਇਆ |
| 2 | ਹਵਾਲਾਤੀ ਜਗਰੂਪ ਸਿੰਘ ਪੁੱਤਰ ਮਹਿੰਦਰ ਸਿੰਘ, ਜ਼ਿਲ੍ਹਾ ਜੇਲ੍ਹ, ਸੰਗਰੂਰ | 14-12-2009 | —ਉਹੀ— |
| | | **ਜ਼ਿਲ੍ਹਾ ਕਪੂਰਥਲਾ** | |
| 1 | ਹਵਾਲਾਤੀ ਦਿਲਬਾਗ ਸਿੰਘ ਉਰਫ ਬੱਗਾ ਪੁੱਤਰ ਸਤਨਾਮ ਸਿੰਘ, ਜ਼ਿਲ੍ਹਾ ਜੇਲ੍ਹ, ਕਪੂਰਥਲਾ | 30-01-2009 | ਪੁਲਿਸ ਕਸਟਡੀ ਦੌਰਾਨ ਕੋਰਟ ਪੇਸ਼ੀ ਤੇ ਗਿਆ ਫਰਾਰ ਹੋਇਆ |
| | | **ਜ਼ਿਲ੍ਹਾ ਫਿਰੋਜ਼ਪੁਰ** | |
| 1 | ਕੈਦੀ ਵਿਕਰਮ ਪੁੱਤਰ ਧਰਮਪਾਲ, ਕੇਂਦਰੀ ਜੇਲ੍ਹ, ਫਿਰੋਜ਼ਪੁਰ | 26-09-2009 | ਪੁਲਿਸ ਕਸਟਡੀ ਦੌਰਾਨ ਕੋਰਟ ਪੇਸ਼ੀ ਤੇ ਗਿਆ ਫਰਾਰ ਹੋਇਆ |
| | | **ਜ਼ਿਲ੍ਹਾ ਗੁਰਦਾਸਪੁਰ** | |
| 1 | ਹਵਾਲਾਤੀ ਮਨਜਿੰਦਰ ਸਿੰਘ ਉਰਫ ਭੋਲੂ ਪੁੱਤਰ ਮੋਹਣ ਸਿੰਘ, ਕੇਂਦਰੀ ਜੇਲ੍ਹ, ਗੁਰਦਾਸਪੁਰ | 21/22-09-2009 | ਜੇਲ੍ਹ ਗਾਰਦ ਪਾਸੋਂ ਹਸਪਤਾਲ ਵਿਚੋਂ ਫਰਾਰ ਹੋਇਆ |
| | | **ਜ਼ਿਲ੍ਹਾ ਰੂਪਨਗਰ** | |
| 1 | ਹਵਾਲਾਤੀ ਤਰਲੋਚਨ ਸਿੰਘ ਪੁੱਤਰ ਅਸ਼ੋਕ ਸਿੰਘ, ਜ਼ਿਲ੍ਹਾ ਜੇਲ੍ਹ, ਰੂਪਨਗਰ | 06-10-2009 | ਪੁਲਿਸ ਕਸਟਡੀ ਦੌਰਾਨ ਕੋਰਟ ਪੇਸ਼ੀ ਤੇ ਗਿਆ ਫਰਾਰ ਹੋਇਆ |
| 2 | ਹਵਾਲਾਤੀ ਸੰਦੀਪ ਕੁਮਾਰ ਪੁੱਤਰ ਸੁਭਾਸ਼ ਕੁਮਾਰ, ਜ਼ਿਲ੍ਹਾ ਜੇਲ੍ਹ, ਰੂਪ ਨਗਰ | 04-02-2010 | —ਉਹੀ— |
| | | **ਜ਼ਿਲ੍ਹਾ ਹੁਸ਼ਿਆਰਪੁਰ** | |
| 1 | ਹਵਾਲਾਤੀ ਯੋਗਪ੍ਰੀਤ ਸਿੰਘ ਪੁੱਤਰ ਅਜੈਬ ਸਿੰਘ, ਜ਼ਿਲ੍ਹਾ ਜੇਲ੍ਹ, ਹੁਸ਼ਿਆਰਪੁਰ | 12-11-2009 | ਪੁਲਿਸ ਕਸਟਡੀ ਦੌਰਾਨ ਕੋਰਟ ਪੇਸ਼ੀ ਤੇ ਗਿਆ ਫਰਾਰ ਹੋਇਆ |

## ਪਕੜੇ ਗਏ ਨਸ਼ੀਲੇ ਪਦਾਰਥਾਂ ਦੀ ਮਾਤਰਾ

264. **ਕੈਪਟਨ ਬਲਬੀਰ ਸਿੰਘ ਬਾਠ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008 ਤੋਂ ਹੁਣ ਤੱਕ ਫੜੇ ਗਏ ਨਸ਼ੀਲੇ ਪਦਾਰਥਾਂ ਜਿਵੇਂ ਕਿ ਅਫੀਮ, ਹੀਰੋਇਨ, ਕੁਕੀਨ ਵਗੈਰਾ ਦੇ ਸਾਲ-ਵਾਰ ਵੇਰਵੇ ਕੀ ਹਨ ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸਾਲ 2008 ਤੋਂ ਹੁਣ ਤੱਕ ਫੜੇ ਗਏ ਨਸ਼ੀਲੇ ਪਦਾਰਥਾਂ ਜਿਵੇਂ ਕਿ ਅਫੀਮ, ਹੀਰੋਇਨ, ਕੁਕੀਨ ਵਗੈਰਾ ਦੇ ਸਾਲ-ਵਾਰ ਵੇਰਵੇ ਹੇਠ ਲਿਖੇ ਅਨੁਸਾਰ ਹਨ :—

| ਸਾਲ | ਅਫੀਮ (ਕਿਲੋਗ੍ਰਾਮਾਂ ਵਿੱਚ) | ਚੂਰਾ ਪੋਸਤ (ਕਿਲੋਗ੍ਰਾਮਾਂ ਵਿੱਚ) | ਚਰਸ (ਕਿਲੋਗ੍ਰਾਮਾਂ ਵਿੱਚ) | ਸਮੈਕ (ਕਿਲੋਗ੍ਰਾਮਾਂ ਵਿੱਚ) | ਹੀਰੋਇਨ (ਕਿਲੋਗ੍ਰਾਮਾਂ ਵਿੱਚ) | ਕੁਕੀਨ (ਕਿਲੋਗ੍ਰਾਮਾਂ ਵਿੱਚ) |
|---|---|---|---|---|---|---|
| 2008 | 563.029 | 60092.263 | 107.521 | 55.496 | 269.044 | 7.415 |
| 2009 | 689.177 | 62659.670 | 98.673 | 44.764 | 155.506 | 5.000 |
| 2010 (31-1-10 ਤੱਕ) | 27.623 | 3311.950 | 6.582 | 1.338 | 46.930 | 1.414 |

---

## ਜ਼ੁਮਲਾ ਮਾਲਕਾਨ ਜ਼ਮੀਨ ਉਤੇ ਅਣਅਧਿਕਾਰਤ ਕਬਜ਼ਾ

265. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੁਢਲਾਡਾ ਸਬ-ਡਵੀਜ਼ਨ ਵਿੱਚ ਜ਼ੁਮਲਾ ਮਾਲਕਾਨ ਦੀ ਕਿੰਨੀ ਜ਼ਮੀਨ ਅਣਅਧਿਕਾਰਤ ਕਬਜ਼ੇ ਅਧੀਨ ਹੈ ਅਤੇ ਵਿਭਾਗ ਦੁਆਰਾ ਇਸ ਸਬੰਧ ਵਿੱਚ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : ਬੁਢਲਾਡਾ ਸਬ-ਡਵੀਜ਼ਨ ਵਿੱਚ 24 ਕਨਾਲ 16 ਮਰਲੇ ਜ਼ੁਮਲਾ ਮਾਲਕਾਨ ਦੀ ਜ਼ਮੀਨ ਅਣ-ਅਧਿਕਾਰਤ ਕਬਜ਼ੇ ਅਧੀਨ ਹੈ। ਅਣ-ਅਧਿਕਾਰਤ ਕਬਜ਼ੇ ਨੂੰ ਹਟਾਉਣ ਲਈ ਗ੍ਰਾਮ ਪੰਚਾਇਤ ਭਖੜੀਆਲ ਵੱਲੋਂ ਅਣ-ਅਧਿਕਾਰਤ ਕਬਜ਼ੇ ਨੂੰ ਹਟਾਉਣ ਲਈ ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ, ਮਾਨਸਾ ਦੀ ਅਦਾਲਤ ਵਿੱਚ ਕੇਸ ਦਾਇਰ ਕੀਤਾ ਹੋਇਆ ਹੈ ਜੋ ਮਿਤੀ 10 ਮਾਰਚ, 2010 ਨੂੰ ਸੁਣਵਾਈ ਲਈ ਨਿਸ਼ਚਿਤ ਹੈ।

---

## ਸੁਰੱਖਿਆ ਅਫ਼ਸਰਾਂ ਦੀ ਨਿਯੁਕਤੀ

266. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਘਰੇਲੂ ਹਿੰਸਾ ਐਕਟ, 2005 ਅਧੀਨ ਨਿਯੁਕਤ ਕੀਤੇ ਗਏ ਸੁਰੱਖਿਆ ਅਫ਼ਸਰ ਜਾਂ ਸਰਵਿਸ ਪ੍ਰੋਵਾਈਡਰਾਂ ਦੀ ਗਿਣਤੀ ਕਿੰਨੀ ਹੈ ?

[ਸਰਦਾਰ ਬਿਕਰਮ ਸਿੰਘ ਮਜੀਠੀਆ]

ਲੋਕਾਂ ਨਾਲ ਬਣਾ ਕੇ ਰੱਖਿਆ ਹੈ, ਉਸ ਕਰਕੇ ਮਿਲੀ ਹੈ। ਇਹ ਆਪਣੇ ਤੋਂ ਵੱਡੇ ਦਾ ਸਤਿਕਾਰ ਕਰਦੇ ਹਨ ਅਤੇ ਛੋਟੇ ਭਰਾਵਾਂ ਨੂੰ ਪਿਆਰ ਦਿੰਦੇ ਹਨ। ਇਨ੍ਹਾਂ ਨੂੰ ਇਨ੍ਹਾਂ ਦੀ ਮਹਿਮਾਨ-ਨਿਵਾਜ਼ੀ ਕਰਕੇ ਕਾਮਯਾਬੀ ਮਿਲੀ ਹੈ। ਮਾਨਯੋਗ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਦੁੱਖ ਹੈ ਕਿ ਜਿਸ ਦਿਨ ਇਹ ਗਵਰਨਰ ਸਾਹਿਬ ਐਡਰੈੱਸ ਦੇ ਰਹੇ ਸਨ, ਇਹ ਕਾਂਗਰਸੀ ਭਰਾ ਪਤਾ ਨਹੀਂ ਭੁੱਲ ਗਏ ਕਿ ਅਸੀਂ ਪਹਿਲਾਂ ਪੰਜਾਬੀ ਹਾਂ। ਉਦੋਂ ਇਨ੍ਹਾਂ ਦੀ ਕਾਂਗਰਸੀ ਫਿਲਾਸਫੀ ਸਾਹਮਣੇ ਆ ਗਈ 'ਪਾੜੋ ਤੇ ਰਾਜ ਕਰੋ'। ਅਸੀਂ ਪੁਰਾਣੀ ਹਿਸਟਰੀ ਪੜ੍ਹਦੇ ਹਾਂ। ਇਨ੍ਹਾਂ ਨੇ ਹਮੇਸ਼ਾ ਗਲਤ ਰੋਲ ਅਦਾ ਕੀਤਾ ਹੈ। ਜਿਸ ਦਿਨ ਗਵਰਨਰ ਸਾਹਿਬ ਆਏ ਸਨ, ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਪੰਜਾਬੀ ਦੇ ਤੌਰ ਤੇ ਫਰਜ਼ ਬਣਦਾ ਸੀ ਕਿ ਉਨ੍ਹਾਂ ਦਾ ਸਵਾਗਤ ਕਰਦੇ ਕਿਉਂਕਿ ਉਹ ਪਹਿਲੀ ਵਾਰ ਸਦਨ ਵਿੱਚ ਆ ਕੇ ਐਡਰੈੱਸ ਕਰ ਰਹੇ ਸਨ। ਜਿੰਨਾ ਮਰਜ਼ੀ ਵਖਰੇਵਾਂ ਹੋਵੇ, ਜਿੰਨਾ ਮਰਜ਼ੀ ਡਿਫਰੈਂਸ-ਆਫ-ਓਪੀਨੀਅਨ ਹੋਵੇ, ਜੋ ਮਰਜ਼ੀ ਫਰਕ ਹੋਵੇ ਪਰ ਇਨ੍ਹਾਂ ਨੂੰ ਉਸ ਸਮੇਂ ਅਜਿਹਾ ਨਹੀਂ ਕਰਨਾ ਚਾਹੀਦਾ ਸੀ। ਅੱਜ ਹੁਣ ਬਹਿਸ ਕਰਨ ਦਾ ਸਮਾਂ ਹੈ ਤੇ ਇਹ ਆਪਣੀ ਗੱਲ ਹੁਣ ਰੱਖ ਸਕਦੇ ਹਨ। ਮਗਰ ਇਨ੍ਹਾਂ ਨੇ ਉਹੀ ਪੁਰਾਣੀਆਂ ਰਵਾਇਤਾਂ ਅਖਤਿਆਰ ਕੀਤੀਆਂ ਜੋ ਪਿਛਲੇ ਸੈਸ਼ਨ ਵਿਚ ਅਖਤਿਆਰ ਕੀਤੀਆਂ ਸਨ ਤੇ ਹਮਲਾਵਰ ਰੁੱਖ ਅਖਤਿਆਰ ਕੀਤਾ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ :

ਨਜ਼ਰ ਕੋ ਬਦਲੋ ਨਜ਼ਾਰੇ ਬਦਲ ਜਾਏਂਗੇ।
ਸੋਚ ਕੋ ਬਦਲੋ ਸਿਤਾਰੇ ਬਦਲ ਜਾਏਂਗੇ।
ਕਿਸ਼ਤੀਓਂ ਕੋ ਬਦਲਨੇ ਕੀ ਜ਼ਰੂਰਤ ਨਹੀਂ,
ਦਿਸ਼ਾ ਕੋ ਬਦਲੋ, ਕਿਨਾਰੇ ਬਦਲ ਜਾਏਂਗੇ।

ਕਦੀ ਇੱਧਰ ਤੇ ਕਦੀ ਉਧਰ ਚਲਦਾ ਰਹਿੰਦਾ ਹੈ। ਇਸ ਤਰ੍ਹਾਂ ਕੰਮ ਨਹੀਂ ਚਲਦੇ। ਮੈਂ ਗੱਲ ਕਰ ਰਿਹਾ ਹਾਂ ਕਿ ਜੇ ਇਹ ਪੰਜਾਬੀ ਹੋਣ ਦਾ ਫਰਜ਼ ਅਦਾ ਕਰਦੇ ਤਾਂ ਕਰੋੜਾਂ ਪੰਜਾਬੀਆਂ ਦੇ ਮਨ ਨੂੰ ਸ਼ਾਂਤੀ ਮਿਲਦੀ। ਜੋ ਸਾਡੇ ਭਰਾ ਦੇਸ਼ਾਂ-ਵਿਦੇਸ਼ਾਂ ਵਿਚ ਬੈਠੇ ਹਨ, ਉਹ ਵੀ ਮਾਣ ਮਹਿਸੂਸ ਕਰਦੇ ਕਿ ਇਨ੍ਹਾਂ ਨੇ ਆਪਣਾ ਫਰਜ਼ ਅਦਾ ਕੀਤਾ ਹੈ ਅਤੇ ਜੋ ਮਹਾਨ ਕੁਰਬਾਨੀਆਂ ਸਾਡੇ ਯੋਧਿਆਂ ਨੇ ਦਿੱਤੀਆਂ ਹਨ, ਉਸ ਨੂੰ ਯਾਦ ਰੱਖਿਆ ਹੈ। ਮੈਂ ਬੇਨਤੀ ਕਰਦਾ ਹਾਂ ਕਿ ਰੂਲਜ਼ ਆਫ ਪ੍ਰੋਸੀਜਰ ਤੇ ਕੰਡਕਟ ਆਫ ਬਿਜ਼ਨਸ ਦੇ ਅਨੁਸਾਰ ਇਨ੍ਹਾਂ ਨੇ ਜਿਸ ਤਰੀਕੇ ਨਾਲ ਰਵੱਈਆ ਅਪਣਾਇਆ ** ** ਇਨ੍ਹਾਂ ਨੂੰ ਇਹ ਵੀ ਬੇਨਤੀ ਕਰਦਾ ਹਾਂ ਕਿ ਤੁਹਾਨੂੰ ਲੋਕਾਂ ਨੇ ਚੁਣ ਕੇ ਭੇਜਿਆ ਹੈ ਤਾਂ ਕਨਸਟ੍ਰਕਟਿਵ ਆਪੋਜ਼ੀਸ਼ਨ ਦਾ ਰੋਲ.... ** **

**ਮਾਨਯੋਗ ਸਪੀਕਰ** : ਇਹ ਐਕਸਪੰਜ ਕਰ ਦਿਓ।

---

**Expunged as ordered by the Chair.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਤੁਸੀਂ ਕਨਸਟ੍ਰਕਟਿਵ ਆਪੋਜ਼ੀਸ਼ਨ ਦਾ ਰੋਲ ਅਦਾ ਕਰਿਆ ਕਰੋ। ਡਿਸਟਰੱਕਟਿਵ ਫਰੇਮ ਆਫ ਮਾਈਂਡ ਵਿੱਚ ਤੁਸੀਂ 24 ਘੰਟੇ ਰਹਿੰਦੇ ਹੋ, ਤੁਹਾਡਾ ਧਿਆਨ ਡਿਸਟ੍ਰਕਸ਼ਨ ਵੱਲ ਰਹਿੰਦਾ ਹੈ। ਮੈਂ ਹੱਥ ਜੋੜਦਾ ਹਾਂ ਕਿ ਕਿਰਪਾ ਕਰਕੇ ਆਪਣੀ ਆਦਤ ਬਦਲ ਦਿਓ। ਵੈਸੇ ਵਾਰਸ਼ ਸ਼ਾਹ ਨੇ ਆਖਿਆ ਹੈ-

'ਵਾਰਸ਼ ਸ਼ਾਹ ਨਾ ਆਦਤਾਂ ਜਾਂਦੀਆਂ ਨੇ, ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।'

ਤੁਸੀਂ ਇਹ ਆਦਤ ਆਪ ਨਹੀਂ ਬਦਲੋਗੇ ਤਾਂ ਕੌਣ ਬਦਲੇਗਾ, ਕਿਵੇਂ ਬਦਲੇਗੀ...

**ਮਾਨਯੋਗ ਸਪੀਕਰ** : ਅੱਗੇ ਚਲੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮੈਂ ਗੱਲ ਕਰਦਾ ਹਾਂ, ਸਪੀਕਰ ਸਾਹਿਬ, ਕਿ ਪਿਛਲੇ ਤਿੰਨ ਸਾਲ ਦਾ ਜਿਹੜਾ ਸਮਾਂ ਲੰਘਿਆ ਹੈ, ਉਹੀ ਪੁਰਾਣੀ ਜੋੜੀ ਫਿਰ ਸਰਗਰਮ ਰਹੀ ਹੈ। ਇੱਕ ਪ੍ਰਧਾਨਗੀ ਲੈਣ ਜਾਂਦਾ ਹੈ, ਇੱਕ ਪ੍ਰਧਾਨਗੀ ਹਟਾਉਣ ਜਾਂਦਾ ਹੈ।...(ਵਿਘਨ)...ਤੁਸੀਂ ਸੁਣ ਤਾਂ ਲਓ। ਸਾਰੀਆਂ ਗੱਲਾਂ ਰਲਦੀਆਂ-ਮਿਲਦੀਆਂ ਹਨ। ਕਿਉਂ ਤੁਸੀਂ....(ਵਿਘਨ)....ਹੌਸਲਾ ਕਰੋ ਬਾਪੂ ਜੀ ਹੌਸਲਾ (ਸਰਦਾਰ ਸ਼ੇਰ ਸਿੰਘ ਗਾਗੋਵਾਲ ਨੂੰ) ਸਪੀਕਰ ਸਾਹਿਬ, ਆਹ ਤਿੰਨ ਸਾਲ ਲੰਘੇ ਹਨ। ਮੈਂ ਰੋਜ਼ ਇਨ੍ਹਾਂ ਦਾ ਬਿਆਨ ਪੜ੍ਹਦਾ ਹਾਂ। ਇਹ ਕਹਿੰਦੇ ਹਨ ਕਿ ਜੇ ਪੰਜਾਬ ਦੀ ਸਰਕਾਰ ਚਲਦੀ ਹੈ ਤਾਂ ਇਹ ਦਿੱਲੀ ਦੇ ਰਹਿਮੋ-ਕਰਮ ਤੇ ਚਲਦੀ ਹੈ। ਜੇ ਪੰਜਾਬ ਦੀ ਸਰਕਾਰ ਵਿੱਚ ਕੋਈ ਚੰਗਾ ਕੰਮ ਹੁੰਦਾ ਹੈ ਤਾਂ ਇਹ ਦਿੱਲੀ ਦੇ ਰਹਿਮੋ-ਕਰਮ ਤੇ ਹੁੰਦਾ ਹੈ। ਮਗਰ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਦਿੱਲੀ ਦੀ ਸਰਕਾਰ ਕਿਸ ਤੇ ਚਲਦੀ ਹੈ ? ਕਦੇ ਇਸ ਗੱਲ ਵੱਲ ਗੌਰ ਕੀਤਾ ਹੈ ? ਜਿੰਨੇ ਟੈਕਸਿਜ਼ ਹਨ, ਇਹ ਇੱਕਲੇ ਦਿੱਲੀ ਵਾਲੇ ਹੀ ਨਹੀਂ ਦਿੰਦੇ। ਸਾਰੇ ਸੈਂਟਰਲ ਟੈਕਸਿਜ਼ ਦੀ ਜੋ ਕੁਲੈਕਸ਼ਨ ਹੁੰਦੀ ਹੈ, ਉਹ 68 ਫੀਸਦੀ ਤਾਂ ਸੈਂਟਰ ਰੱਖ ਜਾਂਦਾ ਹੈ। 32 ਫੀਸਦੀ, ਇਹ ਹੁਣ 32 ਫੀਸਦੀ ਹੋਈ ਹੈ ਪਹਿਲਾਂ 30.5 ਫੀਸਦੀ ਹੀ ਸੀ, 32 ਫੀਸਦੀ ਸਟੇਟਾਂ ਨੂੰ ਮੋੜਦੀ ਹੈ। ਫਿਰ, ਸਪੀਕਰ ਸਾਹਿਬ, ਜਿਨ੍ਹਾਂ ਨੇ ਅਨਾਜ ਦੇ ਭੁਖਮ ਤੋਂ ਬਚਾਇਆ, ਅਨਾਜ ਦੇ ਭੰਡਾਰ ਵਿੱਚ ਸਭ ਤੋਂ ਵੱਡਾ ਯੋਗਦਾਨ ਪਾਇਆ, ਜਿਹੜਾ ਕਮਾਊ ਪੁੱਤ ਹੈ, ਵੱਧ ਕੰਮ ਕਰਦਾ ਹੈ, ਵਧੀਆ ਕੰਮ ਕਰਦਾ ਹੈ, ਉਨ੍ਹਾਂ ਨੂੰ ਵੱਧ ਨਹੀਂ ਦਿੰਦੇ, ਉਨ੍ਹਾਂ ਨੂੰ 1.29 ਪ੍ਰਤੀਸ਼ਤ ਦਿੰਦੇ ਹਨ। ਮਤਲਬ ਉਨ੍ਹਾਂ ਨੂੰ ਸਭ ਤੋਂ ਘੱਟ ਸੈਂਟਰਲ ਟੈਕਸਿਜ਼ ਦਾ ਸ਼ੇਅਰ ਮਿਲਦਾ ਹੈ। ਮੇਰੇ ਵੀਰੋ, ਅਸੀਂ ਤੁਹਾਡੇ ਰਹਿਮੋ-ਕਰਮ ਤੇ ਨਹੀਂ। ਇਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਲਿਆਕਤ ਹੈ, ਸ਼ਰਾਫਤ ਹੈ, ਉਹ ਵੱਡੀ ਸੋਚ ਵਾਲੇ ਹਨ, ਜਿਨ੍ਹਾਂ ਨੇ ਜਾ ਕੇ ਪੰਜਾਬ ਦੇ ਹਾਲਾਤ ਕੁਝ ਸੁਧਾਰਨ ਦੀ ਕੋਸ਼ਿਸ਼ ਕੀਤੀ ਹੈ। ਮੈਂ ਗੱਲ ਕਰ ਰਿਹਾ ਸੀ ਕਿ ਉਹੀ ਜੋੜੀ ਫਿਰ ਸਰਗਰਮ ਹੈ। ਪਿਛਲੇ ਪੰਜ ਸਾਲ ਕੀ ਕੀਤਾ ਜੀ ? ਇੱਕ ਮੁੱਖ ਮੰਤਰੀ ਬਣਾਉਣ ਜਾਂਦਾ ਸੀ, ਦੂਜਾ ਮੁੱਖ ਮੰਤਰੀ ਹਟਾਉਣ ਜਾਂਦਾ ਸੀ। ਵੇਖੋ, ਬੜਾ ਅਫਸੋਸ ਹੁੰਦਾ ਹੈ। ਜੇ ਉਦੋਂ ਨੇਕ ਕੰਮ ਕੀਤੇ ਹੁੰਦੇ ਤਾਂ ਅੱਜ ਇਹ ਇੱਥੇ ਬੈਠੇ ਹੁੰਦੇ, ਉਥੇ ਆਪੋਜ਼ੀਸ਼ਨ ਵਿਚ ਨਾ ਬੈਠੇ ਹੁੰਦੇ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ, ਪਲੀਜ਼... (ਵਿਘਨ)....ਸਾਰੇ ਕਿਉਂ ਰੌਲਾ ਪਾਉਂਦੇ ਹੋ ?

---

**Expunged as ordered by the Chair.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਪਾਰਟੀ ਦੀ ਗੱਲ ਨਹੀਂ ਕਰ ਰਿਹਾ। ਅਸਲ ਵਿੱਚ ਇਹ ਵੀ ਪੰਜ ਸਾਲ ਬਾਹਰ ਰਹੇ ਹਨ। ਇਹ ਵੀ ਇਸ ਰਾਜਨੀਤੀ ਵਿੱਚ ਫਸੇ ਰਹੇ ਹਨ। ਇਹ ਪਹਿਲਾਂ ਹੀ ਉੱਠ ਕੇ ਇੱਕ ਪਾਸਾ ਲੈਣਾ ਚਾਹੁੰਦੇ ਹਨ ਕਿ ਮੇਰਾ ਨਾਮ ਸੁਨਹਿਰੀ ਅੱਖਰਾਂ ਵਿੱਚ ਆ ਜਾਵੇ ਤਾਂ ਅਗਾਂਹ ਸ਼ਾਇਦ ਕੁਝ ਮਿਲ ਜਾਵੇ। ਮੈਂ ਬੇਨਤੀ ਕਰਦਾ ਹਾਂ, ਵੈਸੇ ਤਾਂ ਇਹ ਉਹੀ ਪੁਰਾਣੀ ਗੱਲ ਹੈ। ਪਿਛਲੇ ਸੈਸ਼ਨ ਦੀ ਗੱਲ ਯਾਦ ਆਉਂਦੀ ਹੈ ਕਿ ਆਪ ਜੀ ਸਪੀਕਰ ਦੀ ਐਡੀ ਵੱਡੀ ਕੁਰਸੀ ਦੀ ਇਨ੍ਹਾਂ ਨੇ ਬੇਇਜ਼ਤੀ ਕਰਨ ਦੀ ਕੋਸ਼ਿਸ਼ ਕੀਤੀ ਹੈ। ਐਤਕੀਂ ਗਵਰਨਰ ਸਾਹਿਬ ਦੇ ਐਡਰੈੱਸ ਤੇ ਜਿਸ ਤਰੀਕੇ ਨਾਲ ਰਵੱਈਆ ਅਪਣਾਇਆ, ਉਨ੍ਹਾਂ ਦੀ ਵੀ ਬੇਇਜ਼ਤੀ ਕਰਨ ਦੀ ਗੱਲ ਕੀਤੀ ਹੈ। ਵੈਸੇ ਜੇ ਥੋੜ੍ਹਾ ਸਮਾਂ ਹੋਰ ਪਿੱਛੇ ਜਾਈਏ ਤਾਂ ਇਨ੍ਹਾਂ ਨੇ ਪੰਜਾਬ ਨੂੰ ਵੀ ਨਹੀਂ ਛੱਡਿਆ। 1984 ਦੇ ਕਤਲੇਆਮ ਉੱਤੇ ਜਿਸ ਤਰ੍ਹਾਂ ਸੱਜਣ ਕੁਮਾਰ ਅਤੇ ਜਗਦੀਸ਼ ਟਾਈਟਲਰ ਨੂੰ ਕਾਂਗਰਸ ਪਾਰਟੀ ਨੇ ਨਿਵਾਜਿਆ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਸਮੂਹ ਪੰਜਾਬੀਆਂ ਦੀ ਬੇਇਜ਼ਤੀ ਕਰਨ ਦੀ ਕੋਸ਼ਿਸ਼ ਕੀਤੀ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਿੱਧੂ ਸਾਹਿਬ, ਮੈਨੂੰ ਤੁਹਾਡੇ ਤੋਂ ਇਹ ਆਸ ਸੀ ਅਤੇ ਤੁਹਾਡੀ ਇਹ ਸਿਫਤ ਸੁਣੀ ਸੀ ਕਿ ਤੁਸੀਂ ਡਿਵੈਲਪਮੈਂਟ ਓਰੀਐਂਟਿਡ ਜਾਂ ਕੋਈ ਚੜ੍ਹਦੀ ਕਲਾ ਦੀ ਗੱਲ ਕਰਨ ਵਾਸਤੇ ਖੜ੍ਹੇ ਹੋਵੋਗੇ। ** ** (ਥੰਪਿੰਗ) ਸਪੀਕਰ ਸਾਹਿਬ, ਵੈਸੇ ਇਨ੍ਹਾਂ ਦੀ ਵੀ ਮਜਬੂਰੀ ਹੈ। ਰੱਬ ਨੇ ਤਾਂ ਸਭ ਨੂੰ ਅੱਖਾਂ ਵੀ ਦਿੱਤੀਆਂ ਹਨ, ਕੰਨ ਵੀ ਦਿੱਤੇ ਹਨ, ਨੱਕ ਵੀ ਬਖਸ਼ੇ ਹਨ ਅਤੇ ਅਕਲ ਵੀ ਬਖਸ਼ੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਨ੍ਹਾਂ ਨੇ ** ** ਇਹ ਸ਼ਬਦ ਪ੍ਰੋਸੀਡਿੰਗਜ ਵਿਚੋਂ ਐਕਸਪੰਜ ਕਰਵਾਏ ਜਾਣ।

**ਮਾਨਯੋਗ ਸਪੀਕਰ** : ਇਹ ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਹ ਕਾਰਵਾਈ ਤੋਂ ਤਾਂ ਐਕਸਪੰਜ ਹੋ ਸਕਦੇ ਹਨ। ਇਹ ਆਪ ਜੀ ਦਾ ਫੈਸਲਾ ਹੈ ਅਤੇ ਮੈਂ ਇਸ ਦੇ ਵਿਰੁੱਧ ਨਹੀਂ ਜਾਣਾ ਚਾਹੁੰਦਾ। ਮਗਰ ਦਰਬਾਰ ਸਾਹਿਬ ਦੇ ਉਤੇ ਕਿਸ ਨੇ ਅਟੈਕ ਕਰਵਾਇਆ ਅਤੇ ਜਿਹੜੇ ਦਿੱਲੀ ਦੇ ਵਿਚ 6 ਹਜ਼ਾਰ ਲੋਕਾਂ ਦਾ ਕਤਲੇਆਮ ਹੋਇਆ ਸੀ ਅੱਜ 25 ਸਾਲਾਂ ਬਾਅਦ ਵੀ ਉਨ੍ਹਾਂ ਨੂੰ ਇਨਸਾਫ ਨਹੀਂ ਮਿਲਿਆ। ਮੈਂ ਇਸ ਗੱਲ ਦਾ ਬੜਾ ਦੁੱਖ ਮਹਿਸੂਸ ਕਰਦਾ ਹਾਂ ਕਿ ਪ੍ਰਧਾਨ ਮੰਤਰੀ ਦਾ ਜੋ ਕਤਲ ਹੋਇਆ ਸੀ, ਉਸ ਦਾ ਮੈਨੂੰ ਬਹੁਤ ਦੁੱਖ ਹੋਇਆ। ਮਗਰ ਜਿਨ੍ਹਾਂ ਨੇ ਉਸ ਨੂੰ ਕਤਲ ਕੀਤਾ ਸੀ ਉਨ੍ਹਾਂ ਨੂੰ ਚਾਰ ਸਾਲਾਂ ਦੇ ਵਿੱਚ ਫਾਂਸੀ ਮਿਲ ਗਈ ਸੀ ਅਤੇ ਇੱਕ ਅੱਜ ਤੱਕ ਜੇਲ੍ਹ ਵਿਚ ਬੈਠਾ ਹੈ ਪਰ ਪੰਜਾਬੀਆਂ ਦੇ ਕਤਲ ਕਰਨ ਵਾਲਿਆਂ ਨੂੰ ਅੱਜ ਤੱਕ ਇਨਸਾਫ ਨਹੀਂ ਮਿਲਿਆ। ਭਾਵੇਂ ਇਹ ਜੋ ਮਰਜ਼ੀ ਕਹਿ ਲੈਣ, ਇਸ ਗੱਲ ਦੇ ਵਿਚ ਇਨ੍ਹਾਂ ਦੀ ਪਾਰਟੀ ਗੁਨਾਹਗਾਰ ਹੈ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ** **

---

**Expunged as ordered by the Chair.

**ਮਾਨਯੋਗ ਸਪੀਕਰ** : ਠੀਕ ਹੈ ਜੀ, ਬੈਠੋ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਪਿਛਲੀਆਂ ਗੱਲਾਂ ਦੇ ਵਿਚ ਜਿਆਦਾ ਨਹੀਂ ਜਾਣਾ ਚਾਹੁੰਦਾ ਲੇਕਿਨ ਪਿਛਲੇ ਸਮੇਂ ਦੇ ਵਿਚ ਲੋਕ ਸਭਾ ਦੇ ਵਿਚ ਵੀ ਇਹ ਮੁੱਦਾ ਬੜਾ ਉਠਿਆ ਸੀ..

**ਸਰਦਾਰ ਮੱਖਣ ਸਿੰਘ** : ** **

**ਮਾਨਯੋਗ ਸਪੀਕਰ** : ਪੁਆਇੰਟ ਆਫ਼ ਆਰਡਰ ਇੰਨਾ ਲੰਮਾ ਨਹੀਂ ਹੁੰਦਾ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਰਦਾਰ ਮੱਖਣ ਸਿੰਘ ਜੀ, ਵੈਸੇ ਤਾਂ ਜਿਹੜਾ ਮੈਂ ਖਹਿਰਾ ਸਾਹਿਬ ਦੇ ਬਾਰੇ ਸੁਣਾਇਆ ਸੀ, ਉਹ ਤੁਹਾਡੇ ਤੇ ਵੀ ਢੁੱਕਦਾ ਹੈ। ਉਸ ਨੂੰ ਮੈਂ ਦੁਬਾਰਾ ਸੁਣਾ ਦੇਵਾਂ :

ਨਜ਼ਰ ਕੋ ਬਦਲੋ ਨਜ਼ਾਰੇ ਬਦਲ ਜਾਏਂਗੇ, ਸੋਚ ਕੋ ਬਦਲੋ ਸਿਤਾਰੇ ਬਦਲ ਜਾਏਂਗੇ।
ਕਿਸ਼ਤੀਉਂ ਕੋ ਬਦਲਨੇ ਕੀ ਜ਼ਰੂਰਤ ਨਹੀਂ, ਦਿਸ਼ਾ ਕੋ ਬਦਲੋ ਕਿਨਾਰੇ ਬਦਲ ਜਾਏਂਗੇ।

ਤੁਸੀਂ ਵੀ ਇਧਰੋਂ ਹੀ ਗਏ ਹੋ। ਸਪੀਕਰ ਸਾਹਿਬ, ਮੈਨੂੰ ਬੜਾ ਦੁੱਖ ਹੈ ਕਿ ਲੋਕ ਸਭਾ ਦੇ ਵਿਚ ਸਾਰੇ ਦੇਸ਼ ਦੀ ਨੁਮਾਇੰਦਗੀ ਕਰਨ ਵਾਲੇ ਲੋਕਾਂ ਨੇ ਅੱਜ ਤੱਕ ਲੋਕ ਸਭਾ ਵਿਚ.... (ਸ਼ੋਰ....ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੇ ਵੈਸੇ ਤਾਂ ਮਨ ਹੀ ਬਣਾਇਆ ਹੈ ਕਿ ਗੱਲ ਨਹੀਂ ਸੁਣਨੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਤੁਸੀਂ ਇਹ ਗੱਲ ਨਾ ਕਰੋ, ਰਹਿਣ ਦਿਉ। ਬੈਠ ਜਾਓ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਹ ਵੈਸੇ ਕੋਈ ਫੈਸਲਾ ਕਰਨ ਜੋਗੇ ਵਿਚਾਰੇ ਨਹੀਂ ਹਨ। ਇਹ ਗੂੰਗੇ ਭਲਵਾਨ ਹਨ। ਜੋ ਵੀ ਫੈਸਲਾ ਹੁੰਦਾ ਹੈ, ਉਹ ਦਿੱਲੀ ਦੇ ਵਿਚ ਹੁੰਦਾ ਹੈ। ਇਹ ਤਾਂ ਐਵੇਂ ਰੌਲਾ ਪਾਉਣ ਨੂੰ ਹੁਸ਼ਿਆਰ ਹਨ। ਇਨ੍ਹਾਂ ਨੂੰ ਇਹ ਪੁੱਛੋ ਕਿ ਕੀ ਇਹ ਦਿੱਲੀ ਤੋਂ ਬਗੈਰ ਕੋਈ ਫੈਸਲਾ ਲੈਣ ਜੋਗੇ ਹਨ ? ਇਸ ਲਈ ਮੈਂ ਇਹ ਗੱਲ ਕਰਦਾ ਹਾਂ ਤੇ ਮੈਂ ਕੁਝ ਦਿਨ ਪਹਿਲਾਂ ਇਨ੍ਹਾਂ ਦਾ ਇਕ ਸਲੋਗਨ ਪੜ੍ਹਿਆ ਸੀ: "ਕਾਂਗਰਸ ਕਾ ਹਾਥ, ਆਮ ਆਦਮੀ ਕੇ ਸਾਥ।" ਮੈਂ ਸਮਝਦਾ ਹਾਂ ਕਿ ਇਹ ਜਿਹੜਾ ਹੱਥ ਹੈ, ਇਹ ਤੁਹਾਡੀਆਂ ਜੇਬਾਂ ਤੱਕ ਹੀ ਸੀਮਤ ਰਹੇ ਪਰ ਹੁਣ ਇਹ ਲੋਕਾਂ ਦੇ ਗਲਾਂ ਨੂੰ ਪੈਣ ਵਾਲਾ ਹੈ। ਅੱਜ ਹਾਲਾਤ ਕੀ ਬਣੇ ਹਨ ? ਗਵਰਨਰ ਐਡਰੈੱਸ ਵਿੱਚ ਜ਼ਿਕਰ ਹੋਇਆ ਸੀ ਕਿ ਪੰਜਾਬ ਕੋਈ ਅਜਿਹੀ ਸਟੈਂਡ ਅਲੋਨ ਸਟੇਟ ਨਹੀਂ ਹੈ, ਜੋ ਦੇਸ਼ ਵਿੱਚ ਵਾਪਰਦਾ ਹੈ ਉਸ ਦਾ ਅਸਰ ਪੰਜਾਬ ਵਿੱਚ ਦੇਖਣ ਨੂੰ ਮਿਲਦਾ ਹੈ। ਜੋ ਇੰਟਰਨੈਸ਼ਨਲੀ ਗੱਲ ਵਾਪਰਦੀ ਹੈ, ਉਸ ਦਾ ਅਸਰ ਵੀ ਪੰਜਾਬ ਵਿੱਚ ਦੇਖਣ ਨੂੰ ਮਿਲਦਾ ਹੈ।

*3.40 ਵਜੇ ਬਾਅਦ ਦੁਪਹਿਰ (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**Expunged as ordered by the Chair.

[ਸਰਦਾਰ ਬਿਕਰਮ ਸਿੰਘ ਮਜੀਠੀਆ]

ਡਿਪਟੀ ਸਪੀਕਰ ਸਾਹਿਬ, ਅੱਜ ਦਿੱਲੀ ਵਿੱਚ ਕੀ ਹੋ ਰਿਹਾ ਹੈ ? 100 ਦਿਨ ਦਾ ਇੱਕ ਏਜੰਡਾ ਲੈ ਕੇ ਆਏ ਸੀ। ਉਸ ਏਜੰਡੇ ਵਿੱਚ ਇੱਕ ਵੱਡੀ ਗੱਲ ਇਹ ਲੈ ਕੇ ਆਏ ਸੀ ਕਿ ਅਸੀਂ ਆਮ ਆਦਮੀ ਨੂੰ ਰਾਹਤ ਦੇਵਾਂਗੇ। ਮਹਿੰਗਾਈ ਤੋਂ ਇਸੈਂਸ਼ੀਅਲ ਕਮੋਡੀਟੀਜ਼ ਦਾ ਬਚਾਅ ਹੋਵੇਗਾ ਪਰ ਮੈਨੂੰ ਤਾਂ ਉਹੀ ਦਿੱਲੀ ਦੇ ਪੁਰਾਣੇ ਦਿਨ ਯਾਦ ਆਉਂਦੇ ਹਨ ਜਦ ਇੰਨਾ ਜ਼ੁਲਮ ਹੋ ਰਿਹਾ ਸੀ ਕਿ ਸਾਡੇ ਗੁਰੂ ਸਾਹਿਬਾਨ ਨੂੰ ਉਥੇ ਜਾ ਕੇ ਉਸ ਨੂੰ ਰੋਕਣ ਵਾਸਤੇ ਕੁਰਬਾਨੀ ਦੇਣੀ ਪਈ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ :

ਉਹੀ ਦਿੱਲੀ ਹੈ ਤੇ ਉਹੀ ਸੂਬਾ ਪੰਜਾਬ ਇਸ ਦਾ
ਉਦਾਂ ਹੀ ਕਹਿਰ ਕਰਨ ਤੇ ਅੜੀ ਹੋਈ ਹੈ।

ਅਣਖ, ਇੱਜ਼ਤ ਆਮ ਲੋਕਾਂ ਦੀ ਪੈਰਾਂ ਵਿੱਚ ਰੋਲ ਕੇ
ਉਨ੍ਹਾਂ ਜਿਉਂਦਿਆਂ ਨੂੰ ਮਾਰਨ ਤੇ ਅੜੀ ਹੋਈ ਹੈ।

ਰੱਖੀਂ ਪੱਗ ਪੰਜਾਬੀਆਂ ਦੀ ਸੰਭਾਲ ਕੇ ਰੱਬਾ ਮੇਰਿਆ
ਦਿੱਲੀ ਅੱਜ ਵੀ ਪੱਗ ਰੋਲਣ ਤੇ ਅੜੀ ਹੋਈ ਹੈ। (ਥੰਪਿੰਗ)

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਆਨਰੇਬਲ ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਬੜੇ ਅਫ਼ਸੋਸ ਦੀ ਗੱਲ ਹੈ....

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ....

**ਮਾਨਯੋਗ ਡਿਪਟੀ ਸਪੀਕਰ** : ਸ਼ੇਰ ਸਿੰਘ ਜੀ, ਮੋਫ਼ਰ ਸਾਹਿਬ ਬੋਲ ਰਹੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ** ** ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (ਸ਼ੋਰ)

**ਸਰਦਾਰ ਲਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਗਵਰਨਰ ਐਡਰੈੱਸ ਤੇ ਬੋਲਣ। ਇਹ ਤਾਂ ਹੋਰ ਪਾਸੇ ਹੀ ਤੁਰੀ ਜਾ ਰਹੇ ਹਨ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਇਨ੍ਹਾਂ ਨੂੰ ਮੇਰੀ ਕੋਈ ਗੱਲ ਚੰਗੀ ਤਾਂ ਲੱਗਣੀ ਨਹੀਂ ਪਰ ਜਿਹੜੀ ਕਿਤਾਬ ਮੈਂ ਹੁਣ ਖੋਲ੍ਹਣ ਲੱਗਿਆ ਹਾਂ, ਇਹ ਤਾਂ ਤੁਹਾਡੇ ਸਾਰਿਆਂ ਦੇ ਘਰਾਂ ਵਿੱਚ ਮਿਲਦੀ ਹੋਵੇਗੀ। ਮੋਫ਼ਰ ਸਾਹਿਬ, ਤੁਸੀਂ ਵੀ ਪੜ੍ਹੇ-ਲਿਖੇ ਹੋ, ਪੜ੍ਹਦੇ ਹੋਵੋਗੇ। ਪੜ੍ਹੋ ਬੜੇ ਧਿਆਨ ਨਾਲ, ਇੱਥੇ ਕਿਸ ਦੀ ਫੋਟੋ ਲੱਗੀ ਹੈ ? ਇੱਕ ਪਾਸੇ ਤੁਹਾਡੇ ਪ੍ਰਧਾਨ ਮੰਤਰੀ ਸਾਹਿਬ ਦੀ ਅਤੇ ਦੂਜੇ ਪਾਸੇ ਸ਼ਰਦ ਪਵਾਰ ਦੀ ਫੋਟੋ ਲੱਗੀ ਹੈ। Why prices would not fall ? ਇਹ ਦੇਖੋ ਇਨ੍ਹਾਂ ਨੇ ਮਹਿੰਗਾਈ ਦਾ ਹਾਲ ਕੀ ਕੀਤਾ ਹੈ ? ਸਾਲ 1998 ਵਿੱਚ, ਆਮ ਆਦਮੀ ਦੀ ਗੱਲ ਚੱਲ ਰਹੀ ਹੈ, ਕੋਈ ਨਿੱਕੀ ਮੋਟੀ ਗੱਲ ਨਹੀਂ, ਤੁਹਾਨੂੰ ਤਾਂ ਹਰ ਗੱਲ ਵਿੱਚ ਮਜ਼ਾਕ ਸੁਝਦਾ ਹੈ ਕਿਉਂਕਿ ਤੁਸੀਂ ਸਾਰੇ ਸਹਿੰਦੇ ਹੋ। ਤੁਹਾਨੂੰ ਇਹ ਦਰਦ ਮਹਿਸੂਸ ਨਹੀਂ ਹੁੰਦਾ ਮਗਰ ਦਰਦ ਨੂੰ ਸਮਝੋ ਤੇ ਪੰਜਾਬ ਨੂੰ ਸਮਝੋ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਚੌਲ ਦਾ ਰੇਟ, ਜਦ ਵਾਜਪਾਈ ਸਾਹਿਬ ਦੀ ਸਰਕਾਰ 1998

---

**Expunged as ordered by the Chair.

ਵਿੱਚ ਬਣੀ ਸੀ, 10 ਰੁਪਏ ਕਿਲੋ ਸੀ ਅਤੇ ਜਦੋਂ ਸਾਲ 2004 ਵਿੱਚ ਉਨ੍ਹਾਂ ਨੇ ਸਰਕਾਰ ਛੱਡੀ ਤਾਂ ਉਸ ਵੇਲੇ 13 ਰੁਪਏ ਕਿਲੋ ਹੋਇਆ ਸੀ। ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਵਾਜਪਾਈ ਜੀ ਦੀ ਸਰਕਾਰ ਸਮੇਂ ਜਿਥੇ ਕੇਵਲ 3 ਰੁਪਏ ਦਾ ਵਾਧਾ ਹੋਇਆ ਪਰ ਅੱਜ ਜਦ ਇਨ੍ਹਾਂ ਦੀ ਸਰਕਾਰ ਹੈ ਤਾਂ ਇਸ ਦਾ ਰੇਟ 23 ਰੁਪਏ ਕਿਲੋ ਹੈ। ਤੁਸੀਂ ਮੈਨੂੰ ਦੱਸੋ ਕਿ ਆਮ ਆਦਮੀ ਦਾ ਗੁਜ਼ਾਰਾ ਕਿਵੇਂ ਹੋਵੇਗਾ ?

**ਸਰਦਾਰ ਸ਼ੇਰ ਸਿੰਘ ਗਾਗੋਂਵਾਲ** : ਡਿਪਟੀ ਸਪੀਕਰ ਸਾਹਿਬ, ਮਜੀਠੀਆ ਸਾਹਿਬ ਬਹੁਤ ਕਾਬਲ ਬੰਦੇ ਹਨ, ਬਹੁਤੇ ਲਾਡੇ ਬੰਦੇ ਹਨ। ਅੱਜ ਇਨ੍ਹਾਂ ਨੇ ਰਾਜਪਾਲ ਦੇ ਭਾਸ਼ਣ ਤੇ ਧੰਨਵਾਦੀ ਮਤਾ ਰੱਖਣਾ ਸੀ, ਇਸ ਬਾਰੇ ਇਹ ਕੋਈ ਇੱਕ ਅੱਖਰ ਬੋਲੇ ਹਨ ? ਜੇਕਰ ਕਾਨਫਰੰਸ ਕਰਨੀ ਹੈ ਤਾਂ ਪਿੰਡਾਂ ਵਿੱਚ ਜਾ ਕੇ ਕਰ ਲੈਣ। (ਵਿਘਨ) ਮੈਨੂੰ ਸੁਣ ਲਵੋ। ਇਨ੍ਹਾਂ ਨੇ ਵਾਜਪਾਈ ਦੀਆਂ ਪ੍ਰਾਪਤੀਆਂ ਤਾਂ ਦੱਸ ਦਿੱਤੀਆਂ, ਜਿਹੜਾ ਕਰੋੜਾਂ ਰੁਪਏ ਦਾ ਡਾਕਟਰ ਮਨਮੋਹਨ ਸਿੰਘ ਨੇ ਕਿਸਾਨਾਂ ਦਾ ਕਰਜ਼ਾ ਮੁਆਫ ਕੀਤਾ ਹੈ, ਉਹ ਤਾਂ ਇਨ੍ਹਾਂ ਦੇ ਯਾਦ ਨਹੀਂ ਹੈ। (ਵਿਘਨ) ਕਿਸਾਨਾਂ ਦਾ ਕਰਜ਼ਾ ਮੁਆਫ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਕੋ ਗੱਲ ਕਰਕੇ ਬੈਠਣ ਲੱਗਾ ਹਾਂ...(ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ** : ਡਿਪਟੀ ਸਪੀਕਰ ਸਾਹਿਬ, ਜੇਕਰ ਤਾਂ ਇਨ੍ਹਾਂ ਨੇ ਮੈਨੂੰ ਬੋਲਣ ਦੇਣਾ ਹੈ, ਤਾਂ ਤੇ ਮੈਂ ਬੋਲਣ ਲੱਗ ਜਾਵਾਂ।

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਬੋਲਣ ਦੇਣਗੇ। ਸ਼ੇਰ ਸਿੰਘ ਜੀ, ਤੁਸੀਂ ਆਪਣੇ ਭਾਸ਼ਣ ਵਿੱਚ ਸਾਰੀਆਂ ਗੱਲਾਂ ਬੋਲ ਦੇਣਾ। ਹੁਣ ਇਨ੍ਹਾਂ ਨੂੰ ਬੋਲ ਲੈਣ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਡਿਪਟੀ ਸਪੀਕਰ ਸਾਹਿਬ, ਤੁਸੀਂ ਬਾਪੂ ਜੀ ਦੀ ਹੀ ਨਾ ਸੁਣੀ ਜਾਵੋ। ਮੇਰੀ ਗੱਲ ਵੀ ਇਹ ਸੁਣ ਲੈਣ। ਸਾਨੂੰ ਸਾਰਿਆਂ ਨੂੰ ਬੋਲਣ ਲਈ ਆਪੋ-ਆਪਣੀ ਵਾਰੀ ਮਿਲਣੀ ਹੈ। ਆਪਣੀ ਵਾਰੀ ਸਿਰ ਸਾਰੇ ਬੋਲ ਲੈਣਗੇ। ਇਸ ਲਈ ਹੁਣ ਇਹ ਸੁਣਨ ਦੀ ਕ੍ਰਿਪਾਲਤਾ ਕਰਨ। ਬਾਪੂ ਜੀ, ਆਹ (ਕੁਝ ਕਾਗਜ਼ ਦਿਖਾ ਕੇ) ਮੇਰੇ ਘਰੇ ਨਹੀਂ ਛਪਦਾ। ਇਹ ਜਿਹੜੀ ਕਿਤਾਬ ਮੈਂ ਜੋ ਅੱਜ ਪੜ੍ਹੀ ਹੈ, ਇਸ ਦੀ ਸਭ ਤੋਂ ਵੱਧ ਸਰਕੁਲੇਸ਼ਨ ਹੈ। ਇਹ ਸਭ ਤੋਂ ਵੱਧ ਪੜ੍ਹੀ ਜਾਂਦੀ ਹੈ। ਮੈਨੂੰ ਨਹੀਂ ਲਗਦਾ ਕਿ ਸਿਰਫ ਰਾਜਨੀਤੀ ਨਾਲ ਸਬੰਧ ਰੱਖਣ ਵਾਲਾ ਕੋਈ ਵਿਅਕਤੀ ਹੀ ਇਸ ਨੂੰ ਪੜ੍ਹਦਾ ਹੋਵੇ, ਸਗੋਂ ਇਸ ਨੂੰ ਹੋਰ ਵੀ ਹਰ ਵਰਗ ਦੇ ਲੋਕ ਪੜ੍ਹਦੇ ਹਨ। ਫਿਰ ਮੈਂ ਗੱਲ ਵੀਟ੍ਹ (ਕਣਕ) ਦੀ ਕਰਦਾ ਹਾਂ। ਤੁਸੀਂ ਹੈਰਾਨ ਮੰਨ ਜਾਵੋਗੇ ਕਿ ਸਾਲ 1998 ਦੇ ਵਿੱਚ ਜਦੋਂ ਵਾਜਪਾਈ ਸਾਹਿਬ ਨੇ ਸੱਤਾ ਸੰਭਾਲੀ, ਸਾਡੀ ਸਰਕਾਰ ਬਣੀ, ਉਦੋਂ 7.5 ਰੁਪਏ ਕਿਲੋ ਰੇਟ ਸੀ। ਜਦੋਂ ਸਾਲ 2000 ਦੇ ਵਿੱਚ ਅਸੀਂ ਸਰਕਾਰ ਛੱਡੀ ਤਾਂ ਇਹ ਰੇਟ 8 ਰੁਪਏ ਹੋਇਆ ਸੀ। ਹੁਣ ਤਾਂ ਇਸ ਦਾ ਰੇਟ ਸਾਢੇ ਚੌਦਾਂ ਰੁਪਏ ਕਿਲੋ ਹੈ, ਦੁਗਣਾ ਹੀ ਭਾਅ ਕਰ ਦਿੱਤਾ। ਅਗਲੀ ਗੱਲ ਚੀਨੀ ਬਾਰੇ ਹੈ। ਮੈਨੂੰ ਨਹੀਂ ਲਗਦਾ ਕਿ ਤੁਹਾਡੇ ਵਿਚੋਂ ਕੋਈ ਅਜਿਹਾ ਹੋਵੇਗਾ ਜਿਹੜਾ ਚੀਨੀ ਨਾ ਖਾਂਦਾ ਹੋਵੇ। ਚੀਨੀ ਦੇ ਹਾਲਾਤ ਸੁਣ ਕੇ ਤੁਸੀਂ ਹੈਰਾਨ ਹੋ ਜਾਵੋਗੇ ਕਿ ਸਾਲ 1998 ਵਿੱਚ ਚੀਨੀ ਦੇ ਰੇਟ 16 ਰੁਪਏ ਪ੍ਰਤੀ ਕਿਲੋ ਸਨ। ਸਾਲ 2000 ਵਿੱਚ ਜਦੋਂ ਵਾਜਪਾਈ ਸਾਹਿਬ ਸਰਕਾਰ ਛੱਡਦੇ ਹਨ ਤਾਂ 16 ਰੁਪਏ ਤੋਂ ਵਧ ਕੇ ਇਹ 17 ਰੁਪਏ ਪ੍ਰਤੀ ਕਿਲੋ ਹੋਇਆ ਸੀ। ਜੇਕਰ ਮੈਂ ਸਾਲ 2004 ਤੋਂ ਲੈ ਕੇ ਹੁਣ ਦਾ ਰੇਟ ਦੱਸਾਂ ਤਾਂ ਸਾਰੇ ਹੀ ਸਦਨ ਵਿੱਚ ਹੈਰਾਨ-ਪਰੇਸ਼ਾਨ ਹੋ ਕੇ ਡਿੱਗ ਸਕਦੇ ਹਨ, ਇਨ੍ਹਾਂ ਨੇ 17 ਰੁਪਏ ਤੋਂ 47 ਰੁਪਏ ਚੀਨੀ ਦਾ ਰੇਟ ਪ੍ਰਤੀ ਕਿਲੋ ਦੇ ਹਿਸਾਬ ਨਾਲ ਕਰ ਦਿੱਤਾ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

**ਸਰਦਾਰ ਤੇਜ਼ ਪ੍ਰਕਾਸ਼ ਸਿੰਘ** : ਡਿਪਟੀ ਸਪੀਕਰ ਸਾਹਿਬ, **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਹ ਤੁਹਾਨੂੰ ਰੈਸਟ ਦਿਵਾ ਰਹੇ ਹਨ। ਬਿਕਰਮ ਜੀ, ਤੁਸੀਂ ਆਪਣਾ ਬੋਲੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਡਿਪਟੀ ਸਪੀਕਰ ਸਾਹਿਬ, ਜੇਕਰ ਇਹ ਆਟਾ, ਚੌਲ, ਚੀਨੀ ਆਦਿ ਚੀਜ਼ਾਂ ਸਿਰਫ ਦਿੱਲੀ ਜਾ ਕੇ ਹੀ ਖਾਂਦੇ ਹਨ, ਤਾਂ ਫਿਰ ਦਿੱਲੀ ਜਾ ਕੇ ਗੱਲ ਕਰ ਲੈਂਦੇ ਹਾਂ। ਇਹ ਚੀਜ਼ਾਂ ਤਾਂ ਆਪਾਂ ਸਾਰੇ ਇੱਥੇ ਪੰਜਾਬ ਵਿੱਚ ਵੀ ਖਾਂਦੇ ਹਾਂ। ਜੋ ਸਟੇਟ ਦੇ ਹਾਲਾਤ ਬਣੇ ਹਨ, ਸਟੇਟਸ ਗੰਭੀਰ ਹਾਲਾਤਾਂ ਵਿਚੋਂ ਗੁਜ਼ਰ ਰਹੀਆਂ ਹਨ। ਇਨ੍ਹਾਂ ਚੀਜ਼ਾਂ ਦੀ ਮਹਿੰਗਾਈ ਨੇ ਤਾਂ ਦੇਸ਼ ਦੀਆਂ ਸਾਰੀਆਂ ਸਟੇਟਾਂ ਨੂੰ ਹਿਲਾ ਦਿੱਤਾ ਹੈ। ਜੇਕਰ ਮੈਂ ਇਨ੍ਹਾਂ ਗੱਲਾਂ ਦਾ ਜ਼ਿਕਰ ਨਾ ਕਰਾਂ ਤਾਂ ਫਿਰ ਮੈਂ ਹੋਰ ਕਿਹੜੀ ਗੱਲ ਦਾ ਜ਼ਿਕਰ ਕਰਾਂ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਅੱਜ ਐਡੀਬਲ ਆਇਲ ਦੀਆਂ ਕੀਮਤਾਂ ਸੁਣ ਕੇ ਤੁਸੀਂ ਹੈਰਾਨ ਰਹਿ ਜਾਵੋਗੇ। ਜਦੋਂ ਵਾਜਪਾਈ ਸਾਹਿਬ ਨੇ ਸੱਤਾ ਸੰਭਾਲੀ ਤਾਂ ਇਸ ਦੀ ਕੀਮਤ 46 ਰੁਪਏ ਕਿਲੋ ਸੀ। ਅੱਜ ਇਸ ਦਾ ਰੇਟ 113 ਰੁਪਏ ਕਿਲੋ ਹੈ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਫਿਰ ਦਾਲਾਂ ਦੀ ਗੱਲ ਆ ਗਈ। ਦਾਲ ਦੀ ਕੀਮਤ 1998 ਦੇ ਵਿੱਚ 25 ਰੁਪਏ ਕਿਲੋ ਸੀ। ਅੱਜ ਦੀ ਗੱਲ ਕਰ ਲਵੋ। ਇਸ ਦਾ ਰੇਟ 90 ਰੁਪਏ ਪ੍ਰਤੀ ਕਿਲੋ ਹੈ....(ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

**ਸ਼੍ਰੀ ਓਮ ਪ੍ਰਕਾਸ਼ ਸੋਨੀ** : ਡਿਪਟੀ ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਵੋ ਜੀ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਨਹੀਂ ਹੈ। ਬਿਕਰਮ ਜੀ, ਇਹ ਤੁਹਾਨੂੰ ਰੈਸਟ ਦਿਵਾਉਣ ਲੱਗੇ ਸਨ। ਬਿਕਰਮ ਜੀ, ਤੁਸੀਂ ਆਪਣਾ ਭਾਸ਼ਣ ਜਾਰੀ ਰੱਖੋ...(ਵਿਘਨ) (ਸਰਦਾਰ ਦਰਸ਼ਨ ਸਿੰਘ ਬਰਾੜ ਵਲੋਂ ਵਿਘਨ) ਦਰਸ਼ਨ ਸਿੰਘ ਜੀ ਤੁਸੀਂ ਬੈਠੋ। ਤੁਸੀਂ ਆਪਣੇ ਭਾਸ਼ਣ ਵਿੱਚ ਜੋ ਮਰਜ਼ੀ ਬੋਲਿਓ। ਹੁਣ ਇਨ੍ਹਾਂ ਨੂੰ ਬੋਲ ਲੈਣ ਦਿਉ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਸਾਹਮਣੇ ਬੈਠੇ ਭਰਾਵਾਂ ਦੀ ਬੜੀ ਇੱਜ਼ਤ ਕਰਦਾ ਹਾਂ। ਜਾਖੜ ਸਾਹਿਬ ਵੀ ਬੈਠੇ ਹਨ, ਇਨ੍ਹਾਂ ਨੇ ਮੇਰੀ ਗੱਲ ਸਾਰੀ ਸੁਣਨੀ ਵੀ ਹੈ ਔਰ ਜਵਾਬ ਵੀ ਬੜੇ ਪਿਆਰ ਔਰ ਠਰ੍ਹੰਮੇ ਨਾਲ ਦੇਣਾ ਹੈ। ਪਰ ਬਾਕੀ ਭਰਾਵਾਂ ਦੀ ਮੇਰੇ ਬਜ਼ੁਰਗਾਂ ਤੋਂ ਵੀ ਵੱਧ ਉਮਰ ਹੋ ਗਈ ਹੈ ਪਰ ਇਨ੍ਹਾਂ ਵਿੱਚ ਠਰ੍ਹੰਮਾ ਹਾਲੇ ਵੀ ਨਹੀਂ ਆਇਆ। ਠਰ੍ਹੰਮਾ ਰਵ੍ਹੇ ਵੀ ਕਿਵੇਂ ਜਦੋਂ ਸਾਰੇ ਦੇਸ਼ ਵਿੱਚ ਇਨ੍ਹਾਂ ਰੌਲਾ ਪੁਆ ਦਿੱਤਾ ਹੈ ? ਲੋਕਾਂ ਵਿੱਚ ਹਾਹਾਕਾਰ ਮੱਚ ਗਈ ਹੈ। ਹੁਣ ਜੇਕਰ ਮੈਂ 1-1 ਚੀਜ਼ ਦਾ ਜ਼ਿਕਰ ਕਰਾਂਗਾ ਤਾਂ ਫਿਰ ਇਹੀ ਹੋਣਾ ਹੈ।

"ਗੱਲ ਮੁੱਕੀ ਨਾ ਸੱਜਣ ਨਾਲ ਮੇਰੀ, ਰੱਬਾ ਵੇ ਤੇਰੀ ਰਾਤ ਮੁੱਕ ਗਈ" ਫਰੂਟਸ ਐਂਡ ਵੈਜੀਟੇਬਲਜ਼ ਬਾਰੇ ਇੰਡੀਆ ਟੁਡੇ ਮੈਗਜ਼ੀਨ ਵਿੱਚ ਲਿਖਿਆ ਹੈ। (ਵਿਘਨ, ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ** **

---

**Expunged as ordered by the Chair.

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ** **

**ਮਾਨਯੋਗ ਡਿਪਟੀ ਸਪੀਕਰ :** ਇਹ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਜੇਕਰ ਮੈਂ ਆਮ ਆਦਮੀ ਦੀ ਗੱਲ ਨਾ ਕਰਾਂ ਤਾਂ ਫਿਰ ਇਹੀ ਦੱਸ ਦੇਣ ਕਿ ਕਿਸ ਦੀ ਗੱਲ ਕਰਾਂ। ਇਹ ਮੈਨੂੰ ਸਮਝਾ ਦੇਣ। ਜੇ ਮੈਂ ਇਨ੍ਹਾਂ ਦੇ ਸੋਹਲੇ ਗਾਵਾਂਗਾ ਤਾਂ ਇਨ੍ਹਾਂ ਨੇ ਥੰਪਿੰਗ ਕਰਨੀ ਹੈ ਪਰ ਜੇ ਮੈਂ ਸੱਚ ਬੋਲਾਂਗਾ ਤਾਂ ਇਨ੍ਹਾਂ ਨੂੰ ਗੱਲ ਚੁੱਭਣੀ ਹੀ ਹੈ। ਆਮ ਆਦਮੀ ਤੇ ਬਹੁਤ ਬੋਝ ਪਿਆ ਹੈ। ਜੇਕਰ ਨਾਕਾਮੀਆਂ ਰਹੀਆਂ ਹਨ ਤਾਂ ਉਸ ਨੂੰ ਸੁਣਨ ਦਾ ਜਿਗਰਾ ਰੱਖੋ, ਮੰਨਣ ਦਾ ਜਿਗਰਾ ਰੱਖੋ। ਡਿਪਟੀ ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੇ ਆਪਣੀ ਸਰਕਾਰ ਵੇਲੇ ਕੁਝ ਚੰਗੇ ਕੰਮ ਕੀਤੇ ਹੁੰਦੇ ਤਾਂ ਅੱਜ ਹਾਲਾਤ ਕੁਝ ਹੋਰ ਹੋਣੇ ਸਨ। ਇਨ੍ਹਾਂ ਨੇ ਦੇਸ਼ ਨੂੰ ਮਹਿੰਗਾਈ ਦੀ ਮਾਰ ਮਾਰੀ ਹੈ ਪਰ ਫਿਰ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਹੇਠ ਇਸ ਸਰਕਾਰ ਨੂੰ ਮੈਂ ਵਧਾਈ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਸਸਤੇ ਰੇਟ ਤੇ ਆਟਾ ਦਾਲ ਦੇ ਕੇ ਗਰੀਬ ਲੋਕਾਂ ਦੀ ਬਾਂਹ ਫੜ੍ਹੀ ਹੈ। (ਵਿਘਨ, ਸ਼ੋਰ)

**ਸਰਦਾਰ ਦਰਸ਼ਨ ਸਿੰਘ ਬਰਾੜ :** ਡਿਪਟੀ ਸਪੀਕਰ ਸਾਹਿਬ, ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ** **

**ਮਾਨਯੋਗ ਡਿਪਟੀ ਸਪੀਕਰ :** ਇਹ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਾਡੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ 14 ਲੱਖ ਪਰਿਵਾਰਾਂ ਨੂੰ ਸਸਤੇ ਰੇਟ ਤੇ ਆਟਾ ਦਾਲ ਦੇ ਕੇ ਗਰੀਬਾਂ ਦੀ ਬਾਂਹ ਫੜ੍ਹੀ ਹੈ, ਮੈਂ ਕਹਿੰਦਾ ਹਾਂ ਕਿ ਇਹ ਉਨ੍ਹਾਂ ਨੇ ਬਹੁਤ ਵੱਡਾ ਸ਼ਲਾਘਾਯੋਗ ਕੰਮ ਕੀਤਾ ਹੈ। (ਟ੍ਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ).....(ਆਪੋਜ਼ੀਸ਼ਨ ਵੱਲੋਂ ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਇਨ੍ਹਾਂ ਨੂੰ ਇੰਟਰੱਪਟ ਨਾ ਕਰੋ। ਤੁਸੀਂ ਇਨ੍ਹਾਂ ਨੂੰ ਬੋਲਣ ਦਿਓ। ਤੁਹਾਡੀ ਵਾਰੀ ਵੀ ਆ ਜਾਵੇਗੀ, ਉਦੋਂ ਬੋਲ ਲੈਣਾ। ਮਜੀਠੀਆ ਜੀ, ਤੁਸੀਂ ਬੋਲੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਵੈਸੇ ਮੈਂ ਇਨ੍ਹਾਂ ਦੀ ਗੱਲ ਵੀ ਕਰਨੀ ਸੀ ਪ੍ਰੰਤੂ ਜੇਕਰ ਇਹ ਇਸੇ ਤਰ੍ਹਾਂ ਹੀ ਬੋਲਦੇ ਰਹੇ ਤਾਂ ਮੈਂ ਇਨ੍ਹਾਂ ਦੀ ਗੱਲ ਪਹਿਲਾਂ ਕਰਾਂਗਾ....(ਵਿਘਨ).... ਬਾਪੂ ਜੀ ਮਾਨਸੇ ਰਹਿ ਕੇ ਤੁਹਾਨੂੰ ਨਹੀਂ ਪਤਾ ਕਿ ਗੱਡੀ ਕਿਸ ਦੀ ਕਿਸ ਬਾਰਡਰ ਤੇ ਲੱਗਦੀ ਹੈ। ਮੈਨੂੰ ਪਤਾ ਹੈ, ਮੈਂ ਬਾਅਦ ਵਿੱਚ ਦਸਾਂਗਾ। ਡਿਪਟੀ ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਰਨ ਲੱਗਾ ਸੀ ਕਿ ਪਹਿਲਾਂ ਆਮ ਆਦਮੀ ਨੂੰ ਕਾਂਗਰਸ ਨੇ ਕਿਵੇਂ ਹੱਥ ਪਾਇਆ ਸੀ। ਮੈਂ ਜ਼ਿਕਰ ਕਰਦਾ ਹਾਂ ਪੰਜਾਬ, ਵੈਸੇ ਤਾਂ ਸਾਰਾ ਦੇਸ਼ ਹੀ ਇਕ ਤਰ੍ਹਾਂ ਨਾਲ ਕਿਸਾਨੀ ਤੇ ਨਿਰਭਰ ਹੈ, ਪਰ ਪੰਜਾਬ ਸਟੇਟ ਇਕ ਇਹੋ ਜਿਹਾ ਸੂਬਾ ਹੈ ਜਿਸ ਨੇ ਇਸ

---

**Expunged as ordered by the Chair.

[ਸਰਦਾਰ ਬਿਕਰਮ ਸਿੰਘ ਮਜੀਠੀਆ]

ਦੇਸ਼ ਨੂੰ, ਜਿਵੇਂ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ, ਅਨਾਜ ਦੇ ਭੰਡਾਰ ਵਿੱਚ, ਅਨਾਜ ਦੇ ਖੇਤਰ ਵਿੱਚ ਆਜ਼ਾਦੀ ਦਿਵਾਈ। ਆਜ਼ਾਦੀ ਸ਼ਬਦ ਮੈਂ ਇਸ ਲਈ ਯੂਜ਼ ਕਰ ਰਿਹਾ ਹਾਂ ਕਿਉਂਕਿ ਸਾਨੂੰ ਪਹਿਲਾਂ ਅਨਾਜ ਇੰਪੋਰਟ ਕਰਨਾ ਪੈਂਦਾ ਸੀ। ਇਹ ਆਜ਼ਾਦੀ ਸਾਡੇ ਕਿਸਾਨ ਨੇ ਦਿਵਾਈ। ਸਾਡੇ ਕਿਸਾਨ ਨੇ ਮਿਹਨਤ ਕਰਕੇ ਹਰ ਸਾਲ 60 ਤੋਂ 70 ਫੀਸਦੀ ਯੋਗਦਾਨ ਅਨਾਜ ਭੰਡਾਰ ਵਿੱਚ ਪਾਇਆ। ਅੱਜ ਜੇਕਰ ਲੋਕਾਂ ਦਾ ਢਿੱਡ ਭਰਨ ਦਾ ਕੰਮ ਕਿਸੇ ਨੇ ਕੀਤਾ ਹੈ ਤਾਂ ਪੰਜਾਬ ਨੇ ਕੀਤਾ ਹੈ। ਪੰਜਾਬ ਦੇ ਲੋਕਾਂ ਨੇ ਬੇਹੱਦ ਮਿਹਨਤ ਕੀਤੀ ਹੈ। ਮੈਂ ਇਸ ਗੱਲ ਦੀ ਵਧਾਈ ਦਿੰਦਾ ਹਾਂ। ਮਗਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਮਿਹਨਤੀ ਲੋਕਾਂ ਨਾਲ ਕੀ ਕੀਤਾ ਕਿ ਬਾਹਰੋਂ ਜਿਹੜੀ ਕਣਕ ਇਹ ਲੈ ਕੇ ਆਏ ਉਹ ਸਾਡੇ ਪੰਜਾਬੀ ਕਿਸਾਨਾਂ ਨੂੰ ਦਿੱਤੇ ਰੇਟ ਤੋਂ ਦੁਗਣੇ ਰੇਟ ਤੇ ਲੈ ਕੇ ਆਏ। ਡਿਪਟੀ ਸਪੀਕਰ ਸਾਹਿਬ, ਇਹ ਬਿਲਕੁਲ ਦੁਗਣੇ ਰੇਟ ਤੇ ਕਣਕ ਲੈ ਕੇ ਆਏ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਕੀ ਇਹ ਆਪਣੇ ਕਿਸਾਨ ਨੂੰ ਵੱਧ ਰੇਟ ਨਹੀਂ ਦੇ ਸਕਦੇ ਸੀ ?

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਹੋਰ ਦੇਖ ਲਉ ਜਿਹੜਾ ਇਨ੍ਹਾਂ ਨੇ ਕੰਮ ਕੀਤਾ। ਉਹ ਇਹ ਕੀਤਾ ਕਿ ਪਹਿਲਾਂ ਤਾਂ ਇਨ੍ਹਾਂ ਨੇ ਆਮ ਆਦਮੀ ਦਾ ਗਲਾ ਘੁੱਟਿਆ। ਇਸ ਦਾ ਜ਼ਿਕਰ ਮੈਂ ਪਹਿਲਾਂ ਵੀ ਕੀਤਾ ਹੈ। ਇਹ ਜ਼ਿਕਰ ਮੈਂ ਫਿਰ ਕਰਾਂਗਾ ਕਿ ਇਨ੍ਹਾਂ ਨੇ ਕਿਸਾਨਾਂ ਨੂੰ ਉਨ੍ਹਾਂ ਦਾ ਬਣਦਾ ਮੂਲ ਰੇਟ ਨਹੀਂ ਦਿੱਤਾ ਪਰ ਬਾਹਰਲੇ ਵਿਦੇਸ਼ੀ ਕਿਸਾਨਾਂ ਨੂੰ ਵੱਧ ਪੈਸੇ ਦਿੱਤੇ। ਫਿਰ ਸਾਡੇ ਕਿਸਾਨਾਂ ਨੂੰ ਵੱਧ ਰੇਟ ਦੇਣ ਵਿੱਚ ਕੀ ਕਮੀ ਨਜ਼ਰ ਆਈ ? ਉਨ੍ਹਾਂ ਦੀ ਕੀ ਗਲਤੀ ਸੀ ?

ਡਿਪਟੀ ਸਪੀਕਰ ਸਾਹਿਬ, ਜਦੋਂ ਪਿਛਲੇ ਸਾਲ ਅਨਾਜ ਦੇ ਭੰਡਾਰ ਦਾ ਬਹੁਤ ਵੱਡਾ ਸੰਕਟ ਪੈਦਾ ਹੋਇਆ ਸੀ ਉਦੋਂ ਦਿੱਲੀ ਤੋਂ ਦੁਹਾਈਆਂ ਪੈਂਦੀਆਂ ਸੀ ਕਿ ਜੇਕਰ ਸਾਨੂੰ ਕੋਈ ਬਚਾ ਸਕਦਾ ਹੈ ਤਾਂ ਉਹ ਪੰਜਾਬ ਦਾ ਕਿਸਾਨ ਹੀ ਬਚਾ ਸਕਦਾ ਹੈ। ਜੇ ਸਾਡੀ ਕੋਈ ਮਦਦ ਕਰ ਸਕਦਾ ਹੈ ਤਾਂ ਪੰਜਾਬ ਦਾ ਕਿਸਾਨ ਹੀ ਕਰ ਸਕਦਾ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਦੇ ਕਿਸਾਨ ਦੇ ਹੱਕ ਵਿੱਚ ਕਦੋਂ ਆਵਾਜ਼ ਉਠਾਈ ? ਇਹ ਇਧਰ ਵੀ ਗੂੰਗੇ ਹਨ ਅਤੇ ਜਿਹੜੇ ਦਿੱਲੀ ਬੈਠੇ ਹਨ, ਉਹ ਵੀ ਗੂੰਗੇ ਹਨ। ਜਦੋਂ 1984 ਦੇ ਦੰਗਿਆਂ ਦੀ ਗੱਲ ਆਉਂਦੀ ਹੈ ਇਹ ਉਦੋਂ ਵੀ ਕੁਝ ਨਹੀਂ ਬੋਲਦੇ। ਇਹ ਸੋਚਦੇ ਹਨ ਕਿ ਕਿਤੇ ਬੀਬੀ ਜੀ ਨਾਰਾਜ਼ ਨਾ ਹੋ ਜਾਣ, ਕਿਤੇ ਪ੍ਰਾਈਮ ਮਨਿਸਟਰ ਸਾਹਿਬ ਨਾਰਾਜ਼ ਨਾ ਹੋ ਜਾਣ।

**ਸਰਦਾਰ ਮੱਖਣ ਸਿੰਘ :** ** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਐਵੇਂ ਰੰਗ ਵਿਚ ਭੰਗ ਪਾਉਣਾ ਹੀ ਹੈ। ਗੱਲ ਇਹ ਹੈ ਕਿ ਜਿਸ ਕਿਸਾਨੀ ਨੂੰ ਉਨ੍ਹਾਂ ਦਾ ਸਹੀ ਰੇਟ ਨਹੀਂ ਮਿਲਿਆ, ਉਸ ਨੂੰ, ਡਿਪਟੀ ਸਪੀਕਰ ਸਾਹਿਬ, ਡੀਜ਼ਲ ਦੇ 9% ਰੇਟ ਵਧਾ ਕੇ ਦੂਹਰੀ ਮਾਰ ਮਾਰੀ ਗਈ ਹੈ। ਡੀਜ਼ਲ ਤੇ ਪੈਟਰੋਲ ਦੇ ਢਾਈ-ਢਾਈ ਰੁਪਏ ਰੇਟ ਪ੍ਰਤੀ ਲੀਟਰ ਵਧ

**Expunged as ordered by the Chair.

ਗਏ ਹਨ। ਜਿਹੜੀ ਡੀਜ਼ਲ ਉਤੇ ਸਬਸਿਡੀ ਮਿਲਦੀ ਸੀ, ਯੂਰੀਆ ਤੇ ਫਰਟੇਲਾਈਜ਼ਰ ਤੇ ਸਬਸਿਡੀ ਮਿਲਦੀ ਸੀ, ਉਹ ਵੀ ਬੰਦ ਕਰਕੇ ਕਿਸਾਨੀ ਤੇ 200 ਕਰੋੜ ਰੁਪਏ ਦੀ ਸਿੱਧੀ ਮਾਰ ਮਾਰੀ ਹੈ, ਹੋਰ ਪੰਜਾਬ ਦੀ ਕਿਸਾਨੀ ਨੂੰ ਕੁਝ ਨਹੀਂ ਮਿਲਿਆ। ਪੰਜਾਬ ਦੀ ਮਿਹਨਤਕਸ਼ ਕਿਸਾਨੀ ਨੂੰ ਰਿਵਾਰਡ ਤਾਂ ਕੀ ਦੇਣਾ ਸੀ, ਦਿੱਲੀ ਵਾਲਿਆਂ ਨੇ ਪੱਕੀ ਧਾਰੀ ਹੋਈ ਹੈ ਕਿ ਕਿਵੇਂ ਨਾ ਕਿਵੇਂ ਆਉਣ ਵਾਲੇ ਸਾਲਾਂ ਵਿਚ ਪੰਜਾਬ ਦੀ ਕਿਸਾਨੀ ਦੀ ਹਾਲਤ ਇਹੋ ਜਿਹੀ ਬਣਾ ਕੇ ਰੱਖ ਦੇਣੀ ਹੈ ਕਿ ਇਨ੍ਹਾਂ ਦਾ ਕੱਖ ਵੀ ਨਾ ਰਹੇ। ਡਿਪਟੀ ਸਪੀਕਰ ਸਾਹਿਬ, ਇਹ ਗੱਲ ਕਰਦੇ ਹਨ ਅਤੇ ਇਨ੍ਹਾਂ ਨੇ ਵਾਰ-ਵਾਰ ਕਿਹਾ ਕਿ ਐਡੀ....ਵੱਡੀ...(ਲਮਕਾ ਕੇ ਤੇ ਬੜਾ ਜ਼ੋਰ ਦੇ ਕੇ) ਫਾਰਮਰ ਪੈਕੇਜ ਦਿੱਤੀ ਹੈ। ਉਹ ਵੇਖੋ ਫਾਰਮਰ ਪੈਕੇਜ ਕਿੰਨੀ ਦਿੱਤੀ ਹੈ। ਜਿਸ ਸੂਬੇ ਦਾ ਸਭ ਤੋਂ ਵੱਧ ਯੋਗਦਾਨ ਹੋਵੇ, ਭਾਵ 60% ਯੋਗਦਾਨ ਹੋਵੇ, ਤਾਂ ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਹੀ ਦੱਸ ਦਿਉ ਕਿ ਉਸ ਨੂੰ ਪੈਕੇਜ ਵਿਚੋਂ ਸਭ ਤੋਂ ਵੱਧ ਹਿੱਸਾ ਦੇਣਾ ਬਣਦਾ ਸੀ ਜਾਂ ਕਿਸੇ ਹੋਰ ਨੂੰ ਦੇਣਾ ਬਣਦਾ ਸੀ ? ਇਹ ਦਾਅਵੇ ਕਰਦੇ ਹਨ ਕਿ ਇਨ੍ਹਾਂ ਦੀ ਸੈਂਟਰ ਸਰਕਾਰ ਨੇ 72,000 ਕਰੋੜ ਰੁਪਏ ਦੇ ਕਿਸਾਨਾਂ ਦੇ ਕਰਜ਼ੇ ਮੁਆਫ ਕੀਤੇ ਹਨ। ਉਸ ਵਿਚੋਂ ਪੰਜਾਬ ਨੂੰ ਕੀ ਮਿਲਿਆ ? ਕੇਵਲ ਇਕ ਫੀਸਦੀ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਨ੍ਹਾਂ ਦਾ ਇਨਸਾਫ ਦੇਣ ਦਾ ਤਰੀਕਾ ਕਿੰਨਾ ਵਧੀਆ ਹੈ। ਅੱਜ ਪੰਜਾਬ ਦੀ ਕਿਸਾਨੀ ਦੀ ਕੀ ਹਾਲਤ ਬਣੀ ਹੋਈ ਹੈ। ਅੱਜ 35,000 ਕਰੋੜ ਰੁਪਏ ਦਾ ਕਰਜ਼ਾ ਇਨ੍ਹਾਂ (ਕਾਂਗਰਸ ਵੱਲ ਇਸ਼ਾਰਾ) ਦੀਆਂ ਗਲਤ ਪਾਲਿਸੀਆਂ ਬਣਾਉਣ ਕਾਰਨ, ਜੋ ਇਹ ਦਿੱਲੀ ਬੈਠ ਕੇ ਬਣਾਉਂਦੇ ਹਨ, ਪੰਜਾਬ ਦੇ ਸਿਰ ਉਤੇ ਚੜ੍ਹਿਆ ਹੋਇਆ ਹੈ। ਉਸ ਕਰਜ਼ੇ ਦਾ ਅਸਰ ਅੱਜ ਪੰਜਾਬ ਦੀ ਕਿਸਾਨੀ ਅਤੇ ਦੇਸ਼ ਭਰ ਦੀ ਕਿਸਾਨੀ ਉਤੇ ਵੇਖਣ ਨੂੰ ਮਿਲ ਰਿਹਾ ਹੈ। ਮੈਂ ਇਸ ਗੱਲ ਉਤੇ ਫਿਰ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਭਾਵੇਂ ਹਾਲਾਤ ਅੱਛੇ ਨਹੀਂ ਸਨ ਅਤੇ ਸਾਡੇ ਸਿਰ ਤੇ 50,000 ਕਰੋੜ ਰੁਪਏ ਦਾ ਘਾਟਾ ਸੀ, ਇਸ ਦੀ ਆਰਥਿਕਤਾ ਦੀ ਹਾਲਤ ਬੜੀ ਹੀ ਗੰਭੀਰ ਸੀ, ਇਸ ਸਾਰੇ ਕੁਝ ਦੇ ਬਾਵਜੂਦ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪੰਜਾਬ ਦੇ ਕਿਸਾਨ ਦੇ ਹਾਲਾਤ ਨੂੰ ਵੇਖਦਿਆਂ ਹੋਇਆਂ ਫਰੀ ਬਿਜਲੀ ਅਤੇ ਫਰੀ ਪਾਣੀ ਦੇਣਾ ਜਾਰੀ ਰੱਖਿਆ। (ਥੰਪਿੰਗ)।

**ਸਰਦਾਰ ਸ਼ੇਰ ਸਿੰਘ ਗਾਗੋਵਾਲ (ਬੈਠੇ-ਬੈਠੇ) :** ਤੇ ਜਿਹੜੇ ਬਿੱਲ ਲਗਾ ਦਿੱਤੇ ਹਨ (ਹਾਸਾ)।

ਕੋਈ ਬਿੱਲ ਨਹੀਂ ਲੱਗਿਆ, ਬਾਪੂ ਜੀ ਤੁਸੀਂ ਫਿਕਰ ਨਾ ਕਰੋ, ਤੁਹਾਨੂੰ ਬਿੱਲ ਨਹੀਂ ਲੱਗਣਾ, ਵੈਸੇ ਤਾਂ ਕਿਸੇ ਨੂੰ ਵੀ ਬਿੱਲ ਨਹੀਂ ਲੱਗਿਆ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਅੰਕੜਾ ਦੇਣਾ ਚਾਹੁੰਦਾ ਹਾਂ ਕਿ ਦਿੱਲੀ ਤੋਂ ਸਾਨੂੰ ਇਕ ਹੋਰ ਗੱਲ ਦੀ ਮਾਰ ਪੈਂਦੀ ਹੈ ਕਿ ਤੁਸੀਂ ਫਰੀ ਬਿਜਲੀ ਤੇ ਪਾਣੀ ਦਿੰਦੇ ਹੋ, ਜਿਸ ਕਾਰਨ ਸਾਡੀਆਂ ਕਈ ਸਕੀਮਾਂ ਡਿਸ-ਕੁਆਲੀਫਾਈ ਕਰ ਦਿੱਤੀਆਂ ਜਾਂਦੀਆਂ ਹਨ ਅਤੇ ਕਿਹਾ ਜਾਂਦਾ ਹੈ ਕਿ ਜਦੋਂ ਤੱਕ ਤੁਸੀਂ ਬਿਲ ਨਹੀਂ ਲਗਾਉਗੇ ਉਦੋਂ ਤੱਕ ਅਸੀਂ ਦੂਜੀਆਂ ਸਹੂਲਤਾਂ ਨਹੀਂ ਦੇਵਾਂਗੇ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਇਹ ਗੱਲ ਸੁਣ ਕੇ ਹੈਰਾਨਗੀ ਹੋਵੇਗੀ ਕਿ ਡਿਵੈਲਪਡ ਮੁਲਕਾਂ ਵਿਚੋਂ ਅਮਰੀਕਾ ਦੇ ਕਿਸਾਨ ਨੂੰ 52% ਇਨਕਮ ਸਬਸਿਡੀਆਂ ਤੋਂ ਮਿਲਦੀ ਹੈ, ਜਪਾਨ ਦੇ ਕਿਸਾਨ ਨੂੰ 56% ਇਨਕਮ ਸਬਸਿਡੀਆਂ ਤੋਂ ਮਿਲਦੀ ਹੈ। ਜੇਕਰ ਯੂਰੋਪੀਅਨ ਯੂਨੀਅਨਾਂ ਦੀ ਗੱਲ ਕਰੀਏ ਤਾਂ ਉਨ੍ਹਾਂ ਦੇ ਕਿਸਾਨਾਂ ਨੂੰ 46% ਇਨਕਮ ਸਬਸਿਡੀਆਂ ਤੋਂ ਮਿਲਦੀ ਹੈ। ਜੇਕਰ ਪੰਜਾਬ ਦੇ ਕਿਸਾਨ ਜਾਂ ਦੇਸ਼ ਦੇ ਕਿਸਾਨ ਦੀ ਗੱਲ ਕਰੀਏ ਤਾਂ ਇਨ੍ਹਾਂ ਨੂੰ ਕੁੱਲ 6% ਇਨਕਮ ਹੀ ਸਬਸਿਡੀਆਂ ਤੋਂ ਮਿਲਦੀ ਹੈ। ਅੱਜ ਪੰਜਾਬ ਦੇ

[ਸਰਦਾਰ ਬਿਕਰਮ ਸਿੰਘ ਮਜੀਠੀਆ]
ਕਿਸਾਨ ਨੂੰ ਇਨ੍ਹਾਂ ਨੇ ਇਸ ਹਾਲਤ ਵਿਚ ਲਿਆ ਕੇ ਖੜ੍ਹਾ ਕਰ ਦਿੱਤਾ ਹੈ ਕਿ ਅੱਜ ਜੇ ਅਸੀਂ ਗੱਲ ਕਰਦੇ ਹਾਂ ਤਾਂ ਸਾਡੀ ਗੱਲ ਵੀ ਇਨ੍ਹਾਂ ਨੂੰ ਚੰਗੀ ਨਹੀਂ ਲਗਦੀ। ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਜ਼ਿਕਰ ਕੀਤਾ ਸੀ ਅਤੇ ਹੁਣ ਵੀ ਕਹਿੰਦਾ ਹਾਂ ਕਿ ਇਹ ਵਾਰ-ਵਾਰ ਇਸ ਗੱਲ ਦੀ ਦੁਹਾਈ ਦਿੰਦੇ ਹਨ ਕਿ ਜਿਹੜੀ ਰਾਜ ਦੀ ਸਰਕਾਰ ਹੈ, ਇਹ ਦਿੱਲੀ ਤੇ ਕੇਂਦਰ ਕਾਰਨ ਚਲਦੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਗਲਤ-ਫਹਿਮੀ ਵੀ ਦੂਰ ਕਰਨ ਦੀ ਜ਼ਰੂਰਤ ਹੈ। ਜਿਹੜੀ ਪੰਜਾਬ ਦੀ ਸਰਕਾਰ ਹੈ, ਇਹ ਆਪਣੇ ਬਲ-ਬੁੱਤੇ ਤੇ ਚਲਦੀ ਹੈ। ਮੁੱਖ ਮੰਤਰੀ ਜੀ ਦੀ ਮਿਹਨਤ ਅਤੇ ਸਿਆਣਪ ਨਾਲ ਚਲਦੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਜਿੰਨੇ ਦੇਸ਼ ਵਿੱਚ ਟੈਕਸ ਕੁਲੈਕਟ ਹੁੰਦੇ ਹਨ, ਤੁਸੀਂ ਹੈਰਾਨ ਹੋ ਜਾਵੋਗੇ ਕਿ 59.5% ਸੈਂਟਰ ਦਾ ਕਲੇਮ ਹੈ ਅਤੇ 30.5% ਸੂਬਿਆਂ ਵਿੱਚ ਜਾਂਦਾ ਹੈ। ਹੁਣ ਇਨ੍ਹਾਂ ਨੇ ਵਧਾ ਕੇ 32% ਕਰ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਜਿਵੇਂ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ 32% ਵਿਚੋਂ ਜਿਹੜੇ ਤਾਂ ਦੇਸ਼ ਦੇ ਅੰਨ-ਭੰਡਾਰ ਵਿੱਚ ਜ਼ਿਆਦਾ ਹਿੱਸਾ ਪਾਉਂਦੇ ਹਨ, ਵੱਧ ਯੋਗਦਾਨ ਪਾਉਂਦੇ ਹਨ, ਉਨ੍ਹਾਂ ਨੂੰ 32 ਫੀਸਦੀ ਵਿਚੋਂ ਕੇਵਲ ਤੇ ਕੇਵਲ 1.4 ਫੀਸਦੀ ਮਿਲਦਾ ਹੈ, ਇੰਨਾ ਘੱਟ ਹਿੱਸਾ ਉਨ੍ਹਾਂ ਨੂੰ ਮਿਲਦਾ ਹੈ ਅਤੇ ਡਿਪਟੀ ਸਪੀਕਰ ਸਾਹਿਬ, ਇਹ ਇਨਸਾਫ ਨਹੀਂ ਬਲਕਿ ਇਹ ਵਿਤਕਰਾ ਹੈ। ਫਿਰ ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨੀ ਮੰਨ ਜਾਉਗੇ ਕਿ ਸੂਬੇ ਤੇ ਜੋ ਬਰਡਨ ਹਨ, ਸੂਬੇ ਦੇ ਜਿਹੜੇ ਖਰਚੇ ਹਨ ਉਹ 52 ਫੀਸਦੀ ਤੋਂ ਵੱਧ ਕੇ 57 ਫੀਸਦੀ ਤੇ ਚਲੇ ਗਏ ਹਨ ਅਤੇ ਸੈਂਟਰ ਪੂਲ ਵਿਚੋਂ ਜੋ ਸਟੇਟਾਂ ਨੂੰ ਸ਼ੇਅਰ ਦਿਤਾ ਜਾਂਦਾ ਹੈ ਉਹ 27.8 ਤੋਂ ਘਟ ਕੇ 24.9 ਫੀਸਦੀ ਤੇ ਕਰ ਦਿੱਤਾ ਗਿਆ ਹੈ। ਹਾਲਾਤ ਇਹ ਹਨ ਕਿ ਸੈਂਟਰ ਦੀ ਸਰਕਾਰ ਅਮੀਰ ਹੁੰਦੀ ਜਾ ਰਹੀ ਹੈ ਅਤੇ ਸੂਬੇ ਦੀਆਂ ਸਰਕਾਰਾਂ ਨੂੰ ਅਜਿਹੇ ਹਾਲਾਤਾਂ ਤੇ ਖੜ੍ਹਾ ਕੀਤਾ ਜਾ ਰਿਹਾ ਹੈ ਕਿ ਮੈਂ ਕਹਿ ਸਕਦਾ ਹਾਂ ਕਿ Centre is becoming richer while States are becoming poorer. ਇਸ ਲਈ ਸੈਂਟਰ ਵਿਚੋਂ ਜੋ ਪੈਸੇ ਆਉਂਦੇ ਹਨ, ਉਹ ਸੂਬਿਆਂ ਵਿਚੋਂ ਕੁਲੈਕਟ ਹੋ ਕੇ ਹੀ ਆਉਂਦੇ ਹਨ। ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਨਾਲ ਜਿਵੇਂ ਆਮ ਆਦਮੀ ਨਾਲ ਮਾਰੋ-ਮਾਰੀ ਹੋ ਰਹੀ ਹੈ, ਕਿਸਾਨਾਂ ਨਾਲ ਵੀ ਬਹੁਤ ਵੱਡੀ ਮਾਰੋ-ਮਾਰੀ ਹੋ ਰਹੀ ਹੈ। ਇਹ ਜਿਹੜੀ ਦਿੱਲੀ ਵਿੱਚ ਐਤਕੀਂ ਦੀ ਸਰਕਾਰ ਬਣੀ ਹੈ, ਇਹ ਬਲੈਕ ਮਾਰਕੀਟੀਆਂ ਲਈ ਹੈਵਨ ਹੈ। ਇਹ ਉਨ੍ਹਾਂ ਲੋਕਾਂ ਦੀ ਬਣੀ ਹੈ ਜਿਹੜੇ ਇੱਧਰ ਦਾ ਮਾਲ ਉਧਰ ਅਤੇ ਉਧਰ ਦਾ ਮਾਲ ਇੱਧਰ ਕਰ ਦੇਣ।

ਸਰਦਾਰ ਸੁਖਪਾਲ ਸਿੰਘ ਖਹਿਰਾ : ** **

**Mr. Deputy Speaker :** No Point of Order.

ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ** **

**Mr. Deputy Speaker :** No Point of Order. ਸਾਹਨੀ ਸਾਹਿਬ, ਤੁਸੀਂ ਆਪਣੀ ਵਾਰੀ ਤੇ ਬੋਲ ਲੈਣਾ।

---

**Expunged as ordered by the Chair.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਵਿੱਚ ਸੱਚ ਨੂੰ ਸੁਣਨ ਦੀ ਸ਼ਕਤੀ ਨਹੀਂ। ਖਹਿਰਾ ਸਾਹਿਬ, ਮੇਰੀ ਗੱਲ ਸੁਣ ਲਵੋ। ਇਹ ਜਿਹੜਾ ਚਾਵਲ ਹੈ, ਇਸ ਦਾ ਰੇਟ 9.50 ਰੁਪਏ ਕਿਲੋ ਕਿਸਾਨ ਨੂੰ ਮਿਲਦਾ ਹੈ ਅਤੇ ਜਦੋਂ ਉਹ ਮਾਰਕੀਟ ਵਿਚੋਂ ਖਰੀਦਦਾ ਹੈ ਤਾਂ ਉਹੀ 32 ਰੁਪਏ ਕਿਲੋ ਉਸਨੂੰ ਮਿਲਦਾ ਹੈ। 9.50 ਰੁਪਏ ਅਤੇ 32 ਰੁਪਏ ਦਾ ਅੰਤਰ ਕਿੱਥੇ ਜਾਂਦਾ ਹੈ ? ਫਿਰ ਦੂਜੀ ਗੱਲ, ਆਟੇ ਦਾ ਰੇਟ 8.50 ਰੁਪਏ ਕਿਲੋ ਦੇ ਹਿਸਾਬ ਨਾਲ ਕਿਸਾਨ ਨੂੰ ਮਿਲਦਾ ਹੈ ਅਤੇ ਮਾਰਕੀਟ ਵਿੱਚ ਇਹ ਵਿੱਕਦਾ 24 ਰੁਪਏ ਕਿਲੋ ਹੈ। ਡਿਪਟੀ ਸਪੀਕਰ ਸਾਹਿਬ, ਇਸ ਦਾ ਅੰਤਰ ਕਿੱਥੇ ਜਾਂਦਾ ਹੈ, ਇਹ ਦੱਸ ਦੇਣ। ਡਿਪਟੀ ਸਪੀਕਰ ਸਾਹਿਬ, ਸਾਢੇ ਅੱਠ ਰੁਪਏ ਕਣਕ ਮਿਲਦੀ ਹੈ ਕਿਸਾਨ ਨੂੰ ਤੇ 19 ਰੁਪਏ ਦੇ ਹਿਸਾਬ ਨਾਲ ਕਣਕ ਬਾਹਰੋਂ ਮੰਗਵਾਈ ਜਾਂਦੀ ਹੈ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇੰਨਾ ਵੱਡਾ ਘਪਲਾ, ਇੰਨੀ ਵੱਡੀ ਹੇਰਾਫੇਰੀ ਚੱਲ ਰਹੀ ਹੈ। ਇਹ ਹੇਰਾਫੇਰੀ ਨਹੀਂ ਤਾਂ ਹੋਰ ਕੀ ਹੈ ? ਇੱਧਰ ਦਾ ਮਾਲ ਉਧਰ ਤੇ ਉਧਰ ਦਾ ਮਾਲ ਇੱਧਰ। ਡਿਪਟੀ ਸਪੀਕਰ ਸਾਹਿਬ, ਫਿਰ ਚੀਨੀ ਦੀ ਗੱਲ ਆਉਂਦੀ ਹੈ। ਚੀਨੀ ਦੀ ਗੱਲ ਸਾਹਨੀ ਸਾਹਿਬ ਨੇ ਵੀ ਕੀਤੀ ਹੈ।

*4.11 ਵਜੇ ਬਾਅਦ ਦੁਪਹਿਰ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

12.50 ਰੁਪਏ ਕਿਲੋ ਦੇ ਹਿਸਾਬ ਨਾਲ 48 ਲੱਖ ਟਨ ਚੀਨੀ ਸਾਲ 2008 ਅਤੇ ਸਾਲ 2009 ਵਿੱਚ ਐਕਸਪੋਰਟ ਕਰ ਦਿੱਤੀ ਗਈ, ਭਾਵ ਕਿ ਬਾਹਰ ਭੇਜ ਦਿੱਤੀ ਗਈ। ਫਿਰ ਇਨ੍ਹਾਂ ਨੇ ਨਵਾਂ ਕੰਮ ਕੀਤਾ। ਉਸ ਦੇ ਮਗਰੋਂ 36 ਰੁਪਏ ਦੇ ਹਿਸਾਬ ਨਾਲ ਮੰਗਵਾ ਲਈ।...

**ਮਾਨਯੋਗ ਸਪੀਕਰ** : ਹੌਲੀ ਬੋਲੋ। ਕੋਈ ਹਰਜ਼ ਨਹੀਂ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, 12 ਰੁਪਏ ਚੀਜ਼ ਭੇਜੀ ਤੇ 36 ਰੁਪਏ ਵਿੱਚ ਮੰਗਵਾ ਲਈ।

**ਮਾਨਯੋਗ ਸਪੀਕਰ** : ਆਰਾਮ ਨਾਲ ਬੋਲੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇੰਨਾ ਦਰਦ ਹੈ ਕਿ ਅਰਾਮ ਨਾਲ ਬੋਲਾਂ ਤੇ ਕਿਵੇਂ ਬੋਲਾਂ ? ਇਹ ਇੱਧਰ ਦਾ ਮਾਲ ਉਧਰ ਅਤੇ ਉਧਰ ਦਾ ਮਾਲ ਇੱਧਰ ਕਰ ਰਹੇ ਹਨ। ਇਸ ਨਾਲ ਦਿਲ ਹਿੱਲ ਜਾਂਦਾ ਹੈ। ਖੂਨ ਖੌਲ੍ਹ ਜਾਂਦਾ ਹੈ। ਸਪੀਕਰ ਸਾਹਿਬ, ਪਹਿਲਾਂ ਆਮ ਆਦਮੀ ਨੂੰ ਸੱਟ ਮਾਰੀ, ਫਿਰ ਕਿਸਾਨ ਨੂੰ ਰਗੜਾ ਚਾੜ੍ਹਿਆ। ਫਿਰ ਜਿਹੜੀ ਮੈਂ ਗੱਲ ਕੀਤੀ ਹੈ ਕਾਲੇ ਬਜ਼ਾਰੀ ਦੀ, ਇਸ ਦੀ ਜਿੰਨੀ ਥਾਪੀ ਸੈਂਟਰ ਵਿੱਚ ਮਿਲੀ ਹੈ, ਮੈਂ ਸਮਝਦਾ ਹਾਂ ਕਿ ਪਹਿਲਾਂ ਕਦੀ ਨਹੀਂ ਮਿਲੀ, ਪਹਿਲਾਂ ਕਦੀ ਵੀ ਹਿਸਟਰੀ ਵਿਚ ਨਹੀਂ ਮਿਲੀ ਭਾਵੇਂ ਇਤਿਹਾਸ ਫਰੋਲ ਕੇ ਵੇਖ ਲਿਆ ਜਾਵੇ।

ਸਪੀਕਰ ਸਾਹਿਬ, ਸੈਂਟਰ ਨੇ ਸਾਡੇ ਸੂਬੇ ਨਾਲ ਹਮੇਸ਼ਾ ਵਿਤਕਰੇ ਜਾਰੀ ਰੱਖੇ ਹਨ, ਹਰ ਲੈਵਲ ਤੇ ਜਾਰੀ ਰੱਖੇ ਹਨ। ਮੈਨੂੰ ਇਸ ਗੱਲ ਦਾ ਬੜੇ ਅਫਸੋਸ ਨਾਲ ਫਿਰ ਜ਼ਿਕਰ ਕਰਨਾ ਪੈਂਦਾ ਹੈ। ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈੱਸ ਦੇ ਵਿੱਚ ਇਸ ਗੱਲ ਦਾ ਜ਼ਿਕਰ ਹੋਇਆ ਕਿ ਜਿਨ੍ਹਾਂ ਲੋਕਾਂ ਨੇ 1984 ਦਾ ਕਤਲੇਆਮ ਕੀਤਾ ਹੈ, ਉਨ੍ਹਾਂ ਨੂੰ ਅਜੇ ਤੱਕ ਫੜਿਆ ਨਹੀਂ ਗਿਆ। ਉਨ੍ਹਾਂ ਦੇ ਖਿਲਾਫ ਜੋ ਕਾਰਵਾਈ ਲੋੜੀਂਦੀ ਬਣਦੀ ਸੀ, ਉਹ ਨਹੀਂ

[ਸਰਦਾਰ ਬਿਕਰਮ ਸਿੰਘ ਮਜੀਠੀਆ]

ਕੀਤੀ ਗਈ। ਸਪੀਕਰ ਸਾਹਿਬ, 25 ਸਾਲਾਂ ਵਿਚ ਕਿੰਨੇ ਹੀ ਕਮਿਸ਼ਨ ਬਣੇ। ਮੈਂ ਇਨ੍ਹਾਂ ਨੂੰ ਪੇਪਰ ਕਮਿਸ਼ਨ ਕਹਿੰਦਾ ਹਾਂ ਕਿਉਂਕਿ ਇਹ ਕਾਗਜ਼ਾਂ ਵਿੱਚ ਹੀ ਬਣੇ ਤੇ ਕਾਗਜ਼ਾਂ ਵਿੱਚ ਹੀ ਰਹਿ ਗਏ ਹਨ। ਨਵੰਬਰ, 1984 ਵਿੱਚ ਮਰਵਾਹਾ ਕਮੇਟੀ ਬਣਾਈ ਗਈ ਪਰ ਜਦੋਂ ਉਹ ਸਚਾਈ ਦੇ ਨੇੜੇ ਤੁਰੀ ਤਾਂ ਉਸ ਨੂੰ ਭੰਗ ਕਰ ਦਿੱਤਾ ਗਿਆ। ਫਿਰ ਮਿਸ਼ਰਾ ਕਮਿਸ਼ਨ ਬਣਾਇਆ ਗਿਆ ਜਿਨ੍ਹਾਂ ਨੇ ਕਈ ਪੁਲਿਸ ਅਫਸਰਾਂ ਦੇ ਖਿਲਾਫ ਕਾਰਵਾਈ ਦੀ ਗੱਲ ਕੀਤੀ। ਉਨ੍ਹਾਂ ਪੁਲਿਸ ਅਫਸਰਾਂ ਦੇ ਖਿਲਾਫ ਕਾਰਵਾਈ ਤਾਂ ਕੀ ਕਰਨੀ ਸੀ ਬਲਕਿ ਉਨ੍ਹਾਂ ਨੂੰ ਪਰਮੋਸ਼ਨ ਦੇ ਦਿੱਤੀ ਗਈ। ਕਪੂਰ- ਮਿੱਤਲ ਕਮੇਟੀ ਨੇ 72 ਅਫਸਰਾਂ ਖਿਲਾਫ ਕੇਸ ਦਰਜ ਕਰਨ ਦੀ ਸਿਫਾਰਸ਼ ਕੀਤੀ ਪਰ ਉਨ੍ਹਾਂ ਪੁਲਿਸ ਅਫਸਰਾਂ ਨੂੰ ਵੀ ਪਰਮੋਸ਼ਨਾਂ ਦੇ ਦਿੱਤੀਆਂ ਗਈਆਂ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਬੈਨਰਜੀ ਕਮੇਟੀ, ਰੋਸਾ ਕਮੇਟੀ, ਗਰੇਵਾਲ ਕਮੇਟੀ, ਅਹੂਜਾ ਕਮੇਟੀ, ਢਿੱਲੋਂ ਕਮੇਟੀ, ਨਰੂਲਾ ਕਮੇਟੀ, ਇਹ ਜਿੰਨੀਆਂ ਵੀ ਕਮੇਟੀਆਂ ਬਣੀਆਂ, ਇਹ ਜਾਂ ਤਾਂ ਭੰਗ ਕਰ ਦਿੱਤੀਆ ਗਈਆਂ ਜਾਂ ਇਨ੍ਹਾਂ ਦੀਆਂ ਸਿਫਾਰਸ਼ਾਂ ਮੰਨੀਆਂ ਨਹੀਂ ਗਈਆਂ। ਅਜਿਹਾ ਕਿਉਂ ? ਕਦੀ ਕਿਸੇ ਨੇ ਡੂੰਘਾਈ ਵਿਚ ਜਾਣ ਦੀ ਕੋਸ਼ਿਸ਼ ਨਹੀਂ ਕੀਤੀ ਕਿਉਂਕਿ ਜਿਨ੍ਹਾਂ ਦੇ ਖਿਲਾਫ ਦੋਸ਼ ਲਗਾਏ ਗਏ ਉਹ ਕਾਂਗਰਸ ਪਾਰਟੀ ਨਾਲ ਸਬੰਧਤ ਸੀਨੀਅਰ ਲੀਡਰ ਸਨ ਤੇ ਇਨ੍ਹਾਂ ਸਾਰਿਆਂ ਦੀਆਂ ਤਾਰਾਂ ਵੀ ਉਥੇ ਜੁੜਦੀਆਂ ਹਨ ਜਿੱਥੇ ਇਹ ਜੁੜਨਾ ਚਾਹੁੰਦੇ ਵੀ ਹਨ। ਜਗਦੀਸ਼ ਟਾਈਟਲਰ ਦੀ ਗੱਲ ਕਰੀਏ, ਸੱਜਣ ਕੁਮਾਰ ਦੀ ਗੱਲ ਕਰੀਏ। ਕੋਰਟ ਨੇ ਨਾਨ-ਬੇਲਏਬਲ ਆਰਡਰ ਕੀਤੇ। ਜ਼ੈੱਡ ਪਲੱਸ ਸਕਿਉਰਟੀ ਹੈ, ਮਗਰ ਉਹ ਲੱਭਿਆ ਨਹੀਂ ਜਾ ਸਕਿਆ, ਕਿਧਰ ਚਲਾ ਗਿਆ ? ਜ਼ੈੱਡ ਪਲੱਸ ਸਕਿਉਰਟੀ ਵਾਲਾ ਆਪਣੇ ਦੇਸ਼ ਵਿਚ ਨਹੀਂ ਲੱਭਦਾ ਤੇ ਦੇਸ਼ ਦਾ ਹਾਲ ਵੇਖ ਲਉ ਕਿ ਇਨ੍ਹਾਂ ਨੇ ਕਿਸ ਮੋੜ ਤੇ ਲਿਆ ਖੜ੍ਹਾ ਕੀਤਾ ਹੈ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਜੇ ਇਨ੍ਹਾਂ ਨੇ ਸਾਰੇ ਮਾਮਲਿਆਂ ਬਾਰੇ, ਆਮ ਆਦਮੀ ਬਾਰੇ, ਕਿਸਾਨੀ ਪ੍ਰਤੀ, ਜਿਨ੍ਹਾਂ ਲੋਕਾਂ ਨੇ ਇਸ ਕਤਲੇਆਮ ਨੂੰ ਅੰਜਾਮ ਦਿੱਤਾ, ਉਨ੍ਹਾਂ ਦੇ ਪ੍ਰਤੀ ਗੰਭੀਰਤਾ ਨਾਲ ਨਾ ਵਿਚਾਰਿਆ, ਸੰਜੀਦਗੀ ਨਾਲ ਨਹੀਂ ਵਿਚਾਰਦੇ ਤਾਂ ਸੁਭਾਵਿਕ ਹੈ ਕਿ ਇਸ ਸਰਕਾਰ ਨੇ ਇਸ ਦੇਸ਼ ਦੇ ਹਾਲਾਤ ਇਹੋ ਜਿਹੇ ਪੈਦਾ ਕਰ ਦੇਣੇ ਹਨ ਕਿ ਸੂਬਿਆਂ ਕੋਲ ਕੋਈ ਰਸਤਾ ਹੀ ਨਹੀਂ ਰਹਿ ਜਾਣਾ। ਇਹ ਸੋਚਣ ਵਾਲੀ ਗੱਲ ਹੈ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਦੁੱਖ ਹੈ ਕਿ ਜੇ ਉਥੇ 1984 ਦਾ ਜ਼ਿਕਰ ਕਰਦੇ ਹਨ ਤਾਂ ਉਹ ਸ਼੍ਰੋਮਣੀ ਅਕਾਲੀ ਦਲ-ਭਾਜਪਾ ਦੇ ਜਿਹੜੇ ਚੁਣੇ ਹੋਏ ਨੁਮਾਇੰਦੇ ਹਨ, ਜਿਹੜੇ ਉਥੇ ਪੰਜਾਬ ਦੇ ਲੋਕਾਂ ਨੇ ਭੇਜੇ ਹਨ, ਉਹ ਕਰਦੇ ਹਨ। ਜੇ ਆਮ ਆਦਮੀ ਦੀ ਗੱਲ ਕਰਦੇ ਹਨ, ਆਵਾਜ਼ ਬੁਲੰਦ ਕਰਦੇ ਹਨ ਤਾਂ ਉਹ ਕਰਦੇ ਹਨ, ਜੇ ਕਿਸਾਨੀ ਦੀ ਗੱਲ ਕਰਦੇ ਹਨ ਤਾਂ ਉਹ ਕਰਦੇ ਹਨ। ਮਗਰ ਜਿਸ ਦਿਨ ਕਿਸੇ ਚੀਜ਼ ਤੇ ਬਹਿਸ ਹੋਣੀ ਹੁੰਦੀ ਹੈ, ਉਸ ਦਿਨ ਕਾਂਗਰਸੀ ਮੈਂਬਰ ਪਾਰਲੀਮੈਂਟ ਵਿੱਚ ਕੁਝ ਨਹੀਂ ਬੋਲਦੇ । ਇਹ ਇਥੇ ਤਾਂ ਵੱਡੇ-ਵੱਡੇ ਬਿਆਨ ਦਾਗਦੇ ਹਨ, ਉਥੇ ਨਹੀਂ। ਉਥੇ ਜਾ ਕੇ ਕਿਸੇ ਨੇ ਗੱਲ ਕਰਨ ਦੀ ਕੋਸ਼ਿਸ਼ ਨਹੀਂ ਕੀਤੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਤੁਸੀਂ ਕਿਉਂ ਨਹੀਂ ਚੱਲਣ ਦਿੰਦੇ ?

**ਸਰਦਾਰ ਬਲਬੀਰ ਸਿੰਘ ਸਿੱਧੂ :** ** ** **

**ਮਾਨਯੋਗ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਿੱਧੂ ਸਾਹਿਬ, ਦਸ ਸਾਲ ਹੋ ਗਏ ਹਨ। ਤੁਸੀਂ ਹੁਣ ਬਦਲ ਦਿਉ। ਜੇਕਰ ਤੁਸੀਂ ਜ਼ਿੰਮੇਵਾਰੀ ਦਾ ਅਹਿਸਾਸ ਕਰਦੇ ਹੋ ਤਾਂ ਤੁਸੀਂ ਹੁਣ ਬਦਲ ਦਿਉ। ਤੁਹਾਡੇ ਤੋਂ ਬੋਲਿਆ ਹੀ ਨਹੀਂ ਜਾਣਾ। ਇਥੇ ਤਾਂ ਆਵਾਜ਼ ਨਿਕਲਦੀ ਹੈ ਪਰ ਉਥੇ ਜ਼ੁਬਾਨ ਨੂੰ ਤਾਲੇ ਲੱਗ ਜਾਂਦੇ ਹਨ। ਸਪੀਕਰ ਸਾਹਿਬ, ਮੈਂ ਕਿਸਾਨੀ ਦੀ ਗੱਲ ਕਿਉਂ ਜ਼ੋਰ ਦੇ ਕੇ ਕਰ ਰਿਹਾ ਹਾਂ, ਇਸ ਬਾਰੇ ਜੋ ਹਾਲਾਤ ਬਣਦੇ ਜਾ ਰਹੇ ਹਨ ਉਨ੍ਹਾਂ ਬਾਰੇ ਮੈਂ ਅੱਜ ਦੇ ਟ੍ਰਿਬਿਊਨ ਅਖਬਾਰ ਦੀ ਕਟਿੰਗ ਲੈ ਕੇ ਆਇਆ ਹਾਂ, ਜਿਸ ਵਿੱਚ ਲਿਖਿਆ ਹੈ—

> "India's food security goals in danger, by 2025, 60% aquifers would be in critical state" says World Bank report.

ਮਤਲਬ ਇਹ ਹੈ ਕਿ ਇਸ ਤਰੀਕੇ ਨਾਲ ਪੰਜਾਬ ਦੀ ਕਿਸਾਨੀ ਤੇ ਮੈਂ ਜ਼ੋਰ ਦੇ ਕੇ ਕਹਿ ਸਕਦਾ ਹਾਂ। ਗੱਲ ਉਸ ਤਰੀਕੇ ਦੀ ਕਰਦਾ ਹਾਂ ਕਿ ਜਦੋਂ ਫੂਡ ਸਕਿਓਰਟੀ ਦੀ ਗੱਲ ਆਈ ਹੈ, ਅਨਾਜ ਦੇ ਭੰਡਾਰ ਵਿੱਚ ਯੋਗਦਾਨ ਪਾਉਣ ਦੀ ਗੱਲ ਆਈ ਹੈ ਤਾਂ ਪੂਰਾ ਰੋਲ ਅਦਾ ਕੀਤਾ। ਉਹ ਰੋਲ ਕਿਵੇਂ ਅਦਾ ਕੀਤਾ, ਇਸ ਲਈ ਆਪਣਾ ਪਾਣੀ ਵਰਤਿਆ, ਆਪਣੀ ਜ਼ਮੀਨ ਨੂੰ ਵਾਰ-ਵਾਰ ਵਾਹਿਆ। ਸੁਭਾਵਿਕ ਹੈ ਕਿ ਜਿਸ ਤਰੀਕੇ ਨਾਲ ਬਿਜਾਈ ਹੁੰਦੀ ਹੈ, ਇਸ ਦੀ ਦੁਰਵਰਤੋਂ ਦਾ ਸਿਸਟਮ ਚਲਦਾ ਹੈ, ਉਸ ਦਾ ਅਸਰ ਵੀ ਉਸ ਜ਼ਮੀਨ ਤੇ ਪੈਂਦਾ ਹੈ। ਇਸ ਕਰਕੇ ਅੱਜ ਪੰਜਾਬ ਦੇ ਹਾਲਾਤ ਗੰਭੀਰ ਦੱਸੇ ਜਾਂਦੇ ਹਨ। ਮੈਂ ਵਾਰ-ਵਾਰ ਇਨ੍ਹਾਂ ਕੋਲ ਇਹ ਗੱਲ ਤਾਂ ਕਰਦਾ ਹਾਂ ਕਿ ਪੰਜ ਸਾਲ ਪਿਛਲੇ ਸਾਰੇ ਟਪਾ ਦਿੱਤੇ, ਇਹ ਇਰੀਗੇਸ਼ਨ ਸਿਸਟਮ ਨੂੰ ਕਿਸੇ ਤਰੀਕੇ ਨਾਲ ਰੀਵੈਂਪ ਕਰਨ ਦੀ ਗੱਲ ਕਰਦੇ ਪਰ ਇਨ੍ਹਾਂ ਨੇ ਕੋਈ ਗੱਲ ਨਹੀਂ ਕੀਤੀ। ਮੈਂ, ਸਪੀਕਰ ਸਾਹਿਬ, ਸਾਰੇ ਮਹਿਕਮਿਆਂ ਦਾ ਤਾਂ ਨਹੀਂ ਪਰ ਕੁਝ ਮਹਿਕਮਿਆਂ ਦਾ ਜ਼ਰੂਰ ਜ਼ਿਕਰ ਕਰਨਾ ਚਾਹਾਂਗਾ।

**ਮਾਨਯੋਗ ਸਪੀਕਰ :** ਟਾਈਮ ਦਾ ਧਿਆਨ ਰੱਖਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੈਂ ਆਪਣੀ ਸਪੀਚ ਖਤਮ ਕਰਨ ਦੇ ਨੇੜੇ ਹੀ ਹਾਂ।

**ਸਰਦਾਰ ਸ਼ੇਰ ਸਿੰਘ ਗਾਗੋਵਾਲ (ਬੈਠੇ-ਬੈਠੇ) :** ਮਜੀਠੀਆ ਸਾਹਿਬ ਨੂੰ ਦੋ ਦਿਨ ਦੇ ਦਿਓ!

**ਮਾਨਯੋਗ ਸਪੀਕਰ :** ਤੁਸੀਂ ਨਾ ਚਿੰਤਾ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਗਮ ਹੀ ਇਹੋ ਜਿਹਾ ਹੈ ਕਿ ਮੈਂ ਦੋ ਦਿਨ ਨਹੀਂ ਦੋ ਸਾਲ ਬੋਲ ਸਕਦਾ ਹਾਂ। ਸਪੀਕਰ ਸਾਹਿਬ, ਮੈਂ ਗੱਲ ਇਰੀਗੇਸ਼ਨ ਦੀ ਕਰਨੀ ਚਾਹੁੰਦਾ ਹਾਂ ਪਰ ਸਭ ਤੋਂ ਪਹਿਲਾਂ ਮੈਂ ਐਜੂਕੇਸ਼ਨ ਦੀ ਗੱਲ ਕਰਦਾ ਹਾਂ। ਉਹ ਕਿਹੜਾ ਸੂਬਾ ਹੈ, ਕਿਹੜਾ ਦੇਸ਼ ਹੈ ਜਿਹੜਾ ਤਰੱਕੀ ਕਰ ਸਕਦਾ ਹੈ ਜਿਥੇ ਐਜੂਕੇਸ਼ਨ ਦਾ ਧਿਆਨ ਨਾ

---

**Expunged as ordered by the Chair.

[ਸਰਦਾਰ ਬਿਕਰਮ ਸਿੰਘ ਮਜੀਠੀਆ]

ਕੀਤਾ ਜਾਵੇ। ਜਿਨ੍ਹਾਂ ਬਾਹਰਲੇ ਮੁਲਕਾਂ ਵਿੱਚ ਤਰੱਕੀ ਹੋਈ ਹੈ, ਉਨ੍ਹਾਂ ਨੇ ਐਜੂਕੇਸ਼ਨ ਉੱਤੇ ਬਹੁਤ ਵੱਡਾ ਧਿਆਨ ਕੀਤਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੂੰ ਹੁਣ ਮੇਰੀ ਗੱਲ ਫਿਰ ਚੰਗੀ ਨਹੀਂ ਲੱਗਣੀ। ਪਿਛਲੇ ਪੰਜ ਸਾਲ ਕਾਂਗਰਸ ਦੀ ਵਜ਼ਾਰਤ ਰਹੀ ਹੈ, ਇਨ੍ਹਾਂ ਨੇ ਪੰਜ ਸਾਲ ਇਹੋ ਜਿਹੇ ਕੰਮ ਕੀਤੇ, ਜਿਹੜੇ ਮੈਂ ਪਹਿਲਾਂ ਦੱਸੇ ਹਨ ਕਿ ਇੱਕ ਬਣਾਉਣ ਜਾਂਦਾ ਸੀ, ਇੱਕ ਹਟਾਉਣ ਜਾਂਦਾ ਸੀ। ਪੰਜਾਬ ਦੇ ਮਸਲੇ ਦਿੱਲੀ ਜਾ ਕੇ ਨਹੀਂ ਚੁੱਕੇ। ਜੇ ਗਏ ਹਨ ਤਾਂ ਮੁੱਖ ਮੰਤਰੀ ਬਣਾਉਣ ਗਏ ਜਾਂ ਮੁੱਖ ਮੰਤਰੀ ਹਟਾਉਣ ਗਏ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋ ਜਾਵੋਗੇ ਕਿ ਪਿਛਲੇ ਪੰਜ ਸਾਲਾਂ ਵਿੱਚ ਇਨ੍ਹਾਂ ਨੇ ਐਜੂਕੇਸ਼ਨ ਤੇ ਕੇਵਲ 5479 ਕਰੋੜ 89 ਲੱਖ ਰੁਪਏ ਖਰਚ ਕੀਤੇ ਅਤੇ ਸਪੀਕਰ ਸਾਹਿਬ, ਮੈਂ ਬੀਬੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਅਤੇ ਮੁੱਖ ਮੰਤਰੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਤਿੰਨਾਂ ਸਾਲਾਂ ਦੇ ਵਿਚ 8504 ਕਰੋੜ 82 ਲੱਖ ਰੁਪਿਆ ਐਜੂਕੇਸ਼ਨ ਦੀ ਭਲਾਈ ਦੇ ਕੰਮਾਂ ਦੇ ਉਤੇ ਖਰਚ ਕੀਤਾ ਹੈ। (ਥੰਪਿੰਗ) ਸਪੀਕਰ ਸਾਹਿਬ, ਹਾਲੇ ਇਸ ਸਰਕਾਰ ਦੇ ਦੋ ਸਾਲ ਰਹਿੰਦੇ ਹਨ ਪਰ ਇਨ੍ਹਾਂ ਤਿੰਨਾਂ ਸਾਲਾਂ ਦੇ ਵਿਚ ਇਸ ਸਰਕਾਰ ਨੇ ਇਨ੍ਹਾਂ ਦੇ ਨਾਲੋਂ ਤਿੰਨ ਹਜ਼ਾਰ ਕਰੋੜ ਰੁਪਏ ਜ਼ਿਆਦਾ ਖਰਚ ਕੀਤੇ ਹਨ। ਸਪੀਕਰ ਸਾਹਿਬ, ਜੇਕਰ ਪਿਛਲੇ ਸਮੇਂ ਦੀ ਗੱਲ ਕਰੀਏ ਤਾਂ ਟੀਚਰਾਂ ਦੀ ਭਰਤੀ ਬੜੀ ਅਹਿਮ ਹੈ। ਕੋਈ ਸਕੂਲ ਹੀ ਨਾ ਚੱਲੇ ਜੇਕਰ ਉਥੇ ਟੀਚਰਾਂ ਦਾ ਧਿਆਨ ਨਾ ਕੀਤਾ ਜਾਵੇ, ਜੇਕਰ ਉਥੇ ਕੋਈ ਟੀਚਰ ਹੀ ਨਾ ਹੋਵੇ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋ ਜਾਵੋਗੇ ਕਿ ਜੋ ਇਨ੍ਹਾਂ ਨੇ ਪੰਜ ਸਾਲਾਂ ਦੇ ਵਿਚ ਟੀਚਰ ਭਰਤੀ ਕੀਤੇ ਸਨ ਉਸ ਤੋਂ ਦੁੱਗਣੇ-ਤਿੱਗਣੇ ਸਾਡੀ ਸਰਕਾਰ ਨੇ ਭਰਤੀ ਕੀਤੇ ਹਨ। ਮੈਂ ਇਸ ਗੱਲ ਦੀ ਬੀਬੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਪੰਜ ਸਾਲਾਂ ਦੇ ਵਿਚ ਕੰਮ ਪੂਰਾ ਨਹੀਂ ਕੀਤਾ, ਉਹ ਇਨ੍ਹਾਂ ਨੇ ਤਿੰਨ ਸਾਲਾਂ ਦੇ ਵਿਚ ਪੂਰਾ ਕੀਤਾ ਹੈ। ਪਿਛਲੇ ਕਾਂਗਰਸ ਸਮੇਂ ਦੇ ਵਿਚ 3698 ਅਧਿਆਪਕ ਭਰਤੀ ਕੀਤੇ ਗਏ ਸਨ, ਇਸ ਤੋਂ ਇਲਾਵਾ ਪੰਚਾਇਤੀ ਰਾਜ ਸੰਸਥਾਵਾਂ ਅਧੀਨ ਤਕਰੀਬਨ 14 ਹਜ਼ਾਰ ਪ੍ਰਾਇਮਰੀ ਅਧਿਆਪਕ ਜ਼ਰੂਰ ਭਰਤੀ ਕੀਤੇ, ਉਹ ਵੀ ਉਸ ਵੇਲੇ ਭਰਤੀ ਕੀਤੇ ਜਦੋਂ ਸਾਹ ਨਿਕਲ ਚਲਿਆ ਸੀ, ਇਹ ਸਾਲ 2006-07 ਦੇ ਵਿਚ ਕੀਤੇ ਜਦੋਂ ਹੱਥ ਹੀ ਖੜ੍ਹੇ ਹੋ ਗਏ ਸਨ, ਨਹੀਂ ਤਾਂ ਪੰਜ ਸਾਲ ਹੀ ਟਪਾ ਦਿੱਤੇ ਸਨ, ਇੱਕ ਟੀਚਰ ਵੀ ਭਰਤੀ ਨਹੀਂ ਸੀ ਕੀਤਾ ਗਿਆ। ਜਿਸ ਦਿਨ ਦੀ ਇਹ ਸਰਕਾਰ ਬਣੀ ਹੈ ਤਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਇਹ ਮਹਿਸੂਸ ਕੀਤਾ ਹੈ, ਇਸ ਦੇ ਲਈ ਮੈਂ ਬੀਬੀ ਜੀ ਨੂੰ ਫਿਰ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬਹੁਤ ਤਕੜੇ ਹੋ ਕੇ ਇਸ ਗੱਲ ਦੀ ਪੈਰਵਾਈ ਕੀਤੀ ਕਿ ਜੇਕਰ ਆਪਾਂ ਸਿੱਖਿਆ ਦਾ ਮਿਆਰ ਉਚਾ ਚੁੱਕਣਾ ਚਾਹੁੰਦੇ ਹਾਂ, ਜੇਕਰ ਆਪਾਂ ਪੜ੍ਹਾਈ ਦੇ ਖੇਤਰ ਵਿਚ ਵਾਧਾ ਕਰਨਾ ਚਾਹੁੰਦੇ ਹਾਂ, ਜੇਕਰ ਆਪਾਂ ਚਾਹੁੰਦੇ ਹਾਂ ਕਿ ਸਾਡੇ ਬੱਚੇ ਵੀ ਪੜ੍ਹ ਲਿਖ ਕੇ ਆਪਣੇ ਪੈਰਾਂ ਦੇ ਉਤੇ ਖੜ੍ਹੇ ਹੋ ਜਾਣ ਤਾਂ ਉਨ੍ਹਾਂ ਨੂੰ ਪੜ੍ਹਾਉਣ ਵਾਲਾ ਜ਼ਰੂਰੀ ਚਾਹੀਦਾ ਹੈ। ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਨੇ ਆਪਣੇ ਤਿੰਨ ਸਾਲ ਦੇ ਕਾਰਜਕਾਲ ਦੇ ਵਿਚ 14 ਹਜ਼ਾਰ ਅਧਿਆਪਕ, ਸਰਵਿਸ ਪ੍ਰੋਵਾਈਡਰ ਭਰਤੀ ਕੀਤੇ ਹਨ, 4200 ਕੰਪਿਊਟਰ ਟੀਚਰ, 4834 ਐਸ.ਐਸ. ਅਧਿਆਪਕ, 7440 ਸਿੱਖਿਆ ਕਰਮੀ, 648 ਬਲਾਕ ਅਫਸਰ 216 ਆਫਿਸ ਬਲਾਕ ਮੈਨੇਜਰ, 513 ਸਕੂਲ ਲੈਕਚਰਾਰ, 461 ਆਰਟ ਐਂਡ ਕਰਾਫਟ ਅਧਿਆਪਕ, 590 ਪੀ.ਟੀ.ਆਈ. ਅਧਿਆਪਕ ਭਰਤੀ ਕੀਤੇ ਹਨ। ਇਨ੍ਹਾਂ ਦਾ ਜੇਕਰ ਕੁੱਲ ਹਿਸਾਬ ਲਗਾਈਏ ਤਾਂ ਹੁਣ ਤੱਕ 32901 ਅਧਿਆਪਕ ਭਰਤੀ ਕਰ ਚੁੱਕੇ ਹਾਂ। ਸਪੀਕਰ ਸਾਹਿਬ,

ਬਰੇਕਾਂ ਇਥੇ ਹੀ ਨਹੀਂ ਲੱਗੀਆਂ। ਇਸ ਤੋਂ ਇਲਾਵਾ 10779 ਹੋਰ ਅਧਿਆਪਕਾਂ ਦੀ ਭਰਤੀ ਦਾ ਕੰਮ ਚਲ ਰਿਹਾ ਹੈ। ਇਸ ਤਰ੍ਹਾਂ ਜੇਕਰ ਇਸ ਸਰਕਾਰ ਦੇ ਤਿੰਨ ਸਾਲ ਦੇ ਕਾਰਜਕਾਲ ਦਾ ਹਿਸਾਬ ਲਗਾਈਏ ਤਾਂ ਇਹ 43 ਹਜ਼ਾਰ ਦੇ ਕਰੀਬ ਅਧਿਆਪਕ ਭਰਤੀ ਕੀਤੇ ਜਾ ਰਹੇ ਹਨ ਜਦ ਕਿ ਇਨ੍ਹਾਂ ਨੇ ਆਪਣੇ ਰਾਜ ਦੇ ਵਿਚ 17 ਹਜ਼ਾਰ ਅਧਿਆਪਕ ਭਰਤੀ ਕੀਤੇ ਸਨ। ਇਹ ਦਰਦ ਸੀ ਤੇ ਮਹਿਸੂਸ ਕਰਦੇ ਸੀ ਕਿ ਇਹ ਕੰਮ ਹੋਣ ਵਾਲਾ ਹੈ ਅਤੇ ਕੰਮ ਕੀਤਾ ਹੈ। ਸਪੀਕਰ ਸਾਹਿਬ, ਐਜੂਕੇਸ਼ਨ ਦੀਆਂ ਹੋਰ ਵੀ ਸਕੀਮਾਂ ਹਨ ਤੇ ਹੋਰ ਕੰਮ ਕਰਨੇ ਹਨ ਪਰ ਟਾਈਮ ਇਜਾਜ਼ਤ ਨਹੀਂ ਦਿੰਦਾ।

ਹੁਣ ਮੈਂ ਹਾਇਰ ਐਜੂਕੇਸ਼ਨ ਦੇ ਬਾਰੇ ਵੀ ਗੱਲ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਹਾਇਰ ਐਜੂਕੇਸ਼ਨ ਬਹੁਤ ਇੰਪਾਰਟੈਂਟ ਹੈ। ਤੁਸੀਂ ਇਸ ਗੱਲ ਤੋਂ ਹੈਰਾਨ ਮੰਨ ਜਾਵੋਗੇ ਕਿ ਜੇਕਰ ਪੰਜਾਬ ਦੀ ਪਰ-ਕੈਪਿਟਾ ਇਨਕਮ ਦੇ ਬਾਰੇ ਜਾਂ ਜੀ.ਡੀ.ਪੀ. ਦੇ ਬਾਰੇ ਹਿਸਾਬ ਲਗਾਈਏ ਤਾਂ ਇਹ ਸਭ ਤੋਂ ਵੱਧ ਹੈ। ਫਿਰ ਇਹ ਸੁਭਾਵਿਕ ਹੈ ਕਿ ਜਿਥੇ ਕਿਤੇ ਲੋਕਾਂ ਨੇ ਤਰੱਕੀ ਵੱਧ ਕੀਤੀ ਹੋਵੇ, ਪੈਸਾ ਹੱਥ ਵਿਚ ਵੱਧ ਹੋਵੇ ਤਾਂ ਉਹ ਵਧੀਆ ਸਹੂਲਤ ਦੀ ਭਾਲ ਵੀ ਰੱਖਦੇ ਹਨ। ਸਾਰੀ ਜਗ੍ਹਾ ਦੇ ਉਤੇ ਆਈ.ਆਈ.ਟੀ. ਬਣ ਗਏ, ਆਈ.ਆਈ.ਐਮ. ਬਣ ਗਏ। ਮਗਰ ਆਜ਼ਾਦੀ ਤੋਂ ਲੈ ਕੇ ਹੁਣ ਤੱਕ ਸਾਡੇ ਸੂਬੇ ਦੇ ਵਿਚ ਇਕ ਵੀ ਨਹੀਂ ਬਣਿਆ। ਮੈਂ ਦੁਬਾਰਾ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੂੰ ਵਧਾਈ ਪੇਸ਼ ਕਰਦਾ ਹਾਂ ਜਿਹੜੇ ਇੱਕ ਆਈ.ਆਈ.ਟੀ. ਇਥੇ ਲੈ ਕੇ ਆਏ ਹਨ ਅਤੇ ਉਸ ਦੇ ਲਈ 513 ਏਕੜ ਜ਼ਮੀਨ ਵੀ ਦੇ ਦਿੱਤੀ ਹੈ। ਉਸ ਆਈ.ਆਈ.ਟੀ. ਦੇ ਉਤੇ ਇੱਕ ਹਜ਼ਾਰ ਕਰੋੜ ਰੁਪਏ ਦੀ ਇਨਵੈਸਟਮੈਂਟ ਕਰਵਾ ਕੇ ਉਸ ਨੂੰ ਚਲਾਉਣ ਦਾ ਕੰਮ ਸ਼ੁਰੂ ਕਰਵਾਇਆ ਹੈ। ਸਪੀਕਰ ਸਾਹਿਬ, ਇਸੇ ਤਰੀਕੇ ਨਾਲ ਇੰਡੀਅਨ ਸਕੂਲ ਆਫ਼ ਬਿਜ਼ਨਸ (ISB) ਦੀ ਇੰਨੀ ਵੱਡੀ ਲੋੜ ਸੀ। ਹੈਦਰਾਬਾਦ ਵਿੱਚ ਇੱਕ ਚੱਲਦਾ ਹੈ ਅਤੇ ਉਸ ਦੀ ਇੰਨੀ ਜ਼ਿਆਦਾ ਮਾਨਤਾ ਹੈ ਕਿ ਹਰ ਇੱਕ ਦਾ ਬੱਚਾ ਉਮੀਦ ਕਰਦਾ ਹੈ ਕਿ ਮੈਨੂੰ ਜੇ ਐਡਮਿਸ਼ਨ ਮਿਲੇ ਤਾਂ ISB ਵਿੱਚ ਮਿਲੇ। ਇਹ ਇੱਕ ਬਹੁਤ ਵੱਡਾ ਕਦਮ ਪੁੱਟਿਆ ਗਿਆ ਹੈ। ਮੁਹਾਲੀ ਵਿੱਚ ISB ਬਣਾਉਣ ਵਾਸਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਨੇ 70 ਕਰੋੜ ਰੁਪਏ ਦੀ ਜ਼ਮੀਨ ਮੁਹੱਈਆ ਕਰਵਾਈ ਹੈ। (ਥੰਪਿੰਗ) ਇਸੇ ਤਰੀਕੇ ਨਾਲ ਜੇਕਰ ਅਸੀਂ ਇਨ੍ਹਾਂ ਦੇ ਸਮੇਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਦੀ ਗੱਲ ਕਰੀਏ, ਕੋਈ ISB ਨਹੀਂ ਖੁੱਲਿਆ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਆਪਣੇ ਪੰਜ ਸਾਲਾਂ ਵਿੱਚ ਐਜੂਕੇਸ਼ਨ ਦੇ ਵਜ਼ੀਰ ਤਾਂ ਤਿੰਨ ਜ਼ਰੂਰ ਬਦਲ ਗਏ-ਖੁਸ਼ਹਾਲ ਬਹਿਲ ਸਾਹਿਬ, ਹਰਨਾਮ ਦਾਸ ਜੌਹਰ ਜੀ ਅਤੇ ਪ੍ਰਤਾਪ ਸਿੰਘ ਬਾਜਵਾ, ਮਗਰ ਕੰਮ ਇੱਕ ਵੀ ਚੰਗਾ ਨਹੀਂ ਕਰਕੇ ਗਿਆ। ਪੰਜਾਂ ਸਾਲਾਂ ਵਿੱਚ ਕੇਵਲ ਦੋ ਕਾਲਜ ਖੋਲ੍ਹੇ ਗਏ, ਇੱਕ ਲਹਿਰਗਾਗਾ ਵਿੱਚ ਅਤੇ ਦੂਜਾ ਸੁਜਾਨਪੁਰ ਵਿੱਚ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ 8 ਕਰੋੜ ਰੁਪਿਆ ਇੱਕ ਕਾਲਜ ਤੇ ਲਾਉਣਾ ਹੈ ਅਤੇ 13 ਨਵੇਂ ਕਾਲਜਾਂ ਦਾ ਕੰਮ ਸ਼ੁਰੂ ਕਰਨਾ ਹੈ। (ਥੰਪਿੰਗ) ਸਪੀਕਰ ਸਾਹਿਬ, ਇਹ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਇੱਕ ਵੀ ਸੈਂਟਰਲ ਯੂਨੀਵਰਸਿਟੀ ਪਿਛਲੇ ਪੰਜ ਸਾਲਾਂ ਵਿੱਚ ਪੰਜਾਬ ਵਿੱਚ ਨਹੀਂ ਖੋਲ੍ਹ ਸਕੇ ਪਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ISB, IIT ਅਤੇ 13 ਨਵੇਂ ਕਾਲਜ ਅਤੇ ਬਠਿੰਡੇ ਵਿੱਚ ਸੈਂਟਰਲ ਯੂਨੀਵਰਸਿਟੀ ਖੋਲ੍ਹਣੀ ਹੈ। ਇਸ ਯੂਨੀਵਰਸਿਟੀ ਵਾਸਤੇ 544 ਏਕੜ ਜ਼ਮੀਨ 166 ਕਰੋੜ ਰੁਪਏ ਦੀ ਲਾਗਤ ਨਾਲ ਖਰੀਦ ਕੇ ਯੂਨੀਵਰਸਿਟੀ ਦੇ ਹਵਾਲੇ ਕਰ ਦਿੱਤੀ ਹੈ। ਵਾਈਸ ਚਾਂਸਲਰ ਨਿਯੁਕਤ ਕਰ ਦਿੱਤਾ ਹੈ

**[ਸਰਦਾਰ ਬਿਕਰਮ ਸਿੰਘ ਮਜੀਠੀਆ]**

ਅਤੇ ਉਥੇ ਕਲਾਸਾਂ ਆਰੰਭ ਕਰ ਦਿੱਤੀਆਂ ਹਨ। (ਥੰਪਿੰਗ) ਕਹਿਣ ਦਾ ਭਾਵ ਹੈ ਕਿ ਭਾਵੇਂ ਪ੍ਰਾਇਮਰੀ ਐਜੂਕੇਸ਼ਨ ਹੋਵੇ, ਮਿਡਲ ਹੋਵੇ, ਹਾਇਰ ਐਜੂਕੇਸ਼ਨ ਹੋਵੇ, ਜੇਕਰ ਅਸੀਂ ਬੱਚਿਆਂ ਨੂੰ ਪੜ੍ਹਾਂਵਾਂਗੇ-ਲਿਖਾਂਵਾਂਗੇ, ਫੇਰ ਹੀ ਦੇਸ਼ ਤਰੱਕੀ ਕਰ ਸਕਦਾ ਹੈ। ਪਰ ਇਨ੍ਹਾਂ ਦੇ ਵਜ਼ੀਰ ਹੀ ਬਦਲਦੇ ਰਹੇ ਹਨ, ਕੰਮ ਕਿਸੇ ਨੇ ਵੀ ਨਹੀਂ ਕੀਤਾ।

ਸਪੀਕਰ ਸਾਹਿਬ, ਐਜੂਕੇਸ਼ਨ ਤੋਂ ਬਾਅਦ ਜੇਕਰ ਮੈਂ ਗੱਲ ਕਰਾਂ ਇਰੀਗੇਸ਼ਨ ਦੀ। ਮੈਂ ਵਧਾਈ ਦੇਣਾਂ ਚਾਹੁੰਦਾ ਹਾਂ ਮੁੱਖ ਮੰਤਰੀ ਜੀ ਅਤੇ ਖਾਸ ਤੌਰ ਤੇ ਵਜ਼ੀਰ ਜਨਮੇਜਾ ਸਿੰਘ ਸੇਖੋਂ ਜੀ ਨੂੰ। ਹਾਲਾਤ ਅੱਜ ਕੀ ਹਨ? ਪੰਜਾਬ ਰਾਜ ਵਿੱਚ ਖੇਤੀ ਲਈ ਪਾਣੀ ਦੀ ਮੰਗ 50 MAF ਹੈ ਅਤੇ ਜਿਹੜਾ ਦਰਿਆਵਾਂ ਤੋਂ ਪਾਣੀ ਉਪਲਬਧ ਹੁੰਦਾ ਹੈ ਉਹ ਕੇਵਲ 14.22 MAF ਹੈ, ਧਰਤੀ ਹੇਠਲਾ ਪਾਣੀ 19.08 MAF ਹੈ ਅਤੇ ਇਹ ਜਿਹੜੀ ਸ਼ਾਰਟਫਾਲ ਹੈ ਉਹ ਕਿਥੋਂ ਪੂਰੀ ਹੋਣੀ ਹੈ ? 23% ਏਰੀਏ ਨੂੰ ਨਹਿਰੀ ਪਾਣੀ ਮਿਲਦਾ ਹੈ, 72% ਏਰੀਏ ਨੂੰ ਗਰਾਊਂਡ ਵਾਟਰ ਮਿਲਦਾ ਹੈ ਅਤੇ 5% ਏਰੀਆ ਵੱਖਰੇ ਪਾਣੀ ਤੇ ਨਿਰਭਰ ਕਰਦਾ ਹੈ। ਸਪੀਕਰ ਸਾਹਿਬ, ਜੇਕਰ ਪਿਛਲੇ 5 ਸਾਲ ਦੇ ਕਾਂਗਰਸ ਵੇਲੇ ਦੀ ਗੱਲ ਕਰੀਏ ਤਾਂ ਤੁਸੀਂ ਕੰਪੈਰੀਜ਼ਨ ਸੁਣ ਕੇ ਹੈਰਾਨ ਹੋਵੋਂਗੇ ਕਿ ਮਾਈਨਰਾਂ ਅਤੇ ਰਜਬਾਹਿਆਂ ਦੀ ਉਸਾਰੀ ਅਤੇ ਮੁਰੰਮਤ ਲਈ ਸਾਲ 2002 ਤੋਂ 2007 ਤੱਕ 127 ਕਰੋੜ ਰੁਪਏ ਦੇ ਫੰਡ ਰਿਲੀਜ਼ ਕੀਤੇ ਜਦ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸੇਖੋਂ ਸਾਹਿਬ ਨੇ 352 ਕਰੋੜ ਰੁਪਿਆ ਤਿੰਨ ਸਾਲਾਂ ਵਿੱਚ ਦਿੱਤਾ ਹੈ। (ਥੰਪਿੰਗ) ਸਪੀਕਰ ਸਾਹਿਬ, ਪਟਿਆਲਾ ਫੀਡਰ ਕੋਟਲਾ ਬ੍ਰਾਂਚ ਦੇ ਨਵੀਨੀਕਰਨ ਵਾਸਤੇ ਇੱਕ ਦੁਆਨੀ ਵੀ ਪਿਛਲੇ ਪੰਜ ਸਾਲਾਂ ਵਿੱਚ ਨਹੀਂ ਦਿੱਤੀ ਗਈ। ਮੈਂ ਸੇਖੋਂ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਆਲਰੈਡੀ ਇਸ ਤੇ 95 ਕਰੋੜ ਰੁਪਿਆ ਖਰਚ ਕਰ ਦਿੱਤਾ ਹੈ। ਸੇਮ ਦੀ ਸਮੱਸਿਆ ਦੂਰ ਕਰਨ ਵਾਸਤੇ, ਦਰਿਆਵਾਂ ਦੇ ਪਾਣੀ ਨੂੰ ਰੋਕਣ ਵਾਸਤੇ.....

**ਮਾਨਯੋਗ ਸਪੀਕਰ :** ਮੈਂ ਟਾਈਮ ਤੁਹਾਡਾ ਦੂਹਰਾ ਦਿਆਂ....

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਬਸ ਸ਼ਾਰਟ ਕਰਨ ਲੱਗਾ ਹਾਂ।

**ਮਾਨਯੋਗ ਸਪੀਕਰ :** ਕਿਉਂਕਿ ਰੈਪੀਟੀਸ਼ਨ ਹੀ ਹੋ ਰਹੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਹ ਨਵੀਂ ਗੱਲ ਹੈ ਕਿ ਇੱਕ ਦੁਆਨੀ ਵੀ ਪਿਛਲੇ ਪੰਜ ਸਾਲਾਂ ਵਿੱਚ ਖਰਚ ਨਹੀਂ ਕੀਤੀ ਗਈ ਜਦ ਕਿ ਸੇਖੋਂ ਸਾਹਿਬ ਨੇ 329 ਕਰੋੜ ਰੁਪਏ ਪਿਛਲੇ ਤਿੰਨਾਂ ਸਾਲਾਂ ਵਿੱਚ ਇਸ ਕੰਮ ਤੇ ਖਰਚ ਕੀਤੇ। ਜੇ ਹਿਸਾਬ ਲਾਈਏ ਤਾਂ ਇਨ੍ਹਾਂ ਨੇ 117 ਕਰੋੜ ਰੁਪਿਆ ਕੋਟਲਾ ਕੈਨਾਲ ਸਿਸਟਮ ਤੇ ਖਰਚ ਕੀਤਾ ਸੀ ਅਤੇ ਅਸੀਂ 217 ਕਰੋੜ ਰੁਪਿਆ ਖਰਚ ਕੀਤਾ ਹੈ। ਜੇ ਟੋਟਲ ਹਿਸਾਬ ਲਾਈਏ ਤਾਂ ਕਾਂਗਰਸ ਸਰਕਾਰ ਨੇ ਪਿਛਲੇ ਪੰਜ ਸਾਲ ਦੇ ਕਾਰਜਕਾਲ ਦੌਰਾਨ 964 ਕਰੋੜ 92 ਲੱਖ ਰੁਪਏ ਖਰਚ ਕੀਤੇ ਜਦੋਂ ਕਿ ਸਾਡੀ ਸਰਕਾਰ ਨੇ ਤਿੰਨ ਸਾਲਾਂ ਦੌਰਾਨ 1317 ਕਰੋੜ 78 ਲੱਖ ਰੁਪਿਆ ਇਰੀਗੇਸ਼ਨ ਸਿਸਟਮ ਨੂੰ ਇੰਪਰੂਵ ਕਰਨ ਲਈ ਖਰਚ ਕੀਤਾ। (ਥੰਪਿੰਗ) ਸਪੀਕਰ ਸਾਹਿਬ, ਸਮਾਂ ਵਾਕਿਆ ਹੀ ਇਜਾਜ਼ਤ ਨਹੀਂ ਦਿੰਦਾ। ਇਨ੍ਹਾਂ ਨੇ ਇਰੀਗੇਸ਼ਨ ਦੇ ਵਜ਼ੀਰ ਤਾਂ ਕਈ ਬਦਲ ਦਿੱਤੇ ਪਰ ਕੰਮ ਉਥੇ ਦਾ ਉਥੇ ਹੀ ਰਿਹਾ। ਅੱਗੇ ਮੈਂ ਵਾਟਰ ਸਪਲਾਈ ਤੇ ਸੈਨੀਟੇਸ਼ਨ ਬਾਰੇ ਬੋਲਣਾ ਚਾਹੁੰਦਾ ਹਾਂ।

**ਰਾਣਾ ਗੁਰਮੀਤ ਸਿੰਘ ਸੋਢੀ** : ਪੁਆਇੰਟ ਆਫ਼ ਆਰਡਰ ਜੀ। ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 1300 ਕਰੋੜ ਰੁਪਏ ਦੀ ਫਿਗਰ ਦੱਸ ਦਿੱਤੀ ਹੈ। ਇਹ ਵੀ ਦੱਸ ਦੇਣ ਕਿ ਇਹ ਪੈਸਾ ਆਇਆ ਕਿਥੋਂ ?

**ਮਾਨਯੋਗ ਸਪੀਕਰ** : ਇਹ ਤੁਸੀਂ ਦੱਸ ਦੇਣਾ। ਫਿਰ ਉਹੀ ਗੱਲ ਕਰਦੇ ਹੋ।

**ਰਾਣਾ ਗੁਰਮੀਤ ਸਿੰਘ ਸੋਢੀ** : ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਦੱਸਿਆ ਸੀ ਕਿ ਜਿਹੜੇ ਟੈਕਸ ਕੁਲੈਕਟ ਹੁੰਦੇ ਹਨ, ਉਹ ਕਿੱਥੇ ਜਾਂਦੇ ਹਨ। ਵੈਸੇ, ਸੋਢੀ ਸਾਹਿਬ, ਮੈਂ ਤੁਹਾਡੇ ਮਹਿਕਮੇ ਵੀ ਦੇਖੇ ਸਨ ਕਿ ਕਿਵੇਂ ਕੰਮ ਕਰਦੇ ਸੀ....

**ਮਾਨਯੋਗ ਸਪੀਕਰ** : ਫਿਰ ਉਹੀ ਗੱਲ ਕਰ ਦਿੱਤੀ। ਤੁਸੀਂ ਅੱਗੇ ਬੋਲੋ ਜੀ। ਇਸ ਤਰ੍ਹਾਂ ਦੱਸਣ ਵਿੱਚ ਟਾਈਮ ਜਾਇਆ ਹੁੰਦਾ ਹੈ। ਤੁਹਾਨੂੰ ਸੋਢੀ ਸਾਹਿਬ ਦੀ ਗੱਲ ਦਾ ਜਵਾਬ ਦੇਣ ਦੀ ਲੋੜ ਨਹੀਂ ਹੈ। ਆਪਣਾ ਭਾਸ਼ਣ ਜਾਰੀ ਰੱਖੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਇਹ ਛੇੜ ਦਿੰਦੇ ਹਨ ਜੀ, ਇਸੇ ਕਾਰਨ ਜਵਾਬ ਦੇਣਾ ਪੈਂਦਾ ਹੈ। ਹੁਣ ਮੈਂ ਵਾਟਰ ਸਪਲਾਈ ਤੇ ਸੈਨੀਟੇਸ਼ਨ ਦੀ ਗੱਲ ਕਰਦਾ ਹਾਂ। ਪਿਛਲੇ ਪੰਜ ਸਾਲਾਂ ਦੇ ਵਿੱਚ 3560 ਆਬਾਦੀਆਂ ਨੂੰ ਇਨ੍ਹਾਂ ਨੇ ਕਵਰ ਕੀਤਾ ਸੀ ਅਤੇ ਅਸੀਂ ਤਿੰਨ ਸਾਲਾਂ ਵਿੱਚ 3988 ਆਬਾਦੀਆਂ ਨੂੰ ਕਵਰ ਕੀਤਾ ਹੈ। (ਥੰਪਿੰਗ) ਇਨ੍ਹਾਂ ਨੇ ਪੰਜਾਂ ਸਾਲਾਂ ਵਿੱਚ 530 ਕਰੋੜ ਰੁਪਏ ਖਰਚ ਕੀਤੇ ਹਨ ਅਤੇ ਅਸੀਂ ਤਿੰਨ ਸਾਲਾਂ ਵਿੱਚ 635 ਕਰੋੜ ਰੁਪਏ ਖਰਚ ਕਰ ਰਹੇ ਹਾਂ। ਸਪੀਕਰ ਸਾਹਿਬ, ਆਰ.ਓ. ਸਿਸਟਮ ਦਾ ਪ੍ਰੋਗਰਾਮ ਤਾਂ ਇਨ੍ਹਾਂ ਨੇ ਜ਼ਰੂਰ ਬਣਾਇਆ ਸੀ ਪਰ ਇੱਕ ਵੀ ਆਰ.ਓ. ਸਿਸਟਮ ਇਨ੍ਹਾਂ ਨੇ ਨਹੀਂ ਲਗਾਇਆ। ਹਜ਼ਾਰ ਆਰ.ਓ. ਸਿਸਟਮ ਦੇ ਪ੍ਰੋਜੈਕਟ ਪਾਸ ਹੁਣ ਹੋਏ ਹਨ। ਤੁਹਾਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ ਉਨ੍ਹਾਂ ਵਿਚੋਂ 375 ਪਿੰਡ ਅਜਿਹੇ ਹਨ, ਜਿਨ੍ਹਾਂ ਵਿੱਚ ਆਰ.ਓ. ਸਿਸਟਮ ਤਹਿਤ ਕੰਮ ਚੱਲ ਰਿਹਾ ਹੈ ਅਤੇ 596 ਪਿੰਡ ਅਜਿਹੇ ਹਨ, ਜਿਥੇ ਬਹੁਤ ਛੇਤੀ ਇਹ ਸਿਸਟਮ ਲੱਗ ਜਾਣਗੇ। ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਮਾਰ ਬੜੀ ਤਕੜੀ ਮਾਰੀ ਸੀ। ਪਰ ਮੈਂ ਸਰਦਾਰ ਬਾਦਲ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਕੁਨੈਕਸ਼ਨ ਫੀਸ ਦੇਣ ਸਬੰਧੀ ਕਦਮ ਚੁੱਕੇ ਅਤੇ ਪੈਸੇ ਅੱਧੇ ਕਰਵਾ ਦਿੱਤੇ। ਇਨ੍ਹਾਂ ਦੇ ਸਮੇਂ ਵਿੱਚ ਜੇ ਜਨਰਲ ਕੈਟਾਗਰੀ ਦਾ ਕੁਨੈਕਸ਼ਨ ਲੈਣਾ ਹੁੰਦਾ ਸੀ ਤਾਂ 1,500 ਰੁਪਏ ਕੁਨੈਸ਼ਨ ਫੀਸ ਸੀ। ਸਾਡੀ ਸਰਕਾਰ ਨੇ ਬਣਦੇ ਸਾਰ ਹੀ ਇਹ ਪੈਸੇ ਘਟਾ ਕੇ 800 ਰੁਪਏ ਕਰ ਦਿੱਤੇ। ਜੇ ਅਨੁਸੂਚਿਤ ਜਾਤੀ ਨੇ ਕੁਨੈਕਸ਼ਨ ਲੈਣਾ ਸੀ ਤਾਂ 800 ਰੁਪਏ ਫੀਸ ਸੀ, ਪਰ ਅਸੀਂ ਘਟਾ ਕੇ 400 ਰੁਪਏ ਕਰ ਦਿੱਤੀ। ਜਨਰਲ ਕੈਟਾਗਰੀ ਇਨ ਡਿਫੀਕਲਟ ਏਰੀਆ ਵਿੱਚ ਇਨ੍ਹਾਂ ਦੀ ਸਰਕਾਰ ਵੇਲੇ 750 ਰੁਪਏ ਸੀ ਅਤੇ ਅਸੀਂ ਘਟਾ ਕੇ 400 ਰੁਪਏ ਕਰ ਦਿਤੇ। ਇਸੇ ਤਰੀਕੇ ਨਾਲ ਐਸ.ਸੀ. ਕੈਟਾਗਰੀ ਦੀ ਗੱਲ ਕਰੀਏ ਤਾਂ ਇਹ 400 ਰੁਪਏ ਲੈਂਦੇ ਸੀ ਅਤੇ ਅਸੀਂ ਘਟਾ ਕੇ 200 ਰੁਪਏ ਕਰ ਦਿੱਤੇ। ਸਪੀਕਰ ਸਾਹਿਬ, ਮਹਿਕਮੇ ਤਾਂ ਕਈ ਹਨ ਪਰ ਸਮਾਂ ਇਜਾਜ਼ਤ ਨਹੀਂ ਦੇ ਰਿਹਾ। ਕੀ ਸਮਾਂ ਇਜਾਜ਼ਤ ਦੇ ਰਿਹਾ ਹੈ ਜਾਂ ਨਹੀਂ ਜੀ?

**Expunged as ordered by the Chair.

**ਮਾਨਯੋਗ ਸਪੀਕਰ** : ਨਹੀਂ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਇੱਕ ਬੜੀ ਪਤੇ ਦੀ ਗੱਲ ਹੈ। ਇਹ ਬੜੀ ਵਾਰ ਰੌਲਾ ਪਾਉਂਦੇ ਹਨ ਕਿ ਅਸੀਂ ਲੁੱਟ ਕੇ ਲੈ ਗਏ, ਪੁੱਟ ਕੇ ਲੈ ਗਏ ਪਰ ਇਹ ਅੰਕੜੇ ਤਾਂ ਝੂਠ ਨਹੀਂ ਬੋਲ ਸਕਦੇ, ਇਹ ਆਪ ਤਾਂ ਭਾਵੇਂ ਝੂਠ ਬੋਲ ਸਕਦੇ ਹਨ। ਜਦੋਂ ਸਾਲ 2002-03 ਵਿੱਚ ਇਨ੍ਹਾਂ ਦੀ ਸਰਕਾਰ ਬਣੀ ਸੀ, ਐਕਸਾਈਜ਼ ਦੀ ਕੁਲੈਕਸ਼ਨ 1431 ਕਰੋੜ ਸੀ, ਇਹ ਪੰਜਾਂ ਸਾਲਾਂ ਵਿੱਚ ਇਸ ਨੂੰ ਵਧਾ ਕੇ 1548 ਕਰੋੜ ਰੁਪਏ ਤੇ ਲੈ ਕੇ ਆਏ। ਮਤਲਬ ਕਿ 117 ਕਰੋੜ ਰੁਪਏ ਦਾ ਵਾਧਾ ਕੀਤਾ। ਇਹ ਜੋ 1548 ਦੀ ਫਿਗਰ ਇਹ ਛੱਡ ਕੇ ਗਏ ਸੀ, ਸ਼੍ਰੋਮਣੀ ਅਕਾਲੀ ਦਲ ਤੇ ਭਾਜਪਾ ਦੀ ਸਰਕਾਰ ਵੇਲੇ ਅਸੀਂ ਇਸ ਨੂੰ ਵਧਾ ਕੇ 2,000 ਕਰੋੜ ਰੁਪਏ ਕਰ ਦਿੱਤਾ। ਇਸ ਤਰ੍ਹਾਂ 452 ਕਰੋੜ ਰੁਪਏ ਦੀ ਇਨਕਰੀਜ਼ ਹੋਈ।

ਫਿਰ, ਸਪੀਕਰ ਸਾਹਿਬ, ਵੈਟ ਅਤੇ ਸੀ.ਐਸ.ਟੀ. ਦੀ ਗੱਲ ਕਰੀਏ। ਜਦੋਂ ਇਨ੍ਹਾਂ ਦੀ ਸਰਕਾਰ ਆਈ ਤਾਂ 2002-03 ਵਿੱਚ ਇਹ 3073 ਕਰੋੜ ਰੁਪਏ ਤੇ ਸੀ। ਜਦੋਂ ਇਹ ਸਰਕਾਰ ਛੱਡ ਕੇ ਗਏ ਤਾਂ ਇਹ 5136 ਕਰੋੜ ਤੇ ਸੀ। ਮਤਲਬ 5 ਸਾਲਾਂ ਵਿੱਚ ਸਿਰਫ 2000 ਕਰੋੜ ਰੁਪਏ ਇਨ੍ਹਾਂ ਨੇ ਵਾਧਾ ਕੀਤਾ। ਅਸੀਂ 3 ਸਾਲਾਂ ਵਿੱਚ ਹੀ 2864 ਕਰੋੜ ਰੁਪਏ ਦੀ ਇਨਕਰੀਜ਼ ਦੇ ਦਿੱਤੀ। ਕੰਮ ਕੀਤਾ ਵੀ ਜਾ ਰਿਹਾ ਹੈ, ਕਰਵਾਇਆ ਵੀ ਜਾ ਰਿਹਾ ਹੈ।

ਸਮਾਂ ਬਹੁਤ ਹੋ ਗਿਆ ਔਰ ਆਪ ਜੀ ਵੱਲੋਂ ਵੀ ਹੁਕਮ ਹੋ ਰਿਹਾ ਹੈ, ਮੈਂ ਖਤਮ ਕਰਨ ਲੱਗਾ ਹਾਂ। ਪਰ ਇੱਕ ਗੱਲ ਮੈਂ ਜ਼ਰੂਰ ਕਰਨਾ ਚਾਹੁੰਦਾ ਹਾਂ। ਅਸੀਂ ਫਰਜ਼ ਦੀ ਅਦਾਇਗੀ ਦੀ ਗੱਲ ਕਰਦੇ ਹਾਂ। ਅੱਜ ਬੀਬੀ ਜੀ, ਲੀਡਰ ਆਫ ਆਪੋਜੀਸ਼ਨ, ਨਹੀਂ ਆਏ। ਬਾਰ-ਬਾਰ ਮੈਨੂੰ ਉਸ ਪਾਸਿਓਂ ਇਹ ਵੀ ਸੁਨਣ ਨੂੰ ਮਿਲਿਆ ਹੈ ਕਿ ਸਾਡੇ ਦਾਦੇ-ਪੜਦਾਦੇ ਨੇ ਆਜਾਦੀ ਦੀ ਲੜਾਈ ਵਿੱਚ ਰੋਲ ਅਦਾ ਕੀਤਾ। ਮੈਂ ਕਿਹਾ ਚਲੋ ਬਹਿਸ ਵਿੱਚ ਕੀ ਜਾਣਾ ਹੈ। ਜ਼ਰੂਰ ਕੀਤਾ ਹੋਣਾ ਹੈ। ਪਰ ਜਦੋਂ ਸ਼ਹੀਦ ਭਗਤ ਸਿੰਘ ਜੀ ਨੂੰ ਫਾਂਸੀ ਦੇ ਫੰਦੇ ਤੇ ਲਟਕਾਉਣ ਲਗੇ ਸਨ ਤਾਂ ਉਨ੍ਹਾਂ ਨੇ ਕਿਹੜੇ ਫਰਜ਼ ਦੀ ਗੱਲ ਕੀਤੀ। ਉਨ੍ਹਾਂ ਕਿਹਾ ਜੀ :

> "ਹਮ ਆਪਣੀ ਯੇ ਜਾਨ ਫਿਦਾ ਕਰ ਚਲੇ ਹੈਂ, ਸਰੀਰੋਂ ਕੋ ਰੂਹ ਸੇ ਜੁਦਾ ਕਰ ਚਲੇ ਹੈਂ,
> ਕੋਈ ਹਰਗਿਜ਼ ਫਿਕਰ ਨਾ ਕਰਨਾ ਹਮਾਰਾ, ਹਮ ਅਪਨਾ ਯੇ ਫਰਜ਼ ਅਦਾ ਕਰ ਚਲੇ ਹੈਂ"

**ਸਰਦਾਰ ਰਣਦੀਪ ਸਿੰਘ ਨਾਭਾ** : ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮੈਂ ਆਪਣੇ ਕਾਂਗਰਸੀ ਵੀਰਾਂ ਨੂੰ ਅਪੀਲ ਕਰਦਾ ਹਾਂ ਕਿ ਉਹ ਕਾਂਗਰਸ ਦੇ ਨੁਮਾਇੰਦੇ ਹੋਣ ਤੋਂ ਪਹਿਲਾਂ ਪੰਜਾਬੀ ਹੋਣ ਦਾ ਸਬੂਤ ਦਿੰਦੇ ਹੋਏ, ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਵੱਲੋਂ ਪੰਜਾਬ ਨਾਲ ਨਿਆਂ ਕਰਵਾਉਣ ਲਈ ਕੀਤੇ ਜਾ ਰਹੇ ਹਰ ਸੰਘਰਸ਼ ਵਿੱਚ ਸ਼ਾਮਲ ਹੋਣ ਔਰ ਅਸੀਂ ਰਲ ਕੇ ਕੇਂਦਰ ਸਰਕਾਰ ਨੂੰ ਪੰਜਾਬ ਪ੍ਰਤੀ ਪੱਖਪਾਤੀ ਰੱਵਾਈਆ ਰੱਖਣ ਤੋਂ....(ਵਿਘਨ ਸ਼ੋਰ)। ਇਨ੍ਹਾਂ ਨੂੰ ਯਾਦ ਹੋਣਾ ਹੈ ਕਿ ਜਦੋਂ ਵਾਜਪਾਈ ਸਾਹਿਬ ਪ੍ਰਧਾਨ ਮੰਤਰੀ ਸਨ ਤਾਂ ਇਨ੍ਹਾਂ ਨੇ ਵਾਜਪਾਈ ਸਾਹਿਬ ਦੇ ਘਰ ਅੱਗੇ ਧਰਨਾ ਮਾਰ ਦਿੱਤਾ ਸੀ, ਪੰਜਾਬ ਦੀ ਗੱਲ ਤਾਂ ਉੱਥੇ ਕੋਈ ਕੀਤੀ ਨਹੀਂ, ਧਰਨਾ ਜ਼ਰੂਰ ਮਾਰਿਆ ਸੀ। ਮੈਂ ਇਨ੍ਹਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹੁਣ ਤਾਂ ਧਰਨੇ ਦੀ ਵੀ ਜ਼ਰੂਰਤ ਨਹੀਂ, ਤੁਹਾਡੀ ਆਪਣੀ ਸਰਕਾਰ ਹੈ, ਦਿੱਲੀ ਜਾਕੇ ਮੰਗ ਕਰੋ ਕਿ ਚੰਡੀਗੜ੍ਹ ਪੰਜਾਬ ਨੂੰ

**Expunged as ordered by the Chair.

ਵਾਪਸ ਦਿੱਤਾ ਜਾਵੇ, ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਵਾਪਸ ਦਿੱਤੇ ਜਾਣ, 1984 ਦੇ ਦੰਗਿਆਂ ਅਤੇ ਕਤਲੇਆਮ ਦੇ ਦੋਸ਼ਿਆਂ ਨੂੰ ਸਜ਼ਾ ਦਵਾਈ ਜਾਵੇ....(ਵਿਘਨ, ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ ** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਨਾ ਇਨ੍ਹਾਂ ਦੇ ਕਹਿਣ ਤੇ ਮੈਨੂੰ ਵਜ਼ੀਰੀ ਮਿਲਣੀ ਹੈ ਅਤੇ ਨਾ ਇਨ੍ਹਾਂ ਦੇ ਕਹਿਣ ਤੇ ਇਹ ਛੱਡੀ ਜਾਣੀ ਹੈ।.....(ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਟਾਈਮ ਨਾ ਜ਼ਾਇਆ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, 50 ਸਾਲ ਤੋਂ ਵੱਧ ਇਨ੍ਹਾਂ ਕਾਂਗਰਸੀਆਂ ਦਾ ਰਾਜ ਦਿੱਲੀ ਵਿੱਚ ਰਿਹਾ ਹੈ ਅਤੇ ਪਿਛਲੇ ਪੰਜ ਸਾਲ ਵੀ ਇਨ੍ਹਾਂ ਦੇ ਇਥੇ ਰਹੇ ਹਨ। ਹੁਣ ਵੀ ਦਿੱਲੀ ਵਿੱਚ ਇਨ੍ਹਾਂ ਦੀ ਸਰਕਾਰ ਚਲ ਰਹੀ ਹੈ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਹੁਣ ਹੀ ਕੁਝ ਕਰ ਲਉ, ਕੁਝ ਕਰ ਕੇ ਦਿਖਾ ਦਿਉ। ਚੰਡੀਗੜ੍ਹ, ਪੰਜਾਬ ਨੂੰ ਦਿਵਾਉ, ਪੰਜਾਬੀ ਬੋਲਦੇ ਇਲਾਕੇ ਦਿਵਾਉ, 1984 ਦੇ ਕਾਤਲਾਂ ਨੂੰ ਸਜ਼ਾ ਦਿਵਾਉ, 1984 ਦੇ ਦੰਗਾਂ ਪੀੜਤਾਂ ਦੀ ਰਿਹੈਬਲੀਟੇਸ਼ਨ ਅਤੇ ਰਿਸੈਟਲਮੈਂਟ ਕਰਾਉ, ਆਮ ਆਦਮੀ ਨੂੰ ਜੋ ਮਾਰ ਪੈ ਰਹੀ ਹੈ, ਉਸ ਤੋਂ ਬਚਾਉ, ਪੈਟਰੋਲ ਅਤੇ ਡੀਜ਼ਲ ਦੇ ਰੇਟ ਨੂੰ ਵਾਪਸ ਕਰਾਉ ਅਤੇ ਜਿਹੜਾ ਪਾਣੀ ਦਾ ਰਾਈਪੇਰੀਅਨ ਰਾਈਟ ਹੈ ਕਿ ਜਿਸ ਸੂਬੇ ਦਾ ਪਾਣੀ ਹੁੰਦਾ ਹੈ ਉਸ ਪਾਣੀ ਤੇ ਉਸੇ ਸੂਬੇ ਦਾ ਹੱਕ ਹੁੰਦਾ ਹੈ, ਉਸ ਹਿਸਾਬ ਨਾਲ ਪੰਜਾਬ ਦੇ ਪਾਣੀ ਤੇ ਪੰਜਾਬ ਦਾ ਹੱਕ ਦਿਵਾਉ ਅਤੇ ਜਿਹੜੀ ਸਬਸਿਡੀ ਦੀ ਤੁਸੀਂ ਨਵੀਂ ਮਾਰ ਪਾਈ ਹੈ, ਉਸ ਮਾਰ ਨੂੰ ਵਾਪਸ ਲਉ, ਐਗਰੀਕਲਚਰ ਡਿਵੈਲਪਮੈਂਟ ਵਾਸਤੇ ਇਕ ਹਜ਼ਾਰ ਕਰੋੜ ਰੁਪਏ ਪੀ.ਏ.ਯੂ. ਨੂੰ ਦਿਵਾਉ।

ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਸੱਭ ਤੋਂ ਵੱਡੀ ਗੱਲ ਹੈ, ਉਹ ਹੈ ਕਾਲੀ ਸੂਚੀ, ਜਿਸ ਬਾਰੇ ਸਾਨੂੰ ਅੱਜ ਤੱਕ ਵੀ ਪਤਾ ਨਹੀਂ ਲੱਗਿਆ ਕਿ ਕੀ ਹੈ ਅਤੇ ਕਿੱਥੇ ਹੈ ? ਇਸ ਕਾਲੀ ਸੂਚੀ ਨੂੰ ਬੰਦ ਕਰਾਉ। ਇਸ ਦੇ ਬਾਰੇ ਦੁਬਾਰਾ ਤੋਂ ਵੈਰੀਫਿਕੇਸ਼ਨ ਹੋਣੀ ਚਾਹੀਦੀ ਹੈ। ਪੰਜਾਬੀਆਂ ਨੂੰ ਐਵੇਂ ਹੀ ਰਗੜਾ ਦਿੱਤਾ ਜਾ ਰਿਹਾ ਹੈ।

ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਸਾਡਾ ਬਾਰਡਰ ਦੇ ਨਾਲ-ਨਾਲ 14 ਹਜ਼ਾਰ ਏਕੜ ਰਕਬਾ ਲਗਦਾ ਹੈ ਅਤੇ ਵਾਜਪਾਈ ਸਾਹਿਬ ਵੇਲੇ 2,500 ਰੁਪਏ ਪ੍ਰਤੀ ਏਕੜ ਮੁਆਵਜ਼ੇ ਦੇ ਮਿਲਦੇ ਸੀ। ਮੈਂ ਇਨ੍ਹਾਂ ਕਾਂਗਰਸੀ ਵੀਰਾਂ ਨੂੰ ਬੇਨਤੀ ਕਰਾਂਗਾ ਕਿ ਜਦੋਂ ਦੀ ਇਨ੍ਹਾਂ ਦੀ ਸਰਕਾਰ ਆਈ ਹੈ, ਉਦੋਂ ਤੋਂ ਇਹ ਬੰਦ ਕਰ ਦਿੱਤਾ ਹੈ, ਉਸ ਦੇ ਲਈ ਵੀ ਇਹ ਸੈਂਟਰ ਤੋਂ 10,000 ਰੁਪਏ ਪ੍ਰਤੀ ਏਕੜ ਦਿਵਾਉਣ ਤਾਂ ਜੋ ਇਹ ਰਾਹਤ ਕਿਸਾਨਾਂ ਦੇ ਭਲੇ ਲਈ ਮਿਲ ਸਕੇ, ਫੈਂਸਿੰਗ ਵਾਲੀ ਜ਼ਮੀਨ ਦਾ ਰੇਟ 50 ਹਜ਼ਾਰ ਰੁਪਏ ਹੈ ਅਤੇ ਫੈਂਸਿੰਗ ਤੋਂ ਉਰਾਂ ਆ ਕੇ ਰੇਟ 12,000 ਰੁਪਏ ਹੈ, ਜਾਂ ਸੈਂਟਰ ਗੌਰਮਿੰਟ ਉਸ ਜ਼ਮੀਨ ਨੂੰ ਐਕੁਆਇਰ ਕਰ ਲਵੇ। ਬਾਰਡਰ ਤੇ ਕਿਸਾਨਾਂ ਨੂੰ ਉਨ੍ਹਾਂ ਦੀ ਜ਼ਮੀਨ ਦਾ ਉਚਿਤ ਰੇਟ ਮਿਲਣਾ ਚਾਹੀਦਾ ਹੈ। ਜਿਹੜੀ ਜ਼ਮੀਨ ਬੀ.ਐਸ.ਐਫ. ਵਰਤਦੀ ਹੈ, ਉਸ ਦਾ ਮੁਆਵਜ਼ਾ ਅੱਜ ਤੱਕ ਨਹੀਂ ਮਿਲਿਆ। ਉਹ ਵੀ ਕਿਸਾਨਾਂ ਨੂੰ ਜ਼ਰੂਰ ਮਿਲਣਾ ਚਾਹੀਦਾ ਹੈ। ਇਸ ਤਰੀਕੇ ਨਾਲ ਸੂਬੇ ਨੂੰ ਟੈਕਸਾਂ ਦੇ ਹਿਸਾਬ ਨਾਲ ਵੀ ਵੱਧ ਹੱਕ ਮਿਲਣਾ ਚਾਹੀਦਾ ਹੈ।.....(ਕਾਂਗਰਸ ਪਾਰਟੀ ਵੱਲੋਂ ਵਿਘਨ)........

---

**Expunged as ordered by the Chair.

**ਮਾਨਯੋਗ ਸਪੀਕਰ :** ਤੁਸੀਂ ਬੈਠੋ ਪਲੀਜ਼।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ constructive opposition ਦਾ ਰੋਲ ਅਦਾ ਕਰਨ, destructive opposition ਦਾ ਰੋਲ ਅਦਾ ਨਾ ਕਰਨ। ਬੀ.ਪੀ.ਐਲ. ਪਰਿਵਾਰਾਂ ਦੀ ਵੈਰੀਫਿਕੇਸ਼ਨ ਦੁਬਾਰਾ ਕਰਾਈ ਜਾਵੇ। ਡਿਫੈਂਸ ਅਤੇ ਪੈਰਾ ਮਿਲਟਰੀ ਵਿੱਚ ਪੰਜਾਬੀਆਂ ਦਾ ਕੋਟਾ ਵੱਧ ਹੋਣਾ ਚਾਹੀਦਾ ਹੈ। ਈਸਟਰਨ ਫਰੇਟ ਕਾਰੀਡੋਰ ਸੋਨ ਨਗਰ ਤੋਂ ਲੁਧਿਆਣਾ ਤੱਕ ਜੋ ਹੈ, ਉਸ ਨੂੰ ਅੰਮ੍ਰਿਤਸਰ ਤੱਕ ਕੀਤਾ ਜਾਵੇ ਅਤੇ ਦਿੱਲੀ ਤੋਂ ਬੰਬਈ ਤੱਕ ਜੋ ਹੈ ਉਸ ਨੂੰ ਅੰਮ੍ਰਿਤਸਰ ਤੱਕ ਐਕਸਟੈਂਡ ਕੀਤਾ ਜਾਣਾ ਚਾਹੀਦਾ ਹੈ।

ਸਪੀਕਰ ਸਾਹਿਬ, ਅੰਤ ਵਿੱਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ....(ਵਿਘਨ).... ਜੇ ਇਹ ਇਨ੍ਹਾਂ ਸਾਰਿਆਂ ਮੁੱਦਿਆਂ ਤੇ ਸਹਿਮਤ ਹਨ, ਰਾਜ਼ੀ ਹਨ ਫਿਰ ਮੈਂ ਇਨ੍ਹਾਂ ਨੂੰ ਇੱਕ ਗੱਲ ਕਹਿ ਸਕਦਾ ਹਾਂ ਕਿ ਬੀਬੀ ਜੀ ਆਏ ਨਹੀਂ, ਮੈਂ ਉਨ੍ਹਾਂ ਨੂੰ ਕਹਿਣਾ ਸੀ ਕਿ ਬੀਬੀ ਜੀ ਜਿੱਥੇ ਚੱਲੇਂਗੀ, ਚੱਲਾਂਗੇ ਨਾਲ ਤੇਰੇ ਟਿਕਟਾਂ ਸਾਰਿਆਂ ਦੀਆਂ ਲੈ ਲਈਂ। ਅਸੀਂ ਪੰਜਾਬੀਆਂ ਦੇ ਹੱਕ ਦੀ ਲੜਾਈ ਦੀ ਗੱਲ ਕਰਨੀ ਹੈ। ਪੰਜਾਬ ਦੇ ਭਲੇ ਦੀ ਗੱਲ ਕਰਨੀ ਹੈ। ਗੱਲ ਜਿੱਥੇ ਵੀ ਕਰਨੀ ਹੈ ਅਸੀਂ ਤੁਹਾਡੇ ਨਾਲ ਚੱਲਾਂਗੇ, ਤੁਸੀਂ ਸਾਡੇ ਨਾਲ ਚੱਲੋ, ਤਾਂ ਜੋ ਆਪਾਂ ਰਲਕੇ ਦਿੱਲੀ ਤੋਂ ਪੰਜਾਬ ਦੇ ਲੋਕਾਂ ਦੇ ਹੱਕ ਉਨ੍ਹਾਂ ਨੂੰ ਦਿਵਾ ਸਕੀਏ।

ਅੰਤ ਵਿੱਚ ਰਾਜਪਾਲ ਜੀ ਦੇ ਭਾਸ਼ਣ ਤੇ ਜੋ ਧੰਨਵਾਦ ਮਤਾ ਸਦਨ ਵਿਚ ਪੇਸ਼ ਕੀਤਾ ਹੈ, ਉਸ ਨੂੰ ਮੈਂ ਸਰਬਸੰਮਤੀ ਨਾਲ ਪਾਸ ਕਰਨ ਦੀ ਬੇਨਤੀ ਕਰਦਾ ਹਾਂ ਅਤੇ ਨਾਲ ਹੀ ਮੈਂ ਇਸ ਪਵਿੱਤਰ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਇਹ ਵੀ ਬੇਨਤੀ ਕਰਦਾ ਹਾਂ ਕਿ ਮਾਨਯੋਗ ਰਾਜਪਾਲ ਜੀ ਨੂੰ ਭੇਜੇ ਜਾਣ ਵਾਲੇ ਧੰਨਵਾਦ ਮਤੇ ਵਿਚ ਉਨ੍ਹਾਂ ਵੱਲੋਂ ਭਾਸ਼ਣ ਦੇ ਦੌਰਾਨ ਕਾਂਗਰਸੀ ਵੀਰਾਂ ਵੱਲੋਂ ਵਿਖਾਈ ਗਈ ਗੈਰ-ਸੰਜੀਦਗੀ ਅਤੇ ਉਨ੍ਹਾਂ ਦੇ ਬਚਕਾਨਾ ਰਵੱਈਏ ਸਬੰਧੀ ਮੈਂਬਰ ਸਾਹਿਬਾਨ ਵੱਲੋਂ ਮੁਆਫੀ ਮੰਗੀ ਜਾਵੇ ਅਤੇ ਜੋ ਸਾਡੀਆਂ ਲੋਕਰਾਜੀ ਕਦਰਾਂ-ਕੀਮਤਾਂ ਅਤੇ ਸ਼ਾਨਦਾਰ ਸੰਸਦੀ ਰਵਾਇਤਾਂ ਹਨ, ਉਨਾਂ ਦਾ ਝੰਡਾ ਹਮੇਸ਼ਾ ਬੁਲੰਦ ਰੱਖੀਏ। ਅਖੀਰ ਵਿਚ, ਮੈਂ ਇਕ ਗੱਲ ਕਹਿ ਕੇ ਆਪਣੀ ਸਪੀਚ ਬੰਦ ਕਰਦਾ ਹਾਂ :

ਬਨ ਸਹਾਰਾ ਬੇਸਹਾਰੋਂ ਕਾ, ਬਨ ਕਿਨਾਰਾ ਬੇਕਿਨਾਰੋਂ ਕਾ,
ਜੀਏ ਜੋ ਅਪਣੇ ਲੀਏ ਤੋ ਕਿਆ ਜੀਏ,
ਜੀ ਸਕੇ ਤੋ (ਬਰਾੜ ਸਾਹਿਬ) ਜੀਓ ਹਜ਼ਾਰੋਂ ਕੇ ਲਿਯੇ।

**ਮਾਨਯੋਗ ਸਪੀਕਰ :** ਜੋ ਸੈਸ਼ਨ ਦੇ ਵਿਚ ਗਵਰਨਰ ਸਾਹਿਬ ਦੇ ਭਾਸ਼ਣ ਤੇ ਡਿਸਕਸ਼ਨ ਹੋ ਰਹੀ ਹੈ, ਉਸਦੇ ਟਾਈਮ ਬਾਰੇ ਆਪਾਂ ਸਾਰੇ ਨੋਟ ਕਰ ਲਈਏ। ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਲਈ ਕੁੱਲ ਟਾਈਮ 3 ਘੰਟੇ 53 ਮਿੰਟ ਬਣਦਾ ਹੈ ਜਿਹੜਾ ਕਿ ਰੋਜ਼ਾਨਾ 1 ਘੰਟਾ 17 ਮਿੰਟ ਬਣਦਾ ਹੈ। (ਇਕ ਅਵਾਜ : ਇਨ੍ਹਾਂ ਦਾ ਸਮਾਂ ਤਾਂ ਸਮਾਪਤ ਹੋ ਗਿਆ ਹੈ) ਮੈਂ ਇਹ ਮਸਿਸੂਸ ਕਰਦਾ ਹਾਂ (ਹਾਸਾ) ਗਵਰਨਰ ਸਾਹਿਬ ਦੇ ਐਡਰੈੱਸ ਤੇ ਡਿਸਕਸ਼ਨ ਲਈ ਸ਼੍ਰੋਮਣੀ ਅਕਾਲੀ ਦਲ ਦਾ ਕੁੱਲ ਟਾਈਮ 3 ਘੰਟੇ 53 ਮਿੰਟ ਬਣਦਾ ਹੈ। ਕਾਂਗਰਸ ਦਾ ਟਾਈਮ 3 ਘੰਟੇ 16 ਮਿੰਟ ਹੈ ਜੋ ਕਿ ਰੋਜ਼ਾਨਾ ਇਕ ਘੰਟਾ 5 ਮਿੰਟ ਬਣਦਾ ਹੈ। ਬੀ.ਜੇ.ਪੀ. ਦਾ ਕੁੱਲ ਟਾਈਮ 1 ਘੰਟਾ 28 ਮਿੰਟ ਹੈ ਜੋ ਕਿ ਰੋਜ਼ਾਨਾ ਤਕਰੀਬਨ 29 ਮਿੰਟ ਬਣਦਾ ਹੈ। ਇੰਡੀਪੈਂਡੈਂਟ 3 ਹਨ, ਉਨ੍ਹਾਂ ਦਾ ਟਾਈਮ 14 ਮਿੰਟ ਹੈ ਜੋ ਕਿ ਰੋਜ਼ਾਨਾ 5 ਮਿੰਟ ਬਣਦਾ ਹੈ। ਇੰਡੀਪੈਂਡੈਂਟ 2 ਮੈਂਬਰ ਇਕ ਪਾਸੇ ਹਨ, ਉਨ੍ਹਾਂ ਦਾ ਕੁੱਲ ਟਾਈਮ 9 ਮਿੰਟ ਹੈ ਜੋ ਕਿ ਰੋਜ਼ਾਨਾ 3 ਮਿੰਟ ਬਣਦਾ ਹੈ। ਸਾਰੇ ਆਪਣੀ ਇਸ ਟਾਈਮ ਲਿਮਟ ਦੇ ਵਿਚ ਰਹਿਣ ਦਾ ਯਤਨ ਕਰਨ।

**ਰਾਣਾ ਗੁਰਮੀਤ ਸਿੰਘ ਸੋਢੀ (ਬੈਠੇ-ਬੈਠੇ) :** ਇਨ੍ਹਾਂ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਨੇ ਕਿੰਨਾ ਟਾਈਮ ਲੈ ਲਿਆ ਹੈ ?

**ਮਾਨਯੋਗ ਸਪੀਕਰ :** ਉਹ ਮੇਰੇ ਕੋਲ ਨੋਟ ਕੀਤਾ ਹੋਇਆ ਹੈ ਜੀ।

**ਰਾਣਾ ਗੁਰਮੀਤ ਸਿੰਘ ਸੋਢੀ (ਬੈਠੇ-ਬੈਠੇ) :** ਸਰ, ਜਾਣਕਾਰੀ ਦੇ ਦਿਉ।

**ਮਾਨਯੋਗ ਸਪੀਕਰ :** ਤਕਰੀਬਨ 3.23 ਵਜੇ ਸ਼ੁਰੂ ਹੋਇਆ ਸੀ। ਹੁਣ ਜਿਆਨੀ ਸਾਹਿਬ ਆਪਣਾ ਭਾਸ਼ਣ ਦੇਣਗੇ। ਟਾਈਮ ਲਿਮਟ ਲਈ ਮੈਂ ਦੁਬਾਰਾ ਸਾਰਿਆਂ ਨੂੰ ਬੇਨਤੀ ਕਰਦਾ ਹਾਂ। ਜਿਹੜਾ ਟਾਈਮ ਜ਼ਾਇਆ (ਵੇਸਟ) ਹੋ ਜਾਂਦਾ ਹੈ, ਉਹ ਅਸੀਂ ਕੱਟ ਲੈਂਦੇ ਹਾਂ। ਜਿਆਨੀ ਸਾਹਿਬ, ਹੁਣ ਤੁਸੀਂ ਆਪਣੇ ਟਾਈਮ ਨੂੰ ਧਿਆਨ ਵਿੱਚ ਰੱਖਦੇ ਹੋਏ ਆਪਣੀ ਗੱਲ ਸ਼ੁਰੂ ਕਰੋ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ (ਫਾਜ਼ਿਲਕਾ) :** ਮਾਨਯੋਗ ਸਪੀਕਰ ਸਾਹਿਬ, ਮੈਂ ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਮਤੇ ਦੀ ਪ੍ਰੋੜ੍ਹਤਾ ਕਰਨ ਵਾਸਤੇ ਖੜਾ ਹੋਇਆ ਹਾਂ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਯੋਗ ਅਗਵਾਈ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਜੋ ਪਿਛਲੇ ਤਿੰਨ ਸਾਲਾਂ ਵਿਚ ਕੰਮ ਕੀਤੇ ਹਨ, ਉਹ ਰਾਜਪਾਲ ਜੀ ਨੇ ਬੜੇ ਵਿਸਥਾਰ ਨਾਲ ਆਪਣੇ ਭਾਸ਼ਣ ਵਿਚ ਦੱਸੇ ਹਨ। ਬਾਦਲ ਸਾਹਿਬ ਜੀ ਦੀ ਸੋਚ ਹੈ ਕਿ ਉਹ ਜੋ ਗੱਲ ਕਹਿੰਦੇ ਹਨ, ਉਹ ਕਰਦੇ ਵੀ ਹਨ। ਬਾਦਲ ਸਾਹਿਬ ਟਾਈਮ ਦੇ ਬੜੇ ਪੱਕੇ ਹਨ ਅਤੇ ਆਪਣੀ ਗੱਲ ਦੇ ਵੀ ਬੜੇ ਪੱਕੇ ਹਨ। ਉਨ੍ਹਾਂ ਨੇ ਪੰਜਾਬ ਦੀਆਂ ਸਟੇਜਾਂ ਤੇ ਜੋ ਗੱਲਾਂ ਕੀਤੀਆਂ ਹਨ, ਉਨ੍ਹਾਂ ਸਾਰੀਆਂ ਦੀਆਂ ਸਾਰੀਆਂ ਉਤੇ ਉਨ੍ਹਾਂ ਨੇ ਕੰਮ ਕੀਤਾ ਹੈ। ਉਨ੍ਹਾਂ ਨੂੰ ਪਤਾ ਹੈ ਕਿ ਪੰਜਾਬ ਆਪਣੀ ਤਰੱਕੀ ਕਿਸ ਅਧਾਰ ਤੇ ਕਰ ਸਕਦਾ ਹੈ ਅਤੇ ਉਸ ਤਰੱਕੀ ਵਾਸਤੇ ਸਭ ਤੋਂ ਜ਼ਿਆਦਾ ਜ਼ਰੂਰਤ ਬਿਜਲੀ ਦੀ ਹੈ। ਬਿਜਲੀ ਦੇ ਬਗੈਰ ਕੋਈ ਸੂਬਾ ਤਰੱਕੀ ਨਹੀਂ ਕਰ ਸਕਦਾ, ਨਾ ਕਿਸਾਨ ਕਰ ਸਕਦਾ ਹੈ, ਨਾ ਵਪਾਰੀ ਕਰ ਸਕਦਾ ਹੈ ਅਤੇ ਨਾ ਕੋਈ ਕਾਰਖਾਨਾ ਕਰ ਸਕਦਾ ਹੈ। ਬਾਦਲ ਸਾਹਿਬ ਨੇ ਬਿਜਲੀ ਨੂੰ ਮੁੱਖ ਰੱਖਦੇ ਹੋਏ ਬਿਜਲੀ ਪੈਦਾ ਕਰਨ ਵਾਸਤੇ 3 ਸਾਲਾਂ ਦੇ ਵਿੱਚ 3 ਵੱਡੇ ਪ੍ਰੋਜੈਕਟਾਂ ਦਾ ਅਤੇ ਜਿੱਥੇ ਵੀ ਬਿਜਲੀ ਪੈਦਾ ਹੋ ਸਕਦੀ ਹੈ, ਭਾਵੇਂ ਸ਼ੂਗਰ ਮਿੱਲ ਦੇ ਵਿੱਚ, ਮੇਰੇ ਹਲਕੇ ਵਿੱਚ ਫਾਜ਼ਿਲਕਾ ਵਿਖੇ ਸ਼ੂਗਰ ਮਿੱਲ ਹੈ, ਉਥੇ ਵੀ ਬਿਜਲੀ ਪੈਦਾ ਕਰਨ ਵਾਸਤੇ ਭਾਵੇਂ ਉਥੇ 20 ਮੈਗਾਵਾਟ ਹੀ ਬਿਜਲੀ ਪੈਦਾ ਹੋਵੇਗੀ, ਪਰ ਬਾਦਲ ਸਾਹਿਬ ਦੀ ਸੋਚ ਹੈ ਕਿ ਜਿੱਥੇ ਵੀ ਬਿਜਲੀ ਪੈਦਾ ਹੋ ਸਕਦੀ ਹੈ, ਜ਼ਿਆਦਾ ਤੋਂ ਜ਼ਿਆਦਾ ਪੈਦਾ ਕੀਤੀ ਜਾਵੇ ਤਾਂ ਕਿ ਕਿਸਾਨ ਦਾ ਭਲਾ ਹੋ ਸਕੇ ਅਤੇ ਉਦਯੋਗ ਚਲ ਸਕਣ। ਇਸਦੇ ਵਾਸਤੇ ਬਹੁਤ ਵੱਡੇ ਉਪਰਾਲੇ ਕੀਤੇ ਹਨ ਅਤੇ ਕਿਸਾਨਾਂ ਨੂੰ 3 ਸਾਲਾਂ ਦੇ ਵਿੱਚ ਟਿਊਬਵੈਲਾਂ ਦੇ ਕੁਨੈਕਸ਼ਨ, ਜਿਹੜੇ ਕਿ ਮੇਰੇ ਇਲਾਕੇ ਵਿੱਚ ਅਤੇ ਪੂਰੇ ਪੰਜਾਬ ਵਿੱਚ ਦਿੱਤੇ ਗਏ ਹਨ, ਜਿਸ ਕਰਕੇ ਭਾਵੇਂ ਸੋਕਾ ਰਿਹਾ ਹੈ ਪਰ ਫਸਲ ਰਿਕਾਰਡ ਤੋੜ ਹੋਈ ਹੈ। ਬਾਦਲ ਸਾਹਿਬ ਦੀ ਸੋਚ ਕਰਕੇ ਨਵੇਂ ਗਰਿੱਡ ਬਣਾਏ ਗਏ ਹਨ। ਬਾਦਲ ਸਾਹਿਬ ਦੀ ਸੋਚ ਮੁਤਾਬਿਕ ਸਮਾਂ ਆਉਣ ਵਾਲਾ ਹੈ, ਜਦੋਂ ਪੰਜਾਬ ਇੰਨੀ ਬਿਜਲੀ ਪੈਦਾ ਕਰ ਸਕੇਗਾ ਕਿ 24 ਘੰਟੇ ਲਾਈਟ ਸਾਰਿਆਂ ਨੂੰ ਮਿਲੇਗੀ ਔਰ ਲਾਈਟ ਸਰਪਲੱਸ ਹੋਵੇਗੀ ਅਤੇ ਅਸੀਂ ਦੂਜੇ ਸੂਬਿਆਂ ਨੂੰ ਵੀ ਬਿਜਲੀ ਦੇਣ ਦੇ ਸਮਰੱਥ ਹੋਵਾਂਗੇ।

[ਸ਼੍ਰੀ ਸੁਰਜੀਤ ਕੁਮਾਰ ਜਿਆਨੀ]

ਇਸ ਤੋਂ ਅੱਗੇ ਮੈਂ ਨਹਿਰਾਂ ਦੀ ਗੱਲ ਕਰਾਂਗਾ। ਮੈਂ ਧੰਨਵਾਦ ਕਰਦਾ ਹਾਂ ਬਾਦਲ ਸਾਹਿਬ ਦਾ ਵੀ ਅਤੇ ਸੇਖੋਂ ਸਾਹਿਬ ਦਾ ਵੀ। ਪਿਛਲੇ ਸਮੇਂ ਵਿੱਚ ਅਸੀਂ ਗੱਲਾਂ ਕਹਿੰਦੇ ਹੁੰਦੇ ਸੀ ਕਿ ਟੇਲਾਂ ਤੇ ਪਾਣੀ ਪਹੁੰਚਦਾ ਨਹੀਂ ਹੈ, ਪਰ ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਨਹਿਰਾਂ ਦੀ ਰੀਪੇਅਰ ਵਾਸਤੇ ਪੈਸੇ ਦਿੱਤੇ ਅਤੇ ਕੁਝ ਨਹਿਰਾਂ ਦੀ ਰੀਪੇਅਰ ਹੋ ਗਈ ਹੈ ਅਤੇ ਕੁਝ ਦੀ ਹੋ ਰਹੀ ਹੈ। ਜਦੋਂ ਨਹਿਰਾਂ ਰੀਪੇਅਰ ਹੋ ਗਈਆਂ ਤਾਂ ਕਿਸਾਨਾਂ ਨੂੰ ਪਾਣੀ ਮਿਲੇਗਾ ਅਤੇ

4.52 ਵਜੇ ਬਾਅਦ ਦੁਪਹਿਰ

(*ਇਸ ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਉਹ ਤਰੱਕੀ ਕਰਨਗੇ ਅਤੇ ਖੁਸ਼ਹਾਲ ਹੋਣਗੇ। ਅੱਜ ਬਾਦਲ ਸਾਹਿਬ ਦੀ ਸੋਚ ਕਰਕੇ ਪੰਜਾਬ ਅੱਗੇ ਵੱਧ ਰਿਹਾ ਹੈ ਅਤੇ ਪੰਜਾਬ ਵਿੱਚ ਹਰ ਵਰਗ ਖੁਸ਼ਹਾਲ ਨਜ਼ਰ ਆ ਰਿਹਾ ਹੈ।

ਸਿੱਖਿਆ ਮਹਿਕਮੇ ਦੇ ਵਿੱਚ ਮਜੀਠਿਆ ਸਾਹਿਬ ਨੇ ਬੜੇ ਵਿਸਥਾਰ ਨਾਲ ਅੰਕੜੇ ਵੀ ਦੱਸੇ ਹਨ ਅਤੇ ਪੰਜਾਬ ਵਿੱਚ ਸਕੂਲ ਅੱਪ-ਗਰੇਡ ਕੀਤੇ ਗਏ ਹਨ, ਕਾਲਿਜ਼ ਵੀ ਬਣਾਏ ਗਏ ਹਨ ਅਤੇ ਅਧਿਆਪਕਾਂ ਦੀ ਭਰਤੀ ਕਰਕੇ ਬਾਰਡਰ ਏਰੀਏ ਵਿੱਚ ਭੇਜੇ ਗਏ ਹਨ। ਮੇਰਾ ਬਾਰਡਰ ਏਰੀਆ ਹੈ। ਉਥੇ ਪਹਿਲਾਂ ਅਧਿਆਪਕ ਨਹੀਂ ਹੁੰਦੇ ਸੀ ਅਤੇ ਹੁਣ ਉਥੇ ਵੀ ਆਧਿਆਪਕ ਪੁੱਜ ਗਏ ਹਨ ਅਤੇ ਅੱਛੀ ਪੜ੍ਹਾਈ ਹੋ ਰਹੀ ਹੈ। ਸਿੱਖਿਆ ਦਾ ਹੋਣਾ ਬਹੁਤ ਜ਼ਰੂਰੀ ਹੈ। ਜਦੋਂ ਅਸੀਂ ਆਪਣੇ ਦੇਸ਼ ਵੱਲ ਦੇਖਦੇ ਹਾਂ ਕਿ ਅਸੀਂ 1947 ਵਿੱਚ ਆਜ਼ਾਦ ਹੋਏ ਸੀ ਅਤੇ ਸਾਨੂੰ ਆਜ਼ਾਦ ਹੋਏ 62 ਸਾਲ ਹੋ ਗਏ ਹਨ ਪਰ ਸਾਡਾ ਦੇਸ਼ ਤਰੱਕੀ ਕਿਉਂ ਨਹੀਂ ਕਰ ਸਕਿਆ ਤਾਂ ਇਕੋ ਗੱਲ ਸਾਡੇ ਸਾਹਮਣੇ ਨਜ਼ਰ ਆਉਂਦੀ ਹੈ ਕਿ ਦੇਸ਼ ਵਿੱਚ ਅਨਪੜ੍ਹਤਾ ਰਹੀ ਹੈ ਜਿਸ ਕਰਕੇ ਤਰੱਕੀ ਨਹੀਂ ਕੀਤੀ ਜਾ ਸਕੀ। ਇਸੇ ਕਰਕੇ ਬਾਦਲ ਸਾਹਿਬ ਦੀ ਸੋਚ ਜਿਹੜੀ ਹੈ, ਉਹ ਸਿੱਖਿਆ ਵੱਲ ਹੈ। ਹਰੇਕ ਬਲਾਕ ਵਿੱਚ ਸਕੂਲ ਬਣਾਕੇ ਉਥੇ ਬੱਚਿਆਂ ਨੂੰ ਸਿੱਖਿਆ ਮਿਲੇਗੀ ਅਤੇ ਇਸਦਾ ਲਾਭ ਲੈਂਦੇ ਹੋਏ ਸਾਡਾ ਸਮਾਜ ਅਤੇ ਸੂਬਾ ਤਰੱਕੀ ਕਰੇਗਾ।

ਇਸੇ ਤਰ੍ਹਾਂ ਹੈਲਥ ਦੇ ਖੇਤਰ ਵਿੱਚ ਵੀ ਮੈਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਭੈਣ ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ ਦਾ ਵੀ ਧੰਨਵਾਦ ਕਰਦਾ ਹਾਂ। ਮੇਰੇ ਹਲਕੇ ਵਿੱਚ ਖੂਹੀਖੇੜਾ ਪਿੰਡ ਪੈਂਦਾ ਹੈ, ਉਥੇ ਹਸਪਤਾਲ ਬਣਾਇਆ ਗਿਆ ਹੈ, ਇਸਦੇ ਨਾਲ ਇਲਾਕੇ ਦੇ ਲੋਕਾਂ ਨੂੰ ਸਿਹਤ ਸਹੂਲਤਾਂ ਮਿਲ ਰਹੀਆਂ ਹਨ। ਇਸ ਤੋਂ ਇਲਾਵਾ ਫਾਜ਼ਿਲਕਾ ਵਿੱਚ ਵੀ 5 ਕਰੋੜ ਰੁਪਏ ਦਿਤੇ ਗਏ ਹਨ ਅਤੇ ਸਾਰੇ ਪੰਜਾਬ ਵਿੱਚ ਹੀ ਹੈਲਥ ਲਈ ਪੈਸੇ ਦਿਤੇ ਗਏ ਹਨ। ਇਸ ਖੇਤਰ ਦੇ ਵਿੱਚ ਵੀ ਪੰਜਾਬ ਤਰੱਕੀ ਕਰ ਸਕੇਗਾ। ਇਨ੍ਹਾਂ ਗੱਲਾਂ ਨੂੰ ਦੇਖਦੇ ਹੋਏ ਜੋ ਬਾਦਲ ਸਾਹਿਬ ਨੇ ਕੰਮ ਕੀਤੇ ਹਨ, ਸਾਡੇ ਸਾਰਿਆਂ ਦੇ ਸਾਹਮਣੇ ਹਨ। ਕੁਝ ਹੋਰ ਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ।

**ਸ਼੍ਰੀ ਸਭਾਪਤੀ** : ਸਰਦਾਰ ਰਿਪਜੀਤ ਸਿੰਘ ਬਰਾੜ ਜੀ। ਤੁਹਾਡਾ ਸਮਾਂ ਸਿਰਫ 15 ਮਿੰਟ ਹੈ

**ਸਰਦਾਰ ਰਿਪਜੀਤ ਸਿੰਘ ਬਰਾੜ (ਕੋਟਕਪੂਰਾ)** : ਮਾਨਯੋਗ ਸਭਾਪਤੀ ਜੀ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਗਵਰਨਰ ਐਡਰੈੱਸ ਤੇ ਮੈਨੂੰ ਕੁਝ ਕਹਿਣ ਦਾ ਮੌਕਾ ਦਿੱਤਾ ਹੈ। ਗਵਰਨਰ ਸਾਹਿਬ ਨੇ ਸਭ ਤੋਂ ਪਹਿਲਾਂ ਆਪਣੇ ਭਾਸ਼ਣ ਦੇ ਅੰਦਰ ਸੂਬੇ ਅੰਦਰ ਕਮਿਊਨਲ ਹਾਰਮਨੀ ਦੀ ਗੱਲ ਕੀਤੀ। ਉਨ੍ਹਾਂ ਨੇ ਸੂਬੇ ਦੇ ਵਿੱਚ ਬਿਹਤਰ ਅਮਨ-ਅਮਾਨ ਦੀ ਗੱਲ ਕੀਤੀ ਹੈ ਜੋ ਬਿਲਕੁਲ ਨਿਰਮੂਲ ਹੈ। ਸੂਬੇ ਦੇ ਹਾਲਾਤ ਦੱਸਦੇ ਹਨ ਕਿ ਇਸ ਅਕਾਲੀ-ਭਾਜਪਾ ਸਰਕਾਰ ਦੇ ਹੋਂਦ ਵਿੱਚ ਆਉਂਦਿਆਂ ਹਰ ਇੱਕ ਵਰਗ ਨੂੰ ਬਹੁਤ ਮੁਸ਼ਕਲਾਂ ਅਤੇ ਭਾਰੀ ਔਕੜਾਂ ਵਿੱਚੋਂ ਗੁਜ਼ਰਨਾ ਪਿਆ ਹੈ। ਬੜੇ ਲੰਮੇ ਸਮੇਂ ਬਾਅਦ ਪੰਜਾਬ ਵਿਚ ਅਮਨ ਦੀ ਸਥਿਤੀ ਪੈਦਾ ਹੋਈ ਸੀ, ਲੇਕਿਨ ਸ਼ਾਇਦ ਸਰਕਾਰ ਦੀਆਂ ਗਲਤ ਨੀਤੀਆਂ ਸਨ ਕਿ ਹਰ ਇੱਕ ਫਿਰਕੇ ਅੰਦਰ, ਹਰ ਇੱਕ ਮਜ਼ਹਬ ਅੰਦਰ ਇੱਕ ਐਸੀ ਭਾਵਨਾ ਪੈਦਾ ਹੋਈ ਕਿ ਉਹ ਪੰਜਾਬ ਦੇ ਸੂਬੇ ਵਿੱਚ ਆਪਣੇ ਆਪ ਨੂੰ ਸੁਰੱਖਿਅਤ ਨਹੀਂ ਸਮਝਦੇ। ਚਾਹੇ ਰਵਿਦਾਸੀਆ ਕਮਿਊਨਿਟੀ ਹੋਵੇ, ਚਾਹੇ ਕ੍ਰਿਸ਼ਚੀਅਨ ਹੋਣ, ਚਾਹੇ ਹੋਰ ਡੇਰੇ ਹੋਣ। ਇੱਥੇ ਟੈਨਸ਼ਨ ਭਰਿਆ ਮਾਹੌਲ ਪੈਦਾ ਹੋਇਆ ਜਿਸ ਨਾਲ ਪੰਜਾਬ ਨੂੰ ਇੱਕ ਬਹੁਤ ਵੱਡੀ ਸੱਟ ਵੱਜੀ। ਪੰਜਾਬ ਦੀ ਮਾਨਸਿਕਤਾ, ਪੰਜਾਬ ਦੇ ਲੋਕਾਂ ਦੀ ਸੋਚ ਔਰ ਵਿਸ਼ੇਸ਼ ਕਰਕੇ ਪੰਜਾਬ ਦੇ ਇੰਡਸਟਰੀਲਿਸਟ ਉਤੇ ਅੱਜ ਇਹ ਬਹੁਤ ਵੱਡਾ ਪ੍ਰਸ਼ਨ ਚਿੰਨ੍ਹ ਹੈ ਕਿ ਇਸ ਸੂਬੇ ਦੇ ਹਾਲਾਤ ਆਉਣ ਵਾਲੇ ਸਮੇਂ ਵਿਚ ਕੀ ਕਰਵਟ ਲੈਣਗੇ ? ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਨੇ ਸਰਕਾਰ ਦਾ ਪੱਖ ਰੱਖਿਆ ਹੈ। ਉਨ੍ਹਾਂ ਨੇ ਵੱਖ-ਵੱਖ ਪਹਿਲੂਆਂ ਤੇ ਸਰਕਾਰ ਦੀ ਬਹੁਤ ਤਾਰੀਫ ਕੀਤੀ ਹੈ ਲੇਕਿਨ ਗਵਰਨਰ ਸਾਹਿਬ ਦੇ ਭਾਸ਼ਣ ਦੇ ਪੰਨਿਆਂ ਤੇ ਜਾਈਏ ਜਿੱਥੇ ਲਿਖਿਆ ਹੈ—ਐਡਮਨਿਸਟਰੇਟਿਵ ਰਿਫਾਰਮਜ਼। ਸਭਾਪਤੀ ਜੀ, ਸ਼ਾਇਦ ਮੇਰਾ ਸਿਰ ਝੁਕਦਾ ਹੈ ਕਿ ਜਦੋਂ ਅਸੀਂ ਅਕਾਲੀ-ਭਾਜਪਾ ਸਰਕਾਰ ਤੋਂ ਐਡਮਨਿਸਟਰੇਟਿਵ ਰਿਫਾਰਮਜ਼ ਦੀ ਗੱਲ ਸੁਣਦੇ ਹਾਂ। ਇਹ ਪੰਜਾਬ ਦੇ ਇਤਿਹਾਸ ਵਿਚ ਪਹਿਲੀ ਵਾਰ ਹੋਇਆ ਹੈ। ਪੰਜਾਬ ਦੇ ਮੁੱਖ ਮੰਤਰੀ ਨੇ ਜਾਂ ਪੰਜਾਬ ਦੇ ਉਪ ਮੁੱਖ ਮੰਤਰੀ ਨੇ 40-40 ਬੰਦਿਆਂ ਦੀ ਲਿਸਟ ਵੀ ਦਿੱਤੀ। ਡਿਪਟੀ ਕਮਿਸ਼ਨਰਜ਼ ਨੂੰ ਹਦਾਇਤਾਂ ਦਿੱਤੀਆਂ ਕਿ ਕੇਵਲ ਚਹੇਤਿਆਂ......।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਚੇਅਰਮੈਨ ਸਾਹਿਬ,** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ** : ਚੇਅਰਮੈਨ ਸਾਹਿਬ, ਗਵਰਨਰ ਐਡਰੈੱਸ ਅੰਦਰ ਇਹ ਵੀ ਸ਼ਾਮਲ ਕੀਤਾ ਗਿਆ :

This becomes the primary cause of most of the harrased people.

ਇੱਕ ਪਾਸੇ ਲੋਕਾਂ ਦੀ ਹੈਰਾਸਮੈਂਟ ਦੀ ਗੱਲ ਕਰਦੇ ਹਨ, ਇੱਕ ਪਾਸੇ ਲੋਕਾਂ ਦੀ ਤਰਾਸਦੀ ਦੀ ਗੱਲ ਕਰਦੇ ਹਨ ਔਰ ਇੱਕ ਪਾਸੇ ਤੁਸੀਂ ਚੰਦ ਲੋਕਾਂ ਵਾਸਤੇ ਇੱਕ ਐਸੀ ਪਿਰਤ ਪਾਉਂਦੇ ਹੋ, ਪੰਜਾਬ ਵਿਚ ਪੰਜਾਬ ਦੀ ਬਿਊਰੋਕਰੇਸੀ ਨੂੰ ਇੱਕ ਐਸੀ ਨਵੀਂ ਤੁਸੀਂ ਸੋਚ ਦੇ ਰਹੇ ਹੋ ਕਿ ਆਉਣ ਵਾਲੇ ਸਮੇਂ ਵਿਚ ਪਛਤਾਉਣਾ ਪੈ ਸਕਦਾ ਹੈ। ਅੱਜ ਤੁਸੀਂ ਇੱਧਰ ਬੈਠੇ ਹੋ, ਕੱਲ੍ਹ ਨੂੰ ਸਮਾਂ ਕੁਝ ਹੋਰ ਹੋਵੇਗਾ। ਸਭਾਪਤੀ ਜੀ, ਮੈਂ ਆਪਣੇ ਕਾਬਲ ਵੱਡੇ ਵੀਰ ਨੂੰ ਦੱਸਣਾ ਚਾਹੁੰਦਾ

---

**Expunged as ordered by the Chair.

[ਸਰਦਾਰ ਰਿਪਜੀਤ ਸਿੰਘ ਬਰਾੜ]

ਹਾਂ ਕਿ ਸ਼ਾਇਦ ਤੁਸੀਂ ਕੁਝ ਸਮੇਂ ਬਾਅਦ ਇਸ ਗੱਲ ਨੂੰ ਪੰਜਾਬ ਦਾ ਇੱਕ ਬਹੁਤ ਵੱਡਾ ਸੰਤਾਪ ਮੰਨੋਗੇ। ਪੰਜਾਬ ਦੇ ਲੋਕ ਤੁਹਾਡੇ ਤੋਂ ਬਹੁਤ ਵੱਡੀਆਂ ਆਸਾਂ ਲਾਈ ਬੈਠੇ ਸੀ। ਕੇਵਲ ਕਾਗਜ਼ਾਂ ਦੇ ਅੰਦਰ, ਕੇਵਲ ਬਿਊਰੋਕਰੇਸੀ ਦੀਆਂ ਨੀਤੀਆਂ ਨੂੰ ਪੜ੍ਹ ਕੇ ਇਸ ਸਦਨ ਵਿੱਚ ਕੋਈ ਸਰਕਾਰਾਂ ਦੇ ਪ੍ਰਤੀ ਨਹੀਂ ਦੱਸਿਆ ਜਾ ਸਕਦਾ।

ਸ਼੍ਰੀ ਸਭਾਪਤੀ : ਬਰਾੜ ਸਾਹਿਬ, ਆਪਣੀ ਗੱਲ ਕਰੋ।

**ਸਰਦਾਰ ਰਿਪਜੀਤ ਸਿੰਘ ਬਰਾੜ** : ਇਲੈਕਟਿਡ ਰੈਪ੍ਰੇਜ਼ੈਂਟੇਟਿਵਜ਼ ਦੇ ਇਗਨੋਰ ਹੋਣ ਬਾਰੇ ਅੱਜ ਸੂਬੇ ਅਤੇ ਇਸ ਸਦਨ ਵਿੱਚ ਗੱਲ ਹੋ ਰਹੀ ਹੈ ਕਿ ਨੀਂਹ ਪੱਥਰ ਰੱਖੇ ਜਾ ਰਹੇ ਹਨ। ਮੇਰੇ ਇੱਕ ਕੁਲੀਗ ਨੇ ਗੱਲ ਕਹੀ ਸੀ ਕਿ ਜਿਨ੍ਹਾਂ ਵੱਡੇ ਲੋਕਾਂ ਨੂੰ ਲਿਤਾੜਿਆ ਗਿਆ ਹੈ, ਜਿਨ੍ਹਾਂ ਲੋਕਾਂ ਨੂੰ ਰਿਜੈਕਟ ਕੀਤਾ ਜਾ ਚੁੱਕਾ ਹੈ, ਉਨ੍ਹਾਂ ਲੋਕਾਂ ਨੂੰ, ਜਿਵੇਂ ਥਾਣਿਆਂ ਦੇ ਇੰਚਾਰਜ ਬਣਾ ਦੇਈਏ, ਉਸੇ ਤਰ੍ਹਾਂ ਇੰਚਾਰਜ ਬਣਾ ਕੇ ਲੋਕਾਂ ਉੱਤੇ ਥੋਪਿਆ ਜਾ ਰਿਹਾ ਹੈ। ਇਹ ਇੱਕ ਬਹੁਤ ਨਿੰਦਣਯੋਗ ਗੱਲ ਹੈ। ਤੁਸੀਂ ਇਸ ਸਦਨ ਦੇ ਕਸਟੋਡੀਅਨ ਹੋ। ਤੁਹਾਨੂੰ ਇਸ ਬਾਰੇ ਬਹੁਤ ਸੰਜੀਦਾ ਹੋ ਕੇ ਸੋਚਣਾ ਪਵੇਗਾ ਕਿ ਪੰਜਾਬ ਨੂੰ ਕਿਹੜੀਆਂ ਲੀਹਾਂ ਤੇ ਅੱਜ ਆਪਾਂ ਤੋਰਨ ਲਈ ਮਜ਼ਬੂਰ ਕਰ ਰਹੇ ਹਾਂ। ਐਗਰੀਕਲਚਰ ਦੀ ਗੱਲ ਕੀਤੀ ਗਈ ਹੈ। ਮੇਰਾ ਖਿਆਲ ਹੈ ਮੇਰੇ ਕੰਨ ਪੱਕ ਚੁੱਕੇ ਹਨ ਸੁਣ-ਸੁਣ ਕੇ ਕਿ ਤੁਹਾਡਾ ਪੰਜਾਬ ਦੀ ਕਿਸਾਨੀ ਨਾਲ ਬੜਾ ਵੱਡਾ ਪਿਆਰ ਹੈ। ਇਹ ਸਚਾਈ ਹੈ। ਲੇਕਿਨ ਤੁਸੀਂ ਕੀ ਕੀਤਾ ? ਕੀ ਤੁਸੀਂ ਪੰਜਾਬ ਦੀ ਕਰਾੱਪ ਡਾਈਵਰਸੀਫਿਕੇਸ਼ਨ ਲਈ ਕੁਝ ਕੀਤਾ ? ਕੀ ਤੁਸੀਂ ਪੰਜਾਬ ਦੇ ਡਿੱਗ ਰਹੇ ਪਾਣੀ ਦੇ ਸਤਹ ਲਈ ਕੁਝ ਕੀਤਾ ? ਕੀ ਤੁਸੀਂ ਨਵਯੁੱਗ ਦੀਆਂ ਫਸਲਾਂ ਨੂੰ ਲਿਆਉਣ ਲਈ ਕੋਈ ਉਪਰਾਲਾ ਕੀਤਾ ? ਕੀ ਤੁਸੀਂ ਇੱਕ ਵੱਖਰੀ ਕਮੇਟੀ ਸੈਟਅੱਪ ਕੀਤੀ ਜਿਸ ਨਾਲ ਪੰਜਾਬ ਦੀ ਕਿਸਾਨੀ ਦੀ ਤਰਸ ਭਰੀ ਹਾਲਤ ਵਿੱਚ ਆਪਾਂ ਕੁਝ ਯੋਗਦਾਨ ਪਾ ਸਕੀਏ ? ਅਖਬਾਰ ਵਿਚ ਸਰਦਾਰ ਸਰਦਾਰਾ ਸਿੰਘ ਜੌਹਲ ਦਾ ਆਰਟੀਕਲ ਆਇਆ ਹੈ। ਉਨ੍ਹਾਂ ਨੇ ਬਹੁਤ ਵਿਸਥਾਰ ਨਾਲ ਪੰਜਾਬ ਦੀ ਪਿਛਲੀ ਤਵਾਰੀਖ ਤੋਂ ਲੈ ਕੇ ਅੱਜ ਤੱਕ ਇੱਕ-ਇੱਕ ਪਹਿਲੂ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਨੇ ਪੰਜਾਬ ਵਿਚ ਡਿੱਗ ਰਹੀ ਹਰ ਇੱਕ ਉਸ ਗੱਲ ਦਾ ਜ਼ਿਕਰ ਕੀਤਾ ਹੈ ਕਿ ਕਿਸ ਤਰ੍ਹਾਂ ਕੁਝ ਸਾਲ ਪਹਿਲਾਂ ਸਰਦਾਰਾ ਸਿੰਘ ਜੌਹਲ ਸਿੰਘ ਨੇ ਕੁੱਲ ਘਰੇਲੂ ਉਤਪਾਦਨ ਦੀ ਗੱਲ ਕੀਤੀ ਸੀ। ਤੁਸੀਂ ਆਪਣੀਆਂ ਗੱਲਾਂ ਵਿੱਚ, ਆਪਣੇ ਭਾਸ਼ਣਾਂ ਵਿੱਚ ਚਾਹੇ ਕੁਝ ਕਹੀ ਜਾਉ, ਚਾਹੇ ਡੇਢ ਘੰਟਾਂ ਸਾਡੇ ਮਾਨਯੋਗ ਸਰਦਾਰ ਬਿਕਰਮ ਸਿੰਘ ਜੀ ਮਜੀਠੀਆ ਸਾਹਿਬ ਕੁਝ ਕਹੀ ਜਾਣ ਲੇਕਿਨ ਪੰਜਾਬ ਦਾ ਇੱਕ-ਇੱਕ ਬਸ਼ਿੰਦਾ, ਪੰਜਾਬ ਦਾ ਇੱਕ-ਇੱਕ ਨੌਜਵਾਨ, ਪੰਜਾਬ ਦਾ ਇੱਕ-ਇੱਕ ਕਿਸਾਨ ਅੱਜ ਸੱਚਾਈ ਜਾਣ ਚੁੱਕਿਆ ਹੈ। ਸਾਲ 2007 ਅਤੇ ਸਾਲ 2008 ਅੰਦਰ ਕੁੱਲ ਘਰੇਲੂ ਉਤਪਾਦਨ 6.54 ਫੀਸਦੀ ਸੀ ਜੋ ਤੁਹਾਡੇ ਰਾਜ ਅੰਦਰ ਗਿਰ ਕੇ 6.25 ਫੀਸਦੀ ਰਹਿ ਗਿਆ ਹੈ। ਇਹ ਨੈਸ਼ਨਲ ਐਵਰੇਜ਼ ਤੋਂ ਕੋਈ 3.00 ਫੀਸਦੀ ਘੱਟ ਹੈ ਔਰ ਇਹ ਬਹੁਤ ਵੱਡੀ ਚਿੰਤਾ ਦਾ ਵਿਸ਼ਾ ਹੈ। ਇੱਕ ਖੇਤੀ ਪ੍ਰਧਾਨ ਸੂਬਾ ਹੋਵੇ, ਜਿਥੇ 60-60 ਫੀਸਦੀ ਉਤਪਾਦਨ ਦੇਸ਼ ਦੇ ਅੰਨ ਭੰਡਾਰ ਨੂੰ ਆਪਾਂ ਦੇਈਏ ਲੇਕਿਨ ਤੁਹਾਡੀਆਂ ਗਲਤ ਨੀਤੀਆਂ ਕਾਰਨ, ਸਭਾਪਤੀ ਜੀ, ਇਨ੍ਹਾਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਦੀਆਂ ਗਲਤ ਨੀਤੀਆਂ ਕਾਰਨ, ਇਨ੍ਹਾਂ ਦੀ ਦੂਰ-ਅਗਾਮੀ ਸੋਚ ਦੀ ਘਾਟ ਕਾਰਨ ਔਰ ਕੇਵਲ ਚਹੇਤਿਆਂ ਦੇ ਰੂਟ ਪਰਮਿਟ ਚੱਲਣੇ,

ਢਾਬਿਆਂ ਤੇ ਕਬਜ਼ਾ ਕਰਨਾ, ਸੂਬੇ ਅੰਦਰ ਕੇਵਲ ਇੱਕ ਪਰਿਵਾਰ ਦਾ ਰਾਜ ਚੱਲਣਾ ਆਦਿ ਇਹ ਪੰਜਾਬ ਲਈ ਚੰਗੇ ਸੰਕੇਤ ਨਹੀਂ ਹਨ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਆਰਥਿਕ ਵਿਕਾਸ ਘਟਿਆ ਹੈ। ਇੱਕ ਗੱਲ ਇਹ ਬੜੇ ਮਾਣ ਨਾਲ ਕਰਦੇ ਹਨ। ਕੁਝ ਚਿਰ ਪਹਿਲਾਂ, ਸਭਾਪਤੀ ਜੀ, ਕਾਲੀਆ-ਸੁਖਬੀਰ ਸਿੰਘ, ਸ਼ਾਇਦ ਸੁਖਬੀਰ-ਕਾਲੀਆ ਕਮੇਟੀ ਬਣੀ ਸੀ। ਇਹ ਕਹਿੰਦੇ ਹਨ ਕਿ ਅਸੀਂ ਉਸ ਕਮੇਟੀ ਦੀਆਂ ਸਿਫਾਰਸ਼ਾਂ ਰਾਹੀਂ ਸੂਬੇ ਦੇ ਲਈ 4000 ਕਰੋੜ ਰੁਪਏ ਦਾ ਰੈਵੇਨਿਊ ਜੈਨਰੇਟ ਕਰਾਂਗੇ। ਲੇਕਿਨ ਇਹ ਭੁੱਲ ਗਏ ਹਨ ਕਿ ਇਸ ਦਾ ਜਿਹੜਾ ਬੋਝ ਹੈ ਉਹ ਸਰਮਾਏਦਾਰੀ ਉਤੇ ਨਹੀਂ ਪਵੇਗਾ। ਉਸ ਅਮੀਰ ਬੰਦੇ ਦੇ ਉਤੇ ਨਹੀਂ ਪਵੇਗਾ ਜਿਹੜਾ ਪਹਿਲਾਂ ਹੀ ਖੁਸ਼ਹਾਲ ਹੈ। ਇਹ ਸਰਮਾਏਦਾਰੀ ਸੋਚ ਫਿਰ ਉਥੇ ਹੀ ਖੜ੍ਹੀ ਹੈ ਕਿ ਵੱਡੇ-ਵੱਡੇ ਕਾਰਖਾਨੇਦਾਰਾਂ ਨੂੰ ਫਾਇਦਾ ਦਿਉ। ਜੇਕਰ ਬੱਸਾਂ ਦਾ ਕਿਰਾਇਆ ਵਧੇਗਾ ਤਾਂ ਗਰੀਬ ਦੇ ਉਤੇ ਮਾਰ ਪਵੇਗੀ ਅਤੇ ਜੇਕਰ ਵੈਟ ਵਧੇਗਾ ਤਾਂ ਇਸ ਦੇ ਨਾਲ ਗਰੀਬ ਦੁਕਾਨਦਾਰ ਮਾਰਿਆ ਜਾਵੇਗਾ। ਅਗਰ ਤੁਸੀਂ ਹੋਰ ਕੁਝ ਸਾਧਨ ਜੁਟਾਉਗੇ ਤਾਂ ਇਹ ਚੰਗੀ ਗੱਲ ਹੈ ਪਰ ਇਹ ਗਰੀਬ ਦਾ ਗਲ ਘੁੱਟ ਕੇ ਨਾ ਕੀਤਾ ਜਾਵੇ, ਛੋਟੇ ਕਿਸਾਨ ਦਾ ਨੁਕਸਾਨ ਨਾ ਕੀਤਾ ਜਾਵੇ, ਪੰਜ ਜਾਂ ਦਸ ਕਿੱਲਿਆਂ ਦੇ ਕਿਸਾਨ ਨੂੰ ਨਾ ਮਾਰੋ। ਜੇਕਰ ਤੁਸੀਂ ਬੋਝ ਪਾਉਣਾ ਹੈ ਤਾਂ ਵੱਡੇ ਕਾਰਖਾਨੇਦਾਰਾਂ ਨੂੰ ਚੁਣੋ, ਵੱਡੀ ਇੰਡਸਟਰੀ ਨੂੰ ਚੁਣੋ ਤਾਂਕਿ ਸੂਬੇ ਨੂੰ ਚੰਗੀਆਂ ਲੀਹਾਂ ਦੇ ਉਤੇ ਤੁਸੀਂ ਤੋਰ ਸਕੋ।

ਮੈਂ ਅੱਗੇ ਵਧਦਾ ਹੋਇਆ ਫਾਰੈਸਟ ਕਵਰ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਇਹ ਅੱਜ ਸੂਬੇ ਦਾ ਸਭ ਤੋਂ ਕ੍ਰਿਟੀਕਲ ਇਸ਼ੂ ਹੈ। ਸਾਰੀ ਦੁਨੀਆਂ ਚਿੰਤਤ ਹੈ, ਸਾਰੀ ਦੁਨੀਆਂ ਇਨਵਾਇਰਨਮੈਂਟ ਤੋਂ ਚਿੰਤਤ ਹੈ ਕਿ ਫਾਰੈਸਟ ਕਵਰ ਨੂੰ ਕਿਸ ਤਰ੍ਹਾਂ ਵਧਾਈਏ, ਉਨ੍ਹਾਂ ਮਾੜੇ ਤੱਤਾਂ ਨੂੰ ਮੁਕਾਈਏ ਜੋ ਵਾਤਾਵਰਣ ਨੂੰ ਪ੍ਰਦੂਸ਼ਤ ਕਰਦੇ ਹਨ। ਲੇਕਿਨ ਤੁਹਾਡੀ ਕੋਈ ਪਹਿਲ ਨਹੀਂ ਹੈ। ਤੁਹਾਡਾ ਇਸ ਦੇ ਉਤੇ ਕੋਈ ਏਜੰਡਾ ਨਹੀਂ ਹੈ, ਤੁਹਾਡੀ ਇਸ ਦੇ ਉਤੇ ਕੋਈ ਸੋਚ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਹ ਇੱਕ ਬਹੁਤ ਵੱਡਾ ਅਫਸੋਸਨਾਕ ਕਿੱਸਾ ਹੈ ਜੋ ਮੇਰਾ ਪਿਆਰਾ ਸੂਬਾ, ਤੁਹਾਡੀ ਇਸ ਸੋਚ, ਤੁਹਾਡੇ ਇਥੇ ਮੌਜੂਦ ਹੁੰਦਿਆਂ, ਇਕ ਅਜਿਹੀ ਵਿਲੱਖਣ ਸਥਿਤੀ ਦੇ ਵਿਚੋਂ ਦੀ ਨਿਕਲ ਰਿਹਾ ਹੈ ਜਿਸ ਨੂੰ ਆਉਣ ਵਾਲੀਆਂ ਪੁਸ਼ਤਾਂ, ਆਪਣੇ ਆਉਣ ਵਾਲੇ ਸਮੇਂ ਦੇ ਛੇ-ਛੇ ਜਾਂ ਅੱਠ-ਅੱਠ ਸਾਲ ਦੇ ਬੱਚੇ ਵੀ ਸਾਨੂੰ ਕਦੇ ਮੁਆਫ ਨਹੀਂ ਕਰਨਗੇ। ਇਹ ਇਕ ਅਜਿਹਾ ਅਹਿਮ ਪਹਿਲੂ ਹੈ।

ਅੱਗੇ ਮੈਂ ਹੋਮ ਡਿਪਾਰਟਮੈਂਟ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਇਨ੍ਹਾਂ ਨੇ ਬਹੁਤ ਵਾਰੀ ਕਿਹਾ ਹੈ ਕਿ ਪੰਜਾਬ ਦੇ ਬੜੇ ਚੰਗੇ ਹਾਲਾਤ ਹਨ, ਬਹੁਤ ਅਮਨੋ-ਅਮਾਨ ਹੈ, ਸਭ ਕੁਝ ਠੀਕ ਹੈ। ਲੇਕਿਨ ਮਾਨਯੋਗ ਸਭਾਪਤੀ ਜੀ, ਡਿਪਟੀ ਮੁੱਖ ਮੰਤਰੀ ਜੀ ਜਾਣਦੇ ਹਨ ਕਿ ਮੁਕਤਸਰ ਦਾ ਕੀ ਹਾਲ ਹੈ ? ਇਹ ਜਾਣਦੇ ਹਨ ਕਿ ਫਰੀਦਕੋਟ ਜ਼ਿਲ੍ਹੇ ਦਾ ਕੀ ਹਾਲ ਹੈ ? ਮੈਂ ਕੁਝ ਘਟਨਾਵਾਂ ਇਥੇ ਵਰਣਨ ਨਹੀਂ ਕਰ ਸਕਦਾ। ਮੈਂ ਮਜ਼ਬੂਰ ਹਾਂ ਲੇਕਿਨ ਇਹ ਜਾਣਦੇ ਹਨ ਕਿ ਇਨ੍ਹਾਂ ਦੇ ਚਹੇਤੇ ਜਦੋਂ ਰਾਤ ਨੂੰ ਸੜਕਾਂ ਉਤੇ ਨਿਕਲਦੇ ਹਨ ਲੋਕਾਂ ਦੇ ਮੋਬਾਇਲ ਫੋਨ ਤੱਕ ਸੁਰੱਖਿਅਤ ਨਹੀਂ ਹਨ। ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਦੌਰ ਨੂੰ ਦੁਬਾਰਾ ਨਾ ਲੈ ਕੇ ਆਵੋ, ਉਨ੍ਹਾਂ ਮਾੜੇ ਅਨਸਰਾਂ ਨੂੰ ਕਰੜੇ ਹੱਥੀਂ ਲਿਆ ਜਾਵੇ ਜਿਹੜੇ ਸੂਬੇ ਦੀ ਅਮਨ-ਅਮਾਨ ਦੀ ਸਥਿਤੀ ਨੂੰ ਖਰਾਬ ਕਰਦੇ ਹਨ।

[ਸਰਦਾਰ ਰਿਪਜੀਤ ਸਿੰਘ ਬਰਾੜ]

ਇਨਫਰਮੇਸ਼ਨ ਐਂਡ ਪਬਲਿਕ ਰਿਲੇਸ਼ਨਜ਼ ਮਹਿਕਮਾ ਇਨ੍ਹਾਂ ਨੂੰ ਬਹੁਤ ਪਸੰਦ ਹੈ ਕਿਉਂਕਿ ਇਹ ਮਹਿਕਮਾ ਇਨ੍ਹਾਂ ਦੇ ਪਰਿਵਾਰ ਦੀ ਗੱਲ ਕਰਦਾ ਹੈ। ਇਹ ਮਹਿਕਮਾ ਕੇਵਲ ਇਕ ਪਰਿਵਾਰ ਦੀਆਂ ਫੋਟੋਆਂ ਨੂੰ ਅਖਬਾਰਾਂ ਦੇ ਰਾਹੀਂ ਪੰਜਾਬ ਦੇ ਵਿਚ ਉਜਾਗਰ ਕਰਦਾ ਹੈ।

ਅੱਜ ਐਜੂਕੇਸ਼ਨ ਮੰਤਰੀ ਜੀ ਦੀ ਗੱਲ ਹੋ ਰਹੀ ਸੀ। ਕੀ ਇਨ੍ਹਾਂ ਦੀਆਂ ਪ੍ਰਾਪਤੀਆਂ ਘੱਟ ਹਨ ? ਕੀ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਇੱਕ ਇਮਾਨਦਾਰ ਮੰਤਰੀ ਜੀ ਦੀਆਂ ਪ੍ਰਾਪਤੀਆਂ ਘੱਟ ਹਨ ? ਲੇਕਿਨ ਅੱਜ ਸਾਰੇ ਪੰਜਾਬ ਦੇ ਵਿੱਚ ਕਿਧਰੇ ਵੀ ਚਲੇ ਜਾਉ ਤਾਂ ਪੰਜ ਫੋਟੋਆਂ ਦੇ ਫਲੈਕਸ ਲੱਗੇ ਹੋਏ ਹਨ। ਇਹ ਬਦਕਿਸਮਤੀ ਵਾਲੀ ਗੱਲ ਹੈ। ਅੱਜ ਤੁਸੀਂ ਆਪ ਦੇ ਨੇਤਾਵਾਂ ਨੂੰ ਖੁਸ਼ ਕਰ ਸਕਦੇ ਹੋ ਲੇਕਿਨ ਤੁਹਾਡੇ ਦਿਲ ਨੂੰ ਅੰਦਰੋਂ ਉਹ ਜਾਣਦੇ ਹਨ।

ਇਸ ਤੋਂ ਅੱਗੇ ਮੈਂ ਇਰੀਗੇਸ਼ਨ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਸਰਕਾਰ ਨੇ ਇਸ ਦੇ ਬਾਰੇ ਬੜੀਆਂ ਟਾਹਰਾਂ ਮਾਰੀਆਂ ਹਨ। ਹਕੀਕਤ ਇਹ ਹੈ ਕਿ ਇਰੀਗੇਸ਼ਨ ਮਹਿਕਮੇ ਨੇ 5-5 ਪਾਰਲੀਮਾਨੀ ਇਲੈਕਸ਼ਨ ਸਪਾਂਸਰ ਕੀਤੇ ਹਨ, ਕਿਥੋਂ ਆਉਂਦਾ ਹੈ ਇਹ ਪੈਸਾ ? ਸਭਾਪਤੀ ਜੀ, ਤੁਹਾਡੇ ਇਰੀਗੇਸ਼ਨ ਮੰਤਰੀ ਮੌਜੂਦ ਹਨ, ਕਰੋੜਾਂ ਰੁਪਿਆਂ ਦੀ ਹੇਰਾ-ਫੇਰੀ ਹੋਈ ਹੈ। ਮੈਂ ਸਦਨ ਤੋਂ ਮੰਗ ਕਰਦਾ ਹਾਂ ਕਿ ਪੰਜਾਬ ਵਿਜੀਲੈਂਸ ਦੀ ਰਿਪੋਰਟ ਆਵੇ, ਵਿਜੀਲੈਂਸ ਨੂੰ ਲਾਇਆ ਜਾਵੇ, ਅਰਬਾਂ-ਖਰਬਾਂ ਰੁਪਏ ਦੀ ਹੇਰਾ-ਫੇਰੀ ਹੋਈ ਹੈ। ਇਸ ਦੀ ਇਨਕੁਆਇਰੀ ਬਿਠਾਉ, ਦੋਹਾਂ ਪਾਸਿਆਂ ਤੋਂ ਮੈਂਬਰਾਂ ਨੂੰ ਲਉ। ਉਹ ਜਿਸ ਤਰੀਕੇ ਨਾਲ ਕੀਤਾ ਗਿਆ ਹੈ ਉਹ ਤਰੀਕਾ ਵੀ ਜਲਦ ਹੀ ਸਦਨ ਦੇ ਸਾਹਮਣੇ ਆਵੇਗਾ ਕਿਉਂਕਿ ਬਹੁਤ ਵੱਡੀ ਬੇਇਨਸਾਫ਼ੀ ਟੇਲਾਂ ਤੇ ਬੈਠੇ ਲੋਕਾਂ ਨਾਲ, ਉਨ੍ਹਾਂ ਲੋਕਾਂ ਨਾਲ ਜਿਹੜੇ ਪਾਣੀ ਨੂੰ ਤਰਸਦੇ ਹਨ, ਕੀਤੀ ਗਈ ਹੈ।

**ਸਰਦਾਰ ਗੁਰਤੇਜ ਸਿੰਘ ਘੁੜਿਆਣਾ** : ਚੇਅਰਮੈਨ ਸਾਹਿਬ, ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਭਾਪਤੀ ਜੀ, ਇਹ ਮੈਂਬਰ ਸਾਹਿਬ ਜਦੋਂ ਮੇਰੇ ਨਾਲ ਬੈਠੇ ਹੁੰਦੇ ਹਨ ਤਾਂ ਹੋਰ ਗੱਲਾਂ ਕਰਦੇ ਹਨ, ਇੱਥੇ ਬਹਿ ਕੇ ਹੋਰ ਗੱਲਾਂ ਕਰਦੇ ਹਨ। ਮੈਂ ਦੱਸਾਂ ਸੁਖਬੀਰ ਜੀ ਨੂੰ ਕਿ ਤੁਸੀਂ ਕੀ ਗੱਲਾਂ ਕਰਦੇ ਹੁੰਦੇ ਹੋ ? (ਹਾਸਾ)

**ਸ਼੍ਰੀ ਸਭਾਪਤੀ** : ਬਰਾੜ ਸਾਹਿਬ, ਵਾਈਂਡ ਅੱਪ ਕਰੋ। ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਭਾਪਤੀ ਜੀ, ਇਨ੍ਹਾਂ ਨੂੰ ਸਾਡੇ ਟਾਈਮ ਵਿਚੋਂ ਦੋ ਮਿੰਟ ਹੋਰ ਦੇ ਦਿਓ।

**ਸ਼੍ਰੀ ਸਭਾਪਤੀ** : ਠੀਕ ਹੈ ਜੀ।

---

**Expunged as ordered by the Chair.

**ਸਰਦਾਰ ਰਿਪਜੀਤ ਸਿੰਘ ਬਰਾੜ :** ਸਭਾਪਤੀ ਜੀ ਹੁਣ ਮੈਂ ਲੋਕਲ ਗੌਰਮਿੰਟ ਦੀ ਫੰਡ ਜੈਨਰੇਸ਼ਨ ਦੀ ਗੱਲ ਕਰਦਾ ਹਾਂ। ਤੁਹਾਨੂੰ ਪਤਾ ਹੈ ਕਿ ਪੰਜਾਬ ਮਿਊਂਸਿਪਲ ਫੰਡ ਵੈਟ ਦੇ ਇੱਕ ਹਿੱਸੇ ਵਿਚੋਂ 10 ਫੀਸਦੀ ਫੰਡ ਉਗਰਾਹ ਤਾਂ ਲੈਂਦੇ ਹਨ ਲੇਕਿਨ ਇਹ ਮਿਊਂਸਿਪਲ ਕਮੇਟੀਜ਼ ਨੂੰ ਨਹੀਂ ਪਹੁੰਚਦਾ। They are collecting those funds but they are not sending to the respective committees. PMF, ਜੋ ਕਮੇਟੀ ਦੀ ਬਿਹਤਰੀ ਲਈ ਹੁੰਦਾ ਹੈ, ਉਹ ਖੁਰਦ-ਬੁਰਦ ਹੋ ਰਿਹਾ ਹੈ।

ਮੈਂ ਪਾਵਰ ਸੈਕਟਰ ਦਾ ਅਖੀਰਲਾ ਪਹਿਲੂ ਲਵਾਂਗਾ। ਇਸ ਬਾਰੇ ਸਰਕਾਰ ਨੇ ਪੰਜਾਬ ਦੇ ਲੋਕਾਂ ਦੀਆਂ ਅੱਖਾਂ ਵਿੱਚ ਸਭ ਤੋਂ ਵੱਡੀ ਧੂਲ ਝੋਂਕੀ ਹੈ। ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਇੰਨਾ ਗੁੰਮਰਾਹ ਕੀਤਾ ਹੈ ਕਿ ਦੋ ਸਾਲਾਂ ਵਿੱਚ ਪੰਜਾਬ ਵਿੱਚ ਪਾਵਰ ਸਰਪਲੱਸ ਕਰਾਂਗੇ, ਮੈਟਰੋ ਚਲਾ ਦਿਆਂਗੇ, ਫਾਈਵ ਸਟਾਰ ਬਣਾ ਦੇਵਾਂਗੇ। ਕਮਾਲ ਹੋ ਗਈ! ਕੀ ਇਹ ਤੁਹਾਡੇ ਸਾਹਮਣੇ ਨਹੀਂ ਆਉਣਾ ? ਤਿੰਨ ਸਾਲ ਟੱਪ ਗਏ, ਦੋ ਸਾਲ ਰਹਿ ਗਏ, ਸਭ ਕੁਝ ਤੁਹਾਡੇ ਸਾਹਮਣੇ ਆਵੇਗਾ। ਲੋਕ ਪ੍ਰਸ਼ਨ ਕਰਨਗੇ ਕਿ ਕਿੱਥੇ ਹੈ ਤੁਹਾਡੀ ਮੈਟਰੋ, ਕਿੱਥੇ ਹਨ ਤੁਹਾਡੇ ਥਰਮਲ ਪਲਾਂਟ ? ਉਹ ਅੰਡਰ ਗਰਾਊਂਡ ਤਾਂ ਭਾਵੇਂ ਲਾ ਦਿਉ, ਧਰਤੀ ਤੇ ਨਹੀਂ ਦਿੱਸਣੇ।

**ਜੇਲ੍ਹਾਂ, ਸੈਰ ਸਪਾਟਾਂ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ :** ਐਨਕਾਂ ਲਾ ਕੇ ਦੇਖੋ, ਉਹ ਬਣ ਰਹੇ ਹਨ। (ਸ਼ੋਰ)

**ਸਰਦਾਰ ਰਿਪਜੀਤ ਸਿੰਘ ਬਰਾੜ :** ਹੁਣ ਮੈਂ ਅਖੀਰਲੀ ਬੇਨਤੀ ਕਰਾਂਗਾ ਕਿ ਇਕੋ ਪ੍ਰਾਪਤੀ ਮੈਂ ਇਸ ਸਰਕਾਰ ਦੀ ਸਮਝਦਾ ਹਾਂ, ਜੇਕਰ ਉਹ ਇਨ੍ਹਾਂ ਨੇ ਮੁਕੰਮਲ ਕੀਤੀ ਤਾਂ। ਰੈਵੇਨਿਊ ਦੇ ਰਿਕਾਰਡ ਨੂੰ ਇਨ੍ਹਾਂ ਨੇ ਕੰਪਿਊਟ੍ਰਾਈਜ਼ਡ ਕੀਤਾ ਹੈ, ਕੁਝ ਬਲਾਕਾਂ ਵਿੱਚ ਹੋਇਆ ਹੈ ਉਹ ਅੱਛਾ ਕਦਮ ਹੈ, ਇੱਕ ਸਾਰਥਿਕ ਸੋਚ ਹੈ। ਅਗਰ ਉਹ ਭਾਜਪਾ ਵਾਲਿਆਂ ਨੇ ਸਿਰੇ ਚੜ੍ਹਨ ਦਿੱਤੀ ਤਾਂ ਇੱਕ ਚੰਗੀ ਸੋਚ ਹੈ। ਉਸ ਨਾਲ ਪੰਜਾਬ ਦਾ ਕਿਸਾਨ, ਉਸ ਦੀ ਜ਼ਮੀਨ, ਜਾਇਦਾਦ ਸੁਰੱਖਿਆਤ ਰਹੇਗੀ। ਕੰਪਿਊਟਰਾਈਜੇਸ਼ਨ ਔਰ ਕੰਪਿਊਟਰਾਈਜੇਸ਼ਨ ਆਫ ਲੈਂਡ ਰਿਕਾਰਡ ਨੂੰ ਤੁਸੀਂ ਅਮਲੀ ਜਾਮਾ ਦਿਉ। ਗਵਰਨਰ ਸਾਹਿਬ ਦਾ ਜੋ ਐਡਰੈੱਸ ਹੈ, ਇਸ ਸਦਨ ਨੂੰ ਬਹੁਤ ਗੁੰਮਰਾਹਪੂਰਵਕ ਪੇਸ਼ ਕੀਤਾ ਹੈ। ਇਸ ਦੇ ਨਾਲ ਅਸਹਿਮਤੀ ਪ੍ਰਗਟਾਉਂਦਾ ਹੋਇਆ, ਮੈਂ, ਸਭਾਪਤੀ ਜੀ, ਤੁਹਾਡਾ ਧੰਨਵਾਦ ਕਰਦਾ ਹਾਂ।

**ਸ਼੍ਰੀ ਸਭਾਪਤੀ :** ਹੁਣ ਸਰਦਾਰ ਬਲਬੀਰ ਸਿੰਘ ਸਿੱਧੂ, ਐਮ.ਐਲ.ਏ. ਜੀ।

(ਆਵਾਜ਼ਾਂ : ਉਹ ਬੈਠੇ ਨਹੀਂ ਹਨ ਜੀ।)

ਅਗਲਾ ਬੁਲਾਰਾ ਸ਼੍ਰੀ ਸੁਨੀਲ ਕੁਮਾਰ ਜਾਖੜ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ) :** ਮਾਨਯੋਗ ਸਭਾਪਤੀ ਸਾਹਿਬ, ਮੈਂ ਤੁਹਾਡਾ ਬਹੁਤ ਅਭਾਰੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈੱਸ ਦੇ ਇਸ ਧੰਨਵਾਦ ਦੇ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਇਸ ਗੱਲ ਦੀ ਮੁਆਫੀ ਚਾਹਵਾਂਗਾ ਕਿ ਤੁਸੀਂ ਪਹਿਲਾਂ ਵੀ ਮੇਰਾ ਨਾਮ ਅਨਾਊਂਸ ਕੀਤਾ ਸੀ। ਮੈਨੂੰ ਨਹੀਂ ਸੀ ਪਤਾ ਕਿ ਬੀ.ਜੇ.ਪੀ. ਵਾਲੇ ਸਾਡੇ ਸਾਥੀ ਵੀ ਸਾਡੇ ਨਾਲ ਸਹਿਮਤ ਹਨ ਕਿ ਇਸ ਗਵਰਨਰ ਦੇ ਭਾਸ਼ਣ ਤੇ ਕੋਈ ਗੱਲਬਾਤ ਕਹਿਣੀ, ਲੰਬੀ-ਚੌੜੀ ਗੱਲਬਾਤ ਕਰਨ ਵਾਲੀ ਕੋਈ ਹੈ ਨਹੀਂ, ਕਿਉਂਕਿ ਉਨ੍ਹਾਂ ਨੇ ਪੰਜ ਮਿੰਟਾਂ ਵਿੱਚ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਆਪਣੀ ਗੱਲ ਨਿਬੇੜ ਦਿੱਤੀ ਹੈ। I am sorry, ਚੇਅਰਮੈਨ ਸਾਹਿਬ, ਗਵਰਨਰ ਐਡਰੈੱਸ ਤੇ ਮੇਰੇ ਕਾਬਲ ਸਾਥੀ ਮਜੀਠੀਆ ਜੀ ਨੇ ਬੜੇ ਸੰਗੀਨ ਕਿਸਮ ਦੇ ਸਾਡੇ ਤੇ ਆਰੋਪ ਲਗਾਏ ਕਿ ਅਸੀਂ ਇਨ੍ਹਾਂ ਦੀ ਤੌਹੀਨ ਕਰਕੇ ਇਥੇ ਸਦਨ ਤੋਂ ਬਾਹਰ ਚਲੇ ਗਏ। ਹਰ ਕੁਰਸੀ ਦੀ ਆਪਣੀ ਗਰਿਮਾ ਹੈ, ਗਵਰਨਰ ਸਾਹਿਬ ਦੇ ਪਦ ਦੀ ਵੀ ਗਰਿਮਾ ਹੈ, ਇਸ ਦੇ ਨਾਲ ਕਿਸੇ ਕਿਸਮ ਦਾ ਸਮਝੌਤਾ ਕਾਂਗਰਸ ਪਾਰਟੀ ਨੇ ਨਾ ਕੀਤਾ ਹੈ ਤੇ ਨਾ ਹੀ ਅੱਗੇ ਕਰੇਗੀ। ਜੋ ਸਾਡਾ ਮਤਭੇਦ ਸੀ, ਉਹ ਗਵਰਨਰ ਸਾਹਿਬ ਦੇ ਐਡਰੈੱਸ ਨਾਲ ਸੀ, ਜੋ ਕਿ ਸਰਕਾਰ ਦਾ ਕਾਗਜ਼ੀ ਪੁਲੰਦਾ ਇਨ੍ਹਾਂ ਨੇ ਬਣਾ ਕੇ ਦਿੱਤਾ ਹੈ। ਚੇਅਰਮੈਨ ਸਾਹਿਬ, ਇਸ ਸਰਕਾਰ ਦੇ ਕਾਰਨਾਮੇ ਜੋ ਕਿ ਗਵਰਨਰ ਸਾਹਿਬ ਦੇ ਮੂੰਹੋਂ ਇਸ ਸਦਨ ਵਿੱਚ ਕਹਾਏ ਗਏ ਹਨ, ਉਨ੍ਹਾਂ ਬਾਰੇ ਕੋਈ ਵੀ ਗੱਲ ਕਹਿਣ ਤੋਂ ਪਹਿਲਾਂ, ਮਜੀਠੀਆ ਜੀ ਇੱਥੇ ਬੈਠੇ ਨਹੀਂ ਹਨ..I wish he would have been here because ਉਨਾਂ ਨੇ ਬੜਾ ਮਾਣ ਦਿੱਤਾ ਕਿ ਜਾਖੜ ਸਾਹਿਬ ਦੀ ਗੱਲ ਸੁਣਿਓ। ਮੈਂ ਆਪਣੇ ਆਪ ਨੂੰ ਸੀਮਾ ਵਿਚ ਰੱਖਾਂਗਾ ਕਿਉਂਕਿ ਉਨ੍ਹਾਂ ਨੂੰ ਬੜੀਆਂ ਐਕਸਪੈਕਟੇਸ਼ਨਜ਼ ਸਨ ਕਿ ਬੜੇ ਇਹਤਰਾਮ ਨਾਲ ਗੱਲ ਕਰਨਗੇ, ਅਤੇ ਮੇਰੀ ਕੋਸ਼ਿਸ਼ ਹੋਵੇਗੀ ਕਿ ਮੈਂ ਇਨ੍ਹਾਂ ਨੂੰ ਡਿਸਅਪੁਆਇੰਟ ਨਾ ਕਰਾਂ। ਮੇਰੇ ਕੋਲ ਤਿੰਨ ਤਾਰੀਖ ਦਾ ਹਿੰਦੁਸਤਾਨ ਟਾਈਮਜ ਅਖਬਾਰ ਹੈ। ਕਿਉਂਕਿ ਇਨ੍ਹਾਂ ਨੇ ਵੀ 'ਟ੍ਰਿਬਿਊਨ' ਵਿਖਾਇਆ 'ਇੰਡੀਆ ਟੂਡੇ' ਵਿਖਾਇਆ। ਇਸ ਲਈ ਮੈਨੂੰ ਵੀ ਉਸੇ ਲਹਿਜੇ ਵਿੱਚ ਗੱਲ ਕਰਨੀ ਪਵੇਗੀ। ਸਰ, ਇਸ ਦਾ ਹੈਡਿੰਗ ਪੜ੍ਹੋ। ਇਸ ਤੇ ਲਿਖਿਆ ਹੈ : "SAD promised much in manifesto, delivered little." ਉਸ ਦੇ ਵਿੱਚ ਉਨ੍ਹਾਂ ਨੇ ਬੜੀਆਂ ਤਫਸੀਲ ਨਾਲ ਗੱਲਾਂ ਲਿਖੀਆਂ ਹਨ ਕਿ ਕਿਸ ਤਰ੍ਹਾਂ ਇਨ੍ਹਾਂ ਨੇ ਮੈਨੀਫੈਸਟੋ ਵਿੱਚ ਗੱਲਾਂ ਕਹੀਆਂ ਸਨ। ਚੌਧਰੀ ਸਵਰਨਾ ਰਾਮ ਜੀ ਕਹਿ ਰਹੇ ਹਨ ਕਿ ਸਾਡੇ ਕੋਲ ਪੈਨਸ਼ਨ ਵਧਾਉਣ ਦੀ ਕੋਈ ਤਜਵੀਜ਼ ਹੀ ਨਹੀਂ ਹੈ। ਪਰ ਇਨ੍ਹਾਂ ਨੇ ਮੈਨੀਫੈਸਟੋ ਵਿੱਚ ਇਹ ਸਾਰੀਆਂ ਗੱਲਾਂ ਛਾਪੀਆਂ ਸਨ। ਇਲੈਕਸ਼ਨਜ਼ ਦੌਰਾਨ ਜੋ ਇਨ੍ਹਾਂ ਨੇ ਵਾਅਦੇ ਕੀਤੇ ਸਨ, ਉਹ ਸਾਰੀਆਂ ਗੱਲਾਂ ਇਸ ਖਬਰ ਵਿੱਚ ਲਿਖੀਆਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਪੱਤਰਕਾਰ ਬੜੀ ਡੂੰਘੀ ਇਨਵੈਸਟੀਗੇਸ਼ਨ ਕਰਦੇ ਹਨ ਪਰ ਸੱਚ ਇਹ ਹੈ ਕਿ ਉਹ ਅਸਲ ਵਿੱਚ ਅਸਲੀ ਗੱਲ ਫੜ੍ਹ ਨਹੀਂ ਸਕੇ ਕਿਉਂਕਿ ਜਿਹੜਾ ਮੈਨੀਫੈਸਟੋ ਅਕਾਲੀ ਦਲ ਦਾ ਸੀ, ਉਹ ਤਾਂ ਕਾਫ਼ੀ ਹੱਦ ਤੱਕ ਕਾਮਯਾਬ ਹੋ ਚੁੱਕਿਆ ਹੈ। It is not what was promised in their manifesto, which was written and shown to the public. The hidden agenda or the main agenda-forget SAD, forget Shiromani Akali Dal, Chairman Sahib, ਬਾਦਲ ਸਾਹਿਬ ਦਾ ਜੋ ਏਜੰਡਾ ਸੀ, ਉਹ ਕਰੀਬ-ਕਰੀਬ 95% ਪੂਰਾ ਹੋ ਚੁੱਕਾ ਹੈ। ਆਖਰੀ ਪੰਜ ਫੁੱਟ ਬਚੇ ਹਨ, ਇਸ ਕੁਸਰੀ ਤੋਂ ਉਸ ਕੁਰਸੀ ਤੇ ਲਿਆਉਣ ਵਾਸਤੇ। ਇਹ ਏਜੰਡਾ, ਸਾਡੇ ਕੋਲ ਬੈਠੇ ਹਨ ਮਾਨਯੋਗ ਭਰਾ ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਇਨ੍ਹਾਂ ਨੂੰ ਮੁੱਖ ਮੰਤਰੀ ਬਣਾਉਣ ਵਾਸਤੇ ਇਨ੍ਹਾਂ ਦਾ ਇਕ ਮਾਤਰ ਏਜੰਡਾ ਸੀ। ਉਸ ਤੇ ਇਹ ਤਕਰੀਬਨ-ਤਕਰੀਬਨ ਪਾਸ ਹੋ ਚੁੱਕੇ ਹਨ। ਮੈਂ ਸ਼ਾਇਦ ਇਹ ਗੱਲ ਨਾ ਕਹਿੰਦਾ, ਪਰ ਚੇਅਰਮੈਨ ਸਾਹਿਬ, ਲੋਕ ਬੜੀਆਂ ਗੱਲਾਂ ਕਰਦੇ ਹਨ। ਲੋਕਾਂ ਦਾ ਮੂੰਹ ਨਹੀਂ ਫੜ੍ਹਿਆ ਜਾ ਸਕਦਾ। ਅਸੀਂ ਲੋਕਾਂ ਦਾ ਮੂੰਹ ਨਹੀਂ ਬੰਦ ਕਰ ਸਕਦੇ। ਇਹ ਅਖਬਾਰਾਂ ਨੂੰ ਕਹਿ ਲੈਣਗੇ.....(ਵਿਘਨ) ਮੈਨੂੰ ਇੱਕ ਮਿੰਟ ਆਪਣੀ ਗੱਲ ਕਹਿ ਲੈਣ ਦਿਓ।

**ਚੌਧਰੀ ਮੋਹਨ ਲਾਲ** : ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਚੇਅਰਮੈਨ ਸਾਹਿਬ, ਮੈਂ ਬਿਲਕੁਲ ਸਹਿਮਤ ਹਾਂ। ਮੈਂ ਤਾਂ ਚਾਹੁੰਦਾ ਹਾਂ ਕਿ ਇਹ 5 ਫੁੱਟ ਦੀ ਦੂਰੀ ਵੀ ਪੂਰੀ ਹੋ ਜਾਵੇ। ਜਦੋਂ ਸਾਨੂੰ 13ਵੀਂ ਵਿਧਾਨ ਸਭਾ ਦਾ ਪਹਿਲਾ ਸੈਸ਼ਨ ਆਇਆ ਸੀ, ਮੈਂ ਉਸ ਸਮੇਂ ਵੀ ਕਿਹਾ ਸੀ ਕਿ ਭਾਵੇਂ ਸਾਰੀ ਕਿਚਨ ਕੈਬਿਨੈੱਟ ਇੱਥੇ ਆ ਗਈ ਹੈ whether it is a Government of the people of Punjab ? It is a Government of Punjab by the Badal's and for the Badal's. But still a silver lining is there. ਇਹ ਜਿਹੜੇ ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਸਰਦਾਰ ਮਨਪ੍ਰੀਤ ਸਿੰਘ ਬਾਦਲ, ਮਜੀਠੀਆ ਸਾਹਿਬ ਬੈਠੇ ਹਨ, ਇਹ ਯੰਗ ਜੈਨਰੇਸ਼ਨ ਦੇ ਲੋਕ ਹਨ। ਲੋਕਾਂ ਨੂੰ ਬੜੀਆਂ ਉਮੀਦਾਂ ਸਨ। ਮੈਨੂੰ ਵੀ ਬਹੁਤ ਉਮੀਦ ਸੀ। I said this is the only silver linning in this nepotism. ਜੋ ਸਾਰਾ ਇਹ ਪਰਿਵਾਰਵਾਦ ਹੈ, ਉਸ ਵਿੱਚ ਇਹੀ ਸਿਲਵਰ ਲਾਈਨਿੰਗ ਹੈ। (ਵਿਘਨ...ਸ਼ੋਰ) ਤੁਸੀਂ ਭੁੱਲ ਰਹੇ ਹੋ, ਤੁਸੀਂ ਸਾਰੀ ਜਿੰਦਗੀ ਕਾਂਗਰਸ ਤੇ ਪਰਿਵਾਰਵਾਦ ਦਾ ਇਲਜ਼ਾਮ ਲਗਾਉਂਦੇ ਰਹੇ ਹੋ। ...(ਵਿਘਨ)... ਠੀਕ ਹੈ ਜੀ ਮੈਂ ਤਾਂ ਖੁਦ ਕਹਿੰਦਾ ਹਾਂ ਕਿ ਇਹ 5 ਫੁੱਟ ਦੀ ਦੂਰੀ ਵੀ ਖਤਮ ਹੋ ਜਾਵੇ ਤਾਂ ਠੀਕ ਹੈ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਹ ਤਾਂ ਲੋਕ ਆਪ ਹੀ ਗੱਲ ਕਰਦੇ ਹਨ। ਮੈਂ ਤਾਂ ਬਾਦਲ ਸਾਹਿਬ ਦਾ ਆਪ ਬੜਾ ਸ਼ੁਭਚਿੰਤਕ ਹਾਂ। ਸੁਣਿਆ ਸੀ ਕਿ ਉਹ ਠੀਕ ਨਹੀਂ ਔਰ ਗਵਰਨਰ ਐਡਰੈੱਸ ਤੇ ਨਹੀਂ ਆ ਸਕੇ। ਪਰ ਅਸੀਂ ਇਹ ਵੀ ਵੇਖਣਾ ਹੈ ਕਿ ਲੋਕ ਕੀ ਕਹਿ ਰਹੇ ਹਨ। ਅਸੀਂ ਲੋਕਾਂ ਦੇ ਨੁਮਾਇੰਦੇ ਹਾਂ ਔਰ ਅਸੀਂ ਲੋਕਾਂ ਦੀ ਆਵਾਜ਼ ਅਸੈਂਬਲੀ ਵਿੱਚ ਰੱਖਣੀ ਹੈ। ਲੋਕ ਕਹਿੰਦੇ ਹਨ ਕਿ ਬਾਦਲ ਸਾਹਿਬ ਬਿਲਕੁਲ ਤੰਦਰੁਸਤ ਹਨ, ਮੇਰੀ ਵੀ ਇੱਛਾ ਹੈ ਕਿ ਬਾਦਲ ਸਾਹਿਬ ਉਮਰਦਰਾਜ਼ ਹੋਣ, ਪਰਮਾਤਮਾ ਉਨ੍ਹਾਂ ਨੂੰ ਤੰਦਰੁਸਤੀ ਬਖਸ਼ੇ, ਅਕਾਲੀ ਦਲ ਨੂੰ ਉਨ੍ਹਾਂ ਦੀ ਲੀਡਰਸ਼ਿਪ ਮਿਲਦੀ ਰਹੇ ਪਰ ਲੋਕ ਇਹ ਕਹਿ ਰਹੇ ਹਨ ਕਿ ਬਾਦਲ ਸਾਹਿਬ ਤਾਂ ਬਿਲਕੁਲ ਤੰਦਰੁਸਤ ਹਨ ਔਰ ਉਹ ਇਹ ਉਪ ਮੁੱਖ ਮੰਤਰੀ ਸਾਹਿਬ ਨੂੰ ਡ੍ਰੈੱਸ ਰਿਹਰਸਲ ਕਰਵਾ ਰਹੇ ਹਨ ਤਾਂਕਿ ਉਹ ਖੁਦ ਅਸੈਂਬਲੀ ਨੂੰ ਫੇਸ ਕਰਨ। ਅੱਜ ਤੱਕ ਤਾਂ ਇਨ੍ਹਾਂ ਨੇ ਬਾਦਲ ਸਾਹਿਬ ਦੇ ਮੋਢਿਆਂ ਤੇ ਰੱਖ ਕੇ ਬੰਦੂਕ ਚਲਾਈ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਹ ਆਪ ਫੇਸ ਕਰ ਰਹੇ ਹਨ। ਅਸੀਂ ਜੋ ਵੀ ਇੱਥੇ ਖਦਸ਼ੇ ਰੱਖਾਂਗੇ, ਉਸ ਦੇ ਬਾਰੇ ਖੁਦ ਉਪ ਮੁੱਖ ਮੰਤਰੀ ਸਾਹਿਬ ਉਨ੍ਹਾਂ ਨੂੰ ਦੂਰ ਕਰਨ ਲਈ ਬਿਆਨ ਵੀ ਦੇਣਗੇ।

**ਸ਼੍ਰੀ ਸਭਾਪਤੀ** : ਤੁਸੀਂ ਗਵਰਨਰ ਐਡਰੈੱਡ ਤੇ ਬੋਲੋ ਕਿਉਂਕਿ ਤੁਹਾਡੇ ਟੋਟਲ ਟਾਈਮ 15 ਮਿੰਟਾਂ ਵਿੱਚੋਂ 5 ਮਿੰਟ ਹੀ ਹੋਰ ਰਹਿ ਗਏ ਹਨ।

*5.23 ਵਜੇ ਸ਼ਾਮ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**Expunged as ordered by the Chair.

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਨ੍ਹਾਂ ਨੇ ਬੜੀ ਵਧੀਆ ਪਿਕਚਰ, ਬੜੀ ਰੋਜ਼ੀ ਪਿਕਚਰ ਗਵਰਨਰ ਐਡਰੈੱਸ ਵਿੱਚ ਸਾਹਮਣੇ ਰੱਖੀ, ਜਿਵੇਂ ਹੁਣੇ ਆਮਿਰ ਖਾਨ ਦੀ ਤਾਜ਼ਾ ਪਿਕਚਰ ਰਿਲੀਜ਼ ਹੋਈ ਹੈ। ਨਾਂ ਤਾਂ ਮੈਂ ਨਹੀਂ ਲਵਾਂਗਾ, ਉਨ੍ਹਾਂ ਦੀ ਥੀਮ ਟੋਨ ਹੈ, ਭਈਆ ਆਲ-ਇਜ਼-ਵੈੱਲ। ਅਗਰ ਮੈਂ ਇਸ ਡਾਕੂਮੈਂਟ ਨੂੰ ਪੜ੍ਹਾਂ ਤਾਂ ਆਲ-ਇਜ਼-ਵੈੱਲ ਵਿਦ ਪੰਜਾਬ। ਪੰਜਾਬ ਵਿੱਚ ਕਿਸੇ ਨਾਲ ਕਿਸੇ ਕਿਸਮ ਦਾ ਵਿਤਕਰਾ ਨਹੀਂ ਹੈ। ਸਭ ਠੀਕ ਠਾਕ ਹੈ। ਮਜੀਠੀਆ ਸਾਹਿਬ ਉਠ ਕੇ ਚਲੇ ਗਏ ਸੀ। ਉਨ੍ਹਾਂ ਨੇ ਲਾਈਨ ਪੜ੍ਹੀ ਸੀ ਕਿ "ਨਜ਼ਰ ਕੋ ਬਦਲੋ ਨਜ਼ਾਰੇ ਬਦਲ ਜਾਂਏਗੇ"। ਸਪੀਕਰ ਸਾਹਿਬ, ਜੇਕਰ ਮੈਂ ਉਨ੍ਹਾਂ ਦੇ ਨਜ਼ਰਈਏ ਨਾਲ ਦੇਖਾਂਗਾ ਤਾਂ from this document, all is well. ਜੇਕਰ ਮੈਂ ਉਥੇ ਬੈਠ ਕੇ ਦੇਖਦਾ ਹਾਂ Mr. Rakhra is affronting for me while sitting on those chairs ਕਰੋੜਾਂ ਰੁਪਏ ਦੀ ਪ੍ਰਾਪਰਟੀ ਪੰਜਾਬ ਇੰਸਚੀਚਿਊਟ ਆਫ ਮੈਡੀਕਲ ਸਾਂਇੰਸਜ਼ ਦੀ ਕੌਡੀਆਂ ਦੇ ਭਾਅ ਦੇ ਦਿੱਤੀ। ਕਿਸੇ ਨੂੰ ਇਸ ਗੱਲ ਦਾ ਕੋਈ ਸ਼ਿਕਵਾ ਨਹੀਂ, ਸਾਨੂੰ ਸ਼ਿਕਵਾ ਨਹੀਂ, ਸਰਕਾਰ ਨੂੰ ਸ਼ਿਕਵਾ ਨਹੀਂ ** ** That is his prerogative. ਸਾਨੂੰ ਜਿਸ ਗੱਲ ਦਾ ਅੰਦੇਸ਼ਾ ਹੈ ਕਿ ਜਿਹੜਾ ਛੋਟਾ ਟਰਾਂਸਪੋਰਟਰ ਹੈ, ਉਸ ਨੂੰ ਕਿਉਂ ਰਗੜਾ ਚੜ੍ਹ ਰਿਹਾ ਹੈ। ਉਸ ਦੇ ਬਾਵਜੂਦ all is well. ਜਿਹੜਾ ਛੋਟਾ ਕੇਬਲ ਓਪਰੇਟਰ ਹੈ, ਉਸ ਨੂੰ ਜਾ ਕੇ ਪੁੱਛੋ.....

**ਮਾਨਯੋਗ ਸਪੀਕਰ** : ਇਹ ਜਿਹੜਾ ਨਾਂ ਇਨ੍ਹਾਂ ਨੇ ਲਿਆ ਹੈ, ਇਸ ਨੂੰ ਐਕਸਪੰਜ ਕਰ ਦਿਓ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤਾਂ ਕਿਸੇ ਦਾ ਨਾਂ ਹੀ ਨਹੀਂ ਲਿਆ। ਜੇਕਰ ਮੈਂ ਕਿਸੇ ਦਾ ਨਾਂ ਲਿਆ ਹੈ ਤਾਂ I am sorry, Speaker Sahib. ਜਿਹੜੇ ਛੋਟੇ ਕੇਬਲ ਓਪਰੇਟਰਜ਼ ਹਨ, ਉਨ੍ਹਾਂ ਨੂੰ ਜਾ ਕੇ ਪੁੱਛੋ ਜਿਨ੍ਹਾਂ ਨੂੰ ਇਨ੍ਹਾਂ ਨੇ ਬਾਈ ਫੋਰਸ ਆਪਣੀ ਕੰਪਨੀ ਵਿੱਚ ਮਰਜ ਕੀਤਾ ਹੈ। ਜੋ ਕੁਝ ਬਚਦਾ ਸੀ, ਉਹ ਇਨ੍ਹਾਂ ਨੇ ਡੀ.ਟੀ.ਐਚ. ਤੇ ਟੈਕਸ ਲਾ ਦਿੱਤਾ, ਕਿਉਂਕਿ ਮੋਨੋਪਲੀ ਬਣਾ ਲਈ ਹੈ। ਫਿਰ ਇਹ ਕਹਿੰਦੇ ਹਨ ਕਿ all is well. ਡੈਮੋਕ੍ਰੇਸੀ ਦੀ ਗੱਲ ਕੀਤੀ ਹੈ। ਤੁਸੀਂ ਕਹਿੰਦੇ ਹੋ ਕਿ ਇਸ ਤੇ ਗੱਲ ਕਰੋ। ਇਹ ਕਹਿੰਦੇ ਹਨ ਕਿ we respect the democratic norms. ਮਜੀਠੀਆ ਜੀ ਕਹਿ ਰਹੇ ਸਨ ਕਿ ਅਸੀਂ ਆਪੋਜੀਸ਼ਨ ਦੀ ਆਵਾਜ਼ ਸੁਣਨਾ ਚਾਹੁੰਦੇ ਹਾਂ ਅਤੇ ਆਪੋਜ਼ੀਸ਼ਨ ਪਾਰਟੀ constructive role ਅਦਾ ਕਰੇ। ਮਜੀਠੀਆ ਸਾਹਿਬ, ਤੁਸੀਂ ਬੋਲਦੇ ਹੋਏ ਤਾਂ ਹੁਣ ਵੀ ਕਹਿ ਰਹੇ ਸੀ ਕਿ ਇਨ੍ਹਾਂ ਕਾਂਗਰਸੀਆਂ ਤੇ ਪਰਚੇ ਦਰਜ ਕਰੋ ਅਤੇ ਜਿਨ੍ਹਾਂ ਨੇ ਸਪੀਕਰ ਸਾਹਿਬ ਨੂੰ ਪਿੱਠ ਦਿਖਾਈ, ਉਨ੍ਹਾਂ ਨੂੰ ਇੱਥੋਂ ਕੱਢ ਦਿਉ। ** **....(ਵਿਘਨ)....

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਇਹ ਗੱਲ ਬਿਲਕੁਲ ਨਹੀਂ ਕਹੀ।

**ਮਾਨਯੋਗ ਸਪੀਕਰ** : ਇਸ ਗੱਲ ਦਾ ਕੋਈ ਨਹੀਂ। ਜਿਹੜੇ ਨਾਂ ਹਨ, ਇਹ ਐਕਸਪੰਜ ਕਰ ਦਿਓ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਐਡਮਿਨਿਸਟ੍ਰੇਟਿਵ ਰਿਫਾਰਮਜ਼ ਦੀ ਇਹ ਗੱਲ ਕਰਦੇ ਹਨ। ਮੇਰੇ ਤੋਂ ਪਹਿਲਾਂ ਸਰਦਾਰ ਰਿਪਜੀਤ ਸਿੰਘ ਬਰਾੜ ਨੇ ਠੀਕ ਕਿਹਾ ਹੈ ਕਿ ਜੋ

**Expunged as ordered by the Chair.

ਕੰਪਿਊਟ੍ਰਾਈਜ਼ੇਸ਼ਨ ਦੀ ਗੱਲ ਕਰਦੇ ਹਨ ਉਹ ਠੀਕ ਹੈ। ਸਹੀ ਗੱਲ ਨੂੰ ਅਸੀਂ ਸਹੀ ਗੱਲ ਕਹਾਂਗੇ, ਗਲਤ ਗੱਲ ਨੂੰ ਗਲਤ ਵੀ ਕਹਾਂਗੇ। ਇਹ ਕਹਿੰਦੇ ਹਨ ਕਿ ਜਿਹੜਾ ਗਲਤ ਕੰਮ ਹੋਏ ਉਹ ਕਾਂਗਰਸੀ ਕਰ ਗਏ ਅਤੇ ਜਿਹੜਾ ਠੀਕ ਕੰਮ ਹੈ, ਉਹ ਅਸੀਂ ਕਰਦੇ ਹਾਂ। ਸਾਡੇ ਇਹ ਬਾਗੜੀ ਕਹਾਵਤ ਹੈ ਕਿ ਜਿਹੜਾ ਗਲਤ ਕੰਮ ਹੋ ਗਿਆ ਉਹ ਛੋਟੀ ਨੂੰਹ ਤੇ ਲਾ ਦਿੰਦੇ ਹਨ। ਉਸ ਹਿਸਾਬ ਨਾਲ ਇਹ ਸਾਰੇ ਗਲਤ ਕੰਮਾਂ ਦੀ ਜ਼ਿੰਮੇਵਾਰੀ ਕਾਂਗਰਸ ਤੇ ਪਾ ਰਹੇ ਹਨ ਅਤੇ ਕਹਿੰਦੇ ਹਨ ਕਿ ਆਪਾਂ ਤਾਂ ਕੁਝ ਵੀ ਗਲਤ ਨਹੀਂ ਕੀਤਾ। ਆਪਾਂ ਤਾਂ ਉਸ ਨੂੰ ਫਾਲੋ ਕਰ ਰਹੇ ਹਾਂ। ਸਪੀਕਰ ਸਾਹਿਬ, ਜਿਹੜੀ ਇਸ ਸਰਕਾਰ ਨੇ ਐਫੀਡੈਵਿਟ ਹਟਾਉਣ ਦੀ ਗੱਲ ਕੀਤੀ ਹੈ ਇਹ ਬਹੁਤ ਅੱਛੀ ਗੱਲ ਕੀਤੀ ਹੈ। ਹਰ ਛੋਟੇ-ਛੋਟੇ ਕੰਮਾਂ ਲਈ ਲੋਕਾਂ ਨੂੰ ਐਫੀਡੈਵਿਟ ਦੇਣਾ ਪੈਂਦਾ ਸੀ ਜਿਸ ਨਾਲ ਲੋਕਾਂ ਨੂੰ ਬੜੀ ਦਿੱਕਤ ਪੇਸ਼ ਆਉਂਦੀ ਸੀ। ਇਹ ਹਟਾਏ ਗਏ ਹਨ, ਇਹ ਬਹੁਤ ਅੱਛੀ ਗੱਲ ਹੈ। ਬਾਕੀ ਜਿਹੜਾ ਤੁਸੀਂ....

**ਮਾਨਯੋਗ ਸਪੀਕਰ** :ਤੁਸੀਂ ਆਪਣੇ ਵੱਲੋਂ ਵੀ ਕੁਝ ਸੁਝਾਅ ਦਿਉ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੇਰੇ ਜਿਹੜੇ ਸੁਝਾਅ ਹਨ, ਉਹ ਇਨ੍ਹਾਂ ਦੇ ਸੁਝਾਵਾਂ ਨਾਲ ਮੇਲ ਨਹੀਂ ਖਾਂਦੇ ਕਿਉਂਕਿ ਜਿਹੜੇ ਇਨ੍ਹਾਂ ਨੇ ਪ੍ਰਬੰਧਕੀ ਸੁਧਾਰ ਚਾਲੂ ਕੀਤੇ ਹਨ, ਉਹ ਇਨ੍ਹਾਂ ਨੇ ਲੁਧਿਆਣੇ ਤੋਂ ਚਾਲੂ ਕੀਤੇ ਹਨ। **** ਕੀ ਇਹ ਐਡਮਿਨਿਸਟ੍ਰੇਟਿਵ ਰਿਫਾਰਮਜ਼ ਸਨ ?

**ਮਾਨਯੋਗ ਸਪੀਕਰ** : ਇਹ ਜਿਹੜੇ ਇਨ੍ਹਾਂ ਨੇ ਨਾਂ ਲਏ ਹਨ, ਇਹ ਐਕਸਪੰਜ ਕਰ ਦਿੱਤੇ ਜਾਣ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਹ ਫਿਰ ਵੀ ਕਹਿੰਦੇ ਹਨ ਕਿ all is well in Punjab.....(ਵਿਘਨ) ਇਨ੍ਹਾਂ ਨੇ 40-40 ਬੰਦਿਆਂ ਬਾਰੇ ਡੀ.ਸੀ. ਸਾਹਿਬ ਨੂੰ ਕਿਹਾ ਸੀ ਕਿ ਤੁਸੀਂ ਇਨ੍ਹਾਂ ਦਾ ਖਿਆਲ ਰੱਖੋ। ਜੇਕਰ ਤੁਸੀਂ ਇਨ੍ਹਾਂ ਦੇ ਆਖੇ ਨਹੀਂ ਲੱਗੋਗੇਂ ਤਾਂ ਅਗਲਾ ਨੰਬਰ ਤੁਹਾਡਾ ਲੱਗੇਗਾ। ਜਿਵੇਂ ਲੁਧਿਆਣੇ ਵਾਲੇ ਤਹਿਸੀਲਦਾਰ ਨਾਲ ਹੋਇਆ, ਉਹੀ ਹਾਲ ਤੁਹਾਡਾ ਵੀ ਹੋਵੇਗਾ। ਫਿਰ ਇਹ ਐਡਮਿਨਿਸਟ੍ਰੇਟਿਵ ਰਿਫਾਰਮਜ਼ ਦੀ ਗੱਲ ਕਰਦੇ ਹਨ। ਮੇਰੇ ਕੋਲ ਰਿਪੋਰਟ ਆਈ ਹੈ। ਇਨ੍ਹਾਂ ਨੇ ਡੀ.ਸੀਜ਼. ਨੂੰ ਕਿਹਾ ਹੈ ਕਿ ਇਹ ਮੇਰੇ 40 ਬੰਦਿਆਂ ਦੀ ਲਿਸਟ ਹੈ। ਫਿਰ ਆਪਾਂ ਕਹਿੰਦੇ ਹਾਂ ਕਿ I want to say that I want to make this administration more responsible, more transparent. Is that all is well in Punjab ? ਪੰਜਾਬ ਦੇ ਲੋਕ ਇਹ ਨਹੀਂ ਕਹਿੰਦੇ।

ਸਪੀਕਰ ਸਾਹਿਬ, ਇਹ ਤਾਂ ਇਕ ਪਰਿਵਾਰ ਦਾ ਕੰਮ ਸੀ। ਇਹ ਜੋ ਕੁਝ ਮੈਂ ਦੱਸਿਆ ਹੈ, ਇਹ ਇਕ ਘਰ ਦੀ ਗੱਲ ਸੀ। ਹੁਣ ਆਪਾਂ ਪੰਜਾਬ ਦੀ ਗੱਲ ਕਰਦੇ ਹਾਂ। ਪੰਜਾਬ ਦੇ ਲੋਕਾਂ ਦੇ ਬਹੁਤ ਸਾਰੇ ਮੁੱਦੇ ਹਨ। ਇੱਥੇ ਮੇਰੇ ਬੜੇ ਕਾਬਲ ਸਾਥੀ ਬੈਠੇ ਹਨ। ਇਨ੍ਹਾਂ ਨੇ ਆਪਣੇ-ਆਪਣੇ ਤਰੀਕੇ ਨਾਲ ਪੰਜਾਬ ਦੇ ਲੋਕਾਂ ਦੀਆਂ ਗੱਲਾਂ ਕਰਨੀਆਂ ਹਨ। ਲੇਕਿਨ ਮੈਂ ਆਪਣੀ ਗੱਲ ਸਿਰਫ ਤਿੰਨ ਮੁੱਦਿਆਂ ਤੇ ਕਰਨੀ ਹੈ। ਇਕ ਤਾਂ ਸਾਨੂੰ ਬੜੀ ਖੁਸ਼ੀ ਹੈ ਕਿ ਮਜੀਠੀਆ ਸਾਹਿਬ ਨੇ ਬੜੇ ਅਹਿਮ ਮੁੱਦੇ ਲਏ ਹਨ। ਇਨ੍ਹਾਂ ਨੇ ਆਮ ਆਦਮੀ ਦੀ ਗੱਲ ਕੀਤੀ ਹੈ। ਗਰੀਬ ਆਦਮੀ ਦੇ ਮੁੱਦੇ ਲਏ ਹਨ ਅਤੇ ਕਿਸਾਨਾਂ ਵਾਸਤੇ ਬੜੀ ਚਿੰਤਾ ਪ੍ਰਗਟ ਕੀਤੀ ਹੈ। ਵਪਾਰੀਆਂ ਦੇ ਮੁੱਦਿਆਂ ਦੀ ਗੱਲ ਕੀਤੀ ਹੈ।

---

**Expunged as ordered by the Chair.

[ਸ਼੍ਰੀ ਸੁਨੀਲ ਕੁਮਾਰ ਜਾਖੜ]

ਸਪੀਕਰ ਸਾਹਿਬ, ਪਹਿਲਾਂ ਗਰੀਬਾਂ ਦੀ ਗੱਲ ਕਰ ਲਈਏ। ਹੁਣ ਬ੍ਰਹਮਪੁਰਾ ਸਾਹਿਬ ਵੀ ਉਠ ਕੇ ਚਲੇ ਗਏ ਹਨ। ਕੋਈ ਵਿਧਾਨ ਸਭਾ ਦੀ ਡਿਸਕਸ਼ਨ ਨੂੰ ਸੀਰੀਅਸਲੀ ਸੁਣਨ ਨੂੰ ਤਿਆਰ ਨਹੀਂ ਹੈ। ਬਾਦਲ ਸਾਹਿਬ ਵੈਸੇ ਵੀ ਬੈਠੇ ਨਹੀਂ ਹਨ। ਜਦੋਂ ਅਸੀਂ ਦੋ-ਤਿੰਨ ਵਾਰੀ ਉਨ੍ਹਾਂ ਨੂੰ ਮਿਲੇ, ਨਰੇਗਾ ਸਕੀਮ ਬਾਰੇ ਗੱਲ ਕੀਤੀ ਅਤੇ ਕਿਹਾ ਕਿ ਬਾਦਲ ਸਾਹਿਬ ਨਰੇਗਾ ਸਕੀਮ ਦਾ ਪੈਸਾ ਮੁੜ-ਮੁੜ ਕੇ ਵਾਪਸ ਜਾ ਰਿਹਾ ਹੈ, ਇਹ ਕਹਿੰਦੇ ਕਿ ਤੁਹਾਨੂੰ ਪਤਾ ਨਹੀਂ ਕਿਉਂਕਿ ਸਾਡੇ ਪੰਜਾਬ ਵਿੱਚ ਇਸ ਕਿਸਮ ਦੇ ਇੰਨੇ ਗਰੀਬ ਲੋਕ ਨਹੀਂ ਹਨ ਜਿਹੜੇ ਕਿ 100 ਰੁਪਏ ਦਿਹਾੜੀ ਤੇ ਕੰਮ ਕਰਨ। ਤੁਸੀਂ 13 ਲੱਖ ਪਰਿਵਾਰਾਂ ਨੂੰ ਨੀਲੇ ਕਾਰਡ ਵੰਡੇ ਹਨ ਤੇ ਕਾਰਡ ਬਣਾਉਣ ਦਾ ਕਰਾਈਟੇਰੀਆ 30,000 ਰੁਪਏ ਸਲਾਨਾ ਇਨਕਮ ਦਾ ਰੱਖਿਆ ਹੈ। ਦਿਹਾੜੀ 100 ਰੁਪਏ ਹੈ। ਤੁਸੀਂ (ਟਰੈਜ਼ਰੀ ਬੈਂਚਿਜ਼) ਕਹਿੰਦੇ ਹੋ ਕਿ ਸਾਰੇ ਪੰਜਾਬ ਵਿੱਚ 100 ਰੁਪਏ ਦੀ ਦਿਹਾੜੀ ਤੇ ਕੌਣ ਕੰਮ ਕਰੇਗਾ ਇਸ ਲਈ ਦਿਹਾੜੀ 150 ਰੁਪਏ ਹੋਣੀ ਚਾਹੀਦੀ ਹੈ। 150 ਰੁਪਏ ਦਿਹਾੜੀ ਨਾਲ 365 ਦਿਨਾਂ ਨਾਲ ਜੋੜ ਕੇ ਵੇਖੋ ਤਾਂ ਇਹ 110 ਕਰੋੜ ਰੁਪਏ ਬਣਦੇ ਹਨ। ਸਪੀਕਰ ਸਾਹਿਬ, ਮੇਰੇ ਕੋਲ ਅੰਕੜੇ ਹਨ। ਤੁਸੀਂ ਕਦੇ ਕਿਸੇ ਦਾ ਨਾਂ ਲੈ ਦਿੰਦੇ ਹੋ, ਕਦੇ ਸੋਢੀ ਸਾਹਿਬ ਦਾ ਨਾਂ ਲੈਂਦੇ ਹੋ। ਮੇਰਾ (ਜਾਖੜ ਸਾਹਿਬ) ਤਾਂ ਤੁਸੀ ਇਕ ਵਾਰੀ ਵੀ ਨਾਂ ਨਹੀਂ ਲਿਆ। ਸਪੀਕਰ ਸਾਹਿਬ, ਪੰਜਾਬ ਵਿਚ 6,80,689 ਜਾਬ ਕਾਰਡ ਬਣੇ ਹਨ। 123 ਰੁਪਏ ਦਿਹਾੜੀ ਮੰਗੀ ਹੈ ਤੇ 100 ਰੁਪਏ ਦਿਹਾੜੀ ਨਾ ਲੈਣ ਕਾਰਨ ਕਿੰਨਾ ਲਾਸ ਹੁੰਦਾ ਹੈ। ਇਸ ਤਰ੍ਹਾਂ ਇਨ੍ਹਾਂ ਨੇ ਹੁਣ 1500 ਕਰੋੜ ਰੁਪਏ ਮੰਗੇ ਹਨ। ਇਹ ਰੁਪਏ ਸਹੀ ਮੰਗੇ ਹਨ। ਜੇਕਰ ਇਹ ਪੈਸਾ ਪੰਜਾਬ ਵਿੱਚ ਆਵੇਗਾ ਤਾਂ ਉਸ ਦਾ ਫਾਇਦਾ ਕਿਸ ਨੂੰ ਮਿਲੇਗਾ, ਗਰੀਬਾਂ ਨੂੰ ਹੀ ਮਿਲੇਗਾ। ਮੁੱਖ ਮੰਤਰੀ ਸਾਹਿਬ ਕਦੀ ਸੀ. ਪੀ. ਜੋਸ਼ੀ, ਸੈਂਟਰ ਦੇ ਰੂਰਲ ਡਿਵੈਲਪਮੈਂਟ ਮੰਤਰੀ ਜੀ ਨੂੰ ਦੋਸ਼ ਦਿੰਦੇ ਹਨ ਕਿ ਸਾਡੇ ਤਾਂ ਕੋਈ ਗਰੀਬ ਹੈ ਹੀ ਨਹੀਂ। 100 ਰੁਪਏ ਦਿਹਾੜੀ ਤੇ ਕੰਮ ਨਹੀਂ ਕਰੋਗੇ ਅਤੇ 110 ਕਰੋੜ ਰੁਪਏ ਵਾਪਸ ਚਲੇ ਜਾਣਗੇ ਤਾਂ ਫਿਰ ਤੁਸੀਂ ਕਰੋਗੇ ਕੀ ? ਸਪੀਕਰ ਸਾਹਿਬ, ਇਸ ਨੂੰ ਲਾਈਟਲੀ ਨਾ ਲਵੋ। ਨਰੇਗਾ ਦੇ ਮੁੱਦੇ ਉਤੇ ਫੁੱਲ-ਫਲੈਜਡ ਬਹਿਸ ਹੋਣੀ ਚਾਹੀਦੀ ਹੈ ਕਿਉਂਕਿ ਇਹ 110 ਕਰੋੜ ਰੁਪਏ ਮੁੜ ਕੇ ਜਾ ਰਹੇ ਹਨ। ਸਪੀਕਰ ਸਾਹਿਬ, ਤੁਸੀਂ ਹਰਿਆਣਾ, ਰਾਜਸਥਾਨ, ਹਿਮਾਚਲ ਪ੍ਰਦੇਸ਼ ਨਾਲ ਕੰਪੇਅਰ ਕਰਵਾ ਕੇ ਵੇਖੋ। ਅਸੀਂ ਮੈਟੀਰੀਅਲ ਪ੍ਰਚੇਜ਼ ਕਰਨ ਉਤੇ 31% ਖਰਚ ਕੀਤਾ ਹੈ, ਰਾਜਸਥਾਨ ਨੇ ਕੇਵਲ 25% ਮੈਟੀਰੀਅਲ ਪ੍ਰਚੇਜ਼ ਉਤੇ ਖਰਚ ਕੀਤਾ ਹੈ, ਹਰਿਆਣਾ ਨੇ 23% ਅਤੇ ਜੰਮੂ ਤੇ ਕਸ਼ਮੀਰ ਨੇ ਕੇਵਲ 17% ਮੈਟੀਰੀਅਲ ਪ੍ਰਚੇਜ਼ ਉਤੇ ਖਰਚ ਕੀਤਾ ਹੈ। ਮੇਰੇ ਕੋਲ ਅੰਕੜੇ ਹਨ, ਜੇ ਕਹੋ ਤਾਂ ਮੈਂ ਤੁਹਾਨੂੰ ਵੀ ਕਾਪੀ ਭਿਜਵਾ ਦਿਆਂਗਾ (ਟਰੈਜਰੀ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ)...

ਮਾਨਯੋਗ ਸਪੀਕਰ : ਜਾਖੜ ਜੀ, ਤੁਸੀਂ ਚੇਅਰ ਨੂੰ ਐਡਰੈੱਸ ਕਰਕੇ ਬੋਲੋ, ਸਿੱਧੇ ਮੈਂਬਰ ਸਾਹਿਬਾਨ ਵੱਲ ਮੂੰਹ ਕਰਕੇ ਨਾ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਠੀਕ ਹੈ ਜੀ। ਜੇ. ਐਂਡ ਕੇ. ਵਰਗੇ ਗਰੀਬ ਰਾਜ ਵਿਚ ਤਾਂ ਲੋਕ ਆਪਣੇ ਬੱਠਲ ਤੇ ਕਹੀਆਂ ਘਰੋਂ ਨਾਲ ਲੈ ਆਉਂਦੇ ਹਨ ਪ੍ਰੰਤੂ ਸਾਡੇ ਇਥੇ ਬੱਠਲ ਅਤੇ ਕਹੀਆਂ ਖਰੀਦਣ ਵਿਚ ਹੀ ਪੈਸਾ ਖਰਚ ਕਰ ਦਿੱਤਾ ਹੈ ਪ੍ਰੰਤੂ ਕੰਮ ਕੋਈ ਕਰਵਾਇਆ ਹੀ ਨਹੀਂ। ਤੁਸੀਂ ਤਾਂ ਬੱਠਲ ਤੇ ਕਹੀਆਂ ਖਰੀਦਣ ਵਿਚ ਹੀ ਕਮਿਸ਼ਨ ਖਾ ਗਏ। ਤੁਸੀਂ ਦੱਸੋ 1500 ਕਰੋੜ ਰੁਪਿਆ ਲੱਗੇਗਾ ਕਿਵੇਂ ? ਸਪੀਕਰ ਸਾਹਿਬ, ਮੈਂ ਤੁਹਾਡੇ

ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਪੈਸਾ ਤੁਹਾਡੀ ਕਿਸੇ ਦੀ ਜੇਬ ਵਿਚੋਂ ਨਹੀਂ ਲੱਗਣਾ। ਇਸ ਪੈਸੇ ਨਾਲ ਪੰਜਾਬ ਵਿਚ ਇਕ ਸੈਕਟਰੀ ਲੱਗ ਸਕਦਾ ਹੈ, ਇਕ ਬਲਾਕ ਦਾ ਇੰਚਾਰਜ ਲੱਗ ਸਕਦਾ ਹੈ ਅਤੇ ਪਿੰਡ-ਪਿੰਡ ਵਿਚ ਗਰਾਮ ਸੇਵਕ ਲੱਗ ਸਕਦਾ ਹੈ ਜਿਸ ਨੇ ਇਹ ਕੰਮਾਂ ਦੀ ਸੂਚੀ ਤਿਆਰ ਕਰਨੀ ਹੁੰਦੀ ਹੈ। ਉਹ ਬੰਦੇ ਤਾਂ ਭਰਤੀ ਨਹੀਂ ਕੀਤੇ ਜਾ ਰਹੇ। ਕਿਉਂ ਨਹੀਂ ਭਰਤੀ ਕੀਤੇ ਜਾਂਦੇ। ਇਹ ਕਹਿੰਦੇ ਹਨ ਕਿਉਂਕਿ ਪੰਜਾਬ ਵਿਚ ਕੋਈ ਗਰੀਬ ਹੀ ਹੈ ਨਹੀਂ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਗੱਲ ਨੂੰ ਲਾਈਟਲੀ ਨਾ ਲਿਆ ਜਾਵੇ ਅਤੇ ਇਸ ਮੁੱਦੇ ਉੱਤੇ ਪੂਰੀ ਬਹਿਸ ਕਰਵਾਈ ਜਾਣੀ ਚਾਹੀਦੀ ਹੈ।

ਆਟਾ-ਦਾਲ ਸਕੀਮ ਦੀ ਚਰਚਾ ਕੀਤੀ ਗਈ ਹੈ ਅਤੇ ਮੇਰੇ ਕਾਬਲ ਦੋਸਤ ਮਜੀਠੀਆ ਸਾਹਿਬ ਚਰਚਾ ਕਰਦੇ ਹੋਏ ਸਾਰੀ ਦੀ ਸਾਰੀ ਜ਼ਿਮੇਂਵਾਰੀ ਜਾਂ ਤਾਂ ਪਹਿਲੀ ਸਰਕਾਰ ਤੇ ਪਾ ਦਿੰਦੇ ਹਨ ਅਤੇ ਜਾਂ ਫਿਰ ਸੈਂਟਰ ਸਰਕਾਰ ਦੇ ਖਾਤੇ ਵਿਚ ਪਾ ਦਿੰਦੇ ਹਨ। ਨਾ ਤਾਂ ਖਜ਼ਾਨਾ ਸੈਂਟਰ ਦਾ ਆਪਣਾ ਹੈ ਅਤੇ ਨਾ ਹੀ ਖਜ਼ਾਨਾ ਸਰਦਾਰ ਮਨਮੋਹਨ ਸਿੰਘ ਦਾ ਹੈ। ਇਸ ਖਜ਼ਾਨੇ ਵਿਚ ਸਾਰੇ ਹਿੰਦੁਸਤਾਨ ਦੇ ਲੋਕਾਂ ਕੋਲੋਂ ਅਤੇ ਸਾਰੀਆਂ ਸਟੇਟਾਂ ਕੋਲੋਂ ਪੈਸਾ ਇਕੱਠਾ ਹੋ ਕੇ ਜਾਂਦਾ ਹੈ। ਫਿਰ ਉਸੇ ਪੈਸੇ ਨੂੰ ਸਟੇਟਾਂ ਵਿਚ ਡਿਸਟਰੀਬਿਊਟ ਕੀਤਾ ਜਾਂਦਾ ਹੈ ਅਤੇ ਇਸ ਡਿਸਟਰੀਬਿਊਸ਼ਨ ਦਾ ਇਕ ਕਰਾਈਟੇਰੀਆ ਬਣਿਆ ਹੋਇਆ ਹੈ। ਇਸ ਕਰਾਈਟੇਰੀਏ ਮੁਤਾਬਿਕ ਪੰਜਾਬ ਨੂੰ ਮਿਲਦਾ ਹੈ ਕੇਵਲ 1.9%। ਪਿੱਛੇ ਜਿਹੇ ਸਿੱਧੂ ਸਾਹਿਬ (ਸਰਦਾਰ ਬਲਬੀਰ ਸਿੰਘ ਸਿੱਧੂ) ਨੇ ਬਾਦਲ ਸਾਹਿਬ ਨੂੰ ਹਾਊਸ ਵਿਚ ਸਵਾਲ ਕੀਤਾ ਸੀ ਕਿ ਅਸੀਂ ਮੁਹਾਲੀ ਵਾਲੇ ਇੰਨਾ ਜ਼ਿਆਦਾ ਪੈਸਾ ਇਕੱਠਾ ਕਰਕੇ ਦਿੰਦੇ ਹਾਂ ਪਰ ਤੁਸੀਂ ਸਾਨੂੰ ਦਿੰਦੇ ਬਹੁਤ ਘੱਟ ਹੋ। ਸਾਨੂੰ ਜ਼ਿਆਦਾ ਪੈਸਾ ਦਿਆ ਕਰੋ। ਬਾਦਲ ਸਾਹਿਬ ਨੇ ਜਵਾਬ ਦਿੱਤਾ ਸੀ ਕਿ ਕਾਕਾ, ਜੇ ਇਸ ਤਰ੍ਹਾਂ ਪੈਸੇ ਵੰਡਣ ਲੱਗੇ ਤਾਂ ਮਾੜੀਆਂ ਕੌਂਸਲਾਂ ਨੂੰ ਤਾਂ ਬਿਲਕੁਲ ਹੀ ਪੈਸਾ ਨਹੀਂ ਮਿਲ ਸਕੇਗਾ। ਇਸ ਲਈ ਇਕ ਕਰਾਈਟੇਰੀਏ ਮੁਤਾਬਿਕ ਹੀ ਪੈਸਾ ਦਿੱਤਾ ਜਾਂਦਾ ਹੈ। ਉਸੇ ਅਨੁਸਾਰ ਹੀ ਮੈਂ ਕਹਿੰਦਾ ਹਾਂ ਕਿ ਸੈਂਟਰ ਦਾ ਵੀ ਆਪਣਾ ਇਕ ਕਰਾਈਟੇਰੀਆ ਬਣਿਆ ਹੋਇਆ ਹੈ, ਉਸ ਦੇ ਮੁਤਾਬਿਕ ਹੀ ਸਾਰੀਆਂ ਸਟੇਟਾਂ ਨੂੰ ਪੈਸਾ ਵੰਡਿਆ ਜਾਂਦਾ ਹੈ। ਨਾਰਮਜ਼ ਬਣੇ ਹੋਏ ਹਨ, ਉਨ੍ਹਾਂ ਨੂੰ ਕੋਈ ਚੇਂਜ਼ ਨਹੀਂ ਕਰ ਸਕਦਾ। ਨਾ ਵਾਜਪਾਈ ਸਾਹਿਬ ਚੇਂਜ ਕਰ ਸਕੇ ਸਨ ਅਤੇ ਨਾ ਹੀ ਅਸੀਂ ਚੇਂਜ ਕਰ ਸਕਦੇ ਹਾਂ। ਇਹ ਕਹਿੰਦੇ ਹਨ ਕਿ ਪੰਜਾਬ ਨੂੰ ਉਸ ਦਾ ਹੱਕ ਮਿਲਣਾ ਚਾਹੀਦਾ ਹੈ ਪਰ ਮੈਂ ਕਹਿੰਦਾ ਹਾਂ ਕਿ ਜਿਹੜਾ ਮਿਲ ਰਿਹਾ ਹੈ, ਉਸ ਨੂੰ ਤਾਂ ਪਹਿਲਾਂ ਸਹੀ ਤਰੀਕੇ ਨਾਲ ਇਸਤੇਮਾਲ ਕਰੀਏ। ਮੈਂ ਦੱਸਦਾ ਹਾਂ ਕਿ ਸੈਂਟਰ ਸਰਕਾਰ ਤੋਂ ਕਿੰਨੀ ਕਣਕ ਮਿਲਦੀ ਹੈ। ਬੀ.ਪੀ.ਐਲ. ਵਾਸਤੇ 9,88,820 ਕੁਇੰਟਲ ਕਣਕ ਪੰਜਾਬ ਨੂੰ ਮਿਲਦੀ ਹੈ, ਅੰਤੋਦਿਆ ਸਕੀਮ ਵਿਚ 5,65,200 ਕੁਇੰਟਲ ਕਣਕ ਆਉਂਦੀ ਹੈ ਅਤੇ ਅਬੱਵ ਪਾਵਰਟੀ ਲਾਈਨ ਵਾਸਤੇ 76,30,380 ਕੁਇੰਟਲ ਕਣਕ ਆਉਂਦੀ ਹੈ। ਕੁੱਲ ਮਿਲਾ ਕੇ ਵੇਖੀਏ ਤਾਂ ਇਹ 91 ਲੱਖ ਕੁਇੰਟਲ ਦੇ ਲਗਭਗ ਕਣਕ ਬਣਦੀ ਹੈ ਜਿਹੜੀ ਕਿ ਪੰਜਾਬ ਵਿਚ ਸੈਂਟਰ ਸਰਕਾਰ ਤੋਂ ਆਉਂਦੀ ਹੈ। ਆਪਾਂ ਨੇ ਇਸ ਵਿਚੋਂ ਅਵੇਲ ਕੀਤਾ 78 ਫੀਸਦੀ ਕਿਉਂਕਿ ਸਾਨੂੰ ਲੋੜ ਹੀ ਨਹੀਂ, ਸਾਡੇ ਤਾਂ ਗਰੀਬ ਵੱਸਦੇ ਹੀ ਨਹੀਂ। ਇਸਦੇ ਮੁਕਾਬਲੇ ਹਿਮਾਚਲ ਲੈ ਕੇ ਗਿਆ 95 ਫੀ ਸਦੀ, ਰਾਜਸਥਾਨ ਨੇ ਚੁੱਕਿਆ 98.8 ਫੀ ਸਦੀ ਅਤੇ ਜੇ.ਐਂਡ ਕੇ. ਤਾਂ ਉਸ ਤੋਂ ਵੀ ਅੱਗੇ ਵੱਧ ਗਿਆ ਉਸਨੇ ਚੁਕਿਆ 110 ਫੀ ਸਦੀ, ਭਾਵ ਜਿੰਨੀ ਅਲਾਟਮੈਂਟ ਸੀ, ਉਸ ਤੋਂ ਵੀ ਵੱਧ ਲੈ ਗਏ। ਇਹ ਕਹਿੰਦੇ ਹਨ ਕਿ ਸਾਡੇ ਤਾਂ ਗਰੀਬ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਹੈ ਹੀ ਨਹੀਂ। ਜੋ ਸੈਂਟਰ ਦਿੰਦਾ ਹੈ, ਉਹ ਤਾਂ ਲੈ ਲਵੋ। ਸਪੀਕਰ ਸਾਹਿਬ, ਟਾਈਮ ਵਾਲੀ ਘੰਟੀ ਨਾ ਵਜਾ ਦੇਣਾ, ਕਦੇ ਕਹਿ ਦੇਵੋ ਕਿ ਤੁਹਾਡਾ ਟਾਈਮ ਹੋ ਗਿਆ ਹੈ। ਬੀ.ਪੀ.ਐਲ. ਦੀ ਐਲੋਕੇਸ਼ਨ ਮੈਂ ਤੁਹਾਨੂੰ ਦੱਸ ਦਿੰਦਾ ਹਾਂ। ਇਹ ਅੰਕੜੇ ਪਿਛਲੇ 9 ਮਹੀਨੇ ਦੇ ਦਿੱਤੇ ਹਨ। ਇਸ ਤੋਂ ਪਹਿਲਾਂ ਦੇ ਵੀ ਮੇਰੇ ਕੋਲ ਅੰਕੜੇ ਹਨ। ਸਾਲ 2008-09 ਦੇ ਅਤੇ 2007-08 ਦੇ ਵੀ ਮੇਰੇ ਕੋਲ ਅੰਕੜੇ ਹਨ। ਉਸਦੇ ਵਿੱਚ ਵੀ ਕੋਈ ਪੂਰਨੇ ਨਹੀਂ ਪਾਏ। ਉਸਦੇ ਵਿੱਚ ਵੀ 70 ਫੀ ਸਦੀ ਆਫ-ਟੇਕ ਰਹੀ ਹੈ। ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਜਿਹੜੇ ਕਾਰਡ ਬਣਾਏ ਗਏ ਹਨ, ਸਾਡੇ ਬੀ.ਪੀ.ਐਲ. ਦੇ ਕਾਰਡ ਹੋਲਡਰ ਹਨ 2,88,600 ਅਤੇ ਅੰਤੋਦਿਆ ਦੇ ਹਨ 1,79,400। ਇਨ੍ਹਾਂ ਦੋਹਾਂ ਨੂੰ ਜੋੜ ਕੇ 4 ਲੱਖ ਦੇ ਕਰੀਬ ਕਾਰਡ ਹੋਲਡਰ ਬਣਦੇ ਹਨ। ਮੈਂ ਇਹ ਦੋਵੇਂ ਜੋੜ ਕੇ ਦੱਸਣ ਲੱਗਿਆ ਹਾਂ। ਇਹ ਤੁਹਾਡਾ ਰਿਕਾਰਡ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਇਹ ਜਿਨ੍ਹਾਂ-ਜਿਨ੍ਹਾਂ ਦੇ ਕਾਰਡ ਸਨ, ਬੀ.ਪੀ.ਐਲ. ਜਿਨ੍ਹਾਂ ਪਰਿਵਾਰਾਂ ਦੀ ਆਮਦਨ 30,000 ਰੁਪਏ ਤੋਂ ਘੱਟ ਹੈ, ਉਹ ਇਸ ਕੈਟੇਗਰੀ ਵਿਚ ਆਉਂਦੇ ਹਨ, 50 ਫੀ ਸਦੀ ਤਾਂ ਨੀਲੇ ਕਾਰਡ ਵਾਲੇ ਹਨ। ਜਦੋਂ ਇਨ੍ਹਾਂ ਨੇ ਇਹ ਸਕੀਮ ਚਾਲੂ ਕੀਤੀ ਸੀ ਤਾਂ ਉਦੋਂ ਮੈਂ ਬਾਦਲ ਸਾਹਿਬ ਨੂੰ ਕਿਹਾ ਸੀ ਕਿ ਗਰੀਬਾਂ ਦੀ ਕੋਈ ਪਾਰਟੀ ਨਹੀਂ ਹੁੰਦੀ, ਤੁਸੀਂ ਇਨ੍ਹਾਂ ਦੇ ਕੰਮ ਕਰੋਗੇ ਤਾਂ ਇਹ ਤੁਹਾਡੇ ਹੋ ਜਾਣਗੇ, ਅਸੀਂ ਕਰਾਂਗੇ ਤਾਂ ਸਾਡੇ ਬਣ ਜਾਣਗੇ। ਇਨ੍ਹਾਂ ਦੀ ਪਾਰਟੀ ਤਾਂ ਇਨ੍ਹਾਂ ਦਾ ਢਿੱਡ ਹੈ। ਮਜੀਠੀਆ ਸਾਹਿਬ, ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਨੂੰ ਇਹ ਦਿਖਾਉਣਾ ਚਾਹੁੰਦਾ ਹਾਂ ਕਿ ਇਹ ਇੰਡੀਅਨ ਐਕਸਪ੍ਰੈੱਸ ਅਖਬਾਰ ਹੈ। ਜਿਆਨੀ ਸਾਹਿਬ, ਇਹ ਫੋਟੋ ਤੁਸੀਂ ਪਹਿਚਾਣ ਲਵੋਗੇ। ਇਹ ਹੁਕਮ ਕੌਰ ਦੀ ਹੈ ਅਤੇ ਮੈਂ ਇਕ ਹੋਰ ਫੋਟੋ ਦਿਖਾਉਂਦਾ ਹਾਂ, ਇਹ ਹੁਕਮ ਸਿੰਘ ਦੀ ਹੈ। ਇਹ ਐਡਵਰਟਾਈਜ਼ਮੈਂਟ ਦੀ ਫੋਟੋ ਹੈ। ਸਪੀਕਰ ਸਾਹਿਬ, ਇਹ ਆਟਾ-ਦਾਲ ਦੀ ਸਕੀਮ ਚਲਾਈ ਗਈ ਹੈ, ਇਹ ਕੀ ਕਹਿ ਰਹੀ ਹੈ ? ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਇਹ ਭੇਜ ਦਿਆਂਗਾ। ਇਹ ਕੀ ਕਹਿ ਰਹੀ ਹੈ ਕਿ ਮੈਨੂੰ ਕੋਈ ਸਕੀਮ ਨਹੀਂ ਮਿਲੀ। ਮੈਨੂੰ ਕੋਈ ਆਟਾ-ਦਾਲ ਨਹੀਂ ਮਿਲੀ। ਇਹ ਚੰਦ ਫੋਟੋ ਹਨ, ਮੈਂ ਤੁਹਾਡੇ ਰਾਹੀਂ ਇਹ ਵੀ ਉਪ ਮੁੱਖ ਮੰਤਰੀ ਜੀ ਨੂੰ ਭੇਜ ਦਿਆਂਗਾ। ਸਪੀਕਰ ਸਾਹਿਬ, ਇਹ ਬੜੀ ਸੋਹਣੀ ਕੰਕਰੀਟ ਦੀ ਬਣੀ ਹੋਈ ਕੋਠੀ ਹੈ ਅਤੇ ਇਕ ਹੋਰ ਮਕਾਨ ਬਣਿਆ ਹੋਇਆ ਹੈ ਅਤੇ ਉਸਦੇ ਸਾਹਮਣੇ ਜਨਰੇਟਰ ਲੱਗਿਆ ਹੋਇਆ ਹੈ। ਸੂਦ ਸਾਹਿਬ ਅਤੇ ਕਾਲੀਆ ਸਾਹਿਬ ਬੈਠੇ ਹਨ।

**ਮਾਨਯੋਗ ਸਪੀਕਰ :** ਨਾਮ ਲੈ ਕੇ ਤੁਸੀਂ ਬੜੇ ਖੁਸ਼ ਹੁੰਦੇ ਹੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਇਹ ਬੀ.ਜੇ.ਪੀ. ਦੇ ਉਘੇ ਕਾਰਿਆਕਰਤਾ ਹਨ। ਇਨ੍ਹਾਂ ਦੇ ਨਾਲ ਫੋਟੋ ਹੈ, ਮੈਂ ਇਹ ਤੁਹਾਡੀ ਨਜ਼ਰ ਕਰਨੀ ਚਾਹਾਂਗਾ ਕਿ ਇਨ੍ਹਾਂ ਨੂੰ ਜ਼ਰੂਰ ਚੈੱਕ ਕਰਾਉ ਕਿ ਇਨ੍ਹਾਂ ਨੂੰ ਕਿਸ ਤਰ੍ਹਾਂ ਇਹ ਸਕੀਮ ਦਾ ਲਾਭ ਮਿਲ ਰਿਹਾ ਹੈ ? 30,000 ਰੁਪਏ ਦਾ ਤਾਂ ਜਨਰੇਟਰ ਉਸਦੇ ਘਰ ਦੇ ਸਾਹਮਣੇ ਲੱਗਿਆ ਹੋਇਆ ਹੈ, ਉਸਨੇ ਇਹ ਕਾਰਡ ਕਿਵੇਂ ਬਣਵਾ ਲਿਆ ਅਤੇ ਇਸਦਾ ਕਿਵੇਂ ਲਾਭ ਲੈ ਰਿਹਾ ਹੈ। ਸਾਡੇ ਇਕ ਆਰਕਿਆਲੋਜ਼ੀਕਲ ਸਰਵੇ ਆਫ ਇੰਡੀਆ ਵਿਭਾਗ ਵੱਲੋਂ ਤਕਰੀਬਨ 300 ਪਰਿਵਾਰਾਂ ਨੂੰ ਜ਼ਮੀਨ ਤੋਂ ਬੇ-ਦਖਲ ਕਰ ਦਿੱਤਾ ਗਿਆ ਸੀ। ਡਿਪਟੀ ਕਮਿਸ਼ਨਰ ਅਤੇ ਐਸ.ਡੀ.ਐਮ. ਨੂੰ ਮਿਲਕੇ ਅਤੇ ਬੜੀਆਂ ਮਿਨਤਾਂ ਕਰਕੇ ਉਨ੍ਹਾਂ ਨੂੰ ਵਸਾਇਆ ਹੈ। ਤੁਸੀਂ ਪਰਮਿਸ਼ਨ ਦੇਵੋ ਤਾਂ ਮੈਂ ਉਪ ਮੁੱਖ ਮੰਤਰੀ ਜੀ ਨੂੰ ਇਹ ਰਿਕਾਰਡ ਦੇ ਦੇਵਾਂਗਾ। ਇਹ ਜੋ ਕਾਰਡ ਬਣੇ ਹਨ, ਇਨ੍ਹਾਂ ਦੀ ਜ਼ਰੂਰ ਚੈਕਿੰਗ ਹੋਣੀ ਚਾਹੀਦੀ ਹੈ, ਮੈਂ ਤੁਹਾਡੀ ਆਗਿਆ ਨਾਲ ਰਿਕਾਰਡ ਇਨ੍ਹਾਂ ਨੂੰ ਦੇ ਦੇਵਾਂਗਾ।.....(ਵਿਘਨ).....

**ਮਾਨਯੋਗ ਸਪੀਕਰ** : ਜਾਖੜ ਜੀ, ਤੁਸੀਂ ਅੱਗੇ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੀ ਗੱਲ ਨਾਲ ਸਹਿਮਤ ਹਾਂ। ਤੁਸੀਂ ਆਰਡਰ ਕੀਤਾ। ਇਸ ਦੀ ਇਨਕੁਆਇਰੀ ਕਰਵਾਉ। ਮੇਰੀ ਗੁਜਾਰਿਸ਼ ਹੈ ਕਿ ਇਨਕੁਆਇਰੀ ਕਰਵਾਉਣੀ ਚਾਹੀਦੀ ਹੈ। ਇਨ੍ਹਾਂ ਨੇ ਦਿੱਲੀ ਦੰਗਿਆਂ ਬਾਰੇ ਤਾਂ ਦਸ ਕਮਿਸ਼ਨ ਗਿਣਾ ਦਿੱਤੇ ਹਨ।

**ਮਾਨਯੋਗ ਸਪੀਕਰ** : ਤੁਸੀਂ ਗੱਲ ਨੋਟਿਸ ਵਿਚ ਲਿਆਂਦੀ ਹੈ। ਠੀਕ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਸ ਬਾਰੇ ਐਕਸ਼ਨ ਲਿਆ ਜਾਵੇ ਕਿਉਂਕਿ ਇਹ ਲੋਕਾਂ ਦਾ ਮਸਲਾ ਹੈ। ਮੇਰੇ ਕੋਲ ਜਾਗਰਣ ਅਖਬਾਰ ਹੈ। ਉਸ ਵਿਚ ਹੁਕਮ ਕੌਰ ਦੀ ਬਾਈ ਨੇਮ, ਬਾਈ ਫੇਸ ਖਬਰ ਲੱਗੀ ਹੈ। ਇੰਡੀਅਨ ਐਕਸਪ੍ਰੈਸ ਨੇ ਵੀ ਮੇਨ ਨਿਊਜ਼ ਬਣਾਈ ਹੈ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਜਾਖੜ ਸਾਹਿਬ ਬੜੇ ਕਾਬਲ ਮੈਂਬਰ ਹਨ। ਇਹ ਬੜੇ ਅੰਕੜਿਆਂ ਨਾਲ ਹਾਊਸ ਵਿਚ ਬੋਲ ਰਹੇ ਹਨ। ਇਹ ਵਾਰ-ਵਾਰ ਬੀ.ਪੀ.ਐਲ. ਦੀ ਗੱਲ ਕਰ ਰਹੇ ਹਨ ਪਰ ਅਫਸੋਸ ਦੀ ਗੱਲ ਹੈ ਕਿ ਬੀ.ਪੀ.ਐਲ. ਦੀ ਜਦੋਂ ਸਕੀਮ ਲਾਗੂ ਹੋਈ ਤਾਂ ਸਭ ਤੋਂ ਘੱਟ ਕਾਰਡ ਪੰਜਾਬ ਦੇ ਬਣੇ ਸਨ। ਹਿੰਦੁਸਤਾਨ ਦੀ ਆਬਾਦੀ ਦਾ ਲਗਭਗ 65 ਤੋਂ 70% ਐਸ.ਸੀ. ਪਾਪੂਲੇਸ਼ਨ ਹੈ। ਪੰਜਾਬ ਦੇ ਅੰਦਰ ਜਿਵੇਂ ਤੁਸੀਂ ਕਿਹਾ ਕਿ ਦੋ ਲੱਖ ਕਾਰਡ ਬਣੇ। ਅਸੀਂ ਵੀ ਹਾਊਸ ਵਿਚ ਕਹਿੰਦੇ ਰਹੇ। ਮਜੀਠੀਆ ਸਾਹਿਬ ਨੇ ਵੀ ਅੱਜ ਹਾਊਸ ਵਿਚ ਇਹ ਗੱਲ ਕੀਤੀ ਕਿ ਬੀ.ਪੀ.ਐਲ. ਕਾਰਡਾਂ ਬਾਰੇ ਦੁਬਾਰਾ ਸਰਵੇ ਹੋਣਾ ਚਾਹੀਦਾ ਹੈ। ਤੁਸੀਂ ਵੀ ਇਸ ਗੱਲ ਨਾਲ ਸਹਿਮਤ ਹੋ ਤੇ ਅਸੀਂ ਵੀ ਸਹਿਮਤ ਹਾਂ। ਫਿਰ ਪਾਰਲੀਮੈਂਟ ਵਿੱਚ ਇਸ ਬਾਰੇ ਮੁੱਦਾ ਕਿਉਂ ਨਹੀਂ ਉਠਾਇਆ ਜਾਂਦਾ ਕਿ ਪੰਜਾਬ ਵਿਚ ਬੀ.ਪੀ.ਐਲ. ਕਾਰਡਾਂ ਦਾ ਦੁਬਾਰਾ ਸਰਵੇ ਹੋਣਾ ਚਾਹੀਦਾ ਹੈ। ਅਸੀਂ ਵੀ ਸਹਿਮਤ ਹਾਂ। ਤੁਸੀਂ ਵੀ ਸਹਿਮਤ ਹੋ। (ਵਿਘਨ)....ਮੇਰੀ ਗੱਲ ਪੂਰੀ ਹੋਣ ਦਿਓ। ਇੱਕ ਫੋਟੋ ਤੁਸੀਂ ਬਾਰ-ਬਾਰ ਦਿਖਾ ਰਹੇ ਹੋ ਪਰ ਕੀ ਤੁਸੀਂ ਮੰਨਦੇ ਨਹੀਂ ਕਿ ਆਟਾ-ਦਾਲ ਸਕੀਮ ਜੋ ਹੈ, ਇਹ ਗਰੀਬਾਂ ਵਾਸਤੇ ਠੀਕ ਹੈ ਤੇ ਸਰਕਾਰ ਨੇ ਠੀਕ ਚਲਾਈ ਹੈ। ਤੁਸੀਂ ਇਸ ਨਾਲ ਜ਼ਰੂਰ ਸਹਿਮਤ ਹੋਵੋਗੇ। ਚਲੋ, ਕੋਈ ਕਾਰਡ ਗਲਤ ਬਣ ਗਿਆ, ਪਰ ਜਿਹੜੇ ਲੱਖਾਂ ਪਰਿਵਾਰਾਂ ਨੂੰ ਫਾਇਦਾ ਮਿਲ ਰਿਹਾ ਹੈ, ਉਨ੍ਹਾਂ ਬਾਰੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਬਿਲਕੁਲ ਸਹਿਮਤ ਹਾਂ। ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਤਾਂ ਆਟਾ-ਦਾਲ ਸਕੀਮ ਸੰਬੰਧੀ ਤੁਹਾਡੀ ਭਲਾਈ ਦੀ ਗੱਲ ਕਰ ਰਿਹਾ ਹਾਂ। ਜਿਹੜਾ ਸੈਂਟਰ ਤੋਂ ਪੈਸਾ ਆ ਰਿਹਾ ਹੈ ਉਸ ਨੂੰ ਪੂਰੀ ਤਰ੍ਹਾਂ ਇਸਤੇਮਾਲ ਕਿਉਂ ਨਹੀਂ ਕੀਤਾ ਜਾ ਰਿਹਾ ? ਜੇ ਬੀ.ਪੀ.ਐਲ. ਵਿਚ ਕਮਜ਼ੋਰੀਆਂ ਹਨ ਤਾਂ ਜੋ ਨੀਲੇ ਕਾਰਡ ਹਨ, ਉਨ੍ਹਾਂ ਵਿਚ ਕਮਜ਼ੋਰੀਆਂ ਦੂਰ ਕੀਤੀਆਂ ਜਾਣ। (ਵਿਘਨ) ਸਪੀਕਰ ਸਾਹਿਬ, ਇੱਕ ਸੈਂਟਰਲ ਗੌਰਮਿੰਟ ਦੀ ਮਹਿੰਗਾਈ ਦੀ ਗੱਲ ਆਈ ਹੈ। ਮੇਰੇ ਕਾਬਲ ਦੋਸਤਾਂ ਨੇ ਕਿਹਾ ਕਿ ਮਹਿੰਗਾਈ ਵਧ ਗਈ ਹੈ। ਮਹਿੰਗਾਈ ਵਾਸਤੇ ਕੇਂਦਰ ਸਰਕਾਰ ਨੇ ਕੀ ਕੀਤਾ ? ਅਸੀਂ ਗਰੀਬਾਂ ਵਾਸਤੇ, ਜੋ ਪਾਵਰਟੀ-ਲਾਈਨ ਤੋਂ ਥੱਲੇ ਹਨ ਜਾਂ ਕਾਰਡ ਧਾਰਕ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਹਨ, ਉਨ੍ਹਾਂ ਨੂੰ ਕਿਹਾ ਕਿ 25 ਕਿਲੋ ਦੀ ਜਗ੍ਹਾ 35 ਕਿਲੋ ਕਣਕ ਦਿਆਂਗੇ। ਸਾਡੇ ਕਾਬਲ ਮੰਤਰੀ ਸ਼੍ਰੀ ਆਦੇਸ਼ ਪ੍ਰਤਾਪ ਜੀ ਬੈਠੇ ਨਹੀਂ ਹਨ। 26 ਜਨਵਰੀ ਨੂੰ ਪੰਜਾਬ ਦੀ ਝਾਂਕੀ ਨਿਕਲੀ। ਇਨ੍ਹਾਂ ਦੇ ਮਹਿਕਮੇ ਨੇ ਝਾਂਕੀ ਵਿਚ 10 ਕਿਲੋ ਆਟਾ ਗਰੀਬਾਂ ਵਾਸਤੇ ਦਿਖਾਇਆ। ਬਾਦਲ ਸਾਹਿਬ ਦਾ ਹੁਕਮ ਹੋ ਗਿਆ ਹੋਵੇਗਾ। ਉਨ੍ਹਾਂ ਨੇ ਕਿਹਾ ਕਿ ਨਵੰਬਰ-ਦਸੰਬਰ ਤੇ ਜਨਵਰੀ ਵਿੱਚ ਕਣਕ ਦੀ ਐਲੋਕੇਸ਼ਨ ਚੱਲ ਰਹੀ ਹੈ ਤੇ ਆਟਾ ਪੀਸਣ ਵਾਲੀਆਂ ਮਿੱਲਾਂ ਨਾਲ ਗੱਲਬਾਤ ਕਰਕੇ ਕੁਝ ਹੋਰ ਕਰ ਦਿੱਤਾ। ਹਿੰਦੁਸਤਾਨ ਦੀ ਸਰਕਾਰ ਨੇ ਆਟੇ ਦੀ 6 ਰੁ: ਪ੍ਰਤੀ ਕਿਲੋ ਐਲੋਕੇਸ਼ਨ ਕੀਤੀ। ਇਨ੍ਹਾਂ ਨੇ ਝਾਂਕੀ ਕੱਢੀ ਤੇ ਇਹ ਰਿਕਾਰਡ ਤੇ ਹੈ ਕਿ ਇਨ੍ਹਾਂ ਨੇ 12 ਰੁਪਏ ਕਿਲੋ ਆਟਾ ਦੇਣ ਵਾਸਤੇ ਕਿਹਾ। ਤੁਸੀਂ ਵੀ ਜ਼ਿਮੀਂਦਾਰ ਹੋ। ਅਸੀਂ ਵੀ ਜ਼ਿਮੀਂਦਾਰ ਹਾਂ। ਕਾਫੀ ਭਰਾ ਜ਼ਿਮੀਂਦਾਰ ਹਨ। ਸਪੀਕਰ ਸਾਹਿਬ, ਆਟਾ ਪੀਹਣ ਤੇ ਕਿੰਨੀ ਕੀਮਤ ਆ ਜਾਂਦੀ ਹੈ ? ਦਿੱਲੀ ਤੋਂ ਕਣਕ ਆਉਂਦੀ ਹੈ 6 ਰੁਪਏ ਕਿਲੋ, ਪਰ ਉਹ ਪੰਜਾਬ ਵਿਚ ਮਾਰਕਫੈਡ ਦੀ ਥੈਲੀ ਵਿਚ ਵਿਕੇਗਾ 6.00 ਰੁਪਏ ਐਡ ਔਨ ਕਰਕੇ। ਕੀ ਇਹ ਗਰੀਬਾਂ ਦਾ ਫਾਇਦਾ ਕਰ ਰਹੇ ਹਨ ? ਮਜੀਠੀਆ ਸਾਹਿਬ, ਇਹੋ ਜਿਹੇ ਆਟਾ-ਦਾਲ ਦੀ ਸਕੀਮ ਤੋਂ ਸਾਡਾ ਖਹਿੜਾ ਛੁਡਾਓ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਜਦੋਂ ਜਾਖੜ ਸਾਹਿਬ ਬੋਲਦੇ ਹਨ ਤਾਂ ਮੇਰਾ ਇਨ੍ਹਾਂ ਨੂੰ ਟੋਕਣ ਦਾ ਦਿਲ ਬਿਲਕੁੱਲ ਨਹੀਂ ਕਰਦਾ। ਮੈਂ ਇਸ ਗੱਲ ਦਾ ਸਪੱਸ਼ਟੀਕਰਨ ਚਾਹੁੰਦਾ ਹਾਂ ਕਿ ਜੋ ਸਾਢੇ 14 ਲੱਖ ਗਰੀਬਾਂ ਨੂੰ ਅਰਥਾਤ 61 ਲੱਖ ਲਾਭਪਾਤਰੀਆਂ ਨੂੰ ਆਟਾ-ਦਾਲ ਮਿਲ ਰਹੀ ਹੈ, ਕਾਂਗਰਸ ਪਾਰਟੀ ਸਪੱਸ਼ਟ ਕਰ ਦੇਵੇ ਕਿ ਇਹ ਚਾਹੁੰਦੇ ਹਨ ਕਿ ਆਟਾ-ਦਾਲ ਸਸਤੇ ਰੇਟਾਂ ਤੇ ਮਿਲੇ ਜਾਂ ਨਾ ਮਿਲੇ ਕਿਉਂਕਿ ਪਿਛਲੇ ਪੰਜ ਸਾਲਾਂ ਵਿੱਚ ਇਨ੍ਹਾਂ ਨੇ ਕੁਝ ਨਹੀਂ ਦਿੱਤਾ। ਇਹ ਹਾਂ ਜਾਂ ਨਾਂਹ ਵਿੱਚ ਗੱਲ ਮੁਕਾਉਣ ਕਿ ਇਹ ਦੇਣਾ ਚਾਹੁੰਦੇ ਹਨ ਜਾਂ ਬੰਦ ਕਰਵਾਉਣਾ ਚਾਹੁੰਦੇ ਹਨ ਤਾਂ ਕਿ ਪਤਾ ਲੱਗ ਜਾਵੇ ਕਿ ਇਹ ਗਰੀਬਾਂ ਦੇ ਹੱਕ ਦੀ ਗੱਲ ਕਰਦੇ ਹਨ ਜਾਂ ਸੈਂਟਰ ਵਾਲੀ ਪਾਲਿਸੀ ਰੱਖਦੇ ਹਨ, ਜਿਨ੍ਹਾਂ ਨੇ ਮਹਿੰਗਾਈ ਡਬਲ ਫਿੱਗਰ ਤੇ ਪਹੁੰਚਾ ਦਿੱਤੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਬਿਲਕੁੱਲ ਸਹਿਮਤ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ I had my reservation ਕਿ ਪੰਜਾਬ ਇਸ ਨੂੰ ਹੋਰ ਅਫੋਰਡ ਨਹੀਂ ਕਰ ਸਕਦਾ। ਤੁਸੀਂ ਮਾਰਕਫੈੱਡ, ਪਨਸਪ ਦਾ ਦਿਵਾਲਾ ਕੱਢਣ ਨੂੰ ਤੁਰ ਪਏ ਸੀ। ਸੈਂਟਰ ਗੌਰਮਿੰਟ ਦੀ ਕਣਕ ਮਿਲਣ ਲੱਗੀ ਹੈ, ਉਸ ਨਾਲ ਤੁਹਾਨੂੰ ਰਾਹਤ ਮਿਲੀ ਹੈ। I agree with it ਕਿਉਂਕਿ ਸੈਂਟਰ ਗੌਰਮਿੰਟ ਨੇ ਲਿਖਿਆ ਹੈ ਕਿ ਬੀ.ਪੀ.ਐਲ. ਵਾਲਿਆਂ ਦਾ ਮਸਲਾ ਖਤਮ ਕਰੋ ਅਤੇ ਸਾਰਿਆਂ ਵਾਸਤੇ ਨਵੇਂ ਸਿਰੇ ਤੋਂ ਇੱਕ ਹੀ ਕਾਰਡ ਬਣਾਉ। ਜੋ ਗਰੀਬ ਹੈ, ਉਸ ਵਾਸਤੇ ਇਸ ਕਿਸਮ ਦੀ ਸਕੀਮ ਸੈਂਟਰ ਗੌਰਮਿੰਟ ਦੀ ਆ ਰਹੀ ਹੈ। ਮੈਂ ਬਿਲਕੁੱਲ ਸਹਿਮਤ ਹਾਂ ਕਿ ਗਰੀਬ ਦੀ ਮੱਦਦ ਕਰੋ ਪਰ ਗਰੀਬ ਨੂੰ ਆਪਾਂ ਆਹ ਆਟਾ 12 ਰੁਪਏ ਕਿੱਲੋ ਨਾ ਦੇਈਏ। ਇਸ ਗੱਲ ਨਾਲ ਤੁਸੀਂ ਸਹਿਮਤ ਹੋ ਜਾਂ ਨਹੀਂ, ਤੁਸੀਂ ਦੱਸੋ। 6 ਰੁਪਈਏ ਕਣਕ ਦੀ ਪਿਸਾਈ ਦੇ ਉੱਤੇ ਮਜੀਠੀਆ ਸਾਹਿਬ ਸਹਿਮਤ ਹੋ ਜਾਣ ਕਿ 6 ਰੁਪਏ ਆਟਾ ਪੀਹਣ ਤੇ ਲਗਦਾ ਹੈ, ਉਸ ਤੋਂ ਬਾਅਦ ਮੈਂ ਗੱਲ ਹੀ ਨਹੀਂ ਕਰਦਾ। ਇਹ ਸਹਿਮਤ ਹਨ ਕਿ ਨਹੀਂ ਮੈਨੂੰ ਇਹ ਦੱਸਣ। ਉਸ ਤੋਂ ਬਾਅਦ ਮੇਰੇ ਕਾਬਲ ਦੋਸਤਾਂ ਨੇ ਕਿਹਾ ਕਿ ਤੁਸੀਂ ਆਹ ਗੱਲ ਨਾ ਕਰੋ, ਤੁਸੀਂ ਵੀ ਕਹਿ ਦਿੱਤਾ ਕਿ ਇਹ ਗੱਲ ਵਾਰ-ਵਾਰ ਨਾ ਕਰੋ ਪਰ

ਆਪਾਂ ਗਰੀਬ ਦੀ ਗੱਲ ਨਹੀਂ ਕਰਾਂਗੇ ਤਾਂ ਕਿਸ ਦੀ ਕਰਾਂਗੇ ? ਮੇਰੇ ਕੋਲ ਆਹ ਪੁਲੰਦਾ ਹੈ। ਇਹ ਬਹੁਤ ਇੰਪਾਰਟੈਂਟ ਪੁਲੰਦਾ ਹੈ। ਇੱਕ ਅਬੱਵ ਪਾਵਰਟੀ ਲਾਈਨ ਦੀ ਕਾਪੀ ਹੈ। ਇੱਕ ਕਾਪੀ ਮੇਰੇ ਕੋਲ ਬੀ.ਪੀ.ਐਲ. ਵਾਲਿਆਂ ਦੀ ਹੈ। ਇੱਕ ਮੇਰੇ ਕੋਲ ਕਾਪੀ ਹੈ ਏ.ਵਾਈ ਦੀ, ਅੰਤੋਦਿਆ ਸਕੀਮ ਦੇ ਤਹਿਤ ਜਿਨ੍ਹਾਂ ਨੂੰ ਆਪਾਂ ਬਹੁਤ ਗਰੀਬ ਮੰਨਦੇ ਹਾਂ। ਇੱਕ ਮੇਰੇ ਕੋਲ ਕਾਪੀ ਹੈ ਨੀਲੇ ਕਾਰਡ ਵਾਲਿਆਂ ਦੀ। ਆਹ ਮੇਰੇ ਕੋਲ ਇੱਕ ਹੋਰ ਕਾਪੀ ਹੈ। ਮੈਂ ਕਿਹਾ ਕਿ ਆਹ ਕੀ ਹੈ, ਕਹਿੰਦੇ ਜੀ ਆਹ ਨੀਲਾ ਕਾਰਡ ਦੋ ਫੋਟੋਆਂ ਵਾਲਾ ਹੈ। ਸਪੀਕਰ ਸਾਹਿਬ, ਨੀਲਾ ਕਾਰਡ ਦੋ ਫੋਟੋਆਂ ਵਾਲਾ, ਅੱਜ ਤੱਕ ਕਦੇ ਤੁਸੀਂ ਸੁਣਿਆ ਹੈ ? ਉਸ ਵਿੱਚ ਅਤੇ ਇਸ ਵਿੱਚ ਕੀ ਫਰਕ ਹੈ। ਤੁਹਾਡੇ ਤੋਂ ਮੈਂ ਪੁੱਛਣਾ ਚਾਹਾਂਗਾ ਕਿ ਤੁਸੀਂ ਵੀ ਲੋਕਾਂ ਦੇ ਵਿੱਚ ਰਹਿੰਦੇ ਹੋ। ਤੁਹਾਡੇ ਕੋਲ ਵੀ ਲੋਕਾਂ ਦੀਆਂ ਪ੍ਰਾਬਲਮਜ਼ ਆਉਂਦੀਆਂ ਹੋਣੀਆਂ ਹਨ। ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ, ਮੈਂ ਕੋਈ ਕਟਾਖਸ਼ ਕਰਨ ਵਾਸਤੇ ਨਹੀਂ ਜਾ ਕੋਈ ਪੁਆਇੰਟ ਸਕੋਰ ਕਰਨ ਵਾਸਤੇ ਨਹੀਂ ਕਹਿੰਦਾ। I am talking, Speaker Sahib, so that these discrepancies/anomalies should be removed. ਇਹ ਉਦੋਂ ਬਣੇ ਜਦੋਂ ਬਠਿੰਡੇ ਦਾ ਇਲੈਕਸ਼ਨ ਹੋਇਆ ਤਾਂ ਆਹ ਦੋ ਫੋਟੋਆਂ ਵਾਲਾ ਕਾਰਡ ਸਾਰਿਆਂ ਤੋਂ ਜਿਆਦਾ ਬਠਿੰਡੇ ਅਤੇ ਜਲਾਲਾਬਾਦ ਵਿਚ ਬਣਿਆ। ਹੁਣ ਜਦੋਂ ਇਲੈਕਸ਼ਨ ਹੋ ਗਏ, ਸਾਰਿਆਂ ਤੋਂ ਵੱਧ ਵੋਟਾਂ ਦੇ ਫਰਕ ਨਾਲ ਜਿੱਤ ਕੇ ਡਿਪਟੀ ਸੀ.ਐਮ. ਸਾਹਿਬ ਆਏ ਹਨ, ਇਨ੍ਹਾਂ ਦਾ ਹੱਕ ਬਣਦਾ ਹੈ.... ਹੁਣ ਕੀ ਹੋਇਆ, ਹੁਣ ਕਹਿੰਦੇ ਹਨ ਕਿ ਦੋ ਫੋਟੋਆਂ ਵਾਲਿਆਂ ਤੇ ਤੁਹਾਨੂੰ ਕੁਝ ਨਹੀਂ ਮਿਲਣਾ। ਮੈਂ ਕਿਹਾ, ਕਿਉਂ ਨਹੀਂ ਮਿਲਣਾ ? ਕੀ ਕੈਰੋਂ ਸਾਹਿਬ ਨਾਲ ਵਿਗੜ ਗਈ ਹੈ ? ਕੀ ਕੈਰੋਂ ਸਾਹਿਬ ਦੀਆਂ ਫੋਟੋਆਂ ਕਰਕੇ ਨਹੀਂ ਦੇਣਾ ? ਮੇਰੀ, ਸਪੀਕਰ ਸਾਹਿਬ, ਇਨ੍ਹਾਂ ਨੂੰ ਗੁਜ਼ਾਰਿਸ਼ ਹੈ....ਹੱਸ ਰਹੇ ਹਨ ਮਜੀਠੀਆ ਸਾਹਿਬ.....

*(ਆਵਾਜ਼ਾਂ : ਇਹ ਦਿਲੋਂ ਖੁਸ਼ ਹਨ।)*

**ਸ਼੍ਰੀ ਸੁਨੀਲ ਕੁਮਾਰ ਜਾਖੜ :** ਤੁਹਾਡੀ ਸਰਕਾਰ ਵਾਲੀ ਪੈਨਸ਼ਨ ਖਤਮ ਹੋ ਗਈ। (ਹਾਸਾ)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਇਹ ਨੇਕ ਬੰਦਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਇੰਨਾ ਨਜ਼ਰੇ ਕਰਮ ਨਾ ਕਰੋ, ਵੇਖਿਉ ਕਿਤੇ.... (ਹਾਸਾ)। ਸਪੀਕਰ ਸਾਹਿਬ, ਮੈਂ ਕਹਿਣਾ ਹੈ ਕਿ ਗਰੀਬ ਆਦਮੀ ਬਹੁਤ ਪ੍ਰੇਸ਼ਾਨ ਹੈ। ਉਹ ਕਿਸ ਵਜ੍ਹਾ ਕਰਕੇ ਹੈ ? ਇਹ ਰਿਕਾਰਡ ਕਢਵਾ ਕੇ ਦੇਖ ਲੈਣ। ਇਲੈਕਸ਼ਨ ਦਾ ਟਾਈਮ ਸੀ ਕਿ ਵੋਟਾਂ ਲੈਣੀਆਂ ਹਨ, by hook or by crook. ਇਸੇ ਕਰਕੇ ਸਾਰੇ ਲੋਕ ਸਾਨੂੰ ਥੂਹ-ਥੂਹ ਕਰਦੇ ਹਨ। It has become a norm. ਸੋ, ਮੈਂ ਕਹਿਣਾ ਹੈ ਕਿ ਆਹ ਜਿਹੜੇ ਬੀ.ਪੀ.ਐਲ., ਏ.ਪੀ.ਐਲ., ਏ.ਵਾਈ ਹਨ, ਇਹ ਖਤਮ ਕਰਵਾਏ ਜਾਣ। We should rectify this anomaly. This is the time. ਇੱਕੋ ਨਾਰਮ ਹੋਵੇ, ਇਹ ਕੁਰੱਪਸ਼ਨ ਦਾ ਘਰ ਹੈ। ਤੁਸੀਂ ਇੰਡੀਅਨ ਐਕਸਪ੍ਰੈੱਸ ਕਢਵਾ ਕੇ ਦੇਖ ਲਓ। ਇਸ ਵਿੱਚ ਬਾਇ ਨੇਮ ਕਿਹਾ ਹੈ ਕਿ ਸਾਡੇ ਐਮ.ਐਲ.ਏ. ਇਹ ਕੈਰੋਸੀਨ ਦਾ ਇੱਕ-ਇੱਕ ਪੈਸਾ ਵਾਪਸ ਲੈ ਰਹੇ ਹਨ, ਚੀਨੀ ਦਾ ਪੈਸਾ ਵਾਪਸ ਲੈ ਰਹੇ ਹਨ। ਜੇਕਰ ਇਸ ਤਰ੍ਹਾਂ ਦੇ ਇਲਜ਼ਾਮ ਲੀਡਰਾਂ ਦੇ ਉਤੇ ਲੱਗਦੇ ਹਨ ਤਾਂ ਇਹ ਚੰਗੀ ਗੱਲ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਕੁਰੱਪਸ਼ਨ ਕਿਉਂ ਹੈ ? ਮਜੀਠੀਆ ਸਾਹਿਬ,

[ਸ੍ਰੀ ਸੁਨੀਲ ਕੁਮਾਰ ਜਾਖੜ]

ਆਟੇ-ਦਾਲ ਦੀ ਸਕੀਮ ਬਣਾ ਦਿੱਤੀ ਹੈ, ਇਹ ਬੜੀ ਅੱਛੀ ਸਕੀਮ ਹੈ। ਪਰ ਇਸ ਵਿਚ ਵੇਖਿਆ ਹੈ ਕਿ you compel those ration depot holders ਕਿ ਤੁਸੀਂ ਕੁਰੱਪਸ਼ਨ ਕਰੋ ਤੇ ਤੁਸੀਂ ਕਹਿੰਦੇ ਹੋ ਕਿ ਇਸੇ ਭਾਅ ਦੇ ਉਤੇ ਲੈ ਕੇ ਜਾਉ ਤੇ ਇਸੇ ਭਾਅ ਦੇ ਉਤੇ ਵੇਚੋ। ਫਿਰ ਟਰਾਂਸਪੋਰਟੇਸ਼ਨ ਦਾ ਖਰਚਾ ਕੌਣ ਦੇਵੇਗਾ, ਉਹ ਕੋਈ ਉਥੇ ਚੈਰਿਟੀ ਇੰਸਟੀਚਿਊਸ਼ਨ ਲਗਾਈ ਬੈਠਾ ਹੈ ਕਿ ਉਥੋਂ ਉਹ ਚੁਕਾਏਗਾ ? ਉਸ ਤੋਂ ਪਹਿਲਾਂ ਉਸ ਕੋਲੋਂ ਡਿਪਾਜ਼ਿਟ ਲੈਂਦੇ ਹਨ। ਜਿਹੜਾ ਛੋਟਾ ਟਰੇਡਰ ਹੈ, ਜਿਸ ਨੂੰ ਤੁਸੀਂ ਡਿਪੂ ਚਲਾਉਣ ਦਾ ਮੌਕਾ ਦਿੱਤਾ ਹੈ, ਉਹ ਇਕ ਲੱਖ ਰੁਪਿਆ ਜਮ੍ਹਾਂ ਕਰਵਾ ਕੇ ਸਮਾਨ ਲੈ ਕੇ ਜਾਂਦਾ ਹੈ ਅਤੇ ਉਸ ਦੇ ਉਤੇ ਮਹੀਨੇ ਦਾ ਵਿਆਜ ਪੈਂਦਾ ਹੈ, ਉਸ ਦਾ ਕੌਣ ਵਾਲੀਵਾਰਸ ਹੈ ? ਡਿਪਟੀ ਸੀ.ਐਮ. ਸਾਹਿਬ, ਜੇਕਰ ਤੁਸੀਂ ਐਡਮਿਨਿਸਟ੍ਰੇਟਿਵ ਰਿਫਾਰਮਜ਼ ਲਿਆਉਣੇ ਹਨ ਤਾਂ, ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਗੁਜ਼ਾਰਿਸ਼ ਹੈ ਕਿ ਤੁਸੀਂ ਕੋਈ ਅਜਿਹਾ ਮੈਕੇਨਿਜ਼ਮ ਬਣਾਉ ਕਿ ਲੋੜਵੰਦ ਨੂੰ ਪੈਸੇ ਘਰੇ ਮਿਲ ਜਾਣ। ਜੇਕਰ ਉਸ ਨੇ ਆਪਣੀ ਮਰਜ਼ੀ ਨਾਲ ਕਿਸੇ ਬਾਹਰ ਦੀ ਕੰਪਨੀ ਦਾ ਆਟਾ ਖਰੀਦਣਾ ਹੈ ਤਾਂ ਉਹ ਖਰੀਦ ਸਕੇ। ਇਹ ਜਵਾਬ ਦੇਣਗੇ ਕਿ fortified ਆਟਾ ਹੈ, ਇਸ ਦੇ ਵਿਚ ਵਿਟਾਮਿਨ ਡੀ ਪਾਇਆ ਹੋਇਆ ਹੈ, ਕੈਲਸ਼ੀਅਮ ਦੀ ਬੜੀ ਘਾਟ ਰਹਿੰਦੀ ਹੈ ਅਤੇ ਤੁਹਾਡੇ ਜੋੜਾਂ ਦੇ ਦਰਦ ਇਸੇ ਕਰਕੇ ਹਨ ਇਸ ਕਰਕੇ 6 ਰੁਪਏ ਫਾਲਤੂ ਲੈ ਰਹੇ ਹਾਂ। ਮੈਂ ਕਹਿੰਦਾ ਹਾਂ ਕਿ ਗਰੀਬ ਨੂੰ ਪੈਸਾ ਡਾਇਰੈਕਟ ਦੇ ਦਿਉ ਅਤੇ ਸਾਰੇ ਮਿਡਲਮੈਨ ਵਿਚੋਂ ਕੱਢ ਦਿਉ। Do not make a petty trader corrupt just because ਉਸ ਦੇ ਲਈ ਕੋਈ ਚਾਰਾ ਨਹੀਂ ਹੈ। ਸਪੀਕਰ ਸਾਹਿਬ, ਇਹ ਗੱਲ ਤਾਂ ਆਟੇ-ਦਾਲ ਦੀ ਸਕੀਮ ਦੀ ਹੋ ਗਈ ਹੈ।

ਸਪੀਕਰ ਸਾਹਿਬ, ਗਰੀਬ ਦਾ ਮਸਲਾ ਇਕੱਲੇ ਆਟੇ-ਦਾਲ ਦੇ ਨਾਲ ਨਹੀਂ ਨਿਬੜਦਾ, ਗਰੀਬ ਦਾ ਮਸਲਾ ਤਾਂ ਪੈਨਸ਼ਨਾਂ ਦਾ ਵੀ ਹੈ। ਹੁਣ ਚੌਧਰੀ ਸਾਹਿਬ ਉਠ ਕੇ ਚਲੇ ਗਏ ਹਨ। ਉਨ੍ਹਾਂ ਨੇ ਸੋਚਿਆ ਕਿ ਚੌਧਰੀ ਸਾਹਿਬ ਇਧਰੋਂ ਬੋਲਣ ਲੱਗੇ ਹਨ ਅਤੇ ਕਿਤੇ ਬੋਲਦੇ ਹੋਏ ਇਸ ਪਾਸੇ ਵੱਲ ਨਾ ਆ ਜਾਣ। ਤੁਸੀਂ ਪੈਨਸ਼ਨਾਂ ਦਾ ਹਾਲ ਵੇਖ ਲਵੋ। ਮੇਰੇ ਪਾਸ ਪੈਨਸ਼ਨਾਂ ਦੇ ਕਾਗਜ਼ ਪਏ ਹਨ, ਗਰੀਬਾਂ ਨੂੰ 9 ਮਹੀਨਿਆਂ ਤੋਂ ਪੈਨਸ਼ਨ ਨਹੀਂ ਮਿਲੀ। ਗਰੀਬ ਦੇ ਪਾਸ ਕਿਹੜੇ ਵਰਕਿੰਗ ਕੈਪੀਟਲ ਦੀ ਲਿਮਟ ਹੈ ਕਿ ਉਹ ਜਾ ਕੇ ਬੈਂਕ ਵਿਚੋਂ ਕਢਵਾ ਲਵੇਗਾ। ਇਸੇ ਕਰਕੇ ਉਹ ਗਰੀਬ ਵਿਚਾਰਾ destitute ਹੈ। ਜੇਕਰ ਤੁਸੀਂ ਉਸ ਗਰੀਬ ਆਦਮੀ ਨੂੰ 200-250 ਰੁਪਏ ਦੇ ਰਹੇ ਹੋ ਤਾਂ ਉਸ ਦੇ ਲਈ ਉਸ ਨੂੰ 8-8 ਮਹੀਨੇ ਚੱਕਰ ਮਾਰਦਿਆਂ ਨੂੰ ਹੋ ਗਏ ਹਨ। ਜੇਕਰ ਗਰੀਬ ਨੂੰ ਉਸ ਉਤੇ ਵਿਆਜ ਦੇਣਾ ਪਵੇ ਤਾਂ ਕੌਣ ਦੇਵੇਗਾ ? ਤੁਹਾਡੇ ਕੋਲੋਂ ਸੈਂਟਰ ਗੌਰਮਿੰਟ ਤਾਂ ਵਿਆਜ ਲੈ ਰਹੀ ਹੈ ਪਰ ਗਰੀਬ ਕਿਸ ਦੇ ਕੋਲੋਂ ਵਿਆਜ ਲਵੇਗਾ। ਇਸਦੇ ਪਿਛੇ ਵੀ ਪੁਲੀਟੀਕਲ ਸਾਜਿਸ਼ ਦੀ ਬੋਅ ਆ ਰਹੀ ਹੈ। ਸਪੀਕਰ ਸਾਹਿਬ, ਅੱਜ ਪਿੰਡਾਂ ਦੀਆਂ ਸੱਥਾਂ ਦੇ ਵਿਚ ਲੋਕੀਂ ਗੱਲਾਂ ਕਰਦੇ ਹਨ ਤੇ ਕਹਿੰਦੇ ਹਨ ਕਿ ਤੁਸੀਂ ਕਾਂਗਰਸੀ ਭੋਲੇ ਹੋ। ਤੁਹਾਨੂੰ ਰਾਜਨੀਤੀ ਨਹੀਂ ਆਉਂਦੀ ਅਤੇ ਰਾਜਨੀਤੀ ਇਹ ਲੋਕ ਕਰ ਰਹੇ ਹਨ। ਇਹ ਦੋ ਸਾਲ ਦਾ ਪੈਸਾ ਇਕੱਠਾ ਕਰਨਗੇ ਅਤੇ ਜਿਸ ਦਿਨ ਵੋਟਾਂ ਦਾ ਸਮਾਂ ਆਵੇਗਾ ਤਾਂ ਉਸ ਤੋਂ ਇੱਕ ਮਹੀਨਾ ਪਹਿਲਾਂ ਸਰਪੰਚਾਂ ਨੂੰ ਬੁਲਾ ਕੇ ਕਹਿਣਗੇ ਕਿ ਆਹ ਲੈ ਫਲਾਣੇ ਦਾ 2500 ਰੁਪਿਆ ਬਣ ਗਿਆ, ਫਲਾਣੇ ਦਾ ਤਿੰਨ ਹਜ਼ਾਰ ਰੁਪਿਆ ਬਣ ਗਿਆ ਹੈ। ਇਹ ਕਹਿਣਗੇ ਕਿ ਇਹ ਬਾਦਲ ਸਾਹਿਬ ਨੇ ਤੇਰੇ ਵਾਸਤੇ ਭੇਜੇ ਹਨ ਤੇ ਇਸ ਤਰ੍ਹਾਂ ਇਹ ਗਰੀਬ ਨੂੰ ਵਰਗਲਾਉਣ ਦੀ ਗੱਲ ਕਰਨਗੇ।

ਇਸ ਤੋਂ ਅੱਗੇ ਸ਼ਗਨ ਸਕੀਮ ਦੀ ਗੱਲ ਕਰ ਲਵੋ। ਸਾਡੇ ਕੋਲ ਤਾਂ ਨਵੰਬਰ, 2006 ਤੋਂ ਲੈ ਕੇ ਮਾਰਚ, 2007 ਤੱਕ ਜਿੰਨੀਆਂ ਵੀ ਸ਼ਗਨ ਸਕੀਮਾਂ ਸਨ, ਉਨ੍ਹਾਂ ਦਾ ਪੈਸਾ ਨਹੀਂ ਆਇਆ। ਸਾਡੇ ਦੋ ਜ਼ਿਲ੍ਹੇ ਹਨ, ਇੱਕ ਫਿਰੋਜ਼ਪੁਰ ਅਤੇ ਦੂਜਾ ਫਰੀਦਕੋਟ ਹੈ, ਜਿਨ੍ਹਾਂ ਦੇ ਬਾਰੇ ਅਖਬਾਰ ਭਰੇ ਪਏ ਹਨ। ਉਨ੍ਹਾਂ ਵਿਚ ਜਿਹੜਾ ਸ਼ਗਨ ਗਰੀਬ ਬੇਟੀਆਂ ਨੂੰ ਦੇਣਾ ਸੀ ਉਸ ਦੇ ਵਿਚੋਂ ਕਰੋੜਾਂ ਰੁਪਏ ਦਾ ਤੁਹਾਡੇ ਚਹੇਤਿਆਂ ਨੇ, ਜਥੇਦਾਰਾਂ ਨੇ ਅਤੇ ਬੀ.ਜੇ.ਪੀ. ਵਾਲਿਆਂ ਨੇ ਘਪਲਾ ਕੀਤਾ ਹੈ। ਇਸ ਦੀ ਇਨਕੁਆਇਰੀ ਕਰਵਾਈ ਜਾਵੇ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਯੁਵਕ ਸੇਵਾਵਾਂ ਮੰਤਰੀ** (ਸਰਦਾਰ ਗੁਲਜ਼ਾਰ **ਸਿੰਘ ਰਣੀਕੇ**) : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ, ਬਹੁਤ ਸਿਆਣੇ ਤੇ ਕਾਬਲ ਹਨ। ਮੈਂਬਰ ਸਾਹਿਬ ਨੂੰ ਯਾਦ ਹੋਵੇਗਾ ਕਿ ਇਨ੍ਹਾਂ ਨੇ ਆ ਕੇ ਸ਼ਗਨ ਸਕੀਮਾਂ ਬੰਦ ਹੀ ਕਰ ਦਿੱਤੀਆਂ ਸਨ। ਇਹ ਜਾਣ ਲੱਗੇ ਸ਼ਗਨ ਸਕੀਮ ਦੀ ਰਕਮ 6,100 ਰੁਪਏ ਕਰ ਗਏ ਸਨ ਪਰ ਉਹ ਵੀ ਦੇ ਕੇ ਨਹੀਂ ਗਏ ਸਨ। ਜਦੋਂ ਦੀ ਸਾਡੀ ਬਾਦਲ ਸਾਹਿਬ ਦੀ ਸਰਕਾਰ ਬਣੀ ਹੈ ਉਸ ਵੇਲੇ ਤੋਂ ਲੈ ਕੇ 15,000 ਰੁਪਿਆ ਸ਼ਗਨ ਸਕੀਮ ਦਾ, ਚੌਥੇ ਮਹੀਨੇ ਤੱਕ ਕੰਪਲੀਟ ਹੈ ਅਤੇ ਪੈਸੇ ਹੋਰ ਰਿਲੀਜ਼ ਹੋ ਗਏ ਹਨ ਅਤੇ ਉਹ ਵੀ ਥੋੜ੍ਹੇ ਦਿਨਾਂ ਬਾਅਦ ਮਿਲ ਜਾਣੇ ਹਨ। ਇਹ ਸ਼ਗਨ ਸਕੀਮ ਦੀ ਇਥੇ ਗੱਲ ਕਰਦੇ ਹਨ, ਇਨ੍ਹਾਂ ਨੇ ਤਾਂ ਬੰਦ ਹੀ ਕਰ ਦਿੱਤੀ ਸੀ। ਇਨ੍ਹਾਂ ਦੇ ਵੇਲੇ ਸਾਢੇ ਚਾਰ ਸਾਲ ਪੈਨਸ਼ਨ ਦੀ ਇਨਕੁਆਇਰੀ ਚੱਲਦੀ ਰਹੀ ਹੈ। ਜਾਖੜ ਸਾਹਿਬ, ਤੁਹਾਡੇ ਵੇਲੇ ਸਾਢੇ ਚਾਰ ਸਾਲ ਤਾਂ ਤੁਹਾਡੀ ਸਰਕਾਰ ਨੇ ਇਸੇ ਤਰ੍ਹਾਂ ਹੀ ਲੰਘਾ ਦਿੱਤੇ ਸਨ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਹ ਸ਼ਗਨ ਸਕੀਮ ਦੀ ਪ੍ਰਾਬਲਮ ਹੋਈ ਹੈ, ਇਸ ਗੱਲ ਨੂੰ ਮੰਤਰੀ ਜੀ ਮੰਨਣ ਜਾਂ ਨਾ ਮੰਨਣ, ਉਸ ਦੀ ਇਨਕੁਆਇਰੀ ਕਰਵਾਉਣ। ਤੁਸੀਂ ਗਰੀਬ ਨੂੰ ਫੁੱਟਬਾਲ ਨਾ ਬਣਾਉ। ਡਿਪਟੀ ਸੀ.ਐਮ. ਸਾਹਿਬ ਨੇ ਹਾਕੀ ਦੀ ਟੀਮ ਦਾ ਬੜਾ ਚੰਗਾ ਫੈਸਲਾ ਲਿਆ ਹੈ ਤੇ ਕਿਹਾ ਜੇਕਰ ਇਨ੍ਹਾਂ ਨੂੰ ਤਨਖਾਹ ਨਹੀਂ ਦਿੰਦੇ ਤਾਂ ਮੈਂ ਦੇ ਦਿਆਂਗਾ। ਮੈਂ ਕਹਿੰਦਾ ਹਾਂ ਕਿ ਗਰੀਬ ਨੂੰ ਫੁੱਟਬਾਲ ਨਾ ਬਣਾਉ, ਹਾਕੀ ਦਾ ਮੈਦਾਨ ਉਥੇ ਹੀ ਰਹਿਣ ਦਿਉ। ਸਪੀਕਰ ਸਾਹਿਬ, ਗਰੀਬ ਨੂੰ ਮਾਰ ਵੀ ਪੈਂਦੀ ਹੈ ਕਿਉਂਕਿ ਉਹ fortified ਆਟਾ ਖਾਂਦਾ ਨਹੀਂ ਹੈ। ਉਸ ਦੇ ਉਤੇ ਗਰੀਬੀ ਦਾ ਬੜਾ ਪਰਕੋਪ ਹੈ। ਮੈਂ ਹੈਲਥ ਸਰਵਿਸਿਜ਼ ਦੇ ਉਤੇ ਤਾਂ ਨਹੀਂ ਆਉਣਾ। ਇੱਕ ਸਮਾਰਟ ਕਾਰਡ ਸਕੀਮ ਹੈ। ਇਸ ਦੇ ਬਾਰੇ ਤੁਸੀਂ ਵਾਕਫ ਹੋ। ਇਸ ਦੀ 75 ਪ੍ਰਤੀਸ਼ਤ ਗੌਰਮਿੰਟ ਆਫ਼ ਇੰਡੀਆ ਤੋਂ ਫੰਡਿੰਗ ਹੁੰਦੀ ਹੈ ਅਤੇ 25 ਪ੍ਰਤੀਸ਼ਤ ਸਟੇਟ ਗੌਰਮਿੰਟ ਦੀ ਹੁੰਦੀ ਹੈ। ਇਸ ਸਕੀਮ ਅਧੀਨ 19 ਜ਼ਿਲ੍ਹਿਆਂ ਵਿੱਚ ਕੰਮ ਹੋਇਆ ਹੈ। 19 ਜ਼ਿਲ੍ਹੇ ਕੰਪਲੀਟ ਹੋ ਗਏ। 20ਵੇਂ ਜ਼ਿਲ੍ਹੇ ਲੁਧਿਆਣੇ ਵਿੱਚ ਕੰਮ ਚੱਲ ਰਿਹਾ ਹੈ। ਬੀ.ਪੀ.ਐਲ. ਦੇ ਜਿਨ੍ਹਾਂ ਲੋਕਾਂ ਦੇ ਕਾਰਡ ਬਣੇ ਸੀ ਉਨ੍ਹਾਂ ਨੂੰ ਟੋਟਲ 4,21,782 ਲੱਖ ਰੁਪਏ ਦੇਣੇ ਸੀ। ਇਸ ਵਿਚੋਂ ਲੁਧਿਆਣੇ ਵਾਲੇ ਕੱਢ ਦਿਉ, ਨਹੀਂ ਤਾਂ ਕਹਿਣਗੇ ਕਿ ਹੁਣੇ ਤਾਂ 4.60 ਲੱਖ ਰੁਪਏ ਕਹਿ ਰਹੇ ਸੀ। 4.21 ਲੱਖ ਰੁਪਿਆ ਦੇਣ ਵਾਸਤੇ ਸਮਾਰਟ ਕਾਰਡ ਕਿੰਨੇ ਬਣੇ ਸੀ, ਕੇਵਲ 1.58 ਹਜ਼ਾਰ, ਕਿਉਂ ? Is this the administration ? ਗਰੀਬ ਪਰਿਵਾਰਾਂ ਨੂੰ 30,000 ਰੁਪਏ ਦੀ ਫਰੀ ਮੈਡੀਕਲ ਏਡ ਮਿਲਣੀ ਸੀ ਉਹ ਸਿਰਫ਼ ਇਸ ਕਰਕੇ ਨਹੀਂ ਮਿਲ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਸਕੀ ਕਿਉਂਕਿ ਸਟੇਟ ਗੌਰਮਿੰਟ ਆਪਣਾ ਹਿੱਸਾ ਪਾਉਣ ਤੋਂ ਕਤਰਾ ਰਹੀ ਸੀ। ਸਾਡੇ ਵੇਲੇ, ਸਪੀਕਰ ਸਾਹਿਬ, ਤਿੰਨ ਵਾਰੀ ਉਨ੍ਹਾਂ ਨਾਲ ਝਗੜਾ ਕਰਨਾ ਪਿਆ, ਕਦੇ ਮਸ਼ੀਨ ਕੰਮ ਨਹੀਂ ਕਰ ਰਹੀ, ਕਦੇ ਕੰਪਿਊਟਰ ਕੰਮ ਨਹੀਂ ਕਰ ਰਿਹਾ। ਕਹਿੰਦੇ ਕਿ ਸੀ.ਐਮ. ਸਾਹਿਬ ਸੰਗਤ ਦਰਸ਼ਨ ਕਰ ਰਹੇ ਹਨ ਅਸੀਂ ਉਥੇ ਜਾ ਰਹੇ ਹਾਂ, ਕਾਰਡ ਨਹੀਂ ਬਣਨਗੇ। ਤੁਸੀਂ ਉਸ ਗਰੀਬ ਨੂੰ ਕਿਵੇਂ ਸਮਝਾਉਗੇ ਜਿਹੜਾ 30,000 ਰੁਪਏ ਤੋਂ ਵਾਂਝਾ ਕਰ ਦਿੱਤਾ, ਸਿਰਫ਼ ਇਸ ਕਰਕੇ ਕਿ ਸਰਕਾਰ ਆਪਣਾ 25 ਫੀਸਦੀ ਹਿੱਸਾ ਨਹੀਂ ਪਾ ਸਕੀ। ਮੇਰੀ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਗੁਜ਼ਾਰਿਸ਼ ਹੈ ਕਿ ਜੇਕਰ ਤੁਸੀਂ ਵਾਹ-ਵਾਹ ਲੈਣੀ ਹੈ ਅਤੇ ਅਗਲਾ ਗਵਰਨਰ ਐਡਰੈੱਸ ਪੜ੍ਹਾਉਣਾ ਹੈ ਤਾਂ ਇਸ ਗੱਲ ਤੋਂ ਸਬਕ ਲੈ ਕੇ ਚੱਲੋ ਕਿ ਅਸੀਂ ਇਸ ਸਕੀਮ ਨੂੰ 100% ਲਾਗੂ ਕਰਨਾ ਹੈ। ਇਸੇ ਤਰ੍ਹਾਂ ਹੀ ਗਰੀਬਾਂ ਦੀ ਸਿਹਤ ਵਾਸਤੇ 'ਭਾਈ ਘਨੱਈਆ' ਸਕੀਮ ਲਿਆਂਦੀ ਹੈ। ਸਾਡੀ ਸਕੀਮ ਜਿਸ ਦਾ ਨਾਮ ਸੀ 'ਸੰਜੀਵਨੀ ਹੈਲਥ ਕੇਅਰ' ਡਿਸਕੰਟੀਨਿਊ ਕਰ ਦਿੱਤੀ ਕਿਉਂਕਿ ਉਸ ਤੇ ਕੈਪਟਨ ਅਮਰਿੰਦਰ ਸਿੰਘ ਦੀ ਮੋਹਰ ਲੱਗੀ ਸੀ। ਉਸ ਨੂੰ ਡਿਸਕੰਟੀਨਿਊ ਕਰਕੇ ਨਵੇਂ ਨਾਮ ਦੇ ਤਹਿਤ, ਨਵਾਂ ਅਮਲੀ ਜਾਮਾ ਪਵਾ ਕੇ ਭਾਈ ਘਨ੍ਹੱਈਆ ਸਕੀਮ ਲਿਆਂਦੀ ਗਈ। ਸਪੀਕਰ ਸਾਹਿਬ, ਇਹ ਕਹਿ ਰਹੇ ਸੀ ਕਿ ਕਾਂਗਰਸ ਦੇ ਰਾਜ ਦੌਰਾਨ ਪੈਨਸ਼ਨ ਨਹੀਂ ਦਿੱਤੀ। ਅਸੀਂ ਇਹ ਕੀਤਾ ਸੀ ਕਿ ਪਰਿਵਾਰ ਦੇ ਮੁਖੀ ਦੀ 300 ਰੁਪਏ ਦੀ ਇੰਸ਼ੋਰੈਂਸ ਹੁੰਦੀ ਸੀ। ਉਹ ਸਕੀਮ ਬੰਦ ਕਰਕੇ ਨਵੀਂ ਸਕੀਮ ਚਲਾਈ ਜਿਸ ਦੇ ਪੈਸੇ ਵਧਾ ਕੇ 1242 ਰੁਪਏ ਕਰ ਦਿੱਤੇ ਕਿ ਜਿਹੜਾ ਪਰਿਵਾਰ ਦਾ ਮੁਖੀ ਹੈ ਉਸ ਦੀ ਇੰਸ਼ੋਰੈਂਸ ਕਰਵਾਉਣੀ ਹੈ। ਭਾਈ ਘਨ੍ਹੱਈਆ ਸਕੀਮ ਦੇ ਤਹਿਤ ਜਿਹੜਾ ਮੈਂਬਰ ਹੈ, ਜੇਕਰ ਉਹ 60 ਸਾਲ ਤੋਂ ਘੱਟ ਦਾ ਬਜ਼ੁਰਗ ਹੈ ਤਾਂ ਇੰਨੇ ਰੁਪਏ ਅਤੇ ਜੇਕਰ 60 ਸਾਲ ਤੋਂ ਵੱਧ ਹੈ ਤਾਂ ਇੰਨੇ ਰੁਪਏ ਲੱਗਣਗੇ, ਬੇਸਿਕ ਯੂਨਿਟ 1242 ਰੁਪਏ ਰੱਖਿਆ ਗਿਆ। ਹੁਣ ਇਨ੍ਹਾਂ ਨੇ ਉਹ ਵਧਾ ਕੇ 2215 ਰੁਪਏ ਕਰ ਦਿੱਤਾ ਹੈ। ਇੰਸ਼ੋਰੈਂਸ ਦੀ ਰਕਮ ਵੀ 2 ਲੱਖ ਰੁਪਏ ਤੋਂ ਵਧਾ ਕੇ 3 ਲੱਖ ਰੁਪਏ ਕਰ ਦਿੱਤੀ ਹੈ। ਹੁਣ ਇਹ ਦੇਖੋ ਕਿ ਇਸ ਤੋਂ ਕਿੰਨੇ ਲੋਕਾਂ ਨੂੰ ਫਾਇਦਾ ਹੋਇਆ ਹੈ ? ਫਾਇਦਾ ਉਸ ਗੱਲ ਦਾ ਹੈ ਜਿਸ ਨਾਲ ਗਰੀਬ ਨੂੰ ਮਦਦ ਮਿਲੇ। 4000 ਲੋਕਾਂ ਨੇ ਇਸ ਤੋਂ ਫਾਇਦਾ ਲਿਆ ਹੈ, ਜਿਸ ਵਿਚੋਂ 15 ਫੀਸਦੀ ਲੋਕਾਂ ਨੇ ਕੰਜ਼ਿਊਮਰ ਕੋਰਟਾਂ ਵਿੱਚ ਧੱਕੇ ਖਾ-ਖਾ ਕੇ ਹੁਣ ਬੈਨੀਫਿਟ ਲਿਆ ਹੈ। ਮੇਰੇ ਕੋਲ ਇਸ ਤਰ੍ਹਾਂ ਦਾ ਇੱਕ ਕੇਸ ਮੌਜੂਦ ਹੈ ਕਿ ਜਿਸ ਵਿਚ ਉਸੇ ਮਹਿਕਮੇ ਦੇ ਇੰਸਪੈਕਟਰ ਨੂੰ ਇੰਸ਼ੋਰੈਂਸ ਲੈਣ ਵਾਸਤੇ ਕੰਜ਼ਿਊਮਰ ਕੋਰਟ ਵਿੱਚ ਜਾਣਾ ਪਿਆ। ਕੋਈ ਇਸ ਕਿਸਮ ਦਾ ਐਡਮਿਨਿਸਟ੍ਰੇਟਿਵ ਰਿਫਾਰਮਜ਼ ਲਿਆਉ ਤਾਂ ਕਿ ਗਰੀਬਾਂ ਦੇ ਚੱਕਰ ਲੱਗਣੇ ਬੰਦ ਹੋਣ ਅਤੇ ਉਨ੍ਹਾਂ ਨੂੰ ਇਨ੍ਹਾਂ ਸਕੀਮਾਂ ਦਾ ਬੈਨੀਫਿਟ ਮਿਲ ਸਕੇ। ਸੁਣਨ ਨੂੰ ਤਾਂ ਇਹ ਸਕੀਮਾਂ ਬਹੁਤ ਵਧੀਆ ਲਗਦੀਆਂ ਹਨ। ਅਸੀਂ ਮਾਲਵੇ ਨਾਲ ਸਬੰਧ ਰੱਖਦੇ ਹਾਂ। ਸਾਡੇ ਇਲਾਕੇ ਵਿਚੋਂ ਇੱਕ ਬੜੀ ਫੇਮਸ ਟ੍ਰੇਨ ਲੰਘਦੀ ਹੈ। ਜਿਸ ਤਰ੍ਹਾਂ ਬਰਲਿਨ ਤੋਂ ਟ੍ਰੇਨ ਚਲਦੀ ਸੀ ਜਿਸ ਵਿੱਚ ਜਿਊਜ਼ ਨੂੰ ਡੰਗਰਾਂ ਵਾਂਗ ਭਰ ਦਿੱਤਾ ਜਾਂਦਾ ਸੀ, ਉਸੇ ਤਰ੍ਹਾਂ ਸਾਡੇ ਮਾਲਵੇ ਵਿਚੋਂ ਇੱਕ ਟ੍ਰੇਨ ਚਲਦੀ ਹੈ, ਕੈਂਸਰ ਟ੍ਰੇਨ। ਕੈਂਸਰ ਦੀ ਪ੍ਰਾਬਲਮ, ਹਾਰਟ ਦੀ ਪ੍ਰਾਬਲਮ, ਅਰਥਰਾਈਟੀਸ ਦੀ ਪ੍ਰਾਬਲਮ। ਜਿਹੜਾ ਸਾਡੇ ਏਰੀਏ ਵਿੱਚ ਆਰ.ਓ. ਦਾ ਪਾਣੀ ਦੇ ਰਹੇ ਹਨ, ਉਸ ਪਾਣੀ ਵਿੱਚ ਫਲੋਰਾਈਡ ਇੰਨਾ ਜ਼ਿਆਦਾ ਹੈ ਕਿ

ਉਥੇ ਤਕਰੀਬਨ ਸਾਰਿਆਂ ਨੂੰ ਗੋਡਿਆਂ ਦੀ ਪ੍ਰਾਬਲਮ ਹੈ ਅਤੇ ਉਨ੍ਹਾਂ ਨੂੰ ਇਲਾਜ ਦੀ ਲੋੜ ਹੈ। ਹਾਰਟ ਵਾਸਤੇ ਪ੍ਰਾਈਵੇਟ ਹਸਪਤਾਲਾਂ ਵਿੱਚ 2 ਲੱਖ ਰੁਪਏ ਦਾ ਪੈਕੇਜ਼ ਦੇ ਰਹੇ ਹਨ। ਕਿਸੇ ਦਾ ਵਾਲਵ ਪੈਣਾ ਹੈ, ਸਟੰਟ ਪੈਣਾ ਹੈ ਜਾਂ ਬਾਈਪਾਸ ਸਰਜਰੀ ਹੋਣੀ ਹੈ। ਗਰੀਬ ਬੰਦਾ ਇਲਾਜ ਕਰਵਾ ਨਹੀਂ ਸਕਦਾ। ਸਪੀਕਰ ਸਾਹਿਬ, ਉਸ ਪੈਨਲ ਵਿਚੋਂ ਫੋਰਟਿਸ ਹਸਪਤਾਲ ਕੱਢ ਦਿੱਤਾ। ਹੋਰ ਉਸ ਪੈਨਲ ਵਿੱਚ ਕਿਹੜੇ-ਕਿਹੜੇ ਹਸਪਤਾਲ ਹਨ, ਛੋਟੇ-ਛੋਟੇ ਹਸਪਤਾਲ ਹਨ, ਛੋਟੇ ਸ਼ਹਿਰਾਂ ਦੇ ਹਸਪਤਾਲ ਹਨ, ਜਿਥੋਂ ਗਰੀਬ ਨੇ ਇਲਾਜ ਕਰਵਾਉਣਾ ਹੈ। ਜਿਹੜੇ ਵੱਡੇ ਸ਼ਾਹੂਕਾਰ ਹਨ ਉਨ੍ਹਾਂ ਨੂੰ ਭਾਈ ਘਨ੍ਹੱਈਆ ਸਕੀਮ ਦੀ ਲੋੜ ਨਹੀਂ, ਉਹ ਆਪ ਜਾ ਕੇ ਆਪਣਾ ਇਲਾਜ ਕਰਵਾ ਲੈਣਗੇ। ਉਹ ਹਾਰਟ ਦਾ ਮਰੀਜ਼ ਹੈ, ਚਰਬੀ ਚੜ੍ਹਾ ਰੱਖੀ ਹੈ ਕਿਉਂਕਿ ਕੰਮ ਉਹ ਕੋਈ ਕਰਦਾ ਨਹੀਂ। ਅਗਰ ਇਨ੍ਹਾਂ ਨੇ ਅਗਲੇ ਗਵਰਨਰ ਐਡਰੈੱਸ ਵਿੱਚ ਬੱਲੇ-ਬੱਲੇ ਕਰਵਾਉਣੀ ਹੈ ਤਾਂ ਉਸ ਵਾਸਤੇ ਕੰਮ ਕਰਨ ਦੀ ਲੋੜ ਹੈ, ਫਿਰ ਅਸੀਂ ਤੁਹਾਡੇ ਨਾਲ ਪੂਰੇ ਸਹਿਮਤ ਹੋਵਾਂਗੇ। ਸਪੀਕਰ ਸਾਹਿਬ, ਮਜੀਠੀਆ ਸਾਹਿਬ ਬੜਾ ਬੋਲੇ ਸੀ ਕਿ ਅਸੀਂ ਭਾਰਤ ਦੀ ਦੋ ਫੀਸਦੀ ਪਾਪੂਲੇਸ਼ਨ ਹਾਂ but we are the granary of this country. We are the rice bowl and we are the wheat bowl of this country. Our farmer is very hard-working and tenacious. That cannot be questioned. What is being questioned in this House is the leadership, which we are lacking. ਇਹ ਸਟੇਟ ਆਫ਼ ਪੰਜਾਬ ਦਾ ਐਡਰੈੱਸ ਹੈ। ਇਸ ਕਰਕੇ ਮੈਂ ਇਸ ਤੇ ਬੋਲ ਰਿਹਾ ਹਾਂ। ਕੀ ਚਾਹੀਦਾ ਹੈ ਕਿਸਾਨ ਨੂੰ ? ਕਿਸਾਨ ਆਪਣੀ ਹਿੱਕ ਦੇ ਜ਼ੋਰ ਨਾਲ ਮਿਹਨਤ ਕਰ ਰਿਹਾ ਹੈ। ਪਰ ਵਿਧਾਨ ਮੁਤਾਬਕ ਉਸ ਨੂੰ ਬੀਜ ਤੇ ਪਾਣੀ ਚਾਹੀਦਾ ਹੈ ਅਤੇ ਫਸਲ ਵੇਚਣ ਲਈ ਮੰਡੀ ਚਾਹੀਦੀ ਹੈ। ਇਹ ਬੇਸਿਕ ਲੋੜਾਂ ਹਨ। ਹੁਣ ਸੀਡ ਬਾਰੇ ਸੁਣ ਲਉ। ਮੇਰੇ ਕੋਲ ਗੌਰਮਿੰਟ ਆਫ਼ ਇੰਡੀਆ ਦਾ ਲੈਟਰ ਪਿਆ ਹੈ। Letter No. CPS 10-1/2009-NFSM dated 29th December, 2009 from the Ministry of Agriculture in which it is mentioned that "the rate of subsidy for distribution of certified seeds of HYVs of wheat approved by GOI is Rs. 700 per quintal for 2009-10".

ਮੈਂ ਤੁਹਾਡੇ ਰਾਹੀਂ ਖੇਤੀਬਾੜੀ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿੰਨੀ ਸਬਸਿਡੀ ਦਿੱਤੀ ਹੈ ? ਇਨ੍ਹਾਂ ਦੇ 500 ਰੁਪਏ ਦੇ ਬਿਆਨ ਅਤੇ ਇਸ਼ਤਿਹਾਰ ਲੱਗੇ। ਕਰੋੜਾਂ ਰੁਪਏ ਦੇ ਇਸ਼ਤਿਹਾਰ ਲਗਾਏ ਹਨ ਕਿ ਅਸੀਂ ਕਿਸਾਨ ਨੂੰ 500 ਰੁਪਏ ਦੀ ਸਬਸਿਡੀ ਦੇ ਰਹੇ ਹਾਂ। ਮੈਂ ਬਿਲਕੁਲ ਸਹਿਮਤ ਹਾਂ ਕਿ ਇਹ ਪੈਸਾ ਸੈਂਟਰ ਗੌਰਮਿੰਟ ਦਾ ਸੀ। ਇਹ ਪੈਸਾ ਸੈਂਟਰ ਗੌਰਮਿੰਟ ਦੀ 'ਫੂਡ ਸਕਿਓਰਟੀ ਮਿਸ਼ਨ ਸਕੀਮ' ਤਹਿਤ ਆਇਆ ਹੈ। ਸਬਸਿਡੀ ਕਿਸੇ ਰੇਟ ਤੇ ਤਾਂ ਦਿਉਗੇ। ਕਿਹੜੇ ਰੇਟ ਤੇ ਸਰਕਾਰ ਸਬਸਿਡੀ ਦੇ ਰਹੀ ਹੈ ? ਇਹ ਤਾਂ ਨਹੀਂ ਹੋ ਸਕਦਾ ਹੈ ਕਿ ਆਪਣੀ ਮਰਜ਼ੀ ਨਾਲ ਜਾ ਕੇ ਸਬਸਿਡੀ ਲੈ ਲਉ। ਕੋਈ ਰੇਟ ਤਾਂ ਫਿਕਸ ਹੋਣਾ ਚਾਹੀਦਾ ਹੈ। ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੀ ਪ੍ਰੈਸਕਰਿਪਸ਼ਨ ਹੈ ਜਿਹੜੇ ਕਿ ਕਿਸਾਨਾਂ ਨੂੰ ਸਲਾਹਾਂ ਦਿੰਦੇ ਹਨ। ਉਨ੍ਹਾਂ ਦੀ ਰਾਏ ਸੀ ਕਿ 1 ਤੋਂ ਲੈ ਕੇ 15 ਨਵੰਬਰ ਤੱਕ ਸਹੀ ਮਾਤਰਾ ਵਿੱਚ ਕਣਕ ਦਾ ਝਾੜ ਲੈਣ ਲਈ ਕਣਕ ਦੀ ਬਿਜਾਈ ਹੋਣੀ ਚਾਹੀਦੀ ਸੀ। ਮੈਂ ਤੁਹਾਡੇ ਰਾਹੀਂ ਖੇਤੀਬਾੜੀ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਕੋਈ ਰੇਟ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਪਬਲਿਸ਼ ਕੀਤਾ ਕਿ ਕਿਸ ਰੇਟ ਤੋਂ ਲੋਕਾਂ ਤੋਂ ਬੀਜ ਲਉਗੇ ? ਮੇਰਾ ਸਵਾਲ ਵੀ ਲੱਗਿਆ। ਮੈਂ ਉਸ ਤੇ ਵੀ ਡਿਬੇਟ ਮੰਗਦਾ ਹਾਂ। ਸਪੀਕਰ ਸਾਹਿਬ, ਪਹਿਲਾਂ ਤਾਂ ਸੀਡ ਸਰਟੀਫਿਕੇਸ਼ਨ ਏਜੰਸੀ ਤੋਂ ਰਿਕਾਰਡ ਵੈਰੀਫਾਈ ਕੀਤਾ ਜਾਵੇ। ਹਾਊਸ ਕਰੇ, ਚਾਹੇ ਡਿਪਟੀ ਸੀ.ਐਮ. ਸਾਹਿਬ ਆਪ ਕਰਨ ਕਿ ਸਾਡੇ ਕੋਲ ਬਰੀਡਰ ਸੀਡ ਕਿੰਨਾ ਸੀ ? ਫਾਊਂਡੇਸ਼ਨ ਸੀਡ ਉਸ ਤੋਂ ਕਿੰਨਾ ਬਣਿਆ ? ਕਿੰਨਾ ਸਰਟੀਫਾਈਡ ਸੀਡ ਸੀ ? ਕਿੰਨਾ ਟਰੁੱਥਫੁਲੀ ਸਰਟੀਫਿਕੇਸ਼ਨ ਨਾਲ ਵੇਚਿਆ ਗਿਆ ? ਕਿੰਨੀ ਪ੍ਰੋਡਕਸ਼ਨ ਹੁੰਦੀ ਹੈ ? ਕੀ ਇਨ੍ਹਾਂ ਕੋਲ ਇਨ੍ਹਾਂ ਗੱਲਾਂ ਦਾ ਕੋਈ ਰਿਕਾਰਡ ਹੈ ? ਇਨ੍ਹਾਂ ਕੋਲ ਕੋਈ ਰਿਕਾਰਡ ਨਹੀਂ ਹੈ। ਇਹ ਆਪਸ ਵਿੱਚ ਬੈਠ ਕੇ ਵਿਚਾਰ ਕਰਨ। ਇਨ੍ਹਾਂ ਦੀ ਆਪਣੀ ਪ੍ਰੋਡਕਸ਼ਨ ਤਾਂ ਇੱਕ ਲੱਖ ਕੁਇੰਟਲ ਸੀ। ਬਾਕੀ ਇਨ੍ਹਾਂ ਨੇ ਵਪਾਰੀਆਂ ਤੋਂ ਖਰੀਦ ਲਿਆ। ਇੱਕ-ਇੱਕ ਫਾਊਂਡੇਸ਼ਨ ਸੀਡ ਜੋ ਵਪਾਰੀਆਂ ਤੋਂ ਲਿਆ, ਉਸ ਦੀ ਇਨਕੁਆਇਰੀ ਰਿਪੋਰਟ ਆ ਜਾਵੇਗੀ। ਉਹ ਜੋ ਸੌ ਕੁਇੰਟਲ ਲੈ ਕੇ ਆਏ ਤਾਂ ਉਸ ਦੇ ਬਿੱਲ ਨਕਲੀ ਸੀਡ ਦੇ ਕੱਟ ਦਿੱਤੇ। ਮੇਰੇ ਕੋਲ 'ਦੈਨਿਕ ਜਾਗਰਣ' ਅਖਬਾਰ ਹੈ। ਸਪੀਕਰ ਸਾਹਿਬ, ਇਸ ਵਿਚ ਕਿਸੇ ਹੋਰ ਹਲਕੇ ਬਾਰੇ ਨਹੀਂ ਦੱਸਿਆ ਗਿਆ। ਇਸ ਵਿੱਚ ਬਠਿੰਡਾ ਤੇ ਮਾਨਸਾ ਹਲਕੇ ਬਾਰੇ ਦੱਸਿਆ ਹੋਇਆ ਹੈ। ਮੈਂ ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਕਹਿਣਾ ਚਾਹਵਾਂਗਾ ਕਿ ਮਾਨਸਾ ਤੇ ਬਠਿੰਡੇ ਹਲਕੇ ਵਿੱਚ ਪਨਸੀਡ ਦੇ ਅਧਿਕਾਰੀ ਫੜੇ ਗਏ। ਜੋ ਟਰਾਲੀਆਂ ਫੜੀਆਂ ਗਈਆਂ ਹਨ, ਉਨ੍ਹਾਂ ਵਿੱਚ ਬੀਜ ਸੀ। ਮੇਰੇ ਕੋਲ 'ਅਜੀਤ' ਅਖਬਾਰ ਵੀ ਹੈ। ਇਸ ਵਿੱਚ ਦੱਸਿਆ ਹੋਇਆ ਹੈ। ਇਸ ਦਾ ਕੌਣ ਜ਼ਿੰਮੇਵਾਰ ਹੈ ? ਪਹਿਲਾਂ ਤਾਂ ਠੱਗੀ ਕੀਤੀ ਕਿ 700 ਰੁਪਏ ਦੀ ਥਾਂ ਕਹਿੰਦੇ ਕਿ 500 ਰੁਪਏ ਸਬਸਿਡੀ ਦਿਆਂਗੇ। ਇਸ ਦੀ ਕੈਲਕੁਲੇਸ਼ਨ ਕਰਕੇ ਵੇਖੋ। ਆਪਾਂ ਐਜੂਕੇਸ਼ਨ ਬਾਰੇ ਗੱਲ ਕਰਦੇ ਸੀ ਕਿ ਨੰਬਰ ਤਾਂ ਵਧਾਈ ਜਾਂਦੇ ਹਾਂ ਪਰ ਕੁਆਲਿਟੀ ਬਾਰੇ ਵੀ ਦੇਖੋ। ਕੁਆਲਿਟੀ ਖਤਮ ਹੋ ਰਹੀ ਹੈ। ਤੁਸੀਂ ਆਪਣੇ ਮਹਿਕਮੇ ਦੀ ਕੁਆਲਿਟੀ ਵੀ ਵੇਖ ਲਉ। ਸਿਰਫ 500 ਰੁਪਏ ਦਿੱਤੇ ਹਨ। ਸਾਢੇ 1600 ਰੁਪਏ ਨੂੰ ਪਰਚੇਜ਼ ਕੀਤਾ। ਜਦੋਂ ਰੇਟ ਸੈੱਟ ਹੋ ਗਿਆ ਕਿ 1650 ਰੁਪਏ ਤੇਰੇ ਤੋਂ ਲਵਾਂਗੇ ਅਤੇ ਗਰੀਬ ਕਿਸਾਨ ਨੂੰ 1250 ਰੁਪਏ ਦਿਆਂਗੇ। ਜਿੰਨੀ ਕੁ ਮੈਥੇਮੈਟਿਕਸ ਮੈਂ ਪੜ੍ਹਿਆ ਹਾਂ, ਮੇਰੇ ਹਿਸਾਬ ਨਾਲ ਤਾਂ ਇਹ 400 ਰੁਪਏ ਹੀ ਬਣਦੇ ਹਨ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ)** : ਜਾਖੜ ਸਾਹਿਬ ਨੇ ਗੱਲ ਕੀਤੀ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਾਖੜ ਸਾਹਿਬ ਤਾਂ ਰਾਜਸਥਾਨ ਦੇ ਬਾਰਡਰ ਤੇ ਰਹਿੰਦੇ ਹਨ। ਜੋ ਰਾਜਸਥਾਨ ਦੀ ਗੌਰਮਿੰਟ ਨੇ ਕਿਸਾਨਾਂ ਨੂੰ ਬੀਜ ਦਿੱਤਾ ਹੈ ਉਸ ਵਿਚ 22.5 ਤੋਂ 7 ਰੁਪਏ ਸਬਸਿਡੀ ਦਿਤੀ ਹੈ, ਹਰਿਆਣੇ ਨੇ 19.50 ਰੁਪਏ ਸਬਸਿਡੀ ਦਿੱਤੀ ਹੈ। ਅਸੀਂ 16.50 ਦੇ ਹਿਸਾਬ ਨਾਲ ਅਤੇ ਵੱਧ ਤੋਂ ਵੱਧ 1,250 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਪੰਜਾਬ ਦੇ ਕਿਸਾਨ ਨੂੰ ਬੀਜ ਦਿੱਤਾ ਹੈ। ਇੱਕ ਵੀ ਪੰਜਾਬ ਦਾ ਕਿਸਾਨ ਇਹ ਨਹੀਂ ਕਹਿ ਸਕਦਾ ਕਿ ਸਾਨੂੰ ਬੀਜ ਨਹੀਂ ਮਿਲਿਆ...(ਵਿਘਨ...ਸ਼ੋਰ)। ਜੇਕਰ ਕੋਈ ਕਿਤੇ ਮਾੜੀ-ਮੋਟੀ ਗੱਲਬਾਤ ਹੋਈ ਹੈ, ਇਹ ਕਹਿੰਦੇ ਹਨ ਕਿ ਅਖਬਾਰ ਵਿੱਚ ਫੋਟੋ ਆਈ ਹੈ। ਅਸੀਂ ਉਹ ਬੰਦੇ ਫੜੇ ਹਨ ਤਾਂ ਫੋਟੋ ਆਈ ਹੈ।...(ਵਿਘਨ...ਸ਼ੋਰ)...ਪਿਛਲੇ ਸਾਲਾਂ ਵਿੱਚ ਸਾਡੀ ਝੋਨੇ ਦੀ ਫਸਲ ਵਧੀ ਹੈ, ਕਣਕ ਦੀ ਫਸਲ ਵਧੀ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਹ ਜਿਹੜਾ ਕਹਿ ਰਹੇ ਹਨ ਕਿ ਰਾਜਸਥਾਨ ਦੇ ਬਾਰਡਰ ਦੇ ਰਹਿੰਦਾ ਹੈ, ਔਰ ਕਹਿ ਰਹੇ ਹਨ ਕਿ ਪੰਜਾਬੀ ਬੋਲਦੇ ਇਲਾਕੇ ਸਾਨੂੰ ਦਿਉ, ਸਾਨੂੰ ਵੀ ਦੇਖਿਓ ਕਿਤੇ ਉਧਰ ਨਾ ਧੱਕ ਦਿਉ। (ਹਾਸਾ) Punjabi is as much Punjabi whether in this part or that part of Punjab. ਇਹ ਪਹਿਲੀ ਵਾਰ ਹੋਇਆ ਹੈ ਕਿ ਜਿਹੜੀ ਵਿਲੇਜ ਲੈਵਲ ਦੀ ਸੁਸਾਇਟੀ ਹੈ, ਉਹ ਆਪ ਬੀਜ ਨਹੀਂ ਵੇਚ ਸਕਦੀ। ਕਹਿੰਦੇ ਕਿ ਉਨ੍ਹਾਂ ਕੋਲ ਬੀਜ ਵੇਚਣ ਦਾ ਲਾਇਸੈਂਸ ਨਹੀਂ ਹੈ। ਇਸ ਵਾਰ ਸਬਸਿਡੀ ਆ ਗਈ। ਜੇਕਰ ਸੁਸਾਇਟੀ ਨੂੰ ਵਿੱਚ ਪਾਉਂਦੇ ਤਾਂ ਕਿਵੇਂ ਚਲਣਾ ਸੀ। ਸਬਸਿਡੀ ਖਾਣ ਵਾਸਤੇ ਸੁਸਾਇਟੀ ਨੂੰ ਬਾਹਰ ਕੱਢ ਦਿੱਤਾ। ਸੁਸਾਇਟੀ ਨੂੰ ਰਜਿਸਟਰ ਕਰਾਉਣ ਦੀ ਫੀਸ ਸਿਰਫ 50 ਰੁਪਏ ਹੈ। 50 ਰੁਪਏ ਬਚਾਉਣ ਨੂੰ ਜਾਂ ਪੈਸੇ ਖਾਣ ਨੂੰ, ਸੁਸਾਇਟੀਆਂ ਨੂੰ ਹੀ ਬਾਹਰ ਕੱਢ ਦਿੱਤਾ। ਫੂਡ ਸਕਿਉਰਟੀ ਮਿਸ਼ਨ ਤਹਿਤ 10 ਜ਼ਿਲ੍ਹੇ ਸਿਲੈਕਟ ਕੀਤੇ ਗਏ ਸਨ, ਜਿਨ੍ਹਾਂ ਵਿੱਚੋਂ ਫਿਰੋਜ਼ਪੁਰ, ਤਰਨਤਾਰਨ ਆਦਿ ਜ਼ਿਲ੍ਹਿਆਂ ਨੂੰ ਸ਼ਾਮਲ ਕੀਤਾ ਗਿਆ ਸੀ। ਇਸੇ ਤਰ੍ਹਾਂ ਦਾਲਾਂ ਲਈ ਵੀ ਸੈਂਟਰ ਸਰਕਾਰ ਦੇ ਫੂਡ ਸਕਿਉਰਟੀ ਮਿਸ਼ਨ ਦੇ ਤਹਿਤ 7 ਜ਼ਿਲ੍ਹੇ ਚੁਣੇ ਗਏ ਸੀ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਤੁਸੀਂ ਦਾਲਾਂ ਲਈ ਕਿਸਾਨ ਨੂੰ ਉਤਸ਼ਾਹਿਤ ਕਿਉਂ ਨਹੀਂ ਕਰਦੇ ? ਬਾਹਰੋਂ ਉੱਚੇ ਭਾਅ ਤੇ ਦਾਲਾਂ ਖਰੀਦ ਕੇ ਦੇ ਰਹੇ ਹੋ। ਪੰਜਾਬ ਦੇ ਕਿਸਾਨ ਨੂੰ ਦਾਲਾਂ ਬੀਜਣ ਲਈ ਉਤਸ਼ਾਹਿਤ ਕਿਉਂ ਨਹੀਂ ਕਰਦੇ ? ਪੰਜਾਬ ਦੇ ਕਿਸਾਨ ਨੂੰ ਵਧੀਆ ਬੀਜ ਦਿਉ ਤੇ ਉਹ ਵਧੀਆ ਦਾਲਾਂ ਦੀ ਫਸਲ ਪੈਦਾ ਕਰੇਗਾ। ਉਸ ਪਾਸੇ ਨਹੀਂ ਚੱਲਣਾ ਸਗੋਂ ਕਹਿੰਦੇ ਹਨ ਕਿ ਅਸੀਂ ਬਾਹਰੋਂ ਦੂਜੇ ਦੇਸ਼ਾਂ ਤੋਂ ਖਰੀਦ ਕੇ ਤੁਹਾਨੂੰ ਦਿਆਂਗੇ।

**ਮਾਨਯੋਗ ਸਪੀਕਰ** : ਹਾਂ ਜੀ, ਤੁਹਾਡਾ ਟਾਈਮ ਹੁਣ ਖਤਮ ਹੋ ਰਿਹਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਬਿਲਕੁਲ ਠੀਕ ਹੈ ਪਰ ਮੈਂ ਸਾਰੀਆਂ ਕੰਮ ਦੀਆਂ ਗੱਲਾਂ ਕਰ ਰਿਹਾ ਹਾਂ। ਕੋਈ ਫਾਲਤੂ ਗੱਲ ਨਹੀਂ ਕਰ ਰਿਹਾ। ਮੈਂ ਆਪਣੇ ਸਾਥੀਆਂ ਨੂੰ ਵੀ ਟਾਈਮ ਲਈ ਗੁਜ਼ਾਰਿਸ਼ ਕਰ ਦੇਵਾਂਗਾ। ਕਿਰਪਾ ਕਰਕੇ ਮੈਨੂੰ ਬੋਲ ਲੈਣ ਦਿਉ। ਮੈਂ ਸਾਰੀਆਂ ਅਖਬਾਰਾਂ ਵਿੱਚੋਂ ਪਰੂਫ ਨਾਲ ਕੋਟ ਕਰ ਰਿਹਾ ਹਾਂ। ਇੱਕ ਸ਼ੇਅਰ ਵੀ ਮੈਂ ਕਹਿ ਦਿੰਦਾ ਹਾਂ :

"ਪਹਿਲੇ ਤੋ ਵਹ ਮੇਰੀ ਰਗ-ਰਗ ਸੇ ਖ਼ੂਨ ਚੂਸ ਗਯਾ,
ਅਬ ਵਹ ਕਹਿਤਾ ਹੈ ਕਿ ਤੇਰੀ ਰੰਗਤ ਪੀਲੀ ਕਿਉਂ ਹੈ।

ਕਿ ਤੇਰੀ ਲਾਲੀ ਕਿੱਥੇ ਗਈ ? ਰੰਗ ਤੇਰਾ ਪੀਲਾ ਕਿਉਂ ਹੈ ? ਸਪੀਕਰ ਸਾਹਿਬ, ਲਾਲੀ ਕਿੱਥੇ ਜਾਣੀ ਹੈ, ਬੀਜ ਮਾੜਾ ਹੈ। ਇੱਕ ਅਖਬਾਰ ਵਿੱਚ ਹੋਰ ਫੋਟੋ ਲੱਗੀ ਹੈ।

**ਮਾਨਯੋਗ ਸਪੀਕਰ** : ਫੋਟੋਆਂ ਤਾਂ ਬਹੁਤ ਲੱਗਦੀਆਂ ਰਹਿੰਦੀਆਂ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਵਿਸ਼ਾ ਹੈ, "ਕਿਸਾਨ ਔਰ ਪੁਲਿਸ ਵਿਚਕਾਰ ਭਿੜੰਤ।" ਸਪੀਕਰ ਸਾਹਿਬ ਕਿਸ ਗੱਲੋਂ ਇਹ ਭਿੜੰਤ ਹੋਈ ? ਕਿਉਂਕਿ ਲੈਂਡ ਮਾਰਟਗੇਜ ਬੈਂਕ ਨੇ ਉਨ੍ਹਾਂ ਦੇ ਵਾਰੰਟ ਕੱਢ ਦਿੱਤੇ। ਇਹ ਕਹਿੰਦੇ ਕਿ ਤੇਰੀ ਰੰਗਤ ਪੀਲੀ ਕਿਉਂ ਹੈ ? ਜੇਕਰ ਪੁਲਿਸ ਮਗਰ ਪਈ ਹੋਵੇ ਤਾਂ ਮੈਂ ਤੁਹਾਨੂੰ ਦਿਖਾਵਾਂ ਕਿ ਲਾਲੀ ਕਿੱਥੇ ਜਾਂਦੀ ਹੈ ? ਇਹ ਕਹਿੰਦੇ ਕਿ ਅਸੀਂ ਪੰਜਾਬ ਦੇ ਹਿਤੈਸ਼ੀ ਹਾਂ, ਪੰਜਾਬ ਦਾ ਕਿਸਾਨ ਸਾਰੇ ਹਿੰਦੁਸਤਾਨ ਦਾ ਪੇਟ ਪਾਲਦਾ ਹੈ ਲੇਕਿਨ ਇਨ੍ਹਾਂ ਨੇ ਕੀ ਕੀਤਾ ਕਿ ਕਿਸਾਨ ਦੇ ਮਗਰ ਪੁਲਿਸ ਪਾ ਦਿੱਤੀ। ਇਹ ਕਹਿੰਦੇ ਹਨ ਕਿ ਐਗਰੀਕਲਚਰ ਲੋਨ ਨਹੀਂ ਲੋਨ ਤਾਂ ਤੂੰ ਬਿਜਨੈਸ ਵਾਸਤੇ ਲਿਆ ਹੈ। ਇਸ ਵਾਸਤੇ ਤੇਰੇ ਉੱਤੇ ਕੇਸ ਕਰਾਂਗੇ। ਸਪੀਕਰ ਸਾਹਿਬ, ਇਹ ਕਿਸ ਤਰ੍ਹਾਂ ਪੰਜਾਬ ਦੇ ਕਿਸਾਨ ਦਾ ਭਲਾ ਚਾਹੁੰਦੇ ਹਨ ? ਇਕ ਗੱਲ ਤੇ ਮੈਂ ਬਿਲਕੁਲ ਤੁਹਾਡੇ ਨਾਲ ਸਹਿਮਤ ਹਾਂ। ਮਜ਼ਾਕ ਨਾ ਸਮਝਿਉ। ਕਿਸਾਨਾਂ ਨੂੰ ਬੀਜ ਦੇਣ ਦੀ ਗੱਲ ਆਈ ਸੀ। ਸੈਂਟਰਲ ਗੌਰਮਿੰਟ ਨੇ ਇਕ ਬੜਾ ਵੱਡਾ ਸਰਵੇ ਕਰਵਾਇਆ ਸੀ। ਇਨ੍ਹਾਂ ਦੇ ਨੋਟਿਸ ਵਿੱਚ ਵੀ ਹੋਏਗਾ ਕਿ ਪੰਜਾਬ ਦਾ ਕਿਸਾਨ ਇਕ ਖੇਤ ਵਿੱਚੋਂ ਜਿੰਨੀ ਉਪਜ/ਆਮਦਨ ਕੱਢ ਸਕਦਾ ਸੀ optimum yield ਲੈ ਲਈ । Yield is optimum now. What is the constraint ? The constraint is seed variety. ਜਦੋਂ ਇਥੇ ਮਿਸਟਰ ਨਾਰਮਨ ਬਾਰਲੋਗਾ, ਖੇਤੀ ਮਾਹਿਰ ਆਏ ਸੀ, ਉਸ ਸਮੇਂ ਡਾਕਟਰ ਐਮ.ਐਸ. ਰੰਧਾਵਾ ਵਾਈਸ ਚਾਂਸਲਰ ਸੀ। ਉਨ੍ਹਾਂ ਦੇ ਟਾਈਮ ਤੇ ਸੀਡ ਦੀਆਂ ਇਹ ਡਵਾਰਫ ਵਰਾਇਟੀਆਂ ਆਈਆਂ ਸੀ। ਹੁਣ ਕੀ ਹੋ ਰਿਹਾ ਹੈ ? ਹੁਣ ਸਪੀਕਰ ਸਾਹਿਬ, ਮੈਨੂੰ ਤੁਹਾਡੇ ਰਾਹੀਂ ਦਸਦੇ ਹੋਏ ਖੁਸ਼ੀ ਹੈ ਕਿ ਮੈਕਸਿਕੋ ਵਿੱਚ, ਜਿਥੋਂ ਇਹ ਪਹਿਲਾ ਸੀਡ ਆਇਆ ਸੀ, ਉਥੇ ਇਕ ਨਵਾਂ ਸੀਡ 2 ਸਾਲ ਤੋਂ ਟ੍ਰਾਇਲ ਤੇ ਚੱਲ ਰਿਹਾ ਹੈ, ਜਿਸ ਦੀ ਯੀਲਡ 100 ਮਣ ਪਰ ਕਿੱਲਾ ਹੈ। Another second revolution is in the offing but where do we stand, what is our role ? Somebody is doing a heroic role, what is our role ? ਸਾਡਾ ਕਿਸਾਨ ਅੱਜ ਵੀ ਬੀ.ਟੀ. ਸੀਡ ਲੈਣ ਵਾਸਤੇ, ਕਪਾਹ ਦਾ ਬੀਜ ਲੈਣ ਵਾਸਤੇ ਬੀ.ਟੀ. ਟ੍ਰੇਨ ਰਾਹੀਂ ਗੁਜਰਾਤ ਨੂੰ ਜਾਂਦਾ ਹੈ ਤਾਂ ਜੋ ਉਥੋਂ ਬੀ.ਟੀ. ਸੀਡ ਖਰੀਦ ਕੇ ਲਿਆਂਦਾ ਜਾ ਸਕੇ। ਦੂਜੇ ਪਾਸੇ ਬਠਿੰਡੇ ਤੋਂ ਕੈਂਸਰ ਟ੍ਰੇਨ ਜਾਂਦੀ ਹੈ। ਜੱਸੀ ਸਾਹਿਬ (ਸ਼੍ਰੀ ਹਰਮਿੰਦਰ ਸਿੰਘ ਜੱਸੀ) ਨੂੰ ਪਤਾ ਹੈ। Why cannot we as a granary of the country, why cannot we as a wheat bowl of this country, produce our own seeds ? ਮੈਂ ਬਿਲਕੁਲ ਸਹਿਮਤ ਹਾਂ। ਉਸ ਵਾਸਤੇ ਹੁਣ ਤੁਸੀਂ ਤਾਂ ਮੰਨ ਗਏ। ਜਦੋਂ ਬਾਦਲ ਸਾਹਿਬ ਨੂੰ ਬੀਬੀ ਜੀ ਨੇ ਕਿਹਾ ਕਿ ਆਪਾਂ ਪ੍ਰਾਇਮ ਮਿਨਿਸਟਰ ਸਾਹਿਬ ਕੋਲ ਚੱਲਦੇ ਹਾਂ ਤਾਂ ਇਹ ਕਹਿੰਦੇ ਕਿ ਹਰ ਇਕ ਦਾ ਆਪਣਾ-ਆਪਣਾ ਸਤਿਕਾਰ ਹੁੰਦਾ ਹੈ, ਉਹ ਮੇਰਾ ਸਤਿਕਾਰ ਕਰਦੇ ਹਨ, ਮੈਨੂੰ ਲੋੜ ਨਹੀਂ। ਉਹ ਮੇਰੀ ਗੱਲ ਮੋੜਦੇ ਨਹੀਂ। ਇਹ ਠੀਕ ਹੈ ਕਿ ਬਿਲਕੁਲ ਨਹੀਂ ਮੋੜਦੇ। ਜੇ ਪੰਜਾਬ ਦੇ ਹੱਕ ਦੀ ਗੱਲ ਕਰੋਗੇ ਤਾਂ ਉਨ੍ਹਾਂ ਨੇ ਬਿਲਕੁਲ ਨਹੀਂ ਮੋੜਣੀ। ਹੁਣ ਇਹ ਪੀ.ਏ.ਯੂ. ਵਾਸਤੇ ਕਹਿੰਦੇ ਹਨ ਕਿ ਇਕ ਹਜ਼ਾਰ ਕਰੋੜ ਰੁਪਏ ਦੀ ਮੰਗ ਕਰੀਏ। ਅਸੀਂ ਇਸ ਨਾਲ ਬਿਲੁਕਲ ਸਹਿਮਤ ਹਾਂ। ਅਸੀਂ ਸਾਰੇ ਇਨ੍ਹਾਂ ਦੇ ਨਾਲ ਉਥੇ ਜਾਣ ਲਈ ਤਿਆਰ ਹਾਂ। ਅਸੀਂ ਸਾਰੇ ਇਨ੍ਹਾਂ ਦੇ ਨਾਲ ਜਾਵਾਂਗੇ ਤੇ ਕਹਾਂਗੇ ਕਿ ਪੀ.ਏ.ਯੂ. ਦਾ ਇਹ ਪ੍ਰਾਈਮ ਰੀਜਨ ਹੈ, ਪ੍ਰਾਇਮ ਕਾਜ਼ ਹੈ,

ਰਿਸਰਚ ਕਰਨੀ ਹੈ। ਇਹ ਜਿਹੜੀ ਸੁਪਰ ਸੀਡ ਦੀ ਵਰਾਇਟੀ ਉਥੇ ਬਣ ਰਹੀ ਹੈ ਉਹ ਇਥੇ ਬਣਨੀ ਚਾਹੀਦੀ ਹੈ। ਆਪਣੇ ਫੀਲਡ ਵਿੱਚ ਰਿਸਰਚ ਹੋਣੀ ਚਾਹੀਦੀ ਹੈ। ਮੇਰਾ ਇਹ ਦਾਅਵਾ ਹੈ ਕਿ ਅਸੀਂ ਇਸ ਨੂੰ ਪੁਲੀਟੀਕਲ (ਖਿਦੋ) ਇਸ਼ੂ ਨਾ ਬਣਾਈਏ, ਇਸ ਤੇ ਕੰਮ ਕਰੀਏ। ਇਸ ਬੀਜ ਨੂੰ ਇਥੇ ਲੈ ਕੇ ਆਈਏ। ਇਥੇ ਰਿਸਰਚ ਹੋਵੇ, ਉਸ ਤੇ ਫੰਡਜ਼ ਖਰਚ ਹੋਣ।

ਬਾਦਲ ਸਾਹਿਬ ਨੇ ਪੈਨਸ਼ਨਾਂ ਵਾਸਤੇ ਗਰਾਂਟ ਦਿੱਤੀ ਹੈ। ਪੀ.ਏ.ਯੂ. ਵਿੱਚ ਬੜਾ ਰੌਲਾ ਪਿਆ ਹੈ ਕਿ ਇਹ ਪੈਸਾ ਪੈਨਸ਼ਨਾਂ ਵਾਸਤੇ ਆਇਆ ਹੈ। ਇਹ ਕਹਿੰਦੇ ਹਨ ਕਿ all is well. ਕਿਸਾਨ ਕਿਵੇਂ ਮੰਨ ਜਾਊਗਾ ? How is it that all is well ? Punjab Agricultural University is genius of the entire thing, fountain head of revolution, ਉਹ ਵਿਚਾਰੇ ਪੈਨਸ਼ਨਾਂ ਲਈ ਲੜ ਰਹੇ ਹਨ, ਉਨ੍ਹਾਂ ਨੂੰ ਤਾਂ ਢਿੱਡ ਦੀ ਪਈ ਹੈ। ਇਹ ਰਿਸਰਚ ਕੀ ਕਰਨਗੇ? ਪਿਛਲੀ ਵਾਰੀ 100 ਕਰੋੜ ਰੁਪਿਆ ਆਇਆ ਸੀ। ਉਹ ਸਾਰੇ ਦਾ ਸਾਰਾ ਤਨਖਾਹਾਂ ਵਿੱਚ ਚਲਿਆ ਗਿਆ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਕਿਉਂਕਿ ਪੰਜਾਬ ਦੀ ਕਿਸਾਨੀ ਦੀ ਗੱਲ ਹੋ ਰਹੀ ਹੈ, ਸੈਂਟਰ ਦੀ ਪਾਲਿਸੀ ਦੀ ਗੱਲ ਹੋ ਰਹੀ ਹੈ। ਪੰਜਾਬ ਦੇ ਅੰਦਰ ਯੂਨੀਵਰਸਿਟੀ ਨੇ ਝੋਨੇ ਦਾ ਨਵਾਂ ਬੀਜ ਪੈਦਾ ਕੀਤਾ ਹੈ। ਉਸ ਬੀਜ ਨੇ ਪੰਜਾਬ ਵਿੱਚ ਸਭ ਤੋਂ ਵੱਧ ਝਾੜ ਪੈਦਾ ਕੀਤਾ ਹੈ। ਪਰ ਅਫਸੋਸ ਇਸ ਗੱਲ ਦਾ ਹੈ ਕਿ ਪੰਜਾਬ ਦੀਆਂ ਮਿੱਲਾਂ ਨੇ ਚੌਲ ਕੱਢ ਕੇ ਰੱਖਿਆ ਹੋਇਆ ਹੈ ਅਤੇ ਸੈਂਟਰ ਗੌਰਮਿੰਟ ਚੌਲ ਨੂੰ ਚੁੱਕਣ ਲਈ ਤਿਆਰ ਨਹੀਂ। ਪੰਜਾਬ ਦੇ ਸਿਰ ਤੇ ਅੱਜ ਕਰੋੜਾਂ-ਅਰਬਾਂ ਰੁਪਏ ਦਾ ਕਰਜ਼ਾ ਹੈ। ਕਰੋੜਾਂ ਰੁਪਏ ਦੀ ਕਣਕ ਤਿੰਨ-ਤਿੰਨ ਸਾਲ ਤੋਂ ਪਈ ਹੈ।....(ਵਿਘਨ)....

**ਮਾਨਯੋਗ ਸਪੀਕਰ :** ਪਲੀਜ਼ ਸਾਰੇ ਸੁਣਨ ਦਾ ਯਤਨ ਕਰੋ। ਗੱਲ ਸੁਣੋ। ਤੁਸੀਂ ਬੋਲਦੇ ਹੋ, ਇਹ ਪੁਆਇੰਟ ਨੋਟ ਕਰਦੇ ਹਨ, ਉਨ੍ਹਾਂ ਦਾ ਜਵਾਬ ਦੇਣ ਵਾਸਤੇ। ਇਹ ਬੋਲਦੇ ਹਨ, ਕੁਝ ਤੁਸੀਂ ਨੋਟ ਕਰ ਲਉ। ਉਨ੍ਹਾਂ ਦਾ ਬਾਅਦ ਵਿੱਚ ਉਠ ਕੇ ਜਵਾਬ ਦੇ ਦਿਉ...(ਵਿਘਨ)...ਤੁਸੀਂ ਮੇਰੀ ਗੱਲ ਸੁਣੋ। ਬਜਾਏ ਕਿ ਤੁਸੀਂ ਇੰਟਰੱਪਟ ਕਰੋ, ਤੁਸੀਂ ਪੁਆਇੰਟ ਨੋਟ ਕਰ ਲਉ। ਤੁਹਾਡੇ ਕੋਲ ਵੀ ਬੋਲਣ ਵਾਸਤੇ ਟਾਈਮ ਹੈ....(ਵਿਘਨ)....ਕੋਸ਼ਿਸ਼ ਕਰੋ ਕਿ ਇੰਟਰੱਪਸ਼ਨ ਤੋਂ ਬਿਨਾਂ ਬੋਲਿਆ ਜਾਵੇ। ਠੰਡਲ ਸਾਹਿਬ, ਜਿਹੜੀਆਂ ਗੱਲਾਂ ਮੈਂ ਕਰ ਰਿਹਾ ਹਾਂ, ਉਹ ਸਾਰਿਆਂ ਵਾਸਤੇ ਹੀ ਹਨ। ਜਦੋਂ ਇਹ (ਕਾਂਗਰਸ ਪਾਰਟੀ ਵੱਲੋਂ) ਬੋਲਦੇ ਹਨ ਤਾਂ ਤੁਸੀਂ ਨੋਟ ਕਰਦੇ ਜਾਉ, ਜਦੋਂ ਤੁਹਾਡੇ ਵੱਲੋਂ (ਟਰੈਜ਼ਰੀ ਸਾਈਡ ਵੱਲੋਂ) ਕੋਈ ਬੋਲਦਾ ਹੈ ਤਾਂ ਇਹ ਨੋਟ ਕਰਦੇ ਹਨ। ਕੱਲ੍ਹ ਵੀ ਬੋਲਣਾ ਹੈ, ਪਰਸੋਂ ਵੀ ਬੋਲਣਾ ਹੈ। ਐਵੇਂ ਟਾਈਮ ਜ਼ਾਇਆ (ਵੇਸਟ) ਨਾ ਕਰੋ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ :** ਇਨ੍ਹਾਂ ਨੇ ਕਿਸਾਨਾਂ ਦੀ ਗੱਲ ਕੀਤੀ ਹੈ....

**ਮਾਨਯੋਗ ਸਪੀਕਰ :** ਪਰ ਤੁਸੀਂ ਵਿਚ ਹੀ ਕਿਉਂ ਜਵਾਬ ਦਿੰਦੇ ਹੋ ?

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਇਰੀਗੇਸ਼ਨ ਦੀ ਗੱਲ ਕਰਦਾ ਹਾਂ। ਇਨ੍ਹਾਂ ਨੇ ਹੁਣੇ ਹੀ ਆਬਿਆਨਾ ਲਾਇਆ ਹੈ। ਸੁਖਬੀਰ-ਕਾਲੀਆ ਕਮੇਟੀ ਦੇ ਦੋਵੇਂ ਮੈਂਬਰ ਸਾਹਿਬਾਨ ਇਥੇ ਬੈਠੇ ਹਨ। ਕਿਸਾਨਾਂ ਉਤੇ 150 ਰੁਪਏ ਆਬਿਆਨਾ ਲਾਇਆ ਗਿਆ ਹੈ। ਇਹ 75 ਰੁਪਏ ਪ੍ਰਤੀ ਫਸਲ ਲਗਾਇਆ ਗਿਆ ਹੈ। ਕਿਸਾਨ ਦੇਣ ਨੂੰ ਤਿਆਰ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਡਿਪਟੀ ਮੁੱਖ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਸਾਨਾਂ ਤੋਂ ਰੀਟਰੋਸਪੈਕਟਿਵਲੀ ਸਾਲ 2004 ਤੋਂ ਆਬਿਆਨਾ ਉਗਰਾਹਿਆ ਜਾ ਰਿਹਾ ਹੈ। ਇਹ 650 ਰੁਪਏ ਦੇ ਹਿਸਾਬ ਨਾਲ ਮੰਗਿਆ ਜਾ ਰਿਹਾ ਹੈ। ਇਹ ਕਿਸੇ ਵੀ ਜ਼ਿਮੀਦਾਰ ਨੇ ਨਹੀਂ ਦੇਣਾ। 75 ਰੁਪਏ ਪ੍ਰਤੀ ਫਸਲ ਦਾ ਹੁਣ ਦਾ ਅਤੇ 40 ਰੁਪਏ ਪਹਿਲਾਂ ਵਾਲਾ, ਇਹ ਕੁੱਲ ਮਿਲਾ ਕੇ 650 ਰੁਪਏ ਲੈ ਰਹੇ ਹਨ ਜਿਹੜਾ ਕਿ ਇਨ੍ਹਾਂ ਨੂੰ ਨਹੀਂ ਮਿਲਣਾ....

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ :** ਸਪੀਕਰ ਸਾਹਿਬ, ਜਿਹੜਾ ਮਾਮਲਾ ਉਗਰਾਹਿਆ ਜਾ ਰਿਹਾ ਹੈ, ਉਹ ਪਿਛਲਾ ਨਹੀਂ ਲਿਆ ਜਾ ਰਿਹਾ ਬਲਕਿ ਹੁਣ ਤੋਂ ਹੀ ਲੈ ਰਹੇ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਫਿਰ ਪਟਵਾਰੀਆਂ ਨੂੰ ਹਦਾਇਤ ਕਰ ਦਿਉ, ਚੰਗੀ ਗੱਲ ਹੈ....

**ਮਾਨਯੋਗ ਸਪੀਕਰ :** ਉਨ੍ਹਾਂ ਨੇ ਸਪੱਸ਼ਟੀਕਰਨ ਦੇ ਦਿੱਤਾ ਹੈ, ਹਦਾਇਤਾਂ ਵੀ ਜਾਰੀ ਕਰ ਦੇਣਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੈਂ ਇਰੀਗੇਸ਼ਨ ਦੀ ਗੱਲ ਕਰਦਾ ਹਾਂ। ਇਸ ਵਿਚ 1400 ਕਰੋੜ ਰੁਪਏ ਸਰਹਿੰਦ ਕੈਨਾਲ ਵਾਸਤੇ ਆਏ ਹਨ, ਇਹ ਸ਼ਲਾਘਾਯੋਗ ਗੱਲ ਹੈ। ਇਨ੍ਹਾਂ ਨੇ ਤਾਂ ਕਿਹਾ ਸੀ ਕਿ ਸਾਨੂੰ ਲੋਨ ਦੇ ਦਿਉ ਪਰ this total grant is from the Central Government. It is a long awaited thing.

ਹੁਣ ਮੈਂ ਪ੍ਰੋਕਿਓਰਮੈਂਟ ਦੀ ਗੱਲ ਕਰਾਂਗਾ। ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਦੇ ਕਿਸਾਨ ਨੇ ਦੀਵਾਲੀ ਮੰਡੀਆਂ ਵਿਚ ਹੀ ਮਨਾਈ ਹੈ। ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਨਾਲ ਗੱਲ ਕਰਨ ਵਾਸਤੇ ਕਹੀਏ ਤਾਂ ਕਹਿੰਦੇ ਹਨ ਕਿ ਇਸ ਵਾਰੀ ਦੀਵਾਲੀ ਹੀ ਪਹਿਲਾਂ ਆ ਗਈ ਹੈ, ਕੀ ਕਰੀਏ। ਦੀਵਾਲੀ ਪਹਿਲਾਂ ਆਉਣ ਕਰਕੇ ਹੀ ਕਿਸਾਨਾਂ ਨੂੰ ਦੀਵਾਲੀ ਮੰਡੀਆਂ ਵਿਚ ਮਨਾਉਣੀ ਪਈ ਹੈ। ਕੀ ਤੁਹਾਨੂੰ ਪਤਾ ਹੈ ਕਿ ਕਿਸਾਨਾਂ ਨੂੰ ਮੰਡੀਆਂ ਵਿਚ ਕਿੰਨੀ ਖੱਜਲ-ਖੁਆਰੀ ਸਹਿਣੀ ਪਈ ਹੈ ? ਇਹ ਇਕ ਵਾਰੀ ਵੀ ਮੰਡੀਆਂ ਵਿਚੋਂ ਫਸਲ ਚੰਗੇ ਢੰਗ ਨਾਲ ਨਹੀਂ ਚੁਕਵਾ ਸਕੇ। ਤੁਸੀਂ ਕਾਂਗਰਸ ਦਾ ਰਿਕਾਰਡ ਕਢਵਾ ਕੇ ਵੇਖ ਲਵੋ। ਪੂਰੇ ਪੰਜ ਸਾਲ ਅਰਥਾਤ 10 ਫਸਲਾਂ ਬੜੇ ਹੀ ਸੋਹਣੇ ਢੰਗ ਨਾਲ ਬਿਨਾਂ ਕਿਸਾਨਾਂ ਨੂੰ ਕੋਈ ਪਰੇਸ਼ਾਨੀ ਦਿੱਤਿਆਂ ਚੁੱਕੀਆਂ ਗਈਆਂ ਸਨ...

**ਮਾਨਯੋਗ ਸਪੀਕਰ :** ਤੁਹਾਡਾ ਅੱਜ ਦਾ ਟਾਈਮ ਕਨਜ਼ਿਊਮ ਹੋ ਗਿਆ ਹੈ। ਕੱਲ ਦੇ ਟਾਈਮ ਵਿਚੋਂ ਇਹ ਟਾਈਮ ਕੱਟਿਆ ਜਾਵੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਹੁਣ ਮੈਂ ਇੰਡਸਟਰੀ ਬਾਰੇ ਗੱਲ ਕਰਾਂਗਾ। ਇੰਡਸਟਰੀ ਵਾਸਤੇ ਮੇਰੇ ਹਲਕੇ ਤੋਂ ਲੈ ਕੇ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਤੱਕ ਦੇ ਇਲਾਕੇ ਤੱਕ ਦੀ ਨਰਮੇ ਦੀ ਬੈਲਟ ਹੈ ਅਤੇ ਇਸ ਇਲਾਕੇ ਵਿਚ ਕਪਾਹ ਜਿਨਿੰਗ ਮਿੱਲਾਂ ਲੱਗੀਆਂ ਹੋਈਆਂ ਹਨ। ਹੁਣ ਮੰਡੀ ਬੋਰਡ ਨੇ ਇਨਫਰਾਸਟੱਰਕਚਰ ਟੈਕਸ 2% ਲਗਾ ਦਿੱਤਾ ਹੈ ਅਤੇ ਇਹ ਸਾਢੇ 12 ਪ੍ਰਤੀਸ਼ਤ ਵਪਾਰੀਆਂ ਤੇ ਲੱਗਿਆ ਹੋਇਆ ਹੈ। ਹੁਣ ਇਨ੍ਹਾਂ ਨੇ ਵੈਟ ਨੂੰ ਵਧਾ ਕੇ ਤੋਹਫਾ ਦਿੱਤਾ ਹੈ। ਵੈਟ 4% ਤੋਂ ਸਾਢੇ ਪੰਜ ਪ੍ਰਤੀਸ਼ਤ ਕਰ ਦਿੱਤਾ ਹੈ। 10% ਸੈੱਸ ਲੱਗਿਆ ਹੋਇਆ ਹੈ। ਕੁੱਲ ਮਿਲਾ ਕੇ ਵੇਖੀਏ ਤਾਂ ਇਹ 14% ਬਣਦਾ ਹੈ। ਇਸ ਦੇ ਨਾਲ ਜਿਨਿੰਗ ਪ੍ਰੋਸੈਸਿੰਗ ਫੈਕ੍ਟਰੀਆਂ ਬੰਦ ਹੋ ਗਈਆਂ ਹਨ। ਸਪੀਕਰ ਸਾਹਿਬ, 20 ਲੱਖ ਗੰਢਾਂ ਕਪਾਹ ਦੀ ਪੈਦਾਵਾਰ ਹੋਈ ਹੈ ਪ੍ਰੰਤੂ ਜਿਨਿੰਗ ਮਿੱਲਾਂ ਵਿਚ ਕੇਵਲ 14 ਲੱਖ ਗੰਢਾਂ ਦੀ ਜਿਨਿੰਗ ਹੀ ਹੋਈ ਹੈ। 6 ਲੱਖ ਗੰਢਾਂ ਨਰਮਾ ਕਿੱਧਰ ਗਿਆ ਹੈ? ਇਹ ਪਤਾ ਕਰ ਲੈਣ, ਇਹ ਰਾਜਸਥਾਨ ਅਤੇ ਹਰਿਆਣਾ ਵਿਚ ਵਿਕਣ ਲਈ ਗਿਆ ਹੈ। ਉਥੇ ਨਾ ਤਾਂ ਕੋਈ ਸੈੱਸ ਲੱਗਦਾ ਹੈ ਅਤੇ ਨਾ ਹੀ ਕੋਈ ਵੈਟ ਲੱਗਦਾ ਹੈ। 2% ਸੈੱਸ ਲਗਾਉਣ ਨਾਲ ਇਨ੍ਹਾਂ ਨੂੰ ਤਾਂ ਕੁੱਲ ਫਾਇਦਾ 20 ਕਰੋੜ ਰੁਪਏ ਦਾ ਹੀ ਹੋਇਆ ਹੈ ਪ੍ਰੰਤੂ ਇਸ ਦੇ ਨਾਲ 6 ਲੱਖ ਗੰਢਾਂ ਨਰਮਾ ਜਿਹੜਾ ਗੁਆਂਢੀ ਸੂਬਿਆਂ ਵਿਚ ਚਲਾ ਗਿਆ ਹੈ ਉਸ ਦੇ ਹਿਸਾਬ ਨਾਲ ਇਕ ਗੰਢ ਉਤੇ 1938 ਰੁਪਏ ਦਾ ਟੈਕਸ ਪੰਜਾਬ ਨੂੰ ਮਿਲਣਾ ਸੀ। 6 ਲੱਖ ਗੰਢਾਂ ਨਰਮਾ ਘਾਟੇ ਤੇ ਤੁਸੀਂ ਉਧਰ ਤੋਰ ਦਿਤਾ। ਸਪੀਕਰ ਸਾਹਿਬ, ਸਾਰੇ ਵਪਾਰੀ ਇਕੱਠੇ ਹੋ ਕੇ ਆਏ ਸਨ ਅਤੇ ਇਕ ਹਫਤਾ ਇੱਥੇ ਬੈਠੇ ਰਹੇ, ਮੁੱਖ ਮੰਤਰੀ ਸਾਹਿਬ ਅਤੇ ਐਫ.ਸੀ.ਡੀ. ਨਾਲ ਉਨ੍ਹਾਂ ਦੀ ਮੁਲਾਕਾਤ ਹੋਈ, ਉਨ੍ਹਾਂ ਨੇ ਇਕ ਕਮੇਟੀ ਬਣਾ ਦਿੱਤੀ ਅਤੇ ਉਸਦੀ ਰਿਕੁਮੈਂਡੇਸ਼ਨ ਪੈਂਡਿੰਗ ਪਈ ਹੈ। ਬਾਦਲ ਸਾਹਿਬ ਨੇ ਪ੍ਰੋਮਿਸ ਕੀਤਾ ਸੀ ਕਿ ਅਸੀਂ ਇੰਫਰਾਸਟਰੱਕਚਰ ਬੋਰਡ ਬਣਾ ਦਿਆਂਗੇ, ਅੱਜ ਤੱਕ ਨਹੀਂ ਬਣਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਨਵੀਂ ਇੰਡਸਟਰੀ ਕਿਵੇਂ ਆਵੇਗੀ ? ਤੁਸੀਂ ਪੁਰਾਣੀ ਨੂੰ ਹੀ ਬਚਾ ਲਉ ਤਾਂ ਚੰਗਾ ਹੈ। 200 ਜਿਨਿੰਗ ਪ੍ਰੋਸੈਸਿੰਗ ਫੈਕਟਰੀਆਂ ਚੱਲ ਰਹੀਆਂ ਹਨ ਅਤੇ ਮੇਰੇ ਇਕੱਲੇ ਹਲਕੇ ਵਿੱਚ ਹੀ 4 ਮਿੱਲਾਂ ਬੰਦ ਹੋ ਗਈਆਂ ਹਨ। ਜੇ ਇਸੇ ਤਰ੍ਹਾਂ ਚੱਲਦਾ ਰਿਹਾ ਤਾਂ ਹੋਰ ਵੀ ਬੰਦ ਹੋ ਜਾਣਗੀਆਂ। ਇਨ੍ਹਾਂ ਨੂੰ ਬਚਾਉਣ ਲਈ ਸਾਨੂੰ ਕਦਮ ਚੁੱਕਣੇ ਚਾਹੀਦੇ ਹਨ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਮੈਂ ਟਰੇਡਰਜ਼ ਅਤੇ ਸਮਾਲ ਸਕੇਲ ਇੰਡਸਟਰੀ ਵਾਸਤੇ ਬੋਰਡ ਬਣਾਵਾਂਗਾ ਅਤੇ ਇਨ੍ਹਾਂ ਨੇ ਕਪੂਰ ਸਾਹਿਬ ਅਤੇ ਰੱਤੀ ਸਾਹਿਬ ਦਾ ਬੋਰਡ ਬਣਾ ਦਿਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਲਾਲ ਬੱਤੀ ਲਗਾ ਕੇ ਦੌਰੇ ਕਰਦੇ ਰਹੇ। ਕੀ ਕੋਈ ਉਨ੍ਹਾਂ ਨੇ ਰਿਪੋਰਟ ਵੀ ਬਣਾਈ ਹੈ, ਕੋਈ ਵਪਾਰੀਆਂ ਦੀ ਗੱਲ ਕੀਤੀ ? ਜਿਹੜਾ ਸੈੱਸ ਲਗਾਇਆ, ਵੈਟ ਵਧਾਇਆ, ਕੀ ਉਸਦੇ ਖਿਲਾਫ ਕੋਈ ਗੱਲ ਕਹੀ ਹੈ ? ਜੇ ਕੋਈ ਰਿਪੋਰਟ ਤਿਆਰ ਕੀਤੀ ਹੈ, ਤਾਂ ਇਸ ਸਦਨ ਵਿੱਚ ਲਿਆਂਦੀ ਜਾਵੇ। ਇਹ ਨਹੀਂ ਕਿ ਕੋਠੀਆਂ ਅਤੇ ਗੱਡੀਆਂ ਤੇ ਇੰਨਾ ਖਰਚ ਕੀਤਾ ਗਿਆ ਅਤੇ ਮਨਿਸਟਰ ਦਾ ਰੈਂਕ ਲਿਆ ਅਤੇ ਐਕਸਚੇਕਰ ਦਾ ਪੈਸਾ ਐਵੇਂ ਅਜਾਈਂ ਚਲਾ ਗਿਆ। ਮੇਰੇ ਕਾਬਲ ਦੋਸਤ ਵਿੱਤ ਮੰਤਰੀ ਸਾਹਿਬ ਉਠਕੇ ਚਲੇ ਗਏ ਹਨ। ਉਨ੍ਹਾਂ ਨੇ ਪਿਛਲੇ ਸਾਲਾਂ ਵਿਚ ਇਕ ਰਿਵਾਇਤ ਚਾਲੂ ਕੀਤੀ ਸੀ ਕਿ ਮੈਂ ਡਾਇਲਾਗ ਕਰਾਂਗਾ, ਕੋਈ ਵੀ ਸੁਜੈਸ਼ਨ ਦੇਣੀ ਚਾਹੁੰਦਾ ਹੈ, ਦੇ ਸਕਦਾ ਹੈ; ਮੁਲਾਕਾਤ ਕਰਨੀ ਚਾਹੁੰਦਾ ਹੈ, ਮੁਲਾਕਾਤ ਕਰਾਂਗਾ; ਪਰ ਅੱਜ ਉਹ ਵੀ ਬੰਦ ਕਰ ਦਿਤੀ ਹੈ। ਹੁਣ ਤਾਂ ਇਹ ਹੈ ਕਿ ਅਸੀਂ ਤਾਂ ਲਾ ਦਿਆਂਗੇ, ਲਾ ਦਿੱਤਾ ਹੈ ਤੁਹਾਡੇ ਤੋਂ ਕੁਝ ਹੁੰਦਾ ਹੈ ਤਾਂ ਕਰ ਲਵੋ। It is not the attitude of a democratically elected government.

[ਸ੍ਰੀ ਸੁਨੀਲ ਕੁਮਾਰ ਜਾਖੜ]

ਸਿਟਰਸ ਦੇ ਸਾਡੇ 2 ਪਲਾਂਟ ਹਨ। ਸਾਡੇ ਏਰੀਏ ਵਿੱਚ ਤਕਰੀਬਨ 80% ਸਿਟਰਸ ਕੀਨੂੰ ਪੈਦਾ ਹੁੰਦਾ ਹੈ ਅਤੇ 18 ਹਜ਼ਾਰ ਵਿਚੋਂ 16 ਹਜ਼ਾਰ ਹੈਕਟਰ ਇੱਕਲਾ ਅਬੋਹਰ ਅਤੇ ਖੂਹੀਆਂ ਸਰਵਰ ਬਲਾਕ ਵਿੱਚ ਕੀਨੂੰ ਪੈਦਾ ਹੁੰਦਾ ਹੈ। ਸਾਰੇ ਹਿੰਦੁਸਤਾਨ ਨੂੰ ਕੀਨੂੰ ਦਾ ਜੂਸ ਅਬੋਹਰ ਪਿਆਉਂਦਾ ਅਤੇ ਸਪਲਾਈ ਕਰਦਾ ਹੈ, ਪਰ ਪੀਣ ਦਾ ਪਾਣੀ ਨਹੀਂ ਹੈ। ਟੇਲਾਂ ਦੀ ਗੱਲ ਕਰਦਾ ਹਾਂ। ਪਹਿਲੀ ਵਾਰ ਹੋਇਆ ਹੈ ਕਿ ਕਿਸਾਨਾਂ ਨੇ ਸਾਡੇ ਨਹਿਰ ਬੰਦ ਕਰ ਦਿਤੀ ਹੈ ਅਤੇ ਉਨ੍ਹਾਂ ਨੇ ਕਿਹਾ ਕਿ ਅਸੀਂ ਅਬਿਆਨਾ ਨਹੀਂ ਦੇਣਾ, ਤੁਸੀਂ ਇਸ ਨੂੰ ਬੰਦ ਕਰ ਦਿਉ। ਹੁਸ਼ਿਆਰਪੁਰ ਅਤੇ ਅਬੋਹਰ ਵਿੱਚ ਦੋ ਫੈਕਟਰੀਆਂ 40-40 ਕਰੋੜ ਰੁਪਏ ਦੀਆਂ ਲੱਗੀਆਂ ਹੋਈਆਂ ਹਨ। ਤਿੰਨ ਸਾਲ ਹੋ ਗਏ ਹਨ, ਉਹ 14 ਕਰੋੜ ਰੁਪਏ ਦਾ ਘਾਟਾ ਦਿਖਾਈ ਬੈਠੇ ਹਨ। ਬੁੱਕ ਵੈਲਿਊ ਨਿੱਲ ਦਿਖਾ ਕੇ ਇਹ ਕਿਸੇ ਨੂੰ ਦੇਣੀ ਚਾਹੁੰਦੇ ਹਨ ਤਾਂ ਦੇ ਦਿਉ, ਜੋ ਕਿਸੇ ਨੇ ਲੈਣੀ ਹੈ ਤਾਂ ਲੈ ਲਵੇ ਪਰ ਉਸਨੂੰ ਚਲਾਉ ਤਾਂ ਸਹੀ। ਕਿਸਾਨ ਨੂੰ ਉਸਦੀ ਕੀਨੂੰ ਦੀ ਫਸਲ ਦਾ ਮੁੱਲ ਤਾਂ ਪੂਰਾ ਮਿਲ ਸਕੇ ਅਤੇ ਬੱਚਿਆਂ ਨੂੰ ਰੁਜ਼ਗਾਰ ਮਿਲ ਸਕੇ।

ਅਖੀਰ ਵਿਚ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇੰਡਸਟਰੀ ਮਜ਼ਦੂਰ ਦੇ ਨਾਲ ਚੱਲਦੀ ਹੈ। ਬਾਦਲ ਸਾਹਿਬ ਨੇ ਪਿੱਛੇ ਕਹਿ ਦਿੱਤਾ ਕਿ ਸਾਡੇ ਤਾਂ ਮਜ਼ਦੂਰ ਨਹੀਂ। ਸਾਡੇ ਮਜ਼ਦੂਰ 100 ਰੁਪਏ ਦਿਹਾੜੀ ਨਹੀਂ ਕਰਨਾ ਚਾਹੁੰਦੇ। ਇਸੇ ਕਰਕੇ ਬਿਹਾਰ ਅਤੇ ਯੂ.ਪੀ. ਤੋਂ ਲੋਕ ਆ ਕੇ ਇੱਥੇ ਮਜ਼ਦੂਰੀ ਕਰਦੇ ਹਨ। ਇੱਥੇ ਬੜਾ ਕੋਆਰਡੀਅਲ ਐਟਮਾਸਫੀਅਰ ਹੈ। ਇੱਥੇ ਬੜੀ ਸੁੱਖ-ਸ਼ਾਂਤੀ ਰਹੀ ਹੈ। ਪਰ ਪਿੱਛੇ ਲੁਧਿਆਣਾ ਵਿਚ ਜੋ ਹੋਇਆ ਹੈ, ਆਸ਼ੂਤੋਸ਼ ਮਹਾਰਾਜ ਵੇਲੇ ਜੋ ਝਗੜਾ ਹੋਇਆ ਹੈ, ਉਨ੍ਹਾਂ ਮਜ਼ਦੂਰਾਂ ਦੇ ਨਾਲ ਜੋ ਵਾਪਰਿਆ, ਉਹ ਆਪਣੇ ਆਪ ਵਿੱਚ ਇਕ ਉਦਾਹਰਣ ਹੈ। ਸਪੀਕਰ ਸਾਹਿਬ, ਇਹ ਮੇਰੇ ਕੋਲ 2007 ਦੀ 'ਜਾਗਰਨ' ਅਖਬਾਰ ਹੈ, ਮੈਂ ਬੜਾ ਪੁਰਾਣਾ ਰਿਕਾਰਡ ਸੰਭਾਲ ਕੇ ਰੱਖਿਆ ਹੋਇਆ ਹੈ। ਬਾਦਲ ਸਾਹਿਬ ਦਾ ਬਿਆਨ ਹੈ ਕਿ ਸ਼ਾਂਤੀ ਭੰਗ ਕਰਨ ਵਾਲੇ ਨੂੰ ਬਖਸ਼ਿਆ ਨਹੀਂ ਜਾਵੇਗਾ, ਕਿਸੇ ਨੂੰ ਵੀ ਨੰਗੀ ਤਲਵਾਰ ਲੈ ਕੇ ਘੁੰਮਣ ਦੀ ਇਜਾਜ਼ਤ ਨਹੀਂ ਹੈ। 2007 ਦੀ ਮੇਰੇ ਕੋਲ 'ਭਾਸਕਰ' ਅਖਬਾਰ ਵੀ ਹੈ। ਇਹ ਦੋਵੇਂ ਅਖਬਾਰ ਮੈਂ ਤੁਹਾਡੀ ਟੇਬਲ ਤੇ ਰੱਖ ਕੇ ਜਾਵਾਂਗਾ। ਇਸ ਦਸੰਬਰ, 2009 ਵਿੱਚ ਜਦੋਂ ਇਹ ਹਾਦਸਾ ਹੋਇਆ, ਇਹ ਨੰਗੀਆਂ ਤਲਵਾਰਾਂ ਤੁਰੀਆਂ ਫਿਰਦੀਆਂ ਸਨ। ਜੇ ਉਦੋਂ ਲਾਅ ਐਂਡ ਆਰਡਰ ਕੰਟਰੋਲ ਕਰ ਲਿਆ ਜਾਂਦਾ ਤਾਂ 2009 ਦਸੰਬਰ ਵਾਲਾ ਹਾਦਸਾ ਨਹੀਂ ਹੋ ਸਕਦਾ ਸੀ ਤੇ ਕੋਈ ਵੀ ਲਾਅ ਐਂਡ ਆਰਡਰ ਹੱਥ ਵਿੱਚ ਨਹੀਂ ਲੈ ਸਕਦਾ ਸੀ। ਉਸ ਸਮੇਂ ਸਰਕਾਰ ਨਾਂ ਦੀ ਕੋਈ ਚੀਜ਼ ਨਹੀਂ ਸੀ। ਅੱਜ ਇਹ ਕਾਨੂੰਨ ਬਣਾ ਰਹੇ ਹਨ ਕਿ ਜਿਨ੍ਹਾਂ ਨੇ ਸਾੜਨ ਦੀਆਂ ਘਟਨਾਵਾਂ ਕੀਤੀਆਂ ਹਨ, ਉਨ੍ਹਾਂ ਨੂੰ ਅੰਦਰ ਕਰਾਂਗੇ, ਉਨ੍ਹਾਂ ਤੇ ਜੁਰਮਾਨੇ ਪਾਵਾਂਗੇ। ਜੇ ਲਾਅ ਐਂਡ ਆਰਡਰ ਕੰਪੀਟੈਂਟ ਹੁੰਦਾ ਤਾਂ ਇਹੋ ਜਿਹੇ ਹਾਲਾਤ ਨਹੀਂ ਹੋਣੇ ਸਨ। ਸਪੀਕਰ ਸਾਹਿਬ, ਇੱਕ ਸ਼ੇਅਰ ਮੈਂ ਚਾਰ ਵਾਰੀ ਇੱਥੇ ਪੜ੍ਹ ਚੁੱਕਾ ਹਾਂ :

ਹਰ ਸ਼ਖਸ ਬਣਾ ਲੇਤਾ ਹੈ ਇਖ਼ਲਾਕ ਕਾ ਏਕ ਮੱਯਾਰ।
ਅਪਨੇ ਲੀਏ ਕੁਛ ਔਰ ਔਰੋਂ ਕੇ ਲੀਏ ਕੁਛ ਔਰ।

ਜਦੋਂ ਆਸਟਰੇਲੀਆ ਵਿਚ ਸਾਡੇ ਕਿਸੇ ਸਿੱਖ ਭਰਾ ਤੇ ਜ਼ਿਆਦਤੀ ਹੋਵੇ ਕੀ ਸਾਡਾ ਦਿਲ ਨਹੀਂ ਦੁਖਦਾ ? ਜਦੋਂ ਅਫਗਾਨਿਸਤਾਨ ਜਾਂ ਪਾਕਿਸਤਾਨ ਵਿਚ ਤਾਲਿਬਾਨੀਆਂ ਵੱਲੋਂ ਸਿੱਖ ਭਰਾਵਾਂ ਨੂੰ ਬੇਰਹਿਮੀ ਨਾਲ ਕਤਲ ਕੀਤਾ ਗਿਆ ਹੋਵੇ ਕੀ ਸਾਡਾ ਦਿਲ ਨਹੀਂ ਦੁਖਦਾ, ਜ਼ਰੂਰ ਦੁਖਦਾ ਹੈ। ਦੂਜੇ ਪਾਸੇ ਠਾਕਰੇ ਬਿਆਨ ਦੇ ਰਿਹਾ ਹੈ ਕਿ ਮਹਾਂਰਾਸ਼ਟਰ ਵਿਚੋਂ ਮਰਾਠੀ ਨਾ ਬੋਲਣ ਵਾਲਿਆਂ ਨੂੰ ਕੱਢ ਦਿਆਂਗੇ। ਤੁਸੀਂ ਵੀ ਉਸ ਬਾਰੇ ਕਿਹਾ ਹੈ ਕਿ ਸਾਡਾ ਉਸ ਪਾਰਟੀ ਨਾਲ ਕੋਈ ਲੈਣਾ ਦੇਣਾ ਨਹੀਂ । ਅਸੀਂ ਇਸ ਹੱਕ ਵਿਚ ਹਾਂ ਕਿ ਲੋਕ ਚਾਹੇ ਬਿਹਾਰ ਦੇ ਹਨ ਜਾਂ ਯੂ.ਪੀ. ਦੇ ਹਨ, ਉਨ੍ਹਾਂ ਨੂੰ ਪ੍ਰੋਟੈਕਸ਼ਨ ਦਿੱਤੀ ਜਾਵੇ। ਜੇ ਅਸੀਂ ਵੀ ਉਨ੍ਹਾਂ ਨੂੰ ਪ੍ਰੋਟੈਕਸ਼ਨ ਨਹੀਂ ਦੇ ਸਕਦੇ ਤਾਂ ਉਹ ਫਿਰ ਕਿੱਥੇ ਜਾਣਗੇ ? ਅਸੀਂ ਸਿੱਖਾਂ ਦੀ ਗੱਲ ਕਰਦੇ ਹਾਂ। ਮੈਂ ਮਜੀਠੀਆ ਸਾਹਿਬ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਗੁਰੂ ਸਾਹਿਬਾਨ ਨੇ ਕੁਰਬਾਨੀਆਂ ਦਿੱਤੀਆਂ ਹਨ। ਗੁਰੂ ਸਾਹਿਬਾਨ ਨੇ ਕਿਸ ਵਾਸਤੇ ਕੁਰਬਾਨੀਆਂ ਦਿੱਤੀਆਂ ਹਨ, ਆਪਣੇ ਬੱਚਿਆਂ ਵਾਸਤੇ ਕੁਰਬਾਨੀਆਂ ਨਹੀਂ ਦਿੱਤੀਆਂ। ਜਿਹੜੇ ਆਪਣੇ ਬੱਚੇ ਕੁਰਬਾਨ ਕੀਤੇ, ਉਹ ਜਿਹੜੇ ਨਾਨ-ਸਿੱਖ ਸੀ, ਹਿੰਦੂ ਸੀ, ਜਿਹੜੇ ਕਸ਼ਮੀਰ ਦੇ ਬ੍ਰਾਹਮਣ ਸਨ, ਉਨ੍ਹਾਂ ਨੇ ਗੁਰੂ ਸਾਹਿਬ ਨੂੰ ਕਿਹਾ ਸੀ ਕਿ ਤੁਹਾਡੇ ਤੋਂ ਵੱਡੀ ਸ਼ਹਾਦਤ ਹੋਰ ਕੌਣ ਦੇ ਸਕਦਾ ਹੈ। ਅੱਜ ਉਸ ਮਾਹੌਲ ਨੂੰ ਬਣਾ ਕੇ ਖਰਾਬ ਕੀਤਾ ਜਾ ਰਿਹਾ ਹੈ। ਉਸ ਮਾਹੌਲ ਦੇ ਵਿਚ ਚਾਈਨਾ ਤੋਂ ਆ ਕੇ ਟੀ-ਸ਼ਰਟਾਂ ਵਿਕ ਰਹੀਆਂ ਹਨ। ਪਾਕਿਸਤਾਨ ਤੋਂ ਸਟਿੱਕਰ ਆ ਰਹੇ ਹਨ। ਇਹ ਭੜਕਦੇ ਸ਼ੋਅਲੇ ਵਿਚ ਇਸ ਤਰ੍ਹਾਂ ਦੇ ਜਜ਼ਬਾਤੀ ਬਿਆਨ ਦੇ-ਦੇ ਕੇ ਅੱਗ ਤੇ ਘਿਉ ਪਾਉਣ ਦਾ ਕੰਮ ਕਰ ਰਹੇ ਹੋ। ਮੇਰੀ ਗੁਜ਼ਾਰਿਸ਼ ਹੈ :

ਢਲਤਾ ਸੂਰਜ, ਫੈਲਾ ਜੰਗਲ, ਰਸਤਾ ਗੁੰਮ
ਹਮ ਸੇ ਪੂਛੋ ਕੈਸਾ ਆਲਮ ਹੋਤਾ ਹੈ।

ਉਹ ਜਿਹੜਾ ਦਹਿਸ਼ਤ ਦਾ ਮਾਹੌਲ ਸੀ, ਉਹ ਉਸ ਕਿਸਮ ਦਾ ਸੀ;

ਜ਼ਖਮ ਤੋ ਹਮ ਨੇ ਇਨ ਆਖੋਂ ਸੇ ਦੇਖੇਂ ਹੈ।
ਸੁਣਤੇ ਆਏ ਹੈ ਕਿ ਮਲ੍ਹਮ ਹੋਤਾ ਹੈ

ਉਹ ਮਲ੍ਹਮ ਕਿੱਥੇ ਹੈ ? They are all management students, ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਮਨਪ੍ਰੀਤ ਸਿੰਘ ਜੀ ਬਾਦਲ, ਮਜੀਠੀਆ ਸਾਹਿਬ, ਕੈਰੋਂ ਸਾਹਿਬ, ਮੇਰਾ ਇਨ੍ਹਾਂ ਨੂੰ ਹੰਬਲ ਜਿਹਾ ਕੁਐਸਚਨ ਹੈ : What is the USP of Badal Sahib (Unique Selling Proposition) ? ਜਦੋਂ ਬਜ਼ਾਰ ਵਿਚ ਅਸੀਂ ਜਾਂਦੇ ਹਾਂ ਦਸ ਬਰਾਂਡ ਪਏ ਹੁੰਦੇ ਹਨ ? ਕਿਉਂ ਅਸੀਂ ਪਰਟੀਕੁਲਰ ਬਰਾਂਡ ਲੈਂਦੇ ਹਾਂ ? ਕਿਉਂ ਬਾਦਲ ਸਾਹਿਬ ਤੇ ਬੀ.ਜੇ.ਪੀ. ਵਾਲੇ ਹੱਥ ਰੱਖਦੇ ਹਨ। ਕਿਉਂ ਪੰਜਾਬ ਦਾ ਗਰੀਬ ਲੋਕ ਬਾਦਲ ਸਾਹਿਬ ਨਾਲ ਜਾਂਦਾ ਹੈ, because he is considered to be a moderate amongst the radicals comparatively. ਉਨ੍ਹਾਂ ਤੋਂ ਸਿੱਖੋ। ਅੱਗ ਉਤੇ ਘਿਉ ਨਾ ਪਾਉ। ਮਲ੍ਹਮ ਲਗਾਉ। ਭਾਈ ਘਨ੍ਹੱਈਏ ਦਾ ਨਾਂ ਇਸਤੇਮਾਲ ਕਰਦੇ ਹੋ। ਭਾਈ ਘਨ੍ਹੱਈਏ ਦੀ ਜਦੋਂ ਗੁਰੂ ਸਾਹਿਬ ਨੂੰ ਸ਼ਿਕਾਇਤ ਲਗਾਈ ਕਿ ਇਹ ਮੁਸਲਮਾਨਾਂ ਨੂੰ ਵੀ ਪਾਣੀ ਪਿਲਾ ਰਹੇ ਹਨ ਤਾਂ ਭਾਈ ਘਨ੍ਹੱਈਏ ਨੇ ਜਵਾਬ ਦਿੱਤਾ ਸੀ ਕਿ ਮੈਨੂੰ ਤਾਂ ਇਨ੍ਹਾਂ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਵਿਚ ਵੀ ਸਿੱਖ ਦਿੱਸਦਾ ਹੈ। ਇਹ ਸਿੱਖੀ ਹੈ। ਸਿੱਖੀ ਨੂੰ ਸੰਕੀਰਣ ਨਾ ਕਰੋ। ਸਿੱਖੀ ਲੋਕਾਂ ਵਾਸਤੇ ਸੀ। ਜਿਹੜੇ ਪੰਜਾਬ ਤੋਂ ਬਾਹਰੋਂ ਲੋਕ ਇਥੇ ਆਏ ਹਨ, ਉਨ੍ਹਾਂ ਦਾ ਵੀ ਪੰਜਾਬ ਤੇ ਉਨਾ ਹੀ ਹੱਕ ਹੈ। ਜਿਨ੍ਹਾਂ ਨੇ 84 ਵਿਚ ਸਿੱਖਾਂ ਤੇ ਜ਼ੁਲਮ ਕੀਤੇ, ਉਨ੍ਹਾਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ ਪਰ ਜਿਹੜੇ 25000 ਇੰਨੋਸੈਂਟ ਪੰਜਾਬ ਵਿਚ ਮਰੇ ਹਨ, ਉਨ੍ਹਾਂ ਦਾ ਕਸੂਰ ਸਿਰਫ ਇੰਨਾ ਸੀ ਕਿ ਉਹ ਕੇਸਾਧਾਰੀ ਨਹੀਂ ਸਨ ਉਹ ਸਾਡੇ ਵਾਂਗ ਬਾਗੜੀ ਬੋਲਣ ਵਾਲੇ ਸਨ ? ਕੀ ਉਹ ਵਪਾਰੀ ਵਰਗ ਵਾਲੇ ਸਨ ? ਉਨ੍ਹਾਂ ਦੀ ਕੌਣ ਗੱਲ ਕਰੇਗਾ ? ਮਲ੍ਹਮ ਲਗਾਉਣ ਦੀ ਗੱਲ ਕਰੋ। ਫਿਰ ਸਾਡੇ ਹੱਥ ਖੜ੍ਹੇ ਕਰਵਾ ਲੈਣਾ। ਅਸੀਂ ਹੱਥ ਖੜ੍ਹੇ ਕਰ ਦਿਆਂਗੇ। Speaker Sahib, I am sorry to say that I disagree with this motion at all. Thank you. (Thumping)

**ਸਰਦਾਰ ਬਲਬੀਰ ਸਿੰਘ ਸਿੱਧੂ (ਖਰੜ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਤੋਂ ਪਹਿਲਾਂ ਮੇਰੇ ਬਹੁਤ ਸਾਰੇ ਵੀਰਾਂ ਨੇ ਬੋਲਿਆ ਹੈ। ਮੈਂ ਤਾਂ ਆਪਣੇ ਸ਼ਹਿਰ ਦੀ ਗੱਲ ਕਰਨੀ ਚਾਹੁੰਦਾ ਹਾਂ। ਇੱਥੇ 1984 ਦੇ ਦੰਗਿਆਂ ਬਾਰੇ ਬਹੁਤ ਕੁਝ ਬੋਲਿਆ ਗਿਆ ਹੈ ਤੇ ਬਹੁਤ ਸਾਰੇ ਲੋਕ ਇਸ ਨੂੰ ਹੋਰ ਰੂਪ ਦੇਣ ਦੀ ਕੋਸ਼ਿਸ਼ ਕਰਦੇ ਹਨ ਪਰ ਇਹ ਜ਼ਮੀਨੀ ਹਕੀਕਤ ਹੈ ਕਿ ਉਨ੍ਹਾਂ ਵਾਸਤੇ ਕੁਝ ਵੀ ਨਹੀਂ ਹੋਇਆ।......

**ਮਾਨਯੋਗ ਸਪੀਕਰ :** ਹੁਣ ਸਦਨ ਮੰਗਲਵਾਰ ਮਿਤੀ 9 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

| *6.30 ਵਜੇ ਸ਼ਾਮ | (*ਇਸ ਉਪ੍ਰੰਤ ਸਦਨ ਮੰਗਲਵਾਰ ਮਿਤੀ 9 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ। |
|---|---|

---

# APPENDIX

# TO

# PUNJAB VIDHAN SABHA

DEBATES

*Monday, the 8th March, 2010*

***Vol. IX-No. 2***

STARRED QUESTIONS AND ANSWERS

**ਬਿਜਲੀ ਪੈਦਾਵਾਰ ਵਧਾਉਣ ਲਈ ਚੁੱਕੇ ਗਏ ਕਦਮ**

*1286. ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2007-08, 2008-09 ਅਤੇ 2009-10 ਦੇ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਰਾਜ ਵਿੱਚ ਘਰੇਲੂ, ਖੇਤੀਬਾੜੀ ਖੇਤਰ ਅਤੇ ਉਦਯੋਗਿਕ ਖਪਤਕਾਰਾਂ ਨੂੰ ਵੱਖੋ-ਵੱਖ ਔਸਤਨ ਕਿੰਨੇ ਘੰਟੇ ਰੋਜ਼ਾਨਾ ਬਿਜਲੀ ਸਪਲਾਈ ਕੀਤੀ ਗਈ ਹੈ ;

(ਅ) ਉਪਰੋਕਤ ਵਰਣਿਤ ਸਮੇਂ ਦੌਰਾਨ ਰਾਜ ਵਿੱਚ ਬਿਜਲੀ ਦੀ ਪੈਦਾਵਾਰ ਨੂੰ ਵਧਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ ਅਤੇ ਇਸ ਦੇ ਨਤੀਜੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਇਸ ਦਾ ਵੇਰਵਾ ਅਨੁਲੱਗ-'ਕ' ਰਾਹੀਂ ਵਿਧਾਨ ਸਭਾ ਵਿੱਚ ਪੇਸ਼ ਕੀਤਾ ਜਾਂਦਾ ਹੈ।

(ਅ) ਪੰਜਾਬ ਸਰਕਾਰ ਨੇ ਨੇੜੇ ਭਵਿੱਖ ਵਿੱਚ ਰਾਜ ਨੂੰ ਵਾਧੂ ਊਰਜਾ ਵਾਲਾ ਰਾਜ ਬਣਾਉਣ ਲਈ ਸਮਰੱਥਾ ਵਿੱਚ ਵਾਧਾ ਕਰਨ ਦੀ ਇੱਕ ਪੱਕੀ ਯੋਜਨਾ ਬਣਾਈ ਹੈ। ਰਾਜ ਵਿੱਚ ਤਿੰਨ ਵੱਡੇ ਥਰਮਲ ਪਾਵਰ ਪ੍ਰੋਜੈਕਟ ਲਗ ਰਹੇ ਹਨ, ਜਿਨ੍ਹਾਂ ਦੇ ਪਾਵਰ ਪ੍ਰਚੇਜ਼ ਐਗਰੀਮੈਂਟ ਹਸਤਾਖਰ ਹੋ ਚੁੱਕੇ ਹਨ ਅਤੇ ਸਥਾਨ ਤੇ ਕੰਮ ਪ੍ਰਗਤੀ ਅਧੀਨ ਹੈ। ਇਹ ਤਿੰਨ ਪਾਵਰ ਪ੍ਰੋਜੈਕਟ : 1980 ਮੈਗਾਵਾਟ ਤਲਵੰਡੀ ਸਾਬੋ ਥਰਮਲ ਪਾਵਰ ਪ੍ਰੋਜੈਕਟ, 1400 ਮੈਗਾਵਾਟ ਰਾਜਪੁਰਾ ਥਰਮਲ ਪਾਵਰ ਪ੍ਰੋਜੈਕਟ ਅਤੇ 540 ਮੈਗਾਵਾਟ ਗੋਇੰਦਵਾਲ ਸਾਹਿਬ ਥਰਮਲ ਪਾਵਰ ਪ੍ਰੋਜੈਕਟ ਹਨ। ਪੰਜਾਬ ਰਾਜ ਸ਼ਾਹਪੁਰ ਕੰਡੀ ਹਾਈਡਲ ਪ੍ਰੋਜੈਕਟ ਨੂੰ ਵੀ ਰਾਸ਼ਟਰੀ ਪ੍ਰੋਜੈਕਟ ਘੋਸ਼ਿਤ ਕਰਵਾਉਣ ਵਿੱਚ ਕਾਮਯਾਬ ਹੋ ਗਿਆ ਹੈ। ਇਸ ਤੋਂ ਇਲਾਵਾ, ਅਲਟਰਾ ਮੈਗਾ ਪ੍ਰੋਜੈਕਟਾਂ ਤੋਂ 2272 ਮੈਗਾਵਾਟ (ਜਿਨ੍ਹਾਂ ਦੀ ਪ੍ਰੋਜੈਕਟਵਾਰ ਸਾਰਨੀ ਅਨੁਲੱਗ 'ਖ'

ਅਨੁਸਾਰ ਨੱਥੀ ਹੈ) ਅਤੇ ਕੇਂਦਰੀ ਪ੍ਰੋਜੈਕਟਾਂ ਦੇ ਨਾਲ-ਨਾਲ ਪ੍ਰਾਈਵੇਟ ਪ੍ਰੋਜੈਕਟਾਂ ਅਤੇ ਹੋਰ ਤੋਂ 3461 ਮੈਗਾਵਾਟ ਲਈ ਪੀ.ਪੀ.ਏਜ਼ ਹਸਤਾਖਰ ਕੀਤੇ ਗਏ ਹਨ (ਜਿਨ੍ਹਾਂ ਦੀ ਪ੍ਰੋਜੈਕਟਵਾਰ ਸਾਰਨੀ ਅਨੁਲੱਗ-'ਗ' ਅਨੁਸਾਰ ਨੱਥੀ ਹੈ)। 2640 ਮੈਗਾਵਾਟ ਗਿੱਦੜਬਾਹਾ ਥਰਮਲ ਪਾਵਰ ਪਲਾਂਟ ਨੂੰ ਸਥਾਪਤ ਕਰਨ ਦੀਆਂ ਸਾਰੀਆਂ ਜ਼ਰੂਰਤਾਂ ਪੂਰੀਆਂ ਕਰ ਲਈਆਂ ਗਈਆਂ ਹਨ ਅਤੇ ਬੋਲੀ ਪ੍ਰੀਕਿਰਿਆ ਮੁੜ ਤੋਂ ਸ਼ੁਰੂ ਕੀਤੀ ਗਈ ਹੈ। ਪੰਜਾਬ ਸਰਕਾਰ ਨੇ ਨੇੜ ਭਵਿੱਖ ਵਿੱਚ ਜੀ.ਜੀ.ਐਸ.ਐਸ.ਟੀ.ਪੀ., ਰੋਪੜ ਵਿਖੇ ਇੱਕ 1000 ਮੈਗਾਵਾਟ ਦਾ ਗੈਸ ਅਧਾਰਤ ਪਾਵਰ ਪਲਾਂਟ ਸਥਾਪਤ ਕਰਨ ਦੀ ਪਹਿਲ-ਕਦਮੀ ਕੀਤੀ ਹੈ।

## ਅਨੁਲੱਗ-'ਕ'

ਸਾਲ 2007-08, 2008-09 ਅਤੇ 2009-10 ਦੌਰਾਨ ਰਾਜ ਵਿੱਚ ਘਰੇਲੂ, ਖੇਤੀਬਾੜੀ ਅਤੇ ਉਦਯੋਗਿਕ ਖਪਤਕਾਰਾਂ ਨੂੰ ਰੋਜ਼ਾਨਾ ਔਸਤਨ ਪਾਵਰ ਸਪਲਾਈ :—

| | ਪ੍ਰਤੀ ਦਿਨ ਔਸਤਨ ਸਪਲਾਈ (ਘੰਟੇ: ਮਿੰਟ) | | | | |
|---|---|---|---|---|---|
| | ਘਰੇਲੂ ਖੇਤਰ | | | | |
| ਸਾਲ | ਪੇਂਡੂ ਘਰੇਲੂ (ਘਰੇਲੂ ਖੇਤਰ) | ਜਿਲ੍ਹਾ ਹੈਡ ਕੁਆਟਰ (ਘਰੇਲੂ ਖੇਤਰ) | *ਮੁੱਖ ਸ਼ਹਿਰ (ਘਰੇਲੂ ਖੇਤਰ) | ਉਦਯੋਗਿਕ ਖਪਤਕਾਰ | ਖੇਤੀਬਾੜੀ ਖੇਤਰ |
| 2007-08 | 20:42 | 22:29 | 23:06 | 22:02 | 7:38 |
| 2008-09 | 21:28 | 21:54 | 22:09 | 21:44 | 7:39 |
| 2009-10 | 21:24 | 21:50 | 21:59 | 21:38 | 6:97 |

ਨੋਟ : *ਮੁੱਖ ਸ਼ਹਿਰ : ਲੁਧਿਆਣਾ, ਜਲੰਧਰ, ਅੰਮ੍ਰਿਤਸਰ, ਮੋਹਾਲੀ, ਪਟਿਆਲਾ ਅਤੇ ਬਠਿੰਡਾ।

## ਅਨੁਲੱਗ-'ਖ'

| ਲੜੀ ਨੰ: | ਅਲਟ੍ਰਾਮੈਗਾ ਪਾਵਰ ਪ੍ਰੋਜੈਕਟਸ | ਸੰਭਾਵਿਤ ਕਮਿਸ਼ਨਿੰਗ ਦਾ ਸ਼ਡਿਊਲ | ਪੰਜਾਬ ਦਾ ਸੰਭਾਵਿਤ ਹਿੱਸਾ (ਮੈਗਾਵਾਟ) | ਪੀ.ਪੀ.ਏ. ਹਸਤਾਖਰ ਕਰਨ ਦੀ ਮਿਤੀ | ਵਿਸ਼ੇਸ਼ ਕਥਨ | ਪੰਜਾਬ ਦਾ ਸੰਭਾਵਿਤ ਹਿੱਸਾ | | | | | | | |
|---|---|---|---|---|---|---|---|---|---|---|---|---|---|
| | | | | | | 2007-11 | 2011-12 | 2012-13 | 2013-14 | 2014-15 | 2015-16 | 2016-17 | 2016-17 ਤੋਂ ਬਾਅਦ |
| (1) | ਸਾਸ਼ਨ (ਐਮ.ਪੀ) (6×660 ਮੈਗਾਵਾਟ) | ਯੂਨਿਟ-1 ਦਸੰਬਰ, 2011<br>ਯੂਨਿਟ-2 ਮਾਰਚ, 2012<br>ਯੂਨਿਟ-3 ਜੂਨ, 2012<br>ਯੂਨਿਟ-4 ਸਤੰਬਰ, 2012<br>ਯੂਨਿਟ-5 ਦਸੰਬਰ, 2012<br>ਯੂਨਿਟ-6 ਮਾਰਚ, 2013 | 558.36 | 7-8-07 | ਪੀ.ਪੀ.ਏ. ਹਸਤਾਖਰ ਹੈ। | | 186.12 | 372.24 | | | | | |
| (2) | ਮੁੰਦਰਾ (ਗੁਜਰਾਤ) (8×500 ਮੈਗਾਵਾਟ) | ਯੂਨਿਟ-1 ਸਤੰਬਰ, 2011<br>ਯੂਨਿਟ-2 ਮਾਰਚ, 2012<br>ਯੂਨਿਟ-3 ਜੁਲਾਈ, 2012<br>ਯੂਨਿਟ-4 ਨਵੰਬਰ, 2012<br>ਯੂਨਿਟ-5 ਮਾਰਚ, 2013<br>ਯੂਨਿਟ-6 ਮਾਰਚ, 2013 | 475.00 | 22-4-07 | ਪੀ.ਪੀ.ਏ. ਹਸਤਾਖਰ ਹੈ। | | 190 | 285 | | | | | |
| (3) | ਤੱਲਈਆ (ਝਾਰਖੰਡ) (6×660 ਮੈਗਾਵਾਟ) | ਜੇ.ਐਮ.ਸੀ. ਦੇ ਐਮ.ਓ.ਐਮ. ਮਿਤੀ 7 ਦਸੰਬਰ, 2009 ਅਨੁਸਾਰ ਪਹਿਲੇ ਯੂਨਿਟ ਦੀ ਸੀ.ਓ.ਡੀ. ਮਈ, 2015 ਅਤੇ ਪਾਵਰ ਪਲਾਂਟ ਦੀ ਸੀ.ਓ.ਡੀ. ਮਈ, 2017 ਵਿੱਚ ਹੋਵੇਗੀ। | 418.77 | 10-9-08 | ਪੀ.ਪੀ.ਏ. ਹਸਤਾਖਰ ਹੈ। | | | | | | 209.3 | 139.68 | 69.79 |

| ਲੜੀ ਨੰ: | ਅਲਟ੍ਰਾਮੈਗਾ ਪਾਵਰ ਪ੍ਰੋਜੈਕਟਸ | ਸੰਭਾਵਿਤ ਕਮਿਸ਼ਨਿੰਗ ਦਾ ਸ਼ਡਿਊਲ | ਪੰਜਾਬ ਦਾ ਸੰਭਾਵਿਤ ਹਿੱਸਾ (ਮੈਗਾਵਾਟ) | ਪੀ.ਪੀ.ਏ. ਹਸਤਾਖਰ ਕਰਨ ਦੀ ਮਿਤੀ | ਵਿਸ਼ੇਸ਼ ਕਥਨ | ਪੰਜਾਬ ਦਾ ਸੰਭਾਵਿਤ ਹਿੱਸਾ | | | | | | | |
|---|---|---|---|---|---|---|---|---|---|---|---|---|---|
| | | | | | | 2007-11 | 2011-12 | 2012-13 | 2013-14 | 2014-15 | 2015-16 | 2016-17 | 2016-17 ਤੋਂ ਬਾਅਦ |
| (4) | ਉੜੀਸਾ (ਉੜੀਸਾ) (4000 ਮੈਗਾਵਾਟ) | | 500.00 | | ਭਾਵੇਂ ਇਨ੍ਹਾਂ ਤਜਵੀਜ਼ਾਂ ਵਿੱਚ ਪੰਜਾਬ ਦਾ ਹਿੱਸਾ ਫਾਈਨਲ ਹੋ ਚੁੱਕਾ ਹੈ ਪ੍ਰੰਤੂ ਪੀ.ਪੀ.ਏਜ਼. ਅਜੇ ਹਸਤਾਖਰ ਹੋਣੇ ਹਨ। | | | | | | | | 500 |
| (5) | ਚਿਊਰ (ਤਾਮਿਲਨਾਡੂ) (4000 ਮੈਗਾਵਾਟ) | | 200.00 | | | | | | | | | | 200 |
| (6) | ਉੜੀਸਾ-1 (ਉੜੀਸਾ) (4000 ਮੈਗਾਵਾਟ) | | 120 | | | | | | | | | | 120 |
| ਕੁੱਲ : | | | 2272.13 | | | 0 | 376.12 | 657.24 | 0 | 0 | 209.3 | 139.68 | 889.79 |

## ਅਨੁਲੱਗ-'ਗ'



| ਲੜੀ ਨੰ: | ਪ੍ਰੋਜੈਕਟ | ਇਨਸਟਾਲਡ ਕਪੈਸਟੀ (ਮੈਗਾਵਾਟ) | ਸੰਭਾਵਿਤ ਕਮਿਸ਼ਨਿੰਗ ਦਾ ਸ਼ਡਿਊਲ | ਸੰਭਾਵਿਤ ਪੰ:ਰਾ:ਪਾ:ਕਾ:ਲਿ: ਦਾ ਹਿੱਸਾ (ਮੈਗਾਵਾਟ) | ਪੀ.ਪੀ.ਏ. ਹਸਤਾਖਰ ਕਰਨ ਦੀ ਮਿਤੀ | ਵਿਸ਼ੇਸ਼ ਕਥਨ | ਪੰ:ਰਾ:ਪਾ:ਕਾ:ਲਿ: ਦਾ ਸੰਭਾਵਿਤ ਹਿੱਸਾ (ਮੈਗਾਵਾਟ) | | | | | |
|---|---|---|---|---|---|---|---|---|---|---|---|---|
| | | | | | | | 2007-08 | 2008-09 | 2009-10 | 2010-11 | 2011-12 | 2012 ਤੋਂ ਬਾਅਦ |
| **(ੳ)** | **ਕੇਂਦਰੀ ਪ੍ਰੋਜੈਕਟ** | | | | | | | | | | | |
| 1 | ਤਾਲਾ ਹਾਈਡਲ ਪ੍ਰੋਜੈਕਟ, ਭੂਟਾਨ | 1020 | 2007-08 | 114 | 29-6-06 | ਪੀ.ਪੀ.ਏ ਹਸਤਾਖਰ ਹੈ। | 114 | | | | | |
| 2 | **ਐਨ.ਟੀ.ਪੀ.ਸੀ.** | | | | | | | | | | | |
| (i) | ਨਾਰਥ ਕਰਨਪੁਰਾ ਤਾਪ ਬਿਜਲੀਘਰ, ਝਾਰਖੰਡ | 1980 | 2012-13 | 70 | 2-11-02 | ਪੀ.ਪੀ.ਏ ਹਸਤਾਖਰ ਹੈ। | | | | | | 70 |
| (ii) | ਬਾਹੜ-1, ਤਾਪ ਬਿਜਲੀਘਰ, ਬਿਹਾਰ | 1980 | 2012-14 | 70 | 2-11-02 | ਪੀ.ਪੀ.ਏ ਹਸਤਾਖਰ ਹੈ। | | | | | | 70 |
| (iii) | ਕਹਿਲਗਾਓ ਤਾਪ ਬਿਜਲੀਘਰ ਸਟੇਜ-2, ਬਿਹਾਰ | 1500 | ਯੂਨਿਟ-1: 1-8-08 ਯੂਨਿਟ-2 30-12-08 ਯੂਨਿਟ-3 : 3/10 | 53 | 2-11-02 | ਪੀ.ਪੀ.ਏ ਹਸਤਾਖਰ ਹੈ। | | 35 | 18 | | | |
| (iv) | ਕੋਲਡੈਮ ਹਾਈਡਲ ਪ੍ਰੋਜੈਕਟ (ਹਿਮਾਚਲ ਪ੍ਰਦੇਸ਼) | 800 | 2011-12 | 111 | 1-5-02 | ਪੀ.ਪੀ.ਏ ਹਸਤਾਖਰ ਹੈ। | | | | | 111 | |
| (v) | ਬਾਹੜ-2, ਤਾਪ ਬਿਜਲੀਘਰ, ਬਿਹਾਰ | 1320 | 2013-14 | 132 | 24-1-08 | ਪੀ.ਪੀ.ਏ ਹਸਤਾਖਰ ਹੈ। | | | | | | 132<br>2 |

| ਲੜੀ ਨੰ: | ਪ੍ਰੋਜੈਕਟ | ਇਨਸਟਾਲਡ ਕਪੈਸਟੀ (ਮੈਗਾਵਾਟ) | ਸੰਭਾਵਿਤ ਕਮਿਸ਼ਨਿੰਗ ਦਾ ਸ਼ਡਿਊਲ | ਸੰਭਾਵਿਤ ਪੰ:ਰਾ:ਪਾ:ਕਾ:ਲਿ: ਦਾ ਹਿੱਸਾ (ਮੈਗਾਵਾਟ) | ਪੀ.ਪੀ.ਏ. ਹਸਤਾਖਰ ਕਰਨ ਦੀ ਮਿਤੀ | ਵਿਸ਼ੇਸ਼ ਕਥਨ | ਪੰ:ਰਾ:ਪਾ:ਕਾ:ਲਿ: ਦਾ ਸੰਭਾਵਿਤ ਹਿੱਸਾ (ਮੈਗਾਵਾਟ) | | | | | |
|---|---|---|---|---|---|---|---|---|---|---|---|---|
| | | | | | | | 2007-08 | 2008-09 | 2009-10 | 2010-11 | 2011-12 | 2012 ਤੋਂ ਬਾਅਦ |
| **(ੳ)** | **ਕੇਂਦਰੀ ਪ੍ਰੋਜੈਕਟ** | | | | | | | | | | | |
| (vi) | ਰਿਹੰਦ ਸਟੇਜ-3, ਤਾਪ ਬਿਜਲੀਘਰ, (ਉਤਰ ਪ੍ਰਦੇਸ਼) | 1000 | 2012-13 | 67 | 23-10-08 | ਪੀ.ਪੀ.ਏ ਹਸਤਾਖਰ ਹੈ। | | | | | | 67 |
| 3. | **ਐਨ.ਐਚ.ਪੀ.ਸੀ.** | | | | | | | | | | | |
| (i) | ਪਾਰਬਤੀ ਹਾਈਡਲ ਪ੍ਰੋਜੈਕਟ, ਸਟੇਜ-2 (ਹਿਮਾਚਲ ਪ੍ਰਦੇਸ਼) | 800 | 2012-13 | 80 | 2-11-02 | ਪੀ.ਪੀ.ਏ ਹਸਤਾਖਰ ਹੈ। | | | | | | 80 |
| (ii) | ਪਕਲਡੂਲ ਹਾਈਡਲ ਪ੍ਰੋਜੈਕਟ (ਜੰਮੂ ਤੇ ਕਸ਼ਮੀਰ) | 1000 | 2012-13 ਅਤੇ ਬਾਅਦ | 138 | 27-12-02 | ਪੀ.ਪੀ.ਏ ਹਸਤਾਖਰ ਹੈ। | | | | | | 13 8 |
| (iii) | ਸੇਵਾ ਹਾਈਡਲ ਪ੍ਰੋਜੈਕਟ, ਸਟੇਜ-2, (ਜੰਮੂ ਤੇ ਕਸ਼ਮੀਰ) | 120 | ਯੂਨਿਟ-1: 22-6-10 ਯੂਨਿਟ-2 1-7-10 ਯੂਨਿਟ-3 : 24-7-10 | 10 | 27-12-02 | ਪੀ.ਪੀ.ਏ ਹਸਤਾਖਰ ਹੈ। | | | | 10 | | |
| (iv) | ਪਾਰਬਤੀ ਹਾਈਡਲ ਪ੍ਰੋਜੈਕਟ, ਸਟੇਜ-3 (ਹਿਮਾਚਲ ਪ੍ਰਦੇਸ਼) | 520 | 2011-12 | 80 | 7-5-04 | ਪੀ.ਪੀ.ਏ ਹਸਤਾਖਰ ਹੈ। | | | | | 80 | |

| ਲੜੀ ਨੰ: | ਪ੍ਰੋਜੈਕਟ | ਇਨਸਟਾਲਡ ਕਪੈਸਟੀ (ਮੈਗਾਵਾਟ) | ਸੰਭਾਵਿਤ ਕਮਿਸ਼ਨਿੰਗ ਦਾ ਸ਼ਡਿਊਲ | ਸੰਭਾਵਿਤ ਪੰ:ਰਾ:ਪਾ:ਕਾ:ਲਿ: ਦਾ ਹਿੱਸਾ (ਮੈਗਾਵਾਟ) | ਪੀ.ਪੀ.ਏ. ਹਸਤਾਖਰ ਕਰਨ ਦੀ ਮਿਤੀ | ਵਿਸ਼ੇਸ਼ ਕਥਨ | ਪੰ:ਰਾ:ਪਾ:ਕਾ:ਲਿ: ਦਾ ਸੰਭਾਵਿਤ ਹਿੱਸਾ (ਮੈਗਾਵਾਟ) | | | | | |
|---|---|---|---|---|---|---|---|---|---|---|---|---|
| | | | | | | | 2007-08 | 2008-09 | 2009-10 | 2010-11 | 2011-12 | 2012 ਤੋਂ ਬਾਅਦ |
| (ੳ) | **ਕੇਂਦਰੀ ਪ੍ਰੋਜੈਕਟ** | | | | | | | | | | | |
| (v) | ਉੜੀ ਹਾਈਡਲ ਪ੍ਰੋਜੈਕਟ, ਸਟੇਜ਼-2 (ਜੰਮੂ ਤੇ ਕਸ਼ਮੀਰ) | 240 | 2011-12 | 39 | 27-12-02 | ਪੀ.ਪੀ.ਏ ਹਸਤਾਖਰ ਹੈ। | | | | | 39 | |
| (vi) | ਬਰਸਰ ਹਾਈਡਲ ਪ੍ਰੋਜੈਕਟ (ਜੰਮੂ ਤੇ ਕਸ਼ਮੀਰ) | 1020 | 2012-13 ਅਤੇ ਬਾਅਦ | 30 | 27-12-02 | ਪੀ.ਪੀ.ਏ ਹਸਤਾਖਰ ਹੈ। | | | | | | 30 |
| (vii) | ਚਮੇਰਾ ਹਾਈਡਲ ਪ੍ਰੋਜੈਕਟ ਸਟੇਜ-3 (ਹਿਮਾਚਲ ਪ੍ਰਦੇਸ਼) | 231 | 2011-12 | 23 | 7-5-04 | ਪੀ.ਪੀ.ਏ ਹਸਤਾਖਰ ਹੈ। | | | | | 23 | |
| (viii) | ਕਿਸ਼ਨ ਗੰਗਾ ਹਾਈਡਲ ਪ੍ਰੋਜੈਕਟ (ਜੰਮੂ ਤੇ ਕਸ਼ਮੀਰ) | 330 | 2016-17 | 33 | 10-5-05 | ਪੀ.ਪੀ.ਏ ਹਸਤਾਖਰ ਹੈ। | | | | | | 33 |
| (ix) | ਕੋਟਲੀ ਬਹਿਲ ਹਾਈਡਲ ਪ੍ਰੋਜੈਕਟ, ਸਟੇਜ-1 (ਏ) (ਉਤਰਾਂਚਲ) | 195 | 2012-13 ਅਤੇ ਬਾਅਦ | 16 | 23-11-06 | ਪੀ.ਪੀ.ਏ ਹਸਤਾਖਰ ਹੈ। | | | | | | 16 |
| (x) | ਕੋਟਲੀ ਬਹਿਲ ਹਾਈਡਲ ਪ੍ਰੋਜੈਕਟ, ਸਟੇਜ-2 (ਉਤਰਾਂਚਲ) | 530 | 2012-13 ਅਤੇ ਬਾਅਦ | 44 | 23-11-06 | ਪੀ.ਪੀ.ਏ ਹਸਤਾਖਰ ਹੈ। | | | | | | 44 |

| ਲੜੀ ਨੰ: | ਪ੍ਰੋਜੈਕਟ | ਇਨਸਟਾਲਡ ਕਪੈਸਟੀ (ਮੈਗਾਵਾਟ) | ਸੰਭਾਵਿਤ ਕਮਿਸ਼ਨਿੰਗ ਦਾ ਸ਼ਡਿਊਲ | ਸੰਭਾਵਿਤ ਪੰ:ਰਾ:ਪਾ:ਕਾ:ਲਿ: ਦਾ ਹਿੱਸਾ (ਮੈਗਾਵਾਟ) | ਪੀ.ਪੀ.ਏ. ਹਸਤਾਖਰ ਕਰਨ ਦੀ ਮਿਤੀ | ਵਿਸ਼ੇਸ਼ ਕਥਨ | ਪੰ:ਰਾ:ਪਾ:ਕਾ:ਲਿ: ਦਾ ਸੰਭਾਵਿਤ ਹਿੱਸਾ (ਮੈਗਾਵਾਟ) | | | | | |
|---|---|---|---|---|---|---|---|---|---|---|---|---|
| | | | | | | | 2007-08 | 2008-09 | 2009-10 | 2010-11 | 2011-12 | 2012 ਤੋਂ ਬਾਅਦ |
| (ੳ) | ਕੇਂਦਰੀ ਪ੍ਰੋਜੈਕਟ | | | | | | | | | | | |
| (xi) | ਕੋਟਲੀ ਬਹਿਲ ਹਾਈਡਲ ਪ੍ਰੋਜੈਕਟ, ਸਟੇਜ-1 (ਬੀ) (ਉਤਰਾਂਚਲ) | 320 | 2012-13 ਅਤੇ ਬਾਅਦ | 26 | 23-11-06 | ਪੀ.ਪੀ.ਏ ਹਸਤਾਖਰ ਹੈ। | | | | | | 26 |
| (xii) | ਦੂਲਹਸੱਤੀ ਹਾਈਡਲ ਪ੍ਰੋਜੈਕਟ (ਜੰਮੂ ਤੇ ਕਸ਼ਮੀਰ) | 390 | 2007-08 | 32 | 9-3-06 | ਪੀ.ਪੀ.ਏ ਹਸਤਾਖਰ ਹੈ। | 32 | | | | | |
| 4. | ਟਿਹਰੀ | | | | | | | | | | | |
| (i) | ਵਿਸ਼ਨੂਗੜ੍ਹ ਪਿਪਲ ਕੋਟੀ ਹਾਈਡਲ ਪ੍ਰੋਜੈਕਟ (ਉਤਰਾਖੰਡ) | 444 | 2013-14 | 44 | 5-6-07 | ਪੀ.ਪੀ.ਏ ਹਸਤਾਖਰ ਹੈ। | | | | | | 44 |
| (ii) | ਕੋਟੇਸ਼ਵਰ ਹਾਈਡਲ ਪ੍ਰੋਜੈਕਟ, ਉਤਰਾਖੰਡ | 400 | 2010-12 | 25.5 | 16-2-08 | ਪੀ.ਪੀ.ਏ ਹਸਤਾਖਰ ਹੈ। | | | | 13 | 12.5 | |
| 5. | ਨਿਊਕਲੀਅਰ ਪਾਵਰ ਕਾਰਪੋਰੇਸ਼ਨ ਆਫ ਇੰਡੀਆ | | | | | | | | | | | |
| (i) | ਰਾਜਸਥਾਨ ਪਰਮਾਣੂ ਬਿਜਲੀ ਘਰ, ਸਟੇਜ-5 | 220 | 4-2-2010 | | | ਪੀ.ਪੀ.ਏ ਹਸਤਾਖਰ ਹੈ। | | | 22 | | | |

| ਲੜੀ ਨੰ: | ਪ੍ਰੋਜੈਕਟ | ਇਨਸਟਾਲਡ ਕਪੈਸਟੀ (ਮੈਗਾਵਾਟ) | ਸੰਭਾਵਿਤ ਕਮਿਸ਼ਨਿੰਗ ਦਾ ਸ਼ਡਿਊਲ | ਸੰਭਾਵਿਤ ਪੰ:ਰਾ:ਪਾ:ਕਾ:ਲਿ: ਦਾ ਹਿੱਸਾ (ਮੈਗਾਵਾਟ) | ਪੀ.ਪੀ.ਏ. ਹਸਤਾਖਰ ਕਰਨ ਦੀ ਮਿਤੀ | ਵਿਸ਼ੇਸ਼ ਕਥਨ | ਪੰ:ਰਾ:ਪਾ:ਕਾ:ਲਿ: ਦਾ ਸੰਭਾਵਿਤ ਹਿੱਸਾ (ਮੈਗਾਵਾਟ) 2007-08 | 2008-09 | 2009-10 | 2010-11 | 2011-12 | 2012 ਤੋਂ ਬਾਅਦ |
|---|---|---|---|---|---|---|---|---|---|---|---|---|
| (ੳ) | ਕੇਂਦਰੀ ਪ੍ਰੋਜੈਕਟ | | | | | | | | | | | |
| (ii) | ਰਾਜਸਥਾਨ ਪਰਮਾਣੂ ਬਿਜਲੀ ਘਰ, ਸਟੇਜ-6 | 220 | 31-3-2010 | 45 | 21-12-06 | ਪੀ.ਪੀ.ਏ ਹਸਤਾਖਰ ਹੈ। | | 23 | | | | |
| | ਉਪ ਜੋੜ (ੳ) | 16580 | | 1282.5 | | | 146 | 35 | 63 | 23 | 265.5 | 75 0 |
| (ਅ) | ਇੰਡੀਪੈਨਡੈਂਟ ਪਾਵਰ ਪ੍ਰੋਡਉਸਰ ਪ੍ਰੋਜੈਕਟਸ ਅਤੇ ਹੋਰ | | | | | | | | | | | |
| (i) | ਧੀਰੂ ਤਾਪ ਬਿਜਲੀ ਘਰ, ਛਤੀਸਗੜ੍ਹ | 600 | 2012-13 | 300 | 26-9-06 | ਪੀ.ਐਸ.ਏ ਹਸਤਾਖਰ ਹੈ। | | | | | | 30 0 |
| (ii) | ਨਾਗਾਅਰਜੁਨਾ ਤਾਪ ਬਿਜਲੀ ਘਰ, ਬੰਗਲੋਰ | 1015 | 2010-11 | 102 | 29-9-06 | ਪੀ.ਪੀ.ਏ ਹਸਤਾਖਰ ਹੈ। | | | | 101.5 | | |
| (iii) | ਡੀ.ਵੀ.ਸੀ. | 2500 | | | 7-11-06 | ਪੀ.ਪੀ.ਏ ਹਸਤਾਖਰ ਹੈ। | | | | | | |
| | ਬੋਕਾਰੋ ਤਾਪ ਬਿਜਲੀ ਘਰ | 500 | 2012-13 | 200 | | | | | | | | 20 0 |
| | ਦੁਰਗਾਪੁਰ ਤਾਪ ਬਿਜਲੀ ਘਰ | 1000 | 2010-12 | 200 | | | | | | 100 | 100 | |
| | ਰਘੁਨਾਥਪੁਰ ਤਾਪ ਬਿਜਲੀ ਘਰ | 1000 | 2011-13 | 300 | | | | | | | 150 | 15 0 |

| ਲੜੀ ਨੰ: | ਪ੍ਰੋਜੈਕਟ | ਇਨਸਟਾਲਡ ਕਪੈਸਟੀ (ਮੈਗਾਵਾਟ) | ਸੰਭਾਵਿਤ ਕਮਿਸ਼ਨਿੰਗ ਦਾ ਸ਼ਡਿਊਲ | ਸੰਭਾਵਿਤ ਪੰ:ਰਾ:ਪਾ:ਕਾ:ਲਿ: ਦਾ ਹਿੱਸਾ (ਮੈਗਾਵਾਟ) | ਪੀ.ਪੀ.ਏ. ਹਸਤਾਖਰ ਕਰਨ ਦੀ ਮਿਤੀ | ਵਿਸ਼ੇਸ਼ ਕਥਨ | ਪੰ:ਰਾ:ਪਾ:ਕਾ:ਲਿ: ਦਾ ਸੰਭਾਵਿਤ ਹਿੱਸਾ (ਮੈਗਾਵਾਟ) | | | | | |
|---|---|---|---|---|---|---|---|---|---|---|---|---|
| | | | | | | | 2007-08 | 2008-09 | 2009-10 | 2010-11 | 2011-12 | 2012 ਤੋਂ ਬਾਅਦ |
| **(ਅ)** | **ਇੰਡੀਪੈਨਡੈਂਟ ਪਾਵਰ ਪ੍ਰੋਡਊਸਰ ਪ੍ਰੋਜੈਕਟ ਅਤੇ ਹੋਰ** | | | | | | | | | | | |
| (iv) | ਤੀਸਤਾ ਹਾਈਡਲ ਪ੍ਰੋਜੈਕਟ (ਸਿਕੱਮ) | 1200 | 2011-13 | 340 | 15-9-06 | ਪੀ.ਐਸ.ਏ ਹਸਤਾਖਰ ਹੈ। | | | | | 170 | 17<br>0 |
| (v) | ਕਰਚਮਵਾਗਟੂ ਹਾਈਡਲ ਪ੍ਰੋਜੈਕਟ (ਹਿਮਾਚਲ ਪ੍ਰਦੇਸ਼) | 1000 | 2011-12 | 200 | 1-9-06 | ਪੀ.ਐਸ.ਏ ਹਸਤਾਖਰ ਹੈ। | | | | | 200 | |
| (vi) | ਮਲਾਨਾ ਹਾਈਡਲ ਪ੍ਰੋਜੈਕਟ, ਸਟੇਜ-2 (ਹਿਮਾਚਲ ਪ੍ਰਦੇਸ਼) | 100 | 2010-11 | 100 | 23-3-06 | ਪੀ.ਐਸ.ਏ ਹਸਤਾਖਰ ਹੈ। | | | | 100 | | |
| (vii) | ਮੈਥਨ ਤਾਪ ਬਿਜਲੀ ਘਰ, ਝਾਰਖੰਡ | 1050 | 2011-12 | 300 | 26-2-09 | ਪੀ.ਐਸ.ਏ ਹਸਤਾਖਰ ਹੈ। | | | | | 300 | |
| (viii) | ਭਵਾਨਾ ਗੈਸ ਪਲਾਂਟ, ਦਿੱਲੀ | 1371 | 2010-12 | 1371 | 24-9-08 | ਪੀ.ਪੀ.ਏ ਹਸਤਾਖਰ ਹੈ। | | | | 68.5 | 68.5 | |
| | ਉਪ-ਜੋੜ (ਅ) | 8836 | | 2179 | | | 0 | 0 | 0 | 370 | 988.5 | 82<br>0 |
| | **ਕੁਲ ਜੋੜ (ੳ+ਅ)** | 25416 | | 3461 | | | 146 | 35 | 63 | 393 | 1254 | 15<br>70 |

## ਬੀ.ਪੀ.ਐਲ. ਪਰਿਵਾਰਾਂ ਦੇ ਘਰਾਂ ਉਤੇ ਪਹਿਚਾਣ ਚਿੰਨ ਲਗਾਉਣਾ

***1278. ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਵੱਲੋਂ ਬੀ.ਪੀ.ਐਲ. ਨਾਲ ਸਬੰਧਤ ਲੋਕਾਂ ਨੂੰ ਦਿੱਤੀਆ ਜਾਂਦੀਆਂ ਸਹੂਲਤਾਂ ਦੇ ਦੁਰਉਪਯੋਗ ਨੂੰ ਰੋਕਣ ਲਈ ਅਜਿਹੇ ਪਰਿਵਾਰਾਂ ਦੇ ਘਰਾਂ ਦੇ ਬਾਹਰ ਕੋਈ ਪਹਿਚਾਣ ਚਿੰਨ ਲਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਉਸਦੇ ਕੀ ਵੇਰਵੇ ਹਨ ?

**ਸ਼੍ਰੀ ਮਨੋਰੰਜਨ ਕਾਲੀਆ (ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ) :** ਜੀ ਨਹੀਂ। ਕੇਂਦਰੀ ਪ੍ਰਯੋਜਿਤ ਸਵਰਣ ਜੈਅੰਤੀ ਸ਼ਹਿਰੀ ਰੋਜਗਾਰ ਯੋਜਨਾ (ਐਸ.ਜੇ. ਐਸ.ਆਰ.ਵਾਈ) ਸਕੀਮ ਅਧੀਨ ਭਾਰਤ ਸਰਕਾਰ ਵਲੋਂ ਜਾਰੀ ਕੀਤੀਆਂ ਗਈਆਂ ਗਾਈਡਲਾਈਨਜ ਅਨੁਸਾਰ ਸ਼ਹਿਰੀ ਗਰੀਬਾਂ ਨੂੰ ਲਾਭ ਦੇਣ ਲਈ ਹਾਊਸ ਟੂ ਹਾਊਸ ਬੀ.ਪੀ.ਐਲ. ਦਾ ਸਰਵੇ ਸ਼ਹਿਰੀ ਸਥਾਨਕ ਸੰਸਥਾਵਾਂ ਵਲੋਂ ਕੀਤਾ ਗਿਆ ਹੈ। ਉਹਨਾਂ ਪਰਿਵਾਰਾਂ ਦੇ ਨਾਂ, ਅਡਰੈਸ ਆਦਿ ਰਜਿਸਟਰ ਵਿਚ ਦਰਜ ਕੀਤੇ ਹਨ ਅਤੇ ਉਹ ਰਜਿਸਟਰ ਸਥਾਨਕ ਸੰਸਥਾਵਾਂ ਦੇ ਦਫ਼ਤਰ ਵਿਚ ਉਪਲਬੱਧ ਹਨ।

## List of BPL Families

**DDR's :**

| | | | | |
|---|---|---|---|---|
| 1. | Ferozepur | — | 12503 | 2004–05 |
| 2. | Jalandhar | — | 12271 | 2003–04 |
| 3. | Ludhiana | — | 11718 | 2004–05 |
| 4. | Patiala | — | 22631 | 2004–05 |
| 5. | Bathinda | — | 11433 | 2003–04 |
| 6. | Amritsar | — | 12346 | 2003–04 |
| | **Total :** | — | **83,902** | |

**Corporation's :**

| | | | | |
|---|---|---|---|---|
| 1. | Amritsar | — | 16665 | 2002 |
| 2. | Bathinda | — | 7056 | 2005–06 |
| 3. | Jalandhar | — | 57518 | 2005–06 |
| 4. | Patiala | — | 3907 | 2002 |
| 5. | Ludhiana | — | 10157 | 2002 |
| | **Total :** | — | **95,303** | |
| | **Grand Total :** | — | **1,79,205** | |

## Detailed information regarding BPL Survey

| S. No. | Name of M.C./N.P. | Number of BPL Families |
|---|---|---|
| **District Ferozepur :** | | |
| 1. | Ferozepur | 1329 |
| 2. | Abohar | 2125 |
| 3. | Fazilka | 1022 |
| 4. | Guru Har Sahai | 699 |
| 5. | Jalalabad | 561 |
| 6. | Talwandi Bhai | 214 |
| 7. | Zira | 1210 |
| 8. | Dharamkot | 44 |
| 9. | Makhu | 552 |
| | **Total :** | **7756** |
| **District Faridkot :** | | |
| 1. | Faridkot | 1360 |
| 2. | Kotkapura | 683 |
| 3. | Jaitu | 702 |
| | **Total :** | **2745** |
| **District Moga :** | | |
| 1. | Moga | 1813 |
| 2. | Baghapurana | 89 |
| 3. | Badhni Kalan | 100 |
| | **Total :** | **2002** |
| | **Grand Total :** | **12503** |

Survey conducted during 2004-05.

| S. No. | Name of M.C./N.P. | Number of BPL Families |
|---|---|---|
| **District Jalandhar :** | | |
| 1. | Nakodar | 651 |
| 2. | Adampur | 322 |
| 3. | Alawalpur | 662 |
| 4. | Goraya | 461 |
| 5. | Phillaur | 290 |
| 6. | Shahkot | 335 |
| 7. | Bhogpur | 486 |
| 8. | Nurmahal | 258 |
| 9. | Kartarpur | 454 |
| 10. | Lohian | 68 |
| | **Total :** | **3987** |
| **District Kapurthala :** | | |
| 1. | Phagwara | 629 |
| 2. | Sultanpur Lodhi | 454 |
| 3. | Dhilwan | 165 |
| 4. | Bhulath | 397 |
| 5. | Kapurthala | 1188 |
| 6. | Begowal | 215 |
| | **Total :** | **3048** |
| **District Hoshiarpur :** | | |
| 1. | Hoshiarpur | 300 |
| 2. | Tanda | 403 |
| 3. | Garhshankar | 563 |
| 4. | Dasuya | 617 |
| 5. | Mukerian | 642 |
| 6. | Mahilpur | 387 |
| 7. | Hariana | 87 |
| 8. | Gardhiwala | 18 |
| 9. | Sham Churasi | 454 |
| | **Total :** | **3471** |
| **District Nawan Shahar :** | | |
| 1. | Nawan Shahar | 203 |
| 2. | Rahon | 540 |
| 3. | Banga | 868 |
| 4. | Balachaur | 154 |
| | **Total :** | **1765** |
| | **Grand Total :** | **12271** |

Survey conducted during 2003-04.

| S. No. | Name of M.C./N.P. | Number of BPL Families |
|---|---|---|
| **District Ludhiana** | | |
| 1. | Khanna | 120 |
| 2. | Jagraon | 441 |
| 3. | Raikot | 202 |
| 4. | Doraha | 869 |
| 5. | Samrala | 764 |
| 6. | Payal | 105 |
| 7. | Machhiwara | 458 |
| 8. | Mullanpur | 49 |
| 9. | Sahnewal | 453 |
| 10. | Malout | 225 |
| | **Total :** | **3686** |
| **District Ropar :** | | |
| 1. | Ropar | 662 |
| 2. | Anandpur Sahib | 402 |
| 3. | Nangal | 205 |
| | **Total :** | **1269** |
| **District Fatehgarh Sahib :** | | |
| 1. | Gobindgarh | 31 |
| 2. | Khamano | 498 |
| 3. | Amloh | 286 |
| 4. | Bassi Pathana | 1016 |
| 5. | Sirhind | 2325 |
| 6. | Morinda | 2607 |
| | **Total :** | **6763** |
| | **Grand Total** | **11718** |

Survey conducted during 2004-05.

| S. No. | Name of M.C./N.P. | Number of BPL Families |
|---|---|---|
| **District Patiala :** | | |
| 1. | Nabha | 3994 |
| 2. | Rajpura | 565 |
| 3. | Samana | 17 |
| 4. | Banur | 322 |
| 5. | Ghagga | 446 |
| 6. | Sanaur | 618 |
| 7. | Patran | 714 |
| 8. | Ghanaur | 405 |
| | **Total :** | **7081** |
| **District Sangrur :** | | |
| 1. | Sangrur | 2167 |
| 2. | Malerkotla | 308 |
| 3. | Sunam | 1215 |
| 4. | Ahmedgarh | 27 |
| 5. | Dhuri | 1155 |
| 6. | Lehragaga | 377 |
| 7. | Bhawanigarh | 516 |
| 8. | Longowal | 23 |
| 9. | Dirba | 662 |
| 10. | Handiaya | 488 |
| 11. | Khanauri | 687 |
| 12. | Moonak | 557 |
| 13 | Cheema | 434 |
| | **Total :** | **8616** |
| **District Mohali :** | | |
| 1. | SAS Nagar | 415 |
| 2. | Kharar | 565 |
| 3. | Kurali | 923 |
| 4. | Dera Bassi | 399 |
| 5. | Zirakpur | 503 |
| 6. | Naya Gaon* | — |
| | **Total :** | **2805** |
| **District Barnala :** | | |
| 1. | Barnala | 4481 |
| 2. | Tapa | 157 |
| 3. | Bhadaur | 410 |
| 4. | Dhanaula | 81 |
| | **Total :** | **5129** |
| | **Grand Total :** | **23631** |

Note : *Newly constituted Nagar Panchayat, BPL Survey yet to be conducted.
Survey conducted during 2004-05.

| S. No. | Name of M.C./N.P. | Number of BPL Families |
|---|---|---|
| **District Bathinda :** | | |
| 1. | Goniana | 357 |
| 2. | Bhucho Mandi | 826 |
| 3. | Maur | 1245 |
| 4. | Rama | 996 |
| 5. | Kotfatta | 150 |
| 6. | Sangat | 395 |
| 7. | Rampura Phul | 1067 |
| | **Total :** | **5036** |
| **District Mansa :** | | |
| 1. | Bareta | 1001 |
| 2. | Mansa | 1390 |
| 3. | Budhlada | 360 |
| 4. | Bhikhi | 728 |
| 5. | Sardulgarh | 876 |
| | **Total :** | **4355** |
| **District Muktsar :** | | |
| 1. | Muktsar | 400 |
| 2. | Malout | 300 |
| 3. | Giddarbaha | 982 |
| 4. | Bariwala | 360 |
| | **Total :** | **2042** |
| | **Grand Total :** | **11433** |

Survey conducted during 2003-04.

| S. No. | Name of M.C./N.P. | Number of BPL Families |
|---|---|---|
| **District Amritsar :** | | |
| 1. | Majitha | 812 |
| 2. | Ramdass | 263 |
| 3. | Ajnala | 496 |
| 4. | Rayya | 1066 |
| 5. | Jandiala Guru | 1460 |
| 6. | Raja Sansi | 140 |
| | **Total :** | **4237** |
| **District Gurdaspur :** | | |
| 1. | Batala | 876 |
| 2. | Dhariwal | 685 |
| 3. | Gurdaspur | 38 |
| 4. | Dina Nagar | 362 |
| 5. | Pathankot | 606 |
| 6. | Sujanpur | 410 |
| 7. | Fatehgarh Churian | 468 |
| 8. | Dera Baba Nanak | 362 |
| 9. | Quadian | 85 |
| 10. | Sri Hargobindpur | 97 |
| | **Total :** | **3989** |
| **District Tarn Taran :** | | |
| 1. | Tarn Taran | 2637 |
| 2. | Patti | 609 |
| 3. | Khemkaran | 874 |
| | **Total :** | **4120** |
| | **Grand Total** | **12346** |

Survey conducted during 2003-04.

**Corporation's :**

| S. No. | Name of the Municipal Corporation | Number of BPL Survey conducted | Survey Conducted during the year |
|---|---|---|---|
| 1. | Amritsar | 16665 | 2002 |
| 2. | Bathinda | 7056 | 2005-06 |
| 3. | Jalandhar | 57518 | 2005-06 |
| 4. | Patiala | 3907 | 2002 |
| 5. | Ludhiana | 10157 | 2002 |

**District-wise BPL families :**

| S. No. | Name of the District | Number of BPL families |
|---|---|---|
| 1. | Ferozepur | 7756 |
| 2. | Faridkot | 2745 |
| 3. | Moga | 2002 |
| 4. | Jalandhar | 61505 |
| 5. | Kapurthala | 3048 |
| 6. | Hoshiarpur | 3471 |
| 7. | Nawan Shahar | 1765 |
| 8. | Ludhiana | 13843 |
| 9. | Ropar | 1269 |
| 10. | Patiala | 10988 |
| 11. | Sangrur | 8616 |
| 12. | Mohali | 2805 |
| 13. | Fatehgarh Sahib | 6763 |
| 14. | Barnala | 5129 |
| 15. | Bathinda | 12092 |
| 16. | Mansa | 4355 |
| 17. | Muktsar | 2042 |
| 18. | Amritsar | 20902 |
| 19. | Gurdaspur | 3989 |
| 20. | Tarn Taran | 4120 |
| | **Total :** | **1,79,205** |

## UNSTARRED QUESTION AND ANSWER

### ਅਫਸਰਾਂ ਦੇ ਵਿਦੇਸ਼ੀ ਦੌਰੇ

271. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਦੇ ਕਿਹੜੇ-ਕਿਹੜੇ ਅਫਸਰਾਂ ਵੱਲੋਂ ਕਿਸ-ਕਿਸ ਮੰਤਵ ਲਈ ਸਾਲ 2007 ਤੋਂ ਮਿਤੀ ਤਿ ਤੱਕ ਵਿਦੇਸ਼ੀ ਦੌਰੇ ਕੀਤੇ ਗਏ ਅਤੇ ਇਨ੍ਹਾਂ ਦੌਰਿਆਂ ਨਾਲ ਪੰਜਾਬ ਨੂੰ ਕੀ ਲਾਭ ਹੋਇਅ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ ਅਨੁਲੱਗ 'ੳ' ** ਅਨੁਸਾਰ ਸਦਣੀ ਮੇਜ ਤੇ ਰੱਖੀ ਜਾਂਦੀ ਹੈ।

---

Placed in the Revisor Branch.

*3234 PVS—Govt. Press, U.T., Chd.*

O/C

ਸੜਕਾਂ ਕਿਨਾਰਿਉਂ ਨਜਾਇਜ਼ ਕਬਜ਼ੇ ਹਟਾਉਣਾ

ਪ੍ਰਸ਼ਨ ਨੰ *1253, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਐਮ.ਐਲ.ਏ. :- ਕੀ ਲੋਕ ਨਿਰਮਾਣ (ਭ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿੱਚ ਸੜਕਾਂ ਦੇ ਨਾਲ ਲੋਕਾਂ ਦੁਆਰਾ ਨਜਾਇਜ਼ ਕਬਜ਼ਾ ਕੀਤੀ ਗਈ ਜ਼ਮੀਨ ਨੂੰ ਖਾਲੀ ਕਰਵਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ ?

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਾਲ 2007-08, 2008-09 ਅਤੇ 2009-10 ਦੇ ਸਮੇਂ ਦੌਰਾਨ ਸਰਕਾਰ ਦੁਆਰਾ ਖਾਲੀ ਕਰਵਾਈ ਗਈ ਜ਼ਮੀਨ ਦੇ ਸਾਲ-ਵਾਰ ਜ਼ਿਲ੍ਹਾ ਵਾਰ ਵੇਰਵੇ ਕੀ ਹਨ ?

ਸ਼ਰਨਜੀਤ ਸਿੰਘ ਢਿੱਲੋਂ; ਲੋਕ ਨਿਰਮਾਣ ਮੰਤਰੀ ਦਾ ਜਵਾਬ

ਸ੍ਰੀਮਾਨ ਜੀ,

(ੳ) ਲਿੰਕ ਸੜਕਾਂ ਦੇ ਬਰਮਾਂ ਤੇ ਕੀਤੀਆਂ ਆਰਜ਼ੀ ਇਨਕਰੋਚਮੈਂਟ ਦੂਰ ਕਰਵਾਉਣ ਸਬੰਧੀ ਢੁੱਕਵੀਂ ਕਾਰਵਾਈ ਕਰਨ ਲਈ ਪੰਜਾਬ ਸਰਕਾਰ ਵੱਲੋਂ ਸਮੂਹ ਡਿਪਟੀ ਕਮਿਸ਼ਨਰਜ ਨੂੰ ਹਦਾਇਤਾਂ ਜਾਰੀ ਕੀਤੀਆਂ ਹਨ ਅਤੇ ਇਹ ਵੀ ਕਿਹਾ ਗਿਆ ਹੈ ਕਿ ਉਹ ਜ਼ਿਲ੍ਹਾ ਪੱਧਰ ਤੇ ਹੋਣ ਵਾਲੀਆਂ ਮੀਟਿੰਗਾਂ ਵਿੱਚ ਇਸ ਨੂੰ ਏਜੰਡਾ ਆਈਟਮ ਬਣਾ ਕੇ ਮਹੀਨਾਵਾਰ ਮੀਟਿੰਗਾਂ ਵਿੱਚ ਇਸ ਸਬੰਧੀ ਕੀਤੀ ਗਈ ਕਾਰਵਾਈ ਦਾ ਰੀਵਿਊ ਕਰਨ, ਜੇਕਰ ਲੋੜ ਪਵੇ ਤਾਂ ਕਾਨੂੰਨੀ ਕਾਰਵਾਈ ਵੀ ਕਰਨ।

ਇਸ ਸਬੰਧੀ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਵਿੱਤ ਕਮਿਸ਼ਨਰ, ਵਿਕਾਸ ਵੱਲੋਂ ਅ:ਸ: ਪੱਤਰ ਨੰ: 1936-55 ਮਿਤੀ 04.07.2007, ਮੁੱਖ ਸਕੱਤਰ, ਪੰਜਾਬ ਮੰਡੀ ਬੋਰਡ ਵੱਲੋਂ ਅਰਧ ਸਰਕਾਰੀ ਪੱਤਰ ਨੰ: 3226-46 ਮਿਤੀ 27.09.2007 ਅਤੇ ਸਕੱਤਰ, ਪੰਜਾਬ ਮੰਡੀ ਬੋਰਡ ਵੱਲੋਂ ਅ:ਸ: ਪੱਤਰ 4010-29 ਮਿਤੀ 11.12.2007 ਲਿਖੇ ਗਏ ਸਨ। ਇਹ ਮਸਲਾ ਉਸ ਸਮੇਂ ਦੇ ਮਾਨਯੋਗ ਮੰਤਰੀ, ਜੀ ਦੇ ਪੱਧਰ ਤੇ ਵਿਚਾਰਿਆ ਗਿਆ ਸੀ, ਇਸ ਉਪਰੰਤ ਸਮੂਹ ਡਿਪਟੀ ਕਮਿਸ਼ਨਰਜ ਨੂੰ ਸਕੱਤਰ, ਪੰਜਾਬ ਮੰਡੀ ਬੋਰਡ ਵੱਲੋਂ ਮਿਤੀ 08.10.2008 ਨੂੰ ਅ:ਸ: ਪੱਤਰ ਲਿਖਕੇ ਅਣਅਧਿਕਾਰਤ ਕਬਜ਼ੇ ਦੂਰ ਕਰਵਾਉਣ ਅਤੇ ਬੁਰਜੀਆਂ ਲਗਵਾਉਣ ਲਈ ਦੁਬਾਰਾ ਲਿਖਿਆ ਗਿਆ ਹੈ।

ਸਮੂਹ ਡਿਪਟੀ ਕਮਿਸ਼ਨਰ ਨੂੰ ਬਰਮਾਂ ਤੋਂ ਨਜਾਇਜ਼ ਕਬਜ਼ੇ ਹਟਵਾ ਕੇ ਨਰੇਗਾ ਸਕੀਮ ਅਧੀਨ ਬਰਮ ਮੁਕੰਮਲ ਕਰਵਾਉਣ ਲਈ ਵੀ ਮਿਤੀ 19.06.2009 ਨੂੰ ਅਰਧ ਸਰਕਾਰੀ ਪੱਤਰ ਲਿਖੇ ਗਏ ਹਨ। ਹਾਲ ਵਿੱਚ ਹੀ ਇਹ ਫੈਸਲਾ ਲਿਆ ਗਿਆ ਹੈ ਕਿ ਇਲਾਕੇ ਦੇ ਤਹਿਸੀਲਦਾਰ, ਬੀ.ਡੀ.ਪੀ.ਓ. ਅਤੇ ਮੁੱਖ ਥਾਣਾ ਅਫਸਰਾਂ ਦੀ ਕਮੇਟੀ ਸੜਕਾਂ ਦੇ ਨਾਲ ਨਾਲ

(14)

ਬਰਮਾਂ ਤੋਂ ਨਜਾਇਜ਼ ਕਬਜੇ ਦੂਰ ਕਰਵਾਏਗੀ। ਇਸ ਸਬੰਧੀ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ।

ਇਸ ਤਰ੍ਹਾਂ ਲਿੰਕ ਸੜਕਾਂ ਦੇ ਬਰਮਾਂ ਤੋਂ ਨਜਾਇਜ਼ ਕਬਜ਼ੇ ਹਟਵਾਏ ਜਾਣ ਲਈ ਢੁੱਕਵੇਂ ਯਤਨ ਕੀਤੇ ਜਾ ਰਹੇ ਹਨ। । ਲੋਕ ਨਿਰਮਾਣ ਵਿਭਾਗ ਅਤੇ ਪੰਜਾਬ ਮੰਡੀ ਬੋਰਡ ਵੱਲੋਂ ਆਪਣੇ ਆਪਣੇ ਅਧਿਕਾਰ ਖੇਤਰ ਵਿੱਚ ਪੈਂਦੀਆਂ ਸੜਕਾਂ ਦੀ ਬਾਉਂਡਰੀ ਤੇ ਬੁਰਜੀਆਂ ਵੀ ਲਾਈਆਂ ਜਾ ਰਹੀਆਂ ਹਨ।

(ਅ) ਸਾਲ 2007-08, 2008-09 ਅਤੇ 2009-10 ਦੇ ਸਮੇਂ ਦੌਰਾਨ ਸਰਕਾਰ ਦੁਆਰਾ ਹਟਾਏ ਗਏ ਕਬਜ਼ਿਆਂ ਸਬੰਧੀ ਸਾਲ-ਵਾਰ/ਜ਼ਿਲ੍ਹਾ-ਵਾਰ ਵੇਰਵੇ ਅਨੁਲੱਗ *ੳ* ਅਨੁਸਾਰ ਹਨ।

**Reply of Sharanjit Singh Dhillon, Public Works Minister**

Sir,

ੳ) Instructions have been issued to all Deputy Commissioners by Punjab Govt. to remove the provisional encroachments from the Berms of link roads and it was also instructed to them that they should review the action taken in the monthly meetings as agenda item. If needed, legal action should be taken.

In this regard D.O. letters were written by Financial Commissioner (Development) on 04-07-2007, Chief Secretary on 27-09-2007 and Secretary Punjab Mandi Board on 11-12-2007 to all the Deputy Commissioners of the State. This matter was also examined at the level the then Honlble Minister. Thereafter, another D.O dated 19-6-2009 was written by Secretary Mandi Board, Punjab to all the Deputy Commissioners requesting them to remove the encroachments and erect pillars under the NREGA scheme.

## ਲਿੰਕ ਸੜਕਾਂ ਦੇ ਨਾਲ ਨਾਲ ਬਰਮਾਂ ਤੋਂ ਹਟਾਏ ਗਏ ਅਣ-ਅਧਿਕਾਰਤ ਕਬਜਿਆਂ ਸਬੰਧੀ ਸੂਚਨਾ

| | ਜ਼ਿਲ੍ਹਾ | ਮੰਡੀ ਬੋਰਡ ਦੇ ਅਧਿਕਾਰ ਵਿਚ | | | | | | ਲੋਕ ਨਿਰਮਾਣ ਵਿਭਾਗ ਦੇ ਅਧਿਕਾਰ ਵਿਚ | | | | | | ਜੋੜ | | | | | | ਵਿਸ਼ੇਸ਼ ਕਥਨ |
|---|---|---|---|---|---|---|---|---|---|---|---|---|---|---|---|---|---|---|---|---|
| | | 2007-08 | | 2008-09 | | 2009-10 | | 2007-08 | | 2008-09 | | 2009-10 | | 2007-08 | | 2008-09 | | 2009-10 | | |
| | | ਗਿਣਤੀ | ਲੰਬਾਈ (ਕਿ:ਮੀ) | ਗਿਣਤੀ | ਲੰਬਾਈ (ਕਿ:ਮੀ) | ਗਿਣਤੀ | ਲੰਬਾਈ (ਕਿ:ਮੀ) | ਗਿਣਤੀ | ਲੰਬਾਈ (ਕਿ:ਮੀ) | ਗਿਣਤੀ | ਲੰਬਾਈ (ਕਿ:ਮੀ) | ਗਿਣਤੀ | ਲੰਬਾਈ (ਕਿ:ਮੀ) | ਗਿਣਤੀ | ਲੰਬਾਈ (ਕਿ:ਮੀ) | ਗਿਣਤੀ | ਲੰਬਾਈ (ਕਿ:ਮੀ) | ਗਿਣਤੀ | ਲੰਬਾਈ (ਕਿ:ਮੀ) | |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 | 20 | 21 |
| 1 | ਅੰਮ੍ਰਿਤਸਰ | 0 | 0.00 | 0 | 0.00 | 196 | 297.63 | 0 | 0.00 | 528 | 943.73 | 58 | 296.43 | 0 | 0.00 | 528 | 943.73 | 254 | 594.06 | |
| 2 | ਬਰਨਾਲਾ | 0 | 0.00 | 7 | 43.75 | 3 | 18.75 | 0 | 0.00 | 0 | 0.00 | 199 | 571.31 | 0 | 0.00 | 7 | 43.75 | 202 | 590.06 | |
| 3 | ਬਠਿੰਡਾ | 0 | 0.00 | 0.00 | 0.00 | 0.00 | 0.00 | 174 | 446.00 | 193 | 365.00 | 83 | 225.03 | 174 | 446.00 | 193 | 365.00 | 83 | 225.03 | |
| 4 | ਫਤਿਹਗੜ੍ਹ ਸਾਹਿਬ | 0 | 0.00 | 0.00 | 0.00 | 0.00 | 0.00 | 0 | 0.00 | 405 | 991.50 | 138 | 318.15 | 0 | 0.00 | 405 | 991.50 | 138 | 318.15 | |
| 5 | ਫਰੀਦਕੋਟ | 0 | 0.00 | 138 | 511.72 | 185 | 462.95 | 0 | 0.00 | 0 | 0.00 | 0 | 0.00 | 0 | 0.00 | 138 | 511.72 | 185 | 462.95 | |
| 6 | ਫਿਰੋਜ਼ਪੁਰ | 52 | 146.11 | 137 | 190.02 | 201 | 941.87 | 0 | 0.00 | 0 | 0.00 | 121 | 214.94 | 52 | 146.11 | 137 | 190.02 | 322 | 1156.81 | |
| 7 | ਗੁਰਦਾਸਪੁਰ | 0 | 0.00 | 0 | 0.00 | 167 | 302.00 | 0 | 0.00 | 149 | 434.26 | 468 | 575.27 | 0 | 0.00 | 149 | 434.26 | 635 | 877.27 | |
| 8 | ਹੁਸ਼ਿਆਰਪੁਰ | 0 | 0.00 | 0 | 0.00 | 0 | 0.00 | 50 | 62.34 | 359 | 702.91 | 708 | 1462.89 | 50 | 62.34 | 359 | 702.91 | 708 | 1462.89 | |
| 9 | ਜਲੰਧਰ | 0 | 0.00 | 376 | 653.00 | 48 | 214.00 | 27 | 62.00 | 87 | 212.52 | 373 | 650.74 | 27 | 62.00 | 463 | 865.52 | 421 | 864.74 | |
| 10 | ਕਪੂਰਥਲਾ | 0 | 0.00 | 207 | 190.00 | 0 | 0.00 | 0 | 0.00 | 34 | 170.24 | 89 | 249.88 | 0 | 0.00 | 241 | 360.24 | 89 | 249.88 | |
| 11 | ਲੁਧਿਆਣਾ | 0 | 0.00 | 0 | 0.00 | 0 | 0.00 | 0 | 0.00 | 146 | 418.46 | 95 | 200.04 | 0 | 0.00 | 146 | 418.46 | 95 | 200.04 | |
| 12 | ਮਾਨਸਾ | 0 | 0.00 | 7 | 32.50 | 19 | 112.95 | 0 | 0.00 | 0 | 0.00 | 0 | 0.00 | 0 | 0.00 | 7 | 32.50 | 19 | 112.95 | |
| 13 | ਮੋਗਾ | 21 | 67.26 | 103 | 416.38 | 207 | 592.54 | 9 | 48.55 | 29 | 166.48 | 37 | 118.78 | 30 | 115.81 | 132 | 582.86 | 244 | 711.32 | |
| 14 | ਮੋਹਾਲੀ | 4 | 7.79 | 7 | 16.83 | 6 | 18.79 | 0 | 0.00 | 0 | 0.00 | 62 | 186.32 | 4 | 7.79 | 7 | 16.83 | 68 | 205.11 | |
| 15 | ਮੁਕਤਸਰ | 0 | 0.00 | 51 | 236.86 | 37 | 202.88 | 0 | 0.00 | 11 | 32.59 | 0 | 0.00 | 0 | 0.00 | 62 | 269.45 | 37 | 202.88 | |
| 16 | ਨਵਾਂ ਸ਼ਹਿਰ | 62 | 151.32 | 112 | 140.31 | 20 | 14.21 | 0 | 0.00 | 0 | 0.00 | 0 | 0.00 | 62 | 151.32 | 112 | 140.31 | 20 | 14.21 | |
| 17 | ਪਟਿਆਲਾ | 7 | 33.66 | 37 | 82.38 | 119 | 245.63 | 0 | 0.00 | 126 | 327.00 | 341 | 787.46 | 7 | 33.66 | 163 | 409.38 | 460 | 1033.09 | |
| 18 | ਰੋਪੜ | 0 | 0.00 | 0 | 0.00 | 0 | 0.00 | 0 | 0.00 | 0 | 0.00 | 616 | 1159.80 | 0 | 0.00 | 0 | 0.00 | 616 | 1159.80 | |
| 19 | ਸੰਗਰੂਰ | 0 | 0.00 | 23 | 71.00 | 15 | 55.27 | 0 | 0.00 | 264 | 639.36 | 189 | 423.56 | 0 | 0.00 | 287 | 710.36 | 204 | 478.83 | |
| 20 | ਤਰਨ ਤਾਰਨ | 0 | 0.00 | 0 | 0.00 | 16 | 35.14 | 0 | 0.00 | 16 | 61.60 | 0 | 0.00 | 0 | 0.00 | 16 | 61.60 | 16 | 35.14 | |
| | ਜੋੜ | 146 | 406.14 | 1205 | 2584.75 | 1239 | 3514.61 | 260 | 618.89 | 2347 | 5465.65 | 3577 | 7440.60 | 406 | 1025.03 | 3552 | 8050.40 | 4816 | 10955.21 | |

3

# PUNJAB VIDHAN SABHA

## DEBATES

*Tuesday, the 9th March, 2010*

Vol. IX - No. 3

OFFICIAL REPORT



CONTENTS




**Punjab Vidhan Sabha Secretariat, Chandigarh**

**Price : Rs. :..............** 365-0

# PUNJAB VIDHAN SABHA

*Tuesday, the 9th March, 2010*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਪਿੰਡ ਦੁਲਮੀਵਾਲ, ਤਹਿਸੀਲ ਦਸੂਹਾ ਵਿਖੇ ਸਪੋਰਟਸ ਸਟੇਡੀਅਮ ਦੀ ਉਸਾਰੀ

*1285. **ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਦੁਲਮੀਵਾਲ, ਤਹਿਸੀਲ ਦਸੂਹਾ ਵਿੱਚ ਸਟੇਡੀਅਮ ਬਣਾਉਣ ਲਈ ਪਿੰਡ ਦੀ ਪੰਚਾਇਤ ਵੱਲੋਂ 10 ਏਕੜ ਜ਼ਮੀਨ ਦੇਣ ਦੀ ਆਫਰ ਆਈ ਹੈ; ਜੇਕਰ ਅਜਿਹਾ ਹੋਵੇ ਤਾਂ ਉਥੇ ਸਟੇਡੀਅਮ ਕਦੋਂ ਤੱਕ ਬਣਾ ਦਿੱਤਾ ਜਾਵੇਗਾ ?

**ਸਰਦਾਰ ਸੁਖਬੀਰ ਸਿੰਘ ਬਾਦਲ :** ਨਹੀਂ ਜੀ। ਪਿੰਡ ਦੁਲਮੀਵਾਲ ਤਹਿਸੀਲ ਦਸੂਹਾ ਵਿਖੇ ਸਟੇਡੀਅਮ ਬਣਾਉਣ ਲਈ ਪਿੰਡ ਦੀ ਪੰਚਾਇਤ ਵਲੋਂ 10 ਏਕੜ ਜ਼ਮੀਨ ਦੇਣ ਬਾਰੇ ਕੋਈ ਆਫਰ ਪ੍ਰਾਪਤ ਨਹੀਂ ਹੋਈ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਇਸ ਵਿੱਚ ਕੋਈ ਸ਼ੱਕ ਵਾਲੀ ਗੱਲ ਨਹੀਂ ਕਿ ਇਨ੍ਹਾਂ ਨੇ ਪੰਜਾਬ ਵਿੱਚ ਖੇਡਾਂ ਨੂੰ ਉਤਸਾਹਿਤ ਕੀਤਾ ਹੈ ਅਤੇ ਉੱਚਾ ਚੁੱਕਿਆ ਹੈ। ਪਿੰਡ ਪਿੰਡ ਜ਼ਿੰਮ ਖੋਲ੍ਹਣ ਦੀ ਕੋਸ਼ਿਸ਼ ਕੀਤੀ ਹੈ ਪਰ ਜਿਥੋਂ ਤੱਕ ਇਹ ਸਵਾਲ ਹੈ, ਪਿੰਡ ਨੇ ਇੱਕ ਰੈਜ਼ੋਲਿਊਸ਼ਨ ਪਾ ਕੇ ਸਪੋਰਟਸ ਮਹਿਕਮੇ ਨੂੰ ਦਿੱਤਾ ਸੀ। ਸਪੋਰਟਸ ਮਹਿਕਮੇ ਦੇ ਦੱਸਣ ਅਨੁਸਾਰ ਇਹ ਕੇਸ ਸਪੋਰਟਸ ਅਥਾਰਿਟੀ ਆਫ ਇੰਡੀਆ ਨੂੰ ਭੇਜਿਆ ਗਿਆ ਹੈ। ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਪਰਸਿਊ ਕਰਕੇ, ਉਪਰਾਲਾ ਕਰਕੇ ਐਕਸਪੇਡਾਈਟ ਕਰਾਉਣ ਦੀ ਕੋਸ਼ਿਸ਼ ਕਰਨ ਤਾਂ ਕਿ ਪੇਂਡੂ ਖੇਤਰ ਦੇ ਵਿੱਚ ਸਟੇਡੀਅਮ ਦੀ ਦਾਤ ਦਿੱਤੀ ਜਾ ਸਕੇ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜੀ ਮਾਨਯੋਗ ਐਮ.ਐਲ.ਏ. ਸਾਹਿਬ ਨੇ ਮੰਗ ਕੀਤੀ ਹੈ, ਮੈਂ ਉਸ ਨਾਲ ਸਹਿਮਤ ਹਾਂ। ਅਸੀਂ ਪੂਰੇ ਜੋਰ ਨਾਲ ਸਪੋਰਟਸ ਅਥਾਰਿਟੀ ਆਫ ਇੰਡੀਆ ਕੋਲ ਕੋਸ਼ਿਸ਼ ਕਰਾਂਗੇ ਕਿ ਆਪਣੀ ਕਿਸੇ ਸਕੀਮ ਵਿੱਚ ਪਾ ਕੇ ਇਸ ਦੀ ਮਨਜ਼ੂਰੀ ਦੇ ਦੇਣ।

**ਸਰਦਾਰ ਅਮਰਜੀਤ ਸਿੰਘ ਸਾਹੀ :** ਧੰਨਵਾਦ ਜੀ।

---

## ਮਾਨਸਾ ਵਿਖੇ ਸੀਵਰੇਜ਼ ਅਤੇ ਜਲ ਸਪਲਾਈ ਦੇ ਕੰਮਾਂ ਦੀ ਤਾਜ਼ਾ ਸਥਿਤੀ

*1293. **ਸਰਦਾਰ ਸ਼ੇਰ ਸਿੰਘ ਗਾਗੋਵਾਲ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸ਼ਹਿਰ ਮਾਨਸਾ ਵਿੱਚ ਸੀਵਰੇਜ ਅਤੇ ਜਲ ਸਪਲਾਈ ਦੇ ਪ੍ਰੋਜੈਕਟਾਂ ਦਾ ਕੰਮ ਕਦੋਂ ਸ਼ੁਰੂ ਕੀਤਾ ਗਿਆ ਅਤੇ ਇਹਨਾਂ ਦੇ ਕੰਮ ਦੀ ਮੌਜੂਦਾ ਸਥਿਤੀ ਕੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਪ੍ਰੋਜੈਕਟਾਂ ਨੂੰ ਮੁਕੰਮਲ ਕਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਇਹ ਕਦੋਂ ਤੱਕ ਮੁਕੰਮਲ ਹੋਣ ਦੀ ਆਸ ਹੈ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਪੀ.ਆਈ.ਡੀ.ਬੀ. ਦੀ ਸਹਾਇਤਾ ਨਾਲ ਸ਼ਹਿਰ ਮਾਨਸਾ ਵਿੱਚ 100 ਪ੍ਰਤੀਸ਼ਤ ਕਵਰੇਜ ਕਰਨ ਲਈ ਸੀਵਰੇਜ ਅਤੇ ਜਲ ਸਪਲਾਈ ਦੇ ਪ੍ਰੋਜੈਕਟ ਤਹਿਤ 34.74 ਕਰੋੜ ਰੁਪਏ ਦਾ ਕੰਮ ਮਹੀਨਾ ਦਸੰਬਰ, 2008 ਨੂੰ ਸ਼ੁਰੂ ਕੀਤਾ ਗਿਆ। ਇਸ ਪ੍ਰੋਜੈਕਟ ਅਧੀਨ 65 ਪ੍ਰਤੀਸ਼ਤ ਵਾਟਰ ਸਪਲਾਈ ਅਤੇ 30 ਪ੍ਰਤੀਸ਼ਤ ਸੀਵਰੇਜ਼ ਦਾ ਕੰਮ ਮੁਕੰਮਲ ਹੋ ਚੁੱਕਾ ਹੈ।

(ਅ) ਕੰਮ ਨੂੰ ਮੁਕੰਮਲ ਕਰਨ ਲਈ ਪੁਰਜ਼ੋਰ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਇਹ ਕੰਮ ਜੂਨ, 2011 ਤੱਕ ਮੁਕੰਮਲ ਹੋਣ ਦੀ ਉਮੀਦ ਹੈ ਜੀ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਸੀਵਰੇਜ ਅਤੇ ਜਲ ਸਪਲਾਈ ਦੀ ਸਕੀਮ ਸੀ, ਇਹ ਨਵੰਬਰ, 2006 ਵਿੱਚ ਮਨਜ਼ੂਰ ਹੋ ਚੁੱਕੀ ਸੀ, ਇਸ ਦੇ ਦੋ ਸਾਲ ਲੇਟ ਹੋਣ ਦੇ ਕੀ ਕਾਰਨ ਹਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, 60 ਵਰ੍ਹੇ ਦੇਸ਼ ਨੂੰ ਆਜ਼ਾਦ ਹੋਇਆਂ ਨੂੰ ਹੋ ਗਏ ਹਨ ਔਰ ਮੇਰਾ ਖਿਆਲ ਹੈ ਕਿ ਮਾਨਯੋਗ ਮੈਂਬਰ ਸਾਹਿਬ ਦੀ ਉਮਰ ਵੀ ਖਾਸੀ ਹੈ। ਇੰਨੀ ਵਾਰ ਕਾਂਗਰਸ ਦਾ ਸ਼ਾਸਨ ਆਇਆ, ਵਾਟਰ ਸਪਲਾਈ ਅਤੇ ਸੀਵਰੇਜ ਉਦੋਂ ਨਹੀਂ ਪਿਆ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਇਹ ਪਾਇਆ ਹੈ, ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਪਾਇਆ ਹੈ। ਦੇਰੀ ਦਾ ਜਿਥੋਂ ਤੱਕ ਤਾਅਲੁੱਕ ਹੈ, ਇਹ 2011 ਵਿੱਚ ਮੁਕੰਮਲ ਹੋ ਜਾਣਾ ਹੈ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਸਪੀਕਰ ਸਾਹਿਬ.............

**ਮਾਨਯੋਗ ਸਪੀਕਰ** : ਹੋਣ ਤਾਂ ਦਿਓ। 2011 ਤਾਂ ਆ ਗਿਆ ਗਾਗੋਵਾਲ ਜੀ। ਪਿਛਲੀ ਗੱਲ ਤਾਂ ਹੋ ਗਈ ਹੈ। 2011 ਤਾਂ ਸਵੇਰੇ ਆਇਆ ਪਿਆ ਹੈ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਡਰਾਇਆ ਘੱਟ ਕਰਨ। ਇਹ ਡਰਾਉਂਦੇ ਬਹੁਤ ਹਨ।

**ਮਾਨਯੋਗ ਸਪੀਕਰ** : ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਇੱਕ ਮਿੰਟ ਜੀ, ਮੇਰੀ ਉਮਰ ਬਹੁਤ ਹੋ ਗਈ ਹੈ, ਜਿਹੜੀਆਂ ਇਹ ਕਾਂਗਰਸ ਦੀਆਂ ਗੱਲਾਂ ਕਰਦੇ ਹਨ..........

**ਮਾਨਯੋਗ ਸਪੀਕਰ** : ਤੁਸੀਂ ਉਸ ਪਾਸੇ ਨਾ ਚੱਲੋ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਅਕਾਲੀਆਂ ਦਾ ਕੰਮ ਜ਼ੀਰੋ ਹੈ। ਜ਼ਿਲ੍ਹਾ ਕਾਂਗਰਸ ਨੇ ਬਣਾਇਆ ਹੈ। ਇਹ ਕਾਂਗਰਸ ਨੂੰ ਭੰਡਣ ਲੱਗੇ ਹਨ। ਸਪੀਕਰ ਸਾਹਿਬ, ਮੁਆਫ ਕਰਨਾ, ਤੁਸੀਂ ਇਨ੍ਹਾਂ ਨੂੰ ਰੋਕਦੇ ਨਹੀਂ, ਸਾਨੂੰ ਰੋਕਦੇ ਹੋ। ਸਪੀਕਰ ਸਾਹਿਬ, ਸਾਲ 2006 ਦੇ ਵਿਚ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਇਸ ਨੂੰ ਪ੍ਰਵਾਨ ਕਰਕੇ ਗਈ ਸੀ ਅਤੇ ਇਸ ਦੇ ਲਈ 6 ਕਰੋੜ 70 ਲੱਖ ਰੁਪਿਆ ਮਨਜ਼ੂਰ ਵੀ ਕਰਵਾਇਆ ਸੀ। ਸਪੀਕਰ ਸਾਹਿਬ, ਨੰਬਰ ਦੋ ਦੇ ਉਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੀ ਰਿਹਾਇਸ਼ ਰਣਜੀਤ ਨਗਰ, ਮਾਨਸਾ ਵਿਖੇ ਹੈ ਅਤੇ ਇਹ ਕਹਿ ਰਹੇ ਹਨ ਕਿ ਉਥੇ 65 ਪ੍ਰਤੀਸ਼ਤ ਵਾਟਰ ਸਪਲਾਈ ਦਾ ਕੰਮ ਮੁਕੰਮਲ ਹੋ ਚੁੱਕਾ ਹੈ। ਮੈਨੂੰ ਐਸ.ਡੀ.ਓ. ਸਾਹਿਬ ਨੇ ਕਿਹਾ ਕਿ ਤੁਹਾਡੇ ਰਣਜੀਤ ਨਗਰ ਤੱਕ ਸਾਰੀ ਪਾਈਪ ਵਿਛਾ ਦਿੱਤੀ ਗਈ ਹੈ ਅਤੇ ਤੁਸੀਂ ਕੁਨੈਕਸ਼ਨ ਲੈ ਲਵੋ। ਮੈਂ ਕੁਨੈਕਸ਼ਨ ਲੈ ਲਿਆ ਪਰ, ਸਪੀਕਰ ਸਾਹਿਬ, ਅੱਜ ਤੱਕ ਇੱਕ ਸਿੱਪੀ ਵੀ ਪਾਣੀ ਦੀ ਨਹੀਂ ਆਈ। ਸਪੀਕਰ ਸਾਹਿਬ, ਭਾਵੇਂ ਇਸਦੇ ਬਾਰੇ ਕੋਈ ਬੰਦਾ ਭੇਜ ਕੇ ਚੈੱਕ ਕਰਵਾਇਆ ਜਾ ਸਕਦਾ ਹੈ। ਇਹ ਜੋ ਮੰਤਰੀ ਜੀ ਕਹਿ ਰਹੇ ਹਨ ਕਿ ਉਥੇ 65 ਪ੍ਰਤੀਸ਼ਤ ਕੰਮ ਹੋ ਚੁੱਕਾ ਹੈ, ਇਹ ਸਿਰਫ ਕਾਗਜ਼ਾਂ ਦੇ ਵਿਚ ਹੋਇਆ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਸਾਡੇ ਬਹੁਤ ਹੀ ਬਜ਼ੁਰਗ ਵਿਧਾਇਕ ਹਨ। ਮੈਂ ਇਨ੍ਹਾਂ ਨੂੰ ਡਰਾਉਂਦਾ ਨਹੀਂ ਹਾਂ ਸਗੋਂ ਇਨ੍ਹਾਂ ਦੀ ਇੱਜ਼ਤ ਕਰਦਾ ਹਾਂ। ਜਿਥੋਂ ਤੱਕ ਇਹ ਸਾਲ 2006 ਦੇ ਵਿਚ ਇਸ ਪ੍ਰਾਜੈਕਟ ਦੀ ਗੱਲ ਕਰਦੇ ਹਨ, ਉਸ ਵੇਲੇ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ, ਕਾਂਗਰਸ ਦੀ ਸਰਕਾਰ ਵੇਲੇ ਇਹ ਅਪਰੂਵ ਹੋਇਆ ਸੀ ਪਰ ਪੈਸਾ ਨਹੀਂ ਸੀ ਦਿੱਤਾ ਗਿਆ। ਸਪੀਕਰ ਸਾਹਿਬ, ਇਸ ਦੇ ਲਈ ਪੈਸਾ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਦਿੱਤਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਲ 2011 ਤੱਕ ਇਨ੍ਹਾਂ ਦੇ ਘਰ ਤੱਕ ਪਾਣੀ ਅਤੇ ਸੀਵਰੇਜ ਦੀ 100 ਪ੍ਰਤੀਸ਼ਤ ਲਾਈਨ ਜਾਵੇਗੀ ਅਤੇ ਬਾਪੂ ਜੀ ਨੂੰ ਪੂਰਾ ਪਾਣੀ ਮਿਲੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜੋ ਮਾਨਸਾ ਦੇ ਵਾਟਰ ਸਪਲਾਈ ਅਤੇ ਸੀਵਰੇਜ ਦੇ ਬਾਰੇ ਮੰਤਰੀ ਜੀ ਨੇ ਦੱਸਿਆ ਹੈ, ਕੀ ਇਹ ਉਸ ਦੇ ਬਾਰੇ ਚਾਨਣਾ ਪਾਉਣਗੇ ਕਿ ਇਹ ਜਿਹੜਾ ਇਸ ਵੇਲੇ ਕੰਮ ਚੱਲ ਰਿਹਾ ਹੈ, ਉਸ ਦੇ ਲਈ ਕੀ ਪੈਸਿਆਂ ਦੀ ਜਿਹੜੀ ਐਲੋਕੇਸ਼ਨ ਹੈ, ਉਹ ਪੰਜਾਬ ਸਰਕਾਰ ਦੀ ਹੈ ਜਾਂ ਨਬਾਰਡ ਦੀ ਹੈ ਜਾਂ ਫਿਰ ਕਿਸੇ ਹੋਰ ਏਜੰਸੀ ਦੀ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੋਫਰ ਸਾਹਿਬ ਮੇਰੇ ਬੜੇ ਅਜ਼ੀਜ ਮਿੱਤਰ ਹਨ। ਜਦੋਂ ਮੈਂ ਜਵਾਬ ਦਿੱਤਾ ਹੈ ਤਾਂ ਉਸ ਵੇਲੇ ਇਨ੍ਹਾਂ ਦਾ ਧਿਆਨ ਇਥੇ ਨਹੀਂ ਸੀ। ਉਸ ਵੇਲੇ ਮੈਂ ਕਿਹਾ ਸੀ ਕਿ ਇਹ ਪੈਸੇ ਪੰਜਾਬ ਇਨਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਦੇ ਹਨ। (ਥੰਪਿੰਗ)

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਵਿਕਾਸ ਬਲਾਕਾਂ ਦੀ ਗਿਣਤੀ

***1318. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਵਿਕਾਸ ਬਲਾਕਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚ ਬਲਾਕਵਾਰ ਕਿੰਨੇ-ਕਿੰਨੇ ਪੰਚਾਇਤ ਸਕੱਤਰ ਤਾਇਨਾਤ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਰਾਜ ਵਿੱਚ ਵਿਕਾਸ ਬਲਾਕਾਂ ਦੀ ਗਿਣਤੀ 142 ਹੈ ਅਤੇ ਇਨ੍ਹਾਂ ਵਿਚ 1919 ਪੰਚਾਇਤ ਸਕੱਤਰ ਕੰਮ ਕਰ ਰਹੇ ਹਨ ਜਿਨ੍ਹਾਂ ਸਬੰਧੀ ਸੂਚਨਾ ਹੇਠ ਅਨੁਲੱਗ "ੳ" ਤੇ ਰੱਖੀ ਜਾਂਦੀ ਹੈ।

### ਅਨੁਲੱਗ "ੳ"

### ਬਲਾਕ-ਵਾਰ ਪੰਚਾਇਤ ਸਕੱਤਰਾਂ ਦੀ ਤਾਇਨਾਤੀ ਸਬੰਧੀ ਸੂਚਨਾ

| ਲੜੀ ਨੰ: | ਜ਼ਿਲ੍ਹਾ | ਬਲਾਕ ਦਾ ਨਾਂ | ਪੰਚਾਇਤ ਸਕੱਤਰਾਂ ਦੀ ਗਿਣਤੀ |
|---|---|---|---|
| 1 | ਅੰਮ੍ਰਿਤਸਰ | | |
| | | ਰਈਆ | 12 |
| | | ਚੋਗਾਵਾਂ | 25 |
| | | ਤਰਸਿੱਕਾ | 13 |
| | | ਹਰਸ਼ਾ ਛੀਨਾ | 17 |
| | | ਜੰਡਿਆਲਾ ਗੁਰੂ | 15 |
| | | ਵੇਰਕਾ | 15 |
| | | ਅਜਨਾਲਾ | 31 |
| | | ਮਜੀਠਾ | 14 |
| | | ਅਟਾਰੀ | 2 |
| | | ਜੋੜ | 144 |
| 2 | ਬਠਿੰਡਾ | | |
| | | ਬਠਿੰਡਾ | 20 |
| | | ਸੰਗਤ | 17 |
| | | ਮੌੜ | 9 |
| | | ਤਲਵੰਡੀ ਸਾਬੋ | 18 |
| | | ਰਾਮਪੁਰ | 10 |

| ਲੜੀ ਨੰ: | ਜ਼ਿਲ੍ਹਾ | ਬਲਾਕ ਦਾ ਨਾਂ | ਪੰਚਾਇਤ ਸਕੱਤਰਾਂ ਦੀ ਗਿਣਤੀ |
|---|---|---|---|
| | | ਫੂਲ | 7 |
| | | ਭਗਤਾ ਭਾਈ ਕਾ | 5 |
| | | ਨਥਾਣਾ | 12 |
| | | ਜੋੜ | 98 |
| 3 | ਮਾਨਸਾ | | |
| | | ਮਾਨਸਾ | 10 |
| | | ਭਿੱਖੀ | 15 |
| | | ਬੁਢਲਾਡਾ | 30 |
| | | ਝੁਨੀਰ | 12 |
| | | ਸਰਦੂਲਗੜ੍ਹ | 12 |
| | | ਜੋੜ | 79 |
| 4 | ਗੁਰਦਾਸਪੁਰ | | |
| | | ਗੁਰਦਾਸਪੁਰ | 27 |
| | | ਕਾਹਨੂੰਵਾਨ | 17 |
| | | ਧਾਰੀਵਾਲ | 23 |
| | | ਕਲਾਨੌਰ | 21 |
| | | ਦੀਨਾਨਗਰ | 15 |
| | | ਦੋਰਾਂਗਲਾ | 11 |
| | | ਬਟਾਲਾ | 25 |
| | | ਕਾਦੀਆਂ | 10 |
| | | ਫਤਿਹਗੜ੍ਹ ਚੂੜੀਆਂ | 31 |
| | | ਡੇਰਾਬਾਬਾ ਨਾਨਕ | 28 |
| | | ਪਠਾਨਕੋਟ | 17 |
| | | ਨਰੋਟ ਜੈਮਲ ਸਿੰਘ | 7 |
| | | ਬਮਿਆਲ | 1 |
| | | ਸੁਜਾਨਪੁਰ | 7 |
| | | ਸ੍ਰੀ ਹਰਗੋਬਿੰਦਪੁਰ | 15 |
| | | ਧਾਰ ਕਲਾਂ | 5 |
| | | ਜੋੜ | 260 |

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

| ਲੜੀ ਨੰ: | ਜ਼ਿਲ੍ਹਾ | ਬਲਾਕ ਦਾ ਨਾਂ | ਪੰਚਾਇਤ ਸਕੱਤਰਾਂ ਦੀ ਗਿਣਤੀ |
|---|---|---|---|
| 5 | ਮੋਗਾ | | |
| | | ਮੋਗਾ-1 | 13 |
| | | ਮੋਗਾ-2 | 14 |
| | | ਬਾਘਾ ਪੁਰਾਣਾ | 9 |
| | | ਨਿਹਾਲ ਸਿੰਘ ਵਾਲਾ | 6 |
| | | ਕੋਟ ਈਸੇ ਖਾਂ | 21 |
| | | ਜੋੜ | 63 |
| 6 | ਮੁਕਤਸਰ | | |
| | | ਮੁਕਤਸਰ | 20 |
| | | ਮਲੋਟ | 23 |
| | | ਗਿਦੜਬਾਹਾ | 21 |
| | | ਲੰਬੀ | 19 |
| | | ਜੋੜ | 83 |
| 7 | ਫਤਿਹਗੜ੍ਹ ਸਾਹਿਬ | | |
| | | ਸਰਹਿੰਦ | 21 |
| | | ਬਸੀ ਪਠਾਣਾ | 15 |
| | | ਅਮਲੋਹ | 17 |
| | | ਖੇੜਾ | 23 |
| | | ਖਮਾਣੋਂ | 7 |
| | | ਜੋੜ | 83 |
| 8 | ਸੰਗਰੂਰ | | |
| | | ਸ਼ੇਰਪੁਰ | 5 |
| | | ਮਲੇਰਕੋਟਲਾ-2 | 11 |
| | | ਧੂਰੀ | 8 |
| | | ਸੁਨਾਮ | 16 |
| | | ਭਵਾਨੀਗੜ੍ਹ | 13 |
| | | ਲਹਿਰਾਗਾਗਾ | 9 |

| ਲੜੀ ਨੰ: | ਜ਼ਿਲ੍ਹਾ | ਬਲਾਕ ਦਾ ਨਾਂ | ਪੰਚਾਇਤ ਸਕੱਤਰਾਂ ਦੀ ਗਿਣਤੀ |
|---|---|---|---|
| | | ਮਲੇਰਕੋਟਲਾ-1 | 21 |
| | | ਅਨਦਾਨਾ | 8 |
| | | ਸੰਗਰੂਰ | 14 |
| | | ਜੋੜ | 105 |
| 9 | ਪਟਿਆਲਾ | | |
| | | ਭੁਨਰਹੇੜੀ | 25 |
| | | ਘਨੌਰ | 30 |
| | | ਨਾਭਾ | 46 |
| | | ਪਾਤੜਾਂ | 18 |
| | | ਸਮਾਣਾ | 18 |
| | | ਸਨੌਰ | 30 |
| | | ਰਾਜਪੁਰਾ | 33 |
| | | ਪਟਿਆਲਾ | 29 |
| | | ਜੋੜ | 229 |
| 10 | ਲੁਧਿਆਣਾ | | |
| | | ਲੁਧਿਆਣਾ-1 | 7 |
| | | ਲੁਧਿਆਣਾ-2 | 20 |
| | | ਪਖੋਵਾਲ | 1 |
| | | ਡੇਹਲੋਂ | 10 |
| | | ਦੋਰਾਹਾ | 6 |
| | | ਸਿਧਵਾਂ ਬੇਟ | 8 |
| | | ਸੁਧਾਰ | 4 |
| | | ਰਾਏਕੋਟ | 4 |
| | | ਜਗਰਾਓ | 10 |
| | | ਸਮਰਾਲਾ | 10 |
| | | ਖੰਨਾ | 9 |
| | | ਮਾਛੀਵਾੜਾ | 17 |
| | | ਜੋੜ | 106 |

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

| ਲੜੀ ਨੰ: | ਜ਼ਿਲ੍ਹਾ | ਬਲਾਕ ਦਾ ਨਾਂ | ਪੰਚਾਇਤ ਸਕੱਤਰਾਂ ਦੀ ਗਿਣਤੀ |
|---|---|---|---|
| 11 | ਬਰਨਾਲਾ | | |
| | | ਸਹਿਣਾ | 8 |
| | | ਮਹਿਲ ਕਲਾਂ | 12 |
| | | ਬਰਨਾਲਾ | 10 |
| | | ਜੋੜ | 30 |
| 12 | ਹੁਸ਼ਿਆਰਪੁਰ | | |
| | | ਹੁਸ਼ਿਆਰਪੁਰ-1 | 15 |
| | | ਹੁਸ਼ਿਆਰਪੁਰ-2 | 9 |
| | | ਭੂੰਗਾ | 11 |
| | | ਮਾਹਿਲਪੁਰ | 8 |
| | | ਗੜ੍ਹਸ਼ੰਕਰ | 5 |
| | | ਟਾਂਡਾ | 7 |
| | | ਦਸੂਹਾ | 10 |
| | | ਮੁਕੇਰੀਆਂ | 15 |
| | | ਹਾਜੀਪੁਰ | 8 |
| | | ਤਲਵਾੜਾ | 6 |
| | | ਜੋੜ | 94 |
| 13 | ਕਪੂਰਥਲਾ | | |
| | | ਕਪੂਰਥਲਾ | 15 |
| | | ਨਡਾਲਾ | 11 |
| | | ਢਿਲਵਾਂ | 8 |
| | | ਸੁਲਤਾਨਪੁਰ ਲੋਧੀ | 20 |
| | | ਫਗਵਾੜਾ | 11 |
| | | ਜੋੜ | 65 |
| 14 | ਐਸ.ਏ.ਐਸ. ਨਗਰ ਮੋਹਾਲੀ | | |
| | | ਮਾਜਰੀ | 13 |
| | | ਖਰੜ | 22 |
| | | ਡੇਰਾਬਸੀ | 21 |
| | | ਜੋੜ | 56 |

| ਲੜੀ ਨੰ: | ਜ਼ਿਲ੍ਹਾ | ਬਲਾਕ ਦਾ ਨਾਂ | ਪੰਚਾਇਤ ਸਕੱਤਰਾਂ ਦੀ ਗਿਣਤੀ |
|---|---|---|---|
| 15 | ਰੋਪੜ | | |
| | | ਰੋਪੜ | 22 |
| | | ਆਨੰਦਪੁਰ ਸਾਹਿਬ | 16 |
| | | ਨੂਰਪੁਰ ਬੇਦੀ | 8 |
| | | ਚਮਕੌਰ ਸਾਹਿਬ | 13 |
| | | ਮੋਰਿੰਡਾ | 7 |
| | | ਜੋੜ | 66 |
| 16 | ਤਰਨ ਤਾਰਨ | | |
| | | ਗੰਡੀਵਿੰਡ | 8 |
| | | ਖਡੂਰ ਸਾਹਿਬ | 13 |
| | | ਚੋਹਲਾ ਸਾਹਿਬ | 5 |
| | | ਤਰਨਤਾਰਨ | 15 |
| | | ਭਿੱਖੀਵਿੰਡ | 11 |
| | | ਵਲਟੋਹਾ | 8 |
| | | ਪੱਟੀ | 11 |
| | | ਨੌਸ਼ਹਿਰਾ ਪੰਨੂਆਂ | 6 |
| | | ਜੋੜ | 77 |
| 17 | ਫਿਰੋਜ਼ਪੁਰ | | |
| | | ਜਲਾਲਾਬਾਦ | 19 |
| | | ਮੱਖੂ | 18 |
| | | ਫਿਰੋਜ਼ਪੁਰ | 11 |
| | | ਜ਼ੀਰਾ | 13 |
| | | ਫਾਜ਼ਿਲਕਾ | 23 |
| | | ਗੁਰੂ ਹਰ ਸਹਾਏ | 22 |
| | | ਘਲ ਖੁਰਦ | 15 |

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

| ਲੜੀ ਨੰ: | ਜ਼ਿਲ੍ਹਾ | ਬਲਾਕ ਦਾ ਨਾਂ | ਪੰਚਾਇਤ ਸਕੱਤਰਾਂ ਦੀ ਗਿਣਤੀ |
|---|---|---|---|
| | | ਮਮਦੋਟ | 19 |
| | | ਖੁਈਆਂ ਸਰਵਰ | 19 |
| | | ਅਬੋਹਰ | 29 |
| | | **ਜੋੜ** | **188** |
| 18 | ਫਰੀਦਕੋਟ | | |
| | | ਫਰੀਦਕੋਟ | 20 |
| | | ਕੋਟਕਪੂਰਾ | 20 |
| | | **ਜੋੜ** | **40** |
| 19 | ਜਲੰਧਰ | | |
| | | ਆਦਮਪੁਰ | 5 |
| | | ਭੋਗਪੁਰ | 7 |
| | | ਜਲੰਧਰ ਈਸਟ | 13 |
| | | ਜਲੰਧਰ ਵੈਸਟ | 9 |
| | | ਲੋਹੀਆਂ ਖਾਸ | 16 |
| | | ਨਕੋਦਰ | 19 |
| | | ਨੂਰਮਹਿਲ | 7 |
| | | ਫਿਲੌਰ | 9 |
| | | ਰੁੜਕਾਂ ਕਲਾਂ | 6 |
| | | ਸ਼ਾਹਕੋਟ | 14 |
| | | **ਜੋੜ** | **105** |
| 20 | ਸ਼ਹੀਦ ਭਗਤ ਸਿੰਘ ਨਗਰ | | |
| | | ਸ਼ਹੀਦ ਭਗਤ ਸਿੰਘ ਨਗਰ | 10 |
| | | ਬੰਗਾ | 5 |
| | | ਔੜ | 2 |
| | | ਬਲਾਚੌਰ | 9 |
| | | ਸੜੋਆ | 5 |
| | | **ਜੋੜ** | **31** |
| | | **ਕੁਲ ਜੋੜ** | **1919** |

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੈਨੂੰ ਮੰਤਰੀ ਜੀ ਦਾ ਜਵਾਬ ਮਿਲ ਗਿਆ ਹੈ। ਪਰੰਤੂ ਕਈ ਅਜਿਹੇ ਬਲਾਕ ਹਨ, ਮੈਂ ਜ਼ਿਲ੍ਹੇ ਦੀ ਵੀ ਗੱਲ ਕਰਨੀ ਚਾਹੁੰਦਾ ਹਾਂ, ਜਿਵੇਂ ਬਲਾਕ ਅਟਾਰੀ, ਬਮਿਆਲ ਅਤੇ ਪੱਖੋਵਾਲ ਹੈ, ਉਥੇ ਇੱਕ-ਇੱਕ ਜਾਂ ਦੋ-ਦੋ ਸੈਕਟਰੀ ਲਗਾਏ ਹੋਏ ਹਨ। ਮੇਰੇ ਕਹਿਣ ਦਾ ਭਾਵ ਹੈ ਕਿ ਇੰਨੇ ਵੱਡੇ ਪਿੰਡਾਂ ਦੇ ਵਿਚ ਇੱਕ ਜਾਂ ਦੋ ਸੈਕਟਰੀ ਦੇ ਨਾਲ ਕੰਮ ਨਹੀਂ ਚੱਲ ਸਕਦਾ।

**ਮਾਨਯੋਗ ਸਪੀਕਰ** : ਤੁਹਾਡਾ ਕਿਹੜਾ ਬਲਾਕ ਹੈ ?

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮੇਰਾ ਮਲੇਰਕੋਟਲਾ-2 ਤੇ ਸੁਨਾਮ ਤੇ ਸ਼ੇਰਪੁਰ ਸਾਡੇ ਬਲਾਕ ਹਨ। ਇਨ੍ਹਾਂ ਤਿੰਨ ਬਲਾਕਾਂ ਦੇ ਵਿਚ ਤਾਂ 40-40 ਪ੍ਰਤੀਸ਼ਤ ਸੈਕਟਰੀ ਘੱਟ ਹਨ ਅਤੇ ਦੋ ਤਿੰਨ ਬਲਾਕਾਂ ਵਿਚ 25-30 ਪ੍ਰਤੀਸ਼ਤ ਵੱਧ ਹਨ। ਮੇਰੇ ਕਹਿਣ ਦਾ ਭਾਵ ਹੈ ਕਿ ਇਨ੍ਹਾਂ ਦੇ ਬਾਰੇ ਰੈਸ਼ਨੇਲਾਈਜ਼ ਕਰਕੇ, ਇੱਕ ਜ਼ਿਲ੍ਹੇ ਨੂੰ ਇਕਾਈ ਮੰਨ ਕੇ ਇਸ ਦੇ ਵਿਚ ਬਰਾਬਰਤਾ ਲਿਆਂਦੀ ਜਾਵੇ। ਸਟੇਟ ਦੇ ਵਿਚ ਬਹੁਤ ਡਿਵੈਲਪਮੈਂਟ ਹੋ ਰਹੀ ਹੈ, ਇਸ ਦੇ ਨਾਲ ਉਹ ਕੰਮ ਸਫਰ ਕਰਦਾ ਹੈ। ਜੇਕਰ ਨਵੀਂ ਭਰਤੀ ਨਹੀਂ ਕੀਤੀ ਜਾ ਸਕਦੀ ਤਾਂ ਕੀ ਮੰਤਰੀ ਜੀ ਜ਼ਿਲ੍ਹੇ ਨੂੰ ਇੱਕ ਇਕਾਈ ਮੰਨ ਕੇ ਇਸ ਦੇ ਵਿੱਚ ਬਰਾਬਰਤਾ ਲਿਆਉਣ ਦਾ ਯਤਨ ਕਰਨਗੇ ?

**ਮੰਤਰੀ** : ਇਨ੍ਹਾਂ ਦਾ ਬਿਲਕੁਲ ਵਾਜਿਬ ਸਵਾਲ ਹੈ। ਹੁਣ ਅਸੀਂ ਨਵੇਂ ਸਿਰੇ ਤੋਂ ਬਲਾਕਾਂ ਦੇ ਵਿਚ ਇਹ ਕਰ ਰਹੇ ਹਾਂ ਕਿ ਜਿਹੜੇ ਪੰਚਾਇਤ ਸਕੱਤਰ ਹਨ, ਉਨ੍ਹਾਂ ਦੇ ਸਰਕਲ ਬਣਾ ਰਹੇ ਹਾਂ। ਪਹਿਲਾਂ ਤਾਂ ਇਹ ਸੀ ਕਿ ਕਿਸੇ ਨੂੰ 15 ਪਿੰਡ ਮਿਲ ਗਏ, ਕਿਸੇ ਨੂੰ 2 ਪਿੰਡ ਮਿਲ ਗਏ। ਹੁਣ ਸਰਕਲ ਬਣਾਉਣੇ ਹਨ ਅਤੇ ਜਿਹੜਾ ਇਨ੍ਹਾਂ ਨੇ ਸਵਾਲ ਕੀਤਾ ਹੈ ਉਸ ਦੇ ਮੁਤਾਬਿਕ ਇਹ ਸਾਰਾ ਮਸਲਾ ਹੱਲ ਹੋ ਜਾਵੇਗਾ ਅਤੇ ਕੋਈ ਮੁਸ਼ਕਲ ਪੇਸ਼ ਨਹੀਂ ਆਵੇਗੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਬੇਨਤੀ ਹੈ ਕਿ ਇਨ੍ਹਾਂ ਨੇ ਠੀਕ ਕਿਹਾ ਹੈ ਕਿ ਬਲਾਕਵਾਈਜ਼ ਪਿੰਡਾਂ ਵਿੱਚ ਘੱਟ ਵੱਧ ਰੇਸ਼ੋ ਨੂੰ ਠੀਕ ਕਰਾਂਗੇ। ਮੇਰੀ ਗੁਜ਼ਾਰਿਸ਼ ਹੈ ਕਿ ਇੱਕ ਜ਼ਿਲ੍ਹੇ ਨੂੰ ਇਕਾਈ ਮੰਨ ਕੇ ਜਿਹੜੇ ਸੈਕਟਰੀ ਕਈ ਬਲਾਕਾਂ ਵਿੱਚ 40-40% ਘੱਟ ਹਨ, ਕਈਆਂ ਵਿੱਚ 30-35% ਵੱਧ ਵੀ ਹਨ, ਉਨ੍ਹਾਂ ਨੂੰ ਇਸ ਵਿੱਚ ਲਿਆ ਕੇ ਸੈਕਟ੍ਰੀਆਂ ਦੀ ਗਿਣਤੀ ਪੂਰੀ ਕਰ ਦਿੱਤੀ ਜਾਵੇ। ਧੰਨਵਾਦ।

**ਮਾਨਯੋਗ ਸਪੀਕਰ** : ਜਿਹੜਾ ਤੁਸੀਂ ਕਿਹਾ ਹੈ ਇਹ ਰੈਸ਼ਨੇਲਾਈਜ਼ ਹੋ ਜਾਵੇਗਾ। ਅਗਲਾ ਸਵਾਲ।

---

## ਸਕੂਲਾਂ ਵਿੱਚ ਦੁਪਹਿਰ ਦੇ ਖਾਣੇ ਸਬੰਧੀ ਸਕੀਮ

***1348. ਸਰਦਾਰ ਈਸ਼ਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਮਿਡ-ਡੇ-ਮੀਲ ਸਕੀਮ ਲਈ ਮੀਨੂ ਨਿਸ਼ਚਿਤ ਕੀਤਾ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

(ਅ) ਕੀ ਸਰਕਾਰ ਨੇ ਇਸ ਸਕੀਮ ਅਧੀਨ ਭੋਜਨ ਦੀ ਕੁਆਲਟੀ ਚੈੱਕ ਕਰਨ ਲਈ ਜ਼ਿਲ੍ਹਾ ਪੱਧਰੀ ਕਮੇਟੀਆਂ ਦਾ ਗਠਨ ਕੀਤਾ ਹੈ; ਜੇਕਰ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਹਾਂ ਜੀ। ਸਰਕਾਰ ਨੇ ਮਿਡ-ਡੇ-ਮੀਲ ਸਕੀਮ ਦਾ ਮੀਨੂ ਨਿਸ਼ਚਿਤ ਕੀਤਾ ਹੋਇਆ ਹੈ।

(ਅ) ਹਾਂ ਜੀ, ਹਰ ਜ਼ਿਲ੍ਹੇ ਵਿਚ ਡਿਪਟੀ ਕਮਿਸ਼ਨਰ ਦੀ ਪ੍ਰਧਾਨਗੀ ਹੇਠ ਇੱਕ ਸਟੀਅਰਿੰਗ-ਕਮ-ਮੌਨੀਟਰਿੰਗ ਕਮੇਟੀ ਦਾ ਗਠਨ ਕੀਤਾ ਹੋਇਆ ਹੈ। ਵਧੀਕ ਡਿਪਟੀ ਕਮਿਸ਼ਨਰ (ਵਿਕਾਸ), ਸਿਵਲ ਸਰਜਨ, ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ, ਜ਼ਿਲਾ ਮੈਨੇਜਰ, ਐਫ.ਸੀ.ਆਈ., ਜ਼ਿਲ੍ਹਾ ਮੈਨੇਜਰ ਪਨਸਪ, ਜ਼ਿਲ੍ਹਾ ਸਿੱਖਿਆ ਅਫਸਰ, ਬਲਾਕ ਪ੍ਰਾਇਮਰੀ ਸਿੱਖਿਆ ਅਫਸਰ, ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ, ਜ਼ਿਲ੍ਹੇ ਦੇ ਸਾਰੇ ਐਮ.ਐਲ.ਏ. ਤੇ ਐਮ.ਪੀ. ਇਸ ਕਮੇਟੀ ਦੇ ਮੈਂਬਰ ਹਨ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਤਿਕਾਰਯੋਗ ਮੰਤਰੀ ਸਾਹਿਬਾ ਤੋਂ ਜਾਨਣਾ ਚਾਹੁੰਦਾ ਹਾਂ ਕਿ ਜਿਹੜਾ ਮਿਡ-ਡੇ-ਮੀਲ ਸਕੀਮ ਦਾ ਮੀਨੂ ਨਿਸ਼ਚਿਤ ਕੀਤਾ ਗਿਆ ਹੈ, ਕੀ ਪੰਜਾਬ ਪੱਧਰ ਤੇ ਚੈਕਿੰਗ ਦੌਰਾਨ ਕੋਈ ਐਸਾ ਸਕੂਲ ਪਾਇਆ ਗਿਆ ਹੈ ਜਿਹੜਾ ਮੀਨੂ ਮੁਤਾਬਿਕ ਬੱਚਿਆਂ ਨੂੰ ਖਾਣਾ ਨਹੀਂ ਦੇ ਰਿਹਾ ? ਅਗਰ ਅਜਿਹਾ ਪਾਇਆ ਗਿਆ ਹੈ ਤਾਂ ਜ਼ਿੰਮੇਵਾਰ ਵਿਅਕਤੀਆਂ ਦੇ ਖਿਲਾਫ਼ ਕੀ ਕਾਰਵਾਈ ਕੀਤੀ ਗਈ ਹੈ ?

**ਮਾਨਯੋਗ ਸਪੀਕਰ** : ਵੈਸੇ ਜੋ ਤੁਹਾਡੇ ਨੋਟਿਸ ਵਿੱਚ ਐਸੀ ਗੱਲ ਹੈ, ਤੁਸੀਂ ਸਵਾਲ ਕੀਤਾ ਹੈ, ਤੁਸੀਂ ਇਨ੍ਹਾਂ ਦੇ ਨੋਟਿਸ ਵਿੱਚ ਲੈ ਆਓ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਪਹਿਲਾਂ ਮੇਰਾ ਜਵਾਬ ਆ ਲੈਣ ਦਿਓ, ਫੇਰ ਮੈਂ ਕਹਿੰਦਾ ਹਾਂ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਤਿਕਾਰਯੋਗ ਵਿਧਾਇਕ ਸਾਹਿਬ ਨੂੰ ਮੈਂ ਦੱਸਣਾ ਚਾਹਾਂਗੀ ਕਿ ਰਾਜ ਪੱਧਰ ਤੇ ਮਿਡ-ਡੇ-ਮੀਲ ਸਕੀਮ ਦਾ ਮੀਨੂ ਜਿਹੜਾ ਨਿਸ਼ਚਿਤ ਕੀਤਾ ਜਾਂਦਾ ਹੈ, ਉਹ ਹੈ—ਇਕ ਦਿਨ ਰੋਟੀ ਸਬਜ਼ੀ, ਇਕ ਦਿਨ ਚਾਵਲ ਦਾਲ, ਇਕ ਦਿਨ ਹਲਵਾ ਕਾਲੇ ਚਨੇ, ਇਕ ਦਿਨ ਕੜੀ ਚਾਵਲ, ਇਕ ਦਿਨ ਰੋਟੀ ਦਾਲ, ਇਕ

ਦਿਨ ਮਿੱਠੇ ਚਾਵਲ। ਇਹ ਵਿਦਿਆਰਥੀਆਂ ਨੂੰ ਸਰਵ ਕੀਤੇ ਜਾਂਦੇ ਹਨ। ਮੇਰੀ ਜਾਣਕਾਰੀ ਮੁਤਾਬਿਕ ਸਾਰੇ ਪੰਜਾਬ ਵਿੱਚ 22 ਲੱਖ ਵਿਦਿਆਰਥੀਆਂ ਨੂੰ ਇਸ ਮੀਨੂ ਅਨੁਸਾਰ ਦੁਪਹਿਰ ਦਾ ਖਾਣਾ ਸਰਵ ਕੀਤਾ ਜਾ ਰਿਹਾ ਹੈ। ਜੇਕਰ ਆਪ ਜੀ ਦੀ ਨਜ਼ਰ ਵਿੱਚ ਕੋਈ ਅਜਿਹਾ ਸਕੂਲ ਹੈ ਜਿੱਥੇ ਇਸ ਅਨੁਸਾਰ ਸਰਵ ਨਹੀਂ ਕੀਤਾ ਜਾ ਰਿਹਾ ਤਾਂ ਕਿਰਪਾ ਕਰਕੇ ਦੱਸ ਦਿੱਤਾ ਜਾਵੇ ਕਿਉਂਕਿ ਅਸੀਂ ਭਾਰਤ ਸਰਕਾਰ ਵੱਲੋਂ ਬੱਚਿਆਂ ਪ੍ਰਤੀ ਜੋ ਰਾਸ਼ਨ ਨਿਸ਼ਚਿਤ ਕੀਤਾ ਗਿਆ ਹੈ ਕਿ ਪ੍ਰਾਇਮਰੀ ਕਲਾਸਾਂ ਲਈ 100 ਗ੍ਰਾਮ ਡੇਅਲੀ ਅਨਾਜ ਸਰਵ ਕੀਤਾ ਜਾਣਾ ਹੈ ਅਤੇ ਅਪਰ ਪ੍ਰਾਇਮਰੀ ਲਈ 150 ਗ੍ਰਾਮ ਅਨਾਜ ਸਰਵ ਕੀਤਾ ਜਾਣਾ ਹੈ, ਉਸ ਅਨੁਸਾਰ ਮੀਨੂ ਤਿਆਰ ਕਰਕੇ ਅਤੇ ਅਜਿਹਾ ਅਨਾਜ ਜਿਹੜਾ ਔਸਤ ਮਿਆਰੀ ਕੁਆਲਿਟੀ ਦਾ ਹੋਵੇ, ਉਹ ਮੁਹੱਈਆ ਕੀਤਾ ਜਾਂਦਾ ਹੈ, ਤਾਜ਼ਾ ਖਾਣਾ ਸਰਵ ਕਰਨ ਦਾ ਯਤਨ ਕੀਤਾ ਜਾਂਦਾ ਹੈ। ਜੇ ਕਿਤੇ ਇਸ ਪ੍ਰਤੀ ਕੁਤਾਹੀ ਹੈ ਤਾਂ ਕਿਰਪਾ ਕਰਕੇ ਦੱਸਿਆ ਜਾਵੇ, ਉਸ ਸਬੰਧੀ ਲੋੜੀਂਦੀ ਕਾਰਵਾਈ ਕਰਵਾ ਲਈ ਜਾਵੇਗੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਜੋ ਮੰਤਰੀ ਸਾਹਿਬਾ ਨੇ ਦੱਸਿਆ ਹੈ ਮੀਨੂ ਦੀ ਮੇਰੇ ਕੋਲ ਵੀ ਇਕ ਕਾਪੀ ਹੈ, ਇਸ ਲਈ ਇਹ ਤਾਂ ਕਨਫਰਮ ਹੋ ਗਿਆ ਹੈ ਪਰ ਮੇਰੇ ਹਲਕੇ ਕੂੰਮ ਕਲਾਂ ਵਿੱਚ ਦੇਖਣ ਵਿੱਚ ਆਇਆ ਹੈ ਕਿ ਜਨਰਲੀ ਦਾਲ ਚਾਵਲ ਅਤੇ ਦਾਲ ਚਪਾਤੀ ਹੀ ਮਿਲਦੀ ਹੈ, ਹਲਵਾ ਅਤੇ ਚਨੇ ਕਦੇ ਦੇਖਣ ਵਿੱਚ ਵੀ ਨਹੀਂ ਆਏ, ਸਵੀਟ ਰਾਈਸ ਕਦੇ ਦੇਖਣ ਵਿੱਚ ਨਹੀਂ ਆਇਆ। ਸਿਰਫ਼ ਦੋ ਆਈਟਮਾਂ ਹੀ ਮਿਲਦੀਆਂ ਹਨ। ਸੈਕੰਡਲੀ, ਉਸ ਦੀ ਕੁਆਲਿਟੀ ਵੀ ਵਧੀਆ ਨਹੀਂ ਹੁੰਦੀ। ਇਸ ਤੋਂ ਇਲਾਵਾ ਜਿਹੜੀ ਕਣਕ ਅਤੇ ਚਾਵਲ ਸਰਕਾਰ ਦੇ ਕੋਟੇ ਵਿਚੋਂ ਮਿਲਦੇ ਹਨ ਉਸ ਵਿੱਚ ਸੁਸਰੀ ਪਾਈ ਗਈ ਹੈ। ਇਸ ਬਾਰੇ ਪੇਪਰਾਂ ਵਿੱਚ ਵੀ ਬਹੁਤ ਆਇਆ ਹੈ। ਇਸ ਨੂੰ ਚੈੱਕ ਕਰਨ ਵਾਸਤੇ ਆਲਰੇਡੀ ਸੀ.ਐਮ.ਓ., ਪਨਸਪ ਦਾ ਅਧਿਕਾਰੀ, ਡੀ.ਐਫ.ਸੀ. ਵਗੈਰਾ ਸਾਰੇ ਅਧਿਕਾਰੀ ਆਉਂਦੇ ਹਨ, ਉਸ ਦੇ ਬਾਵਜੂਦ ਵੀ ਅਜਿਹਾ ਦੇਖਣ ਵਿੱਚ ਆਇਆ ਹੈ। ਮੈਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦੀ ਕੁਆਲਿਟੀ ਮੇਨਟੇਨ ਕਰਨ ਵਾਸਤੇ, ਖਾਣੇ ਨੂੰ ਹਾਈਜੈਨਿਕ ਰੱਖਣ ਵਾਸਤੇ ਕਿਸੇ ਐਨ.ਜੀ.ਓ. ਨੂੰ ਐਪੁਆਇੰਟ ਕਰਨ ਦੀ ਕੋਸ਼ਿਸ਼ ਕਰਨਗੇ ਤਾਂ ਕਿ ਜਿਹੜਾ ਖਾਣਾ ਹੈ ਉਹ ਬੱਚਿਆਂ ਨੂੰ ਕੁਆਲਿਟੀ ਦਾ ਮਿਲ ਸਕੇ।

**ਮਾਨਯੋਗ ਸਪੀਕਰ** : ਜੇ ਕੋਈ ਇਸ ਤਰ੍ਹਾਂ ਦੀ ਸ਼ਿਕਾਇਤ ਸਾਹਮਣੇ ਆਏ ਜਿਸ ਤਰ੍ਹਾਂ ਦੀ ਹੁਣ ਤੁਹਾਡੇ ਸਾਹਮਣੇ ਆਈ ਹੈ ਤਾਂ ਜਿਨ੍ਹਾਂ ਦੀ ਜ਼ਿੰਮੇਵਾਰੀ ਬਣਦੀ ਹੈ ਮੋਨੀਟ੍ਰਿੰਗ ਅਧਿਕਾਰੀਆਂ ਦੀ, ਜਿਹੜਾ ਕੋਈ ਸਕਰੀਨਿੰਗ ਦਾ ਸਿਸਟਮ ਹੈ, ਬੀਬੀ ਜੀ ਨੇ ਵੀ ਗੱਲ ਕੀਤੀ ਹੈ, ਉਸ ਦੇ ਨੋਟਿਸ ਵਿੱਚ ਤੁਸੀਂ ਲਿਆਓ। ਜੇਕਰ ਗੱਲ ਅਗਾਂਹ ਨਾ ਤੁਰੇ ਤਾਂ ਬੀਬੀ ਜੀ ਦੇ ਨਾਲ ਗੱਲ ਕਰ ਲਓ। ਅਗਲਾ ਸਵਾਲ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1306**

ਮਾਨਯੋਗ ਸਪੀਕਰ : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

ਰਾਜ ਵਿੱਚ ਲਿੰਗ ਅਨੁਪਾਤ ਵਿੱਚ ਸੁਧਾਰ ਲਈ ਚੁੱਕੇ ਗਏ ਕਦਮ

*1374. ਸਰਦਾਰ ਮੱਖਣ ਸਿੰਘ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਰਾਜ ਵਿੱਚ ਪਿਛਲੇ ਤਿੰਨ ਸਾਲਾਂ ਦੇ ਸਮੇਂ ਦੌਰਾਨ ਰਾਸ਼ਟਰੀ ਦਿਹਾਤੀ ਸਿਹਤ ਮਿਸ਼ਨ (ਐਨ.ਆਰ.ਐਚ.ਐਮ.) ਅਧੀਨ ਲਿੰਗ-ਅਨੁਪਾਤ ਵਿੱਚ ਸੁਧਾਰ ਲਿਆਉਣ ਲਈ ਰੱਖੇ ਫੰਡਾਂ ਨੂੰ ਵਰਤਿਆ ਨਹੀਂ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਜ਼ਿਲ੍ਹਾਵਾਰ ਕੀ ਵੇਰਵੇ ਹਨ;

(ਅ) ਸਰਕਾਰ ਦੁਆਰਾ ਇਸ ਸਬੰਧ ਵਿੱਚ ਕੀ ਕਦਮ ਚੁੱਕੇ ਗਏ/ਚੁੱਕੇ ਜਾਣ ਦੀ ਸੰਭਾਵਨਾ ਹੈ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : (ੳ) ਨਹੀਂ ਜੀ।

(ਅ) ਸਰਕਾਰ ਦੁਆਰਾ ਇਸ ਸਬੰਧ ਵਿੱਚ ਚੁੱਕੇ ਗਏ ਕਦਮ ਅਨੁਲੱਗ-"ੳ" ਤੇ ਉਪਲਬਧ ਹਨ।

ਅਨੁਲੱਗ-"ੳ"

ਲਿੰਗ ਅਨੁਪਾਤ ਸੁਧਾਰਨ ਲਈ ਐਨ.ਆਰ.ਐਚ.ਐਮ. ਅਧੀਨ ਅਰੰਭੇ ਕਦਮ

1. ਪੰਚਾਇਤਾਂ ਲਈ ਇਨਾਮ :

ਇਸ ਵਿੱਤੀ ਸਾਲ ਵਿੱਚ ਜਿਹੜੀਆਂ ਉਚੇਚੀਆਂ ਪੰਚਾਇਤਾਂ ਸਥਾਨਕ ਕਾਰਵਾਈ ਕਰਕੇ 1000 ਜਾਂ ਇਸ ਤੋਂ ਵੱਧ ਦਾ ਲਿੰਗ ਅਨੁਪਾਤ (0 ਤੋਂ 6 ਸਾਲ) ਹਾਸਲ ਕਰਨਗੀਆਂ ਉਨ੍ਹਾਂ ਲਈ 1.5 ਲੱਖ ਰੁਪਏ ਪ੍ਰਤੀ ਪੰਚਾਇਤ ਨੂੰ ਇਨਾਮ ਦੇਣ ਦੀ ਵਿਵਸਥਾ ਹੈ। ਇਸ ਸਾਲ ਵਿੱਚ 60 ਉਚੇਚੀਆਂ ਪੰਚਾਇਤਾਂ ਨੂੰ ਪਹਿਲਾਂ ਹੀ ਇਨਾਮ ਦਿੱਤਾ ਜਾ ਚੁਕਿਆ ਹੈ।

ਸਾਲ 2008-09 ਲਈ 22 ਉਚੇਚੀਆਂ ਪੰਚਾਇਤਾਂ ਨੂੰ 1.5 ਲੱਖ ਰੁਪਏ ਪ੍ਰਤੀ ਦਾ ਇਨਾਮ ਦਿੱਤਾ ਗਿਆ।

---

**For Starred Question No. 1306 and reply thereto, please *see* Debate dated 26-3-2010 (A.S.).

2. ਲਿੰਗ ਨਿਰਧਾਰਨ ਕਰਨ ਵਾਲੇ ਸੈਂਟਰਾਂ ਨੂੰ ਬੇਨਕਾਬ ਕਰਨ ਲਈ ਸਟਿੰਗ ਅਪ੍ਰੇਸ਼ਨ :

ਕਥਿਤ ਤੌਰ ਤੇ ਲਿੰਗ ਨਿਰਧਾਰਨ ਕਰਨ ਵਾਲੇ ਅਲਟਰਾਸਾਊਂਡ ਸੈਂਟਰਾਂ ਨੂੰ ਬੇਨਕਾਬ ਕਰਨ ਲਈ ਸਟਿੰਗ ਅਪ੍ਰੇਸ਼ਨਾਂ ਦੀ ਸਕੀਮ ਚਾਲੂ ਕੀਤੀ ਗਈ ਹੈ ਕਿਉਂ ਜੋ ਆਮ ਕਰਕੇ ਅਜਿਹੇ ਮਾਮਲਿਆਂ ਵਿੱਚ ਕੋਈ ਸ਼ਿਕਾਇਤਕਰਤਾ ਨਹੀਂ ਹੁੰਦਾ। ਇਸ ਸਕੀਮ ਦੀ ਮਸ਼ਹੂਰੀ ਕੀਤੀ ਗਈ ਹੈ ਅਤੇ ਕੋਈ ਵੀ ਵਿਅਕਤੀ ਜਾਂ ਏਜੰਸੀ ਜਿਹੜੀ ਕੋਈ ਵੀ ਸਟਿੰਗ ਅਪ੍ਰੇਸ਼ਨ ਕਰਦੀ ਹੈ ਅਤੇ ਕਸੂਰਵਾਰ ਸੈਂਟਰ ਦੇ ਵਿਰੁੱਧ ਕਾਰਵਾਈ ਕਰਨ ਲਈ ਆਡਿਓ ਵੀਡਿਓ ਸਬੂਤ ਦੀ ਸੀ.ਡੀ. ਦਿੰਦੀ ਹੈ ਤਾਂ ਉਸ ਨੂੰ ਇੱਕ ਦਮ 25,000 ਰੁਪਏ ਦਿੱਤੇ ਜਾਣਗੇ ਅਤੇ ਹੋਰ 25,000 ਰੁਪਏ (ਕੁੱਲ 50,000 ਰੁਪਏ) ਵਿਅਕਤੀ ਜਾਂ ਏਜੰਸੀ ਨੂੰ ਕਚਹਿਰੀ ਵਿੱਚ ਗਵਾਹੀ ਦੇਣ ਉਪਰੰਤ ਦਿੱਤੇ ਜਾਣਗੇ। ਇਸ ਤਜਵੀਜ਼ ਨਾਲ ਪੀ.ਐਨ.ਡੀ.ਟੀ. ਐਕਟ ਦੀ ਉਲੰਘਣਾ ਕਰਨ ਵਾਲਿਆਂ ਦੇ ਮਨ ਵਿੱਚ ਡਰ ਪੈਦਾ ਕਰਨ ਵਿੱਚ ਮਦਦ ਮਿਲੀ ਹੈ।

3. ਸੂਚਨਾ ਦੇਣ ਵਾਲਿਆਂ ਲਈ ਇਨਾਮ :

ਸੂਚਨਾ ਦੇਣ ਵਾਲਿਆਂ ਲਈ 20,000 ਰੁਪਏ ਪ੍ਰਤੀ ਦੀ ਵਿਵਸਥਾ ਹੈ, ਜਿਹੜੇ ਕਿ ਕਿਸੇ ਵੀ ਸੈਂਟਰ ਤੇ ਲਿੰਗ ਨਿਰਧਾਰਨ ਦੀ ਸੂਚਨਾ ਅਤੇ ਸਬੂਤ ਦੇਣਗੇ। ਇਸ ਤਜਵੀਜ਼ ਨਾਲ ਵੀ ਪੀ.ਐਨ.ਡੀ.ਟੀ. ਐਕਟ ਦੀ ਉਲੰਘਣਾ ਕਰਨ ਵਾਲਿਆਂ ਦੇ ਮਨ ਵਿੱਚ ਡਰ ਪੈਦਾ ਕਰਨ ਵਿੱਚ ਮਦਦ ਮਿਲੀ ਹੈ।

4. ਡਿਕਾਏ ਮਰੀਜ਼ਾਂ ਲਈ ਇਨਾਮ :

ਡਿਕਾਏ ਮਰੀਜ਼ਾਂ ਲਈ 10,000 ਰੁਪਏ ਪ੍ਰਤੀ ਦੀ ਵਿਵਸਥਾ ਹੈ, ਜਿਹੜੇ ਕਿ ਸਿਹਤ ਵਿਭਾਗ ਨੂੰ ਲਿੰਗ ਨਿਰਧਾਰਨ/ਚੋਣ ਕਰਨ ਵਾਲੇ ਸੈਂਟਰਾਂ ਨੂੰ ਫੜਨ ਵਿੱਚ ਮਦਦ ਕਰਨਗੇ।

## ਪ੍ਰਾਪਤੀ

1. ਰਾਜ ਵਿੱਚ ਪੀ.ਐਨ.ਡੀ.ਟੀ. ਐਕਟ ਨੂੰ ਸਖਤੀ ਨਾਲ ਲਾਗੂ ਕਰਨ ਅਤੇ ਸਮਾਜਿਕ ਜਾਗਰੂਕਤਾ ਦੀਆਂ ਗਤੀਵਿਧੀਆਂ ਕਰਨ ਦੇ ਸਿੱਟੇ ਵਜੋਂ ਗਲਤ ਕੰਮ ਕਰਨ ਵਾਲੇ ਅਲਟਰਾਸਾਊਂਡ ਕਰਨ ਵਾਲੇ ਡਾਕਟਰਾਂ ਦੇ ਮਨ ਵਿੱਚ ਡਰ ਦੀ ਭਾਵਨਾ ਪੈਦਾ ਹੋ ਗਈ ਹੈ ਅਤੇ ਭਾਰਤ ਸਰਕਾਰ ਦੇ SRS ਡਾਟੇ ਅਨੁਸਾਰ ਲਿੰਗ ਅਨੁਪਾਤ ਵਿੱਚ ਸੁਧਾਰ ਹੋਇਆ ਹੈ। ਪੰਜਾਬ ਵਿੱਚ 0 ਤੋਂ 4 ਸਾਲ ਦੇ ਉਮਰ ਵਰਗ ਵਿੱਚ ਲਿੰਗ ਅਨੁਪਾਤ ਸਾਲ 2001 ਵਿੱਚ 796 ਤੋਂ ਵੱਧ ਕੇ ਸਾਲ 2006-07 ਦੌਰਾਨ 42 ਪੁਆਇੰਟ ਵੱਧ ਕੇ 838 ਹੋ ਗਿਆ ਹੈ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

2. ਕਲੰਡਰ ਸਾਲ 2009 ਦੌਰਾਨ ਸਰਕਾਰੀ ਸਿਹਤ ਸੰਸਥਾਵਾਂ ਵਿਖੇ ਹੋਈਆਂ ਡਲਿਵਰੀਆਂ ਦੇ ਰਿਕਾਰਡ ਅਨੁਸਾਰ ਜਨਮ ਵੇਲੇ ਲਿੰਗ ਅਨੁਪਾਤ 894 ਆਇਆ ਹੈ ਜੋ ਕਿ ਲਿੰਗ ਅਨੁਪਾਤ ਵਿੱਚ ਬਹੁਤ ਚੰਗੀ ਉਪਲਬਧੀ ਦਰਸਾਉਂਦਾ ਹੈ ਜੋ ਕਿ ਮਰਦਮਸ਼ੁਮਾਰੀ 2001 ਦੌਰਾਨ 787 ਸੀ।

ਸਰਦਾਰ ਮੱਖਣ ਸਿੰਘ : ਬੀਬੀ ਜੀ, ਕੀ ਇਹ ਚੰਗੀ ਤਰ੍ਹਾਂ ਚੈੱਕ ਕਰ ਲਿਆ ਹੈ ਕਿ ਜਿੰਨੇ ਪੈਸੇ ਕੇਂਦਰ ਸਰਕਾਰ ਵਲੋਂ ਆਉਂਦੇ ਹਨ, ਇਸ ਕੇਸ ਲਈ ਮਿਲਦੇ ਹਨ, ਉਹ ਸਾਰੇ ਖਰਚੇ ਗਏ ਹਨ ?

मंत्री : जी, स्पीकर साहिब । जितने पैसे हमें मिले, वह सारे खर्च लिये हैं । पहली बार पैसा दिसंबर, 2007 में आया था । उस साल का जो 2 करोड़ रुपया था, वह खर्च नहीं हुआ था और वह अगले साल के लिये ले लिया गया था । उस साल में हमने फिर एक करोड़ रुपया NRHM के Flexi pool में डाल दिया जो दूसरे कामों पर खर्च हुआ । एक करोड़ पाँच लाख रुपये में बच्चे-बच्चियों की जन्म दर का सर्वे करवाना था, उसके लिये हमने एक एजेंसी को सर्वे करने के लिये काम दे दिया है । बाकी सारा पैसा खर्च हो चुका है ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਉਹ ਪਿੰਡ ਜਿਹੜੇ ਇਸ ਰੇਸ਼ੋ ਦੇ ਵਿੱਚ ਸੁਧਾਰ ਕਰਕੇ ਲੜਕੀਆਂ ਦੀ ਗਿਣਤੀ ਵਧਾਉਂਦੇ ਹਨ, ਉਨ੍ਹਾਂ ਦੇ ਵਾਸਤੇ ਗ੍ਰਾਂਟ ਜਿਹੜੀ ਰੱਖੀ ਹੈ, ਮੈਂ ਸਮਝਦਾ ਹਾਂ ਕਿ ਇਹ ਗ੍ਰਾਂਟ ਪਿੰਡ ਵਾਸਤੇ ਬਹੁਤ ਥੋੜ੍ਹੀ ਹੈ। ਕੀ ਇਹ ਇਸ ਗ੍ਰਾਂਟ ਦਾ ਪੈਸਾ ਵਧਾਉਣ ਦੇ ਉਪਰਾਲੇ ਕਰਨਗੇ ?

मंत्री : स्पीकर साहिब, पंजाब इस बात पर फखर कर सकता है कि साल 2008-09 में सिर्फ 23 पंचायतों को इस स्कीम तहत सम्मानित किया था । 1 लाख 50 हजार रुपया एक पंचायत को, जहां बच्चियों की जन्म दर बढ़ी थी, वहां दिया गया । अभी 25 जनवरी को गणतंत्र दिवस की पहली संध्या पर हमने पंजाब की 7 पंचायतों को सम्मानित किया है । इस रेट को तय करने के लिये, 1½ लाख रुपये के लिये भारत सरकार द्वारा गाईडलाईन्ज निर्धारित की गई हैं । हम भारत सरकार को इस राशि को बढ़ाने के लिये लिख देंगे । पंजाब सरकार की कैबनिट के आगे भी मुख्य मंत्री जी से प्रार्थना करूंगी कि यह पैसा 1½ लाख रुपये की जगह 2½ या 3 लाख रुपया कर दिया जाये । यह अच्छी बात है और उन पंचायतों को पैसा ज्यादा से ज्यादा मिलना चाहिये ।

---

## ਪੌਲੀ-ਕਲੀਨਿਕ, ਮਹੱਦੀਆਂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ ਖਾਲੀ ਪੋਸਟਾਂ ਦੀ ਗਿਣਤੀ

***1330. ਸਰਦਾਰ ਦੀਦਾਰ ਸਿੰਘ ਭੱਟੀ** : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪੌਲੀ-ਕਲੀਨਿਕ, ਮਹੱਦੀਆਂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਡਾਕਟਰਾਂ ਅਤੇ ਵੱਖ-ਵੱਖ ਕੈਟਾਗਰੀਆਂ ਦੇ ਸਟਾਫ ਦੀਆਂ ਮਨਜ਼ੂਰਸ਼ੁਦਾ ਪੋਸਟਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿੱਚੋਂ ਕਿੰਨੀਆਂ ਪੋਸਟਾਂ ਭਰੀਆਂ ਹੋਈਆਂ ਹਨ;

(ਅ) ਕੀ ਭਾਗ (ੳ) ਵਿੱਚ ਵਰਣਿਤ ਪੌਲੀ-ਕਲੀਨਿਕ ਵਿੱਚ ਪਸ਼ੂ ਧਨ ਦਾ ਆਧੁਨਿਕ ਢੰਗ ਨਾਲ ਇਲਾਜ ਕਰਨ ਲਈ ਲੋੜੀਂਦੀਆਂ ਸਹੂਲਤਾਂ ਅਤੇ ਆਧੁਨਿਕ ਔਜਾਰ ਉਪਲਬਧ ਹਨ; ਜੇਕਰ ਹਨ ਤਾਂ ਉਨ੍ਹਾਂ ਦਾ ਵੇਰਵਾ ਦਿੱਤਾ ਜਾਵੇ;

(ੲ) ਉਪਰੋਕਤ ਭਾਗ (ੳ) ਵਿੱਚ ਵਰਣਿਤ ਅਮਲੇ ਦੀਆਂ ਖਾਲੀ ਪੋਸਟਾਂ ਕਦੋਂ ਤੱਕ ਭਰ ਦਿੱਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਪੌਲੀ-ਕਲੀਨਿਕ, ਮਹੱਦੀਆਂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਅਜੇ ਕੋਈ ਆਸਾਮੀ ਮਨਜ਼ੂਰ ਨਹੀ ਹੈ।

(ਅ) ਮਹੱਦੀਆਂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਨਵੀ ਵੈਟੀ. ਪੌਲੀ-ਕਲੀਨਿਕ ਉਸਾਰੀ ਗਈ ਹੈ। ਇਸ ਪੌਲੀ-ਕਲੀਨਿਕ ਵਿੱਚ ਪਸ਼ੂ ਧਨ ਦੇ ਆਧੁਨਿਕ ਢੰਗ ਨਾਲ ਇਲਾਜ ਕਰਨ ਲਈ ਲੋੜੀਂਦੀਆਂ ਸਹੂਲਤਾਂ ਅਤੇ ਆਧੁਨਿਕ ਔਜਾਰ ਹਾਲੇ ਉਪਲਬਧ ਨਹੀਂ ਹਨ, ਕਿਉਂਕਿ ਇਸ ਪੌਲੀ-ਕਲੀਨਿਕ ਦੀ ਇਮਾਰਤ ਦੀ ਉਸਾਰੀ ਨਬਾਰਡ ਦੀ ਸਹਾਇਤਾ ਨਾਲ ਹੁਣੇ ਹੀ ਕੀਤੀ ਗਈ ਹੈ। ਨਬਾਰਡ ਵੱਲੋਂ ਹੁਣ ਤੱਕ ਉਸਾਰੀ ਦੇ ਕੰਮਾਂ ਲਈ ਹੀ ਰਾਸ਼ੀ ਮੁਹੱਈਆ ਕੀਤੀ ਗਈ ਹੈ। ਆਧੁਨਿਕ ਔਜਾਰਾਂ ਆਦਿ ਲਈ ਰਾਸ਼ੀ ਹਾਲੇ ਜਾਰੀ ਕੀਤੀ ਜਾਣੀ ਹੈ।

(ੲ) ਜਿਵੇਂ ਕਿ ਦੱਸਿਆ ਗਿਆ ਹੈ ਕਿ ਅਜੇ ਇਹ ਅਸਾਮੀਆਂ ਮਨਜ਼ੂਰ ਨਹੀਂ ਹਨ। ਪੌਲੀ-ਕਲੀਨਿਕ ਨੂੰ ਚਲਾਉਣ ਹਿੱਤ ਦੂਜੀਆਂ ਸੰਸਥਾਵਾਂ ਤੋਂ ਲੈ ਕੇ ਅਮਲਾ ਲਗਾਇਆ ਜਾਵੇਗਾ।

**ਸਰਦਾਰ ਦੀਦਾਰ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੌਲੀ-ਕਲੀਨਿਕ ਕਦੋਂ ਤੱਕ ਪੂਰੀ ਤਰ੍ਹਾਂ ਕੰਮ ਕਰਨ ਲੱਗ ਜਾਵੇਗੀ ? ਦੂਸਰਾ, ਬਹੁਤ ਸਾਰੇ ਹਸਪਤਾਲ ਅਜਿਹੇ ਹਨ ਜਿਨ੍ਹਾਂ ਵਿਚੋਂ ਡਾਕਟਰ ਇੱਕ ਦਿਨ ਵਿਚੋਂ ਅੱਧਾ-ਅੱਧਾ ਸਮਾਂ ਲਗਾ ਕੇ ਦੋ-ਤਿੰਨ ਹਸਪਤਾਲਾਂ ਵਿੱਚ ਬੈਠਦੇ ਹਨ। ਡਾਕਟਰਾਂ ਦੀ ਬਹੁਤ ਕਮੀ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਮਹਿਕਮੇ ਵਿੱਚ ਜਿਹੜੀ ਡਾਕਟਰਾਂ ਦੀ ਕਮੀ ਹੈ, ਉਹ ਕਮੀ ਕਦੋਂ ਤੱਕ ਪੂਰੀ ਕਰ ਲਈ ਜਾਵੇਗੀ ?

**ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਦੀ ਚਿੰਤਾ ਨਾਲ ਸਹਿਮਤ ਹਾਂ। ਨਵੀਆਂ 9 ਪੌਲੀ-ਕਲੀਨਿਕਸ ਦੀਆਂ ਆਸਾਮੀਆਂ ਦੀ ਪ੍ਰਵਾਨਗੀ ਲਈ ਅਸੀਂ ਕੇਸ ਭੇਜ ਦਿੱਤਾ ਹੈ। ਉਨ੍ਹਾਂ ਦੀਆਂ ਪੋਸਟਾਂ ਅਤੇ ਉਥੇ ਹੋਰ ਜੋ ਅਮਲਾ ਸਾਨੂੰ ਚਾਹੀਦਾ ਹੈ, ਉਸ ਲਈ ਅਸੀਂ ਕੇਸ ਭੇਜ ਦਿੱਤਾ ਹੈ। 100 ਡਾਕਟਰਾਂ ਦੀ ਭਰਤੀ ਲਈ ਪਹਿਲਾਂ ਹੀ ਚੀਫ ਸੈਕਟਰੀ ਸਾਹਿਬ ਦੀ ਅਗਵਾਈ ਹੇਠ ਕਮੇਟੀ ਬਣੀ ਹੋਈ ਹੈ। ਉਸ ਲਈ ਫਾਈਲ ਚਲੀ ਗਈ ਹੈ ਅਤੇ ਉਹ ਵੀ ਜਲਦੀ ਹੀ ਭਰਤੀ ਹੋਣ ਦੀ ਸੰਭਾਵਨਾ ਹੈ। ਜਿੱਥੋਂ ਤੱਕ ਮਹੱਦੀਆਂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੀ ਗੱਲ ਹੈ, ਆਰਜ਼ੀ ਤੌਰ ਤੇ ਲਗਭਗ 3 ਮਹੀਨੇ ਦੇ ਅੰਦਰ-ਅੰਦਰ ਅਸੀਂ ਇਹ ਪ੍ਰਬੰਧ ਕਰ ਦੇਵਾਂਗੇ।

**ਸਰਦਾਰ ਦੀਦਾਰ ਸਿੰਘ ਭੱਟੀ** : ਧੰਨਵਾਦ ਜੀ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਫਤਿਹਗੜ੍ਹ ਸਾਹਿਬ ਜ਼ਿਲ੍ਹੇ ਦੀਆਂ ਸੜਕਾਂ ਨੂੰ ਚੌੜਾ ਕਰਨਾ

***1329. ਸਰਦਾਰ ਦੀਦਾਰ ਸਿੰਘ ਭੱਟੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :--

(ੳ) ਕੀ ਜੀ.ਟੀ. ਰੋਡ ਸਰਹਿੰਦ ਤੋਂ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਸਾਨੀਪੁਰ-ਚਨਾਰਥਲ ਨੂੰ ਜਾਂਦੀ ਰੋਡ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਸੜਕ ਨੂੰ ਕਦੋਂ ਤੱਕ ਚੌੜਾ ਕਰ ਦਿੱਤਾ ਜਾਵੇਗਾ;

(ਅ) ਕੀ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਭੈਰੋਂਪੁਰ ਤੋਂ ਸਰਹਿੰਦ-ਪਟਿਆਲਾ ਲੈਵਲ ਕਰਾਸਿੰਗ (ਰੇਲਵੇ ਪੁਲੀ) ਤੱਕ ਬਣੀ ਹੋਈ ਸੜਕ ਨੂੰ ਚੌੜਾ ਕਰਨ ਅਤੇ ਓਵਰ ਬ੍ਰਿਜ ਦੇ ਦੋਵੇਂ ਪਾਸੇ ਟ੍ਰੈਫਿਕ ਦੀ ਢੁੱਕਵੀਂ ਡਾਈਵਰਸ਼ਨ ਦਾ ਪ੍ਰਬੰਧ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਇਸ ਕੰਮ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ;

(ੲ) ਕੀ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਰਸੂਲਪੁਰ ਨੂੰ ਜੀ.ਟੀ. ਰੋਡ ਨਾਲ ਜੋੜਦੀ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਕਦੋਂ ਤੱਕ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਜੀ ਹਾਂ। ਇਸ ਸੜਕ ਨੂੰ ਨਬਾਰਡ-15 (1) ਅਧੀਨ ਚੌੜਾ ਕਰਨ ਦੀ ਤਜਵੀਜ਼ ਹੈ। ਨਬਾਰਡ ਵੱਲੋਂ ਇਸ ਸਕੀਮ ਦੀ ਮਨਜ਼ੂਰੀ ਪ੍ਰਾਪਤ ਹੋਣ ਤੇ ਇਹ ਕੰਮ ਅਨੁਮਾਨਤ 6 ਮਹੀਨਿਆਂ ਵਿਚ ਮੁਕੰਮਲ ਕਰਵਾ ਦਿੱਤਾ ਜਾਵੇਗਾ।

(ਅ) ਨਹੀਂ ਜੀ। ਇਸ ਸਬੰਧ ਵਿਚ ਕੋਈ ਵੀ ਤਜਵੀਜ਼ ਹਾਲੇ ਤੱਕ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

(ੲ) ਨਹੀਂ ਜੀ। ਇਸ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਦੀਦਾਰ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ (ੳ) ਦਾ ਜਵਾਬ "ਹਾਂ" ਵਿੱਚ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਭੈਰੋਂਪੁਰ-ਪਟਿਆਲਾ ਜਿਸ ਦਾ ਮੈਂ (ਅ) ਭਾਗ ਤੇ ਜ਼ਿਕਰ ਕੀਤਾ ਹੈ, ਇਹ ਸੜਕ ਰਜਬਾਹੇ ਦੇ ਉੱਤੇ ਬਣੀ ਹੈ, ਇਹ ਬੜੀ ਛੋਟੀ ਜਿਹੀ ਸੜਕ ਹੈ ਔਰ ਉੱਥੋਂ ਸਾਰਾ ਪੰਜਾਬ ਲੰਘਦਾ ਹੈ, ਐਕਸੀਡੈਂਟ ਵੀ ਉੱਥੇ ਬੜੇ ਹੁੰਦੇ ਹਨ। ਇਹ ਬੜੀ ਮਹੱਤਵਪੂਰਨ ਸੜਕ ਹੈ। ਸਪੀਕਰ ਸਾਹਿਬ, ਤੁਸੀਂ ਵੀ ਉਥੋਂ ਕਈ ਵਾਰ ਲੰਘੇ ਹੋਵੋਗੇ। ਇੱਥੋਂ ਬਠਿੰਡੇ ਸਾਈਡ ਤੇ ਸਾਰੇ ਪਟਿਆਲੇ ਤੋਂ ਅੱਗੇ ਜਾਣ ਵਾਲੇ ਰਸਤੇ ਲਈ ਇਹ ਇੱਕ ਤਰ੍ਹਾਂ ਦਾ ਬਾਈਪਾਸ ਹੈ। ਕੀ ਮੰਤਰੀ ਸਾਹਿਬ ਦੱਸਣਗੇ ਕਿ ਇਸ ਨੂੰ ਕਦੋਂ ਤੱਕ ਬਣਵਾ ਦਿੱਤਾ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਗੱਲ ਨਾਲ ਸਹਿਮਤ ਹਾਂ ਕਿ ਇਹ ਬੜੀ ਅਹਿਮ ਸੜਕ ਹੈ। ਹੁਣੇ ਅਸੀਂ ਇਸ ਨੂੰ ਸਟੇਟ ਹਾਈਵੇਅ ਡਿਕਲੇਅਰ ਕੀਤਾ ਹੈ ਪਰ ਇਸ ਵਿੱਚ ਮੇਨ ਸਮੱਸਿਆ ਇਹ ਹੈ ਕਿ ਉਥੇ ਇੱਕ ਡਿਸਟ੍ਰੀਬਿਊਟਰੀ ਹੈ ਜਿਸ ਨੂੰ ਸ਼ਿਫਟ ਕਰਨਾ ਪਵੇਗਾ। ਇਸ ਬਾਰੇ ਅਸੀਂ ਇਰੀਗੇਸ਼ਨ ਵਿਭਾਗ ਵਾਲਿਆਂ ਨਾਲ ਬੈਠ ਕੇ ਵਿਚਾਰ ਕਰਾਂਗੇ, ਜੇਕਰ ਕੋਈ ਹੱਲ ਲੱਭ ਸਕਿਆ ਤਾਂ ਅਸੀਂ ਜ਼ਰੂਰ ਕੋਸ਼ਿਸ਼ ਕਰਾਂਗੇ।

**ਸਰਦਾਰ ਦੀਦਾਰ ਸਿੰਘ ਭੱਟੀ** : ਮਾਨਯੋਗ ਸਪੀਕਰ ਸਾਹਿਬ, ਜਿਹੜੀ ਡਿਸਟ੍ਰੀਬਿਊਟਰੀ ਦੀ ਗੱਲ ਮੰਤਰੀ ਜੀ ਨੇ ਕੀਤੀ ਹੈ, ਉਹ ਬਹੁਤ ਸਮੇਂ ਤੋਂ ਬੰਦ ਪਈ ਹੈ ਅਤੇ ਉਸ ਵਿੱਚ ਪਾਣੀ ਨਹੀਂ ਚੱਲਦਾ। ਮੈਂ ਬੇਨਤੀ ਕਰਾਂਗਾ ਕਿ ਇਸ ਨੂੰ ਜਲਦੀ ਤੋਂ ਜਲਦੀ ਬਣਾ ਦਿੱਤਾ ਜਾਵੇ, ਧੰਨਵਾਦ ਜੀ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਕੇ.ਆਰ.ਬੀ.ਐਲ. ਉਦਯੋਗ ਨੂੰ ਮਾਰਕਿਟ ਫੀਸ ਤੋਂ ਛੋਟ

***1319. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੇ.ਆਰ.ਬੀ.ਐਲ. ਉਦਯੋਗ ਭਸੌੜ (ਧੂਰੀ), ਜਿਸ ਨੂੰ ਸਲਾਨਾ ਤਕਰੀਬਨ 10 ਕਰੋੜ ਦੀ ਮਾਰਕਿਟ ਫੀਸ ਅਤੇ ਆਰ.ਡੀ.ਐਫ. ਤੋਂ ਛੋਟ ਹੈ, ਵਰਗੇ ਪੰਜਾਬ ਵਿੱਚ ਹੋਰ ਕਿੰਨੇ ਐਸੇ ਮੈਗਾ ਉਦਯੋਗ ਹਨ ਜਿਨ੍ਹਾਂ ਨੂੰ ਇਹ ਛੋਟ ਦਿੱਤੀ ਗਈ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਛੋਟ ਦੀਆਂ ਸ਼ਰਤਾਂ ਕੀ ਹਨ ਅਤੇ ਪੰਜਾਬ ਨੂੰ ਇਸ ਦਾ ਕੀ ਲਾਭ ਹੋ ਰਿਹਾ ਹੈ ?

ਸਰਦਾਰ ਸੁੱਚਾ ਸਿੰਘ ਲੰਗਾਹ : (ੳ) ਅਤੇ (ਅ) ਵੇਰਵੇ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

## ਅਨੁਲੱਗ

(ੳ) ਅਤੇ (ਅ) ਕੇ.ਆਰ.ਬੀ.ਐਲ. ਉਦਯੋਗ ਭਸੌੜ (ਧੂਰੀ) ਵਰਗੇ ਜਿਨ੍ਹਾਂ ਹੋਰ ਮੈਗਾ ਪ੍ਰੋਜੈਕਟਾਂ ਨੂੰ ਛੋਟ ਦਿੱਤੀ ਗਈ ਹੈ, ਉਨ੍ਹਾਂ ਦਾ ਵੇਰਵਾ ਹੇਠ ਅਨੁਸਾਰ ਹੈ :—

| ਲੜੀ ਨੰ: | ਇਕਾਈ ਦਾ ਨਾਂ | ਕਿਸ ਹੱਦ ਤੱਕ ਛੋਟ ਦਿੱਤੀ ਗਈ | ਕਿਨ੍ਹਾਂ ਸ਼ਰਤਾਂ ਤੇ ਛੋਟ ਦਿੱਤੀ ਗਈ |
|---|---|---|---|
| 1 | ਮੈਸ: ਲਕਸ਼ਮੀ ਓਵਰਸੀਜ਼ ਇੰਡਸਟਰੀਜ਼ ਲਿਮਟਿਡ, ਖਮਾਣੋਂ। | ਨਾਨ-FCI ਗਰੇਡ ਪੈਡੀ ਦੀ ਖਰੀਦ ਤੇ ਮਾਰਕਿਟ ਫੀਸ ਤੋਂ 100% ਛੋਟ 10 ਸਾਲ ਲਈ। | ਇਕਾਈ ਵੱਲੋਂ 815 ਕਰੋੜ ਰੁਪਏ, ਜਿਸ ਵਿੱਚੋਂ ਘੱਟੋ ਘੱਟ 100 ਕਰੋੜ ਰੁਪਏ ਬਤੌਰ ਫਿਕਸਡ ਕੈਪੀਟਲ ਹੋਣਗੇ, ਦਾ ਨਿਵੇਸ਼ 5 ਸਾਲਾਂ (29-8-05 ਤੋਂ) ਵਿੱਚ ਕੀਤਾ ਜਾਵੇਗਾ। |
| 2 | ਮੈਸ: ਕੇ.ਆਰ.ਬੀ.ਐਲ. ਧੂਰੀ। | ਨਾਨ-FCI ਗਰੇਡ ਪੈਡੀ ਦੀ ਖਰੀਦ ਤੇ ਮਾਰਕਿਟ ਫੀਸ ਤੋਂ 100% ਛੋਟ 10 ਸਾਲ ਲਈ। | ਇਕਾਈ ਵੱਲੋਂ 205 ਕਰੋੜ ਰੁਪਏ, ਜਿਸ ਵਿੱਚ ਘੱਟੋ ਘੱਟ 100 ਕਰੋੜ ਰੁਪਏ ਬਤੌਰ ਫਿਕਸਡ ਕੈਪੀਟਲ ਹੋਣਗੇ, ਦਾ ਨਿਵੇਸ਼ ਸਾਲ 2009 ਤੱਕ ਕੀਤਾ ਜਾਵੇਗਾ। |
| 3 | ਮੈਸ: ਨਾਸਾ ਐਗਰੋ ਇੰਡਸਟਰੀਜ਼ ਲਿਮਟਿਡ, ਫਾਜ਼ਿਲਕਾ। | ਕੈਸਟਰ ਤੇਲ ਬੀਜ, ਬਾਗਬਾਨੀ ਅਤੇ ਹੋਰ ਤੇਲ ਬੀਜਾਂ ਦੀ ਫਸਲਾਂ ਦੀ ਕੰਟਰੈਕਟ ਫਾਰਮਿੰਗ ਦੀ ਖਰੀਦ ਤੇ ਮਾਰਕਿਟ ਫੀਸ, ਆਰ.ਡੀ.ਐਫ. ਅਤੇ ਬੁਨਿਆਦੀ ਢਾਂਚਾ ਸੈਸ ਤੋਂ 100% ਛੋਟ 10 ਸਾਲ ਲਈ। | ਇਕਾਈ ਵੱਲੋਂ 62.4 ਕਰੋੜ ਰੁਪਏ, ਜਿਸ ਵਿੱਚ ਘੱਟੋ ਘੱਟ 25 ਕਰੋੜ ਰੁਪਏ ਬਤੌਰ ਫਿਕਸਡ ਕੈਪੀਟਲ ਹੋਣਗੇ, ਦਾ ਨਿਵੇਸ਼ 4 ਸਾਲਾਂ (ਸਾਲ 2006 ਤੋਂ) ਵਿੱਚ ਕੀਤਾ ਜਾਵੇਗਾ। |

| ਲੜੀ ਨੰ: | ਇਕਾਈ ਦਾ ਨਾਂ | ਕਿਸ ਹੱਦ ਤੱਕ ਛੋਟ ਦਿੱਤੀ ਗਈ | ਕਿਨ੍ਹਾਂ ਸ਼ਰਤਾਂ ਤੇ ਛੋਟ ਦਿੱਤੀ ਗਈ |
|---|---|---|---|
| 4 | ਮੈਸ: ਕਿਸਾਨ ਫੈਟਸ ਲਿਮਟਿਡ, ਜਲਾਲਾਬਾਦ। | ਨਾਨ-FCI ਗਰੇਡ ਪੈਡੀ ਦੀ ਖਰੀਦ ਤੇ 75% ਮਾਰਕਿਟ ਫੀਸ, ਆਰ.ਡੀ.ਐਫ. ਅਤੇ ਬੁਨਿਆਦੀ ਢਾਂਚਾ ਸੈੱਸ ਤੋਂ ਛੋਟ 10 ਸਾਲ ਲਈ। | ਇਕਾਈ ਵੱਲੋਂ 42.5 ਕਰੋੜ ਰੁਪਏ, ਜਿਸ ਵਿੱਚ ਘੱਟੋ ਘੱਟ 25 ਕਰੋੜ ਰੁਪਏ ਬਤੌਰ ਫਿਕਸਡ ਕੈਪੀਟਲ ਹੋਣਗੇ, ਦਾ ਨਿਵੇਸ਼ 5 ਸਾਲਾਂ ਵਿੱਚ ਕੀਤਾ ਜਾਵੇਗਾ (2008 ਤੋਂ)। ਇਸ ਦੇ ਨਾਲ ਲੋੜ ਮੁਤਾਬਿਕ ਇਕਾਈ ਪੰਜਾਬ ਵਿੱਚੋਂ ਰਾਜ ਸਰਕਾਰ ਦੀ ਅਜੰਸੀਆਂ ਵਲੋਂ ਟ੍ਰੇਂਡ ਸਿਕਿਓਰਟੀ ਕਰਮਚਾਰੀਆਂ ਦੀ ਭਰਤੀ ਕਰੇਗੀ ਅਤੇ ਉਹ ਪੰਜਾਬ ਰਾਜ ਪ੍ਰਦੂਸ਼ਣ ਰੋਕਥਾਮ ਬੋਰਡ ਵਲੋਂ ਨਿਰਧਾਰਤ ਸਾਈਟਿੰਗ ਗਾਈਡਲਾਈਨਜ਼ ਦੀ ਪਾਲਣਾ ਕਰੇਗੀ। |
| 5 | ਮੈਸ: ਭਗਵਤੀ ਲੈਕਟੋ ਵੈਜ਼ੀਟੇਰੀਅਨ ਐਕਸਪੋਰਟ ਪ੍ਰਾ: ਲਿਮ:, ਫਿਰੋਜ਼ਪੁਰ। | ਨਾਨ-FCI ਗਰੇਡ ਪੈਡੀ ਦੀ ਕਿਸਾਨਾਂ ਤੋ ਸਿੱਧੀ ਖਰੀਦ ਤੇ 75% ਮਾਰਕਿਟ ਫੀਸ, ਆਰ.ਡੀ.ਐਫ. ਅਤੇ ਬੁਨਿਆਦੀ ਢਾਂਚਾ ਸੈੱਸ ਤੋਂ ਛੋਟ 10 ਸਾਲ ਲਈ। | ਇਕਾਈ ਵੱਲੋਂ 32.92 ਕਰੋੜ ਰੁਪਏ, ਜਿਸ ਵਿੱਚ ਘੱਟੋ ਘੱਟ 25 ਕਰੋੜ ਰੁਪਏ ਬਤੌਰ ਫਿਕਸਡ ਕੈਪੀਟਲ ਦਾ ਨਿਵੇਸ਼ 5 ਸਾਲਾਂ ਵਿੱਚ ਕੀਤਾ ਜਾਵੇਗਾ (2009 ਤੋਂ)। ਇਸ ਦੇ ਨਾਲ ਲੋੜ ਮੁਤਾਬਿਕ ਇਕਾਈ ਪੰਜਾਬ ਵਿੱਚੋਂ ਰਾਜ ਸਰਕਾਰ ਦੀ ਅਜੰਸੀਆਂ ਵਲੋਂ ਟ੍ਰੇਂਡ ਸਿਕਿਓਰਟੀ ਕਰਮਚਾਰੀਆਂ ਦੀ ਭਰਤੀ ਕਰੇਗੀ ਅਤੇ ਉਹ ਪੰਜਾਬ ਰਾਜ ਪ੍ਰਦੂਸ਼ਣ ਰੋਕਥਾਮ ਬੋਰਡ ਵਲੋਂ ਨਿਰਧਾਰਤ ਸਾਈਟਿੰਗ ਗਾਈਡਲਾਈਨਜ਼ ਦੀ ਪਾਲਣਾ ਕਰੇਗੀ। |

[ਖੇਤੀਬਾੜੀ ਮੰਤਰੀ]

ਉਪਰੋਕਤ ਛੋਟਾਂ ਦੇਣ ਨਾਲ ਪੰਜਾਬ ਵਿੱਚ ਕਾਫੀ ਪੂੰਜੀ ਨਿਵੇਸ਼ ਹੋਇਆ ਹੈ ਅਤੇ ਇਸ ਨਾਲ ਰੋਜ਼ਗਾਰ ਦੇ ਮੌਕੇ ਵੀ ਵਧੇ ਹਨ। ਇਸ ਤੋਂ ਇਲਾਵਾ ਅਜਿਹਾ ਕਰਨ ਨਾਲ ਪੰਜਾਬ ਦੀ ਖੇਤੀਬਾੜੀ ਵਿੱਚ ਵੰਨ-ਸੁਵੰਨਤਾ ਲਿਆਉਣ ਵਿੱਚ ਮਦਦ ਮਿਲੀ ਹੈ, ਕਿਉਂਕਿ ਉਪਰੋਕਤ ਛੋਟਾਂ ਕਣਕ-ਝੋਨੇ ਤੋਂ ਹੱਟ ਕੇ ਕਪਾਹ, ਬਾਸਮਤੀ, ਤੇਲ ਬੀਜਾਂ ਆਦਿ ਤੇ ਦਿੱਤੀਆਂ ਗਈਆਂ ਹਨ। ਇਨ੍ਹਾਂ ਇਕਾਈਆਂ ਦੇ ਲੱਗਣ ਨਾਲ ਰਾਜ ਵਿੱਚ ਉਦਯੋਗੀਕਰਣ ਵਧਿਆ ਹੈ ਅਤੇ ਸਬੰਧਤ ਕਿਸਾਨਾਂ ਦੀ ਆਮਦਨ ਵਿੱਚ ਵੀ ਵਾਧਾ ਹੋਇਆ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਅਜਿਹੇ ਕਿੰਨੇ ਪ੍ਰਾਜੈਕਟ ਹਨ ਜਿਨ੍ਹਾਂ ਨੂੰ ਮਾਰਕਿਟ ਫੀਸ ਔਰ ਆਰ.ਡੀ.ਐਫ. ਤੋਂ ਛੋਟ ਦਿੱਤੀ ਗਈ ਹੈ। ਮੰਤਰੀ ਸਾਹਿਬ ਵੱਲੋਂ 5 ਫਰਮਾਂ ਦਾ ਵੇਰਵਾ ਵੀ ਦਿੱਤਾ ਗਿਆ ਹੈ। ਮੰਤਰੀ ਜੀ ਨੇ ਕਿਹਾ ਹੈ ਕਿ ਜਿਹੜੀ ਨਾਨ ਐਫ.ਸੀ.ਆਈ. ਗ੍ਰੇਡ ਪੈਡੀ ਹੈ, ਜੋ ਮੇਰਾ ਖਾਸ ਕਰਕੇ ਕੇ.ਆਰ.ਬੀ.ਐਲ. ਬਾਰੇ ਸਵਾਲ ਸੀ, ਉਨ੍ਹਾਂ ਨੂੰ 100% ਛੋਟ ਦਿੱਤੀ ਗਈ ਹੈ। ਅਸੀਂ ਗੁਆਂਢੀ ਰਾਜਾਂ ਜਿਵੇਂ ਹਿਮਾਚਲ ਅਤੇ ਉਤਰਾਖੰਡ ਦੇ ਮੁਕਾਬਲੇ ਪੰਜਾਬ ਨਾਲ ਵਿਤਕਰੇ ਦੀ ਗੱਲ ਕਰਦੇ ਹਾਂ ਕਿ ਹਿਮਾਚਲ ਔਰ ਉਤਰਾਖੰਡ ਨੂੰ ਰਿਆਇਤਾਂ ਦਿੱਤੀਆਂ ਗਈਆਂ ਪਰ ਪੰਜਾਬ ਨਾਲ ਵਿਤਕਰੇ ਹੋ ਰਹੇ ਹਨ। ਸਾਡੀ ਸਟੇਟ ਵਿੱਚ ਹੀ ਰਾਜਪੁਰਾ, ਨਾਭਾ ਔਰ ਅੰਮ੍ਰਿਤਸਰ ਵਿੱਚ ਕਈ ਐਸੇ ਸ਼ੈਲਰ ਉਦਯੋਗ ਹਨ ਜਿਹੜੇ ਨਾਨ ਐਫ.ਸੀ.ਆਈ. ਗ੍ਰੇਡ ਦੀ ਪੈਡੀ ਦਾ ਕੰਮ ਕਰਦੇ ਹਨ ਔਰ ਇਸ ਇੰਡਸਟ੍ਰੀਅਲ ਯੂਨਿਟ ਨੂੰ ਜੋ ਸਲਾਨਾ ਲਾਭ ਦਿੱਤਾ ਜਾ ਰਿਹਾ ਹੈ ਅਤੇ ਉਹ ਜਿਹੜੀ ਛੋਟ ਹੈ, ਉਹ 12 ਕਰੋੜ 20 ਲੱਖ 816 ਰੁਪਏ ਸਲਾਨਾ ਦੀ ਬਣਦੀ ਹੈ ਜਿਸਦਾ ਕਿ ਮੰਡੀ ਬੋਰਡ ਨੂੰ ਘਾਟਾ ਪੈ ਰਿਹਾ ਹੈ। ਮੇਰੇ ਕਹਿਣ ਤੋਂ ਭਾਵ ਹੈ ਕਿ ਪੰਜਾਬ ਦੇ ਸ਼ੈਲਰ ਉਦਯੋਗ ਜੋ ਇਹ ਕੰਮ ਕਰਦੇ ਹਨ, ਉਨ੍ਹਾਂ ਨੂੰ ਇਸ ਗ੍ਰੇਡ ਵਿੱਚ ਕਿਉਂ ਸ਼ਾਮਲ ਨਹੀਂ ਕੀਤਾ ਜਾਂਦਾ ਜਾਂ ਫਿਰ ਰਿਆਇਤਾਂ ਵੀ ਬੰਦ ਹੋਣੀਆਂ ਚਾਹੀਦੀਆਂ ਹਨ। ਪੰਜਾਬ ਵਿੱਚ ਜਿਹੜੇ ਛੋਟੇ ਸ਼ੈਲਰਾਂ ਵਾਲੇ, ਛੋਟੇ ਉਦਯੋਗ ਵਾਲੇ ਕੰਮ ਕਰਦੇ ਹਨ, ਉਨ੍ਹਾਂ ਦਾ ਨੁਕਸਾਨ ਨਾ ਹੋਵੇ, ਉਨ੍ਹਾਂ ਨੂੰ ਇਸ ਵਿੱਚ ਕਿਉਂ ਸ਼ਾਮਲ ਨਹੀਂ ਕੀਤਾ ਜਾਂਦਾ ? ਮੇਰਾ ਕਹਿਣ ਦਾ ਭਾਵ ਹੈ ਕਿ ਇਸ ਵਿੱਚ ਇਕਸਾਰਤਾ ਰਹਿਣੀ ਚਾਹੀਦੀ ਹੈ ਤਾਂ ਕਿ ਪੰਜਾਬ ਦੇ ਵਿੱਚ ਇਸ ਤਰ੍ਹਾਂ ਦੇ ਹੋਰ ਜਿਹੜੇ ਕਾਰੋਬਾਰ ਕਰਨ ਵਾਲੇ ਲੋਕ ਹਨ, ਉਨ੍ਹਾਂ ਦਾ ਵੀ ਨੁਕਸਾਨ ਨਾ ਹੋਵੇ ਔਰ ਦੂਸਰਾ ਭਾਗ ਇਹ ਸੀ ਕਿ ਉਪਰੋਕਤ ਭਾਗ (ੳ) ਵਿੱਚ ਵਰਣਿਤ ਛੋਟ ਦੀਆਂ ਸ਼ਰਤਾਂ ਕੀ ਹਨ ਅਤੇ ਪੰਜਾਬ ਨੂੰ ਇਸ ਦਾ ਕੀ ਲਾਭ ਹੋ ਰਿਹਾ ਹੈ ? ਮੈਂ ਇਸ ਸਬੰਧੀ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਛੋਟਾਂ ਦਾ ਪੰਜਾਬ ਨੂੰ ਕੀ ਲਾਭ ਹੋਇਆ ਔਰ ਕੀ ਇਹ ਇਸ ਪਾਲਿਸੀ ਦੇ ਵਿੱਚ ਇਕਸਾਰਤਾ ਲਿਆਉਣਗੇ ਅਤੇ ਜਿਹੜੇ ਪੰਜਾਬ ਦੇ ਵਿੱਚ ਛੋਟੇ ਸ਼ੈਲਰ ਇੰਡਸਟਰੀ ਵਾਲੇ ਹਨ, ਉਨ੍ਹਾਂ ਨੂੰ ਵੀ ਇਸ ਵਿੱਚ ਸ਼ਾਮਲ ਕੀਤਾ ਜਾਵੇਗਾ ਜਾਂ ਕੀ ਉਨ੍ਹਾਂ ਦੀਆਂ ਛੋਟਾਂ ਵੀ ਬੰਦ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਮੈਗਾ ਪ੍ਰਾਜੈਕਟ 2003 ਵਿੱਚ ਸ਼ੁਰੂ ਕੀਤਾ ਗਿਆ ਸੀ। ਉਸ ਵੇਲੇ 100 ਕਰੋੜ ਰੁਪਏ ਤੱਕ ਦੇ ਮੈਗਾ ਪ੍ਰਾਜੈਕਟ ਲਾਏ ਜਾਂਦੇ ਸਨ

ਅਤੇ 25 ਕਰੋੜ ਰੁਪਏ ਤੱਕ ਦੇ ਬਾਰਡਰ ਏਰੀਏ ਵਿੱਚ ਲਾਏ ਜਾਂਦੇ ਸਨ। ਸਾਲ 2005 ਵਿੱਚ ਉਨ੍ਹਾਂ ਨੂੰ ਛੋਟਾਂ ਦਿੱਤੀਆਂ ਗਈਆਂ ਹਨ। ਫਿਰ ਫੈਸਲਾ ਕਰ ਲਿਆ ਕਿ 25 ਕਰੋੜ ਰੁਪਏ ਦਾ ਹੀ ਮੈਗਾ ਪ੍ਰਾਜੈਕਟ ਲੱਗ ਸਕਦਾ ਹੈ ਔਰ ਉਹਦੇ ਵਿੱਚ 2 ਫਰਮਾਂ ਸੀ ਜਿਨ੍ਹਾਂ ਨੂੰ ਬਹੁਤ ਵੱਡੀ ਪੱਧਰ ਤੇ ਉਸ ਵੇਲੇ ਜਿਹੜੀ ਪਾਲਿਸੀ ਸੀ ਉਸ ਮੁਤਾਬਿਕ ਰਾਹਤ ਦਿਤੀ ਗਈ। ਬੰਦਾ ਦੇਖ ਕੇ ਫਰਮ ਨੂੰ ਛੋਟ ਦਿੱਤੀ ਜਾਂਦੀ ਸੀ। 415 ਕਰੋੜ ਰੁਪਏ ਦੀ ਕਾਂਗਰਸ ਵੇਲੇ ਮਦਦ ਦਿੱਤੀ ਗਈ ਸੀ। ਮੈਂ ਸਮਝਦਾ ਹਾਂ ਕਿ ਜਦੋਂ ਸਾਡੀ ਪਾਲਿਸੀ ਆਈ ਤਾਂ ਅਸੀਂ ਇਸ ਨੂੰ ਬਦਲ ਦਿੱਤਾ ਅਤੇ ਪਾਲਿਸੀ ਇਕ ਸਾਰ ਕਰ ਦਿੱਤੀ। ਹੁਣ ਪਾਲਿਸੀ ਦੀ ਕਿਤਾਬ ਬਣਾ ਦਿੱਤੀ ਗਈ ਹੈ। ਉਸ ਮੁਤਾਬਿਕ ਜਿਹੜੇ ਸ਼ਰਤਾਂ ਪੂਰੀਆਂ ਕਰਦੇ ਹਨ ਉਨ੍ਹਾਂ ਨੂੰ ਇਹ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ ਔਰ ਹੁਣੇ ਹੀ ਇਕ ਮੀਟਿੰਗ ਹੋਈ ਹੈ, ਉਸ ਮੀਟਿੰਗ ਵਿੱਚ ਇਹ ਵੀ ਕਰ ਦਿੱਤਾ ਹੈ ਕਿ ਜਿਹੜੇ ਛੋਟੇ ਸ਼ੈਲਰ ਹਨ, ਉਨ੍ਹਾਂ ਤੇ ਇਸਦਾ ਅਸਰ ਹੁੰਦਾ ਹੈ। ਇਸ ਦੇ ਮੱਦੇ-ਨਜ਼ਰ ਫੂਡ ਸਪਲਾਈ ਵਿਭਾਗ ਵਾਲੇ ਇਕ ਨਵੀਂ ਪਾਲਿਸੀ ਬਣਾ ਰਹੇ ਹਨ। ਉਸ ਅਨੁਸਾਰ ਅਸੀਂ ਡਿਸਕਸ ਕਰਦੇ ਹਾਂ। ਚੀਫ ਮਨਿਸਟਰ ਸਾਹਿਬ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣੀ ਹੈ। ਉਸ ਵਿੱਚ ਇਹ ਦੇਖਿਆ ਜਾਵੇਗਾ ਕਿ ਛੋਟੇ ਸ਼ੈਲਰਾਂ ਵਾਲਿਆਂ ਨੂੰ ਵੀ ਇਸ ਪਾਲਿਸੀ ਦਾ ਕੋਈ ਨੁਕਸਾਨ ਨਾ ਹੋਵੇ। ਹੁਣ ਬਹੁਤ ਵਧੀਆ ਢੰਗ ਨਾਲ ਅਸੀਂ ਇਹ ਸਾਰਾ ਕੁਝ ਕਰ ਰਹੇ ਹਾਂ। ਟੋਟਲ 5 ਪ੍ਰਾਜੈਕਟ ਹਨ ਜਿਹੜੇ ਇਹ ਫਾਇਦਾ ਲੈ ਰਹੇ ਹਨ। ਉਨ੍ਹਾਂ ਵਿੱਚੋਂ ਤਿੰਨ ਕਾਂਗਰਸ ਵੇਲੇ ਦੇ ਹਨ ਅਤੇ ਦੋ ਸਾਡੇ ਵੇਲੇ ਦੇ ਹਨ। ਟੋਟਲ ਅੱਜ ਤੱਕ 45 ਪ੍ਰਾਜੈਕਟ ਆਏ ਹਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਵਿੱਚ ਕੋਈ 1085 ਕਰੋੜ ਰੁਪਏ ਦੇ ਕਾਂਗਰਸ ਦੇ ਵੇਲੇ, ਪੰਜ ਸਾਲ ਦੇ ਪ੍ਰੋਗਰਾਮ ਵਿੱਚ ਆਏ ਹਨ। ਜਿਹੜੇ ਅਸੀਂ ਕੀਤੇ ਹਨ, ਉਹ 2100 ਕਰੋੜ ਰੁਪਏ ਦੇ ਕੀਤੇ ਹਨ ਲੇਕਿਨ ਸਾਡੀਆਂ ਸਹੂਲਤਾਂ ਬਹੁਤ ਘੱਟ ਹਨ। ਇਨ੍ਹਾਂ ਦੇ ਵੇਲੇ ਜਿਹੜੇ ਪੂੰਜੀ ਲਾਉਂਦੇ ਸਨ ਉਸ ਦੇ ਨਾਲੋਂ ਉਹ ਚਾਰ-ਚਾਰ ਗੁਣਾਂ ਵੱਧ ਫਾਇਦਾ ਲੈ ਚੁੱਕੇ ਹਨ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਕਾਫੀ ਗੱਲ ਹੋ ਚੁੱਕੀ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਜਿਹੜੀਆਂ ਫਰਮਾਂ ਇੰਨਾ ਵੱਡਾ ਲਾਭ ਲੈ ਰਹੀਆਂ ਹਨ, ਕੀ ਪੰਜਾਬ ਨੂੰ ਇਸ ਦਾ ਕੋਈ ਲਾਭ ਹੋ ਰਿਹਾ ਹੈ ? ਕੀ ਪੰਜਾਬ ਦੇ ਕਿਸੇ ਵਿਅਕਤੀ ਨੂੰ ਕੋਈ ਰੋਜ਼ਗਾਰ ਮਿਲਿਆ ਹੈ ? ਸਰਕਾਰ ਵੱਲੋਂ ਇਨ੍ਹਾਂ ਨੂੰ ਛੋਟਾਂ ਦਿੱਤੀਆਂ ਗਈਆਂ ਹਨ, ਇਹ ਉਨ੍ਹਾਂ ਨੂੰ ਨਿੱਜੀ ਲਾਭ ਦਿੱਤੇ ਗਏ ਹਨ। ਇਹ ਬੰਦ ਹੋਣੇ ਚਾਹੀਦੇ ਹਨ। ਇਹ ਛੋਟਾਂ ਵੱਡੇ ਸਰਮਾਏਦਾਰਾਂ ਨੂੰ ਦਿੱਤੀਆਂ ਗਈਆਂ ਹਨ। ਦੂਜੇ ਜਿਹੜੇ ਛੋਟੇ ਲੈਵਲ ਤੇ ਸ਼ੈਲਰਾਂ ਦਾ ਕੰਮ ਕਰਨ ਵਾਲੇ ਹਨ, ਇਹ ਉਨ੍ਹਾਂ ਦੇ ਮੁਕਾਬਲੇ ਕਦੋਂ ਕਾਮਯਾਬ ਹੋਣਗੇ ? ਕਦੋਂ ਤੱਕ ਇਸ ਪਾਲਿਸੀ ਨੂੰ ਇੰਪਲੀਮੈਂਟ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਮੁੱਖ ਮੰਤਰੀ ਸਾਹਿਬ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣੀ ਹੈ। ਸੀ.ਐਮ. ਸਾਹਿਬ ਨਾਲ ਮੀਟਿੰਗ ਵਿੱਚ ਇਹ ਵਿਸ਼ਾ ਆਏਗਾ ਤਾਂ ਬਹੁਤ ਵਧੀਆ ਢੰਗ ਦੇ ਨਾਲ ਪਾਲਿਸੀ ਬਣਾ ਕੇ ਲਾਗੂ ਕਰ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਅਗਲਾ ਸਵਾਲ।

---

## ਸਿੱਧਵਾਂ ਬੇਟ ਬਰਾਂਚ ਨਹਿਰ ਵਿਚ ਰਹਿੰਦ-ਖੂੰਹਦ ਸੁੱਟਿਆ ਜਾਣਾ

***1345. ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਿੱਧਵਾਂ ਬੇਟ ਬਰਾਂਚ ਨਹਿਰ ਵਿੱਚ ਲੋਕਾਂ ਦੁਆਰਾ ਠੋਸ ਰਹਿੰਦ-ਖੂੰਹਦ ਸੁੱਟਿਆ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਪ੍ਰਥਾ ਨੂੰ ਬੰਦ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾਣ ਦੀ ਤਜਵੀਜ਼ ਹੈ।

**ਸਰਦਾਰ ਜਨਮੇਜਾ ਸਿੰਘ ਸੇਖੋਂ :** ਜੀ ਹਾਂ, ਇਹ ਠੀਕ ਹੈ ਕਿ ਸਿੱਧਵਾਂ ਨਹਿਰ ਜੋ ਬੁਰਜੀ 43000 ਤੋਂ 88000 ਤੱਕ ਲੁਧਿਆਣਾ ਸ਼ਹਿਰ ਵਿੱਚੋਂ ਦੀ ਲੰਘਦੀ ਹੈ, ਵਿੱਚ ਲੋਕਾਂ ਵੱਲੋਂ ਰਹਿੰਦ-ਖੂੰਹਦ ਸੁੱਟਿਆ ਜਾ ਰਿਹਾ ਹੈ, ਜਿਸ ਵਿੱਚ ਕੂੜਾ-ਕਰਕਟ, ਪੌਲੀਥੀਨ ਦੇ ਲਿਫਾਫੇ ਅਤੇ ਜ਼ਿਆਦਾਤਰ ਧਾਰਮਿਕ ਸਮੱਗਰੀ ਹੁੰਦੀ ਹੈ। ਇਸ ਨੂੰ ਰੋਕਣ ਲਈ ਹੇਠ ਲਿਖੇ ਉਪਰਾਲੇ ਕੀਤੇ ਗਏ ਹਨ ਜੋ ਕਿ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ :—

(1) ਇਸ ਨਹਿਰ ਵਿੱਚ ਰਹਿੰਦ-ਖੂੰਹਦ ਆਦਿ ਨੂੰ ਨਾ ਸੁੱਟਣ ਲਈ ਨਹਿਰ ਉਪਰ ਥਾਂ-ਥਾਂ ਤੇ ਬੋਰਡ ਆਦਿ ਲਗਾਏ ਗਏ ਹਨ ਤਾਂ ਜੋ ਲੋਕਾਂ ਵਿੱਚ ਰਹਿੰਦ ਖੂੰਹਦ ਨਾ ਸੁੱਟਣ ਪ੍ਰਤੀ ਜਾਗਰਤੀ ਪੈਦਾ ਕੀਤੀ ਜਾ ਸਕੇ।

(2) ਨਗਰ ਨਿਗਮ, ਲੁਧਿਆਣਾ ਵੱਲੋਂ ਲੋਕਾਂ ਦੇ ਕੂੜਾ-ਕਰਕਟ ਆਦਿ ਸੁੱਟਣ ਲਈ ਨਹਿਰ ਦੇ ਬੈਂਕਾਂ ਤੇ ਕੰਟੇਨਰ ਆਦਿ ਰਖਵਾਏ ਗਏ ਹਨ ਤਾਂ ਜੋ ਲੋਕ ਨਹਿਰ ਦੀ ਬਜਾਏ ਇਨ੍ਹਾਂ ਕੰਟੇਨਰਾਂ ਵਿੱਚ ਕੂੜਾ-ਕਰਕਟ ਆਦਿ ਸੁੱਟ ਸਕਣ।

(3) ਜ਼ਿਲ੍ਹਾ ਮੈਜਿਸਟ੍ਰੇਟ, ਲੁਧਿਆਣਾ ਵੱਲੋਂ ਵੀ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਹੁਕਮਾਂ ਦੀ ਪਾਲਣਾ ਹਿੱਤ ਇਸ ਨਹਿਰ ਵਿੱਚ ਰਹਿੰਦ-ਖੂੰਹਦ ਅਤੇ ਸੋਲਿਡ ਵੇਸਟ ਆਦਿ ਸੁੱਟਣ ਤੋਂ ਰੋਕਣ ਲਈ ਸੈਕਸ਼ਨ 144 ਸੀ.ਆਰ.ਪੀ.ਸੀ. 1973 ਅਧੀਨ ਹੁਕਮ ਜਾਰੀ ਕੀਤੇ ਹਨ ਤਾਂ ਜੋ ਦੋਸ਼ੀਆਂ ਵਿਰੁੱਧ ਕਾਰਵਾਈ ਕੀਤੀ ਜਾ ਸਕੇ।

(4) ਇਸ ਨਹਿਰ ਵਿੱਚ ਕੂੜਾ-ਕਰਕਟ ਆਦਿ ਸੁੱਟਣ ਲਈ ਪਾਏ ਗਏ ਦੋਸ਼ੀਆਂ ਵਿਰੁੱਧ ਮਹਿਕਮਾ ਨਹਿਰ ਅਤੇ ਨਗਰ ਨਿਗਮ, ਲੁਧਿਆਣਾ ਵੱਲੋਂ ਆਪਣੇ-ਆਪਣੇ ਪੱਧਰ ਤੇ ਪੁਲਿਸ ਕੋਲ ਕੇਸ ਰਜਿਸਟਰ ਕਰਵਾਏ ਗਏ ਹਨ ਤਾਂ ਜੋ ਦੋਸ਼ੀਆਂ ਵਿਰੁੱਧ ਕਾਰਵਾਈ ਕੀਤੀ ਜਾ ਸਕੇ।

(5) ਸਿੱਧਵਾਂ ਨਹਿਰ ਦੇ ਆਲੇ-ਦੁਆਲੇ ਦੇ ਇਲਾਕਿਆਂ ਵਿੱਚ ਸਥਿਤ ਨਰਸਿੰਗ ਹੋਮਜ਼ ਨੂੰ ਵੀ ਨਹਿਰ ਵਿੱਚ ਬਾਇਓ ਮੈਡੀਕਲ ਵੇਸਟ ਆਦਿ ਨਾ ਸੁੱਟਣ ਲਈ ਨੋਟਿਸ ਜਾਰੀ ਕੀਤੇ ਗਏ ਸਨ ਅਤੇ ਲੁਧਿਆਣਾ ਸ਼ਹਿਰ ਦੇ ਮੈਡੀਕਲ ਸਟਾਫ ਨੇ ਵੀ ਇਸ ਨਹਿਰ ਵਿੱਚ ਹੁਣ ਕਿਸੇ ਕਿਸਮ ਦੇ ਬਾਇਓ ਮੈਡੀਕਲ ਵੇਸਟ ਆਦਿ ਨਾ ਹੋਣ ਬਾਰੇ ਪੁਸ਼ਟੀ ਕੀਤੀ ਹੈ।

ਉਪਰੋਕਤ ਤੋਂ ਇਲਾਵਾ ਪੰਜਾਬ ਇਨਫਰਾਸਟਰੱਕਚਰ ਡਿਵੈਲਪਮੈਂਟ ਬੋਰਡ ਵੱਲੋਂ ਮਹਿਕਮਾ ਬੀ. ਐਂਡ ਆਰ. ਦੀ ਦੇਖ-ਰੇਖ ਵਿੱਚ ਇਸ ਨਹਿਰ ਦੇ ਖੱਬੇ ਪਾਸੇ ਬਣੀ ਪੱਕੀ ਸੜਕ ਨੂੰ ਐਕਸਪ੍ਰੈਸ ਵੇਅ ਬਣਾ ਕੇ ਚੌੜਾ ਕਰਨਾ ਅਤੇ ਇਸ ਨਹਿਰ ਨੂੰ ਵੀ ਪੱਕਿਆਂ ਕਰਨ ਦੀ ਤਜਵੀਜ਼ ਹੈ ਜਿਸ ਨਾਲ ਵੀ ਕਿਸੇ ਹੱਦ ਤੱਕ ਸਿੱਧਵਾਂ ਨਹਿਰ ਵਿੱਚ ਰਹਿੰਦ-ਖੂੰਹਦ ਸੁੱਟਣ ਤੇ ਰੋਕ ਲੱਗੇਗੀ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਇਨ੍ਹਾਂ ਨੇ ਵਾਕਿਆ ਹੀ ਕਈ ਕਾਨੂੰਨ ਬਣਾਏ ਹਨ......(ਮਾਈਕ ਦੀ ਅਵਾਜ਼ ਸਾਫ ਨਹੀਂ ਸੀ ਆ ਰਹੀ)।

(ਅਵਾਜ਼ਾਂ : ਭੈਣੀ ਸਾਹਿਬ, ਮਾਈਕ ਨੇੜੇ ਕਰ ਲਵੋ, ਅਵਾਜ਼ ਬਿਲਕੁਲ ਨਹੀਂ ਸੁਣ ਰਹੀ।)

ਸਤਿਕਾਰਯੋਗ ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਬੜਾ ਲੰਮਾ-ਚੌੜਾ ਜਵਾਬ ਦਿੱਤਾ ਹੈ ਅਤੇ ਇਨ੍ਹਾਂ ਨੇ ਰਹਿੰਦ-ਖੂੰਹਦ ਨੂੰ ਰੋਕਣ ਵਾਸਤੇ ਕਈ ਕਾਨੂੰਨ ਵੀ ਬਣਾਏ ਹਨ ਅਤੇ ਚੈਕਿੰਗ ਲਈ ਮੈਜਿਸਟਰੇਟਾਂ ਦੀਆਂ ਡਿਊਟੀਆਂ ਵੀ ਲਗਾਈਆਂ ਹਨ, ਪਰ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤੱਕ ਨਹਿਰੀ ਵਿਭਾਗ ਨੇ ਕਿੰਨੇ ਲੋਕਾਂ ਦੇ ਚਲਾਨ ਕੀਤੇ ਹਨ ਜਾਂ ਕਾਰਪੋਰੇਸ਼ਨ ਵੱਲੋਂ ਕਿੰਨੇ ਕੁ ਲੋਕਾਂ ਦੇ ਚਲਾਨ ਕੀਤੇ ਗਏ ਹਨ ? ਸਪੀਕਰ ਸਾਹਿਬ, ਜਦੋਂ ਨਹਿਰ ਥੋੜ੍ਹੀ ਜਿਹੀ ਵੀ ਬੰਦ ਹੁੰਦੀ ਹੈ ਤਾਂ ਮਾੜੇ ਛੱਪੜ ਦਾ ਨਜ਼ਾਰਾ ਵੇਖਣ ਨੂੰ ਮਿਲਦਾ ਹੈ। ਉਸ ਨਹਿਰ ਉਤੇ ਹਜ਼ਾਰਾਂ ਦੀ ਗਿਣਤੀ ਵਿੱਚ ਪ੍ਰਵਾਸੀ ਮਜ਼ਦੂਰ ਬੈਠੇ ਹਨ। ਕਾਨੂੰਨ ਤੁਸੀਂ ਜ਼ਰੂਰ ਮੇਜ਼ ਉਤੇ ਰੱਖਿਆ ਹੈ, ਪਰ ਇਸ ਵਿਚੋਂ ਲਾਗੂ ਇਕ ਵੀ ਆਈਟਮ ਨਹੀਂ ਕੀਤੀ ਗਈ। ਮਾਨਯੋਗ ਹਾਈ ਕੋਰਟ ਨੇ ਵੀ ਹੁਕਮ ਕੀਤੇ ਹਨ ਪਰ ਮੰਤਰੀ ਜੀ ਨੇ ਇਹ ਨਹੀਂ ਦੱਸਿਆ ਕਿ ਕੀ-ਕੀ ਉਪਰਾਲੇ ਕੀਤੇ ਜਾ ਚੁੱਕੇ ਹਨ। ਇਸ ਵਾਸਤੇ ਕੋਈ ਟਾਈਮ-ਲਿਮਟ ਫਿਕਸ ਕਰੋ ਤਾਂ ਕਿ ਇਸ ਨਹਿਰ ਦੀ ਸਫਾਈ ਹੋ ਸਕੇ।

**ਮੰਤਰੀ** : ਸਪੀਕਰ ਸਾਹਿਬ, ਇਸ ਵਾਸਤੇ ਬਹੁਤ ਸਾਰੇ ਉਪਰਾਲੇ ਕੀਤੇ ਗਏ ਹਨ। ਇਸ ਨਹਿਰ ਦੇ ਨਾਲ-ਨਾਲ ਗਰੀਬ ਲੋਕ ਅਤੇ ਝੁੱਗੀਆਂ ਵਾਲੇ ਲੋਕ ਰਹਿੰਦੇ ਹਨ ਅਤੇ ਉਨ੍ਹਾਂ ਉਤੇ ਵਾਰ-ਵਾਰ ਪਰਚੇ ਦਰਜ ਨਹੀਂ ਕੀਤੇ ਜਾ ਸਕਦੇ। ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਇਨਫਰਾਸਟਰੱਕਚਰ ਵਿਕਾਸ ਬੋਰਡ ਵਿਚੋਂ 400 ਕਰੋੜ ਰੁਪਏ ਦਾ ਪ੍ਰੋਜੈਕਟ ਉਥੇ ਲਾਗੂ ਕਰ ਦਿੱਤਾ ਹੈ। ਇਸ ਦੇ ਨਾਲ ਨਹਿਰ ਵੀ ਪੱਕੀ ਹੋਵੇਗੀ, ਉਥੇ ਚਾਰ-ਦੀਵਾਰੀ ਵੀ ਹੋਵੇਗੀ ਅਤੇ ਇਕ ਐਕਸਪ੍ਰੈਸ-ਵੇਅ ਜਿਹੜਾ ਕਿ ਬੀ. ਐਂਡ ਆਰ. ਵਿਭਾਗ ਰਾਹੀਂ ਬਣਾਇਆ ਜਾਣਾ ਹੈ, ਇਹ ਸਭ ਕੁਝ ਬਣਨਾ ਹੈ ਅਤੇ ਇਹ ਸਾਰੀ ਪ੍ਰਾਬਲਮ ਹੱਲ ਹੋ ਜਾਵੇਗੀ। ਪ੍ਰੋਜੈਕਟ ਦਾ ਕੰਮ ਸ਼ੁਰੂ ਹੋ ਚੁੱਕਾ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਇਹ ਪ੍ਰੋਜੈਕਟ ਕਦੋਂ ਬਣੇਗਾ ਅਤੇ ਕਦੋਂ ਲਾਗੂ ਹੋਵੇਗਾ ? ਕੀ ਉਸ ਤੋਂ ਪਹਿਲਾਂ ਇਸ ਨਹਿਰ ਦੀ ਸਾਫ਼-ਸਫ਼ਾਈ ਨਹੀਂ ਹੋ ਸਕਦੀ ਅਤੇ ਪ੍ਰਵਾਸੀ ਮਜ਼ਦੂਰਾਂ ਨੂੰ ਉਥੋਂ ਪਹਿਲਾਂ ਨਹੀਂ ਉਠਾਇਆ ਜਾ ਸਕਦਾ ?

**ਮਾਨਯੋਗ ਸਪੀਕਰ** : ਅਗਲਾ ਸਵਾਲ ਜੀ.............

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੇਰੀ ਇਕ ਸਪਲੀਮੈਂਟਰੀ ਹੈ। ਇਹ ਇਸੇ ਸਵਾਲ ਨਾਲ ਹੀ ਸਬੰਧਤ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਨਹਿਰ ਤੇ ਜਿਥੋਂ ਬਾਈ-ਪਾਸ ਕਰਾਸ ਹੁੰਦਾ ਹੈ, ਉਥੇ ਨਹਿਰ ਦੇ ਵਿਚਾਲੇ ਝੁੱਗੀਆਂ-ਝੌਂਪੜੀਆਂ ਵਾਲੇ ਲੋਕ ਬਹੁਤ ਜ਼ਿਆਦਾ ਤਦਾਦ ਵਿਚ ਬੈਠੇ ਹਨ। ਮੈਂ ਪਹਿਲਾਂ ਵੀ ਸਵਾਲ ਲਗਾਇਆ ਸੀ ਅਤੇ ਮੰਤਰੀ ਜੀ ਨੇ ਜਵਾਬ ਦਿੱਤਾ ਸੀ ਕਿ ਉਨ੍ਹਾਂ ਲੋਕਾਂ ਨੂੰ ਸ਼ਿਫਟ ਕਰਾਂਗੇ। ਗੱਲ ਸ਼ਿਫਟ ਕਰਨ ਦੀ ਨਹੀਂ ਹੈ। ਉਥੇ ਵੱਡੀ ਪ੍ਰਾਬਲਮ ਇਹ ਹੈ ਕਿ ਉਥੋਂ ਥੋੜ੍ਹੀ ਅੱਗੇ ਦੋ ਹੰਸਲੀਆਂ ਨਿਕਲੀਆਂ ਹਨ ਜਿਹੜੀਆਂ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਅਤੇ ਸ੍ਰੀ ਦੁਰਗਿਆਣਾ ਮੰਦਰ ਨੂੰ ਜਾਂਦੀਆਂ ਹਨ। ਉਸ ਨਹਿਰ ਉਤੇ ਝੁੱਗੀਆਂ-ਝੌਂਪੜੀਆਂ ਵਾਲੇ ਵੱਡੀ ਤਦਾਦ ਵਿਚ ਬੈਠੇ ਹਨ। ਉਹ ਸਾਰਾ ਸਕਰੈਪ ਲਿਆ ਕੇ ਗੰਦ-ਮੰਦ ਉਥੇ ਸੁੱਟਦੇ ਹਨ, ਗੰਦੇ ਲਿਫਾਫੇ ਉਥੇ ਧੋਂਦੇ ਹਨ, ਮਲ-ਮੂਤਰ ਵੀ ਉਥੇ ਸੁੱਟਦੇ ਹਨ, ਆਪਣੇ ਕੱਪੜੇ ਵੀ ਧੋਂਦੇ ਹਨ ਅਤੇ ਨਹਾਉਂਦੇ-ਧੋਂਦੇ ਵੀ ਉਥੇ ਹੀ ਹਨ। ਇਸੇ ਨਹਿਰ ਵਿਚੋਂ ਹੀ ਅੱਗੇ ਦੋ ਹੰਸਲੀਆਂ ਨਿਕਲ ਕੇ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਦੁਰਗਿਆਣਾ ਮੰਦਰ ਨੂੰ ਜਾਂਦੀਆਂ ਹਨ ਅਤੇ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਇਨ੍ਹਾਂ ਸਥਾਨਾਂ ਨਾਲ ਜੁੜੀਆਂ ਹੋਈਆਂ ਹਨ। ਉਨ੍ਹਾਂ ਭਾਵਨਾਵਾਂ ਨੂੰ ਇੰਜਰ ਹੋਣ ਤੋਂ ਬਚਾਉਣ ਲਈ ਕਿਰਪਾ ਕਰਕੇ ਮੰਤਰੀ ਜੀ ਦੱਸਣਗੇ ਕਿ ਉਨ੍ਹਾਂ ਨੂੰ ਕਦੋਂ ਤੱਕ ਕਿਤੇ ਹੋਰ ਸ਼ਿਫਟ ਕੀਤਾ ਜਾਵੇਗਾ ?

**ਮਾਨਯੋਗ ਸਪੀਕਰ** : ਮੰਤਰੀ ਜੀ, ਕੋਈ ਉਚੇਚੇ ਉਪਰਾਲੇ ਕਰਕੇ ਇਸ ਪ੍ਰਾਬਲਮ ਨੂੰ ਦੂਰ ਕਰਵਾਇਆ ਜਾਵੇ। ਇਹ ਬੜੀ ਸੀਰੀਅਸ ਪ੍ਰਾਬਲਮ ਹੈ। ਅਗਲਾ ਪ੍ਰਸ਼ਨ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੂੰ ਜਵਾਬ ਤਾਂ ਦੇਣ ਦਿਉ। ਉਹ ਕੋਈ ਆਸ਼ਵਾਸਨ ਦੇਣਗੇ, ਤੁਸੀਂ ਉਨ੍ਹਾਂ ਕੋਲੋਂ ਜਵਾਬ ਤਾਂ ਲੈ ਕੇ ਦੇਵੋ।

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਇਸ ਸਵਾਲ ਦਾ ਪਹਿਲੇ ਸਵਾਲ ਨਾਲ ਕੋਈ ਤਾਅਲੁੱਕ ਨਹੀਂ ਹੈ, ਪਰ ਫਿਰ ਵੀ ਮੈਂ ਦੱਸਦਾ ਹਾਂ ਕਿ ਇਕ ਬੇਸਿਕ ਸਰਵਿਸਿਜ਼ ਫਾਰ ਅਰਬਨ ਪੂਅਰਜ਼ ਸਕੀਮ ਅਧੀਨ ਇਨ੍ਹਾਂ ਲੋਕਾਂ ਵਾਸਤੇ 132 ਫਲੈਟ ਬਣਾਏ ਜਾ ਰਹੇ ਹਨ। ਟੈਂਡਰ ਹੋ ਚੁੱਕੇ ਹਨ। ਉਹ ਬਣ ਜਾਣਗੇ ਤਾਂ ਉਥੋਂ ਗਰੀਬ ਲੋਕਾਂ ਨੂੰ ਸ਼ਿਫਟ ਕਰ ਦਿੱਤਾ ਜਾਵੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ। ਇਹ ਸਾਰੀ ਸਟੇਟ ਦਾ ਮਸਲਾ ਹੈ ਜੀ।

**ਮਾਨਯੋਗ ਸਪੀਕਰ** : ਕੁਐਸਚਨ ਆਵਰ ਵਿੱਚ ਪੁਆਇੰਟ ਆਫ ਆਰਡਰ ਅਲਾਓ ਨਹੀਂ ਕੀਤਾ ਜਾ ਸਕਦਾ। ਇਹ ਕੁਐਸਚਨ ਆਵਰ ਤੋਂ ਬਾਅਦ ਕਰ ਲੈਣਾ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1305**

ਮਾਨਯੋਗ ਸਪੀਕਰ : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1367**

ਮਾਨਯੋਗ ਸਪੀਕਰ : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਅਵਾਰਾ ਕੁੱਤਿਆਂ ਦੀ ਵੱਧ ਰਹੀ ਗਿਣਤੀ

*1363. ਸਰਦਾਰ ਇੰਦਰਬੀਰ ਸਿੰਘ ਬੁਲਾਰੀਆ : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਵਾਰਾ ਕੁੱਤਿਆਂ ਦੀ ਬੇਤਹਾਸ਼ਾ ਵੱਧ ਰਹੀ ਗਿਣਤੀ ਨੂੰ ਰੋਕਣ ਲਈ ਇਨ੍ਹਾਂ ਕੁੱਤਿਆਂ ਦੀ ਨਸਬੰਦੀ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸਦੇ ਵੇਰਵੇ ਕੀ ਹਨ ?

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਇਸ ਸਮੱਸਿਆ ਦਾ ਹੱਲ ਕਰਨ ਲਈ "ਐਨੀਮਲ ਬਰਥ ਕੰਟਰੋਲ (ਡੋਗਜ਼) ਰੂਲਜ਼-2001" ਅਨੁਸਾਰ ਕੁੱਤਿਆਂ ਨੂੰ ***(ਸਟਰਲਾਈਜ਼ੇਸ਼ਨ) ਕਰਨ ਲਈ ਸ਼ਹਿਰਾਂ ਵਿੱਚ ਨਗਰ ਨਿਗਮਾਂ/ਕੌਂਸਲਾਂ/ਕਮੇਟੀਆਂ ਅਤੇ ਪਿੰਡਾਂ ਵਿੱਚ ਨਗਰ ਪੰਚਾਇਤਾਂ ਜ਼ਿੰਮੇਵਾਰ ਹਨ। ਪਸ਼ੂ ਪਾਲਣ ਵਿਭਾਗ ਵੱਲੋਂ ਇਹਨਾਂ ਸੰਸਥਾਵਾਂ ਨੂੰ ਉਹਨਾਂ ਦੀ ਮੰਗ ਅਨੁਸਾਰ ਤਕਨੀਕੀ ਸੇਵਾਵਾਂ ਮੁਹੱਈਆ ਕਰਵਾਈਆਂ ਜਾਂਦੀਆਂ ਹਨ। ਇਹਨਾਂ ਸੰਸਥਾਵਾਂ ਵੱਲੋਂ ਜਦ ਵੀ ਕੁੱਤਿਆਂ ਦੀ ਨਸਬੰਦੀ ਕਰਨ ਦਾ ਪ੍ਰੋਗਰਾਮ ਉਲੀਕਿਆ ਜਾਂਦਾ ਹੈ, ਵਿਭਾਗ ਦੇ ਡਾਕਟਰਾਂ ਵੱਲੋਂ ਕੁੱਤਿਆਂ ਦੀ ਨਸਬੰਦੀ ਕਰਨ ਦੀਆਂ ਸੇਵਾਵਾਂ ਪ੍ਰਦਾਨ ਕੀਤੀਆਂ ਜਾਂਦੀਆਂ ਹਨ।

ਕੁੱਤਿਆਂ ਦੀ ਨਸਬੰਦੀ ਸਬੰਧੀ ਪਾਇਲਟ ਪ੍ਰੋਜੈਕਟ ਦੇ ਤੌਰ ਤੇ ਇੱਕ ਪ੍ਰੋਗਰਾਮ ਸਥਾਨਕ ਸਰਕਾਰ ਵਿਭਾਗ ਵੱਲੋਂ ਐਨੀਮਲ ਵੈਲਫੇਅਰ ਬੋਰਡ ਆਫ ਇੰਡੀਆ ਦੀ ਸਹਾਇਤਾ ਨਾਲ ਮੋਗਾ, ਫਿਰੋਜ਼ਪੁਰ, ਜਲੰਧਰ, ਅੰਮ੍ਰਿਤਸਰ ਅਤੇ ਲੁਧਿਆਣਾ ਸ਼ਹਿਰਾਂ ਵਿੱਚ ਲਾਗੂ ਕਰਨ ਦੀ ਤਜਵੀਜ਼ ਹੈ।

**For Starred Question Nos. 1305 and 1367 and replies thereto, please *see* Appendix to this Debates.

***Expunged as ordered by the Chair.

**ਸਰਦਾਰ ਇੰਦਰਬੀਰ ਸਿੰਘ ਬੁਲਾਰੀਆ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਜਿਹੜੇ 25,000 ਅਵਾਰਾ ਕੁੱਤੇ ਹਨ, ਉਨ੍ਹਾਂ ਅਵਾਰਾ ਕੁੱਤਿਆਂ ਦੀ ਨਸਬੰਦੀ ਕਰਾਉਣ ਲਈ ਪਸ਼ੂ ਪਾਲਣ ਵਿਭਾਗ ਨੇ ਪਿਛਲੇ 3 ਸਾਲਾਂ ਦੌਰਾਨ ਕਿੰਨੇ ਕੇਸਾਂ ਵਿੱਚ ਕਾਰਵਾਈ ਕੀਤੀ ਅਤੇ ਤਕਨੀਕੀ ਸੇਵਾਵਾਂ ਮੁਹੱਈਆ ਕਰਵਾਈਆਂ ਗਈਆਂ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸ਼ਾਇਦ ਮੈਂਬਰ ਸਾਹਿਬ ਦਾ ਧਿਆਨ ਅਸੈਂਬਲੀ ਵਿੱਚ ਨਹੀਂ ਸੀ...........

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੰਤਰੀ ਜੀ ਵੱਲੋਂ ਆਪਣੇ ਉਤਰ ਵਿੱਚ ਜੋ ਸ਼ਬਦ** ਵਰਤਿਆ ਗਿਆ ਹੈ, ਉਹ ਅਨਪਾਰਲੀਮੈਂਟਰੀ ਹੈ, ਇਸ ਨੂੰ ਐਕਸਪੰਜ ਕਰਵਾਇਆ ਜਾਵੇ ਜੀ।

**ਮਾਨਯੋਗ ਸਪੀਕਰ** : ** ਸ਼ਬਦ ਐਕਸਪੰਜ ਕਰ ਦਿਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ.........

**ਮਾਨਯੋਗ ਸਪੀਕਰ** : ਇਕ ਮਿੰਟ ਰਣੀਕੇ ਜੀ, ਮੰਤਰੀ ਸਾਹਿਬ, ਮੇਰੇ ਵੱਲ ਧਿਆਨ ਦੇਣਾ, ਤੁਸੀਂ ਇਨ੍ਹਾਂ ਨੂੰ ਆਪਣੇ ਕੋਲ ਸੱਦ ਕੇ ਗੱਲਬਾਤ ਕਰ ਲੈਣਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ ਜੀ, ਇਸ ਦਾ ਜਵਾਬ ਆਉਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਤੁਸੀਂ ਵੀ ਬੁਲਾਰੀਆ ਜੀ ਨਾਲ ਚਲੇ ਜਾਣਾ। ਅਗਲਾ ਸਵਾਲ।

---

## ਸੁਲਤਾਨਵਿੰਡ (ਅੰਮ੍ਰਿਤਸਰ) ਵਿਖੇ ਸੀਵਰੇਜ ਲਈ ਫੰਡਾਂ ਦੀ ਅਲਾਟਮੈਂਟ

*1362. **ਸਰਦਾਰ ਇੰਦਰਬੀਰ ਸਿੰਘ ਬੁਲਾਰੀਆ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਇਲਾਕਾ ਸੁਲਤਾਨਵਿੰਡ ਵਿੱਚ ਆਰਜ਼ੀ ਸੀਵਰੇਜ ਪਾਉਣ ਲਈ ਪੰਜਾਬ ਸਰਕਾਰ ਵੱਲੋਂ ਮਿਉਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਨੂੰ ਕਿੰਨੇ ਫੰਡਜ਼ ਅਲਾਟ ਕੀਤੇ ਗਏ ਸਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਫੰਡਜ਼ ਕਦੋਂ ਰਿਲੀਜ਼ ਕੀਤੇ ਗਏ ਸਨ ਅਤੇ ਆਰਜ਼ੀ ਸੀਵਰੇਜ ਪਾਉਣ ਦਾ ਇਹ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ ?

---

**Expunged as ordered by the Chair.

**ਸ਼੍ਰੀ ਮਨੋਰੰਜਨ ਕਾਲੀਆ** : (ੳ) ਸਰਕਾਰ ਵੱਲੋਂ ਵਿੱਤੀ ਸਾਲ 2009-2010 ਲਈ ਪੰਜਾਬ ਦੀਆਂ ਵੱਖ-ਵੱਖ ਮਿਉਂਸਿਪਲ ਕਮੇਟੀਆਂ ਅਤੇ ਨਿਗਮਾਂ ਲਈ ਯੂ.ਡੀ. 6 ਸਕੀਮ (ਮਿਊਂਸਿਪਲ ਡਿਵੈਲਪਮੈਂਟ ਫੰਡ) ਅਧੀਨ ਬੁਨਿਆਦੀ ਵਿਕਾਸ ਲਈ 10 ਕਰੋੜ ਦੇ ਵਿੱਤੀ ਉਪਬੰਧ ਕਰਵਾਏ ਗਏ ਸਨ। ਇਨ੍ਹਾਂ ਵਿਚੋਂ ਵੱਖ-ਵੱਖ ਵਿਕਾਸ ਕੰਮਾਂ ਲਈ 3.12 ਕਰੋੜ ਰੁਪਏ ਰਿਲੀਜ਼ ਕੀਤੇ ਜਾ ਚੁੱਕੇ ਹਨ। ਇਸ ਵਿਚੋਂ ਸੁਲਤਾਨਵਿੰਡ (ਨਗਰ ਨਿਗਮ, ਅੰਮ੍ਰਿਤਸਰ) ਵਿਖੇ ਛੱਪੜਾਂ ਦੇ ਗੰਦੇ ਪਾਣੀ ਦੇ ਨਿਕਾਸ ਲਈ 125.00 ਲੱਖ ਰੁਪਏ ਦਾ ਪ੍ਰਾਜੈਕਟ ਪ੍ਰਵਾਨ ਕੀਤਾ ਗਿਆ ਹੈ।

(ਅ) ਇਹ ਫੰਡ ਮਿਉਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਨੂੰ ਦੇਣ ਲਈ ਉਪਰਾਲੇ ਕੀਤੇ ਜਾ ਰਹੇ ਹਨ। ਇਨ੍ਹਾਂ ਫੰਡਾਂ ਦੀ ਪ੍ਰਾਪਤੀ ਤੇ ਉਕਤ ਕੰਮ ਪੰਜਾਬ ਵਾਟਰ ਸਪਲਾਈ ਸੀਵਰੇਜ ਬੋਰਡ ਵੱਲੋਂ ਇਕ ਸਾਲ ਵਿੱਚ ਪੂਰਾ ਕਰ ਲਿਆ ਜਾਵੇਗਾ।

**ਸਰਦਾਰ ਇੰਦਰਬੀਰ ਸਿੰਘ ਬੁਲਾਰੀਆ** : ਸਪੀਕਰ ਸਾਹਿਬ, ਇਸ ਜ਼ਮੀਨ ਤੇ ਸਾਰੀ ਕਾਇਨਾਤ ਆ ਕੇ ਸਜਦਾ ਕਰਦੀ ਹੈ। ਮੇਰਾ ਭਾਵ ਸਿੱਖਾਂ ਦੇ ਹੀ ਨਹੀਂ ਬਲਕਿ ਸਾਰੀ ਦੁਨੀਆਂ ਲਈ ਸਭ ਤੋਂ ਪਾਕਿ ਪਵਿੱਤਰ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਤੋਂ ਹੈ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਸ ਪਵਿੱਤਰ ਸਦਨ ਨੂੰ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਜਿਸ ਜ਼ਮੀਨ ਤੇ......

ਮਾਨਯੋਗ ਸਪੀਕਰ : ਤੁਸੀਂ ਦੱਸੋ ਨਹੀਂ ਬਲਕਿ ਪੁੱਛੋ ?

**ਸਰਦਾਰ ਇੰਦਰਬੀਰ ਸਿੰਘ ਬੁਲਾਰੀਆ** : ਸਪੀਕਰ ਸਾਹਿਬ, ਜਿਸ ਜ਼ਮੀਨ ਤੇ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਉਸਾਰੀ ਕੀਤੀ, ਉਹ ਜ਼ਮੀਨ ਦਾ ਇੱਕ ਤਿਹਾਈ ਹਿੱਸਾ ਸੁਲਤਾਨਵਿੰਡ ਨੇ ਦਿੱਤਾ ਸੀ ਪਰ ਉਸ ਵਾਸਤੇ ਫੰਡਜ਼ ਕਿਉਂ ਨਹੀਂ ਮੁਹੱਈਆ ਕਰਵਾਏ ਜਾ ਰਹੇ ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਵਾ ਕਰੋੜ ਰੁਪਏ ਦੇ ਫੰਡਜ਼ ਮੁਹੱਈਆ ਕਰਵਾਏ ਗਏ ਸਨ, ਉਹ ਸੀਵਰੇਜ ਬੋਰਡ ਨੂੰ ਕਦੋਂ ਤੱਕ ਦੇ ਦਿੱਤੇ ਜਾਣਗੇ ਤਾਂ ਕਿ ਸੁਲਤਾਨਵਿੰਡ ਦੇ ਲੋਕ ਮੁਸ਼ਕਲਾਂ ਤੋਂ ਨਿਜਾਤ ਪਾ ਸਕਣ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਵਾ ਕਰੋੜ ਰੁਪਿਆ ਜਿਹੜਾ ਦੇਣਾ ਹੈ, ਇਸ ਸਬੰਧੀ ਕੇਸ ਐਫ.ਡੀ. ਕੋਲ ਪ੍ਰਵਾਨਗੀ ਵਾਸਤੇ ਗਿਆ ਹੋਇਆ ਹੈ। ਮੇਰੀ ਇਸ ਬਾਰੇ ਵਿੱਤ ਮੰਤਰੀ ਜੀ ਨਾਲ ਗੱਲ ਹੋਈ ਸੀ ਔਰ ਸੈਸ਼ਨ ਦੇ ਦੌਰਾਨ ਹੀ ਗੱਲ ਹੋਈ ਸੀ। ਉਨ੍ਹਾਂ ਨੇ ਕਿਹਾ ਹੈ ਕਿ ਉਹ ਜਲਦੀ ਹੀ ਇਹ ਪੈਸਾ ਰਿਲੀਜ਼ ਕਰ ਦੇਣਗੇ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਬੁਲਾਰੀਆ ਸਾਹਿਬ ਨੇ ਜਿਹੜਾ ਸਵਾਲ ਕੀਤਾ ਹੈ, ਇਹ ਬਹੁਤ ਹੀ ਅਹਿਮ ਤੇ ਜ਼ਰੂਰੀ ਹੈ ਕਿਉਂਕਿ ਉਥੇ ਹਾਲਾਤ ਇਹੋ ਜਿਹੇ ਹਨ ਕਿ ਸੁਲਤਾਨਵਿੰਡ ਸਾਰਾ ਹੀ ਡੁੱਬ ਚੱਲਿਆ ਹੈ। ਇਸ ਕਰਕੇ ਵਜ਼ੀਰ ਸਾਹਿਬ ਇਸ ਬਾਰੇ ਵਿਸ਼ਵਾਸ ਦਿਵਾਉਣ ਕਿ ਅਗਲੇ ਮਹੀਨੇ ਦੇ ਅੰਦਰ-ਅੰਦਰ ਫੰਡਜ਼ ਰਿਲੀਜ਼ ਹੋ ਜਾਣਗੇ ਤੇ ਕੰਮ ਸ਼ੁਰੂ ਹੋ ਜਾਵੇਗਾ। ਇਹ ਇਲਾਕੇ ਦੀ ਬੜੇ ਚਿਰ ਤੋਂ ਮੰਗ ਹੈ।

**ਮੰਤਰੀ** : ਸਪੀਕਰ ਸਾਹਿਬ, 31 ਮਾਰਚ ਤੱਕ ਫੰਡਜ਼ ਰਿਲੀਜ਼ ਹੋ ਜਾਣਗੇ ਤੇ ਸੀਵਰੇਜ ਬੋਰਡ ਨੂੰ ਪਹੁੰਚ ਜਾਣਗੇ, ਨਾਲ ਹੀ ਟੈਂਡਰ ਲੱਗ ਜਾਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਜਿਹੜੇ ਪੰਜਾਬ ਦੇ ਧਾਰਮਿਕ ਮਹੱਤਤਾ ਰੱਖਣ ਵਾਲੇ ਸ਼ਹਿਰ ਹਨ, ਜਿਵੇਂ ਚਮਕੌਰ ਸਾਹਿਬ ਹੈ, ਸੁਲਤਾਨਪੁਰ ਲੋਧੀ, ਸ੍ਰੀ ਅਨੰਦਪੁਰ ਸਾਹਿਬ ਹੈ, ਕੀ ਇਨ੍ਹਾਂ ਵਾਸਤੇ ਸਰਕਾਰ ਦੀ ਕੋਈ ਵੱਖਰੀ ਸਕੀਮ ਹੈ ਤਾਂ ਕਿ ਇਨ੍ਹਾਂ ਸ਼ਹਿਰਾਂ ਵਿੱਚ ਸੀਵਰੇਜ ਪਾਇਆ ਜਾ ਸਕੇ। ਮੰਤਰੀ ਜੀ ਇਸ ਬਾਰੇ ਦੱਸਣ।

**ਮਾਨਯੋਗ ਸਪੀਕਰ** : ਇਸ ਬਾਰੇ ਵੱਖਰਾ ਸਵਾਲ ਕਰ ਲੈਣਾ। ਅਜੇ ਟਾਈਮ ਹੈ। ਟਾਈਮ ਹਾਲੇ ਹੈ। ਹੁਣੇ ਸਵਾਲ ਦੇ ਦਿਓ ਤੇ ਇਸ ਦਾ ਜਵਾਬ ਆ ਸਕੇਗਾ।

---

## ਨਵੀਆਂ ਪਸ਼ੂ ਚਿਕਿਤਸਾ ਡਿਸਪੈਂਸਰੀਆਂ ਖੋਲ੍ਹਣਾ

***1344. ਸਰਦਾਰ ਨਿਰਮਲ ਸਿੰਘ** : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ਼ੁਤਰਾਣਾ ਹਲਕੇ ਦੇ ਘੱਗਰ ਖੇਤਰ ਵਿੱਚ ਨਵੀਆਂ ਪਸ਼ੂ-ਚਿਕਿਤਸਾ ਡਿਸਪੈਂਸਰੀਆਂ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਨਹੀਂ ਜੀ।

**ਸਰਦਾਰ ਨਿਰਮਲ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ "ਨਾਂਹ ਜੀ" ਵਿੱਚ ਜਵਾਬ ਦਿੱਤਾ ਹੈ। ਬੜੇ ਅਫਸੋਸ ਦੀ ਗੱਲ ਹੈ ਕਿ ਉਸ ਇਲਾਕੇ ਵਿਚ ਪਸ਼ੂ-ਡਿਸਪੈਂਸਰੀਆਂ ਨਹੀਂ ਹਨ। ਪਿਛਲੇ ਸਾਲ ਕੀ ਹੋਇਆ ਕਿ ਇਹ ਇਲਾਕਾ ਘੱਗਰ ਦੀ ਮਾਰ ਵਿਚ ਆ ਗਿਆ। ਇਸ ਤੋਂ ਇਲਾਵਾ ਉਥੇ ਪਿੰਡ ਰਸੌਲੀ ਹੈ, ਉਥੇ ਖਤਰਨਾਕ ਬਿਮਾਰੀ ਦੀ ਮਾਰ ਪਈ ਤੇ ਸਾਰਾ ਪ੍ਰਸ਼ਾਸਨ ਪੱਬਾਂ ਭਾਰ ਹੋ ਗਿਆ। ਇਸ ਦੇ ਬਾਵਜੂਦ ਅਫਸੋਸ ਦੀ ਗੱਲ ਹੈ ਕਿ ਉਥੇ ਡਿਸਪੈਂਸਰੀ ਖੋਲ੍ਹੀ ਨਹੀਂ ਜਾ ਸਕੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਫਲੱਡ ਪ੍ਰਭਾਵਿਤ ਏਰੀਏ ਵਿਚ ਪਸ਼ੂ ਡਿਸਪੈਂਸਰੀ ਖੋਲ੍ਹਣ ਲਈ ਉਪਰਾਲਾ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੀ ਚਿੰਤਾ ਨਾਲ ਸਹਿਮਤ ਹਾਂ। ਇਨ੍ਹਾਂ ਦੇ ਇਲਾਕੇ ਵਿੱਚ ਪਹਿਲਾਂ ਹੀ ਪਸ਼ੂ ਡਿਸਪੈਂਸਰੀਆਂ ਹਨ। ਫਿਰ ਵੀ ਇਹ ਜਿੱਥੇ ਲੋੜ ਸਮਝਦੇ ਹਨ, ਉਸ ਬਾਰੇ ਮੈਨੂੰ ਮਿਲ ਕੇ ਦੱਸ ਦੇਣ। ਮੈਂ ਹੋਰ ਇਲਾਕੇ ਤੋਂ ਉਸ ਜਗ੍ਹਾ ਟਰਾਂਸਫਰ ਕਰਵਾ ਦਿਆਂਗਾ।

**ਸਰਦਾਰ ਨਿਰਮਲ ਸਿੰਘ** : ਧੰਨਵਾਦ ਜੀ।

---

## ਪਟਿਆਲੇ ਜ਼ਿਲ੍ਹੇ ਵਿੱਚ ਸੜਕਾਂ ਦੀ ਮੁਰੰਮਤ

*1343. **ਸਰਦਾਰ ਨਿਰਮਲ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਪਾਤੜਾਂ ਬਲਾਕ ਵਿੱਚ ਸ਼ੁਤਰਾਣਾ ਤੋਂ ਰਸੌਲੀ-ਚਿੱਚੜਵਾਲ (ਕਰੀਮ ਨਗਰ) ਸੜਕਾਂ ਅਤੇ ਜ਼ਿਲ੍ਹਾ ਪਟਿਆਲਾ ਵਿੱਚ ਖਨੌਰੀ ਤੋਂ ਅਰਨਾਉਂ ਅਤੇ ਅਰਨਾਉਂ ਤੋਂ ਬਹਿਰਜ਼ਸ਼ ਲਿੰਕ ਸੜਕਾਂ ਦੀ ਤੁਰੰਤ ਮੁਰੰਮਤ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਨਹੀਂ ਜੀ।

**ਸਰਦਾਰ ਨਿਰਮਲ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲਾਂ ਦਾ ਜਵਾਬ "ਨਾਂਹ ਜੀ" ਵਿੱਚ ਹੀ ਆ ਰਿਹਾ ਹੈ। ਸਪੀਕਰ ਸਾਹਿਬ, ਜਿਹੜੀ ਮੈਂ ਸੜਕ ਦਾ ਹਵਾਲਾ ਦਿੱਤਾ ਹੈ, ਇਹ ਸੜਕ ਅਰਨਾਉਂ ਤੋਂ ਬਹਿਰਜ਼ਸ਼ ਹੈ। ਉਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੀ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਵੀ ਬਣਿਆ ਹੋਇਆ ਹੈ ਔਰ ਇੱਕ ਇਤਿਹਾਸਿਕ ਮੰਦਰ ਵੀ ਹੈ। ਭਾਵੇਂ ਮੰਤਰੀ ਜੀ ਉਥੇ ਚਲੇ ਜਾਣ ਜਾਂ ਆਪਣਾ ਬੰਦਾ ਭੇਜ ਦੇਣ ਪਰ ਕੋਈ ਵੀ ਉਸ ਸੜਕ ਤੋਂ ਲੰਘ ਨਹੀਂ ਸਕਦਾ। ਉਸ ਸੜਕ ਦੀ ਇੰਨੀ ਮਾੜੀ ਦੁਰਦਸ਼ਾ ਹੈ। ਇਸੇ ਤਰ੍ਹਾਂ ਦੂਜੀ ਸੜਕ ਹੈ, ਸ਼ਤਰਾਣੇ ਤੋਂ ਰਸੌਲੀ-ਚਿਚੜਵਾਲ। ਇਸ ਦੀ ਵੀ ਇੰਨੀ ਮਾੜੀ ਅਤੇ ਖਸਤਾ ਹਾਲਤ ਹੈ ਕਿ ਇਸ ਵਿੱਚ ਗੋਡੇ-ਗੋਡੇ ਟੋਏ ਪਏ ਹੋਏ ਹਨ। ਮੰਤਰੀ ਜੀ ਨੇ "ਨਾਂਹ" ਵਿੱਚ ਜਵਾਬ ਦਿੱਤਾ ਹੈ, ਇਹ ਦੱਸਣ ਕਿ ਇਹ ਕਿਹੜੀ ਗੱਲੋਂ "ਨਾਂਹ" ਕਹਿ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਕੁਝ ਸੜਕਾਂ ਪੁੱਛੀਆਂ ਹਨ ਕਿ ਉਹ ਬਣਾਈਆਂ ਨਹੀਂ, ਸਾਲ ਹੋ ਗਿਆ ਹੈ। ਇੱਕ ਸੜਕ ਇਨ੍ਹਾਂ ਦੀ ਜ਼ਰੂਰ ਹੜ੍ਹਾਂ ਦੇ ਕਾਰਨ ਟੁੱਟੀ ਹੈ, ਉਸ ਤੇ 35 ਲੱਖ ਰੁਪਿਆ ਪੈਚ ਵਰਕ ਤੇ ਲੱਗਦਾ ਹੈ। ਉਸ ਨੂੰ ਕੁਝ ਠੀਕ ਕਰਨਾ ਹੈ, ਉਸ ਨੂੰ ਕਰ ਦੇਵਾਂਗੇ। ਬਾਕੀ ਡਿਊ ਨਹੀਂ ਹੋਈਆਂ। ਡਿਊ ਹੋਣ ਤੇ ਤੁਰੰਤ ਬਣਾ ਦਿੱਤੀਆਂ ਜਾਣਗੀਆਂ।

**ਸਰਦਾਰ ਨਿਰਮਲ ਸਿੰਘ** : ਸਪੀਕਰ ਸਾਹਿਬ, ਕਿਰਪਾ ਕਰਕੇ ਮੰਤਰੀ ਜੀ ਇਹ ਦੱਸਣ ਕਿ ਕਿਹੜੀ ਡਿਊ ਹੈ ? ਪਹਿਲਾਂ ਇਹ ਕਿਸ ਨੂੰ ਬਣਾ ਰਹੇ ਹਨ ?

**ਮਾਨਯੋਗ ਸਪੀਕਰ** : ਇਹ ਤੁਹਾਨੂੰ ਮਿਲ ਕੇ ਗੱਲ ਕਰਨੀ ਪਵੇਗੀ ਕਿਉਂਕਿ ਇਸ ਦਾ ਜਵਾਬ ਵੱਖਰਾ ਹੈ। ਇਸ ਕਰਕੇ ਤੁਹਾਨੂੰ ਮਿਲ ਲੈਣਾ ਚਾਹੀਦਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜਿਹੜੀ ਸਤਿਕਾਰਯੋਗ ਮੈਂਬਰ ਸਾਹਿਬ ਨੇ ਲਿੰਕ ਰੋਡਜ਼ ਦੀ ਰਿਪੇਅਰ ਦੀ ਗੱਲ ਕੀਤੀ ਹੈ, ਇਸ ਬਾਰੇ ਪਾਲਿਸੀ ਬਹੁਤ ਕਲੀਅਰ ਹੈ ਕਿ 6 ਸਾਲ ਤੋਂ ਬਾਅਦ ਰਿਪੇਅਰ ਕਰਨੀ ਹੈ। ਇਸ ਪਾਲਿਸੀ ਦੀ ਐਗਜ਼ੈਕਟ ਡੇਟ ਤਾਂ ਮੈਨੂੰ ਯਾਦ ਨਹੀਂ ਲੇਕਿਨ ਇਹ 35-40 ਸਾਲ ਪੁਰਾਣੀ ਹੈ। ਅੱਜ ਟਰੈਫਿਕ ਦਾ ਪ੍ਰੈਸ਼ਰ ਕਿੰਨਾ ਵਧ ਗਿਆ ਹੈ। ਅੱਗੇ ਪੰਜਾਬ ਦੇ ਪਿੰਡਾਂ ਵਿੱਚ ਕੋਈ ਮਾੜਾ ਮੋਟਾ ਗੱਡਾ ਜਾਂ ਸਾਈਕਲ ਚਲਦਾ ਸੀ ਪਰ ਹੁਣ ਟਰੈਫਿਕ ਬਹੁਤ ਹੋ ਗਿਆ ਹੈ। ਮੈਂ ਉਪ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਪਾਲਿਸੀ ਮੈਟਰ ਹੈ, ਇਸ ਨੂੰ ਰਿਵਿਊ ਕਰਕੇ 6 ਸਾਲ ਦੀ ਜਿਹੜੀ ਲਿਮਿਟ ਹੈ.............

ਮਾਨਯੋਗ ਸਪੀਕਰ : ਖਹਿਰਾ ਜੀ, ਇਹ ਸਵਾਲ ਅੱਗੇ ਆਉਣਾ ਹੈ। ਇਹ ਜਿਹੜੀ ਤੁਸੀਂ ਗੱਲ ਕਰ ਰਹੇ ਹੋ, ਉਸ ਦੀ ਤਿਆਰੀ ਕਰਕੇ ਆ ਜਾਣਗੇ। ਅੱਗੇ ਸਵਾਲ ਵੀ ਆ ਜਾਏਗਾ। ਮੈਂ ਮਹਿਸੂਸ ਕਰਦਾ ਹਾਂ ਕਿ ਤੁਸੀਂ ਜਿਹੜੀ ਗੱਲ ਹਾਊਸ ਅੱਗੇ ਰੱਖੀ ਹੈ, 6 ਸਾਲ ਬਾਅਦ ਰਿਪੇਅਰ ਹੋਣ ਦਾ ਸਵਾਲ ਰੱਖਿਆ ਹੈ, ਹੁਣ ਰੋਡਜ਼ ਦੀਆਂ ਕੰਡੀਸ਼ਨਜ਼ ਬਾਰੇ ਬਾਕੀ ਸ਼ਰਤਾਂ ਅਤੇ ਟਰੈਫਿਕ ਦੇ ਹਿਸਾਬ ਨਾਲ ਵਿਚਾਰ ਕਰਨ ਦੀ ਲੋੜ ਹੈ। ਅਗਲਾ ਸਵਾਲ।

---

## ਧਰਤੀ ਹੇਠਲੇ ਪਾਣੀ ਦਾ ਘਟਦਾ ਪੱਧਰ

*1350. ਸਰਦਾਰ ਈਸ਼ਰ ਸਿੰਘ : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਪੰਜਾਬ ਵਿੱਚ ਧਰਤੀ ਹੇਠਲੇ ਪਾਣੀ ਦਾ ਪੱਧਰ ਡਿੱਗ ਰਿਹਾ ਹੈ, ਜੇਕਰ ਅਜਿਹਾ ਹੋਵੇ ਤਾਂ ਜ਼ਮੀਨ ਹੇਠਲੇ ਪਾਣੀ ਨੂੰ ਰੀਚਾਰਜ ਕਰਨ ਲਈ ਰਾਜ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ;

(ਅ) ਜਲ ਸੰਸਾਧਨ ਮੰਤਰਾਲੇ, ਭਾਰਤ ਸਰਕਾਰ ਦੁਆਰਾ ਆਪਣੇ ਸਰਵੇਖਣ ਰਾਹੀਂ ਰਾਜ ਵਿੱਚ ਨਿਰਾਸ਼ਮਈ ਸਥਿਤੀ ਵਿੱਚ ਘੋਸ਼ਿਤ ਕੀਤੇ ਗਏ ਡਿਵੈਲਪਮੈਂਟ ਬਲਾਕਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਬਚਾਉਣ ਲਈ ਸਰਕਾਰ ਨੇ ਕੀ ਕਦਮ ਚੁੱਕੇ ਹਨ ?

ਸਰਦਾਰ ਜਨਮੇਜਾ ਸਿੰਘ ਸੇਖੋਂ : (ੳ) ਸ਼੍ਰੀਮਾਨ ਜੀ, ਹਾਂ, ਰਾਜ ਵਿੱਚ ਧਰਤੀ ਹੇਠਲੇ ਪਾਣੀ ਦੀ ਸਤਹ ਹੇਠਾਂ ਡਿੱਗਦੀ ਜਾ ਰਹੀ ਹੈ ਜੀ। ਰਾਜ ਵਿੱਚ ਧਰਤੀ ਹੇਠਲੇ ਪਾਣੀ ਦੀ ਡਿੱਗਦੀ ਸਤਹ ਨੂੰ ਰੋਕਣ ਲਈ ਪੰਜਾਬ ਸਰਕਾਰ ਵੱਲੋਂ ਜੋ ਕਦਮ ਚੁੱਕੇ ਗਏ ਹਨ ਅਤੇ ਚੁੱਕੇ ਜਾਣ ਵਾਲੀਆਂ ਸਕੀਮਾਂ ਦੀ ਤਜਵੀਜ਼ ਜਿਵੇਂ ਕਿ ਸੈਂਟਰਲੀ ਸਪੋਂਸਰਡ ਸਕੀਮਾਂ ਅਧੀਨ ਅਤੇ ਨਾਬਾਰਡ ਵਲੋਂ ਵਿੱਤੀ ਸਹਾਇਤਾ ਨਾਲ ਆਰਟੀਫੀਸ਼ੀਅਲ ਰੀਚਾਰਜ ਸਕੀਮਾਂ ਲਾਗੂ ਕਰਨੀਆਂ, ਰੂਫ ਟਾਪ ਰੇਨ ਵਾਟਰ ਹਾਰਵੈਸਟਿੰਗ ਨੂੰ ਲਾਜ਼ਮੀ ਕਰਨਾ, ਲੋਅ ਡੈਮਾਂ ਦੀ ਉਸਾਰੀ ਜਿਸ ਰਾਹੀਂ ਰੀਚਾਰਜ ਨੂੰ ਵੀ ਸਹਾਇਤਾ ਮਿਲਦੀ ਹੈ, ਪੌਂਡ ਅਤੇ ਵਾਟਰ ਬਾਡੀਜ਼ ਨੂੰ ਮੁੜ ਕੇ ਸੁਰਜੀਤ ਕਰਨਾ, ਬੁੱਢਾ ਨਾਲਾ ਦੀ ਸਫਾਈ ਆਦਿ ਹਨ। ਇੱਕ ਕੰਪਰੀਹੈਨਸਿਵ ਮੈਨੇਜਮੈਂਟ ਆਫ ਡਿਕਲਾਈਨਿੰਗ ਗਰਾਊਂਡ ਵਾਟਰ ਰਿਸੋਰਸਿਜ਼ ਟੂ ਸਸਟੇਨ ਫੂਡ ਪ੍ਰੋਡਕਸ਼ਨ ਸਮੇਤ ਆਰਟੀਫੀਸ਼ੀਅਲ ਰੀਚਾਰਜ ਕੰਪੋਨੈਂਟ, ਭਾਰਤ ਸਰਕਾਰ ਦੇ ਜਲ-ਸੰਸਾਧਨ ਮੰਤਰਾਲੇ ਨੂੰ ਵਿੱਤੀ ਸਹਾਇਤਾ ਮੁਹੱਈਆ ਕਰਵਾਉਣ ਹਿੱਤ ਵਿਚਾਰਨ ਲਈ ਭੇਜਿਆ ਹੋਇਆ ਹੈ।

(ਅ) ਡਾਇਨੈਮਿਕ ਗਰਾਊਂਡ ਵਾਟਰ ਰਿਸੋਰਸਿਜ਼ ਸਟੱਡੀ ਅਨੁਸਾਰ ਰਾਜ ਦੇ 137 ਬਲਾਕਾਂ ਵਿੱਚੋਂ 103 ਬਲਾਕ ਓਵਰ ਐਕਸਪਲੋਆਟਿਡ, 5 ਬਲਾਕ ਕ੍ਰਿਟੀਕਲ, 4 ਬਲਾਕ ਸੈਮੀ ਕ੍ਰਿਟੀਕਲ ਅਤੇ 25 ਬਲਾਕ ਸੇਫ ਕੈਟਾਗਰੀ ਅਨੁਸਾਰ ਪਾਏ ਗਏ ਹਨ। ਇਹਨਾਂ ਬਲਾਕਾਂ ਵਿੱਚੋਂ ਸੈਂਟਰਲ ਗਰਾਊਂਡ ਵਾਟਰ ਅਥਾਰਿਟੀ ਨੇ ਜ਼ਿਆਦਾ ਕਰੀਟੀਕਲ

8 ਬਲਾਕਾਂ ਨੂੰ ਨੋਟੀਫਾਈਡ ਏਰੀਆ ਘੋਸ਼ਿਤ ਕਰ ਦਿੱਤਾ ਹੈ। ਇਹ 8 ਬਲਾਕ ਹਨ, ਮੋਗਾ-I, ਮੋਗਾ-II, ਸੰਗਰੂਰ, ਮਹਿਲਕਲਾਂ, ਮਲੇਰਕੋਟਲਾ-II (ਅਹਿਮਦਗੜ੍ਹ), ਜਲੰਧਰ ਈਸਟ, ਜਲੰਧਰ ਵੈਸਟ ਅਤੇ ਨਕੋਦਰ।

ਇਨ੍ਹਾਂ ਬਲਾਕਾਂ ਦੀ ਡਿਵੈਲਪਮੈਂਟ ਮੁੜ ਤੋਂ ਸੁਰਜੀਤ ਕਰਨ ਲਈ ਉਪਰੋਕਤ ਪੈਰ੍ਹਾ 'ੳ' ਦੇ ਅਨੁਸਾਰ ਲਏ ਗਏ ਕਦਮਾਂ ਤੋਂ ਇਲਾਵਾ ਪ੍ਰੀਜ਼ਰਵੇਸ਼ਨ ਆਫ ਸਬ-ਸੋਆਇਲ ਵਾਟਰ ਐਕਟ-2009, ਲਗਾਤਾਰ ਧਰਤੀ ਹੇਠਲੇ ਪਾਣੀ ਦੀ ਸਤਹ ਦੀ ਮੌਨੀਟਰਿੰਗ, ਹਾਈਡਰੋਲੋਜੀਕਲ ਡਾਟੇ ਨੂੰ ਇੱਕਤਰ ਕਰਨ ਵਿੱਚ ਸੁਧਾਰ ਲਿਆਉਣਾ, ਡੂੰਘੀ ਸਤਹ ਦੀ ਭਾਲ, ਖੇਤਾਂ ਵਿੱਚ ਪਾਣੀ ਦੇ ਕੰਜ਼ਰਵੇਸ਼ਨ ਅਤੇ ਮੈਨੇਜਮੈਂਟ ਦੇ ਤਰੀਕਿਆਂ ਨੂੰ ਉਤਸ਼ਾਹਿਤ ਕਰਨਾ, ਫਸਲਾਂ ਦਾ ਬਦਲਾਅ ਕਰਨਾ, ਪੁੱਡਾ ਵੱਲੋਂ ਬਿਲਡਿੰਗ ਬਾਈ-ਲਾਅਜ਼ ਨੂੰ ਬਦਲਣਾ ਅਤੇ ਜੰਗਲਾਂ ਦੇ ਰਕਬੇ ਨੂੰ ਵੱਧ ਤੋਂ ਵੱਧ ਕਵਰ ਕਰਨ ਆਦਿ ਵਾਧੂ ਕਦਮ ਚੁੱਕੇ ਜਾ ਰਹੇ ਹਨ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਜੋ ਪਾਣੀਆਂ ਦੇ ਸਬੰਧ ਵਿੱਚ ਮੰਤਰੀ ਜੀ ਨੇ ਜਵਾਬ ਦਿੱਤਾ ਹੈ.....

**ਮਾਨਯੋਗ ਸਪੀਕਰ** : ਇਹ ਬੜਾ ਲੰਮਾ ਚੌੜਾ ਜਵਾਬ ਦਿੱਤਾ ਹੈ।

**ਸਰਦਾਰ ਈਸ਼ਰ ਸਿੰਘ** : ਇਹ ਜਿਹੜੀਆਂ ਮੰਤਰੀ ਜੀ ਨੇ ਸਕੀਮਾਂ ਦੇ ਬਾਰੇ ਦੱਸਿਆ ਹੈ ਕਿ ਇਹ ਕਦਮ ਚੁੱਕ ਰਹੇ ਹਨ, ਇਹ ਭਾਰਤ ਸਰਕਾਰ ਦੀਆਂ ਸਕੀਮਾਂ ਹਨ। ਜਿਹੜੇ 8 ਬਲਾਕ ਕਰੀਟੀਕਲ ਪਾਏ ਗਏ ਹਨ ਜਿਥੇ ਵਾਕਿਆ ਹੀ ਪਾਣੀ ਦਾ ਨਿਸ਼ਾਨ ਖਤਰੇ ਦੇ ਨਿਸ਼ਾਨ ਤੱਕ ਪਹੁੰਚ ਗਿਆ ਹੈ, ਉਨ੍ਹਾਂ ਬਾਰੇ ਸਾਡੀ ਸਰਕਾਰ ਵੱਲੋਂ ਜਿਹੜੇ ਕਿਸਾਨ ਹਨ, ਲੋਕ ਹਨ ਜਾਂ ਜਿਹੜੇ ਸ਼ਹਿਰਾਂ ਦੇ ਬਸ਼ਿੰਦੇ ਹਨ, ਉਨ੍ਹਾਂ ਨੂੰ ਜਾਗਰੂਕ ਕਰਨ ਵਾਸਤੇ ਕੀ ਉਪਰਾਲੇ ਕੀਤੇ ਹਨ ? ਕੋਈ ਕੈਂਪ ਲਗਾਏ ਹਨ ? ਕੋਈ ਸੈਮੀਨਾਰ ਕੀਤੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਕੈਂਪ ਲਗਾਉਣ ਵਾਲਾ ਕੰਮ ਹੈ, ਇਹ ਐਗਰੀਕਲਚਰ ਡਿਪਾਰਟਮੈਂਟ ਦਾ ਕੰਮ ਹੈ। ਜਿਹੜੀਆਂ ਸਕੀਮਾਂ ਹਨ, ਉਨ੍ਹਾਂ ਦੇ ਬਾਰੇ ਮੈਂ ਦੱਸ ਦਿੰਦਾ ਹਾਂ। 6 ਸਕੀਮਾਂ ਡਰੇਨ ਰਿਚਾਰਜ ਦੀਆਂ ਕੰਪਲੀਟ ਕਰ ਚੁੱਕੇ ਹਾਂ, ਦੋ ਸਕੀਮਾਂ ਕੈਨਾਲ ਰਿਚਾਰਜਿੰਗ ਦੀਆਂ ਕਰ ਚੁੱਕੇ ਹਾਂ। ਇੱਕ ਲੋਕਲ ਗੌਰਮਿੰਟ ਵਿਭਾਗ ਵੱਲੋਂ ਨੋਟੀਫਿਕੇਸ਼ਨ ਹੋਇਆ ਹੈ ਕਿ ਜਿਹੜੇ 200 ਸੁਕੇਅਰ ਯਾਰਡ ਤੋਂ ਉਪਰ ਮਕਾਨ ਬਣਨੇ ਹਨ, ਉਨ੍ਹਾਂ ਨੂੰ ਇਹ ਸਿਸਟਮ ਬਣਾਉਣਾ ਪੈਣਾ ਹੈ ਤਾਂ ਕਿ ਉਹ ਧਰਤੀ ਹੇਠਾਂ ਪਾਣੀ ਜਾਣ ਦਾ ਇੰਤਜ਼ਾਮ ਕਰਨ। ਇਸੇ ਤਰ੍ਹਾਂ ਪੁੱਡਾ ਨੇ 500 ਸੁਕੇਅਰ ਯਾਰਡ ਤੋਂ ਜਿਹੜੇ ਉਪਰ ਮਕਾਨ ਬਣਨੇ ਹਨ, ਉਨ੍ਹਾਂ ਦੇ ਬਾਰੇ ਇਹ ਗੱਲ ਕੀਤੀ ਹੈ। 12 ਲੋਅ ਡੈਮ ਅਸੀਂ ਬਣਾ ਚੁੱਕੇ ਹਾਂ ਅਤੇ 17 ਸੈਂਟਰਲ ਗੌਰਮਿੰਟ ਨੂੰ ਹੋਰ ਪਰਪੋਜ਼ ਕਰ ਚੁੱਕੇ ਹਾਂ। ਇਸੇ ਤਰ੍ਹਾਂ ਇੱਕ ਕੰਪਰੀਹੈਨਸਿਵ ਮੈਨੇਜਮੈਂਟ ਡਿਕਲਾਇਨਿੰਗ ਗਰਾਊਂਡ ਵਾਟਰ ਰਿਸੋਰਸਿਜ਼ ਟੂ ਫੂਡ ਪ੍ਰੋਡਕਸ਼ਨ ਵੱਲੋਂ ਮਨਿਸਟਰੀ ਆਫ ਵਾਟਰ ਰਿਸੋਰਸਿਜ਼ ਨੂੰ ਸਾਡੇ ਤਿੰਨ ਵਿਭਾਗਾਂ—ਐਗਰੀਕਲਚਰ, ਸੁਆਇਲ ਕਨਜ਼ਰਵੇਸ਼ਨ ਅਤੇ ਇਰੀਗੇਸ਼ਨ ਵੱਲੋਂ 3500 ਕਰੋੜ ਰੁਪਏ ਦਾ ਇੱਕ ਪ੍ਰਾਜੈਕਟ ਤਿਆਰ ਕਰਕੇ ਪਾਸ ਹੋਣ ਵਾਸਤੇ ਭੇਜਿਆ ਗਿਆ ਹੈ। ਇਸ ਤਰ੍ਹਾਂ

[ਸਿੰਜਾਈ ਮੰਤਰੀ]

ਰਿਜ਼ਰਵੇਸ਼ਨ ਆਫ ਸਬ ਸੁਆਇਲ ਐਕਟ, 2009 ਜਿਸ ਦੇ ਵਿਚ ਇਹ ਕੀਤਾ ਗਿਆ ਹੈ ਕਿ 16 ਜੁਲਾਈ ਤੋਂ ਪਹਿਲਾਂ ਪੈਡੀ ਟਰਾਂਸਪਲਾਂਟ ਨਹੀਂ ਕਰਨੀ। ਇਸੇ ਤਰ੍ਹਾਂ 9.62 ਕਰੋੜ ਰੁਪਏ ਦਾ ਇੱਕ ਪ੍ਰਾਜੈਕਟ ਨਬਾਰਡ ਕੋਲੋਂ ਪਾਸ ਕਰਵਾਇਆ ਹੈ। ਇਸੇ ਤਰ੍ਹਾਂ 1.79 ਕਰੋੜ ਦਾ ਮੋਗਾ ਜ਼ਿਲ੍ਹੇ ਲਈ, 55 ਲੱਖ ਰੁਪਏ ਦਾ ਅੰਮ੍ਰਿਤਸਰ ਦੇ ਲਈ ਅਤੇ 55 ਲੱਖ ਰੁਪਏ ਦਾ ਪ੍ਰਾਜੈਕਟ ਤਰਨਤਾਰਨ ਦੇ ਲਈ, ਇਹ ਮਨਿਸਟਰੀ ਆਫ ਸੈਂਟਰਲ ਵਾਟਰ ਗਰਾਊਂਡ ਵੱਲੋਂ ਸੈਂਕਸ਼ਨ ਹੋਇਆ ਹੈ। ਇਸੇ ਤਰ੍ਹਾਂ ਇਕ 22 ਕਰੋੜ ਰੁਪਏ ਦੀ ਡਰਿੱਪ ਐਂਡ ਸਪਰਿੰਕਲਰ ਇਰੀਗੇਸ਼ਨ ਦਾ ਪ੍ਰੋਜੈਕਟ ਸੁਆਇਲ ਕੰਜ਼ਰਵੇਸ਼ਨ ਵਿਭਾਗ ਵੱਲੋਂ ਕੀਤਾ ਗਿਆ ਹੈ। ਉਸ ਦੇ ਵਿਚ 10 ਕਰੋੜ ਰੁਪਿਆ ਗੌਰਮਿੰਟ ਆਫ ਇੰਡੀਆ ਦਾ ਹੈ, 9.66 ਕਰੋੜ ਨਬਾਰਡ ਦਾ ਹੈ ਅਤੇ 2.34 ਕਰੋੜ ਰੁਪਿਆ ਸਟੇਟ ਦਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਨ੍ਹਾਂ ਨੇ ਡਰਿੱਪ ਸਪਰਿੰਕਲਰ ਇਰੀਗੇਸ਼ਨ ਦੀ ਗੱਲ ਕੀਤੀ ਹੈ। ਜਿਹੜੇ ਡਰਿੱਪ ਇਰੀਗੇਸ਼ਨ ਦੇ ਵਾਸਤੇ ਪਾਵਰ ਕੁਨੈਕਸ਼ਨ ਦੇ ਰਹੇ ਹੋ, ਕੀ ਉਨ੍ਹਾਂ ਦੇ ਲਈ ਕੋਈ ਅੱਡ ਪ੍ਰਇਆਰਟੀ ਦੇਣ ਦਾ ਇਰਾਦਾ ਹੈ ਕਿਉਂਕਿ ਹਜ਼ਾਰਾਂ ਟਿਊਬਵੈੱਲ ਕੁਨੈਕਸ਼ਨ, ਕੋਈ ਚੇਅਰਮੈਨ ਦੇ ਕੋਟੇ ਵਿਚੋਂ ਜਾਂ ਕਿਤੇ ਹੋਰ ਪਾਸਿਓਂ ਦਿੱਤੇ ਜਾ ਰਹੇ ਹਨ।

**ਮਾਨਯੋਗ ਸਪੀਕਰ** : ਸੇਖੋਂ ਸਾਹਿਬ, ਇਸ ਦੇ ਲਈ ਕੋਈ ਪ੍ਰਇਆਰਟੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਬਾਰੇ ਮੈਨੂੰ ਨਾਲਿਜ ਨਹੀਂ ਹੈ ਕਿਉਂਕਿ ਇਹ ਮੇਰਾ ਮਹਿਕਮਾ ਨਹੀਂ ਹੈ, ਇਹ ਮੈਂ ਪੁੱਛ ਕੇ ਮੈਂਬਰ ਸਾਹਿਬ ਨੂੰ ਦੱਸ ਦਿੰਦਾ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੇਰਾ ਤੁਹਾਡੇ ਰਾਹੀਂ ਇਹ ਪੁੱਛਣ ਦਾ ਭਾਵ ਹੈ ਕਿ ਕੋਈ ਕੰਪਰੀਹੈਂਸਿਵ ਇੰਟੈਗਰੇਟਿਡ ਵਾਟਰ ਪਾਲਿਸੀ ਨਹੀਂ ਹੈ। ਇਨ੍ਹਾਂ ਨੇ ਆਪ ਤਿੰਨ ਮਹਿਕਮਿਆਂ ਦੇ ਬਾਰੇ ਦੱਸ ਦਿੱਤਾ ਹੈ ਕਿ ਇਹ ਇਲੈਕਟ੍ਰੀਸਿਟੀ ਮਹਿਕਮੇ ਦਾ ਕੰਮ ਹੈ, ਐਗਰੀਕਲਚਰ ਡਿਪਾਰਟਮੈਂਟ ਦੇ ਬਾਰੇ ਵੀ ਕਹਿ ਦਿੱਤਾ ਹੈ ਅਤੇ ਜਦੋਂ ਡਰਿੱਪ ਇਰੀਗੇਸ਼ਨ ਵਾਸਤੇ, ਡਿੱਗੀ ਦੇ ਬਾਰੇ ਗੱਲ ਕਰਦੇ ਹਾਂ ਤਾਂ ਉਸ ਦੇ ਲਈ ਸੁਆਇਲ ਕੰਜ਼ਰਵੇਸ਼ਨ ਵਾਲੇ ਰਿਲੀਜ਼ ਕਰਦੇ ਹਨ, ਪਾਵਰ ਕੁਨੈਕਸ਼ਨ ਪਾਵਰ ਮਨਿਸਟਰੀ ਰਿਲੀਜ਼ ਕਰਦੀ ਹੈ। ਇਰੀਗੇਸ਼ਨ ਦਾ ਇਨ੍ਹਾਂ ਦੇ ਆਪਣੇ ਪਾਸ ਹੈ। ਇਸ ਦੇ ਵਾਸਤੇ ਕੋਈ ਕੰਪਰੀਹੈਂਸਿਵ ਪਾਲਿਸੀ ਬਣਾਉਣ ਦੇ ਵਾਸਤੇ ਇਥੇ ਇਰੀਗੇਸ਼ਨ ਮੰਤਰੀ ਜੀ ਵੀ ਬੈਠੇ ਹਨ, ਉਪ ਮੁੱਖ ਮੰਤਰੀ ਸਾਹਿਬ ਵੀ ਬੈਠੇ ਹਨ, ਕੀ ਇਸ ਦੇ ਉਤੇ ਗੌਰ ਕਰਨਗੇ ?

**ਮਾਨਯੋਗ ਸਪੀਕਰ** : ਇਸ ਦੇ ਵਾਸਤੇ ਸਾਰੇ ਪਾਸੇ ਸਲਾਹ ਮਸ਼ਵਰਾ ਕਰਨਾ ਪੈਣਾ ਹੈ ਕਿਉਂਕਿ ਇਸ ਦੇ ਵਿਚ ਕਈ ਮਹਿਕਮੇ ਕਨਸਰਨਡ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਰ, ਸੈਂਟਰਲ ਗੌਰਮਿੰਟ ਦਾ ਐਕਟ ਗਰਾਊਂਡ ਕੰਜ਼ਰਵੇਸ਼ਨ ਵਾਸਤੇ ਆਇਆ ਸੀ ਪਰ ਬਾਦਲ ਸਾਹਿਬ ਦਾ ਬਿਆਨ ਆ ਗਿਆ ਕਿ ਅਸੀਂ ਉਸ ਦੇ ਨਾਲ ਸਹਿਮਤ ਨਹੀਂ ਹਾਂ। ਮੇਰੀ ਤੁਹਾਡੇ ਰਾਹੀਂ ਅਪੀਲ ਹੈ ਕਿ ਉਸ ਦੇ ਉਤੇ ਕੋਈ ਬਹਿਸ ਤਾਂ ਕਰਵਾ ਲਵੋ ਕਿਉਂਕਿ ਇਹ ਬਹੁਤ ਸੀਰੀਅਸ ਅਤੇ ਟੱਚੀ ਮਾਮਲਾ ਹੈ।

ਮਾਨਯੋਗ ਸਪੀਕਰ : ਜਦੋਂ ਤੁਹਾਨੂੰ ਬੋਲਣ ਦਾ ਮੌਕਾ ਮਿਲੇਗਾ ਤਾਂ ਤੁਸੀਂ ਆਪਣੇ ਭਾਸ਼ਣ ਵਿਚ ਇਹ ਗੱਲ ਕਰ ਸਕਦੇ ਹੋ। ਅਗਲਾ ਸਵਾਲ।

---

## ਸੰਤ ਹਰਚੰਦ ਸਿੰਘ ਲੌਂਗੋਵਾਲ ਇੰਸਟੀਚਿਊਟ ਨੂੰ ਭਾਰਤ ਸਰਕਾਰ ਹਵਾਲੇ ਕਰਨਾ

*1377. ਸਰਦਾਰ ਮੱਖਣ ਸਿੰਘ : ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਹਾਨ ਸ਼ਹੀਦ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਨਾਮ ਉਪਰ ਸਥਾਪਿਤ ਕੀਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਇੰਸਟੀਚਿਊਟ ਆਫ ਇੰਜੀਨੀਅਰਿੰਗ ਐਂਡ ਟੈਕਨਾਲੋਜੀ, ਲੌਂਗੋਵਾਲ, ਜ਼ਿਲ੍ਹਾ ਸੰਗਰੂਰ (ਡੀਮਡ ਯੂਨੀਵਰਸਿਟੀ) ਜਿਸ ਲਈ ਪੰਜਾਬ ਸਰਕਾਰ ਨੇ 451 ਏਕੜ ਜ਼ਮੀਨ ਮੁਫਤ ਦਿੱਤੀ ਸੀ, ਨੂੰ ਮਨੁੱਖੀ ਸਾਧਨਾਂ ਅਤੇ ਵਿਕਾਸ ਮੰਤਰਾਲੇ, ਭਾਰਤ ਸਰਕਾਰ ਦੇ ਹਵਾਲੇ ਕਰ ਦਿੱਤਾ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ?

ਸ਼੍ਰੀ ਸਵਰਨਾ ਰਾਮ : ਜੀ ਨਹੀਂ। ਇਹ ਸੰਸਥਾ ਮੁੱਢ ਤੋਂ ਹੀ ਖ਼ੁਦ-ਮੁਖ਼ਤਿਆਰ ਸੰਸਥਾ ਹੈ ਜੋ ਕਿ ਇੱਕ ਸੁਸਾਇਟੀ, ਲੌਂਗੋਵਾਲ ਇੰਸਟੀਚਿਊਟ ਆਫ ਇੰਜ: ਅਤੇ ਟੈਕ:, ਸੁਸਾਇਟੀ, ਲੌਂਗੋਵਾਲ ਵੱਲੋਂ ਚਲਾਈ ਜਾ ਰਹੀ ਹੈ, ਜੋ ਕਿ ਸੁਸਾਇਟੀਜ਼ ਐਕਟ, 1860 ਅਧੀਨ ਰਜਿਸਟਰਡ ਹੈ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਅੱਜ ਦੀਆਂ ਅਖ਼ਬਾਰਾਂ ਵਿੱਚ ਇਹ ਖ਼ਬਰ ਦੇ ਤੌਰ ਤੇ ਗੱਲ ਲੱਗੀ ਹੈ। ਕੱਲ੍ਹ ਰੂਲਿੰਗ ਪਾਰਟੀ ਦੇ ਐਮ.ਐਲ.ਏਜ਼. ਅਤੇ ਆਪੋਜ਼ੀਸ਼ਨ ਦੇ ਐਮ.ਐਲ.ਏਜ਼. ਨੇ ਵੀ ਸਵਾਲਾਂ ਦੇ ਜਵਾਬਾਂ ਬਾਰੇ ਕਿਹਾ ਹੈ ਕਿ ਬਿਊਰੋਕ੍ਰੇਸੀ ਮੰਤਰੀਆਂ ਨੂੰ ਗੁੰਮਰਾਹਕੁੰਨ ਜਵਾਬ ਲਿਖ ਕੇ ਦਿੰਦੀ ਹੈ ਅਤੇ ਮੰਤਰੀ ਸਾਹਿਬਾਨ ਹਾਊਸ ਵਿੱਚ ਪੜ੍ਹ ਦਿੰਦੇ ਹਨ। ਅੱਜ ਵੀ ਜਿਹੜਾ ਜਵਾਬ ਦਿੱਤਾ ਗਿਆ ਹੈ, ਉਹ ਬਿਲਕੁਲ ਗਲਤ ਦਿੱਤਾ ਗਿਆ ਹੈ। ਇਹ ਡੀਮਡ ਯੂਨੀਵਰਸਿਟੀ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਨਾਂ ਤੇ ਬਣੀ ਸੀ, ਇਹ ਅੱਜ ਹਿਊਮਨ ਰਿਸੋਰਸਿਜ਼ ਮਨਿਸਟਰੀ ਦੇ ਹਵਾਲੇ ਕੀਤੀ ਜਾ ਚੁੱਕੀ ਹੈ। ਇਸ ਮਸਲੇ ਤੇ ਇਸ ਮਹਿਕਮੇ ਦੇ ਸੈਕਟਰੀ ਨੂੰ, ਜਿਸ ਨੇ ਜਵਾਬ ਬਣਾ ਕੇ ਦਿੱਤਾ ਹੈ, ਉਸ ਨੂੰ ਅਸੀਂ ਓਰਲ ਐਗਜ਼ਾਮੀਨੇਸ਼ਨ ਵਾਸਤੇ ਬੁਲਾਇਆ ਸੀ। ਉੱਥੇ ਉਸ ਨੇ, ਮੈਨੂੰ ਉਦੋਂ ਵੀ ਪਤਾ ਸੀ, ਉਸ ਨੇ ਝੂਠ ਬੋਲਿਆ ਸੀ, ਉਹ ਕਹਿੰਦਾ ਉਸ ਦਾ ਖ਼ਰਚਾ 18 ਕਰੋੜ ਰੁਪਿਆ ਆਉਂਦਾ ਹੈ। ਮੈਂ ਮੁੱਖ ਮੰਤਰੀ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਕੋਲ ਗੱਲ ਕੀਤੀ ਹੈ ਲੇਕਿਨ ਉਹ ਇਹ 18 ਕਰੋੜ ਰੁਪਿਆ ਸਲਾਨਾ ਖ਼ਰਚਾ ਦੇਣ ਨੂੰ ਤਿਆਰ ਨਹੀਂ ਹਨ। ਇਸ ਵਾਸਤੇ ਇਹ ਯੂਨੀਵਰਸਿਟੀ ਹਿਊਮਨ ਰਿਸੋਰਸਿਜ਼ ਮਨਿਸਟਰੀ ਦੇ ਹਵਾਲੇ ਕੀਤੀ ਗਈ ਹੈ। ਸੈਕਟਰੀ ਸਾਹਿਬ ਨੇ ਜਿਹੜਾ ਜਵਾਬ ਮੰਤਰੀ ਜੀ ਨੂੰ ਲਿਖ ਕੇ ਦਿੱਤਾ ਹੈ, ਇਹ ਆਪ ਓਰਲ ਐਗਜ਼ਾਮੀਨੇਸ਼ਨ ਵਿੱਚ ਮੰਨ ਕੇ ਗਏ ਹਨ। ਇਸ ਕਰਕੇ ਇਹ ਜਿਹੜਾ ਝੂਠਾ ਜਵਾਬ ਦਿੱਤਾ ਗਿਆ ਹੈ, ਇਹ ਠੀਕ ਨਹੀਂ, ਇਸ ਦਾ ਮੰਤਰੀ ਜੀ ਨੂੰ ਠੀਕ ਜਵਾਬ ਦੇਣਾ ਚਾਹੀਦਾ ਹੈ।

ਮਾਨਯੋਗ ਸਪੀਕਰ : ਚੌਧਰੀ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਵਿੱਚ ਕੋਈ ਵੀ ਜਿਹੜੀ ਹਿਊਮਨ ਸੰਸਥਾ ਹੁੰਦੀ ਹੈ, ਉਸ ਦਾ ਥੋੜ੍ਹਾ-ਬਹੁਤ ਲਿੰਕ ਪੰਜਾਬ ਨਾਲ ਹੁੰਦਾ ਹੈ। ਉਸ ਦਾ ਜਵਾਬ ਤੁਸੀਂ ਲੈ ਕੇ ਦੇਣਾ ਹੁੰਦਾ ਹੈ, ਚਾਹੇ ਕਿਸੇ ਮੰਤਰੀ ਨੇ ਗੱਲ ਕਰਨੀ ਹੁੰਦੀ ਹੈ। ਇਸ ਕਰਕੇ ਜਿਹੜੇ ਆਪਣੇ ਮਹਿਕਮੇ ਦੇ ਸੈਕਟਰੀ ਹਨ ਉਨ੍ਹਾਂ ਦੀ ਡਿਊਟੀ ਲਗਾਓ। ਜਿਹੜੀ ਹਾਊਸ ਵਿੱਚ ਜਵਾਬ ਦੇਣ ਵਾਲੀ ਗੱਲ ਹੈ, ਉਸ ਦੀ ਪੂਰੀ ਤਰ੍ਹਾਂ ਵਿੱਚ ਜਾਣ ਦੀ ਲੋੜ ਹੁੰਦੀ ਹੈ।

ਮੰਤਰੀ : ਸਰਦਾਰ ਮੱਖਣ ਸਿੰਘ, ਜਿਹੜੇ ਕਿ ਆਨਰੇਬਲ ਮੈਂਬਰ ਹਨ, ਉਨ੍ਹਾਂ ਨੇ ਇਹ ਦੱਸਣ ਦਾ ਯਤਨ ਨਹੀਂ ਕੀਤਾ ਕਿ ਇਸ ਵਿੱਚ ਗਲਤ ਗੱਲ ਕਿਹੜੀ ਹੈ ? ਇਹ ਦੱਸ ਦੇਣ, ਫਿਰ ਉਸ ਗੱਲ ਦਾ ਸਦਨ ਵਿੱਚ ਜਵਾਬ ਦਿੱਤਾ ਜਾਵੇਗਾ। ਤਦੇ ਹੀ ਮੈਂ ਸੈਕਟਰੀ ਸਾਹਿਬ ਦਾ ਕਸੂਰ ਮੰਨਾਂਗਾ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਮੈਂ ਅੱਜ ਵੀ ਇਸ ਗੱਲ ਤੇ ਫਰਮ ਹਾਂ ਕਿ ਜਿਹੜਾ ਸੰਤ ਹਰਚੰਦ ਸਿੰਘ ਲੌਂਗੋਵਾਲ ਸ਼ਹੀਦ ਦੇ ਨਾਂ ਤੇ ਇੰਸਟੀਚਿਊਟ ਬਣਿਆ ਸੀ, ਜਿਸ ਵਾਸਤੇ ਪੰਜਾਬ ਸਰਕਾਰ ਨੇ 451 ਏਕੜ ਜ਼ਮੀਨ ਫਰੀ ਵਿੱਚ ਦਿੱਤੀ ਸੀ ਅਤੇ ਜਿਸ ਵਾਸਤੇ ਮੈਮੋਰੰਡਮ ਆਫ਼ ਅੰਡਰਸਟੈਂਡਿੰਗ ਸਾਈਨ ਹੋਇਆ ਸੀ....

ਮਾਨਯੋਗ ਸਪੀਕਰ : ਸਰਦਾਰ ਮੱਖਣ ਸਿੰਘ ਜੀ, ਮੈਂ ਤੁਹਾਨੂੰ ਥੋੜ੍ਹਾ ਜਿਹਾ ਟੋਕਣਾ ਚਾਹਾਂਗਾ। ਮੇਰੀ ਗੱਲ ਧਿਆਨ ਨਾਲ ਸੁਣਨ ਦਾ ਯਤਨ ਕਰੋ। ਹਾਊਸ ਦੀਆਂ ਜਿਹੜੀਆਂ ਕਮੇਟੀਆਂ ਹਨ, ਉਨ੍ਹਾਂ ਦੀਆਂ ਜਿਹੜੀਆਂ ਪ੍ਰੋਸੀਡਿੰਗਜ਼ ਹਨ, ਜਿੰਨਾ ਚਿਰ ਉਹ ਮੁਕੰਮਲ ਨਹੀਂ ਹੁੰਦੀਆਂ, ਤੁਸੀਂ ਉਨ੍ਹਾਂ ਦਾ ਇੰਕਸ਼ਾਫ਼ ਨਹੀਂ ਕਰ ਸਕਦੇ, ਇਹ ਸੀਕਰੇਟ ਹੈ। ਤੁਸੀਂ ਇਹ ਠੀਕ ਨਹੀਂ ਕੀਤਾ ਕਿਉਂਕਿ ਪ੍ਰੋਸੀਡਿੰਗਜ਼ ਹਾਲੇ ਪ੍ਰਾਸੈੱਸ ਵਿੱਚ ਹਨ। ਜਿੰਨੇ ਵੀ ਸਾਰੇ ਐਮ.ਐਲ.ਏ. ਸਾਹਿਬਾਨ ਹਨ, ਜਿਹੜੇ ਕਮੇਟੀਜ਼ ਦੇ ਮੈਂਬਰ ਸਾਹਿਬਾਨ ਵੀ ਹਨ, ਮੈਂ ਉਨ੍ਹਾਂ ਦੀ ਨਾਲੇਜ ਵਿੱਚ ਲਿਆਉਣਾ ਚਾਹਾਂਗਾ ਕਿ ਕਮੇਟੀ ਦੀ ਪ੍ਰੋਸੀਡਿੰਗ ਕੇਵਲ ਹਾਊਸ ਵਿੱਚ, ਜਦੋਂ ਉਹ ਮੁਕੰਮਲ ਹੋ ਜਾਵੇ, ਰਿਪੋਰਟ ਦੇ ਰੂਪ ਵਿੱਚ ਆਉਂਦੀ ਹੁੰਦੀ ਹੈ ਨਾ ਕਿ ਹਰ ਮੈਂਬਰ ਇਸ ਤਰ੍ਹਾਂ ਹਾਊਸ ਵਿੱਚ ਗੱਲ ਕਰੇ। ਇਹ ਪ੍ਰਿਵਿਲੇਜ ਵੀ ਹੈ। ਇਸ ਨੂੰ ਪਹਿਲਾਂ ਡਿਸਕਸ ਨਹੀਂ ਕੀਤਾ ਜਾ ਸਕਦਾ।

ਸਰਦਾਰ ਮੱਖਣ ਸਿੰਘ : ਸਰ, ਮੈਨੂੰ ਇਸ ਬਾਰੇ ਜਾਣਕਾਰੀ ਨਹੀਂ ਸੀ, ਮੈਂ ਮੁਆਫ਼ੀ ਚਾਹੁੰਦਾ ਹਾਂ।

ਮਾਨਯੋਗ ਸਪੀਕਰ : ਜਿਹੜੀ ਕਮੇਟੀ ਦੀ ਗੱਲ ਕੀਤੀ ਹੈ, ਕਮੇਟੀ ਵਿੱਚ ਕੀ ਹੋਇਆ, ਓਰਲ ਐਗਜ਼ਾਮੀਨੇਸ਼ਨ ਹੋਇਆ ਜਾਂ ਰਿਟਨ ਹੋਇਆ, ਇਹ ਸਬਜੈਕਟ ਹਾਊਸ ਵਿੱਚ ਪੁੱਟ ਨਹੀਂ ਕੀਤਾ ਜਾ ਸਕਦਾ।

ਸਰਦਾਰ ਮੱਖਣ ਸਿੰਘ : ਸੌਰੀ, ਸਰ।

ਸਰਦਾਰ ਚਰਨਜੀਤ ਸਿੰਘ ਚੰਨੀ : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੀ ਕਮੇਟੀ ਦੀ ਗੱਲ ਕੀਤੀ ਹੈ, ਇਸ ਗੱਲ ਨਾਲ ਤੁਸੀਂ ਸਵਾਲ ਨਾ ਖ਼ਤਮ ਕਰੋ। ਸਵਾਲ ਇਹ ਹੈ ਕਿ ਇੱਕ ਬੜਾ ਮਹੱਤਵਪੂਰਨ ਇੰਸਟੀਚਿਊਸ਼ਨ ਹੈ, ਉਸ ਇੰਸਟੀਚਿਊਸ਼ਨ

ਬਾਰੇ ਗੱਲ ਕੀਤੀ ਹੈ। ਹੁਣ 11.00 ਵੱਜ ਜਾਣੇ ਹਨ ਅਤੇ ਇਹ ਸਵਾਲ ਖ਼ਤਮ ਹੋ ਜਾਣਾ ਹੈ। ਇਸ ਨੂੰ ਐਕਸਟੈਂਡ ਕਰ ਦਿੱਤਾ ਜਾਵੇ ਤਾਂ ਕਿ ਇਹ ਗੱਲ ਹਾਊਸ ਵਿੱਚ ਦੁਬਾਰਾ ਹੋਵੇ। ਪੰਜਾਬ ਦਾ ਇੰਸਟੀਚਿਊਸ਼ਨ ਸੈਂਟਰ ਕੋਲ ਚਲਾ ਜਾਵੇਗਾ ਜਦਕਿ ਪੰਜਾਬ ਨੇ ਜ਼ਮੀਨ ਦਿੱਤੀ ਹੈ। ਜੇਕਰ ਅੱਜ ਅਸੀਂ ਇਸ ਇੰਸਟੀਚਿਊਸ਼ਨ ਨੂੰ ਸੈਂਟਰ ਦੇ ਹਵਾਲੇ ਕਰ ਦੇਵਾਂਗੇ ਤਾਂ ਸਾਡੇ ਪਾਸ ਯੂਨੀਵਰਸਿਟੀ....

ਮਾਨਯੋਗ ਸਪੀਕਰ : ਮਸਲਾ ਹਵਾਲਗੀ ਦਾ ਨਹੀਂ ਹੈ, ਸਵਾਲ ਕੁਝ ਹੋਰ ਹੈ।

ਸਰਦਾਰ ਮੱਖਣ ਸਿੰਘ : ਨਹੀਂ ਜੀ, ਸਵਾਲ ਇਹੀ ਹੈ। ਸਾਡਾ ਇੱਕ ਬਹੁਤ ਵਧੀਆ ਇੰਸਟੀਚਿਊਸ਼ਨ, ਜਿਹੜਾ ਸਾਡੇ ਸ਼ਹੀਦ ਦੇ ਨਾਂ ਤੇ ਬਣਿਆ ਹੈ, ਉਸ ਨੂੰ ਪੰਜਾਬ ਸਰਕਾਰ ਵੱਲੋਂ ਸੈਂਟਰ ਗੌਰਮਿੰਟ ਦੇ ਹਵਾਲੇ ਕਰ ਦਿੱਤਾ ਗਿਆ। ਇਹ ਤਾਂ ਬੜਾ ਕਲੀਅਰ ਕੱਟ ਸਵਾਲ ਹੈ।

ਮਾਨਯੋਗ ਸਪੀਕਰ : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਨਗਰ ਕੌਂਸਲ, ਨਵਾਂ ਸ਼ਹਿਰ ਦੀ ਹਦੂਦ ਵਿਚ ਵਾਧਾ

*1368. ਸਰਦਾਰ ਜਤਿੰਦਰ ਸਿੰਘ ਕਰੀਹਾ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਨਵਾਂ ਸ਼ਹਿਰ ਵਿਚ ਸਾਲ 2008 ਵਿਚ ਕਿਹੜੇ-ਕਿਹੜੇ ਪਿੰਡਾਂ ਦਾ ਏਰੀਆ ਨਗਰ ਕੌਂਸਲ, ਨਵਾਂ ਸ਼ਹਿਰ ਦੀ ਵਧੀ ਹੋਈ ਹਦੂਦ ਅੰਦਰ ਆ ਗਿਆ ਸੀ ਅਤੇ ਕਿੰਨੇ ਹੋਰ ਵੋਟਰ ਇਸ ਵਿਚ ਸ਼ਾਮਿਲ ਹੋ ਗਏ ਹਨ;

(ਅ) ਕੀ ਭਾਗ (ੳ) ਵਿਚ ਵਰਣਿਤ ਵਧੀ ਹੋਈ ਹਦੂਦ ਅੰਦਰ ਆਏ ਵੋਟਰਾਂ ਨੇ 26 ਮਈ, 2008 ਨੂੰ ਹੋਈਆਂ ਪੰਚਾਇਤ ਚੋਣਾਂ ਵਿਚ ਹਿੱਸਾ ਲਿਆ ਸੀ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਵਿਚੋਂ ਕਿਹੜੇ-ਕਿਹੜੇ ਵੋਟਰ ਪੰਚਾਇਤ ਮੈਂਬਰ ਚੁਣੇ ਗਏ ਸਨ ?

ਸ਼੍ਰੀ ਮਨੋਰੰਜਨ ਕਾਲੀਆ : ਸ਼੍ਰੀਮਾਨ ਜੀ, (ੳ) ਸਾਲ 2008 ਵਿਚ ਨਗਰ ਕੌਂਸਲ, ਨਵਾਂ ਸ਼ਹਿਰ ਦੀ ਹਦੂਦ ਵਿਚ ਕੋਈ ਵਾਧਾ ਨਹੀਂ ਹੋਇਆ।

(ਅ) ਉਪਰੋਕਤ ਦੇ ਸਨਮੁੱਖ ਇਹ ਸਵਾਲ ਉਤਪੰਨ ਨਹੀਂ ਹੁੰਦਾ।

---

## ਜਗਰਾਉਂ-ਚੱਕਰ ਸੜਕ ਦੀ ਮੁਰੰਮਤ

*1346. ਸਰਦਾਰ ਗੁਰਦੀਪ ਸਿੰਘ ਭੈਣੀ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਪਹਿਲ ਦੇ ਆਧਾਰ ਤੇ ਜ਼ਿਲ੍ਹਾ ਲੁਧਿਆਣਾ ਵਿੱਚ ਜਗਰਾਉਂ ਤੋਂ ਚੱਕਰ ਬਰਾਸਤਾ ਮੱਲ੍ਹਾ ਸੜਕ ਦੀ ਸਪੈਸ਼ਲ ਮੁਰੰਮਤ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਮੁਰੰਮਤ ਦਾ ਕੰਮ ਕਦੋਂ ਤੱਕ ਮੁਕੰਮਲ ਕਰ ਲਿਆ ਜਾਵੇਗਾ ?

ਸਰਦਾਰ ਸੁੱਚਾ ਸਿੰਘ ਲੰਗਾਹ : ਇਸ ਲਿੰਕ ਸੜਕ ਵਿੱਚੋਂ ਸਿਰਫ ਜਗਰਾਓਂ ਤੋਂ ਡੱਲ੍ਹਾ ਲੰਬਾਈ 7.71 ਕਿਲੋਮੀਟਰ ਹਿੱਸਾ ਮੁਰੰਮਤ ਲਈ ਡਿਊ ਹੈ। ਸਪੈਸ਼ਲ ਰਿਪੇਅਰ 2002-03 ਦੇ ਪ੍ਰੋਗਰਾਮ ਦੀ ਪ੍ਰਵਾਨਗੀ ਹੋਣ ਤੇ ਇਸ ਦੀ ਮੁਰੰਮਤ ਕਰਵਾ ਦਿੱਤੀ ਜਾਵੇਗੀ, ਬਾਕੀ ਸੜਕ ਮੁਰੰਮਤ ਲਈ ਡਿਊ ਨਹੀਂ ਹੈ।

---

## UNSTARRED QUESTIONS AND ANSWERS

## ਨਹਿਰੀ ਅਤੇ ਜਲ ਨਿਕਾਸੀ ਪ੍ਰਣਾਲੀ ਦੀ ਮੁਰੰਮਤ/ਉਸਾਰੀ ਉੱਤੇ ਖਰਚਾ

273. ਸਰਦਾਰ ਰਿਪਜੀਤ ਸਿੰਘ ਬਰਾੜ : ਕੀ ਸਿੰਜਾਈ ਮੰਤਰੀ ਜੀ ਕਿਰਪਾ ਕਰਕੇ ਇਹ ਦੱਸਣਗੇ ਕਿ—

(ੳ) 2007 ਵਿੱਚ ਮੌਜੂਦਾ ਸਰਕਾਰ ਦੁਆਰਾ ਕਾਰਜਕਾਲ ਸੰਭਾਲਣ ਤੋਂ ਬਾਅਦ ਰਾਜ ਵਿੱਚ ਵੱਖ-ਵੱਖ ਨਹਿਰੀ ਅਤੇ ਜਲ ਨਿਕਾਸ ਪ੍ਰਣਾਲੀ ਦੀ ਮੁਰਮਤ/ਉਸਾਰੀ ਤੇ ਹੁਣ ਤੱਕ ਕਿੰਨੀ ਰਕਮ ਖਰਚ ਕੀਤੀ ਗਈ ਹੈ;

(ਅ) ਸਮੁੱਚੇ ਰਾਜ ਵਿੱਚ ਨਹਿਰੀ ਅਤੇ ਜਲ ਨਿਕਾਸ ਪ੍ਰਣਾਲੀ ਲਈ ਸਰਕਲ ਵਾਰ ਵੱਖ-ਵੱਖ ਕਿੰਨਾ ਬਜਟ ਅਲਾਟ ਕੀਤਾ ਗਿਆ ਹੈ ਅਤੇ ਉਪਰੋਕਤ ਦਰਸਾਏ ਪ੍ਰੋਜੈਕਟਾਂ ਲਈ ਵਿਸ਼ਵ ਬੈਂਕ ਦੁਆਰਾ ਕਿੰਨਾ ਯੋਗਦਾਨ ਦਿੱਤਾ ਗਿਆ ?

ਸਰਦਾਰ ਜਨਮੇਜਾ ਸਿੰਘ ਸੇਖੋਂ : (ੳ) ਮੌਜੂਦਾ ਸਰਕਾਰ ਦੁਆਰਾ 2007 ਵਿਚ ਕਾਰਜਕਾਲ ਸੰਭਾਲਣ ਤੋਂ ਬਾਅਦ ਹੁਣ ਤੱਕ ਰਾਜ ਵਿੱਚ ਵੱਖ-ਵੱਖ ਨਹਿਰੀ ਅਤੇ ਜਲ ਨਿਕਾਸ ਪ੍ਰਣਾਲੀ ਦੀ ਮੁਰੰਮਤ/ਉਸਾਰੀ ਤੇ ਕ੍ਰਮਵਾਰ 571.83 ਕਰੋੜ ਰੁਪਏ ਅਤੇ 390.96 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਗਈ ਹੈ।

(ਅ) ਸਮੁੱਚੇ ਰਾਜ ਵਿੱਚ ਨਹਿਰੀ ਅਤੇ ਜਲ ਨਿਕਾਸ ਪ੍ਰਣਾਲੀ ਦੀ ਮੁਰੰਮਤ/ਉਸਾਰੀ ਲਈ 2007 ਤੋਂ ਹੁਣ ਤੱਕ ਕ੍ਰਮਵਾਰ 638.03 ਕਰੋੜ ਰੁਪਏ ਅਤੇ 425.13 ਕਰੋੜ ਰੁਪਏ ਦਾ ਬਜਟ/ਫੰਡ ਅਲਾਟ ਕੀਤੇ ਗਏ ਹਨ ਜਿਸ ਦੀ ਹਲਕਾਵਾਰ ਡੀਟੇਲ ਅਨੁਲੱਗ 'ੳ' ਤੇ ਹੈ।

ਇਸ ਸਮੇਂ ਦੌਰਾਨ ਵਿਸ਼ਵ ਬੈਂਕ ਤੋਂ ਕੋਈ ਵੀ ਫੰਡਜ਼ ਪ੍ਰਾਪਤ ਨਹੀਂ ਹੋਏ।

## ਅਨੁਲੱਗ 'ੳ'

ਅਪ੍ਰੈਲ, 2007 ਤੋਂ ਜਨਵਰੀ, 2010 ਤੱਕ ਨਹਿਰੀ ਅਤੇ ਜਲ ਨਿਕਾਸ ਪ੍ਰਣਾਲੀ ਦੀ ਮੁਰੰਮਤ/ਉਸਾਰੀ ਲਈ ਅਲਾਟ ਕੀਤੇ ਬਜਟ/ਫੰਡਜ਼ ਦੀ ਹਲਕਾਵਾਰ ਡੀਟੇਲ :

ਨਹਿਰੀ ਪ੍ਰਣਾਲੀ :

| ਲੜੀ ਨੰ: | ਹਲਕਾ ਦਫਤਰ ਦਾ ਨਾਮ | ਅਲਾਟ ਕੀਤਾ ਬਜਟ/ਫੰਡਜ਼ (ਰੁਪਏ ਕਰੋੜਾਂ ਵਿੱਚ) |
|---|---|---|
| 1 | ਸਰਹੰਦ ਨਹਿਰ ਹਲਕਾ, ਲੁਧਿਆਣਾ | 123.32 |
| 2 | ਫਿਰੋਜ਼ਪੁਰ ਨਹਿਰ ਹਲਕਾ, ਫਿਰੋਜ਼ਪੁਰ | 102.20 |
| 3 | ਆਈ.ਬੀ. ਹਲਕਾ, ਪਟਿਆਲਾ | 159.03 |
| 4 | ਬੀ.ਐਮ.ਐਲ. ਹਲਕਾ, ਪਟਿਆਲਾ | 30.02 |
| 5 | ਯੂ.ਬੀ.ਡੀ.ਸੀ. ਹਲਕਾ, ਅੰਮ੍ਰਿਤਸਰ | 19.88 |
| 6 | ਡਾਇਰੈਕਟਰ ਵਾਟਰ ਸੈਲ, ਆਈ.ਬੀ. ਹੈਡ ਆਫਿਸ | 8.52 |
| 7 | ਢੋਲਬਾਹਾ ਡੈਮ ਉਸਾਰੀ ਹਲਕਾ, ਹੁਸ਼ਿਆਰਪੁਰ | 50.30 |
| 8 | ਕੰਡੀ ਕੈਨਾਲ ਉਸਾਰੀ ਹਲਕਾ, ਹੁਸ਼ਿਆਰਪੁਰ | 144.76 |
| | ਕੁੱਲ ਜੋੜ : | 638.03 |

ਜਲ ਨਿਕਾਸ ਪ੍ਰਣਾਲੀ :

| | | |
|---|---|---|
| 1 | ਪਟਿਆਲਾ ਡਰੇਨੇਜ ਹਲਕਾ, ਪਟਿਆਲਾ | 79.56 |
| 2 | ਅੰਮ੍ਰਿਤਸਰ ਡਰੇਨੇਜ ਹਲਕਾ, ਅੰਮ੍ਰਿਤਸਰ | 84.01 |
| 3 | ਫਿਰੋਜ਼ਪੁਰ ਡਰੇਨੇਜ ਹਲਕਾ, ਫਿਰੋਜ਼ਪੁਰ | 30.88 |
| 4 | ਜਲੰਧਰ ਡਰੇਨੇਜ ਹਲਕਾ, ਜਲੰਧਰ | 56.78 |
| 5 | ਗਿੱਦੜਬਾਹਾ ਡਰੇਨੇਜ ਹਲਕਾ, ਗਿੱਦੜਬਾਹਾ | 173.90 |
| | ਕੁੱਲ ਜੋੜ : | 425.13 |

## ਅਪਗ੍ਰੇਡ ਕੀਤੇ ਗਏ ਸਕੂਲਾਂ ਦੀ ਗਿਣਤੀ

274. ਡਾਕਟਰ ਦਲਬੀਰ ਸਿੰਘ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿਛਲੇ ਤਿੰਨਾਂ ਸਾਲਾਂ ਦੌਰਾਨ ਬਲਾਕ ਤਰਸਿੱਕਾ, ਜੰਡਿਆਲਾ ਅਤੇ ਰਈਆ, ਜ਼ਿਲ੍ਹਾ ਅੰਮ੍ਰਿਤਸਰ ਅਧੀਨ ਆਉਂਦੇ ਕਿੰਨੇ ਐਲੀਮੈਂਟਰੀ ਅਤੇ ਹਾਈ ਸਕੂਲ ਅਪਗਰੇਡ ਕੀਤੇ ਗਏ ਹਨ ?

(ਅ) ਉਪਰੋਕਤ ਸਕੂਲਾਂ ਵਿਚ ਅਧਿਆਪਕਾਂ ਦੀਆਂ ਕਿੰਨੀਆਂ ਅਸਾਮੀਆਂ ਖਾਲੀ ਹਨ ਅਤੇ ਉਨ੍ਹਾਂ ਨੂੰ ਕਦੋਂ ਤੱਕ ਭਰਿਆ ਜਾਵੇਗਾ ?

ਡਾਕਟਰ ਉਪਿੰਦਰਜੀਤ ਕੌਰ : (ੳ) ਸ਼੍ਰੀਮਾਨ ਜੀ, ਜ਼ਿਲ੍ਹਾ ਅੰਮ੍ਰਿਤਸਰ ਦੇ ਤਰਸਿੱਕਾ, ਜੰਡਿਆਲਾ ਗੁਰੂ ਅਤੇ ਰਈਆ ਬਲਾਕਾਂ ਵਿਚ ਸਾਲ 2007-08 ਅਤੇ 2008-09 ਦੌਰਾਨ ਕੋਈ ਵੀ ਸਕੂਲ ਅਪਗਰੇਡ ਨਹੀਂ ਕੀਤਾ ਗਿਆ। ਇਨ੍ਹਾਂ ਬਲਾਕਾਂ ਵਿਚ ਸਾਲ 2009-10 ਦੌਰਾਨ ਅਪਗਰੇਡ ਕੀਤੇ ਸਕੂਲਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਬਲਾਕ ਦਾ ਨਾਮ | ਅਪਗਰੇਡ ਕੀਤੇ ਸਕੂਲਾਂ ਦੀ ਗਿਣਤੀ | |
|---|---|---|
| | ਪ੍ਰਾਇਮਰੀ ਤੋਂ ਮਿਡਲ | ਮਿਡਲ ਤੋਂ ਹਾਈ |
| ਤਰਸਿੱਕਾ | 2 | 0 |
| ਜੰਡਿਆਲਾ ਗੁਰੂ | 3 | 0 |
| ਰਈਆ | 13 | 1 |

(ਅ) ਉਪਰੋਕਤ ਅਪਗਰੇਡ ਕੀਤੇ ਗਏ ਸਕੂਲਾਂ ਵਿਚ ਬਲਾਕ-ਵਾਈਜ਼ ਖਾਲੀ ਅਸਾਮੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਬਲਾਕ ਦਾ ਨਾਮ | ਸਾਲ 2009-10 ਦੌਰਾਨ ਅਪਗਰੇਡ ਕੀਤੇ ਸਕੂਲਾਂ ਵਿਚ ਖਾਲੀ ਅਸਾਮੀਆਂ ਦੀ ਗਿਣਤੀ | |
|---|---|---|
| | ਪ੍ਰਾਇਮਰੀ ਤੋਂ ਮਿਡਲ | ਮਿਡਲ ਤੋਂ ਹਾਈ |
| ਤਰਸਿੱਕਾ | 0 | 0 |
| ਜੰਡਿਆਲਾ ਗੁਰੂ | 3 | 0 |
| ਰਈਆ | 5 | 8 |

ਅਪਗਰੇਡ ਕੀਤੇ ਸਕੂਲਾਂ ਵਿਚ ਆਸਾਮੀਆਂ ਭਰਨ ਲਈ 14 ਜਨਵਰੀ, 2010 ਨੂੰ ਵਿਗਿਆਪਨ ਜਾਰੀ ਕਰ ਦਿੱਤਾ ਗਿਆ ਹੈ। ਉਮੀਦ ਹੈ ਕਿ ਇਹ ਆਸਾਮੀਆਂ ਸਾਲ 2010-11 ਦੌਰਾਨ ਭਰ ਲਈਆਂ ਜਾਣਗੀਆਂ।

---

## ਬੁੱਢੇ ਨਾਲੇ ਦੀ ਜ਼ਮੀਨ ਉੱਤੇ ਨਜਾਇਜ਼ ਕਬਜ਼ਾ ਹਟਾਉਣਾ

275. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲੁਧਿਆਣਾ ਜ਼ਿਲ੍ਹੇ ਵਿੱਚ ਲੋਕਾਂ ਦੁਆਰਾ ਕਬਜ਼ਾ ਕੀਤੀ ਗਈ ਬੁੱਢਾ ਨਾਲਾ ਨਾਲ ਸਬੰਧਿਤ ਜ਼ਮੀਨ ਕਿੰਨੀ ਹੈ ਅਤੇ ਇਸ ਕਬਜ਼ੇ ਨੂੰ ਹਟਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾ ਰਹੇ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਬੁੱਢੇ ਨਾਲੇ ਦੀ ਜ਼ਮੀਨ ਉੱਪਰ ਲੋਕਾਂ ਵੱਲੋਂ ਕੀਤੇ 51 ਨਜਾਇਜ਼ ਕਬਜ਼ਿਆਂ ਦਾ ਕੁੱਲ ਰਕਬਾ 15 ਕਨਾਲ, 2-1/6 ਮਰਲੇ ਹੈ। ਇਨ੍ਹਾਂ ਨਜਾਇਜ਼ ਕਬਜ਼ਿਆਂ ਨੂੰ ਖਾਲੀ ਕਰਵਾਉਣ ਲਈ ਉਪ-ਮੰਡਲ ਮੈਜਿਸਟਰੇਟ (ਪੂਰਵ), ਲੁਧਿਆਣਾ ਕੋਲ ਪੀ.ਪੀ. ਐਕਟ ਅਧੀਨ 51 ਕੇਸ ਦਾਇਰ ਕੀਤੇ ਗਏ ਸਨ। ਇਨ੍ਹਾਂ ਸਾਰਿਆਂ ਦਾ ਫੈਸਲਾ ਵਿਭਾਗ ਦੇ ਹੱਕ ਵਿੱਚ ਕਰ ਦਿੱਤਾ ਗਿਆ ਹੈ। ਇਨ੍ਹਾਂ ਵਿਚੋਂ 39 ਨਜਾਇਜ਼ ਕਬਜ਼ੇ ਖਾਲੀ ਕੀਤੇ ਜਾ ਚੁੱਕੇ ਹਨ ਜਿਨ੍ਹਾਂ ਦਾ ਕੁੱਲ ਰਕਬਾ 10 ਕਨਾਲ 2-3/4 ਮਰਲੇ ਬਣਦਾ ਹੈ। ਬਾਕੀ ਰਹਿੰਦੇ 12 ਨਜਾਇਜ਼ ਕਬਜ਼ਿਆਂ ਵਿਚੋਂ 5 ਧਾਰਮਿਕ ਸਥਾਨਾਂ ਨਾਲ ਸਬੰਧਤ ਹਨ, ਜਿਨ੍ਹਾਂ ਦਾ ਰਕਬਾ 3 ਕਨਾਲ 10-3/4 ਮਰਲੇ ਬਣਦਾ ਹੈ। ਉਪਰੋਕਤ ਤੋਂ ਇਲਾਵਾ ਬਾਕੀ ਰਹਿੰਦੇ 7 ਨਜਾਇਜ਼ ਕਬਜ਼ਿਆਂ, ਜਿਸ ਦਾ ਕੁੱਲ ਰਕਬਾ 1 ਕਨਾਲ 8-2/3 ਮਰਲੇ ਬਣਦਾ ਹੈ, ਨੂੰ ਖਾਲੀ ਕਰਵਾਉਣ ਲਈ ਉਪ- ਮੰਡਲ ਮੈਜਿਸਟਰੇਟ (ਪੂਰਵ), ਲੁਧਿਆਣਾ ਨਾਲ ਤਾਲਮੇਲ ਕਰਕੇ ਇਨ੍ਹਾਂ ਨੂੰ ਜਲਦੀ ਖਾਲੀ ਕਰਵਾ ਦਿੱਤਾ ਜਾਵੇਗਾ।

---

## ਪੁਲਾਂ ਦੀ ਉਸਾਰੀ

276. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਿਕਟ ਭਵਿੱਖ ਵਿੱਚ ਮਨੌਲੀ ਤੋਂ ਦੈੜੀ ਵਿਚਕਾਰ ਅਤੇ ਧਰਮਗੜ੍ਹ ਤੋਂ ਫੇਜ਼ 11 ਮੋਹਾਲੀ ਵਿਚਕਾਰ ਵੱਖਰੇ ਤੌਰ ਤੇ ਪੁਲ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਇਨ੍ਹਾਂ ਸੜਕਾਂ ਤੇ ਦੋ ਨਵੇਂ ਪੁਲਾਂ ਦੀ ਉਸਾਰੀ ਦਾ ਕੰਮ ਨਬਾਰਡ ਸਕੀਮ ਅਧੀਨ ਪ੍ਰਗਤੀ ਅਧੀਨ ਹੈ ਅਤੇ ਇਨ੍ਹਾਂ ਦੋਵੇਂ ਪੁਲਾਂ ਨੂੰ ਮਈ, 2010 ਤੱਕ ਮੁਕੰਮਲ ਕਰਨ ਦਾ ਟੀਚਾ ਹੈ।

---

## ਮੋਹਾਲੀ ਜ਼ਿਲ੍ਹੇ ਵਿੱਚ ਸੜਕਾਂ ਦੀ ਮੁਰੰਮਤ

277. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਹਾਲੀ ਵਿੱਚ ਜਗਤਪੁਰਾ ਤੋਂ ਟਾਂਗਰੀ, ਜਗਤਪੁਰਾ ਤੋਂ ਕਰਾਲਾ ਅਤੇ ਨੰਡਿਆਲੀ ਤੋਂ ਜਗਤਪੁਰਾ ਸੜਕਾਂ, ਜਿਹੜੀਆਂ ਕਿ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਵਿੱਚ ਸ਼ਾਮਿਲ ਕੀਤੀਆਂ ਗਈਆਂ ਸਨ, ਅਜੇ ਤੱਕ ਮੁਰੰਮਤ ਨਹੀਂ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਨ੍ਹਾਂ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਮੋਹਾਲੀ ਵਿੱਚ ਇਹ ਸੜਕਾਂ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਦੀ ਕਿਸੇ ਵੀ ਮਨਜ਼ੂਰਸ਼ੁਦਾ ਸਕੀਮ ਵਿੱਚ ਸ਼ਾਮਲ ਨਹੀਂ ਹਨ। ਭਾਰਤ ਸਰਕਾਰ ਵੱਲੋਂ ਪੰਜਾਬ ਰਾਜ ਲਈ ਸਾਲ 2010-11 ਦੌਰਾਨ ਇਸ ਸਕੀਮ ਅਧੀਨ ਅਜੇ ਤੱਕ ਟੀਚੇ ਨਹੀਂ ਮਿਥੇ ਗਏ।

---

## ਕੱਚੇ ਘਰਾਂ ਦੇ ਮਾਲਕਾਂ ਨੂੰ ਗਰਾਂਟ ਦੀ ਅਦਾਇਗੀ

278. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 2008-09 ਅਤੇ 2009-10 ਦੌਰਾਨ ਮੁਹਾਲੀ ਜ਼ਿਲ੍ਹੇ ਦੇ ਕਿਸ-ਕਿਸ ਪਿੰਡ ਦੇ ਕੱਚੇ ਘਰਾਂ ਦੇ ਕਿਸ-ਕਿਸ ਮਾਲਕ ਨੂੰ ਗ੍ਰਾਂਟ ਦਿੱਤੀ ਗਈ ਅਤੇ ਇਸ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਗਈ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਾਲ 2008-09 ਦੌਰਾਨ ਮੁਹਾਲੀ ਜ਼ਿਲ੍ਹੇ ਵਿੱਚ ਬੇ-ਘਰੇ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਮਕਾਨਾਂ ਦੀ ਉਸਾਰੀ ਲਈ ਗ੍ਰਾਂਟ ਦੇਣ ਦੀ ਸਕੀਮ ਤਹਿਤ ਹਾਲ ਦੀ ਘੜੀ ਕਿਸੇ ਵੀ ਪਿੰਡ ਵਿੱਚ ਕੱਚੇ ਘਰਾਂ ਵਾਲੇ ਕਿਸੇ ਵੀ ਮਾਲਕ/ਵਿਅਕਤੀ ਨੂੰ ਗ੍ਰਾਂਟ ਨਹੀਂ ਦਿੱਤੀ ਗਈ। ਇਸ ਜ਼ਿਲ੍ਹੇ ਵਿੱਚ ਪੇਂਡੂ ਖੇਤਰ ਦੇ 120 ਲਾਭਪਾਤਰੀਆਂ ਦੀ ਸੂਚੀ (ਅਨੁਲੱਗ ੳ)** ਤਿਆਰ ਕੀਤੀ ਗਈ ਹੈ, ਜਿਸ ਦੀ ਪ੍ਰਵਾਨਗੀ ਜ਼ਿਲ੍ਹਾ ਪੱਧਰ ਦੀ ਕਮੇਟੀ ਤੋਂ ਪ੍ਰਾਪਤ ਕਰਨ ਉਪਰੰਤ ਗ੍ਰਾਂਟ ਦੀ ਵੰਡ ਕੀਤੀ ਜਾਣੀ ਹੈ। ਇਸ ਸਾਲ ਦੌਰਾਨ ਜ਼ਿਲ੍ਹਾ ਮੁਹਾਲੀ ਲਈ ਕੁੱਲ 30.00 ਲੱਖ ਰੁਪਏ (24.00 ਲੱਖ ਰੁਪਏ ਪੇਂਡੂ ਖੇਤਰਾਂ ਲਈ ਅਤੇ 6.00 ਲੱਖ ਰੁਪਏ ਸ਼ਹਿਰੀ ਖੇਤਰਾਂ ਲਈ) ਪ੍ਰਵਾਨਤ ਹਨ।

---

**Placed in the Revisor Branch.

ਸਾਲ 2009-10 ਦੌਰਾਨ ਸਰਕਾਰ ਵੱਲੋਂ ਇਸ ਸਕੀਮ ਅਧੀਨ ਕੋਈ ਰਾਸ਼ੀ ਰਿਲੀਜ਼ ਨਹੀਂ ਕੀਤੀ ਗਈ।

ਇਸ ਸਕੀਮ ਅਧੀਨ ਪੇਂਡੂ ਅਤੇ ਸ਼ਹਿਰੀ ਖੇਤਰ ਵਿੱਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਬੇਘਰੇ/ਕੱਚੇ ਘਰਾਂ ਵਾਲੇ ਪਰਿਵਾਰਾਂ, ਜਿਨ੍ਹਾਂ ਦੀ ਸਾਲਾਨਾ ਆਮਦਨ 1.00 ਲੱਖ ਰੁਪਏ ਤੋਂ ਵੱਧ ਨਾ ਹੋਵੇ, ਨੂੰ ਨਵੇਂ ਮਕਾਨਾਂ ਦੀ ਉਸਾਰੀ ਲਈ 50,000 ਰੁਪਏ ਅਤੇ ਖਸਤਾ ਹਾਲਤ ਮਕਾਨਾਂ ਦੀ ਮੁਰੰਮਤ ਕਰਨ ਲਈ 20,000 ਰੁਪਏ ਦੀ ਰਾਸ਼ੀ ਗ੍ਰਾਂਟ ਵਜੋਂ ਦਿੱਤੀ ਜਾਂਦੀ ਹੈ।

---

## ਸ਼ਗਨ ਸਕੀਮ ਸਬੰਧੀ ਪ੍ਰਾਪਤ ਅਰਜ਼ੀਆਂ

279. **ਸਰਦਾਰ ਈਸ਼ਰ ਸਿੰਘ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2008-09 ਅਤੇ 2009-10 ਦੌਰਾਨ ਰਾਜ ਵਿੱਚ ਸ਼ਗਨ ਸਕੀਮ ਅਧੀਨ ਸਰਕਾਰ ਦੁਆਰਾ ਪ੍ਰਾਪਤ ਹੋਈਆਂ ਅਰਜ਼ੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਅਤੇ ਉਕਤ ਸਮੇਂ ਦੌਰਾਨ ਕਿੰਨੇ ਲਾਭਪਾਤਰੀਆਂ ਨੂੰ ਕਿੰਨੀ ਰਕਮ ਵੰਡੀ ਗਈ ;

(ਅ) ਸ਼ਗਨ ਸਕੀਮ ਅਧੀਨ ਉਨ੍ਹਾਂ ਬਿਨੈਕਾਰਾਂ ਦਾ ਜ਼ਿਲ੍ਹੇਵਾਰ ਬੈਕਲਾਗ ਕਿੰਨਾ ਹੈ ਜੋ ਹੁਣ ਤੱਕ ਇਸ ਦਾ ਲਾਭ ਨਹੀਂ ਉਠਾ ਸਕੇ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਸ਼ਗਨ ਸਕੀਮ ਅਧੀਨ ਸਾਲ 2008-09 ਅਤੇ 2009-10 ਵਿੱਚ ਜ਼ਿਲ੍ਹਾਵਾਰ ਪ੍ਰਾਪਤ ਹੋਈਆਂ ਅਰਜ਼ੀਆਂ, ਉਨ੍ਹਾਂ ਵਿੱਚੋਂ ਨਿਪਟਾਈਆਂ ਗਈਆਂ ਅਰਜ਼ੀਆਂ ਅਤੇ ਵੰਡੀ ਗਈ ਰਾਸ਼ੀ ਦਾ ਵੇਰਵਾ ਅਨੁਲੱਗ-'ੳ' ਅਨੁਸਾਰ ਹੈ।

(ਅ) ਸ਼ਗਨ ਸਕੀਮ ਅਧੀਨ ਸਾਲ 2008-09 ਅਤੇ 2009-10 ਦੀਆਂ ਨਿਪਟਾਰੇ ਹਿੱਤ ਬਕਾਇਆ ਰਹਿੰਦੀਆਂ ਅਰਜ਼ੀਆਂ ਦਾ ਵੇਰਵਾ ਅਨੁਲੱਗ-'ਅ' ਅਨੁਸਾਰ ਹੈ।

[ਭਲਾਈ ਮੰਤਰੀ]

ਅਨੁਲੱਗ 'ੳ'

(ਰਕਮ ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਾਲ 2008-09 ਵਿੱਚ ਪ੍ਰਾਪਤ ਦਰਖਾਸਤਾਂ | ਨਿਪਟਾਈਆਂ ਗਈਆਂ ਦਰਖਾਸਤਾਂ | ਵੰਡੀ ਗਈ ਰਾਸ਼ੀ | ਸਾਲ 2009-10 ਵਿੱਚ ਪ੍ਰਾਪਤ ਦਰਖਾਸਤਾਂ | ਨਿਪਟਾਈਆਂ ਗਈਆਂ ਦਰਖਾਸਤਾਂ | ਵੰਡੀ ਗਈ ਰਾਸ਼ੀ |
|---|---|---|---|---|---|---|---|
| 1 | ਅੰਮ੍ਰਿਤਸਰ | 6028 | 6028 | 904.20 | 6539 | 469 | 70.35 |
| 2 | ਬਠਿੰਡਾ | 2434 | 2434 | 365.10 | 2147 | 240 | 36.00 |
| 3 | ਬਰਨਾਲਾ | 1039 | 1039 | 155.85 | 752 | 108 | 16.20 |
| 4 | ਫਿਰੋਜ਼ਪੁਰ | 5404 | 5404 | 810.60 | 5407 | 736 | 110.40 |
| 5 | ਫਰੀਦਕੋਟ | 2581 | 2115 | 317.25 | 1678 | — | — |
| 6 | ਫਤਿਹਗੜ੍ਹ ਸਾਹਿਬ | 1087 | 1087 | 163.05 | 967 | 42 | 6.30 |
| 7 | ਗੁਰਦਾਸਪੁਰ | 4772 | 4772 | 715.80 | 4525 | 360 | 54.00 |
| 8 | ਹੁਸ਼ਿਆਰਪੁਰ | 2344 | 2344 | 351.60 | 2350 | 229 | 34.35 |
| 9 | ਜਲੰਧਰ | 3641 | 3641 | 546.15 | 3689 | 248 | 37.20 |

| | | | | | | | |
|---|---|---|---|---|---|---|---|
| 10 | ਕਪੂਰਥਲਾ | 1444 | 1444 | 216.60 | 964 | 115 | 17.25 |
| 11 | ਲੁਧਿਆਣਾ | 4286 | 4286 | 642.90 | 4157 | 598 | 89.70 |
| 12 | ਮੋਗਾ | 2145 | 2145 | 321.75 | 1885 | 215 | 32.25 |
| 13 | ਮੁਕਤਸਰ | 2916 | 2916 | 437.40 | 2426 | 209 | 31.35 |
| 14 | ਮਾਨਸਾ | 1704 | 1704 | 255.60 | 1727 | 276 | 41.40 |
| 15 | ਸ਼ਹੀਦ ਭਗਤ ਸਿੰਘ ਨਗਰ | 1268 | 1268 | 190.20 | 1214 | 191 | 28.65 |
| 16 | ਪਟਿਆਲਾ | 2933 | 2933 | 439.95 | 2632 | 244 | 36.60 |
| 17 | ਰੂਪ ਨਗਰ | 786 | 786 | 117.90 | 740 | 100 | 15.00 |
| 18 | ਸੰਗਰੂਰ | 2555 | 2555 | 383.25 | 1966 | 270 | 40.50 |
| 19 | ਐਸ.ਏ.ਐਸ. ਨਗਰ | 802 | 802 | 120.30 | 957 | 274 | 41.10 |
| 20 | ਤਰਨ ਤਾਰਨ | 4011 | 4011 | 601.65 | 3554 | 362 | 54.30 |
| | ਕੁੱਲ ਜੋੜ : | 54180 | 53714 | 8057.10 | 50276 | 5286 | 792.90 |

[ਭਲਾਈ ਮੰਤਰੀ]

ਅਨੁਲੱਗ 'ਅ'

(ਰਕਮ ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਾਲ 2008-09 ਦੀਆਂ ਬਕਾਇਆ ਦਰਖਾਸਤਾਂ | ਸਾਲ 2009-10 ਦੀਆਂ ਬਕਾਇਆ ਦਰਖਾਸਤਾਂ | ਵਿਸ਼ੇਸ਼ ਕਥਨ |
|---|---|---|---|---|
| 1 | ਅੰਮ੍ਰਿਤਸਰ | — | 6070 | — |
| 2 | ਬਠਿੰਡਾ | — | 1907 | — |
| 3 | ਬਰਨਾਲਾ | — | 644 | — |
| 4 | ਫਿਰੋਜ਼ਪੁਰ | — | 4671 | — |
| 5 | ਫਰੀਦਕੋਟ | 466 | 1678 | 667 ਕੇਸਾਂ ਲਈ 100.05 ਲੱਖ ਰੁਪਏ ਦੀ ਰਾਸ਼ੀ ਉਪਲਬਧ ਹੈ, ਕੇਸਾਂ ਦੀ ਵੈਰੀਫਿਕੇਸ਼ਨ ਕਰਨ ਉਪਰੰਤ ਅਦਾਇਗੀ ਕੀਤੀ ਜਾ ਰਹੀ ਹੈ। |
| 6 | ਫਤਿਹਗੜ੍ਹ ਸਾਹਿਬ | — | 925 | — |
| 7 | ਗੁਰਦਾਸਪੁਰ | — | 4165 | — |
| 8 | ਹੁਸ਼ਿਆਰਪੁਰ | — | 2121 | — |

| | | | | |
|---|---|---|---|---|
| 9 | ਜਲੰਧਰ | — | 3441 | — |
| 10 | ਕਪੂਰਥਲਾ | — | 849 | — |
| 11 | ਲੁਧਿਆਣਾ | — | 3559 | — |
| 12 | ਮੋਗਾ | — | 1670 | — |
| 13 | ਮੁਕਤਸਰ | — | 2217 | — |
| 14 | ਮਾਨਸਾ | — | 1451 | — |
| 15 | ਸ਼ਹੀਦ ਭਗਤ ਸਿੰਘ ਨਗਰ | — | 1023 | — |
| 16 | ਪਟਿਆਲਾ | — | 2388 | — |
| 17 | ਰੂਪ ਨਗਰ | — | 640 | — |
| 18 | ਸੰਗਰੂਰ | — | 1696 | — |
| 19 | ਐਸ.ਏ.ਐਸ. ਨਗਰ | — | 683 | — |
| 20 | ਤਰਨ ਤਾਰਨ | — | 3192 | — |
| | ਕੁੱਲ ਜੋੜ : | 466 | 44990 | — |

## ਸੜਕਾਂ ਉਤੇ ਪ੍ਰੀਮਿਕਸ ਪਾਉਣ ਦਾ ਖਰਚਾ

280. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2007-08, 2008-09 ਅਤੇ 2009-10 ਦੌਰਾਨ ਚਮਕੌਰ ਸਾਹਿਬ, ਮੋਰਿੰਡਾ ਅਤੇ ਰੋਪੜ ਬਲਾਕਾਂ ਵਿੱਚ ਜਿਹੜੀਆਂ ਸੜਕਾਂ ਤੇ ਪ੍ਰੀਮਿਕਸ ਆਦਿ ਪਾਇਆ ਗਿਆ ਸੀ, ਉਨ੍ਹਾਂ ਦਾ ਵੇਰਵਾ ਕੀ ਹੈ ਅਤੇ ਅਗਲੇ ਮਾਲੀ ਸਾਲ ਵਿੱਚ ਕਿਹੜੀਆਂ ਸੜਕਾਂ ਤੇ ਪ੍ਰੀਮਿਕਸ ਆਦਿ ਪਾਉਣ ਦੀ ਸਰਕਾਰ ਦੀ ਕੋਈ ਯੋਜਨਾ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਈਆਂ ਸੜਕਾਂ ਤੇ ਪ੍ਰੀਮਿਕਸ ਆਦਿ ਪਾਉਣ ਤੇ ਕੁਲ ਕਿੰਨਾ ਖਰਚਾ ਆਇਆ ਸੀ ਅਤੇ ਅਗਲੇ ਸਾਲ ਇਸ ਸਬੰਧੀ ਕਿੰਨਾ ਖਰਚਾ ਕਰਨ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਚਮਕੌਰ ਸਾਹਿਬ, ਮੋਰਿੰਡਾ ਅਤੇ ਰੋਪੜ ਬਲਾਕਾਂ ਵਿੱਚ ਪੈਂਦੀਆਂ ਸੜਕਾਂ ਤੇ ਸਾਲ 2007-08, 2008-09 ਅਤੇ 2009-10 ਦੌਰਾਨ ਪਾਈ ਗਈ ਪ੍ਰੀਮਿਕਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਅਤੇ ਅਨੁਲੱਗ "ਏ"* ਤੇ ਹੈ :—

| ਲੜੀ ਨੰ: | ਬਲਾਕ ਦਾ ਨਾਂ | ਸਾਲਵਾਰ ਪਾਈ ਗਈ ਪ੍ਰੀਮਿਕਸ ਕਿਲੋਮੀਟਰਾਂ ਵਿੱਚ | | | | | |
|---|---|---|---|---|---|---|---|
| | | ਸਾਲ | ਕਿ:ਮੀ: | ਸਾਲ | ਕਿ:ਮੀ | ਸਾਲ | ਕਿ:ਮੀ: |
| 1 | ਚਮਕੌਰ ਸਾਹਿਬ | 2007-08 | 55.64 | 2008-09 | 36.04 | 2009-10 | 62.31 |
| 2 | ਮੋਰਿੰਡਾ | 2007-08 | 26.44 | 2008-09 | 20.23 | 2009-10 | 128.05 |
| 3 | ਰੋਪੜ | 2007-08 | 65.71 | 2008-09 | 58.04 | 2009-10 | 91.79 |

ਜਿਨ੍ਹਾਂ ਸੜਕਾਂ ਤੇ ਅਗਲੇ ਵਿੱਤੀ ਸਾਲ ਦੌਰਾਨ ਪ੍ਰੀਮਿਕਸ ਪਾਉਣ ਦੀ ਤਜਵੀਜ਼ ਹੈ, ਦਾ ਬਲਾਕਵਾਈਜ਼ ਵੇਰਵਾ ਇਸ ਤਰ੍ਹਾਂ ਹੈ :—

| ਲੜੀ ਨੰ: | ਬਲਾਕ ਦਾ ਨਾਂ | ਲੰਬਾਈ ਕਿ:ਮੀ: ਵਿੱਚ | ਲਾਗਤ ਲੱਖਾਂ ਵਿੱਚ |
|---|---|---|---|
| 1 | ਚਮਕੌਰ ਸਾਹਿਬ | 38.56 | 539.14 |
| 2 | ਮੋਰਿੰਡਾ | 35.96 | 382.17 |
| 3 | ਰੋਪੜ | 61.88 | 797.35 |
| | | 136.40 | 1619.06 |

*Placed in the Revisor Branch.

ਉਪਰੋਕਤ ਕੰਮਾਂ ਨੂੰ ਪੰਜਾਬ ਮੰਡੀ ਬੋਰਡ ਤੋਂ ਪ੍ਰਵਾਨਗੀ ਉਪਰੰਤ ਹੱਥ ਵਿਚ ਲਿਆ ਜਾਵੇਗਾ। ਇਨ੍ਹਾਂ ਸੜਕਾਂ ਦਾ ਬਲਾਕਵਾਈਜ਼ ਅਤੇ ਸੜਕਵਾਰ ਵੇਰਵਾ ਨਾਲ ਨੱਥੀ ਅਨੁਲੱਗ * "ਬੀ" ਵਿੱਚ ਦਿੱਤਾ ਜਾਂਦਾ ਹੈ।

(ਅ) ਸਵਾਲ ਦੇ ਭਾਗ "ੳ" ਵਿੱਚ ਦਰਜ ਸੜਕਾਂ ਤੇ ਪਾਈ ਗਈ ਪ੍ਰੀਮਿਕਸ ਤੇ ਹੋਇਆ ਖਰਚਾ ਅਤੇ ਅਗਲੇ ਵਿੱਤੀ ਸਾਲ ਦੌਰਾਨ ਹੋਣ ਵਾਲਾ ਖਰਚਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਬਲਾਕ ਦਾ ਨਾਂ | ਸਾਲਵਾਰ ਖਰਚਾ ਅਤੇ ਅਗਲੇ ਵਿੱਤੀ ਸਾਲ ਦੌਰਾਨ ਤਜਵੀਜ਼ਤ ਖਰਚਾ (ਲੱਖਾਂ ਵਿੱਚ) | | | |
|---|---|---|---|---|---|
| | | 2007-08 | 2008-09 | 2009-10 | 2010-11 (ਤਜਵੀਜ਼ਤ) |
| 1 | ਚਮਕੌਰ ਸਾਹਿਬ | 436.15 | 257.22 | 570.69 | 539.54 |
| 2 | ਮੋਰਿੰਡਾ | 241.07 | 163.81 | 878.91 | 382.17 |
| 3 | ਰੋਪੜ | 524.15 | 421.67 | 1018.45 | 797.35 |

## ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

281. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਚਮਕੌਰ ਸਾਹਿਬ, ਮੋਰਿੰਡਾ ਅਤੇ ਰੋਪੜ ਬਲਾਕਾਂ ਵਿੱਚ ਸਥਾਪਤ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਵਿਸ਼ੇਵਾਰ ਕਿੰਨੀਆਂ ਪ੍ਰਵਾਨਤ ਆਸਾਮੀਆਂ ਹਨ ਅਤੇ ਇਨ੍ਹਾਂ ਵਿੱਚੋਂ ਮਿਤੀ ਅੰਤ ਤੱਕ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਈਆਂ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਵੱਲੋਂ ਕੀ ਕਦਮ ਚੁੱਕੇ ਜਾ ਰਹੇ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਚਮਕੌਰ ਸਾਹਿਬ, ਮੋਰਿੰਡਾ ਅਤੇ ਰੋਪੜ ਬਲਾਕਾਂ ਵਿੱਚ ਪੈਂਦੇ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਵਿਸ਼ਾਵਾਰ ਪ੍ਰਵਾਨਤ ਅਤੇ ਖਾਲੀ ਆਸਾਮੀਆਂ ਦੀ ਸੂਚਨਾ ਅਨੁਲੱਗ-ੳ ਵਿੱਚ ਦਰਜ ਹੈ।

(ਅ) ਮਾਸਟਰ ਕਾਡਰ ਅਤੇ ਸਕੂਲ ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ ਠੇਕੇ ਦੇ ਆਧਾਰ ਤੇ ਭਰਨ ਲਈ ਮਿਤੀ 23 ਸਤੰਬਰ, 2009 ਨੂੰ ਪਹਿਲਾਂ ਹੀ ਅਖਬਾਰਾਂ ਵਿੱਚ ਵਿਗਿਆਪਨ ਦਿੱਤਾ ਜਾ ਚੁੱਕਾ ਹੈ ਅਤੇ ਇਸ ਸਬੰਧੀ ਚੋਣ ਪ੍ਰਕਿਰਿਆ ਚੱਲ ਰਹੀ ਹੈ। ਈ.ਟੀ.ਟੀ. ਅਧਿਆਪਕਾਂ ਦੀਆਂ ਖਾਲੀ ਆਸਾਮੀਆਂ ਭਰਨ ਸਬੰਧੀ ਮਾਮਲਾ ਵੀ ਵਿਚਾਰ ਅਧੀਨ ਹੈ।

*Placed in the Revisor Branch.

[ਸਿੱਖਿਆ ਮੰਤਰੀ]

## ਅਨੁਲੱਗ 'ੳ'

## ਬਲਾਕ-ਚਮਕੌਰ ਸਾਹਿਬ, ਮੋਰਿੰਡਾ ਅਤੇ ਰੋਪੜ ਵਿਖੇ ਅਧਿਆਪਕ ਅਮਲੇ ਦੀਆਂ ਮਨਜ਼ੂਰਸ਼ੁਦਾ ਅਤੇ ਖਾਲੀ ਆਸਾਮੀਆਂ ਦੀ ਗਿਣਤੀ

### ਸਰਕਾਰੀ ਪ੍ਰਾਇਮਰੀ ਸਕੂਲ

| ਆਸਾਮੀ ਦਾ ਨਾਮ | ਪ੍ਰਵਾਨਤ ਆਸਾਮੀਆਂ | ਖਾਲੀ ਆਸਾਮੀਆਂ |
|---|---|---|
| ਸੈਂਟਰ ਹੈਡ ਟੀਚਰ | 21 | 9 |
| ਹੈਡ ਟੀਚਰ | 96 | 29 |
| ਈ.ਟੀ.ਟੀ. ਟੀਚਰ | 297 | 80 |

### ਸਰਕਾਰੀ ਮਿਡਲ ਸਕੂਲ

| ਆਸਾਮੀ ਦਾ ਨਾਮ | ਪ੍ਰਵਾਨਤ ਆਸਾਮੀਆਂ | ਖਾਲੀ ਆਸਾਮੀਆਂ |
|---|---|---|
| ਸਾਇੰਸ ਮਾਸਟਰ | 41 | 10 |
| ਹਿਸਾਬ ਮਾਸਟਰ | 04 | 01 |
| ਸੋਸ਼ਲ ਸਟੱਡੀਜ਼ ਮਾਸਟਰ | 53 | 01 |
| ਹਿੰਦੀ ਮਾਸਟਰ | 39 | 08 |
| ਪੰਜਾਬੀ ਮਾਸਟਰ | 39 | 00 |
| ਆਰਟ ਅਤੇ ਕਰਾਫਟ ਟੀਚਰ | 31 | 07 |
| ਪੀ.ਟੀ.ਆਈ. | 37 | 04 |
| ਵੋਕੇਸ਼ਨਲ ਟੀਚਰ | 03 | 03 |
| ਸਿਲਾਈ ਟੀਚਰ | 01 | 01 |

### ਸਰਕਾਰੀ ਹਾਈ ਸਕੂਲ

| ਆਸਾਮੀ ਦਾ ਨਾਮ | ਪ੍ਰਵਾਨਤ ਆਸਾਮੀਆਂ | ਖਾਲੀ ਆਸਾਮੀਆਂ |
|---|---|---|
| ਮੁੱਖ ਅਧਿਆਪਕ | 22 | 08 |
| ਸੋਸ਼ਲ ਸਟੱਡੀਜ਼ ਮਾਸਟਰ | 67 | 05 |
| ਸਾਇੰਸ ਮਾਸਟਰ | 47 | 02 |

| ਆਸਾਮੀ ਦਾ ਨਾਮ | ਪ੍ਰਵਾਨਤ ਆਸਾਮੀਆਂ | ਖਾਲੀ ਆਸਾਮੀਆਂ |
|---|---|---|
| ਹਿਸਾਬ ਮਾਸਟਰ | 27 | 04 |
| ਡੀ.ਪੀ.ਈ. | 18 | 03 |
| ਪੰਜਾਬੀ ਮਾਸਟਰ | 29 | 00 |
| ਹਿੰਦੀ ਮਾਸਟਰ | 24 | 03 |
| ਆਰਟ ਅਤੇ ਕਰਾਫਟ ਟੀਚਰ | 22 | 02 |
| ਪੀ.ਟੀ.ਆਈ. | 13 | 00 |
| ਸਿਲਾਈ ਟੀਚਰ | 04 | 02 |
| ਸਹਾਇਕ ਵੋਕੇਸ਼ਨਲ ਮਾਸਟਰ (ਏ.ਵੀ.ਐਮ.) | 08 | 00 |
| ਹੋਮ ਸਾਇੰਸ ਟੀਚਰ | 01 | 01 |
| ਅੰਗਰੇਜ਼ੀ ਮਾਸਟਰ | 03 | 03 |

ਸਰਕਾਰੀ ਸੀਨੀਅਰ ਸੈਕੰਡਰੀ ਸਕੂਲ

| ਆਸਾਮੀ ਦਾ ਨਾਮ | ਪ੍ਰਵਾਨਤ ਆਸਾਮੀਆਂ | ਖਾਲੀ ਆਸਾਮੀਆਂ |
|---|---|---|
| ਪ੍ਰਿੰਸੀਪਲ | 24 | 00 |
| ਲੈਕਚਰਾਰ ਅੰਗਰੇਜ਼ੀ | 27 | 02 |
| ਲੈਕਚਰਾਰ ਪੰਜਾਬੀ | 27 | 01 |
| ਲੈਕਚਰਾਰ ਰਾਜਨੀਤੀ ਸ਼ਾਸਤਰ | 25 | 10 |
| ਲੈਕਚਰਾਰ ਇਕਨਾਮਿਕਸ | 22 | 02 |
| ਲੈਕਚਰਾਰ ਹਿਸਟਰੀ | 17 | 07 |
| ਲੈਕਚਰਾਰ ਫਿਜ਼ਿਕਸ | 07 | 02 |
| ਲੈਕਚਰਾਰ ਕਮਿਸਟਰੀ | 07 | 01 |
| ਲੈਕਚਰਾਰ ਬਾਈਓਲੋਜੀ | 06 | 01 |
| ਲੈਕਚਰਾਰ ਹਿਸਾਬ | 17 | 02 |
| ਲੈਕਚਰਾਰ ਹਿੰਦੀ | 05 | 02 |

[ਸਿੱਖਿਆ ਮੰਤਰੀ]

| ਆਸਾਮੀ ਦਾ ਨਾਮ | ਪ੍ਰਵਾਨਤ ਆਸਾਮੀਆਂ | ਖਾਲੀ ਆਸਾਮੀਆਂ |
|---|---|---|
| ਲੈਕਚਰਾਰ ਜੋਗਰਾਫੀ | 08 | 03 |
| ਲੈਕਚਰਾਰ ਫਿਜ਼ੀਕਲ ਐਜੂਕੇਸ਼ਨ | 01 | 01 |
| ਲੈਕਚਰਾਰ ਕਮਰਸ | 10 | 04 |
| ਲੈਕਚਰਾਰ ਫਾਈਨ ਆਰਟਸ | 01 | 00 |
| ਲੈਕਚਰਾਰ ਸੋਸ਼ਿਆਲੋਜੀ | 02 | 02 |
| ਵੋਕੇਸ਼ਨਲ ਮਾਸਟਰ | 40 | 13 |
| ਸੋਸ਼ਲ ਸਟੱਡੀਜ਼ ਮਾਸਟਰ | 97 | 07 |
| ਸਾਇੰਸ ਮਾਸਟਰ | 55 | 06 |
| ਹਿਸਾਬ ਮਾਸਟਰ | 42 | 11 |
| ਡੀ.ਪੀ.ਈ. | 22 | 04 |
| ਪੰਜਾਬੀ ਮਾਸਟਰ | 32 | 02 |
| ਹਿੰਦੀ ਮਾਸਟਰ | 31 | 04 |
| ਆਰਟ ਅਤੇ ਕਰਾਫਟ ਟੀਚਰ | 21 | 01 |
| ਫਾਈਨ ਆਰਟਸ ਟੀਚਰ | 01 | 01 |
| ਪੀ.ਟੀ.ਆਈ. | 20 | 01 |
| ਸਿਲਾਈ ਟੀਚਰ | 06 | 03 |
| ਵੋਕੇਸ਼ਨਲ ਟੀਚਰ | 08 | 00 |
| ਸਹਾਇਕ ਵੋਕੇਸ਼ਨਲ ਮਾਸਟਰ (ਏ.ਵੀ.ਐਮ.) | 01 | 00 |
| ਮਿਊਜ਼ਿਕ ਟੀਚਰ | 02 | 02 |
| ਖੇਤੀਬਾੜੀ ਟੀਚਰ | 02 | 01 |
| ਤਬਲਾ ਪਲੇਅਰ | 02 | 00 |
| ਸੰਸਕ੍ਰਿਤ ਟੀਚਰ | 01 | 00 |
| ਹੋਮ ਸਾਇੰਸ ਟੀਚਰ | 01 | 00 |

### ਪਿੰਡਾਂ ਦੇ ਪਹੁੰਚ ਮਾਰਗਾਂ ਨੂੰ ਪੱਕੇ ਕਰਨਾ

282. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਚਮਕੌਰ ਸਾਹਿਬ, ਮੋਰਿੰਡਾ ਅਤੇ ਰੋਪੜ ਬਲਾਕਾਂ ਵਿੱਚ ਉਨ੍ਹਾਂ ਪਿੰਡਾਂ ਦੇ ਨਾਂ ਕੀ ਹਨ ਜਿਨ੍ਹਾਂ ਦੇ ਪਹੁੰਚ ਮਾਰਗ ਜਨਵਰੀ, 2010 ਦੇ ਅੰਤ ਤੱਕ ਕੱਚੇ ਹਨ ਅਤੇ ਅਜਿਹੇ ਪਹੁੰਚ ਮਾਰਗਾਂ ਨੂੰ ਪੱਕੇ ਕਰਨ ਲਈ ਸਰਕਾਰ ਵੱਲੋਂ ਕੀ ਯਤਨ ਕੀਤੇ ਜਾ ਰਹੇ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ (ਖੇਤੀਬਾੜੀ ਮੰਤਰੀ)** : ਬਲਾਕ ਚਮਕੌਰ ਸਾਹਿਬ, ਮੋਰਿੰਡਾ ਅਤੇ ਰੋਪੜ ਵਿੱਚ ਕੋਈ ਵੀ ਅਜਿਹਾ ਪਿੰਡ ਨਹੀਂ ਹੈ ਜਿਸਦਾ ਪਹੁੰਚ ਮਾਰਗ ਅਜੇ ਕੱਚਾ ਹੈ।

---

## MATTERS RAISED DURING ZERO HOUR AND THE STATEMENTS BY THE DEPUTY CHIEF MINISTER AND THE MINISTER THEREON

**ਮਾਨਯੋਗ ਸਪੀਕਰ** : ਹੁਣ ਅਸੀਂ ਅਗਲੀ ਆਈਟਮ ਲੈਂਦੇ ਹਾਂ। ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਕ ਬਹੁਤ ਹੀ ਸੰਗੀਨ ਮਸਲਾ ਮੈਂ ਸਰਕਾਰ ਤੇ ਉਪ ਮੁੱਖ ਮੰਤਰੀ ਦੇ ਜ਼ਿਹਨ ਵਿੱਚ ਲਿਆਉਣਾ ਚਾਹੁੰਦਾ ਹਾਂ। ਹਾਊਸ ਦਾ ਇੱਕ ਸਿਟਿੰਗ ਐਮ.ਐਲ.ਏ. ਹੈ, ਉਸ ਨੇ ਆਪਣੀ ਗੱਡੀ ਦਾ ਇੱਕ ਨੰਬਰ ਲੈਣ ਵਾਸਤੇ ਮੈਨਿਪੁਲੇਸ਼ਨ ਕੀਤੀ ਹੈ ਔਰ ਉਸ ਦੀ ਆਕਸ਼ਨ ਵੀ ਸ਼ਰੇਆਮ ਖਤਮ ਕਰਕੇ ਜਿਹੜੇ ਬਿਡਰ ਗਏ ਸੀ, ਉਨ੍ਹਾਂ ਨੂੰ ਡਰਾਇਆ-ਧਮਕਾਇਆ ਗਿਆ। ਜਿਹੜੀ ਬਿੱਡ 50,000 ਰੁਪਏ ਤੋਂ ਸ਼ੁਰੂ ਹੋਣੀ ਸੀ, ਉਹ 53000 ਰੁਪਏ ਤੇ ਛੱਡਣ ਦੀ ਬਜਾਏ ਸਿਰਫ 3000 ਹਜ਼ਾਰ ਰੁਪਏ ਦੇ ਕੇ ਨੰਬਰ 10 ਮਹੀਨੇ ਪਹਿਲਾਂ ਹੀ ਗੱਡੀ ਤੇ ਲਗਾ ਕੇ ਫਿਰਦੇ ਰਹੇ। ਜੇ ਹਾਊਸ ਦੇ ਐਮ.ਐਲ.ਏ. ਕਾਨੂੰਨ ਨੂੰ ਆਪਣੇ ਹੱਥ ਵਿੱਚ ਲੈਣ ਵਰਗੀ ਇਹੋ ਜਿਹੀ ਗੱਲ ਕਰਨਗੇ ਤਾਂ ਦੂਸਰੇ ਲੋਕਾਂ ਨੂੰ ਅਸੀਂ ਕੀ ਕਹਿ ਸਕਾਂਗੇ। ਇਸ ਦੇ ਵਿੱਚ ਇਹੀ ਨਹੀਂ ਸਗੋਂ 20 ਲੱਖ ਰੁਪਿਆ ਤਾਂ ਸਿੱਧਾ ਗੌਰਮਿੰਟ ਨੂੰ ਚੂਨਾ ਲੱਗ ਗਿਆ। 60 ਨੰਬਰ ਹੋਰ ਵੀ ਇਸੇ ਤਰ੍ਹਾਂ ਹੀ ਉਥੋਂ ਲਏ ਗਏ ਅਤੇ ਐਸ.ਡੀ.ਐਮ. ਨੂੰ ਜਾ ਕੇ ਇੱਕ ਗੱਲ ਬਿਡਰਜ਼ ਵੱਲੋਂ ਸਿੱਧੀ ਕਹੀ ਗਈ ਕਿ ਇਹ ਗਲਤ ਹੋ ਰਿਹਾ ਹੈ ਪਰ ਐਸ.ਡੀ.ਐਮ. ਕਹਿ ਰਿਹਾ ਹੈ ਕਿ ਇਹ ਫੇਅਰ ਹੈ। ਅੱਜ ਤੁਸੀਂ ਦੇਖਿਆ ਹੈ, ਮੰਤਰੀ ਜੀ ਬੈਠੇ ਹਨ, ਇਨ੍ਹਾਂ ਨੇ ਕਿਹਾ ਕਿ ਮੈਂ ਇਨਕੁਆਇਰੀ ਲਗਵਾ ਦਿੰਦਾ ਹਾਂ। ਕੀ ਇਹ ਗੱਲ ਸਿਰਫ ਇਨਕੁਆਇਰੀ ਲਗਾ ਕੇ ਹੀ ਖਤਮ ਹੋ ਜਾਵੇਗੀ ? ਇੰਨਾਂ ਵੱਡਾ ਸੰਗੀਨ ਮਸਲਾ ਹੈ। ਸਾਡਾ ਐਮ.ਐਲ.ਏ. ਇਹ ਕਰ ਰਿਹਾ ਹੈ ਤੇ ਸਰਕਾਰ ਨੂੰ 20-20 ਲੱਖ ਰੁਪਏ ਦਾ ਚੂਨਾ ਲਗਾ ਰਿਹਾ ਹੈ। ਆਪਣੀ ਗੱਡੀ ਤੇ ਅਲਾਟਮੈਂਟ ਹੋਏ ਬਿਨਾਂ ਹੀ ਇੱਕ ਨੰਬਰ ਲਗਾ ਕੇ 10-10 ਮਹੀਨਾ ਪਹਿਲਾਂ ਫਿਰ ਰਿਹਾ ਹੈ। ਫਿਰ ਆਮ ਪਬਲਿਕ ਕੀ ਕਰੇਗੀ ? ਇਸ ਬਾਰੇ ਡਿਪਟੀ ਸੀ.ਐਮ. ਸਾਹਿਬ ਜਵਾਬ ਦੇਣ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸਪੀਕਰ ਸਾਹਿਬ, ਟਰਾਂਸਪੋਰਟ ਮਨਿਸਟਰ ਸਾਹਿਬ ਨੇ ਇਸ ਗੱਲ ਦੀ ਇਨਕੁਆਇਰੀ ਲਗਵਾ ਦਿੱਤੀ ਹੈ। ਇਸ ਦੀ ਰਿਪੋਰਟ ਨੂੰ ਉਡੀਕਾਂਗੇ। ਉਸ ਤੋਂ ਬਾਅਦ ਬਣਦੀ ਕਾਰਵਾਈ ਕਰਾਂਗੇ, ਉਹ ਦੱਸ ਦੇਵਾਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਕੱਲ੍ਹ ਵੂਮੈਨ ਡੇਅ ਸੀ। ਜਹਾਨ ਖੇਲਾ ਪੁਲਿਸ ਟਰੇਨਿੰਗ ਇੰਸਟੀਚਿਊਟ ਵਿੱਚ ਇਕ ਫੰਕਸ਼ਨ ਹੋਲਡ ਕੀਤਾ ਗਿਆ ਸੀ। ਬਠਿੰਡਾ ਦੀ ਸਤਿਕਾਰਯੋਗ ਐਮ.ਪੀ. ਹਰਸਿਮਰਤ ਕੌਰ ਜੀ ਨੂੰ ਇਸ ਵਿੱਚ ਬੁਲਾਇਆ ਗਿਆ। ਜਿਹੜੇ ਲੋਕ ਸ਼੍ਰੀਮਤੀ ਸੰਤੋਸ਼ ਚੌਧਰੀ, ਐਮ.ਪੀ., ਹੁਸ਼ਿਆਰਪੁਰ ਦੇ ਇਲਾਕੇ ਦੇ ਸੀ, ਉਨ੍ਹਾਂ ਨੂੰ ਇਸ ਵਿੱਚ ਨਹੀਂ ਸੱਦਿਆ ਗਿਆ। ਉਹ ਪਹਿਲੀ ਵਾਰ ਹੁਸ਼ਿਆਰਪੁਰ ਤੋਂ ਐਮ.ਪੀ. ਦੇ ਤੌਰ ਤੇ ਚੁਣੇ ਗਏ ਹਨ ਅਤੇ ਉਹ ਵੀ ਲੇਡੀ ਹਨ, ਫਿਰ ਵੀ ਉਨ੍ਹਾਂ ਨੂੰ ਨਹੀਂ ਬੁਲਾਇਆ ਗਿਆ। ਗਵਰਨਰ ਸਾਹਿਬ ਦੇ ਐਡਰੈੱਸ ਵਿੱਚ ਲਿਖਿਆ ਗਿਆ ਸੀ ਕਿ ਅਸੀਂ ਆਪੋਜ਼ੀਸ਼ਨ ਦੀ ਸਹਾਇਤਾ ਤੇ ਸਹਿਯੋਗ ਚਾਹੁੰਦੇ ਹਾਂ ਪਰ ਲੋਕਲ ਮੈਂਬਰ ਪਾਰਲੀਮੈਂਟ ਨੂੰ, ਲੇਡੀਜ਼ ਲਈ ਅਹਿਮ ਦਿਨ ਮਨਾਉਣ ਸਮੇਂ ਸੱਦਿਆ ਨਾ ਜਾਵੇ, ਜਾਣ ਕੇ ਇਗਨੋਰ ਕੀਤਾ ਜਾਵੇ। Can the Hon'ble Deputy Chief Minister make a statement on the Floor of the House ? ਉਹ ਉਥੋਂ ਦੇ ਚੁਣੇ ਹੋਏ ਨੁਮਾਇੰਦੇ ਹਨ। ਇਹ ਅਹਿਮ ਇਸ਼ੂ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਹਰਸਿਮਰਤ ਕੌਰ ਜੀ ਚੀਫ ਗੈਸਟ ਸਨ। ਇਸ ਕਰਕੇ ਆਏ ਸਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਚੀਫ ਗੈਸਟ ਦੀ ਗੱਲ ਤਾਂ ਛੱਡੋ ਲੇਕਿਨ ਜਿਹੜਾ ਲੋਕਲ ਐਮ.ਪੀ. ਹੈ, ਉਹ ਕਿੱਥੇ ਹੈ ? ਉਸ ਨੂੰ ਇਗਨੋਰ ਕਿਉਂ ਕੀਤਾ ਗਿਆ ?

(ਕੁਝ ਆਵਾਜ਼ਾਂ : ਉਹ ਜਾਣਬੁੱਝ ਕੇ ਨਹੀਂ ਆਏ।)

**ਸਰਦਾਰ ਅਮਰਜੀਤ ਸਿੰਘ ਸਾਹੀ** : ਬੁਲਾਇਆ ਸਭ ਨੂੰ ਗਿਆ ਸੀ। ਉਹ ਜਾਣਬੁੱਝ ਕੇ ਨਹੀਂ ਆਏ।

(ਇਸ ਸਮੇਂ ਆਪੋਜ਼ੀਸ਼ਨ ਤੇ ਰੂਲਿੰਗ ਬੈਂਚਿਜ਼ ਦੇ ਕਈ ਮੈਂਬਰ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਬੈਠੋ ਜੀ। ਧੁੱਗਾ ਜੀ, ਬੈਠੋ। ਜਿਹੜੀ ਗੱਲ ਹੈ, ਇਸ ਦਾ ਜਿਹੜਾ ਤੁਸੀਂ ਜਵਾਬ ਲੈਣਾ ਹੈ, ਇਹ ਤੁਹਾਡੀ ਗੱਲ ਨੋਟਿਸ ਵਿੱਚ ਆ ਗਈ ਹੈ। ਇਸ ਦਾ ਜਵਾਬ ਹੁਣੇ ਆਉਣਾ ਜ਼ਰੂਰੀ ਨਹੀਂ ਹੈ। (ਵਿਘਨ) (ਸ਼ੋਰ) ਸਰਦਾਰ ਈਸ਼ਰ ਸਿੰਘ ਜੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਉਪ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਇੱਕ ਗੱਲ ਲਿਆਉਣੀ ਚਾਹੁੰਦਾ ਹਾਂ। ਜ਼ਿਲ੍ਹਾ ਫਿਰੋਜ਼ਪੁਰ ਦੇ ਵਿੱਚ ਹਿੰਦੁਸਤਾਨ ਤੇ ਪਾਕਿਸਤਾਨ ਦੇ ਬਾਰਡਰ ਦੇ ਨਾਲ-ਨਾਲ ਗਰੀਬ ਕਿਸਾਨਾਂ ਨੇ ਜ਼ਮੀਨਾਂ ਪੁੱਟ ਕੇ ਉਸਨੂੰ ਵਾਹੀਯੋਗ ਬਣਾਇਆ। ਉਨ੍ਹਾਂ ਨੂੰ ਅਲਾਟਮੈਂਟ ਦੇ ਮੌਕੇ ਜੋ ਗੌਰਮਿੰਟ ਦੀ ਲੈਂਡ ਹੈ, ਉਸ ਦਾ ਰੇਟ 25 ਹਜ਼ਾਰ ਰੁਪਏ ਸੀ ਅਤੇ ਉਹ ਜ਼ਮੀਨ ਜਿਹੜੀ ਕਿ ਬਾਰਡਰ ਤੇ ਫੈਂਸ ਦੇ ਵਿਚਕਾਰ ਹੈ, ਜਿਹੜੀ ਫੈਂਸ ਤੇ ਸਤਲੁਜ ਦਰਿਆ ਦੇ ਵਿਚਕਾਰ ਹੈ ਉਸ ਦਾ ਰੇਟ 75000 ਰੁਪਏ ਪ੍ਰਤੀ ਏਕੜ ਅਤੇ ਜਿਹੜੀ ਸਤਲੁਜ ਦਰਿਆ ਤੋਂ ਬਾਹਰ ਤੇ ਸ਼ਹਿਰ ਦੇ ਲਾਗੇ ਹੈ ਉਸ ਦਾ ਰੇਟ ਡੇਢ ਲੱਖ ਰੁਪਏ ਪ੍ਰਤੀ ਏਕੜ ਫਿਕਸ ਕੀਤਾ ਹੈ। ਜਦ ਕਿ ਪੰਜਾਬ ਸਰਕਾਰ ਦੀ ਜਿਹੜੀ ਇਵੈਕਯੂਈ ਲੈਂਡ ਦੀ ਪਾਲਿਸੀ ਹੈ, ਉਹ 12000 ਰੁਪਏ ਪ੍ਰਤੀ ਏਕੜ ਅਨੁਸੂਚਿਤ ਜਾਤੀ ਦੇ ਵਿਅਕਤੀਆਂ ਵਾਸਤੇ ਹੈ ਅਤੇ 15000 ਰੁਪਏ ਪ੍ਰਤੀ ਏਕੜ ਜਨਰਲ ਕੈਟਾਗਰੀਆਂ ਵਾਸਤੇ ਹੈ। ਉਨ੍ਹਾਂ ਵਿਚਾਰਿਆਂ ਨਾਲ ਬਹੁਤ ਧੱਕਾ ਹੋਇਆ ਹੈ। ਉਹ ਲੋਕ ਇੰਨੀ ਕੀਮਤ ਦੇ ਨਹੀਂ ਸਕਦੇ। ਇਸ ਸਰਕਾਰ ਦੇ ਵਿੱਚ ਬਹੁਤ ਪ੍ਰਭਾਵਸ਼ਾਲੀ ਸਤਿਕਾਰਯੋਗ ਵਿਅਕਤੀ ਹਨ ਜਿਹੜੇ ਕਿ ਉਸ ਦੀ ਗਿਰਦਾਵਰੀ ਚੇਂਜ ਕਰਵਾ ਕੇ ਜ਼ਮੀਨ ਅਲਾਟ ਕਰਵਾ ਕੇ ਮਾਲਕ ਬਣ ਰਹੇ ਹਨ। ਸੋ, ਮੈਂ ਤੁਹਾਡੀ ਮਾਰਫਤ ਉਪ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੋਵਾਂ ਵਿੱਚ ਬਰਾਬਰਤਾ ਲਿਆਉਣੀ ਚਾਹੀਦੀ ਹੈ ਅਤੇ ਇਵੈਕਯੂ ਲੈਂਡ ਦੇ ਰੇਟ ਤੇ ਉਨ੍ਹਾਂ ਨੂੰ ਮਾਲਕੀ ਕਿਉਂ ਨਹੀਂ ਦਿੰਦੇ ? ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ।

**ਮਾਨਯੋਗ ਸਪੀਕਰ** : ਇਸ ਬਾਰੇ ਕਾਲ ਅਟੈਂਸ਼ਨ ਵੀ ਆਈ ਹੈ। ਜ਼ੀਰੋ ਆਵਰ ਅਤੇ ਕਾਲ ਅਟੈਂਸ਼ਨ ਵਿੱਚ ਫਰਕ ਹੁੰਦਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਪੰਚਾਇਤ ਮੰਤਰੀ ਜੀ ਦੇ ਧਿਆਨ ਵਿੱਚ ਇੱਕ ਬੜਾ ਇੰਪਾਰਟੈਂਟ ਮਸਲਾ ਲਿਆਉਣਾ ਚਾਹੁੰਦੀ ਹਾਂ। ਇੱਕ ਪਾਸੇ ਅਸੀਂ ਮਹਿਲਾ ਦਿਵਸ ਮਨਾ ਰਹੇ ਹਾਂ। ਇਹ ਮਸਲਾ ਮੁਲਾਂਪੁਰ ਗਰੀਬਦਾਸ, ਤਹਿਸੀਲ ਖਰੜ ਦੀ ਪੰਚਾਇਤ ਦਾ ਹੈ। ਇਸ ਪੰਚਾਇਤ ਵਿੱਚ ਕੁਲ 11 ਮੈਂਬਰਜ਼ ਹਨ ਜਿਨ੍ਹਾਂ ਵਿਚੋਂ 4 ਲੇਡੀਜ਼ ਹਨ। ਉਨ੍ਹਾਂ ਲੇਡੀ ਮੈਬਰਜ਼ ਨੂੰ ਸਸਪੈਂਡ ਕਰ ਦਿੱਤਾ ਗਿਆ ਹੈ। ਉਨ੍ਹਾਂ ਦਾ ਕਸੂਰ ਕੀ ਸੀ, ਕਹਿੰਦੇ ਕਿ ਉਹ ਇੱਕ ਮੀਟਿੰਗ ਵਿੱਚ ਹਾਜ਼ਰ ਨਹੀਂ ਹੋਈਆਂ ਔਰ ਉਨ੍ਹਾਂ ਨੇ ਕਿਹਾ ਹੈ ਕਿ ਭਾਵੇਂ ਚੌਕੀਦਾਰ ਦੀ ਗਵਾਹੀ ਲੈ ਲਓ, ਸਾਨੂੰ ਤਾਂ ਮੀਟਿੰਗ ਦੀ ਕੋਈ ਇਤਲਾਹ ਨਹੀਂ ਸੀ। ਕੋਈ ਹੋਰ ਮੈਂਬਰ ਮੀਟਿੰਗ ਵਿਚ ਨਾ ਆਇਆ ਹੋਵੇ ਤਾਂ ਕੀ ਅਸੀਂ ਉਸ ਨੂੰ ਸਸਪੈਂਡ ਕਰ ਦਿੰਦੇ ਹਾਂ ? ਮੈਂ ਪੰਚਾਇਤ ਮੰਤਰੀ ਤੋਂ ਮੰਗ ਕਰਦੀ ਹਾਂ, ਕਿਉਂਜੋ ਇਹ ਬੜਾ ਸੀਰੀਅਸ ਮਾਮਲਾ ਹੈ, ਉਹ ਇੱਥੇ ਐਲਾਨ ਕਰਨ ਕਿ ਚਾਰੋਂ ਬੀਬੀਆਂ ਨੂੰ ਬਹਾਲ ਕਰਕੇ ਬਕਾਇਦਾ ਇਨਕੁਆਇਰੀ ਕਰਵਾਈ ਜਾਵੇਗੀ। ਇਨਕੁਆਇਰੀ ਦੀ ਰਿਪੋਰਟ ਇਨ੍ਹਾਂ ਕੋਲ ਆ ਜਾਵੇਗੀ, ਜੇਕਰ ਉਹ ਗਿਲਟੀ ਹੋਣ ਤਾਂ ਸਜ਼ਾ ਦੇ ਦਿਓ ਪਰ ਚਾਰੋਂ ਦੀ ਚਾਰੋਂ ਬੀਬੀਆਂ ਨੂੰ ਸਸਪੈਂਡ ਕਰ ਦੇਣਾ ਸਰਾਸਰ ਧੱਕਾ ਹੈ। ਮੈਂ ਮੰਗ ਕਰਦੀ ਹਾਂ ਕਿ ਪੰਚਾਇਤ ਮੰਤਰੀ ਜੀ ਇਸ ਤੇ ਆਪਣੀ ਸਟੇਟਮੈਂਟ ਦੇਣ ਅਤੇ ਉਨ੍ਹਾਂ ਨੂੰ ਬਹਾਲ ਕਰਨ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਮੁਲਾਂਪੁਰ ਗਰੀਬਦਾਸ ਦਾ ਕੇਸ ਅਖਬਾਰਾਂ ਵਿੱਚ ਔਰ ਮੀਡੀਏ ਦੇ ਵਿੱਚ ਕਾਫੀ ਆਇਆ ਹੈ। ਮੁਲਾਂਪੁਰ ਗਰੀਬਦਾਸ ਦੀ ਸੈਂਕੜੇ ਏਕੜ ਜ਼ਮੀਨ ਕੁਝ ਪਾਵਰਫੁੱਲ ਲੋਕਾਂ ਨੇ ਸਾਂਭੀ ਹੋਈ ਹੈ। ਸਰਕਾਰ ਚਾਹੁੰਦੀ ਹੈ ਕਿ ਉਹ ਜ਼ਮੀਨ ਖਾਲੀ ਕਰਵਾਈ ਜਾਵੇ। ਕਈ ਕੇਸ ਕੋਰਟਾਂ ਵਿੱਚ ਗਏ ਜਿਹੜੇ ਕਿ ਪੰਚਾਇਤ ਦੇ ਖਿਲਾਫ ਹੋਏ। ਹੁਣ ਇਹ ਜਿਹੜਾ ਕੇਸ ਹੈ, ਸੁਪਰੀਮ ਕੋਰਟ ਵਿੱਚ ਗਿਆ ਔਰ ਸੁਪਰੀਮ ਕੋਰਟ ਵੱਲੋਂ ਇਸ ਤੇ ਸਾਨੂੰ ਸਟੇਅ ਦੇ ਦਿੱਤੀ ਗਈ। ਇਸ ਕੇਸ ਦੀ ਅਸੀਂ ਪੈਰਵੀ ਕਰ ਰਹੇ ਹਾਂ। ਇਹ ਜਿਹੜੇ ਲੋਕ ਹਨ, ਕੁਝ ਤਕੜੇ ਲੋਕਾਂ ਨਾਲ ਰਲ ਜਾਂਦੇ ਹਨ। ਇਸ ਕਰਕੇ ਕੋਈ ਗੱਲ ਹੋ ਸਕਦੀ ਹੈ, ਪਰ ਫਿਰ ਵੀ ਮੈਂ ਇਨਕੁਆਇਰੀ ਕਰਵਾ ਲਵਾਂਗਾ, ਜੇਕਰ ਗੱਲ ਠੀਕ ਹੋਈ ਤਾਂ ਉਨ੍ਹਾਂ ਨੂੰ ਬਹਾਲ ਕਰ ਦਿੱਤਾ ਜਾਵੇਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕੋਰਟ ਵਾਲਾ ਅਤੇ ਜ਼ਮੀਨ ਦੱਬਣ ਵਾਲਾ, ਉਸ ਦਾ ਇਸ ਨਾਲ ਕੋਈ ਤਾਅਲੁੱਕ ਨਹੀਂ ਹੈ। ਉਹ ਇੱਕ ਸੈਪਰੇਟ ਮਾਮਲਾ ਹੈ ਔਰ ਜਿਹੜਾ ਇਹ ਕਹਿੰਦੇ ਹਨ ਕਿ ਸੁਪਰੀਮ ਕੋਰਟ ਨੇ ਸਟੇਅ ਦਿੱਤੀ ਹੈ, ਉਸ ਤੇ ਸਟੇਅ ਨਹੀਂ ਦਿੱਤੀ ਗਈ ਸਗੋਂ ਉਸ ਨੂੰ ਸਟੇਟਸ ਕੋਅ ਰੱਖਿਆ ਗਿਆ ਹੈ। ਸੋ ਉਹ ਵੱਖਰਾ ਮਾਮਲਾ ਹੈ ਔਰ ਜੋ ਮੈਂ ਮਾਮਲਾ ਚੁੱਕਿਆ ਹੈ, ਉਹ ਅਲੱਗ ਮਾਮਲਾ ਹੈ। ਉਸ ਬਾਰੇ ਮੈਂ ਚਾਹੁੰਦੀ ਹਾਂ ਕਿ ਮੰਤਰੀ ਜੀ ਉਸ ਦੀ ਇਨਕੁਆਇਰੀ ਕਰਾਉਣ ਔਰ ਉਨ੍ਹਾਂ ਬੀਬੀਆਂ ਨੂੰ ਬਹਾਲ ਕਰਾਉਣ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਤੁਹਾਡੀ ਗੱਲ ਵਾਜ਼ਿਬ ਹੈ। ਮੈਂ ਤੁਹਾਡਾ ਸਤਿਕਾਰ ਕਰਦਾ ਹਾਂ। ਪਤਾ ਕਰਵਾ ਲਵਾਂਗੇ, ਜੇਕਰ ਕੋਈ ਫਾਊਲ ਪਲੇਅ ਹੋਇਆ ਤਾਂ ਅਸੀਂ ਠੀਕ ਕਰਾਂਗੇ ਔਰ ਐਕਸ਼ਨ ਲਵਾਂਗੇ।

(ਆਪੋਜ਼ੀਸ਼ਨ ਵੱਲੋਂ ਆਵਾਜ਼ਾਂ : ਪੈਂਡਿੰਗ ਇਨਕੁਆਇਰੀ ਉਨ੍ਹਾਂ ਨੂੰ ਬਹਾਲ ਕਰ ਲਓ।

---

## RESUMPTION OF DISCUSSION ON GOVERNOR'S ADDRESS

**ਮਾਨਯੋਗ ਸਪੀਕਰ** : ਅਗਲੀ ਆਈਟਮ, ਰਾਜਪਾਲ ਜੀ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ। ਕੱਲ੍ਹ 8 ਮਾਰਚ, 2010 ਨੂੰ ਜਦੋਂ ਹਾਊਸ ਸਥਗਿਤ ਹੋਇਆ ਸੀ ਤਾਂ ਸਰਦਾਰ ਬਲਬੀਰ ਸਿੰਘ ਸਿੱਧੂ, ਐਮ.ਐਲ.ਏ. ਰਾਜਪਾਲ ਜੀ ਦੇ ਭਾਸ਼ਣ ਤੇ ਬਹਿਸ ਲਈ ਬੋਲ ਰਹੇ ਸਨ। ਉਹ ਆਪਣੀ ਬਹਿਸ ਜਾਰੀ ਰੱਖਣਗੇ।

**ਸਰਦਾਰ ਬਲਬੀਰ ਸਿੰਘ ਸਿੱਧੂ (ਖਰੜ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ। ਮੈਂ ਇੱਕ ਬਹੁਤ ਹੀ ਅਹਿਮ ਮੁੱਦੇ ਤੇ ਗੱਲ ਕਰਨੀ ਚਾਹੁੰਦਾ ਹਾਂ ਜਿਹੜਾ ਕਿ ਅੱਜ ਤੋਂ 25 ਸਾਲ ਪਹਿਲਾਂ ਦਿੱਲੀ

ਵਿੱਚ ਵਾਪਰਿਆ ਜਾਂ ਪੂਰੇ ਹਿੰਦੁਸਤਾਨ ਵਿੱਚ ਵਾਪਰਿਆ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਉਹਦੇ ਬਾਰੇ ਹਰ ਸੈਸ਼ਨ ਵਿਚ, ਚਾਹੇ ਉਹ ਪਾਰਲੀਮੈਂਟ ਦਾ ਹੋਵੇ, ਚਾਹੇ ਵਿਧਾਨ ਸਭਾ ਦਾ ਸੈਸ਼ਨ ਹੋਵੇ, ਬੜੇ ਜ਼ੋਰ-ਸ਼ੋਰ ਦੇ ਨਾਲ ਇਹ ਮੁੱਦਾ ਉਠਦਾ ਹੈ। ਇਕ ਗੱਲ ਬਹੁਤ ਹੀ ਜ਼ਰੂਰੀ ਹੈ ਕਿ ਇਹ ਬੜੀ ਮੰਦਭਾਗੀ ਘਟਨਾ ਵਾਪਰੀ ਸੀ ਜਿਸ ਦੇ ਨਾਲ ਸਾਡੇ ਸਾਰਿਆਂ ਦੇ ਹਿਰਦੇ ਵਲੂੰਦਰੇ ਗਏ ਸੀ। ਅਸਲ ਦੇ ਵਿੱਚ ਇਹ ਲੋਕ ਜਿਹੜੇ ਇਨ੍ਹਾਂ ਘਟਨਾਵਾਂ ਤੋਂ ਪ੍ਰਭਾਵਤ ਹੋਏ ਹਨ ਅਸੀਂ ਉਨ੍ਹਾਂ ਦੇ ਲਈ ਕੀ ਕੀਤਾ ? ਅਸੀਂ ਕੇਵਲ ਤੇ ਕੇਵਲ ਅਖਬਾਰਾਂ ਤੱਕ ਹੀ ਸੀਮਤ ਰਹੇ ਹਾਂ। ਅਖਬਾਰਾਂ ਤੋਂ ਬਾਅਦ ਕੁਝ ਨਹੀਂ ਕੀਤਾ ਗਿਆ। ਮੇਰੇ ਹਲਕੇ ਵਿੱਚ, ਮੁਹਾਲੀ ਵਿੱਚ 1000 ਤੋਂ 1500 ਪ੍ਰਵਾਰ ਜਿਹੜੇ ਮਾਈਗ੍ਰੇਟ ਹੋ ਕੇ ਆਏ ਔਰ ਮੁਹਾਲੀ ਦਾ ਫੇਜ਼ 11 ਸਾਰਾ ਤਕਰੀਬਨ 1984 ਦੇ ਰਾਇਟਸ ਵਾਲਿਆਂ ਦਾ ਹੀ ਹੈ ਔਰ ਉਨ੍ਹਾਂ ਨੇ ਉਸ ਵੇਲੇ ਸਰਕਾਰ ਵੱਲੋਂ ਜੋ ਮਕਾਨ ਬਣਾਏ ਹੋਏ ਸਨ, ਉਨ੍ਹਾਂ ਤੇ ਕਬਜ਼ੇ ਕੀਤੇ। 1991 ਵਿੱਚ ਗਵਰਨਰੀ ਰਾਜ ਵੇਲੇ 600 ਬੰਦਿਆਂ ਨੂੰ ਮਕਾਨ ਅਲਾਟ ਕਰ ਦਿੱਤੇ ਗਏ ਪਰ ਅੱਜ ਵੀ ਇਹ ਤ੍ਰਾਸਦੀ ਹੈ ਕਿ ਸਰਕਾਰ ਇਸ ਤੋਂ ਪਹਿਲਾਂ ਵੀ ਪੰਜ ਸਾਲ ਰਹੀ ਹੈ, ਉਸ ਤੋਂ ਪਹਿਲਾਂ ਵੀ ਅਕਾਲੀ ਦਲ ਦੀ ਸਰਕਾਰ ਰਹੀ ਹੈ ਪਰ ਉਨ੍ਹਾਂ ਵਿਚਾਰਿਆਂ ਨੂੰ ਇਹ ਇਨਸਾਫ ਨਹੀਂ ਮਿਲ ਸਕਿਆ ਕਿ ਉਨ੍ਹਾਂ ਵਿਚਾਰਿਆਂ ਨੂੰ ਉਨ੍ਹਾਂ ਮਕਾਨਾਂ ਦਾ ਮਾਲਕੀ ਹੱਕ ਹਾਸਲ ਹੋ ਸਕੇ ਜਿਨ੍ਹਾਂ ਵਿੱਚ ਉਹ ਬੈਠੇ ਹਨ। ਨਾ ਉਨ੍ਹਾਂ ਕੋਲ ਉਨ੍ਹਾਂ ਮਕਾਨਾਂ ਦੀ ਕੋਈ ਮਾਲਕੀ ਹੈ......(ਵਿਘਨ)....

**ਸਰਦਾਰ ਵਿਰਸਾ ਸਿੰਘ ਵਲਟੋਹਾ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਸਿੱਧੂ ਸਾਹਿਬ, ਤੁਸੀਂ ਆਪਣੀ ਗੱਲ ਸ਼ੁਰੂ ਕਰੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ 200 ਬੰਦੇ ਇਹੋ ਜਿਹੇ ਹਨ ਜਿਨ੍ਹਾਂ ਨੂੰ ਹਾਲੇ ਤੱਕ ਵੀ ਮਾਲਕੀ ਦਾ ਹੱਕ ਨਹੀਂ ਮਿਲਿਆ। ਇਸ ਤੋਂ ਬਾਅਦ ਲਾਲ ਕਾਰਡਾਂ ਦੀ ਸਕੀਮ ਚੱਲੀ। ਉਸ ਵਿੱਚ ਵੀ ਇੰਨਾ ਵਿਤਕਰਾ ਹੋਇਆ ਕਿ ਜੇਕਰ ਮੈਂ ਕੋਈ ਰਿਕੁਮੈਂਡੇਸ਼ਨ ਕੀਤੀ ਤਾਂ ਉਸਦਾ ਲਾਲ ਕਾਰਡ ਨਹੀਂ ਬਣਿਆ। ਮੇਰੇ ਪੂਰੇ ਜ਼ਿਲ੍ਹੇ ਵਿੱਚ 877 ਲੋਕਾਂ ਵੱਲੋਂ ਅਪਲਾਈ ਕੀਤਾ ਗਿਆ........

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਲਾਲ ਕਾਰਡਾਂ ਵਿੱਚ ਤਾਂ ਕਿਸੇ ਦੀ ਰਿਕੁਮੈਂਡੇਸ਼ਨ ਦੀ ਲੋੜ ਹੀ ਨਹੀਂ। ਨਾ ਮੇਰੀ ਲੋੜ ਹੈ, ਨਾ ਮੁੱਖ ਮੰਤਰੀ ਸਾਹਿਬ ਦੀ ਰਿਕੁਮੈਂਡੇਸ਼ਨ ਦੀ ਲੋੜ ਹੈ, ਨਾ ਤੁਹਾਡੀ ਰਿਕੁਮੈਂਡੇਸ਼ਨ ਦੀ ਲੋੜ ਹੈ। ਕੁਝ ਸ਼ਰਤਾਂ ਹਨ, ਜਿਸ ਨੇ ਵੀ ਉਹ ਕੁਆਲੀਫਾਈ ਕਰਨੀਆਂ ਹਨ ਉਸ ਨੂੰ ਲਾਲ ਕਾਰਡ ਮਿਲਣਾ ਹੈ। ਇਸ ਕਰਕੇ ਸਿਫਾਰਸ਼ ਦੀ ਕੋਈ ਗੱਲ ਨਹੀਂ ਹੈ।

---

**Expunged as ordered by the Chair.

ਸਰਦਾਰ ਬਲਬੀਰ ਸਿੰਘ ਸਿੱਧੂ : ਸਪੀਕਰ ਸਾਹਿਬ, ਕਾਲਮ ਬਣਿਆ ਹੋਇਆ ਹੈ। 877 ਬੰਦਿਆਂ ਨੇ ਅਪਲਾਈ ਕੀਤਾ। 3 ਸਾਲ ਵਿੱਚ ਇਸ ਸਰਕਾਰ ਨੇ ਸਿਰਫ 99 ਬੰਦਿਆਂ ਦੇ ਕਾਰਡ ਜਾਰੀ ਕੀਤੇ ਹਨ। ਅੱਜ ਵੀ 700 ਬੰਦੇ ਵੇਟਿੰਗ ਲਿਸਟ ਵਿੱਚ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਅਸੀਂ ਸਹੀ ਮਾਅਨਿਆਂ ਵਿੱਚ ਉਨ੍ਹਾਂ ਦੇ ਬਹੁਤ ਜ਼ਿਆਦਾ ਹਮਦਰਦ ਹਾਂ ਤਾਂ ਜ਼ਿਲ੍ਹਾ ਲੈਵਲ ਤੇ ਇਕ ਕਮੇਟੀ ਬਣਾਈ ਜਾਵੇ ਅਤੇ ਲੋਕਾਂ ਦੇ ਨੁਮਾਇੰਦੇ ਉਸ ਕਮੇਟੀ ਵਿੱਚ ਸ਼ਾਮਲ ਕਰਕੇ, ਇਹ ਮਸਲੇ ਹੱਲ ਕਰਨੇ ਚਾਹੀਦੇ ਹਨ। ਜੇਕਰ ਕੁਝ ਕਰਨਾ ਹੈ ਫਿਰ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ।

ਇਸੇ ਤਰ੍ਹਾਂ ਹੀ ਸੈਂਟਰਲ ਗੌਰਮਿੰਟ ਦੀ ਇਕ ਸਕੀਮ ਹੈ ਕਿ 2 ਲੱਖ ਰੁਪਏ ਪ੍ਰਤੀ ਵਿਅਕਤੀ ਨੂੰ ਮਿਲਣੇ ਹਨ ਜਿਹੜੇ ਰਾਇਟਸ ਅਫੈਕਟਿਵ ਹਨ, ਪਰ ਉਸ ਦੇ ਵਿੱਚ ਵੀ ਵਿਤਕਰਾ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਲੋਕਾਂ ਨੂੰ ਕਈ ਕਈ ਸਾਲ ਲਾਈਨ ਵਿੱਚ ਲੱਗਿਆਂ ਨੂੰ ਹੋ ਗਏ ਹਨ ਲੇਕਿਨ ਉਨ੍ਹਾਂ ਨੂੰ ਪੈਸੇ ਨਹੀਂ ਮਿਲੇ। ਸਪੀਕਰ ਸਾਹਿਬ, ਲਗਭਗ ਸਾਲ-ਡੇਢ ਸਾਲ ਪਹਿਲਾਂ ਇਕ ਕਲਰਕ ਨੂੰ 25,000 ਰੁਪਏ ਰਿਸ਼ਵਤ ਲੈਂਦੇ ਹੋਏ ਸੀ.ਬੀ.ਆਈ. ਨੇ ਪਕੜਿਆ ਸੀ, ਸਰਕਾਰ ਨੇ ਉਸਦੇ ਖਿਲਾਫ ਕਾਰਵਾਈ ਕੀਤੀ। ਉਸ ਤੋਂ ਬਾਅਦ ਇਹ ਸਾਰਾ ਕੰਮ ਹੀ ਠੱਪ ਹੋ ਗਿਆ ਹੈ। ਅੱਜ ਫਿਰ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਅੱਜ ਵੀ ਇਹੋ ਜਿਹੇ ਕਈ ਪਰਿਵਾਰ ਸੜਕਾਂ ਤੇ ਹਨ। ਉਨ੍ਹਾਂ ਦੀਆਂ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਹਨ। ਉਹ ਕੱਚੇ ਖੋਖਿਆਂ ਵਿੱਚ ਆਪਣੇ ਰੋਜ਼ਗਾਰ ਕਰਦੇ ਹਨ। ਹਰ ਦੋ-ਚਾਰ ਮਹੀਨਿਆਂ ਮਗਰੋਂ ਗਮਾਡਾ ਵਾਲੇ ਆਉਂਦੇ ਹਨ, ਉਨ੍ਹਾਂ ਦੇ ਖੋਖਿਆਂ ਨੂੰ ਚੁੱਕ ਕੇ ਲੈ ਜਾਂਦੇ ਹਨ, ਉਹ ਫਿਰ ਸੜਕ ਤੇ ਆ ਜਾਂਦੇ ਹਨ। ਉਨ੍ਹਾਂ ਵਿਚਾਰਿਆਂ ਦਾ ਕੋਈ ਸਥਾਈ ਹੱਲ ਲੱਭਿਆ ਜਾਵੇ। ਉਨ੍ਹਾਂ ਨੂੰ ਵਸਾਇਆ ਜਾਵੇ ਤਾਂ ਕਿ ਉਹ ਮਹਿਸੂਸ ਕਰਨ ਕਿ ਸਾਡੀ ਕਿਸੇ ਨੇ ਬਾਂਹ ਫੜੀ ਹੈ।

ਦੂਜੀ ਗੱਲ ਇਹ ਹੈ ਕਿ ਗਵਰਨਰ ਸਾਹਿਬ ਦੀ ਸਪੀਚ ਵਿੱਚ ਕਿਸਾਨੀ ਬਾਰੇ ਬੜੀਆਂ ਖੁੱਲ੍ਹ ਕੇ ਗੱਲਾਂ ਹੋਈਆਂ ਹਨ ਕਿ ਇਹ ਹੋ ਰਿਹਾ ਹੈ, ਉਹ ਹੋ ਰਿਹਾ ਹੈ। ਜਦ ਕਿ ਅਸਲ ਵਿੱਚ ਕੁਝ ਵੀ ਨਹੀਂ ਹੋ ਰਿਹਾ। ਜਿਹੜੀ ਸਰਕਾਰ ਇਹ ਕਹਿੰਦੀ ਸੀ ਕਿ ਅਸੀਂ ਕਿਸਾਨਾਂ ਦੀ ਮਰਜ਼ੀ ਦੇ ਖਿਲਾਫ ਜ਼ਮੀਨ ਐਕੁਆਇਰ ਨਹੀਂ ਕਰਾਂਗੇ ਅੱਜ ਉਹ ਸਰਕਾਰ ਆਪ ਹੀ ਐਮਰਜੰਸੀ ਲਗਾ ਕੇ, ਸੈਕਸ਼ਨ-17 ਦੀ ਵਰਤੋਂ ਕਰਕੇ ਪਿੰਡ ਰਸਨਹੇੜੀ ਕੋਲ ਡੰਪ ਬਣਾਉਣ ਜਾ ਰਹੀ ਹੈ। ਇਸ ਦੇ ਨਾਲ 20-25 ਪਿੰਡ ਪ੍ਰਭਾਵਿਤ ਹੁੰਦੇ ਹਨ। 4-5 ਐਜੂਕੇਸ਼ਨਲ ਸੰਸਥਾਵਾਂ ਹਨ ਜੋ ਪ੍ਰਭਾਵਿਤ ਹੁੰਦੀਆਂ ਹਨ। ਇਸ ਕਰਕੇ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਨੂੰ ਉਸ ਪਾਪੂਲੇਸ਼ਨ ਵਾਲੀ ਜਗ੍ਹਾ ਤੇ ਬਣਾਉਣ ਦੀ ਥਾਂ ਕਿਧਰੇ ਹੋਰ ਪਹਾੜੀ ਏਰੀਏ ਵੱਲ ਸ਼ਿਫਟ

ਕਰ ਦੇਣਾ ਚਾਹੀਦਾ ਹੈ। ਇਹ ਸਰਕਾਰ ਉਥੇ ਫਰਟਾਈਲ ਜ਼ਮੀਨ ਨੂੰ ਕਿਉਂ ਖਰਾਬ ਕਰਨ ਲੱਗੀ ਹੋਈ ਹੈ।

ਅਗਲੀ ਗੱਲ ਮੈਂ ਇਹ ਹੋਰ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿਚ ਕਿਹਾ ਸੀ ਕਿ ਗਰੀਬਾਂ ਨੂੰ 5-5 ਮਰਲੇ ਦੇ ਪਲਾਟ ਦਿੱਤੇ ਜਾਣਗੇ। ਮੇਰੇ ਹਲਕੇ ਵਿਚ ਇਕ ਪਿੰਡ ਪੈਂਦਾ ਹੈ ਸੰਤੇ ਮਾਜਰਾ। ਉਥੇ ਸਾਲ 2004 ਵਿਚ ਇਕ ਮਤਾ ਪਾਇਆ ਗਿਆ ਅਤੇ 50 ਗਰੀਬ ਵਿਅਕਤੀਆਂ ਨੂੰ 5-5 ਮਰਲੇ ਦੇ ਪਲਾਟ ਦਿੱਤੇ ਗਏ। ਇਹ ਮਤਾ ਬੀ.ਡੀ.ਪੀ.ਓ. ਵੱਲੋਂ ਵੀ ਅਪਰੂਵ ਕੀਤਾ ਗਿਆ ਅਤੇ ਡੀ.ਡੀ.ਪੀ.ਓ. ਵੱਲੋਂ ਵੀ ਅਪਰੂਵ ਕੀਤਾ ਗਿਆ, ਪ੍ਰੰਤੂ ਜਦੋਂ ਡਾਇਰੈਕਟਰ ਕੋਲ ਇਹ ਮਤਾ ਗਿਆ ਤਾਂ ਉਥੋਂ ਇਸ ਦੀ ਅਪਰੂਵਲ ਨਹੀਂ ਮਿਲੀ। ਫਿਰ ਉਹ ਪਿੰਡ ਐਮ.ਸੀ. ਦੇ ਅਧੀਨ ਆ ਗਿਆ। ਇਸ ਵਾਸਤੇ ਮੈਂ ਸ਼ਾਰਟ-ਟਾਈਮ ਪ੍ਰਸ਼ਨ ਵੀ ਲਗਾਇਆ ਸੀ ਪਰ ਉਸ ਉਤੇ ਵੀ ਕੋਈ ਅਮਲ ਨਹੀਂ ਹੋਇਆ। ਸਰਕਾਰ ਨੇ ਉਥੋਂ ਉਨ੍ਹਾਂ ਗਰੀਬ ਲੋਕਾਂ ਨੂੰ ਡਾਂਗਾਂ ਮਾਰ-ਮਾਰ ਕੇ ਭਜਾਇਆ ਅਤੇ ਉਨ੍ਹਾਂ ਦੇ ਮਕਾਨ ਢਾਹ ਦਿੱਤੇ ਅਤੇ ਉਹ ਵਿਚਾਰੇ ਦੁਬਾਰਾ ਬੇਘਰ ਹੋ ਗਏ। ਸਪੀਕਰ ਸਾਹਿਬ, ਚਾਹੇ ਉਹ ਐਮ.ਸੀ. ਦੀ ਜ਼ਮੀਨ ਹੋਵੇ ਜਾਂ ਪੰਚਾਇਤ ਦੀ, ਸਰਕਾਰੀ ਜ਼ਮੀਨ ਹੈ। ਚੋਣ ਮੈਨੀਫੈਸਟੋ ਵਿਚ ਇਨ੍ਹਾਂ ਨੇ ਆਪ ਹੀ ਕਿਹਾ ਹੋਇਆ ਹੈ, ਪ੍ਰੰਤੂ ਅਫਸੋਸ ਹੈ ਕਿ ਉਸ ਉਤੇ ਅਮਲ ਕਿਉਂ ਨਹੀਂ ਹੋ ਰਿਹਾ। ਜੇ ਸਰਕਾਰ ਦਲਿਤਾਂ ਪ੍ਰਤੀ ਹਮਦਰਦੀ ਰੱਖਦੀ ਹੈ, ਗਰੀਬਾਂ ਦੇ ਪ੍ਰਤੀ ਚੰਗਾ ਸੋਚਣਾ ਚਾਹੁੰਦੀ ਹੈ ਤਾਂ ਉਨ੍ਹਾਂ ਸੰਤੇ ਮਾਜਰਾ ਪਿੰਡ ਦੇ ਗਰੀਬ ਲੋਕਾਂ ਨੂੰ ਮੁੜ ਕੇ 5-5 ਮਰਲੇ ਦੇ ਪਲਾਟ ਦੇ ਕੇ ਵਸਾਇਆ ਜਾਵੇ।

ਅਗਲੀ ਗੱਲ ਮੈਂ ਚੰਡੀਗੜ੍ਹ ਬਾਰੇ ਕਹਿਣਾ ਚਾਹੁੰਦਾ ਹਾਂ। ਕੱਲ੍ਹ ਮਜੀਠੀਆ ਜੀ ਨੇ ਬੜੀ ਡਿਟੇਲ ਨਾਲ ਗੱਲ ਕੀਤੀ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਮੈਂ ਬਿਲਕੁਲ ਇਨ੍ਹਾਂ ਨਾਲ 100 ਫੀਸਦੀ ਸਹਿਮਤ ਹਾਂ ਅਤੇ ਅਸੀਂ ਸਾਰੇ ਹੀ ਸਹਿਮਤ ਹਾਂ। ਪਰ ਪਿਛਲੇ ਤਿੰਨ ਸਾਲਾਂ ਵਿਚ ਜੋ ਇਥੇ ਚੰਡੀਗੜ੍ਹ ਦੇ ਕਿਸਾਨਾਂ ਦੇ ਨਾਲ ਧੱਕਾ ਹੋਇਆ ਹੈ, ਉਨ੍ਹਾਂ ਬਾਰੇ ਇਨ੍ਹਾਂ ਨੇ ਕਦੇ ਬਿਆਨ ਦਿੱਤਾ ਹੈ ? ਉਹ ਵੀ ਸਾਰੇ ਆਪਣੇ ਹੀ ਭਰਾ ਹਨ। 10 ਕਰੋੜ ਰੁਪਏ ਕਿੱਲੇ ਵਾਲੀ ਜ਼ਮੀਨ ਨੂੰ ਚੰਡੀਗੜ੍ਹ ਪ੍ਰਸ਼ਾਸਨ ਨੇ ਧੱਕੇ ਨਾਲ 18-20 ਲੱਖ ਰੁਪਏ ਦੇਕੇ ਖਰੀਦਿਆ ਹੈ। ਕੀ ਕਦੇ ਪੰਜਾਬ ਸਰਕਾਰ ਨੇ ਇਹ ਮਸਲਾ ਚੁੱਕਿਆ ਹੈ ਜਾਂ ਕਦੇ ਸੈਂਟਰ ਸਰਕਾਰ ਕੋਲ ਇਹ ਮਸਲਾ ਉਠਾਇਆ ਹੈ ਜਾਂ ਗਵਰਨਰ ਨੂੰ ਮਿਲਣ ਦਾ ਕੋਈ ਉਪਰਾਲਾ ਕੀਤਾ ਹੈ ? ਬਿਲਕੁਲ ਨਹੀਂ ਕੀਤਾ।

ਇਸ ਤੋਂ ਇਲਾਵਾ ਚੰਡੀਗੜ੍ਹ ਵਿਚ 150 ਪੁਲਿਸ ਵਾਲਿਆਂ ਦੀ ਭਰਤੀ ਕੀਤੀ ਗਈ ਹੈ। ਆਪਾਂ ਦਾਅਵਾ ਤਾਂ ਕਰਦੇ ਹਾਂ ਕਿ ਸਾਡਾ ਚੰਡੀਗੜ੍ਹ ਵਿਚ 60% ਹਿੱਸਾ ਬਣਦਾ ਹੈ ਪਰ ਇਹ ਜਾਣ ਕੇ ਹੈਰਾਨੀ ਹੋਵੇਗੀ ਕਿ ਉਨ੍ਹਾਂ ਵਿਚੋਂ ਕੇਵਲ 27 ਬੰਦੇ ਪੰਜਾਬ ਦੇ ਸਿਲੈਕਟ ਕੀਤੇ ਗਏ ਹਨ ਬਾਕੀ ਸਾਰੇ ਹਰਿਆਣਾ ਦੇ ਹੀ ਭਰਤੀ ਕੀਤੇ ਗਏ ਹਨ। ਕੀ ਕਦੀ ਪੰਜਾਬ ਸਰਕਾਰ ਨੇ ਇਸ ਦਾ ਨੋਟਿਸ ਲਿਆ ਹੈ ?

[ਸਰਦਾਰ ਬਲਬੀਰ ਸਿੰਘ ਸਿੱਧੂ]

ਇਸੇ ਤਰ੍ਹਾਂ ਚੰਡੀਗੜ੍ਹ ਵਿਚ ਟੀਚਰਾਂ ਦੀ ਭਰਤੀ ਵੇਲੇ ਵੀ ਪੰਜਾਬ ਨਾਲ ਡਿਸਕਰੀਮੀਨੇਸ਼ਨ ਕੀਤੀ ਜਾਂਦੀ ਹੈ। ਕੀ ਕਦੀ ਇਨ੍ਹਾਂ ਨੇ ਚੰਡੀਗੜ੍ਹ ਵਿਚ ਪੰਜਾਬ ਦੇ ਇੰਟਰੈਸਟ ਵਾਚ ਕੀਤੇ ਹਨ ? ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਚੰਡੀਗੜ੍ਹ ਵਿਚ ਪੰਜਾਬ ਤੇ ਪੰਜਾਬੀਆਂ ਦੇ ਇੰਟਰੈਸਟ ਵਾਚ ਕੀਤੇ ਜਾਣ। ਕੱਲ੍ਹ ਸ੍ਰੀ ਬ੍ਰਹਮ ਮਹਿੰਦਰਾ ਜੀ ਨੇ ਸਰਕਾਰ ਵੱਲੋਂ ਨੈਸ਼ਨਲ ਹਾਈਵੇ ਸਬੰਧੀ ਕੀਤੀ ਜਾਂਦੀ ਇਸ਼ਤਿਹਾਰਬਾਜ਼ੀ ਬਾਰੇ ਬਹੁਤ ਵਧੀਆ ਢੰਗ ਨਾਲ ਚਾਨਣਾ ਪਾਇਆ ਹੈ ਪਰ ਅਸਲੀਅਤ ਕੁਝ ਹੋਰ ਹੀ ਹੈ। ਮੇਰੇ ਤਿੰਨ ਸਵਾਲ ਮੇਰੇ ਹਲਕੇ ਦੀਆਂ ਸੜਕਾਂ ਦੇ ਸਨ ਅਤੇ ਉਨ੍ਹਾਂ ਤਿੰਨਾਂ ਸਵਾਲਾਂ ਦੇ ਅਨ-ਸਟਾਰਡ ਕਰਕੇ ਜਵਾਬ ਮੈਨੂੰ ਭੇਜ ਦਿੱਤੇ ਗਏ। ਤੁਸੀਂ 10 ਕਿਲੋਮੀਟਰ ਦੂਰ ਹੀ ਵੇਖ ਲਵੋ। ਖੇਤੀਬਾੜੀ ਮੰਤਰੀ ਜੀ ਸਹਿਮਤ ਨਹੀਂ ਹੁੰਦੇ, ਉਥੇ ਢਾਈ-ਢਾਈ ਫੁੱਟ ਡੂੰਘੇ ਖੱਡੇ ਪਏ ਹੋਏ ਹਨ ਅਤੇ ਜਿਹੜੀਆਂ ਸੜਕਾਂ ਪ੍ਰਧਾਨ ਮੰਤਰੀ ਸਕੀਮ ਹੇਠ ਬਣਨੀਆਂ ਸਨ, ਉਹ ਵੀ ਰੋਲ ਕੇ ਰੱਖ ਦਿੱਤੀਆਂ ਗਈਆਂ। ਸਾਡੇ ਉਪ ਮੁੱਖ ਮੰਤਰੀ ਸਾਹਿਬ, ਬੜੇ ਸਤਿਕਾਰਯੋਗ ਸਾਡੇ ਨੌਜਵਾਨ ਭਰਾ ਹਨ ਅਤੇ ਸਾਨੂੰ ਬੜੀ ਖੁਸ਼ੀ ਹੈ ਕਿ ਉਹ ਵੱਡੀ ਪੋਸਟ ਸਾਂਭਣ ਜਾ ਰਹੇ ਹਨ। ਜਦੋਂ ਅਸੀਂ ਮੋਹਾਲੀ ਵਿਚ ਰਾਧਾ-ਸਵਾਮੀ ਰੋਡ ਉਤੇ ਜਾਂਦੇ ਹਾਂ ਤਾਂ ਉਥੇ ਇਕ ਕਿਲੋਮੀਟਰ ਟੋਟਾ ਪੀ.ਐਸ.ਆਈ.ਡੀ.ਸੀ. ਦਾ ਪੈਂਦਾ ਹੈ ਅਤੇ ਉਥੇ ਬੜੇ ਵੱਡੇ-ਵੱਡੇ ਖੱਡੇ ਪਏ ਹੋਏ ਹਨ। ਘੱਟੋ ਘੱਟ 10 ਵਿਅਕਤੀਆਂ ਦੀ ਉਥੇ ਜਾਨ ਚਲੀ ਗਈ ਹੈ। ਰਾਤ ਨੂੰ ਸਕੂਟਰਾਂ ਵਾਲੇ, ਸਕੂਟਰ ਖੱਡਿਆਂ ਵਿਚ ਡਿੱਗਣ ਕਾਰਨ ਤੇ ਹੈਡ ਇੰਜਰੀ ਹੋਣ ਕਾਰਨ ਮੌਤ ਦੇ ਮੂੰਹ ਵਿਚ ਚਲੇ ਜਾਂਦੇ ਹਨ। ਇਹ ਕਹਿੰਦੇ ਹਨ ਕਿ ਸਾਰਾ ਕੁਝ ਬਹੁਤ ਵਧੀਆ ਹੈ। ਮੈਂ ਕਹਿੰਦਾ ਹਾਂ ਕਿ ਸਾਰਾ ਕੁਝ ਵਧੀਆ ਨਹੀਂ ਹੈ।

ਸ਼ਗਨ ਸਕੀਮ ਦੇ ਪੈਸੇ ਨਹੀਂ ਮਿਲ ਰਹੇ। ਮੇਰੇ ਹਲਕੇ ਵਿਚ ਸਾਲ 2006 ਤੋਂ ਸ਼ਗਨ ਸਕੀਮ ਦੇ 219 ਕੇਸ ਪੈਂਡਿੰਗ ਪਏ ਹਨ। ਉਨ੍ਹਾਂ ਵਿਚਾਰੀਆਂ ਲੜਕੀਆਂ ਦਾ ਕੀ ਕਸੂਰ ਹੈ ਜਿਨ੍ਹਾਂ ਨੂੰ ਪਿਛੇ 5 ਸਾਲਾਂ ਤੋਂ ਸ਼ਗਨ ਦੇ ਪੈਸੇ ਹੀ ਨਹੀਂ ਮਿਲੇ। 9-9 ਮਹੀਨੇ ਤੋਂ ਲੋਕਾਂ ਨੂੰ ਪੈਨਸ਼ਨ ਨਹੀਂ ਮਿਲ ਰਹੀ। ਤਨਖਾਹਾਂ ਲੈਣ ਵਾਸਤੇ ਲੋਕਾਂ ਨੂੰ ਟੈਂਕੀਆਂ ਉਤੇ ਚੜ੍ਹਨਾ ਪੈਂਦਾ ਹੈ। ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਟੈਂਕੀਆਂ ਬਣਾਉਣੀਆਂ ਹੀ ਬੰਦ ਕਰ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਲੋਕ ਮਰਨੋਂ ਤਾਂ ਬਚ ਸਕਣ ਔਰ ਉਨ੍ਹਾਂ ਸਾਰਿਆਂ ਨੂੰ ਤਨਖਾਹਾਂ ਲੈਣ ਵਾਸਤੇ ਟੈਂਕੀਆਂ ਤੋਂ ਛਾਲਾਂ ਨਾ ਮਾਰਨੀਆਂ ਪੈਣ। ਸਪੀਕਰ ਸਾਹਿਬ, ਪੰਜਾਬ ਨੂੰ ਬੇਇਨਸਾਫੀ ਤੋਂ ਬਚਾਓ।

ਦੂਸਰਾ, ਮੈਂ ਇੰਡਸਟਰੀ ਦੀ ਗੱਲ ਕਰਦਾ ਹਾਂ ਕਿਉਂਕਿ ਮੇਰੇ ਹਲਕੇ ਮੁਹਾਲੀ ਵਿੱਚ ਕਾਫੀ ਇੰਡਸਟਰੀ ਹੈ ਅਤੇ ਵੈਟ 5.5 ਵਧਾ ਕੇ ਇੰਡਸਟਰੀਲਿਸਟਾਂ ਤੇ ਮਾਰ ਪਾਈ ਗਈ ਹੈ। ਸਪੀਕਰ ਸਾਹਿਬ, ਸਾਡੇ ਮੁਹਾਲੀ ਵਿਖੇ ਟਰੈਕਟਰ ਕੰਪੋਨੈਂਟਸ ਅਤੇ ਰੇਲਵੇ ਕੰਪੋਨੈਂਟ ਬੇਸਿਡ ਇੰਡਸਟਰੀ ਹੈ। ਸਾਰੇ ਇੰਡਸਟਰੀਲਿਸਟ ਇਹ ਕਹਿੰਦੇ ਹਨ ਕਿ ਸਾਡੇ ਨਾਲ ਬਹੁਤ ਬੇਇਨਸਾਫੀ ਹੋਈ ਹੈ। ਪੰਚਕੂਲਾ ਵਾਲੇ, ਹਰਿਆਣੇ ਵਾਲੇ, ਦਿੱਲੀ ਵਾਲੇ ਅਤੇ ਹਿਮਾਚਲ ਵਾਲੇ ਉਸਦਾ ਫਾਇਦਾ ਲੈ ਜਾਣਗੇ ਅਤੇ ਇਥੇ ਪਹਿਲਾਂ ਹੀ ਕਾਫੀ ਇੰਡਸਟਰੀ ਬੰਦ ਹੋ ਚੁੱਕੀ ਹੈ ਅਤੇ ਰਹਿੰਦੀ-ਖੂੰਹਦੀ ਵੀ ਬੰਦ ਹੋ ਜਾਵੇਗੀ।

ਸਪੀਕਰ ਸਾਹਿਬ, ਇਸੇ ਤਰ੍ਹਾਂ ਪਿਛਲੇ ਸਮੇਂ ਵਿੱਚ ਬਿਜਲੀ ਦੇ ਬਹੁਤ ਕੱਟ ਲੱਗਦੇ ਰਹੇ ਹਨ ਅਤੇ ਜਿਨ੍ਹਾਂ ਨੇ ਜਨਰੇਟਰ ਲਗਾਏ ਹਨ, ਉਹ ਕਹਿੰਦੇ ਹਨ ਕਿ ਜਨਰੇਟਰ ਚਲਾਉਣ

ਲਈ ਜਿੰਨਾ ਹਫਤੇ ਵਿਚ ਡੀਜ਼ਲ ਫੂੱਕਦਾ ਹੈ, ਉਨਾ ਇਕ ਮਹੀਨੇ ਦਾ ਬਿਜਲੀ ਦਾ ਬਿਲ ਆਉਣਾ ਸੀ। ਇਸ ਲਈ ਅਸੀਂ ਕਹਿੰਦੇ ਹਾਂ ਕਿ ਪੰਜਾਬ ਵਿੱਚ ਬਿਜਲੀ ਦਾ ਸੰਕਟ ਦੂਰ ਹੋਣਾ ਚਾਹੀਦਾ ਹੈ ਅਤੇ ਇੰਡਸਟਰੀ ਨੂੰ ਬਿਜਲੀ ਮਿਲਣੀ ਚਾਹੀਦੀ ਹੈ।

ਰਾਜਪਾਲ ਜੀ ਨੇ ਭਾਸ਼ਣ ਇਸ ਸਦਨ ਵਿੱਚ ਦਿੱਤਾ। ਉਹ ਤਾਂ ਦਰਵੇਸ਼ ਪੁਰਸ਼ ਹਨ, ਉਨ੍ਹਾਂ ਤੋਂ ਇਹ ਭਾਸ਼ਣ ਨਹੀਂ ਪੜ੍ਹਵਾਇਆ ਜਾਣਾ ਚਾਹੀਦਾ ਸੀ। ਇਹ ਤਾਂ ਕਿਸੇ ਸਿਆਸੀ ਬੰਦੇ ਤੋਂ ਪੜ੍ਹਵਾਇਆ ਜਾਣਾ ਚਾਹੀਦਾ ਸੀ। ਸੋ, ਇੰਡਸਟਰੀ ਨੂੰ ਬਚਾਉਣ ਲਈ ਚੰਗੀ ਅਤੇ ਉਚੀ ਸੋਚ ਦੀ ਲੋੜ ਹੈ। ਜੇ ਅਸੀਂ ਆਪਣੀ ਮੌਜੂਦਾ ਸੋਚ ਨਹੀਂ ਬਦਲਾਂਗੇ ਤਾਂ ਜੋ ਪੰਜਾਬ 17ਵੇਂ, 18ਵੇਂ ਨੰਬਰ ਤੇ ਤੁਰਿਆ ਫਿਰਦਾ ਹੈ, ਉਹ ਹੋਰ ਵੀ ਪਛੜ ਜਾਵੇਗਾ। ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਕਿਸਾਨਾਂ ਦੀ ਹਾਲਤ ਬਹੁਤ ਮਾੜੀ ਹੈ। ਮੇਰੇ ਹਲਕੇ ਵਿੱਚ ਪਾਣੀ ਦੀ ਇਕ ਬੂੰਦ ਵੀ ਨਹੀਂ ਲਗਦੀ। ਜਦੋਂ ਪਾਣੀ ਨੱਕੇ ਤੇ ਪਹੁੰਚਦਾ ਹੈ ਤਾਂ ਬਿਜਲੀ ਚਲੀ ਜਾਂਦੀ ਹੈ। ਇਸ ਲਈ ਕੋਈ ਚੰਗੀ ਸਕੀਮ ਚਲਾਓ ਤਾਂ ਕਿ ਲੋਕਾਂ ਨੂੰ ਰਾਹਤ ਮਿਲ ਸਕੇ। ਜ਼ਮੀਨ ਐਕੁਆਇਰ ਕਰਨ ਦਾ ਸਿਸਟਮ ਵੀ ਬਹੁਤ ਮਾੜਾ ਹੈ। ਇੰਨਾ ਮਾੜਾ ਹੈ ਕਿ ਸਾਨੂੰ ਐਮ.ਐਲ.ਏਜ਼. ਨੂੰ ਅਤੇ ਐਮ.ਪੀਜ਼. ਨੂੰ ਮੈਂਬਰ ਬਣਾਇਆ ਗਿਆ ਹੈ ਅਤੇ ਜਦੋਂ ਡਿਪਟੀ ਕਮਿਸ਼ਨਰ ਮੀਟਿੰਗ ਵਿੱਚ ਸਾਨੂੰ ਕਾਲ ਕਰਦਾ ਹੈ ਅਤੇ ਅਸੀਂ ਜਾਂਦੇ ਹਾਂ ਤਾਂ ਕਮੇਟੀ ਦੇ ਮੈਂਬਰ ਇਹ ਕਹਿੰਦੇ ਹਨ ਕਿ ਇਹ ਜੋ ਜ਼ਮੀਨ ਹੈ ਇਹ ਤਾਂ 20-30 ਲੱਖ ਰੁਪਏ ਭਾਅ ਦੀ ਹੈ। ਮੈਂ ਕਹਿੰਦਾ ਹਾਂ ਕਿ ਕਿਸਾਨ ਦੀ ਪਾਕਟ ਅਲਾਓ ਨਹੀਂ ਕਰਦੀ ਅਤੇ ਇੰਡਸਟਰੀਲਿਸਟ ਜਾਂ ਵਪਾਰੀ ਉਸਦੀ ਜ਼ਮੀਨ ਕੋਡੀਆਂ ਦੇ ਭਾਅ ਖਰੀਦਣ ਲਈ ਉਸਨੂੰ ਮਜ਼ਬੂਰ ਕਰਦੇ ਹਨ। ਜਦ ਇਕ ਕੋਲੋਨਾਈਜ਼ਰ 200 ਕਿੱਲੇ ਜ਼ਮੀਨ ਦੀ ਖਰੀਦ ਕਰ ਸਕਦਾ ਹੈ ਤਾਂ ਫਿਰ ਉਹ 10-20 ਕਿੱਲੇ ਜ਼ਮੀਨ ਖਰੀਦਣ ਲਈ ਗਮਾਡਾ ਦਾ ਕਿਉਂ ਸਹਾਰਾ ਲੈਂਦਾ ਹੈ। ਗਮਾਡਾ ਵਾਲੇ ਜਦੋਂ ਜ਼ਮੀਨ ਐਕੁਆਇਰ ਕਰਦੇ ਹਨ ਤਾਂ ਉਹ ਕਹਿੰਦੇ ਹਨ ਕਿ ਇਸ ਦੀ ਐਵਰੇਜ਼ ਲੈਣੀ ਹੈ ਅਤੇ ਐਵਰੇਜ਼ ਘੱਟ ਹੋਣ ਕਰਕੇ ਉਹ ਜ਼ਮੀਨ ਦਾ ਰੇਟ ਘੱਟ ਫਿਕਸ ਕਰਦੇ ਹਨ। ਬੜਮਾਜਰਾ ਪਿੰਡ ਬਾਰੇ ਮੀਟਿੰਗ ਹੋਈ ਸੀ ਅਤੇ ਉਹ ਕਿਉਂ ਸਿਰੇ ਨਹੀਂ ਚੜ੍ਹੀ ਕਿਉਂਕਿ ਉਥੋਂ ਦੀ ਐਵਰੇਜ਼ 5 ਕਰੋੜ ਆ ਗਈ ਸੀ ਅਤੇ ਫਿਰ ਉਹ ਕਹਿੰਦੇ ਕਿ ਅਸੀਂ ਤਾਂ ਜੀ ਲੈਂਡ ਪੂਲਿੰਗ ਕਰਾਂਗੇ। ਮੈਂ ਕਿਹਾ ਕਿ ਤੁਹਾਡੀ ਇਹ ਜਿਹੜੀ ਸਕੀਮ ਹੈ ਇਸਦੇ ਖਿਲਾਫ ਕਈ ਸਾਲਾਂ ਤੋਂ ਕਿਸਾਨ ਧਰਨੇ ਤੇ ਬੈਠੇ ਹਨ ਅਤੇ ਜਿਨ੍ਹਾਂ ਨੂੰ ਸਵਰਗੀਯ ਕੈਪਟਨ ਕੰਵਲਜੀਤ ਸਿੰਘ ਜੀ, ਜਿਨ੍ਹਾਂ ਦਾ ਲੜਕਾ ਵੀ ਇਸ ਸਦਨ ਵਿੱਚ ਬੈਠਾ ਹੈ, ਨੇ ਰਾਹਤ ਦੇਣ ਦਾ ਭਰੋਸਾ ਦਿਵਾਇਆ ਸੀ, ਪਰ ਹੁਣ ਤੱਕ ਵੀ ਕੋਈ ਰਾਹਤ ਨਹੀਂ ਦਿੱਤੀ ਗਈ। ਜਿੱਥੇ ਜ਼ਮੀਨ ਮਹਿੰਗੀ ਹੈ, ਉਥੇ ਲੈਂਡ ਪੂਲਿੰਗ ਸਕੀਮ ਲਾਗੂ ਨਹੀਂ ਕਰਨੀ ਚਾਹੀਦੀ। ਮੇਰੀ ਬੇਨਤੀ ਹੈ ਕਿ ਇਹ ਦੋਵੇਂ ਆਪਸ਼ਨਜ਼ ਕਿਸਾਨ ਲਈ ਹੋਣੀਆਂ ਚਾਹੀਦੀਆਂ ਹਨ ਇਕ ਐਵਰੇਜ਼ ਪ੍ਰਾਈਸ ਦੀ ਅਤੇ ਦੂਜੀ ਲੈਂਡ ਪੂਲਿੰਗ ਦੀ। ਜਿਹੜੀ ਵੀ ਜ਼ਮੀਨ ਮਾਲਕ ਨੂੰ ਪਸੰਦ ਹੋਵੇ, ਉਹ ਆਫਰ ਦੇਵੇ। ਇਸ ਦੇ ਨਾਲ ਹੀ ਕਿਸਾਨਾਂ ਦੇ ਪੁੱਤਰ ਜਿਹੜੇ ਨਸ਼ੇੜੀ ਬਣਦੇ ਜਾ ਰਹੇ ਹਨ, ਉਨ੍ਹਾਂ ਦੇ ਸੁਧਾਰ ਬਾਰੇ ਵੀ ਕੁਝ ਸੋਚਣਾ ਚਾਹੀਦਾ ਹੈ। ਇਸ ਲਈ ਮੈਂ ਖਾਸ ਕਰਕੇ ਤੁਹਾਨੂੰ ਕਹਿੰਦਾ ਹਾਂ ਕਿ ਤੁਸੀਂ ਵੀ ਨੌਜਵਾਨ ਹੋ, ਜੇ ਜਵਾਨੀ ਨੂੰ ਬਚਾਉਣਾ ਹੈ ਤਾਂ ਆਪਣੀ ਸੋਚ ਨੂੰ ਬਦਲਣਾ ਪਵੇਗਾ। ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਅਤੇ ਗਵਰਨਰ ਸਾਹਿਬ ਵੱਲੋਂ ਜੋ ਐਡਰੈੱਸ ਪੇਸ਼ ਕੀਤਾ ਗਿਆ ਹੈ, ਉਸ ਨੂੰ ਮੈਂ ਮੁੱਢ ਤੋਂ ਹੀ ਰੱਦ ਕਰਦਾ ਹੋਇਆ ਕਹਿੰਦਾ ਹਾਂ ਕਿ ਇਹ ਸਚਾਈ ਤੋਂ ਕੋਹਾਂ ਦੂਰ ਹੈ।

**ਮਾਨਯੋਗ ਸਪੀਕਰ** : ਕੱਲ੍ਹ ਵੱਖ-ਵੱਖ ਬੁਲਾਰਿਆਂ ਦੇ ਬੋਲਣ ਕਰਕੇ ਪਾਰਟੀਵਾਈਜ਼ ਜਿਹੜਾ ਟਾਈਮ ਕੰਜ਼ਿਊਮ ਹੋਇਆ ਹੈ, ਉਸਦੀ ਡੀਟੇਲ ਇਸ ਤਰ੍ਹਾਂ ਹੈ :

| | |
|---|---|
| ਸ਼੍ਰੋਮਣੀ ਅਕਾਲੀ ਦਲ | 75 ਮਿੰਟ |
| ਬੀ.ਜੇ.ਪੀ. | 06 ਮਿੰਟ |
| ਕਾਂਗਰਸ | 84 ਮਿੰਟ |
| ਆਜ਼ਾਦ | ਕੋਈ ਨਹੀਂ ਬੋਲਿਆ |

ਬੋਲਣ ਦੇ ਲਈ ਟਾਈਮ ਦਾ ਧਿਆਨ ਰੱਖਣਾ ਜ਼ਰੂਰੀ ਹੈ। ਮੈਂ ਇਹ ਪਾਰਟੀ ਵਾਲਿਆਂ ਨੂੰ ਬੇਨਤੀ ਕਰਦਾ ਹਾਂ।

ਹੁਣ ਸਰਦਾਰ ਲਖਬੀਰ ਸਿੰਘ ਲੋਧੀ ਨੰਗਲ।

(ਇਸ ਸਮੇਂ ਮਾਨਯੋਗ ਮੈਂਬਰ ਸਦਨ ਵਿੱਚ ਹਾਜ਼ਰ ਨਹੀਂ ਸੀ।)

**ਮਾਨਯੋਗ ਸਪੀਕਰ** : ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ)** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਜੋ ਮਤਾ ਸਰਦਾਰ ਬਿਕਰਮ ਸਿੰਘ ਜੀ ਮਜੀਠੀਆ ਵੱਲੋਂ ਧੰਨਵਾਦ ਪ੍ਰਸਤਾਵ ਵਜੋਂ ਲਿਆਂਦਾ ਗਿਆ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਜੋ ਗਵਰਨਰ ਐਡਰੈੱਸ ਪੇਸ਼ ਹੋਇਆ ਹੈ, ਇਹ ਮੌਜੂਦਾ ਸਰਕਾਰ ਦੀਆਂ ਨੀਤੀਆਂ, ਉਸ ਦੀ ਸੋਚ ਅਤੇ ਉਸ ਦੀਆਂ ਪ੍ਰਾਪਤੀਆਂ ਬਾਰੇ ਇੱਕ ਤਰ੍ਹਾਂ ਦਾ ਸ਼ੀਸ਼ਾ ਹੁੰਦਾ ਹੈ। ਪੂਰੇ ਗਵਰਨਰ ਐਡਰੈੱਸ ਵਿੱਚ ਗਵਰਨਰ ਸਾਹਿਬ ਨੇ ਜੋ ਭਾਸ਼ਣ ਦਿੱਤਾ ਹੈ, ਉਹ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਬਾਰੇ, ਪੰਜਾਬ ਸਰਕਾਰ ਦੀਆਂ ਪ੍ਰਾਪਤੀਆਂ ਬਾਰੇ, ਵਿਸਥਾਰ ਵਿਚ ਚਾਨਣਾ ਪਾਉਂਦਾ ਹੈ।

*11.27 ਵਜੇ ਪੂਰਵ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਦੇ ਝੂਠੇ ਸੋਹਲੇ ਗਾਉਣ ਵਾਸਤੇ ਖੜ੍ਹਾ ਨਹੀਂ ਹੋਇਆ, ਮੈਂ ਸੱਚ ਦੀ ਗੱਲ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਜਿੱਥੇ ਪੰਜਾਬ ਸਰਕਾਰ ਦੀਆਂ ਨੀਤੀਆਂ ਅਤੇ ਪ੍ਰਾਪਤੀਆਂ ਦੀ ਗੱਲ ਕੀਤੀ ਹੈ ਔਰ ਬੜੇ ਜ਼ੋਰ ਨਾਲ ਕੀਤੀ ਹੈ ਉਥੇ ਦੇਸ਼ ਦੇ ਰਾਜਨੀਤਿਕ ਢਾਂਚੇ ਦੀਆਂ ਕਮਜ਼ੋਰੀਆਂ ਅਤੇ ਪੰਜਾਬ ਨਾਲ ਕੀਤੇ ਗਏ ਵਿਤਕਰੇ ਦੀ ਵੀ ਗੱਲ ਕੀਤੀ ਹੈ। ਇਹ ਗੱਲ ਉਨ੍ਹਾਂ ਨੇ ਬੜੇ ਜ਼ੋਰ ਨਾਲ ਉਠਾਈ ਹੈ। ਸਪੀਕਰ ਸਾਹਿਬ, ਬੜੇ ਚਿਰਾਂ ਤੋਂ ਪੰਜਾਬ ਸਮੇਤ ਹੋਰ ਸੂਬੇ, ਸ਼੍ਰੋਮਣੀ ਅਕਾਲੀ ਦਲ ਸਮੇਤ ਹੋਰ ਪਾਰਟੀਆਂ ਵੀ ਸੂਬਿਆਂ ਨੂੰ ਵੱਧ

ਅਧਿਕਾਰਾਂ ਦੀ ਮੰਗ ਕਰਦੀਆਂ ਰਹੀਆਂ ਹਨ। ਅੱਜ ਸ਼ਿੱਦਤ ਨਾਲ ਇਹ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਜੇ ਸੂਬੇ ਕਮਜ਼ੋਰ ਰਹਿ ਗਏ ਤਾਂ ਹਿੰਦੁਸਤਾਨ ਮਜ਼ਬੂਤ ਨਹੀਂ ਹੋ ਸਕੇਗਾ। ਜੇ ਸੂਬੇ ਮਜ਼ਬੂਤ ਹੋਣਗੇ ਤਾਂ ਦੇਸ਼ ਵੀ ਮਜ਼ਬੂਤ ਹੋਵੇਗਾ। ਜਿਵੇਂ ਸਰੀਰ ਦੇ ਅੰਗ ਮਜ਼ਬੂਤ ਹੋਣਗੇ ਤਦ ਹੀ ਸਰੀਰ ਤੰਦਰੁਸਤ ਰਹਿ ਸਕੇਗਾ। ਜੇ ਪੰਜਾਬ ਮਜ਼ਬੂਤ ਹੋਵੇਗਾ ਜਾਂ ਹੋਰ ਸੂਬੇ ਮਜ਼ਬੂਤ ਹੋਣਗੇ ਤਦ ਹੀ ਹਿੰਦੁਸਤਾਨ ਜਿਹੜਾ ਹੈ, ਉਹ ਮਜ਼ਬੂਤ ਹੋ ਸਕੇਗਾ। ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਪੰਜਾਬ ਨਾਲ ਵਿਤਕਰੇ ਦੀ ਗੱਲ ਕੀਤੀ ਹੈ। ਵਿਤਕਰਿਆਂ ਦੀ ਬੜੀ ਲੰਬੀ ਗਾਥਾ ਹੈ। ਜਦੋਂ ਤੋਂ ਦੇਸ਼ ਆਜ਼ਾਦ ਹੋਇਆ ਹੈ, ਕੱਲ੍ਹ ਸਾਡੇ ਸਤਿਕਾਰਯੋਗ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਨੇ ਵੀ ਦੇਸ਼ ਦੀ ਆਜ਼ਾਦੀ ਵਾਸਤੇ ਪੰਜਾਬੀਆਂ ਵੱਲੋਂ ਕੀਤੀਆਂ ਗਈਆਂ ਕੁਰਬਾਨੀਆਂ ਦਾ ਵਿਸਥਾਰ ਨਾਲ ਵਰਣਨ ਕੀਤਾ ਸੀ। ਪੰਜਾਬੀਆਂ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਬੜੀਆਂ ਕੁਰਬਾਨੀਆਂ ਕੀਤੀਆਂ ਹਨ। ਪੰਜਾਬ ਨਾਲ ਬਹੁਤ ਵਿਤਕਰਾ ਹੋਇਆ। ਜਦੋਂ ਦੇਸ਼ ਆਜ਼ਾਦ ਹੋ ਗਿਆ ਤੇ ਦੇਸ਼ ਦੀ ਗੱਦੀ ਉਤੇ ਬੈਠਣ ਵਾਲੇ ਲੋਕਾਂ ਨੇ ਉਸੇ ਦਿਨ ਤੋਂ ਹੀ ਇਸ ਨੂੰ ਕੌੜੀ ਨਜ਼ਰ ਨਾਲ ਦੇਖਣਾ ਸ਼ੁਰੂ ਕਰ ਦਿੱਤਾ। ਪੂਰੇ ਹਿੰਦੁਸਤਾਨ ਅੰਦਰ ਬੋਲੀ ਦੇ ਆਧਾਰ ਤੇ ਸੂਬੇ ਬਣੇ। ਇਸ ਦਾ ਸਾਰਿਆਂ ਨੂੰ ਪਤਾ ਹੈ ਅੌਰ ਕੇਵਲ ਪੰਜਾਬ ਨੂੰ ਪੰਜਾਬੀ ਬੋਲੀ ਦੇ ਆਧਾਰ ਤੇ ਸੂਬਾ ਬਣਾਉਣ ਵਾਸਤੇ ਇੱਥੋਂ ਦੇ ਲੋਕਾਂ ਨੂੰ ਸੰਘਰਸ਼ ਕਰਨਾ ਪਿਆ, ਮੋਰਚੇ ਲਗਾਉਣੇ ਪਏ। ਲੱਖਾਂ ਲੋਕਾਂ ਨੂੰ ਜੇਲ੍ਹਾਂ ਵਿਚ ਜਾਣਾ ਪਿਆ। ਜੋ ਪੰਜਾਬੀ ਸੂਬਾ ਮਿਲਿਆ, ਉਹ ਤੁਹਾਡੇ ਸਭ ਦੇ ਸਾਹਮਣੇ ਹੈ। ਪੰਜਾਬੀ ਬੋਲਦੇ ਇਲਾਕੇ ਪੰਜਾਬ ਤੋਂ ਬਾਹਰ ਹਨ। ਅੱਜ ਚੰਡੀਗੜ੍ਹ ਜਿਹੜਾ ਸਾਂਝੇ ਪੰਜਾਬ ਦੀ ਰਾਜਧਾਨੀ ਸੀ, ਇਸ ਨੂੰ ਬਦਨੀਤੀ ਨਾਲ, ਇੱਕ ਸਾਜਸ਼ ਤਹਿਤ ਪੰਜਾਬ ਦੇ ਲੋਕਾਂ ਤੋਂ ਖੋਹ ਲਿਆ। ਬੜਾ ਸੰਘਰਸ਼ ਕੀਤਾ, ਬੜੀ ਆਵਾਜ਼ ਉੱਠੀ ਕਿ ਜਿਹੜਾ ਚੰਡੀਗੜ੍ਹ ਹੈ, ਇਹ ਪੰਜਾਬ ਨੂੰ ਦਿੱਤਾ ਜਾਵੇ। ਪੰਜਾਬ ਦੀ ਰਾਜਧਾਨੀ ਜਿਹੜੀ ਚੰਡੀਗੜ੍ਹ ਹੈ, ਉਸ ਨੂੰ ਵਾਪਸ ਕੀਤਾ ਜਾਵੇ। ਬੜੀਆਂ ਕੁਰਬਾਨੀਆਂ ਹੋਈਆਂ। 26 ਜਨਵਰੀ, 1986 ਨੂੰ ਰਾਜੀਵ ਲੌਂਗੋਵਾਲ ਸਮਝੌਤਾ ਵੀ ਹੋਇਆ। ਮੈਂ ਇਨ੍ਹਾਂ ਦੀਆਂ ਬਦਨੀਤੀਆਂ ਦੀ ਗੱਲ ਕਰਨ ਲੱਗਿਆ ਹਾਂ । ਇੱਕ ਸੱਜਣ ਪਤਾ ਨਹੀਂ ਕਿਸ ਦੀ ਗੱਲ ਕਰਕੇ ਗਿਆ। ਇਨ੍ਹਾਂ ਨੂੰ ਹੌਲੀ ਜਿਹੀ ਬੜੀ ਗੱਲ ਕਰਨੀ ਆਉਂਦੀ ਹੈ। ਅਗਸਤ, 1985 ਵਿੱਚ ਰਾਜੀਵ ਲੌਂਗੋਵਾਲ ਸਮਝੌਤਾ ਹੋਇਆ ਅਤੇ 26 ਜਨਵਰੀ, 1986 ਨੂੰ ਸਮਝੌਤੇ ਦੇ ਤਹਿਤ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਣਾ ਸੀ। ਹਿੰਦੁਸਤਾਨ ਦੀ ਪਾਰਲੀਮੈਂਟ ਵਿੱਚ ਇਹ ਸਮਝੌਤਾ ਪੇਸ਼ ਹੋਇਆ ਅਤੇ ਪਾਰਲੀਮੈਂਟ ਨੇ ਇਹ ਸਮਝੌਤਾ ਪਾਸ ਕੀਤਾ ਅਤੇ ਜਦੋਂ 26 ਜਨਵਰੀ, 1986 ਆਈ ਤਾਂ ਜੋ ਕੁਝ ਉਸ ਸਮੇਂ ਵਾਪਰਿਆ, ਉਹ ਸਭ ਦੇ ਸਾਹਮਣੇ ਹੈ। ਅੱਜ ਵੀ ਸਮਝੌਤਾ ਉਥੇ ਦਾ ਉਥੇ ਖੜੋਤਾ ਹੈ। ਇਨ੍ਹਾਂ ਲੋਕਾਂ ਨੇ ਪੰਜਾਬ ਦੇ ਲੋਕਾਂ ਨਾਲ, ਚਾਹੇ ਉਹ ਸ਼੍ਰੀਮਤੀ ਇੰਦਰਾ ਗਾਂਧੀ ਜੀ ਹੈ, ਚਾਹੇ ਰਾਜੀਵ ਜੀ ਆਏ ਅਤੇ ਚਾਹੇ ਅੱਜ ਕੋਈ ਹੋਰ ਗਾਂਧੀ ਹੈ, ਇਨ੍ਹਾਂ ਨੇ ਹਮੇਸ਼ਾ ਧੋਖਾ ਕੀਤਾ ਹੈ ਅੌਰ ਪੰਜਾਬ ਦੇ ਲੋਕਾਂ ਨੇ ਇਸ ਧੋਖੇ ਵਿਰੁੱਧ ਹਮੇਸ਼ਾ ਆਵਾਜ਼ ਉਠਾਈ ਹੈ। ਮੈਨੂੰ ਹੈਰਾਨੀ ਹੁੰਦੀ ਹੈ ਕਿ ਸਾਹਮਣੇ ਬੈਠੇ ਵੀਰਾਂ ਵਿਚੋਂ ਜਿਹੜਾ ਵੀ ਉਠਦਾ ਹੈ, ਉਹੀ ਕਾਂਗਰਸ ਦੇ ਸੋਹਲੇ

[ਸਰਦਾਰ ਵਿਰਸਾ ਸਿੰਘ ਵਲਟੋਹਾ]

ਗਾਉਂਦਾ ਹੈ। ਦਿੱਲੀ ਬੈਠੇ ਲੋਕ ਤਾਂ ਇਹ ਗੱਲ ਕਰ ਸਕਦੇ ਹਨ ਕਿ ਅਸੀਂ ਹਿੰਦੁਸਤਾਨ ਉੱਤੇ ਰਾਜ ਕਰਦੇ ਹਾਂ ਪਰ ਜਿਹੜੇ ਸਾਹਮਣੇ ਬੈਠੇ ਲੋਕ ਹਨ, ਇਨ੍ਹਾਂ ਨੇ ਹਮੇਸ਼ਾ ਪੰਜਾਬ ਨਾਲ ** ** ਕੀਤੀ ਹੈ। ਪੰਜਾਬ ਨਾਲ ਜਦੋਂ ਕਦੇ ਵੀ ਵਿਤਕਰਾ ਹੋਇਆ, ਕਾਂਗਰਸ ਦੀ ਹਕੂਮਤ ਨੇ, ਕਾਂਗਰਸ ਦੇ ਲੋਕਾਂ ਨੇ ਜਦੋਂ ਵੀ ਧੋਖਾ ਕੀਤਾ ਹੈ, ਉਸ ਦੇ ਵਿਰੁੱਧ ਸ਼੍ਰੋਮਣੀ ਅਕਾਲੀ ਦਲ ਨੇ ਆਵਾਜ਼ ਉਠਾਈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਹ ਲੋਕ ਸਾਨੂੰ ਆਪਣਾ ਇੱਕ ਵੀ ਪੁਆਇੰਟ ਦੱਸ ਦੇਣ ਜਿਥੇ ਪੰਜਾਬ ਦੇ ਹਿੱਤਾਂ ਲਈ ਇਨ੍ਹਾਂ ਨੇ ਸੰਘਰਸ਼ ਕੀਤਾ ਹੋਵੇ, ਪੰਜਾਬ ਦੇ ਹਿੱਤਾਂ ਲਈ ਕਦੇ ਆਵਾਜ਼ ਉਠਾਈ ਹੋਵੇ, ਪੰਜਾਬ ਦੇ ਲੋਕਾਂ ਦੀ ਗੱਲ ਕੀਤੀ ਹੋਵੇ ?

**ਰਾਣਾ ਕੰਵਰਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਸਾਨੂੰ ਇਸ ਗੱਲ ਤੇ ਇਤਰਾਜ਼ ਹੈ।

**ਮਾਨਯੋਗ ਡਿਪਟੀ ਸਪੀਕਰ :** ਉਨ੍ਹਾਂ ਨੂੰ ਬੋਲਣ ਦਿਓ। ਕੱਲ੍ਹ ਨੂੰ ਤੁਹਾਡਾ ਟਾਈਮ ਹੋਏਗਾ, ਤੁਸੀਂ ਬੋਲ ਲੈਣਾ।

**ਰਾਣਾ ਕੰਵਰਪਾਲ ਸਿੰਘ :** ** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜਦੋਂ ਗਵਰਨਰ ਐਡਰੈੱਸ ਤੇ ਬੋਲਣਾ ਹੈ, ਉਦੋਂ ਬੋਲ ਲੈਣ। ਮੈਂ ਗੱਲ ਕਰਦਾ ਹਾਂ......(ਵਿਘਨ).....

**ਸਰਦਾਰ ਸੁਖਪਾਲ ਸਿੰਘ ਖਹਿਰਾ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਡਿਪਟੀ ਸਪੀਕਰ :** ਪਲੀਜ਼ ਬੈਠ ਜਾਓ। ਜਦੋਂ ਤੁਹਾਡੀ ਵਾਰੀ ਆਏਗੀ, ਤੁਸੀਂ ਬੋਲ ਲੈਣਾ। ਤੁਹਾਡੀ ਵਾਰੀ ਆਉਣੀ ਹੈ......(ਵਿਘਨ).....ਦੱਸੋ ਕੀ ਕਹਿਣਾ ਚਾਹੁੰਦੇ ਹੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ** ** **

---

**Expunged as ordered by the Chair.

**ਮਾਨਯੋਗ ਡਿਪਟੀ ਸਪੀਕਰ** : ਪਲੀਜ਼, ਨੋ ਪੁਆਇੰਟ ਆਫ਼ ਆਰਡਰ। ਤੁਹਾਡੀ ਵਾਰੀ ਆਉਣੀ ਹੈ, ਫਿਰ ਬੋਲ ਲੈਣਾ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਖਹਿਰਾ ਸਾਹਿਬ ਨੇ ਅਕਾਰਡ ਦੀ ਗੱਲ ਕੀਤੀ ਹੈ ਤੇ ਕਿਹਾ ਹੈ ਕਿ ਇਸ ਨੂੰ ਚੀਫ ਮਨਿਸਟਰ ਸਾਹਿਬ ਨੇ ਤੇ ਟੌਹੜਾ ਸਾਹਿਬ ਨੇ ਓ.ਕੇ. ਕੀਤਾ ਹੈ। ਇਨ੍ਹਾਂ ਦੀ ਛੋਟੀ ਉਮਰ ਹੈ, ਇਨ੍ਹਾਂ ਨੂੰ ਪਤਾ ਨਹੀਂ ਹੈ। ਉਨ੍ਹਾਂ ਨੇ ਇਸ ਨੂੰ ਜੇਕਰ ਆਪੋਜ਼ ਕੀਤਾ ਤਾਂ ਆਖੀਰ ਤੱਕ ਆਪੋਜ਼ ਕੀਤਾ ਹੈ। ਇਨ੍ਹਾਂ ਨੂੰ ਪਤਾ ਨਹੀਂ ਹੈ, ਇਨ੍ਹਾਂ ਦੀ ਉਮਰ ਛੋਟੀ ਹੈ।

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ** ਸ਼ਬਦ ਐਕਸਪੰਜ ਕਰਵਾਉਣ ਵਾਸਤੇ ਖੜ੍ਹੇ ਸਨ।)

**ਮਾਨਯੋਗ ਡਿਪਟੀ ਸਪੀਕਰ** : ਹਾਂ, ਇਹ ਐਕਸਪੰਜ ਕਰਵਾ ਦਿੰਦੇ ਹਾਂ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ, ਜੇਕਰ ਹਿੰਦੁਸਤਾਨ ਦੀ ਪਾਰਲੀਮੈਂਟ ਦੇ ਵਿਚ ਇਕ ਸਮਝੌਤੇ ਨੂੰ ਪਾਸ ਕੀਤਾ ਜਾਂਦਾ ਹੈ ਤੇ ਜੇਕਰ ਉਸ ਨੂੰ ਲਾਗੂ ਨਹੀਂ ਕੀਤਾ ਜਾਂਦਾ ਤਾਂ ਪੰਜਾਬ ਦੇ ਨਾਲ ਹੋਰ ਕੀ ਹੈ, ਇਸ ਤੋਂ ਵੱਡੀ ਹੋਰ ** ** ਕੀ ਹੋ ਸਕਦੀ ਹੈ। ਉਸ ਦੇ ਤਹਿਤ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਸੀ। ਪੰਜਾਬ ਦੇ ਨਾਲ ਕੀਤਾ ਹੋਇਆ ਸਮਝੌਤਾ ਪਾਰਲੀਮੈਂਟ ਦੇ ਵਿਚ ਪਾਸ ਕੀਤਾ ਗਿਆ ਪਰ ਫਿਰ ਵੀ ਉਸ ਨੂੰ ਲਾਗੂ ਨਹੀਂ ਕੀਤਾ ਗਿਆ।

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਵੀ ** ** ਦਾ ਸ਼ਬਦ ਕਾਫੀ ਵਾਰੀ ਬੋਲਿਆ ਹੈ ਅਤੇ ਇਨ੍ਹਾਂ ਨੇ ਵੀ ਬੋਲਿਆ ਹੈ, ਇਸ ਲਈ ਇਹ ਸ਼ਬਦ ਦੋਨਾਂ ਪਾਸਿਓਂ ਐਕਸਪੰਜ ਕਰ ਦਿਉ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਡਿਪਟੀ ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ ਕਿ ਅਸੀਂ ਸਮਝਦੇ ਹਾਂ ਕਿ ਹਾਊਸ ਦੀ ਸਾਰੀ ਕਾਰਵਾਈ ਨਿਯਮਾਂ ਦੇ ਮੁਤਾਬਿਕ ਵਧੀਆ ਤਰੀਕੇ ਦੇ ਨਾਲ ਚਲਾਈ ਜਾਵੇ। ਮੇਰੀ ਬੇਨਤੀ ਹੈ ਕਿ ਸਾਰੇ ਮੈਂਬਰ ਇਸ ਗੱਲ ਤੋਂ ਗੁਰੇਜ਼ ਕਰਨ ਕਿ ਜਿਹੜੀ ਕੋਈ ਅਨਪਾਰਲੀਮੈਂਟਰੀ ਗੱਲ ਹੈ ਉਸ ਨੂੰ ਨਾ ਕੀਤਾ ਜਾਵੇ। ਅਸੀਂ ਉਠ ਕੇ ਟੋਕਣਾ ਨਹੀਂ ਚਾਹੁੰਦੇ ਤੇ ਅਸੀਂ ਚਾਹੁੰਦੇ ਹਾਂ ਕਿ ਜੈਨੂਅਨ ਗੱਲਾਂ ਕੀਤੀਆਂ ਜਾਣ ਲੇਕਿਨ ਉਨ੍ਹਾਂ ਸ਼ਬਦਾਂ ਨੂੰ ਖਿਆਲ ਵਿਚ ਰੱਖ ਕੇ ਅਵਾਇਡ ਕੀਤਾ ਜਾਵੇ। ਸੋ, ਕਿਰਪਾ ਕਰਕੇ ਇਸ ਤਰ੍ਹਾਂ ਦੇ ਸ਼ਬਦ ਇਸਤੇਮਾਲ ਨਾ ਕੀਤੇ ਜਾਣ ਤੇ ਐਕਸਪੰਜ ਕਰਵਾਏ ਜਾਣ।

**ਮਾਨਯੋਗ ਡਿਪਟੀ ਸਪੀਕਰ** : ਉਹ ਐਕਸਪੰਜ ਕਰਵਾ ਦਿੱਤੇ ਹਨ। ਵਲਟੋਹਾ ਜੀ, ਤੁਸੀਂ ਬੋਲੋ।

---

**Expunged as ordered by the Chair.

ਸਰਦਾਰ ਵਿਰਸਾ ਸਿੰਘ ਵਲਟੋਹਾ : ਸਤਿਕਾਰਯੋਗ ਬੀਬੀ ਜੀ ਨੇ ਇਹ ਗੱਲ ਕਰ ਦਿੱਤੀ ਹੈ ਕਿ ਜੇਕਰ ਤੁਸੀਂ ਕਰੋਗੇ ਤਾਂ ਅਸੀਂ ਵੀ ਕਰਾਂਗੇ ਪਰ ਮੈਂ ਕਹਿੰਦਾ ਹਾਂ ਜੋ ਕੁਝ ਰਾਜੀਵ ਲੌਂਗੋਵਾਲ ਸਮਝੌਤੇ ਨਾਲ ਕਾਂਗਰਸੀਆਂ ਨੇ ਕੀਤਾ ਹੈ, ਕੀ ਇਹ ਕੋਈ ਭਲੇਮਾਣਸੀ ਗੁਜ਼ਾਰੀ ਗਈ ਹੈ ? ਇਹ ਇਨ੍ਹਾਂ ਨੇ ਕੀ ਕੀਤਾ ਹੈ ? ਇਹ ਸਮਝੌਤਾ ਦੇਸ਼ ਦੀ ਪਾਰਲੀਮੈਂਟ ਦੇ ਵਿਚ ਪੇਸ਼ ਤੇ ਪਾਸ ਕਰਕੇ ਉਸ ਨੂੰ ਲਾਗੂ ਨਾ ਕਰਨਾ ਤਾਂ ਇਸ ਤੋਂ ਵੱਡਾ ਧੋਖਾ ਕੀ ਹੋ ਸਕਦਾ ਹੈ, ਕੀ ਇਹ ਧੋਖਾ ਨਹੀਂ ਕੀਤਾ ਗਿਆ ? ਇਸ ਤੋਂ ਵੱਡੀ ਸ਼ਰਮਨਾਕ ਤੇ ਸ਼ਰਮਸਾਰ ਗੱਲ ਹੋਰ ਕੀ ਹੋ ਸਕਦੀ ਹੈ ? ਇਹ ਲੋਕ ਪਤਾ ਨਹੀਂ ਕਿਹੜੀ ਗੱਲ ਦਾ ਮਾਣ ਕਰਦੇ ਹਨ ? ਇਨ੍ਹਾਂ ਲੋਕਾਂ ਨੇ ਪੰਜਾਬ ਦੇ ਨਾਲ ਹਮੇਸ਼ਾ ਧੋਖਾ ਕੀਤਾ ਹੈ। ਹਮੇਸ਼ਾ ਧੋਖਾ ਕੀਤਾ ਹੈ ਔਰ ਫਿਰ ਉਠ ਕੇ ਖੜ੍ਹੇ ਹੋ ਜਾਂਦੇ ਹਨ। ਡਿਪਟੀ ਸਪੀਕਰ ਸਾਹਿਬ, ਜਦੋਂ ਵੀ ਇਥੇ ਸੈਸ਼ਨ ਚਲਦਾ ਹੈ ਤਾਂ ਸਾਹਮਣੇ ਪਾਸਿਉਂ ਹਰ ਕੋਈ ਸੱਜਣ ਉਠ ਕੇ ਕਹਿੰਦਾ ਹੈ ਕਿ ਇਹ ਦੱਸੋ ਜੀ ਕਿ ਇਹ ਸਕੀਮ ਹੈ ਕੀ, ਇਹ ਸੈਂਟਰਲੀ ਸਪਾਂਸਰਡ ਸਕੀਮ ਹੈ, ਇਹ ਕਿਹੜੀ ਸਕੀਮ ਹੈ, ਇਹ ਸੈਂਟਰ ਦਾ ਪੈਸਾ ਹੈ ਅਤੇ ਜਿਹੜਾ ਪੰਜਾਬ ਦਾ ਵਿਕਾਸ ਹੋ ਰਿਹਾ ਹੈ ਇਹ ਸੈਂਟਰ ਦੇ ਰਹਿਮੋ ਕਰਮ ਦੇ ਉਤੇ ਹੋ ਰਿਹਾ ਹੈ। ਇਹ ਕਦੇ ਮਹਿਸੂਸ ਕੀਤਾ ਹੈ ਕਿ ਜਿਹੜਾ ਪੰਜਾਬ ਦੇ ਵਿਚੋਂ ਪੈਸਾ ਜਾਂਦਾ ਹੈ, ਪੰਜਾਬ ਦੇ ਵਿਚੋਂ ਟੈਕਸ ਦੀ ਕੁਲੈਕਸ਼ਨ ਜਾਂਦੀ ਹੈ, ਇਹ ਪੰਜਾਬ ਦੇ ਵਿਚੋਂ ਕਿੰਨੇ ਪਰਸੈਂਟ ਜਾਂਦੀ ਹੈ ? ਤੁਹਾਡੇ ਉਥੇ ਹੁੰਦਿਆਂ ਹੋਇਆਂ ਜਿਨ੍ਹਾਂ ਨੇ ਨੀਤੀਆਂ ਬਣਾਈਆਂ ਹਨ ਜਾਂ ਜੋ ਕੁਝ ਵਾਪਸ ਦਿੰਦੇ ਹਨ ਤਾਂ ਉਹ ਕਿੰਨਾ ਕੁ ਦਿੰਦੇ ਹਨ ? ਪੰਜਾਬ ਹਿੰਦੁਸਤਾਨ ਦੀ ਸਰਕਾਰ ਦੇ ਰਹਿਮੋ ਕਰਮ ਦੇ ਉਤੇ ਨਹੀਂ ਹੈ ਬਲਕਿ ਹਿੰਦੁਸਤਾਨ ਦੀ ਸਰਕਾਰ ਪੰਜਾਬ ਦੇ ਰਹਿਮੋ ਕਰਮ ਦੇ ਉਤੇ ਹੈ। (ਥੰਪਿੰਗ) ਪੰਜਾਬ ਨੇ ਹਮੇਸ਼ਾ ਹੀ ਹਿੰਦੁਸਤਾਨ ਦੀ ਆਜ਼ਾਦੀ ਵਾਸਤੇ ਅਤੇ ਆਜ਼ਾਦੀ ਤੋਂ ਬਾਅਦ ਜਿਹੜੀ ਸਭ ਤੋਂ ਵੱਡੀ ਸਮੱਸਿਆ ਸੀ ਉਹ ਅੰਨ ਭੰਡਾਰ ਦੀ ਸੀ, ਜੇਕਰ ਉਸ ਦੇ ਵਿਚ ਕਿਸੇ ਨੇ ਯੋਗਦਾਨ ਪਾਇਆ ਹੈ ਤਾਂ ਉਸ ਦੇ ਬਾਰੇ ਕਿਸੇ ਨੂੰ ਕੋਈ ਭੁਲੇਖਾ ਨਹੀਂ ਹੈ। ਇਨ੍ਹਾਂ ਨੂੰ ਵੀ ਪਤਾ ਹੈ ਕਿ ਪੰਜਾਬ ਦਾ ਕਿਸਾਨ ਹਿੰਦੁਸਤਾਨ ਦੇ ਲੋਕਾਂ ਦਾ ਢਿੱਡ ਭਰਦਾ ਰਿਹਾ ਹੈ, ਭਰ ਰਿਹਾ ਹੈ ਅਤੇ ਭਰਨਾ ਵੀ ਪੰਜਾਬ ਦੇ ਕਿਸਾਨ ਨੇ ਹੈ। ਅੱਜ ਪੰਜਾਬ ਦੇ ਕਿਸਾਨ ਨਾਲ ਜੋ ਬੀਤ ਰਹੀ ਹੈ, ਪੰਜਾਬ ਦੇ ਕਿਸਾਨ ਨਾਲ ਵਿਤਕਰਾ ਕੀਤਾ ਗਿਆ ਹੈ, ਇਹ ਇਨ੍ਹਾਂ ਨੂੰ ਭੁਲੇਖਾ ਹੈ। ਪੰਜਾਬ ਦਾ ਹਿੱਸਾ, ਕੁੱਲ ਹਿੰਦੁਸਤਾਨ ਦਾ ਜਿਹੜਾ ਰਕਬਾ ਹੈ ਉਸ ਦਾ ਡੇਢ ਪ੍ਰਤੀਸ਼ਤ ਰਕਬਾ ਪੰਜਾਬ ਦਾ ਹੈ ਪਰ ਜਿਹੜਾ ਕੇਂਦਰੀ ਪੂਲ ਦੇ ਵਿਚ ਕਣਕ ਦਾ ਹਿੱਸਾ ਪਾਇਆ ਜਾਂਦਾ ਹੈ ਤਾਂ ਉਸ ਦੇ ਵਿਚ ਪੰਜਾਬ 50 ਪ੍ਰਤੀਸ਼ਤ ਹਿੱਸਾ ਪਾ ਰਿਹਾ ਹੈ। ਅੱਧਾ ਹਿੱਸਾ ਪੰਜਾਬ ਦਿੰਦਾ ਹੈ, ਚਾਵਲ ਦੇ ਵਿਚ 40 ਪ੍ਰਤੀਸ਼ਤ ਹਿੱਸਾ ਪੰਜਾਬ ਦਿੰਦਾ ਹੈ। ਜਿਸ ਵੇਲੇ ਕਰਜ਼ਾ ਮੁਆਫੀ ਦੀ ਗੱਲ ਆਈ ਤਾਂ ਪੂਰੇ ਹਿੰਦੁਸਤਾਨ ਦੇ ਵਿਚ 71000 ਕਰੋੜ ਰੁਪਏ ਦਾ ਕਰਜ਼ਾ ਮੁਆਫ ਕੀਤਾ ਗਿਆ ਸੀ। ਜਦੋਂ ਪੰਜਾਬ ਦੀ ਵਾਰੀ ਆਈ, ਜਿਹੜਾ ਅੰਨ ਭੰਡਾਰ ਵਿੱਚ 50% ਹਿੱਸਾ ਪਾਉਂਦਾ ਹੈ, ਉਸ ਨੂੰ ਸਿਰਫ 1½% ਮੁਆਫ ਕੀਤਾ ਗਿਆ। ਇਸ ਤੋਂ ਵੱਡਾ ਧੋਖਾ ਕੀ ਹੈ ? ਕੋਈ ਹੈ ਇਸ ਤੋਂ ਵੱਡਾ ਧੋਖਾ ? ਡਿਪਟੀ ਸਪੀਕਰ ਸਾਹਿਬ, ਇਹ ਕੇਵਲ ਤੇ ਕੇਵਲ ਗੱਲਾਂ ਕਰਨੀਆਂ ਜਾਣਦੇ ਹਨ। ਇਹ ਮਨੋਂ ਗੱਲਾਂ ਨਹੀਂ ਕਰਦੇ। ਮੈਂ ਕਹਿੰਦਾ ਹਾਂ ਕਦੇ ਇਨ੍ਹਾਂ ਨੇ ਕਿਸਾਨੀ ਦਾ ਦਰਦ ਮਹਿਸੂਸ ਕਰਕੇ ਦੇਖਿਆ ਹੈ ? ਕਿਸਾਨੀ ਅੱਜ ਕਿਹੜੇ ਹਾਲਾਤਾਂ ਵਿਚੋਂ ਲੰਘ ਰਹੀ ਹੈ ? ਇਹ ਜਿਹੜੀ ਯੂ.ਪੀ.ਏ. ਸਰਕਾਰ ਦੀ ਗੱਲ ਕਰਦੇ ਹਨ ਉਸ ਨੇ

ਕਦੇ ਪੰਜਾਬ ਦੇ ਕਿਸਾਨ ਦੀ ਬਾਂਹ ਫੜ੍ਹਨ ਦੀ ਕੋਸ਼ਿਸ਼ ਕੀਤੀ ਹੈ ? ਕਿਉਂਕਿ ਉਹ ਕਦੇ ਪੰਜਾਬ ਨੂੰ ਚੰਗੀ ਨਿਗਾਹ ਨਾਲ ਨਹੀਂ ਦੇਖਦੇ। ਸਤਿਕਾਰਯੋਗ ਮੈਂਬਰ ਜਾਖੜ ਸਾਹਿਬ ਦਾ ਮੈਂ ਬੜਾ ਸਤਿਕਾਰ ਕਰਦਾ ਹਾਂ। ਇਨ੍ਹਾਂ ਨੇ ਉਦਾਹਰਨ ਬੜੀ ਵਧੀਆ ਦਿੱਤੀ ਸੀ ਕਿ ਪੈਸਾ ਇਥੋਂ ਵੱਧ ਜ਼ਰੂਰ ਜਾਂਦਾ ਹੈ ਪਰ ਇਥੇ ਘੱਟ ਇਸ ਕਰਕੇ ਵਾਪਸ ਆਉਂਦਾ ਹੈ ਕਿਉਂਕਿ ਇਹ ਇੱਕ ਵਿਕਸਤ ਸੂਬਾ ਹੈ। ਬਿਹਾਰ ਜਾਂ ਹੋਰ ਸੂਬਿਆਂ ਨੂੰ ਹਾਲੇ ਵਿਕਸਤ ਕਰਨ ਦੀ ਲੋੜ ਹੈ। ਇਸ ਦਾ ਮਤਲਬ ਉਨ੍ਹਾਂ ਨੂੰ ਵਿਕਸਤ ਕਰਨਾ ਹੈ ਪਰ ਪਹਿਲਾਂ ਪੰਜਾਬ ਨੂੰ ਬਿਹਾਰ ਬਣਾਉਣਾ ਹੈ, ਇਹ ਕੀ ਤੁਕਬੰਦੀ ਹੋਈ ? ਇਸ ਨੀਤੀ ਤੇ ਸਾਨੂੰ ਮਾਣ ਨਹੀਂ ਕਰਨਾ ਚਾਹੀਦਾ। ਸਾਨੂੰ ਪੰਜਾਬ ਦੇ ਲੋਕਾਂ ਦੀ ਗੱਲ ਕਰਨੀ ਚਾਹੀਦੀ ਹੈ। ਪੰਜਾਬ ਦੇ ਹਿਤਾਂ ਦੀ ਗੱਲ ਕਰਨੀ ਚਾਹੀਦੀ ਹੈ। ਪੰਜਾਬ ਦੀ ਟੈਕਸ ਕੁਲੈਕਸ਼ਨ ਇੰਨੀ ਵੱਡੀ ਮਾਤਰਾ ਵਿੱਚ ਜਾਂਦੀ ਹੈ ਪਰ ਉਸ ਦਾ ਬਹੁਤ ਥੋੜ੍ਹਾ ਹਿੱਸਾ ਪੰਜਾਬ ਨੂੰ ਦਿੱਤਾ ਜਾਂਦਾ ਹੈ। ਮੇਹਰਬਾਨ ਸਾਹਿਬ, ਬਹੁਤ ਇੰਟੈਲੀਜੈਂਟ ਮੈਂਬਰ ਹਨ। ਉਨ੍ਹਾਂ ਨੇ ਪਾਣੀਆਂ ਦੀ ਗੱਲ ਕੀਤੀ ਹੈ। ਦਰਿਆਈ ਪਾਣੀ ਜਾਂ ਥੱਲੜੇ ਪਾਣੀ ਦੀ ਗੱਲ ਕੀਤੀ ਹੈ। ਪਾਣੀ ਪੰਜਾਬ ਦਾ ਜਿਹੜਾ ਬਾਹਰ ਦਿੱਤਾ ਗਿਆ, ਚਾਹੇ ਰਾਜਸਥਾਨ ਨੂੰ ਦਿੱਤਾ ਗਿਆ ਜਾਂ ਹੋਰ ਸੂਬਿਆਂ ਨੂੰ ਦਿੱਤਾ ਗਿਆ, ਅੱਜ ਪੰਜਾਬ ਦਾ ਕਿਸਾਨ ਬੰਬੀਆਂ ਰਾਹੀਂ, ਟਿਊਬਵੈੱਲਾਂ ਰਾਹੀਂ ਪਾਣੀ ਖਿੱਚ ਰਿਹਾ ਹੈ। ਧਰਤੀ ਹੇਠਲਾ ਪਾਣੀ ਖ਼ਤਮ ਹੁੰਦਾ ਜਾ ਰਿਹਾ ਹੈ। ਉਸ ਪਿੱਛੇ ਸਾਜ਼ਿਸ਼ ਕਿਸ ਦੀ ਸੀ ? ਅੱਜ ਪਾਣੀ ਦੀ ਕਮੀ ਕਿਉਂ ਆਈ ਹੈ ? ਟਿਊਬਵੈੱਲ ਚਲਾਉਣ ਦੀ ਕਿਸਾਨ ਨੂੰ ਲੋੜ ਕਿਉਂ ਪਈ ? ਕਿਉਂਕਿ ਪੰਜਾਬ ਕੋਲ ਵਰਤੋਂ ਮੁਤਾਬਿਕ ਪਾਣੀ ਪਹਿਲਾਂ ਹੀ ਘੱਟ ਸੀ ਪਰ ਇੰਦਰਾ ਜੀ ਨੇ ਜਾਂ ਹੋਰ ਕਾਂਗਰਸੀ ਜਿਹੜੇ ਉਸ ਸਮੇਂ ਹਕੂਮਤ ਕਰਦੇ ਸੀ, ਉਨ੍ਹਾਂ ਨੇ ਇਹੋ ਜਿਹੀ ਸਾਜ਼ਿਸ਼ ਰਚੀ ਕਿ ਪੰਜਾਬ ਦਾ ਪਾਣੀ ਰਾਜਸਥਾਨ ਨੂੰ, ਹਰਿਆਣੇ ਨੂੰ, ਜਿੱਥੇ ਜੀਅ ਕੀਤਾ, ਦੇ ਦਿੱਤਾ। ਸਾਡੇ ਬੜੇ ਸਤਿਕਾਰਯੋਗ, ਆਪੋਜ਼ੀਸ਼ਨ ਵਾਲੇ ਵੀ ਜਾਣਦੇ ਹੋਣਗੇ, ਸਰਦਾਰ ਪ੍ਰੀਤਮ ਸਿੰਘ ਕੁੰਮੇਦਾਨ, ਉਨ੍ਹਾਂ ਨੂੰ ਪੰਜਾਬ ਦੇ ਪਾਣੀਆਂ ਬਾਰੇ ਬੜਾ ਤਜ਼ਰਬਾ ਹੈ। ਉਹ ਮੈਨੂੰ ਦੱਸ ਰਹੇ ਸੀ ਕਿ 29 ਜਨਵਰੀ, 1955 ਨੂੰ ਰਾਜਸਥਾਨ ਨੂੰ ਪਾਣੀ ਦੇਣ ਬਾਰੇ ਸਮਝੌਤਾ ਹੋਇਆ। 40 ਕਰੋੜ ਏਕੜ ਫੁੱਟ ਪਾਣੀ ਰਾਜਸਥਾਨ ਨੂੰ ਗਿਆ। ਜੇਕਰ ਅਸੀਂ ਉਸ ਇਕੱਲੇ ਪਾਣੀ ਦੀ ਕੀਮਤ ਲਾ ਲਈਏ ਤਾਂ ਸਾਢੇ 5 ਲੱਖ ਕਰੋੜ ਰੁਪਏ ਦਾ ਪਾਣੀ ਰਾਜਸਥਾਨ ਲੈ ਗਿਆ। ਜਿਹੜੀ ਬਿਜਲੀ ਖਰਚੀ ਹੈ, ਉਸ ਦਾ ਖ਼ਰਚਾ ਕਰਕੇ ਸਾਡੇ ਕਿਸਾਨਾਂ ਨੇ ਆਪਣੀਆਂ ਜਿਣਸਾਂ ਪਾਲੀਆਂ ਹਨ, ਉਸ ਦਾ ਖ਼ਰਚਾ ਆਇਆ 80 ਹਜ਼ਾਰ ਕਰੋੜ ਰੁਪਿਆ। ਰਾਜਸਥਾਨ ਵਿੱਚ ਸੰਗਮਰਮਰ ਬੜਾ ਹੈ, ਕੀ ਕਦੀ ਉਨ੍ਹਾਂ ਨੇ ਚਿੱਪਰ ਦੀ ਵੀ ਮੁਆਫੀ ਕੀਤੀ ਹੈ ? ਜਿਹੜੇ ਕੁਦਰਤੀ ਸੋਮੇ ਸੂਬੇ ਨੂੰ ਦਿੱਤੇ ਹਨ ਇਹ ਸੋਮੇ ਸੂਬੇ ਦਾ ਅਧਿਕਾਰ ਹੁੰਦਾ ਹੈ, ਉਥੋਂ ਦੇ ਲੋਕਾਂ ਦਾ ਅਧਿਕਾਰ ਹੈ ਤੇ ਫੇਰ ਪੰਜਾਬ ਦਾ ਇਕੋ ਇਕ ਸੋਮਾ ਪਾਣੀ ਕਿਸ ਨੇ ਖੋਹਿਆ ? ਸਾਹਮਣੇ ਬੈਠੇ ਸਾਡੇ ਆਪੋਜ਼ੀਸ਼ਨ ਦੇ ਵੀਰਾਂ ਦੀ ਬਦੌਲਤ ਉਹ ਪਾਣੀ ਸਾਥੋਂ ਖੋਹਿਆ ਗਿਆ। ਇਥੇ ਐਸ.ਵਾਈ.ਐਲ. ਦੀ ਗੱਲ ਚੱਲੀ। ਸਾਡੇ ਰਾਣਾ ਕੇ.ਪੀ. ਸਿੰਘ ਜੀ ਨੇ ਗੱਲ ਕੀਤੀ ਕਿ ਨਹਿਰ ਦਾ ਕਰੋੜ ਰੁਪਿਆ ਲੈ ਲਿਆ। ਬਾਦਲ ਸਾਹਿਬ ਵੀ ਇਸ ਬਾਰੇ ਦੱਸ ਚੁੱਕੇ ਹਨ। ਐਸ.ਵਾਈ.ਐਲ. ਦਾ 1982 ਵਿੱਚ ਜਿਹੜਾ ਟੱਕ ਲਾਇਆ ਗਿਆ ਸੀ ਉਹ ਕਿਸ ਨੇ ਲਾਇਆ ਸੀ ? ਸਰਦਾਰ ਜਗਮੀਤ ਸਿੰਘ ਬਰਾੜ, ਪਤਾ ਨਹੀਂ ਕਿਹੜੀਆਂ-ਕਿਹੜੀਆਂ ਫੌਜਾਂ ਨਾਲ ਸੀ, ਸ਼ਾਇਦ ਬੀਬੀ ਜੀ ਵੀ ਨਾਲ ਸੀ ? ਉਹ ਬੀਬੀ ਇੰਦਰਾ ਜੀ ਦੁਆਰਾ ਟੱਕ ਲਾਉਣ ਵਾਸਤੇ ਸੋਨੇ ਦੀ ਕਹੀ ਲੈ ਕੇ ਆਏ ਸੀ। ਇਹ ਸੋਨੇ ਦੀ ਕਹੀ ਪੰਜਾਬ ਦੀ ਬਰਬਾਦੀ ਦਾ ਕਾਰਨ ਬਣੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : (ਬੈਠੇ-ਬੈਠੇ) ਉਸ ਵਕਤ ਦੇ ਲੀਡਰ ਕਿਹਾ ਜਾਵੇ। ਉਨ੍ਹਾਂ ਦਾ ਨਾਂ ਨਾ ਲਵੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਚੱਲੋ ਜੀ, ਉਹ ਭਾਵੇਂ ਸੈਂਟਰ ਦੇ ਸਤਿਕਾਰਯੋਗ ਪ੍ਰਧਾਨ ਮੰਤਰੀ ਰਹੇ ਹਨ ਪਰ ਚੰਦ ਸਾਡੇ ਨਾਲੋਂ ਵੱਡਾ ਚਾੜ੍ਹ ਕੇ ਗਏ ਹਨ। ਉਹ ਗੱਲ ਵੱਖਰੀ ਹੈ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : (ਬੈਠੇ-ਬੈਠੇ) ਵਲਟੋਹਾ ਜੀ ਇੰਨਾ ਗਰਮ ਕਿਉਂ ਹੁੰਦੇ ਹੋ ? ਕਦੇ ਨਰਮ ਵੀ ਹੋ ਜਾਇਆ ਕਰੋ। ਜੇ ਉਹ ਮਾੜਾ ਕਰ ਗਏ ਤਾਂ ਤੁਸੀਂ ਤਾਂ ਉਸ ਤੋਂ ਚੰਗਾ ਕਰ ਲਓ। (ਹਾਸਾ)।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ, ਹਰਿਆਣੇ ਨੂੰ ਪਾਣੀ ਦਿੱਤਾ ਗਿਆ ਹੈ। ਕੱਲ੍ਹ ਬਿਕਰਮ ਸਿੰਘ ਮਜੀਠੀਆ ਜੀ ਨੇ ਵੀ ਗੱਲ ਕੀਤੀ ਸੀ ਕਿ ਜਦੋਂ ਐਨ.ਡੀ.ਏ. ਸਰਕਾਰ ਸੀ ਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਉਦੋਂ ਦੇ ਗ੍ਰਹਿ ਮੰਤਰੀ ਸ਼੍ਰੀ ਅਡਵਾਨੀ ਜੀ ਨੂੰ ਪੰਜਾਬ ਦੇ ਬਾਰਡਰ ਤੇ ਲੈ ਕੇ ਆਏ ਸਨ। ਮੈਂ ਕਿਸਾਨੀ ਦੀ ਗੱਲ ਕਰਨ ਲੱਗਾ ਹਾਂ। ਕਿਸਾਨੀ ਦੇ ਹਿਤੈਸ਼ੀ ਕੌਣ ਹਨ ? ਪੰਜਾਬ ਦੇ ਲੋਕਾਂ ਦੇ ਹਿਤੈਸ਼ੀ ਕੌਣ ਹਨ ? ਪੰਜਾਬ ਦੇ ਬਾਰਡਰ ਦੇ ਲੋਕਾਂ ਬਾਰੇ ਜਦੋਂ ਬਾਦਲ ਜੀ ਨੇ ਉਦੋਂ ਦੇ ਗ੍ਰਹਿ ਮੰਤਰੀ ਅਡਵਾਨੀ ਜੀ ਨੂੰ ਹਾਲਤ ਦਿਖਾਈ, ਤਾਰਾਂ ਤੋਂ ਪਾਰ ਦੇ ਕਿਸਾਨਾਂ ਦੀਆਂ ਮੁਸ਼ਕਿਲਾਂ ਦੱਸੀਆਂ, ਉਦੋਂ 2500/- ਰੁਪਿਆ ਬੜੀ ਕੀਮਤ ਰੱਖਦਾ ਸੀ, 2500/- ਰੁਪਿਆ ਪ੍ਰਤੀ ਏਕੜ ਦੇ ਹਿਸਾਬ ਨਾਲ ਅਡਵਾਨੀ ਸਾਹਿਬ ਨੇ ਸਾਲਾਨਾ ਮੁਆਵਜ਼ਾ ਕਿਸਾਨਾਂ ਨੂੰ ਦੇਣਾ ਸ਼ੁਰੂ ਕੀਤਾ। ਜਿੰਨਾ ਚਿਰ ਤੱਕ ਐਨ.ਡੀ.ਏ. ਦੀ ਸਰਕਾਰ ਚਲਦੀ ਰਹੀ, ਤਾਰਾਂ ਦੇ ਪਾਰ ਦੇ ਕਿਸਾਨਾਂ ਨੂੰ ਇਹ ਪੈਸਾ ਮਿਲਦਾ ਰਿਹਾ। ਜਿਉਂ ਹੀ ਸਾਡੀ ਸਰਕਾਰ ਗਈ ਤਾਂ ਸਰਦਾਰ ਮਨਮੋਹਨ ਸਿੰਘ ਜੀ ਦੀ ਸਰਕਾਰ ਬਣੀ। ਸਾਨੂੰ ਇਹ ਆਸ ਸੀ ਕਿ ਸਰਦਾਰ ਮਨਮੋਹਨ ਸਿੰਘ ਜੀ ਦੀ ਸਰਕਾਰ ਬਣੀ ਹੈ, ਇਹ ਪਾਕਿਸਤਾਨ ਉਜਾੜੇ ਦੌਰਾਨ ਹਿੰਦੁਸਤਾਨ ਵਿੱਚ ਆਏ ਸੀ, ਇਨ੍ਹਾਂ ਨੂੰ ਪਤਾ ਸੀ ਕਿ ਪੰਜਾਬ ਦੇ ਬਾਰਡਰ ਦੇ ਲੋਕਾਂ ਦੀਆਂ ਮੁਸ਼ਕਿਲਾਂ ਤੇ ਹਾਲਾਤ ਕੀ ਹਨ। ਸਾਨੂੰ ਉਮੀਦ ਸੀ ਕਿ ਇਹ 2500/- ਰੁਪਏ ਦੀ ਜਗ੍ਹਾ 5000/- ਰੁਪਏ ਕਰ ਦੇਣਗੇ। ਸਭ ਤੋਂ ਪਹਿਲਾਂ ਕੁਹਾੜਾ ਯੂ.ਪੀ.ਏ. ਸਰਕਾਰ ਬਣਨ ਤੇ ਇਹ ਚਲਿਆ ਕਿ ਸਾਲ 2004 ਵਿੱਚ ਪੰਜਾਬ ਦੇ ਉਨ੍ਹਾਂ ਬਾਰਡਰ ਦੇ ਕੰਡਿਆਲੀ ਤਾਰ ਤੋਂ ਪਾਰ ਦੇ ਕਿਸਾਨਾਂ ਦਾ 2500/- ਰੁਪਿਆ ਬੰਦ ਕਰ ਦਿੱਤਾ ਗਿਆ।

**ਰਾਣਾ ਗੁਰਮੀਤ ਸਿੰਘ ਸੋਢੀ** : ** ** **

**ਮਾਨਯੋਗ ਡਿਪਟੀ ਸਪੀਕਰ** : ਨੋ ਪੁਆਇੰਟ ਆਫ ਆਰਡਰ। ਸੋਢੀ ਸਾਹਿਬ ਨੇ ਮੇਰਾ ਖਿਆਲ ਹੈ ਕਿ ਰਾਜਾ ਜੀ ਕੋਲੋਂ ਗੁਰ ਸਿਖੇ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਇਹ ਰਿਕਾਰਡ ਕਢਵਾ ਕੇ ਦੇਖ ਲੈਣ। ਇਹ ਵਾਜਪਾਈ ਜੀ ਦੀ ਗੌਰਮਿੰਟ ਵੇਲੇ ਬੰਦ ਹੋਇਆ ਸੀ। ਅਸੀਂ ਤਾਂ ਮੁਆਵਜ਼ਾ ਦੇਣ ਵਾਲੇ ਸੀ, ਅਸੀਂ ਇਹ ਦਿੰਦੇ ਰਹੇ ਹਾਂ। ਸਾਨੂੰ ਵੀ ਪਤਾ ਹੈ। ਇਹ ਮੁਆਵਜ਼ਾ ਪਹਿਲਾਂ ਹੀ ਬੰਦ ਹੋ ਗਿਆ ਸੀ।

**Expunged as ordered by the Chair.

ਸਰਦਾਰ ਵਿਰਸਾ ਸਿੰਘ ਵਲਟੋਹਾ : ਇਹ ਬਿਲਕੁਲ ਝੂਠ ਬੋਲਦੇ ਹਨ। ਇਹ ਮੁਆਵਜ਼ਾ ਇਨ੍ਹਾਂ ਦੀ ਗੌਰਮਿੰਟ ਵੇਲੇ ਹੀ ਬੰਦ ਹੋਇਆ ਸੀ। ਅਸੀਂ ਤਾਂ ਪੈਸੇ ਲੈਣ ਵਾਲਿਆਂ ਵਿਚੋਂ ਹਾਂ। ਸਾਨੂੰ ਪਤਾ ਹੈ ਕਿ ਕਦੋਂ ਇਹ ਮੁਆਵਜ਼ਾ ਬੰਦ ਹੋਇਆ। ਮੈਂ ਫਿਰ ਜਾਖੜ ਸਾਹਿਬ ਦੀ ਉਸ ਗੱਲ ਤੇ ਆਵਾਂਗਾ ਕਿ ਆਟਾ-ਦਾਲ ਸਕੀਮ ਬਾਰੇ ਇਨ੍ਹਾਂ ਨੇ ਬੀ.ਪੀ.ਐਲ. ਨਾਲ, ਅੰਤੋਦਿਆ ਨਾਲ ਅਤੇ ਹੋਰ ਪਤਾ ਨਹੀਂ ਕਿਹੜੇ-ਕਿਹੜੇ ਕੋਟੇ ਗਿਣਾ ਦਿੱਤੇ ਕਿ ਇਹ ਸੈਂਟਰ ਗੌਰਮਿੰਟ ਦੇ ਉਨ੍ਹਾਂ ਕੋਟਿਆਂ ਦੇ ਦਾਣਿਆਂ ਨਾਲ ਚੱਲਦੀ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ** ** **

ਮਾਨਯੋਗ ਡਿਪਟੀ ਸਪੀਕਰ : ਨੋ ਪੁਆਇੰਟ ਆਫ ਆਰਡਰ।

ਸਰਦਾਰ ਵਿਰਸਾ ਸਿੰਘ ਵਲਟੋਹਾ : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਸਰਕਾਰ ਵੇਲੇ ਬੀ.ਪੀ.ਐਲ. ਸਰਵੇ ਹੋਇਆ ਸੀ। ਬੀ.ਪੀ.ਐਲ. ਸਰਵੇ ਪੰਜਾਬ ਦੀ ਕੁੱਲ ਆਬਾਦੀ ਦਾ ਕੇਵਲ ਅਤੇ ਕੇਵਲ 8% ? ਕੀ ਅਸੀਂ ਮਹਿਸੂਸ ਕਰਦੇ ਹਾਂ ਕਿ ਪੰਜਾਬ ਵਿੱਚ ਸਿਰਫ 8% ਗਰੀਬ ਹਨ ? ਤੁਸੀਂ ਉਨ੍ਹਾਂ 8% ਵਿੱਚ ਵੀ ਚੈਕ ਕਰ ਲਓ, ਕਈ ਵੱਡੇ-ਵੱਡੇ ਮਕਾਨਾਂ ਵਾਲੇ, ਜ਼ਮੀਨਾਂ ਜਾਇਦਾਦਾਂ ਵਾਲੇ ਇਨ੍ਹਾਂ ਦੀ ਸਰਕਾਰ ਵੇਲੇ ਹੋਏ ਉਸ 8% ਵਾਲੇ ਸਰਵੇ ਵਿੱਚ ਸ਼ਾਮਿਲ ਹਨ। ਅੱਜ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੇ ਯਤਨਾਂ ਸਦਕਾ ਪੰਜਾਬ ਦੇ 30% ਲੋਕਾਂ ਨੂੰ ਆਟਾ-ਦਾਲ ਮੁਹੱਈਆ ਕਰਵਾਈ ਜਾ ਰਹੀ ਹੈ। ਇਸ ਤਰੀਕੇ ਨਾਲ ਅੱਜ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਹੇਠਲੀ ਸਰਕਾਰ 30% ਗਰੀਬ ਲੋਕਾਂ ਦਾ ਢਿੱਡ ਭਰ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਰਿਕਾਰਡ ਤਾਂ ਨਹੀਂ ਰੱਖਦਾ। ਜਾਖੜ ਸਾਹਿਬ ਕੋਲ ਤਾਂ ਬੜਾ ਵੱਡਾ ਸਟਾਕ ਹੈ। ਇਨ੍ਹਾਂ ਦਾ ਬੜਾ ਵੱਡਾ ਖਾਨਦਾਨ ਹੈ। ਮੇਰੇ ਵਰਗੇ ਨੂੰ ਤਾਂ ਜੋ ਮਿਲ ਗਿਆ, ਪੜ੍ਹ ਲਿਆ। ਅੱਜ ਦੀ ਜੱਗਬਾਣੀ ਵਿੱਚ ਬੀਬੀ "ਪੂਨਮ ਆਈ ਕੌਸ਼ਿਕ" ਦਾ ਲੇਖ ਆਇਆ ਹੋਇਆ ਹੈ, ਉਸਨੇ ਕੇਂਦਰੀ ਬਜਟ ਬਾਰੇ ਲਿਖਿਆ ਹੈ ਕਿ "ਆਮ ਆਦਮੀ ਨਾਲ ਖਿਲਵਾੜ ਨਾ ਕਰੋ" ਔਰ ਜੇ ਅਸੀਂ ਉਸ ਲੇਖ ਦੇ ਵਿੱਚੋਂ ਪੜ੍ਹਦੇ ਹਾਂ ਤਾਂ ਲਿਖਿਆ ਹੋਇਆ ਹੈ ਕਿ "ਆਮਦਨੀ ਅਠੱਨੀ ਖਰਚਾ ਰੁਪਿਆ" ਬਾਕੀ ਜੋ ਬਚਾ ਵੋ ਮਹਿੰਗਾਈ ਮਾਰ ਗਈ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਯੂ.ਪੀ.ਏ. ਸਰਕਾਰ ਦੇ ਦੂਜੇ ਕਾਰਜਕਾਲ ਦੀ ਇਹੀ ਦੁਖਦਾਈ ਅਸਲੀਅਤ ਹੈ। ਅਸਮਾਨ ਨੂੰ ਛੂੰਹਦੀਆਂ ਕੀਮਤਾਂ ਸਿੱਕੇ ਦੇ ਪਸਾਰ ਅਤੇ ਤੇਲ ਦੀਆਂ ਕੀਮਤਾਂ ਵਿੱਚ ਕੀਤੇ ਗਏ ਵਾਧੇ ਨੇ ਗਰੀਬਾਂ ਦਾ ਲੱਕ ਤੋੜ ਦਿੱਤਾ ਹੈ। ਗਰੀਬੀ ਹਟਾਉਣ ਤੇ ਸਾਰੇ ਲੋਕਾਂ ਨੂੰ ਬਰਾਬਰ ਮੌਕੇ ਮੁਹੱਈਆ ਕਰਵਾਉਣ ਦੇ ਵਾਅਦੇ ਭੁੱਲ ਗਏ। ਉਸ ਆਦਮੀ ਦੀ ਹਾਲਤ ਵੱਲ ਕੌਣ ਧਿਆਨ ਦੇਵੇ, ਜਿਸ ਨੂੰ ਰੋਟੀ, ਖੰਡ, ਚੌਲ ਤੇ ਦਾਲ ਵੀ ਨਸੀਬ ਨਹੀਂ। ਡਿਪਟੀ ਸਪੀਕਰ ਸਾਹਿਬ, ਇਹ ਰਾਈਟਰ ਬੜੀ ਅੱਛੀ ਅਤੇ ਉੱਘੀ ਕਾਲਮ ਨਵੀਸ ਹੈ ਔਰ ਉਸ ਨੇ ਇਹ ਸਾਰੀਆਂ ਗੱਲਾਂ ਲਿਖੀਆਂ ਹਨ। ਅੱਜ ਅਸਲੀਅਤ ਵੀ ਇਹੀ ਹੈ ਕਿ ਗਰੀਬ ਅੱਜ ਖੰਡ ਤੇ ਚੌਲ ਖਰੀਦਣ ਜੋਗਾ ਹੀ ਨਹੀਂ ਹੈ। ਕੱਲ੍ਹ ਨਾਲ ਦੇ ਗੁਆਂਢੀ ਰਾਜ ਵਿੱਚ ਜਿੱਥੇ ਇਨ੍ਹਾਂ ਦੀ ਸਰਕਾਰ ਹੈ, ਉੱਥੇ ਵੀ ਮਹਿੰਗਾਈ ਤੇ ਕਾਫੀ ਰੌਲਾ-ਰੱਪਾ ਪਿਆ ਔਰ ਇਨ੍ਹਾਂ ਮਹਾਂਪੁਰਸ਼ਾਂ ਨੇ

**Expunged as ordered by the Chair.

[ਸਰਦਾਰ ਵਿਰਸਾ ਸਿੰਘ ਵਲਟੋਹਾ]

ਅਜਿਹੀ ਕ੍ਰਿਪਾ ਕੀਤੀ ਕਿ ਜਿੰਨੇ ਆਪੋਜੀਸ਼ਨ ਵਾਲੇ ਸੀ, ਸਾਰੇ ਹੂੰਝ ਕੇ ਬਾਹਰ ਸੁੱਟ ਦਿੱਤੇ ਔਰ ਉੱਥੇ ਹਾਊਸ ਵਿੱਚ ਕੱਲ੍ਹ ਨਾਅਰੇ ਕੀ ਲੱਗੇ, ਕੇਂਦਰ ਸਰਕਾਰ ਹੋ ਗਈ ਫੇਲ੍ਹ, ਖਾ ਗਈ ਚੀਨੀ ਪੀ ਗਈ ਤੇਲ। ਇਹ ਕੱਲ੍ਹ ਉੱਥੇ ਹਾਊਸ ਵਿੱਚ ਨਾਅਰੇ ਲੱਗੇ। ਡਿਪਟੀ ਸਪੀਕਰ ਸਾਹਿਬ, ਇਹ ਪੰਜਾਬ ਹਰਿਆਣੇ ਵਿੱਚ ਨਹੀਂ ਸਗੋਂ ਪੂਰੇ ਹਿੰਦੁਸਤਾਨ ਵਿੱਚ ਅਜਿਹੇ ਨਾਅਰੇ ਲੱਗ ਰਹੇ ਹਨ। ਅੱਜ ਗਰੀਬ ਦੀ ਲੋੜ ਹੈ ਖੰਡ, ਤੇਲ, ਚੌਲ ਤੇ ਆਟਾ। ਮੈਂ ਕੇਂਦਰੀ ਬਜਟ ਪੜ੍ਹ ਰਿਹਾ ਸੀ। ਲਿਖਿਆ ਸੀ ਕਿ ਖਾਣਾ ਬਣਾਉਣ ਵਾਲੀਆਂ ਚੀਜ਼ਾਂ ਤੇ ਸਬਸਿਡੀ ਦਿੱਤੀ ਹੈ। ਸਬਸਿਡੀ ਦਿੱਤੀ ਹੈ ਮਾਈਕਰੋਵੇਵ ਤੇ। ਅੱਜ ਕਿੰਨੇ ਕੁ ਗਰੀਬ ਲੋਕਾਂ ਦੇ ਘਰ ਮਾਈਕਰੋਵੇਵ ਹਨ। ਸਾਹਮਣੇ ਵਾਲਿਆਂ ਵਰਗਿਆਂ ਦੇ ਘਰ ਜ਼ਰੂਰ ਹੋਣਗੇ ਪਰ ਮੇਰੇ ਵਰਗਿਆਂ ਦੇ ਘਰ ਕਿੱਥੇ ਮਾਈਕਰੋਵੇਵ ਹਨ ?

(ਆਪੋਜ਼ੀਸ਼ਨ ਵਲੋਂ ਆਵਾਜ਼ਾਂ : ਤੁਸੀਂ ਤਾਂ ਗੁਰਦੁਆਰਿਆਂ ਵਿੱਚ ਹੀ ਖਾ ਲੈਂਦੇ ਹੋ)।

ਹਾਂ, ਠੀਕ ਹੈ। ਅਸੀਂ ਤਾਂ ਗੁਰਦੁਆਰਿਉਂ ਖਾ ਲੈਂਦੇ ਹਾਂ। ਗੁਰਦੁਆਰਿਉਂ ਖਾਣਾ ਮਾੜੀ ਗੱਲ ਤਾਂ ਨਹੀਂ। ਜੇਕਰ ਉੱਥੇ ਮੱਥਾ ਟੇਕਣ ਜਾਂਦੇ ਹਾਂ ਤਾਂ ਹੀ ਲੰਗਰ ਛਕਦੇ ਹਾਂ। ਤੁਸੀਂ ਤਾਂ ਗੁਰਦੁਆਰੇ ਵਾਲੇ ਪਾਸੇ ਮੂੰਹ ਨਹੀਂ ਕਰਦੇ/ਤੁਸੀਂ ਤਾਂ ਗੁਰਦੁਆਰੇ ਢਾਹੁਣ ਵਾਲਿਆਂ ਵਿੱਚੋਂ ਹੋ।

**ਮਾਨਯੋਗ ਡਿਪਟੀ ਸਪੀਕਰ :** ਵਲਟੋਹਾ ਜੀ, ਕਿਹੜੇ ਪਾਸੇ ਚਲ ਪਏ ਹੋ। ਗਵਰਨਰ ਐਡਰੈੱਸ ਤੇ ਬੋਲੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਡਿਪਟੀ ਸਪੀਕਰ ਸਾਹਿਬ, ਅੱਜ ਅਜੀਤ ਅਖਬਾਰ ਵਿੱਚ ਸ਼੍ਰੀ ਪ੍ਰਫੁੱਲ ਕਿੱਦਵਈ, ਜੋ ਕਿ ਬੜੇ ਪ੍ਰਾਮੀਨੈਂਟ ਕਾਲਮਨਵੀਸ ਹਨ, ਉਨ੍ਹਾਂ ਨੇ ਲਿਖਿਆ ਹੈ ਕਿ ਸਾਂਝੇ ਪ੍ਰਗਤੀਸ਼ੀਲ ਗਠਜੋੜ ਦੀ ਸਰਕਾਰ ਸਮੂਹਿਕ ਵਿਕਾਸ ਤੋਂ ਪਿੱਛੇ ਹਟੀ। ਸਮੂਹਿਕ ਵਿਕਾਸ ਦਾ ਮਤਲਬ ਇਹ ਨਹੀਂ ਕਿ ਬੜੇ-ਬੜੇ ਪੁਲ ਬਣਾ ਦਿਉ, ਵੱਡੀਆਂ-ਵੱਡੀਆਂ ਸੜਕਾਂ ਬਣਾ ਦਿਉ। ਇਸ ਲੇਖ ਵਿੱਚ ਹੀ ਦੋ ਬੱਚਿਆਂ ਦੀ ਫੋਟੋ ਲੱਗੀ ਹੈ। ਇਹ ਹਿੰਦੁਸਤਾਨ ਦੀ ਤਸਵੀਰ ਪੇਸ਼ ਕਰਦੇ ਹਨ। ਦੋਨਾਂ ਦੇ ਤਨ ਨੰਗੇ ਹਨ ਅਤੇ ਸ਼ਾਇਦ ਸਿਰ ਤੇ ਇਨ੍ਹਾਂ ਦੇ ਕੁੱਲੀ ਵੀ ਨਹੀਂ ਹੋਣੀ। ਅੱਜ ਹਿੰਦੁਸਤਾਨ ਦੇ ਲੋਕਾਂ ਨੂੰ ਜਿੰਨਾਂ ਇਨਫਰਾਸਟਰੱਕਚਰ ਚਾਹੀਦਾ ਹੈ ਉਥੇ ਇਨ੍ਹਾਂ ਨੂੰ ਕੁੱਲੀ, ਗੁੱਲੀ, ਜੁੱਲੀ ਵੀ ਚਾਹੀਦੀ ਹੈ ਅਤੇ ਉਹ ਕੇਂਦਰ ਸਰਕਾਰ ਮੁਹੱਈਆ ਨਹੀਂ ਕਰਵਾ ਸਕੀ......(ਵਿਰੋਧੀ ਧਿਰਾਂ ਵੱਲੋਂ ਵਿਘਨ)...........

(ਵਿਰੋਧੀ ਧਿਰ ਵੱਲੋਂ ਅਵਾਜ਼ਾਂ : ਕੀ ਇਹ ਗਵਰਨਰਜ਼ ਐਡਰੈੱਸ ਹੈ ਜੀ ?)

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਜਿਹੜੀ ਕੇਂਦਰੀ ਸਰਕਾਰ ਹੈ ਇਹ ਵਾਰ-ਵਾਰ ਗੱਲਾਂ ਕਰਦੇ ਹਨ ਅਤੇ ਕਹਿੰਦੇ ਹਨ ਕਿ ਕੇਂਦਰ ਸਰਕਾਰ ਦਾ ਦਿੱਤਾ ਪੰਜਾਬ ਵਾਲੇ ਖਾਂਦੇ ਹਨ। ਮੈਂ ਉਸ ਦੇ ਬਾਰੇ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਗੁਦਾਮਾਂ

ਦੀ ਉਹ ਵਰਤੋਂ ਕਰਦੇ ਹਨ। ਜਿਹੜੀ ਪੰਜਾਬ ਸਰਕਾਰ ਦੀ ਵੇਅਰ ਹਾਊਸਿੰਗ ਹੈ ਉਸਦੇ ਕੇਂਦਰ ਸਰਕਾਰ ਵੱਲ 5,000 ਕਰੋੜ ਰੁਪਏ ਬਕਾਇਆ ਪਏ ਹਨ। ਸੈਂਟਰ ਦੀ ਸਰਕਾਰ ਵੱਲ ਬਕਾਇਆ ਪਏ ਹਨ। ਉਹ ਪੈਸੇ ਪੰਜਾਬ ਸਰਕਾਰ ਨੂੰ ਕਿਉਂ ਨਹੀਂ ਦਿੱਤੇ ਜਾਂਦੇ ? ਉਹ ਸਾਡਾ 5,000 ਕਰੋੜ ਰੁਪਿਆ ਪੰਜਾਬ ਨੂੰ ਦੇ ਦਿਉ ਫਿਰ ਦੇਖੋ ਪੰਜਾਬ ਕਿਵੇਂ ਤਰੱਕੀ ਕਰਦਾ ਹੈ। ** ** ** ** ........(ਵਿਘਨ)...........

*11.56 ਵਜੇ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਨਯੋਗ ਸਪੀਕਰ** : ਇਹ ** ** ਗੱਲ ਕੱਟ ਦਿੱਤੀ ਜਾਵੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਹ ਪੈਨਸ਼ਨਾਂ ਦੀ ਗੱਲ ਕਰਦੇ ਹਨ। ਇਨ੍ਹਾਂ ਨੇ ਆਉਂਦਿਆਂ ਸਾਰ ਹੀ ਗਰੀਬਾਂ ਦੀਆਂ ਪੈਨਸ਼ਨਾਂ ਬੰਦ ਕੀਤੀਆਂ। ਲੰਮਾ ਸਮਾਂ ਇਹ ਇਨਕੁਆਇਰੀਆਂ ਹੀ ਕਰਦੇ ਰਹੇ। ਇਨ੍ਹਾਂ ਨੇ ਪੰਜਾਂ ਸਾਲਾਂ ਵਿੱਚ ਕਿਸੇ ਨੂੰ ਦਿੱਤਾ ਕੁਝ ਵੀ ਨਹੀਂ। ਗੱਲਾਂ ਤਾਂ ਇਹ ਬਹੁਤ ਕਰਦੇ ਹਨ। ਇਨ੍ਹਾਂ ਨੇ ਕੇਵਲ ਤੇ ਕੇਵਲ 1,11,504 ਰੁਪਏ ਅਤੇ ਅਸੀਂ 3½ ਸਾਲਾਂ ਵਿੱਚ 1,19,388 ਲੱਖ ਰੁਪਏ ਦਿੱਤੇ। ਇਹ ਤੁਸੀ ਹਿਸਾਬ ਲਾ ਲਓ ਕਿ ਪੰਜ ਸਾਲਾਂ ਵਿੱਚ ਜੋ ਇਨ੍ਹਾਂ ਨੇ ਦਿੱਤਾ, ਉਸ ਤੋਂ ਕਿਤੇ ਵੱਧ ਤਿੰਨ ਸਾਲਾਂ ਵਿੱਚ ਸਾਡੀ ਸਰਕਾਰ ਨੇ ਗਰੀਬਾਂ ਨੂੰ ਪੈਨਸ਼ਨਾਂ ਦਿੱਤੀਆਂ ਹਨ।

ਸਪੀਕਰ ਸਾਹਿਬ, ਪੰਜਾਬ ਦਾ ਜੋ ਵੀ ਵਿਕਾਸ ਹੋਇਆ ਹੈ, ਉਹ ਗਵਰਨਰ ਸਾਹਿਬ ਨੇ ਆਪਣੇ ਐਡਰੈੱਸ ਵਿੱਚ ਕਿਹਾ ਹੈ। ਵਿਕਾਸ ਦੀਆਂ ਗੱਲਾਂ ਕੀਤੀਆਂ ਹਨ, ਇਨਫਰਾਸਟਰੱਕਚਰ ਦੀਆਂ ਗੱਲਾਂ ਕੀਤੀਆਂ ਹਨ। ਚਾਹੇ ਵਿਦਿਆ ਦੀ ਗੱਲ ਕੀਤੀ, ਖੇਤੀਬਾੜੀ ਦੀ ਗੱਲ ਕੀਤੀ, ਸਿੰਚਾਈ ਦੀ ਗੱਲ ਕੀਤੀ ਭਾਵ ਕਿ ਹਰੇਕ ਵਰਗ ਦੀ ਉਨ੍ਹਾਂ ਨੇ ਗੱਲ ਕੀਤੀ ਹੈ। ਪੰਜਾਬ ਸਰਕਾਰ ਉਸਦੇ ਉਪਰ ਪੂਰਾ ਉਤਰੀ ਹੈ। ਜੋ ਕੁਝ ਵੀ ਅੱਖਰ-ਅੱਖਰ ਲਿਖਿਆ ਗਿਆ ਹੈ, ਉਹ ਸੱਚ ਅਤੇ ਸਹੀ ਹੈ। ਸਪੀਕਰ ਸਾਹਿਬ, ਤੁਹਾਡੇ ਕੋਲ, ਤੁਹਾਡੇ ਕਮਰੇ ਵਿੱਚ ਵੀ ਗੱਲਾਂ ਚੱਲਦੀਆਂ ਰਹਿੰਦੀਆਂ ਹਨ। ਇਥੇ ਵੀ ਗੱਲਾਂ ਚੱਲਦੀਆਂ ਰਹਿੰਦੀਆਂ ਹਨ ਅਤੇ ਬਾਹਰ ਵੀ ਚੱਲਦੀਆਂ ਰਹਿੰਦੀਆਂ ਹਨ ਕਿ ਸਾਨੂੰ ਹਾਊਸ ਦੇ ਅੰਦਰ ਆਪਣੀ ਗੱਲ ਕਹਿਣ ਦਾ ਮੌਕਾ ਨਹੀਂ ਦਿੱਤਾ ਜਾਂਦਾ, ਇਸ ਕਰਕੇ ਹਾਊਸ ਦਾ ਸਮਾਂ ਵਧਾਇਆ ਜਾਵੇ। ਸਪੀਕਰ ਸਾਹਿਬ, ਮੈਂ ਪਿਛਲੇ ਪੰਜ ਸਾਲਾਂ ਦਾ ਜਦੋਂ ਕਾਂਗਰਸ ਪਾਰਟੀ ਦੀ ਸਰਕਾਰ ਸੀ, ਉਦੋਂ ਦੇ ਵਾਕ ਆਊਟਸ ਦਾ ਵੇਰਵਾ ਦੇਖਿਆ ਹੈ। ਉਦੋਂ ਪੰਜਾਂ ਸਾਲਾਂ ਵਿੱਚ 26 ਵਾਕ ਆਊਟ ਹੋਏ ਪਰ ਇਨ੍ਹਾਂ ਨੇ 3 ਸਾਲਾਂ ਵਿੱਚ 16 ਵਾਰੀ ਵਾਕ-ਆਊਟ ਕੀਤੇ ਹਨ। ਸਪੀਕਰ ਸਾਹਿਬ, ਜਿਹੜੇ ਪੰਜ ਸਾਲ ਅਸੀਂ ਉਦੋਂ ਹੰਢਾਏ, ਉਦੋਂ ਇੰਝ ਜਾਪਦਾ ਸੀ ਕਿ ਇਹ ਪੰਜਾਬ ਦੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਰਾਜ ਕਰ ਰਹੇ ਹਨ ਜਾਂ ਪੰਜਾਬ ਦੇ ਦੁਸ਼ਮਣ ਕਿੱਥੋਂ ਆ ਗਏ ਹਨ। ਇਹ ਹਰ ਰੋਜ਼ ਨੌਜਵਾਨਾਂ ਨੂੰ, ਬੀਬੀਆਂ ਨੂੰ ਫੜ੍ਹ-ਫੜ੍ਹ ਕੇ ਅੰਦਰ ਦਿੰਦੇ ਸਨ। ਹਰ ਰੋਜ਼ ਨਵੀਆਂ-ਨਵੀਆਂ ਬੰਦਸ਼ਾਂ ਲਾਉਂਦੇ ਸਨ। ਕਦੇ ਕਿਸੇ ਨੂੰ ਫੜ ਲਿਆ, ਕਦੇ ਕਿਸੇ ਨੂੰ ਫੜ ਲਿਆ। ਕਦੇ ਕਿਸੇ ਬਜ਼ੁਰਗ ਨੂੰ ਫੜ ਕੇ ਅੰਦਰ ਦੇ ਦਿੱਤਾ। ਸਾਡੇ ਵੇਲੇ ਪੰਜ ਸਾਲਾਂ ਵਿੱਚ 26 ਵਾਕ ਆਊਟਸ ਹੋਏ ਪਰ ਇਨ੍ਹਾਂ ਨੇ ਤਿੰਨ ਸਾਲਾਂ ਵਿੱਚ 16 ਵਾਕ ਆਊਟ ਕੀਤੇ ਹਨ।.........(ਵਿਰੋਧੀ ਧਿਰ ਵੱਲੋਂ ਵਿਘਨ.....)

**Expunged as ordered by the Chair.

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ** ** **

**ਮਾਨਯੋਗ ਸਪੀਕਰ** : ਬੈਠੋ ਜੀ, ਬੈਠੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਇੱਕ ਵੀ ਲਫਜ਼ ਬਾਹਰੋਂ ਨਹੀਂ ਬੋਲਿਆ। ਮੈਂ ਦੱਸ ਦਿੰਦਾ ਹਾਂ ਕਿ ਕਿਵੇਂ.....

**ਮਾਨਯੋਗ ਸਪੀਕਰ** : ਵਲਟੋਹਾ ਜੀ, ਤੁਸੀਂ ਉਨ੍ਹਾਂ ਦੀ ਗੱਲ ਦਾ ਕੋਈ ਜਵਾਬ ਨਹੀਂ ਦੇਣਾ। ਤੁਸੀਂ ਆਪਣਾ ਭਾਸ਼ਣ ਜਾਰੀ ਰੱਖੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪੰਜਾਬ ਨਾਲ ਕੇਂਦਰ ਦੀਆਂ ਹਕੂਮਤਾਂ ਵੱਲੋਂ ਕੀਤੇ ਹੋਏ ਵਿਤਕਰੇ ਦੀ ਗਾਥਾ ਦੀ ਮੈਂ ਗੱਲ ਕੀਤੀ ਹੈ। ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈੱਸ ਵਿੱਚ ਵੀ 1984 ਵਿੱਚ ਜੋ ਕੁਝ ਵਾਪਰਿਆ ਹੈ, ਉਸ ਦਾ ਜ਼ਿਕਰ ਕੀਤਾ ਗਿਆ ਹੈ। ਇਨ੍ਹਾਂ ਵੱਲੋਂ ਕਦੀ ਇਧਰੋਂ ਗੱਲ ਕਰਨ ਲਗ ਜਾਂਦੇ ਹਨ, ਕਦੀ ਉਧਰੋਂ ਬੋਲਣ ਲਗ ਜਾਂਦੇ ਹਨ।........

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣੋ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਜਦੋਂ ਵੀ ਕੋਈ ਮੈਂਬਰ ਬੋਲਦਾ ਹੈ ਤਾਂ ਧਿਆਨ ਦੇਣ ਦੀ ਲੋੜ ਹੁੰਦੀ ਹੈ। ਜੇਕਰ ਧਿਆਨ ਨਾਲ ਨਾ ਸੁਣੀਏ ਤਾਂ ਕੋਈ ਲਾਭ ਨਹੀਂ ਪਹੁੰਚਦਾ। ਜਦੋਂ ਵੀ ਕੋਈ ਬੋਲਦਾ ਹੈ ਤਾਂ ਟੋਕਾ-ਟਾਕੀ ਕਰਨ ਨਾਲ ਸਮਾਂ ਖਰਾਬ ਹੁੰਦਾ ਹੈ। ਜਦੋਂ ਵੀ ਕੋਈ ਇਧਰੋਂ ਜਾਂ ਉਧਰੋਂ ਬੋਲਦਾ ਹੈ ਤਾਂ ਦੂਸਰੇ ਸੱਜਣ ਨੋਟ ਕਰ ਲਿਆ ਕਰਨ ਅਤੇ ਆਪਣੇ ਭਾਸ਼ਣ ਸਮੇਂ ਉਨ੍ਹਾਂ ਦਾ ਜਵਾਬ ਦੇ ਦਿਆ ਕਰਨ। ਮੈਂ ਵੇਖ ਰਿਹਾ ਹਾਂ ਕਿ ਐਵੇਂ ਹੀ ਟੋਕਾ-ਟਾਕੀ ਕਰਕੇ ਟਾਈਮ ਵੇਸਟ ਕੀਤਾ ਜਾ ਰਿਹਾ ਹੈ। ਥੋੜ੍ਹਾ ਜਿਹਾ ਵਿਚਾਰ ਕਰਨ ਦਾ ਯਤਨ ਕਰੋ। ਮੈਂ ਸਾਰਿਆਂ ਦਾ ਧੰਨਵਾਦੀ ਹੋਵਾਂਗਾ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿਚ ਵੀ ਪੰਜਾਬ ਨਾਲ ਕੀਤੇ ਗਏ ਵਿਤਕਰੇ ਦੀ ਗਾਥਾ ਦੀ ਗੱਲ ਕੀਤੀ ਗਈ ਹੈ। ਉਸ ਤੋਂ ਬਾਅਦ ਜੋ ਪੰਜਾਬ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ ਜਾਂ ਕੀਤਾ ਗਿਆ ਹੈ ਅਤੇ ਜੋ ਹਿੰਦੁਸਤਾਨ ਦੇ ਸਾਰੇ ਲੋਕਾਂ ਨਾਲ ਜੋ ਵਿਤਕਰਾ ਕੀਤਾ ਜਾ ਰਿਹਾ ਹੈ, ਜਿਵੇਂ ਮਹਿੰਗਾਈ ਦਾ ਮੁੱਦਾ ਹੈ, ਉਸ ਬਾਰੇ ਮੈਂ ਗੱਲ ਕੀਤੀ ਹੈ। ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਇਕ ਕਮਿਊਨਟੀ ਦੀਆਂ ਭਾਵਨਾਵਾਂ ਨਾਲ ਜੋੜਿਆ ਹੈ। ਅੱਜ 25 ਸਾਲ ਹੋ ਗਏ ਹਨ, ਕਿਸੇ ਨੇ ਵੀ ਮਲ੍ਹਮ ਲਾਉਣ ਦੀ ਕੋਈ ਗੱਲ ਕੀਤੀ ਹੈ ? ਸਾਡੇ ਵੱਲੋਂ ਵੀ ਕਈ ਮੈਂਬਰ ਪਾਰਲੀਮੈਂਟ ਵਿਚ ਉਠ ਕੇ ਕਹਿਣ ਲਗ ਜਾਂਦੇ ਹਨ ਕਿ ਮੁਆਫੀ ਮੰਗੀ ਜਾਵੇ। ਕੀ ਕਦੀ ਮੁਆਫੀ ਕਹਿ ਕੇ ਮੰਗਵਾਈ ਜਾਂਦੀ ਹੈ ? ਕੀ ਕਿਸੇ ਨੇ ਵੀ ਆਪਣੇ ਆਪ ਮੁਆਫੀ ਮੰਗਣ ਦੀ ਕੋਸ਼ਿਸ਼ ਕੀਤੀ ? ਦੋਸ਼ੀਆਂ

---

**Expunged as ordered by the Chair.

ਨੂੰ ਫੜਨਾ ਤਾਂ ਦੂਰ ਦੀ ਗੱਲ ਹੈ, ਸ੍ਰੀ ਹਰਿਮੰਦਰ ਸਾਹਿਬ ਉਤੇ ਹਮਲਾ ਕਰਨ ਵਾਲੇ ਲੋਕਾਂ ਨੂੰ ਇਹ ਸ਼ਹੀਦ ਕਹਿੰਦੇ ਹਨ ਅਤੇ ਉਨ੍ਹਾਂ ਨੂੰ ਮਾਣ-ਸਨਮਾਨ ਦਿੱਤਾ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਜੇਕਰ ਇਨ੍ਹਾਂ ਦਾ ਵੱਸ ਚੱਲੇ ਤਾਂ ਮੱਸੇ ਰੰਘੜ ਨੂੰ ਵੀ ਸ਼ਹੀਦ ਕਰਾਰ ਦੇ ਦੇਣ ਜਿਸ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਹੁਰਮਤੀ ਕੀਤੀ ਸੀ। ਜੋ ਕੁਝ ਵੀ 1984 ਵਿਚ ਵਾਪਰਿਆ, ਦਿੱਲੀਉਂ ਚੜ੍ਹਾਈਆਂ ਹੋਈਆਂ ਫੌਜਾਂ, ਹਿੰਦੁਸਤਾਨ ਦੀ ਸਰਕਾਰ ਵੱਲੋਂ ਭੇਜੀਆਂ ਹੋਈਆਂ ਫੌਜਾਂ ਨੇ ਕੀ ਸਾਡੇ ਹਿਰਦੇ ਨਹੀਂ ਵਲੂੰਧਰੇ ? ਉਹ ਹਿਰਦੇ ਅੱਜ ਤੱਕ ਸ਼ਾਂਤ ਨਹੀਂ ਹੋਏ। ਅੱਜ ਇਹ ਕਹਿੰਦੇ ਹਨ ਕਿ ਗੱਲਾਂ ਨਾ ਕਰੋ, ਕਿਹੜੀ ਗੱਲ ਨਾ ਕਰੀਏ, ਹਿਸਟਰੀ ਵੀ 20 ਸਾਲ ਬਾਅਦ ਰਿਪੀਟ ਹੁੰਦੀ ਹੈ ਪਰ ਅੱਜ 25 ਸਾਲ ਹੋ ਗਏ ਹਨ, ਮੁੱਖ ਮੰਤਰੀ ਸਾਹਿਬ ਬਿਮਾਰ ਹਨ ਅਤੇ ਲੋਕਾਂ ਵਿਚ ਇਕ ਗੱਲ ਚਲ ਰਹੀ ਹੈ ਕਿ ਮੁੱਖ ਮੰਤਰੀ ਸਾਹਿਬ ਇਹ ਚੈਕ ਕਰ ਰਹੇ ਹਨ ਕਿ ਸੁਖਬੀਰ ਜੀ ਪਾਸ ਹੋ ਰਹੇ ਹਨ ਜਾਂ ਨਹੀਂ। ਮੈਨੂੰ ਨਹੀਂ ਪਤਾ ਪਰ ਆਮ ਲੋਕਾਂ ਵਿਚ ਇਹ ਗੱਲ ਜ਼ਰੂਰ ਚਲ ਰਹੀ ਹੈ ਕਿ ਸ੍ਰੀ ਸੱਜਣ ਕੁਮਾਰ ਬਾਰੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲੋਂ ਹਿੰਦੁਸਤਾਨ ਦੀ ਪਾਰਲੀਮੈਂਟ ਵਿਚ ਅਵਾਜ਼ ਉਠਾਉਣ ਤੋਂ ਬਾਅਦ ਪਾਰਲੀਮੈਂਟ ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਦੀ ਆਵਾਜ਼ ਸੁਣਨ ਤੋਂ ਬਾਅਦ, ਆਪੋਜ਼ੀਸ਼ਨ ਨੇ ਵੀ ਸਾਥ ਦਿੱਤਾ ਅਤੇ ਜਦੋਂ ਦਬਾਅ ਬਣਿਆ ਤਾਂ ਸੱਜਣ ਕੁਮਾਰ ਦੇ ਖਿਲਾਫ, ਜਿਹੜਾ ਪਰਚਾ ਦਰਜਾ ਕੀਤਾ ਗਿਆ ਅਤੇ ਜਿਹੜੀਆਂ ਕਾਰਵਾਈਆਂ ਕੀਤੀਆਂ ਗਈਆਂ, ਉਹ ਸਿਰਫ ਅੱਖਾਂ ਪੂੰਝਣ ਵਾਸਤੇ ਅਤੇ ਲੋਕ ਦਿਖਾਵੇ ਵਾਸਤੇ ਕੀਤੀਆਂ ਗਈਆਂ। ਉਸ ਨੂੰ ਕਿਹਾ ਗਿਆ ਕਿ ਤੂੰ ਡਰੀਂ ਨਾ, ਉਤੇ ਵੀ ਅਦਾਲਤਾਂ ਹਨ ਜਿੱਥੇ ਸਾਡੀ ਚੱਲਦੀ ਹੈ। ਤੈਨੂੰ ਤੱਤੀ ਵਾਹ ਨਹੀਂ ਲੱਗਣ ਦੇਣੀ ਅਤੇ ਇਹ ਕਿਉਂ ਨਹੀਂ ਲੱਗਣ ਦਿੱਤੀ ਗਈ ਕਿਉਂਕਿ ਸੱਜਣ ਕੁਮਾਰ ਨੇ ਕਿਹਾ ਕਿ ਬੀਬੀ ਜੀ, ਜੇ ਮੈਨੂੰ ਤੱਤੀ ਵਾਹ ਲੱਗ ਗਈ ਤਾਂ ਬਚਦੀ ਤੂੰ ਵੀ ਨਹੀਂ। ਮੈਂ ਸੱਚੋ ਸੱਚ ਦੱਸ ਦਿਆਂਗਾ ਕਿ ਕਿਹੜੇ ਕਮਰੇ ਵਿੱਚ ਬੈਠ ਕੇ ਸਾਜ਼ਸ਼ਾਂ ਘੜੀਆਂ ਗਈਆਂ ਕਿ ਸਿੱਖਾਂ ਦੇ ਗਲਾਂ ਵਿੱਚ ਟਾਇਰ ਪਾ ਕੇ ਸਾੜਨਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਕ ਤਾਂ ਜਿਹੜਾ ਇਨ੍ਹਾਂ ਨੇ ਕੋਟ ਕੀਤਾ ਸੱਜਣ ਕੁਮਾਰ ਅਤੇ ਬੀਬੀ ਜੀ ਦੀ ਕਨਵਰਸੇਸ਼ਨ, ਇਨ੍ਹਾਂ ਨੂੰ ਕਿੱਥੋਂ ਪਤਾ ਲੱਗੀ ਸੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇਹ ਪੰਜਾਬ ਦੇ ਲੋਕਾਂ ਦੇ ਵਿੱਚ ਚਰਚਾ ਚੱਲਦੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਇਹ ਬੀਬੀ ਜੀ ਦੇ ਕੋਲ ਬੈਠੇ ਸੀ ? ਇਹ ਕਿਹੜੀਆਂ ਗੱਲਾਂ ਕਰ ਰਹੇ ਹਨ ? ਸਾਰੀ ਟੈਰੋਰਿਜ਼ਮ ਤੇ ਮਿਲੀਟੈਂਸੀ ਤੇ, ਬਲਿਊ ਸਟਾਰ ਉਪਰੇਸ਼ਨ ਤੇ, 1984 ਦੇ ਦੰਗਿਆਂ ਤੇ ਵਿਸ਼ੇਸ਼ ਟਾਈਮ ਰੱਖ ਲਓ। ਇਸ ਤੇ ਮੁਕੰਮਲ ਡਿਬੇਟ ਰੱਖ ਲਓ, ਫਿਰ ਸਾਰਾ ਕੁਝ ਸਾਹਮਣੇ ਆ ਜਾਵੇਗਾ ਕਿ ਸੱਚ ਕੀ ਹੈ।

**ਮਾਨਯੋਗ ਸਪੀਕਰ** : ਚਲੋ ਜੀ, ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, 10ਵੇਂ ਪਾਤਸ਼ਾਹ ਨੇ ਸਾਨੂੰ ਸਰਦਾਰੀਆਂ ਬਖਸ਼ੀਆਂ ਹਨ। ਸਪੀਕਰ ਸਾਹਿਬ, ਅਸੀਂ ਸੁਣਦੇ ਰਹੇ ਹਾਂ :—

"ਬੇਟੀ ਸਰਦਾਰ ਕੀ, ਦੇਸ਼ ਕੇ ਗਦਾਰ ਕੀ,
ਮਾਰੋ ਸਰਦਾਰ ਕੋ ਦੇਸ਼ ਕੇ ਗਦਾਰ ਕੋ।"

ਕੀ ਇਹ ਲਫਜ਼ ਵਾਪਸ ਲੈ ਲਏ ? ਇਸ ਤੇ ਕਿਸੇ ਨੇ ਚਿੰਤਾ ਪ੍ਰਗਟਾਈ ? ਕਿਸੇ ਨੇ ਇਸ ਤੇ ਅਫਸੋਸ ਜ਼ਾਹਿਰ ਕੀਤਾ ? 8-8, 9-9 ਸਾਲਾਂ ਦੇ ਬੱਚਿਆਂ ਦੇ ਗਲਾਂ ਵਿੱਚ ਟਾਇਰ ਪਾ ਕੇ ਸਾੜਿਆ ਗਿਆ। ਲੁਧਿਆਣੇ ਦੀ ਇਕ ਬੀਬੀ ਸੀ, ਮੈਂ ਉਸਨੂੰ ਪੁੱਛਿਆ ਕਿ ਬੀਬੀ ਤੇਰੀ ਗਾਥਾ ਕੀ ਹੈ, ਤਾਂ ਉਸਨੇ ਦੱਸਿਆ ਕਿ ਮੇਰਾ ਇਕ ਬੱਚਾ ਸੀ, ਜਦੋਂ ਗਲੀ ਦੇ ਵਿੱਚ ਹਜੂਮ ਆਇਆ ਤਾਂ ਮੈਨੂੰ ਸੁੱਝੇ ਕੁਝ ਨਾ ਕਿ ਮੈਂ ਕੀ ਕਰਾਂ। ਮੇਰਾ 9-10 ਸਾਲ ਦਾ ਬੱਚਾ ਸੀ ਮੈਂ ਉਸਨੂੰ ਅੱਭੜਵਾਹੇ ਕਪੜਿਆਂ ਦੀ ਪੇਟੀ ਵਿੱਚ ਲੁਕਾ ਦਿੱਤਾ। ਹਜੂਮ ਅੰਦਰ ਆ ਗਿਆ ਅਤੇ ਉਸਨੇ ਬੱਚੇ ਨੂੰ ਕਪੜਿਆਂ ਦੀ ਪੇਟੀ ਵਿਚੋਂ ਬਾਹਰ ਕੱਢਕੇ ਵਿਹੜੇ ਵਿੱਚ ਖੜ੍ਹਾ ਕਰਕੇ ਉਸਦੇ ਗੱਲ ਵਿੱਚ ਟਾਇਰ ਪਾ ਕੇ ਉਸਨੂੰ ਜ਼ਿੰਦਾ ਸਾੜ ਦਿੱਤਾ। ਇਸ ਤੋਂ ਵੱਡਾ ਹੋਰ ਕੀ ਕਹਿਰ ਹੋ ਸਕਦਾ ਹੈ ? ਕਦੇ ਇਨ੍ਹਾਂ ਨੇ ਇਸ ਕਹਿਰ ਤੇ ਚਿੰਤਾ ਪ੍ਰਗਟਾਈ ਹੋਵੇ ? ਕਦੇ ਇਨ੍ਹਾਂ ਨੇ ਕਹਿਰ ਵਰਤਾਉਣ ਵਾਲਿਆਂ ਨੂੰ ਲਾਹਨਤਾਂ ਪਾਈਆਂ ਹੋਣ ? ਇਹ ਬਹੁਤ ਮਾੜੀ ਗੱਲ ਹੈ। ਸਾਨੂੰ ਪੰਜਾਬ ਦੇ ਨਾਲ, ਪੰਜਾਬ ਦੇ ਲੋਕਾਂ ਨਾਲ, ਜਾਂ ਜਿਨ੍ਹਾਂ ਲੋਕਾਂ ਤੇ ਜ਼ੁਲਮ ਹੋਇਆ, ਜਬਰ ਹੋਇਆ, ਉਨ੍ਹਾਂ ਦੇ ਹੱਕ ਵਿੱਚ ਆਵਾਜ਼ ਉਠਾਉਣੀ ਚਾਹੀਦੀ ਹੈ। ਸਪੀਕਰ ਸਾਹਿਬ, ਬੜੀਆਂ ਗੱਲਾਂ ਹਨ ਜੋ ਹੋਰ ਵੀ ਕੀਤੀਆਂ ਜਾ ਸਕਦੀਆਂ ਹਨ, ਪਰ ਸਮਾਂ ਇਜ਼ਾਜ਼ਤ ਨਹੀਂ ਦਿੰਦਾ। ਜੋ ਕੁਝ ਵੀ ਪੰਜਾਬ ਵਿੱਚ ਵਿਕਾਸ ਦੀਆਂ ਲਹਿਰਾਂ ਚੱਲੀਆਂ ਹਨ, ਗਵਰਨਰ ਸਾਹਿਬ ਨੇ ਆਪਣੇ ਐਡਰੈੱਸ ਵਿੱਚ ਉਨ੍ਹਾਂ ਬਾਰੇ ਕਿਹਾ ਹੈ। ਸਪੀਕਰ ਸਾਹਿਬ, ਮੇਰਾ ਹਲਕਾ ਜਿਸ ਵਿੱਚ ਕੋਈ ਸਕੂਲ ਨਹੀਂ ਸੀ ਚੱਲਦਾ, ਕੋਈ ਕਾਲਿਜ ਨਹੀਂ ਸੀ ਪਰ ਬਾਦਲ ਸਾਹਿਬ ਦੀ ਕਿਰਪਾ ਨਾਲ ਇਸ ਵੇਲੇ ਇਕ ਮਾਡਲ ਸਕੂਲ, ਇੱਕ ਆਦਰਸ਼ ਸਕੂਲ ਅਤੇ ਇਕ ਕਾਲਿਜ ਉਥੇ ਚਲ ਰਿਹਾ ਹੈ। ਮੇਰਾ ਹਲਕਾ ਪੰਜਾਬ ਸਰਕਾਰ ਦਾ ਅਤੇ ਬਾਦਲ ਸਰਕਾਰ ਦੇ ਗੁਣ ਗਾਉਂਦਾ ਹੈ ਅਤੇ ਲੋਕ ਭੰਗੜਾ ਪਾ ਰਹੇ ਹਨ। ਮੇਰੇ ਇਕੱਲੇ ਹਲਕੇ ਵਿੱਚ ਹੀ ਨਹੀਂ, ਜਿੱਥੇ ਵੀ ਉਨ੍ਹਾਂ ਨੇ ਮਹਿਸੂਸ ਕੀਤਾ ਉਥੇ ਇਨਫਰਾਸਟਰੱਕਚਰ ਪ੍ਰੋਵਾਈਡ ਕੀਤਾ ਹੈ। ਇਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ। ਸਪੀਕਰ ਸਾਹਿਬ, ਇਹ ਲੋਕ ਜਾਣਦੇ ਸਭ ਕੁਝ ਹਨ ਪਰ ਜਾਣਬੁੱਝ ਕੇ ਅਣਜਾਣ ਬਣਦੇ ਹਨ। ਗੁਰਬਾਣੀ ਦੀ ਇਕ ਤੁੱਕ ਹੈ ਕਿ—

ਮਨ ਜਾਨੈ ਸਭ ਬਾਤ
ਜਾਨਤ ਹੀ ਅਉਗਨੁ ਕਰੈ।

ਕਾਹੇ ਕੀ ਕੁਸਲਾਤ
ਹਾਥ ਦੀਪ ਕੂਏ ਪਰੈ।

ਇਹ ਜਾਣਦੇ ਸਭ ਕੁਝ ਹਨ ਕਿ ਸੱਚ ਕੀ ਹੈ ਅਤੇ ਜਾਣਬੁੱਝ ਕੇ ਹੱਥ ਤੇ ਜਿਵੇਂ ਦੀਵਾ ਰੱਖਿਆ ਹੋਵੇ ਅਤੇ ਖੂਹ ਦੇ ਵਿੱਚ ਜਾ ਪਵੇ। ਜੇ ਇਹ ਲੋਕ ਪੰਜਾਬ ਦੇ ਹਿੱਤਾਂ ਲਈ ਅਵਾਜ਼ ਉਠਾਉਣ ਅਤੇ ਪੰਜਾਬ ਦੇ ਹਿੱਤਾਂ ਦੀ ਖਾਤਿਰ ਇਕੱਠੇ ਹੋ ਕੇ, ਉਹ ਲੋਕ ਜਿਹੜੇ

ਹਨ, ਉਨ੍ਹਾਂ ਦਾ ਗੁਣਗਾਣ ਛੱਡ ਦੇਣ, ਉਨ੍ਹਾਂ ਦੇ ਵਿਰੁੱਧ ਇੱਕਠੇ ਹੋ ਕੇ ਆਵਾਜ਼ ਉਠਾਉਣ, ਤਾਂ ਪੰਜਾਬ ਦਾ ਭਲਾ ਹੋ ਸਕਦਾ ਹੈ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਧੰਨਵਾਦ ਦੇ ਮਤੇ ਦੀ ਬਹਿਸ ਵਿੱਚ ਹਿੱਸਾ ਲੈਂਦਾ ਹੋਇਆ ਸਮਾਪਤੀ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ ਜੀ।

(ਕੁਝ ਆਵਾਜ਼ਾਂ : ਤੁਸੀਂ ਜੈ-ਹਿੰਦ ਤਾਂ ਕਿਹਾ ਹੀ ਨਹੀਂ ?)

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

**ਮਾਨਯੋਗ ਸਪੀਕਰ :** ਚਲੋ ਠੀਕ ਹੈ। ਅਨਿਲ ਜੋਸ਼ੀ ਜੀ।

**ਸ਼੍ਰੀ ਅਨਿਲ ਜੋਸ਼ੀ (ਅੰਮ੍ਰਿਤਸਰ ਉਤਰੀ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਤੁਸੀ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ, ਸਪੀਕਰ ਸਾਹਿਬ, ਮੈਂ ਜਿਹੜਾ ਪਾਕਿਸਤਾਨ ਵਿੱਚ, ਅਫਗਾਨਿਸਤਾਨ ਵਿੱਚ, ਆਸਟਰੇਲੀਆ ਵਿਚ ਸਾਡੇ ਨੌਜਵਾਨਾਂ ਦਾ ਕਤਲ ਹੋਇਆ, ਪੰਜਾਬੀਆਂ ਦਾ ਪਾਕਿਸਤਾਨ ਵਿੱਚ ਔਰ ਸਿੱਖਾਂ ਦਾ ਤਾਲਿਬਾਨ ਵੱਲੋਂ ਕਤਲ ਕੀਤਾ ਗਿਆ, ਮੈਂ ਜਿੱਥੇ ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ ਉਥੇ, ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਨੂੰ ਇਨ੍ਹਾਂ ਦੇਸ਼ਾਂ ਵਿਰੁੱਧ ਸਖਤ ਸਟੈਂਡ ਲੈਣਾ ਚਾਹੀਦਾ ਹੈ ਤੇ ਕੋਈ ਵੀ ਗੱਲਬਾਤ ਜਿਹੜੀ ਹੈ, ਕਿਸੇ ਵੀ ਤਰ੍ਹਾਂ ਇਨ੍ਹਾਂ ਦੇਸ਼ਾਂ ਨਾਲ ਜਿੰਨਾਂ ਚਿਰ ਉਹ ਇਨ੍ਹਾਂ ਮਸਲਿਆਂ ਨੂੰ ਹੱਲ ਨਹੀਂ ਕਰਦੇ, ਸਿਕਿਓਰਟੀ ਪ੍ਰੋਵਾਈਡ ਨਹੀਂ ਕਰਦੇ, ਉਨਾਂ ਚਿਰ ਤੱਕ ਨਹੀਂ ਹੋਣੀ ਚਾਹੀਦੀ । ਇਸ ਕਾਂਡ ਨੇ ਸਭ ਦੇ ਦਿਲਾਂ ਨੂੰ ਹਲੂਣਿਆ ਹੈ। ਇਸ ਤੇ ਮਲ੍ਹਮ ਲਗਾਉਣ ਦਾ ਕੰਮ ਫਿਰ ਹੀ ਹੋ ਸਕਦਾ ਹੈ ਜੇ ਇਨ੍ਹਾਂ ਪਰਿਵਾਰਾਂ ਨੂੰ ਜਾਂ ਤਾਂ ਇੱਧਰ ਵਸਾਉਣ ਵਾਸਤੇ ਹਿੰਦੁਸਤਾਨ ਵਿਚ ਕੋਈ ਪ੍ਰੋਵੀਜ਼ਨ ਹੋਵੇ ਜਾਂ ਫਿਰ ਉਨ੍ਹਾਂ ਨੂੰ ਉਥੇ ਸਿਕਿਓਰਟੀ ਪ੍ਰੋਵਾਈਡ ਕੀਤੀ ਜਾਵੇ ਤਾਂ ਕਿ ਉਨ੍ਹਾਂ ਨੂੰ ਉਥੇ ਰਹਿਣ ਦਾ ਡਰ ਨਾ ਹੋਵੇ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ 1984 ਵਿੱਚ ਜੋ ਦੰਗੇ ਹੋਏ ਅਤੇ ਉਨ੍ਹਾਂ ਵਿੱਚ ਨਜਾਇਜ਼ ਲੋਕ ਮਾਰੇ ਗਏ, ਉਨ੍ਹਾਂ ਦੀ ਗੱਲ ਕਰਦਾ ਹਾਂ। ਇਹ ਸ਼ਲਾਘਾ ਵਾਲੀ ਗੱਲ ਹੈ ਕਿ ਜਿੱਥੇ ਪੰਜਾਬ ਸਰਕਾਰ ਜਿਹੜੇ 1984 ਵਿੱਚ ਇਨੋਸੈਂਟ ਲੋਕ ਮਾਰੇ ਗਏ, ਉਨ੍ਹਾਂ ਦੇ ਮੁੜ ਵਸੇਬੇ ਵਾਸਤੇ ਸਹੂਲਤਾਂ ਪ੍ਰਦਾਨ ਕਰਨ ਦੀ ਕੋਸ਼ਿਸ਼ ਕਰ ਰਹੀ ਹੈ ਉਥੇ ਮੇਰੀ ਇਹ ਵੀ ਬੇਨਤੀ ਹੈ ਕਿ ਜਿਹੜੇ 25000 ਨਿਰਦੋਸ਼ ਲੋਕ ਅੱਤਵਾਦ ਦੌਰਾਨ ਇੱਥੇ ਮਾਰੇ ਗਏ, ਉਨ੍ਹਾਂ ਦੇ ਵੀ ਮੁੜ ਵਸੇਬੇ ਦੀ ਸਾਰ ਲਈ ਜਾਣੀ ਚਾਹੀਦੀ ਹੈ। (ਥੰਪਿੰਗ) ਜਿਹੜੇ ਇਨੋਸੈਂਟ ਲੋਕ ਮਰਦੇ ਹਨ, ਉਹ ਭਾਵੇਂ ਕਿਸੇ ਕਾਰਨ ਕਰਕੇ ਮਰਨ, ਉਨ੍ਹਾਂ ਸਭਨਾਂ ਪ੍ਰਤੀ ਦੁੱਖ ਦਾ ਪ੍ਰਗਟਾਵਾ ਕਰਨਾ ਚਾਹੀਦਾ ਹੈ ਕਿਉਂਕਿ ਲੋਕਤੰਤਰ ਵਿਚ ਕਿਸੇ ਨੂੰ ਵੀ ਮਾਰਨ ਤੇ ਕੋਈ ਖੁਸ਼ੀ ਨਹੀਂ ਹੁੰਦੀ। ਇਸ ਲਈ ਭਾਵੇਂ ਮੇਰੇ ਵੀਰ ਜਿਹੜੇ ਇੱਧਰ ਬੈਠੇ ਹਨ ਤੇ ਚਾਹੇ ਉੱਧਰ ਬੈਠੇ ਹਨ, ਸਾਰਿਆਂ ਨੂੰ ਹੀ ਇਸ ਵਾਸਤੇ ਉਪਰਾਲਾ ਕਰਨਾ ਚਾਹੀਦਾ ਹੈ। 1984 ਦੇ ਦੌਰਾਨ ਵੀ ਜੋ ਨਜਾਇਜ਼ ਹੋਈ ਤੇ ਅੱਤਵਾਦ ਦੌਰਾਨ ਵੀ ਜੋ ਲੋਕ ਮਾਰੇ ਗਏ, ਉਨ੍ਹਾਂ ਦੇ ਮੁੜ ਵਸੇਬੇ ਦੀ ਸਾਰ ਲਈ ਜਾਵੇ।

[ਸ਼੍ਰੀ ਅਨਿਲ ਜੋਸ਼ੀ]

ਸਪੀਕਰ ਸਾਹਿਬ, ਪੰਜਾਬ ਦੇਸ਼ ਦਾ ਅੰਨਦਾਤਾ ਹੈ। ਪੰਜਾਬ ਦਾ ਕਿਸਾਨ ਦਿਨ ਰਾਤ ਇਕ ਕਰਕੇ ਸੈਂਟਰ ਪੂਲ ਵਿਚ ਸਭ ਤੋਂ ਵੱਡਾ ਯੋਗਦਾਨ ਪਾਉਂਦਾ ਹੈ ਪਰ ਪੰਜਾਬ ਨੂੰ ਉਸ ਹਿਸਾਬ ਨਾਲ ਹੱਕ ਨਹੀਂ ਮਿਲੇ। ਇਹ ਆਪਾਂ ਸਾਰੇ ਹੀ ਜਾਣਦੇ ਹਾਂ। ਬਹਿਸ ਵਿਚ ਪੈ ਜਾਈਏ ਜਾਂ ਕੰਟਰੋਵਰਸੀ ਵਿਚ ਪੈ ਜਾਈਏ, ਇਸ ਨਾਲ ਕੁਝ ਨਹੀਂ ਹੋਣਾ ਪਰ ਇਹ ਡਿਮਾਂਡ ਸਭ ਦੀ ਸਾਂਝੀ ਹੋਣੀ ਚਾਹੀਦੀ ਹੈ ਕਿ ਪੰਜਾਬ ਨੂੰ ਆਪਣੀ ਰਾਜਧਾਨੀ ਨਹੀਂ ਮਿਲ ਸਕੀ। ਚੰਡੀਗੜ੍ਹ ਪੰਜਾਬ ਨੂੰ ਦੇਣ ਵਾਸਤੇ ਆਪਾਂ ਸਭ ਨੂੰ, ਕਾਂਗਰਸੀ ਵੀਰਾਂ ਨੂੰ ਵੀ ਹੰਭਲਾ ਮਾਰਨਾ ਚਾਹੀਦਾ ਹੈ। (ਥੰਪਿੰਗ)। ਮੈਂ ਅਪੀਲ ਕਰਦਾ ਹਾਂ ਕਿ ਕੇਂਦਰ ਨੂੰ ਇਹ ਕਹਿਣਾ ਚਾਹੀਦਾ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇ। ਇੱਕ ਵਾਰੀ ਕੇਂਦਰ ਨੇ ਗੱਲ ਮੰਨ ਲਈ ਸੀ ਪਰ ਇਸ ਨੂੰ ਪੂਰਾ ਨਹੀਂ ਕੀਤਾ ਗਿਆ। ਇਹ ਪੂਰੀ ਕਰਨੀ ਚਾਹੀਦੀ ਹੈ। ਪੰਜਾਬ ਨਾਲ ਵਿਤਕਰੇ ਦੀ ਇਹ ਇੱਕ ਮਿਸਾਲ ਨਹੀਂ, ਬਹੁਤ ਸਾਰੀਆਂ ਮਿਸਾਲਾਂ ਹਨ। ਹਿਮਾਚਲ ਪ੍ਰਦੇਸ਼, ਜੰਮੂ ਕਸ਼ਮੀਰ, ਉਤਰਾਂਚਲ ਨੂੰ ਜਿੰਨਾ ਮਰਜ਼ੀ ਪੈਕੇਜ ਦਿੱਤਾ ਜਾਵੇ, ਸਾਨੂੰ ਇਸ ਤੇ ਇਤਰਾਜ਼ ਨਹੀਂ ਪਰ ਪੰਜਾਬ ਦਾ ਜਿਹੜਾ ਹਿੱਸਾ ਹੈ, ਉਹ ਜ਼ਰੂਰ ਮਿਲਣਾ ਚਾਹੀਦਾ ਹੈ। ਪੰਜਾਬ ਜਿਸ ਨੇ ਕਿੰਨੀਆਂ ਜੰਗਾਂ ਝੱਲੀਆਂ, ਬਾਰਡਰ ਤੇ ਹੋਣ ਕਰਕੇ ਇਸ ਦਾ ਕਿੰਨੀ ਵਾਰੀ ਨੁਕਸਾਨ ਹੋਇਆ ਪਰ ਪੰਜਾਬ ਦੀ ਇੰਡਸਟਰੀ ਵਾਸਤੇ ਕੋਈ ਵੀ ਰਾਹਤ ਪੈਕੇਜ਼ ਪੰਜਾਬ ਨੂੰ ਨਹੀਂ ਦਿੱਤਾ ਗਿਆ। ਇਹ ਬੜੇ ਹੀ ਅਫਸੋਸ ਦੀ ਗੱਲ ਹੈ। ਮੇਰੇ ਕਾਂਗਰਸੀ ਵੀਰ, ਇਸ ਗੱਲ ਤੇ ਕੰਟਰੋਵਰਸੀ ਖੜ੍ਹੀ ਕਰਦੇ ਹਨ। ਇਸ ਗੱਲ ਵਾਸਤੇ ਤੁਹਾਨੂੰ ਕਾਂਗਰਸ ਦੀ ਸੈਂਟਰ ਸਰਕਾਰ ਤੇ ਜ਼ੋਰ ਪਾਉਣਾ ਚਾਹੀਦਾ ਹੈ ਕਿ ਪੰਜਾਬ ਨੂੰ ਇਹ ਰਾਹਤ ਪੈਕੇਜ ਦਿੱਤਾ ਜਾਵੇ ਨਹੀਂ ਤਾਂ ਜਿੰਨੀ ਇੰਡਸਟਰੀ ਹੈ, ਇਹ ਪਲਾਇਨ ਕਰਕੇ ਕੁਝ ਜੰਮੂ ਕਸ਼ਮੀਰ ਚਲੀ ਗਈ ਹੈ, ਕੁਝ ਹਿਮਾਚਲ ਪ੍ਰਦੇਸ਼ ਵਿੱਚ ਚਲੀ ਗਈ ਹੈ ਤੇ ਕੁਝ ਜਾਣ ਵਾਸਤੇ ਤਿਆਰੀ ਵਿੱਚ ਹੈ। ਇਥੇ ਅੱਜ ਹੀ ਅੰਮ੍ਰਿਤਸਰ ਦੇ ਵਿਚੋਂ ਬਹੁਤ ਵੱਡਾ ਡੈਪੂਟੇਸ਼ਨ ਆਪਣੀ ਇੰਡਸਟਰੀ ਦੀਆਂ ਮੰਗਾਂ ਵਾਸਤੇ ਆਇਆ ਹੈ। ਇਹ ਲੋਕ ਜਿਹੜੇ ਹਨ, ਮੈਂ ਤਾਂ ਕਹਾਂਗਾ ਕਿ ਪੰਜਾਬ ਦੇ ਲੋਕ ਇੰਨੇ ਜੁਝਾਰੂ ਹਨ ਕਿ ਇਹ ਆਪਣੇ ਸੋਰਸਿਜ਼ ਤੋਂ ਫਿਰ ਵੀ ਇੰਡਸਟਰੀ ਨੂੰ ਚਲਾਉਣ ਦੀ ਕੋਸ਼ਿਸ਼ ਕਰ ਰਹੇ ਹਨ। ਸਹੂਲਤਾਂ ਨਹੀਂ ਹਨ ਪਰ ਫਿਰ ਵੀ ਜੂਝ ਰਹੇ ਹਨ, ਲੜਾਈ ਲੜ ਰਹੇ ਹਨ ਕਿਉਂਕਿ ਪੰਜਾਬ ਦੇ ਲੋਕਾਂ ਵਿੱਚ ਲੜਾਈ ਲੜਨ ਦਾ ਬੜਾ ਜਜ਼ਬਾ ਹੈ। ਕਿਸੇ ਤਰ੍ਹਾਂ ਦੀ ਵੀ ਲੜਾਈ ਹੋਵੇ, ਇਹ ਸੰਘਰਸ਼ ਕਰਦੇ ਹਨ। ਜੇਕਰ ਅੱਤਵਾਦ ਦਾ ਸਮਾਂ ਸੀ ਤਾਂ ਪੰਜਾਬ ਵਿੱਚ ਸ਼ਾਂਤੀ ਬਹਾਲੀ ਵਾਸਤੇ ਕਿੰਨੀਆਂ ਕੁਰਬਾਨੀਆਂ ਦਿੱਤੀਆਂ। ਪੰਜਾਬ ਦੇ ਲੋਕਾਂ ਨੇ ਪੰਜਾਬ ਨੂੰ ਛੱਡਿਆ ਨਹੀਂ। ਜੋ ਇੰਡਸਟਰੀ ਹੈ, ਇੰਡਸਟਰੀ ਦੀ ਬਹਾਲੀ ਵਾਸਤੇ ਉਹ ਆਪਣੇ ਤਰੀਕੇ ਨਾਲ ਸੰਘਰਸ਼ ਕਰਦੇ ਆ ਰਹੇ ਹਨ। ਕੁਝ ਲੋਕ ਚਲੇ ਵੀ ਜਾਂਦੇ ਹਨ ਪਰ ਫਿਰ ਵੀ ਬਹੁਤ ਸਾਰੀ ਇੰਡਸਟਰੀ ਜੂਝ ਰਹੀ ਹੈ। ਉਹ ਸੈਂਟਰ ਦੀ ਸਰਕਾਰ ਵੱਲ ਵੇਖ ਰਹੀ ਹੈ ਕਿ ਉਨ੍ਹਾਂ ਦੇ ਮਨ ਵਿੱਚ ਸ਼ਾਇਦ ਕੋਈ ਮਿਹਰ ਪੈ ਜਾਵੇ ਅਤੇ ਸਾਨੂੰ ਕੋਈ ਪੈਕੇਜ ਮਿਲ ਜਾਵੇ। ਪਰ ਅਫਸੋਸ ਦੀ ਗੱਲ ਹੈ ਕਿ ਲਗਾਤਾਰ ਬਾਕੀ ਸਟੇਟਾਂ ਦਾ ਟਾਈਮ ਵਧਾਇਆ ਜਾ ਰਿਹਾ ਹੈ ਪਰ ਪੰਜਾਬ ਨੂੰ, ਜਿਸ ਨੇ ਅੱਤਵਾਦ ਵੀ ਝੱਲਿਆ, ਜਿਸ ਨੇ ਬਾਰਡਰ ਦੇ ਉੱਤੇ ਜੰਗਾਂ ਵੀ ਲੜੀਆਂ, ਉਸ ਨੂੰ ਕਿਸੇ ਤਰ੍ਹਾਂ ਦਾ ਰਾਹਤ ਪੈਕੇਜ ਨਹੀਂ ਦਿੱਤਾ ਗਿਆ। ਜਦੋਂ ਸਾਡੀ

ਸਰਕਾਰ ਆਈ, ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਈ, ਉਦੋਂ ਤੋਂ ਹੀ ਡਿਵੈਲਪਮੈਂਟ ਵਾਸਤੇ ਹਰ ਪੱਧਰ ਦੇ ਉੱਤੇ ਕੋਸ਼ਿਸ਼ ਕੀਤੀ ਗਈ ਹੈ। ਕਿਸੇ ਟਾਈਮ ਦੇ ਉੱਤੇ ਤਾਂ ਇਹ ਸੀ ਕਿ ਦਿੱਲੀ ਜਾਣਾ ਹੁੰਦਾ ਸੀ ਤਾਂ ਪੈਸੰਜਰ ਗੱਡੀ ਤੇ ਜਾਂਦੇ ਸੀ ਜਾਂ ਬੱਸਾਂ ਚਲਦੀਆਂ ਸਨ, ਉਨ੍ਹਾਂ ਤੇ ਜਾਂਦੇ ਸੀ, ਪਰ ਅੱਜ 3-3, 4-4 ਹਵਾਈ ਅੱਡੇ ਪੰਜਾਬ ਵਿਚ ਬਣਾਏ ਜਾ ਰਹੇ ਹਨ। ਅੰਮ੍ਰਿਤਸਰ ਇੰਟਰਨੈਸ਼ਨਲ ਏਅਰਪੋਰਟ ਬਣਾਇਆ ਗਿਆ ਹੈ। ਉਸ ਦੇ ਵਿਸਥਾਰ ਵਾਸਤੇ ਹੋਰ ਜ਼ਮੀਨ ਲਈ ਗਈ ਹੈ ਅਤੇ ਪੰਜਾਬ ਸਰਕਾਰ ਜਿਹੜੀ ਹੈ, ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ, ਜਿਹੜੇ ਅਗਾਂਹਵਧੂ ਸੋਚ ਦੇ ਨੌਜਵਾਨ ਹਨ, ਉਹ ਕੋਸ਼ਿਸ਼ ਕਰ ਰਹੇ ਹਨ ਕਿ ਪੰਜਾਬ ਜਿਹੜਾ ਹੈ, ਛੋਟੀ ਸਟੇਟ ਹੋਣ ਦੇ ਬਾਵਜੂਦ ਵੀ ਹਿੰਦੁਸਤਾਨ ਦੀਆਂ ਬਾਕੀ ਸਟੇਟਾਂ ਤੋਂ ਇਸ ਫੀਲਡ ਵਿੱਚ ਅੱਗੇ ਹੋਵੇ। ਮੋਹਾਲੀ ਬਣ ਰਿਹਾ ਹੈ, ਲੁਧਿਆਣੇ ਬਣ ਰਿਹਾ ਹੈ, ਸਾਹਨੇਵਾਲ ਅਤੇ ਬਠਿੰਡੇ ਵੀ ਡੋਮੈਸਟਿਕ ਏਅਰਪੋਰਟ ਬਣ ਰਿਹਾ ਹੈ। ਮੈਂ ਪੰਜਾਬ ਸਰਕਾਰ ਦਾ ਇਥੇ ਵੀ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਵੀ ਇਸ ਬਾਰੇ ਸਵਾਲ ਲਗਾਇਆ ਸੀ ਕਿ ਇਹ ਕਾਂਗਰਸ ਦੇ ਵੀਰ ਆਜ਼ਾਦੀ ਦਾ ਬਹੁਤ ਕਰੈਡਿਟ ਲੈਂਦੇ ਹਨ। ਇਨ੍ਹਾਂ ਵੱਲੋਂ ਅੱਜ ਤੱਕ ਤਰੰਗਾ ਵੀ ਵਰਤਿਆ ਜਾ ਰਿਹਾ ਹੈ ਪਰ ਜਲ੍ਹਿਆਂ ਵਾਲੇ ਬਾਗ ਦੇ ਸ਼ਹੀਦਾਂ ਨੂੰ ਅੱਜ ਤੱਕ ਆਜ਼ਾਦੀ ਘੁਲਾਟੀਆਂ ਵਾਲਾ ਮਾਣ-ਸਤਿਕਾਰ ਨਹੀਂ ਸੀ ਦਿੱਤਾ ਗਿਆ, ਉਨ੍ਹਾਂ ਨੂੰ ਉਹ ਰੁਤਬਾ ਨਹੀਂ ਸੀ ਦਿੱਤਾ ਗਿਆ। ਇਹ ਮੇਰੇ ਵੱਲੋਂ ਹਾਊਸ ਵਿੱਚ ਸਵਾਲ ਵੀ ਲੱਗਿਆ ਸੀ ਔਰ ਮੈਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸੈਂਟਰ ਸਰਕਾਰ ਨਾਲ ਚਿੱਠੀ ਪੱਤਰ ਕਰਕੇ ਕੇਂਦਰ ਸਰਕਾਰ ਦੀਆਂ ਅੱਖਾਂ ਖੋਲ੍ਹੀਆਂ ਅਤੇ ਅੱਜ ਕੂਕਾ ਅੰਦੋਲਨ ਦੇ ਸ਼ਹੀਦਾਂ ਨੂੰ ਵੀ ਅਤੇ ਜਲ੍ਹਿਆਂ ਵਾਲੇ ਬਾਗ ਦੇ ਸ਼ਹੀਦਾਂ ਨੂੰ ਵੀ ਆਜ਼ਾਦੀ ਘੁਲਾਟੀਆਂ ਦਾ ਰੁਤਬਾ ਦਿੱਤਾ ਗਿਆ ਹੈ ਜਿਸ ਨਾਲ ਉਨ੍ਹਾਂ ਦੇ ਪਰਿਵਾਰਾਂ ਨੂੰ ਉਹ ਸਹੂਲਤਾਂ ਮਿਲਣਗੀਆਂ, ਜਿਹੜੀਆਂ ਆਜ਼ਾਦੀ ਘੁਲਾਟੀਆਂ ਨੂੰ ਮਿਲਦੀਆਂ ਰਹੀਆਂ ਹਨ। ਇਸ ਤੋਂ ਇਲਾਵਾ ਇਸ ਸਰਕਾਰ ਨੇ ਜਿਹੜੀਆਂ ਤਿੰਨ ਸਾਲਾਂ ਵਿੱਚ ਪੁਲਾਂਘਾ ਪੁੱਟੀਆਂ ਹਨ, ਜੇ ਉਨ੍ਹਾਂ ਦਾ ਕੰਪੈਰੀਜ਼ਨ ਕਰੀਏ ਤਾਂ ਇਸ ਬਾਰੇ ਸਾਰਿਆਂ ਨੂੰ ਪਤਾ ਹੈ, ਸਾਰੇ ਪੰਜਾਬ ਨੂੰ ਪਤਾ ਹੈ। ਆਪਾਂ ਸਭ ਨੂੰ ਪਤਾ ਹੈ ਕਿ ਸਿੱਖਿਆ ਦੇ ਖੇਤਰ ਦੀ ਤਰੱਕੀ ਕਿਸੇ ਵੀ ਸੂਬੇ ਦੀ ਤਰੱਕੀ ਵਾਸਤੇ ਸਭ ਤੋਂ ਜ਼ਿਆਦਾ ਜ਼ਰੂਰੀ ਹੁੰਦੀ ਹੈ। ਕਿਸੇ ਕਮਿਊਨਿਟੀ ਦੀ ਤਰੱਕੀ ਵਾਸਤੇ ਐਜੂਕੇਸ਼ਨ ਸਭ ਤੋਂ ਜ਼ਿਆਦਾ ਜ਼ਰੂਰੀ ਹੈ। ਉਸ ਦੇ ਵਾਸਤੇ ਜਿਹੜੇ ਸਕੂਲਾਂ ਵਾਸਤੇ ਅਧਿਆਪਕ ਹੀ ਨਹੀਂ ਸੀ, ਲੋਕ ਆਪਣੇ ਬੱਚਿਆਂ ਨੂੰ ਸਕੂਲਾਂ ਵਿੱਚ ਭੇਜਦੇ ਸਨ ਪਰ ਉਨ੍ਹਾਂ ਨੂੰ ਪੜ੍ਹਾਉਣ ਵਾਸਤੇ ਸਕੂਲਾਂ ਵਿੱਚ ਟੀਚਰ ਨਹੀਂ ਸੀ, ਇਸ ਸਰਕਾਰ ਨੇ ਆਪਣੇ ਇਸ ਸਮੇਂ ਦੌਰਾਨ 26666 ਅਧਿਆਪਕਾਂ ਦੀ ਭਰਤੀ ਕੀਤੀ ਹੈ। ਇਸ ਤੋਂ ਇਲਾਵਾ 590 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਬਣਾਇਆ ਹੈ, 70 ਮਿਡਲ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਬਣਾਇਆ ਹੈ ਅਤੇ ਸਿੱਖਿਆ ਉੱਤੇ ਅਰਬਾਂ ਰੁਪਿਆ ਲਗਾ ਕੇ ਸਾਡੇ ਮਾਨਯੋਗ ਮੰਤਰੀ ਬੀਬੀ ਉਪਿੰਦਰਜੀਤ ਕੌਰ ਨੇ ਇੱਕ ਰਿਕਾਰਡ ਕਾਇਮ ਕੀਤਾ ਹੈ, ਜਿਸ ਦੇ ਨਾਲ, ਜਿਹੜੇ ਮਾਡਲ ਸਕੂਲ ਸਨ, ਉਸ ਦੇ ਬਰਾਬਰ ਦੇ ਸਕੂਲ ਸਰਕਾਰ ਵੱਲੋਂ, ਬਹੁਤ ਵਧੀਆ ਸਕੂਲ ਬਣਾਏ ਗਏ ਹਨ। ਟੈਕਨੀਕਲ ਐਜੂਕੇਸ਼ਨ ਦੇ ਵਿਚ ਵੀ ਇਸ ਸਰਕਾਰ ਦੀਆਂ ਬਹੁਤ ਵੱਡੀਆਂ ਪੁਲਾਂਘਾਂ ਰਹੀਆਂ ਹਨ।

[ਸ਼੍ਰੀ ਅਨਿਲ ਜੋਸ਼ੀ]

ਸਪੀਕਰ ਸਾਹਿਬ, ਇੱਥੇ ਆਟਾ-ਦਾਲ ਦੀ ਸਕੀਮ ਦੇ ਬਾਰੇ ਬਹੁਤ ਚਰਚਾ ਹੋਈ ਹੈ। ਸਪੀਕਰ ਸਾਹਿਬ, ਸਾਡੀ ਸਰਕਾਰ, ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ, ਜਿਸ ਦੇ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਹਨ ਅਤੇ ਉਹ ਬਹੁਤ ਦਿਆਨਤਦਾਰ ਮੁੱਖ ਮੰਤਰੀ ਹਨ। ਇਹ ਸਰਕਾਰ ਇਸ ਸਕੀਮ ਦੇ ਉਤੇ ਸਿਰਫ ਕੰਮ ਹੀ ਨਹੀਂ ਕਰ ਰਹੀ ਸਗੋਂ ਇਹ ਸਰਕਾਰ ਧਰਮ ਦੇ ਉਤੇ ਕੰਮ ਕਰ ਰਹੀ ਹੈ। ਮੈਂ ਸਮਝਦਾ ਹਾਂ ਕਿ ਧਰਮ ਕੇਵਲ ਗੁਰਦੁਆਰੇ ਜਾਂ ਮੰਦਿਰ ਦੇ ਵਿਚ ਮੱਥਾ ਟੇਕਣਾ ਹੀ ਨਹੀਂ ਜਾਂ ਚਰਚ ਦੇ ਵਿਚ ਜਾਣਾ ਹੀ ਨਹੀਂ ਹੁੰਦਾ। ਧਰਮ ਜਿਹੜਾ ਹੁੰਦਾ ਹੈ ਉਹ ਜ਼ਰੂਰਤਮੰਦ ਦੀ ਜਿਹੜੀ ਜ਼ਰੂਰਤ ਹੁੰਦੀ ਹੈ ਉਸ ਨੂੰ ਪੂਰਾ ਕਰਨਾ ਹੁੰਦਾ ਹੈ। ਗੁਰੂ ਸਾਹਿਬ ਨੇ ਕਿਹਾ ਹੈ ਕਿ ਗਰੀਬ ਦਾ ਮੂੰਹ ਗੁਰੂ ਦੀ ਗੋਲਕ ਹੁੰਦਾ ਹੈ। ਜੇਕਰ ਗਰੀਬ ਦੇ ਮੂੰਹ ਵਿਚ ਨਿਵਾਲਾ ਪਾਉਣ ਦੀ ਕੋਸ਼ਿਸ਼ ਕੀਤੀ ਹੈ ਤਾਂ ਉਹ ਇਸ ਸਰਕਾਰ ਨੇ ਕੀਤੀ ਹੈ। ਇੰਨੀ ਮਹਿੰਗਾਈ ਦੇ ਵਿੱਚ ਕਾਂਗਰਸ ਸਰਕਾਰ ਨੇ, ਜਾਖੜ ਸਾਹਿਬ ਨੇ ਵੀ ਕਿਹਾ ਸੀ ਕਿ "ਆਲ ਇਜ਼ ਵੈਲ" ਕਹੀ ਜਾਂਦੇ ਹਨ, ਅਸੀਂ ਵੀ "ਆਲ ਇਜ਼ ਵੈਲ" ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਪਰ ਸੈਂਟਰ ਦੀ ਕਾਂਗਰਸ ਸਰਕਾਰ ਨੇ ਗਰੀਬ ਦੇ ਮੂੰਹ ਵਿਚੋਂ ਰੋਟੀ ਵੀ ਖੋਹ ਲਈ ਹੈ। ਗਰੀਬੀ ਹਟਾਓ ਦਾ ਨਾਅਰਾ ਹੁੰਦਾ ਸੀ ਪਰ ਗਰੀਬ ਹਟਾਓ ਦਾ ਨਾਅਰਾ ਸ਼ੁਰੂ ਹੋ ਗਿਆ ਹੈ। ਲੋਕਾਂ ਨੂੰ ਇਸ ਬਾਰੇ ਉਸ ਵੇਲੇ ਪਤਾ ਲੱਗਾ ਜਦੋਂ ਵਸਤਾਂ ਦੇ ਚਾਰ-ਚਾਰ ਗੁਣਾਂ ਰੇਟ ਵੱਧ ਗਏ। ਤੇਲ ਵੱਧ ਗਿਆ, ਰਾਸ਼ਨ ਵੱਧ ਗਿਆ, ਚੀਨੀ ਵੱਧ ਗਈ। ਇਨ੍ਹਾਂ ਦੇ ਸੈਂਟਰ ਦੇ ਮਨਿਸਟਰਾਂ ਨੇ ਅਜਿਹੇ ਬਿਆਨ ਦਿੱਤੇ ਕਿ ਹਾਲੇ ਚੀਨੀ ਦੇ ਉਤੇ ਕੋਈ ਕੰਟਰੋਲ ਨਹੀਂ ਤਾਂ ਅਗਲੇ ਦਿਨ ਜਦੋਂ ਚੀਨੀ ਪੰਜ, ਸੱਤ ਜਾਂ ਦਸ ਰੁਪਏ ਕਿਲੋ ਵਧ ਜਾਂਦੀ ਸੀ ਤਾਂ ਆਪਣੀ ਮਿੱਲਾਂ ਦੇ ਵਿਚੋਂ ਰਿਲੀਜ਼ ਕਰ ਦਿੰਦੇ ਸੀ। ਫਿਰ ਦੁਬਾਰਾ ਦੁੱਧ ਦੇ ਬਾਰੇ ਬਿਆਨ ਦੇ ਦਿੱਤਾ ਕਿ ਹੁਣ ਸਾਡਾ ਦੁੱਧ ਦੇ ਰੇਟ ਉਤੇ ਕੋਈ ਕੰਟਰੋਲ ਨਹੀਂ ਹੈ, ਇਹ ਵੀ ਵਧ ਜਾਣਾ ਹੈ ਤਾਂ ਫਿਰ ਹਫਤੇ ਬਾਅਦ ਦੁੱਧ ਦਾ ਭਾਅ ਦੋ ਰੁਪਏ ਕਿਲੋ ਵਧ ਜਾਂਦਾ ਸੀ। ਮੈਂ ਤਾਂ ਕਹਾਂਗਾ ਕਿ ਜਿਹੜੇ ਪ੍ਰਧਾਨ ਮੰਤਰੀ ਜੀ ਦਾ ਆਪਣੇ ਮੈਂਬਰਾਂ ਦੀ ਟੀਮ ਦੇ ਉਤੇ ਕੰਟਰੋਲ ਨਹੀਂ ਹੈ ਤਾਂ ਉਹ ਦੇਸ਼ ਦੇ ਉਤੇ ਕੀ ਕੰਟਰੋਲ ਕਰ ਰਿਹਾ ਹੈ, ਇਹ ਸੋਚਣ ਵਾਲੀ ਗੱਲ ਹੈ। ਕੋਈ ਬਿਆਨ ਕੁਝ ਦੇ ਦਿੰਦਾ ਸੀ ਤੇ ਕੋਈ ਕੁਝ ਦੇ ਦਿੰਦਾ ਸੀ ਤੇ ਰੋਜ਼ ਹੀ ਮਹਿੰਗਾਈ 10-20 ਪ੍ਰਤੀਸ਼ਤ ਵੱਧਦੀ ਗਈ। ਉਸ ਟਾਈਮ ਦੇ ਉਤੇ ਜੇਕਰ ਗਰੀਬ ਨੂੰ ਬਚਾਇਆ ਗਿਆ ਤਾਂ ਉਹ ਆਟਾ-ਦਾਲ ਸਕੀਮ ਹੈ। ਉਸ ਨੇ ਗਰੀਬ ਨੂੰ ਬਚਾਇਆ ਹੈ। ਗਰੀਬ ਭੁੱਖ ਦੇ ਨਾਲ ਨਹੀਂ ਮਰੇ, ਉਨ੍ਹਾਂ ਨੇ ਖੁਦਕਸ਼ੀਆਂ ਨਹੀਂ ਕੀਤੀਆਂ ਤਾਂ ਉਹ ਇਸ ਕਰਕੇ ਨਹੀਂ ਕੀਤੀਆਂ ਕਿਉਂਕਿ ਗਰੀਬ ਦੇ ਘਰ ਆਟਾ-ਦਾਲ ਜਾਂਦਾ ਰਿਹਾ ਹੈ। ਚਾਰ ਰੁਪਏ ਕਣਕ ਅਤੇ 20 ਰੁਪਏ ਕਿਲੋ ਦਾਲ ਜਿਹੜੀ ਗਰੀਬ ਦੇ ਬੱਚਿਆਂ ਦਾ ਪੇਟ ਭਰ ਸਕਦੀ ਸੀ, ਦਿੱਤਾ ਗਿਆ। ਇਸ ਸਰਕਾਰ ਨੇ ਸਾਢੇ ਚੌਦਾ ਲੱਖ ਲੋਕਾਂ ਨੂੰ ਇਹ ਸਹੂਲਤ ਦਿੱਤੀ ਹੈ। ਅੱਜ ਸਭ ਤੋਂ ਜ਼ਿਆਦਾ ਹਾਹਾਕਾਰ ਜਿਹੜੀ ਹੈ ਉਹ ਬਿਜਲੀ ਨੂੰ ਲੈ ਕੇ ਮੱਚੀ ਹੋਈ ਹੈ, ਇਨ੍ਹਾਂ ਨੇ ਪਿਛਲੇ ਪੰਜ ਸਾਲਾਂ ਦੇ ਵਿਚ ਬਿਜਲੀ ਦੇ ਵਾਸਤੇ ਕੀ ਉਪਰਾਲੇ ਕੀਤੇ, ਇਹ ਸਭ ਦੇ ਸਾਹਮਣੇ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰੇ ਮਾਨਯੋਗ ਸਾਥੀ ਆਪ ਜੀ ਦੀ ਗੱਲ ਕਰਦੇ ਹੋਏ, ਆਪਣੀ ਸਟੇਟਮੈਂਟ ਨੂੰ ਹੀ ਕੰਟਰਾਡਿਕਟ ਕਰੀ ਜਾ ਰਹੇ ਹਨ, ਇਕ ਪਾਸੇ ਕਹਿ ਰਹੇ ਹਨ ਕਿ ਸੈਂਟਰ ਨੇ.........

ਮਾਨਯੋਗ ਸਪੀਕਰ : ਫਿਰ ਤੁਹਾਨੂੰ ਕੀ ਇਤਰਾਜ਼ ਹੈ ?

ਰਾਣਾ ਗੁਰਮੀਤ ਸਿੰਘ ਸੋਢੀ : ** ** **

ਮਾਨਯੋਗ ਸਪੀਕਰ : ਨੋ ਪੁਆਇੰਟ ਆਫ ਆਰਡਰ। ਜੋਸ਼ੀ ਜੀ, ਤੁਸੀਂ ਆਪਣੀ ਗੱਲ ਜਾਰੀ ਰੱਖੋ।

ਸ਼੍ਰੀ ਅਨਿਲ ਜੋਸ਼ੀ : ਉਹ ਅੰਨ ਪੰਜਾਬ ਦੇ ਵਿਚੋਂ ਹੀ ਜਾਂਦਾ ਹੈ। ਅੱਜ ਵੀ ਇਨ੍ਹਾਂ ਗੋਦਾਮਾਂ ਦੇ ਵਿਚੋਂ ਮਾਲ ਚੁੱਕਿਆ ਨਹੀਂ ਜਾ ਰਿਹਾ ਅਤੇ ਸੜ ਰਿਹਾ ਹੈ। ਬਾਕੀ ਸਪੀਕਰ ਸਾਹਿਬ, ਸਭ ਤੋਂ ਜ਼ਿਆਦਾ ਜਿਹੜੀ ਹਾਹਾਕਾਰ ਹੈ ਉਹ ਬਿਜਲੀ ਨੂੰ ਲੈ ਕੇ ਹੈ। ਮੈਂ ਇਹ ਕਹਾਂਗਾ ਕਿ ਸਾਹਮਣੇ ਵਾਲੇ ਵੀਰ ਬਿਜਲੀ ਦੇ ਬਾਰੇ ਹਾਹਾਕਾਰ ਜਾਂ ਰੌਲਾ ਪਾਉਂਦੇ ਹਨ ਤਾਂ ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਜੇਕਰ ਕੋਈ ਚੀਜ਼ ਬੀਜਾਂਗੇ ਹੀ ਨਹੀਂ ਤਾਂ ਫਿਰ ਉਸ ਨੂੰ ਵੱਢਣ ਦੇ ਬਾਰੇ ਕਿਸ ਤਰ੍ਹਾਂ ਸੋਚਿਆ ਜਾ ਸਕਦਾ ਹੈ ? ਸਪੀਕਰ ਸਾਹਿਬ, ਅਸੀਂ ਫਸਲ ਬੀਜੀ ਹੈ। ਹਰ ਪ੍ਰਾਜੈਕਟ ਨੂੰ ਟਾਈਮ ਲੱਗਦਾ ਹੈ। ਤਿੰਨ ਪ੍ਰਾਜੈਕਟਾਂ ਤੇ ਕੰਮ ਸ਼ੁਰੂ ਹੋ ਗਿਆ ਹੈ। ਪਿਛਲੇ ਪੰਜ ਸਾਲਾਂ ਵਿੱਚ ਕਿਸੇ ਨੇ ਸੋਚਿਆ ਹੈ ਕਿ ਅਸੀਂ ਕੋਈ ਥਰਮਲ ਪਲਾਂਟ ਲਾਉਣਾ ਹੈ ? ਕੋਈ ਪਾਵਰ ਪਲਾਂਟ ਲਾਉਣਾ ਹੈ ? ਅੱਜ ਤਲਵੰਡੀ ਸਾਬੋ ਵਿੱਚ 1980 ਮੈਗਾਵਾਟ ਦੇ ਥਰਮਲ ਪਲਾਂਟ ਦਾ ਕੰਮ ਚੱਲ ਰਿਹਾ ਹੈ, ਰਾਜਪੁਰਾ ਦਾ ਨੀਂਹ ਪੱਥਰ ਰੱਖਿਆ ਗਿਆ ਹੈ ਜਿਹੜਾ ਕਿ 1320 ਮੈਗਾਵਾਟ ਦਾ ਬਣਨਾ ਹੈ, ਗੋਇੰਦਵਾਲ ਵਿਖੇ 540 ਮੈਗਾਵਾਟ ਦਾ ਬਣੇਗਾ। ਕਾਂਗਰਸ ਨੇ ਕਦੇ ਕੋਈ ਸ਼ੁਰੂ ਨਹੀਂ ਕੀਤਾ। ਅੱਜ ਜੇ ਇਹ ਸ਼ੁਰੂ ਕੀਤੇ ਗਏ ਹਨ ਤਾਂ 2-3 ਸਾਲਾਂ ਵਿੱਚ ਅਸੀਂ ਸੋਚ ਸਕਦੇ ਹਾਂ ਕਿ ਪੰਜਾਬ ਆਪਣੀ ਜ਼ਰੂਰਤ ਨੂੰ ਪੂਰਾ ਕਰ ਸਕੇਗਾ ਅਤੇ ਇਸ ਦੇ ਨਾਲ ਹੀ ਗਵਾਂਢੀ ਰਾਜਾਂ ਦੀ ਮਦਦ ਕੀਤੀ ਜਾ ਸਕਦੀ ਹੈ। ਅੱਜ ਜੇ ਅਸੀਂ ਬਿਜਲੀ ਮੁੱਲ ਲੈਣ ਦੀ ਕੋਸ਼ਿਸ਼ ਕਰੀਏ ਤਾਂ ਕਿਸੇ ਸਟੇਟ ਵਿੱਚ ਸਰਪਲੱਸ ਬਿਜਲੀ ਨਹੀਂ ਹੈ। ਹਿਮਾਚਲ ਪ੍ਰਦੇਸ਼ ਵਿੱਚ ਪਾਣੀ ਅਤੇ ਛੱਤੀਸਗੜ੍ਹ ਵਿੱਚ ਕੋਲਾ ਹੈ ਤਾਂ ਇਨ੍ਹਾਂ ਸਟੇਟਾਂ ਵਿੱਚ ਬਿਜਲੀ ਪੂਰੀ ਹੁੰਦੀ ਹੈ, ਹੋਰ ਕਿਸੇ ਸਟੇਟ ਵਿੱਚ ਬਿਜਲੀ ਨਹੀਂ ਹੈ। ਬਾਕੀ ਸਟੇਟਾਂ ਵਿੱਚ ਬਿਜਲੀ ਦੇ ਵੱਡੇ-ਵੱਡੇ ਕੱਟ ਲਗਦੇ ਹਨ। ਪੰਜਾਬ ਸਰਕਾਰ ਆਪਣੇ ਲੋਕਾਂ ਵਾਸਤੇ ਪੂਰੀ ਕੋਸ਼ਿਸ਼ ਕਰ ਰਹੀ ਹੈ।

ਇਸ ਤੋਂ ਬਾਅਦ, ਗਰੀਬ ਲੜਕੀਆਂ ਦੀ ਸ਼ਾਦੀ ਵਾਸਤੇ 15000 ਰੁਪਏ ਸ਼ਗਨ ਸਕੀਮ ਅਧੀਨ ਦੇਣ ਦਾ ਜਿਥੋਂ ਤੱਕ ਸਬੰਧ ਹੈ, ਇਸ ਅਧੀਨ ਕਰੋੜਾਂ ਰੁਪਏ ਗਰੀਬ ਦੀ ਲੜਕੀ ਨੂੰ ਰਾਹਤ ਵਾਸਤੇ ਸ਼ਗਨ ਦੇ ਰੂਪ ਵਿੱਚ ਦਿਤੇ ਜਾ ਰਹੇ ਹਨ। ਸਰਕਾਰ ਬੜੀ ਇਮਾਨਦਾਰੀ ਨਾਲ ਇਹ ਸਾਰਾ ਕਾਰਜ ਕਰ ਰਹੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਗੁਜਾਰਿਸ਼ ਕਰਾਂਗਾ ਕਿ ਜਿੱਥੇ ਸਰਕਾਰ ਦੀਆਂ ਸਹੂਲਤਾਂ ਨਹੀਂ ਪਹੁੰਚਦੀਆਂ, ਕਿਉਂਕਿ ਅਫਸਰਸ਼ਾਹੀ ਗੜਬੜ ਕਰਦੀ ਹੈ, ਉਥੇ ਉਨ੍ਹਾਂ ਵਿਰੁੱਧ ਜ਼ਰੂਰ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। ਸਰਕਾਰ ਬੜੀ ਇਮਾਨਦਾਰੀ ਨਾਲ ਲੋਕਾਂ ਵਾਸਤੇ ਸਕੀਮਾਂ ਲਿਆਉਂਦੀ ਹੈ, ਅਸੀਂ ਮੋਨੀਟ੍ਰਿੰਗ ਕਰਨੀ ਹੁੰਦੀ ਹੈ ਪਰ ਕਈ ਵਾਰ ਕਿਤੇ ਨਾ ਕਿਤੇ ਗੜਬੜ ਹੋ ਹੀ

**Expunged as ordered by the Chair.

[ਸ਼੍ਰੀ ਅਨਿਲ ਜੋਸ਼ੀ]

ਜਾਂਦੀ ਹੈ। ਅਸੀਂ ਆਪ ਕਈ ਵਾਰ ਕਿੰਤੂ-ਪ੍ਰੰਤੂ ਕੀਤਾ ਹੈ। ਮੇਰਾ ਇਸ ਬਾਰੇ ਪਹਿਲਾਂ ਵੀ ਸਵਾਲ ਲੱਗਿਆ ਸੀ ਅਤੇ ਅੱਜ ਵੀ, ਸਪੀਕਰ ਸਾਹਿਬ, ਮੈਂ ਗੁਜਾਰਿਸ਼ ਕਰਾਂਗਾ ਕਿ ਅੰਮ੍ਰਿਤਸਰ ਵਿੱਚ ਗ੍ਰੀਵੈਂਸਿਜ਼ ਕਮੇਟੀ ਵਿੱਚ ਇਸ ਬਾਰੇ ਸ਼ਿਕਾਇਤ ਆਈ ਸੀ। ਅਸੀਂ ਡੀ.ਸੀ. ਸਾਹਿਬ ਅਤੇ ਵੈਲਫੇਅਰ ਅਫਸਰ ਨੂੰ 2-3 ਵਾਰੀ ਬੁਲਾਇਆ ਪਰ ਉਹ ਉਥੇ ਨਹੀਂ ਆਏ। ਟਾਈਮ ਰੱਖ ਕੇ ਅਸੀਂ ਉਥੇ ਆਫ਼ਿਸ ਵਿੱਚ ਗਏ, ਅਸੀਂ ਚੈੱਕ ਕੀਤਾ ਸਾਨੂੰ ਉੱਥੇ ਬੜੇ ਵੱਡੇ ਘੁਟਾਲੇ ਦੀ ਬੋਅ ਆਈ। ਸਾਨੂੰ ਇੱਥੇ ਇਹ ਕਹਿਣ ਵਿੱਚ ਅਤਿਕਥਨੀ ਨਹੀਂ ਕਿਉਂਕਿ ਅਸੀਂ ਕਹਿੰਦੇ ਹਾਂ ਕਿ ਲੋਕਾਂ ਤੱਕ ਸਹੂਲਤ ਪੂਰੀ ਪਹੁੰਚੇ, ਜਿਨ੍ਹਾਂ ਵਾਸਤੇ ਬਾਦਲ ਸਾਹਿਬ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਭੇਜ ਰਹੀ ਹੈ। ਜਿੱਥੇ ਕਿਤੇ ਗੜਬੜ ਮਹਿਸੂਸ ਹੁੰਦੀ ਹੈ ਅਸੀਂ ਆਪ ਚੈੱਕ ਕਰਦੇ ਹਾਂ। ਸਪੀਕਰ ਸਾਹਿਬ, ਬੇਨਤੀ ਹੈ ਕਿ ਜਿੱਥੇ ਮਹਿਸੂਸ ਹੁੰਦਾ ਹੈ ਕਿ ਗੜਬੜ ਹੈ ਉੱਥੇ ਚੈਕਿੰਗ ਜ਼ਰੂਰ ਹੋਣੀ ਚਾਹੀਦੀ ਹੈ। ਅੰਮ੍ਰਿਤਸਰ ਵਿੱਚ ਏ.ਡੀ.ਸੀ. ਸਾਹਿਬ, ਮੇਰੀ ਤੇ ਦੋ ਹੋਰ ਗ੍ਰੀਵੈਂਸਿਜ਼ ਕਮੇਟੀ ਦੇ ਮੈਂਬਰ ਸਾਹਿਬਾਨ, ਚੇਅਰਮੈਨ ਸਾਹਿਬ ਸ਼੍ਰੀ ਮਨੋਰੰਜਨ ਕਾਲੀਆ ਜੀ ਮੰਤਰੀ ਸਾਹਿਬ ਹਨ, ਉਨ੍ਹਾਂ ਨੇ ਇਹ ਕਮੇਟੀ ਬਣਾਈ ਸੀ। ਰਿਕਾਰਡ ਲੈ ਕੇ ਉਸ ਦੀ ਚੰਗੀ ਤਰ੍ਹਾਂ ਸਕਰੂਟਨੀ ਹੋਣੀ ਚਾਹੀਦੀ ਹੈ, ਜਾਂਚ ਹੋਣੀ ਚਾਹੀਦੀ ਹੈ ਤਾਂ ਕਿ ਸਹੂਲਤ ਲੋਕਾਂ ਤੱਕ ਪਹੁੰਚੇ।

ਮਾਨਯੋਗ ਸਪੀਕਰ : ਇਹ ਸਾਰੀ ਗੱਲ ਰਿਪੋਰਟ ਵਿੱਚ ਹੋਵੇਗੀ। ਕਮੇਟੀ ਦੀ ਗੱਲ ਦਾ ਰੈਫਰੈਂਸ ਹਾਊਸ ਵਿੱਚ ਦੇਣਾ ਮਨਾਸਿਬ ਨਹੀਂ ਹੋਵੇਗਾ। ਜਦੋਂ ਰਿਪੋਰਟ ਆਵੇਗੀ ਤਾਂ ਉਸ ਵੇਲੇ ਬਹਿਸ ਹੋ ਸਕਦੀ ਹੈ, ਗੱਲ ਹੋ ਸਕਦੀ ਹੈ।

**ਸ਼੍ਰੀ ਅਨਿਲ ਜੋਸ਼ੀ** : ਮੈਂ ਮੁਆਫੀ ਚਾਹੁੰਦਾ ਹਾਂ ਜੀ।

**ਮਾਨਯੋਗ ਸਪੀਕਰ** : ਐਡਵਾਂਸ ਗੱਲ ਕਿਉਂ ਕਰਦੇ ਹੋ ?

**ਸ਼੍ਰੀ ਅਨਿਲ ਜੋਸ਼ੀ** : ਪਰ ਇਸ ਗੱਲ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਕਿ ਜਿਹੜਾ ਇੰਨਾ ਪੈਸਾ ਭੇਜਿਆ ਜਾ ਰਿਹਾ ਹੈ, ਇਹ ਇਮਾਨਦਾਰੀ ਨਾਲ ਲੋਕਾਂ ਤੱਕ ਪਹੁੰਚੇ। ਐਮ.ਐਲ.ਏ. ਸਾਹਿਬਾਨ ਕੋਸ਼ਿਸ਼ ਵੀ ਕਰਦੇ ਹਨ ਕਿ ਲੋਕਾਂ ਤੱਕ ਪਹੁੰਚੇ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਵਰਨ ਜਾਤੀ ਦੀਆਂ ਜਿਹੜੀਆਂ ਸਾਡੀਆਂ ਗਰੀਬ ਧੀਆਂ ਹਨ, ਜਿੱਥੇ ਬਾਕੀ ਕਮਿਊਨਟੀਜ਼ ਹਨ, ਜ਼ਾਤਾਂ ਬਿਰਾਦਰੀਆਂ ਹਨ, ਹਿੰਦੁਸਤਾਨ ਵਿੱਚ ਅੱਜ ਸਾਰੇ ਇਨਸਾਨ ਇੱਕ ਹਨ :

ਮਾਨਸ ਕੀ ਜ਼ਾਤ ਸਭੈ ਏਕੇ ਪਹਿਚਾਨਬੋ

ਜਿਹੜੀ ਗਰੀਬ ਦੀ ਧੀ ਹੈ, ਜਿਨ੍ਹਾਂ ਦੇ ਘਰ ਰੋਟੀ ਨਹੀਂ ਪੱਕਦੀ, ਜਿਹੜੀਆਂ ਸਵਰਨ ਜਾਤੀ ਦੀਆਂ ਹਨ, ਮੇਰੀ ਸਪੀਕਰ ਸਾਹਿਬ, ਬੇਨਤੀ ਹੈ ਕਿ ਉਨ੍ਹਾਂ ਬਾਰੇ ਵੀ ਜ਼ਰੂਰ ਗੌਰ ਕੀਤੀ ਜਾਵੇ ਜਿਨ੍ਹਾਂ ਦੇ ਘਰ ਰੋਟੀ ਨਹੀਂ ਪੱਕਦੀ। ਧੀ ਦੀ ਸ਼ਾਦੀ ਕਰਨੀ ਤਾਂ ਉਨ੍ਹਾਂ ਲਈ ਬਹੁਤ ਦੂਰ ਦੀ ਗੱਲ ਹੈ। ਧੀਆਂ ਦੀ ਉਮਰ ਬਹੁਤ ਹੋ ਜਾਂਦੀ ਹੈ ਉਹ ਇਹ ਸੋਚ ਨਹੀਂ

ਸਕਦੇ ਅਤੇ ਕਰਜ਼ਾ ਵੀ 10-15% ਤੋਂ ਘੱਟ ਰੇਟ ਤੇ ਬਜ਼ਾਰੋਂ ਨਹੀਂ ਮਿਲਦਾ। ਉਨ੍ਹਾਂ ਨੂੰ ਵੀ ਇਸ ਸਕੀਮ ਵਿਚ ਕਵਰ ਕੀਤਾ ਜਾਣਾ ਚਹੀਦਾ ਹੈ। ਇਹ ਸਕੀਮ ਜਿਹੜੀ ਹੈ, ਇਸ ਦੇ ਦਾਇਰੇ ਵਿੱਚ ਜ਼ਰੂਰ ਉਨ੍ਹਾਂ ਲੋਕਾਂ ਨੂੰ ਵੀ ਲਿਆਉਣਾ ਚਾਹੀਦਾ ਹੈ। ਮੇਰੀ ਤੁਹਾਡੇ ਰਾਹੀਂ ਸਪੀਕਰ ਸਾਹਿਬ, ਬੇਨਤੀ ਹੈ ।

ਹੁਣ ਮੈਂ ਆਪਣੇ ਸ਼ਹਿਰ ਅੰਮ੍ਰਿਤਸਰ ਦੀ ਗੱਲ ਕਰਾਂਗਾ ਜਿਥੇ ਪੂਰੇ ਪੰਜਾਬ ਵਿੱਚ ਚੰਗੀਆਂ ਕੰਪਨੀਆਂ ਨੇ ਸਾਫ ਸੁਥਰੀਆਂ ਸੜਕਾਂ ਬਣਾਈਆਂ ਹਨ ਉਥੇ ਗੁਰੂ ਦੀ ਨਗਰੀ ਵਿੱਚ ਵੀ ਪਿਛਲੇ ਪੰਜ ਸਾਲਾਂ ਦੌਰਾਨ ਪਹਿਲੇ ਤਿੰਨ ਸਾਲਾਂ ਵਿਚ ਸਿਰਫ 39 ਕਰੋੜ ਰੁਪਿਆ ਇਨ੍ਹਾਂ ਦੇ ਵੇਲੇ ਲੱਗਿਆ ਸੀ। ਮੈਂ ਤਿੰਨ ਸਾਲਾਂ ਦਾ ਕੰਪੈਰਿਜਨ ਕਰਨ ਲੱਗਿਆ ਹਾਂ। ਅੱਜ 325 ਕਰੋੜ ਰੁਪਿਆ ਪੰਜਾਬ ਸਰਕਾਰ ਨੇ, ਸਾਡੇ ਮੁੱਖ ਮੰਤਰੀ ਤੇ ਲੋਕਲ ਬਾਡੀਜ਼ ਮਨਿਸਟਰ ਸ੍ਰੀ ਮਨੋਰੰਜਨ ਕਾਲੀਆ ਜੀ ਨੇ ਲਗਵਾਇਆ ਹੈ ਜਿਸ ਨਾਲ ਅੱਜ ਇੰਟਰਨੈਸ਼ਨਲ ਲੈਵਲ ਦੀਆਂ ਸੜਕਾਂ ਬਣੀਆਂ ਹਨ। ਉਥੋਂ ਦੇ ਮੇਅਰਾਂ, ਕੌਂਸਲਰਾਂ ਤੇ ਐਮ.ਐਲ.ਏਜ਼ ਸਾਹਿਬਾਨਾਂ ਨੇ ਬੈਠ ਕੇ ਡਿਟੇਲਡ ਪ੍ਰੋਜੈਕਟ ਰਿਪੋਰਟ ਬਣਾਈ ਸੀ। ਬਹੁਤ ਵਧੀਆ ਸੜਕਾਂ ਹਨ, ਅੱਜ ਤੁਸੀਂ ਵੇਖੋ। ਇਹ ਵੀਰ ਵੀ ਜਾਂਦੇ ਹਨ। ਪਹਿਲਾਂ ਕੋਈ ਵੀ ਸੜਕ ਇਹੋ ਜਿਹੀ ਨਹੀਂ ਸੀ। ਭਾਵੇਂ ਜਲੰਧਰ ਤੋਂ ਅੰਮ੍ਰਿਤਸਰ ਨੂੰ, ਭਾਵੇਂ ਪਠਾਨਕੋਟ ਤੋਂ ਅੰਮ੍ਰਿਤਸਰ ਨੂੰ ਤੇ ਭਾਵੇਂ ਬਟਾਲਾ ਤੋਂ ਅੰਮ੍ਰਿਤਸਰ ਨੂੰ ਐਂਟਰ ਕਰਨਾ ਹੋਵੇ, ਇਨ੍ਹਾਂ ਦੇ ਸਮੇਂ ਦੌਰਾਨ ਕੋਈ ਵੀ ਸੜਕ ਲੰਘਣ ਦੇ ਲਾਇਕ ਨਹੀਂ ਸੀ, ਹਾਲਾਂ ਕਿ ਉਸ ਸਮੇਂ ਚੁੰਗੀ ਵੀ ਲੱਗੀ ਸੀ। 55 ਕਰੋੜ ਰੁਪਏ ਉਦੋਂ ਸਾਲ ਦਾ ਕਾਰਪੋਰੇਸ਼ਨ ਨੂੰ ਕਾਂਗਰਸ ਦੇ ਸਮੇਂ ਦੌਰਾਨ ਆਉਂਦਾ ਸੀ। ਅਸੀਂ ਕੋਈ ਟੈਕਸ ਨਹੀਂ ਲਗਾਇਆ ਪਰ ਤਿੰਨ ਸਾਲਾਂ ਦੌਰਾਨ 325 ਕਰੋੜ ਰੁਪਿਆ ਲੱਗ ਕੇ ਅੱਜ ਬਟਾਲਾ ਰੋਡ ਇੰਨੀ ਸ਼ਾਨਦਾਰ ਸੜਕ ਬਣੀ ਹੈ। ਸਾਡੇ ਪੀ.ਡਬਲਿਊ.ਡੀ. ਮੰਤਰੀ ਢੀਂਡਸਾ ਸਾਹਿਬ ਦੀ ਮੇਹਰਬਾਨੀ ਦੇ ਨਾਲ ਬਣੀ ਹੈ। ਮੇਨ ਜੀ.ਟੀ. ਰੋਡ, ਐਲੀਵੇਟਿਡ ਰੋਡ ਦਾ ਜਿਹੜਾ ਪ੍ਰੋਜੈਕਟ ਇਨ੍ਹਾਂ ਦੇ ਵੇਲੇ ਰੁਕ ਗਿਆ ਸੀ, ਅੱਜ ਪੂਰੀ ਸਪੀਡ ਨਾਲ ਇੱਕ ਮਹੀਨੇ ਵਿਚ 210 ਕਰੋੜ ਰੁਪਏ ਨਾਲ ਚਾਲੂ ਹੋਣ ਜਾ ਰਿਹਾ ਹੈ। ਬਾਕੀ ਸੜਕਾਂ ਜਿਵੇਂ ਕਿ ਫਤਿਹਗੜ੍ਹ ਚੂੜੀਆਂ, ਮਜੀਠਾ ਰੋਡ ਵੀ ਬੜੀਆਂ ਸ਼ਾਨਦਾਰ ਬਣ ਗਈਆਂ ਹਨ। ਮੈਂ ਢੀਂਡਸਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਥੋੜ੍ਹਾ ਪੋਰਸ਼ਨ ਪੁਲੀ ਤੋਂ ਅੱਗੇ ਤਕਰੀਬਨ ਅੱਧਾ ਜਾਂ ਪੌਣਾ ਕਿਲੋਮੀਟਰ ਹੈ, ਉਹ ਪੀ.ਡਬਲਿਊ.ਡੀ. ਦੇ ਹਿੱਸੇ ਵਿੱਚ ਆਉਂਦਾ ਹੈ, ਉਸ ਨੂੰ ਵੀ ਬਣਾਉਣ ਦੀ ਕੋਸ਼ਿਸ਼ ਕਰਨ। ਅੰਮ੍ਰਿਤਸਰ ਸਾਹਿਬ ਵਿੱਚ ਜਿਥੇ ਸੜਕਾਂ ਬਣੀਆਂ ਹਨ, ਗੁਰੂ ਦੀ ਨਗਰੀ ਨੂੰ ਉਸ ਦੇ ਰੁਤਬੇ ਮੁਤਾਬਕ ਚੌਕ-ਚੁਰਾਹੇ ਸੁੰਦਰ ਬਣਾਏ ਗਏ ਹਨ, ਲਾਈਟਾਂ ਲਗਾਈਆਂ ਗਈਆਂ ਹਨ, ਪੰਜ ਕਰੋੜ ਦੀ ਲਾਗਤ ਨਾਲ ਹਰਿਆਲੀ ਵਾਲੇ ਪੌਦੇ ਲਗਾਏ ਜਾ ਰਹੇ ਹਨ। ਗੁਰੂ ਦੀ ਨਗਰੀ ਨੂੰ ਉਨ੍ਹਾਂ ਦੇ ਰੁਤਬੇ ਮੁਤਾਬਿਕ ਪਹੁੰਚਾਉਣ ਦੀ ਕੋਸ਼ਿਸ਼ ਹੋ ਰਹੀ ਹੈ। ਦੁਨੀਆਂ ਭਰ ਤੋਂ ਲੋਕ ਆਉਂਦੇ ਹਨ। ਪਹਿਲਾਂ ਪਿਛਲੇ ਪੰਜਾਂ ਸਾਲਾਂ ਵਿੱਚ ਇਨ੍ਹਾਂ ਦੇ ਵੇਲੇ ਜਦੋਂ ਲੋਕ ਵੇਖਦੇ ਸਨ ਕਿ ਗੁਰੂ ਦੀ ਨਗਰੀ ਦਾ ਸ਼ਹਿਰ ਇੰਨਾ ਟੁੱਟਾ ਭੱਜਾ ਹੈ, ਇੰਨਾ ਬੁਰਾ ਹਾਲ ਸੀ ਕਿ ਕਿਸੇ ਸੜਕ ਤੋਂ ਲੰਘਿਆ ਨਹੀਂ ਜਾਂਦਾ ਸੀ, ਲੋਕਾਂ ਦੀ ਰੂਹ ਦੁਖੀ ਹੁੰਦੀ ਸੀ, ਅੱਜ ਉਹੀ ਲੋਕ ਖੁਸ਼ੀ ਨਾਲ ਉਨ੍ਹਾਂ ਸੜਕਾਂ ਤੇ ਜਦੋਂ ਚਲਦੇ ਹਨ ਤਾਂ ਮਹਿਸੂਸ ਕਰਦੇ ਹਨ ਕਿ ਅੰਮ੍ਰਿਤਸਰ ਗੁਰੂ ਦੀ ਨਗਰੀ ਵਿਸ਼ਵ ਪੱਧਰ ਦਾ ਸ਼ਹਿਰ ਬਣਨ ਜਾ ਰਿਹਾ ਹੈ। ਉਥੇ ਟੂਰਿਜ਼ਮ ਨੂੰ ਹੋਰ

[ਸ਼੍ਰੀ ਅਨਿਲ ਜੋਸ਼ੀ]

ਹੁੰਗਾਰਾ ਦੇਣ ਵਾਸਤੇ, ਦਰਬਾਰ ਸਾਹਿਬ ਦੇ ਲਾਗੋਂ ਟ੍ਰੈਫਿਕ ਨੂੰ ਘਟਾਉਣ ਵਾਸਤੇ, ਗਲਿਆਰਾ ਪ੍ਰੋਜੈਕਟ ਦੇ ਵਿੱਚ ਜਿਹੜੀ ਘੰਟਾ ਘਰ ਤੇ ਕਟੜਾ ਆਹਲੂਵਾਲੀਆ ਮਾਰਕੀਟ ਹੁਣ ਢਾਹੀ ਗਈ ਹੈ, ਜਿਹੜੀ ਕਾਂਗਰਸ ਵੇਲੇ ਪਾਲਿਸੀ ਬਣੀ ਸੀ, ਜਦੋਂ ਜੈਨ ਬਿਲਡਿੰਗ ਤੇ ਕੁਝ ਦੁਕਾਨਦਾਰਾਂ ਨੂੰ ਉਜਾੜਿਆ ਗਿਆ ਸੀ ਤਾਂ ਉਸ ਵੇਲੇ ਉਥੇ ਬੁਲਡੋਜ਼ਰ ਤਾਂ ਫੇਰ ਦਿੱਤੇ ਸਨ ਪਰ ਪਾਲਿਸੀ ਅਜਿਹੀ ਬਣਾਈ ਕਿ ਉਨ੍ਹਾਂ ਵਿਚਾਰਿਆਂ ਨੂੰ ਮੁਆਵਜ਼ੇ ਵਜੋਂ ਦੋਬਾਰਾ ਦੁਕਾਨਾਂ ਨਹੀਂ ਮਿਲੀਆਂ। ਉਹ ਢਾਈ ਸਾਲ ਤੁਰੇ ਫਿਰਦੇ ਰਹੇ। ਜਦੋਂ ਸਾਡੀ ਸਰਕਾਰ ਆਈ ਤਾਂ ਸ਼੍ਰੀ ਮਨੋਰੰਜਨ ਕਾਲੀਆ, ਮੰਤਰੀ ਜੀ ਕੋਲ ਮੈਂ ਉਨ੍ਹਾਂ ਲੋਕਾਂ ਨੂੰ ਲੈ ਕੇ ਆਇਆ ਤੇ ਨਵੀਂ ਪਾਲਿਸੀ ਬਣਾਈ ਗਈ ਕਿ ਉਸ ਸਮੇਂ ਜਿਹੜੀਆਂ ਦੁਕਾਨਾਂ ਤੇ ਜੋ ਲੋਕ ਕਾਬਜ਼ ਸਨ, ਜੋ ਢਾਹੀਆਂ ਗਈਆਂ, ਉਨ੍ਹਾਂ ਦੇ ਮੁਆਵਜ਼ੇ ਵਜੋਂ ਉਨ੍ਹਾਂ ਲੋਕਾਂ ਨੂੰ ਹੋਰ ਜਗ੍ਹਾ ਤੇ ਦੁਕਾਨਾਂ ਦਿੱਤੀਆਂ ਜਾਣ। ਜਿਹੜੀਆਂ ਕਿ ਪਿਛਲੀ ਪਾਲਿਸੀ ਮੁਤਾਬਕ ਕਿਸੇ ਕੋਲ ਬਿਜਲੀ ਦਾ ਬਿਲ ਜਾਂ ਕਿਰਾਏਨਾਮਾ ਨਹੀਂ ਸੀ, ਉਨ੍ਹਾਂ ਲੋਕਾਂ ਨੇ ਖਰੀਦ ਤਾਂ ਲਈਆਂ ਪਰ ਇਹੋ ਜਿਹੀਆਂ ਚੀਜ਼ਾਂ ਜੋ ਲੋਕ ਪੂਰੀਆਂ ਨਾ ਕਰ ਸਕੇ, ਤਾਂ ਉਨ੍ਹਾਂ ਲੋਕਾਂ ਨੂੰ ਡਿਫਾਲਟਰ ਕਰਾਰ ਦੇ ਦਿੱਤਾ ਸੀ। 22 ਵਿਚੋਂ ਸਿਰਫ 3 ਦੁਕਾਨਦਾਰਾਂ ਨੂੰ ਇਲੀਜੀਬਲ ਕਰਾਰ ਦਿੱਤਾ ਸੀ। ਕਾਂਗਰਸ ਪਾਰਟੀ ਦੇ ਰਾਜ ਵੇਲੇ ਇਹੋ ਜਿਹੀ ਪਾਲਿਸੀ ਬਣਾਈ ਕਿ ਬਿਜਲੀ ਦਾ ਬਿਲ, ਹਾਊਸ ਟੈਕਸ ਦਾ ਬਿਲ ਆਦਿ ਵਰਗੀਆਂ ਸਾਰੀਆਂ ਚੀਜ਼ਾਂ ਲਿਆਓ ਤਾਂ ਦੁਕਾਨ ਮਿਲੇਗੀ। ਪਰ ਅਸੀਂ ਇਹ ਪਾਲਿਸੀ ਚੇਂਜ ਕਰਕੇ ਕਿ ਜਿਹੜਾ ਉਸ ਸਮੇਂ ਦੁਕਾਨਾਂ ਢਾਹੁਣ ਤੋਂ ਪਹਿਲਾਂ ਜੋ ਕਾਬਜ਼ ਸਨ, 22 ਦੇ 22 ਦੁਕਾਨਦਾਰਾਂ ਨੂੰ ਉਦੋਂ ਸਰਵੇ ਕਰਕੇ ਦੁਕਾਨਾਂ ਦਿੱਤੀਆਂ। ਹੁਣ ਜਿਹੜੀਆਂ ਘੰਟਾ ਘਰ ਚੌਕ ਵਾਲੀਆਂ ਦੁਕਾਨਾਂ ਢਾਹੀਆਂ ਹਨ, ਉਹ ਫਰੈਸ਼ ਸਰਵੇ ਕਰਕੇ ਢਾਹੀਆਂ ਗਈਆਂ ਹਨ । ਇਸ ਤੋਂ ਪਹਿਲਾਂ ਉਨ੍ਹਾਂ ਨੂੰ ਨਹੀਂ ਛੇੜਿਆ ਗਿਆ। ਦਰਬਾਰ ਸਾਹਿਬ ਦੇ ਸਾਹਮਣੇ ਗਲਿਆਰਾ ਜਿਹੜਾ ਹੈ, ਉਸ ਨੂੰ ਸੁੰਦਰ ਬਣਾਉਣ ਵਾਸਤੇ ਜਗ੍ਹਾ ਖਾਲੀ ਕਰਵਾਈ ਗਈ। ਪਹਿਲਾਂ ਉਨ੍ਹਾਂ ਨੂੰ ਛੇੜਿਆ ਨਹੀਂ ਗਿਆ। ਉਨ੍ਹਾਂ ਨੂੰ ਸੈਟਲ ਕਰਨ ਲਈ ਪਹਿਲਾਂ ਦਰਬਾਰ ਸਾਹਿਬ ਦੇ ਸਾਹਮਣੇ ਹੀ ਜਗ੍ਹਾ ਖਾਲੀ ਕਰਵਾਈ ਸੀ। ਦੁਰਗਿਆਣਾ ਮੰਦਿਰ ਦੀ ਬਿਊਟੀਫਿਕੇਸ਼ਨ ਲਈ ਪਿਛਲੇ ਤੋਂ ਪਿਛਲੇ ਸੈਸ਼ਨ ਵਿੱਚ ਮੈਂ ਸਵਾਲ ਕੀਤਾ ਸੀ ਕਿ ਕਦੋਂ ਤੱਕ ਉੱਥੇ ਬਿਊਟੀਫਿਕੇਸ਼ਨ ਕੀਤੀ ਜਾਵੇਗੀ। ਉਸ ਸਮੇਂ ਸਰਕਾਰ ਨੇ ਐਸ਼ਿਓਰੈਂਸ ਦਿੱਤੀ ਸੀ ਅਤੇ 6 ਮਹੀਨੇ ਦਾ ਸਮਾਂ ਦਿੱਤਾ ਸੀ। ਪਰ ਛੇ ਮਹੀਨੇ ਤੋਂ ਪਹਿਲਾਂ ਹੀ ਲੋਕਾਂ ਨੂੰ ਪੈਸੇ ਦੇ ਕੇ ਔਰ ਜਗ੍ਹਾ ਖਾਲੀ ਕਰਵਾ ਕੇ ਉੱਥੇ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ। ਇਹ ਸਰਕਾਰ ਜਿਹੜਾ ਵਾਅਦਾ ਕਰਦੀ ਹੈ, ਉਸ ਤੇ ਪੂਰਾ ਉਤਰਦੀ ਹੈ ਔਰ ਹਾਊਸ ਵਿੱਚ ਜੋ ਵੀ ਕਹਿੰਦੀ ਹੈ, ਉਸ ਨੂੰ ਪੂਰਾ ਕਰਦੀ ਹੈ। 150 ਕਰੋੜ ਰੁਪਏ ਨਾਲ ਵਿਸ਼ਵ ਪੱਧਰ ਦੇ ਮੈਡੀਕਲ ਕਾਲਜ ਦਾ ਕੰਮ ਵੀ ਉਥੇ ਬਹੁਤ ਹੀ ਤੇਜ਼ੀ ਨਾਲ ਚੱਲ ਰਿਹਾ ਹੈ। ਇਸ ਸਰਕਾਰ ਨੇ ਹੁਣ ਤੱਕ 350 ਕਰੋੜ ਦੀ ਸਬਸਿਡੀ ਇੰਡਸਟ੍ਰੀਲਿਸਟਾਂ ਨੂੰ ਦੇ ਦਿੱਤੀ ਹੈ ਔਰ ਪਿਛਲੀ ਸਰਕਾਰ ਨੇ ਆਪਣੇ ਸਮੇਂ ਵਿੱਚ ਕੁਝ ਨਹੀਂ ਕੀਤਾ ਅਤੇ ਇਸ ਮੰਤਵ ਲਈ ਸਾਡੀ ਸਰਕਾਰ ਨੇ 100 ਕਰੋੜ ਰੁਪਿਆ ਮਾਰਚ, 2010 ਵਿੱਚ ਹੋਰ ਦੇਣਾ ਹੈ। ਅੰਮ੍ਰਿਤਸਰ ਦੀਆਂ ਸੜਕਾਂ ਅਤੇ ਸੀਵਰੇਜ ਦਾ ਬੁਰਾ ਹਾਲ ਸੀ। ਸਥਾਨਕ ਸਰਕਾਰ ਮੰਤਰੀ ਕਾਲੀਆ ਜੀ ਉੱਥੇ ਆਪ

ਜਾ ਕੇ 5 ਕਰੋੜ ਰੁਪਏ ਦੇ ਕੇ ਆਏ ਹਨ। ਅਜਿਹੀ ਸਰਕਾਰ ਨਾ ਤਾਂ ਪਹਿਲਾਂ ਕਦੇ ਦੇਖੀ ਹੈ ਔਰ ਨਾ ਸੁਣੀ ਹੈ ਕਿ ਜਿਹੜੇ ਆਪ ਜਾ ਕੇ ਵਿਕਾਸ ਕਾਰਜਾਂ ਲਈ ਪੈਸੇ ਦੇ ਕੇ ਆਏ। ਪਹਿਲਾਂ ਤਾਂ ਲੋਕੀ ਡੈਪੂਟੇਸ਼ਨ ਲੈ ਕੇ ਆਉਂਦੇ ਸੀ, ਧਾਹਾਂ ਮਾਰਦੇ ਸੀ ਪਰ ਕੰਮ ਨਹੀਂ ਹੁੰਦਾ ਸੀ। (ਆਪੋਜ਼ੀਸ਼ਨ ਵੱਲੋਂ ਹਾਸਾ)। ਹੱਸਣ ਦੀ ਲੋੜ ਨਹੀਂ ਜੀ। ਪਿਛਲੇ 5 ਸਾਲ ਅੰਮ੍ਰਿਤਸਰ ਵਿਚ ਇੱਕ ਇੱਟ ਵੀ ਨਹੀਂ ਲੱਗੀ, ਸਾਨੂੰ ਪਤਾ ਹੈ। ਅੱਜ ਪੂਰਾ ਅੰਮ੍ਰਿਤਸਰ ਬਹੁਤ ਵਧੀਆ ਅਤੇ ਸੁੰਦਰ ਬਣ ਗਿਆ ਹੈ। ਪਹਿਲੀ ਵਾਰ ਇਹ ਹਾਊਸ ਵਿੱਚ ਹੋਇਆ ਕਿ ਜਿਹੜੀਆਂ ਲੋਕਾਂ ਦੇ ਘਰਾਂ ਉਪਰੋਂ 11 ਕਿਲੋਵਾਟ ਦੀਆਂ ਹਾਈ ਟੈਂਸ਼ਨ ਤਾਰਾਂ ਲੰਘਦੀਆਂ ਸਨ, ਉਹ ਤਾਰਾਂ ਉਥੋਂ ਹਟਾਈਆਂ ਗਈਆਂ ਹਨ। ਉਨ੍ਹਾਂ ਤਾਰਾਂ ਕਰਕੇ ਸੈਂਕੜੇ ਲੋਕਾਂ ਦੀ ਜਾਨ ਗਈ ਹੈ ਕਿਉਂਕਿ ਉਹ ਘਣੀ ਆਬਾਦੀ ਵਿਚੋਂ ਲੰਘਦੀਆਂ ਸਨ ਔਰ ਘਰਾਂ ਵਿੱਚੋਂ ਲੋਕਾਂ ਦੇ ਬੱਚੇ ਖੇਡਦੇ ਹੋਏ ਅਤੇ ਲੇਡੀਜ਼ ਕੱਪੜੇ ਸੁੱਕਣੇ ਪਾਉਂਦੀਆਂ ਹੋਈਆਂ ਮਰ ਗਈਆਂ। ਬਾਦਲ ਸਾਹਿਬ ਨੇ ਉਸ ਲਈ ਵਾਅਦਾ ਕੀਤਾ, ਪੈਸੇ ਦਿੱਤੇ ਔਰ ਉਹ ਹਾਈ ਟੈਂਸ਼ਨ ਤਾਰਾਂ ਉਥੋਂ ਹੱਟ ਗਈਆਂ ਅਤੇ ਲੋਕਾਂ ਦੇ ਸਿਰ ਤੋਂ ਮੌਤ ਦਾ ਸਾਇਆ ਉਤਰ ਗਿਆ। ਅੱਜ ਲੋਕ ਬਾਦਲ ਸਾਹਿਬ ਅਤੇ ਇਸ ਸਰਕਾਰ ਨੂੰ ਅਸੀਸਾਂ ਦੇ ਰਹੇ ਹਨ। ਇਹ ਮੈਂ ਜਾਖੜ ਸਾਹਿਬ ਦੀ 'ਆਲ ਇਜ਼ ਵੈੱਲ' ਵਾਲੀ ਗੱਲ ਦਾ ਹੀ ਜਵਾਬ ਦੇ ਰਿਹਾ ਹਾਂ।

**ਮਾਨਯੋਗ ਸਪੀਕਰ :** ਟਾਈਮ ਦਾ ਧਿਆਨ ਰੱਖੋ।

**ਸ਼੍ਰੀ ਅਨਿਲ ਜੋਸ਼ੀ :** ਗੰਦੇ ਨਾਲੇ ਦੀ ਮੈਂ ਗੱਲ ਕਰਨ ਲੱਗਿਆ ਹਾਂ, ਉਹ ਮੇਰੇ ਹਲਕੇ ਦੇ ਵਿੱਚੋਂ ਦੀ ਲੰਘਦਾ ਹੈ। ਮੈਂ ਹਾਊਸ ਵਿੱਚ ਸਵਾਲ ਕੀਤਾ ਹੈ। ਉਸ ਲਈ 11 ਕਰੋੜ ਰੁਪਿਆ ਪਾਸ ਕਰਕੇ ਪੀ.ਆਈ.ਡੀ.ਬੀ. ਵਲੋਂ ਪੈਸਾ ਸੀਵਰੇਜ ਬੋਰਡ ਨੂੰ ਚਲਾ ਗਿਆ ਹੈ ਔਰ ਉਹ ਕੰਮ ਵੀ ਬਹੁਤ ਹੀ ਜਲਦੀ ਸ਼ੁਰੂ ਹੋਣ ਜਾ ਰਿਹਾ ਹੈ। ਇਹ ਇਸ ਸਰਕਾਰ ਦੀਆਂ ਉਪਲਬਧੀਆਂ ਹਨ। ਪਿਛਲੇ ਐਮ.ਐਲ.ਏਜ਼. ਨਾਲ ਵੀ ਗੱਲ ਹੁੰਦੀ ਰਹਿੰਦੀ ਹੈ। ਉਨ੍ਹਾਂ ਨੂੰ ਤਾਂ ਆਪਣਾ ਮੁੱਖ ਮੰਤਰੀ ਹੀ ਨਹੀਂ ਲੱਭਦਾ ਸੀ। ਇੱਥੇ ਮੁੱਖ ਮੰਤਰੀ ਸਾਹਿਬ ਆਪ ਵਿਸ਼ਵਾਸ ਦਿਵਾਉਂਦੇ ਹਨ ਅਤੇ ਇੰਟਰੈਸਟ ਲੈਂਦੇ ਹਨ। ਪੌਣੇ 3 ਕਿਲੋਮੀਟਰ ਦੇ ਇਸ ਗੰਦੇ ਨਾਲੇ ਤੇ ਹੁਣ ਕੰਮ ਹੋਣ ਜਾ ਰਿਹਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ** ** **

**Mr. Speaker :** No Point of Order.

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਜਿਵੇਂ ਕਿਹਾ ਹੈ ਕਿ ਸਰਕਾਰ ਵਧੀਆ ਕੰਮ ਕਰਨ ਦੀ ਕੋਸ਼ਿਸ਼ ਕਰ ਰਹੀ ਹੈ ਔਰ ਅਸੀਂ ਵਧੀਆ ਕੰਮ ਲੋਕਾਂ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕਰ ਰਹੇ ਹਾਂ ਔਰ ਜੇਕਰ ਕਿਤੇ ਕੋਈ ਅਫਸਰ ਗੜਬੜ ਕਰਦਾ ਹੈ ਤਾਂ ਅਸੀਂ ਆਪ ਉਥੇ ਕਿੰਤੂ ਪ੍ਰੰਤੂ ਕਰਦੇ ਹਾਂ। 350 ਕਰੋੜ ਨਾਲ ਸੀਵਰੇਜ ਦਾ ਕੰਮ ਗੁਰੂ ਦੀ ਨਗਰੀ ਵਿੱਚ ਬਹੁਤ ਹੀ ਜਲਦੀ ਸ਼ੁਰੂ ਹੋ ਰਿਹਾ ਹੈ ਜਿਸ ਨਾਲ ਗੁਰੂ ਕੀ ਨਗਰੀ ਨੂੰ ਸਾਫ ਸੁਥਰਾ ਬਣਾਉਣ ਦੀ ਤਜਵੀਜ਼ ਹੈ। ਪੰਜਾਬ ਵਿੱਚ ਪਹਿਲਾਂ ਸੋਲਿਡ

**Expunged as ordered by the Chair.

[ਸ਼੍ਰੀ ਅਨਿਲ ਜੋਸ਼ੀ]

ਵੇਸਟ ਮੈਨੇਜਮੈਂਟ ਪ੍ਰਾਜੈਕਟ, ਜਿਸ ਦੇ ਤਹਿਤ ਘਰੋਂ ਘਰੀ ਕੂੜਾ ਇੱਕਠਾ ਹੋ ਰਿਹਾ ਹੈ, ਵਰਦੀ ਪਾਕੇ ਮੁਲਾਜਮ ਘਰੋਂ ਘਰੀ ਕੂੜਾ ਇੱਕਠਾ ਕਰਦੇ ਹਨ, ਕੂੜਾ ਗੱਡੀ ਵਿੱਚ ਪਾਕੇ ਲੈ ਜਾਂਦੇ ਹਨ ਔਰ ਜਦੋਂ ਤੋਂ ਇਹ ਸਰਕਾਰ ਆਈ ਹੈ ਤਾਂ ਇਹ ਗੰਦਗੀ ਸ਼ਹਿਰਾਂ ਵਿਚੋਂ ਦੂਰ ਹੋਈ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੇ ਇਨ੍ਹਾਂ ਸਾਥੀਆਂ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿਉਂਕਿ ਕੰਟਰੋਵਰਸੀਜ਼ ਵਿਚ ਕਈ ਗੱਲਾਂ ਹੋ ਜਾਂਦੀਆਂ ਹਨ ਲੇਕਿਨ ਡਿਵੈਲਪਮੈਂਟ ਦੇ ਵਿਸ਼ੇ ਤੇ ਕਿਸੇ ਪ੍ਰਕਾਰ ਦੀ ਕੋਈ ਕੰਟਰੋਵਰਸੀ ਨਹੀਂ ਹੋਣੀ ਚਾਹੀਦੀ। ਮੇਰੇ ਕਹਿਣ ਦਾ ਮਤਲਬ ਹੈ ਕਿ ਕੱਲ੍ਹ ਬਾਰ-ਬਾਰ ਇਹ ਗੱਲ ਹੋਈ ਸੀ "All is well". ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੱਥੇ ਨਹੀਂ "All is well" ? ਇਸ ਪਰਾਸੈਸ ਵਿੱਚ ਜੇਕਰ ਕੋਈ ਅੜਿਚਨ ਪਾਈ ਜਾ ਰਹੀ ਹੈ ਤਾਂ ਉਹ ਵਧਦੀ ਮਹਿੰਗਾਈ ਕਰਕੇ ਪਾਈ ਜਾ ਰਹੀ ਹੈ। ਇਸ ਕਰਕੇ ਸੈਂਟਰ ਨੂੰ ਜਾ ਕੇ ਕਿਹਾ ਜਾਵੇ ਕਿ ਇਹ ਜਿਹੜੀ ਮਹਿੰਗਾਈ ਕਰ ਦਿੱਤੀ ਗਈ ਹੈ ਇਸ ਨੂੰ ਰੋਕਿਆ ਜਾਵੇ। ਇਸ ਮਹਿੰਗਾਈ ਕਾਰਨ ਹੀ "All is well" ਨਹੀਂ ਹੈ। ਇਹ ਸੈਂਟਰ ਵੱਲੋਂ ਤੁਰਦੀ ਹੈ। ਇਹ ਉਪਰੋਂ ਹੀ ਇਥੇ ਆਉਂਦੀ ਹੈ। ਆਪਾਂ ਰਲ ਕੇ ਇਸ ਨੂੰ ਰੋਕਣ ਦੀ ਕੋਸ਼ਿਸ਼ ਕਰੀਏ। Punjab, all is well ਵੱਲ ਵੱਧ ਰਿਹਾ ਹੈ। ਮੈਂ ਕਾਂਗਰਸ ਵਾਲਿਆਂ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਸਾਨੂੰ ਸਹਿਯੋਗ ਦਿਓ। ਤੁਸੀਂ ਸਾਡੀ ਮਦਦ ਕਰੋ ਕਿਉਂਕਿ ਪੰਜਾਬ ਆਪਣਾ ਸਾਰਿਆਂ ਦਾ ਸਾਂਝਾ ਪੰਜਾਬ ਹੈ। ਇਹ ਤੁਹਾਡਾ ਵੀ ਹੈ, ਇਹ ਸਾਡਾ ਵੀ ਹੈ। ਇਹ ਪੰਜਾਬ ਬੜਾ ਸ਼ਾਨਦਾਰ ਪੰਜਾਬ ਹੈ। ਆਪਾਂ ਰਲ ਮਿਲ ਕੇ ਇਸ ਦੀ ਤਰੱਕੀ ਵੱਲ ਤੁਰੀਏ। ਅੰਤ ਵਿੱਚ, ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਮਾਨਯੋਗ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਸ ਭਾਸ਼ਣ ਦੀ ਤਾਈਦ ਕਰਦਾ ਹਾਂ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਜੋ ਵੀ ਲਿਖਿਆ ਹੈ ਪੰਜਾਬ ਸਰਕਾਰ ਨੇ ਉਹ ਅੱਖਰ-ਅੱਖਰ ਪੂਰਾ ਕਰ ਦਿੱਤਾ ਹੈ, ਪੰਜਾਬ ਉਸ ਉਤੇ ਪੂਰਾ ਉਤਰਿਆ ਹੈ।..........(ਵਿਘਨ).....) ਫਿਕਰ ਨਾ ਕਰੋ, ਤੁਹਾਨੂੰ ਦੋਬਾਰਾ ਆਉਣ ਦਾ ਮੌਕਾ ਨਹੀਂ ਦੇਵਾਂਗੇ। ਇਸ ਤਰ੍ਹਾਂ ਦੇ ਸੁਪਨੇ ਲੈਣੇ ਛੱਡ ਦਿਓ।

**ਮਾਨਯੋਗ ਸਪੀਕਰ** : ਹੁਣ ਸਰਦਾਰ ਅਜੀਤ ਸਿੰਘ ਸ਼ਾਂਤ ਬੋਲਣਗੇ। ਟਾਈਮ ਦਾ ਖਿਆਲ ਰੱਖਿਓ। ਤੁਹਾਨੂੰ ਪੰਜ ਮਿੰਟ ਮਿਲਣਗੇ।

**ਸਰਦਾਰ ਅਜੀਤ ਸਿੰਘ ਸ਼ਾਂਤ (ਨਿਹਾਲਸਿੰਘ ਵਾਲਾ, ਐਸ.ਸੀ.)** : ਸਪੀਕਰ ਸਾਹਿਬ, ਪੰਜ ਮਿੰਟ ਤਾਂ ਬਹੁਤ ਥੋੜੇ ਹਨ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਪੰਜ ਮਿੰਟ ਅਸੀਂ ਇਨ੍ਹਾਂ ਨੂੰ ਆਪਣੀ ਪਾਰਟੀ ਵੱਲੋਂ ਦਿੰਦੇ ਹਾਂ। ਪੰਜ ਮਿੰਟ ਤੁਸੀਂ ਆਪਣੇ ਵੱਲੋਂ ਦੇ ਦਿਓ, ਇਸ ਤਰ੍ਹਾਂ ਕੁੱਲ 10 ਮਿੰਟ ਹੋ ਜਾਣਗੇ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੇਰੇ ਲਈ ਪੰਜ ਮਿੰਟ ਹੀ ਕਾਫੀ ਹਨ। ਮੈਂ ਰਾਜਪਾਲ ਜੀ ਦੇ ਭਾਸ਼ਣ ਤੇ ਗੱਲ ਕਰਨੀ ਹੈ ਔਰ ਬਹੁਤ ਕੁਝ ਗਵਰਨਰ ਸਾਹਿਬ ਦੇ ਭਾਸ਼ਣ ਤੇ ਕਿਹਾ ਗਿਆ ਹੈ। ਮੈਂ ਵੀ ਆਪਣੇ ਵੱਲੋਂ ਦੋ ਕੁ ਨੁਕਤਿਆਂ ਤੇ ਹੀ ਕਹਿਣਾ ਹੈ ਕਿਉਂਕਿ ਮੈਨੂੰ ਮਿੰਟ ਹੀ ਬਹੁਤ ਘੱਟ ਦਿੱਤੇ ਗਏ ਹਨ। ਸਪੀਕਰ ਸਾਹਿਬ, ਪੰਜਾਬ ਦਾ ਲਾਅ ਐਂਡ ਆਰਡਰ ਅੱਜ ਬੁਰੀ ਤਰ੍ਹਾਂ ਪ੍ਰਭਾਵਿਤ ਹੋਇਆ ਹੋਇਆ ਹੈ। ਬਹੁਤ

ਸਾਰੀਆਂ ਦੁਰਘਟਨਾਵਾਂ ਦਾ ਜ਼ਿਕਰ ਸਾਡੇ ਸਾਥੀਆਂ ਨੇ ਪਹਿਲਾਂ ਹੀ ਕਰ ਦਿੱਤਾ ਹੈ ਔਰ ਬਹੁਤ ਕੁਝ ਅਜਿਹਾ ਵਾਪਰ ਗਿਆ ਹੈ ਅਤੇ ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਸਰਕਾਰ ਨਾ ਅਹਿਲ ਸਰਕਾਰ ਸਾਬਤ ਹੋਈ ਹੈ। ਪੰਜਾਬ ਦਾ ਸਰਹੱਦੀ ਪਿੰਡ ਭਿਖੀਵਿੰਡ ਜਿੱਥੇ ਇਕ ਡੈਮੋਕ੍ਰੇਟਿਕ ਬੰਦਾ, ਜੋ ਕਿ ਇਕ ਰਿਟਾਇਰਡ ਟੀਚਰ ਸੀ, ਔਰ ਕਦੇ ਕਿਸਾਨ ਖ਼ੁਦਕੁਸ਼ੀਆਂ ਕਰਦੇ ਸੀ, ਹੁਣ ਖ਼ੁਦਕੁਸ਼ੀਆਂ ਕਰਨ ਦੀ ਲੋੜ ਨਹੀਂ, ਸੱਤਾਧਾਰੀ ਲੋਕ ਖ਼ੁਦ ਉਨ੍ਹਾਂ ਦਾ ਲਹੂ ਡੋਲਦੇ ਹਨ। ਭਿਖੀ ਔਲਖ ਪਿੰਡ ਜਿੱਥੇ ਪੰਜਾਬ ਦੇ ਇਕ ਬਿਹਤਰੀਨ ਇਨਸਾਨ ਔਰ ਕਿਸਾਨ ਆਗੂ ਜਿਸ ਦਾ ਲਹੂ ਡੁਲ੍ਹਿਆ ਹੈ ਔਰ ਮੈਂ ਮਹਿਸੂਸ ਕਰਦਾ ਹਾਂ ਕਿ ਇੰਨੀ ਮਾੜੀ ਹਾਲਤ ਲਾਅ ਐਂਡ ਆਰਡਰ ਦੀ ਹੈ ਕਿ ਨਾ ਇਥੇ ਜੱਜ ਸੁਰੱਖਿਅਤ ਹਨ, ਨਾ ਤਹਿਸੀਲਦਾਰ ਸੁਰੱਖਿਅਤ ਹਨ ਅਤੇ ਨਾ ਬਿਓਰੋਕ੍ਰੇਸੀ ਦੀ ਪ੍ਰਵਾਹ ਕੀਤੀ ਜਾ ਰਹੀ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਪੰਜਾਬ ਦੀ ਧਰਤੀ ਤੇ ਇਸ ਸਰਕਾਰ ਨੂੰ ਆਪਣੇ ਚਹੇਤਿਆਂ ਨੂੰ ਕੁਝ ਨਾ ਕੁਝ ਲਗਾਮ ਪਾਉਣੀ ਚਾਹੀਦੀ ਹੈ।

ਸਪੀਕਰ ਸਾਹਿਬ, ਮੇਰੇ ਆਪਣੇ ਇਲਾਕੇ ਵਿੱਚ ਇਕ ਨੌਜਵਾਨ ਮੁੰਡੇ ਨੂੰ ਘਰੋਂ ਉਠਾ ਕੇ ਕਸਬੇ ਵਿੱਚ ਲਿਆ ਕੇ, 12 ਘੰਟੇ ਪਹਿਲਾਂ ਤਾਂ ਉਸ ਨੂੰ ਲਈ ਫਿਰਦੇ ਰਹੇ, ਆਖਿਰ ਉਸ ਦਾ ਕਤਲ ਕਰ ਦਿੱਤਾ ਗਿਆ ਔਰ ਅੱਜ ਪੰਜਾਬ ਦੇ ਵਿੱਚ ਜਿਹੜੀ ਖਾਸ ਤੌਰ ਤੇ ਬੇਰੋਜ਼ਗਾਰੀ ਹੈ ਉਹ ਆਪਣਾ ਵਿਰਾਟ ਰੂਪ ਦਿਖਾ ਰਹੀ ਹੈ। ਬੀ.ਐਡ. ਟੀਚਰ ਅੱਜ ਸੜਕਾਂ ਤੇ ਆ ਗਏ ਹਨ। ਉਨ੍ਹਾਂ ਨੂੰ ਨੌਕਰੀਆਂ ਨਹੀਂ ਮਿਲ ਰਹੀਆਂ। ਧੜਾ ਧੜ ਬੀ.ਐਡ. ਕਾਲਜ ਖੋਲ੍ਹੇ ਜਾ ਰਹੇ ਹਨ। ਬੱਚੇ ਵਿਚਾਰੇ ਬੀ.ਐਡ. ਡਿਗਰੀ ਕਰਦੇ ਹਨ ਲੇਕਿਨ ਡਿਗਰੀ ਲੈਣ ਤੋਂ ਬਾਅਦ ਉਨ੍ਹਾਂ ਵਾਸਤੇ ਨੌਕਰੀ ਦਾ ਕੋਈ ਪ੍ਰਬੰਧ ਨਹੀਂ ਕੀਤਾ ਜਾ ਰਿਹਾ। ਇਸੇ ਤਰ੍ਹਾਂ ਹੀ ਈ.ਟੀ.ਟੀ. ਟੀਚਰਾਂ ਬਾਰੇ ਗੱਲ ਕਰਦੇ ਹੋਏ ਵੀ ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ ਕਿਉਂਕਿ ਵਿਦਿਆ ਮੰਤਰੀ ਜੀ ਦੇ ਹਲਕੇ ਵਿੱਚ ਈ.ਟੀ.ਟੀ. ਟੀਚਰ ਖ਼ੁਦਕੁਸ਼ੀ ਕਰ ਜਾਵੇ ਅਤੇ ਆਪਣੇ ਆਪ ਨੂੰ ਅੱਗ ਲਾ ਲਵੇ ਤਾਂ ਅਸੀਂ ਕਿਵੇਂ ਸਰਕਾਰ ਦੇ ਸੋਹਲੇ ਗਾ ਸਕਦੇ ਹਾਂ। ਇਹ ਕਹਿੰਦੇ ਹਨ ਕਿ ਜੀ ਪੰਜਾਬ ਬੜਾ ਸੋਹਣਾ ਦਿਖ ਰਿਹਾ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਜਦੋਂ-ਜਦੋਂ ਇਹ ਲੋਕ ਸੱਤਾ ਵਿਚ ਆਉਂਦੇ ਹਨ, ਹਮੇਸ਼ਾ ਉਦੋਂ-ਉਦੋਂ ਹੀ ਪੰਜਾਬ ਦੀ ਧਰਤੀ ਤੇ ਲਾਂਬੂ ਲਗਦੇ ਹਨ। ਚਾਹੇ 1971 ਹੋਵੇ, ਚਾਹੇ 1977 ਹੋਵੇ, ਚਾਹੇ ਅੰਮ੍ਰਿਤਸਰ ਦੀ ਧਰਤੀ ਤੇ ਕਾਂਡ ਹੋਵੇ ਅਤੇ ਚਾਹੇ ਲੁਧਿਆਣਾ ਕਾਂਡ ਹੋਵੇ, ਇਥੇ ਲੋਕ ਬਾਹਰੋਂ ਆ ਕੇ ਪੰਜਾਬ ਦੇ ਲੋਕਾਂ ਨੂੰ ਦਬਕਾਉਣ ਅਤੇ ਪੰਜਾਬ ਸਰਕਾਰ ਮੂਕ ਬਣ ਕੇ ਦੇਖਦੀ ਰਹਿੰਦੀ ਹੈ, ਇਹੋ ਜਿਹੇ ਹਾਲਾਤ ਵੇਖਣ ਨੂੰ ਮਿਲਦੇ ਹਨ। ਅੱਜ ਸਾਡੇ ਐਨ.ਆਰ.ਆਈ. ਵੀਰ ਜੋ ਹਿੰਦੁਸਤਾਨ ਤੋਂ ਬਾਹਰ ਗਏ ਹੋਏ ਹਨ, ਉਹ ਸੋਚਦੇ ਹਨ ਕਿ ਜਦੋਂ ਉਹ ਹਿੰਦੁਸਤਾਨ ਦੀ ਧਰਤੀ ਤੇ ਪੈਰ ਰੱਖਣਗੇ ਤਾਂ ਸਾਡਾ ਕੀ ਹਾਲ ਹੋਵੇਗਾ ? ਮੈਂ ਐਨ.ਆਰ.ਆਈ. ਥਾਣਿਆਂ ਬਾਰੇ ਇਕ ਸਵਾਲ ਵੀ ਲਾਇਆ ਸੀ ਲੇਕਿਨ ਉਸ ਦੀ ਐਕਸਟੈਂਸ਼ਨ ਦੇ ਦਿੱਤੀ ਗਈ ਹੈ..........

**ਸਰਦਾਰ ਬਿਕਰਮ ਸਿੰਘ ਮਜੀਠੀਆ :** ** ** **

---

**Expunged as ordered by the Chair.

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮਜੀਠੀਆ ਸਾਹਿਬ ਨੇ ਕੱਲ੍ਹ ਇਕ ਸ਼ੇਅਰ ਬੋਲਿਆ ਸੀ...........

**ਮਾਨਯੋਗ ਸਪੀਕਰ** : ਕੀ ਗੱਲ, ਅੱਛਾ ਨਹੀਂ ਲੱਗਿਆ (ਹਾਸਾ)।

**ਸਰਦਾਰ ਅਜੀਤ ਸਿੰਘ ਸ਼ਾਂਤ** : ਬਹੁਤ ਅੱਛਾ ਲੱਗਿਆ ਹੈ। ਇਨ੍ਹਾਂ ਨੇ ਕਿਹਾ ਸੀ ਕਿ ਨਜ਼ਰੇਂ ਬਦਲ ਲੋ, ਨਜ਼ਾਰੇ ਬਦਲ ਜਾਏਂਗੇ। ਠੀਕ ਅੱਜ ਨਜ਼ਰਾਂ ਵੀ ਬਦਲ ਗਈਆਂ ਹਨ ਅਤੇ ਨਜ਼ਾਰੇ ਵੀ ਬਦਲ ਗਏ ਹਨ। ਜਿਨ੍ਹਾਂ ਨੇ ਸਾਰੀ ਉਮਰ ਰਾਜੀਵ-ਲੌਂਗੋਵਾਲ ਅਕਾਰਡ ਨੂੰ ਨਹੀਂ ਮੰਨਿਆ, ਉਹ ਅੱਜ ਹਾਊਸ ਵਿਚ ਖੜੇ ਹੋ ਕੇ ਕਹਿੰਦੇ ਹਨ ਕਿ ਇਸ ਨੂੰ ਲਾਗੂ ਕਿਉਂ ਨਹੀਂ ਕੀਤਾ ਗਿਆ। ਜਿਨ੍ਹਾਂ ਨੇ ਉਸ ਸਮਝੌਤੇ ਦੇ ਖਿਲਾਫ ਬੈਲਟ ਦੀ ਥਾਂ ਬੁਲਿਟ ਦੀ ਗੱਲ ਕੀਤੀ ਸੀ, ਅੱਜ ਉਹ ਲੋਕ ਕਹਿ ਰਹੇ ਹਨ ਕਿ ਰਾਜੀਵ-ਲੌਂਗੋਵਾਲ ਸਮਝੌਤੇ ਨੂੰ ਮੰਨਿਆ ਜਾਵੇ। (ਆਪੋਜੀਸ਼ਨ ਵੱਲੋਂ ਥੰਪਿੰਗ) ਵਾਕਿਆ ਹੀ ਨਜ਼ਰਾਂ ਵੀ ਬਦਲ ਗਈਆਂ ਹਨ ਅਤੇ ਨਜ਼ਾਰੇ ਵੀ ਬਦਲ ਗਏ ਹਨ। ਮੈਂ ਮਹਿਸੂਸ ਕਰਦਾ ਹਾਂ, ਪਰ ਮਿੰਟ ਬਹੁਤ ਥੋੜ੍ਹੇ ਹਨ। ਮੈਂ ਗੱਲ ਕਹਿਣੀ ਚਾਹੁੰਦਾ ਹਾਂ ਜਿਸ ਦਾ ਜ਼ਿਕਰ ਇਥੇ ਵਾਰ-ਵਾਰ ਕੀਤਾ ਗਿਆ ਹੈ। ਲੋਕ ਮਹਿੰਗਾਈ ਅਤੇ ਆਰਥਿਕ ਕਾਰਨਾਂ ਕਰਕੇ ਖੁਦਕਸ਼ੀਆਂ ਕਰਨੋਂ ਤਾਂ ਹਟ ਗਏ ਹਨ ਕਿਉਂਕਿ ਅੱਜ ਇਹ ਆਪ ਉਨ੍ਹਾਂ ਦੀਆਂ ਸੰਘੀਆਂ ਤੇ ਅੰਗੂਠਾ ਰੱਖਣ ਲਗ ਪਏ ਹਨ।

ਮੁੰਬਈ ਵਿਚ ਪੰਜਾਬ ਸਰਕਾਰ ਨੇ ਆਪਣਾ ਇਕ ਸੈਟ-ਅੱਪ ਬਣਾਇਆ ਹੋਇਆ ਹੈ, ਉਸੇ ਤਰ੍ਹਾਂ ਦਾ ਇਕ ਸੈਟ-ਅੱਪ ਕਲਕੱਤੇ ਅਤੇ ਗੁਜਰਾਤ ਵਿਚ ਵੀ ਬਣਾਇਆ ਜਾਵੇ ਅਤੇ ਜਿਸ ਤਰ੍ਹਾਂ ਕੈਪਟਨ ਸਾਹਿਬ ਦੀ ਸਰਕਾਰ ਵੇਲੇ ਫਸਲੀ ਭਿੰਨਤਾ ਲਿਆਉਣ ਲਈ ਡਾਈਵਰਸੀਫਿਕੇਸ਼ਨ ਦੀ ਗੱਲ ਕੀਤੀ ਗਈ ਸੀ, ਅੱਜ ਜੇਕਰ ਸਰਕਾਰ ਕਿਸਾਨਾਂ ਦੀ ਹਿਤੈਸ਼ੀ ਹੈ ਅਤੇ ਉਸ ਨੂੰ ਲਗਦਾ ਹੈ ਕਿ ਪੰਜਾਬ ਦੀ ਧਰਤੀ ਉਤੇ ਫਸਲੀ ਭਿੰਨਤਾ ਦਾ ਚੱਕਰ ਚਲਾਇਆ ਜਾਵੇ ਤਾਂ ਉਥੇ ਆਫਿਸ ਜ਼ਰੂਰ ਖੋਲ੍ਹੇ ਜਾਣੇ ਚਾਹੀਦੇ ਹਨ ਜਿਥੇ ਲੋਕ ਸਬਜ਼ੀਆਂ, ਫਲ ਅਤੇ ਅਨਾਜ ਬੰਦਰਗਾਹਾਂ ਉਤੇ ਭੇਜ ਕੇ ਪੰਜਾਬ ਦਾ ਕਿਸਾਨ ਆਪਣੀ ਜ਼ਿੰਦਗੀ ਬੇਹਤਰੀਨ ਢੰਗ ਨਾਲ ਬਤੀਤ ਕਰ ਸਕੇ। ਮੈਂ ਪੰਜਾਬ ਸਰਕਾਰ ਨੂੰ ਅਪੀਲ ਕਰਦਾ ਹਾਂ ਕਿ ਤੁਸੀਂ ਅੱਜ ਬਹੁਤ ਸਾਰੇ ਗੁਣਗਾਣ ਕੀਤੇ ਹਨ ਕਿ ਅਸੀਂ ਪੰਜਾਬ ਲਈ ਬਹੁਤ ਕੁਝ ਕੀਤਾ ਹੈ ਅਤੇ ਹਮੇਸ਼ਾ ਇਹ ਦੋਸ਼ ਲਗਾਉਂਦੇ ਹੋ ਕਿ ਕੇਂਦਰ ਸਾਡੇ ਨਾਲ ਧੱਕਾ ਕਰਦਾ ਹੈ ਅਤੇ ਅਸੀਂ ਹਮੇਸ਼ਾ ਇਸ ਧੱਕੇ ਦੇ ਖਿਲਾਫ ਅਵਾਜ਼ ਉਠਾਉਂਦੇ ਹਾਂ। ਮੈਂ ਕਹਿੰਦਾ ਹਾਂ ਕਿ ਪੰਜਾਬ ਦੀ ਧਰਤੀ ਤੇ ਰਹਿਣ ਵਾਲੇ ਲੋਕਾਂ ਵਿਚੋਂ ਇਕ ਵਾਰ ਦੇਸ਼ ਦੀ ਰਾਸ਼ਟਰਪਤੀ ਦੀ ਕੁਰਸੀ ਤੇ ਇਕ ਸਰਦਾਰ ਨੂੰ ਬਿਠਾਇਆ ਅਤੇ ਅੱਜ ਵੀ ਹਿੰਦੁਸਤਾਨ ਦਾ ਇਕ ਸਰਦਾਰ ਪ੍ਰਾਈਮ ਮਨਿਸਟਰ ਸਮੁੱਚੇ ਦੇਸ਼ ਦੀ ਅਗਵਾਈ ਕਰ ਰਿਹਾ ਹੈ ਅਤੇ ਉਹ ਦੂਸਰੇ ਅਮਰੀਕਾ ਵਰਗੇ ਮੁਲਕਾਂ ਵਿਚ ਜਾ ਕੇ ਵੀ ਦੇਸ਼ ਦਾ ਨਾਂ ਉਚਾ ਕਰ ਰਿਹਾ ਹੈ.......

*12.50 ਵਜੇ ਬਾਅਦ ਦੁਪਹਿਰ

(*ਇਸ ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ ਪੈਨਲ ਆਫ ਚੇਅਰਮੈੱਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਜਦੋਂ ਹਿੰਦੁਸਤਾਨ ਦਾ ਪ੍ਰਾਈਮ ਮਨਿਸਟਰ ਇਕ ਮੁੱਦਾ ਪਾਰਲੀਮੈਂਟ ਵਿਚ ਲੈ ਕੇ ਆਇਆ ਤੇ ਅਮਰੀਕਾ ਨਾਲ ਸਿੱਧਾ ਸਮਝੌਤਾ ਕਰਨ ਦੀ ਗੱਲ ਆਈ ਤਾਂ ਇਨ੍ਹਾਂ ਦੇ ਜਿਹੜੇ 8-9 ਐਮ.ਪੀ. ਸਨ, ਉਹ ਵਾਕ-ਆਊਟ ਕਰ ਗਏ। ਇਨ੍ਹਾਂ ਲੋਕਾਂ ਵਾਸਤੇ ਅਤੇ ਇਨ੍ਹਾਂ ਦੇ ਐਮ.ਪੀਜ਼ ਵਾਸਤੇ ਕੀ ਇਹ ਇਕ ਬਹੁਤ ਵੱਡਾ ਮੌਕਾ ਸੀ ? ਉਹ ਡਾਕਟਰ ਮਨਮੋਹਨ ਸਿੰਘ ਜੀ ਦੇ ਹੱਕ ਵਿਚ ਵੋਟ ਪਾਉਂਦੇ ਅਤੇ ਨਿਊਕਲੀਅਰ ਪਲਾਂਟ ਪੰਜਾਬ ਦੀ ਧਰਤੀ ਤੇ ਲਗਵਾਉਣ ਲਈ ਕਹਿੰਦੇ। ਜਦੋਂ ਉਹ ਸਮਝੌਤਾ ਕਰਕੇ ਨਿਕਲਦੇ ਤਾਂ ਇਹ ਮਹਿਸੂਸ ਕਰਦੇ ਕਿ ਇਹ ਜਿਹੜਾ ਸਮਝੌਤਾ ਹੋਇਆ ਹੈ, ਇਹ ਪੰਜਾਬ ਲਈ ਬੜਾ ਲਾਭਦਾਇਕ ਹੈ। ਫਿਰ ਇਹ ਨੀਂਹ ਪੱਥਰ ਦੇ ਨੀਂਹ ਪੱਥਰ, ਤਿੰਨ-ਤਿੰਨ ਥਰਮਲ ਪਲਾਂਟਾਂ ਦੇ ਨੀਂਹ ਪੱਥਰ ਜਿਹੜੇ ਇਕ ਇਕ ਦਿਨ ਵਿੱਚ ਰੱਖਦੇ ਰਹੇ ਹਨ, ਉਨ੍ਹਾਂ ਦੀ ਜ਼ਰੂਰਤ ਇਨ੍ਹਾਂ ਨੂੰ ਨਾ ਪੈਂਦੀ। ਇਨ੍ਹਾਂ ਨੇ ਉਸ ਸਮਝੌਤੇ ਦਾ ਵਿਰੋਧ ਕੀਤਾ ਅਤੇ ਅੱਜ ਇਹ ਲੋਕਾਂ ਨੂੰ ਗੁੰਮਰਾਹ ਕਰਦੇ ਹਨ........

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਚੇਅਰਮੈਨ ਸਾਹਿਬ, ਇਹ ਮੇਰੇ ਬੜੇ ਕਾਬਿਲ ਸਾਥੀ ਹਨ, ਵਾਰ-ਵਾਰ ਇਹ ਅਮਰੀਕਾ ਦੀ ਗੱਲ ਕਰਦੇ ਹਨ, ਨਿਊਕਲੀਅਰ ਪਾਲਿਸੀ ਦੀ ਗੱਲ ਕਰ ਰਹੇ ਹਨ। ਮੇਰੇ ਸਾਥੀ ਇਹ ਦੱਸ ਦੇਣ ਕਿ ਜਿਨ੍ਹਾਂ-ਜਿਨ੍ਹਾਂ ਨੇ ਸਾਥ ਦਿਤਾ, ਉਸ ਉਸ ਸਟੇਟ ਵਿੱਚ ਕਿੱਥੇ-ਕਿੱਥੇ ਇਹ ਪ੍ਰੋਜੈਕਟ ਲਗਾਏ ਗਏ ਹਨ ਅਤੇ ਕਿੰਨੀ ਬਿਜਲੀ ਹਿੰਦੁਸਤਾਨ ਨੂੰ ਉਨ੍ਹਾਂ ਤੋਂ ਮਿਲੀ ਹੈ ? ਇਹ ਇਕ ਵੀ ਪ੍ਰੋਜੈਕਟ ਦੱਸ ਦੇਣ ਜਿਹੜਾ ਉਨ੍ਹਾਂ ਨੂੰ ਮਿਲਿਆ ਹੋਵੇ। ਚੇਅਰਮੈਨ ਸਾਹਿਬ, ਇਹ ਦੱਸਣ ਕਿ ਕੀ ਇਨ੍ਹਾਂ ਦੇ ਕਿਸੇ ਮੈਂਬਰ ਨੂੰ ਉਹ ਸਮਝੌਤਾ ਦਿਖਾਇਆ ਗਿਆ ਹੈ ਅਤੇ ਇਨ੍ਹਾਂ ਨੂੰ ਦੱਸਿਆ ਗਿਆ ਕਿ ਸਮਝੌਤਾ ਕੀ ਸੀ ? ਉਹ ਸਮਝੌਤਾ ਤਾਂ, ਚੇਅਰਮੈਨ ਸਾਹਿਬ, ਮਨਮੋਹਨ ਸਿੰਘ ਵਰਸਿਜ ਅਮਰੀਕਾ ਸੀ।

**ਸਰਦਾਰ ਅਜੀਤ ਸਿੰਘ ਸ਼ਾਂਤ** : ਚੇਅਰਮੈਨ ਸਾਹਿਬ, ਜਿਸ ਸਮਝੌਤੇ ਬਾਰੇ ਇਹ ਪੁੱਛਦੇ ਹਨ, ਉਹ ਮੈਂ ਇਨ੍ਹਾਂ ਨੂੰ ਦੱਸਦਾ ਹਾਂ ਹਰਿਆਣਾ ਸਾਡਾ ਗੁਆਂਢੀ ਰਾਜ ਇਹ ਪ੍ਰੋਜੈਕਟ ਮਨਜ਼ੂਰ ਕਰਵਾ ਰਿਹਾ ਹੈ। ਤੁਸੀਂ ਦੇਖਦੇ ਰਹੋ। ਅੱਜ ਤੋਂ 25 ਸਾਲ ਪਹਿਲਾਂ ਤਾਮਿਲਨਾਡੂ ਜਿੱਥੇ ਕਿ ਇਨ੍ਹਾਂ ਦੀ ਪਾਰਟੀ ਦਾ ਗਵਰਨਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਬੈਠਾ ਹੈ, ਉਥੇ ਅੱਜ ਤੋਂ 25 ਸਾਲ ਪਹਿਲਾਂ ਇਹ ਪਲਾਂਟ ਲੱਗਿਆ ਹੈ ਅਤੇ ਇਕ ਨੰਬਰ ਦੀ ਉਹ ਸਟੇਟ ਹੈ। ਚੇਅਰ ਤੇ ਬੈਠੇ ਬੜੇ ਹੀ ਸਤਿਕਾਰਯੋਗ ਚੇਅਰਮੈਨ ਸਾਹਿਬ, ਬੇਨਤੀ ਹੈ ਕਿ ਇਨ੍ਹਾਂ ਹੀ ਲਫਜ਼ਾਂ ਦੇ ਨਾਲ ਮੈਂ ਰਾਜਪਾਲ ਜੀ ਦਾ ਜੋ ਭਾਸ਼ਣ ਹੈ, ਮੈਂ ਉਸਨੂੰ ਆਪਣੇ ਵਲੋਂ ਰੱਦ ਕਰਦਾ ਹੋਇਆ ਆਪਣਾ ਸਥਾਨ ਲੈਂਦਾ ਹਾਂ, ਧੰਨਵਾਦ।

**ਸ਼੍ਰੀ ਸਭਾਪਤੀ** : ਸਰਦਾਰ ਸੁਖਪਾਲ ਸਿੰਘ ਖਹਿਰਾ। ਖਹਿਰਾ ਜੀ, ਤੁਹਾਡਾ ਟਾਇਮ 15 ਮਿੰਟ ਹੈ।

(ਇਸ ਸਮੇਂ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਲੀਡਰ ਆਫ ਦਿ ਆਪੋਜ਼ੀਸ਼ਨ ਬੋਲਣ ਲਈ ਖੜ੍ਹੇ ਸਨ।)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਬੀਬੀ ਜੀ, ਤੁਸੀਂ ਬੋਲਣਾ ਹੈ ?

**ਸ਼੍ਰੀ ਸਭਾਪਤੀ :** ਬੀਬੀ ਜੀ, ਤੁਸੀਂ ਬੋਲਣਾ ਚਾਹੁੰਦੇ ਹੋ ? ਸਪੀਕਰ ਸਾਹਿਬ, ਤਾਂ ਖਹਿਰਾ ਸਾਹਿਬ ਦਾ ਕਹਿ ਕੇ ਗਏ ਸਨ। ਚਲੋ, ਤੁਸੀਂ ਬੋਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) :** (ਆਪੋਜ਼ੀਸ਼ਨ ਵੱਲੋਂ ਥੰਪਿੰਗ) ਚੇਅਰਮੈਨ ਸਾਹਿਬ, ਜਿਹੜਾ ਰਾਜਪਾਲ ਜੀ ਵੱਲੋਂ ਭਾਸ਼ਣ ਥੋੜ੍ਹੇ ਦਿਨ ਪਹਿਲਾਂ ਇਸ ਹਾਊਸ ਵਿੱਚ ਰੱਖਿਆ ਗਿਆ ਸੀ, ਮੈਂ ਉਸਦੇ ਸਬੰਧ ਵਿੱਚ ਕੁਝ ਕਹਿਣ ਲਈ ਖੜ੍ਹੀ ਹੋਈ ਹਾਂ। ਪਹਿਲੀ ਗੱਲ ਇਹ ਕਿ ਮੈਂ ਅਤੇ ਮੇਰੀ ਸਾਰੀ ਪਾਰਟੀ ਗਵਰਨਰ ਸਾਹਿਬ ਦਾ ਬੜਾ ਹੀ ਸਤਿਕਾਰ ਅਤੇ ਆਦਰ ਕਰਦੀ ਹੈ। ਉਹ ਬੜੇ ਹੀ ਉਚੇ ਅਹੁਦਿਆਂ ਤੇ ਰਹੇ ਹਨ ਅਤੇ ਬੜੇ ਹੀ ਅੱਛੇ ਪਾਰਲੀਮੈਂਟੇਰੀਅਨ ਹਨ। ਉਨ੍ਹਾਂ ਦੇ ਬਾਰੇ ਸਾਨੂੰ ਕੋਈ ਸ਼ਿਕਾਇਤ ਨਹੀਂ ਹੈ, ਲੇਕਿਨ ਜੋ ਪੰਜਾਬ ਦੀ ਸਰਕਾਰ ਦਾ ਬਣਾਇਆ ਹੋਇਆ ਭਾਸ਼ਣ ਉਨ੍ਹਾਂ ਨੇ ਪੜ੍ਹਿਆ ਹੈ, ਅਤੇ ਅਸੀਂ ਕੁਝ ਮਿੰਟ ਤੱਕ ਸੁਣਿਆ ਹੈ, ਅਸੀਂ ਉਸ ਸਾਰੇ ਵਿਚੋਂ go-through ਵੀ ਹੋਏ। ਉਹ ਸਿਰਫ ਝੂਠ ਦਾ ਪਲੰਦਾ ਹੈ ਅਤੇ ਉਸ ਨੂੰ ਰੱਦ ਕਰਨ ਵਾਸਤੇ ਮੈਂ ਖੜ੍ਹੀ ਹੋਈ ਹਾਂ। ਅਸੀਂ ਉਸ ਵੇਲੇ ਵਾਕਆਊਟ ਵੀ ਕੀਤਾ ਸੀ। ਜਦੋਂ ਭਾਸ਼ਣ ਦੀਆਂ ਕਾਪੀਆਂ ਦਿਤੀਆਂ ਗਈਆਂ, ਮੈਂ ਸੋਚ ਰਹੀ ਸੀ ਕਿ ਇਸ ਦੇ ਵਿੱਚ ਤਾਂ ਕਹਿਣ ਨੂੰ ਕੁਝ ਵੀ ਨਹੀਂ ਹੈ, ਕੇਵਲ ਸਾਡੇ ਵਾਲੇ ਪਾਸੇ ਦੇ ਸਾਥੀਆਂ ਦੇ ਬੋਲਣ ਲਈ ਹੀ ਕੁਝ ਨਹੀਂ ਸੀ, ਬਲਕਿ ਉਧਰ ਦੇ ਮੈਂਬਰਾਂ ਲਈ ਵੀ ਕੁਝ ਬੋਲਣ ਲਈ ਨਹੀਂ ਇਸੇ ਕਰਕੇ ਉਹ ਇੱਧਰ ਉੱਧਰ ਦੀਆਂ ਗੱਲਾਂ ਕਰਦੇ ਰਹੇ ਹਨ ਅਤੇ ਕਦੇ ਦਿੱਲੀ ਦੀਆਂ ਗੱਲਾਂ ਕਰਦੇ ਰਹੇ। ਇਹ ਝੂਠ ਦੇ ਪੁਲੰਦੇ ਤੋਂ ਇਲਾਵਾ ਸ਼ੇਖਚਿਲੀ ਦੀਆਂ ਕਹਾਣੀਆਂ ਸੁਣਾਉਂਦੇ ਰਹੇ ਹਨ। ਸੈਂਟਰ ਦੀ ਸਰਕਾਰ ਵੱਲੋਂ ਜੋ ਪ੍ਰੋਜੈਕਟ ਸ਼ੁਰੂ ਕੀਤੇ ਗਏ ਹਨ, ਉਨ੍ਹਾਂ ਤੇ ਆਪਣੀਆਂ ਮੋਹਰਾਂ ਲਾਉਣ ਤੋਂ ਇਲਾਵਾ ਇਸ ਦੇ ਵਿੱਚ ਕੁਝ ਨਹੀਂ। ਅਖੀਰ ਵਿੱਚ ਰਾਜਪਾਲ ਜੀ ਦਾ ਇਹ ਭਾਸ਼ਣ ਜਿਹੜਾ ਉਨ੍ਹਾਂ ਵੱਲੋਂ ਪੜ੍ਹਿਆ ਗਿਆ ਹੈ, ਮੈਂ ਤੇ ਮੇਰੀ ਪਾਰਟੀ ਪੂਰੀ ਤਰ੍ਹਾਂ ਨਾਲ ਇਸ ਦੀ ਵਿਰੋਧਤਾ ਕਰਦੀ ਹੈ।

ਚੇਅਰਮੈਨ ਸਾਹਿਬ, ਇਨ੍ਹਾਂ ਨੇ ਪਹਿਲੇ ਪੰਜ-ਛੇ ਪੈਰ੍ਹਿਆਂ ਵਿੱਚ, ਜੋ ਕਿ ਪੈਰ੍ਹਾ ਨੰ: 10 ਤੋਂ 14 ਤੱਕ ਹਨ, ਪੰਜ-ਛੇ ਗੱਲਾਂ ਕਹੀਆਂ ਹਨ। ਇਨ੍ਹਾਂ ਵਿੱਚ ਇਨ੍ਹਾਂ ਨੇ 7-8 ਇਲਜ਼ਾਮ ਲਗਾਏ ਹਨ। ਗੱਲਾਂ ਸੱਚੀਆਂ ਹਨ। ਇਨ੍ਹਾਂ ਨੇ ਕਿਹਾ ਹੈ ਕਿ ਸੈਂਟਰ ਨੂੰ ਪੰਜਾਬ ਦਾ ਕਿਸਾਨ ਵੱਧ ਉਪਜ ਪੈਦਾ ਕਰਕੇ ਦਿੰਦਾ ਹੈ, ਬਿਲਕੁਲ ਸੱਚ ਹੈ। ਅਸੀਂ ਵੀ ਸਹਿਮਤ ਹਾਂ। ਦੂਜੀ ਗੱਲ ਪਾਣੀਆਂ ਦੀ ਹੈ। ਪੰਜਾਬ ਦਾ ਇਸ ਤੇ ਹੱਕ ਬਣਦਾ ਹੈ। ਅਸੀਂ ਵੀ ਸਹਿਮਤ ਹਾਂ। ਤੀਜੀ ਗੱਲ ਇਹ ਹੈ ਕਿ ਸਾਡੀਆਂ ਨੇੜੇ ਦੀਆਂ ਸਟੇਟਾਂ ਨੂੰ ਫਾਇਦੇ ਦਿੱਤੇ ਗਏ, ਉਹ ਸਾਨੂੰ ਵੀ ਮਿਲਣੇ ਚਾਹੀਦੇ ਹਨ। ਮੈਂ ਇਸ ਨਾਲ ਵੀ ਸਹਿਮਤ ਹਾਂ। ਚੌਥੀ ਗੱਲ ਇਹ ਹੈ ਕਿ ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਜੋ ਇਲਾਕੇ ਹਨ, ਉਸ ਦੀ ਅਸੀਂ ਵੀ ਡੱਟ ਕੇ ਡਿਮਾਂਡ ਕਰਦੇ ਹਾਂ। ਫਰਕ ਸਿਰਫ ਇੰਨਾ ਹੈ ਕਿ ਅੱਜ ਜੋ ਦੇਖਣ ਵਾਲੀ ਗੱਲ ਹੈ, ਉਹ ਇਹ ਹੈ ਕਿ ਇਨ੍ਹਾਂ ਚਾਰ-ਪੰਜ ਗੱਲਾਂ ਲਈ ਪੰਜਾਬ ਦੀ ਦੁਸ਼ਮਣ ਕਿਹੜੀ ਪਾਰਟੀ ਹੈ ? ਚਾਹੇ ਸੂਬਿਆਂ ਦਾ ਮਾਮਲਾ ਹੋਵੇ ਤੇ ਚਾਹੇ ਸੈਂਟਰ ਦਾ ਮਾਮਲਾ ਹੋਵੇ। ਮੈਨੂੰ ਇਸ ਗੱਲ ਦਾ ਦੁੱਖ ਤੇ ਅਫਸੋਸ ਹੈ, ਚਾਹੇ ਮੇਰੀ ਸਮਝ ਵਿੱਚ ਇਹ ਗੱਲ ਨਹੀਂ ਆਈ ਕਿ ਇਹ ਜਿਹੜੇ ਚਾਰ-ਪੰਜ ਇਲਜ਼ਾਮ ਸਾਡੇ ਤੇ ਲਗਾਉਂਦੇ ਹਨ ਕਿ ਕਾਂਗਰਸ ਪਾਰਟੀ ਨੇ ਅਜਿਹਾ ਕੀਤਾ ਪਰ ਰਿਕਾਰਡ ਦੀ ਗੱਲ ਇਹ ਹੈ ਕਿ ਇਹ ਆਪ ਇਸ ਵਾਸਤੇ ਜ਼ਿੰਮੇਵਾਰ ਹਨ।

*12.56 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਨ੍ਹਾਂ ਸਾਰੇ ਇਲਜ਼ਾਮਾਂ, ਕਮੀਆਂ, ਕਟੌਤੀਆਂ ਦੀ ਸ਼੍ਰੋਮਣੀ ਅਕਾਲੀ ਦਲ ਪਾਰਟੀ ਜ਼ਿੰਮੇਵਾਰ ਹੈ। ਕਿਵੇਂ ਹੈ ? ਇਹ ਤੁਹਾਨੂੰ ਦੱਸਦੀ ਹਾਂ। ਸਾਰਿਆਂ ਤੋਂ ਪਹਿਲਾਂ ਕਿਹਾ ਗਿਆ ਕਿ ਚੰਡੀਗੜ੍ਹ ਸਾਨੂੰ ਦਿਓ। ਪੰਜਾਬੀ ਮੋਰਚਾ ਸੂਬੇ ਵਾਸਤੇ ਲੱਗਿਆ। ਸ਼੍ਰੋਮਣੀ ਅਕਾਲੀ ਦਲ ਨੇ ਸਵਾ ਮਹੀਨਾ ਲਗਾਇਆ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਹ ਮੋਰਚਾ ਪੰਜਾਬ ਨੂੰ ਵੱਡਾ ਕਰਨ ਲਈ ਲਗਾਇਆ ਸੀ ਜਾਂ ਛੋਟਾ ਕਰਨ ਲਈ ਲਗਾਇਆ ਗਿਆ ਸੀ। ਲੱਖਾਂ ਲੋਕਾਂ ਨੂੰ ਜੇਲ੍ਹਾਂ ਵਿਚ ਭੇਜ ਕੇ, ਕਰੋੜਾਂ ਰੁਪਿਆ ਲਗਾ ਕੇ ਪੰਜਾਬੀ ਸੂਬੇ ਦਾ ਮੋਰਚਾ ਲਗਾਇਆ ਗਿਆ। ਇਨ੍ਹਾਂ ਦੀ ਨੀਅਤ ਮਾੜੀ ਸੀ। ਇਨ੍ਹਾਂ ਤੇ ਇਹ ਕਹਾਵਤ ਲੱਗਦੀ ਹੈ :

"ਹਾਥੀ ਕੇ ਦਾਂਤ ਖਾਨੇ ਕੇ ਔਰ, ਦਿਖਾਨੇ ਕੇ ਔਰ।"

ਇਨ੍ਹਾਂ ਨੇ ਸਿਰਫ ਦਿਖਾਉਣ ਵਾਸਤੇ ਮੋਰਚਾ ਲਗਾਇਆ। ਸਪੀਕਰ ਸਾਹਿਬ, ਜਦੋਂ ਭਾਰਤ ਦੀ ਸਰਕਾਰ ਨੇ ਇਨ੍ਹਾਂ ਦੀ ਗੱਲ ਮੰਨ ਕੇ ਕਮਿਸ਼ਨ ਬਿਠਾਇਆ ਤੇ ਉਸ ਕਮਿਸ਼ਨ ਵਿੱਚ ਜੱਜ ਸਾਹਿਬ ਸਾਹਮਣੇ ਇਨ੍ਹਾਂ ਦਾ ਕੋਈ ਵਕੀਲ ਪੇਸ਼ ਨਹੀਂ ਹੋਇਆ ਕਿ ਮੇਰੇ ਨਾਲ ਧੱਕਾ ਹੋਇਆ ਹੈ। ਉਸ ਕਮਿਸ਼ਨ ਸਾਹਮਣੇ ਪੰਜਾਬ ਦੀ ਅਕਾਲੀ ਦਲ ਪਾਰਟੀ ਪੇਸ਼ ਨਹੀਂ ਹੋਈ ਜਿਸ ਨੇ ਇਹ ਮੋਰਚਾ ਲਗਾਇਆ। ਇਨ੍ਹਾਂ ਦੇ ਕਈ ਮਹਾਤਮਾ ਤਾਂ ਲੰਡਨ ਵਿੱਚ ਠੰਡੀਆਂ ਸੜਕਾਂ ਤੇ ਫਿਰਦੇ ਸਨ। ਇਨ੍ਹਾਂ ਦੀ ਨੀਅਤ ਮਾੜੀ ਸੀ। ਤੁਹਾਡੀ ਨੀਅਤ ਮਾੜੀ ਸੀ। ਕੀ ਕਾਰਨ ਹਨ ? ਇਹ ਸਮਝਦੇ ਸਨ ਕਿ ਛੋਟਾ ਜਿਹਾ ਪੰਜਾਬ ਰਹਿ ਜਾਵੇ। ਚਾਹੇ ਇਹ ਕਈ ਸਥਾਨਾਂ ਦਾ ਨਾਂ ਲੈਂਦੇ ਹਨ ਜਿਸ ਨੂੰ ਸਾਡੀ ਪਾਰਟੀ ਨਹੀਂ ਮੰਨਦੀ ਪਰ ਇਨ੍ਹਾਂ ਦੀ ਪਾਰਟੀ ਮੰਨਦੀ ਹੈ। ਉਸ ਦੀ ਇਹ ਗੱਲ ਕਰਦੇ ਹਨ। ਇਨ੍ਹਾਂ ਦਾ ਮਤਲਬ ਇਹ ਸੀ ਕਿ ਜਿਹੜੇ ਅਰਬਨ ਲੋਕ ਹਨ, ਉਹ ਕਾਂਗਰਸ ਪੱਖੀ ਹਨ। ਹਰਿਆਣਾ ਬਣਿਆ ਹੋਇਆ ਹੈ। ਹਿੰਦੀ ਇਲਾਕੇ ਨਾਲ ਲੱਗਦੇ ਹਨ। ਅੰਬਾਲਾ, ਜਾਖਲ, ਫਿਰੋਜ਼ਪੁਰ ਤੱਕ ਇਹ ਏਰੀਆ ਚਲਿਆ ਜਾਂਦਾ ਹੈ। ਅਗਰ ਹਰਿਆਣਾ, ਹਿਮਾਚਲ ਵਿੱਚ ਹੁੰਦਾ ਤਾਂ ਕਦੀ ਵੀ ਅਕਾਲੀ ਦਲ ਦੀ ਸਰਕਾਰ ਨਹੀਂ ਸੀ ਬਣ ਸਕਦੀ। ਇਨ੍ਹਾਂ ਨੂੰ ਤਾਂ ਸਰਕਾਰ ਚਾਹੀਦੀ ਸੀ ਨਾ ਕਿ ਚੰਡੀਗੜ੍ਹ ਜਾਂ ਪਾਣੀ ਜਾਂ ਪੰਜਾਬੀ ਬੋਲਦੇ ਇਲਾਕੇ। ਇਨ੍ਹਾਂ ਨੂੰ ਤਾਂ ਕੁਰਸੀ ਚਾਹੀਦੀ ਹੈ। ਇਨ੍ਹਾਂ ਨੇ ਕੁਰਸੀ ਲੈਣ ਲਈ ਬੇਈਮਾਨੀ ਕੀਤੀ। ਇਨ੍ਹਾਂ ਨੇ ਉਨ੍ਹਾਂ ਲੱਖਾਂ ਲੋਕਾਂ ਨਾਲ ਬੇਈਮਾਨੀ ਕੀਤੀ ਜਿਹੜੇ ਇਨ੍ਹਾਂ ਤੇ ਯਕੀਨ ਕਰਕੇ ਜੇਲ੍ਹਾਂ ਵਿਚ ਚਲੇ ਗਏ। ਇਹ ਪੰਜਾਬੀ ਬੋਲਦੇ ਇਲਾਕੇ ਜਾਂ ਚੰਡੀਗੜ੍ਹ ਬਿਲਕੁਲ ਨਹੀਂ ਚਾਹੁੰਦੇ। ਜੇ ਚਾਹੁੰਦੇ ਹੁੰਦੇ ਤਾਂ ਮੈਂ ਪੁੱਛਣਾ ਚਾਹੁੰਦੀ ਹਾਂ ਕਿ ਤੁਹਾਡੀ ਐਨ.ਡੀ.ਏ. ਦੀ ਸਰਕਾਰ ਰਹੀ। ਤੁਸੀਂ ਉਨ੍ਹਾਂ ਅੱਗੇ ਕਦੇ ਮੰਗ ਰੱਖੀ ? ਉਸ ਸਮੇਂ ਇਹ ਨੀਂਦ ਵਿਚ ਸੁੱਤੇ ਰਹੇ। ਕਈ ਸਾਲ ਇਨ੍ਹਾਂ ਨੂੰ ਰਾਜ ਮਿਲਿਆ। ਕਿੰਨੇ ਵਜ਼ੀਰ ਅਕਾਲੀ ਦਲ ਦੇ ਬਣੇ ਪਰ ਇੱਕ ਵਾਰੀ ਵੀ ਚੰਡੀਗੜ੍ਹ ਦਾ ਜ਼ਿਕਰ ਨਹੀਂ ਕੀਤਾ ਗਿਆ। ਜਦੋਂ ਕਾਂਗਰਸ ਦੀ ਸਰਕਾਰ ਆਉਂਦੀ ਹੈ ਉਦੋਂ ਹੀ ਪੰਜਾਬੀ ਬੋਲਦੇ ਇਲਾਕੇ ਯਾਦ ਆਉਂਦੇ ਹਨ।

"ਸਭ ਕੁਛ ਗੰਵਾ ਕੇ ਹੋਸ਼ ਮੇਂ ਆਏ ਤੋ ਕਿਆ ਕੀਆ।"

ਜੋ ਕੁਝ ਤੁਸੀਂ ਆਪਣੇ ਹੱਥਾਂ ਨਾਲ ਕੀਤਾ, ਉਹ ਦੰਦਾਂ ਨਾਲ ਖੋਲ੍ਹਣਾ ਪਵੇਗਾ। (ਵਿਘਨ)।

ਮੈਂ ਸਰਦਾਰ ਵਿਰਸਾ ਸਿੰਘ ਜੀ ਦੇ ਸਮੇਂ ਬਿਲਕੁਲ ਨਹੀਂ ਉਠੀ।

**ਮਾਨਯੋਗ ਸਪੀਕਰ :** ਮੈਂ ਸਾਰਿਆਂ ਨੂੰ ਹਮੇਸ਼ਾ ਇਹ ਕਿਹਾ ਹੈ ਕਿ ਵਿੱਚ ਨਾ ਬੋਲੋ। ਵੈਸੇ ਚਲੋ ਤੁਸੀਂ ਬੋਲਣਾ ਸ਼ੁਰੂ ਕਰ ਦਿੱਤਾ ਹੈ। ਮੈਂ ਸਮਝਦਾ ਸੀ ਕਿ ਤੁਸੀਂ ਆਪਣੇ ਬੁਲਾਰਿਆਂ ਤੋਂ ਬਾਅਦ ਬੋਲਦੇ ਕਿਉਂਕਿ ਤੁਹਾਡੇ ਤੋਂ ਬਾਅਦ ਹੋਰ ਕੋਈ ਬੋਲੇ, ਉਹ ਬਹੁਤਾ ਫੱਬਣਾ ਨਹੀਂ। ਚਲੋ ਤੁਹਾਡੀ ਮਰਜ਼ੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਬੀਬੀ ਜੀ ਨੇ ਜਿਕਰ ਕੀਤਾ ਹੈ ਕਿ ਚੰਡੀਗੜ੍ਹ ਇਨ੍ਹਾਂ ਨੇ ਨਹੀਂ ਲਿਆ ਜਾਂ ਪੰਜਾਬੀ ਬੋਲਦੇ ਜ਼ਿਹੜੇ ਇਲਾਕੇ ਹਨ, ਇਨ੍ਹਾਂ ਨੇ ਇਸ ਵਾਸਤੇ ਕੋਈ ਗੱਲ ਨਹੀਂ ਕੀਤੀ ਜਾਂ ਕਮਿਸ਼ਨ ਅੱਗੇ ਨਹੀਂ ਰੱਖਿਆ। ਇੱਕ ਸਾਡੇ ਪ੍ਰਧਾਨ ਮੰਤਰੀ ਜੀ ਰਹੇ ਹਨ, ਬੀਬੀ ਇੰਦਰਾ ਗਾਂਧੀ ਜੀ। ਉਨ੍ਹਾਂ ਨੇ ਇੱਕ ਆਪਣੀ ਆਟੋਬਾਇਓਗਰਾਫੀ ਲਿਖੀ ਹੈ। ਉਸ 'ਮਾਈ ਟਰੁੱਥ' ਵਿੱਚ ਉਹ ਆਪ ਲਿਖਦੇ ਹਨ ਕਿ ਜਦੋਂ ਪੰਜਾਬੀ ਸੂਬਾ ਬਣਨ ਲੱਗਿਆ ਤਾਂ ਮੈਨੂੰ ਸਭ ਤੋਂ ਵੱਡੀ ਦਿੱਕਤ ਆਈ ਕਿ ਕਿਤੇ ਇਹ ਬਣ ਨਾ ਜਾਵੇ। ਚੰਡੀਗੜ੍ਹ ਬਾਰੇ ਵੀ ਉਨ੍ਹਾਂ ਨੇ ਜਿਕਰ ਕੀਤਾ ਹੈ ਕਿ ਇਸ ਨੂੰ ਪਾਸੇ ਰੱਖਣ ਵਾਸਤੇ ਕੀ ਕੀ ਯਤਨ ਕੀਤੇ ਗਏ। ਸਰਦਾਰ ਹੁਕਮ ਸਿੰਘ ਨੂੰ ਪਾਸੇ ਰੱਖਿਆ ਗਿਆ। ਵਾਈ.ਪੀ.ਐਸ. ਚਵਾਨ ਅਤੇ ਨੰਦਾ ਸਾਹਿਬ ਦੀਆਂ ਇਸ ਵਾਸਤੇ ਸੇਵਾਵਾਂ ਲਈਆਂ ਗਈਆਂ। ਇਸ ਸਾਰੇ ਬਾਰੇ ਇਸ ਵਿੱਚ ਜ਼ਿਕਰ ਹੈ। ਇਹ ਬਕਾਇਦਾ ਸਾਜ਼ਿਸ਼ ਨਾਲ ਬੀਬੀ ਇੰਦਰਾ ਗਾਂਧੀ ਨੇ ਚੰਡੀਗੜ੍ਹ ਨੂੰ ਪੰਜਾਬ ਤੋਂ ਬਾਹਰ ਰੱਖਿਆ, ਪੰਜਾਬੀ ਬੋਲਦੇ ਇਲਾਕਿਆਂ ਨੂੰ ਬਾਹਰ ਰੱਖਿਆ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸੈਂਟਰ ਪੂਰੇ ਦੇਸ਼ ਦੇ ਲਈ ਬਣਿਆ ਹੁੰਦਾ ਹੈ। ਭਾਰਤ ਦੀ ਸਰਕਾਰ ਨੇ ਪੂਰੇ ਦੇਸ਼ ਨੂੰ ਦੇਖਣਾ ਹੁੰਦਾ ਹੈ। ਮੈਂ ਤਾਂ ਇਹ ਗੱਲ ਕਰਦੀ ਹਾਂ ਕਿ ਤੁਸੀਂ ਅਕਾਲੀ ਦਲ ਵਾਲੇ ਜਿਹੜੇ ਹੋ, ਤੁਹਾਡੀਆਂ ਐਨ.ਡੀ.ਏ. ਦੀਆਂ ਸਰਕਾਰਾਂ ਰਹੀਆਂ। ਤੁਸੀਂ ਇਸ ਪਾਸੇ ਕਿਉਂ ਨਹੀਂ ਆਏ ? ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਕੋਈ ਵੀ ਮਾਮਲਾ ਹੈ, ਪਾਣੀਆਂ ਦਾ ਮਾਮਲਾ ਹੈ ਜਾਂ ਕੁਝ ਹੋਰ ਹੈ, ਸੈਂਟਰ ਨੇ ਆਪਣੇ ਮੁਤਾਬਿਕ ਕਰਨਾ ਹੈ। ਮੈਂ ਇਨ੍ਹਾਂ ਨੂੰ ਪੁੱਛਦੀ ਹਾਂ ਕਿ ਜਿਹੜੇ ਅਸੀਂ ਕਿਸਾਨਾਂ ਦੇ ਹਮਾਇਤੀ ਕਹਾਉਂਦੇ ਹਾਂ, ਪੰਜਾਬ ਦੇ ਹਮਾਇਤੀ, ਸਿੱਖਾਂ ਦੇ ਹਮਾਇਤੀ, ਫੈਲਾਨਿਆਂ ਦੇ ਹਮਾਇਤੀ, ਪਤਾ ਨਹੀਂ ਰੋਜ਼ ਕਿਸ-ਕਿਸ ਦੇ ਕਹਿੰਦੇ ਹਨ ਹਮਾਇਤੀ। ਇਹ ਸਾਰੀਆਂ ਗੱਲਾਂ ਬਾਰੇ ਮੈਂ ਕਹਿੰਦੀ ਹਾਂ ਕਿ ਉਹ ਕੁਝ ਵੀ ਕਹਿਣ, ਉਨ੍ਹਾਂ ਨੇ ਆਪਣੇ ਪੱਖ ਤੋਂ ਕਹਿਣਾ ਹੈ ਲੇਕਿਨ ਤੁਸੀਂ ਕੀ ਕਿਹਾ ? ਤੁਸੀਂ ਸਾਡੇ ਵੇਲੇ ਤਾਂ ਨਹੀਂ ਲੈ ਸਕੇ ਲੇਕਿਨ ਐਨ.ਡੀ.ਏ. ਵੇਲੇ ਤੁਸੀਂ ਲੈ ਕੇ ਆਉਂਦੇ, ਉਸ ਵੇਲੇ ਤੁਸੀਂ ਕੀ ਕੀਤਾ ? ਤੁਸੀਂ ਆਪਣੀ ਐਨ.ਡੀ.ਏ. ਸਰਕਾਰ ਵੇਲੇ ਲੈ ਕੇ ਆਉਂਦੇ। ਉਸ ਵੇਲੇ ਤੁਸੀਂ ਚੁੱਪ ਕਿਉਂ ਰਹੇ ? ਕੀ ਵਾਜਪਾਈ ਨੇ ਵੀ ਇਹੀ ਜਵਾਬ ਦਿੱਤਾ ਸੀ ਜਾਂ ਕਿ ਤੁਸੀਂ ਉਥੇ ਜਾ ਕੇ ਮੂੰਹ ਖੋਲ੍ਹਿਆ ਹੀ ਨਹੀਂ ? ਇਸ ਕਰਕੇ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਇਹ ਪੰਜਾਬ ਦੀ ਅਕਾਲੀ ਦਲ ਪਾਰਟੀ ਪੂਰੀ ਤਰ੍ਹਾਂ ਨਾਲ ਪੰਜਾਬ ਨੂੰ ਤਿੰਨ ਟੁਕੜਿਆਂ ਵਿੱਚ ਵੰਡਣ ਦੀ ਦੋਸ਼ੀ ਹੈ ਅਤੇ ਪੂਰੀ ਤਰ੍ਹਾਂ ਜ਼ਿੰਮੇਵਾਰ ਹੈ। ਇਹ ਸਾਰੇ ਉਸਦੇ ਵਿੱਚ ਬੈਠੇ ਸੀ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਇਨ੍ਹਾਂ ਨੇ ਕੇਂਦਰ ਰਾਜ ਸਬੰਧਾਂ ਬਾਰੇ ਕਿਹਾ ਹੈ— ਵੱਧ ਅਧਿਕਾਰ। ਅਸੀਂ ਬਿਲਕੁਲ ਸਹਿਮਤ ਹਾਂ। ਅਸੀਂ ਚਾਹੁੰਦੇ ਹਾਂ ਕਿ ਵੱਧ ਅਧਿਕਾਰ ਦਿੱਤੇ ਜਾਣ ਔਰ ਸ਼੍ਰੀ ਰਾਜੀਵ ਗਾਂਧੀ ਜੀ ਨੇ ਥਰੀ ਟਾਇਰ ਸਿਸਟਮ ਲੋਕਾਂ ਨੂੰ ਵੱਧ ਅਧਿਕਾਰ ਦੇਣ ਦਾ ਬਣਾਇਆ ਸੀ। ਸਰਦਾਰ ਬੇਅੰਤ ਸਿੰਘ ਦੇ ਸਮੇਂ ਵਿੱਚ ਅਸੀਂ ਇਹ ਫੈਸਲਾ ਕੀਤਾ ਸੀ ਅਤੇ ਕਾਫੀ ਮਹਿਕਮੇ ਲਿਆ ਕੇ ਬੀਬੀਆਂ ਨੂੰ ਪੰਚਾਇਤਾਂ ਵਿੱਚ, ਕਮੇਟੀਆਂ ਵਿੱਚ ਅਤੇ ਦਲਿਤਾਂ ਨੂੰ ਨੁਮਾਇੰਦਗੀ ਵੀ ਦਿੱਤੀ ਲੇਕਿਨ ਤੁਸੀਂ ਵੱਧ ਅਧਿਕਾਰਾਂ ਦੀ ਗੱਲ ਕਰਦੇ ਹੋ। ਜੇਕਰ ਤੁਹਾਨੂੰ ਵੱਧ ਅਧਿਕਾਰ ਮਿਲਣ ਤਾਂ ਕੀ ਤੁਸੀਂ ਥੱਲੇ ਇਹ ਅਧਿਕਾਰ ਦੇਣ ਨੂੰ ਤਿਆਰ ਹੋ ? ਕੀ ਅਧਿਕਾਰਾਂ ਦੀ ਗੱਲ ਤੁਸੀਂ ਕੀਤੀ ? ਮੈਨੂੰ ਦੱਸ ਦਿਓ, ਕਿੰਨੇ ਤੁਹਾਡੇ ਐਮ.ਪੀ. ਸਾਹਿਬਾਨ ਚੁਣ ਕੇ ਗਏ ਜਾਂ ਤੁਹਾਡੀ ਅਕਾਲੀ ਦਲ ਪਾਰਟੀ ਸੀ, ਉਹ ਪੰਜੇ ਮੁੱਦਿਆਂ ਉੱਤੇ ਕੋਈ ਵੀ ਡੇਟ ਦੱਸ ਦਿਓ, ਕੋਈ ਦਿਨ ਦੱਸ ਦਿਓ, ਕੋਈ ਤੁਹਾਡੇ ਵੱਲੋਂ ਧਰਨਾ ਦੱਸ ਦਿਓ, ਕੋਈ ਪ੍ਰੈਸ਼ਰ ਦੱਸ ਦਿਓ ਕਿ ਤੁਸੀਂ ਇਹ ਚਾਰੇ-ਪੰਜੇ ਮੁੱਦੇ, ਜਿਹੜੇ ਕਹਿੰਦੇ ਹੋ ਵਿਤਕਰਾ ਹੋਇਆ, ਤੁਸੀਂ ਐਨ.ਡੀ.ਏ. ਸਰਕਾਰ ਵੇਲੇ ਦੱਸੋ ਕੀ ਕਰਵਾਇਆ ? ਉਦੋਂ ਕਿਉਂ ਨਾ ਕਰਵਾਇਆ ? ਉਦੋਂ ਕਿਉਂ ਨਾ ਮੰਗ ਕੀਤੀ ? ਤੁਸੀਂ ਇਸ ਤੋਂ ਬਚ ਨਹੀਂ ਸਕਦੇ। ਇਸ ਲਈ ਦੋਸ਼ੀ ਹੋ। ਹੁਣ ਪੰਜਾਬ ਦੇ ਲੋਕ ਭੋਲੇ ਨਹੀਂ। ਉਹ ਸਭ ਸਮਝਦੇ ਹਨ। ਤੁਸੀਂ ਹੁਣ ਉਨ੍ਹਾਂ ਨੂੰ ਗੁੰਮਰਾਹ ਨਹੀਂ ਕਰ ਸਕਦੇ।

ਇਸੇ ਤਰ੍ਹਾਂ 1984 ਦੀ ਗੱਲ ਕਰਦੇ ਹਾਂ। ਜਿਸ ਤਰ੍ਹਾਂ ਜੋਸ਼ੀ ਜੀ ਨੇ ਗੱਲ ਕਹੀ ਹੈ, ਹੁਣ ਹੈ ਨਹੀਂ, ਉਹ ਚਲੇ ਗਏ ਹਨ। ਮੈਂ ਵੀ ਸਮਝਦੀ ਹਾਂ 1984 ਦੇ ਜਿਹੜੇ ਦੰਗੇ ਹੋਏ। ਅਸੀਂ ਸਾਰੇ ਇਨਸਾਨ ਹਾਂ ਔਰ ਪੂਰੀ ਤਰ੍ਹਾਂ ਨਾਲ ਇਨਸਾਨੀਅਤ ਸਮਝਦੇ ਹਾਂ। ਕੋਈ ਵੀ ਕਿਸੇ ਥਾਂ ਤੇ ਦਰਿੰਦਗੀ ਹੁੰਦੀ ਹੈ, ਚਾਹੇ ਸਿੱਖ ਬੱਚਾ ਹੈ, ਚਾਹੇ ਹਿੰਦੂ ਬੱਚਾ ਹੈ, ਚਾਹੇ ਮੁਸਲਮਾਨ ਬੱਚਾ ਹੈ, ਇਸਾਈ ਬੱਚਾ ਹੈ, ਅਸੀਂ ਤਾਂ ਜਾਨਵਰਾਂ ਦੇ ਛੋਟੇ-ਛੋਟੇ ਜੇ ਬੋਟ ਡਿੱਗ ਪੈਣ ਤਾਂ ਉਸ ਤੇ ਵੀ ਦੁੱਖ ਪ੍ਰਗਟ ਕਰਦੇ ਹਾਂ ਲੇਕਿਨ ਕਿਸੇ ਥਾਂ ਤੇ ਕਿਸੇ ਵੀ ਵਰਗ ਦੇ ਲੋਕਾਂ ਨੂੰ ਮਾਰਿਆ ਜਾਵੇ, ਕਾਂਗਰਸ ਨੇ ਇਸ ਦੀ ਵੀ ਨਿੰਦਿਆ ਕੀਤੀ ਹੈ। ਮੈਂ ਸਮਝਦੀ ਹਾਂ ਕਿ ਪੈਸਾ ਅਤੇ ਮੁਆਵਜ਼ਾ ਇਸ ਦਾ ਹੱਲ ਨਹੀਂ, ਜਿਸ ਮਾਂ ਦਾ ਕਾਲਜਾ ਵਲੂੰਧਰਿਆ ਗਿਆ ਹੈ, ਮੈਂ ਵੀ ਇੱਕ ਔਰਤ ਹਾਂ, ਮੈਂ ਵੀ ਮਾਂ ਹਾਂ, ਮੈਂ ਵੀ ਮਹਿਸੂਸ ਕਰਦੀ ਹਾਂ ਕਿ ਇਕੱਲੀ ਗੱਲ ਕਿਉਂ ਕਰਦੇ ਹਾਂ। ਇਹ ਸਾਰੇ ਹੋਏ ਕਿਉਂ, ਕਿਥੋਂ ਗੱਲ ਸ਼ੁਰੂ ਹੋਈ, ਉਸ ਵਿੱਚ ਕੌਣ ਕੌਣ ਜ਼ਿੰਮੇਵਾਰ ਹੈ ? ਮੈਂ ਨਹੀਂ ਸਮਝਦੀ ਕਿ ਸਾਨੂੰ ਉਹ ਜਖਮ ਉਖੇੜਨੇ ਚਾਹੀਦੇ ਹਨ। ਹਰ ਵਾਰ ਤੁਸੀਂ ਇਹੀ ਗੱਲ ਲੈ ਕੇ ਆਉਂਦੇ ਹੋ ਔਰ ਹਰ ਵਾਰ ਤੁਹਾਨੂੰ ਮੂੰਹ ਦੀ ਖਾਣੀ ਪੈਂਦੀ ਹੈ। ਦਰਬਾਰ ਸਾਹਿਬ ਵਿੱਚ ਥਾਪੜੇ ਕੌਣ ਦਿੰਦਾ ਸੀ ? ਉਥੇ ਦਰਬਾਰ ਸਾਹਿਬ ਵਿੱਚ ਸ਼ਰਧਾਵਾਨ ਮੱਥਾ ਟੇਕਣ ਜਾਂਦੇ ਸਨ ਲੇਕਿਨ ਉਥੇ ਫਲਾਨਾ ਨੰਬਰ ਕਮਰੇ ਵਿੱਚ, ਤੁਹਾਡੇ ਅਕਾਲੀ ਦਲ ਦੇ ਲੀਡਰ ਹੈ ਨਹੀਂ, ਮੈਂ ਨਾਮ ਨਹੀਂ ਲੈਣਾ ਚਾਹੁੰਦੀ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਰਹੇ ਸੀ। ਰਿਕਾਰਡ ਹੈ ਅਖਬਾਰ ਵਿੱਚ ਕਿ ਫਲਾਨੇ-ਫਲਾਨੇ ਨੰਬਰ ਵਿੱਚ ਸਾਡੇ ਬੰਦੇ ਬੈਠੇ ਹਨ, ਸੋਧ ਦੇਣਗੇ। ਉਹ ਕੌਣ ਕਹਿੰਦਾ ਸੀ ? ਇਹ ਜਿਹੜੇ ਸਾਡੇ ਗੁਰੂ ਹਨ ਕੀ ਉਨ੍ਹਾਂ ਨੇ ਮਾਸੂਮ ਲੋਕਾਂ ਦੇ ਕਤਲ ਕਰਨ ਵਾਸਤੇ ਇਹ ਪਨਾਹਗਾਰ ਬਣਾਏ ਹੋਏ ਸਨ ? ਤੁਸੀਂ ਇਸ ਦੇ ਨਾਲ ਹੀ ਇਹ ਪੈਰਾ ਕਿਉਂ ਨਹੀਂ ਲੈ ਕੇ ਆਉਂਦੇ ਕਿ ਪੰਜਾਬ ਦੇ ਵਿੱਚ ਅਮਨ ਕਾਇਮ ਕਰਨ, ਅੱਤਵਾਦ ਖਤਮ ਕਰਨ ਲਈ ਜਿਹੜੇ 25000 ਲੋਕ ਸ਼ਹੀਦ ਹੋਏ, ਅੱਜ ਚੰਗਾ ਹੋ ਗਿਆ, ਜੋਸ਼ੀ ਜੀ ਨੇ ਨਾਮ ਲਿਆ ਹੈ, ਉਨ੍ਹਾਂ ਦਾ ਵੀ ਇਕ ਪੈਰਾ ਨਾਲ ਲਿਆਉਣਾ ਚਾਹੀਦਾ ਸੀ। ਕਿਸੇ ਤਰੀਕੇ ਦੇ ਨਾਲ ਵੀ ਕੋਈ ਨੁਕਸਾਨ ਹੋਇਆ ਹੈ, ਕਿਸੇ ਵਰਗ ਦਾ ਹੋਇਆ ਹੈ, ਪੁਲਿਸ ਦਾ ਹੋਇਆ ਹੈ,

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਅਫਸਰ ਦਾ ਹੋਇਆ ਹੈ, ਕਿਸੇ ਜਥੇਦਾਰ ਦਾ ਹੋਇਆ ਹੈ, ਕਿਸੇ ਕਿਸਾਨ ਦਾ ਹੋਇਆ ਹੈ ਤਾਂ ਅਸੀਂ ਸਾਰਿਆਂ ਦੀ ਗੱਲ ਕਰਦੇ ਹਾਂ ਪਰ ਤੁਸੀਂ ਇਕ ਤਰਫੀ ਹੀ ਗੱਲ ਕਰਦੇ ਹੋ। ਪਹਿਲਾਂ ਤੁਸੀਂ ਗੱਲ ਨੂੰ ਭੜਕਾਉਂਦੇ ਹੋ, ਉਸ ਨੂੰ ਵਧਾਉਂਦੇ ਹੋ, ਉਸ ਨੂੰ ਰੋਕਦੇ ਨਹੀਂ, ਸੋਧਣ ਦੀ ਗੱਲ ਕਰਦੇ ਹੋ, ਭੋਗਾਂ ਦੇ ਉਤੇ ਜਾਂਦੇ ਰਹੇ ਹੋ ਅਤੇ ਉਨ੍ਹਾਂ ਨੂੰ ਭਾਈ, ਬਾਬੇ ਵੀ ਕਹਿੰਦੇ ਰਹੇ ਹੋ। ਤੁਸੀਂ ਤਾਂ ਗੱਲ ਸਿਰੇ ਹੀ ਲਗਾ ਦਿੱਤੀ ਹੈ ਤੇ ਤੁਸੀਂ ਤਾਂ ਕਿਤੇ ਜਾ ਕੇ ਖੜ੍ਹੇ ਹੀ ਨਹੀਂ ਹੋਏ। ਇਹ ਭਾਂਬੜ ਤੁਹਾਡੇ ਬਾਲੇ ਹੋਏ ਸੀ ਜਿਸ ਵਿੱਚ ਇਹ ਕਤਲੇਆਮ, ਉਹ ਚਾਹੇ ਉਥੇ ਹੋਇਆ ਹੈ, ਚਾਹੇ ਕਾਨਪੁਰ ਹੋਇਆ ਹੈ, ਚਾਹੇ ਦਿੱਲੀ ਵਿਚ ਹੋਇਆ ਹੈ, ਚਾਹੇ ਪੰਜਾਬ ਵਿੱਚ ਹੋਇਆ ਜਾਂ ਜੰਮੂ ਕਸ਼ਮੀਰ ਦੇ ਵਿੱਚ ਹੋਇਆ ਹੈ, ਇਨ੍ਹਾਂ ਸਾਰਿਆਂ ਦੀ ਜ਼ਿੰਮੇਵਾਰੀ ਤੋਂ ਅਕਾਲੀ ਦਲ ਵਾਲੇ ਬਚ ਨਹੀਂ ਸਕਣਗੇ। ਮੈਂ ਤਾਂ ਬੜੀ ਹੈਰਾਨ ਸੀ ਕਿਉਂਕਿ ਮੈਨੂੰ ਪਤਾ ਨਹੀਂ ਸੀ ਕਿ ਕੌਣ-ਕੌਣ ਬੋਲਿਆ। ਮੈਂ ਤਾਂ ਅੱਜ ਜੋਸ਼ੀ ਜੀ ਨੂੰ ਸੁਣਿਆ ਹੈ, ਸਾਡੇ ਬੀ.ਜੇ.ਪੀ. ਵਾਲੇ ਭਰਾ ਬੈਠੇ ਹਨ ਅਤੇ ਹਿੱਤ ਅਭਿਲਾਸ਼ੀ ਜੀ ਸਾਡੇ ਰਿਸਪੈਕਟੇਬਲ ਮੈਂਬਰ ਸਨ ਅਤੇ ਉਹ ਮੋਗੇ ਦੇ ਵਿੱਚ ਮਾਰੇ ਗਏ ਸਨ ਅਤੇ ਅੱਜ ਇਹ ਸਾਂਝ ਕਿਸ ਤਰ੍ਹਾਂ ਦੀ ਹੈ ਅਤੇ ਤੁਸੀਂ ਇਹ ਗੱਲ ਕੀਤੀ ਹੈ। ਕੀ ਇਸ ਦੇ ਵਿਚ ਇੱਕ ਪੈਰਾ ਨਾਲ ਨਹੀਂ ਸੀ ਲਿਆਉਣਾ ਚਾਹੀਦਾ ਜਿਹੜੇ ਬੇਕਸੂਰ ਮਾਰੇ ਗਏ ਉਨ੍ਹਾਂ ਨੂੰ ਵੀ ਵਿੱਚ ਰਖਿਆ ਜਾਵੇ। ਸਪੀਕਰ ਸਾਹਿਬ, ਮੈਂ ਇਸ ਦੇ ਵਿਚ ਜ਼ਿਆਦਾ ਨਹੀਂ ਜਾਣਾ ਚਾਹੁੰਦੀ ਕਿਉਂਕਿ ਜ਼ਖਮਾਂ ਨੂੰ ਉਖੇੜਨ ਦੇ ਨਾਲ ਉਸ ਦੇ ਵਿਚ ਫਿਰ ਤਕਲੀਫ ਹੋ ਜਾਂਦੀ ਹੈ। ਅਸੀਂ ਇਹ ਸਮਝਦੇ ਹਾਂ ਕਿ ਜੋ ਅੱਜ ਬੀਤ ਗਿਆ, ਜੋ ਹੋ ਗਿਆ, ਇਕ ਦਰਦਨਾਕ ਕਥਾ ਅਤੇ ਦਰਦਨਾਕ ਕਹਾਣੀ ਬਹੁਤ ਹੀ ਨਿੰਦਣਯੋਗ ਗੱਲ ਹੈ। ਤੁਹਾਡੇ ਸਮੇਂ ਦੇ ਵਿੱਚ ਵੀ ਐਨ.ਡੀ.ਏ. ਦੀ ਸਰਕਾਰ ਬਣਦੀ ਰਹੀ ਹੈ ਤਾਂ ਤੁਸੀਂ ਆਪ ਦੇ ਸਮੇਂ ਵਿਚ ਕਿੰਨਾ ਕੁ ਇਨਸਾਫ ਦਿਵਾ ਸਕੇ ਹੋ ? ਜੇਕਰ ਅੱਜ ਉਥੇ ਕੇਸ ਚੱਲੇ ਹਨ, ਜੇਕਰ ਸਜ਼ਾਵਾਂ ਮਿਲੀਆਂ ਹਨ, ਜੇਕਰ ਫੰਡਜ਼ ਆਏ ਹਨ, ਤੁਸੀਂ ਤਾਂ ਉਨ੍ਹਾਂ ਲੋਕਾਂ ਨੂੰ ਜਿਹੜੇ ਗਰੀਬ ਲੋਕ ਰੋਜ਼ ਸੜਕਾਂ ਦੇ ਉਤੇ ਫਿਰਦੇ ਹਨ ਅਤੇ ਕਹਿੰਦੇ ਹਨ ਕਿ ਸਾਨੂੰ ਮੁਆਵਜ਼ਾ ਦਿਓ ਤਾਂ ਤੁਸੀਂ ਤਾਂ ਭੇਜਿਆ ਹੋਇਆ ਮੁਆਵਜ਼ਾ ਵੀ ਨਹੀਂ ਵੰਡ ਸਕੇ। ਤੁਸੀਂ ਤਾਂ ਐਵੇਂ ਹੀ ਚੀਚੀ ਦੇ ਉਤੇ ਖੂਨ ਲਗਾ ਕੇ ਸ਼ਹੀਦ ਬਣਨਾ ਚਾਹੁੰਦੇ ਹੋ ਪਰ ਇਸ ਤਰ੍ਹਾਂ ਬਣ ਨਹੀਂ ਸਕਦੇ ਅਤੇ ਲੋਕਾਂ ਨੂੰ ਇਸ ਦੇ ਬਾਰੇ ਸਾਰਾ ਕੁਝ ਪਤਾ ਹੈ। ਦਰਿਆਈ ਪਾਣੀਆਂ ਦੇ ਬਾਰੇ ਕਹਿੰਦੇ ਹਨ ਕਿ ਕਿਸ ਨੇ ਟੱਕ ਲਗਾਇਆ ਤਾਂ ਇਹ ਬੱਠਲ ਤੇ ਕਹੀਆਂ ਕੌਣ ਲਿਆਇਆ ਸੀ ? ਜਦੋਂ ਪਾਣੀ ਦਿੱਤਾ ਗਿਆ ਤਾਂ ਉਸ ਤੋਂ ਬਾਅਦ ਤੁਹਾਡੀਆਂ ਸਰਕਾਰਾਂ ਵੀ ਬਣੀਆਂ ਸਨ ਸਾਡੀ ਸਰਕਾਰ ਵੀ ਬਣੀ ਤੇ ਪਿਛਲੇ ਸਾਡੀ ਕੈਪਟਨ ਸਰਕਾਰ ਦੇ ਸਮੇਂ ਵਿੱਚ ਪਾਣੀਆਂ ਦਾ ਬਿੱਲ ਬਿਨਾਂ ਕਿਸੇ ਖੂਨ ਖਰਾਬੇ ਤੋਂ ਰੱਦ ਕੀਤਾ ਗਿਆ ਤੇ ਕਿਸਾਨਾਂ ਦੀ ਸਹੀ ਲਫਜ਼ਾਂ ਦੇ ਵਿਚ ਮੱਦਦ ਕੀਤੀ ਗਈ ਅਤੇ ਪੰਜਾਬ ਦੇ ਸਹੀ ਹੱਕਾਂ ਲਈ ਲੜਿਆ ਗਿਆ ਤਾਂ ਤੁਹਾਨੂੰ ਆਪਣੇ ਵੇਲੇ ਕੀ ਹੋ ਗਿਆ ਸੀ ? ਤੁਸੀਂ ਇਹ ਆਪ ਦੇ ਵੇਲੇ ਕਿਉਂ ਨਹੀਂ ਸੀ ਕੀਤਾ ? (ਆਪੋਜ਼ੀਸ਼ਨ ਵੱਲੋਂ ਥੰਪਿੰਗ) ਤੁਸੀਂ ਉਸ ਵੇਲੇ ਜਾਗੇ ਨਹੀਂ ਸੀ, ਤੁਸੀਂ ਸੁੱਤੇ ਪਏ ਰਹੇ ਸੀ। ਤੁਸੀਂ ਉਸ ਵਕਤ ਇਹ ਸਾਰਾ ਕੁਝ ਕਿਉਂ ਨਹੀਂ ਕੀਤਾ ? ਜੇਕਰ ਤੁਹਾਨੂੰ ਹਮਦਰਦੀ ਹੁੰਦੀ ਤਾਂ ਇਹ ਤੁਸੀਂ ਜ਼ਰੂਰ ਕਰਦੇ ਪਰ ਤੁਹਾਨੂੰ ਲੋਕਾਂ ਦੇ ਨਾਲ ਹਮਦਰਦੀ ਨਹੀਂ ਸੀ। ਤੁਸੀਂ ਸਿਰਫ ਲਿੱਪ-ਸਿੰਪਥੀ ਕਰਨਾ ਚਾਹੁੰਦੇ ਹੋ। ਤੁਸੀਂ ਆਪਣੀਆਂ ਗੱਲਾਂ ਜ਼ਬਾਨੀ ਕਲਾਮੀ ਕਹਿ ਕੇ ਹੀਰੋ ਬਣਨਾ ਚਾਹੁੰਦੇ ਹੋ। ਇਸ ਲਈ ਜੇਕਰ ਇਨ੍ਹਾਂ ਦਰਿਆਈ ਪਾਣੀਆਂ ਦੇ ਬਾਰੇ ਆਪਾਂ ਗੱਲ ਨਾ ਕਰੀਏ ਤਾਂ ਬਿਹਤਰ ਹੈ, ਤੁਹਾਡੀ ਬੱਚਤ ਹੈ, ਨਹੀਂ ਤਾਂ ਲੋਕਾਂ ਦੇ ਕਟਹਿਰੇ ਵਿਚ ਤੁਸੀਂ ਹੀ ਖੜ੍ਹਾ ਹੋਣਾ ਹੈ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਹ ਸਾਰਾ ਕੁਝ ਰਿਕਾਰਡ ਦੇ ਵਿਚ ਹੈ.........

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਮੈਨੂੰ ਜ਼ਰਾ ਸੁਣਨਾ। ਭੈਣ ਜੀ ਨੇ ਪਾਣੀਆਂ ਦੀ ਗੱਲ ਫੇਰ ਛੇੜੀ ਹੈ। ਸੁਪਰੀਮ ਕੋਰਟ ਦੇ ਵਿੱਚ ਪਾਣੀਆਂ ਦੇ ਮੁਤੱਲਕ ਗੱਲ ਚਲਦੀ ਸੀ, ਕੇਸ ਚਲਦਾ ਸੀ। ਉਸ ਵੇਲੇ ਪੰਜਾਬ ਦੇ ਅੰਦਰ ਦਰਬਾਰਾ ਸਿੰਘ ਦੀ ਹਕੂਮਤ ਸੀ। ਇੰਦਰਾ ਗਾਂਧੀ ਨੇ ਦਰਬਾਰਾ ਸਿੰਘ ਨੂੰ ਇਹ ਕੇਸ ਵਾਪਸ ਲੈਣ ਲਈ ਇਕ ਧਮਕੀ ਦਿੱਤੀ ਸੀ ਤੇ ਫਿਰ ਉਹ ਕੇਸ ਸੁਪਰੀਮ ਕੋਰਟ ਦੇ ਵਿਚੋਂ ਵਾਪਸ ਲਿਆ ਗਿਆ। (ਰੂਲਿੰਗ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਮੈਂ ਦੂਜੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਜੋ ਭੈਣ ਜੀ ਗੱਲ ਕਰ ਰਹੇ ਹਨ ਤੇ ਕਹਿ ਰਹੇ ਹਨ ਕਿ ਅਸੀਂ ਪੁਰਾਣੀਆਂ ਗੱਲਾਂ ਭੁੱਲ ਜਾਂਦੇ ਹਾਂ, ਅਸੀਂ ਇਹ ਕਰਦੇ ਹਾਂ, ਅਸੀਂ ਉਹ ਕਰਦੇ ਹਾਂ। ਇਹ ਅੱਛੀ ਗੱਲ ਹੈ, ਭੈਣ ਜੀ ? ਮੈਂ ਤੁਹਾਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਬੱਬਰ ਖਾਲਸਾ ਕਿਨ੍ਹਾਂ ਨੇ ਪੈਦਾ ਕੀਤਾ ਸੀ। ਅਰੋਮਾ ਹੋਟਲ ਦੇ ਵਿਚ 680 ਰੁਪਏ ਦੇ ਬਿਲਾਂ ਦਾ ਭੁਗਤਾਨ ** ** ਦੇ ਹੱਥਾਂ ਨਾਲ ਹੋਇਆ ਹੈ ਜਿਥੇ ਬੱਬਰ ਖਾਲਸਾ ਨੂੰ ਪੈਦਾ ਕੀਤਾ ਗਿਆ (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਮੈਂ ਕਹਿੰਦਾ ਹਾਂ ਕਿ ਅਜਿਹੀਆਂ ਗੱਲਾਂ ਤੁਸੀਂ ਨਾ ਛੇੜੋ, ਪੰਜਾਬ ਬੜਾ ਸ਼ਾਂਤਮਈ ਚਲ ਰਿਹਾ ਹੈ।

**ਮਾਨਯੋਗ ਸਪੀਕਰ :** ਇਹ ਜਿਹੜਾ ਨਾਮ ਲਿਆ ਹੈ ਇਹ ਐਕਸਪੰਜ ਕਰ ਦਿਉ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਗਰ ਇਹ ਹੀ ਕੰਮ ਕਰਨਾ ਚਾਹੁੰਦੇ ਹਨ ਤਾਂ ਅਸੀਂ ਨਹੀਂ ਬੋਲਦੇ ਤੇ ਅਸੀਂ ਚਲੇ ਜਾਂਦੇ ਹਾਂ (ਵਿਘਨ) ਮੈਂ ਇਸ ਗੱਲ ਨੂੰ ਮੰਨਦੀ ਹਾਂ ਕਿ ਤੁਸੀਂ ਵਾਰ-ਵਾਰ ਇਸ ਗੱਲ ਦੇ ਉਤੇ ਉਠਦੇ ਰਹੇ ਹੋ.......

**ਟਰਾਂਸਪੋਰਟ ਮੰਤਰੀ :** ਤੁਸੀਂ ਪੁਰਾਣੀਆਂ ਗੱਲਾਂ ਛੇੜ ਕੇ ਪੰਜਾਬ ਦੇ ਜ਼ਖਮਾਂ ਨੂੰ ਹਰਾ ਕਰਨਾ ਚਾਹੁੰਦੇ ਹੋ। ਇਸ ਪੰਜਾਬ ਨੂੰ ਤੁਸੀਂ ਫੇਰ ਉਸੇ ਹਨੇਰੇ ਵਿੱਚ ਲਿਜਾਉਣਾ ਚਾਹੁੰਦੇ ਹੋ। ਇਹੀ ਤੁਹਾਡੀ ਮਨਸ਼ਾ ਹੈ ਕਿਉਂਕਿ ਤੁਸੀਂ ਹੁਣ ਉਥੇ ਬੈਠੇ ਹੋ। ਜਦੋਂ ਤੁਸੀਂ ਉਥੇ ਬਹਿ ਜਾਂਦੇ ਹੋ ਤਾਂ ਫੇਰ ਪਲੈਨਾਂ ਬਣਾਉਂਦੇ ਹੋ ਕਿ ਪੰਜਾਬ ਨੂੰ ਅਸੀਂ ਫੇਰ ਉਸੇ ਪਾਸੇ ਲਿਜਾਉਣਾ ਹੈ।

**ਮਾਨਯੋਗ ਸਪੀਕਰ :** ਮਾਸਟਰ ਜੀ, ਬੈਠੋ।

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਪੰਜਾਬ ਵਿੱਚ ਇਸ ਸਮੇਂ ਸ਼ਾਂਤਮਈ ਮਾਹੌਲ ਹੈ, ਭੈਣ ਜੀ ਬੜੇ ਜ਼ਿੰਮੇਵਾਰ ਹਨ, ਇਹ ਆਪੋਜ਼ੀਸ਼ਨ ਦੇ ਲੀਡਰ ਹਨ। ਉਨ੍ਹਾਂ ਦਾ ਕਿਹਾ ਇੱਕ-ਇੱਕ ਸ਼ਬਦ ਪੰਜਾਬ ਦੀ ਹਿਸਟਰੀ ਵਿੱਚ ਲਿਖਿਆ ਜਾਣਾ ਹੈ ਅਤੇ ਇਹ ਗੱਲਾਂ ਲੋਕਾਂ ਵਿੱਚ ਜਾਣੀਆਂ ਹਨ। ਲੋਕਾਂ ਨੇ ਇਹ ਭੜਕਾਊ ਗੱਲਾਂ ਸੁਣਨੀਆਂ ਹਨ, ਲੋਕਾਂ ਨੂੰ ਉਸ ਪਾਸੇ ਲਿਜਾਉਣ ਦੀ ਇਨ੍ਹਾਂ ਦੀ ਸਕੀਮ ਹੈ। ਇਸ ਤੋਂ ਇਨ੍ਹਾਂ ਨੂੰ ਰੋਕਿਆ ਜਾਵੇ।

---

**Expunged as ordered by the Chair.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਤਾਂ ਮਾਸਟਰ ਜੀ ਨੂੰ ਸਿਆਣਾ ਸਮਝਦੀ ਸੀ, ਸ਼ਾਇਦ ਮੈਂ ਗਲਤ ਸੀ। ਇਹ ਕਹਿੰਦੇ ਹਨ ਕਿ ਛੇੜਿਆ ਕਿਸ ਨੇ ਹੈ ? ਇਹ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਤੁਸੀਂ ਲੈ ਕੇ ਆਓ। ਇਹ ਗੱਲ ਤਾਂ ਮੈਂ ਪਹਿਲਾਂ ਕਹੀ ਹੈ ਕਿ ਇਹ ਨਾ ਲਿਆਉਂਦੇ, ਜੇ ਤੁਹਾਡੇ ਕੋਲ ਕਹਿਣ ਨੂੰ ਕੋਈ ਹੋਰ ਗੱਲ ਨਹੀਂ ਸੀ ਤਾਂ ਇਹ ਗੱਲਾਂ ਜ਼ਰੂਰ ਲੈ ਕੇ ਆਉਣੀਆਂ ਸਨ ? ਕਿਉਂ ਅਸੀਂ ਦੁਖਦਿਆਂ ਜ਼ਖਮਾਂ ਨੂੰ ਉਖੇੜਦੇ ਹਾਂ, ਇਹ ਤੁਸੀਂ ਲੈ ਕੇ ਆਏ ਹੋ। ਮਾਸਟਰ ਜੀ, ਤੁਸੀਂ ਪੜ੍ਹਿਆ ਹੈ ਗਵਰਨਰ ਸਾਹਿਬ ਦਾ ਭਾਸ਼ਣ ? ਕਦੇ ਪੜ੍ਹ ਲਿਆ ਕਰੋ। ਸਪੀਕਰ ਸਾਹਿਬ, ਪਤਾ ਨਹੀਂ ਇਨ੍ਹਾਂ ਦੀ ਕੁਰਸੀ ਨੂੰ ਸਪਰਿੰਗ ਲੱਗੇ ਹਨ।

**ਮਾਨਯੋਗ ਸਪੀਕਰ** : ਅੱਗੇ ਚੱਲੋ, ਬੀਬੀ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਇਹੀ ਕਹਿਣਾ ਚਾਹੁੰਦੀ ਹਾਂ ਕਿ ਤੁਸੀਂ ਜਿਸ ਤਰ੍ਹਾਂ ਪਹਿਲਾਂ ਕਿਹਾ ਸੀ, ਇਹ ਨੋਟ ਕਰੀ ਜਾਣ। ਇਨ੍ਹਾਂ ਦੇ ਲੀਡਰ ਸਾਹਿਬਾਨ ਨੇ ਬੋਲਣਾ ਹੈ, ਜਵਾਬ ਦੇਣਾ ਹੈ। ਜੇ ਇਨ੍ਹਾਂ ਨੇ ਫੇਰ ਇਹੀ ਕੁਝ ਕੀਤਾ ਤਾਂ ਅਸੀਂ ਕੱਲ੍ਹ ਨੂੰ ਬਿਲਕੁਲ ਨਹੀਂ ਬੋਲਣ ਦੇਣਾ।

**ਮਾਨਯੋਗ ਸਪੀਕਰ** : ਬੀਬੀ ਜੀ, ਬੋਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਸ ਕਰਕੇ ਮੈਂ ਸਮਝਦੀ ਹਾਂ ਕਿ ਇਹ ਨੋਟ ਕਰਕੇ ਕੱਲ੍ਹ ਇਸ ਦਾ ਜਵਾਬ ਦੇਣ, ਸਾਨੂੰ ਨਾ ਖਰਾਬ ਕਰਨ। ਪੰਜਾਬ ਦਾ ਇਤਿਹਾਸ ਗਵਾਹ ਹੈ ਕਿ ਸਾਡੀ ਪਾਰਟੀ ਪੂਰੀ ਤਰ੍ਹਾਂ ਨਾਲ ਪੰਜਾਬ ਦੇ ਅਮਨ ਦੀ ਰਾਖੀ ਵਿੱਚ ਡੱਟ ਕੇ ਪਹਿਰਾ ਦੇ ਰਹੀ ਹੈ। ਜੋ ਕੁਝ ਹੋਇਆ ਅਸੀਂ ਸਮਝਦੇ ਹਾਂ ਕਿ ਕਾਂਗਰਸ ਦੇ ਸਮੇਂ ਵਿੱਚ ਹੋਇਆ ਪਰ ਇਹ ਆਪਣੀ ਸਪੋਰਟਿਡ ਪਾਰਟੀਆਂ ਦੇ ਰਾਜ ਵਿੱਚ ਧੇਲਾ ਨਹੀਂ ਕਰ ਸਕੇ! ਇਹ ਫੇਲ੍ਹ ਹੋ ਚੁੱਕੇ ਹਨ। ਲੋਕ ਇਨ੍ਹਾਂ ਨੂੰ ਦੇਖ ਚੁੱਕੇ ਹਨ। ਇਸ ਕਰਕੇ ਆਉਣ ਵਾਲੇ ਸਮੇਂ ਵਿੱਚ ਇਨ੍ਹਾਂ ਦਾ ਕੁੰਡਾ ਹੋਣਾ ਹੈ, ਇਹ ਤੁਸੀਂ ਦੇਖ ਲੈਣਾ, ਇਹ ਤੁਹਾਡੇ ਸਾਹਮਣੇ ਹੈ।

ਤੀਜਾ, 10 ਨੰ: ਤੇ ਕਹਿੰਦੇ ਹਨ ਕਿ ਉਤਰਾਂਚਲ, ਹਿਮਾਚਲ ਪ੍ਰਦੇਸ਼, ਜੰਮੂ-ਕਸ਼ਮੀਰ ਉਦਯੋਗਿਕ ਪੈਕੇਜ। ਇਹ ਕਦੋਂ ਸ਼ੁਰੂ ਹੋਇਆ ? ਅਸੀਂ ਇਸ ਦੇ ਹੱਕ ਵਿੱਚ ਹਾਂ ਕਿ ਪੰਜਾਬ ਨੂੰ ਇਸ ਵਿੱਚ ਸ਼ਾਮਲ ਕੀਤਾ ਜਾਣਾ ਚਾਹੀਦਾ ਹੈ। ਅਸੀਂ ਜਾ ਕੇ ਪੀ.ਐਮ. ਸਾਹਿਬ ਤੋਂ ਮੰਗ ਵੀ ਕਰਾਂਗੇ, ਸਾਡਾ ਫਰਜ਼ ਹੈ ਅਸੀਂ ਆਪਣੀ ਵਕਾਲਤ ਪੂਰੀ ਕਰਾਂਗੇ, ਉਨ੍ਹਾਂ ਨੇ ਫੈਸਲਾ ਦੇਣਾ ਹੈ। ਲੇਕਿਨ ਇਹ ਕਦੋਂ ਹੋਇਆ ? ਉਲਟਾ ਚੋਰ ਕੋਤਵਾਲ ਕੋ ਡਾਂਟੇ। ਤੁਸੀਂ ਸਾਡੇ ਤੇ ਇਲਜ਼ਾਮ ਲਾਉਂਦੇ ਹੋ। ਅੱਜ ਇਹ ਡਿਪਟੀ ਮੁੱਖ ਮੰਤਰੀ ਉਸ ਵੇਲੇ ਸੈਂਟਰ ਵਿੱਚ ਮੰਤਰੀ ਸੀ ਅਤੇ ਸਾਡੇ ਇੱਕ ਹੋਰ ਮੰਤਰੀ ਜੀ ਦੇ ਫਾਦਰ ਸਰਦਾਰ ਸੁਖਦੇਵ ਸਿੰਘ ਢੀਂਡਸਾ ਵੀ ਉਥੇ ਬੈਠੇ ਸਨ ਜਿਸ ਵੇਲੇ ਫੈਸਲਾ ਹੋ ਰਿਹਾ ਸੀ ਕਿ ਪੰਜਾਬ ਨੂੰ ਛੱਡ ਦਿਓ, ਇਹ ਅੰਗੂਠਾ ਲਾ ਕੇ ਤੁਰ ਆਏ। ਫਾਹਾ ਤਾਂ ਤੁਸੀਂ ਪਾ ਦਿੱਤਾ। ਅਸੀਂ ਪੂਰੀ ਤਰ੍ਹਾਂ ਨਾਲ ਕੋਸ਼ਿਸ਼ ਕਰਾਂਗੇ ਇਸ ਨੂੰ ਰੋਕਣ ਵਾਸਤੇ, (ਆਪੋਜ਼ੀਸ਼ਨ ਵੱਲੋਂ ਥੰਪਿੰਗ) ਅਸੀਂ ਖੜ੍ਹੇ ਹਾਂ, ** ** ਕਰਕੇ ਤੁਸੀਂ ਆਉਂਦੇ ਹੋ ਜਿਹੜੀਆਂ ਫੇਰ ਮੁੜ ਕੇ ਆਪਾਂ ਨੂੰ ਹੱਥਾਂ ਨਾਲ ਦਿੱਤੀਆਂ ਦੰਦਾਂ ਨਾਲ ਖੋਲ੍ਹਣੀਆਂ ਪੈਂਦੀਆਂ ਹਨ।

**ਮਾਨਯੋਗ ਸਪੀਕਰ** : ** ** ਐਕਸਪੰਜ ਕਰ ਦਿੱਤਾ ਜਾਵੇ।

---

**Expunged as ordered by the Chair.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਬੜੀਆਂ ਹੋਰ ਗੱਲਾਂ ਕੀਤੀਆਂ ਹਨ, ਪੰਜਾਬ ਨੂੰ ਪੈਕੇਜ, ਫਲਾਣਾ ਢਿਮਕਾ। ਪਿਛਲੇ ਸਮੇਂ ਵਿੱਚ ਇਨ੍ਹਾਂ ਦੀ ਸਰਕਾਰ ਰਹੀ, ਉੱਪਰ ਦੀ ਇਨ੍ਹਾਂ ਦੀ ਸੁਪੋਰਟਿੰਗ ਸਰਕਾਰ ਰਹੀ। ਉਦੋਂ ਕਦੇ ਇਨ੍ਹਾਂ ਨੇ ਕਰਜ਼ੇ ਦੀ ਗੱਲ ਕੀਤੀ ਹੈ ? ਮੈਂ ਤਾਂ ਪਹਿਲਾਂ ਕਿਹਾ ਹੈ ਕਿ ਚਾਹੇ ਜੰਗ ਦਾ ਮੈਦਾਨ ਹੋਵੇ ਅਤੇ ਚਾਹੇ ਅਨਾਜ ਦਾ ਮੈਦਾਨ ਹੋਵੇ, ਪੰਜਾਬ ਮੂਹਰੇ ਰਿਹਾ ਹੈ। ਉਸ ਨੂੰ ਹੱਕ ਜ਼ਰੂਰ ਮਿਲਣਾ ਚਾਹੀਦਾ ਹੈ, ਅਸੀਂ ਇਸ ਨਾਲ ਸਹਿਮਤ ਹਾਂ। ਲੇਕਿਨ ਜੇ ਇੰਨਾਂ ਕੁ ਦਿੱਤਾ ਹੈ ਤਾਂ ਘੱਟੋ-ਘੱਟ ਦਿੱਤਾ ਤਾਂ ਹੈ। ਅੱਜ ਮੈਂ ਫੇਰ ਇਹ ਗੱਲ ਕਹਿੰਦੀ ਹਾਂ ਕਿ ਜੇ ਅੱਜ ਸ਼ੁਰੂ ਹੋਇਆ ਹੈ ਤਾਂ ਜ਼ਿਆਦਾ ਵੀ ਮਿਲੇਗਾ। ਤੁਹਾਨੂੰ ਸੈਟਿਸਫੈਕਸ਼ਨ ਨਹੀਂ ਮਿਲਦੀ। ਯੂਨੀਵਰਸਿਟੀ ਦਾ 200 ਕਰੋੜ ਰੁਪਿਆ ਸਰਦਾਰ ਮਨਮੋਹਨ ਸਿੰਘ ਜੀ ਨੇ ਦਿੱਤਾ। ਕਰਜ਼ਾ ਮੁਆਫ਼ੀ ਵਿੱਚ ਪਹਿਲੀ ਵਾਰ ਪੰਜਾਬ ਦਾ ਇਤਿਹਾਸ ਕੱਢ ਕੇ ਦੇਖ ਲਓ ਕਿ ਇਸ ਨੂੰ ਕਰਜ਼ੇ ਵਿੱਚ ਸ਼ਾਮਲ ਕੀਤਾ ਗਿਆ ਹੈ। ਪੰਜਾਬ ਨੂੰ ਅਮੀਰ ਸੂਬਾ ਕਹਿ ਕੇ ਛੱਡ ਦਿੱਤਾ ਜਾਂਦਾ ਸੀ। ਤੁਸੀਂ ਤਾਂ ਕਦੀ ਬੋਲੇ ਹੀ ਨਹੀਂ। ਅਸੀਂ ਕਰਵਾ ਤਾਂ ਲਿਆ। ਫੇਰ ਵਧਵਾ ਵੀ ਲਵਾਂਗੇ।

ਇਸੇ ਤਰ੍ਹਾਂ ਕਿੰਨੇ ਬੋਨਸ ਦਿੱਤੇ, ਕਿੰਨੇ ਭਾਅ ਦਿੱਤੇ, ਤੇ ਤੁਸੀਂ ਕੀ ਕੀਤਾ, ਕਿਸਾਨ ਮੰਡੀਆਂ ਵਿੱਚ ਰੋਲਿਆ ? ਅੱਜ ਕਿਸਾਨ ਥਾਵਾਂ-ਥਾਵਾਂ ਤੇ ਬੈਠੇ ਹਨ। ਤਖਤੂਪੁਰੇ ਵਾਲਾ ਕੇਸ ਯਾਦ ਹੈ, ਕਿੰਨੀਆਂ ਖੁਦਕਸ਼ੀਆਂ ਹੋਈਆਂ। ਤੁਸੀਂ ਤਾਂ ਕਦੇ ਕੁਝ ਨਹੀਂ ਕੀਤਾ, ਭਾਰਤ ਸਰਕਾਰ ਨੇ ਕੀਤਾ ਤਾਂ ਹੈ। ਮੈਨੂੰ ਦੱਸ ਦਿਓ ਪਿਛਲੇ ਤਿੰਨ ਸਾਲਾਂ ਦਾ ਰਿਕਾਰਡ ਦਿਖਾ ਦਿਓ ਕਿੰਨਾ ਕੁ ਤੁਸੀਂ ਕਿਸਾਨਾਂ ਦੇ ਬੋਨਸ ਵਿੱਚ ਨਵਾਂ ਪੈਸਾ ਪਾਇਆ ਹੈ। ਜੇਕਰ ਹਰਿਆਣੇ ਵਾਲੇ ਪਾ ਸਕਦੇ ਹਨ, ਤਾਂ ਤੁਸੀਂ ਕਿਉਂ ਨਹੀਂ ਦੇ ਸਕਦੇ ? ਜੇ ਹਰਿਆਣੇ ਵਾਲੇ ਵਪਾਰੀਆਂ ਦੇ ਪੈਸੇ ਦੇ ਸਕਦੇ ਹਨ ਤਾਂ ਤੁਸੀਂ ਕਿਉਂ ਨਹੀਂ ਦੇ ਸਕਦੇ। ਅਸੀਂ ਜੇ ਪਿਛਲੇ ਸਮੇਂ ਵਿੱਚ 10-10 ਰੁਪਏ ਦੇ ਹਿਸਾਬ ਨਾਲ ਦਿੱਤਾ ਹੈ ਤਾਂ ਤੁਸੀਂ ਕਿਉਂ ਨਹੀਂ ਦੇ ਸਕਦੇ ? ਤੁਸੀਂ ਕਿਸ ਤਰ੍ਹਾਂ ਕਹਿ ਸਕਦੇ ਹੋ ਕਿ ਤੁਸੀਂ ਕਿਸਾਨਾਂ ਦੇ ਹਮਦਰਦ ਹੋ ? ਤੁਸੀਂ ਤਾਂ ਆਪਣੇ ਵੱਲੋਂ ਪੰਜਾਬ ਦੇ ਕਿਸਾਨਾਂ ਨੂੰ ਕੁਝ ਨਹੀਂ ਦਿੱਤਾ। ਸਪੀਕਰ ਸਾਹਿਬ, ਪੂਰੀ ਤਰ੍ਹਾਂ ਨਾਲ ਜਿਸ ਤਰ੍ਹਾਂ ਇਹ ਸਮਝਦੇ ਹਨ, ਜਿਹੜੀਆਂ ਚਾਰ-ਪੰਜ ਗੱਲਾਂ ਮੈਂ ਕਹੀਆਂ ਹਨ, ਇਹ ਇਨ੍ਹਾਂ ਦੀਆਂ ਉਨ੍ਹਾਂ ਗੱਲਾਂ ਦਾ ਜਵਾਬ ਸੀ। ਜੋ ਗੱਲਾਂ ਦੇ ਛੇੜੇ ਤੁਸੀਂ ਛੇੜੇ ਹਨ, ਤੁਹਾਡੇ ਤੇ ਹੀ ਇਹ ਉਲਟੇ ਪੈਣੇ ਹਨ, ਤੁਸੀਂ ਇਨ੍ਹਾਂ ਗੱਲਾਂ ਵਾਸਤੇ ਜ਼ਿੰਮੇਵਾਰ ਹੋ। ਜਿਹੜੀਆਂ ਗੱਲਾਂ ਰਾਜਪਾਲ ਦੇ ਭਾਸ਼ਣ ਵਿੱਚ ਆਈਆਂ ਹਨ, ਉਨ੍ਹਾਂ ਗੱਲਾਂ ਦਾ ਮੈਂ ਜਵਾਬ ਦਿੱਤਾ ਹੈ। ਜੇਕਰ ਇਹ ਅਜਿਹੀਆਂ ਗੱਲਾਂ ਨਾ ਕਰਦੇ ਤਾਂ ਸ਼ਾਇਦ ਅਸੀਂ ਟੀਕਾ ਟਿੱਪਣੀ ਨਾ ਕਰਦੇ।

ਅੱਗੇ ਇਨ੍ਹਾਂ ਨੇ 13ਵੇਂ ਨੰਬਰ ਤੇ ਕਿਹਾ ਹੈ ਕਿ ਪ੍ਰਬੰਧਕੀ ਪ੍ਰਣਾਲੀ ਪੁਰਾਣੀ ਹੋ ਚੁੱਕੀ ਹੈ, ਇਸ ਨੂੰ ਸੁਧਾਰਾਂਗੇ। ਕੀ ਇਹ ਗੱਲ ਅੱਜ ਤਿੰਨ ਸਾਲਾਂ ਬਾਅਦ ਯਾਦ ਆਈ ਹੈ ? ਹੁਣ ਤਾਂ ਇਨ੍ਹਾਂ ਦਾ ਘਰੇ ਜਾਣ ਦਾ ਵੇਲਾ ਹੈ, ਹੁਣ ਇਹ ਕੀ ਸੁਧਾਰਨਗੇ ? ਹੁਣ ਇਨ੍ਹਾਂ ਨੂੰ ਕੌਣ ਪੁਛੇਗਾ ? ਅਗਲੇ ਸਾਲ ਤਾਂ ਕਿਸੇ ਨੇ ਇਨ੍ਹਾਂ ਨੂੰ ਪੁੱਛਣਾ ਹੀ ਨਹੀਂ ਹੈ। ਤਿੰਨ ਸਾਲ ਤੱਕ ਸੁੱਤੇ ਰਹੇ। ਤਿੰਨ ਸਾਲਾਂ ਤੱਕ ਪੰਜਾਬ ਵਿੱਚ ਉਹੀ ਪੁਰਾਣੀ ਪ੍ਰਣਾਲੀ ਚੱਲਦੀ ਰਹੀ ਹੈ, ਹੁਣ ਇਹ ਕਿਥੋਂ ਨਵੀਂ ਪ੍ਰਣਾਲੀ ਲਿਆ ਦੇਣਗੇ ? ਕਾਰਪੋਰੇਸ਼ਨ ਦੀਆਂ ਜਦੋਂ ਇਲੈਕਸ਼ਨਾਂ ਹੋਈਆਂ ਤਾਂ ਸੁਖਬੀਰ ਬਾਦਲ ਕਹਿੰਦੇ ਕਿ ਮੈਂ ਮੈਟਰੋ ਸਰਵਿਸ ਸ਼ੁਰੂ ਕਰਾਂਗਾ। ਉਹ ਤਾਂ ਇਨ੍ਹਾਂ ਤੋਂ ਹੁਣ ਤੱਕ ਚੱਲੀ ਨਹੀਂ, ਫਿਰ ਇਹ ਆਉਣ ਵਾਲੇ ਸਾਲ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਵਿੱਚ ਸੁਧਾਰ ਕਿਵੇਂ ਕਰ ਲੈਣਗੇ। ਇਹ ਬੇਤੁਕੀਆਂ ਗੱਲਾਂ ਲੋਕਾਂ ਨੂੰ ਗੁੰਮਰਾਹ ਕਰਨ ਵਾਲੀਆਂ ਹਨ। ਇਸ ਦੇ ਵਿੱਚ ਤੁਸੀਂ ਪ੍ਰਣਾਲੀ ਦਾ ਸਿਆਸੀਕਰਨ ਕਰ ਦਿੱਤਾ ਹੈ। ਵਿਚਾਰੀ ਪ੍ਰਣਾਲੀ ਕੀ ਕਰੇਗੀ ? ਆਫੀਸ਼ੀਅਲ ਪ੍ਰਣਾਲੀ ਦਾ ਇਨ੍ਹਾਂ ਨੇ ਪੂਰੀ ਤਰ੍ਹਾਂ ਨਾਲ ਸਿਆਸੀਕਰਣ ਕਰ ਦਿੱਤਾ। ਡੀ.ਸੀ. ਤੇ ਐਸ.ਐਸ.ਪੀਜ਼ ਨੂੰ ਪੂਰੀ ਤਰ੍ਹਾਂ ਨਾਲ ਮਜਬੂਰ ਕਰਕੇ ਲਿਸਟਾਂ ਦਿੱਤੀਆਂ ਕਿ ਇਨ੍ਹਾਂ ਬੰਦਿਆਂ ਨੂੰ ਠੋਕਣਾ ਹੈ, ਇਨ੍ਹਾਂ ਨੂੰ ਕੁਟੋ ਤੇ ਇਨ੍ਹਾਂ ਨੂੰ ਲੁੱਟਣ ਦਿਓ। ਇਹ ਸਾਰਾ ਕੁਝ ਕਰਵਾਇਆ ਹੋਇਆ ਹੈ। ਤੁਸੀਂ ਪੱਥਰ ਲਾਉਂਦੇ ਫਿਰਦੇ ਹੋ। ਕੋਈ ਨਵਾਂ ਕੰਮ ਤਾਂ ਕੀਤਾ ਨਹੀਂ। ਸਾਡੇ ਵਾਲਾ ਪੁਰਾਣਾ ਪੱਥਰ ਪੁੱਟ ਕੇ ਉਥੇ ਨਵਾਂ ਆਪਣੇ ਵਾਲਾ ਲਗਾ ਦਿੰਦੇ ਹੋ। ਕੋਈ ਗੱਲ ਨਹੀਂ, ਸਾਡਾ ਸਮਾਂ ਵੀ ਆਉਣਾ ਹੈ। ਇਹ ਜੋ ਰਾਹ ਤੁਸੀਂ ਪਾ ਰਹੇ ਹੋ, ਇਸ ਰਾਹ ਤੇ ਤੁਰਨਾ ਤੁਹਾਨੂੰ ਵੀ ਪੈਣਾ ਹੈ। ਅਸੀਂ ਨਹੀਂ ਚਾਹੁੰਦੇ ਸੀ ਕਿ ਸਰਕਾਰ ਦੇ ਕਿਸੇ ਵੀ ਅਹੁਦੇਦਾਰ ਦਾ ਲੱਗਿਆ ਪੱਥਰ ਪੁਟਿਆ ਜਾਵੇ। ਮੈਨੂੰ ਸਾਰੇ ਪੰਜਾਬ ਦੇ ਮੈਂਬਰਜ਼ ਦਾ ਪਤਾ ਹੈ। ਹਰ ਥਾਵਾਂ ਤੇ ਇਸ ਤਰ੍ਹਾਂ ਹੋ ਰਿਹਾ ਹੈ। ਮੇਰੇ ਲਗਾਏ ਹੋਏ ਪੱਥਰ ਪੁੱਟ ਕੇ ਇਨ੍ਹਾਂ ਨੇ ਉਥੇ ਭੇਜ ਦਿੱਤੇ, ਆਪਣੇ ਕੋਈ ਪਟਿਆਲੇ ਤੋਂ ਹਿਤੈਸ਼ੀ ਹਨ, ਪਤਾ ਨਹੀਂ ਕਿਸਦੀ ਹਮਦਰਦੀ ਲਈ ਉਥੇ ਭੇਜੇ ਹਨ। ਉਹ ਪੱਥਰ ਪੁੱਟੀ ਜਾਂਦੇ ਹਨ ਔਰ ਹਲਕਾ ਇੰਚਾਰਜ ਨਾਂ ਦਾ ਨਵਾਂ ਹੀ ਕੰਮ ਕੱਢ ਲਿਆ ਹੈ। ਕਿਹਾ ਜਾਂਦਾ ਹੈ ਕਿ ਇਹ ਹਲਕਾ ਇੰਚਾਰਜ ਹੈ। ਚੈੱਕ ਉਹ ਵੰਡੇਗਾ ਤੇ ਪੱਥਰ ਲਗਾਵੇਗਾ। ਇਹ ਗੈਰ ਸੰਵਿਧਾਨਕ ਚੀਜ਼ਾਂ ਦੀਆਂ ਰਵਾਇਤਾਂ ਅਕਾਲੀ ਦਲ ਪਾ ਰਿਹਾ ਹੈ ਜਿਹੜੀਆਂ ਕਿ ਆਉਣ ਵਾਲੇ ਸਮੇਂ ਵਿੱਚ ਇਨ੍ਹਾਂ ਨੂੰ ਬਹੁਤ ਮਹਿੰਗੀਆਂ ਪੈਣਗੀਆਂ। ਤੁਸੀਂ ਅਫ਼ਸਰਾਂ ਨੂੰ ਕਹਿ ਰਹੇ ਹੋ, ਪਹਿਲਾਂ ਆਪਾਂ ਆਪਣੇ ਮੰਜੇ ਥੱਲੇ ਤਾਂ ਸੋਟੀ ਫੇਰੀਏ। ਆਪਾਂ ਕੀ ਕਰਦੇ ਹਾਂ, ਆਪਾਂ ਸਾਰਾ ਦਿਨ ਕਾਂਗਰਸੀਆਂ ਨੂੰ ਫੜਨ ਤੇ ਰਹਿੰਦੇ ਹਾਂ। ਅੱਜ ਜਿਵੇਂ ਮੈਂ ਪਹਿਲਾਂ ਚਾਰ ਬੀਬੀਆਂ ਬਾਰੇ ਗੱਲ ਕੀਤੀ ਹੈ। ਚਾਹੇ ਬੀਬੀਆਂ ਹਟਾ ਦਿੱਤੀਆਂ। ਕਿੰਨੀਆਂ ਇਲੈਕਸ਼ਨਾਂ ਹੋਈਆਂ ਸੀ, ਕਿੰਨੇ ਹਜ਼ਾਰ ਕੇਸ ਦਰਜ ਹੋਏ, ਅਸੰਬਲੀ ਤੋਂ ਲੈ ਕੇ ਪਾਰਲੀਮੈਂਟ ਤੱਕ, ਛੋਟੀਆਂ ਇਲੈਕਸ਼ਨਾਂ ਤੋਂ ਵੱਡੀਆਂ ਇਲੈਕਸ਼ਨਾਂ ਤੱਕ। ਮੈਨੂੰ ਪੱਟੀ ਦਾ ਇੰਸੀਡੈਂਟ ਵੀ ਯਾਦ ਹੈ। ਇਹ ਕਹਿੰਦੇ ਕਿ ਮੈਂਬਰ ਵਿਦਡਰਾਅ ਕਰ ਗਏ ਪਰ ਮੈਂਬਰ ਉਥੇ ਹੀ ਖੜ੍ਹੇ ਸਨ। ਇਨ੍ਹਾਂ ਨੇ ਤਾਂ ਲੋਕਤੰਤਰ ਦਾ ਇੰਨੀ ਬੇਰਹਿਮੀ ਨਾਲ ਕਤਲ ਕੀਤਾ ਹੈ ਜਿਸ ਦਾ ਮੈਂ ਇੱਥੇ ਜ਼ਿਕਰ ਨਹੀਂ ਕਰ ਸਕਦੀ। ਪੂਰੀ ਤਰ੍ਹਾਂ ਨਾਲ ਕਚੂਮਰ ਕੱਢ ਕੇ ਰੱਖ ਦਿੱਤਾ ਤੇ ਸੋਚਿਆ ਕਿ ਸ਼ਾਇਦ ਮੁੜ ਕੇ ਇਨ੍ਹਾਂ ਦਾ ਰਾਜ ਹੀ ਆਉਣਾ ਹੈ। ਸੁਖਬੀਰ ਜੀ, ਜਿਵੇਂ ਕਿ ਬਿਊਰੋਕਰੇਸੀ ਵਾਲੇ ਕਹਿੰਦੇ ਹੁੰਦੇ ਹਨ ਕਿ ਹੁਣ ਤੁਹਾਡਾ ਰਾਜ ਆ ਗਿਆ ਹੈ। ਇਹ 20 ਸਾਲ ਤੱਕ ਰਹਿਣਾ ਹੈ। ਸਾਨੂੰ ਤਾਂ ਇਹ 20 ਸਾਲ ਲਈ ਕਹਿੰਦੇ ਸਨ ਪਰ ਸਾਨੂੰ ਉਦੋਂ ਹੀ ਪਤਾ ਲੱਗਿਆ ਜਦੋਂ ਸਾਡਾ ਕੂੰਡਾ ਨਾਲ ਦੀ ਨਾਲ ਹੋ ਗਿਆ। ਇਹ ਤੁਹਾਨੂੰ ਹੁਣ 25 ਸਾਲ ਰਾਜ ਬਾਰੇ ਕਹਿੰਦੇ ਹਨ, ਤੁਸੀਂ ਇਨ੍ਹਾਂ ਦੀਆਂ ਗੱਲਾਂ ਵਿੱਚ ਨਾ ਆਓ। ਜਿਹੜੇ ਕੁਝ ਇਸ ਤਰ੍ਹਾਂ ਦੇ ਲੋਕ ਹਨ ਜਿਹੜੇ 20-25 ਸਾਲਾਂ ਦੇ ਸੁਪਨੇ ਦਿਖਾਉਂਦੇ ਹਨ ਪਰ ਉਦੋਂ ਹੀ ਪਤਾ ਲੱਗਦਾ ਹੈ ਜਦੋਂ ਅਸੀਂ ਬਾਅਦ ਵਿੱਚ ਪਿੱਛੇ ਝਾਕਦੇ ਹਾਂ ਤਾਂ ਇਹ ਲੋਕ ਸਾਡੇ ਪਿੱਛੇ ਹੁੰਦੇ ਹੀ ਨਹੀਂ। ਇਸ ਕਰਕੇ ਤੁਸੀਂ ਸਾਰੀ ਪੁਲੀਟੀਕਲਾਈਜ਼ੇਸ਼ਨ ਜੋ

ਕੀਤੀ ਹੈ, ਪ੍ਰਬੰਧਕੀ ਪ੍ਰਣਾਲੀ ਤੋਂ ਪਹਿਲਾਂ ਅਸੀਂ ਰਾਜਸੀ ਪ੍ਰਣਾਲੀ ਠੀਕ ਕਰੀਏ। ਕਿੰਨੇ ਕੇਸਿਜ਼ ਸਾਡੇ ਤੇ ਚਲ ਰਹੇ ਹਨ। ਹੁਣ ਮੈਂ ਇਹ ਗੱਲ ਨਹੀਂ ਕਰਨਾ ਚਾਹੁੰਦੀ, ਸਾਡੇ ਤੇ ਬਹੁਤ ਸਾਰੇ ਕੇਸ ਕੋਰਟਾਂ ਵਿਚ ਚਲ ਰਹੇ ਹਨ।

ਇਸੇ ਤਰ੍ਹਾਂ ਸਪੀਕਰ ਸਾਹਿਬ, ਇਨ੍ਹਾਂ ਨੇ 15ਵੇਂ ਨੰਬਰ ਤੇ ਕਿਹਾ ਹੈ ਕਿ ਅਸੀਂ ਸਿਆਸੀ ਮੱਤਭੇਦਾਂ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਹ ਦੱਸਣ ਕਿ ਕੀ ਸਿਆਸੀ ਮੱਤਭੇਦਾਂ ਨੂੰ ਖਤਮ ਕਰ ਰਹੇ ਹਨ ਜਾਂ ਸਿਆਸੀ ਲੋਕਾਂ ਨੂੰ ? ਇਹ ਮੈਨੂੰ ਸਮਝ ਨਹੀਂ ਆਈ ਕਿ ਇਹ ਕੀ ਕਹਿਣਾ ਚਾਹੁੰਦੇ ਸੀ। ਵਿਰੋਧੀ ਧਿਰ ਨਾਲ ਦੋਸਤਾਨਾ ਢੰਗ ਕਿਹਾ ਗਿਆ ਹੈ ਪਰ ਇਨ੍ਹਾਂ ਦੀ ਤਾਂ ਦੋਸਤੀ ਵੀ ਮਾੜੀ ਹੈ ਤੇ ਦੁਸ਼ਮਣੀ ਵੀ ਮਾੜੀ ਹੈ। ਇਸ ਸਬੰਧੀ ਥੋੜ੍ਹੇ ਜਿਹੇ ਹੱਥ ਤਾਂ ਮੈਨੂੰ ਵੀ ਲੱਗੇ ਹਨ। ਇਸ ਕਰਕੇ ਮੈਂ ਸਮਝਦੀ ਹਾਂ ਕਿ ਇਹ ਮਿੱਠੀਆਂ ਗੋਲੀਆਂ ਦੇ ਕੇ ਮਾਰਦੇ ਹਨ, ਇਹ ਕੌੜੀਆਂ ਗੋਲੀਆਂ ਨਹੀਂ ਦਿੰਦੇ। ਇਧਰਲੇ ਭਰਾ ਵੀ ਸਮਝ ਲੈਣ, ਜਿਥੇ ਕਿਤੇ ਇਨ੍ਹਾਂ ਨੇ ਦੱਬ ਕੇ ਤੁਹਾਨੂੰ ਜੱਫੀ ਪਾ ਲਈ ਤਾਂ ਸਮਝ ਲਓ ਕਿ ਉਹ ਬੰਦੇ ਤਾਂ ਗਏ। ਇਨ੍ਹਾਂ ਤੋਂ ਦੂਰ ਰਹਿਣਾ। ਇਹ ਕਹਿੰਦੇ ਹਨ ਕਿ ਟਾਕਰੇ ਦੀ ਥਾਂ ਇਕਮੱਤਤਾ। ਕਿੰਨੇ ਹੀ ਵੱਡੇ-ਵੱਡੇ ਮੁੱਦੇ ਆਏ, ਕਿੰਨੇ ਇੰਸੀਡੈਂਟ ਹੋਏ, ਇਹੋ ਜਿਹੀਆਂ ਸਮੱਸਿਆਵਾਂ ਆਈਆਂ, ਕੀ ਤੁਸੀਂ ਕਦੇ ਸਮਝਿਆ ਕਿ ਆਪੋਜ਼ੀਸ਼ਨ ਪਾਰਟੀ ਨੂੰ ਇਨ੍ਹਾਂ ਸਮੱਸਿਆਵਾਂ ਦੇ ਹੱਲ ਲਈ ਇਕਮੱਤਤਾ ਲੈਣ ਵਿੱਚ ਸ਼ਾਮਲ ਕਰੀਏ ? ਕੀ ਕਦੇ ਕਾਂਗਰਸ ਪਾਰਟੀ ਨੂੰ ਆਲ ਪਾਰਟੀ ਮੀਟਿੰਗ ਆਦਿ ਵਿਚ ਬੁਲਾ ਕੇ ਰਾਇ ਲਈ ? ਕਿੰਨੇ ਹੀ ਮਾਮਲਿਆਂ ਦੇ ਬਾਰੇ ਵਿੱਚ ਅਸੀਂ ਤੁਹਾਡੇ ਨਾਲ ਖੜ੍ਹੇ ਹੋਏ, ਪਰ ਤੁਸੀਂ ਕਿਸੇ ਥਾਂ ਤੇ ਕੁਝ ਨਹੀਂ ਕੀਤਾ। ਇਹ ਜਦੋਂ ਬਦਲੀਆਂ ਕਰਦੇ ਹਨ ਤਾਂ ਟਾਰਚ ਨਾਲ ਦੇਖਦੇ ਹਨ। ਮੈਂ ਇਥੇ ਨਾਂ ਨਹੀਂ ਲੈਣਾ ਚਾਹੁੰਦੀ । ਮੈਨੂੰ ਇੱਕ ਅਫ਼ਸਰ ਦਾ ਪਤਾ ਹੈ, ਉਹ ਵਿਚਾਰਾ ਸਿਰਫ ਮੇਰੇ ਕਰਕੇ ਮਾਰਿਆ ਗਿਆ। ਉਹ ਸਭ ਤੋਂ ਵਧੀਆ ਤੇ ਸੀਨੀਅਰ ਅਫ਼ਸਰ ਸੀ। ਉਸ ਦਾ ਵਧੀਆ ਰਿਕਾਰਡ ਸੀ। ਇੱਕ ਪਾਸੇ ਇਹ ਕਹਿੰਦੇ ਹਨ ਕਿ ਰਾਜਸੀ ਮੱਤਭੇਦ ਘਟਾਉਣੇ ਹਨ ਪਰ ਉਸ ਤੇ ਇਲਜ਼ਾਮ ਲਗਾਇਆ ਗਿਆ ਕਿ ਇਹ ਭੱਠਲ ਨਾਲ ਲੱਗਿਆ ਹੋਇਆ ਸੀ। ਭੱਠਲ ਨਾਲ ਲੱਗੇ ਹੋਣ ਕਰਕੇ ਉਸ ਵਿਚਾਰੇ ਨੂੰ ਪਾਸੇ ਕਰ ਦਿੱਤਾ ਗਿਆ। ਮੈਂ ਸਮਝਦੀ ਹਾਂ ਕਿ ਇਸ ਤਰ੍ਹਾਂ ਦੇ ਕੰਮ ਪੰਜਾਬ ਦੇ ਹਿੱਤਾਂ ਵਿੱਚ ਨਹੀਂ, ਪੰਜਾਬ ਦੇ ਲੋਕਾਂ ਦੇ ਹਿੱਤਾਂ ਵਿੱਚ ਨਹੀਂ। ਇਹ ਕੋਰਾ ਝੂਠ ਬੋਲਿਆ ਗਿਆ ਹੈ। ਮੈਂ ਪਹਿਲਾਂ ਵੀ ਜਿਹੜੇ ਨਾਂ ਦੱਸੇ ਹਨ ਕਿ ਕਿੰਨੇ ਇਨ੍ਹਾਂ ਨੇ ਕੇਸ ਬਣਾਏ, ਕੀ ਕੀ ਇਨ੍ਹਾਂ ਨੇ ਕੀਤਾ, ਇਹ ਮੈਂ ਸਾਰਾ ਦੱਸ ਚੁੱਕੀ ਹਾਂ।

ਜੈਨਰੇਟਰ ਦੀ ਮੈਂਬਰ ਸਾਹਿਬਾਨ ਨੇ ਗੱਲ ਕੀਤੀ ਸੀ। ਬਿਜਲੀ ਆਉਂਦੀ ਨਹੀਂ, ਲੋਕ ਆਪਣਾ ਜੈਨਰੇਟਰ ਲਗਾਉਂਦੇ ਹਨ। ਉਸ ਲਈ ਡੀਜ਼ਲ ਲਈ ਆਪਣਾ ਪੈਸਾ ਖਰਚਦੇ ਹਨ। ਉਸ ਤੇ ਵੀ ਮੈਨੂੰ ਪਤਾ ਲੱਗਿਆ ਹੈ ਕਿ ਟੈਕਸ ਲਗਾ ਦਿੱਤਾ ਹੈ ਜਾਂ ਲਾਇਆ ਜਾ ਰਿਹਾ ਹੈ। ਇਹ ਧੱਕਾ ਨਹੀਂ ਤਾਂ ਕੀ ਹੈ। ਇਹ ਬਿਜਲੀ ਦਾ ਹਾਲ ਹੈ। ਗਰਮੀਆਂ ਵਿੱਚ ਤਾਂ ਪਤਾ ਨਹੀਂ ਕੀ ਹੋਵੇਗਾ। ਇੱਥੇ ਬੜਾ ਕਿਹਾ ਹੈ ਕਿ ਪ੍ਰਾਜੈਕਟ ਲਾਏ ਹਨ ਔਰ ਲਾ ਰਹੇ ਹਾਂ। ਨੀਂਹ ਪੱਥਰ ਰੱਖਣ ਦੀ ਸ਼ੁਰੂਆਤ ਕੀਤੀ ਹੈ। ਪਹਿਲਾਂ ਕਹਿੰਦੇ ਸੀ ਕਿ 2010 ਤੱਕ ਸਾਡੇ ਕੋਲ ਬਿਜਲੀ ਵਾਧੂ ਹੋਵੇਗੀ ਔਰ ਅਸੀਂ ਗੁਆਂਢੀ ਸੂਬਿਆਂ ਨੂੰ ਵੀ ਪੰਜਾਬ ਵਿੱਚੋਂ ਬਿਜਲੀ ਦੇਵਾਂਗੇ। ਗੁਆਂਢੀਆਂ ਨੂੰ ਦੇਣੀ ਹੈ ਤਾਂ ਦੇ ਦਿਉ ਪਰ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਪਹਿਲਾਂ ਪੰਜਾਬ ਵਿੱਚ ਤਾਂ ਪੂਰੀ ਕਰ ਲਓ। ਅਸੀਂ ਆਪਣੇ ਸਮੇਂ ਵਿੱਚ ਬਿਜਲੀ ਦਿੱਤੀ ਹੈ। ਬਾਹਰੋਂ ਖਰੀਦ ਕੇ ਵੀ ਦਿੱਤੀ। ਅਸੀਂ ਆਪਣੇ ਸਮੇਂ ਵਿੱਚ 8 ਤੋਂ 10 ਘੰਟੇ ਬਿਜਲੀ ਦਿੱਤੀ ਹੈ। ਤੁਹਾਡੇ ਸਮੇਂ ਵਿੱਚ 2 ਘੰਟੇ ਵੀ ਨਹੀਂ ਆਉਂਦੀ। ਆਉਣ ਤੋਂ ਪਹਿਲਾਂ ਹੀ ਚਲੀ ਜਾਂਦੀ ਹੈ। ਸੋ ਇਹ ਖਾਲੀ ਗੱਲਾਂ ਕਰਨ ਦਾ ਕੋਈ ਫਾਇਦਾ ਨਹੀਂ। 1038 ਕਰੋੜ ਰੁਪਿਆ ਬਿਜਲੀ ਬੋਰਡ ਦਾ ਸਰਕਾਰ ਨੇ ਦੇਣਾ ਹੈ। ਇਹ ਦੱਸਣ ਕੀ ਉਹ ਪੈਸੇ ਸਰਕਾਰ ਦੇ ਦੇਵੇਗੀ ? ਸਰਕਾਰ ਕੋਲ ਪੈਸੇ ਹਨ ? ਤਨਖਾਹਾਂ ਤਾਂ ਇਹ ਉਧਾਰ ਲੈ ਕੇ ਦੇ ਰਹੇ ਹਨ। ਬਿਜਲੀ ਬੋਰਡ ਵਿੱਚ ਜਦੋਂ ਤੱਕ ਉਹ ਪੈਸਾ ਨਹੀਂ ਜਾਵੇਗਾ ਤੱਦ ਤੱਕ ਆਉਣ ਵਾਲੇ ਦਿਨ ਅਕਾਲੀ ਭਾਜਪਾ ਸਰਕਾਰ ਲਈ ਕਾਲੇ ਹੋਣਗੇ ਔਰ ਪੰਜਾਬ ਦੇ ਲੋਕ, ਪੰਜਾਬ ਦਾ ਹਰ ਵਰਗ, ਭਾਵੇਂ ਉਹ ਇੰਡਸਟ੍ਰੀਲਿਸਟ ਹੈ, ਵਪਾਰੀ ਹੈ, ਕਿਸਾਨ ਹੈ ਜਾਂ ਆਮ ਇਨਸਾਨ ਹੈ, ਉਹ ਪੰਜਾਬ ਸਰਕਾਰ ਨੂੰ ਰੋਵੇਗਾ। ਸੋ ਬਿਜਲੀ ਲਈ ਇਨ੍ਹਾਂ ਨੇ ਲੋਕਾਂ ਦੀ ਇੰਨੀ ਜਾਨ ਖਰਾਬ ਕੀਤੀ ਹੈ ਕਿ ਕੁਝ ਕਿਹਾ ਨਹੀਂ ਜਾ ਸਕਦਾ। ਸੋ ਬਿਜਲੀ ਦੀ ਇਹ ਗੱਲ ਮੈਂ ਕਰਨੀ ਚਾਹੁੰਦੀ ਹਾਂ ਕਿ ਬਿਜਲੀ ਵਾਲੇ ਪਾਸੇ ਸਾਡਾ ਬੁਰਾ ਹਾਲ ਹੈ। ਸਰਦੀਆਂ ਵਿੱਚ ਵੀ ਕੱਟਾਂ ਦੀ ਰਵਾਇਤ ਪਾ ਦਿੱਤੀ, ਗਰਮੀਆਂ ਤਾਂ ਦੂਰ ਦੀ ਗੱਲ ਹੈ ਔਰ ਜਿੱਥੋਂ ਤੱਕ ਇਹ ਪ੍ਰਾਜੈਕਟਾਂ ਦੀ ਗੱਲ ਕਰਦੇ ਹਨ, ਮੈਨੂੰ ਨਹੀਂ ਪਤਾ ਇਨ੍ਹਾਂ ਦੇ ਪ੍ਰਾਜੈਕਟ ਕਦੋਂ ਤੱਕ ਚਲਣੇ ਹਨ ਜਾਂ ਨਹੀਂ ਚਲਣੇ। ਅਸੀਂ ਆਪਣੇ ਸਮੇਂ ਵਿੱਚ ਬਹੁਤ ਸਾਰੇ ਪ੍ਰਾਜੈਕਟ ਸ਼ੁਰੂ ਕਰਵਾਏ ਸਨ, ਕੰਮ ਵੀ ਉਨ੍ਹਾਂ ਤੇ ਸ਼ੁਰੂ ਹੋ ਜਾਣਾ ਸੀ ਪਰ ਇਨ੍ਹਾਂ ਦੀ ਢਿਲ ਮੱਠ ਕਰਕੇ ਉਹ ਵੀ ਪੂਰੇ ਨਹੀਂ ਹੋਏ। ਫਿਰ ਇਨ੍ਹਾਂ ਨੇ ਗੱਲ ਕੀਤੀ ਹੈ ਇੰਡਸਟਰੀ ਦੀ। ਇੰਡਸਟਰੀ ਲਈ ਦੋ ਚੀਜ਼ਾਂ ਚਾਹੀਦੀਆਂ ਹਨ, ਇੱਕ ਚਾਹੀਦੀ ਹੈ ਬਿਜਲੀ ਔਰ ਦੂਸਰਾ ਚਾਹੀਦਾ ਹੈ ਐਟਮੋਸਫੀਅਰ।

*1.23 ਵਜੇ ਬਾਅਦ ਦੁਪਹਿਰ

(*ਇਸ ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ** : ਚੇਅਰਮੈਨ ਸਾਹਿਬ, ਇਹ ਦੱਸ ਦੇਣ ਕਿ ਇਨ੍ਹਾਂ ਨੇ ਕਿੰਨੇ ਕੁ ਪ੍ਰਾਜੈਕਟ ਅਤੇ ਕਿਹੜੇ ਪ੍ਰਾਜੈਕਟ ਸ਼ੁਰੂ ਕਰਵਾਏ ਸਨ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਲਹਿਰਾ ਮੁਹੱਬਤ ਸਾਡਾ ਸ਼ੁਰੂ ਕੀਤਾ ਹੋਇਆ ਹੈ। ਨਾਭੇ ਵਾਲਾ ਅਸੀਂ ਸ਼ੁਰੂ ਕੀਤਾ ਸੀ।

**ਉਪ ਮੁੱਖ ਮੰਤਰੀ** : ਬੀਬੀ ਜੀ, ਨਾਭੇ ਬਾਰੇ ਤਾਂ ਮੈਂ ਅੱਜ ਤੱਕ ਨਹੀਂ ਸੁਣਿਆ ਕਿ ਉਥੇ ਕੋਈ ਪ੍ਰਾਜੈਕਟ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਲਹਿਰੇ ਵਾਲਾ ਨਾਭੇ ਸ਼ਿਫਟ ਹੋਇਆ ਸੀ। ਮੈਂ ਤੁਹਾਨੂੰ ਰਿਕਾਰਡ ਭੇਜ ਦੇਵਾਂਗੀ। ਇਹੀ ਤਾਂ ਤੁਹਾਡੇ ਵਿੱਚ ਨੁਕਸ ਹੈ ਕਿ ਤੁਹਾਨੂੰ ਪਤਾ ਹੀ ਕੁਝ ਨਹੀਂ। ਸੋ, ਚੇਅਰਮੈਨ ਸਾਹਿਬ, ਮੈਂ ਗੱਲ ਕਰ ਰਹੀ ਸੀ ਕਿ ਇੰਡਸਟਰੀ ਲਈ ਦੋ ਚੀਜ਼ਾਂ ਚਾਹੀਦੀਆਂ ਹਨ। ਨਾ ਇਨ੍ਹਾਂ ਕੋਲ ਬਿਜਲੀ ਹੈ ਔਰ ਨਾ ਹੀ ਐਟਮੋਸਫੀਅਰ ਹੈ।..........(ਵਿਘਨ)

ਮੁੱਖ ਸੰਸਦੀ ਸਕੱਤਰ, ਸਿੱਖਿਆ : ਚੇਅਰਮੈਨ ਸਾਹਿਬ..........

ਸ੍ਰੀ ਸਭਾਪਤੀ : ਬੀਬੀ ਜੀ, ਤੁਸੀਂ ਬੈਠੋ।

ਸ੍ਰੀਮਤੀ ਰਾਜਿੰਦਰ ਕੌਰ ਭੱਠਲ : ਇਸੇ ਤਰ੍ਹਾਂ ਬਹੁਤ ਸਾਰੀਆਂ ਥਾਵਾਂ ਤੇ ਚਾਹੇ ਲੁਧਿਆਣਾ ਹੋਵੇ ਜਾਂ ਕੋਈ ਹੋਰ ਥਾਂ ਹੋਵੇ, ਸਿਨਮੇ ਵਿੱਚ ਬੰਦੇ ਮਾਰੇ ਗਏ, ਹਰ ਰੋਜ਼ ਲੁੱਟਾਂ ਖੋਹਾਂ ਪੰਜਾਬ ਵਿੱਚ ਹੁੰਦੀਆਂ ਹਨ। ਇਹੋ ਜਿਹੀ ਲਾਅ ਐਂਡ ਆਰਡਰ ਦੀ ਸਥਿੱਤੀ ਵਿੱਚ ਇੰਡਸਟਰੀ, ਜਿਸ ਤੇ ਇਨ੍ਹਾਂ ਨੇ ਭਾਰ ਪਾਇਆ ਹੈ, ਉਸ ਦੇ ਮੁਤਾਬਿਕ ਇੰਡਸਟਰੀ ਇਥੇ ਸਾਡੇ ਪੰਜਾਬ ਵਿੱਚ ਨਹੀਂ ਆਈ। ਜਿਹੜੀ ਆਈ ਸੀ, ਉਹ ਵੀ ਭੱਜ ਗਈ। ਐਨ.ਆਰ.ਆਈਜ਼ ਇਥੇ ਪੰਜਾਬ ਵਿੱਚ ਆਉਣਾ ਚਾਹੁੰਦੇ ਸੀ ਅਤੇ ਇੰਡਸਟਰੀ ਲਾਉਣਾ ਚਾਹੁੰਦੇ ਸੀ। ਪਿੱਛੇ ਜਿਹੇ ਇਕ ਇਲੈਕਸ਼ਨ ਹੋਣੀ ਸੀ। ਉਹ ਇਲੈਕਸ਼ਨ ਉਨ੍ਹਾਂ ਵਿਚਾਰਿਆਂ ਨੇ ਇਕ ਹੋਟਲ ਵਿੱਚ ਬੈਠ ਕੇ ਕਰ ਲੈਣੀ ਸੀ। 1000-1500 ਬੰਦਿਆਂ ਨੇ ਬੈਠ ਕੇ ਆਪਣੇ ਆਪ ਕਰ ਲੈਣੀ ਸੀ, ਇਹ ਗੱਲ ਰਿਕਾਰਡ ਤੇ ਹੈ ਲੇਕਿਨ ਉਹ ਐਨ.ਆਰ.ਆਈਜ਼. ਦੀ ਇਲੈਕਸ਼ਨ ਨਹੀਂ ਹੋਣ ਦਿੱਤੀ ਗਈ ਔਰ ਲੰਮੀ ਡੇਟ ਪਾ ਦਿੱਤੀ ਗਈ। ਕਿੰਨੇ ਹੀ ਲੋਕ ਬਾਹਰੋਂ ਆਏ ਸਨ। ਦੂਰੋਂ-ਦੂਰੋਂ ਉਹ ਕੰਮ ਛੱਡ ਕੇ ਆਏ ਸਨ। ਕਾਫੀ ਪੈਸੇ ਖਰਚ ਕੇ ਆਏ ਸਨ। ਪਰ ਇੱਥੇ ਕਿਹਾ ਗਿਆ ਕਿ ਪੰਜਾਬ ਦੇ ਹਾਲਾਤ ਅਜੇ ਠੀਕ ਨਹੀਂ ਹਨ। ਜੇਕਰ ਹਾਲਾਤ ਠੀਕ ਨਹੀਂ ਹਨ, ਤੁਸੀਂ ਇਸ ਚੀਜ਼ ਨੂੰ ਖੁਦ ਮੰਨਦੇ ਹੋ ਔਰ ਤੁਸੀਂ ਹਾਲਾਤ ਠੀਕ ਨਹੀਂ ਕਰ ਸਕਦੇ, ਫਿਰ ਤੁਸੀਂ ਇਹ ਦੱਸੋ ਕਿ ਤੁਸੀਂ ਸ਼੍ਰੋਮਣੀ ਕਮੇਟੀ ਦੇ ਇਲਕੈਸ਼ਨ ਕਿਵੇਂ ਕਰਵਾਉਗੇ ? ਚੇਅਰਮੈਨ ਸਾਹਿਬ, ਇਹ ਤਾਂ ਇਨ੍ਹਾਂ ਦੀ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਹੈ। ਆਹ ਇਨ੍ਹਾਂ ਦਾ ਵਪਾਰ ਹੈ, ਆਹ ਇਨ੍ਹਾਂ ਦਾ ਵਣਜ ਹੈ। ਸਾਰਾ ਕੁਝ ਇਨ੍ਹਾਂ ਕੋਲੋਂ ਸੂਬੇ ਵਿੱਚੋਂ ਭੱਜ ਰਿਹਾ ਹੈ।

ਇਸੇ ਤਰ੍ਹਾਂ ਹੀ, ਮੁਲਾਜ਼ਮ ਵਰਗ ਦੀ ਗੱਲ ਕਰ ਲਓ। ਕੰਡੀ ਪ੍ਰਾਜੈਕਟ, ਆਹ ਮੇਰੇ ਕੋਲ ਕਾਗਜ਼ ਹਨ। ਕੰਡੀ ਪ੍ਰਾਜੈਕਟ ਸਾਡੇ ਵਾਸਤੇ ਇਕ ਬਹੁਤ ਵੱਡਾ ਅਤੇ prestigious project ਸੀ। ਸਾਡੀ ਸਰਕਾਰ ਵੇਲੇ ਵੀ ਉਥੇ ਕੰਮ ਕਰਨ ਵਾਲੇ ਮੁਲਾਜ਼ਮਾਂ ਵਿੱਚੋਂ 200-300 ਮੁਲਾਜ਼ਮ ਮਰੇ ਸਨ ਕਿਉਂਕਿ ਉਥੇ ਕੰਮ ਕਰਨਾ ਬਹੁਤ ਔਖਾ ਸੀ। ਕੱਚੇ ਪਹਾੜ ਸੀ, ਉਸ ਪਹਾੜ ਨੂੰ ਪੁੱਟ ਕੇ ਕੰਮ ਕਰਨਾ ਸੀ। ਵਰਕਿੰਗ ਕੰਡੀਸ਼ਨਜ਼ ਬਹੁਤ ਮੁਸ਼ਕਲ ਸਨ। ਇਸ ਕਰਕੇ ਹਾਲਾਤ ਦੇ ਮੱਦੇ ਨਜ਼ਰ ਉਥੇ ਕੰਮ ਕਰਨ ਵਾਲੇ ਮੁਲਾਜ਼ਮਾਂ ਨੂੰ ਕੁਝ ਰਿਆਇਤਾਂ ਦਿੱਤੀਆਂ ਗਈਆਂ ਸਨ। ਜੋ ਉਨ੍ਹਾਂ ਮੁਲਾਜ਼ਮਾਂ ਨੂੰ ਇਸ ਸਬੰਧ ਵਿੱਚ ਏਰੀਅਰ ਮਿਲੇ ਸੀ ਹੁਣ ਇਨ੍ਹਾਂ ਦੀ ਸਰਕਾਰ ਨੇ ਆ ਕੇ ਬਿਲਕੁਲ ਹੀ ਬੰਦ ਕਰ ਦਿੱਤੇ ਹਨ। ਇਸ ਸਬੰਧੀ ਮੁਲਾਜ਼ਮ ਕੋਰਟ ਵਿੱਚ ਚਲੇ ਗਏ ਔਰ ਕੋਰਟ ਨੇ ਕਿਹਾ ਕਿ ਇਸ ਕੇਸ ਤੇ ਹਮਦਰਦੀ ਨਾਲ ਵਿਚਾਰ ਕਰੋ, ਇਨ੍ਹਾਂ ਤੋਂ ਇਹ ਵਾਪਸ ਨਹੀਂ ਲੈਣਾ ਚਾਹੀਦਾ। ਲੇਕਿਨ ਇਨ੍ਹਾਂ ਨੇ ਉਨ੍ਹਾਂ ਮੁਲਾਜ਼ਮਾਂ ਤੇ ਉਹ ਏਰੀਅਰਜ਼ ਵਾਪਸ ਲੈਣ ਵਾਸਤੇ ਤਲਵਾਰ ਲਟਕਾ ਰੱਖੀ ਹੈ। ਮੇਰੀ ਰਿਕੁਐਸਟ ਹੈ ਕਿ ਹਾਲੇ ਬਜਟ ਆਉਣਾ ਹੈ, ਸ਼ਾਹਪੁਰ ਕੰਡੀ ਵਾਲੇ ਜਿਹੜੇ ਮੁਲਾਜ਼ਮ ਹਨ ਉਨ੍ਹਾਂ ਨੂੰ ਜਿਹੜੇ ਅੱਜ ਤੱਕ ਫਾਇਨਾਂਸ਼ੀਅਲ ਏਰੀਅਰਜ਼ ਮਿਲੇ ਹਨ ਉਹ ਵਾਪਸ ਨਾ ਲਏ ਜਾਣ ਕਿਉਂਕਿ ਉਨ੍ਹਾਂ ਨੇ ਸਮੁੱਚੇ ਪੰਜਾਬ ਵਾਸਤੇ ਆਪਣੀਆਂ ਜਾਨਾਂ ਗਵਾਈਆਂ ਹਨ।

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਇਸ ਤੋਂ ਅੱਗੇ ਸ਼ਗਨ ਸਕੀਮ ਹੈ ਜਾਂ ਇਸ ਤਰ੍ਹਾਂ ਦੀਆਂ ਹੋਰ ਕਈ ਸਕੀਮਾਂ ਹਨ। ਇਨ੍ਹਾਂ ਸਕੀਮਾਂ ਵਿੱਚ, ਚੇਅਰਮੈਨ ਸਾਹਿਬ, ਕਿੰਨਾ ਘਪਲਾ ਹੋਇਆ ਹੈ, ਕਿੰਨੀਆਂ ਗੱਲਾਂ ਹੋਈਆਂ ਹਨ, ਹਰ ਰੋਜ਼ ਅਖਬਾਰਾਂ ਵਿੱਚ ਇਹ ਸਾਰੀਆਂ ਗੱਲਾਂ ਆਉਂਦੀਆਂ ਰਹਿੰਦੀਆਂ ਹਨ। ਜਿਹੜੀਆਂ ਵੀ ਇਨ੍ਹਾਂ ਨੇ ਪਿਛਲੇ ਸਮੇਂ ਵਿੱਚ ਸਿਫਾਰਸ਼ਾਂ ਕੀਤੀਆਂ, ਚਾਹੇ ਉਹ ਆਟਾ ਦਾਲ ਸਕੀਮ ਹੈ, ਇਨ੍ਹਾਂ ਨੇ ਉਸਦਾ ਰੇਟ ਚਾਰ ਰੁਪਏ ਪ੍ਰਤੀ ਕਿਲੋ ਆਟਾ ਅਤੇ 20 ਰੁਪਏ ਪ੍ਰਤੀ ਕਿਲੋ ਦਾਲ ਦਾ ਰੇਟ ਰੱਖਿਆ ਸੀ। ਚਾਰ ਰੁਪਏ ਅਤੇ 20 ਰੁਪਏ, ਉਸ ਬਾਰੇ ਲੋਕਾਂ ਨੇ ਕਿਹਾ ਕਿ ਇਹ 420 ਹੈ। ਇਹ ਪੈਸਾ ਕਿੱਥੋਂ ਆਇਆ ? ਇਹ ਕਣਕ ਕਿੱਥੋਂ ਆਈ ? ਯੂ.ਪੀ.ਏ. ਦੀ ਸਰਕਾਰ ਨੇ ਇਨ੍ਹਾਂ ਨੂੰ ਪੈਸਾ ਦਿੱਤਾ। ਇਨ੍ਹਾਂ ਨੇ ਲੋਕਾਂ ਦੇ ਨੀਲੇ ਕਾਰਡ ਬਣਾ ਦਿੱਤੇ। ਜੇਕਰ ਇਹ ਪੈਸਾ ਇਹ ਆਪਣੇ ਕੋਲੋਂ ਦਿੰਦੇ ਫਿਰ ਤਾਂ ਇਹ ਆਖ ਸਕਦੇ ਸੀ ਪਰ ਇਨ੍ਹਾਂ ਨੇ ਉਸ ਤੇ ਫੋਟੋ ਆਪਣੀ ਲਾ ਦਿੱਤੀ। ਪੈਸੇ ਦੇਣ ਵਾਲੇ ਦਾ ਨਾਂ ਲਿਖਣਾ ਭੁੱਲ ਗਏ। ਚੇਅਰਮੈਨ ਸਾਹਿਬ, ਇਨ੍ਹਾਂ ਦਾ ਆਰਥਿਕ ਜਨਾਜਾ ਨਿਕਲ ਚੁੱਕਿਆ ਹੈ। ਇਨ੍ਹਾਂ ਕੋਲ ਕੋਈ ਕਿਸੇ ਪ੍ਰਕਾਰ ਦੇ ਫੰਡਜ਼ ਨਹੀਂ ਹਨ।

ਇਕ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਪੰਜਵੇਂ ਪੇਅ ਕਮਿਸ਼ਨ ਦੀਆਂ ਸਿਫਾਰਸ਼ਾਂ ਹੂ-ਬ-ਹੂ ਲਾਗੂ ਕਰਾਂਗੇ। ਉਸ ਵਿੱਚ ਵੀ ਇਨ੍ਹਾਂ ਨੇ ਕੁਝ ਨਹੀਂ ਕੀਤਾ। ਪੈਨਸ਼ਨਰਾਂ ਵਾਸਤੇ ਜਿਹੜੀਆਂ ਨਵੀਆਂ ਤਨਖਾਹਾਂ ਦੀਆਂ ਸਿਫਾਰਸ਼ਾਂ ਸੀ ਉਹ ਵੀ ਇਹ ਲਾਗੂ ਨਹੀਂ ਕਰ ਸਕੇ। ਅੱਜ ਸਾਰੇ ਮੁਲਾਜ਼ਮ ਸਰਕਾਰ ਤੋਂ ਨਾਰਾਜ਼ ਹੋਏ ਬੈਠੇ ਹਨ ਕਿਉਂਕਿ ਇਨ੍ਹਾਂ ਕੋਲ ਕੋਈ ਫੰਡਜ਼ ਨਹੀਂ ਹਨ। ਇਹ ਕਿਵੇਂ ਪੰਜਾਬ ਦੀ ਤਰੱਕੀ ਕਰਾ ਸਕਦੇ ਹਨ। ਦਿੱਲੀ ਤੋਂ ਇਹ ਪੈਸੇ ਲੈ ਕੇ ਆ ਜਾਂਦੇ ਹਨ। ਅੰਬਾਲੇ ਤੱਕ ਤਾਂ ਠੀਕ ਆਉਂਦੇ ਹਨ। ਅੰਬਾਲੇ ਤੋਂ ਬਾਅਦ ਅੱਗੇ ਆ ਕੇ ਗਾਲਾਂ ਕੱਢਣ ਲੱਗ ਜਾਂਦੇ ਹਨ। ਅੱਜ ਵਿੱਤੀ ਹਾਲਤ ਇਨ੍ਹਾਂ ਦੀ ਇਹ ਹੈ। ਵਿੱਤੀ ਘਾਟਾ ਸਾਲ 2006-07 ਵਿੱਚ 1748 ਕਰੋੜ ਰੁਪਏ ਸੀ। ਸਾਲ 2009-10 ਵਿੱਚ ਇਹ ਵੱਧ ਕੇ 4233 ਕਰੋੜ ਰੁਪਏ ਹੋ ਗਿਆ। ਕਰਜ਼ਾ 2006-07 ਵਿੱਚ 48344 ਕਰੋੜ ਰੁਪਏ ਸੀ ਜੋ 2009-10 ਵਿੱਚ ਵੱਧ ਕੇ 63217 ਕਰੋੜ ਰੁਪਏ ਤੇ ਪਹੁੰਚ ਗਿਆ ਹੈ। ਸੂਬੇ ਵਿੱਚ ਇਹ ਕੰਮ ਚੱਲ ਰਹੇ ਹਨ। ਇਹ ਇਧਰੋਂ ਉਧਰੋਂ ਪੈਸੇ ਫੜ੍ਹ ਕੇ, ਕਿਸੇ ਬੋਰਡ ਕੋਲੋਂ, ਕਿਸੇ ਕਾਰਪੋਰੇਸ਼ਨ ਕੋਲੋਂ ਫੜ੍ਹ ਕੇ ਕੰਮ ਚਲਾ ਰਹੇ ਹਨ। ਇਹ ਜਿਹੜਾ ਕਰਜ਼ਾ ਵਧਿਆ ਹੈ ਮੈਂ ਮੰਨਦੀ ਹਾਂ ਕਿ ਕਰਜ਼ਾ ਲੈਣਾ ਪਾਪ ਨਹੀਂ ਹੈ। ਇਹ ਠੀਕ ਹੈ ਕਿ ਅਸੀਂ ਕਿਸੇ ਵੀ ਕੰਮ ਲਈ ਕਰਜ਼ਾ ਲੈਂਦੇ ਹਾਂ। ਘਰ ਵਿਚ ਕਰਜ਼ਾ ਲੈਂਦੇ ਹਾਂ ਅਤੇ ਬਾਹਰ ਦੇ ਕੰਮਾਂ ਲਈ ਵੀ ਕਰਜ਼ਾ ਲੈਂਦੇ ਹਾਂ, ਇਹ ਚੰਗੀ ਗੱਲ ਹੈ। ਪਰ ਅਸੀਂ ਫਜ਼ੂਲ-ਖਰਚੀ ਵਾਸਤੇ ਕਰਜ਼ਾ ਨਹੀਂ ਲੈਂਦੇ। ਵੇਖੋ, ਅੱਜ ਕਿੰਨੀ ਫਜ਼ੂਲ-ਖਰਚੀ ਹੋ ਰਹੀ ਹੈ ਅਤੇ ਵਿਕਾਸ ਕੁਝ ਵੀ ਨਹੀਂ ਹੋ ਰਿਹਾ। ਇਹ ਜਿਹੜਾ ਕਰਜ਼ਾ ਵਧਿਆ ਹੈ, ਇਹ ਸਾਲ 2006 ਵਿਚ 11840 ਕਰੋੜ ਰੁਪਏ ਸੀ ਜਿਹੜਾ ਸਾਲ 2009-10 ਵਿਚ ਵਧ ਕੇ 18141 ਕਰੋੜ ਰੁਪਏ ਹੋ ਗਿਆ ਹੈ। ਅਕਾਲੀ-ਭਾਜਪਾ ਸਰਕਾਰ ਦੀ ਜਿਹੜੀ ਸਲਾਨਾ ਉਧਾਰ ਸੀਮਾ ਹੈ, ਉਹ 6200 ਕਰੋੜ ਰੁਪਏ ਹੈ। ਇਹ 6200 ਕਰੋੜ ਰੁਪਏ ਤਾਂ ਪਹਿਲਾਂ ਹੀ ਖਰਚ ਕਰ ਚੁੱਕੇ ਹਨ। ਇਹ ਕਰਜ਼ਾ ਅਸੀਂ 10% ਸਲਾਨਾ ਇੰਟਰੈਸਟ ਤੇ ਲੈਂਦੇ ਹਾਂ। ਮੈਂ ਸਮਝਦੀ ਹਾਂ ਕਿ ਆਉਣ ਵਾਲੇ ਸਮੇਂ ਵਿਚ ਇਨ੍ਹਾਂ ਨੂੰ ਕਿਧਰੋਂ ਵੀ ਕੋਈ ਕਰਜ਼ਾ ਨਹੀਂ

ਮਿਲਣਾ ਕਿਉਂਕਿ ਇਨ੍ਹਾਂ ਨੇ ਹਾਲਾਤ ਹੀ ਇਹੋ ਜਿਹੇ ਬਣਾ ਦਿੱਤੇ ਹਨ। ਜਿਹੜੀਆਂ ਮੈਂ 12 ਡਿਪਾਰਟਮੈਂਟਾਂ ਦੀਆਂ ਗੱਲਾਂ ਕੀਤੀਆਂ ਹਨ, ਜਿਹੜੀਆਂ ਕਿ ਰਾਜਪਾਲ ਦੇ ਭਾਸ਼ਣ ਵਿਚ ਕੀਤੀਆਂ ਗਈਆਂ ਹਨ। ਇਨ੍ਹਾਂ ਸਾਰੀਆਂ ਸਕੀਮਾਂ ਵਿਚ ਹੀ ਸੈਂਟਰ ਤੋਂ ਪੈਸਾ ਆਇਆ ਹੈ। ਇਨ੍ਹਾਂ ਵਿਚ ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ, ਨੈਸ਼ਨਲ ਫੂਡ ਸਕਿਓਰਿਟੀ, ਸਿਵਲ ਐਵੀਏਸ਼ਨ ਜਿਸ ਦੇ ਵਿਚ ਹਵਾਈ ਅੱਡੇ ਆਉਂਦੇ ਹਨ, ਸਿੱਖਿਆ ਦੇ ਖੇਤਰ ਵਿਚ ਸੈਂਟਰਲ ਯੂਨੀਵਰਸਿਟੀ, ਬਠਿੰਡਾ, ਆਈ.ਆਈ.ਐਮ. ਇੰਸਟੀਚਿਊਟ, ਨਾਲੇਜ ਸਿਟੀ ਇਹ ਜੋ ਵੀ ਪ੍ਰੋਜੈਕਟ ਹਨ, ਇਨ੍ਹਾਂ ਵਾਸਤੇ ਪੈਸਾ ਸੈਂਟਰ ਤੋਂ ਆਇਆ ਹੈ। 14000 ਕਰੋੜ ਰੁਪਿਆ ਸਰਬ ਸਿੱਖਿਆ ਅਭਿਆਨ ਵਾਸਤੇ ਆਇਆ ਹੈ। ਸਾਡੇ ਬੀਬੀ (ਸਿੱਖਿਆ ਮੰਤਰੀ) ਜੀ ਆਪਣੇ ਵੱਲੋਂ ਕੋਸ਼ਿਸ਼ ਤਾਂ ਕਰ ਰਹੇ ਹਨ ਪਰ ਉਹ ਵੀ ਕੀ ਕਰਨ, ਉਨ੍ਹਾਂ ਨੂੰ ਵੀ ਇਹ ਪੈਸਾ ਨਹੀਂ ਦਿੰਦੇ।.............

**ਸ਼੍ਰੀ ਸਭਾਪਤੀ** : ਬੀਬੀ ਜੀ, ਵਾਈਂਡ-ਅੱਪ ਕਰੋ ਜੀ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਚੇਅਰਮੈਨ ਸਾਹਿਬ, ਜਿਹੜਾ ਵੀ ਪੈਸਾ ਸੈਂਟਰ ਤੋਂ ਮੁਹੱਈਆ ਕਰਵਾਇਆ ਜਾਂਦਾ ਹੈ, ਉਸ ਦੇ ਲਈ ਸਟੇਟ ਗੌਰਮਿੰਟ ਵੱਲੋਂ ਪੂਰਾ ਸ਼ੇਅਰ ਪਾਇਆ ਜਾਂਦਾ ਹੈ। ਪੰਜਾਬ ਸਾਰੇ ਹਿੰਦੁਸਤਾਨ ਵਿਚ ਦੂਜੇ ਨੰਬਰ ਤੇ ਹੈ, ਇਸ ਨੇ 95% ਗ੍ਰਾਂਟ ਲਈ ਹੈ...........

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਤੁਹਾਨੂੰ ਵਧਾਈ ਦਿੰਦੀ ਹਾਂ, ਇਹ ਵੀ ਸੈਂਟਰ ਦੀ ਹੈਲਪ ਨਾਲ ਹੀ ਹੋ ਰਿਹਾ ਹੈ। ਇਸ ਤੋਂ ਇਲਾਵਾ ਰੋਪੜ ਵਿਖੇ ਆਈ.ਆਈ.ਟੀ. ....(ਸ਼ੋਰ....ਵਿਘਨ...) ਇਹ ਡਿਨਾਈ ਕਰ ਦੇਣ ਕਿ ਇਨ੍ਹਾਂ ਸਕੀਮਾਂ ਵਾਸਤੇ ਪੈਸਾ ਸੈਂਟਰ ਤੋਂ ਨਹੀਂ ਆਇਆ।

(ਇਸ ਸਮੇਂ ਮਾਸਟਰ ਮੋਹਨ ਲਾਲ, ਟਰਾਂਸਪੋਰਟ ਮੰਤਰੀ ਜੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਸਭਾਪਤੀ** : ਮਾਸਟਰ ਜੀ, ਉਨ੍ਹਾਂ ਨੂੰ ਬੋਲਣ ਦਿਉ।

**ਟਰਾਂਸਪੋਰਟ ਮੰਤਰੀ** : ਚੇਅਰਮੈਨ ਸਾਹਿਬ, ਮੇਰੀ ਗੱਲ ਤਾਂ ਸੁਣੋ.......

(ਕੁਝ ਆਵਾਜ਼ਾਂ : ਕਾਹਦੇ ਲਈ ਸੁਣੀਏ ?)

**ਟਰਾਂਸਪੋਰਟ ਮੰਤਰੀ** : ** ** **

**ਸ਼੍ਰੀ ਸਭਾਪਤੀ** : ਮਾਸਟਰ ਜੀ, ਬੈਠੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਹਾਡੀ ਗੱਲ ਤਾਂ ਤੁਹਾਡਾ ਡਰਾਈਵਰ ਨਹੀਂ ਸੁਣਦਾ, ਮੈਂ ਗੱਲ ਕੀ ਸੁਣਨੀ ਹੈ। ਇਹ ਠੀਕ ਹੈ ਕਿ ਸਟੇਟ 100 ਰੁਪਏ ਦਿੰਦੀ ਹੈ। ਇਹ ਤਾਂ ਬੀ.ਜੇ.ਪੀ. ਵੇਲੇ ਵੀ ਜਾਂਦਾ ਸੀ ਪਰ ਉਦੋਂ ਪੰਜਾਬ ਵਿਚ ਪੈਸੇ ਕਿਉਂ ਨਹੀਂ ਆਏ। ਇਹ ਠੀਕ ਹੈ ਕਿ ਸਾਰੀਆਂ ਸਟੇਟਾਂ ਵਿਚੋਂ ਸੈਂਟਰਲ ਪੂਲ ਵਿਚ ਪੈਸੇ ਜਾਂਦੇ ਹਨ ਅਤੇ ਫਿਰ ਉਥੋਂ ਸਟੇਟਾਂ ਨੂੰ ਦਿੱਤੇ ਜਾਂਦੇ ਹਨ। ਇਹ ਤਾਂ ਸਾਰਿਆਂ ਨੂੰ ਪਤਾ ਹੈ, ਇਹ

**Expunged as ordered by the Chair.

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਕਿਹੜੀ ਨਵੀਂ ਗੱਲ ਦੱਸਣ ਲੱਗੇ ਹਨ। ਅਸੀਂ ਸਟੇਟ ਵਾਸਤੇ ਵੱਧ ਮੰਗਦੇ ਹਾਂ, ਇਹ ਗੱਲ ਠੀਕ ਹੈ। ਪਰ ਸਾਡੇ ਤੋਂ ਪਹਿਲਾਂ ਇਨ੍ਹਾਂ ਦੀ ਸਰਕਾਰ ਵੀ ਸੈਂਟਰ ਵਿਚ ਸੀ, ਉਦੋਂ ਪੈਸੇ ਕਿਉਂ ਨਹੀਂ ਸੀ ਆਉਂਦੇ, ਇਸ ਗੱਲ ਦੀ ਮੈਨੂੰ ਤਾਂ ਸਮਝ ਨਹੀਂ ਆਈ। ਰੋਪੜ ਦੀ ਆਈ.ਆਈ.ਟੀ. ਇਕ ਹਜ਼ਾਰ ਕਰੋੜ ਰੁਪਏ ਦੀ ਲਾਗਤ ਨਾਲ ਬਣੀ ਹੈ, ਇਹ ਵੀ ਸੈਂਟਰ ਦੀ ਹੈ, ਇਹ ਝੁਠਲਾ ਦੇਣ ਕਿ ਨਹੀਂ ਆਇਆ ਪੈਸਾ। ਇਸੇ ਤਰ੍ਹਾਂ ਆਈ.ਆਈ.ਟੀਜ਼. ਵੀ ਕੇਂਦਰ ਦੇ ਫੰਡਜ਼ ਨਾਲ ਬਣ ਰਹੀਆਂ ਹਨ। ਆਟਾ-ਦਾਲ ਦੀ ਸਕੀਮ ਲਈ ਵੀ ਕੇਂਦਰ ਵਲੋਂ ਫੰਡਜ਼ ਆ ਰਹੇ ਹਨ। ਬੀ.ਪੀ.ਐਲ. ਵਾਲਿਆਂ ਲਈ ਬੀਮਾ ਸਕੀਮ ਅਧੀਨ ਵੀ 30 ਲੱਖ ਰੁਪਿਆ ਕੇਂਦਰ ਵਲੋਂ ਮੁਹੱਈਆ ਕਰਵਾਇਆ ਗਿਆ ਹੈ। ਸਿਹਤ ਵਿਭਾਗ ਵਿੱਚ ਵੀ ਵੱਡੀਆਂ-ਵੱਡੀਆਂ ਸਕੀਮਾਂ ਅਧੀਨ ਪੈਸਾ ਕੇਂਦਰ ਤੋਂ ਆਇਆ ਹੈ। ਸਾਡੇ ਬੀ.ਆਰ. ਆਨੰਦ, ਜੁਆਇੰਟ ਸਕੱਤਰ ਸੈਂਟਰ ਤੋਂ ਆਏ ਸੀ, ਉਹ ਵੀ ਸਟੇਟਮੈਂਟ ਦੇ ਕੇ ਗਏ ਹਨ ਕਿ ਸੂਬੇ ਦੀ ਸਰਕਾਰ ਕਲੈਰੀਫਿਕੇਸ਼ਨ ਨਹੀਂ ਦੇ ਸਕੀ। ਉਨ੍ਹਾਂ ਨੇ ਕਿਹਾ ਕਿ ਸੈਂਟਰ ਵੱਲੋਂ ਜਿਹੜਾ ਪੈਸਾ ਆ ਰਿਹਾ ਹੈ, ਉਹ ਖਰਚ ਕਿਉਂ ਨਹੀਂ ਹੋ ਸਕਿਆ ? ਚੇਅਰਮੈਨ ਸਾਹਿਬ, ਪੈਸਾ ਇੰਨਾ ਆ ਰਿਹਾ ਹੈ, ਇਨ੍ਹਾਂ ਦੇ ਟਾਇਮ ਵਿੱਚ ਤਾਂ ਇਕ ਫੁੱਟੀ ਕੌਡੀ ਵੀ ਨਹੀਂ ਸੀ ਆਈ। ਤੁਸੀਂ ਫਿਰ ਵੀ ਸੈਂਟਰ ਦਾ ਗੁਣ-ਗਾਣ ਨਹੀਂ ਕਰਦੇ।

ਮੁੱਖ ਸੰਸਦੀ ਸਕੱਤਰ, ਖੇਤੀਬਾੜੀ : ਚੇਅਰਮੈਨ ਸਾਹਿਬ, ਬੀਬੀ ਜੀ ਬੜੇ ਸਤਿਕਾਰਯੋਗ ਹਨ ਅਤੇ ਬੜੇ ਉਚੇ ਅਹੁਦਿਆਂ ਤੇ ਰਹੇ ਹਨ ਪਰ ਇਸ ਹਾਊਸ ਵਿੱਚ ਇਹ ਜਿਹੜੀ ਵਕਾਲਤ ਕਰ ਰਹੇ ਹਨ, ਇਹ ਸੈਂਟਰ ਦੀ ਸਰਕਾਰ ਦੀ ਕਰ ਰਹੇ ਹਨ ਜਾਂ ਪੰਜਾਬ ਦੀ ਕਰ ਰਹੇ ਹਨ ? ਜਿੰਨੇ ਵੀ ਸਾਡੇ ਵੀਰ ਉਧਰੋਂ ਬੋਲਦੇ ਹਨ, ਉਹ ਸੈਂਟਰ ਦੀ ਗੱਲ ਕਰਦੇ ਹਨ। ਵੋਟਾਂ ਤੁਸੀਂ ਪੰਜਾਬ ਵਿਚੋਂ ਲੈਂਦੇ ਹੋ ਅਤੇ ਗੱਲਾਂ ਸੈਂਟਰ ਦੀਆਂ ਕਰਦੇ ਹੋ। ਕੀ ਤੁਸੀਂ ਪੰਜਾਬ ਦੀ ਸਰਕਾਰ ਨਾਲ ਸਹਿਮਤ ਹੋ ਜਾਂ ਨਹੀਂ ? ਬੀਬੀ ਜੀ ਕਹਿੰਦੇ ਕਿ ਸਾਡੀ ਐਨ.ਡੀ.ਏ. ਦੀ ਸਰਕਾਰ ਵੱਲੋਂ ਪੰਜਾਬ ਵਿੱਚ ਕੁਝ ਨਹੀਂ ਆਇਆ। ਜੋ ਬਿਜਲੀ ਦਾ ਰਣਜੀਤ ਸਾਗਰ ਡੈਮ ਕੰਪਲੀਟ ਹੋਇਆ ਤਾਂ ਉਸ ਵੇਲੇ ਹੋਇਆ, 3800 ਕਰੋੜ ਰੁਪਿਆ ਉਸ ਵੇਲੇ ਅਸੀਂ ਲੈ ਕੇ ਆਏ। ਅੰਮ੍ਰਿਤਸਰ ਵਿੱਚ ਇੰਟਰਨੈਸ਼ਨਲ ਏਅਰ ਪੋਰਟ ਵੀ ਉਸ ਸਰਕਾਰ ਵੇਲੇ ਹੀ ਬਣਿਆ। ਵੱਡੇ-ਵੱਡੇ ਪ੍ਰੋਜੈਕਟ ਉਸ ਵੇਲੇ ਆਏ। ਇਨ੍ਹਾਂ ਦੀ ਪਿਛਲੀ ਸਰਕਾਰ ਜਿਹੜੀ ਗਈ ਹੈ, ਉਸ ਨੇ ਤਾਂ ਸਾਡੀ ਰਿਫਾਇਨਰੀ ਵੀ ਬੰਦ ਕਰਵਾ ਦਿਤੀ ਸੀ, ਲੈ ਕੇ ਤਾਂ ਕੀ ਆਉਣੀ ਸੀ। ਇਹ ਸਾਡੀਆਂ ਪ੍ਰਾਪਤੀਆਂ ਹਨ।

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ : ਚੇਅਰਮੈਨ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਤੋਂ ਆਪਣੀ ਭੈਣ ਅਤੇ ਵਿਰੋਧੀ ਧਿਰ ਦੀ ਨੇਤਾ ਨੂੰ ਕਹਿਣਾ ਚਾਹੁੰਦੀ ਹਾਂ ਕਿ ਵਿਰੋਧ ਦੇ ਲਈ ਵਿਰੋਧ ਕਰਨਾ ਬਹੁਤੀ ਅੱਛੀ ਗੱਲ ਨਹੀਂ ਹੈ। ਪੈਸਾ ਕੇਂਦਰ ਤੋਂ ਆ ਰਿਹਾ ਹੈ, ਕੋਈ ਲੰਡਨ ਤੋਂ ਨਹੀਂ ਆ ਰਿਹਾ। ਸਾਡਾ ਪੈਸਾ ਹੀ ਜਾ ਕੇ ਵਾਪਸ ਆ ਰਿਹਾ ਹੈ। ਲੇਕਿਨ ਇਨ੍ਹਾਂ ਨੇ ਜੋ ਕਿਹਾ ਕਿ ਰਾਸ਼ਟਰੀਯ ਗਰਾਮੀਨ ਸਵੱਾਸਥ ਕਮਿਸ਼ਨ ਦਾ ਪੈਸਾ ਖਰਚ ਨਹੀਂ ਹੋ ਰਿਹਾ ਹੈ ਤਾਂ ਇਸਦਾ ਮਤਲਬ ਹੈ ਕਿ ਇਨ੍ਹਾਂ ਦੇ ਕੋਲ ਪੂਰੇ ਅੰਕੜੇ ਨਹੀਂ ਹਨ। ਰਾਸ਼ਟਰੀਯ ਗਰਾਮੀਨ ਸਵੱਾਸਥ ਕਮਿਸ਼ਨ ਦਾ ਅਸੀਂ ਪੂਰਾ ਪੈਸਾ ਖਰਚ ਕੀਤਾ ਹੈ ਅਤੇ ਇਸੇ ਕਰਕੇ ਜੋ ਸਾਡੀ ਨਵੀਂ ਪੀ.ਆਈ.ਪੀ. ਹੈ, ਸਾਨੂੰ 150 ਕਰੋੜ ਰੁਪਿਆ ਜ਼ਿਆਦਾ ਮਿਲ ਰਿਹਾ ਹੈ ਕਿਉਂਕਿ ਅਸੀਂ ਆਪਣਾ ਪੂਰਾ ਪੈਸਾ ਖਰਚ ਕਰ ਦਿੱਤਾ ਹੈ। ਬੀ.ਆਰ. ਆਨੰਦ, ਜੋ ਬਠਿੰਡਾ ਵਿਚ ਆਏ ਸੀ, ਉਨ੍ਹਾਂ ਨੇ ਕਿਹਾ ਸੀ ਕਿ ਕੇਵਲ ਪੰਜਾਬ ਅਤੇ ਕੇਰਲ ਦੋ ਅਜਿਹੀਆਂ ਸਟੇਟਾਂ ਹਨ ਜਿਹੜੀਆਂ ਕੰਮ ਕਰ ਰਹੀਆਂ ਹਨ।

(ਇਸ ਸਮੇਂ ਸੰਸਦੀ ਮਾਮਲਿਆਂ ਦੇ ਮੰਤਰੀ ਸ਼੍ਰੀ ਤਿਕਸ਼ਨ ਸੂਦ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਸਭਾਪਤੀ** : ਹਾਂ ਜੀ, ਸੂਦ ਸਾਹਿਬ ਦੱਸੋ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ** ** **

**ਸ਼੍ਰੀ ਸਭਾਪਤੀ** : ਚਲੋ ਬੈਠੋ। No Point of Order.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਚੇਅਰਮੈਨ ਸਾਹਿਬ, ਇਹ ਮੇਰਾ ਟਾਈਮ ਖਰਾਬ ਕਰ ਰਹੇ ਹਨ। ਇਸ ਕਰਕੇ ਮੇਰਾ ਟਾਈਮ ਇਸ ਵਿੱਚੋਂ ਕੱਟ ਦਿੱਤਾ ਜਾਵੇ। ਮੈਂ ਤਾਂ ਪਹਿਲਾਂ ਕਿਹਾ ਹੈ ਕਿ ਰਾਜਪਾਲ ਜੀ ਦੇ ਭਾਸ਼ਣ ਵਿੱਚ ਕੁਝ ਨਹੀਂ ਹੈ। ਕੋਈ ਨਵੀਂ ਗੱਲ ਨਹੀਂ ਹੈ। ਇਹ ਵੀ ਵਿਚਾਰੇ ਕੀ ਕਰਨ। ਇਨ੍ਹਾਂ ਨੇ ਕੁਝ ਨਹੀਂ ਕਰਨਾ। ਸਭ ਕੁਝ ਰਿਪੀਟ ਕਰ ਰਹੇ ਹਨ। ਮੈਂ ਸੈਂਟਰ ਦੀ ਗੱਲ ਕਰਦੀ ਹਾਂ ਕਿਉਂਕਿ ਸੈਂਟਰ ਦਾ ਪੈਰ੍ਹਾ ਆਇਆ ਹੋਇਆ ਹੈ। ਤੁਸੀਂ ਕਿਹਾ ਕਿ ਸੈਂਟਰ ਨੇ ਵਿਤਕਰਾ ਕੀਤਾ ਹੈ। ਮੈਂ ਜਵਾਬ ਦਿੰਦੀ ਹਾਂ ਕਿ ਸੈਂਟਰ ਨੇ ਕੀ ਕੁਝ ਨਹੀਂ ਦਿੱਤਾ। (ਵਿਘਨ) ਮੈਂ ਬੀਬੀ ਜੀ ਦੀ ਗੱਲ ਨਹੀਂ ਕਰ ਰਹੀ। ਹੈਲਥ ਮਨਿਸਟਰ ਸੈਂਟਰ ਤੋਂ ਆਏ ਸਨ। ਉਨ੍ਹਾਂ ਕਿਹਾ ਕਿ ਤਿੰਨੇ ਮੈਡੀਕਲ ਕਾਲਜਾਂ ਅੰਮ੍ਰਿਤਸਰ, ਪਟਿਆਲਾ, ਫਰੀਦਕੋਟ ਲਈ ਜੋ ਪੈਸਾ ਦਿੱਤਾ ਗਿਆ ਹੈ, ਉਹ ਖਰਚ ਕੀਤਾ ਗਿਆ ਹੈ। ਬੀਬੀ ਜੀ ਦੇ ਕੰਮ ਤੇ ਸ਼ਿਕਵਾ ਨਹੀਂ ਹੈ। ਇਨ੍ਹਾਂ ਨੇ ਕੀ ਬਿਆਨ ਦਿੱਤਾ। ਮੈਂ ਚਲੋ, ਇਨ੍ਹਾਂ ਗੱਲਾਂ ਦਾ ਜਵਾਬ ਨਹੀਂ ਦੇਣਾ ਚਾਹੁੰਦੀ। ਮੈਂ ਆਪਣੀ ਗੱਲ ਕਹਿਣੀ ਚਾਹੁੰਦੀ ਹਾਂ। ਬੀਬੀਆਂ ਦੇ ਕੰਮ ਤੇ ਇਤਰਾਜ਼ ਨਹੀਂ। (ਵਿਘਨ) ਮੇਰੀ ਗੱਲ ਸੁਣੋ। ਭਾਰਤ ਸਰਕਾਰ ਨੇ ਕੀ ਕੁਝ ਨਹੀਂ ਦਿੱਤਾ। ਨਹਿਰਾਂ ਦਾ ਕੰਮ ਕੇਂਦਰੀ ਫੰਡਾਂ ਨਾਲ ਹੋ ਰਿਹਾ ਹੈ। ਇਹ ਐਵੇਂ ਥਾਪੀਆਂ ਮਾਰੀ ਜਾਂਦੇ ਹਨ। ਸ਼ਾਹਪੁਰ ਕੰਡੀ ਪ੍ਰਾਜੈਕਟ ਨੂੰ ਕੌਮੀ ਪ੍ਰਾਜੈਕਟ ਵਜੋਂ ਸਾਡੀ ਪਾਰਟੀ ਨੇ ਮਾਨਤਾ ਦਿੱਤੀ ਹੈ। ਪੀਣ ਵਾਲਾ ਪਾਣੀ, ਸੜਕਾਂ, ਸੀਵਰੇਜ, ਸਟਰੀਟ ਲਾਈਟਾਂ, ਟਰੀਟਮੈਂਟ ਪਲਾਂਟ, ਇਹ ਸਾਰੇ ਹੀ ਕੰਮ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਸਕੀਮ ਅਧੀਨ ਕੀਤੇ ਜਾ ਰਹੇ ਹਨ। ਇਨ੍ਹਾਂ ਸਾਰਿਆਂ ਬਾਰੇ ਫੰਡਜ਼ ਮੁਹੱਈਆ ਕਰਵਾਏ ਗਏ ਹਨ। ਸੜਕਾਂ ਵੀ ਚਾਰ ਤੋਂ ਛੇ ਲੇਨ ਕੇਂਦਰ ਸਰਕਾਰ ਕਰਵਾ ਰਿਹਾ ਹੈ। ਇਹ ਸਾਰੇ 17 ਕੰਮ ਕੇਂਦਰ ਸਰਕਾਰ ਵੱਲੋਂ ਹੋ ਰਹੇ ਹਨ। ਇਹ ਆਪਣਾ ਕਾਹਦਾ ਭੰਡੀ ਪ੍ਰਚਾਰ ਕਰ ਰਹੇ ਹਨ। ਇਹ ਕਾਹਦੀਆਂ ਥਾਪੀਆਂ ਮਾਰੀ ਜਾਂਦੇ ਹਨ। ਥਾਪੀਆਂ ਪੰਜਾਬ ਦੇ ਲੋਕ ਦੇਣਗੇ। ਆਉਣ ਵਾਲੇ ਸਮੇਂ ਵਿਚ ਸਾਰਾ ਕੁਝ ਸਾਹਮਣੇ ਆ ਜਾਵੇਗਾ। ਇਹ ਸਾਰੇ ਫੰਡਜ਼ ਸਾਡੇ ਪ੍ਰਧਾਨ ਮੰਤਰੀ ਜੀ, ਸਾਡੇ ਯੂ.ਪੀ.ਏ. ਦੇ ਚੇਅਰਪਰਸਨ ਮੁਹੱਈਆ ਕਰਵਾ ਰਹੇ ਹਨ। ਇਹ ਰਿਕਾਰਡ ਦੀ ਗੱਲ ਹੈ ਪਰ ਤੁਸੀਂ ਉਸ ਮੁਤਾਬਕ ਖਰਚ ਨਹੀਂ ਕਰ ਰਹੇ। ਪੈਸੇ ਲੈਪਸ ਹੋ ਰਹੇ ਹਨ। ਜਦੋਂ ਖਜ਼ਾਨਾ ਮੰਤਰੀ ਜੀ ਬੋਲਣ ਤਾਂ ਮੈਂ ਕਹਿਣਾ ਚਾਹੁੰਦੀ ਹਾਂ ਕਿ ਉਹ

**Expunged as ordered by the Chair.

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਵਾਈਟ ਪੇਪਰ ਆਨ ਸੈਂਟਰਲ ਫੰਡਜ਼ ਵੀ ਦੱਸਣ ਕਿ ਕਿੰਨੇ ਪੈਸੇ ਆਏ ? ਕਿਹੜੀ ਸਕੀਮ ਤੇ ਆਏ ? ਕਿੰਨੇ ਖਰਚ ਹੋਏ ? ਕਿੰਨੇ ਲੈਪਸ ਹੋਏ ? ਕਿੰਨੇ ਮਿਸਯੂਜ਼ ਹੋਏ ਤੇ ਕਿੰਨੇ ਡਾਈਵਰਟ ਹੋਏ ? ਇਹ ਸੂਚੀ ਜ਼ਰੂਰ ਦਿੱਤੀ ਜਾਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਮੈਂ ਆਪਣੇ ਭਾਸ਼ਣ ਦੀਆਂ ਕੋਈ ਵੱਖਰੀਆਂ ਸਪੀਚਾਂ ਨਹੀਂ ਬਣਾ ਰਹੀ। ਬਿਜਲੀ ਦਾ ਮਾੜਾ ਹਾਲ ਹੈ। ਇਨ੍ਹਾਂ ਤੋਂ ਪੈਸਾ ਹੀ ਨਹੀਂ ਮੋੜਿਆ ਜਾਣਾ। ਭਵਨ ਨਿਰਮਾਣ ਤੇ ਮਾਰਗ ਬਾਰੇ ਕਹਿਣਾ ਚਾਹੁੰਦੀ ਹਾਂ ਕਿ ਕਈ ਸੜਕਾਂ ਨੈਸ਼ਨਲ ਹਾਈਵੇਜ਼ ਵਿਚ ਬਦਲੀਆਂ ਜਾ ਚੁੱਕੀਆਂ ਹਨ। ਮੈਂ ਪੀ.ਡਬਲਿਊ.ਡੀ. ਮਨਿਸਟਰ ਨੂੰ ਕਹਿਣਾ ਚਾਹੁੰਦੀ ਹਾਂ। ਸਵਾਲ ਜਵਾਬ ਵੀ ਹੋਏ ਹਨ। ਭਵਾਨੀਗੜ੍ਹ ਤੋਂ ਸੁਨਾਮ ਸੜਕ ਰਿਪੇਅਰ ਕਰਨ ਵਾਲੀ ਪਈ ਹੈ। ਉਹ ਟੁੱਟਣ ਵਾਲੀ ਹੈ। ਉਸ ਦੀ ਵੀ ਸਾਰ ਲਵੋ।

**ਲੋਕ ਨਿਰਮਾਣ (ਭ ਅਤੇ ਮ) ਮੰਤਰੀ** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਚੇਅਰਮੈਨ ਸਾਹਿਬ, ਇੱਕ ਤਾਂ ਬੀਬੀ ਜੀ ਨੇ ਗੱਲ ਕੀਤੀ ਹੈ ਭਵਾਨੀਗੜ੍ਹ-ਸੁਨਾਮ ਸੜਕ ਦੀ। ਇਹ ਵਰਲਡ ਬੈਂਕ ਪ੍ਰਾਜੈਕਟ ਵਿਚ ਪਾਈ ਹੋਈ ਹੈ, ਇਹ ਮੈਂ ਬੀਬੀ ਜੀ ਨੂੰ ਦੱਸਣਾ ਚਾਹੁੰਦਾ ਹਾਂ। ਦੂਜਾ, ਇਨ੍ਹਾਂ ਨੇ ਵਿਤਕਰੇ ਦੀ ਗੱਲ ਕੀਤੀ ਹੈ। ਮੈਂ ਵਿਤਕਰਾ ਦੱਸਣਾ ਚਾਹੁੰਦਾ ਹਾਂ। ਪਿਛਲੇ ਸਾਲ ਸੀ.ਆਰ.ਐਫ. ਵਿਚ ਪੰਜਾਬ ਦੀ ਐਲੋਕੇਸ਼ਨ 70 ਕਰੋੜ ਰੁਪਏ ਤੋਂ ਉਪਰ ਸੀ। ਇਸ ਸਾਲ ਕੇਂਦਰ ਸਰਕਾਰ ਨੇ ਘਟਾ ਕੇ 50 ਕਰੋੜ ਰੁਪਏ ਕਰ ਦਿੱਤੀ ਹੈ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਨ੍ਹਾਂ ਨੇ ਸਾਰਾ ਪੈਰਾਮੀਟਰ ਹੀ ਚੇਂਜ ਕਰ ਦਿੱਤਾ ਹੈ! (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਚੇਅਰਮੈਨ ਸਾਹਿਬ, ਕੀ ਇਹ ਸਪੀਚ ਕਰ ਰਹੇ ਹਨ ? ਇਹ ਕੱਲ ਸਵਾਲਾਂ ਦੇ ਜਵਾਬ ਦੇਣ। ਹੁਣ ਇਹ ਪੁਆਇੰਟ ਨੋਟ ਕਰਨ। ਇੱਕ ਗੱਲ ਯਾਦ ਕਰ ਲੈਣਾ। ਚੇਅਰਮੈਨ ਸਾਹਿਬ, ਅੱਜ ਇਹ ਟੋਕਾ-ਟਾਕੀ ਕਰ ਰਹੇ ਹਨ। ਇਹ ਇੱਕ ਮਿੰਟ ਵੀ ਨਹੀਂ ਸੁਣ ਰਹੇ ਤੇ ਕੱਲ੍ਹ ਨੂੰ ਇਨ੍ਹਾਂ ਨੇ ਬੋਲਣਾ ਹੈ ਤੇ ਸਾਡੇ ਮੈਂਬਰ ਵੀ ਇਸੇ ਤਰ੍ਹਾਂ ਕਰਨਗੇ। ਸੋ, ਜੋ ਮੰਤਰੀ ਜੀ ਨੇ ਗੱਲ ਕੀਤੀ ਹੈ, ਇਹ ਵੀ ਸੈਂਟਰ ਨੂੰ ਭੇਜੀ ਹੈ। ਕੀ ਇਹ ਮੱਖੀਆਂ ਮਾਰ ਰਹੇ ਹਨ ?

**ਲੋਕ ਨਿਰਮਾਣ (ਭ ਅਤੇ ਮ) ਮੰਤਰੀ** : ਇਹ ਪ੍ਰਾਜੈਕਟ ਪੰਜਾਬ ਸਰਕਾਰ ਦਾ ਹੈ।

**ਸ਼੍ਰੀ ਸਭਾਪਤੀ** : ਤੁਸੀਂ ਚੇਅਰ ਨੂੰ ਐਡਰੈੱਸ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜੇ ਇਹ ਵਰਲਡ ਬੈਂਕ ਦਾ ਪ੍ਰਾਜੈਕਟ ਹੈ, ਕੀ ਇਹ ਪੈਰਵੀ ਕਰ ਰਹੇ ਹਨ? ਸਾਡੇ ਸਾਬਕਾ ਖਜ਼ਾਨਾ ਮੰਤਰੀ ਜੀ ਬੈਠੇ ਹਨ। ਇਨ੍ਹਾਂ ਨੇ ਘੱਗਰ ਵਾਸਤੇ ਪੈਰਵੀ ਕੀਤੀ। ਇਹ ਕੇਸ ਭੇਜਿਆ ਹੋਇਆ ਸੀ। ਇਹ ਕੇਸ 15 ਸਾਲ ਭੇਜਿਆ ਰਿਹਾ। ਇਹ ਪੈਰਵੀ ਨਹੀਂ ਕਰਦੇ। ਪੈਰਵੀ ਕਰਨੀ ਪੈਂਦੀ ਹੈ। ਅਸੀਂ ਪੈਸਾ ਲਿਆਏ। ਜਦ ਤੱਕ ਪੈਸਾ ਨਹੀਂ ਆਇਆ, ਤਦ ਤੱਕ ਸੂਬੇ ਦੀ ਸਰਕਾਰ ਤੋਂ 10 ਕਰੋੜ ਰੁਪਿਆ ਕੱਢ ਕੇ ਕੰਮ ਸ਼ੁਰੂ ਕਰਵਾਇਆ। ਤੁਸੀਂ ਸਟੇਟ ਦੇ ਫੰਡ ਨਾਲ ਕੰਮ ਸ਼ੁਰੂ ਕਰੋ, ਪੈਸਾ ਤੁਹਾਡੇ

ਕੋਲ ਆ ਜਾਵੇਗਾ। ਇਸ ਲਈ ਮੈਂ ਕਹਿਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਜਿਹੜਾ ਰੁਜ਼ਗਾਰ ਗਰੰਟੀ ਯੋਜਨਾ ਬਾਰੇ ਕਿਹਾ, ਫਲਾਣੀ ਯੋਜਨਾ, ਨਰੇਗਾ ਦਾ ਪੈਸਾ, ਇਹ ਵੀ ਸਾਰਾ ਕਿੰਨਾ ਆਇਆ, ਕਿੰਨਾ ਡਾਈਵਰਟ ਹੋਇਆ, ਕਿੰਨਾ ਮਿਸਯੂਜ ਹੋਇਆ ? ਸ਼ਗਨ ਸਕੀਮ ਦਾ ਪੈਸਾ ਕਿੰਨਿਆਂ ਜ਼ਿਲ੍ਹਿਆਂ ਵਿੱਚ ਖਾਧਾ, ਇਹ ਤੁਹਾਡੇ ਨੋਟਿਸ ਵਿੱਚ ਹੈ। ਨਰੇਗਾ ਦਾ ਪੈਸਾ ਹੈ, ਇਹ ਸਾਰੀਆਂ ਚੀਜ਼ਾਂ ਇਨ੍ਹਾਂ ਨੇ ਖਰਾਬ ਕੀਤੀਆਂ ਹਨ। ਪਤਾ ਨਹੀਂ ਕਾਹਦੇ ਵਿੱਚ ਉਲਝੇ ਰਹੇ ਹਨ, ਸਮਝ ਨਹੀਂ ਆਈ। ਸਮਾਜਿਕ ਸੁਰੱਖਿਆ ਵਾਸਤੇ ਅਸੀਂ ਵੱਖਰਾ 450 ਕਰੋੜ ਰੁਪਏ ਦਾ ਫੰਡ ਬਣਾਇਆ। ਕਿਉਂ ਨਹੀਂ ਪੈਨਸ਼ਨਾਂ ਜਾ ਰਹੀਆਂ ? ਕਿਉਂ ਗਰੀਬਾਂ ਦੀਆਂ ਬੱਚੀਆਂ ਨੂੰ ਸ਼ਗਨ ਨਹੀਂ ਮਿਲਦਾ ? ਕਿਉਂ ਗਰੀਬਾਂ ਦੇ ਬੱਚਿਆਂ ਨੂੰ ਕਿਤਾਬਾਂ ਨਹੀਂ ਮਿਲਦੀਆਂ ? ਕਿਉਂ ਝੋਲੇ ਨਹੀਂ ਮਿਲਦੇ ? ਇਹ ਸਾਰਾ ਕੁਝ ਇਸ ਕਰਕੇ ਨਹੀਂ ਕੀਤਾ ਕਿਉਂਕਿ ਪੈਸਾ ਨਹੀਂ ਹੈ। ਗਰੀਬ ਵਾਸਤੇ ਪੈਸਾ ਨਹੀਂ ਹੈ। ਇਹ ਜਾਗੀਰਦਾਰਾਂ ਦੀ ਸਰਕਾਰ ਹੈ। ਗਰੀਬ ਇਨ੍ਹਾਂ ਦੀ ਨਿਗ੍ਹਾ ਵਿੱਚ ਹੈ ਨਹੀਂ। ਅਸੀਂ ਰੱਖਿਆ ਸੀ ਪਰ ਇਨ੍ਹਾਂ ਨੇ ਪੈਸਾ ਨਹੀਂ ਰੱਖਿਆ। ਪਿੰਡਾਂ ਵਿੱਚ ਸਟੇਡੀਅਮ ਹਨ। ਇਹ ਅਸੀਂ ਸ਼ੁਰੂ ਕੀਤੇ ਸੀ। ਅੱਜ ਨੌਜਵਾਨ ਨਸ਼ੇ ਕਰ ਰਹੇ ਹਨ, ਗਲਤ ਪਾਸੇ ਜਾ ਰਹੇ ਹਨ। ਉਨ੍ਹਾਂ ਨੂੰ ਅਸੀਂ ਖੇਡਾਂ ਵਾਲੇ ਪਾਸੇ ਲਾਈਏ। ਮੇਰੀ ਇਹ ਮੰਗ ਹੈ। ਮੈਂ ਆਪਣੇ ਵੇਲੇ ਕੋਸ਼ਿਸ਼ ਕੀਤੀ ਸੀ ਕਿ ਵੱਧ ਤੋਂ ਵੱਧ ਸਟੇਡੀਅਮ ਹਰ ਪਿੰਡ ਵਿੱਚ ਖੇਡਣ ਵਾਸਤੇ ਹੋਣ। ਹਰ ਬਲਾਕ ਵਿੱਚ 10-15 ਵੱਡੇ ਸਟੇਡੀਅਮ ਹੋਣ। ਹਰ ਪਿੰਡ ਵਿੱਚ ਛੋਟੇ ਸਟੇਡੀਅਮ ਹੋਣ ਤਾਂ ਕਿ ਸਾਡੇ ਨੌਜਵਾਨ ਬੱਚੇ ਇਸ ਪਾਸੇ ਵੱਲ ਜਾ ਸਕਣ ਲੇਕਿਨ ਇਸ ਦੇ ਬਾਰੇ ਵੀ ਇਨ੍ਹਾਂ ਨੇ ਕੁਝ ਨਹੀਂ ਕੀਤਾ ਹੈ। ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਅਨੁਸੂਚਿਤ ਜਾਤੀ ਦੇ ਲੋਕਾਂ ਨੂੰ 15,000/- ਰੁਪਏ ਦਿੰਦੇ ਹਨ, ਉਹ ਵੀ ਮਿਲਦਾ ਨਹੀਂ। ਮੈਂ ਮੰਗ ਕਰਦੀ ਹਾਂ ਕਿ ਹੁਣ ਮਹਿੰਗਾਈ ਹੈ, ਬਾਕੀ ਸਭ ਪਾਸੇ ਅਸੀਂ ਪੈਸਾ ਵਧਾਇਆ ਹੈ। ਇਹ ਸ਼ਗਨ ਸਕੀਮ ਦਾ 15,000 ਰੁਪਿਆ ਘੱਟੋ ਘੱਟ 25,000 ਰੁਪਿਆ ਕੀਤਾ ਜਾਵੇ (ਵਿਰੋਧੀ ਧਿਰ ਵੱਲੋਂ ਥੰਪਿੰਗ) ਅਤੇ ਹੁਣ ਤੱਕ ਦਾ ਜੋ ਬੈਕਲਾਗ ਹੈ, ਉਹ ਪੂਰਾ ਕੀਤਾ ਜਾਵੇ। ਦੂਜੀ ਗੱਲ ਮੈਂ ਕਹਿਣੀ ਚਾਹੁੰਦੀ ਹਾਂ ਕਿ ਦੇਸ਼ ਭਗਤਾਂ ਨੂੰ ਅਸੀਂ ਹਰ ਵਾਰ ਸ਼ਰਧਾਂਜਲੀਆਂ ਦਿੰਦੇ ਹਾਂ। ਹਰ ਵਾਰ ਕਹਿੰਦੇ ਹਾਂ ਕਿ ਉਨ੍ਹਾਂ ਦੀ ਬਦੌਲਤ ਅਸੀਂ ਇਥੇ ਬੈਠੇ ਹਾਂ। ਅੱਜ ਸੈਂਟਰ ਸਰਕਾਰ 10-11 ਹਜ਼ਾਰ ਰੁਪਏ ਪ੍ਰਤੀ ਫਰੀਡਮ ਫਾਈਟਰ ਪੈਨਸ਼ਨ ਦੇ ਰਹੀ ਹੈ, ਇਹ ਇਸ ਤੋਂ ਉੱਪਰ ਹੀ ਹੋਣੀ ਹੈ, ਥੱਲੇ ਨਹੀਂ ਹੋਣੀ ਲੇਕਿਨ ਅਸੀਂ 4-5 ਹਜ਼ਾਰ ਰੁਪਏ ਤੇ ਹੀ ਖੜ੍ਹੇ ਹਾਂ। ਅਸੀਂ ਇਨ੍ਹਾਂ ਵਾਸਤੇ ਕੋਈ ਨਵਾਂ ਪੈਸਾ ਨਹੀਂ ਵਧਾਇਆ। ਇਹ ਕਿੰਨੇ ਕੁ ਰਹਿ ਗਏ ਹਨ। ਇਹ ਥੋੜ੍ਹੇ ਜਿਹੇ ਬੰਦੇ ਹਨ, ਉਨ੍ਹਾਂ ਵਾਸਤੇ ਅਸੀਂ ਕੋਈ ਪੈਸਾ ਨਹੀਂ ਵਧਾਇਆ।

## ANNOUNCEMENT BY THE CHAIR

**ਸ਼੍ਰੀ ਸਭਾਪਤੀ** : ਇੱਕ ਅਨਾਊਂਸਮੈਂਟ ਹੈ। ਸਾਡੇ ਬਹੁਤ ਸਤਿਕਾਰਯੋਗ ਹਰਿਆਣਾ ਵਿਧਾਨ ਸਭਾ ਵਿਚ ਬੀ.ਜੇ.ਪੀ. ਵਿਧਾਇਕ ਦਲ ਦੇ ਨੇਤਾ, ਸ਼੍ਰੀ ਅਨਿਲ ਵਿੱਜ ਜੀ ਗਵਰਨਰ ਗੈਲਰੀ ਵਿੱਚ ਮੌਜੂਦ ਹਨ। ਉਨ੍ਹਾਂ ਨੂੰ ਹਾਊਸ ਵੱਲੋਂ 'ਜੀ ਆਇਆਂ' ਕਿਹਾ ਜਾਂਦਾ ਹੈ। (ਥੰਪਿੰਗ)

---

**DISCUSSION ON GOVERNOR'S ADDRESS** *(Resumption)*

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਮੈਂ ਚਾਹੁੰਦੀ ਹਾਂ ਕਿ ਫਰੀਡਮ ਫਾਈਟਰਾਂ ਦੀ ਪੈਨਸ਼ਨ ਵਿੱਚ ਵਾਧਾ ਕੀਤਾ ਜਾਵੇ। ਸ਼ਗਨ ਸਕੀਮ ਵਧਾਈ ਜਾਵੇ। ਇਸੇ ਤਰ੍ਹਾਂ ਪੰਜਾਬ ਪੱਲੇਦਾਰ ਮਜ਼ਦੂਰ ਯੂਨੀਅਨ ਹੈ। ਸਾਡੇ ਗਰੀਬ ਮਜ਼ਦੂਰ ਹਨ। ਉਹ ਬੰਦੇ ਆਪਣੀ ਦਸਾਂ ਨਹੁੰਆਂ ਦੀ ਕਿਰਤ ਕਰਕੇ, ਖੂਨ ਵਹਾ ਕੇ ਕੰਮ ਕਰਦੇ ਹਨ। ਐਫ.ਸੀ.ਆਈ. ਵੱਲੋਂ ਉਨ੍ਹਾਂ ਪੱਲੇਦਾਰਾਂ ਨੂੰ 2.00 ਰੁਪਏ 2.50 ਰੁਪਏ ਤੋਂ ਲੈ ਕੇ 3.00 ਰੁਪਏ ਪ੍ਰਤੀ ਬੋਰੀ ਚੁੱਕਣ ਦਾ ਰੇਟ ਦਿੱਤਾ ਜਾਂਦਾ ਹੈ। ਸਾਡੀਆਂ ਜਿਹੜੀਆਂ ਸਟੇਟ ਦੀਆਂ ਏਜੰਸੀਆਂ ਹਨ, ਉਹ 60 ਪੈਸੇ ਤੋਂ 80 ਪੈਸੇ ਪ੍ਰਤੀ ਬੋਰੀ ਦਿੰਦੀਆਂ ਹਨ। ਇੰਨਾ ਵਿਤਕਰਾ ਪੰਜਾਬ ਵਾਲੇ ਕਰਨ, ਪੰਜਾਬ ਦੇ ਮਜ਼ਦੂਰਾਂ ਨਾਲ ਕਰਨ, ਪੰਜਾਬ ਦੇ ਗਰੀਬਾਂ ਨਾਲ ਕਰਨ, ਫਿਰ ਕਹਿੰਦੇ ਹਨ ਕਿ ਅਸੀਂ ਬਹੁਤ ਵੱਡਾ ਕੰਮ ਕੀਤਾ ਹੋਇਆ ਹੈ। ਪਿਛਲੇ 12-14 ਸਾਲ ਤੋਂ 47 ਪੈਸੇ ਇਨ੍ਹਾਂ ਨੇ ਫਿਕਸ ਕੀਤੇ ਸੀ। ਉਸ ਹਿਸਾਬ ਨਾਲ 12 ਸਾਲ ਬਾਅਦ ਤਾਂ ਰੂੜੀ ਦੀ ਵੀ ਸੁਣੀ ਜਾਂਦੀ ਹੈ, ਕੀ ਗਰੀਬ ਦੀ ਨਹੀਂ ਸੁਣੀ ਜਾ ਸਕਦੀ ? ਇੰਨੇ ਸਾਲ ਗੁਜ਼ਰ ਗਏ ਹਨ। ਮੇਰੀ ਪੁਰਜ਼ੋਰ ਮੰਗ ਹੈ ਕਿ ਚਾਹੇ ਉਹ ਪਨਸਪ ਹੈ, ਮਾਰਕਫੈਡ ਹੈ ਜਾਂ ਜਿੰਨੀਆਂ ਵੀ ਸਟੇਟ ਦੀਆਂ ਏਜੰਸੀਆਂ ਹਨ, ਇਨ੍ਹਾਂ ਸਾਰਿਆਂ ਦਾ ਰੇਟ ਐਫ.ਸੀ.ਆਈ. ਦੇ ਬਰਾਬਰ ਕੀਤਾ ਜਾਵੇ ਤਾਂ ਕਿ ਅਸੀਂ ਉਨ੍ਹਾਂ ਗਰੀਬਾਂ ਨਾਲ ਇਨਸਾਫ ਕਰ ਸਕੀਏ। ਸਾਡੇ ਵਲਟੋਹਾ ਜੀ ਮੇਰੇ ਭਰਾ ਬੋਲੇ ਸੀ, ਕਹਿੰਦੇ ਸੀ ਸੰਤ ਲੌਂਗੋਵਾਲ ਸਮਝੌਤਾ, ਪਤਾ ਨਹੀਂ ਕਿਹੜੇ ਸੁਪਨਿਆਂ ਵਿੱਚ ਖੋਏ ਹੋਏ ਹਨ, ਅਸੀਂ ਤਾਂ ਨਹੀਂ ਤੋੜਿਆ। ਉਹ ਤਾਂ ਅਜੇ ਸਮਝੌਤਾ ਕਰਕੇ ਅੰਬਾਲੇ ਨਹੀਂ ਸੀ ਆਏ, ਤੁਸੀਂ ਬਿਆਨ ਦੇ ਦਿੱਤਾ, ਮੈਂ ਰਿਪੀਟ ਨਹੀਂ ਕਰਨਾ ਚਾਹੁੰਦੀ, ਸਾਡੇ ਭਰਾ ਨੇ ਇਸ ਬਾਰੇ ਕਹਿ ਦਿੱਤਾ ਹੈ, ਉਹ ਸੰਤ ਮਹਾਰਾਜ ਜੀ ਅੰਬਾਲੇ ਨਹੀਂ ਸੀ ਪਹੁੰਚੇ, ਔਰ ਇਨ੍ਹਾਂ ਨੇ ਕਹਿ ਦਿੱਤਾ ਕਿ ਅਸੀਂ ਮੰਨਦੇ ਨਹੀਂ। ਸਮਝੌਤਾ ਤੁਸੀਂ ਤੋੜਿਆ ਹੈ। ਸਾਰੇ ਪੁੱਠੇ ਕੰਮ ਤਾਂ ਤੁਸੀਂ ਕਰਦੇ ਰਹੇ ਹੋ ਅਤੇ ਜ਼ਿੰਮੇ ਸਾਡੇ ਪਾਉਂਦੇ ਹੋ। ਅਸੀਂ ਤੋੜਿਆ ਨਹੀਂ। ਅਸੀਂ ਤਾਂ ਅੱਜ ਤੱਕ ਸਮਝੌਤੇ ਨੂੰ ਮੰਨਦੇ ਹਾਂ। ਫਿਰ ਮਹਿੰਗਾਈ ਦੀ ਗੱਲ ਵੀ ਸਾਡੇ ਤੇ ਪਾ ਦਿੱਤੀ ਹੈ।

(ਆਵਾਜ਼ਾ : ਫਿਰ ਕਿਸ ਤੇ ਪਾਈਏ ? (ਹਾਸਾ))

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਹੋਰ ਤਰੀਕੇ ਹੁੰਦੇ ਹਨ। ਤੁਹਾਡੇ ਤੇ ਪੈਂਦੀ ਹੈ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਸਾਰੇ ਇੰਟਰਨੈਸ਼ਨਲ ਲੈਵਲ ਤੇ, ਦੁਨੀਆਂ ਦੇ ਵਿਚ ਮਹਿੰਗਾਈ ਦਾ, ਫਾਈਨਾਂਸ਼ੀਅਲ ਕਮਜ਼ੋਰੀ ਦਾ ਮਾੜਾ ਦੌਰ ਚਲ ਰਿਹਾ ਸੀ ਲੇਕਿਨ ਸਾਰੀ ਦੁਨੀਆਂ ਦੇ ਮੁਲਕਾਂ ਵਿੱਚੋਂ ਜੋ ਮੁਲਕ ਬਚੇ ਹਨ ਉਨ੍ਹਾਂ ਮੁਲਕਾਂ ਦੇ ਕੰਪੈਰੇਟਿਵਲੀ ਹਿੰਦੁਸਤਾਨ ਬਚਿਆ ਹੈ ਜਿਸ ਨੇ ਆਪਣੇ ਆਪ ਨੂੰ ਕਾਫੀ ਸੰਭਾਲ ਕੇ ਰੱਖਿਆ ਹੈ, ਜਿਸ ਨੇ ਕਾਫੀ ਕੋਸ਼ਿਸ਼ ਕੀਤੀ ਹੈ ਅਤੇ ਕਾਫੀ ਕੋਸ਼ਿਸ਼ ਕਰ ਰਿਹਾ ਹੈ। ਇਸ ਦੇ ਵਿਚ ਇੱਕਲੀ ਸੈਂਟਰ ਦੀ ਸਰਕਾਰ ਜ਼ਿੰਮੇਵਾਰ ਨਹੀਂ ਹੈ। ਇਸ ਦੇ ਵਿਚ ਦੋ ਤਰੀਕੇ ਹੁੰਦੇ ਹਨ। ਇਸ ਦੇ ਵਿਚ ਕੁਝ ਫੈਸਲੇ ਸੈਂਟਰ ਦੀ ਸਰਕਾਰ ਨੇ ਲੈਣੇ ਹੁੰਦੇ ਹਨ ਅਤੇ ਉਹ ਬਾਹਰੋਂ ਕਿਹੜੀ ਚੀਜ਼ ਦੀ ਕਮੀ ਹੈ, ਜੇਕਰ ਮਾਲ ਬਾਹਰੋਂ ਆਵੇਗਾ ਤਾਂ ਉਸ ਦੇ ਉਤੋਂ ਡਿਊਟੀ ਹਟਾਈ ਜਾਵੇ, ਕਿਹੜੀ ਚੀਜ਼ ਸਾਡੇ ਕੋਲ ਘੱਟ ਹੈ ਅਤੇ ਇਸ ਨੂੰ ਬਾਹਰ ਨਾ ਜਾਣ ਦੇਈਏ। ਇਸ ਤਰ੍ਹਾਂ ਦੇ ਫੈਸਲੇ ਸੈਂਟਰ ਦੀ ਸਰਕਾਰ ਨੇ ਲੈਣੇ ਹੁੰਦੇ ਹਨ। ਇਸ ਤਰ੍ਹਾਂ

ਤਿੰਨ ਚਾਰ ਫੈਸਲੇ ਜਿਹੜੇ ਹਨ ਉਹ ਭਾਰਤ ਦੀ ਸਰਕਾਰ ਨੇ ਲਏ ਹਨ ਲੇਕਿਨ ਤੁਸੀਂ ਸਟੇਟ ਦੇ ਵੱਲੋਂ ਉਹ ਚਾਹੇ ਜਮਾਂਖੋਰ, ਚਾਹੇ ਗੁਦਾਮਾਂ ਦੇ ਵਿਚ ਰੱਖਿਆ ਹੋਇਆ ਹੈ, ਚਾਹੇ ਕਿਸੇ ਤਰ੍ਹਾਂ ਵੀ ਕੋਈ ਚੀਜ਼ ਡੰਪ ਕੀਤੀ ਹੋਈ ਹੈ, ਜਿਸ ਕਾਰਨ ਮਹਿੰਗਾਈ ਹੋ ਰਹੀ ਹੈ ਉਸ ਦੇ ਉਤੇ ਤੁਸੀਂ ਆਪਣੀ ਕਮਜ਼ੋਰੀ ਵਿਖਾਈ ਹੈ। ਇਸ ਦੇ ਲਈ ਤੁਹਾਨੂੰ ਡਰ ਹੈ ਕਿ ਤੁਹਾਡੇ ਇਹ 19 ਭਾਈਵਾਲ ਬੈਠੇ ਹਨ ਅਤੇ ਜੇਕਰ ਇਨ੍ਹਾਂ ਨੇ ਇਧਰ ਨੂੰ ਕੁਰਸੀ ਖਿੱਚ ਲਈ ਤਾਂ ਸਾਡਾ ਤਾਂ ਇਥੇ ਹੀ ਕੱਦੂ ਕਸ ਹੋ ਜਾਵੇਗਾ। ਇਸ ਕਰਕੇ ਡਰਦਿਆਂ ਨੇ ਨਹੀਂ ਕੀਤਾ। ਇਹ ਕਰਕੇ ਪੰਜਾਬ ਦੇ ਵਿਚ ਮਹਿੰਗਾਈ ਦੀ ਪੂਰੀ ਜ਼ਿੰਮੇਵਾਰੀ ਅਕਾਲੀ ਭਾਜਪਾ ਸਰਕਾਰ ਦੀ ਬਣਦੀ ਹੈ ਅਤੇ ਇਹ ਹਾਲਾਤ ਨੂੰ ਕੰਟਰੋਲ ਨਹੀਂ ਕਰ ਸਕੀ। ਇਸ ਕਰਕੇ ਇਨ੍ਹਾਂ ਨੇ ਇਸ ਪਾਸੇ ਵੱਲ ਮਹਿੰਗਾਈ ਵਧਣ ਦਿੱਤੀ ਹੈ। ਮੈਂ ਇਨ੍ਹਾਂ ਗੱਲਾਂ ਦੇ ਨਾਲ ਹੀ, ਜਿਸ ਤਰ੍ਹਾਂ ਮੈਂ ਪਹਿਲਾਂ ਹੀ ਕਿਹਾ ਸੀ ਕਿ ਮੈਨੂੰ ਤਾਂ ਪੰਦਰਾਂ-ਵੀਹ ਮਿੰਟ ਚਾਹੀਦੇ ਹਨ ਕਿਉਂਕਿ ਬੋਲਣ ਨੂੰ ਕੁਝ ਹੈ ਹੀ ਨਹੀਂ ਸੀ। ਇਹ ਸਾਰੀਆਂ ਕਹਾਣੀਆਂ ਸਾਡੇ ਕੀਤੇ ਹੋਏ ਕੰਮਾਂ ਦੀਆਂ ਹਨ। ਮੈਂ ਜੋ ਪੰਜਾਬ ਸਰਕਾਰ ਦਾ ਲਿਖਿਆ ਹੋਇਆ ਗਵਰਨਰ ਦਾ ਭਾਸ਼ਣ, ਉਨ੍ਹਾਂ ਤੋਂ ਪੜ੍ਹਾਇਆ ਗਿਆ ਹੈ, ਉਸ ਨੂੰ ਮੈਂ ਪੂਰੀ ਤਰ੍ਹਾਂ ਰੱਦ ਕਰਦੀ ਹਾਂ ਅਤੇ ਆਪਣੀ ਪਾਰਟੀ ਵੱਲੋਂ ਇਸ ਦਾ ਵਿਰੋਧ ਕਰਦੀ ਹਾਂ। ਇਹ ਕਹਿ ਕੇ ਮੈਂ ਆਪ ਤੋਂ ਛੁੱਟੀ ਲੈਂਦੀ ਹਾਂ। (ਥੰਪਿੰਗ)।

**ਟਰਾਂਸਪੋਰਟ ਮੰਤਰੀ** : ਚੇਅਰਮੈਨ ਸਾਹਿਬ, ਮੈਂ ਬੀਬੀ ਜੀ ਤੋਂ ਇਹ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪਹਿਲਾਂ ਤਾਂ ਪਹਿਲੇ 14 ਪੈਰ੍ਹਿਆਂ ਨੂੰ ਅਕਸੈਪਟ ਕੀਤਾ ਹੈ ਅਤੇ ਅਖੀਰ ਦੇ ਵਿਚ ਜਿਹੜੀਆਂ ਪਹਿਲੀਆਂ ਗੱਲਾਂ ਕਰੀਆਂ ਸਨ ਤਾਂ ਉਹ ਸ਼ਾਇਦ ਭੁੱਲ ਹੀ ਗਏ। ਇਨ੍ਹਾਂ ਨੇ 14 ਪੈਰ੍ਹੇ ਤਾਂ ਅਕਸੈਪਟ ਕੀਤੇ ਹਨ ਅਤੇ ਬਾਅਦ ਵਿਚ ਕਹਿ ਦਿੱਤਾ ਕਿ ਅਸੀਂ ਗਵਰਨਰ ਸਾਹਿਬ ਦੇ ਭਾਸ਼ਣ ਨੂੰ ਟੋਟਲੀ ਰੱਦ ਕਰਦੇ ਹਾਂ। ਇਨ੍ਹਾਂ ਦੀਆਂ ਦੋ-ਦੋ ਗੱਲਾਂ ਦੇ ਬਾਰੇ ਮੈਨੂੰ ਸਮਝ ਨਹੀਂ ਲੱਗੀ ਕਿ ਕਿਉਂ ਕੀਤੀਆਂ ਗਈਆਂ ਹਨ।

**ਸ਼੍ਰੀ ਸਭਾਪਤੀ** : ਮਾਸਟਰ ਜੀ, ਤੁਸੀਂ ਬੈਠੋ। ਹਾਂ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ.....

**ਸ਼੍ਰੀ ਸਭਾਪਤੀ** : ਤੁਸੀਂ ਵਿਰੋਧਤਾ ਕਰ ਚੁੱਕੇ ਹੋ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਚੇਅਰਮੈਨ ਸਾਹਿਬ, ਮੈਂ ਤੁਹਾਡੀ ਪਰਮਿਸ਼ਨ ਦੇ ਨਾਲ ਇਕ ਗੱਲ ਕਰਨੀ ਚਾਹੁੰਦੀ ਹਾਂ। ਚਲੋ, ਇਨ੍ਹਾਂ ਦਾ ਜਵਾਬ ਤਾਂ ਮੈਂ ਕੀ ਦੇਣਾ ਹੈ, ਇਨ੍ਹਾਂ ਨੂੰ ਹੋਰ ਤਾਂ ਕੋਈ ਸੁਣਦਾ ਨਹੀਂ ਹੈ ਤੇ ਇਸ ਕਰਕੇ ਇਹ ਇਥੇ ਆ ਕੇ ਹੋਰ ਤਰ੍ਹਾਂ ਦੀਆਂ ਹੀ ਗੱਲਾਂ ਕਰਦੇ ਹਨ। ਇਸ ਲਈ ਇਨ੍ਹਾਂ ਦੀਆਂ ਗੱਲਾਂ ਦਾ ਜਵਾਬ ਦੇਣਾ ਮੈਂ ਵਾਜਿਬ ਨਹੀਂ ਸਮਝਦੀ। ਮੈਂ ਸਾਰੀਆਂ ਗੱਲਾਂ ਦੇ ਬਾਰੇ ਕਿਹਾ ਹੈ ਕਿ ਪੰਜਾਬ ਦੇ ਸਾਰੇ ਮਾਮਲਿਆਂ ਦੇ ਵਿਚ ਪੂਰੀ ਤਰ੍ਹਾਂ ਚੁਕੰਨੇ ਹੋ ਕੇ, ਪੰਜਾਬ ਦੇ ਲੋਕਾਂ ਦੇ ਨਾਲ ਖੜ੍ਹੇ

**[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]**

ਹਾਂ। ਲੇਕਿਨ ਜਿਹੜੀ ਬੇਈਮਾਨੀ ਹੋਈ ਹੈ, ਕਮਜ਼ੋਰੀ ਵਿਖਾਈ ਗਈ ਹੈ ਉਹ ਇਨ੍ਹਾਂ ਵੱਲੋਂ ਵਿਖਾਈ ਗਈ ਹੈ ਅਤੇ ਇਹ ਕੁਝ ਕਰਵਾ ਨਹੀਂ ਸਕੇ ਅਤੇ ਸਾਡੇ ਉਤੇ ਪਾਉਣਾ ਚਾਹੁੰਦੇ ਹਨ। ਆਹ, ਸੁਖਬੀਰ-ਕਾਲੀਆ ਰਿਪੋਰਟ, ਸ਼ਾਇਦ ਅੱਜ ਜੋੜੀ ਬੈਠੀ ਹੈ। ਇਹ ਇਨ੍ਹਾਂ ਦੀ ਕਮੇਟੀ ਦੀ ਰਿਪੋਰਟ ਸੀ। ਪਹਿਲਾਂ ਤਿੰਨ ਸਾਲ ਤੱਕ ਤਾਂ ਇਨ੍ਹਾਂ ਦੀ ਕਮੇਟੀ ਦੀ ਰਿਪੋਰਟ ਆਈ ਨਹੀਂ ਸੀ, ਇਨ੍ਹਾਂ ਦੇ ਵਿਚ ਪਤਾ ਨਹੀਂ ਕੀ ਮੱਤ ਭੇਦ ਸਨ, ਉਸ ਦੇ ਬਾਰੇ ਮੈਨੂੰ ਨਹੀਂ ਪਤਾ। ਜੇਕਰ ਆਈ ਤਾਂ ਜਿਸ ਤਰ੍ਹਾਂ ਕਹਿੰਦੇ ਹਨ ਕਿ ਪੁੱਟਿਆ ਪਹਾੜ ਤੇ ਨਿਕਲਿਆ ਚੂਹਾ, ਇਹ ਪੁੱਟਿਆ ਪਹਾੜ ਤੇ ਨਿਕਲਿਆ ਕੁਹਾੜਾ ਅਤੇ ਉਹ ਕੁਹਾੜਾ ਕਿਸ ਦੇ ਉਤੇ ਵੱਜਿਆ ਹੈ ? ਟਰਾਂਸਪੋਰਟ ਮਹਿੰਗੀ ਕਰ ਦਿੱਤੀ ਹੈ, ਇਸ ਦੇ ਨਾਲ ਪਤਾ ਨਹੀਂ ਕਿਸ ਨੂੰ ਫਾਇਦਾ ਪਹੁੰਚਾਉਣਾ ਹੈ, ਵਪਾਰੀਆਂ ਦੇ ਉਤੇ ਨਵੇਂ ਟੈਕਸ, ਵੈਟ ਦੇ ਉਤੇ ਸਰਚਾਰਜ ਲਗਾ ਦਿੱਤਾ। ਇਸ ਸਾਰੇ ਵਿੱਤੀ ਵਾਧੇ ਦੇ ਬਾਰੇ ਮੈਂ ਇਹ ਗੱਲ ਜ਼ਰੂਰੀ ਕਹਿਣੀ ਸੀ............

| *1.54 ਵਜੇ ਬਾਅਦ ਦੁਪਹਿਰ | (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਅਤੇ ਕਿਸਾਨਾਂ ਤੋਂ ਜਿਹੜੀ ਬਿਜਲੀ ਦੀ ਸਹੂਲਤ ਵਾਪਸ ਲੈ ਲਈ ਗਈ ਹੈ ਅਤੇ ਪਹਿਲਾਂ ਇਸ ਦੇ ਪੈਸੇ ਲੈ ਕੇ ਵਾਪਸ ਮੋੜਨ ਦੀ ਗੱਲ ਕੀਤੀ ਗਈ ਹੈ, ਇਸ ਦੇ ਨਾਲ-ਨਾਲ ਜਿਹੜੀ ਦਲਿਤਾਂ ਦੇ ਲਈ ਅਸੀਂ 200 ਯੂਨਿਟ ਬਿਜਲੀ ਦੀ ਮੁਆਫੀ ਦਿੱਤੀ ਸੀ, ਉਸ ਦੇ ਵਿਚੋਂ 100 ਯੂਨਿਟ ਵਾਪਸ ਕੀਤਾ ਗਿਆ ਹੈ। ਕਿਸਾਨਾਂ ਦੀ ਬਿਜਲੀ ਦਾ ਵੀ ਤੁਸੀਂ ਕਹਿੰਦੇ ਹੋ ਕਿ ਵਾਪਸ ਮੋੜਾਂਗੇ ਪਰ ਪਹਿਲਾਂ ਤੁਸੀਂ ਇਹ ਭਰ ਦਿਉ। ਦਲਿਤਾਂ ਦੀ ਸਹੂਲਤ ਘੱਟ ਕਰ ਦਿੱਤੀ ਹੈ, ਵੈਟ ਵੀ ਲਗਾ ਦਿੱਤਾ ਹੈ ਤਾਂ ਤੁਸੀਂ ਕਿਸ ਤਰ੍ਹਾਂ ਸੋਚਦੇ ਹੋ ਕਿ ਪੰਜਾਬ ਚੰਗੇ ਤਰੀਕੇ ਨਾਲ ਅੱਗੇ ਚੱਲ ਪਵੇਗਾ, ਪੰਜਾਬ ਵਧ ਸਕੇਗਾ ਅਤੇ ਪੰਜਾਬ ਦੇ ਵਿਚ ਇੰਡਸਟਰੀ ਆਵੇਗੀ। ਇਸ ਲਈ ਇਨ੍ਹਾਂ ਨੇ ਪੰਜਾਬ ਦਾ ਬੇੜਾ ਗਰਕ ਕਰਨ ਦੀ ਸਹੁੰ ਖਾਧੀ ਹੈ ਲੇਕਿਨ ਪੰਜਾਬ ਦੇ ਲੋਕ ਇਨ੍ਹਾਂ ਤੋਂ ਇਸ ਗੱਲ ਦਾ ਬਦਲਾ ਲੈਣ ਲਈ ਪੂਰੀ ਤਰ੍ਹਾਂ ਨਾਲ ਤਿਆਰ-ਬਰ-ਤਿਆਰ ਬੈਠੇ ਹਨ। ਮੈਂ ਤੁਹਾਡੀ ਆਗਿਆ ਦੇ ਨਾਲ ਇੱਕ ਪੁਆਇੰਟ ਐਡ ਕੀਤਾ ਹੈ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਤੁਸੀਂ ਤਾਂ ਬਹਿ ਗਏ ਸੀ, ਫਿਰ ਚੇਤਾ ਆ ਗਿਆ ਹੈ। (ਹਾਸਾ) ਹਾਂ ਜੀ, ਹਰੀਸ਼ ਬੇਦੀ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰਾ ਨਾਮ ਪਹਿਲਾਂ ਬੋਲਿਆ ਜਾ ਚੁੱਕਾ ਹੈ...........

**ਮਾਨਯੋਗ ਸਪੀਕਰ** : ਫਿਰ ਅਗਾਂਹ ਕੰਮ ਤੁਰ ਪਿਆ ? ਹਾਂ ਜੀ, ਸੁਖਪਾਲ ਸਿੰਘ ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਧੰਨਵਾਦ, ਸਪੀਕਰ ਸਾਹਿਬ। ਮੈਂ ਰਿਣੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈੱਸ ਤੇ ਬੋਲਣ ਲਈ ਸਮਾਂ ਦਿੱਤਾ ਹੈ। ਬਹੁਤ ਸਾਰੀਆਂ ਗੱਲਾਂ ਇੱਥੇ ਦੋਵਾਂ ਪਾਸਿਆਂ ਤੋਂ ਕਹੀਆਂ ਗਈਆਂ ਹਨ। ਜਦੋਂ ਤੋਂ ਪੰਜਾਬ ਹੋਂਦ ਵਿੱਚ ਆਇਆ ਹੈ, ਅਜ਼ਾਦੀ ਤੋਂ 63 ਸਾਲ ਬਾਅਦ ਅਗਰ ਆਪਾਂ ਗੌਰ ਫਰਮਾਈਏ, ਮੈਂ ਆਪਣੇ ਆਪ ਨੂੰ ਵਿਚ ਸ਼ਾਮਲ ਕਰਕੇ ਇਹ ਕਹਿ ਰਿਹਾ ਹਾਂ, ਅੱਜ ਲੀਡਰ ਆਫ ਦਿ ਹਾਊਸ ਇੱਥੇ ਹਾਊਸ ਵਿੱਚ ਨਹੀਂ ਹਨ, ਉਨ੍ਹਾਂ ਦਾ ਲਗਭਗ 60 ਸਾਲ ਦਾ ਤਜ਼ਰਬਾ ਪੰਜਾਬ ਦੀ ਸਿਆਸਤ ਵਿੱਚ ਹੈ। ਮੈਂ ਮੁੱਢਲੀਆਂ ਜਿਹੀਆਂ ਗੱਲਾਂ ਕਰਨ ਲੱਗਾ ਹਾਂ। ਅੱਜ 63 ਸਾਲ ਦੇ ਇੰਨੇ ਲੰਬੇ ਅਰਸੇ ਤੋਂ ਬਾਅਦ, ਸਪੀਕਰ ਸਾਹਿਬ, ਜੇ ਆਪਾਂ ਆਪਣੀਆਂ ਸਮਾਜਿਕ ਉਣਤਾਈਆਂ ਵੱਲ ਗੌਰ ਕਰੀਏ ਤਾਂ ਹਾਲੇ ਆਪਾਂ ਆਪਣੇ ਨਾਗਰਿਕ ਨੂੰ ਬੇਸਿਕ ਗੱਲਾਂ ਸਮਝਾਉਣ ਵਿੱਚ ਨਾਕਾਮਯਾਬ ਰਹੇ ਹਾਂ। ਜਿਹੜਾ ਪੰਜਾਬ ਦਾ ਨਾਗਰਿਕ ਹੈ, ਉਹ ਜਿਹੜੀ ਵੀ ਕੋਈ ਪਬਲਿਕ ਪ੍ਰਾਪਰਟੀ ਹੈ, ਕੋਈ ਹਸਪਤਾਲ ਹੈ, ਸਕੂਲ ਹੈ ਜਾਂ ਕੋਈ ਸਰਕਾਰੀ ਬੱਸ ਹੈ, ਟ੍ਰੇਨ ਹੈ ਉਸ ਦੇ ਮਨ ਵਿੱਚ ਇਹ ਵਿਸ਼ਵਾਸ ਨਹੀਂ ਹੈ ਕਿ ਇਹ ਮੇਰੀ ਪ੍ਰਾਪਰਟੀ ਹੈ। ਕੋਈ ਮਾਮੂਲੀ ਜਿਹੀ ਹਰਕਤ ਕਿਤੇ ਹੁੰਦੀ ਹੈ ਤਾਂ ਸਭ ਤੋਂ ਪਹਿਲਾਂ ਉਸ ਪ੍ਰਾਪਰਟੀ ਦੀ ਸਾੜ-ਫੂਕ ਹੁੰਦੀ ਹੈ। ਉਸ ਤੇ ਥੁੱਕਿਆ ਜਾਂਦਾ ਹੈ, ਬੱਸਾਂ ਅੰਦਰ ਥੁੱਕਿਆ ਜਾਂਦਾ ਹੈ। ਮੈਂ ਇਹ ਆਪਣੀ ਲੀਡਰਸ਼ਿਪ ਦੀਆਂ ਊਣਤਾਈਆਂ ਦੱਸਣ ਲੱਗਿਆ ਹਾਂ ਕਿ ਅੱਜ 63 ਸਾਲ ਦੀ ਅਜ਼ਾਦੀ ਤੋਂ ਬਾਅਦ ਸਾਡੀ ਲੀਡਰਸ਼ਿਪ ਦੀ ਆਊਟਪੁੱਟ ਕੀ ਹੈ ? ਸਪੀਕਰ ਸਾਹਿਬ, ਪਿੰਡਾਂ ਵਿੱਚ ਜਿੰਨੇ ਵੀ ਸਾਡੇ ਕੋਲ ਪਾਣੀ ਦੇ ਨਿਕਾਸ ਲਈ ਸਾਂਝੇ ਥਾਂ ਸੀ, ਛੱਪੜ ਸੀ, ਉਹ ਅਸੀਂ ਸਾਰੇ ਤਹਿਸ-ਨਹਿਸ ਕਰ ਦਿੱਤੇ। ਸੋਲਿਡ ਵੇਸਟ ਮੈਨੇਜਮੈਂਟ ਲਈ ਜਗ੍ਹਾ ਨਹੀਂ ਹੈ। ਲੁਧਿਆਣੇ ਵਰਗੇ ਜਾਂ ਜਲੰਧਰ ਵਰਗੇ ਵੱਡੇ ਸ਼ਹਿਰ ਸਲੱਮ ਦੀ ਤਸਵੀਰ ਹਨ। ਕੋਈ ਸਫਾਈ ਬਾਰੇ ਆਪਾਂ ਆਪਣੇ ਨਾਗਰਿਕਾਂ ਨੂੰ ਗੱਲ ਨਹੀਂ ਸਿਖਾਈ। ਸਪੀਕਰ ਸਾਹਿਬ, ਜਿਹੜੇ ਡਿਵੈਲਪਡ ਮੁਲਕ ਹਨ ਉਹ 30-30% ਟੈਕਸ ਜਮ੍ਹਾਂ ਕਰਵਾ ਕੇ ਆਪਣੇ ਮੁਲਕਾਂ ਨੂੰ ਅੱਗੇ ਲੈ ਕੇ ਗਏ ਹਨ। ਇੱਥੇ ਅਸੀਂ ਵੋਟ ਦੀ ਰਾਜਨੀਤੀ ਕਾਰਨ ਕੇਵਲ ਆਪਣੇ ਪੰਜ ਸਾਲ ਦੇਖਦੇ ਹਾਂ ਕਿ ਇਸ ਨੂੰ ਕਿਵੇਂ ਮਹਿਫੂਜ਼ ਰੱਖਣਾ ਹੈ। ਉਸ ਰਾਜਨੀਤੀ ਨਾਲ ਅਸੀਂ ਆਪਣੇ ਸਾਰੇ ਜ਼ਰਾਏ ਲੁਟਾਉਣ ਲੱਗ ਪਏ ਹਾਂ, ਸਭ ਕੁਝ ਫਰੀ ਦੇਣ ਲੱਗ ਪਏ ਹਾਂ। ਸਤਿਕਾਰਯੋਗ ਫਾਈਨਾਂਸ ਮਨਿਸਟਰ ਸਾਹਿਬ ਬੈਠੇ ਹਨ, ਇਨ੍ਹਾਂ ਨੇ ਬਜਟ ਪੇਸ਼ ਕਰਨਾ ਹੈ। ਉਸ ਵਿੱਚ ਨਜ਼ਰ ਆ ਜਾਵੇਗਾ ਕਿ ਆਪਣੇ ਹਾਲਾਤ ਕੀ ਹਨ ? ਆਪਾਂ ਹਰ ਵਰਗ ਨੂੰ ਕਿਸੇ ਨਾ ਕਿਸੇ ਢੰਗ ਨਾਲ ਭਰਮਾਉਣ ਵਾਸਤੇ ਸਾਰਾ ਪੰਜਾਬ ਦਾ ਸਰਮਾਇਆ, ਜੋ ਬਜਟ ਸੀ, ਉਸ ਨੂੰ ਲੁਟਾਉਣ ਵੱਲ ਤੁਰ ਪਏ ਹਾਂ। ਮੇਰੇ ਖਿਆਲ ਵਿੱਚ ਆਪਣੇ ਸੂਬੇ ਵਿੱਚ ਕੋਈ 2 ਜਾਂ 2½ % ਲੋਕ ਹੀ ਇਮਾਨਦਾਰੀ ਨਾਲ ਟੈਕਸ ਅਦਾ ਕਰਦੇ ਹਨ। ਅੱਜ ਪੰਜਾਬ ਦੇ ਹਾਲਾਤ ਇਹ ਹਨ ਕਿ 63000 ਕਰੋੜ ਰੁਪਿਆ ਕਰਜ਼ਾ ਸਾਡੇ ਤੇ ਹੈ। What is this ? A reflection on the poor leadership, a poor vision of the State. ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਰਗੇ ਤਜ਼ਰਬੇਕਾਰ ਲੀਡਰ ਹਨ ਪਰ ਅੱਜ ਸਾਡੇ ਸਿਰ ਇੰਨਾ ਕਰਜ਼ਾ ਖੜ੍ਹਾ ਹੈ। ਅੱਜ ਤੁਸੀਂ ਸੜਕਾਂ ਤੇ ਹਾਲਤ ਦੇਖ ਲਓ। ਜਿਹੜੇ ਉਥੋਂ ਵਹੀਕਲ ਲੰਘਦੇ ਹਨ, ਜਿਸ ਦਾ ਦਿਲ ਕਰਦਾ ਹੈ ਖੱਬਿਓਂ ਵਹੀਕਲ ਕੱਢ ਲੈਂਦਾ ਹੈ, ਜਿਸ ਦਾ ਦਿਲ ਕਰਦਾ ਹੈ ਸੱਜਿਓਂ ਵਹੀਕਲ ਕੱਢ ਲੈਂਦਾ ਹੈ। ਇਸ ਤੋਂ ਇਲਾਵਾ ਜਿਸ ਦਾ ਦਿਲ ਕਰਦਾ ਹੈ ਜਿੱਥੇ ਮਰਜੀ ਖੜ੍ਹ ਕੇ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਯੂਰੀਨੇਟ ਕਰ ਲਵੇ। ਪਹਿਲਾਂ ਤਾਂ ਮਾੜਾ ਮੋਟਾ ਸੜਕ ਦੇ ਥੱਲੇ ਜਾਂਦਾ ਸੀ ਪਰ ਹੁਣ ਤਾਂ ਸੜਕ ਤੇ ਖੜ੍ਹ ਕੇ ਹੀ ਅਤੇ ਜਿੱਧਰੋਂ ਸਵਾਰੀਆਂ ਆ ਰਹੀਆਂ ਹਨ, ਉਸ ਪਾਸੇ ਵੱਲ ਖੜ੍ਹ ਕੇ ਕਰ ਰਿਹਾ ਹੈ। ਆਪਾਂ ਕਿਸੇ ਨੂੰ ਕੁਝ ਸਿਖਾਉਣ ਦਾ ਯਤਨ ਨਹੀਂ ਕੀਤਾ। ਸਭ ਕੁਝ ਵੋਟ, ਸਭ ਕੁਝ ਰਾਜਨੀਤੀ, ਸਾਡਾ ਪੰਜਾਬ ਕਿੱਧਰ ਨੂੰ ਤੁਰਿਆ ਜਾਂਦਾ ਹੈ ? ਅੱਜ 3500 ਵਿਅਕਤੀ ਹਰ ਸਾਲ ਪੰਜਾਬ ਦੀਆਂ ਸੜਕਾਂ ਤੇ ਹਾਦਸਿਆਂ ਦਾ ਸ਼ਿਕਾਰ ਹੋ ਰਹੇ ਹਨ। ਇਸ ਸਦਨ ਵਿੱਚ ਅਸੀਂ ਪਿਛਲੇ ਤਿੰਨ ਸਾਲ ਤੋਂ ਰੈਜ਼ੋਲਿਊਸ਼ਨ ਲੈ ਕੇ ਆ ਰਹੇ ਹਾਂ, ਅਸੀਂ ਸਵਾਲ ਖੜ੍ਹੇ ਕੀਤੇ ਲੇਕਿਨ ਪੰਜਾਬ ਦੀ ਸਰਕਾਰ ਜਾਂ ਸਾਡੇ ਸਾਰਿਆਂ ਦੀ ਕੁੱਲ ਮਿਲਾ ਕੇ ਕੋਈ ਤਵੱਜੋ ਉਨ੍ਹਾਂ 3500 ਬੰਦਿਆਂ ਵਾਸਤੇ ਜਿਹੜੇ ਹਰ ਸਾਲ ਮਰਦੇ ਹਨ, ਉਨ੍ਹਾਂ ਵੱਲ ਨਹੀਂ ਗਈ। ਕੱਲ੍ਹ-ਪਰਸੋਂ ਦੋ ਬੱਸਾਂ ਦਾ ਟਾਕਰਾ ਹੋਇਆ ਜਿਸ ਵਿੱਚ 10 ਬੰਦਿਆਂ ਦੀ ਜਾਨ ਗਈ। ਉਨ੍ਹਾਂ ਆਮ ਅਵਾਮ ਦੀ ਗੱਲ ਕੌਣ ਸੁਣੇਗਾ ਜੇਕਰ ਆਪਾਂ ਸਾਰੇ ਇੱਕਠੇ ਹੋ ਕੇ ਕੁਝ ਨਹੀਂ ਕਰਾਂਗੇ।

ਸਪੀਕਰ ਸਾਹਿਬ, ਗੱਲ ਪ੍ਰਾਇਮਰੀ ਐਜੂਕੇਸ਼ਨ ਦੀ ਕਰਦਾ ਹਾਂ, 18797 ਸਕੂਲ ਹਨ, ਆਪਾਂ ਅੰਕੜੇ ਜਿੰਨੇ ਮਰਜ਼ੀ ਪੇਸ਼ ਕਰੀ ਜਾਈਏ ਲੇਕਿਨ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਬਹੁਤ ਸਾਰੇ ਸਕੂਲਾਂ ਦੀ ਚਾਰਦੀਵਾਰੀ ਵੀ ਨਹੀਂ ਹੈ, ਉਨ੍ਹਾਂ ਵਿੱਚ ਕੋਈ ਇਨਫ੍ਰਾਸਟ੍ਰਕਚਰ ਨਹੀਂ ਹੈ, ਕੋਈ ਟੀਚਰ ਨਹੀਂ। ਕੁੱਲ ਮਿਲਾ ਕੇ ਲੋਕਾਂ ਦਾ ਵਿਸ਼ਵਾਸ ਸਰਕਾਰੀ ਪ੍ਰਣਾਲੀ ਤੋਂ ਉਠ ਗਿਆ ਹੈ। ਅੱਜ ਉਥੇ ਕੇਵਲ ਅੰਡਰ ਪ੍ਰੀਵਲੇਜਡ, ਉਹੀ ਲੋਕ ਜਿਹੜੇ ਬਿਲਕੁਲ ਬੇਸਹਾਰਾ ਹਨ ਉਹ ਹੀ ਬੱਚੇ ਭੇਜਦੇ ਹਨ। ਜਿਨ੍ਹਾਂ ਨੂੰ ਮਾੜਾ ਜਿਹਾ ਵੀ ਸਹਾਰਾ ਹੈ, ਉਹ ਸੋਚਦਾ ਹੈ ਕਿ ਮੈਂ ਆਪਣੇ ਬੱਚੇ ਨੂੰ ਕਿਸੇ ਪ੍ਰਾਈਵੇਟ ਸਕੂਲ ਵਿੱਚ ਪੜ੍ਹਾ ਕੇ ਅੰਗਰੇਜ਼ੀ ਸਿਖਾ ਦੇਵਾਂ। ਕਿਉਂਕਿ ਇਸ ਪ੍ਰਣਾਲੀ ਤੇ ਉਸ ਨੂੰ ਯਕੀਨ ਨਹੀਂ ਹੈ।

ਸਾਡੀ ਸਿਹਤ ਪ੍ਰਣਾਲੀ ਦੀ ਗੱਲ ਕਰਦਾ ਹਾਂ। ਸਾਡੇ 229 ਸਰਕਾਰੀ ਹਸਪਤਾਲ ਹਨ। She is the very well meaning Health Minister ਪਰ ਇੱਕਲਾ ਬੰਦਾ ਕੀ ਕਰ ਸਕਦਾ ਹੈ ? ਲੋਕਾਂ ਨੂੰ ਸਾਡੀ ਸਿਹਤ ਪ੍ਰਣਾਲੀ ਤੇ ਯਕੀਨ ਨਹੀਂ ਹੈ। ਤੁਸੀਂ ਦੱਸੋ ਕਿ ਪੰਜਾਬ ਵਿੱਚ 12800 ਪਿੰਡ ਹਨ, ਇਨ੍ਹਾਂ ਵਿਚੋਂ ਕਿੰਨੇ ਕੁ ਪੰਜਾਬ ਦੇ ਲੋਕ ਪ੍ਰਾਈਵੇਟ ਅਪੋਲੋ, ਐਸਕੋਰਟ ਵਿਚੋਂ ਜਾਂ ਅੱਛੇ ਵੱਡੇ ਹਸਪਤਾਲਾਂ ਵਿੱਚ ਇਲਾਜ ਕਰਵਾ ਸਕਦੇ ਹਨ ? ਆਮ ਨਾਗਰਿਕ ਨਹੀਂ ਕਰਵਾ ਸਕਦਾ।

ਸਪੀਕਰ ਸਾਹਿਬ, 63 ਸਾਲ ਦੀ ਅਜ਼ਾਦੀ ਤੋਂ ਬਾਅਦ 40 ਫੀਸਦੀ ਪਿੰਡਾਂ ਵਿੱਚ ਪੀਣ ਵਾਲਾ ਪਾਣੀ ਨਹੀਂ ਪਹੁੰਚਿਆ। ਪੀਣ ਵਾਲਾ ਪਾਣੀ ਦੂਸ਼ਿਤ ਹੋ ਚੁੱਕਾ ਹੈ, ਜੌਂਡਿਸ ਹੋ ਜਾਂਦਾ ਹੈ, ਕਿਸੇ ਨੂੰ ਹੈਪੇਟਾਈਟਸ ਹੋ ਜਾਂਦਾ ਹੈ, ਕਾਲਾ ਪੀਲੀਆ ਹੋ ਜਾਂਦਾ ਹੈ ਜਾਂ ਹਾਰਟ ਡਜੀਜ਼ਜ਼ ਹੋ ਜਾਂਦੀਆਂ ਹਨ। ਕੀ ਪੰਜਾਬ ਦਾ ਆਮ ਨਾਗਰਿਕ, ਸਧਾਰਨ ਪਰਿਵਾਰ ਦਾ ਬੰਦਾ ਜਾਂ ਦਲਿਤ ਇਨ੍ਹਾਂ ਬਿਮਾਰੀ ਦਾ ਇਲਾਜ ਕਿਸੇ ਵੱਡੇ ਹਸਪਤਾਲ ਵਿੱਚ ਜਾ ਕੇ ਕਰਵਾ ਸਕਦਾ ਹੈ ? ਇਹ ਤਸਵੀਰ 1966 ਤੋਂ ਬਾਅਦ ਪੰਜਾਬ ਦੇ ਨਵਾਂ ਸੂਬਾ ਬਣਨ ਤੋਂ ਬਾਅਦ ਅੱਜ ਦੀ ਹੈ। ਆਪਾਂ ਅੱਜ ਇਥੇ ਖੜ੍ਹੇ ਹਾਂ। ਮੈਨੂੰ ਅਫਸੋਸ ਇਸ ਗੱਲ ਦਾ ਨਹੀਂ ਹੈ ਕਿ ਕਾਂਗਰਸ ਪਾਰਟੀ ਦੇ ਸੀ.ਐਮਜ਼ ਨੂੰ ਘੱਟ ਸਮੇਂ ਲਈ ਟਰਮਾਂ ਮਿਲੀਆਂ। ਕਿਸੇ ਨੂੰ ਇੱਕ ਟਰਮ ਲਈ ਸੀ.ਐਮ. ਬਣਨ ਦਾ ਮੌਕਾ ਮਿਲਿਆ, ਕਿਸੇ ਨੂੰ ਇੱਕ ਟਰਮ ਤੋਂ

ਵੀ ਘੱਟ ਸਮੇਂ ਲਈ ਮੌਕਾ ਮਿਲਿਆ ਪਰ ਸਾਡੇ ਸਤਿਕਾਰਯੋਗ ਮੁੱਖ ਮੰਤਰੀ, ਸਰਦਾਰ ਬਾਦਲ ਸਾਹਿਬ ਨੂੰ ਚੌਥੀ ਵਾਰ ਚੀਫ ਮਨਿਸਟਰ ਬਣਨ ਦਾ ਮੌਕਾ ਮਿਲਿਆ। ਅਗਰ ਇਨ੍ਹਾਂ ਵਰਗੇ, ਜਿਹੜੇ ਬਹੁਤ ਤਜਰਬੇਕਾਰ ਲੋਕ ਹਨ, ਅਗਰ ਇਨ੍ਹਾਂ ਨੇ ਵੀ ਕਿਸੇ ਰੌਂਗ ਕੰਮ ਨੂੰ ਰਾਈਟ ਨਹੀਂ ਕਰਨਾ, ਇਨ੍ਹਾਂ ਨੇ ਕੋਈ ਦਰੁੱਸਤੀ ਨਹੀਂ ਕਰਨੀ ਤੇ ਗਲਤ ਗੱਲਾਂ ਨੂੰ ਠੀਕ ਨਹੀਂ ਕਰਨਾ, ਫਿਰ ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਸੂਬੇ ਦੇ ਹਾਲਤ ਕੌਣ ਸੁਧਾਰੇਗਾ ? ਮੈਡਮ ਨੇ ਵੀ ਗੱਲ ਕੀਤੀ ਸੀ। ਮੈਂ ਦੋ ਮਿੰਟ ਲਈ ਉਸ ਤੇ ਧਿਆਨ ਦੇਣਾ ਚਾਹੁੰਦਾ ਹਾਂ। ਇਨ੍ਹਾਂ ਨੇ ਰੀਕੰਸੀਲੀਏਸ਼ਨ ਦੀ ਗੱਲ ਕੀਤੀ ਸੀ, ਪੇਜ ਛੇ 15 ਨੰਬਰ ਪੈਰ੍ਹੇ ਦੇ ਵਿੱਚ ਕਿ: I am also happy to share with this august House the government's success in removing political confrontation as an item on State's agenda.......the role of Opposition is as significant as that of the ruling party, ਪਰ ਸਪੀਕਰ ਸਾਹਿਬ, ਸੱਚ ਕੀ ਹੈ ? ਮੈਂ ਪਹਿਲੀ ਵਾਰ ਐਮ.ਐਲ.ਏ. ਬਣ ਕੇ ਆਇਆ ਹਾਂ। ਯਕੀਨ ਜਾਣਨਾ, ਐਮ.ਐਲ.ਏ. ਦੇ ਤੌਰ ਤੇ ਅਸੀਂ ਇਥੇ ਸਿਰਫ ਆਪਣਾ ਸਵਾਲ ਕਰ ਸਕਦੇ ਹਾਂ, ਆਪਣਾ ਅਖਤਿਆਰ ਇਸਤੇਮਾਲ ਕਰ ਸਕਦੇ ਹਾਂ, ਪਰ ਇਸ ਤੋਂ ਬਿਨਾਂ ਅਸੀਂ ਬਾਹਰ ਜਾ ਕੇ ਹੋਰ ਜਿਹੜੀਆਂ ਸਰਕਾਰ ਦੀਆਂ ਜ਼ਿੰਮੇਵਾਰੀਆਂ ਹੁੰਦੀਆਂ ਹਨ, ਉਨ੍ਹਾਂ ਵਿੱਚ ਸਾਡੀ ਕੋਈ ਇੰਗੇਜਮੈਂਟ ਨਹੀਂ ਹੈ। ਸਾਡੇ ਸਤਿਕਾਰਯੋਗ ਸੀ.ਐਮ. ਸਾਹਿਬ 17 ਫਰਵਰੀ ਨੂੰ ਬੇਗੋਵਾਲ ਗਏ ਸਨ। ਇੱਕ ਸੈਂਟਰਲੀ ਸਪਾਂਸਰਡ ਪਾਲੀਟੈਕਨਿਕ ਕਾਲਜ 14 ਕਰੋੜ ਰੁਪਏ ਦੀ ਲਾਗਤ ਨਾਲ ਗੌਰਮਿੰਟ ਆਫ਼ ਇੰਡੀਆ ਦਾ ਪ੍ਰੋਜੈਕਟ ਸੀ। ਉਥੇ ਇਨ੍ਹਾਂ ਨੇ ਨੀਂਹ ਪੱਥਰ ਰੱਖਣਾ ਸੀ। ਨਾ ਉਥੇ ਲੋਕਲ ਮੈਂਬਰ ਪਾਰਲੀਮੈਂਟ ਨੂੰ ਬੁਲਾਇਆ ਗਿਆ, ਨਾ ਲੋਕਲ ਐਮ.ਐਲ.ਏ. ਨੂੰ ਬੁਲਾਇਆ ਗਿਆ, ਨਾ ਸਾਡੇ ਕੋਈ ਨਾਂ ਹੀ ਲਿਖਾਏ ਗਏ। ਫਿਰ ਅਸੀਂ ਕਿਵੇਂ ਕਹਿ ਸਕਦੇ ਹਾਂ ਅਤੇ How they are making this unilateral statement ਕਿ there are two wheels on which our system runs. ਇਹ ਤਾਂ ਇਕੱਲੇ ਪਹੀਏ ਨਾਲ ਹੀ ਗੱਡੀ ਦੁੜਾਈ ਜਾਂਦੇ ਹਨ। ਸਾਨੂੰ ਤਾਂ ਇੱਕ ਵਾਰੀ ਵੀ ਕਿਸੇ ਨੇ ਨਹੀਂ ਪੁੱਛਿਆ ਕਿ ਤੁਸੀਂ ਕੀ ਚਾਹੁੰਦੇ ਹੋ, ਤੁਹਾਡੀ ਕੀ ਤਕਲੀਫ ਹੈ, ਤੁਹਾਡਾ ਕੋਈ ਰੋਲ ਹੋਣਾ ਚਾਹੀਦਾ ਹੈ ਜਾਂ ਨਹੀਂ ? ਕਿਸੇ ਨੇ ਕਦੇ ਵੀ ਬੁਲਾ ਕੇ ਸਾਨੂੰ ਨਹੀਂ ਪੁੱਛਿਆ। ਜੇਕਰ ਮੈਂ ਕਦੇ ਹਲਕੇ ਦੀਆਂ ਸਮੱਸਿਆਵਾਂ ਵਾਸਤੇ ਟਾਈਮ ਵੀ ਮੰਗਦਾ ਹਾਂ ਤਾਂ ਟਾਈਮ ਦੇਣ ਤੋਂ ਵੀ ਗੁਰੇਜ਼ ਕੀਤਾ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਇਕੱਲੇ ਭੁਲੱਥ ਹਲਕੇ ਦੀ ਗੱਲ ਕਰਦਾ ਹਾਂ। ਸਾਰੇ ਸੂਬੇ ਦੀ ਗੱਲ ਵੀ ਆਪਾਂ ਨੂੰ ਪਤਾ ਹੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਸ ਸਰਕਾਰ ਨੂੰ ਚੈਲੰਜ ਕਰਦਾ ਹਾਂ ਕਿ ਇਹ ਕਹਿੰਦੇ ਹਨ ਕਿ ਅਸੀਂ ਆਪੋਜੀਸ਼ਨ ਦਾ ਸਤਿਕਾਰ ਕਰਦੇ ਹਾਂ ਤੇ ਨਾਲ ਲੈ ਕੇ ਚਲਣਾ ਚਾਹੁੰਦੇ ਹਾਂ। ਸਾਡੇ ਉਥੇ ਸੌ ਤੋਂ ਉਤੇ ਮੁੱਕਦਮੇ ਸਾਡੇ ਲੋਕਾਂ ਤੇ ਦਰਜ ਹੋਏ ਹਨ। ਕੱਲ੍ਹ ਮੈਂ ਡੀ.ਜੀ.ਪੀ. ਸਾਹਿਬ ਨੂੰ ਮਿਲ ਕੇ ਆਹ ਚਿੱਠੀ (ਦਿਖਾਉਂਦੇ ਹੋਏ) ਦੇ ਕੇ ਆਇਆ ਹਾਂ। ਪੰਜ ਮੁੱਕਦਮੇ ਪਿਛਲੇ ਪੰਦਰਾਂ ਦਿਨਾਂ ਵਿਚ ਦਰਜ ਹੋਏ ਜੋ ਕਿ ਰੇਪ ਦੇ, ਧਾਰਾ 307 ਆਦਿ ਦੇ ਹਨ। ਮੇਰੇ ਉਪਰ ਵੀ ਇੱਕ ਝੂਠਾ ਮੁੱਕਦਮਾ ਬਣਾਇਆ ਗਿਆ ਹੈ। 5 ਸਤੰਬਰ, 2009 ਨੂੰ ਇਨ੍ਹਾਂ ਦੀ ਪਾਰਟੀ ਦਾ ਇਕ ਸਤਿਕਾਰਯੋਗ ਵਰਕਰ, ਰੂੜ ਸਿੰਘ, ਪਿੰਡ ਨੂਰਪੁਰ ਜੱਟਾਂ, he died in a custodial death. ਇਹੀ ਮੇਰੇ ਵੀਰ ਜਦੋਂ ਆਪੋਜ਼ੀਸ਼ਨ ਵਿੱਚ ਹੁੰਦੇ ਹਨ ਤਾਂ ਪੁਲਿਸ ਐਟ੍ਰੋਸਿਟੀਜ ਦਾ ਬਹੁਤ ਵੱਡਾ ਵਾਸਤਾ ਪਾਉਂਦੇ ਹਨ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਬੰਦੇ ਦੀਆਂ ਪੰਜ ਲੜਕੀਆਂ ਹਨ, ਕੋਈ ਵੀ ਨਹੀਂ

[ਸਰਦਾਰ ਸੁਖਪਾਲ ਸਿੰਘ ਖਹਿਰਾ ]

ਵਿਆਹੀ ਹੋਈ ਅਤੇ ਇੱਕ ਬਾਰਾਂ ਸਾਲ ਦਾ ਲੜਕਾ ਹੈ। ਅੱਜ ਤੱਕ ਵੀ ਉਸ ਨੂੰ ਕੋਈ ਕੰਪਨਸੇਟ ਨਹੀਂ ਕੀਤਾ ਗਿਆ। ਉਸ ਬਾਰੇ ਕੀ ਮੈਂ ਡਿਪਟੀ ਸੀ.ਐਮ. ਸਾਹਿਬ ਤੋਂ ਜਾਣ ਸਕਦਾ ਹਾਂ, ਉਨ੍ਹਾਂ ਦੇ ਕੋਲ ਹੋਮ ਡਿਪਾਰਟਮੈਂਟ ਵੀ ਹੈ, ਉਹ ਇਸ ਬਾਰੇ ਪਤਾ ਕਰਵਾਉਣ। ਇਹ ਇੰਨਾ ਸੀਰੀਅਸ ਇੰਸੀਡੈਂਟ ਸੀ ਕਿ ਹਾਈ ਕੋਰਟ ਨੇ ਵੀ ਸੁਓ ਮੋਟੋ ਨੋਟਿਸ ਲੈ ਲਿਆ। ਇੱਕ ਥਾਣੇਦਾਰ ਨੂੰ ਪ੍ਰੋਟੈਕਟ ਕਰਨ ਲਈ ਹੀ ਸਾਰੀ ਸਰਕਾਰ ਲੱਗ ਗਈ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਸ ਪੁਆਇੰਟ ਤੇ ਬੇਨਤੀ ਕਰਾਂਗਾ ਕਿ ਘੱਟੋ ਘੱਟ ਪੰਜ ਲੱਖ ਰੁਪਿਆ ਉਨ੍ਹਾਂ ਦੇ ਘਰ ਭੇਜ ਦਿਉ। ਉਹ ਤੁਹਾਡਾ ਹੀ ਅਕਾਲੀ ਵਰਕਰ ਸੀ। He was not our worker, I fought for this case. ਸਾਡੇ 16 ਬੰਦਿਆਂ ਤੇ ਮੁਕਦਮੇ ਦਰਜ਼ ਕਰ ਦਿੱਤੇ। ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਪੰਜਾਬ ਦੇ ਮਸਲਿਆਂ ਦੀ ਗੱਲ ਕੀਤੀ ਹੈ, ਇਹ ਗੱਲਾਂ ਬੜੀਆਂ ਜੈਨੂਅਨ ਹਨ। They all are good demands. ਮੈਡਮ ਨੇ ਰੀਇਟ੍ਰੇਟ ਕੀਤੀਆਂ ਔਰ ਅਸੀਂ ਇਨ੍ਹਾਂ ਗੱਲਾਂ ਦੀ ਹਮਾਇਤ ਕਰਦੇ ਹਾਂ। ਸਵਾਲ ਇਹ ਹੈ ਕਿ ਜਦੋਂ ਇੰਡੀਪੈਂਡੈਂਟ ਆਰਗੇਨਾਈਜ਼ਸ਼ਨ, ਕੋਈ 1984 ਦੇ ਦੰਗਿਆਂ ਦੀ ਗੱਲ ਕਰਦਾ ਹੈ, ਜਿਹੜਾ ਵਕੀਲ ਫੂਲਕਾ ਲੜ ਰਿਹਾ ਹੈ, ਉਹ ਜਦੋਂ 1984 ਦੇ ਦੰਗਿਆਂ ਦੇ ਕੇਸਾਂ ਦੀ ਗੱਲ ਕਰ ਰਿਹਾ ਹੈ, ਉਸ ਦੀ ਗੱਲ ਵਿੱਚ ਕੁਝ ਵਜ਼ਨ ਹੈ। ਜਿਹੜੀਆਂ ਜਥੇਬੰਦੀਆਂ ਬਣੀਆਂ ਹਨ, ਉਥੇ ਲੜ ਰਹੀਆਂ ਹਨ, ਉਨ੍ਹਾਂ ਦੀਆਂ ਗੱਲਾਂ ਵਿੱਚ ਵਜ਼ਨ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਾਡੇ ਸਤਿਕਾਰਯੋਗ ਡਿਪਟੀ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, now it is again coming to name, ਇਹ ਦਸ ਸਾਲਾਂ ਲਈ ਪਾਰਲੀਮੈਂਟ ਵਿੱਚ ਰਹੇ। ਫਰੀਦਕੋਟ ਤੋਂ ਐਮ.ਪੀ. ਦੇ ਤੌਰ ਤੇ ਰਹੇ ਤੇ ਰਾਜ ਸਭਾ ਦੇ ਵਿੱਚ ਪੰਜ ਸਾਲ ਲਈ ਰਹੇ। ਇਹ ਉਨ੍ਹਾਂ ਹੀ ਬੈਂਚਿਜ਼ ਤੇ ਬੈਠਦੇ ਰਹੇ ਜਿੱਥੇ ਕਿ ਜਗਦੀਸ਼ ਟਾਈਟਲਰ ਤੇ ਸੱਜਣ ਕੁਮਾਰ ਬੈਠਦੇ ਸਨ। It is a matter of record. ਜੋ ਮੈਂ ਬੋਲ ਰਿਹਾ ਹਾਂ, ਇਸ ਦਾ ਇੱਕ ਇੱਕ ਲਫਜ਼ ਰਿਕਾਰਡ ਹੋ ਰਿਹਾ ਹੈ। Now it is a matter of record. Can they produce one single word of resentment of demanding action against Sajjan Kumar and Jagdish Tytler from the Hon'ble Home Minister ? Not a single word is on record.

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਦੀ ਆਦਤ ਹੈ ਕਿ ਇਨ੍ਹਾਂ ਨੂੰ ਜਿਹੜੀਆਂ ਚੀਜ਼ਾਂ ਸੂਟ ਕਰਦੀਆਂ ਹਨ, ਸਿਰਫ ਉਨ੍ਹਾਂ ਨੂੰ ਹੀ ਯਾਦ ਰੱਖਦੇ ਹਨ। ਜਦੋਂ ਨਾਨਾਵਤੀ ਕਮਿਸ਼ਨ ਦੀ ਰਿਪੋਰਟ ਪਾਰਲੀਮੈਂਟ ਵਿੱਚ ਪੇਸ਼ ਹੋਈ ਸੀ ਤਾਂ ਅੱਗੇ ਖੜ੍ਹ ਕੇ ਸਭ ਤੋਂ ਪਹਿਲਾਂ ਭਾਸ਼ਣ ਮੈਂ ਕੀਤਾ ਸੀ (ਥੰਪਿੰਗ) ਔਰ ਮੈਂ ਧੰਨਵਾਦੀ ਹਾਂ ਜਿਨ੍ਹਾਂ ਦੀ ਸਪੋਰਟ ਨਾਲ ਸਾਨੂੰ ਹੈਲਪ ਮਿਲੀ ਔਰ ਫਿਰ ਉਸ ਤੋਂ ਬਾਅਦ ਪ੍ਰਾਈਮ ਮਨਿਸਟਰ ਨੇ ਉਥੇ ਬਿਆਨ ਦਿੱਤਾ ਔਰ ਟਾਈਟਲਰ ਸਾਹਿਬ ਨੂੰ ਉਥੋਂ ਕੱਢਿਆ ਗਿਆ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਐਪ੍ਰੀਸ਼ੀਏਟ ਕਰਦਾ ਹਾਂ ਜੋ ਇਨ੍ਹਾਂ ਨੇ ਗੱਲ ਕੀਤੀ ਹੈ। ਮੈਨੂੰ ਪਤਾ ਨਹੀਂ ਸੀ। (ਵਿਘਨ, ਸ਼ੋਰ) ਇਨ੍ਹਾਂ ਨੇ ਗੱਲ ਕੀਤੀ ਚੰਡੀਗੜ੍ਹ ਦੀ। ਇਨ੍ਹਾਂ ਨੇ ਗੱਲ ਕੀਤੀ ਪੰਜਾਬੀ ਬੋਲਦੇ ਇਲਾਕਿਆਂ ਦੀ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਹ ਬੜੀਆਂ ਵੱਡੀਆਂ-ਵੱਡੀਆਂ ਗੱਲਾਂ ਕਰਦੇ ਹਨ। ਕਮੀਆਂ ਪੇਸ਼ੀਆਂ ਦੋਵੇਂ ਪਾਸੇ ਹਨ। ਇਨ੍ਹਾਂ ਨੇ ਗੱਲ ਕੀਤੀ ਔਰ ਸੁਖਬੀਰ ਜੀ ਨੇ ਉਸਦਾ ਜਵਾਬ ਦਿੱਤਾ। ਇਹ ਅੱਜ ਹੀ ਬਿਆਨ

ਦੇ ਦੇਣ ਕਿ ਸੱਜਣ ਕੁਮਾਰ ਔਰ ਜਗਦੀਸ਼ ਟਾਈਟਲਰ ਨੂੰ ਫੜ੍ਹ ਕੇ ਅੰਦਰ ਦੇਣਾ ਚਾਹੀਦਾ ਹੈ। ਰਾਜੀਵ ਗਾਂਧੀ ਦਾ ਕਤਲ ਹੋਇਆ, ਸਾਨੂੰ ਦੁੱਖ ਹੈ। ਉਸ ਦਾ ਰਿਜ਼ਲਟ ਵੀ ਕੱਢ ਦਿੱਤਾ ਹੈ 4 ਲੋਕ ਫਾਂਸੀ ਵੀ ਚੜ੍ਹਾ ਦਿੱਤੇ ਗਏ ਪਰ 1984 ਦੇ ਦੰਗਿਆਂ ਦੇ ਨੇਤਾ ਅੱਜ ਜੈੱਡ ਪਲੱਸ ਸਕਿਉਰਟੀ ਲਈ ਫਿਰਦੇ ਹਨ (ਸ਼ੇਮ-ਸ਼ੇਮ ਦੀਆਂ ਅਵਾਜ਼ਾਂ), ਉਸ ਬਾਰੇ ਇਹ ਬਿਆਨ ਦੇਣਗੇ ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਦੁਬਾਰਾ ਰੀਇਟਰੇਟ ਕਰ ਰਿਹਾ ਹਾਂ। 1984 ਦੇ ਦੰਗਿਆਂ ਤੋਂ ਬਾਅਦ ਅਕਾਲੀ ਦਲ-ਭਾਜਪਾ ਦੀ ਇਹ ਦੂਸਰੀ ਸਰਕਾਰ ਹੈ ਔਰ ਐਨ.ਡੀ.ਏ. ਦੀ ਸਰਕਾਰ ਪੂਰੇ ਪੰਜ ਸਾਲ ਰਹੀ ਹੈ। ਇਨ੍ਹਾਂ ਨੇ ਕਦੇ ਪਰੋਟੈਸਟ ਕੀਤਾ ? ਇਹ ਸਿਰਫ ਆਰਨਾਮੈਂਟਲ ਬੇਸਿਸ ਤੇ ਸਿਰਫ ਪਬਲਿਕ ਡਾਇਜੈਸ਼ਨ ਲਈ ਗਵਰਨਰ ਐਡਰੈਸ ਵਿੱਚ ਇਸ ਬਾਰੇ 2 ਪੈਰ੍ਹੇ ਪਾ ਦਿੰਦੇ ਹਨ ਕਿ 1984 ਦੇ ਦੰਗਿਆਂ ਦੇ ਦੋਸ਼ੀਆਂ ਨੂੰ ਸਜ਼ਾ ਹੋਣੀ ਚਾਹੀਦੀ ਹੈ, ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਇਹ ਆਪਣੇ ਇਮਾਨ ਅਤੇ ਆਪਣੇ ਦਿਲਾਂ ਤੇ ਹੱਥ ਰੱਖਕੇ ਦੱਸਣ ਕਿ ਇਨ੍ਹਾਂ ਨੇ ਚੰਡੀਗੜ੍ਹ ਲਈ ਕੀ ਉਪਰਾਲੇ ਕੀਤੇ ਹਨ ?

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ :** ਸਪੀਕਰ ਸਾਹਿਬ, ਜਿਹੜਾ ਸਾਡੇ ਦੇਸ਼ ਦਾ ਜਾਂ ਸਟੇਟ ਦਾ ਕਾਨੂੰਨ ਹੈ, ਇਹ ਗੱਲ ਕਿਤੇ ਕਹਿੰਦਾ ਹੈ ਕਿ ਮੈਂਬਰ ਪਾਰਲੀਮੈਂਟ ਬਿਆਨ ਦੇਵੇ ਕਿ ਕਿਸੇ ਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ ? ਕੀ ਜਿਹੜੇ ਬੰਦੇ 1984 ਵਿੱਚ ਮਾਰੇ ਗਏ, ਉਹ ਹਿੰਦੁਸਤਾਨ ਦੇ ਨਾਗਰਿਕ ਨਹੀਂ ਸਨ ਜਾਂ ਉਸ ਸਮੇਂ ਦੀ ਸਰਕਾਰ ਦੀ ਕਾਰਵਾਈ ਕਰਨ ਦੀ ਡਿਊਟੀ ਨਹੀਂ ਬਣਦੀ ਸੀ ? ਕੀ ਪਰਚੇ ਦਰਜ ਬਿਆਨ ਦੇਣ ਨਾਲ ਕੀਤੇ ਜਾਂਦੇ ਹਨ ? ਇਹ ਹਾਊਸ ਨੂੰ ਗੁੰਮਰਾਹ ਕਰ ਰਹੇ ਹਨ। ਕਿਤੇ ਵੀ ਕਾਨੂੰਨ ਇਹ ਕਹਿੰਦਾ ਹੈ ਕਿ ਹਾਊਸ ਵਿੱਚ ਮਤਾ ਆਵੇਗਾ ਤਾਂ ਗੁਨਾਹਗਾਰ ਨੂੰ ਸਜ਼ਾ ਹੋਵੇਗੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੇਰੇ ਛੋਟੇ ਵੀਰ ਬਿਕਰਮ ਸਿੰਘ ਜੀ ਕੱਲ੍ਹ ਕਿਸੇ ਸੀਉਡੋ (pseudo) ਕਮਿਊਨਿਸਟ/ਕਿਸੇ ਲੈਫਟ ਵਿੰਗ ਰਾਈਟਰ ਦਾ ਲੇਖ ਪੜ੍ਹ ਰਹੇ ਸਨ ਔਰ ਬੜੇ ਜ਼ੋਰਦਾਰ ਤਰੀਕੇ ਨਾਲ ਗੱਲ ਕਰ ਰਹੇ ਸਨ ਔਰ ਇਨ੍ਹਾਂ ਨੇ ਬਲੈਕਲਿਸਟ ਦੀ ਗੱਲ ਕੀਤੀ ਸੀ। ਮੈਂ, ਸਰ, ਆਪੋਜ਼ੀਸ਼ਨ ਵਿੱਚ ਰਹਿ ਕੇ ਆਪਣੇ ਇਲਾਕੇ ਦੇ 2 ਵੀਰਾਂ ਦਾ-ਇੱਕ ਜੋਗਿੰਦਰ ਸਿੰਘ/ਪਰੈਜੈਂਟਲੀ ਮੇਅਰ ਸਲੋਹ, ਯੂ.ਕੇ. ਅਤੇ ਦੂਸਰਾ ਦਲਜੀਤ ਸਿੰਘ ਪਿੰਡ ਬਾਬਾਨਪੁਰ, ਮੈਂ ਸਪੀਕਰ ਸਾਹਿਬ, ਆਪੋਜ਼ੀਸ਼ਨ ਵਿੱਚ ਹੋ ਕੇ ਫਸਟ ਟਾਈਮਰ ਐਮ.ਐਲ.ਏ. ਹੁੰਦੇ ਹੋਏ ਵੀ if I can get two peoples' names deleted from the black list, what prevents our Hon'ble Government to proceed and protect these people, Mr. Speaker, Sir. ਔਰ ਇਹ ਕਹਿ ਰਹੇ ਸਨ ਕਿ ਸਾਨੂੰ ਕੇਂਦਰ ਦੀ ਸਰਕਾਰ ਦੱਸੇ ਕਿ ਕਿਹੜੀ ਕਾਲੀ ਸੂਚੀ ਹੈ ? ਇਹ ਮੇਰੇ ਕੋਲ 101 ਬੰਦਿਆਂ ਦੀ ਕਾਲੀ ਸੂਚੀ ਹੈ, (ਕਾਗਜ ਹਵਾ ਵਿਚ ਲਹਿਰਾਉਂਦੇ ਹੋਏ) ਮੈਂ ਇਨ੍ਹਾਂ ਨੂੰ ਦੇ ਸਕਦਾ ਹਾਂ। ਇਸ ਵਿੱਚ name, organisation, number of cases, number of cases in which P.O. declared, present location, whether red corner notice issued or not, ਸਭ ਦਿੱਤਾ ਹੋਇਆ ਹੈ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਹ ਕਾਲੀ ਸੂਚੀ ਦੀ ਗੱਲ ਕਰ ਰਹੇ ਹਨ, ਇਹ ਕਾਲੀ ਸੂਚੀ 2005 ਦੀ ਜਿਸ ਬਾਰੇ ਤੁਸੀਂ ਗੱਲ ਕਰ ਰਹੇ ਹੋ, ਇਹ ਹਰ ਸਾਲ, ਹਰ ਮਹੀਨੇ ਅਪਡੇਟ ਹੁੰਦੀ ਹੈ। ਅਸੀਂ ਲਗਾਤਾਰ ਗੌਰਮਿੰਟ ਆਫ ਇੰਡੀਆ ਨੂੰ ਲਿਖ ਰਹੇ ਹਾਂ। ਜਦੋਂ ਆਲ ਚੀਫ ਮਨਿਸਟਰਜ਼ ਦੀ ਕਾਨਫਰੰਸ ਹੋਈ ਸੀ, ਉਦੋਂ ਸਾਡੇ ਚੀਫ ਮਨਿਸਟਰ ਸਾਹਿਬ ਨੇ ਪ੍ਰਾਇਮ ਮਨਿਸਟਰ ਸਾਹਿਬ ਨੂੰ ਰਿਕੁਐਸਟ ਕੀਤੀ ਸੀ ਕਿ ਜਿਹੜੇ ਵੀ ਇਸ ਸੂਚੀ ਵਿੱਚ ਨਾਂ ਹਨ, ਉਨ੍ਹਾਂ ਨੂੰ ਆਫਿਸ਼ੀਅਲ ਵੈਬਸਾਈਟ ਤੇ ਪਾ ਦਿਉ ਤਾਂ ਕਿ ਜਿਨ੍ਹਾਂ ਦੇ ਨਾਂ ਹਨ, ਉਹ ਲੀਗਲ ਰੈਮੀਡੀ ਲੈ ਸਕਣ ਜਾਂ ਕੋਈ ਹੋਰ ਫੈਸਲਾ ਕਰ ਸਕਣ।

**ਮਾਨਯੋਗ ਸਪੀਕਰ** : ਤੁਸੀਂ (ਉਪ ਮੁੱਖ ਮੰਤਰੀ ਵੱਲ ਇਸ਼ਾਰਾ) ਪੁਆਇੰਟ ਨੋਟ ਕਰੋ। ਤੁਸੀਂ ਕੱਲ੍ਹ ਬੋਲਣਾ ਹੈ।.........(ਵਿਘਨ.....) ਮੈਂ ਥੋੜ੍ਹੀ ਜਿਹੀ ਬੇਨਤੀ ਕਰਾਂਗਾ ਕਿ ਆਪਾਂ ਸਾਰਿਆਂ ਨੂੰ ਹੀ ਜਿਨ੍ਹਾਂ ਦੇ ਖਿਲਾਫ ਇਹੋ ਜਿਹੇ ਕੇਸਿਜ਼ ਹਨ, ਉਨ੍ਹਾਂ ਨਾਲ ਹਮਦਰਦੀ ਹੈ। ਇਸ ਕਰਕੇ ਬਹੁਤੀ ਲੰਮੀ ਚੌੜੀ ਗੱਲ ਨਾ ਕਰੋ। ਗਵਰਨਰ ਐਡਰੈਸ ਵਿੱਚ ਵੀ ਇਹ ਸਾਰਾ ਕੁਝ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਉਨ੍ਹਾਂ ਦੇ ਨਾਂ ਕਟਵਾਏ ਹਨ ਜਿਨ੍ਹਾਂ ਦੇ ਖਿਲਾਫ ਕੋਈ ਕੇਸ ਨਹੀਂ ਸੀ। ਉਹ ਕੋਈ 41 ਸੱਜਣ ਹਨ। I am not speaking of those people ਜਿਨ੍ਹਾਂ ਦੇ ਖਿਲਾਫ ਕਤਲ ਦੇ ਕੇਸ ਹਨ ਜਾਂ ਕ੍ਰਿਮੀਨਲ ਆਫੈਂਸ ਹਨ।

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਜੇਕਰ ਤੁਸੀਂ ਕੋਈ ਮਿਹਨਤ ਕਰ ਰਹੇ ਹੋ ਤਾਂ ਇਹ ਚੰਗੀ ਗੱਲ ਹੈ। ਇਹ ਕਿਸੇ ਤੇ ਅਹਿਸਾਨ ਨਹੀਂ ਕਰ ਰਹੇ। ਇਹ ਆਪਣੀ ਜ਼ਿੰਮੇਵਾਰੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਸ ਕਰਕੇ, ਸਪੀਕਰ ਸਾਹਿਬ, ਇਹ ਕਾਲੀ ਸੂਚੀ ਜੇਕਰ ਇਨ੍ਹਾਂ ਕੋਲ ਹੈ, then they should proceed and get the names of these 101 people processed and get some of them deleted. ਉਸ ਨੂੰ ਪਰਸਿਊ ਕਰਨ।

**ਮਾਨਯੋਗ ਸਪੀਕਰ** : ਤੁਸੀਂ ਅਗਲਾ ਪੁਆਇੰਟ ਲੈ ਲਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਅਗਲੀ ਮੇਰੀ ਬੇਨਤੀ ਲਾਅ ਐਂਡ ਆਰਡਰ ਬਾਰੇ ਹੈ। ਲਾਅ ਐਂਡ ਆਰਡਰ ਬਗੈਰ ਕੋਈ ਵੀ ਸੂਬਾ ਤਰੱਕੀ ਨਹੀਂ ਕਰ ਸਕਦਾ। ਤਿੰਨ ਸਾਲ ਹੋ ਗਏ ਹਨ ਇਥੇ ਕੋਈ ਇੰਡਸਟਰੀ ਨਹੀਂ ਆਈ। ਇਹ ਠੀਕ ਹੈ ਕਿ ਇੰਡਸਟਰੀਅਲ ਪੈਕੇਜ ਜਿਹੜਾ ਗੁਆਂਢੀ ਸੂਬਿਆਂ ਨੂੰ ਦਿੱਤਾ ਗਿਆ ਹੈ, ਉਹ ਵੀ ਸਾਨੂੰ ਇਸ ਪਾਸੇ ਮਾਰ ਰਿਹਾ ਹੈ, ਜਿਸ ਕਾਰਨ ਸਾਡੇ ਹਾਲਾਤ ਵੀ ਸਟੇਟ ਦੀ ਪ੍ਰਾਗਰੈਸ ਨੂੰ ਪਿੱਛੇ ਧੱਕ ਰਹੇ ਹਨ। ਹੁਣ ਸੁਣ ਲਓ ਕਿ ਇਨ੍ਹਾਂ ਤਿੰਨਾਂ ਸਾਲਾਂ ਵਿੱਚ ਸਾਡੀ ਸਟੇਟ ਵਿੱਚ ਕੀ ਕੀ ਵਾਰਦਾਤਾਂ ਹੋਈਆਂ। ਡੇਰਾ ਸੱਚਾ ਸੌਦਾ ਅਤੇ ਸਿੱਖਾਂ ਦਾ ਕਲੈਸ਼, ਡੇਰਾ ਬੱਲਾਂ ਅਤੇ ਐਡਮਿਨਿਸਟ੍ਰੇਸ਼ਨ ਦਾ ਕਲੈਸ਼ ਹੋਇਆ। ਨੂਰਮਹਿਲੀਆਂ ਦੇ ਸਿੱਖਾਂ ਦਾ ਕਲੈਸ਼, ਮਾਈਗ੍ਰੇਂਟ ਲੇਬਰ ਦਾ ਕਲੈਸ਼ ਅਤੇ ਇਸਾਈਆਂ ਅਤੇ ਹਿੰਦੂਆਂ ਦਾ ਬਟਾਲੇ ਵਿੱਚ ਵਿਵਾਦ।

This is one point which cannot be compromised. ਇਹ ਸਾਰਾ ਮਾਹੌਲ ਵੋਟਾਂ ਦੀ ਰਾਜਨੀਤੀ ਕਰਕੇ ਖਰਾਬ ਹੋਇਆ ਹੈ। ਜੇਕਰ ਤੁਸੀਂ ਲਾਅ ਐਂਡ ਆਰਡਰ ਤੇ ਕੰਪਰੋਮਾਈਜ਼ ਕਰੋਗੇ ਅਤੇ ਵੋਟ ਦੀ ਰਾਜਨੀਤੀ ਕਰੋਗੇ...........

**ਸਰਦਾਰ ਬਿਕਰਮ ਸਿੰਘ ਮਜੀਠੀਆ** : ਆਨ ਏ ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੀ ਗੱਲ ਕਰਨੀ ਬੜੀ ਜ਼ਰੂਰੀ ਹੈ। ਇਸ ਤੇ ਗੱਲ ਕਰਨੀ ਵੀ ਬਣਦੀ ਹੈ। ਮਗਰ ਜਿਹੜੀ ਗੱਲ ਮੈਂ ਕਹਿਣ ਲੱਗਾ ਹਾਂ ਇਸ ਨਾਲ ਫਿਰ ਇਨ੍ਹਾਂ ਨੂੰ ਪੀੜ ਹੋਵੇਗੀ। ਜਿਹੜਾ ਇਧਰੋਂ ਇਸਾਈ ਭਾਈਚਾਰੇ ਦਾ ਰੌਲਾ ਪਾਇਆ ਜਾ ਰਿਹਾ ਹੈ ਮੈਂ ਇਸ ਦੀ ਬੜੇ ਸਖਤ ਸ਼ਬਦਾਂ ਵਿੱਚ ਨਿੰਦਾ ਕਰਦਾ ਹਾਂ। ਮੇਰੇ ਆਪਣੇ ਕਸਬੇ ਵਿੱਚ, ਮਜੀਠੇ ਆਪਣੇ ਪਿੰਡ ਵਿੱਚ, 18 ਮੋਟਰ ਸਾਈਕਲ ਸਾੜੇ ਗਏ। ਜਦੋਂ ਇਨ੍ਹਾਂ ਮੋਟਰ ਸਾਈਕਲਾਂ ਦੀ ਤਫਤੀਸ਼ ਹੋਈ ਤਾਂ ਅੱਧੇ ਮੋਟਰ ਸਾਈਕਲ ਫਤਹਿਗੜ੍ਹ ਚੂੜੀਆਂ, ਤੁਹਾਡੇ ਹਲਕੇ ਅਤੇ ਅੱਧੇ ਮੋਟਰ ਸਾਈਕਲਾਂ ਦਾ ਸਬੰਧ ਮੇਰੇ ਹਲਕੇ ਦੇ ਕਾਂਗਰਸੀਆਂ ਨਾਲ ਨਿਕਲਿਆ। ਇਹ ਇਨ੍ਹਾਂ ਦੀ ਸ਼ਰਾਰਤ ਕਰਕੇ ਹੋਇਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜੇਕਰ ਕੋਈ ਕਾਂਗਰਸੀ ਇਨਵਾਲਵਡ ਹੈ, why you do not bring those culprits to book ? 100 ਆਦਮੀਆਂ ਦਾ ਇੱਕਠ ਹੁੰਦਾ ਹੈ, 150 ਆਦਮੀਆਂ ਦਾ ਇੱਕਠ ਹੁੰਦਾ ਹੈ, ਉਨ੍ਹਾਂ ਦੇ ਨਾਲ ਪੁਲਿਸ ਜਾਂਦੀ ਹੈ। ਇਹ ਮੈਂ ਆਪ ਟੀ.ਵੀ. ਤੇ ਦੇਖਿਆ ਹੈ। 150 ਆਦਮੀਆਂ ਦਾ ਮੋਬ ਇਕੱਠਾ ਹੁੰਦਾ ਹੈ ਅਤੇ ਭੰਨਤੋੜ ਕਰਦਾ ਹੈ। ਦੁਕਾਨਾਂ ਤੋੜ ਰਿਹਾ ਹੈ, ਸਾੜ ਰਿਹਾ ਹੈ, ਪਬਲਿਕ ਪ੍ਰਾਪਰਟੀ ਦਾ ਜਲੰਧਰ ਵਿੱਚ ਨੁਕਸਾਨ ਹੋਇਆ। ਰਾਮਾ ਮੰਡੀ ਦੇ ਨੇੜੇ ਇਕ ਟ੍ਰੇਨ ਸੜੀ ਖੜ੍ਹੀ ਹੈ। ਮੁਕਤਸਰ ਵਿਖੇ ਇੰਪਲਾਈਜ਼ ਨੂੰ ਬੰਨ੍ਹ ਕੇ ਸਬ ਸਟੇਸ਼ਨ ਸਾੜ ਦਿੱਤਾ ਗਿਆ। ਜਿਸ ਦਾ ਦਿਲ ਕਰਦਾ ਹੈ anybody can hold the state to ransom,hijack it and get the business closed, ਉਹ ਭੰਨ ਤੋੜ ਦੀਆਂ ਕਾਰਵਾਈਆਂ ਕਰਨੀਆਂ ਸ਼ੁਰੂ ਕਰ ਦਿੰਦਾ ਹੈ। ਇਨ੍ਹਾਂ ਹਾਲਾਤਾਂ ਵਿੱਚ ਇਥੇ ਪੰਜਾਬ ਵਿੱਚ ਕੌਣ ਇਨਵੈਸਟਮੈਂਟ ਕਰੇਗਾ। ਐਨ.ਆਰ.ਆਈਜ਼. ਤਰਾਹ-ਤਰਾਹ ਕੰਬਦੇ ਹਨ। This is one point which just cannot be compromised. ਇਹ ਕਹਿੰਦੇ ਹਨ ਕਿ ਇਹ ਲਾਅ ਐਂਡ ਆਰਡਰ ਬਿਹਤਰ ਕਰਨ ਲਈ ਲਾਅ ਲੈ ਕੇ ਆਉਣਾ ਹੈ। ਕੀ ਤੁਹਾਡੇ ਕੋਲ ਲਾਅ ਨਹੀਂ ਹੈ ? Do you think the Cr. P.C. and I.P.C are not sufficient ? They can take strict to strict action. ਜੇਕਰ ਇਹ ਇਮਾਨਦਾਰੀ ਨਾਲ ਕਰੜੇ ਕਾਨੂੰਨ ਲਿਆਉਣੇ ਚਾਹੁੰਦੇ ਹਨ ਤਾਂ ਇਸ ਸੈਸ਼ਨ ਵਿੱਚ ਹੀ ਲਿਆਉਣੇ ਚਾਹੀਦੇ ਹਨ। ਪਹਿਲਾਂ ਹੀ ਤਿੰਨ ਸਾਲ ਤਾਂ ਲੰਘ ਗਏ ਹਨ। ਹਜ਼ਾਰਾਂ ਕਰੋੜਾਂ ਰੁਪਏ ਦੀ ਪ੍ਰਾਪਰਟੀ ਤਬਾਹ ਹੋਈ ਹੈ। ਆਨਰੇਬਲ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਜਿਨ੍ਹਾਂ ਲੋਕਾਂ ਦਾ ਪ੍ਰਾਪਰਟੀ ਦਾ ਨੁਕਸਾਨ ਹੋਇਆ ਹੈ, ਅਸੀਂ ਉਨਾਂ ਨੂੰ ਕੰਪਨਸੇਟ ਕਰਾਂਗੇ। ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਪ੍ਰਾਈਵੇਟ ਆਦਮੀਆਂ ਦਾ ਕੀ ਕਸੂਰ ਸੀ, ਜਿਨ੍ਹਾਂ ਦੇ ਘਰ ਅਤੇ ਕਾਰਾਂ ਸਾੜ ਦਿੱਤੇ ਗਏ ? ਇਹ ਮਾਰ ਉਨ੍ਹਾਂ ਨੂੰ ਕਿਉਂ ਪਈ ? ਇਹ ਮੇਰੇ ਪੁਆਇੰਟ ਹਨ ਇਨ੍ਹਾਂ ਤੇ ਕੋਈ ਕੰਪਰੋਮਾਈਜ਼ ਨਹੀਂ ਹੋ ਸਕਦਾ।

ਇਨ੍ਹਾਂ ਨੇ ਐਗਰੀਕਲਚਰ ਦੀ ਗੱਲ ਕੀਤੀ ਹੈ। ਇਹ ਠੀਕ ਹੈ ਕਿ ਪੰਜਾਬ ਨੇ ਇਸ ਪਾਸੇ ਵੱਡਾ ਯੋਗਦਾਨ ਪਾਇਆ ਹੈ...........

**ਟਰਾਂਸਪੋਰਟ ਮੰਤਰੀ** : ਜਿਨ੍ਹਾਂ ਦੁਰਘਟਨਾਵਾਂ ਦੀ ਮੈਂਬਰ ਸਾਹਿਬ ਗੱਲ ਕਰ ਰਹੇ ਹਨ, ਅਗਰ ਇਸ ਸ਼ੜਯੰਤਰ ਬਾਰੇ ਪੰਜਾਬ ਵਿੱਚ ਇਨਕੁਆਇਰੀ ਕਰਾਈਏ ਤਾਂ ਬਹੁਤ ਵੱਡੇ-ਵੱਡੇ ਸ਼ੜਯੰਤਰ ਹੋਰ ਸਾਹਮਣੇ ਆਉਣਗੇ। ਇਹ ਸਾਡੀ ਸਰਕਾਰ ਦੀ ਬਿਹਤਰੀ ਹੈ ਕਿ ਇੰਨੇ ਵੱਡੇ-ਵੱਡੇ ਸ਼ੜਯੰਤਰ ਵੀ ਇਕ ਦਿਨ ਦੇ ਅੰਦਰ-ਅੰਦਰ, ਇਡੇ ਵੱਡੇ ਸ਼ੜਯੰਤਰ ਤੇ ਸਾਡੀ ਸਰਕਾਰ ਨੇ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਨੇ ਇਕ ਦਿਨ ਦੇ ਅੰਦਰ ਹੀ ਕਾਬੂ ਪਾ ਲਿਆ ਸੀ। ਤੁਸੀਂ ਤਾਂ ਘਟੀਆਂ ਗੱਲਾਂ ਕਰਦੇ ਹੋ। ...(ਸ਼ੋਰ...ਵਿਘਨ...) ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਇਹ ਪੰਜਾਬ ਦੇ ਦੁਸ਼ਮਣ ਲੋਕ ਹਨ, ਇਹ ਕਿਸ ਪ੍ਰਕਾਰ ਦੇ ਵੱਡੇ ਸ਼ੜਯੰਤਰ ਰਚਦੇ ਹਨ......(ਵਿਘਨ)......

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਜੀ ਮਾਈਕ ਤੇ ਜ਼ੋਰ ਨਾਲ ਬੋਲ ਰਹੇ ਸਨ, ਪਰ ਸ਼ੋਰ ਹੋਣ ਕਾਰਨ ਕੁਝ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਮਾਨਯੋਗ ਸਪੀਕਰ** : ਪਹਿਲਾਂ ਉਨ੍ਹਾਂ ਦਾ ਪੁਆਇੰਟ ਆਫ ਆਰਡਰ ਸੁਣ ਲਵੋ।

**ਟਰਾਂਸਪੋਰਟ ਮੰਤਰੀ** : ਸਪੀਕਰ ਸਾਹਿਬ, (ਸ਼ੋਰ...ਵਿਘਨ..) ਸਾਡੀ ਸਰਕਾਰ ਨੂੰ ਇਹ ਮਾਣ ਹਾਸਲ ਹੈ ਕਿ ਅਸੀਂ ਇਕ ਜਾਂ 2 ਦਿਨਾਂ ਦੇ ਅੰਦਰ ਹਾਲਾਤ ਨੂੰ ਕਾਬੂ ਹੇਠ ਕਰਕੇ ਪੰਜਾਬ ਨੂੰ ਲੀਹ ਤੇ ਪਾਇਆ ਹੈ।......(ਸ਼ੋਰ.....ਵਿਘਨ...) ਇਹ ਤਾਂ ਅੱਡ ਰਹਿਣਾ ਚਾਹੁੰਦੇ ਹਨ।

**ਮਾਨਯੋਗ ਸਪੀਕਰ** : ਮਾਸਟਰ ਜੀ, ਹੁਣ ਬੈਠ ਜਾਉ। ਹਾਂ ਜੀ। ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਅਸੀਂ ਇਸ ਗੱਲ ਨਾਲ ਸਹਿਮਤ ਹਾਂ ਕਿ ਪੰਜਾਬ ਹਿੰਦੁਸਤਾਨ ਦਾ ਅਨਾਜ ਨਾਲ ਢਿੱਡ ਭਰਦਾ ਹੈ ਅਤੇ ਇਸ ਕਰਕੇ ਉਸ ਨੂੰ ਪੂਰਾ ਰਿਊਮਨਰੇਸ਼ਨ ਦੇਣ ਦੀ ਹਮਾਇਤ ਕਰਦੇ ਹਾਂ। ਪਰ, ਸਪੀਕਰ ਸਾਹਿਬ, ਸਿਰ ਉਤੇ 35,000 ਕਰੋੜ ਰੁਪਏ ਦਾ ਕਰਜ਼ਾ ਹੋਵੇ ਅਤੇ ਦੋ ਜ਼ਿਲ੍ਹਿਆਂ ਦੀ ਇਕ ਸਰਵੇ ਸਟੱਡੀ ਦੇ ਮੁਤਾਬਿਕ 2890 ਵਿਅਕਤੀ ਖੁਦਕਸ਼ੀਆਂ ਕਰ ਗਏ ਹੋਣ, is it not a paradox ? ਇਹ ਲੋਕ ਪ੍ਰਾਈਸ-ਰਾਈਜ਼ ਦੀਆਂ ਗੱਲਾਂ ਕਰਦੇ ਹਨ। ** ** ** (ਸ਼ੋਰ.....ਵਿਘਨ...)

**ਮਾਨਯੋਗ ਸਪੀਕਰ** : ਇਕ ਮਿੰਟ ਮੇਰੀ ਇਕ ਗੱਲ ਸੁਣੋ, ਧਿਆਨ ਨਾਲ ਸੁਣੋ।

**Sardar Sukhpal Singh Khaira** : Sir, I will cool down.

**ਮਾਨਯੋਗ ਸਪੀਕਰ** : ਤੁਸੀਂ ਇਥੇ ਹਾਊਸ ਦੀ ਫਲੋਰ ਤੇ ਖੜ੍ਹੇ ਹੋ। ਮੈਂ ਸਾਈਕਲ ਤੇ ਚੜ੍ਹ ਕੇ ਜਾਵਾਂ ਤਾਂ ਤੁਹਾਨੂੰ ਕੋਈ ਹਮਦਰਦੀ ਕਰਨ ਦੀ ਜ਼ਰੂਰਤ ਨਹੀਂ, ਮੈਂ ਕਰੋੜਾਂ ਦੀ ਕਾਰ ਵਿਚ ਜਾਵਾਂ ਤਾਂ ਤੁਹਾਨੂੰ ਕੋਈ ਜੈਲੇਸੀ ਨਹੀਂ ਹੋਣੀ ਚਾਹੀਦੀ। ਇਥੇ ਆਪਾਂ ਗੱਲ ਸਮੁੱਚੇ ਪੰਜਾਬ ਦੀ ਕਰੀਏ ਨਾ ਕਿ ਮੇਰੀ ਜਾਂ ਕਿਸੇ ਹੋਰ ਦੀ ਪਰਸਨਲ ਗੱਲ ਕਰੀਏ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ** ** ਵਾਲੀਆਂ ਗੱਲਾਂ ਐਕਸਪੰਜ ਕਰ ਦਿੱਤੀਆਂ ਜਾਣ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ** ** (ਸ਼ੋਰ...ਵਿਘਨ....)

---

**Expunged as ordered by the Chair.

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੇ ਪੂਰੇ ਜ਼ੋਰ ਨਾਲ ਬੋਲ ਰਹੇ ਸਨ ਪਰ ਸ਼ੋਰ ਤੇ ਵਿਘਨ ਹੋਣ ਕਰਕੇ ਕੁਝ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਆਹ ਵੇਖ ਲਵੋ, ਸਪੀਕਰ ਸਾਹਿਬ, ** ** **

**ਮਾਨਯੋਗ ਸਪੀਕਰ** : ਬੈਠਣ ਦਾ ਯਤਨ ਕਰੋ। ਮੇਰੀ ਗੱਲ ਕਿਉਂ ਨਹੀਂ ਸੁਣਦੇ। (.....ਸ਼ੋਰ....ਵਿਘਨ...) ਬਿਕਰਮ ਸਿੰਘ ਜੀ, ਪਲੀਜ਼ ਬੈਠੋ, ਮੈਂ ਤੁਹਾਡਾ ਨਾਂ ਲੈ ਕੇ ਗੱਲ ਕੀਤੀ ਹੈ। ਆਪਾਂ ਗੱਲ ਨੂੰ ਛੋਟਾ ਕਰਨ ਦਾ ਯਤਨ ਕਿਉਂ ਨਹੀਂ ਕਰਦੇ ? ਤੁਹਾਡੀ ਗੱਲ ਤਾਂ ਮੈਂ ਪਹਿਲਾਂ ਹੀ ਕਰ ਚੁੱਕਾ ਹਾਂ। ਫਿਰ ਉਸ ਨੂੰ ਰਿਪੀਟ ਕਿਉਂ ਕਰਦੇ ਹੋ ? ਇਹ ਐਕਸਪੰਜ ਕਰ ਦਿਉ ਅਤੇ ** ਵਾਲੇ ਲਫਜ਼ ਵੀ ਐਕਸਪੰਜ ਕਰ ਦਿਉ। Try to remain within limits.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਕੇਂਦਰ ਸਰਕਾਰ ਤੇ ਇਲਜ਼ਾਮ ਲਗਾਉਂਦੇ ਹਨ ਕਿ ਉਹ ਫਾਰਮਰ ਵਿਰੋਧੀ ਹੈ, ਉਹ ਭਾਵੇਂ ਐਮ.ਐਸ.ਪੀ. ਜਿੰਨੀ ਮਰਜ਼ੀ ਫਿਕਸ ਕਰ ਦੇਵੇ। ਸ਼੍ਰੀ ਸ਼ਰਦ ਪਵਾਰ ਜੀ ਨੇ ਪਾਰਲੀਮੈਂਟ ਦੇ ਅੰਦਰ ਬੋਲਿਆ ਹੈ, Mr. Pawar was replying to budgetary demands of his Ministry on the 20th July, 2009 and it was published in "The Tribune" on the 21st July, 2009. The Agriculture Minister of India said, "I asked Punjab Chief Minister Sardar Parkash Singh Badal what should be the MSP for wheat this year and he suggested Rs. 1000 per quintal but when I told this to the Prime Minister, he put it to Rs. 1080.00, Rs. 80.00 more than what Mr. Badal had asked for ?" And in that see how the UPA government had made a quantum jump over and above the NDA was offering.........

**ਮਾਨਯੋਗ ਸਪੀਕਰ** : ਇਕ ਮਿੰਟ ਮਜੀਠੀਆ ਜੀ ਦਾ ਪੁਆਇੰਟ ਆਫ ਆਰਡਰ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਲੀਡਰ ਆਫ ਦੀ ਹਾਊਸ ਦੇ ਮੁਤੱਲਕ ਇਨ੍ਹਾਂ ਨੇ ਗੱਲ ਕੀਤੀ ਹੈ, ਉਹ ਹਾਊਸ ਵਿਚ ਹਾਜ਼ਰ ਨਹੀਂ ਹਨ। ਇਹ ਗੱਲ ਬਿਲਕੁਲ ਨਹੀਂ ਹੋਣੀ ਚਾਹੀਦੀ। ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਕ ਵਾਰ ਨਹੀਂ ਬਲਕਿ ਹਜ਼ਾਰਾਂ ਵਾਰ ਕਿਹਾ ਹੈ, ਤੁਸੀਂ ਅਖਬਾਰਾਂ ਵਿਚ ਵੀ ਪੜ੍ਹਿਆ ਹੋਵੇਗਾ ਕਿ ਕਣਕ ਦੀ ਕੀਮਤ 1500/- ਰੁਪਏ ਪ੍ਰਤੀ ਕੁਇੰਟਲ ਮਿਲਣੀ ਚਾਹੀਦੀ ਹੈ। ਉਨ੍ਹਾਂ ਨੇ ਤਾਂ ਇਥੋਂ ਤੱਕ ਵੀ ਕਿਹਾ ਕਿ ਜੇਕਰ ਤੁਸੀਂ ਬਾਹਰੋਂ 1900/- ਰੁਪਏ ਪ੍ਰਤੀ ਕੁਇੰਟਲ ਕਣਕ ਮੰਗਵਾਉਂਦੇ ਹੋ ਤਾਂ ਪੰਜਾਬ ਦੇ ਕਿਸਾਨ ਨੂੰ ਉਹ ਰੇਟ ਕਿਉਂ ਨਹੀਂ ਦਿੱਤਾ ਜਾ ਸਕਦਾ ? (...ਸ਼ੋਰ...ਵਿਘਨ...)

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਵੀ ਬੋਲੀ ਜਾ ਰਹੇ ਸਨ ਅਤੇ ਕੁਝ ਸਾਫ਼ ਸੁਣਾਈ ਨਹੀਂ ਸੀ ਦੇ ਰਿਹਾ।)

ਕੀ ਇਹ ਦੱਸਣਗੇ ਕਿ ਮੁੱਖ ਮੰਤਰੀ ਤੇ ਸ਼ਰਦ ਪਵਾਰ ਦੀ ਆਪਸ ਵਿਚ ਕੀ ਗੱਲ ਹੋਈ ਹੈ ?

---

**Expunged as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਸ ਖਬਰ ਦਾ ਕੋਈ ਖੰਡਨ ਨਹੀਂ ਕੀਤਾ ਗਿਆ, ਸਪੀਕਰ ਸਾਹਿਬ। ਮੈਂ ਇਸ ਨੂੰ ਅਪੋਜ਼ ਵੀ ਕੀਤਾ ਸੀ। They have not contradicted this report. It came and lacs of people read it, Speaker Sahib.

ਸਪੀਕਰ ਸਾਹਿਬ, ਇਹ ਪਾਵਰ ਦੀ ਬੜੇ ਜ਼ੋਰ ਨਾਲ ਗੱਲ ਕਰ ਰਹੇ ਹਨ। ਮੈਂ ਇਨ੍ਹਾਂ ਵੀਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਵੇਂ ਮੈਡਮ ਭੱਠਲ ਨੇ ਵੀ ਦੱਸਿਆ, ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿੱਚ ਕਿਹਾ, ਸਪੀਕਰ ਸਾਹਿਬ, ਤਿੰਨ ਸਾਲ ਤਾਂ ਲੰਘ ਗਏ। ਇਸ ਦਾ ਮਤਲਬ ਆਪਾਂ ਨੇ ਲੋਕਾਂ ਨਾਲ ਚੀਟਿੰਗ ਕੀਤੀ ਕਿ ਵੋਟਾਂ ਦੇ ਦਿਉ ਅਤੇ ਪਾਵਰ ਤੁਹਾਨੂੰ 2010 ਵਿੱਚ ਚਾਲੂ ਕਰ ਦਿਆਂਗੇ। Where is the power ? ਔਰ ਸਪੀਕਰ ਸਾਹਿਬ, ਲੱਖਾਂ ਐਸ.ਐਮ.ਐਸ. ਚੱਲੇ ਹਨ। ਇਹ ਟੈਲੀਫੂਨਿਕ ਮੈਸਿਜ਼ ਆਉਂਦਾ ਹੈ ਕਿ ਪਿਛਲੀ ਗਰਮੀ ਦੇ ਵਿੱਚ ਜਦੋਂ ਲੋਕੀ ਬਿਜਲੀ ਦੇ ਕੱਟਾਂ ਅਤੇ ਭਾਰੀ ਗਰਮੀ ਨਾਲ ਕਲਪ ਰਹੇ ਸਨ ਤਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸੁਖਬੀਰ ਬਾਦਲ ਜੀ ਦੇ ਘਰ ਦੇ ਬਾਹਰ ਨਾਅਰੇ ਲੱਗਣ ਲੱਗ ਪਏ, "ਬਾਦਲ ਸਾਹਿਬ ਜਿੰਦਾਬਾਦ, ਬਾਦਲ ਸਾਹਿਬ ਜਿੰਦਾਬਾਦ", ਅਤੇ ਇਹ ਹੈਰਾਨ ਹੋ ਗਏ ਕਿ ਗਰਮੀ ਇੰਨੀ ਹੈ ਅਤੇ ਬਿਜਲੀ ਅਸੀਂ ਦੇ ਨਹੀਂ ਰਹੇ ਤਾਂ ਇਹ ਕਹਿਣ ਲੱਗੇ ਕਿ ਪਤਾ ਕਰੋ ਕੌਣ ਨਾਅਰੇ ਲਗਾ ਰਿਹਾ ਹੈ। ਜਦੋਂ ਬਾਹਰ ਜਾਕੇ ਪਤਾ ਲਗਵਾਇਆ, this is a fact, ਪਤਾ ਲਗਵਾਇਆ ਕਿ ਸਾਰੇ ਪੰਜਾਬ ਦੇ ਇਨਵਰਟਰਾਂ ਵਾਲੇ ਅਤੇ ਜਨਰੇਟਰਾਂ ਵਾਲੇ ਤੁਹਾਨੂੰ ਵਧਾਈ ਦੇ ਰਹੇ ਹਨ ਅਤੇ ਨਾਅਰੇ ਲਗਾ ਰਹੇ ਹਨ। ਇਹ ਇਨ੍ਹਾਂ ਦੀ ਪਾਵਰ ਦੀ ਹਾਲਤ ਹੈ।

(ਇਸ ਸਮੇਂ ਬਿਕਰਮ ਸਿੰਘ ਮਜੀਠੀਆ ਖੜ੍ਹੇ ਹੋ ਕੇ ਬਿਨਾਂ ਪਰਮਿਸ਼ਨ ਤੋਂ ਕੁਝ ਬੋਲ ਰਹੇ ਸਨ ਜੋ ਕਿ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਛੋਟੇ ਵੀਰ, ਇਹ ਐਸ.ਐਮ.ਐਸ. ਦੇ ਉਤੇ ਹੈ।

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ। ਮੈਂ ਸਾਰੇ ਐਮ.ਐਲ.ਏ. ਸਾਹਿਬ ਨੂੰ ਗੱਲ ਕਰਦਾ ਹਾਂ, ਤੁਸੀਂ ਸਾਰੇ ਸਤਿਕਾਰਯੋਗ ਮੈਂਬਰ ਬੈਠੇ ਹੋ। ਮੇਰੀ ਪਹਿਲਾਂ ਗੱਲ ਸੁਣ ਲਓ। ਬਾਕੀ ਗੱਲਾਂ ਕਰਨ ਦੀ ਬਜਾਏ ਪਹਿਲਾਂ ਮੇਰੀ ਗੱਲ ਸੁਣ ਲਓ ਕਿ ਆਪਾਂ ਅਖਬਾਰਾਂ ਪੜ੍ਹ ਕੇ ਗੱਲਾਂ ਹਾਊਸ ਵਿੱਚ ਜਿਹੜੀਆਂ ਲੈ ਕੇ ਆਉਂਦੇ ਹਾਂ, ਕੇਵਲ ਅਖਬਾਰਾਂ ਪੜ੍ਹ ਕੇ। ਅਖਬਾਰ ਨੇ ਅੱਜ ਖਬਰ ਦਿਤੀ ਹੁੰਦੀ ਹੈ, ਜੇ ਤੁਸੀਂ ਲਗਵਾ ਲਵੋ ਤਾਂ ਤੁਹਾਡੀ ਲਗ ਜਾਂਦੀ ਹੈ, ਜੇ ਮੈਂ ਲਗਵਾ ਦੇਵਾਂ ਤਾਂ ਮੇਰੀ ਲਗ ਜਾਂਦੀ ਹੈ, ਜੇਕਰ ਕੋਈ ਹੋਰ ਲਗਵਾ ਦੇਵੇ ਤਾਂ ਉਸਦੀ ਲਗ ਜਾਂਦੀ ਹੈ! ਉਨ੍ਹਾਂ ਵਿਚੋਂ ਤੁਸੀਂ ਬਹੁਤ ਹੀ ਫੈਕਟ ਲੈ ਕੇ ਗੱਲ ਕਰਿਆ ਕਰੋ ਨਾ ਕਿ ਅਖਬਾਰਾਂ ਦੀਆਂ ਖਬਰਾਂ ਲੈ ਕੇ ਹੀ ਆਪਾਂ ਤੁਰੇ ਫਿਰੀਏ। ਇਹ ਗੱਲ ਬਹੁਤੀ ਚੰਗੀ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : Speaker Sahib, I want to come to a very important point. ਸਪੀਕਰ ਸਾਹਿਬ, ਕੱਲ੍ਹ ਮੇਰੇ ਛੋਟੇ ਵੀਰ ਨੇ ਕਿਹਾ ਕਿ ਹਿੰਦੁਸਤਾਨ ਦੀ ਸਰਕਾਰ ਕੀ ਕਰਦੀ ਹੈ, ਇੱਧਰ ਦਾ ਮਾਲ ਉੱਧਰ ਅਤੇ ਉੱਧਰ ਦਾ ਮਾਲ ਇੱਧਰਲੇ ਪਾਸੇ। ਪੀ.ਆਈ.ਐਮ.ਐਸ..........

ਮਾਨਯੋਗ ਸਪੀਕਰ : ਟਾਇਮ ਦਾ ਧਿਆਨ ਰੱਖੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਆਹ ਪੰਜਾਬ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼ ਵਿੱਚ, ਪੰਜਾਬ ਬਣਨ ਤੋਂ ਹੁਣ ਤੱਕ ਦਾ ਸਭ ਤੋਂ ਵੱਡਾ ਸਕੈਂਡਲ ਸੀ। ਸਾਡੀ 2000 ਕਰੋੜ ਰੁਪਏ ਦੀ 56 ਏਕੜ ਜ਼ਮੀਨ ਜਿਥੇ ਕਿਸੇ ਵੇਲੇ ਰਿਸਰਚ ਸੈਂਟਰ ਸੀ, ਉਥੇ ਮੈਡੀਕਲ ਕਾਲਿਜ ਬਣਕੇ ਤਿਆਰ ਹੋ ਗਿਆ ਅਤੇ ਉਸਦੇ ਵਿੱਚ ਐਫ.ਡੀਆਂ ਦੇ ਪੈਸੇ ਪਏ ਸਨ ਅਤੇ ਬਜਾਏ ਇਸਦੇ ਕਿ ਕਿਸੇ ਪ੍ਰੋਫੈਸ਼ਨਲ, ਅੱਬਲ ਤਾਂ ਸਰਕਾਰ ਨੂੰ ਆਪ ਚਲਾਉਣਾ ਚਾਹੀਦਾ ਸੀ ਜਿਵੇਂ ਪੀ.ਜੀ.ਆਈ. ਚੱਲ ਰਿਹਾ ਹੈ ਤਾਂ ਕਿ ਗਰੀਬ ਆਦਮੀ ਉਥੇ ਇਲਾਜ ਕਰਵਾ ਸਕਦੇ, ਸਪੀਕਰ ਸਾਹਿਬ, ਉਸਦਾ ਕੋਈ ਪ੍ਰੋਪਰ ਸਿਸਟਮ ਫਾਲੋ ਨਹੀਂ ਕੀਤਾ ਔਰ ਸਿੰਗਲ ਬਿਡਰ, I do not want to name. There was an Akali Leader........

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਪੁਆਇੰਟ ਆਫ ਆਰਡਰ। ਮੈਂ ਤਾਂ ਇਹ ਗੱਲ ਕਰਨੀ ਹੈ ਕਿ ਇਹ ਕਹਿੰਦੇ ਕਿ ਗੌਰਮਿੰਟ ਨੂੰ ਚਲਾਉਣਾ ਚਾਹੀਦਾ ਸੀ। ਇਨ੍ਹਾਂ ਨੂੰ ਇਹ ਪੁੱਛ ਲਵੋ ਕਿ ਗੌਰਮਿੰਟ ਤੋਂ ਕੱਢਕੇ ਪੀ.ਪੀ. ਬੋਰਡ ਵਿੱਚ ਕਿਸ ਨੇ ਕੀਤਾ। ਅਸੀਂ ਤਾਂ ਵਿਧਾਨ ਸਭਾ ਵਿੱਚ ਵੀ ਅਪੋਜ਼ ਕੀਤਾ। ਕੈਪਟਨ ਅਮਰਿੰਦਰ ਸਿੰਘ ਨੇ ਇਥੇ ਬੈਠ ਕੇ ਕਿਹਾ ਕਿ ਗੌਰਮਿੰਟ ਇਸ ਨੂੰ ਚਲਾ ਨਹੀਂ ਸਕਦੀ ਤਾਂ ਅਸੀਂ ਇਸਦੀ ਐਡਵਰਟਾਈਜ਼ਮੈਂਟ ਕਰ ਰਹੇ ਹਾਂ। ਸਾਡੀ ਸਰਕਾਰ ਆਈ ਤਾਂ ਅਸੀਂ ਫਿਰ ਉਪਰ ਐਪਰੋਚ ਕੀਤਾ ਕਿ ਤੁਸੀਂ ਆਲ ਇੰਡੀਆ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼ ਕਈ ਥਾਵਾਂ ਤੇ ਚਲਾ ਰਹੇ ਹੋ ਅਤੇ ਇਸ ਨੂੰ ਵੀ ਲੈ ਲਵੋ, ਕਾਲਿਜ ਤਿਆਰ ਹੈ ਪ੍ਰੰਤੂ ਉਪਰੋਂ ਫਿਰ ਨਾਂਹ ਹੋ ਗਈ। ਗੁਜਰਾਲ ਸਾਹਿਬ, ਐਮ.ਪੀ. ਜਿਹੜੇ ਗਏ, ਉਨ੍ਹਾਂ ਨੂੰ ਵੀ ਅਸੀਂ ਕਿਹਾ ਕਿ ਤੁਸੀਂ ਵੀ ਐਪਰੋਚ ਕਰੋ ਪਰ ਸਰਦਾਰ ਮਨਮੋਹਨ ਸਿੰਘ ਜੀ ਨੇ ਬਿਲਕੁਲ ਨਾਂਹ ਕਰ ਦਿੱਤੀ ਅਤੇ ਇਨ੍ਹਾਂ ਨੇ ਇਸ ਨੂੰ ਪ੍ਰਾਈਵੇਟ ਕਰ ਦਿੱਤਾ। ਮੈਂ ਕਹਿੰਦਾ ਹਾਂ ਕਿ, ਗੁੱਸੇ ਵਿੱਚ ਇਹ ਉਹ ਗੱਲ ਨਾ ਕਰਨ ਜਿਸ ਦਾ ਕੋਈ ਮਤਲਬ ਨਾ ਹੋਵੇ। ਇਹ ਕਹਿੰਦੇ ਕਿ ਸਰਕਾਰ ਨੂੰ ਚਲਾਉਣਾ ਚਾਹੀਦਾ ਹੈ। ਸਰਕਾਰੀ ਤੌਰ ਤੇ ਤੁਸੀਂ ਨਾਂਹ ਕਰ ਦਿੱਤੀ, ਇਹ ਰਿਕਾਰਡ ਤੇ ਹੈ ਕਿ ਸਰਕਾਰੀ ਨਹੀਂ ਚੱਲਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, my objection is that this was not a transparent deal, ਇਹ 2000 ਕਰੋੜ ਰੁਪਏ ਦੀ ਪ੍ਰਾਪਰਟੀ ਹੈ। ਸਪੀਕਰ ਸਾਹਿਬ, ਰਿਲਾਇੰਸ ਨੇ ਉਸਦੇ ਲਾਗੇ ਤਿੰਨ ਮਹੀਨੇ ਪਹਿਲਾਂ 3 ਏਕੜ ਜ਼ਮੀਨ 107 ਕਰੋੜ ਰੁਪਏ ਦੀ ਖਰੀਦੀ ਹੈ and Reliance Company was in the bid and another International Company was also in the bid but the single bidder was brought from the back door and conditions were releaxed ਅਤੇ 125 ਕਰੋੜ ਰੁਪਿਆ 99 ਸਾਲ ਲਈ ਸੇਫ ਹੈ ਅਤੇ 99 ਸਾਲ ਬਾਅਦ ਕਿਸੇ ਨੇ ਇਸ ਕਾਲਿਜ ਨੂੰ ਰਿਟ੍ਰੀਵ ਨਹੀਂ ਕਰਨਾ, 2000 ਕਰੋੜ ਰੁਪਏ ਦੀ ਪ੍ਰਾਪਰਟੀ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਫੈਕਚੁਅਲੀ ਠੀਕ ਬੋਲਣ, ਜੇ ਫੈਕਚੁਅਲੀ ਠੀਕ ਬੋਲਣਗੇ ਤਾਂ ਪੁਆਇੰਟ ਆਫ ਆਰਡਰ ਦਾ ਕੋਈ ਮਤਲਬ ਨਹੀਂ। ਰਿਲਾਇੰਸ ਨੇ ਕਿਹੜੀ ਪ੍ਰੋਪਰਟੀ ਖਰੀਦ ਲਈ, ਕੋਈ ਰਿਕਾਰਡ ਨਹੀਂ। ਟਰਾਂਸਪੈਰੈਂਸੀ ਨਹੀਂ ਹੋਈ ? ਇਨ੍ਹਾਂ ਨੂੰ ਪਤਾ ਹੈ ਕਿ ਕਿੰਨੇ ਉਸਦੇ ਵਿੱਚ ਬਿਡਰ ਆਏ, ਕਿੰਨੇ ਐਲ.ਓ.ਆਈ. ਆਏ. ? ਇਨ੍ਹਾਂ ਨੂੰ ਪਤਾ ਹੈ ?

**ਮਾਨਯੋਗ ਸਪੀਕਰ** : ਅਖਬਾਰਾਂ ਦੀਆਂ ਗੱਲਾਂ ਨੂੰ ਆਧਾਰ ਨਾ ਬਣਾਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਇਸ ਸਰਕਾਰ ਨੂੰ ਚੈਲੰਜ ਕਰਦਾ ਹਾਂ। ਇਸ ਦੀ ਸੀ.ਬੀ.ਆਈ. ਇਨਕੁਆਇਰੀ ਹੋਣੀ ਚਾਹੀਦੀ ਹੈ। ਸਾਰਾ ਕੁਝ ਸਾਹਮਣੇ ਆ ਜਾਵੇਗਾ। (ਵਿਘਨ) ਅਗਰ ਗੌਰਮਿੰਟ ਇਸ ਚੀਜ਼ ਨੂੰ ਡਿਫੈਂਡ ਕਰ ਰਹੀ ਹੈ ਤਾਂ ਮੈਂ ਅਰਜ਼ ਕਰਾਂਗਾ ਕਿ ਇਸ ਦੀ ਸੀ.ਬੀ.ਆਈ. ਇਨਕੁਆਇਰੀ ਕਰਵਾਈ ਜਾਵੇ।

**ਮਾਨਯੋਗ ਸਪੀਕਰ** : ਤੁਸੀਂ ਕਨਕਲੂਡ ਕਰੋ। ਚਾਰ-ਪੰਜ ਮਿੰਟ ਹੀ ਰਹਿ ਗਏ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਅੱਜ ਇਹ ਐਨ.ਆਰ.ਆਈਜ਼ ਦੀ ਗੱਲ ਕਰ ਰਹੇ ਸੀ। ਮੇਰਾ ਅੱਜ ਸਵਾਲ ਵੀ ਲੱਗਾ ਸੀ ਪਰ ਤੁਸੀਂ ਪੋਸਟਪੋਨ ਕਰ ਦਿੱਤਾ। ਉਸ ਸਮੇਂ ਵੀ ਮੈਂ ਪੁੱਛਣਾ ਸੀ। ਸਪੀਕਰ ਸਾਹਿਬ, ਪਿੱਛੇ ਜਿਹੇ ਪੰਜਾਬ ਵਿੱਚ 2-3 ਕਾਨਫਰੰਸਾਂ ਕਰਵਾਈਆਂ ਗਈਆਂ। ਜਲੰਧਰ ਵਿੱਚ ਕਨਕਲੇਵ, ਚੰਡੀਗੜ੍ਹ ਵਿੱਚ ਕਨਕਲੇਵ। ਤੁਸੀਂ ਆਪਣੇ ਮਸਲੇ ਦੱਸੋ ? ਤੁਹਾਨੂੰ ਕੀ ਮਦਦ ਚਾਹੀਦੀ ਹੈ? ਕਿੱਥੇ-ਕਿੱਥੇ ਮਦਦ ਚਾਹੀਦੀ ਹੈ ? 14 ਫਰਵਰੀ ਨੂੰ ਐਨ.ਆਰ.ਆਈਜ਼ ਸਭਾ ਦੇ ਪ੍ਰੈਜੀਡੈਂਟ ਦੀ ਇਲੈਕਸ਼ਨ ਸੀ। 2000 ਡੈਲੀਗੇਟ ਬਾਹਰੋਂ ਆਇਆ ਸੀ। Can you imagine how much expenditure they must have incurred ? ਕਰੋੜਾਂ ਰੁਪਏ ਦਾ ਖਰਚਾ ਆਇਆ ਪਰ ਜਦੋਂ ਉਹ ਇੱਥੇ ਆਏ ਤਾਂ ਇਸ ਚੋਣ ਨੂੰ ਇਵੇਂ ਲਿਆ ਗਿਆ ਜਿਵੇਂ ਕਿਸੇ ਕੋਆਪ੍ਰੇਟਿਵ ਸੁਸਾਇਟੀ ਦੀ ਚੋਣ ਹੁੰਦੀ ਹੈ। ਇਨ੍ਹਾਂ ਨੇ ਕਿਹਾ ਕਿ ਲਾਅ ਐਂਡ ਆਰਡਰ ਸਿਚੂਏਸ਼ਨ ਖਰਾਬ ਹੈ ਇਸ ਕਰਕੇ ਇਸ ਚੋਣ ਨੂੰ ਅਣਮਿੱਥੇ ਸਮੇਂ ਲਈ ਮੁਲਤਵੀ ਕੀਤਾ ਜਾਂਦਾ ਹੈ। Is this respect to the NRIs ? Will they ever come to Punjab and invest in Punjab ? ਜਿਹੜੀ ਉਨ੍ਹਾਂ ਦੀ ਆਰਗੇਨਾਈਜੇਸ਼ਨ ਬਣਾਈ, ਉਹ ਵੀ ਮਹਿਫੂਜ ਨਹੀਂ। ਉਹ ਵੀ ਕਮਿਸ਼ਨਰ ਸਾਹਿਬ, ਜਲੰਧਰ ਨੂੰ ਦੇ ਦਿੱਤੀ। ਉਥੋਂ ਗਰਾਂਟਾਂ ਕੱਢ-ਕੱਢ ਕੇ ਕੋਈ ਗਰਾਂਟ ਐਸ.ਸੀ. ਧਰਮਸ਼ਾਲਾ ਨੂੰ ਦਿੱਤੀ ਗਈ ਔਰ ਕੋਈ ਕਿਧਰੇ ਹੋਰ ਦਿਤੀ ਗਈ ਅਤੇ ਉਸ ਐਨ.ਆਰ.ਆਈ. ਸੰਸਥਾ ਵਿਚ ਹਾਹਾਕਾਰ ਮੱਚ ਰਹੀ ਹੈ। ਮੈਂ ਵਾਪਸ ਉਸੇ ਗੱਲ ਤੇ ਆਉਂਦਾ ਹਾਂ। ਮੇਰੇ ਵੀਰ ਨੇ ਬਹੁਤ ਇਲਜ਼ਾਮ ਲਗਾਏ। ਸ਼ੂਗਰ ਸਕੈਂਡਲ, ਰਾਈਸ ਸਕੈਂਡਲ, ਇੱਧਰੋਂ ਉਧਰੋਂ ਮਾਲ, ਸ਼ੇਅਰ ਪੜ੍ਹੇ।

**ਮਾਨਯੋਗ ਸਪੀਕਰ** : ਤੁਸੀਂ ਵੀ ਪੜ੍ਹ ਲਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਹਵਾ ਕਿਹੜੀ ਹੈ ? ਸੀ.ਬੀ.ਆਈ. ਦੀ ਇਨਕੁਆਇਰੀ ਕਰਵਾਓ। (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਕਨਕਲੂਡ ਕਰੋ।

ਸਰਦਾਰ ਸੁਖਪਾਲ ਸਿੰਘ ਖਹਿਰਾ : ਇਨ੍ਹਾਂ ਨੇ ਆਪਣੀ ਸਰਕਾਰ ਦੀ ਇਸ਼ਤਿਹਾਰਬਾਜੀ ਕੀਤੀ। ਅਖਬਾਰਾਂ ਭਰ ਦਿੱਤੀਆਂ। ਐਫ.ਐਮ. ਰੇਡੀਓ, ਟੀ.ਵੀ. ਤੇ ਐਡ ਕਰਕੇ ਕਰੋੜਾਂ ਰੁਪਿਆ ਬਰਬਾਦ ਕਰ ਦਿੱਤਾ। ਇਹ ਦੱਸਣਾ ਕੀ ਚਾਹੁੰਦੇ ਸਨ ਕਿ ਇਨ੍ਹਾਂ ਨੇ ਤਿੰਨ ਸਾਲਾਂ ਵਿੱਚ ਕੀ ਕੀਤਾ ? ਇਸ ਬਾਰੇ ਅਖਬਾਰਾਂ ਕੀ ਕਹਿ ਰਹੀਆਂ ਹਨ ? ਮੈਂ ਤਿੰਨ ਅਖਬਾਰਾਂ ਹੀ ਕੋਟ ਕਰ ਰਿਹਾ ਹਾਂ। ਸਪੀਕਰ ਸਾਹਿਬ, ਇਹ ਅਖਬਾਰ ਜ਼ਿਆਦਾ ਪੁਰਾਣੀ ਨਹੀਂ। ਇਹ 3 ਮਾਰਚ, 2010 ਦੀ ਅਖਬਾਰ ਹੈ। "SAD promised much in manifesto, delivered little." ਇਹ ਮੈਂ ਨਹੀਂ ਕਹਿ ਰਿਹਾ ਬਲਕਿ ਜਰਨਲਿਸਟ ਲਿਖ ਰਹੇ ਹਨ। "Debt gets better of State finances." This is also Tribune reporting. ਇਹ ਅਖਬਾਰ ਜ਼ਿਆਦਾ ਪੁਰਾਣੀ ਨਹੀਂ। SAD-BJP played power politics. ਬਿਜਲੀ ਦੀ ਗੱਲ ਕਹੀ ਹੈ ਇਨ੍ਹਾਂ ਨੇ। ਇਸ ਬਾਰੇ ਅਖਬਾਰਾਂ ਲਿਖ ਰਹੀਆਂ ਹਨ ਕਿ ਇਸ ਤੇ ਸਿਰਫ ਰਾਜਨੀਤੀ ਕੀਤੀ ਜਾ ਰਹੀ ਹੈ ਕਿ ਨੀਂਹ ਪੱਥਰ ਰੱਖ ਦਿੱਤੇ ਹਨ, ਬਣਾਵਾਂਗੇ। ਇਸ ਦੀ ਤਿੰਨ ਸਾਲ ਲਿਮਟ ਸੀ ਤੇ ਤਿੰਨ ਸਾਲ ਹੋਰ ਅੱਗੇ ਕਰ ਦਿੱਤੀ। ਸਪੀਕਰ ਸਾਹਿਬ, ਇੱਕ ਕਾਰਟੂਨ ਛੋਟਾ ਜਿਹਾ ਕਿਸੇ ਨੇ ਬਣਾਇਆ ਹੈ। ਮੇਰਾ ਖਿਆਲ ਹੈ ਕਿ ਗੁਰਜਿੰਦਰ ਸਿੰਘ ਸੰਧੂ ਨੇ ਬਣਾਇਆ ਹੈ। 8 ਮਾਰਚ ਦਾ ਹਿੰਦੁਸਤਾਨ ਟਾਈਮਜ਼ ਅਖਬਾਰ ਹੈ। ਸਾਡੇ ਸਤਿਕਾਰਯੋਗ ਚੀਫ ਮਨਿਸਟਰ ਸਾਹਿਬ ਤੇ ਆਨਰੇਬਲ ਡਿਪਟੀ ਚੀਫ ਮਨਿਸਟਰ ਸਾਹਿਬ ਇਸ ਕਾਰਟੂਨ ਵਿੱਚ ਹਨ। (ਵਿਘਨ) ਕਾਰਟੂਨ ਬਣਾਉਣਾ ਕੋਈ ਮਾੜੀ ਗੱਲ ਨਹੀਂ। ਉਨ੍ਹਾਂ ਨੇ ਇਸ ਕਾਰਟੂਨ ਵਿੱਚ ਪਿਛਲੇ ਤਿੰਨ ਸਾਲਾਂ ਦੀ ਤਸਵੀਰ ਖਿੱਚ ਦਿੱਤੀ ਹੈ। ਉਸ ਵਿੱਚ ਲਿਖਿਆ ਹੈ "Three years, zero mileage." ਇਸ ਦਾ ਮਤਲਬ ਹੈ ਕਿ ਜਿੱਥੋਂ ਸ਼ੁਰੂ ਕੀਤਾ ਸੀ, ਉਥੇ ਹੀ ਖੜ੍ਹੇ ਹਨ। ਸਪੀਕਰ ਸਾਹਿਬ, ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਮੇਰੇ ਵੀਰ ਨੇ ਗੱਲ ਕੀਤੀ ਹੈ, ਮੈਂ ਉਸ ਦਾ ਜ਼ਰੂਰ ਜਵਾਬ ਦੇਣਾ ਚਾਹੁੰਦਾ ਹਾਂ। ਇਹ ਵੀ ਕਾਂਗਰਸ ਵਿਚੋਂ ਹੀ ਆਏ ਹਨ। ਇਨ੍ਹਾਂ ਨੇ ਕਿਹਾ ਕਿ ਇੱਧਰ ਦਾ ਮਾਲ ਉੱਧਰ ਲਗਾ ਦਿੱਤਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਟੇਟ ਗੌਰਮਿੰਟ ਦਾ ਮਾਲ ਬਾਹਰ ਲਗਾ ਦਿੱਤਾ।

Tell me Speaker Sahib, what is happening in transport ?

ਇੱਕ ਬਾਬਾ ਨਾਨਕ ਸੀ ਜਿਸ ਨੇ ਤੁਰ ਕੇ ਦੁਨੀਆਂ ਗਾਹ 'ਤੀ
ਪਰ ਅੱਜ ਕੱਲ੍ਹ ਬਾਬਿਆਂ ਨੇ ਬੱਤੀ ਲਾਲ ਗੱਡੀ ਤੇ ਲਾ 'ਤੀ

ਉਸੇ ਗੀਤ ਦੀ ਤਰਜ਼ ਤੇ ਪੰਜਾਬ ਵਿਚ ਅੱਜ ਕਲ੍ਹ ਚਲ ਰਿਹਾ ਹੈ, ਇਹ ਮੈਂ ਨਹੀਂ ਕਹਿ ਰਿਹਾ। ਜਿਵੇਂ ਚਲ ਰਿਹਾ ਹੈ :

** ** **

ਮਾਨਯੋਗ ਸਪੀਕਰ : ਇਹ ਰਿਕਾਰਡ ਨਹੀਂ ਕਰਨਾ।

ਸਰਦਾਰ ਸੁਖਪਾਲ ਸਿੰਘ ਖਹਿਰਾ : ਕੇਬਲ ਨੈਟਵਰਕ ਵਿੱਚ ਫਾਸਟ ਵੇਅ ਚੈਨਲ ਨੂੰ ਬੈਨੀਫਿਟ ਦੇਣ ਲਈ ਡੀ.ਟੀ.ਐਚ ਤੇ 10% ਐਕਸਟਰਾ ਟੈਕਸ ਲਗਾਇਆ ਗਿਆ ਤਾਂ ਕਿ ਡੀ.ਟੀ.ਐਚ. ਨੂੰ ਕਮਜ਼ੋਰ ਕੀਤਾ ਜਾਵੇ, ਡੀਮੋਰਲਾਈਜ਼ ਕੀਤਾ ਜਾਵੇ।

**Not recorded as ordered by the Chair.

**ਮਾਨਯੋਗ ਸਪੀਕਰ :** ਸਮਾਪਤ ਕਰੋ। ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਰੇਤ ਦੇ ਠੇਕੇ ਦੀ ਗੱਲ ਕਰੋ। ਇਸ ਦੀ ਸੀ.ਬੀ.ਆਈ. ਇਨਕੁਆਇਰੀ ਕਰਵਾਈ ਜਾਵੇ। ਇਸ ਦੀ ਜੁਡੀਸ਼ੀਅਲ ਇਨਕੁਆਇਰੀ ਕਰਵਾਈ ਜਾਵੇ ਜੋ ਕਿ ਹਾਈ ਕੋਰਟ ਦੇ ਕਿਸੇ ਸਿਟਿੰਗ ਜੱਜ ਰਾਹੀਂ ਹੋਵੇ ਕਿ ਇਸ ਦਾ ਸਟੇਟ ਨੂੰ ਕਿੰਨਾ ਨੁਕਸਾਨ ਹੋਇਆ ਹੈ? ਇੱਥੇ ਤਾਂ ਮਾਫੀਆ ਬਣਿਆ ਹੋਇਆ ਹੈ। (ਵਿਘਨ) ਸਿਮੀਲਰਲੀ ਇਹ ਜੋ ਸਰਕਾਰ ਦਾ ਬੰਦੋਬਸਤ ਹੈ, ਇਹ ਮਹਿਜ਼ ਆਪਣੇ ਵਾਸਤੇ ਚਲਾ ਰਹੇ ਹਨ। (ਵਿਘਨ)

**ਮਾਨਯੋਗ ਸਪੀਕਰ :** ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਬਾਬਾ ਨਾਨਕ ਜੀ ਨੇ ਕਿਹਾ ਹੈ :

"ਏਤੀ ਮਾਰ ਪਈ ਕੁਰਲਾਣੈਂ ਤੈਂ ਕੀ ਦਰਦ ਨਾ ਆਇਆ॥"

**ਮਾਨਯੋਗ ਸਪੀਕਰ :** ਹੁਣ ਸਦਨ ਬੁੱਧਵਾਰ, ਮਿਤੀ 10 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.30 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਬੁੱਧਵਾਰ, ਮਿਤੀ 10 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

*13238/PVS—Govt. Press, U.T., Chd.*

# APPENDIX

# TO

# PUNJAB VIDHAN SABHA DEBATES

*Tuesday, the 9th March, 2010*

**Vol. IX - No. 3**

---

## STARRED QUESTIONS AND ANSWERS

### ਐਨ.ਆਰ.ਆਈਜ਼ ਲਈ ਵੱਖਰੇ ਥਾਣੇ

***1305. ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਪ੍ਰਵਾਸੀ ਭਾਰਤੀ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਐਨ.ਆਰ.ਆਈਜ਼ ਦੀਆਂ ਸਮੱਸਿਆਵਾਂ ਦੇ ਸਮਾਧਾਨ ਲਈ ਪੰਜਾਬ ਦੇ ਵੱਖ-ਵੱਖ ਜ਼ਿਲ੍ਹਿਆਂ ਵਿੱਚ ਵੱਖਰੇ ਥਾਣੇ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇ ਅਜਿਹਾ ਹੋਵੇ ਤਾਂ ਇਹ ਕਦੋਂ ਬਣਾ ਦਿੱਤੇ ਜਾਣਗੇ ?

**ਸਰਦਾਰ ਸੁਖਬੀਰ ਸਿੰਘ ਬਾਦਲ (ਉਪ ਮੁੱਖ ਮੰਤਰੀ) :** ਨਹੀਂ ਜੀ। ਪੰਜਾਬ ਦੇ 6 ਜ਼ਿਲ੍ਹਿਆਂ (ਹੁਸ਼ਿਆਰਪੁਰ, ਜਲੰਧਰ, ਲੁਧਿਆਣਾ, ਮੋਗਾ, ਸ਼ਹੀਦ ਭਗਤ ਸਿੰਘ ਨਗਰ ਅਤੇ ਕਪੂਰਥਲਾ) ਵਿਖੇ ਐਨ.ਆਰ.ਆਈਜ ਦੀਆਂ ਸਮੱਸਿਆਵਾਂ ਦੇ ਸਮਾਧਾਨ ਲਈ ਪਹਿਲਾਂ ਹੀ 6 ਐਨ.ਆਰ.ਆਈ. ਥਾਣੇ ਸਥਾਪਿਤ ਕੀਤੇ ਜਾ ਚੁੱਕੇ ਹਨ। ਬਾਕੀ ਜ਼ਿਲ੍ਹਿਆਂ ਵਿੱਚ ਐਨ.ਆਰ.ਆਈਜ਼ ਦੀਆਂ ਸਮੱਸਿਆਵਾਂ ਦੇ ਸਮਾਧਾਨ ਲਈ ਵੱਖਰੇ ਥਾਣੇ ਬਣਾਉਣ ਦੀ ਕੋਈ ਤਜਵੀਜ਼ ਅਜੇ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

---

### ਚਾਂਦਪੁਰ ਰੁੜਕੀ ਵਿਖੇ ਅਲਕੋਹਲ ਦੀ ਬਾਟਲਿੰਗ

***1367. ਸਰਦਾਰ ਜਤਿੰਦਰ ਸਿੰਘ ਕਰੀਹਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੋਆਪਰੇਟਿਵ ਸ਼ੂਗਰ ਮਿੱਲ, ਨਵਾਂ ਸ਼ਹਿਰ ਅਧੀਨ ਚਾਂਦਪੁਰ ਰੁੜਕੀ ਪਲਾਂਟ ਵਿਖੇ ਅਲਕੋਹਲ ਦੀ ਬਾਟਲਿੰਗ ਲਈ ਜੋ ਜਨਵਰੀ, 2009 ਵਿੱਚ ਆਬਕਾਰੀ ਵਿਭਾਗ ਵਲੋਂ ਲਾਇਸੈਂਸ ਦਿੱਤਾ ਗਿਆ ਸੀ, ਉਸ ਅਧੀਨ ਬਾਟਲਿੰਗ ਦਾ ਪ੍ਰੋਸੈਸ ਆਰੰਭ ਹੋ ਗਿਆ ਹੈ ; ਜੇਕਰ ਹੋ ਗਿਆ ਹੈ ਤਾਂ ਕਦੋਂ ਤੋਂ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਨਹੀਂ ਜੀ।

---

4

# PUNJAB VIDHAN SABHA

## DEBATES

*Wednesday, the 10th March, 2010*

Vol. IX - No. 4

## OFFICIAL REPORT



CONTENTS



**Punjab Vidhan Sabha Secretariat, Chandigarh**

**Price : Rs. ...............**

412.-0

# PUNJAB VIDHAN SABHA

*Wednesday, the 10th March, 2010*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ। ਸਰਦਾਰ ਦਰਸ਼ਨ ਸਿੰਘ ਬਰਾੜ।

### ਬਾਘਾ ਪੁਰਾਣਾ ਵਿਖੇ ਬੱਸ ਅੱਡੇ ਦੀ ਉਸਾਰੀ

*1432. **ਸਰਦਾਰ ਦਰਸ਼ਨ ਸਿੰਘ ਬਰਾੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਾਘਾ ਪੁਰਾਣਾ (ਮੋਗਾ) ਵਿਖੇ ਕੋਈ ਪੱਕਾ ਬੱਸ ਸਟੈਂਡ ਨਹੀਂ ਹੈ, ਜੇਕਰ ਅਜਿਹਾ ਹੋਵੇ ਤਾਂ ਉਥੇ ਪੱਕਾ ਬੱਸ ਸਟੈਂਡ ਬਣਾਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਬਾਘਾ ਪੁਰਾਣਾ (ਮੋਗਾ) ਵਿਖੇ ਪਹਿਲਾਂ ਹੀ ਇੱਕ ਪੱਕਾ ਬੱਸ ਸਟੈਂਡ ਬਣਿਆ ਹੋਇਆ ਹੈ। ਹੋਰ ਕੋਈ ਬੱਸ ਸਟੈਂਡ ਬਣਾਉਣ ਦੀ ਤਜਵੀਜ਼ ਨਹੀਂ ਹੈ ਜੀ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਾਘਾ ਪੁਰਾਣਾ ਦਾ ਬੱਸ ਸਟੈਂਡ ਬੜੇ ਚਿਰ ਤੋਂ ਬਣਿਆ ਹੋਇਆ ਹੈ। ਇਹ ਸ਼ਹਿਰ ਹੁਣ ਬਹੁਤ ਵੱਧ ਗਿਆ ਹੈ। ਉਥੋਂ ਲੰਬੇ ਰੂਟਾਂ ਦੀਆਂ ਬੱਸਾਂ ਲੰਘਦੀਆਂ ਹਨ ਜਿਵੇਂ ਅਬੋਹਰ, ਫਾਜ਼ਿਲਕਾ। ਇਹ ਬੱਸਾਂ ਮੋਗੇ ਤੋਂ ਆਉਂਦੀਆਂ ਹਨ ਅਤੇ ਦਿੱਲੀ ਵੀ ਜਾਂਦੀਆਂ ਹਨ ਲੇਕਿਨ ਉਥੇ ਬੱਸਾਂ ਖੜ੍ਹਨ ਨੂੰ ਜਗ੍ਹਾ ਨਹੀਂ ਹੈ। 1997-98 ਦੀ ਸਰਕਾਰ ਸਮੇਂ ਉਥੇ ਖੋਖੇ ਰੱਖ ਦਿੱਤੇ ਗਏ ਲੇਕਿਨ ਬੱਸਾਂ ਅੰਦਰ ਨਹੀਂ ਵੜਦੀਆਂ। ਜਿਹੜੀ ਉਥੇ ਮਿਉਂਸਿਪੈਲਿਟੀ ਹੈ, ਨਗਰ ਪੰਚਾਇਤ ਹੈ, ਉਸ ਨੂੰ ਕੋਈ ਆਮਦਨ ਨਹੀਂ ਹੈ। ਨਗਰ ਪਾਲਿਕਾ ਦੀ ਸ਼ਹਿਰ ਤੋਂ ਬਾਹਰ ਦੋ ਕਿੱਲੇ ਜਗ੍ਹਾ ਪਈ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਜਗ੍ਹਾ ਜੇਕਰ ਵੇਚ ਦਿੱਤੀ ਜਾਵੇ ਤਾਂ ਬਾਹਰ ਬੱਸ ਸਟੈਂਡ ਵੀ ਬਣ ਸਕਦਾ ਹੈ। ਇਹ ਕਰੋੜਾਂ ਰੁਪਏ ਦੀ ਜਾਇਦਾਦ ਹੈ। ਮੇਰੀ ਤੁਹਾਡੇ ਰਾਹੀਂ ਇਹ ਬੇਨਤੀ ਹੈ, ਇਹ ਇਸ ਨੂੰ ਪ੍ਰਵਾਨ ਕਰ ਲੈਣ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਬੱਸ ਸਟੈਂਡ ਬਣਿਆ ਹੈ, ਜੇ ਕੋਈ ਵੀ ਚੀਜ਼ ਬਣਦੀ ਹੈ, ਉਸ ਦਾ ਰੈਵੇਨਿਊ ਕੁਲੈਕਸ਼ਨ ਲੋਕਾਂ ਦੀ ਹਾਰਡ ਅਰਨਡ ਮਨੀ ਹੁੰਦੀ ਹੈ। ਉਥੇ ਪੱਕਾ ਬੱਸ ਸਟੈਂਡ ਪਹਿਲਾਂ ਹੀ ਬਣਿਆ ਹੋਇਆ ਹੈ। ਉਹ ਠੀਕ-ਠਾਕ ਹੈ। ਜਿਥੋਂ ਤੱਕ ਸਵਾਲ ਹੈ ਕਿ ਬੱਸਾਂ ਦੀ ਆਵਾਜਾਈ ਵੱਧ ਗਈ ਹੈ, ਉਹ ਐਗਜ਼ਾਮਿਨ ਕਰਵਾ ਲੈਂਦੇ ਹਾਂ। ਫਿਰ ਉਸ ਤੋਂ ਬਾਅਦ ਦੇਖ ਲਵਾਂਗੇ ਕਿ ਜ਼ਰੂਰਤ ਹੈ ਕਿ ਨਹੀਂ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਬਾਘਾ ਪੁਰਾਣਾ ਸ਼ਹਿਰ ਵਿਖੇ ਟਰਾਂਸਪੋਰਟ ਮੰਤਰੀ ਸ਼੍ਰੀ ਮੋਹਨ ਲਾਲ ਜੀ ਵੀ ਗਏ ਸਨ। ਇਨ੍ਹਾਂ ਦੇ ਸਾਹਮਣੇ ਬੀ.ਜੇ.ਪੀ. ਦੇ ਲੀਡਰ ਵੀ ਆਏ ਸਨ ਔਰ ਇਹ ਮੰਨ ਕੇ ਆਏ ਸੀ ਕਿ ਬੱਸ ਸਟੈਂਡ ਬਹੁਤ ਛੋਟਾ ਹੈ। ਉਥੇ ਬੱਸਾਂ ਬਾਹਰ ਖੜ੍ਹਦੀਆਂ ਹਨ, ਅੰਦਰ ਬੱਸਾਂ ਦੀ ਆਉਣੀ-ਜਾਣੀ ਹੈ ਨਹੀਂ। ਕਈ ਬੰਦਿਆਂ ਦੀ ਐਕਸੀਡੈਂਟ ਨਾਲ ਡੈੱਥ ਹੋ ਗਈ ਹੈ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਨਾਂਹ ਤਾਂ ਨਹੀਂ ਕੀਤੀ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਜੇਕਰ ਉਹ ਥੋੜ੍ਹੀ ਜਿਹੀ ਜਗ੍ਹਾ ਵੇਚ ਦਿੱਤੀ ਜਾਵੇ ਤਾਂ ਉਥੇ ਬੱਸ ਸਟੈਂਡ ਬਣ ਸਕਦਾ ਹੈ, ਮੇਰੀ ਇਨ੍ਹਾਂ ਅੱਗੇ ਬੱਸ ਇਹੀ ਮੰਗ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਐਗਜ਼ਾਮਿਨ ਕਰਵਾ ਲੈਂਦੇ ਹਾਂ, ਪਾਸੇਬਿਲਟੀ ਦੇਖ ਲੈਂਦੇ ਹਾਂ ਕਿ ਕਿੰਨੀਆਂ ਬੱਸਾਂ ਦਾ ਉਥੇ ਟਰੈਫਿਕ ਹੈ। ਇਹ ਐਗਜ਼ਾਮਿਨ ਕਰਵਾ ਲੈਂਦੇ ਹਾਂ, ਉਸ ਤੋਂ ਬਾਅਦ ਨਿਰਣਾ ਲੈ ਲਵਾਂਗੇ।

---

## ਘਨੌਰ ਹਲਕੇ ਲਈ ਜਾਰੀ ਕੀਤੇ ਗਏ ਫੰਡਜ਼

*1384. **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2007-08, 2008-09 ਅਤੇ 2009-10 ਦੌਰਾਨ ਘਨੌਰ ਹਲਕੇ ਵਿਚ ਕਿਹੜੀਆਂ-ਕਿਹੜੀਆਂ ਸਕੀਮਾਂ ਅਤੇ ਨਰੇਗਾ ਤਹਿਤ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵੱਲੋਂ ਰਾਜ ਸਰਕਾਰ ਦੇ ਅਤੇ ਕੇਂਦਰ ਸਰਕਾਰ ਦੇ ਕਿੰਨੇ-ਕਿੰਨੇ ਫੰਡਜ਼ ਜਾਰੀ ਕੀਤੇ ਗਏ ਹਨ ਅਤੇ ਕੀ ਉਕਤ ਸਾਰੇ ਫੰਡਜ਼ ਸਬੰਧਿਤ ਪ੍ਰਾਜੈਕਟਾਂ ਤੇ ਖਰਚ ਹੋ ਚੁੱਕੇ ਹਨ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਜਾਣਕਾਰੀ ਅਨੁਲੱਗ 'ੳ' ਤੇ ਹੈ ਜੋ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਅਨੁਲੱਗ 'ੳ'

**ਸਾਲ 2007-08 ਦੌਰਾਨ ਕੇਂਦਰ ਸਰਕਾਰ ਵੱਲੋਂ ਪ੍ਰਾਪਤ ਹੋਏ ਫੰਡ :—**

(1) ਨਿਰਮਲ ਗਰਾਮ ਪੁਰਸਕਾਰ ਯੋਜਨਾ ਅਧੀਨ 8.73 ਲੱਖ ਰੁਪਏ;

(2) 12ਵੇਂ ਵਿੱਤ ਕਮਿਸ਼ਨ ਵੱਲੋਂ 26.26 ਲੱਖ ਰੁਪਏ;

(3) ਇੰਦਰਾ ਅਵਾਸ ਯੋਜਨਾ ਅਧੀਨ 21.45 ਲੱਖ ਰੁਪਏ ਅਤੇ;

(4) ਐਸ.ਜੀ.ਐਸ.ਵਾਈ. ਸਕੀਮ ਅਧੀਨ 4.08 ਲੱਖ ਰੁਪਏ ਪ੍ਰਾਪਤ ਹੋਏ।

ਰਾਜ ਸਰਕਾਰ ਵੱਲੋਂ :

(1) ਸੀ.ਡੀ. 2.42 ਸਕੀਮ ਅਧੀਨ 7.02 ਲੱਖ ਰੁਪਏ;

(2) ਇੰਦਰਾ ਅਵਾਸ ਯੋਜਨਾ ਸਕੀਮ ਅਧੀਨ ਆਪਣੇ ਹਿੱਸੇ ਵਜੋਂ 5.18 ਲੱਖ ਰੁਪਏ;

(3) ਐਸ.ਜੀ.ਐਸ.ਵਾਈ. ਸਕੀਮ ਅਧੀਨ ਆਪਣੇ ਹਿੱਸੇ ਵਜੋਂ 2.00 ਲੱਖ ਰੁਪਏ ਦੇ ਫੰਡਜ਼ ਜਾਰੀ ਕੀਤੇ ਗਏ।

ਨਰੇਗਾ ਸਕੀਮ ਸਾਲ 2007-08 ਦੌਰਾਨ ਪਟਿਆਲਾ ਜ਼ਿਲ੍ਹੇ ਵਿਚ ਲਾਗੂ ਨਹੀਂ ਹੋਈ ਸੀ। ਇਸ ਤਰ੍ਹਾਂ ਕੇਂਦਰ ਸਰਕਾਰ ਵੱਲੋਂ ਪ੍ਰਾਪਤ 60.52 ਲੱਖ ਅਤੇ ਰਾਜ ਵੱਲੋਂ ਪ੍ਰਾਪਤ 14.20 ਲੱਖ, ਕੁੱਲ 74.72 ਲੱਖ ਰੁਪਏ ਦੇ ਫੰਡਜ਼ ਜਾਰੀ ਕੀਤੇ ਗਏ ਸਨ, ਜੋ ਕਿ ਸਾਰੇ ਦੇ ਸਾਰੇ ਸਬੰਧਿਤ ਪ੍ਰਾਜੈਕਟਾਂ ਤੇ ਖਰਚ ਕੀਤੇ ਜਾ ਚੁੱਕੇ ਹਨ।

ਸਾਲ 2008-09 ਦੌਰਾਨ ਕੇਂਦਰ ਸਰਕਾਰ ਵੱਲੋਂ ਪ੍ਰਾਪਤ ਹੋਏ ਫੰਡ :

(1) ਇੰਦਰਾ ਅਵਾਸ ਯੋਜਨਾ ਅਧੀਨ 10.35 ਲੱਖ ਰੁਪਏ;

(2) ਐਸ.ਜੀ.ਐਸ.ਵਾਈ. ਸਕੀਮ ਅਧੀਨ 5.70 ਲੱਖ ਰੁਪਏ;

(3) ਨਰੇਗਾ ਸਕੀਮ ਅਧੀਨ 77.47 ਲੱਖ ਰੁਪਏ ਪ੍ਰਾਪਤ ਹੋਏ ਸਨ।

ਰਾਜ ਸਰਕਾਰ ਵੱਲੋਂ :

(1) ਸੀ.ਡੀ. ਸਕੀਮ 2.42 ਅਧੀਨ 3.55 ਲੱਖ ਰੁਪਏ।

(2) ਇੰਦਰਾ ਅਵਾਸ ਯੋਜਨਾ ਅਧੀਨ ਆਪਣੇ ਹਿੱਸੇ ਵਜੋਂ 2.85 ਲੱਖ ਰੁਪਏ;

(3) ਐਸ.ਜੀ.ਐਸ.ਵਾਈ. ਸਕੀਮ ਅਧੀਨ ਆਪਣੇ ਹਿੱਸੇ ਵਜੋਂ 2.50 ਲੱਖ ਰੁਪਏ;

(4) ਨਰੇਗਾ ਸਕੀਮ ਅਧੀਨ ਆਪਣੇ ਹਿੱਸੇ ਵਜੋਂ 6.67 ਲੱਖ ਰੁਪਏ ਜਾਰੀ ਕੀਤੇ ਗਏ ਸਨ।

ਇਸ ਤਰ੍ਹਾਂ ਕੇਂਦਰ ਸਰਕਾਰ ਤੋਂ 93.52 ਲੱਖ ਰੁਪਏ ਅਤੇ ਰਾਜ ਸਰਕਾਰ ਵੱਲੋਂ 15.57 ਲੱਖ ਰੁਪਏ, ਕੁੱਲ 109.09 ਲੱਖ ਰੁਪਏ ਪ੍ਰਾਪਤ ਹੋਏ ਸਨ, ਜਿਨ੍ਹਾਂ ਵਿਚੋਂ 107.32 ਲੱਖ ਰੁਪਏ ਸਬੰਧਿਤ ਪ੍ਰਾਜੈਕਟਾਂ ਤੇ ਖਰਚ ਕੀਤੇ ਜਾ ਚੁੱਕੇ ਹਨ, 1.77 ਲੱਖ ਰੁਪਏ ਦੇ ਫੰਡ ਬਕਾਇਆ ਹਨ, ਜਿਨ੍ਹਾਂ ਦੇ ਕੰਮ ਪ੍ਰਗਤੀ ਅਧੀਨ ਹਨ।

ਸਾਲ 2009-10 ਦੌਰਾਨ ਕੇਂਦਰ ਸਰਕਾਰ ਵੱਲੋਂ ਪ੍ਰਾਪਤ ਹੋਏ ਫੰਡ :

(1) 12ਵੇਂ ਵਿੱਤ ਕਮਿਸ਼ਨ ਅਧੀਨ 43.27 ਲੱਖ ਰੁਪਏ;

(2) ਇੰਦਰਾ ਅਵਾਸ ਯੋਜਨਾ ਅਧੀਨ 15.00 ਲੱਖ ਰੁਪਏ;

(3) ਐਸ.ਜੀ.ਐਸ.ਵਾਈ. ਸਕੀਮ ਅਧੀਨ 2.11 ਲੱਖ ਰੁਪਏ ਅਤੇ;

(4) ਨਰੇਗਾ ਸਕੀਮ ਅਧੀਨ 52.95 ਲੱਖ ਰੁਪਏ ਪ੍ਰਾਪਤ ਹੋਏ ਹਨ।

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

ਰਾਜ ਸਰਕਾਰ ਵੱਲੋਂ :

(1) ਇੰਦਰਾ ਅਵਾਸ ਯੋਜਨਾ ਸਕੀਮ ਅਧੀਨ ਆਪਣੇ ਹਿੱਸੇ ਵਜੋਂ 5.00 ਲੱਖ ਰੁਪਏ;

(2) ਐਸ.ਜੀ.ਐਸ.ਵਾਈ. ਸਕੀਮ ਅਧੀਨ ਆਪਣੇ ਹਿੱਸੇ ਵਜੋਂ 1.06 ਲੱਖ ਰੁਪਏ;

(3) ਨਰੇਗਾ ਸਕੀਮ ਅਧੀਨ ਆਪਣੇ ਹਿੱਸੇ ਵਜੋਂ 4.20 ਲੱਖ ਰੁਪਏ ਜਾਰੀ ਕੀਤੇ ਗਏ ਹਨ।

ਇਸ ਤਰ੍ਹਾਂ ਕੇਂਦਰ ਸਰਕਾਰ ਵੱਲੋਂ 113.33 ਲੱਖ ਅਤੇ ਰਾਜ ਸਰਕਾਰ ਵੱਲੋਂ 10.26 ਲੱਖ, ਕੁੱਲ 123.59 ਲੱਖ ਰੁਪਏ ਜਾਰੀ ਕੀਤੇ ਗਏ ਹਨ, ਜਿਨ੍ਹਾਂ ਵਿਚੋਂ 68.04 ਲੱਖ ਰੁਪਏ ਖਰਚ ਕੀਤੇ ਜਾ ਚੁੱਕੇ ਹਨ ਅਤੇ 55.55 ਲੱਖ ਰੁਪਏ ਦੇ ਕੰਮ ਪ੍ਰਗਤੀ ਅਧੀਨ ਹਨ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਵਿੱਚ ਦੱਸਿਆ ਹੈ ਕਿ ਸਾਲ 2009-10 ਵਿੱਚ 123.59 ਲੱਖ ਰੁਪਿਆ ਜਾਰੀ ਹੋਇਆ ਹੈ ਜਦ ਕਿ ਕੇਵਲ 55% ਪੈਸਾ ਹੀ ਲੱਗਿਆ ਹੈ। ਸਪੀਕਰ ਸਾਹਿਬ, ਸਾਲ ਖਤਮ ਹੋਣ ਤੱਕ 45% ਪੈਸਾ ਲੱਗਣਾ ਬਾਕੀ ਹੈ। ਇਸ ਲਈ ਕੀ ਮੰਤਰੀ ਜੀ ਦੱਸਣਗੇ ਕਿ ਇਹ ਰਾਸ਼ੀ ਨਾ ਖਰਚ ਕੀਤੇ ਜਾਣ ਦੇ ਕੀ ਕਾਰਨ ਹਨ ?

**ਮਾਨਯੋਗ ਸਪੀਕਰ** : ਤੁਸੀਂ ਕੀ ਕਿਹਾ ਹੈ, ਉਹ ਸਪੱਸ਼ਟ ਨਹੀਂ ਹੋਇਆ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, 123.59 ਲੱਖ ਰੁਪਿਆ ਜਾਰੀ ਹੋਇਆ ਸੀ ਔਰ ਉਸ ਵਿੱਚੋਂ ਸਿਰਫ 68 ਲੱਖ ਰੁਪਿਆ ਖਰਚ ਹੋਇਆ ਹੈ। 45% ਅਜੇ ਬਾਕੀ ਹੈ। ਇਸ ਸਾਲ ਦੇ 15 ਦਿਨ ਬਾਕੀ ਰਹਿੰਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੈਸਾ ਨਹੀਂ ਲੱਗਿਆ, ਇਸ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਪੰਜ ਸਕੀਮਾਂ ਹਨ। ਪੰਜ ਸਕੀਮਾਂ ਵਿੱਚ ਵੱਖਰੀਆਂ-ਵੱਖਰੀਆਂ ਕੁਝ ਸਕੀਮਾਂ ਸੈਂਟਰ ਗੌਰਮਿੰਟ ਦੀਆਂ ਹਨ ਅਤੇ ਕੁਝ ਰਾਜ ਸਰਕਾਰ ਦੀਆਂ ਹਨ। ਇਸੇ ਤਰ੍ਹਾਂ ਸੀ.ਡੀ. 2.42 ਸਕੀਮ ਹੈ ਜਿਸ ਅਧੀਨ ਨਿਰਮਲ ਗਰਾਮ ਪੁਰਸਕਾਰ ਯੋਜਨਾ ਹੈ ਜਿਸ ਵਿੱਚ 12ਵੇਂ ਵਿੱਤ ਕਮਿਸ਼ਨ ਦੇ ਪੈਸੇ ਆਉਂਦੇ ਹਨ, ਇੰਦਰਾ ਅਵਾਸ ਯੋਜਨਾ ਦੇ ਪੈਸੇ ਆਉਂਦੇ ਹਨ ਅਤੇ ਐਸ.ਜੀ.ਐਸ.ਵਾਈ. ਸਕੀਮ ਦੇ ਪੈਸੇ ਆਉਂਦੇ ਹਨ। ਇਸ ਵਿਚ ਸਾਲ-ਵਾਰ ਵੇਰਵਾ ਤਾਂ ਮੇਰੇ ਪਾਸ ਹੈ ਅਤੇ ਜਿੰਨੇ ਇਨ੍ਹਾਂ ਨੇ ਦੱਸੇ ਹਨ ਉਤਨੇ ਹੀ ਪੈਸੇ ਆਏ ਹਨ ਪਰ ਜਿਹੜਾ ਇਨ੍ਹਾਂ ਨੇ ਪੈਸਿਆਂ ਨੂੰ ਨਾ ਖਰਚਣ ਵਾਸਤੇ ਕਿਹਾ ਹੈ, ਬਹੁਤ ਪੈਸੇ ਖਰਚ ਹੋ ਗਏ ਹਨ ਅਤੇ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਬਾਕੀ ਦੇ ਪੈਸਿਆਂ ਨੂੰ ਵੀ ਖਰਚ ਕੀਤਾ ਜਾਵੇ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਜਿਵੇਂ ਕਿ ਮੈਂਬਰ ਸਾਹਿਬ ਨੇ ਵੀ ਪੁੱਛਿਆ ਹੈ ਕਿ ਇਸ ਸਾਲ ਦਾ ਸਮਾਂ ਥੋੜ੍ਹਾ ਰਹਿ ਗਿਆ ਹੈ ਅਤੇ 55 ਲੱਖ ਰੁਪਿਆ ਅਜੇ ਬਕਾਇਆ ਪਿਆ ਹੈ। ਇਨ੍ਹਾਂ 14-15 ਦਿਨਾਂ ਦੇ ਵਿਚ ਇਹ ਪੈਸਾ ਕਿਵੇਂ ਖਰਚ ਕੀਤਾ ਜਾ ਸਕੇਗਾ ? ਜਿਹੜੇ ਵਿਅਕਤੀਆਂ ਨੇ, ਜਿਹੜੇ ਮੁਲਾਜ਼ਮਾਂ ਨੇ ਇਸ ਦੇ ਵਿਚ ਦੇਰੀ ਕੀਤੀ ਹੈ, ਜਿਸ ਕਾਰਨ ਪੈਸਾ ਅਜਾਈਂ ਜਾਵੇਗਾ, ਲੈਪਸ ਹੋ ਜਾਵੇਗਾ, ਕੀ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਪੈਸਾ ਤਾਂ ਲੈਪਸ ਨਹੀਂ ਹੁੰਦਾ ਅਤੇ ਪੈਸੇ ਤਾਂ ਉਥੇ ਹੀ ਖਰਚ ਹੋਣਗੇ। ਇਸ ਦੀ ਇਨਕੁਆਇਰੀ ਕਰਵਾ ਦਿਆਂਗੇ ਕਿ ਇਹ ਪੈਸੇ ਖਰਚ ਕਿਉਂ ਨਹੀਂ ਹੋਏ ਲੇਕਿਨ ਬਹੁਤ ਪੈਸੇ ਖਰਚ ਹੋ ਗਏ ਹਨ। ਮੈਂ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਇਹ ਮੈਨੂੰ ਮਿਲ ਕੇ ਦੱਸ ਦੇਣ, ਜਿਥੇ ਕੋਈ ਢਿੱਲ-ਮੱਠ ਹੋਵੇਗੀ, ਉਹ ਦੂਰ ਕਰ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਅੰਮ੍ਰਿਤਸਰ ਵਿਖੇ ਲੜਕਿਆਂ ਲਈ ਸਰਕਾਰੀ ਕਾਲਜ

***1412. ਸ਼੍ਰੀ ਅਨਿਲ ਜੋਸ਼ੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਵਿੱਚ ਲੜਕਿਆਂ ਵਾਸਤੇ ਸਰਕਾਰੀ ਕਾਲਜ ਖੋਲ੍ਹਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ, ਇਸ ਸਮੇਂ ਅੰਮ੍ਰਿਤਸਰ ਵਿਖੇ ਲੜਕਿਆਂ ਵਾਸਤੇ ਸਰਕਾਰੀ ਕਾਲਜ ਖੋਲ੍ਹਣ ਦੀ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ। ਰਾਜ ਸਰਕਾਰ ਨੇ ਕੇਂਦਰ ਦੇ ਸਹਿਯੋਗ ਨਾਲ ਰਾਜ ਦੇ 15 ਜ਼ਿਲ੍ਹਿਆਂ ਵਿੱਚ ਇੱਕ-ਇੱਕ ਸਰਕਾਰੀ ਕਾਲਜ ਖੋਲ੍ਹਣ ਦੀ ਤਜਵੀਜ਼ ਤਿਆਰ ਕਰਕੇ ਕੇਂਦਰ ਸਰਕਾਰ ਨੂੰ ਭੇਜੀ ਸੀ। ਇਨ੍ਹਾਂ ਵਿੱਚੋਂ ਕੇਵਲ 13 ਕਾਲਜਾਂ ਦੀ ਅਜੇ ਤੱਕ ਮਨਜ਼ੂਰੀ ਆਈ ਹੈ, ਜਿਸ ਵਿੱਚ ਅੰਮ੍ਰਿਤਸਰ ਸ਼ਾਮਲ ਨਹੀਂ ਹੈ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਸ ਦੀ ਥੋੜ੍ਹੀ ਜਿਹੀ ਬੈਕਗਰਾਊਂਡ ਦੱਸਣੀ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਵੇਲੇ ਜਦੋਂ ਕਲਕੱਤਾ ਸਾਹਿਬ ਐਜੂਕੇਸ਼ਨ ਮੰਤਰੀ ਸਨ ਤਾਂ ਸਤੰਬਰ, 1998 ਵਿਚ ਇਹ ਕਾਲਜ ਖੁਲ੍ਹਿਆ ਸੀ ਅਤੇ ਇਹ ਇੱਕ ਰੈਡ ਕਰਾਸ ਦੀ ਬਿਲਡਿੰਗ ਵਿਚ ਖੁੱਲ੍ਹਿਆ ਸੀ। ਇਸ ਦਾ 15,000 ਰੁਪਏ ਕਿਰਾਇਆ ਸੀ। ਇਸ ਵਿਚ 357 ਸਟੂਡੈਂਟ ਬੀ.ਏ. ਅਤੇ ਬੀ.ਕਾਮ ਦੇ ਸਨ। ਜਦੋਂ ਸਾਲ 2002 ਵਿਚ ਕੈਪਟਨ ਸਾਹਿਬ ਦੀ ਸਰਕਾਰ ਆਈ ਤਾਂ ਉਨ੍ਹਾਂ ਨੇ ਅਗਸਤ, 2002 ਵਿਚ ਇਸ ਨੂੰ ਬੰਦ ਕਰ ਦਿੱਤਾ ਸੀ। ਇਹ ਬੜੇ ਦੁੱਖ ਦੀ ਗੱਲ ਹੈ। ਜਿਹੜੇ 357 ਸਟੂਡੈਂਟ

**[ਸ਼੍ਰੀ ਅਨਿਲ ਜੋਸ਼ੀ]**

ਸਨ, ਉਹ ਬਹੁਤ ਹੀ ਗਰੀਬ ਘਰਾਂ ਦੇ ਸਨ। ਉਸ ਤੋਂ ਬਾਅਦ ਤਕਰੀਬਨ 50% ਸਟੂਡੈਂਟ ਡਰਾਪ ਕਰ ਗਏ ਸਨ ਕਿਉਂਕਿ ਉਹ ਪ੍ਰਾਈਵੇਟ ਕਾਲਜਾਂ ਦੀਆਂ ਫੀਸਾਂ ਨਹੀਂ ਸਨ ਦੇ ਸਕਦੇ। ਸਪੀਕਰ ਸਾਹਿਬ, ਇਸ ਨੂੰ ਬੰਦ ਹੋਇਆਂ ਨੂੰ 8 ਸਾਲ ਹੋ ਗਏ ਹਨ ਅਤੇ ਅੰਮ੍ਰਿਤਸਰ ਗੁਰੂ ਦੀ ਨਗਰੀ ਹੈ ਅਤੇ ਇਸ ਦੀ ਅਬਾਦੀ 15 ਲੱਖ ਦੀ ਹੈ ਪਰ ਉਥੇ ਸਰਕਾਰੀ ਕਾਲਜ ਨਹੀਂ ਹੈ ਜਿਥੇ ਗਰੀਬ ਬੱਚੇ ਪੜ੍ਹ ਸਕਣ। ਇਹ ਬੜੇ ਅਫਸੋਸ ਦੀ ਗੱਲ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ 15 ਵਿਚੋਂ 13 ਕਾਲਜ ਆਏ ਹਨ, ਕੀ ਉਹ ਬਾਇ ਨੇਮ ਆਏ ਹਨ ਕਿ ਫਲਾਣੇ ਜ਼ਿਲ੍ਹੇ ਦੇ ਵਿਚ ਇਹ ਕਾਲਜ ਖੁੱਲੇਗਾ ਅਤੇ ਫਲਾਣੇ ਵਿਚ ਨਹੀਂ ਖੁੱਲੇਗਾ ?

**ਮੰਤਰੀ :** ਸਪੀਕਰ ਸਾਹਿਬ, ਭਾਰਤ ਸਰਕਾਰ ਦੀ ਇਕ ਸਕੀਮ ਹੈ ਜਿਸ ਤਹਿਤ ਮੁਲਕ ਵਿਚ ਉਨ੍ਹਾਂ ਜ਼ਿਲ੍ਹਿਆਂ ਨੂੰ ਆਈਡੈਂਟੀਫਾਈ ਕੀਤਾ ਗਿਆ ਹੈ ਜਿਨ੍ਹਾਂ ਜ਼ਿਲ੍ਹਿਆਂ ਵਿਚ ਗਰੌਸ ਐਨਰੋਲਮੈਂਟ ਰੇਸ਼ੋ ਨੈਸ਼ਨਲ ਗਰੌਸ ਐਨਰੋਲਮੈਂਟ ਰੇਸ਼ੋ ਨਾਲੋਂ ਘੱਟ ਹੈ। ਇਸ ਤਰ੍ਹਾਂ ਪੰਜਾਬ ਦੇ 20 ਜ਼ਿਲ੍ਹਿਆਂ ਵਿਚੋਂ 15 ਜ਼ਿਲ੍ਹੇ ਆਈਡੈਂਟੀਫਾਈ ਕੀਤੇ ਗਏ ਅਤੇ ਉਨ੍ਹਾਂ ਸਬੰਧੀ ਤਜਵੀਜ਼ ਬਣਾ ਕੇ ਭਾਰਤ ਸਰਕਾਰ ਨੂੰ ਭੇਜੀ ਗਈ। ਕਿਉਂਕਿ ਤਰਨ ਤਾਰਨ ਜ਼ਿਲ੍ਹਾ ਅੰਮ੍ਰਿਤਸਰ ਵਿਚੋਂ ਨਵਾਂ ਜ਼ਿਲ੍ਹਾ ਬਣਿਆ ਹੈ, ਇਸੇ ਤਰ੍ਹਾਂ ਜ਼ਿਲ੍ਹਾ ਬਰਨਾਲਾ, ਜ਼ਿਲ੍ਹਾ ਸੰਗਰੂਰ ਵਿਚੋਂ ਨਵਾਂ ਜ਼ਿਲ੍ਹਾ ਬਣਿਆ ਹੈ। ਇਨ੍ਹਾਂ ਸਬੰਧੀ ਜੋ ਸਾਡੀਆਂ ਤਜਵੀਜ਼ਾਂ ਸਨ, ਪੁਰਾਣੇ ਜ਼ਿਲ੍ਹੇ ਅੰਮ੍ਰਿਤਸਰ ਬਾਰੇ ਅਤੇ ਪੁਰਾਣੇ ਜ਼ਿਲ੍ਹੇ ਸੰਗਰੂਰ ਬਾਰੇ ਉਹ ਭਾਰਤ ਸਰਕਾਰ ਨੇ ਮਨਜ਼ੂਰ ਨਹੀਂ ਕੀਤੀਆਂ। ਸਾਡੇ ਵੱਲੋਂ ਕੇਸ ਭੇਜਿਆ ਗਿਆ ਹੈ ਅਤੇ ਅਸੀਂ ਪਰਸਿਊ ਕਰ ਰਹੇ ਹਾਂ ਕਿ ਇਹ ਮਨਜ਼ੂਰ ਹੋ ਜਾਵੇ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅਸੀਂ ਇਸ ਗੱਲ ਦੇ ਵਿਰੋਧੀ ਨਹੀਂ ਹਾਂ ਕਿ ਨਵਾਂ ਕਾਲਜ ਤਰਨ ਤਾਰਨ ਜ਼ਿਲ੍ਹੇ ਵਿਚ ਚਲਿਆ ਗਿਆ ਹੈ, ਉਹ ਵੀ ਸਾਡਾ ਹੀ ਹੈ ਪਰ ਮੈਂ ਅੰਮ੍ਰਿਤਸਰ ਬਾਰੇ ਬੇਨਤੀ ਕੀਤੀ ਹੈ। ਇੱਥੇ ਸਭ ਤੋਂ ਪਹਿਲਾਂ ਜ਼ਰੂਰੀ ਸੀ ਕਿਉਂਕਿ ਇਹ ਕਿੰਨੇ ਚਿਰ ਦਾ ਪੈਂਡਿੰਗ ਪਿਆ ਹੈ। ਮੇਰੀ ਬੇਨਤੀ ਹੈ ਕਿ ਇਸ ਕੇਸ ਨੂੰ ਪਰਸਿਊ ਕੀਤਾ ਜਾਵੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਕੀ ਕਾਰਨ ਹੈ ਕਿ ਅੰਮ੍ਰਿਤਸਰ ਵਿੱਚ ਕਾਲਜ ਪਾਸ ਨਹੀਂ ਕੀਤਾ ਗਿਆ ? 15 ਕਾਲਜਾਂ ਵਿੱਚੋਂ ਦੋ ਕਾਲਜ ਪਾਸ ਨਹੀਂ ਹੋਏ ਜਿਨ੍ਹਾਂ ਵਿੱਚੋਂ ਇੱਕ ਅੰਮ੍ਰਿਤਸਰ ਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਗ੍ਹਾ ਦੀ ਸ਼ਨਾਖਤ ਨਹੀਂ ਹੋਈ ?

**ਮਾਨਯੋਗ ਸਪੀਕਰ :** ਜਵਾਬ ਆ ਗਿਆ ਹੈ। ਜੋ ਕਰਾਈਟੇਰੀਆ ਰੱਖਿਆ ਹੈ, ਉਸ ਦਾ ਵੀ ਜਵਾਬ ਦੇ ਦਿੱਤਾ ਗਿਆ ਹੈ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ...

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ :** ਸਪੀਕਰ ਸਾਹਿਬ, ਸਪਲੀਮੈਂਟਰੀ। (ਵਿਘਨ) ਮੈਂ ਪਹਿਲਾਂ ਐਮ.ਐਲ.ਏ. ਹਾਂ ਅਤੇ ਮੰਤਰੀ ਬਾਅਦ ਵਿਚ ਹਾਂ। ਇਹ ਮੇਰਾ ਵੀ ਕੇਸ ਹੈ।

**ਮਾਨਯੋਗ ਸਪੀਕਰ** : ਪਹਿਲਾਂ ਜੋਸ਼ੀ ਸਾਹਿਬ ਨੂੰ ਸਪਲੀਮੈਂਟਰੀ ਕਰ ਲੈਣ ਦਿਓ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਕਾਲਜ ਦਾ ਨਾਂ ਡਿਸਾਈਡ ਹੋ ਗਿਆ ਸੀ, ਮਾਣਕ ਸ਼ਾ ਜੀ ਦੇ ਨਾਂ ਤੇ ਜੋ ਕਿ ਜਨਰਲ ਸਨ। ਸੀ.ਐਮ. ਸਾਹਿਬ ਨਾਲ ਸਲਾਹ ਵੀ ਹੋ ਗਈ ਸੀ ਅਤੇ ਹੁਣ ਇਸ ਦੀ ਮਹੂਰਤ ਵਾਲੀ ਗੱਲ ਸੀ। ਡਿਪਟੀ ਸੀ.ਐਮ. ਸਾਹਿਬ ਬੈਠੇ ਨਹੀਂ ਹਨ। ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਕਾਲਜ ਦੀ ਕਦੋਂ ਮਹੂਰਤ ਦੀ ਡੇਟ ਦੇ ਦੇਣਗੇ ਕਿਉਂਕਿ ਅੰਮ੍ਰਿਤਸਰ ਸ਼ਹਿਰ ਵਿਖੇ ਡਿਮਾਂਡ ਉਠ ਰਹੀ ਹੈ। ਲੋਕ ਸਫਰ ਕਰ ਰਹੇ ਹਨ। ਗਰੀਬ ਬੱਚੇ ਸਫਰ ਕਰ ਰਹੇ ਹਨ। ਉਨ੍ਹਾਂ ਦਾ ਭਵਿੱਖ ਇਸ ਨਾਲ ਜੁੜਿਆ ਹੋਇਆ ਹੈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਸਪੀਡ ਨਾਲ ਪਰਸਿਊ ਕਰਕੇ ਅੰਮ੍ਰਿਤਸਰ ਵਿਖੇ ਕਾਲਜ ਖੋਲ੍ਹ ਦਿੱਤਾ ਜਾਵੇਗਾ?

**ਮਾਨਯੋਗ ਸਪੀਕਰ** : ਜਵਾਬ ਤੁਸੀਂ ਸੁਣ ਲਿਆ ਹੈ। ਲਿਖ ਕੇ ਭੇਜਿਆ ਹੋਇਆ ਹੈ ਅਤੇ ਉਹ ਪਰਸਿਊ ਕਰ ਰਹੇ ਹਨ। ਮੈਂ ਸਮਝਦਾ ਹਾਂ ਕਿ ਗੱਲ ਰਿਪੀਟ ਹੀ ਹੋਵੇਗੀ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਨਾਂ ਡਿਸਾਈਡ ਹੋ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਕਿ ਕਦੋਂ ਤੱਕ ਟਾਈਮ ਬਾਊਂਡ ਕਰਕੇ ਕਾਲਜ ਖੋਲ੍ਹ ਦਿੱਤਾ ਜਾਵੇਗਾ ?

**ਮਾਨਯੋਗ ਸਪੀਕਰ** : ਜਦੋਂ ਲਿਖਿਆ ਆ ਜਾਵੇਗਾ, ਉਦੋਂ ਬਣ ਜਾਵੇਗਾ। ਗੱਲ ਫਾਈਨਲ ਹੋ ਗਈ ਹੈ। ਉਨ੍ਹਾਂ ਨੇ ਲਿਖ ਕੇ ਭੇਜਿਆ ਹੋਇਆ ਹੈ। ਹੋਰ ਬਾਕੀ ਕੀ ਜਵਾਬ ਲੈਣਾ ਹੈ ?

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਕਾਲਜ ਤਾਂ ਪਹਿਲਾਂ ਹੀ ਇੱਥੇ ਲਿਖਿਆ ਹੋਇਆ ਹੈ ਪਰ ਇੱਧਰੋਂ ਉਧਰ ਚਲਾ ਗਿਆ ਹੈ। ਅਸੀਂ ਇਸ ਦਾ ਵਿਰੋਧ ਨਹੀਂ ਕਰਦੇ। ਅੰਮ੍ਰਿਤਸਰ ਦਾ ਕਾਲਜ ਹੀ ਚੁੰਗ, ਤਰਨ ਤਾਰਨ ਵਿਖੇ ਗਿਆ ਹੈ। ਇਹ ਅੰਮ੍ਰਿਤਸਰ ਦਾ ਹੀ ਕਾਲਜ ਹੈ।

**ਮਾਨਯੋਗ ਸਪੀਕਰ** : ਜੋਸ਼ੀ ਸਾਹਿਬ, ਤੁਹਾਨੂੰ ਕਿਹਾ ਹੈ ਕਿ ਬੈਠ ਜਾਓ। ਮੈਂ ਇਨ੍ਹਾਂ ਕੋਲੋਂ ਜਵਾਬ ਲੈਂਦਾ ਹਾਂ.............

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਸਪੀਕਰ ਸਾਹਿਬ...........

**ਮਾਨਯੋਗ ਸਪੀਕਰ** : ਬੀਬੀ ਜੀ, ਇੰਨਾ ਸ਼ੌਂਕ ਠੀਕ ਨਹੀਂ।

**ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਜਿਸ ਤਰ੍ਹਾਂ ਦੱਸਿਆ ਸੀ ਕਿ ਪੰਜਾਬ ਰਾਜ ਵਿੱਚ ਭਾਰਤ ਸਰਕਾਰ ਅਤੇ ਰਾਜ ਸਰਕਾਰ ਦੇ ਸਹਿਯੋਗ ਨਾਲ ਇਹ ਨਵੇਂ ਕਾਲਜ ਉਨ੍ਹਾਂ ਜ਼ਿਲ੍ਹਿਆਂ ਵਿੱਚ ਸਥਾਪਿਤ ਕੀਤੇ ਜਾ ਰਹੇ ਹਨ ਜਿੱਥੇ ਗਰੌਸ ਐਨਰੋਲਮੈਂਟ ਰੇਸ਼ੋ

[ਸਿੱਖਿਆ ਮੰਤਰੀ]

ਘੱਟ ਹੈ। ਅੰਮ੍ਰਿਤਸਰ ਵਿੱਚ ਵੀ ਘੱਟ ਹੈ ਔਰ ਤਰਨ ਤਾਰਨ ਵਿੱਚ ਵੀ ਘੱਟ ਹੈ। ਇਸ ਦਾ ਪਿਛੋਕੜ ਮੈਂ ਦੱਸ ਚੁੱਕੀ ਹਾਂ। ਜੋ ਜੋਸ਼ੀ ਸਾਹਿਬ ਨੇ ਐਂਗੁਇਸ਼ ਸ਼ੋਅ ਕੀਤੀ ਹੈ ਜਾਂ ਚਾਵਲਾ ਜੀ ਨੇ ਸ਼ੋਅ ਕੀਤੀ ਹੈ, ਮੈਂ ਉਸ ਦੀ ਪ੍ਰਸ਼ੰਸਾ ਕਰਦੀ ਹਾਂ ਪਰ ਮੈਂ ਕਹਿਣਾ ਚਾਹੁੰਦੀ ਹਾਂ ਕਿ ਨਿਯਮਾਂ ਅਨੁਸਾਰ ਕਾਰਵਾਈ ਹੋਣੀ ਹੈ ਕਿਉਂਕਿ ਰਾਜ ਸਰਕਾਰ ਅਤੇ ਭਾਰਤ ਸਰਕਾਰ ਦੇ ਸਾਂਝੇ ਸਹਿਯੋਗ ਨਾਲ ਇਹ ਸੰਸਥਾਵਾਂ ਸਥਾਪਿਤ ਹੋਣੀਆਂ ਹਨ। ਮੁੱਖ ਖਰਚਾ ਜਿਹੜਾ ਹੈ, ਉਹ ਬੇਸ਼ਕ ਦਿੱਲੀ ਤੋਂ ਹੋਣਾ ਹੈ। ਸੋ, ਮੇਰੀ ਬੇਨਤੀ ਹੈ ਕਿ ਜਦੋਂ ਇਹ ਸਕੀਮ ਭਾਰਤ ਸਰਕਾਰ ਵੱਲੋਂ ਪ੍ਰਵਾਨ ਹੋ ਗਈ, ਇਹ ਲਾਗੂ ਹੋ ਜਾਵੇਗੀ। ਇਹ ਵੀ ਦਰੁਸਤ ਹੈ ਕਿ ਇਸ ਕਾਲਜ ਲਈ ਜਿਹੜੀ ਜ਼ਮੀਨ ਦਿੱਤੀ ਗਈ ਹੈ, ਉਹ ਹਾਇਰ ਐਜੂਕੇਸ਼ਨ ਦੇ ਨਾਂ ਤੇ ਟਰਾਂਸਫਰ ਹੋ ਚੁੱਕੀ ਹੈ ਪਰ ਜਦੋਂ ਭਾਰਤ ਸਰਕਾਰ ਵੱਲੋਂ ਪ੍ਰਵਾਨਗੀ ਮਿਲੇਗੀ, ਉਦੋਂ ਹੀ ਰਾਜ ਸਰਕਾਰ ਇਸ ਨੂੰ ਸ਼ੁਰੂ ਕਰ ਸਕਣ ਦੇ ਸਮਰੱਥ ਹੋ ਜਾਵੇਗੀ।

**ਮਾਨਯੋਗ ਸਪੀਕਰ** : ਮੈਂ ਵੈਸੇ ਸਲਾਹ ਦੇਣੀ ਚਾਹੁੰਦਾ ਹਾਂ। ਜੋਸ਼ੀ ਸਾਹਿਬ, ਤੁਸੀਂ ਬੈਠੋ। ਭਾਰਤ ਸਰਕਾਰ ਨੇ ਤਾਂ ਕਾਲਜ ਖੋਲ੍ਹਣੇ ਹਨ। ਕੀ ਆਪਾਂ ਆਪ ਕਾਲਜ ਨਹੀਂ ਖੋਲ੍ਹ ਸਕਦੇ ? ਇਸ ਬਾਰੇ ਬੀਬੀ ਜੀ, ਦੱਸੋ। ਜਦੋਂ ਜ਼ਮੀਨ ਆ ਗਈ, ਮਿਲ ਗਈ, ਲੋੜ ਉਥੇ ਮਹਿਸੂਸ ਹੋ ਗਈ ਤੇ ਫਿਰ ਆਪਾਂ ਕਾਲਜ ਨਹੀਂ ਖੋਲ੍ਹ ਸਕਦੇ ?

**ਮੰਤਰੀ** : ਸਪੀਕਰ ਸਾਹਿਬ, ਜੇ ਰਾਜ ਸਰਕਾਰ ਵੱਲੋਂ ਇਸ ਕਾਲਜ ਲਈ ਵਿੱਤੀ ਸਹਾਇਤਾ ਮੁਹੱਈਆ ਹੋ ਜਾਵੇ, ਮਾਲੀ ਸਾਧਨ ਮਿਲ ਜਾਣ ਔਰ ਮੁੱਖ ਮੰਤਰੀ ਸਾਹਿਬ ਤੋਂ ਪ੍ਰਵਾਨਗੀ ਮਿਲ ਜਾਵੇ ਤਾਂ ਜ਼ਰੂਰ ਕਾਲਜ ਖੋਲ੍ਹ ਸਕਦੇ ਹਾਂ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਐਫ.ਐਮ. ਸਾਹਿਬ ਬੈਠੇ ਹਨ। ਬਜਟ ਹਾਲੇ ਪੇਸ਼ ਹੋਣਾ ਹੈ। ਇਹ ਕਾਲਜ ਦੀ ਪ੍ਰੋਵੀਜ਼ਨ ਬਜਟ ਵਿੱਚ ਕਰ ਦੇਣ। ਜਦੋਂ ਭਾਰਤ ਸਰਕਾਰ ਤੋਂ ਗਰਾਂਟ ਆਵੇਗੀ, ਉਹ ਨਾਲ ਐਡ ਹੋ ਜਾਵੇਗੀ। ਅੰਮ੍ਰਿਤਸਰ ਵਿਖੇ ਇਸ ਕਾਲਜ ਦਾ ਨਾਂ ਰੱਖਿਆ ਜਾ ਚੁੱਕਾ ਹੈ। ਇਸ ਲਈ ਅੰਮ੍ਰਿਤਸਰ ਨਾਲ ਧੱਕਾ ਨਹੀਂ ਹੋਣਾ ਚਾਹੀਦਾ। ਐਫ.ਐਮ. ਸਾਹਿਬ ਐਸ਼ੋਰੈਂਸ ਦੇਣ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤਰਸਿੱਕਾ ਵਿਖੇ ਪਿਛਲੇ ਸੈਸ਼ਨ ਵਿਚ ਗੌਰਮਿੰਟ ਕਾਲਜ ਫਾਰ ਗਰਲਜ਼ ਖੋਲ੍ਹਣ ਦੀ ਗੱਲ ਹੋਈ ਸੀ.............

**ਮਾਨਯੋਗ ਸਪੀਕਰ** : ਇਸ ਬਾਰੇ ਸੈਪਰੇਟ ਸਵਾਲ ਦੇ ਦਿਓ।

---

## ਕੈਂਸਰ ਦੀ ਬਿਮਾਰੀ ਦੀ ਰੋਕਥਾਮ

*1247. ਸਰਦਾਰ ਸੁਖਪਾਲ ਸਿੰਘ ਖਹਿਰਾ
ਸਰਦਾਰ ਚਰਨਜੀਤ ਸਿੰਘ ਚੰਨੀ } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਸਰਕਾਰ ਦੁਆਰਾ ਕੈਂਸਰ ਨਾਲ ਹੋ ਰਹੀਆਂ ਮੌਤਾਂ, ਵਿਸ਼ੇਸ਼ ਤੌਰ ਤੇ ਮਾਲਵਾ ਖੇਤਰ ਵਿੱਚ, ਜਿੱਥੇ ਕਿ ਘਟੀਆ ਜ਼ਮੀਨੀ ਪਾਣੀ ਅਤੇ ਹੋਰ ਕਾਰਨਾਂ ਕਰਕੇ ਇਹ ਮੰਦਭਾਗੀ ਘਟਨਾਵਾਂ ਵਾਪਰ ਰਹੀਆਂ ਹਨ, ਦੇ ਖਤਰੇ ਨੂੰ ਰੋਕਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ;

(ਅ) ਕੀ ਜ਼ਿਲ੍ਹਾ ਰੋਪੜ ਅਤੇ ਮੋਹਾਲੀ ਵਿੱਚ ਕੈਂਸਰ ਦੀ ਨਾਮੁਰਾਦ ਬਿਮਾਰੀ ਦੇ ਹੋ ਰਹੇ ਪਸਾਰੇ ਬਾਰੇ ਕੋਈ ਸਰਵੇਖਣ ਕਰਵਾਇਆ ਗਿਆ ਹੈ; ਜੇਕਰ ਹੈ ਤਾਂ ਇਸ ਦੇ ਕੀ ਨਤੀਜੇ ਹਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਰਾਜ ਸਰਕਾਰ ਵੱਲੋਂ ਕੈਂਸਰ ਦੀ ਰੋਕਥਾਮ ਲਈ ਚੁੱਕੇ ਗਏ ਕਦਮ ਅਨੁਲੱਗ 'ੳ' ਤੇ ਰੱਖੇ ਜਾਂਦੇ ਹਨ;

(ਅ) ਸਾਲ 2009 ਦੌਰਾਨ ਜ਼ਿਲ੍ਹਾ ਰੋਪੜ ਅਤੇ ਮੋਹਾਲੀ ਵਿਚ ਸਿਹਤ ਕਾਮਿਆਂ ਵੱਲੋਂ ਕੈਂਸਰ ਸਬੰਧੀ ਕਰਵਾਏ ਗਏ ਸਰਵੇਖਣ ਅਨੁਸਾਰ ਜ਼ਿਲ੍ਹਾ ਰੋਪੜ ਵਿਚ 200 ਮਰੀਜ਼ ਅਤੇ ਜ਼ਿਲ੍ਹਾ ਮੋਹਾਲੀ ਵਿਚ 133 ਮਰੀਜ਼ ਪਾਏ ਗਏ ਹਨ ਜੀ।

### ਅਨੁਲੱਗ 'ੳ'

**ਰਾਜ ਸਰਕਾਰ ਵੱਲੋਂ ਕੈਂਸਰ ਦੀ ਰੋਕਥਾਮ ਲਈ ਚੁੱਕੇ ਗਏ ਕਦਮ :**

- ਸਿਵਲ ਹਸਪਤਾਲ, ਬਠਿੰਡਾ ਵਿਖੇ ਛਾਤੀ ਦੇ ਕੈਂਸਰ ਨੂੰ ਡਿਟੈਕਟ ਕਰਨ ਲਈ ਮੈਮੋਗਰਾਫੀ ਯੂਨਿਟ ਲਗਾਇਆ ਗਿਆ ਹੈ।
- ਮੋਹਾਲੀ ਵਿਖੇ ਸੁਪਰਸਪੈਸ਼ਲਿਟੀ ਹਸਪਤਾਲ ਫਾਰ ਕੈਂਸਰ ਐਂਡ ਟਰੋਮਾ ਸੈਂਟਰ ਅਤੇ ਬਠਿੰਡਾ ਵਿਖੇ ਸੁਪਰਸਪੈਸ਼ਲਿਟੀ ਹਸਪਤਾਲ ਫਾਰ ਕੈਂਸਰ ਐਂਡ ਕਾਰਡੀਅਕ ਹਸਪਤਾਲ ਮੈਕਸ ਹੈਲਥ ਕੇਅਰ ਇੰਡੀਆ ਨਾਲ ਮਿਲ ਕੇ ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ ਅਧੀਨ ਬਣਾਏ ਜਾ ਰਹੇ ਹਨ।
- ਜ਼ਿਲ੍ਹਾ ਬਠਿੰਡਾ, ਮਾਨਸਾ ਅਤੇ ਮੁਕਤਸਰ ਵਿੱਚ 'ਰੋਕੋ ਕੈਂਸਰ' ਐਨ.ਜੀ.ਓ. ਦੀ ਮਦਦ ਨਾਲ ਛਾਤੀ ਦੇ ਕੈਂਸਰ ਦੀ ਸਕਰੀਨਿੰਗ ਲਈ ਕੈਂਪ ਲਗਾਏ ਗਏ ਹਨ।
- ਜ਼ਿਲ੍ਹਾ ਬਠਿੰਡਾ ਵਿਖੇ ਕੈਂਸਰ ਰਜਿਸਟਰੀ ਸਥਾਪਿਤ ਕਰਨ ਲਈ ਪ੍ਰੋਜੈਕਟ ਦੀ ਤਜਵੀਜ਼ ਭਾਰਤ ਸਰਕਾਰ (ਆਈ.ਸੀ.ਐਮ.ਆਰ.) ਨੂੰ ਭੇਜੀ ਜਾ ਚੁੱਕੀ ਹੈ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

- ਗੁਰੂ ਨਾਨਕ ਹਸਪਤਾਲ, ਅੰਮ੍ਰਿਤਸਰ ਵਿਖੇ ਰੀਜ਼ਨਲ ਕੈਂਸਰ ਸੈਂਟਰ ਦੀ ਉਸਾਰੀ ਚੱਲ ਰਹੀ ਹੈ ਅਤੇ ਕੋਬਾਲਟ 60 ਮਸ਼ੀਨ ਖਰੀਦਣ ਲਈ ਆਰਡਰ ਦਿੱਤਾ ਜਾ ਚੁੱਕਾ ਹੈ।

- ਸਰਕਾਰੀ ਮੈਡੀਕਲ ਕਾਲਜ, ਪਟਿਆਲਾ ਵਿਖੇ ਬਰੇਕੀ ਥਰੈਪੀ ਮਸ਼ੀਨ ਲਗਾਈ ਗਈ ਹੈ। ਸੈਮੂਲੇਟਰ ਅਤੇ ਟਰੀਟਮੈਂਟ ਪਲੈਨਿੰਗ ਸਿਸਟਮ ਅਤੇ ਮੈਮੋਗਰਾਫੀ ਯੂਨਿਟ ਲਗਾਇਆ ਜਾ ਰਿਹਾ ਹੈ।

- ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਵਿਖੇ ਰੇਡਿਓਥਰੈਪੀ ਵਿਭਾਗ ਵਿੱਚ ਕੋਬਾਲਟ-ਯੂਨਿਟ ਮਸ਼ੀਨ ਲਗਾਉਣ ਲਈ ਕਮਰਿਆਂ ਦੀ ਉਸਾਰੀ ਪੂਰੀ ਹੋ ਚੁੱਕੀ ਹੈ। ਕੋਬਾਲਟ-ਯੂਨਿਟ ਦੀ ਖਰੀਦ ਕਰ ਲਈ ਗਈ ਹੈ।

- ਸ਼੍ਰੀ ਗੁਰੂ ਰਾਮ ਦਾਸ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਅਤੇ ਰਿਸਰਚ ਨਾਲ ਕੰਮ ਕਰਦੇ ਸ਼੍ਰੀ ਗੁਰੂ ਰਾਮ ਦਾਸ ਰੋਟਰੀ ਕੈਂਸਰ ਹਸਪਤਾਲ, ਅੰਮ੍ਰਿਤਸਰ ਵੱਲੋਂ ਪੰਜਾਬ ਸਰਕਾਰ ਦੀ ਮਦਦ ਨਾਲ ਕੋਬਾਲਟ ਸੋਰਸ ਖਰੀਦ ਲਈ ਗਈ ਹੈ ਅਤੇ ਰੇਡੀਓ ਥਰੈਪੀ ਮਸ਼ੀਨ ਕੰਮ ਕਰ ਰਹੀ ਹੈ।

- ਗਰੀਬੀ ਰੇਖਾ ਤੋਂ ਹੇਠਾਂ ਰਹਿਣ ਵਾਲੇ ਪਰਿਵਾਰਾਂ ਨੂੰ ਸਟੇਟ ਇਲਨੈਸ ਫੰਡ ਅਧੀਨ ਕੈਂਸਰ ਦੇ ਇਲਾਜ ਲਈ ਵਿੱਤੀ ਸਹਾਇਤਾ ਦਿੱਤੀ ਜਾਂਦੀ ਹੈ।

- ਸਟੇਟ ਪਬਲਿਕ ਹੈਲਥ ਲੈਬੋਰੇਟਰੀ ਵਿੱਚ ਪੀਣ ਵਾਲੇ ਪਾਣੀ ਵਿੱਚ ਹੈਵੀ ਮੈਟਲਜ਼ (Arsenic, Cyanide, Chromium, Lead and Mercury) ਦੇ ਟੈਸਟ ਕੀਤੇ ਜਾਂਦੇ ਹਨ।

- ਕੈਂਸਰ ਦੀ ਬਿਮਾਰੀ ਨਾਲ ਪੀੜ੍ਹਤ ਸਕੂਲੀ ਬੱਚਿਆਂ ਨੂੰ ਮੁਫਤ ਇਲਾਜ ਮੁਹੱਈਆ ਕਰਵਾਇਆ ਜਾ ਰਿਹਾ ਹੈ।

- ਸੂਚਨਾ, ਸਿੱਖਿਆ ਅਤੇ ਸੰਚਾਰ ਗਤੀਵਿਧੀਆਂ ਰਾਹੀਂ ਇਨ੍ਹਾਂ ਬੀਮਾਰੀਆਂ ਦੇ ਕਾਰਨਾਂ, ਨਿਸ਼ਾਨੀਆਂ/ਲੱਛਣਾਂ ਅਤੇ ਕੈਂਸਰ ਦੀ ਰੋਕਥਾਮ ਬਾਰੇ ਲੋਕਾਂ ਨੂੰ ਜਾਗਰੂਕ ਕੀਤਾ ਜਾ ਰਿਹਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਇਹ ਵਿਸ਼ਾ ਕਾਫੀ ਵਾਰ ਉਠਾਇਆ ਹੈ। ਇਹ ਵਿਸ਼ਾ ਕਦੀ ਗਵਰਨਰ ਐਡਰੈੱਸ ਦੇ ਰੂਪ ਵਿੱਚ ਅਤੇ ਕਦੇ ਸਵਾਲਾਂ ਦੇ ਰੂਪ ਵਿੱਚ ਉਠਦਾ ਰਿਹਾ ਹੈ ਪਰ ਫਿਰ ਵੀ ਇਹ ਸਮੱਸਿਆ ਲਗਭਗ ਜਿਉਂ ਦੀ ਤਿਉਂ ਖੜ੍ਹੀ ਹੈ, ਸਗੋਂ ਵਧ ਰਹੀ ਹੈ। ਇਹ ਇਕੱਲਾ ਮਾਲਵੇ ਤੱਕ ਹੀ ਸੀਮਤ ਨਹੀ ਹੈ। ਹੁਣ ਇਨ੍ਹਾਂ ਨੇ ਰੋਪੜ ਤੇ ਮੋਹਾਲੀ ਬਾਰੇ ਵੀ ਪੜ੍ਹਿਆ ਹੈ। ਮੈਂ ਦੁਆਬੇ ਬਾਰੇ ਪੁੱਛਣ ਲੱਗਾ ਹਾਂ। ਮੇਰੇ ਆਪਣੇ ਹਲਕੇ ਵਿੱਚ ਅਸੀਂ ਜਿੱਥੇ ਵੀ ਅਫਸੋਸ ਕਰਨ ਲਈ ਜਾਂਦੇ ਹਾਂ ਤਾਂ ਡੈਫੀਨੇਟਲੀ ਪੰਜਵੀਂ ਜਾਂ ਛੇਵੀਂ ਮੌਤ ਕੈਂਸਰ ਦੇ ਕਾਰਨ ਹੋਈ ਹੁੰਦੀ

ਹੈ। ਇਸ ਵਿੱਚ ਕੁਝ ਤਾਂ ਗਰਾਊਂਡ ਵਾਟਰ ਦੇ ਖਰਾਬ ਹੋਣ ਦੇ ਕਾਰਨ ਸ਼ਾਮਲ ਹਨ ਕਿਉਂਕਿ ਆਪਾਂ ਬਹੁਤ ਵੱਡੀ ਮਿਕਦਾਰ ਵਿੱਚ ਪੈਸਟੀਸਾਈਡਜ਼ ਤੇ ਸਪਰੇਆਂ ਦੀ ਵਰਤੋਂ ਖੇਤੀ ਖੇਤਰ ਵਿੱਚ ਕਰਨ ਲੱਗ ਪਏ ਹਾਂ। ਫਸਲ ਦੀ ਆਊਟਪੁੱਟ ਜ਼ਿਆਦਾ ਲੈਣ ਦੇ ਨਜ਼ਰੀਏ ਨਾਲ ਕੈਮੀਕਲਜ਼ ਦੀ ਜ਼ਿਆਦਾ ਵਰਤੋਂ ਕਰਨ ਲੱਗ ਪਏ ਹਾਂ। ਇਸੇ ਤਰ੍ਹਾਂ ਕਣਕ ਤੇ ਝੋਨੇ ਦੀ ਨਾੜ ਨੂੰ ਸਾੜ-ਫੂਕ ਕਰਨ ਦੇ ਨਾਲ ਧਰਤੀ ਹੇਠਲੇ ਤੱਤ ਨਸ਼ਟ ਹੋ ਰਹੇ ਹਨ ਅਤੇ ਪਾਣੀ ਖਰਾਬ ਹੋ ਰਿਹਾ ਹੈ, ਉਸ ਦਾ ਅਸਰ ਆਪਣੇ ਤੇ ਪੈ ਰਿਹਾ ਹੈ। ਜਿਹੜੀ ਇਨ੍ਹਾਂ ਨੇ ਲਿਸਟ ਟੇਬਲ ਤੇ ਰੱਖੀ ਹੈ, ਇਹ ਵੀ ਚੰਗੇ ਸਟੈੱਪਸ ਲਏ ਗਏ ਹਨ ਔਰ ਕਈ ਗੱਲਾਂ ਦੀ ਇਸ ਵਿੱਚ ਪ੍ਰਪੋਜ਼ਲ ਹੈ, ਕਿ ਦੇਖ ਰਹੇ ਹਾਂ, ਕਿ ਇਹ ਕਰ ਰਹੇ ਹਨ। ਇਸ ਵਿੱਚ they should suggest some measures. ਜਿਸ ਤਰ੍ਹਾਂ ਆਪਾਂ ਕੱਲ੍ਹ ਸਿਹਤ ਤੇ ਐਜੂਕੇਸ਼ਨ ਖੇਤਰ ਬਾਰੇ ਗੱਲਾਂ ਕਰ ਰਹੇ ਸੀ, ਇਹ ਵੀ ਗੌਰਮਿੰਟ ਵਾਸਤੇ ਉਤਨਾ ਹੀ ਚੈਲੰਜਿੰਗ ਟਾਸਕ ਹੈ। It is one of the most alarming challenges to the State.

ਮਾਨਯੋਗ ਸਪੀਕਰ : ਸਵਾਲ ਕਰੋ ਜੀ।

ਸਰਦਾਰ ਸੁਖਪਾਲ ਸਿੰਘ ਖਹਿਰਾ : ਮੇਰਾ ਸਵਾਲ ਇਹ ਹੈ ਕਿ ਇਸ ਵਿਸ਼ੇ ਨੂੰ ਕੇਵਲ ਰੁਟੀਨ ਵਿੱਚ ਹੀ ਨਾ ਲਿਆ ਜਾਵੇ ਸਗੋਂ ਰੁਟੀਨ ਵਿਚੋਂ ਕੱਢ ਕੇ ਪ੍ਰੀਆਰਟੀ ਤੇ ਲੈ ਕੇ ਆਉਣਾ ਚਾਹੀਦਾ ਹੈ। ਇਸ ਨੂੰ ਪ੍ਰੀਆਰਟੀ ਤੇ ਲਿਆਂਦਾ ਜਾਵੇ।

ਮਾਨਯੋਗ ਸਪੀਕਰ : ਬੀਬੀ ਜੀ, ਕੀ ਪ੍ਰੀਆਰਟੀ ਤੇ ਕੋਈ ਗੱਲ ਹੋ ਰਹੀ ਹੈ?

**मंत्री** : स्पीकर साहब, सभी सदस्य भाई-बहनों से मेरा निवेदन है कि वे यह प्रश्न मुझे भेजते हैं जबकि मेरे पास तो Secondary Health है । Super Speciality Cancer का ईलाज मैडीकल कालेजों और दूसरे अस्पतालों में है। मैं अगर यह सूचना दूंगी कि गुरु गोबिंद सिंह मैडीकल कालेज में, अमृतसर मैडीकल कालेज या पटियाला मैडीकल कालेज में यह हो रहा है, तो यह गलत होगा। पंजाब सरकार के Health Deptt. की और से दो अस्पताल मैक्स के सहयोग से बठिंडा और मोहाली में बनाये जा रहे हैं और यह साल 2011 के पहले तीन महीनों के अन्दर काम करना शुरु कर देंगे । एक BPL के लिये राज्य आरोग्य निधि स्कीम है, उसके तहत हम कैंसर के मरीज़ का ईलाज कर सकते हैं और करते भी हैं । स्कूली बच्चों के लिये सरकार ने किया है कि अगर कोई भी स्कूली बच्चा कैंसर का मरीज़ है, उसका हम ईलाज करते हैं और करेंगे । अब एक 'रोको कैंसर' NGO है, उसके माध्यम से हमने बठिंडा, मानसा और मुक्तसर में मैमोग्राफी का सर्वे करवाया है । मैं बताना चाहती हूं कि कैंसर बहुत बुरी चीज़ है, मौत का दूसरा नाम है । लेकिन केंद्र में भारत की कैंसर मरीजों की रेशो 200-250 प्रति लाख तक है, हमारा पंजाब का 32.39 प्रति लाख है । अच्छा है, पंजाब का कम है । लेकिन मेरा निवेदन है मैडीकल कालेज, Super Speciality अस्पताल में ईकोलोजी आदि Cancer के पूरे डिपार्टमैंट हैं, वह यह ईलाज दे सकते हैं । सिविल अस्पताल यह ईलाज नहीं दे सकते । हम अपनी युनिट में केवल मैमोग्राफी activate करेंगे ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਨ੍ਹਾਂ ਨੇ ਫੁਰਮਾਇਆ ਹੈ, ਮੇਰੀ ਬੇਨਤੀ ਹੈ ਕਿ ਸ਼ਾਇਦ ਇਹ ਸਵਾਲ ਇਨ੍ਹਾਂ ਨੂੰ ਨਹੀਂ ਕਰਨਾ ਚਾਹੀਦਾ ਸੀ। ਇਹ ਜ਼ਿਆਦਾ ਵੱਡਾ ਇਸ਼ੂ ਹੈ। ਇਹ ਕੁਐਸਚਨ ਤਾਂ ਸੀ.ਐਮ. ਸਾਹਿਬ ਨੂੰ ਐਡਰੈੱਸ ਹੋਣਾ ਚਾਹੀਦਾ ਸੀ। ਇਸ ਕੰਮ ਲਈ ਕਿਉਂ ਨਾ ਇੱਕ ਟਾਸਕ ਫੋਰਸ ਇਮੀਜੀਏਟ ਅਤੇ ਟਾਈਮ ਬਾਊਂਡ ਬਣਾਈਏ ? ਆਖਰ ਵਿੱਚ, ਪੰਜਾਬ ਵਿੱਚ ਵੀ ਸਾਰੇ ਜ਼ਿਲ੍ਹਿਆਂ ਵਿੱਚ ਅਤੇ ਪੂਰੇ ਭਾਰਤ ਵਿਚ ਵੀ ਸਾਰੇ ਥਾਵਾਂ ਤੇ ਕਿੰਨੀਆਂ ਹੀ ਮੌਤਾਂ ਹੋ ਚੁੱਕੀਆਂ ਹਨ ਤੇ ਹੋ ਰਹੀਆਂ ਹਨ। ਇਸ ਦਾ ਪਰਾਪਰ ਡਿਟੇਲਡ ਸਰਵੇ ਕਰਵਾ ਕੇ ਔਰ ਇੱਕ ਤਿੰਨ ਮੈਂਬਰੀ ਜਾਂ ਹਾਇਰ ਲੈਵਲ ਤੇ ਕਮੇਟੀ ਆਦਿ ਬਣਾ ਕੇ, ਸਪੈਸ਼ਲ ਇਸ ਦੇ ਵਾਸਤੇ ਕੁਝ ਕੀਤਾ ਜਾਵੇ, ਉਹ ਸੁਜੈਸਟ ਕਰਨ, ਇਸ ਤੇ ਪੈਸੇ ਵੀ ਖਰਚ ਹੋਏ ਹਨ, ਕੁਝ ਆਪਾਂ ਲੋਕਾਂ ਨੂੰ ਐਜੂਕੇਟ ਕਰਨਾ ਹੈ ਤੇ ਪਿੰਡਾਂ ਵਿੱਚ ਅਵੇਅਰਨੈਸ ਕਰਨੀ ਹੈ, ਇਸ ਦਾ ਇਮੀਜੀਏਟ ਹੱਲ ਕੱਢਿਆ ਜਾਵੇ। Detection of Cancer comes at very late stage and by then the patient is gone.

**ਮਾਨਯੋਗ ਸਪੀਕਰ** : ਸੂਦ ਸਾਹਿਬ, ਇਹ ਸਬਜੈਕਟ ਜ਼ਿਆਦਾ ਤੁਹਾਡੇ ਨਾਲ ਰਿਲੇਟਿਡ ਹੈ ਕਿਉਂਕਿ ਇਸ ਵਿੱਚ ਐਡਵਾਂਸਡ ਸਟੱਡੀ ਦੀ ਲੋੜ ਹੈ। ਤੁਸੀਂ ਕੋਈ ਅਜਿਹਾ ਸਟੈੱਪ ਲਓ, ਜਿਸ ਨਾਲ ਸਟੱਡੀ ਦਾ ਫਾਇਦਾ ਹੋ ਸਕੇ ਅਤੇ ਲੋਕਾਂ ਨੂੰ ਇਸ ਦਾ ਫਾਇਦਾ ਮਿਲ ਸਕੇ।

**ਸ਼੍ਰੀ ਤਿਕਸ਼ਨ ਸੂਦ (ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ)** : ਸਪੀਕਰ ਸਾਹਿਬ, ਅਸੀਂ ਇਸ ਬਾਰੇ ਉਪਰਾਲੇ ਕਰ ਰਹੇ ਹਾਂ। ਸਾਡੇ ਤਿੰਨ ਮੈਡੀਕਲ ਕਾਲਜ ਹਨ : ਪਟਿਆਲਾ, ਅੰਮ੍ਰਿਤਸਰ ਅਤੇ ਫਰੀਦਕੋਟ। ਪਟਿਆਲੇ ਵਿੱਚ ਆਲਰੇਡੀ ਰੇਡਿਓਥਰੈਪੀ ਅਤੇ ਬਰੈਕੀਥਰੈਪੀ ਦਾ ਕੰਮ ਚਲ ਰਿਹਾ ਹੈ। ਅੰਮ੍ਰਿਤਸਰ ਵਿੱਚ ਵੀ ਅਸੀਂ ਲਾਉਣ ਜਾ ਰਹੇ ਹਾਂ। ਫਰੀਦਕੋਟ ਵਿੱਚ ਵੀ ਮਸ਼ੀਨਰੀ ਆ ਗਈ ਹੈ, ਉਸ ਦਾ ਚਾਰਜਰ ਆਉਣਾ ਸੀ ਔਰ ਉਹ ਵੀ ਆ ਜਾਵੇਗਾ। ਇਸ ਪਾਸੇ ਸਰਕਾਰ ਵੀ ਬੜੀ ਚਿੰਤਤ ਹੈ ਔਰ ਮਾਨਯੋਗ ਸੀ.ਐਮ. ਸਾਹਿਬ ਇਸ ਗੱਲ ਨੂੰ ਪਹਿਲ ਦਿੰਦੇ ਹਨ ਕਿ ਕੈਂਸਰ ਦਾ ਇਲਾਜ ਸਾਡੇ ਪੰਜਾਬ ਵਿੱਚ ਠੀਕ ਢੰਗ ਨਾਲ ਹੋਵੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਫੋਰਟਿਸ ਹਸਪਤਾਲ ਭਾਈ ਘੱਨਈਆ ਸਕੀਮ ਵਿੱਚ ਸ਼ਾਮਲ ਨਹੀਂ ਹੈ ਕਿਉਂਕਿ ਉਨ੍ਹਾਂ ਦੀ ਕੁਝ ਪੁਰਾਣੀ ਪੇਮੈਂਟ ਪੈਂਡਿੰਗ ਰਹਿੰਦੀ ਹੈ ਔਰ ਇਸ ਸਕੀਮ ਅਧੀਨ ਕਵਰ ਵੀ 2 ਲੱਖ ਰੁਪਏ ਤੋਂ ਘਟਾ ਕੇ 1.5 ਲੱਖ ਰੁਪਏ ਕਰ ਦਿੱਤਾ ਗਿਆ ਹੈ। ਸੋ, ਇਹ ਕੋਈ ਇਸ ਤਰ੍ਹਾਂ ਦਾ ਉਪਰਾਲਾ ਕਰਨਗੇ ਕਿ ਜਦੋਂ ਤੱਕ ਇਨ੍ਹਾਂ ਦੇ ਕੋਲ ਪੂਰਾ ਇਨਫਰਾਸਟਰਕਚਰ ਇਲਾਜ ਵਾਸਤੇ ਨਹੀਂ ਬਣਦਾ, ਉਦੋਂ ਤੱਕ ਗਰੀਬ ਬੰਦਾ ਫੋਰਟਿਸ ਵਿੱਚ ਜਾ ਕੇ ਆਪਣਾ ਇਲਾਜ ਕਰਵਾ ਸਕੇ ਕਿਉਂਕਿ ਉੱਥੇ ਪੂਰਾ ਇਨਫਰਾਸਟਰਕਚਰ ਵੀ ਹੈ। ਬੇਸਿਕਲੀ ਇਹ ਮਸਲਾ ਫਾਇਨਾਂਸ

ਤੇ ਆ ਜਾਣਾ ਹੈ। ਫਾਇਨਾਂਸ ਮਨਿਸਟਰ ਸਾਹਿਬ ਬੈਠੇ ਹਨ, ਉਹ ਇਸ ਤੇ ਗੌਰ ਕਰਨ। ਅੱਜ ਦੀ ਤਾਰੀਖ ਵਿੱਚ ਪੰਜਾਬ ਦਾ ਗਰੀਬ ਆਦਮੀ ਬੀਕਾਨੇਰ ਵਿੱਚ ਜਾ ਕੇ ਇਲਾਜ ਕਰਵਾ ਰਿਹਾ ਹੈ ਔਰ ਇੱਕ ਟਰੇਨ ਜਿਹੜੀ ਚਲਦੀ ਹੈ ਉਸ ਦਾ ਨਾਂ ਹੀ ਲੋਕਾਂ ਨੇ ਕੈਂਸਰ ਐਕਸਪ੍ਰੈਸ ਰੱਖ ਦਿੱਤਾ ਹੈ ਕਿਉਂਕਿ ਉਸ ਵਿੱਚ ਪੰਜਾਬ ਤੋਂ ਕੈਂਸਰ ਦੇ ਪੇਸ਼ੈਂਟ ਇਲਾਜ ਕਰਾਉਣ ਲਈ ਬੀਕਾਨੇਰ ਜਾਂਦੇ ਹਨ। ਇਹ ਬਾਰ-ਬਾਰ ਅਖਬਾਰਾਂ ਵਿੱਚ ਆਇਆ ਹੈ।

**ਮਾਨਯੋਗ ਸਪੀਕਰ** : ਮੈਂ ਤੁਹਾਡੀ ਗੱਲ ਨਾਲ ਸਹਿਮਤ ਹਾਂ। ਸੀ.ਐਮ. ਸਾਹਿਬ ਆਉਣਗੇ ਤਾਂ ਉਨ੍ਹਾਂ ਨਾਲ ਤੁਸੀਂ ਮੈਟਰ ਟੇਕ-ਅੱਪ ਕਰ ਲੈਣਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਪੰਜਾਬ ਵਿੱਚ ਕੈਂਸਰ ਦੇ ਘੱਟੋ-ਘੱਟ 6000 ਮਰੀਜ਼ ਹਨ। ਮੇਰਾ ਸਵਾਲ ਹੈ ਕਿ ਕੈਂਸਰ ਨਾ ਹੋਵੇ ਜਾਂ ਕਿਉਂ ਹੋ ਰਿਹਾ ਹੈ, ਇਸ ਦੇ ਕਾਰਨ ਲੱਭਣ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ? ਮੇਰੀ ਬੇਨਤੀ ਹੈ ਕਿ ਜਿਹੜੀ ਕੈਂਸਰ ਦੀ ਬਿਮਾਰੀ ਹੈ ਇਹ ਜਾਨ ਤਾਂ ਲੈਂਦੀ ਹੀ ਲੈਂਦੀ ਹੈ, ਘਰ ਨੂੰ ਵੀ ਖਤਮ ਕਰ ਦਿੰਦੀ ਹੈ। ਸਾਰੇ ਘਰ ਦੇ ਪੈਸੇ ਬੰਦੇ ਨੂੰ ਕੈਂਸਰ ਦੀ ਬਿਮਾਰੀ ਤੋਂ ਬਚਾਉਣ ਲਈ ਲੱਗ ਜਾਂਦੇ ਹਨ। ਸਰਕਾਰ ਦਾ ਲੋਕਾਂ ਦੀ ਸਿਹਤ ਸਾਂਭਣ ਦਾ ਫਰਜ਼ ਬਣਦਾ ਹੈ। ਜੇਕਰ ਅਸੀਂ ਕੈਂਸਰ ਦੀ ਬਿਮਾਰੀ ਦਾ ਇਲਾਜ ਨਹੀਂ ਲੱਭ ਸਕੇ ਤਾਂ ਜਿਹੜਾ ਬੰਦਾ ਬਿਮਾਰ ਹੋ ਜਾਂਦਾ ਹੈ, ਉਸ ਦੀ ਬਿਮਾਰੀ ਦਾ ਟੋਟਲ ਖਰਚਾ ਸਰਕਾਰ ਨੂੰ ਚੁੱਕਣਾ ਚਾਹੀਦਾ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਜਿਹੇ ਵਿਅਕਤੀਆਂ ਦਾ ਪੂਰਾ ਖਰਚਾ ਚੁੱਕਣ ਲਈ ਸਰਕਾਰ ਦੀ ਕੋਈ ਤਜਵੀਜ਼ ਹੈ ? ਦੂਸਰੀ ਗੱਲ ਇਹ ਹੈ ਕਿ ਜਿਹੜਾ ਆਈ.ਐਮ.ਆਰ. (Infant Mortality Rate) ਹੈ, ਉਹ ਇਸ ਵੇਲੇ 41 ਹੈ। ਸਰਕਾਰ ਦੇ ਮੈਨੀਫੈਸਟੋ ਵਿੱਚ ਸੀ ਕਿ ਅਸੀਂ ਇਸ ਨੂੰ ਘਟਾ ਕੇ 20 ਕਰਾਂਗੇ ਪਰ ਹਾਲੇ ਤੱਕ 41 ਦਾ 41 ਖੜ੍ਹਾ ਹੈ ਔਰ 62% ਪੰਜਾਬ ਦੇ ਲੋਕ ਅਨੀਮਿਕ ਹਨ। ਇਸ ਤੋਂ ਇਲਾਵਾ ਜਿਹੜਾ ਸਾਡਾ ਪੰਜਾਬ ਦਾ ਪਾਣੀ ਦੂਸ਼ਿਤ ਹੋ ਗਿਆ ਹੈ, ਇਸ ਨੂੰ ਸਹੀ ਕਰਨ ਲਈ ਸਰਕਾਰ ਕੀ ਉਪਰਾਲੇ ਕਰ ਰਹੀ ਹੈ ? ਮੈਂ ਇਹ ਜਾਣਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਸੂਦ ਜੀ, ਗੱਲ ਤਾਂ ਸਾਰੀ ਪ੍ਰੀਵੈਂਟਿਵ ਮਈਅਰਜ਼ ਦੀ ਹੈ। ਇਸ ਦੀ ਸਟੱਡੀ ਕਰਾਓ। ਇਸ ਤੇ ਰਿਸਰਚ ਲਈ ਉਚੇਚਾ ਧਿਆਨ ਦੇਣ ਦੀ ਲੋੜ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਠੀਕ ਹੈ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1356**

(ਸਬੰਧਿਤ ਮੈਂਬਰ ਦੇ ਹਾਊਸ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਮੋਰਿੰਡਾ-ਰੋਪੜ ਸੜਕ ਨੂੰ ਚੌੜਾ ਕਰਨਾ

***1398. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਸ਼ਟਰੀ ਮਾਰਗ ਨੰ: 21 ਤੋਂ ਮੋਰਿੰਡਾ-ਰੋਪੜ ਨੂੰ ਬਰਾਸਤਾ ਬਹਿਰਾਮਪੁਰ ਜੋੜਣ ਵਾਲੀ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦਾ ਵੇਰਵਾ ਕੀ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ ਜੀ। ਮੋਰਿੰਡਾ-ਰੋਪੜ ਸੜਕ ਨੂੰ ਵਾਇਆ ਬਹਿਰਾਮਪੁਰ ਕੌਮੀ ਮਾਰਗ ਨੰ: 21 ਨਾਲ ਜੋੜਦੇ ਸੜਕ ਦੇ ਟੁਕੜੇ ਨੂੰ 3.05 ਮੀਟਰ ਤੋਂ 5.5 ਮੀਟਰ ਤੱਕ ਚੌੜਾ ਅਤੇ ਮਜ਼ਬੂਤ ਕਰਨ ਦੀ ਤਜਵੀਜ਼ ਆਰ.ਆਈ.ਡੀ.ਐਫ.-XV (i) ਤਹਿਤ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਪ੍ਰਾਜੈਕਟ ਨੂੰ ਲਾਗੂ ਕਰਨ ਤੇ ਅਨੁਮਾਨਤ 120.89 ਲੱਖ ਰੁਪਏ ਖਰਚਾ ਆਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਕਿਉਂਕਿ ਇਨ੍ਹਾਂ ਨੇ ਭਰੋਸਾ ਦਿਵਾਇਆ ਹੈ। ਮੈਂ ਨਾਲ ਹੀ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੜਕ ਕਦੋਂ ਤੱਕ ਪੂਰੀ ਕਰਕੇ ਪੱਕੀ ਕਰ ਦਿੱਤੀ ਜਾਵੇਗੀ ? ਇਸ ਦੇ ਨਾਲ ਹੀ ਬੇਨਤੀ ਹੈ ਕਿ ਰੋਪੜ ਵਿੱਚ ਇੰਨਾ ਜ਼ਿਆਦਾ ਟਰੈਫਿਕ ਹੈ ਜਿਸ ਦਾ ਬਾਈਪਾਸ ਤੋਂ ਬਿਨਾਂ ਕੋਈ ਹੱਲ ਨਹੀਂ ਹੈ। ਇਸ ਵਾਸਤੇ ਵੀ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ, ਇਹ ਇਸ ਬਾਰੇ ਵੀ ਦੱਸ ਦੇਣ।

**ਮਾਨਯੋਗ ਸਪੀਕਰ** : ਕੀ ਤੁਸੀਂ ਇਸ ਬਾਰੇ ਸਵਾਲ ਦਿੱਤਾ ਹੈ ?

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਇਹ ਬੜੇ ਕਾਬਲ ਮਨਿਸਟਰ ਹਨ। ਇਹ ਵੀ ਇਨ੍ਹਾਂ ਦੀ ਨਾਲਿਜ਼ ਵਿੱਚ ਹੈ।

**ਮਾਨਯੋਗ ਸਪੀਕਰ** : ਜੇ ਨਹੀਂ ਦਿੱਤਾ, ਤਾਂ ਫਿਰ ਵੱਖਰਾ ਸਵਾਲ ਦੇ ਦਿਓ। ਇਹ ਉਸ ਦਾ ਬਾਅਦ ਵਿੱਚ ਜਵਾਬ ਦੇ ਦੇਣਗੇ।

**ਮੰਤਰੀ** : ਸਪੀਕਰ ਸਾਹਿਬ, ਰੋਪੜ ਬਾਈਪਾਸ ਵਾਲਾ ਸਵਾਲ ਅਲੱਗ ਹੈ, ਉਸ ਦਾ ਜਵਾਬ ਵੀ ਦੇ ਦਿਆਂਗੇ। ਵੈਸੇ ਪੰਜਾਬ ਸਰਕਾਰ ਵੱਲੋਂ ਨਾਬਾਰਡ ਕੋਲ ਪ੍ਰਪੋਜ਼ਲ ਜਾ ਚੁੱਕੀ ਹੈ। ਜਦੋਂ ਇਸ ਬਾਰੇ ਮਨਜ਼ੂਰੀ ਆ ਜਾਵੇਗੀ ਉਸ ਤੋਂ 6 ਮਹੀਨੇ ਦੇ ਵਿੱਚ-ਵਿੱਚ ਹੀ ਇਹ ਸੜਕ ਬਣਾ ਕੇ ਤਿਆਰ ਕਰਕੇ ਦੇਵਾਂਗੇ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਅਗਲਾ ਸਵਾਲ।

---

## ਸੜਕ ਦੇ ਨਿਰਮਾਣ ਲਈ ਵਰਤੀ ਜਾ ਰਹੀ ਸਮੱਗਰੀ

***1260. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਬ-ਡਵੀਜ਼ਨ ਸਰਦੂਲਗੜ੍ਹ ਵਿਚ ਝੁਨੀਰ ਤੋਂ ਅਹੁਲਪੁਰ ਤੱਕ ਸੜਕ ਦਾ ਕੰਮ ਕਿਸ ਏਜੰਸੀ ਨੂੰ ਸੌਂਪਿਆ ਗਿਆ ਹੈ;

(ਅ) ਕੀ ਉਕਤ ਕੰਮ ਲਈ ਟੈਂਡਰ ਮੰਗੇ ਗਏ ਸਨ ਅਤੇ ਕੀ ਵਰਤੋਂ ਕੀਤੀ ਜਾ ਰਹੀ ਸਮੱਗਰੀ ਮਾਪਦੰਡਾਂ ਅਨੁਸਾਰ ਹੈ; ਜੇਕਰ ਨਹੀਂ ਤਾਂ ਇਸ ਸਬੰਧ ਵਿੱਚ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਝੁਨੀਰ ਤੋਂ ਅਹੁਲਪੁਰ ਸੜਕ ਦਾ ਕੰਮ ਮੈਸਰਜ਼ ਅਗਰਵਾਲ ਐਸੋਸੀਏਟਸ, ਮਾਨਸਾ ਨੂੰ ਅਲਾਟ ਕੀਤਾ ਗਿਆ ਹੈ।

(ਅ) ਉਕਤ ਸੜਕ ਦੇ ਟੈਂਡਰ ਵੱਖ-ਵੱਖ ਤਿੰਨ ਅਖਬਾਰਾਂ ਵਿੱਚ ਪ੍ਰਕਾਸ਼ਿਤ ਕਰਵਾਏ ਗਏ ਅਤੇ ਮਿਤੀ 21 ਜੁਲਾਈ, 2009 ਨੂੰ ਪ੍ਰਾਪਤ ਕੀਤੇ ਗਏ।

ਇਹ ਸੜਕ, ਜਿਸ ਦੀ ਲੰਬਾਈ 21.03 ਕਿ: ਮੀ: ਹੈ, ਨੂੰ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਤਹਿਤ ਅਪਗਰੇਡ ਕੀਤਾ ਜਾ ਰਿਹਾ ਹੈ। ਕੁਆਲਟੀ ਕੰਟਰੋਲ ਸੈੱਲ, ਪੰਜਾਬ ਮੰਡੀ ਬੋਰਡ ਵੱਲੋਂ ਮਿਤੀ 1 ਦਸੰਬਰ, 2009 ਨੂੰ ਇਸ ਸੜਕ ਦਾ ਨਿਰੀਖਣ ਕੀਤਾ ਗਿਆ ਅਤੇ ਮੌਕੇ ਤੇ ਪਾਏ ਗਏ ਨੁਕਸ/ਤਰੁੱਟੀਆਂ ਨੂੰ ਦੂਰ ਕਰਨ ਲਈ ਕਾਰਜਕਾਰੀ ਇੰਜੀਨੀਅਰ, ਪੰਜਾਬ ਮੰਡੀ ਬੋਰਡ, ਬਠਿੰਡਾ ਨੂੰ ਲਿਖਤੀ ਹਦਾਇਤਾਂ ਜਾਰੀ ਕੀਤੀਆਂ ਗਈਆਂ। ਇਸ ਸੜਕ ਦਾ ਕੰਮ ਹਾਲ ਹੀ ਵਿੱਚ ਸ਼ੁਰੂ ਹੋਇਆ ਸੀ। ਹਦਾਇਤਾਂ ਦੀ ਪਾਲਣਾ ਕਰਦੇ ਹੋਏ ਸਬੰਧਿਤ ਠੇਕੇਦਾਰ ਅਤੇ ਮੰਡੀ ਬੋਰਡ ਦੇ ਇੰਜੀਨੀਅਰਿੰਗ ਵਿੰਗ ਵੱਲੋਂ ਇਸ ਕੰਮ ਨੂੰ ਸਪੈਸੀਫਿਕੇਸ਼ਨਾਂ/ਪ੍ਰਵਾਨਿਤ ਪ੍ਰੋਵੀਜ਼ਨਾਂ ਅਨੁਸਾਰ ਦਰੁਸਤ ਕਰਵਾ ਲਿਆ ਗਿਆ। ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਦੀਆਂ ਹਦਾਇਤਾਂ ਨੂੰ ਮੁੱਖ ਰੱਖਦੇ ਹੋਏ ਭਾਰਤ ਸਰਕਾਰ ਦੇ ਹੁਕਮਾਂ ਤਹਿਤ ਸ਼੍ਰੀ ਆਰ.ਕੇ. ਖਰੇ, ਰਿਟਾਇਰਡ ਮੁੱਖ ਇੰਜੀਨੀਅਰ, ਛਤੀਸਗੜ੍ਹ (ਐਨ.ਕਿਊ.ਐਮ.) ਵੱਲੋਂ ਮਿਤੀ 23 ਫਰਵਰੀ, 2010 ਨੂੰ ਇਸ ਸੜਕ ਦਾ ਨਿਰੀਖਣ ਕੀਤਾ ਗਿਆ ਅਤੇ ਉਨ੍ਹਾਂ ਵੱਲੋਂ ਵੀ ਕੰਮ ਤਸੱਲੀਬਖਸ਼ ਪਾਇਆ ਗਿਆ। ਨੈਸ਼ਨਲ ਰੂਰਲ ਰੋਡਜ਼ ਡਿਵੈਲਪਮੈਂਟ ਏਜੰਸੀ ਵੱਲੋਂ ਕਾਰਜਕਾਰੀ ਏਜੰਸੀ ਦੇ ਕੰਮ ਕਰਵਾਉਣ ਉਪਰੰਤ ਹਰ ਇੱਕ ਸੜਕ ਦੀ ਸਟੇਟ ਕੁਆਲਟੀ ਮੌਨੀਟਰ ਅਤੇ ਨੈਸ਼ਨਲ ਕੁਆਲਟੀ ਮੌਨੀਟਰ (ਵੱਖ-ਵੱਖ ਰਾਜਾਂ ਦੇ ਰਿਟਾਇਰਡ ਮੁੱਖ ਇੰਜੀਨੀਅਰ) ਪਾਸੋਂ ਤਿੰਨ-ਤਿੰਨ ਵਾਰ ਚੈਕਿੰਗ ਕਰਵਾਈ ਜਾਂਦੀ ਹੈ ਤਾਂ ਜੋ ਕੁਆਲਟੀ ਨੂੰ ਯਕੀਨੀ ਬਣਾਇਆ ਜਾ ਸਕੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਬੜਾ ਗੰਭੀਰ ਮਾਮਲਾ ਹੈ। ਇਹ ਸੜਕ ਪ੍ਰਧਾਨ ਮੰਤਰੀ ਸੜਕ ਯੋਜਨਾ ਅਧੀਨ ਆਉਂਦੀ ਹੈ। ਉਸ ਵਿੱਚ ਜਿਹੜੇ ਟੈਂਡਰ ਕੀਤੇ ਜਾਂਦੇ ਹਨ ਉਥੇ ਸਿੱਧੀ ਦਖਲ ਅੰਦਾਜ਼ੀ ਹੁੰਦੀ ਹੈ। ** ** ** ਜਿਸ ਦੀ ਗੱਲ ਮੈਂ ਕੀਤੀ ਹੈ, ਮੈਂ ਠੇਕੇਦਾਰ ਨੂੰ ਜਾ ਕੇ ਪੁੱਛਿਆ ਸੀ। ਉਨ੍ਹਾਂ ਨੇ ਦੱਸਿਆ........

---

**Expunged as ordered by the Chair.

**ਮਾਨਯੋਗ ਸਪੀਕਰ** : ਤੁਸੀਂ ਸੁਣਨ ਦੀ ਗੱਲ ਕਰੋ। ** ** ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ। ** ਵਾਲੀ ਗੱਲ ਐਕਸਪੰਜ ਕਰ ਦਿਓ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਤੁਸੀਂ ਇਸ ਦੀ ਪੜਤਾਲ ਕਰਾਓਗੇ। ਜਿਹੜੇ ਟੈਂਡਰ ਹੋਏ ਹਨ, ਕੀ ਉਸ ਸੜਕ ਤੇ ਪੈਸਾ ਠੀਕ ਖਰਚ ਹੋਇਆ ਹੈ ? ਕੰਮ ਵਿੱਚ ਨੁਕਸ ਸਨ। ਕਈ ਨੁਕਸ ਕੱਢੇ ਗਏ। ਜਦੋਂ ਉਨ੍ਹਾਂ ਨੂੰ ਪੁੱਛਿਆ ਤਾਂ ਉਹ ਕਹਿੰਦੇ ਹਨ ਕਿ ਅਸੀਂ ਕੀ ਕਰੀਏ। ** **

**ਮਾਨਯੋਗ ਸਪੀਕਰ** : ਇਹ ** ਗੱਲ ਐਕਸਪੰਜ ਕਰ ਦਿਓ। ਤੁਸੀਂ ਸਵਾਲ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਕੀ ਇਹ ਟੈਂਡਰਾਂ ਦੇ ਬਾਰੇ ਪੜਤਾਲ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਪੜਤਾਲ ਕਰਾਉਣ ਦੀ ਲੋੜ ਨਹੀਂ ਹੈ। ਜਦੋਂ ਤੱਕ ਕੁਆਲਟੀ ਕੰਟਰੋਲ ਸੈੱਲ ਨੇ ਸਾਨੂੰ ਰਿਪੋਰਟ ਨਹੀਂ ਦਿੱਤੀ, ਅਸੀਂ ਕੋਈ ਪੇਮੈਂਟ ਨਹੀਂ ਕੀਤੀ। ਕੰਮ 100% ਠੀਕ ਹੋਇਆ ਹੈ। ਜਿਹੜੀ ਇਹ ਟੈਂਡਰਾਂ ਵਾਲੀ ਗੱਲ ਕਰਦੇ ਹਨ, ਉਹ ਟੈਂਡਰ ਤਾਂ ਹੁਣ ਕੰਪਿਊਟਰ ਤੇ ਪੈਂਦੇ ਹਨ। ਕੋਈ ਸਿੱਧਾ ਟੈਂਡਰ ਨਹੀਂ ਲਿਆ ਜਾਂਦਾ। ਜਿੱਥੇ ਮਰਜ਼ੀ ਕੋਈ ਪਾ ਸਕਦਾ ਹੈ। ਇਨ੍ਹਾਂ ਨੂੰ ਕੀ ਲੋੜ ਪੈ ਗਈ, ਉਸ ਠੇਕੇਦਾਰ ਨੂੰ ਜਾ ਕੇ ਮਿਲਣ ਦੀ ?.......(ਹਾਸਾ)......

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਇੱਕਲਾ ਠੇਕੇਦਾਰ ਨਹੀਂ ਹੈ। ਚਾਰ ਸੜਕਾਂ ਸਾਡੇ ਹੋਰ ਬਣ ਰਹੀਆਂ ਹਨ। ਇਕ ਕੰਪਲੀਟ ਹੋਈ ਹੈ। ਜਿਹੜਾ ਮੇਰਾ ਹੋਰ ਸਵਾਲ ਸੀ, ਉਹ ਤੁਸੀਂ ਇਸੇ ਕਰਕੇ ਅਨਸਟਾਰਡ ਕੀਤਾ ਸੀ ਕਿਉਂਕਿ ਉਸ ਵਿੱਚ ਤੁਹਾਡੇ ਬੰਦੇ ਫਸਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਟੈਂਡਰ ਹੋਏ ਹਨ, ਕੰਪਿਊਟਰ ਨਾਲ ਟੈਂਡਰ ਹੋਏ ਹਨ। ਤੁਸੀਂ ਰਿਕਾਰਡ ਕਢਵਾ ਕੇ ਦੇਖ ਲਓ। ਤੁਸੀਂ ਕੰਪਿਊਟਰ ਦੀ ਗੱਲ ਕਰਦੇ ਹੋ ? ਠੇਕੇਦਾਰਾਂ ਕੋਲੋਂ ਧੱਕੇ ਨਾਲ ਟੈਂਡਰ ਲਏ ਜਾਂਦੇ ਹਨ। ਤੁਸੀਂ ਇਸ ਦਾ ਕੰਟਰੋਲ ਕਿਉਂ ਨਹੀਂ ਕਰਦੇ ? ਇਹ ਬੜਾ ਸੀਰੀਅਸ ਮਾਮਲਾ ਹੈ। ਪੈਸੇ ਖੁਰਦ-ਬੁਰਦ ਕੀਤੇ ਜਾ ਰਹੇ ਹਨ। ਪਹਿਲਾਂ ਇਕ ਸੜਕ ਬਣ ਗਈ ਹੈ।.......(ਵਿਘਨ).. ਜਿੱਥੇ ਕੰਮ ਹੁੰਦਾ ਹੈ, ਉਥੇ ਅਸੀਂ ਜਾਂਦੇ ਹਾਂ ਕਿਉਂਕਿ ਅਸੀਂ ਇਲੈਕਟਿਡ ਐਮ.ਐਲ.ਏ. ਹਾਂ।....(ਵਿਘਨ)..

**ਮਾਨਯੋਗ ਸਪੀਕਰ** : ਸਾਹਨੀ ਸਾਹਿਬ, ਜੇਕਰ ਤੁਸੀਂ ਕੋਈ ਸਪਲੀਮੈਂਟਰੀ ਕਰਨੀ ਹੈ ਤਾਂ ਮਾਈਕ ਕੋਲ ਪਿਆ ਹੈ ਤੁਸੀਂ ਖੜ੍ਹੇ ਹੋ ਕੇ ਸਪਲੀਮੈਂਟਰੀ ਕਰ ਸਕਦੇ ਹੋ, ਤੁਸੀਂ ਕੋਈ ਜਵਾਬ ਥੋੜ੍ਹਾ ਦੇਣਾ ਹੈ। (ਸ਼ੋਰ)...(ਵਿਘਨ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਵੀ ਲੋਕਾਂ ਦਾ ਚੁਣਿਆ ਹੋਇਆ ਨੁਮਾਇੰਦਾ ਹਾਂ। ਕਿਧਰੇ ਸੜਕਾਂ ਬਣ ਰਹੀਆਂ ਹਨ, ਕਿਧਰੇ ਨਹਿਰਾਂ ਬਣ ਰਹੀਆਂ ਹਨ, ਪੈਸਾ ਖਰਚ ਹੋ ਰਿਹਾ ਹੈ। ਕੀ ਅਸੀਂ ਕੋਈ ਚੈੱਕ ਨਾ ਕਰੀਏ ਤੇ ਤੁਹਾਡੇ ਬੰਦਿਆਂ ਨੂੰ ਖੁੱਲ੍ਹ ਦੇ ਦੇਈਏ ਤਾਂ ਕਿ ਉਹ ਜਿਵੇਂ ਮਰਜ਼ੀ ਫੱਟੇ ਚੁੱਕੀ ਜਾਣ ? ਮੰਤਰੀ ਜੀ ਪੜਤਾਲ ਕਰਵਾਉਣ ਕਿ ਕਿੰਨਾ ਪੈਸਾ ਖਰਚ ਹੋਇਆ ਹੈ ਅਤੇ ਕਿੰਨਾ ਪੈਸਾ ਇਨ੍ਹਾਂ ਦੀਆਂ ਜੇਬਾਂ ਵਿਚ ਗਿਆ ਹੈ ?...........

---

**Expunged as ordered by the Chair.

**ਮਾਨਯੋਗ ਸਪੀਕਰ** : ਮੋਫਰ ਜੀ, ਇਹ ਕੋਈ ਗੱਲ ਨਹੀਂ ਕਿ ਫਲਾਣੇ ਦੀ ਜੇਬ ਵਿਚ ਪੈਸਾ ਗਿਆ ਹੈ। ਹਾਂ ਜੀ, ਮੰਤਰੀ ਜੀ।

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਐਵੇਂ ਹੀ ਹਵਾ ਵਿਚ ਗੱਲਾਂ ਕਰੀ ਜਾਂਦੇ ਹਨ। ਕੋਈ ਠੋਸ ਸਬੂਤ ਦੇਣ ਤਾਂ ਅਸੀਂ ਇਨਕੁਆਇਰੀ ਵੀ ਕਰਵਾ ਲਵਾਂਗੇ। ਐਵੇਂ ਅਸੀਂ ਆਪਣੇ ਅਫਸਰਾਂ ਕੋਲੋਂ ਇਨਕੁਆਇਰੀ ਕਾਹਦੀ ਕਰਵਾਈਏ, ਕੋਈ ਗੱਲਬਾਤ ਹੀ ਨਹੀਂ ਹੈ। ਸਪੀਕਰ ਸਾਹਿਬ, ਇਸ ਕੰਮ ਵਿਚ ਤਿੰਨ ਏਜੰਸੀਆਂ ਹਨ। ਇਕ ਸੈਂਟਰ ਦੀ ਏਜੰਸੀ ਹੈ, ਦੂਜੀ ਪੀ.ਡਬਲਯੂ.ਡੀ. ਏਜੰਸੀ ਹੈ ਅਤੇ ਤੀਜੀ ਮੰਡੀ ਬੋਰਡ ਏਜੰਸੀ ਹੈ। ਇਹ ਤਿੰਨੇ ਏਜੰਸੀਆਂ ਸੜਕ ਨੂੰ ਪਾਸ ਕਰਦੀਆਂ ਹਨ, ਫਿਰ ਕਿਧਰੇ ਜਾ ਕੇ ਫੈਸਲਾ ਲਿਆ ਜਾਂਦਾ ਹੈ। ਇਹ ਕੰਮ ਕੋਈ ਇੱਕ ਏਜੰਸੀ ਉਤੇ ਨਿਰਭਰ ਨਹੀਂ ਕਰਦਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਪੀ.ਡਬਲਯੂ.ਡੀ. ਮੰਤਰੀ ਜੀ ਬੈਠੇ ਹਨ। ਇਨ੍ਹਾਂ ਤਿੰਨਾਂ ਦੇ ਕੰਮ ਦੀ ਵਿਜੀਲੈਂਸ ਕੋਲੋਂ ਇਨਕੁਆਇਰੀ ਕਰਵਾ ਲੈਂਦੇ ਹਾਂ। ਆਪੇ ਪਤਾ ਲੱਗ ਜਾਵੇਗਾ ਕਿ ਕੀ ਹੋਇਆ ਹੈ। ਉਥੇ ਤਾਂ ਮੰਤਰੀਆਂ ਨੂੰ ਬਾਈਪਾਸ ਕੀਤਾ ਜਾ ਰਿਹਾ ਹੈ। ਕਿੰਨਾ ਪੈਸਾ ਖਰਚ ਹੋਇਆ ਹੈ ਅਤੇ ਕਿੰਨਾ ਬਚਿਆ ਹੈ, ਮੰਤਰੀ ਜੀ ਇਸ ਦੀ ਪੜਤਾਲ ਕਿਉਂ ਨਹੀਂ ਕਰਵਾਉਂਦੇ ? (ਸ਼ੋਰ)...(ਵਿਘਨ)

**ਮਾਨਯੋਗ ਸਪੀਕਰ** : ਇਕ ਮਿੰਟ ਲਈ, ਮੋਫਰ ਸਾਹਿਬ, ਸੁਣੋ। ਗਾਬੜੀਆ ਜੀ, ਪਲੀਜ਼ ਤੁਸੀਂ ਵੀ ਇਕ ਮਿੰਟ ਲਈ ਸੁਣਨ ਦਾ ਯਤਨ ਕਰੋ। (ਸ਼ੋਰ) (ਵਿਘਨ) ਪਹਿਲਾਂ ਮੇਰੀ ਗੱਲ ਸੁਣੋ। ਮੋਫਰ ਸਾਹਿਬ, ਜਿਵੇਂ ਤੁਸੀਂ ਕਿਹਾ ਹੈ, ਜੇਕਰ ਕੋਈ ਕੰਮ ਵਿਚ ਨੁਕਸ ਹੈ ਤਾਂ ਉਹ ਦੱਸੋ, ਉਸ ਦੀ ਇਨਕੁਆਇਰੀ ਕਰਵਾਈ ਜਾ ਸਕਦੀ ਹੈ। ਪੇਮੈਂਟ ਦੀ ਗੱਲ ਹੈ, ਉਹ ਤਾਂ ਟੈਂਡਰਾਂ ਦੇ ਬੇਸ ਤੇ ਅਤੇ ਸਪੈਸੀਫਿਕੇਸ਼ਨਾਂ ਦੇ ਮੁਤਾਬਿਕ ਕੀਤੇ ਗਏ ਕੰਮ ਦੀ ਹੀ ਹੋਣੀ ਹੈ। ਜੇਕਰ ਕੋਈ ਨੁਕਸ ਹੈ ਤਾਂ ਉਹ ਤੁਸੀਂ ਹਾਊਸ ਵਿਚ ਉਠਾਓ। ਕੰਮ ਦੇ ਮੁਤੱਲਕ ਜੇਕਰ ਕੋਈ ਕਮੀ ਹੈ ਤਾਂ ਉਸ ਦਾ ਜਵਾਬ ਮੰਤਰੀ ਜੀ ਵੱਲੋਂ ਦਿੱਤਾ ਜਾ ਸਕਦਾ ਹੈ। ਜਿਹੜੀ ਤੁਸੀਂ ਗੱਲ ਕਰਦੇ ਹੋ ਕਿ ਇੰਨਾ ਪੈਸਾ ਫਲਾਣੇ ਦੀ ਜੇਬ ਵਿਚ ਚਲਾ ਗਿਆ, ਢਿਮਕੇ ਦੀ ਜੇਬ ਵਿਚ ਚਲਾ ਗਿਆ that is not the point. ਕਮੀ ਜਾਂ ਨੁਕਸ ਨੂੰ ਹਾਈਲਾਈਟ ਕਰਨ ਦੀ ਗੱਲ ਪੁੱਛ ਸਕਦੇ ਹੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਠੀਕ ਹੈ ਜੀ। ਮੈਂ ਟੈਂਡਰਾਂ ਬਾਰੇ ਗੱਲ ਕੀਤੀ ਹੈ ਜਿਸ ਦਾ ਜਵਾਬ ਮੈਨੂੰ ਕਲੀਅਰ ਨਹੀਂ ਦਿੱਤਾ ਗਿਆ। ਉਥੇ ਕੰਮ ਠੀਕ ਨਹੀਂ ਹੋਇਆ। ਸਪੀਕਰ ਸਾਹਿਬ, ਹਾਊਸ ਦੀ ਇਕ ਕਮੇਟੀ ਬਣਾ ਦਿਓ ਜਿਹੜੀ ਕਿ ਇਸ ਬਾਰੇ ਮਾਮਲੇ ਨੂੰ ਜਾ ਕੇ ਚੈੱਕ ਕਰੇ।

**ਮੰਤਰੀ** : ਸਪੀਕਰ ਸਾਹਿਬ, ਇੱਕ ਏਜੰਸੀ ਮੰਡੀ ਬੋਰਡ ਹੈ, ਦੂਸਰੀ ਪੀ.ਡਬਲਯੂ.ਡੀ. ਹੈ ਅਤੇ ਤੀਸਰੀ ਸੈਂਟਰਲ ਗੌਰਮਿੰਟ ਹੈ ਜਿਹੜੀ ਕਿ ਇਸ ਨੂੰ ਚੈੱਕ ਕਰਦੀ ਹੈ। ਛੱਤੀਸਗੜ੍ਹ ਦੇ ਰਿਟਾਇਰਡ ਚੀਫ ਇੰਜੀਨੀਅਰ ਸੈਂਟਰ ਗੌਰਮਿੰਟ ਵੱਲੋਂ ਚੈੱਕ ਕਰਨ ਆਉਂਦੇ ਹਨ। ਕੀ ਇਨ੍ਹਾਂ ਨੂੰ ਸੈਂਟਰ ਗੌਰਮਿੰਟ ਦੀ ਏਜੰਸੀ ਉਤੇ ਵੀ ਕੋਈ ਇਤਬਾਰ ਨਹੀਂ ਹੈ ?

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਲਿੰਕ ਸੜਕਾਂ ਦੀ ਗੱਲ ਚੱਲ ਰਹੀ ਹੈ ਅਤੇ ਇਹ ਇਕ ਬੜਾ ਗੰਭੀਰ ਮਸਲਾ ਹੈ। ਉਨ੍ਹਾਂ ਦਾ ਮੈਟੀਰੀਅਲ ਬੜਾ ਘਟੀਆ ਅਤੇ ਘੱਟ ਲੱਗਿਆ ਹੋਇਆ ਹੈ। ਸਪੈਸੀਫਿਕੇਸ਼ਨਾਂ ਪੁਰਾਣੀਆਂ ਬਣੀਆਂ ਹੋਈਆਂ ਹਨ। ਉਨ੍ਹਾਂ ਦੇ ਮੁਕਾਬਲੇ ਜਿਹੜਾ ਟਰੈਫਿਕ ਲੋਡ ਹੈ ਉਹ ਕਈ ਗੁਣਾ ਵਧ ਗਿਆ ਹੈ। ਅੱਜ ਜਿਹੜੀਆਂ ਸੜਕਾਂ ਦੀ ਰਿਪੇਅਰ ਦੀ ਗੱਲ ਹੈ ਜਾਂ ਕੰਸਟਰੱਕਸ਼ਨ ਦੀ ਗੱਲ ਹੈ ਜਾਂ ਟਰਾਂਸਪੋਰਟੇਸ਼ਨ ਦੀ ਗੱਲ ਹੈ, ਇਹ ਸਾਰੇ ਪੱਖਾਂ ਤੋਂ ਕੁਰੱਪਸ਼ਨ ਨਾਲ ਜੁੜਿਆ ਹੋਇਆ ਹੈ। ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਸੜਕ ਬਣਦੀ ਪਿੱਛੋਂ ਹੈ ਅਤੇ ਟੁੱਟਦੀ ਪਹਿਲਾਂ ਹੈ। ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀਆਂ ਬੜੀਆਂ ਅਹਿਮ ਸੜਕਾਂ ਦਾ ਜ਼ਿਕਰ ਕਰਦਾ ਹਾਂ। ਬਠਿੰਡੇ ਦੇ ਨਾਲ ਲੱਗਦੀ ਇੱਕ ਲਿੰਕ ਸੜਕ ਹੈ....

**ਮਾਨਯੋਗ ਸਪੀਕਰ** : ਤੁਸੀਂ ਕੁਐਸਚਨ ਕਰੋ, ਭਾਸ਼ਣ ਦਾ ਟਾਈਮ ਨਹੀਂ ਹੈ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਮੋਫਰ ਸਾਹਿਬ ਨੇ ਜੋ ਲਿੰਕ ਸੜਕ ਦੇ ਬਾਰੇ ਕਿਹਾ ਹੈ ਉਸ ਲਈ ਹਾਊਸ ਦੀ ਕਮੇਟੀ ਬਣਾਈ ਜਾਵੇ, ਉਹ ਚੈੱਕ ਕਰੇ ਅਤੇ ਰਿਪੋਰਟ ਦੇਵੇ। ਫਿਰ ਉਸ ਤੇ ਕਾਰਵਾਈ ਹੋਵੇ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਕ ਤਾਂ ਮੇਰੇ ** ** ** ਇਨ੍ਹਾਂ ਨੂੰ ਹਾਊਸ ਦੀ ਮਰਿਆਦਾ ਦਾ ਖਿਆਲ ਰੱਖਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ** ਮੈਂ ਪਹਿਲਾਂ ਹੀ ਐਕਸਪੰਜ ਕਰਵਾ ਦਿੱਤੀ ਹੈ। ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਬਿਨਾਂ ਕਿਸੇ ਪਰੂਫ ਦੇ ਇਲਜ਼ਾਮ ਲਗਾਉਣੇ ਠੀਕ ਨਹੀਂ। ਉਹ ਗੱਲ ਹੋ ਗਈ ਹੈ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਟੈਂਡਰ ਨਹੀਂ ਮਿਲਿਆ। ਇਹ ਟੈਂਡਰ ਲੈਣਾ ਚਾਹੁੰਦੇ ਸਨ। ਇਸ ਕਰਕੇ ਐਲੀਗੇਸ਼ਨ ਲਗਾ ਰਹੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਤਾਂ ਟੈਂਡਰ ਨਹੀਂ ਲੈਂਦਾ ਅਤੇ ਨਾ ਹੀ ਕਦੇ ਲਿਆ ਹੈ। ਇਹ ਟੈਂਡਰ ਤਾਂ ਤੁਸੀਂ ਹੀ ਲੈਣਾ ਜਾਣਦੇ ਹੋ।

**ਮਾਨਯੋਗ ਸਪੀਕਰ** : ਤੁਹਾਨੂੰ ਕਿਦਾਂ ਨਾਲਿਜ ਹੈ ? ਸੁਣੀ ਸੁਣਾਈ ਗੱਲ ਫੱਬਦੀ ਨਹੀਂ। ਸੁਣੀਆਂ ਸੁਣਾਈਆਂ ਗੱਲਾਂ ਵਾਸਤੇ ਹਾਊਸ ਨਹੀਂ ਹੈ। ਜੇ ਕੋਈ ਠੋਸ ਗੱਲ ਆਪਣੇ ਕੋਲ ਹੋਵੇ ਤਾਂ ਫੱਬਦੀ ਹੈ। ਐਲੀਗੇਸ਼ਨ, ਕਾਊਂਟਰ ਐਲੀਗੇਸ਼ਨ ਇਹ ਗੱਲ ਫੱਬਦੀ ਨਹੀਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਹਾਊਸ ਦੀ ਕਮੇਟੀ ਬਣਾ ਦਿਓ, ਪਤਾ ਲਗ ਜਾਊ, ਮੈਨੂੰ ਬੋਲਣ ਦੀ ਲੋੜ ਹੀ ਨਹੀਂ।

**ਮਾਨਯੋਗ ਸਪੀਕਰ** : ਲੰਗਾਹ ਸਾਹਿਬ, ਜਿਹੜੀ ਇਹ ਸੜਕ ਦੀ ਗੱਲ ਕਰਦੇ ਹਾਂ, ਇਸ ਦੀ ਇਨਕੁਆਇਰੀ ਤੁਸੀਂ ਕਰਵਾ ਹੀ ਦਿਓ।

**ਮੰਤਰੀ** : ਸਪੀਕਰ ਸਾਹਿਬ, ਜੇ ਤੁਸੀਂ ਕਹਿੰਦੇ ਹੋ ਤਾਂ ਇਨਕੁਆਇਰੀ ਕਰਵਾ ਦਿੰਦੇ ਹਾਂ। ਅੱਗੇ ਤਿੰਨ ਤੋਂ ਕਰਵਾ ਰਹੇ ਹਾਂ। ਸੈਂਟਰ ਤੋਂ ਅਗਾਂਹ ਤਾਂ ਕੋਈ ਹੋਰ ਏਜੰਸੀ ਨਹੀਂ ਹੈ।

---

**Expunged as ordered by the Chair.

ਮਾਨਯੋਗ ਸਪੀਕਰ : ਕਿਸੇ ਸੀਨੀਅਰ ਅਫਸਰ ਦੀ, ਐਸ.ਈ. ਲੈਵਲ ਜਾਂ ਚੀਫ ਇੰਜੀਨੀਅਰ ਦੇ ਲੈਵਲ ਦੇ ਅਫ਼ਸਰ ਦੀ ਡਿਊਟੀ ਲਗਾ ਦੇਵੋ, ਉਹ ਇਨਕੁਆਇਰੀ ਕਰ ਦੇਵੇ।

ਮੰਤਰੀ : ਸਪੀਕਰ ਸਾਹਿਬ, ਅੱਗੇ ਐਸ.ਈ. ਲੈਵਲ ਦਾ ਕੁਆਲਿਟੀ ਕੰਟਰੋਲਰ ਹੈ, ਉਸ ਤੋਂ ਮਗਰੋਂ ਚੀਫ ਇੰਜੀਨੀਅਰ ਨੇ ਕੀਤੀ ਹੈ, ਹੁਣ ਦੱਸੋ ਕਿਸ ਨੂੰ ਲਗਾ ਦੇਈਏ ?

ਮਾਨਯੋਗ ਸਪੀਕਰ : ਹੋਰ ਕਿਸੇ ਦੂਸਰੇ ਮਹਿਕਮੇ ਦੇ ਸੀਨੀਅਰ ਅਫਸਰ ਦੀ ਡਿਊਟੀ ਲਗਾ ਦਿਓ, ਉਸ ਤੋਂ ਇਨਕੁਆਇਰੀ ਕਰਵਾ ਲਓ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1246

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1257**

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

ਬਾਘਾਪੁਰਾਣਾ ਵਿਖੇ ਜਲ ਸਪਲਾਈ ਲਈ ਆਰ.ਓ. ਸਿਸਟਮ ਲਗਾਉਣਾ

*1433. ਸਰਦਾਰ ਦਰਸ਼ਨ ਸਿੰਘ ਬਰਾੜ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਾਘਾਪੁਰਾਣਾ (ਮੋਗਾ) ਵਿੱਚ ਸਾਫ ਪੀਣ ਵਾਲੇ ਪਾਣੀ ਦੀ ਸਪਲਾਈ ਕਰਨ ਲਈ ਆਰ.ਓ. ਫਿਲਟਰ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

ਸ਼੍ਰੀ ਮਨੋਰੰਜਨ ਕਾਲੀਆ : ਨਹੀਂ ਜੀ।

ਸਰਦਾਰ ਦਰਸ਼ਨ ਸਿੰਘ ਬਰਾੜ : ਮਾਨਯੋਗ ਸਪੀਕਰ ਸਾਹਿਬ, ਸਾਡੇ ਸਤਿਕਾਰ ਯੋਗ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਜੀ 8 ਜਨਵਰੀ, 2009 ਨੂੰ ਬਤੌਰ ਮੈਂਬਰ ਪਾਰਲੀਮੈਂਟ ਬਾਘਾਪੁਰਾਣਾ ਵਿਖੇ ਗਏ ਸੀ ਅਤੇ ਉਥੇ ਇਨ੍ਹਾਂ ਨੇ ਕਾਨਫਰੰਸ ਨੂੰ ਸੰਬੋਧਨ ਕੀਤਾ। ਉਥੇ ਮੰਗ ਰੱਖੀ ਗਈ ਕਿ ਸਾਡੇ ਪੀਣ ਵਾਲਾ ਪਾਣੀ ਠੀਕ ਨਹੀਂ। ਇਹ ਉਥੇ ਨਗਰ ਕੌਂਸਲ ਨੂੰ 2 ਕਰੋੜ ਰੁਪਏ ਦਾ ਚੈੱਕ ਦੇ ਕੇ ਆਏ ਅਤੇ ਸਰਦਾਰ ਸੁਖਬੀਰ ਸਿੰਘ ਨੇ ਉਥੇ ਐਲਾਨ ਕੀਤਾ ਕਿ ਇਸ ਦੇ ਵਿਚੋਂ 50 ਲੱਖ ਰੁਪਏ ਆਰ.ਓ. ਵਾਸਤੇ ਰੱਖਿਆ ਜਾਂਦਾ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਕ ਸਾਲ ਹੋ ਗਿਆ 50 ਲੱਖ ਰੁਪਏ ਦਾ ਚੈਕ ਸੀਵਰੇਜ ਬੋਰਡ ਨੂੰ ਦਿੱਤੇ ਨੂੰ, ਉਨ੍ਹਾਂ ਪੈਸਿਆਂ ਦਾ ਕੀ ਕੀਤਾ ਹੈ ? ਇਹ ਉਸਦਾ ਜਵਾਬ ਦੇ ਦੇਣ।

**For Starred Question No. 1257 & reply thereto, please see Appendix to this Debates.

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਉਥੇ ਪੀਣ ਵਾਲਾ ਪਾਣੀ ਪੀਣ ਦੇ ਯੋਗ ਨਹੀਂ ਹੈ। ਮੈਂ ਉਸਦਾ 9 ਮਾਰਚ ਨੂੰ ਸੈਂਪਲ ਟੈਸਟ ਕਰਵਾਇਆ ਸੀ ਅਤੇ ਉਸ ਵਿੱਚ ਪੀ.ਐਚ. ਜਿਹੜਾ ਹੈ, ਇਹ within limit ਆਇਆ ਹੈ। ਜਿਹੜਾ ਰੱਦ ਕਰਨ ਯੋਗ ਹੈ, ਉਹ 6.5 ਤੋਂ 9.2 ਹੈ, ਇਸ ਵਿਚ 8 ਆਇਆ ਹੈ। ਇਸ ਤਰ੍ਹਾਂ ਟੋਟਲ ਡਿਜ਼ਾਲਵਡ ਸਾਲਿਡਜ਼ ਵਿੱਚ ਲੋਅਰ ਲਿਮਟ 500 ਹੈ ਤੇ ਅਪਰ ਲਿਮਟ 2000 ਹੈ। ਇਸ ਵਿਚ 899 ਆਇਆ ਹੈ। ਟੋਟਲ ਹਾਰਡਨੈਸ ਮਿਨੀਮਮ 200 ਤੇ ਮੈਕਸੀਮਮ 600 ਹੋਣੀ ਚਾਹੀਦੀ ਹੈ। ਇਸ ਵਿੱਚ 248 ਆਈ ਹੈ। ਕਲੋਰਾਈਡਜ਼ ਜਿਹੜੇ ਮਿਨੀਮਮ ਹਨ, ਉਹ 200 ਤੇ ਮੈਕਸੀਮਮ 1000 ਹੋਣੀ ਚਾਹੀਦੀ ਹੈ, ਇਹ 82 ਆਇਆ ਹੈ। ਇਸ ਲਈ ਪਾਣੀ ਜਿਹੜਾ ਹੈ, ਉਹ ਇੱਥੇ ਪੀਣ ਯੋਗ ਹੈ। ਆਰ.ਓ. ਸਿਸਟਮ ਉਥੇ ਲਗਾਇਆ ਜਾਂਦਾ ਹੈ ਜਿੱਥੇ ਧਰਤੀ ਹੇਠਲਾ ਪਾਣੀ ਪੀਣ ਯੋਗ ਨਾ ਹੋਵੇ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਇਹ ਪਹਿਲੀ ਵਾਰ ਕੀਤਾ ਹੈ ਕਿ ਜਿੱਥੇ ਪੀਣ ਯੋਗ ਪਾਣੀ ਨਹੀਂ ਹੈ, ਉਥੇ ਲੋਕਾਂ ਵਾਸਤੇ ਆਰ.ਓ. ਸਿਸਟਮ ਲਗਾਇਆ ਜਾਵੇ। (ਥੰਪਿੰਗ)

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਉਥੇ 25-30 ਲੋਕ ਹੈਪੇਟਾਈਟਸ-ਸੀ ਨਾਲ ਮਰ ਗਏ। ਮੇਰਾ ਖਿਆਲ ਹੈ ਕਿ ਹੋਰ ਹਜ਼ਾਰਾਂ ਲੋਕ ਇਸ ਬਿਮਾਰੀ ਤੋਂ ਪੀੜ੍ਹਤ ਹਨ। ਇਹ ਪਤਾ ਨਹੀਂ ਕਿੱਥੋਂ ਰਿਪੋਰਟ ਲੈ ਆਏ ਹਨ ? ਪਤਾ ਨਹੀਂ ਕਿਸ ਨੇ ਰਿਪੋਰਟ ਬਣਾ ਕੇ ਦਿੱਤੀ ਹੈ ਕਿ ਉਥੇ ਪਾਣੀ ਵਧੀਆ ਹੈ। ਸਪੀਕਰ ਸਾਹਿਬ, ਅਸੀਂ ਹਾਂ ਕਾਂਗਰਸੀ ਤੇ ਇਹ ਹਨ ਬੀ.ਜੇ.ਪੀ. ਦੇ ਮੰਤਰੀ...............।

**ਮਾਨਯੋਗ ਸਪੀਕਰ** : ਪਾਣੀ ਕਾਂਗਰਸੀਆਂ ਨੇ ਨਹੀਂ ਪੀਣਾ, ਪਬਲਿਕ ਨੇ ਪੀਣਾ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਸੁਖਬੀਰ ਸਿੰਘ ਬਾਦਲ ਜੀ ਨੂੰ ਉਥੇ ਕਿਹਾ ਗਿਆ ਕਿ 25-30 ਲੋਕ ਮਰ ਚੁੱਕੇ ਹਨ ਤੇ ਹਜ਼ਾਰਾਂ ਲੋਕ ਇਸ ਬਿਮਾਰੀ ਤੋਂ ਪੀੜ੍ਹਤ ਹੋ ਚੁੱਕੇ ਹਨ। ਕੀ ਇਹ ਇਨਕੁਆਇਰੀ ਕਰਵਾਉਣਗੇ ? ਇਨ੍ਹਾਂ ਨੇ ਇਹ ਗੱਲ ਕਿਵੇਂ ਕਹਿ ਦਿੱਤੀ ਕਿ ਉਥੇ ਪਾਣੀ ਠੀਕ ਹੈ ?

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਟੈਸਟਾਂ ਦੀ ਗੱਲ ਮੰਤਰੀ ਜੀ ਨੇ ਕੀਤੀ ਹੈ। ਉਨ੍ਹਾਂ ਨੇ ਰਿਪੋਰਟ ਆਪਣੇ ਕੋਲੋਂ ਤਾਂ ਨਹੀਂ ਬਣਾਈ। ਤੁਸੀਂ ਉਨ੍ਹਾਂ ਨਾਲ ਡਿਸਕਸ ਕਰ ਲੈਣਾ। ਮੌਤ ਨਾ ਤਾਂ ਕਾਂਗਰਸ ਦੇ ਹਿਸਾਬ ਨਾਲ ਆਉਣੀ ਹੈ ਤੇ ਨਾ ਹੀ ਕਿਸੇ ਹੋਰ ਦੇ ਹਿਸਾਬ ਨਾਲ ਆਉਣੀ ਹੈ। ਇਹ ਤਾਂ ਕਿਸੀ ਨੂੰ ਵੀ ਆ ਸਕਦੀ ਹੈ। ਇਸ ਕਰਕੇ ਹਰ ਮੌਤ ਦੁਖਦਾਈ ਹੈ। ਇਸ ਕਰਕੇ ਜੇ ਆਪਾਂ ਕੋਈ ਪ੍ਰਬੰਧ ਕਰ ਸਕਦੇ ਹਾਂ ਤਾਂ ਉਹ ਕਰਨ ਦੀ ਲੋੜ ਹੈ। ਤੁਸੀਂ ਜਿਹੜੀ ਰਿਪੋਰਟ ਆਈ ਹੈ ਉਹ ਮੰਤਰੀ ਜੀ ਨਾਲ ਡਿਸਕਸ ਕਰ ਲੈਣਾ। ਜੇ ਕੋਈ ਨੁਕਸ ਹੈ ਤਾਂ ਦੂਰ ਕਰ ਲੈਣਾ। ਤੁਸੀਂ ਮੰਤਰੀ ਜੀ ਨਾਲ ਡਿਸਕਸ ਕਰ ਲੈਣਾ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜਾ ਪਿਛਲੇ ਸਾਲ 47.31 ਲੱਖ ਰੁਪਿਆ ਦਿੱਤਾ ਸੀ, ਜੇ ਆਰ.ਓ. ਸਿਸਟਮ ਨਹੀਂ ਲਗਾ ਸਕਦੇ ਤਾਂ ਕਿਰਪਾ ਕਰਕੇ ਉਹ ਪੈਸਾ ਤਾਂ ਵਾਪਸ ਕਰਵਾ ਦੇਣ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਪੋਟੇਬਲ ਵਾਟਰ ਵਾਸਤੇ ਆਰ.ਓ. ਸਿਸਟਮ ਕਿੰਨੀ ਜਗ੍ਹਾ ਤੇ ਲਗਾਇਆ ਗਿਆ ਹੈ ਤੇ ਕਿੰਨੀ ਜਗ੍ਹਾ ਤੇ ਨਹੀਂ ਲਗਾਇਆ ਗਿਆ ? ਇਸ ਤੋਂ ਇਲਾਵਾ ਇਸ ਵਾਸਤੇ ਕਿੰਨੇ ਫੰਡਜ਼ ਲਗਾਏ ਗਏ ਹਨ ?

**ਮਾਨਯੋਗ ਸਪੀਕਰ** : ਇਸ ਬਾਰੇ ਸੈਪਰੇਟ ਸਵਾਲ ਦੇ ਦਿਓ।

---

## ਸਰਕਾਰੀ ਡਿਗਰੀ ਕਾਲਜ ਖੋਲ੍ਹਣਾ

***1437. ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲੌਂਗੋਵਾਲ, ਧਨੌਲਾ, ਤਪਾ ਅਤੇ ਧੂਰੀ ਕਸਬਿਆਂ ਵਿੱਚ ਸਰਕਾਰੀ ਡਿਗਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵਾ ਦਿੱਤਾ ਜਾਵੇ ?

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ, ਲੌਂਗੋਵਾਲ, ਧਨੌਲਾ, ਤਪਾ ਅਤੇ ਧੂਰੀ ਕਸਬਿਆਂ ਵਿੱਚ ਸਰਕਾਰੀ ਡਿਗਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਹਾਲ ਦੀ ਘੜੀ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਮੈਂ ਇਹ ਸਵਾਲ ਦੋ-ਤਿੰਨ ਵਾਰ ਪੁੱਛ ਚੁੱਕਾ ਹਾਂ ਔਰ ਹਰ ਵਾਰੀ ਸਵਾਲ ਦਾ ਜਵਾਬ ਨਾਂਹ ਵਿੱਚ ਹੀ ਆਉਂਦਾ ਰਿਹਾ ਹੈ। ਮੇਰੇ ਹਲਕੇ ਵਿਚ ਪੰਜ-ਪੰਜ ਦੇਸ਼ ਭਗਤ ਹੋਏ ਹਨ। ਸਰਦਾਰ ਪ੍ਰਤਾਪ ਸਿੰਘ ਜੀ ਧਨੌਲਾ, ਸਰਦਾਰ ਭਗਵਾਨ ਸਿੰਘ ਜੀ, ਲੌਂਗੋਵਾਲ ਜੀ, ਮੇਰਾ ਪਿਤਾ ਜੀ ਸ. ਹੀਰਾ ਸਿੰਘ ਜੀ ਤੇ ਸਰਦਾਰ ਹਰਦਿੱਤ ਸਿੰਘ ਜੀ। ਸਪੀਕਰ ਸਾਹਿਬ, ਆਜ਼ਾਦੀ ਮਿਲੇ ਨੂੰ ਕਿੰਨੇ ਸਾਲ ਹੋ ਗਏ ਹਨ............

**ਮਾਨਯੋਗ ਸਪੀਕਰ** : ਤੁਸੀਂ ਕੁਐਸਚਨ ਕਰੋ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, ਉਥੇ ਇੰਨੇ ਵੱਡੇ ਦੇਸ਼ ਭਗਤ ਹੋਏ ਹਨ ਪਰ ਲੜਕੀਆਂ ਨੂੰ ਸ਼ਹਿਰ ਵਿੱਚ ਦੂਰ ਕਾਲਜ ਪੜ੍ਹਨ ਜਾਣਾ ਪੈਂਦਾ ਹੈ। ਸਾਡਾ ਫਰਜ਼ ਬਣਦਾ ਹੈ ਕਿ ਉਥੇ ਕਾਲਜ ਬਣਾਇਆ ਜਾਵੇ। ਮੈਂ ਪਹਿਲਾਂ ਵੀ ਤਿੰਨ ਵਾਰ ਬੇਨਤੀ ਕਰ ਚੁੱਕਾ ਹਾਂ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਜਿਹੀ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਜੋ ਉਨ੍ਹਾਂ ਨੇ ਜਜ਼ਬਾਤ ਪ੍ਰਗਟ ਕੀਤੇ ਹਨ, ਉਹ ਪਾਵਨ ਜਜ਼ਬਾਤ ਹਨ ਪਰ ਵਿਦਿਆਰਥੀਆਂ ਦੀ ਲੋੜ ਅਨੁਸਾਰ ਇਹ ਕਾਲਜ ਖੋਲ੍ਹੇ ਜਾਂਦੇ ਹਨ ਔਰ ਇਸ ਵੇਲੇ ਜ਼ਿਲ੍ਹਾ ਸੰਗਰੂਰ ਤੇ ਜ਼ਿਲ੍ਹਾ ਬਰਨਾਲਾ ਵਿੱਚ 6 ਕਾਲਜ ਚੱਲ ਰਹੇ ਹਨ। ਲੌਂਗੋਵਾਲ, ਧਨੌਲਾ, ਤਪਾ, ਧੂਰੀ ਕਸਬਿਆਂ ਦੀ ਸੰਗਰੂਰ ਤੋਂ ਅਤੇ ਬਰਨਾਲਾ ਤੋਂ ਜੋ ਦੂਰੀ ਹੈ, ਉਹ 8 ਤੋਂ ਲੈ ਕੇ 20 ਕਿਲੋਮੀਟਰ ਦੇ ਦਰਮਿਆਨ ਹੈ। ਇਸ ਤਰ੍ਹਾਂ ਅਜੇ ਹਾਲ ਦੀ ਘੜੀ ਕੰਮ ਚੱਲ ਰਿਹਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੰਤਰੀ ਜੀ ਨੇ 20 ਕਿਲੋਮੀਟਰ ਦੂਰੀ ਦੀ ਗੱਲ ਕੀਤੀ ਹੈ। ਮੈਂ ਤਪਾ ਪਿੰਡ ਦਾ ਰਹਿਣ ਵਾਲਾ ਹਾਂ। ਉਸ ਕਸਬੇ ਦੀ 50,000 ਦੀ ਆਬਾਦੀ ਹੈ। ਘੱਟ ਤੋਂ ਘੱਟ 400-500 ਸਾਡੀਆਂ ਲੜਕੀਆਂ......

**ਮਾਨਯੋਗ ਸਪੀਕਰ** : ਇਸ ਬਾਰੇ ਵੱਖਰਾ ਸਵਾਲ ਕਰੋ ਜੀ। ਅਗਲਾ ਸਵਾਲ, ਸ. ਅਜੀਤ ਇੰਦਰ ਸਿੰਘ ਮੋਫਰ ।

---

## ਪਕੜੇ ਗਏ ਮਿਲਾਵਟੀ ਖੋਏ ਦੀ ਮਾਤਰਾ

*1254. (1) ਸਰਦਾਰ ਅਜੀਤ ਇੰਦਰ ਸਿੰਘ ਮੋਫਰ
(2) ਸਰਦਾਰ ਅਜੀਤ ਸਿੰਘ ਸ਼ਾਂਤ } : ਕੀ ਸਿਹਤ

ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਜ਼ਿਲ੍ਹਾਵਾਰ 2009-10 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਖੋਏ ਵਿੱਚ ਮਿਲਾਵਟ ਦਾ ਪਤਾ ਲਗਾਉਣ ਲਈ ਹਲਵਾਈਆਂ ਦੀਆਂ ਦੁਕਾਨਾਂ ਤੇ ਮਾਰੇ ਗਏ ਛਾਪਿਆਂ ਦੀ ਗਿਣਤੀ ਕਿੰਨੀ ਹੈ;

(ਅ) ਉਕਤ ਛਾਪਿਆਂ ਦੇ ਦੌਰਾਨ, ਸਰਕਾਰ ਦੁਆਰਾ ਜ਼ਬਤ ਕੀਤੇ ਗਏ ਖੋਏ ਅਤੇ ਦੁੱਧ ਤੋਂ ਬਣੀਆਂ ਵਸਤਾਂ ਦੀ ਜ਼ਿਲ੍ਹਾਵਾਰ ਮਾਤਰਾ ਕਿੰਨੀ ਹੈ;

(ੲ) ਮਿਲਾਵਟੀ ਖੋਏ ਦੀ ਵਿਕਰੀ ਲਈ ਜੁਰਮਾਨਾ ਕੀਤੀਆਂ ਗਈਆਂ ਪਾਰਟੀਆਂ ਦੇ ਨਾਂ ਕੀ ਹਨ ਅਤੇ ਸਬੰਧਿਤ ਪਾਰਟੀਆਂ ਤੇ ਲਗਾਏ ਗਏ ਜੁਰਮਾਨੇ ਦੇ ਕੀ ਵੇਰਵੇ ਹਨ ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਪੰਜਾਬ ਰਾਜ ਵਿੱਚ 1 ਜਨਵਰੀ, 2009 ਤੋਂ ਲੈ ਕੇ 28 ਫਰਵਰੀ, 2010 ਤੱਕ ਖੋਏ ਵਿੱਚ ਮਿਲਾਵਟਖੋਰੀ ਦਾ ਪਤਾ ਲਗਾਉਣ ਲਈ ਵੱਖ-ਵੱਖ ਜ਼ਿਲ੍ਹਿਆਂ ਵਿੱਚ 23 ਛਾਪੇ ਮਰਵਾਏ ਗਏ। ਇਨ੍ਹਾਂ ਛਾਪਿਆਂ ਦੌਰਾਨ ਹਲਵਾਈਆਂ ਦੀਆਂ ਦੁਕਾਨਾਂ ਤੋਂ 77 ਸੈਂਪਲ ਖੋਏ ਦੇ ਭਰ ਕੇ ਟੈਸਟ ਕਰਵਾਏ ਗਏ। ਸੈਂਪਲਾਂ ਦੀ ਜ਼ਿਲ੍ਹਾਵਾਰ ਰਿਪੋਰਟ ਅਨੁਲੱਗ "ੳ" ਤੇ ਪੇਸ਼ ਹੈ ਜੀ।

(ਅ) ਪੰਜਾਬ ਰਾਜ ਵਿੱਚ 1 ਜਨਵਰੀ, 2009 ਤੋਂ ਲੈ ਕੇ 28 ਫਰਵਰੀ, 2010 ਤੱਕ ਪ੍ਰੀਵੈਨਸ਼ਨ ਆਫ ਫੂਡ ਅਡਲਟਰੇਸ਼ਨ ਐਕਟ, 1954 ਅਧੀਨ ਮਾਰੇ ਗਏ ਛਾਪਿਆਂ ਦੌਰਾਨ 8819 ਕਿਲੋ ਮਿਲਾਵਟੀ ਖੋਆ, 23762 ਕਿਲੋ ਦੁੱਧ ਤੋਂ ਤਿਆਰ ਮਿਲਾਵਟੀ ਵਸਤਾਂ ਅਤੇ 27600 ਲੀਟਰ ਮਿਲਾਵਟੀ ਦੁੱਧ ਜ਼ਬਤ ਕੀਤਾ ਗਿਆ। ਜ਼ਬਤ ਕੀਤੇ ਗਏ ਖਾਧ ਪਦਾਰਥਾਂ ਦਾ ਜ਼ਿਲ੍ਹਾਵਾਰ ਵੇਰਵਾ ਅਨੁਲੱਗ "ਅ" ਤੇ ਪੇਸ਼ ਹੈ ਜੀ।

(ੲ) ਮਿਲਾਵਟੀ ਖੋਏ ਦੀ ਵਿਕਰੀ ਕਰਨ ਵਾਲੀਆਂ ਪਾਰਟੀਆਂ ਵਿਰੁੱਧ ਸਬੰਧਿਤ ਜ਼ਿਲ੍ਹੇ ਦੇ ਸਿਵਲ ਸਰਜਨ-ਕਮ-ਲੋਕਲ ਹੈਲਥ ਅਥਾਰਟੀ ਵੱਲੋਂ ਪ੍ਰੀਵੈਨਸ਼ਨ ਆਫ ਫੂਡ ਅਡਲਟਰੇਸ਼ਨ ਐਕਟ, 1954 ਅਧੀਨ ਕਾਨੂੰਨੀ ਕਾਰਵਾਈ ਅਦਾਲਤਾਂ ਵਿੱਚ ਆਰੰਭੀ ਜਾ ਚੁੱਕੀ ਹੈ ਕਿਉਂ ਜੋ ਦੋਸ਼ੀਆਂ ਵਿਰੁੱਧ ਲੋੜੀਂਦੀ ਸਜ਼ਾ/ਜੁਰਮਾਨਾ ਕਰਨ ਦਾ ਅਧਿਕਾਰ ਪੀ.ਐਫ.ਏ. ਐਕਟ ਅਧੀਨ ਅਦਾਲਤਾਂ ਕੋਲ ਹੀ ਹੈ। ਜਿਨ੍ਹਾਂ ਪਾਰਟੀਆਂ ਵਿਰੁੱਧ ਕਾਨੂੰਨੀ ਕਾਰਵਾਈ ਆਰੰਭੀ ਗਈ ਹੈ ਉਨ੍ਹਾਂ ਪਾਰਟੀਆਂ ਦੇ ਵੇਰਵੇ ਅਨੁਲੱਗ "ੲ" ਤੇ ਪੇਸ਼ ਹਨ ਜੀ।

## ਅਨੁਲੱਗ "ੳ"

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਖੋਏ ਦੇ ਕੁੱਲ ਭਰੇ ਗਏ ਸੈਂਪਲ |
|---|---|---|
| 1 | ਅੰਮ੍ਰਿਤਸਰ | 10 |
| 2 | ਬਠਿੰਡਾ | 5 |
| 3 | ਬਰਨਾਲਾ | 3 |
| 4 | ਫਿਰੋਜ਼ਪੁਰ | 14 |
| 5 | ਫਰੀਦਕੋਟ | — |
| 6 | ਫਤਿਹਗੜ੍ਹ ਸਾਹਿਬ | 7 |
| 7 | ਗੁਰਦਾਸਪੁਰ | 3 |
| 8 | ਹੁਸ਼ਿਆਰਪੁਰ | — |
| 9 | ਜਲੰਧਰ | 1 |
| 10 | ਕਪੂਰਥਲਾ | 4 |
| 11 | ਲੁਧਿਆਣਾ | 16 |
| 12 | ਮਾਨਸਾ | 2 |
| 13 | ਮੋਗਾ | — |
| 14 | ਮੋਹਾਲੀ | 1 |
| 15 | ਮੁਕਤਸਰ | 2 |
| 16 | ਨਵਾਂ ਸ਼ਹਿਰ | 1 |
| 17 | ਪਟਿਆਲਾ | 3 |
| 18 | ਰੋਪੜ | 3 |
| 19 | ਸੰਗਰੂਰ | 1 |
| 20 | ਤਰਨ ਤਾਰਨ | 1 |
| | ਕੁੱਲ : | 77 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਅਨੁਲੱਗ "ਅ"

| ਲੜੀ ਨੰਬਰ | ਜ਼ਿਲ੍ਹੇ ਦਾ ਨਾਮ | ਕੁੱਲ ਜ਼ਬਤ ਕੀਤੀ ਗਈ ਮਾਤਰਾ | | |
|---|---|---|---|---|
| | | ਖੋਆ (ਕਿਲੋ) | ਦੁੱਧ (ਲੀਟਰ) | ਦੁੱਧ ਤੋਂ ਤਿਆਰ ਖਾਧ ਪਦਾਰਥ (ਕਿਲੋ) |
| 1 | ਅੰਮ੍ਰਿਤਸਰ | 2600 | 100 | 500 |
| 2 | ਬਠਿੰਡਾ | 2416 | 7000 | 350 |
| 3 | ਬਰਨਾਲਾ | — | — | — |
| 4 | ਫਿਰੋਜ਼ਪੁਰ | 1800 | — | — |
| 5 | ਫਰੀਦਕੋਟ | — | — | — |
| 6 | ਫਤਿਹਗੜ੍ਹ ਸਾਹਿਬ | 200 | — | 1670 |
| 7 | ਗੁਰਦਾਸਪੁਰ | — | — | 2780 |
| 8 | ਹੁਸ਼ਿਆਰਪੁਰ | 30 | 2000 | 1950 |
| 9 | ਜਲੰਧਰ | — | — | 470 |
| 10 | ਕਪੂਰਥਲਾ | 70 | — | 20 |
| 11 | ਲੁਧਿਆਣਾ | — | — | 12700 |
| 12 | ਮਾਨਸਾ | — | — | — |
| 13 | ਮੋਗਾ | — | — | 45 |
| 14 | ਮੋਹਾਲੀ | — | — | 150 |
| 15 | ਮੁਕਤਸਰ | 53 | — | 177 |
| 16 | ਨਵਾਂ ਸ਼ਹਿਰ | - | — | 950 |
| 17 | ਪਟਿਆਲਾ | — | — | — |
| 18 | ਰੋਪੜ | 1650 | — | — |
| 19 | ਸੰਗਰੂਰ | — | 18000 | — |
| 20 | ਤਰਨ ਤਾਰਨ | — | 500 | 2000 |
| | ਕੁੱਲ : | 8819 | 27600 | 23762 |

## ਅਨੁਲੱਗ "ੲ"

| ਲੜੀ ਨੰਬਰ | ਜ਼ਿਲ੍ਹੇ ਦਾ ਨਾਮ | ਵਿਅਕਤੀਆਂ/ਪਾਰਟੀਆਂ ਦੇ ਨਾਮ ਜਿਨ੍ਹਾਂ ਦੇ ਸੈਂਪਲ ਫੇਲ੍ਹ ਪਾਏ ਗਏ |
|---|---|---|
| 1 | ਅੰਮ੍ਰਿਤਸਰ | (1) ਪੰਕਜ ਰਾਜ ਪਰੋਹੀਤ, ਮੈਸ: ਬੀਕਾਨੇਰ ਸਵੀਟਸ ਸ਼ਾਪ, ਕੋਰਟ ਰੋਡ ਚੌਕ, ਅੰਮ੍ਰਿਤਸਰ। |
| | | (2) ਨਾਨਕ ਸਿੰਘ, ਮੈਸ: ਨਾਨਕ ਸਵੀਟਸ ਸ਼ਾਪ, ਰੇਲਵੇ ਰੋਡ, ਬਿਆਸ, ਜ਼ਿਲ੍ਹਾ ਅੰਮ੍ਰਿਤਸਰ। |
| | | (3) ਨਰਾਇਣ ਦਾਸ, ਪੁੱਤਰ ਸ਼੍ਰੀ ਸਰਜੂ ਪ੍ਰਸ਼ਾਦ, ਮੈਸ: ਨੰਦ ਕਿਸ਼ੋਰ ਗੁਲਜ਼ਾਰੀ ਲਾਲ ਖੋਆ ਮਰਚੈਂਟ, ਲੋਹਗੜ ਬਜ਼ਾਰ, ਅੰਮ੍ਰਿਤਸਰ। |
| | | (4) ਬਬਲੂ ਕੁਮਾਰ ਪੁੱਤਰ ਸ਼੍ਰੀ ਜੋਗਿੰਦਰ ਪਾਲ, ਮੈਸ: ਸੰਜੀਵ ਖੋਆ ਮਰਚੈਂਟ, ਅੰਦਰ ਲੋਹਗੜ ਬਜ਼ਾਰ, ਅੰਮ੍ਰਿਤਸਰ। |
| | | (5) ਜਸਵੰਤ ਕੁਮਾਰ ਪੁੱਤਰ ਸ਼੍ਰੀ ਜੋਗਿੰਦਰ ਪਾਲ, ਮੈਸ: ਰਾਜੀਵ ਸਵੀਟਸ ਸ਼ਾਪ, ਮੇਨ ਚੌਕ, ਛੇਹਰਟਾ, ਅੰਮ੍ਰਿਤਸਰ। |
| 2 | ਬਠਿੰਡਾ | (1) ਕਰਮ ਸਿੰਘ, ਪੁੱਤਰ ਸ਼੍ਰੀ ਮਹਿੰਦਰ ਸਿੰਘ, ਮੈਸ: ਬੀਕਾਨੇਰ ਮਿਸ਼ਠਾਨ ਭੰਡਾਰ, ਭੋਲੇ ਵਾਲਾ ਚੌਕ, ਬਠਿੰਡਾ। |
| | | (2) ਕਰਮ ਸਿੰਘ, ਪੁੱਤਰ ਸ਼੍ਰੀ ਮਹਿੰਦਰ ਸਿੰਘ, ਮੈਸ: ਬੀਕਾਨੇਰ ਮਿਸ਼ਠਾਨ ਭੰਡਾਰ, ਭੋਲੇ ਵਾਲਾ ਚੌਕ, ਬਠਿੰਡਾ। |
| | | (3) ਨਰੇਸ਼ ਕੁਮਾਰ, ਪੁੱਤਰ ਸ਼੍ਰੀ ਧਰਮ ਚੰਦ, ਮੈਸ: ਲਵਲੀ ਸਵੀਟਸ ਸ਼ਾਪ, ਪਿਛੇ ਬੱਸ ਸਟੈਂਡ, ਬਠਿੰਡਾ। |
| 3 | ਬਰਨਾਲਾ | (1) ਜੀਵਨ ਕੁਮਾਰ, ਪੁੱਤਰ ਸ਼੍ਰੀ ਦੁਰਗਾ ਦਾਸ, ਸੀਖਾ ਰੋਡ, ਗਲੀ ਨੰਬਰ 5, ਬਰਨਾਲਾ। |
| 4 | ਫਿਰੋਜ਼ਪੁਰ | (1) ਸੁਭਾਸ਼ ਕੁਮਾਰ, ਪੁੱਤਰ ਲਛਮਣ ਦਾਸ, ਮੈਸ: ਸੰਜੇ ਸਵੀਟਸ ਸ਼ਾਪ, ਫਿਰੋਜ਼ਪੁਰ ਕੈਂਟ। |
| | | (2) ਮਨੋਜ਼ ਕੁਮਾਰ, ਪੁੱਤਰ ਸ਼੍ਰੀ ਰਾਮ ਕੁਮਾਰ, ਮੈਸ: ਰਾਮੂ ਸਵੀਟਸ ਸ਼ਾਪ, ਫਿਰੋਜ਼ਪੁਰ ਕੈਂਟ। |
| | | (3) ਸੁਨੀਲ ਕੁਮਾਰ ਗੁਪਤਾ, ਮੈਸ: ਗੁਪਤਾ ਸਵੀਟਸ, ਜਲਾਲਾਬਾਦ, ਫਿਰੋਜ਼ਪੁਰ। |
| | | (4) ਰਕੇਸ਼ ਕੁਮਾਰ, ਪੁੱਤਰ ਸ਼੍ਰੀ ਮੋਹਨ ਲਾਲ ਮੈਸ: ਮੋਹਨ ਸਵੀਟਸ, ਜਲਾਲਾਬਾਦ, ਫਿਰੋਜ਼ਪੁਰ। |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਲੜੀ ਨੰਬਰ | ਜ਼ਿਲ੍ਹੇ ਦਾ ਨਾਮ | ਵਿਅਕਤੀਆਂ/ਪਾਰਟੀਆਂ ਦੇ ਨਾਮ ਜਿਨ੍ਹਾਂ ਦੇ ਸੈਂਪਲ ਫੇਲ੍ਹ ਪਾਏ ਗਏ |
|---|---|---|
| | | (5) ਸੁਰੇਸ਼ ਕੁਮਾਰ ਪੁੱਤਰ ਸ਼੍ਰੀ ਮਨੋਹਰ ਲਾਲ, ਪਿੰਡ ਤੇ ਡਾਕਖਾਨਾ ਪਿੰਡੀ, ਤਹਿਸੀਲ ਜਲਾਲਾਬਾਦ, ਫਿਰੋਜ਼ਪੁਰ। |
| | | (6) ਅਮਰ ਸਿੰਘ ਪੁੱਤਰ ਸ਼੍ਰੀ ਕੁਲਵੰਤ ਸਿੰਘ, ਮੈਸ: ਅਮਰ ਹੋਟਲ ਸਵੀਟਸ ਸ਼ਾਪ, ਫਾਜਿਲਕਾ, ਫਿਰੋਜ਼ਪੁਰ। |
| | | (7) ਅਭੀਸ਼ੇਕ ਬਾਂਸਲ ਪੁੱਤਰ ਸ਼੍ਰੀ ਗੁਰਦਿੱਤਾ ਸਿੰਘ, ਮੈਸ: ਓਨਲੀ ਸਵੀਟਸ, ਅਬੋਹਰ, ਜ਼ਿਲ੍ਹਾ ਫਿਰੋਜ਼ਪੁਰ। |
| | | (8) ਹਰੀਸ਼ ਕੁਮਾਰ ਪੁੱਤਰ ਸ਼੍ਰੀ ਲੇਖ ਰਾਜ, ਮੈਸ: ਬੱਤਰਾ ਸਵੀਟਸ, ਅਰਨੀਵਾਲ, ਫਿਰੋਜ਼ਪੁਰ। |
| | | (9) ਜਨਕਰਾਜ ਪੁੱਤਰ ਸ਼੍ਰੀ ਲਛਮਣ ਦਾਸ, ਫਾਜ਼ਿਲਕਾ, ਜ਼ਿਲ੍ਹਾ ਫਿਰੋਜ਼ਪੁਰ। |
| 5 | ਜਲੰਧਰ | (1) ਛਾਬੜਾ ਸਵੀਟਸ, ਸਾਹਮਣੇ ਲਾਲ ਰਤਨ ਸਿਨੇਮਾ, ਜਲੰਧਰ। |
| 6 | ਕਪੂਰਥਲਾ | (1) ਲੇਖ ਰਾਜ ਪੁੱਤਰ ਸ਼੍ਰੀ ਰਾਮ ਲਾਲ, ਮਕਾਨ ਨੰ: 189, ਵਾਰਡ ਨੰਬਰ 2, ਨੇੜੇ ਡਾਕਖਾਨਾ, ਭੁਲੱਥ, ਕਪੂਰਥਲਾ। |
| | | (2) ਲੇਖ ਰਾਜ ਪੁੱਤਰ ਸ਼੍ਰੀ ਰਾਮ ਲਾਲ, ਮਕਾਨ ਨੰ: 189, ਵਾਰਡ ਨੰਬਰ 2, ਨੇੜੇ ਡਾਕਖਾਨਾ, ਭੁਲੱਥ, ਕਪੂਰਥਲਾ। |
| | | (3) ਸੁਰਜੀਤ ਸਿੰਘ ਪੁੱਤਰ ਸ਼੍ਰੀ ਉਜਾਗਰ ਸਿੰਘ, ਕੈਂਟ ਟਾਊਨ ਮੁਹੱਲਾ, ਫਗਵਾੜਾ, ਜ਼ਿਲ੍ਹਾ ਕਪੂਰਥਲਾ। |
| 7 | ਲੁਧਿਆਣਾ | (1) ਵਿਜੈ ਕੁਮਾਰ ਪੁੱਤਰ ਸ਼੍ਰੀ ਗਿਆਨ ਚੰਦ, 3459 ਗਲੀ ਨੰਬਰ 19, ਮੈਸ: ਅਨਮੋਲ ਸਵੀਟਸ ਸ਼ਾਪ, ਜਨਕਪੁਰੀ, ਲੁਧਿਆਣਾ। |
| | | (2) ਗੁਰਮੁਖ ਸਿੰਘ ਪੁੱਤਰ ਸ਼੍ਰੀ ਸਿਕੰਦਰ ਸਿੰਘ, ਮੈਸ: ਹਰੀਸਰ ਸਵੀਟਸ ਸ਼ਾਪ, ਪਿੰਡ ਤੇ ਡਾਕਖਾਨਾ ਸਰੀਂਹ, ਲੁਧਿਆਣਾ। |

| ਲੜੀ ਨੰਬਰ | ਜ਼ਿਲ੍ਹੇ ਦਾ ਨਾਮ | ਵਿਅਕਤੀਆਂ/ਪਾਰਟੀਆਂ ਦੇ ਨਾਮ ਜਿਨ੍ਹਾਂ ਦੇ ਸੈਂਪਲ ਫੇਲ੍ਹ ਪਾਏ ਗਏ |
|---|---|---|
| | | (3) ਰਵੀ ਕੁਮਾਰ ਪੁੱਤਰ ਸ਼੍ਰੀ ਕ੍ਰਿਸ਼ਨ ਲਾਲ, ਮੈਸ: ਢੀਂਗਰਾ ਸਵੀਟਸ ਸ਼ਾਪ, ਸ਼ਾਪ ਨੰਬਰ 14, ਅਵਤਾਰ ਮਾਰਕਿਟ, ਡੁਗਰੀ, ਲੁਧਿਆਣਾ। |
| | | (4) ਸਤੀਸ਼ ਕੁਮਾਰ ਪੁੱਤਰ ਸ਼੍ਰੀ ਹਰੇ ਰਾਮ, 4/4 ਸ਼ਾਸਤਰੀ ਨਗਰ, ਪੁਰਾਣੀ ਦਾਣਾ ਮੰਡੀ, ਜਗਰਾਉਂ, ਲੁਧਿਆਣਾ। |
| | | (5) ਕਮਲੇਸ਼ ਰਾਣੀ ਪਤਨੀ ਸ਼੍ਰੀ ਸੇਸ ਪਾਲ, ਗਲੀ ਨੰ: 4, ਸ਼ਾਸਤਰੀ ਨਗਰ, ਜਗਰਾਉਂ, ਲੁਧਿਆਣਾ। |
| | | (6) ਨੀਰਜ ਬੱਤਰਾ ਪੁੱਤਰ ਸ਼੍ਰੀ ਸੁਭਾਸ਼ ਬੱਤਰਾ, ਬੰਗਾਲੀ ਸਵੀਟਸ ਸ਼ਾਪ, ਘੁਮਾਰ ਮੰਡੀ, ਲੁਧਿਆਣਾ। |
| | | (7) ਅਸ਼ੋਕ ਕੁਮਾਰ ਪੁੱਤਰ ਸ਼੍ਰੀ ਓਮ ਪ੍ਰਕਾਸ਼, ਮੈਸ: ਪ੍ਰਕਾਸ਼ ਸਵੀਟਸ ਸ਼ਾਪ, ਚੌੜਾ ਬਜ਼ਾਰ, ਲੁਧਿਆਣਾ। |
| | | (8) ਅਮੀਤ ਗੋਇਲ ਪੁੱਤਰ ਸ਼੍ਰੀ ਸੁਮੀਤ ਗੋਇਲ, ਮੈਨੇਜਰ ਮੈਸ: ਖੁਸ਼ੀ ਰਾਮ ਐਂਡ ਸੰਨਜ਼, ਫਿਰੋਜ਼ਪੁਰ ਰੋਡ, ਲੁਧਿਆਣਾ। |
| 8 | ਮੁਕਤਸਰ | (1) ਸ਼੍ਰੀ ਚੰਦ ਲੂਨਾ ਪੁੱਤਰ ਸ਼੍ਰੀ ਵੇਦ ਪ੍ਰਕਾਸ਼ ਲੂਨਾ ਅਤੇ ਸ਼੍ਰੀ ਅਨੁਰਾਗ ਲੂਨਾ ਪੁੱਤਰ ਸ਼੍ਰੀ ਵੇਦ ਪ੍ਰਕਾਸ਼ ਲੂਨਾ, ਮੈਸ: ਚੰਦ ਕੋਲਡ ਸਟੋਰ, ਗਊਸ਼ਾਲਾ ਰੋਡ, ਮੁਕਤਸਰ। |
| 9 | ਨਵਾਂ ਸ਼ਹਿਰ | (1) ਦੇਸਰਾਜ, ਮੈਸ: ਸੰਧੂ ਕੋਲਡ ਸਟੋਰੇਜ਼, ਬੰਗਾ ਰੋਡ, ਨਵਾਂ ਸ਼ਹਿਰ। |
| 10 | ਪਟਿਆਲਾ | (1) ਸੂਰਜਪਾਲ, ਲਖਵਿੰਦਰ ਸਿੰਘ ਅਤੇ ਵਰਿੰਦਰ ਸਿੰਘ, ਮੈਸ: ਗੁਰੂ ਨਾਨਕ ਡੇਅਰੀ, ਘੁੰਮਣ ਰੋਡ, 22 ਨੰਬਰ ਫਾਟਕ, ਪਟਿਆਲਾ। |
| | | (2) ਸ਼ਾਮ ਲਾਲ ਪੁੱਤਰ ਸ਼੍ਰੀ ਨਸੀਬ ਚੰਦ, ਸ਼ੰਕਰ ਕੋਲਡ ਸਟੋਰ, ਪਾਤੜਾਂ, ਜ਼ਿਲ੍ਹਾ ਪਟਿਆਲਾ। |
| 11 | ਰੋਪੜ | (1) ਸ਼੍ਰੀ ਹਰਵਿੰਦਰ ਸਿੰਘ ਪੁੱਤਰ ਸ਼੍ਰੀ ਸ਼ਿਵ ਸਿੰਘ, ਮੈਸ: ਪ੍ਰੀਤਮ ਕੋਲਡ ਸਟੋਰ, ਬੇਲਾ ਰੋਡ, ਰੋਪੜ। |
| | | (2) ਸ਼੍ਰੀ ਹਰਵਿੰਦਰ ਸਿੰਘ ਪੁੱਤਰ ਸ਼੍ਰੀ ਸ਼ਿਵ ਸਿੰਘ, ਮੈਸ: ਪ੍ਰੀਤਮ ਕੋਲਡ ਸਟੋਰ, ਬੇਲਾ ਰੋਡ, ਰੋਪੜ। |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਸਾਰੇ ਅੰਕੜੇ ਦਿੱਤੇ ਹਨ, ਇਹ ਦੂਧ ਕਹਿੰਦੇ ਹਨ, ਅਸੀਂ ਦੁੱਧ ਕਹਿੰਦੇ ਹਾਂ, ਫਰਕ ਥੋੜ੍ਹਾ ਹੀ ਹੈ। ਇਨ੍ਹਾਂ ਨੇ ਦੱਸਿਆ ਹੈ ਕਿ 8819 ਕਿਲੋ ਮਿਲਾਵਟੀ ਖੋਆ, 23762 ਲੀਟਰ ਮਿਲਾਵਟੀ ਦੁੱਧ ਅਤੇ ਹੋਰ ਚੀਜ਼ਾਂ ਫੜੀਆਂ ਹਨ। ਠੀਕ ਹੈ, ਬਹੁਤ ਵਧੀਆ ਹੈ। ਜਿਹੜਾ ਇਹ ਫੜਿਆ ਗਿਆ ਸਮਾਨ ਹੈ, ਇਸ ਬਾਰੇ ਕੇਸ ਅਦਾਲਤਾਂ ਵਿੱਚ ਜਾ ਚੁੱਕਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਸਮਾਨ ਕਿੱਥੇ ਰਖਵਾਇਆ ਹੋਇਆ ਹੈ ?

**मंत्री** : स्पीकर साहिब, मैं माननीय सदस्य महोदया को आप के द्वारा बताना चाहती हूँ कि दूध को 5 वर्षों तक रखवाने के लिए कोई साधन नहीं है । ऐसी चीज़ बाद में डिस्ट्रॉय कर दी जाती है । यह पैरीशेबल चीज़ होती है । मनुष्य के पीने योग्य नहीं रहती । बाकायदा कानूनी कार्यवाही करके ज़मीन में गाड़ी गई है या जलाई भी गई है या गन्दे नाले में बहाई गई है । राजपुरा मार्ग पर गन्दे नाले में 12000 लीटर दूध बहाया गया है । यह सारा कुछ कानून की किताब के अनुसार किया गया है ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਠੀਕ ਹੈ, ਸਾਰਾ ਕੁਝ ਕੀਤਾ ਗਿਆ ਹੈ ਕਿਉਂਕਿ ਜਿੰਨੀ ਵੀ ਕੋਈ ਚੀਜ਼ ਸੀਜ਼ ਹੁੰਦੀ ਹੈ, ਚਾਹੇ ਮਿਲਾਵਟੀ ਹੁੰਦੀ ਹੈ, ਚਾਹੇ ਕੋਈ ਜਿਸ ਤਰ੍ਹਾਂ ਓਪੀਅਮ (opium) ਹੈ, ਚਾਹੇ ਹੋਰ ਹੈ, ਉਸ ਦਾ ਸੈਂਪਲ ਜ਼ਰੂਰ ਰੱਖਿਆ ਜਾਂਦਾ ਹੈ। ਅਸੀਂ ਦੇਖਿਆ ਹੈ ਕਿ ਇਹੋ ਬਾਅਦ ਵਿੱਚ ਚੇਂਜ ਹੋ ਜਾਂਦਾ ਹੈ। ਇਨ੍ਹਾਂ ਨੇ ਤਾਂ ਕਹਿ ਦਿੱਤਾ ਕਿ ਇਸ ਦਾ ਕੋਈ ਸੈਂਪਲ ਰੱਖਿਆ ਗਿਆ ਹੈ। ਜਦੋਂ ਵੀ ਸਜ਼ਾ ਹੋਣੀ ਹੁੰਦੀ ਹੈ ਤਾਂ ਉਦੋਂ ਬਕਾਇਦਾ ਸਾਰੀ ਚੀਜ਼ ਸਾਹਮਣੇ ਆਉਣੀ ਹੈ। ਇਨ੍ਹਾਂ ਨੇ ਤਾਂ ਕਹਿ ਦਿੱਤਾ ਹੈ ਪਰ ਕੀ ਇਸ ਦੀ ਪਰਾਪਰ ਰਿਪੋਰਟ ਰੱਖੀ ਹੈ ਕਿ ਟੋਟਲ ਇੰਨਾ ਖੋਆ, ਇੰਨੀਆਂ ਵਸਤਾਂ ਡਿਸਟਰਾਏ ਕੀਤੀਆਂ ਹਨ ? ਇਹ ਤਾਂ ਨਹੀਂ ਕਿ ਇਹ ਵਾਪਸ ਉਥੇ ਹੀ ਚਲਿਆ ਗਿਆ ਹੋਵੇ।

**मंत्री** : स्पीकर साहिब, मुझे बड़े अफसोस के साथ कहना पड़ रहा है कि प्रक्रिया को सदस्य जानने का ज्यादा प्रयास नहीं करते । जब भी किसी खाने वाली चीज़ का सैंपल भरा जाता है तो उसके तीन सैंपल होते हैं । एक हमारे लैब में होता है और दो सुरक्षित रखे जाते हैं । अगर उस रिजल्ट से सम्बधित पार्टी नाराज़ है, असंतुष्ट है तो वह प्राइवेट लैब में भेजा जाता है । अगर डिपार्टमैंट असंतुष्ट हो तो दूसरा सैंपल केन्द्रीय लैब को भेज सकते हैं । लेकिन जब केस अदालत में चला जाता है, यह कोई अफीम या चर्स नहीं है जो तब तक रखनी जरूरी है जब तक कोई फैसला नहीं हो जाता, नारकोटिकस एक्ट अलग है और फूड अडलट्रेश्न एक्ट अलग है, हमने जो किया है, वह एक्ट के अनुसार किया है । मैं और भी बताना चाहती हूं कि पिछली सरकार 6-6 इंस्पैक्टरों के साथ काम चलाती रही । पिछली सरकार ने न फूड में इंस्पैक्टर भरे और न ही ड्रग्गस इंस्पैक्टर भरे । अब हमारे पास पूरे इंस्पैक्टर हैं और नवीनतम योग्यता के अनुसार भरे गये हैं ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਆਮ ਤੌਰ ਤੇ ਜਿਸ ਵੇਲੇ ਵਿਆਹ ਦੇ ਸੀਜ਼ਨ ਹੁੰਦੇ ਹਨ ਤਾਂ ਉਸ ਵੇਲੇ ਹੀ ਇਸ ਤਰ੍ਹਾਂ ਦੇ ਘਪਲੇ ਹੁੰਦੇ ਹਨ। ਜਿਹੜੇ ਹਲਵਾਈ ਦੁੱਧ ਦਾ ਕੰਮ ਕਰਦੇ ਹਨ ਜਾਂ ਮਠਿਆਈ ਦਾ ਕੰਮ ਕਰਦੇ ਹਨ, ਉਨ੍ਹਾਂ ਲਈ ਸਮੁੱਚੇ ਪੰਜਾਬ ਵਿਚ ਕੋਈ ਸਰਵੇ ਕਰਵਾ ਕੇ ਉਨ੍ਹਾਂ ਦੀ ਰਜਿਸਟ੍ਰੇਸ਼ਨ ਕਰਵਾਈ ਜਾਵੇ, ਕੀ ਇਸ ਤਰ੍ਹਾਂ ਦੀ ਕੋਈ ਤਜਵੀਜ਼ ਹੈ ?

**मंत्री** : स्पीकर साहिब, पहली बात तो गलत है कि हम सीज़न पर ही करते हैं । अभी 5 मार्च को हमने संगरूर से दूध पकड़ा है। वह सिंथेटिक दूध पहली बार मिला है । उसकी रिपोर्ट आ गई है, कार्यवाई हम कर रहे हैं लेकिन हमारा काम सारा साल चलता है। जो रजिस्ट्रेशन वाली बात है, दुकानदारों को रजिस्ट्रेशन करने के कुछ नियम हैं, कुछ नगर निगम करते हैं, कुछ हम लोग करते हैं ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਪਿੰਡ ਬਿਲਗਾ ਦੀ ਫਿਰਨੀ ਪੱਕਾ ਕਰਨਾ

*1427. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੁਆਰਾ ਪਿੰਡ ਬਿਲਗਾ, ਤਹਿਸੀਲ ਫਿਲੌਰ ਦੇ ਆਲੇ- ਦੁਆਲੇ ਫਿਰਨੀ ਦੀ ਹੱਦ-ਬੰਦੀ ਕੀਤੀ ਗਈ ਹੈ; ਜੇਕਰ ਨਹੀਂ ਤਾਂ ਇਸਦੇ ਕਾਰਨ ਕੀ ਹਨ ਅਤੇ ਉਕਤ ਫਿਰਨੀ ਨੂੰ ਪੱਕਾ ਬਣਾਉਣ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮ ਕੀ ਹਨ ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਂ ਜੀ। ਫਿਰਨੀ ਪਹਿਲਾਂ ਹੀ ਪੱਕੀ ਹੈ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਇਹ ਬੜੇ ਹੀ ਅਫਸੋਸ ਦੀ ਗੱਲ ਹੈ। ਭੁੱਲਰ ਸਾਹਿਬ ਦੀ ਮੌਤ ਤੋਂ ਬਾਅਦ 28 ਮਈ ਨੂੰ ਉਥੇ ਬਾਇ-ਇਲੈਕਸ਼ਨ ਹੋਈ ਸੀ। ਉਥੇ ਬਾਦਲ ਸਾਹਿਬ ਨੇ ਬਹੁਤ ਸਾਰੇ ਵਜ਼ੀਰਾਂ ਦੀਆਂ ਡਿਊਟੀਆਂ ਲਗਾਈਆਂ ਸਨ ਅਤੇ ਮਜੀਠੀਆ ਸਾਹਿਬ ਵੀ ਉਸ ਵੇਲੇ ਉਥੋਂ ਦੇ ਇੰਚਾਰਜ ਸਨ। ਸਾਡੇ ਇਸ ਬਿਲਗੇ ਪਿੰਡ ਵਿਚੋਂ 78 ਅਜ਼ਾਦੀ ਘੁਲਾਟੀਏ ਹੋਏ ਹਨ। ਇਹ ਪੰਜਾਬ ਦੇ ਬਹੁਤ ਵੱਡੇ ਪਿੰਡਾਂ ਵਿਚੋਂ ਇਕ ਪਿੰਡ ਹੈ। ਕੋਹਾੜ ਸਾਹਿਬ ਨੇ ਵਾਇਦਾ ਕੀਤਾ ਸੀ ਕਿ ਇਸ ਪਿੰਡ ਦੀ ਫਿਰਨੀ ਅਸੀਂ ਬਣਾਵਾਂਗੇ। ਸਾਡਾ ਇਹ ਪਿੰਡ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਛੋਹ ਪ੍ਰਾਪਤ ਪਿੰਡ ਹੈ ਅਤੇ ਕੋਹਾੜ ਸਾਹਿਬ ਉਥੇ 5 ਜੁਲਾਈ ਨੂੰ ਮੇਲੇ ਤੇ ਗਏ ਸੀ। ਮੇਰੇ ਪਾਸ 'ਰੋਜ਼ਾਨਾ ਅਜੀਤ' ਅਖਬਾਰ ਦੀ ਖਬਰ ਹੈ। ਜੇਕਰ ਤੁਸੀਂ ਕਹੋ ਤਾਂ ਮੈਂ ਪੜ੍ਹ ਦਿੰਦਾ ਹਾਂ........

**ਮਾਨਯੋਗ ਸਪੀਕਰ** : ਨਹੀਂ, ਤੁਸੀਂ ਉਸ ਤਰ੍ਹਾਂ ਹੀ ਸਵਾਲ ਕਰੋ।

---

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਕੋਹਾੜ ਸਾਹਿਬ ਕਹਿੰਦੇ ਹਨ ਕਿ ਇਹ ਫਿਰਨੀ ਪਹਿਲਾਂ ਹੀ ਬਣੀ ਹੋਈ ਹੈ। ਇਹ ਇੰਨਾ ਵੱਡਾ ਝੂਠ ਇਸ ਪਵਿੱਤਰ ਸਦਨ ਵਿਚ ਬੋਲਿਆ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਹ ਸਦਨ ਦੀ ਬਹੁਤ ਵੱਡੀ ਬੇਇੱਜ਼ਤੀ ਹੈ। ਇਨ੍ਹਾਂ ਨੇ ਉਸ ਦੀ ਨਿਸ਼ਾਨਦੇਹੀ ਵੀ ਕਰਵਾ ਲਈ ਅਤੇ ਉਸ ਦਾ ਅੰਦਾਜ਼ਾ ਵੀ ਲਗਵਾ ਲਿਆ ਹੈ ਪਰ ਇਥੇ ਇਹ ਦੱਸਣਾ ਕਿਉਂ ਨਹੀਂ ਚਾਹੁੰਦੇ ?

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ। ਤੁਸੀਂ ਕੀ ਚਾਹੁੰਦੇ ਹੋ।

**ਸਰਦਾਰ ਅਮਰਜੀਤ ਸਿੰਘ ਸਮਰਾ** : ਮੈਂ ਇਹ ਚਾਹੁੰਦਾ ਹਾਂ ਕਿ ਉਥੇ ਫਿਰਨੀ ਦੀ ਲੋੜ ਹੈ ਅਤੇ ਇਹ ਪ੍ਰਾਮਿਸ ਕਰਕੇ ਆਏ ਹਨ। ਇਹ ਫਿਰਨੀ ਕਦੋਂ ਤੱਕ ਬਣਾ ਦੇਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਪੁੱਛਣਾ ਨਹੀਂ ਆਉਂਦਾ । ਇਹ ਇੱਕਲੇ ਬੈਠ ਕੇ ਗੱਲ ਕਰਦੇ ਤਾਂ ਮੈਂ ਸਮਝਾ ਦੇਣਾ ਸੀ। ਪਿੰਡ ਬਿਲਗਾ, ਤਹਿਸੀਲ ਫਿਲੌਰ, ਜ਼ਿਲ੍ਹਾ ਜਲੰਧਰ ਦਾ ਇੱਕ ਬਹੁਤ ਵੱਡਾ ਪਿੰਡ ਹੈ। ਸਾਲ 1952-53 ਦੀ ਮੁਰੱਬੇਬੰਦੀ ਦੌਰਾਨ ਇਥੇ ਫਿਰਨੀ ਬਣੀ ਹੋਈ ਸੀ ਅਤੇ ਇਹ ਪੱਕੀ ਤੇ ਚਾਲੂ ਹਾਲਤ ਵਿਚ ਹੈ। ਇਹ ਆਮ ਪਬਲਿਕ ਵੱਲੋਂ ਵਰਤੀ ਜਾਂਦੀ ਹੈ। ਜਿਹੜੀ ਪਹਿਲਾਂ ਫਿਰਨੀ ਬਣੀ ਸੀ, ਉਸ ਦੇ ਦੋਵਾਂ ਪਾਸੇ ਬਹੁਤ ਰਸ਼ ਹੋ ਗਿਆ ਸੀ। ਇਹ ਲੋਕਾਂ ਦੀ ਸਹੂਲਤ ਲਈ ਪਿੰਡ ਦੇ ਬਾਹਰ-ਬਾਹਰ ਘੱਟੋ-ਘੱਟ 6 ਕਰਮਾਂ ਵਾਲੀ ਚੌੜੀ ਰਿੰਗ ਰੋਡ ਬਣਨੀ ਚਾਹੀਦੀ ਹੈ ਅਤੇ ਇਸ ਦੀ ਜ਼ਰੂਰਤ ਵੀ ਹੈ ਪਰ ਇਸ ਦੀ ਲੰਬਾਈ 9200 ਕਰਮ ਹੈ ਅਤੇ ਇਸ ਦੇ ਲਈ ਤਕਰੀਬਨ 38 ਏਕੜ ਜ਼ਮੀਨ ਚਾਹੀਦੀ ਹੈ। ਇਹ ਤਦ ਹੀ ਹੋ ਸਕਦਾ ਹੈ ਜੇਕਰ ਪਿੰਡ ਵਾਲੇ ਜ਼ਮੀਨ ਸਾਨੂੰ ਦੇਣ ਅਤੇ ਉਸ ਵੇਲੇ ਹੀ ਰਿੰਗ ਰੋਡ ਬਾਰੇ ਸੋਚਿਆ ਜਾ ਸਕਦਾ ਹੈ। ਇਸ ਤਰ੍ਹਾਂ ਨਾ ਸਵਾਲ ਕਰਿਆ ਕਰੋ। ਇਸ ਕਰਕੇ ਜਦੋਂ ਜ਼ਮੀਨ ਦੇ ਦੇਣਗੇ ਤਾਂ ਉਸ ਵੇਲੇ ਬਣਾਵਾਂਗੇ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਜਿਸ ਵੇਲੇ ਪਿੰਡ ਵਾਲਿਆਂ ਨਾਲ ਪ੍ਰਾਮਿਸ ਕੀਤਾ ਤਾਂ ਉਸ ਵੇਲੇ ਇਸ ਤਰ੍ਹਾਂ ਦਾ ਕੋਈ ਸਵਾਲ ਨਹੀਂ ਸੀ ਕੀਤਾ ਕਿ ਤੁਸੀਂ ਜ਼ਮੀਨ ਦਿਓਗੇ.......

**ਮਾਨਯੋਗ ਸਪੀਕਰ** : ਸਮਰਾ ਸਾਹਿਬ, ਇੱਕ ਮਿੰਟ ਗੱਲ ਸੁਣੋ।

**ਸਰਦਾਰ ਅਮਰਜੀਤ ਸਿੰਘ ਸਮਰਾ** : ਥੋੜ੍ਹੀ-ਥੋੜ੍ਹੀ ਤਾਂ ਪਿੰਡ ਵਾਲਿਆਂ ਦੀ ਜ਼ਮੀਨ ਹੈ, ਉਹ ਕਿਥੋਂ ਜ਼ਮੀਨ ਦੇ ਦੇਣਗੇ। ਮੈਂ ਤਾਂ ਇਹੀ ਬੇਨਤੀ ਕਰਦਾ ਹਾਂ ਕਿ ਡਿਪਟੀ ਮੁੱਖ ਮੰਤਰੀ ਬੈਠੇ ਹਨ, ਇਹ ਵੀ ਉਸ ਇਲੈਕਸ਼ਨ ਵਿੱਚ ਗਏ ਸੀ ਅਤੇ ਮਜੀਠੀਆ ਸਾਹਿਬ ਗਏ ਸੀ, ਤੁਸੀਂ ਜ਼ਰੂਰ ਇਸ ਵੱਲ ਧਿਆਨ ਦਿਓ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਸਰਦਾਰ ਚਰਨਜੀਤ ਸਿੰਘ ਚੰਨੀ।

---

## ਅਪਰੋਚ ਸੜਕਾਂ ਦੀ ਫੋਰ ਲੇਨਿੰਗ

***1399. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਖਰੜ-ਮੋਰਿੰਡਾ-ਕੁਰਾਲੀ ਅਤੇ ਖਰੜ-ਕੁਰਾਲੀ ਦੀਆਂ ਪਹੁੰਚ ਸੜਕਾਂ ਦੀ ਫੋਰ ਲੇਨਿੰਗ ਕਰਨ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਉਤੇ ਕਦੋਂ ਤੱਕ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ : ਖਰੜ-ਮੋਰਿੰਡਾ :**

ਇਹ ਸੜਕ ਕੌਮੀ ਮਾਰਗ-95 (ਖਰੜ-ਲੁਧਿਆਣਾ) ਦਾ ਹਿੱਸਾ ਹੈ ਅਤੇ ਇਹ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ (ਐਨ.ਐਚ.ਏ.ਆਈ.) ਦੇ ਅਧਿਕਾਰ ਖੇਤਰ ਵਿੱਚ ਆਉਂਦੀ ਹੈ। ਫਿਰ ਵੀ ਐਨ.ਐਚ.ਏ.ਆਈ. ਤੋਂ ਪ੍ਰਾਪਤ ਜਾਣਕਾਰੀ ਹੇਠ ਅਨੁਸਾਰ ਹੈ :—

> ਪੂਰੇ ਦੇ ਪੂਰੇ ਖਰੜ-ਲੁਧਿਆਣਾ ਕੌਮੀ ਮਾਰਗ (ਐਨ.ਐਚ.-95) ਸਮੇਤ ਉਪਰੋਕਤ ਸੜਕ ਨੂੰ ਚਹੁੰ-ਮਾਰਗੀ ਕੀਤੇ ਜਾਣ ਦੀ ਤਜਵੀਜ਼ ਹੈ। ਫਿਜ਼ੀਬਿਲਟੀ ਅਧਿਐਨ ਲਈ ਐਨ.ਐਚ.ਏ.ਆਈ. ਵੱਲੋਂ ਜਨਵਰੀ, 2010 ਵਿੱਚ ਕੰਸਲਟੈਂਟ ਨਿਯੁਕਤ ਕਰ ਦਿੱਤਾ ਗਿਆ ਹੈ ਜੋ ਕਿ ਜੂਨ, 2010 ਤੱਕ ਆਪਣੀ ਰਿਪੋਰਟ ਪੇਸ਼ ਕਰੇਗਾ।

**ਮੋਰਿੰਡਾ-ਕੁਰਾਲੀ :**

ਨਹੀਂ ਜੀ। ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਖਰੜ-ਕੁਰਾਲੀ :**

ਹਾਂ ਜੀ। ਕੌਮੀ ਮਾਰਗ-21 ਦੇ ਇਸ ਹਿੱਸੇ ਆਰ.ਡੀ. 15.540 ਤੋਂ ਆਰ.ਡੀ. 25.540 ਨੂੰ ਚਹੁੰ-ਮਾਰਗੀ ਕੀਤੇ ਜਾਣ ਦੀ ਤਜਵੀਜ਼ ਭਾਰਤ ਸਰਕਾਰ ਦੀ ਸਲਾਨਾ ਯੋਜਨਾ 2009-10 ਵਿੱਚ ਸ਼ਾਮਲ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀਆਂ ਸੜਕਾਂ ਕੁਰਾਲੀ-ਰੋਪੜ, ਕੁਰਾਲੀ-ਖਰੜ ਅਤੇ ਖਰੜ-ਮੋਰਿੰਡਾ ਹਨ, ਇਹ ਬੜੀਆਂ ਇੰਪਾਰਟੈਂਟ ਸੜਕਾਂ ਹਨ। ਇੱਕ ਹਿਮਾਚਲ ਦਾ ਗੇਟ ਵੇਅ ਹੈ ਅਤੇ ਦੂਸਰਾ ਪੰਜਾਬ ਦਾ ਹੈ। ਇਨ੍ਹਾਂ ਦੀ ਚੌੜਾਈ 100 ਫੁੱਟ ਹੈ। ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਕੋਈ ਇਸ ਦੀ ਤਜਵੀਜ਼ ਭੇਜੀ ਹੈ ਤਾਂ ਕਿ ਇਨ੍ਹਾਂ ਸੜਕਾਂ ਦੇ ਨਾਲ ਦੀ ਜਗ੍ਹਾ ਐਕੁਆਇਰ ਕਰਕੇ ਇਨ੍ਹਾਂ ਨੂੰ ਹੋਰ ਚੌੜਾ ਕੀਤਾ ਜਾਵੇ। ਦੂਸਰਾ, ਜਿਹੜੀ

[ਸਰਦਾਰ ਚਰਨਜੀਤ ਸਿੰਘ ਚੰਨੀ]

ਕੁਰਾਲੀ ਵਾਲੀ ਸੜਕ ਹੈ, ਇਹ ਮਾਨਯੋਗ ਮੰਤਰੀ ਜੀ ਨੇ ਪੱਕੀ ਕਰਾਉਣੀ ਹੈ। ਪਿਛਲੇ ਸਾਲ ਇਸ ਦੀ ਤਜਵੀਜ਼ ਨਹੀਂ ਸੀ। ਇਹ ਅਗਲੇ ਸਾਲ ਵਿੱਚ ਕਰਨਗੇ ਕਿਉਂਕਿ ਇਹ ਬਹੁਤ ਜ਼ਿਆਦਾ ਰਸ਼ ਵਾਲੀ ਸੜਕ ਹੈ ? ਕੀ ਇਸ ਨੂੰ ਚੌੜਾ ਕਰਕੇ ਪੱਕਾ ਕਰਨਗੇ ?

ਮੰਤਰੀ : ਸਪੀਕਰ ਸਾਹਿਬ, ਜਿਹੜੀ ਮੋਰਿੰਡਾ-ਕੁਰਾਲੀ ਸੜਕ ਦੀ ਇਹ ਗੱਲ ਕਰ ਰਹੇ ਹਨ, ਇਨ੍ਹਾਂ ਦਾ ਸਵਾਲ ਚਹੁੰ-ਮਾਰਗੀ ਦਾ ਸੀ। ਜਿਹੜਾ ਚੌੜਾ ਕਰਨ ਬਾਰੇ ਪੁੱਛਿਆ ਹੈ, ਇਹ ਵਿਚਾਰ ਅਧੀਨ ਹੈ। ਉਸ ਬਾਰੇ ਪ੍ਰਾਜੈਕਟ ਅਸੀਂ ਪੀ.ਆਈ.ਡੀ.ਬੀ. ਨੂੰ ਪੁੱਟ ਕੀਤਾ ਹੈ ਜਿਸ ਵਾਸਤੇ ਪੀ.ਆਈ.ਡੀ.ਬੀ. ਨੇ ਹੁਣ ਕੰਸਲਟੈਂਟ ਲਾਉਣੇ ਹਨ, ਫੇਰ ਉਸ ਤੋਂ ਅਗਲੀ ਕਾਰਵਾਈ ਸ਼ੁਰੂ ਹੋ ਜਾਵੇਗੀ। ਜਿਹੜੀ ਖਰੜ-ਕੁਰਾਲੀ ਸੜਕ ਹੈ, ਇਸ ਨੂੰ ਸਾਲ 2009-10 ਦੀ ਜਿਹੜੀ ਸਲਾਨਾ ਪਲੈਨ ਸੀ, ਉਸ ਵਿੱਚ ਲਿਆ ਗਿਆ ਸੀ। ਇਸ ਦਾ ਐਸਟੀਮੇਟ ਬਣਾ ਕੇ ਮਨਿਸਟਰੀ ਆਫ਼ ਰੋਡ ਟਰਾਂਸਪੋਰਟ ਨੂੰ ਭੇਜ ਰਹੇ ਹਾਂ ਤਾਂ ਕਿ ਫਾਰੈਸਟ ਕਲੀਅਰਿੰਗ ਵਗੈਰਾ ਹੋ ਸਕੇ।

---

## ਘਨੌਰ ਹਲਕੇ ਵਿੱਚ ਲਿੰਕ ਸੜਕਾਂ ਦੀ ਮੁਰੰਮਤ

*1383. ਸ਼੍ਰੀ ਮਦਨ ਲਾਲ ਠੇਕੇਦਾਰ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਘਨੌਰ ਹਲਕੇ ਵਿੱਚ ਕਿਹੜੀਆਂ-ਕਿਹੜੀਆਂ ਲਿੰਕ ਸੜਕਾਂ ਦੀ ਰਿਪੇਅਰ ਜਾਂ ਉਨ੍ਹਾਂ ਦੇ ਨਵੀਨੀਕਰਨ ਦਾ ਕਾਰਜ ਡਿਊ ਹੈ ਅਤੇ ਇਨ੍ਹਾਂ ਦੀ ਮੁਰੰਮਤ ਨਾ ਕੀਤੇ ਜਾਣ ਦੇ ਕੀ ਕਾਰਨ ਹਨ;

(ਅ) ਕੀ ਇਨ੍ਹਾਂ ਦੀ ਅਗਲੇ ਵਿੱਤੀ ਸਾਲ ਵਿੱਚ ਰਿਪੇਅਰ/ਨਵੀਨੀਕਰਨ ਦਾ ਉਪਬੰਧ ਕੀਤਾ ਜਾਵੇਗਾ ?

ਸਰਦਾਰ ਸੁੱਚਾ ਸਿੰਘ ਲੰਗਾਹ : (ੳ) ਮੁਰੰਮਤ/ਨਵੀਨੀਕਰਨ ਲਈ ਡਿਊ ਲਿੰਕ ਸੜਕਾਂ ਦੀ ਸੂਚੀ ਅਨੁਲੱਗ 'ੳ' ਤੇ ਹੈ। ਸਾਲ 2001-02 ਵਿੱਚ ਪਹਿਲਾਂ ਮੁਰੰਮਤ ਕੀਤੀਆਂ ਸੜਕਾਂ ਦੀ ਮੁਰੰਮਤ ਦਾ ਕੰਮ ਪ੍ਰਗਤੀ ਅਧੀਨ ਹੋਣ ਕਰਕੇ ਇਨ੍ਹਾਂ ਸੜਕਾਂ ਦੀ ਮੁਰੰਮਤ ਦੇ ਕੰਮ ਅਜੇ ਹੱਥ ਵਿੱਚ ਨਹੀਂ ਲਏ ਗਏ।

(ਅ) ਅਗਲੇ ਵਿੱਤੀ ਸਾਲ ਵਿੱਚ ਇਨ੍ਹਾਂ ਸੜਕਾਂ ਦੀ ਮੁਰੰਮਤ/ਨਵੀਨੀਕਰਨ ਦਾ ਉਪਬੰਧ ਕੀਤੇ ਜਾਣ ਦੀ ਤਜਵੀਜ਼ ਵਿਚਾਰ ਅਧੀਨ ਹੈ।

## ਅਨੁਲੱਗ "ੳ"

## ਵਿਧਾਨ ਸਭਾ ਹਲਕਾ ਘਨੌਰ ਵਿੱਚ ਮੁਰੰਮਤ ਲਈ ਡਿਊ ਲਿੰਕ ਸੜਕਾਂ ਦੀ ਸੂਚੀ

| ਲੜੀ ਨੰ: | ਵਿਧਾਨ ਸਭਾ ਹਲਕਾ | ਸੜਕ ਦਾ ਨਾਮ | ਕੋਡ ਨੰ: | ਲੰਬਾਈ (ਕਿ:ਮੀ:) |
|---|---|---|---|---|
| 1 | 2 | 3 | 4 | 5 |
| 1 | ਘਨੌਰ | ਸਿਰਕੱਪੜਾ ਤੋਂ ਮਾੜੂਪੁਰ (ਪੀਰ ਨਨਿਉਲਾ) | ਪੀ-06020 | 4.17 |
| 2 | ਘਨੌਰ | ਫਿਰਨੀ ਪਿੰਡ ਨਗਾਵਾਂ | ਪੀ-06080 | 1.00 |
| 3 | ਘਨੌਰ | ਦਾੜਵਾਂ ਤੋਂ ਲਾਰਸਾ | ਪੀ-06085 | 0.83 |
| 4 | ਘਨੌਰ | ਲੌਂਹ ਸਿੰਬਲੀ ਤੋਂ ਗੁਰਦੁਆਰਾ | ਪੀ-06086 | 0.58 |
| 5 | ਘਨੌਰ | ਮਿੱਠੂ ਮਾਜਰਾ ਤੋਂ ਖੇੜੀ ਮੰਡਲਾਂ | ਪੀ-06091 | 0.94 |
| 6 | ਘਨੌਰ | ਸ਼ੰਭੂ ਨਨਹੇੜਾ ਸੜਕ ਤੋਂ ਗੁਰਦੁਆਰਾ | ਪੀ-06092 | 1.04 |
| 7 | ਘਨੌਰ | ਸਾਹਪੁਰ ਅਫਗਾਨਾਂ ਤੋਂ ਪੰਡਤਾਂ | ਪੀ-06093 | 0.82 |
| 8 | ਘਨੌਰ | ਸ਼ੰਭੂ ਘਨੌਰ ਸੜਕ ਤੋਂ ਫਿਰਨੀ ਪਿੰਡ ਲੰਝਾਂ | ਪੀ-06095 | 0.15 |
| 9 | ਘਨੌਰ | ਰਾਜਪੁਰਾ ਤੋਂ ਕਾਮੀਕਲਾਂ ਵਾਇਆ ਹਰਪਾਲਪੁਰ (ਪੀ.ਐਮ.ਜੀ.ਐਸ.ਵਾਈ.) | ਪੀ-06045 ਓ | 9.95 |
| 10 | ਘਨੌਰ | ਹਰਪਾਲਾ ਫਸਟ ਲਿੰਕ ਤੋਂ ਗੁਰਦੁਆਰਾ | ਪੀ-06098 | 0.23 |
| 11 | ਘਨੌਰ | ਅਪਰੋਚ ਰੋਡ ਤੋਂ ਪੰਡਤਾ ਗੁਰਦੁਆਰਾ, ਸਕੂਲ, ਸ਼ਿਵ ਮੰਦਰ ਅਤੇ ਪੰਚਾਇਤ ਘਰ | ਪੀ-06099 | 0.30 |
| 12 | ਘਨੌਰ | ਸਰਾਲਾ ਕਲਾਂ ਤੋਂ ਗੁਰਦੁਆਰਾ | ਪੀ-06100 | 0.16 |
| 13 | ਘਨੌਰ | ਨਨਹੇੜੀ ਤੋਂ ਗੁਰਦੁਆਰਾ ਸਾਹਿਬ | ਪੀ-06101 | 0.30 |

[ਖੇਤੀਬਾੜੀ ਮੰਤਰੀ]

| ਲੜੀ ਨੰ: | ਵਿਧਾਨ ਸਭਾ ਹਲਕਾ | ਸੜਕ ਦਾ ਨਾਮ | ਕੋਡ ਨੰ: | ਲੰਬਾਈ (ਕਿ:ਮੀ:) |
|---|---|---|---|---|
| 1 | 2 | 3 | 4 | 5 |
| 14 | ਘਨੌਰ | ਫਿਰਨੀ ਪਿੰਡ ਜਲਾਲਪੁਰ | ਪੀ-06102 | 0.50 |
| 15 | ਘਨੌਰ | ਕੁਥਾਖੇੜੀ, ਮੜਿਆਣਾ ਰੋਡ ਤੋਂ ਗੁਰਦੁਆਰਾ | ਪੀ-06103 | 0.10 |
| 16 | ਘਨੌਰ | ਰਾਜਪੁਰਾ, ਹਰਪਾਲਪੁਰ ਰੋਡ ਤੋਂ ਗੁਰਦੁਆਰਾ | ਪੀ-06104 | 0.20 |
| 17 | ਘਨੌਰ | ਭੱਟਮਾਜਰਾ ਪਿੰਡ ਦੀ ਫਿਰਨੀ | ਪੀ-06105 | 0.34 |
| 18 | ਘਨੌਰ | ਮੱਗਰ ਸੜਕ ਤੋਂ ਸਕੂਲ | ਪੀ-06106 | 0.16 |
| 19 | ਘਨੌਰ | ਖਾਨਪੁਰ ਫਿਰਨੀ ਤੋਂ ਬਾਬਾ ਮੱਠਪੀਰ | ਪੀ-06107 | 0.25 |
| 20 | ਘਨੌਰ | ਖੇੜੀਮੰਡਲਾਂ ਫਿਰਨੀ ਤੋਂ ਪੀਰ ਲਾਲਾ ਵਾਲਾ | ਪੀ-06108 | 0.21 |
| 21 | ਘਨੌਰ | ਲਾਛੜੂ ਕਲਾਂ ਤੋਂ ਸਮਸ਼ਾਨਘਾਟ ਅਤੇ ਪੀਰ ਲਾਲਾ ਵਾਲਾ | ਪੀ-06109 | 0.23 |
| 22 | ਘਨੌਰ | ਸਰਾਲਾ ਖੁਰਦ-ਮਾੜੂ ਸੜਕ ਤੋਂ ਮੱਠ ਪੀਰ ਅਤੇ ਫਿਰਨੀ ਮਾੜੂ ਤੋਂ ਸਰਾਲਾ ਕਲਾਂ (ਫਿਰਨੀ ਪਿੰਡ ਸਰਾਲਾ ਖੁਰਦ) | ਪੀ-06110 | 0.48 |
| 23 | ਘਨੌਰ | ਅਪਰੋਚ ਸੜਕ ਤੋਂ ਕਾਮੀ ਖੁਰਦ ਗੁਰਦੁਆਰਾ ਅਤੇ ਪ੍ਰਾਇਮਰੀ ਸਕੂਲ | ਪੀ-06111 | 0.21 |
| 24 | ਘਨੌਰ | ਅਜਰੌਰ ਫਿਰਨੀ ਤੋਂ ਸ਼ਿਵ ਮੰਦਿਰ, ਖੇੜਾ ਧਰਮਸ਼ਾਲਾ, ਚਰਚ ਅਤੇ ਹਰੀਜਨ ਬਸਤੀ | ਪੀ-06112 | 0.87 |
| 25 | ਘਨੌਰ | ਫਿਰਨੀ ਪਿੰਡ ਬਠੋਣੀਆਂ ਕਲਾਂ | ਪੀ-06113 | 0.75 |
| 26 | ਘਨੌਰ | ਅਪਰੋਚ ਸੜਕ ਤੋਂ ਬਾਈਪਾਸ ਚਮਾਰੂ | ਪੀ-06114 | 0.98 |

| ਲੜੀ ਨੰ: | ਵਿਧਾਨ ਸਭਾ ਹਲਕਾ | ਸੜਕ ਦਾ ਨਾਮ | ਕੋਡ ਨੰ: | ਲੰਬਾਈ (ਕਿ:ਮੀ:) |
|---|---|---|---|---|
| 1 | 2 | 3 | 4 | 5 |
| 27 | ਘਨੌਰ | ਸ਼ੰਭੂ ਘਨੌਰ ਸੜਕ ਤੋਂ ਪ੍ਰਾਇਮਰੀ ਸਕੂਲ ਮਰਦਾਪੁਰ | ਪੀ-06115 | 0.20 |
| 28 | ਘਨੌਰ | ਫਿਰਨੀ ਪਿੰਡ ਕਾਮੀ ਖੁਰਦ | ਪੀ-06116 | 0.90 |
| 29 | ਘਨੌਰ | ਸ਼ੰਭੂ ਕਲਾਂ ਤੋਂ ਰਾਜਗੜ੍ਹ ਤੋਂ ਗੁਰਦੁਆਰਾ ਅਤੇ ਸ਼ੰਭੂ ਕਲਾਂ ਤੋਂ ਗੁਰਦੁਆਰਾ | ਪੀ-06117 | 0.38 |
| 30 | ਘਨੌਰ | ਫਿਰਨੀ ਪਿੰਡ ਰਾਏਪੁਰ ਮੰਡਲਾ | ਪੀ-06118 | 1.50 |
| 31 | ਘਨੌਰ | ਫਿਰਨੀ ਪਿੰਡ ਮਹਿਮਦਪੁਰ ਬੈਰੀਅਰ | ਪੀ-06119 | 0.58 |
| 32 | ਘਨੌਰ | ਫਿਰਨੀ ਪਿੰਡ ਰਾਮਨਗਰ ਸੈਣੀਆਂ | ਪੀ-06120 | 0.57 |
| 33 | ਘਨੌਰ | ਫਿਰਨੀ ਪਿੰਡ ਕੋਲੇਮਾਜਰਾ | ਪੀ-06121 | 0.50 |
| 34 | ਘਨੌਰ | ਫਿਰਨੀ ਪਿੰਡ ਨਨਹੇੜਾ | ਪੀ-06122 | 1.03 |
| 35 | ਘਨੌਰ | ਫਿਰਨੀ ਪਿੰਡ ਚਤਰ ਨਗਰ | ਪੀ-06123 | 0.66 |
| 36 | ਘਨੌਰ | ਫਿਰਨੀ ਪਿੰਡ ਸਾਹਲ | ਪੀ-06124 | 0.67 |
| 37 | ਘਨੌਰ | ਫਿਰਨੀ ਪਿੰਡ ਸ਼ਾਹਪੁਰ ਅਰਾਈਆਂ | ਪੀ-06125 | 0.43 |
| 38 | ਘਨੌਰ | ਫਿਰਨੀ ਪਿੰਡ ਸ਼ੇਖੂਪੁਰ ਰਾਜਪੂਤਾ | ਪੀ-06126 | 0.48 |
| 39 | ਘਨੌਰ | ਫਿਰਨੀ ਪਿੰਡ ਰੁੜਕੀ | ਪੀ-06127 | 1.50 |
| 40 | ਘਨੌਰ | ਫਿਰਨੀ ਪਿੰਡ ਮਹਿਦੂਦਾ | ਪੀ-06128 | 0.48 |
| 41 | ਘਨੌਰ | ਫਿਰਨੀ ਪਿੰਡ ਸੋਨੇਮਾਜਰਾ | ਪੀ-06129 | 0.97 |
| 42 | ਘਨੌਰ | ਫਿਰਨੀ ਪਿੰਡ ਕਾਮੀ ਕਲਾਂ | ਪੀ-06130 | 0.86 |
| 43 | ਘਨੌਰ | ਫਿਰਨੀ ਪਿੰਡ ਸਿਆਲੂ | ਪੀ-06131 | 0.59 |
| 44 | ਘਨੌਰ | ਸੰਭੂ ਘਨੌਰ ਰਹਿਲ ਕਲੋਨੀ | ਪੀ-06132 | 0.50 |
| 45 | ਘਨੌਰ | ਫਿਰਨੀ ਪਿੰਡ ਸੌਂਟਾਂ | ਪੀ-06133 | 0.40 |

[ਖੇਤੀਬਾੜੀ ਮੰਤਰੀ]

| ਲੜੀ ਨੰ: | ਵਿਧਾਨ ਸਭਾ ਹਲਕਾ | ਸੜਕ ਦਾ ਨਾਮ | ਕੋਡ ਨੰ: | ਲੰਬਾਈ (ਕਿ:ਮੀ:) |
|---|---|---|---|---|
| 1 | 2 | 3 | 4 | 5 |
| 46 | ਘਨੌਰ | ਫਿਰਨੀ ਪਿੰਡ ਰਾਮਪੁਰ | ਪੀ-06134 | 0.80 |
| 47 | ਘਨੌਰ | ਫਿਰਨੀ ਪਿੰਡ ਕਪੂਰੀ | ਪੀ-06135 | 0.90 |
| 48 | ਘਨੌਰ | ਫਿਰਨੀ ਪਿੰਡ ਜਮੀਤਗੜ੍ਹ ਵਾਇਆ ਪੀਰ ਬਾਬਾ ਮੰਦਿਰ ਅਤੇ ਧਰਮਸ਼ਾਲਾ | ਪੀ-06136 | 0.43 |
| 49 | ਘਨੌਰ | ਫਿਰਨੀ ਪਿੰਡ ਸਰਾਲਾ ਕਲਾਂ | ਪੀ-06137 | 0.62 |
| 50 | ਘਨੌਰ | ਫਿਰਨੀ ਪਿੰਡ ਮੰਡੋਲੀ | ਪੀ-06138 | 0.91 |
| 51 | ਘਨੌਰ | ਫਿਰਨੀ ਪਿੰਡ ਘੁਮਾਣਾ | ਪੀ-06139 | 0.30 |
| 52 | ਘਨੌਰ | ਫਿਰਨੀ ਪਿੰਡ ਕੁੱਥਾਖੇੜੀ | ਪੀ-06140 | 0.83 |
| 53 | ਘਨੌਰ | ਮਡਿਆਣਾ ਤੋਂ ਬਠੋਣੀਆਂ | ਪੀ-06141 | 3.00 |
| 54 | ਘਨੌਰ | ਮਹਿਮਦਪੁਰ, ਨਾਢੂ ਮੋੜ | ਪੀ-06142 | 2.26 |
| 55 | ਘਨੌਰ | ਲੋਹ ਸਿੰਬਲੀ ਤੋਂ ਹਰਿਆਣਾ ਬਾਰਡਰ | ਪੀ-06143 | 1.46 |
| 56 | ਘਨੌਰ | ਮਹਿਮਾਂ ਤੋਂ ਸੈਦਖੇੜੀ | ਪੀ-06144 | 1.51 |
| 57 | ਘਨੌਰ | ਸੂਰੋਂ ਤੋਂ ਬਠੋਣੀਆਂ | ਪੀ-06145 | 1.92 |
| 58 | ਘਨੌਰ | ਮਦਨਪੁਰ ਚਲਹੇੜੀ ਰੋਡ ਤੋਂ ਘੱਗਰ ਸਰਾਏ ਭੂਰੀਮਾਜਰਾ | ਪੀ-06146 | 2.80 |
| 59 | ਘਨੌਰ | ਲਿੰਕ ਰੋਡ ਤੋਂ ਬੀਬੀਪੁਰ | ਪੀ-06148 | 0.91 |
| 60 | ਘਨੌਰ | ਲਿੰਕ ਰੋਡ ਤੋਂ ਲਾਛੜੂ ਖੁਰਦ | ਪੀ-06149 | 0.71 |
| 61 | ਘਨੌਰ | ਫਿਰਨੀ ਪਿੰਡ ਬਠੋਣੀਆਂ ਖੁਰਦ | ਪੀ-06150 | 0.82 |
| 62 | ਘਨੌਰ | ਬਹਾਦੁਰਗੜ੍ਹ ਤੋਂ ਹੀਰਾ ਕਲੋਨੀ ਵਿੱਚ ਲਿੰਕ ਟੂ ਮੰਦਿਰ | ਪੀ-09077 | 1.15 |
| 63 | ਘਨੌਰ | ਮੀਠੂਮਾਜਰਾ ਤੋਂ ਚਮਿਆਰਹੇੜੀ | ਪੀ-09130 | 0.55 |
| | | | | 60.83 |

ਸ਼੍ਰੀ ਮਦਨ ਲਾਲ ਠੇਕੇਦਾਰ : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਇਹ ਅਧੂਰਾ ਹੈ। ਜਿਹੜੀਆਂ ਸੜਕਾਂ ਸਾਲ 2001-02 ਤੋਂ ਪਹਿਲਾਂ ਸ਼ੁਰੂ ਕੀਤੀਆਂ ਸੀ, ਉਨ੍ਹਾਂ ਦੀ ਲਿਸਟ ਨਾਲ ਨਹੀਂ ਲਗਾਈ। ਦੂਜੀ ਗੱਲ, ਜਿਹੜੀ ਲਿਸਟ ਦਿੱਤੀ ਹੈ, ਉਹ 63 ਸੜਕਾਂ ਦੀ ਹੈ। ਜਦੋਂ 63 ਸੜਕਾਂ ਖਰਾਬ ਹਨ ਤਾਂ ਇਸ ਤੋਂ ਪਹਿਲੀਆਂ ਕਿੰਨੀਆਂ ਸੜਕਾਂ ਖਰਾਬ ਹੋਣਗੀਆਂ, ਉਨ੍ਹਾਂ ਦਾ ਕੀ ਹਾਲ ਹੋਵੇਗਾ ? ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਠੀਕ ਨਾ ਕਰਨ ਦੇ ਕੀ ਕਾਰਨ ਹਨ ਅਤੇ ਇਹ ਟਾਈਮ ਬਾਊਂਡ ਕਰਨ ਕਿ ਇਹ ਕਦੋਂ ਤੱਕ ਠੀਕ ਕਰ ਦਿੱਤੀਆਂ ਜਾਣਗੀਆਂ ?

ਮੰਤਰੀ : ਸਪੀਕਰ ਸਾਹਿਬ, 9107 ਕਿਲੋਮੀਟਰ ਸੜਕਾਂ ਦਾ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਹੈ ਜਿਹੜਾ ਕਿ 646 ਕਰੋੜ ਰੁਪਏ ਦਾ ਹੈ। ਇਹ ਮੁਕੰਮਲ ਹੋਣ ਦੇ ਕੰਢੇ ਹੈ। ਜਦੋਂ ਇਹ ਸੜਕਾਂ ਠੀਕ ਹੋ ਜਾਂਦੀਆਂ ਹਨ ਤਾਂ ਨਾਲ ਹੀ ਦੂਸਰੀਆਂ ਸ਼ੁਰੂ ਕਰ ਦੇਣੀਆਂ ਹਨ। ਇਸ ਨੂੰ ਬਹੁਤ ਦੇਰ ਨਹੀਂ ਲੱਗਣੀ।

---

## ਦੂਜੇ ਰਾਜਾਂ ਤੋਂ ਰਜਿਸਟਰਡ ਆਰ.ਐਮ.ਪੀਜ਼. ਨੂੰ ਪ੍ਰੈਕਟਿਸ ਕਰਨ ਦੀ ਇਜਾਜ਼ਤ

*1411. ਸ਼੍ਰੀ ਅਨਿਲ ਜੋਸ਼ੀ : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਉਨ੍ਹਾਂ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਜ਼ (ਆਰ.ਐਮ.ਪੀਜ਼) ਨੂੰ ਪ੍ਰੈਕਟਿਸ ਕਰਨ ਦੀ ਇਜਾਜ਼ਤ ਹੈ ਜੋ ਦੂਜੇ ਰਾਜਾਂ ਤੋਂ ਰਜਿਸਟਰਡ ਹਨ ਅਤੇ ਆਯੂਰਵੈਦਿਕ, ਯੂਨਾਨੀ ਤੇ ਹਰਬਲ ਦਵਾਈਆਂ ਦੀ ਵਰਤੋਂ ਕਰਦੇ ਹਨ ?

ਸ਼੍ਰੀ ਤਿਕਸ਼ਨ ਸੂਦ : ਨਹੀਂ ਜੀ, ਸੈਂਟਰਲ ਕੌਂਸਲ ਆਫ ਇੰਡੀਅਨ ਮੈਡੀਸਨ ਐਕਟ, 1970 ਦੀ ਧਾਰਾਵਾਂ ਅਨੁਸਾਰ ਜੋ ਪ੍ਰੈਕਟੀਸ਼ਨਰ ਜਿਸ ਰਾਜ ਦੇ ਬੋਰਡ ਤੋਂ ਤਜਰਬੇ ਦੇ ਅਧਾਰ ਤੇ ਰਜਿਸਟਰਡ ਹਨ, ਕੇਵਲ ਉਹ ਉਸੇ ਰਾਜ ਵਿੱਚ ਪ੍ਰੈਕਟਿਸ ਕਰ ਸਕਦੇ ਹਨ। ਇਸ ਤੋਂ ਇਲਾਵਾ ਯੋਗਤਾ ਦੇ ਅਧਾਰ ਤੇ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰ ਕਿਸੇ ਵੀ ਰਾਜ ਵਿੱਚ ਆਪਣੀ ਰਜਿਸਟਰੇਸ਼ਨ ਕਰਵਾ ਸਕਦੇ ਹਨ।

ਸੈਂਟਰਲ ਕੌਂਸਲ ਆਫ ਇੰਡੀਅਨ ਮੈਡੀਸਨ ਐਕਟ, 1970, ਜੋ ਕਿ ਮਿਤੀ 1 ਅਕਤੂਬਰ, 1976 ਨੂੰ ਲਾਗੂ ਹੋਇਆ ਸੀ, ਦੇ ਅਨੁਸਾਰ ਦੂਜੇ ਰਾਜ ਬੋਰਡਾਂ ਤੋਂ ਯੋਗਤਾ ਤੋਂ ਬਿਨਾਂ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰ ਪੰਜਾਬ ਵਿੱਚ ਪ੍ਰੈਕਟਿਸ ਨਹੀਂ ਕਰ ਸਕਦੇ।

ਮਾਨਯੋਗ ਸਪੀਕਰ : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸੰਤ ਲੌਂਗੋਵਾਲ ਇੰਸਟੀਚਿਊਟ ਨੂੰ ਜਾਂਦੀਆਂ ਲਿੰਕ ਸੜਕਾਂ ਨੂੰ ਚੌੜਾ ਕਰਨਾ

*1438. **ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੰਤ ਲੌਂਗੋਵਾਲ ਇੰਸਟੀਚਿਊਟ ਨੂੰ ਜਾਂਦੀਆਂ ਲਿੰਕ ਸੜਕਾਂ ਲੌਂਗੋਵਾਲ ਤੋਂ ਇੰਸਟੀਚਿਊਟ ਅਤੇ ਬਹਾਦਰਪੁਰ ਤੋਂ ਇੰਸਟੀਚਿਊਟ ਬਰਾਸਤਾ ਦੁੱਗਾਂ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਜੀ ਨਹੀਂ।

---

### ਅੰਮ੍ਰਿਤਸਰ-ਮਹਿਤਾ ਸੜਕ ਨੂੰ ਚਹੁੰ ਮਾਰਗੀ ਬਣਾਉਣਾ

*1416. **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਅੰਮ੍ਰਿਤਸਰ-ਮਹਿਤਾ ਰੋਡ ਨੂੰ ਚਹੁੰ ਮਾਰਗੀ ਬਣਾਏ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਜੇਕਰ ਅਜਿਹਾ ਹੋਵੇ ਤਾਂ ਇਸ ਤੇ ਕਿੰਨਾ ਖਰਚਾ ਆਉਣ ਦੀ ਸੰਭਾਵਨਾ ਹੈ ਅਤੇ ਇਸ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਅੰਮ੍ਰਿਤਸਰ ਤੋਂ ਮਹਿਤਾ ਤੱਕ ਸੜਕ ਦੀ ਲੰਬਾਈ (ਆਰ.ਡੀ. 4.83 ਤੋਂ 43.47) 38.64 ਕਿਲੋਮੀਟਰ ਹੈ। ਇਸ ਸੜਕ ਦੇ ਵੱਲਾ ਬਾਈਪਾਸ ਤੋਂ ਗੁਰੂ ਰਾਮ ਦਾਸ ਮੈਡੀਕਲ ਕਾਲਜ ਆਰ.ਡੀ. 8.37 ਤੋਂ 11.55 ਤੱਕ ਦੇ 3.18 ਕਿਲੋਮੀਟਰ ਦੇ ਟੋਟੇ ਨੂੰ ਸੀ.ਆਰ.ਐਫ. ਫੇਜ-IX ਅਧੀਨ ਚਹੁੰ-ਮਾਰਗੀ ਕਰਨ ਦੀ ਤਜਵੀਜ਼ ਹੈ।

(ਅ) ਉਪਰੋਕਤ (ੳ) ਵਿੱਚ ਦੱਸੇ 3.18 ਕਿਲੋਮੀਟਰ ਦੇ ਟੋਟੇ ਨੂੰ ਚਹੁੰ-ਮਾਰਗੀ ਕਰਨ ਦਾ ਕੰਮ ਏਜੰਸੀ ਨੂੰ ਮਿਤੀ 23 ਫਰਵਰੀ, 2010 ਨੂੰ 6 ਮਹੀਨੇ ਦੀ ਸਮੇਂ ਦੀ ਮਿਆਦ ਨਾਲ 928.04 ਲੱਖ ਰੁਪਏ ਦੀ ਲਾਗਤ ਨਾਲ ਅਲਾਟ ਕੀਤਾ ਹੋਇਆ ਹੈ। ਇਹ ਕੰਮ ਮਿਤੀ 23 ਅਗਸਤ, 2010 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

---

### ਆਦਰਸ਼ ਸਕੂਲ ਖੋਲ੍ਹਣਾ

*1271. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਜ਼ਿਲ੍ਹਾ-ਵਾਰ ਮੌਜੂਦਾ ਸਰਕਾਰ ਦੁਆਰਾ ਖੋਲ੍ਹੇ ਗਏ ਆਦਰਸ਼ ਸਕੂਲਾਂ ਦੀ ਗਿਣਤੀ ਕਿੰਨੀ ਹੈ ਅਤੇ ਰਾਜ ਵਿਚ ਨਵੇਂ ਆਦਰਸ਼ ਸਕੂਲ ਖੋਲ੍ਹਣ ਦੇ ਸਬੰਧ ਵਿਚ ਰਾਜ ਸਰਕਾਰ ਦੀ ਮੌਜੂਦਾ ਨੀਤੀ ਕੀ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਮੌਜੂਦਾ ਸਰਕਾਰ ਨੇ ਰਾਜ ਵਿੱਚ 17 ਸਾਈਟਸ (ਅੰਮ੍ਰਿਤਸਰ-3, ਬਠਿੰਡਾ-1, ਫਿਰੋਜ਼ਪੁਰ-1, ਗੁਰਦਾਸਪੁਰ-1, ਲੁਧਿਆਣਾ-4, ਸੰਗਰੂਰ-1, ਕਪੂਰਥਲਾ-1, ਰੋਪੜ-1, ਮੁਕਤਸਰ-1, ਮੁਹਾਲੀ-1, ਤਰਨਤਾਰਨ-2) ਵੱਖ-ਵੱਖ ਪਾਰਟੀਆਂ ਨੂੰ ਆਦਰਸ਼ ਸਕੂਲ ਖੋਲ੍ਹਣ ਲਈ ਦੇ ਦਿੱਤੀਆਂ ਹਨ। ਗਾਈਡਲਾਈਨਜ਼ ਅਨੁਲੱਗ 'ੳ' ਤੇ ਹਨ।

ਅਨੁਲੱਗ 'ੳ'

**ਪੰਜਾਬ ਸਿੱਖਿਆ ਵਿਕਾਸ ਬੋਰਡ ਅਧੀਨ ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ ਮੋਡ ਤਹਿਤ ਆਦਰਸ਼ ਸਕੂਲਾਂ ਦੀ ਸਥਾਪਨਾ ਸਬੰਧੀ ਕੰਮ-ਕਾਜ ਚਲਾਉਣ ਲਈ ਗਾਈਡਲਾਈਨਾਂ/ਹਦਾਇਤਾਂ ਸਬੰਧੀ।**

**(ੳ) ਆਦਰਸ਼ ਸਕੂਲ**

ਪੇਂਡੂ ਇਲਾਕਿਆਂ ਦੀ ਸਕੂਲ ਸਿੱਖਿਆ ਦੇ ਪੱਧਰ ਅਤੇ ਗੁਣਵਤਾ ਵਿੱਚ ਸੁਧਾਰ ਲਿਆਉਣ ਲਈ ਅਤੇ ਖਾਸ ਕਰਕੇ ਸਬੰਧਿਤ ਪੇਂਡੂ ਇਲਾਕਿਆਂ ਨਾਲ ਸਬੰਧ ਰੱਖਣ ਵਾਲੇ ਗਰੀਬ ਅਤੇ ਹੁਸ਼ਿਆਰ ਵਿਦਿਆਰਥੀਆਂ ਨੂੰ ਮੁਫਤ ਮਿਆਰੀ ਸਿੱਖਿਆ ਮੁਹੱਈਆ ਕਰਾਉਣ ਲਈ ਪੰਜਾਬ ਰਾਜ ਦੇ ਸਾਰੇ ਬਲਾਕਾਂ ਵਿੱਚ ਪ੍ਰੀ-ਨਰਸਰੀ ਤੋਂ +2 ਜਮਾਤਾਂ ਵਾਲੇ ਆਦਰਸ਼ ਸਕੂਲ ਪੰਜਾਬ ਸਿੱਖਿਆ ਵਿਕਾਸ ਬੋਰਡ ਵੱਲੋਂ ਨਿਕਟ ਭਵਿੱਖ ਵਿਚ ਖੋਲ੍ਹੇ ਜਾਣ ਦੀ ਤਜਵੀਜ਼ ਹੈ।

**(ਅ) ਆਦਰਸ਼ ਸਕੂਲਾਂ ਲਈ ਜ਼ਮੀਨ ਦਾ ਪ੍ਰਬੰਧ**

ਇੱਕ ਆਦਰਸ਼ ਸਕੂਲ ਸਥਾਪਿਤ ਕਰਨ ਲਈ ਭਾਰ ਮੁਕਤ ਘੱਟੋ ਘੱਟ 10 ਤੋਂ 15 ਏਕੜ ਜ਼ਮੀਨ ਨਾ-ਮਾਤਰ ਲੀਜ਼ ਤੇ ਦਿੱਤੀ ਜਾਵੇਗੀ। ਇਹ ਜ਼ਮੀਨ ਤਰਜੀਹੀ ਤੌਰ ਤੇ ਜਾਂ ਤਾਂ ਮੁੱਖ ਮਾਰਗ/ਸੜਕ ਉੱਤੇ ਜਾਂ ਕਿਸੇ ਕੇਂਦਰੀ ਸਥਿਤ ਪਿੰਡ ਵਿਚ ਹੋਵੇਗੀ ਤਾਂ ਜੋ ਉਕਤ ਸਕੂਲ ਕੁਸ਼ਲ ਅਤੇ ਪ੍ਰਭਾਵੀ ਤਰੀਕੇ ਨਾਲ ਵੱਧ ਤੋਂ ਵੱਧ ਇਲਾਕੇ ਅਤੇ ਵੱਸੋਂ ਦੀ ਸੇਵਾ ਕਰਨ ਦੇ ਸਮਰੱਥ ਹੋ ਸਕੇ।

ਗ੍ਰਾਮ ਪੰਚਾਇਤਾਂ, ਪੰਚਾਇਤ ਸੰਮਤੀਆਂ, ਜ਼ਿਲ੍ਹਾ ਪ੍ਰੀਸ਼ਦਾਂ ਜਾਂ ਹੋਰ ਸਥਾਨਕ ਸੰਸਥਾਵਾਂ ਜਾਂ ਅਥਾਰਟੀਆਂ ਵੱਲੋਂ ਇਹ ਜ਼ਮੀਨ ਪੰਜਾਬ ਸਿੱਖਿਆ ਵਿਕਾਸ ਬੋਰਡ ਨੂੰ ਮੁਫਤ ਦਿੱਤੀ ਜਾਵੇਗੀ।

ਬੋਰਡ ਇਹਨਾਂ ਜ਼ਮੀਨਾਂ ਨੂੰ 50/-ਰੁਪਏ ਪ੍ਰਤੀ ਏਕੜ ਸਾਲ ਦੇ ਹਿਸਾਬ ਨਾਲ ਪਬਲਿਕ ਪ੍ਰਾਈਵੇਟ ਮੋਡ ਤਹਿਤ ਸ਼ਨਾਖਤ ਕੀਤੇ ਯੋਗ ਪਾਰਟਨਰਜ਼ ਨੂੰ 99 ਸਾਲਾਂ ਲਈ ਪੱਟੇ ਤੇ ਦੇਵੇਗਾ।

**(ੲ) ਸਕੂਲ ਦਾ ਬੁਨਿਆਦੀ ਢਾਂਚਾ**

ਇਮਾਰਤਾਂ, ਪ੍ਰਯੋਗਸ਼ਾਲਾਵਾਂ ਅਤੇ ਹੋਰ ਬੁਨਿਆਦੀ ਢਾਂਚੇ ਦਾ ਡਿਜ਼ਾਈਨ ਅਤੇ ਬਣਤਰ, ਬਾਹਰੋਂ ਇੱਕੋ ਜਿਹਾ ਹੋਵੇਗਾ ਪਰੰਤੂ ਅੰਦਰੂਨੀ ਹਿੱਸੇ ਦੇ ਰੰਗ ਅਤੇ ਬਣਤਰ (layout) ਪ੍ਰਾਈਵੇਟ ਪਾਰਟਨਰ ਆਪਣੀ ਇੱਛਾ ਅਨੁਸਾਰ ਕਰਵਾ ਸਕੇਗਾ।

[ਸਿੱਖਿਆ ਮੰਤਰੀ]

(ਸ) ਸਕੂਲ ਦਾ ਪ੍ਰਬੰਧਕੀ ਢਾਂਚਾ

ਪੰਜਾਬ ਰਾਜ ਵਿੱਚ ਸਾਰੇ ਆਦਰਸ਼ ਸਕੂਲਾਂ ਦਾ ਪ੍ਰਬੰਧ ਕਰਨ ਲਈ ਦੋ-ਪੱਧਰੀ ਮੈਨੇਜਮੈਂਟ ਪ੍ਰਣਾਲੀ ਦਾ ਇਸਤੇਮਾਲ ਕੀਤਾ ਜਾਵੇਗਾ। ਪੰਜਾਬ ਸਿੱਖਿਆ ਵਿਕਾਸ ਐਕਟ, 1998 ਅਧੀਨ ਰਾਜ ਪੱਧਰ ਉਤੇ ਪੰਜਾਬ ਸਿੱਖਿਆ ਵਿਕਾਸ ਬੋਰਡ ਸਥਾਪਿਤ ਕੀਤਾ ਗਿਆ ਹੈ। ਇਸ ਐਕਟ ਵਿੱਚ ਪ੍ਰਬੰਧਕੀ ਢਾਂਚੇ ਬਾਰੇ ਹੇਠ ਲਿਖੇ ਅਨੁਸਾਰ ਉਪਬੰਧ ਹੈ :—

(1) ਇਹ ਕਿ ਆਦਰਸ਼ ਸਕੂਲ ਬੋਰਡ ਵਲੋਂ ਸਿੱਧੇ ਤੌਰ ਤੇ ਖ਼ੁਦ ਹੀ ਸਥਾਪਿਤ ਕੀਤੇ ਜਾ ਸਕਣਗੇ ਅਤੇ/ਜਾਂ ਪ੍ਰਾਈਵੇਟ ਪਾਰਟਨਰਸ਼ਿਪ ਮੋਡ ਵਿੱਚ;

(2) ਇਹ ਕਿ ਪੰਜਾਬ ਸਿੱਖਿਆ ਵਿਕਾਸ ਫੰਡ ਵਿਚੋਂ ਆਦਰਸ਼ ਸਕੂਲ ਦੀ ਸਥਾਪਨਾ ਅਤੇ ਉਨ੍ਹਾਂ ਨੂੰ ਚਲਾਉਣ ਦਾ ਖਰਚਾ ਪਬਲਿਕ ਪ੍ਰਾਈਵੇਟ ਪਾਰਟਨਰਜ਼ ਨਾਲ ਮਿਲ ਕੇ ਰੂਲਾਂ/ਸਮੇਂ ਸਮੇਂ ਤੇ ਬੋਰਡ ਵੱਲੋਂ ਲਏ ਗਏ ਫੈਸਲਿਆਂ ਅਨੁਸਾਰ ਕੀਤਾ ਜਾਵੇਗਾ।

(3) ਆਦਰਸ਼ ਸਕੂਲ ਦੇ ਨਾਂ ਵਿਚ ਸਰਕਾਰ ਦਾ ਨਾਂ ਪਹਿਲਾਂ ਆਵੇਗਾ ਅਤੇ ਇਸ ਤੋਂ ਬਾਅਦ ਸਬੰਧਤ ਪ੍ਰਾਈਵੇਟ ਪਾਰਟਨਰ ਦਾ ਨਾਂ ਅਤੇ ਇਸ ਤੋਂ ਬਾਅਦ ਜਗ੍ਹਾ ਦਾ ਨਾਂ ਆਵੇਗਾ।

(ਹ) ਸਕੂਲ ਪੱਧਰ ਦਾ ਪ੍ਰਬੰਧ (ਮੈਨੇਜਮੈਂਟ)

ਆਦਰਸ਼ ਸਕੂਲਾਂ ਦਾ ਪ੍ਰਭਾਵੀ ਤੌਰ ਤੇ ਪ੍ਰਬੰਧ (ਮੈਨੇਜਮੈਂਟ) ਨਿੱਜੀ ਹਿੱਸੇਦਾਰ ਕਰੇਗਾ ਜੋ ਕਿ ਇਸ ਮੰਤਵ ਲਈ ਸੁਸਾਇਟੀਜ਼ ਰਜਿਸਟਰੇਸ਼ਨ ਐਕਟ, 1860 ਦੇ ਅਧੀਨ ਰਜਿਸਟਰਡ ਵੱਖਰੇ ਟਰਸੱਟ ਜਾਂ ਸੁਸਾਇਟੀ ਬਣਾਉਣ ਲਈ ਸੁਤੰਤਰ ਹੋਵੇਗਾ, ਪ੍ਰੰਤੂ ਇੱਕ ਆਦਰਸ਼ ਸਕੂਲ ਚਲਾਉਣ ਲਈ ਉਨ੍ਹਾਂ ਨੂੰ ਆਪਣੀਆਂ ਮੌਜੂਦਾ ਸੰਸਥਾਵਾਂ ਦਾ ਇਸਤੇਮਾਲ ਕਰਨ ਲਈ ਕੋਈ ਮਨਾਹੀ ਨਹੀਂ ਹੋਵੇਗੀ। ਆਦਰਸ਼ ਸਕੂਲ ਚਲਾਉਣ ਲਈ ਅਧਿਕਾਰ ਅਤੇ ਕੰਮ-ਕਾਜੀ ਪੱਧਰ ਤੇ ਆਉਣ ਵਾਲੀਆਂ ਜ਼ਿੰਮੇਵਾਰੀਆਂ ਪ੍ਰਭਾਵੀ ਤੌਰ ਤੇ ਨਿੱਜੀ ਹਿੱਸੇਦਾਰ ਦੀਆਂ ਹੋਣਗੀਆਂ।

ਨਿੱਜੀ ਹਿੱਸੇਦਾਰ ਵਲੋਂ ਵਾਰ-ਵਾਰ ਆਰਥਿਕ ਕੁਤਾਹੀਆਂ ਜਾਂ ਕੋਈ ਹੋਰ ਕੁਤਾਹੀ ਕਰਨ ਦੀ ਸੂਰਤ ਵਿਚ ਬੋਰਡ ਵਲੋਂ ਸਕੂਲ ਦੀ ਸੰਪੱਤੀ, ਜਿਨ੍ਹਾਂ ਵਿਚ ਜ਼ਮੀਨ, ਇਮਾਰਤਾਂ ਅਤੇ ਸਾਜ਼ੋ-ਸਮਾਨ ਆਦਿ ਸ਼ਾਮਿਲ ਹਨ, ਉਤੇ ਕਬਜ਼ਾ ਕਰਨ ਦਾ ਅਧਿਕਾਰ ਹੋਵੇਗਾ।

(ਕ) ਵਿੱਤੀ ਪ੍ਰਬੰਧ

2000 ਵਿਦਿਆਰਥੀਆਂ ਦੇ ਆਦਰਸ਼ ਸਕੂਲਾਂ ਤੇ ਖਰਚ ਹੋਣ ਵਾਲੀ ਪੂੰਜੀ, ਜਿਸ ਦਾ ਕਿ 7.50 ਕਰੋੜ ਰੁਪਏ ਦੇ ਦਾਇਰੇ (ਰੇਂਜ਼) ਵਿਚ ਹੋਣ ਦਾ ਅਨੁਮਾਨ ਲਗਾਇਆ ਗਿਆ ਹੈ, ਨੂੰ ਪੰਜਾਬ ਸਿੱਖਿਆ ਵਿਕਾਸ ਬੋਰਡ ਅਤੇ ਨਿੱਜੀ ਹਿੱਸੇਦਾਰ ਵਲੋਂ 50 :50 ਅਧਾਰ ਤੇ ਪੂਰਾ ਕੀਤਾ ਜਾਵੇਗਾ, ਪਰੰਤੂ ਪੰਜਾਬ ਸਿੱਖਿਆ ਵਿਕਾਸ ਬੋਰਡ ਦੀ ਵੱਧ ਤੋਂ ਵੱਧ ਪ੍ਰਤੀ ਸਕੂਲ ਹਿੱਸੇਦਾਰੀ 3.75 ਕਰੋੜ ਰੁਪਏ ਜਾਂ ਕੁੱਲ ਲਾਗਤ ਦਾ 50%, ਜੋ ਵੀ ਘੱਟ ਹੋਵੇ, ਤੱਕ ਸੀਮਤ ਹੋਵੇਗੀ। ਜੇਕਰ 7.50 ਕਰੋੜ ਰੁਪਏ ਤੋਂ ਵੱਧ ਖਰਚਾ ਹੁੰਦਾ ਹੈ ਤਾਂ ਸਾਰਾ ਵਾਧੂ ਖਰਚਾ ਪ੍ਰਾਈਵੇਟ ਪਾਰਟਨਰ ਵੱਲੋਂ ਹੀ ਕੀਤਾ ਜਾਵੇਗਾ।

(ਖ) **ਆਪਰੇਸ਼ਨਲ ਖਰਚੇ ਦੀ ਹਿੱਸੇਦਾਰੀ**

ਆਦਰਸ਼ ਸਕੂਲਾਂ ਵਿੱਚ ਵੱਧ ਤੋਂ ਵੱਧ 2000 ਵਿਦਿਆਰਥੀਆਂ ਦਾ ਕੰਮ-ਕਾਜੀ ਖਰਚਾ ਬੋਰਡ ਅਤੇ ਨਿੱਜੀ ਹਿੱਸੇਦਾਰਾਂ ਵਲੋਂ 70 :30 ਦੇ ਅਨੁਪਾਤ ਨਾਲ ਵੰਡਿਆ ਜਾਵੇਗਾ। ਪ੍ਰਾਈਵੇਟ ਪਾਰਟਨਰ ਵੱਲੋਂ ਆਉਣ ਵਾਲੇ ਪੂਰੇ ਖਰਚੇ ਦਾ ਵੇਰਵਾ ਦਿੱਤਾ ਜਾਵੇਗਾ ਅਤੇ ਉਸ ਉਪਰੰਤ ਕੀਤੇ ਅਸਲ ਖਰਚੇ ਜਾਂ 1600/-ਰੁਪਏ ਪ੍ਰਤੀ ਵਿਦਿਆਰਥੀ ਪ੍ਰਤੀ ਮਹੀਨਾ (ਕੇਂਦਰੀ ਵਿਦਿਆਲੇ ਦੇ ਨਾਰਮ ਅਨੁਸਾਰ) ਵਿੱਚੋਂ, ਜੋ ਵੀ ਘੱਟ ਹੋਵੇ, ਦਾ 70 ਪ੍ਰਤੀਸ਼ਤ ਹਿੱਸਾ ਬੋਰਡ ਵੱਲੋਂ ਦਿੱਤਾ ਜਾਵੇਗਾ। 2000 ਤੋਂ ਜ਼ਿਆਦਾ ਦਾਖਲ ਵਿਦਿਆਰਥੀਆਂ ਦਾ ਸਾਰਾ ਖ਼ਰਚਾ ਨਿੱਜੀ ਹਿੱਸੇਦਾਰ ਖ਼ੁਦ ਕਰੇਗਾ। ਆਦਰਸ਼ ਸਕੂਲ ਨੂੰ ਚਲਾਉਣ ਦੀ ਸਾਰੀ ਜ਼ਿੰਮੇਵਾਰੀ ਪ੍ਰਾਈਵੇਟ ਪਾਰਟਨਰ ਦੀ ਹੀ ਹੋਵੇਗੀ, ਕਿਉਂਕਿ ਬੋਰਡ ਇਕ ਤਰ੍ਹਾਂ ਨਾਲ ਨਾਨ-ਪ੍ਰਫ਼ਾਰਮਿੰਗ ਪਾਰਟੀ ਹੈ।

(ਗ) **ਵਿਦਿਆਰਥੀਆਂ ਦੀ ਚੋਣ ਬਾਰੇ**

ਵਿਦਿਆਰਥੀਆਂ ਦੀ ਚੋਣ ਨਿਰਪੱਖ ਅਤੇ ਪਾਰਦਰਸ਼ੀ ਤਰੀਕੇ ਨਾਲ ਕੀਤੀ ਜਾਵੇਗੀ ਅਤੇ ਆਮਦਨ ਤੇ ਰਿਹਾਇਸ਼ ਸਬੰਧੀ ਮੁੱਢਲੀ ਪਾਤਰਤਾ ਸਬੰਧੀ ਸ਼ਰਤਾਂ ਦੀ ਸਬੰਧਿਤ ਡਿਪਟੀ ਕਮਿਸ਼ਨਰ ਵੱਲੋਂ ਤਸਦੀਕ ਕੀਤੀ ਜਾਵੇਗੀ। ਆਦਰਸ਼ ਸਕੂਲਾਂ ਵਿਚ ਦਾਖਲੇ ਦੇ ਮੰਤਵ ਲਈ ਬੋਰਡ ਵੱਲੋਂ ਘੱਟੋ-ਘੱਟ ਨਿਰਧਾਰਤ ਕੀਤੀ ਜਾਣ ਵਾਲੀ ਪ੍ਰਤੀਸ਼ੱਤਤਾ ਲੜਕੀਆਂ ਲਈ ਰਾਖਵੀਂ ਹੋਵੇਗੀ।

(ਘ) **ਵਿਦਿਆਰਥੀਆਂ ਦੀ ਫ਼ੀਸ**

ਪੰਜਾਬ ਸਿੱਖਿਆ ਵਿਕਾਸ ਬੋਰਡ ਵੱਲੋਂ ਸਥਾਪਿਤ ਕੀਤੇ ਜਾਣ ਵਾਲੇ ਕਿਸੇ ਵੀ ਆਦਰਸ਼ ਸਕੂਲ ਵਿਚ ਵਿਦਿਆਰਥੀਆਂ ਤੋਂ ਕੋਈ ਫ਼ੀਸ/ਫੰਡ ਆਦਿ ਨਹੀਂ ਲਿਆ ਜਾਵੇਗਾ, ਭਾਵ ਉਨ੍ਹਾਂ ਨੂੰ ਮੁਫਤ ਸਿੱਖਿਆ ਮੁਹੱਈਆ ਕਰਵਾਈ ਜਾਵੇਗੀ।

(ਙ) **ਆਦਰਸ਼ ਸਕੂਲਾਂ ਲਈ ਸਟਾਫ**

ਆਦਰਸ਼ ਸਕੂਲਾਂ ਲਈ ਸਟਾਫਿੰਗ ਪੈਟਰਨ, ਅਧਿਆਪਕਾਂ ਦੀਆਂ ਵਿਦਿਅਕ ਯੋਗਤਾਵਾਂ ਤੇ ਮਾਪ-ਦੰਡ, ਸੀ.ਬੀ.ਐਸ.ਈ. ਪ੍ਰਣਾਲੀ ਵਾਲਾ ਹੋਵੇਗਾ।

(ਚ) **ਪਾਤਰਤਾ (Eligibility)**

ਕਾਰੋਬਾਰੀ ਸਮੂਹਾਂ/ਵਿਅਕਤੀਆਂ ਅਤੇ ਵਿਦਿਅਕ ਸਮੂਹਾਂ ਲਈ ਪਾਤਰਤਾ ਕਸਵੱਟੀ ਹੇਠ ਦਰਸਾਏ ਮੁਤਾਬਿਕ ਹੈ :—

ਕਾਰੋਬਾਰੀ ਸਮੂਹਾਂ ਲਈ ਕਾਰੋਬਾਰੀ ਸਮੂਹ ਵਿਅਕਤੀ ਕੋਲ ਜ਼ਰੂਰੀ ਤੌਰ ਤੇ ਘੱਟ ਤੋਂ ਘੱਟ 25.00 ਕਰੋੜ ਰੁਪਏ ਦੀ ਨਿਰੋਲ ਰਾਸ਼ੀ (net worth) ਹੋਣੀ ਚਾਹੀਦੀ ਹੈ। ਇਸ ਦੇ ਵਿੱਚ ਪੁੰਨਅਰਥ ਫੰਡਾਂ (charitable funds), ਟਰਸੱਟਾਂ ਵਗੈਰਾ ਦੀ ਰਾਸ਼ੀ (worth) ਵੀ ਸ਼ਾਮਿਲ ਹੈ, ਜੋ ਕਿ ਕਾਰੋਬਾਰੀ ਸਮੂਹ/ਵਿਅਕਤੀ (ਜੋ ਵੀ ਸੂਰਤ ਹੋਵੇ) ਵਲੋਂ ਚਲਾਏ ਜਾਂਦੇ ਹਨ ਅਤੇ ਜੋ ਆਦਰਸ਼ ਸਕੂਲ ਪ੍ਰੋਜੈਕਟ ਦੀ ਸਹਾਇਤਾ ਹਿਤ ਮੁਹੱਈਆ ਕਰਨ ਲਈ ਦੇਣ ਨੂੰ ਸਹਿਮਤ ਹੋਣ।

[ਸਿੱਖਿਆ ਮੰਤਰੀ]

ਵਿਦਿਅਕ ਸਮੂਹਾਂ ਲਈ 5 ਸਾਲਾਂ ਦਾ ਵਿਦਿਅਕ ਸੰਸਥਾਵਾਂ ਵਿਚ ਸ਼ਮੂਲੀਅਤ ਦਾ ਤਜਰਬਾ ਜ਼ਰੂਰ ਹੋਣਾ ਚਾਹੀਦਾ ਹੈ। ਦੂਜੀ ਗੱਲ ਇਹ ਕਿ ਵਿਦਿਅਕ ਸਮੂਹ ਪਿਛਲੇ 3 ਸਾਲਾਂ ਤੋਂ 2000 ਵਿਦਿਆਰਥੀਆਂ ਨਾਲ, ਮੁਨਾਸਿਬ ਸਹੂਲਤਾਂ ਵਾਲੀਆਂ, ਘੱਟੋ ਘੱਟ 2 ਵਿਦਿਅਕ ਸੰਸਥਾਵਾਂ (ਕਾਲਜ/ਸਕੂਲ) ਚਲਾ ਰਿਹਾ ਹੋਣਾ ਚਾਹੀਦਾ ਹੈ। ਸੰਸਥਾਵਾਂ ਦੀ ਗਿਣਤੀ ਅਤੇ ਵਿਦਿਆਰਥੀਆਂ ਦੀ ਗਿਣਤੀ ਦਾ ਹਿਸਾਬ ਲਗਾਉਂਦੇ ਸਮੇਂ ਇਨ੍ਹਾਂ ਸਮੂਹਾਂ ਵੱਲੋਂ ਚਲਾਈਆਂ ਜਾ ਰਹੀਆਂ ਪੁੰਨ-ਅਰਥ ਸੰਸਥਾਵਾਂ ਨੂੰ ਵੀ ਗਿਣਿਆ ਜਾਵੇਗਾ ਅਤੇ ਅੰਤਿਮ ਤੌਰ ਤੇ ਉਸ ਸਮੂਹ ਕੋਲ ਜ਼ਰੂਰੀ ਤੌਰ ਤੇ ਘੱਟ-ਘੱਟ 5.00 ਕਰੋੜ ਰੁਪਏ ਦੀ ਨਿਰੋਲ ਰਾਸ਼ੀ (net worth) ਹੋਣੀ ਚਾਹੀਦੀ ਹੈ।

ਇਹ ਕਸਵੱਟੀ ਵੱਧ ਤੋਂ ਵੱਧ 5 ਸਕੂਲਾਂ ਲਈ ਲਾਗੂ ਹੋਵੇਗੀ ਅਤੇ ਉਸ ਤੋਂ ਬਾਅਦ ਇਹ ਵਿੱਤੀ ਜ਼ਰੂਰਤਾਂ ਕਾਰੋਬਾਰੀ ਸਮੂਹ ਅਤੇ ਵਿਦਿਅਕ ਸਮੂਹ ਲਈ ਕ੍ਰਮਵਾਰ 25.00 ਅਤੇ 5.00 ਕਰੋੜ ਰੁਪਏ, ਜੋ ਵੀ ਸੂਰਤ ਹੋਵੇ, ਦੀਆਂ ਸਲੈਬਾਂ ਦੀ ਨਿਸਬਤ ਵਿਚ ਵਧਣਗੀਆਂ।

(ਛ) **ਸੰਬੱਧਤਾ (Affiliation)**

ਆਦਰਸ਼ ਸਕੂਲਾਂ ਲਈ ਸੀ.ਬੀ.ਐਸ.ਈ. ਨਾਲ ਲੋੜੀਂਦੀ ਸੰਬੱਧਤਾ (Affiliation) ਦੀ ਸਮਰੱਥ ਅਥਾਰਟੀ ਪਾਸੋਂ ਜ਼ਰੂਰੀ ਤੌਰ ਤੇ ਪ੍ਰਵਾਨਗੀ ਲੈਣੀ ਲੋੜੀਂਦੀ ਹੋਵੇਗੀ।

(ਜ) **ਕਾਰਗੁਜ਼ਾਰੀ-ਨਜ਼ਰਸਾਨੀ (Perfomance Review)**

ਪੰਜਾਬ ਸਿੱਖਿਆ ਵਿਕਾਸ ਬੋਰਡ ਸਾਲ ਵਿਚ ਇੱਕ ਵਾਰੀ ਆਦਰਸ਼ ਸਕੂਲਾਂ ਦੀ ਕਾਰਗੁਜ਼ਾਰੀ ਦੀ ਨਜ਼ਰਸਾਨੀ ਕਰੇਗਾ ਅਤੇ ਅਜਿਹੀ ਨਜ਼ਰਸਾਨੀ ਦੇ ਤੱਥਾਂ ਦੇ ਅਧਾਰ ਉਤੇ ਸਾਬਤ ਕੀਤੇ ਗਏ ਅਤੇ ਮੁਨਾਸਬ ਤੌਰ ਤੇ ਵਾਜਿਬ ਪ੍ਰੇਖਣਾਂ ਨੂੰ ਸਬੰਧਿਤ ਆਦਰਸ਼ ਸਕੂਲ ਦੀ ਮੈਨੇਜਮੈਂਟ ਨੂੰ ਦਰੁਸਤੀਆਂ, ਜੇਕਰ ਕੋਈ ਹੋਣ, ਕਰਨ ਵਾਸਤੇ ਭੇਜਿਆ ਜਾਵੇਗਾ।

(ਝ) **ਹੋਰ ਮੁੱਦਾ**

ਉਕਤ ਤੋਂ ਇਲਾਵਾ ਕੋਈ ਵੀ ਹੋਰ ਮੁੱਦਾ, ਜੋ ਸਥਾਨਕ ਮੈਨੇਜਮੈਂਟ ਦੇ ਅਧਿਕਾਰ ਖੇਤਰ ਤੋਂ ਬਾਹਰ ਦਾ ਹੋਵੇ, ਉਸ ਬਾਰੇ ਬੋਰਡ ਸਮੇਂ-ਸਮੇਂ ਸਿਰ ਫੈਸਲਾ ਕਰੇਗਾ। ਬੋਰਡ ਦਾ ਫੈਸਲਾ ਅੰਤਿਮ ਹੋਵੇਗਾ।

---

## ਰਾਜ ਵਿੱਚ ਆਯੁਰਵੈਦਿਕ ਡਿਸਪੈਂਸਰੀਆਂ ਦੀ ਗਿਣਤੀ

*1421. ਸਰਦਾਰ ਬਿਕਰਮ ਸਿੰਘ ਮਜੀਠੀਆ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ ਆਯੁਰਵੈਦਿਕ ਡਿਸਪੈਂਸਰੀਆਂ ਦੀ ਜ਼ਿਲ੍ਹਾ ਵਾਰ ਗਿਣਤੀ ਕਿੰਨੀ ਹੈ;

(ਅ) ਕੀ ਇਨ੍ਹਾਂ ਸਾਰੀਆਂ ਡਿਸਪੈਂਸਰੀਆਂ ਵਿਚ ਸਟਾਫ ਪੂਰਾ ਹੈ; ਜੇਕਰ ਨਹੀਂ ਤਾਂ ਸਟਾਫ ਤਾਇਨਾਤ ਕਰਨ ਲਈ ਸਰਕਾਰ ਕੀ ਉਪਰਾਲੇ ਕਰ ਰਹੀ ਹੈ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : (ੳ) ਲੋੜੀਂਦੀ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

(ਅ) ਡਿਸਪੈਂਸਰੀਆਂ ਵਿੱਚ ਸਟਾਫ ਸਬੰਧੀ ਸੂਚਨਾ ਅਨੁਲੱਗ 'ਅ' ਤੇ ਰੱਖੀ ਜਾਂਦੀ ਹੈ। ਹਾਲ ਦੀ ਘੜੀ ਡਿਸਪੈਂਸਰੀਆਂ ਵਿੱਚ ਸਟਾਫ ਪੂਰਾ ਨਹੀਂ ਹੈ ਅਤੇ ਰਾਜ ਸਰਕਾਰ ਵੱਲੋਂ ਖਾਲੀ ਆਸਾਮੀਆਂ ਭਰਨ ਲਈ ਪੂਰਾ ਯਤਨ ਕੀਤਾ ਜਾ ਰਿਹਾ ਹੈ।

ਅਨੁਲੱਗ "ੳ"

ਆਯੁਰਵੈਦਿਕ ਡਿਸਪੈਂਸਰੀਆਂ ਦੀ ਜ਼ਿਲ੍ਹਾ-ਵਾਈਜ਼ ਗਿਣਤੀ

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਡਿਸਪੈਂਸਰੀਆਂ ਦੀ ਗਿਣਤੀ |
|---|---|---|
| 1 | ਅੰਮ੍ਰਿਤਸਰ | 23 |
| 2 | ਬਰਨਾਲਾ | 11 |
| 3 | ਬਠਿੰਡਾ | 26 |
| 4 | ਫਰੀਦਕੋਟ | 8 |
| 5 | ਫਿਰੋਜ਼ਪੁਰ | 37 |
| 6 | ਫਤਿਹਗੜ੍ਹ ਸਾਹਿਬ | 12 |
| 7 | ਗੁਰਦਾਸਪੁਰ | 53 |
| 8 | ਹੁਸ਼ਿਆਰਪੁਰ | 45 |
| 9 | ਜਲੰਧਰ | 32 |
| 10 | ਕਪੂਰਥਲਾ | 27 |
| 11 | ਲੁਧਿਆਣਾ | 36 |
| 12 | ਮਾਨਸਾ | 13 |
| 13 | ਮੋਗਾ | 10 |
| 14 | ਮੁਕਤਸਰ | 13 |
| 15 | ਸ਼ਹੀਦ ਭਗਤ ਸਿੰਘ ਨਗਰ | 26 |
| 16 | ਪਟਿਆਲਾ | 31 |
| 17 | ਰੂਪਨਗਰ | 25 |
| 18 | ਸੰਗਰੂਰ | 34 |
| 19 | ਐਸ.ਏ.ਐਸ. ਨਗਰ | 23 |
| 20 | ਤਰਨਤਾਰਨ | 22 |
| | ਕੁੱਲ | 507 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਅਨੁਲੱਗ "ਅ"

ਆਯੁਰਵੈਦਿਕ ਡਿਸਪੈਂਸਰੀਆਂ ਵਿੱਚ ਕੈਟਾਗਰੀ-ਵਾਈਜ਼ ਮਨਜ਼ੂਰਸ਼ੁਦਾ ਅਤੇ ਭਰੀਆਂ ਅਸਾਮੀਆਂ

| ਲੜੀ ਨੰ: | ਅਸਾਮੀ ਦਾ ਨਾਮ | ਮਨਜ਼ੂਰਸ਼ੁਦਾ | ਭਰੀਆਂ | ਖਾਲੀ |
|---|---|---|---|---|
| 1 | ਆਯੁਰਵੈਦਿਕ ਮੈਡੀਕਲ ਅਫਸਰ | 507 | 286 | 221 |
| 2 | ਉਪ-ਵੈਦ | 559 | 330 | 229 |
| 3 | ਦਾਈ | 530 | 278 | 252 |
| 4 | ਦਰਜਾ-4 | 190 | 173 | 17 |

## MATTERS RAISED DURING ZERO HOUR AND THE STATEMENT BY THE MINISTER

ਮਾਨਯੋਗ ਸਪੀਕਰ : ਅਗਲੀ ਆਈਟਮ। ਬਾਠ ਸਾਹਿਬ।

**ਕੈਪਟਨ ਬਲਬੀਰ ਸਿੰਘ ਬਾਠ** : ਧੰਨਵਾਦ ਸਰ। ਮੈਂ ਸਮੁੱਚੇ ਹਾਊਸ ਦਾ ਤੇ ਸਰਕਾਰ ਦਾ ਧਿਆਨ ਬਹੁਤ ਹੀ ਗੰਭੀਰ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਕੀ ਲਫਜ਼ ਇਸ ਸਬੰਧੀ ਇਸਤੇਮਾਲ ਕਰਾਂ ? ਮੈਨੂੰ ਬੜਾ ਹੀ ਅਫ਼ਸੋਸ ਹੈ ਕਿ ਮੈਂ ਇੱਕ ਇਹੋ ਜਿਹਾ ਮੁੱਦਾ ਉਠਾਉਣ ਜਾ ਰਿਹਾ ਹਾਂ ਜਿਹੜਾ ਸਭ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਥੋੜ੍ਹੇ ਚਿਰ ਪਹਿਲਾਂ ਤੋਂ ਪ੍ਰੋਸੈੱਸ ਚੱਲ ਰਿਹਾ ਹੈ ਅਤੇ ਹੁਣ ਵੀ ਚੱਲ ਰਿਹਾ ਹੈ ਕਿ ਡਾਕਟਰਾਂ ਦੀ ਭਰਤੀ ਹੋ ਰਹੀ ਹੈ। ਅਖਬਾਰਾਂ ਵਿੱਚ ਬੜੀ ਚਰਚਾ ਹੈ ਔਰ ਸ਼ਰਮ ਵੀ ਆਉਂਦੀ ਹੈ ਕਿ 100 ਡਾਕਟਰ ਪਹਿਲੇ ਦਿਨ ਸਿਲੈਕਟ ਹੋਏ, 212 ਅਗਲੇ ਦਿਨ, ਇਸ ਤਰ੍ਹਾਂ 312 ਦੇ ਕਰੀਬ ਡਾਕਟਰ ਸਿਲੈਕਟ ਹੋਏ। ਤਕਰੀਬਨ 800-900 ਡਾਕਟਰ ਸਿਲੈਕਟ ਕਰਨੇ ਹਨ। 2000 ਤੋਂ ਉਪਰ ਐਪਲੀਕੇਸ਼ਨਜ਼ ਹਨ। ਸਪੀਕਰ ਸਾਹਿਬ, ਕੁਰੱਪਸ਼ਨ ਦੀ ਇੰਤਹਾ ਹੋ ਗਈ ਹੈ। ਇਸ ਬਾਰੇ ਕਹਿਣ ਦੀ ਲੋੜ ਨਹੀਂ ਹੈ। ਅਖਬਾਰਾਂ ਭਰੀਆਂ ਪਈਆਂ ਹਨ। 'ਟ੍ਰਿਬਿਊਨ' ਵਿੱਚ ਰੋਜ਼ ਖਬਰਾਂ ਆਉਂਦੀਆਂ ਹਨ। 14 ਜਾਂ 15 ਲੱਖ ਦੀ ਰਿਸ਼ਵਤ, ਕਈ ਅਖਬਾਰਾਂ ਨੇ ਤਾਂ 50-60 ਲੱਖ ਰਿਸ਼ਵਤ ਦੇ ਵੀ ਦੋਸ਼ ਲਗਾਏ ਹਨ। ਕੀ ਬਣੂੰ ਸਾਡੇ ਦੇਸ਼ ਦਾ ? ਜਿਥੇ ਡਾਕਟਰ ਵੀ ਸਿਫਾਰਸ਼ਾਂ ਨਾਲ ਤੇ ਪੈਸੇ ਦੇ ਕੇ ਆਉਣੇ ਹਨ, ਇਸ ਸਮਾਜ ਦਾ ਕੀ ਬਣੇਗਾ ? ਇਹੋ ਜਿਹੇ ਡਾਕਟਰ ਫਿਰ ਸਾਡੀ ਗੱਲ ਕੀ ਕਰਨਗੇ ? ਇਹ ਸਮਾਜ ਤੇ ਭੱਦਾ ਕਲੰਕ ਹੈ। ਸਾਡੇ ਪਬਲਿਕ ਸਰਵਿਸ ਕਮਿਸ਼ਨ ਤੇ ਇਹ ਬਹੁਤ ਵੱਡਾ ਧੱਬਾ ਹੈ। ਕਾਈਂਡਲੀ ਇਸ ਦੀ ਕੋਈ ਇਨਕੁਆਇਰੀ ਕਰਵਾਓ ਤੇ ਸਬੰਧਤ ਭ੍ਰਿਸ਼ਟਾਚਾਰੀਆਂ ਨੂੰ ਜੇਲ੍ਹਾਂ ਅੰਦਰ ਕਰਵਾਓ। ਸਾਡਾ ਸਮਾਜ ਕਿੱਧਰ ਜਾ ਰਿਹਾ ਹੈ ? ਅਸੀਂ ਕਿੱਧਰ ਜਾ ਰਹੇ ਹਾਂ ? ਕਾਈਂਡਲੀ ਇਸ ਪਾਸੇ ਵੱਲ ਜ਼ਰੂਰ ਧਿਆਨ ਦਿਓ।

ਮਾਨਯੋਗ ਸਪੀਕਰ : ਬਰਾੜ ਸਾਹਿਬ, ਪਬਲਿਕ ਸਰਵਿਸ ਕਮਿਸ਼ਨ ਕਾਂਸਟੀਚਿਊਸ਼ਨਲ ਅਦਾਰਾ ਹੈ। ਇਸ ਦੀ ਇਨਕੁਆਇਰੀ ਸਬੰਧੀ ਜਾਂ ਗੱਲ ਸਬੰਧੀ ਮੈਂ ਐਡਵੋਕੇਟ ਜਨਰਲ ਦੀ ਰਾਏ ਲੈਣੀ ਮੁਨਾਸਿਬ ਸਮਝਾਂਗਾ। ਕੱਲ੍ਹ ਉਨ੍ਹਾਂ ਨੂੰ ਮੈਂ ਇਸ ਹਾਊਸ ਵਿੱਚ ਸੱਦਾਂਗਾ। ਉਸ ਦੌ ਵਿੱਚ ਉਨ੍ਹਾਂ ਦੀ ਓਪੀਨੀਅਨ ਕਾਂਸਟੀਚਿਊਸ਼ਨਲ ਅਦਾਰੇ ਦੇ ਮੁਤੱਲਕ ਲੈ ਸਕਾਂਗੇ। ਕੱਲ੍ਹ ਇਸ ਬਾਰੇ ਜ਼ਰੂਰ ਕੁਝ ਕਰਾਂਗੇ।

ਕੈਪਟਨ ਬਲਬੀਰ ਸਿੰਘ ਬਾਠ : ਧੰਨਵਾਦ ਜੀ।

ਮਾਨਯੋਗ ਸਪੀਕਰ : ਸਰਦਾਰ ਅਮਰਜੀਤ ਸਿੰਘ ਸਾਹੀ ਜੀ।

ਸਰਦਾਰ ਅਮਰਜੀਤ ਸਿੰਘ ਸਾਹੀ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਦਨ ਦੇ ਧਿਆਨ ਵਿੱਚ ਇੱਕ ਗੱਲ ਲਿਆਉਣੀ ਚਾਹੁੰਦਾ ਹਾਂ। ਮੇਰੇ ਸਾਰੇ ਸਾਥੀ ਇੱਥੇ ਬੈਠੇ ਹਨ। ਮਹਿੰਗਾਈ ਦੀ ਚਰਚਾ ਗਲੀ-ਗਲੀ ਹੋ ਰਹੀ ਹੈ। ਥੋੜ੍ਹੇ ਦਿਨ ਪਹਿਲਾਂ ਵੀ ਇਸ ਬਾਰੇ ਜ਼ਿਕਰ ਕੀਤਾ ਗਿਆ ਹੈ ਕਿ ਘਰ ਦੇ ਚੁੱਲ੍ਹੇ ਬੰਦ ਹਨ। ਔਰਤਾਂ ਮਹਿਸੂਸ ਕਰਦੀਆਂ ਹਨ ਕਿ ਸਾਡਾ ਹੁਣ ਖਰਚਾ ਨਹੀਂ ਚਲਦਾ। ਮਿਹਰਬਾਨੀ ਕਰ ਦਿਉ ਜੀ ਕਿਉਂਕਿ ਐਮ.ਐਲ.ਏ. ਦੇ ਘਰ ਵੀ ਚੁੱਲ੍ਹਾ ਚਲਦਾ ਹੈ, ਖਰਚਾ ਹੁੰਦਾ ਹੈ। ਤੇਲ ਦੀਆਂ ਕੀਮਤਾਂ ਵਧ ਗਈਆਂ ਹਨ। ਪਿਛਲੀ ਵਾਰੀ ਇੱਕ ਵਾਅਦਾ ਕਰਕੇ ਵਾਪਸ ਲੈ ਲਿਆ ਸੀ। ਅਸੀਂ ਤੁਹਾਡੇ ਚਰਨਾਂ ਵਿੱਚ ਬੇਨਤੀ ਕਰਦੇ ਹਾਂ। ਮੈਂ ਤਾਂ ਸਾਰੇ ਭਰਾਵਾਂ ਦੀ ਤਰਫੋਂ ਸਾਂਝੀ ਬੇਨਤੀ ਕਰਦਾ ਹਾਂ ਕਿ ਹੁਣ ਤਾਂ ਸਾਡੇ ਚੁੱਲ੍ਹੇ ਵੀ ਚੱਲਣੇ ਬੰਦ ਹੋ ਗਏ ਹਨ। (ਥੰਪਿੰਗ)। ਮੇਰਾ ਖਿਆਲ ਹੈ ਕਿ ਲੰਗਰ ਪਾਣੀ ਤਾਂ ਜਨਾਬ ਦੇ ਘਰੇ ਵੀ ਚੱਲਦਾ ਹੈ ਜੀ। ਤੁਸੀਂ ਇਸ ਦਾ ਅੰਦਾਜ਼ਾ ਤਾਂ ਲਗਾ ਹੀ ਸਕਦੇ ਹੋ। ਸਾਰੇ ਕੁਝ ਦਾ ਤੁਸੀਂ ਵਾਅਦਾ ਵੀ ਕੀਤਾ ਸੀ। ਸਾਰਿਆਂ ਨੇ ਪਾਸ ਵੀ.........(ਵਿਘਨ)..

ਕੁਝ ਆਵਾਜ਼ਾਂ : ਐਸ਼ੋਰੈਂਸ ਦਿਵਾਓ ਜੀ। (ਸ਼ੋਰ)

ਮਾਨਯੋਗ ਸਪੀਕਰ : ਇੱਕ ਮਿੰਟ ਜੀ। ਇੱਕ ਮਿੰਟ ਲਈ ਬੈਠੋ। ਸਿਰਫ ਐਸ਼ੋਰੈਂਸ ਹੀ ਨਹੀਂ, ਖਜ਼ਾਨਾ ਮੰਤਰੀ ਸਾਹਿਬ ਵੱਲੋਂ ਵੀ ਇਹ ਹਾਂ ਹੋਈ ਸੀ ਔਰ ਗੱਲ ਜਿਹੜੀ ਰਹਿ ਗਈ, ਮੈਂ ਫਿਰ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਨਾਲ ਵੀ ਕੀਤੀ ਸੀ। ਇਨ੍ਹਾਂ ਨੇ ਪੂਰੀ ਹਾਂ ਕੀਤੀ ਹੈ। ਕੁਮਿਟਮੈਂਟ ਵੀ ਕੀਤੀ ਹੈ। (ਥੰਪਿੰਗ) ਇਸ ਸਟੇਜ ਤੇ ਜੇ ਗੱਲ ਕਰਨੀ ਚਾਹੁਣ, ਮੰਤਰੀ ਸਾਹਿਬਾਨ ਦੀ ਵੀ ਔਰ ਐਮ.ਐਲ.ਏ. ਸਾਹਿਬ ਦੀ ਵੀ, ਜੇ ਚਾਹੁਣ ਤਾਂ ਗੱਲ ਉਠ ਕੇ ਕਰ ਲੈਣ ਕਿਉਂਕਿ ਤੁਹਾਡੇ ਵੱਲੋਂ ਜਿਹੜੀ ਕੁਮਿਟਮੈਂਟ ਆਈ ਹੈ, ਉਸ ਦਾ ਮੈਂ ਜ਼ਿਕਰ ਕਰ ਦਿੱਤਾ ਹੈ ਔਰ ਆਉਣੀ ਚਾਹੀਦੀ ਹੈ। ਫਾਈਨਾਂਸ ਮਨਿਸਟਰ ਸਾਹਿਬ, ਇਹ ਤੁਸੀਂ ਲਿਆਓ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਜ਼ੀਰੋ ਆਵਰ ਵਿੱਚ ਜੇਕਰ ਕੋਈ ਸਟੇਟ ਦਾ ਅਹਿਮ ਭਖਦਾ ਮਸਲਾ ਹੋਵੇ ਤਾਂ ਉਸ ਦੀ ਗੱਲ ਆ ਸਕਦੀ ਹੈ। ਸਪੀਕਰ ਸਾਹਿਬ, ਜੋ ਤੁਸੀਂ ਹੁਕਮ ਕੀਤਾ ਹੈ, ਉਸ ਨੂੰ ਮੈਂ ਨਿਭਾਉਣਾ ਹੈ ਪਰ ਇੱਕ ਹੋਰ ਗੱਲ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਜ਼ਰੂਰ ਦੱਸਣੀ ਚਾਹੁੰਦਾ ਹਾਂ ਕਿ ਆਪਾਂ ਸਾਰੇ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਐਮ.ਐਲ.ਏ. ਬਣੇ ਹਾਂ। ਇਹ ਪਬਲਿਕ ਸਰਵਿਸ ਹੈ। ਕੋਈ ਮੈਨੂੰ ਘਰੋਂ ਬੁਲਾ ਕੇ ਨਹੀਂ ਸੀ ਲਿਆਇਆ ਕਿ ਮਨਪ੍ਰੀਤ ਸਾਡੀ ਸਟੇਟ ਦਾ ਕੰਮ ਨਹੀਂ ਚੱਲਣਾ। ਇੱਕ ਪ੍ਰੈਸਟੀਜ ਹੁੰਦੀ ਹੈ। ਜਦ ਤੁਸੀਂ ਆਪਣੇ ਰਾਜ ਜਾਂ ਦੇਸ਼ ਦੀ ਸੇਵਾ ਕਰਦੇ ਹੋ ਤਾਂ ਗੌਰਵ ਹੁੰਦਾ ਹੈ। ਇਹ ਪੈਸੇ ਪਿੱਛੇ ਨਹੀਂ ਹੈ ਕਿ ਚੁੱਲ੍ਹਾ ਨਹੀਂ ਚੱਲ ਰਿਹਾ ਇਸ ਕਰਕੇ ਐਮ.ਐਲ.ਏ. ਬਣੇ ਹਾਂ। ਜਨਾਬ ਨੇ ਜੋ ਹੁਕਮ ਕੀਤਾ ਹੈ ਔਰ ਜੋ ਐਮ.ਐਲ.ਏ. ਸਾਹਿਬਾਨ ਹੁਕਮ ਕਰਨਗੇ, ਉਹ ਵੀ ਠੀਕ ਹੈ ਪਰ ਬੈਕਗਰਾਂਉਂਡ ਇਹ ਹੈ ਕਿ ਇਹ ਪੈਸੇ ਲਈ ਨਹੀਂ ਹੈ। ਇਸ ਕਰਕੇ ਤਾਂ ਨਹੀਂ ਅਸੀਂ ਐਮ.ਐਲ.ਏ. ਬਣੇ ਕਿ ਕੋਈ ਹੋਰ ਨੌਕਰੀ ਜਾਂ ਕਾਰੋਬਾਰ ਨਹੀਂ ਹੈ। ਸੋ, ਇਸ ਗੱਲ ਦਾ ਸਾਹੀ ਸਾਹਿਬ ਜ਼ਰੂਰ ਧਿਆਨ ਰੱਖਣ।

**ਮਾਨਯੋਗ ਸਪੀਕਰ** : ਮੈਂ ਮਹਿਸੂਸ ਕਰਦਾ ਹਾਂ ਕਿ ਇਸ ਇਸ਼ੂ ਤੇ ਹੋਰ ਕੋਈ ਗੱਲ ਕਰਨੀ ਠੀਕ ਨਹੀਂ। ਜੋ ਤੁਹਾਡੀ ਗੱਲ ਆ ਗਈ ਹੈ, ਉਸ ਤੇ ਉਹ ਫੁੱਲ ਚਾੜ੍ਹਨਗੇ। ਜੋ ਵੀ ਹੈ, ਉਹ ਸਾਹਮਣੇ ਆ ਜਾਵੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਬੜਾ ਅਹਿਮ ਮਸਲਾ ਹਾਊਸ ਦੇ ਸਾਹਮਣੇ ਔਰ ਉਪ-ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ । ਕਿਉਂਕਿ ਹੋਮ ਦਾ ਮਹਿਕਮਾ ਇਨ੍ਹਾਂ ਕੋਲ ਹੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਦੂਲਗੜ੍ਹ ਵਿੱਚ ਫੇਕ ਕਰੰਸੀ ਫੜ੍ਹੀ ਗਈ ਹੈ। ਕਾਨੂੰਨ ਸਾਰਿਆਂ ਲਈ ਇੱਕ ਹੋਣਾ ਚਾਹੀਦਾ ਹੈ। ਸਾਰੇ ਪੰਜਾਬ ਵਿੱਚ ਦੋ ਤਰ੍ਹਾਂ ਦਾ ਕਾਨੂੰਨ ਚੱਲ ਰਿਹਾ ਹੈ। ਦੋ ਲੱਖ ਰੁਪਏ ਤੋਂ ਉਪਰ ਦੀ ਫੇਕ ਕਰੰਸੀ ਫੜੀ ਗਈ। 30,000 ਰੁਪਏ ਸਰਦੂਲਗੜ੍ਹ ਵਿੱਚ ਇੱਕ ਮਿਊਂਸਿਪਲ ਕੌਂਸਲਰ ਤੋਂ ਫੜੇ ਗਏ। ਉਸ ਨੂੰ ਛੱਡ ਦਿੱਤਾ ਗਿਆ। ਉਸ ਲਈ ਕਾਨੂੰਨ ਵੱਖਰਾ ਹੈ। ਤਿੰਨ ਹੋਰ ਬੰਦਿਆਂ ਤੇ ਪਰਚਾ ਪਾਇਆ ਗਿਆ ਹੈ। ਐਸ.ਐਸ.ਪੀ. ਦੇ ਨੋਟਿਸ ਵਿੱਚ ਇਹ ਗੱਲ ਲਿਆਂਦੀ ਨਹੀਂ ਗਈ। ਡੀ.ਐਸ.ਪੀ. ਦਾ ਕਾਨੂੰਨ ਅੱਡ ਹੈ, ਥਾਣੇ ਦਾ ਅੱਡ ਹੈ। ਇਹ ਬਹੁਤ ਅਹਿਮ ਮਸਲਾ ਹੈ ਜੀ। ਲੋਕਾਂ ਨੂੰ ਇਨਸਾਫ ਮਿਲਣਾ ਚਾਹੀਦਾ ਹੈ। ਇਸ ਤੋਂ ਵੱਧ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਬੜੇ ਹੀ ਅਹਿਮ ਮਸਲੇ ਤੇ ਦਿਵਾਉਣਾ ਚਾਹੁੰਦਾ ਹੈ। ਪੀ.ਆਈ.ਐਮ.ਐਸ. ਜਲੰਧਰ ਦੀ ਜੋ ਪ੍ਰਾਪਰਟੀ ਹੈ, ਉਹ ਤਕਰੀਬਨ 2000 ਕਰੋੜ ਰੁਪਏ ਕੀਮਤ ਦੀ ਹੈ। ਇਸ ਲਈ ਸਾਰੇ ਕਾਨੂੰਨ ਛਿੱਕੇ ਤੇ ਟੰਗ ਦਿੱਤੇ ਹਨ ਔਰ ਇਸ ਲਈ 120 ਕਰੋੜ ਰੁਪਏ ਕੀਮਤ ਰੱਖੀ ਗਈ ਹੈ। ਜੇਕਰ ਓਪਨ ਮਾਰਕੀਟ ਵਿੱਚ ਆਕਸ਼ਨ ਕਰਵਾਈ ਜਾਵੇ ਤਾਂ ਇਸ ਦਾ 2000 ਕਰੋੜ ਰੁਪਏ ਤੋਂ ਵੱਧ ਦਾ ਮੁੱਲ ਹੈ।

**ਮਾਨਯੋਗ ਸਪੀਕਰ** : ਮੈਂ ਸਾਰੇ ਹਾਊਸ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਜਦੋਂ ਮਰਜ਼ੀ ਜੀਅ ਕਰੇ ਉਠ ਕੇ ਗੱਲ ਨਹੀਂ ਕੀਤੀ ਜਾ ਸਕਦੀ। ਜਦ ਹਾਊਸ ਵਿੱਚ ਇੱਕ ਇਸ਼ੂ ਮੁਤੱਲਕ ਗੱਲ ਹੋ ਗਈ ਹੈ, ਫਿਰ ਉਸ ਨੂੰ ਵਾਰ-ਵਾਰ ਨਹੀਂ ਕੀਤਾ ਜਾਣਾ ਚਾਹੀਦਾ। ਖਹਿਰਾ ਸਾਹਿਬ ਵੱਲੋਂ ਪਹਿਲਾਂ ਇਹ ਗੱਲ ਕੱਲ੍ਹ ਗਵਰਨਰ ਐਡਰੈੱਸ ਤੇ ਕੀਤੀ ਜਾ ਚੁੱਕੀ ਹੈ।......(ਵਿਘਨ) ਖਹਿਰਾ ਜੀ, ਬੈਠੋ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਬੜੇ ਮਹੱਤਵਪੂਰਨ ਮੁੱਦੇ ਵੱਲ ਲਿਜਾਣਾ ਚਾਹੁੰਦਾ ਹਾਂ। ਹਜ਼ਾਰਾਂ-ਕਰੋੜਾਂ ਰੁਪਏ ਦੀ ਪ੍ਰਾਪਰਟੀ ਪੰਜਾਬ ਸਰਕਾਰ ਦੀ, ਜਿਸ ਵਿੱਚ ਹਰ ਪੰਜਾਬੀ ਬਾਸ਼ਿੰਦੇ ਦਾ ਹਿੱਸਾ ਹੈ, ਉਸ ਨੂੰ ਨਜ਼ਰ ਵਿੱਚ ਰੱਖਦੇ ਹੋਏ ਇਹ ਨੋਟਿਸ ਵਿੱਚ ਆਇਆ ਹੈ ਕਿ ਇਨ੍ਹਾਂ ਪ੍ਰਾਪਰਟੀਜ਼ ਨੂੰ ਗੈਰ ਕਾਨੂੰਨੀ ਤੌਰ ਤੇ ਵੇਚਿਆ ਜਾ ਰਿਹਾ ਹੈ ਜਾਂ ਟਰਾਂਸਫਰ ਕੀਤਾ ਜਾ ਰਿਹਾ ਹੈ ਔਰ ਇਸ ਦੀ ਸਿੰਗਲ ਵਿੰਡੋ ਅਲਾਟਮੈਂਟ ਕੀਤੀ ਜਾ ਰਹੀ ਹੈ। ਮੈਂ ਉਦਾਹਰਣ ਦੇ ਤੌਰ ਤੇ ਕਹਿ ਸਕਦਾ ਹਾਂ ਕਿ ਪਟਿਆਲਾ ਵਿੱਚ ਬੱਸ ਸਟੈਂਡ ਦੇ ਨੇੜੇ ਇੱਕ ਰਾਜਪੁਰਾ ਕਾਲੋਨੀ ਹੈ। ਇਸ ਦੀ ਕਰੀਬ 40 ਏਕੜ ਜ਼ਮੀਨ ਪੀ.ਆਈ.ਡੀ.ਬੀ. ਨੂੰ ਟ੍ਰਾਂਸਫਰ ਹੋ ਚੁੱਕੀ ਹੈ। ਪੀ.ਆਈ.ਡੀ.ਬੀ. ਨੂੰ ਟ੍ਰਾਂਸਫਰ ਕਰਨ ਦਾ ਮਤਲਬ ਹੈ ਕਿ ਉਹ ਅੱਗੇ ਇਸ ਜ਼ਮੀਨ ਨੂੰ ਕਿਸੇ ਵੀ ਪ੍ਰਾਈਵੇਟ ਪਾਰਟੀ ਨੂੰ, ਕਿਸੇ ਵੀ ਪਰਪਜ਼ ਲਈ ਵੇਚ ਸਕਦੀ ਹੈ। ਇਹੋ ਨਹੀਂ, ਅਜਿਹੀਆਂ ਜ਼ਮੀਨਾਂ ਵੇਚਣ ਤੋਂ ਬਾਅਦ ਇਹ ਪੈਸਾ ਸਰਕਾਰ ਦੇ ਕੰਸੋਲੀਡੇਟਿਡ ਫੰਡ ਵਿੱਚ ਆਉਣਾ ਚਾਹੀਦਾ ਹੈ ਔਰ ਉਸ ਦਾ ਖਰਚਾ ਲੈਜਿਸਲੇਚਰ ਕੋਲੋਂ ਅਪਰੂਵ ਹੋਣਾ ਬਹੁਤ ਜ਼ਰੂਰੀ ਹੈ। ਉਹ ਪੈਸਾ ਬਿਲਕੁਲ ਗੈਰ ਕਾਨੂੰਨੀ ਤੌਰ ਤੇ ਜਾ ਰਿਹਾ ਹੈ ਔਰ ਇਸ ਦੀ ਖੁਰਦ-ਬੁਰਦ ਹੋ ਰਹੀ ਹੈ। ਇਸੇ ਤਰ੍ਹਾਂ ਇੱਕ ਹੋਰ ਪ੍ਰਾਪਰਟੀ ਬਰਲਟਨ ਪਾਰਕ, ਜਲੰਧਰ ਵਿੱਚ ਹੈ। ਉਹ ਵੀ ਤਕਰੀਬਨ 65 ਏਕੜ ਜਗ੍ਹਾ ਹੈ ਔਰ ਲੋਕ ਇਸ ਵੇਲੇ ਉਸ ਪਾਰਕ ਨੂੰ ਇਸਤੇਮਾਲ ਕਰ ਰਹੇ ਹਨ, ਉਸ ਜਗ੍ਹਾ ਤੇ ਵੀ ਹੋਟਲ ਔਰ ਸ਼ਾਪਿੰਗ ਮਾਲ ਬਣਾਉਣ ਦੀਆਂ ਸਕੀਮਾਂ ਬਣ ਗਈਆਂ ਹਨ। ਇਸੇ ਤਰ੍ਹਾਂ ਹੀ ਕਪੂਰਥਲਾ ਰੋਡ ਤੇ ਇਰੀਗੇਸ਼ਨ ਦੇ ਰੈਸਟ ਹਾਊਸ ਨੂੰ ਖਾਲੀ ਕਰਾ ਦਿੱਤਾ ਗਿਆ ਹੈ ਕਿਉਂਕਿ ਉਸ ਨੂੰ ਵੇਚਣ ਲਈ ਕਿਸੇ ਪ੍ਰਾਈਵੇਟ ਪਾਰਟੀ ਨਾਲ ਗੱਲਬਾਤ ਕੀਤੀ ਜਾ ਰਹੀ ਹੈ। ਉਹ ਜ਼ਮੀਨ ਵੇਚੀ ਜਾਣੀ ਹੈ। ਮੈਂ, ਸਪੀਕਰ ਸਾਹਿਬ, ਤੁਹਾਨੂੰ ਵੀ ਬੇਨਤੀ ਕਰਨੀ ਹੈ ਅਤੇ ਗੌਰਮਿੰਟ ਨੂੰ ਵੀ ਬੇਨਤੀ ਹੈ ਕਿ ਕਿਸੇ ਸਿਟਿੰਗ ਜੱਜ ਦੀ ਇਨਕੁਆਇਰੀ ਲਾ ਕੇ ਇਸ ਦੀ ਤਫਤੀਸ਼ ਕੀਤੀ ਜਾਵੇ ਔਰ ਜਿਹੜੀਆਂ ਇਹ ਪ੍ਰਾਪਰਟੀਜ਼ ਵੇਚੀਆਂ ਜਾ ਚੁੱਕੀਆਂ ਹਨ ਜਾਂ ਵੇਚਣ ਵਾਲੀਆਂ ਹਨ, ਇਨ੍ਹਾਂ ਦੇ ਵੇਰਵੇ ਸਦਨ ਦੇ ਸਾਹਮਣੇ ਆਉਣ ਔਰ ਜਿਹੜੀਆਂ ਸੇਲ ਰਸੀਟਸ ਹਨ, ਸਰਕਾਰ ਦੀ ਇਨਕਮ ਹੋਈ ਹੈ, ਉਹ sale proceeds and revenues should come into the Consolidated Fund of the Government so that the revenue which is coming into the exchequer should be utilised for the benefit of the masses of Punjab.

The issue raised by Khaira Ji, regarding PIMS is also related to this. ਇਸ ਤਰ੍ਹਾਂ ਖੁਰਦ-ਬੁਰਦ ਨਾ ਕੀਤਾ ਜਾਵੇ। ਇਸ ਵਾਸਤੇ ਵੀ ਤੁਸੀਂ ਇਕ ਕਮੇਟੀ ਬਣਾਓ। ਮੈਂ ਇਹ ਗੱਲ ਤੁਹਾਡੇ ਧਿਆਨ ਵਿੱਚ ਵੀ ਲਿਆਉਣਾ ਚਾਹੁੰਦਾ ਹਾਂ ਅਤੇ ਸਰਕਾਰ ਨੂੰ ਵੀ ਬੇਨਤੀ ਕਰਦਾ ਹਾਂ ਕਿ ਬਠਿੰਡਾ ਔਰ ਮੁਹਾਲੀ ਵਿਖੇ ਸਿੰਗਲ ਵਿੰਡੋ ਅਲਾਟਮੈਂਟ ਹੋ ਚੁੱਕੀ ਹੈ ਔਰ ਕੋਈ ਵੀ ਟੈਂਡਰ ਨਹੀਂ ਹੋਇਆ। ਮੈਂ ਵਾਰ-ਵਾਰ ਰਿਕੁਐਸਟ ਕਰਾਂਗਾ ਕਿ ਇਸ ਦੀ ਇਨਕੁਆਇਰੀ ਸੀ.ਬੀ.ਆਈ. ਨੂੰ ਦੇ ਦਿਉ ਜਾਂ ਕਿਸੇ ਸਿਟਿੰਗ ਜੱਜ ਤੋਂ ਕਰਾਓ ਤਾਂ ਹੀ ਲੋਕਾਂ ਨੂੰ ਔਰ ਪੰਜਾਬ ਦੀ ਜਨਤਾ ਨੂੰ ਇਸ ਦੇ ਬਾਰੇ ਸਹੀ ਇਨਫਰਮੇਸ਼ਨ ਮਿਲ ਸਕੇਗੀ। ਇਹ ਹਜ਼ਾਰਾਂ-ਕਰੋੜਾਂ ਰੁਪਇਆਂ ਦੀ ਪ੍ਰਾਪਰਟੀ ਹੈ। ਮੈਂ ਇਹ ਕੋਈ 100-200 ਰੁਪਏ ਦੀ ਗੱਲ ਨਹੀਂ ਕਰ ਰਿਹਾ। ਪੰਜਾਬ ਵਿੱਚ ਬਹੁਤ ਵੱਡੇ ਪੈਮਾਨੇ ਤੇ ਪ੍ਰਾਪਰਟੀਜ਼

[ਰਾਣਾ ਗੁਰਮੀਤ ਸਿੰਘ ਸੋਢੀ]

ਪਈਆਂ ਹਨ। ਪਹਿਲਾਂ ਇਹ ਜ਼ਮੀਨਾਂ ਪੁੱਡਾ ਰਾਹੀਂ ਵੇਚੀਆਂ ਜਾਂਦੀਆਂ ਸਨ। ਸਾਲ-ਡੇਢ ਸਾਲ ਤੋਂ ਇਹ ਢਾਂਚਾ ਸਰਕਾਰ ਨੇ ਬਦਲ ਦਿੱਤਾ ਹੈ। ਜਾਂ ਤਾਂ ਪੁੱਡਾ ਵਿੱਚ ਕੁਰੱਪਸ਼ਨ ਬਹੁਤ ਜ਼ਿਆਦਾ ਹੋ ਗਈ ਹੈ ? ਇਹ ਪੀ.ਆਈ.ਡੀ.ਬੀ. ਨੂੰ ਕੰਮ ਕਿਉਂ ਟਰਾਂਸਫਰ ਕਰ ਦਿੱਤਾ ਹੈ ? ਤੁਹਾਡੇ ਵੱਲੋਂ ਹੀ ਕੋਈ ਐਸ਼ੋਰੈਂਸ ਮਿਲ ਜਾਵੇ। ਉਪ ਮੁੱਖ ਮੰਤਰੀ ਤੋਂ ਐਸ਼ੋਰੈਂਸ ਮਿਲ ਜਾਵੇ ਤਾਂ ਕਿ ਸਦਨ ਇਸ ਗੱਲ ਤੋਂ ਸੰਤੁਸ਼ਟ ਹੋ ਜਾਵੇ। ਸਾਡੀ ਪਾਰਟੀ ਵੱਲੋਂ ਇਹ ਡਿਮਾਂਡ ਹੈ। ਇਸ ਦੀ ਇਨਕੁਆਇਰੀ ਕਰਾਈ ਜਾਵੇ। (ਵਿਰੋਧੀ ਧਿਰ ਵੱਲੋਂ ਵਿਘਨ)।

ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰੇ ਹਾਊਸ ਦਾ ਧਿਆਨ ਇਕ ਬੜੇ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ।

(ਇਸ ਸਮੇਂ ਸਮੁੱਚੀ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ **ਨਾਅਰੇ ਮਾਰ ਰਹੇ ਸਨ।)

ਮਾਨਯੋਗ ਸਪੀਕਰ : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ।

ਮੁੱਖ ਸੰਸਦੀ ਸਕੱਤਰ, ਖੇਤੀਬਾੜੀ : ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਪੰਜਾਬ ਦੇ ਐਮ.ਐਲ.ਏਜ਼. ਦੀ ਇਕ ਹਾਊਸਿੰਗ ਡਿਵੈਲਪਮੈਂਟ ਸੁਸਾਇਟੀ ਬਣੀ ਸੀ। ਇਸ ਸੁਸਾਇਟੀ ਵਿੱਚ ਸਾਰੀਆਂ ਪਾਰਟੀਆਂ ਦੇ ਬੰਦੇ ਮੈਂਬਰ ਬਣੇ ਸਨ। ਇਸ ਹਾਊਸਿੰਗ ਸੁਸਾਇਟੀ ਨੇ ਇਕ.....(ਵਿਘਨ)

(ਇਸ ਸਮੇਂ ਸਮੁੱਚੀ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ **ਨਾਅਰੇ ਮਾਰ ਰਹੇ ਸਨ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਮਾਨਯੋਗ ਸਪੀਕਰ : ਤੁਹਾਨੂੰ ਕਹਿਣ ਦੀ ਲੋੜ ਨਹੀਂ ਹੈ। ਆਪਾਂ ਕਿਉਂ ਹਾਊਸ ਦਾ ਵਾਤਾਵਰਣ ਬੇਸੁਆਦਾ ਕਰਨ ਦੀ ਗੱਲ ਕਰਦੇ ਹਾਂ। (ਵਿਘਨ)..... ਜਾਂ ਫਿਰ ਤੁਸੀਂ ਕਰ ਲਓ....(ਵਿਘਨ) ਹਾਊਸ ਦਾ ਇੱਕ ਸਿਸਟਮ ਹੈ। ਇਹ ਹਾਊਸ ਦਾ ਪ੍ਰਿੰਸੀਪਲ ਹੈ ਕਿ ਗੱਲ ਜਿਹੜੀ ਅੱਜ ਤੁਸੀਂ ਇਕ ਵਾਰ ਕਰ ਲਈ, ਉਹ ਹਾਊਸ ਦੇ ਨੋਟਿਸ ਵਿੱਚ ਲਿਆ ਦਿੱਤੀ, ਉਸ ਬਾਰੇ ਹਰ ਰੋਜ਼ ਮੁੜ-ਮੁੜ ਕੇ ਗੱਲ ਕਰਨਾ ਠੀਕ ਨਹੀਂ ਜਾਪਦਾ।

ਸਰਦਾਰ ਸੁਖਪਾਲ ਸਿੰਘ ਖਹਿਰਾ : ਇਹ ਬੜਾ ਬਰਨਿੰਗ ਇਸ਼ੂ ਹੈ। ਇਸ ਦਾ ਜਵਾਬ ਨਹੀਂ ਆਇਆ।

ਮਾਨਯੋਗ ਸਪੀਕਰ : ਅਜੇ ਤਾਂ ਇਨ੍ਹਾਂ ਨੇ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਬੋਲਣਾ ਹੈ। (ਵਿਘਨ) ਇਨ੍ਹਾਂ ਨੇ ਅਜੇ ਬੋਲਣਾ ਹੈ। ਇਸ ਦਾ ਜਵਾਬ ਵੀ ਆਉਣਾ ਹੈ। (ਵਿਘਨ)

**Not recorded as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਹਾਊਸ ਦੇ ਪ੍ਰਿੰਸੀਪਲ ਦੀ ਗੱਲ ਕੀਤੀ ਹੈ। ਇਹ ਕੋਈ ਛੋਟੀ-ਮੋਟੀ ਗੱਲ ਨਹੀਂ ਹੈ। ਇਸ ਵਿੱਚ ਹਜ਼ਾਰਾਂ ਰੁਪਿਆ ਇਨਵਾਲਵਡ ਹੈ।

**ਮਾਨਯੋਗ ਸਪੀਕਰ** : ਸੋਢੀ ਸਾਹਿਬ, ਤੁਸੀਂ ਮੇਰੀ ਗੱਲ ਸੁਣੋ। ਹਾਊਸ ਵਿੱਚ ਕਾਲ ਅਟੈਨਸ਼ਨ ਨੋਟਿਸ ਦੇਣ ਦਾ ਪ੍ਰੋਸੀਜ਼ਰ ਹੈ। ਜ਼ੀਰੋ ਆਵਰ ਹੈ, ਭਾਵੇਂ ਇਹ ਹੈ ਕੁਝ ਨਹੀਂ ਅਤੇ ਹੋਰ ਬਾਕੀ ਜਿਹੜੀਆਂ ਚੀਜ਼ਾਂ ਹਨ, ਤੁਸੀਂ ਨੋਟਿਸ ਵਿੱਚ ਲਿਆਉਂਦੇ ਹੋ। ਜਦੋਂ ਇਹ ਗੱਲ ਕਰਨਗੇ ਤੇ ਜੇਕਰ ਉਨ੍ਹਾਂ ਦਾ ਜਵਾਬ ਦੇਣਾ ਹੋਵੇਗਾ ਤਾਂ ਇਹ ਦੇ ਦੇਣਗੇ। (ਵਿਘਨ) ਤੁਸੀਂ ਮੇਰੀ ਗੱਲ ਸੁਣੋ।

**ਰਾਣਾ ਗੁਰਮੀਤ ਸਿੰਘ ਸੋਢੀ** : ਇਨ੍ਹਾਂ ਨੂੰ ਜਵਾਬ ਦੇਣਾ ਪੈਣਾ ਹੈ।

**ਮਾਨਯੋਗ ਸਪੀਕਰ** : ਮੈਂ ਤੇ ਨਹੀਂ ਕਹਿ ਸਕਦਾ। (ਵਿਘਨ) ਤੁਸੀਂ ਮੇਰੀ ਗੱਲ ਸੁਣੋ। ਜੇਕਰ ਤੁਸੀਂ ਨਹੀਂ ਸੁਣਦੇ ਤਾਂ ਤੁਹਾਡੀ ਮਰਜ਼ੀ ਹੈ। ਗੱਲ ਹਾਊਸ ਦੇ ਸਿਸਟਮ ਦੀ ਹੈ। ਜੇਕਰ ਤੁਸੀਂ ਸੁਣਨੀ ਹੈ ਤਾਂ ਮੈਂ ਗੱਲ ਕਰਦਾ ਹਾਂ, ਜੇਕਰ ਨਹੀਂ ਸੁਣਨੀ ਤਾਂ .........

(ਇਸ ਸਮੇਂ ਵਿਰੋਧੀ ਧਿਰ ਦੇ ਸਦਨ ਵਿੱਚ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ **ਨਾਅਰੇ ਲਗਾ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

**ਸਰਦਾਰ ਲਾਲ ਸਿੰਘ** : ਜਦੋਂ ਸਾਨੂੰ ਜਵਾਬ ਨਹੀਂ ਦਿੱਤਾ ਗਿਆ, ਤਾਂ ਹੀ ਅਸੀਂ ਸਾਰੇ ਖੜ੍ਹੇ ਹੋਏ ਹਾਂ।

**ਮਾਨਯੋਗ ਸਪੀਕਰ** : ਸਰਦਾਰ ਲਾਲ ਸਿੰਘ ਜੀ, ਤੁਸੀਂ ਬੜੇ ਸੀਨੀਅਰ ਮੈਂਬਰ ਹੋ। ਕੱਲ੍ਹ ਹਾਊਸ ਵਿਚ ਬੀਬੀ ਜੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ), ਜਾਖੜ ਸਾਹਿਬ ਅਤੇ ਸੁਖਪਾਲ ਸਿੰਘ ਖਹਿਰਾ ਜੀ ਬੋਲੇ ਹਨ ਅਤੇ ਤੁਸੀਂ ਸਾਰਿਆਂ ਨੇ ਆਪਣੀਆਂ ਗੱਲਾਂ ਕੀਤੀਆਂ ਹਨ। ਹੁਣ ਤੁਸੀਂ ਆਪਣੀਆਂ ਗੱਲਾਂ ਦਾ ਜਵਾਬ ਕਿਉਂ ਨਹੀਂ ਉਡੀਕਦੇ ? ਤੁਸੀਂ ਆਪਣੇ ਸਾਰੇ ਪੁਆਇੰਟ ਸਰਕਾਰ ਦੇ ਧਿਆਨ ਵਿਚ ਲਿਆ ਦਿੱਤੇ ਹਨ। ਗੱਲ ਸਦਨ ਦੇ ਸਿਸਟਮ ਦੀ ਹੈ। ਫਿਰ ਤੁਸੀਂ ਜਵਾਬ ਦੀ ਉਡੀਕ ਕਿਉਂ ਨਹੀਂ ਕਰਦੇ ? (ਸ਼ੋਰ), (ਵਿਘਨ)।

**ਸਰਦਾਰ ਅਵਤਾਰ ਸਿੰਘ ਬਰਾੜ** : ਦੋਸ਼ ਬੜੇ ਗੰਭੀਰ ਹਨ। ਸਰਕਾਰ ਮੂਕ ਦਰਸ਼ਕ ਬਣੀ ਬੈਠੀ ਹੈ। ਇਨ੍ਹਾਂ ਦੀ ਚੁੱਪ ਤੋਂ ਹੀ ਲੱਗਦਾ ਹੈ ਕਿ ਇਹ ਜਿਹੜੇ ਦੋਸ਼ ਲੱਗੇ ਹਨ, ਇਹ ਹਕੀਕਤ ਹੈ।

**ਮਾਨਯੋਗ ਸਪੀਕਰ** : ਬਰਾੜ ਜੀ, ਤੁਸੀਂ ਸਾਰੀਆਂ ਗੱਲਾਂ ਸਰਕਾਰ ਦੇ ਧਿਆਨ ਵਿਚ ਲਿਆ ਦਿੱਤੀਆਂ ਹਨ ਪ੍ਰੰਤੂ ਇਨ੍ਹਾਂ ਗੱਲਾਂ ਦਾ ਜਵਾਬ ਨਹੀਂ ਉਡੀਕਿਆ। ਅਜੇ ਤੁਹਾਡੀਆਂ ਸਾਰੀਆਂ ਗੱਲਾਂ ਦਾ ਜਵਾਬ ਆਉਣਾ ਹੈ।

---

**Not recorded as ordered by the Chair.

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਵੀ ਇਹ ਮਾਮਲਾ ਉਠਿਆ ਸੀ। ਜਦੋਂ ਸਾਨੂੰ ਇਸ ਦਾ ਜਵਾਬ ਨਹੀਂ ਆਇਆ ਤਾਂ ਹੀ ਅਸੀਂ ਮਜ਼ਬੂਰ ਹੋ ਕੇ ਖੜ੍ਹੇ ਹੋਏ ਹਾਂ।....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਕ ਤਾਂ ਜ਼ੀਰੋ ਆਵਰ ਵਿਚ ਰੁਟੀਨ ਗੱਲਾਂ ਹੁੰਦੀਆਂ ਹਨ, ਜਿਨ੍ਹਾਂ ਦਾ ਜਵਾਬ ਬਾਅਦ ਵਿਚ ਦਿੱਤਾ ਜਾਂਦਾ ਹੈ। ਇਕ ਬਰਨਿੰਗ ਇਸ਼ੂ ਜਾਂ ਗੰਭੀਰ ਮਸਲੇ ਹੁੰਦੇ ਹਨ ਜਿਨ੍ਹਾਂ ਦਾ ਜਵਾਬ ਫੌਰੀ ਤੌਰ ਤੇ ਸਰਕਾਰ ਵੱਲੋਂ ਦਿੱਤਾ ਜਾਣਾ ਹੁੰਦਾ ਹੈ। ਕਈ ਸੌ ਕਰੋੜਾਂ ਰੁਪਏ ਦੇ ਘਪਲੇ ਹੋ ਰਹੇ ਹਨ ਜਦ ਕਿ ਸਰਕਾਰ ਦੇ ਆਰਥਿਕ ਤੌਰ ਤੇ ਹੱਥ ਪਹਿਲਾਂ ਹੀ ਖੜ੍ਹੇ ਹਨ ਅਤੇ ਦੂਜੇ ਪਾਸੇ ਵੱਡੇ ਘਪਲੇ ਹੋ ਰਹੇ ਹਨ। ਸਪੀਕਰ ਸਾਹਿਬ, in the interest of the State ਇਸ ਦਾ ਫੌਰੀ ਜਵਾਬ ਚਾਹੀਦਾ ਹੈ।

**ਮਾਨਯੋਗ ਸਪੀਕਰ** : ਬੀਬੀ ਜੀ, ਸਾਰੀਆਂ ਗੱਲਾਂ ਦਾ ਅੱਜ ਹੀ ਜਵਾਬ ਆਉਣਾ ਹੈ। ਹਾਊਸ ਵਿਚ ਸਾਰੇ ਦੇ ਸਾਰੇ ਬੜੇ ਹੀ ਰਿਸਪੈਕਟਿਡ ਮੈਂਬਰ ਹਨ। ਜਿਹੜੀਆਂ ਵੀ ਗੱਲਾਂ ਜਾਂ ਪੁਆਇੰਟ ਤੁਸੀਂ ਦੱਸੇ ਹਨ, ਉਨ੍ਹਾਂ ਦਾ ਜਵਾਬ ਆਉਣਾ ਹੈ। ਤੁਸੀਂ ਉਨ੍ਹਾਂ ਦਾ ਜਵਾਬ ਤਾਂ ਸੁਣਿਆ ਹੀ ਨਹੀਂ। ਜੇਕਰ ਉਹ ਜਵਾਬ ਨਹੀਂ ਦਿੰਦੇ ਤਾਂ ਕੀ ਫਿਰ ਤੁਸੀਂ ਗੱਲ ਨਹੀਂ ਕਰ ਸਕਦੇ ਸੀ ?

(ਇਸ ਸਮੇਂ ਵੀ ਸਦਨ ਵਿਚ ਹਾਜ਼ਰ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਬੜਾ ਇੰਪਾਰਟੈਂਟ ਇਸ਼ੂ ਹੈ, ਗੰਭੀਰ ਮਸਲਾ ਹੈ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ** : ਜੇਕਰ ਉਹ ਤੁਹਾਡੀਆਂ ਗੱਲਾਂ ਦਾ ਜਵਾਬ ਨਹੀਂ ਦਿੰਦੇ ਤਾਂ ਫਿਰ ਤੁਸੀਂ ਗੱਲ ਕਰ ਸਕਦੇ ਹੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਰੁਟੀਨ ਦੀਆਂ ਬਹੁਤ ਸਾਰੀਆਂ ਗੱਲਾਂ ਹੁੰਦੀਆਂ ਹਨ, ਜਿਨ੍ਹਾਂ ਦਾ ਜਵਾਬ ਬਾਅਦ ਵਿੱਚ ਦਿੱਤਾ ਜਾਂਦਾ ਹੈ। ਇਹ ਮਾਮਲਾ ਤਾਂ ਪਿਛਲੇ ਸੈਸ਼ਨ ਵਿਚ ਵੀ ਉਠਿਆ ਸੀ।

**ਮਾਨਯੋਗ ਸਪੀਕਰ** : ਤੁਸੀਂ ਹੁਣ ਪਿਛਲੇ ਸੈਸ਼ਨ ਦੀ ਗੱਲ ਕਰਦੇ ਹੋ। ਉਨ੍ਹਾਂ ਦੇ ਨੋਟਿਸ ਵਿੱਚ ਆ ਗਿਆ ਹੈ। ਤੁਸੀਂ ਜਵਾਬ ਤਾਂ ਉਡੀਕਦੇ ਨਹੀਂ, ਫਿਰ ਗੱਲ ਕਿਉਂ ਕਰਦੇ ਹੋ ? (ਸ਼ੋਰ) (ਵਿਘਨ) ਸੋਢੀ ਸਾਹਿਬ, (ਰਾਣਾ ਗੁਰਮੀਤ ਸਿੰਘ ਸੋਢੀ) ਅਖ਼ਬਾਰਾਂ ਵਿਚ ਖਬਰਾਂ ਲਗਵਾਉਣੀਆਂ ਹਨ ਜਾਂ ਕੋਈ ਹੋਰ ਵੀ ਗੱਲ ਹੈ ? ਹੁਣ ਅਗਲੀ ਆਈਟਮ ਲਈ ਜਾਵੇਗੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ ਦਿ. ਹਾਊਸ ਵਿੱਚ ਆ ਗਏ। ਉਹ ਮਾਨਯੋਗ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਰਾਣਾ ਗੁਰਮੀਤ ਸਿੰਘ ਸੋਢੀ ਵੱਲੋਂ ਉਠਾਏ ਗਏ ਮੁੱਦਿਆਂ ਉਪਰ ਉਸੇ ਸਮੇਂ ਸਰਕਾਰ ਵੱਲੋਂ ਜਵਾਬ ਦੇਣ ਦੀ ਮੰਗ ਕਰ ਰਹੇ ਸਨ ਅਤੇ ** ** ਨਾਅਰੇ ਲਗਾ ਰਹੇ ਸਨ। ਹਾਊਸ ਵਿੱਚ ਕਾਫੀ ਸ਼ੋਰ ਸੀ।)

---

**Not recorded as ordered by the Chair.

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ। ਤੁਸੀਂ ਫਿਰ ਉਹੀ ਗੱਲਾਂ ਕਰੀ ਜਾਂਦੇ ਹੋ। ਕੱਲ੍ਹ ਵੀ ਤੁਸੀਂ ਹਾਊਸ ਦੀ ਫਲੋਰ ਤੇ ਗੱਲ ਕੀਤੀ ਸੀ। ਉਸ ਦਾ ਜਵਾਬ ਪਹਿਲਾਂ ਉਡੀਕੋ, ਫਿਰ ਗੱਲ ਕਰਨਾ ਜੇ ਜਵਾਬ ਨਾ ਆਇਆ। ਕੱਲ੍ਹ ਨੂੰ ਵੀ ਤਾਂ ਤੁਸੀਂ ਹੋਣਾ ਹੈ। ਜੇ ਅੱਜ ਜਵਾਬ ਨਾ ਆਇਆ ਤਾਂ ਤੁਸੀਂ ਕੱਲ੍ਹ ਵੀ ਹੋਣਾ ਹੈ, ਕੱਲ੍ਹ ਨੂੰ ਗੱਲ ਕਰ ਸਕਦੇ ਹੋ। (ਵਿਘਨ)...(ਸ਼ੋਰ) ਤੁਸੀਂ ਪ੍ਰਿੰਸੀਪਲ ਦੀ ਗੱਲ ਕਰੋ, ਹਾਊਸ ਵਾਲੀ ਗੱਲ ਕਰੋ। (ਵਿਘਨ) ਸੌਰੀ, ਹਾਂ ਜੀ, ਸ਼੍ਰੀ ਤਿਕਸ਼ਨ ਸੂਦ ਜੀ।

---

## PAPERS LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮੈਂ ਨਿਮਨ ਅਨੁਸਾਰ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਵੱਖ-ਵੱਖ ਨਿਯਮਾਂ ਅਧੀਨ ਲੋੜੀਂਦੇ ਹਨ :—

1. (i) ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਆਰਡੀਨੈਂਸ 2010 (2010 ਦਾ ਪੰਜਾਬ ਆਰਡੀਨੈਂਸ ਨੰ: 1); ਅਤੇ

   (ii) ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਆਰਡੀਨੈਂਸ 2010 (2010 ਦਾ ਪੰਜਾਬ ਆਰਡੀਨੈਂਸ ਨੰ: 2) ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ ਲੋੜੀਂਦਾ ਹੈ।

2. ਸਾਲ 2008-09 ਲਈ ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਪੰਜਾਬ ਸਾਬਕਾ ਫੌਜੀਆਂ ਕਾਰਪੋਰੇਸ਼ਨ (ਪੈਸਕੋ) ਐਕਟ, 1978 ਦੀ ਧਾਰਾ 23(6) ਅਧੀਨ ਲੋੜੀਂਦਾ ਹੈ।

3. ਸਾਲ 2006-07 ਲਈ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

4. ਸਾਲ 2007-08 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਦੀ 34ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

[ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ]

5. ਸਾਲ 2003-04 ਲਈ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਦੀ 21ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਐਕਟ, 1955 ਦੀ ਧਾਰਾ 28 ਅਧੀਨ ਲੋੜੀਂਦਾ ਹੈ।

6. ਸਾਲ 2007-08 ਲਈ ਸਥਾਨਕ ਆਡਿਟ ਵਿਭਾਗ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ।

7. ਸਾਲ 2003-04 ਲਈ ਪੰਜਾਬ ਰਾਜ ਅਨਾਜ ਖਰੀਦ ਕਾਰਪੋਰੇਸ਼ਨ ਲਿਮਟਿਡ ਦੀ ਪਹਿਲੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

---

## WALK-OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ (ਸਰਦਾਰ ਅਜੀਤ ਇੰਦਰ ਸਿੰਘ ਮੋਫਰ ਤੋਂ ਬਿਨਾਂ) ਅਤੇ ਆਜ਼ਾਦ ਉਮੀਦਵਾਰ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ ਦਿ ਹਾਊਸ ਵਿੱਚ ਆ ਗਏ। ਉਹ ਮਾਨਯੋਗ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਰਾਣਾ ਗੁਰਮੀਤ ਸਿੰਘ ਸੋਢੀ ਵੱਲੋਂ ਉਠਾਏ ਗਏ ਮੁੱਦਿਆਂ ਤੇ ਉਸੇ ਸਮੇਂ ਸਰਕਾਰ ਵੱਲੋਂ ਜਵਾਬ ਦੇਣ ਦੀ ਮੰਗ ਕਰ ਰਹੇ ਸਨ ਅਤੇ** ** ਨਾਅਰੇ ਲਗਾ ਰਹੇ ਸਨ। ਹਾਊਸ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ। ਕਾਲ ਅਟੈਂਸ਼ਨ। ਹਾਂ ਜੀ, ਮੋਫਰ ਸਾਹਿਬ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਕਾਲ ਅਟੈਨਸ਼ਨ ਪੜ੍ਹਨ ਲਈ ਖੜ੍ਹੇ ਹੋਏ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਤਾਂ ਖੜ੍ਹਾ ਹਾਂ।

**ਮਾਨਯੋਗ ਸਪੀਕਰ** : ਮੋਫਰ ਸਾਹਿਬ, ਤੁਸੀਂ ਬੋਲੋ। (ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਨੂੰ ਇਸ਼ਾਰਾ ਕਰਦੇ ਹੋਏ)........ਤੁਸੀਂ ਜਾ ਕੇ ਬੈਠੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਦੀ ਤਸੱਲੀ ਕਰਾਓ ਜੀ, ਫਿਰ ਮੈਂ ਬੋਲਾਂਗਾ।

---

**Not recorded as ordered by the Chair.

ਮਾਨਯੋਗ ਸਪੀਕਰ : ਇਨ੍ਹਾਂ ਦਾ ਜਵਾਬ ਪਹਿਲਾਂ ਆਵੇਗਾ। ਜੇ ਜਵਾਬ ਨਾ ਆਇਆ ਤਾਂ ਫਿਰ ਤੁਸੀਂ ਗੱਲ ਕਰਨਾ। ਹੁਣ ਤੁਸੀਂ ਆਪਣੀਆਂ ਸੀਟਾਂ ਤੇ ਬੈਠੋ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਦੀ ਤਸੱਲੀ ਕਰਾਓ ਜੀ। ਉਪ ਮੁੱਖ ਮੰਤਰੀ ਜੀ, ਚੱਕ ਦਿਉ ਫੱਟੇ। ਇੰਨਾ ਹੀ ਕਹਿਣਾ ਹੈ ਕਿ ਇਨਕੁਆਇਰੀ ਕਰਵਾ ਦਿਆਂਗੇ। ਵੱਡੇ ਬਾਦਲ ਸਾਹਿਬ ਵਾਂਗ ਹੌਸਲਾ ਕਰੋ ਥੋੜ੍ਹਾ ਜਿਹਾ।

ਮਾਨਯੋਗ ਸਪੀਕਰ : ਨਸੀਅਤ ਨਹੀਂ ਕਰੀਦੀ। ਤੁਸੀਂ ਕਾਲ ਅਟੈਨਸ਼ਨ ਤੇ ਬੋਲੋ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਤੁਹਾਡੇ ਹੁੰਦੇ ਨਸੀਅਤ ਦੇਣ ਦੀ ਕੀ ਲੋੜ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ (ਸਰਦਾਰ ਅਜੀਤ ਇੰਦਰ ਸਿੰਘ ਮੋਫਰ ਨੂੰ ਛੱਡ ਕੇ) ਅਤੇ ਆਜ਼ਾਦ ਉਮੀਦਵਾਰ ਸ਼੍ਰੀ ਮਦਨ ਲਾਲ ਠੇਕੇਦਾਰ ਵੈੱਲ ਆਫ ਦਿ ਹਾਊਸ ਵਿੱਚ ਮਾਨਯੋਗ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਰਾਣਾ ਗੁਰਮੀਤ ਸਿੰਘ ਸੋਢੀ ਵੱਲੋਂ ਜ਼ੀਰੋ ਆਵਰ ਦੌਰਾਨ ਉਠਾਏ ਗਏ ਮੁੱਦਿਆਂ ਉਪਰ ਉਸੇ ਸਮੇਂ ਸਰਕਾਰ ਵੱਲੋਂ ਜਵਾਬ ਦੇਣ ਦੀ ਮੰਗ ਕਰ ਰਹੇ ਸਨ ਪਰ ਜਵਾਬ ਨਾ ਦਿੱਤੇ ਜਾਣ ਤੇ ਵਿਰੋਧ ਵਿੱਚ ਉਹ ** ** ਨਾਅਰੇ ਮਾਰਦੇ ਹੋਏ ਵਾਕ-ਆਊਟ ਕਰ ਗਏ।)

ਮਾਨਯੋਗ ਸਪੀਕਰ : ਨਾਅਰੇ ਰਿਕਾਰਡ ਨਾ ਕੀਤੇ ਜਾਣ।

---

## CALL ATTENTION NOTICE UNDER RULE 66

(ਕ੍ਰਮ ਨੰ: 6)

**Sardar Ajit Inder Singh Mofar :** Sir, I beg to draw the attention of the Government towards a matter of urgent public importance, namely, the breaches occurred on the Bhakra Main Line. There are several breaches on the brick-lined Bhakra Main Line and undersirable weeds/bushes have grown on it. If immediate remedial steps are not taken for its repair and cleaning the crops of the farmers and the lives of the people as well would be in grave danger on its both sides. The Department is not serious towards it. There is a great resentment and sense of fear amongst the people of the area over this issue.

Keeping in view the obvious and urgent importance of the matter, the Minister concerned may please be asked to make a statement on the floor of the House.

---

**Not recorded as ordered by the Chair.

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ) :** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀ ਨਹਿਰ ਹੈ, ਬੀ.ਐਮ.ਐਲ, ਇਹ ਅਨੰਦਪੁਰ ਸਾਹਿਬ ਹਾਈਡਲ ਚੈਨਲ ਦੀ ਟੇਲ ਤੋਂ ਨਿਕਲਦੀ ਹੈ ਤੇ ਇਸ ਦੀ 12455 ਕਿਊਸਿਕ ਕਪੈਸਿਟੀ ਹੈ। ਇਹ ਤਿੰਨ ਸਟੇਟਾਂ ਨੂੰ ਪਾਣੀ ਦਿੰਦੀ ਹੈ : ਰਾਜਸਥਾਨ, ਹਰਿਆਣਾ ਅਤੇ ਪੰਜਾਬ। ਇਹ ਠੀਕ ਹੈ ਕਿ ਇਸ ਦੀ ਲਾਈਨਿੰਗ ਕਈ ਜਗ੍ਹਾ ਤੋਂ ਟੁੱਟ ਚੁੱਕੀ ਹੈ। ਇਸ ਦੀ ਰਿਪੇਅਰ ਕਰਕੇ ਪੈਚ ਵਰਕ ਦਾ ਕੰਮ ਕੀਤਾ ਗਿਆ ਹੈ ਪਰ ਫਿਰ ਵੀ ਕਈ ਜਗ੍ਹਾ ਤੇ ਘਾਹ ਫੂਸ ਖੜ੍ਹਾ ਪਿਆ ਹੈ ਤੇ ਉਹ ਰਿਪੇਅਰ ਹੋਣ ਦੇ ਕਾਬਲ ਹੈ। ਇਸ ਦੀ ਜਿਹੜੀ ਬੰਦੀ ਹੈ, ਉਹ ਬੀ.ਬੀ.ਐਮ.ਬੀ. ਵੱਲੋਂ ਨਿਸ਼ਚਿਤ ਕੀਤੀ ਜਾਣੀ ਹੈ। ਜੇ ਬੀ.ਬੀ.ਐਮ.ਬੀ. ਨਾਲ ਤਿੰਨ ਸਟੇਟਾਂ ਸਹਿਮਤ ਨਾ ਹੋਣ ਤਾਂ ਭਾਰਤ ਸਰਕਾਰ ਦਾ ਜਿਹੜਾ ਪਾਵਰ ਸੈਕਟਰੀ ਹੈ, ਉਹ ਬੰਦੀ ਨੂੰ ਆਪਣੇ ਹੱਥ ਵਿੱਚ ਲੈ ਲੈਂਦਾ ਹੈ। ਇਸ ਬਾਰੇ ਦੋ-ਤਿੰਨ ਮੀਟਿੰਗਾਂ ਵੀ ਹੋ ਚੁੱਕੀਆਂ ਹਨ ਪਰ ਇਸ ਦੀ ਬੰਦੀ ਫਾਈਨਲ ਨਹੀਂ ਹੋਈ। ਹੁਣ ਅਪ੍ਰੈਲ ਦੇ ਮਹੀਨੇ ਬੰਦੀ ਲੈਣ ਦੀ ਗੱਲ ਸੀ ਪਰ ਅਪ੍ਰੈਲ ਵਿਚ ਨਹਿਰੀ ਪਾਣੀ ਦੀ ਜ਼ਰੂਰਤ ਹੈ। ਪਿਛਲੀ ਵਾਰੀ ਕਣਕ ਦੀ ਫਸਲ ਘੱਟ ਹੋਈ ਕਿਉਂਕਿ ਬਾਰਸ਼ਾਂ ਘੱਟ ਹੋਈਆਂ ਸਨ। ਸਾਉਣੀ ਦੀ ਫਸਲ ਅਪ੍ਰੈਲ ਵਿਚ ਬੀਜਣੀ ਸ਼ੁਰੂ ਹੋ ਜਾਵੇਗੀ ਤੇ ਨਰਮਾ ਵੀ ਬੀਜਣਾ ਸ਼ੁਰੂ ਹੋ ਜਾਵੇਗਾ। ਇਸ ਕਰਕੇ ਲੋਕਾਂ ਦੀ ਮੰਗ ਹੈ ਕਿ ਬਿਜਾਈ ਕਰਨ ਤੋਂ ਬਾਅਦ ਇਸ ਨੂੰ ਸ਼ੁਰੂ ਕੀਤਾ ਜਾਵੇ। ਮਿਤੀ 17 ਦਸੰਬਰ ਨੂੰ ਭਾਰਤ ਸਰਕਾਰ ਦੇ ਪਾਵਰ ਮੰਤਰੀ ਜੀ ਨਾਲ ਵੀ ਮੀਟਿੰਗ ਹੋਈ ਸੀ। ਉਸ ਵਿੱਚ ਵੀ ਕੋਈ ਫੈਸਲਾ ਨਹੀਂ ਹੋ ਸਕਿਆ ਪਰ ਤਜਵੀਜ਼ ਸੀ ਕਿ ਅਕਤੂਬਰ, 2010 ਵਿੱਚ ਇਸ ਦੀ ਬੰਦੀ ਲਈ ਜਾਵੇ ਪਰ ਅਕਤੂਬਰ, 2010 ਵਿੱਚ ਬੰਦੀ ਜਿਹੜੀ ਲੈਣੀ ਹੈ, ਉਸ ਵਾਸਤੇ ਤਕਰੀਬਨ ਸਾਰੇ ਸਹਿਮਤ ਹੋ ਗਏ ਸੀ ਪਰ ਹੁਣ ਕਾਮਨਵੈਲਥ ਕੰਟਰੀਜ਼ ਦੀਆਂ ਗੇਮਜ਼ ਇਸ ਦੌਰਾਨ ਆ ਗਈਆਂ ਹਨ ਤੇ ਇਸ ਕਰਕੇ ਬੰਦੀ ਨਹੀਂ ਲਈ ਜਾ ਸਕਦੀ। ਇਸ ਲਈ ਫਰਵਰੀ, 2011 ਵਿਚ ਬੰਦੀ ਲੈਣ ਦੀ ਵੀ ਤਜਵੀਜ਼ ਹੈ ਔਰ ਇਸ ਦੀ ਮੇਜਰ ਰਿਪੇਅਰ ਹੋਣ ਵਾਲੀ ਹੈ। ਅੱਜ ਦੀ ਡੇਟ ਵਿਚ ਇਸ ਨਹਿਰ ਦੀ ਸੁਰੱਖਿਆ ਨੂੰ ਕੋਈ ਖਤਰਾ ਨਹੀਂ ਹੈ ਕਿਉਂਕਿ ਇਸ ਦੇ ਪੈਚ ਵਰਕ ਦਾ ਕੰਮ ਹੋ ਚੁੱਕਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਕਾਫੀ ਸੀਰੀਅਸਨੈੱਸ ਹੈ। ਮੈਂ ਮੰਤਰੀ ਜੀ ਨਾਲ ਪਰਸਨਲੀ ਵੀ ਗੱਲ ਕਰ ਰਿਹਾ ਹਾਂ। ਇਸ ਵਿੱਚ ਦੋ-ਤਿੰਨ ਗੱਲਾਂ ਹਨ।

**ਮਾਨਯੋਗ ਸਪੀਕਰ :** ਡਿਟੇਲ ਵਿਚ ਗੱਲ ਹੋ ਗਈ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਬਿਲਕੁਲ ਠੀਕ ਹੈ ਪਰ ਜਿਹੜੀਆਂ ਛੋਟੀਆਂ ਮੋਟੀਆਂ ਨਹਿਰਾਂ ਟੁੱਟ ਜਾਂਦੀਆਂ ਹਨ, ਇਸ ਨਾਲ ਹਜ਼ਾਰਾਂ ਏਕੜ ਫਸਲ ਬਰਬਾਦ ਹੋ ਜਾਂਦੀ ਹੈ। ਜੇ ਇਹ ਨਹਿਰ ਦੋ-ਤਿੰਨ ਜਗ੍ਹਾ ਤੋਂ ਖੁੱਲ੍ਹ ਗਈ ਤਾਂ ਫਿਰ ਇਸ ਨਾਲ ਫਸਲ ਨਹੀਂ ਬਲਕਿ 5-7 ਪਿੰਡ ਜਾਣਗੇ, ਇਸ ਲਈ ਮੈਂ ਇਹ

ਮਸਲਾ ਉਠਾਇਆ ਹੈ। ਇਹ ਮੇਨਲੀ ਤਿੰਨ ਸਟੇਟਾਂ ਦਾ ਮਸਲਾ ਹੈ, ਇਹ ਬਿਲਕੁਲ ਠੀਕ ਹੈ। ਹਰਿਆਣਾ, ਰਾਜਸਥਾਨ ਸਾਨੂੰ ਪੈਸੇ ਵੀ ਨਹੀਂ ਦੇ ਰਹੇ। ਇਸ ਕਰਕੇ ਇਹ ਮਸਲਾ ਸੀਰੀਅਸ ਬਣ ਗਿਆ ਹੈ ਪਰ ਇੱਕ ਗੱਲ ਜ਼ਰੂਰ ਹੋ ਸਕਦੀ ਹੈ ਕਿ ਤੁਸੀਂ ਜਿਵੇਂ ਮਰਜ਼ੀ ਗੱਲ ਕਰੋ। ਜਿਹੜਾ ਸਾਡੇ ਵੀਡਜ਼ ਅਤੇ ਸਰਕੜਾ ਖੜ੍ਹਾ ਹੈ, ਜਦੋਂ ਤੋਂ ਭਾਖੜਾ ਬਣਿਆ ਹੈ, ਅੱਜ ਤੱਕ ਇਹ ਕਦੇ ਨਹੀਂ ਹੋਇਆ। ਪਾਣੀ ਦਾ ਪੱਧਰ ਜਿਥੋਂ ਤੱਕ ਹੈ, ਉਸ ਦੇ ਥੱਲੇ ਨਾ ਸਹੀ ਪਰ ਉਪਰੋਂ ਤਾਂ ਸਾਫ ਕਰਵਾ ਦਿਉ।

**ਮਾਨਯੋਗ ਸਪੀਕਰ :** ਜਿਹੜੀ ਤੁਸੀਂ ਗੱਲ ਕਰ ਰਹੇ ਹੋ, ਉਸ ਦਾ ਜਵਾਬ ਤਾਂ ਆ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਜਵਾਬ ਤਾਂ ਆ ਗਿਆ ਹੈ ਪਰ ਇਹ ਕਹਿੰਦੇ ਹਨ ਕਿ ਅਜੇ ਬੰਦੀ ਲਈ ਮਜਬੂਰੀ ਹੈ।

**ਮਾਨਯੋਗ ਸਪੀਕਰ :** ਬੰਦੀ ਜਿਹੜੀ ਲੈਣੀ ਹੈ, ਇਸ ਵਾਸਤੇ ਦੂਸਰੀਆਂ ਸਟੇਟਾਂ ਤੋਂ ਮਨਜ਼ੂਰੀ ਲੈਣੀ ਹੁੰਦੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :**ਇਸ ਦੀ ਸਫਾਈ ਅੱਜ ਤੱਕ ਬਰਕਰਾਰ ਹੁੰਦੀ ਰਹੀ ਹੈ। ਬਰੀਚਿਜ਼ ਹੋਣ ਦਾ ਇਹੀ ਕਾਰਨ ਹੈ ਕਿ ਪਿਛਲੇ ਪੰਜ-ਸੱਤ ਸਾਲਾਂ ਤੋਂ ਸਫਾਈ ਨਹੀਂ ਹੋ ਰਹੀ। ਕੀ ਇਸ ਦੇ ਲਈ ਮੰਤਰੀ ਜੀ ਇਮੀਜੇਟਲੀ, ਜਿਸ ਤਰ੍ਹਾਂ ਇਨ੍ਹਾਂ ਨੇ ਦੱਸਿਆ ਹੈ ਕਿ ਨਹਿਰਾਂ ਨੂੰ ਰੀਬਿਲਡ ਕਰਨ ਵਾਸਤੇ ਵੱਡੇ ਪ੍ਰੋਜੈਕਟ ਬਣਾਏ ਹਨ, ਉਹੀ ਪੈਸਾ ਇਸ ਵਾਸਤੇ ਰੱਖਣਗੇ ਤਾਂ ਕਿ ਘੱਟੋ-ਘੱਟ ਉਹ ਤਾਂ ਠੀਕ ਹੋ ਜਾਵੇ ਔਰ ਜਿਥੇ ਪਾਣੀ ਦਾ ਲੈਵਲ ਨਹੀਂ, ਉਥੇ ਤਾਂ ਰਿਪੇਅਰ ਹੋ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਇਸ ਵਿੱਚ ਪੰਜਾਬ ਦਾ ਹਿੱਸਾ ਤਾਂ ਨਾ-ਮਾਤਰ ਹੈ। ਇਹ ਸਾਰਾ ਪਾਣੀ ਹਰਿਆਣਾ ਅਤੇ ਰਾਜਸਥਾਨ ਨੂੰ ਜਾਂਦਾ ਹੈ ਅਤੇ ਇਹ ਜਿਹੜੀ ਰਿਪੇਅਰ ਦੀ ਗੱਲ ਹੈ, ਬਿਲਕੁਲ ਇਸ ਦੀ ਮੇਜਰ ਰਿਪੇਅਰ ਹੋਣ ਵਾਲੀ ਹੈ ਪਰ ਇਹ ਬੰਦੀ ਤੋਂ ਬਗੈਰ ਹੋ ਨਹੀਂ ਸਕਦੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਜਿਹੜਾ ਸਫਾਈ ਵਾਸਤੇ ਮੈਂ ਕਹਿ ਰਿਹਾ ਸੀ, ਉਹ ਸਫਾਈ ਤਾਂ ਹੋ ਜਾਵੇ।

**ਮਾਨਯੋਗ ਸਪੀਕਰ :** ਜਿਹੜੀ ਇਹ ਸਫਾਈ ਦੀ ਗੱਲ ਕਰ ਰਹੇ ਹਨ, ਉਸ ਬਾਰੇ ਦੱਸੋ।

**ਮੰਤਰੀ :** ਬੰਦੀ ਤੋਂ ਬਗੈਰ ਜਿਹੜੀ ਸਫਾਈ ਕਰਨ ਵਾਲੀ ਹੈ, ਉਹ ਕਰਵਾ ਦਿੱਤੀ ਜਾਵੇਗੀ।

---

## RESUMPTION OF DISCUSSION ON GOVERNOR'S ADDRESS AND VOTE ON THE MOTION OF THANKS

**ਮਾਨਯੋਗ ਸਪੀਕਰ** : ਹੁਣ 8 ਮਾਰਚ, 2010 ਨੂੰ ਸਰਦਾਰ ਬਿਕਰਮ ਸਿੰਘ ਮਜੀਠੀਆ, ਐਮ.ਐਲ.ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸ਼੍ਰੀ ਸੁਰਜੀਤ ਕੁਮਾਰ ਜਿਆਨੀ, ਐਮ.ਐਲ.ਏ. ਦੁਆਰਾ ਪ੍ਰੋੜ੍ਹਤਾ ਕੀਤੇ ਗਏ ਨਿਮਨਲਿਖਤ ਪ੍ਰਸਤਾਵ ਤੇ ਹੋਰ ਬਹਿਸ ਹੋਵੇਗੀ—

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ—

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 4 ਮਾਰਚ, 2010 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

ਕੈਪਟਨ ਬਲਬੀਰ ਸਿੰਘ ਬਾਠ । ਆਰਾਮ ਨਾਲ ਬੋਲਿਓ, ਤੁਹਾਡਾ ਗਲਾ ਖਰਾਬ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਮਿਹਰਬਾਨੀ ਸਪੀਕਰ ਸਾਹਿਬ। ਸ਼ਾਇਦ ਮੈਨੂੰ ਦੋ ਘੁੱਟ ਪਾਣੀ ਦੀ ਲੋੜ ਪਵੇ, ਕਾਂਈਡਲੀ ਭਿਜਵਾ ਦੇਣਾ।

ਮਾਨਯੋਗ ਸਪੀਕਰ : ਇਸ ਤੋਂ ਬਾਅਦ ਸਾਹਨੀ ਸਾਹਿਬ ਬੋਲਣਗੇ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ)** : ਧੰਨਵਾਦ, ਸਪੀਕਰ ਸਾਹਿਬ। ਕੁਝ ਕਹਿਣ ਤੋਂ ਪਹਿਲਾਂ ਮੈਂ ਆਪਣੀਆਂ ਭੈਣਾਂ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ। ਕੱਲ੍ਹ ਲੋਕ ਸਭਾ ਵਿੱਚ ਬੀਬੀਆਂ-ਭੈਣਾਂ ਦਾ 33 ਪ੍ਰਤੀਸ਼ਤ ਰਾਖਵਾਂਕਰਨ ਹੋਇਆ ਹੈ ਤਾਂ ਕਿ ਉਹ ਆਪਣੀ ਗੱਲ ਚੰਗੇ ਢੰਗ ਨਾਲ ਕਰ ਸਕਣ ਅਤੇ ਭਾਰਤ ਦੀ ਕਿਸਮਤ, ਦੇਸ਼ ਦੀ ਕਿਸਮਤ ਆਪਣੇ ਢੰਗ ਨਾਲ ਬਣਾ ਸਕਣ। ਬਹੁਤ ਚੰਗਾ ਹੋਇਆ ਹੈ। ਮੈਂ ਇਸ ਵਾਸਤੇ ਸਾਰੇ ਹਾਊਸ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਵਧਾਈ ਦਿੰਦਾ ਹਾਂ। (ਥੰਪਿੰਗ) ਮੈਂ ਸਮਝਦਾ ਹਾਂ ਕਿ ਗੁਰੂ ਨਾਨਕ ਸਾਹਿਬ ਦਾ ਇਲਾਹੀ ਹੁਕਮ ਪੂਰਾ ਹੋਇਆ ਹੈ—

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥

ਅਗਲੀ ਗੱਲ, ਦੁਨੀਆਂ ਦਾ ਇੱਕ ਬਹੁਤ ਵੱਡਾ ਵਿਦਵਾਨ ਹੈ, ਜਿਸ ਨੇ ਨਵੀਂ ਵਿਚਾਰਧਾਰਾ ਇਸ ਸੰਸਾਰ ਨੂੰ ਦਿੱਤੀ ਹੈ—ਲੈਨਿਨ। ਉਸ ਨੇ ਔਰਤਾਂ ਦੇ ਬਾਰੇ ਕੀ ਕਿਹਾ ਹੈ, ਉਹ ਸਾਨੂੰ ਦੇਖਣਾ ਪਵੇਗਾ। ਲੈਨਿਨ ਸਾਹਿਬ ਨੇ ਫੁਰਮਾਇਆ ਹੈ ਕਿ ਜਿਸ ਦੇਸ਼ ਦੀਆਂ ਧੀਆਂ ਅਤੇ ਔਰਤਾਂ ਦਾ ਜੀਵਨ ਸਿਰਫ ਚੁੱਲ੍ਹੇ ਚੌਕੇ ਨਾਲ ਜੁੜਿਆ ਰਹਿੰਦਾ ਹੈ, ਮਿੱਤਰੋ, ਉਹ ਦੇਸ਼ ਤਰੱਕੀ ਨਹੀਂ ਕਰ ਸਕਦਾ। ਕਿੰਨੀ ਖੂਬਸੂਰਤ ਗੱਲ ਉਹ ਕਹਿ ਗਏ ਸਨ ਅਤੇ ਅੱਜ ਉਹ ਗੱਲ ਪੂਰੀ ਹੋਈ ਹੈ। ਅੱਜ ਸਾਡੀਆਂ ਭੈਣਾਂ ਨੂੰ ਦੇਸ਼ ਨੂੰ ਅੱਗੇ ਲਿਜਾਣ ਦਾ ਮੌਕਾ ਮਿਲਿਆ ਹੈ। ਮੈਂ ਫਿਰ ਵਧਾਈ ਦਿੰਦਾ ਹਾਂ।

ਸਪੀਕਰ ਸਾਹਿਬ, ਮੈਂ ਆਪਣੀ ਗੱਲ 2-3 ਢੰਗ ਨਾਲ ਕਰਨ ਦਾ ਯਤਨ ਕਰਾਂਗਾ। ਮੈਂ ਆਪਣੇ ਕੋਲੋਂ ਨਹੀਂ ਕਹਾਂਗਾ। ਜੋ ਗਵਰਨਰ ਸਾਹਿਬ ਦੇ ਵਿਚਾਰ ਸਨ, ਉਨ੍ਹਾਂ ਦੇ ਮੁਤਾਬਿਕ ਗੱਲ ਕਰਨ ਦਾ ਯਤਨ ਕਰਾਂਗਾ। ਉਨ੍ਹਾਂ ਨੇ ਪੇਜ਼ ਨੰਬਰ 1 ਦੇ ਪੈਰ੍ਹਾ ਨੰਬਰ 2 ਅਤੇ 4 ਵਿੱਚ ਆਰਥਿਕਤਾ ਅਤੇ ਸੈਂਟਰ ਦੇ ਸਬੰਧਾਂ ਦੀ ਗੱਲ ਕੀਤੀ ਹੈ। ਮੈਂ ਇਸ ਢੰਗ ਨਾਲ ਗੱਲ ਕਰਾਂਗਾ ਅਤੇ ਫਿਰ ਜੋ ਸਾਡੀ ਸ਼੍ਰੋਮਣੀ ਅਕਾਲੀ ਦਲ-ਭਾਜਪਾ ਸਰਕਾਰ ਹੈ, ਇਸ ਦੀਆਂ ਪ੍ਰਾਪਤੀਆਂ ਜਾਂ ਜੋ ਇਧਰੋਂ ਚਲੇ ਗਏ ਹਨ, ਉਨ੍ਹਾਂ ਦੀਆਂ ਕਮੀਆਂ-ਪੇਸ਼ੀਆਂ ਸਨ, ਉਸ ਤੇ ਗੱਲ ਕਰਨ ਦਾ ਯਤਨ ਕਰਾਂਗਾ। ਉਸ ਤੋਂ ਬਾਅਦ ਕੁਝ ਜਨਰਲ ਪੁਆਇੰਟ ਟੱਚ ਕਰਨ ਦਾ ਯਤਨ ਕਰਾਂਗਾ। ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਆਰੰਭ ਵਿਚ ਜੋ ਸ਼ਬਦ ਕਹੇ ਹਨ, ਉਹ ਮੈਂ ਦੁਹਰਾਉਣਾ ਚਾਹਾਂਗਾ। ਉਨ੍ਹਾਂ ਨੇ ਕਿਹਾ ਹੈ ਕਿ ਇਹ ਸੈਸ਼ਨ ਕਦੋਂ ਹੋ ਰਿਹਾ ਹੈ ਅਤੇ ਕਿਨ੍ਹਾਂ ਹਾਲਾਤਾਂ ਦੇ ਵਿਚ ਹੋ ਰਿਹਾ ਹੈ। ਉਨ੍ਹਾਂ ਦਾ ਫੁਰਮਾਨ ਹੈ, ਪੇਜ਼ ਇੱਕ ਉਤੇ ਪੈਰ੍ਹਾ ਨੰ: 2 ਤੇ ਕਿ ਇਹ ਇਜਲਾਸ ਉਸ ਸਮੇਂ ਹੋ ਰਿਹਾ ਹੈ ਜਦੋਂ ਸਾਡਾ ਦੇਸ਼ ਅਤੇ ਵਿਸ਼ਵ ਸਮੁੱਚੇ ਤੌਰ ਤੇ ਆਰਥਿਕ ਅਤੇ ਰੱਖਿਆ ਮੁਹਾਜ਼ਾਂ ਉਤੇ ਦਰਪੇਸ਼ ਚੁਣੌਤੀਆਂ ਦਾ ਸਾਹਮਣਾ ਕਰ ਰਿਹਾ ਹੈ। ਇਹ ਸੈਸ਼ਨ ਪੰਜਾਬ ਅਸੈਂਬਲੀ ਦਾ ਉਸ ਵੇਲੇ ਹੋ ਰਿਹਾ ਹੈ। ਇਹ ਹਕੀਕਤ ਹੈ। ਸਾਡੇ ਸਿਵਲ ਸਪਲਾਈਜ਼ ਮੰਤਰੀ ਜੀ ਬੈਠੇ ਹਨ। ਇਹ ਸਾਨੂੰ ਮੁਆਫ ਕਰ ਦੇਣ ਪਰ ਜਦੋਂ ਉਹ ਆਰਥਿਕ ਮੁਹਾਜ਼ ਦੀ ਗੱਲ ਕਰਦੇ ਹਨ ਤਾਂ ਉਨ੍ਹਾਂ ਨੂੰ ਦੇਖਣਾ ਚਾਹੀਦਾ ਹੈ ਕਿ ਸਾਡੇ ਪੇਟ ਦੀ ਭੁੱਖ ਤਿਹਾਈ ਹੈ। ਇਹ ਹਕੀਕਤ ਹੈ ਕਿ ਪੇਟ ਨਾ ਪਈਆਂ ਰੋਟੀਆਂ ਤੇ ਸਭੇ ਗੱਲਾਂ ਖੋਟੀਆਂ। ਮੈਂ ਆਪਣੇ ਪੰਜਾਬੀਆਂ ਦੀਆਂ ਕੁਝ ਕਮਜ਼ੋਰੀਆਂ ਵੀ ਦਸ ਦਿੰਦਾ ਹਾਂ ਜਿਨ੍ਹਾਂ ਨੇ ਸਾਡੀ ਆਰਥਿਕਤਾ ਨੂੰ, ਸਾਡੀ ਇਕਾਨਮੀ ਨੂੰ ਨੁਕਸਾਨ ਪਹੁੰਚਾਉਣ ਦਾ ਯਤਨ ਕੀਤਾ ਹੈ ਅਤੇ ਬਹੁਤ ਵੱਡੀ ਸੱਟ ਵੀ ਮਾਰੀ ਹੈ। ਮੈਂ, ਜਿਹੜਾ ਸਾਡਾ ਸੁਭਾਅ ਹੈ, ਇਸ ਦਾ ਜ਼ਿਕਰ ਕਰਨੋਂ ਨਹੀਂ ਰਹਿ ਸਕਾਂਗਾ। ਸਪੀਕਰ ਸਾਹਿਬ, ਸਾਡਾ ਸੁਭਾਅ ਹਊਮੈ ਭਰਿਆ ਹੈ........

| *11.36 ਵਜੇ ਬਾਅਦ ਦੁਪਹਿਰ | (ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਇਹ ਹਕੀਕਤ ਹੈ ਕਿ ਅਸੀਂ ਬਹੁਤ ਫਜ਼ੂਲ ਖਰਚਾ ਕਰ ਜਾਂਦੇ ਹਾਂ। ਅਸੀਂ ਕਹਿ ਦਿੰਦੇ ਹਾਂ ਕਿ ਅਸੀਂ ਕਿਹੜਾ ਕਿਸੇ ਨਾਲੋਂ ਘੱਟ ਹਾਂ ਅਤੇ ਸਾਡੇ ਸੁਭਾਅ ਵਿਚ ਹੈ ਕਿ ਤੁਰਨਾ ਮਟਕ ਦੇ ਨਾਲ, ਭਾਵੇਂ ਦੋ ਪੈਰ ਘੱਟ ਤੁਰਨਾ। ਅਹਿਮਦ ਸ਼ਾਹ ਅਬਦਾਲੀ ਤੋਂ ਵੀ ਕੁਝ ਗੱਲਾਂ ਸਾਡੇ ਵਿਰਸੇ ਵਿਚ ਆਈਆਂ ਹਨ। ਉਹ ਇਹ ਹੈ ਕਿ ਜੋ ਖਾ ਗਏ, ਮੌਜ ਲੈ ਗਏ ਅਤੇ ਜੋ ਜਮ੍ਹਾਂ ਕਰ ਗਏ, ਉਹ ਰੁੜ੍ਹ ਗਏ। ਇਸ ਗੱਲ ਨੇ ਵੀ ਸਾਡੀ ਆਰਥਿਕਤਾ ਨੂੰ, ਸਾਡੀ ਇਕਾਨਮੀ ਨੂੰ ਜਿਸ ਦਾ ਜ਼ਿਕਰ ਗਵਰਨਰ ਸਾਹਿਬ ਨੇ ਕੀਤਾ ਹੈ, ਢਾਹ ਲਗਾਈ ਹੈ, ਖੋਰਾ ਲਗਾਇਆ ਹੈ ਜਿਸ ਤੋਂ ਬਚਣ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਪੇਜ਼-4 ਉਤੇ ਆਰੰਭਤਾ ਵਿਚ ਕਿਹਾ ਹੈ ਕਿ ਸੂਬਿਆਂ ਤੇ ਸੈਂਟਰ ਦੇ ਜਿਹੜੇ ਸਬੰਧ ਹਨ, ਉਨ੍ਹਾਂ ਦਾ ਢਾਂਚਾ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ। ਉਨ੍ਹਾਂ ਨੇ ਫੈਡਰਲ ਢਾਂਚੇ ਉਤੇ ਜ਼ੋਰ ਦੇਣ ਦਾ ਯਤਨ ਕੀਤਾ ਹੈ। ਮੈਂ ਤਾਂ ਇਹ ਕਹਾਂਗਾ ਕਿ ਅੱਜ ਸੂਬਿਆਂ ਨੂੰ ਵੱਧ ਅਧਿਕਾਰ, ਖੁਦਮੁਖਤਿਆਰੀ ਦੇਣੀ

[ਕੈਪਟਨ ਬਲਬੀਰ ਸਿੰਘ ਬਾਠ]

ਬਣਦੀ ਹੈ। ਇਸ ਤੋਂ ਬਿਨਾਂ ਸੂਬਿਆਂ ਦੀ ਗਤੀ ਨਹੀਂ ਹੋ ਸਕਦੀ। ਮਿਸਾਲ ਦੇ ਤੌਰ ਤੇ ਅਮਰੀਕਾ ਦੁਨੀਆਂ ਦਾ ਮਾਡਰਨ ਦੇਸ਼ ਹੈ, ਇਸ ਦੀ 100-150 ਸਾਲ ਦੀ ਉਮਰ ਹੈ ਅਤੇ ਇਸ 100-150 ਸਾਲ ਦੇ ਅਰਸੇ ਵਿਚ ਉਨ੍ਹਾਂ ਨੇ ਸਾਰੀ ਦੁਨੀਆਂ ਵਿਚ ਰਾਜ ਕਰਕੇ ਵੇਖ ਲਿਆ ਹੈ। ਉਨ੍ਹਾਂ ਦਾ ਸਿੱਕਾ ਚੱਲਦਾ ਹੈ। ਇਸ ਦੀ ਕੀ ਵਜ੍ਹਾ ਹੈ ? ਕਿਉਂਕਿ ਉਨ੍ਹਾਂ ਨੇ ਆਪਣੇ ਸੂਬਿਆਂ ਨੂੰ ਵੱਧ ਅਧਿਕਾਰ ਦਿੱਤੇ ਹੋਏ ਹਨ, ਖੁਦਮੁਖਤਿਆਰੀ ਦਿੱਤੀ ਹੋਈ ਹੈ। ਉਹ ਆਪਣੇ ਫੈਸਲੇ ਆਪ ਕਰਦੇ ਹਨ ਅਤੇ ਤਰੱਕੀ ਦੇ ਰਾਹ ਉਤੇ ਹਨ। ਅੱਜ ਇਹੀ ਵਜ੍ਹਾ ਹੈ ਕਿ ਉਹ ਸਾਡੇ ਨਾਲੋਂ ਬਹੁਤ ਜ਼ਿਆਦਾ ਅੱਗੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਕੇਂਦਰ ਦੇ ਸਬੰਧਾਂ ਦੀ ਗੱਲ ਕਰਦਾ ਹਾਂ ਅਤੇ ਮੈਨੂੰ ਦੁੱਖ ਨਾਲ ਇਹ ਵੀ ਕਹਿਣਾ ਪੈਂਦਾ ਹੈ ਕਿ ਕੇਂਦਰ ਦਾ ਸਾਰੀ ਸ਼ਕਤੀ ਦਾ ਕੇਂਦਰੀਕਰਨ ਜਿੱਥੇ ਸਾਡੇ ਦੇਸ਼ ਦੇ ਢਾਂਚੇ ਨੂੰ ਕਮਜ਼ੋਰ ਕਰੀ ਬੈਠਾ ਹੈ ਉਥੇ ਬਹੁਤ ਵੱਡੀਆਂ ਸਮੱਸਿਆਵਾਂ ਵੀ ਖੜ੍ਹੀਆਂ ਹੋ ਗਈਆਂ ਹਨ। ਜਿਵੇਂ ਵੇਲੇ ਸਿਰ ਕਿਸੇ ਨੂੰ ਨਿਆਂ ਨਾ ਮਿਲਣਾ, ਸਹੀ ਤਰੀਕੇ ਨਾਲ ਨਿਆਂ ਨਾ ਮਿਲਣਾ ਜਾਂ ਆਰਥਿਕਤਾ ਦੇ ਬਾਰੇ, ਆਮਦਨ ਦੇ ਜਿਹੜੇ ਸਾਧਨ ਹਨ, ਉਨ੍ਹਾਂ ਦੀ ਸਹੀ ਤਰੀਕੇ ਦੇ ਨਾਲ ਵੰਡ ਨਾ ਕਰਨਾ, ਅਮੀਰੀ-ਗਰੀਬੀ ਵਿਚ ਪਾੜਾ ਵਧਣਾ। ਇਸ ਵਿਚ ਕਸੂਰ ਸਾਡੇ ਸੂਬਿਆਂ ਦਾ ਵੀ ਹੈ। ਪਰ ਮੈਂ ਸਮਝਦਾ ਹਾਂ ਕਿ ਇਸ ਦਾ ਜ਼ਿੰਮੇਵਾਰ ਕੇਂਦਰ ਹੈ ਜਿਸ ਦਾ ਜ਼ਿਕਰ ਮੈਂ ਅੱਗੇ ਜਾ ਕੇ ਕਰਾਂਗਾ। ਇਹ ਸਾਰੀਆਂ ਗੱਲਾਂ ਜਿਹੜੀਆਂ ਹਨ, ਇਹ ਸੈਂਟਰ ਅਤੇ ਸੂਬਿਆਂ ਦੇ ਜੋ ਸਬੰਧ ਹਨ ਉਨ੍ਹਾਂ ਵਿਚ ਕਮਜ਼ੋਰੀ ਦਾ ਕਾਰਨ ਬਣੀਆਂ ਹਨ। ਇਹ ਮੈਂ ਆਪਣੇ ਕੋਲੋਂ ਨਹੀਂ ਕਹਿ ਰਿਹਾ ਬਲਕਿ ਉਦਾਹਰਨ ਦੇ ਤੌਰ ਤੇ ਇਕ ਵਿਦਵਾਨ ਸੱਜਣ ਦੀ ਰਾਏ ਨੂੰ ਕੋਟ ਕਰਨ ਲੱਗਾ ਹਾਂ। ਉਹ ਹਨ ਗੋਬਿੰਦ ਠੁਕਰਾਲ ਜੀ ਜੋ ਕਿ ਸਾਡੇ ਪੰਜਾਬ ਦੇ ਬੜੇ ਵਿਦਵਾਨ ਅਤੇ ਇੰਟੈਲਕਚੂਅਲ ਪੱਤਰਕਾਰ ਹਨ। ਅੱਜ ਨੈਕਸੇਲਿਜ਼ਮ ਦੀ ਸਾਡੇ ਹਿੰਦੁਸਤਾਨ ਵਿਚ ਪ੍ਰਾਬਲਮ ਪੈਦਾ ਹੋਈ ਹੈ। ਅੱਜ ਹਿੰਦੁਸਤਾਨ ਦੇ ਚੌਥੇ ਹਿੱਸੇ ਉਤੇ ਉਨ੍ਹਾਂ ਦਾ ਕਬਜ਼ਾ ਹੈ ਜਾਂ ਉਹ ਸੋਚ ਭਾਰੂ ਹੈ। ਉਹ ਪੱਤਰਕਾਰ ਸੈਂਟਰ ਬਾਰੇ ਕੀ ਕਹਿੰਦੇ ਹਨ ? ਉਹ ਕਹਿੰਦੇ ਹਨ ਕਿ ਕੀ ਕਿਧਰੇ ਸੈਂਟਰ ਦੇ ਕੁਝ ਬੰਦੇ ਜਾਂ ਕੁਝ ਸ਼ਖਸਾਂ ਦੀ ਇਹ ਸਿਆਸੀ ਸੋਚ ਤਾਂ ਨਹੀਂ ਕਿ ਜਿਹੜੇ ਦੇਸ਼ ਦੇ ਦੱਖਣੀ ਸੂਬੇ ਹਨ, ਜਿਨ੍ਹਾਂ ਵਿਚ ਝਾਰਖੰਡ, ਬਿਹਾਰ, ਬੰਗਾਲ ਅਤੇ ਆਂਧਰਾ ਪ੍ਰਦੇਸ਼ ਹੈ, ਇਨ੍ਹਾਂ ਉਤੇ ਕਿਸੇ ਢੰਗ ਦੇ ਨਾਲ ਸਰਮਾਏਦਾਰ ਲੋਕਾਂ ਦਾ ਕਬਜ਼ਾ ਕਰਵਾਉਣਾ ਹੈ। ਵੇਖੋ ਕਿਆ ਬਾਤ ਹੈ। ਕੀ ਕਿਧਰੇ ਉਨ੍ਹਾਂ ਲੋਕਾਂ ਨੂੰ ਜਾਣ-ਬੁਝ ਕੇ, ਉਨ੍ਹਾਂ ਦੇ ਖਿਲਾਫ ਪੈਰਾ ਮਿਲਟਰੀ ਫੋਰਸਿਜ਼ ਖੜ੍ਹੀਆਂ ਕਰਕੇ ਮਾਰਿਆ ਤਾਂ ਨਹੀਂ ਜਾ ਰਿਹਾ ? ਕੀ ਉਨ੍ਹਾਂ ਨੂੰ ਉਕਸਾਇਆ ਤਾਂ ਨਹੀਂ ਜਾ ਰਿਹਾ ? ਕੀ ਉਨ੍ਹਾਂ ਨੂੰ ਸਤਾਇਆ ਤਾਂ ਨਹੀਂ ਜਾ ਰਿਹਾ ? ਕਹਿਣ ਤੋਂ ਭਾਵ ਉਨ੍ਹਾਂ ਨੂੰ ਇਨਸਾਫ ਕੌਣ ਦੇਵੇਗਾ ? ਜਦ ਕਿ ਸੰਵਿਧਾਨ ਵਿੱਚ ਰੋਜ਼ੀ-ਰੋਟੀ ਦੇ ਹੱਕ ਉਨ੍ਹਾਂ ਦੇ ਬਰਾਬਰ ਹਨ ਪਰ ਉਹ ਹੱਕ ਉਨ੍ਹਾਂ ਨੂੰ ਨਹੀਂ ਮਿਲ ਰਿਹਾ। ਮੈਂ ਇੱਕ ਲਾਈਨ ਕਹਿਣੀ ਚਾਹਾਂਗਾ ਜਿਹੜੀ ਮੈਂ ਬੋਲਣ ਲੱਗਾ ਹਾਂ। ਮੈਂ ਗੋਬਿੰਦ ਠੁਕਰਾਲ ਜੀ ਦੇ ਇਨ੍ਹਾਂ ਵਿਚਾਰਾਂ ਨਾਲ ਸਹਿਮਤ ਹਾਂ ਕਿ ਕੇਂਦਰ ਦੀ ਸੂਬਿਆਂ ਪ੍ਰਤੀ ਸੋਚ ਅਤੇ ਲੋਕਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਲਈ ਜੋ ਪਹੁੰਚ ਹੈ ਉਹ ਧੁਰੋਂ ਗਲਤ

ਹੈ। ਲੋਕਾਂ ਨੂੰ ਜੇਕਰ ਸਤਿਕਾਰ ਨਾਲ ਰੋਜ਼ੀ-ਰੋਟੀ ਨਹੀਂ ਮਿਲਦੀ ਤਾਂ ਫੇਰ ਦਾਲ-ਆਟਾ ਅਤੇ ਕਰਜ਼ਿਆਂ ਤੋਂ ਮੁਆਫ਼ੀ ਦੇ ਕੇ, ਭਿਖਾਰੀ ਬਣਾ ਕੇ ਕਿਸਾਨੀ, ਜਿਸ ਤੇ ਦੇਸ਼ ਦਾ ਅੱਧੇ ਤੋਂ ਵੱਧ ਹਿੱਸਾ ਨਿਰਭਰ ਕਰਦਾ ਹੈ, ਡਿਪਟੀ ਸਪੀਕਰ ਸਾਹਿਬ, ਉਹ ਲੋਕ ਫੇਰ ਕੀ ਕਰਨਗੇ ? ਸਾਡੇ ਵਿਚੋਂ ਬਹੁਤੇ ਸੱਜਣ-ਮਿੱਤਰ ਪਿੰਡਾਂ ਨਾਲ ਸਬੰਧ ਰੱਖਦੇ ਹਨ। ਉਹ ਫੇਰ ਝੋਨੇ ਦੀ ਪਨੀਰੀ ਨਹੀਂ ਬੀਜਣਗੇ, ਉਹ ਆਪਣੇ ਖੇਤਾਂ ਵਿੱਚ ਬੰਦੂਕਾਂ ਬੀਜਣਗੇ ਅਤੇ ਜਦੋਂ ਬੰਦੂਕਾਂ ਬੀਜਣੀਆਂ ਸ਼ੁਰੂ ਕਰ ਦੇਣਗੇ ਉਨ੍ਹਾਂ ਨੂੰ ਕੋਈ ਸ਼ਕਤੀ ਨਹੀਂ ਰੋਕ ਸਕਦੀ। ਅੱਜ ਤੋਂ 40-50 ਸਾਲ ਪਹਿਲਾਂ ਕੀ ਵਾਪਰਿਆ ਸੀ, ਇਹ ਸਾਡੇ ਸਾਹਮਣੇ ਹੈ। ਇਸ ਕਰਕੇ ਜਿਹੜੀ ਨਾਬਰਾਬਰਤਾ ਹੈ, ਇਸ ਨੂੰ ਰੋਕਿਆ ਜਾਣਾ ਚਾਹੀਦਾ ਹੈ। ਇਹ ਮੈਂ ਆਪਣੇ ਕੋਲੋਂ ਨਹੀਂ ਕਹਿ ਰਿਹਾ। ਦਿੱਲੀ ਤੋਂ 'ਅਜੀਤ' ਅਖ਼ਬਾਰ ਵਿੱਚ ਸ਼੍ਰੀ ਪ੍ਰਫੁੱਲ ਕਿਦਵਈ, ਜੋ ਕਿ ਬੜੇ ਵਿਦਵਾਨ ਬਜ਼ੁਰਗ ਹਨ, ਉਹ ਲਿਖਦੇ ਹਨ ਕਿ ਸੈਂਟਰ ਦੀ ਸੋਚ ਨੇ,ਉਨ੍ਹਾਂ ਦੀ ਪਾਲਿਸੀ ਨੇ ਲੁੱਟ ਮਚਾ ਦਿੱਤੀ ਹੈ। ਬਜਟ ਦੀ ਗੱਲ ਕਰਦੇ ਹਨ ਅਤੇ ਨਾਲ ਹੀ ਸਬੰਧਾਂ ਬਾਰੇ ਕਹਿ ਰਹੇ ਹਨ ਕਿ ਲੁੱਟ ਮਚਾਉਣ ਵਾਲੀਆਂ ਕੰਪਨੀਆਂ ਅਤੇ ਕੇਂਦਰੀ ਬਜਟ ਵਤੀਰਾ, ਕੇਂਦਰ ਦਾ ਮੌਜੂਦਾ ਬਜਟ ਜਾਂ ਸਬੰਧ ਕਹਿ ਲਓ ਇਹ ਜ਼ਿਆਦਾ ਅਮੀਰ ਪੱਖੀ ਹੈ ਅਤੇ ਇਸ ਵਿੱਚ ਸ਼ਰੇਆਮ ਗਰੀਬਾਂ ਨਾਲ ਵਿਤਕਰਾ ਕੀਤਾ ਗਿਆ ਹੈ। ਇਹ ਧਨ ਅਤੇ ਆਮਦਨ ਦੇ ਅਸਾਵੇਂਪਣ ਅਤੇ ਖੇਤਰੀ ਵਖਰੇਂਵੇ ਨੂੰ ਵਧਾਉਂਦਾ ਹੈ। ਵੱਡੀ ਪੱਧਰ ਤੇ ਜਨਤਕ ਜਾਇਦਾਦਾਂ ਨੂੰ ਨਿੱਜੀ ਹੱਥਾਂ ਵਿੱਚ ਦਿੱਤਾ ਜਾ ਰਿਹਾ ਹੈ। ਜਿਹੜੀ ਮੈਂ ਗੱਲ ਕਹਿਣੀ ਚਾਹੁੰਦਾ ਹਾਂ, ਉਸ ਦੀ ਉਹ ਪ੍ਰੋੜ੍ਹਤਾ ਕਰਦੇ ਹਨ। ਇਸ ਤਰ੍ਹਾਂ ਦੇ ਜਿਹੜੇ ਸੂਬਿਆਂ ਦੇ ਸੈਂਟਰ ਨਾਲ ਸਬੰਧ ਹਨ ਇਹ ਲੋਕਾਂ ਦੀ ਪ੍ਰਗਤੀ ਦੇ ਰਾਹ ਵਿੱਚ ਰੋਕ ਪਾਉਂਦੇ ਹਨ ਅਤੇ ਸਮਾਜ ਵਿੱਚ ਕੁੜੱਤਣ ਅਤੇ ਹੋਰ ਪ੍ਰਾਬਲਮ ਕ੍ਰੀਏਟ ਕਰਦੇ ਹਨ। ਇਸ ਸਬੰਧ ਵਿੱਚ ਸ਼੍ਰੀ ਠੁਕਰਾਲ ਫਿਰ ਕਹਿੰਦੇ ਹਨ ਕਿ ਕੇਂਦਰ ਨੇ ਧਨਾਢਾਂ ਲਈ ਖ਼ਜ਼ਾਨੇ ਦੇ ਬੂਹੇ ਖੋਲ੍ਹ ਦਿੱਤੇ ਹਨ, ਇਹ ਬਜਟ ਅਮੀਰ ਧਨਾਢਾਂ ਲਈ ਹੈ। ਡਿਪਟੀ ਸਪੀਕਰ ਸਾਹਿਬ, ਜਿੱਥੇ ਇਹ ਕੰਮ ਹੋਣਾ ਹੈ ਉਥੇ ਦੇਸ਼ ਦਾ ਕੀ ਬਣਨਾ ਹੈ, ਰੱਬ ਹੀ ਰਾਖਾ ਹੈ। ਇਹ ਸਾਰੀ ਗੱਲ ਜਿਨ੍ਹਾਂ ਨੇ ਸੁਣਨੀ ਸੀ, ਕਿੰਤੂ ਪ੍ਰੰਤੂ ਕਰਨਾ ਸੀ, ਉਹ ਹਾਜ਼ਰ ਨਹੀਂ ਹਨ।

ਮੈਂ ਹੁਣ ਕੇਂਦਰ ਦੀ ਖੇਤੀ ਸਬੰਧੀ ਪਾਲਿਸੀ ਬਾਰੇ ਆਪਣੀ ਗੱਲ ਕਰਨ ਦਾ ਤੁਹਾਡੇ ਤੋਂ ਸਮਾਂ ਮੰਗਦਾ ਹਾਂ। ਡਿਪਟੀ ਸਪੀਕਰ ਸਾਹਿਬ, ਪੰਜਾਬ ਦਾ ਜਾਂ ਹਰਿਆਣੇ ਦਾ ਜਾਂ ਪੱਛਮੀ ਯੂ.ਪੀ. ਦੇ ਜੋ ਜ਼ਿਲ੍ਹੇ ਸਾਡੇ ਸੂਬੇ ਨਾਲ ਲੱਗਦੇ ਹਨ, ਉਨ੍ਹਾਂ ਦਾ ਖੇਤੀ ਨੂੰ ਕੀ ਯੋਗਦਾਨ ਹੈ, ਮੈਨੂੰ ਇਹ ਦੁਹਰਾਉਣ ਦੀ ਲੋੜ ਨਹੀਂ। ਬੜੀ ਸਿੱਧੀ ਜਿਹੀ ਗੱਲ ਹੈ। 60-70% ਇਕੱਲਾ ਸਾਡਾ ਹੀ ਯੋਗਦਾਨ ਖੇਤੀ ਵਾਸਤੇ ਸੈਂਟਰ ਨੂੰ ਹੈ। ਪਰ ਕੇਂਦਰ ਨੇ, ਬੜੇ ਅਫ਼ਸੋਸ ਦੀ ਗੱਲ ਹੈ, ਕਿ ਸਿਰਫ਼ 900 ਕਰੋੜ ਰੁਪਿਆ ਕਿਸਾਨਾਂ ਲਈ ਰੱਖਿਆ ਹੈ, ਜਿਸ ਵਿਚੋਂ ਪੰਜਾਬ ਲਈ ਇੱਕ ਵੀ ਨਵਾਂ ਪੈਸਾ ਨਹੀਂ ਰੱਖਿਆ ਗਿਆ। ਇਨ੍ਹਾਂ ਸੂਬਿਆਂ ਲਈ ਕੋਈ ਨਵਾਂ ਪੈਸਾ ਨਹੀਂ ਰੱਖਿਆ। ਇਸ ਨਾਲ ਖੇਤੀ ਵਿੱਚ ਬਹੁਤ ਵੱਡੀ ਸੱਟ ਲੱਗੇਗੀ। ਇਸ ਦੇ ਨਾਲ ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ 900 ਕਰੋੜ ਰੁਪਏ ਵਿਚੋਂ ਬਹੁਤਾ ਪੈਸਾ ਕੋਲਡ ਸਟੋਰਾਂ ਲਈ ਰੱਖਿਆ ਹੈ, ਜਿਸ ਨਾਲ ਕੋਲਡ ਸਟੋਰ ਬਣਨੇ ਹਨ ਜਿਹੜੇ ਕਿ ਵੱਡੀਆਂ-ਵੱਡੀਆਂ ਕਾਰਪੋਰੇਟ ਕੰਪਨੀਆਂ ਨੇ ਬਣਾਉਣੇ ਹਨ। ਇਨ੍ਹਾਂ ਦੇ ਫ਼ਾਇਦੇ ਵਾਸਤੇ ਹੀ, ਮੈਂ ਸਮਝਦਾ ਹਾਂ ਕਿ ਸਾਰਾ ਪੈਸਾ ਉਨ੍ਹਾਂ ਨੂੰ ਹੀ ਚਲਾ ਜਾਣਾ

[ਕੈਪਟਨ ਬਲਬੀਰ ਸਿੰਘ ਬਾਠ]

ਹੈ। ਇਸ ਨਾਲ ਹਿੰਦੁਸਤਾਨ ਦੇ ਗਰੀਬ ਕਿਸਾਨਾਂ ਨੂੰ ਕੋਈ ਫਾਇਦਾ ਨਹੀਂ ਹੋਣਾ। ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਅਨਾਜ ਭੰਡਾਰ ਤੇ ਪੰਜਾਬ ਦੀ ਗੱਲ ਕਰਨੀ ਚਾਹਾਂਗਾ। ਕੇਂਦਰ ਦੀ ਸਰਕਾਰ ਨੇ ਸਾਲ 2002 ਤੇ 2003 ਵਿੱਚ, ਬੜੇ ਅਫਸੋਸ ਦੀ ਗੱਲ ਹੈ, ਕਿ ਕਣਕ ਬਾਹਰੋਂ ਮੰਗਵਾਈ। ਸਾਲ 2007-08 ਵਿੱਚ ਵੀ 14 ਲੱਖ ਟਨ ਕਣਕ ਕੇਂਦਰ ਨੇ ਬਾਹਰੋਂ ਮੰਗਵਾਈ ਜਦੋਂ ਕਿ ਸਾਡੇ ਪੰਜਾਬ ਤੇ ਹਰਿਆਣੇ ਵਿੱਚ, ਕਿਉਂਕਿ ਮੈਂ ਹਰਿਆਣੇ ਵਿੱਚ ਵੀ ਗੱਲ ਕੀਤੀ ਹੈ, ਇਥੇ ਅੰਨ ਖੁੱਲ੍ਹੇ ਪੰਡਾਲਾਂ ਵਿੱਚ ਰੁਲ ਰਿਹਾ ਹੈ। ਅਨਾਜ ਖਰਾਬ ਤੇ ਨਸ਼ਟ ਹੋ ਰਿਹਾ ਹੈ। ਝੋਨੇ ਦੀ ਪੀ.ਆਰ. 201 ਕਿਸਮ ਅਜੇ ਤੱਕ ਮੰਡੀਆਂ ਵਿੱਚ ਪਈ ਹੈ, ਇਸ ਨੂੰ ਕੋਈ ਖਰੀਦਣ ਨੂੰ ਤਿਆਰ ਨਹੀਂ ਹੈ। ਐਫ.ਸੀ.ਆਈ. ਖਰੀਦਣ ਨੂੰ ਤਿਆਰ ਨਹੀਂ ਹੈ। ਜੇਕਰ ਸਾਡੇ ਸੂਬੇ ਤਕੜੇ ਹੋਣ, ਸਾਡੇ ਕੋਲ ਵੱਧ ਅਧਿਕਾਰ ਹੋਣ ਤਾਂ ਅਸੀਂ ਆਪਣੇ ਢੰਗ ਨਾਲ ਆਪਣੇ ਸੂਬਿਆਂ ਦਾ ਅਨਾਜ ਵੇਚ ਤੇ ਰੱਖ ਸਕਦੇ ਹਾਂ। ਮੈਨੂੰ ਪੂਰਾ ਵਿਸ਼ਵਾਸ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਕੁੱਲ ਮਿਲਾ ਕੇ ਇਸ ਮਸਲੇ ਤੇ ਮਹਿਸੂਸ ਕਰਦਾ ਹਾਂ ਕਿ ਕੇਂਦਰ ਦਾ ਸੂਬਿਆਂ ਪ੍ਰਤੀ ਵਤੀਰਾ ਹਾਂ-ਪੱਖੀ ਨਹੀਂ ਹੈ। ਗਰੀਬ ਨੂੰ ਟੁੱਕ ਪਾ ਕੇ ਇਹ ਕਹਿ ਦੇਣਾ ਕਿ ਸੁੱਤਾ ਰਹਿ ਅਤੇ ਅਮੀਰ ਤੇ ਧਨਾਢਾਂ ਨੂੰ ਇਹ ਕਹਿਣਾ ਕਿ ਸ਼ਾਬਾਸ਼, ਲੁੱਟੀ ਜਾਹ ਤੇ ਪੁੱਟੀ ਜਾਹ, ਮੈਂ ਸਮਝਦਾ ਹਾਂ ਕਿ ਇਹ ਵਤੀਰਾ ਠੀਕ ਨਹੀਂ ਹੈ। ਇਹ ਗੱਲ ਹਿੰਦੁਸਤਾਨ ਦੇ ਹਿੱਤਾਂ ਵਿੱਚ ਨਹੀਂ ਜਾਂਦੀ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਮੇਰਾ ਪੱਖ ਫੈਡਰਲ ਢਾਂਚੇ ਬਾਰੇ ਹੈ, ਇਹ ਮੈਂ ਇਥੇ ਹੀ ਇਨ੍ਹਾਂ ਸ਼ਬਦਾਂ ਨਾਲ ਸਮਾਪਤ ਕਰਦਾ ਹਾਂ ਕਿ ਸੂਬਿਆਂ ਨੂੰ ਵੱਧ ਅਧਿਕਾਰ ਇਸ ਸਬੰਧ ਵਿੱਚ ਮਿਲਣੇ ਚਾਹੀਦੇ ਹਨ। ਸੂਬੇ ਹੋਰ ਤਕੜੇ ਹੋਣੇ ਚਾਹੀਦੇ ਹਨ। ਸੋ, ਲੋੜ ਹੈ ਕਿ ਕੇਂਦਰ ਤੇ ਸੂਬਿਆਂ ਵਿਚਾਲੇ ਸਬੰਧਾਂ ਨੂੰ ਫਿਰ ਵੇਖਿਆ ਜਾਵੇ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਆਪਣੇ ਸੂਬੇ ਬਾਰੇ ਕਹਿਣ ਦੀ ਇਜਾਜ਼ਤ ਲੈਂਦਾ ਹਾਂ। ਹੋ ਸਕਦਾ ਹੈ, ਕਿਧਰੇ ਆਪਣੀ ਗੱਲ ਕਰਦਿਆਂ, ਮੁਕਾਬਲਤਨ ਪੰਜਾਬ ਤੇ ਜ਼ਿਆਦਾ ਸਮਾਂ ਰਾਜ ਕਰ ਚੁੱਕੀ ਧਿਰ ਬਾਰੇ ਕੋਈ ਗੱਲ ਭੁਲੇਖੇ ਨਾਲ ਮੈਂ ਕਹਿ ਸਕਦਾ ਹਾਂ ਪਰ ਕ੍ਰਿਪਾ ਕਰਕੇ ਖ਼ਿਮਾ ਕਰ ਦੇਣਾ। ਮੈਂ ਚਾਹੁੰਦਾ ਹਾਂ ਜੋ ਗੱਲ ਹੋਵੇ, ਉਹ ਉਸਾਰੂ ਢੰਗ ਨਾਲ ਹੋਵੇ ਤਾਂ ਹੀ ਸੂਬੇ ਦਾ ਭਲਾ ਹੋ ਸਕਦਾ ਹੈ। ਮੈਂ ਇਸ ਲਹਿਜ਼ੇ ਨਾਲ ਗੱਲ ਕਰਨ ਦਾ ਯਤਨ ਕਰਾਂਗਾ। ਇਹ ਜ਼ਰੂਰੀ ਹੈ ਕਿ ਤਰੱਕੀ-ਪਸੰਦ ਸਮਾਜ ਤੇ ਲੋਕਾਂ ਵਿਚਕਾਰ ਮੁਕਾਬਲਾ ਹੋਵੇ। ਇਥੇ ਮਨਪ੍ਰੀਤ ਜੀ ਬੈਠੇ ਹਨ। ਜੇ ਇਜਾਜ਼ਤ ਹੋਵੇ ਤਾਂ ਇੱਕ ਗੱਲ ਕਹਿਣੀ ਚਾਹਵਾਂਗਾ। ਮੁਕਾਬਲਾ ਕਿਤੇ ਇਹ ਨਾ ਹੋ ਜਾਵੇ ਕਿ ਦਾਰੂ ਕੌਣ ਵੱਧ ਪੀਂਦਾ ਹੈ। ਭਾਵੇਂ ਕਿ ਦੁਖਾਂਤ ਹੈ ਕਿ ਇਸ ਵੇਲੇ ਆਮਦਨ ਦਾ ਸਭ ਤੋਂ ਵੱਡਾ ਸਰੋਤ ਦਾਰੂ ਹੈ। ਇਹੀ ਸਾਧਨ ਆਮਦਨ ਦਾ ਸਭ ਤੋਂ ਵੱਡਾ ਸਰੋਤ ਬਣ ਗਿਆ ਹੈ ਜੋ ਕਿ ਬਹੁਤੀ ਵਧੀਆ ਗੱਲ ਨਹੀਂ ਹੈ। ਆਮਦਨ ਹੋਣੀ ਵੱਖਰੀ ਗੱਲ ਹੈ। ਇਹ ਵਿਸ਼ਾ ਵੱਖਰਾ ਹੈ ਜਿਸ ਦਾ ਕਿ ਕੁਝ ਕੀਤਾ ਜਾਣਾ ਚਾਹੀਦਾ ਹੈ। ਮੁਕਾਬਲਾ ਉਹੀ ਹੋਵੇ ਜਿਹੜਾ ਕਿ ਸਹੀ ਮਾਅਨਿਆਂ ਵਿੱਚ ਹੋਣਾ ਚਾਹੀਦਾ ਹੈ। ਇਹ ਨਹੀਂ ਕਿ ਸੂਬੇ ਤੇ ਕਿੰਨਾ ਕਰਜ਼ਾ ਹੈ, ਕਦੋਂ ਸਿਰ ਚੜ੍ਹਿਆ ਤੇ ਕੌਣ ਇਸ ਦੇ ਵਾਸਤੇ ਜ਼ਿੰਮੇਵਾਰ ਹੈ ਤੇ ਕੌਣ ਨਹੀਂ। ਬਲਕਿ ਇਹ

ਵੇਖਣਾ ਚਾਹੀਦਾ ਹੈ ਕਿ ਇਸ ਕਰਜ਼ਾ ਚੜ੍ਹਨ ਦੇ ਕਾਰਨ ਕੀ ਸਨ ? ਜਿਹੜੇ ਕਰਜ਼ਾ ਚੜ੍ਹਨ ਲਈ ਨੈਗੇਟਿਵ ਕਾਰਨ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ। ਇਹ ਮੁਕਾਬਲਾ ਹੋਣਾ ਚਾਹੀਦਾ ਹੈ। ਇਹ ਵੱਖਰੀ ਗੱਲ ਹੈ ਕਿ ਅੱਜ ਅਸੀਂ ਇਸ ਪਾਸੇ ਬੈਠੇ ਹਾਂ ਤੇ ਤੁਸੀਂ ਉਸ ਪਾਸੇ ਬੈਠੇ ਹੋ। ਸੂਬੇ ਨੂੰ ਇਨ੍ਹਾਂ ਧਰਾਤਲ ਦੀਆਂ ਗਹਿਰਾਈਆਂ ਤੋਂ ਉਪਰ ਉਠਾਇਆ ਜਾਣਾ ਚਾਹੀਦਾ ਹੈ। ਆਪਾਂ ਸਾਰੇ ਸ਼ੁਭ ਚਿੱਤਕ ਹਾਂ। ਮੇਰੀ ਇਹ ਅਪੀਲ ਤੇ ਦਲੀਲ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਅਕਸਰ ਮਨਪ੍ਰੀਤ ਵਰਗੀ ਇਨਟਲੈਕਚੁਅਲ, ਦਾਨਸ਼ਵਰ ਤੇ ਸੈਂਸੇਟਿਵ ਸ਼ਖਸੀਅਤ, ਜਿਸ ਦੇ ਸਿਰ ਤੇ ਸਾਰੇ ਸੂਬੇ ਦਾ ਭਾਰ ਹੈ, ਸੌਂਦੀ ਕਿਵੇਂ ਹੋਵੇਗੀ ? ਉਹ ਸੂਬਾ ਜਿਸ ਦੇ ਸਿਰ ਤੇ 62000 ਕਰੋੜ ਰੁਪਏ ਦਾ ਅੱਜ ਕਰਜ਼ਾ ਹੈ, ਕਿਸਾਨ ਦੇ ਸਿਰ ਤੇ 40-50 ਹਜ਼ਾਰ ਰੁਪਏ ਦਾ ਘੱਟੋ-ਘੱਟ ਕਰਜ਼ਾ ਹੈ, ਹਰ ਗਰੀਬ ਲੋਕ ਜੋ ਕਿ ਪੱਛੜੀ ਜਾਤੀ ਨਾਲ ਸਬੰਧਿਤ ਹੈ, ਹਰ ਇੱਕ ਤੇ ਤਕਰੀਬਨ 20 ਜਾਂ 25 ਹਜ਼ਾਰ ਰੁਪਏ ਦਾ ਸਰਕਾਰੀ ਕਰਜ਼ਾ ਹੈ। ਚਾਰੇ ਪਾਸੇ ਰੌਲਾ ਰੱਪਾ ਹੀ ਹੈ। ਨਾਅਰੇਬਾਜ਼ੀ ਹੁੰਦੀ ਰਹਿੰਦੀ ਹੈ। ਸੜਕਾਂ ਰੁਕਦੀਆਂ ਹਨ। ਕਿਸਾਨ ਵਿਚਾਰੇ ਮੁਜ਼ਾਹਰੇ ਕਰ ਰਹੇ ਹਨ। ਜਿਨ੍ਹਾਂ ਨੂੰ ਨੌਕਰੀਆਂ ਨਹੀਂ ਮਿਲਦੀਆਂ, ਉਹ ਵੀ ਮੁਜ਼ਾਹਰੇ ਕਰ ਰਹੇ ਹਨ। ਮੈਂ ਸੋਚਦਾ ਹਾਂ ਕਿ ਰਾਤ ਦੇ ਹਨੇਰਿਆਂ ਵਿੱਚ ਮੇਰਾ ਭਰਾ ਸੌਂਦਾ ਕਿਵੇਂ ਹੈ? ਮੈਨੂੰ ਅਫਸੋਸ ਹੁੰਦਾ ਹੈ ਅਤੇ ਅਹਿਸਾਸ ਵੀ ਹੈ ਕਿ ਇਨ੍ਹਾਂ ਸਿਰ ਬਹੁਤ ਵੱਡੀ ਜ਼ਿੰਮੇਵਾਰੀ ਹੈ। ਮੈਨੂੰ ਮਾਣ ਵੀ ਹੁੰਦਾ ਹੈ ਕਿ ਇਹ ਇਸ ਪੰਜਾਬ ਨੂੰ ਇਸ ਦਲਦਲ ਵਿਚੋਂ ਕੱਢਣ ਦਾ ਯਤਨ ਕਰ ਲੈਣਗੇ। ਸਾਡੀ ਦੁਆ ਇਨ੍ਹਾਂ ਦੇ ਨਾਲ ਹੈ।

ਡਿਪਟੀ ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਗਵਰਨਰ ਸਾਹਿਬ ਦੇ ਲੰਬੇ ਚੌੜੇ ਭਾਸ਼ਣ ਦੇ ਸਾਰੇ ਮੁੱਦਿਆਂ ਤੇ ਸ਼ਾਇਦ ਧੰਨਵਾਦ ਨਾ ਕਰ ਸਕਾਂ। ਪਰ ਫਿਰ ਵੀ ਜੋ ਇਸ ਦੇਸ਼ ਔਰ ਸੂਬੇ ਦੀ ਤਰੱਕੀ ਨਾਲ ਜੁੜੇ ਹੋਏ ਛੋਟੇ-ਛੋਟੇ ਮਸਲੇ ਹਨ, ਮੈਂ ਉਨ੍ਹਾਂ ਨੂੰ ਟੱਚ ਕਰਨਾ ਚਾਹਾਂਗਾ। ਜਿਵੇਂ ਵਿਦਿਆ ਹੈ, ਸਿਹਤ ਹੈ, ਰੁਜ਼ਗਾਰ ਹੈ ਜੋਕਿ ਸਾਡੇ ਸਮਾਜ ਦੀ ਤਰੱਕੀ ਲਈ ਜ਼ਰੂਰੀ ਹਨ ਅਤੇ ਸਾਡੀ ਡੈਮੋਕਰੇਸੀ ਦੇ ਥੰਮ ਹਨ। ਮੈਂ ਇਨ੍ਹਾਂ ਤੇ ਗੱਲ ਕਰਨ ਦੀ ਇਜਾਜ਼ਤ ਲਵਾਂਗਾ। ਸਭ ਤੋਂ ਪਹਿਲਾਂ ਮੈਂ ਵਿਦਿਆ ਦੀ ਗੱਲ ਕਰਾਂਗਾ। ਜਦੋਂ ਸਕੂਲ ਨਹੀਂ ਸਨ ਹੁੰਦੇ ਤਾਂ ਗੁਰੂ, ਪੀਰ, ਫਕੀਰ ਆਪਣੀ ਗੋਦੀ ਵਿੱਚ ਬੱਚਿਆਂ ਨੂੰ ਬਿਠਾ ਕੇ ਪੜ੍ਹਾਉਂਦੇ ਹੁੰਦੇ ਸਨ। ਸਾਡੇ ਗੁਰੂ ਸਾਹਿਬਾਨ ਨੇ ਵੀ ਪੜ੍ਹਾਇਆ ਸੀ। ਗੁਰੂ ਅਮਰ ਦਾਸ ਜੀ ਨੇ ਅਤੇ ਗੁਰੂ ਰਾਮ ਦਾਸ ਜੀ ਨੇ ਵੀ ਪੜ੍ਹਾਇਆ ਸੀ। ਮੁਹੰਮਦ ਸਾਹਿਬ, ਜੋ ਕਿ ਮੁਸਲਮਾਨਾਂ ਦੇ ਪ੍ਰੋਫੈਟ ਹੋਏ ਹਨ, ਉਨ੍ਹਾਂ ਦੀਆਂ 108 ਆਇਤਾਂ ਹਨ, ਉਸ ਬਾਰੇ ਮੈਂ ਹਾਊਸ ਨਾਲ ਵਿਚਾਰ ਸਾਂਝੇ ਕਰਨਾ ਚਾਹਾਂਗਾ। ਹੁਣ ਤਾਂ ਬਾਲ ਪੈੱਨ ਅਤੇ ਹੋਰ ਬੜੀ ਤਰ੍ਹਾਂ ਦੇ ਪੈੱਨ ਚਲ ਪਏ ਹਨ। ਪਹਿਲਾਂ ਸਿਆਹੀ ਨਾਲ ਹੀ ਲਿਖਿਆ ਜਾਂਦਾ ਸੀ। ਉਹ ਫੁਰਮਾ ਗਏ ਹਨ : ਦਵਾਤ ਕੀ ਗਿਰੀ ਹੁਈ ਸ਼ਿਆਹੀ ਲਾਖੋਂ ਗੁਣਾ ਪਾਕ ਪਵਿੱਤਰ ਹੈ ਸ਼ਹੀਦੋਂ ਕੇ ਗਿਰੇ ਹੁਏ ਖ਼ੂਨ ਸੇ। ਇਹ ਇੰਪਾਰਟੈਂਸ ਉਨ੍ਹਾਂ ਨੇ ਵਿਦਿਆ ਦੀ ਦੱਸੀ ਹੈ। ਅੱਜ ਸਾਡਾ ਵਿਦਿਆ ਦੇ ਪੱਖ ਤੋਂ ਬੜਾ ਮਾੜਾ ਹਾਲ ਹੈ। ਪੜ੍ਹਾਈ ਦੀ ਗੱਲ ਕਰੀਏ ਤਾਂ ਅੱਜ ਪੰਜਾਬ ਦਾ ਨੰਬਰ ਬਾਕੀ ਹਿੰਦੁਸਤਾਨ ਦੇ ਹੋਰ ਸੂਬਿਆਂ ਦੇ ਮੁਕਾਬਲੇ ਬਹੁਤ ਥੱਲੇ ਜਾ ਰਿਹਾ ਹੈ।

[ਕੈਪਟਨ ਬਲਬੀਰ ਸਿੰਘ ਬਾਠ]

ਮੈਂ, ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਕੁਝ ਹੋਰ ਗੱਲਾਂ ਦਾ ਵੀ ਹਾਊਸ ਅੱਗੇ ਜ਼ਿਕਰ ਕਰਨਾ ਮੁਨਾਸਿਬ ਸਮਝਾਂਗਾ। ਅੱਜ ਕਾਲਜਾਂ ਵਿੱਚ ਸਾਡੇ ਬੱਚੇ ਕਿੰਨੇ ਪਹੁੰਚ ਰਹੇ ਹਨ, 6.5%, ਪ੍ਰਾਇਮਰੀ ਵਿੱਚ ਜਾ ਰਹੇ ਹਨ 61.89%। ਮਿਡਲ ਸਕੂਲਾਂ ਵਿੱਚ ਕਿੰਨੇ ਜਾਂਦੇ ਹਨ, ਸਿਰਫ 33%। ਹਾਈ ਸਕੂਲਾਂ ਵਿੱਚ 9.45% ਭਾਵ ਕਿ ਤਕਰੀਬਨ ਸਾਢੇ ਨੌ ਪ੍ਰਤੀਸ਼ਤ, ਸੈਕੰਡਰੀ ਵਿੱਚ 6.40% ਭਾਵ ਕਿ ਤਕਰੀਬਨ ਸਾਢੇ ਛੇ ਪ੍ਰਤੀਸ਼ਤ। ਕੋਈ ਗਿਣਤੀ ਹੀ ਨਹੀਂ ਬਣਦੀ। ਇਹ ਤੱਥ ਮੇਰੇ ਕੱਢੇ ਹੋਏ ਨਹੀਂ ਹਨ। ਇਹ ਪਿਛਲੇ ਸਾਲ ਸਰਵੇ ਕਰਵਾਇਆ ਗਿਆ ਸੀ। ਸਰਵੇ ਕਰਵਾਉਣ ਵਾਲੀ ਕੰਪਨੀ ਦਾ ਨਾਂ ਸੀ; Survey By Knowledge Foundation of India. ਇਹ ਉਨ੍ਹਾਂ ਦੀਆਂ ਫਿਗਰਜ਼ ਹਨ। ਮੇਰੇ ਕਹਿਣ ਤੋਂ ਭਾਵ ਹੈ ਕਿ ਅੱਜ ਪੰਜਾਬ ਵਿੱਚ ਵਿਦਿਆ ਦੇ ਖੇਤਰ ਵਿੱਚ ਬੜੇ ਵੱਡੇ ਇਨਕਲਾਬ ਦੀ ਲੋੜ ਹੈ। ਇਸ ਦੇ ਬਗੈਰ ਕੁਝ ਨਹੀਂ ਹੋਣਾ। ਵਿਦਿਆ ਦੇ ਬਗੈਰ ਕੋਈ ਗੱਲ ਬਣਨੀ ਹੀ ਨਹੀਂ। ਜੇਕਰ ਅਸੀਂ ਹੋਰ ਫਿਗਰਜ਼ ਦੇਖੀਏ ਤਾਂ ਪਤਾ ਚੱਲਦਾ ਹੈ। ਇੱਕ ਬੱਚੇ ਤੇ ਸਰਕਾਰ ਦਾ ਖਰਚਾ ਕਿੰਨਾ ਆਉਂਦਾ ਹੈ, ਇਹ ਹੈ ਜੀ 1394 ਰੁਪਏ। ਕੇਂਦਰ ਸਰਕਾਰ ਦਾ ਕਿੰਨਾ ਖਰਚਾ ਆਉਂਦਾ ਹੈ, ਇਹ ਹੈ 570 ਰੁਪਏ। ਪ੍ਰਾਈਵੇਟ ਸਕੂਲਾਂ ਵਾਲਿਆਂ ਨੇ ਵੀ ਹਨੇਰਗਰਦੀ ਮਚਾਈ ਹੋਈ ਹੈ। ਜਿਹੜਾ ਪੰਜਾਬ ਵਿੱਚੋਂ ਸਮਾਂ ਗੁਜ਼ਰਿਆ ਹੈ, ਉਸ ਦਾ ਨਤੀਜਾ ਕੀ ਨਿਕਲਿਆ ਹੈ ਕਿ ਅਸੀਂ ਪੂਰੀ ਤਰ੍ਹਾਂ ਪ੍ਰਾਈਵੇਟ ਸਕੂਲਾਂ ਅਤੇ ਪ੍ਰਾਈਵੇਟ ਟਿਊਸ਼ਨਾਂ ਤੇ ਡਿਪੈਂਡ ਹੋ ਗਏ ਹਾਂ। ਪ੍ਰਾਈਵੇਟ ਟਿਊਸ਼ਨਾਂ ਦਾ ਖਰਚਾ ਕੀ ਹੈ ? ਘੱਟੋ ਘੱਟ ਪਰ ਸਟੂਡੈਂਟ 4000 ਤੋਂ 6000 ਰੁਪਏ ਤੱਕ। ਮੈਂ ਆਪਣੀ ਗੱਲ ਨੂੰ ਹੋਰ ਨੇੜੇ ਲਿਆਉਂਦਾ ਹੋਇਆ ਗੱਲ ਕਰਦਾ ਹਾਂ। ਡਾਕਟਰ ਜੌਹਲ, ਜੋ ਸਾਡੇ ਵਾਈਸ ਚਾਂਸਲਰ ਹਨ, ਉਨ੍ਹਾਂ ਦੀ ਗੱਲ ਨੂੰ ਕੋਟ ਕਰਦਾ ਹਾਂ। ਉਨ੍ਹਾਂ ਦਾ ਕਹਿਣਾ ਹੈ, ਉਨ੍ਹਾਂ ਨੇ ਆਪਣੀ ਹੱਡ ਬੀਤੀ ਵਿੱਚ ਲਿਖਿਆ ਹੈ ਕਿ ਜਦੋਂ ਤੱਕ +2 ਤੱਕ ਵਿਦਿਆ ਸਰਕਾਰੀ ਤੌਰ ਤੇ ਨਾ ਮਿਲੇ ਔਰ ਪ੍ਰਾਈਵੇਟ ਸਕੂਲ ਬੰਦ ਨਾ ਹੋਣ, ਸਾਡਾ ਗੁਜ਼ਾਰਾ ਨਹੀਂ ਹੈ। ਪੰਜਾਬ ਦੀ ਕਿਤੇ ਵੀ ਕੋਈ ਤਰੱਕੀ ਨਹੀਂ ਹੋ ਸਕਦੀ। ਵਿਦਿਆ ਦਾ ਕਿਤੇ ਸੁਧਾਰ ਨਹੀਂ ਹੋ ਸਕਦਾ ਔਰ ਪ੍ਰਾਈਵੇਟ ਜਿਹੜੇ ਸਕੂਲ ਹਨ, ਇਹ +2 ਤੱਕ ਬੰਦ ਹੋਣੇ ਚਾਹੀਦੇ ਹਨ। ਸਾਰਿਆਂ ਨੂੰ ਬਰਾਬਰ ਮੌਕਾ ਮਿਲਣਾ ਚਾਹੀਦਾ ਹੈ। ਮੈਂ ਸ਼੍ਰੋਮਣੀ ਅਕਾਲੀ ਦਲ ਅਤੇ ਬਾਦਲ ਸਾਹਿਬ, ਬੀਬੀ ਉਪਿੰਦਰਜੀਤ ਕੌਰ ਜੀ ਉੱਠ ਕੇ ਚਲੇ ਗਏ ਹਨ, ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਕਿ ਪੰਜਾਬ ਦੇ ਸੂਬੇ ਵਿੱਚ ਕਿਤੇ ਵੀ ਮੈਂ ਸ਼ਬਦ 'ਕਿਤੇ ਵੀ' ਯੂਜ਼ ਕਰਾਂਗਾ, ਸਾਇੰਸ ਸਬਜੈਕਟ ਪਿੰਡ ਦੇ ਸਕੂਲਾਂ ਵਿੱਚ ਕਿਤੇ ਵੀ ਨਹੀਂ ਪੜ੍ਹਾਇਆ ਜਾਂਦਾ। ਪਿਛਲੇ ਸਾਲ ਤੋਂ ਹਰ ਬਲਾਕ ਵਿਚੋਂ ਤਿੰਨ-ਤਿੰਨ ਪਿੰਡ ਚੁਣੇ ਹਨ ਜਿੱਥੇ ਸਾਇੰਸ ਵਾਸਤੇ ਸਕੂਲ ਤਿਆਰ ਕਰ ਦਿੱਤੇ ਗਏ ਹਨ ਤਾਂ ਕਿ ਇਸ ਘਾਟ ਨੂੰ ਪੂਰਾ ਕੀਤਾ ਜਾ ਸਕੇ। ਮੈਂ ਬਹੁਤ ਕੁਝ ਸਕਿੱਪ ਕਰ ਜਾਣਾ ਹੈ ਕਿਉਂਕਿ ਮੇਰਾ ਗਲਾ ਹੋਰ ਇਜਾਜ਼ਤ ਨਹੀਂ ਦਿੰਦਾ।

ਮੈਂ ਹੁਣ ਹੋਰ ਸਾਰੇ ਮੁੱਦੇ ਛੱਡ ਕੇ ਐਡਮਿਨਿਸਟ੍ਰੇਸ਼ਨ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਜਿਸ ਦਾ ਜ਼ਿਕਰ ਗਵਰਨਰ ਸਾਹਿਬ ਦੇ ਭਾਸ਼ਣ ਦੇ ਪੰਨਾ ਨੰ: 5 ਦੇ ਪੈਰ੍ਹਾ ਨੰ: 13 ਤੇ ਹੈ। ਮੈਂ ਸਮਝਦਾ ਹਾਂ ਕਿ, ਡਿਪਟੀ ਸਪੀਕਰ ਸਾਹਿਬ, ਸਾਡੇ ਇਸ ਢਾਂਚੇ ਵਿੱਚ, ਐਡਮਿਨਿਸਟ੍ਰੇਸ਼ਨ ਦੇ ਢਾਂਚੇ ਵਿੱਚ ਕਿਧਰੇ ਖੜ੍ਹੋਤ ਆ ਗਈ ਹੈ, ਜਿਸ ਨੂੰ ਸੁਧਾਰਨ ਦੀ ਬਹੁਤ ਜ਼ਰੂਰਤ ਹੈ। ਮੈਂ ਇਹ ਸਮਝਦਾ ਹਾਂ ਕਿ ਇਸ ਵਾਸਤੇ ਇਕੱਲੇ ਇਹੀ ਗੁਨਾਹਗਾਰ

ਨਹੀਂ ਹਨ। ਮੈਂ ਹਿੰਦੁਸਤਾਨ ਦੀ ਐਡਮਿਨਿਸਟ੍ਰੇਸ਼ਨ ਦੀ ਗੱਲ ਕਰਦਾ ਹਾਂ, ਵਿਸ਼ੇਸ਼ ਕਰਕੇ ਪੰਜਾਬ ਦੀ ਐਡਮਿਨਿਸਟ੍ਰੇਸ਼ਨ ਦੇ ਬਾਰੇ ਵੀ ਬੜੀ ਦਲੇਰੀ ਨਾਲ ਗੱਲ ਕਰਦਾ ਹਾਂ, ਕਿ ਸਾਡੀ ਵਿਚਾਰਧਾਰਾ ਵਿੱਚ ਵੀ ਕਿਧਰੇ ਕਮਜ਼ੋਰੀ ਆ ਗਈ ਹੈ। Will to Governance ਵਿੱਚ ਵੀ ਕਮੀ ਆਈ ਹੈ ਜਾਂ ਗੰਧਲੀ ਹੋਈ ਹੈ, ਸਪੱਸ਼ਟ ਨਹੀਂ ਹੈ। ਸਾਡੀ ਕਹਿਣੀ ਅਤੇ ਕਥਨੀ ਵਿੱਚ ਕਿਤੇ ਬਹੁਤ ਜ਼ਿਆਦਾ ਅੰਤਰ ਹੈ ਤੇ ਜਾਂ ਫਿਰ ਮਿਤਰੋ ਅਸੀਂ ਕਰਦੇ ਕੁਝ ਹਾਂ ਅਤੇ ਕਮਾਉਂਦੇ ਕੁਝ ਹਾਂ। ਇਹ ਹਕੀਕਤ ਹੈ। ਕੁਝ ਮਹਿਕਮਿਆਂ ਨੂੰ ਛੱਡ ਕੇ ਬਹੁਤ ਕੁਝ ਜੰਗਾਲਿਆ ਗਿਆ ਹੈ। ਸਟੇਟ ਦੀ ਮਸ਼ੀਨਰੀ ਵਿੱਚ ਇਸ ਦੀਆਂ ਬਹੁਤ ਸਾਰੀਆਂ ਮਿਸਾਲਾਂ ਹਨ। ਜੇਕਰ ਮੈਂ ਇਸ ਦੀ ਡਿਟੇਲ ਵਿੱਚ ਨਾ ਜਾਵਾਂ ਤਾਂ ਚੰਗਾ ਹੈ। ਆਪਾਂ ਸਾਰੇ ਹੀ ਇਸ ਗੱਲ ਨੂੰ ਸਮਝਦੇ ਹਾਂ। ਇਸ ਨੂੰ ਦੂਰ ਕਰਨ ਦੀ ਬਹੁਤ ਜ਼ਰੂਰਤ ਹੈ। ਜੇ ਕਰ ਇਸ ਨੂੰ ਦਰੁਸਤ ਨਾ ਕੀਤਾ ਗਿਆ ਤਾਂ ਪੰਜਾਬ ਦਾ ਬਹੁਤ ਵੱਡਾ ਨੁਕਸਾਨ ਸਾਡੇ ਸਾਹਮਣੇ ਹੈ। ਮੈਂ ਇਥੇ ਸਿਰਫ ਇਕ ਹੀ ਮਹਿਕਮੇ ਦਾ ਜ਼ਿਕਰ ਕਰਾਂਗਾ, ਪੀ.ਐਸ.ਈ.ਬੀ. ਦੀ ਗੱਲ ਕਰਨ ਲੱਗਾ ਹਾਂ। ਮੇਰਾ ਕਿਸੇ ਨਾਲ ਕੋਈ ਜਾਤੀ ਵਿਰੋਧ ਨਹੀਂ ਹੈ। ਲੁਧਿਆਣਾ ਸ਼ਹਿਰ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਸ਼ਹਿਰ ਹੈ। ਸੰਨ 2002-03 ਵਿੱਚ, ਬਲਕਿ 2005 ਤੱਕ ਕਹਿ ਲਵੋ, ਬਿਜਲੀ ਦੇ ਸੁਧਾਰ ਲਈ ਸਕੀਮਾਂ ਤਿਆਰ ਕੀਤੀਆਂ ਗਈਆਂ। 750 ਕਰੋੜ ਰੁਪਏ ਸਰਕਾਰ ਦੇ ਉਨ੍ਹਾਂ ਸਕੀਮਾਂ ਉਤੇ ਖਰਚ ਆਏ ਪਰੰਤੂ ਅਸਲੀਅਤ ਇਹ ਹੈ ਕਿ ਇਕ ਨਵੇਂ ਪੈਸਾ ਦਾ ਸੁਧਾਰ ਵੀ ਸਾਹਮਣੇ ਨਜ਼ਰ ਨਹੀਂ ਆਇਆ। ਇਹ ਗੱਲ ਏ.ਜੀ. ਨੇ ਆਪਣੀ ਰਿਪੋਰਟ ਵਿੱਚ ਕੀਤੀ ਹੈ। ਪਬਲਿਕ ਅੰਡਰ ਟੇਕਿੰਗਜ ਕਮੇਟੀ ਦੇ ਸਾਹਮਣੇ ਇਹ ਗੱਲ ਆਈ ਹੈ। ਇਹ ਹਾਈਲਾਈਟ ਕਰਦੀ ਹੈ ਕਿ ਅਸੀਂ ਕਹਿਦੇ ਕੁਝ ਹਾਂ ਅਤੇ ਕਰਦੇ ਕੁਝ ਹਾਂ। ਵੈਸੇ ਤਾਂ ਬਾਕੀ ਮਹਿਕਮਿਆਂ ਦੇ ਬਾਰੇ ਵੀ ਇਹੀ ਗੱਲ ਹੈ। ਇੰਨ੍ਹਾਂ ਗੱਲਾਂ ਤੇ ਕੰਟਰੋਲ ਕਰਨਾ ਬਹੁਤ ਜਰੂਰੀ ਹੈ ਤਾਂ ਕਿ ਸਾਡਾ ਸੂਬਾ ਅੱਗੇ ਵੱਧ ਸਕੇ। ਮੈਂ ਮਹਿਸੂਸ ਕਰਦਾ ਹਾਂ, ਜੇ ਆਉਣ ਵਾਲੇ ਤਿੰਨ ਸਾਲਾਂ ਦੀ ਮੈਂ ਗੱਲ ਕਰਾਂ, ਅਗਲੇ ਤਿੰਨ ਸਾਲਾਂ ਵਿੱਚ 2013 ਤੱਕ ਬਿਜਲੀ ਦੇ ਪੱਖ ਤੋਂ ਆਤਮ ਨਿਰਭਰ ਹੀ ਨਹੀਂ ਬਲਕਿ ਵਾਧੂ ਬਿਜਲੀ ਸਾਡੇ ਕੋਲ ਹੋ ਜਾਵੇਗੀ। ਮੈਂ ਇਸ ਤੇ ਮਾਣ ਕਰਦਾ ਹਾਂ। ਐਜੂਕੇਸ਼ਨ ਦੀ ਗੱਲ ਮੈਂ ਕੀਤੀ ਹੈ। ਇਸ ਦੀ ਹਾਲਤ ਮਾੜੀ ਹੈ ਪਰ ਮੈਂ ਸਮਝਦਾ ਹਾਂ ਕਿ ਜੋ ਫੈਸਲੇ ਹੁਣ ਸਰਕਾਰ ਨੇ ਕੀਤੇ ਹਨ ਕਿ ਪ੍ਰਾਇਮਰੀ ਤੋਂ ਲੈ ਕੇ ਹਾਇਰ ਸੈਕੰਡਰੀ ਤੱਕ ਵਿਦਿਆ ਦੇ ਪੱਧਰ ਨੂੰ ਉਪਰ ਚੁਕਣਾ ਹੈ, ਮੈਂ ਕਿਸੇ ਅਫ਼ਸਰ ਦੀ ਸਿਫ਼ਤ ਕਰਨ ਤੋਂ ਵੀ ਨਹੀਂ ਝਿਜਕਦਾ, ਡਾਇਰੈਕਟਰ ਜਨਰਲ ਐਜੂਕੇਸ਼ਨ ਨੇ ਜੋ ਢਾਂਚਾ ਤਿਆਰ ਕੀਤਾ ਹੈ, ਇਸ ਦੇ ਨਾਲ ਉਮੀਦ ਕੀਤੀ ਜਾ ਸਕਦੀ ਹੈ ਕਿ ਸਾਡਾ ਐਜੂਕੇਸ਼ਨ ਦਾ ਸਿਸਟਮ ਬਹੁਤ ਜ਼ਿਆਦਾ ਇੰਪਰੂਵ ਕਰ ਜਾਵੇਗਾ ਅਤੇ ਵਿਦਿਆ ਦੇ ਖੇਤਰ ਵਿੱਚ ਬਹੁਤ ਵੱਡੀ ਤਰੱਕੀ ਹੋਵੇਗੀ। ਇਹ ਗੱਲ ਮੈਂ ਮਾਣ ਨਾਲ ਕਹਿ ਸਕਦਾ ਹਾਂ।

ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਸੂਬੇ ਦੀ ਆਰਥਿਕ ਹਾਲਤ ਨੂੰ ਪੈਰਾਂ ਤੇ ਲਿਆਉਣ ਤੋਂ ਲੈ ਕੇ ਰੋਡ ਇਨਫਰਾਸਟਰਕਚਰ ਤੱਕ ਜੋ ਸੁਧਾਰ ਹੋ ਰਿਹਾ ਹੈ, ਇਹ ਵੀ ਜ਼ਿਕਰਯੋਗ ਹੈ। ਸੂਬੇ ਵਿੱਚ ਜੋ ਨਿਵੇਸ਼ ਬਾਹਰ ਦੀਆਂ ਕੰਪਨੀਆਂ ਵੱਲੋਂ ਹੋਣਾ ਹੈ ਇਸ ਨਾਲ ਸੂਬੇ ਵਿੱਚ ਬਹੁਤ ਵੱਡਾ ਆਰਥਿਕ ਸੁਧਾਰਾ ਹੋਵੇਗਾ। ਆਖਰ ਵਿੱਚ ਜਿਹੜਾ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਦੋ ਦਿਨ ਪਹਿਲਾਂ ਉਨ੍ਹਾਂ ਅਫ਼ਸਰਾਂ ਨੂੰ, ਜਿਨ੍ਹਾਂ ਨੇ ਦੇਸ਼ ਦੀ ਖਾਤਰ ਕੁਰਬਾਨੀਆਂ ਕੀਤੀਆਂ ਹਨ, ਜਿਨ੍ਹਾਂ ਨੇ ਆਪਣੀਆਂ ਜਾਨਾਂ ਤਲੀ ਤੇ ਧਰ ਕੇ ਲੜਾਈਆਂ ਲੜੀਆਂ ਹਨ, ਉਨ੍ਹਾਂ ਨੂੰ ਸਨਮਾਨਿਤ ਕਰਨ ਦਾ ਯਤਨ ਕੀਤਾ ਹੈ,

[ਕੈਪਟਨ ਬਲਬੀਰ ਸਿੰਘ ਬਾਠ]

ਮੈਂ ਉਨ੍ਹਾਂ ਦਾ ਵੀ ਰਿਣੀ ਹਾਂ ਕਿ ਉਨ੍ਹਾਂ ਨੇ ਉਨ੍ਹਾਂ ਦੀ ਹੌਸਲਾ ਅਫਜ਼ਾਈ ਕੀਤੀ ਹੈ, ਨਾਲ ਹੀ ਬੀ.ਐਸ.ਐਫ. ਅਤੇ ਸੀ.ਐਸ.ਡੀ. ਦੀਆਂ ਕੰਟੀਨਾਂ ਨੂੰ, ਉਨ੍ਹਾਂ ਨੇ ਜੋ ਰਾਹਤ ਦਿੱਤੀ ਹੈ, ਮੈਂ ਜ਼ਾਤੀ ਤੌਰ ਤੇ ਉਨ੍ਹਾਂ ਦਾ ਇਸ ਵਾਸਤੇ ਰਿਣੀ ਹਾਂ। ਆਖਰ ਵਿੱਚ, ਮੈਂ ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲੋਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਧੰਨਵਾਦ ਦਾ ਜੋ ਮਤਾ ਪੇਸ਼ ਕੀਤਾ ਹੈ, ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਖਿਮਾਂ ਮੰਗਦਾ ਹਾਂ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਅੱਜ ਗਵਰਨਰ ਸਾਹਿਬ ਦੇ ਐਡਰੈੱਸ ਦੀ ਪ੍ਰੋੜਤਾ ਕਰਨ ਲਈ ਅਤੇ ਜੋ ਮਤਾ ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਨੇ ਪੇਸ਼ ਕੀਤਾ ਹੈ, ਉਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ, ਉਸ ਲਈ ਮੈਂ ਤੁਹਾਡਾ ਧੰਨਵਾਦੀ ਹਾਂ। ਡਿਪਟੀ ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਇਹ ਹੁੰਦੀ ਹੈ ਕਿ ਜਿਹੜੀਆਂ ਕੋਈ ਗਲਤ ਗੱਲਾਂ ਹੁੰਦੀਆਂ ਹਨ, ਉਹ ਆਪੋਜ਼ੀਸ਼ਨ ਵਾਲੇ ਕਹਿੰਦੇ ਹਨ। ਮਗਰ ਐਡਰੈੱਸ ਨੂੰ ਸਿੱਧਾ ਤੇ ਸਿੱਧਾ ਝੂਠ ਦਾ ਪੁਲੰਦਾ ਕਹਿ ਦੇਣਾ, ਇਸ ਗੱਲ ਦੀ ਸਮਝ ਨਹੀਂ ਆਈ। ਬੀਬੀ ਭੱਠਲ ਜੀ ਵਿਧਾਨ ਸਭਾ ਵਿਚ ਹਰ ਪੋਸਟ ਤੇ ਰਹੇ ਹਨ, ਉਹ ਇੰਨੀ ਵੱਡੀ ਗੱਲ ਕਹਿ ਦੇਣ ਇਹ ਕੋਈ ਚੰਗੀ ਗੱਲ ਨਹੀਂ ਹੈ।

| *12.01 ਵਜੇ ਬਾਅਦ ਦੁਪਹਿਰ | (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਉਹ ਸਭ ਜਾਣਦੇ ਹਨ ਕਿ ਪੰਜਾਬ ਦੀ ਧਰਤੀ ਤੇ ਕੀ ਹੋਇਆ ਅਤੇ ਕੀ ਨਹੀਂ ਹੋਇਆ ਪਰ ਪਿਛਲੇ ਤਿੰਨ ਸਾਲਾਂ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਪੰਜਾਬ ਦੀ ਕਾਇਆ ਪਲਟਣ ਦੇ ਉਪਰਾਲੇ ਕੀਤੇ ਹਨ। ਅੱਜ ਸਾਰਾ ਦੇਸ਼ ਇਸ ਗੱਲ ਨੂੰ ਮੰਨਦਾ ਹੈ। ਜਿਹੜਾ ਇਹ ਕਹਿੰਦੇ ਹਨ ਕਿ 3-3 ਨੀਂਹ ਪੱਥਰ ਰੱਖ ਦਿੱਤੇ ਬਿਜਲੀ ਦੀ ਜੈਨਰੇਸ਼ਨ ਵਾਸਤੇ, ਕੀ ਉਹ ਸਾਰੇ ਝੂਠ ਦਾ ਪੁਲੰਦਾ ਹਨ ? ਜਿਹੜੀਆਂ ਕੰਪਨੀਆਂ ਬਾਹਰੋਂ ਆ ਰਹੀਆਂ ਹਨ, ਐਲ.ਐਂਡ ਟੀ. ਕੰਪਨੀ, ਜਿਸ ਨੇ ਕਿ 9000 ਕਰੋੜ ਰੁਪਿਆ ਲਗਾਉਣਾ ਹੈ, ਕੀ ਉਹ ਝੂਠ ਦਾ ਪੁਲੰਦਾ ਹੈ? ਕੀ ਉਹ ਬਿਨਾਂ ਕਿਸੇ ਸਰਵੇ ਤੋਂ ਹੀ ਫਿਰਦੇ ਹਨ ? ਮੈਨੂੰ ਇਸ ਗੱਲ ਦੀ ਸਮਝ ਨਹੀਂ ਪਈ ਕਿ ਇੰਨੇ ਵੱਡੇ ਬੰਦੇ ਨੇ ਇਕੋ ਗੱਲ ਕਹਿ ਦਿੱਤੀ ਕਿ 'ਇਹ ਝੂਠ ਦਾ ਪੁਲੰਦਾ' ਹੈ। ਮੈਨੂੰ ਤਾਂ ਇਨ੍ਹਾਂ ਦੀ ਆਪਣੀ ਗੱਲ ਝੂਠੀ ਲੱਗਦੀ ਹੈ। ਇਹ ਦੱਸ ਦੇਣ ਕਿ ਇਨ੍ਹਾਂ ਨੇ ਆਪਣੇ ਪੰਜ ਸਾਲ ਦੇ ਰਾਜ ਸਮੇਂ ਬਿਜਲੀ ਦੀ ਕਮੀ ਪੂਰੀ ਕਰਨ ਲਈ ਕੋਈ ਕੋਸ਼ਿਸ਼ ਕੀਤੀ ਹੋਵੇ। ਇਨ੍ਹਾਂ ਨੇ ਬਿਲਕੁਲ ਕੋਈ ਕੋਸ਼ਿਸ਼ ਨਹੀਂ ਕੀਤੀ।

ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਬਜਟ ਸੈਸ਼ਨ ਵਿਚ ਬੋਲਦੇ ਹੋਏ ਜਾਖੜ ਸਾਹਿਬ ਨੇ ਪਹਿਲੀ ਵਾਰੀ ਬੜਾ ਟਿਕਾ ਕੇ, ਬੋਲ ਕੇ ਭਾਸ਼ਣ ਦਿੱਤਾ ਸੀ ਅਤੇ ਉਨ੍ਹਾਂ ਦੇ ਇਲਾਕੇ ਵਿਚ ਟੇਲਾਂ ਤੇ ਸਾਡੀ ਸਰਕਾਰ ਨੇ ਪਾਣੀ ਪਹੁੰਚਾਇਆ ਸੀ। ਮਗਰ ਅੱਜ ਇਹ ਧੰਨਵਾਦ ਵੀ ਨਹੀਂ ਕਰ ਸਕੇ ਕਿ ਟੇਲਾਂ ਉਤੇ ਸਰਕਾਰ ਨੇ ਪਾਣੀ ਕਿਸ ਤਰ੍ਹਾਂ ਪਹੁੰਚਾਇਆ ਸੀ।......(ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ** ** **

**Expunged as ordered by the Chair.

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਸਾਹਨੀ ਸਾਹਿਬ, ਤੁਸੀਂ ਜਾਰੀ ਰੱਖੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਮੇਰਾ ਦਾਮਾਦ ਉਸ ਇਲਾਕੇ ਵਿਚ ਰਹਿੰਦਾ ਹੈ, ਉਸ ਨੇ ਮੈਨੂੰ ਆਪ ਦੱਸਿਆ ਹੈ ਕਿ ਸਾਡੀਆਂ ਟੇਲਾਂ ਤੇ ਪਾਣੀ ਪਹੁੰਚਿਆ ਹੈ। ਕੀ ਇਹ ਪਾਣੀ ਨਾਲ ਵੀ ਕੋਈ ਵਿਤਕਰਾ ਕਰਦੇ ਹਨ ਕਿ ਅਕਾਲੀਆਂ ਤੇ ਕਾਂਗਰਸੀਆਂ ਦਾ ਪਾਣੀ ਹੋਰ ਹੈ। ਸਪੀਕਰ ਸਾਹਿਬ, ਮੈਨੂੰ ਇਕ ਗੱਲ ਯਾਦ ਆ ਗਈ। ਇਕ ਮੁੰਡਾ ਆਪਣੀ ਮਾਂ ਨੂੰ ਜਾ ਕੇ ਕਹਿੰਦਾ ਹੈ ਕਿ ਆਦਮੀ ਦੇ ਦੋ ਨੱਕ ਹੁੰਦੇ ਹਨ। ਪਰ ਅੱਗੋਂ ਮਾਂ ਕਹਿੰਦੀ ਹੈ ਕਿ ਨੱਕ ਤਾਂ ਇੱਕ ਹੁੰਦਾ ਹੈ। ਮੁੰਡਾ ਕਹਿੰਦਾ ਹੈ, ਮਾਂ, ਇਸ ਦਾ ਮਤਲਬ ਹੈ ਕਿ ਮੈਂ ਸ਼ਰਤ ਹਾਰ ਗਿਆ। ਅੱਗੋਂ ਮਾਂ ਕਹਿੰਦੀ, ਤੂੰ ਹਾਰਿਆ ਨਹੀਂ, ਤੂੰ ਮੰਨ ਹੀ ਨਾ। ਉਹ ਹਾਲ ਇਨ੍ਹਾਂ ਦਾ ਹੈ। ਜੇ ਨਹੀਂ ਮੰਨਦਾ ਤਾਂ ਉਸਨੂੰ ਕੌਣ ਮੰਨਵਾ ਸਕਦਾ ਹੈ ? ਜੋ ਸਰਕਾਰ ਨੇ ਕੀਤਾ ਹੈ, ਉਸਦੀ ਸ਼ੋਭਾ ਨਹੀਂ ਕਰਨੀ। ਇਹ ਦੱਸ ਦੇਣ ਕਿ ਐਲ. ਐਂਡ ਟੀ. ਨੇ ਜੋ ਰਾਜਪੁਰਾ ਵਿਖੇ ਨੀਂਹ ਪੱਥਰ ਰੱਖਿਆ ਹੈ ਉਹ ਵੇਗ ਹੈ, ਕੀ ਉਸ ਦਾ ਕੋਈ ਆਧਾਰ ਨਹੀਂ ਹੈ ? ਉਨ੍ਹਾਂ ਦਾ ਮੈਨੇਜਿੰਗ ਡਾਇਰੈਕਟਰ ਕੋਈ ਕਾਰਵਾਈ ਕਰਦਾ ਹੈ ਅਤੇ ਉਹ ਕਹਿੰਦਾ ਹੈ ਕਿ 2011 ਵਿੱਚ ਅਸੀਂ ਇਸ ਨੂੰ ਚਾਲੂ ਕਰ ਦਿਆਂਗੇ ਅਤੇ ਬਿਜਲੀ ਪੈਦਾ ਹੋਵੇਗੀ। ਉਨ੍ਹਾਂ ਨੇ 18 ਮਹੀਨੇ ਦਾ ਸਮਾਂ ਮੰਗਿਆ ਹੈ। ਇਸ ਤੋਂ ਵੱਡੀ ਕੀ ਚੀਜ਼ ਚਾਹੀਦੀ ਹੈ। ਉਨ੍ਹਾਂ ਨੇ ਬਿਜਲੀ ਪੈਦਾ ਕਰਨ ਲਈ ਬਿਜਲੀ ਘਰ ਬਣਾਉਣਾ ਹੈ, ਕੋਈ ਚਾਰ ਦੀਵਾਰੀ ਖੜ੍ਹੀ ਨਹੀਂ ਕਰਨੀ। ਸਪੀਕਰ ਸਾਹਿਬ, ਹਰ ਚੀਜ਼ ਨੂੰ ਟਾਈਮ ਲੱਗਦਾ ਹੈ। ਸਰਕਾਰ ਨੇ ਪੰਜ ਸਾਲ ਵਿੱਚ ਵਾਇਦਾ ਕੀਤਾ ਸੀ, ਉਸ ਵਕਤ ਦੇ ਮੁਤਾਬਿਕ ਇਸ ਸਰਕਾਰ ਨੇ ਸਾਰੇ ਵਾਇਦੇ ਪੂਰੇ ਕੀਤੇ ਹਨ। ਮਗਰ ਇਨ੍ਹਾਂ ਨੂੰ, ਸਪੀਕਰ ਸਾਹਿਬ, ਬੜੀ ਤਕਲੀਫ ਹੁੰਦੀ ਹੈ। ਸਾਨੂੰ ਕੋਈ ਫਰਕ ਨਹੀਂ ਪੈਂਦਾ। ਕਾਫਲੇ ਚੱਲਦੇ ਜਾਂਦੇ ਹਨ ਅਤੇ ਚਲੇ ਜਾ ਰਹੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸੜਕਾਂ ਦੀ ਰਿਪੇਅਰ ਨਹੀਂ ਹੋਈ ? ਪਾਣੀ ਟੇਲਾਂ ਤੇ ਨਹੀਂ ਪਹੁੰਚਿਆ ? ਕੀ ਐਜੂਕੇਸ਼ਨ ਦੇ ਖੇਤਰ ਵਿੱਚ ਸਰਕਾਰ ਨੇ ਬਹੁਤ ਕੁਝ ਨਹੀਂ ਕੀਤਾ ? ਹਰ ਕੰਸਟੀਚੁਐਂਸੀ ਵਿੱਚ ਤਿੰਨ-ਤਿੰਨ ਆਦਰਸ਼ ਸਕੂਲ ਦਿੱਤੇ ਹਨ, 50-50 ਲੱਖ ਰੁਪਏ ਦੀ ਲਾਗਤ ਨਾਲ। ਕੀ ਇਹ ਗੱਲਾਂ ਠੀਕ ਨਹੀਂ ? ਇਹ ਇੱਕੋ ਗੱਲ ਹਰ ਪ੍ਰੋਜੈਕਟ ਲਈ ਕਹਿੰਦੇ ਹਨ ਕਿ ਸੈਂਟਰ ਦਾ ਪ੍ਰੋਜੈਕਟ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸੈਂਟਰ ਕਿੱਥੋਂ ਲੈ ਕੇ ਆਇਆ, ਉਸਨੇ ਕੋਈ ਝੋਨਾ ਬੀਜਿਆ ਹੋਇਆ ਹੈ ? ਸੈਂਟਰ ਸਟੇਟਾਂ ਦਾ ਪੈਸਾ ਹੀ ਵਾਪਸ ਕਰਦਾ ਹੈ। ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਸੈਂਟਰ ਸਟੇਟਾਂ ਨਾਲ ਕੀ ਕਰਦਾ ਹੈ। ਮੈਂ ਦੱਸਦਾ ਹਾਂ। ਸਾਡੀ ਸਟੇਟ ਜੋ ਕਿ ਦੇਸ਼ ਦੀ 2% ਆਬਾਦੀ ਵਾਲਾ ਸੂਬਾ ਹੈ, ਸੈਂਟਰ ਦੇ ਭੰਡਾਰ ਵਿੱਚ 50% ਕਣਕ ਦਿੰਦਾ ਹੈ ਅਤੇ 60% ਤੋਂ 70% ਤੱਕ ਅਸੀਂ ਝੋਨਾ ਦਿੰਦੇ ਹਾਂ ਪਰ ਸਾਨੂੰ ਮਿਲਦਾ ਕੀ ਹੈ ? ਸਪੀਕਰ ਸਾਹਿਬ, 14 ਹਜ਼ਾਰ ਕਰੋੜ ਰੁਪਏ ਤੋਂ ਵੱਧ ਦੀ ਬਿਜਲੀ ਪੰਜਾਬ ਦੇ ਕਿਸਾਨਾਂ ਨੂੰ ਫਸਲਾਂ ਬੀਜਣ ਲਈ ਖਰਚ ਕਰਨੀ ਪੈਂਦੀ ਹੈ ਅਤੇ 12 ਹਜ਼ਾਰ ਕਰੋੜ ਰੁਪਏ ਦਾ ਡੀਜ਼ਲ ਫੂਕਣਾ ਪੈਂਦਾ ਹੈ ਪਰ ਸੈਂਟਰ ਗੌਰਮਿੰਟ ਨੇ ਸਾਨੂੰ ਕੀ ਦਿੱਤਾ ? ਜੇ ਫਿਰ ਵੀ ਇਹ ਕਹੀ ਜਾਣ ਕਿ ਇਹ ਸੈਂਟਰ ਤੋਂ ਆ ਰਿਹਾ ਹੈ ਤਾਂ ਇਹ ਠੀਕ ਨਹੀਂ ਹੈ। ਜੇ ਤਾਂ ਸੈਂਟਰ ਸਾਡੇ ਹਿੱਸੇ ਤੋਂ ਵੱਧ ਦੇਵੇ ਫਿਰ ਤਾਂ ਅਸੀਂ ਸੈਂਟਰ ਦਾ ਅਹਿਸਾਨ ਮੰਨੀਏ ਕਿ ਸੈਂਟਰ ਇੰਨਾਂ ਵੱਧ ਸਾਨੂੰ ਦੇ ਰਿਹਾ ਹੈ, ਫਿਰ ਤਾਂ ਅਹਿਸਾਨ

[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]

ਮੰਨਿਆ ਜਾ ਸਕਦਾ ਹੈ। ਸਪੀਕਰ ਸਾਹਿਬ, ਸੈਂਟਰ ਨੇ ਤਾਂ ਲੋਕਾਂ ਦੇ ਮੂੰਹ ਵਿਚੋਂ ਰੋਟੀ ਵੀ ਖੋਹ ਲਈ ਹੈ, ਫਿਰ ਵੀ ਇਹ ਸੈਂਟਰ ਦੇ ਗੁਣ ਗਾਈ ਜਾਂਦੇ ਹਨ। ਸਾਡੇ ਇਕ ਲਰਨਡ ਭਰਾ ਹਨ, ਉਨ੍ਹਾਂ ਨੇ ਕਿਹਾ ਕਿ ਇਹ ਫੋਟੋ ਕਿਵੇਂ ਛਪ ਗਈ ਹੈ ਇਹ ਤਾਂ ਸੈਂਟਰ ਬਣਾ ਰਿਹਾ ਹੈ। ਮੈਂ ਪੁੱਛਦਾ ਹਾਂ ਕਿ ਫਿਰ ** ਦੀਆਂ ਫੋਟੋਆਂ ਕਿਵੇਂ ਛਪ ਗਈਆਂ, ਉਸ ਤੇ ਕਿਸੇ ਨੇ ਟਿੱਪਣੀ ਨਹੀਂ ਕੀਤੀ।

**ਮਾਨਯੋਗ ਸਪੀਕਰ** : ** ਦਾ ਨਾਮ ਐਕਸਪੰਜ ਕਰ ਦਿਤਾ ਜਾਵੇ।

**ਸਰਦਾਰ ਬਲਬੀਰ ਸਿੰਘ ਸਿੱਧੂ** : ਮਾਨਯੋਗ ਸਪੀਕਰ ਸਾਹਿਬ, ਮੇਰੇ ਮਾਨਯੋਗ ਸਾਥੀ ਸੜਕਾਂ ਦੀ ਗੱਲ ਕਰਦੇ ਹਨ। ਜੇ ਇਹ ਅੱਜ ਕਿਰਪਾ ਕਰਨ ਤਾਂ ਮੈਂ ਸ਼ਾਮ ਨੂੰ ਇਨ੍ਹਾਂ ਨੂੰ ਗੱਡੀ ਵਿੱਚ ਬਿਠਾ ਕੇ ਚੱਕਰ ਲਵਾ ਕੇ ਲਿਆਵਾਂਗਾ ਅਤੇ ਨਾਲੇ ਸ਼ਾਮ ਨੂੰ ਵਧੀਆ ਰੋਟੀ ਵੀ ਖੁਆਵਾਂਗਾ। ਇਨ੍ਹਾਂ ਨੂੰ ਸੜਕਾਂ ਦੀ ਹਾਲਤ ਦਾ ਪਤਾ ਲੱਗ ਜਾਵੇਗਾ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਤੁਹਾਡੇ ਨਾਲੋਂ ਤਾਂ ਵਧੀਆ ਰੋਟੀ ਮਿਲਦੀ ਹੈ ਅਤੇ ਤੁਹਾਡੇ ਨਾਲੋਂ ਵੱਧ ਗੱਡੀਆਂ ਮੇਰੇ ਕੋਲ ਹਨ। ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਨੇ ਜੋ ਗਵਰਨਰ ਐਡਰੈੱਸ ਨੂੰ ਝੂਠ ਦਾ ਪੁਲੰਦਾ ਦੱਸਿਆ ਹੈ, ਉਸੇ ਚੀਜ਼ ਨੂੰ ਇਨ੍ਹਾਂ ਨੇ ਆਪੇ ਹੀ ਕੰਟਰਾਡਿਕਟ ਕੀਤਾ ਹੈ। ਗਵਰਨਰ ਐਡਰੈੱਸ ਜੋ 132 ਪੈਰ੍ਹੇ ਦਾ ਹੈ, ਉਸ ਵਿੱਚ ਕੋਈ ਵੀ ਪ੍ਰਾਪਤੀ ਨੂੰ ਨਹੀਂ ਛੱਡਿਆ ਗਿਆ। ਸਪੀਕਰ ਸਾਹਿਬ, ਗਵਰਨਰ ਐਡਰੈੱਸ ਸਰਕਾਰ ਦਾ ਆਈਨਾ ਹੁੰਦਾ ਹੈ ਅਤੇ ਉਸ ਵਿੱਚ ਸਰਕਾਰ ਨੇ ਜੋ ਕਰਨਾ ਹੈ ਜਾਂ ਕੀਤਾ ਹੈ, ਉਸ ਦਾ ਜ਼ਿਕਰ ਹੁੰਦਾ ਹੈ। ਗਵਰਨਰ ਸਾਹਿਬ ਨੇ ਤਾਂ ਕੇਵਲ ਪੇਸ਼ ਹੀ ਕਰਨਾ ਹੁੰਦਾ ਹੈ, ਅਸਲ ਵਿੱਚ ਤਾਂ ਉਹ ਸਰਕਾਰ ਦੇ ਕੰਮਾਂ ਦਾ ਆਈਨਾ ਹੁੰਦਾ ਹੈ। ਇਨ੍ਹਾਂ ਨੇ ਆਪਣੇ ਬਿਆਨ ਵਿੱਚ ਕਿਹਾ ਹੈ ਕਿ ਪੇਜ 1 ਤੋਂ 14 ਤੱਕ ਠੀਕ ਹੈ, ਫਿਰ ਵਾਕਆਊਟ ਕਰਨ ਦੀ ਕੀ ਲੋੜ ਸੀ ? ਜੋ ਸੈਂਟਰ-ਸਟੇਟ ਦੇ ਰੀਲੇਸ਼ਨਜ਼ ਤੇ ਗਵਰਨਰ ਸਾਹਿਬ ਨੇ ਬੋਲਿਆ ਹੈ ਤਾਂ ਇਨ੍ਹਾਂ ਨੂੰ ਗਵਰਨਰ ਸਾਹਿਬ ਦਾ ਧੰਨਵਾਦੀ ਹੋਣਾ ਚਾਹੀਦਾ ਹੈ। ਇੰਨੇ ਵੱਡੇ ਕਾਂਗਰਸੀ ਹੋਣ ਦੇ ਬਾਵਜੂਦ ਉਨ੍ਹਾਂ ਨੇ ਇਹ ਐਡਰੈੱਸ ਪੜ੍ਹਿਆ। ਕੀ ਉਨ੍ਹਾਂ ਨੇ ਪਹਿਲਾਂ ਪੜ੍ਹ ਕੇ ਸਾਈਨ ਨਹੀਂ ਕੀਤੇ ? ਕੀ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਮੈਂ ਕੀ ਬੋਲ ਰਿਹਾ ਹਾਂ। ਇਹ ਐਵੇਂ ਹੀ ਝੂਠ ਦਾ ਪੁਲੰਦਾ ਕਹਿ ਰਹੇ ਹਨ। ਇਨ੍ਹਾਂ ਨੂੰ ਤਾਂ ਵਾਕ-ਆਊਟ ਕਰਨ ਦਾ ਮੌਕਾ ਚਾਹੀਦਾ ਹੈ। ਅੱਜ ਵੀ ਕੋਈ ਗੱਲ ਨਹੀਂ ਸੀ, ਇਹ ਵਾਕ-ਆਊਟ ਕਰ ਗਏ। ਸਪੀਕਰ ਸਾਹਿਬ, ਤੁਸੀਂ ਸਾਨੂੰ ਜ਼ੀਰੋ ਆਵਰ ਵਿੱਚ ਘੱਟ ਟਾਈਮ ਦਿੰਦੇ ਹੋ ਤੇ ਇਨ੍ਹਾਂ ਨੂੰ ਮੈਕਸੀਮਮ ਟਾਈਮ ਦਿੰਦੇ ਹੋ। ਟਾਈਮ ਮਿਲਣ ਦੇ ਬਾਵਜੂਦ ਇਹ ਵਾਕ-ਆਊਟ ਕਰ ਜਾਂਦੇ ਹਨ। ਇਨ੍ਹਾਂ ਦੀ ਤਾਂ ਉਹ ਗੱਲ ਹੈ : ਆਟਾ ਗੁੰਨਦੀ ਹਿਲਦੀ ਕਿਉਂ ਹੈ। ਇਨ੍ਹਾਂ ਨੇ ਤਾਂ ਇਹੀ ਕੰਮ ਫੜ੍ਹਿਆ ਹੋਇਆ ਹੈ। ਇਨ੍ਹਾਂ ਨੇ ਤਾਂ ਇਸੀ ਤਰ੍ਹਾਂ ਤੁਰੀ ਜਾਣਾ ਹੈ। ਨਾਲੇ ਰੋਈ ਜਾਣਾ ਹੈ ਤੇ ਨਾਲੇ ਕੰਮ ਕਰੀ ਜਾਣਾ ਹੈ।

---

**Expunged as ordered by the Chair.

ਸਪੀਕਰ ਸਾਹਿਬ, ਸੈਂਟਰ-ਸਟੇਟ ਰਿਲੇਸ਼ਨਸ਼ਿਪ ਬਾਰੇ ਇੱਥੇ ਕਿਹਾ ਗਿਆ। ਇਸ ਦਾ ਕੀ ਮਤਲਬ ਹੈ ? ਸਟੇਟਾਂ ਨੂੰ ਕਹਿਣ ਦਾ ਮੌਕਾ ਨਾ ਮਿਲੇ ਜੇ ਸਟੇਟ ਦੀ ਚੀਜ਼ ਸਟੇਟ ਵਿੱਚ ਹੀ ਰਹੇ। ਜੋ ਵੀ ਇਸ ਢਾਂਚੇ ਮੁਤਾਬਕ ਮਿਲਦਾ ਹੈ, ਜ਼ਿਆਦਾਤਰ ਸੈਂਟਰ ਕੋਲ ਹੀ ਰਹਿ ਜਾਂਦਾ ਹੈ। ਸਾਡੇ ਕੋਲ ਤਾਂ ਲੋਕਲ ਟੈਕਸ ਹੀ ਬਚਦੇ ਹਨ। ਮੇਜਰ ਟੈਕਸ ਸਾਰੇ ਸੈਂਟਰ ਲੈ ਜਾਂਦਾ ਹੈ। ਹਰ ਮੇਜਰ ਚੇਂਜ ਜਾਂ ਆਮ ਚੇਂਜ ਕਰਵਾਉਣ ਵਾਸਤੇ ਸੈਂਟਰ ਗੌਰਮਿਟ ਤੋਂ ਇਜਾਜਤ ਲੈਣੀ ਪੈਂਦੀ ਹੈ। ਇੱਕ ਮੁਹੱਲੇ ਜਾਂ ਸ਼ਹਿਰ ਦਾ ਨਾਂ ਬਦਲਾਉਣ ਲਈ ਵੀ ਸੈਂਟਰ ਕੋਲ ਜਾਣਾ ਪੈਂਦਾ ਹੈ। ਸੈਂਟਰ ਦੀ ਇੰਟਰਫੀਅਰੈਂਸ ਹੈ, ਇਸ ਕਰਕੇ ਪੈਸਾ ਉਥੋਂ ਆਉਣਾ ਹੀ ਆਉਣਾ ਹੈ। ਇਨ੍ਹਾਂ ਦੀ ਬਹਿਸ ਤਾਂ ਸਿਰਫ ਇਹੀ ਸੀ ਕਿ ਸੈਂਟਰ ਦਾ ਪੈਸਾ ਹੈ, ਸੈਂਟਰ ਦੀ ਸਕੀਮ ਹੈ। ਸੈਂਟਰ ਸਕੀਮਾਂ ਬਣਾ ਕੇ ਭੇਜਦਾ ਹੈ। ਸੈਂਟਰ ਮੁਤਾਬਕ ਹੀ ਸਭ ਕੁਝ ਚੱਲ ਰਿਹਾ ਹੈ। ਜੇ ਕਣਕ ਦੀ ਗੱਲ ਹੈ, ਅਸੀਂ ਤਾਰੀਫ ਕਰਦੇ ਹਾਂ, ਆਪਣੇ ਫੂਡ ਤੇ ਸਪਲਾਈ ਮਨਿਸਟਰ ਸਾਹਿਬ ਦੀ। ਇਹ ਦੱਸ ਦੇਣ ਕਿ ਪਿਛਲੇ ਪੰਜ ਸਾਲਾਂ ਵਿਚ ਕਿੰਨਾ ਕੋਟਾ ਚੁੱਕਿਆ ਜਾਂਦਾ ਰਿਹਾ ? ਉਨ੍ਹਾਂ ਨੇ ਹਿੰਮਤ ਕਰਕੇ ਕੋਟਾ ਨਹੀਂ ਚੁੱਕਿਆ। ਉਨ੍ਹਾਂ ਨੇ 95% ਕੋਟਾ ਚੁੱਕਿਆ ਹੈ। ਪਹਿਲਾਂ ਸਾਨੂੰ ਕੋਟਾ ਮਿਲਿਆ ਨਹੀਂ, ਸੈਂਟਰ ਨੇ ਇਨ੍ਹਾਂ ਦੇ ਵੇਲੇ ਨਾਂਹ ਕਰ ਦਿੱਤੀ। ਪੰਜਾਬ ਦਾ ਕੋਟਾ ਖਾਰਜ ਹੋ ਗਿਆ ਪਰ ਇਨ੍ਹਾਂ ਨੇ ਤਾਰੀਫ ਨਹੀਂ ਕੀਤੀ ਸਾਡੇ ਮੰਤਰੀ ਜੀ ਦੀ ਜਿਨ੍ਹਾਂ ਨੇ ਮਿਹਨਤ ਕਰਕੇ, ਉਥੇ ਜਾ ਕੇ ਪੰਜਾਬ ਦੇ ਗਰੀਬ ਲੋਕਾਂ ਲਈ ਕੋਟਾ ਲਿਆ ਕੇ ਦਿੱਤਾ। ਇਨ੍ਹਾਂ ਨੂੰ ਇਹ ਤਕਲੀਫ ਹੋ ਗਈ ਕਿ 6/-ਰੁਪਏ ਕਿਲੋ ਜਾਂ 8/- ਰੁਪਏ ਕਿਲੋ ਆਇਆ ਤੇ 12/-ਰੁਪਏ ਕਿਲੋ ਲੱਗੀ। ਸਪੀਕਰ ਸਾਹਿਬ, ਉਸ ਤੇ ਖਰਚਾ ਵੀ ਪਿਆ। ਇਹ ਵੀ ਅੱਗੋਂ ਮਾਰਕਫੈਡ ਨੂੰ ਦਿੱਤਾ । ਕੋਈ ਘਰ ਨਹੀਂ ਲੈ ਕੇ ਗਏ। ਸਰਕਾਰ ਨੇ ਜੋ ਕੀਤਾ, ਲੋਕਾਂ ਦੇ ਬੈਨੀਫਿਟ ਲਈ ਕੀਤਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸ਼ਖਸੀਅਤ ਬਹੁਤ ਅੱਛੀ ਹੈ। ਆਪਣੀ ਜ਼ਿੰਦਗੀ ਵਿੱਚ ਮੈਂ ਇਹੋ ਜਿਹੀ ਸ਼ਖਸੀਅਤ ਨਹੀਂ ਦੇਖੀ, ਇਸ ਤਰ੍ਹਾਂ ਦਾ ਸ਼ਖਸ਼ ਨਹੀਂ ਦੇਖਿਆ ਜਿਸ ਨੇ ਇੰਨੀ ਲੋਕਾਂ ਦੀ ਸੇਵਾ ਕੀਤੀ ਹੋਵੇ। ਅੱਜ ਵੀ ਉਨ੍ਹਾਂ ਦੀ ਇਹ ਸੋਚ ਹੈ ਕਿ ਮੈਂ ਲੋਕਾਂ ਦੀ ਸੇਵਾ ਕਰਾਂ ਪਰ ਇਨ੍ਹਾਂ ਲੋਕਾਂ ਨੂੰ ਤਸੱਲੀ ਨਹੀਂ। ਇਨ੍ਹਾਂ ਨੇ ਮੰਨਣਾ ਨਹੀਂ। ਇਹ ਤਾਂ ਐਵੇਂ ਹੀ ਝੂਠ ਦਾ ਪੁਲੰਦਾ ਕਹਿ ਰਹੇ ਹਨ। ਹਰ ਗੱਲ ਨੂੰ ਰਿਜੈਕਟ ਕਰ ਦਿੰਦੇ ਹਨ।

ਸਪੀਕਰ ਸਾਹਿਬ, ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਰਟਮੈਂਟ ਦੀ ਗੱਲ ਕਰ ਲਈਏ। ਇਹ ਦੱਸਣ ਕਿ ਅਸੀਂ ਕੀ ਨਹੀਂ ਕੀਤਾ ? ਸਪੀਕਰ ਸਾਹਿਬ, ਸਾਰਾ ਹਾਊਸ, ਸਾਰਾ ਪੰਜਾਬ ਜਾਣਦਾ ਹੈ ਕਿ 160 ਇੰਸਪੈਕਟਰ ਭਰਤੀ ਕੀਤੇ ਗਏ। ਇੱਕ ਬੰਦਾ ਵੀ ਹੱਥ ਖੜ੍ਹਾ ਕਰਕੇ ਕਹਿ ਦੇਵੇ ਕਿ ਪੈਸੇ ਲਏ ਹੋਣ। ਸਾਰੇ ਕੈਲੀਬਰ ਵਿਦਿਆਰਥੀ ਚੁਣੇ ਗਏ। (ਥੰਪਿੰਗ) ਸਾਰਾ ਕੁਝ ਕਰਿਸਟਲ ਕਲੀਅਰ ਹੈ ਪਰ ਇਹ ਐਵੇਂ ਹੀ ਝੂਠ ਦਾ ਪੁਲੰਦਾ ਕਹਿ ਰਹੇ ਹਨ। ਜੇ ਸੁਪਰੀਮ ਕੋਰਟ ਵੱਲੋਂ 45 ਬੰਦੇ ਰੱਖਣ ਦਾ ਆਰਡਰ ਆਇਆ ਤਾਂ ਉਨ੍ਹਾਂ ਨੂੰ ਵੀ ਐਡਜਸਟ ਕੀਤਾ ਪਰ ਕਿਸੇ ਦਾ ਕੋਈ ਖਰਚਾ ਨਹੀਂ ਹੋਇਆ। ਠੇਕਿਆਂ ਦੀ ਗੱਲ ਲੈ ਲਓ। ਪਹਿਲਾਂ ਪਹਿਲ ਸੁਣਦੇ ਸੀ ਕਿ ਫਲਾਨਾ ਠੇਕੇਦਾਰ ਹੈ, ਪੌਂਟੀ ਚੱਢਾ। ਉਸ ਨੇ 200 ਕਰੋੜ ਰੁਪਿਆ ਦਿੱਤਾ। ਸਾਡੀ ਸਰਕਾਰ ਨੇ ਠੇਕਿਆਂ ਦੀ ਨਿਲਾਮੀ ਲਾਟਰੀ ਸਿਸਟਮ ਨਾਲ ਕੀਤੀ। ਇਸ ਨਾਲ 120 ਕਰੋੜ ਰੁਪਏ ਪਿਛਲੇ ਸਾਲ ਤੇ 60 ਕਰੋੜ ਰੁਪਏ

[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]

ਉਸ ਤੋਂ ਪਿਛਲੇ ਸ਼ਾਲ ਵੱਧ ਆਮਦਨ ਹੋਈ ਤੇ ਹੁਣ 200 ਕਰੋੜ ਰੁਪਏ ਤੱਕ ਇਹ ਪਹੁੰਚ ਜਾਵੇਗੀ। (ਥੰਪਿੰਗ) ਟੈਕਸਾਂ ਦੀ ਉਗਰਾਹੀ ਦੀ ਗੱਲ ਕਰੀਏ। ਇਨ੍ਹਾਂ ਦੇ ਵੇਲੇ ਟੈਕਸਾਂ ਦੀ ਉਗਰਾਹੀ ਵਿਚ ਸਾਡਾ 24ਵਾਂ ਨੰਬਰ ਸੀ ਪਰ ਹੁਣ ਸਾਡਾ ਦੂਜਾ ਸਥਾਨ ਹੈ। ਟੈਕਸਾਂ ਦੀ ਉਗਰਾਹੀ ਕ੍ਰਿਸਟਲ ਕਲੀਅਰ ਹੈ। ਪਹਿਲਾਂ ਤਾਂ ਹਰ ਮਹੀਨੇ ਲਾਈਨ ਲੱਗ ਜਾਂਦੀ ਸੀ। ਅਸੀਂ ਸੁਣ-ਸੁਣ ਕੇ ਹੈਰਾਨ ਸੀ। ਅੱਜ ਇੱਕ ਬੰਦਾ ਵੀ ਦੱਸ ਦੇਵੇ ਕਿ ਕਿਸੇ ਸ਼ਰਾਬ ਦੇ ਠੇਕੇ ਤੇ ਸਾਡੇ ਕਿਸੇ ਬੰਦੇ ਦਾ ਕੋਈ ਖਰਚਾ ਹੋਇਆ ਹੈ। ਵੈਟ ਤੇ ਜਿੰਨੀ ਤਰੱਕੀ ਕੀਤੀ ਹੈ, ਅਸੀਂ 7043 ਕਰੋੜ ਰੁਪਏ ਤੇ ਪਹੁੰਚ ਗਏ ਹਾਂ ਔਰ ਆਉਣ ਵਾਲੇ ਸਾਲ ਵਿੱਚ ਅਸੀਂ 8000 ਕਰੋੜ ਰੁਪਏ ਨੂੰ ਪਹੁੰਚਣਾ ਹੈ। ਇਸ ਉਤੇ ਹੋਰ ਕੀ ਚਾਹੀਦਾ ਹੈ। ਅੱਜ ਅਸੀਂ ਪੰਜਾਬ ਵਿੱਚ ਹਰ ਚੀਜ਼ ਮੁਹੱਈਆ ਕਰਨ ਲਈ ਪੂਰਾ ਜ਼ੋਰ ਲਾਉਂਦੇ ਹਾਂ। ਇਹ ਕਹਿੰਦੇ ਹਨ ਕਿ ਪ੍ਰਾਪਰਟੀਆਂ ਵੇਚ ਰਹੇ ਹਨ। ਮੈਨੂੰ ਇਹ ਦੱਸਣ ਕਿ ਪ੍ਰਾਪਰਟੀਆਂ ਇਨ੍ਹਾਂ ਨੇ ਕਿਹੜਾ ਨਹੀਂ ਵੇਚੀਆਂ। ਜਿੰਨੇ ਕੰਪਲੈਕਸ ਹਨ, ਸਾਰੇ ਕੌਡੀਆਂ ਦੇ ਭਾਅ ਵੇਚੇ ਹਨ। ਪਠਾਨਕੋਟ ਦਾ ਟੂਰਿਸਟ ਕੰਪਲੈਕਟਸ ਸੱਤ ਕਰੋੜ ਰੁਪਏ ਵਿੱਚ ਵੇਚ ਦਿੱਤਾ। ਅਗਲੇ ਬੰਦਿਆਂ ਨੇ ਦੂਜੇ ਦਿਨ ਹੀ 13 ਕਰੋੜ ਰੁਪਏ ਵਿੱਚ ਵੇਚ ਦਿੱਤਾ ਅਤੇ 13 ਕਰੋੜ ਵਾਲੇ ਨੇ 18 ਕਰੋੜ ਰੁਪਏ ਵਿੱਚ ਵੇਚ ਦਿੱਤਾ। ਕਿਸ ਕੋਲ ਗਿਆ ਉਹ ਪੈਸਾ ? ਅਸੀਂ ਤਾਂ ਨਹੀਂ ਬੋਲੇ। ਜੇ ਨਹੀਂ ਚੱਲਦਾ ਸੀ ਤਾਂ ਵੇਚ ਦਿੱਤਾ, ਗੱਲ ਖਤਮ ਹੋ ਗਈ। ਅੱਜ ਇਹ ਇਸ ਤਰ੍ਹਾਂ ਦੀ ਗੱਲ ਕਰਦੇ ਹਨ। ਪੰਜਾਬ ਸਰਕਾਰ, ਖਾਸ ਤੌਰ ਤੇ ਮੈਂ ਕਹਿ ਸਕਦਾ ਹਾਂ, ਮਹਾਰਾਜ ਸੱਚੇ ਪਾਤਸ਼ਾਹ, ਉਨ੍ਹਾਂ ਦੀ ਉਮਰ ਦਰਾਜ ਕਰਨ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ, ਜਿਨ੍ਹਾਂ ਨੇ ਕਰਿਸਟਲ ਕਲੀਅਰ ਗੱਲ ਕੀਤੀ ਹੈ। ਉਹ ਸਾਨੂੰ ਕਹਿੰਦੇ ਹਨ ਕਿ ਕਿਸੇ ਬੰਦੇ ਦੀ ਗਲਤ ਸਿਫਾਰਸ਼ ਨਹੀਂ ਕਰਨੀ। ਇਹ ਕਹਿੰਦੇ ਹਨ ਕਿ ਫਲਾਣਾ ਲੁੱਟ ਪਾ ਗਿਆ, ਪੰਜਾਬ ਲੁੱਟਿਆ ਗਿਆ। ਕਿੱਥੇ ਲੁੱਟਿਆ ਗਿਆ ਪੰਜਾਬ ? ਤੁਹਾਡੇ ਸਾਹਮਣੇ ਕੁਐਸ਼ਚਨ ਆਵਰ ਵਿੱਚ ਕੀ ਹੁੰਦਾ ਹੈ। ਇੱਕ ਬੰਦਾ ਵੇਗ ਗੱਲ ਕਹੀ ਜਾਵੇ ਕਿ ਇਸ ਦੀ ਹਿੱਸੇਦਾਰੀ ਹੈ, ਫਲਾਣੀ ਚੀਜ਼ ਹੈ, ਮੈਨੂੰ ਨਹੀਂ ਪਤਾ ਕਿੱਥੇ ਹਿੱਸੇਦਾਰੀ ਹੈ। ਜੇ ਕਿਤੇ ਕੋਈ ਕੰਪਲੇਂਟ ਹੈ ਤਾਂ ਪਾਰਟੀਕੁਲਰ ਬੰਦੇ ਦਾ ਨਾਮ ਲੈ ਕੇ ਕੰਪਲੇਂਟ ਕਰੋ ਤਾਂ ਪਤਾ ਲਗਦਾ ਹੈ। ਇਥੇ ਪੀਲੇ ਕਾਰਡਾਂ ਦੀ ਗੱਲ ਹੋਈ ਹੈ, ਮੇਰੇ ਦੋਸਤਾਂ ਨੇ ਬੜੇ ਜ਼ੋਰ ਨਾਲ ਇਹ ਗੱਲ ਕੀਤੀ ਹੈ। ਇਹ ਮੈਨੂੰ ਦੱਸਣ ਕਿ ਕਿਹੜੀ ਸਰਕਾਰ ਨੇ ਅੱਜ ਤੱਕ 4 ਰੁਪਏ ਕਿੱਲੋ ਆਟਾ ਅਤੇ 20 ਰੁਪਏ ਕਿੱਲੋ ਦਾਲ ਇਸ ਤਰੀਕੇ ਨਾਲ ਦਿੱਤੀ ਹੈ ? ਇਹ ਸਾਡੀ ਸੋਚ ਹੈ। (ਥੰਪਿੰਗ) ਅਸੀਂ ਸੈਂਟਰ ਗੌਰਮਿੰਟ ਦੀ ਕਣਕ ਕਿਸੇ ਤਰ੍ਹਾਂ ਯੂਜ਼ ਕਰਕੇ ਦਿੱਤੀ। ਜਿਹੜੀ ਇਨ੍ਹਾਂ ਦੇ ਟਾਈਮ ਲੈਪਸ ਹੁੰਦੀ ਸੀ, ਉਸ ਨੂੰ ਯੁਟੇਲਾਈਜੇਸ਼ਨ ਵਿੱਚ ਲਿਆਂਦਾ। ਕੀ ਇਹ ਸਾਡੀ ਕਾਬਲੀਅਤ ਨਹੀਂ ਕਿ ਕਿਸ ਤਰ੍ਹਾਂ ਮੰਤਰੀ ਜੀ ਨੇ ਲਿਆ ਕੇ ਲੋਕਾਂ ਦੇ ਘਰਾਂ-ਘਰਾਂ ਤੱਕ ਪਹੁੰਚਾਈ ਜਿਹੜੀ ਸੈਂਟਰ ਗੌਰਮਿੰਟ ਦੀ ਕਣਕ ਵੇਸਟ ਹੁੰਦੀ ਸੀ। ਕੀ ਇਹ ਤਾਰੀਫ ਦੇ ਲਾਇਕ ਨਹੀਂ ? ਅੱਜ ਵੀ ਸੈਂਟਰ ਗੌਰਮਿੰਟ ਵਿੱਚ ਜਿੰਨੀਆਂ ਰਿਕੁਮੈਂਡੇਸ਼ਨਜ਼ ਮੰਨੀਆਂ ਗਈਆਂ ਹਨ, ਉਹ ਸਾਡੇ ਖੁਰਾਕ ਮੰਤਰੀ ਦੀਆਂ ਮੰਨੀਆਂ ਗਈਆਂ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ, ਜੋ ਕਮੇਟੀ ਬਣੀ ਹੈ, ਉਸ ਵਿੱਚ ਮੈਂਬਰ ਪਾਇਆ ਗਿਆ ਹੈ ਕਿਉਂਕਿ ਇਨ੍ਹਾਂ ਦੇ ਸੁਝਾਅ ਸੁੰਦਰ ਸਨ, ਲੋਕਾਂ ਨੂੰ ਅਪੀਲ ਕਰਨ ਵਾਲੇ ਸਨ।

ਅੱਜ ਸੈਂਟਰ ਗੌਰਮਿੰਟ ਨੇ ਆਦਰਸ਼ ਸਕੂਲਾਂ ਦਾ ਕਨਸੈਪਟ ਚੁੱਕਿਆ ਹੈ, ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਦੇਖ ਕੇ ਚੁੱਕਿਆ ਹੈ। ਉਹ ਆਦਰਸ਼ ਸਕੂਲ ਬਣਾ ਰਹੇ ਹਨ। ਇਹ 13,000 ਟੀਚਰ ਭਰਤੀ ਕਰਕੇ ਚੁੱਪ ਹੋ ਗਏ ਸਨ। 29-30,000 ਟੀਚਰ ਭਰਤੀ ਕਰਨੇ ਕੋਈ ਛੋਟੀ ਗੱਲ ਨਹੀਂ ਹੈ। ਇਹ ਕਹਿੰਦੇ ਹਨ ਕਿ ਖਜ਼ਾਨਾ ਲੁਟਾ ਦਿੱਤਾ, ਇਨ੍ਹਾਂ ਨੂੰ ਪੁੱਛੋ ਕਿ ਤੁਸੀਂ ਕੀਤਾ ਹੀ ਕੱਖ ਨਹੀਂ ਤਾਂ ਖਜ਼ਾਨਾ ਖਰਚ ਕੀ ਕਰਨਾ ਸੀ। ਪਿਛਲੇ ਪੰਜ ਸਾਲਾਂ ਵਿੱਚ ਇੱਕ ਵੀ ਅਪੁਆਇੰਟਮੈਂਟ ਨਹੀਂ ਕੀਤੀ। ਅੱਜ ਵੀ ਕਿਸੇ ਦਫਤਰ ਵਿੱਚ ਚਲੇ ਜਾਓ, ਕੋਈ ਦਫਤਰ, ਐਸਾ ਨਜ਼ਰ ਨਹੀਂ ਆਏਗਾ, ਜਿਸ ਵਿੱਚ ਮੁਲਾਜ਼ਮਾਂ ਦੀ ਘਾਟ ਨਾ ਹੋਵੇ। ਇਹ ਜਿਹੜੀ ਪੰਜ ਸਾਲਾਂ ਦੀ ਲੈਪਸ ਹੈ, ਉਹ ਕਿਸ ਤਰ੍ਹਾਂ ਪੂਰੀ ਹੋਏਗੀ। ਜਿਹੜੀ ਕੋਈ ਸਰਕਾਰ ਆਏਗੀ, ਉਸ ਨੂੰ ਭਰਤੀ ਕਰਨੀ ਪਵੇਗੀ। ਇਨ੍ਹਾਂ ਦੇ ਪੰਜ ਸਾਲਾਂ ਵਿੱਚ ਕੋਈ ਭਰਤੀ ਨਹੀਂ ਹੋਈ। ਆਪਣੇ ਪੰਜ ਸਾਲਾਂ ਦੌਰਾਨ ਇਨ੍ਹਾਂ ਨੇ ਬਿਜਲੀ ਦੀ ਕੋਈ ਜਨਰੇਸ਼ਨ ਨਹੀਂ ਕੀਤੀ। ਇਹ ਤਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜਦ 1997 ਵਿੱਚ ਆਏ ਤਾਂ ਥੀਨ ਡੈਮ ਨੂੰ ਕੰਪਲੀਟ ਕੀਤਾ ਅਤੇ ਉਸ ਵੇਲੇ ਸੈਂਟਰ ਵਿੱਚ ਬੀ.ਜੇ.ਪੀ. ਦੀ ਸਰਕਾਰ ਸੀ। ਉਦੋਂ ਠੋਕ ਕੇ ਪੈਸਾ ਮਿਲਿਆ। ਸ਼੍ਰੀ ਅਟਲ ਬਿਹਾਰੀ ਵਾਜਪਾਈ ਨੇ ਇੱਕ ਵਾਰ ਵੀ ਨਾਂਹ ਨਹੀਂ ਕੀਤੀ। ਪੈਸੇ ਮਿਲਦੇ ਰਹੇ ਹਨ। ਅੱਜ ਕੀ ਹੁੰਦਾ ਪਿਆ ਹੈ, ਅੱਜ ਅਸੀਂ ਤਰਸ ਰਹੇ ਹਾਂ। ਸ਼ਹਿਰੀ ਆਬਾਦੀ ਕਿੰਨੀ ਵੱਧ ਗਈ ਹੈ। ਸਾਨੂੰ ਸੈਂਟਰ ਗੌਰਮਿੰਟ ਵੱਲੋਂ ਪੈਸਾ ਨਹੀਂ ਮਿਲਦਾ, ਸਾਡਾ ਆਪਣਾ ਹਿੱਸਾ ਨਹੀਂ ਮਿਲਦਾ ਜੋ ਸ਼ਹਿਰੀ ਵਿਕਾਸ ਲਈ ਚਾਹੀਦਾ ਹੈ। ਉਹ ਉਥੇ ਬੈਠੇ-ਬੈਠੇ ਏਅਰ ਕੰਡੀਸ਼ਨਾਂ ਵਿੱਚ ਸਕੀਮਾਂ ਬਣਾਉਂਦੇ ਹਨ, ਜਿਸ ਦੀ ਇਥੇ ਯੂਟੇਲਾਈਜੇਸ਼ਨ ਨਹੀਂ ਹੈ। ਜਿਥੇ ਪੈਸਾ ਚਾਹੀਦਾ ਹੈ, ਉਥੇ ਬੈਠ ਕੇ ਸਕੀਮ ਬਣਾਓ, ਤਾਂ ਕੋਈ ਗੱਲ ਬਣਦੀ ਹੈ। ਅਸੀਂ ਲੋਕ ਸੜਕਾਂ ਤੇ ਹੁੰਦੇ ਹਾਂ, ਇਹ ਵੀ ਮੇਰੇ ਭਰਾ ਸੜਕਾਂ ਤੇ ਦੇਖਦੇ ਹਨ ਮਗਰ ਦਿੱਲੀ ਵਾਲਿਆਂ ਨੂੰ ਕੀ ਪਤਾ ਕਿ ਪੰਜਾਬ ਦੀ ਆਬੋ-ਹਵਾ ਕਿਸ ਤਰ੍ਹਾਂ ਦੀ ਹੈ। ਸੋ, ਮੁੱਦਾ ਇਹ ਹੈ ਕਿ ਇਸ ਗਾਵਰਨਰ ਐਡਰੈੱਸ ਨੂੰ ਕਹਿਣਾ ਕਿ ਝੂਠ ਦਾ ਪੁਲੰਦਾ ਹੈ, ਮੈਂ ਕਹਿੰਦਾ ਹਾਂ ਕਿ ਇਹ ਬੜੀ ਵੱਡੀ ਗਲਤੀ ਹੈ। ਇਹ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ ਸੀ। ਇਹ ਜ਼ਰੂਰ ਕਹਿੰਦੇ ਕਿ ਇਸ ਭਾਸ਼ਣ ਵਿਚ ਇਹ ਕਮੀਆਂ ਰਹਿ ਗਈਆਂ ਹਨ। ਇਨ੍ਹਾਂ ਨੂੰ ਦੂਰ ਕਰਨ ਦਾ ਯਤਨ ਕਰੋ। ਅੱਜ ਇਨ੍ਹਾਂ ਨੇ ਕਿਹਾ ਕਿ ਜਵਾਬ ਦਿਓ। ਇਸ ਤਰ੍ਹਾਂ ਕਦੇ ਕੋਈ ਜਵਾਬ ਮਿਲਦਾ ਹੈ ? ਜੇਕਰ ਕੋਈ ਚੀਜ਼ ਕਰਨੀ ਹੈ ਜਾਂ ਕਰਵਾਉਣੀ ਹੈ ਤਾਂ ਉਸ ਤਰ੍ਹਾਂ ਦੇ ਸਿਸਟਮ ਨਾਲ ਚੱਲਿਆ ਜਾਵੇ। ਮਗਰ ਇਹ ਕਹਿ ਦੇਣਾ ਕਿ ਇਹ ਗਲਤ ਹੈ, ਇਹ ਠੀਕ ਨਹੀਂ ਹੈ। ਇਨ੍ਹਾਂ ਵੱਲੋਂ ਸੁਝਾਅ ਚਾਹੀਦੇ ਹਨ, ਕੰਸਟ੍ਰਕਟਿਵ ਸੁਝਾਅ ਚਾਹੀਦੇ ਸਨ ਕਿ ਇਹ-ਇਹ ਚੀਜ਼ਾਂ ਪੰਜਾਬ ਵਿਚ ਨਹੀਂ ਹੋਈਆਂ ਹਨ। ਇਨ੍ਹਾਂ ਨੂੰ ਕਰਨ ਦੀ ਕੋਸ਼ਿਸ਼ ਕਰੋ ਲੇਕਿਨ ਕੋਈ ਗੱਲ ਇਸ ਤਰ੍ਹਾਂ ਦੀ ਨਹੀਂ ਕੀਤੀ। ਆਪੋਜ਼ੀਸ਼ਨ ਦੇ ਇੱਕ ਵੀ ਬੰਦੇ ਨੇ ਸਿਵਾਏ ਕ੍ਰਿਟੀਸਿਜ਼ਮ ਤੋਂ ਕੋਈ ਸੁਝਾਅ ਨਹੀਂ ਦਿੱਤਾ। ਅਸੀਂ ਬੜੀ ਆਸ ਕਰਦੇ ਸੀ ਅਤੇ ਆਪੋਜ਼ੀਸ਼ਨ ਨੂੰ ਸੁਣਨ ਦਾ ਮੰਤਵ ਹੀ ਇਹੋ ਹੁੰਦਾ ਹੈ ਕਿ ਇਨ੍ਹਾਂ ਵਿਚੋਂ ਸੁਝਾਅ ਮਿਲਣਗੇ ਅਤੇ ਉਨ੍ਹਾਂ ਸੁਝਾਵਾਂ ਨੂੰ ਸਰਕਾਰ ਚੁੱਕ ਕੇ ਉਸ ਦੀ ਰੈਕਟੀਫਿਕੇਸ਼ਨ ਕਰੇਗੀ, ਉਸ ਨੂੰ ਅੱਗੇ ਵਧਾਏਗੀ ਪਰ ਸੁਝਾਅ ਹੈ ਕੀ ਕੁਝ ਨਹੀਂ ਹਨ। ਸਿਰਫ ਸੋਚ ਕ੍ਰਿਟੀਸਿਜ਼ਮ

[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]

ਕਰਨ ਦੀ ਰੱਖੀ ਹੋਈ ਹੈ ਅਤੇ ਕਹੀ ਜਾਓ। ਇਸ ਨੂੰ ਝੂਠ ਦਾ ਪੁਲੰਦਾ ਕਹਿ ਦਿਓ। ਕੀ ਇਨ੍ਹਾਂ ਦੇ ਕਹਿਣ ਉਤੇ ਇਹ ਝੂਠ ਦਾ ਪੁਲੰਦਾ ਬਣ ਜਾਵੇਗਾ ? ਕੀ ਪੰਜਾਬ ਦੇ ਵਿਚ ਇਕ ਮੈਟਰੋ ਨਹੀਂ ਚਲੀ ਤਾਂ ਕੀ ਬੱਸਾਂ ਨਹੀਂ ਚੱਲੀਆਂ ? ਅੱਜ ਲੋਕਾਂ ਨੂੰ ਏ.ਸੀ. ਬੱਸਾਂ ਮਿਲ ਗਈਆਂ ਹਨ ਤਾਂ ਉਹ ਕਿਵੇਂ ਮਿਲ ਗਈਆਂ ਹਨ ? (ਵਿਘਨ) ਮੈਟਰੋ ਵੀ ਚਲ ਜਾਵੇਗੀ। ਜੇਕਰ ਮੈਟਰੋ ਨਹੀਂ ਚਲੀ ਤਾਂ ਉਸ ਲਈ ਖੱਪ ਪਾ ਦਿੱਤੀ। ਜੇਕਰ ਐਲੀਵੇਟਿਡ ਰੋਡ ਬਣੀ ਹੈ ਅਤੇ ਅੰਮ੍ਰਿਤਸਰ ਤੋਂ ਲੈ ਕੇ ਹੋਰ ਜਗ੍ਹਾ ਤੱਕ ਛੇ ਮਾਰਗੀ ਸੜਕਾਂ ਬਣੀਆਂ ਹਨ ਤਾਂ ਉਸ ਬਾਰੇ ਤਾਂ ਕਿਸੇ ਨੇ ਕੁਝ ਨਹੀਂ ਕਿਹਾ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਇਨ੍ਹਾਂ ਦੇ ਜ਼ਮਾਨੇ ਵਿਚ ਕੀ ਹੁੰਦਾ ਸੀ। ਜਲੰਧਰ ਤੋਂ ਬਟਾਲੇ ਜਾਂ ਮਹਿਤਾ ਚੌਕ ਤੱਕ ਜਾਂਦਿਆਂ ਸਾਡਾ ਸਿਰ ਟੁੱਟ ਜਾਂਦਾ ਸੀ, ਸੜਕਾਂ ਛੱਡ ਕੇ ਮੇਨ ਰੋਡਜ਼ ਨੂੰ ਛੱਡ ਕੇ ਅਸੀਂ ਲਿੰਕ ਸੜਕਾਂ ਰਾਹੀ ਜਾਂਦੇ ਸੀ। ਇਨ੍ਹਾਂ ਨੇ ਉਨ੍ਹਾਂ ਨੂੰ ਬਣਾਉਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ। ਇਨ੍ਹਾਂ ਕੋਲ ਕਿਹੜੀਆਂ ਸੜਕਾਂ ਸਨ, ਅੱਜ ਇਹ ਵਾਰ-ਵਾਰ ਸਵਾਲ ਕਰਦੇ ਹਨ ਕਿ ਫਲਾਣੀ ਲਿੰਕ ਰੋਡ ਨਹੀਂ ਬਣੀ, ਫਲਾਣੀ ਲਿੰਕ ਰੋਡ ਨਹੀਂ ਬਣੀ। ਲਿੰਕ ਰੋਡਾਂ ਅਸੀਂ ਅੱਜ ਤੋਂ ਪੰਜ ਸਾਲ ਪਹਿਲਾਂ ਬਣਾ ਕੇ ਗਏ ਸੀ ਅਤੇ ਅੱਜ ਵੀ ਬਣਾ ਰਹੇ ਹਾਂ। ਹੁਣ ਅਸੀਂ ਫਿਰ ਕੰਪਲੀਟ ਕਰਕੇ ਜਾਵਾਂਗੇ। ਇਨ੍ਹਾਂ ਨੇ ਫਿਰ ਨਹੀਂ ਕਰਨੀਆ (ਵਿਘਨ) ਅਸੀਂ ਫਿਰ ਆ ਕੇ ਕਰਾਂਗੇ। ਇਕ ਗੱਲ ਯਾਦ ਰੱਖਣਾ ਕਿ ਇਹ ਜਿਹੜਾ ਤੁਹਾਡਾ ਸੁਪਨਾ ਹੈ ਕਿ ਅਸੀਂ ਆ ਜਾਣਾ ਹੈ, ਅਸੀਂ ਆ ਜਾਣਾ ਹੈ, ਸੁਪਨਾ ਲੈਣ ਨਾਲ ਐਵੇਂ ਮੋਟੇ ਨਹੀਂ ਹੋਈਦਾ। ਕੰਮ ਕਰਨ ਨਾਲ ਹੋਈਦਾ ਹੈ। ਜਿਹੜਾ ਮਰਜ਼ੀ ਢਿੱਡ ਵਜਾ ਲਵੇ ਕਿ ਮੈਂ ਆ ਜਾਣਾ ਹੈ ਜੀ, ਇਹ ਆਪਣੇ ਘਰ ਦੇ ਵਿਚ ਹੀ ਮੀਆਂ ਮਿੱਠੂ ਬਣੀ ਜਾਂਦੇ ਹਨ ਕਿ ਅਸੀਂ ਆ ਜਾਣਾ ਹੈ। ਸਪੀਕਰ ਸਾਹਿਬ, ਅੱਜ ਹਰ ਇਨਸਾਨ, ਪੰਜਾਬ ਦਾ ਬੱਚਾ-ਬੱਚਾ ਜਾਣਦਾ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਜੋ ਪੰਜਾਬ ਦੇ ਲੋਕਾਂ ਲਈ ਕੀਤਾ ਹੈ, ਉਹ ਕੋਈ ਨਹੀਂ ਕਰ ਸਕਦਾ। ਉਨ੍ਹਾਂ ਨੇ ਪੈਸੇ ਦੇਣ ਵਿਚ ਕਦੇ ਕੋਈ ਪ੍ਰਵਾਹ ਨਹੀਂ ਕੀਤੀ। ਮੈਂ ਤੁਹਾਨੂੰ ਬਟਾਲੇ ਦੀ ਗੱਲ ਸੁਣਾਉਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਦਾ ਐਮ.ਐਲ.ਏ. ਬਟਾਲਾ ਸ਼ਹਿਰ ਨੂੰ ਗਹਿਣੇ ਪਾ ਗਿਆ ਸੀ। ਮੇਰੇ ਆਪੋਜ਼ੀਸ਼ਨ ਵਾਲੇ ਵੀਰ ਵੀ ਇਸ ਨੂੰ ਸੁਣ ਲੈਣ। ਬਟਾਲਾ ਸ਼ਹਿਰ ਨੂੰ ਚਾਰ ਕਰੋੜ ਵਿਚ ਗਹਿਣੇ ਪਾ ਗਿਆ ਅਤੇ ਸ਼ਹਿਰ ਦੀ ਸਾਰੀ ਪ੍ਰਾਪਰਟੀ ਵੇਚ ਕੇ ਵੀ ਸਾਡੇ ਕੋਲੋਂ ਨਹੀਂ ਛੁਟਦਾ। ਇਹ ਕਹਿੰਦੇ ਹਨ ਕਿ ਅਸੀਂ ਬੜਾ ਕੰਮ ਕੀਤਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ 'ਏ' ਕਲਾਸ ਮਿਉਂਸਿਪਲ ਕਮੇਟੀਆਂ ਨੂੰ ਤਿੰਨ-ਤਿੰਨ ਕਰੋੜ ਰੁਪਿਆ ਦਿੱਤਾ ਹੈ ਅਤੇ 'ਬੀ' ਕਲਾਸ ਮਿਉਂਸਿਪਲ ਕਮੇਟੀਆਂ ਨੂੰ ਦੋ-ਦੋ ਕਰੋੜ ਅਤੇ 'ਸੀ' ਕਲਾਸ ਨੂੰ ਇਕ-ਇਕ ਕਰੋੜ ਰੁਪਿਆ ਦਿੱਤਾ ਹੈ। ਇਹ ਕਿਸ ਲਈ ਦਿੱਤਾ ਸੀ। ਇਹ ਸ਼ਹਿਰੀ ਵਿਕਾਸ ਲਈ ਦਿੱਤਾ ਸੀ। ਤੁਹਾਡੀ ਸਰਕਾਰ ਨੇ ਪਿਛਲੇ ਪੰਜ ਸਾਲਾਂ ਵਿਚ ਕੀ ਦਿੱਤਾ ਸੀ ? ਤੁਹਾਡੇ ਸਮੇਂ ਵਿਚ ਸ਼ਹਿਰ ਦੀਆਂ ਪ੍ਰਾਪਰਟੀਆਂ ਵੇਚੀਆਂ ਗਈਆਂ ਸਨ ਅਤੇ ਸ਼ਹਿਰ ਦੀਆਂ ਪ੍ਰਾਪਰਟੀਆਂ ਕੌਡੀਆਂ

ਦੇ ਭਾਅ ਉਤੇ ਵੇਚੀਆਂ ਗਈਆਂ ਸਨ। ਇਹ ਆਪ ਹੀ ਖਰੀਦਣ ਵਾਲੇ ਸਨ। ਅੱਜ ਸਪੀਕਰ ਸਾਹਿਬ, ਜਿਹੜੀਆਂ ਮਿਉਂਸਿਪਲ ਕਮੇਟੀਆਂ ਸਟੈਂਡ ਕਰ ਰਹੀਆਂ ਹਨ ਤਾਂ ਉਹ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਮਿਹਰਬਾਨੀ ਕਰਕੇ ਕਰ ਰਹੀਆਂ ਹਨ। (ਥੰਪਿੰਗ)

**ਸਰਦਾਰ ਸਾਧੂ ਸਿੰਘ :** ** ** **

**Mr. Speaker :** No Point of Order.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਇਹ ਇਨ੍ਹਾਂ ਦੀ ਆਦਤ ਹੈ ਅਤੇ ਪਹਿਲਾਂ ਇਨ੍ਹਾਂ ਨੇ ਗਵਰਨਰ ਸਾਹਿਬ ਦੇ ਭਾਸ਼ਣ ਨੂੰ ਝੂਠ ਦਾ ਪੁਲੰਦਾ ਕਿਹਾ ਹੈ। ਇਨ੍ਹਾਂ ਨੇ ਤਦ ਵੀ ਨਹੀਂ ਵੇਖਿਆ ਜਿਸ ਵੇਲੇ ਗਵਰਨਰ ਸਾਹਿਬ ਬੋਲਦੇ ਸਨ। ਇਨ੍ਹਾਂ ਦੀ ਕੀ ਗੱਲ ਬਣਨੀ ਹੈ। ਅੱਜ ਤੱਕ ਤਾਂ ਮੁੱਖ ਮੰਤਰੀ ਜੀ ਨੇ ਕਿਸੇ ਕੋਲੋਂ ਕੋਈ ਪੈਸੇ ਵਾਪਸ ਮੰਗਵਾਏ ਨਹੀਂ ਹਨ। ਸਪੀਕਰ ਸਾਹਿਬ, ਇਹ ਸਿਸਟਮ ਵਿੱਚ ਹੈ। ਇਨ੍ਹਾਂ ਦੇ ਕਹਿਣ ਨਾਲ................

**ਸਰਦਾਰ ਸਾਧੂ ਸਿੰਘ :** ਜੇ ਮੈਂ ਝੂਠ ਬੋਲਦਾ ਹਾਂ ਤਾਂ ਮੇਰੇ ਖਿਲਾਫ਼ ਕਾਰਵਾਈ ਕੀਤੀ ਜਾਵੇ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਇਹ ਤਾਂ ਹੋ ਜਾਣੀ ਹੈ। (ਹਾਸਾ) (ਸ਼ੋਰ) ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਾਂ; ਮੈਂ ਇਹ ਕਹਿ ਸਕਦਾ ਹਾਂ, ਮੈਨੂੰ ਇਹ ਕਹਿਣਾ ਚੰਗਾ ਨਹੀਂ ਲੱਗਦਾ, ਮੇਰੇ ਤੋਂ ਉਮਰ ਵਿੱਚ ਬਹੁਤ ਛੋਟੇ ਹਨ ਕਿ ਝੂਠ ਬੋਲਣ ਨਾਲ ਇਨ੍ਹਾਂ ਦੇ ਮੱਥੇ ਤੇ ਇਕ ਵੀ ਸ਼ਿਕਨ ਨਹੀਂ ਆਉਂਦੀ। ਸਪੀਕਰ ਸਾਹਿਬ, ਪੂਰੇ ਪੰਜਾਬ ਦੀਆਂ ਮਿਉਂਸਿਪੈਲਿਟੀਆਂ ਨੂੰ ਪੈਸੇ ਦਿੱਤੇ। ਹਰ ਇੱਕ ਐਮ.ਐਲ.ਏ. ਥੱਲੇ ਮਿਉਂਸਿਪਲ ਕਮੇਟੀਆਂ ਹਨ, ਕਿਸੇ ਥੱਲੇ 2-2 ਜਾਂ 3-3 ਵੀ ਹਨ। ਤੁਹਾਡੇ ਸਮੇਂ ਵੀ, ਸਪੀਕਰ ਸਾਹਿਬ,...........

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਜੇਕਰ ਦੋ ਕਰੋੜ ਰੁਪਏ ਦਾ ਦਿੱਤਾ ਹੋਇਆ ਚੈੱਕ ਵਾਪਸ ਨਹੀਂ ਮੰਗਾਇਆ ਹੋਇਆ ਹੋਵੇ ਤਾਂ ਮੇਰੇ ਖਿਲਾਫ਼ ਕਾਰਵਾਈ ਕੀਤੀ ਜਾਵੇ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਤਿੰਨ-ਤਿੰਨ ਕਰੋੜ ਰੁਪਏ ਵਿਚੋਂ ਦੋ ਕਰੋੜ ਰੁਪਿਆ ਵਾਪਸ ਮੰਗਵਾਇਆ ਨਹੀਂ ਜਾ ਸਕਦਾ, ਇਹ ਇਸ ਬਾਰੇ ਸ਼ਰਤ ਰੱਖ ਲੈਣ। (ਸ਼ੋਰ) (ਹਾਸਾ)

**ਸਰਦਾਰ ਸਾਧੂ ਸਿੰਘ :** ਮੈਨੂੰ ਮਨਜ਼ੂਰ ਹੈ। (ਹਾਸਾ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਇਹ ਮੈਨੂੰ ਦੱਸਣ ਕਿ ਇਹ ਲਾਲੇ ਦੀ ਹੱਟੀ ਹੈ ਜਿੱਥੋਂ ਪੈਸੇ ਚੁੱਕ ਕੇ ਵਾਪਸ ਲੈ ਜਾਣੇ ਹਨ। (ਸ਼ੋਰ) ਸਰਕਾਰੀ ਸਿਸਟਮ ਹੈ।

---

**Expunged as ordered by the Chair.

**ਮਾਨਯੋਗ ਸਪੀਕਰ :** ਸਾਹਨੀ ਜੀ, ਉਥੇ ਹੀ ਕਿਉਂ ਅੜ੍ਹ ਗਏ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਇਹ ਅੜਾਉਣ ਦੀ ਕੋਸ਼ਿਸ਼ ਕਰਦੇ ਹਨ। ਅਸੀਂ ਕਈ ਵਾਰ ਅਜਿਹਾ ਵੇਖਿਆ ਹੈ, ਇਹ ਕੋਈ ਨਵੀਂ ਗੱਲ ਨਹੀਂ ਹੈ। (ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਰੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਇੱਕ ਸਿਸਟਮ ਕ੍ਰੀਏਟ ਕੀਤਾ ਹੈ। ਸਰਕਾਰਾਂ ਕਿਸੇ ਸਿਸਟਮ ਨਾਲ ਚਲਦੀਆਂ ਹਨ। ਕਿਸੇ ਹੋਰ ਹੈਡ ਵਿੱਚੋਂ ਪੈਸਾ ਵਾਪਸ ਮੰਗਵਾਇਆ ਗਿਆ ਹੋਵੇ, ਇਹ ਵੱਖਰੀ ਗੱਲ ਹੈ ਪਰ ਜਿਹੜੀ ਮੈਂ ਅਰਜ਼ ਕੀਤੀ ਹੈ, ਤਿੰਨ ਕਰੋੜ ਰੁਪਿਆ 'ਏ' ਕਲਾਸ ਮਿਉਂਸਿਪਲ ਕਮੇਟੀਆਂ ਨੂੰ, ਦੋ ਕਰੋੜ ਰੁਪਿਆ 'ਬੀ' ਕਲਾਸ ਮਿਉਂਸਿਪਲ ਕਮੇਟੀ ਨੂੰ ਅਤੇ ਇਕ ਕਰੋੜ ਰੁਪਿਆ 'ਸੀ' ਕਲਾਸ ਮਿਉਂਸਿਪਲ ਕਮੇਟੀ ਨੂੰ ਗਿਆ ਹੈ, ਉਹ ਕਿਸੇ ਤੋਂ ਵੀ ਵਾਪਸ ਨਹੀਂ ਮੰਗਵਾਇਆ ਗਿਆ ਹੈ।

**ਮਾਨਯੋਗ ਸਪੀਕਰ :** ਇਹ ਤਾਂ ਹੋ ਗਿਆ ਕਿ ਪੈਸੇ ਗਏ, ਹੁਣ ਅਗਲਾ ਪੁਆਇੰਟ ਲਓ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਮਿਉਂਸਿਪਲ ਕਮੇਟੀਆਂ ਦੀ ਹਾਲਤ..........

**ਸਰਦਾਰ ਦਰਸ਼ਨ ਸਿੰਘ ਬਰਾੜ :** ** ** **

**Mr. Speaker :** No Point of Order. ਬੈਠੋ, ਗੱਲ ਕਰਨ ਦਿਓ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਜਿੰਨ੍ਹਾ ਮਿਉਂਸਿਪਲ ਕਮੇਟੀਆਂ ਦਾ ਪੈਸਾ ਹੈ, ਮੇਰੇ ਭਰਾ ਨੂੰ ਇਹ ਨਹੀਂ ਪਤਾ ਕਿ ਜਿੰਨੀਆਂ ਕਮੇਟੀਆਂ ਦੀਆਂ ਤਨਖਾਹਾਂ ਹਨ, ਚੁੰਗੀਆਂ ਤਾਂ ਲੱਗੀਆਂ ਨਹੀਂ, ਸਾਰਾ ਸ਼ਰਾਬ ਦਾ ਪੈਸਾ, ਬਿਜਲੀ ਦਾ ਪੈਸਾ, ਵੈਟ ਦਾ ਪੈਸਾ ਜਿਹੜਾ 10% ਸਰਚਾਰਜ ਲੱਗਿਆ ਹੈ, ਉਹ ਸਾਰਾ ਪੈਸਾ ਇਕੱਠਾ ਹੋ ਕੇ ਮਿਉਂਸਿਪਲ ਕਮੇਟੀਆਂ ਨੂੰ ਜਾਂਦਾ ਹੈ ਜਿਸ ਨਾਲ ਮਿਉਂਸਿਪਲ ਕਮੇਟੀਆਂ ਦਾ ਰੋਜ਼ਮਰਾ ਦਾ ਕੰਮ ਚਲਦਾ ਹੈ। ਕਿਸੇ ਸਿਸਟਮ ਨਾਲ ਸਰਕਾਰ ਚਲਦੀ ਹੈ, ਸਾਰਾ ਕੁਝ ਸਿਸਟੇਮੈਟਿਕਲੀ ਹੈ ਕਿਉਂਕਿ ਜਿੰਨਾ ਪੈਸਾ ਇਨ੍ਹਾਂ ਨੂੰ ਹਰ ਮਹੀਨੇ ਦੇ ਮਹੀਨੇ ਜਾਂਦਾ ਹੈ, ਹੁਣ ਪਹਿਲਾਂ ਵਾਲਾ ਸਿਸਟਮ ਨਹੀਂ ਰਿਹਾ ਕਿ ਇੰਨੇ ਪੈਸੇ ਸ਼ਰਾਬ ਦੇ ਪਏ ਹਨ, ਇੰਨੇ ਬਿਜਲੀ ਦੇ ਪਏ ਹਨ। ਹੁਣ ਪੈਸੇ ਇੱਕਠੇ ਕਰਕੇ ਸਰਕਾਰਾਂ ਕਮੇਟੀਆਂ ਨੂੰ ਭੇਜਦੀਆਂ ਹਨ। ਅੱਜ ਵੀ ਕਮੇਟੀਆਂ ਨੂੰ ਜ਼ਰੂਰਤ ਹੈ, ਮੈਂ ਇਸ ਗੱਲ ਨੂੰ ਤਸਲੀਮ ਕਰਦਾ ਹਾਂ ਕਿ ਮਿਉਂਸਿਪਲ ਕਮੇਟੀਆਂ ਨੂੰ ਪੈਸੇ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ। ਅੱਜ ਮਿਉਂਸਿਪਲ ਕਮੇਟੀਆਂ ਦੀ ਜਿਹੜੀ ਕੰਡੀਸ਼ਨ ਹੈ, ਉਨ੍ਹਾਂ ਕੋਲ ਡੰਪਿੰਗ ਗਰਾਊਂਡ ਨਹੀਂ ਹਨ। ਸਾਡੇ ਡਿਪਟੀ ਮੁੱਖ ਮੰਤਰੀ

**Expunged as ordered by the Chair.

ਸਾਹਿਬ ਬੈਠੇ ਹਨ। ਮੈਂ ਉਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਡੰਪਿੰਗ ਗਰਾਊਂਡ ਅੱਜ ਸਮੇਂ ਦੀ ਸਭ ਤੋਂ ਵੱਡੀ ਮੰਗ ਹੈ। ਕਿਸੇ ਸ਼ਹਿਰ ਵਿੱਚ ਕੂੜਾ ਸੁੱਟਣ ਦੀ ਕੋਈ ਥਾਂ ਨਹੀਂ ਹੈ। ਸਮੇਂ ਨਾਲ ਕੂੜਾ ਵਧਦਾ ਜਾ ਰਿਹਾ ਹੈ। ਜਦ ਤੱਕ ਕੋਈ ਡੰਪਿੰਗ ਗਰਾਊਂਡ ਨਹੀਂ ਬਣਦਾ, ਇਸ ਸਮੱਸਿਆ ਦਾ ਹੱਲ ਨਹੀਂ ਹੋ ਸਕਦਾ। ਸਾਡੇ ਬਟਾਲੇ ਨਹੀਂ ਹੈ, ਕਪੂਰਥਲੇ, ਪਠਾਨਕੋਟ ਨਹੀਂ ਹੈ। ਇਸ ਤੋਂ ਇਲਾਵਾ ਫਤਿਹਗੜ੍ਹ ਚੂੜੀਆਂ ਤੇ ਡੇਰਾ ਬਾਬਾ ਨਾਨਕ ਵਿਖੇ ਵੀ ਡੰਪਿੰਗ ਗਰਾਊਂਡ ਨਹੀਂ ਹੈ। ਮੈਂ ਇਸ ਲਾਈਨ ਨੂੰ ਜਾਣਦਾ ਹਾਂ। ਜਦੋਂ ਤੱਕ ਇਹ ਚੀਜ਼ਾਂ ਨਹੀਂ ਬਣਨਗੀਆਂ ਤਦ ਤੱਕ ਕੰਮ ਨਹੀਂ ਚਲੇਗਾ। ਪਾਣੀ ਦੀ ਸਪਲਾਈ ਮਿਉਂਸਿਪਲ ਕਮੇਟੀਆਂ ਦੀ ਅੱਛੀ ਹੋਣਾ ਸਰਕਾਰ ਦੀ ਮਿਹਰਬਾਨੀ ਹੈ। ਪਹਿਲੇ ਜਿਸ ਦਿਨ ਸਰਕਾਰ ਬਣੀ ਸੀ, ਸਪੀਕਰ ਸਾਹਿਬ, ਬਟਾਲੇ ਸ਼ਹਿਰ ਦੇ ਨੌ ਟਿਊਬਵੈੱਲ ਅਬੰਨਡਨ ਹੋ ਗਏ ਸਨ। ਉਨ੍ਹਾਂ ਨੂੰ ਦੁਬਾਰਾ ਲਾਉਣ ਦੀ ਕੋਸ਼ਿਸ਼ ਕੀਤੀ ਗਈ। ਇਨ੍ਹਾਂ ਦੀ ਸਰਕਾਰ ਵੇਲੇ ਇਹ ਪੁਰਾਣੀ ਮਸ਼ੀਨਰੀ ਨੂੰ ਹੀ ਰਿਪੇਅਰ ਕਰਵਾ ਕੇ ਲਾਉਂਦੇ ਰਹੇ ਅਤੇ ਕਹਿੰਦੇ ਹਨ ਕਿ ਬੜੇ ਕੰਮ ਕੀਤੇ ਸਨ। ਅੱਜ ਵੀ ਪੁਰਾਣੀ ਸਰਕਾਰ ਦਾ ਤਕਰੀਬਨ 17-18 ਲੱਖ ਰੁਪਿਆ ਬਟਾਲਾ ਮਿਉਂਸਿਪਲ ਕਮੇਟੀ ਸੂਦ ਭਰਦੀ ਹੈ। ਪੈਸਾ ਇਨ੍ਹਾਂ ਨੇ ਚੁੱਕਿਆ ਅਤੇ ਧੱਕੇ ਅਸੀਂ ਹੁਣ ਖਾ ਰਹੇ ਹਾਂ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਨੇ ਕੀ ਨਹੀਂ ਕੀਤਾ। ਸਰਕਾਰ ਨੇ ਦੁੱਧ ਨੂੰ ਅੱਗੇ ਵਧਾਉਣ ਲਈ 35 ਕਰੋੜ ਰੁਪਿਆ ਖਰਚ ਕਰਕੇ ਵੇਰਕਾ ਪਲਾਂਟ ਨੂੰ 500 ਮੈਗਾ ਟਨ ਤੇ ਲਿਆਂਦਾ ਹੈ। ਇਸ ਦੀ ਸਮਰੱਥਾ ਇਸ ਲਈ ਵਧਾਈ ਤਾਂ ਕਿ ਲੋਕਾਂ ਨੂੰ ਦੁੱਧ ਦੀ ਸਪਲਾਈ ਪੂਰੀ ਮਿਲੇ। ਕੈਟਲ ਫੀਡ ਦੀ 300 ਤੋਂ 500 ਟਨ ਕਪੈਸਿਟੀ ਕਰਨ ਲਈ ਅਸੀਂ ਪੈਸੇ ਖਰਚੇ। ਹਰ ਥਾਂ ਤੇ ਸਰਕਾਰ ਨੇ ਪੈਸਾ ਦਿੱਤਾ ਤੇ ਖਰਚ ਕੀਤਾ ਹੈ। ਇਸ ਚੀਜ਼ ਨੂੰ ਜ਼ਰੂਰ ਸਮਝੋ। ਅੱਜ ਵੀ ਅਸੀਂ ਦੁੱਧ ਦੇ ਖੇਤਰ ਵਿੱਚ ਆਪਣੇ ਪੈਰਾਂ ਤੇ ਖਲੋਤੇ ਹਾਂ। ਇਹ ਕਿਉਂ ਖਲੋਤੇ ਹਾਂ ? ਕਿਉਂਕਿ ਸਰਕਾਰ ਨੇ ਇਸ ਪਾਸੇ ਵੱਲ ਧਿਆਨ ਦਿੱਤਾ ਹੈ। ਸੜਕਾਂ ਤੇ ਵੀ ਆਵਾਜਾਈ ਵਧੀਆ ਮੁਹੱਈਆ ਕਰਵਾਈ ਹੈ। ਸਪੀਕਰ ਸਾਹਿਬ, ਮੈਨੂੰ ਯਾਦ ਹੈ ਕਿ ਵਾਜਪਾਈ ਜੀ ਦੀ ਸਰਕਾਰ ਨੇ ਪਿਛਲੀ ਟਰਮ ਵਿੱਚ ਜੋ ਸਿਸਟਮ ਕੀਤਾ ਸੀ, ਤੁਸੀਂ ਜਲੰਧਰ ਤੇ ਲੁਧਿਆਣੇ ਦੀ ਆਵਾਜਾਈ ਦਾ ਅੰਦਾਜ਼ਾ ਕੱਢ ਲਓ। ਉਥੇ ਇਨ੍ਹਾਂ ਦੇ ਸਮੇਂ ਇੰਨਾ ਬੁਰਾ ਹਾਲ ਸੀ ਕਿ ਟਰਾਂਸਪੋਰਟਰ ਆਪਣੀ ਗੱਡੀ ਜਲੰਧਰ ਤੋਂ ਕਾਂਝਲੇ ਦੂਜੇ ਦਿਨ ਜਾ ਕੇ ਲਗਾ ਸਕਦੇ ਸੀ ਪਰ ਹੁਣ ਸੜਕਾਂ ਦੀ ਹਾਲਤ ਸੁਧਰਨ ਕਾਰਨ ਆਵਾਜਾਈ ਇੰਨੀ ਵਧੀ ਹੈ, ਕਾਫ਼ੀ ਮਾਲ ਆਉਂਦਾ ਤੇ ਜਾਂਦਾ ਹੈ ਕਿ ਲੋਕ ਬਾਗੋ-ਬਾਗ ਹੋ ਗਏ ਹਨ। ਜੇਕਰ ਸੜਕਾਂ ਹੀ ਨਹੀਂ ਹੋਣਗੀਆਂ ਤਾਂ ਸੁਧਾਰ ਕਿਥੋਂ ਹੋਵੇਗਾ। ਛੇ ਮਾਰਗੀ ਸੜਕਾਂ ਬਣਾਉਣੀਆਂ ਕੋਈ ਆਸਾਨ ਕੰਮ ਨਹੀਂ। ਇਨ੍ਹਾਂ ਨੇ ਤਾਂ ਕਹਿ ਦਿੱਤਾ ਕਿ ਅਖਬਾਰਾਂ ਵਿੱਚ ਐਡ ਕਿਉਂ ਦਿੱਤੀ ਗਈ, ਫੋਟੋਆਂ ਕਿਉਂ ਲਗਾਈਆਂ। ਤੁਸੀਂ ਅੰਦਾਜ਼ਾ ਲਗਾਓ ਕਿ ਛੇ ਮਾਰਗੀ ਸੜਕਾਂ ਬਣਾਉਣ ਵਿੱਚ ਕਿੰਨੀ ਮਿਹਨਤ ਕਰਨੀ ਪੈਂਦੀ ਹੈ। ਭਾਵੇਂ ਇਹ ਪੈਸਾ ਸੈਂਟਰ ਦਾ ਹੈ ਪਰ ਧਰਤੀ ਤਾਂ ਪੰਜਾਬ ਦੀ ਹੈ। ਸਪੀਕਰ ਸਾਹਿਬ, ਮੈਨੂੰ ਯਾਦ ਹੈ, ਮੈਂ ਨਾਂ ਨਹੀਂ ਲੈਣਾ ਚਾਹੁੰਦਾ। ਪਿਛਲੀ ਸਰਕਾਰ ਵੇਲੇ ਮੈਂ ਬਾਦਲ ਸਾਹਿਬ ਨਾਲ ਇੱਕ ਵਾਰੀ ਗਿਆ ਸੀ। ਮਿਸਟਰ ਖੰਡੂਰੀ ਸੈਂਟਰ ਗੌਰਮਿੰਟ ਵਿੱਚ ਮੰਤਰੀ ਸੀ। ਉਹ ਕਹਿੰਦੇ ਕਿ ਪੰਜਾਬ ਨੂੰ ਪੈਸਾ ਨਹੀਂ ਦੇਣਾ ਕਿਉਂਕਿ ਸੜਕਾਂ ਦਾ ਪੈਸਾ ਇਨ੍ਹਾਂ ਦੀ ਸਰਕਾਰ ਵੇਲੇ ਦੂਜੀ ਥਾਂ ਯੂਜ਼ ਕੀਤਾ ਗਿਆ ਸੀ। ਉਸ ਵੇਲੇ ਜਲੰਧਰ ਤੋਂ ਪਠਾਨਕੋਟ ਸੜਕ ਦੀ ਹਾਲਤ ਕਾਫ਼ੀ ਖਸਤਾ ਸੀ, ਨਾ ਇਸ ਤੇ

[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]

ਕੰਮ ਸ਼ੁਰੂ ਹੁੰਦਾ ਸੀ ਨਾ ਖਤਮ ਹੁੰਦਾ ਸੀ। ਕਿਉਂਕਿ ਸਰਕਾਰ ਨੇ ਇਨ੍ਹਾਂ ਤੇ ਲੱਗਣ ਵਾਲਾ ਪੈਸਾ ਦੂਜੀ ਥਾਂ ਯੂਜ਼ ਕਰ ਲਿਆ ਸੀ ਅਤੇ ਸੈਂਟਰ ਸਰਕਾਰ ਹੋਰ ਪੈਸਾ ਨਹੀਂ ਦੇਣਾ ਚਾਹੁੰਦੀ ਸੀ। ਬਾਦਲ ਸਾਹਿਬ ਨੇ ਬੇਨਤੀ ਕਰਕੇ ਇਹ ਕੰਮ ਕਰਵਾਇਆ। ਹਾਲਾਂ ਕਿ ਅਸੀਂ ਉਸ ਵੇਲੇ ਹਾਰੇ ਹੋਏ ਸੀ। ਖੰਡੂਰੀ ਸਾਹਿਬ ਨੇ ਪੈਸਾ ਦਿਵਾਇਆ ਤੇ ਸੜਕਾਂ ਦੀ ਹਾਲਤ ਸੁਧਰੀ। ਇਹ ਸਿਰਫ ਆਪਣੀ ਹੀ ਗੱਲ ਕਰਦੇ ਹਨ; ਇਹ ਪੈਸਾ ਯੂਟੇਲਾਈਜ਼ ਹੋਇਆ ਔਰ ਰਿਕਾਰਡ ਵਿੱਚ ਮਿਲ ਜਾਵੇਗਾ। ਮੁੜ ਕੇ ਸੈਂਟਰ ਗੌਰਮਿੰਟ ਨੇ ਸਾਰਾ ਪੈਸਾ ਵਾਪਸ ਲੈ ਕੇ ਫਿਰ ਆਪਣੀਆਂ ਏਜੰਸੀਆਂ ਤੋਂ ਕੰਮ ਕਰਵਾਇਆ। ਅੱਜ ਉਹ ਸੜਕ ਬਣ ਗਈ ਹੈ। ਜੇ ਅਸੀਂ ਕਹੀਏ, ਉਸ ਜ਼ਮਾਨੇ ਦੀ ਗੱਲ ਹੈ, ਅੰਮ੍ਰਿਤਸਰ ਟੂ ਪਠਾਨਕੋਟ ਫੋਰ ਲੇਨ ਕਰਨ ਲਈ ਤਦ ਵੀ ਸੈਂਕਸ਼ਨ.........

**ਮਾਨਯੋਗ ਸਪੀਕਰ** : ਸਾਹਨੀ ਸਾਹਿਬ, ਵਾਈਂਡ ਅੱਪ ਕਰੋ ਜੀ। ਸਮਾਪਤੀ ਕਰੋ ਜੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਰ, ਮੇਰਾ ਬੀ.ਜੇ.ਪੀ. ਦਾ ਤਾਂ ਟਾਈਮ ਅਜੇ ਕਾਫ਼ੀ ਹੈ।

**ਮਾਨਯੋਗ ਸਪੀਕਰ** : ਮੈਂ ਸਭ ਨੋਟ ਕੀਤਾ ਹੋਇਆ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਰ, ਤੁਹਾਡਾ ਹੁਕਮ ਸਿਰ ਮੱਥੇ ਹੈ। ਮੇਰੀ ਤਾਂ ਇੰਨੀ ਬੇਨਤੀ ਹੈ ਕਿ ਗਵਰਨਰ ਐਡਰੈੱਸ ਨੂੰ ਇਹ ਕਹਿ ਕੇ ਠੁਕਰਾ ਦੇਣਾ ਕਿ ਇਹ ਝੂਠ ਦਾ ਪੁਲੰਦਾ ਹੈ, ਇਹ ਠੀਕ ਨਹੀਂ ਹੈ। ਇਹ ਕਾਂਗਰਸ ਦੀ ਬੜੀ ਵੱਡੀ ਗਲਤੀ ਹੈ। ਇਸ ਤਰ੍ਹਾਂ ਨਾ ਕਹਿਣ। ਇਸ ਦੇ ਨਾਲੋਂ ਤਾਂ ਇਹ ਕੰਸਟ੍ਰਕਟਿਵ ਸੁਝਾਅ ਦੇਣ। ਇਨ੍ਹਾਂ ਸੁਝਾਵਾਂ ਨੂੰ ਅਸੀਂ ਦੇਖਦੇ ਅਤੇ ਠੀਕ ਕਰਦੇ ਤਾਂ ਮੈਂ ਸਮਝਦਾ ਕਿ ਠੀਕ ਰਹਿਣਾ ਸੀ। ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਮਾਨਯੋਗ ਸਪੀਕਰ** : ਅਗਲੇ ਸਪੀਕਰ ਤੋਂ ਪਹਿਲਾਂ ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਆਪਣਾ ਟਾਈਮ ਨੋਟ ਕਰ ਲੈਣ। ਬਕਾਇਆ ਟਾਈਮ ਜਿਹੜਾ ਅੱਜ ਦੀ ਕੈਲਕੁਲੇਸ਼ਨ ਤੋਂ ਬਾਅਦ ਹੈ, ਉਹ ਹੈ : ਸ਼੍ਰੋਮਣੀ ਅਕਾਲੀ ਦਲ ਦਾ—2 ਘੰਟੇ 1 ਮਿੰਟ, ਕਾਂਗਰਸ ਪਾਰਟੀ ਦਾ 18 ਮਿੰਟ, ਬੀ.ਜੇ.ਪੀ. ਦਾ 53 ਮਿੰਟ, ਇੰਡੀਪੀਡੈਂਟ ਦਾ 5 ਮਿੰਟ ਤੇ ਇੱਕ ਇੰਡੀਪੀਡੈਂਟ ਦਾ 9 ਮਿੰਟ ਹੈ। ਇਸ ਟਾਈਮ ਦੇ ਵਿੱਚ ਹੀ ਸਾਰਿਆਂ ਨੂੰ ਬੇਨਤੀ ਹੈ ਕਿ ਆਪਣਾ ਬੋਲਣਾ ਸਮਾਪਤ ਕਰਨ। ਸਰਦਾਰ ਈਸ਼ਰ ਸਿੰਘ ਜੀ ਮਿਹਰਬਾਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਹ ਕਿਤੇ ਟਾਈਮ ਦੀ ਗਲਤੀ ਤਾਂ ਨਹੀਂ ਲੱਗੀ ?

**ਮਾਨਯੋਗ ਸਪੀਕਰ** : ਜੋ ਮੇਰੇ ਕੋਲ ਆਇਆ ਹੈ ਉਸ ਮੁਤਾਬਿਕ ਪਹਿਲੇ ਦਿਨ 1 ਘੰਟਾ 24 ਮਿੰਟ, ਦੂਸਰੇ ਦਿਨ 1 ਘੰਟਾ 34 ਮਿੰਟ ਔਰ ਹੁਣ 18 ਮਿੰਟ ਬਾਕੀ ਹਨ। ਟੋਟਲ ਟਾਈਮ 3 ਘੰਟੇ ; 11 ਮਿੰਟ ਸੀ। ਅਕਾਲੀ ਦਲ ਦਾ ਕੁੱਲ ਟਾਈਮ 3 ਘੰਟੇ 53 ਮਿੰਟ ਸੀ। ਪਹਿਲੇ ਦਿਨ 1 ਘੰਟਾ 15 ਮਿੰਟ ਲਿਆ, ਦੂਸਰੇ ਦਿਨ 37 ਮਿੰਟ ਔਰ ਹੁਣ ਬਕਾਇਆ ਹੈ 2 ਘੰਟੇ ਇੱਕ ਮਿੰਟ। ਹਾਂ ਜੀ, ਮੇਹਰਬਾਨ ਜੀ।

**ਸਰਦਾਰ ਈਸ਼ਰ ਸਿੰਘ (ਕੂਮ ਕਲਾਂ, ਐਸ.ਸੀ.)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਮਿਹਨਤਕਸ਼ ਅਤੇ ਦਲੇਰ ਬੰਦਿਆਂ ਦੀ ਬਦੌਲਤ ਪੰਜਾਬ ਹਮੇਸ਼ਾਂ ਤਰੱਕੀ ਦੀ ਰਾਹ ਤੇ ਤੁਰਿਆ ਹੈ। ਪਰ ਇਸੇ ਪੰਜਾਬ ਤੇ ਮਾਰਾਂ ਵੀ ਬਹੁਤ ਪਈਆਂ ਹਨ। ਪਹਿਲੀ ਮਾਰ ਪਈ ਸੰਨ 1947 ਵਿੱਚ ਜਦੋਂ ਦੇਸ਼ ਦੋ ਟੁਕੜਿਆਂ ਵਿੱਚ, ਹਿੰਦੁਸਤਾਨ ਅਤੇ ਪਾਕਿਸਤਾਨ ਵਿੱਚ ਵੰਡਿਆ ਗਿਆ। ਉਸ ਮੌਕੇ ਪੰਜਾਬ ਵੀ ਵੰਡਿਆ ਗਿਆ। ਉਸ ਤੋਂ ਬਾਅਦ ਆਜ਼ਾਦ ਹੋਣ ਤੋਂ ਬਾਅਦ ਫਿਰ ਪੰਜਾਬ ਵਿੱਚ ਪੰਜਾਬੀ ਸੂਬੇ ਦਾ ਮੋਰਚਾ ਲੱਗਿਆ ਅਤੇ ਪੰਜਾਬ ਫਿਰ ਵੰਡਿਆ ਗਿਆ। ਉਸ ਵੰਡ ਵਿੱਚ 7 ਜ਼ਿਲ੍ਹੇ ਹਿਮਾਚਲ ਨੂੰ ਚਲੇ ਗਏ, 9 ਜ਼ਿਲ੍ਹੇ ਹਰਿਆਣਾ ਨੂੰ ਚਲੇ ਗਏ ਔਰ ਪੰਜਾਬ ਕੋਲ ਸਿਰਫ 11 ਜ਼ਿਲ੍ਹੇ ਬਚ ਗਏ। ਜਿੰਨੇ ਸਾਡੇ ਕੁਦਰਤੀ ਪਾਣੀ ਦੇ ਸੋਮੇ ਸਨ ਅਤੇ ਜੰਗਲਾਤ ਸੀ, ਉਹ ਸਾਰਾ ਹਿਮਾਚਲ ਵਿੱਚ ਰਹਿ ਗਿਆ ਔਰ ਜੋ ਬਚਦਾ ਪਾਣੀ ਪੰਜਾਬ ਵਿੱਚੋਂ ਗੁਜ਼ਰਿਆ ਉਸ ਦੀ ਵੰਡ ਦੇ ਝਗੜੇ ਅੱਜ ਤੱਕ ਚਲਦੇ ਹਨ, ਖਤਮ ਨਹੀਂ ਹੋਏ। ਚੰਡੀਗੜ੍ਹ ਦਾ ਮਸਲਾ ਖੜ੍ਹਾ ਹੋਇਆ। ਪੰਜਾਬੀ ਬੋਲਦੇ ਇਲਾਕਿਆਂ ਦੀ ਵੀ ਗੱਲ ਆਈ ਹੈ। 1966 ਤੋਂ ਲੈ ਕੇ ਅੱਜ ਤੱਕ ਇਹ ਮੁੱਦੇ ਹੀ ਬਣੇ ਰਹੇ ਪਰ, ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਤੁਹਾਡੀ ਮਾਰਫਤ ਇਸ ਗੱਲ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਵੰਡਾਂ ਵਿੱਚ ਸਾਡੇ ਸਾਹਮਣੇ ਬੈਠੇ ਵੀਰਾਂ ਦਾ, ਅਕਾਲੀ ਪਾਰਟੀ ਦਾ ਯੋਗਦਾਨ ਜ਼ਿਆਦਾ ਰਿਹਾ ਹੈ। ਪਤਾ ਨਹੀਂ ਇਹ ਸੱਤਾ ਲਈ ਕਿਉਂ ਇੰਨੇ ਭੁੱਖੇ ਹਨ ? ਡੈਮੋਕਰੇਸੀ ਹੈ, ਲੋਕਤੰਤਰ ਹੈ, ਲੋਕਾਂ ਦੀਆਂ ਵੋਟਾਂ ਨਾਲ ਸਰਕਾਰਾਂ ਬਣਦੀਆਂ ਆਈਆਂ ਹਨ ਬਣਦੀਆਂ ਰਹਿਣੀਆਂ ਹਨ, ਲੇਕਿਨ ਪੰਜਾਬ ਨੂੰ ਮਾੜੇ ਪਾਸੇ ਧਕੇਲ ਕੇ ਪੰਜਾਬ ਦਾ ਰਾਜ-ਭਾਰ ਸੰਭਾਲਣਾ ਮੈਂ ਸਮਝਦਾ ਹਾਂ ਕਿ ਬੜੀ ਦੁਖਦਾਈ ਗੱਲ ਹੈ। ਇਸ ਪਵਿੱਤਰ ਸਦਨ ਵਿੱਚ ਸਾਨੂੰ ਲੋਕਾਂ ਨੇ ਚੁਣ ਕੇ ਭੇਜਿਆ ਹੈ ਔਰ ਜਿਵੇਂ ਸੱਤਾ ਪੱਖ ਵਲੋਂ ਵੀ ਆਇਆ ਹੈ ਕਿ ਸਾਨੂੰ ਰਲ ਮਿਲ ਕੇ ਹੰਭਲਾ ਮਾਰਨਾ ਚਾਹੀਦਾ ਹੈ ਕਿ ਸਾਰਾ ਪੰਜਾਬ ਤਰੱਕੀ ਕਰੇ, ਪੰਜਾਬ ਵਿਚ ਅਮਨ ਰਹੇ ਅਤੇ ਪੰਜਾਬ ਵਿੱਚ ਸ਼ਾਂਤੀ ਅਤੇ ਸਦਭਾਵਨਾ ਦਾ ਮਾਹੌਲ ਬਣਿਆ ਰਹੇ। ਇਹ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ। ਗੱਲ ਵੰਡ ਦੀ ਹੈ। ਵੰਡ ਕਰਕੇ ਹੀ ਚੰਡੀਗੜ੍ਹ ਤੇ ਐਸ.ਵਾਈ.ਐਲ. ਨਹਿਰ ਦਾ ਝਗੜਾ ਪਿਆ। ਉਸ ਤੋਂ ਬਾਅਦ ਪੰਜਾਬ ਨੂੰ ਦਹਿਸ਼ਤਵਾਦ ਨੇ ਘੇਰ ਲਿਆ। ਬਹੁਤ ਮੰਦਭਾਗੇ ਹਾਲਾਤ ਰਹੇ, ਬਹੁਤ ਮੰਦਭਾਗੀਆਂ ਘਟਨਾਵਾਂ ਵਾਪਰੀਆਂ। ਉਸ ਸਮੇਂ ਸਾਡੇ ਪਵਿੱਤਰ ਸ੍ਰੀ ਹਰਿਮੰਦਰ ਸਾਹਿਬ ਤੇ ਬਲਿਊ ਸਟਾਰ ਓਪਰੇਸ਼ਨ ਹੋਇਆ, 1984 ਦੇ ਦੰਗੇ ਹੋਏ। ਉਸ ਤੋਂ ਬਾਅਦ ਬਲੈਕ ਥੰਡਰ ਓਪਰੇਸ਼ਨ ਹੋਇਆ। ਇਹ ਬੜੀਆਂ ਮੰਦਭਾਗੀਆਂ ਅਤੇ ਨਿੰਦਣਯੋਗ ਕਾਰਵਾਈਆਂ ਹੋਈਆਂ ਹਨ ਪਰ ਇਸ ਵਿੱਚ ਮੈਂ ਸਮਝਦਾ ਹਾਂ ਕਿ ਅਸੀਂ ਰਲ ਮਿਲ ਕੇ ਹੰਭਲਾ ਮਾਰੀਏ ਤਾਂ ਕਿ ਅੱਜ ਦਾ ਪੰਜਾਬ ਜਿਹੜਾ ਪਹਿਲਾਂ ਕਦੇ ਤਰੱਕੀ ਦੀਆਂ ਲੀਹਾਂ ਵੱਲ ਸੀ, ਅੱਜ ਉਹ ਗਿਰਾਵਟ ਵੱਲ ਜਾ ਰਿਹਾ ਹੈ। ਅੱਜ ਹਰ ਇਕ ਵਿਭਾਗ ਨੂੰ ਦੇਖ ਲਓ, ਸਾਡੇ ਪੰਜਾਬ 'ਦੇ ਹਰ ਵਰਗ ਨੂੰ ਦੇਖ ਲਓ, ਮੁਲਾਜ਼ਮਾਂ ਨੂੰ

[ਸਰਦਾਰ ਈਸ਼ਰ ਸਿੰਘ]

ਦੇਖ ਲਓ, ਇੰਡਸਟਰੀ ਨੂੰ ਦੇਖ ਲਓ, ਵਪਾਰ ਨੂੰ ਦੇਖ ਲਓ, ਗਰੀਬਾਂ ਨੂੰ ਦੇਖ ਲਓ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਵੱਲ ਦੇਖ ਲਓ, ਆਪਾਂ ਸਾਰਿਆਂ ਦੀ ਹਾਲਤ ਬੜੀ ਤਰਸਯੋਗ ਬਣੀ ਹੋਈ ਹੈ।

*12.41 ਵਜੇ ਬਾਅਦ ਦੁਪਹਿਰ

(ਇਸ *ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈੱਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਠੀਕ ਹੈ, ਸਰਕਾਰ ਨੇ ਆਪਣੇ ਪੱਖ ਤੋਂ ਤਸਵੀਰ ਪੇਸ਼ ਕੀਤੀ ਹੈ ਤੇ ਜੋ ਭਾਸ਼ਣ ਸਤਿਕਾਰਯੋਗ ਗਵਰਨਰ ਸਾਹਿਬ ਨੇ ਇਸ ਪਵਿੱਤਰ ਸਦਨ ਵਿੱਚ ਪੜ੍ਹ ਕੇ ਸੁਣਾਇਆ ਹੈ, ਉਸ ਵਿੱਚ ਕਾਫੀ ਪੁਆਇੰਟ ਕਵਰ ਕੀਤੇ ਹਨ। ਮੈਂ ਇਕੱਲੇ-ਇਕੱਲੇ ਪੁਆਇੰਟ ਨੂੰ ਤਾਂ ਇੰਨੇ ਘੱਟ ਸਮੇਂ ਵਿੱਚ ਕਵਰ ਨਹੀਂ ਕਰ ਸਕਦਾ ਅਤੇ ਦਿੱਤੇ ਹੋਏ ਸਮੇਂ ਵਿੱਚ ਮੈਂ ਆਪਣਾ ਭਾਸ਼ਣ ਕਨਕਲੂਡ ਕਰਨ ਦੀ ਕੋਸ਼ਿਸ਼ ਕਰਾਂਗਾ। ਚੇਅਰਮੈਨ ਸਾਹਿਬ, ਜਿੱਥੇ ਸਾਡੇ ਪੰਜਾਬ ਨੇ ਤਰੱਕੀ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ ਹੈ ਉਥੇ ਸਾਡਾ ਇਕ ਵਰਗ, ਜਿਹੜਾ ਕਿ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਸਬੰਧਿਤ ਹੈ, ਉਹ ਵੀ ਹੈ। ਇਹ ਪੰਜਾਬ ਦੀ ਟੋਟਲ ਪਾਪੂਲੇਸ਼ਨ ਦਾ 48% ਬਣਦੇ ਹਨ ਜਦਕਿ ਉਨ੍ਹਾਂ ਵਿੱਚੋਂ 29% ਤੱਕ ਅਨੁਸੂਚਿਤ ਜਾਤੀਆਂ ਦੇ ਲੋਕ ਹਨ। ਇਨ੍ਹਾਂ ਲੋਕਾਂ ਕੋਲ ਆਪਣੀ ਕੋਈ ਜ਼ਮੀਨ ਜਾਇਦਾਦ ਨਹੀਂ ਹੈ। ਕੁਝ ਇਕ ਨੂੰ ਸਰਕਾਰ ਦੀਆਂ ਪਾਲਿਸੀਆਂ ਦੇ ਤਹਿਤ ਜ਼ਮੀਨਾਂ ਅਲਾਟ ਹੋਈਆਂ ਹਨ, ਕੁਝ ਨੇ ਆਪਣੇ ਕਾਰੋਬਾਰ ਕੀਤੇ ਹਨ ਪਰ ਬਹੁਤ ਲੋਕ ਅਜਿਹੇ ਹਨ ਜਿਹੜੇ ਕਿ ਲੈਂਡ ਲੈੱਸ ਹਨ ਜਾਂ ਖੇਤੀ ਮਜ਼ਦੂਰ ਹਨ ਜਾਂ ਸਨਅਤੀ ਕਾਮੇ ਹਨ ਜਾਂ ਫਿਰ ਛੋਟਾ-ਮੋਟਾ ਹੋਰ ਕੰਮ ਕਰਦੇ ਹੋਣਗੇ ਲੇਕਿਨ ਸਰਕਾਰ ਨੇ ਉਨ੍ਹਾਂ ਵਾਸਤੇ ਜੋ ਸਕੀਮਾਂ ਬਣਾਈਆਂ ਹਨ ਜਿਵੇਂ ਕਿ ਸ਼ਗਨ ਸਕੀਮ ਹੈ, ਉਨ੍ਹਾਂ ਤਹਿਤ ਗਰੀਬ ਬੱਚਿਆਂ ਦੀ ਸ਼ਾਦੀ ਵਾਸਤੇ ਜੋ ਰਕਮ ਨਿਰਧਾਰਤ ਕੀਤੀ ਗਈ ਹੈ ਕਿ 15,000 ਰੁਪਏ ਦਿਤੇ ਜਾਣਗੇ, ਉਹ ਵੀ ਉਨ੍ਹਾਂ ਲੋਕਾਂ ਨੂੰ ਪੂਰੀ ਨਹੀਂ ਦਿੱਤੀ ਜਾਂਦੀ। ਸਤਿਕਾਰਯੋਗ ਸਾਡੇ ਭਲਾਈ ਮਨਿਸਟਰ ਸਾਹਿਬ ਹਾਊਸ ਵਿੱਚ ਬੈਠੇ ਹਨ। ਉਨ੍ਹਾਂ ਦੇ ਵਿਭਾਗ ਲਈ ਵੀ ਮੈਂ ਕੁਐਸਚਨ ਲਾਇਆ ਸੀ ਜਿਹੜਾ ਕਿ ਬਾਅਦ ਵਿੱਚ ਅਨਸਟਾਰਡ ਕਰ ਦਿੱਤਾ ਗਿਆ। ਮੈਨੂੰ ਜਾਣ ਕੇ ਬੜੀ ਹੈਰਾਨੀ ਹੋਈ ਹੈ। ਮੇਰਾ ਸਵਾਲ ਸੀ ਕਿ ਪਿਛਲੇ ਦੋ ਸਾਲ ਵਿੱਚ ਕਿੰਨੀਆਂ ਐਪਲੀਕੇਸ਼ਨਾਂ ਆਈਆਂ ਔਰ ਕਿੰਨੀਆਂ ਡਿਸਪੋਜ਼ ਆਫ ਹੋਈਆਂ। ਚੇਅਰਮੈਨ ਸਾਹਿਬ, ਸਾਲ 2009-10 ਵਿੱਚ ਲਗਭਗ 50 ਹਜ਼ਾਰ ਦਰਖਾਸਤਾਂ ਵਿਭਾਗ ਨੂੰ ਮਿਲੀਆਂ ਹਨ ਜਿਨ੍ਹਾਂ ਵਿੱਚੋਂ ਤਕਰੀਬਨ 44,000 ਪੈਂਡਿੰਗ ਪਈਆਂ ਹਨ ਜਦਕਿ 31 ਮਾਰਚ ਆਉਣ ਵਾਲੀ ਹੈ।

ਇਸੇ ਤਰ੍ਹਾਂ ਹੀ ਪੈਨਸ਼ਨਾਂ ਦੀ ਗੱਲ ਕਰ ਲਈਏ। ਉਹ ਵਿਚਾਰੇ ਗਰੀਬ ਬਜ਼ੁਰਗ ਜਿਨ੍ਹਾਂ ਨੂੰ 200 ਰੁਪਏ ਪ੍ਰਤੀ ਮਹੀਨਾ ਪੈਨਸ਼ਨ ਮਿਲਣੀ ਹੁੰਦੀ ਹੈ, ਚਾਹੇ ਬੁਢਾਪਾ ਪੈਨਸ਼ਨ ਹੈ, ਅੰਗਹੀਣ ਪੈਨਸ਼ਨ ਹੈ, ਵਿਧਵਾ ਪੈਨਸ਼ਨ ਹੈ, ਉਹ ਵੀ 6-6 ਮਹੀਨੇ ਦੀ ਉਨ੍ਹਾਂ ਨੂੰ ਨਹੀਂ ਮਿਲੀ। ਬਜ਼ੁਰਗ ਵਿਚਾਰੇ ਇਸ ਆਸ ਤੇ ਬੈਠੇ ਹੁੰਦੇ ਹਨ ਕਿ ਪੈਨਸ਼ਨ ਦੇ ਪੈਸੇ

ਆਉਣਗੇ, ਉਸ ਨਾਲ ਦਵਾਈ ਬੂਟੀ ਲਈ ਜਾਵੇਗੀ। ਭਾਵੇਂ ਕਿ 200 ਰੁਪਏ ਨਾਲ ਬਣਦਾ ਕੁਝ ਵੀ ਨਹੀਂ, ਪਰ ਉਨ੍ਹਾਂ ਨੂੰ ਇਕ ਆਸ ਹੁੰਦੀ ਹੈ ਪਰ ਉਹ ਵੀ ਸਰਕਾਰ ਨੇ ਆਪਣੀ ਜ਼ਿੰਮੇਵਾਰੀ ਨਹੀਂ ਨਿਭਾਈ।

ਸਮਾਜ ਦੇ ਜਿਹੜੇ ਪਛੜੀਆਂ ਸ਼੍ਰੇਣੀਆਂ ਦੇ ਲੋਕ ਹਨ, ਉਨ੍ਹਾਂ ਨੂੰ ਤਾਂ ਕੋਈ ਵੀ ਸਹੂਲਤ ਨਹੀਂ ਮਿਲਦੀ। ਨਾ ਸ਼ਗਨ ਸਕੀਮ, ਨਾ ਪੈਨਸ਼ਨਾਂ, ਨਾ ਵਿਧਵਾ ਪੈਨਸ਼ਨ, ਉਹ ਵੀ ਵਿਚਾਰੇ ਕਾਫੀ ਤਰਸਯੋਗ ਹਾਲਤ ਵਿੱਚ ਹਨ। ਜਿਵੇਂ ਹਾਊਸ ਵਿੱਚ ਸਤਿਕਾਰਯੋਗ ਮੈਂਬਰ ਸ਼੍ਰੀ ਅਨਿਲ ਜੋਸ਼ੀ ਜੀ ਨੇ ਕਿਹਾ ਸੀ ਕਿ ਸਵਰਨ ਜਾਤੀਆਂ ਵਿੱਚ ਵੀ ਜਿਹੜੇ ਅਤਿ ਗਰੀਬ ਹਨ, ਉਨ੍ਹਾਂ ਨੂੰ ਵੀ ਪੈਨਸ਼ਨਾਂ ਜਾਂ ਵਿੱਤੀ ਸਹਾਇਤਾ ਮਿਲਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਅਤੇ ਉਪ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਕਾਨੂੰਨ ਨੂੰ ਥੋੜ੍ਹਾ ਬਹੁਤ ਅਮੈਂਡ ਕਰਕੇ ਉਹ ਵੀ ਇਸ ਵਿੱਚ ਕਵਰ ਕਰ ਲੈਣੇ ਚਾਹੀਦੇ ਹਨ ਤਾਂ ਕਿ ਉਹ ਗਰੀਬ ਲੋਕ ਵੀ ਬਾਕੀ ਲੋਕਾਂ ਦੇ ਬਰਾਬਰ ਚੱਲ ਸਕਣ। ਭਾਵੇਂ ਬਰਾਬਰ ਤਾਂ ਨਹੀਂ ਚੱਲ ਸਕਦੇ ਪਰ ਰੋਜ਼ੀ ਰੋਟੀ ਵਾਸਤੇ ਕੁਝ ਰਾਹਤ, ਕੁਝ ਸਹਾਰਾ ਉਨ੍ਹਾਂ ਨੂੰ ਮਿਲ ਸਕੇ। ਇਸੇ ਤਰ੍ਹਾਂ ਹੀ ਹੋਰ ਵੀ ਬਹੁਤ ਸਕੀਮਾਂ ਹਨ ਜਿਹੜੀਆਂ ਕਿ ਭਾਰਤ ਸਰਕਾਰ ਦੀਆਂ ਹਨ, ਜਿਨ੍ਹਾਂ ਵਿੱਚ ਪੰਜਾਬ ਸਰਕਾਰ ਨੇ ਆਪਣਾ 25% ਹਿੱਸਾ ਪਾਉਣਾ ਹੁੰਦਾ ਹੈ ਲੇਕਿਨ ਸਰਕਾਰ ਤੋਂ ਆਪਣੇ ਹਿੱਸੇ ਦਾ 25% ਵੀ ਨਹੀਂ ਪੈਂਦਾ। ਜੇਕਰ ਪੈਂਦਾ ਹੈ ਤਾਂ ਉਹ ਕਿਸੇ ਹੋਰ ਪਾਸੇ ਡਾਈਵਰਟ ਹੋ ਜਾਂਦਾ ਹੈ। ਤੁਸੀਂ 'ਪੰਜਾਬੀ ਟ੍ਰਿਬਿਊਨ' ਵਿੱਚ ਵੀ ਪੜ੍ਹਿਆ ਹੋਵੇਗਾ ਜਿੱਥੇ ਲਿਖਿਆ ਹੈ ਕਿ ਭਲਾਈ ਸਕੀਮਾਂ ਲਈ ਪੰਜਾਬ ਸਰਕਾਰ ਦੇ ਖਾਤੇ ਖਾਲੀ। ਸਮਾਜ ਭਲਾਈ ਵਿਭਾਗ ਹੈ, ਜੋ ਕਿ ਵੈਲਫੇਅਰ ਵਿਭਾਗ ਨਾਲ ਜੋੜਿਆ ਹੋਇਆ ਹੈ, ਉਨ੍ਹਾਂ ਕੋਲ ਵੀ ਅੱਜ ਕੋਈ ਪੈਸਾ ਨਹੀਂ ਹੈ। ਇਥੋਂ ਤੱਕ ਕਿ ਨੰਨੀ ਛਾਂ ਪ੍ਰੋਗਰਾਮ ਵਾਸਤੇ ਕਿਹਾ ਸੀ ਕਿ 1000 ਕਰੋੜ ਰੁਪਿਆ ਦੇਵਾਂਗੇ, ਉਹ ਵੀ ਨਹੀਂ ਦਿੱਤਾ । ਇਸ ਗੱਲ ਦਾ ਬੜਾ ਦੁੱਖ ਹੁੰਦਾ ਹੈ। ਅਸੀਂ ਸਾਰੇ ਆਪਣੇ ਆਪਣੇ ਹੱਕ ਮੰਗਦੇ ਹਾਂ ਅਤੇ ਇਨ੍ਹਾਂ ਹੱਕਾਂ ਦੀ ਰਾਖੀ ਸਰਕਾਰ ਨੇ ਹੀ ਕਰਨੀ ਹੁੰਦੀ ਹੈ। ਸਹੂਲਤਾਂ ਦੇਣਾ ਸਰਕਾਰ ਦਾ ਕੰਮ ਹੈ, ਇਹ ਕਿਉਂ ਨਹੀਂ ਦਿੰਦੀ ? ਇਹ ਸਹੂਲਤਾਂ ਇਸ ਸਰਕਾਰ ਨੂੰ ਦੇਣੀਆਂ ਚਾਹੀਦੀਆਂ ਹਨ।

ਚੇਅਰਮੈਨ ਸਾਹਿਬ, ਇਕ ਸਪੈਸ਼ਲ ਕੰਪੋਨੈਂਟ ਪਲਾਨ ਸਕੀਮ ਸੀ ਜਿਹੜੀ ਕਿ ਭਾਰਤ ਸਰਕਾਰ ਵੱਲੋਂ ਬਣਾਈ ਗਈ ਹੈ। ਇਸ ਵਿਚ ਅਨੁਸੂਚਿਤ ਜਾਤੀਆਂ ਦੀ ਅਬਾਦੀ ਜਿਸ ਸਟੇਟ ਵਿਚ ਵੀ ਜਿੰਨੀ ਹੈ, ਉਸ ਦੇ ਆਧਾਰ ਤੇ ਬਜਟ ਵਿਚ ਪ੍ਰਬੰਧ ਕੀਤਾ ਜਾਣਾ ਹੁੰਦਾ ਹੈ। ਫਿਰ ਪਲਾਨਿੰਗ ਕਮਿਸ਼ਨ ਉਸ ਨੂੰ ਅਪਰੂਵ ਕਰਦਾ ਹੈ। ਉਸ ਵਿਚ ਸਟੇਟ ਨੇ ਆਪਣਾ 25% ਹਿੱਸਾ ਪਾਉਣਾ ਹੁੰਦਾ ਹੈ। ਪਿਛਲੇ ਸਾਲ 1800 ਕਰੋੜ ਰੁਪਏ ਦੀ ਪਲਾਨ ਸੀ, ਜਿਸ ਵਿਚ 450 ਕਰੋੜ ਰੁਪਏ ਦਾ ਹਿੱਸਾ ਸਟੇਟ ਦੀ ਸਰਕਾਰ ਵੱਲੋਂ ਪਾਇਆ ਜਾਣਾ ਬਣਦਾ ਸੀ, ਬਾਕੀ ਪੈਸਾ ਭਾਰਤ ਸਰਕਾਰ ਨੇ ਦੇਣਾ ਸੀ। ਉਹ ਬਣਦਾ ਹਿੱਸਾ ਵੀ ਨਹੀਂ ਪਾਇਆ ਕਿਉਂਜੋ ਪੰਜਾਬ ਸਰਕਾਰ ਦੀ ਨੀਅਤ ਸਾਫ ਨਹੀਂ ਹੈ। ਜੇਕਰ ਸਰਕਾਰ ਕਰਦੀ ਤਾਂ ਉਹ ਲੋਕ ਸਹੀ ਮਾਅਨਿਆਂ ਵਿਚ ਸਮਝਦੇ ਕਿ ਸਰਕਾਰ ਨੇ ਉਨ੍ਹਾਂ ਵਾਸਤੇ ਕੁਝ ਕੀਤਾ ਹੈ ਅਤੇ ਉਹ ਸਰਕਾਰ ਦਾ ਕੁਝ ਸਤਿਕਾਰ ਕਰਦੇ ਪਰ ਉਹ ਪੈਸਾ ਅਲੱਗ-ਅਲੱਗ ਖਾਤਿਆਂ

[ਸਰਦਾਰ ਈਸ਼ਰ ਸਿੰਘ]

ਵਿਚ ਵੰਡ ਦਿੱਤਾ ਜਾਂਦਾ ਹੈ। ਕਿਧਰੇ ਬਿਜਲੀ ਬੋਰਡ ਨੂੰ ਦੇ ਦਿੱਤਾ, ਕਿਧਰੇ ਸੜਕਾਂ ਬਣਾਉਣ ਲਈ ਲਗਾ ਦਿੱਤਾ ਜਾ ਹੋਰ ਕਿਧਰੇ ਭੇਜ ਦਿੱਤਾ ਜਾਂਦਾ ਹੈ। ਚੇਅਰਮੈਨ ਸਾਹਿਬ, ਸਰਕਾਰ ਨੂੰ ਇਸ ਪਾਸੇ ਵੱਲ ਸੀਰੀਅਸਲੀ ਤੇ ਗੰਭੀਰਤਾ ਨਾਲ ਗੌਰ ਕਰਨਾ ਚਾਹੀਦਾ ਹੈ। ਮੈਂ ਇਹ ਤਾਂ ਕਹਿ ਰਿਹਾ ਹਾਂ ਕਿਉਂਜੋ ਮੈਂ ਇਸ ਵਰਗ ਦੇ ਲੋਕਾਂ ਦੀ ਨੁਮਾਇੰਦਗੀ ਕਰਦਾ ਹਾਂ। ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਜੋ ਮੇਰੇ ਮੁਲਾਜ਼ਮ ਭਰਾ ਹਨ, ਜਿਨ੍ਹਾਂ ਦੇ ਬੱਚੇ ਪੜ੍ਹ-ਲਿਖ ਜਾਂਦੇ ਹਨ ਤੇ ਉਨ੍ਹਾਂ ਨੂੰ ਸਰਕਾਰੀ ਨੌਕਰੀ ਮਿਲ ਜਾਂਦੀ ਹੈ, ਫਿਰ ਨੌਕਰੀ ਵਿਚ ਪ੍ਰਮੋਸ਼ਨ ਲੈਣਾ ਉਨ੍ਹਾਂ ਦਾ ਸੰਵਿਧਾਨਕ ਹੱਕ ਹੁੰਦਾ ਹੈ ਅਤੇ ਸਰਕਾਰ ਨੂੰ ਉਨ੍ਹਾਂ ਦਾ ਬਣਦਾ ਹੱਕ ਦੇਣਾ ਚਾਹੀਦਾ ਹੈ। ਇਸ ਸਬੰਧ ਵਿਚ ਭਾਰਤ ਸਰਕਾਰ ਨੇ ਸੰਵਿਧਾਨ ਵਿਚ 85ਵੀਂ ਸੋਧ ਕੀਤੀ ਸੀ। ਕਿਰਪਾ ਕਰਕੇ ਉਹ ਤਾਂ ਲਾਗੂ ਕਰਵਾ ਦੇਵੋ। ਅਸੀਂ ਸੰਵਿਧਾਨਕ ਤੌਰ ਤੇ ਆਪਣਾ ਹੱਕ ਮੰਗਦੇ ਹਾਂ ਅਤੇ ਇਸ ਬਾਰੇ ਮਾਨਯੋਗ ਸੁਪਰੀਮ ਕੋਰਟ ਨੇ ਪਹਿਲਾਂ ਹੀ ਫੈਸਲਾ ਕੀਤਾ ਹੋਇਆ ਹੈ। ਜਿਥੇ ਗਰੀਬ ਵਰਗ ਦੇ ਲੋਕਾਂ ਦੀ ਗੱਲ ਆਉਂਦੀ ਹੈ, ਉਥੇ ਮੇਰੇ ਕੁਝ ਮੁਲਾਜ਼ਮ ਭਰਾ ਹਨ। ਜਿਵੇਂ ਟੀਚਰ ਭਰਾ ਤੇ ਸ਼ੂਗਰ ਮਿੱਲਾਂ ਦੇ ਮੁਲਾਜ਼ਮ ਹਨ। ਚੇਅਰਮੈਨ ਸਾਹਿਬ, ਤੁਸੀਂ ਵੀ ਦੇਖਦੇ ਹੋ ਅਤੇ ਅਸੀਂ ਵੀ ਦੇਖਦੇ ਹਾਂ ਕਿ ਕਿਵੇਂ ਸਾਡੀ ਇਕ ਬੇਟੀ ਨੇ ਕਪੂਰਥਲਾ ਵਿਚ ਟੈਂਕੀ ਉਤੇ ਚੜ੍ਹ ਕੇ ਸੁਸਾਇਡ ਕੀਤਾ। ਉਸ ਤੋਂ ਬਾਅਦ ਸ਼ੂਗਰ ਮਿੱਲਾਂ ਦੇ ਮੁਲਾਜ਼ਮ ਆ ਗਏ, ਉਹ ਵੀ ਫਰੀਦਕੋਟ ਵਿਖੇ ਪਾਣੀ ਦੀ ਟੈਂਕੀ ਉਤੇ ਚੜ੍ਹੇ। ਉਨ੍ਹਾਂ ਦੀਆਂ ਪੰਜ ਮਿੱਲਾਂ ਤਾਂ ਬੰਦ ਪਈਆਂ ਹਨ। ਸ਼ੂਗਰ ਮਿੱਲਾਂ ਦੇ ਮੁਲਾਜ਼ਮਾਂ ਨੂੰ ਲਗਾਤਾਰ ਤਨਖਾਹ ਨਹੀਂ ਮਿਲ ਰਹੀ। ਇਹ ਤਕਰੀਬਨ 2200 ਮੁਲਾਜ਼ਮ ਹਨ, ਜਿਨ੍ਹਾਂ ਵਿਚੋਂ 1000 ਪੱਕੇ ਹਨ ਅਤੇ 1200 ਡੇਅਲੀ ਵੇਜਿਜ਼ ਤੇ ਹਨ। ਉਨ੍ਹਾਂ ਨੂੰ ਕੁਝ ਵੀ ਨਹੀਂ ਮਿਲ ਰਿਹਾ। ਸਰਕਾਰ ਜੇਕਰ ਨਵੇਂ ਭਰਤੀ ਨਹੀਂ ਕਰ ਸਕਦੀ ਤਾਂ ਘੱਟੋ-ਘੱਟ ਜਿਹੜੇ ਪਹਿਲਾਂ ਹੀ ਭਰਤੀ ਹਨ, ਉਨ੍ਹਾਂ ਨੂੰ ਤਨਖਾਹਾਂ ਤਾਂ ਦੇਣੀਆਂ ਚਾਹੀਦੀਆਂ ਹਨ। ਇਸ ਤੋਂ ਬਾਅਦ ਵਾਟਰ ਸਪਲਾਈ ਤੇ ਸੀਵਰੇਜ਼ ਬੋਰਡ ਦੇ ਮੁਲਾਜ਼ਮ ਆ ਗਏ। ਗੱਲ ਕੀ, ਹਰ ਵਰਗ ਦੇ ਮੁਲਾਜ਼ਮ ਦੁਖੀ ਹਨ। ਫਿਰ ਇਹ ਕਹਿੰਦੇ ਹਨ ਕਿ ਸਰਕਾਰ ਬੜੇ ਵਧੀਆ ਉਪਰਾਲੇ ਕਰ ਰਹੀ ਹੈ। ਠੀਕ ਹੈ, ਸਰਕਾਰ ਦਾ ਫਰਜ਼ ਬਣਦਾ ਹੈ ਅਤੇ ਉਹ ਕਿਸ ਕੰਮ ਵਾਸਤੇ ਹੈ। ਸਰਕਾਰ ਨੇ ਇਹ ਕਰਨਾ ਹੀ ਹੁੰਦਾ ਹੈ। ਜਿਹੜੇ ਮੁਲਾਜ਼ਮਾਂ ਦੇ ਭਖਦੇ ਮਸਲੇ ਹਨ, ਸਰਕਾਰ ਨੂੰ ਸਹੀ ਮਾਅਨਿਆਂ ਵਿਚ ਉਨ੍ਹਾਂ ਨੂੰ ਮੁੱਖ ਰੱਖ ਕੇ ਉਨ੍ਹਾਂ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਹੁਣ ਮੈਂ ਖੇਤੀਬਾੜੀ ਦੀ ਗੱਲ ਤੇ ਆਉਂਦਾ ਹਾਂ। ਖੇਤੀਬਾੜੀ ਸਾਡਾ ਮੁੱਖ ਧੰਦਾ ਹੈ ਅਤੇ ਇਹੀ ਪੰਜਾਬ ਸਰਕਾਰ ਦੀ ਆਰਥਿਕ ਵਿਵਸਥਾ ਸੁਧਾਰ ਸਕਦਾ ਹੈ। ਪੰਜਾਬ ਵਿਚ ਤਕਰੀਬਨ ਕਣਕ ਤੇ ਝੋਨਾ ਹੀ ਮੁੱਖ ਫਸਲਾਂ ਹਨ ਤੇ ਇਹ ਸੈਚੁਰੇਸ਼ਨ ਪੁਆਇੰਟ ਤੇ ਪਹੁੰਚ ਚੁੱਕੀਆਂ ਹਨ। ਇਨ੍ਹਾਂ ਵਿਚ ਹੋਰ ਵਾਧਾ ਕਰਨਾ ਮੁਸ਼ਕਲ ਹੈ। ਇਸ ਦੇ ਨਾਲ ਹੀ ਪਾਣੀਆਂ ਦੇ ਮਸਲੇ ਨੂੰ ਵੀ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ। ਇਸ ਪਾਸੇ ਅਸੀਂ ਦਿਨ-ਬ-ਦਿਨ ਖਤਰੇ ਵਾਲੇ ਪਾਸੇ ਜਾ ਰਹੇ ਹਾਂ। ਸਾਡਾ ਸਬ-ਸੁਆਇਲ ਅਤੇ ਗਰਾਊਂਡ ਵਾਟਰ ਖਰਾਬ ਹੋ ਰਿਹਾ ਹੈ। ਲੇਕਿਨ ਇਸ ਬਾਰੇ ਵੀ ਮੈਂ ਸਮਝਦਾ ਹਾਂ ਕਿ

ਸਰਕਾਰ ਗੰਭੀਰ ਨਹੀਂ ਲਗਦੀ। ਜੋ ਵਰਲਡ ਬੈਂਕ ਦੀ ਰਿਪੋਰਟ ਛਪੀ ਹੈ, ਖਾਸ ਕਰਕੇ ਪਾਣੀਆਂ ਦੇ ਮਾਮਲੇ ਦੇ ਵਿੱਚ, ਇਹ ਅਖਬਾਰਾਂ ਵਿੱਚ ਬੜੀ ਖੁੱਲ੍ਹ ਕੇ ਆਈ ਹੈ। ਉਨ੍ਹਾਂ ਨੇ ਕਿਹਾ India's food security goals in danger. By 2025, 60% aquifers would be in critical state', says World Bank Report. ਇਸਦੇ ਨਾਲ ਜਿੱਥੇ ਸਾਡੇ ਹਿੰਦੁਸਤਾਨ ਵਿੱਚ ਪਾਣੀ ਜੋ ਧਰਤੀ ਵਿਚੋਂ ਤਕਰੀਬਨ 230 ਕਿਊਬਿਕ ਕਿਲੋਮੀਟਰ ਡਿਸਚਾਰਜ਼ ਕੀਤਾ ਜਾ ਰਿਹਾ ਹੈ ਅਤੇ ਪੰਜਾਬ ਦੀ ਹਾਲਤ ਇਸ ਤੋਂ ਵੀ ਮਾੜੀ ਆਈ ਹੈ। ਕੱਲ੍ਹ ਸਿੰਚਾਈ ਮੰਤਰੀ ਜੀ ਨੇ ਵੀ ਦੱਸਿਆ ਹੈ ਕਿ 37 ਬਲਾਕਾਂ ਵਿੱਚ ਤਕਰੀਬਨ ਖਤਰੇ ਦੇ ਨਿਸ਼ਾਨ ਤੇ ਪੁੱਜ ਚੁੱਕੀ ਹੈ ਅਤੇ 8 ਬਲਾਕ ਤਾਂ ਜ਼ਿਆਦਾ ਖਤਰੇ ਦੇ ਨਿਸ਼ਾਨ ਤੇ ਪੁੱਜ ਚੁੱਕੇ ਹਨ ਪਰ ਅਸੀਂ ਸਕੀਮਾਂ ਬਣਾਈਆਂ ਹਨ ਅਤੇ ਭਾਰਤ ਸਰਕਾਰ ਨੂੰ ਭੇਜਾਂਗੇ ਪਰ, ਚੇਅਰਮੈਨ ਸਾਹਿਬ, ਇਹ ਵੀ ਤਾਂ ਕੁਝ ਕਰਕੇ ਦਿਖਾਉਣ।

**ਸ਼੍ਰੀ ਸਭਾਪਤੀ** : ਤੁਸੀਂ ਵਾਈਂਡ-ਅੱਪ ਕਰੋ, ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਈਸ਼ਰ ਸਿੰਘ** : ਚੇਅਰਮੈਨ ਸਾਹਿਬ, ਇਸ ਵਿੱਚ ਤਾਂ ਇਹ ਹੈ ਕਿ ਸਰਕਾਰ ਇਸ ਵੱਲ ਗੌਰ ਕਰੇ। ਇਕੱਲੇ ਕੋਠੀਆਂ ਨੂੰ ਦੇਖ ਕੇ ਕੰਮ ਨਹੀਂ ਕਰਨਾ। ਇਸ ਤੋਂ ਅੱਗੇ, ਚੇਅਰਮੈਨ ਸਾਹਿਬ, ਮੈਂ ਇੰਡਸਟਰੀ ਦੀ ਗੱਲ ਕਰਨੀ ਚਾਹੁੰਦਾ ਹਾਂ। ਇਸ ਦੀ ਇਸ ਤੋਂ ਵੀ ਮਾੜੀ ਹਾਲਤ ਹੈ। ਇੰਡਸਟਰੀ ਬਾਰੇ ਇਨ੍ਹਾਂ ਨੇ ਕਿਹਾ ਕਿ ਭਾਰਤ ਸਰਕਾਰ ਨੇ ਸਾਡੇ ਨਾਲ ਵਿਤਕਰਾ ਕੀਤਾ ਅਤੇ ਭਾਰਤ ਸਰਕਾਰ ਨੇ ਸਾਡੀ ਇੰਡਸਟਰੀ ਨੂੰ ਸਹੂਲਤਾਂ ਨਹੀਂ ਦਿੱਤੀਆਂ। ਲੇਕਿਨ ਸਾਡੇ ਸਰਦਾਰ ਸੁਖਬੀਰ ਸਿੰਘ ਜੀ, ਉਪ ਮੁੱਖ ਮੰਤਰੀ ਜੀ ਇਥੇ ਬੈਠੇ ਹਨ। ਇਹ ਉਸ ਸਮੇਂ ਐਨ.ਡੀ.ਏ. ਸਰਕਾਰ ਵਿੱਚ ਮੰਤਰੀ ਸਨ ਅਤੇ ਸਰਦਾਰ ਸੁਖਦੇਵ ਸਿੰਘ ਢੀਂਡਸਾ ਸਾਹਿਬ ਵੀ ਮੰਤਰੀ ਸਨ। ਉਸ ਸਮੇਂ ਇਨ੍ਹਾਂ ਨੂੰ ਗੌਰ ਕਰਨਾ ਚਾਹੀਦਾ ਸੀ ਕਿ ਸਾਡੀ ਇੰਡਸਟਰੀ ਨੂੰ ਸਹੂਲਤਾਂ ਨਹੀਂ ਮਿਲਦੀਆਂ। ਇਨ੍ਹਾਂ ਨੇ, ਚੇਅਰਮੈਨ ਸਾਹਿਬ, ਉਨ੍ਹਾਂ ਸਹੂਲਤਾਂ ਬਾਰੇ ਤਾਂ ਕੀ ਕਰਨਾ ਸੀ ਲੇਕਿਨ ਅੱਜ ਉਦਯੋਗ ਤੇ ਇਨ੍ਹਾਂ ਨੇ ਵੈਟ 4% ਤੋਂ ਵਧਾ ਕੇ 5% ਕਰ ਦਿਤਾ ਹੈ ਅਤੇ ਉਸ ਤੇ 10% ਸਰਚਾਰਜ ਲਗਾ ਦਿੱਤਾ ਹੈ ਜਿਸ ਨਾਲ ਤਕਰੀਬਨ 2500 ਕਰੋੜ ਰੁਪਏ ਦਾ ਹੋਰ ਲੋਕਾਂ ਤੇ ਭਾਰ ਵਧਾ ਦਿੱਤਾ ਹੈ। ਦੱਸੋ, ਇੰਡਸਟਰੀ ਜਾਵੇਗੀ ਕਿੱਥੇ ? ਚੇਅਰਮੈਨ ਸਾਹਿਬ, ਇੱਥੇ ਕਿਵੇਂ ਇੰਡਸਟਰੀ ਲੱਗ ਸਕਦੀ ਹੈ, ਨਹੀਂ ਲੱਗ ਸਕਦੀ। ਲੇਕਿਨ ਇਹ ਸਰਕਾਰ ਇਨ੍ਹਾਂ ਚੀਜ਼ਾਂ ਤੇ ਘੱਟੋ ਘੱਟ ਗੌਰ ਤਾਂ ਕਰੇ ? ਚੇਅਰਮੈਨ ਸਾਹਿਬ, ਇਸ ਦੇ ਨਾਲ-ਨਾਲ ਵਾਤਾਵਰਨ ਦੀ ਗੱਲ ਆਉਂਦੀ ਹੈ, ਕਿਉਂਕਿ ਪਾਣੀ ਨੂੰ ਜੇ ਬਚਾਉਣਾ ਹੈ ਤਾਂ ਜੰਗਲ ਜ਼ਰੂਰ ਚਾਹੀਦਾ ਹੈ ਪਰ ਜੰਗਲਾਤ ਦੀ ਹਾਲਤ ਬੜੀ ਮਾੜੀ ਹੈ। ਇਸ ਹਾਊਸ ਵਿੱਚ ਸਾਡੇ ਫਾਰੈਸਟ ਮੰਤਰੀ ਸਾਹਿਬ ਨੇ ਇਕ ਕੁਐਸਚਨ ਦਾ ਉੱਤਰ ਦਿੱਤਾ ਸੀ। ਉਨ੍ਹਾਂ ਨੇ ਕਿਹਾ ਸੀ ਕਿ 6.6% ਜੋ ਜੰਗਲ ਹੈ, ਉਸ ਵਿੱਚ 3.3% ਤੇ ਦਰੱਖਤ ਹਨ ਅਤੇ 3.3% ਜੰਗਲਾਤ ਹੈ। ਇਹ ਵੀ ਕਿਹਾ ਕਿ 5455 ਹੈਕਟੇਅਰ ਤੇ 66 ਲੱਖ ਪੌਦੇ ਲਗਾਉਣ ਲਈ ਜਨਤਾ ਨੂੰ ਵੰਡੇ ਹਨ। ਮੈਂ ਪੁੱਛਦਾ ਹਾਂ ਕਿ ਮਹਿਕਮੇ ਨੇ ਕੀ ਲਗਾਇਆ, ਵਿਭਾਗ ਨੇ ਕੀ ਲਗਾਇਆ ? ਚੇਅਰਮੈਨ ਸਾਹਿਬ, ਇਨ੍ਹਾਂ ਨੇ ਲੋਕਾਂ ਨੂੰ ਪੌਦੇ ਵੰਡ ਦਿੱਤੇ ਅਤੇ ਹਿਸਾਬ ਲਗਾ ਲਿਆ ਕਿ ਇਕ ਹੈਕਟੇਅਰ ਵਿੱਚ ਇੰਨੇ ਪੌਦੇ ਲਗਦੇ ਹਨ ਅਤੇ ਇੰਨੇ ਪੌਦੇ ਦੇ ਹਿਸਾਬ ਨਾਲ

[ਸਰਦਾਰ ਈਸ਼ਰ ਸਿੰਘ]

ਇੰਨੇ ਹੈਕਟੇਅਰ ਵਿੱਚ ਇਹ ਲੱਗਣੇ ਹਨ। ਇਨ੍ਹਾਂ ਨੇ ਹਿਸਾਬ ਲਗਾ ਕੇ ਇੱਥੇ ਦੱਸ ਦਿੱਤਾ ਹੈ। ਚੇਅਰਮੈਨ ਸਾਹਿਬ, ਤੁਸੀਂ ਵੀ ਆਪਣੇ ਏਰੀਏ ਵਿੱਚ ਜਾਂਦੇ ਹੋ ਅਤੇ ਅਸੀਂ ਵੀ ਜਾਂਦੇ ਹਾਂ। ਨੈਸ਼ਨਲ ਹਾਈਵੇਅ ਬਣ ਰਹੀ ਹੈ ਅਤੇ ਉਥੇ ਦਰੱਖਤਾਂ ਦੀ ਕਟਾਈ ਹੋ ਰਹੀ ਹੈ। ਜੇ ਇਹ ਉਨੇ ਹੀ ਦਰੱਖਤ ਹੋਰ ਲਗਾਉਂਦੇ ਤਾਂ ਜਿੰਨੇ ਦਰੱਖਤ ਕੱਟੇ ਸਨ ਉਸ ਦਾ ਘਾਟਾ ਪੂਰਾ ਹੋ ਜਾਂਦਾ ਪਰ ਮੈਂ ਸਮਝਦਾ ਹਾਂ ਕਿ ਇਹ ਮਹਿਕਮਾ ਵਾਕਿਆ ਹੀ ਗੰਭੀਰ ਨਹੀਂ ਹੈ। ਇਸ ਨੇ ਜਨਤਾ ਨੂੰ ਕਹਿ ਦਿੱਤਾ ਤਾਂ ਇਹ ਗੱਲ ਮੈਨੂੰ ਨਹੀਂ ਜਚੀ। ਸਰਕਾਰ ਇਸ ਤੇ ਗੰਭੀਰਤਾ ਨਾਲ ਗੌਰ ਕਰੇ। ਮੈਂ ਲਗਾਤਾਰ ਤਿੰਨ ਸਾਲ ਇਸ ਬਾਰੇ ਕੁਐਸਚਨ ਲਗਾਏ ਹਨ ਲੇਕਿਨ ਅੱਜ ਮੈਨੂੰ ਇਸ ਤੇ ਕਹਿਣ ਦਾ ਮੌਕਾ ਮਿਲਿਆ ਹੈ। ਮੈਂ ਹੋਰ ਵੀ ਕਹਿਣਾ ਚਾਹੁੰਦਾ ਸੀ, ਲੇਕਿਨ ਜੋ ਸਮਾਂ ਤੁਸੀਂ ਮੈਨੂੰ ਦਿੱਤਾ ਹੈ, ਉਸ ਵਿੱਚ ਹੀ ਰਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਇਹ ਕਹਿੰਦਾ ਹਾਂ ਕਿ ਜੋ ਗਵਰਨਰ ਐਡਰੈਸ ਹੈ, ਇਸ ਵਿੱਚ ਕੋਈ ਨਵੀ ਚੀਜ਼ ਨਹੀਂ ਹੈ ਅਤੇ ਉਹੀ ਪੁਰਾਣੀਆਂ ਘਿਸੀਆਂ-ਪਿਟੀਆਂ ਗੱਲਾਂ ਆਈਆਂ ਹਨ ਅਤੇ ਮੈਂ ਇਸ ਨਾਲ ਅਸਹਿਮਤੀ ਪ੍ਰਗਟ ਕਰਦਾ ਹਾਂ। ਤੁਹਾਡਾ ਬਹੁਤ-ਬਹੁਤ ਧੰਨਵਾਦ, ਜੈ ਹਿੰਦ।

**ਸਰਦਾਰ ਇਕਬਾਲ ਸਿੰਘ ਝੂੰਦਾਂ (ਧੂਰੀ)** : ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਵੱਲੋਂ ਦਿੱਤੇ ਗਏ ਐਡਰੈੱਸ ਦੇ ਸੰਬੰਧ ਵਿੱਚ ਜੋ ਧੰਨਵਾਦੀ ਮਤਾ ਸਰਦਾਰ ਬਿਕਰਮ ਸਿੰਘ ਜੀ ਮਜੀਠੀਆ ਨੇ ਪੇਸ਼ ਕੀਤਾ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਚੇਅਰਮੈਨ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਕਿਸ ਢੰਗ ਨਾਲ ਸੀਮਿਤ ਸਾਧਨਾਂ ਵਿੱਚ ਬਿਨਾਂ ਕੋਈ ਜ਼ਿਆਦਾ ਕੇਂਦਰੀ ਸਹਾਇਤਾ ਦੇ ਵੱਡੀਆਂ ਪ੍ਰਾਪਤੀਆਂ ਕਰ ਰਹੀ ਹੈ, ਇਸ ਬਾਰੇ ਗਵਰਨਰ ਐਡਰੈੱਸ ਵਿੱਚ ਵੀ ਜ਼ਿਕਰ ਆਇਆ ਹੈ। ਇਸ ਲਈ ਮੈਂ ਤੱਥਾਂ ਦੇ ਆਧਾਰ ਤੇ ਤੁਲਨਾਤਮਕ ਅਧਿਐਨ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਦੀ ਕਾਰਗੁਜ਼ਾਰੀ ਤੇ ਇਨ੍ਹਾਂ ਤਿੰਨ ਸਾਲਾਂ ਦੀ ਕਾਰਗੁਜ਼ਾਰੀ ਕੀ ਰਹੀ ਹੈ। ਜਦੋਂ ਤੱਥ ਬੋਲਦੇ ਹਨ ਤਾਂ ਸਾਡੀ ਕੀਤੀ ਹੋਈ ਸ਼ਲਾਘਾ ਦਾ ਕੋਈ ਮਾਇਨਾ ਨਹੀਂ ਰਹਿ ਜਾਂਦਾ ਤੇ ਦੂਜੇ ਪਾਸੇ ਤੋਂ ਕੀਤੀ ਹੋਈ ਨੁਕਤਾਚੀਨੀ ਦਾ ਕੋਈ ਅਰਥ ਨਹੀਂ ਰਹਿ ਜਾਂਦਾ। ਸੋ, ਚੇਅਰਮੈਨ ਸਾਹਿਬ, ਮੈਂ ਪੰਜ-ਸੱਤ ਮਹੱਤਵਪੂਰਨ ਮਹਿਕਮਿਆਂ ਸਬੰਧੀ ਤੱਥਾਂ ਦੇ ਆਧਾਰ ਤੇ ਆਪਣੇ ਵਿਚਾਰ ਸਾਂਝੇ ਕਰਨੇ ਚਾਹੁੰਦਾ ਹਾਂ। ਸਾਡੀ ਅਕਾਲੀ-ਭਾਜਪਾ ਸਰਕਾਰ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਰਹਿਨੁਮਾਈ ਹੇਠ ਤਰੱਕੀਆਂ ਕਰ ਰਹੀ ਹੈ, ਬੁਲੰਦੀਆਂ ਛੋਹ ਰਹੀ ਹੈ ਤੇ ਮੈਂ ਪੰਜਾਬ ਨੂੰ ਅੱਗੇ ਲਿਜਾਉਣ ਵਾਸਤੇ ਜੋ ਉਪਰਾਲੇ ਕੀਤੇ ਹਨ, ਉਨ੍ਹਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ।

ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਮੈਂ ਮਹਾਤਮਾ ਗਾਂਧੀ ਕੌਮੀ ਦਿਹਾਤੀ ਰੁਜ਼ਗਾਰ ਗਾਰੰਟੀ ਦੀ ਗੱਲ ਕਰਨੀ ਚਾਹੁੰਦਾ ਹਾਂ। ਪਿਛਲੇ ਪੰਜ ਸਾਲਾਂ ਦੌਰਾਨ ਇਸ ਤੇ 273.55 ਕਰੋੜ ਰੁਪਏ ਖਰਚ ਕੀਤੇ ਗਏ ਪਰ ਇਨ੍ਹਾਂ ਤਿੰਨ ਸਾਲਾਂ ਵਿੱਚ 272.19 ਕਰੋੜ ਰੁਪਏ ਖਰਚ ਕਰ ਦਿੱਤੇ ਗਏ ਹਨ ਤੇ ਆਉਣ ਵਾਲੇ ਦੋ ਸਾਲਾਂ ਵਿੱਚ ਸਰਕਾਰ ਵੱਲੋਂ ਹੋਰ ਵਿਕਾਸ ਕੀਤਾ ਜਾਵੇਗਾ। ਅਗਲੇ ਸਾਲਾਂ ਨੂੰ ਵਿਕਾਸ ਦੇ ਸਾਲਾਂ ਵਜੋਂ ਮਨਾਉਣ

ਕਰਕੇ ਸਰਕਾਰ ਨੇ ਇਸ ਤੇ ਹੋਰ ਪੈਸਾ ਖਰਚਣਾ ਹੈ। ਇਸੇ ਤਰ੍ਹਾਂ ਇੰਦਰਾ ਆਵਾਸ ਯੋਜਨਾ ਅਧੀਨ ਗਰੀਬਾਂ ਨੂੰ ਮਕਾਨ ਬਣਾ ਕੇ ਦਿੱਤੇ ਜਾਂਦੇ ਹਨ। ਇਸ ਵਿੱਚ ਪਿਛਲੇ ਪੰਜ ਸਾਲਾਂ ਦੌਰਾਨ 66.55 ਕਰੋੜ ਰੁਪਏ ਖਰਚ ਕੀਤੇ ਗਏ ਤੇ ਸਾਡੀ ਸਰਕਾਰ ਨੇ ਇਨ੍ਹਾਂ ਤਿੰਨ ਸਾਲਾਂ ਵਿੱਚ 135.66 ਕਰੋੜ ਰੁਪਏ ਖਰਚ ਕੀਤੇ ਹਨ ਤੇ 54137 ਬੇਘਰੇ ਲੋਕਾਂ ਨੂੰ ਮਕਾਨ ਬਣਾ ਕੇ ਦਿੱਤੇ ਹਨ। ਇਸ ਹਿਸਾਬ ਨਾਲ ਪਿਛਲੇ ਪੰਜ ਸਾਲਾਂ ਨਾਲੋਂ ਇਨ੍ਹਾਂ ਤਿੰਨ ਸਾਲਾਂ ਵਿਚ ਦੁੱਗਣੀ ਰਕਮ ਖਰਚ ਕੀਤੀ ਗਈ ਹੈ ਤੇ ਗਰੀਬ ਲੋਕਾਂ ਦੀ ਭਲਾਈ ਤੇ ਲਗਾਈ ਗਈ ਹੈ। ਇਸੇ ਤਰ੍ਹਾਂ ਕਿਰਤੀਆਂ ਵਾਸਤੇ ਹੋਰ ਯੋਜਨਾਵਾਂ ਵੀ ਉਲੀਕੀਆਂ ਗਈਆਂ ਹਨ।

ਚੇਅਰਮੈਨ ਸਾਹਿਬ, ਪੇਂਡੂ ਵਿਕਾਸ ਦੀ ਗੱਲ ਕਰੀਏ। ਪੇਂਡੂ ਸ਼ਾਮਲਾਤ ਜ਼ਮੀਨਾਂ ਤੋਂ ਸਾਨੂੰ ਬਹੁਤ ਵੱਡੀ ਆਮਦਨ ਹੋਈ ਹੈ। ਪਿਛਲੇ ਪੰਜ ਸਾਲਾਂ ਵਿੱਚ ਸ਼ਾਮਲਾਤ ਜ਼ਮੀਨਾਂ ਵਿਚ 374 ਕਰੋੜ ਦੀ ਆਮਦਨ ਹੋਈ ਜਦ ਕਿ ਇਨ੍ਹਾਂ ਤਿੰਨ ਸਾਲਾਂ ਵਿਚ 354 ਕਰੋੜ ਦੀ ਆਮਦਨ ਸ਼ਾਮਲਾਤ ਜ਼ਮੀਨ ਤੋਂ ਹੋ ਚੁੱਕੀ ਹੈ। ਇਸ ਤਰ੍ਹਾਂ ਤਿੰਨ ਸਾਲਾਂ ਦੀ ਆਮਦਨ ਪੰਜ ਸਾਲਾਂ ਦੀ ਆਮਦਨ ਦੇ ਬਰਾਬਰ ਹੈ। ਇਸੇ ਤਰ੍ਹਾਂ ਅਗਲੇ ਦੋ ਸਾਲਾਂ ਵਿਚ ਹੋਰ ਆਮਦਨ ਹੋਵੇਗੀ। ਇਸੇ ਤਰ੍ਹਾਂ ਸ਼ਾਮਲਾਤ ਜ਼ਮੀਨਾਂ ਵਿੱਚ ਜੋ ਪੰਚਾਇਤਾਂ ਨੂੰ ਕੁਨੈਕਸ਼ਨ ਦਿੱਤੇ ਗਏ ਹਨ, ਉਹ ਵੀ ਬੜੀ ਵੱਡੀ ਪੱਧਰ ਤੇ ਦਿੱਤੇ ਗਏ ਹਨ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਅਗਲੇ ਦੋ ਸਾਲ ਮਿਲਾ ਕੇ ਇਸ ਸਰਕਾਰ ਦੇ ਕੁੱਲ ਪੰਜ ਸਾਲਾਂ ਵਿੱਚ ਸ਼ਾਮਲਾਤ ਜ਼ਮੀਨਾਂ ਤੋਂ ਤਕਰੀਬਨ 700 ਕਰੋੜ ਰੁਪਏ ਦੀ ਆਮਦਨ ਹੋ ਜਾਵੇਗੀ ਜੋ ਕਿ ਕਾਂਗਰਸ ਸਰਕਾਰ ਨਾਲੋਂ ਦੁੱਗਣੀ ਹੈ। ਇਸ ਤਰ੍ਹਾਂ ਇਸ ਸਰਕਾਰ ਦੀਆਂ ਇਸ ਖੇਤਰ ਵਿੱਚ ਵੱਡੀਆਂ ਉਪਲਬਧੀਆਂ ਹਨ। ਇਸੇ ਤਰ੍ਹਾਂ ਸਰਕਾਰ ਨੇ ਜੋ ਨਜਾਇਜ਼ ਕਬਜ਼ੇ ਕੀਤੇ ਹੋਏ ਸਨ, ਉਹ ਵੀ ਛੁਡਵਾਏ ਹਨ।

ਚੇਅਰਮੈਨ ਸਾਹਿਬ, ਜਲ ਸਪਲਾਈ ਤੇ ਸੈਨੀਟੇਸ਼ਨ ਵਿੱਚ ਪਿਛਲੇ ਪੰਜ ਸਾਲਾਂ ਦੌਰਾਨ ਕੇਵਲ 14 ਕਰੋੜ 31 ਲੱਖ ਰੁਪਏ ਖਰਚ ਕੀਤੇ ਗਏ ਔਰ ਇਨ੍ਹਾਂ ਤਿੰਨ ਸਾਲਾਂ ਵਿੱਚ 107 ਕਰੋੜ ਰੁਪਏ ਖਰਚ ਕੀਤੇ ਗਏ। ਇਹ ਸਾਰੇ ਤੱਥ ਬੋਲਦੇ ਹਨ। ਸੜਕਾਂ ਤੇ ਪੀ.ਆਈ.ਡੀ.ਬੀ. ਰਾਹੀਂ ਪਿਛਲੇ ਪੰਜ ਸਾਲਾਂ ਵਿਚ 781.18 ਲੱਖ ਰੁਪਏ ਖਰਚ ਕੀਤੇ ਗਏ ਜਦ ਕਿ ਸਾਡੀ ਸਰਕਾਰ ਨੇ ਤਿੰਨ ਸਾਲਾਂ ਵਿੱਚ 764 ਕਰੋੜ ਰੁਪਏ ਖਰਚ ਕੀਤੇ ਹਨ। ਇਸੇ ਤਰ੍ਹਾਂ ਪੰਜਾਬ ਸਟੇਟ ਰੋਡ ਸੈਕਟਰ ਪ੍ਰਾਜੈਕਟ ਅਧੀਨ 600 ਕਿਲੋਮੀਟਰ ਸੜਕਾਂ ਬਣਾਈਆਂ ਗਈਆਂ ਤੇ 353 ਕਰੋੜ ਰੁਪਿਆ ਹੋਰ ਇਨ੍ਹਾਂ ਤੇ ਖਰਚ ਕੀਤਾ ਗਿਆ ਜਦ ਕਿ ਪਿਛਲੇ ਪੰਜ ਸਾਲਾਂ ਵਿਚ ਇੱਕ ਰੁਪਿਆ ਵੀ ਇਸ ਖੇਤਰ ਤੇ ਖਰਚ ਨਹੀਂ ਕੀਤਾ ਗਿਆ।

ਚੇਅਰਮੈਨ ਸਾਹਿਬ, ਜੇ ਸਿੰਜਾਈ ਦੀ ਗੱਲ ਕਰੀਏ। ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਅਗਵਾਈ ਵਿਚ ਸੇਖੋਂ ਸਾਹਿਬ ਨੇ ਬਹੁਤ ਵੱਡੇ ਉਪਰਾਲੇ ਕੀਤੇ ਹਨ। ਇਨ੍ਹਾਂ ਤਿੰਨ ਸਾਲਾਂ ਵਿਚ ਪਿਛਲੇ ਪੰਜ ਸਾਲਾਂ ਨਾਲੋਂ ਕਿਤੇ ਬਿਹਤਰ ਕਾਰਗੁਜ਼ਾਰੀ ਨਜ਼ਰ ਆਉਂਦੀ ਹੈ। ਇਸ ਤੋਂ ਜ਼ਮੀਨੀ ਹਕੀਕਤ ਦਾ ਪਤਾ ਲੱਗਦਾ ਹੈ। ਨਹਿਰਾਂ ਪੱਕੀਆਂ ਕੀਤੀਆਂ, ਰਜਬਾਹੇ ਪੱਕੇ ਕੀਤੇ ਔਰ ਇਸ ਤਰ੍ਹਾਂ ਪਾਣੀ ਵਿੱਚ ਸੁਧਾਰ ਲਿਆਂਦਾ ਗਿਆ।

[ਸਰਦਾਰ ਇਕਬਾਲ ਸਿੰਘ ਝੂੰਦਾਂ]

ਚੇਅਰਮੈਨ ਸਾਹਿਬ, ਸਭ ਤੋਂ ਮਹੱਤਵਪੂਰਣ ਮਹਿਕਮਾ ਸਾਡਾ ਵਿਦਿਆ ਦੇ ਖੇਤਰ ਦਾ ਮਹਿਕਮਾ ਹੈ। ਉਸ ਵਿੱਚ ਵੀ ਬਹੁਤ ਵੱਡੀਆਂ ਉਪਲਬਧੀਆਂ ਸਾਡੇ ਸਤਿਕਾਰਯੋਗ ਮੰਤਰੀ ਜੀ ਦੀ ਅਗਵਾਈ ਵਿੱਚ ਬਾਦਲ ਸਾਹਿਬ ਦੀ ਸਰਕਾਰ ਨੇ ਪ੍ਰਾਪਤ ਕੀਤੀਆਂ ਹਨ। ਜਿਥੇ ਸਕੂਲ ਅਪਗ੍ਰੇਡ ਕੀਤੇ ਗਏ ਹਨ, ਉਥੇ 3-3 ਸਕੂਲ ਹਰ ਵਿਧਾਨ ਸਭਾ ਹਲਕੇ ਵਿੱਚ 50-50 ਲੱਖ ਰੁਪਏ ਦੀ ਲਾਗਤ ਨਾਲ ਬਣਾਏ ਗਏ ਹਨ। ਟੀਚਰਾਂ ਦੀ ਹਜ਼ਾਰਾਂ ਦੀ ਗਿਣਤੀ ਵਿੱਚ ਭਰਤੀ ਹੋਈ ਹੈ ਔਰ ਇਸੇ ਤਰ੍ਹਾਂ ਹੋਰ ਵੀ ਸਕੂਲਾਂ ਨੂੰ ਵਧੀਆ ਇਨਫਰਾਸਟ੍ਰਕਚਰ ਦੇਣ ਲਈ ਬਹੁਤ ਵੱਡੇ ਉਪਰਾਲੇ ਕੀਤੇ ਗਏ ਹਨ। ਐਜੂਕੇਸ਼ਨ ਦੇ ਖੇਤਰ ਵਿੱਚ ਪੰਜਾਬ ਦੀ ਦੇਸ਼ ਵਿੱਚ 14ਵੇਂ ਸਥਾਨ ਤੋਂ 6ਵੇਂ ਸਥਾਨ ਵਿੱਚ ਸ਼ਮੂਲੀਅਤ ਹੋਈ ਹੈ ਔਰ ਫਿਰ ਵੀ ਇਸ ਖੇਤਰ ਵਿੱਚ ਕੁਝ ਨਾ ਕੁਝ ਕਮੀਆਂ ਹਨ ਜੋ ਮੈਂ ਬੀਬੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਖਾਸ ਕਰਕੇ ਮੇਰੇ ਹਲਕੇ ਦੇ ਸਬੰਧ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਜ਼ਿਲ੍ਹੇ ਬਾਰੇ ਬੀਬੀ ਜੀ ਨੇ ਕੁਐਸਚਨ ਆਵਰ ਵਿੱਚ ਜ਼ਿਕਰ ਕੀਤਾ ਸੀ ਕਿ 6 ਸਰਕਾਰੀ ਕਾਲਜ ਚੱਲ ਰਹੇ ਹਨ।

| |
|---|
| *1.00 ਵਜੇ ਬਾਅਦ ਦੁਪਹਿਰ |

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਵਿਧਾਨ ਸਭਾ ਹਲਕੇ ਧੂਰੀ ਅਤੇ ਅਮਰਗੜ੍ਹ, ਦੋਨਾਂ ਵਿਧਾਨ ਸਭਾ ਹਲਕਿਆਂ ਵਿੱਚ ਕੋਈ ਸਰਕਾਰੀ ਡਿਗਰੀ ਕਾਲਜ ਨਹੀਂ ਹੈ। ਬਹੁਤ ਦੂਰ ਜਾ ਕੇ ਬੱਚਿਆਂ ਨੂੰ ਵਿੱਦਿਆ ਹਾਸਲ ਕਰਨੀ ਪੈਂਦੀ ਹੈ। ਇਸ ਲਈ ਇੱਕ ਵਿਧਾਨ ਸਭਾ ਹਲਕੇ ਅਨੁਸਾਰ ਇੱਕ ਡਿਗਰੀ ਕਾਲਜ ਜ਼ਰੂਰ ਖੋਲ੍ਹਿਆ ਜਾਵੇ ਤਾਂ ਕਿ ਲੋਕਾਂ ਨੂੰ ਇਸ ਖੇਤਰ ਵਿੱਚ ਸਹੂਲਤ ਦਿੱਤੀ ਜਾ ਸਕੇ।

**ਸ਼੍ਰੀਮਤੀ ਹਰਚੰਦ ਕੌਰ** : ** ** **

**ਮਾਨਯੋਗ ਸਪੀਕਰ** : ਕੀ ਇਹ ਗੱਲ ਝੂੰਦਾਂ ਸਾਹਿਬ ਨਾਲ ਤਾਅਲੁੱਕ ਰੱਖਦੀ ਹੈ ?

**ਸ਼੍ਰੀਮਤੀ ਹਰਚੰਦ ਕੌਰ** : ** ** **

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਉਹ ਵਿਕਾਸ ਦੀ ਗੱਲ ਕਰਦੇ ਹਨ, ਇਹ ਸਤਿਆਨਾਸ ਦੀ ਗੱਲ ਕਰਦੇ ਹਨ। (ਹਾਸਾ)

**ਸ਼੍ਰੀਮਤੀ ਹਰਚੰਦ ਕੌਰ** : ** ** **

**ਮਾਨਯੋਗ ਸਪੀਕਰ** : ਤੁਸੀਂ ਬੈਠੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਜੋ ਵਿਕਾਸ ਦੀ ਮੈਂ ਗੱਲ ਕੀਤੀ ਹੈ, ਉਹ ਸਾਰੀ ਤੱਥਾਂ ਦੇ ਆਧਾਰ ਤੇ ਹੈ। ਜੋ ਸਰਕਾਰ ਦੇ ਅੰਕੜੇ ਹਨ ਉਨ੍ਹਾਂ ਦੇ ਆਧਾਰ ਤੇ ਗੱਲ ਕੀਤੀ ਹੈ। ਮੈਂ ਉਨ੍ਹਾਂ ਅੰਕੜਿਆਂ ਦਾ ਜ਼ਿਕਰ ਕੀਤਾ ਹੈ। ਜੋ ਪਿਛਲੇ ਪੰਜ ਸਾਲਾਂ ਦੇ ਹਨ ਔਰ ਇਨ੍ਹਾਂ ਤਿੰਨ ਸਾਲਾਂ ਦੇ ਅੰਕੜੇ ਬੋਲਦੇ ਹਨ, ਉਸ ਮੁਤਾਬਿਕ ਵਿਕਾਸ ਦੀ ਗੱਲ ਕੀਤੀ ਹੈ। ਹਰ ਮਿਊਂਸਿਪੈਲਿਟੀ ਨੂੰ ਔਰ ਧੂਰੀ ਨੂੰ ਤਿੰਨ ਕਰੋੜ ਰੁਪਏ ਦੀਆਂ ਗਰਾਂਟਾਂ ਦਿੱਤੀਆਂ ਹਨ ਜੋ ਮਿਊਂਸਿਪਲ ਕਮੇਟੀ ਨੇ ਖਰਚ ਕੀਤਾ ਹੈ। ਬੀਬੀ ਜੀ ਦੇ ਏਰੀਏ ਵਿੱਚ ਮਾੜਾ-ਮੋਟਾ ਕੰਮ ਹੋਣ ਵਾਲਾ ਰਹਿੰਦਾ ਹੋਵੇਗਾ, ਉਹ ਵੀ ਜ਼ਰੂਰ ਕਰਵਾ ਦੇਵਾਂਗੇ। ਦੂਸਰੀ ਬੇਨਤੀ ਇਹ ਹੈ ਕਿ ਜੋ ਪਾਵਰ ਦਾ ਖੇਤਰ ਹੈ, ਜੋ ਸਭ ਤੋਂ ਵੱਧ ਮਹੱਤਵਪੂਰਨ ਖੇਤਰ ਹੈ, ਇਸ ਲਈ ਸਰਕਾਰ ਨੇ ਬਹੁਤ ਵੱਡਾ ਉਪਰਾਲਾ ਕੀਤਾ ਹੈ। ਚਾਹੇ ਸ਼ਾਹਪੁਰ ਕੰਡੀ ਡੈਮ ਹੈ, ਚਾਹੇ ਤਲਵੰਡੀ ਸਾਬੋ, ਗੋਇੰਦਵਾਲ, ਰਾਜਪੁਰਾ ਵਿੱਚ ਥਰਮਲ ਪਲਾਂਟਾਂ ਦੀ ਸ਼ੁਰੂਆਤ ਕਰਕੇ ਕੀਤਾ ਅਤੇ ਜੋ ਪਿਛਲੇ ਪੰਜ ਸਾਲਾਂ ਵਿੱਚ ਤਾਂ ਕੀ ਪਿਛਲੇ 50 ਸਾਲਾਂ ਵਿੱਚ ਕੋਈ ਉਪਰਾਲਾ ਨਹੀਂ ਹੋਇਆ। ਇਸ ਲਈ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਦੇ ਕੀਤੇ ਹੋਏ ਯਤਨਾਂ ਦੀ ਜਿਥੇ ਸਮੁੱਚਾ ਪੰਜਾਬ ਸ਼ਲਾਘਾ ਕਰਦਾ ਹੈ, ਉਥੇ ਵਧਾਈ ਦੇਣੀ ਬਣਦੀ ਹੈ। ਕਿਸੇ ਵੀ ਸਮੇਂ ਜਦੋਂ ਹਿੰਦੁਸਤਾਨ ਆਜ਼ਾਦ ਹੋਇਆ, ਇੱਕ ਸਮੇਂ ਵਿੱਚ ਤਿੰਨ ਥਰਮਲ ਪਲਾਂਟ ਕਦੇ ਵੀ ਸ਼ੁਰੂ ਨਹੀਂ ਕੀਤੇ ਗਏ। ਇਸੇ ਤਰ੍ਹਾਂ ਖੇਡਾਂ ਅਤੇ ਯੁਵਕ ਸੇਵਾਵਾਂ ਦੇ ਮਾਮਲੇ ਵਿੱਚ ਪਹਿਲਾਂ ਤਕਰੀਬਨ 60 ਲੱਖ ਰੁਪਏ ਦਾ ਬਜਟ ਰੱਖਿਆ ਜਾਂਦਾ ਸੀ, ਉਹ ਵੀ ਡਿਪਟੀ ਸੀ.ਐਮ. ਦੇ ਯਤਨਾਂ ਨਾਲ 1778.8 ਲੱਖ ਦੇ ਬਜਟ ਅਨੁਮਾਨਾਂ ਦੀ ਕਲਪਨਾ ਕੀਤੀ ਹੈ ਔਰ ਇਸ ਨਾਲ ਸਾਡੇ ਯੂਥ ਨੂੰ ਸਮੇਂ ਦੀਆਂ ਬੁਰੀਆਂ ਕੁਰਹਿਤਾਂ ਤੋਂ ਦੂਰ ਰੱਖਣ ਵਾਲੇ ਪਾਸੇ ਸਰਕਾਰ ਵੱਲੋਂ ਵੱਡਾ ਉਪਰਾਲਾ ਹੋ ਰਿਹਾ ਹੈ। ਸਭ ਤੋਂ ਵੱਧ ਮਹੱਤਵਪੂਰਨ ਮਹਿਕਮਾ..........

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੈਂ ਇੱਕ-ਦੋ ਮਿੰਟ ਗੱਲ ਕਰਕੇ ਸਮਾਪਤ ਕਰ ਦਿਆਂਗਾ ਜੀ। ਮੈਂ ਖੇਤੀਬਾੜੀ ਦੇ ਸੈਕਟਰ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨ ਨੂੰ ਖੇਤੀਬਾੜੀ ਦੇ ਸੈਕਟਰ ਵਿਚ ਹਮੇਸ਼ਾ ਧੱਕਿਆਂ ਅਤੇ ਵਿਤਕਰਿਆਂ ਦਾ ਸਾਹਮਣਾ ਕਰਨਾ ਪਿਆ ਹੈ। ਸਪੀਕਰ ਸਾਹਿਬ, ਪੰਜਾਬ ਦੀ ਉਪਜਾਊ ਜ਼ਮੀਨ ਵੀ ਖਰਾਬ ਹੋ ਗਈ ਹੈ ਅਤੇ ਸਾਡਾ ਪਾਣੀ ਵੀ ਬਰਬਾਦ ਹੋ ਰਿਹਾ ਹੈ ਪਰ ਫਿਰ ਵੀ ਅਸੀਂ ਸੈਂਟਰ ਦੇ ਪੂਲ ਵਿੱਚ 50 ਪ੍ਰਤੀਸ਼ਤ ਅਨਾਜ ਦਿੰਦੇ ਹਾਂ। ਇਸਦੇ ਬਾਵਜੂਦ ਸਾਨੂੰ ਸੈਂਟਰ ਵਲੋਂ ਕਿਸੇ ਤਰ੍ਹਾਂ ਦੀ ਸਹੂਲਤ ਨਹੀਂ ਦਿੱਤੀ ਜਾ ਰਹੀ। ਇਸੇ ਤਰ੍ਹਾਂ ਸਾਡੇ ਪੰਜਾਬ ਨਾਲ ਉਦਯੋਗਾਂ ਵਿਚ ਵੀ ਵਿਤਕਰਾ ਕੀਤਾ ਜਾ ਰਿਹਾ ਹੈ। ਉਤਰਾਖੰਡ ਅਤੇ ਹਿਮਾਚਲ ਪ੍ਰਦੇਸ਼ ਨੂੰ ਵੱਡਾ ਸਹਿਯੋਗ ਦੇ ਕੇ ਪੰਜਾਬ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਮੇਰਾ ਕਹਿਣ ਦਾ ਭਾਵ ਕਿ ਸੀਮਤ ਸਾਧਨਾਂ ਨਾਲ ਅੱਜ ਪੰਜਾਬ ਨੂੰ ਤਰੱਕੀ ਦੀਆਂ ਲੀਹਾਂ ਤੇ ਲਿਜਾਇਆ ਜਾ ਰਿਹਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਵਲੋਂ ਬਹੁਤ ਯਤਨ ਕੀਤੇ ਜਾ ਰਹੇ ਹਨ, ਇਸ ਦੀ ਜਿਤਨੀ ਸ਼ਲਾਘਾ ਕੀਤੀ ਜਾਵੇ ਉਤਨੀ ਥੋੜ੍ਹੀ ਹੈ। ਅੰਤ ਵਿਚ ਮੈਂ ਕੇਂਦਰ ਸਰਕਾਰ ਵੱਲੋਂ ਪੰਜਾਬ ਨਾਲ ਕੀਤੇ ਵਿਤਕਰੇ ਦੀ ਨਿੰਦਾ ਕਰਦਾ ਹਾਂ, ਉਹ ਚਾਹੇ ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਦੀ ਗੱਲ ਹੈ ਜਾਂ ਪੰਜਾਬੀ ਬੋਲਦੇ

[ਸਰਦਾਰ ਇਕਬਾਲ ਸਿੰਘ ਝੂੰਦਾਂ]

ਇਲਾਕਿਆਂ ਦੀ ਗੱਲ ਹੈ ਜਾਂ ਸਾਡੇ ਨਾਲ ਕੀਤੀਆਂ ਹੋਰ ਬੇਇਨਸਾਫੀਆਂ ਦੀ ਗੱਲ ਹੈ, ਚਾਹੇ ਅਪਰੇਸ਼ਨ ਬਲਿਊ ਸਟਾਰ ਅਤੇ ਦਿੱਲੀ ਦੇ ਦੰਗਿਆਂ ਦੀ ਗੱਲ ਹੈ। ਇਹ ਦਰਦ ਸਾਰੇ ਪੰਜਾਬੀਆਂ ਦੇ ਦਿਲਾਂ ਦੇ ਵਿਚ ਹਮੇਸ਼ਾ ਰਹਿੰਦਾ ਹੈ। ਇਸ ਕਰਕੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਵੱਲੋਂ ਜੋ ਪੰਜਾਬ ਦੀ ਤਿੰਨ ਸਾਲਾਂ ਦੇ ਵਿਚ ਤਰੱਕੀ ਕੀਤੀ ਹੈ, ਹਰ ਖੇਤਰ ਵਿਚ ਤਰੱਕੀ ਕੀਤੀ ਹੈ ਉਸਦੀ ਜਿੰਨੀ ਸ਼ਲਾਘਾ ਕੀਤੀ ਜਾ ਸਕੇ ਉਤਨੀ ਹੀ ਥੋੜ੍ਹੀ ਹੈ। ਮੈਂ ਅੰਤ ਵਿਚ ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲੋਂ ਜੋ ਧੰਨਵਾਦ ਦਾ ਮਤਾ ਪੇਸ਼ ਕੀਤਾ ਗਿਆ ਹੈ, ਉਸ ਦੀ ਪੂਰੀ ਸ਼ਲਾਘਾ ਕਰਦਾ ਹਾਂ ਅਤੇ ਪੂਰੀ ਸਹਿਮਤੀ ਪ੍ਰਗਟ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡਾ ਵੀ ਕੋਟਨਿ ਕੋਟ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਹੁਣ ਡਾਕਟਰ ਦਲਬੀਰ ਸਿੰਘ ਜੀ।

**ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ.)** : ਸਪੀਕਰ ਸਾਹਿਰ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਆਪ ਜੀ ਨੇ ਗਵਰਨਰ ਸਾਹਿਬ ਦੇ ਭਾਸ਼ਣ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਭ ਤੋਂ ਪਹਿਲਾਂ ਇਸ ਮਤੇ ਦੀ ਭਰਪੂਰ ਸ਼ਬਦਾਂ ਵਿਚ ਸ਼ਲਾਘਾ ਕਰਦਾ ਹਾਂ। ਮਾਨਯੋਗ ਸਪੀਕਰ ਸਾਹਿਬ, ਪੰਜਾਬ ਵਿਧਾਨ ਸਭਾ ਵਿਚ ਬੋਲਦਿਆਂ ਗਵਰਨਰ ਸਾਹਿਬ ਨੇ ਪੰਜਾਬ ਸਰਕਾਰ ਦੁਆਰਾ ਪੰਜਾਬ ਦੀ ਤਰੱਕੀ, ਸ਼ਾਂਤੀ ਅਤੇ ਖੁਸ਼ਹਾਲੀ ਦਾ ਜ਼ਿਕਰ ਕੀਤਾ ਹੈ। ਇਸ ਤੋਂ ਇਲਾਵਾ ਪੰਜਾਬ ਨੂੰ ਇਕ ਸਾਫ-ਸੁਥਰਾ ਪ੍ਰਸ਼ਾਸਨ ਦੇਣ ਵਾਸਤੇ ਜੋ ਤਿੰਨ ਸਾਲਾਂ ਵਿਚ ਉਪਰਾਲੇ ਕੀਤੇ ਗਏ ਹਨ, ਉਨ੍ਹਾਂ ਦਾ ਜ਼ਿਕਰ ਕੀਤਾ ਹੈ ਅਤੇ ਪੰਜਾਬ ਨੂੰ ਆਉਣ ਵਾਲੇ ਸਮੇਂ ਵਿਚ ਨੰਬਰ ਇੱਕ ਸੂਬਾ ਬਣਾਉਣ ਵਾਲੇ ਉਪਰਾਲਿਆਂ ਦੀ ਤਸਵੀਰ ਪੇਸ਼ ਕੀਤੀ ਹੈ ਜੋ ਕਿ ਬਹੁਤ ਹੀ ਸ਼ਲਾਘਾਯੋਗ ਹੈ। ਸਪੀਕਰ ਸਾਹਿਬ, ਫਰਵਰੀ, 2007 ਵਿਚ ਜਦੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਬਣੀ ਸੀ ਤਾਂ ਇਸ ਗਠਜੋੜ ਨੇ ਵੀ ਪੰਜਾਬ ਦੇ ਲੋਕਾਂ ਨਾਲ ਇਸ ਤਰ੍ਹਾਂ ਦੇ ਵਾਅਦੇ ਕੀਤੇ ਸਨ। ਅੱਜ ਪੰਜਾਬੀ ਤਰੱਕੀ ਕਰ ਰਹੇ ਹਨ ਅਤੇ ਪੰਜਾਬ ਤਰੱਕੀ ਦੀਆਂ ਲੀਹਾਂ ਉਤੇ ਜਾ ਰਿਹਾ ਹੈ। ਪੰਜਾਬ ਦੇ ਹਰ ਖਿੱਤੇ ਦਾ ਜਿਹੜਾ ਆਦਮੀ ਹੈ, ਉਹ ਭਾਵੇਂ ਇੰਡਸਟਰੀਲਿਸਟ ਹੈ, ਭਾਵੇਂ ਫਾਰਮਰ ਹੈ, ਭਾਵੇਂ ਮਜ਼ਦੂਰ ਹੈ ਜਾਂ ਕੋਈ ਸਰਵਿਸਮੈਨ ਹੈ, ਉਹ ਆਪਣੇ ਕੰਮ-ਕਾਰ ਵਿਚ ਬੜੇ ਉਤਸ਼ਾਹ ਨਾਲ ਤੇ ਖੁਸ਼ੀ ਨਾਲ ਲੱਗਿਆ ਹੋਇਆ ਹੈ। ਕਿਸੇ ਨੂੰ ਕੋਈ ਇਸ ਤਰ੍ਹਾਂ ਦਾ ਭੈਅ ਨਹੀਂ ਹੈ ਕਿ ਉਸ ਦੇ ਰਾਤ ਨੂੰ ਇਸ ਤਰ੍ਹਾਂ ਦਾ ਵਾਕਿਆ ਹੋ ਜਾਵੇਗਾ, ਇਸ ਤਰ੍ਹਾਂ ਦੀ ਗੱਲ ਹੋ ਜਾਵੇਗੀ। ਅੱਜ ਪੰਜਾਬ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ ਜੀ ਦੀਆਂ ਅੱਛੀਆਂ ਤਜਵੀਜ਼ਾਂ ਅਤੇ ਪੰਜਾਬ ਸਰਕਾਰ ਵੱਲੋਂ ਜੋ ਚੰਗੇ ਕੰਮ ਕੀਤੇ ਜਾ ਰਹੇ ਹਨ, ਉਨ੍ਹਾਂ ਕਰਕੇ ਅੱਜ ਪੰਜਾਬ ਫਿਰ ਤਰੱਕੀ ਦੀਆਂ ਲੀਹਾਂ ਦੇ ਉਤੇ ਜਾ ਰਿਹਾ ਹੈ।

ਮਾਨਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੈੱਸ ਦੇ ਸ਼ੁਰੂ ਦੇ ਵਿਚ ਹੀ ਪੰਜਾਬ ਦੀਆਂ ਉਹ ਹੱਕੀ ਤੇ ਜਾਇਜ਼ ਮੰਗਾਂ, ਜਿਹੜੀਆਂ ਪੰਜਾਬ ਹਮੇਸ਼ਾ ਹੀ ਕੇਂਦਰ ਤੋਂ ਮੰਗਦਾ ਆਇਆ ਹੈ, ਉਨ੍ਹਾਂ ਨੂੰ ਬਹੁਤ ਹੀ ਬਾਖੂਬੀ ਅਤੇ ਚੰਗੇ ਢੰਗ ਨਾਲ ਰੱਖਿਆ ਹੈ। ਉਨ੍ਹਾਂ ਦਾ ਮੈਂ ਜ਼ਿਕਰ ਕਰਨਾ ਚਾਹਾਂਗਾ। ਸਭ ਤੋਂ ਵੱਡੀ ਗੱਲ ਇਹ ਹੈ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਪੰਜਾਬ ਦੇ ਭਲੇ ਵਾਸਤੇ

ਦੇਸ਼ ਦੇ ਫੈਡਰਲ ਢਾਂਚੇ ਨੂੰ ਸਥਾਪਿਤ ਕਰਨ ਦੀ ਵਕਾਲਤ ਕੀਤੀ ਹੈ ਅਤੇ ਚੰਗੇ ਸ਼ਬਦਾਂ ਵਿੱਚ ਸਦਨ ਵਿੱਚ ਗੱਲ ਰੱਖੀ । ਇਸ ਤੋਂ ਅੱਗੇ ਸਟੇਟ ਤੇ ਸੈਂਟਰ ਦੇ ਰਿਲੇਸ਼ਨਸ਼ਿਪ ਨੂੰ ਰੀਕੰਸਟ੍ਰਕਟ ਕਰਨ ਦੀ ਲੋੜ ਹੈ। ਇਹ ਸੰਕਲਪ ਵੀ ਗਵਰਨਰ ਸਾਹਿਬ ਨੇ ਹਾਊਸ ਵਿੱਚ ਰੱਖਿਆ ਹੈ। ਮਾਨਯੋਗ ਸਪੀਕਰ ਸਾਹਿਬ, ਰਾਜਾਂ ਨੂੰ ਜ਼ਿਆਦਾ ਅਧਿਕਾਰ ਚਾਹੀਦੇ ਹਨ। ਆਪਾਂ ਦੇਖਿਆ ਹੈ ਕਿ ਜਿਹੜੇ ਟੈਕਸ ਲੱਗਦੇ ਹਨ ਉਹ ਸਾਰੇ ਦੇ ਸਾਰੇ ਸੈਂਟਰ ਵਿੱਚ ਚਲੇ ਜਾਂਦੇ ਹਨ। ਰੂਲਾਂ ਮੁਤਾਬਿਕ ਸਟੇਟਾਂ ਨੂੰ ਵਾਪਸ ਨਹੀਂ ਕੀਤੇ ਜਾਂਦੇ। ਇਸ ਕਰਕੇ ਇਸ ਨੂੰ ਦੁਬਾਰਾ ਵਿਚਾਰਨ ਦੀ ਲੋੜ ਹੈ। ਜੇਕਰ ਰਾਜ ਸਰਕਾਰਾਂ ਮਜ਼ਬੂਤ ਹੋਣਗੀਆਂ ਤਾਂ ਨਿਰਸੰਦੇਹ ਸੈਂਟਰ ਵੀ ਮਜ਼ਬੂਤ ਹੋਵੇਗਾ। ਸਪੀਕਰ ਸਾਹਿਬ, ਚੰਡੀਗੜ੍ਹ ਪੰਜਾਬ ਦਾ ਹੈ। ਜਦੋਂ ਪੰਜਾਬ ਦੀ ਇਹ ਰਾਜਧਾਨੀ ਸੀ, ਪੰਜਾਬ ਦੀ ਜਦੋਂ ਵੰਡ ਹੋਈ ਹੈ, ਉਹ ਵੀ ਅਸੀਂ ਕਹਿੰਦੇ ਹਾਂ ਕਿ ਗਲਤ ਹੋਈ ਹੈ ਪਰ ਘੱਟੋ-ਘੱਟ ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਪੰਜਾਬ ਨੂੰ ਮਿਲਣੀ ਚਾਹੀਦੀ ਹੈ। ਇਹ ਮੰਗ ਗਵਰਨਰ ਸਾਹਿਬ ਨੇ ਆਪਣੇ ਸ਼ਬਦਾਂ ਵਿੱਚ ਰੱਖੀ ਹੈ। ਇਸ ਦੇ ਨਾਲ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਨਹੀਂ ਦਿੱਤੇ ਗਏ, ਇਹ ਵੀ ਪੰਜਾਬ ਨਾਲ ਬਹੁਤ ਵੱਡਾ ਵਿਤਕਰਾ ਹੈ। ਇਹ ਵੀ ਗਵਰਨਰ ਸਾਹਿਬ ਨੇ ਆਪਣੇ ਸ਼ਬਦਾਂ ਵਿੱਚ ਮੰਗ ਰੱਖੀ ਹੈ। ਮਾਨਯੋਗ ਸਪੀਕਰ ਸਾਹਿਬ, ਸਾਡੇ ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਆਪਣੀ ਸਪੀਚ ਬੋਲਦਿਆਂ ਕਿਹਾ ਸੀ ਕਿ ਅਸੀਂ ਵੀ ਪੰਜਾਬ ਦੀਆਂ ਮੰਗਾਂ ਸੈਂਟਰ ਅੱਗੇ ਰੱਖਦੇ ਹਾਂ, ਪੰਜਾਬ ਵਾਸਤੇ ਬੋਲਦੇ ਹਾਂ ਅਤੇ ਪਾਣੀ ਵਾਸਤੇ ਆਪਣੀ ਸਰਕਾਰ ਵੇਲੇ ਮਤਾ ਲਿਆਂਦਾ ਸੀ। ਮੈਂ ਤੁਹਾਡੇ ਰਾਹੀਂ ਬੀਬੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਇਸ ਮਤੇ ਦਾ ਫਾਇਦਾ ਕੀ ਹੋਇਆ ? ਕੀ ਪਾਣੀਆਂ ਦੀ ਵੰਡ ਤੇ ਕੋਈ ਫਰਕ ਪਿਆ ਹੈ ? ਕੀ ਉਹ ਪਾਣੀ ਜਿਹੜਾ ਨਹੀਂ ਮਿਲਦਾ ਸੀ, ਉਹ ਹੁਣ ਮਿਲਣਾ ਸ਼ੁਰੂ ਹੋ ਗਿਆ ਹੈ ? ਸੋ, ਗਵਰਨਰ ਸਾਹਿਬ ਨੇ ਪਾਣੀਆਂ ਦੀ ਵੰਡ ਬਾਰੇ ਜਿਹੜੀ ਬਾਦਲ ਸਾਹਿਬ ਦੀ ਮੰਗ ਰਹੀ ਹੈ ਕਿ ਸਾਰੇ ਦੇਸ਼ ਵਿੱਚ ਰਿਪੇਰੀਅਨ ਲਾਅ ਲਾਗੂ ਹੈ, ਪੰਜਾਬ ਵਿੱਚ ਵੀ ਲਾਗੂ ਹੋਣਾ ਚਾਹੀਦਾ ਹੈ, ਇਹ ਕਿਹਾ ਹੈ। ਮੈਂ ਇਸ ਗੱਲ ਤੇ ਹੈਰਾਨ ਹਾਂ ਕਿ ਜਦੋਂ 1984 ਦੇ ਸਿੱਖ ਮੈਸਾਕਰ ਦੀ ਗੱਲ ਆਉਂਦੀ ਹੈ, ਆਪੋਜ਼ੀਸ਼ਨ ਵਾਲੇ ਵੀ ਬੋਲਦੇ ਹਨ, ਵਧੀਆ ਬੋਲਦੇ ਹਨ ਪਰ ਜਿਹੜਾ ਸਿੱਟਾ ਚਾਹੀਦਾ ਹੈ, ਉਹ ਮੈਸਾਕਰ ਵਿੱਚ ਜਿਹੜੇ ਲੋਕ ਇਫੈਕਟ ਹੋਏ ਹਨ, ਜਿਨ੍ਹਾਂ ਦੇ ਘਰਾਂ ਦੇ ਜੀਅ ਮਾਰੇ ਗਏ, ਘਰਾਂ ਦੇ ਘਰ ਤਬਾਹ ਹੋ ਗਏ, ਉਨ੍ਹਾਂ ਨੂੰ ਜਦੋਂ ਇਨਸਾਫ਼ ਦੀ ਗੱਲ ਆਉਂਦੀ ਹੈ ਜਾਂ ਜਿਹੜੇ 1984 ਦੇ ਜ਼ਿੰਮੇਵਾਰ ਹਨ, ਜਦੋਂ ਉਨ੍ਹਾਂ ਨੂੰ ਅਰੈਸਟ ਕਰਨ ਦੀ ਗੱਲ ਆਉਂਦੀ ਹੈ ਤਾਂ ਫੇਰ ਇਹ ਚੁੱਪ ਕਰ ਜਾਂਦੇ ਹਨ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਹ ਗੱਲ ਹੋਣੀ ਚਾਹੀਦੀ ਹੈ ਕਿ ਇਹ ਬੰਦੇ ਹਨ, ਇਹ ਉਨ੍ਹਾਂ ਦੇ ਨਾਂ ਹਨ, ਉਨ੍ਹਾਂ ਨੂੰ ਅਰੈਸਟ ਕੀਤਾ ਜਾਣਾ ਚਾਹੀਦਾ ਹੈ ਪਰ ਅਜਿਹੀ ਕੋਈ ਗੱਲ ਨਹੀਂ ਹੈ। 1984 ਦੇ ਦੰਗਿਆਂ ਦੇ ਵਿਕਟਮਜ਼ ਨੂੰ, ਗਵਰਨਰ ਸਾਹਿਬ ਨੇ ਗੱਲ ਕੀਤੀ ਹੈ ਕਿ ਸਪੀਡੀ ਜਸਟਿਸ ਮਿਲਣੀ ਚਾਹੀਦੀ ਹੈ। ਮਾਨਯੋਗ ਸਪੀਕਰ ਸਾਹਿਬ, ਅੱਜ ਵੀ ਸਾਡੇ ਗਵਾਂਢੀ ਸੂਬੇ ਹਨ.........

**ਮਾਨਯੋਗ ਸਪੀਕਰ :** ਤੁਹਾਡੇ ਤਿੰਨ ਮਿੰਟ ਹਨ।

**ਡਾਕਟਰ ਦਲਬੀਰ ਸਿੰਘ :** ਭਾਵੇਂ ਜੰਮੂ ਕਸ਼ਮੀਰ ਹੋਵੇ, ਭਾਵੇਂ ਉਤਰਾਖੰਡ ਹੋਵੇ, ਹਿਮਾਚਲ ਹੋਵੇ ਅਸੀਂ ਚਾਹੁੰਦੇ ਹਾਂ ਕਿ ਸਟੇਟਾਂ ਨੂੰ ਪੈਕੇਜ ਮਿਲਣੇ ਚਾਹੀਦੇ ਹਨ ਲੇਕਿਨ ਪੰਜਾਬ ਨਾਲ ਵਿਤਕਰਾ ਹੋ ਰਿਹਾ ਹੈ। ਉਨ੍ਹਾਂ ਸਟੇਟਾਂ ਨੂੰ ਪੈਕੇਜ ਤਾਂ ਦੇ ਦਿੱਤੇ ਪਰ ਪੰਜਾਬ ਨੂੰ ਨਹੀਂ ਦਿੱਤੇ ਜਿਸ ਨਾਲ ਕੀ ਹੋਇਆ ਕਿ ਜਿਹੜੇ ਇੰਡਸਟ੍ਰੀਲਿਸਟ ਹਨ ਉਹ ਕਮਜ਼ੋਰ ਪੈ ਗਏ ਹਨ। ਪੰਜਾਬ ਪਹਿਲਾਂ ਅੱਤਵਾਦ ਦੀ ਮਾਰ ਨਾਲ ਪਿਸਿਆ ਗਿਆ ਹੈ, ਹਰ ਖਿੱਤੇ

[ਡਾਕਟਰ ਦਲਬੀਰ ਸਿੰਘ]

ਦੀ ਇਕਾਨਮੀ ਤੇ ਅਸਰ ਪਿਆ ਹੈ। ਜਿਹੜੇ ਇੰਡਸਟ੍ਰੀਲਿਸਟ ਉਸ ਵਕਤ ਕਮਜ਼ੋਰ ਪੈ ਗਏ ਸਨ ਉਨ੍ਹਾਂ ਨੇ ਸੋਚਿਆ ਕਿ ਪੰਜਾਬ ਵਿੱਚ ਕੋਈ ਪੈਕੇਜ ਨਹੀਂ ਮਿਲਿਆ। ਉਹ ਗਵਾਂਢੀ ਸੂਬਿਆਂ ਵਿੱਚ ਚਲੇ ਗਏ ਜਿਸ ਨਾਲ ਪੰਜਾਬ ਦੀ ਇਕਾਨਮੀ ਸ਼ੈਟਰ ਹੋਈ ਹੈ। ਇਹ ਮੰਗ ਬੜੇ ਚੰਗੇ ਸ਼ਬਦਾਂ ਵਿੱਚ ਰੱਖੀ ਹੈ ਕਿ ਪੰਜਾਬ ਚਾਹੁੰਦਾ ਹੈ ਕਿ ਗਵਾਂਢੀ ਸੂਬੇ ਤਰੱਕੀ ਕਰਨ ਪਰ ਨਾਲ ਹੀ ਇਹ ਪੰਜਾਬ ਨਾਲ ਜ਼ਿਆਦਤੀ ਹੈ ਕਿ ਗਵਾਂਢੀ ਰਾਜਾਂ ਨੂੰ ਪੈਕੇਜ ਮਿਲੇ ਪਰ ਪੰਜਾਬ ਨੂੰ ਨਹੀਂ ਦਿੱਤੇ ਗਏ। ਇਹ ਬਹੁਤ ਵੱਡਾ ਵਿਤਕਰਾ ਪੰਜਾਬ ਨਾਲ ਕੀਤਾ ਗਿਆ ਹੈ। ਅਸੀਂ ਮੰਗ ਕਰਦੇ ਹਾਂ ਕਿ ਪੰਜਾਬ ਨੂੰ ਵੀ ਇੰਡਸਟ੍ਰੀਅਲ ਪੈਕੇਜ ਜ਼ਰੂਰ ਮਿਲਣਾ ਚਾਹੀਦਾ ਹੈ।

ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਨੇ ਹਮੇਸ਼ਾ ਹੀ ਲਗਭਗ ਪਿਛਲੇ 30-35 ਸਾਲ ਤੋਂ 50% ਤੋਂ 70% ਕਣਕ ਵਿੱਚ ਅਤੇ 40% ਤੋਂ 50% ਰਾਈਸ ਵਿੱਚ ਸੈਂਟਰਲ ਫੂਡ ਸਕਿਓਰਟੀ ਵਿੱਚ ਆਪਣਾ ਹਿੱਸਾ ਪਾਇਆ ਹੈ। ਲੇਕਿਨ ਇਨ ਦਿ ਇੰਟਰਸਟ ਆਫ਼ ਨੈਸ਼ਨਲ ਫੂਡ ਸਕਿਓਰਟੀ, ਪੰਜਾਬ ਦੇ ਕਿਸਾਨ ਨੂੰ ਕਦੇ ਵੀ ਹੱਕ ਨਹੀਂ ਮਿਲਿਆ। ਇਨ੍ਹਾਂ ਸਾਰੀਆਂ ਮੰਗਾਂ ਨੂੰ ਗਵਰਨਰ ਸਾਹਿਬ ਨੇ ਹਾਊਸ ਵਿੱਚ ਰੱਖਿਆ ਹੈ।

ਮਾਨਯੋਗ ਸਪੀਕਰ : ਇੱਕ ਮਿੰਟ ਹੋਰ ਹੈ ਜੀ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਪੰਜਾਬ ਦੀਆਂ ਸਾਰੀਆਂ ਜਾਇਜ਼ ਤੇ ਹੱਕੀ ਮੰਗਾਂ ਨੂੰ ਸੈਂਟਰ ਸਰਕਾਰ ਨੂੰ ਮੰਨ ਲੈਣਾ ਚਾਹੀਦਾ ਹੈ ਤਾਂ ਕਿ ਸਾਡੇ ਪੰਜਾਬੀ ਅਤੇ ਖਾਸ ਕਰਕੇ ਇਨ੍ਹਾਂ ਮੰਗਾਂ ਦੇ ਪੂਰੀਆਂ ਨਾ ਹੋਣ ਕਾਰਨ ਘਾਟੇ ਵਿੱਚ ਰਹਿ ਰਹੇ ਜੋ ਲੋਕ ਹਨ, ਉਹ ਇਹ ਮਹਿਸੂਸ ਕਰਨ ਕਿ ਸਾਡੇ ਨਾਲ ਕੋਈ ਨਾ ਕੋਈ ਇਨਸਾਫ ਜ਼ਰੂਰ ਹੋਇਆ ਹੈ। ਸਪੀਕਰ ਸਾਹਿਬ, ਪਲੀਜ਼, ਮੇਰਾ ਸਮਾਂ ਤਾਂ ਅਜੇ ਕੁਝ ਵੀ ਨਹੀਂ ਹੋਇਆ, ਅਜੇ ਤਾਂ ਮੈਂ ਸ਼ੁਰੂ ਹੀ ਕੀਤਾ ਹੈ। ਦੋ-ਚਾਰ ਮਿੰਟ ਤਾਂ ਹੋਰ ਮਿਲਣੇ ਚਾਹੀਦੇ ਹਨ। ਪਾਰਟੀ ਦਾ ਸਮਾਂ ਹੈ ਜੀ। ਸੋ, ਮੈਂ ਸੀ.ਐਮ. ਸਾਹਿਬ, ਜਿਹੜੇ ਉਘੇ ਸਿਆਸਤਦਾਨ ਹਨ ਅਤੇ ਪੰਜਾਬ ਦੀ ਬਿਹਤਰੀ ਵਾਸਤੇ, ਪੰਜਾਬ ਨੂੰ ਚੰਗਾ ਐਡਮਨਿਸਟ੍ਰੇਸ਼ਨ ਦੇਣ ਵਾਸਤੇ, ਪੰਜਾਬ ਨੂੰ ਤਰੱਕੀ ਦੀਆਂ ਲੀਹਾਂ ਤੇ ਅੱਗੇ ਲਿਜਾਉਣ ਵਾਸਤੇ ਸਹਾਈ ਸਿੱਧ ਹੋਏ ਹਨ, ਉਨ੍ਹਾਂ ਦਾ ਜ਼ਿਕਰ ਮੈਂ ਕਰਨਾ ਚਾਹੁੰਦਾ ਹਾਂ। ਉਨ੍ਹਾਂ ਨੇ ਸਰਦਾਰ ਸੁਖਬੀਰ ਸਿੰਘ ਬਾਦਲ ਤੇ ਕਾਲੀਆ ਸਾਹਿਬ ਦੀ ਰੈਵੇਨਿਊ ਸਬੰਧੀ ਟੂ ਮੈਂਬਰੀ ਕਮੇਟੀ ਬਣਾਈ। ਇਸ ਦੇ ਨਾਲ ਕੁਝ ਕੁ ਧਾਰਾਵਾਂ ਲਾਗੂ ਹੋਈਆਂ ਹਨ ਅਤੇ ਤਕਰੀਬਨ 4000 ਕਰੋੜ ਰੈਵੇਨਿਊ ਵੱਧ ਗਿਆ ਹੈ। ਇਹ ਚੰਗਾ ਫੈਸਲਾ ਕੀਤਾ ਹੈ। ਦੂਸਰਾ, ਐਡਮਨਿਸਟ੍ਰੇਟਿਵ ਸਿਸਟਮ ਵਿੱਚ ਸੁਧਾਰ ਲਿਆਉਣ ਲਈ, ਗਵਰਨੈਂਸ ਰਿਫਾਰਮ ਵਿੱਚ ਜਿਹੜਾ ਸਿਸਟਮ ਲਾਗੂ ਕੀਤਾ ਹੈ, ਇਹ ਵੀ ਸਰਕਾਰ ਨੇ ਬਹੁਤ ਚੰਗਾ ਫੈਸਲਾ ਕੀਤਾ ਹੈ। ਇਕ ਹੋਰ ਚੰਗਾ ਫੈਸਲਾ ਕੀਤਾ ਹੈ ਕਿ ਬਾਦਲ ਸਾਹਿਬ ਦੀ ਉੱਚੀ ਤੇ ਸੁੱਚੀ ਸੋਚ ਸਦਕਾ ਆਪੋਜ਼ੀਸ਼ਨ ਨਾਲ ਸਿਆਸੀ ਇਕਮੱਤਤਾ ਦੇ ਸਿਧਾਂਤ ਨੂੰ ਪ੍ਰੈਕਟੀਕਲੀ ਲਿਆਂਦਾ ਹੈ। ਇਹ ਵੀ ਗੌਰਮਿੰਟ ਦਾ ਚੰਗਾ ਫੈਸਲਾ ਹੈ।

ਮਾਨਯੋਗ ਸਪੀਕਰ : ਤੁਹਾਡਾ ਟਾਈਮ ਸਮਾਪਤ ਹੈ ਜੀ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਪੁਲਿਸ ਮਹਿਕਮੇ ਵਿੱਚ ਵਧੀਆ ਕਾਰਗੁਜ਼ਾਰੀ ਲਈ ਤਿੰਨ ਜ਼ਿਲ੍ਹਿਆਂ ਵਿੱਚ ਪੁਲਿਸ ਕਮਿਸ਼ਨਰ ਲਗਾ ਕੇ ਸੁਖਬੀਰ ਜੀ ਨੇ ਚੰਗਾ ਫੈਸਲਾ ਲਾਗੂ ਕੀਤਾ ਹੈ। ਪੰਜਾਬੀਆਂ ਨੂੰ ਇੱਕ ਹੋਰ ਮਾਣ ਦਿੱਤਾ ਹੈ ਕਿ ਕਬੱਡੀ ਖੇਡ

ਨੂੰ ਮਾਨਤਾ ਦੇ ਦਿੱਤੀ ਹੈ ਔਰ ਪੰਜਾਬੀਆਂ ਦਾ ਸਿਰ ਇਸ ਮਾਣ ਨਾਲ ਹੋਰ ਉੱਚਾ ਹੋਵੇਗਾ ਕਿ ਵਰਲਡ ਕਬੱਡੀ ਟੂਰਨਾਮੈਂਟ ਵੀ ਪੰਜਾਬ ਵਿੱਚ ਕਰਵਾਇਆ ਜਾ ਰਿਹਾ ਹੈ। ਸਪੀਕਰ ਸਾਹਿਬ, ਹੁਣ ਮੈਂ ਹਾਊਸ ਵਿੱਚ ਮਾਣ ਤੇ ਮਰਿਆਦਾ ਦੀ ਗੱਲ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਵੀਰਾਂ ਨੇ ਹਾਊਸ ਦੀਆਂ ਚੰਗੀਆਂ ਰਵਾਇਤਾਂ ਦਾ ਬਿਲਕੁਲ ਹੀ ਘਾਣ ਕਰ ਦਿੱਤਾ ਹੈ। ਇਸ ਦੇ ਵਿੱਚ ਕੋਈ ਸ਼ੱਕ ਨਹੀਂ ਕਿ ਗਵਰਨਰ ਸਾਹਿਬ ਸਰਕਾਰ ਦੇ, ਰਾਜ ਦੇ ਮੁਖੀ ਹੁੰਦੇ ਹਨ। ਉਨ੍ਹਾਂ ਨੇ ਆਪੋਜ਼ੀਸ਼ਨ ਤੇ ਸੈਂਟਰ ਵਿੱਚ ਇੱਕ ਕੜੀ ਦਾ ਕੰਮ ਕਰਕੇ, ਪੰਜਾਬ ਵਿੱਚ ਚੰਗਾ ਅਨੁਸਾਸ਼ਨ ਦੇਣ ਵਾਸਤੇ, ਪੰਜਾਬ ਦੀ ਤਰੱਕੀ ਵਾਸਤੇ ਦੋਵਾਂ ਧਿਰਾਂ ਦਾ ਮਿਲਵਰਤਨ ਮੰਗਿਆ ਹੈ। ਉਨ੍ਹਾਂ ਨੇ ਆਪਣੀ ਜਿਹੜੀ ਸਪੀਚ ਕਰਨੀ ਸੀ, ਉਨ੍ਹਾਂ ਨੇ ਅਜੇ ਆਪਣੀ ਸਪੀਚ ਸ਼ੁਰੂ ਹੀ ਕੀਤੀ ਸੀ ਕਿ ਇਨ੍ਹਾਂ ਨੇ ਇੰਟਰੱਪਸ਼ਨ ਕਰਨੀ ਸ਼ੁਰੂ ਕਰ ਦਿੱਤੀ। ਫਿਰ ਵਾਕ-ਆਊਟ ਹੀ ਕਰ ਗਏ।

**ਮਾਨਯੋਗ ਸਪੀਕਰ** : ਤੁਹਾਡਾ ਸਮਾਂ ਸਮਾਪਤ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਬੱਸ ਇੱਕ ਮਿੰਟ ਹੋਰ ਦੇ ਦਿਓ ਜੀ। ਸੋ, ਸਪੀਕਰ ਸਾਹਿਬ, ਮੈਂ ਅਖੀਰ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਵਿਭਾਗਾਂ ਵਿੱਚ ਤਰੱਕੀ ਹੋਈ ਹੈ। ਕੋਈ ਵੀ ਅਜਿਹਾ ਵਿਭਾਗ ਨਹੀਂ ਹੈ ਜਿਸਦੀ ਤੁਲਨਾ ਪਿਛਲੀ ਕਾਂਗਰਸ ਦੀ ਸਰਕਾਰ ਦੇ ਪੰਜ ਸਾਲਾਂ ਦੇ ਸਮੇਂ ਨਾਲ ਕਰੀਏ। ਸਾਡੀ ਸਰਕਾਰ ਨੇ ਤਿੰਨਾਂ ਸਾਲਾਂ ਵਿੱਚ ਹੀ ਲਗਭਗ ਦੋ ਗੁਣਾਂ ਵੱਧ ਤਰੱਕੀ ਇਨ੍ਹਾਂ ਦੇ ਪੰਜ ਸਾਲਾਂ ਦੇ ਸਮੇਂ ਨਾਲੋਂ ਕੀਤੀ ਹੈ। ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਆਪਣੇ ਸੁਭਾਅ ਨੂੰ ਹਮੇਸ਼ਾ ਦੁਹਰਾਇਆ ਹੈ ਕਿ ਪੰਜਾਬ ਸਾਡਾ ਸਾਰਿਆਂ ਦਾ ਸਾਂਝਾ ਹੈ ਅਤੇ ਸਰਕਾਰ ਵੀ ਸਾਡੇ ਸਾਰਿਆਂ ਦੀ ਸਾਂਝੀ ਹੈ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਆਪੋਜ਼ੀਸ਼ਨ ਵਾਲੇ ਵੀਰ ਇਸ ਸਬੰਧੀ ਆਪਣਾ ਨਜ਼ਰੀਆ ਬਦਲਣ ਕਿ ਗਲਾਸ ਅੱਧਾ ਭਰਿਆ ਹੈ ਜਾਂ ਅੱਧਾ ਖਾਲੀ ਹੈ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਸਾਨੂੰ ਸਾਰਿਆਂ ਨੂੰ ਪੰਜਾਬ ਦੇ ਲੋਕਾਂ ਨੇ ਪੰਜਾਬ ਦੀ ਤਰੱਕੀ ਲਈ, ਖੁਸ਼ਹਾਲੀ ਲਈ ਭੇਜਿਆ ਹੈ। ਇਸ ਲਈ ਆਪਾਂ ਸਾਰਿਆਂ ਨੂੰ ਮਿਲ ਕੇ ਪੰਜਾਬ ਦੀ ਬਿਹਤਰੀ ਲਈ ਕੰਮ ਕਰਨਾ ਚਾਹੀਦਾ ਹੈ। ਪੁਰਾਣੀਆਂ ਕਬਰਾਂ ਨੂੰ ਪੁੱਟਣ ਦਾ ਹੁਣ ਕੋਈ ਫਾਇਦਾ ਨਹੀਂ ਹੈ ਔਰ ਜਿਹੜੀ ਮਾਨਯੋਗ ਗਵਰਨਰ ਸਾਹਿਬ ਨੇ ਅਪੀਲ ਕੀਤੀ ਹੈ, ਖਾਸ ਕਰਕੇ ਆਪੋਜ਼ੀਸ਼ਨ ਦੇ ਵੀਰਾਂ ਨੂੰ ਕਿ ਪੰਜਾਬ ਨੂੰ ਵਿਕਾਸ, ਪ੍ਰਗਤੀ ਅਤੇ ਖੁਸ਼ਹਾਲੀ ਦੀਆਂ ਨਵੀਆਂ ਉਚਾਈਆਂ ਤੇ ਲੈ ਕੇ ਜਾਣ ਦੇ ਦ੍ਰਿੜ ਸੰਕਲਪ ਨੂੰ ਦੁਹਰਾਉਂਦਾ ਹਾਂ, ਇਸ ਦੂਰ-ਦ੍ਰਿਸ਼ਟੀ ਵਾਲੇ ਸੰਕਲਪ ਦੀ ਪੂਰਤੀ ਲਈ ਮੇਰੀ ਸਰਕਾਰ ਆਪ ਸਭਨਾਂ, ਖਾਸ ਕਰਕੇ ਵਿਰੋਧੀ ਪਾਰਟੀ ਵਲੋਂ ਸਹਿਯੋਗ ਚਾਹੁੰਦੀ ਹੈ। ਸੂਬੇ ਦੀ ਭਲਾਈ ਵਾਸਤੇ ਕਿਸੇ ਵੀ ਤਰ੍ਹਾਂ ਦੇ ਉਸਾਰੂ ਸੁਝਾਅ ਲਈ ਸਰਕਾਰ ਦੇ ਦਰਵਾਜ਼ੇ ਹਮੇਸ਼ਾ ਖੁੱਲ੍ਹੇ ਹਨ। ਇਹ ਰਾਜ ਅਤੇ ਇਸ ਦੇ ਲੋਕਾਂ ਨਾਲ ਸਬੰਧਿਤ ਮਸਲਿਆਂ ਬਾਰੇ ਵੱਧ ਤੋਂ ਵੱਧ ਇਕਮੱਤਤਾ ਦੀ ਨੀਤੀ ਵਿੱਚ ਯਕੀਨ ਰੱਖਦੀ ਹੈ ਅਤੇ ਇਹ ਉਸੇ ਆਮ ਸਹਿਮਤੀ ਪ੍ਰਤੀ ਕਾਰਜਸ਼ੀਲ ਰਹੇਗੀ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਟਾਈਮ ਖ਼ਤਮ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਇਹ ਆਖਰੀ ਲਾਈਨ ਹੈ। ਆਖਰ ਵਿੱਚ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਗਵਰਨਰ ਸਾਹਿਬ ਦੇ ਭਾਸ਼ਣ ਦੇ ਧੰਨਵਾਦੀ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਨੈਕਸਟ। ਸਰਦਾਰ ਰਣਦੀਪ ਸਿੰਘ ਨਾਭਾ ਜੀ। ਤੁਹਾਡੇ 8 ਮਿੰਟ ਹਨ।

**ਸਰਦਾਰ ਰਣਦੀਪ ਸਿੰਘ ਨਾਭਾ (ਨਾਭਾ)** : ਸਪੀਕਰ ਸਾਹਿਬ, 10 ਕੁ ਮਿੰਟ ਦੇ ਦਿਉ ਜੀ। ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਇਸ ਸਦਨ ਦੀ ਪਰੰਪਰਾ ਅਨੁਸਾਰ ਆਪੋਜ਼ੀਸ਼ਨ ਵਲੋਂ ਵਿਚਾਰ ਪ੍ਰਗਟ ਕਰਨ ਲਈ ਇਸ ਵਾਰ ਮੈਨੂੰ ਮੌਕਾ ਦਿੱਤਾ ਹੈ। ਸੀ.ਐਮ. ਸਾਹਿਬ ਅੱਜ ਹਾਜ਼ਰ ਨਹੀਂ ਹਨ। ਉਨ੍ਹਾਂ ਦਾ ਇੰਨਾ ਸਿਆਸੀ ਤਜਰਬਾ ਰਿਹਾ ਹੈ ਔਰ ਚੌਥੀ ਵਾਰ ਉਹ ਮੁੱਖ ਮੰਤਰੀ ਬਣੇ ਹਨ। ਮੈਨੂੰ ਉਮੀਦ ਸੀ ਕਿ ਇਸ ਵਾਰ ਗਵਰਨਰ ਦੇ ਭਾਸ਼ਣ ਵਿੱਚ ਕੁਝ ਅੱਛਾ ਲਿਖਿਆ ਜਾਵੇਗਾ ਪਰ ਮੈਂ ਅੱਜ ਮਹਿਸੂਸ ਕਰ ਰਿਹਾ ਹਾਂ ਕਿ ਲੋਕ ਸਭਾ ਦੇ ਸਾਬਕਾ ਸਪੀਕਰ, ਜੋ ਕਿ ਹੁਣ ਸਾਡੇ ਸੂਬੇ ਦੇ ਰਾਜਪਾਲ ਬਣੇ ਹਨ ਅਤੇ ਜਿਨ੍ਹਾਂ ਨੇ ਇਹ ਭਾਸ਼ਣ ਪੇਸ਼ ਕੀਤਾ ਹੈ, ਜੇ ਉਹ ਗੁੰਮਰਾਹ ਹੋ ਸਕਦੇ ਹਨ ਤਾਂ ਪੰਜਾਬ ਦੇ ਆਮ ਆਦਮੀ ਦੀ ਤਾਂ ਗੱਲ ਹੀ ਕੀ ਹੈ ? ਮੇਰੇ ਅਜ਼ੀਜ਼ ਜਾਖੜ ਸਾਹਿਬ ਨੇ ਜ਼ਿਕਰ ਕੀਤਾ ਸੀ ਕਿ ਕਾਗਜ਼ਾਂ ਵਿੱਚ ਤਾਂ ਗਵਰਨਰ ਸਾਹਿਬ ਦਾ ਭਾਸ਼ਣ ਪੜ੍ਹ ਕੇ ਇਉਂ ਲੱਗਦਾ ਹੈ ਕਿ all is well ਲੇਕਿਨ ਬਦਕਿਸਮਤੀ ਹੈ ਕਿ ਜਦ ਤੋਂ ਰਾਜਪਾਲ ਸਾਹਿਬ ਦਾ ਭਾਸ਼ਣ ਸਦਨ ਵਿੱਚ ਪੇਸ਼ ਕੀਤਾ ਗਿਆ, ਚਰਚਾ ਹੁੰਦੀ ਰਹੀ ਅਤੇ ਦੋਸ਼ ਦੋਨੋਂ ਪਾਸੋਂ ਹੀ ਲੱਗਦੇ ਰਹੇ। ਬਦਕਿਸਮਤੀ ਉਨ੍ਹਾਂ ਲੋਕਾਂ ਦੀ ਜਿਨ੍ਹਾਂ ਨੇ ਸਾਨੂੰ ਇੱਥੇ ਨੁਮਾਇੰਦਗੀਆਂ ਦੇ ਕੇ ਭੇਜਿਆ। ਅੱਜ ਅਲਟੀਮੇਟਲੀ ਸੂਬਾ ਸਫਰ ਕਰ ਰਿਹਾ ਹੈ ਔਰ ਪੰਜਾਬ ਦਾ ਨੁਕਸਾਨ ਹੋ ਰਿਹਾ ਹੈ। ਉਪ ਮੁੱਖ ਮੰਤਰੀ ਸਾਹਿਬ ਨੇ ਜਵਾਬ ਦੇਣਾ ਹੈ। ਇਨ੍ਹਾਂ ਨੇ ਕੋਸ਼ਿਸ਼ ਕੀਤੀ ਹੈ ਪੁਰਾਣੇ ਜਜ਼ਬਾਤਾਂ ਨਾਲ ਖਿਲਵਾੜ ਕਰਨ ਦੀ। ਮੈਨੂੰ ਬਹੁਤ ਹੈਰਾਨੀ ਹੋਈ ਕਿ 1984 ਦੇ ਦੰਗਿਆਂ ਬਾਰੇ ਜ਼ਿਕਰ ਕੀਤਾ ਗਿਆ ਹੈ। ਸਾਰਾ ਸੰਸਾਰ ਇਨ੍ਹਾਂ 26 ਸਾਲਾਂ ਵਿੱਚ ਕਿੰਨੀ ਤਰੱਕੀ ਕਰ ਗਿਆ ਹੈ ਪਰ ਅਸੀਂ ਫਿਰ ਵੀ ਪਿੱਛੇ ਹੋ ਕੇ ਹਾਲੇ ਤੱਕ 1984 ਦੇ ਦੰਗਿਆਂ ਤੇ ਖੜ੍ਹੇ ਹਾਂ। ਬਦਕਿਸਮਤੀ ਪੰਜਾਬ ਦੇ ਲੋਕਾਂ ਦੀ ਜਿਨ੍ਹਾਂ ਨੂੰ ਇਨ੍ਹਾਂ ਹਾਲਾਤਾਂ ਦਾ ਸਾਹਮਣਾ ਕਰਨਾ ਪਿਆ। ਸਪੀਕਰ ਸਾਹਿਬ, ਅੱਜ ਹਾਵੀ ਹੋਈ ਹੈ ਤਾਂ ਅਫਸਰਸ਼ਾਹੀ ਹਾਵੀ ਹੋਈ ਹੈ। ਮੈਨੂੰ ਯਾਦ ਹੈ ਜਦੋਂ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ ਬਣੇ ਸਨ ਤਾਂ ਬਾਦਲ ਸਾਹਿਬ ਤਿੰਨ ਦਿਨਾਂ ਬਾਅਦ ਸਦਨ ਵਿੱਚ ਆ ਕੇ ਪਹਿਲੀ ਵਾਰੀ ਬੋਲੇ ਸਨ। ਉਨ੍ਹਾਂ ਨੇ ਕੈਪਟਨ ਸਾਹਿਬ ਨੂੰ ਕਿਹਾ ਸੀ ਕਿ ਕੈਪਟਨ ਸਾਹਿਬ, ਇਹ ਤੁਹਾਡੀ ਖੁਸ਼ਕਿਸਮਤੀ ਹੈ ਕਿ ਅਸੀਂ ਤੁਹਾਨੂੰ ਟਿਕਟ ਨਹੀਂ ਦਿੱਤੀ ਔਰ ਤੁਸੀਂ ਪ੍ਰਧਾਨ ਬਣ ਕੇ, ਮੁੱਖ ਮੰਤਰੀ ਬਣ ਕੇ ਆਏ ਔਰ ਉਹ ਡੀ.ਆਈ.ਜੀ. ਗੈਲਰੀਆਂ ਵਿੱਚ ਬੈਠਾ ਹੈ, ਜਿਸ ਨੇ ਤੁਹਾਨੂੰ ਇਤਲਾਹ ਦਿੱਤੀ ਕਿ ਬਾਦਲ ਸਾਹਿਬ ਦਾ ਚੂਲਾ ਟੁੱਟ ਗਿਆ ਹੈ। ਇਸ ਸਦਨ ਵਿੱਚ ਵੀ ਪਿਛਲੇ ਪੰਜ ਦਿਨਾਂ ਵਿੱਚ ਦੇਖਦਾ ਆ ਰਿਹਾ ਹਾਂ ਕਿ ਇਹੀ ਅਫਸਰਸ਼ਾਹੀ ਜਵਾਬ ਦਿੰਦੀ ਆ ਰਹੀ ਹੈ। ਤੁਸੀਂ

ਆਪ ਹੀ ਕੱਲ੍ਹ ਦੇਖਿਆ ਜਦੋਂ ਚੌਧਰੀ ਸਵਰਨਾ ਰਾਮ ਜੀ, ਮੰਤਰੀ ਜੀ, ਜਵਾਬ ਦੇ ਰਹੇ ਸਨ, ਤੁਸੀਂ ਉਦੋਂ ਆਪ ਦੇਖਿਆ ਸੀ ਔਰ ਟੋਕਿਆ ਵੀ ਸੀ ਕਿ ਗਲਤ ਜਵਾਬ ਦੇ ਰਹੇ ਹੋ। ਆਪਾਂ ਸਾਰਿਆਂ ਨੂੰ ਪਤਾ ਹੈ ਕਿ ਜਦੋਂ ਆਪਣਾ ਸੂਬਾ ਡੁੱਬਿਆ, ਉਸ ਤੋਂ ਪਹਿਲਾਂ 1264 ਕਰੋੜ ਰੁਪਏ ਰੈਵੀਨਿਊ ਸਰਪਲੱਸ ਸੀ। ਜਦੋਂ ਸਰਦਾਰ ਬੇਅੰਤ ਸਿੰਘ ਨੇ ਸਰਕਾਰ ਬਣਾਈ ਉਦੋਂ 8500 ਕਰੋੜ ਰੁਪਿਆ ਸਾਡੇ ਤੇ ਛੱਡ ਕੇ ਗਏ। ਅੱਜ ਉਹ ਕਰਜ਼ਾ ਸਾਡੇ ਤੇ ਵੱਧ ਕੇ 70,000 ਕਰੋੜ ਰੁਪਿਆ ਹੋ ਗਿਆ ਹੈ। ਲੇਕਿਨ ਅਸੀਂ ਫਿਰ ਵੀ ਇਸ ਤੋਂ ਸਬਕ ਨਹੀਂ ਸਿੱਖਿਆ ਕਿ ਅੱਜ ਸਾਡੇ ਪੰਜਾਬ ਦਾ ਨੁਕਸਾਨ ਹੋ ਰਿਹਾ ਹੈ। ਅਸੀਂ 1984 ਦੇ ਦੰਗਿਆਂ ਬਾਰੇ ਜ਼ਿਕਰ ਕਰਦੇ ਹਾਂ। ਜਾਂ ਤਾਂ ਤੁਸੀਂ ਇਹ ਜ਼ਿਕਰ ਇਸ ਕਰਕੇ ਕਰਦੇ ਹੋ ਕਿਉਂਕਿ ਤੁਹਾਨੂੰ ਲਗਦਾ ਹੈ ਕਿ ਸਿੱਖ ਕੌਮ ਤੁਹਾਡੇ ਤੋਂ ਵਿਛੜ ਗਈ ਹੈ, ਜਿਸ ਬਾਰੇ ਤੁਸੀਂ ਉਮੀਦਾਂ ਲਾਈ ਬੈਠੇ ਸੀ। ਕਿਉਂਕਿ ਮਾਲਵੇ ਦੀ ਬੈਲਟ ਵਿੱਚ ਤੁਹਾਡਾ ਬੇਸ ਸਾਫ ਹੋ ਗਿਆ ਹੈ ਔਰ ਲੋਕਾਂ ਨੇ ਕਾਂਗਰਸ ਨੂੰ ਵੋਟਾਂ ਪਾ ਦਿੱਤੀਆਂ। ਸਪੀਕਰ ਸਾਹਿਬ, ਮੈਂ ਨਾਭੇ ਹਲਕੇ ਦੀ ਨੁਮਾਇੰਦਗੀ ਕਰਦਾ ਹਾਂ, ਉਸ ਹਲਕੇ ਦੀ ਨੁਮਾਇੰਦਗੀ ਕਰਦਾ ਹਾਂ ਤੇ ਦੂਜੀ ਵਾਰੀ ਚੁਣ ਕੇ ਆਇਆ ਹਾਂ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਕਾਨੂੰਨ ਆਪਣੇ ਹੱਥ ਵਿੱਚ ਲਿਆ, ਉਨ੍ਹਾਂ ਨੂੰ ਸਜ਼ਾਵਾਂ ਜ਼ਰੂਰ ਮਿਲਣੀਆਂ ਚਾਹੀਦੀਆਂ ਹਨ ਪਰ ਆਪਾਂ ਇਸ ਗੱਲ ਦਾ ਵੀ ਅਹਿਸਾਸ ਕਰ ਲਈਏ ਕਿ ਕਈ ਬੇਕਸੂਰ ਜਾਨਾਂ ਪੰਜਾਬ ਵਿੱਚ ਵੀ ਅੱਤਵਾਦ ਦੇ ਸਮੇਂ ਗਈਆਂ ਹਨ। ਮੇਰੇ ਕਹਿਣ ਦਾ ਮਤਲਬ ਤਾਂ, ਸਪੀਕਰ ਸਾਹਿਬ, ਇਹੀ ਸੀ। ਮੈਨੂੰ ਇਹ ਸ਼ੇਅਰ ਦਿੱਤਾ ਹੋਇਆ ਯਾਦ ਆਇਆ ਹੈ। ਮੈਂ ਇਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿਉਂਕਿ ਸਾਡੇ ਸੂਬੇ ਦੀ ਹਾਲਤ ਐਸੀ ਬਣਦੀ ਜਾ ਰਹੀ ਹੈ :

ਹਮ ਵਹਾਂ ਪੇ ਹੈਂ ਜਹਾਂ ਸੇ ਹਮੇਂ ਖ਼ੁਦ ਅਪਨੀ ਖਬਰ ਨਹੀਂ ਆਤੀ<br>ਔਰ ਤੁਮ ਜ਼ਮਾਨੇ ਕੀ ਬਾਤ ਕਰਤੇ ਹੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਆਨ ਏ ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ! ਸਪੀਕਰ ਸਾਹਿਬ, ਮੈਨੂੰ ਬੜੀ ਹੈਰਾਨੀ ਹੁੰਦੀ ਹੈ ਕਿ ਉਨ੍ਹਾਂ ਲੋਕਾਂ ਦੇ ਨਾਲ ਦੁੱਖ ਦਾ ਪ੍ਰਗਟਾਵਾ ਕਰਨ ਲਈ ਜਾਂ ਹਮਦਰਦੀ ਪ੍ਰਗਟ ਕਰਨ ਦੀ ਥਾਂ ਤੇ ਇਹ ਉਨ੍ਹਾਂ ਲੋਕਾਂ ਨਾਲ ਐਨਕਾਊਂਟਰ ਕਰਦੇ ਰਹੇ ਹਨ। ਪੰਜਾਬ ਵਿੱਚ ਇੱਥੇ ਇਹ ਕੁਝ ਵਾਪਰਿਆ। ਪੰਜਾਬ ਵਿੱਚ ਜੋ ਕੁਝ ਵਾਪਰਿਆ, ਕੁਝ ਲੋਕਾਂ ਨੇ ਜੇਲ੍ਹਾਂ ਕੱਟੀਆਂ ਹਨ, ਕੁਝ ਲੋਕਾਂ ਨੂੰ ਸਜ਼ਾਵਾਂ ਹੋਈਆਂ, ਉਨ੍ਹਾਂ ਨੇ ਸਜ਼ਾਵਾਂ ਕੱਟੀਆਂ ਹਨ। ਕਈਆਂ ਨੂੰ ਐਨਕਾਊਂਟਰਾਂ ਵਿਚ ਮਾਰਿਆ ਗਿਆ। ਕੀ ਜਿਹੜੇ ਦਿੱਲੀ ਦੇ ਬਜ਼ਾਰਾਂ ਵਿੱਚ, ਗਲੀਆਂ

**Expunged as ordered by the Chair.

[ਸਰਦਾਰ ਵਿਰਸਾ ਸਿੰਘ ਵਲਟੋਹਾ]

ਵਿੱਚ ਕਤਲੇਆਮ ਹੋਏ, ਕੀ ਕਿਸੇ ਨੂੰ ਸਜ਼ਾ ਮਿਲੀ ? ਦਿੱਲੀ ਵਿੱਚ ਜਦੋਂ ਵੀ ਕਾਂਗਰਸ ਸਰਕਾਰ ਆਈ, ਉਨ੍ਹਾਂ ਲੋਕਾਂ ਨੂੰ ਸ਼ੈਲਟਰ ਕੀਤਾ ਗਿਆ। ਸ਼ੈਲਟਰ ਕਰਕੇ ਤੁਸੀਂ ਪੰਜਾਬ ਵਿੱਚ ਕਿਉਂ ਅੱਗ ਲਾਉਣਾ ਚਾਹੁੰਦੇ ਹੋ ? ਤੁਸੀਂ ਉਨ੍ਹਾਂ ਨੂੰ ਜੇਲ੍ਹਾਂ ਵਿੱਚ ਭੇਜੋ ਤਾਂ ਕਿ ਪੰਜਾਬ ਦੇ ਵਿੱਚ ਲੋਕਾਂ ਦੇ ਜ਼ਖਮਾਂ ਤੇ ਮੱਲ੍ਹਮ ਲੱਗ ਸਕੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਨ੍ਹਾਂ ਨੇ ਜੇਲ੍ਹਾਂ ਬਾਰੇ ਜ਼ਿਕਰ ਕੀਤਾ ਹੈ। ਸ਼ਾਇਦ ਇਨ੍ਹਾਂ ਨੂੰ ਪਤਾ ਨਹੀਂ। ਮੈਂ ਤੁਹਾਡੇ ਥਰੂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ....

**ਮਾਨਯੋਗ ਸਪੀਕਰ** : ਟਾਈਮ ਦਾ ਵੀ ਖਿਆਲ ਰੱਖੋ। ਉਸ ਗੱਲ ਵਿੱਚ ਨਾ ਪਵੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਸ਼ਾਇਦ ਸੰਜੋਗ ਲਿਖੇ ਸੀ ਕਿ ਮੇਰਾ ਰਿਸ਼ਤਾ-ਨਾਤਾ ਇਸ ਪਰਿਵਾਰ ਨਾਲ ਪਿਆ। ਸਾਡੇ ਬਜ਼ੁਰਗਾਂ ਨੇ ਜਿੰਨੀ ਦੇਣ ਸਿੱਖ ਕੌਮ ਲਈ ਦਿੱਤੀ ਹੈ, ਮੈਂ ਉਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਜੈਤੋ ਦੇ ਮੋਰਚੇ ਵਿੱਚ ਜਵਾਹਰ ਲਾਲ ਨਹਿਰੂ ਨਾਲ ਜੇਲ੍ਹ ਕੱਟੀ। ਸਭ ਤੋਂ ਵੱਡਾ ਯੋਗਦਾਨ ਨਾਭੇ ਦਾ ਰਿਹਾ ਹੈ। ਸਿੱਖੀ ਵਿੱਚ ਜੇਕਰ ਉਸ ਵੇਲੇ ਕਿਸੇ ਦਾ ਯੋਗਦਾਨ ਰਿਹਾ ਹੈ ਤਾਂ ਉਹ ਸਾਡਾ ਨਾਭੇ ਦੀ ਰਿਆਸਤ ਦਾ ਯੋਗਦਾਨ ਰਿਹਾ ਹੈ। ਆਨੰਦ ਕਾਰਜ ਐਕਟ ਭਾਈ ਕਾਹਨ ਸਿੰਘ ਵੱਲੋਂ ਨਾਭਾ ਤੋਂ ਸੰਨ 1989 ਤੋਂ ਸ਼ੁਰੂ ਕੀਤਾ ਗਿਆ ਔਰ ਤੁਸੀਂ ਸਿੱਖ ਕੌਮ ਦੀ ਗੱਲ ਕਰ ਰਹੇ ਹੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ** ** **

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਹ ਲਫਜ਼ ਐਕਸਪੰਜ ਕਰਵਾ ਦਿਉ ਜੀ।

**ਮਾਨਯੋਗ ਸਪੀਕਰ** : ਇਹ ਲਫਜ਼ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਹ 1931 ਵਿੱਚ ਸਾਡੀ ਮਹਾਨ ਕੋਸ਼ਿਸ਼ ਸੀ ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ, ਪੰਜਾਬੀ ਵਿੱਚੋਂ ਪਰਸ਼ੀਅਨ ਵਿੱਚ ਟ੍ਰਾਂਸਲੇਟ ਕੀਤੀ ਗਈ। ਅੱਜ ਤੱਕ ਨਾਭੇ ਨੂੰ ਜ਼ਿਲ੍ਹੇ ਦਾ ਦਰਜਾ ਨਹੀਂ ਦਿੱਤਾ ਗਿਆ। ਬਾਕੀ ਸਾਰੇ ਸ਼ਹਿਰ ਜ਼ਿਲ੍ਹੇ ਬਣਾ ਦਿੱਤੇ ਗਏ ਹਨ। ਮੈਂ ਡਿਪਟੀ ਸੀ.ਐਮ. ਤੋਂ ਮੰਗ ਕਰਦਾ ਹਾਂ, ਇਨ੍ਹਾਂ ਦਾ ਨਾਭੇ ਨਾਲ ਰਿਸ਼ਤਾ ਵੀ ਹੈ। ਇਹ ਇਸ ਰਿਆਸਤ ਨਾਲ ਵੀ ਜੁੜੇ ਹੋਏ ਹਨ। ਸਾਰੇ ਪੰਜਾਬ ਵਿੱਚ ਤੁਸੀਂ ਹੋਰ ਸਾਰੇ ਸ਼ਹਿਰ ਜ਼ਿਲ੍ਹੇ ਬਣਾ ਦਿੱਤੇ ਹਨ, ਪੰਜਾਬ ਦੀ ਸਿਆਸਤ ਵਿੱਚ ਸਭ ਤੋਂ ਵੱਧ ਨਾਭੇ ਦਾ ਯੋਗਦਾਨ ਵੀ ਹੈ। ਮੈਨੂੰ ਤਾਂ ਹੈਰਾਨਗੀ ਹੁੰਦੀ ਹੈ ਕਿ ਇਹ (ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲ

**Expunged as ordered by the Chair.

ਇਸ਼ਾਰਾ) ਮੇਰੇ ਅਜ਼ੀਜ਼ ਹਨ ਅਤੇ ਕਾਬਲ ਮੇਰੇ ਭਤੀਜ ਹਨ। ਮੈਂ ਤੁਹਾਡੇ ਜ਼ਰੀਏ ਗੁਜ਼ਾਰਿਸ਼ ਕਰਾਂਗਾ ਕਿ ਉਨ੍ਹਾਂ ਨੂੰ ਨਜ਼ਰ-ਅੰਦਾਜ਼ ਨਾ ਕਰੋ ਕਿ ਇਨ੍ਹਾਂ ਦੇ ਦਾਦਾ-ਪੜਨਾਨਾ ਨੇ ਕਾਂਗਰਸ ਵਿਚ ਕੁਰਬਾਨੀਆਂ ਦਿੱਤੀਆਂ ਹਨ। ਇਹ ਤਾਂ ਸੰਯੋਗ ਦੀ ਗੱਲ ਹੈ ਕਿ ਇਨ੍ਹਾਂ ਨਾਲ ਸਾਡਾ ਰਿਸ਼ਤਾ ਜੁੜਿਆ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੇਰਾ ਪੁਆਇੰਟ ਹੈ ਕਿ ਵੈਸੇ ਤਾਂ ਮੈਨੂੰ ਮੇਰੇ ਬਜ਼ੁਰਗਾਂ ਨੇ ਸਿਖਾਇਆ ਹੈ ਕਿ ਵੱਡਿਆਂ ਨੂੰ ਸਤਿਕਾਰ ਦੇਣਾ ਹੈ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ। ਕੋਈ ਹਿਸਟਰੀ ਨੂੰ ਤਾਂ ਬਦਲ ਨਹੀਂ ਸਕਦਾ ਕਿ ਮੇਰੇ ਦਾਦਾ-ਨਾਨਾ ਨੇ ਕਾਂਗਰਸ ਲਈ ਕੁਰਬਾਨੀਆਂ ਦਿੱਤੀਆਂ। ਲੇਕਿਨ ਮੇਰੀ ਆਪਣੀ ਭੈਣ ਨੇ ਪਾਰਲੀਮੈਂਟ ਦੇ ਅੰਦਰ ਕਿਹਾ ਹੈ ਕਿ ਕਿਸ ਤਰੀਕੇ ਨਾਲ ਜਦੋਂ ਕਾਂਗਰਸ ਵੱਲੋਂ ਦਿੱਲੀ ਦਾ ਕਤਲੇਆਮ ਕਰਵਾਇਆ ਗਿਆ, ਉਦੋਂ ਅਸੀਂ ਦਿੱਲੀ ਵਿਚ ਹੀ ਪੜ੍ਹਦੇ ਹੁੰਦੇ ਸੀ। ਇਹ ਰਿਸ਼ਤੇ ਵਿਚ ਮੇਰੇ ਚਾਚਾ ਜੀ ਲੱਗਦੇ ਹਨ। ਸ਼ਾਇਦ ਇਨ੍ਹਾਂ ਨੂੰ ਮੇਰੇ ਅਤੇ ਮੇਰੀ ਭੈਣ ਅਤੇ ਮੇਰੇ ਭਰਾ ਦੇ ਭੋਗ ਵਿਚ ਸ਼ਾਮਲ ਹੋਣਾ ਪੈਂਦਾ ਜੇਕਰ ਸਾਨੂੰ ਇਕ ਪਰਿਵਾਰ ਬਚਾ ਕੇ ਨਾ ਲੈ ਜਾਂਦਾ। ਮੇਰੀ ਬੇਨਤੀ ਹੈ ਕਿ ਇਹ ਕਾਤਲਾਂ ਨੂੰ ਸਜ਼ਾ ਦਿਵਾਉਣ ਦੀ ਗੱਲ ਕਰਨ, ਬਾਕੀ ਰਿਸ਼ਤੇਦਾਰੀਆਂ ਤਾਂ ਨਿਭਦੀਆਂ ਰਹਿੰਦੀਆਂ ਹਨ।

**ਸਰਦਾਰ ਰਣਦੀਪ ਸਿੰਘ ਨਾਭਾ** : ਇਹ ਬੜੀ ਬਦਕਿਸਮਤੀ ਹੈ, ਜੋ ਉਨ੍ਹਾਂ ਨਾਲ ਵਾਪਰਿਆ ਹੈ। ਮੈਂ ਖੁਦ ਸਪੱਸ਼ਟ ਤੌਰ ਤੇ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ। ਲੇਕਿਨ ਮੈਂ ਇਕ ਬੇਨਤੀ ਜ਼ਰੂਰ ਕਰਨੀ ਚਾਹੁੰਦਾ ਹਾਂ..........

**ਮਾਨਯੋਗ ਸਪੀਕਰ** : ਰਣਦੀਪ ਜੀ, ਟਾਈਮ ਵੱਲ ਧਿਆਨ ਰੱਖੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਾਨੂੰ ਆਪਣੀਆਂ ਅੱਖਾਂ ਖੋਲ੍ਹਣੀਆਂ ਚਾਹੀਦੀਆਂ ਹਨ। ਅੱਜ ਹੀ 'ਹਿੰਦੁਸਤਾਨ ਟਾਈਮਜ਼' ਵਿਚ ਖਬਰ ਲੱਗੀ ਹੈ........

**ਸਰਦਾਰ ਵਿਰਸਾ ਸਿੰਘ ਵਲਟੋਹਾ** (ਬੈਠੇ-ਬੈਠੇ) : 'ਐਚ.ਟੀ.' ਤੋਂ ਇਲਾਵਾ ਤੁਹਾਨੂੰ ਹੋਰ ਕੋਈ ਅਖਬਾਰ ਹੀ ਨਹੀਂ ਲੱਭਦੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਜੇ ਇਨ੍ਹਾਂ ਨੂੰ ਅੰਗਰੇਜ਼ੀ ਨਹੀਂ ਆਉਂਦੀ ਤਾਂ ਇਸ ਵਿਚ ਮੇਰੀ ਕੀ ਗਲਤੀ ਹੈ। (ਹਾਸਾ) (ਵਿਘਨ)

**ਮਾਨਯੋਗ ਸਪੀਕਰ** : ਮੇਰੀ ਬੇਨਤੀ ਹੈ ਕਿ ਸੁਣਨ ਦਾ ਯਤਨ ਕਰੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਾਲ 1980-81 ਵਿਚ ਸਾਡੀ ਪਰ ਕੈਪੀਟਾ ਇਨਕਮ ਸਭ ਤੋਂ ਵੱਧ ਸੀ ਅਤੇ ਨੈਸ਼ਨਲ ਗ੍ਰੋਥ ਵੀ ਲਗਭਗ ਦੁੱਗਣੀ ਸੀ। ਅੱਜ ਸਥਿਤੀ ਇਹ ਹੈ ਕਿ ਨੈਸ਼ਨਲ ਗ੍ਰੋਥ 6% ਹੈ ਅਤੇ ਪੰਜਾਬ ਦੀ 3.5% ਹੈ। ਸਾਨੂੰ ਇਸ ਤੋਂ ਇਕ ਦਿਸ਼ਾ ਲੈਣੀ ਚਾਹੀਦੀ ਹੈ। ਅੱਜ ਸਾਡੇ ਬੱਚੇ ਵਿਦੇਸ਼ਾਂ ਵਿਚ ਕਿਸ ਲਈ ਜਾ ਰਹੇ ਹਨ, ਸਿਰਫ਼ ਇਸ ਲਈ ਕਿ ਉਹ ਵੱਧ ਪੈਸਾ ਕਮਾ ਸਕਣ। ਉਹ ਆਪਣੀਆਂ ਜ਼ਮੀਨਾਂ-ਜਾਇਦਾਦਾਂ

[ਸਰਦਾਰ ਰਣਦੀਪ ਸਿੰਘ ਨਾਭਾ]

ਵੇਚ ਕੇ ਚਲੇ ਜਾਂਦੇ ਹਨ। ਅਸੀਂ ਉਨ੍ਹਾਂ ਦੀ ਉਥੇ ਵਿਦੇਸ਼ਾਂ ਵਿਚ ਸੁਰੱਖਿਆ ਮੰਗਦੇ ਹਾਂ ਜਦੋਂ ਕਿ ਅਸੀਂ ਆਪਣੇ ਸੂਬੇ ਵਿਚ ਉਨ੍ਹਾਂ ਨੂੰ ਸੁਰੱਖਿਆ ਦੇ ਨਹੀਂ ਸਕਦੇ, ਰੁਜ਼ਗਾਰ ਦੇ ਸਾਧਨ ਪੈਦਾ ਨਹੀਂ ਕਰ ਸਕਦੇ। ਮਗਰ ਸੈਂਟਰ ਸਰਕਾਰ ਨੂੰ ਕਹਿੰਦੇ ਹਾਂ ਕਿ ਸਾਡੇ ਬੱਚਿਆਂ ਨੂੰ ਬਾਹਰ ਸੁਰੱਖਿਆ ਦੇਵੇ। ਅਸੀਂ ਕਿੰਨੀ ਕੁ ਦੇਰ ਇਸ ਤਰ੍ਹਾਂ ਦੀ ਰਾਜਨੀਤੀ ਕਰਕੇ ਰਾਜਸੀ ਰੋਟੀਆਂ ਸੇਕਦੇ ਰਹਾਂਗੇ ਅਤੇ ਸਮਝਦੇ ਰਹਾਂਗੇ ਕਿ ਲੋਕ ਸਾਨੂੰ ਵੋਟਾਂ ਪਾਉਂਦੇ ਰਹਿਣ। ਇਸ ਤਰ੍ਹਾਂ ਇਹ ਆਪਣੇ ਆਪ ਵਿਚ ਦੁਰਦਸ਼ਾ ਹੀ ਹੋਵੇਗੀ। ਐਫ.ਐਮ. ਸਾਹਿਬ ਅਲਾਮਾ ਇਕਬਾਲ ਨੂੰ ਜ਼ਰੂਰ ਜਾਣਦੇ ਹੋਣਗੇ। ਮੈਂ ਇਕ ਸ਼ੇਅਰ ਕਹਿੰਦਾ ਹਾਂ :

ਯੇ ਤੋਂ ਮਾਨਾ ਕਿ ਤਗਾਫਲ ਨਾ ਕਰੋਗੇ,
ਲੇਕਿਨ ਖਾਕ ਹੋ ਜਾਏਂਗੇ ਹਮ ਤੁਮਕੋ ਖਬਰ ਹੋਨੇ ਤੱਕ।

ਇਹ ਨਾ ਹੋਵੇ ਕਿ ਪੰਜਾਬ ਡੁੱਬ ਜਾਵੇ ਅਤੇ ਅਸੀਂ ਆਪਣੀਆਂ ਤਜਵੀਜ਼ਾਂ ਹੀ ਬਣਾਉਂਦੇ ਰਹੀਏ। ਮੈਨੂੰ ਦੁੱਖ ਹੈ ਕਿ ਅੱਜ ਪੰਜਾਬ ਦੇ ਲੋਕ ਸਾਡੇ ਉਤੇ ਉਮੀਦਾਂ ਲਗਾਈ ਬੈਠੇ ਹਨ। ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਅਸੀਂ ਉਨ੍ਹਾਂ ਨਾਲ ਵਿਸ਼ਵਾਸਘਾਤ ਨਾ ਕਰੀਏ। ਅੰਤ ਵਿਚ, ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਉਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਮੈਂ ਸਖਤ ਸ਼ਬਦਾਂ ਵਿਚ ਰਾਜਪਾਲ ਜੀ ਦੇ ਭਾਸ਼ਣ ਤੇ ਨਾ-ਸਹਿਮਤੀ ਪ੍ਰਗਟ ਕਰਦਾ ਹੋਇਆ ਆਪਣਾ ਸਥਾਨ ਲੈਂਦਾ ਹਾਂ। ਬਹੁਤ-ਬਹੁਤ ਸ਼ੁਕਰਿਆ। ਜੈ ਹਿੰਦ।

ਮਾਨਯੋਗ ਸਪੀਕਰ : ਜਿਹੜੀ ਮੈਨੂੰ ਲਿਸਟ ਦਿੱਤੀ ਗਈ ਸੀ, ਉਸ ਵਿਚੋਂ ਦੋ ਬੁਲਾਰੇ ਰਹਿ ਗਏ ਹਨ। ਅਗਲੇ ਟਾਈਮ ਵਿਚ ਉਨ੍ਹਾਂ ਨੂੰ ਬੋਲਣ ਲਈ ਟਾਈਮ ਦੇਣ ਦਾ ਯਤਨ ਕੀਤਾ ਜਾਵੇਗਾ। ਅਜੇ ਸਮਾਂ ਪਿਆ ਹੈ। ਹੁਣ ਮੈਂ ਡਿਪਟੀ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੇ ਵਿਚਾਰ ਰੱਖਣ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸਪੀਕਰ ਸਾਹਿਬ, ਅੱਜ ਮੁੱਖ ਮੰਤਰੀ ਸਾਹਿਬ ਨੇ ਆਪ ਗਵਰਨਰ ਸਾਹਿਬ ਦਾ ਧੰਨਵਾਦ ਉਨ੍ਹਾਂ ਦੇ ਭਾਸ਼ਣ ਲਈ ਕਰਨਾ ਸੀ ਪਰ ਕਿਉਂਕਿ ਉਨ੍ਹਾਂ ਦੀ ਤਬੀਅਤ ਠੀਕ ਨਹੀਂ, ਡਾਕਟਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਅਰਾਮ ਕਰਨਾ ਚਾਹੀਦਾ ਹੈ। ਇਸ ਕਰਕੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਤਰਫੋਂ ਦਾਸ ਦੀ ਡਿਊਟੀ ਲਗਾਈ ਗਈ ਹੈ, ਗਵਰਨਰ ਸਾਹਿਬ ਦਾ ਧੰਨਵਾਦ ਕਰਨ ਲਈ। ਸੋ, ਮੈਂ ਪੰਜਾਬ ਦੇ ਰਾਜਪਾਲ ਮਾਨਯੋਗ ਸ਼੍ਰੀ ਸ਼ਿਵਰਾਜ ਪਾਟਿਲ ਜੀ ਵਲੋਂ ਮਿਤੀ 4 ਮਾਰਚ, 2010 ਨੂੰ ਦਿੱਤੇ ਗਏ ਭਾਸ਼ਣ ਲਈ, ਉਨ੍ਹਾਂ ਦਾ ਧੰਨਵਾਦ ਕਰਨ ਲਈ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਲਈ ਜੋ ਧੰਨਵਾਦ ਦਾ ਮਤਾ ਸਰਦਾਰ ਬਿਕਰਮ ਸਿੰਘ ਮਜੀਠੀਆ, ਐਮ.ਐਲ.ਏ. ਵਲੋਂ ਪੇਸ਼ ਕੀਤਾ ਗਿਆ ਹੈ ਅਤੇ ਜਿਸ ਦੀ ਤਾਈਦ ਸ਼੍ਰੀ ਸੁਰਜੀਤ ਕੁਮਾਰ ਜਿਆਣੀ, ਐਮ.ਐਲ.ਏ. ਵਲੋਂ ਕੀਤੀ ਗਈ ਹੈ, ਮੈਂ ਉਸ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ। ਸੱਚਮੁੱਚ ਹੀ ਗਵਰਨਰ ਸਾਹਿਬ ਦਾ ਭਾਸ਼ਣ ਇਸ ਪਵਿੱਤਰ ਸਦਨ ਦੇ ਧੰਨਵਾਦ ਦਾ ਪਾਤਰ ਹੈ ਅਤੇ

ਮੇਰੀ ਇਹ ਅਪੀਲ ਹੈ ਕਿ ਇਹ ਮਤਾ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ। (ਥੰਪਿੰਗ) ਸਪੀਕਰ ਸਾਹਿਬ, ਪਿਛਲੇ ਦੋ ਦਿਨਾਂ ਵਿੱਚ ਬੜੇ ਵਿਸਥਾਰ ਨਾਲ ਮੇਰੇ ਬੜੇ ਹੀ ਸਤਿਕਾਰਯੋਗ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੇ, ਰੂਲਿੰਗ ਪਾਰਟੀ ਦੇ ਮੈਂਬਰ ਸਾਹਿਬਾਨ ਨੇ ਅਤੇ ਇੰਡੀਪੈਂਡੈਂਟ ਮੈਂਬਰ ਸਾਹਿਬਾਨ ਨੇ ਆਪਣੇ-ਆਪਣੇ ਵਿਚਾਰ ਰੱਖੇ, ਮੈਂ ਸਾਰੇ ਸੁਣੇ। ਸਪੀਕਰ ਸਾਹਿਬ, ਅਸੀਂ ਲਗਾਤਾਰ ਕਹਿੰਦੇ ਰਹੇ ਹਾਂ ਕਿ ਪੰਜਾਬ ਦੇ ਨਾਲ ਬੜਾ ਧੱਕਾ ਹੋਇਆ ਹੈ, ਪੰਜਾਬ ਨਾਲ ਸਦਾ ਵਿਤਕਰਾ ਹੁੰਦਾ ਰਿਹਾ ਹੈ। ਸਾਡਾ ਚੰਡੀਗੜ੍ਹ ਖੋਹ ਲਿਆ, ਪੰਜਾਬੀ ਬੋਲਦੇ ਇਲਾਕੇ ਸਾਨੂੰ ਨਹੀਂ ਦਿੱਤੇ, ਸਾਡੇ ਪਾਣੀ ਖੋਹਣ ਦੀ ਕੋਸ਼ਿਸ਼ ਕੀਤੀ ਗਈ ਅਤੇ ਸਾਡੀ ਫੈਡਰਲ ਢਾਂਚੇ ਦੀ ਮੰਗ ਕਿ ਸਟੇਟਾਂ ਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ, ਨਹੀਂ ਮੰਨੀ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਮੇਰੇ ਸਾਹਮਣੇ ਬਹੁਤ ਹੀ ਸਤਿਕਾਰਯੋਗ ਲੀਡਰ ਆਫ ਦਿ ਆਪੋਜੀਸ਼ਨ ਬੀਬੀ ਜੀ ਬੈਠੇ ਹਨ, ਇਨ੍ਹਾਂ ਨੇ ਆਪਣੇ ਭਾਸ਼ਣ ਰਾਹੀਂ ਕਿਹਾ ਕਿ ਜੋ ਸਾਡੀ ਮੰਗ ਰਹੀ ਉਹ ਜਾਇਜ਼ ਰਹੀ ਹੈ, ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਅਖੀਰ ਵਿੱਚ ਇਨ੍ਹਾਂ ਨੇ ਇਹ ਗੱਲ ਮੰਨ ਹੀ ਲਈ ਕਿ ਇਹ ਜਿਹੜੀਆਂ ਮੰਗਾਂ ਸਨ, ਪੰਜਾਬ ਨਾਲ ਜੋ ਵਿਤਕਰੇ ਹੋਏ, ਉਹ ਸੱਚ ਹੋਏ। ਸਪੀਕਰ ਸਾਹਿਬ, ਇਹ ਵਿਤਕਰਾ ਹੋਇਆ.....................

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ** ** ** **

**Mr. Speaker :** No Point of Order.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਵਿਤਕਰੇ ਕੌਣ ਕਰ ਸਕਦਾ ਹੈ ? ਵਿਤਕਰਾ ਉਹ ਕਰ ਸਕਦਾ ਹੈ ਜਿਸ ਕੋਲ ਤਾਕਤ ਹੋਵੇ ਜਾਂ ਜਿਸ ਕੋਲ ਇਨਸਾਫ ਕਰਨ ਦੀ ਸ਼ਕਤੀ ਹੋਵੇ। ਮੇਰੇ ਕੋਲ ਇਹ ਸਾਰਾ ਪਿਛਲੇ 62 ਸਾਲ ਦਾ ਰਿਕਾਰਡ ਹੈ ਕਿ ਕਿਸ ਨੇ ਕਿੰਨੇ ਸਾਲ ਰਾਜ ਕੀਤਾ। 62 ਸਾਲ ਵਿਚੋਂ, ਸਪੀਕਰ ਸਾਹਿਬ, 47 ਸਾਲ ਕਾਂਗਰਸ ਦਾ ਰਾਜ ਰਿਹਾ, ਸਿਰਫ 16 ਸਾਲ ਸ਼੍ਰੋਮਣੀ ਅਕਾਲੀ ਦਲ—ਬੀ.ਜੇ.ਪੀ. ਦਾ ਰਾਜ ਰਿਹਾ ਅਤੇ 16 ਸਾਲਾਂ ਵਿਚੋਂ ਇਕੱਲੇ ਇਕ ਵੇਰ ਸਾਨੂੰ ਪੂਰੇ ਪੰਜ ਸਾਲ ਰਾਜ ਕਰਨ ਦਾ ਮੌਕਾ ਦਿੱਤਾ, ਨਹੀਂ ਤਾਂ ਕਦੇ ਸਾਲ ਬਾਅਦ, ਕਦੇ ਦੋ ਸਾਲ ਬਾਅਦ ਅਤੇ ਕਦੇ ਡੇਢ ਸਾਲ ਬਾਅਦ ਸੈਂਟਰ ਦੀ ਸਰਕਾਰ ਨੇ ਸਾਨੂੰ ਚੱਲਣ ਨਹੀਂ ਦਿੱਤਾ। ਸਾਡੀ ਸਰਕਾਰ ਤੋੜ ਦਿੰਦੀ ਸੀ ਤਾਂ ਫਿਰ ਵਿਤਕਰਾ ਕਿਸ ਨੇ ਕੀਤਾ ? ਅਸੀਂ ਤਾਂ ਲਗਾਤਾਰ ਇਹ ਕਹਿੰਦੇ ਰਹੇ ਹਾਂ ਕਿ ਸੈਂਟਰ ਦੀ ਸਰਕਾਰ ਸਾਡੇ ਨਾਲ ਲਗਾਤਾਰ ਵਿਤਕਰਾ ਕਰਦੀ ਰਹੀ ਹੈ। ਸਪੀਕਰ ਸਾਹਿਬ, ਪਿਛਲੇ ਦੋ ਦਿਨਾਂ ਵਿੱਚ ਮਾਨਯੋਗ ਮੈਂਬਰ ਸਾਹਿਬਾਨ, ਜਿਹੜੇ ਮੇਰੇ ਸਾਹਮਣੇ ਬੈਠੇ ਹਨ, ਜਿਹੜੇ ਵੀ ਅਸੀਂ ਪ੍ਰੋਜੈਕਟ ਦਾ ਜ਼ਿਕਰ ਕੀਤਾ, ਇਹ ਹਰ ਵਾਰੀ ਕਹਿੰਦੇ ਹਨ ਕਿ ਸੈਂਟਰ ਦਾ ਪੈਸਾ ਹੈ। ਅਸੀਂ ਕਹਿੰਦੇ ਹਾਂ ਸਾਡਾ ਪੈਸਾ ਹੈ। ਬੱਚਾ-ਬੱਚਾ ਜਾਣਦਾ ਹੈ। ਸੈਂਟਰ ਕੋਲ ਕੋਈ ਕਾਰਖਾਨਾ ਨਹੀਂ ਲੱਗਿਆ। ਸੈਂਟਰ ਕੋਲ ਕੋਈ ਪ੍ਰਿੰਟਿੰਗ ਮਸ਼ੀਨ ਨਹੀਂ ਲੱਗੀ ਕਿ ਪੈਸੇ ਪ੍ਰਿੰਟ ਕੀਤੇ ਜਾਣ। ਸਾਰਾ ਪੈਸਾ ਸੂਬੇ ਦੇ ਲੋਕਾਂ ਤੋਂ ਇਕੱਠਾ ਕੀਤਾ ਜਾਂਦਾ ਹੈ, ਟੈਕਸਾਂ ਰਾਹੀਂ। ਜੇ ਸੈਂਟਰ ਤੋਂ 100 ਰੁਪਿਆ ਇੱਕਠਾ ਹੁੰਦਾ ਹੈ, ਤਾਂ ਉਸ ਵਿੱਚ ਟੈਕਸ ਮੈਂ ਵੀ ਭਰਦਾ ਹਾਂ, ਬੀਬੀ ਜੀ ਵੀ ਭਰਦੇ ਹਨ, ਸਾਰੇ ਭਰਦੇ ਹਨ। ਸਾਰਾ ਪੈਸਾ ਇਕੱਠਾ

**Expunged as ordered by the Chair.

[ਉਪ ਮੁੱਖ ਮੰਤਰੀ]

ਕਰਕੇ ਦਿੱਲੀ ਚਲਾ ਜਾਂਦਾ ਹੈ ਤੇ ਉਥੋਂ ਸਿਰਫ 30 ਫੀਸਦੀ ਪੈਸਾ ਸੂਬਿਆਂ ਨੂੰ ਵੰਡਿਆ ਜਾਂਦਾ ਹੈ ਤੇ ਉਸ 30 ਫੀਸਦੀ ਵਿੱਚੋਂ ਇਕੱਲੇ ਪੰਜਾਬ ਦਾ ਕਿੰਨਾ ਹਿੱਸਾ ਆਉਂਦਾ ਹੈ, 1.3% ਜਾਂ 1.4%। ਜੇ 100 ਰੁਪਏ ਦੇ ਹਿਸਾਬ ਨਾਲ ਦੇਖੀਏ ਤਾਂ ਕੇਵਲ 45 ਪੈਸੇ ਸਾਡੇ ਕੋਲ ਆਉਂਦੇ ਹਨ। ਫਿਰ ਇਹ ਵਿਤਕਰਾ ਨਹੀਂ ਹੈ ? ਸੈਂਟਰ ਅਮੀਰ ਹੋ ਰਿਹਾ ਹੈ, ਸਟੇਟਾਂ ਗਰੀਬ ਹੋ ਰਹੀਆਂ ਹਨ। ਇਸੇ ਕਰਕੇ ਅਸੀਂ ਲਗਾਤਾਰ ਮੰਗ ਕਰ ਰਹੇ ਹਾਂ ਕਿ ਸਟੇਟਾਂ ਨੂੰ ਪਾਵਰਾਂ ਦਿੱਤੀਆਂ ਜਾਣ। ਸਾਡੇ ਕੋਲ ਜ਼ਿਆਦਾ ਪੈਸਾ ਹੋਵੇ। ਜੇ ਸਾਡੇ ਕੋਲ ਜ਼ਿਆਦਾ ਪੈਸਾ ਹੋਵੇਗਾ ਤਾਂ ਅਸੀਂ ਮਰਜ਼ੀ ਨਾਲ ਕੰਮ ਕਰਵਾ ਸਕਾਂਗੇ। ਅਸੀਂ ਮਰਜ਼ੀ ਨਾਲ ਡਿਵੈਲਪਮੈਂਟ ਕਰਵਾ ਸਕਾਂਗੇ।

ਸਪੀਕਰ ਸਾਹਿਬ, ਦੂਜਾ ਜ਼ਿਕਰ ਚੰਡੀਗੜ੍ਹ ਤੇ ਪੰਜਾਬੀ ਬੋਲਦੇ ਇਲਾਕਿਆਂ ਦਾ ਹੁੰਦਾ ਹੈ। ਸਪੀਕਰ ਸਾਹਿਬ, ਪੂਰੇ ਦੇਸ਼ ਵਿੱਚ ਇੱਕ ਪਰੰਪਰਾ ਹੈ। ਜਦੋਂ ਕੋਈ ਸੂਬਾ ਡਿਵਾਈਡ ਕੀਤਾ ਜਾਂਦਾ ਹੈ ਤਾਂ ਜਿਹੜਾ ਸੂਬਾ ਨਵਾਂ ਬਣਦਾ ਹੈ, ਉਸ ਦੀ ਕੈਪੀਟਲ ਵੱਖਰੀ ਹੁੰਦੀ ਹੈ। ਬਿਹਾਰ ਨੂੰ ਡਿਵਾਈਡ ਕੀਤਾ ਗਿਆ। ਪਟਨਾ ਕੈਪੀਟਲ ਬਿਹਾਰ ਕੋਲ ਰਹਿ ਗਈ। ਝਾਰਖੰਡ ਦੀ ਕੈਪੀਟਲ ਰਾਂਚੀ ਬਣ ਗਈ। ਯੂ.ਪੀ. ਨੂੰ ਡਿਵਾਈਡ ਕੀਤਾ ਗਿਆ। ਲਖਨਊ ਯੂ.ਪੀ. ਕੋਲ ਰਹਿ ਗਿਆ। ਉਤਰਾਂਚਲ ਦੀ ਕੈਪੀਟਲ ਦੇਹਰਾਦੂਨ ਬਣਾ ਦਿੱਤੀ ਗਈ। ਮੈਂ ਕਿੰਨੇ ਨਾਂ ਗਿਣਾ ਸਕਦਾ ਹਾਂ। ਜੇ ਇੱਕ ਪਰੰਪਰਾ ਸਾਰੇ ਦੇਸ਼ ਵਾਸਤੇ ਹੈ ਤਾਂ ਫਿਰ ਪੰਜਾਬ ਨਾਲ ਇਹ ਵਿਤਕਰਾ ਕਿਉਂ ਹੈ ? ਉਵੇਂ ਹੀ ਪਾਣੀਆਂ ਦੀ ਗੱਲ ਲੈ ਲਓ। ਜੇ ਇੱਕ ਪਰੰਪਰਾ, ਇੱਕ ਕਾਨੂੰਨ ਸਾਰੇ ਦੇਸ਼ ਵਾਸਤੇ ਹੈ ਅਤੇ ਜੇ ਦੋ ਸੂਬਿਆਂ ਵਿਚ ਡਿਸਪਿਊਟ ਹੋ ਜਾਵੇ ਤਾਂ ਰਿਪੇਅਰੀਅਨ ਰਾਈਟਸ ਮੁਤਾਬਕ ਫੈਸਲਾ ਹੁੰਦਾ ਹੈ ਪਰ ਪੰਜਾਬ ਵਾਸਤੇ ਅਲੱਗ ਕਾਨੂੰਨ ਕਿਉਂ ਹੈ ? ਇਸੇ ਕਰਕੇ ਅਸੀਂ ਕਹਿ ਰਹੇ ਹਾਂ ਕਿ ਸਾਡੇ ਨਾਲ ਵਿਤਕਰਾ ਹੁੰਦਾ ਰਿਹਾ ਹੈ।

ਸਪੀਕਰ ਸਾਹਿਬ, ਹੁਣ ਗੱਲ ਆਈ, 84 ਦੇ ਕਤਲੇਆਮ ਦੀ। ਮੇਰੇ ਤੋਂ ਪਹਿਲਾਂ ਬੀਬੀ ਜੀ ਤੇ ਕਾਂਗਰਸ ਦੇ ਸਾਰੇ ਮੈਂਬਰਾਂ ਨੇ ਹਰ ਵਾਰ ਕੋਸ਼ਿਸ਼ ਕੀਤੀ ਤੇ ਇਹ ਕਹਿੰਦੇ ਹਨ ਕਿ ਆਪਾਂ ਨੂੰ ਭੁੱਲ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਅਸਲੀ ਗੱਲ ਇਹ ਹੈ ਕਿ ਕਾਂਗਰਸ ਪਾਰਟੀ ਸਾਨੂੰ ਭੁੱਲਣ ਨਹੀਂ ਦਿੰਦੀ, ਕਿਸੇ ਪੰਜਾਬੀ ਨੂੰ ਭੁੱਲਣ ਨਹੀਂ ਦਿੰਦੀ, ਕਿਸੇ ਦੇਸ਼ ਵਾਸੀ ਨੂੰ ਭੁੱਲਣ ਨਹੀਂ ਦਿੰਦੀ, ਸਾਰੇ ਮੈਂਬਰ ਸਾਹਿਬਾਨ ਬੈਠੇ ਹਨ। ਅੱਜ ਉਸ ਬਾਪ ਨੂੰ ਪੁੱਛੋ ਜਿਸ ਦੇ ਛੇ ਸਾਲ ਦੇ ਬੱਚੇ ਨੂੰ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਅੱਗ ਨਾਲ ਮਚਾਇਆ ਗਿਆ, ਕੀ ਉਹ ਭੁੱਲ ਸਕਦਾ ਹੈ ? (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਉਸ ਮਾਂ ਨੂੰ ਪੁੱਛੋ ਜਿਸ ਦੇ ਚਾਰ ਸਾਲ ਦੇ ਬੱਚੇ ਨੂੰ ਅੱਗ ਨਾਲ ਸਾੜਿਆ ਗਿਆ, ਕੀ ਉਹ ਭੁੱਲ ਸਕਦੀ ਹੈ ? ਇੱਕ ਬਾਪ ਨੂੰ ਪੁੱਛੋ ਜਿਸ ਨੂੰ ਬਜ਼ੁਰਗ ਅਵਸਥਾ ਵਿਚ ਘੜੀਸਿਆ ਗਿਆ ਤੇ ਮਾਰਿਆ ਗਿਆ। ਉਸ ਇਨਸਾਨ ਨੂੰ ਪੁੱਛੋ ਜਿਸ ਦੀ ਘਰਵਾਲੀ ਦਾ ਉਸ ਦੇ ਸਾਹਮਣੇ ਬਲਾਤਕਾਰ ਕੀਤਾ ਗਿਆ। 16 ਸਾਲ ਦੀਆਂ ਲੜਕੀਆਂ ਦਾ ਬਲਾਤਕਾਰ ਕੀਤਾ ਗਿਆ। ਕੀ ਉਹ ਭੁੱਲ ਸਕਦੇ ਹਨ ? ਤੁਸੀਂ ਕਹਿੰਦੇ ਹੋ ਕਿ ਭੁੱਲ ਜਾਓ। ਇਹ ਉਦੋਂ ਭੁੱਲਣਗੇ ਜਦੋਂ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਜਾਣਗੀਆਂ ਪਰ, ਸਪੀਕਰ ਸਾਹਿਬ, 25 ਸਾਲ ਹੋ ਗਏ ਹਨ, ਕਿਸੇ ਨੂੰ ਸਜ਼ਾ ਨਹੀਂ ਦਿੱਤੀ ਗਈ। ਜੇ ਕੋਈ ਕਤਲ ਹੋ ਜਾਂਦਾ ਹੈ ਤਾਂ ਛੇ ਮਹੀਨੇ ਵਿੱਚ ਜਾਂ ਦੋ ਮਹੀਨੇ ਵਿੱਚ ਜਾਂ ਇੱਕ ਮਹੀਨੇ ਵਿੱਚ ਜਾ

ਪੰਦਰਾਂ ਦਿਨਾਂ ਵਿੱਚ ਕਾਤਲ ਫੜ੍ਹ ਲਿਆ ਜਾਂਦਾ ਹੈ ਪਰ ਇੱਥੇ ਹਜ਼ਾਰਾਂ ਕਤਲ ਹੋਏ ਪਰ ਅੱਜ ਤੱਕ ਕੋਈ ਫੜ੍ਹਿਆ ਨਹੀਂ ਗਿਆ। ਸਜ਼ਾ ਨਹੀਂ ਦਿੱਤੀ ਗਈ। ਬੜੇ ਕਮਿਸ਼ਨ ਬਣੇ ਪਰ ਕਮਿਸ਼ਨ ਬਣਦੇ ਰਹੇ ਤੇ ਉਨ੍ਹਾਂ ਨੂੰ ਖਤਮ ਕੀਤਾ ਜਾਂਦਾ ਰਿਹਾ ਪਰ ਜਿਨ੍ਹਾਂ ਅਫਸਰਾਂ ਦਾ ਨਾਂ ਲਿਆ ਗਿਆ, ਉਨ੍ਹਾਂ ਨੂੰ ਪਰਮੋਸ਼ਨਾਂ ਦਿੱਤੀਆਂ ਗਈਆਂ। ਇਹ ਸਭ ਕੁਝ ਰਿਕਾਰਡ ਤੇ ਹੈ। ਸਪੀਕਰ ਸਾਹਿਬ, ਹਿੰਦੁਸਤਾਨ ਵਿੱਚ ਤਾਂ ਕੀ, ਦੁਨੀਆ ਵਿਚ ਕਿਤੇ ਚਲੇ ਜਾਓ, ਕਿਸੇ ਨੂੰ ਪੁੱਛ ਲਓ, 84 ਦਾ ਕਤਲੇਆਮ ਕਿਸ ਨੇ ਕੀਤਾ ? ਤਿੰਨ ਨਾਂ ਤਾਂ ਬੱਚੇ-ਬੱਚੇ ਨੂੰ ਪੁੱਛ ਲਓ। ਦੱਸ ਸਾਲ ਦੇ ਬੱਚੇ ਨੂੰ ਵੀ ਪੁੱਛੋ ਤਾਂ ਤਿੰਨ ਨਾਮ ਇੱਕ ਦਮ ਆਉਣਗੇ-ਸੱਜਣ ਕੁਮਾਰ, ਐਚ.ਕੇ.ਐਲ. ਭਗਤ ਅਤੇ ਜਗਦੀਸ਼ ਟਾਈਟਲਰ। ਸਪੀਕਰ ਸਾਹਿਬ, ਇਹ ਭੁਲਾਉਣ ਦਿੰਦੇ ਹਨ ? ਇਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਪਿਛਲੇ 25 ਸਾਲਾਂ ਵਿੱਚ ਐਮ.ਪੀ. ਬਣਾਇਆ, ਕਾਂਗਰਸ ਨੇ ਪਾਰਲੀਮੈਂਟ ਮੈਂਬਰ ਬਣਾਇਆ, ਮੰਤਰੀ ਬਣਾਇਆ ਅਤੇ ਹਰ ਟਾਈਮ ਉਨ੍ਹਾਂ ਨੂੰ ਬਚਾਉਣ ਦੀ ਕੋਸ਼ਿਸ਼ ਹੁੰਦੀ ਹੈ। ਨਾਨਾਵਤੀ ਕਮਿਸ਼ਨ ਦੀ ਪਾਰਲੀਮੈਂਟ ਵਿੱਚ ਰਿਪੋਰਟ ਪੇਸ਼ ਹੋਈ। ਟਾਈਟਲਰ ਉਦੋਂ ਮੰਤਰੀ ਸੀ। ਉਦੋਂ ਸਾਨੂੰ ਮੌਕਾ ਮਿਲਿਆ। ਮੈਂ ਧੰਨਵਾਦ ਕਰਦਾ ਹਾਂ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਦਾ, ਧੰਨਵਾਦ ਕਰਦਾ ਹਾਂ ਮੀਡੀਆ ਦਾ, ਜਿਨ੍ਹਾਂ ਨੇ ਸਾਡੀ ਸਪੋਰਟ ਕੀਤੀ। ਉਦੋਂ ਪ੍ਰਾਈਮ ਮਨਿਸਟਰ ਸਾਹਿਬ ਕੋਲ ਬੜੇ ਜ਼ੋਰਦਾਰ ਤਰੀਕੇ ਨਾਲ ਗੱਲ ਰੱਖੀ ਗਈ ਅਤੇ ਉਦੋਂ ਉਨ੍ਹਾਂ ਨੂੰ ਮੰਤਰੀ ਪਦ ਤੋਂ ਲਾਹਿਆ ਜਦੋਂ ਪਤਾ ਚੱਲਿਆ ਕਿ ਨਾਨਾਵਤੀ ਕਮਿਸ਼ਨ ਦੀ ਰਿਪੋਰਟ ਵਿੱਚ ਟਾਈਟਲਰ, ਸੱਜਣ ਕੁਮਾਰ ਅਤੇ ਐਚ.ਕੇ.ਐਲ. ਭਗਤ ਬਾਰੇ ਦੱਸਿਆ ਗਿਆ ਕਿ ਕਿਵੇਂ ਬੱਸਾਂ ਵਿੱਚ ਲੋਕਾਂ ਨੂੰ ਲਿਆਂਦਾ ਗਿਆ ਅਤੇ ਕਿਵੇਂ ਇੱਕ-ਇੱਕ ਘਰ ਦਾ ਨਾਮ ਪਹਿਲਾਂ ਹੀ ਪਤਾ ਸੀ। ਉਸ ਤੋਂ ਬਾਅਦ ਸੀ.ਬੀ.ਆਈ. ਦੀ ਇਨਕੁਆਇਰੀ ਹੋਈ। ਇਹ ਸੀ.ਬੀ.ਆਈ. ਦਾ ਬੜਾ ਜ਼ਿਕਰ ਕਰਦੇ ਰਹਿੰਦੇ ਹਨ ਕਿ ਸੀ.ਬੀ.ਆਈ. ਹੈ। ਸੀ.ਬੀ.ਆਈ. ਕੀ ਚੀਜ਼ ਹੈ ? ਇਹ ਕਾਂਗਰਸ ਦੀ ਏਜੰਸੀ ਬਣ ਗਈ ਹੈ। ਸਪੀਕਰ ਸਾਹਿਬ, ਉਸ ਸੀ.ਬੀ.ਆਈ. ਦੀ ਗੱਲ ਕਰਦੇ ਹਨ, ਜਿਸ ਨੇ 15 ਦਿਨ ਹੋ ਗਏ ਚਾਰਜਸ਼ੀਟ ਦਿੱਤੀ ਨੂੰ ਅਤੇ 15 ਦਿਨਾਂ ਵਿੱਚ ਸੱਜਣ ਕੁਮਾਰ ਨੂੰ ਫੜ ਨਹੀਂ ਸਕੇ ਜਿਸ ਨੂੰ ਇਨ੍ਹਾਂ ਨੇ 60-60 ਗੰਨਮੈਨ ਦਿੱਤੇ ਹਨ। ਜਿਹੜੀ ਸੀ.ਬੀ.ਆਈ. ਸੱਜਣ ਕੁਮਾਰ ਨੂੰ 60 ਗੰਨਮੈਨ ਦਿੱਤੇ ਹੋਏ ਨੂੰ ਫੜ ਨਹੀਂ ਸਕਦੀ, ਉਹ ਫਿਰ ਕਿਸ ਨੂੰ ਫੜੇਗੀ ? (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਕੋਰਟ ਨੇ ਵੀ ਕਿਹਾ ਕਿ ਸੀ.ਬੀ.ਆਈ. ਕੀ ਕਰਦੀ ਹੈ ? ਇਸ ਕਰਕੇ, ਸਪੀਕਰ ਸਾਹਿਬ, ਇਹ ਭੁੱਲਣ ਨਹੀਂ ਦਿੰਦੇ ਅਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਉਦੋਂ ਤੱਕ ਨਹੀਂ ਭੁਲਾਂਗੇ ਜਦੋਂ ਤੱਕ ਜਿੰਨੇ ਵੀ ਗੁਨਾਹਗਾਰ ਹਨ, ਉਨ੍ਹਾਂ ਨੂੰ ਸਜ਼ਾ ਨਹੀਂ ਮਿਲਦੀ। (ਥੰਪਿੰਗ) ਉਦੋਂ ਤੱਕ ਲੜਾਈ ਜਾਰੀ ਰਹੇਗੀ। ਜਿੰਨਾ ਮਰਜ਼ੀ ਕਹੀ ਚੱਲੋ ਕਿ ਭੁੱਲ ਜਾਓ, ਭੁੱਲ ਜਾਓ, ਨਾ ਅਸੀਂ ਭੁੱਲਣਾ ਹੈ, ਨਾਂ ਪੰਜਾਬ ਵਾਸੀਆਂ ਨੇ ਭੁੱਲਣਾ ਹੈ, ਨਾ ਦੇਸ਼ ਵਾਸੀਆਂ ਨੇ ਭੁੱਲਣਾ ਹੈ, ਜਦੋਂ ਤੱਕ ਉਨ੍ਹਾਂ ਲੋਕਾਂ ਨੂੰ ਇਨਸਾਫ ਨਹੀਂ ਮਿਲਦਾ।

ਸਪੀਕਰ ਸਾਹਿਬ, ਹੁਣ ਮੈਂ ਸਾਡੀ ਸਰਕਾਰ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਬੀਬੀ ਜੀ ਨੇ ਬੜੀਆਂ ਗੱਲਾਂ ਕਹੀਆਂ। ਮੇਰਾ ਪਹਿਲਾ ਮੌਕਾ ਹੈ ਜਦੋਂ ਇਥੇ ਹਾਊਸ ਵਿੱਚ ਇਨ੍ਹਾਂ ਨੂੰ ਸੁਣਿਆ ਹੈ। ਬੱਸ 20-25 ਮਿੰਟਾਂ ਵਿੱਚ ਹੀ ਕਹਿ ਦਿੱਤਾ ਕਿ ਗਵਰਨਰ ਸਾਹਿਬ ਦਾ ਜਿਹੜਾ ਭਾਸ਼ਣ ਹੈ, ਇਹ ਤਾਂ ਕੁਝ ਵੀ ਨਹੀਂ ਜੀ। ਅਸਲੀ ਗੱਲ ਹੈ ਕਿ ਇਨ੍ਹਾਂ ਨੇ ਇੰਨਾ ਕੁਝ ਦੇਖ ਲਿਆ ਕਿ ਇਹ ਘਾਬਰ ਗਏ ਕਿ ਇਸ ਦਾ ਇਨ੍ਹਾਂ ਕੋਲ ਜਵਾਬ ਹੀ ਨਹੀਂ ਹੈ। (ਹਾਸਾ) ਮੈਂ ਦੱਸਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਜਿਹੜੀ ਰੇਲ

[ਉਪ ਮੁੱਖ ਮੰਤਰੀ]

ਗੱਡੀ ਸੀ, ਜਿਸ ਤਰ੍ਹਾਂ ਮੈਂ ਜ਼ਿਕਰ ਕੀਤਾ ਹੈ ਕਿ 47 ਸਾਲ ਇਨ੍ਹਾਂ ਨੇ ਰਾਜ ਕੀਤਾ ਹੈ, ਉਹ ਰੇਲ ਗੱਡੀ ਇਨ੍ਹਾਂ ਨੇ ਲੀਹੋਂ ਲਾਹ ਦਿੱਤੀ, ਅਸੀਂ ਉਸ ਰੇਲ ਗੱਡੀ ਨੂੰ ਲੀਹ ਤੇ ਪਾਇਆ ਹੈ। ਸਪੀਕਰ ਸਾਹਿਬ, ਸਾਰੇ ਹੀ ਜਾਣਦੇ ਹਨ..........

**ਸਰਦਾਰ ਸੁਖਪਾਲ ਸਿੰਘ ਖਹਿਰਾ :** ** ** **

**ਮਾਨਯੋਗ ਸਪੀਕਰ :** ਮੈਂ ਤੁਹਾਡੇ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਪਲੀਜ਼ ਅਰਾਮ ਨਾਲ ਬੈਠੋ। No Point of Order, ਬੈਠੋ ਜੀ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਬਣੀ, ਅਸੀਂ ਪਹਿਲੇ ਹਫਤੇ ਬੈਠੇ ਤਾਂ ਅਸੀਂ ਸੋਚਿਆ ਕਿ ਆਪਣੇ ਪੰਜਾਬ ਦੇ ਐਡਵਾਂਟੇਜ ਕੀ-ਕੀ ਹਨ ਅਤੇ ਆਪਣੇ ਪੰਜਾਬ ਦੇ ਡਿਸਐਡਵਾਂਟੇਜ ਕੀ ਹਨ। ਸਪੀਕਰ ਸਾਹਿਬ, ਆਪਣਾ ਸਭ ਤੋਂ ਵੱਡਾ ਡਿਸਐਡਵਾਂਟੇਜ ਆਪਣੀ ਖੇਤੀਬਾੜੀ ਹੈ। ਆਪਾਂ ਇਕੱਲੇ ਦੇਸ਼ ਨੂੰ ਹੀ ਨਹੀਂ ਬਲਕਿ ਪੂਰੀ ਦੁਨੀਆ ਨੂੰ ਅੰਨ ਦਿੰਦੇ ਹਾਂ। ਸਪੀਕਰ ਸਾਹਿਬ, ਆਪਣੀ ਸਭ ਤੋਂ ਵੱਡੀ ਡਿਸਐਡਵਾਂਟੇਜ ਹੈ ਕਿ ਆਪਾਂ ਲੈਂਡ ਲੋਕਡ ਦੇਸ਼ ਹਾਂ। ਇਕ ਪਾਸੇ ਪਾਕਿਸਤਾਨ ਹੈ ਅਤੇ ਦੂਜੇ ਪਾਸੇ ਆਪਣਾ ਘੇਰਾ ਉਨ੍ਹਾਂ ਸੂਬਿਆਂ ਨਾਲ ਪੈ ਗਿਆ ਹੈ ਜਿਥੇ ਸਾਰੇ ਇੰਡਸਟਰੀ ਦੇ ਕੰਨਸੈਸ਼ਨਜ਼ ਦਿੱਤੇ ਹੋਏ ਹਨ। ਫਿਰ ਅਸੀਂ ਸਾਰਾ ਕੁਝ ਵੇਖਿਆ ਅਤੇ ਅਸੀਂ ਸੋਚਿਆ ਇਸ ਡਿਸਐਡਵਾਂਟੇਜ ਨੂੰ ਕਿਵੇਂ ਐਡਵਾਂਟੇਜ ਵਿਚ ਕਨਵਰਟ ਕਰੀਏ, ਕੀ ਕਰੀਏ ਕਿ ਜਿਸ ਦੇ ਨਾਲ ਲੋਕ ਸਾਡੇ ਕੋਲ ਆਉਣ। ਸਪੀਕਰ ਸਾਹਿਬ, ਸਾਰੀ ਦੁਨੀਆ ਦੇ ਜਿਹੜੇ ਵੀ ਮੁਲਕ ਨੇ ਤਰੱਕੀ ਕੀਤੀ ਹੈ, ਉਸ ਵੇਲੇ ਹੀ ਤਰੱਕੀ ਹੋਈ ਹੈ, ਜਦੋਂ ਉਸ ਦੇਸ਼ ਵਿਚ ਬਿਜਲੀ ਆਮ ਹੋਈ ਹੈ। ਸਪੀਕਰ ਸਾਹਿਬ, ਅਸੀਂ ਪਹਿਲਾਂ ਹੀ ਫੈਸਲਾ ਕੀਤਾ ਕਿ ਅਸੀਂ ਪੰਜਾਬ ਵਿਚ ਬਿਜਲੀ ਆਮ ਕਰ ਦੇਣੀ ਹੈ, ਸਰਪਲੱਸ ਕਰ ਦੇਣੀ ਹੈ। (ਥੰਪਿੰਗ) ਹੁਣ ਸਰਪਲੱਸ ਕਿਸ ਤਰ੍ਹਾਂ ਹੋਵੇਗੀ ? ਸਪੀਕਰ ਸਾਹਿਬ, ਇਹ ਸਰਪਲੱਸ ਕੋਈ ਖਰੀਦਣ ਨਾਲ ਨਹੀਂ ਹੁੰਦੀ। ਖਰੀਦ ਤਾਂ ਤੁਸੀਂ ਆਲੂ ਵੀ ਸਕਦੇ ਹੋ, ਖਰੀਦ ਤਾਂ ਤੁਸੀਂ ਸਬਜ਼ੀ ਵੀ ਸਕਦੇ ਹੋ, ਕੱਪੜੇ ਵੀ ਖਰੀਦ ਸਕਦੇ ਹੋ ਪਰ ਇਹ ਖਰੀਦਣ ਨਾਲ ਨਹੀਂ ਹੁੰਦੀ। ਸਾਨੂੰ ਆਪਣੇ ਬਲਬੂਤੇ ਉਤੇ ਖੜ੍ਹਾ ਹੋਣਾ ਪੈਣਾ ਹੈ। ਅੱਜ ਪੂਰੇ ਹਿੰਦੁਸਤਾਨ ਵਿਚ ਚਲੇ ਜਾਓ ਤਾਂ ਕਿਸੇ ਵੀ ਸੂਬੇ ਕੋਲ ਸਰਪਲੱਸ ਬਿਜਲੀ ਨਹੀਂ ਹੈ, ਵਾਧੂ ਬਿਜਲੀ ਨਹੀਂ ਹੈ। ਅਸੀਂ ਫੈਸਲਾ ਕੀਤਾ ਕਿ ਅਸੀਂ ਆਪਣੇ ਬਲਬੂਤੇ ਉਤੇ ਖੜ੍ਹਾ ਹੋਣਾ ਹੈ। ਅਸੀਂ ਉਦੋਂ ਚਾਰ ਪ੍ਰਾਜੈਕਟਾਂ ਨੂੰ ਮਨਜ਼ੂਰੀ ਦਿੱਤੀ। (ਥੰਪਿੰਗ) ਸਪੀਕਰ ਸਾਹਿਬ, ਸਾਨੂੰ ਆਜ਼ਾਦ ਹੋਇਆ ਨੂੰ 60-62 ਸਾਲ ਹੋਏ ਹਨ ਅਤੇ ਪੂਰੇ 60 ਸਾਲਾਂ ਦੇ ਵਿਚ ਪੰਜਾਬ ਵਿਚ ਬਿਜਲੀ ਦੀ ਕਪੈਸਿਟੀ ਸਿਰਫ 6800 ਮੈਗਾਵਾਟ ਬਣੀ ਤੇ ਇਸ ਵਿਚੋਂ 2500 ਮੈਗਾਵਾਟ ਥਰਮਲ ਪਲਾਟਾਂ ਦੀ ਹੈ। ਇਸ ਤੋਂ ਜ਼ਿਆਦਾ ਹਾਈਡਲ ਦੀ ਹੈ, ਇਹ 60 ਸਾਲਾਂ ਵਿੱਚ ਹੋਈ ਹੈ ਜਦ ਕਿ ਆਪਣੀ ਡਿਮਾਂਡ 9700 ਮੈਗਾਵਾਟ ਦੇ ਨੇੜੇ ਹੈ ਅਤੇ ਇਸ ਤਰ੍ਹਾਂ ਤਿੰਨ ਹਜ਼ਾਰ ਮੈਗਾਵਾਟ ਦੀ ਕਮੀ ਹੈ। ਇਹ ਤਾਂ ਹੀ ਅੱਜ ਸਾਡੇ ਘਰਾਂ ਵਿਚ ਬਿਜਲੀ ਦੇ ਕੱਟ ਲੱਗਦੇ ਹਨ। ਇਸ ਲਈ ਅਸੀਂ ਦੋਸ਼ੀ ਨਹੀਂ ਹਾਂ। ਜੇਕਰ ਕੱਟ ਲੱਗਦੇ ਹਨ ਤਾਂ ਅਸੀਂ ਦੋਸ਼ੀ ਨਹੀਂ ਹਾਂ। ਬਿਜਲੀ ਕੋਈ

**Expunged as ordered by the Chair.

ਕਣਕ ਦੀ ਫਸਲ ਨਹੀਂ ਹੈ, ਕੋਈ ਝੋਨੇ ਦੀ ਫਸਲ ਨਹੀਂ ਹੈ ਜਿਹੜੀ ਕਿ ਅੱਜ ਆਪਾਂ ਬੀਜ ਦੇਈਏ ਤੇ ਚਾਰ ਮਹੀਨੇ ਬਾਅਦ ਬਿਜਲੀ ਨਿਕਲ ਆਉਂਦੀ ਹੈ। ਸਪੀਕਰ ਸਾਹਿਬ, ਦੋਸ਼ੀ ਉਹ ਹਨ ਜਿਨ੍ਹਾਂ ਨੇ 47 ਸਾਲ ਰਾਜ ਕੀਤਾ ਹੈ ਪਰ ਥਰਮਲ ਪਲਾਂਟ ਨਹੀਂ ਲਗਾਏ, ਪ੍ਰਾਜੈਕਟ ਨਹੀਂ ਲਗਾਏ ਜਿਨ੍ਹਾਂ ਨਾਲ ਬਿਜਲੀ ਪੈਦਾ ਹੋ ਸਕੇ ਅਤੇ ਪੰਜਾਬ ਦੀ ਮੰਗ ਪੂਰੀ ਹੋ ਸਕੇ। ਅਸੀਂ ਵੱਡੇ ਪ੍ਰਾਜੈਕਟ ਲਗਾਏ ਹਨ, ਜਿਨ੍ਹਾਂ ਦਾ ਕੰਮ ਸ਼ੁਰੂ ਹੋ ਗਿਆ ਹੈ, ਜਿਨ੍ਹਾਂ ਵਿਚ ਤਲਵੰਡੀ ਸਾਬੋ...........(ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਜਿਹੜੇ ਲਹਿਰਾ ਥਰਮਲ ਪਲਾਂਟ ਫੇਜ਼ I ਅਤੇ II ਦੀ ਗੱਲ ਕਰ ਰਹੇ ਹਨ...

**ਮਾਨਯੋਗ ਸਪੀਕਰ** : ਹੁਣ ਤੁਸੀਂ ਗੱਲ ਸੁਣ ਲਵੋ ਕਿ ਤੁਹਾਨੂੰ ਕੋਈ ਡਿਫੀਕਲਟੀ ਹੈ।

**Sardar Sukhpal Singh Khaira :** ** ** **

**ਮਾਨਯੋਗ ਸਪੀਕਰ** : ਠੀਕ ਹੈ, ਬਹੁਤ ਲੱਗੇ ਹਨ। No Point of Order, ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਸੁਣਨ ਦਾ ਜ਼ਿਆਦਾ ਯਤਨ ਕਰੋ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਖਹਿਰਾ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਖਹਿਰਾ ਸਾਹਿਬ ਨੇ ਗਲਤ ਸੁਣਿਆ ਹੈ। ਮੈਂ ਇਹ ਨਹੀਂ ਕਿਹਾ ਕਿ ਪਿਛਲੇ 60 ਸਾਲਾਂ ਵਿਚ ਕੋਈ ਪ੍ਰੋਜੈਕਟ ਨਹੀਂ ਲੱਗੇ। ਮੈਂ ਕਿਹਾ ਹੈ ਕਿ 60 ਸਾਲਾਂ ਵਿਚ 6800 ਮੈਗਾਵਾਟ ਦੇ ਪ੍ਰਾਜੈਕਟ ਹੀ ਲੱਗੇ ਹਨ, ਮੈਂ ਆਹ ਗੱਲ ਕੀਤੀ ਹੈ। ਮੈਂ ਇਹ ਹੀ ਕਿਹਾ ਹੈ ਕਿ 6800 ਮੈਗਾਵਾਟ ਦੇ ਪ੍ਰਾਜੈਕਟ 60-62 ਸਾਲਾਂ ਵਿਚ ਲੱਗੇ ਹਨ। ਅਸੀਂ ਇਨ੍ਹਾਂ ਤਿੰਨ ਸਾਲਾਂ ਵਿਚ ਤਿੰਨ ਵੱਡੇ ਪ੍ਰਾਜੈਕਟ ਲਗਾਏ ਹਨ ਜਿਨ੍ਹਾਂ ਵਿਚ ਤਲਵੰਡੀ ਸਾਬੋ ਵਿਖੇ 1980 ਮੈਗਾਵਾਟ ਦਾ ਪ੍ਰਾਜੈਕਟ ਹੈ ਜਿਸ ਉਤੇ 10,000 ਕਰੋੜ ਰੁਪਏ ਤੋਂ ਉਪਰ ਲੱਗਣੇ ਹਨ। ਇਸ ਤੋਂ ਇਲਾਵਾ ਗੋਇੰਦਵਾਲ ਸਾਹਿਬ ਦਾ 540 ਮੈਗਾਵਾਟ ਅਤੇ ਰਾਜਪੁਰਾ ਵਿਖੇ 1320 ਮੈਗਵਾਟ ਦਾ ਪ੍ਰਾਜੈਕਟ ਲੱਗ ਰਿਹਾ ਹੈ। ਵੱਡੀ ਗੱਲ ਇਹ ਹੈ ਕਿ 29 ਬਾਇਓਮਾਸ ਪ੍ਰਾਜੈਕਟ ਲੱਗ ਰਹੇ ਹਨ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ** ** **

**Mr. Speaker :** No Point of Order.

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਨੂੰ ਅਫ਼ਸੋਸ ਹੈ ਕਿ ਜਦੋਂ ਦੀ ਇਹ ਸਰਕਾਰ ਬਣੀ ਹੈ, ਮਾਨਯੋਗ ਮੈਂਬਰ ਸਾਹਿਬ ਆਪਣੇ ਹਲਕੇ ਵਿੱਚ ਗਏ ਹੀ ਨਹੀਂ। (ਹਾਸਾ) ਸੋ, ਇਸ ਕਰਕੇ ਇਨ੍ਹਾਂ ਨੂੰ ਪਤਾ ਨਹੀਂ, ਉੱਥੇ ਜਾ ਕੇ ਦੇਖੋ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ, ਉਥੇ ਜੇਕਰ ਇੱਕ ਇੱਟ ਵੀ ਲੱਗੀ ਹੋਵੇ...............

---

**Expunged as ordered by the Chair.

**ਮਾਨਯੋਗ ਸਪੀਕਰ** : ਠੀਕ ਹੈ ਜੀ। ਬੈਠੋ।

**ਉਪ ਮੁੱਖ ਮੰਤਰੀ** : ਜੇ ਇੱਕ ਇੱਟ ਵੀ ਲੱਗੀ ਹੋਵੇ ਤਾਂ ਕੀ ਇਹ ਅਸਤੀਫ਼ਾ ਦੇ ਦੇਣਗੇ ?

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਤੁਸੀਂ ਦੇ ਦਿਓਗੇ ? ਤੁਸੀਂ ਹਾਂ ਕਰੋ, ਮੈਂ ਵੀ ਹਾਂ ਕਰ ਦਿਆਂਗਾ। ਜੇਕਰ ਇੱਕ ਵੀ ਇੱਟ ਨਾ ਲੱਗੀ ਹੋਵੇ ਤਾਂ ਉਪ ਮੁੱਖ ਮੰਤਰੀ ਅਸਤੀਫ਼ਾ ਦੇਣ ਅਤੇ ਜੇਕਰ ਇੱਕ ਇੱਟ ਲੱਗੀ ਹੋਵੇ ਤਾਂ ਮੈਂ ਜੀਤ ਮਹਿੰਦਰ ਸਿੰਘ ਅਸਤੀਫ਼ਾ ਦਿਆਂਗਾ। (ਸ਼ੋਰ)

**ਮਾਨਯੋਗ ਸਪੀਕਰ** : ਠੀਕ ਹੈ ਜੀ, ਦੇ ਦੇਣਾ। ਬੈਠੋ। (ਸ਼ੋਰ)

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੀਡੀਆ ਦੇ ਲੋਕ ਆਪ ਜਾ ਕੇ ਦੇਖ ਲੈਣ। ਤਲਵੰਡੀ ਸਾਬੋ ਦਾ ਜਿਹੜਾ ਪ੍ਰਾਜੈਕਟ ਹੈ, ਸਟਰਲਾਈਟ ਕੰਪਨੀ, ਜਿਹੜੀ ਕਿ ਦੁਨੀਆ ਦੀ ਸਭ ਤੋਂ ਬਿਹਤਰੀਨ ਕੰਪਨੀ ਹੈ, ਉਨ੍ਹਾਂ ਦਾ ਜੁਆਇੰਟ ਵੈਂਚਰ ਚਾਈਨਾ ਦੀ ਕੰਪਨੀਆਂ ਨਾਲ ਹੋ ਗਿਆ ਹੈ। ਚਾਈਨੀਜ਼ ਦੋ ਕੰਪਨੀਆਂ ਅੱਜ ਬਠਿੰਡੇ ਵਿੱਚ ਹਨ। ਜਿਹੜਾ ਪ੍ਰਾਜੈਕਟ ਚੱਲ ਰਿਹਾ ਹੈ ਇਸ ਵਾਸਤੇ ਮਸ਼ੀਨਰੀ ਐਕੁਆਇਰ ਹੋ ਗਈ ਹੈ, ਈ.ਪੀ.ਸੀ.ਜੀ. ਕੰਟ੍ਰੈਕਟ ਅਲਾਟ ਹੋ ਗਿਆ, ਕੰਸਟ੍ਰਕਸ਼ਨ ਅਸੀਂ ਹਰ ਮਹੀਨੇ ਮੋਨੀਟਰ ਕਰਦੇ ਹਾਂ। ਇਸ ਕਰਕੇ ਇਸ ਬਾਰੇ ਸਾਨੂੰ ਜ਼ਿਆਦਾ ਪਤਾ ਹੈ। ਗੋਇੰਦਵਾਲ ਸਾਹਿਬ ਪ੍ਰਾਜੈਕਟ ਦੇ ਟੈਂਡਰ ਹੋ ਗਏ ਹਨ, ਉਸ ਦੀ ਫਾਊਂਡੇਸ਼ਨ ਦਾ ਕੰਮ ਸ਼ੁਰੂ ਹੋ ਗਿਆ ਹੈ। ਰਾਜਪੁਰੇ ਦਾ ਜਾਣਦੇ ਹੋ। ਐਲ.ਐਂਡ ਟੀ. ਕੰਪਨੀ, ਜਿਹੜੀ ਕਿ ਸਭ ਤੋਂ ਬਿਹਤਰੀਨ ਕੰਪਨੀ ਹੈ, ਉਨ੍ਹਾਂ ਨੂੰ ਵਰਕ ਅਲਾਟ ਕੀਤਾ ਗਿਆ ਹੈ। ਅੱਜ ਤੋਂ 2-3 ਸਾਲਾਂ ਤੱਕ, ਜਿਹੜਾ ਇਹ ਕੰਮ ਸ਼ੁਰੂ ਹੋਇਆ ਹੈ ਇਹ ਪ੍ਰਾਜੈਕਟ ਸਾਰੇ ਚੱਲ ਪੈਣਗੇ। ਇਸ ਤੋਂ ਇਲਾਵਾ ਜਿਹੜੇ ਬਾਇਓਮਾਸ ਦੇ 29 ਪ੍ਰਾਜੈਕਟ ਹਨ, ਉਨ੍ਹਾਂ ਵਿਚੋਂ 6-7 ਅੰਡਰ ਪ੍ਰੋਡਕਸ਼ਨ ਹਨ। ਸੈਂਟਰ ਦੇ ਆਨਰੇਬਲ ਮੰਤਰੀ ਆਪ ਉੱਥੇ ਆਏ ਸੀ। (ਥੰਪਿੰਗ) ਉਥੇ ਉਦਘਾਟਨ ਕਰਨ ਵਾਸਤੇ ਆਏ ਸੀ। ਇਹ ਜਿਹੜਾ ਅਸੀਂ 3 ਸਾਲਾਂ ਵਿੱਚ ਕੰਮ ਕੀਤਾ ਹੈ, 4540 ਮੈਗਾਵਾਟ ਦਾ, ਇਹ ਟੋਟਲ ਇਨਵੈਸਟਮੈਂਟ 22000 ਕਰੋੜ ਦੀ ਹੋਣੀ ਹੈ। ਜਿਹੜਾ ਗਿੱਦੜਬਾਹਾ ਦਾ ਪਲਾਂਟ ਹੈ..........

**ਸਰਦਾਰ ਲਾਲ ਸਿੰਘ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਇਨ੍ਹਾਂ ਨੇ ਕਈ ਵਾਰ ਗੋਇੰਦਵਾਲ ਸਾਹਿਬ ਥਰਮਲ ਪਲਾਂਟ ਪ੍ਰਾਜੈਕਟ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਨੂੰ ਇਸ ਗੱਲ ਦਾ ਪਤਾ ਨਹੀਂ ਕਿ ਇਸ ਦਾ ਨੀਂਹ ਪੱਥਰ ਡਾਕਟਰ ਮਨਮੋਹਨ ਸਿੰਘ ਸਾਡੇ ਵੇਲੇ ਰੱਖ ਕੇ ਗਏ ਸੀ। ਜੋ ਕੁਝ ਵੀ ਹੁਣ ਤੱਕ ਹੋਇਆ ਹੈ.... (ਸ਼ੋਰ) (ਵਿਘਨ) ਉਹ ਸਾਡੇ ਵੇਲੇ ਹੋਇਆ ਹੈ। ਇਨ੍ਹਾਂ ਨੇ ਉਥੇ ਹੋਰ ਕੁਝ ਨਹੀਂ ਕੀਤਾ। (ਵਿਘਨ, ਸ਼ੋਰ)।

**ਮਾਨਯੋਗ ਸਪੀਕਰ** : ਬੈਠੋ ਜੀ, ਪਲੀਜ਼ ਸਾਰੇ ਬੈਠੋ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜਿਹੜਾ ਥਰਮਲ ਪਲਾਂਟ ਹੈ, ਇਹ ਮੇਰੇ ਆਪਣੇ ਹਲਕੇ ਵਿੱਚ ਹੈ, ਲਾਲ ਸਿੰਘ ਉਥੇ ਭਾਵੇਂ ਮੱਥਾ ਟੇਕਣ ਗਏ ਹੋਣ। ਜੋ ਕੁਝ ਸ਼ੁਰੂ ਹੋਇਆ, ਉਹ ਸਾਡੇ ਵੇਲੇ ਹੋਇਆ ਹੈ। ਨੀਂਹ ਪੱਥਰ ਦਾ ਤਾਂ ਪਤਾ ਨਹੀਂ ਕਿੱਥੇ ਰੱਖਿਆ ਗਿਆ ਹੈ। ਉਥੇ 24 ਘੰਟੇ ਕੰਮ ਚੱਲਦਾ ਹੈ, ਇਹ ਜਾ ਕੇ ਉਥੇ ਦੇਖ ਲੈਣ। (ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਜੀ। (ਸ਼ੋਰ) (ਵਿਘਨ)

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇਨ੍ਹਾਂ ਨੇ ਠੀਕ ਕਿਹਾ ਹੈ। ਫਿਰ 20 ਕਰੋੜ ਰੁਪਏ ਦੇ ਪ੍ਰਾਜੈਕਟ ਨੂੰ 50 ਲੱਖ ਰੁਪਏ ਨਾਲ ਸ਼ੁਰੂ ਕਰ ਦਿੰਦੇ ਹਨ ਤਾਂ ਕਿ ਅਗਲਾ ਝੱਲਦਾ ਰਹੇ। ਇਨ੍ਹਾਂ ਦੇ ਸਾਰੇ ਪ੍ਰਾਜੈਕਟ ਦੇਖ ਲਓ। ਇਹ ਮਹੂਰਤ ਕਰ ਜਾਂਦੇ ਹਨ।

**ਮਾਨਯੋਗ ਸਪੀਕਰ** : ਸਾਹਨੀ ਸਾਹਿਬ, ਬੈਠੋ। ਜ਼ਰਾ ਸੁਣਨ ਦਾ ਯਤਨ ਕਰੋ । ਗੱਲਾਂ ਸਾਰਿਆਂ ਨੂੰ ਪਤਾ ਹਨ। ਬਹੁਤਾ ਰੌਲਾ ਪਾਉਣ ਦਾ ਕੀ ਮਤਲਬ ਹੈ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਗਿੱਦੜਬਾਹਾ ਦਾ ਥਰਮਲ ਪਲਾਂਟ ਹੈ, ਉਸ ਦੀ ਕੋਲ ਲਿੰਕੇਜ ਦੀ ਉਡੀਕ ਹੈ। ਜਦੋਂ ਉਹ ਹੋ ਜਾਵੇਗੀ ਤਾਂ ਉਸ ਦਾ ਕੰਮ ਸ਼ੁਰੂ ਹੋ ਜਾਵੇਗਾ । ਇਨ੍ਹਾਂ ਨੇ 62 ਸਾਲਾਂ ਵਿਚ 6800 ਮੈਗਾਵਾਟ ਬਿਜਲੀ ਪੈਦਾ ਕੀਤੀ ਪਰ ਇਸ ਵਿਚ ਸਾਡਾ ਵੀ ਕੰਟਰੀਬਿਊਸ਼ਨ ਹੈ। ਥੀਨ ਡੈਮ ਅਸੀਂ ਬਣਾਇਆ ਪਰ ਅਸੀਂ ਸਿਰਫ ਤਿੰਨ ਸਾਲਾਂ ਵਿਚ ਇਹ ਸਾਰੇ ਪ੍ਰਾਜੈਕਟ ਪੂਰੇ ਕੀਤੇ ਹਨ। (ਥੰਪਿੰਗ)

**ਸਰਦਾਰ ਲਾਲ ਸਿੰਘ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਉਪ ਮੁੱਖ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਾਡੇ ਮੈਂਬਰ ਸੀਨੀਅਰ ਹਨ। ਚਾਰ ਵਾਰੀ ਬਾਦਲ ਸਾਹਿਬ ਚੀਫ ਮਨਿਸਟਰ ਤਾਂ ਬਣੇ ਪਰ ਇਹ ਸਾਹਮਣੇ ਬੈਠੇ ਵੀਰ ਸਾਲ-ਸਾਲ ਬਾਅਦ ਸਰਕਾਰ ਡੇਗਦੇ ਰਹੇ। ਸਪੀਕਰ ਸਾਹਿਬ, ਮੇਰੇ ਸਾਰੇ ਵੀਰ ਬਹੁਤ ਹੀ ਸਤਿਕਾਰਯੋਗ ਹਨ ਪਰ ਥਰਮਲ ਪਲਾਂਟ ਲਗਾਉਣਾ ਕੋਈ ਚੁਟਕੀ ਦਾ ਕੰਮ ਨਹੀਂ ਹੈ। ਇਕ ਘਰ ਵੀ ਬਣਾਉਣਾ ਹੋਵੇ ਤੇ ਦੋ ਸਾਲ ਲੱਗ ਜਾਂਦੇ ਹਨ। (ਵਿਘਨ)

**ਮਾਨਯੋਗ ਸਪੀਕਰ** : ਰਾਈਟ ਦਾ ਮਿਸਯੂਜ਼ ਨਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Expunged as ordered by the Chair.

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਗੱਲ ਦਾ ਜਵਾਬ ਦੇਣਾ ਚਾਹੁੰਦਾ ਹਾਂ ਕਿ ਥਰਮਲ ਪਲਾਂਟ ਲਗਾਉਣ ਲਈ ਕੀ-ਕੀ ਕਰਨਾ ਪੈਂਦਾ ਹੈ। ਇਸ ਦੇ ਲਈ ਸਟੈਪਸ ਹਨ। ਸਭ ਤੋਂ ਪਹਿਲਾਂ ਲੈਂਡ ਐਕੁਆਇਰ ਕਰਨੀ ਪੈਂਦੀ ਹੈ। ਜੇ 2000 ਮੈਗਾਵਾਟ ਦਾ ਪਲਾਂਟ ਲਗਾਉਣਾ ਹੈ ਤਾਂ 2000 ਏਕੜ ਲੈਂਡ ਐਕੁਆਇਰ ਕਰਨੀ ਪੈਂਦੀ ਹੈ। ਫਿਰ ਵਾਟਰ ਲਿੰਕੇਜ਼ ਲੈਣਾ ਪੈਂਦਾ ਹੈ। ਰੇਲਵੇ ਲਿੰਕੇਜ਼ ਲੈਣਾ ਪੈਂਦਾ ਹੈ। ਵਾਤਾਵਰਨ ਮੰਤਰਾਲੇ ਤੋਂ ਕਲੀਅਰੈਂਸ ਲੈਣੀ ਪੈਂਦੀ ਹੈ। ਰੈਗੂਲੇਟਰੀ ਕਮਿਸ਼ਨ ਨੇ ਆਪਣਾ ਫਾਰਮੇਟ ਬਣਾਇਆ ਹੋਇਆ ਹੈ। ਤਕਰੀਬਨ 14 ਮਹੀਨੇ ਲੱਗ ਜਾਂਦੇ ਹਨ ਪ੍ਰਾਜੈਕਟ ਦੇ ਟੈਂਡਰ ਹੋਣ ਨੂੰ, ਇੱਕ ਸਿਸਟਮ ਬਣਿਆ ਪਿਆ ਹੈ। ਸਪੀਕਰ ਸਾਹਿਬ, ਅਸੀਂ ਤਿੰਨ ਸਾਲਾਂ ਵਿਚ ਸਾਰੇ ਪ੍ਰਾਜੈਕਟਾਂ ਦਾ ਸਿਸਟਮ ਫਾਲੋ ਕਰਕੇ ਕੰਸਟਰਕਸ਼ਨ ਚਾਲੂ ਕਰਵਾ ਦਿੱਤੀ ਹੈ। ਮੈਂ ਕਹਿ ਸਕਦਾ ਹਾਂ ਕਿ ਆਉਣ ਵਾਲੇ ਤਿੰਨ ਸਾਲਾਂ ਵਿੱਚ ਪੰਜਾਬ ਬਿਜਲੀ ਦੇ ਖੇਤਰ ਵਿਚ ਹਿੰਦੁਸਤਾਨ ਦੀ ਪਹਿਲੀ ਸਰਪਲੱਸ ਸਟੇਟ ਬਣ ਜਾਵੇਗੀ। (ਥੰਪਿੰਗ) ਸਪੀਕਰ ਸਾਹਿਬ, ਕਿਸੇ ਵੀ ਦੇਸ਼ ਜਾਂ ਸੂਬੇ ਦੀ ਤੱਰਕੀ ਤਾਂ ਹੀ ਹੋ ਸਕਦੀ ਹੈ, ਜੇ ਉਹ ਦੇਸ਼ ਸਮੁੰਦਰ ਦੇ ਕੰਢੇ ਤੇ ਹੋਵੇ ਕਿਉਂਕਿ ਉਥੇ ਇੰਟਰਨੈਸ਼ਨਲ ਪੋਰਟ ਬਣ ਜਾਂਦੇ ਹਨ ਤੇ ਉਥੇ ਕੁਨੈਕਟੀਵਿਟੀ ਬਣ ਜਾਦੀ ਹੈ। ਆਪਾਂ ਨੂੰ ਇਸ ਦੀ ਡਿਸਐਡਵਾਨਟੇਜ ਹੈ। ਆਪਾਂ ਪੰਜਾਬ ਨੂੰ ਚੁੱਕ ਕੇ ਗੁਜਰਾਤ ਨਹੀਂ ਲਿਜਾ ਸਕਦੇ। ਗੁਜਰਾਤ, ਮਹਾਂਰਾਸ਼ਟਰ ਵਿਚ ਪੋਰਟਸ ਬਣ ਰਹੇ ਹਨ, ਉਨ੍ਹਾਂ ਨੂੰ ਇੰਡਸਟਰੀ ਲੱਗਣ ਦਾ ਅਤੇ ਡਿਵੈਲਪਮੈਂਟ ਹੋਣ ਦਾ ਬੜਾ ਵੱਡਾ ਇੰਸੈਂਟਿਵ ਹੈ। ਅਸੀਂ ਸੋਚਿਆ ਕਿ ਅਸੀਂ ਕੀ ਕਰੀਏ ? ਕਿਸ ਤਰ੍ਹਾਂ ਦੁਨੀਆ ਨਾਲ ਜੁੜਿਆ ਜਾਵੇ ? ਅਸੀਂ ਇੰਟਰਨੈਸ਼ਨਲ ਏਅਰ ਪੋਰਟ ਬਣਾਉਣੇ ਸ਼ੁਰੂ ਕੀਤੇ। ਮੁਹਾਲੀ ਦਾ ਇੰਟਰਨੈਸ਼ਨਲ ਏਅਰਪੋਰਟ ਅਸੀਂ ਮਨਜ਼ੂਰ ਕਰਵਾਇਆ ਹੈ। ਅੱਜ ਉਸ ਦੀ ਪੂਰੀ ਪਲਾਨਿੰਗ ਚਲ ਰਹੀ ਹੈ। ਮੈਂ ਇਨ੍ਹਾਂ ਨੂੰ ਇੱਕ ਗੱਲ ਹੋਰ ਯਾਦ ਕਰਵਾਉਣੀ ਚਾਹੁੰਦਾ ਹਾਂ ਕਿ ਜਿਹੜਾ ਅੰਮ੍ਰਿਤਸਰ ਇੰਟਰਨੈਸ਼ਨਲ ਏਅਰਪੋਰਟ ਹੈ, ਉਹ ਵੀ ਅਕਾਲੀ ਦਲ ਦੀ ਸਰਕਾਰ ਲੈ ਕੇ ਆਈ ਹੈ। ਇਕੱਲਾ ਇਹ ਹੀ ਨਹੀਂ, ਲੁਧਿਆਣੇ ਕੋਲ ਇੱਕ ਗਰੀਨ ਫੀਲਡ, ਤੀਜਾ ਇੰਟਰਨੈਸ਼ਨਲ ਏਅਰਪੋਰਟ ਵੀ ਮਨਜ਼ੂਰ ਹੋ ਗਿਆ ਹੈ। ਸਪੀਕਰ ਸਾਹਿਬ, ਮੇਰੇ ਕੋਲ ਇਹ ਸਾਰਾ ਰਿਕਾਰਡ ਹੈ। ਸਾਰੇ ਦੇਸ਼ ਵਿੱਚ ਕੁੱਲ ਕਿੰਨੇ ਇੰਟਰਨੈਸ਼ਨਲ ਏਅਰਪੋਰਟ ਹਨ ? ਇਹ ਸਾਰੇ ਦੇਸ਼ ਵਿੱਚ ਕੁੱਲ 16 ਹਨ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ** ** **

**Mr. Speaker** : No Point of Order. ਬੈਠੋ ਜੀ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਹਰਿਆਣੇ ਵਿੱਚ ਵੀ ਸਰਕਾਰ ਹੈ। ਇਹ ਮੁਹਾਲੀ ਦੀ ਤਾਂ ਕੀ ਗੱਲ ਕਰਦੇ ਹਨ, ਸਾਡੇ ਬਠਿੰਡੇ ਵੀ ਬਣ ਰਿਹਾ ਹੈ। ਮੈਂ ਤਾਂ ਕਹਿਦਾ ਹਾਂ ਕਿ ਉਥੇ ਵੀ ਹਰਿਆਣੇ ਵਾਲੇ ਇਨਵੈਸਟਮੈਂਟ ਕਰ ਦੇਣ। ਅਸੀਂ ਤਾਂ ਹਰ ਪਾਸੋਂ ਪੰਜਾਬ ਵਿਚ ਇਨਵੈਸਟਮੈਂਟ ਮੰਗਦੇ ਹਾਂ। (ਥੰਪਿੰਗ) ਮੈਨੂੰ ਤਾਂ ਬੜੀ ਖੁਸ਼ੀ ਹੋਵੇਗੀ ਕਿ ਹਰਿਆਣਾ ਬਠਿੰਡੇ ਦੇ ਏਅਰਪੋਰਟ ਵਿੱਚ ਵੀ ਥੋੜ੍ਹਾ ਪੈਸਾ ਲਗਾ ਦੇਵੇ। ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਮਾਛੀਵਾੜੇ ਕੋਲ ਏਅਰਪੋਰਟ ਬਣ ਰਿਹਾ ਹੈ, ਉਸ ਵਿੱਚ ਸਿੰਗਾਪੁਰ ਵੀ ਇਨਵੈਸਟਮੈਂਟ ਕਰ ਰਿਹਾ ਹੈ। (ਵਿਘਨ, ਸ਼ੋਰ) ਸਪੀਕਰ ਸਾਹਿਬ, ਇਹ ਜਿਹੜਾ ਹਰਿਆਣੇ ਦਾ ਜ਼ਿਕਰ ਕਰ ਰਹੇ

**Expunged as ordered by the Chair.

ਹਨ, ਇਨ੍ਹਾਂ ਦੀ ਸਰਕਾਰ ਦਿੱਲੀ ਵਿੱਚ ਵੀ ਹੈ ਔਰ ਹਰਿਆਣੇ ਵਿੱਚ ਵੀ ਹੈ ਪਰ ਹਰਿਆਣੇ ਵਿੱਚ ਇੱਕ ਵੀ ਇੰਟਰਨੈਸ਼ਨਲ ਏਅਰਪੋਰਟ ਨਹੀਂ ਹੈ। ਉੱਤਰ ਪ੍ਰਦੇਸ਼, ਜਿਹੜਾ ਕਿ ਆਪਣੇ ਪੰਜਾਬ ਨਾਲੋਂ 5 ਜਾਂ 6 ਗੁਣਾ ਵੱਡਾ ਸੂਬਾ ਹੈ, ਉਥੇ ਇੱਕ ਵੀ ਇੰਟਰਨੈਸ਼ਨਲ ਏਅਰਪੋਰਟ ਨਹੀਂ ਹੈ, ਤਾਮਿਲਨਾਡੂ ਵਿੱਚ ਸਿਰਫ ਇੱਕ ਹੈ, ਬਿਹਾਰ ਵਿੱਚ ਇੱਕ ਹੈ ਔਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇੱਕਲਾ ਪੰਜਾਬ ਹੈ ਕਿ ਜਿੱਥੇ ਅਸੀਂ ਤਿੰਨ ਇੰਟਰਨੈਸ਼ਨਲ ਏਅਰਪੋਰਟ ਤਿੰਨ ਸਾਲਾਂ ਵਿੱਚ ਲਿਆਂਦੇ ਹਨ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਜੇਕਰ ਇਹ ਕਹਿੰਦੇ ਹਨ ਕਿ ਪੰਜਾਬ ਨੂੰ ਤਿੰਨ ਇੰਟਰਨੈਸ਼ਨਲ ਏਅਰਪੋਰਟ ਮਿਲੇ ਹਨ ਫਿਰ ਤਾਂ ਇਨ੍ਹਾਂ ਨੂੰ ਸਾਡੀ ਕੇਂਦਰ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ। ਇਹ ਕਿਉਂ ਕਹੀ ਜਾਂਦੇ ਹੋ ਕਿ ਸਾਡੇ ਨਾਲ ਧੱਕਾ ਹੋ ਰਿਹਾ ਹੈ। (ਵਿਘਨ) (ਸ਼ੋਰ)

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੇ ਬੜੇ ਹੀ ਸੀਨੀਅਰ ਲੀਡਰ ਸਾਹਮਣੇ ਬੈਠੇ ਹਨ। ਮੈਂ ਇਨ੍ਹਾਂ ਦਾ ਸਤਿਕਾਰ ਕਰਦਾ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਪੂਰੇ ਪੰਜ ਸਾਲ ਇਹ ਕੀ ਡੱਕਾ ਤੋੜਦੇ ਰਹੇ, ਜੋ ਅਜਿਹਾ ਕੁਝ ਨਹੀਂ ਕਰ ਸਕੇ ? (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਉਦੋਂ ਸੁੱਤੇ ਰਹੇ। ਤਦ ਤਾਂ ਕੋਈ ਇੰਟਰਨੈਸ਼ਨਲ ਏਅਰਪੋਰਟ ਪੰਜਾਬ ਵਿੱਚ ਨਹੀਂ ਲਿਆਂਦਾ ? (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਲੀਡਰ ਆਫ ਦਿ ਹਾਊਸ ਦੇ ਬਿਹਾਫ ਤੇ ਸਪੀਚ ਹੋ ਰਹੀ ਹੈ। ਜੇਕਰ ਕੋਈ ਕਰਨ ਵਾਲੀ ਗੱਲ ਹੈ, ਤਾਂ ਹੀ ਪੁਆਇੰਟ ਆਫ ਆਰਡਰ ਮੰਗਣਾ ਚਾਹੀਦਾ ਹੈ ਔਰ ਤਾਂ ਹੀ ਦਿੱਤਾ ਵੀ ਜਾਵੇਗਾ। ਵਾਰ-ਵਾਰ ਇੰਟਰੱਪਟ ਕਰਨ ਦੀ ਇੰਟੈਂਸ਼ਨ ਨਾਲ ਪੁਆਇੰਟ ਆਫ ਆਰਡਰ ਮੰਗਣਾ ਗਲਤ ਹੈ, ਲੀਡਰ ਆਫ ਦਿ ਹਾਊਸ ਦੇ ਬਿਹਾਫ ਤੇ ਇਹ ਸਪੀਚ ਕੀਤੀ ਜਾ ਰਹੀ ਹੈ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਜਦੋਂ ਲੀਡਰ ਆਫ ਦਿ ਆਪੋਜ਼ੀਸ਼ਨ ਬੋਲ ਰਹੇ ਸੀ, ਉਸ ਵੇਲੇ ਇਨ੍ਹਾਂ ਨੂੰ ਇਹ ਖਿਆਲ ਕਿਉਂ ਨਹੀਂ ਆਇਆ ?

**ਮਾਨਯੋਗ ਸਪੀਕਰ** : ਮੈਂ ਤਾਂ ਉਦੋਂ ਵੀ ਇਸ ਤਰ੍ਹਾਂ ਹੀ ਕਿਹਾ ਹੈ।....(ਵਿਘਨ) Please try to listen.

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਇਕੱਲਾ ਇੰਟਰਨੈਸ਼ਨਲ ਏਅਰਪੋਰਟ ਹੀ ਨਹੀਂ, ਡੋਮੈਸਟਿਕ ਏਅਰਪੋਰਟ ਜਿਹੜਾ ਲੁਧਿਆਣਾ ਦਾ ਹੈ, ਜਿਹੜਾ ਕਿ ਇੰਨੀ ਦੇਰ ਤੋਂ ਬੰਦ ਸੀ, ਉਸ ਦੀ ਰੈਨੋਵੇਸ਼ਨ ਦਾ ਕੰਮ ਵੀ ਚੱਲ ਰਿਹਾ ਹੈ। ਜਲਦੀ ਹੀ ਇਸੇ ਸਾਲ ਦੇ ਅੰਦਰ-ਅੰਦਰ ਹੀ ਲੁਧਿਆਣਾ ਤੋਂ ਵੀ ਦਿੱਲੀ ਨੂੰ ਫਲਾਈਟਸ ਚਾਲੂ ਹੋ ਜਾਣਗੀਆਂ। ਮਾਲਵੇ ਦੇ ਇਲਾਕੇ ਵਿੱਚ ਵੀ ਬਠਿੰਡਾ ਏਅਰਪੋਰਟ ਦੀ ਮਨਜ਼ੂਰੀ ਕਰਵਾਈ ਗਈ ਹੈ, ਉਥੇ ਵੀ ਕੰਮ ਚੱਲ ਰਿਹਾ ਹੈ। ਇਸੇ ਸਾਲ ਉਥੋਂ ਵੀ ਫਲਾਈਟਸ ਚਾਲੂ ਹੋ ਜਾਣਗੀਆਂ। ਇਹ ਕੰਮ ਪਹਿਲੀ ਵਾਰੀ ਹੋਏ ਹਨ ਔਰ ਇਕੱਲੇ ਪੰਜਾਬ ਵਿੱਚ ਹੋਏ ਹਨ। ਇਹ ਮੈਨੂੰ ਦੱਸ ਦੇਣ, ਦੇਸ਼ ਦਾ ਹੋਰ ਕਿਹੜਾ ਸੂਬਾ ਹੈ ਜਿਥੇ ਇਹ ਕੰਮ ਹੋਏ ਹੋਣ ? ਇਹ ਕੰਮ ਕਿਸੇ ਹੋਰ ਸੂਬੇ ਵਿੱਚ ਨਹੀਂ ਹੋਏ। ਮੈਂ ਇਸ ਵਾਸਤੇ ਖਾਸ ਕਰਕੇ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ।

[ਉਪ ਮੁੱਖ ਮੰਤਰੀ]

ਇਸ ਤੋਂ ਬਾਅਦ ਮੈਂ ਹੁਣ ਸੜਕਾਂ ਦੀ ਗੱਲ ਕਰਦਾ ਹਾਂ। ਜ਼ਿਕਰ ਹੁੰਦਾ ਹੈ ਕਿ ਐਡਵਰਟਾਈਜ਼ਮੈਂਟਸ ਅਖਬਾਰਾਂ ਵਿਚ ਆਈਆਂ। ਇਹ ਕਹਿੰਦੇ ਹਨ ਕਿ ਐਡਵਰਟਾਈਜ਼ਮੈਂਟ ਅਖਬਾਰਾਂ ਵਿੱਚ ਕਿਉਂ ਕੀਤੀ। ਸਪੀਕਰ ਸਾਹਿਬ, ਜਿੰਨੀਆਂ ਵੀ ਸੜਕਾਂ ਫੋਰ ਲੇਨਿੰਗ ਹੋਈਆਂ ਹਨ, ਇਹ ਕੋਈ ਅੱਠ-ਨੌਂ ਫੋਰ ਲੇਨਿੰਗ ਹੋਈਆਂ ਹਨ। ਇਹ ਇਨ੍ਹਾਂ ਤਿੰਨ ਸਾਲਾਂ ਵਿੱਚ ਹੋਈਆਂ ਹਨ। ਇਕੱਲੀ-ਇਕੱਲੀ ਸੜਕ ਤੇ ਕੰਮ ਚੱਲ ਰਿਹਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਹੁਣ ਕਿਵੇਂ ਹੋ ਗਈਆਂ ? ਫੋਰ ਲੇਨ ਉਥੇ ਹੁੰਦੀ ਹੈ ਜਿੱਥੇ ਸਰਕਾਰ ਜ਼ਮੀਨ ਐਕੁਆਇਰ ਕਰਕੇ ਦਿੰਦੀ ਹੈ। ਜਿੰਨੀ ਲੋੜ ਹੁੰਦੀ ਹੈ, ਸਟੇਟ ਗੌਰਮਿੰਟ ਉਸ ਦਾ ਇੰਤਜ਼ਾਮ ਕਰਕੇ ਦਿੰਦੀ ਹੈ। ਫੋਰੈਸਟ ਨੂੰ ਅਪਰੂਟ ਸਟੇਟ ਗੌਰਮਿੰਟ ਨੇ ਕਰਕੇ ਦੇਣਾ ਹੁੰਦਾ ਹੈ। ਹੁਣ ਅੱਧੇ ਤੋਂ ਜ਼ਿਆਦਾ ਡੀ.ਪੀ.ਆਰ. ਵੀ ਸਟੇਟ ਗੌਰਮਿੰਟ ਆਪ ਕਰਦੀ ਹੈ। ਜਿਹੜੀ ਸਰਕਾਰ ਹਿੰਮਤ ਕਰਦੀ ਹੈ ਉਸ ਨੂੰ ਹੀ ਇਹ ਪ੍ਰਾਜੈਕਟਸ ਮਿਲਦੇ ਹਨ। ਮੁੱਖ ਮੰਤਰੀ ਸਾਹਿਬ ਹਰ ਮਹੀਨੇ ਦਿੱਲੀ ਜਾਂਦੇ ਹਨ। ਉਨ੍ਹਾਂ ਨੇ ਉਥੇ ਦਫ਼ਤਰਾਂ ਵਿੱਚ ਬੈਠ ਕੇ, ਦਿੱਲੀ ਬੈਠ-ਬੈਠ ਕੇ ਇਹ ਸੜਕਾਂ ਮਨਜ਼ੂਰ ਕਰਵਾ ਕੇ ਲਿਆਂਦੀਆਂ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਪਹਿਲਾਂ ਕਿਉਂ ਨਹੀਂ ਹੋ ਗਈਆਂ ? ਕੀ ਇਹ ਪੰਜ ਸਾਲ ਸੁੱਤੇ ਰਹੇ ਹਨ ? ਪੰਜ ਸਾਲ ਵਿੱਚ ਕਿਹੜੀਆਂ ਸੜਕਾਂ ਬਣੀਆਂ ਹਨ, ਇਹ ਦੱਸ ਦੇਣ। ਜਿਹੜੀ ਸਿਧਵਾਂ ਕੈਨਾਲ ਦੇ 400 ਕਰੋੜ ਰੁਪਏ ਦੇ ਪ੍ਰਾਜੈਕਟਸ ਹਨ, ਉਹ ਵੀ ਚਾਲੂ ਹਨ। ਅਗਲੇ ਸਾਲ ਸਾਡੇ ਲੁਧਿਆਣੇ ਦਾ ਅਤੇ ਤਲਵੰਡੀ ਭਾਈ ਦਾ ਉਸ ਤੋਂ ਅਗਲੇ ਸਾਲ ਫੋਰ ਲੇਨਿੰਗ ਦਾ ਕੰਮ ਸ਼ੁਰੂ ਹੋ ਜਾਣਾ ਹੈ। ਜ਼ੀਰਕਪੁਰ-ਪਟਿਆਲੇ ਦਾ ਕੰਮ ਸ਼ੁਰੂ ਹੋ ਜਾਣਾ ਹੈ। ਪਟਿਆਲਾ-ਸੰਗਰੂਰ-ਬਠਿੰਡਾ ਦਾ ਫੋਰ ਲੇਨਿੰਗ ਦਾ ਕੰਮ ਸ਼ੁਰੂ ਹੋ ਜਾਣਾ ਹੈ। ਅਸੀਂ ਬੜੀ ਮਿਹਨਤ ਕਰਕੇ ਇਹ ਸੜਕਾਂ ਮਨਜ਼ੂਰ ਕਰਵਾ ਕੇ ਲਿਆਏ ਹਾਂ। ਕੋਈ 500 ਕਰੋੜ ਰੁਪਏ ਦੀ ਹੈ, ਕੋਈ 600 ਕਰੋੜ ਰੁਪਏ ਦੀ ਹੈ, ਕੋਈ 900 ਕਰੋੜ ਰੁਪਏ ਦੀ ਹੈ। ਅਗਲੇ ਸਾਲ ਅੰਮ੍ਰਿਤਸਰ, ਤਰਨਤਾਰਨ, ਜ਼ੀਰਾ, ਮੁੱਦਕੀ, ਫਰੀਦਕੋਟ ਦਾ ਟਾਰਗੈਟ ਰੱਖਿਆ ਹੈ। ਸਪੀਕਰ ਸਾਹਿਬ, ਸਾਡਾ ਇਕੱਲਾ ਸੂਬਾ ਅਜਿਹਾ ਹੋਵੇਗਾ ਜਿਸ ਦੇ ਸਾਰੇ ਮੇਜਰ ਟਾਊਨ ਇਨ੍ਹਾਂ ਤਿੰਨਾਂ ਸਾਲਾਂ ਵਿੱਚ ਫੋਰ ਲੇਨ ਨਾਲ ਜੁੜ ਜਾਣਗੇ। ਸਾਡੇ ਨਾਲ ਹੀ ਹਰਿਆਣਾ ਹੈ। ਹਰਿਆਣੇ ਵਿੱਚ ਵੀ ਕਾਂਗਰਸ ਪਾਰਟੀ ਦੀ ਸਰਕਾਰ ਹੈ ਅਤੇ ਦਿੱਲੀ ਵਿੱਚ ਵੀ ਕਾਂਗਰਸ ਪਾਰਟੀ ਦੀ ਸਰਕਾਰ ਹੈ। ਉਨ੍ਹਾਂ ਕੋਲ ਵੀ ਇੱਕਲੀ ਮੇਨ ਰੋਡ, ਜੀ.ਟੀ. ਰੋਡ ਤੋਂ ਬਗੈਰ ਦੱਸੋ ਕਿਹੜੀ ਫੋਰ ਲੇਨਿੰਗ ਰੋਡ ਹੈ ? ਇਹ ਤਾਂ ਹਿੰਮਤ ਹੈ, ਸਰਕਾਰ ਦੀ ਹਿੰਮਤ ਹੈ ਜਿਸ ਨੇ ਹਿੰਮਤ ਕਰਕੇ ਇਹੋ ਜਿਹੇ ਪ੍ਰਾਜੈਕਟਸ ਲਿਆਂਦੇ ਹਨ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਹੁਣ ਖੇਤੀਬਾੜੀ ਬਾਰੇ ਜ਼ਿਕਰ ਕਰਾਂਗਾ। ਸਪੀਕਰ ਸਾਹਿਬ, 65% ਆਬਾਦੀ ਸਾਡੀ ਖੇਤੀ ਕਰਦੀ ਹੈ ਅਤੇ ਆਪਾਂ 50% ਤੋਂ 70% ਤੱਕ ਕਣਕ ਸੈਂਟਰ ਸਰਕਾਰ ਨੂੰ ਦਿੰਦੇ ਹਾਂ, 50% ਦੇ ਕਰੀਬ ਚਾਵਲ ਦਿੰਦੇ ਹਾਂ। ਮੈਂ ਕਹਿ ਸਕਦਾ ਹਾਂ ਕਿ ਜੇ ਕਿਸੇ ਨੇ ਦੇਸ਼ ਨੂੰ ਫੂਡ ਕ੍ਰਾਈਸਿਜ਼ ਤੋਂ ਬਚਾਇਆ ਹੈ ਤਾਂ ਅੱਜ ਆਪਾਂ ਦੇਸ਼ ਨੂੰ ਬਚਾਇਆ ਹੈ। ਅਸੀਂ ਇਕੱਲੇ ਦੇਸ਼ ਨੂੰ ਹੀ ਨਹੀਂ ਬਚਾਇਆ, ਅਸੀਂ ਸਾਰੀ

ਦੁਨੀਆ ਨੂੰ ਬਚਾਇਆ ਹੈ। ਜੇਕਰ ਪੰਜਾਬੀ ਮਿਹਨਤ ਨਾ ਕਰਦੇ ਅਤੇ ਇੰਨੀ ਪ੍ਰੋਡਕਸ਼ਨ ਨਾ ਕਰਦੇ ਤਾਂ ਅੱਜ ਇੰਡੀਆ ਵਿੱਚ ਫੂਡ ਕ੍ਰਾਈਸਿਜ਼ ਹੋ ਜਾਣਾ ਸੀ। ਇਹ ਇੱਕਲੇ ਇੰਡੀਆ ਵਿੱਚ ਹੀ ਨਹੀਂ ਸਗੋਂ ਦੁਨੀਆ ਵਿੱਚ ਹੋ ਜਾਣਾ ਸੀ ਕਿਉਂਕਿ ਪੂਰੀ ਦੁਨੀਆਂ ਦੀ ਆਬਾਦੀ ਜੇਕਰ ਲਈਏ ਤਾਂ ਸੱਤ ਵਿਚੋਂ ਇਕ ਇਨਸਾਨ ਹਿੰਦੁਸਤਾਨੀ ਹੈ। ਜੇਕਰ ਆਪਾਂ ਕਣਕ ਪੂਰੀ ਨਾ ਕਰਦੇ, ਝੋਨਾ ਪੂਰਾ ਨਾ ਕਰਦੇ ਤਾਂ ਹਿੰਦੁਸਤਾਨ ਦੀ ਸਰਕਾਰ ਨੇ ਦੁਨੀਆਂ ਤੋਂ ਫੂਡ ਇੰਪੋਰਟ ਕਰਨ ਵਾਸਤੇ ਮਜ਼ਬੂਰ ਹੋ ਜਾਣਾ ਸੀ। ਜੇਕਰ ਇੰਪੋਰਟ ਕਰਦੇ ਜਾਂਦੇ ਤਾਂ ਦੁਨੀਆਂ ਵਿੱਚ ਫੂਡ ਕ੍ਰਾਈਸਿਜ਼ ਹੋ ਜਾਣਾ ਸੀ। ਮੈਂ ਵਧਾਈ ਦੇਣੀ ਚਾਹੁੰਦਾ ਹਾਂ ਬਹਾਦਰ ਕਿਸਾਨਾਂ ਨੂੰ ਪਰ ਫਿਰ ਵੀ ਇਨ੍ਹਾਂ ਨੇ ਉਨ੍ਹਾਂ ਨਾਲ ਵਿਤਕਰਾ ਕੀਤਾ। ਸਪੀਕਰ ਸਾਹਿਬ, ਕਿਰਸਾਨੀ ਪਾਣੀ ਤੇ ਨਿਰਭਰ ਹੈ। ਪਾਣੀ ਦੋ ਤਰੀਕਿਆਂ ਨਾਲ ਕਿਸਾਨਾਂ ਨੂੰ ਮਿਲਦਾ ਹੈ। ਇੱਕ ਟਿਊਬਵੈਲਾਂ ਨਾਲ ਅਤੇ ਇਕ ਨਹਿਰਾਂ ਰਾਹੀਂ। ਹੁਣ ਇਹ ਜਿਹੜੀਆਂ ਨਹਿਰਾਂ ਹਨ, ਇਹ ਸਾਡੇ ਕੋਲ 125 ਸਾਲ ਪੁਰਾਣੀਆਂ ਨਹਿਰਾਂ ਹਨ। ਇਹ ਅੱਜ ਸਾਰੀਆਂ ਟੁੱਟੀਆਂ ਪਈਆਂ ਹਨ। ਇਹ 20% ਕੈਪੇਸਿਟੀ ਤੇ ਚੱਲ ਰਹੀਆਂ ਹਨ। ਇਨ੍ਹਾਂ ਨੇ ਆਪਣੇ ਸਾਲਾਂ ਦੇ ਰਾਜ ਵਿਚ ਕਿਸੇ ਵੀ ਨਹਿਰ ਨੂੰ ਅੱਪਗਰੇਡ ਕਰਨ ਦੀ ਜਾਂ ਸਟਰੈਂਥਨ ਕਰਨ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਅਸੀਂ ਪਿਛਲੇ ਸਾਲ ਵਿਚ ਨਹਿਰਾਂ ਦੇ 960 ਕਰੋੜ ਰੁਪਏ ਦੇ ਪ੍ਰੋਜੈਕਟ ਸੈਂਕਸ਼ਨ ਕੀਤੇ, ਜਿਨ੍ਹਾਂ ਵਿਚੋਂ 702 ਕਰੋੜ ਰੁਪਏ ਲੱਗ ਵੀ ਚੁੱਕੇ ਹਨ.......

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ,......** ** **

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਸਪੀਕਰ ਸਾਹਿਬ, ** ** **

**ਮਾਨਯੋਗ ਸਪੀਕਰ** : ਠੰਡਲ ਜੀ, ਪਲੀਜ਼ ਬੈਠੋ। ਇਸ ਦਾ ਜਵਾਬ ਕੋਈ ਤੁਸੀਂ ਦੇਣਾ ਹੈ ? ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਡੀ ਕੇਵਲ ਇਕ ਵਾਰ ਪਿਛਲੀ ਸਰਕਾਰ ਪੂਰੇ ਪੰਜ ਸਾਲ ਚੱਲੀ ਹੈ, ਉਹ ਵੀ ਇਨ੍ਹਾਂ ਦੀ ਮਿਹਰਬਾਨੀ ਕਰਕੇ। ਥੀਨ ਡੈਮ ਵੀ ਸਾਡੇ ਸਮੇਂ ਵਿਚ ਹੀ ਪੂਰਾ ਹੋਇਆ ਹੈ। ਅੰਮ੍ਰਿਤਸਰ ਇੰਟਰਨੈਸ਼ਨਲ ਏਅਰਪੋਰਟ ਬਣਾਇਆ ਹੈ। ਨਹਿਰਾਂ-ਕੱਸੀਆਂ ਦੇ ਪ੍ਰੋਗਰਾਮ ਉਤੇ ਕਰੋੜਾਂ ਰੁਪਏ ਖਰਚ ਕੀਤੇ ਗਏ ਹਨ। ਸਪੀਕਰ ਸਾਹਿਬ, ਪਿਛਲੇ 50 ਸਾਲਾਂ ਦਾ ਨੁਕਸਾਨ 5 ਸਾਲ ਵਿਚ ਪੂਰਾ ਨਹੀਂ ਕੀਤਾ ਜਾ ਸਕਦਾ। ਸਾਨੂੰ ਜਦੋਂ ਵੀ ਮੌਕਾ ਮਿਲਦਾ ਹੈ, ਅਸੀਂ ਬੜੀ ਵੱਡੀ ਜ਼ਿੰਮੇਵਾਰੀ ਨਾਲ ਸੰਭਾਲਦੇ ਹਾਂ। ਪਿਛਲੇ 3 ਸਾਲਾਂ ਵਿਚ 960 ਕਰੋੜ ਰੁਪਏ ਦੇ ਨਹਿਰਾਂ ਦੇ ਪ੍ਰੋਜੈਕਟ ਸੈਂਕਸ਼ਨ ਕੀਤੇ ਹਨ ਤੇ ਇਸ ਵਿਚੋਂ 702 ਕਰੋੜ ਰੁਪਏ ਖਰਚ ਵੀ ਹੋ ਚੁੱਕੇ ਹਨ। ਰਾਜਸਥਾਨ ਕੈਨਾਲ ਵਾਸਤੇ 1400 ਕਰੋੜ ਰੁਪਏ ਮਨਜ਼ੂਰ ਕਰਵਾ ਲਏ ਹਨ।

---

**Expunged as ordered by the Chair.

[ਉਪ ਮੁੱਖ ਮੰਤਰੀ]

ਸਪੀਕਰ ਸਾਹਿਬ, ਕਿਸਾਨਾਂ ਦੇ ਖਾਲਿਆਂ ਵਾਸਤੇ ਅਸੀਂ 1200 ਕਰੋੜ ਰੁਪਏ ਦਾ ਲਾਈਨਿੰਗ ਪ੍ਰੋਜੈਕਟ ਮਨਜ਼ੂਰ ਕੀਤਾ ਹੈ ਜਿਸ ਉਤੇ ਕੰਮ ਬੜੀ ਤੇਜ਼ੀ ਨਾਲ ਚੱਲ ਰਿਹਾ ਹੈ। ਸਪੀਕਰ ਸਾਹਿਬ, ਕਿਸਾਨਾਂ ਨਾਲ ਫਿਰ ਵੀ ਵਿਤਕਰਾ ਕੀਤਾ ਜਾ ਰਿਹਾ ਹੈ। ਸੈਂਟਰ ਨੇ ਕਿਸਾਨ ਨੂੰ ਆਪਣੇ ਹੱਥ ਵਿਚ ਫੜ੍ਹ ਕੇ ਰੱਖਿਆ ਹੋਇਆ ਹੈ। ਐਮ.ਐਸ.ਪੀ. ਸੈਂਟਰ ਫਿਕਸ ਕਰਦੀ ਹੈ। ਡੀਜ਼ਲ ਦੀਆਂ ਕੀਮਤਾਂ ਸੈਂਟਰ ਫਿਕਸ ਕਰਦੀ ਹੈ ਤੇ ਖਾਦ ਦੇ ਰੇਟ ਵੀ ਫਿਕਸ ਕਰਦੀ ਹੈ। ਸਪੀਕਰ ਸਾਹਿਬ, ਇਹ ਬਾਹਰੋਂ ਤਾਂ 1400 ਰੁਪਏ ਤੋਂ ਲੈ ਕੇ 1900 ਰੁਪਏ ਤੱਕ ਪ੍ਰਤੀ ਕੁਇੰਟਲ ਕਣਕ ਖਰੀਦ ਸਕਦੇ ਹਨ ਪਰ ਪੰਜਾਬ ਦੇ ਕਿਸਾਨ ਨੂੰ ਕੇਵਲ 1000 ਰੁਪਏ ਦਾ ਰੇਟ ਹੀ ਦਿੰਦੇ ਹਨ। ਕੀ ਇਹ ਡਿਸਕਰੀਮੀਨੇਸ਼ਨ ਨਹੀਂ ਹੈ ? ਕੱਲ੍ਹ ਮਾਨਯੋਗ ਮੈਂਬਰ ਸਾਹਿਬ ਨੇ ਬੋਲਦਿਆਂ ਕਿਹਾ ਸੀ ਕਿ ਮੁੱਖ ਮੰਤਰੀ ਨੇ 1000 ਰੁਪਿਆ ਰੇਟ ਮੰਗਿਆ ਹੈ। ਆਹ ਮੇਰੇ ਕੋਲ ਘੱਟੋ-ਘੱਟ 25-30 ਚਿੱਠੀਆਂ ਲਿਖੀਆਂ ਪਈਆਂ ਹਨ, ਜਿਨ੍ਹਾਂ ਵਿਚ ਮੁੱਖ ਮੰਤਰੀ ਜੀ ਨੇ ਪ੍ਰਧਾਨ ਮੰਤਰੀ ਅਤੇ ਖੇਤੀ ਮੰਤਰੀ ਸ਼ਰਦ ਪਵਾਰ ਜੀ ਕੋਲੋਂ ਮੰਗ ਕੀਤੀ ਹੈ ਕਿ ਕਣਕ ਦਾ ਰੇਟ 1500 ਰੁਪਏ ਪ੍ਰਤੀ ਕੁਇੰਟਲ ਹੋਣਾ ਚਾਹੀਦਾ ਹੈ। ਪੰਜਾਬ ਦਾ ਕਿਸਾਨ ਜਿਹੜਾ 60-65% ਕਣਕ ਤੇ ਝੋਨਾ ਪੈਦਾ ਕਰਦਾ ਹੈ ਅਤੇ ਉਸ ਨੇ ਦੇਸ਼ ਨੂੰ ਹੀ ਨਹੀਂ ਬਲਕਿ ਸਾਰੀ ਦੁਨੀਆ ਨੂੰ ਬਚਾਇਆ ਹੈ, ਉਸ ਦੇ ਸਿਰ ਉਤੇ 35000 ਕਰੋੜ ਰੁਪਏ ਦਾ ਕਰਜ਼ਾ ਹੈ। ਇਹ ਕਹਿੰਦੇ ਹਨ ਕਿ 71000 ਕਰੋੜ ਰੁਪਏ ਦਾ ਡੇਟ ਵੇਵ ਕੀਤਾ ਹੈ, ਜਿਸ ਵਿਚੋਂ ਪੰਜਾਬ ਨੂੰ ਕੇਵਲ 1.5% ਹੀ ਦਿੱਤਾ ਹੈ। ਇਹ ਕਿਸਾਨ ਨਾਲ ਵਿਤਕਰਾ ਨਹੀਂ ਤਾਂ ਹੋਰ ਕੀ ਹੈ। ਐਤਕੀਂ ਸਾਰੇ ਹਿੰਦੁਸਤਾਨ ਵਿਚ ਡਰਾਟ (ਸੋਕਾ) ਹੋ ਗਿਆ ਹੈ। ਪੰਜਾਬ ਵਿਚ ਨਾਰਮਲ ਨਾਲੋਂ 50% ਘੱਟ ਰੇਨ-ਫਾਲ ਹੋਈ ਹੈ। ਪਰ ਪੰਜਾਬ ਦੇ ਬਹਾਦਰ ਕਿਸਾਨਾਂ ਨੇ ਆਪਣਾ ਸਾਰਾ ਕੁਝ ਵੇਚ ਕੇ ਡੀਜਲ ਤੇ ਜੈਨਰੇਟਰਾਂ ਰਾਹੀਂ ਤਕਰੀਬਨ 1000 ਕਰੋੜ ਰੁਪਏ ਦਾ ਨੁਕਸਾਨ ਉਠਾਇਆ ਹੈ। ਇਸੇ ਤਰ੍ਹਾਂ ਪੰਜਾਬ ਸਰਕਾਰ ਨੇ ਪਾਸਿਉਂ 1400 ਕਰੋੜ ਰੁਪਏ ਦੀ ਬਿਜਲੀ ਖਰੀਦ ਕੇ ਕਿਸਾਨਾਂ ਨੂੰ ਦਿੱਤੀ, ਜਿਸ ਕਰਕੇ ਅੱਜ ਦੇਸ਼ ਵਿਚ ਫੂਡ ਕਰਾਈਸਿਜ਼ ਖਤਮ ਹੋਇਆ ਹੈ। ਪ੍ਰਾਈਮ ਮਨਿਸਟਰ ਨੇ ਖੁਦ ਆਪਣੇ ਆਪ ਸਟੇਟਮੈਂਟ ਦਿੱਤੀ ਜੋ ਹਾਊਸ ਵਿਚ ਅਤੇ ਬਾਹਰ ਵੀ ਅਖਬਾਰਾਂ ਵਿਚ ਆਈ ਹੈ ਉਹ ਇਸ ਤਰ੍ਹਾਂ ਹੈ : I must take this opportunity to specially thank the Chief Ministers of Punjab and Haryana for their proactive measures in this regard. They manfully came forward and assured that our food security is not compromised in the wake of very severe drought. I am aware that in doing so their finances were hugely strained. I assure them that we will not be found wanting in our support. ਉਨ੍ਹਾਂ ਨੇ ਇਹ ਕਿਹਾ। ਇਹ ਬਜਟ ਆਇਆ, ਕਿਤੇ ਜ਼ਿਕਰ ਹੋਇਆ ਹੈ ਪੰਜਾਬ ਦਾ ? ਸਪੀਕਰ ਸਾਹਿਬ, ਕਹਿ ਦਿੱਤਾ ਉਥੇ ਕਿ ਯੂਨੀਅਨ ਗੌਰਮਿੰਟ ਨੇ 400 ਕਰੋੜ ਰੁਪਏ green revolution ਲਈ ਨਾਰਥ-ਈਸਟ ਸਟੇਟਸ ਵਾਸਤੇ ਰੱਖਿਆ ਹੈ। ਇਨ੍ਹਾਂ ਦੇ ਬਹੁਤ ਹੀ ਸੀਨੀਅਰ ਅਤੇ ਨੌਜਵਾਨ ਮੈਂਬਰ ਯੂ.ਪੀ. ਗਏ। ਉਥੇ ਅਨਾਊਂਸ ਕਰ ਦਿੱਤਾ। 1200 ਕਰੋੜ ਰੁਪਿਆ, ਉਹ ਵੀ ਬਜਟ ਵਿੱਚ ਆ ਗਿਆ ਪਰ ਪੰਜਾਬ ਬਾਰੇ ਜ਼ਿਕਰ ਵੀ ਨਹੀਂ ਸੀ। ਅਸੀਂ ਸੋਚਦੇ ਸੀ ਕਿ ਸ਼ਾਇਦ ਇਨ੍ਹਾਂ ਦੇ ਦਿਲ ਵਿੱਚ ਦਰਦ ਹੋਵੇਗਾ। ਪੰਜਾਬ ਦੇ

ਕਿਸਾਨ ਨੇ ਇੰਨੀ ਕੁਰਬਾਨੀ ਕੀਤੀ ਅਤੇ ਇਹ ਦੋ-ਢਾਈ ਹਜ਼ਾਰ ਕਰੋੜ ਰੁਪਏ ਦੇਣਗੇ ਪਰ ਬਜਟ ਵਿੱਚ ਇਸ ਦਾ ਜ਼ਿਕਰ ਨਹੀਂ ਹੋਇਆ, ਬੜੇ ਅਫਸੋਸ ਦੀ ਗੱਲ ਹੈ। ਸਪੀਕਰ ਸਾਹਿਬ, ਅਸੀਂ ਜਿੰਨਾ ਕੁਝ ਸਾਡੇ ਕੋਲ ਸਾਧਨ ਹਨ, ਅਸੀਂ ਕਿਸਾਨਾਂ ਦੀ ਬਾਂਹ ਫੜੀ ਹੈ। ਜਿਵੇਂ ਟਿਊਬਵੈਲਾਂ ਦੇ ਬਿਲ ਅਸੀਂ ਮੁਆਫ ਕੀਤੇ, 1000 ਐਗਰੋ ਸੈਂਟਰ ਅਸੀਂ ਬਣਾਉਣ ਦਾ ਫੈਸਲਾ ਕੀਤਾ, ਜਿਸ ਵਿੱਚ 33% ਸਬਸਿਡੀ ਹੋਵੇਗੀ ਅਤੇ 340 ਸ਼ੁਰੂ ਵੀ ਹੋ ਗਏ ਹਨ। 33% ਸਬਸਿਡੀ ਲੈਜ਼ਰ ਲੈਂਡ ਲੈਵਲ, ਸ਼ੂਗਰ ਫੀਡਰ ਲੈਂਡ ਵਾਸਤੇ, ਫੌਡਰ ਹਾਰਵੈਸਟਿੰਗ ਵਾਸਤੇ, ਮਾਈਕਰੋ ਇਰੀਗੇਸ਼ਨ, ਡਰਿਪ ਇਰੀਗੇਸ਼ਨ ਵਾਸਤੇ 50 ਤੋਂ 75% ਤੱਕ ਅਸੀਂ ਸਬਸਿਡੀ ਵਧਾ ਦਿੱਤੀ ਹੈ। ਵੰਨ ਮਾਡਰਨ ਸੋਇਲ ਟੈਸਟਿੰਗ ਲੈਬ ਅਸੀਂ ਹਰ ਜ਼ਿਲ੍ਹੇ ਵਿੱਚ ਖੋਲ੍ਹ ਦਿੱਤੀ ਹੈ। ਅਸੀਂ ਬਹੁਤ ਕੰਮ ਕੀਤੇ ਹਨ। ਮੇਰੇ ਕੋਲ ਇੰਨੀ ਵੱਡੀ ਲਿਸਟ ਹੈ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ ਪਰ ਇਨ੍ਹਾਂ ਨੇ ਤਾਂ ਕੁਝ ਨਹੀਂ ਕੀਤਾ।

ਸਪੀਕਰ ਸਾਹਿਬ, ਮੈਂ ਹੁਣ ਸ਼ਹਿਰਾਂ ਬਾਰੇ ਜ਼ਿਕਰ ਕਰਨਾ ਚਾਹਾਂਗਾ। ਸਪੀਕਰ ਸਾਹਿਬ, ਮੈਂ ਪਿਛਲੇ ਦੋ ਦਿਨਾਂ ਤੋਂ ਸੁਣ ਰਿਹਾ ਹਾਂ। ਪਹਿਲਾਂ ਵੀ ਅਖਬਾਰਾਂ ਵਿੱਚ ਬਿਆਨ ਆਉਂਦੇ ਹਨ, ਜ਼ਿਕਰ ਆਉਂਦਾ ਹੈ, ਕਿਤੇ ਪੀਣ ਵਾਲੇ ਪਾਣੀ ਦੀ ਸਮੱਸਿਆ ਹੈ ਅਤੇ ਕਿਤੇ ਸੀਵਰੇਜ ਦੀ ਸਮੱਸਿਆ ਹੈ। ਸਪੀਕਰ ਸਾਹਿਬ, ਜਿਵੇਂ ਮੈਂ ਪਹਿਲਾਂ ਵੀ ਕਿਹਾ ਕਿ ਪਿਛਲੇ 60 ਸਾਲ ਵਿੱਚ ਜਿਹੜੀ ਇਨਸਾਨ ਦੀ ਖਾਸ ਜ਼ਰੂਰਤ ਹੈ, ਪੀਣ ਵਾਲੇ ਪਾਣੀ, ਸਟਰੀਟ ਲਾਈਟ, ਗਲੀਆਂ-ਨਾਲੀਆਂ ਪੱਕੀਆਂ ਕਰਨਾ, ਸਫਾਈ ਅਤੇ ਸੀਵਰੇਜ ਦੀ, ਅੱਜ ਤੱਕ ਇਹ ਨਹੀਂ ਦੇ ਸਕੇ। ਦੋਸ਼ੀ ਕੌਣ ਹੈ ? ਸਪੀਕਰ ਸਾਹਿਬ, ਦੋਸ਼ੀ ਮੇਰੇ ਸਾਹਮਣੇ ਬੈਠੇ ਸਾਥੀ ਹਨ ਕਿਉਂਕਿ ਜ਼ਿਆਦਾ ਟਾਈਮ ਸੱਤਾ ਇਨ੍ਹਾਂ ਸਾਥੀਆਂ ਕੋਲ ਰਹੀ ਹੈ। ਅਸੀਂ ਤਿੰਨ ਸਾਲਾਂ ਵਿੱਚ ਆ ਕੇ 3380 ਕਰੋੜ ਰੁਪਏ ਦੇ ਸ਼ਹਿਰਾਂ ਦੇ ਪ੍ਰੋਜੈਕਟ ਪੀਣ ਵਾਲੇ ਪਾਣੀ ਅਤੇ ਸੀਵਰੇਜ ਦੇ ਮਨਜ਼ੂਰ ਕੀਤੇ ਹਨ ਜਿਸ ਵਿੱਚੋਂ ਤਕਰੀਬਨ 1282 ਕਰੋੜ ਰੁਪਏ ਖਰਚ ਵੀ ਕੀਤੇ ਜਾ ਚੁੱਕੇ ਹਨ। ਪਿਛਲੀ ਕਾਂਗਰਸ ਦੀ ਸਰਕਾਰ ਨੇ ਪੂਰੇ ਪੰਜ ਸਾਲ ਵਿੱਚ 760 ਕਰੋੜ ਰੁਪਏ ਦਾ ਕੰਮ ਕੀਤਾ ਹੈ ਜਿਨ੍ਹਾਂ ਵਿਚੋਂ ਅਸੀਂ ਵੱਡੇ 5 ਸ਼ਹਿਰਾਂ ਵਿੱਚ 1805 ਕਰੋੜ ਰੁਪਏ ਅਤੇ ਮਿਊਂਸਿਪਲ ਕਮੇਟੀਆਂ ਨੂੰ ਅਸੀਂ 800 ਕਰੋੜ ਰੁਪਿਆ ਦਿੱਤਾ ਹੈ। ਜਿਹੜੀਆਂ ਛੋਟੀਆਂ ਮਿਊਂਸਿਪਲ ਕਮੇਟੀਆਂ ਹਨ, ਉਨ੍ਹਾਂ ਨੂੰ 336 ਕਰੋੜ ਰੁਪਏ ਦਿੱਤੇ ਹਨ। ਇੱਕ ਹੋਰ ਕੰਮ ਮੁੱਖ ਮੰਤਰੀ ਜੀ ਨੇ ਜਿਹੜਾ ਕਰਨ ਦਾ ਯਤਨ ਕੀਤਾ ਹੈ ਕਿ ਜਿਹੜੇ ਸਾਡੇ ਸਲੱਮ ਹਨ ਅਤੇ ਜਿਹੜੇ ਉਨ੍ਹਾਂ ਵਿੱਚ ਰਹਿੰਦੇ ਹਨ, ਜਿਨ੍ਹਾਂ ਕੋਲ ਰਹਿਣ ਲਈ ਜਗ੍ਹਾ ਨਹੀਂ, ਅਸੀਂ 180 ਕਰੋੜ ਰੁਪਏ ਦੀ ਲਾਗਤ ਨਾਲ ਸਲੱਮਜ਼ ਡਿਵੈਲਪਮੈਂਟ ਦਾ ਕੰਮ ਸ਼ੁਰੂ ਕੀਤਾ ਜਿਸ ਨਾਲ ਮਕਾਨ ਬਣਾ ਕੇ ਦਿੱਤੇ ਜਾਣਗੇ। ਸਪੀਕਰ ਸਾਹਿਬ, ਇਹ ਜ਼ਿਕਰ ਕਰਦੇ ਹਨ ਕਿ ਸਰਕਾਰ ਦਾ ਜਿਹੜਾ ਕੰਮ ਹੁੰਦਾ ਹੈ, ਰੈਵਨਿਊ ਵਧਾਉਣਾ ਅਤੇ ਰੈਵਨਿਊ ਜਨਰੇਸ਼ਨ ਹੈ। ਸਪੀਕਰ ਸਾਹਿਬ, ਜੇ ਤੁਸੀ ਰਿਕਾਰਡ ਦੇਖੋ, ਰੈਵਨਿਊ ਦਾ ਤਾਂ 60 ਸਾਲ ਦੇ ਅੰਦਰ ਟੋਟਲ ਪੰਜਾਬ ਦਾ ਰੈਵਨਿਊ 5,136 ਕਰੋੜ ਰੁਪਏ ਸੀ। ਇਨ੍ਹਾਂ ਨੂੰ 60 ਸਾਲ ਲੱਗੇ 5136 ਕਰੋੜ ਰੁਪਏ ਤੇ ਪਹੁੰਚਣ ਲਈ। ਸਪੀਕਰ ਸਾਹਿਬ ਅਸੀਂ ਤਿੰਨ ਸਾਲ ਵਿੱਚ ਹੀ 8000 ਕਰੋੜ ਰੁਪਏ ਤੇ ਲੈ ਗਏ ਹਾਂ ਅਤੇ ਅਗਲੇ ਸਾਲ ਤਕਰੀਬਨ 10000 ਕਰੋੜ ਰੁਪਏ ਰੈਵਨਿਊ ਕਰਾਸ ਕਰ ਜਾਵਾਂਗੇ, ਇਨ੍ਹਾਂ ਨੇ ਜਿਹੜਾ 60 ਸਾਲਾਂ ਵਿੱਚ 5000 ਕਰੋੜ ਰੁਪਏ ਕੀਤਾ ਸੀ। ਅਸੀਂ ਇੱਕਲੇ ਚਾਰ ਸਾਲਾਂ ਵਿੱਚ ਹੀ ਇਸ ਨੂੰ ਦੁੱਗਣਾ ਕਰ ਦਿਆਂਗੇ। ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ।

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ : ** ** **

ਮਾਨਯੋਗ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਉਪ ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਤਾਰੀਫ ਕਰਾਂਗਾ ਪ੍ਰਧਾਨ ਮੰਤਰੀ ਦੀ ਜਦੋਂ ਉਹ ਆਪਾਂ ਨੂੰ 1.4% ਦੀ ਜਗ੍ਹਾ 50% ਦੇਣਗੇ। ਮੈਂ 1.3% ਤੇ ਤਾਰੀਫ ਨਹੀਂ ਕਰ ਸਕਦਾ। ਜੇ 100 ਰੁਪਏ ਲੈ ਕੇ 45 ਪੈਸੇ ਹੀ ਦੇਣੇ ਹਨ ਤਾਂ ਮੈਂ ਤਾਰੀਫ ਨਹੀਂ ਕਰ ਸਕਦਾ।

ਸਪੀਕਰ ਸਾਹਿਬ, ਮੈਂ ਐਕਸਾਈਜ਼ ਦੀ ਗੱਲ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਨੂੰ ਫਿਰ ਤੋਂ ਯਾਦ ਕਰਵਾਉਣਾ ਪੈਂਦਾ ਹੈ ਕਿ 60 ਸਾਲਾਂ ਵਿੱਚ ਸਿਰਫ 1500 ਕਰੋੜ ਰੁਪਿਆ ਵਧਿਆ। (ਵਿਘਨ) ਤੁਹਾਡਾ ਟਾਈਮ ਫੇਲ੍ਹ ਹੀ ਸੀ। ਮੈਂ ਦੱਸ ਦਿੰਦਾ ਹਾਂ ਕਿ ਕਿਵੇਂ ਫੇਲ੍ਹ ਸੀ। ਚਲੋ, ਆਪਾਂ ਪੰਜ ਸਾਲਾਂ ਦੀ ਹੀ ਗੱਲ ਕਰ ਲਈਏ। ਪੰਜ ਸਾਲਾਂ ਵਿੱਚ ਐਕਸਾਈਜ਼ ਵਿੱਚ ਇਨਕਰੀਜ਼ ਸਿਰਫ 118 ਕਰੋੜ ਰੁਪਿਆ ? ਇਹ ਜ਼ਿਕਰ ਮੈਂ ਨਹੀਂ ਕਰਨਾ ਚਾਹੁੰਦਾ ਕਿ ਬਾਕੀ ਕਿੱਧਰ ਗਿਆ ? ਸਾਡਾ ਚੌਥਾ ਸਾਲ ਸ਼ੁਰੂ ਹੋਣ ਵਾਲਾ ਹੈ ਤੇ ਅਸੀਂ 1500 ਕਰੋੜ ਰੁਪਏ ਤੋਂ ਲੈ ਕੇ 2500 ਕਰੋੜ ਰੁਪਏ ਤੱਕ ਲੈ ਕੇ ਗਏ ਹਾਂ। (ਥੰਪਿੰਗ) (ਵਿਘਨ)

## EXTENSION OF TIME OF THE SITTING

ਮਾਨਯੋਗ ਸਪੀਕਰ : ਮੈਨੂੰ ਪਹਿਲਾਂ ਗੱਲ ਕਰ ਲੈਣ ਦਿਉ। ਡਿਪਟੀ ਸੀ.ਐਮ. ਸਾਹਿਬ ਦਾ ਭਾਸ਼ਣ ਚਾਲੂ ਹੈ। ਇਸ ਲਈ ਜੇ ਸਦਨ ਦੀ ਸਹਿਮਤੀ ਹੋਵੇ ਤਾਂ ਹਾਊਸ ਦਾ ਸਮਾਂ ਭਾਸ਼ਣ ਖਤਮ ਹੋਣ ਤੱਕ ਵਧਾ ਲਿਆ ਜਾਵੇ ?

(ਆਵਾਜ਼ਾਂ : ਹਾਂ ਜੀ, ਹਾਂ ਜੀ)

ਮਾਨਯੋਗ ਸਪੀਕਰ : ਹਾਊਸ ਦਾ ਸਮਾਂ ਡਿਪਟੀ ਸੀ.ਐਮ. ਸਾਹਿਬ ਦੇ ਭਾਸ਼ਣ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ।

---

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ : ** ** **

ਮਾਨਯੋਗ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਮੁੱਖ ਸੰਸਦੀ ਸੁਕੱਤਰ, ਕਰ ਅਤੇ ਆਬਕਾਰੀ : ** ** **

ਮਾਨਯੋਗ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Expunged as ordered by the Chair.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਪੰਜ ਸਾਲਾਂ ਵਿਚ 118 ਕਰੋੜ ਤੇ ਚਾਰ ਸਾਲਾਂ ਵਿਚ 1000 ਕਰੋੜ ਰੁਪਏ ਦੀ ਇਨਕਰੀਜ਼ ਹੈ। ਮੈਂ ਫਿਰ ਇਸ ਵਾਸਤੇ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ।

ਸਪੀਕਰ ਸਾਹਿਬ, ਮੈਂ ਇੰਡਸਟਰੀ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇੰਡਸਟਰੀ ਵਿਚ ਪੰਜਾਬ ਨੂੰ ਇੱਕ ਬਹੁਤ ਵੱਡੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਨੇਬਰਿੰਗ ਸਟੇਟਸ ਵਿਚ ਇੰਡਸਟਰੀ ਜਾਣੀ ਸ਼ੁਰੂ ਹੋ ਗਈ ਹੈ ਕਿਉਂਕਿ ਉਥੇ ਕਨਸੈਸ਼ਨ ਦਿੱਤੇ ਗਏ ਹਨ। ਸਪੀਕਰ ਸਾਹਿਬ, ਜਿਵੇਂ ਜੰਮੂ ਕਸ਼ਮੀਰ ਸਾਹਮਣਾ ਕਰ ਰਿਹਾ ਹੈ, ਪੰਜਾਬ ਨੂੰ ਵੀ ਉਸੀ ਤਰ੍ਹਾਂ ਸਾਹਮਣਾ ਕਰਨਾ ਪੈਂਦਾ ਹੈ। ਸਾਨੂੰ ਵੀ ਸਭ ਤੋਂ ਜ਼ਿਆਦਾ ਇਨਸੈਂਟਿਵ ਦੀ ਲੋੜ ਹੈ। ਅਸੀਂ ਮੰਗ ਕਰ ਰਹੇ ਹਾਂ.......(ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਕਿਉਂ ਬੋਲਣ ਦਾ ਯਤਨ ਕਰਦੇ ਹੋ ?

**ਸਰਦਾਰ ਮੱਖਣ ਸਿੰਘ :** ** ** **

**Mr. Speaker :** No Point of Order.

**ਉਪ ਮੁੱਖ ਮੰਤਰੀ :** ਅਸੀਂ ਕਿੰਨੇ ਹੀ ਪ੍ਰੋਜੈਕਟ ਸ਼ੁਰੂ ਕੀਤੇ ਹਨ ਜਿਵੇਂ ਬਠਿੰਡਾ ਰਿਫਾਈਨਰੀ ਹੈ। ਅੱਜ ਦੇਖੋ ਕਿ ਉਥੇ ਕਿੰਨੀ ਵੱਡੀ ਇਨਵੈਸਟਮੈਂਟ ਦਾ ਕੰਮ ਚੱਲ ਰਿਹਾ ਹੈ। ਅਸੀਂ ਇੰਡਸਟਰੀ ਨੂੰ ਸਪੋਰਟ ਕਰਨ ਵਾਸਤੇ ਪਿਛਲੇ ਤਿੰਨ ਸਾਲਾਂ ਦੌਰਾਨ 350 ਕਰੋੜ ਰੁਪਏ ਦੀ ਸਬਸਿਡੀ ਵੀ ਦਿੱਤੀ ਹੈ ਔਰ 100 ਕਰੋੜ ਰੁਪਏ ਦੀ ਅੱਗੇ ਦੇਵਾਂਗੇ। ਸਪੀਕਰ ਸਾਹਿਬ, ਜਿਵੇਂ ਮੈਂ ਜ਼ਿਕਰ ਕਰ ਰਿਹਾ ਸੀ, ਅੱਜ ਇੰਡਸਟਰੀ ਉਥੇ ਹੋਵੇਗੀ, ਉਸ ਸੂਬੇ ਵਿੱਚ ਹੋਵੇਗੀ, ਜਿਥੇ ਇਨਫਰਾਸਟਰਕਚਰ ਚੰਗਾ ਹੈ। ਹੁਣ ਇੰਡਸਟਰੀ ਦਾ ਲਾਇਸੰਸ ਰਾਜ ਨਹੀਂ। ਜਦੋਂ, ਸਪੀਕਰ ਸਾਹਿਬ, ਲਾਇਸੰਸ ਰਾਜ ਹੁੰਦਾ ਹੈ, ਉਦੋਂ ਜਿਹੜੇ ਸੂਬੇ ਕੋਲ ਲਾਇਸੰਸ ਹੁੰਦਾ ਹੈ, ਉਥੇ ਇੰਡਸਟਰੀ ਨੂੰ ਭੇਜਿਆ ਜਾਂਦਾ ਸੀ। ਅੱਜ ਲਾਇਸੰਸ ਰਾਜ ਨਹੀਂ ਹੈ। ਹੁਣ ਇੰਡਸਟਰੀ ਉਸ ਸੂਬੇ ਵਿੱਚ ਜਾਏਗੀ, ਜਿਸ ਸੂਬੇ ਵਿੱਚ ਇਨਫਰਾਸਟਰਕਚਰ ਚੰਗਾ ਹੈ। ਇਹੀ ਕਾਰਨ ਹੈ ਕਿ ਅਸੀਂ ਬਿਜਲੀ ਦੇ ਮਗਰ ਲੱਗੇ ਹਾਂ। ਸੜਕਾਂ ਦੇ ਮਗਰ ਲੱਗੇ ਹਾਂ, ਪੁਲਾਂ ਦੇ ਮਗਰ ਲਗੇ ਹਾਂ ਅਤੇ ਏਅਰਪੋਰਟ ਬਣਾਉਣ ਲੱਗੇ ਹਾਂ। ਅਸੀਂ ਇਨਫਰਾਸਟਰਕਚਰ ਇਨਵਾਇਰਮੈਂਟ ਇਹੋ ਜਿਹਾ ਵਧੀਆ ਬਣਾ ਦੇਣਾ ਹੈ ਕਿ ਪੰਜਾਬ ਹਿੰਦੁਸਤਾਨ ਵਿਚੋਂ ਇਨਫਰਾਸਟਰਕਚਰ ਵਿੱਚ ਸਭ ਤੋਂ ਬਿਹਤਰੀਨ ਸੂਬਾ ਹੋ ਜਾਣਾ ਹੈ ਅਤੇ ਫਿਰ ਇੰਡਸਟਰੀ ਪੰਜਾਬ ਵਿੱਚ ਭੱਜ ਕੇ ਆਏਗੀ। (ਥੰਪਿੰਗ) ਸਪੀਕਰ ਸਾਹਿਬ, ਸਾਹਮਣੇ ਬੈਠੇ ਮਾਨਯੋਗ ਸਾਥੀਆਂ ਦੀ ਸਰਕਾਰ ਦੇ ਦੌਰਾਨ ਰੋਜ਼ ਮੈਗਾ ਪ੍ਰਾਜੈਕਟਾਂ ਦੀ ਗੱਲ ਹੁੰਦੀ ਸੀ ਪਰ ਮੈਨੂੰ ਤਾਂ ਕੋਈ ਮੈਗਾ ਪ੍ਰਾਜੈਕਟ ਦਿਖਾਈ ਨਹੀਂ ਦਿੰਦਾ। ਉਦੋਂ ਇੱਕ-ਇੱਕ ਪ੍ਰੋਜੈਕਟ 40 ਹਜ਼ਾਰ ਕਰੋੜ ਰੁਪਏ ਦਾ, 50 ਹਜ਼ਾਰ ਕਰੋੜ ਰੁਪਏ ਦਾ, 2 ਲੱਖ ਕਰੋੜ ਰੁਪਏ ਦਾ, 7 ਲੱਖ ਕਰੋੜ ਰੁਪਏ ਦਾ ਵਿਖਾਇਆ ਜਾਂਦਾ ਸੀ ਪਰ ਉਦੋਂ ਜ਼ਮੀਨ ਕਿੱਥੇ ਸੀ ? ਅਸੀਂ ਇੱਕ ਵਧੀਆ ਪਾਲਿਸੀ ਬਣਾਈ ਹੈ ਔਰ 65 ਪ੍ਰੋਜੈਕਟਾਂ ਨਾਲ ਅਸੀਂ

**Expunged as ordered by the Chair.

[ਉਪ ਮੁੱਖ ਮੰਤਰੀ]

ਤਿੰਨ ਸਾਲਾਂ ਵਿੱਚ 37 ਹਜ਼ਾਰ ਕਰੋੜ ਰੁਪਏ ਦੀ ਐਕਚੂਅਲ ਇਨਵੈਸਟਮੈਂਟ ਕੀਤੀ ਹੈ। ਕੋਈ ਲਿਫਾਫੇਬਾਜ਼ੀ ਨਹੀਂ ਹੈ। ਕੰਮ ਚੱਲ ਰਿਹਾ ਹੈ। ਅਸੀਂ ਕੰਮ ਵਿੱਚ ਯਕੀਨ ਕਰਦੇ ਹਾਂ। ਅਖਬਾਰਾਂ ਵਿੱਚ ਹੀ ਬਿਆਨ ਨਹੀਂ ਦਿੱਤੇ ਜੋ ਪਿਛਲੇ ਪੰਜ ਸਾਲਾਂ ਵਿੱਚ ਚੱਲਦਾ ਰਿਹਾ ਹੈ। ਅਸੀਂ ਦੋ ਐਸ.ਈ.ਜੈਡ. ਮੁਹਾਲੀ ਲਈ ਮਨਜ਼ੂਰ ਕੀਤੇ ਹਨ-ਇੱਕ ਆਈ.ਟੀ.ਐਸ.ਈ.ਜ਼ੈਡ. ਅਤੇ ਇੱਕ ਫਾਰਮਾਸਿਊਟੀਕਲ ਐਸ.ਈ.ਜ਼ੈਡ. ਮਨਜ਼ੂਰ ਹੋਇਆ ਹੈ। ਫੋਕਲ ਪੁਆਇੰਟ ਕਪੂਰਥਲਾ 226 ਏਕੜ ਵਿੱਚ ਅਤੇ ਰਾਜਪੁਰਾ ਵਿੱਚ 1200 ਏਕੜ ਵਿੱਚ ਨਵਾਂ ਇੰਡਸਟਰੀਅਲ ਫੋਕਲ ਪੁਆਇੰਟ ਬਣਾਇਆ ਜਾਵੇਗਾ।

ਸਪੀਕਰ ਸਾਹਿਬ, ਹੁਣ ਮੈਂ ਐਜੂਕੇਸ਼ਨ ਬਾਰੇ ਜ਼ਿਕਰ ਕਰਨਾ ਚਾਹਾਂਗਾ। ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਕੋਈ ਸੂਬਾ ਉਨੀ ਦੇਰ ਤਰੱਕੀ ਨਹੀਂ ਕਰ ਸਕਦਾ ਜਦੋਂ ਤੱਕ ਬੱਚਿਆਂ ਨੂੰ ਪੜ੍ਹਾਇਆ ਨਾ ਜਾਵੇ। ਪੂਰੇ ਪੰਜਾਬ ਵਿੱਚ 96,000 ਟੀਚਰਾਂ ਦੀਆਂ ਪੋਸਟਾਂ ਹਨ ਔਰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਜਦੋਂ ਸਾਡੀ ਸਰਕਾਰ ਬਣੀ ਤਾਂ 96,000 ਵਿਚੋਂ 32,000 ਟੀਚਰ ਹੀ ਨਹੀਂ ਸੀ। ਇਹ ਕਰਦੇ ਕੀ ਰਹੇ ਹਨ ? ਸੋਚਿਆ ਹੀ ਨਹੀਂ, ਦੇਖਿਆ ਹੀ ਨਹੀਂ, ਕੋਈ ਪਰਵਾਹ ਹੀ ਨਹੀਂ ਕੀਤੀ। ਅਸੀਂ ਆਉਂਦੇ ਸਾਰ 32,000 ਟੀਚਰਾਂ ਦੀਆਂ ਵੇਕੈਂਸੀਜ਼ ਆਪਣੀ ਪੰਜਾਬ ਦੀ ਜਵਾਨੀ ਨੂੰ ਬਚਾਉਣ ਲਈ ਭਰੀਆਂ।

**ਸਰਦਾਰ ਅਵਤਾਰ ਸਿੰਘ ਬਰਾੜ :** ** ** **

**Mr. Speaker :** No Point of Order.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਬਰਾੜ ਸਾਹਿਬ ਦਾ ਬਹੁਤ ਸਤਿਕਾਰ ਕਰਦਾ ਹਾਂ। (ਆਵਾਜ਼ਾਂ : ਬਾਕੀਆਂ ਦਾ ਨਹੀਂ ?) ਸਾਰਿਆਂ ਦਾ ਕਰਦਾ ਹਾਂ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੈਨੂੰ ਲਗਦਾ ਹੈ ਕਿ ਮਹਿਕਮਾ ਤੁਹਾਡੇ ਕੋਲ ਸੀ ਅਤੇ ਮੈਂ ਫੋਟੋਆਂ ਦੇਖੀਆਂ ਹਨ ਤੁਹਾਡੇ ਮਹਿਕਮੇ ਦੀਆਂ ਲਾਠੀਚਾਰਜ ਦੀਆਂ..........

**ਮਾਨਯੋਗ ਸਪੀਕਰ :** ਤੁਸੀਂ ਆਪਣਾ ਭਾਸ਼ਣ ਜਾਰੀ ਰੱਖੋ।

**ਸਰਦਾਰ ਅਵਤਾਰ ਸਿੰਘ ਬਰਾੜ :** ** ** **

**ਮਾਨਯੋਗ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ** ** **

**ਮਾਨਯੋਗ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਮੇਰੇ ਸਤਿਕਾਰਯੋਗ ਮੈਂਬਰ ਸਾਹਿਬ ਹਨ। ਮੈਂ ਕੁਰੱਪਸ਼ਨ ਬਾਰੇ ਅਤੇ ਤੁਹਾਡੇ ਬਾਰੇ ਤਾਂ ਜ਼ਿਕਰ ਹੀ ਨਹੀਂ ਕੀਤਾ। ਤੁਸੀਂ ਆਪ ਹੀ ਖੜ੍ਹੇ ਹੋ ਗਏ।

---

**Expunged as ordered by the Chair.

ਸਰਦਾਰ ਅਵਤਾਰ ਸਿੰਘ ਬਰਾੜ : ** ** **

ਮਾਨਯੋਗ ਸਪੀਕਰ : ਇਹ ਰਿਕਾਰਡ ਕਰਨ ਦੀ ਲੋੜ ਨਹੀਂ ਹੈ।

ਉਪ ਮੁੱਖ ਮੰਤਰੀ : ਜੇਕਰ, ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਕੋਈ ਅਵਾਰਡ ਲੈਣਾ ਚਾਹੁੰਦੇ ਹਨ ਤਾਂ ਅਸੀਂ ਸੀ.ਐਮ. ਸਾਹਿਬ ਨੂੰ ਰਿਕੁਮੈਂਡੇਸ਼ਨ ਕਰ ਦੇਵਾਂਗੇ।

ਸਰਦਾਰ ਅਵਤਾਰ ਸਿੰਘ ਬਰਾੜ : ਤੁਸੀਂ ਕੇਸ ਨਾ ਬਣਾਇਓ, ਇੰਨੀ ਮਿਹਰਬਾਨੀ ਕਰਿਓ।

ਉਪ ਮੁੱਖ ਮੰਤਰੀ : ਸਪੀਕਰ ਸਾਹਿਬ, ਬਾਕੀ, ਐਜੂਕੇਸ਼ਨ ਵਿੱਚ ਬਹੁਤ ਵੱਡੇ ਕੰਮ ਹੋਏ। ਰੋਪੜ ਆਈ.ਆਈ.ਟੀ. ਹੈ, ਸੈਂਟਰਲ ਯੂਨੀਵਰਸਿਟੀ ਘੁੱਦਾ ਹੈ, ਭਾਵੇਂ ਇੰਡੀਅਨ ਸਕੂਲ ਆਫ਼ ਬਿਜਨੈਸ ਹੈ। ਮੈਂ ਇੰਡੀਅਨ ਸਕੂਲ ਆਫ਼ ਬਿਜਨੈਸ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿਉਂਕਿ ਮੈਂ ਅਤੇ ਮੁੱਖ ਮੰਤਰੀ ਜੀ ਗਏ ਸੀ। ਹਿੰਦੁਸਤਾਨ ਵਿਚ ਜੇਕਰ ਸਭ ਤੋਂ ਬਿਹਤਰੀਨ ਇੰਸਟੀਚਿਊਟ ਬਣਿਆ ਹੈ ਤਾਂ ਉਹ ਇੰਡੀਅਨ ਸਕੂਲ ਆਫ਼ ਬਿਜਨੈਸ ਬਣਿਆ ਹੈ। ਸਪੀਕਰ ਸਾਹਿਬ, ਮੈਨੂੰ ਉਸ ਇੰਸਟੀਚਿਊਟ ਉਤੇ ਬੜਾ ਮਾਣ ਹੈ ਤੇ ਅੱਜ ਉਹ ਜਿਹੜਾ ਇੰਸਟੀਚਿਊਟ ਹੈ, ਉਹ ਦੁਨੀਆਂ ਦੇ ਟਾਪ ਟੈੱਨ ਇੰਸਟੀਚਿਊਟਾਂ ਵਿੱਚੋਂ ਗਿਣਿਆ ਜਾਂਦਾ ਹੈ। (ਥੰਪਿੰਗ) ਮੈਂ ਅਤੇ ਮੁੱਖ ਮੰਤਰੀ ਸਾਹਿਬ ਨੇ ਉਸ ਵੇਲੇ ਹੀ ਫੈਸਲਾ ਕਰ ਲਿਆ ਸੀ ਕਿ ਅਸੀਂ ਉਸ ਨੂੰ ਪੰਜਾਬ ਵਿਚ ਲੈ ਕੇ ਆਉਣਾ ਹੈ। ਮੈਂ ਆਪਣੇ ਦਿਲੋਂ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਬੜੀ ਖੁਸ਼ੀ ਹੈ ਕਿ ਅੱਜ ਇੰਡੀਅਨ ਸਕੂਲ ਆਫ਼ ਬਿਜਨੈਸ ਦੀ ਪੰਜਾਬ ਦੀ ਧਰਤੀ ਉਤੇ ਕੰਸਟ੍ਰਕਸ਼ਨ ਸ਼ੁਰੂ ਹੋਈ ਹੈ। ਸਾਨੂੰ ਇਸ ਉਤੇ ਬੜਾ ਮਾਣ ਹੈ। (ਥੰਪਿੰਗ) ਅਸੀਂ ਪ੍ਰਾਈਵੇਟ ਯੂਨੀਵਰਸਿਟੀ ਦਾ ਨੋਟੀਫਿਕੇਸ਼ਨ ਵੀ ਕਰ ਦਿੱਤਾ ਹੈ ਅਤੇ ਸਾਡੀਆਂ ਪ੍ਰਾਪਤੀਆਂ ਦੀ ਬਹੁਤ ਵੱਡੀ ਲਿਸਟ ਹੈ, ਜਿਸ ਵਿਚ ਮੈਂ ਜਾਣਾ ਨਹੀਂ ਚਾਹੁੰਦਾ ਅਤੇ ਇਹ ਇਨ੍ਹਾਂ ਦੇ ਮੁਕਾਬਲੇ ਪੰਜ-ਦਸ ਗੁਣਾਂ ਜ਼ਿਆਦਾ ਹੈ। ਉਸ ਦਾ ਮੈਂ ਜ਼ਿਕਰ ਨਹੀਂ ਕਰਨਾ ਚਾਹਾਂਗਾ।

ਸਪੀਕਰ ਸਾਹਿਬ, ਹੁਣ ਮੈਂ ਗਰੀਬਾਂ ਦੇ ਬਾਰੇ ਗੱਲ ਕਰਨੀ ਚਾਹਾਂਗਾ ਜਿਸ ਬਾਰੇ ਇਹ ਸਾਹਮਣੇ ਵਾਲੇ ਗੱਲ ਕਰਦੇ ਰਹੇ ਹਨ ਕਿ 'ਕਾਂਗਰਸ ਕਾ ਹਾਥ ਆਮ ਆਦਮੀ ਕੇ ਸਾਥ'। ਮੈਨੂੰ ਆਮ ਆਦਮੀ ਦੀ ਗੱਲ ਤਾਂ ਕਿਤੇ ਲੱਗੀ ਨਹੀਂ ਹੈ। ਅੱਜ ਜਿੰਨੀਆਂ ਵੀ ਗਰੀਬਾਂ ਦੀਆਂ ਸਕੀਮਾਂ ਹਨ ਉਹ ਭਾਵੇਂ ਆਟਾ-ਦਾਲ ਦੀ ਸਕੀਮ ਹੈ, ਉਹ ਭਾਵੇਂ ਸ਼ਗਨ ਸਕੀਮ ਹੈ, ਉਹ ਸਾਰੀਆਂ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਲਾਗੂ ਕੀਤੀਆਂ ਹਨ। (ਥੰਪਿੰਗ) ਭਾਵੇਂ ਗਰੀਬਾਂ ਨੂੰ 200 ਯੂਨਿਟ ਬਿਜਲੀ ਮੁਫਤ ਦੇਣੇ ਹਨ, ਉਹ ਵੀ ਬਾਦਲ ਸਾਹਿਬ ਨੇ ਲਾਗੂ ਕੀਤੀ ਸੀ। ਇਨ੍ਹਾਂ ਨੇ ਕੀ ਲਾਗੂ ਕੀਤਾ ਹੈ ? ਅਸੀਂ ਲਾਗੂ ਕਰਦੇ ਹਾਂ ਅਤੇ ਇਹ ਬੰਦ ਕਰ ਦਿੰਦੇ ਹਨ। ਹੁਣ ਮੈਂ ਸਕੀਮ-ਵਾਈਜ਼ ਪਿਛਲੇ ਤਿੰਨ ਸਾਲਾਂ ਦਾ ਵੇਰਵਾ ਦੇਣਾ ਚਾਹਾਂਗਾ। ਹੁਣ ਮੈਂ 60 ਸਾਲ ਦੀ ਗੱਲ ਵਿਚ ਨਹੀਂ ਜਾਵਾਂਗਾ, ਕੇਵਲ ਤਿੰਨ-ਤਿੰਨ ਸਾਲਾਂ ਦੇ ਬਾਰੇ ਗੱਲ ਕਰਾਂਗਾ। ਬੀਬੀ ਜੀ (ਸ੍ਰੀਮਤੀ ਰਾਜਿੰਦਰ ਕੌਰ ਭੱਠਲ) ਤੁਸੀਂ ਵੀ ਖੁਸ਼ ਹੋ ਜਾਵੋਗੇ। ਬੀਬੀ ਜੀ ਤੁਸੀਂ ਤਿੰਨ ਸਾਲਾਂ ਵਿਚ ਸ਼ਗਨ ਸਕੀਮ ਦਾ 3 ਕਰੋੜ 90 ਲੱਖ ਰੁਪਿਆ ਦਿੱਤਾ ਹੈ ਜਦ ਕਿ ਅਸੀਂ 165 ਕਰੋੜ ਰੁਪਿਆ ਦਿੱਤਾ ਹੈ। (ਥੰਪਿੰਗ) ਇਹ ਇਕੱਲੇ ਪਹਿਲੇ ਤਿੰਨ ਸਾਲਾਂ ਦੀ ਗੱਲ ਹੈ।

ਸ੍ਰੀਮਤੀ ਰਜ਼ੀਆ ਸੁਲਤਾਨਾ : ** ** **

---

**Not recorded/expunged as ordered by the Chair.

**ਮਾਨਯੋਗ ਸਪੀਕਰ** : ਬੀਬੀ ਜੀ, ਬੈਠ ਜਾਓ। No Point of Order.

**ਉਪ ਮੁੱਖ ਮੰਤਰੀ** : ਇਹ ਕੋਈ ਜ਼ੀਰੋ ਆਵਰ ਨਹੀਂ ਹੈ ਪਰ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਬੜਾ ਵੱਡਾ ਤੇ ਵੈਲਿਡ ਪੁਆਇੰਟ ਰੇਜ਼ ਕੀਤਾ ਹੈ। ਮੈਂ ਮੁੱਖ ਮੰਤਰੀ ਕੋਲ ਤੁਹਾਡੇ ਵਿਚਾਰ ਦੱਸ ਦਿਆਂਗਾ ਤੇ ਸਿਫਾਰਸ਼ ਕਰ ਦਿਆਂਗਾ। ਸਪੀਕਰ ਸਾਹਿਬ, ਮੈਂ ਤਾਂ ਇਥੇ ਪਹਿਲੀ ਵਾਰੀ ਆਇਆ ਹਾਂ ਅਤੇ ਇਹ ਸਾਰੇ ਮੇਰੇ ਬਹੁਤ ਸੀਨੀਅਰ ਸਾਥੀ ਹਨ। ਮੈਨੂੰ ਸਾਰਿਆਂ ਦਾ ਸਾਥ-ਸਹਿਯੋਗ ਚਾਹੀਦਾ ਹੈ ਤੇ ਮੈਂ ਸਾਰਿਆਂ ਦਾ ਸਤਿਕਾਰ ਕਰਦਾ ਹਾਂ। ਪੈਨਸ਼ਨ ਸਕੀਮ ਲਈ ਇਨ੍ਹਾਂ ਨੇ ਪਹਿਲੇ ਤਿੰਨ ਸਾਲਾਂ ਵਿਚ ਇੱਕਲਾ 312 ਕਰੋੜ ਰੁਪਿਆ ਵੰਡਿਆ ਹੈ ਅਤੇ ਅਸੀਂ 1154 ਕਰੋੜ ਰੁਪਿਆ ਵੰਡਿਆ ਹੈ। (ਥੰਪਿੰਗ) ਇਹ ਗਰੀਬਾਂ ਦੀ ਗੱਲ ਕਰਦੇ ਹਨ। ਮੇਰੇ ਸਾਹਮਣੇ ਬਹੁਤ ਹੀ ਸਤਿਕਾਰਯੋਗ ਮੈਂਬਰ ਬੈਠੇ ਹਨ, ਜਿਨ੍ਹਾਂ ਨੇ ਆਟਾ-ਦਾਲ ਦੀ ਗੱਲ ਕੀਤੀ ਸੀ ਅਤੇ ਕਈ ਕਾਰਡ ਆਦਿ ਵਿਖਾਏ ਸਨ। ਸਪੀਕਰ ਸਾਹਿਬ, ਅਸੀਂ 14 ਲੱਖ ਪਰਿਵਾਰਾਂ ਨੂੰ ਆਟਾ-ਦਾਲ ਦੀ ਸਕੀਮ ਮੁਹੱਈਆ ਕਰਵਾਈ ਹੋਈ ਹੈ। ਜੇਕਰ ਉਸ ਵਿਚ 5, 10, 20, 50 ਜਾਂ 100 ਗਲਤ ਬਣ ਜਾਂਦੇ ਹਨ, ਇਤਨੇ ਵੱਡੇ ਕੰਮ ਵਿਚ ਜੇਕਰ 10, 15, 50, 100 ਜਾਂ 200 ਕਾਰਡ ਗਲਤ ਬਣ ਜਾਂਦੇ ਹਨ, ਅਸੀਂ ਜਾਂਚ ਕਰਵਾਵਾਂਗੇ ਪਰ ਇਹ ਇੰਨੀ ਵੱਡੀ ਗੱਲ ਨਹੀਂ ਹੈ। ਹਰ ਵਾਰ ਇਨਸਾਨ ਸਿੱਖਦਾ ਹੈ, ਜਿੱਥੇ ਕਿੱਥੇ ਕਮੀਆਂ ਹਨ, ਉਹ ਵੇਖਦੇ ਰਹਾਂਗੇ। ਇਨ੍ਹਾਂ ਨੂੰ ਸਾਨੂੰ ਸਾਬਾਸ਼ ਦੇਣੀ ਚਾਹੀਦੀ ਹੈ ਕਿ ਅਸੀਂ 14.51 ਲੱਖ ਪਰਿਵਾਰਾਂ ਨੂੰ 4 ਰੁਪਏ ਕਿਲੋ ਕਣਕ ਅਤੇ 20 ਰੁਪਏ ਕਿਲੋ ਦਾਲ ਦੇ ਰਹੇ ਹਾਂ। ਜਿਹੜੇ ਮੇਰੇ ਮਾਨਯੋਗ ਸਾਥੀ ਸਾਹਮਣੇ ਬੈਠੇ ਹਨ, ਅੱਜ ਪੂਰੇ ਦੇਸ਼ ਨੂੰ 100 ਰੁਪਏ ਕਿਲੋ ਦਾਲ ਦੇ ਰਹੇ ਹਨ, 50 ਰੁਪਏ ਕਿਲੋ ਖੰਡ ਵੇਚ ਰਹੇ ਹਨ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇੰਨੀ ਮਹਿੰਗਾਈ ਕਰ ਦਿੱਤੀ ਹੈ ਕਿ ਵਿਚਾਰੇ ਗਰੀਬ ਰੋਟੀ ਵੀ ਨਹੀਂ ਖਾ ਸਕਦੇ।

ਸਪੀਕਰ ਸਾਹਿਬ, ਹੁਣ ਮੈਂ ਨੌਜਵਾਨਾਂ ਦੀ ਖੇਡਾਂ ਦੀ ਗੱਲ ਕਰਨੀ ਚਾਹੁੰਦਾ ਹਾਂ। ਕਬੱਡੀ ਆਪਣੀ ਮਾਂ ਖੇਡ ਹੈ ਅਤੇ ਮੈਨੂੰ ਬੜਾ ਅਫਸੋਸ ਸੀ ਜਦੋਂ ਮੈਂ ਪਹਿਲੀ ਵਾਰੀ ਮੰਤਰੀ ਬਣਿਆ ਸੀ, ਕਬੱਡੀ ਨੂੰ ਮਾਨਤਾ ਨਹੀਂ ਸੀ ਦਿੱਤੀ ਗਈ। ਭਾਵੇਂ ਆਪਣੇ ਪੰਜਾਬ ਦੇ ਵਿਚ ਸਰਦੀਆਂ ਦੇ ਦਿਨਾਂ ਵਿਚ ਤੁਸੀਂ ਚਲੇ ਜਾਓ ਤਾਂ ਉਨ੍ਹਾਂ ਸਰਦੀਆਂ ਦੇ ਦੌਰਾਨ ਪੂਰਾ ਪੰਜਾਬ ਕਬੱਡੀ ਦੇ ਨਾਲ ਜੁੜਿਆ ਹੋਇਆ ਹੈ। ਜਿਥੇ ਜਾਓ ਟੂਰਨਾਮੈਂਟ ਹੁੰਦੇ ਰਹਿੰਦੇ ਹਨ। ਇਸ ਖੇਡ ਦੀ ਕੋਈ ਮਾਨਤਾ ਨਹੀਂ ਸੀ, ਜਿਸ ਕਰਕੇ ਖਿਡਾਰੀਆਂ ਨੂੰ ਕੋਈ ਸਹੂਲਤ ਨਹੀਂ ਮਿਲਦੀ ਸੀ। ਜਦੋਂ ਮੈਂ ਮੰਤਰੀ ਬਣਿਆ ਤਾਂ ਆਉਣ ਸਾਰ ਕਬੱਡੀ ਨੂੰ ਮਾਨਤਾ ਦਿਵਾਈ। (ਥੰਪਿੰਗ) ਦੂਜਾ ਵੱਡਾ ਕੰਮ ਜਿਹੜਾ ਅਸੀਂ ਕਰਾਉਣ ਲੱਗੇ ਹਾਂ, ਉਹ ਹੈ ਕਬੱਡੀ ਦਾ ਵਰਲਡ ਕੱਪ ਕਰਾਉਣਾ। ਅਗਲੇ ਮਹੀਨੇ ਇਹ ਕਰਵਾਇਆ ਜਾਵੇਗਾ। ਇਸ ਵਿੱਚ ਪਹਿਲਾ ਇਨਾਮ 1 ਕਰੋੜ ਰੁਪਏ ਦਾ ਰੱਖਿਆ ਹੈ, (ਥੰਪਿੰਗ) ਦੂਜਾ ਇਨਾਮ 51 ਲੱਖ ਰੁਪਏ ਰੱਖਿਆ ਹੈ ਅਤੇ ਤੀਜਾ ਇਨਾਮ 25 ਲੱਖ ਰੁਪਏ ਦਾ ਰੱਖਿਆ ਹੈ। ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ ਦੁਨੀਆਂ ਦੇ 8 ਤੋਂ 10 ਮੁਲਕਾਂ ਦੀਆਂ ਟੀਮਾਂ ਅਗਲੇ ਮਹੀਨੇ ਦੀ ਬਿਗਨਿੰਗ ਵਿੱਚ 15 ਦਿਨ ਵਾਸਤੇ ਇੱਥੇ ਆਉਣਗੀਆਂ। ਪੰਜਾਬ ਦੇ ਕੋਨੇ-ਕੋਨੇ ਵਿੱਚ ਕਬੱਡੀ ਦੇ ਟੂਰਨਾਮੈਂਟ ਕਰਵਾਏ ਜਾਣਗੇ (ਥੰਪਿੰਗ) ਤੇ ਵਰਲਡ ਕੱਪ ਕਰਵਾਇਆ ਜਾਵੇਗਾ। ਮੈਂ ਕਹਿੰਦਾ ਹਾਂ ਕਿ ਮੁੱਖ ਮੰਤਰੀ ਜੀ ਦਾ ਖੇਡਾਂ ਨੂੰ ਉਤਸ਼ਾਹਿਤ ਕਰਨ ਦਾ ਇਹ ਇੱਕ ਇਤਿਹਾਸਕ ਫੈਸਲਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਇਸ ਦਾ ਵੀ ਕੋਈ ਪੁਆਇੰਟ ਆਫ਼ ਆਰਡਰ ਹੈ ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਹ ਸਪੋਰਟਸ ਦੀ ਗੱਲ ਕਰ ਰਹੇ ਹਨ, ਇਹ ਜਿਹੜੇ ਐਫਰਟਸ ਕਰ ਰਹੇ ਹਨ, they are to be lauded. It is good. ਇਹ ਕਬੱਡੀ ਨੂੰ ਪ੍ਰੋਮੋਟ ਕਰਨ ਦੀ ਗੱਲ ਕਰ ਰਹੇ ਹਨ ਲੇਕਿਨ ਜਿਹੜਾ ਇਨ੍ਹਾਂ ਨੇ ਮੈਨੀਫੈਸਟੋ ਵਿੱਚ ਪੰਜਾਬ ਇੰਸਟੀਚਿਊਟ ਫਾਰ ਸਪੋਰਟਸ, ਜਿਹੜਾ ਕਿ ਇੱਕ ਬੜਾ ਅਹਿਮ ਇੰਸਟੀਚਿਊਟ ਬਣਾਉਣ ਬਾਰੇ ਮੈਨੀਫੈਸਟੋ ਵਿੱਚ ਕਿਹਾ ਹੈ...............

**ਮਾਨਯੋਗ ਸਪੀਕਰ :** ਮੈਂ ਤੁਹਾਡੀ ਗੱਲ ਦੀ ਸਿਫਾਰਸ਼ ਕਰਦਾ ਹਾਂ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇੱਕ ਹੋਰ ਛੋਟੀ ਜਿਹੀ ਬੇਨਤੀ ਹੈ। ਇਸ ਤੋਂ ਇਲਾਵਾ ਇਨ੍ਹਾਂ ਨੇ ਨੌਜਵਾਨਾਂ ਨੂੰ ਇੰਪਲਾਇਮੈਂਟ ਜੈਨਰੇਸ਼ਨ ਦੀ ਗੱਲ ਕੀਤੀ ਹੈ। ਉਸ ਦਾ ਬਕਾਇਦਾ ਬੋਰਡ ਬਣਾਇਆ ਹੋਇਆ ਹੈ because they are interconnected-sports, youth and employment. ਬਠਿੰਡੇ ਵਿਚ ਲੁਧਿਆਣਾ ਐਗਰੀਕਲਚਰ ਯੂਨੀਵਰਸਿਟੀ ਦੀ 29 ਏਕੜ ਰਿਸਰਚ ਦੀ ਜ਼ਮੀਨ ਸੀ, ਉਥੇ ਵੀ ਜਾ ਕੇ ਨੀਂਹ ਪੱਥਰ ਰੱਖ ਦਿੱਤਾ ਹੈ ਕਿ ਇੱਕ ਵਰਲਡ ਕਲਾਸ ਇੰਟਰਨੈਸ਼ਨਲ ਕ੍ਰਿਕਟ ਸਟੇਡੀਅਮ ਬਣਾਇਆ ਜਾਵੇਗਾ ਲੇਕਿਨ ਉਹ ਵੀ ਤਲਵੰਡੀ ਸਾਬੋ ਦੇ ਪਾਵਰ ਪਲਾਂਟ ਵਾਂਗ ਨੀਂਹ ਪੱਥਰ ਹੀ ਹੈ। ਪਿੱਛੇ ਅਖਬਾਰਾਂ ਵਿੱਚ ਦਿਖਾਇਆ ਗਿਆ ਕਿ ਉਥੇ ਭੇਡਾਂ-ਬੱਕਰੀਆਂ ਆਲੇ-ਦੁਆਲੇ ਚਰ ਕੇ ਪ੍ਰਸ਼ਾਦ ਛੱਕ ਰਹੀਆਂ ਹਨ। (ਹਾਸਾ)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੇ ਬਹੁਤ ਹੀ ਅਜ਼ੀਜ਼ ਸਾਥੀ..............

**ਮਾਨਯੋਗ ਸਪੀਕਰ :** ਜਿਹੜੀ ਇਨ੍ਹਾਂ ਨੇ ਪਹਿਲੀ ਗੱਲ ਕੀਤੀ ਹੈ.........

**ਉਪ ਮੁੱਖ ਮੰਤਰੀ :** ਮੈਂ ਉਹੀ ਗੱਲ ਕਰਨ ਲੱਗਾ ਹਾਂ। ਮੇਰੇ ਬਹੁਤ ਹੀ ਅਜ਼ੀਜ਼ ਸਾਥੀ ਦੀ ਮੇਰੇ ਖਿਆਲ ਵਿੱਚ ਡਿਊਟੀ ਲੱਗੀ ਹੈ ਕਿ ਹਰ ਪੰਜ ਮਿੰਟ ਬਾਅਦ ਮੈਨੂੰ ਸਾਹ ਦਿਵਾਉਣਾ ਹੈ। (ਹਾਸਾ) ਮੈਂ ਖਾਸ ਕਰਕੇ ਇਨ੍ਹਾਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਪੰਜ ਮਿੰਟ ਬਾਅਦ ਜਦੋਂ ਟਾਈਮ ਹੋ ਜਾਂਦਾ ਹੈ ਤਾਂ ਇਨ੍ਹਾਂ ਨੇ ਬੋਲਣਾ ਹੀ ਹੈ। ਭਾਵੇਂ ਪੁਆਇੰਟ ਹੋਵੇ ਨਾ ਹੋਵੇ, ਉਨ੍ਹਾਂ ਦੀ ਡਿਊਟੀ ਲੱਗੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਘੱਟ ਤੋਂ ਘੱਟ ਮੈਨੂੰ ਬੋਲਣ ਤਾਂ ਦਿਓ। ਮੈਂ ਉਥੇ ਹੀ ਆ ਰਿਹਾ ਸੀ। ਜਿਹੜੀ ਤੁਸੀਂ ਪੰਜਾਬ ਇੰਸਟੀਚਿਊਟ ਆਫ਼ ਸਪੋਰਟਸ ਦੀ ਗੱਲ ਕਰ ਰਹੇ ਹੋ, ਮੈਂ ਉੱਥੇ ਹੀ ਆ ਰਿਹਾ ਸੀ ਕਿ ਅਸੀਂ ਸਪੋਰਟਸ ਪਾਲਿਸੀ ਇਸ ਸੈਸ਼ਨ ਤੋਂ ਬਾਅਦ ਕੈਬਨਿਟ ਵਿੱਚ ਲੈ ਕੇ ਆ ਰਹੇ ਹਾਂ। ਅਸੀਂ ਇਹ ਸਪੋਰਟਸ ਪਾਲਿਸੀ ਪਬਲਿਕ ਡੋਮੇਨ ਵਿੱਚ ਰੱਖੀ ਹੈ, ਉਨ੍ਹਾਂ ਦੇ ਓਪੀਨੀਅਨ ਲਏ ਹਨ। ਉਹ ਸਾਰੇ ਓਪੀਨੀਅਨ ਸਪੋਰਟਸਮੈੱਨ ਕੋਲ ਰੱਖੇ, ਉਸ ਤੋਂ ਬਾਅਦ ਅਸੀਂ ਕੰਪਰੀਹੈਂਸਿਵ ਸਪੋਰਟਸ ਪਾਲਿਸੀ ਲੈ ਕੇ ਆ ਰਹੇ ਹਾਂ ਜਿਸ ਵਿੱਚ ਇਹ ਇੰਸਟੀਚਿਊਟ ਆਫ਼ ਸਪੋਰਟਸ ਕਿਵੇਂ ਬਣੇਗਾ, ਕਿਵੇਂ ਸਪੋਰਟਸ ਨੂੰ ਪ੍ਰੋਮੋਟ ਕੀਤਾ ਜਾਵੇਗਾ, ਨੌਕਰੀਆਂ ਕਿਵੇਂ ਦਿੱਤੀਆਂ ਜਾਣਗੀਆਂ, ਇਹ ਸਾਰਾ ਕੁਝ ਇਸ ਸਪੋਰਟਸ ਪਾਲਿਸੀ ਵਿੱਚ ਆ ਰਿਹਾ ਹੈ। (ਥੰਪਿੰਗ) ਮੈਂ ਇੰਨੀ ਹੀ ਬੇਨਤੀ ਕਰਦਾ ਹਾਂ ਕਿ ਥੋੜ੍ਹਾ ਜਿਹਾ ਇਹ ਸਬਰ ਰੱਖਣ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ :** ** ** **

---

**Expunged as ordered by the Chair.

**ਮਾਨਯੋਗ ਸਪੀਕਰ** : ਇਹ ਗੱਲ ਤੁਸੀਂ ਜ਼ੀਰੋ ਆਵਰ ਵਿੱਚ ਲੈ ਆਉਣਾ।
No Point of Order.

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਜ਼ਿਕਰ ਕਰਨਾ ਚਾਹਾਂਗਾ ਪੀਣ ਵਾਲੇ ਪਾਣੀ ਬਾਰੇ। ਜੇ ਪੰਜਾਬ ਨੂੰ ਬਚਾਉਣਾ ਹੈ ਤਾਂ ਸਭ ਤੋਂ ਜ਼ਰੂਰੀ ਪੀਣ ਵਾਲਾ ਪਾਣੀ ਹੈ। ਖਾਸ ਕਰਕੇ ਜਿਹੜਾ ਮਾਲਵਾ ਦਾ ਇਲਾਕਾ ਹੈ, ਉਥੇ ਕੈਂਸਰ ਦੀ ਬੜੀ ਵੱਡੀ ਬਿਮਾਰੀ ਹੈ, ਗੋਡਿਆਂ ਦੀ ਬਿਮਾਰੀ ਹੈ ਅਤੇ ਚਾਰੋਂ ਪਾਸੇ ਪੰਜਾਬ ਵਿੱਚ ਪੀਣ ਵਾਲੇ ਪਾਣੀ ਦੀ ਸਭ ਤੋਂ ਵੱਡੀ ਜ਼ਰੂਰਤ ਹੈ। 14000 ਦੇ ਕਰੀਬ ਪੂਰੇ ਪੰਜਾਬ ਵਿੱਚ ਪਿੰਡ ਅਤੇ ਢਾਣੀਆਂ ਹਨ। ਮੈਂ ਦੱਸਣਾ ਚਾਹੁੰਦਾ ਹਾਂ, ਹੁਣ ਮੈਂ 60 ਸਾਲ ਦੀ ਗੱਲ ਛੱਡ ਦਿੱਤੀ, ਹੁਣ ਮੈਂ ਇਕੱਲੇ ਪੰਜ ਸਾਲਾਂ ਦੀ ਗੱਲ ਕਰਾਂਗਾ। 14000 ਵਿੱਚੋਂ ਇਕੱਲੇ 2000 ਪਿੰਡਾਂ ਵਿੱਚ ਇਨ੍ਹਾਂ ਨੇ ਆਪਣੇ ਪੰਜ ਸਾਲਾਂ ਵਿੱਚ ਪੀਣ ਵਾਲੇ ਪਾਣੀ ਦਾ ਪ੍ਰਬੰਧ ਕਰਕੇ ਦਿੱਤਾ ਹੈ। ਅਸੀਂ ਪਿਛਲੇ ਤਿੰਨ ਸਾਲਾਂ ਵਿੱਚ 4271 ਪਿੰਡ (ਥੰਪਿੰਗ), ਅਸੀਂ ਅਗਲੇ ਆਉਣ ਵਾਲੇ ਸਾਲ ਵਿੱਚ 2000 ਹੋਰ ਪਿੰਡ ਅਤੇ ਉਸ ਤੋਂ ਅਗਲੇ ਸਾਲ ਵਿੱਚ ਪੂਰੇ ਪੰਜਾਬ ਦੇ ਹਰ ਪਿੰਡ ਵਿੱਚ ਅਸੀਂ ਪੀਣ ਵਾਲੇ ਪਾਣੀ ਲਈ ਨਵੇਂ ਵਾਟਰ ਵਰਕਸ ਦਾ ਪ੍ਰਬੰਧ ਕਰ ਦੇਵਾਂਗੇ। (ਥੰਪਿੰਗ) ਜਿਹੜਾ ਇਨ੍ਹਾਂ ਨੇ ਆਰ.ਓ. ਸਿਸਟਮ ਲਗਾਉਣ ਦਾ ਜ਼ਿਕਰ ਕੀਤਾ ਹੈ, ਇਹ ਸਕੀਮ ਮੁੱਖ ਮੰਤਰੀ ਸਰਦਾਰ ਬਾਦਲ ਸਾਹਿਬ ਦੀ ਹੈ। ਅਸਲ ਵਿੱਚ ਜੇ ਇਨ੍ਹਾਂ ਨੇ ਕੰਮ ਕਰਨਾ ਸੀ ਤਾਂ ਪਿਛਲੇ ਪੰਜ ਸਾਲਾਂ ਵਿੱਚ ਕਿਉਂ ਨਹੀਂ ਕੀਤਾ ? ਸਪੀਕਰ ਸਾਹਿਬ, ਨਾ ਇਨ੍ਹਾਂ ਨੇ ਡੱਕਾ ਤੋੜਿਆ ਤੇ ਨਾ ਕੋਈ ਕੰਮ ਕੀਤਾ। ਅਸੀਂ ਪਲਾਨ ਬਣਾਇਆ ਕਿ ਤਕਰੀਬਨ 1100 ਪਿੰਡ ਅਸੀਂ ਫਸਟ ਫੇਜ਼ ਵਿੱਚ ਲੈ ਕੇ ਜਾਣੇ ਹਨ। ਮੇਰੇ ਬਹੁਤ ਚੰਗੇ ਸਾਥੀ ਸਾਹਮਣੇ ਬੈਠੇ ਹਨ। ਇਨ੍ਹਾਂ ਨੇ ਜ਼ਿਕਰ ਕੀਤਾ ਸੀ ਕਿ ਇਨ੍ਹਾਂ ਦੇ ਇਲਾਕੇ ਵਿਚ ਪਾਣੀ ਦੀ ਕਮੀ ਹੈ। ਜਾਖੜ ਸਾਹਿਬ, ਪਲੀਜ਼ ਦੱਸ ਦਿਓ ਕਿ ਕਿਹੜੇ ਪਿੰਡ ਹਨ ਜਿੱਥੇ ਆਰ.ਓ. ਲਗਾਉਣੇ ਹਨ ਕਿਉਂਕਿ ਉਨ੍ਹਾਂ ਦੇ ਪਿੰਡਾਂ ਦਾ ਵੀ ਮੈਨੂੰ ਪਤਾ ਹੈ.........

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਬਹੁਤ ਧੰਨਵਾਦ ਕਿ ਇਨ੍ਹਾਂ ਨੇ ਸਾਡਾ ਧਿਆਨ ਰੱਖਿਆ। ਪਰ ਆਰ.ਓ. ਸਿਸਟਮ ਤਾਂ ਉਥੇ ਲੱਗੇਗਾ ਜਿੱਥੇ ਪਾਣੀ ਹੋਵੇ। ਸਾਡੇ ਕੋਲ ਤਾਂ ਪੀਣ ਵਾਲਾ ਪਾਣੀ ਹੀ ਹੈ ਨਹੀਂ। ਜਿੱਥੇ ਪਾਣੀ ਹੀ ਨਾ ਹੋਵੇ, ਉਸ ਜਗ੍ਹਾ ਤੇ ਆਰ.ਓ. ਸਿਸਟਮ ਕੀ ਲਗਾਓਗੇ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਇਨ੍ਹਾਂ ਦੀ ਗੱਲ ਅੱਜ ਸੁਣ ਕੇ। ਪੰਜਾਬ ਦੀ ਸਭ ਤੋਂ ਵੱਡੀ ਪੁਲੀਟੀਕਲ ਫੈਮਿਲੀ ਨਾਲ ਜਾਖੜ ਸਾਹਿਬ ਬਿਲੌਂਗ ਕਰਦੇ ਹਨ। ਪਤਾ ਨਹੀਂ ਇਨ੍ਹਾਂ ਦੇ ਬਜ਼ੁਰਗ ਕਿੰਨੇ ਹੀ ਸਾਲ ਮੰਤਰੀ ਰਹੇ, ਆਪ ਮੰਤਰੀ ਤੇ ਐਮ.ਐਲ.ਏ. ਰਹੇ ਹਨ। ਜੇਕਰ ਇਹ ਆਪਣੇ ਪਿੰਡ ਵਿੱਚ ਹੀ ਕੁਝ ਨਹੀਂ ਕਰ ਸਕੇ ਤਾਂ ਬਾਕੀ ਕਿਸੇ ਦਾ ਕੀ ਕਰਨਗੇ ? (ਹਾਸਾ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤਾਂ ਗਰਾਊਂਡ ਵਾਟਰ ਦੀ ਗੱਲ ਕਰਦਾ ਹਾਂ। ਜੇਕਰ ਉਥੇ ਪਾਣੀ ਹੋਵੇਗਾ ਤਾਂ ਹੀ ਵਾਟਰ ਵਰਕਸ ਵਿੱਚ ਜਾਵੇਗਾ। ਪਹਿਲਾਂ ਪਾਣੀ ਤਾਂ ਉਥੇ ਮੁਹੱਈਆ ਹੋਵੇ, ਫਿਰ ਹੀ ਆਰ.ਓ. ਸਿਸਟਮ ਕੰਮ ਕਰੇਗਾ। ਪਹਿਲਾਂ ਪਾਣੀ ਤਾਂ ਭੇਜ ਦਿਓ..........

**ਉਪ ਮੁੱਖ ਮੰਤਰੀ** : ਉਹ ਅਸੀਂ ਭੇਜ ਦਿਆਂਗੇ। ਮੈਂ ਆਰ.ਓ. ਸਿਸਟਮ ਸਬੰਧੀ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਹ ਮੇਰੇ ਬਹੁਤ ਹੀ ਸਤਿਕਾਰਯੋਗ ਵੀਰ ਹਨ, ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਦੋ ਕਿਸਮ ਦੇ ਆਰ.ਓ. ਸਿਸਟਮ ਹੁੰਦੇ ਹਨ। ਇੱਕ ਨਹਿਰਾਂ ਤੇ ਡਿਪੈਂਡ ਕਰਦੇ ਹਨ ਤੇ ਇੱਕ ਗਰਾਊਂਡ ਵਾਟਰ ਤੇ ਡਿਪੈਂਡ ਕਰਦੇ ਹਨ। ਜਿਹੜਾ ਗਰਾਊਂਡ ਵਾਟਰ ਖਰਾਬ ਹੈ, ਉਸ ਨੂੰ ਆਰ.ਓ. ਠੀਕ ਕਰਦੇ ਹਨ। ਉਸ ਤੋਂ ਬਾਅਦ ਪੀਣ ਵਾਸਤੇ ਪਾਣੀ ਦਿੰਦੇ ਹਨ। ਸੋ, ਅਸੀਂ ਉਹ ਸਿਸਟਮ ਕਰ ਰਹੇ ਹਾਂ। ਉਸ ਦੇ ਨਾਲ ਤੁਹਾਡੇ ਇਲਾਕੇ ਨੂੰ ਬਹੁਤ ਵੱਡਾ ਫਾਇਦਾ ਹੋਵੇਗਾ। ਅਸੀਂ ਕੋਸ਼ਿਸ਼ ਕਰਾਂਗੇ ਕਿ ਅਗਲੇ ਦੋ ਸਾਲਾਂ ਅੰਦਰ ਵੱਧ ਤੋਂ ਵੱਧ ਪਿੰਡਾਂ, ਜਿਨ੍ਹਾਂ ਵਿੱਚ ਇਹ ਸਮੱਸਿਆ ਹੈ, ਉਥੇ ਆਰ.ਓ. ਸਿਸਟਮ ਲਗਾ ਦੇਈਏ ਅਤੇ ਇਸ ਨਾਲ ਪੰਜਾਬ ਦੇ ਲੋਕਾਂ ਨੂੰ ਬਚਾ ਸਕੀਏ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਆਰ.ਓ. ਸਿਸਟਮ ਲਗਾਉਣਾ ਬਹੁਤ ਇੰਪਾਰਟੈਂਟ ਕੰਮ ਹੈ।

**ਮਾਨਯੋਗ ਸਪੀਕਰ** : ਕੀ ਕੋਈ ਥੱਲਿਓਂ ਸੀਟ ਤੋਂ ਤਕਲੀਫ ਹੈ ਜੋ ਵਾਰ-ਵਾਰ ਉਠਦੇ ਹੋ ? (ਹਾਸਾ)

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਮੰਨਦਾ ਹਾਂ ਕਿ ਡਿਪਟੀ ਚੀਫ ਮਨਿਸਟਰ ਸਾਹਿਬ ਨੇ ਬਹੁਤ ਅੱਛਾ ਕੰਮ ਕੀਤਾ ਹੈ ਜਿਹੜੇ ਆਰ.ਓ. ਲਗਾ ਦਿੱਤੇ (ਥੰਪਿੰਗ)। ਜਿਹੜੇ ਪਿੰਡਾਂ ਵਿੱਚ ਲਗਾ ਦਿੱਤੇ (ਥੰਪਿੰਗ) ਪਰ ਸੁਣ ਤਾਂ ਲਓ। (ਹਾਸਾ) (ਵਿਘਨ) (ਸ਼ੋਰ)...

(ਇੱਕ ਆਵਾਜ਼ : ਸੱਚ ਨਿਕਲ ਹੀ ਗਿਆ)

ਸਪੀਕਰ ਸਾਹਿਬ, ਆਰ.ਓ. ਤਾਂ ਲੱਗ ਗਏ ਪ੍ਰੰਤੂ ਮੈਂ ਆਪ ਜੀ ਦੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਆਰ.ਓ. ਚਲਾਉਣ ਲਈ ਲਾਈਟ ਭੇਜ ਦੇਣ ਜਾਂ ਫਿਰ ਜਨਰੇਟਰ ਲਗਾ ਦੇਣ ਤਾਂ ਕਿ ਆਰ.ਓ. ਸਿਸਟਮ ਚੱਲ ਸਕਣ ਤੇ ਲੋਕਾਂ ਨੂੰ ਪਾਣੀ ਮਿਲ ਸਕੇ। ਕਿਉਂਕਿ ਸਭ ਤੋਂ ਵੱਡੀ ਸਮੱਸਿਆ........

**ਮਾਨਯੋਗ ਸਪੀਕਰ** : ਹਾਂ ਜੀ, ਇਹ ਕੰਮ ਦੀ ਗੱਲ ਹੈ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਹਾਂ ਜੀ। ਆਰ.ਓ. ਤਾਂ ਪਿੰਡਾਂ ਵਿੱਚ ਲੱਗ ਗਏ ਪਰ ਸਭ ਤੋਂ ਵੱਡੀ ਸਮੱਸਿਆ ਇਹ ਹੈ ਕਿ ਪਿੰਡਾਂ ਵਿੱਚ ਬਿਜਲੀ ਨਹੀਂ ਆਉਂਦੀ। ਜੇ ਬਿਜਲੀ ਨਹੀਂ ਆਵੇਗੀ ਤਾਂ ਆਰ.ਓ. ਕਿਵੇਂ ਚੱਲੇਗਾ ਅਤੇ ਪੀਣ ਦਾ ਪਾਣੀ ਕਿਵੇਂ ਉਥੇ ਮਿਲੇਗਾ ? ਕਿੱਥੇ-ਕਿੱਥੇ ਪੀਣ ਦਾ ਪਾਣੀ ਜਾ ਸਕੇਗਾ, ਇਹ ਗੱਲ ਮੈਂ ਡਿਪਟੀ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ।

**ਉਪ ਮੁੱਖ ਮੰਤਰੀ** : ਠੀਕ ਹੈ ਜੀ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਸਾਰੇ ਆਰ.ਓ. ਸਿਸਟਮ ਹਨ, ਇਨ੍ਹਾਂ ਨੂੰ ਹਾੱਟ ਲਾਈਨ ਨਾਲ ਜੋੜਿਆ ਜਾ ਰਿਹਾ ਹੈ ਜਿਸ ਨਾਲ 24 ਘੰਟੇ ਬਿਜਲੀ ਰਹੇਗੀ। (ਥੰਪਿੰਗ) ਸਪੀਕਰ ਸਾਹਿਬ, ਇੱਕ ਹੋਰ ਬਹੁਤ ਵੱਡਾ ਕਦਮ ਮੁੱਖ ਮੰਤਰੀ ਜੀ ਨੇ ਚੁੱਕਿਆ, ਜਿਸ ਦੀ ਪੰਜਾਬ ਨੂੰ ਬੜੀ ਲੋੜ ਸੀ। ਜਿਹੜੀਆਂ ਆਪਣੀਆਂ ਨਹਿਰਾਂ ਸਤਲੁਜ ਤੇ ਬਿਆਸ ਹਨ, ਆਪਣੇ ਦਰਿਆ ਹਨ, ਉਥੇ ਮਿਊਂਸਿਪਲ ਸੀਵਰੇਜ ਤੇ ਇੰਡਸਟਰੀਅਲ ਪਲਿਊਟੈਂਟਸ ਨੇ ਪਾਣੀ ਖਰਾਬ ਕਰ ਦਿੱਤਾ। ਉਹੀ ਪਾਣੀ ਜਿਹੜਾ ਆਪਣੇ ਦਰਿਆਵਾਂ ਵਿੱਚ ਚਲਦਾ ਹੈ, ਉਹੀ ਆਪਾਂ ਪੀਂਦੇ ਹਾਂ। ਅੱਜ ਜਿਹੜਾ ਕੈਂਸਰ ਹੋ ਰਿਹਾ ਹੈ, ਇਹ ਉਸ ਪਾਣੀ ਕਰਕੇ ਹੀ ਹੈ। ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਦੋਵਾਂ ਨਹਿਰਾਂ ਦੀ [illegible] [illegible] ਆਪਣਾ [illegible] ਮਿਸ਼ਨ ਬਣਾਇਆ ਹੈ। ਉਨ੍ਹਾਂ ਨਹਿਰਾਂ ਵਿੱਚ ਕੋਈ 28 ਸ਼ਹਿਰਾਂ ਦਾ ਪਾਣੀ ਆਉਂਦਾ ਹੈ। 1250 ਕਰੋੜ ਰੁਪਏ ਦਾ ਪ੍ਰਾਜੈਕਟ ਬਣਾਇਆ ਹੈ, ਸੀਵਰੇਜ ਟਰੀਟਮੈਂਟ ਪਲਾਂਟ ਤੇ ਸੀ.ਟੀ.ਪੀ. ਲਗਾਉਣ ਦਾ ਤੇ ਜਿਹੜਾ ਵੀ ਪਾਣੀ ਉਨ੍ਹਾਂ ਵਿੱਚ ਜਾਵੇਗਾ, ਬਿਲਕੁਲ ਸਾਫ ਜਾਵੇਗਾ। ਉਨ੍ਹਾਂ ਵਿਚੋਂ 760 ਕਰੋੜ ਰੁਪਏ ਦੇ ਪ੍ਰਾਜੈਕਟ ਮਨਜ਼ੂਰ ਹੋ ਕੇ ਕੰਮ ਸ਼ੁਰੂ ਕਰਵਾ ਦਿੱਤਾ ਹੈ। (ਥੰਪਿੰਗ) ਮੈਂ ਇਸ ਕੰਮ ਵਾਸਤੇ ਮੁੱਖ ਮੰਤਰੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ। (ਥੰਪਿੰਗ)

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : (ਬੈਠੇ-ਬੈਠੇ) ਨਹੀਂ ਰੀਸਾਂ ਪੰਜਾਬ ਸਰਕਾਰ ਦੀਆਂ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਹੁਣ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਸਭ ਤੋਂ ਅਹਿਮ ਕੰਮ ਅਮਨ ਸ਼ਾਂਤੀ ਬਰਕਰਾਰ ਰੱਖਣਾ ਹਰ ਸਰਕਾਰ ਦੀ ਜ਼ਿੰਮੇਵਾਰੀ ਹੈ। ਅਸੀਂ ਆਪਣੀ ਜ਼ਿੰਮੇਵਾਰੀ ਮੰਨਦੇ ਹਾਂ ਔਰ ਇਸ ਨੂੰ ਬੜੇ ਚੰਗੇ ਢੰਗ ਨਾਲ ਨਿਭਾਅ ਵੀ ਰਹੇ ਹਾਂ। ਪਹਿਲਾਂ ਵੀ ਅਸੀਂ ਕਿਹਾ ਸੀ, ਮੁੱਖ ਮੰਤਰੀ ਜੀ ਨੇ ਵੀ ਕਿਹਾ ਹੈ ਔਰ ਮੈਂ ਵੀ ਦੁਹਰਾਉਣਾ ਚਾਹੁੰਦਾ ਹਾਂ ਕਿ ਅਮਨ-ਸ਼ਾਂਤੀ ਕਿਸੇ ਵੀ ਕੀਮਤ ਤੇ ਭੰਗ ਨਹੀਂ ਹੋਣ ਦਿੱਤੀ ਜਾਵੇਗੀ। ਜਿਹੜੇ ਦੋਸ਼ੀ ਹੋਣਗੇ ਉਨ੍ਹਾਂ ਨੂੰ ਫੜ੍ਹਿਆ ਜਾਵੇਗਾ। ਅਸੀਂ ਆਪਣੇ ਹੋਮ ਡਿਪਾਰਟਮੈਂਟ ਵਿੱਚ ਕਈ ਅਜਿਹੇ ਫੈਸਲੇ ਕੀਤੇ ਹਨ, ਜਿਨ੍ਹਾਂ ਨੂੰ ਇਤਿਹਾਸਿਕ ਫੈਸਲੇ ਕਿਹਾ ਜਾ ਸਕਦਾ ਹੈ ਔਰ ਜਿਨ੍ਹਾਂ ਦੀ ਅੱਜ ਦੇ ਯੁੱਗ ਵਿੱਚ ਬਹੁਤ ਲੋੜ ਹੈ। ਲਾਅ ਐਂਡ ਆਰਡਰ ਨੂੰ ਕੰਟਰੋਲ ਕਰਨ ਲਈ ਅਸੀਂ ਸਭ ਤੋਂ ਵੱਡਾ ਫੈਸਲਾ ਕੀਤਾ ਹੈ ਕਿ ਕਮਿਸ਼ਨਰੇਟ ਸਿਸਟਮ ਅਸੀਂ ਤਿੰਨ ਵੱਡੇ ਸ਼ਹਿਰਾਂ ਵਿੱਚ ਲਾਗੂ ਕੀਤਾ ਹੈ। ਉਸ ਤੋਂ ਬਾਅਦ ਇੱਕ ਹੋਰ ਵੱਡਾ ਫੈਸਲਾ ਕੀਤਾ ਹੈ। ਉਹ ਹੈ, ਸਪੀਕਰ ਸਾਹਿਬ, ਐਸ.ਐਸ.ਜੀ. ਬਣਾਉਣ ਦਾ। ਐਨ.ਐਸ.ਜੀ. ਦੇ ਮੁਕਾਬਲੇ ਇਹ ਹੋਵੇਗੀ। ਉਹ ਅਸੀਂ ਐਕਟ ਪਾਸ ਕਰ ਦਿੱਤਾ ਹੈ। ਜਿਸ ਤਰ੍ਹਾਂ ਦੀ ਟ੍ਰੇਨਿੰਗ ਐਨ.ਐਸ.ਜੀ. ਨੂੰ ਦਿੱਤੀ ਜਾਂਦੀ ਹੈ, ਉਸੇ ਸੇਮ ਲੈਵਲ ਦੀ ਟ੍ਰੇਨਿੰਗ ਐਨ.ਐਸ.ਜੀ. ਤੋਂ ਲੈ ਕੇ ਅਸੀਂ ਐਸ.ਐਸ.ਜੀ. ਬਣਾ ਰਹੇ ਹਾਂ। (ਥੰਪਿੰਗ) ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਮੁੰਬਈ ਵਿੱਚ ਕੀ ਹੋਇਆ ? ਇਕਦਮ ਰਿਸਪਾਂਸ ਲਈ ਉਨ੍ਹਾਂ ਕੋਲ ਕੋਈ ਫੋਰਸ ਨਹੀਂ ਸੀ ਜਿਹੜੀ ਕਿ ਕਿਊਕਲੀ ਰਿਐਕਟ ਕਰ ਸਕਦੀ। ਜਦੋਂ ਐਨ.ਐਸ.ਜੀ. ਆਈ ਤਦ ਤਕ ਕਾਫੀ ਨੁਕਸਾਨ ਹੋ ਚੁਕਿਆ ਸੀ। ਅਸੀਂ ਫੈਸਲਾ ਕੀਤਾ ਹੈ ਕਿ ਐਸ.ਐਸ.ਜੀ. ਬਣਾਈ ਜਾਵੇਗੀ ਔਰ, ਸਪੀਕਰ ਸਾਹਿਬ, ਉਸ ਦਾ ਸਾਰਾ ਪ੍ਰਾਸੈਸ ਚਲ ਰਿਹਾ ਹੈ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ, ਡਿਪਟੀ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਐਸ.ਐਸ.ਜੀ. ਦਾ ਐਕਟ ਪਾਸ ਹੋਇਆ ਹੈ। ਇਹ ਦੱਸ ਸਕਦੇ ਹਨ ਕਿ ਕਦੋਂ ਹੋਇਆ ਹੈ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਇੰਟੈਲੀਜੈਂਸ ਨੈਟਵਰਕ ਨੂੰ ਅਪਗ੍ਰੇਡ ਕਰਨ ਲਈ ਇੱਕ ਵੱਖਰਾ ਕਾਡਰ ਬਣਾ ਦਿੱਤਾ ਹੈ। ਉਸ ਵਿੱਚ ਇੰਟੈਲੀਜੈਂਸ ਗੈਦਰਿੰਗ ਤੇ ਜ਼ੋਰ ਦਿੱਤਾ ਜਾਵੇਗਾ ਕਿਉਂਕਿ, ਸਪੀਕਰ ਸਾਹਿਬ, ਜਿਹੜੇ ਅਸੀਂ ਅੱਗੇ ਮੁਕਾਬਲੇ ਕਰਨੇ ਹਨ, ਉਸ ਵਿੱਚ ਇੰਟੈਲੀਜੈਂਸ ਗੈਦਰਿੰਗ ਬਹੁਤ ਇੰਪਾਰਟੈਂਟ ਹੈ। ਅਸੀਂ 18 quick response teams ਵੀ ਕ੍ਰੀਏਟ ਕਰ ਰਹੇ ਹਾਂ ਔਰ 100 ਕਰੋੜ ਰੁਪਿਆ ਅਸੀਂ ਪੁਲਿਸ ਦੀ ਮਾਡਰੇਨਾਈਜ਼ੇਸ਼ਨ ਵਾਸਤੇ ਖਰਚ ਕਰ ਰਹੇ ਹਾਂ। (ਥੰਪਿੰਗ) ਇਹੋ ਨਹੀਂ, ਸਪੀਕਰ ਸਾਹਿਬ, ਅਸੀਂ ਡੱਰਗਜ਼ ਦੇ ਖਿਲਾਫ ਵੀ ਬਹੁਤ ਕਾਮਯਾਬੀ ਪ੍ਰਾਪਤ ਕੀਤੀ ਹੈ। ਮੈਂ ਹਰ ਸਟੇਜ ਤੇ ਕਹਿੰਦਾ ਹਾਂ ਕਿ ਜਿਹੜੇ ਵੇਚਦੇ ਹਨ, ਅਸੀਂ ਉਨ੍ਹਾਂ ਦੇ ਮਗਰ ਹਾਂ ਅਤੇ ਅਸੀਂ ਉਨ੍ਹਾਂ ਨੂੰ ਫੜ੍ਹ ਕੇ ਅੰਦਰ ਕਰਾਂਗੇ। ਸਾਨੂੰ ਇਸ ਵਿੱਚ ਇੰਨੀ ਕਾਮਯਾਬੀ ਮਿਲੀ ਹੈ, ਸਪੀਕਰ ਸਾਹਿਬ, ਕਿ ਅੱਜ ਤੱਕ ਪੰਜਾਬ ਵਿੱਚ ਇੰਨੀਆਂ ਡਰੱਗਜ਼ ਨਹੀਂ ਫੜ੍ਹੀਆਂ ਗਈਆਂ, ਜਿੰਨੀਆਂ ਓਪੀਅਮ, ਸਮੈਕ ਅਤੇ ਹੋਰ ਡਰੱਗਜ਼ ਹੁਣ ਸਾਡੇ ਵੇਲੇ ਫੜ੍ਹੀਆਂ ਗਈਆਂ ਹਨ। ਸਪੀਕਰ ਸਾਹਿਬ, ਅਸੀਂ ਜਲਦੀ ਇੱਕ ਐਕਟ ਵੀ ਲੈ ਕੇ ਆ ਰਹੇ ਹਾਂ। ਜਿਵੇਂ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਸੀ ਕਿ ਕਈ ਲੋਕ ਜਿਹੜੇ ਬੱਸਾਂ ਸਾੜ ਦਿੰਦੇ ਹਨ, ਪਬਲਿਕ ਪ੍ਰਾਪਰਟੀ ਦਾ ਨੁਕਸਾਨ ਕਰਦੇ ਹਨ, ਅਸੀਂ ਉਹ ਐਕਟ ਲੈ ਕੇ ਆਉਣਾ ਹੈ ਕਿ ਜਿਹੜੇ ਸਾੜਨਗੇ ਉਹ ਫਿਰ ਹਰਜਾਨਾ ਵੀ ਭਰਨਗੇ। ਇਸ ਲਈ ਵੀ ਅਸੀਂ ਜਲਦੀ ਹੀ ਐਕਟ ਲੈ ਕੇ ਆਵਾਂਗੇ (ਥੰਪਿੰਗ) ਜਿਸ ਨਾਲ ਅਸੀਂ ਪੰਜਾਬ ਦਾ ਨੁਕਸਾਨ ਹੋਣ ਤੋਂ ਬਚਾ ਸਕੀਏ।

**Sardar Sukhpal Singh Khaira : ** ** ****

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਉਪ ਮੁੱਖ ਮੰਤਰੀ** : ਜੇਕਰ ਤੁਸੀਂ ਚਾਹੁੰਦੇ ਹੋ ਤਾਂ ਇਸ ਬਾਰੇ ਤੁਸੀਂ ਸਵਾਲ ਲਿਖ ਕੇ ਭੇਜ ਦੇਣਾ, ਮੈਂ ਜਵਾਬ ਦੇ ਦਿਆਂਗਾ। ਸਪੀਕਰ ਸਾਹਿਬ, ਇਕ ਬਹੁਤ ਵੱਡਾ ਕਦਮ ਜਿਹੜਾ ਅਸੀਂ ਚੁੱਕਿਆ ਹੈ ਉਹ ਹੈ ਗਵਰਨੈਂਸ ਰਿਫਾਰਮਜ਼। ਆਪਣੇ ਪੰਜਾਬ ਦੇ ਲੋਕ, ਦੇਸ਼ ਦੇ ਲੋਕ ਹੀ ਕਹਿ ਸਕਦਾ ਹਾਂ, ਜਦੋਂ ਉਹ ਦਫਤਰਾਂ ਵਿੱਚ ਜਾਂਦੇ ਸਨ ਤਾਂ ਉਨ੍ਹਾਂ ਨੂੰ ਬਹੁਤ ਮਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਸੀ। 8-8 ਜਗ੍ਹਾ ਤੇ ਲੋਕਾਂ ਨੂੰ ਜਾਣਾ ਪੈਂਦਾ ਸੀ। ਮੁਸ਼ਕਲਾਂ ਆਉਂਦੀਆਂ ਸਨ, ਡਿਲੇਅ ਹੁੰਦੀ ਸੀ, ਕੁਰੱਪਸ਼ਨ ਵਿੱਚ ਵੀ ਵਾਧਾ ਹੁੰਦਾ ਸੀ। ਅਸੀਂ ਗਵਰਨੈਂਸ ਰਿਫਾਰਮਜ਼ ਵਾਸਤੇ ਇਕ ਬਹੁਤ ਵੱਡਾ ਕਦਮ ਚੁੱਕਿਆ ਹੈ। ਅਸੀਂ ਇਕ ਕਮਿਸ਼ਨ ਵੀ ਬਣਾਇਆ ਹੈ। ਉਸ ਵਿੱਚ ਅਸੀਂ 324 ਸਰਵਿਸਿਜ਼ ਆਈਡੈਂਟੀਫਾਈ ਕੀਤੀਆਂ ਹਨ ਜਿਹੜੀਆਂ ਆਮ ਲੋਕਾਂ ਨਾਲ ਸਬੰਧਿਤ ਹਨ, ਜਿਨ੍ਹਾਂ ਨਾਲ ਲੋਕ ਜੁੜੇ ਹੋਏ ਹਨ। ਸਾਡਾ ਨਿਸ਼ਾਨਾ ਹੈ ਕਿ ਅਗਲੇ ਸਾਲ-ਸਵਾ

**Expunged as ordered by the Chair.

[ਉਪ ਮੁੱਖ ਮੰਤਰੀ]

ਸਾਲ ਦੇ ਅੰਦਰ 324 ਸਰਵਿਸਿਜ਼ ਦੇ ਅੰਦਰ ਇਹੋ ਜਿਹੇ ਰਿਫਾਰਮਜ਼ ਲੈ ਕੇ ਆਵਾਂਗੇ ਕਿ ਆਮ ਆਦਮੀ ਨੂੰ ਬਿਲਕੁਲ ਤਕਲੀਫ ਨਾ ਹੋਵੇ। ਮੈਂ ਉਦਾਹਰਨ ਵਜੋਂ ਦੱਸਣਾ ਚਾਹੁੰਦਾ ਹਾਂ ਕਿ ਕਿਹੜੇ ਕਦਮ ਚੁੱਕੇ ਹਨ। ਹਰ ਚੀਜ਼ ਵਾਸਤੇ ਪਹਿਲਾਂ ਲੋਕਾਂ ਨੂੰ ਐਫੀਡੈਵਿਟ ਦੇਣਾ ਪੈਂਦਾ ਸੀ। ਹਰ ਰੋਜ਼ ਲੋਕਾਂ ਨੂੰ, ਜੇਕਰ ਕਿਸੇ ਨੇ ਰੈਜ਼ੀਡੈਂਟ ਸਰਟੀਫਿਕੇਟ ਲੈਣਾ ਹੋਵੇ, ਡੋਮੀਸਾਈਲ ਸਰਟੀਫਿਕੇਟ ਲੈਣਾ ਹੋਵੇ, ਕੰਡੀ ਏਰੀਆ ਸਰਟੀਫਿਕੇਟ, ਇਨਕਮ ਸਰਟੀਫਿਕੇਟ, ਰਾਸ਼ਨ ਕਾਰਡ ਅਤੇ ਹੋਰ ਵਗੈਰਾ-ਵਗੈਰਾ ਵਾਸਤੇ ਹਰ ਚੀਜ਼ ਵਾਸਤੇ ਲੋਕਾਂ ਨੂੰ ਐਫੀਡੈਵਿਟ ਦੇਣਾ ਪੈਂਦਾ ਸੀ, ਲੇਕਿਨ ਹੁਣ ਉਸ ਐਫੀਡੈਵਿਟ ਦੀ ਲੋੜ ਨਹੀਂ ਪੈਣੀ। ਇਹ ਇਕ ਬਹੁਤ ਵੱਡਾ ਕਦਮ ਹੈ। ਹਰ ਨੌਜਵਾਨ, ਬੱਚੇ ਨੂੰ ਆਪਣੇ ਸਰਟੀਫਿਕੇਟ ਵਾਸਤੇ ਤਹਿਸੀਲਦਾਰ ਕੋਲ ਜਾਣ ਦੀ ਲੋੜ ਨਹੀਂ ਹੈ। ਹੁਣ Birth Certificate and Death Certificate ਸਿੱਧੇ ਹੀ ਸੁਵਿਧਾ ਸੈਂਟਰ ਵਿੱਚੋਂ ਮਿਲਿਆ ਕਰਨਗੇ। ਇਸ ਤੋਂ ਇਲਾਵਾ 24 ਫਰਦ ਸੈਂਟਰ ਬਣਾ ਦਿੱਤੇ ਗਏ ਹਨ। ਹਰ ਬਲਾਕ ਵਿੱਚ ਇਹ ਬਣਾਏ ਜਾਣਗੇ। ਵੱਧ ਤੋਂ ਵੱਧ ਮਾਰਚ ਤੱਕ ਇਹ ਫਰਦ ਸੈਂਟਰ ਚਾਲੂ ਹੋ ਜਾਣਗੇ। ਹਾਲੇ ਇਹ 24 ਹੀ ਬਣਾਏ ਹਨ। ਅਗਲੇ ਸਾਲ ਸਾਰੇ ਪਾਸੇ ਇਹ ਬਣ ਜਾਣਗੇ। ਹੁਣ ਲੋਕਾਂ ਨੂੰ ਟੋਕਨ ਲੈ ਕੇ ਨਾਲ ਦੀ ਨਾਲ ਰਜਿਸਟਰੀ ਕਰਵਾਉਣੀ ਸੌਖੀ ਹੋ ਜਾਵੇਗੀ ਔਰ ਲੈਂਡ ਨਾਲ ਸਬੰਧਿਤ ਸਾਰੇ ਕੰਮ ਹੋ ਜਾਇਆ ਕਰਨਗੇ। ਇਸੇ ਤਰ੍ਹਾਂ ਹੀ ਇਕ ਸਾਲ ਦੇ ਵਿੱਚ................

**ਸਰਦਾਰ ਬਲਬੀਰ ਸਿੰਘ ਸਿੱਧੂ** : ਆਨ ਏ ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਇਹ ਵਧੀਆ ਕੰਮ ਕੀਤਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਤਹਿਸੀਲਾਂ ਵਿੱਚ ਜਾਈਦਾ ਹੈ ਤਾਂ ਉਥੇ ਬਹੁਤ ਬੁਰਾ ਹਾਲ ਹੈ। ਉਥੇ ਲੋਕਾਂ ਨੂੰ ਬੈਠਣ ਵਾਸਤੇ ਕੋਈ ਜਗ੍ਹਾ ਨਹੀਂ ਹੁੰਦੀ। ਲੋਕਾਂ ਨੂੰ ਇਸ ਚੀਜ਼ ਦੀ ਬੜੀ ਤਕਲੀਫ ਹੈ। 80-80 ਸਾਲ ਦੇ ਬਜ਼ੁਰਗ ਲੋਕ ਜਿਹੜੇ ਹਨ ਉਨ੍ਹਾਂ ਨੂੰ ਦੋ-ਦੋ ਘੰਟੇ ਖੜ੍ਹੇ ਰਹਿਣਾ ਪੈਂਦਾ ਹੈ। ਲੋਕਾਂ ਦੀ ਇਹ ਤਕਲੀਫ ਵੀ ਦੂਰ ਕਰਨ ਦੀ ਲੋੜ ਹੈ।

**ਉਪ ਮੁੱਖ ਮੰਤਰੀ** : ਮੈਂ ਇਹੀ ਤਾਂ ਗੱਲ ਕਰ ਰਿਹਾ ਹਾਂ, ਹੋਰ ਕੀ ਕਰ ਰਿਹਾ ਹਾਂ ? ਇਕ ਸਾਲ ਦੇ ਬਾਅਦ ਇਹ ਸਾਰੇ ਕੰਮ ਹੋ ਜਾਣਗੇ। ਤੁਸੀਂ ਭੰਗੜੇ ਪਾਉਂਦੇ ਜਾਓਗੇ ਅਤੇ ਭੰਗੜੇ ਪਾਉਂਦੇ ਆਓਗੇ। ਹਾਲੇ ਇਹ ਸੁਵਿਧਾ 24 ਸੈਂਟਰਾਂ ਤੇ ਹੈ। It is a learning process. ਸਪੀਕਰ ਸਾਹਿਬ, ਜਿਵੇਂ ਕਾਰਾਂ ਦੀ ਰਜਿਸਟ੍ਰੇਸ਼ਨ ਹੈ, ਤੁਸੀਂ ਮੋਟਰ ਸਾਈਕਲ ਲੈ ਲਈ, ਕਾਰ ਲੈ ਲਈ, ਟ੍ਰੈਕਟਰ ਲੈ ਲਿਆ ਅਤੇ ਲੈਣ ਸਾਰ ਸਭ ਤੋਂ ਪਹਿਲਾਂ ਤੁਸੀਂ ਡੀ.ਟੀ.ਓ. ਆਫਿਸ ਵਿੱਚ ਜਾਂਦੇ ਹੋ, ਉਥੋਂ ਨੰਬਰ ਲੈਂਦੇ ਹੋ। ਲੇਕਿਨ ਹੁਣ ਕਿਤੇ ਜਾਣ ਦੀ ਲੋੜ ਨਹੀਂ ਪੈਣੀ। ਹੁਣ ਜੇ ਤੁਸੀਂ ਕੋਈ ਕਾਰ, ਟ੍ਰੈਕਟਰ ਜਾਂ ਮੋਟਰ ਸਾਈਕਲ ਲਵੋਗੇ, ਬੱਸ ਲਵੋਗੇ ਤਾਂ ਰਜਿਸਟ੍ਰੇਸ਼ਨ ਦਾ ਕੰਮ ਉਹੀ ਕਰੇਗਾ। ਇਹੋ ਜਿਹੀਆਂ 324 ਸਰਵਿਸਿਜ਼ ਆਈਡੈਂਟੀਫਾਈ ਕੀਤੀਆਂ ਗਈਆਂ ਹਨ। ਇਹੀ ਕਾਰਨ ਹੈ ਕਿ ਜਦੋਂ ਗਵਰਨਰ ਸਾਹਿਬ ਦਾ ਇਨ੍ਹਾਂ ਨੇ ਭਾਸ਼ਣ ਪੜ੍ਹਿਆ ਤਾਂ ਇਨ੍ਹਾਂ ਨੂੰ ਘਬਰਾਹਟ ਹੋ ਗਈ ਕਿ ਹੁਣ 20-25 ਸਾਲਾਂ ਦਾ ਕੰਮ ਤਾਂ ਹੋ ਗਿਆ ਹੈ। ਉਦੋਂ ਤੱਕ ਤਾਂ ਅਸੀਂ ਸਾਰਿਆਂ ਨੇ ਹੀ ਰਿਟਾਇਰ ਹੋ ਜਾਣਾ ਹੈ।

ਸਪੀਕਰ ਸਾਹਿਬ, ਅੱਜ ਮੇਰੇ ਬੜੇ ਹੀ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਪੀ.ਆਈ.ਡੀ.ਬੀ. ਦਾ ਜ਼ਿਕਰ ਕੀਤਾ ਹੈ। ਜਿਹੜੀਆਂ ਪ੍ਰਾਪਰਟੀਆਂ ਪੀ.ਆਈ.ਡੀ.ਬੀ. ਨੂੰ ਦਿੱਤੀਆਂ ਜਾਂਦੀਆਂ ਹਨ, ਉਸ ਬਾਰੇ ਮੈਂ ਦੱਸਦਾ ਹਾਂ ਕਿ ਪੀ.ਆਈ.ਡੀ.ਬੀ. ਕੋਈ ਪ੍ਰਾਈਵੇਟ ਏਜੰਸੀ ਨਹੀਂ ਹੈ ਬਲਕਿ ਇਹ ਇੱਕ ਸਰਕਾਰੀ ਅਦਾਰਾ ਹੈ। ਜੋ ਕੁਝ ਵੀ ਉਥੇ ਆਕਸ਼ਨ ਕੀਤਾ ਜਾਂਦਾ ਹੈ ਜਾਂ ਹੁੰਦਾ ਹੈ, ਉਹ ਬੜਾ ਫਰੀ ਤੇ ਫੇਅਰ ਤਰੀਕੇ ਨਾਲ ਹੁੰਦਾ ਹੈ। ਇਸ ਵਿਚ ਜੋ ਵੀ ਪੈਸਾ ਇਕੱਠਾ ਹੁੰਦਾ ਹੈ, ਉਹ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਹੁੰਦਾ ਹੈ। ਜਿਹੜੇ ਤੁਸੀਂ ਗੁਰੂ ਹਰਸਹਾਏ ਵਿਖੇ ਪੁਲ, ਫਾਜ਼ਿਲਕਾ ਦੀ ਸੜਕ ਬਣਾਈ ਹੈ, ਕਿਧਰੇ ਸੀਵਰੇਜ ਲਗਾਇਆ ਹੈ ਜਾਂ ਕੋਈ ਹੋਰ ਡਿਵੈਲਪਮੈਂਟ ਦੇ ਪ੍ਰੋਜੈਕਟ ਲਗਦੇ ਹਨ, ਉਹ ਸਾਰੇ ਕੰਮ ਪੀ.ਆਈ.ਡੀ.ਬੀ. ਵੱਲੋਂ ਫਰੀ ਐਂਡ ਫੇਅਰ ਹੁੰਦੇ ਹਨ ਤੇ ਇਹ ਸਾਰਾ ਕੁਝ ਰਿਕਾਰਡ ਤੇ ਹੁੰਦਾ ਹੈ......

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਜਿਹੜਾ ਪੈਸਾ ਪੀ.ਆਈ.ਡੀ.ਬੀ. ਦੇ ਫੰਡ ਵਿਚ ਜਾ ਰਿਹਾ ਹੈ those receipts must come into the Consolidated Fund of the State so that the same can be passed through the Legislature. This is my concern and the concern of all the people of the State. I am not averse to it if those funds are utilized for better purposes. But, what I want is that the receipts must come to the State Exchequer.

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਹੁਣ ਮੈਂ ਪੀ.ਆਈ.ਐਮ.ਐਸ. (PIMS) ਦੀ ਗੱਲ ਕਰਾਂਗਾ। ਮੇਰੇ ਇਕ ਵੀਰ ਨੇ ਇਸ ਦਾ ਜ਼ਿਕਰ ਕੀਤਾ ਹੈ। ਇਹ ਕੋਈ 56 ਏਕੜ ਜ਼ਮੀਨ ਹੈ ਜਿਹੜੀ ਕਿ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੀ ਜ਼ਮੀਨ ਸੀ। ਸਾਲ 1994 ਵਿਚ ਫੈਸਲਾ ਕੀਤਾ ਗਿਆ ਕਿ ਇਥੇ ਮੈਡੀਕਲ ਇੰਸਟੀਚਿਊਟ ਜਾਂ ਹਸਪਤਾਲ ਬਣਾਇਆ ਜਾਵੇ। ਜਦੋਂ ਪੁਰਾਣੀ ਗੌਰਮਿੰਟ ਨੇ ਫੈਸਲਾ ਕੀਤਾ ਕਿ ਆਪਾਂ ਸੈਂਟਰ ਨਾਲ ਗੱਲ ਕਰੀਏ ਕਿ ਇਕ ਆਲ ਇੰਡੀਆ ਇੰਸਟੀਚਿਊਟ ਵਰਗਾ ਇੰਸਟੀਚਿਊਟ ਇਥੇ ਸਾਨੂੰ ਦਿੱਤਾ ਜਾਵੇ, ਸੈਂਟਰ ਨੇ ਨਾਂਹ ਕਰ ਦਿੱਤੀ। ਉਸ ਤੋਂ ਬਾਅਦ ਇਨ੍ਹਾਂ ਨੇ ਫੈਸਲਾ ਕੀਤਾ ਕਿ ਇਸ ਨੂੰ ਪੀ.ਪੀ.ਪੀ. (Public Private Participation) ਮੋਡ ਤੇ ਇਹ ਪ੍ਰੋਜੈਕਟ ਜਾਂ ਹਸਪਤਾਲ ਬਣਾਇਆ ਜਾਵੇ। ਇਹ ਫੈਸਲਾ ਇਨ੍ਹਾਂ ਦੀ (ਕਾਂਗਰਸ) ਸਰਕਾਰ ਨੇ ਕੀਤਾ ਸੀ। ਇਨ੍ਹਾਂ ਨੇ ਬਿਡਜ਼ (ਬੋਲੀਆਂ) ਵੀ ਇਨਵਾਈਟ ਕੀਤੀਆਂ। ਜਦੋਂ ਸਾਡੀ ਸਰਕਾਰ ਆਈ ਤਾਂ ਅਸੀਂ ਵੀ ਫੈਸਲਾ ਕੀਤਾ ਕਿ ਸੈਂਟਰ ਨਾਲ ਫਿਰ ਗੱਲ ਕੀਤੀ ਜਾਵੇ ਕਿ ਇਥੇ ਕੋਈ ਆਲ ਇੰਡੀਆ ਇੰਸਟੀਚਿਊਟ ਵਰਗਾ ਇੰਸਟੀਚਿਊਟ ਸਾਨੂੰ ਦਿੱਤਾ ਜਾਵੇ। ਅਸੀਂ ਸੈਂਟਰ ਨਾਲ ਗੱਲ ਕੀਤੀ ਪਰ ਉਸ ਨੇ ਸਪਸ਼ਟ ਤੌਰ ਤੇ ਜਵਾਬ ਦੇ ਦਿੱਤਾ ਕਿ ਅਸੀਂ ਆਲ ਇੰਡੀਆ ਇੰਸਟੀਚਿਊਟ ਵਰਗਾ ਇੰਸਟੀਚਿਊਟ ਨਹੀਂ ਬਣਾ ਸਕਦੇ, ਤੁਸੀਂ ਆਪਣੇ ਤੌਰ ਤੇ ਪੀ.ਪੀ.ਪੀ. ਮੋਡ ਤੇ ਬਣਾ ਲਵੋ। ਫਿਰ ਪੀ.ਆਈ.ਡੀ.ਬੀ. ਨੂੰ ਇਹ ਜ਼ਿੰਮੇਵਾਰੀ ਸੌਂਪੀ ਗਈ। ਅਖਬਾਰਾਂ ਵਿਚ ਐਡਵਰਟਾਈਜ਼ਮੈਂਟ ਦਿੱਤੀ ਗਈ। ਕੁੱਲ 12 expressions of interest ਆਏ। ਇਸ ਦੀ ਰਿਜ਼ਰਵ ਪ੍ਰਾਈਸ 120 ਕਰੋੜ ਰੁਪਏ ਸੀ। ਜਿਹੜੀ ਹਾਈਐਸਟ ਬਿਡ 131 ਕਰੋੜ ਰੁਪਏ ਦੀ ਆਈ ਉਸ ਕੰਪਨੀ ਨੂੰ ਇਹ ਦੇ ਦਿੱਤਾ ਗਿਆ। ਉਨ੍ਹਾਂ ਵਿਚੋਂ ਕਿਸੇ ਹੋਰ ਕੰਪਨੀ ਨੇ ਹਾਈਕੋਰਟ ਨੂੰ ਅਪਰੋਚ ਕੀਤਾ ਕਿ ਇਹ ਪ੍ਰੋਸੈਸ

[ਉਪ ਮੁੱਖ ਮੰਤਰੀ]

ਠੀਕ ਨਹੀਂ ਹੋਇਆ। ਮਾਨਯੋਗ ਹਾਈਕੋਰਟ ਨੇ ਆਪਣਾ ਵਰਡਿਕਟ ਦੇ ਦਿੱਤਾ ਕਿ ਪ੍ਰੋਸੈਸ ਬਿਲਕੁਲ ਠੀਕ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਇਥੇ ਇਕ ਮਾਨਯੋਗ ਮੈਂਬਰ ਜ਼ਿਕਰ ਕਰ ਰਹੇ ਸੀ ਕਿ ਜਿਹੜੀ ਜ਼ਮੀਨ ਦੀ ਮਲਕੀਅਤ ਹੈ, ਉਹ ਪਹਿਲਾਂ ਵੀ ਪੰਜਾਬ ਸਰਕਾਰ ਦੀ ਸੀ, ਹੁਣ ਵੀ ਹੈ ਅਤੇ ਅੱਗੇ ਨੂੰ ਵੀ ਪੰਜਾਬ ਸਰਕਾਰ ਦੀ ਹੀ ਰਹੇਗੀ ਅਤੇ ਨਾਲ ਹੀ ਬਿਲਡਿੰਗ ਦੀ ਮਲਕੀਅਤ ਵੀ ਰਹੇਗੀ। ਇਹ 99 ਸਾਲ ਦੀ ਲੀਜ਼ ਤੇ ਦਿੱਤਾ ਗਿਆ ਹੈ। ਇਹ ਗੱਲ 131 ਕਰੋੜ ਰੁਪਏ ਤੇ ਹੀ ਨਹੀਂ ਖੜ੍ਹਨੀ, ਕੰਪਨੀ ਨੇ 8 ਸਾਲ ਦੀ ਲੀਜ਼ ਮਗਰੋਂ 5% ਲੀਜ਼ ਰੈਂਟਲ ਹਰ ਸਾਲ ਦੇਣਾ ਹੈ ਜੋ 6-7 ਕਰੋੜ ਰੁਪਏ ਹਰ ਸਾਲ ਦਾ ਬਣਦਾ ਹੈ। ਇਸ ਤੋਂ ਇਲਾਵਾ 5% ਦੀ ਇਨਕਰੀਜ਼ ਵੀ ਦੇਣੀ ਹੈ। ਇਸ ਤਰ੍ਹਾਂ 99 ਸਾਲਾਂ ਵਿਚ ਪੰਜਾਬ ਸਰਕਾਰ ਨੂੰ ਕੁੱਲ 11660 ਕਰੋੜ ਰੁਪਏ ਮਿਲਣਗੇ...........

**ਮਾਨਯੋਗ ਸਪੀਕਰ** : ਸ਼ਾਇਦ ਇਹ ਕੇਸ ਸੁਪਰੀਮ ਕੋਰਟ ਵਿਚ ਵੀ ਗਿਆ ਸੀ ?

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਉਥੋਂ ਵੀ ਡਿਸਮਿਸ ਹੋ ਗਿਆ ਸੀ। ਸਪੀਕਰ ਸਾਹਿਬ, ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੰਜਾਬ ਸਿਵਲ ਸਕੱਤਰੇਤ ਹੈ, ਇਹ ਜਿਹੜੀ ਵਿਧਾਨ ਸਭਾ ਹੈ, ਮੈਨੂੰ ਲੱਗਦਾ ਹੈ ਕਿ 25-30 ਏਕੜ ਵਿੱਚ ਹੋਣੀ ਹੈ ਜਾਂ 50 ਏਕੜ ਵਿੱਚ ਹੋਣੀ ਹੈ, ਜੇ ਆਪਾਂ ਇਸ ਨੂੰ ਅਲਾਓ ਕਰ ਦੇਈਏ ਤੇ ਇੱਥੇ ਵਿਧਾਨ ਸਭਾ ਅਤੇ ਪੰਜਾਬ ਸਿਵਲ ਸਕੱਤਰੇਤ ਦੀ ਬਿਲਡਿੰਗ ਦੀ ਥਾਂ ਤੇ ਮਲਟੀਪਲੈਕਸ ਸ਼ਾਪਿੰਗ ਮਾਲ ਬਣਾਇਆ ਜਾਵੇ ਤਾਂ, ਸਪੀਕਰ ਸਾਹਿਬ, ਇਸ ਦੀ 10 ਹਜ਼ਾਰ ਕਰੋੜ ਰੁਪਏ ਤੋਂ ਵੱਧ ਦੀ ਕੀਮਤ ਹੋਣੀ ਹੈ। ਜੇ ਇੱਥੇ ਕਹੀਏ ਕਿ ਇਕੱਲਾ ਸੈਕਟਰੀਏਟ ਬਣੇਗਾ ਤਾਂ ਇਸਦੀ ਦੁਆਨੀ ਕੀਮਤ ਨਹੀਂ ਹੋਣੀ। ਆਹ ਫਰਕ ਹੈ, ਇਸ ਜਗ੍ਹਾ ਦਾ ਲੈਂਡ ਯੂਜ਼ ਇਕੱਲਾ, ਮੈਡੀਕਲ ਕਾਲਜ਼ ਅਤੇ ਹਸਪਤਾਲ ਹੈ ਅਤੇ ਜਿਹੜੇ ਰੇਟਸ ਚਾਰਜ ਕੀਤੇ ਜਾਣਗੇ, ਜਿਹੜਾ 500 ਬੈਡ ਦਾ ਹਸਪਤਾਲ ਬਣੇਗਾ, ਉਥੇ ਪੀ.ਜੀ.ਆਈ. ਦੇ ਰੇਟ ਚਾਰਜ ਕੀਤੇ ਜਾਣਗੇ। ਇਸ ਕਰਕੇ ਮੈਂ ਸਪੱਸ਼ਟ ਕਰਨਾ ਚਾਹੁੰਦਾ ਹਾਂ। ਅਖੀਰ ਵਿੱਚ, ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਅਤੇ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਵਰਨਰ ਐਡਰੈਸ ਸਰਬ-ਸੰਮਤੀ ਨਾਲ ਪ੍ਰਵਾਨ ਕੀਤਾ ਜਾਵੇ।

(ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਕੀ ਇਹ ਐਸ਼ਿਉਰੈਂਸ ਦੇਣਗੇ ਇਸ ਸਦਨ ਦੇ ਵਿੱਚ ਕਿ ਕੀ ਇਨ੍ਹਾਂ ਨੇ ਐਗਰੀਮੈਂਟ ਵਿੱਚ 5 ਏਕੜ ਜ਼ਮੀਨ ਨੂੰ ਕਮਰਸ਼ੀਅਲੀ ਡਿਵੈਲਪ ਕਰਨ ਲਈ ਨਹੀਂ ਕਿਹਾ? ਇਹ ਸਦਨ ਨੂੰ ਵਿਸ਼ਵਾਸ ਦਿਵਾਉਣ।

**ਮਾਨਯੋਗ ਸਪੀਕਰ** : ਇਹ ਸਬਜੈਕਟ ਤਾਂ ਬਾਅਦ ਵਿੱਚ ਵੀ ਆ ਸਕਦਾ ਹੈ। ਹੁਣ ਤਾਂ ਖਤਮ ਹੋ ਗਿਆ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ** ** **

---

**Expunged as ordered by the Chair.

**ਮਾਨਯੋਗ ਸਪੀਕਰ** : ਸਮਾਪਤ ਹੋ ਗਿਆ। ਇਹ ਪੁਆਇੰਟ ਆਫ਼ ਆਰਡਰ ਕੋਈ ਨਹੀਂ ਹੈ। ਭਾਸ਼ਣ ਖਤਮ ਹੋ ਗਿਆ, ਹੁਣ ਮੋਸ਼ਨ ਤੇ ਆਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਸੀ.ਬੀ.ਆਈ. ਦੀ ਇਨਕੁਆਇਰੀ ਕਰਵਾ ਲਓ। ਇਹ ਡੀਲ ਕੈਂਸਲ ਕਰਨ। (ਵਿਘਨ)

**ਮਾਨਯੋਗ ਸਪੀਕਰ** : ਇਹ ਫਿਰ ਕਰ ਲੈਣਾ। ਰਾਜਪਾਲ ਦੇ ਭਾਸ਼ਣ ਤੇ ਬਹਿਸ ਸਮਾਪਤ ਹੋ ਗਈ, ਬਹਿਸ ਹੋ ਗਈ, ਰਿਪਲਾਈ ਆ ਗਿਆ। ਗੱਲ ਸੁਣਨ ਦਾ ਯਤਨ ਕਰਿਆ ਕਰੋ। ਹੁਣ ਅਗਲੀ ਕਾਰਵਾਈ ਕਰਨ ਦਿਓ। ਹੁਣ ਮੈਂ ਸਰਦਾਰ ਬਿਕਰਮ ਸਿੰਘ ਮਜੀਠੀਆ, ਐਮ.ਐਲ.ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸ਼੍ਰੀ ਸੁਰਜੀਤ ਕੁਮਾਰ ਜਿਆਨੀ, ਐਮ.ਐਲ.ਏ. ਵੱਲੋਂ ਪ੍ਰੋੜਤਾ ਕੀਤੇ ਗਏ ਧੰਨਵਾਦ ਦੇ ਮਤੇ ਨੂੰ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ-ਪੱਤਰ ਪੇਸ਼ ਕੀਤਾ ਜਾਵੇ—

'ਕਿ ਇਸ ਸਮਾਗਮ ਵਿੱਚ ਇੱਕਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 4 ਮਾਰਚ, 2010 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ, ਵੀਰਵਾਰ, ਮਿਤੀ 11 ਮਾਰਚ, 2010 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*3.09 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ, ਵੀਰਵਾਰ, ਮਿਤੀ 11 ਮਾਰਚ, 2010 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ।)

---

*13239 PVS—Govt. Press, U.T., Chd.*

# APPENDIX

# TO

# PUNJAB VIDHAN SABHA DEBATES

*Wednesday, the 10th March, 2010*

Vol. IX - No. 4

---

## STARRED QUESTIONS AND ANSWERS

### 66 ਕੇ.ਵੀ. ਸਟੇਸ਼ਨ ਉਸਾਰਨ ਬਾਰੇ

*1257. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ਼੍ਰੀ ਹਰਗੋਬਿੰਦਪੁਰ ਦੇ ਦੂਰ ਦੁਰਾਡੇ ਪਿੰਡ ਚੋਣੇ ਦੇ ਫੋਕਲ ਪੁਆਇੰਟ ਤੇ ਕੋਈ 66 ਕੇ.ਵੀ. ਬਿਜਲੀ ਘਰ ਉਸਾਰਨ ਦੀ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵਾ ਦਿੱਤਾ ਜਾਵੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਸ਼੍ਰੀ ਹਰਗੋਬਿੰਦਪੁਰ ਦੇ ਨਜ਼ਦੀਕ ਪਿੰਡ ਚੋਣੇ ਦੇ ਫੋਕਲ ਪੁਆਇੰਟ ਵਿਖੇ ਇੱਕ 66 ਕੇ.ਵੀ. ਦਾ ਨਵਾਂ ਗਰਿੱਡ ਸਬ-ਸਟੇਸ਼ਨ ਉਸਾਰਨ ਦੀ ਤਜਵੀਜ਼ ਵਿਚਾਰ ਅਧੀਨ ਹੈ। ਇਸ ਕੰਮ ਦੀ ਕੁੱਲ ਲਾਗਤ ਲਗਭਗ ₹ 10 ਕਰੋੜ ਰੁਪਏ ਹੋਵੇਗੀ। ਫੰਡਾਂ ਦੀ ਪ੍ਰਵਾਨਗੀ ਲਈ ਆਰ.ਈ.ਸੀ. ਨੂੰ ਤਜਵੀਜ਼ ਭੇਜੀਂ ਹੋਈ ਹੈ। ਜਦੋਂ ਹੀ ਫੰਡ ਉਪਲਬਧ ਹੋ ਜਾਣਗੇ, ਇਸ ਪ੍ਰਾਜੈਕਟ ਤੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

---

5

# PUNJAB VIDHAN SABHA

## DEBATES

*Thursday, the 11th March, 2010*

VOL. IX - No. 5

OFFICIAL REPORT



CONTENTS

*Page*




**Punjab Vidhan Sabha Secretariat, Chandigarh.**

**Price : Rs. ...............**

260-0

# PUNJAB VIDHAN SABHA

*Thursday, the 11th March, 2010*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਪੰਚਾਇਤਾਂ ਕੋਲ ਅਣਵਰਤੇ ਪਏ ਫੰਡ

*1391. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਪੰਚਾਇਤਾਂ ਨੂੰ ਸਰਕਾਰ ਵੱਲੋਂ ਦਿੱਤੇ ਜਾਣ ਵਾਲੇ ਫੰਡਾਂ ਦੀ ਵਰਤੋਂ ਦੀ ਦੇਖ-ਰੇਖ ਕਿਸ ਪੱਧਰ ਦੇ ਅਧਿਕਾਰੀ ਦੀ ਹੁੰਦੀ ਹੈ ;

(ਅ) ਬਲਾਕ ਦਸੂਹਾ ਅਤੇ ਬਲਾਕ ਤਲਵਾੜਾ ਵਿੱਚ ਪੰਚਾਇਤਾਂ ਕੋਲ ਉਕਤ ਫੰਡਾਂ ਵਿਚੋਂ ਕਿੰਨੇ ਪੈਸੇ ਬਕਾਇਆ ਪਏ ਹਨ ਅਤੇ ਇਹ ਖਰਚੇ ਨਾ ਜਾਣ ਦੇ ਕੀ ਕਾਰਨ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਸ਼੍ਰੀਮਾਨ ਜੀ, ਪੰਚਾਇਤਾਂ ਨੂੰ ਸਰਕਾਰ ਵਲੋਂ ਦਿੱਤੇ ਜਾਣ ਵਾਲੇ ਫੰਡਾਂ ਦੀ ਵਰਤੋਂ ਦੀ ਦੇਖ ਰੇਖ ਜ਼ਿਲ੍ਹਾ ਪੱਧਰ ਤੇ ਵਧੀਕ ਡਿਪਟੀ ਕਮਿਸ਼ਨਰ (ਵਿਕਾਸ), ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਕਾਰਜਕਾਰੀ ਇੰਜੀਨੀਅਰ (ਪਰ) ਅਤੇ ਬਲਾਕ ਪੱਧਰ ਤੇ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ, ਉੱਪ ਮੰਡਲ ਅਫਸਰ (ਪਰ) ਅਤੇ ਜੂਨੀਅਰ ਇੰਜੀਨੀਅਰ (ਪਰ) ਵੱਲੋਂ ਕੀਤੀ ਜਾਂਦੀ ਹੈ।

(ਅ) ਸਾਲ 2009-10 ਦੌਰਾਨ ਜਾਰੀ ਫੰਡਾਂ ਵਿੱਚੋਂ ਬਲਾਕ ਦਸੂਹਾ ਦੀਆਂ ਪੰਚਾਇਤਾਂ ਕੋਲ 144.71 ਲੱਖ ਰੁਪਏ ਅਤੇ ਬਲਾਕ ਤਲਵਾੜਾ ਦੀਆਂ ਪੰਚਾਇਤਾਂ ਕੋਲ 122.80 ਲੱਖ ਰੁਪਏ ਦੀ ਰਾਸ਼ੀ ਬਕਾਇਆ ਪਈ ਹੈ। ਬਲਾਕ ਤਲਵਾੜਾ ਦੀ ਪੰਚਾਇਤ ਰਜਵਾਲ ਦੇ ਅਵਤਾਰ ਮੁਹੱਲਾ ਰਾਜਪੂਤ ਵਿਖੇ ਰਸਤੇ ਦਾ ਝਗੜਾ ਹੋਣ ਕਾਰਨ ਆਰ.ਡੀ.ਐਫ. ਸਕੀਮ ਅਧੀਨ ਕੰਮ ਸ਼ੁਰੂ ਨਹੀਂ ਹੋ ਸਕਿਆ। ਬਾਕੀ ਪੰਚਾਇਤਾਂ ਵਿੱਚ ਕੰਮ ਪ੍ਰਗਤੀ ਅਧੀਨ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਇਨ੍ਹਾਂ ਨੇ ਬਿਲਕੁਲ ਦਰੁਸਤ ਫੁਰਮਾਇਆ ਹੈ ਕਿ ਜ਼ਿਲ੍ਹਾ ਪੱਧਰ ਤੇ ਅਫਸਰਾਂ ਵੱਲੋਂ ਪੰਚਾਇਤੀ ਫੰਡਜ਼ ਦੀ ਦੇਖ ਰੇਖ ਕੀਤੀ ਜਾਂਦੀ ਹੈ ਅਤੇ ਇਸ ਦਾ ਧਿਆਨ ਰੱਖਿਆ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਬਲਾਕ ਤਲਵਾੜਾ ਵਿਖੇ ਪਿੰਡ ਭੇਦਭੁਗਵਾਣੀਆ ਹੈ। ਉਥੇ ਪੈਸੇ ਸਰਕਾਰ ਵੱਲੋਂ ਕਿਸੇ ਕੰਮ ਲਈ ਗਏ ਤੇ ਵਰਤ ਕਿਸੇ ਹੋਰ ਕੰਮ ਲਈ ਲਏ। ਇਸੇ ਤਰ੍ਹਾਂ ਜੰਡੇਰਹਾਰਦੀ ਗਲੀ ਲਈ ਪੈਸੇ ਗਏ ਤੇ ਸਰਪੰਚ ਨੇ ਉਸ ਪੈਸੇ ਨਾਲ ਆਪਣੇ ਘਰ ਪੱਕੇ ਕਰ ਲਏ। ਮੰਤਰੀ ਜੀ ਕਹਿੰਦੇ ਹਨ ਕਿ ਦੇਖ ਰੇਖ ਕਰਦੇ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪਿੰਡ ਗਿਣਾ ਸਕਦਾ ਹਾਂ। ਸਪੀਕਰ ਸਾਹਿਬ, ਲੱਕੜ ਦੀ ਨੀਲਾਮੀ ਨਾਲ ਕਰੋੜਾਂ ਰੁਪਏ ਪੰਚਾਇਤਾਂ ਕੋਲ ਆਏ ਅਤੇ ਹੋਰ ਕਈ ਪਾਸੇ ਤੋਂ ਫੰਡਜ਼ ਪੰਚਾਇਤਾਂ ਕੋਲ ਪਹੁੰਚੇ। ਪੰਚਾਇਤਾਂ ਨੇ 50-60 ਲੱਖ ਰੁਪਿਆ ਕਢਵਾ ਕੇ ਖਰਚ ਵੀ ਕਰ ਦਿੱਤਾ ਲੇਕਿਨ ਸਬੰਧਿਤ ਬੀ.ਡੀ.ਪੀ.ਓ. ਨੂੰ ਇਸ ਪਾਸੇ ਜਾਣਕਾਰੀ ਹੀ ਨਹੀਂ ਹੈ। ਮੈਂ ਇੱਕ ਵਾਰੀ ਬੀ.ਡੀ.ਪੀ.ਓ. ਨੂੰ ਪੁੱਛਿਆ ਕਿ ਤੁਹਾਡੀ ਜਾਣਕਾਰੀ ਵਿੱਚ ਕੀ ਅਜਿਹਾ ਹੈ ਲੇਕਿਨ ਉਸ ਨੂੰ ਇਸ ਦਾ ਪਤਾ ਨਹੀਂ। ਮੈਂ ਮਹਿਸੂਸ ਕਰਦਾ ਹਾਂ ਕਿ ਦੇਖ ਰੇਖ ਵਾਲੀ ਕੋਈ ਗੱਲ ਨਹੀਂ ਹੈ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। ਤੁਸੀਂ ਕੋਈ ਹੋਰ ਸਪਲੀਮੈਂਟਰੀ ਪੁੱਛਣੀ ਹੈ ਤਾਂ ਪੁੱਛ ਲਓ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਪੰਜਾਬ ਸਰਕਾਰ ਵੱਲੋਂ ਲੋਕਾਂ ਦਾ ਪੈਸਾ ਪਿੰਡਾਂ ਵਿੱਚ ਜਾ ਰਿਹਾ ਹੈ ਪਰ ਇਸਤੇਮਾਲ ਨਹੀਂ ਹੋ ਰਿਹਾ। ਇਨ੍ਹਾਂ ਨੇ ਕਿਹਾ ਹੈ ਕਿ ਦਸੂਹਾ ਦੀਆਂ ਪੰਚਾਇਤਾਂ ਕੋਲ 1 ਕਰੋੜ 44 ਲੱਖ ਰੁਪਿਆ ਬਕਾਇਆ ਪਿਆ ਹੈ। ਇਸੇ ਤਰ੍ਹਾਂ ਬਲਾਕ ਤਲਵਾੜਾ ਦੀ ਪੰਚਾਇਤ ਕੋਲ 1 ਕਰੋੜ 22 ਲੱਖ ਰੁਪਿਆ ਬਕਾਇਆ ਪਿਆ ਹੈ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੈਸੇ ਬਕਾਏ ਰਹਿਣ ਦਾ ਕੀ ਕਾਰਨ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੇ ਪੈਸੇ ਹਨ, ਇਹ ਪਿਛਲੇ ਸਾਲ ਅਕਤੂਬਰ ਮਹੀਨੇ ਵਿੱਚ ਆਰ.ਡੀ.ਐਫ. ਵਿੱਚੋਂ ਮਿਲੇ ਹਨ ਅਤੇ ਜਿਹੜੇ ਹੋਰ ਪੈਸੇ ਹਨ, ਉਹ ਨਰੇਗਾ ਅਧੀਨ ਇੱਕ ਮਹੀਨਾ ਪਹਿਲਾਂ ਮਿਲੇ ਹਨ। ਇਨ੍ਹਾਂ ਪੈਸਿਆਂ ਨੂੰ ਵਰਤਣ ਦਾ ਸਮਾਂ ਛੇ ਮਹੀਨੇ ਹੁੰਦਾ ਹੈ ਜਦ ਕਿ ਇਨ੍ਹਾਂ ਨੂੰ ਮਿਲੇ ਹੀ ਹਾਲੇ 2-4 ਮਹੀਨੇ ਹੋਏ ਹਨ। ਮੈਂ ਜਵਾਬ ਵਿੱਚ ਵੀ ਕਿਹਾ ਹੈ ਕਿ ਕੰਮ ਚੱਲ ਰਿਹਾ ਹੈ, ਸਿਵਾਏ ਇੱਕ ਕੇਸ ਵਿੱਚ ਜਿਥੇ ਇੱਕ ਰਸਤੇ ਦਾ ਝਗੜਾ ਹੈ। ਦੂਜਾ ਕੰਮ ਜ਼ੋਰ ਸ਼ੋਰ ਨਾਲ ਚੱਲ ਰਿਹਾ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਮੇਰੇ ਕੋਲ ਫੋਟੋ ਕਾਪੀਆਂ ਹਨ। ਇਹ ਮੈਂ ਤੁਹਾਨੂੰ ਦੇ ਵੀ ਦਿੰਦਾ ਹਾਂ। ਇਹ ਪੈਸੇ ਤਾਂ ਬਹੁਤ ਦੇਰ ਦੇ ਪਏ ਹਨ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

ਸਰਦਾਰ ਅਮਰਜੀਤ ਸਿੰਘ ਸਾਹੀ : ਸਪੀਕਰ ਸਾਹਿਬ, ਜਾਂ ਤਾਂ ਜਵਾਬ ਪੂਰਾ ਨਹੀਂ ਆਇਆ ਜਾਂ ਸਵਾਲ ਵਿੱਚ ਕੋਈ ਗਲਤੀ ਰਹਿ ਗਈ। ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੰਚਾਇਤਾਂ ਨੂੰ ਪੈਸੇ ਜਾਂਦੇ ਹਨ, ਤੁਸੀਂ ਹੈਰਾਨ ਹੋਵੋਗੇ ਕਿ 49,500/- ਰੁਪਏ ਤਾਂ ਪੰਚਾਇਤ ਸੈਕਟਰੀ ਖਰਚ ਕਰ ਸਕਦਾ ਹੈ ਤੇ ਉਨ੍ਹਾਂ ਨੇ 50-60 ਲੱਖ ਰੁਪਿਆ ਵਿਦਡਰਾਅ ਕਰਵਾ ਲਿਆ ਹੈ। ਬੀ.ਡੀ.ਪੀ.ਓ. ਸਾਹਿਬ ਕਹਿੰਦੇ ਮੇਰੀ ਨਾਲੇਜ ਵਿਚ ਨਹੀਂ। ਇਸ ਤੇ ਗੌਰ ਕਰਨ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ)

---

## ਸ਼੍ਰੋਮਣੀ ਸਾਹਿਤਕਾਰ ਐਵਾਰਡ ਪ੍ਰਦਾਨ ਕਰਨਾ

*1335. ਸਰਦਾਰ ਅਜੀਤ ਸਿੰਘ ਸ਼ਾਂਤ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਸਰਕਾਰ ਵੱਲੋਂ ਦਿੱਤੇ ਜਾਂਦੇ ਸ਼੍ਰੋਮਣੀ ਸਾਹਿਤਕਾਰ ਐਵਾਰਡ ਪਿਛਲੇ ਕਿੰਨੇ ਸਾਲ ਤੋਂ ਨਹੀਂ ਦਿੱਤੇ ਗਏ ਅਤੇ ਇਸ ਦੇ ਕੀ ਕਾਰਨ ਹਨ ;

(ਅ) ਕੀ ਸਰਕਾਰ ਨੂੰ ਸ਼੍ਰੋਮਣੀ ਸਾਹਿਤਕਾਰਾਂ ਦੀ ਸਿਲੈਕਸ਼ਨ ਕਰਨ ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਕੀ ਵੇਰਵੇ ਹਨ ;

(ੲ) ਕੀ ਸ਼੍ਰੋਮਣੀ ਸਾਹਿਤਕਾਰਾਂ ਦੀ ਸਿਲੈਕਸ਼ਨ ਵਿੱਚ ਹੋਰ ਪਾਰਦਰਸ਼ਤਾ ਲਿਆਉਣ ਲਈ ਕੋਈ ਕਦਮ ਚੁੱਕੇ ਜਾ ਰਹੇ ਹਨ ; ਜੇ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਦਿੱਤਾ ਜਾਵੇ ?

ਡਾਕਟਰ ਉਪਿੰਦਰਜੀਤ ਕੌਰ : (ੳ) ਸਪੀਕਰ ਸਾਹਿਬ, ਸ਼੍ਰੋਮਣੀ ਸਾਹਿਤਕਾਰਾਂ ਨੂੰ ਅਵਾਰਡ ਦੇਣ ਦਾ ਬੈਕਲਾਗ ਕੋਈ ਨਹੀਂ ਹੈ। ਸ਼੍ਰੀਮਾਨ ਜੀ, ਕੇਵਲ ਸਾਲ 2009 ਦੇ ਸ਼੍ਰੋਮਣੀ ਸਾਹਿਤਕਾਰ ਅਵਾਰਡ ਦੇਣੇ ਰਹਿੰਦੇ ਹਨ। ਇਨ੍ਹਾਂ ਅਵਾਰਡਾਂ ਦਾ ਐਲਾਨ ਕੀਤਾ ਜਾ ਚੁੱਕਾ ਹੈ ਅਤੇ ਇਹ ਅਵਾਰਡ ਜਲਦੀ ਹੀ ਸਲਾਨਾ ਸਨਮਾਨ ਸਮਾਗਮ ਕਰਵਾ ਕੇ ਪ੍ਰਦਾਨ ਕਰ ਦਿੱਤੇ ਜਾਣਗੇ। ਸਬੰਧਤ ਜਾਣਕਾਰੀ ਅਨੁਲੱਗ "ੳ" ਤੇ ਰੱਖੀ ਜਾਂਦੀ ਹੈ।

(ਅ) ਸ਼੍ਰੋਮਣੀ ਸਾਹਿਤਕਾਰਾਂ ਦੀ ਚੋਣ ਸਬੰਧੀ ਕੋਈ ਵੀ ਸ਼ਿਕਾਇਤ ਸਰਕਾਰ ਦੇ ਕੋਲ ਪ੍ਰਾਪਤ ਨਹੀਂ ਹੋਈ, ਪ੍ਰੰਤੂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਇੱਕ ਸਿਵਲ ਰਿੱਟ ਪਟੀਸ਼ਨ ਨੰ: 13913 ਆਫ 2008 ਜ਼ਰੂਰ ਦਾਇਰ ਹੋਈ ਸੀ, ਜਿਸ ਵਿੱਚ ਸਾਲ 2007 ਅਤੇ 2008 ਦੇ ਅਵਾਰਡਾਂ ਦਾ ਫੈਸਲਾ ਕਰਨ ਵੇਲੇ ਅਪਣਾਈ ਗਈ ਚੋਣ ਪ੍ਰਕ੍ਰਿਆ ਦੇ ਕੁਝ ਪਹਿਲੂਆਂ ਨੂੰ ਚੁਣੌਤੀ ਦਿੱਤੀ ਗਈ ਸੀ। ਇਹ ਰਿੱਟ ਪਟੀਸ਼ਨ ਐਡਮਿੱਟ ਹੋ ਚੁੱਕੀ ਹੈ ਅਤੇ ਫੈਸਲਾ ਅਜੇ ਹੋਣਾ ਹੈ। ਕਿਉਂ ਕਿ ਹਾਈ ਕੋਰਟ ਨੇ ਸਟੇਅ ਆਰਡਰ ਨਹੀਂ ਸੀ ਕੀਤੇ, ਇਸ ਲਈ ਅਵਾਰਡ ਪ੍ਰਦਾਨ ਕਰ ਦਿੱਤੇ ਗਏ ਸਨ। ਜਿੰਨੇ ਵੀ ਅਵਾਰਡ ਐਲਾਨੇ ਗਏ ਸਨ, ਉਹ ਸਨਮਾਨ ਸਮਾਗਮ ਵਿੱਚ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ 8 ਅਗਸਤ, 2008 ਨੂੰ ਪ੍ਰਦਾਨ ਕਰ ਦਿੱਤੇ ਗਏ ਹਨ।

[ਸਿੱਖਿਆ ਮੰਤਰੀ]

(ੲ) ਸਰਕਾਰ ਦਾ ਇਹ ਯਤਨ ਹੈ ਕਿ ਅਵਾਰਡਾਂ ਦੀ ਚੋਣ ਵੱਧ ਤੋਂ ਵੱਧ ਪਾਰਦਰਸ਼ੀ ਢੰਗ ਨਾਲ ਹੋਵੇ। ਵੱਖ-ਵੱਖ ਵੰਨਗੀਆਂ ਲਈ ਪ੍ਰਾਪਤ ਹੋਈਆਂ ਸਾਰੀਆਂ ਐਂਟਰੀਆਂ ਨੂੰ ਪਹਿਲਾਂ ਇੱਕ ਸਕਰੀਨਿੰਗ ਕਮੇਟੀ ਦੁਆਰਾ ਵਿਸਥਾਰ ਨਾਲ ਵਿਚਾਰ ਕੇ ਇੱਕ ਪੈਨਲ ਤਿਆਰ ਕੀਤਾ ਜਾਂਦਾ ਹੈ, ਜਿਸ ਵਿੱਚ ਇੱਕ ਵੰਨਗੀ ਲਈ ਵੱਧ ਤੋਂ ਵੱਧ ਤਿੰਨ ਯੋਗ ਨਾਮ ਸ਼ਾਮਿਲ ਕੀਤੇ ਜਾਂਦੇ ਹਨ। ਇਨ੍ਹਾਂ ਪੈਨਲਾਂ ਵਿੱਚ ਦਰਜ ਸਾਹਿਤਕਾਰਾਂ ਦੇ ਨਾਵਾਂ ਨੂੰ ਅਤੇ ਬੋਰਡ ਦੇ ਮੈਂਬਰਾਂ ਦੁਆਰਾ ਮੌਕੇ ਤੇ ਪੇਸ਼ ਕੀਤੇ ਗਏ ਨਾਵਾਂ ਨੂੰ, ਭਾਸ਼ਾ ਸਲਾਹਕਾਰ ਬੋਰਡ ਦੁਆਰਾ ਵਿਚਾਰ ਕੇ ਅੰਤਿਮ ਫੈਸਲਾ ਲਿਆ ਜਾਂਦਾ ਹੈ। ਸਰਕਾਰ ਆਪਣੀ ਜ਼ਿੰਮੇਂਵਾਰੀ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹੈ ਅਤੇ ਅਵਾਰਡ ਦੀ ਚੋਣ ਦਾ ਕੰਮ ਵੱਧ ਤੋਂ ਵੱਧ ਪਾਰਦਰਸ਼ਤੀ ਢੰਗ ਨਾਲ ਪੂਰਾ ਕੀਤਾ ਜਾਂਦਾ ਹੈ। ਵੀਡੀਓ ਰਿਕਾਰਡਿੰਗ ਵੀ ਕੀਤੀ ਜਾਂਦੀ ਹੈ ਅਤੇ ਰਾਜ ਸਰਕਾਰ ਵੱਲੋਂ ਭਾਸ਼ਾ ਸਲਾਹਕਾਰ ਬੋਰਡ ਦੇ ਕਿਸੇ ਵੀ ਮੈਂਬਰ ਦਾ ਜੇਕਰ ਨਾਮ ਅਵਾਰਡ ਲਈ ਸੁਝਾਇਆ ਜਾਂਦਾ ਹੈ ਤਾਂ ਇਹ ਜ਼ਰੂਰੀ ਕਰ ਦਿੱਤਾ ਗਿਆ ਹੈ ਕਿ ਬੋਰਡ ਦਾ ਉਹ ਮੈਂਬਰ ਅਸਤੀਫਾ ਦੇਵੇ ਤਾਂ ਕਿ ਕਿਸੇ ਵੀ ਪੱਖਪਾਤ ਦਾ ਚਾਰਜ ਨਾ ਲਗਾਇਆ ਜਾ ਸਕੇ। ਫਰਦਰ ਇਹ ਵੀ ਯਕੀਨੀ ਬਣਾਇਆ ਗਿਆ ਹੈ ਕਿ ਜਿਸ ਵੇਲੇ ਇਹ ਮੈਂਬਰ ਅਸਤੀਫਾ ਦਿੰਦਾ ਹੈ ਤਾਂ ਉਸ ਸਾਲ ਉਸ ਦਾ ਨਾਮ ਅਵਾਰਡ ਲਈ ਨਹੀਂ ਵਿਚਾਰਿਆ ਜਾਣਾ, ਅਗਲੇ ਸਾਲ ਮੈਂਬਰਾਂ ਵੱਲੋਂ ਵਿਚਾਰਿਆ ਜਾ ਸਕਦਾ ਹੈ। ਅਸੀਂ ਮੁਕੰਮਲ ਪਾਰਦਰਸ਼ਤਾ ਅਤੇ ਓਪਨ ਤਰੀਕੇ ਨਾਲ ਇਨ੍ਹਾਂ ਸਨਮਾਨਾਂ ਦੀ ਚੋਣ ਕੀਤੀ ਹੈ।

ਅਨੁਲੱਗ "ੳ"

ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

ਸਾਲ 1998 ਤੋਂ ਹੁਣ ਤੱਕ ਦਿੱਤੇ ਗਏ ਸ਼੍ਰੋਮਣੀ ਪੁਰਸਕਾਰਾਂ ਦਾ ਵੇਰਵਾ

| ਕ੍ਰਮ ਨੰ: | ਪੁਰਸਕਾਰ ਦਾ ਸਾਲ | ਜਿਹੜੇ ਸਾਲ ਪੁਰਸਕਾਰ ਦਿੱਤਾ ਗਿਆ |
|---|---|---|
| 1 | 1998 | 2001 |
| 2 | 1999 | 2001 |
| 3 | 2000 | 2001 |
| 4 | 2001 | 2004 |
| 5 | 2002 | 2004 |
| 6 | 2003 | 2004 |
| 7 | 2004 | 2004 |
| 8 | 2005 | 2005 |
| 9 | 2006 | 2006 |
| 10 | 2007 | 2008 |

| ਕ੍ਰਮ ਨੰ: | ਪੁਰਸਕਾਰ ਦਾ ਸਾਲ | ਜਿਹੜੇ ਸਾਲ ਪੁਰਸਕਾਰ ਦਿੱਤਾ ਗਿਆ |
|---|---|---|
| 11 | 2008 | 2008 |
| 12 | 2009 | (ਐਲਾਨ ਹੋ ਚੁੱਕਾ ਹੈ, ਪਰੰਤੂ ਪੁਰਸਕਾਰ ਹਾਲੇ ਦਿੱਤੇ ਜਾਣੇ ਹਨ) |

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਪਹਿਲੇ ਭਾਗ ਵਿੱਚ ਜਵਾਬ ਦਿੱਤਾ ਹੈ ਕਿ ਪਿਛਲਾ ਬਕਾਇਆ, ਬੈਕਲਾਗ ਕੋਈ ਨਹੀਂ, ਸਾਰੇ ਅਵਾਰਡ ਦਿੱਤੇ ਜਾ ਚੁੱਕੇ ਹਨ, ਐਲਾਨੇ ਜਾ ਚੁੱਕੇ ਹਨ ਅਤੇ ਸਾਲ 2009 ਦੇ ਜਿਹੜੇ ਐਲਾਨ ਕੀਤੇ ਹਨ, ਉਹ ਜਲਦੀ ਹੀ ਦਿੱਤੇ ਜਾਣਗੇ। ਮੇਰੀ ਮੰਗ ਹੈ ਕਿ ਜੋ ਵੀ ਤੁਸੀਂ ਅਵਾਰਡ ਦਿੰਦੇ ਹੋ, ਉਸ ਦੀ ਜੋ ਰਕਮ ਵਗੈਰਾ ਹੈ, ਉਸ ਵਿੱਚ ਬਜ਼ੁਰਗ ਸਾਹਿਤਕਾਰਾਂ ਨੂੰ ਦੇਖਦੇ ਹੋਏ ਉਸ ਅਵਾਰਡ ਦੀ ਰਕਮ ਵਿੱਚ ਵਾਧਾ ਕਰਨ ਦੀ ਕੀ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ ? ਨੰਬਰ ਦੋ, ਜਿਹੜੇ ਟੈਕਨੀਕਲ ਸਾਹਿਤਕਾਰ ਹਨ, ਜਿਵੇਂ ਸਟੈਨੋਗ੍ਰਾਫੀ, ਫਿਜ਼ਿਕਸ, ਸਾਇੰਸ ਵਗੈਰਾ, ਕੀ ਉਨ੍ਹਾਂ ਰਾਈਟਰਾਂ ਨੂੰ ਇਸ ਘੇਰੇ ਵਿੱਚ ਲਿਆ ਕੇ ਇਸ ਤਰ੍ਹਾਂ ਦੇ ਅਵਾਰਡ ਦੇਣਾ ਸਰਕਾਰ ਆਪਣੇ ਵਿਚਾਰ ਅਧੀਨ ਲਿਆ ਸਕਦੀ ਹੈ ? ਨੰਬਰ ਤਿੰਨ ਸਪਲੀਮੈਂਟਰੀ ਇਹ ਹੈ ਕਿ ਜਿਹੜੇ 9 ਅਵਾਰਡ ਦਿੱਤੇ ਗਏ ਹਨ, ਉਨ੍ਹਾਂ ਅਵਾਰਡਾਂ ਵਿੱਚ ਕੁਝ ਅਜਿਹੇ ਲੋਕ ਵੀ ਹਨ, ਜਿਹੜੇ ਸਲਾਹਕਾਰ ਬੋਰਡ ਦੇ ਮੈਂਬਰ ਹਨ ? ਕੀ ਉਨ੍ਹਾਂ ਤੋਂ ਪਹਿਲਾਂ ਰਿਜ਼ਾਈਨ ਲੈ ਲਿਆ ਗਿਆ ਸੀ ? ਜੇ ਲੈ ਲਿਆ ਗਿਆ ਸੀ ਤਾਂ ਜੋ ਮੰਤਰੀ ਜੀ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਅਗਲੇ ਸਾਲ ਲਈ ਵਿਚਾਰਿਆ ਜਾਣਾ ਚਾਹੀਦਾ ਹੈ, ਇਸ ਦੇ ਬਾਰੇ ਸਪੱਸ਼ਟੀਕਰਨ ਦੇਣ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸ਼ਾਂਤ ਸਾਹਿਬ ਨੇ ਤਿੰਨ ਮੁੱਦੇ ਉਠਾਏ ਹਨ। ਸਭ ਤੋਂ ਪਹਿਲਾਂ ਮੈਂ ਅਖੀਰਲਾ ਮੁੱਦਾ ਹੀ ਲੈਣਾ ਚਾਹੁੰਦੀ ਹਾਂ। ਜਿਨ੍ਹਾਂ 15 ਵਿਅਕਤੀਆਂ ਨੂੰ ਇਸ ਵਾਰ ਐਵਾਰਡ ਦੇਣ ਲਈ ਚੁਣਿਆ ਗਿਆ ਸੀ, ਉਨ੍ਹਾਂ ਵਿਚੋਂ ਕੋਈ ਵੀ ਰਾਜ ਸਲਾਹਕਾਰ ਬੋਰਡ ਦਾ ਮੌਜੂਦਾ ਮੈਂਬਰ ਨਹੀਂ ਹੈ। ਜੇਕਰ ਕੋਈ ਹੈ ਤਾਂ ਉਸ ਨੇ ਅਸਤੀਫਾ ਦਿੱਤਾ ਹੈ ਪਰ ਉਸ ਦਾ ਇਸ ਦੇ ਲਈ ਨਾਮ ਨਹੀਂ ਵਿਚਾਰਿਆ ਗਿਆ। ਨੰਬਰ ਦੋ ਦੇ ਉਤੇ ਮੈਂ ਬੜੇ ਗੌਰਵ ਦੇ ਨਾਲ ਸਮੂਹ ਮੈਂਬਰ ਸਾਹਿਬ ਦੀ ਸੇਵਾ ਦੇ ਵਿਚ ਜੋ ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਪੰਜਾਬ ਜੀ ਦੀ ਰਹਿਨੁਮਾਈ ਹੇਠ ਸਾਹਿਤਕਾਰਾਂ ਦਾ ਸਨਮਾਨ ਕੀਤਾ ਗਿਆ ਹੈ, ਉਸ ਵੱਲ ਧਿਆਨ ਦਿਵਾਉਣਾ ਚਾਹੁੰਦੀ ਹਾਂ। ਸਾਹਿਤਕਾਰਾਂ ਦੀ ਬਹੁਤ ਲੰਮੇ ਸਮੇਂ ਤੋਂ ਮੰਗ ਸੀ ਕਿ ਇਸ ਰਾਸ਼ੀ ਦੇ ਵਿੱਚ ਵਾਧਾ ਕੀਤਾ ਜਾਵੇ। ਇਸ ਵਿੱਚ ਵਾਧਾ ਕੀਤਾ ਗਿਆ ਹੈ ਅਤੇ ਪਹਿਲੀ ਵਾਰ ਇਕ ਐਵਾਰਡ ਕਾਂਸਟੀਚਿਊਟ ਕੀਤਾ ਗਿਆ ਹੈ- ਪੰਜਾਬੀ ਸਾਹਿਤ ਰਤਨ। (ਥੰਪਿੰਗ) ਉਸ ਦੇ ਲਈ ਜਿਹੜੀ ਪਹਿਲਾਂ ਰਕਮ ਦਿੱਤੀ ਜਾਂਦੀ ਸੀ, ਉਹ 2.5 ਲੱਖ ਰੁਪਿਆ ਦਿੱਤੀ ਜਾਂਦੀ ਸੀ, ਉਸ ਨੂੰ ਵਧਾ ਕੇ ਹੁਣ 5 ਲੱਖ ਰੁਪਿਆ ਕੀਤਾ ਗਿਆ ਹੈ। ਇਸੇ ਤਰ੍ਹਾਂ ਜਿਹੜੇ ਬਾਕੀ ਐਵਾਰਡ ਸਨ, ਉਨ੍ਹਾਂ ਦੇ ਲਈ ਪਹਿਲਾਂ ਸਵਾ ਲੱਖ ਰੁਪਿਆ ਰਕਮ ਦਿੱਤੀ ਜਾਂਦੀ ਸੀ, ਉਹ ਵਧਾ ਕੇ ਢਾਈ ਲੱਖ ਰੁਪਏ ਕੀਤੀ ਗਈ ਹੈ। ਮੈਂ ਮੁੱਖ ਮੰਤਰੀ ਜੀ ਦਾ ਵੀ ਅਤੇ ਮਨਪ੍ਰੀਤ ਸਿੰਘ ਜੀ ਦਾ ਵੀ, ਜਿਨ੍ਹਾਂ ਨੇ ਇਸ ਦੇ ਬਾਰੇ ਆਪਣਾ ਭਰਪੂਰ ਸਮਰਥਨ ਦਿੱਤਾ ਹੈ, ਸਾਹਿਤਕਾਰਾਂ ਦੇ ਸਨਮਾਨ ਵਿੱਚ ਵਾਧਾ ਕਰਨ ਲਈ ਜੋ ਅਹਿਮ ਭੂਮਿਕਾ ਨਿਭਾਈ ਹੈ, ਉਸ

[ਸਿੱਖਿਆ ਮੰਤਰੀ]

ਦੇ ਲਈ ਤਹਿ ਦਿਲੋਂ ਸ਼ੁਕਰਾਨਾ ਅਦਾ ਕਰਦੀ ਹਾਂ। ਤੀਜਾ ਮੁੱਦਾ ਜੋ ਇਨ੍ਹਾਂ ਨੇ ਕਿਹਾ ਹੈ, ਪਹਿਲਾਂ ਅਸੀ 12 ਐਵਾਰਡ ਦਿੰਦੇ ਸੀ ਅਤੇ ਹੁਣ ਅਸੀਂ 15 ਐਵਾਰਡ ਦੇ ਰਹੇ ਹਾਂ। ਇਸ ਦੇ ਵਿਚ ਵੀ ਅਸੀਂ ਇਕ ਵਾਧਾ ਕੀਤਾ ਹੈ ਜਿਹੜਾ ਕਿ ਅਗਲੇ ਸਾਲ ਦਿੱਤਾ ਜਾਵੇਗਾ ਕਿਉਂਕਿ ਰਾਜ ਪੱਧਰੀ ਜੋ ਭਾਸ਼ਾ ਸਲਾਹਕਾਰ ਬੋਰਡ ਹੈ, ਜੋ ਇਹ ਆਪਣੀ ਮੀਟਿੰਗ ਦੇ ਵਿੱਚ ਫੈਸਲਾ ਕਰਦਾ ਹੈ, ਉਸ ਨੂੰ ਲਾਗੂ ਕੀਤਾ ਜਾਂਦਾ ਹੈ। ਜੋ ਇਨ੍ਹਾਂ ਵੱਲੋਂ ਪੰਜਾਬੀ ਸਟੈਨੋਗ੍ਰਾਫੀ ਦਾ ਸੁਝਾਅ ਆਇਆ ਹੈ, ਕਿਉਂਕਿ ਅਸੀਂ ਐਤਕੀਂ ਨਵਾਂ ਐਵਾਰਡ ਕਾਂਸਟੀਚਿਊਟ ਕੀਤਾ ਹੈ, ਸ਼੍ਰੋਮਣੀ ਪੰਜਾਬੀ ਸਾਹਿਤ ਪੱਤਰਕਾਰ, ਅੱਗੇ ਅਸੀਂ ਸ਼੍ਰੋਮਣੀ ਪੱਤਰਕਾਰ ਨੂੰ ਦਿੰਦੇ ਸੀ ਪਰ ਹੁਣ ਅਸੀਂ ਇਨਾਮ ਦੇ ਵਿਚ ਇਕ ਹੋਰ ਵਾਧਾ ਕੀਤਾ ਹੈ, ਇਹ ਉਨ੍ਹਾਂ ਪੱਤਰਕਾਰਾਂ ਨੂੰ ਦਿੱਤਾ ਜਾਣਾ ਹੈ ਜਿਹੜੇ ਕਿ ਸਾਹਿਤਕ ਪੱਤਰਕਾਰੀ ਕਰਦੇ ਹਨ। ਇਸੇ ਤਰ੍ਹਾਂ ਵਿਦੇਸ਼ੀ ਪੱਤਰਕਾਰ ਨੂੰ ਅਸੀਂ ਸਨਮਾਨਿਤ ਕਰਨ ਦਾ ਫੈਸਲਾ ਕੀਤਾ ਹੈ, ਇਹ ਅਗਲੇ ਸਾਲ ਤੋਂ ਕੀਤਾ ਜਾਵੇਗਾ। ਜੋ ਸ਼ਾਂਤ ਸਾਹਿਬ ਜੀ ਦਾ ਸੁਝਾਅ ਹੈ ਪੰਜਾਬੀ ਸਟੈਨੋਗ੍ਰਾਫੀ ਅਤੇ ਹੋਰ ਕਾਰਜਾਂ ਨੂੰ, ਪੰਜਾਬੀ ਵਿਚ ਕੰਮ ਕਰਨ ਵਾਲਿਆਂ ਨੂੰ ਸ਼੍ਰੋਮਣੀ ਐਵਾਰਡ ਦੇਣ ਬਾਰੇ, ਉਸ ਬਾਰੇ ਅਸੀਂ ਜ਼ਰੂਰ ਵਿਚਾਰ ਲਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੀਬੀ ਜੀ ਤੋਂ ਇਕ ਦੋ ਗੱਲਾਂ ਪੁੱਛਣੀਆਂ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਜੋ ਬੀਬੀ ਜੀ ਨੇ ਪੰਜਾਬੀ ਨੂੰ ਲਾਗੂ ਕਰਨ ਲਈ ਉਪਰਾਲੇ ਕੀਤੇ ਹਨ, ਉਸ ਦੇ ਲਈ ਇਨ੍ਹਾਂ ਦਾ ਬਹੁਤ ਧੰਨਵਾਦ ਹੈ। ਇਸ ਦੇ ਨਾਲ ਹੀ ਪੰਜਾਬੀ ਜ਼ਬਾਨ ਨੂੰ ਬਚਾਉਣ ਲਈ ਸਾਹਿਤਕਾਰਾਂ ਦਾ ਅਤੇ ਕਵੀਆਂ ਦਾ ਬਹੁਤ ਵੱਡਾ ਯੋਗਦਾਨ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਕਸਰ ਸਾਡੇ ਪਾਸ ਕਵੀ ਜਾਂ ਲੇਖਕ ਆਉਂਦੇ ਰਹਿੰਦੇ ਹਨ ਤੇ ਕਹਿੰਦੇ ਹਨ ਕਿ ਸਾਡੀਆਂ ਕਿਤਾਬਾਂ ਛਪਵਾਓ। ਉਨ੍ਹਾਂ ਦੇ ਪਾਸ ਦਿਲ ਤੇ ਦਿਮਾਗ ਵੀ ਹੈ, ਚੰਗੇ ਲੇਖਕ ਵੀ ਹਨ ਪਰ ਉਨ੍ਹਾਂ ਦੀਆਂ ਕਿਤਾਬਾਂ ਛਪਣ ਤੋਂ ਰਹਿ ਜਾਂਦੀਆਂ ਹਨ। ਇਸ ਲਈ ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਦੀ ਕੋਈ ਅਜਿਹੀ ਸਕੀਮ ਹੈ ਕਿ ਜੇਕਰ ਕੋਈ ਚੰਗੀ ਕਿਤਾਬ ਲਿਖਦਾ ਹੈ ਤਾਂ ਉਸ ਨੂੰ ਪੰਜਾਬ ਸਰਕਾਰ ਆਪਣੇ ਤੌਰ ਤੇ ਛਾਪੇਗੀ। ਦੂਜੀ ਮੇਰੀ ਬੇਨਤੀ ਇਹ ਹੈ ਕਿ ਜਿੰਨੇ ਵੀ ਸਾਹਿਤਕਾਰ ਹਨ, ਇਹ ਆਮ ਤੌਰ ਤੇ ਗਰੀਬ ਹਨ ਕਿਉਂਕਿ ਉਨ੍ਹਾਂ ਨੂੰ ਇਸ ਪਾਸੇ ਕਿਸੇ ਤਰ੍ਹਾਂ ਦਾ ਕੋਈ ਲਾਭ ਨਹੀਂ ਮਿਲਦਾ, ਕੋਈ ਪਰਮੋਸ਼ਨ ਨਹੀਂ ਹੈ, ਬਹੁਤ ਘੱਟ ਪੈਨਸ਼ਨ ਕੁਝ ਲੋਕਾਂ ਨੂੰ ਮਿਲਦੀ ਹੈ। ਇਸ ਪਾਸੇ ਵੀ ਮੈਂ ਬੀਬੀ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਤੇ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਚੰਗੀਆਂ ਕਿਤਾਬਾਂ ਲਿਖਦੇ ਹਨ, ਉਨ੍ਹਾਂ ਨੂੰ ਸਰਕਾਰ ਵੱਲੋਂ ਚੰਗਾ ਭੱਤਾ ਤੇ ਚੰਗੀ ਪੈਨਸ਼ਨ ਵੀ ਮਿਲੇ। ਇਕ ਹੋਰ ਮੇਰਾ ਸਵਾਲ ਹੈ ਕਿ ਪੰਜਾਬੀ ਦੇ ਜਿਹੜੇ ਅਖਬਾਰ ਹਨ, ਇਨ੍ਹਾਂ ਨੂੰ ਅੰਗਰੇਜ਼ੀ ਦੇ ਅਖਬਾਰਾਂ ਦੇ ਮੁਕਾਬਲੇ ਦੇ ਵਿਚ ਜਿਹੜੀ ਸਰਕਾਰ ਦੀ ਐਡ ਹੈ, ਉਹ ਨਹੀਂ ਮਿਲਦੀ। ਇਸ ਕਰਕੇ ਪੰਜਾਬੀ ਅਖ਼ਬਾਰ ਡਾਊਨ ਜਾ ਰਹੇ ਹਨ। ਇਸ ਕਰਕੇ ਜਿਹੜੇ ਪੰਜਾਬੀ ਸਾਹਿਤਕਾਰ ਹਨ, ਜਿਹੜੇ ਕਿ ਪੰਜਾਬੀ ਅਖ਼ਬਾਰਾਂ ਵਿੱਚ ਕੰਮ ਕਰਦੇ ਹਨ, ਉਨ੍ਹਾਂ ਨੂੰ ਉਨਾਂ ਉਤਸ਼ਾਹਿਤ ਨਹੀਂ ਕੀਤਾ ਜਾ ਰਿਹਾ ਜਿੰਨਾ ਕਿ ਪੰਜਾਬੀ ਜ਼ਬਾਨ ਲਈ ਉਤਸ਼ਾਹਿਤ ਕਰਨ ਦੀ ਲੋੜ ਹੈ। ਇਸ ਲਈ ਮੈਂ ਬੀਬੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਜਵਾਬ ਦੇਣ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਦੇ ਤਿੰਨ ਸੁਝਾਅ ਆਏ ਹਨ ਜਿਹੜੇ ਕਿ ਪ੍ਰਸ਼ੰਸਾਯੋਗ ਹਨ ਪਰ ਮੈਂ ਚੰਨੀ ਜੀ ਨੂੰ ਦੱਸਣਾ ਚਾਹਾਂਗੀ ਕਿ ਅਸੀਂ ਆਪਣੀ ਇਸ ਜ਼ਿੰਮੇਵਾਰੀ ਪ੍ਰਤੀ ਅੱਗੇ ਹੀ ਜਾਗਰੂਕ ਹਾਂ। ਜਿਹੜੇ ਆਰਥਿਕ ਤੌਰ ਤੇ ਕਮਜ਼ੋਰ ਲਿਖਾਰੀ ਹਨ ਅਤੇ ਜਿਹੜੇ ਕਿਤਾਬਾਂ ਛਾਪ ਨਹੀਂ ਸਕਦੇ, ਉਨ੍ਹਾਂ ਨੂੰ ਭਾਸ਼ਾ ਵਿਭਾਗ ਵੱਲੋਂ ਸਹਾਇਤਾ ਕੀਤੀ ਜਾ ਰਹੀ ਹੈ ਤਾਂ ਜੋ ਸਾਹਿਤਕ ਕਿਤਾਬਾਂ ਛਪ ਸਕਣ। ਕੇਵਲ ਇੰਨਾ ਹੀ ਨਹੀਂ, ਆਰਥਿਕ ਤੌਰ ਤੇ ਕਮਜ਼ੋਰ ਲਿਖਾਰੀਆਂ ਨੂੰ ਪੈਨਸ਼ਨ ਜਾਂ ਉਨ੍ਹਾਂ ਦੇ ਪਰਿਵਾਰਾਂ ਨੂੰ ਰਾਹਤ ਦਿੱਤੀ ਜਾਂਦੀ ਹੈ। ਤੀਜਾ, ਪੰਜਾਬੀ ਭਾਸ਼ਾ ਪ੍ਰੋਤਸਾਹਿਤ ਹੋਵੇ, ਪੰਜਾਬ ਸਰਕਾਰ ਦੀ ਅੱਗੇ ਹੀ ਨੀਤੀ ਹੈ ਕਿ ਪੰਜਾਬੀ ਭਾਸ਼ਾ ਵਿੱਚ ਛਪ ਰਹੇ ਅਖ਼ਬਾਰਾਂ ਵਿੱਚ ਘੱਟੋ-ਘੱਟ ਇੰਨੇ ਪਰਸੈਂਟ ਇਸ਼ਤਿਹਾਰ ਜ਼ਰੂਰ ਲੱਗਣੇ ਚਾਹੀਦੇ ਹਨ। ਅਸੀਂ ਆਪਣੇ ਵੱਲੋਂ ਭਰਪੂਰ ਕੋਸ਼ਿਸ਼ ਕਰਦੇ ਹਾਂ ਕਿ ਉਸ ਨੀਤੀ ਦਾ ਅਨੁਸਰਣ ਕੀਤਾ ਜਾਵੇ। ਬਾਕੀ, ਬਹੁਤ ਸਾਰਾ ਕੁਝ ਮਾਲੀ ਸਾਧਨਾਂ ਤੇ ਮੁਹੱਈਆ ਕਰਦਾ ਹੈ। ਸਾਡੀ ਉਤਕੰਠਾ ਪੰਜਾਬੀ ਭਾਸ਼ਾ ਦੀ ਪ੍ਰਫੁਲਤਾ ਲਈ ਬਕਾਇਦਾ ਬਰਕਰਾਰ ਹੈ ਅਤੇ ਹਰ ਸੰਭਵ ਯਤਨ ਕੀਤਾ ਜਾ ਰਿਹਾ ਹੈ। ਜਿਵੇਂ-ਜਿਵੇਂ ਮਾਲੀ ਸਾਧਨ ਉਪਲਬਧ ਹੋਣਗੇ, ਸਾਹਿਤਕਾਰਾਂ ਦਾ ਵੱਧ ਤੋਂ ਵੱਧ ਸਨਮਾਨ ਕਰਾਂਗੇ। ਮੈਂ ਹਾਊਸ ਨਾਲ ਇਹ ਜਾਣਕਾਰੀ ਸਾਂਝੀ ਕਰਨੀ ਚਾਹੁੰਦੀ ਹਾਂ ਕਿ ਜਦੋਂ ਵੀ ਕੋਈ ਵੱਡਾ ਲਿਖਾਰੀ, ਮੰਨਿਆ-ਪ੍ਰਮੰਨਿਆ ਲਿਖਾਰੀ ਕਿਸੇ ਬੀਮਾਰੀ ਨਾਲ ਗ੍ਰਸਤ ਹੁੰਦਾ ਹੈ ਤਾਂ ਪੰਜਾਬ ਸਰਕਾਰ ਵੱਲੋਂ ਉਸ ਦੇ ਇਲਾਜ ਲਈ ਮਦਦ ਕੀਤੀ ਜਾਂਦੀ ਹੈ। ਸੋ, ਪੰਜਾਬ ਸਰਕਾਰ ਆਪਣੀ ਇਸ ਜ਼ਿੰਮੇਵਾਰੀ ਪ੍ਰਤੀ ਜਾਗਰੂਕ ਹੈ।

ਮਾਨਯੋਗ ਸਪੀਕਰ : ਠੀਕ ਹੈ ਜੀ। ਅਗਲਾ ਸਵਾਲ।

---

## ਸਿਵਲ ਡਿਸਪੈਂਸਰੀ, ਜੰਡਿਆਲਾ ਗੁਰੂ ਨੂੰ ਅਪਗ੍ਰੇਡ ਕਰਨਾ

*1443. ਡਾਕਟਰ ਦਲਬੀਰ ਸਿੰਘ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਿਵਲ ਡਿਸਪੈਂਸਰੀ, ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ ਕਦੋਂ ਹੋਂਦ ਵਿੱਚ ਆਈ ਸੀ ਅਤੇ ਉਸ ਵਿੱਚ ਸਟਾਫ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਵਿੱਚੋਂ ਕਿੰਨੀਆਂ ਭਰੀਆਂ ਹੋਈਆਂ ਹਨ ;

(ਅ) ਉਕਤ ਡਿਸਪੈਂਸਰੀ ਵਿੱਚ ਕਿਹੜੀਆਂ-ਕਿਹੜੀਆਂ ਮੈਡੀਕਲ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ ;

(ੲ) ਕੀ ਉਕਤ ਡਿਸਪੈਂਸਰੀ ਨੂੰ ਅੱਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਦੋਂ ਤੱਕ ਅੱਪਗ੍ਰੇਡ ਕਰ ਦਿੱਤੀ ਜਾਵੇਗੀ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : (ੳ) ਸਿਵਲ ਡਿਸਪੈਂਸਰੀ ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ 12 ਫਰਵਰੀ, 1962 ਨੂੰ ਹੋਂਦ ਵਿਚ ਆਈ ਸੀ। ਇਸ ਡਿਸਪੈਂਸਰੀ ਨੂੰ ਅਪਗ੍ਰੇਡ ਕਰਕੇ ਮਿੰਨੀ ਮੁਢਲਾ ਸਿਹਤ ਕੇਂਦਰ ਕੀਤਾ ਗਿਆ ਹੈ। ਇਸ ਵਿਚ ਮਨਜ਼ੂਰਸ਼ੁਦਾ ਅਤੇ ਭਰੀਆਂ ਅਸਾਮੀਆਂ ਦੀ ਗਿਣਤੀ ਅਨੁਲੱਗ-"ੳ" ਤੇ ਰੱਖੀ ਜਾਂਦੀ ਹੈ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

(ਅ) ਇਸ ਮੈਡੀਕਲ ਡਿਸਪੈਂਸਰੀ ਵਿਚ ਆਊਟਡੋਰ ਸੇਵਾਵਾਂ, ਜੱਚਾ-ਬੱਚਾ ਸੇਵਾਵਾਂ, ਫਸਟ ਏਡ, 24×7 ਡਿਲੀਵਰੀ ਸੇਵਾਵਾਂ ਅਤੇ ਮਰੀਜ਼ਾਂ ਨੂੰ ਰੈਫਰਲ ਸੇਵਾਵਾਂ ਦਿੱਤੀਆਂ ਜਾਂਦੀਆਂ ਹਨ।

(ੲ) ਨਹੀਂ ਜੀ।

## ਅਨੁਲੱਗ-"ਉ"

ਪੀ.ਐਚ.ਸੀ., ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਮਨਜ਼ੂਰਸ਼ੁਦਾ ਅਤੇ ਖਾਲੀ ਅਸਾਮੀਆਂ :

| ਕੈਟਾਗਰੀ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਆਸਾਮੀਆਂ |
|---|---|---|---|
| ਮੈਡੀਕਲ ਅਫਸਰ | 1 | 1 | 0 |
| ਫਾਰਮਾਸਿਸਟ | 1 | 1 | 0 |
| ਲੇਡੀ ਹੈਲਥ ਵਿਜ਼ਟਰ | 1 | 1 | 0 |
| ਲੈਬੋਰੇਟਰੀ ਟਕਨੀਸ਼ੀਅਨ | 1 | 1 | 0 |
| ਮਲਟੀ ਪਰਪਜ਼ ਹੈਲਥ ਵਰਕਰ (ਮੇਲ) | 1 | 1 | 0 |
| ਏ.ਐਨ.ਐਮ. | 2 | 2 | 0 |
| ਦਰਜ਼ਾ ਚਾਰ | 2 | 2 | 0 |

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੇਵਾਵਾਂ ਦਾ ਇਨ੍ਹਾਂ ਨੇ ਜਵਾਬ ਦਿੱਤਾ ਹੈ, ਉਨ੍ਹਾਂ ਸੇਵਾਵਾਂ ਬਾਰੇ ਇਨ੍ਹਾਂ ਨੇ ਜੋ ਸਟਾਫ਼ ਦੱਸਿਆ ਹੈ, ਕੀ ਉਹ ਕਾਫੀ ਹੈ ? ਕਿਉਂਕਿ ਜੰਡਿਆਲਾ ਦੀ ਅਬਾਦੀ 30,000 ਤੋਂ ਵਧ ਚੁੱਕੀ ਹੈ ਅਤੇ ਉਥੇ ਜਿਹੜਾ ਮੈਡੀਕਲ ਅਫਸਰ ਇਨ੍ਹਾਂ ਨੇ ਦੱਸਿਆ ਹੈ ਕਿ ਉਹ ਪੋਸਟ ਭਰੀ ਹੋਈ ਹੈ, ਮੈਡੀਕਲ ਅਫਸਰ ਲੇਡੀ ਡਾਕਟਰ ਦੀ ਉਥੇ ਪੋਸਟ ਹੁੰਦੀ ਹੈ ਪਰ ਉਹ ਲੇਡੀ ਡਾਕਟਰ ਸਰਵਿਸ ਛੱਡ ਕੇ ਜਾ ਚੁੱਕੀ ਹੈ। ਇਸ ਕਰਕੇ ਮੰਤਰੀ ਜੀ ਕਿਰਪਾ ਕਰਕੇ ਦੱਸਣ ਕਿ ਜੰਡਿਆਲਾ ਸ਼ਹਿਰ ਦੀ ਅਬਾਦੀ ਲਈ ਕੀ ਇਹ ਸੇਵਾਵਾਂ ਕਾਫੀ ਹਨ ? ਲੋਕਾਂ ਨੂੰ ਮੈਡੀਕਲ ਸਹੂਲਤਾਂ ਦੇਣ ਲਈ ਉਥੇ ਜ਼ਿਆਦਾ ਸਟਾਫ ਮੁਹੱਈਆ ਕਰਵਾਉਣ ਦੀ ਕੀ ਇਹ ਕਿਰਪਾ ਕਰਨਗੇ ?

**ਮਾਨਯੋਗ ਸਪੀਕਰ :** ਹਾਂ ਜੀ, ਬੀਬੀ ਜੀ, ਮੈਡੀਕਲ ਅਫਸਰ ਬਾਰੇ ਦੱਸੋ।

**मंत्री :** स्पीकर साहिब, मैडिकल अफसर वहां एक महिला डाक्टर NRHM के अंतर्गत लगाई थी। दूसरी जो महिला डाक्टर रैगूलर सेवा में लगाई थी, वह नौकरी नहीं छोड़ गई बल्कि वह ऐबसैंट है । उस के विरुद्ध हम कारवाई कर रहे हैं । वहां पर 24 घंटे की हमने सुरक्षित डिलिवरी

की सेवा देनी है, इस लिए वहां पर महिला डाक्टर चाहिए जो कि हम जल्दी ही भेज देंगे । मेरा एम.एल.ए. साहिब से निवेदन है कि इनकी कोई परिचिता, जानी-पहचानी डाक्टर जंडियाला में आकर नियमित सेवा देने को तैयार है तो उसके आर्डर हम आज शाम को ही निकाल देंगे ।

ਡਾਕਟਰ ਦਲਬੀਰ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਜਿਹੜੀਆਂ ਉਪਰੋਕਤ ਸੇਵਾਵਾਂ ਬਾਰੇ ਦੱਸਿਆ ਹੈ ਕਿ ਉਹ ਮੈਡੀਕਲ ਸਰਵਿਸਿਜ਼ ਮੁਹੱਈਆ ਕਰਵਾ ਰਹੇ ਹਨ, ਇਹ ਇੰਨੀ ਵੱਡੀ ਅਬਾਦੀ ਵਾਲੇ ਸ਼ਹਿਰ ਲਈ ਕਾਫੀ ਨਹੀਂ ਹਨ। ਬੇਨਤੀ ਹੈ ਕਿ ਜਿਹੜਾ 30,000 ਦੀ ਅਬਾਦੀ ਤੋਂ ਵੱਧ ਅਬਾਦੀ ਵਾਲਾ ਸ਼ਹਿਰ ਹੋਵੇ, ਉਥੇ ਪ੍ਰਾਇਮਰੀ ਹੈਲਥ ਸੈਂਟਰ ਸਥਾਪਿਤ ਕਰਕੇ ਸੇਵਾਵਾਂ ਦੇ ਦਿੱਤੀਆਂ ਜਾਣ। ਕੀ ਇਹ ਉਥੇ ਪ੍ਰਾਇਮਰੀ ਹੈਲਥ ਸੈਂਟਰ ਨਹੀਂ ਸਥਾਪਿਤ ਕਰ ਸਕਦੇ ? ਕੀ ਆਉਣ ਵਾਲੇ ਸਮੇਂ ਵਿੱਚ ਇਹ ਪੀ.ਐਚ.ਸੀ. ਬਣਾਉਣਗੇ ਜਾਂ ਇਸ ਦੇ ਬਣਾਉਣ ਸਬੰਧੀ ਡਿਕਲੇਅਰ ਕਰਨਗੇ ?

मंत्री : स्पीकर साहिब, अभी और कोई नई घोषणा तो होने वाली नहीं है । NRHM के अर्न्तगत जो डाक्टर यहां से चली गई है, उसको हम लायेंगे । बाकी सभी स्टाफ नर्सिंग, ANM आदि पूरा है । स्पीकर साहिब, जब CHC एक ब्लाक में एक बनाना था, तब गल्ती की गई है, पता नहीं क्यों ऐसी गल्ती की जाती है कि जब एक ब्लाक में एक CHC बनना था, तब पता नहीं किस political pressure में उसको मानांवाला ले गये । यह जंडियाला में बनाना चाहिये था। इस तरह कुछ राजनीतिक फैसले गल्त हो जाते हैं जिस का अन्त में नुकसान जनता को भुगतना पड़ जाता है । अभी हम और कोई नहीं ला सकते।

ਮਾਨਯੋਗ ਸਪੀਕਰ : ਅਗਲਾ ਸਵਾਲ ਜੀ।

ਡਾਕਟਰ ਦਲਬੀਰ ਸਿੰਘ : ਸਪੀਕਰ ਸਾਹਿਬ, ਸਪਲੀਮੈਂਟਰੀ ਹੈ ਜੀ। ਇਸ ਦੇ ਨਾਲ ਹੀ ਸਬੰਧਤ ਹੈ, ਬਹੁਤ ਹੀ ਇੰਪਾਰਟੈਂਟ ਹੈ।

ਮਾਨਯੋਗ ਸਪੀਕਰ : ਫਿਰ ਕੁਝ ਸਵਾਲਾਂ ਦੇ ਜਵਾਬ ਲੈਣੇ ਰਹਿ ਜਾਂਦੇ ਹਨ। ਸਵਾਲ ਰਹਿ ਜਾਂਦੇ ਹਨ।

ਡਾਕਟਰ ਦਲਬੀਰ ਸਿੰਘ : ਸਪਲੀਮੈਂਟਰੀ ਕਰ ਲੈਣ ਦਿਓ ਜੀ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਪੀ.ਐਚ.ਸੀ. ਗਲਤੀ ਨਾਲ ਮਾਨਾਂਵਾਲਾ ਚਲੀ ਗਈ, ਮੈਂ ਇਨ੍ਹਾਂ ਦੀ ਸਿਫਤ ਕਰਦਾ ਹਾਂ ਕਿ ਇਨ੍ਹਾਂ ਨੇ ਮੈਡੀਕਲ ਖੇਤਰ ਵਿੱਚ ਬਹੁਤ ਕੰਮ ਕੀਤਾ ਹੈ। ਜੇਕਰ ਪਹਿਲਾਂ ਗਲਤੀ ਹੋ ਗਈ ਤਾਂ ਪਲੀਜ਼ ਹੁਣ ਇਹ ਸੁਧਾਰ ਕਰ ਦੇਣ। ਦੂਸਰਾ, ਜਿਹੜਾ ਇਨ੍ਹਾਂ ਨੇ ਸਟਾਫ ਬਾਰੇ ਦੱਸਿਆ ਹੈ ਕਿ ਜੱਚਾ-ਬੱਚਾ ਨੂੰ ਹੈਲਥ ਫੈਸੀਲਿਟੀ ਦਿੱਤੀ ਜਾਂਦੀ ਹੈ, ਇਹ ਫੈਸੀਲਿਟੀ ਦੇਣ ਵਾਸਤੇ ਨਰਸਾਂ ਦੀ ਸਰਵਿਸ ਬੜੀ ਜ਼ਰੂਰੀ ਹੁੰਦੀ ਹੈ। ਉਥੇ ਇੱਕ ਵੀ ਨਰਸ ਅਪੁਆਇੰਟ ਨਹੀਂ ਕੀਤੀ। ਐਕਚੁਅਲੀ, ਜੋ ਪਤਾ ਲੱਗਿਆ ਹੈ ਕਿ ਇਸ ਵੇਲੇ ਉਥੇ ਕੋਈ ਵੀ ਨਰਸ ਨਹੀਂ ਹੈ। ਮੈਡੀਕਲ ਅਫਸਰ ਦੇ ਨਾਲ ਉਥੇ ਨਰਸਿੰਗ ਸਟਾਫ ਵੀ ਜ਼ਰੂਰ ਅਪੁਆਇੰਟ ਕੀਤਾ ਜਾਵੇ ਜੀ। ਕੋਈ ਨਰਸ ਵੀ ਅਪੁਆਇੰਟ ਕੀਤੀ ਜਾਵੇ।

ਮਾਨਯੋਗ ਸਪੀਕਰ : ਅਗਲਾ ਸਵਾਲ ।

---

## ਬਾਰਸ਼ਾਂ ਕਾਰਨ ਸੜਕਾਂ ਦੇ ਨੁਕਸਾਨ ਲਈ ਫੰਡ

*1275. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 2010 ਵਿੱਚ ਪਿੰਡ ਮੈਹਦੀਪੁਰ ਅਤੇ ਨਾਲ ਲਗਦੇ ਹੋਰ ਥਾਵਾਂ ਤੇ ਭਾਰੀ ਬਾਰਸ਼ ਨਾਲ ਸੜਕਾਂ ਆਦਿ ਦੇ ਹੋਏ ਨੁਕਸਾਨ ਲਈ ਕੁਦਰਤੀ ਆਫਤਾਂ ਫੰਡ ਵਿਚੋਂ ਡੈਮੇਜ਼ ਵਰਕ ਦੇ ਅਗੇਂਸਟ ਫੰਡ ਜਾਰੀ ਕਰ ਦਿੱਤੇ ਗਏ ਹਨ ; ਜੇਕਰ ਨਹੀਂ ਕੀਤੇ ਗਏ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਅਜੀਤ ਸਿੰਘ ਕੋਹਾੜ :** ਹਾਂ ਜੀ। ਸਾਲ 2010 ਵਿੱਚ ਪਿੰਡ ਮੈਹਦੀਪੁਰ ਨਾਲ ਲੱਗਦੇ ਇਲਾਕਿਆਂ ਵਿੱਚ ਸੜਕਾਂ ਦਾ ਕੋਈ ਨੁਕਸਾਨ ਨਹੀਂ ਹੋਇਆ। ਪਰੰਤੂ ਮਿਤੀ 29 ਅਕਤੂਬਰ, 2009 ਨੂੰ ਡਿਪਟੀ ਕਮਿਸ਼ਨਰ, ਤਰਨ ਤਾਰਨ ਵੱਲੋਂ 8 ਸੜਕਾਂ ਦੀ ਰੈਸਟੋਰੇਸ਼ਨ ਲਈ 235.28 ਲੱਖ ਰੁਪਏ ਦੀ ਮੰਗ ਕੀਤੀ ਸੀ। ਇਹ ਤਜਵੀਜ਼ ਕੁਦਰਤੀ ਆਫਤਾਂ ਰਾਹਤ ਫੰਡ ਅਧੀਨ ਮਿਥੀ ਸਮਾਂ ਸੀਮਾ ਅਨੁਸਾਰ ਨਾ ਹੋਣ ਕਾਰਨ ਕੁਦਰਤੀ ਆਫਤਾਂ ਰਾਹਤ ਫੰਡ ਵਿੱਚੋਂ ਇਸ ਕੰਮ ਲਈ ਕੋਈ ਰਕਮ ਰਿਲੀਜ਼ ਕਰਨੀ ਸੰਭਵ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਸਪੀਕਰ ਸਾਹਿਬ, ਇਹ ਖੁਦ ਕਹਿੰਦੇ ਹਨ ਕਿ ਬਾਰਸ਼ਾਂ ਦੇ ਨਾਲ ਕਾਫੀ ਨੁਕਸਾਨ ਹੋਇਆ ਹੈ। ਡਿਪਟੀ ਕਮਿਸ਼ਨਰ ਵੱਲੋਂ ਕੇਸ ਭੇਜਿਆ ਗਿਆ ਹੈ। ਜੇਕਰ ਉਥੇ ਇੰਨਾ ਨੁਕਸਾਨ ਤੇ ਡੈਮੇਜ਼ ਹੋਇਆ ਹੈ ਤਾਂ ਪੈਸਾ ਵੀ ਤਾਂ ਸਰਕਾਰ ਨੇ, ਮਹਿਕਮੇ ਨੇ ਹੀ ਦੇਣਾ ਹੈ, ਭਾਵੇਂ ਇਹ ਕੁਦਰਤੀ ਆਫਤਾਂ ਫੰਡ ਵਿਚੋਂ ਦੇਣ ਜਾਂ ਕਿਸੇ ਹੋਰ ਫੰਡ ਵਿਚੋਂ ਦੇਣ, ਇਸ ਵਾਸਤੇ ਫੰਡ ਤਾਂ ਦੇਣਾ ਬਣਦਾ ਹੈ। ਕੀ ਇਹ ਇਸ ਨੁਕਸਾਨ ਦੀ ਪੂਰਤੀ ਲਈ ਬਣਦਾ ਫੰਡ ਦੇਣਗੇ ?

**ਮੰਤਰੀ :** ਸਰਕਾਰ ਵੱਲੋਂ ਹੜ੍ਹਾਂ ਨਾਲ ਨੁਕਸਾਨੀਆਂ ਸੜਕਾਂ, ਜਿਥੇ ਆਵਾਜਾਈ ਤੁਰੰਤ ਚਾਲੂ ਕਰਨ ਦੀ ਲੋੜ ਹੋਵੇ, ਦੇ ਵਾਸਤੇ ਕੁਦਰਤੀ ਆਫਤਾਂ ਰਾਹਤ ਫੰਡ ਵਿਚੋਂ ਡਿਪਟੀ ਕਮਿਸ਼ਨਰ ਵੱਲੋਂ ਤਜਵੀਜ਼ ਕੀਤੇ ਅਨੁਸਾਰ ਰਕਮ ਰਿਲੀਜ਼ ਕਰਨ ਦਾ ਉਪਬੰਧ ਕੀਤਾ ਹੋਇਆ ਹੈ। ਇਸ ਕੰਮ ਲਈ ਭਾਰਤ ਸਰਕਾਰ ਵੱਲੋਂ ਮਿਤੀ 27 ਜੂਨ, 2007 ਨੂੰ ਜਾਰੀ ਕੀਤੇ ਨਾਰਮਜ਼ ਦੇ ਅਨੁਸਾਰ ਸਮਾਂ ਸੀਮਾਂ ਮਿਥੀ ਹੋਈ ਹੁੰਦੀ ਹੈ। ਇਸ ਅਨੁਸਾਰ ਮੈਦਾਨੀ ਇਲਾਕੇ ਵਿੱਚ ਆਮ ਕੁਦਰਤੀ ਆਫਤ ਆਉਣ ਦੇ 30 ਦਿਨਾਂ ਦੇ ਅੰਦਰ-ਅੰਦਰ ਰਿਪੋਰਟ ਦੇਣੀ ਹੁੰਦੀ ਹੈ। ਇਸ ਨੂੰ 45 ਦਿਨਾਂ ਦੇ ਵਿੱਚ ਚਾਲੂ ਕਰਨਾ ਹੁੰਦਾ ਹੈ। ਇਹ ਜਿਹੜਾ ਡਿਪਟੀ ਕਮਿਸ਼ਨਰ ਵੱਲੋਂ ਆਇਆ ਹੈ, ਇਹ ਬਹੁਤ ਲੇਟ ਆਇਆ ਹੈ ਅਤੇ ਉਹ ਤਾਂ ਅਜੇ ਹੁਣ ਮੰਗਦੇ ਹਨ। ਇਸ ਕਰਕੇ ਇਹ ਇਨ੍ਹਾਂ ਨਾਰਮਜ ਵਿੱਚ ਨਹੀਂ ਆਉਂਦਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, 20 ਅਕਤੂਬਰ, 2009 ਨੂੰ ਕੇਸ ਬਣ ਕੇ ਆਇਆ। ਭਾਰੀ ਬਾਰਸ਼ਾਂ ਦੇ ਕਾਰਨ ਜਿਹੜੇ ਮਕਾਨ ਡਿੱਗੇ ਹਨ, ਉਨ੍ਹਾਂ ਦਾ ਮੁਆਵਜ਼ਾ ਤਾਂ ਇਨ੍ਹਾਂ ਨੇ ਮਨਜ਼ੂਰ ਕਰ ਦਿੱਤਾ। ਕਿਉਂਕਿ ਜਿਹੜੀਆਂ ਸੜਕਾਂ ਸੀ, ਉਨ੍ਹਾਂ ਤੇ ਪਾਣੀ ਲੰਬਾ ਸਮਾਂ ਖੜੋਤਾ ਰਿਹਾ, ਉਨ੍ਹਾਂ ਨੂੰ ਇਹ ਪਤਾ ਨਹੀਂ ਲੱਗ ਸਕਿਆ ਕਿ ਇਨ੍ਹਾਂ ਦੇ ਥੱਲੇ ਕੋਈ ਡੈਮੇਜ ਹੋਇਆ ਹੈ। ਜਦੋਂ ਇਸ ਡੈਮੇਜ ਬਾਰੇ ਪਤਾ ਚੱਲਿਆ ਤਾਂ ਬਕਾਇਦਾ ਮਹਿਕਮੇ ਨੇ ਸਾਰੀ ਤਿਆਰੀ ਕੀਤੀ ਅਤੇ ਅਫਸਰਾਂ ਦੀ ਟੀਮ ਬਣੀ। ਇਸ ਟੀਮ ਨੇ ਰਿਪੋਰਟ ਤਿਆਰ ਕਰਕੇ ਬਕਾਇਦਾ ਪੰਜਾਬ ਸਰਕਾਰ ਨੂੰ ਭੇਜੀ ਹੈ। ਇਸ ਦਾ ਤਾਂ ਮੁਆਵਜ਼ਾ ਜ਼ਰੂਰ

ਮਿਲਣਾ ਚਾਹੀਦਾ ਹੈ। ਜੇਕਰ ਇਹ ਮਾਮਲਾ ਕੁਦਰਤੀ ਆਫਤਾਂ ਫੰਡ ਪ੍ਰਬੰਧ ਦੇ ਬਣੇ ਹੋਏ ਨਾਰਮਜ਼ ਦੇ ਵਿੱਚ ਨਹੀਂ ਆਉਂਦਾ ਤਾਂ ਸਰਕਾਰ ਆਪਣੇ ਪੱਧਰ ਤੇ ਕੋਈ ਹੋਰ ਪ੍ਰਬੰਧ ਕਰੇ। ਤਕਰੀਬਨ ਢਾਈ ਕਰੋੜ ਰੁਪਏ ਦੀਆਂ ਸੜਕਾਂ ਟੁੱਟੀਆਂ ਹਨ। ਉਨ੍ਹਾਂ ਸੜਕਾਂ ਨੂੰ ਤਾਂ ਬਣਾਉਣਾ ਹੀ ਪਵੇਗਾ। ਹੋਰ ਸਾਡੇ ਕੋਲ ਤਾਂ ਕੋਈ ਫੰਡ ਵੀ ਨਹੀਂ ਹੈ, ਜਿਸ ਵਿਚੋਂ ਅਸੀਂ ਬਣਾ ਸਕੀਏ। ਇਨ੍ਹਾਂ ਵਾਸਤੇ ਜਾਂ ਤਾਂ ਮਾਲ ਤੇ ਪੁਨਰਵਾਸ ਮੰਤਰੀ ਫੰਡ ਦੇਣਗੇ ਜਾਂ ਫਿਰ ਡਿਪਟੀ ਸੀ.ਐਮ. ਸਾਹਿਬ ਸਾਨੂੰ ਕੋਈ ਪ੍ਰਬੰਧ ਕਰਕੇ ਦੇਣਗੇ। ਜੇਕਰ ਇਹ ਕੁਦਰਤੀ ਆਫਤਾਂ ਦੇ ਨਾਰਮਜ਼ ਵਿੱਚ ਨਹੀਂ ਆਉਂਦਾ ਤਾਂ ਮੇਰੀ ਬੇਨਤੀ ਹੈ ਕਿ ਇਨ੍ਹਾਂ ਵਾਸਤੇ ਜ਼ਰੂਰ ਕੋਈ ਪ੍ਰਬੰਧ ਕੀਤਾ ਜਾਵੇ।

ਮਾਨਯੋਗ ਸਪੀਕਰ : ਇਹ ਮੰਡੀ ਬੋਰਡ ਨੇ ਨਹੀਂ ਕਰਨਾ ਹੁੰਦਾ ?

ਸਰਦਾਰ ਵਿਰਸਾ ਸਿੰਘ ਵਲਟੋਹਾ : ਉਹ ਰਿਪੇਅਰ ਵਾਲੀਆਂ ਹਨ ਜੀ। ਇਹ ਤਾਂ ਜਿਹੜੀਆਂ ਡੈਮੇਜ ਹੋ ਜਾਂਦੀਆਂ ਹਨ, ਉਨ੍ਹਾਂ ਬਾਰੇ ਗੱਲ ਹੈ।

ਮਾਨਯੋਗ ਸਪੀਕਰ : ਡੈਮੇਜ ਦੀ ਵੀ ਰਿਪੇਅਰ ਹੀ ਹੈ, ਕੋਈ ਨਵੇਂ ਸਿਰਿਓਂ ਤਾਂ ਨਹੀਂ ਬਣਨੀਆਂ।

ਸਰਦਾਰ ਵਿਰਸਾ ਸਿੰਘ ਵਲਟੋਹਾ : ਸਾਨੂੰ ਤਾਂ ਉਧਰੋਂ ਕਰਾ ਦਿਉ ਜੀ, ਸਾਨੂੰ ਤਾਂ ਫੰਡਜ਼ ਚਾਹੀਦੇ ਹਨ। ਜੇਕਰ ਕੁਦਰਤੀ ਆਫਤਾਂ ਵਿੱਚ ਨਹੀਂ ਆਉਂਦਾ ਤਾਂ ਮੰਡੀ ਬੋਰਡ ਵਿੱਚੋਂ ਕਰਵਾ ਦਿਉ। ਢਾਈ ਕਰੋੜ ਰੁਪਿਆ ਚਾਹੀਦਾ ਹੈ। ਨਵੀਆਂ ਸੜਕਾਂ ਬਣੀਆਂ ਸੀ, ਉਹ ਸਾਰੀਆਂ ਰੁੜ੍ਹ ਗਈਆਂ। ਇਹ ਕਹਿੰਦੇ ਹਨ ਕਿ ਕੇਸ ਸਮੇਂ ਸਿਰ ਆਇਆ ਨਹੀਂ। ਸਾਨੂੰ ਤਾਂ ਭਾਵੇਂ ਮੰਡੀ ਬੋਰਡ ਤੋਂ ਕਰਵਾ ਦਿਉ, ਸੜਕਾਂ ਰਿਪੇਅਰ ਹੋਣੀਆਂ ਜ਼ਰੂਰੀ ਹਨ।

ਮਾਨਯੋਗ ਸਪੀਕਰ : ਮੈਂ ਤਾਂ ਵੈਸੇ ਗੱਲ ਕਰਕੇ ਇਹੀ ਜਾਨਣਾ ਚਾਹਿਆ ਹੈ ਕਿ ਜ਼ਿੰਮੇਵਾਰੀ ਕਿਸ ਦੀ ਹੈ।

ਸਰਦਾਰ ਵਿਰਸਾ ਸਿੰਘ ਵਲਟੋਹਾ : ਅਸੀਂ ਤਾਂ ਜਿਹੜਾ ਕੇਸ ਭੇਜਿਆ ਹੈ, ਕੁਦਰਤੀ ਆਫਤਾਂ ਫੰਡ ਵਿੱਚੋਂ ਕਰਨ ਲਈ ਭੇਜਿਆ ਹੈ। ਇਹ ਕਹਿੰਦੇ ਹਨ ਕਿ ਸਮਾਂ ਸੀਮਾਂ ਉਹ ਪਾਰ ਕਰ ਗਿਆ, ਇਸ ਕਰਕੇ ਨਹੀਂ ਹੋਣਾ। ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਖੇਤੀਬਾੜੀ ਮੰਤਰੀ ਬੈਠੇ ਹਨ, ਮਾਲ ਮੰਤਰੀ ਬੈਠੇ ਹਨ, ਕੋਈ ਵੀ ਕਰਵਾ ਦੇਣ, ਸਾਡੀਆਂ ਸੜਕਾਂ ਬਣਨੀਆਂ ਚਾਹੀਦੀਆਂ ਹਨ। ਸਾਡਾ ਮਸਲਾ ਹੱਲ ਕਰਵਾ ਦਿਉ ਜੀ।

ਮੰਤਰੀ : ਹੜ੍ਹ ਸੀਜ਼ਨ ਵਿੱਚ ਸਰਕਾਰ ਵੱਲੋਂ ਰੋਜ਼ਾਨਾ ਜ਼ਿਲ੍ਹਿਆਂ ਤੋਂ ਰਿਪੋਰਟ ਪ੍ਰਾਪਤ ਕਰਕੇ ਰਾਜ ਦੀ ਸੰਕਲਿਤ ਰਿਪੋਰਟ ਕੇਂਦਰ ਸਰਕਾਰ ਨੂੰ ਭੇਜੀ ਜਾਂਦੀ ਹੈ। ਡਿਪਟੀ ਕਮਿਸ਼ਨਰ ਤਰਨ ਤਾਰਨ ਵੱਲੋਂ ਭੇਜੀਆਂ ਜਾਂਦੀਆਂ ਰੋਜ਼ਾਨਾ ਰਿਪੋਰਟਾਂ ਵਿੱਚ ਸੜਕਾਂ ਦੇ ਨੁਕਸਾਨ ਦਾ ਕੋਈ ਜ਼ਿਕਰ ਨਹੀਂ ਸੀ ਕੀਤਾ ਗਿਆ। ਇਸ ਬਾਰੇ ਉਨ੍ਹਾਂ ਤੋਂ ਪੁੱਛਿਆ ਗਿਆ ਸੀ ਕਿ ਸੜਕਾਂ ਦਾ ਨੁਕਸਾਨ ਰੋਜ਼ਾਨਾ ਰਿਪੋਰਟਾਂ ਵਿੱਚ ਨਾ ਦਰਸਾਏ ਜਾਣ ਦੇ ਕੀ ਕਾਰਨ ਸਨ ? ਉਨ੍ਹਾਂ ਵੱਲੋਂ ਹਾਲੇ ਤੱਕ ਜਵਾਬ ਨਹੀਂ ਆਇਆ। ਇਹ ਤਾਂ ਜਦ ਬਾਰਸ਼ਾਂ ਪੈਂਦੀਆਂ ਹਨ ਤਾਂ ਨਾਲੋ-ਨਾਲ ਰਿਪੋਰਟ ਡੀ.ਸੀ. ਵੱਲੋਂ ਦੇਣੀ ਪੈਂਦੀ ਹੈ, ਤਾਂ ਹੀ ਕੇਂਦਰ ਸਰਕਾਰ ਤੋਂ ਫੰਡ ਆਉਂਦੇ ਹਨ।

ਮਾਨਯੋਗ ਸਪੀਕਰ : ਅਗਲਾ ਸਵਾਲ, ਸਾਹੀ ਜੀ।

---

## ਪ੍ਰਾਈਵੇਟ ਬੱਸਾਂ ਲਈ ਰੂਟ ਪਰਮਿੱਟ ਜਾਰੀ ਕਰਨ ਸਬੰਧੀ ਪਾਲਿਸੀ

*1280. ਸਰਦਾਰ ਅਮਰਜੀਤ ਸਿੰਘ ਸਾਹੀ : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪ੍ਰਾਈਵੇਟ ਬੱਸਾਂ ਦੇ ਰੂਟ ਪਰਮਿੱਟ ਜਾਰੀ ਕਰਨ ਦੀ ਅਜੋਕੀ ਪਾਲਿਸੀ ਕੀ ਹੈ ;

(ਅ) ਕੀ ਇਹ ਪਰਮਿੱਟ ਬੇਰੁਜ਼ਗਾਰ ਪੜ੍ਹੇ ਲਿਖੇ ਵਿਅਕਤੀਆਂ ਨੂੰ ਵੀ ਦਿੱਤੇ ਜਾਂਦੇ ਹਨ; ਜੇਕਰ ਅਜਿਹਾ ਹੋਵੇ ਤਾਂ ਵੇਰਵਾ ਦਿੱਤਾ ਜਾਵੇ ?

ਮਾਸਟਰ ਮੋਹਨ ਲਾਲ : (ੳ) ਮੋਟਰ ਗੱਡੀ ਐਕਟ, 1988 ਦੀ ਧਾਰਾ 99 ਅਧੀਨ ਪੰਜਾਬ ਸਰਕਾਰ ਵੱਲੋਂ ਟਰਾਂਸਪੋਰਟ ਸਕੀਮ ਮਿਤੀ 9 ਅਗਸਤ, 1990 ਅਧੀਨ ਮਿਤੀ 21 ਅਕਤੂਬਰ, 1997 ਨੂੰ ਮੋਡੀਫਿਕੇਸ਼ਨ ਕੀਤੀ ਗਈ ਹੈ ਔਰ ਉਸ ਆਧਾਰ ਤੇ ਸਟੇਜ ਕੈਰਿਜ ਪਰਮਿਟ ਬੱਸਾਂ ਚਲਾਉਣ ਲਈ ਸਟੇਟ ਟਰਾਂਸਪੋਰਟ ਅੰਡਰਟੇਕਿੰਗ ਅਤੇ ਪ੍ਰਾਈਵੇਟ ਓਪਰੇਟਰਾਂ ਵਿਚਕਾਰ ਨਿਰਧਾਰਤ ਕੀਤੇ ਅਨੁਪਾਤ ਵਿੱਚ ਪਰਮਿੱਟ ਮਨਜ਼ੂਰ ਕੀਤੇ ਜਾਂਦੇ ਹਨ।

(ਅ) ਮੌਜੂਦਾ ਮੋਟਰ ਗੱਡੀ ਐਕਟ, 1988 ਅਧੀਨ ਅਜਿਹਾ ਕੋਈ ਉਪਬੰਧ ਨਹੀਂ ਜਿਸ ਅਨੁਸਾਰ ਸਮਾਜ ਦੇ ਕਿਸੇ ਵਰਗ ਨੂੰ ਬੱਸਾਂ ਚਲਾਉਣ ਲਈ ਸਟੇਜ ਕੈਰਿਜ ਪਰਮਿੱਟ ਮਨਜ਼ੂਰ ਕਰਨ ਲਈ ਪਹਿਲ ਦਿੱਤੀ ਜਾਣੀ ਹੋਵੇ। ਸਮਰੱਥ ਅਥਾਰਟੀ ਵੱਲੋਂ ਮੈਰਿਟ ਦੇ ਆਧਾਰ ਤੇ ਸਟੇਜ ਕੈਰਿਜ ਪਰਮਿੱਟ ਮਨਜ਼ੂਰ ਕੀਤੇ ਜਾਂਦੇ ਹਨ।

ਸਰਦਾਰ ਅਮਰਜੀਤ ਸਿੰਘ ਸਾਹੀ : ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਤਾਂ ਇਨ੍ਹਾਂ ਨੇ 1997 ਦੀ ਮੋਡੀਫਿਕੇਸ਼ਨ ਦੀ ਗੱਲ ਕੀਤੀ ਹੈ ਪਰ, ਸਪੀਕਰ ਸਾਹਿਬ, ਜਿੱਥੋਂ ਤੱਕ ਹਾਲਾਤਾਂ ਦਾ ਸਵਾਲ ਹੈ, ਅਨਇੰਪਲਾਇਮੈਂਟ ਬਹੁਤ ਵਧ ਗਈ ਹੈ, ਇਸ ਲਈ ਬੇਰੁਜ਼ਗਾਰ ਪੜ੍ਹੇ ਲਿਖੇ ਨੌਜਵਾਨਾਂ ਨੂੰ ਪਰਮਿੱਟ ਦਿੱਤੇ ਜਾਣ। ਇਹ ਮੈਰਿਟ ਦੀ ਔਰ 1988 ਦੇ ਐਕਟ ਦੀ ਗੱਲ ਕਰਦੇ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਅਜਿਹਾ ਪ੍ਰਾਵਧਾਨ ਹੈ ਜਿਸ ਵਿੱਚ ਬੇਰੁਜ਼ਗਾਰ ਪੜ੍ਹੇ ਲਿਖੇ ਨੌਜਵਾਨਾਂ ਨੂੰ ਰੂਟ ਪਰਮਿੱਟ ਦਿੱਤੇ ਜਾਂਦੇ ਹੋਣ ਤਾਂ ਜੋ ਉਨ੍ਹਾਂ ਦੀ ਰੋਜ਼ੀ-ਰੋਟੀ ਦਾ ਬੰਦੋਬਸਤ ਹੋ ਸਕੇ ?

ਮੰਤਰੀ : ਮੈਂ ਸਾਹੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਇਸ ਵੇਲੇ 6000 ਮਿਨੀ ਬੱਸਾਂ ਚੱਲਦੀਆਂ ਹਨ ਅਤੇ ਇਸ ਤਹਿਤ ਬੇਰੁਜ਼ਗਾਰ ਪੜ੍ਹੇ ਲਿਖੇ ਨੌਜਵਾਨਾਂ ਨੂੰ ਹੀ ਪਰਮਿੱਟ ਦੇ ਕੇ ਰੁਜ਼ਗਾਰ ਮੁਹੱਈਆ ਕੀਤਾ ਹੈ। ਇੱਕ ਬੱਸ ਦੇ ਪਿੱਛੇ 5 ਜਾਂ 6 ਆਦਮੀਆਂ ਨੂੰ ਰੁਜ਼ਗਾਰ ਮਿਲਦਾ ਹੈ। ਇਹ ਸਾਡੀ ਪਰਮਿੱਟ ਦੇਣ ਦੀ ਨੀਤੀ ਹੈ।

ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ 2 ਸਾਲਾਂ ਵਿੱਚ ਜਿਹੜੇ ਪਰਮਿੱਟ ਪ੍ਰਾਈਵੇਟ ਰੂਟਸ ਦੇ ਦਿੱਤੇ ਗਏ ਹਨ, ਉਨ੍ਹਾਂ ਵਿੱਚ ਓਰਬਿਟ ਅਤੇ ਡਬਵਾਲੀ

ਟਰਾਂਸਪੋਰਟ ਨੂੰ ਕਿੰਨੇ ਦਿੱਤੇ ਗਏ ਹਨ ? ਉਸ ਦੇ ਮੁਕਾਬਲੇ ਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਵੱਧ ਗੱਡੀਆਂ ਚੱਲਦੀਆਂ ਹਨ ਜਾਂ ਕਿ ਓਰਬਿਟ ਦੀਆਂ ਵੱਧ ਗੱਡੀਆਂ ਚਲਦੀਆਂ ਹਨ ?

ਮਾਨਯੋਗ ਸਪੀਕਰ : ਇਸ ਦੇ ਬਾਰੇ ਤੁਹਾਡੇ ਵੱਲੋਂ ਸੈਪਰੇਟ ਸਵਾਲ ਆਏਗਾ ਤਾਂ ਮੰਤਰੀ ਜੀ ਇਸ ਦਾ ਜਵਾਬ ਦੇ ਸਕਦੇ ਹਨ।....(ਵਿਘਨ)....ਕਿਉਂਕਿ ਤੁਹਾਡਾ ਇਹ ਇਕ ਪਰਟੀਕੂਲਰ ਸਵਾਲ ਹੈ।

(ਇਕ ਆਵਾਜ਼ : ਮੰਤਰੀ ਜੀ ਜਵਾਬ ਦੇਣ ਵਾਸਤੇ ਖੜ੍ਹੇ ਹਨ ਜੀ। ਜਵਾਬ ਆ ਲੈਣ ਦਿਓ)

ਮੰਤਰੀ : ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਨੂੰ ਤੁਹਾਡੇ ਰਾਹੀਂ ਇਕ ਗੱਲ ਦਸਣਾ ਚਾਹੁੰਦਾ ਹਾਂ ਕਿ ਓਰਬਿਟ ਨੂੰ ਪਿਛਲੇ ਤਿੰਨ ਸਾਲਾਂ ਵਿੱਚ ਇਕ ਵੀ ਰੂਟ ਪਰਮਿੱਟ ਨਹੀਂ ਦਿੱਤਾ ਗਿਆ। ਉਨ੍ਹਾਂ ਵੱਲੋਂ ਇਕ ਵੀ ਐਪਲੀਕੇਸ਼ਨ ਨਹੀਂ ਆਈ। ਮੈਂ ਇਹ ਸੂਚਨਾ ਸਾਰੇ ਹਾਊਸ ਨੂੰ ਦੇਣੀ ਚਾਹੁੰਦਾ ਹਾਂ।....(ਵਿਘਨ).....।

ਸਰਦਾਰ ਰਿਪਜੀਤ ਸਿੰਘ ਬਰਾੜ : ਸਪੀਕਰ ਸਾਹਿਬ, ਇਨ੍ਹਾਂ ਨੇ ਪਿਛਲੇ ਤਿੰਨ ਸਾਲਾਂ ਦੀ ਗੱਲ ਕੀਤੀ ਹੈ। ਇਹ ਇਨਾਂ ਦੇ ਰਿਕਾਰਡ ਦੇ ਮੁਤਾਬਿਕ ਸਹੀ ਹੋਣਗੇ ਲੇਕਿਨ ਬੈਕ ਡੋਰ ਐਂਟਰੀ ਵੀ ਤਾਂ ਹੁੰਦੀ ਹੈ। ਸੱਭ ਤੋਂ ਵੱਧ ਐਕਵੀਜ਼ੀਸ਼ਨ ਪੰਜਾਬ ਵਿੱਚ ਓਰਬਿਟ ਟਰਾਂਸਪੋਰਟ ਨੇ ਕੀਤੀ ਹੈ। ਤੁਸੀਂ ਹਾਊਸ ਨੂੰ ਯਕੀਨੀ ਬਣਾਓ ਕਿ ਜਿਸ ਵਿਅਕਤੀ ਨੂੰ ਪਰਮਿੱਟ ਮਿਲਿਆਂ ਤਿੰਨ ਜਾਂ ਪੰਜ ਸਾਲ ਹੋਏ ਹੋਣ, ਉਸ ਤੇ ਐਸੀ ਰੋਕ ਲੱਗੇ ਕਿ ਫਰਦਰ ਐਕਵੀਜ਼ੀਸ਼ਨ ਨਾ ਹੋ ਸਕੇ। ਤਲਾਬ ਦੀ ਵੱਡੀ ਮੱਛੀ.....

ਮਾਨਯੋਗ ਸਪੀਕਰ : ਸਵਾਲ ਹੈ ਕਿ ਭਾਸ਼ਣ ਹੈ ? ਅਗਲਾ ਸਵਾਲ ਜੀ।

---

## ਗਊ ਹੱਤਿਆ ਰੋਕਣ ਸਬੰਧੀ ਕਾਨੂੰਨ ਵਿੱਚ ਸੋਧ

*1464. ਸ਼੍ਰੀ ਕੇ.ਡੀ. ਭੰਡਾਰੀ : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਸਰਕਾਰ ਦੀ ਗਊ ਸੇਵਾ ਕਮਿਸ਼ਨ ਬਣਾਉਣ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ ;

(ਅ) ਪਿਛਲੇ ਤਿੰਨ ਸਾਲਾਂ ਦੌਰਾਨ ਪੰਜਾਬ ਸਰਕਾਰ ਨੇ ਗਊ ਹੱਤਿਆ ਰੋਕਣ ਲਈ ਕੀ ਉਪਰਾਲੇ ਕੀਤੇ ਹਨ ;

(ੲ) ਕੀ ਗਊ ਹੱਤਿਆ ਰੋਕਣ ਸਬੰਧੀ ਕਾਨੂੰਨ ਵਿੱਚ ਦਿੱਤੀ ਸਜ਼ਾ ਅਤੇ ਜ਼ੁਰਮਾਨੇ ਨੂੰ ਦੂਜੇ ਸੂਬਿਆਂ ਵਾਂਗ ਸਖਤ ਕਰਨ ਜਾਂ ਵਧਾਉਣ ਲਈ ਸਰਕਾਰ ਕੋਈ ਉਪਰਾਲੇ ਕਰ ਰਹੀ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਸੂਚਨਾ ਅਨੁਲੱਗ-"ੳ" ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

ਅਨੁਲੱਗ-"ੳ"

(ੳ) ਗਊ ਸੇਵਾ ਬੋਰਡ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

(ਅ) ਪਿਛਲੇ ਤਿੰਨ ਸਾਲਾਂ ਦੌਰਾਨ ਪੰਜਾਬ ਸਰਕਾਰ ਦੁਆਰਾ ਗਊ ਹੱਤਿਆ ਰੋਕਣ ਲਈ ਕੀਤੇ ਗਏ ਉਪਰਾਲੇ ਹੇਠ ਲਿਖੇ ਅਨੁਸਾਰ ਹਨ :—

1. ਪੰਜਾਬ ਰਾਜ ਵਿੱਚ ਗਊ ਹੱਤਿਆ ਤੇ ਪੂਰਨ ਪਾਬੰਦੀ ਹੈ ਅਤੇ ਇਸ ਨੂੰ ਰੋਕਣ ਲਈ "ਪੰਜਾਬ ਪ੍ਰੋਹਿਬਿਸ਼ਨ ਆਫ ਕਾਓ ਸਲਾਟਰ ਐਕਟ-1955" ਲਾਗੂ ਹੈ। ਇਸ ਨੂੰ ਸਖ਼ਤੀ ਨਾਲ ਲਾਗੂ ਕਰਨ ਲਈ ਪਸ਼ੂ ਪਾਲਣ ਵਿਭਾਗ ਨੂੰ ਵਿਸਥਾਰ ਪੂਰਵਕ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ। ਇਨ੍ਹਾਂ ਹਦਾਇਤਾਂ ਵਿੱਚ ਪਸ਼ੂ ਪਾਲਣ ਵਿਭਾਗ, ਪੁਲਿਸ ਵਿਭਾਗ ਅਤੇ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਕੀਤੇ ਜਾਣ ਵਾਲੇ ਕੰਮਾਂ ਬਾਰੇ ਵੇਰਵਾ ਦਰਜ ਹੈ (ਕਾਪੀ ਅਨੁਲੱਗ-1 ਤੇ ਨੱਥੀ)।

2. ਪਸ਼ੂ ਪਾਲਣ ਵਿਭਾਗ ਵੱਲੋਂ ਕੀਤੀਆਂ ਜਾਂਦੀਆਂ ਵੱਖ-ਵੱਖ ਮੀਟਿੰਗਾਂ ਦੌਰਾਨ ਵੀ ਇਨ੍ਹਾਂ ਹਦਾਇਤਾਂ ਨੂੰ ਸਖ਼ਤੀ ਨਾਲ ਲਾਗੂ ਕਰਨ ਲਈ ਆਦੇਸ਼ ਦਿੱਤੇ ਜਾਂਦੇ ਹਨ।

3. ਪੁਲਿਸ ਵਿਭਾਗ ਵੱਲੋਂ ਵੀ ਸਮੂਹ ਸੀਨੀਅਰ ਸੁਪਰਡੰਟ ਆਫ ਪੁਲਿਸ ਨੂੰ ਇਸ ਐਕਟ ਨੂੰ ਸਖ਼ਤੀ ਨਾਲ ਲਾਗੂ ਕਰਨ ਲਈ ਹਦਾਇਤਾਂ ਜਾਰੀ ਕੀਤੀਆਂ ਹਨ (ਕਾਪੀ ਅਨੁਲੱਗ-2 ਤੇ ਨੱਥੀ)।

4. ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਵੱਲੋਂ ਇਸ ਸਬੰਧ ਵਿੱਚ ਮਿਤੀ 20 ਅਗਸਤ, 2009 ਨੂੰ ਕੀਤੀ ਗਈ ਮੀਟਿੰਗ ਦੌਰਾਨ "ਪੰਜਾਬ ਪ੍ਰੋਹਿਬਿਸ਼ਨ ਆਫ ਕਾਓ ਸਲਾਟਰ ਐਕਟ-1955" ਵਿੱਚ ਲੋੜੀਂਦੀ ਸੋਧ ਕਰਨ ਸਬੰਧੀ ਰੂਪ ਰੇਖਾ ਉਲੀਕਣ ਲਈ ਨਿਰਦੇਸ਼ ਦਿੱਤੇ ਹਨ ਤਾਂ ਜੋ ਇਸ ਨੂੰ ਸਖ਼ਤ ਅਤੇ ਪ੍ਰਭਾਵਸ਼ਾਲੀ ਬਣਾਇਆ ਜਾ ਸਕੇ।

5. ਮੁੱਖ ਸਕੱਤਰ, ਪੰਜਾਬ ਵੱਲੋਂ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਗਊ ਹੱਤਿਆ ਸਬੰਧੀ ਕਾਨੂੰਨ ਅਤੇ ਹਦਾਇਤਾਂ ਨੂੰ ਸਖ਼ਤੀ ਨਾਲ ਪਾਲਣਾ ਕਰਨ ਲਈ ਕਿਹਾ ਗਿਆ ਹੈ। (ਕਾਪੀ ਅਨੁਲੱਗ-3 ਤੇ ਨੱਥੀ)।

(ੲ) ਇਹ ਸਰਕਾਰ ਦੇ ਵਿਚਾਰ ਅਧੀਨ ਹੈ ਜੀ।

ਅਨੁਲੱਗ-1

**GOVERNMENT OF PUNJAB**

**Deptt. of Animal Husbandry, Fisheries and Dairy Dev.**
**(A.H. Section)**

To

All Deputy Directors (Animal Husbandry) in the State of Punjab.
(Through Director, Animal Husbandry Pb.)

Memo No. 32/3/08AH7/470
Chandigarh, dated 22nd January, 2008

Subject : Guidelines/instructions for implementation of various Animal Welfare Acts.

It is stated that **"The Punjab Prohibition of Cow Slaughter Act, 1956"** and **"The prevention of Cruelty to Animals Act 1960"** need to be implemented in letter and spirit, keeping in view the reports of frequent violation of these Acts by the vested persons. For this purpose, some guidelines/instructions have been framed as per decision taken in the meeting held under the chairmanship of the Secretary to Government Punjab, Home Affairs and Justice, on 9th January, 2008, which are enclosed at **Annexure-"I"**. These guidelines/instructions may be followed and it may also be ensured that these are followed by various officers of the Animal Husbandry Department, Department of Police, District Administration, Local Bodies, N.G.O's and the public in general.

2. A copy of these guidelines along with Acts *ibid* may be supplied to all the Senior Veterinary Officers/Veterinary Officers for compliance.

This may be given Top priority.

Enel : As above.

(Sd/-)

Secretary to Government Punjab,
Aninal Husbandry, Fisheries &Dairy Dev.

A copy along with enclosure is forwarded to the Secretary to Government Punjab, Home Affairs and Justice Department for information and necessary action with reference to his Memo No. 12/12/07-4 ਗ(6)44, dated 15th Janaury, 2008 addressed to the Director Animal Husbandry, Punjab. He is requested to issue necessary instructions to all concerned for strict compliance.

(Sd/-)

Secretary to Government, Punjab.

[ਪਸ਼ੂ ਪਾਲਣ ਮੰਤਰੀ]

To

The Secretary, Government, Punjab.
Home Affairs & Justice Department (Home-6 Branch).

I.D. No. 32/3/08AH7/471, Chandigarh, dated 22nd January, 2008

Endst. No. 32/3/08AH7/472, Chandigarh, dated 22nd January, 2008

A copy is forwarded to the following for information :—

The Director General of Police, Punjab, Chandigarh.

1. The Director Animal Husbandry, Punjab, Chandigarh with reference to U.O. No. Dev./48 dated 22nd January, 2008.

2. P.S./F.C.A.H. for the kind information of F.C.A.H.

(Sd/-)

Secretary to Government, Punjab.

**ANNEXURE "I"**

GUIDELINES/INSTRUCTIONS FOR IMPLEMENTATION OF VARIOUS ANIMAL WELFARE ACTS

**(A) Animal Husbandry Department :**

1. All Deputy Directors shall take immediate necessary action to attend to the injured, wounded or dead animals referred to them by the police as a result of cruelty inflicted to these animals by the vested persons.

2. They shall issue suitable guidelines/instructions to the Senior Vety. Officers/Vety. Officers working under them to comply with the directions mentioned as Sr. No. 1.

3. The Vety. Officer shall issue Veterinary Health Certificate and Export Certificate in respect of the animals to be transported to other States, by rail or road, after fully satisfying himself/herself of the health of the animal, its vaccination status and the purpose of export of the animal. He/she will maintain proper record for the health certificates issued by him/her.

4. The Veterinary Officers shall issue the Certificate only after receiving a request to this effect from the District Magistrate or any other officer authorized by him/her.

5. The Vety. Officer shall charge the Government prescribed fees (At present Rs. 20 for each Health Certificate in case of large animals; Rs. 30 per animal for Export Certificate and Rs. 0.50 per bird in case of poultry).

6. The Deputy Director shall randomly check the record of Vety. Officers to verify the Health Certificates issued by them.

7. Each Vety. Officer shall keep a copy of the two Acts viz. The Punjab Prohibition of Cow Slaughter Act, 1956 and The Prevention of Cruelty to Animals Act, 1960 in his/her office/ hospital.

8. He/she will be duty bound to cooperate with the police and civil administration in implementation of the Acts mentioned above.

(B) **Civil Administration :**

1. The District Administration is responsible for maintenance of law and order in the district. They will ensure effective implementation of various clauses of Animal Welfare Acts viz., The Punjab Probhibition of Cow Slaughter Act, 1956 and The Prevention of Cruelty to Animals Act, 1960 through the law enforcing agencies working under their control.

2. The Deputy Commissioners would issue suitable instructions to the Civil Officers working under them for effective compliance of various rules and regulations mentioned in these Acts.

3. The DC's would revitalize the Societies for Prevention of Cruelty to Animals (SPCA's) in their districts immediately. They would hold monthly meetings of these societies to review their functioning.

4. The District Administration would conduct surprise checks to ensure that no illegal transport of animals from their districts to other places takes place.

5. The District Magistrate shall check the genuineness of the persons seeking Permit for Export of livestock to other states.

6. The District administration should announce special rewards for persons giving information about illegal export of animals and about violation of the Cruelty Act committed by the vested elements.

(C) **Police Department :**

1. The D.G.P. would send strict instructions to all S.S.Ps in the state for compliance and implementation of various clauses of the Acts viz., The Punjab Prohibition of Cow Slaughter Act, 1956 and The Prevention of Cruelty to Animals Act, 1960.

[ਪਸ਼ੂ ਪਾਲਣ ਮੰਤਰੀ]

2. The police in the district shall conduct surprise raids on the suspected places from where illegal transportation of animals takes place.

3. The sales tax and excise check posts/barriers on the inter-state borders must keep proper record of the Health/Export Certificates and get it verified from the concerned Deputy Director, Animal Husbandry for checking the genuineness of these certificates.

4. S.S.Ps should give commendation certificates to the police personnel taking special interest in curbing the menace of cruelty to animals inflicted by the traders during transportation. Exemplary work done by any police official in this regard should be recorded in the Annual Confidential Report(s) so as to give a boost to the police force and reward to the dedicated officials.

5. The police should conduct surprise raids at the slaughter houses in the state to check illegal slaughter of cow, ox or its progeny as provided under the Cow Slaughter Act.

6. The police should follow cases of violation of Cow Slaughter Act wholeheartedly so as to ensure exemplary punishments for the violators in the courts.

7. The Deputy Commissioners should hold monthly meetings of civil and police officers under their control to review the implementation of these Acts.

---

ਅਨੁਲੱਗ-2

From

The Addl. Director General of Police,
Crime, Punjab, Chandigarh

To

All District S.S.Ps in Punjab,
AIG/GRP. Pb/PTI

No. CR-L.A-1, dated Chandigarh the

Subject : Guidelines/instructions for implementation of various Animal Welfare Acts.

Memo :

Please refer to the subject cited above.

2. It is stated that "The Punjab Prohibition of Cow Slaughter Act, 1956" and "The Prevention of Cruelty to Animals Act, 1960" need to be implemented in letter and spirit keeping in view the reports of frequent violation of these Acts by the vested persons. For this purpose some guidelines/instructions have been framed by Government of Punjab, Department of Animal Husbandry, Fisheries and Dairy Development as per decision taken in the meeting held under the Chairmanship of the Secy. to Government of Punjab, Department of Home Affairs and Justice on 9th January, 2008. A Copy of the guidelines/instructions is sent with the directions that the same may be followed/complied with meticulously.

(Sd/-)

*For* Addl. Director General of Police
Crime. Punjab, Chandigarh.

No. 4078/CR-LA-I, dated Chandigarh the 4th February, 2008.

A copy of the above is forwarded to the Under Secretary, Government of Punjab, Department of Home Affairs and Justice w.r.t. his D.O. letter No. 12/12/07-4H6/132 for information please.

(Sd/-)

*For* Addl. Director General of Police
Crime. Punjab, Chandigarh.

---

ਅਨੁਲੱਗ-3

ਅ.ਸ ਪੱਤਰ ਨੰ: 7030

S. C. Agrawal — Chief Secretary to Government of Punjab
Chandigarh - 160 001

ਐਸ. ਸੀ. ਅਗਰਵਾਲ — ਮੁੱਖ ਸਕੱਤਰ, ਪੰਜਾਬ ਸਰਕਾਰ
ਚੰਡੀਗੜ੍ਹ - 160 001

ਮਿਤੀ : ਚੰਡੀਗੜ੍ਹ, 2 ਦਸੰਬਰ, 2009

ਵਿਸ਼ਾ : ਪੰਜਾਬ ਪ੍ਰੋਹਿਬਿਸ਼ਨ ਆਫ ਕਾਓ ਸਲਾਟਰ ਐਕਟ, 1955 ਨੂੰ ਸਖ਼ਤੀ ਨਾਲ ਲਾਗੂ ਕਰਨ ਸਬੰਧੀ।

ਪਿਆਰੇ ਡਿਪਟੀ ਕਮਿਸ਼ਨਰ,

ਉਪਰੋਕਤ ਵਿਸ਼ੇ ਤੇ ਮੈਂ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਰਾਜ ਵਿੱਚ "ਪੰਜਾਬ ਪ੍ਰੋਹਿਬਿਸ਼ਨ ਆਫ ਕਾਓ ਸਲਾਟਰ ਐਕਟ, 1955" ਲਾਗੂ ਹੈ, ਜਿਸ ਅਨੁਸਾਰ ਪੂਰੇ ਪੰਜਾਬ ਵਿੱਚ ਗਊਆਂ ਦੀ ਸਲਾਟਰਿੰਗ ਅਤੇ ਸਮੱਗਲਿੰਗ ਤੇ ਪੂਰੀ ਤਰ੍ਹਾਂ

[ਪਸ਼ੂ ਪਾਲਣ ਮੰਤਰੀ]

ਪਾਬੰਦੀ ਹੈ। ਇਸ ਗੈਰਕਾਨੂੰਨੀ ਕੰਮ ਨੂੰ ਰੋਕਣ ਲਈ ਸਰਕਾਰ ਵੱਲੋਂ ਇਸ ਐਕਟ ਦੀ ਹੋ ਰਹੀ ਉਲੰਘਣਾ ਕਾਰਨ ਮਿਤੀ 9 ਜਨਵਰੀ, 2008 ਨੂੰ ਸਕੱਤਰ ਗ੍ਰਹਿ ਮਾਮਲੇ ਅਤੇ ਨਿਆਂ ਦੀ ਪ੍ਰਧਾਨਗੀ ਹੇਠ ਹੋਈ ਮੀਟਿੰਗ ਵਿੱਚ ਹੋਏ ਫੈਸਲੇ ਅਨੁਸਾਰ ਇਸ ਐਕਟ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਲਈ ਅਤੇ ਇਸ ਦੀ ਉਲੰਘਣਾ ਰੋਕਣ ਲਈ ਗਾਈਡਲਾਈਨਜ਼/ਹਦਾਇਤਾਂ ਤਿਆਰ ਕੀਤੀਆਂ ਗਈਆਂ ਸਨ। ਮਿਤੀ 9 ਜਨਵਰੀ, 2008 ਨੂੰ ਹੋਈ ਮੀਟਿੰਗ ਅਨੁਸਾਰ ਪਸ਼ੂ ਪਾਲਣ ਵਿਭਾਗ ਵੱਲੋਂ ਪੱਤਰ ਨੰ: 32/3/08-ਏ.ਐਚ-7/170, ਮਿਤੀ 22 ਜਨਵਰੀ, 2008 ਰਾਹੀਂ ਸਮੂਹ ਡਿਪਟੀ ਡਾਇਰੈਕਟਰਜ਼, ਪਸ਼ੂ ਪਾਲਣ ਨੂੰ ਹਦਾਇਤਾਂ ਜਾਰੀ ਕਰਕੇ ਕਾਪੀ ਡਾਇਰੈਕਟਰ ਜਨਰਲ ਆਫ ਪੁਲਿਸ, ਪੰਜਾਬ ਨੂੰ ਭੇਜੀ ਗਈ ਸੀ, ਜਿਸ ਤੇ ਕਾਰਵਾਈ ਕਰਦੇ ਹੋਏ ਐਡੀਸ਼ਨਲ ਡਾਇਰੈਕਟਰ ਜਨਰਲ ਆਫ ਪੁਲਿਸ, ਪੰਜਾਬ ਨੇ ਪੰਜਾਬ ਦੇ ਸਮੂਹ ਐਸ.ਐਸ.ਪੀਜ਼ ਨੂੰ ਪ੍ਰੋਹਿਬਿਸ਼ਨ ਆਫ ਕਾਓ ਸਲਾਟਰ ਐਕਟ ਨੂੰ ਸਖਤੀ ਨਾਲ ਲਾਗੂ ਕਰਨ ਲਈ ਵੀ ਪੱਤਰ ਨੰ: 4078/ਸੀ.ਆਰ.-ਐਲ.ਏ.1, ਮਿਤੀ 4 ਫਰਵਰੀ, 2008 ਜਾਰੀ ਕੀਤਾ ਸੀ।

2. ਇਸ ਸਬੰਧੀ ਮਿਤੀ 20 ਅਗਸਤ, 2009 ਨੂੰ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਇੱਕ ਉੱਚ ਪੱਧਰੀ ਮੀਟਿੰਗ ਹੋਈ ਸੀ, ਜਿਸ ਵਿੱਚ ਇਹ ਫੈਸਲਾ ਕੀਤਾ ਗਿਆ ਕਿ ਪੰਜਾਬ ਵਿੱਚ ਪ੍ਰੋਹਿਬਿਸ਼ਨ ਆਫ ਕਾਓ ਸਲਾਟਰ ਐਕਟ, 1955 ਅਤੇ ਉਪਰੋਕਤ ਹਦਾਇਤਾਂ ਨੂੰ ਸਖ਼ਤੀ ਨਾਲ ਲਾਗੂ ਕੀਤਾ ਜਾਵੇ।

3. ਇਸ ਲਈ ਮੈਂ ਆਸ ਕਰਦਾ ਹਾਂ ਕਿ ਆਪ ਇਸ ਵਿਸ਼ੇ ਤੇ ਆਪਣਾ ਨਿੱਜੀ ਧਿਆਨ ਦਿੰਦੇ ਹੋਏ ਉਕਤ ਐਕਟ ਅਤੇ ਹਦਾਇਤਾਂ ਨੂੰ ਲਾਗੂ ਕਰਨ ਹਿੱਤ ਤੁਰੰਤ ਯੋਗ ਕਦਮ ਉਠਾਓਗੇ ਅਤੇ ਇਸ ਐਕਟ ਅਤੇ ਹਦਾਇਤਾਂ ਦੀ ਇੰਨਬਿੰਨ ਪਾਲਣਾ ਯਕੀਨੀ ਬਣਾਓਗੇ।

ਆਦਰ ਸਹਿਤ,

ਹਿੱਤੂ

(ਸਹੀ/-)

ਐਸ. ਸੀ. ਅਗਰਵਾਲ,

ਰਾਜ ਦੇ ਸਮੂਹ ਡਿਪਟੀ ਕਮਿਸ਼ਨਰਜ਼

ਪਿੱਠ ਅੰਕਣ ਨੰ: 32/85/08-ਪਪ-2/7031, ਮਿਤੀ ਚੰਡੀਗੜ੍ਹ, 2 ਦਸੰਬਰ, 2009.

ਇਸ ਦਾ ਇਕ ਉਤਾਰਾ ਪੰਜਾਬ ਰਾਜ ਦੇ ਸਮੂਹ ਐਸ.ਐਸ.ਪੀਜ਼ ਨੂੰ ਲੋੜੀਂਦੀ ਕਾਰਵਾਈ ਲਈ ਭੇਜਿਆ ਜਾਂਦਾ ਹੈ।

(ਸਹੀ/-)

ਮੁੱਖ ਸਕੱਤਰ

ਸ਼੍ਰੀ ਕੇ. ਡੀ. ਭੰਡਾਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਤਜਵੀਜ਼ ਬਣਾਈ ਹੈ। ਸਪੀਕਰ ਸਾਹਿਬ, ਗਊ ਦਾ ਸਾਡੇ ਹਿੰਦੁਸਤਾਨ ਦੀ ਸੰਸਕ੍ਰਿਤੀ ਵਿੱਚ ਬਹੁਤ ਵੱਡਾ ਮਹੱਤਵ ਹੈ। ਗਊ ਨੂੰ ਅਸੀਂ ਮਾਂ ਦੇ ਬਰਾਬਰ ਪੂਜਦੇ ਹਾਂ ਔਰ ਗਊ ਦੇ ਦੁੱਧ ਨਾਲ ਸਾਨੂੰ ਬੁੱਧੀ ਮਿਲਦੀ ਹੈ ਔਰ ਇਸ ਦੇ ਗੋਬਰ ਨਾਲ ਸਾਨੂੰ ਸ਼ੁੱਧੀ ਮਿਲਦੀ ਹੈ ਔਰ ਇਸ ਦੇ ਮੂਤਰ ਨਾਲ ਔਸ਼ਧੀ ਮਿਲਦੀ ਹੈ। ਪੰਜਾਬ ਦੇ ਵਿੱਚ ਗਊ ਹੱਤਿਆ ਹੋ ਰਹੀ ਹੈ ਜੋ ਕਿ ਬੜਾ ਦੁਖਦਾਈ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਬੋਰਡ ਬਣੇਗਾ, ਇਹ ਕਿੰਨੇ ਚਿਰ ਵਿੱਚ ਬਣੇਗਾ ?

ਮੰਤਰੀ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਗਊ ਸੇਵਾ ਬੋਰਡ ਦੀ ਰੂਪ ਰੇਖਾ ਕੈਬਨਿਟ ਵਿੱਚ ਪੇਸ਼ ਕਰਨ ਲਈ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਪ੍ਰਵਾਨਗੀ ਦਿੱਤੀ ਜਾ ਚੁੱਕੀ ਹੈ। ਕੈਬਨਿਟ ਵਿੱਚ ਪ੍ਰਵਾਨਗੀ ਲੈਣ ਉਪਰੰਤ ਇਹ ਬੋਰਡ ਹੋਂਦ ਵਿੱਚ ਆ ਜਾਵੇਗਾ।

ਸ਼੍ਰੀ ਕੇ. ਡੀ. ਭੰਡਾਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਹਰ ਮਹੀਨੇ ਜ਼ਿਲ੍ਹੇ ਦੇ ਐਸ.ਐਸ.ਪੀ. ਔਰ ਡੀ.ਸੀਜ਼ ਇਕ ਮੀਟਿੰਗ ਲੈਣਗੇ ਔਰ ਦੂਸਰਾ ਸਲਾਟਰ ਹਾਊਸ ਵਿੱਚ ਅਚਾਨਕ ਚੈਕਿੰਗ ਵੀ ਹੋਵੇਗੀ, ਐਸ.ਟੀ. ਬੈਰੀਅਰ ਤੇ ਵੀ ਪੁਲਿਸ ਚੈਕਿੰਗ ਕਰੇਗੀ ਔਰ ਹਰ ਪਸ਼ੂ ਵਾਸਤੇ 15 ਰੁਪਏ ਪਰ ਡੇਅ ਦੇ ਹਿਸਾਬ ਨਾਲ ਸਰਕਾਰ ਪੈਸੇ ਦੇਵੇਗੀ ਔਰ ਇਕ ਡਾਕਟਰ ਵੀ ਗਊਸ਼ਾਲਾ ਵਿੱਚ ਹੋਏਗਾ ਲੇਕਿਨ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਚੀਜ਼ਾਂ ਕੀ ਇੰਪਲੀਮੈਂਟ ਹੋ ਗਈਆਂ ਹਨ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਪੰਜਾਬ ਵਿੱਚ ਜਿਹੜਾ ਇਹ ਦੱਸਦੇ ਹਨ, ਉਹ ਤਾਂ ਗੱਲ ਹੈ ਹੀ ਨਹੀਂ। ਸਮੇਂ-ਸਮੇਂ ਤੇ ਜਦੋਂ ਵੀ ਸਾਡੇ ਕੋਲ ਕੋਈ ਸ਼ਿਕਾਇਤ ਆਉਂਦੀ ਹੈ ਤਾਂ ਉਸ ਤੇ ਸਖਤੀ ਨਾਲ ਸਬੰਧਤ ਅਧਿਕਾਰੀਆਂ ਨੂੰ, ਪੁਲਿਸ ਨੂੰ ਵੀ ਅਤੇ ਨਾਲ ਜਿਹੜੇ ਹੋਰ ਸਬੰਧਤ ਜ਼ਿੰਮੇਵਾਰ ਹਨ ਉਨ੍ਹਾਂ ਨੂੰ ਸਖਤੀ ਨਾਲ ਕਾਰਵਾਈ ਕਰਨ ਲਈ, ਐਕਸ਼ਨ ਲੈਣ ਲਈ ਕਿਹਾ ਜਾਂਦਾ ਹੈ। ਉਹ ਸਖਤੀ ਨਾਲ ਐਕਸ਼ਨ ਲੈ ਰਹੇ ਹਨ। 1955 ਦਾ ਐਕਟ ਹੈ, ਉਸ ਦੇ ਮੁਤਾਬਿਕ ਵੀ ਜੋ ਕਾਰਵਾਈ ਕਰਨੀ ਚਾਹੀਦੀ ਹੈ, ਉਹ ਕਾਰਵਾਈ ਵੀ ਕੀਤੀ ਜਾਂਦੀ ਹੈ। ਜੇਕਰ ਪਰਚਾ ਦਰਜ ਕਰਨਾ ਹੋਵੇ ਤਾਂ ਉਹ ਵੀ ਕੀਤਾ ਜਾਂਦਾ ਹੈ। ਜ਼ਿਆਦਾ ਵੇਰਵਾ ਪੁਲਿਸ ਵਿਭਾਗ ਕੋਲ ਹੈ। ਇਸ ਦੇ ਨਾਲ ਹੀ ਅਸੀਂ ਐਲ.ਆਰ. ਨੂੰ ਵੀ ਤਜਵੀਜ਼ ਬਣਾ ਕੇ ਭੇਜੀ ਹੈ, ਜਿਸ ਵਿੱਚ ਪਹਿਲਾਂ ਦੋ ਸਾਲ ਦੀ ਸਜ਼ਾ ਸੀ, ਹੁਣ ਉਹ ਦਸ ਸਾਲ ਦੀ ਤਜਵੀਜ਼ ਕੀਤੀ ਹੈ, ਤਿੰਨ ਸਾਲ ਦੀ ਘੱਟੋ ਘੱਟ ਸਜ਼ਾ ਹੋਵੇਗੀ। ਪਹਿਲਾਂ ਇਸ ਵਾਸਤੇ 1,000/- ਰੁਪਏ ਜ਼ੁਰਮਾਨਾ ਸੀ, ਹੁਣ ਉਹ 20,000/- ਰੁਪਏ ਹੋਏਗਾ। 10,000/- ਰੁਪਏ ਘੱਟੋ ਘੱਟ ਹੋਵੇਗਾ। ਐਲ.ਆਰ ਨੂੰ ਤਜਵੀਜ਼ ਕੀਤੀ ਹੈ, ਜਦੋਂ ਉਥੋਂ ਆ ਗਈ ਉਦੋਂ ਇਹ ਵੀ ਅਮਲ ਵਿੱਚ ਆ ਜਾਵੇਗਾ।

ਸਰਦਾਰ ਚਰਨਜੀਤ ਸਿੰਘ ਚੰਨੀ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂਬਰ ਸਾਹਿਬ ਨੇ ਗਊ ਹੱਤਿਆ ਦੀ ਗੱਲ ਕੀਤੀ ਹੈ। ਜਿਹੜੀਆਂ ਗਊਆਂ ਸੜਕਾਂ ਉਤੇ ਅਵਾਰਾ ਘੁੰਮਦੀਆਂ ਰਹਿੰਦੀਆਂ ਹਨ, ਸਰਕਾਰ ਦੀ ਉਨ੍ਹਾਂ ਬਾਰੇ ਕੀ ਪਾਲਿਸੀ ਹੈ ? ਇਹ ਅਵਾਰਾ ਗਊਆਂ ਐਕਸੀਡੈਂਟਾਂ ਦਾ ਕਾਰਨ ਵੀ ਬਣਦੀਆਂ ਹਨ, ਉਨ੍ਹਾਂ ਦਾ ਨਿਰਾਦਰ ਵੀ ਹੁੰਦਾ ਹੈ। ਇਕ ਜਣਾ ਹੱਕ ਕੇ ਦੂਜੇ ਦੇ ਖੇਤ ਵਿੱਚ ਭੇਜ ਦਿੰਦਾ ਹੈ ਅਤੇ ਦੂਜਾ ਜਣਾ ਤੀਜੇ ਦੇ ਖੇਤ ਵਿੱਚ ਹੱਕ ਦਿੰਦਾ ਹੈ। ਦੂਜੀ ਗੱਲ ਹੈ ਕਿ ਜਿਹੜੀਆਂ ਗਊ-ਸ਼ਾਲਾਵਾਂ ਖੁੱਲ੍ਹੀਆਂ ਹੋਈਆਂ ਹਨ, ਉਨ੍ਹਾਂ ਦੀ ਕੀ ਪਾਲਿਸੀ ਹੈ ਅਤੇ ਇਨ੍ਹਾਂ ਸੜਕਾਂ ਉਤੇ ਅਵਾਰਾ ਘੁੰਮਦੀਆਂ ਗਾਵਾਂ ਦੀ ਸਾਂਭ-ਸੰਭਾਲ ਲਈ ਕੀ ਪਾਲਿਸੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਠੀਕ ਗੱਲ ਕੀਤੀ ਹੈ। ਅਸੀਂ ਇਕ ਤਜਵੀਜ਼ ਬਣਾ ਕੇ ਸੈਂਟਰ ਦੀ ਸਰਕਾਰ ਨੂੰ ਵੀ ਭੇਜੀ ਹੈ ਅਤੇ ਪੰਜਾਬ ਸਰਕਾਰ ਨੂੰ ਭੇਜੀ ਹੋਈ ਹੈ। ਸਵੈ-ਸੇਵੀ ਸੰਸਥਾਵਾਂ ਵੱਲੋਂ ਗਊ-ਸ਼ਾਲਾਵਾਂ ਵੀ ਖੋਲ੍ਹੀਆਂ ਹੋਈਆਂ ਹਨ, ਪ੍ਰੰਤੂ ਜਦੋਂ ਇਹ ਬੋਰਡ ਬਣ ਜਾਵੇਗਾ ਤਾਂ ਇਹ ਸਾਰਾ ਕੁਝ ਹੱਲ ਹੋ ਜਾਵੇਗਾ। ਜਿਥੇ-ਜਿਥੇ ਵੀ ਕੋਈ ਗੱਲ ਧਿਆਨ ਵਿਚ ਆਵੇਗੀ, ਉਸ ਉਤੇ ਜ਼ਰੂਰ ਵਿਚਾਰ ਕੀਤਾ ਜਾਵੇਗਾ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੱਲੋਂ ਜਿਹੜੀ ਇਨ੍ਹਾਂ ਦੀ ਪਹਿਲੀ ਡਿਊਟੀ ਅਵਾਰਾ ਕੁੱਤਿਆਂ ਬਾਰੇ ਲਗਾਈ ਗਈ ਹੈ, ਉਹ ਕੰਮ ਕਿੱਥੇ ਖੜ੍ਹਾ ਹੈ ? (ਹਾਸਾ)

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

---

## ਭਾਗੋਮਾਜਰਾ-ਪਾਤੜਾਂ ਸੜਕ ਦੀ ਮੁਰੰਮਤ

***1347. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮੋਹਾਲੀ ਵਿੱਚ ਭਾਗੋਮਾਜਰਾ ਤੋਂ ਪਾਤੜਾਂ ਬਰਾਸਤਾ ਚੜੀਆਲਾ ਸੂਦਾਂ ਸੜਕ ਦੀ ਮੁਰੰਮਤ ਪਿਛਲੇ ਕਈ ਸਾਲਾਂ ਤੋਂ ਹੋਣੀ ਬਣਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੀ ਮੁਰੰਮਤ ਨਾ ਕੀਤੇ ਜਾਣ ਦੇ ਕੀ ਕਾਰਨ ਹਨ ਅਤੇ ਇਸਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ;

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਇਹ ਸੜਕ ਦੀ ਮੁਰੰਮਤ ਪੰਜਾਬ ਮੰਡੀ ਬੋਰਡ ਵੱਲੋਂ ਉਪਲਬਧ ਕਰਵਾਏ ਜਾਂਦੇ ਫੰਡਾਂ ਨਾਲ ਕੀਤੀ ਜਾਂਦੀ ਹੈ। ਇਸ ਸੜਕ ਦੀ ਮੁਰੰਮਤ ਮਾਰਚ 2003 ਵਿਚ ਕੀਤੀ ਗਈ ਸੀ ਅਤੇ ਇਸ ਵੇਲੇ ਇਹ ਸੜਕ ਮੁਰੰਮਤ ਲਈ ਡਿਊ ਹੈ। ਇਹ ਸੜਕ ਪੰਜਾਬ ਮੰਡੀ ਬੋਰਡ ਨੂੰ ਫੇਜ਼-11 ਅਧੀਨ ਪ੍ਰਸ਼ਾਸਕੀ ਪ੍ਰਵਾਨਗੀ ਅਤੇ ਫੰਡਾਂ ਦੇ ਪ੍ਰਬੰਧ ਲਈ ਭੇਜੀ ਗਈ ਲਿਸਟ ਵਿੱਚ ਸ਼ਾਮਿਲ ਹੈ। ਪੰਜਾਬ ਮੰਡੀ ਬੋਰਡ ਤੋਂ ਪ੍ਰਸ਼ਾਸਕੀ ਪ੍ਰਵਾਨਗੀ ਅਤੇ ਫੰਡ ਪ੍ਰਾਪਤ ਹੋਣ ਉਪਰੰਤ ਇਸ ਸੜਕ ਦੀ ਮੁਰੰਮਤ ਕਰ ਦਿੱਤੀ ਜਾਵੇਗੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸੜਕਾਂ ਦੀ ਰਿਪੇਅਰ ਸੀਮਾ 6 ਸਾਲ ਦੀ ਹੈ, ਸਾਨੂੰ ਤਾਂ ਉਸ ਨੂੰ ਵੀ ਪਾਰ ਕੀਤੇ ਨੂੰ ਇਕ ਸਾਲ ਹੋ ਗਿਆ ਹੈ। ਇਹ ਸੀਮਾ ਅਤੇ ਸਮਾਂ ਤਹਿ ਕਰ ਦੇਣ ਕਿ ਕਦੋਂ ਤੱਕ ਮੁਰੰਮਤ ਕਰਵਾ ਦੇਣਗੇ। ਸੜਕ ਦੇ ਦੋਵੇਂ ਪਾਸੇ ਗੰਦਾ ਨਾਲਾ ਪੈਂਦਾ ਹੈ, ਉਥੇ ਬੱਸ ਸੇਵਾ ਬੰਦ ਪਈ ਹੈ, ਸਾਰੇ ਗਰੀਬ ਲੋਕਾਂ ਦੇ ਘਰਾਂ ਵਿੱਚ ਪਾਣੀ ਵੜ ਜਾਂਦਾ ਹੈ, ਇਥੋਂ ਤੱਕ ਕਿ ਸਕੂਲ ਦੇ ਬੱਚਿਆਂ ਨੂੰ ਬੜੀ ਵੱਡੀ ਮੁਸ਼ਕਲ ਆਉਂਦੀ ਹੈ। ਕੋਈ ਐਸਾ ਸਿਸਟਮ ਬਣਾ ਕੇ ਦੱਸ ਦੇਣ ਕਿ ਕਦੋਂ ਤੱਕ ਮੁਰੰਮਤ ਹੋ ਜਾਵੇਗੀ। ਕੋਲ ਹੀ ਖੇਤੀਬਾੜੀ ਮੰਤਰੀ ਬੈਠੇ ਹਨ, ਉਨ੍ਹਾਂ ਕੋਲੋਂ ਪੈਸੇ ਲੈ ਲੈਣ ਤੇ ਸਾਡੀ ਸੜਕ ਬਣਾ ਦੇਣ।

**ਮੰਤਰੀ :** ਸਪੀਕਰ ਸਾਹਿਬ, ਜਿਵੇਂ ਮੈਂ ਉੱਤਰ ਵਿੱਚ ਦੱਸਿਆ ਹੈ ਕਿ ਅਸੀਂ ਇਹ ਸੜਕ ਲਿਸਟ ਵਿੱਚ ਪਾ ਕੇ ਭੇਜੀ ਹੋਈ ਹੈ ਅਤੇ ਇਸ ਦੀ ਪ੍ਰਬੰਧਕੀ ਮਨਜ਼ੂਰੀ ਮੰਡੀ ਬੋਰਡ ਵੱਲੋਂ

ਦਿੱਤੀ ਜਾਣੀ ਹੈ, ਇਹ ਸਾਡੇ ਅਧਿਕਾਰ ਖੇਤਰ ਵਿੱਚ ਨਹੀਂ ਆਉਂਦੀ। ਜਦੋਂ ਵੀ ਸਾਨੂੰ ਮੰਡੀ ਬੋਰਡ ਵੱਲੋਂ ਅਪਰੂਵਲ ਮਿਲ ਜਾਵੇਗੀ ਤਾਂ ਇਹ ਕੰਮ ਸ਼ੁਰੂ ਕਰਵਾ ਦਿੱਤਾ ਜਾਵੇਗਾ। ਮੈਂ ਇਨ੍ਹਾਂ ਨਾਲ ਸਹਿਮਤ ਹਾਂ ਕਿ ਸੜਕ ਦੀ ਹਾਲਤ ਅੱਛੀ ਨਹੀਂ ਹੈ। ਅਸੀਂ ਅਪਰੂਵਲ ਆਉਣ ਤੋਂ ਬਾਅਦ ਇਸ ਨੂੰ ਜਲਦੀ ਤੋਂ ਜਲਦੀ ਬਣਾਉਣ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਕੋਈ ਸਮਾਂ ਫਿਕਸ ਜ਼ਰੂਰ ਕਰੋ। ਇਸ ਸੜਕ ਦਾ ਤਿੰਨ ਵਾਰ ਪਹਿਲਾਂ ਵੀ ਸਵਾਲ ਲੱਗ ਚੁੱਕਿਆ ਹੈ ਅਤੇ ਤਿੰਨ ਸੈਸ਼ਨ ਲੰਘ ਚੁੱਕੇ ਹਨ, ਪਰ ਕੋਈ ਅਮਲ ਨਹੀਂ ਹੋਇਆ......

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਉਨ੍ਹਾਂ ਨੇ ਪੈਸਾ ਮੰਗਿਆ ਹੈ। ਪੈਸਾ ਆਉਣ ਤੋਂ ਬਾਅਦ ਹੀ ਉਹ ਦੱਸ ਸਕਦੇ ਹਨ ਕਿ ਕਿੰਨਾ ਸਮਾਂ ਲੱਗੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਐਫ.ਐਮ. ਸਾਹਿਬ ਬੈਠੇ ਹਨ, ਉਥੇ ਬੱਸ ਸੇਵਾ ਬੰਦ ਪਈ ਹੈ, ਲੋਕ ਬੜਾ ਖੱਜਲ-ਖੁਆਰ ਹੋ ਰਹੇ ਹਨ, ਇਸ ਦਾ ਦੱਸੋ ਕੀ ਕਰੀਏ। ਔਰਬਿਟ ਵਾਲਿਆਂ ਨੂੰ ਜਾਂ ਸਾਹਨੀ ਸਾਹਿਬ ਨੂੰ ਕਹੋ ਕਿ ਉਥੇ ਬੱਸ ਚਲਾ ਦੇਣ, ਇਹ ਸਮਾਂ ਨਿਸ਼ਚਿਤ ਕਰਕੇ ਦੱਸ ਦੇਣ........

**ਮਾਨਯੋਗ ਸਪੀਕਰ :** ਮੈਂ ਤਾਂ ਆਪ ਕਹਿੰਦਾ ਹਾਂ ਕਿ ਸੜਕ ਛੇਤੀ ਬਣੇ। ਪਰ ਜਿਹੜੀ ਸਮੇਂ ਦੀ ਗੱਲ ਹੈ, ਜਿੰਨਾ ਚਿਰ ਤੱਕ ਉਨ੍ਹਾਂ ਕੋਲ ਪੈਸਾ ਨਹੀਂ ਆਉਂਦਾ, ਉਹ ਸਮਾਂ ਕਿਵੇਂ ਫਿਕਸ ਕਰ ਸਕਦੇ ਹਨ ? ਅਗਲਾ ਸਵਾਲ।

---

## ਬਲਾਕ ਤਰਸਿੱਕਾ ਵਿੱਚ ਬੁਢਾਪਾ ਪੈਨਸ਼ਨ ਲਈ ਪ੍ਰਾਪਤ ਅਰਜ਼ੀਆਂ ਦੀ ਗਿਣਤੀ

***1415. ਡਾਕਟਰ ਦਲਬੀਰ ਸਿੰਘ :** ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਤਰਸਿੱਕਾ, ਜ਼ਿਲ੍ਹਾ ਅੰਮ੍ਰਿਤਸਰ ਦੇ ਸੀ.ਡੀ.ਪੀ.ਓ. ਦਫਤਰ ਵਿੱਚ ਸਾਲ 2008-09 ਅਤੇ 2009-10 ਦੌਰਾਨ ਬੁਢਾਪਾ ਪੈਨਸ਼ਨ ਦੀਆਂ ਕੁੱਲ ਕਿੰਨੀਆਂ ਦਰਖਾਸਤਾਂ ਪ੍ਰਾਪਤ ਹੋਈਆਂ ਸਨ ਅਤੇ ਉਨ੍ਹਾਂ ਵਿੱਚੋਂ ਰੱਦ ਕੀਤੀਆਂ ਗਈਆਂ ਦਰਖਾਸਤਾਂ ਦੇ ਵੇਰਵੇ ਦਿੱਤੇ ਜਾਣ ?

**ਸ਼੍ਰੀ ਸਵਰਨਾ ਰਾਮ :** ਬਲਾਕ ਤਰਸਿੱਕਾ, ਜ਼ਿਲ੍ਹਾ ਅੰਮ੍ਰਿਤਸਰ ਦੇ ਸੀ.ਡੀ.ਪੀ.ਓ. ਦਫਤਰ ਵਿੱਚ ਸਾਲ 2008-09 ਅਤੇ 2009-10 ਦੌਰਾਨ ਬੁਢਾਪਾ ਪੈਨਸ਼ਨ ਦੀਆਂ ਕੁੱਲ ਪ੍ਰਾਪਤ ਅਰਜ਼ੀਆਂ ਅਤੇ ਰੱਦ ਕੀਤੀਆਂ ਗਈਆਂ ਅਰਜ਼ੀਆਂ ਦੇ ਵੇਰਵੇ ਹੇਠ ਅਨੁਸਾਰ ਹਨ :-

| ਸਾਲ | ਪ੍ਰਾਪਤ ਅਰਜ਼ੀਆਂ | ਰੱਦ ਅਰਜ਼ੀਆਂ |
|---|---|---|
| 2008-09 | 3336 | 1101 |
| 2009-10 | 4076 | 2008 |

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਦਿਹਾਤੀ ਏਰੀਏ ਵਿੱਚ ਬੁਢਾਪਾ ਪੈਨਸ਼ਨ ਦੇ ਫਾਰਮ ਹੁੰਦੇ ਹਨ, ਇਹ ਪੰਚਾਇਤਾਂ ਵਿੱਚ ਮਤਾ ਪਾ ਕੇ ਫਿਰ ਬੀ.ਡੀ.ਓ. ਆਫਿਸ ਵਿੱਚ ਦਿੱਤੇ ਜਾਂਦੇ ਹਨ ਅਤੇ ਉਥੇ ਪਾਸ ਹੋ ਕੇ ਫਿਰ ਸੀ.ਡੀ.ਪੀ.ਓ. ਆਫਿਸ ਆਉਂਦੇ ਹਨ। ਮੰਤਰੀ ਜੀ ਨੇ ਦੱਸਿਆ ਹੈ ਕਿ 2008-09 ਵਿੱਚ 3336 ਦਰਖਾਸਤਾਂ ਆਈਆਂ ਅਤੇ ਉਨ੍ਹਾਂ ਵਿਚੋਂ 1101 ਰੱਦ ਕੀਤੀਆਂ ਗਈਆਂ ਅਤੇ ਇਸੇ ਤਰ੍ਹਾਂ ਸਾਲ 2009-10 ਵਿੱਚ 4076 ਦਰਖਾਸਤਾਂ ਆਈਆਂ ਅਤੇ ਉਨ੍ਹਾਂ ਦੇ ਵਿਚੋਂ 2008 ਰੱਦ ਕੀਤੀਆਂ ਗਈਆਂ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸੀ.ਡੀ.ਪੀ.ਓ. ਕੋਲ ਕੋਈ ਅਧਿਕਾਰ ਹੁੰਦੇ ਹਨ ਜਾਂ ਕੋਈ ਕਮੇਟੀ ਬਣਾਈ ਹੋਈ ਹੈ, ਜਿਹੜੀ ਐਪਲੀਕੇਸ਼ਨ ਰੱਦ ਕਰਦੀ ਹੈ ? ਦੂਸਰਾ, ਜੋ ਐਪਲੀਕੇਸ਼ਨਾਂ ਰੱਦ ਹੋ ਜਾਂਦੀਆਂ ਹਨ, ਕੀ ਉਨ੍ਹਾਂ ਪੰਚਾਇਤਾਂ ਜਾਂ ਐਪਲੀਕੈਂਟਸ ਨੂੰ, ਜਿਨ੍ਹਾਂ ਨੂੰ ਫਾਰਮ ਭੇਜੇ ਜਾਂਦੇ ਹਨ, ਇਨਫਾਰਮ ਕਰਦੇ ਹਨ ਕਿ ਕਿਹੜੇ-ਕਿਹੜੇ ਕਾਰਨਾਂ ਕਰਕੇ ਉਨ੍ਹਾਂ ਦੀ ਐਪਲੀਕੇਸ਼ਨ ਰੱਦ ਹੋਈ ਹੈ ?

**ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਉਂਕਿ ਜਿਹੜੀਆਂ ਅਰਜ਼ੀਆਂ ਅਸੀਂ ਲੈਂਦੇ ਹਾਂ, ਉਹ ਅਸੀਂ ਬਲਾਕ ਲੈਵਲ ਤੇ ਲੈਂਦੇ ਹਾਂ ਔਰ ਇਹ ਬਲਾਕ ਲੈਵਲ ਤੇ ਹੀ ਉਨ੍ਹਾਂ ਦੀ ਪੜਤਾਲ ਹੁੰਦੀ ਹੈ। ਡੀ.ਐਸ. ਐਸ.ਓ. ਜਿਹੜੇ ਸਾਡੇ ਹਨ, ਉਹ ਉਥੇ ਬੈਠਦੇ ਹਨ ਅਤੇ ਇਹ ਜਿਹੜੀਆਂ ਐਪਲੀਕੇਸ਼ਨਾਂ ਰੱਦ ਕੀਤੀਆਂ ਗਈਆਂ ਹਨ, ਉਨ੍ਹਾਂ ਬਾਰੇ ਬਾਕਾਇਦਾ ਦੱਸਿਆ ਜਾਂਦਾ ਹੈ ਕਿ ਇਸਦੇ ਵਿੱਚ ਕੀ ਨੁਕਸ ਹੈ ਅਤੇ ਕਿਉਂ ਰੱਦ ਕੀਤੀ ਜਾਂਦੀ ਹੈ। ਮੇਰੇ ਮਾਨਯੋਗ ਮੈਂਬਰ ਸਾਹਿਬ ਬੜੇ ਹੀ ਆਨਰੇਬਲ ਆਹੁਦਿਆਂ ਤੇ ਵੀ ਰਹੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ, ਜੋ ਇਨ੍ਹਾਂ ਦੀਆਂ ਦਰਖਾਸਤਾਂ ਰੱਦ ਹੋਈਆਂ ਹਨ, ਉਨ੍ਹਾਂ ਦੀ ਕਾਪੀ ਨਾਲ ਲੈ ਕੇ ਆਇਆ ਹਾਂ। ਉਨ੍ਹਾਂ ਦੀ ਪੜਤਾਲ ਤੋਂ ਬਾਅਦ ਇਨਸਾਨ ਆਪ ਹੀ ਇਹ ਮਹਿਸੂਸ ਕਰਦਾ ਹੈ ਕਿ ਇਹ ਵਿਧਵਾ ਦੀ ਐਪਲੀਕੇਸ਼ਨ ਹੈ ਅਤੇ ਉਸਦੇ ਉਤੇ ਨਾ ਤਾਂ ਅੰਗੂਠਾ ਹੈ ਅਤੇ ਨਾ ਹੀ ਦਸਤਖਤ ਹਨ ਅਤੇ ਇਹ ਦਰਖਾਸਤ ਦੇ ਵੀ ਕੋਈ ਬੰਦਾ ਰਿਹਾ ਹੈ।

**ਮਾਨਯੋਗ ਸਪੀਕਰ :** ਕਾਰਨ ਕੋਈ ਹੋਵੇਗਾ ਤਾਂ ਹੀ ਰੱਦ ਕੀਤੀ ਜਾਂਦੀ ਹੈ।

**ਮੰਤਰੀ :** ਮੈਂ ਰੱਦ ਕਰਨ ਦੇ ਕਾਰਨ ਦਰਸਾਉਂਦੀ ਲਿਸਟ ਲੈ ਕੇ ਆਇਆ ਹਾਂ ਜੀ।

**ਮਾਨਯੋਗ ਸਪੀਕਰ :** ਡਾਕਟਰ ਸਾਹਿਬ, ਤੁਸੀਂ ਮੰਤਰੀ ਜੀ ਨੂੰ ਮਿਲ ਕੇ ਦੇਖ ਲੈਣਾ। ਇਨ੍ਹਾਂ ਨਾਲ ਸੰਪਰਕ ਕਰ ਲੈਣਾ। ਅਗਲਾ ਸਵਾਲ

---

## ਕੋਟਲਾ ਬ੍ਰਾਂਚ ਨਹਿਰ ਉਤੇ ਟੁੱਟੇ ਹੋਏ ਪੁਲ ਦੀ ਮੁਰੰਮਤ

*1295. **ਸਰਦਾਰ ਸ਼ੇਰ ਸਿੰਘ ਗਾਗੋਵਾਲ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਭਿਖੀ ਡਿਸਟ੍ਰੀਬਿਊਟ੍ਰੀ ਦੀ ਕੋਟਲਾ ਬ੍ਰਾਂਚ ਦੇ ਉੱਤੇ ਖਿਲਣ-ਫਫੜੇ ਵਿਚਕਾਰ ਬਣਿਆ ਹੋਇਆ ਪੁਲ ਬੁਰੀ ਤਰ੍ਹਾਂ ਟੁੱਟ ਚੁੱਕਾ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਵੱਲੋਂ ਇਸਦੀ ਰਿਪੇਅਰ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

ਸਰਦਾਰ ਸੁੱਚਾ ਸਿੰਘ ਲੰਗਾਹ : ਹਾਂ ਜੀ। ਇਸ ਦੀ ਉਸਾਰੀ 31 ਦਸੰਬਰ, 2010 ਤੱਕ ਮੁਕੰਮਲ ਕਰਵਾ ਦਿੱਤੀ ਜਾਵੇਗੀ।

ਸਰਦਾਰ ਸ਼ੇਰ ਸਿੰਘ ਗਾਗੋਵਾਲ : ਸਪੀਕਰ ਸਾਹਿਬ, ਇਹ ਪੁਲ ਹੈ, ਸੜਕ ਨਹੀਂ। ਇਥੇ ਮਾਨਸਾ ਬੁਢਲਾਡਾ ਪਿੰਡਾਂ ਦੇ ਵਿਚੋਂ ਹੁੰਦੇ ਹੋਏ ਬਹੁਤ ਵੱਡੇ ਰੂਟ ਚੱਲਦੇ ਹਨ। ਉਥੇ ਇਸ ਡਿਸਟਰੀਬਿਊਟਰੀ ਭੀਖੀ ਦੀ ਮੂਸਾ ਬਰਾਂਚ ਦੇ ਪੁਲ ਟੁੱਟੇ ਹੋਏ ਨੂੰ ਸਾਲ ਹੋ ਗਿਆ ਹੈ। ਮੰਤਰੀ ਸਾਹਿਬ ਨੂੰ ਇਹ ਨਹੀਂ ਪਤਾ ਕਿ ਇਹ ਸੜਕ ਹੈ ਜਾਂ ਪੁਲ ਹੈ। ਸਪੀਕਰ ਸਾਹਿਬ, ਇਹ ਪੁਲ ਟੁੱਟਣ ਕਾਰਨ ਰਸਤਾ ਬੰਦ ਹੈ। ਮੰਤਰੀ ਜੀ ਨੇ ਕਿਹਾ ਹੈ ਕਿ ਇਸ ਨੂੰ ਛੇਤੀ ਬਣਾਇਆ ਜਾਵੇਗਾ। ਕਿਰਪਾ ਕਰਕੇ ਮੈਨੂੰ ਇਹ ਦੱਸਣਗੇ ਕਿ ਕਦੋਂ ਬਣਾ ਦਿੱਤਾ ਜਾਵੇਗਾ ?

ਮਾਨਯੋਗ ਸਪੀਕਰ : ਸੜਕ ਤਾਂ ਨਹੀਂ ਬਣਾਉਣੀ ?

ਮੰਤਰੀ : ਐਮ.ਐਲ.ਏ. ਸਾਹਿਬ, ਇਹ ਡਿਸਟਰੀਬਿਊਟਰੀ ਹੈ ਨਾ ਕਿ ਦਰਿਆ ਹੈ। ਡਿਸਟਰੀਬਿਊਟਰੀ ਤੇ ਪੁਲੀ ਬਣਾਉਣੀ ਹੈ, ਬਣਾ ਦਿਆਂਗੇ ਅਤੇ ਚਾਰ ਮਹੀਨੇ ਵਿੱਚ ਬਣਾ ਦਿਆਂਗੇ ਜੀ।

---

## ਲੜਾਈ ਦੇ ਮੈਦਾਨ ਦੀ ਸਾਂਭ-ਸੰਭਾਲ

*1276. ਸਰਦਾਰ ਵਿਰਸਾ ਸਿੰਘ ਵਲਟੋਹਾ : ਕੀ ਰੱਖਿਆ ਸੇਵਾਵਾਂ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਖੇਮਕਰਨ ਸੈਕਟਰ ਵਿੱਚ ਆਸਲ ਉਤਾੜ ਵਿਖੇ 1965 ਦੀ ਲੜਾਈ ਨਾਲ ਸਬੰਧਤ ਇਤਿਹਾਸਕ ਲੜਾਈ ਦੇ ਮੈਦਾਨ ਦੀ ਸਾਂਭ ਅਤੇ ਵਿਕਾਸ ਕਰਨ ਦਾ ਕੋਈ ਵਿਚਾਰ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਵੇਰਵਾ ਦਿੱਤਾ ਜਾਵੇ ?

ਸ਼੍ਰੀ ਤਿਕਸ਼ਨ ਸੂਦ (ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ) : ਜੀ ਹਾਂ, ਖੇਮਕਰਨ ਸੈਕਟਰ ਵਿਚ ਆਸਲ ਉਤਾੜ ਵਿਖੇ 1965 ਦੀ ਲੜਾਈ ਵਿਚ ਸ਼ਹੀਦ ਹੋਏ ਕੰਪਨੀ ਕੁਆਰਟਰ ਮਾਸਟਰ ਹਵਾਲਦਾਰ ਅਬਦੁੱਲ ਹਮੀਦ, ਪਰਮਵੀਰ ਚੱਕਰਾ (ਮਰਨ ਉਪਰੰਤ) ਦੀ ਯਾਦ ਵਿਚ ਮੈਮੋਰੀਅਲ ਬਣਾਇਆ ਹੋਇਆ ਹੈ, ਜਿਸ ਦਾ ਰੱਖ-ਰੱਖਾਵ ਹੈਡਕੁਆਟਰ, 7 ਇਨਫੈਂਟਰੀ ਡਿਵੀਜ਼ਨ, ਫਿਰੋਜ਼ਪੁਰ ਕਰਦੀ ਹੈ (ਖੇਮਕਰਨ ਉਸਦਾ ਓਪ੍ਰੇਸ਼ਨਲ ਏਰੀਆ ਹੈ)। ਇੱਕ ਹੋਰ ਵਾਰ ਮੈਮੋਰੀਅਲ ਸੁਕਆਡਰਨ ਲੀਡਰ ਰਾਮ ਕੁਮਾਰ ਉਪਲ ਅਤੇ ਹੋਰ ਸ਼ਹੀਦਾਂ ਦੀ ਯਾਦ ਵਿੱਚ ਆਸਲ ਉਤਾੜ ਕਮੇਟੀ ਦੁਆਰਾ ਬਣਾਇਆ ਹੋਇਆ ਹੈ। ਇਸ ਲੜਾਈ ਦੇ ਮੈਦਾਨ ਦੀ ਸਾਂਭ ਸੰਭਾਲ ਅਤੇ ਇਸ ਖੇਤਰ ਨੂੰ "ਟੂਰਿਜ਼ਮ ਸਪਾਟ" ਵਜੋਂ ਵਿਕਸਿਤ ਕਰਨ ਸਬੰਧੀ ਮਾਮਲਾ ਵਿਚਾਰ ਅਧੀਨ ਹੈ

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਜਿਹੜਾ ਤਾਂ ਸ਼ਹੀਦ ਅਬਦੁੱਲ ਹਮੀਦ ਮੈਮੋਰੀਅਲ ਬਣਾਇਆ ਗਿਆ ਹੈ, ਇਹ ਫੌਜ ਵੱਲੋਂ ਬਣਾਇਆ ਗਿਆ ਹੈ। ਇਸ ਤੋਂ ਇਲਾਵਾ ਜਿਹੜਾ ਰਾਮ ਕੁਮਾਰ ਉਪਲ ਜਾਂ ਹੋਰ ਸ਼ਹੀਦਾਂ ਦੀ ਯਾਦ ਵਿੱਚ ਸਮਾਰਕ ਬਣਾਇਆ ਹੈ ਜਾਂ ਮੈਮੋਰੀਅਲ ਬਣਾਇਆ ਹੈ, ਉਹ ਪਿੰਡ ਦੀ ਪੰਚਾਇਤ ਵੱਲੋਂ ਬਣਾਇਆ ਗਿਆ ਹੈ ਜਦ ਕਿ ਕੇਂਦਰ ਸਰਕਾਰ ਜਾਂ ਪੰਜਾਬ ਸਰਕਾਰ ਵੱਲੋਂ ਇਸ ਪਾਸੇ ਕੁਝ

[ਸਰਦਾਰ ਵਿਰਸਾ ਸਿੰਘ ਵਲਟੋਹਾ]

ਨਹੀਂ ਕੀਤਾ ਗਿਆ। ਇਹ ਜੋ ਸ਼ਹੀਦੀ ਸਥਾਨ ਹੈ, ਇੱਥੇ 1965 ਦੀ ਜੰਗ ਵਿੱਚ ਪੰਜਾਬ ਅਤੇ ਹਿੰਦੁਸਤਾਨ ਦੀ ਰਖਵਾਲੀ ਕਰਦਿਆਂ ਕਈਆਂ ਨੇ ਬੜੀ ਗੌਰਵਮਈ ਸ਼ਹੀਦੀ ਦਿੱਤੀ ਸੀ। ਸਰਕਾਰ ਵੱਲੋਂ ਹੁਣ ਇਹ ਕਿਹਾ ਗਿਆ ਹੈ ਕਿ ਇਸ ਨੂੰ ਟੂਰਿਜ਼ਮ ਸਪਾਟ ਵਜੋਂ ਵਿਕਸਿਤ ਕਰਨ ਲਈ ਮਾਮਲਾ ਵਿਚਾਰ ਅਧੀਨ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੋ ਜਿਹੀ ਸਕੀਮ ਹੈ ਜਾਂ ਕਿਸ ਪ੍ਰਕਾਰ ਦਾ ਟੂਰਿਜ਼ਮ ਕਰੀਏਟ ਕੀਤਾ ਜਾਵੇਗਾ ? ਇਸ ਬਾਰੇ ਮੰਤਰੀ ਜੀ ਦੱਸਣ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਸ ਬਾਰੇ ਮੈਂਟੀਨੈਂਸ ਪੰਜਾਬ ਸਰਕਾਰ ਵੱਲੋਂ ਕੀਤੀ ਜਾਂਦੀ ਹੈ ਅਤੇ ਇਨ੍ਹਾਂ ਦੋਵੇਂ ਮੈਮੋਰੀਅਲਾਂ ਤੇ ਕੀਤੀ ਜਾਂਦੀ ਹੈ। ਜਿਵੇਂ ਬਿਜਲੀ ਦੇ ਖਰਚੇ ਹਨ ਆਦਿ। ਇਸ ਤਰ੍ਹਾਂ ਪੰਜਾਬ ਸਰਕਾਰ ਪੰਚਾਇਤ ਨਾਲ ਮਿਲਕੇ ਦੇਖਭਾਲ ਕਰ ਰਹੀ ਹੈ। ਮਾਨਯੋਗ ਮੰਤਰੀ ਸੇਖਵਾਂ ਜੀ ਆਪ ਇੱਥੇ ਨਹੀਂ ਹਨ। ਇਹ ਇੱਕ ਬਹੁਤ ਇੰਪਾਰਟੈਂਟ ਸਪਾਟ ਹੈ। 7 ਸਤੰਬਰ, 1965 ਨੂੰ ਪਾਕਿਸਤਾਨ ਨੇ ਬਹੁਤ ਜ਼ੋਰਦਾਰ ਹਮਲਾ ਕੀਤਾ ਤੇ ਖੇਮਕਰਨ ਸੈਕਟਰ ਨੂੰ 10 ਸਤੰਬਰ, 1965 ਵਿੱਚ ਆਪਣੇ ਕਬਜ਼ੇ ਵਿੱਚ ਲੈ ਲਿਆ। ਫੌਜ ਦਾ ਰੋਲ ਮਾਡਲ ਬਣ ਚੁੱਕੇ ਅਬਦੁੱਲ ਹਮੀਦ ਨੇ ਪਾਕਿਸਤਾਨ ਫੌਜ ਦੇ ਇੱਕਲਿਆਂ ਤਿੰਨ ਟੈਂਕ ਬਰਬਾਦ ਕਰ ਦਿੱਤੇ ਔਰ, ਸਪੀਕਰ ਸਾਹਿਬ, ਸਾਡੀ ਫੌਜ ਨੇ ਉਥੇ ਮੌਕੇ ਤੇ 97 ਪੈਟਨ ਟੈਂਕ ਢਹਿਢੇਰੀ ਕਰ ਦਿੱਤੇ। ਇਸ ਨਾਲ ਪਾਕਿਸਤਾਨੀ ਫੌਜੀਆਂ ਦੇ ਹੌਸਲੇ ਪਸਤ ਹੋ ਗਏ ਤੇ ਉਹ ਵਾਪਸ ਚਲੇ ਗਏ। ਇਸ ਤੋਂ ਬਾਅਦ ਪੰਚਾਇਤ ਨੇ ਇੱਕ ਏਕੜ ਇੱਕ ਮਰਲਾ ਜ਼ਮੀਨ ਦਾਨ ਦਿੱਤੀ ਜਿਸ ਤੇ ਇਹ ਵਾਰ ਮੈਮੋਰੀਅਲ ਬਣਾਇਆ ਗਿਆ। ਇਸ ਵਾਸਤੇ ਪੈਸੇ ਸ਼ੋਸਲ ਸਿਕਿਓਰਟੀ ਫੰਡਜ਼ ਵਿੱਚੋਂ ਦਿੱਤੇ ਗਏ। ਦੂਜਾ ਵਾਰ ਮੈਮੋਰੀਅਲ ਦੋ ਕੈਨਾਲ ਜਗ੍ਹਾ ਤੇ ਰਾਮ ਕੁਮਾਰ ਉਪਲ, ਸੁਕੈਅਡਰਨ ਲੀਡਰ ਦੀ ਯਾਦ ਵਿੱਚ ਬਣਾਇਆ ਗਿਆ ਹੈ। ਇਸ ਤੋਂ ਇਲਾਵਾ ਜਿਹੜੀ ਜਗ੍ਹਾ ਬੈਟਲ ਫੀਲਡ ਹੈ, ਉਸ ਨੂੰ ਡਿਵੈਲਪ ਕਰਨ ਦੀ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ। ਦੁਨੀਆਂ ਵਿੱਚ ਹੋਰ ਵੀ ਜਗ੍ਹਾ ਤੇ ਐਸੇ ਬੈਟਲ ਫੀਲਡ ਹਨ ਜਿੱਥੇ ਇੰਪਾਰਟੈਂਟ ਬੈਟਲਜ਼ ਹੋਈਆਂ ਹਨ, ਉਨ੍ਹਾਂ ਨੂੰ ਟੂਰਿਜ਼ਮ ਸਪਾਟ ਵਜੋਂ ਵਿਕਸਿਤ ਕੀਤਾ ਗਿਆ ਹੈ। ਇਸ ਕਰਕੇ ਉਥੇ ਵੀ ਇਹੋ ਜਿਹੀ ਯੋਜਨਾ ਵਿਚਾਰ ਅਧੀਨ ਹੈ। ਮੈਂ ਇਹ ਨਹੀਂ ਕਹਿ ਸਕਦਾ ਕਿ ਇਸ ਦਾ ਅਸਲੀ ਰੂਪ ਕਿਹੋ ਜਿਹਾ ਹੋਵੇਗਾ ਪਰ ਉਥੇ ਲੜਾਈ ਦਾ ਦ੍ਰਿਸ਼ ਦਿਖਾਇਆ ਜਾਵੇਗਾ ਜੋ ਉਸ ਸਮੇਂ ਮੌਕੇ ਤੇ ਲੜਾਈ ਹੋਈ। ਇਸ ਵਾਸਤੇ ਪੰਜਾਬ ਸਰਕਾਰ ਪ੍ਰਯਤਨ ਕਰ ਰਹੀ ਹੈ।

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਦਾ ਧੰਨਵਾਦੀ ਹਾਂ ਕਿ ਸਰਕਾਰ ਇਸ ਨੂੰ ਟੂਰਿਜ਼ਮ ਸਪਾਟ ਵਜੋਂ ਵਿਕਸਿਤ ਕਰ ਰਹੀ ਹੈ ਪਰ ਮੈਮੋਰੀਅਲ ਦੀ ਸਾਂਭ ਸੰਭਾਲ ਵਾਸਤੇ ਪੈਸੇ ਨਹੀਂ ਦਿੱਤੇ ਜਾਂਦੇ। ਮੰਤਰੀ ਸਾਹਿਬ ਆਪ ਮੌਜੂਦ ਨਹੀਂ ਹਨ। ਸੂਦ ਸਾਹਿਬ ਜਵਾਬ ਦੇ ਰਹੇ ਹਨ। ਇਸ ਲਈ ਸ਼ਾਇਦ ਇਹ ਨਾ ਦੱਸ ਸਕਣ। ਪਿਛਲੇ ਸਮੇਂ ਵਿੱਚ ਉਥੇ ਕੋਈ ਪੈਸਾ ਨਹੀਂ ਆਇਆ। ਸਪੀਕਰ ਸਾਹਿਬ, ਉਥੇ 9 ਸਤੰਬਰ ਨੂੰ ਸਾਲਾਨਾ ਜੋੜ ਮੇਲਾ ਵੀ ਲੱਗਦਾ ਹੈ। ਇਹ ਗ੍ਰਾਮ ਪੰਚਾਇਤ ਵੱਲੋਂ ਮਨਾਇਆ ਜਾਂਦਾ ਹੈ। ਸਰਕਾਰ ਵੱਲੋਂ ਇਸ ਬਾਰੇ ਕੁਝ ਵੀ ਨਹੀਂ ਦਿੱਤਾ ਗਿਆ। ਕੀ ਮੰਤਰੀ ਜੀ ਦੱਸਣਗੇ ਕਿ ਅੱਗੇ ਵਾਸਤੇ ਇਸ ਦਾ ਪ੍ਰਬੰਧ ਕੀਤਾ ਜਾਵੇਗਾ ਤਾਂ ਕਿ ਮੈਮੋਰੀਅਲ ਦੀ ਸਾਂਭ ਸੰਭਾਲ ਹੋ ਸਕੇ? ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਜੋ ਸ਼ਹੀਦਾਂ ਦੀ ਯਾਦ ਵਿਚ ਮੇਲਾ ਮਨਾਇਆ ਜਾਂਦਾ ਹੈ, ਕੀ ਉਸ ਵਾਸਤੇ ਵੀ ਸਰਕਾਰ ਕੰਟਰੀਬਿਊਟ ਕਰੇਗੀ ?

ਮੰਤਰੀ : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਅੱਛੇ ਸੁਝਾਓ ਦਿੱਤੇ ਹਨ। ਇਸ ਤੇ ਜ਼ਰੂਰ ਵਿਚਾਰ ਕਰ ਲਵਾਂਗੇ।

ਸਰਦਾਰ ਬਿਕਰਮ ਸਿੰਘ ਮਜੀਠੀਆ : ਸਪੀਕਰ ਸਾਹਿਬ, ਇਸ ਬਾਰੇ ਮੰਤਰੀ ਜੀ ਵਿਸ਼ਵਾਸ ਦੇਣ ਕਿ ਇਸ ਤੇ ਜ਼ਰੂਰ ਵਿਚਾਰ ਕਰ ਲਿਆ ਜਾਵੇਗਾ।

ਮਾਨਯੋਗ ਸਪੀਕਰ : ਇਨ੍ਹਾਂ ਨੇ ਵਿਸ਼ਵਾਸ ਦੇ ਦਿੱਤਾ ਹੈ।

ਸਰਦਾਰ ਬਿਕਰਮ ਸਿੰਘ ਮਜੀਠੀਆ : ਸਪੀਕਰ ਸਾਹਿਬ, ਵਿਸ਼ਵਾਸ ਨਹੀਂ ਆਇਆ। ਇਸਦਾ ਵਿਸ਼ਵਾਸ ਦਿਵਾਇਆ ਜਾਵੇ।

ਮੰਤਰੀ : ਸਪੀਕਰ ਸਾਹਿਬ, ਸਵਾਲ ਤਾਂ ਬਾਅਦ ਵਿਚ ਆਇਆ ਹੈ ਪਰ ਸਰਕਾਰ ਤਾਂ ਇਸ ਬਾਰੇ ਪਹਿਲਾਂ ਹੀ ਜਾਗਰੂਕ ਹੈ। ਮੈਂ ਪਹਿਲਾਂ ਹੀ ਦੱਸਿਆ ਹੈ ਕਿ ਟੂਰਿਸਟ ਸਪਾਟ ਬਣਾਉਣ ਦੀ ਤਜਵੀਜ਼ ਪਹਿਲਾਂ ਹੀ ਵਿਚਾਰ ਅਧੀਨ ਹੈ।

---

## ਨਿਹਾਲ ਸਿੰਘ ਵਾਲਾ ਨੂੰ ਨਗਰ ਪੰਚਾਇਤ ਦਾ ਦਰਜਾ

*1337. ਸਰਦਾਰ ਅਜੀਤ ਸਿੰਘ ਸ਼ਾਂਤ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਿਹਾਲ ਸਿੰਘ ਵਾਲਾ ਨੂੰ ਨਗਰ ਪੰਚਾਇਤ ਦਾ ਦਰਜਾ ਦੇਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤੱਕ ਕਰ ਦਿੱਤਾ ਜਾਵੇਗਾ ?

ਸ਼੍ਰੀ ਮਨੋਰੰਜਨ ਕਾਲੀਆ : ਸ਼੍ਰੀਮਾਨ ਜੀ, ਇਸ ਸਮੇਂ ਨਿਹਾਲ ਸਿੰਘ ਵਾਲਾ ਨੂੰ ਨਗਰ ਪੰਚਾਇਤ ਦਾ ਦਰਜਾ ਦੇਣ ਸਬੰਧੀ ਕੋਈ ਤਜਵੀਜ਼ ਨਹੀਂ ਹੈ।

ਸਰਦਾਰ ਅਜੀਤ ਸਿੰਘ ਸ਼ਾਂਤ : ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਜੋ ਕਸਬਾ ਨਿਹਾਲ ਸਿੰਘ ਵਾਲਾ ਹੈ, ਉਹ ਤਹਿਸੀਲ ਹੈਡਕੁਆਰਟਰ ਹੈ ਅਤੇ ਲੋਕਾਂ ਦੀ ਭਾਰੀ ਮੰਗ ਹੈ ਕਿ ਇਸ ਦੀ 10,000 ਤੋਂ ਉੱਪਰ ਆਬਾਦੀ ਹੋਣ ਕਰਕੇ ਇਸ ਨੂੰ ਨਗਰ ਪੰਚਾਇਤ ਜ਼ਰੂਰ ਬਣਾ ਦਿੱਤਾ ਜਾਵੇ। ਉਸ ਦੇ ਨੇੜੇ ਬੱਧਨੀ ਕਲਾਂ ਨਗਰ ਪੰਚਾਇਤ ਬਣੀ ਹੋਈ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਤੇ ਗੌਰ ਕੀਤਾ ਜਾਵੇ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਪੰਜਾਬ ਮਿਉਂਸਿਪਲ ਐਕਟ, 1911 ਦੇ ਤਹਿਤ ਕਰਾਈਟੇਰੀਆ ਲੇਡ ਹੈ, ਉਸ ਦੇ ਤਹਿਤ ਅਸੀਂ ਵਿਚਾਰ ਕਰ ਲਵਾਂਗੇ।

ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਮੇਰੇ ਮਨ ਵਿੱਚ ਇੱਕ ਰੋਸ ਰਹਿ ਜਾਣਾ ਸੀ, ਮੈਂ ਪਰਸੋਂ ਤੋਂ ਦੇਖ ਰਿਹਾ ਹਾਂ। ਤੁਸੀਂ ਸਦਨ ਵਿੱਚ ਸਵਾਲ ਲਗਵਾਉਂਦੇ ਹੋ, ਸਰਕਾਰ ਦਾ ਇੰਨਾ ਖਰਚਾ ਹੁੰਦਾ ਹੈ। ਇੰਨਾ ਕੁ ਤਾਂ ਹੱਕ ਮੈਂਬਰ ਦਾ ਹੈ, ਮੈਂਬਰ ਕੋਲ ਇਹੀ ਮਾਧਿਅਮ ਹੈ, ਜਿਸ ਦੇ ਜ਼ਰੀਏ ਪੰਜਾਬ ਦੇ ਲੋਕਾਂ ਦੀ, ਹਲਕੇ ਦੀ ਗੱਲ ਇੱਥੇ ਰੱਖ ਸਕਦਾ ਹੈ। ਸਵਾਲ ਲੱਗਣ ਤੋਂ ਬਾਅਦ......

ਮਾਨਯੋਗ ਸਪੀਕਰ : ਇਹ ਕੋਈ ਸਪਲੀਮੈਂਟਰੀ ਹੈ ?

**ਸਰਦਾਰ ਰਣਦੀਪ ਸਿੰਘ ਨਾਭਾ** : ਪਰਸੋਂ ਮੱਖਣ ਸਿੰਘ ਦੇ ਅਤੇ ਆਪੋਜ਼ੀਸ਼ਨ ਦੇ ਤਿੰਨ ਸਵਾਲ ਲੱਗੇ ਸੀ ਅਤੇ ਤਿੰਨ ਸਵਾਲਾਂ ਦਾ ਜਵਾਬ ਆ ਗਿਆ। ਸਪੀਕਰ ਸਾਹਿਬ, ਤੁਸੀਂ ਘੱਟੋ-ਘੱਟ ਇੰਨਾ ਇਨਸ਼ਿਓਰ ਕਰ ਸਕਦੇ ਹੋ ਕਿ ਸਾਡੇ ਵਜ਼ੀਰ ਮੈਂਬਰ ਦੀ ਸੰਤੁਸ਼ਟੀ ਤਾਂ ਕਰਵਾ ਸਕਣ ਅਤੇ ਇਹ 'ਨਾਂਹ ਜੀ' ਦੇ ਨਾਲ ਕਾਰਨ ਤਾਂ ਦੇ ਸਕਣ।

**ਮਾਨਯੋਗ ਸਪੀਕਰ** : ਜਵਾਬ ਦੇਣ ਵਾਲੇ ਉਹ ਹਨ ਅਤੇ ਸਵਾਲ ਕਰਨ ਵਾਲੇ ਤੁਸੀਂ ਹੋ। ਮੇਰੀ ਜਿਥੋਂ ਤੱਕ ਜ਼ਿੰਮੇਂਵਾਰੀ ਹੈ, ਉਸੱ ਨੂੰ ਤੁਸੀਂ ਕੁਐਸ਼ਚਨ ਨਹੀਂ ਕਰ ਸਕਦੇ ਅਤੇ ਮੈਂ ਉਹ ਨਿਭਾਉਣ ਦਾ ਯਤਨ ਕਰਦਾ ਹਾਂ। ਪਲੀਜ਼ ਬੈਠੋ।

**ਸਰਦਾਰ ਰਣਦੀਪ ਸਿੰਘ ਨਾਭਾ** : ਜਵਾਬ ਨਾਂਹ ਵਿੱਚ ਆਇਆ ਸੀ, ਮੈਂ ਤਾਂ ਤੁਹਾਨੂੰ ਕਿਹਾ ਹੈ।

**ਮਾਨਯੋਗ ਸਪੀਕਰ** : ਬੈਠੋ ਜੀ। ਤੁਹਾਡੀ ਬੇਨਤੀ ਮੈਂ ਸੁਣ ਲਈ ਹੈ। ਅਗਲਾ ਸਵਾਲ।

---

## ਜਾਰੀ ਕੀਤੇ ਜਾਬ ਕਾਰਡਾਂ ਦੀ ਗਿਣਤੀ

***1465. ਸ਼੍ਰੀ ਸੁਨੀਲ ਕੁਮਾਰ ਜਾਖੜ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਜ਼ਿਲ੍ਹਾ-ਵਾਰ ਜਾਰੀ ਕੀਤੇ ਗਏ ਜਾਬ ਕਾਰਡਾਂ ਦੀ ਮਿਤੀ ਅੰਤ ਤੱਕ ਕੁੱਲ ਗਿਣਤੀ ਕਿੰਨੀ ਹੈ।

(ਅ) ਸਾਲ 2007-08, 2008-09 ਅਤੇ 2009-10 ਦੇ ਦੌਰਾਨ ਰਾਜ ਸਰਕਾਰ ਦੁਆਰਾ ਕੇਂਦਰ ਸਰਕਾਰ ਤੋਂ ਨਰੇਗਾ ਅਧੀਨ ਸਾਲ-ਵਾਰ ਕਿੰਨੇ ਫੰਡਜ਼ ਪ੍ਰਾਪਤ ਕੀਤੇ ਗਏ ਹਨ ;

(ੲ) ਉਪਰੋਕਤ ਭਾਗ (ਅ) ਵਿੱਚ ਵਰਣਿਤ ਫੰਡਾਂ ਵਿਚੋਂ ਕਾਮਿਆਂ, ਸਮੱਗਰੀ ਅਤੇ ਪ੍ਰਸ਼ਾਸਨਿਕ ਮਾਮਲਿਆਂ ਉੱਤੇ ਵੱਖ-ਵੱਖ ਖਰਚ ਦੇ ਉਪਰੋਕਤ ਵਰਣਿਤ ਸਾਲਾਂ ਲਈ ਸਾਲ-ਵਾਰ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ,

(ੳ) ਰਾਜ ਵਿੱਚ ਨਰੇਗਾ ਸਕੀਮ ਅਧੀਨ ਹੁਣ ਤੱਕ ਕੁੱਲ 680699 ਜੌਬ ਕਾਰਡ ਜਾਰੀ ਕੀਤੇ ਗਏ ਹਨ, ਜਿਨ੍ਹਾਂ ਦੀ ਜ਼ਿਲ੍ਹਾਵਾਰ ਰਿਪੋਰਟ ਝੰਡੀ "ੳ" ਤੇ ਰੱਖੀ ਗਈ ਹੈ।

(ਅ) ਭਾਰਤ ਸਰਕਾਰ ਵੱਲੋਂ ਸਾਲ 2007-08, 2008-09 ਅਤੇ 2009-10 ਫਰਵਰੀ ਅੰਤ ਤੱਕ ਰਾਜ ਸਰਕਾਰ ਨੂੰ ਕ੍ਰਮਵਾਰ ਕੁੱਲ 2819.47 ਲੱਖ ਰੁਪਏ, 6910.89 ਲੱਖ ਰੁਪਏ ਅਤੇ 10561.33 ਲੱਖ ਰੁਪਏ ਪ੍ਰਾਪਤ ਹੋਏ ਹਨ।

(ੲ) ਸਾਲ 2007-08 ਵਿੱਚ ਮਜ਼ਦੂਰੀ ਉੱਤੇ 1939.67 ਲੱਖ ਰੁਪਏ, ਸਮੱਗਰੀ ਉੱਤੇ 1016.57 ਲੱਖ ਰੁਪਏ ਅਤੇ ਪ੍ਰਸ਼ਾਸਨਿਕ ਕੰਮਾਂ ਉਤੇ 48.05 ਲੱਖ ਰੁਪਏ ਖਰਚ ਕੀਤੇ ਗਏ ਹਨ।

ਸਾਲ 2008-09 ਵਿੱਚ ਮਜ਼ਦੂਰੀ ਉੱਤੇ 4417.43 ਲੱਖ ਰੁਪਏ, ਸਮੱਗਰੀ ਉੱਤੇ 2338.53 ਲੱਖ ਰੁਪਏ ਅਤੇ ਪ੍ਰਸ਼ਾਸਨਿਕ ਕੰਮਾਂ ਉੱਤੇ 421.72 ਲੱਖ ਰੁਪਏ ਖਰਚ ਕੀਤੇ ਗਏ ਹਨ।

ਸਾਲ 2009-10 ਵਿੱਚ ਮਜ਼ਦੂਰੀ ਉੱਤੇ 7070.72 ਲੱਖ ਰੁਪਏ, ਸਮੱਗਰੀ ਉੱਤੇ 3501.82 ਲੱਖ ਰੁਪਏ ਅਤੇ ਪ੍ਰਸ਼ਾਸਨਿਕ ਕੰਮਾਂ ਉੱਤੇ 489.26 ਲੱਖ ਰੁਪਏ ਖਰਚ ਕੀਤੇ ਗਏ ਹਨ।

**ਝੰਡੀ "ੳ"**

ਰਾਜ ਵਿੱਚ ਨਰੇਗਾ ਅਧੀਨ ਹੁਣ ਤੱਕ ਜਾਰੀ ਕੀਤੇ ਗਏ ਜੌਬ ਕਾਰਡਾਂ ਦੀ ਸੂਚੀ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਜਾਰੀ ਕੀਤੇ ਗਏ ਜਾਬ ਕਾਰਡਾਂ ਦੀ ਗਿਣਤੀ |
|---|---|---|
| 1 | ਹੁਸ਼ਿਆਰਪੁਰ | 65106 |
| 2 | ਅੰਮ੍ਰਿਤਸਰ | 48682 |
| 3 | ਜਲੰਧਰ | 27720 |
| 4 | ਨਵਾਂ ਸ਼ਹਿਰ | 19369 |
| 5 | ਬਰਨਾਲਾ | 19312 |
| 6 | ਬਠਿੰਡਾ | 33288 |
| 7 | ਫਰੀਦਕੋਟ | 14081 |
| 8 | ਫਤਹਿਗੜ੍ਹ ਸਾਹਿਬ | 22208 |
| 9 | ਫਿਰੋਜ਼ਪੁਰ | 79073 |
| 10 | ਗੁਰਦਾਸਪੁਰ | 55800 |
| 11 | ਕਪੂਰਥਲਾ | 15690 |
| 12 | ਲੁਧਿਆਣਾ | 37755 |
| 13 | ਮਾਨਸਾ | 40425 |
| 14 | ਮੋਗਾ | 26227 |
| 15 | ਮੁਕਤਸਰ | 39583 |
| 16 | ਪਟਿਆਲਾ | 27962 |
| 17 | ਰੂਪ ਨਗਰ | 16831 |
| 18 | ਸੰਗਰੂਰ | 31345 |
| 19 | ਐਸ.ਏ.ਐਸ. ਨਗਰ | 17509 |
| 20 | ਤਰਨ ਤਾਰਨ | 42733 |
| | ਕੁੱਲ ਜੋੜ : | 680699 |

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਅੰਕੜਿਆਂ ਮੁਤਾਬਿਕ ਪੰਜਾਬ ਦੇ ਵਿੱਚ 6 ਲੱਖ 80 ਹਜ਼ਾਰ ਤੋਂ ਜ਼ਿਆਦਾ ਜੌਬ ਕਾਰਡ ਬਣੇ ਹਨ ਜਿਨ੍ਹਾਂ ਤੇ ਇਸ ਸਾਲ ਤਕਰੀਬਨ 110 ਕਰੋੜ ਰੁਪਿਆ, ਇਨਕਲੂਡਿੰਗ ਲਾਸਟ ਈਅਰ ਓਵਰ ਡਿਊ, ਇਨ੍ਹਾਂ ਨੇ ਖਰਚ ਕੀਤੇ ਹਨ। ਜੇਕਰ ਦੇਖੀਏ ਤਾਂ ਇਸ ਹਿਸਾਬ ਨਾਲ ਸਾਰੇ ਕਾਰਡ ਹੋਲਡਰਾਂ ਨੂੰ ਜੋ ਮਜ਼ਦੂਰੀ ਮਿਲੀ ਹੈ, ਉਹ 10 ਦਿਨ ਦੀ ਦਿਹਾੜੀ ਨਹੀਂ ਬਣਦੀ। ਮੰਤਰੀ ਜੀ ਅਤੇ ਸਰਕਾਰ ਵੱਲੋਂ ਇਹ ਪਲੀਅ ਬਾਰ-ਬਾਰ ਲਈ ਜਾਂਦੀ ਹੈ ਕਿ ਪੰਜਾਬ ਦਾ ਮਜ਼ਦੂਰ ਜਿਹੜਾ ਹੈ, ਉਹ ਇਸ ਦਿਹਾੜੀ ਤੇ ਕੰਮ ਕਰਨ ਨੂੰ ਤਿਆਰ ਨਹੀਂ ਹੈ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੀ ਨਾਲੇਜ ਵਿੱਚ ਹੈ ਕਿ ਹਰ ਤਹਿਸੀਲ ਵਿੱਚ, ਹਰ ਡਿਸਟ੍ਰਿਕਟ ਵਿੱਚ ਧਰਨੇ ਹੋਏ ਹਨ ? ਇਨਫੈਕਟ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਦੇ ਜਲਾਲਾਬਾਦ ਹਲਕੇ ਦੇ ਇੰਚਾਰਜ ਸਿੱਧਵਾਂ ਨੂੰ 10 ਦਿਨ ਪਹਿਲਾਂ ਘੇਰਿਆ ਗਿਆ ਸੀ ਕਿ ਸਾਨੂੰ ਮਜ਼ਦੂਰੀ ਦਿਓ। ਕੀ ਵਜ੍ਹਾ ਹੈ ਕਿ 6 ਲੱਖ 80 ਹਜ਼ਾਰ ਅਗਰ ਜੌਬ ਕਾਰਡ ਬਣੇ ਹਨ, ਉਨ੍ਹਾਂ ਨੂੰ ਪੈਸੇ ਨਹੀਂ ਦਿੱਤੇ ਜਾ ਰਹੇ ? ਕੀ ਇਹ ਕਿਤੇ ਪ੍ਰਸ਼ਾਸ਼ਨਿਕ ਕਮਜ਼ੋਰੀ ਤਾਂ ਨਹੀਂ ? ਲੋਕਾਂ ਨੂੰ ਕੰਮ ਨਹੀਂ ਮਿਲ ਰਿਹਾ, ਇਹ ਕਹਿੰਦੇ ਹਨ ਕਿ ਦਿਹਾੜੀ ਘੱਟ ਹੋਣ ਕਰਕੇ ਕੰਮ ਨਹੀਂ ਕਰਦੇ। ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਪਾਸੇ 110 ਕਰੋੜ ਰੁਪਏ ਤੋਂ ਵਧਾ ਕੇ all of a sudden quantum jump, ਕੱਲ੍ਹ ਇਨ੍ਹਾਂ ਦਾ ਬਿਆਨ ਸੀ ਕਿ ਅਸੀਂ 1500 ਕਰੋੜ ਰੁਪਏ ਮੰਗੇ ਹਨ, since this is the demand based grant which is coming from the central government, ਉਸ ਦੇ ਵਿਚ ਏਨੀ ਡਿਸਕ੍ਰੀਪੈਂਸੀ ਕਿਉਂ ਹੈ ? ਇਹ ਇਕ ਪਾਸੇ ਕਹਿੰਦੇ ਹਨ ਕਿ ਕੋਈ ਸਾਡੇ ਪਾਸ ਕੰਮ ਕਰਨ ਨੂੰ ਤਿਆਰ ਨਹੀਂ ਹੈ ਅਤੇ ਇੱਕ ਪਾਸੇ ਸੈਂਟਰ ਸਰਕਾਰ ਦੇ ਪਾਸੋਂ 1500 ਕਰੋੜ ਰੁਪਿਆ ਮੰਗ ਲਿਆ ਹੈ। ਕੀ ਇਸ ਦੇ ਉਤੇ ਵਿਚਾਰ ਕਰਨਗੇ to look within themselves ਕਿ ਸਾਡੀ ਕੀ ਕਮਜ਼ੋਰੀ ਹੈ। ਲੋਕਾਂ ਨੂੰ ਕੰਮ ਕਿਉਂ ਨਹੀਂ ਮਿਲ ਰਿਹਾ ?

**ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ 6,80,000 ਦੇ ਲਗਭਗ ਕਾਰਡ ਬਣੇ ਹਨ ਉਸ ਦੇ ਮੁਤਾਬਿਕ ਹੀ 1415 ਕਰੋੜ ਰੁਪਏ ਦਾ ਪ੍ਰਵਾਨਿਤ ਜੋ ਬਜਟ ਹੈ, ਉਹ ਅਸੀਂ ਸੈਂਟਰ ਗੌਰਮਿੰਟ ਨੂੰ ਭੇਜਿਆ ਹੈ। ਉਸ ਦੇ ਵਿੱਚ ਇੱਕ ਪਰਿਵਾਰ ਨੂੰ 100 ਦਿਨ ਦਾ ਰੋਜ਼ਗਾਰ ਇਸ ਬਜਟ ਦੇ ਵਿਚ ਮਿਲ ਸਕੇਗਾ। ਪਿਛਲੀ ਵਾਰੀ ਜਾਬ ਕਾਰਡ ਹੀ ਘੱਟ ਸਨ, ਕੰਮ ਹੀ ਘੱਟ ਸੀ, ਰਕਮ ਹੀ ਘੱਟ ਸੀ (ਵਿਘਨ) ਪਹਿਲਾਂ ਮੇਰੀ ਗੱਲ ਸੁਣ ਲਵੋ। ਇਹ ਨਵੀਂ ਸਕੀਮ ਹੈ। ਮੁਆਫ ਕਰਨਾ ਕਿ ਜੇਕਰ ਇਸ ਦੇ ਬਾਰੇ ਮੈਂ ਕਹਿ ਦੇਵਾਂ ਕਿ ਇਸ ਦੇ ਵਿਚ 100 ਪ੍ਰਤੀਸ਼ਤ ਕਾਮਯਾਬੀ ਹੈ ਤਾਂ ਕਿਤੇ ਵੀ ਨਹੀਂ ਹੈ। ਮੈਂ ਦਿੱਲੀ ਵਿਖੇ ਮੀਟਿੰਗ ਅਟੈਂਡ ਕਰਕੇ ਆਇਆ ਹਾਂ ਅਤੇ ਉਥੇ ਆਪੋਜ਼ੀਸ਼ਨ ਪਾਰਟੀਆਂ ਦੇ ਬਹੁਤ ਵੱਡੇ-ਵੱਡੇ ਲੋਕ ਆਏ ਹੋਏ ਸਨ ਤਾਂ ਉਨ੍ਹਾਂ ਨੇ ਵੀ ਇਤਰਾਜ਼ ਕੀਤਾ ਸੀ ਕਿ ਜਿਹੜੀ ਨਰੇਗਾ ਸਕੀਮ ਹੈ ਇਹ ਠੀਕ ਤਰੀਕੇ ਦੇ ਨਾਲ ਨਹੀਂ ਚਲ ਰਹੀ ਹੈ। ਜਿਹੜਾ ਸੈਂਟਰ ਦੇ ਵਿਚ ਇਸ ਮਹਿਕਮੇ ਦਾ ਮੰਤਰੀ ਹੈ, ਉਸ ਨੇ ਵੀ ਇਹ ਗੱਲ ਮੰਨੀ ਹੈ। ਮੈਂ ਇਹ ਮੰਨ ਸਕਦਾ ਹਾਂ ਕਿ ਇਸ ਦੇ ਵਿਚ ਕਿਤੇ ਨਾ ਕਿਤੇ ਜ਼ਰੂਰ ਖਲਾਅ ਹੈ, ਫਾਊਲ ਪਲੇਅ ਵੀ ਹੋ ਸਕਦੀ ਹੈ। ਪਰ ਅਸੀਂ ਕੋਸ਼ਿਸ਼ ਕਰਕੇ ਜਿਹੜੀ 172 ਕਰੋੜ ਰੁਪਏ ਦੀ ਰਕਮ ਸੀ, ਉਸ ਨੂੰ ਵਧਾ ਕੇ ਐਤਕੀਂ 1415 ਕਰੋੜ ਰੁਪਏ ਦਾ ਪ੍ਰਵਾਨਿਤ ਬਜਟ ਤਿਆਰ ਕੀਤਾ ਹੈ। (ਥੰਪਿੰਗ) ਮੈਂ ਸੀ. ਐਮ. ਸਾਹਿਬ ਦਾ ਧੰਨਵਾਦੀ ਹਾਂ ਕਿਉਂਕਿ ਡਿਸਟ੍ਰਿਕਟ ਕੁਆਰਡੀਨੇਟਰ, ਡੀ.ਸੀ. ਹੈ

ਅਤੇ ਡੀ.ਸੀ. ਹੀ ਸਾਰੇ ਅੱਗੇ ਕੰਮ ਕਰਦਾ ਹੈ ਜਿਸ ਤਰ੍ਹਾਂ ਚੀਫ ਸੈਕਟਰੀ ਨਾਲ ਮੀਟਿੰਗਾਂ ਕਰਨਾ। ਅਸੀਂ ਬਹੁਤ ਵੱਡੇ ਉਪਰਾਲੇ ਕੀਤੇ ਹਨ ਅਤੇ ਬਹੁਤ ਵੱਧ ਬਜਟ ਬਣਾਇਆ ਹੈ ਅਤੇ ਇਸ ਸਾਲ ਨਰੇਗਾ ਦਾ ਕੰਮ ਬਹੁਤ ਵਧੀਆ ਤਰੀਕੇ ਦੇ ਨਾਲ ਚੱਲੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਹ ਇਨ੍ਹਾਂ ਦੀ ਗੱਲ ਠੀਕ ਹੈ ਕਿ ਇਹ ਨਵੀਂ ਸਕੀਮ ਹੈ ਪਰ ਮੇਰਾ ਮਤਲਬ ਤਾਂ ਇਨ੍ਹਾਂ ਦਾ ਇਸ ਗੱਲ ਵੱਲ ਧਿਆਨ ਦਿਵਾਉਣਾ ਸੀ ਕਿ ਇਸ ਦੇ ਵਿੱਚ ਐਡਮਨਿਸਟ੍ਰੇਟਿਵ ਲੈਪਸਿਜ਼ ਹਨ, ਜਿਸ ਕਰਕੇ ਇਹ ਇੰਪਲੀਮੈਂਟ ਨਹੀਂ ਹੋ ਰਹੀ। ਇਨ੍ਹਾਂ ਨੇ ਕਿਹਾ ਹੈ ਕਿ ਪਿਛਲੀ ਵਾਰੀ ਜਾਬ ਕਾਰਡ ਘੱਟ ਸਨ, ਪਿਛਲੀ ਵਾਰੀ ਵੀ ਪੰਜ ਲੱਖ ਤੋਂ ਜ਼ਿਆਦਾ ਜਾਬ ਕਾਰਡ ਸਨ ਅਤੇ 110 ਕਰੋੜ ਰੁਪਏ ਦੀ ਡਿਮਾਂਡ ਸੀ। ਇਸ ਦੇ ਬਾਵਜੂਦ ਜਿਹੜਾ ਇਨ੍ਹਾਂ ਨੇ ਆਖਰੀ ਜਵਾਬ ਦਿੱਤਾ ਹੈ ਅਤੇ ਖਰਚੇ ਵਾਈਜ਼ ਦੱਸਿਆ ਹੈ, ਉਸ ਦੇ ਵਿਚ ਜਿਹੜਾ ਐਡਮਨਿਸਟ੍ਰੇਟਿਵ ਖਰਚਾ ਹੈ ਉਹ ਬਾਕੀ ਰਾਜਾਂ ਦੇ ਨਾਲ ਜੇਕਰ ਕੰਪੇਅਰ ਕਰਕੇ ਵੇਖਿਆ ਜਾਵੇ ਤਾਂ ਪੰਜਾਬ ਦਾ ਸਾਰਿਆਂ ਨਾਲੋਂ ਜ਼ਿਆਦਾ ਹੈ। ਇਹ 3.62 ਪ੍ਰਤੀਸ਼ਤ ਹੈ ਅਤੇ ਰਾਜਸਥਾਨ ਦਾ 1.1 ਪ੍ਰਤੀਸ਼ਤ ਹੈ ਅਤੇ ਹਰਿਆਣੇ ਦਾ.....

**ਮਾਨਯੋਗ ਸਪੀਕਰ** : ਤੁਸੀਂ ਆਪਣੀ ਗੱਲ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਨ੍ਹਾਂ ਨੇ 110 ਕਰੋੜ ਰੁਪਏ ਦੇ ਵਿਚੋਂ ਮੈਟੀਰੀਅਲ ਦੇ ਉਤੇ 28 ਪ੍ਰਤੀਸ਼ਤ ਪੈਸਾ ਖਰਚ ਕਰ ਦਿੱਤਾ ਹੈ। ਮੇਰਾ ਸਵਾਲ ਹੈ ਕਿ ਕੀ ਇਹ ਇਸ ਦੇ ਉਤੇ ਗੌਰ ਕਰਨਗੇ ? ਇਨ੍ਹਾਂ ਨੇ ਬੱਠਲ ਤੇ ਕਹੀਆਂ ਤਾਂ ਸਾਰੀਆਂ ਖਰੀਦ ਲਈਆਂ ਹਨ ਪਰ ਕੰਮ ਕਿਸੇ ਨੂੰ ਨਹੀਂ ਦਿੱਤਾ। ਇਸ ਤੇ ਉਤੇ ਗੌਰ ਕਰਨ। ਇਨ੍ਹਾਂ ਨੇ ਜੋ ਸੈਂਟਰ ਦੇ ਮੰਤਰੀ ਦੀ ਗੱਲ ਕੀਤੀ ਹੈ, ਉਨ੍ਹਾਂ ਨੇ ਬਿਲਕੁਲ ਕਿਹਾ ਹੈ ਕਿ ਮੈਨੂੰ ਇਸ ਸਕੀਮ ਦੇ ਬਾਰੇ ਸੁਝਾਅ ਦਿਉ। ਇਹ ਠੀਕ ਹੈ ਕਿ ਇਹ ਨਵੀਂ ਸਕੀਮ ਹੈ। ਡਿਪਟੀ ਮੁੱਖ ਮੰਤਰੀ ਜੀ ਬੈਠੇ ਹਨ ਕੀ ਇਹ ਕੋਸ਼ਿਸ਼ ਕਰਨਗੇ ਕਿ ਉਨ੍ਹਾਂ ਨੇ ਦੂਜੀ ਥਾਂ ਦੇ ਉਤੇ ਮਾਰਜੀਨਲ ਫਾਰਮਰ, ਬੈਕਵਰਡ ਫਾਰਮਰ ਅਤੇ ਸ਼ਡਿਊਲਡ ਕਾਸਟ ਫਾਰਮਰ ਦੇ ਉਤੇ ਅਲਾਓ ਕਰ ਦਿੱਤਾ ਹੈ ਕਿ ਇਹ ਜਿਹੜੇ ਬੰਦੇ ਮਜ਼ਦੂਰੀ ਕਰਨਗੇ ਉਨ੍ਹਾਂ ਨੂੰ ਇਹ ਪੇਮੈਂਟ ਮਿਲੇਗੀ। Would the Punjab Government also consider recommending clubbing ? ਇਸ ਨੂੰ ਕਲੱਬ ਕਰਨ ਦੀ ਇਜਾਜ਼ਤ ਦਿੱਤੀ ਜਾਵੇ ਅਤੇ ਜੋ ਵੀ ਕਿਸਾਨ ਉਸ ਮਜ਼ਦੂਰ ਤੋਂ ਕੰਮ ਕਰਵਾਉਂਦਾ ਹੈ ਤਾਂ ਉਹ ਉਸ ਨੂੰ ਵਾਧੂ ਪੈਸੇ ਦੇਵੇਗਾ ਕਿਉਂਕਿ 123 ਰੁਪਏ ਤਾਂ ਸਰਕਾਰ ਦੇ ਦੇਵੇਗੀ ਤੇ ਆਪਾਂ ਕਹਿੰਦੇ ਹਾਂ ਕਿ ਉਸ ਦੀ ਦਿਹਾੜੀ 200 ਰੁਪਏ ਹੈ ਅਤੇ ਇਸ ਤਰ੍ਹਾਂ 123 ਰੁਪਏ ਸਰਕਾਰ ਦੇ ਦੇਵੇਗੀ ਅਤੇ ਬਾਕੀ ਦੀ ਰਕਮ ਕਿਸਾਨ ਦੇ ਦੇਵੇ। ਕੀ ਇਹ ਕਲੱਬਿੰਗ ਵਾਸਤੇ ਕੋਈ ਪਰਪੋਜ਼ਲ ਬਣਾ ਕੇ ਭੇਜਣਗੇ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ 123 ਰੁਪਏ ਦਿਹਾੜੀ ਹੈ ਉਸ ਨੂੰ ਅਸੀਂ 139 ਰੁਪਏ ਰਿਕੁਮੈਂਡ ਕਰਕੇ ਭੇਜਿਆ ਹੈ ਪਰ ਉਸ ਦੇ ਵਿੱਚ ਇਹ ਹੈ ਕਿ ਜਿਹੜੇ 123 ਤੋਂ 139 ਦੇ ਪੈਸੇ ਹਨ ਉਹ ਪੰਜਾਬ ਸਰਕਾਰ ਨੂੰ ਦੇਣੇ ਪੈਣਗੇ, ਉਹ ਸੈਂਟਰ ਗੌਰਮਿੰਟ ਨੇ ਨਹੀਂ ਦੇਣੇ ਕਿਉਂਕਿ ਉਹ ਤਾਂ ਸਿਰਫ 123 ਰੁਪਏ ਤੱਕ ਹੀ ਦਿੰਦੇ ਹਨ। ਜਿੱਥੋਂ ਤੱਕ ਇਨ੍ਹਾਂ ਨੇ ਜ਼ਿਮੀਦਾਰਾਂ ਦੇ ਖੇਤਾਂ ਵਿਚ ਜਿਹੜੇ ਲੋਕਾਂ ਦੇ ਕੰਮ ਕਰਨ ਦੀ ਗੱਲ ਕੀਤੀ ਹੈ, ਇਹ ਨਰੇਗਾ ਦੇ ਵਿੱਚ, ਨਵੀਂ ਸਕੀਮ ਦੇ ਵਿੱਚ ਉਨ੍ਹਾਂ ਨੇ ਪਾ ਲਿਆ ਹੈ ਕਿ ਇਹ ਲੋਕ ਉਥੇ ਵੀ ਕੰਮ ਕਰ ਸਕਣਗੇ, ਉਹ ਇਸੇ ਤਰੀਕੇ ਦੇ ਨਾਲ ਕਰ ਸਕਣਗੇ ਜਿਹੜੀਆਂ ਉਸ ਦੀਆਂ ਗਾਈਡ ਲਾਈਨਜ਼ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਹ ਬਹੁਤ ਅੱਛਾ ਹੈ। ਪਰ ਇਨ੍ਹਾਂ ਨੇ ਸਕੋਪ ਆਫ ਵਰਕ ਵਧਾਉਣ ਵਾਸਤੇ ਮਾਰਜੀਨਲ ਫਾਰਮਰਜ਼ ਨੂੰ ਅਲਾਓ ਕੀਤਾ ਹੈ, ਜਿਸ ਕਰਕੇ ਆਪਾਂ ਨੂੰ ਲੋਨ ਵੇਵਰ ਦਾ ਫਾਇਦਾ ਨਹੀਂ ਮਿਲਿਆ। ਇਹ ਉਸ ਤੋਂ ਫਾਲਤੂ ਹੈ। ਇਸ ਲਈ ਮੇਰੀ ਗੁਜਾਰਿਸ਼ ਹੈ....

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸ਼ਗਨ ਸਕੀਮ ਅਧੀਨ ਅਦਾਇਗੀ

*1471. **ਸ਼੍ਰੀ ਸੀਤਾ ਰਾਮ ਕਸ਼ਯਪ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦੀਨਾਨਗਰ ਹਲਕਾ ਜ਼ਿਲ੍ਹਾ ਗੁਰਦਾਸਪੁਰ ਵਿਖੇ ਅਕਤੂਬਰ, 2006 ਤੋਂ 31 ਮਾਰਚ, 2007 ਤੱਕ ਸ਼ਗਨ ਸਕੀਮ ਅਧੀਨ ਕਿੰਨੇ ਲਾਭ ਪਾਤਰਾਂ ਨੂੰ ਇਹ ਲਾਭ ਦਿੱਤਾ ਗਿਆ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਦੀਨਾਨਗਰ ਹਲਕਾ ਜ਼ਿਲ੍ਹਾ ਗੁਰਦਾਸਪੁਰ ਵਿਖੇ ਅਕਤੂਬਰ, 2006 ਤੋਂ 31 ਮਾਰਚ, 2007 ਤੱਕ ਸ਼ਗਨ ਸਕੀਮ ਤਹਿਤ 179 ਲਾਭਪਾਤਰ ਚੋਂ 24 ਲਾਭਪਾਤਰਾਂ ਨੂੰ 15,000/- ਰੁਪਏ ਪ੍ਰਤੀ ਲਾਭਪਾਤਰ ਦੇ ਹਿਸਾਬ ਨਾਲ ਲਾਭ ਦਿੱਤਾ ਗਿਆ ਸੀ ਅਤੇ 155 ਲਾਭ ਪਾਤਰਾਂ ਨੂੰ ਸਾਲ 2006-07 ਦੌਰਾਨ ਫੰਡਜ਼ ਘੱਟ ਰਲੀਜ਼ ਹੋਣ ਕਾਰਨ ਲਾਭ ਨਹੀਂ ਦਿੱਤਾ ਜਾ ਸਕਿਆ ਸੀ।

---

### ਕਲੰਡਰ ਅਤੇ ਡਾਇਰੀਆਂ ਦੀ ਛਪਾਈ ਦਾ ਖਰਚਾ

*1313. **ਸਰਦਾਰ ਰਿਪਜੀਤ ਸਿੰਘ ਬਰਾੜ** : ਕੀ ਛਪਾਈ ਤੇ ਲਿਖਣ ਸਮੱਗਰੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਨਵੇਂ ਸਾਲ ਦੇ ਕਲੰਡਰ ਅਤੇ ਡਾਇਰੀਆਂ ਛਪਵਾਉਣ ਉਤੇ ਰਾਜ ਸਰਕਾਰ ਨੇ ਮੌਜੂਦਾ ਸਾਲ ਵਿਚ ਕਿੰਨਾ ਖਰਚ ਕੀਤਾ ਹੈ;

(ਅ) ਉਕਤ ਵਰਣਿਤ ਦੀ ਛਪਵਾਈ ਲਈ ਠੇਕਾ ਦੇਣ ਲਈ ਕੀ ਵਿਧੀ ਅਪਣਾਈ ਗਈ ਸੀ ?

**ਸਰਦਾਰ ਹੀਰਾ ਸਿੰਘ ਗਾਬੜੀਆ** : ਸ਼੍ਰੀਮਾਨ ਜੀ, (ੳ) ਰਾਜ ਸਰਕਾਰ ਦਾ ਮੌਜੂਦਾ ਸਾਲ ਵਿੱਚ ਕਲੰਡਰ ਅਤੇ ਡਾਇਰੀਆਂ ਛਪਵਾਉਣ ਤੇ ਤਕਰੀਬਨ 52,75,474/- ਰੁਪਏ ਖਰਚ ਆਇਆ ਹੈ।

(ਅ) ਸੁਪਰ ਡੀਲੈਕਸ ਡਾਇਰੀਆਂ ਲਈ, ਪਾਕਿਟ ਡਾਇਰੀਆਂ ਦੀਆਂ ਜਿਲਦਾਂ ਲਈ ਅਤੇ ਵਾਲ ਕਲੰਡਰਾਂ ਨੂੰ ਪੱਤੀ ਲਗਾਉਣ ਲਈ ਰੇਟ ਮੰਗਣ ਹਿੱਤ ਅਖਬਾਰਾਂ ਵਿਚ ਇਸ਼ਤਿਹਾਰ ਦੇ ਕੇ ਟੈਂਡਰ ਮੰਗੇ ਗਏ ਸਨ। ਪ੍ਰਾਪਤ ਟੈਂਡਰਾਂ ਨੂੰ ਪ੍ਰੋਸੈੱਸ ਕਰਨ ਉਪਰੰਤ ਵਿਭਾਗ ਦੀ ਰਾਜ ਪੱਧਰੀ ਸਟੇਸ਼ਨਰੀ ਚੋਣ ਕਮੇਟੀ ਵੱਲੋਂ ਰੇਟ ਫਾਈਨਲ ਕਰਨ ਉਪਰੰਤ ਇਹ ਕੰਮ ਕਰਵਾਏ ਗਏ ਹਨ।

ਇਸ ਤੋਂ ਇਲਾਵਾ ਪਾਕਿਟ ਡਾਇਰੀ, ਮੇਜ਼ੀ ਡਾਇਰੀ, ਵਾਲ ਕਲੰਡਰ ਅਤੇ ਟੇਬਲ ਕਲੰਡਰ ਦੀ ਛਪਾਈ ਸਰਕਾਰੀ ਪ੍ਰੈੱਸਾਂ ਵਿੱਚ ਕੀਤੀ ਗਈ ਹੈ।

---

## ਅਰਬਨ ਇਨਫਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਅਧੀਨ ਜਲੰਧਰ ਸ਼ਹਿਰ ਲਈ ਫੰਡ

*1459. **ਸ਼੍ਰੀ ਕੇ. ਡੀ. ਭੰਡਾਰੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਰਬਨ ਇਨਫਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਅਤੇ ਮੀਡੀਅਮ ਟਾਊਨਜ਼, 2007 ਅਧੀਨ ਜਲੰਧਰ ਸ਼ਹਿਰ ਨੂੰ ਕਿੰਨੇ ਫੰਡ ਸਰਕਾਰ ਵੱਲੋਂ ਪ੍ਰਾਪਤ ਹੋਏ ਅਤੇ ਉਸ ਵਿਚੋਂ ਹੁਣ ਤੱਕ ਖਰਚੇ ਗਏ ਫੰਡਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਜਲੰਧਰ ਸ਼ਹਿਰ ਨੂੰ ਹੁਣ ਤੱਕ ਅਰਬਨ ਇਨਫਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਅਤੇ ਮੀਡੀਅਮ ਟਾਊਨਜ਼ ਤਹਿਤ 44.96 ਕਰੋੜ ਰੁਪਏ ਜਾਰੀ ਕੀਤੇ ਗਏ ਹਨ, ਜਿਸ ਦਾ ਵੇਰਵਾ ਹੇਠ ਅਨੁਸਾਰ ਹੈ :—

(ਕਰੋੜਾਂ ਵਿੱਚ)

| ਸਕੀਮ | ਕੰਪੋਨੈਂਟ | ਜਲੰਧਰ ਸ਼ਹਿਰ ਲਈ ਕੁੱਲ ਰਾਸ਼ੀ ਜੋ ਜਾਰੀ ਕੀਤੀ ਗਈ | ਖਰਚਾ |
|---|---|---|---|
| ਫੇਜ਼-I | ਸੀਵਰੇਜ਼ | 22.30 | 26.94 (ਵਾਧੂ ਖਰਚਾ ਨਗਰ ਨਿਗਮ ਵਲੋਂ ਕੀਤਾ ਗਿਆ) |
| ਫੇਜ਼-II | ਵਾਟਰ ਸਪਲਾਈ | 1.52 | 0.08 |
| | ਸੀਵਰੇਜ਼ | 21.14 | 2.70 |
| | ਕੁੱਲ | 44.96 | 29.72 |

---

## ਸਕੂਲ ਅਪਗਰੇਡ ਕਰਨਾ

*1321. ਸਰਦਾਰ ਇਕਬਾਲ ਸਿੰਘ ਝੂੰਦਾਂ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਕੂਲਾਂ ਨੂੰ ਅਪਗਰੇਡ ਕਰਨ ਦੀ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਵੇਰਵਾ ਦਿੱਤਾ ਜਾਵੇ ?

ਡਾਕਟਰ ਉਪਿੰਦਰਜੀਤ ਕੌਰ : ਹਾਂ ਜੀ। ਵੇਰਵਾ ਅਨੁਲੱਗ 'ੳ' ਵਿੱਚ ਦਿੱਤਾ ਗਿਆ ਹੈ।

### ਅਨੁਲੱਗ 'ੳ'

ਪੰਜਾਬ ਰਾਜ ਵਿੱਚ ਸਰਵ ਸਿੱਖਿਆ ਅਭਿਆਨ ਸਕੀਮ ਤਹਿਤ ਰਾਜ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਨੂੰ ਸਰਕਾਰੀ ਮਿਡਲ ਸਕੂਲ ਦੇ ਤੌਰ ਤੇ, ਅਤੇ ਰਾਸ਼ਟਰੀ ਮਾਧਮਿਕ ਸਿੱਖਿਆ ਅਭਿਆਨ ਸਕੀਮ ਤਹਿਤ ਸਰਕਾਰੀ ਮਿਡਲ ਸਕੂਲਾਂ ਨੂੰ ਹਾਈ ਸਕੂਲ ਦੇ ਤੌਰ ਤੇ ਅਪਗ੍ਰੇਡ ਕੀਤਾ ਜਾ ਰਿਹਾ ਹੈ। ਸਕੂਲ ਅਪਗ੍ਰੇਡੇਸ਼ਨ ਲਈ ਕਰਾਈਟੇਰੀਆ ਹੇਠ ਲਿਖੇ ਅਨੁਸਾਰ ਹੈ :—

**ਪ੍ਰਾਇਮਰੀ ਤੋਂ ਮਿਡਲ ਸਕੂਲ :**

(i) 3 ਕਿ.ਮੀ. ਦੇ ਘੇਰੇ ਅੰਦਰ ਕੋਈ ਹੋਰ ਮਿਡਲ, ਹਾਈ ਜਾਂ ਸੀ.ਸੈ. ਸਕੂਲ ਨਾ ਹੋਵੇ।

(ii) ਛੇਵੀਂ ਜਮਾਤ ਵਿੱਚ ਦਾਖਲ ਹੋਣ ਵਾਲੇ ਵਿਦਿਆਰਥੀਆਂ ਦੀ ਗਿਣਤੀ ਕਾਫੀ ਹੋਵੇ, ਪਰੰਤੂ ਵੀਹ ਤੋਂ ਘੱਟ ਨਾ ਹੋਵੇ।

**ਮਿਡਲ ਤੋਂ ਹਾਈ ਸਕੂਲ :**

(i) 5 ਕਿ.ਮੀ. ਦੇ ਘੇਰੇ ਅੰਦਰ ਕੋਈ ਹੋਰ ਹਾਈ ਜਾਂ ਸੀ.ਸੈ. ਸਕੂਲ ਨਾ ਹੋਵੇ।

(ii) ਨੌਵੀਂ ਜਮਾਤ ਵਿੱਚ ਦਾਖਲ ਹੋਣ ਵਾਲੇ ਵਿਦਿਆਰਥੀਆਂ ਦੀ ਗਿਣਤੀ ਕਾਫੀ ਹੋਵੇ, ਪਰੰਤੂ ਵੀਹ ਤੋਂ ਘੱਟ ਨਾ ਹੋਵੇ।

---

## ਆਂਗਣਵਾੜੀ ਸੈਂਟਰ ਖੋਲ੍ਹਣ ਲਈ ਕਸੌਟੀ

*1320. ਸਰਦਾਰ ਇਕਬਾਲ ਸਿੰਘ ਝੂੰਦਾਂ : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਨਵੇਂ ਖੋਲ੍ਹੇ ਗਏ ਆਂਗਣਵਾੜੀ ਸੈਂਟਰਾਂ ਦੀ ਚੋਣ ਲਈ ਕੀ ਕਸੌਟੀ ਅਪਣਾਈ ਗਈ ਹੈ ?

ਸ਼੍ਰੀ ਸਵਰਨਾ ਰਾਮ : ਭਾਰਤ ਸਰਕਾਰ ਦੀਆਂ ਗਾਈਡਲਾਈਨਜ਼ ਮਿਤੀ 11 ਅਪ੍ਰੈਲ, 2007 ਅਨੁਸਾਰ ਪੇਂਡੂ ਅਤੇ ਸ਼ਹਿਰੀ ਪ੍ਰੋਜੈਕਟਾਂ ਲਈ ਰਾਜ ਵਿਚ ਨਵੇਂ ਖੋਲ੍ਹੇ ਗਏ ਆਂਗਣਵਾੜੀ ਸੈਂਟਰਾਂ ਲਈ ਹੇਠ ਲਿਖੇ ਅਨੁਸਾਰ ਨਾਰਮ ਅਪਣਾਏ ਗਏ ਹਨ :—

ਰੂਰਲ/ਅਰਬਨ ਪ੍ਰੋਜੈਕਟਾਂ ਲਈ

| | | |
|---|---|---|
| 150—400 ਦੀ ਅਬਾਦੀ ਲਈ | .. | 1 ਮਿੰਨੀ ਆਂਗਣਵਾੜੀ ਸੈਂਟਰ |
| 400—800 ਦੀ ਅਬਾਦੀ ਲਈ | .. | 1 ਆਂਗਣਵਾੜੀ ਸੈਂਟਰ |
| 800—1600 ਦੀ ਅਬਾਦੀ ਲਈ | .. | 2 ਆਂਗਣਵਾੜੀ ਸੈਂਟਰ |
| 1600—2400 ਦੀ ਅਬਾਦੀ ਲਈ | .. | 3 ਆਂਗਣਵਾੜੀ ਸੈਂਟਰ |

ਇਸੇ ਤਰ੍ਹਾਂ ਅੱਗੇ ਨਵੇਂ ਆਂਗਣਵਾੜੀ ਸੈਂਟਰ ਖੋਲ੍ਹਣ ਲਈ 800 ਦੇ ਹਿਸਾਬ ਨਾਲ ਗਿਣਤੀ ਕੀਤੀ ਜਾਂਦੀ ਹੈ।

---

## ਪੈਨਸ਼ਨਾਂ ਦੀ ਅਦਾਇਗੀ

*1467 ਸ਼੍ਰੀ ਸੁਨੀਲ ਕੁਮਾਰ ਜਾਖੜ : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2008-09 ਅਤੇ 2009-10 ਦੌਰਾਨ ਰਾਜ ਸਰਕਾਰ ਦੁਆਰਾ ਬੁਢਾਪਾ, ਵਿਧਵਾ, ਅਪਾਹਜ ਅਤੇ ਯਤੀਮ ਬੱਚਿਆਂ ਲਈ ਪੈਨਸ਼ਨਾਂ ਦੇ ਲਾਭਪਾਤਰਾਂ ਨੂੰ ਸਾਲ-ਵਾਰ ਕੁੱਲ ਕਿੰਨੇ ਫੰਡਜ਼ ਜਾਰੀ ਕੀਤੇ ਗਏ ਹਨ ਅਤੇ ਕਿਸ ਮਿਤੀ ਤੱਕ ਲਾਭਪਾਤਰ ਆਪਣੀਆਂ ਬਣਦੀਆਂ ਪੈਨਸ਼ਨਜ਼ ਪ੍ਰਾਪਤ ਕਰ ਚੁੱਕੇ ਹਨ ;

(ਅ) ਮਿਤੀ 1 ਮਾਰਚ, 07 ਤੋਂ ਲੈ ਕੇ ਮਿਤੀ ਅੰਤ ਤੱਕ ਰਾਜ ਸਰਕਾਰ ਦੁਆਰਾ ਉਪਰੋਕਤ ਪੈਨਸ਼ਨਾਂ ਲਈ ਪ੍ਰਾਪਤ ਕੀਤੇ ਗਏ ਬਿਨੈ-ਪੱਤਰਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਕੇਸਾਂ ਦੀ ਜ਼ਿਲ੍ਹਾ-ਵਾਰ ਵੱਖ-ਵੱਖ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਉਕਤ ਪੈਨਸ਼ਨਾਂ ਮਨਜ਼ੂਰ ਕਰ ਦਿੱਤੀਆਂ ਗਈਆਂ ਹਨ ;

(ੲ) ਸਾਲ 2009 ਵਿਚ ਛਾਣ-ਬੀਣ ਦੌਰਾਨ ਰੱਦ ਕੀਤੀਆਂ ਗਈਆਂ ਪੈਨਸ਼ਨਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ?

ਸ਼੍ਰੀ ਸਵਰਨਾ ਰਾਮ : (ੳ) ਕ੍ਰਿਪਾ ਕਰਕੇ ਲੋੜੀਂਦੀ ਸੂਚਨਾ ਅਨੁਲੱਗ "ੳ" ਅਨੁਸਾਰ ਦੇਖੀ ਜਾਵੇ ਜੀ।

(ਅ) ਕ੍ਰਿਪਾ ਕਰਕੇ ਲੋੜੀਂਦੀ ਸੂਚਨਾ ਅਨੁਲੱਗ "ਅ" ਅਨੁਸਾਰ ਦੇਖੀ ਜਾਵੇ ਜੀ।

(ੲ) ਜ਼ਿਲ੍ਹਿਆਂ ਵਿਚ ਪੈਨਸ਼ਨਾਂ ਦੀ ਛਾਣ-ਬੀਣ ਸਬੰਧੀ ਪ੍ਰਕ੍ਰਿਆ ਚੱਲ ਰਹੀ ਹੈ।

ਅਨੁਲੱਗ "ੳ"

ਸਾਲ 2008-09 ਦੌਰਾਨ ਬੁਢਾਪਾ, ਵਿਧਵਾ, ਯਤੀਮ ਬੱਚਿਆਂ ਅਤੇ ਅਪਾਹਜਾਂ ਲਈ ਪੈਨਸ਼ਨਾਂ ਦੇ ਲਾਭਪਾਤਰਾਂ ਨੂੰ ਜਾਰੀ ਕੀਤੇ ਗਏ ਫੰਡਾਂ ਦਾ ਵੇਰਵਾ

(ਰਕਮ ਲੱਖਾਂ ਵਿਚ)

| ਲੜੀ ਨੰਬਰ | ਸਕੀਮ ਦਾ ਨਾਂ | ਜ਼ਾਰੀ ਕੀਤੀ ਰਾਸ਼ੀ |
|---|---|---|
| 1 | ਬੁਢਾਪਾ ਪੈਨਸ਼ਨ | 34933.55 |
| 2 | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ | 6063.21 |
| 3 | ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ | 2384.90 |
| 4 | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ | 3092.35 |
| | ਕੁੱਲ ਜੋੜ : | **46474.01** |

ਸਾਲ 2009-10 ਦੌਰਾਨ ਬੁਢਾਪਾ, ਵਿਧਵਾ, ਯਤੀਮ ਬੱਚਿਆਂ ਅਤੇ ਅਪਾਹਜਾਂ ਲਈ ਪੈਨਸ਼ਨਾਂ ਦੇ ਲਾਭਪਾਤਰਾਂ ਨੂੰ ਜਾਰੀ ਕੀਤੇ ਗਏ ਫੰਡਾਂ ਦਾ ਵੇਰਵਾ :--

(ਰਕਮ ਲੱਖਾਂ ਵਿਚ)

| ਲੜੀ ਨੰਬਰ | ਸਕੀਮ ਦਾ ਨਾਂ | ਜ਼ਾਰੀ ਕੀਤੀ ਰਾਸ਼ੀ (ਨਵੰਬਰ 2009 ਤੱਕ) |
|---|---|---|
| 1 | ਬੁਢਾਪਾ ਪੈਨਸ਼ਨ | 28924.16 |
| 2 | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ | 5014.09 |
| 3 | ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ | 2095.04 |
| 4 | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ | 2585.64 |
| | ਕੁੱਲ ਜੋੜ | **38618.93** |

ਲਾਭਪਾਤਰੀਆਂ ਨੂੰ ਮਹੀਨਾ ਨਵੰਬਰ, 2009 ਤੱਕ ਦੀ ਪੈਨਸ਼ਨ ਭੇਜੀ ਜਾ ਚੁੱਕੀ ਹੈ।

ਅਨੁਲੱਗ ਅ

ਮਿਤੀ 1 ਮਾਰਚ, 2007 ਤੋਂ ਲੈ ਕੇ ਮਿਤੀ ਅੰਤ ਤੱਕ ਬੁਢਾਪਾ, ਵਿਧਵਾ, ਆਸ਼ਰਿਤ ਬੱਚਿਆਂ ਅਤੇ ਅਪੰਗ ਵਿਅਕਤੀਆਂ ਲਈ ਪ੍ਰਾਪਤ ਕੀਤੇ ਅਤੇ ਮਨਜ਼ੂਰ ਕੀਤੇ ਬਿਨੈਪੱਤਰਾਂ ਦੀ ਜ਼ਿਲ੍ਹਾਵਾਰ ਅਤੇ ਸਕੀਮਵਾਰ ਗਿਣਤੀ।

| ਲੜੀ ਨੰਬਰ | ਜ਼ਿਲ੍ਹੇ ਦਾ ਨਾਂ | ਬੁਢਾਪਾ ਪੈਨਸ਼ਨ ਸਕੀਮ | | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ | | ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ | | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ | | ਕੁੱਲ ਜੋੜ | |
|---|---|---|---|---|---|---|---|---|---|---|---|
| | | ਪ੍ਰਾਪਤ | ਮਨਜ਼ੂਰ | ਪ੍ਰਾਪਤ | ਮਨਜ਼ੂਰ | ਪ੍ਰਾਪਤ | ਮਨਜ਼ੂਰ | ਪ੍ਰਾਪਤ | ਮਨਜ਼ੂਰ | ਪ੍ਰਾਪਤ | ਮਨਜ਼ੂਰ |
| 1 | ਅੰਮ੍ਰਿਤਸਰ | 83613 | 37582 | 15716 | 7540 | 12012 | 2334 | 5421 | 3191 | 116762 | 50647 |
| 2 | ਬਠਿੰਡਾ | 36932 | 16753 | 4823 | 2681 | 1958 | 1208 | 2498 | 1630 | 46211 | 22272 |
| 3 | ਫਰੀਦਕੋਟ | 13506 | 10080 | 1173 | 1040 | 593 | 518 | 626 | 549 | 15898 | 12187 |
| 4 | ਫਤਿਹਗੜ੍ਹ ਸਾਹਿਬ | 8729 | 6937 | 1523 | 1263 | 750 | 656 | 757 | 679 | 11759 | 9535 |
| 5 | ਫਿਰੋਜ਼ਪੁਰ | 29265 | 24810 | 3194 | 2604 | 3223 | 2774 | 1699 | 1206 | 37381 | 31394 |
| 6 | ਗੁਰਦਾਸਪੁਰ | 44376 | 33229 | 5946 | 4203 | 2693 | 1890 | 3061 | 2331 | 56076 | 41658 |
| 7 | ਹੁਸ਼ਿਆਰਪੁਰ | 23699 | 16706 | 4080 | 3719 | 2403 | 2161 | 2346 | 2118 | 32528 | 24704 |
| 8 | ਜਲੰਧਰ | 26587 | 18106 | 6064 | 4302 | 2052 | 1503 | 1991 | 1496 | 36694 | 25407 |
| 9 | ਕਪੂਰਥਲਾ | 11572 | 7657 | 2518 | 2142 | 1155 | 1003 | 982 | 811 | 16227 | 11613 |
| 10 | ਲੁਧਿਆਣਾ | 119604 | 84474 | 23225 | 17916 | 8696 | 5993 | 10866 | 8506 | 162391 | 116889 |

[ਸਮਾਜਿਕ ਸੁਰੱਖਿਆ ਮੰਤਰੀ]

| ਲੜੀ ਨੰਬਰ | ਜ਼ਿਲ੍ਹੇ ਦਾ ਨਾਂ | ਬੁਢਾਪਾ ਪੈਨਸ਼ਨ ਸਕੀਮ | | ਵਿਧਵਾ ਅਤੇ ਨਿਆਸਰਿਤ ਔਰਤਾਂ ਨੂੰ ਵਿੱਤੀ ਸਹਾਇਤਾ | | ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ | | ਅੰਗਹੀਣ ਵਿਅਕਤੀਆਂ ਨੂੰ ਵਿੱਤੀ ਸਹਾਇਤਾ | | ਕੁੱਲ ਜੋੜ | |
|---|---|---|---|---|---|---|---|---|---|---|---|
| | | ਪ੍ਰਾਪਤ | ਮਨਜ਼ੂਰ | ਪ੍ਰਾਪਤ | ਮਨਜ਼ੂਰ | ਪ੍ਰਾਪਤ | ਮਨਜ਼ੂਰ | ਪ੍ਰਾਪਤ | ਮਨਜ਼ੂਰ | ਪ੍ਰਾਪਤ | ਮਨਜ਼ੂਰ |
| 11 | ਮਾਨਸਾ | 29056 | 19585 | 2394 | 1661 | 1345 | 873 | 2007 | 1494 | 34802 | 23613 |
| 12 | ਮੋਗਾ | 19895 | 13518 | 2454 | 1692 | 1181 | 785 | 1582 | 1135 | 25112 | 17130 |
| 13 | ਮੁਕਤਸਰ | 30173 | 24731 | 3566 | 2810 | 1349 | 937 | 1252 | 956 | 36340 | 29434 |
| 14 | ਨਵਾਂ ਸ਼ਹਿਰ | 7499 | 5345 | 1280 | 1109 | 705 | 652 | 772 | 659 | 10256 | 7765 |
| 15 | ਪਟਿਆਲਾ | 48576 | 34522 | 6990 | 5209 | 2747 | 2005 | 4067 | 3149 | 62380 | 44885 |
| 16 | ਰੋਪੜ | 25006 | 18481 | 4037 | 3477 | 2390 | 2000 | 2924 | 2466 | 34357 | 26424 |
| 17 | ਸੰਗਰੂਰ | 42079 | 31647 | 4699 | 3456 | 2080 | 1452 | 3786 | 2881 | 52644 | 39436 |
| 18 | ਐਸ.ਏ.ਐਸ.ਨਗਰ | 9924 | 6498 | 1540 | 1243 | 801 | 600 | 1114 | 880 | 13379 | 9221 |
| 19 | ਤਰਨ-ਤਾਰਨ | 99324 | 66558 | 12645 | 8463 | 3174 | 1906 | 8393 | 5789 | 123536 | 82716 |
| | ਕੁੱਲ ਜੋੜ : | 709415 | 477219 | 107867 | 76530 | 51307 | 31250 | 56144 | 41931 | 924733 | 626930 |

## ਕੈਦੀਆਂ ਲਈ ਸਹੂਲਤਾਂ

*1292. ਸਰਦਾਰ ਰਿਪਜੀਤ ਸਿੰਘ ਬਰਾੜ : ਕੀ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੈਦੀਆਂ ਦੀ ਰਹਿਣੀ-ਬਹਿਣੀ ਵਿਚ ਸੁਧਾਰ ਲਿਆਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

ਸਰਦਾਰ ਹੀਰਾ ਸਿੰਘ ਗਾਬੜੀਆ : ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਦੀ ਯੋਗ ਅਗਵਾਈ ਹੇਠ 308 ਕਰੋੜ ਰੁਪਏ ਖਰਚ ਕਰਕੇ ਜੇਲ੍ਹਾਂ ਅਤੇ ਜੇਲ੍ਹਾਂ ਵਿੱਚ ਬੰਦ ਬੰਦੀਆਂ ਦੀ ਰਹਿਣੀ-ਬਹਿਣੀ ਵਿਚ ਸੁਧਾਰ ਲਿਆਉਣ ਲਈ ਕਈ ਕਦਮ ਚੁੱਕੇ ਗਏ ਹਨ, ਜਿਨ੍ਹਾਂ ਵਿਚੋਂ ਮੁੱਖ ਤੌਰ ਤੇ ਜੇਲ੍ਹਾਂ ਵਿਚ ਭੀੜ-ਭੜੱਕੇ ਨੂੰ ਘਟਾਉਣ ਲਈ ਪੰਜ ਨਵੀਆਂ ਮਾਡਰਨ ਜੇਲ੍ਹਾਂ ਬਣਾਈਆਂ ਜਾ ਰਹੀਆਂ ਹਨ ਅਤੇ ਬਾਕੀ ਜੇਲ੍ਹਾਂ ਵਿਚ ਨਵੀਆਂ ਬੈਰਕਾਂ ਦੀ ਉਸਾਰੀ ਵੀ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਵਰਤਮਾਨ ਸਮੇਂ ਦੀਆਂ ਜ਼ਰੂਰਤਾਂ ਨੂੰ ਮੁੱਖ ਰੱਖਦੇ ਹੋਏ ਕੈਦੀਆਂ ਨੂੰ ਵੱਖ-ਵੱਖ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ।

---

## ਸੜਕ ਹਾਦਸਿਆਂ ਦੀ ਗਿਣਤੀ

*1351. ਸਰਦਾਰ ਈਸ਼ਰ ਸਿੰਘ : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਸਾਲ 2007-08 ਤੋਂ 2009-10 ਦੌਰਾਨ ਸਾਲ-ਵਾਰ ਰਜਿਸਟਰ ਕੀਤੀਆਂ ਗਈਆਂ ਸੜਕ ਦੁਰਘਟਨਾਵਾਂ ਦੀ ਕੁੱਲ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਦੁਰਘਟਨਾਵਾਂ ਵਿੱਚ ਮਾਰੇ ਗਏ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ;

(ਅ) ਸੜਕ ਦੁਰਘਟਨਾਵਾਂ ਦੀ ਗਿਣਤੀ ਨੂੰ ਘੱਟ ਕਰਨ ਲਈ ਮੌਜੂਦਾ ਸਰਕਾਰ ਦੁਆਰਾ ਕੀ ਉਪਰਾਲੇ ਕੀਤੇ ਗਏ ਹਨ ?

ਸਰਦਾਰ ਸੁਖਬੀਰ ਸਿੰਘ ਬਾਦਲ : ਹਾਂ ਜੀ, ਸਾਲਵਾਈਜ਼ ਸੜਕ ਦੁਰਘਟਨਾਵਾਂ ਦੀ ਗਿਣਤੀ ਅਤੇ ਇਨ੍ਹਾਂ ਵਿੱਚ ਹੋਈਆਂ ਮੌਤਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰਬਰ | ਸਾਲ | ਸੜਕ ਦੁਰਘਟਨਾਵਾਂ ਦੀ ਗਿਣਤੀ | ਸੜਕ ਦੁਰਘਟਨਾਵਾਂ ਵਿੱਚ ਹੋਈਆਂ ਮੌਤਾਂ ਦਾ ਵੇਰਵਾ |
|---|---|---|---|
| 1 | 2007 | 5208 | 3363 |
| 2 | 2008 | 5409 | 3333 |

[ਉਪ-ਮੁੱਖ ਮੰਤਰੀ]

| ਲੜੀ ਨੰਬਰ | ਸਾਲ | ਸੜਕ ਦੁਰਘਟਨਾਵਾਂ ਦੀ ਗਿਣਤੀ | ਸੜਕ ਦੁਰਘਟਨਾਵਾਂ ਵਿੱਚ ਹੋਈਆਂ ਮੌਤਾਂ ਦਾ ਵੇਰਵਾ |
|---|---|---|---|
| 3 | 2009 | 6425 | 3622 |
| 4 | 2010 (ਜਨਵਰੀ ਤੱਕ) | 572 | 272 |

(ਅ) ਸੜਕ ਦੁਰਘਟਨਾਵਾਂ ਨੂੰ ਰੋਕਣ ਲਈ ਹੇਠ ਲਿਖੇ ਕਦਮ ਚੁੱਕੇ ਗਏ ਹਨ :—

(1) ਟ੍ਰੈਫਿਕ ਨਿਯਮਾਂ ਦੀ ਉਲੰਘਣਾ ਕਰਨ ਵਾਲਿਆਂ ਦੇ ਖਿਲਾਫ ਲਗਾਤਾਰ ਮੁਹਿੰਮ ਚਲਾਈ ਜਾ ਰਹੀ ਹੈ ਅਤੇ ਉਨ੍ਹਾਂ ਵੱਲੋਂ ਕੀਤੀਆਂ ਉਲੰਘਣਾਵਾਂ ਬਾਰੇ ਚਲਾਨ ਕੀਤੇ ਜਾਂਦੇ ਹਨ। ਹਾਲ ਹੀ ਵਿੱਚ ਪੁਲਿਸ ਵਿਭਾਗ ਦੇ ਸਹਾਇਕ ਸਬ-ਇੰਸਪੈਕਟਰ ਅਤੇ ਇਸ ਦੇ ਉਪਰਲੇ ਪੱਧਰ ਦੇ ਕਰਮਚਾਰੀਆਂ ਨੂੰ ਮੋਟਰ ਵਹੀਕਲ ਐਕਟ ਦੀ ਧਾਰਾ 177 ਅਧੀਨ 11 ਕਿਸਮਾਂ ਦੀ ਉਲੰਘਣਾਵਾਂ ਦੇ ਮੌਕੇ ਤੇ ਚਲਾਨਾਂ ਦਾ ਜੁਰਮਾਨਾ ਲੈਣ ਲਈ ਅਧਿਕਾਰ ਦਿੱਤੇ ਗਏ ਹਨ। ਇਨ੍ਹਾਂ ਉਲੰਘਣਾਵਾਂ ਦਾ ਮੋਟਰ ਵਹੀਕਲ ਐਕਟ ਦੀ ਧਾਰਾ 200 ਵਿੱਚ ਜ਼ਿਕਰ ਹੈ।

(2) ਬਲੈਕ ਸਪਾਟਸ ਭਾਵ ਉਹ ਥਾਂ ਜਿਥੇ ਵਾਰ-ਵਾਰ ਐਕਸੀਡੈਂਟ ਹੁੰਦੇ ਹਨ, ਦੀ ਸ਼ਨਾਖਤ ਕੀਤੀ ਗਈ ਹੈ ਅਤੇ ਉਨ੍ਹਾਂ ਥਾਵਾਂ ਤੇ ਢੁੱਕਵੇਂ ਟ੍ਰੈਫਿਕ ਨਿਯੰਤਰਣ ਦੇ ਬੰਦੋਬਸਤ ਦੂਸਰੇ ਵਿਭਾਗਾਂ ਦੀ ਤਾਲਮੇਲਤਾ ਰਾਹੀਂ ਕੀਤੇ ਜਾ ਰਹੇ ਹਨ।

(3) ਹਾਈਵੇ ਪੈਟਰੋਲ ਸਕੀਮ ਨੂੰ ਮਜਬੂਤ ਤੇ ਐਂਬੂਲੈਂਸਾਂ ਨੂੰ ਨਵੀਨਤਮ ਕੀਤਾ ਜਾ ਰਿਹਾ ਹੈ। ਇਸ ਸਕੀਮ ਨੂੰ ਹੋਰ ਕਾਰਗਰ ਬਣਾਉਣ ਲਈ ਮੋਟਰ ਸਾਈਕਲ ਪਾਰਟੀਆਂ ਨੂੰ ਨੈਸ਼ਨਲ ਹਾਈਵੇਜ ਤੇ ਇਨ੍ਹਾਂ ਗੱਡੀਆਂ ਦੀ ਸਹਾਇਤਾ ਕਰਨ ਲਈ ਲਗਾਇਆ ਗਿਆ ਹੈ। 50 ਨਵੇਂ ਮੋਟਰ ਸਾਈਕਲ ਹੋਰ ਇਸ ਸਕੀਮ ਵਿੱਚ ਸ਼ਾਮਿਲ ਕੀਤੇ ਜਾ ਰਹੇ ਹਨ।

(4) ਸੜਕਾਂ ਨੂੰ ਸੁਰੱਖਿਅਤ ਬਣਾਉਣ ਲਈ ਦੂਸਰੇ ਵਿਭਾਗਾਂ ਨਾਲ ਖਾਸ ਕਰਕੇ ਸੜਕ ਨਿਰਮਾਣ ਸੰਸਥਾਵਾਂ ਨਾਲ ਤਾਲਮੇਲਤਾ ਕੀਤੀ ਜਾ ਰਹੀ ਹੈ।

(5) ਪਬਲਿਕ ਨੂੰ ਟ੍ਰੈਫਿਕ ਨਿਯਮਾਂ ਅਤੇ ਰੈਗੂਲੇਸ਼ਨਜ਼ ਸਬੰਧੀ ਜਾਗਰੂਕ ਕਰਵਾਉਣ ਲਈ ਅਤੇ ਟ੍ਰੈਫਿਕ ਸਬੰਧੀ ਜਰੂਰੀ ਗਾਈਡ ਲਾਈਨਜ਼ ਬਾਰੇ ਵਿਸ਼ੇਸ਼ ਮੁਹਿੰਮਾਂ ਚਲਾਈਆਂ ਜਾ ਰਹੀਆਂ ਹਨ। ਇਹ ਮੁਹਿੰਮ ਅਧੀਨ ਸਕੂਲ ਜਾਣ ਵਾਲੇ ਬੱਚੇ, ਟਰੱਕ, ਟੈਕਸੀ, ਆਟੋ ਰਿਕਸ਼ਾ ਅਤੇ ਟਰਾਲੀਆਂ ਨਾਲ ਸਬੰਧਤ ਡਰਾਈਵਰਾਂ ਅਤੇ ਕੰਡਕਟਰਾਂ ਨੂੰ ਖਾਸ ਕਰਕੇ ਸ਼ਾਮਿਲ ਕੀਤਾ ਜਾ ਰਿਹਾ ਹੈ। ਜਨਵਰੀ, 2010 ਦੇ ਪਹਿਲੇ ਹਫਤੇ ਸੜਕ ਸੁਰੱਖਿਆ ਹਫਤਾ ਮਨਾਇਆ ਗਿਆ ਹੈ, ਜਿਸ ਵਿੱਚ ਲੋਕਾਂ ਨੂੰ ਟ੍ਰੈਫਿਕ ਨਿਯਮਾਂ ਬਾਰੇ ਜਾਣੂੰ ਕਰਵਾਉਣ, ਡਰਾਈਵਰਾਂ ਦੇ ਮੈਡੀਕਲ ਚੈਕਅਪ ਅਤੇ ਗੱਡੀਆਂ ਦੇ ਪ੍ਰਦੂਸ਼ਣ ਨੂੰ ਚੈਕ ਕਰਨ ਜਿਹੇ ਅਨੇਕ ਉਪਰਾਲੇ ਕੀਤੇ ਗਏ ਹਨ।

(6) ਜ਼ਿਲ੍ਹਾ ਪੱਧਰ ਤੇ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਲਈ ਕਮੇਟੀਆਂ ਗਠਿਤ ਕੀਤੀਆਂ ਗਈਆਂ ਹਨ। ਹਾਲ ਹੀ ਵਿੱਚ ਸ਼ਹਿਰਾਂ ਵਿੱਚ ਨਜਾਇਜ਼ ਕਬਜ਼ੇ ਹਟਾਉਣ ਦੀਆਂ ਮੁਹਿੰਮਾਂ ਅਰੰਭੀਆਂ ਗਈਆਂ ਹਨ, ਜਿਨ੍ਹਾਂ ਦੇ ਚੰਗੇ ਨਤੀਜੇ ਆਏ ਹਨ।

(7) ਪਬਲਿਕ ਨੂੰ ਟਰੈਫਿਕ ਜਾਗਰੂਕਤਾ ਅਤੇ ਇਨਫੋਰਸਮੈਂਟ ਉਪਰਾਲਿਆਂ ਵਿੱਚ ਟ੍ਰੈਫਿਕ ਮਾਰਸ਼ਲ ਸਕੀਮ ਰਾਹੀਂ ਸ਼ਾਮਿਲ ਕੀਤਾ ਗਿਆ ਹੈ। ਪਹਿਲਾਂ ਇਹ ਸਕੀਮ ਵੱਡੇ ਜ਼ਿਲ੍ਹਿਆਂ ਵਿੱਚ ਸ਼ੁਰੂ ਕੀਤੀ ਗਈ ਸੀ ਅਤੇ ਹੁਣ ਇਹ ਸਕੀਮ ਨੂੰ ਬਾਕੀ ਜ਼ਿਲ੍ਹਿਆਂ ਵਿੱਚ ਲਾਗੂ ਕੀਤਾ ਜਾ ਰਿਹਾ ਹੈ।

(8) ਮਾਨਯੋਗ ਮੁੱਖ ਮੰਤਰੀ ਜੀ ਦੇ ਅਧੀਨ ਸੂਬਾ ਪੱਧਰ ਦੀ ਰੋਡ ਸੇਫਟੀ ਕੌਂਸਲ ਗਠਿਤ ਕੀਤੀ ਗਈ ਹੈ, ਜਿਸ ਵਿੱਚ ਟਰੈਫਿਕ ਨਾਲ ਸਬੰਧਤ ਮਸਲੇ ਵਿਚਾਰੇ ਜਾ ਸਕਦੇ ਹਨ ਅਤੇ ਸਬੰਧਤ ਵਿਭਾਗਾਂ ਨਾਲ ਤਾਲਮੇਲਤਾ ਯਕੀਨੀ ਬਣਾਈ ਜਾਵੇਗੀ।

(9) ਵੱਡੇ ਸ਼ਹਿਰਾਂ ਦੇ ਮੈਗਾ ਸਿਟੀ ਪਲਾਨ ਤਿਆਰ ਕੀਤੇ ਗਏ ਹਨ, ਜਿਸ ਵਿੱਚ ਟ੍ਰੈਫਿਕ ਵਿੰਗ ਦੀਆਂ ਭਵਿੱਖ ਵਿੱਚ ਆਉਣ ਵਾਲੀਆਂ ਜ਼ਰੂਰਤਾਂ ਦੇ ਬਾਰੇ ਵਿਸਥਾਰ ਵਿੱਚ ਜ਼ਿਕਰ ਕੀਤਾ ਗਿਆ ਹੈ।

---

## ANNOUNCEMENT BY THE HON'BLE SPEAKER REGARDING SEEKING ADVICE OF THE ADVOCATE GENERAL

**ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ)** : ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਜ਼ੀਰੋ ਆਵਰ ਵਿੱਚ ਖੜ੍ਹੀ ਸੀ। ਮੈਨੂੰ ਕੱਲ੍ਹ ਵੀ ਤੁਸੀਂ ਟਾਈਮ ਨਹੀਂ ਦਿੱਤਾ ਸੀ.....

**ਮਾਨਯੋਗ ਸਪੀਕਰ** : ਬੀਬੀ ਜੀ, ਪਹਿਲਾਂ ਮੈਨੂੰ ਆਪਣੀ ਗੱਲ ਕਰ ਲੈਣ ਦਿਓ। ਕੱਲ੍ਹ ਹਾਊਸ ਵਿੱਚ ਗੱਲ ਆਈ ਸੀ, ਕੈਪਟਨ ਬਲਬੀਰ ਸਿੰਘ ਬਾਠ ਇੱਥੇ ਹਾਜ਼ਰ ਨਹੀਂ ਹਨ, ਉਨ੍ਹਾਂ ਨੇ ਡਾਕਟਰਾਂ ਦੀ ਭਰਤੀ ਦੇ ਮੁਤੱਲਕ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੀ ਗੱਲ ਕੀਤੀ ਸੀ। ਮੈਂ ਉਸ ਗੱਲ ਦਾ ਜਵਾਬ ਦਿੱਤਾ ਸੀ ਕਿ ਕਿਉਂਕਿ ਇਹ ਇੱਕ ਕਾਂਸਟੀਚਿਊਸ਼ਨਲ ਅਦਾਰਾ ਹੈ, ਉਸ ਮੁਤੱਲਕ ਆਪਾਂ ਇਨਕੁਆਇਰੀ ਦੀ ਗੱਲ ਕੀਤੀ ਹੈ। ਹਾਊਸ ਵਿੱਚ ਗੱਲ ਆਈ ਸੀ ਕਿ ਕੀ ਅਸੀਂ ਇਹ ਕਰਵਾ ਸਕਦੇ ਹਾਂ, ਕਿਵੇਂ ਕਰਵਾ ਸਕਦੇ ਹਾਂ, ਇਸ ਬਾਰੇ ਐਡਵੋਕੇਟ ਜਨਰਲ ਜੀ ਦੀ ਰਾਏ ਲੈਣ ਵਾਸਤੇ ਗੱਲ ਕੀਤੀ ਸੀ। ਉਨ੍ਹਾਂ ਨੂੰ ਸੱਦਿਆ ਗਿਆ ਹੈ। ਮੈਂ ਐਡਵੋਕੇਟ ਜਨਰਲ ਜੀ ਨੂੰ ਬੇਨਤੀ ਕਰਾਂਗਾ ਕਿ ਇਹ ਰਾਏ ਦੇਣ ਕਿ ਇਨਕੁਆਇਰੀ ਦੇ ਮੁਤੱਲਕ ਆਪਾਂ ਕੀ ਕਰ ਸਕਦੇ ਹਾਂ, ਕੀ ਅਸੀਂ ਇਹ ਕਰਵਾ ਸਕਦੇ ਹਾਂ ਜਾਂ ਨਹੀਂ ਕਰਵਾ ਸਕਦੇ ? ਇਸ ਬਾਰੇ ਡਿਟੇਲ ਵਿੱਚ ਹਾਊਸ ਨੂੰ ਜਾਣਕਾਰੀ ਦਿੱਤੀ ਜਾਵੇ। ਹਾਂ ਜੀ, ਐਡਵੋਕੇਟ ਜਨਰਲ, ਸਰਦਾਰ ਮੱਤੇਵਾਲ ਸਾਹਿਬ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਜ਼ੀਰੋ ਆਵਰ ਬਾਅਦ ਵਿੱਚ ਹੋਵੇਗਾ ?

**ਮਾਨਯੋਗ ਸਪੀਕਰ** : ਇਹ ਜ਼ੀਰੋ ਆਵਰ ਦਾ ਹੀ ਇੱਕ ਹਿੱਸਾ ਹੈ।

ਸਰਦਾਰ ਹਰਮਿੰਦਰ ਸਿੰਘ ਜੱਸੀ : ਅਸੀਂ ਆਪਣੀ ਗੱਲ ਨਹੀਂ ਕਰਾਂਗੇ ?

ਮਾਨਯੋਗ ਸਪੀਕਰ : ਕਰਾਂਗੇ, ਕਿਉਂ ਨਹੀਂ, ਜ਼ਰੂਰ ਕਰਾਂਗੇ।

## TENDERING OF ADVICE BY THE ADVOCATE GENERAL

ਐਡਵੋਕੇਟ ਜਨਰਲ (ਸਰਦਾਰ ਹਰਦੇਵ ਸਿੰਘ ਮੱਤੇਵਾਲ) : ਮਾਨਯੋਗ ਸਪੀਕਰ ਸਾਹਿਬ, ਤੁਸੀਂ ਅੱਜ ਇੱਕ ਅਹਿਮ ਮੁੱਦੇ ਤੇ ਮੇਰੀ ਰਾਏ ਲਈ ਹੈ, ਮੈਨੂੰ ਇਸ ਦੀ ਖ਼ੁਸ਼ੀ ਹੈ। ਜਿਹੜਾ ਪਬਲਿਕ ਸਰਵਿਸ ਕਮਿਸ਼ਨ ਹੈ, ਇਸ ਨੇ ਕਾਂਸਟੀਚਿਊਸ਼ਨਲ ਆਫਿਸ ਵਜੋਂ ਮੈਰਿਟ ਉੱਤੇ, ਕੰਪੀਟੈਂਸ ਉੱਤੇ ਅਤੇ ਇਮਾਨਦਾਰੀ ਨਾਲ, ਜਿੰਨੇ ਵੀ ਸਾਡੇ ਪਬਲਿਕ ਸਰਵੈਂਟ ਸਿਲੈਕਟ ਹੁੰਦੇ ਹਨ, ਜਿਵੇਂ ਡੀ.ਐਸ.ਪੀ. ਸਾਹਿਬਾਨ, ਡਾਕਟਰ ਸਾਹਿਬਾਨ ਜਾਂ ਹੋਰ ਦੂਸਰੇ ਅਫਸਰ ਸਾਹਿਬਾਨ ਸਿਲੈਕਟ ਕਰਨੇ ਇਸ ਕਮਿਸ਼ਨ ਦੀ ਡਿਊਟੀ ਹੈ। ਇਸ ਵਿੱਚ ਇਹ ਲਾਗੂ ਹੋਣਾ ਜ਼ਰੂਰੀ ਹੈ ਕਿਉਂਕਿ ਜਿਹੜੇ ਸਾਡੇ ਕੰਸਟੀਚਿਊਸ਼ਨ ਮੇਕਰਜ਼ ਸਨ, ਉਨ੍ਹਾਂ ਨੇ ਇਸ ਨੂੰ ਇੰਡੀਪੈਂਡੈਂਟ ਸਟੇਟੱਸ ਦਿੱਤਾ ਸੀ। ਇਸ ਦੇ ਮੈਂਬਰਜ਼ ਨੂੰ ਲਾਉਣਾ ਬੜਾ ਮੁਸ਼ਕਲ ਹੁੰਦਾ ਹੈ ਅਤੇ ਖਾਸ ਕਰਕੇ ਕੱਢਣ ਵਾਸਤੇ ਜਿੰਨਾ ਚਿਰ ਸੁਪਰੀਮ ਕੋਰਟ ਦੀ ਓਪੀਨੀਅਨ ਨਾ ਆਵੇ, ਉਤਨਾ ਚਿਰ ਤੱਕ ਇਨ੍ਹਾਂ ਨੂੰ ਕੱਢਿਆ ਨਹੀਂ ਜਾ ਸਕਦਾ। ਇਹ ਜਿਹੜੇ ਮੈਂਬਰ ਸਾਹਿਬਾਨ ਹਨ ਇਹ ਕੋਈ ਹੋਰ ਜਾਬ ਨਹੀਂ ਲੈ ਸਕਦੇ ਜਦੋਂ ਤੱਕ ਇਹ ਇਸ ਦੀ ਮੈਂਬਰਸ਼ਿਪ ਤੋਂ ਹੱਟ ਨਹੀਂ ਜਾਂਦੇ ਹਨ। ਇਹ ਕਾਂਸਟੀਚਿਊਸ਼ਨਲ ਆਫਿਸ ਹੈ, ਇਸ ਬਾਰੇ ਕੋਈ ਗੱਲ ਕਰਨੀ, ਜਿੰਨਾ ਚਿਰ ਤੱਕ ਕੋਈ ਪਰਾਪਰ ਇਨਕੁਆਇਰੀ ਨਾ ਆਵੇ ਇਹ ਉਚਿਤ ਨਹੀਂ ਹੋਵੇਗਾ। ਜਿਹੜਾ ਮੈਨੂੰ ਅੱਜ ਸਵਾਲ ਪੁੱਛਿਆ ਗਿਆ ਹੈ ਕਿ ਕੀ ਕਰਨਾ ਚਾਹੀਦਾ ਹੈ, ਇਹ ਮਾਮਲਾ ਪਹਿਲੀ ਵਾਰ ਨਹੀਂ ਉੱਠਿਆ। ਇਹ ਮਾਮਲਾ ਹਰਿਆਣਾ ਸਿਲੈਕਸ਼ਨਜ਼ ਵਿੱਚ ਹਾਈ ਕੋਰਟ ਵਿੱਚ ਉੱਠਿਆ ਸੀ। ਉਸ ਵਿੱਚ ਕਮਿਸ਼ਨ ਵੱਲੋਂ ਇਹ ਆਰਗੂਮੈਂਟ ਦਿੱਤੀ ਗਈ ਸੀ ਕਿ ਜਿਹੜਾ ਕਮਿਸ਼ਨ ਹੈ, ਇਹ ਕਾਂਸਟੀਚਿਊਸ਼ਨਲ ਆਫਿਸ ਹੈ ਅਤੇ ਸਟੇਟ ਗੌਰਮਿੰਟ ਇਸ ਵਿੱਚ ਕੋਈ ਵੀ ਇਨਕੁਆਇਰੀ, ਭਾਵੇਂ ਵਿਜੀਲੈਂਸ ਇਨਕੁਆਇਰੀ ਹੈ, ਉਹ ਨਹੀਂ ਕਰਵਾ ਸਕਦੀ। ਉਸ ਮਾਮਲੇ ਵਿੱਚ ਹਾਈ ਕੋਰਟ ਨੇ ਕਿਹਾ, ਨਹੀਂ ਇਹ ਇਨ੍ਹਾਂ ਦੀ ਇੰਡੀਪੈਂਡੈਂਸ ਨੂੰ ਵਧਾਉਂਦਾ ਹੈ। ਅਗਰ ਉਨ੍ਹਾਂ ਦੇ ਉੱਪਰ ਉਂਗਲ ਉੱਠਦੀ ਹੈ ਕਿ ਇਹ ਸਿਲੈਕਸ਼ਨਜ਼ ਠੀਕ ਨਹੀਂ ਹਨ, ਕੁਰੱਪਸ਼ਨ ਹੈ ਜਾਂ ਹੋਰ ਮਾਲ ਪ੍ਰੈਕਟਿਸਿਜ਼ ਹਨ ਜਾਂ ਜਿਹੜੇ ਮੈਰੀਟੋਰੀਅਸ ਸਟੂਡੈਂਟਸ ਨੂੰ ਇਗਨੋਰ ਕੀਤਾ ਗਿਆ ਹੈ ਤਾਂ ਅਗਰ ਉਨ੍ਹਾਂ ਵਾਸਤੇ ਕੋਈ ਐਸੀ ਗੱਲ ਗੌਰਮਿੰਟ ਦੇ ਨੋਟਿਸ ਵਿੱਚ ਆਉਂਦੀ ਹੈ, ਤਾਂ ਉਹ ਇਨਕੁਆਇਰੀ ਕਰਵਾ ਸਕਦੀ ਹੈ। ਜਿਸ ਤਰ੍ਹਾਂ ਐਤਕੀਂ ਮੈਂ ਪੜ੍ਹਿਆ ਹੈ ਇਹ ਫੋਰਥ ਪਿੱਲਰ ਆਫ ਕਾਂਸਟੀਚਿਊਸ਼ਨ-ਪ੍ਰੈੱਸ ਨੇ ਸਾਡੇ ਨੋਟਿਸ ਵਿੱਚ ਲਿਆਂਦੀਆਂ ਹਨ। ਇਹ ਜੋ ਵੀ ਐਲੀਗੇਸ਼ਨਜ਼ ਹਨ, ਇਹ ਹਾਲੇ ਐਲੀਗੇਸ਼ਨਜ਼ ਹਨ। ਹਾਈ ਕੋਰਟ ਨੇ ਜਿਹੜਾ ਫੈਸਲਾ ਦਿੱਤਾ ਸੀ, ਸੁਪਰੀਮ ਕੋਰਟ ਨੇ ਉਸ ਨੂੰ ਅਪਰੂਵ ਕਰ ਦਿੱਤਾ ਸੀ। ਉਸ ਵਿੱਚ ਕਿਹਾ ਗਿਆ ਸੀ ਕਿ State Government is empowered straightway to register FIR. They can straightway order an enquiry and they can take it to the logical ends. ਲੇਕਿਨ ਉਨ੍ਹਾਂ ਨੇ ਇਕ ਕੁਐਸਚਨ ਵੀ ਕੀਤਾ ਸੀ ਜਿਹੜਾ ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਐਫ.ਆਈ.ਆਰ. ਰਜਿਸਟਰ ਕਰਨ ਤੋਂ ਪਹਿਲਾਂ ਇਹ ਜ਼ਰੂਰੀ ਹੋਵੇਗਾ ਕਿ fact finding enquiry by the concerned department ਹੋ ਜਾਵੇ, ਇਹ ਟਾਈਮ ਬਾਊਂਡ ਹੋਵੇ। ਇਹ ਕਿਹੜਾ ਡਿਪਾਰਟਮੈਂਟ ਹੈ ? ਕੰਸਟੀਚਿਊਸ਼ਨ ਦੇ ਆਰਟੀਕਲ 166 ਮੁਤਾਬਿਕ, ਬਿਜ਼ਨਜ਼ ਰੂਲਜ਼ ਦੇ ਮੁਤਾਬਿਕ ਜਿਹੜੇ ਕਿ ਸਰਕਾਰ ਨੂੰ ਚਲਾਉਣ ਵਾਸਤੇ ਦਿੱਤੇ ਹਨ, ਇਹ ਮਹਿਕਮਾ ਵਿਜੀਲੈਂਸ ਡਿਪਾਰਟਮੈਂਟ ਦਾ ਹੈ, ਜਿਸ ਨੂੰ ਚੀਫ ਸੈਕਟਰੀ ਹੈੱਡ

ਕਰਦਾ ਹੈ। ਉਨ੍ਹਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਇਨਕੁਆਇਰੀ ਹੋਣ ਤੋਂ ਬਾਅਦ ਇਹ ਟਾਈਮ ਬਾਊਂਡ ਹੋਵੇ। ਅਗਰ ਇਨਕੁਆਇਰੀ ਰਿਪੋਰਟ ਇਹ ਕਹਿੰਦੀ ਹੈ ਕਿ ਕੋਈ ਧਾਂਦਲੀ ਨਹੀਂ ਹੋਈ ਤਾਂ ਇਸ ਨਾਲ ਕਮਿਸ਼ਨ ਦੀ ਇੱਜ਼ਤ ਵਧਦੀ ਹੈ ਕਿ ਜੋ ਵੀ ਕਿਹਾ ਗਿਆ ਸੀ, ਉਹ ਗਲਤ ਹੈ। ਅਗਰ ਇਹ ਪਾਇਆ ਜਾਵੇ ਕਿ ਕੋਈ ਕ੍ਰਿਮੀਨਲ ਅਫੈਂਸਜ਼ ਉਨ੍ਹਾਂ ਨੇ ਕੁਮਿਟ ਕੀਤੇ ਹਨ, ਕੁਰੱਪਸ਼ਨ ਚਾਰਜਿਜ਼ ਕੋਈ ਹਨ, then regular First Information Report should be registered and then taken to the logical end. ਉਸ ਦੇ ਖਿਲਾਫ ਕੋਈ ਇਨਕੁਆਇਰੀ, ਪਰਾਪਰ ਇਨਵੈਸਟੀਗੇਸ਼ਨ ਹੋਵੇ। ਇਨਵੈਸਟੀਗੇਸ਼ਨ ਤੋਂ ਬਾਅਦ ਬਕਾਇਦਾ ਸੈਕਸ਼ਨ 173 ਦੀ ਰਿਪੋਰਟ ਕੋਰਟ ਵਿੱਚ ਪੇਸ਼ ਕੀਤੀ ਜਾਵੇ। ਇਹ ਐਡਮਨਿਸਟ੍ਰੇਟਿਵ ਇਨਕੁਆਇਰੀ ਦੇ ਬਾਰੇ ਹੈ। ਦੂਜਾ ਹੈ ਕਿ ਜਿਹੜੀਆਂ ਸਿਲੈਕਸ਼ਨਜ ਕੀਤੀਆਂ ਗਈਆਂ ਹਨ, ਉਸ ਦਾ ਕੀ ਹੋਵੇਗਾ ? ਅਗਰ ਉਹ ਇਨਕੁਆਰੀ ਸ਼ੋਅ ਕਰਦੀ ਹੈ ਕਿ ਇਹ ਆਲ ਪ੍ਰੀਵੇਸਿਵ ਔਰ ਰਾਈਟ ਫਰੋਮ ਦਿ ਬਿਗਨਿੰਗ, ਸਾਰੀਆਂ ਸਿਲੈਕਸ਼ਨਜ ਦੇ ਵਿੱਚ ਟੇਂਟ ਹੈ, ਵਾਕਿਆ ਹੀ ਪੈਸਾ ਚੱਲਿਆ ਹੈ ਔਰ ਜਿਹੜੇ ਮੋਸਟ ਮੈਰੀਟੋਰੀਅਸ ਸਟੂਡੈਂਟ ਹਨ, ਉਹ ਆਪਣੇ ਘਰਾਂ ਵਿੱਚ ਬੈਠੇ ਹਨ, ਵਾਕਿਆ ਹੀ ਉਨ੍ਹਾਂ ਨਾਲ ਧੱਕਾ ਹੋਇਆ ਹੈ, ਜਿਨ੍ਹਾਂ ਦਾ ਰਾਈਟ ਬਣਦਾ ਸੀ ਉਨ੍ਹਾਂ ਨੂੰ ਨਹੀਂ ਮਿਲਿਆ, ਇਨ੍ਹਾਂ ਹਾਲਾਤਾਂ ਵਿੱਚ ਫਿਰ ਸਟੇਟ ਗੌਰਮਿੰਟ ਨੂੰ ਪਾਵਰ ਹੈ ਕਿ ਉਹ ਸਾਰੀਆਂ ਸਿਲੈਕਸ਼ਨਜ਼ ਨੂੰ ਹੀ ਕੈਂਸਲ ਕਰ ਸਕਦੀ ਹੈ। ਇਸ ਕਰਕੇ ਜਿਹੜੀਆਂ ਪਾਵਰਜ਼ ਸਟੇਟ ਗੌਰਮਿੰਟ ਦੀਆਂ ਹਨ, ਇਹ ਇਨ੍ਹਾਂ ਦੀ ਪਾਵਰਜ਼ ਨਹੀਂ ਹੈ, ਸਗੋਂ ਇਨ੍ਹਾਂ ਦੀ ਡਿਊਟੀ ਹੈ। ਸਰਕਾਰ ਦੀ ਇਹ ਡਿਊਟੀ ਹੈ ਕਿ ਜਦੋਂ ਵੀ ਸਰਕਾਰ ਦੇ ਨੋਟਿਸ ਵਿੱਚ ਕੋਈ ਇਹੋ ਜਿਹੀ ਗੱਲ ਆਵੇ ਤਾਂ ਇਸ ਦੀ ਥਾਰੋਲੀ, ਇੰਡੀਪੈਂਡੈਂਟਲੀ, ਥਰੂ ਦਿ ਡਿਪਾਰਟਮੈਂਟ ਕਨਸਰਨਡ, ਜਿਹੜਾ ਕਿ ਹੈਡਿਡ ਬਾਇ ਦਿ ਚੀਫ ਸੈਕ੍ਰੇਟਰੀ ਹੋਵੇ, ਰਾਹੀਂ ਇਨਕੁਆਇਰੀ ਕਰਵਾਈ ਜਾਵੇ ਅਤੇ ਉਸ ਦੀ ਇਨਕੁਆਇਰੀ ਟਾਈਮ ਬਾਊਂਡ ਹੋਵੇ। ਕਿਉਂਕਿ ਅਸੀਂ ਆਮ ਇਨਕੁਆਰੀਆਂ ਵਿੱਚ ਦੇਖਦੇ ਹਾਂ ਕਿ ਸਾਲਾਂ ਬੱਧੀ ਸਮਾਂ ਲੱਗ ਜਾਂਦਾ ਹੈ। ਇਨ੍ਹਾਂ ਕੇਸਾਂ ਵਿੱਚ ਟਾਈਮ ਬਾਊਂਡ ਇਨਕੁਆਰੀਆਂ ਹੋਣ ਤਾਂ ਕਿ ਲੋਕਾਂ ਦਾ ਕਾਨਫੀਡੈਂਸ ਪਬਲਿਕ ਸਰਵਿਸ ਕਮਿਸ਼ਨ ਤੇ and as a representative of the people ਸਾਡੇ ਸਾਰਿਆਂ ਤੇ ਵੀ ਰਹੇ because I also enjoy Constitutional post. ਸਾਡਾ ਵੀ ਫਰਜ਼ ਬਣਦਾ ਹੈ ਕਿ ਸਚਾਈ ਸਾਹਮਣੇ ਆਵੇ। ਕਿਸੇ ਦੇ ਖਿਲਾਫ ਕੋਈ ਉਂਗਲੀ ਨਹੀਂ ਚੁੱਕੀ ਜਾਣੀ ਚਾਹੀਦੀ ਕਿਉਂਕਿ ਹਾਲੇ ਸਾਰੀਆਂ ਐਲੀਗੇਸ਼ਨਜ਼ ਹਨ। ਮੈਂ ਮੈਂਬਰ ਸਾਹਿਬਾਨ ਨੂੰ ਅਪੀਲ ਕਰਾਂਗਾ ਕਿ ਸਾਰਿਆਂ ਨੂੰ ਚਾਹੀਦਾ ਹੈ ਕਿ ਪੰਜਾਬ ਦੇ ਵਿੱਚ ਅੱਛਾ ਪਬਲਿਕ ਸਰਵਿਸ ਕਮਿਸ਼ਨ ਬਣੇ ਔਰ ਅਗਰ ਐਲੀਗੇਸ਼ਨ ਗਲਤ ਹਨ ਤਾਂ ਲੋਕਾਂ ਨੂੰ ਪਤਾ ਹੋਵੇ ਕਿ ਐਲੀਗੇਸ਼ਨ ਗਲਤ ਹਨ। ਆਖਿਰ ਵਿੱਚ ਮੈਂ ਕਹਾਂਗਾ ਕਿ ਵਾਹਿਗੁਰੂ ਨੇ ਬਖਸ਼ਿਸ਼ ਕੀਤੀ, ਸਪੀਕਰ ਸਾਹਿਬ ਦੀ ਮਿਹਰਬਾਨੀ ਨਾਲ ਮੈਨੂੰ ਸੱਦਿਆ ਗਿਆ। ਮੈਂ ਹੱਥ ਜੋੜ ਕੇ ਬੇਨਤੀ ਕਰਾਂਗਾ, ਭਾਵੇਂ ਕੋਈ ਵੀ ਸਰਕਾਰ ਹੋਵੇ ਕਿ ਇਹੋ ਜਿਹੇ ਆਫਿਸਿਜ਼ ਵਾਸਤੇ, ਮਿਹਰਬਾਨੀ ਕਰਕੇ ਉਹੀ ਬੰਦੇ ਲਗਾਏ ਜਾਣ ਜਿਹੜੇ people are of absolute integrity. So that ਉਹੀ ਲੋਕ ਸਾਡੀ ਸਰਵਿਸ ਵਿੱਚ ਆਉਣ ਜਿਹੜੇ ਸੇਵਾ ਕਰ ਸਕਣ ਔਰ ਸਾਰੇ ਲੋਕਾਂ ਨੂੰ ਉਨ੍ਹਾਂ ਉਤੇ ਵਿਸ਼ਵਾਸ ਹੋਵੇ। ਲੋਕਾਂ ਨੂੰ ਪਤਾ ਹੋਵੇ ਕਿ ਜਿੰਨੇ ਵੀ ਸਾਡੇ ਪਬਲਿਕ ਸਰਵੈਂਟਸ ਹਨ, ਉਹ ਇਮਾਨਦਾਰ ਹਨ, ਜਿਸ ਕਰਕੇ ਐਡਮਿਨਸਟ੍ਰੇਸ਼ਨ ਠੀਕ ਚੱਲੇ। ਇਹੀ ਮੇਰਾ ਜਵਾਬ ਹੈ।

**ਮਾਨਯੋਗ ਸਪੀਕਰ :** ਧੰਨਵਾਦ ਜੀ।

---

MATTERS RAISED DURING ZERO HOUR AND THE STATEMENT BY THE DEPUTY CHIEF MINISTER

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ) (ਸ਼੍ਰੀ ਦੇਸ ਰਾਜ ਧੁੱਗਾ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ।

**ਮਾਨਯੋਗ ਸਪੀਕਰ** : ਕੀ ਇਹ ਪੀ.ਪੀ.ਐਸ.ਸੀ. ਦੇ ਨਾਲ ਸਬੰਧਤ ਹੈ ? ਕੀ ਇਸ ਦੇ ਮੁਤਲੱਕ ਹੋਰ ਕਲੈਰੀਫਿਕੇਸ਼ਨ ਲੈਣੀ ਹੈ ?

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ)** : ਇਸ ਦੇ ਨਾਲ ਸਬੰਧਤ ਹੀ ਗੱਲ ਮੈਂ ਕਰਨੀ ਹੈ ਜੀ। ਇਸ ਦੇ ਨਾਲ ਮੈਂ ਦੱਸਣਾ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ** : ਜਿਹੜਾ ਉਨ੍ਹਾਂ ਦਾ ਕੰਮ ਸੀ, ਉਨ੍ਹਾਂ ਨੇ ਆਪਣੀ ਓਪੀਨੀਅਨ ਦੇ ਦਿੱਤੀ ਹੈ। ਤੁਸੀਂ ਫਿਰ ਗੱਲ ਕਰ ਲੈਣਾ। ਅਜੇ ਜ਼ੀਰੋ ਆਵਰ ਸਟੈਂਡ ਕਰਦਾ ਹੈ।

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ)** : ਮੈਂ ਇਨ੍ਹਾਂ ਤੋਂ ਸਪੱਸ਼ਟੀਕਰਣ ਲੈਣਾ ਚਾਹੁੰਦਾ ਹਾਂ। ਇਸ ਦੇ ਮੁਤਲੱਕ ਹੀ ਹੈ ਜੀ।

**ਮਾਨਯੋਗ ਸਪੀਕਰ** : ਹਾਂ ਜੀ, ਦੱਸੋ।

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ)** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਾਰੇ ਹਾਊਸ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਚਾਹੇ ਆਪੋਜ਼ੀਸ਼ਨ ਹੋਵੇ, ਚਾਹੇ ਰੂਲਿੰਗ ਬੈਂਚਿਜ਼ ਦੇ ਹੋਣ, ਇੱਕ ਦੂਜੇ ਨੂੰ ਗਾਲੀ ਗਲੋਚ ਤੇ ਇੱਕ ਦੂਜੇ ਤੇ ਐਲੀਗੇਸ਼ਨ ਲਗਾਉਂਦੇ ਰਹਿੰਦੇ ਹਨ, ਲੇਕਿਨ ਕਮਿਸ਼ਨ ਦਾ ਜਿਹੜਾ ਚੇਅਰਮੈਨ ਹੈ, ਸ਼੍ਰੀ ਐਸ.ਕੇ. ਸਿਨਹਾ, ਜਿਹੜਾ 1990 ਤੋਂ ਲੈ ਕੇ.....

**ਮਾਨਯੋਗ ਸਪੀਕਰ** : ਨਹੀਂ ਜੀ, ਬੈਠੋ-ਬੈਠੋ। ਇੱਥੇ ਕਿਸੇ ਦਾ ਨਾਂ ਲੈਣ ਦੀ ਲੋੜ ਨਹੀਂ। ਬੈਠੋ-ਬੈਠੋ। ਬੀਬੀ ਉਪਿੰਦਰਜੀਤ ਕੌਰ ਜੀ, ਇਹ ਤੁਹਾਡਾ ਮਹਿਕਮਾ ਹੈ, ਮੈ ਤੁਹਾਨੂੰ ਕਹਾਂਗਾ ਕਿ ਤੁਸੀਂ ਜਿਹੜੀ ਲੋੜੀਂਦੀ ਡਾਇਰੈਕਸ਼ਨ ਦੇ ਕੇ ਜੋ......

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ)** : ਸਪੀਕਰ ਸਾਹਿਬ, ਇਹ ਮੇਰਾ ਮਹਿਕਮਾ ਹੈ। ਹੈਲਥ ਮਹਿਕਮਾ ਹੈ .....

**ਮਾਨਯੋਗ ਸਪੀਕਰ** : ਨਹੀਂ ਜੀ, ਤੁਹਾਡੇ ਨਾਲ ਇਸ ਦਾ ਤੁਅੱਲਕ ਨਹੀਂ ਹੈ। ਇਹ ਜਿਹੜੀ ਓਪੀਨੀਅਨ ਹੈ, ਇਹ ਦੋਸ਼ਾਂ ਤੇ ਇਨਕੁਆਇਰੀ ਦੀ ਹੈ, ਇਸ ਦੇ ਨਾਲ ਤੁਅੱਲਕ ਬੀਬੀ ਉਪਿੰਦਰਜੀਤ ਕੌਰ ਜੀ ਦਾ ਹੈ। ਇਨ੍ਹਾਂ ਕੋਲ ਵਿਜੀਲੈਂਸ ਦਾ ਮਹਿਕਮਾ ਹੈ। ਹਾਂ ਜੀ, ਬੀਬੀ ਜੀ, ਤੁਸੀਂ ਲੋੜੀਂਦੀ ਪੜਤਾਲ ਕਰਵਾ ਲਵੋ। ਉਸ ਦੇ ਮੁਤੱਲਕ ਜੇ ਕੋਈ ਫਾਈਂਡਿੰਗ ਆਉਂਦੀ ਹੈ ਤਾਂ ਅਗਲੀ ਕਾਰਵਾਈ ਹੋਵੇਗੀ। ਜੋ ਤੁਸੀਂ ਹੁਣ ਕਾਰਵਾਈ ਕਰਨੀ ਚਾਹੋਗੇ, ਉਹ ਤੁਸੀਂ...... (ਵਿਘਨ) ਬੱਸ, ਬੀਬੀ ਜੀ, ਮੈਂ ਇੰਨਾਂ ਹੀ ਕਹਿਣਾ ਹੈ। ਹਾਊਸ ਵੱਲੋਂ ਇਹ ਗੱਲ ਆਈ, ਇੱਥੇ ਸਵਾਲ ਉਠਿਆ ਸੀ। ਕਿਉਂਕਿ ਅਖਬਾਰਾਂ ਦੇ ਵਿੱਚ ਬੜਾ ਰੌਲਾ ਪਿਆ ਹੈ। ਉਸ ਮੁੱਤਲਕ ਜੋ ਕੱਲ੍ਹ ਸਵਾਲ ਕੀਤਾ ਸੀ, ਉਸ ਸਬੰਧੀ ਰਾਇ ਲੈ ਲਈ ਗਈ ਹੈ। ਕੱਲ੍ਹ ਵੀ ਮੈਂ ਬੇਨਤੀ ਕੀਤੀ ਸੀ ਕਿ ਕੀ ਆਪਾਂ ਉਸ ਦੇ ਮੁੱਤਲਕ ਅੱਗੇ ਤੋਰ ਸਕਦੇ ਹਾਂ ਜਾਂ ਨਹੀਂ ਤੋਰ ਸਕਦੇ, ਉਸ ਦੇ ਮੁਤਲੱਕ ਓਪੀਨੀਅਨ ਲੈ ਲਈ ਜਾਵੇ।

ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਚੀਫ ਸੈਕਟਰੀ ਸਾਹਿਬ ਨੂੰ ਇਨਕੁਆਇਰੀ ਲਈ ਆਰਡਰ ਕਰ ਦਿੱਤੇ ਹਨ ਅਤੇ ਇੱਕ ਮਹੀਨੇ ਦਾ ਟਾਈਮ ਵੀ ਦੇ ਦਿੱਤਾ ਹੈ (ਥੰਪਿੰਗ)।

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ) : ਸਪੀਕਰ ਸਾਹਿਬ, ਮੈਨੂੰ ਵੀ ਟਾਈਮ ਦਿਓ ਜੀ, ਮੈਂ ਵੀ ਗੱਲ ਕਰਨੀ ਹੈ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਸਨ।)

ਮਾਨਯੋਗ ਸਪੀਕਰ : ਇਨ੍ਹਾਂ ਤੋਂ ਬਾਅਦ ਤੁਹਾਨੂੰ ਸਮਾਂ ਦੇ ਦੇਵਾਂਗੇ।

**Sardar Sukhpal Singh Khaira :** Sir, please allow me. ਬੜੇ ਸਹੀ ਟਾਈਮ ਤੇ I am going to raise this issue.... ਇੱਕ ਮੈਂਬਰ ਨੇ ਪਬਲਿਕ ਸਰਵਿਸ ਕਮਿਸ਼ਨ ਦੇ ਕੰਡਕਟ ਤੇ ਖਦਸ਼ਾ ਜ਼ਾਹਿਰ ਕੀਤਾ। ਤੁਸੀਂ ਅਰਜੈਂਟਲੀ ਐਡਵੋਕੇਟ ਜਨਰਲ ਜੀ ਨੂੰ ਬੁਲਾ ਲਿਆ। Now Public Service Commission is a constitutional body. It is protected by various laws. Despite that, feeling the importance of the issue that something has been exchanging, ਅਖਬਾਰਾਂ ਨੇ ਲਿਖਿਆ ਹੈ, ਸਪੀਕਰ ਸਾਹਿਬ, 'ਟ੍ਰਿਬਿਊਨ' ਨੇ ਲਿਖਿਆ ਹੈ ਕਿ ਮੈਰੀਟੋਰਿਅਸ ਸਟੂਡੈਂਟਸ ਰਹਿ ਗਏ ਔਰ ਪੈਸੇ ਦਾ ਲੈਣ ਦੇਣ ਹੈ ਔਰ ਇਨ੍ਹਾਂ ਨੇ (ਐਡਵੋਕੇਟ ਜਨਰਲ) ਆਪਣੀ ਰਾਇ ਦਿੱਤੀ ਔਰ ਤੁਰੰਤ ਡਿਪਟੀ ਚੀਫ ਮਨਿਸਟਰ ਸਾਹਿਬ ਨੇ ਖੜ੍ਹੇ ਹੋ ਕੇ ਚੀਫ ਮਨਿਸਟਰ ਸਾਹਿਬ ਵੱਲੋਂ ਕਹਿ ਦਿੱਤਾ ਕਿ ਇਨਕੁਆਇਰੀ ਆਰਡਰ ਹੋ ਗਈ ਔਰ ਮਹੀਨੇ ਦਾ ਟਾਈਮ ਦਿੱਤਾ ਹੈ ਪਰ ਪਿਮਜ਼ (PIMS) ਬਾਰੇ ਕੀ ਹੋਵੇਗਾ ? ਇੱਕ 2000 ਕਰੋੜ ਰੁਪਏ ਦੀ ਪ੍ਰਾਪਰਟੀ, ਸਪੀਕਰ ਸਾਹਿਬ, ਖੁਰਦ ਬੁਰਦ ਹੋ ਗਈ ਹੋਵੇ। ਹਾਹਾਕਾਰ ਮੱਚ ਗਈ। ਸਾਰੀ ਆਪੋਜ਼ੀਸ਼ਨ ਕਹਿ ਰਹੀ ਹੈ, not one Member, I think 45 Members ਅਤੇ ਕੱਲ੍ਹ ਡਿਪਟੀ ਚੀਫ ਮਨਿਸਟਰ ਨੇ ਆਪਣੇ ਭਾਸ਼ਣ ਵਿੱਚ ਗੱਲ ਕਲੀਅਰ ਕੀਤੀ ਕਿ ਅੱਜ ਦੀ ਵੈਲਿਊ ਜੇ ਲਗਾ ਲਈਏ 131 ਕਰੋੜ ਅਤੇ 5% ਕਲਾਜ਼ ਦੇ ਹਿਸਾਬ ਨਾਲ, ਇਹ ਕਹਿੰਦੇ ਹਨ ਕਿ ਅਸੀਂ ਕਿਹੜਾ ਵੇਚ ਦਿੱਤਾ ਹੈ, 99 ਸਾਲ ਲੀਜ਼ ਤੇ ਦਿੱਤਾ ਹੈ ਔਰ ਇਸ ਦੀ ਵੈਲਿਊ ਇਨ੍ਹਾਂ ਨੇ ਗਿਣਾ ਦਿੱਤੀ 11,000 ਕਰੋੜ ਰੁਪਿਆ ਅੱਜ ਤੋਂ 99 ਸਾਲ ਬਾਅਦ, although none of us will be alive and will never be able to retrieve this prime commercial land. Advocate General can be summoned for PPSC, What about PIMS ?

ਮਾਨਯੋਗ ਸਪੀਕਰ : ਇਸ ਤੇ ਕੱਲ੍ਹ ਵੀ ਗੱਲ ਹੋ ਗਈ, ਪਰਸੋਂ ਵੀ ਹੋ ਗਈ, ਫਿਰ ਬਾਰ-ਬਾਰ ਕਿਉਂ ਕਰ ਰਹੇ ਹੋ।

ਸਰਦਾਰ ਸੁਖਪਾਲ ਸਿੰਘ ਖਹਿਰਾ : ਗੱਲ ਤਾਂ ਜੀ ਉੱਥੇ ਹੀ ਖੜ੍ਹੀ ਹੈ, ਹੱਲ ਤਾਂ ਕੋਈ ਲੱਭਿਆ ਨਹੀਂ। It shows that the Government is running away from the debate, is also running away from big scandals of the State. (noises....) Let me complete, Speaker Sahib, I just want to take only one minute, one minute please....... ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਓ। (ਵਿਘਨ, ਸ਼ੋਰ) ਇਹ

[ਸਰਦਾਰ ਸੁਖਪਾਲ ਸਿੰਘ ਖਹਿਰਾ]

1 ਲੱਖ 10 ਹਜ਼ਾਰ ਕਰੋੜ ਰੁਪਏ ਦਾ (1,10,000 ਕਰੋੜ) ਦਾ ਸਟੇਟ ਨੂੰ ਚੂਨਾ ਲਗਾਉਣ ਲੱਗੇ ਹਨ, ਇਹ ਜਿਹੜਾ ਇਨ੍ਹਾਂ ਨੇ 11000 ਕਰੋੜ ਰੁਪਿਆ ਕਿਹਾ ਹੈ :

(Hon'ble Member of the Opposition along with Sardar Ajit Singh Shant (Independent) were standing in their seats.)

**Sardar Sukhpal Singh Khaira :** Speaker Sahib, why is the Government running away from this ?

ਮਾਨਯੋਗ ਸਪੀਕਰ : ਪਲੀਜ਼, ਬੈਠ ਜਾਓ। ਬੈਠੋ। ਹਾਂ ਜੀ, ਬੀਬੀ ਚਾਵਲਾ ਜੀ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਇਹ ਕੋਈ ਤਰੀਕਾ ਹੈ ? ਆਪੋਜ਼ੀਸ਼ਨ ਦੀ ਆਵਾਜ਼ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਮਾਨਯੋਗ ਸਪੀਕਰ : ਕੱਲ੍ਹ ਵੀ ਉਹੀ ਇਸ਼ੂ, ਅੱਜ ਵੀ ਉਹੀ ਇਸ਼ੂ। ਜਦ ਜਵਾਬ ਆ ਗਿਆ। ਜੇਕਰ ਹੋਰ ਕੋਈ ਮੁੱਦਾ ਹੈ ਤਾਂ ਗੱਲ ਕਰੋ, ਨਹੀਂ ਤਾਂ ਅਗਲੀ ਆਈਟਮ ਲੈਂਦੇ ਹਾਂ। ਹਾਂ ਜੀ, ਬੀਬੀ ਜੀ, ਤੁਸੀਂ ਦੱਸੋ।

स्वास्थ्य एंव परिवार कल्याण मंत्री (श्रीमती लक्ष्मी कांता चावला) : स्पीकर साहिब, आपका बहुत-बहुत धन्यवाद । कांग्रेस के भाई-बहनों से भी कहती हूं कि बात सांझी हैं, सुन लें। जो महिला आरक्षण बिल केंद्र में पास हुआ है, ये सब पार्टियां ने मिल कर पास करवाया है, इसको पास करने में हमारी विधान सभा को सबसे पहले होना चाहिए (विघ्न, शोर) क्रांग्रेस वाले भाई बहनों, मेरी बात सुनें, सांझी बात है । उस दिन जो मैंने अश्लील विज्ञापनों की बात की, सब ने मेज थपथपा दी । मैं चाहती हूं कि जैसे हमारा हाऊस बाकी बातों को सीरियसली लेता है कोई वरडिकट जारी किया जाए कि सडकों पर लड़कीयों के विज्ञापन लगाने पर इंडस्ट्रीलिस्ट और व्यापारियों को रोका जाये (विघ्न, शोर) मेरी बात सुनिये।

ਮਾਨਯੋਗ ਸਪੀਕਰ : ਜ਼ੀਰੋ ਆਵਰ ਵਿੱਚ, ਤੁਸੀਂ ਬਤੌਰ ਲੇਡੀ ਹੋਣ ਕਾਰਨ, ਜਿਹੜਾ ਤੁਸੀਂ ਇਸ਼ੂ ਰੇਜ਼ ਕੀਤਾ ਹੈ, ਉਹ ਸੁਣ ਲਿਆ ਗਿਆ ਹੈ। ਤੁਹਾਡੀ ਗੱਲ ਸੁਣੀ ਗਈ ਹੈ ਕਿਉਂਕਿ ਪਾਰਲੀਮੈਂਟ ਵਿੱਚ ਇਹ ਗੱਲ ਚੱਲੀ ਹੈ ਔਰ ਇਕ ਹਾਊਸ ਨੇ ਇਸ ਨੂੰ ਪਾਸ ਕਰ ਦਿੱਤਾ ਹੈ ਔਰ ਪੱਕੇ ਤੌਰ ਤੇ ਹਾਲੇ ਦੂਸਰੇ ਹਾਊਸ ਵਿੱਚ ਇਸ ਨੇ ਪਾਸ ਹੋਣ ਲਈ ਆਉਣਾ ਹੈ। ਹਾਲੇ ਇਹ ਗੱਲ ਬਾਕੀ ਹੈ। ਜ਼ੀਰੋ ਆਵਰ ਵਿੱਚ ਮਨਿਸਟਰ ਨਹੀਂ ਬੋਲਿਆ ਕਰਦੇ। ਜਦੋਂ ਪਾਰਲੀਮੈਂਟ ਪਾਸ ਕਰ ਦੇਵੇਗੀ ਅਤੇ ਜਦੋਂ ਆਪਣੀ ਵਾਰੀ ਆਵੇਗੀ ਤਾਂ ਉਦੋਂ ਇਨ੍ਹਾਂ ਦਾ ਧੰਨਵਾਦ ਵੀ ਕਰ ਲਵਾਂਗੇ ਅਤੇ ਪਾਸ ਵੀ ਕਰ ਲਵਾਂਗੇ।.....(ਵਿਰੋਧੀ ਧਿਰਾਂ ਵੱਲੋਂ ਵਿਘਨ)

(ਇਕ ਆਵਾਜ਼ : ਜ਼ੀਰੋ ਆਵਰ ਵਿੱਚ ਬੋਲਣਾ ਆਪੋਜ਼ੀਸ਼ਨ ਦਾ ਰਾਈਟ ਹੈ। ਇਹ ਆਵਰ ਟ੍ਰੇਜ਼ਰੀ ਬੈਂਚਿਜ਼ ਵਾਸਤੇ, ਬੋਲਣ ਵਾਸਤੇ ਨਹੀਂ ਹੁੰਦਾ।)

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ : ਸਪੀਕਰ ਸਾਹਿਬ......

(ਇਸ ਸਮੇਂ ਸਮੁੱਚੀ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਪਰ ਸ਼ੋਰ ਹੋਣ ਕਾਰਣ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)...... (ਵਿਘਨ)

ਮਾਨਯੋਗ ਸਪੀਕਰ : ਬੀਬੀ ਜੀ, ਤੁਸੀਂ ਬੈਠੋ ਪਲੀਜ਼।......(ਵਿਘਨ.......) ਬੀਬੀ ਜੀ, ਤੁਸੀਂ ਮਨਿਸਟਰ ਹੋ, ਜ਼ੀਰੋ ਆਵਰ ਵਿੱਚ ਮਨਿਸਟਰ ਨਹੀਂ ਬੋਲਦੇ ਹੁੰਦੇ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਮੈਂ ਇਕ ਬਹੁਤ ਹੀ ਮਹੱਤਵਪੂਰਨ ਮੁੱਦਾ ਆਪ ਜੀ ਦੇ ਰਾਹੀਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕੱਲ੍ਹ ਸਾਡੇ ਮਾਨਯੋਗ ਐਮ.ਐਲ.ਏ. ਸਰਦਾਰ ਅਮਰਜੀਤ ਸਿੰਘ ਸਾਹੀ ਨੇ ਵਿਧਾਇਕਾਂ ਦੀ ਤਨਖਾਹ ਦੇ ਸਬੰਧ ਵਿੱਚ ਗੱਲ ਕੀਤੀ। ਗੱਲ ਉਨ੍ਹਾਂ ਨੇ ਇਕੱਲਿਆਂ ਨੇ ਕੀਤੀ। ਕਿਸੇ ਹੋਰ ਮੈਂਬਰ ਨੇ ਇਸ ਦੇ ਵਿੱਚ ਹਿੱਸਾ ਨਹੀਂ ਲਿਆ। ਤੁਸੀਂ ਵਿੱਤ ਮੰਤਰੀ ਸਾਹਿਬ ਨੂੰ ਆਪਣੀ ਰਾਏ ਦੇਣ ਲਈ ਕਿਹਾ ਅਤੇ ਵਿੱਤ ਮੰਤਰੀ ਸਾਹਿਬ ਨੇ ਜਿਸ ਅੰਦਾਜ਼ ਦੇ ਵਿੱਚ ਇਸ ਹਾਊਸ ਦੇ ਵਿੱਚ ਜਵਾਬ ਦਿੱਤਾ ਉਹ ਬਹੁਤ ਜ਼ਿਆਦਾ ਨਿਖੇਧੀਜਨਕ ਸੀ। ਸਾਰੇ ਹਾਊਸ ਦੀ ਔਰ ਹਰ ਵਿਧਾਇਕ ਦੀ ਬੇਇਜ਼ਤੀ ਕਰਨ ਵਾਲਾ ਇਨ੍ਹਾਂ ਦਾ ਉਹ ਜਵਾਬ ਸੀ। ਅੱਜ ਇਨ੍ਹਾਂ ਦੀ ਟਿਪਣੀ ਹਰ ਇਕ ਅਖਬਾਰ ਵਿੱਚ ਵੀ ਛਪੀ ਹੈ, ਜਿਸ ਦੇ ਨਾਲ ਸਾਰੇ ਹੀ ਐਮ.ਐਲ.ਏ. ਸਾਹਿਬਾਨ ਨੂੰ ਏਨੀ ਜ਼ਿਆਦਾ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ ਹੈ, ਜਿਸ ਦਾ ਕਿ ਕੋਈ ਹਿਸਾਬ ਹੀ ਨਹੀਂ। ਇਹ ਪਹਿਲੀ ਵਾਰੀ ਨਹੀਂ ਹੋਇਆ ਬਲਕਿ ਅੱਗੇ ਵੀ, ਪਹਿਲਾਂ ਵੀ ਕਈ ਵਾਰ ਵਿੱਤ ਮੰਤਰੀ ਸਾਹਿਬ ਜਦੋਂ ਉਠਦੇ ਹਨ, ਇਹ ਆਪਣੇ ਆਪ ਨੂੰ ** ** ** ** ਹੋਰ ਬਾਕੀ ਸਾਰੇ ਐਮ.ਐਲ.ਏਜ਼ ਵਾਸਤੇ ਬੇਇਜ਼ਤੀ ਭਰੇ ਸ਼ਬਦ ਇਸਤੇਮਾਲ ਕਰਦੇ ਹਨ। ਚਾਹੇ ਕੋਈ ਵੀ ਐਮ.ਐਲ.ਏ. ਆਪੋਜ਼ੀਸ਼ਨ ਪਾਰਟੀ ਦਾ ਹੋਵੇ, ਚਾਹੇ ਉਹ ਰਾਜ ਕਰਦੀ ਪਾਰਟੀ ਦਾ ਹੋਵੇ, ਸਾਰੇ ਐਮ.ਐਲ.ਏ. ਸਾਹਿਬਾਨ ਆਦਰਯੋਗ ਹਨ।

ਮਾਨਯੋਗ ਸਪੀਕਰ : ਇਹ ** ** ਵਾਲੀ ਗੱਲ ਐਕਸਪੰਜ ਕਰ ਦਿਓ।

ਸਰਦਾਰ ਮੱਖਣ ਸਿੰਘ : ਕੀ ਐਮ.ਐਲ.ਏਜ਼ ਨੂੰ ਘਰਾਂ ਤੋਂ ਬੁਲਾ ਕੇ ਲਿਆਂਦਾ ਹੈ ? ਘਰਾਂ ਤੋਂ ਕੋਈ ਵੀ ਨਹੀਂ ਆਇਆ। ਸਾਰਿਆਂ ਨੂੰ ਲੋਕਾਂ ਨੇ ਵੋਟਾਂ ਪਾ ਕੇ, ਇਲੈਕਟ ਕਰਕੇ, ਇਸ ਹਾਊਸ ਵਿੱਚ ਬੜੀ ਜ਼ਿੰਮੇਵਾਰੀ ਨਾਲ ਲੋਕਾਂ ਨੇ ਉਨ੍ਹਾਂ ਦੇ ਹੱਕਾਂ ਦੀ ਰਾਖੀ ਕਰਨ ਲਈ, ਨੁਮਾਇੰਦਗੀ ਕਰਨ ਵਾਸਤੇ ਭੇਜਿਆ ਹੈ। ਮੈਂ ਸਮਝਦਾ ਹਾਂ ਕਿ ਬਾਰ-ਬਾਰ ਵਿਧਾਇਕਾਂ ਦੀ ਸ਼ਾਨ ਦੇ ਖਿਲਾਫ ਗੱਲ ਕਰਨਾ ਇਨ੍ਹਾਂ ਨੂੰ ਬਿਲਕੁਲ ਅੱਛਾ ਨਹੀਂ ਲਗਦਾ। (ਵਿਘਨ) ਫੇਰ ਮਨਿਸਟਰ ਸਾਹਿਬ ਕਹਿ ਲੈਣ ਜੋ ਇਨ੍ਹਾਂ ਨੇ ਕਹਿਣਾ ਹੈ।

ਮਾਨਯੋਗ ਸਪੀਕਰ : ਇਹ ਤਾਂ ਆਪਣਾ ਹੀ ਮੁੱਦਾ ਹੈ। ਪਬਲਿਕ ਦਾ ਇਹ ਮੁੱਦਾ ਨਹੀਂ ਹੈ।

ਸਰਦਾਰ ਮੱਖਣ ਸਿੰਘ : ਫਿਰ ਆਪਾਂ ਆਪਣੀ ਇਨਸਲਟ ਕਿਉਂ ਸਹੀਏ। ਜਦੋਂ ਹੋਰ ਕਿਸੇ ਮੈਂਬਰ ਨੇ ਮੰਗ ਨਹੀਂ ਕੀਤੀ, ਸਿਰਫ ਸਰਦਾਰ ਅਮਰਜੀਤ ਸਿੰਘ ਸਾਹੀ ਨੇ ਕੀਤੀ ਔਰ ਇਨ੍ਹਾਂ ਨੇ ਰਗੜਾ ਸਾਰਿਆਂ ਨੂੰ ਹੀ ਲਾ ਦਿੱਤਾ।

ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) : ਆਨ ਏ ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

ਮਾਨਯੋਗ ਸਪੀਕਰ : ਤੁਹਾਡੀ (ਸਰਦਾਰ ਮੱਖਣ ਸਿੰਘ ਵੱਲ ਇਸ਼ਾਰਾ) ਗੱਲ ਆ ਗਈ ਹੈ। ਤੁਸੀਂ ਬੈਠੋ।

ਸਰਦਾਰ ਮੱਖਣ ਸਿੰਘ : ਗੱਲ ਪੂਰੀ ਨਹੀਂ ਹੋਈ ਸੀ।

---

**Expunged as ordered by the Chair.

**Finance, Planning and Programme Implementation Minister :** On a personal point of clarification, Sir.

**ਸਰਦਾਰ ਮੱਖਣ ਸਿੰਘ :** ਇਸ ਹਾਊਸ ਦੇ ਵਿੱਚ ਜਾਗੀਰਦਾਰਾਂ ਦੇ ਘਰੇ ਜੰਮੇ ਵੀ ਆਏ ਹਨ। ਇਸ ਹਾਊਸ ਦੇ ਵਿੱਚ ਸ਼ਾਹਾਂ ਦੇ ਘਰੇ ਜੰਮੇ ਵੀ ਆਏ ਹਨ ਅਤੇ ਇਸ ਹਾਊਸ ਦੇ ਵਿੱਚ ਗਰੀਬ ਜ਼ਿਮੀਦਾਰਾਂ ਦੇ ਘਰੇ ਜੰਮੇ ਵੀ ਆਏ ਹਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਮੈਨੂੰ ਬੋਲ ਲੈਣ ਦਿਓ। ਜੇਕਰ ਇਨ੍ਹਾਂ ਦੀ ਤਸੱਲੀ ਨਾ ਹੋਵੇ ਤਾਂ ਮੈਨੂੰ ਜਿਹੜੀ ਮਰਜ਼ੀ ਸਜ਼ਾ ਦੇ ਦਿਓ। ......(ਵਿਘਨ)......

**ਸਰਦਾਰ ਮੱਖਣ ਸਿੰਘ :** ਹੁਣ ਇਨ੍ਹਾਂ ਨੂੰ ਕਾਹਲੀ ਕੀ ਹੋ ਗਈ।....(ਵਿਘਨ).....

**ਮਾਨਯੋਗ ਸਪੀਕਰ :** ਇਹ ਸਵਾਲ ਨਹੀਂ ਹੈ। ਤੁਸੀਂ ਜ਼ੀਰੋ ਆਵਰ ਦੇ ਵਿੱਚ ਇਹ ਇਸ਼ੂ ਲਿਆਂਦਾ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਇਹ ਜਵਾਬ ਲੈਣ ਨੂੰ ਹੀ ਤਿਆਰ ਨਹੀਂ। ਇਹ ਕੀ ਗੱਲ ਹੋਈ ?

**ਮਾਨਯੋਗ ਸਪੀਕਰ :** ਉਨ੍ਹਾਂ ਦਾ ਜਵਾਬ ਸੁਣ ਲਵੋ। ਜੇ ਗੱਲ ਚੰਗੀ ਨਹੀਂ ਹੋਵੇਗੀ ਤਾਂ ਤੁਸੀਂ ਫਿਰ ਬੋਲ ਲੈਣਾ। (....ਸ਼ੋਰ....ਵਿਘਨ....)

(ਇਸ ਸਮੇਂ ਕਾਂਗਰਸ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਇਹ ਹਾਊਸ ਹੈ। ਤੁਸੀਂ ਸਾਰੇ ਮੇਰੀ ਗੱਲ ਸੁਣਨ ਦਾ ਯਤਨ ਕਰੋ। ਇਹ ਲੋਕਾਂ ਦੇ ਨੁਮਾਇੰਦਿਆਂ ਦਾ ਹਾਊਸ ਹੈ। ਜਿਹੜੇ ਲੋਕਾਂ ਨੂੰ ਚੰਗੇ ਲੱਗੇ, ਉਹ ਚੁਣ ਕੇ ਇਥੇ ਆ ਗਏ। ਨਾ ਤਾਂ ਇਹ ਜਾਗੀਰਦਾਰਾਂ ਦਾ ਹਾਊਸ ਹੈ, ਨਾ ਹੀ ਕਿਸੇ ਹੋਰ ਦਾ ਹਾਊਸ ਹੈ। ਇਹ ਲੋਕਾਂ ਦੇ ਨੁਮਾਇੰਦਿਆਂ ਦਾ ਹਾਊਸ ਹੈ, ਸਾਰੇ ਪੰਜਾਬ ਨੂੰ ਰਿਪਰੇਜ਼ੈਂਟ ਕਰਦਾ ਹੈ ਅਤੇ ਇਹ ਸਤਿਕਾਰਯੋਗ ਹਾਊਸ ਹੈ। ਆਪਾਂ ਇਸ ਹਾਊਸ ਵਿਚ ਲੋਕਾਂ ਦੀ ਗੱਲ ਕਰੀਏ, ਪਬਲਿਕ ਦੀ ਗੱਲ ਕਰੀਏ ਜਿਨ੍ਹਾਂ ਦੇ ਕਿ ਅਸੀਂ ਨੁਮਾਇੰਦੇ ਹਾਂ। ਬੋਲਣ ਦਾ ਹੱਕ ਹਰ ਇਕ ਨੂੰ ਹੈ, ਲੋਕਾਂ ਦੀ ਅਵਾਜ਼ ਉਠਾਉਣ ਦਾ ਸਭ ਨੂੰ ਹੱਕ ਹੈ ਅਤੇ ਲੋਕਾਂ ਦੀ ਅਵਾਜ਼ ਨੂੰ ਉਠਾਉਣ ਦਾ ਹਾਊਸ ਇਕ ਫੋਰਮ ਹੈ। ਇਹ ਠੀਕ ਹੈ ਕਿ ਕੱਲ੍ਹ ਸਾਹੀ ਸਾਹਿਬ ਨੇ ਗੱਲ ਕੀਤੀ ਸੀ ਅਤੇ ਮੈਂ ਮੰਤਰੀ ਜੀ ਦੀ ਰਾਏ ਲਈ, ਮੈਂ ਵੀ ਉਨ੍ਹਾਂ ਦੇ ਨਾਲ ਗੱਲ ਕੀਤੀ ਕਿ ਜਿਹੜਾ ਐਮ.ਐਲ.ਏਜ਼ ਦਾ ਪ੍ਰੋਗਰਾਮ ਹੈ, ਉਨ੍ਹਾਂ ਦੀ ਮੰਗ ਦੇ ਮੁਤਾਬਿਕ ਗੱਲ ਕੀਤੀ ਜਾਵੇ। ਜੇ ਕੋਈ ਮਾੜੀ-ਮੋਟੀ ਠੇਸ ਦੀ ਗੱਲ ਆਈ ਹੈ ਤਾਂ ਉਸ ਨੂੰ ਅਸੀਂ ਬਹੁਤਾ ਲਮਕਾ ਕੇ ਨਾ ਕਰੀਏ। ਇਹ ਕੋਈ ਬਹੁਤਾ ਚੰਗਾ ਨਹੀਂ ਲਗਦਾ। ਮੈਂ ਤੁਹਾਡੀਆਂ ਭਾਵਨਾਵਾਂ ਸਮਝ ਗਿਆ ਹਾਂ ਤਾਂ ਹੀ ਇਹ ਗੱਲ ਕਰ ਰਿਹਾ ਹਾਂ। ਜਦੋਂ ਅਸੀਂ ਛੋਟੀ ਜਿਹੀ ਗੱਲ ਨੂੰ ਬੜਾਵਾ ਦੇਵਾਂਗੇ ਤਾਂ ਇਹ ਚੰਗੀ ਗੱਲ ਨਹੀਂ ਹੋਵੇਗੀ।

(ਇਸ ਸਮੇਂ ਕਾਂਗਰਸ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਦਨ ਵਿਚ ਸ਼ੋਰ ਸੀ (ਵਿਘਨ))

ਤੁਸੀਂ ਪਹਿਲਾਂ ਉਨ੍ਹਾਂ ਨੂੰ ਸੁਣ ਲਵੋ....(ਸ਼ੋਰ....ਵਿਘਨ....)

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਇਹ ਗੱਲ ਦਰੁਸਤ ਹੈ ਕਿ ਹਾਊਸ ਦਾ ਪਾਰਲੀਮਾਨੀ ਢਾਂਚਾ ਅਤੇ ਜੁਡੀਸ਼ਰੀ ਦਾ ਢਾਂਚਾ ਬ੍ਰਿਟਿਸ਼ ਰੂਲ ਦੇ ਸਮੇਂ ਦਾ ਬਣਿਆ ਹੋਇਆ ਹੈ ਅਤੇ ਬਹੁਤ ਲੰਮੇ ਸਮੇਂ ਤੋਂ ਉਨ੍ਹਾਂ ਦੇ ਨਾਲ ਹੀ ਮੇਲ ਖਾਂਦਾ ਹੈ। ਉਥੇ ਜਦੋਂ ਜਮਹੂਰੀਅਤ ਇੰਟਰੋਡਿਊਸ ਹੋਈ ਤਾਂ ਉਸ ਸਮੇਂ ਸ਼ਾਹੀ ਘਰਾਣੇ ਦੇ ਨੁਮਾਇੰਦੇ ਪਾਰਲੀਮੈਂਟ ਦੇ ਮੈਂਬਰ ਨੋਮੀਨੇਟ ਹੁੰਦੇ ਸਨ.....

**ਮਾਨਯੋਗ ਸਪੀਕਰ :** ਮੈਂ ਵਾਰ-ਵਾਰ ਗੱਲ ਕਰ ਰਿਹਾ ਹਾਂ ਕਿ ਛੋਟੀ ਜਿਹੀ ਗੱਲ ਨੂੰ ਵਧਾ ਕੇ ਕਰਨਾ ਚੰਗਾ ਨਹੀਂ ਲਗਦਾ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਤਾਂ ਐਮ.ਐਲ.ਏਜ਼ ਦੇ ਸਤਿਕਾਰ ਦੀ ਗੱਲ ਕਰ ਰਿਹਾ ਹਾਂ। ਐਮ.ਐਲ.ਏਜ਼ ਦੀਆਂ ਤਨਖਾਹਾਂ ਅਤੇ ਭੱਤਿਆਂ ਦੀ ਤਾਂ ਇਕ ਮੈਂਬਰ ਨੇ ਗੱਲ ਕੀਤੀ ਪਰ ਇਥੇ ਸਾਨੂੰ ਸਾਰਿਆਂ ਨੂੰ ਹੀ ਘੜੀਸਿਆ ਗਿਆ ਹੈ।......

**ਮਾਨਯੋਗ ਸਪੀਕਰ :** ਮੈਂ ਤੁਹਾਡੀਆਂ ਭਾਵਨਾਵਾਂ ਸਮਝ ਚੁੱਕਾ ਹਾਂ। ਮੰਤਰੀ ਜੀ ਜਵਾਬ ਦੇ ਲੈਣ....

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਪਹਿਲਾਂ ਸਾਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਓ। ਫਿਰ ਚਾਹੇ ਮਨਪ੍ਰੀਤ ਜੀ ਜਵਾਬ ਦੇਣ ਜਾਂ ਕੋਈ ਹੋਰ ਦੇਵੇ, ਪਰ ਪਹਿਲਾਂ ਮੈਨੂੰ ਗੱਲ ਤਾਂ ਪੂਰੀ ਕਰ ਲੈਣ ਦਿਓ। ਮੈਂ ਕਹਿੰਦਾ ਹਾਂ ਕਿ ਕੁਝ ਲੋਕ ਮੂੰਹ ਵਿਚ ਸੋਨੇ ਦਾ ਚਮਚ ਲੈ ਕੇ ਜੰਮਦੇ ਹਨ ਅਤੇ ਕੁਝ ਲੋਕ ਚਾਂਦੀ ਦਾ ਚਮਚ ਲੈ ਕੇ ਜੰਮਦੇ ਹਨ....

**ਮਾਨਯੋਗ ਸਪੀਕਰ :** ਕੋਈ ਵੀ ਸੋਨੇ ਦਾ ਜਾਂ ਚਾਂਦੀ ਦਾ ਚਮਚ ਲੈ ਕੇ ਨਹੀਂ ਜੰਮਦਾ...

**ਸਰਦਾਰ ਮੱਖਣ ਸਿੰਘ :** ਕਈ ਮੇਰੇ ਵਰਗੇ ਮਲੰਗ ਵੀ ਹੁੰਦੇ ਹਨ, ਜਿਨ੍ਹਾਂ ਕੋਲ ਹੋਰ ਕਿਸੇ ਕਿਸਮ ਦਾ ਸਾਧਨ ਨਹੀਂ ਜਿਸ ਤੋਂ ਕਮਾਈ ਕੀਤੀ ਜਾ ਸਕੇ। ਪਹਿਲਾਂ ਉਹ ਸ਼ਾਹੀ ਘਰਾਣਿਆਂ ਦੇ ਮੈਂਬਰ ਹੁੰਦੇ ਸਨ ਜਿਹੜੇ ਕਿ ਪਾਰਲੀਮੈਂਟ ਲਈ ਨੋਮੀਨੇਟ ਹੁੰਦੇ ਸਨ ਅਤੇ ਉਹ ਆਨਰੇਰੀਅਮ ਲੈਂਦੇ ਹੁੰਦੇ ਸਨ। ਸਪੀਕਰ ਸਾਹਿਬ, ਜਦੋਂ ਉਥੇ ਵਕਾਲਤ ਦਾ ਪੈਸਾ ਸ਼ੁਰੂ ਹੋਇਆ, ਉਹ ਮੰਨਦੇ ਨਹੀਂ ਸਨ ਕਿ ਉਨ੍ਹਾਂ ਨੂੰ ਵਕਾਲਤ ਦੀ ਫੀਸ ਦਿਤੀ ਜਾਵੇ। ਇਸ ਲਈ ਜੇ ਇਹ ਉਨ੍ਹਾਂ ਦੀ ਰੀਸ ਕਰ ਸਕਦੇ ਹਨ ਤਾਂ ਕਰਨ।....

**ਮਾਨਯੋਗ ਸਪੀਕਰ :** ਸਰਦਾਰ ਮੱਖਣ ਸਿੰਘ ਜੀ, ਪਲੀਜ਼। ਪ੍ਰਸਨਲ ਗੱਲ ਜਿਹੜੀ ਹੈ, ਪ੍ਰਸਨਲ ਅਟੈਕ ਜਿਹੜਾ ਹੈ, ਕਿ ਕੀ ਹੈ ਕੋਈ, ਇਹ ਬਹੁਤੀਆਂ ਗੱਲਾਂ ਫੱਬਦੀਆਂ ਨਹੀਂ ਹਨ। ਇਸ ਕਰਕੇ ਇਨ੍ਹਾਂ ਦੀ ਗੱਲ ਸੁਣ ਲਈਏ। ਜਿਹੜੀ ਗੱਲ ਤੁਸੀਂ ਕਰਨਾ ਚਾਹੁੰਦੇ ਸੀ, ਉਹ ਆ ਗਈ ਹੈ। ਹਾਂ, ਮਨਪ੍ਰੀਤ ਸਿੰਘ ਜੀ।

(ਇਸ ਸਮੇਂ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਸਨ ਅਤੇ ਸਮੇਂ ਦੀ ਮੰਗ ਕਰ ਰਹੇ ਸਨ। ) (ਵਿਘਨ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਕੱਲ੍ਹ ਜ਼ੀਰੋ ਆਵਰ ਦੇ ਵਿੱਚ ਜੋ ਅਲਾਊਂਸਿਜ਼ ਦਾ ਅਤੇ ਸੈਲਰੀ ਦਾ ਮਸਲਾ....(ਵਿਘਨ).....

**ਮਾਨਯੋਗ ਸਪੀਕਰ** : ਤੁਸੀਂ ਸਾਰੀ ਗੱਲ ਲੈ ਆਏ ਹੋ। ਚਲੋ ਤੁਸੀਂ ਗੱਲ ਪ੍ਰਿਵਲੇਜ਼ ਦੀ ਕਰ ਲਈ, ਸਾਰੀ ਗੱਲ ਕਰ ਲਈ ਹੈ। ਕੱਲ੍ਹ ਜਿਹੜੀ ਇਨਸਲਟ ਹੋਈ ਹੈ, ਉਸਦੇ ਮੁਤੱਲਕ ਹੀ ਮੈਂ ਜਵਾਬ ਲੈਣ ਲੱਗਾ ਹਾਂ। ਹਾਂ, ਬ੍ਰਹਮ ਮਹਿੰਦਰਾ ਜੀ, ਦੱਸੋ ਕੀ ਗੱਲ ਹੈ ?

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਤੁਸੀਂ ਮੈਨੂੰ ਅਲਾਓ ਕੀਤਾ ਹੈ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਬੜਾ ਸੈਂਸੇਟਿਵ ਮੈਟਰ ਹੈ। ਕੱਲ੍ਹ ਜਿਹੜੀ ਆਨਰੇਬਲ ਫਾਇਨਾਂਸ ਮਨਿਸਟਰ ਸਾਹਿਬ ਦੀ ਅਟਰੈਂਸ ਹੈ, ਇਸ ਨੇ ਅਖਬਾਰਾਂ ਦੇ ਵਿੱਚ, ਇਕ ਤਰ੍ਹਾਂ ਦਾ ਐਮ.ਐਲ.ਏਜ਼ ਦਾ ਜਿਹੜਾ ਇਲੈਕਟਿਡ ਇੰਸਟੀਚ੍ਯੂਸ਼ਨ ਹੈ, ਉਸਦੀ ਟੋਟਲ ਡੈਨੀਗਰੇਸ਼ਨ ਕਰ ਦਿਤੀ ਹੈ। ਇਸਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਜਿਹੜਾ ਅਖਬਾਰਾਂ ਨੇ ਲਿਖਿਆ,....(ਵਿਘਨ)....Let me speak ਜਿਹੜਾ ਅਖਬਾਰਾਂ ਨੇ ਲਿਖਿਆ ਹੈ, ਉਸਦੇ ਬਾਰੇ ਹੀ ਮੈਂ ਕਹਿਣਾ ਚਾਹੁੰਦਾ ਹਾਂ। ਜਿਹੜੀ ਗੱਲ ਐਮ.ਐਲ.ਏ. ਸਾਹੀ ਸਾਹਿਬ ਨੇ ਕਹੀ ਸੀ, ਉਨ੍ਹਾਂ ਨੇ ਸੈਲਰੀ ਦੀ ਇਨਕਰੀਜ਼ ਨਹੀਂ ਕਹੀ ਸੀ, ਭੱਤਿਆਂ ਦੀ ਗੱਲ ਉਹ ਕਰ ਰਹੇ ਸੀ। ਮੰਤਰੀ ਜੀ ਨੇ ਸੈਲਰੀ ਦੀ ਗੱਲ ਕਰ ਦਿੱਤੀ। ਸੈਲਰੀ ਦੀ ਗੱਲ, ਭੱਤਿਆਂ ਦੀ ਗੱਲ ਜਿਹੜੀ ਹੁੰਦੀ ਹੈ, ਅਮਰੀਕਨ ਕਾਂਸਟੀਚਿਊਸ਼ਨ ਦੇ ਵਿੱਚ ਜਿਹੜਾ ਇਲੈਕਟਿਡ ਸੈਨੇਟਰ ਹੈ, ਉਸਦੇ ਭੱਤਿਆਂ ਦਾ ਪਤਾ ਕਰਾਓ ਕਿ ਕਿੰਨਾ ਹੈ, ਬ੍ਰਿਟਿਸ਼ ਹਾਊਸ ਆਫ ਕਾਮਨਜ਼ ਦੇ ਐਮ.ਪੀ. ਜਿਹੜੇ ਹਨ, ਉਨ੍ਹਾਂ ਦਾ ਪਤਾ ਕਰਾਓ ਕਿ ਕਿੰਨਾ ਹੈ, ਪਾਰਲੀਮੈਂਟ ਦਾ ਪਤਾ ਕਰਾਓ ਕਿ ਕਿੰਨਾ ਹੈ ? ਇਹ ਭੱਤਿਆਂ ਦੀ ਗੱਲ ਹੈ। ਐਮ.ਐਲ.ਏ. ਚੁਣ ਕੇ ਆਉਂਦੇ ਹਨ, ਅਸੀਂ ਚੁਣ ਕੇ ਆਏ ਹਾਂ। ਇਨ੍ਹਾਂ ਨੇ ਐਮ.ਐਲ.ਏ. ਵਰਡ ਯੂਜ਼ ਕੀਤਾ ਕਿ ਅਸੀਂ ਪਬਲਿਕ ਸਰਵੈਂਟ ਹਾਂ। ਪਬਲਿਕ ਸਰਵੈਂਟ ਦੀ ਪ੍ਰੀਭਾਸ਼ਾ, ਪਬਲਿਕ ਐਡਮਨਿਸਟਰੇਸ਼ਨ ਸਬਜੈਕਟ ਦੇ ਵਿੱਚ ਬਿਊਰੋਕਰੇਟਸ ਵਾਸਤੇ ਯੂਜ਼ ਹੁੰਦੀ ਹੈ। ਅਸੀਂ ਸਾਰੇ ਮੈਂਬਰ ਚੁਣ ਕੇ ਆਏ ਹੋਏ ਹਾਂ। ਮੈਂ ਇਹ ਚਾਹਾਂਗਾ ਕਿ ਐਫ.ਐਮ. ਸਾਹਿਬ ਨੇ ਜੋ ਕੁਝ ਵੀ ਕਿਹਾ ਅਤੇ ਜੋ ਕੁਝ ਵੀ ਅਖਬਾਰਾਂ ਦੇ ਵਿੱਚ ਐਮ.ਐਲ.ਏਜ਼ ਦੀ ਪੁਜ਼ੀਸ਼ਨ ਪੁੱਟ ਹੋਈ ਹੈ, ਇਹ ਆਪਣੇ ਸ਼ਬਦ ਵਾਪਸ ਲੈਣ ਅਤੇ ਸਾਰੇ ਹਾਊਸ ਤੋਂ ਮੁਆਫੀ ਮੰਗਣ।

## PERSONAL CLARIFICATION BY THE FINANCE, PLANNING AND PROGRAMME IMPLEMENTATION MINISTER

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਮਾਨਯੋਗ ਸਪੀਕਰ ਸਾਹਿਬ, ਕੱਲ੍ਹ ਜੋ ਸਾਹੀ ਸਾਹਿਬ ਨੇ ਹਾਊਸ ਦੇ ਵਿੱਚ ਅਲਾਊਂਸਿਜ਼ ਜਾਂ ਸੈਲਰੀ ਦੀ ਗੱਲ ਚੁੱਕੀ ਸੀ, ਸਪੀਕਰ ਸਾਹਿਬ, ਕਿਉਂਕਿ ਜੋ ਵੀ ਚੀਜ਼ ਬੋਲੀ ਜਾਂਦੀ ਹੈ, ਉਹ ਰਿਕਾਰਡ ਹੁੰਦੀ ਹੈ ਅਤੇ ਮੈਂ ਜੋ ਅਗਜ਼ਾਂਮਪਲ ਦਿਤੀ ਸੀ, ਮੈਂ ਇਹ ਨਹੀਂ ਕਿਹਾ ਸੀ ਕਿ ਐਮ.ਐਲ.ਏਜ਼ ਨੂੰ ਕੋਈ ਘਰੋਂ ਨਹੀਂ ਬੁਲਾ ਕੇ ਲਿਆਇਆ। ਮੈਂ ਕਿਹਾ ਸੀ ਕਿ ਮਨਪ੍ਰੀਤ ਨੂੰ ਕੋਈ ਘਰੋਂ ਨਹੀਂ ਬੁਲਾ ਕੇ ਲਿਆਇਆ ਕਿ ਮਨਪ੍ਰੀਤ ਤੇਰੇ ਬਗੈਰ.....। ਸਪੀਕਰ ਸਾਹਿਬ, ਇਹ ਤਾਂ ਰਿਕਾਰਡ ਹੈ (ਵਿਘਨ)....ਸਪੀਕਰ ਸਾਹਿਬ, ਇਹ ਰਿਕਾਰਡ ਤੇ ਹੈ, ਇਹ ਤਾਂ ਅੱਜ ਚੇਂਜ ਨਹੀਂ ਹੋਣਾ, ਇਹ ਤਾਂ ਕੱਲ੍ਹ ਦਾ ਰਿਕਾਰਡ ਹੋਣਾ। ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਮਨਪ੍ਰੀਤ ਨੂੰ ਕੋਈ ਘਰੋਂ ਬੁਲਾ ਕੇ ਨਹੀਂ ਲਿਆਇਆ ਕਿ ਤੇਰੇ ਬਿਨਾਂ ਪੰਜਾਬ ਨਹੀਂ ਚੱਲਦਾ।

ਸਪੀਕਰ ਸਾਹਿਬ, ਮੈਂ ਇਹ ਨਹੀਂ ਕਿਹਾ ਕਿ ਐਮ.ਐਲ.ਏ. ਪਬਲਿਕ ਸਰਵੈਂਟ ਹੈ, ਮੈਂ ਇਹ ਕਿਹਾ ਕਿ ਆਪਾਂ ਪਬਲਿਕ ਸਰਵਿਸ ਵਿੱਚ ਹਾਂ। ਸਪੀਕਰ ਸਾਹਿਬ, ਮੈਂ ਇਹ ਕਿਹਾ ਕਿ ਇਕ ਪ੍ਰੈਸਟੀਜ਼...ਸਪੀਕਰ ਸਾਹਿਬ, ਕਈ ਵੇਰ ਅੰਗਰੇਜ਼ੀ ਦੇ ਲਫਜ਼ ਦਾ ਤਰਜਮਾ ਜਦੋਂ ਪੰਜਾਬੀ ਵਿੱਚ ਹੁੰਦਾ ਹੈ ਤਾਂ ਹੋ ਸਕਦਾ ਕਿ ਇਹ ਗੱਲ ਅਖਬਾਰਾਂ ਵਿੱਚ ਆਈ ਹੋਵੇ। ਮੈਂ ਕਿਹਾ ਕਿ ਆਪਾਂ ਪਬਲਿਕ ਸਰਵੈਂਟ ਹਾਂ, ਇਕ ਪ੍ਰੈਸਟੀਜ਼ ਹੁੰਦੀ ਹੈ, ਆਪਾਂ ਐਮ.ਐਲ.ਏ. ਹਾਂ ਜਾਂ ਜੋ ਵੀ ਕਿਸੇ ਅਹੁਦੇ ਤੇ ਹੈ, ਕੋਈ ਐਡਵੋਕੇਟ ਜਨਰਲ ਹੈ, ਕੋਈ ਮਨਿਸਟਰ ਹੈ। ਸਪੀਕਰ ਸਾਹਿਬ, ਗੱਲ ਇਕੱਲੀ ਪੈਸਿਆਂ ਦੀ ਨਹੀਂ ਹੁੰਦੀ। ਇਨਸਾਨ ਜਿਹੜਾ ਹੈ ਪ੍ਰੈਸਟੀਜ਼ ਵਾਸਤੇ ਵੀ ਕੰਮ ਕਰਦਾ ਹੈ। ਇਸ ਤੋਂ ਵੱਡੀ ਪ੍ਰੈਸਟੀਜ਼ ਹੋਰ ਕੀ ਹੋ ਸਕਦੀ ਹੈ ਕਿ ਢਾਈ ਕਰੋੜ ਬੰਦਿਆਂ ਵਿਚੋਂ ਅਸੀਂ 117 ਬੰਦੇ ਚੁਣੇ ਹੋਏ ਹਾਂ। It was personal conversation with Sahi. ਮੈਂ ਕਿਹਾ ਅਤੇ ਗੱਲ ਇਹੀ ਹੋਈ ਕਿ ਕੀ ਜ਼ੀਰੋ ਆਵਰ ਵਿੱਚ ਲਿਆਉਣ ਵਾਲਾ ਮਸਲਾ ਹੈ। ਇਸ ਨੂੰ ਜ਼ੀਰੋ ਆਵਰ ਵਿੱਚ ਨਹੀਂ ਲਿਆਉਣਾ ਚਾਹੀਦਾ ਸੀ ਕਿਉਂਕਿ ਪ੍ਰੈਸ ਬੈਠੀ ਹੁੰਦੀ ਹੈ। ਕਈ ਵੇਰ ਇਹ ਗੱਲ ਗਲਤ ਜਾਂਦੀ ਹੈ। ਸਪੀਕਰ ਸਾਹਿਬ, ਤੁਹਾਡੇ ਕੋਲ ਰਿਕਾਰਡ ਹੈ। ਤੁਸੀਂ ਹਾਊਸ ਦੀ ਕਮੇਟੀ ਬਣਾ ਦਿਓ। ਸਾਰਾ ਰਿਕਾਰਡ ਦੇਖ ਲਓ। ਜੇ ਇਸ ਤੋਂ ਵੱਧ ਘੱਟ ਜੇ ਕੋਈ ਗੱਲ ਹੋਈ ਤਾਂ ਹਾਊਸ ਜੋ ਵੀ ਸਜ਼ਾ ਲਗਾਵੇਗਾ, ਮੈਂ ਉਹ ਸਜ਼ਾ ਭੁਗਤਣ ਨੂੰ ਤਿਆਰ ਹਾਂ। ਸਪੀਕਰ ਸਾਹਿਬ, ਮੇਰੀ ਕਿਸੇ ਦੀ ਬੇਇਜ਼ਤੀ ਕਰਨ ਦੀ ਕੋਈ ਮਨਸ਼ਾ ਨਹੀਂ। ਸਪੀਕਰ ਸਾਹਿਬ, ਜਦੋਂ ਤੁਸੀਂ ਫਾਇਨਾਂਸ ਦੀਆਂ ਫਾਈਲਾਂ ਤੇ ਦਸਤਖਤ ਕਰਨੇ ਹੁੰਦੇ ਹਨ, ਸਪੀਕਰ ਸਾਹਿਬ, ਕਈ ਵਾਰ ਇਹ ਗੱਲ ਹੌਸਲੇ ਦੀ ਹੁੰਦੀ ਹੈ। ਹੌਸਲਾ ਇਸ ਤਰ੍ਹਾਂ ਹੁੰਦਾ ਹੈ, ਸਪੀਕਰ ਸਾਹਿਬ, ਇੱਕ ਤਾਂ ਦੁਸ਼ਮਣਾਂ ਖਿਲਾਫ ਲੜਨ ਦਾ ਹੌਸਲਾ ਹੁੰਦਾ ਹੈ ਅਤੇ ਕਈ ਵਾਰ ਦੋਸਤਾਂ ਨੂੰ ਜਦੋਂ ਨਾਂਹ ਕਰਨੀ ਪੈਂਦੀ ਹੈ, ਆਪਣੇ ਐਸੋਸ਼ੀਏਟਸ ਨੂੰ ਨਾਂਹ ਕਰਨ ਦਾ ਹੌਸਲਾ ਹੁੰਦਾ ਹੈ। ਸਪੀਕਰ ਸਾਹਿਬ, ਤਿੰਨ ਸਾਲਾਂ ਵਿੱਚ......(ਵਿਘਨ) ਸਪੀਕਰ ਸਾਹਿਬ, ਫੈਸਲਾ ਲੈਣਾ ਹੈ, ਪਰਮਾਤਮਾ ਨੂੰ ਹਾਜ਼ਰ ਨਾਜ਼ਰ ਸਮਝ ਕੇ।

**ਮਾਨਯੋਗ ਸਪੀਕਰ :** ਤੁਹਾਡਾ ਜਵਾਬ ਆ ਰਿਹਾ ਹੈ। ਕਿਉਂ ਕਾਹਲੇ ਪੈਂਦੇ ਹੋ। (ਵਿਘਨ) ਕਿਸੇ ਦੀ ਸ਼ਾਨ ਦੇ ਖਿਲਾਫ ਕੋਈ ਗੱਲ ਨਾ ਕਰੋ। ਆਪਾਂ ਸਾਰੇ ਇੱਕੋ ਜਿਹੇ ਹਾਂ। ਕਿਸੇ ਦੀ ਸ਼ਾਨ ਦੇ ਖਿਲਾਫ ਗੱਲ ਨਾ ਕਰੋ। (ਵਿਘਨ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਤੁਸੀਂ ਕਮੇਟੀ ਬਣਾ ਦਿਓ। ਰਿਕਾਰਡ ਦੇਖ ਲਓ। ਜੇ ਮੇਰੇ ਕੋਲੋਂ ਕੋਈ ਗਲਤੀ ਹੋਈ ਹੈ.....। (ਵਿਘਨ)

**ਮਾਨਯੋਗ ਸਪੀਕਰ :** ਬੈਠਣ ਦਾ ਯਤਨ ਕਰੋ। ਬਰਾੜ ਸਾਹਿਬ, ਬੈਠਣ ਦਾ ਯਤਨ ਕਰੋ। ਮੇਰੀ ਗੱਲ ਸੁਣੋ। ਹਾਊਸ ਵਿਚ ਸਰਦਾਰ ਮੱਖਣ ਸਿੰਘ, ਐਮ.ਐਲ.ਏ. ਸਾਹਿਬ ਨੇ ਗੱਲ ਕੀਤੀ ਹੈ। ਉਨ੍ਹਾਂ ਨੇ ਕੱਲ੍ਹ ਵਾਲੀ ਗੱਲ ਉਠਾਈ ਹੈ। ਉਨ੍ਹਾਂ ਨੇ ਜਵਾਬ ਦਿੱਤਾ ਹੈ। (ਵਿਘਨ) ਤੁਸੀਂ ਮੇਰੀ ਗੱਲ ਨਹੀਂ ਸੁਣਨੀ ਹੈ, ਉਧਰੋਂ ਗੱਲ ਨਹੀਂ ਸੁਣਨੀ ਤੇ ਫਿਰ ਕਿਵੇਂ ਗੱਲ ਬਣੇਗੀ? ਮੈਨੂੰ ਨਹੀਂ ਪਤਾ। ਉਨ੍ਹਾਂ ਨੂੰ ਨਹੀਂ ਪਤਾ। ਸਾਰਿਆਂ ਨੂੰ ਪਤਾ ਹੈ। (ਵਿਘਨ) ਸਾਰੇ ਤੁਹਾਡੇ ਵਰਗੇ ਹਨ। ਮੈਂ ਜਿਹੜੀ ਗੱਲ ਕਰਦਾ ਹਾਂ, ਸਰਦਾਰ ਮੱਖਣ ਸਿੰਘ ਹੋਰਾਂ ਦੀ ਗੱਲ ਸੁਣ ਕੇ ਉਨ੍ਹਾਂ ਨੇ ਗੱਲ ਕੀਤੀ ਹੈ। ਜੇ ਤੁਸੀਂ ਰਿਕਾਰਡ ਵੇਖਣਾ ਚਾਹੁੰਦੇ ਹੋ ਤਾਂ ਦੋ ਬੰਦੇ ਵੇਖ ਸਕਦੇ ਹੋ। (ਵਿਘਨ) ਇੱਕ ਮਿੰਟ ਜ਼ਰਾ। ਕੱਲ੍ਹ ਗੱਲ ਜਿਹੜੀ ਆਈ ਹੈ, ਕੀ ਉਹ

[ਮਾਨਯੋਗ ਸਪੀਕਰ]

ਰਿਕਾਰਡ ਤੇ ਨਹੀਂ ਆਈ ? ਆਈ ਹੈ। ਕੀ ਆਪਾਂ ਰੋਜ਼ ਅਖਬਾਰਾਂ ਵਿੱਚ ਪੜ੍ਹ ਕੇ ਗੱਲਾਂ ਕਰੀ ਜਾਵਾਂਗੇ ? (ਵਿਘਨ) ਕਿਸ ਨੇ ਅਖਬਾਰ ਵਿਚ ਛਪਾਈ ਹੈ। ਜੋ ਗੱਲ ਆਈ ਹੈ, ਉਹ ਹਾਊਸ ਦੀ ਗੱਲ ਹੈ। ਤੁਸੀਂ ਸਮਝਣ ਦਾ ਯਤਨ ਕਰੋ। ਮੈਂ ਤੁਹਾਨੂੰ ਸਾਰਿਆਂ ਨੂੰ ਬੇਨਤੀ ਕਰਦਾ ਹਾਂ। ਸਾਡੇ ਆਪਣੇ ਇੱਕ ਦੂਜੇ ਦਾ ਸਵਾਲ ਜਵਾਬ ਹੈ। ਇੱਕ ਗੱਲ ਸੁਣ ਕੇ ਦੂਸਰੇ ਪਾਸੇ ਗੱਲ ਕਰਨੀ, ਅਜਿਹੀ ਕੋਸ਼ਿਸ਼ ਆਪਾਂ ਨਾ ਕਰੀਏ। ਕੱਲ੍ਹ ਫਿਰ ਗੱਲ ਕਰ ਲਓ। ਅੱਜ ਪੜ੍ਹ ਲਓ। ਦੇਖ ਲਓ। ਕਿੰਨਾ ਕੁ ਹਰਜ਼ ਹੈ। ਆਪਾਂ ਅਖਬਾਰਾਂ ਦੀ ਗੱਲ ਤੇ ਆਪਸ ਵਿਚ ਝਗੜੇ ਵਿੱਚ ਨਾ ਪਈਏ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ, ਬੜੀ ਮੰਦਭਾਗੀ ਗੱਲ ਹੈ। ਸਾਡੇ ਮੈਂਬਰਾਂ ਨੇ ਦੋ ਇਸ਼ੂ ਉਠਾਏ ਹਨ। ਇੱਕ ਕੱਲ ਪਿਮਜ਼ (PIMS) ਦਾ ਉਠਾਇਆ। ਅਸੀਂ ਸਮਝਦੇ ਸੀ ਕਿਉਂਕਿ ਤੁਸੀਂ ਬੜਾ ਇਨੀਸ਼ੀਏਟਿਵ ਲਿਆ, ਇਨਕੁਆਇਰੀ ਜਾਂ ਕਮੇਟੀ ਦੀ ਗੱਲ ਕੀਤੀ ਤਾਂ ਕਿ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਹੋ ਜਾਵੇ ਕਿ ਕਿੱਥੇ ਫਾਇਦਾ ਹੋਇਆ ਤੇ ਕਿੱਥੇ ਨੁਕਸਾਨ ਹੋਇਆ। ਇਹ ਗੱਲ ਮੰਨੀ ਨਹੀਂ ਗਈ। ਜੋ ਖਜ਼ਾਨਾ ਮੰਤਰੀ ਜੀ ਨੇ ਦੂਜੀ ਗੱਲ ਕੀਤੀ ਕਿ ਰਿਕਾਰਡ ਮੰਗਵਾ ਲਓ। ਸਪੀਕਰ ਸਾਹਿਬ, ਰਿਕਾਰਡ ਦੀ ਗੱਲ ਤਾਂ ਸੀਕਰੇਟ ਹੁੰਦੀ ਹੈ। ਇੱਕ ਬੰਦਾ ਜਾ ਕੇ ਦੇਖੇਗਾ। ਜਿਹੜੀ ਗੱਲ ਪ੍ਰੈਸ ਵਿਚ ਆ ਗਈ, ਸਾਰੇ ਲੋਕਾਂ ਵਿੱਚ ਚਲੀ ਗਈ, ਮੈਂ ਸਮਝਦੀ ਹਾਂ ਕਿ ਇਹ ਸਾਰੇ ਮੈਂਬਰਾਂ ਦੀ ਤੌਹੀਨ ਹੈ, ਪ੍ਰਿਵਿਲੇਜ ਦਾ ਮਾਮਲਾ ਬਣਦਾ ਹੈ। ਅੱਗੇ ਵੀ ਇੱਥੇ ਪੱਗਾਂ ਲਾਹੀਆਂ ਗਈਆਂ। ਮੈਂ ਤੁਹਾਨੂੰ ਪ੍ਰਿਵਿਲੇਜ ਬਾਰੇ ਲਿਖ ਕੇ ਭੇਜਿਆ। ਸਾਡੇ ਤੇ ਤਾਂ ਬਣਾ ਦਿੱਤਾ ਪਰ ਦੂਜੇ ਪਾਸੇ ਤੋਂ ਜਿਨ੍ਹਾਂ ਨੇ ਪੱਗਾਂ ਲਾਹੀਆਂ, ਉਨ੍ਹਾਂ ਤੇ ਕੁਝ ਨਹੀਂ ਕੀਤਾ ਗਿਆ। ਅੱਜ ਇਨ੍ਹਾਂ ਨੇ ਕੀ ਕੀਤਾ ਹੈ। ਇਹ ਕਹਿਣ ਕਿ ਜੋ ਪ੍ਰੈਸ ਵਿਚ ਲੱਗਿਆ ਹੈ, ਉਹ ਮੈਂ ਨਹੀਂ ਕਿਹਾ ਤੇ ਮੈਂ ਉਹ ਸ਼ਬਦ ਵਾਪਸ ਲੈਂਦਾ ਹਾਂ। ਮੇਰੀ ਕੋਈ ਮਨਸ਼ਾ ਨਹੀਂ ਤਾਂ ਕਿ ਲੋਕ ਵੀ ਸੁਣ ਲੈਣ ਤੇ ਪ੍ਰੈਸ ਵੀ ਦੇਖ ਲਵੇ। ਰਿਕਾਰਡ ਤਾਂ ਦੋ ਬੰਦੇ ਜਾ ਕੇ ਦੇਖਣਗੇ। ਇਹ ਸਾਡਾ ਪ੍ਰੋਟੈਸਟ ਹੋਵੇਗਾ। ਇਹ ਸੌਰੀ ਫੀਲ ਕਰਨ, ਲਫਜ਼ ਵਾਪਸ ਲੈਣ ਜਾਂ ਆਪਣੇ ਆਪ ਨੂੰ ਪ੍ਰਿਵਿਲੇਜ ਕਮੇਟੀ ਅੱਗੇ ਪੇਸ਼ ਕਰਨ। ਜਦੋਂ ਪ੍ਰਿਵਿਲੇਜ ਨੂੰ ਕੇਸ ਜਾਵੇਗਾ ਤੇ ਫਿਰ ਇਨਕੁਆਇਰੀ ਦੀ ਗੱਲ ਆਵੇਗੀ। ਇਹ ਮੇਰੀ ਡਿਮਾਂਡ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਮੇਰਾ ਕੇਸ ਪ੍ਰਿਵਿਲੇਜ ਕਮੇਟੀ ਨੂੰ ਦੇ ਦਿੱਤਾ ਜਾਵੇ। .....(ਵਿਘਨ)..... ਰਿਕਾਰਡ ਤਾਂ ਦੇਖ ਲਓ। ਪ੍ਰੈਸ ਦੀ ਮੇਰੀ ਜ਼ਿੰਮੇਵਾਰੀ ਨਹੀਂ ਹੈ। ......(ਵਿਘਨ).... ਪਰ ਤੁਸੀਂ ਰਿਕਾਰਡ ਤਾਂ ਦੇਖ ਲਓ। ਜੋ ਮੈਂ ਕਿਹਾ ਹੈ, ਉਹ ਰਿਕਾਰਡ ਤੇ ਹੈ, I stand by my words.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਕੋਈ ਰਿਕਾਰਡ ਦਾ ਮਤਲਬ ਨਹੀਂ। ਤੁਸੀਂ ਕਹਿ ਦਿਓ ਮੈਂ ਨਹੀਂ ਕਿਹਾ। ਤੁਹਾਨੂੰ ਕੀ ਝਿਜਕ ਹੈ। ਮੈਂ ਬਿਲਕੁੱਲ ਕਹਿ ਰਹੀ ਹਾਂ ਕਿ ਤੁਸੀਂ ਕਹਿ ਦਿਓ ਕਿ ਜੋ ਅਖਬਾਰਾਂ ਵਿੱਚ ਲਿਖਿਆ ਹੈ, ਉਸ ਬਾਰੇ I feel sorry, ਮੈਂ ਇਹ ਨਹੀਂ ਕਿਹਾ। (ਵਿਘਨ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਮੇਰਾ ਮਾਮਲਾ ਪ੍ਰਿਵਿਲੇਜ ਕਮੇਟੀ ਨੂੰ ਦੇ ਦਿਓ। ਪ੍ਰਿਵਿਲੇਜ ਕਮੇਟੀ ਇਸ ਨੂੰ ਐਗਜ਼ਾਮਿਨ ਕਰ ਲਵੇ। (ਵਿਘਨ) ਮੈਂ ਮੁਆਫ਼ੀ ਕਾਹਦੀ ਮੰਗਾਂ ?

**ਮਾਨਯੋਗ ਸਪੀਕਰ :** ਪੱਗਾਂ ਦੀ ਗੱਲ ਫਿਰ ਆਪਾਂ ਕਰ ਲਈ। ਮਸਾਂ-ਮਸਾਂ ਪੱਗਾਂ ਤੋਂ ਅਗਾਂਹ ਤੁਰੀ ਹੈ। ਇਧਰੋਂ ਵੀ ਪੱਗਾਂ ਲੱਥੀਆਂ, ਉਧਰੋਂ ਵੀ ਪੱਗਾਂ ਲੱਥੀਆਂ। ਚੇਅਰ ਦੀ ਪੱਗ........ ਚਲੋ ਮੈਂ ਬਹੁਤੀ ਗੱਲ ਨਾ ਕਰਾਂ। ਗੱਲ ਜਿਹੜੀ ਹੈ, ਇਸ ਨੂੰ ਅੱਗੇ ਤੋਰਨ ਦੀ ਬਜਾਏ, ਮਨਪ੍ਰੀਤ ਜੀ, ਪਲੀਜ਼ ਜੇਕਰ ਤੁਸੀਂ ਕਿਹਾ ਨਹੀਂ ਤਾਂ ਫਿਰ ਉੱਠ ਕੇ ਗੱਲ ਕਹਿ ਦਿਓ ਕਿ ਮੈਂ ਤਾਂ ਕੀਤੀ ਨਹੀਂ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਰਿਕਾਰਡ ਦੇਖ ਲਓ। ਜੇਕਰ ਰਿਕਾਰਡ ਵਿੱਚ ਕੀਤੀ ਹੈ ਤਾਂ ਮੈਨੂੰ ਸਜ਼ਾ ਦਿਓ ਪਰ ਮੈਂ ਪ੍ਰੈਸ ਦੀ ਜ਼ਿੰਮੇਵਾਰੀ ਤਾਂ ਨਹੀਂ ਲੈ ਸਕਦਾ। ਪ੍ਰੈਸ ਨੇ ਜੋ ਕੁਝ ਲਗਾ ਦਿੱਤਾ, ਇਸ ਦੀ ਤਾਂ ਮੇਰੀ ਕੋਈ ਜ਼ਿੰਮੇਵਾਰੀ ਨਹੀਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀ ਕਹਿ ਦਿਓ ਕਿ ਗਲਤ ਲੱਗਿਆ ਹੈ, ਇਸ ਵਿੱਚ ਕੀ ਗੱਲ ਹੈ ?

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਤੁਸੀਂ ਰਿਕਾਰਡ ਦੇਖ ਲਓ, ਮੈਂ ਐਮ.ਐਲ.ਏਜ਼ ਦੀ ਗੱਲ ਨਹੀਂ ਕੀਤੀ, ਮੈਂ ਆਪਣੀ ਗੱਲ ਕੀਤੀ ਹੈ। ........(ਵਿਘਨ)......

**ਮਾਨਯੋਗ ਸਪੀਕਰ :** ਜੋ ਮੀਡੀਏ ਵਿੱਚ ਗੱਲ ਆਈ ਹੈ, ਤੁਸੀਂ ਕਹਿ ਦਿਓ ਉਹ ਗਲਤ ਹੈ। .........(ਵਿਘਨ)........

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਜੋ ਪ੍ਰੈਸ ਨੇ ਤਰਜਮਾ ਲਗਾਇਆ ਹੈ, ਉਹ ਗਲਤ ਲਗਾਇਆ ਹੈ ਪਰ ਮੇਰਾ ਮਾਮਲਾ ਜੇ ਪ੍ਰਿਵਿਲੇਜ ਕਮੇਟੀ ਨੂੰ ਦੇਣਾ ਹੈ, ਇਸ ਨੇ ਦੇਖਣਾ ਹੈ ਤਾਂ ਜੇ, ਸਪੀਕਰ ਸਾਹਿਬ, ਇਹ ਗੱਲ ਨਾ ਹੋਈ ਤਾਂ ਫਿਰ ਆਪੋਜ਼ੀਸ਼ਨ ਲੀਡਰ ਮੁਆਫੀ ਮੰਗਣਗੇ। (ਥੰਪਿੰਗ)......(ਵਿਘਨ).........

**ਮਾਨਯੋਗ ਸਪੀਕਰ :** ਤੁਸੀਂ ਬੈਠੋ। ......(ਵਿਘਨ).........ਮੈਂ ਜਿਹੜੀ ਗੱਲ ਕਰਦਾ ਹਾਂ ......(ਵਿਘਨ)......... ਬੈਠੋ ਜੀ। ......(ਵਿਘਨ).........

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇੰਨਾ ਇਸ਼ੂ ਨਹੀਂ ਹੈ। ਤੁਸੀਂ ਰਿਕਾਰਡ ਬੇਸ਼ੱਕ ਆਪਣੇ ਚੈਂਬਰ ਵਿੱਚ ਮੰਗਵਾ ਲਵੋ। ਉਥੇ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੁਲਾ ਲਓ। ਆਪਣੇ ਡਿਪਟੀ ਸੀ.ਐਮ. ਆ ਜਾਣ ਅਤੇ ਆਪਣੇ ਫਾਈਨਾਂਸ ਮਨਿਸਟਰ ਆ ਜਾਣ, ਉਥੇ ਬੈਠ ਕੇ ਸਾਰਟ-ਆਊਟ ਕਰ ਲੈਂਦੇ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੇ ਨਹੀਂ ਕਿਹਾ ਤਾਂ ਕਹਿ ਦੇਣ ਕਿ ਮੈਂ ਕਿਹਾ ਨਹੀਂ, ਇਹ ਗਲਤ ਹੈ ਅਤੇ ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ। ਇਹ ਸ਼੍ਰੀਮਾਨ ਜੀ ਕਹਿੰਦੇ ਹਨ ਕਿ ਆਪੋਜ਼ੀਸ਼ਨ ਲੀਡਰ ਮੁਆਫੀ ਮੰਗੇ, ਆਪੋਜ਼ੀਸ਼ਨ ਲੀਡਰ ਉਸ ਘਰ ਜੰਮੀ ਹੈ, ਉਹ ਖੂਨ ਹੈ ਮੇਰੀਆਂ ਰਗਾਂ ਵਿੱਚ, ਜਿਸ ਨੇ ਅੰਗਰੇਜ਼ ਤੋਂ ਮੁਆਫੀ ਨਹੀਂ ਮੰਗੀ ** ** ......(ਵਿਘਨ)......... ਅਸੀਂ ਸਮਝਦੇ ਹਾਂ ਕਿ ਜੇ ਮੁਆਫੀ ਨਹੀਂ ਮੰਗੀ ਜਾਂਦੀ, ਜੇਕਰ ਲਫਜ਼ ਵਾਪਸ ਨਹੀਂ ਲੈਂਦੇ ਤਾਂ ਇਹ ਹਾਊਸ ਦੀ ਤੌਹੀਨ ਕਰ ਰਹੇ ਹਨ। ਸਪੀਕਰ ਸਾਹਿਬ ਦੀ ਦਿੱਤੀ ਹੋਈ ਰਾਇ ਦੀ ਤੌਹੀਨ ਕਰ ਰਹੇ ਹਨ। ਸਾਡਾ ਪੂਰਾ ਇਤਰਾਜ਼ ਹੈ, ਅਸੀਂ ਬਿਲਕੁੱਲ ਇਹ ਗੱਲ ਸੁਣਨ ਲਈ ਤਿਆਰ ਨਹੀਂ ਕਿ ਰਿਕਾਰਡ ਦੇਖ ਲਓ।

**ਮਾਨਯੋਗ ਸਪੀਕਰ :** ਇਹ ** ਸ਼ਬਦ ਐਕਸਪੰਜ ਕਰ ਦਿੱਤੇ ਜਾਣ।

---

**Expunged as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਤੁਹਾਡੀ ਵੀ ਤੌਹੀਨ ਹੈ। ਤੁਹਾਡੀ ਗੱਲ ਨੂੰ ਵੀ ਇਗਨੋਰ ਕੀਤਾ ਗਿਆ ਹੈ। ......(ਵਿਘਨ).........

**ਮਾਨਯੋਗ ਸਪੀਕਰ** : ਮੈਂ ਤਾਂ ਤੁਹਾਨੂੰ ਰਿਕਾਰਡ ਦਿਖਾ ਸਕਦਾ ਹਾਂ। ਦੋ ਬੰਦੇ ਇਧਰੋਂ ਹੋ ਜਾਣ ਅਤੇ ਦੋ ਬੰਦੇ ਉਧਰੋਂ ਹੀ ਜਾਣ । ......(ਵਿਘਨ).........

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਸ ਦੀ ਇਨਕੁਆਇਰੀ ਆਰਡਰ ਕਿਉਂ ਨਹੀਂ ਕਰਵਾਉਂਦੇ ? ਇਸ ਵਿੱਚ ਮੁਸ਼ਕਲ ਕੀ ਹੈ ? ਪਹਿਲਾਂ ਇਨਕੁਆਇਰੀ ਆਰਡਰ ਕੀਤੀ ਹੈ ......(ਵਿਘਨ).........

**ਮਾਨਯੋਗ ਸਪੀਕਰ** : ਉਹ ਗੱਲਾਂ ਪਹਿਲਾਂ ਹੋ ਚੁੱਕੀਆਂ ਹਨ, ਉਨ੍ਹਾਂ ਦਾ ਜਵਾਬ ਆ ਚੁੱਕਿਆ ਹੈ ......(ਵਿਘਨ).........

**ਸਰਦਾਰ ਸੁਖਪਾਲ ਸਿੰਘ ਖਹਿਰਾ** : 45 ਮੈਂਬਰ ਕਹਿ ਰਹੇ ਹਨ ਜੀ। ਇਸ ਵਿੱਚ ਮੁਸ਼ਕਲ ਕੀ ਹੈ ? ......(ਵਿਘਨ)........ ਇਹ ਐਡਵੋਕੇਟ ਜਨਰਲ ਨੂੰ ਬੁਲਾ ਲਿਆ ਹੈ........ (ਵਿਘਨ)..........

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ** ** ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ** : ਉਸ ਤੇ ਬਹਿਸ ਹੋ ਗਈ ਹੈ, ਹੁਣ ਤੁਸੀਂ ਘੜੀ ਮੁੜੀ ਉਹੀ ਗੱਲ ਕਰੀ ਜਾਂਦੇ ਹੋ। ........ (ਵਿਘਨ)..........ਕੋਈ ਗੱਲ ਰਿਕਾਰਡ ਨਹੀਂ ਹੋਣੀ।

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਅਤੇ ਆਜ਼ਾਦ ਵਿਧਾਇਕ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ਸਦਨ ਦੇ ਵੈੱਲ ਵਿੱਚ ਆ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮਨਪ੍ਰੀਤ ਸਿੰਘ ਬਾਦਲ ਬਾਰੇ, ਇਥੇ ਜਿਹੜੇ ਇਹ ਸੱਜਣ ਬੈਠੇ ਹਨ, ਇਹ ਬੜੇ ਵਧੀਆ ਵਿਚਾਰ ਰੱਖਦੇ ਹਨ। ....... (ਵਿਘਨ).........ਅਤੇ ਅੱਜ ਜੇਕਰ ਕੋਈ ਗੱਲ ਹੋ ਗਈ ਹੈ ਅਤੇ ਬਿਨਾਂ ਗੱਲ ਤੋਂ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ .......(ਵਿਘਨ).........ਮੇਰੀ ਬੇਨਤੀ ਹੈ .......(ਵਿਘਨ).........

---

## CALL ATTENTION NOTICE UNDER RULE 66
(ਕ੍ਰਮ ਨੰ: 2)

**ਮਾਨਯੋਗ ਸਪੀਕਰ** : ਅਗਲੀ ਆਈਟਮ, ਕਾਲ ਅਟੈਨਸ਼ਨ ਕਰੀਹਾ ਜੀ, ਨਹੀਂ।

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਕਾਲ ਅਟੈਨਸ਼ਨ ਪੇਸ਼ ਨਹੀ ਹੋਈ।)

---

**Expunged as ordered by the Chair.

# PRESENTATION OF THE REPORT OF THE COMMITTEE OF PRIVILEGES

**ਮਾਨਯੋਗ ਸਪੀਕਰ :** ਅਗਲੀ ਆਈਟਮ, ਰਿਪੋਰਟ ਪੇਸ਼ ਕਰਨਾ। ਸਰਦਾਰ ਸਰਬਜੀਤ ਸਿੰਘ ਮੱਕੜ ਜੀ, ਤੁਸੀਂ ਰਿਪੋਰਟ ਪੇਸ਼ ਕਰੋ।

**ਸਭਾਪਤੀ, ਵਿਸ਼ੇਸ਼ ਅਧਿਕਾਰ ਕਮੇਟੀ (ਸਰਦਾਰ ਸਰਬਜੀਤ ਸਿੰਘ ਮੱਕੜ) :** ਸਤਿਕਾਰਯੋਗ ਸਪੀਕਰ ਸਾਹਿਬ, ਮੈ ਸ਼੍ਰੀ ਤਿਕਸ਼ਨ ਸੂਦ, ਸੰਸਦੀ ਮਾਮਲੇ ਮੰਤਰੀ ਵੱਲੋਂ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਐਮ.ਐਲ.ਏ. ਅਤੇ ਪੰਜਾਬ ਵਿਧਾਨ ਸਭਾ ਵਿੱਚ ਵਿਰੋਧੀ ਧਿਰ ਦੀ ਨੇਤਾ ਦੁਆਰਾ ਸਦਨ ਵਿੱਚ ਮਾਨਯੋਗ ਸਪੀਕਰ ਸਾਹਿਬ ਅਤੇ ਪਵਿੱਤਰ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੇ ਹਨਨ ਦੇ ਪ੍ਰਸ਼ਨ ਤੇ ਵਿਸ਼ੇਸ਼ ਅਧਿਕਾਰ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਸ਼੍ਰੀ ਤਿਕਸ਼ਨ ਸੂਦ, ਸੰਸਦੀ ਮਾਮਲੇ ਮੰਤਰੀ ਵੱਲੋਂ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਐਮ.ਐਲ.ਏ ਅਤੇ ਪੰਜਾਬ ਵਿਧਾਨ ਸਭਾ ਵਿੱਚ ਵਿਰੋਧੀ ਧਿਰ ਦੇ ਨੇਤਾ ਦੁਆਰਾ ਸਦਨ ਵਿੱਚ ਮਾਨਯੋਗ ਸਪੀਕਰ ਸਾਹਿਬ ਅਤੇ ਪਵਿੱਤਰ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੇ ਹਨਨ ਦੇ ਪ੍ਰਸ਼ਨ ਤੇ ਵਿਸ਼ੇਸ਼ ਅਧਿਕਾਰ ਕਮੇਟੀ ਦੀ ਰਿਪੋਰਟ ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

ਕਿ ਸ਼੍ਰੀ ਤਿਕਸ਼ਨ ਸੂਦ, ਸੰਸਦੀ ਮਾਮਲੇ ਮੰਤਰੀ ਵੱਲੋਂ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਐਮ.ਐਲ.ਏ ਅਤੇ ਪੰਜਾਬ ਵਿਧਾਨ ਸਭਾ ਵਿੱਚ ਵਿਰੋਧੀ ਧਿਰ ਦੇ ਨੇਤਾ ਦੁਆਰਾ ਸਦਨ ਵਿੱਚ ਮਾਨਯੋਗ ਸਪੀਕਰ ਸਾਹਿਬ ਅਤੇ ਪਵਿੱਤਰ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੇ ਹਨਨ ਦੇ ਪ੍ਰਸ਼ਨ ਤੇ ਵਿਸ਼ੇਸ਼ ਅਧਿਕਾਰ ਕਮੇਟੀ ਦੀ ਰਿਪੋਰਟ ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਮਾਨਯੋਗ ਸਪੀਕਰ ਸਾਹਿਬ, ਇਹ ਰਿਪੋਰਟ ਤਾਂ ਕਾਫੀ ਲੰਬੀ ਹੈ ਅਤੇ ਵਿਸ਼ੇਸ਼ ਅਧਿਕਾਰ ਕਮੇਟੀ ਨੇ ਸਾਰੇ ਕਨਸਰਨਡ ਬੰਦਿਆਂ ਨੂੰ ਸੁਣ ਕੇ, ਗਵਾਹੀਆਂ ਲੈ ਕੇ ਅਤੇ ਪੂਰਾ ਪ੍ਰੋਸੀਜਰ ਫਾਲੋ ਕਰਕੇ ਰਿਪੋਰਟ ਦਿੱਤੀ ਹੈ ਤੇ ਸਦਨ ਦੀ ਮੇਜ਼ ਦੇ ਉਤੇ ਆਈ ਹੈ। ਜੇਕਰ ਤੁਹਾਡੀ ਆਗਿਆ ਹੋਵੇ ਤਾਂ ਜੋ ਸਿਫਾਰਸ਼ ਕਮੇਟੀ ਨੇ ਕੀਤੀ ਹੈ, ਉਹ ਮੈਂ ਪੜ੍ਹ ਦਿੰਦਾ ਹਾਂ ਜੀ। ਸਪੀਕਰ ਸਾਹਿਬ, ਇਸ ਦੀ ਸਿਫਾਰਸ਼, ਜਿਹੜੀ ਕਿ ਬਹੁਮਤ ਦੇ ਨਾਲ ਹੋਈ ਹੈ, ਉਸ ਵਿੱਚ ਇਹ ਲਿਖਿਆ ਹੈ ਕਿ ਸਪੀਕਰ ਸਾਹਿਬ ਸਦਨ ਦੀ dignity, ਉਸ ਦੇ ਅਧਿਕਾਰਾਂ ਅਤੇ ਵਿਸ਼ੇਸ਼ ਅਧਿਕਾਰਾਂ ਦੇ ਸਰਪ੍ਰਸਤ ਹੁੰਦੇ ਹਨ। ਸਦਨ ਦੀ ਚਾਰ ਦੀਵਾਰੀ ਦੇ ਅੰਦਰ ਮਾਨਯੋਗ ਸਪੀਕਰ ਦੀ ਸ਼ਕਤੀ ਸਰਵਉੱਚ ਹੁੰਦੀ ਹੈ। ਉਨ੍ਹਾਂ ਦਾ ਮੁੱਢਲਾ ਫ਼ਰਜ਼ ਅਤੇ ਮੌਲਿਕ ਕੰਮ ਸਦਨ ਦੀ ਕਾਰਵਾਈ ਸੰਚਾਲਣ ਕਰਨਾ ਅਤੇ ਇਹ ਯਕੀਨੀ ਬਣਾਉਣਾ ਹੁੰਦਾ ਹੈ ਕਿ ਸਦਨ ਦੀ ਕਾਰਵਾਈ ਨਿਰਵਿਘਨ ਚੱਲੇ। ਜੇਕਰ ਕਿਸੇ ਮੈਂਬਰ ਨੇ ਮਾਨਯੋਗ ਸਪੀਕਰ ਸਾਹਿਬ ਦੇ ਵਿਰੁੱਧ ਕੋਈ ਮੁੱਦਾ ਉਠਾਉਣਾ ਹੋਵੇ ਤਾਂ ਅਜਿਹਾ

**[ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ]**

ਭਾਰਤ ਦੇ ਸੰਵਿਧਾਨ ਦੇ ਅਨੁਛੇਦ 179 ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 11 ਅਧੀਨ ਉਠਾਇਆ ਜਾ ਸਕਦਾ ਹੈ। ਮਾਨਯੋਗ ਸਪੀਕਰ ਸਾਹਿਬ ਦੁਆਰਾ ਦਿੱਤੇ ਗਏ ਕਿਸੇ ਵੀ ਫੈਸਲੇ ਦੀ ਆਲੋਚਨਾ ਨਹੀਂ ਕੀਤੀ ਜਾ ਸਕਦੀ। ਮੌਜੂਦਾ ਮਾਮਲੇ ਵਿੱਚ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਐਮ.ਐਲ.ਏ. ਅਤੇ ਵਿਰੋਧੀ ਧਿਰ ਦੀ ਨੇਤਾ ਨੇ ਪਵਿੱਤਰ ਸਦਨ ਤੇ ਅੰਦਰ ਮਾਨਯੋਗ ਸਪੀਕਰ ਸਾਹਿਬ ਦੇ ਵਿਰੁੱਧ ਬਹੁਤ ਹੀ ਅਪਮਾਨਜਨਕ ਨਾਅਰੇਬਾਜ਼ੀ ਕਰਕੇ ਹੁਲੜਬਾਜ਼ੀ ਨੂੰ ਬੜ੍ਹਾਵਾ ਦੇ ਕੇ ਮਾਨਯੋਗ ਸਪੀਕਰ ਸਾਹਿਬ ਦੀ ਛਵੀ ਨੂੰ tarnish ਕੀਤਾ ਹੈ। ਮਾਨਯੋਗ ਸਪੀਕਰ ਸਾਹਿਬ ਨੇ ਆਪਣੇ ਸੰਵਿਧਾਨਕ ਕਰੱਤਵ ਪੂਰੇ ਕਰਨੇ ਹੁੰਦੇ ਹਨ। ਅਜਿਹਾ ਕਰਕੇ ਉਨ੍ਹਾਂ ਨੂੰ ਆਪਣੇ ਸੰਵਿਧਾਨਕ ਕੰਮ ਕਾਰ ਤੋਂ ਰੋਕਣਾ ਅਤੇ ਸਦਨ ਦੇ ਅੰਦਰ ਕਾਰਵਾਈ ਨੂੰ ਨਾ ਚਲਣ ਦੇਣਾ, ਇਹ ਪਵਿੱਤਰ ਸਦਨ ਅਤੇ ਮਾਨਯੋਗ ਸਪੀਕਰ ਸਾਹਿਬ ਦੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦਾ ਮਾਮਲਾ ਹੈ। ਕਮੇਟੀ ਇਹ ਸਿਫਾਰਸ਼ ਕਰਦੀ ਹੈ ਕਿ ਅਜਿਹੇ ਕੇਸਾਂ ਦੇ ਵਿਚ ਸਖਤ ਸਜ਼ਾ ਹੋਣੀ ਬਹੁਤ ਜ਼ਰੂਰੀ ਹੈ ਤਾਂ ਕਿ ਸਦਨ ਦੇ ਅੰਦਰ ਹੁਲੜਬਾਜ਼ੀ ਦੇ ਰੱਵਈਏ ਨੂੰ ਰੋਕਿਆ ਜਾ ਸਕੇ ਅਤੇ ਕੋਈ ਮੈਂਬਰ, ਭਾਵੇਂ ਗੁੱਸੇ ਵਿਚ ਆ ਕੇ ਜਾਂ ਭਾਵਨਾਵਾਂ ਵਿਚ ਵਹਿ ਕੇ, ਭਵਿੱਖ ਵਿਚ ਅਜਿਹਾ ਕਰਨ ਦੀ ਗੁਸਤਾਖੀ ਨਾ ਕਰੇ। ਇਸ ਕੇਸ ਵਿਚ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਐਮ.ਐਲ.ਏ. ਅਤੇ ਵਿਰੋਧੀ ਧਿਰ ਦੀ ਨੇਤਾ ਨੇ ਚੇਅਰ ਦੇ ਪ੍ਰਤੀ ਗੈਰ ਜ਼ਿੰਮੇਵਾਰਾਨਾ ਰਵੱਈਆ ਦਿਖਾਇਆ ਹੈ ਅਤੇ ਸਦਨ ਦੇ ਅੰਦਰ ਚੇਅਰ ਦੀ ਅਤੇ ਪਵਿੱਤਰ ਸਦਨ ਦੀ ਤੌਹੀਨ ਕੀਤੀ ਹੈ। ਕਮੇਟੀ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਐਮ.ਐਲ.ਏ. ਅਤੇ ਵਿਰੋਧੀ ਧਿਰ ਦੀ ਨੇਤਾ ਨੂੰ ਪੰਜਾਬ ਵਿਧਾਨ ਸਭਾ ਦੀ ਮੈਂਬਰੀ ਤੋਂ ਖਾਰਜ ਕਰਨ ਦੀ ਸਿਫਾਰਸ਼ ਕਰ ਸਕਦੀ ਸੀ ਤਾਂ ਜੋ ਦੂਸਰੇ ਮੈਂਬਰਾਂ ਲਈ ਵੀ ਇਹ ਇਕ ਸਬਕ ਹੋਵੇ ਅਤੇ ਅੱਗੇ ਤੋਂ ਕੋਈ ਵੀ ਮੈਂਬਰ ਸਦਨ ਦੇ ਅੰਦਰ ਗੈਰ ਜ਼ਿੰਮੇਵਾਰਾਨਾ ਢੰਗ ਨਾਲ ਵਿਵਹਾਰ ਨਾ ਕਰੇ ਪਰ ਇਸ ਮਾਮਲੇ ਵਿਚ ਕਮੇਟੀ ਨਰਮੀ ਦਾ ਰੁੱਖ ਅਪਨਾਉਂਦਿਆਂ ਹੋਇਆਂ ਸਿਫਾਰਸ਼ ਕਰਦੀ ਹੈ ਕਿ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਐਮ.ਐਲ.ਏ. ਅਤੇ ਵਿਰੋਧੀ ਧਿਰ ਦੀ ਨੇਤਾ ਨੂੰ ਸਦਨ ਵਿਚੋਂ ਸੱਤ ਦਿਨਾਂ ਲਈ ਮੁਅੱਤਲ ਕਰ ਦਿੱਤਾ ਜਾਵੇ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ):** ਸਪੀਕਰ ਸਾਹਿਬ, ਇਹ ਪ੍ਰਿਵਿਲੇਜ ਕਮੇਟੀ ਦੀ ਰਿਪੋਰਟ ਆਈ ਹੈ। ਸਪੀਕਰ ਦੀ ਚੇਅਰ ਜਿਹੜੀ ਹੈ ਉਹ ਇੱਕ ਇੰਸਟੀਚਿਊਸ਼ਨ ਹੈ। ਸਰਕਾਰ ਦੇ ਤਿੰਨ ਵਿੰਗ ਹੁੰਦੇ ਹਨ, ਐਗਜ਼ੈਕਟਿਵ, ਜੁਡੀਸ਼ਰੀ ਅਤੇ ਲੈਜਿਸਲੇਟਿਵ। ਐਗਜ਼ੇਕਟਿਵ ਦੇ ਹੈੱਡ ਪ੍ਰਾਈਮ ਮਨਿਸਟਰ ਜਾਂ ਚੀਫ ਮਨਿਸਟਰ ਹਨ, ਜੁਡੀਸ਼ਰੀ ਦੇ ਹੈੱਡ ਚੀਫ ਜਸਟਿਸ ਆਫ ਇੰਡੀਆ ਅਤੇ ਸਟੇਟ ਵਿੱਚ ਚੀਫ ਜਸਟਿਸ ਆਫ ਹਾਈ ਕੋਰਟ ਹੁੰਦੇ ਹਨ। ਇਸੇ ਤਰ੍ਹਾਂ ਲੈਜਿਸਲੇਟਿਵ ਦੇ ਹੈੱਡ ਸਪੀਕਰ ਹੁੰਦੇ ਹਨ। ਸਪੀਕਰ ਇੱਕ ਵਿਅਕਤੀ ਨਹੀਂ, ਇੰਸਟੀਚਿਊਸ਼ਨ ਹੈ। ਇਸ ਦਾ ਮਾਣ-ਸਤਿਕਾਰ ਕਰਨਾ ਹਰ ਇੱਕ ਵਿਅਕਤੀ ਜਾਂ ਵਿਧਾਇਕ ਦਾ ਫਰਜ਼ ਹੈ, ਧਰਮ ਹੈ ਕਿਉਂਕਿ ਜੇ ਅਸੀਂ ਕਿਸੇ ਇੰਸਟੀਚਿਊਸ਼ਨ ਦੇ ਖਿਲਾਫ ਕੋਈ ਵੀ ਗੱਲ ਕਰਦੇ ਹਾਂ ਤਾਂ ਅਸੀਂ ਸੰਵਿਧਾਨ ਦੀ ਤੌਹੀਨ ਕਰਦੇ ਹਾਂ। ਸੰਵਿਧਾਨ ਦੇ ਬਾਰੇ ਜੇਕਰ ਅਸੀਂ ਤੌਹੀਨ ਕਰਦੇ ਹਾਂ ਤਾਂ 100 ਕਰੋੜ ਦੀ ਜਨਤਾ ਦੀ ਤਰਜ਼ਮਾਨੀ ਸੰਵਿਧਾਨ ਵਿੱਚ ਹੈ ਤਾਂ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਅਸੀਂ ਆਹਤ ਕਰਦੇ ਹਾਂ। ਸੋ, ਇਸ ਲਈ ਜਦੋਂ ਕੋਈ ਵਿਅਕਤੀ ਗੱਲ ਕਰਦਾ ਹੈ ਤਾਂ ਉਸ

ਨੂੰ ਇਸ ਢੰਗ ਨਾਲ ਰੱਖਿਆ ਜਾਵੇ ਕਿ ਇੰਸਟੀਚਿਊਸ਼ਨ ਦੀ ਤੌਹੀਨ ਨਾ ਹੋਵੇ। ਪ੍ਰਿਵਿਲੇਜ ਕਮੇਟੀ ਨੇ ਜਿਹੜੀ ਰਿਪੋਰਟ ਦਿੱਤੀ ਹੈ, ਪ੍ਰੋਸੀਡਿੰਗਜ਼ ਹਨ ਉਸ ਵਿੱਚ ਲੀਡਰ ਆਫ ਦਿ ਆਪੋਜ਼ੀਸ਼ਨ ਪੇਸ਼ ਹੋਏ, ਉਥੇ ਉਨ੍ਹਾਂ ਨੇ ਗਲਤੀ ਮੰਨੀ ਹੈ.......

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਬਿਲਕੁਲ ਗਲਤੀ ਨਹੀਂ ਮੰਨੀ, ਇਹ ਤੁਸੀਂ ਕਿਸ ਤਰ੍ਹਾਂ ਕਹਿੰਦੇ ਹੋ ? ਮੈਂ ਹੱਕਾਂ ਲਈ ਲੜੀ ਹਾਂ ਅਤੇ ਮੈਂ ਅੱਗੇ ਵੀ ਲੜਾਂਗੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਇਨ੍ਹਾਂ ਦੇ ਪ੍ਰੋਸੀਡਿੰਗਜ਼ ਵਿੱਚ ਬਿਆਨ ਹਨ। ਇਨ੍ਹਾਂ ਦੇ ਬਿਆਨ ਹਨ ਕਿ ਮੈਨੂੰ ਇਹ ਅਲਫਾਜ਼ ਨਹੀਂ ਕਹਿਣੇ ਚਾਹੀਦੇ ਸੀ। (ਸ਼ੋਰ) (ਵਿਘਨ) ਤੁਸੀਂ ਪ੍ਰੋਸੀਡਿੰਗਜ਼ ਦੇਖ ਲਓ।

**ਮਾਨਯੋਗ ਸਪੀਕਰ** : ਤੁਹਾਨੂੰ ਕੀ ਪਤਾ ਇਸ ਗੱਲ ਦਾ, ਜਿਹੜੀ ਆਪਾਂ ਕਰ ਰਹੇ ਹਾਂ। ਇਹ ਤਾਂ ਕਮੇਟੀ ਦੀ ਰਿਪੋਰਟ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਹਾਊਸ ਦੀ ਜਿਹੜੀ ਪ੍ਰਿਵਿਲੇਜ ਕਮੇਟੀ ਦੀ ਰਿਪੋਰਟ ਹੈ, ਉਸ ਵਿੱਚ ਇਨ੍ਹਾਂ ਦੇ ਬਿਆਨ ਦਰਜ ਹਨ, ਉਸ ਵਿੱਚ ਇਨ੍ਹਾਂ ਨੇ ਮੰਨਿਆ ਹੈ। ਪ੍ਰਿਵਿਲੇਜ ਕਮੇਟੀ ਇਸ ਦੀ ਸਖਤ ਤੋਂ ਸਖਤ ਸਜ਼ਾ ਦੇ ਸਕਦੀ ਸੀ (ਸ਼ੋਰ) (ਵਿਘਨ) ਅਸੀਂ ਮੈਂਬਰਸ਼ਿਪ ਖਾਰਜ ਕਰ ਸਕਦੇ ਸੀ। (ਸ਼ੋਰ) (ਵਿਘਨ) ਮੇਰੀ ਗੱਲ ਸੁਣ ਲਓ। ਕਮੇਟੀ ਨੇ ਸੱਤ ਦਿਨ ਦੀ ਸਸਪੈਂਸ਼ਨ ਕਹੀ ਹੈ। ਮੈਂ ਕਹਿੰਦਾ ਹਾਂ ਕਿ ਡੈਮੋਕ੍ਰੇਸੀ ਵਿੱਚ, ਜਮਹੂਰੀਅਤ ਵਿੱਚ ਦੋ ਪੋਲਜ਼ ਹਨ- ਸੱਤਾ ਪਕਸ਼ ਅਤੇ ਵਿਪਕਸ਼। ਇਹ ਜਿਹੜੀ ਸਰਕਾਰ ਹੈ, ਅਸੀਂ ਗੁਰੂ ਸਾਹਿਬਾਨ ਦੇ ਦਰਸਾਏ ਹੋਏ ਕਦਮਾਂ ਤੇ ਚਲਦੇ ਹਾਂ। ਸੰਤ ਕਬੀਰ ਨੇ ਵੀ ਕਿਹਾ ਹੈ —

ਨਿੰਦਕ ਨੇੜੇ ਰਾਖੀਐ

ਆਪੋਜ਼ੀਸ਼ਨ ਜਾਂ ਨਿੰਦਾ ਕਰਨ ਵਾਲੇ ਨੂੰ ਕੋਲ ਰੱਖਣਾ ਚਾਹੀਦਾ ਹੈ। ਬੇਸ਼ੱਕ ਇਨ੍ਹਾਂ ਦੀ ਕੰਸਟ੍ਰਕਟਿਵ ਸੋਚ ਨਹੀਂ ਹੈ, ਨੈਗੇਟਿਵ ਹੈ, ਫੇਰ ਵੀ ਅਸੀਂ ਕਹਿੰਦੇ ਹਾਂ ਕਿ ਇਨ੍ਹਾਂ ਨੂੰ ਜਿਹੜੀ ਸਜ਼ਾ ਦੇਣੀ ਹੈ, ਉਹ ਘਟਾ ਦਿੱਤੀ ਜਾਵੇ। (ਸ਼ੋਰ) (ਵਿਘਨ) ਮੇਰੀ ਰਾਏ ਹੈ ਕਿ ਇਸ ਸਜ਼ਾ ਨੂੰ ਦੋ ਦਿਨ ਦਾ ਕਰ ਦਿੱਤਾ ਜਾਵੇ। (ਵਿਘਨ) ਜਿਹੜੀ ਪ੍ਰਿਵਿਲੇਜ ਕਮੇਟੀ ਨੇ ਸੱਤ ਦਿਨ ਦੀ ਸਜ਼ਾ ਦਿੱਤੀ ਹੈ, ਉਸ ਨੂੰ ਦੋ ਦਿਨ ਕਰ ਦਿੱਤਾ ਜਾਵੇ। (ਸ਼ੋਰ) ਵਿਘਨ) ਇਨ੍ਹਾਂ ਨੂੰ ਦੋ ਦਿਨਾਂ ਵਾਸਤੇ ਸਸਪੈਂਡ ਕੀਤਾ ਜਾਵੇ।

**ਸਰਦਾਰ ਲਾਲ ਸਿੰਘ (ਡਕਾਲਾ)** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਲਲੀਗਲ ਹੈ।

**ਮਾਨਯੋਗ ਸਪੀਕਰ** : ਇਹ ਤੁਸੀਂ ਇਲਲੀਗਲ ਕਿਸ ਤਰ੍ਹਾਂ ਕਰ ਦਿੱਤੀ ?

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਓ। ਰੂਲਜ਼ ਆਫ ਪ੍ਰੋਸੀਜ਼ਰ ਦੇ ਰੂਲ 236 ਵਿੱਚ ਲਿਖਿਆ ਹੈ ਕਿ ਜੇਕਰ ਸਦਨ ਨੇ ਕੋਈ ਰਿਪੋਰਟ ਪੇਸ਼ ਕਰਨ ਲਈ ਸਮਾਂ ਨਿਸ਼ਚਿਤ ਨਾ ਕੀਤਾ ਹੋਵੇ ਤਾਂ ਰਿਪੋਰਟ ਉਸ ਤਰੀਕ ਤੋਂ ਇੱਕ ਮਹੀਨੇ ਦੇ ਅੰਦਰ-ਅੰਦਰ ਪੇਸ਼ ਕੀਤੀ ਜਾਣੀ ਜ਼ਰੂਰੀ ਹੈ। ਇਸ ਦਾ ਮਤਲਬ ਕਿ ਇੱਕ ਮਹੀਨਾ ਤਾਂ ਟੱਪ ਗਿਆ ਹੈ, ਇਸ ਲਈ ਇਹ ਇਲਲੀਗਲ ਹੈ। ਇਹ ਰਿਪੋਰਟ ਇਲਲੀਗਲ ਹੈ। ਇਹ ਇੱਕ

[ਸਰਦਾਰ ਲਾਲ ਸਿੰਘ]

ਮਹੀਨੇ ਦੇ ਅੰਦਰ-ਅੰਦਰ ਪੇਸ਼ ਹੋਣੀ ਚਾਹੀਦੀ ਸੀ। ਹਾਊਸ ਤੋਂ ਇਸ ਦਾ ਟਾਈਮ ਐਕਸਟੈਂਡ ਨਹੀਂ ਕਰਵਾਇਆ ਗਿਆ, ਇਸ ਲਈ ਇੱਕ ਮਹੀਨੇ ਤੋਂ ਬਾਅਦ ਇਹ ਰਿਪੋਰਟ ਪੇਸ਼ ਕੀਤੀ ਗਈ ਹੈ। ਇਸ ਲਈ ਇਸ ਦੀ ਕੋਈ ਕਾਨੂੰਨੀ ਤੁਕ ਨਹੀਂ ਹੈ। ਇਹ ਰਿਪੋਰਟ ਬਿਲਕੁਲ ਇਲਲੀਗਲ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਤੁਸੀਂ ਰੂਲਜ਼ ਪੜ੍ਹ ਕੇ ਦੇਖ ਲਓ। ਇਹ ਸਿਰਫ ਹਾਊਸ ਕੋਲ ਪਾਵਰ ਹੈ, ਜਿਹੜਾ ਇਸ ਨੂੰ ਐਕਸਟੈਂਡ ਕਰ ਸਕਦਾ ਸੀ ਪਰ ਇਹ ਹਾਊਸ ਵਿੱਚ ਨਹੀਂ ਆਈ।

**ਮਾਨਯੋਗ ਸਪੀਕਰ** : ਜਿਹੜਾ ਉਪਰੋਕਤ ਮਾਮਲਾ ਹੈ, ਜਿਹੜੀ ਤੁਸੀਂ ਗੱਲ ਕਰ ਰਹੇ ਹੋ, ਤੁਸੀਂ ਸਾਰੀ ਰਿਪੋਰਟ ਨਹੀਂ ਪੜ੍ਹੀ। ਉਪਰੋਕਤ ਮਾਮਲਾ ਪੰਜਾਬ ਵਿਧਾਨ ਸਭਾ ਦੀ ਵਿਸ਼ੇਸ਼ ਅਧਿਕਾਰ ਕਮੇਟੀ ਨੂੰ 10 ਦਸੰਬਰ, 2009 ਨੂੰ ਸੌਂਪਿਆ ਗਿਆ, ਹੁਣ ਧਿਆਨ ਨਾਲ ਕਮੇਟੀ ਦੇ ਰੂਲਜ਼ ਸੁਣ ਲਓ। ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 236 ਅਧੀਨ ਕਮੇਟੀ ਨੇ ਆਪਣੀ ਰਿਪੋਰਟ ਇੱਕ ਮਹੀਨੇ ਦੇ ਅੰਦਰ-ਅੰਦਰ ਪੇਸ਼ ਕਰਨੀ ਸੀ। ਠੀਕ ਹੈ, ਤੁਸੀਂ ਇਹੋ ਗੱਲ ਕੀਤੀ ਹੈ ? ਹੁਣ ਅੱਗੇ ਸੁਣ ਲਓ। ਕਿਉਂਕਿ ਸਦਨ ਨੇ ਰਿਪੋਰਟ ਪੇਸ਼ ਕਰਨ ਦਾ ਸਮਾਂ ਨਿਸ਼ਚਿਤ ਨਹੀਂ ਕੀਤਾ ਸੀ, ਇਸ ਕਰਕੇ ਪੰਜਾਬ ਵਿਧਾਨ ਸਭਾ ਸੈਸ਼ਨ ਵਿੱਚ ਨਾ ਹੋਣ ਕਾਰਨ ਕਮੇਟੀ ਨੇ ਮਾਨਯੋਗ ਸਪੀਕਰ ਨੂੰ ਸਿਫਾਰਸ਼ ਕਰਕੇ ਇਸ ਦੀ ਰਿਪੋਰਟ ਪੇਸ਼ ਕਰਨ ਦਾ ਸਮਾਂ 12 ਮਾਰਚ, 2010 ਤੱਕ ਵਧਾ ਲਿਆ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਇਸ ਦਾ ਸਮਾਂ ਵਧਾਉਣ ਦਾ ਅਧਿਕਾਰ ਹਾਊਸ ਨੂੰ ਹੈ ਜਾਂ ਸਪੀਕਰ ਨੂੰ ਹੈ, ਇਹ ਕਲੈਰੀਫਾਈ ਕਰ ਦਿਓ ਜੀ।

**ਮਾਨਯੋਗ ਸਪੀਕਰ** : ਅੱਜ ਇਹ ਰਿਪੋਰਟ ਪੇਸ਼ ਹੋ ਗਈ। ਕੰਸਿਡਰ ਕਰਨ ਵਾਸਤੇ ਵੀ ਨਾਲ ਹੀ ਹੋ ਗਿਆ। ਇਸ ਕਰਕੇ ਕੋਈ ਗਲਤੀ ਨਹੀਂ ਹੈ, ਇਹ ਬਿਲਕੁਲ ਠੀਕ ਹੈ। (ਵਿਘਨ) ਇਸ ਦੇ ਵਿੱਚ ਕੋਈ ਗਲਤੀ ਨਹੀਂ, ਕੋਈ ਇਲਲੀਗੈਲਿਟੀ ਨਹੀਂ ਹੈ। ਇਹ ਕੋਈ ਬਹੁਤਾ ਬਹਿਸ ਦਾ ਮਸਲਾ ਨਹੀਂ ਹੈ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀ ਡੇਟ ਐਕਸਟੈਂਡ ਕਰਨ ਦਾ ਅਧਿਕਾਰ ਹੈ, ਇਹ ਹਾਊਸ ਨੂੰ ਹੈ ਜਾਂ ਕੀ ਤੁਹਾਨੂੰ ਹੈ ? ਮੈਂ ਤਾਂ ਸਿਰਫ ਕਲੈਰੀਫਿਕੇਸ਼ਨ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਹਾਊਸ ਦੀ ਮੌਜੂਦਗੀ ਜਦੋਂ ਨਾ ਹੋਵੇ ਤਾਂ ਐਕਸਟੈਨਸ਼ਨ ਦੇਣ ਦਾ ਅਧਿਕਾਰ ਕੇਵਲ ਤੇ ਕੇਵਲ ਸਪੀਕਰ ਕੋਲ ਹੈ। (ਵਿਘਨ)

**ਸਰਦਾਰ ਜਸਬੀਰ ਸਿੰਘ ਖੰਗੂੜਾ (ਕਿਲਾ ਰਾਏਪੁਰ)** : ਸਪੀਕਰ ਸਾਹਿਬ, ਮੈਂ ਇਸ ਸਬੰਧ ਵਿੱਚ ਦੋ ਸ਼ਬਦ ਕਹਿਣੇ ਹਨ ਜੀ। ਜਿਸ ਦਿਨ ਇਹ ਇੰਸੀਡੈਂਟਸ ਇਸ ਹਾਊਸ ਵਿੱਚ

ਹੋਏ ਸੀ, ਉਸ ਦਿਨ ਤੁਸੀਂ, ਉਸ ਦਿਨ ਹਾਊਸ ਨੇ ਸਿਰਫ ਬੀਬੀ ਰਾਜਿੰਦਰ ਕੌਰ ਭੱਠਲ ਨੂੰ ਸਿੰਗਲ ਆਊਟ ਕੀਤਾ। ਉਸ ਦਿਨ ਜੋ ਈਵੈਂਟਸ ਹੋਏ ਹਨ, ਉਨ੍ਹਾਂ ਵਿੱਚ ਤਕਰੀਬਨ ਸਾਰੇ ਕਾਂਗਰਸ ਪਾਰਟੀ ਦੇ ਲੈਜਿਸਲੇਟਰਜ਼ ਇਨਵਾਲਵਡ ਸੀ। ਮੇਰੇ ਖਿਆਲ ਵਿੱਚ ਇੱਕ ਲੇਡੀ ਮੈਂਬਰ ਨੂੰ ਸਿੰਗਲ ਆਊਟ ਕਰਨਾ ਇੱਕ ਡਿਸਕਰੀਮੀਨੇਟਰੀ ਐਕਸ਼ਨ ਹੈ ਜਿਹੜਾ ਕਿ ਕਰਨਾ ਨਹੀਂ ਚਾਹੀਦਾ ਸੀ। ਨੰਬਰ ਦੋ, ਜਿਹੜੀਆਂ ਕਮੇਟੀ ਪ੍ਰੋਸੀਡਿੰਗਜ਼ ਹੋਈਆਂ, ਜਿਸ ਦਿਨ ਬੀਬੀ ਜੀ ਦੀ ਪੇਸ਼ੀ ਹੋਈ, ਉਸ ਦਿਨ ਮੈਂਬਰਜ਼ ਨੇ ਬੀਬੀ ਜੀ ਨੂੰ ਲੀਡਿੰਗ ਤੇ ਲੋਡਿਡ ਕੁਐਸਚਨਜ਼ ਪੁੱਛੇ। ਇਹੋ ਜਿਹੇ ਕੁਐਸਚਨ ਪੁੱਛੇ ਕਿ ਬੀਬੀ ਜੀ, ਤੁਸੀਂ ਆਹ ਗਲਤੀ ਕੀਤੀ, ਬੀਬੀ ਜੀ, ਤੁਹਾਨੂੰ ਇਹ ਕਰਨਾ ਨਹੀਂ ਸੀ ਚਾਹੀਦਾ। ਇਹ ਜਿਹੜੀ ਸਾਰੀ ਕਮੇਟੀ ਦੀ ਪ੍ਰੋਸੀਡਿੰਗ ਸੀ, ਇਹ ਟੋਟਲੀ ਕੰਗਾਰੂ ਕਮੇਟੀ ਸੀ। ਮੈਂ ਤਾਂ ਕਹਿੰਦਾ ਹਾਂ ਕਿ ਟੋਟਲੀ ਇਨ੍ਹਾਂ ਦਾ ਮਨ ਇਸ ਬਾਰੇ ਬਣਿਆ ਹੋਇਆ ਸੀ, ਜਿਸ ਨੇ ਆਪਣਾ ਫੈਸਲਾ ਪ੍ਰੀਡਿਟਰਮਿੰਡ ਕੀਤਾ ਹੋਇਆ ਸੀ। ਪ੍ਰੋਸੀਡਿੰਗਜ਼ ਦੀ ਕੋਈ ਲੋੜ ਨਹੀਂ ਸੀ। ਜੋ ਤੁਸੀਂ ਫੈਸਲਾ ਅੱਜ ਕਰ ਰਹੇ ਹੋ, ਇਹ ਤੁਸੀਂ ਪ੍ਰੋਸੀਡਿੰਗਜ਼ ਤੋਂ ਬਿਨਾਂ ਵੀ ਲਿਖ ਕੇ ਦੇ ਸਕਦੇ ਸੀ। ਜਿਹੜੀਆਂ ਬੀਬੀ ਜੀ ਬਾਰੇ ਫਾਈਂਡਿੰਗਜ਼ ਹਨ, ਇਹ ਕੀ ਪ੍ਰੀਪਲੈਨਿੰਗ.....(ਵਿਘਨ)(ਸ਼ੋਰ)

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸੀ।)

**ਮਾਨਯੋਗ ਸਪੀਕਰ :** ਜਿਨ੍ਹਾਂ ਨੇ ਇਹ ਪ੍ਰੋਸੀਡਿੰਗ ਪੜ੍ਹੀ ਨਹੀਂ। ਜਿਨ੍ਹਾਂ ਨੂੰ ਇਸ ਬਾਰੇ ਕੁਝ ਪਤਾ ਨਹੀਂ, ਉਹ ਇਸ ਬਾਰੇ ਕੀ ਬੋਲਣਗੇ ? ਇਸ ਤੇ ਕੀ ਕਰਨਾ ਚਾਹੋਗੇ ? ਮੈਨੂੰ ਤਾਂ ਸਮਝ ਨਹੀਂ ਆਉਂਦੀ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਮੈਂ ਇਸ ਕਮੇਟੀ ਦਾ ਮੈਂਬਰ ਹਾਂ। (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਤਾਂ ਮੈਂਬਰ ਹੋ, ਇਹ ਤਾਂ ਮੈਂਬਰ ਨਹੀਂ ਹਨ। (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਤੁਸੀਂ ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਵੋ। ਜਦੋਂ ਮੈਂਬਰ ਸਾਹਿਬ ਇਸ ਗੱਲ ਸਬੰਧੀ ਬੋਲ ਰਹੇ ਹਨ ਤਾਂ ਪਹਿਲਾਂ ਸੁਣ ਲਵੋ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਤੁਹਾਡੇ ਕੋਲ ਦੋ ਰਿਪੋਰਟਸ ਆਈਆਂ ਹੋਈਆਂ ਹਨ। ਇੱਕ ਮੈਜਾਰਿਟੀ ਓਪੀਨੀਅਨ ਹੈ ਅਤੇ ਇੱਕ ਮਾਈਨਾਰਟੀ ਓਪੀਨੀਅਨ ਹੈ। ਮੈਜਾਰਿਟੀ ਓਪੀਨੀਅਨ ਧੱਕਾ ਵੀ ਕਰ ਸਕਦੀ ਹੈ। ਇਹ ਜਿਹੜਾ ਤੁਸੀਂ ਅੱਜ ਪ੍ਰਪੋਜ਼ ਕੀਤਾ ਹੈ, ਇਹ ਬਿਲਕੁਲ ਧੱਕਾ ਹੈ। ਜਿਹੜਾ ਐਕਸ਼ਨ ਤੁਸੀਂ ਇਨੀਸ਼ੀਏਟ ਕੀਤਾ ਸੀ, ਜੇ ਤੁਸੀਂ ਜਸਟੀਫਾਈ ਕਰਨਾ ਸੀ, ਤਾਂ ਸਾਰੇ ਮੈਂਬਰਾਂ ਨਾਲ ਇਸ ਤਰ੍ਹਾਂ ਕਰਦੇ। ਤੁਸੀਂ ਉਸ ਦਿਨ ਕਿਉਂ ਬੀਬੀ ਰਾਜਿੰਦਰ ਕੌਰ ਭੱਠਲ ਨੂੰ ਇੱਕਲਿਆਂ ਡਿਸਕ੍ਰੀਮੀਨੇਟ ਕੀਤਾ। ਇਸ ਤਰ੍ਹਾਂ ਕਰਨਾ ਨਹੀਂ ਚਾਹੀਦਾ ਸੀ। ਇਸ ਕਰਕੇ ਮੈਂ ਸਾਰੇ ਮੈਂਬਰਜ਼ ਨੂੰ ਕਹਿੰਦਾ ਹਾਂ ਕਿ ਤੁਸੀਂ ਸਾਨੂੰ ਕਹਿੰਦੇ ਹੋ ਕਿ ਕੋਆਪਰੇਟ ਕਰੋ ਅਤੇ ਅੱਜ ਪ੍ਰਪੋਜ਼ਲ ਆਈ ਹੈ ਕਿ ਬੀਬੀ ਭੱਠਲ ਜੀ ਨੂੰ ਹਾਊਸ ਵਿਚੋਂ ਬੈਨ ਕਰੋ। ਕੀ ਤੁਸੀਂ ਇੱਕ-ਇੱਕ ਕਰਕੇ ਸਾਡੇ ਸਾਰੇ ਲੀਡਰ ਬਾਹਰ ਕੱਢ ਦੇਣੇ

[ਸਰਦਾਰ ਜਸਬੀਰ ਸਿੰਘ ਖੰਗੂੜਾ]

ਹਨ ? ਇਹ ਬਿਲਕੁਲ ਗਲਤ ਹੈ। ਜੇ ਤੁਸੀਂ ਡੈਮੋਕਰੇਸੀ ਵਿੱਚ ਬੀਲੀਵ ਕਰਦੇ ਹੋ, ਤੁਸੀਂ ਇਹ ਮੈਜਾਰਿਟੀ ਓਪੀਨੀਅਨ ਵਾਲੀ ਗੱਲ ਰਿਜੈਕਟ ਕਰੋ। ਬੀਬੀ ਭੱਠਲ ਜੀ ਨੂੰ ਇਸ ਹਾਊਸ ਵਿੱਚ ਬੈਠਣ ਦਿਓ।

ਮਾਨਯੋਗ ਸਪੀਕਰ : ਹਾਂ ਜੀ, ਲਾਲ ਸਿੰਘ ਜੀ।

ਸਰਦਾਰ ਲਾਲ ਸਿੰਘ : ਸਪੀਕਰ ਸਾਹਿਬ, ਮੈਨੂੰ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਮੇਰੇ ਤੋਂ ਪਹਿਲਾਂ ਇੱਧਰਲੇ ਪਾਸੇ ਪਹਿਲਾਂ ਦੋ ਬੰਦੇ ਕੈਪਟਨ ਅਮਰਿੰਦਰ ਸਿੰਘ ਤੇ ਬੀਬੀ ਭੱਠਲ ਜੀ ਸਨ। ਮੈਨੂੰ ਲੱਗਦਾ ਹੈ ਕਿ ਹੁਣ ਮੇਰੀ ਵਾਰੀ ਹੈ। ਦੂਜੀ, ਮੇਰੀ ਬੇਨਤੀ ਹੈ ਕਿ ਸਰ, ਤੁਸੀਂ ਕਿਹਾ ਕਿ ਹਾਊਸ ਮੌਜੂਦ ਨਹੀਂ ਸੀ। ਹਾਊਸ ਤੋਂ ਮਨਜ਼ੂਰੀ ਤਾਂ ਲਈ ਜਾ ਸਕਦੀ ਸੀ ਕਿਉਂਕਿ ਹਾਊਸ ਤਾਂ ਚਾਰ ਤਾਰੀਕ ਦਾ ਬੈਠਾ ਹੈ। ਰਿਪੋਰਟ ਅੱਜ ਪੇਸ਼ ਹੋਈ ਹੈ। ਬੇਸ਼ੱਕ ਦੋ ਦਿਨ ਪਹਿਲਾਂ ਇਸ ਦੀ ਐਕਸਟੈਨਸ਼ਨ ਲੈ ਲੈਂਦੇ।

ਮਾਨਯੋਗ ਸਪੀਕਰ : ਉਨ੍ਹਾਂ ਨੇ 15 ਤਾਰੀਕ ਤੱਕ ਪਰਮਿਸ਼ਨ ਲਈ ਸੀ। ਅੱਜ ਪ੍ਰੈਜ਼ੈਂਟ ਕੀਤੀ ਹੈ ਅਤੇ 15 ਤਾਰੀਕ ਆਉਣ ਵਿੱਚ ਅਜੇ ਸਮਾਂ ਹੈ।

ਸਰਦਾਰ ਲਾਲ ਸਿੰਘ : ਸਪੀਕਰ ਸਾਹਿਬ, ਦੂਜਾ ਮੇਰਾ ਕੁਐਸਚਨ ਹੈ ਕਿ ਕੀ ਹੁਣ ਮੇਰੀ ਵਾਰੀ ਹੈ ਕਿ ਨਹੀਂ ? ਕਿਉਂਕਿ ਵਾਰੀ-ਵਾਰੀ ਸ਼ਾਇਦ ਸਾਰਿਆਂ ਦੀ ਹੀ ਵਾਰੀ ਬਾਹਰ ਕੱਢਣ ਦੀ ਆਵੇਗੀ।

ਮਾਨਯੋਗ ਸਪੀਕਰ : ਜੇ ਇੰਨੀ ਵੱਡੀ ਗਲਤੀ ਆਪਾਂ ਕਰਦੇ ਹਾਂ ਤਾਂ ਹੀ ਇਸ ਤਰ੍ਹਾਂ ਹੋਇਆ। ਇਸ ਦਾ ਜਵਾਬ ਤਾਂ ਵਲਟੋਹਾ ਸਾਹਿਬ ਦੇ ਸਕਦੇ ਹਨ ਜਾਂ ਕੋਈ ਹੋਰ ਦੇ ਸਕਦੇ ਹਨ, ਜਿਹੜੀ ਉਨ੍ਹਾਂ ਨੇ ਗੱਲ ਕੀਤੀ ਹੈ।

ਸਰਦਾਰ ਲਾਲ ਸਿੰਘ : ਜਿਹੜੇ ਬੰਦਿਆਂ ਨੇ ਉਸ ਦਿਨ ਪੱਗਾਂ ਲਾਹੀਆਂ, ਇੱਥੇ ਆ ਕੇ ਉਸ ਦਿਨ ਪੱਗਾਂ ਲਾਹੀਆਂ, ਉਨ੍ਹਾਂ ਸਬੰਧੀ ਕੀ ਹੋਇਆ ? ਉਨ੍ਹਾਂ ਨੂੰ ਤਾਂ ਕਿਸੇ ਨੇ ਪੁੱਛਿਆ ਨਹੀਂ ?

ਮਾਨਯੋਗ ਸਪੀਕਰ : ਉਨ੍ਹਾਂ ਦਾ ਕੇਸ ਅਜੇ ਕੋਲ ਹੈ।

ਸਰਦਾਰ ਲਾਲ ਸਿੰਘ : ਸਰ, ਜੇ ਇਹ ਗੱਲ ਸਹੀ ਹੈ ਤਾਂ ਇੱਕਲੀ ਬੀਬੀ ਭੱਠਲ ਜ਼ਿੰਮੇਵਾਰ ਨਹੀਂ ਹੈ। ਇਸ ਵਾਸਤੇ ਸਾਰੇ ਹੀ ਜ਼ਿੰਮੇਵਾਰ ਹਨ। ਫਿਰ ਤਾਂ ਸਾਰਿਆਂ ਨੂੰ ਬਾਹਰ ਕੱਢੋ।

ਸਰਦਾਰ ਵਿਰਸਾ ਸਿੰਘ ਵਲਟੋਹਾ : ਮੇਰੀ ਬੇਨਤੀ ਹੈ.....(ਵਿਘਨ) (ਸ਼ੋਰ)

(ਇਸ ਵੇਲੇ ਆਪੋਜ਼ੀਸ਼ਨ ਬੈਂਚਿਜ਼ ਵਲੋਂ ਕਈ ਮੈਂਬਰ ਆਪਣੀਆਂ ਕੁਰਸੀਆਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

ਮਾਨਯੋਗ ਸਪੀਕਰ : ਉਨ੍ਹਾਂ ਦਾ ਜਵਾਬ ਆ ਲੈਣ ਦਿਓ ਕਿਉਂਕਿ ਉਹ ਵੀ ਮੈਂਬਰ ਹਨ। ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਵੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਅਸੀਂ ਬੀਬੀ ਜੀ ਦਾ ਬਤੌਰ ਸੀਨੀਅਰ ਤੇ ਲੇਡੀ ਮੈਂਬਰ ਬਹੁਤ ਸਤਿਕਾਰ ਕਰਦੇ ਹਾਂ। ਜਿਹੜੇ-ਜਿਹੜੇ ਵੀ ਅਹੁਦਿਆਂ ਤੇ ਇਹ ਬਿਰਾਜਮਾਨ ਰਹੇ ਹਨ, ਉਨ੍ਹਾਂ ਦੇ ਹਿਸਾਬ ਨਾਲ ਸਾਨੂੰ ਸਾਰਿਆਂ ਨੂੰ ਇਨ੍ਹਾਂ ਦਾ ਸਤਿਕਾਰ ਕਰਨਾ ਫਰਜ਼ ਬਣਦਾ ਹੈ। ਇਹ ਸਾਡੇ ਨਾਲੋਂ ਉਮਰ ਵਿੱਚ ਵੀ ਵੱਡੇ ਹਨ। ਜੋ ਕੁਝ ਮਿਤੀ 10 ਦਸੰਬਰ, 2009 ਨੂੰ ਇੱਥੇ ਵਾਪਰਿਆ, ਉਹ ਮੈਂ ਇਕੱਲਿਆਂ ਨੇ ਨਹੀਂ, ਸਾਰੇ ਹਾਊਸ ਨੇ, ਗੈਲਰੀ ਵਿੱਚ ਬੈਠੇ ਲੋਕਾਂ ਨੇ, ਅਫਸਰਾਂ ਨੇ ਔਰ ਸਾਰੀ ਪ੍ਰੈਸ ਔਰ ਮੀਡੀਏ ਨੇ ਵੀ ਉਹ ਸਾਰਾ ਕੁਝ ਦੇਖਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇੱਕ ਮਿੰਟ ਜੀ, ਸਪੀਕਰ ਸਾਹਿਬ, ਮੈਂ ਇੱਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਹ ਗੱਲ ਹੈ ਕੋਈ? ਹਾਊਸ ਇਸ ਨੇ ਚਲਾਉਣਾ ਹੈ ? (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਕਮੇਟੀ ਦੇ ਮੈਂਬਰ ਦੀ ਗੱਲ ਸੁਣੋ। ਇੱਕ ਮਿੰਟ, ਗੱਲ ਸੁਣੋ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਹ ਗੱਲ ਹੀ ਨਹੀਂ ਸੁਣਦਾ। ** ** ** **

**ਮਾਨਯੋਗ ਸਪੀਕਰ :** ਇੱਕ ਮਿੰਟ ਬੈਠੋ ਜੀ। ਇਹ ** ਐਕਸਪੰਜ ਕੀਤਾ ਜਾਂਦਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੈਂ ਨਾਰਮਲ ਲਹਿਜ਼ੇ ਵਿੱਚ ਗੱਲ ਕਰ ਰਿਹਾ ਹਾਂ ਔਰ ਸਪੀਕਰ ਸਾਹਿਬ, ਜੋ ਕੁਝ ਉਸ ਦਿਨ 10 ਦਸੰਬਰ ਨੂੰ ਵਾਪਰਿਆ ਹੈ, ਠੀਕ ਹੈ ਇੱਥੇ ਆਪੋਜ਼ੀਸ਼ਨ ਔਰ ਸੱਤਾਧਾਰੀ ਮੈਂਬਰਾਂ ਵਿੱਚ ਆਪਸ ਵਿੱਚ ਤੂੰ ਤੂੰ, ਮੈਂ ਮੈਂ ਵੀ ਹੁੰਦੀ ਹੈ, ਕਾਫੀ ਕੁਝ ਹੋ ਜਾਂਦਾ ਹੈ, ਪਹਿਲਾਂ ਅਖਬਾਰਾਂ ਵਿੱਚ ਵੀ ਪੜ੍ਹਦੇ ਰਹੇ ਹਾਂ, ਨਿੱਕੀਆਂ ਮੋਟੀਆਂ ਗੱਲਾਂ ਹੋ ਜਾਂਦੀਆਂ ਹਨ ਪਰ ਹਾਊਸ ਦੇ ਇੱਕ ਸੀਨੀਅਰ ਮੈਂਬਰ ਵਲੋਂ ਪੰਜਾਬ ਵਿਧਾਨ ਸਭਾ ਦੇ ਸਪੀਕਰ ਸਾਹਿਬ ਨੂੰ, ਜੋ ਕਿ ਵਿਧਾਨ ਸਭਾ ਕਾਂਪਲੈਕਸ ਵਿੱਚ ਸਰਵ ਉੱਚ ਹਨ, ਉਨ੍ਹਾਂ ਨੂੰ ਜਿਸ ਤਰੀਕੇ ਨਾਲ ਸੰਬੋਧਨ ਕੀਤਾ ਗਿਆ ਔਰ ਜੋ ਕੁਝ ਕਿਹਾ ਗਿਆ (ਵਿਘਨ, ਸ਼ੋਰ).......

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ, ਸੁਣਨ ਦਾ ਯਤਨ ਕਰੋ ਹੁਣ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਦੇਖੋ ਜੀ, ਮੇਰੀ ਗੱਲ ਸੁਣੋ। ਮੈਂ ਤੁਹਾਡਾ ਸਤਿਕਾਰ ਕਰਦਾ ਹਾਂ। ਜੇਕਰ ਕੋਈ ਨੁਕਸ ਹੋਵੇ ਤਾਂ ਮੈਨੂੰ ਦੱਸ ਦਿਓ ਔਰ ਇਹ ਅਸੀਂ ਦਿਲ ਤੇ ਪੱਥਰ ਰੱਖ ਕੇ ਫੈਸਲਾ ਕੀਤਾ ਹੈ। ਇਹ ਵੀ ਮੈਂ ਦੱਸ ਦਿਆਂ ਜੀ ਕਿ ਜਿਹੜੇ ਸਾਡੇ ਕਾਂਗਰਸੀ ਮੈਂਬਰ ਸਾਹਿਬਾਨ ਹਨ, 4 ਜਾਂ 5, ਇਸ ਗੱਲ ਨਾਲ ਟੋਟਲੀ ਸਹਿਮਤ ਹਨ ਕਿ ਸਪੀਕਰ ਸਾਹਿਬ ਦੀ ਪ੍ਰਿਵਿਲੇਜ ਦੀ ਉਲੰਘਣਾ ਹੋਈ ਹੈ। ਉਹ ਕਹਿੰਦੇ ਹਨ ਕਿ ਸਾਡੀ ਪਾਰਟੀ ਕਰਕੇ ਅਸੀਂ ਇਸ ਗੱਲ ਨਾਲ ਸਹਿਮਤ ਨਹੀਂ ਹੋ ਸਕਦੇ ਪਰ ਜਿਹੜੇ ਰੂਲਜ਼ ਹਨ, ਜਿਹੜੇ ਨਿਯਮ ਹਨ ਜਾਂ ਉਸ ਦਿਨ ਸਪੀਕਰ ਸਾਹਿਬ ਦੀ ਪਦਵੀ ਨਾਲ ਜੋ ਕੁਝ ਵਾਪਰਿਆ ਹੈ, ਜਿਹੜਾ ਪ੍ਰਿਵਿਲੇਜ ਮੋਸ਼ਨ ਆਇਆ ਹੈ, ਅਸੀਂ ਉਸ ਨਾਲ ਸਹਿਮਤ ਹਾਂ।

---

**Expunged as ordered by the Chair.

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਸਪੀਕਰ ਸਾਹਿਬ, ਮੈਂ ਵੀ ਉਸ ਕਮੇਟੀ ਦਾ ਮੈਂਬਰ ਹਾਂ।

**ਮਾਨਯੋਗ ਸਪੀਕਰ** : ਉਨ੍ਹਾਂ ਦੀ ਗੱਲ ਸੁਣ ਲਓ ਪਹਿਲਾਂ।

(**ਆਪੋਜ਼ੀਸ਼ਨ ਵੱਲੋਂ ਆਵਾਜਾਂ** : ਉਹ ਬਿਲਕੁਲ ਝੂਠ ਬੋਲ ਰਿਹਾ ਹੈ। ਉਨ੍ਹਾਂ ਦੀ ਵੀ ਗੱਲ ਸੁਣੋ।)

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਸਪੀਕਰ ਸਾਹਿਬ, ਮੈਂ ਵੀ ਪ੍ਰਿਵਿਲੇਜ ਕਮੇਟੀ ਦਾ ਮੈਂਬਰ ਹਾਂ। ਅਸੀਂ ਸਾਰਿਆਂ ਨੇ, ਜਿੰਨੇ ਵੀ ਅਸੀਂ ਕਾਂਗਰਸ ਦੇ ਮੈਂਬਰ ਹਾਂ, ਜੋ ਅੱਜ ਇੱਥੇ ਰਿਪੋਰਟ ਪੇਸ਼ ਕੀਤੀ ਗਈ ਹੈ, ਉਸ ਤੇ ਅਸੀਂ ਅਸਹਿਮਤੀ ਪ੍ਰਗਟ ਕੀਤੀ ਹੈ। ਇਹ ਕਿਵੇਂ ਕਹਿ ਸਕਦਾ ਹੈ ਕਿ ਕਾਂਗਰਸ ਦੇ ਮੈਂਬਰ ਇਸ ਨਾਲ ਸਹਿਮਤ ਸਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਸਪੀਕਰ ਹੋ। ਜਦੋਂ ਵੀ ਕੋਈ ਮੈਂਬਰ ਵਿਧਾਨ ਸਭਾ ਵਿੱਚ ਆਉਂਦਾ ਹੈ ਅਤੇ ਆਪਣੀ ਸੀਟ ਤੇ ਬੈਠਦਾ ਹੈ ਤਾਂ ਪਹਿਲਾਂ ਸਿਰ ਝੁਕਾਉਂਦਾ ਹੈ ਅਤੇ ਫਿਰ ਬੈਠਦਾ ਹੈ ਔਰ ਜਦੋਂ ਸਪੀਕਰ ਸਾਹਿਬ ਹਾਊਸ ਵਿੱਚ ਐਂਟਰ ਹੋ ਜਾਂਦੇ ਹਨ ਤਾਂ ਕਿਸੇ ਦੀ ਪਾਵਰ ਨਹੀਂ ਕਿ ਉਹ ਵੈੱਲ ਦੇ ਵਿੱਚ ਆ ਸਕੇ ਔਰ ਕੋਈ ਅਜਿਹੀ ਗੱਲ ਕਰ ਸਕੇ, ਜਿਹੜੀ ਨਿਯਮਾਂ ਦੇ ਉਲਟ ਹੈ। ਉਸ ਦਿਨ ਜਦੋਂ ਤੁਸੀਂ ਐਂਟਰ ਹੋਏ ਹੋ, ਬੀਬੀ ਜੀ ਵਲੋਂ ਜਿਸ ਹੁਕਮਰਾਨਾਂ ਅੰਦਾਜ਼ ਦੇ ਵਿੱਚ ਗੱਲ ਕੀਤੀ ਗਈ ਔਰ ਫਿਰ ਇਸ ਗੱਲ ਨਾਲ ਕਵਰ ਕਰਨ ਦੀ ਕੋਸ਼ਿਸ਼ ਕੀਤੀ ਗਈ ਕਿ ਜਿਹੜੀ ਕਮੇਟੀ ਦੀ ਪ੍ਰੋਸੀਡਿੰਗ ਹੈ ਉਸ ਵਿੱਚ ਇਨ੍ਹਾਂ ਕਿਹਾ ਕਿ ਸਾਨੂੰ ਜ਼ੀਰੋ ਆਵਰ ਵਿਚ ਸਮਾਂ ਨਹੀਂ ਦਿੱਤਾ ਜਾਂਦਾ, ਸਾਡੀ ਐਡਜਰਨਮੈਂਟ ਮੋਸ਼ਨ ਰਿਜੈਕਟ ਕਰ ਦਿੱਤੀ ਗਈ, ਇਹ ਗੁੱਸੇ ਦੇ ਵਿੱਚ ਹੋ ਗਿਆ, ਗੁੱਸੇ ਦੇ ਵਿੱਚ ਇਸ ਗੱਲ ਨੂੰ ਕਵਰ ਕਰਨਾ (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਗੱਲ ਸੁਣ ਲਓ। (ਵਿਘਨ, ਸ਼ੋਰ) ਥੋੜ੍ਹਾ ਜਿਹਾ ਹੌਸਲਾ ਕਿਉਂ ਨਹੀਂ ਕਰਦੇ ਆਪਾਂ (ਵਿਘਨ, ਸ਼ੋਰ) ਉਹ ਮੈਂਬਰ ਆਫ ਦਿ ਕਮੇਟੀ ਹੈ, ਉਸ ਦਾ ਹੱਕ ਹੈ ਬੋਲਣਾ। ਤੁਹਾਨੂੰ ਉਸ ਨੂੰ ਟੋਕਣ ਦਾ ਕੋਈ ਹੱਕ ਨਹੀਂ ਹੈ (ਵਿਘਨ, ਸ਼ੋਰ) ਉਹ ਕਮੇਟੀ ਦਾ ਮੈਂਬਰ ਹੈ, ਕਮੇਟੀ ਦੀ ਰਿਪੋਰਟ ਨੂੰ ਐਕਸਪਲੇਨ ਕਰ ਰਿਹਾ ਹੈ। ਹਾਂ ਜੀ, ਵਲਟੋਹਾ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਬੜਾ ਦੁੱਖ ਹੁੰਦਾ ਹੈ ਜਦੋਂ ਦੂਹਰੇ ਮਾਪਦੰਡ ਅਪਣਾਏ ਜਾਂਦੇ ਹਨ। ਇੱਕ ਪਾਸੇ ਤਾਂ ਬੀਬੀ ਜੀ ਨੇ, ਜਿਹੜੇ ਆਪਣੇ ਬਿਆਨ ਕਮੇਟੀ ਕੋਲ ਦਰਜ ਕਰਾਏ, ਉਨ੍ਹਾਂ ਵਿੱਚ ਕਿਹਾ ਕਿ ਸਾਡੀ ਕੋਈ ਮਨਸ਼ਾ ਨਹੀਂ ਸੀ, ਅਸੀਂ ਸਪੀਕਰ ਸਾਹਿਬ ਦਾ ਬੜਾ ਸਨਮਾਨ ਕਰਦੇ ਹਾਂ। ਦੂਜੇ ਪਾਸੇ ਕਹਿੰਦੇ ਹਨ ਕਿ ਜੋ ਕੁਝ ਮੈਂ ਕੀਤਾ ਉਹ ਮੇਰੇ ਤੋਂ ਗੁੱਸੇ ਵਿੱਚ ਹੋਇਆ। ਮੈਂ ਇਨ੍ਹਾਂ ਕੋਲੋਂ ਪੁੱਛਦਾ ਹਾਂ ਕਿ ਕੀ ਗੁੱਸੇ ਵਿੱਚ ਕਦੇ ਕੋਈ ਚੰਗਾ ਕੰਮ ਹੁੰਦਾ ਹੈ। ਜੇ ਗੁੱਸੇ ਵਿੱਚ ਅੱਜ ਤੱਕ ਕੋਈ ਚੰਗਾ ਕੰਮ ਹੋਇਆ ਹੋਵੇ ਤਾਂ ਮੈਨੂੰ ਮੈਂਬਰ ਸਾਹਿਬਾਨ ਦੱਸ ਦੇਣ। ਗੁੱਸੇ ਵਿੱਚ ਕਿਹੋ ਜਿਹੀ ਬਜਰ ਗਲਤੀ ਹੋਈ ਹੈ।....(ਵਿਰੋਧੀ ਧਿਰ ਵੱਲੋਂ ਵਿਘਨ)

**ਮਾਨਯੋਗ ਸਪੀਕਰ** : ਗੱਲ ਰਿਪੋਰਟ ਤੇ ਹੀ ਹੋਣੀ ਹੈ।....... (ਵਿਘਨ).........

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਨੇ ਬੜੇ ਠਰੰਮੇ ਦੇ ਨਾਲ ਕਰੀਬ ਦੋ ਘੰਟੇ.....(ਵਿਘਨ)......

ਮਾਨਯੋਗ ਸਪੀਕਰ : ਇਕ ਮਿੰਟ, ਪਲੀਜ਼। ਰਿਪੋਰਟ ਦੇ ਸੈਲੀਐਂਟ ਫੀਚਰਜ਼ ਕੇਵਲ ਮੈਂਬਰ ਨੇ ਹੀ ਦੱਸਣੇ ਹੁੰਦੇ ਹਨ, ਉਸ ਨੂੰ ਸੁਣ ਕੇ ਹੀ....(ਵਿਘਨ)....ਤੁਸੀਂ ਗੱਲ ਸੁਣਨ ਦਾ ਯਤਨ ਕਿਉਂ ਨਹੀਂ ਕਰਦੇ। ਬਰਾੜ ਸਾਹਿਬ, ਹੁਣ ਸੁਣੋ। ਜਿਹੜੇ ਰਿਪੋਰਟ ਦੇ ਸੈਲੀਐਂਟ ਫੀਚਰਜ਼ ਹਨ, ਉਹ ਕਮੇਟੀ ਵਾਲਿਆਂ ਨੂੰ ਹੀ ਪਤਾ ਹਨ। ਤੁਹਾਨੂੰ ਤੇ ਉਹ ਪਤਾ ਨਹੀਂ।....(ਵਿਘਨ).....ਪਲੀਜ਼ ਤੁਸੀਂ ਸੁਣਨ ਦੀ ਕੋਸ਼ਿਸ਼ ਤਾਂ ਕਰੋ, ਫਿਰ ਜੇ ਕਿਸੇ ਨੇ ਜਵਾਬ ਦੇਣਾ ਹੋਏਗਾ ਤਾਂ ਦੇ ਲੈਣਾ.....(ਵਿਘਨ).....

(ਵਿਰੋਧੀ ਧਿਰ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

ਸਰਦਾਰ ਵਿਰਸਾ ਸਿੰਘ ਵਲਟੋਹਾ : ਬੀਬੀ ਜੀ ਤੋਂ ਦੋ ਘੰਟੇ ਦੇ ਕਰੀਬ ਕਮੇਟੀ ਨੇ ਪੁੱਛ ਗਿੱਛ ਕੀਤੀ। ਇਸ ਦੇ ਵਿੱਚ ਬਾਕੀ ਮੈਂਬਰਾਂ ਦੇ ਬਿਆਨ ਵੀ ਸੁਣੇ ਹਨ ਔਰ ਨਿਯਮਾਂ ਨੂੰ ਘੋਖਦੇ ਹੋਏ ਇਨ੍ਹਾਂ ਦੀ ਮੌਖਿਕ ਪੁੱਛ ਪੜਤਾਲ ਤੋਂ ਬਾਅਦ ਕਮੇਟੀ ਇਸ ਸਿੱਟੇ ਤੇ ਪਹੁੰਚੀ ਕਿ ਇਹ ਪ੍ਰਿਵਿਲੇਜ ਦੀ ਉਲੰਘਣਾ ਕਰਨ ਦੇ ਦੋਸ਼ੀ ਹਨ ਔਰ ਕਮੇਟੀ ਨੇ ਬੜੇ ਠਰੰਮੇ ਦੇ ਨਾਲ ਔਰ ਬੜੀ ਨਰਮੀ ਦਾ ਰੁੱਖ ਅਪਣਾਉਂਦੇ ਹੋਏ ਬੀਬੀ ਜੀ ਨੂੰ ਘੱਟ ਤੋਂ ਘੱਟ ਜੋ ਸਜ਼ਾ ਦਿੱਤੀ ਜਾ ਸਕਦੀ ਹੈ, ਉਹ ਦਿੱਤੀ ਹੈ ਔਰ ਮੈਂ ਬਤੌਰ ਪ੍ਰਿਵਿਲੇਜ ਕਮੇਟੀ ਦੇ ਮੈਂਬਰ, ਮੈਂ ਬਤੌਰ ਮੈਂਬਰ ਵਿਧਾਨ ਸਭਾ ਮਹਿਸੂਸ ਕਰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਕੋਈ ਮੈਂਬਰ ਕਦੇ ਵੀ ਅਜਿਹੀ ਕੁਤਾਹੀ ਅੱਜ ਤੋਂ ਬਾਅਦ ਨਹੀਂ ਕਰੇਗਾ, ਜਿਸ ਦੇ ਨਾਲ ਇਸ ਹਾਊਸ ਦੀ ਜਾਂ ਸਪੀਕਰ ਸਾਹਿਬ ਦੀ ਪ੍ਰਿਵਿਲੇਜ ਦੀ ਉਲੰਘਣਾ ਹੋਵੇਗੀ। ਸਪੀਕਰ ਸਾਹਿਬ, ਮੇਰੇ ਤੇ ਬਾਰ-ਬਾਰ ਪੱਗ ਲਾਹੁਣ ਦੀ ਗੱਲ ਕੀਤੀ ਜਾਂਦੀ ਹੈ...

ਮਾਨਯੋਗ ਸਪੀਕਰ : ਇਕ ਮਿੰਟ ਮੇਰੀ ਗੱਲ ਸੁਣੋ। ਤੁਸੀਂ ਕਮੇਟੀ ਦੀ ਰਿਪੋਰਟ ਬਣਾ ਲਈ, ਗੱਲ ਸੁਣ ਲਈ, ਕੇਸ ਤਿਆਰ ਹੋ ਗਿਆ, ਜੋ ਹੋਇਆ ਦੱਸ ਦਿੱਤਾ, ਹੁਣ ਜਿਹੜੀ ਅਗਲੀ ਗੱਲ ਹੈ ਇਧਰੋਂ ਵੀ ਗੱਲ ਆ ਰਹੀ ਹੈ, ਉਹ ਵੀ ਸੁਣ ਲਈਏ।

ਰਾਣਾ ਕੇ.ਪੀ. ਸਿੰਘ (ਨੰਗਲ) : ਸਪੀਕਰ ਸਾਹਿਬ, ਇਹ ਬੜੀ ਦੁਖਦਾਈ ਅਤੇ ਮਾੜੀ ਘਟਨਾ ਹੋਈ ਹੈ, ਜਿਸ ਦੇ ਨਾਲ ਬੜੇ ਮੈਂਬਰ ਸਾਹਿਬਾਨ ਸਹਿਮਤ ਹੋਣਗੇ ਕਿ ਨਹੀਂ ਹੋਣਾ ਚਾਹੀਦਾ ਸੀ। ਘਟਨਾ ਹੋ ਗਈ। ਬਾਅਦ ਵਿੱਚ ਤੁਸੀਂ ਇਹ ਕਮੇਟੀ ਬਣਾਈ ਹੈ। ਇਹ ਕਦੇ ਸੁਣਨ ਵਿੱਚ ਨਹੀਂ ਆਇਆ, ਇਹ ਪਹਿਲੀ ਮਰਤਬਾ ਹੋ ਰਿਹਾ ਹੈ ਅਤੇ ਇਹ ਸਾਰਾ ਹਾਊਸ ਜਾਣਦਾ ਹੈ ਕਿ ਅਸੀਂ ਤੁਹਾਡਾ ਬਹੁਤ ਸਤਿਕਾਰ ਕਰਦੇ ਹਾਂ। ਇਹ ਤੁਸੀਂ ਵੀ ਆਪਣੀਆਂ ਅੱਖਾਂ ਦੇ ਨਾਲ ਦੇਖਿਆ ਹੈ। ਮੈਨੂੰ ਇਹ ਗੱਲ ਤਾਂ ਨਹੀਂ ਕਹਿਣੀ ਚਾਹੀਦੀ ਸੀ ਪਰ ਪਰਟੀਕੁਲਰਲੀ ਕਹਿ ਰਿਹਾ ਹਾਂ ਕਿਉਂਕਿ ਇਹ ਗੱਲ ਕਹਿਣ ਤੋਂ ਬਿਨਾਂ ਗੁਜ਼ਾਰਾ ਨਹੀਂ ਕਿ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਉਸ ਵੇਲੇ, ਜਿਸ ਵੇਲੇ ਇਹ ਝਗੜਾ ਹੋਇਆ, ਉਸ ਵਿੱਚ ਸ਼ਾਮਲ ਸੀ ਔਰ ਉਨ੍ਹਾਂ ਵਿੱਚੋਂ ਜਿਨ੍ਹਾਂ ਮੈਂਬਰ ਸਾਹਿਬਾਨ ਦੀਆਂ ਪੱਗਾਂ ਲੱਥੀਆਂ,

[ਰਾਣਾ ਕੇ.ਪੀ. ਸਿੰਘ]

ਉਨ੍ਹਾਂ ਵਿੱਚ ਸਰਦਾਰ ਵਿਰਸਾ ਸਿੰਘ ਵਲਟੋਹਾ ਵੀ ਸ਼ਾਮਲ ਸੀ। ਇਹ ਕਿੰਨੀ ਦੁਖਦਾਇਕ ਗੱਲ ਹੈ ਕਿ ਜੇਕਰ ਕੋਈ ਕਮੇਟੀ ਬਣਨੀ ਸੀ ਤਾਂ ਜਿਹੜਾ ਬੰਦਾ ਝਗੜੇ ਵਿੱਚ ਸ਼ਾਮਲ ਹੋਵੇ, ਉਹ ਉਸ ਕਮੇਟੀ ਵਿਚ ਵੀ ਹੈ, ਤਾਂ ਮੈਨੂੰ ਸ਼ੱਕ ਹੈ ਕਿ ਆਪੇ ਹੀ ਮੁਲਜ਼ਮ, ਆਪੇ ਹੀ ਮੁਨਸੁਫ....(ਟਰੇਜ਼ਰੀ ਬੈਂਚਿਜ਼ ਵੱਲੋਂ ਵਿਘਨ).....ਹੁਣ ਮੈਨੂੰ ਆਪਣੀ ਗੱਲ ਕੰਪਲੀਟ ਕਰ ਲੈਣ ਦਿਓ....(ਵਿਘਨ)....ਮੈਨੂੰ ਆਪਣੀ ਗੱਲ ਤਾਂ ਕੰਪਲੀਟ ਕਰ ਲੈਣ ਦਿਓ।...(ਵਿਘਨ)...

ਮਾਨਯੋਗ ਸਪੀਕਰ : ਤੁਸੀ ਮੇਰੀ ਗੱਲ ਸੁਣੋ।

ਰਾਣਾ ਕੇ.ਪੀ. ਸਿੰਘ : ਸਪੀਕਰ ਸਾਹਿਬ, ਮੈਂ ਇਕ ਮਿੰਟ ਹੀ ਹੋਰ ਲੈਣਾ ਹੈ। ਤੁਸੀਂ ਵੀ ਇਸ ਸਿਸਟਮ ਨਾਲ ਜੁੜੇ ਹੋਏ ਹੋ। ਪਹਿਲਾਂ ਬੰਦਾ ਝਗੜੇ ਵਿੱਚ ਖੁਦ ਸ਼ਾਮਲ, ਫੇਰ ਬੰਦਾ ਕੁਰਸੀ ਤੇ ਇਨਸਾਫ ਲਈ ਖੁਦ ਬੈਠਾ ਅਤੇ ਮੌਕੇ ਦੇ ਗਵਾਹ ਵੀ ਸਰਦਾਰ ਵਿਰਸਾ ਸਿੰਘ ਬੀਬੀ ਜੀ ਦੇ ਖਿਲਾਫ ਖੁਦ ਆਪ, ਐਸਾ ਜੁਡੀਸ਼ੀਅਲ ਸਿਸਟਮ ਵਿਚ ਕਦੀ ਵੀ ਨਹੀਂ ਹੋਇਆ। ਸਪੀਕਰ ਸਾਹਿਬ, ਤੁਸੀਂ ਇਸ ਸਿਸਟਮ ਨਾਲ ਖੁਦ ਜੁੜੇ ਰਹੇ ਹੋ। ਇਹ ਨਾ ਕਰੋ ਅਤੇ ਨਵੀਂ ਪਰੰਪਰਾ ਇਸ ਹਾਊਸ ਵਿਚ ਨਾ ਪਾਓ। ਸਮੇਂ ਬਦਲਦੇ ਰਹਿੰਦੇ ਹਨ। ਅਸੀਂ ਪਹਿਲਾਂ ਵੀ ਸਪੀਕਰ ਸਾਹਿਬ ਦਾ ਸਤਿਕਾਰ ਕਰਦੇ ਸੀ, ਅਸੀਂ ਹਮੇਸ਼ਾ ਹੀ ਸਪੀਕਰ ਸਾਹਿਬ ਦਾ ਏਹਤਰਾਮ ਕਰਦੇ ਰਹੇ ਹਾਂ, ਚਾਹੇ ਅਸੀਂ ਇਧਰ ਬੈਠਦੇ ਸੀ ਜਾਂ ਉਧਰ (ਟਰੇਜ਼ਰੀ ਬੈਂਚਿਜ ਵੱਲ ਇਸ਼ਾਰਾ) ਬੈਠਦੇ ਸੀ, ਪਰ ਇਨ੍ਹਾਂ ਨੇ ਆਪ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਆਪਣੇ ਸਪੀਕਰ ਦੀ ਪਗੜੀ ਉਪਰ ਜਾ ਕੇ ਲਾਹੀ ਅਤੇ ਇਹ ਹਾਊਸ ਦਾ ਇਤਿਹਾਸ ਹੈ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਸ ਲਈ ਮੇਰੀ ਇਹ ਪ੍ਰਾਰਥਨਾ ਹੈ ਕਿ ਇਸ ਇਸ਼ੂ ਨੂੰ ਜ਼ਾਤੀ ਤੌਰ ਤੇ ਮੁੜ ਕੇ ਵਿਚਾਰੋ। ਤੁਹਾਡੇ ਸਮੇਂ ਵਿਚ ਕੋਈ ਇਹੋ ਜਿਹੀ ਮਾੜੀ ਪਰੰਪਰਾ ਨਾ ਪਵੇ ਜੋ ਆਉਣ ਵਾਲੇ ਸਮੇਂ ਲਈ ਸਾਡੇ ਸਾਰਿਆਂ ਵਾਸਤੇ ਕੰਡੇ ਬੀਜੇ। ਸਮੇਂ ਦੀ ਗੱਲ ਹੈ, ਅੱਜ ਤੁਸੀਂ ਇਧਰ ਬੈਠੇ ਹੋ, ਕੱਲ੍ਹ ਨੂੰ ਅਸੀਂ ਵੀ ਬੈਠ ਸਕਦੇ ਹਾਂ। ਜੇਕਰ ਅਸੀਂ ਪਿਛਲੇ 5 ਸਾਲਾਂ ਵਿਚ ਕੁਝ ਗਲਤ ਕੀਤਾ ਹੈ ਤਾਂ ਹੀ ਅਸੀਂ ਹੁਣ ਇਧਰ (ਆਪੋਜ਼ੀਸ਼ਨ ਵਿਚ) ਬੈਠੇ ਹਾਂ ਪਰ ਜੇਕਰ ਤੁਸੀਂ ਮੱਲੋਮੱਲੀ ਇਧਰ ਆਉਣਾ (ਆਪੋਜ਼ੀਸ਼ਨ ਵੱਲ) ਚਾਹੁੰਦੇ ਹੋ ਤਾਂ ਤੁਹਾਡੀ ਮਰਜ਼ੀ। ਸਪੀਕਰ ਸਾਹਿਬ, ਐਸਾ ਨਾ ਕਰੋ, ਅਜਿਹਾ ਨਾ ਕੀਤਾ ਜਾਵੇ। ਇਸ ਰਿਪੋਰਟ ਦੀ ਅਦਾਲਤ ਵਿਚ ਕੋਈ ਵੀ ਵੈਲਿਊ ਨਹੀਂ ਹੈ। ਆਪ ਹੀ ਝਗੜੇ ਵਿਚ ਸ਼ਾਮਲ ਹੋਣਾ ਅਤੇ ਆਪ ਹੀ ਜੱਜ ਬਣਨਾ ਅਤੇ ਆਪੇ ਹੀ ਗਵਾਹ ਹੋਣਾ। ਇਹ ਤਾਂ ਫਿਰ ਸਾਰਾ ਕੁਝ ਸਰਦਾਰ ਵਿਰਸਾ ਸਿੰਘ ਵਲਟੋਹਾ ਦੇ ਹਵਾਲੇ ਕਰ ਦਿਓ; ਉਹ ਜਿਸ ਨੂੰ ਚਾਹੁਣ ਫਾਹੇ ਲਗਾ ਦੇਣ, ਜਿਸ ਨੂੰ ਚਾਹੁਣ ਬਾਹਰ ਕੱਢ ਦੇਣ। ਸਪੀਕਰ ਸਾਹਿਬ, ਮੈਂ ਤਾਂ ਬਸ ਇੰਨੀ ਹੀ ਗੱਲ ਕਹਿਣੀ ਸੀ......(ਵਿਘਨ).....

ਮਾਨਯੋਗ ਸਪੀਕਰ : ਸਾਰੇ ਮੁਲਕ ਦੀਆਂ ਸਾਰੀਆਂ ਗੱਲਾਂ ਆਪਾਂ ਨੂੰ ਨਹੀਂ ਆਉਂਦੀਆਂ। ਜਾਖੜ ਜੀ, ਜ਼ਰਾ ਮੇਰੀ ਗੱਲ ਸੁਣੋ। ਸਾਰੇ ਗੱਲ ਸੁਣਨ ਦਾ ਯਤਨ ਕਰੋ। ਮੈਂ ਥੋੜ੍ਹਾ ਜਿਹਾ ਉਨ੍ਹਾਂ ਨੂੰ ਸਪਸ਼ਟ ਕਰਾਂ। ਇਨ੍ਹਾਂ ਨੇ ਬਹੁਤ ਵਧੀਆ ਗੱਲਾਂ ਕੀਤੀਆਂ ਹਨ। ਹਰ ਮੈਂਬਰ ਹਾਊਸ ਦਾ ਆਨਰੇਬਲ ਮੈਂਬਰ ਹੈ ਪਰ ਇਹ ਗੱਲ ਦੋ ਹਿੱਸਿਆਂ ਵਿਚ ਕੀਤੀ ਹੈ। ਇਕ

ਉਹ, ਜਿਹੜੀਆਂ ਗੱਲਾਂ ਇਥੇ ਹੋਈਆਂ ਅਤੇ ਪੱਗਾਂ ਲੱਥੀਆਂ, ਹੱਥੋਪਾਈ ਹੋਈ ਅਤੇ ਜੋ ਵੀ ਕੁਝ ਹੋਇਆ। ਦੂਜਾ ਮਾਮਲਾ ਚੇਅਰ ਦੇ ਮੁੱਤਲਕ ਸਬੰਧ ਰੱਖਦਾ ਹੈ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੈਂ ਬਿਲਕੁਲ ਜੋ ਹਾਊਸ ਦੇ ਇਸ ਮੈਂਬਰ ਸਾਹਿਬਾਨ ਨੂੰ ਤੁਸੀਂ ਡਾਇਰੈਕਸ਼ਨਜ਼ ਔਰ ਬਾ-ਅਦਬ ਕਰਨ ਦੀ ਗੱਲ ਕਰ ਰਹੇ ਹੋ, ਇਸਦੀ ਪੂਰੀ ਤਾਈਦ ਕਰਦਾ ਹਾਂ। ਮੈਂ ਇਸ ਗੱਲ ਦਾ ਵੀ ਕਾਇਲ ਹਾਂ ਕਿ ਆਪੋਜ਼ੀਸ਼ਨ ਇਸ ਹਾਊਸ ਦਾ ਸ਼ਿੰਗਾਰ ਹੈ। ਜਿਸ ਵੇਲੇ ਆਪੋਜ਼ੀਸ਼ਨ ਵਾਕ-ਆਊਟ ਕਰਕੇ ਚਲੀ ਜਾਂਦੀ ਹੈ ਤਾਂ ਸਾਨੂੰ ਲੱਗਦਾ ਹੈ ਕਿ ਅਸੀਂ ਬੇ-ਮਾਇਨੇ ਗੱਲਾਂ ਕਰ ਰਹੇ ਹਾਂ ਅਤੇ ਉਸਦਾ ਡੈਮੋਕਰੇਸੀ ਵਿੱਚ ਕੋਈ ਅਰਥ ਨਹੀਂ ਹੈ। ਆਪੋਜ਼ੀਸ਼ਨ ਦਾ ਲੋਕਤੰਤਰ ਵਿੱਚ ਬਹੁਤ ਮਹੱਤਵਪੂਰਨ ਰੋਲ ਹੈ। ਮੈਂ ਇਸ ਲਈ ਖੜ੍ਹਾ ਹੋਇਆ ਹਾਂ ਕਿ ਜੋ ਕਾਲੀਆ ਸਾਹਿਬ ਨੇ ਆਪੋਜ਼ੀਸ਼ਨ ਦੀ ਲੀਡਰ ਬੀਬੀ ਰਾਜਿੰਦਰ ਕੌਰ ਭੱਠਲ ਬਾਰੇ ਮੋਸ਼ਨ ਮੂਵ ਕੀਤਾ ਹੈ, ਸਪੀਕਰ ਸਾਹਿਬ, ਅਸੀਂ ਇਕ ਪਾਸੇ ਮਹਿਲਾ ਆਰਕਸ਼ਨ ਬਿਲ 33% ਪਾਸ ਕਰ ਰਹੇ ਹਾਂ। ਆਪੋਜ਼ੀਸ਼ਨ ਦੀ ਲੀਡਰ ਸਾਡੀ ਭੈਣ, ਇਕ ਬਹੁਤ ਹੀ ਕਾਬਲ ਮੁਤੱਬਰ ਔਰਤ ਹੈ ਔਰ ਬਹੁਤ ਚੰਗੀਆਂ ਚੰਗੀਆਂ ਗੱਲਾਂ ਕਰਦੇ ਹਨ, ਉਹ ਆਪੇ ਹੀ ਇਸ ਹਾਊਸ ਵਿੱਚ ਖੜ੍ਹੇ ਹੋ ਕੇ ਇਥੇ ਜੋ ਪਿਛਲੇ ਸੈਸ਼ਨ ਵਿੱਚ 10 ਤਰੀਕ ਨੂੰ ਹੋਇਆ, ਉਹ ਖੜ੍ਹੇ ਹੋ ਕੇ ਆਪੇ ਹੀ ਵਾਜ਼ਿਆ ਕਰ ਦੇਣ ਕਿ ਮੈਂ ਜੋਸ਼ ਵਿੱਚ ਕੋਈ ਗੱਲ ਕਰ ਗਈ ਹਾਂ ਅਤੇ ਗੁੱਸੇ ਵਿੱਚ ਮੇਰੇ ਤੋਂ ਕਈ ਗੱਲਾਂ ਨਿਕਲ ਗਈਆਂ ਹਨ, ਮੈਂ ਸਮਝਦਾ ਹਾਂ ਕਿ ਫਿਰ ਬੜੀ ਲੀਨੀਐਂਟਲੀ ਹਾਊਸ ਨੂੰ ਇਹ ਗੱਲ ਲੈਣੀ ਚਾਹੀਦੀ ਹੈ ਅਤੇ ਮੈਂ ਸਮਝਦਾ ਹਾਂ ਕਿ ਇਕ ਮਹਿਲਾ ਦੇ ਸਨਮਾਨ ਵਿੱਚ ਸਾਨੂੰ ਬੜੇ ਅਦਬ ਅਤੇ ਵਿਸ਼ਾਲਤਾ ਨਾਲ ਇਸ ਤੇ ਵਿਚਾਰ ਕਰਨਾ ਚਾਹੀਦਾ ਹੈ, ਪਰ ਇਹ ਪਹਿਲ ਬੀਬੀ ਰਾਜਿੰਦਰ ਕੌਰ ਭੱਠਲ ਜੀ ਨੂੰ ਕਰਨੀ ਚਾਹੀਦੀ ਹੈ। ਸਪੀਕਰ ਦਾ ਇਕ ਇੰਸਟੀਚੂਸ਼ਨ ਹੈ ਅਤੇ ਇਕ ਬਹੁਤ ਵੱਡਾ ਅਹੁਦਾ ਹੈ ਜਿਥੇ ਸੀ.ਐਮ. ਸਾਹਿਬ ਵੀ ਅਤੇ ਅਸੀਂ ਸਾਰੇ ਹੀ ਅਦਬ ਨਾਲ ਸੀਸ ਝੁਕਾਉਂਦੇ ਹਾਂ। ਜੇ ਕੋਈ ਸਪੀਕਰ ਸਾਹਿਬ ਨੂੰ ਇਹ ਕਹੇ ਕਿ ਤੂੰ ਕੀ ਕਰ ਰਿਹਾ ਹੈ ਉਏ ਸਪੀਕਰ, ਤਾਂ ਮੈਂ ਸਮਝਦਾ ਹਾਂ ਕਿ ਅਸੀਂ ਆਪੇ ਹੀ ਡੈਮੋਕਰੈਸੀ ਦਾ ਕੁਤਰਾ ਸਾਫ ਕਰ ਰਹੇ ਹਾਂ। ਇਸ ਲਈ ਮੈਂ, ਸਪੀਕਰ ਸਾਹਿਬ, ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਲੀਆ ਜੀ ਨੇ ਜੋ ਮੋਸ਼ਨ ਮੂਵ ਕੀਤਾ ਹੈ, ਇਸ ਤੇ ਬੜਾ leniently ਵਿਚਾਰ ਕਰਨਾ ਚਾਹੀਦਾ ਹੈ ਅਤੇ ਆਪੋਜ਼ੀਸ਼ਨ ਦੀ ਲੀਡਰ ਨੂੰ ਵੀ ਬੜੀ ਦਰਿਆ ਦਿਲੀ ਵਿਖਾਉਂਦੇ ਹੋਏ ਇਹ ਕਹਿਣਾ ਚਾਹੀਦਾ ਹੈ ਕਿ ਮੇਰੇ ਤੋਂ ਗੁੱਸੇ ਵਿੱਚ ਜੇ ਕੋਈ ਗੱਲ ਸਪੀਕਰ ਸਾਹਿਬ ਪ੍ਰਤੀ ਨਿਕਲ ਗਈ ਹੈ ਤਾਂ ਮੈਨੂੰ ਉਸਦੇ ਪ੍ਰਤੀ ਬੜਾ ਅਫਸੋਸ ਹੈ। ਮੈਂ ਇਹ ਬੇਨਤੀਆਂ ਕਰਦਾ ਹੋਇਆ, ਸਪੀਕਰ ਸਾਹਿਬ, ਤੁਹਾਡਾ ਬੜਾ ਧੰਨਵਾਦੀ ਹਾਂ ਅਤੇ ਮੈਂ ਇਹ ਬੇਨਤੀ ਕਰਾਂਗਾ ਕਿ ਇਸ ਤੇ ਬੜੇ ਸੁਚੱਜੇ ਢੰਗ ਨਾਲ ਵਿਚਾਰ ਕੀਤਾ ਜਾਣਾ ਚਾਹੀਦਾ ਹੈ, ਬੜੀ ਮਿਹਰਬਾਨੀ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ)** : ਸਪੀਕਰ ਸਾਹਿਬ, ਮੈਂ ਇਸ ਕਮੇਟੀ ਦਾ ਮੈਂਬਰ ਨਹੀਂ ਪਰ ਸਦਨ ਦਾ ਮੈਂਬਰ ਹਾਂ। ਤੁਸੀਂ, ਜਦੋਂ ਪ੍ਰੋਫੈਸਰ ਸਾਹਿਬ ਬੋਲ ਰਹੇ ਸਨ, ਤਾਂ ਕਿਹਾ ਸੀ ਕਿ ਵਲਟੋਹਾ ਸਾਹਿਬ ਇਸ ਕਮੇਟੀ ਦੇ ਮੈਂਬਰ ਹਨ ਅਤੇ ਇਹ ਇਸ ਰਿਪੋਰਟ ਦੇ ਸੈਲੀਐਂਟ ਫੀਚਰਜ਼ ਦੱਸਣਗੇ not as a Member of the Committee but as a Member of the House who has to go through this report in a brief time regarding its

[ਸ੍ਰੀ ਸੁਨੀਲ ਕੁਮਾਰ ਜਾਖੜ]

salient features. Speaker Sahib, it is totally fascist, feudal, authoritarian and done in a way by a person who is power drunk and on top of that ਸੈਲੀਐਂਟ ਫੀਚਰ ਜੋ ਮੈਨੂੰ ਨਜ਼ਰ ਆਉਂਦੇ ਹਨ, ਮੈਂ ਦੱਸਣਾ ਚਾਹਾਂਗਾ। ਸਪੀਕਰ ਸਾਹਿਬ, ਕਿੰਨਾ ਮੰਦਭਾਗਾ ਦਿਨ ਹੈ ਕਿ ਇਕ ਪਾਸੇ ਤਾਂ ਅਸੀਂ ਵੂਮੈਨ ਆਰਕਸ਼ਨ ਦੀ ਗੱਲ ਕਰ ਰਹੇ ਹਾਂ, ਉਨ੍ਹਾਂ ਨੂੰ ਇਮਪਾਵਰਮੈਂਟ ਦੇਣ ਦੀ ਗੱਲ ਕਰ ਰਹੇ ਹਾਂ ਅਤੇ ਦੂਜੇ ਪਾਸੇ ਆਪਾਂ ਉਨ੍ਹਾਂ ਨੂੰ ਕੱਢਣ ਦੀ ਕੋਸ਼ਿਸ਼ ਕਰ ਰਹੇ ਹਾਂ। ਇਸ ਤੋਂ ਵੀ ਜ਼ਿਆਦਾ ਮੰਦਭਾਗਾ ਦਿਨ ਕਿ ਕੱਲ੍ਹ ਗਵਰਨਰ ਐਡਰੈਸ ਤੇ ਆਪਾਂ ਬਹਿਸ ਖਤਮ ਕਰਕੇ ਹਟੇ ਹਾਂ ਤੇ ਇਸਦੇ ਵਿੱਚ ਸਰਕਾਰ ਨੇ ਆਪਣੀਆਂ ਪਾਲਿਸੀਆਂ, ਪਲੈਨਿੰਗ ਅਤੇ ਪ੍ਰਾਪਤੀਆਂ ਤੇ ਚਾਨਣਾ ਪਾਇਆ ਅਤੇ ਉਸਦੇ ਵਿੱਚ ਇਕ ਪੈਰ੍ਹਾ ਲੱਗਿਆ ਸੀ—how far the Government has gone to create an amicable atmosphere to carry the opposition alongwith—ਕੀ ਜਿਹੜਾ ਕੌੜਾਪਣ ਕਾਂਗਰਸ ਦੇ ਟਾਈਮ ਵਿੱਚ, ਰਾਜਨੀਤਕ ਸਰਗਰਮੀਆਂ ਦਾ ਮਾਹੌਲ ਸੀ, ਉਸ ਨੂੰ ਦੂਰ ਕਰਨ ਵਾਸਤੇ we are seeking constructive opinion from the Opposition. ਮੈਂ ਸਮਝਦਾ ਹਾਂ ਕਿ ਇਸ ਅਸੈਂਬਲੀ ਦਾ ਸਭ ਤੋਂ ਮੰਦਭਾਗਾ ਦਿਨ ਉਹ ਸੀ, ਜਿਸ ਦਿਨ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਪ੍ਰਿਵਿਲੇਜ ਕਮੇਟੀ ਵਿਚ ਫਰੀਵਲਸ (frivolous) ਚਾਰਜਿਜ਼ ਅਧੀਨ ਸਸਪੈਂਡ ਕਰ ਦਿੱਤਾ ਗਿਆ। ਇਸ ਦੇ ਬਾਅਦ ਪਰੰਪਰਾ ਬਣ ਗਈ ਤੇ ਹੁਣ ਪਰੰਪਰਾ ਦੇ ਤੌਰ ਤੇ ਮੈਡਮ ਭੱਠਲ ਜੀ, ਲੀਡਰ ਆਫ ਦਿ ਆਪੋਜ਼ੀਸ਼ਨ ਦਾ ਨਾਂ ਪਾ ਦਿੱਤਾ ਗਿਆ। ਸਪੀਕਰ ਸਾਹਿਬ, ਜੱਸੀ ਖੰਗੂੜਾ ਜੀ ਨੇ ਬਿਲਕੁਲ ਠੀਕ ਗੱਲ ਕਹੀ। This is more than a Kangaroo Court, or may be beyond the Kangaroo Court. ਕੁਈਨ ਬੈਠੀ ਕਹਿ ਰਹੀ ਹੈ, off those heads. ਆਪਾਂ ਨਿਆਏ ਦੀ ਕਿਸ ਕਿਸਮ ਦੀ ਗੱਲ ਕਰ ਰਹੇ ਹਾਂ। ਕੋਈ ਨਿਆਏ ਨਹੀਂ, on the top of that without going into the details ਮੇਰੇ ਤੋਂ ਸਿਆਣੇ ਬੈਠੇ ਹਨ ਅਤੇ I am the most in-eligible to comment on anybody's moral values or authority but the thing is that ਕਿ ਸਾਰਿਆਂ ਨੇ ਬੜੀਆਂ ਸਿਆਣੀਆਂ-ਸਿਆਣੀਆਂ ਗੱਲਾਂ ਕੀਤੀਆਂ ਹਨ। ਵਕੀਲ ਸਾਹਿਬ ਹਨ, by profession he is a lawyer and he has said that how can you have sombody who is himself implicated in the thing. ਤੁਸੀਂ ਚਾਨਣਾ ਪਾਇਆ ਹੈ ਕਿ ਦੋ ਅੱਡ-ਅੱਡ ਗੱਲਾਂ ਕਰ ਰਹੇ ਹਨ। I leave that aside because he was not part on the second day. This is an insult to the Chair. ਜਿਹੜੇ ਸ਼ਬਦ ਕਹੇ ਗਏ ਹਨ, of course, it is an insult to the Chair. ਜਿਹੜੀਆਂ ਗਾਲ੍ਹਾਂ ਕੱਢਣ ਦੀ ਗੱਲ ਕੀਤੀ ਹੈ openly, you have yourself said. ਜਿਹੜੀ ਅਨਪਾਰਲੀਮੈਂਟਰੀ ਲੈਂਗੂਏਜ ਹੈ, ਇੱਥੇ ਹਾਲ ਵਿਚ ਆਪਾਂ ਨੂੰ ਕੱਲ੍ਹ ਗਾਲ੍ਹਾਂ ਸੁਣਨ ਨੂੰ ਮਿਲੀਆਂ। ਮੈਡਮ ਚਾਵਲਾ ਜੀ ਕਹਿ ਰਹੇ ਸਨ ਕਿ ਜੋ ਮਾਵਾਂ ਭੈਣਾਂ ਦੀਆਂ ਗਾਲ੍ਹਾਂ ਕੱਢਦਾ ਹੈ, he should be criminally charged with that, but leave that aside, what I want to say is that ਉਹ ਇਨ੍ਹਾਂ ਨੇ ਪੁਆਇੰਟ ਲੈ ਲਿਆ। ਜਦੋਂ ਆਪਾਂ ਪਾਸਪੋਰਟ ਬਣਾਉਣ ਜਾਂਦੇ ਹਾਂ, ਉਸ ਦੀ ਐਪਲੀਕੇਸ਼ਨ ਭੇਜੀ ਜਾਂਦੀ ਹੈ ਤਾਂ ਇਸ ਨੂੰ ਲੁੱਕ ਆਫਟਰ ਕੀਤਾ ਜਾਂਦਾ ਹੈ। ਉਸ ਦਾ ਰਿਕਾਰਡ ਕਢਵਾਇਆ ਜਾਂਦਾ ਹੈ। I want to say charge sheeted but that criminal

record ਕਢਵਾਓ। ਮੈਂ ਨਾਂ ਨਹੀਂ ਲੈਂਦਾ। ਕਿਹੜੇ-ਕਿਹੜੇ ਦੋ ਮੈਂਬਰਾਂ ਦਾ ਕ੍ਰਿਮੀਨਲ ਰਿਕਾਰਡ ਹੈ। Criminal record is in doubt (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਕਾਲੀਆ ਸਾਹਿਬ ਨੇ ਜਿਹੜਾ ਮੋਸ਼ਨ ਮੂਵ ਕੀਤਾ ਹੈ, ਕਾਲੀਆ ਸਾਹਿਬ ਕਹਿ ਰਹੇ ਹਨ ਅਸੀਂ ਮਾਫ ਕਰ ਦਿੰਦੇ ਹਾਂ। ਕਾਲੀਆ ਸਾਹਿਬ, ਸਾਨੂੰ ਤੁਹਾਡੀ ਮਾਫੀ ਮਨਜ਼ੂਰ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਸੱਤ ਦਿਨ ਬੀਬੀ ਜੀ ਨੂੰ ਕਿਉਂ ਕੱਢਦੇ ਹੋ ? ਸਾਰਿਆਂ ਨੂੰ ਕੱਢੋ। (ਥੰਪਿੰਗ) We are more culprit than her. That is not something that we are looking for. ਸਪੀਕਰ ਸਾਹਿਬ, I think ਜਿਸ ਢੰਗ ਨਾਲ ਤੁਸੀਂ ਗੱਲਾਂ ਕੀਤੀਆਂ ਹਨ, I think you have raised the stature of this Chair and it is not the Chair which makes a man but it is the man which makes the Chair. ਤੁਸੀਂ ਉਸ ਕੁਰਸੀ ਤੇ ਬੈਠੇ ਹੋ। I would appeal to you and you have already proven it, showed the sagacity, carried the confidence that has been reposed in you. ਇਨ੍ਹਾਂ ਨੇ ਰਿਪੋਰਟ ਬਣਾ ਦਿੱਤੀ as a majority. ਪ੍ਰੈਸ ਨੂੰ ਵੀ ਪਤਾ ਹੈ ਕਿ ਕਿਸ ਕਿਸਮ ਦੀ ਰਿਪੋਰਟ ਹੈ। ਸਾਰੇ ਹਾਊਸ ਨੂੰ ਧੱਕ ਕੇ ਬਾਹਰ ਕੱਢ ਦਿਉ। ਹਰਿਆਣੇ ਵਾਲਿਆਂ ਨੇ ਵੀ ਸਾਰੇ ਚੁੱਕ ਕੇ ਬਾਹਰ ਮਾਰੇ and their Speaker intervened. ਅਗਰ ਮਰਡਰ ਦਾ ਵੀ ਕੇਸ ਹੁੰਦਾ, I am not a lawyer but you know that ਜਦੋਂ ਕੁਐਸਚਨ ਹੁੰਦੇ ਹਨ, there is an intent to it. ਤੁਸੀਂ ਸਮਝਦੇ ਹੋ ਕਿ ਤੁਹਾਡੇ ਵਾਸਤੇ ਆਪੋਜ਼ੀਸ਼ਨ ਅੰਦਰ ਰਿਸਪੈਕਟ ਹੈ। ਸਾਰਿਆਂ ਨੂੰ ਬਾਹਰ ਕੱਢ ਦਿਓ, if you think if it is done in prejudicial manner then I appeal to you that ਇਨ੍ਹਾਂ ਤੋਂ ਪਹਿਲਾਂ ਮੈਨੂੰ ਬਾਹਰ ਕੱਢੋ। I appeal to you to use your own judgment and dismiss this Committee's report. This will enhance your stature for generations to come. The true meaning of the Speaker is that who carries the confidence of the entire House. (ਥੰਪਿੰਗ)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ):** ਮਾਨਯੋਗ ਸਪੀਕਰ ਸਾਹਿਬ, ਜਾਖੜ ਸਾਹਿਬ ਬਹੁਤ ਸੁਲਝੇ ਹੋਏ ਵਿਅਕਤੀ ਹਨ। ਮੈਂ ਉਨ੍ਹਾਂ ਦੀ ਬਹੁਤ ਕਦਰ ਕਰਦਾ ਹਾਂ। ਸਵਾਲ ਇਹ ਹੈ ਕਿ ਸਪੀਕਰ ਇੱਕ ਇੰਸਟੀਚਿਊਸ਼ਨ ਹੈ। ਜੋ ਰਿਪੋਰਟ ਆਈ ਹੈ, ਉਹ ਉਸ ਗੱਲ ਨੂੰ ਗਲਤ ਕਰਨ, ਕੰਡੈਮ ਕਰਨ। ਇਹ ਕਹਿਣ ਕਿ ਅਸੀਂ ਮਾਫੀ ਮੰਗ ਲੈਂਦੇ ਹਾਂ ਤੇ ਗੱਲ ਖਤਮ ਹੋ ਜਾਂਦੀ ਹੈ। ਪਰ ਇਹ ਕਹਿੰਦੇ ਹਨ ਕਿ ਸਾਨੂੰ ਬਾਹਰ ਕੱਢ ਦਿਓ। ਸਵਾਲ ਕੱਢਣ ਦਾ ਨਹੀਂ ਹੈ। ਸਵਾਲ ਇਹ ਹੈ ਕਿ ਇੰਸਟੀਚਿਊਸ਼ਨ ਦੀ ਡਿਸਰਿਸਪੈਕਟ ਹੋਈ ਹੈ। ਰਾਣਾ ਸਾਹਿਬ ਨੇ ਵੀ ਇਹ ਗੱਲ ਮੰਨੀ ਹੈ। ਤੁਸੀਂ ਕਹਿੰਦੇ ਹੋ ਕਿ ਸਾਰਿਆਂ ਨੂੰ ਬਾਹਰ ਕੱਢ ਦਿਉ। ਸਵਾਲ ਇਹ ਹੈ ਕਿ ਆਪਾਂ ਜਿਸ ਗੱਲ ਦੀ ਰਿਸਪੈਕਟ ਕਰਨੀ ਹੈ ਕਿ ਸਪੀਕਰ ਇੰਸਟੀਚਿਊਸ਼ਨ ਹੈ, ਕਾਂਸਟੀਚਿਊਸ਼ਨਲ ਅਥਾਰਟੀ ਹੈ। ਇਹ ਮਾਫੀ ਮੰਗ ਲੈਣ। ਗੱਲ ਖਤਮ ਹੋ ਜਾਂਦੀ ਹੈ। ਗੱਲ ਸਿਰਫ ਇੰਨੀ ਹੀ ਹੈ। ਇਸ ਗੱਲ ਦਾ ਕਹਿਣਾ ਕਿ ਸਾਰਿਆਂ ਨੂੰ ਬਾਹਰ ਕੱਢ ਦਿਉ, ਇਹ ਕੋਈ ਗੱਲ ਨਹੀਂ। ਵੇਖੋ, ਮਾਨਯੋਗ ਸਪੀਕਰ ਸਾਹਿਬ, ਜਾਖੜ ਸਾਹਿਬ ਦਾ ਇਹ ਕਹਿਣਾ ਕਿ ਸਾਰਿਆਂ ਨੂੰ ਬਾਹਰ ਕੱਢ ਦਿਉ, ਇਹ ਗੱਲ ਕਹਿਣ ਦੀ ਬਜਾਏ ਕਿ ਸਾਰਿਆਂ ਨੂੰ ਬਾਹਰ ਕੱਢ ਦਿਉ, ਤੁਸੀਂ ਇਹ ਕਹੋ ਕਿ ਗਲਤ ਹੋ ਗਿਆ ਹੈ ਅਤੇ ਅੱਗੇ ਤੋਂ ਰਿਪੀਟ ਨਹੀਂ ਹੋਏਗਾ, ਗੱਲ ਖਤਮ ਹੋ ਜਾਂਦੀ ਹੈ। ਬਜਾਏ ਨੈਗੇਟਿਵ ਕਹਿਣ ਦੇ ਕਿ ਸਾਰਿਆਂ ਨੂੰ ਕੱਢ ਦਿਉ, ਇਹ ਤਾਂ ਗਲਤ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤਿੰਨ ਸਾਲ ਤੋਂ ਇੱਕੋ ਇੱਕ ਗੱਲ ਦੁਹਰਾਉਂਦੇ ਹੋਏ ਕਿਹਾ ਹੈ I do not have that much of knowledge as is of the Hon'ble Finance Minister, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ—

ਹਰ ਸ਼ਖਸ ਬਣਾ ਲੇਤਾ ਹੈ ਇਖਲਾਕ ਕਾ ਏਕ ਮੱਯਾਰ
ਅਪਣੇ ਲੀਏ ਕੁਛ ਔਰ ਔਰੋਂ ਕੇ ਲੀਏ ਕੁਛ ਔਰ

ਹੁਣੇ ਫਾਈਨਾਂਸ ਮਨਿਸਟਰ ਮਨਪ੍ਰੀਤ ਜੀ ਨੇ ਕਿਹਾ ਹੈ ਕਿ I stand by my words, I will not apologise, ਇਨ੍ਹਾਂ ਵਾਸਤੇ ਪੈਮਾਨਾ ਦੂਜਾ ਹੈ ਅਤੇ ਸਾਡੇ ਵਾਲਾ ਪੈਮਾਨਾ ਹੈ ਕਿ ਅਸੀਂ ਮੁਆਫੀ ਮੰਗ ਲਈਏ। ਇਸ ਬਾਰੇ ਸਪੀਕਰ ਸਾਹਿਬ ਡਿਸਾਈਡ ਕਰਨ whether there was an intent to denigrade the Chair, if there was, ਫਿਰ ਸਾਰਿਆਂ ਨੂੰ ਬਾਹਰ ਕੱਢ ਦਿਓ।

**ਸਰਦਾਰ ਅਵਤਾਰ ਸਿੰਘ ਬਰਾੜ (ਫਰੀਦਕੋਟ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।.....(ਵਿਘਨ).... ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੁਝ ਅਜਿਹੀਆਂ ਰਵਾਇਤਾਂ ਪਹਿਲਾਂ ਵੀ ਪਾਈਆਂ ਗਈਆਂ ਹਨ ਅਤੇ ਕੁਝ ਤੁਹਾਡੇ ਵੱਲੋਂ ਪਾਈਆਂ ਜਾ ਰਹੀਆਂ ਹਨ। ਆਹ ਇਨਸੀਡੈਂਟ ਹੋਣ ਤੋਂ ਪਹਿਲਾਂ ਤੁਹਾਡੇ ਦਫਤਰ ਵਿੱਚ ਮੇਰੀਆਂ ਗੱਲਾਂ ਹੋਈਆਂ ਹਨ। ਉਦੋਂ ਵੀ ਤੁਹਾਡੀ ਪਾਰਟੀ ਦੇ ਔਰ ਸਰਕਾਰ ਦੇ ਦੋਨੋਂ ਭਾਈਵਾਲਾਂ ਦੇ ਸੀਨੀਅਰ ਵਿਧਾਇਕ ਉਸ ਵਿੱਚ ਹੁੰਦੇ ਸੀ। ਮੈਂ ਇਹ ਗੱਲ ਸ਼ੁਰੂ ਕੀਤੀ ਸੀ ਕਿ ਇੱਕ ਪਰੰਪਰਾ ਐਸੀ ਪੈ ਗਈ, ਜਿਸ ਤੇ ਅਸੀਂ ਮਾਣ ਨਹੀਂ ਕਰ ਸਕਦੇ। ਅੱਜ ਸਾਡਾ ਪਾਲੀਟੀਸ਼ਨਾਂ ਦਾ ਹਾਲ ਕੀ ਹੈ ? ਇਸ ਹਾਊਸ ਦੇ ਲੀਡਰ ਆਨਰੇਬਲ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਵੀ ਕਚਹਿਰੀ ਵਿੱਚ ਆਵਾਜ਼ਾਂ ਪੈਂਦੀਆਂ ਹਨ। ਆਨਰੇਬਲ ਡਿਪਟੀ ਸੀ.ਐਮ. ਸੁਖਬੀਰ ਸਿੰਘ ਬਾਦਲ ਜੀ ਹੁਰਾਂ ਨੂੰ ਵੀ ਪੈਂਦੀਆਂ ਹਨ ਅਤੇ ਆਨਰੇਬਲ ਇਸ ਹਾਊਸ ਦੇ ਕਸਟੋਡੀਅਨ ਕਾਹਲੋਂ ਸਾਹਿਬ ਨੂੰ ਵੀ ਪੈਂਦੀਆਂ ਹਨ ਔਰ ਇਸ ਸਦਨ ਦੇ ਰਹਿ ਚੁੱਕੇ ਲੀਡਰ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੂੰ ਵੀ ਪੈਂਦੀਆਂ ਹਨ। ਗੱਲ ਚੱਲੀ, ਉਨ੍ਹਾਂ ਨੇ ਵੀ ਕੇਸ ਬਣਾਏ ਅਤੇ ਤੁਸੀਂ ਵੀ ਬਣਾਏ, ਜਿਹੜੇ ਕਿ ਨਹੀਂ ਚਾਹੀਦੇ ਸੀ। ਇਸ ਹਾਊਸ ਦੇ ਵਿੱਚ ਇਹ ਵੀ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਰਾਂ ਨੇ ਬੋਲਦਿਆਂ ਕਿਹਾ ਸੀ ਕਿ ਜਦੋਂ ਮੇਰਾ ਚੀਫ ਮਨਿਸਟਰ ਬਣਨ ਦਾ ਮਤਾ ਪਾਸ ਹੋਇਆ ਤਾਂ ਉਸ ਸਮੇਂ ਹਿੰਦੁਸਤਾਨ ਦੇ ਹੋਮ ਮਨਿਸਟਰ ਸਵਰਗੀ ਗਿਆਨੀ ਜ਼ੈਲ ਸਿੰਘ ਸਨ ਔਰ ਉਨ੍ਹਾਂ ਨੇ ਆਪ ਫੋਨ ਕਰਕੇ ਉਨ੍ਹਾਂ ਨੂੰ ਕਿਹਾ ਕਿ ਬਾਦਲ ਸਾਹਿਬ, ਤੁਹਾਡੇ ਕੇਸ ਵਾਪਸ ਲੈਂਦੇ ਹਾਂ। ਇਹ ਚੰਗਾ ਨਹੀਂ ਲਗਦਾ ਕਿ ਤੁਸੀਂ ਚੀਫ ਮਨਿਸਟਰ ਬਣੋ ਅਤੇ ਤੁਹਾਡੇ ਤੇ ਕੇਸ ਹੋਣ। ਉਸੇ ਗਿਆਨੀ ਜ਼ੈਲ ਸਿੰਘ ਤੇ ਪਹਿਲਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਕੇਸ ਬਣਾਏ ਸੀ। ਕੀ ਅਸੀਂ ਉਨ੍ਹਾਂ ਘਟਨਾਵਾਂ ਵਿਚੋਂ ਜ਼ਿਕਰ ਕਰਨ ਦੀ ਬਜਾਏ ਕੁਝ ਸਿੱਖਣਾ ਨਹੀਂ ? ਫਿਰ ਉਸ ਤੋਂ ਪਿੱਛੋਂ ਸਧਨੇ ਕਸਾਈ ਵਾਲੀ ਇੱਕ ਨਵੀਂ ਰਵਾਇਤ ਪਾਈ। ਕੈਪਟਨ ਅਮਰਿੰਦਰ ਸਿੰਘ 35,000 ਵੋਟਾਂ ਨਾਲ ਜਿੱਤ ਕੇ ਆਇਆ, ਤੁਸੀਂ ਉਸ ਨੂੰ ਮੈਜਾਰਿਟੀ ਦੇ ਸਿਰ ਤੇ ਕੱਢ ਦਿੱਤਾ।

ਹੁਣ ਜਿਹੜੇ ਸਾਡੇ ਆਪੋਜੀਸ਼ਨ ਦੇ ਲੀਡਰ ਹਨ, ਵਾਰ-ਵਾਰ ਮੇਰੇ ਦੋਸਤਾਂ ਨੇ ਪੁਆਇੰਟ ਉਠਾਇਆ ਹੈ ਕਿ ਇਹ ਆਪੇ ਹੀ ਮੁਲਜ਼ਮ, ਆਪੇ ਹੀ ਜੱਜ ਅਤੇ ਆਪੇ ਹੀ ਗਵਾਹ। ਅੱਜ ਤੁਸੀਂ ਫਿਰ ਸਧਨੇ ਕਸਾਈ ਵਾਲੀ ਨਵੀਂ ਰਿਵਾਇਤ ਪਾ ਰਹੇ ਹੋ। ਇਹ ਗੱਲ ਖੜ੍ਹੇਗੀ ਕਿੱਥੇ ਜਾ ਕੇ ? ਸਿਆਣਪ ਇਸ ਗੱਲ ਵਿੱਚ ਹੈ ਕਿ ਜੇਕਰ ਕੋਈ ਗੱਲ ਹੋਈ ਹੈ, ਫਰਾਖਦਿਲੀ ਦਿਖਾ ਕੇ, ਆਪਣਾ ਵੱਡਾ ਦਿਲ ਦਿਖਾ ਕੇ ਮਿਸਾਲ ਕਾਇਮ ਕਰੋ। ਤੁਸੀਂ ਸਪੀਕਰ ਹੋ। (ਟਰਾਂਸਪੋਰਟ ਮੰਤਰੀ ਵੱਲੋਂ ਵਿਘਨ) ਮਾਸਟਰ ਜੀ, ਮੈਨੂੰ ਗੱਲ ਕਰਨ ਦਿਓ। ਮਾਸਟਰ ਜੀ, ਤੁਸੀਂ ਜ਼ਿੰਮੇਵਾਰ ਬੰਦੇ ਹੋ, ਵਜ਼ੀਰ ਹੋ, ਐਵੇਂ ਬੈਠੇ-ਬੈਠੇ ਕਿਉਂ ਬੋਲੀ ਜਾਂਦੇ ਹੋ। ਜੇਕਰ ਮੈਂ ਇੱਕ ਮਿੰਟ ਬੋਲ ਲਿਆ ਤਾਂ ਗੁਨਾਹ ਹੋ ਗਿਆ ਅਤੇ ਜਦੋਂ ਜਨਾਬ ਭੁੱਲ ਕੇਰਦੇ ਸੀ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਗੱਲ ਇਹ ਹੈ ਕਿ ਤੁਹਾਡੀ ਚੇਅਰ ਦਾ ਸਤਿਕਾਰ ਕਰਨਾ ਸਾਡਾ ਫਰਜ਼ ਬਣਦਾ ਹੈ। ਤੁਹਡਾ ਬੜਾ ਵੱਡਾ ਰੁਤਬਾ ਹੈ। ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਤੁਸੀਂ ਦਿਲ ਵੀ ਵੱਡਾ ਰੱਖੋ। ਇਸ ਨਾਲ ਇਸ ਰੁਤਬੇ ਦਾ ਮਾਣ ਸਤਿਕਾਰ ਹੋਰ ਵਧੇਗਾ। ਜੇ ਤੁਸੀਂ ਵਾਰ-ਵਾਰ ਇਹ ਗੱਲ ਆਪਣੇ ਮੂੰਹੋਂ ਕਹਿ ਦਿੱਤੀ ਕਿ ਮੇਰਾ ਨਿਰਾਦਰ ਹੋਇਆ, ਅਪਮਾਨ ਹੋਇਆ, ਤੁਸੀਂ ਫਰਾਖਦਿਲੀ ਦਿਖਾਓ। ਜੋ ਹੋਇਆ, ਮਾੜਾ ਹੋਇਆ। ਮੈਂ ਇਸ ਲਈ ਕਹਿੰਦਾ ਹਾਂ ਕਿ ਇਹ ਦੁਬਾਰਾ ਨਾ ਵਾਪਰੇ। ਮੈਂ ਤਾਂ ਇਹੀ ਬੇਨਤੀ ਕਰਨੀ ਹੈ, ਮਗਰ ਜਿਹੜੀਆਂ ਰਿਵਾਇਤਾਂ....(ਵਿਘਨ)....ਤੁਸੀਂ ਕਿਉਂ ਬੋਲਦੇ ਹੋ। ਹੋਰ ਦੋ ਸਾਲਾਂ ਨੂੰ ਪਤਾ ਨਹੀਂ ਅਸੀਂ ਕੀਹਨੂੰ-ਕੀਹਨੂੰ ਕੱਢਾਂਗੇ। ਇਹ ਰਿਵਾਇਤ ਨਾ ਪਾਓ। ਤੁਸੀਂ ਗਲਤ ਰਿਵਾਇਤਾਂ ਪਾ ਰਹੇ ਹੋ।....(ਵਿਘਨ)....ਪੁਸ਼ਤ ਦਰ ਪੁਸ਼ਤ ਰਵਾਇਤਾਂ ਚੰਗੀਆਂ ਨਹੀਂ ਹੁੰਦੀਆਂ। ਸਪੀਕਰ ਸਾਹਿਬ, ਸਾਡਾ ਆਪਣਾ ਪੇਂਡੂ ਤਜਰਬਾ ਹੈ ਕਿ ਤਿੰਨ-ਤਿੰਨ ਪੁਸ਼ਤਾਂ ਦੇ ਵਿਚ ਕਤਲ ਹੋਣ ਤੋਂ ਬਾਦ ਫਿਰ ਵੀ ਸਿਆਣੇ ਇਕੱਠੇ ਹੋ ਕੇ ਬੈਠਦੇ ਵੇਖੇ ਹਨ ਅਤੇ ਇਹ ਕਹਿੰਦੇ ਸੁਣੇ ਹਨ ਕਿ ਇਹ ਤਬਾਹੀ ਦੇ ਰਸਤੇ ਨੂੰ ਬੰਦ ਕਰੋ, ਇਹ ਗਲਤ ਹੋ ਰਿਹਾ ਹੈ। ਅੱਗੇ ਵੀ ਮਾੜੀ ਗੱਲ ਹੋਈ ਪਈ ਹੈ ਅਤੇ ਅੱਗੇ ਹੀ ਕਚਹਿਰੀਆਂ ਭੁਗਤਦੇ ਫਿਰਦੇ ਹਾਂ। ਇਸ ਲਈ ਇਹ ਨਵੀਆਂ ਹੋਰ ਭਾਜੀਆਂ ਨਾ ਪਾਓ। ਮੇਰੀ ਬੇਨਤੀ ਇਨ੍ਹਾਂ ਦੋਸਤਾਂ ਨੂੰ ਵੀ.....(ਵਿਘਨ)

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ)** : ਸਪੀਕਰ ਸਾਹਿਬ ....(ਵਿਘਨ).......

**ਸਰਦਾਰ ਅਵਤਾਰ ਸਿੰਘ ਬਰਾੜ** : ਤੂੰ ਜਿਹੜਾ ਪਾਉਣਾ ਹੈ ਪਾ ਲਵੀਂ ਅਤੇ ਭਰਾਂਗੇ ਅਸੀਂ, ਨਵਾਂ ਜਿਹੜਾ ਤੂੰ ਪਾਉਣਾ ਹੈ ਪਾ ਲਵੀਂ। ਤੁਸੀਂ ਕਸਰ ਕੀ ਛੱਡੀ ਹੈ।

**ਖੇਤੀਬਾੜੀ ਮੰਤਰੀ** : ਤੁਸੀਂ ਧੱਕਾ ਕੀਤਾ ਹੈ....(ਵਿਘਨ)....

**ਸਰਦਾਰ ਅਵਤਾਰ ਸਿੰਘ ਬਰਾੜ** : ਤੂੰ ਬੰਦਿਆਂ ਵਾਲੀ ਗੱਲ ਕੀਤੀ ਹੈ ?...(ਵਿਘਨ) ਸਪੀਕਰ ਸਾਹਿਬ, ਮੈਂ ਤਾਂ ਤੁਹਾਨੂੰ ਬੇਨਤੀ ਕਰ ਰਿਹਾ ਸੀ ਪਰ ਇਨ੍ਹਾਂ ਦੇ ਕੀ ਸਪਰਿੰਗ ਲੱਗੇ ਹੋਏ ਹਨ, ਖਾਹਮਖਾਹ ਗੱਲ ਸੁਣਨ ਨੂੰ ਵੀ ਤਿਆਰ ਨਹੀਂ ਹਨ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਸ ਵੇਲੇ ਇਹ ਵਾਕਿਆ ਹੋਇਆ ਸੀ, ਮੈਂ ਵੀ ਇਥੇ ਬੈਠਾ ਸੀ ਅਤੇ ਮੈਂ ਆਪ ਵੀ ਅੱਖਾਂ ਦੇ ਨਾਲ ਵੇਖਿਆ ਹੈ। ਅਸੀਂ ਹਮੇਸ਼ਾ ਹੀ ਵੈੱਲ ਦੇ ਵਿਚ ਜਾਂਦੇ ਹਾਂ ਅਤੇ ਵਾਕ ਆਊਟ ਵੀ ਕਰਦੇ ਹਾਂ, ਨਾਅਰੇ ਵੀ ਮਾਰਦੇ ਹਾਂ ਪਰ ਉਸ ਦਿਨ ਜੋ ਕੁਝ ਹੋਇਆ, ਉਹ ਬਹੁਤ ਮਾੜਾ ਹੋਇਆ ਅਤੇ ਬਹੁਤ ਐਕਸਟ੍ਰੀਮ ਹੋਇਆ ਹੈ। ਇਕ ਦਿਨ ਮੇਰਾ ਸਪੀਕਰ ਸਾਹਿਬ ਦੇ ਨਾਲ ਕੁਝ ਹੋ ਗਿਆ ਸੀ, ਮੇਰੇ ਕੋਲੋਂ ਬੋਲਦਿਆਂ ਕੋਈ ਮਾਮੂਲੀ ਗਲਤੀ ਹੋ ਗਈ। ਉਨ੍ਹਾਂ ਨੇ ਮੈਨੂੰ ਵਾਰਨਿੰਗ ਦਿੱਤੀ ਤਾਂ ਮੈਂ ਫੱਟ ਉਸੇ ਵੇਲੇ ਕਿਹਾ ਕਿ ਮੈਂ ਗਲਤੀ ਤਾਂ ਕੋਈ ਨਹੀਂ ਕੀਤੀ ਪਰ ਜੇਕਰ ਤੁਸੀਂ ਸਮਝਦੇ ਹੋ ਤਾਂ ਮੈਂ ਰਿਗਰੈਟ ਕਰਦਾ ਹਾਂ। ਇਹ ਵੇਖ ਲਵੋ ਕਿ ਮੇਰਾ ਕੁਝ ਘੱਟ ਗਿਆ ਹੈ ? (ਵਿਘਨ) ਇੱਕ ਮਿੰਟ ਗੱਲ ਤਾਂ ਸੁਣ ਲਵੋ। ਹੁਣੇ ਮਨਪ੍ਰੀਤ ਬਾਦਲ ਖਲੋਤਾ ਬੋਲਦਾ ਸੀ ਤੇ ਮੈਂ ਕਹਿੰਦਾ ਸੀ ਕਿ ਆਪਾਂ ਸਾਰੇ ਭਰਾ ਹਾਂ, ਚੁਣ ਕੇ ਆਏ ਹਾਂ ਅਤੇ ਬਹੁਤ ਜ਼ਿੰਮੇਵਾਰ ਬੰਦੇ ਹਾਂ। ਮੈਂ ਕਿਹਾ ਕਿ ਮਨਪ੍ਰੀਤ ਯਾਰ ਗੱਲ ਛੱਡ ਤੇ ਇੰਨਾ ਕਹਿ ਦੇ ਕਿ ਸੌਰੀ ਤੇ ਆਪਾਂ ਸਾਰੇ ਭਰਾ ਹਾਂ ਗਲਤੀ ਹੋ ਗਈ। ਮੈਂ ਇਹ ਕਹਿੰਦਾ ਰਿਹਾ ਹਾਂ। ਮੇਰੀ ਗੱਲ ਨਹੀਂ ਮੰਨੀ। ਮੈਂ ਹੁਣ ਵੀ ਬੀਬੀ ਜੀ ਤੋਂ ਵੱਡਾ ਹਾਂ। ਮੈਂ ਬੀਬੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੋ ਕੁਝ ਹੋਇਆ ਹੈ, ਉਸ ਦੇ ਬਾਰੇ ਆਪਾਂ ਨੂੰ ਪਤਾ ਹੈ ਕਿ ਕੀ ਕੁਝ ਹੋਇਆ ਹੈ, ਬਹੁਤ ਮਾੜਾ ਹੋਇਆ ਹੈ। ਬਹੁਤ ਮਾੜੇ ਭੈੜੇ ਸ਼ਬਦ ਆਪਾਂ ਕਹੇ ਹਨ। ਜੇਕਰ ਗੱਲ ਇੱਥੇ ਹੀ ਨਿਬੜਦੀ ਹੈ, ਚੇਅਰ ਨੂੰ ਵਡਿਆਈ ਹੋਣੀ ਹੈ ਅਤੇ ਬੀਬੀ ਜੀ ਉਠ ਕੇ ਇਹ ਗੱਲ ਕਹਿ ਦੇਣ ਕਿ ਮੇਰੇ ਕੋਲੋਂ ਇਹ ਗੱਲ ਗੁੱਸੇ ਦੇ ਵਿੱਚ ਕਹੀ ਗਈ। ਗੁੱਸੇ ਦੇ ਵਿਚ ਸਾਰੇ ਹੀ ਆ ਜਾਂਦੇ ਹਨ, ਕੀ ਕੋਈ ਅਜਿਹਾ ਬੰਦਾ ਹੈ, ਜਿਹੜਾ ਗੁੱਸੇ ਦੇ ਵਿਚ ਗੱਲਾਂ ਨਹੀਂ ਕਰਦਾ ? ਜੋ ਕੁਝ ਇਥੇ ਹੋਇਆ ਹੈ ਉਹ ਸਾਰਾ ਕੁਝ ਰਿਕਾਰਡਿਡ ਹੈ। ਮੈਂ ਬੀਬੀ ਜੀ ਦਾ ਬਹੁਤ ਸਤਿਕਾਰ ਕਰਦਾ ਹਾਂ, ਇਹ ਕੁਰਬਾਨੀ ਵਾਲੇ ਪਰਿਵਾਰ ਨਾਲ ਸੰਬੰਧਤ ਹਨ। ਇਨ੍ਹਾਂ ਦਾ ਬਹੁਤ ਵੱਡਾ ਸਟੇਟਸ ਹੈ, ਇਹ ਬਹੁਤ ਵੱਡੇ ਸਟੇਟਸਮੈਨ ਅਤੇ ਪਾਰਲੀਮੈਂਟਰੀਅਨ ਹਨ। ਕੋਈ ਇਨ੍ਹਾਂ ਦਾ ਮੁਕਾਬਲਾ ਨਹੀਂ ਹੈ। ਪਰ ਗਲਤੀ ਤਾਂ ਕੋਈ ਵੀ ਕਰ ਸਕਦਾ ਹੈ। ਜੇ ਕੋਈ ਗਲਤੀ ਹੋ ਗਈ ਤਾਂ ਉਸ ਦੇ ਲਈ ਸਿਰਫ ਏਨਾ ਹੀ ਕਹਿਣਾ, 'ਸੌਰੀ' ਤਾਂ ਗੱਲ ਨਿਬੜ ਜਾਂਦੀ ਹੈ। ਇਹ ਮੇਰੀ ਬੇਨਤੀ ਬੀਬੀ ਜੀ ਨੂੰ ਹੈ। ਇਹ ਗੱਲ ਮੰਨਣੀ ਚਾਹੀਦੀ ਹੈ। (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਕਾਫੀ ਗੱਲ ਕਰ ਲਈ ਹੈ, ਪਲੀਜ਼ ਬੈਠੋ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਬ੍ਰਹਮਪੁਰਾ ਜੀ ਨੇ ਤੁਹਾਡੇ ਨਾਲ ਹਮਦਰਦੀ ਕਰਨੀ ਸ਼ੁਰੂ ਕਰ ਦਿੱਤੀ। ਚਲੋ ਤੁਹਾਡਾ ਪਿਛਲਾ ਰੇੜਕਾ ਮੁੱਕ ਗਿਆ। (ਵਿਘਨ) ਇਸ ਰੌਲੇ ਦਾ ਇੱਕ ਫਾਇਦਾ ਤਾਂ ਹੋ ਗਿਆ ਹੈ। ਮੈਂ ਇਹ ਬੇਨਤੀ ਕਰ ਰਿਹਾ ਸੀ ਅਤੇ ਮੈਂ ਇਸ ਗੱਲ ਨੂੰ ਵਾਰ-ਵਾਰ ਰਿਪੀਟ ਨਾ ਕਰਾਂ। (ਵਿਘਨ) ਮੇਰੀ ਤਾਂ ਰਿਕੁਐਸਟ ਹੀ ਹੈ, ਉਨ੍ਹਾਂ ਦੀ ਮਰਜ਼ੀ ਹੈ, ਸੁਣਨ ਜਾਂ ਨਾ ਸੁਣਨ। (ਵਿਘਨ)

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ (ਵਿਘਨ) ਮੈਂ ਆਪਣੀ ਗੱਲ ਕਰਨੀ ਚਾਹੁੰਦਾ ਹਾਂ ਕਿ ਮੈਂ ਚਾਰ ਵਾਰੀ ਵਿਧਾਨ ਸਭਾ ਦਾ ਮੈਂਬਰ ਬਣ ਕੇ ਆਇਆ ਹਾਂ। ਕੋਈ ਵੀ ਬੰਦਾ ਦੱਸੇ ਕਿ ਮੈਂ ਕਿਸੇ ਨਾਲ ਕੋਈ ਜ਼ਿਆਦਤੀ ਕੀਤੀ ਹੈ, ਮੇਰਾ ਕਿਸੇ ਨਾਲ ਕੋਈ ਗਿਲਾ-ਸ਼ਿਕਵਾ ਨਹੀਂ ਹੈ (ਵਿਘਨ)

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ...

**ਮਾਨਯੋਗ ਸਪੀਕਰ** : ਸਰਦਾਰ ਮੱਖਣ ਸਿੰਘ ਜੀ, ਤੁਸੀਂ ਬੈਠੋ। ਗੱਲ ਜਿਹੜੀ ਹੋਈ ਹੈ, ਜੇਕਰ ਤੁਸੀਂ ਉਸ ਨੂੰ ਡਿਫੈਂਡ ਕਰਨ ਦਾ ਯਤਨ ਕਰਦੇ ਹੋ ਤਾਂ ਮੈਂ ਸਮਝਦਾ ਹਾਂ ਕਿ ਤੁਸੀਂ ਚੇਅਰ ਦੇ ਆਦਰ ਸਤਿਕਾਰ ਨੂੰ ਜਸਟੀਫਾਈ ਨਹੀਂ ਕਰਦੇ। ਤੁਸੀਂ ਗੱਲ ਨੂੰ ਸਪੱਸ਼ਟ ਕਰੋ, ਜਾਖੜ ਸਾਹਿਬ। ਸਾਡੇ ਵਕੀਲ ਸਾਹਿਬ ਨੇ ਗੱਲ ਠੀਕ ਕੀਤੀ ਹੈ। ਗੱਲ ਨੂੰ ਪਹਿਲਾਂ ਨਿਚੋੜ ਲਓ, ਮਾਫ਼ੀ ਮੈਂ ਮੰਗ ਲਵਾਂਗਾ ਜੇਕਰ ਆਖੋਗੇ। ਬੀਬੀ ਭੱਠਲ ਦੇ ਖਿਲਾਫ ਸਦਨ ਵਿਚ ਜਿਹੜੀ ਵਿਸ਼ੇਸ਼ ਅਧਿਕਾਰ ਕਮੇਟੀ ਦੀ ਰਿਪੋਰਟ ਪੇਸ਼ ਹੋਈ ਹੈ, ਉਹ ਗੱਲ ਕੋਈ ਗਲਤ ਨਹੀਂ ਹੋਈ। ਮੈਂ ਹਾਊਸ ਵਿੱਚ ਗੱਲ ਕਰਦਾ ਹਾਂ, ਆਪਣੀ ਚੇਅਰ ਤੇ ਬੈਠਾ ਹਾਂ। (ਵਿਘਨ) ਮੱਕੜ ਜੀ ਬੈਠੋ, ਠੀਕ ਹੈ ਟਾਈਮ ਦਿਆਂਗੇ। ਆਪਾਂ ਇਮਾਨਦਾਰੀ ਨਾਲ ਕੁਦਰਤ ਵੱਲ ਧਿਆਨ ਕਰਕੇ (ਵਿਘਨ) ਇੱਕ ਮਿੰਟ ਲਈ, ਗੱਲ ਸੁਣਨ ਦਾ ਯਤਨ ਕਰੋ, ਸਾਰਾ ਹਾਊਸ ਬੈਠਾ ਹੈ। ਇੱਧਰ ਵਾਲੇ ਵੀ ਆਪਣੇ ਪੱਖ ਦੀਆਂ ਗੱਲਾਂ ਕਰਦੇ ਹਨ ਅਤੇ ਮੈਂ ਸਮਝਦਾ ਹਾਂ ਕਿ ਠੀਕ ਕਰਦੇ ਹਨ। ਉੱਧਰ ਵਾਲੇ ਵੀ ਜਿਹੜੀਆਂ ਗੱਲਾਂ ਕਰਦੇ ਹਨ, ਉਨ੍ਹਾਂ ਦੀ ਆਪਣੀ ਗੱਲ ਵਿੱਚ ਵੀ ਵਜ਼ਨ ਜ਼ਰੂਰ ਹੁੰਦਾ ਹੈ। ਮੈਂ ਬੀਬੀ ਹੁਰਾਂ ਨੂੰ ਉੱਠ ਕੇ ਆਖ ਦਿੰਦਾ ਹਾਂ, ਜੇ ਨਿਰਮਲ ਸਿੰਘ ਕਾਹਲੋਂ ਗਲਤ ਹੈ ਤਾਂ ਮੈਂ ਉੱਠ ਕੇ ਥੱਲੇ ਆ ਜਾਂਦਾ ਹਾਂ ਤੇ ਮੈਂ ਹਾਊਸ ਵਿੱਚ ਮਾਫ਼ੀ ਮੰਗ ਲੈਂਦਾ ਹਾਂ। ਵੇਖਣ ਵਾਲੀ ਗੱਲ ਹੈ ਕਿ ਕੀ ਤੁਸੀਂ ਚੇਅਰ ਦੀ ਨਿਰਾਦਰੀ ਨਹੀਂ ਕੀਤੀ ? ਸ਼ਰੇਆਮ ਨਹੀਂ ਕੀਤੀ ? ਕੀ ਇਹ ਆਖਣਾ ਠੀਕ ਸੀ ਕਿ ਸਪੀਕਰ ਸਾਹਿਬ, ਉੱਠ ਕੇ ਇੱਧਰ ਆ ਜਾਓ। ਇਸ ਤੋਂ ਵੱਡੀ ਨਿਰਾਦਰੀ ਹੋਰ ਕੀ ਹੋ ਸਕਦੀ ਹੈ ? ਇਹ ਸਪੀਕਰ ਦੀ ਚੇਅਰ ਦੀ ਹੇਠੀ ਹੋਈ ਹੈ ਅਤੇ ਸਪੀਕਰ ਦੀ ਨਿਰਾਦਰੀ ਕੀਤੀ ਗਈ ਹੈ, ਜਿਸ ਨੇ ਹਾਊਸ ਚਲਾਉਣਾ ਹੈ। ਹਾਊਸ ਦੇ ਰੂਲਜ਼, ਪ੍ਰੋਸੀਜਰ ਸਭ ਕੁਝ ਮੌਜੂਦ ਹਨ ਜੇਕਰ ਸਪੀਕਰ ਦੇ ਖਿਲਾਫ਼ ਕੋਈ ਗੱਲ ਕਰਨੀ ਹੋਵੇ। ਫੇਰ ਵੀ ਆਪਾਂ ਵਾਰ-ਵਾਰ ਆਪਣੀ ਗੱਲ ਨੂੰ ਠੀਕ ਸਾਬਤ ਕਰਦੇ ਹਾਂ। ਪਾਰਲੀਮੈਂਟ ਤਾਂ ਇਸ ਵੇਲੇ ਬੀਬੀਆਂ ਦੀ ਗੱਲ (33% ਰਿਜ਼ਰਵੇਸ਼ਨ ਸਬੰਧੀ) ਕਰਨ ਵਾਸਤੇ ਤੁਰੀ ਹੋਈ ਹੈ ਅਤੇ ਉਸ ਤੋਂ ਬਾਦ ਸੂਬਿਆਂ ਦੀਆਂ ਅਸੈਂਬਲੀਆਂ ਨੇ ਵੀ ਕਰਨੀ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਆਪਾਂ ਅੱਜ ਬੀਬੀਆਂ ਦੀ ਨਿਰਾਦਰੀ ਦੀ ਬਜਾਏ ਇੱਜ਼ਤ ਵਾਲੀ ਗੱਲ ਕਰ ਲਈਏ। ਮੈਂ ਤਾਂ ਅੱਗੇ ਹੀ ਗੱਲ ਕੀਤੀ ਹੈ। ਤੁਸੀਂ ਵੀ ਸਾਰੇ ਰਲ ਕੇ ਬੀਬੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) ਦਾ ਸਤਿਕਾਰ ਕਰ ਲਓ। ਇਨ੍ਹਾਂ ਨੂੰ ਆਪਾਂ ਸਾਰੇ ਮਾਫ਼ ਕਰ ਦੇਈਏ। (ਹਾਸਾ) ਬਾਕੀ ਸਾਰੀ ਗੱਲ ਛੱਡੋ। .......ਬੀਬੀ ਹੋਰਾਂ ਗਲਤੀ ਕੀਤੀ ਹੈ, ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ ਲੇਕਿਨ ਫਿਰ ਵੀ ਆਪਾਂ ਸਾਰੇ ਰਲ ਕੇ ਇਨ੍ਹਾਂ ਨੂੰ ਮਾਫ਼ ਕਰ ਦੇਈਏ ਤੇ ਹੁਣ ਉੱਠ ਕੇ ਇਹ ਬਿਲ ਪਾਸ ਕਰੋ, ਮੋਸ਼ਨ ਪਾਸ ਕਰੋ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਮਾਨਯੋਗ ਸਪੀਕਰ ਸਾਹਿਬ, ਜੋ ਤੁਸੀਂ ਸਦਨ ਨੂੰ ਆਦੇਸ਼ ਦਿੱਤਾ ਹੈ, ਮੈਂ ਸਮਝਦਾ ਹਾਂ ਕਿ ਇਸ ਨਾਲ ਤੁਹਾਡੀ ਕੁਰਸੀ ਦਾ ਸਨਮਾਨ ਵਧਿਆ ਹੈ ਅਤੇ ਹਾਊਸ ਦਾ ਵੀ ਮਾਣ ਵਧਿਆ ਹੈ । (ਥੰਪਿੰਗ) ਜੋ ਤੁਸੀਂ ਕੀਤਾ ਹੈ, ਹਾਊਸ ਇਸ ਨੂੰ ਸਰਬਸੰਮਤੀ ਨਾਲ ਪਾਸ ਕਰੇ, ਮੈਂ ਇਹ ਬੇਨਤੀ ਕਰਦਾ ਹਾਂ। (ਥੰਪਿੰਗ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ.....

**ਮਾਨਯੋਗ ਸਪੀਕਰ** : ਹੁਣ ਇਹ ਪਾਸ ਹੋ ਗਿਆ ਹੈ, ਇਸ ਤੇ ਹੁਣ ਨਾ ਬੋਲਿਆ ਜਾਵੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਨਾ ਹੈ।

**ਮਾਨਯੋਗ ਸਪੀਕਰ** : ਚਲੋ, ਕਰ ਲਓ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਖੁਲ੍ਹਦਿਲੀ ਵਿਖਾ ਕੇ ਬਹੁਤ ਵੱਡਾ ਰੋਲ ਅਦਾ ਕੀਤਾ ਹੈ। ਜਿੱਥੇ ਪਹਿਲਾਂ ਜ਼ਿਕਰ ਤੁਹਾਡੀ ਚੇਅਰ ਦੀ ਨਿਰਾਦਰੀ ਦਾ ਹੋਇਆ ਹੈ, ਉਥੇ ਤੁਸੀਂ ਇਹ ਰੋਲ ਅਦਾ ਕਰਕੇ ਇਸ ਚੇਅਰ ਦੀ ਸ਼ੋਭਾ ਵਧਾਈ ਹੈ। ਮੈਂ ਆਪਣੀ ਪਾਰਟੀ ਵੱਲੋਂ ਤੁਹਾਨੂੰ ਇਸ ਗੱਲ ਦੀ ਮੁਬਾਰਕਬਾਦ ਦਿੰਦਾ ਹਾਂ, ਵਧਾਈ ਦਿੰਦਾ ਹਾਂ। (ਥੰਪਿੰਗ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਜੋ ਤੁਸੀਂ ਫੈਸਲਾ ਲਿਆ ਹੈ ਉਸ ਦਾ ਸਵਾਗਤ ਤੇ ਖੈਰਮਕਦਮ ਕਰਨ ਲਈ ਅਤੇ ਤੁਹਾਡੀ ਪ੍ਰਸ਼ੰਸਾ ਕਰਨ ਲਈ ਮੈਂ ਮਾਈਕ ਅੱਗੇ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਇਸ ਮੁਲਕ ਨੂੰ ਅਜ਼ਾਦ ਹੋਇਆਂ 63 ਸਾਲ ਗੁਜ਼ਰ ਗਏ ਹਨ ਅਤੇ ਇਨ੍ਹਾਂ 63 ਸਾਲਾਂ ਵਿੱਚ ਅਸੀਂ ਬੜੀਆਂ ਗਲਤੀਆਂ ਕੀਤੀਆਂ। ਪੁਲੀਟੀਕਲ ਪਾਰਟੀਜ਼, ਜਿਨ੍ਹਾਂ ਦੀਆਂ ਸਰਕਾਰਾਂ ਬਣਦੀਆਂ ਰਹੀਆਂ, ਅੱਜ ਵੀ ਦੇਸ਼ ਵਿੱਚ ਗੁਰਬਤ, ਰਿਸ਼ਵਤ, ਫਿਰਕਾਪ੍ਰਸਤੀ, ਭੁੱਖਮਰੀ, ਲਾਚਾਰੀ ਦੇ ਬਾਵਜੂਦ ਸਾਡੇ ਮੁਲਕ ਵਿੱਚ ਅੱਜ ਇੱਕ ਆਸ ਦੀ ਕਿਰਨ ਹੈ, ਉਹ ਆਸ ਕੀ ਹੈ ? ਜੇ ਤੁਸੀਂ ਆਪਣੇ ਪੜੋਸੀ ਮੁਲਕਾਂ ਨੂੰ ਦੇਖੋ, ਪਾਕਿਸਤਾਨ ਨੂੰ ਦੇਖੋ ਤਾਂ ਉਨ੍ਹਾਂ ਦੇ ਜਿਹੜੇ ਆਪਣੇ ਇੰਸਟੀਚਿਊਸ਼ਨ ਸੀ, ਲੇਜਿਸਲੇਚਰ, ਇਲੈਕਸ਼ਨ ਕਮਿਸ਼ਨ, ਕੋਰਟਾਂ, ਸਪੀਕਰ ਦੀ ਕੁਰਸੀ, ਉਹ ਸਾਰੇ ਉਨ੍ਹਾਂ ਨੇ ਡਿਸਟ੍ਰਾਇ ਕਰ ਦਿੱਤੇ। ਅੱਜ ਆਸ ਜਿਹੜੀ ਹੈ, ਉਹ ਇਸ ਗੱਲ ਦੀ ਆਸ ਹੈ ਕਿ ਇੰਡੀਆ ਨੇ ਬਾਵਜੂਦ ਇਸ ਦੇ ਕਿ ਅਸੀਂ ਬੜੇ ਪਿੱਛੇ ਰਹਿ ਗਏ, ਅਸੀਂ ਆਪਣੀ ਇੰਸਟੀਚਿਊਸ਼ਨ ਖਾਸ ਕਰਕੇ, ਇਹ ਜਿਹੜੇ ਪਾਰਲੀਮੈਂਟ ਦੇ ਅਤੇ ਜਿਹੜਾ ਤੁਸੀਂ ਫੈਸਲਾ ਲਿਆ ਹੈ, ਇਸ ਦੇ ਨਾਲ ਯਕੀਨਨ ਸਪੀਕਰ ਜਾਂ ਲੈਜਿਸਲੇਚਰ ਦਾ ਜਿਹੜਾ ਇੰਸਟੀਚਿਊਸ਼ਨ ਹੈ, ਇਸ ਦਾ ਸਿਰ ਉੱਚਾ ਹੁੰਦਾ ਹੈ। ਮੈਂ ਤੁਹਾਨੂੰ ਇਸ ਗੱਲ ਲਈ ਵਧਾਈ ਪੇਸ਼ ਕਰਦਾ ਹਾਂ। (ਥੰਪਿੰਗ)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਤੁਸੀਂ ਅੱਜ ਨਿਰਣਾ ਲਿਆ ਹੈ ਅਤੇ ਫਰਾਖਦਿਲੀ ਦਿਖਾਈ ਹੈ, ਤੁਹਾਨੂੰ ਮੈਂ ਇਸ ਗੱਲ ਵਾਸਤੇ ਵਧਾਈ ਦਿੰਦਾ ਹਾਂ ਔਰ ਇਹ ਇੰਸਟੀਚਿਊਸ਼ਨ ਚੰਗੀਆਂ ਪ੍ਰੰਪਰਾਵਾਂ ਤੁਹਾਡੇ ਨੇਤਰਤਵ ਥੱਲੇ ਕਾਇਮ ਕਰ ਰਿਹਾ ਹੈ। ਸੋ, ਇਸ ਗੱਲ ਨਾਲ ਜਮਹੂਰੀਅਤ ਹੋਰ ਮਜ਼ਬੂਤ ਹੋਵੇਗੀ ਅਤੇ ਜਮਹੂਰੀਅਤ ਦੀਆਂ ਜੜ੍ਹਾਂ ਪੰਜਾਬ ਵਿੱਚ ਹੋਰ ਡੂੰਘੀਆਂ ਹੋਣਗੀਆਂ। ਮੈਂ ਇੱਕ ਗੱਲ ਹੋਰ ਵਿਪਕਸ਼ ਨੂੰ ਕਹਿਣਾ ਚਾਹੁੰਦਾ ਹਾਂ ਕਿ ਅੱਗੇ ਤੋਂ

ਅਸੀਂ ਚੰਗੀਆਂ ਲੀਹਾਂ ਪਾਈਏ, ਜਿਹੜੀ ਚੰਗੀ ਸ਼ੁਰੂਆਤ ਹੋਈ ਹੈ। ਜ਼ੀਰੋ ਆਵਰ ਦੇ ਵਿੱਚ ਵਾਕ- ਆਊਟ ਕਰਨਾ ਠੀਕ ਨਹੀਂ ਕਿਉਂਕਿ ਜ਼ੀਰੋ ਆਵਰ ਦੇ ਵਿੱਚ ਆਪਾਂ ਜਨਤਾ ਦੇ ਇੰਪਾਰਟੈਂਟ ਮੁੱਦੇ ਦੀ ਕੋਈ ਵੀ ਗੱਲ ਕਰ ਸਕਦੇ ਹਾਂ। ਇਸ ਦਾ ਜਵਾਬ ਦੇਣਾ ਜਾਂ ਨਾ ਦੇਣਾ ਸੱਤਾ ਪੱਖ ਦੀ ਜਿਹੜੀ ਪਾਰਟੀ ਹੋਵੇ, ਉਸ ਤੇ ਮੁੱਨਸਰ ਕਰਦਾ ਹੈ। ਲੇਕਿਨ ਛੋਟੀਆਂ-ਛੋਟੀਆਂ ਗੱਲਾਂ ਤੇ ਵਾਕ ਆਊਟ ਕਰਨਾ ਨਹੀਂ ਬਣਦਾ। ਛੋਟੀਆਂ-ਛੋਟੀਆਂ ਗੱਲਾਂ ਤੇ ਤੈਸ਼ ਵਿੱਚ ਨਾ ਆਈਏ ਤੇ ਵਾਕ ਆਊਟ ਨਾ ਕਰੀਏ। ਇਸ ਗੱਲ ਨੂੰ ਧਿਆਨ ਵਿੱਚ ਰੱਖੀਏ ਕਿ ਅਸੀਂ ਚੰਗੀਆਂ ਪ੍ਰੰਪਰਾਵਾਂ ਪਾਈਏ। ਸੋ, ਮੈਂ ਇੰਨੇ ਹੀ ਸ਼ਬਦਾਂ ਨਾਲ ਤੁਹਾਨੂੰ ਫਿਰ ਦੁਬਾਰਾ ਵਧਾਈ ਦਿੰਦਾ ਹਾਂ।

**ਸਰਦਾਰ ਲਾਲ ਸਿੰਘ (ਡਕਾਲਾ) :** ਸਪੀਕਰ ਸਾਹਿਬ, ਜੋ ਹਾਊਸ ਦੇ ਅੰਦਰ ਅੱਜ ਤੁਸੀਂ ਫਰਾਖਦਿਲੀ ਵਿਖਾਈ ਹੈ, ਉਸ ਦੇ ਨਾਲ ਇਸ ਚੇਅਰ ਦਾ ਮਾਣ ਬਹੁਤ ਵਧਿਆ ਹੈ। ਸਾਰਾ ਹਾਊਸ ਤੇ ਸਾਡੀ ਪਾਰਟੀ ਇਸ ਗੱਲ ਵਾਸਤੇ ਤੁਹਾਡੀ ਧੰਨਵਾਦੀ ਹੈ। ਇਸ ਦੇ ਨਾਲ ਜੋ ਸਰਦਾਰ ਅਵਤਾਰ ਸਿੰਘ ਜੀ ਨੇ ਆਪਣੇ ਵਿਚਾਰ ਰੱਖੇ ਹਨ, ਜੋ ਪਿਛੇ ਹੁੰਦਾ ਰਿਹਾ ਹੈ, ਚਾਹੇ ਇੱਧਰਲੇ ਪਾਸੇ ਤੋਂ, ਚਾਹੇ ਉਧਰਲੇ ਪਾਸੇ ਤੋਂ ਹੁੰਦਾ ਰਿਹਾ ਹੈ, ਇਹ ਬਹੁਤ ਮੰਦਭਾਗਾ ਸੀ। ਇਸ ਤੇ ਵਿਚਾਰ ਕਰਨੀ ਚਾਹੀਦੀ ਹੈ ਔਰ ਜਿਹੜੀ ਟਕਰਾਓ ਦੀ ਨੀਤੀ ਹੈ, ਇਸ ਦੀ ਸ਼ੁਰੂਆਤ ਕਿਸ ਨੇ ਕੀਤੀ, ਕਿਸ ਨੇ ਇਸ ਦਾ ਬਦਲਾ ਲਿਆ ਜਾਂ ਫਿਰ ਕੀ ਇਸ ਨੂੰ ਇਸੇ ਤਰ੍ਹਾਂ ਹੀ ਜਾਰੀ ਰੱਖਣਾ ਹੈ, ਇਸ ਤੇ ਜ਼ਰੂਰ ਸੰਜੀਦਗੀ ਨਾਲ ਸਾਨੂੰ ਸਾਰਿਆਂ ਨੂੰ ਸੋਚ ਕੇ ਵਿਚਾਰ ਕਰਨੀ ਚਾਹੀਦੀ ਹੈ। ਇਹ ਨਾ ਹੋਵੇ ਕਿ ਇਧਰ ਤੋਂ ਵੀ ਅਤੇ ਉਧਰੋਂ ਵੀ ਸਾਡੀਆਂ ਆਉਣ ਵਾਲੀਆਂ ਪੁਸ਼ਤਾਂ ਤੇ ਬੱਚੇ ਇਸ ਗੱਲ ਵਿੱਚ ਹੋਰ ਅੱਗੇ ਵਧਣ। ਪੰਜਾਬ ਦਾ ਇਤਿਹਾਸ ਜਿਹੜਾ ਹੈ, ਇਨ੍ਹਾਂ ਗੱਲਾਂ ਨੂੰ ਬਹੁਤ ਚੰਗੀ ਤਰ੍ਹਾਂ ਦਰਸਾਉਂਦਾ ਹੈ। ਸੋ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰਿਆਂ ਨੂੰ, ਇੱਧਰ ਤੇ ਉਧਰ ਵਾਲਿਆਂ ਨੂੰ ਕਹਿੰਦਾ ਹਾਂ ਕਿ ਇਸ ਤੇ ਮੁੜ ਵਿਚਾਰ ਕਰਨ ਤੇ ਸੋਚਣ ਦੀ ਲੋੜ ਹੈ। ਮੈਂ ਸਮਝਦਾ ਹਾਂ ਕਿ ਜੋ ਪ੍ਰੰਪਰਾ ਅੱਜ ਤੁਸੀਂ ਪਾਈ ਹੈ, ਇਹ ਰੰਗ ਲੈ ਕੇ ਆਵੇਗੀ। ਇਸ ਵਾਸਤੇ ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ) :** ਸਪੀਕਰ ਸਾਹਿਬ, ਇਸੇ ਵਿਸ਼ੇ ਤੇ ਧੰਨਵਾਦ ਦੇ ਦੋ ਲਫਜ਼ ਮੈਂ ਵੀ ਕਹਿਣੇ ਹਨ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਇਸ ਨਿਮਾਣੇ ਦੀ ਛੋਟੀ ਜਿਹੀ ਗੱਲ ਤੇ ਗੌਰ ਕੀਤਾ। ਜਿਸ ਤਰ੍ਹਾਂ ਸਰਦਾਰ ਲਾਲ ਸਿੰਘ ਜੀ ਤੇ ਸਰਦਾਰ ਮਨਪ੍ਰੀਤ ਸਿੰਘ ਜੀ ਨੇ ਕਿਹਾ ਹੈ, You have raised the stature of this Chair. As I said earlier, it is not the Chair which makes the man, but it is the man who makes the Chair. ਤੁਸੀਂ ਜਿਸ ਹਿਸਾਬ ਨਾਲ ਬੜੀ ਫਰਾਖਦਿਲੀ ਨਾਲ ਇਹ ਕੰਮ ਕੀਤਾ, ਜਿਸ ਤਰ੍ਹਾਂ ਕਿ ਸਾਡੇ ਬਾਗੜੀ ਵਿੱਚ ਇੱਕ ਕਹਾਵਤ ਹੈ ਕਿ 'ਚੌਧਰੀ ਨਰਮ ਤੇ ਸਰਕਾਰ ਗਰਮ'। ਜਿੰਨਾ ਵੱਡਾ ਬੰਦਾ ਹੋ ਜਾਵੇ, ਉਨੀ ਹੀ ਅਗਰ ਉਹ ਨਰਮੀ ਦਿਖਾਵੇ, ਤੁਸੀਂ ਨਰਮੀ ਨਾਲ ਬਹੁਤ ਹੀ ਵੱਡਾ ਵਡੱਪਣ ਦਿਖਾਇਆ ਹੈ। ਇਸ ਦੇ ਨਾਲ ਇੱਕ ਕਹਾਵਤ ਹੈ ਕਿ ' ਕਯਾ ਕਿਸੀ ਕੋ ਘਟ ਗਯੋ, ਜੋ ਭ੍ਰਿਗੁ ਮਾਰੀ ਲਾਤ।' ਅਸੀਂ ਦਿਲੋਂ ਸਮਝਦੇ ਹਾਂ ਕਿ ਤੁਸੀਂ ਇਸ ਗੱਲ ਨੂੰ, whether or not anything was said in the heat of the moment, there was no intent of it to be against you or the Chair. ਇਸ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਨਾਲ ਤੁਸੀਂ ਡੈਮੋਕਰੇਸੀ ਦਾ ਬਹੁਤ ਵੱਡਾ ਮਸਲਾ ਹੱਲ ਕਰ ਲਿਆ ਹੈ। ਸਰਦਾਰ ਮਨਪ੍ਰੀਤ ਸਿੰਘ ਜੀ ਨੇ ਜੋ ਗੱਲ ਕਹੀ ਕਿ ਪਾਕਿਸਤਾਨ ਤੇ ਹਿੰਦੁਸਤਾਨ ਇਕੋ ਦਿਨ ਅਜ਼ਾਦ ਹੋਏ ਹਨ, ਜੋ ਓਨਲੀ ਡਿਫਰੈਂਸ ਹੈ, ਉਹ ਇਹ ਹੈ ਕਿ ਡੈਮੋਕਰੇਸੀ ਦੇ ਨਾਰਮਜ਼ ਨੂੰ ਕਾਇਮ ਰੱਖਣ ਲਈ ਤੁਹਾਡਾ ਰੋਲ ਬੜਾ ਅਹਿਮ ਸੀ। Today, it was not Bibi Bhattal or Opposition, ਜਿਸ ਤੇ ਲੋਕਾਂ ਦੀ ਨਿਗਾਹ ਸੀ, ਪਰ ਅੱਜ ਲੋਕ ਤੁਹਾਨੂੰ ਦੇਖ ਰਹੇ ਸੀ ਔਰ ਮੈਂ ਕਹਿੰਦਾ ਹਾਂ ਕਿ ਤੁਹਾਡੇ ਨਾਲੋਂ ਵੀ ਜ਼ਿਆਦਾ ਲੀਡਰ ਆਫ ਦਿ ਹਾਊਸ ਨੂੰ, ਉਹ ਨਹੀਂ ਤਾਂ ਉਨ੍ਹਾਂ ਦੀ ਥਾਂ ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਜਿਵੇਂ ਪੰਜਾਬੀ ਵਿੱਚ ਕਹਾਵਤ ਹੈ ਕਿ 'ਜੰਜ ਚੜ੍ਹੀਆ ਗੁਆਂਢੀਆ ਤੇਰੀ ਤੇ ਲੋਕੀਂ ਮੈਨੂੰ ਵੇਂਹਦੇ ਆਣ ਕੇ।' ਲੋਕ ਉਨ੍ਹਾਂ ਨੂੰ ਨਹੀਂ, ਲੋਕ ਤਾਂ ਤੁਹਾਨੂੰ ਦੇਖਦੇ ਸੀ ਕਿ ਤੁਹਾਡਾ ਕੀ ਰਵੱਈਆ ਹੈ। You were at test. Not the role of the Opposition or role of ours, it was you who was being tested, you were at test. ਜਿਹੜਾ ਰੀਅਲ ਟੈਸਟ ਸੀ, ਤੁਸੀਂ ਤਾਂ ਪਰਮਾਨੈਂਟ ਜੱਾਬ ਤੇ ਬੈਠੇ ਹੋ, ਇਨ੍ਹਾਂ ਦਾ ਹਾਲੇ ਪ੍ਰਾਬੇਸ਼ਨ ਚੱਲ ਰਿਹਾ ਹੈ। Through the Press, the entire State was watching ਕਿ ਅੱਜ Leader of the House ਦੀ ਥਾਂ ਡਿਪਟੀ ਚੀਫ ਮਨਿਸਟਰ ਦਾ ਕੀ ਰੋਲ ਰਹਿੰਦਾ ਹੈ। ਮੈਂ ਕਹਿੰਦਾ ਹਾਂ ਕਿ ਹਾਊਸ ਵਿੱਚ ਤੁਸੀਂ ਸਾਰੇ ਹੀ ਵਧਾਈ ਦੇ ਪਾਤਰ ਹੋ ਕਿ ਤੁਸੀਂ ਬੜਾ ਅੱਛਾ ਵਿਊ ਲਿਆ ਹੈ, rather than make it an issue (Thumping) ਆਉਣ ਵਾਲੇ ਦਿਨਾਂ ਵਿੱਚ ਬੜਾ ਅਹਿਮ ਮੁੱਦਾ ਸੀ and at the same time the concerns of the people ਸੀ ਕਿ ਬਜਟ ਪੇਸ਼ ਕਰਨ ਵਾਲੇ ਦਿਨ 16 ਤਾਰੀਖ ਨੂੰ ਇਨ੍ਹਾਂ ਸਾਰਿਆਂ ਨੂੰ ਇੱਥੋਂ ਚਲਦਾ ਕਰ ਦੇਣਗੇ, I think the biggest sufferer would not have been the Congress but the entire polity of the State. ਮੈਂ ਆਪ ਜੀ ਦਾ ਬਹੁਤ-ਬਹੁਤ ਸ਼ੁਕਰੀਆ ਅਦਾ ਕਰਦਾ ਹਾਂ, ਸਪੀਕਰ ਸਾਹਿਬ। ਧੰਨਵਾਦ। (ਥੰਪਿੰਗ)

(ਆਪੋਜ਼ੀਸ਼ਨ ਵਲੋਂ ਆਵਾਜ਼ਾਂ : ਠੀਕ ਹੈ ਜੀ)

ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) : ਮੈਂ ਸਮਝਦਾ ਹਾਂ ਕਿ ਅੱਜ ਦਾ ਦਿਨ ਪੰਜਾਬ ਵਿਧਾਨ ਸਭਾ ਵਿੱਚ ਇਤਿਹਾਸਕ ਦਿਨ ਗਿਣਿਆ ਜਾਵੇਗਾ ਕਿਉਂਕਿ ਅੱਧਾ ਘੰਟਾ ਪਹਿਲਾਂ ਐਨੀ ਜ਼ਿਆਦਾ ਟੈਂਸ਼ਨ ਸੀ, ਇੰਨਾ ਜ਼ਿਆਦਾ ਇੱਕ ਦੂਜੇ ਦੇ ਖਿਲਾਫ ਆਕਰੋਸ਼ ਸੀ ਔਰ ਤੁਸੀਂ ਜੋ ਫੈਸਲਾ ਲਿਆ, ਉਸ ਨਾਲ ਮੈਂ ਸਮਝਦਾ ਹਾਂ ਕਿ ਇਸ ਮੂਮੈਂਟ ਤੇ..

ਮਾਨਯੋਗ ਸਪੀਕਰ : ਫੈਸਲਾ ਤੇ ਤੁਸੀਂ ਲਿਆ ਹੈ।

ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ : ਇਹ ਤਾਂ ਤੁਹਾਡਾ ਫੈਸਲਾ ਹੀ ਬਹੁਤ ਵਧੀਆ ਸੀ, ਇਸ ਕਰਕੇ ਹਾਊਸ ਨੇ ਮੰਨਿਆ ਹੈ ਔਰ ਇੰਨਾ ਕਾਰਡੀਅਲ ਵਾਤਾਵਰਣ ਮੇਰੇ ਖਿਆਲ ਵਿੱਚ ਕਦੇ ਵੀ ਨਹੀਂ ਰਿਹਾ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਹਾਊਸ ਨੂੰ ਕੰਡਕਟ

ਕਰਨਾ ਹੈ, ਇਹ ਬੜੀ ਵੱਡੀ ਜ਼ਿੰਮੇਵਾਰੀ ਹੁੰਦੀ ਹੈ ਔਰ ਤੁਸੀਂ ਇਸ ਨੂੰ ਬਾਖੂਬੀ ਨਿਭਾਇਆ ਹੈ। ਮੈਂਬਰਜ਼ ਨੂੰ ਵੀ ਆਪਣੇ ਆਪ ਨੂੰ ਮਰਿਆਦਾ ਵਿੱਚ ਬੰਨਣਾ ਚਾਹੀਦਾ ਹੈ ਕਿਉਂਕਿ ਐਥਿਕਸ ਆਪਣੇ ਤੇ ਇੰਪੋਜ਼ ਕਰਨ ਲਈ ਹੁੰਦੇ ਹਨ। ਬਾਰ-ਬਾਰ ਵੈੱਲ ਆਫ ਦਿ ਹਾਊਸ ਵਿੱਚ ਆਉਣ ਦੀ ਜਿਹੜੀ ਆਦਤ ਸਾਡੀ ਵਧ ਰਹੀ ਹੈ, ਉਹ ਬਹੁਤ ਮਾੜੀ ਲੱਗਦੀ ਹੈ (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਗੱਲ ਸੁਣ ਲਓ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਸਪੀਕਰ ਸਾਹਿਬ, ਬੜੀ ਦੁਨੀਆਂ ਹਾਊਸ ਨੂੰ ਦੇਖਦੀ ਹੈ ਔਰ ਪ੍ਰਾਟੈਸਟ ਕਰਨ ਦੇ ਬੜੇ ਤਰੀਕੇ ਹੋ ਸਕਦੇ ਹਨ ਪਰ ਪਿਛਲੇ ਸਮੇਂ ਤੋਂ ਐਸਾ ਕੁਝ ਮਾਹੌਲ ਤਿਆਰ ਹੋ ਰਿਹਾ ਹੈ ਕਿ ਉਧਰੋਂ 2 ਲਾਈਨਾਂ ਮਾਰਸ਼ਲਜ਼ ਦੀਆਂ ਲਗ ਜਾਂਦੀਆਂ ਹਨ, ਇੱਧਰੋਂ ਵੈੱਲ ਆਫ ਦਿ ਹਾਊਸ ਵੱਲ ਨੂੰ ਚੱਲਣਾ ਸ਼ੁਰੂ ਹੋ ਜਾਂਦਾ ਹੈ। ਅਸੀਂ ਹਾਊਸ ਵਿੱਚ ਫੈਸਲਾ ਕਰ ਲਈਏ, ਕੋਈ ਕਾਨੂੰਨ ਬਣਾਉਣ ਦੀ ਲੋੜ ਨਹੀਂ, ਮੈਂ ਸਮਝਦਾ ਹਾਂ ਕਿ ਸੈਲਫ ਇੰਪੋਜ਼ ਕਰ ਲਈਏ। ਇਹ ਵੈੱਲ ਵੱਲ ਜਾਣਾ, ਸਪੀਕਰ ਸਾਹਿਬ ਦੀ ਚੇਅਰ ਵੱਲ ਜਾਣਾ, ਵੈੱਲ ਵਿੱਚ ਜਾ ਕੇ ਨਾਅਰੇ ਲਗਾਉਣਾ, ਜੇਕਰ ਇਹ ਚੀਜ਼ਾਂ ਅਵਾਇਡ ਹੋ ਜਾਣ ਤਾਂ ਜਿਹੜਾ ਵਾਤਾਵਰਣ ਅੱਜ ਬਣਿਆ ਹੈ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਅੱਗੇ ਵੀ ਕਾਂਟੀਨਿਊ ਰਹਿ ਸਕਦਾ ਹੈ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸਪੀਕਰ ਸਾਹਿਬ, ਜਿਹੜਾ ਤੁਸੀਂ ਇਹ ਫੈਸਲਾ ਲਿਆ ਹੈ, ਇਹ ਬਹੁਤ ਹੀ ਵਧੀਆ ਫੈਸਲਾ ਲਿਆ ਹੈ। ਕੁੱਝਤਨ ਵਿੱਚ ਪਾਰਟੀ ਦਾ ਹੁਕਮ ਮੰਨ ਕੇ ਕੋਈ ਫੈਸਲਾ ਹੋਰ ਹੁੰਦਾ, ਉਹ ਕਈ ਵਾਰ ਪਾਰਟੀ ਦਾ ਫੈਸਲਾ ਮੰਨਣਾ ਪੈਂਦਾ ਹੈ ਪਰ ਜਿਹੜਾ ਫੈਸਲਾ ਤੁਸੀਂ ਕੀਤਾ ਹੈ, ਇਹ ਦਲੇਰੀ ਨਾਲ ਕੀਤਾ ਹੈ ਔਰ ਮੈਂ ਜ਼ਾਤੀ ਤੌਰ ਤੇ ਤੁਹਾਡਾ ਧੰਨਵਾਦੀ ਹਾਂ। (ਥੰਪਿੰਗ) ਇਸ ਕਰਕੇ ਧੰਨਵਾਦੀ ਹਾਂ ਕਿ ਭਾਵੇਂ ਆਪੋਜ਼ੀਸ਼ਨ ਵਿੱਚ ਹੈ ਪਰ ਸਾਡੀ ਇੱਕ ਬੀਬੀ, ਕਾਂਗਰਸ ਪਾਰਟੀ ਦੀ ਲੀਡਰ ਹੈ ਔਰ ਕੁਰਬਾਨੀ ਵਾਲਾ ਬਹੁਤ ਵੱਡਾ ਪਰਿਵਾਰ ਹੈ ਔਰ ਅੱਜ ਜੇਕਰ ਅਸੀਂ ਕਿਸੇ ਕਾਰਨ ਕਰਕੇ ਕੋਈ ਢਿੱਲ੍ਹ ਮੱਠ ਕਰ ਜਾਂਦੇ ਜਾਂ ਕੋਈ ਹੋਰ ਗੱਲ ਕਰ ਜਾਂਦੇ ਤਾਂ ਉਹ ਚੰਗੀ ਗੱਲ ਨਹੀਂ ਸੀ ਹੋਣੀ। ਹੁਣ ਸਾਰੇ ਮੈਂਬਰ ਸਾਹਿਬਾਨ ਖੁਸ਼ ਹਨ ਅਤੇ ਮੈਂ ਸਭ ਤੋਂ ਵੱਧ ਖੁਸ਼ ਹਾਂ। ਧੰਨਵਾਦ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਤੁਸੀਂ ਇਸ ਨਾਲ ਹਾਊਸ ਦਾ ਮਾਹੌਲ ਬੜਾ ਖੁਸ਼ਗਵਾਰ ਬਣਾ ਦਿੱਤਾ ਹੈ।...(ਹਾਸਾ)...ਤੁਸੀਂ ਬੜੀ ਫਰਾਖਦਿਲੀ ਦਿਖਾਈ ਹੈ, ਸਾਰਿਆਂ ਨੇ across the line ਇਸ ਨੂੰ ਚੰਗਾ ਕਿਹਾ ਹੈ। ਇਸ ਤਰ੍ਹਾਂ ਦੇ ਮਾਹੌਲ ਵਿੱਚ ਸਾਡੀ ਉਹ ਦਰਖਾਸਤ ਵੀ ਮੰਨ ਲਓ ਜੀ।

**श्रीमती रजिया सुल्ताना (मलेरकोटला) :** स्पीकर साहिब, आप ने इस मसले को नजरअंदाज़ करके बड़ी फराखदिली दिखाई है और पंजाब की सियासत में एक नये युग की शुरुआत की है। इस पर मैं एक शेयर कहना चाहती हूं

"फूलों का बिखरना तो मुकद्दर ही था लेकिन कुछ इसमें हवाओं की सियासत भी बहुत थी।"

**ਮਾਨਯੋਗ ਸਪੀਕਰ :** ਸਾਰੀ ਗੱਲ ਭੌਂਅ ਕੇ ਫੇਰ ਉਥੇ ਹੀ।...(ਹਾਸਾ).. ਪਹਿਲਾਂ ਵਾਲਾ ਸਿਸਟਮ ਚੱਲ ਰਿਹਾ ਹੈ, ਜ਼ਰਾ ਹੁਣ ਆਪਾਂ ਇਨ੍ਹਾਂ ਦੀ ਗੱਲ ਵੀ ਸੁਣ ਲਈਏ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਤੁਸੀਂ ਫਰਾਖਦਿਲੀ ਤੇ ਤਾਂ ਆਏ ਹੀ ਹੋ, ਕ੍ਰਿਪਾ ਕਰਕੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਬਹਾਲੀ ਵੀ ਨਾਲ ਹੀ ਕਰ ਦਿਓ ਜੀ।...(ਹਾਸਾ)...

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਸਪੀਕਰ ਸਾਹਿਬ, ਮੇਰੀ ਉਹੀ ਪੁਰਾਣੀ ਗੱਲ ਹੈ ਜਿਹੜੀ ਮੈਂ ਕਹਿੰਦਾ ਹਾਂ। ਅੱਜ ਜੋ ਇਸ ਹਾਊਸ ਦੇ ਵਿੱਚ ਡੈਮੋਕ੍ਰੇਟਿਕ ਨਾਰਮਜ਼ ਨੂੰ ਬਲ ਮਿਲਿਆ ਹੈ, ਇਸ ਨਾਲ ਇਕ ਬੜੀ ਅੱਛੀ ਪ੍ਰੰਪਰਾ ਇਸ ਹਾਊਸ ਦੇ ਅੰਦਰ ਚੱਲਣੀ ਚਾਹੀਦੀ ਹੈ। ਇਹ ਕੁਐਸਚਨ ਸਿਰਫ ਨਿਰਮਲ ਸਿੰਘ ਕਾਹਲੋਂ ਦਾ ਨਹੀਂ। ਜੇਕਰ ਇਨ੍ਹਾਂ ਦਾ ਹੁੰਦਾ ਤਾਂ ਅਸੀਂ ਵੀ ਜੋ ਕੁਝ ਮਰਜ਼ੀ ਕਰ ਲੈਂਦੇ ਪਰ ਇਹ ਕੁਐਸਚਨ ਸੀ ਸਪੀਕਰ ਦੀ ਚੇਅਰ ਦੇ ਮਾਣ-ਸਨਮਾਨ ਦਾ। ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਮੈਂਬਰ ਸਾਹਿਬਾਨ ਭਾਵੇਂ ਇਧਰ ਦੇ ਹੋਣ ਜਾਂ ਉਧਰ ਦੇ ਹੋਣ ਲੇਕਿਨ ਇਸ ਕੁਰਸੀ ਦਾ ਮਾਣ ਸਨਮਾਨ ਬਰਕਰਾਰ ਰਹਿਣਾ ਚਾਹੀਦਾ ਹੈ। ਸਾਰਾ ਹਾਊਸ ਅੱਜ ਇਹ ਮਤਾ, with one voice, ਪਾਸ ਕਰੇ ਕਿ ਅਸੀਂ ਸਪੀਕਰ ਸਾਹਿਬ ਦੀ ਇੱਜ਼ਤ, ਮਾਣ ਅਤੇ ਸਨਮਾਨ ਬਰਕਰਾਰ ਰੱਖਾਂਗੇ। ਮੈਂ ਇਹ ਕਹਿਣਾ ਹੈ ਕਿ ਇਹ ਮਤਾ ਪਾਸ ਕਰਨ ਵਿੱਚ ਕੀ ਹਰਜ਼ ਹੈ ? ਸਪੀਕਰ ਸਾਹਿਬ, ਬਹੁਤ ਅੱਛਾ ਹੁੰਦਾ ਜੇਕਰ ਭੈਣ ਜੀ ਵੀ ਇਸ ਤਰ੍ਹਾਂ ਦੀ ਫਰਾਖਦਿਲੀ ਰਖਦੇ। ਉਹ ਵੀ ਉਠ ਕੇ ਕਹਿ ਦਿੰਦੇ ਕਿ ਮੈਨੂੰ ਵੀ ਇਸ ਘਟਨਾ ਦਾ ਅਫਸੋਸ ਹੈ। ਮੈਂ ਸਮਝਦਾ ਹਾਂ ਕਿ ਆਪਾਂ ਸਾਰਿਆਂ ਨੂੰ ਇਸ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ। ਹਾਊਸ ਦਾ ਇਕ-ਇਕ ਮੈਂਬਰ ਇਸ ਜੈਨਰੋਸਿਟੀ ਤੇ ਪਹਿਰਾ ਦੇਵੇਗਾ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਮਾਨਯੋਗ ਸਪੀਕਰ ਸਾਹਿਬ, ਅੱਜ ਇਸ ਪਵਿੱਤਰ ਸਦਨ ਦੇ ਵਿੱਚ ਇਕ ਬੜਾ ਸੁਖਾਵਾਂ ਅਤੇ ਨਿਵੇਕਲਾ ਇਤਿਹਾਸ ਸਿਰਜਿਆ ਗਿਆ ਹੈ। ਆਪ ਜੀ ਨੇ ਇਕ ਬਹੁਤ ਚੰਗੀ ਪਿਰਤ ਪਾਈ ਹੈ। ਜਦੋਂ ਸਵੇਰੇ ਇਹ ਮਤਾ ਪੜ੍ਹਿਆ ਤਾਂ ਮਨ ਦੇ ਵਿੱਚ ਬਹੁਤ ਦੁੱਖ ਹੋ ਰਿਹਾ ਸੀ ਕਿ ਅਸੀਂ ਸਾਰੇ ਕਿਸ ਦਿਸ਼ਾ ਨੂੰ ਤੁਰ ਪਏ ਹਾਂ ਪਰ ਆਪ ਜੀ ਨੇ ਬਹੁਤ ਦਾਨਸ਼ਮੰਦੀ ਦੇ ਨਾਲ ਮੌਕੇ ਨੂੰ ਸੰਭਾਲਿਆ ਔਰ ਫਰਾਖਦਿਲੀ ਦਿਖਾਉਂਦੇ ਹੋਏ ਇਕ ਨਵੀਂ ਪਹਿਲਕਦਮੀ ਕੀਤੀ, ਜਿਸ ਦੇ ਲਈ ਮੈਂ ਆਪ ਜੀ ਨੂੰ ਮੁਬਾਰਿਕਬਾਦ ਵੀ ਪੇਸ਼ ਕਰਦੀ ਹਾਂ। ਮੈਂ ਉਮੀਦ ਵੀ ਕਰਦੀ ਹਾਂ ਕਿ ਜੋ ਆਪ ਜੀ ਨੇ ਪਹਿਲ-ਕਦਮੀ ਕਰਕੇ ਇਕ ਨਿਵੇਕਲੀ ਪਿਰਤ ਪਾਈ ਹੈ, ਉਸ ਦਾ ਇਸ ਹਾਊਸ ਦੇ ਦੋਵੇਂ ਪਾਸਿਉਂ ਸਾਰੇ ਮੈਂਬਰ ਸਾਹਿਬਾਨ ਅਨੁਸਰਨ ਕਰਨਗੇ ਅਤੇ ਇਸੇ ਭਾਵਨਾ ਦੀ ਕਦਰ ਕਰਦੇ ਹੋਏ ਆਉਣ ਵਾਲੇ ਭਵਿੱਖ ਵਿਚ ਇਸ ਨਵੀਂ ਪਿਰਤ ਦੀ ਪਾਲਣਾ ਕਰਨਗੇ ਅਤੇ ਕੁੜੱਤਣ ਨੂੰ ਖਤਮ ਕਰਨਗੇ। ਅਸੀਂ ਸਾਰੇ ਪੰਜਾਬ ਦੇ ਮਸਲਿਆਂ ਤੇ ਚਰਚਾ ਕਰਨ ਲਈ ਅਤੇ ਉਨ੍ਹਾਂ ਦਾ ਹੱਲ ਕਰਨ ਲਈ ਇਥੇ ਹਾਜ਼ਰੀ ਲਗਵਾਉਂਦੇ ਹਾਂ। ਪੰਜਾਬ ਦੀ ਬਹਾਦਰ ਜਨਤਾ ਨੇ ਸਾਨੂੰ ਇਸ ਕਾਰਜ ਲਈ ਇਥੇ ਭੇਜਿਆ ਹੈ। ਇਸ ਪਾਰਟੀ ਵਖਰੇਵਿਆਂ ਤੋਂ ਉਪਰ ਉਠ ਕੇ, ਕੁੜੱਤਣ ਨੂੰ ਪਿੱਛੇ ਛੱਡ ਕੇ, ਅਸੀਂ ਸੋਹਣੇ ਪੰਜਾਬ ਦੇ

ਉੱਜਲ ਭਵਿੱਖ ਲਈ ਸਿਰ ਜੋੜ ਕੇ ਗੌਰ ਕਰੀਏ। ਮੈਂ ਉਮੀਦ ਕਰਦੀ ਹਾਂ ਅਤੇ ਮੈਨੂੰ ਭਰੋਸਾ ਵੀ ਹੈ ਕਿ ਆਉਣ ਵਾਲੇ ਸਮੇਂ ਵਿੱਚ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਮਿਲ ਕੇ ਅੱਛੇ ਲਈ ਕੰਮ ਕਰਨਗੇ। ਮੈਂ ਆਪ ਜੀ ਦਾ ਧੰਨਵਾਦ ਕਰਦੀ ਹਾਂ ਅਤੇ ਆਪ ਜੀ ਨੂੰ ਮੁਬਾਰਕਬਾਦ ਵੀ ਪੇਸ਼ ਕਰਦੀ ਹਾਂ। ਅਜੇ ਆਸ ਦੀ ਕਿਰਨ ਕਾਇਮ ਹੈ। ਸੁਖਵਿੰਦਰ ਅੰਮ੍ਰਿਤ ਇਕ ਮਸ਼ਹੂਰ ਸ਼ਾਇਰਾ ਹੋਈ ਹੈ, ਉਸਦਾ ਇਕ ਸ਼ੇਅਰ ਹੈ

'ਦਰ ਨਾ ਭੇੜ ਹਯਾਤੀਏ, ਪਲ ਕੁ ਹੋਰ ਉਡੀਕ, ਲੱਖ ਹਨੇਰੇ ਚੀਰਦੀ ਚਾਨਣ ਦੀ ਇਕ ਲੀਕ'। ਧੰਨਵਾਦ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਥੇ ਤੁਸੀਂ ਨਵੀਂ ਪਰੰਪਰਾ ਸ਼ੁਰੂ ਕੀਤੀ ਹੈ, ਉਥੇ ਇਕ ਹੋਰ ਪਰੰਪਰਾ, ਜਿਹੜੀ ਕਿ ਪਹਿਲਾਂ ਚਲਦੀ ਸੀ, ਸੈਸ਼ਨ ਤੋਂ ਪਹਿਲਾਂ ਲੀਡਰ ਆਫ ਦਿ ਹਾਊਸ, ਲੀਡਰ ਆਫ ਦਿ ਆਪੋਜ਼ੀਸ਼ਨ ਅਤੇ ਦੂਜੀਆਂ ਵੱਖ-ਵੱਖ ਪਾਰਟੀਆਂ ਦੇ ਲੀਡਰ ਸਾਹਿਬਾਨ ਨੂੰ ਟੀ (ਚਾਹ) ਜਾਂ ਡਿਨਰ ਤੇ ਸਪੀਕਰ ਸਾਹਿਬ ਬੁਲਾਉਂਦੇ ਹੁੰਦੇ ਸੀ। ਜਿਵੇਂ ਅੱਜ ਖੁਸ਼ਗਵਾਰ ਮਾਹੌਲ ਬਣਿਆ ਹੈ, ਉਹ ਪਰੰਪਰਾ ਮੁੜ ਕਾਇਮ ਕਰਨੀ ਚਾਹੀਦੀ ਹੈ। ਸੈਸ਼ਨ ਤੋਂ ਪਹਿਲਾਂ ਲੀਡਰ ਆਫ ਦਿ ਹਾਊਸ, ਲੀਡਰ ਆਫ ਦਿ ਅਪੋਜ਼ੀਸ਼ਨ ਤੇ ਵੱਖ-ਵੱਖ ਪਾਰਟੀਆਂ ਦੇ ਲੀਡਰਾਂ ਨੂੰ ਚਾਹ ਜਾਂ ਡਿਨਰ ਤੇ ਬੁਲਾਇਆ ਕਰੋ ਅਤੇ ਇਸ ਪਰੰਪਰਾ ਨੂੰ ਹੋਰ ਅੱਗੇ ਵਧਾਇਆ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਇਸੇ ਤਰ੍ਹਾਂ ਹੀ ਚੱਲਾਂਗੇ!

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਮੈਂ ਕੋਈ ਨਵੀਂ ਗੱਲ ਨਹੀਂ ਕਰਨੀ। ਮੇਰੇ ਅਜ਼ਾਦ ਸਾਥੀਆਂ ਤੇ ਮੇਰੇ ਇਧਰਲੇ ਸਾਥੀਆਂ ਨੇ ਮੈਨੂੰ ਵੀ ਕਿਹਾ ਹੈ ਕਿ ਮੈਂ ਵੀ ਉਠ ਕੇ ਇਨ੍ਹਾਂ ਸਾਰਿਆਂ ਵੱਲੋਂ ਸਪੀਕਰ ਸਾਹਿਬ ਦਾ ਧੰਨਵਾਦ ਕਰਾਂ। ਪਹਿਲਾਂ ਇਕ ਬੀਬੀ ਜੀ ਨੇ ਸ਼ੇਅਰ ਸੁਣਾਇਆ ਹੈ, ਫਿਰ ਦੂਜੀ ਬੀਬੀ ਜੀ ਨੇ। ਹੁਣ ਮੈਂ ਵੀ ਇਕ ਸ਼ੇਅਰ ਸੁਣਾਉਂਦਾ ਹਾ। ਬਸ਼ੀਰ ਬਦਰ ਦਾ ਇਕ ਸ਼ੇਅਰ ਹੈ :

ਧੂਪ ਮੇਂ ਨਿਕਲੋ ਹਵਾਓਂ ਮੇਂ ਨਹਾ ਕਰ ਦੇਖੋ,
ਜ਼ਿੰਦਗੀ ਕਿਆ ਹੈ, ਕਿਤਾਬੋਂ ਕੋ ਹਟਾ ਕਰ ਦੇਖੋ।

ਪੱਥਰੋਂ ਮੇਂ ਦਿਲ ਭੀ ਹੋਤਾ ਹੈ ਔਰ ਜਾਨ ਹੋਤੀ ਹੈ,
ਆਪਣੇ ਘਰ ਕੋ ਸਜਾ ਕਰ ਦੇਖੋ।

ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਸਾਰੇ ਕਾਨੂੰਨਾਂ ਨੂੰ ਇਕ ਪਾਸੇ ਰੱਖ ਕੇ ਇਕ ਐਸਾ ਮਾਹੌਲ ਤੁਸੀਂ ਰਚਿਆ ਹੈ, ਸਾਜਗਾਰ ਮਾਹੌਲ ਦੀ ਜਿਹੜੀ ਸ਼ੁਰੂਆਤ ਹੋਈ ਹੈ, ਉਸ ਦੇ ਨਾਲ ਆਉਣ ਵਾਲੇ ਸਮੇਂ ਵਿੱਚ ਅਸੀਂ ਸਾਰੇ ਪੰਜਾਬ ਦੀ ਅਵਾਜ਼ ਨੂੰ ਚੰਗੇ ਤਰੀਕੇ ਨਾਲ ਪੇਸ਼ ਕਰ ਸਕਾਂਗੇ। ਬਹੁਤ-ਬਹੁਤ ਧੰਨਵਾਦ।

(**ਇਕ ਅਵਾਜ਼ :** ਵਲਟੋਹਾ ਜੀ ਨੂੰ ਥੋੜ੍ਹੀ ਜਿਹੀ ਮਿਸ਼ਰੀ ਖਵਾਓ ਤਾਂ ਕਿ ਉਹ ਵੀ ਮਿੱਠਾ-ਮਿੱਠਾ ਬੋਲਣ।)

**ਮਾਨਯੋਗ ਸਪੀਕਰ :** ਉਹ ਤਾਂ ਕੌੜਾ ਬੋਲਦੇ ਹੀ ਨਹੀਂ। ਹੁਣ ਥੋੜ੍ਹਾ ਜਿਹਾ ਅੱਗੇ ਚੱਲੀਏ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ)** : ਸਪੀਕਰ ਸਾਹਿਬ, ਅੱਜ ਜੋ ਮਾਹੌਲ ਬਣਿਆ ਹੈ, ਮੇਰੇ ਖਿਆਲ ਵਿਚ ਇਹ ਮਾਹੌਲ ਬਣਾਉਣ ਵਿਚ ਕਮੇਟੀ ਨੇ ਆਪਣੇ ਪੱਧਰ ਤੇ ਕੋਸ਼ਿਸ਼ਾਂ ਸ਼ੁਰੂ ਤੋਂ ਹੀ ਕੀਤੀਆਂ ਹਨ।...(ਸ਼ੋਰ) (ਵਿਘਨ)...ਆਪਾਂ ਕੰਮ ਦੀ ਗੱਲ ਕਰੀਏ। ਮੇਰਾ ਖਿਆਲ ਹੈ ਕਿ ਜਿੰਨਾ ਬੋਝ ਇਸ ਫੈਸਲੇ ਨੂੰ ਲੈਣ ਵਾਸਤੇ ਸਾਡੇ ਮਨਾਂ ਉਤੇ ਸੀ, ਵਿਧਾਨ ਸਭਾ ਵਿਚ ਇਹ ਮਸਲਾ ਆਉਣ ਤੋਂ ਪਹਿਲਾਂ ਤੇ ਰਿਪੋਰਟ ਆਉਣ ਤੋਂ ਪਹਿਲਾਂ ਜੋ ਕੋਸ਼ਿਸ਼ਾਂ ਸਾਡੇ ਵੱਲੋਂ ਕੀਤੀਆਂ ਗਈਆਂ ਹਨ, ਉਸ ਦੇ ਵਿਚ ਕਮੇਟੀ ਵਿਚਲੇ ਆਪੋਜ਼ੀਸ਼ਨ ਦੇ ਮੈਂਬਰ ਵੀ ਨਾਲ ਸਬੰਧਤ ਹਨ। ਇਹ ਜਿਹੜੀ ਥੋੜ੍ਹੀ ਜਿਹੀ ਕੁੜੱਤਣ ਆਈ ਹੈ, ਉਸ ਕੁੜੱਤਣ ਨੂੰ ਦੂਰ ਕਰਨ ਵਾਸਤੇ ਜੋ ਹਾਊਸ ਦੀ ਪ੍ਰਵਾਨਗੀ ਮਿਲੀ ਹੈ, ਪਤਾ ਨਹੀਂ ਬਾਕੀ ਮੈਂਬਰ ਖੁਸ਼ ਹਨ ਜਾਂ ਨਹੀਂ ਪਰ ਮੈਂ ਜ਼ਰੂਰ ਅੱਜ ਬਾਗੋਬਾਗ ਹਾਂ।

**ਮਾਨਯੋਗ ਸਪੀਕਰ** : ਸਾਡੇ ਲੀਡਰ ਆਫ ਦਿ ਹਾਊਸ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਉਨ੍ਹਾਂ ਨੂੰ ਥੋੜ੍ਹੀ ਸਰੀਰਕ ਤਕਲੀਫ ਹੈ ਅਤੇ ਹਾਊਸ ਦੇ ਵਿੱਚ ਲਗਾਤਾਰ ਜਿਹੜੀ ਉਨ੍ਹਾਂ ਦੀ ਡਿਊਟੀ ਸੀ, ਉਹ ਭੁਗਤਾਉਣ ਵਿੱਚ ਅਸਮਰਥ ਰਹੇ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਜੇ ਕਿਤੇ ਅੱਜ ਉਹ ਵੀ ਇਥੇ ਹੁੰਦੇ ਅਤੇ ਤੁਹਾਡਾ ਸਾਰਿਆਂ ਦਾ ਰਵੱਈਆ ਦੇਖਦੇ ਤਾਂ ਉਨ੍ਹਾਂ ਨੇ ਵੀ ਬੜੀ ਖੁਸ਼ੀ ਮਹਿਸੂਸ ਕਰਨੀ ਸੀ। ਅਸੀਂ ਡਿਪਟੀ ਸੀ.ਐਮ. ਸਾਹਿਬ ਨੂੰ ਕਹਿ ਦਿਆਂਗੇ ਬਾਦਲ ਸਾਹਿਬ ਨੂੰ ਦੱਸ ਦੇਣਾ ਕਿ ਹਾਊਸ ਦੇ ਵਿੱਚ ਜਿਹੜੀ ਇਕ ਬੜੀ ਕੁੜੱਤਣ ਵਾਲੀ ਗੱਲ ਸੀ, ਉਸ ਨੂੰ ਬੜੇ ਚੰਗੇ ਮਾਹੌਲ ਦੇ ਵਿੱਚ ਸੁਲਝਾ ਲਿਆ ਗਿਆ ਹੈ। ਮੈਂ ਵੀ ਗੱਲ ਕਰਾਂਗਾ। ਦੇਖੋ ਗੱਲ ਪਾਰਟੀ ਦੇ ਬੋਲਣ ਵਾਲੀ ਜਾਂ ਗੱਲ ਕਰਨ ਵਾਲੀ, ਉਸ ਢੰਗ ਨਾਲ ਬੋਲੀਦੀ ਹੈ। ਵਲਟੋਹਾ ਸਾਹਿਬ ਨੇ ਗੱਲ ਕੀਤੀ, ਮੈਂ ਉਸਨੂੰ ਦੁਹਰਾਉਣ ਲੱਗਾ ਹਾਂ। ਫੈਸਲਾ ਜਿਹੜਾ ਸੀ ਆਪਣੇ ਸਾਹਮਣੇ ਆ ਗਿਆ। ਫੈਸਲੇ ਤੋਂ ਪਹਿਲਾਂ ਇਮਾਨਦਾਰੀ ਦੀ ਗੱਲ ਹੈ ਕਿ ਇਹ ਸਾਰੀ ਕਮੇਟੀ ਮੇਰੇ ਕੋਲ ਆਈ। ਖੰਗੂੜਾ ਸਾਹਿਬ ਅੱਜ ਹੋਰ ਤਰ੍ਹਾਂ ਦੀ ਗੱਲ ਕਰਦੇ ਹਨ ਅਤੇ ਤੇਜ ਪ੍ਰਕਾਸ਼ ਜੀ ਕਹਿੰਦੇ ਹਨ ਕਿ ਮੈਂ ਡਾਇਸੈਂਟਿੰਗ ਨੋਟ ਦਿੱਤਾ ਜਾਂ ਬਾਕੀ ਗੱਲਾਂ ਸਾਰੀਆਂ। ਸਾਰਿਆਂ ਨੇ ਹੀ ਇਕ ਜੁਬਾਨ ਹੋ ਕੇ, ਮੇਰੇ ਕੋਲ ਆ ਕੇ ਗੱਲ ਕੀਤੀ। ਇਸ ਦੇ ਬਾਵਜੂਦ ਵੀ ਫੈਸਲਾ ਜਿਹੜਾ ਹੋ ਗਿਆ ਔਰ ਮੈਂ ਮਹਿਸੂਸ ਕਰਦਾ ਹਾਂ ਕਿ ਤੁਹਾਡੇ ਸਾਰਿਆਂ ਦਾ ਪਿਆਰ, ਹਾਊਸ ਦੀ ਕਦਰ, ਹਾਊਸ ਦਾ ਸਨਮਾਨ ਜਿਹੜਾ ਤੁਹਾਡੇ ਢਿੱਡਾਂ ਦੇ ਵਿੱਚ ਹੈ, ਚੰਗੇ ਢੰਗ ਦੇ ਨਾਲ ਉਹ ਉਮੜਿਆ ਹੈ। ਬੇਨਤੀ ਇਹ ਹੈ ਕਿ ਮੈਂ ਜ਼ਿਆਦਾ ਟਾਈਮ ਨਾ ਲਵਾਂ, ਟਾਈਮ ਵੇਸਟ ਹੋ ਰਿਹਾ ਹੈ, ਇਹ ਪਿਆਰ ਜਿਹੜਾ ਹੈ, ਆਪਾਂ ਇਸ ਨੂੰ ਕਾਇਮ ਰੱਖਣ ਵਿੱਚ ਯੋਗਦਾਨ ਪਾਈਏ। ਹਮਲੇ, ਕੁੜੱਤਣ, ਇਕ ਦੂਸਰੇ ਤੇ ਪ੍ਰਸਨਲ ਅਟੈਕ ਕਰਨੇ, ਇਹ ਠੀਕ ਨਹੀਂ। ਪੰਜਾਬ ਦੀ ਗੱਲ ਕਰੋ, ਪੰਜਾਬ ਦੇ ਭਵਿੱਖ ਦੀ ਗੱਲ ਕਰੋ, ਚੰਗੀ ਰਾਏ ਦਿਓ, ਮੈਂ ਚੰਗਾ ਹਾਂ ਜਾਂ ਮਾੜਾ ਹਾਂ, ਚਲੋ ਸਾਰਿਆਂ ਦੇ ਵਿੱਚ ਹੀ ਨੁਕਸ ਹੁੰਦੇ ਹਨ ਅਤੇ ਗੁਣ ਵੀ ਹੁੰਦੇ ਹਨ ਅਤੇ ਕਈਆਂ ਦਾ ਬੋਲਣ ਦਾ ਜਿਹੜਾ ਢੰਗ ਤਰੀਕਾ ਹੈ ਜੇ ਉਹ ਥੋੜ੍ਹਾ ਜਿਹਾ ਮਿੱਠਾ ਹੋਵੇ ਤਾਂ ਵੀ ਗੱਲ ਕੀਤੀ ਜਾ ਸਕਦੀ ਹੈ। ਪਿੱਛੇ ਬਿਲਕੁੱਲ ਖਾਣੇ-ਦਾਣੇ ਬੰਦ, ਆਪਸ ਵਿੱਚ ਬਹਿਣਾ ਬੰਦ, ਕਿਸੇ ਨੇ ਕੀ ਕਿਸੇ ਦਾ ਨੁਕਸਾਨ ਕੀਤਾ, ਬਿਲਕੁਲ ਸਮਝ ਨਹੀਂ

ਆਈ। ਆਪਾਂ ਨੂੰ ਵਾਤਾਵਰਣ ਤਾਂ ਐਸਾ ਬਣਾਉਣਾ ਚਾਹੀਦਾ ਹੈ ਕਿ ਆਪਾਂ ਦੁੱਖ ਤਕਲੀਫ ਦੇ ਵਿੱਚ, ਆਪਾਂ ਪਿੰਡਾਂ ਵਿੱਚ ਰਹਿਣ ਵਾਲੇ ਹਾਂ ਅਤੇ ਇਕ ਦੂਜੇ ਦੇ ਲਾਗੇ ਚਾਗੇ ਰਹਿਣ ਵਾਲੇ ਹਾਂ, ਆਪਾਂ ਨੂੰ ਇਕ ਦੂਜੇ ਦੇ ਦੁੱਖ ਤਕਲੀਫ ਵਿੱਚ ਭਾਈਵਾਲ ਬਣਨਾ ਚਾਹੀਦਾ ਹੈ। ਚੰਗੇ ਢੰਗ ਨਾਲ ਸ਼ੁਰੂ ਹੋ ਗਿਆ ਅਤੇ ਸਾਰਿਆਂ ਨੇ ਸਹਿਮਤੀ ਵੀ ਕਰ ਦਿਤੀ ਅਤੇ ਖਾਣਾ ਖਾਣਾ ਸ਼ੁਰੂ ਕਰ ਦਿਤਾ, ਪਰ ਪਾਰਟੀ ਦਾ ਕੰਮ ਤਾਂ ਆਪਣੇ-ਆਪਣੇ ਹਿਸਾਬ ਨਾਲ ਚਲਣਾ ਹੈ ਪਰ ਹਮਲੇ ਜਿਹੜੇ ਜਾਂਦੀ ਹਨ, ਮੈਂ ਸਮਝਦਾ ਹਾਂ ਕਿ ਆਪਣੀ ਸਹਿਮਤੀ ਨਾਲ ਕੁਝ ਘਟੇ ਹਨ। ਮੈਂ ਹੁਣ ਫਿਰ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਬਾਕੀ ਸਾਰੀਆਂ ਗੱਲਾਂ ਡਿਸਕਸ ਹੋ ਗਈਆਂ ਹਨ, ਪਿਆਰ ਵਿਖਾ ਲਿਆ, ਸਾਰਾ ਕੁਝ ਹੋ ਗਿਆ। ਖਾਣੇ ਲਈ ਮੈਂ ਤੁਹਾਨੂੰ ਆਖ ਦਿੰਦਾ ਹਾਂ, ਸੀ.ਐਮ. ਸਾਹਿਬ ਦਿੰਦੇ ਹਨ, ਡਿਪਟੀ ਸੀ.ਐਮ. ਸਾਹਿਬ ਦਿੰਦੇ ਹਨ, ਐਫ.ਐਮ. ਸਾਹਿਬ ਦਿੰਦੇ ਹਨ ਅਤੇ ਐਤਕੀਂ ਕਾਲੀਆ ਸਾਹਿਬ ਨੇ ਵੀ ਮਨ ਬਣਾਇਆ, ਸਾਰੇ ਗੱਜਵੱਜ ਕੇ ਆਵੋ, ਸਾਰੇ ਇਕੱਠੇ ਬੈਠ ਕੇ ਖਾਣਾ ਖਾਵਾਂਗੇ ਅਤੇ ਉਥੇ ਇਕ ਦੂਜੇ ਨਾਲ ਮਖੌਲ ਅਤੇ ਗੱਲਾਂ ਵੀ ਸਾਂਝੀਆਂ ਹੁੰਦੀਆ ਹਨ ਅਤੇ ਇਸਦੇ ਨਾਲ ਪਿਆਰ ਵੀ ਵੱਧਦਾ ਹੈ। ਬਾਕੀ ਹਾਊਸ ਦੇ ਵਿੱਚ ਤੁਸੀਂ ਆਪਣੀ ਜ਼ਿੰਮੇਵਾਰੀ ਨਿਭਾਉਣੀ ਹੈ, ਚੰਗੇ ਢੰਗ ਨਾਲ ਨਿਭਾਓ ਅਤੇ ਇਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਨਿਭਾਉਣੀ ਹੈ, ਇਹ ਚੰਗੇ ਢੰਗ ਨਾਲ ਨਿਭਾਉਣ। ਮੈਂ ਤਾਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਹਾਊਸ ਦੀ ਮਰਿਆਦਾ, ਇਸਦਾ ਸਿਸਟਮ, ਇਸ ਨੂੰ ਪਹਿਲ ਦੇ ਕੇ ਚੰਗੀਆਂ ਲੀਹਾਂ ਆਪਾਂ ਪਾਈਏ। ਤੁਹਾਡਾ ਧੰਨਵਾਦ। (ਇਕ ਆਵਾਜ਼ : ਇਕ ਮਿੰਟ ਜੀ)...ਮੈਂ ਹੋਰ ਵੀ ਕੰਮ ਕਰਨਾ ਹੈ। ਅੱਜ ਮੱਤੇਵਾਲ ਸਾਹਿਬ ਆਏ ਹਨ, ਇਹ ਵੀ ਚੰਗਾ ਇੰਪਰੈਸ਼ਨ ਲੈ ਕੇ ਜਾਣਗੇ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਜਿਹੜੀ ਮਨਪ੍ਰੀਤ ਨਾਲ ਵੀ ਗੱਲ ਹੋਈ ਹੈ, ਉਹ ਵੀ ਅੱਜ ਦੂਰ ਹੋਣੀ ਚਾਹੀਦੀ ਹੈ ਕਿਉਂਕਿ ਸਾਰਿਆਂ ਦਾ ਮਾਹੌਲ ਠੀਕ ਹੈ। ਮਨਪ੍ਰੀਤ ਜੀ ਨਾਲ ਸਾਡਾ ਕੋਈ ਗਿਲਾ-ਸ਼ਿਕਵਾ ਨਹੀਂ, ਜੋ ਇਨ੍ਹਾਂ ਨੇ ਕੱਲ੍ਹ ਕਹਿ ਦਿਤਾ ਉਹ ਵੀ ਸਾਡੇ ਵਲੋਂ ਮੁਆਫ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਮੈਂ ਵੀ ਮੁਆਫੀ ਮੰਗਦਾ ਹਾਂ ਜੀ।

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ)** : ਸਤਿਕਾਰਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਬਹੁਤ ਵੱਡੀ ਫਰਾਖਦਿਲੀ ਦਿਖਾਈ ਹੈ। ਮੈਂ ਆਪਣੇ ਕਮੇਟੀ ਦੇ ਮੈਂਬਰਾਂ ਦਾ ਵੀ ਧੰਨਵਾਦ ਕਰਦਾ ਹਾਂ ਕਿ ਕਿਸੇ ਨੇ ਵੀ ਆਪਣੇ ਆਪ ਨੂੰ ਕਮੇਟੀ ਤੋਂ ਵੱਖ ਨਹੀਂ ਸਮਝਿਆ। ਸਾਰੇ ਹੀ ਫੈਸਲੇ ਅਸੀਂ ਅੰਦਰ ਬੈਠ ਕੇ ਇਮਾਨਦਾਰੀ ਨਾਲ ਕੀਤੇ ਹਨ।

**ਮਾਨਯੋਗ ਸਪੀਕਰ** : ਤੁਸੀਂ ਇੱਥੇ ਇਹ ਗੱਲ ਨਾ ਕਰੋ। ਬੈਠੋ ਜੀ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਇੱਕ ਮਿੰਟ। ਸਪੀਕਰ ਸਾਹਿਬ, ਸਭ ਤੋਂ ਜ਼ਿਆਦਾ ਤਾਰੀਫ ਜਿੱਥੇ ਮੈਂ ਤੁਹਾਡੀ ਕਰਦਾ ਹਾਂ ਉਥੇ ਇਹ ਕਰੈਡਿਟ ਮੈਂ ਬੀਬੀ ਜੀ ਨੂੰ ਵੀ ਦੇਣਾ ਚਾਹੁੰਦਾ ਹਾਂ ਕਿਉਂਕਿ ਇਹ ਸਾਰਿਆਂ ਤੋਂ ਵੱਡੇ ਹਨ। ਇਨ੍ਹਾਂ ਨੇ ਕਮੇਟੀ ਦਾ ਪੂਰਾ ਆਦਰ ਤੇ ਸਤਿਕਾਰ ਕੀਤਾ। ਬਹੁਤ ਵੱਡੇ ਲੀਡਰ ਹਨ। ਦੂਜੀ ਗੱਲ ਕਿ ਜੋ ਸੱਚਾਈ ਨੂੰ ਮੰਨ ਕੇ ਕਿਉਂਕਿ ਸਾਰੀਆਂ ਗੱਲਾਂ, ਸਾਰੀਆ ਫੀਲਿੰਗਜ਼ ਤੁਹਾਡੇ ਕੋਲ ਪਹੁੰਚੀਆਂ ਹਨ ਕਿਉਂਕਿ ਸਾਰੀ ਕਮੇਟੀ ਤੁਹਾਡੇ ਕੋਲ ਪੇਸ਼ ਹੁੰਦੀ ਰਹੀ ਹੈ। ਸੁਖਬੀਰ ਸਿੰਘ ਜੀ ਬਾਦਲ ਨੂੰ ਵੀ ਸਾਰੀ ਗੱਲ ਦੱਸਦੇ ਰਹੇ ਹਾਂ ਲੇਕਿਨ ਅੱਜ ਜਿਹੜਾ ਮਾਹੌਲ ਬਣਿਆ ਹੋਇਆ ਹੈ, ਦੀ ਐਂਡ ਹੋਇਆ ਹੈ, ਇਹ ਸਾਨੂੰ ਵਾਰਨਿੰਗ ਦੇ ਕੇ ਜਾ ਰਿਹਾ ਹੈ ਕਿ ਅਸੀਂ ਕਿਸ ਤਰੀਕੇ ਨਾਲ ਚੱਲਣਾ ਹੈ, ਕਿਸ ਤਰੀਕੇ ਨਾਲ ਦੂਸਰੇ ਦਾ ਸਤਿਕਾਰ ਕਰਨਾ ਹੈ। ਕਿਸ ਤਰੀਕੇ ਨਾਲ ਸਪੀਕਰ ਦੀ ਚੇਅਰ ਦਾ ਸਤਿਕਾਰ ਕਰਨਾ ਹੈ। ਸਾਡਾ ਵੀ ਦਿਲ ਕਰਦਾ ਸੀ ਕਿ ਇਸ ਨੂੰ ਉਥੇ ਹੀ ਖਤਮ ਕਰ ਦੇਈਏ ਪਰ ਕਈ ਗੱਲਾਂ ਇਹੋ ਜਿਹੀਆਂ ਸਨ ਜਿਹੜੀਆਂ ਵਿਧਾਨ ਵਿੱਚ ਬੱਝੀਆਂ ਸਨ, ਜਿਸ ਨੂੰ ਸਿਰਫ ਹਾਊਸ ਹੀ ਛੱਡ ਸਕਦਾ ਸੀ। ਮੈਂ ਅੱਜ ਦੇ ਦਿਨ ਸਾਰੇ ਮੈਂਬਰਾਂ ਦਾ ਧੰਨਵਾਦ ਕਰਦਾ ਹਾਂ, ਖਾਸ ਕਰਕੇ ਤੁਹਾਡਾ ਧੰਨਵਾਦ ਕਰਦਾ ਹਾਂ। ਜਦੋਂ ਇਹ ਲੀਡਰ ਸਾਹਿਬਾਨ ਬੋਲ ਰਹੇ ਸਨ, ਉਨ੍ਹਾਂ ਨੇ ਬੜੇ ਅੱਛੇ ਵਿਚਾਰ ਦਿੱਤੇ ਪਰ ਗੱਲ ਖਤਮ ਕਰਦਿਆਂ ਕੁਝ ਕਹਿ ਦਿੰਦੇ ਹਨ, ਉਸ ਨਾਲ ਗੱਲ ਦੀ ਅੜਚਣ ਪੈ ਜਾਂਦੀ ਹੈ ਪਰ ਤੁਸੀਂ ਸਾਰੀ ਗੱਲ ਨੂੰ ਸੰਭਾਲ ਲਿਆ, ਸਾਰੀ ਗੱਲ ਨੂੰ ਵਧੀਆ ਢੰਗ ਨਾਲ ਖਤਮ ਕਰ ਦਿੱਤਾ ਤੇ ਪਰਮਾਤਮਾ ਕਰੇਗਾ ਕਿ ਜਿਸ ਤਰੀਕੇ ਨਾਲ ਸਾਰੀਆਂ ਗੱਲਾਂ ਕੀਤੀਆਂ ਹਨ, ਉਹ ਤੁਹਾਡੀਆਂ ਪੂਰੀਆਂ ਹੋਣਗੀਆਂ।

**ਮਾਨਯੋਗ ਸਪੀਕਰ :** ਤੁਹਾਡਾ ਧੰਨਵਾਦ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਇੱਕ ਮਿੰਟ।

**ਮਾਨਯੋਗ ਸਪੀਕਰ :** ਕੀ ਤੁਸੀਂ ਵੀ ਇਸੇ ਇਸ਼ੂ ਤੇ ਬੋਲਣਾ ਹੈ ?

**ਚੌਧਰੀ ਮੋਹਨ ਲਾਲ :** ਜੀ ਹਾਂ।

**ਮਾਨਯੋਗ ਸਪੀਕਰ :** ਤਾਂ ਫਿਰ ਠੀਕ ਹੈ। ਤੁਹਾਡਾ ਵੀ ਧੰਨਵਾਦ।

**ਚੌਧਰੀ ਮੋਹਨ ਲਾਲ (ਬੰਗਾ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਤੁਹਾਨੂੰ ਮੁਬਾਰਕਬਾਦ ਦਿੰਦਾ ਹਾਂ। ਇੱਕ ਸ਼ੇਅਰ ਮੈਂ ਤੁਹਾਡੇ ਸਾਰਿਆਂ ਵਾਸਤੇ ਅਰਜ਼ ਕਰਦਾ ਹਾਂ :

ਥੁੱਕ ਦਿਓ ਕੌੜਾ ਮੂੰਹ ਕਰੋ ਮਿੱਠਾ।
ਗੱਲਾਂ ਮਿੱਠੀਆਂ ਕਰੋ ਜਹਾਨ ਅੰਦਰ।
ਇਹ ਵਸਣ ਅਮਨ ਅਮਾਨ ਅੰਦਰ।
ਪੈਦਾ ਕਰੋ ਮਿਠਾਸ ਇਨਸਾਨ ਅੰਦਰ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਇਸ ਤਰ੍ਹਾਂ ਲੱਗਦਾ ਹੈ ਕਿ ਜਿਵੇਂ ਸਕੂਨ ਵਾਲਾ ਮਾਹੌਲ ਬਣਿਆ ਹੈ ਤੇ ਸਾਰਿਆਂ ਨੇ ਸੁੱਖ ਦਾ ਸਾਹ ਲਿਆ ਹੈ। ਸਾਰਿਆਂ ਦੇ ਮਨਾਂ ਵਿੱਚ ਇੱਕ ਦੂਜੇ ਪ੍ਰਤੀ ਨਫਰਤ ਨਾ ਹੋਵੇ ਕਿਉਂਕਿ ਆਪੋਜ਼ੀਸ਼ਨ ਵਿਚ ਹੁੰਦਿਆਂ ਅਣਚਾਹੀਆਂ ਗੱਲਾਂ ਵੀ ਕਹੀਆਂ ਜਾਂਦੀਆਂ ਹਨ। ਮੈਂ ਗੱਲ ਸ਼ੁਰੂ ਕੀਤੀ ਸੀ, ਤੁਹਾਡੇ ਚੈਂਬਰ ਵਾਲੀ। ਸਰਦਾਰ ਲਾਲ ਸਿੰਘ ਜੀ ਨੇ ਵੀ ਕੀਤੀ ਸੀ। ਆਨਰੇਬਲ ਡਿਪਟੀ ਸਪੀਕਰ ਸਾਹਿਬ ਨਾਲ ਵੀ ਪਹਿਲਾਂ ਗੱਲ ਹੁੰਦੀ ਰਹਿੰਦੀ ਹੈ। ਮੈਂ ਸਮਝਦਾ ਹਾਂ ਕਿ ਮੈਂ ਬੜੀ ਸ਼ਿੱਦਤ ਨਾਲ ਗੱਲ ਮਹਿਸੂਸ ਕਰਦਾ ਹਾਂ ਜਿਸ ਦਾ ਮੈਂ ਪਹਿਲਾਂ ਜ਼ਿਕਰ ਕੀਤਾ ਹੈ। ਸਾਡੇ ਪੁਲੀਟੀਕਲ ਲੀਡਰਾਂ ਦੀ ਬਦਕਿਸਮਤੀ ਹੈ। ਸਾਡੇ ਪਿੱਛੋਂ ਕੀ ਹਸ਼ਰ ਹੁੰਦਾ ਹੈ, ਇਹ ਅਸੀਂ ਮਾੜੀ ਰਵਾਇਤ ਪਾਈ ਹੈ। ਇਸ ਵਾਸਤੇ ਵੀ ਸਾਨੂੰ ਯਤਨ ਕਰਨੇ ਚਾਹੀਦੇ ਹਨ ਤਾਂ ਕਿ ਅਸੀਂ ਕਚਹਿਰੀਆਂ ਦੀ ਖੱਜਲ ਖੁਆਰੀਆਂ ਤੋਂ ਬਚ ਸਕੀਏ।

ਮਾਨਯੋਗ ਸਪੀਕਰ : ਤਕੜੇ ਹੋ ਕੇ ਕਰੋ। ਇਹ ਕੋਈ ਮਾੜੀ ਗੱਲ ਨਹੀਂ। ਮੈਂ ਧੰਨਵਾਦ ਕਰਦਾ ਹਾਂ ਕਿ ਤੁਹਾਡੀ ਸੋਚ ਇਸ ਤਰ੍ਹਾਂ ਦੀ ਹੈ।

ਸਰਦਾਰ ਅਵਤਾਰ ਸਿੰਘ ਬਰਾੜ : ਮੇਰੀ ਬੇਨਤੀ ਸੁਣ ਲਓ। ਮੇਰੇ ਇਕੱਲੇ ਛੋਟੇ ਬੰਦੇ ਦੇ ਯਤਨਾਂ ਨਾਲ ਕੋਈ ਅਰਥ-ਭਰਪੂਰ ਸਿੱਟਾ ਨਹੀਂ ਨਿਕਲਣਾ। ਤੁਹਾਡੀ ਪੁਜ਼ੀਸ਼ਨ ਐਸੀ ਹੈ, ਜੇ ਤੁਸੀਂ ਆਪਣੇ ਕੇਸ ਨੂੰ ਵੱਖ ਰੱਖੋ। ਤੁਸੀਂ ਬਤੌਰ ਹਾਊਸ ਦੇ ਕਸਟੋਡੀਅਨ ਇਨੀਸ਼ੀਏਟਿਵ ਲਓ। ਡਿਪਟੀ ਚੀਫ ਮਨਿਸਟਰ ਸਾਹਿਬ ਵੀ ਬੈਠੇ ਹਨ। ਜੇ ਮੈਨੂੰ ਕਹੋ ਤਾਂ ਮੈਂ ਆਪ ਜਾ ਕੇ ਬਾਦਲ ਸਾਹਿਬ ਨੂੰ ਰਿਕੁਐਸਟ ਕਰਾਂਗਾ। ਮੈਨੂੰ ਖੁਸ਼ੀ ਹੋਵੇਗੀ। ਰਾਜ ਕਰਦੀ ਪਾਰਟੀ ਦੇ ਵੱਸ ਜ਼ਿਆਦਾ ਹੁੰਦਾ ਹੈ, ਮਾਹੌਲ ਨੂੰ ਹੋਰ ਸਾਜ਼ਗਾਰ ਕਰਨਾ ਉਨ੍ਹਾਂ ਦਾ ਵੱਡਪਨ ਵੀ ਬਣਦਾ ਹੈ। ਆਪਾਂ ਨੂੰ ਇਸ ਪੁਆਇੰਟ ਨੂੰ ਸ਼ਿੱਦਤ ਨਾਲ ਮਹਿਸੂਸ ਕਰਕੇ ਇਸ ਨੂੰ ਅੱਗੇ ਤੋਰਨਾ ਚਾਹੀਦਾ ਹੈ।

ਮਾਨਯੋਗ ਸਪੀਕਰ : ਬੜੇ ਸੁਹਣੇ ਵਿਚਾਰ ਹਨ।

## EARLY ADJOURNMENT OF THE HOUSE

ਸਰਦਾਰ ਅਵਤਾਰ ਸਿੰਘ ਬਰਾੜ : ਔਰ ਪੰਜਾਬ ਦਾ ਮਾਹੌਲ ਐਸਾ ਬਣ ਜਾਵੇ, ਜਿਹੜਾ ਅਸੀਂ ਕਿੱਥੇ ਇੱਕ ਨੰਬਰ ਤੇ ਸੀ ਔਰ ਅੱਜ ਕਿੱਥੇ ਹਾਂ। ਕਿਸ ਦੀ ਵਜ੍ਹਾ ਕਰਕੇ ਇਹ ਇਹ ਗੱਲਾਂ ਛੱਡ ਕੇ ਆਪਾਂ ਚੰਗੇ ਪਾਸੇ ਸੋਚ ਸਕੀਏ। ਜਦੋਂ ਚੋਣਾਂ ਹੋਣਗੀਆਂ, ਉਦੋਂ ਮੁੱਦਿਆਂ ਤੇ ਆਪਾਂ ਲੜਾਈ ਲੜ ਲਵਾਂਗੇ ਤਾਂ ਕਿ ਇੱਕ ਦੂਜੇ ਨੂੰ ਖੱਜਲ ਖੁਆਰੀ ਤੋਂ ਆਪਾਂ ਕੱਢ ਸਕੀਏ। ਦੂਸਰੀ ਗੱਲ, ਮੈਂ ਸਰਦਾਰ ਲਾਲ ਸਿੰਘ ਹੁਰਾਂ ਨੂੰ ਕਹਿ ਰਿਹਾ ਸੀ ਕਿ ਤੁਸੀਂ ਐਡਾ ਵਧੀਆ ਕਾਰਜ ਕੀਤਾ ਹੈ, ਹੁਣ ਤੁਸੀਂ ਮੁੰਡਿਆਂ (Staff) ਨੂੰ ਵੀ ਛੁੱਟੀ ਕਰੋ, ਤੁਸੀਂ ਜਨਾਬ ਹੁਣ ਛੁੱਟੀ ਕਰੋ, ਕਿੱਥੇ ਫਾਹੇ ਲਾਏ ਹਾਂ....(ਵਿਘਨ)....ਬਾਕੀ ਕੰਮ ਆਪਾਂ ਕੱਲ੍ਹ ਕਰ ਲਵਾਂਗੇ। ਹੁਣ ਤੁਸੀਂ ਫਰਾਖਦਿਲੀ ਦਿਖਾਓ, ਹੁਣ ਖਾਈਏ-ਪੀਈਏ ਅਤੇ ਜਾਈਏ। ਕਰੋ ਗੱਲ ਇਹ।

**ਮਾਨਯੋਗ ਸਪੀਕਰ** : ਗੱਲ ਇਨ੍ਹਾਂ ਨੇ ਕੀਤੀ ਹੈ। ਮੀਡੀਏ ਵਾਲਾ ਵੀ ਸਾਡਾ ਆਪਣਾ ਪਰਿਵਾਰ ਹੀ ਹੈ। ਇਨ੍ਹਾਂ ਨੂੰ ਮੈਂ ਬੇਨਤੀ ਕਰਾਂਗਾ ਕਿ ਇਹ ਸੁਣਨ ਵਾਸਤੇ ਪਤਾ ਨਹੀਂ ਕੀ ਆਏ ਸੀ ਅਤੇ ਕੀ ਸੁਣ ਲਿਆ ਇਨ੍ਹਾਂ ਨੇ...

**ਸਰਦਾਰ ਅਵਤਾਰ ਸਿੰਘ ਬਰਾੜ** : ਮੇਰਾ ਖਿਆਲ ਹੈ, ਖਬਰ ਬਣੀ ਨਹੀਂ ਅੱਜ ਉਨ੍ਹਾਂ ਦੀ।....(ਹਾਸਾ)

**ਮਾਨਯੋਗ ਸਪੀਕਰ** : ਖਬਰ ਤਾਂ ਇਹ ਵੀ ਬੜੀ ਵੱਡੀ ਬਣ ਗਈ ਹੈ। ਉਹ ਆਪਣੇ ਸਾਰਿਆਂ ਨਾਲ ਜ਼ਿਆਦਾ ਪਿਆਰ ਰੱਖਦੇ ਹਨ। ਜਿਹੜਾ ਇਨ੍ਹਾਂ ਵੱਲੋਂ ਹਾਊਸ ਨੂੰ ਐਡਜਰਨ ਕਰਨ ਦਾ ਪ੍ਰਸਤਾਵ ਆਇਆ ਹੈ, ਉਹ ਮੈਂ ਸਾਰਿਆਂ ਦੀ ਕਨਸੈਂਟ ਲੈ ਕੇ ਫਿਰ ਹੀ ਕਰ ਸਕਦਾ ਹਾਂ। ਕੀ ਸਰਦਾਰ ਅਵਤਾਰ ਸਿੰਘ ਬਰਾੜ ਵੱਲੋਂ ਆਏ ਪ੍ਰਸਤਾਵ ਅਨੁਸਾਰ ਸਦਨ ਨੂੰ ਐਡਜਰਨ ਕਰਨ ਲਈ ਸਾਰਿਆਂ ਦੀ ਸਹਿਮਤੀ ਹੈ ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਠੀਕ ਹੈ। ਹੁਣ ਸਦਨ, ਸ਼ੁੱਕਰਵਾਰ, ਮਿਤੀ 12 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

| *1.06 ਵਜੇ ਬਾਅਦ ਦੁਪਹਿਰ | (*ਇਸ ਉਪਰੰਤ ਸਦਨ ਸ਼ੁੱਕਰਵਾਰ, ਮਿਤੀ 12 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।) |
|---|---|

---

13164 PVS—Govt. Press, U.T., Chd.

6

# PUNJAB VIDHAN SABHA

## DEBATES

*Friday, the 12th March, 2010*

**Vol. IX – No. 6**

## OFFICIAL REPORT




CONTENTS



(i)

**Punjab Vidhan Sabha Secretariat, Chandigarh**

Price : Rs.________.

**PUNJAB VIDHAN SABHA**

*Friday, the 12th March, 2010*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

# STARRED QUESTIONS AND ANSWERS

## ਬਾਘਾਪੁਰਾਣਾ ਵਿਖੇ ਲੜਕੀਆਂ ਦਾ ਡਿਗਰੀ ਕਾਲਜ ਖੋਲ੍ਹਣਾ

*1435. ਸਰਦਾਰ ਦਰਸ਼ਨ ਸਿੰਘ ਬਰਾੜ : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮੋਗਾ ਵਿਚ ਬਾਘਾਪੁਰਾਣਾ ਵਿਖੇ ਲੜਕੀਆਂ ਦਾ ਡਿਗਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

ਡਾਕਟਰ ਉਪਿੰਦਰਜੀਤ ਕੌਰ : ਨਹੀਂ, ਸ਼੍ਰੀਮਾਨ ਜੀ। ਇਸ ਸਮੇਂ ਜ਼ਿਲ੍ਹਾ ਮੋਗਾ ਵਿਚ ਬਾਘਾਪੁਰਾਣਾ ਵਿਖੇ ਲੜਕੀਆਂ ਦਾ ਡਿਗਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਸਰਦਾਰ ਦਰਸ਼ਨ ਸਿੰਘ ਬਰਾੜ : ਸਪੀਕਰ ਸਾਹਿਬ, ਸਾਡੇ ਸਤਿਕਾਰਯੋਗ ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਬਤੌਰ ਮੈਂਬਰ ਪਾਰਲੀਮੈਂਟ ਦੇ ਬਾਘਾਪੁਰਾਣਾ ਸ਼ਹਿਰ ਵਿਚ 8 ਜਨਵਰੀ, 2009 ਨੂੰ ਗਏ ਸਨ। ਉਹ ਉਸ ਸ਼ਹਿਰ ਦੇ ਵਿਚ ਐਲਾਨ ਕਰਕੇ ਆਏ ਸਨ ਕਿ ਇਸ ਸ਼ਹਿਰ ਦੇ ਵਿਚ ਲੜਕੀਆਂ ਦਾ ਡਿਗਰੀ ਕਾਲਜ ਖੋਲ੍ਹਿਆ ਜਾਵੇਗਾ। ਸਪੀਕਰ ਸਾਹਿਬ, ਇਸ ਸ਼ਹਿਰ ਦੀ ਆਬਾਦੀ 35000 ਦੇ ਕਰੀਬ ਹੈ ਅਤੇ ਇਸ ਦੇ ਨਾਲ 70 ਪਿੰਡ ਵੀ ਲਗਦੇ ਹਨ। ਸਪੀਕਰ ਸਾਹਿਬ, ਉਸ ਤੋਂ ਬਾਅਦ ਸਰਦਾਰ ਸਾਧੂ ਸਿੰਘ ਜੀ, ਸਾਬਕਾ ਐਮ.ਐਲ.ਏ. ਦੇ ਭੋਗ ਉਤੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਮਿਤੀ 6 ਜੂਨ, 2009 ਨੂੰ ਬਤੌਰ ਉਪ ਮੁੱਖ ਮੰਤਰੀ ਗਏ ਸਨ ਅਤੇ ਉੱਥੇ ਮੰਡੀ ਦੇ ਵਿਚ ਐਲਾਨ ਕਰਕੇ ਆਏ ਸਨ ਕਿ ਉੱਥੇ ਲੜਕੀਆਂ ਦਾ ਡਿਗਰੀ ਕਾਲਜ ਖੋਲ੍ਹਿਆ ਜਾਵੇਗਾ। ਸਪੀਕਰ ਸਾਹਿਬ, ਮੇਰੀ ਆਪ ਜੀ ਪਾਸ ਬੇਨਤੀ ਹੈ ਕਿ ਮੇਰੀ ਇਸ ਮੰਗ ਨੂੰ ਪੂਰਾ ਕਰਵਾਇਆ ਜਾਵੇ।

ਮਾਨਯੋਗ ਸਪੀਕਰ : ਹਾਂ ਜੀ, ਬੀਬੀ ਜੀ, ਕੋਈ ਮਾੜੀ ਮੋਟੀ ਆਸ-ਉਮੀਦ ਹੈ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਪੰਜਾਬ ਸਰਕਾਰ ਨੇ ਇਕ ਨਵਾਂ ਕਾਲਜ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ ਵਿਖੇ

[ ਸਿੱਖਿਆ ਮੰਤਰੀ ]

ਖੋਲ੍ਹਣ ਦਾ ਐਲਾਨ ਕੀਤਾ ਹੋਇਆ ਹੈ ਜਿਸ ਦਾ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਨੇ ਨੀਂਹ ਪੱਥਰ ਵੀ ਰੱਖ ਦਿੱਤਾ ਹੈ। ਇੱਥੇ ਇੱਕ ਸਰਕਾਰੀ ਕਾਲਜ ਅਤੇ ਤਿੰਨ ਪ੍ਰਾਈਵੇਟ ਏਡਿਡ ਡਿਗਰੀ ਕਾਲਜ ਚਲ ਰਹੇ ਹਨ, ਜਿਨ੍ਹਾਂ ਵਿਚੋਂ ਤਿੰਨ ਮੋਗਾ ਵਿਚ ਅਤੇ ਇੱਕ ਜੀ.ਟੀ.ਬੀ. ਗੜ੍ਹ ਵਿਖੇ ਹੈ। ਜੀ.ਟੀ.ਬੀ. ਗੜ੍ਹ ਵਿਖੇ ਸਥਾਪਿਤ ਕਾਲਜ ਦੀ ਜੋ ਦੂਰੀ ਹੈ, ਉਹ ਕੇਵਲ 7 ਕਿਲੋਮੀਟਰ ਹੀ ਹੈ ਅਤੇ ਜੋ ਜੀ.ਟੀ.ਬੀ. ਸਰਕਾਰੀ ਕਾਲਜ ਵਿਖੇ ਵਿਦਿਆਰਥੀ ਪੜ੍ਹ ਰਹੇ ਹਨ ਉਨ੍ਹਾਂ ਦੀ ਗਿਣਤੀ 231 ਹੈ। ਜੋ ਲੜਕੀਆਂ ਦਾਂ ਕਾਲਜ ਖੋਲ੍ਹਣ ਦੀ ਮੰਗ ਕੀਤੀ ਗਈ ਹੈ ਉਸ ਦਾ ਸਤਿਕਾਰ ਕਰਦੇ ਹਾਂ। ਆਪ ਜੀ ਵੱਲੋਂ ਜੋ ਬੇਨਤੀ ਕੀਤੀ ਗਈ ਹੈ, ਮੈਂ ਉਸ ਨੂੰ ਉਪ ਮੁੱਖ ਮੰਤਰੀ ਜੀ ਦੇ ਕੋਲ ਪਹੁੰਚਾ ਦਿਆਂਗੀ ਲੇਕਿਨ ਸਾਧਨ ਉਪਲਬਧ ਹੋਣ ਤੇ ਹੀ ਗੱਲ ਹੋ ਸਕਦੀ ਹੈ।

ਸਰਦਾਰ ਦਰਸ਼ਨ ਸਿੰਘ ਬਰਾੜ : ਸਪੀਕਰ ਸਾਹਿਬ, ਸਪਲੀਮੈਂਟਰੀ ਸਰ।

ਮਾਨਯੋਗ ਸਪੀਕਰ : ਤੁਹਾਡੀ ਤਸੱਲੀ ਹੋ ਜਾਣੀ ਚਾਹੀਦੀ ਹੈ।

ਸਰਦਾਰ ਦਰਸ਼ਨ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਸਤਿਕਾਰਯੋਗ ਉਪ ਮੁੱਖ ਮੰਤਰੀ ਜੀ ਦੋ ਵਾਰੀ ਐਲਾਨ ਕਰਕੇ ਆਏ ਹਨ.....

ਮਾਨਯੋਗ ਸਪੀਕਰ : ਉਹ ਗੱਲ ਆ ਗਈ ਹੈ, ਤੁਸੀਂ ਰੈਪੀਟੀਸ਼ਨ ਕਿਉਂ ਕਰ ਰਹੇ ਹੋ। ਹਾਂ ਜੀ ਜਾਖੜ ਜੀ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹਾਂਗਾ ਕਿ ਇਹ ਜੋ ਕਾਲਜ ਖੋਲ੍ਹਣ ਦੀ ਮੰਗ ਹੈ, ਜੋ ਉਸ ਦੀ ਬੇਸਿਕ ਪ੍ਰਾਬਲਮ ਹੈ, ਕੀ ਮੰਤਰੀ ਜੀ ਉਸ ਨੂੰ ਐਡਰੈੱਸ ਕਰਨ ਦੀ ਕੋਸ਼ਿਸ਼ ਕਰਨਗੇ ਕਿਉਂਕਿ ਗੌਰਮਿੰਟ ਕਾਲਜ ਖੋਲ੍ਹਣ ਦੀ ਜੋ ਬੇਸਿਕ ਮੰਗ ਉਠੀ ਹੈ ਉਹ ਇਸੇ ਕਰਕੇ ਉਠੀ ਹੈ ਕਿਉਂਕਿ ਉਨ੍ਹਾਂ ਦੀ ਪ੍ਰਾਈਵੇਟ ਕਾਲਜਿਜ਼ ਨਾਲੋਂ ਫੀਸ ਘੱਟ ਹੁੰਦੀ ਹੈ। ਗੌਰਮਿੰਟ ਦਾ ਬਿਆਨ ਆਇਆ ਸੀ ਕਿ ਜਿੱਥੇ ਸਰਕਾਰੀ ਸਕੂਲ ਜਾਂ ਕਾਲਜ ਨਹੀਂ ਖੋਲ੍ਹ ਸਕਦੀ ਤਾਂ ਅਸੀਂ ਇਹ ਕੰਸਿਡਰ ਕਰਾਂਗੇ ਕਿ ਉੱਥੇ ਬੱਚਿਆਂ ਨੂੰ ਡਾਇਰੈਕਟ ਗਰਾਂਟ ਦੇ ਦਿੱਤੀ ਜਾਵੇ। ਕੀ ਇਸ ਗੱਲ ਨੂੰ ਮੰਤਰੀ ਜੀ ਕੰਸਿਡਰ ਕਰਨਗੇ? ਮੈਨੂੰ ਪਤਾ ਹੈ ਕਿ ਗੌਰਮਿੰਟ ਦੀ ਮਾਲੀ ਹਾਲਤ ਇਸ ਤਰ੍ਹਾਂ ਦੀ ਨਹੀਂ ਹੈ ਕਿ ਥਾਂ-ਥਾਂ ਦੇ ਉੱਤੇ ਲੋਕਾਂ ਦੀ ਮੰਗ ਨੂੰ ਪੂਰਾ ਕੀਤਾ ਜਾ ਸਕੇ। Would you consider giving them some sort of this bridge gap kind of grants so that all these students ਜਿਹੜੇ ਸਟੂਡੈਂਟਸ ਪੜ੍ਹਨਾ ਚਾਹੁੰਦੇ ਹਨ, ਜੇਕਰ ਸਰਕਾਰ ਕਾਲਜ ਨਹੀਂ ਖੋਲ੍ਹ ਸਕਦੀ ਤਾਂ ਉਹ ਬੱਚੇ ਪ੍ਰਾਈਵੇਟ ਕਾਲਜਾਂ ਦੇ ਵਿਚ ਜਾ ਕੇ ਦਾਖਲਾ ਲੈ ਲੈਣ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਜਿਸ ਚੀਜ਼ ਵੱਲ ਧਿਆਨ ਦਿਵਾਇਆ

ਗਿਆ ਹੈ, ਉਸ ਦੇ ਉੱਤੇ ਗੌਰ ਕੀਤਾ ਜਾਵੇਗਾ।

ਸ਼੍ਰੀ ਸੁਨੀਲ ਕੁਮਾਰ ਜਾਖੜ : ਧੰਨਵਾਦ ਜੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1364**

ਮਾਨਯੋਗ ਸਪੀਕਰ : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਪਿੰਡ ਪੀਰ ਜੈਨ ਵਿਖੇ ਹਸਪਤਾਲ ਦੀ ਉਸਾਰੀ ਅਤੇ ਫਤਿਹਗੜ੍ਹ ਸਾਹਿਬ ਦੇ ਹਸਪਤਾਲ ਦੇ ਉਪਰੇਸ਼ਨ ਥੀਏਟਰ ਦਾ ਆਧੁਨਿਕੀਕਰਣ

*1331. ਸਰਦਾਰ ਦੀਦਾਰ ਸਿੰਘ ਭੱਟੀ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਪਿੰਡ ਪੀਰ ਜੈਨ, ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ ਵਿਖੇ ਬਾਬਾ ਜ਼ੋਰਾਵਰ ਸਿੰਘ ਜੱਚਾ-ਬੱਚਾ ਹਸਪਤਾਲ ਦੀ ਉਸਾਰੀ ਦਾ ਕੰਮ ਕਦੋਂ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਹ ਕਦੋਂ ਤੱਕ ਮੁਕੰਮਲ ਹੋ ਜਾਵੇਗਾ;

(ਅ) ਕੀ ਸਿਵਲ ਹਸਪਤਾਲ, ਫ਼ਤਿਹਗੜ੍ਹ ਸਾਹਿਬ ਦੇ ਉਪਰੇਸ਼ਨ ਥੀਏਟਰ ਲਈ ਆਧੁਨਿਕ ਮਸ਼ੀਨਰੀ ਤੇ ਹੋਰ ਇਸ ਨਾਲ ਜੁੜਵਾਂ ਸਾਜ਼ੋ-ਸਮਾਨ ਮੁਹੱਈਆ ਕਰਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਹਸਪਤਾਲ ਦੇ ਉਪਰੇਸ਼ਨ ਥੀਏਟਰ ਦਾ ਆਧੁਨਿਕੀਕਰਣ ਕਦੋਂ ਤੱਕ ਕਰ ਦਿੱਤਾ ਜਾਵੇਗਾ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸ਼੍ਰੀਮਾਨ ਜੀ,

(ੳ) ਪਿੰਡ ਪੀਰ ਜੈਨ, ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ ਵਿਖੇ 60 ਬਿਸਤਰਿਆਂ ਦੇ ਜੱਚਾ-ਬੱਚਾ ਹਸਪਤਾਲ ਦੀ ਉਸਾਰੀ ਦਾ ਕੰਮ 30 ਅਕਤੂਬਰ, 2006 ਨੂੰ ਆਰੰਭ ਕੀਤਾ ਗਿਆ ਸੀ। ਮਈ 2009 ਵਿਚ ਇਹ ਫੈਸਲਾ ਲਿਆ ਗਿਆ ਸੀ ਕਿ ਇਸ ਅਧੂਰੀ ਇਮਾਰਤ ਨੂੰ ਨਾ ਬਣਾਇਆ ਜਾਵੇ, ਇਸ ਲਈ ਇਹ ਅਧੂਰੀ ਇਮਾਰਤ ਪੰਜਾਬ ਬੁਨਿਆਦੀ ਵਿਕਾਸ ਬੋਰਡ (ਪੀ.ਆਈ.ਡੀ.ਬੀ.) ਨੂੰ ਅਗਲੇਰੀ ਕਾਰਵਾਈ ਲਈ ਤਬਦੀਲ ਕਰ ਦਿੱਤੀ ਜਾਵੇ।

(ਅ) ਨਹੀਂ ਜੀ।

ਸਰਦਾਰ ਦੀਦਾਰ ਸਿੰਘ ਭੱਟੀ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਅੱਗੇ ਕੁਝ ਕਰਨਗੇ ਜਿਸ ਨਾਲ ਅਸੀਂ ਅੱਗੇ ਲੋਕਾਂ ਨੂੰ ਦੱਸ ਸਕੀਏ? ਦੂਜੇ ਜਵਾਬ ਵਿਚ ਇਨ੍ਹਾਂ ਨੇ 'ਨਹੀਂ ਜੀ' ਕਿਹਾ ਹੈ। ਉਪਰੇਸ਼ਨ ਥੀਏਟਰ ਵਿਚ

** Reply to Starred Question No. 1364 was not received till 31.1.2011 i.e. the date on which this Debates was sent to the Press for final printing. The Reply to starred Question No 1364 was received on 17-9-2013 Please see Appendix to this debates

[ ਸਰਦਾਰ ਦੀਦਾਰ ਸਿੰਘ ਭੱਟੀ ]
ਕੁਝ ਜ਼ਰੂਰੀ ਵਸਤਾਂ ਚਾਹੀਦੀਆਂ ਹੁੰਦੀਆਂ ਹਨ, ਮੈਨੂੰ ਇਸ ਬਾਰੇ ਜ਼ਿਆਦਾ ਤਾਂ ਜਾਣਕਾਰੀ ਨਹੀਂ ਹੈ। ਇਹ ਹੈ - Multiparameter, Surgical Leproscope, Cardiac Measuring Apparatus, ਜਿਹੜਾ ਨਬਜ਼ ਦੱਸਦਾ ਹੈ, ਦਿਲ ਦੀ ਧੜਕਣ ਦੱਸਦਾ ਹੈ। ਉੱਥੇ ਇਨ੍ਹਾਂ ਚੀਜ਼ਾਂ ਦੀ ਉਪਲਬਧਤਾ ਨਾ ਹੋਣ ਕਾਰਨ ਲੋਕਾਂ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਉੱਥੇ ਗਰੀਬ ਲੋਕ ਉਪਰੇਸ਼ਨ ਕਰਵਾਉਂਦੇ ਹਨ। ਇਹ ਇਨ੍ਹਾਂ ਵਸਤਾਂ ਨੂੰ ਕਦੋਂ ਤੱਕ ਮੁਹੱਈਆ ਕਰਵਾਉਣਗੇ? ਇਹ ਉਪਰੇਸ਼ਨ ਥੀਏਟਰ ਤਦ ਹੀ ਕਾਮਯਾਬ ਹੋ ਸਕਦਾ ਹੈ ਜੇਕਰ ਉੱਥੇ ਇਸ ਨਾਲ ਸਬੰਧਤ ਵਸਤਾਂ ਹੋਣਗੀਆਂ। ਇਸ ਲਈ ਮੰਤਰੀ ਜੀ ਇਨ੍ਹਾਂ ਵਸਤਾਂ ਦਾ ਕਦੋਂ ਤੱਕ ਪ੍ਰਬੰਧ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਕੱਲ੍ਹ ਕਿਹਾ ਸੀ, ਕੁਝ ਚੀਜ਼ਾਂ ਬਣਾਉਣ ਵਿਚ ਉਸ ਸਮੇਂ ਦੇ ਬਣਾਉਣ ਵਾਲਿਆਂ ਤੋਂ ਇਲਾਕਾ ਚੁਣਨ ਵਿਚ ਗਲਤੀਆਂ ਹੋ ਜਾਂਦੀਆਂ ਹਨ। ਜਿੱਥੋਂ ਤੱਕ ਪਿੰਡ ਪੀਰ ਜੈਨ ਦਾ ਸਬੰਧ ਹੈ, ਇੱਥੇ ਨੀਂਹ ਪੱਥਰ ਰੱਖ ਕੇ 2.60 ਕਰੋੜ ਰੁਪਿਆ ਖਰਚ ਕਰ ਦਿੱਤਾ ਗਿਆ ਹੈ ਪਰ ਇੱਥੇ ਕਈ ਕਿਲੋਮੀਟਰ ਤੱਕ ਪਾਣੀ ਸਬਜ਼ੀ ਨਹੀਂ ਮਿਲਦਾ। ਪਹਿਲਾਂ ਸੁਪਰ ਸਪੈਸ਼ਿਲਟੀ ਹਸਪਤਾਲ ਲਈ ਰੱਖਿਆ ਗਿਆ ਅਤੇ ਬਾਅਦ ਵਿਚ ਜੱਚਾ-ਬੱਚਾ ਹਸਪਤਾਲ ਲਈ ਰੱਖਿਆ ਗਿਆ। ਬਾਅਦ ਵਿਚ ਇਹ ਦੇਖਿਆ ਗਿਆ ਕਿ ਇਹ ਹਸਪਤਾਲ ਚੱਲ ਨਹੀਂ ਸਕਦਾ। ਅਸੀਂ ਇਹ ਪੀ.ਆਈ.ਡੀ.ਬੀ. ਨੂੰ ਦੇ ਦਿੱਤਾ ਹੈ। ਇਸ ਨੂੰ ਉਹ ਪੀ.ਪੀ. ਅਧੀਨ ਚਲਾਉਣਗੇ ਜਾਂ ਫਿਰ ਬਿਲਡਿੰਗ ਵੇਚਣਗੇ। ਇਹ ਉਹੀ ਦੱਸ ਸਕਦੇ ਹਨ। ਜਿੱਥੋਂ ਤੱਕ ਫ਼ਤਿਹਗੜ੍ਹ ਸਾਹਿਬ ਦੇ ਉਪਰੇਸ਼ਨ ਥੀਏਟਰ ਦਾ ਸਵਾਲ ਹੈ, ਉੱਥੇ ਪਿੱਛਲੇ ਸਾਲ ਵਿਚ 4000 ਮੇਜਰ ਸਰਜਰੀਆਂ ਹੋਈਆਂ ਹਨ ਅਤੇ 2969 ਮਾਈਨਰ ਸਰਜਰੀਆਂ ਹੋਈਆਂ ਹਨ। ਜਿਹੜਾ ਬੱਚਿਆਂ ਦਾ ਜਨਮ ਹੋਇਆ ਹੈ, ਉਸ ਦੇ ਲਗਭਗ 444 ਕੇਸ ਹਨ। ਫੇਰ ਵੀ ਮੈਂ ਮਹਿਸੂਸ ਕਰਦੀ ਹਾਂ ਅਤੇ ਹਸਪਤਾਲ ਦੇ ਉਪਰੇਸ਼ਨ ਥੀਏਟਰ ਬਾਰੇ ਮੈਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਵੀ ਚਾਹੁੰਦੀ ਹਾਂ ਕਿ ਜਿਹੜੇ ਮੇਜਰ ਅਤੇ ਮਾਈਨਰ ਉਪਰੇਸ਼ਨ ਥੀਏਟਰ ਹਨ, ਉਨ੍ਹਾਂ ਵਿਚ hydraulic ਜਿਹੜਾ ਹੱਥ ਨਾਲ ਚੱਲਦਾ ਹੈ ਅਤੇ O.T. Table Electronic ਦੋ ਟੇਬਲ ਹਨ। Shadow Lights ਹਨ, Auto Clave ਹਨ। ਫੇਰ ਵੀ ਅਸੀਂ ਵਿਚਾਰ ਕੀਤਾ ਹੈ ਕਿ ਇਸ ਦੀ ਐਫੀਸ਼ੀਐਂਸੀ ਵਧਾਈ ਜਾਵੇ। ਤਿੰਨ ਦਿਨ ਪਹਿਲਾਂ Oxymeter ਉੱਥੇ ਭੇਜ ਦਿੱਤਾ ਹੈ। ਉਹ ਉੱਥੇ ਡਾਕਟਰਾਂ ਦੀ ਟ੍ਰੇਨਿੰਗ ਲਈ ਲੱਗ ਰਿਹਾ ਹੈ। Boiler Apparatus Multiparameter ਇਹ ਅਸੀਂ ਦੋ ਮਹੀਨੇ ਵਿਚ ਦੇ ਦਿਆਂਗੇ। ਇਸ ਨਾਲ ਹਸਪਤਾਲ ਦੇ ਉਪਰੇਸ਼ਨ ਥੀਏਟਰ ਦੀ ਕਾਰਗੁਜ਼ਾਰੀ ਵਧੀਆ ਤਰ੍ਹਾਂ ਦੀ ਹੋ ਜਾਵੇਗੀ।

---

## ਫ਼ਤਿਹਗੜ੍ਹ ਸਾਹਿਬ ਵਿਖੇ ਬੱਸ ਅੱਡੇ ਦੀ ਉਸਾਰੀ

*1332. **ਸਰਦਾਰ ਦੀਦਾਰ ਸਿੰਘ ਭੱਟੀ** : ਕੀ ਟਰਾਂਸਪੋਰਟ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਫ਼ਤਿਹਗੜ੍ਹ ਸਾਹਿਬ ਵਿਖੇ ਨਵਾਂ ਬੱਸ ਅੱਡਾ ਉਸਾਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਬੱਸ ਅੱਡਾ ਕਦੋਂ ਤੱਕ ਬਣ ਜਾਣ ਦੀ ਸੰਭਾਵਨਾ ਹੈ?

**ਮਾਸਟਰ ਮੋਹਨ ਲਾਲ** : ਨਹੀਂ ਜੀ।

**ਸਰਦਾਰ ਦੀਦਾਰ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ, ਜਿਹੜੀ ਕਿ ਸ਼ਹੀਦਾਂ ਦੀ ਪਵਿੱਤਰ ਧਰਤੀ ਹੈ ਅਤੇ ਇਹ ਜ਼ਿਲ੍ਹਾ ਹੈੱਡ ਕੁਆਰਟਰ ਵੀ ਹੈ, ਉੱਥੇ ਜਿਹੜੀਆਂ ਬੱਸਾਂ ਆਉਂਦੀਆਂ ਹਨ, ਉਹ ਕਦੀ ਕਿਤੇ ਖੜ੍ਹ ਜਾਂਦੀਆਂ ਹਨ ਅਤੇ ਕਦੇ ਕਿਤੇ ਖੜ੍ਹ ਜਾਂਦੀਆਂ ਹਨ। ਉੱਥੇ ਬਹੁਤ ਬੁਰਾ ਹਾਲ ਹੈ। ਉੱਥੋਂ ਕਈ ਪਾਸਿਆਂ ਨੂੰ ਰੂਟ ਜਾਂਦੇ ਹਨ ਅਤੇ ਕਈ ਪਾਸਿਆਂ ਤੋਂ ਸੜਕਾਂ ਆਉਂਦੀਆਂ-ਜਾਂਦੀਆਂ ਹਨ। ਉੱਥੇ ਜੀ.ਟੀ. ਰੋਡ ਵੀ ਹੈ। ਉੱਥੇ ਪ੍ਰਾਪਰ ਬੱਸ ਸਟੈਂਡ ਬਹੁਤ ਜ਼ਰੂਰੀ ਹੈ। ਕੀ ਮੰਤਰੀ ਜੀ ਦੱਸਣਗੇ ਕਿ ਨੇੜੇ ਭਵਿੱਖ ਵਿਚ ਇਹ ਬੱਸ ਸਟੈਂਡ ਕਦੋਂ ਤੱਕ ਬਣਾਉਣਗੇ ਜਾਂ ਫੇਰ ਜਿਹੜਾ ਜਵਾਬ ਹੈ ਉਹ 'ਨਹੀਂ ਜੀ' ਹੀ ਰਹੇਗਾ।

**ਮਾਨਯੋਗ ਸਪੀਕਰ** : ਅਜੇ ਤਾਂ ਜਵਾਬ 'ਨਹੀਂ ਜੀ' ਹੀ ਹੈ। ਜੇ ਮੇਹਰਬਾਨੀ ਹੋ ਜਾਵੇ ਤਾਂ ਪਤਾ ਨਹੀਂ!

**ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਬਹੁਤ ਮੁਹਤਰਮ ਐਮ.ਐਲ.ਏ. ਸਾਹਿਬ ਨੂੰ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਟੇਟ ਅੰਦਰ 32 ਬੱਸ ਸਟੈਂਡ ਹਨ ਜਿਨ੍ਹਾਂ ਵਿਚੋਂ 19 ਸਰਕਾਰੀ ਬੱਸ ਸਟੈਂਡ ਹਨ ਅਤੇ ਬਾਕੀ ਬੱਸ ਸਟੈਂਡ ਪੰਚਾਇਤਾਂ ਚਲਾਉਂਦੀਆਂ ਹਨ ਜਾਂ ਮਿਊਂਸਿਪਲ ਕਮੇਟੀਆਂ ਚਲਾਉਂਦੀਆਂ ਹਨ। ਇਹ ਜਿਹੜਾ ਬੱਸ ਸਟੈਂਡ ਹੈ, ਇਹ ਮਿਊਂਸਿਪਲ ਕਮੇਟੀ ਦਾ ਹੈ। ਮੈਂ ਆਪਣੇ ਐਮ.ਐਲ.ਏ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਮਿਊਂਸਿਪਲ ਕਮੇਟੀ ਵਲੋਂ ਰੈਜ਼ੋਲਿਊਸ਼ਨ ਪਾਸ ਕਰਵਾ ਲੈਣ ਕਿ ਅਸੀਂ ਸਰਹੰਦ ਦਾ ਇਹ ਬੱਸ ਸਟੈਂਡ ਪੰਜਾਬ ਰੋਡਵੇਜ਼ ਨੂੰ ਦੇ ਦੇਣਾ ਹੈ ਤਾਂ ਅਸੀਂ ਲਗਭਗ ਸਾਲ ਦੇ ਅੰਦਰ-ਅੰਦਰ ਉੱਥੇ ਨਵਾਂ ਬੱਸ ਸਟੈਂਡ ਬਣਾ ਦੇਵਾਂਗੇ। ਇਹ ਰੈਜ਼ੋਲਿਊਸ਼ਨ ਮਿਊਂਸਿਪਲ ਕਮੇਟੀ ਦਾ ਕਰਵਾ ਕੇ ਦੇ ਦੇਣ ਅਤੇ ਪੰਜਾਬ ਰੋਡਵੇਜ਼ ਨੂੰ ਟਰਾਂਸਫਰ ਕਰ ਦੇਣ, ਫਿਰ ਅਸੀਂ ਬੱਸ ਸਟੈਂਡ ਬਣਾ ਦੇਵਾਂਗੇ। ਅਸੀਂ ਵੈਸੇ ਵੀ ਪੰਜਾਬ ਵਿਚ ਬੱਸ ਅੱਡੇ ਬਣਾਉਣ ਦਾ ਇੱਕ ਰੈਵੋਲਿਊਸ਼ਨ ਲਿਆਂਦਾ ਹੋਇਆ ਹੈ। 9 ਬੱਸ ਸਟੈਂਡ ਨਵੇਂ ਬੜੇ ਮਾਡਰਨ ਬਣਾ ਦਿੱਤੇ ਹਨ। ਇਹ ਵੀ ਬਣਾਵਾਂਗੇ, ਇਹ ਸਾਨੂੰ ਰੈਜ਼ੋਲਿਊਸ਼ਨ ਕਰਕੇ ਦੇ ਦੇਣ, ਨਹੀਂ ਤਾਂ ਕਾਲੀਆ ਜੀ ਦਾ ਮਹਿਕਮਾ ਹੈ...।

**ਮਾਨਯੋਗ ਸਪੀਕਰ** : ਚਲੋ, ਇਹ ਤਾਂ ਅਗਲੀ ਗੱਲ ਹੈ। ਹਾਂ ਜੀ, ਭੱਟੀ ਜੀ।

**ਸਰਦਾਰ ਦੀਦਾਰ ਸਿੰਘ ਭੱਟੀ** : ਅਸੀਂ ਮਿਊਂਸਿਪਲ ਕਮੇਟੀ ਵਲੋਂ ਰੈਜ਼ੋਲਿਊਸ਼ਨ ਤਾਂ ਮੂਵ ਕਰਵਾ ਕੇ ਦੇ ਦਿਆਂਗੇ ਜੀ ਪਰ ਮੰਤਰੀ ਜੀ ਦੱਸਣ ਕਿ ਕੀ ਉਹ ਉਸ ਦੇ ਵਿਚ ਪੂਰਨ ਤੌਰ ਤੇ ਸਹਿਯੋਗ ਦੇਣਗੇ?

**ਮਾਨਯੋਗ ਸਪੀਕਰ** : ਇਹ ਗੱਲ ਤਾਂ ਉਨ੍ਹਾਂ ਨੇ ਪਹਿਲਾਂ ਹੀ ਕਹਿ ਦਿੱਤੀ ਹੈ। ਇਨ੍ਹਾਂ ਨੇ ਟਾਈਮ ਹੀ ਦੇ ਦਿੱਤਾ ਹੈ। ਤੁਸੀਂ ਰੈਜ਼ੋਲਿਊਸ਼ਨ ਕਰਵਾ ਦਿਉ। ਬਾਕੀ ਇਨ੍ਹਾਂ ਨੇ ਤਾਂ 'ਹਾਂ' ਕਰ ਦਿੱਤੀ ਹੈ ਕਿ ਇੰਨੇ ਚਿਰ ਵਿਚ ਬਣਾ ਦੇਵਾਂਗੇ।

**ਸਰਦਾਰ ਦੀਦਾਰ ਸਿੰਘ ਭੱਟੀ** : ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1379**

**ਮਾਨਯੋਗ ਸਪੀਕਰ** : ਅਗਲਾ ਸਵਾਲ। ਪ੍ਰਸ਼ਨ ਨੰ: *1379, ਇਹ ਸਰਦਾਰ ਮੱਖਣ ਸਿੰਘ ਜੀ ਦਾ ਹੈ। ਇਹ ਮੁਲਤਵੀ ਕੀਤਾ ਗਿਆ ਹੈ। ਹੁਣ ਅਗਲਾ ਸਵਾਲ ਸਰਦਾਰ ਚਰਨਜੀਤ ਸਿੰਘ ਚੰਨੀ ਜੀ।

---

## ਖਰੜ-ਪੀਰ ਸੁਹਾਨਾ-ਗੜ੍ਹਾਂਗਾ ਸੜਕ ਨੂੰ ਚੌੜਾ ਕਰਨਾ

***1400. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਖਰੜ-ਪੀਰ ਸੁਹਾਨਾ-ਗੜ੍ਹਾਂਗਾ ਸੜਕ ਨੂੰ ਚੌੜਾ ਅਤੇ ਮਜ਼ਬੂਤ ਕਰਨ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਉੱਤੇ ਕਿੰਨਾ ਖਰਚ ਆਵੇਗਾ ਅਤੇ ਇਸ ਸੜਕ ਨੂੰ ਚੌੜਾ ਕਰਨ ਦਾ ਕੰਮ ਕਦੋਂ ਤੋਂ ਸ਼ੁਰੂ ਕਰ ਦਿੱਤਾ ਜਾਵੇਗਾ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ, ਜੀ। ਅਜਿਹੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸੜਕ ਜਿਹੜੀ ਹੈ, ਇਹ ਲੱਗਭੱਗ 25-30 ਪਿੰਡਾਂ ਦਾ ਤਹਿਸੀਲ ਅਤੇ ਜ਼ਿਲ੍ਹੇ ਲਈ ਰਸਤਾ ਹੈ। ਇਸ ਦਾ ਚੌੜਾ ਹੋਣਾ ਬੜਾ ਜ਼ਰੂਰੀ ਹੈ। ਮੇਰੀ ਬੇਨਤੀ ਹੈ ਕਿ ਇਸ ਸਾਲ ਦੇ ਵਿਚ ਜੇ ਇਹ ਸੜਕ ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ ਸਕੀਮ ਵਿਚ ਨਹੀਂ ਹੈ ਤਾਂ ਕੀ ਕੋਈ ਰਿਵਾਈਜ਼ਡ ਕੋਰ ਨੈਟਵਰਕ ਵਿਚ ਭੇਜਣ ਦੀ ਸਰਕਾਰ ਦੀ ਸਕੀਮ ਹੈ? ਜੇਕਰ ਹੈ ਤਾਂ ਉਸ ਦੇ ਤਹਿਤ ਕੀ ਇਸ ਸੜਕ ਨੂੰ ਰਿਵਾਈਜ਼ਡ ਕੋਰ ਨੈਟਵਰਕ ਵਿਚ ਭੇਜਣਗੇ ਜਾਂ ਨਹੀਂ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਇਹ ਸਵਾਲ ਬਿਲਕੁਲ ਵਾਜਬ ਹੈ। ਜੋ ਸੜਕਾਂ ਹਨ, ਉਨ੍ਹਾਂ ਲਈ ਜਿਹੜਾ ਪਹਿਲਾਂ ਕੋਰ ਨੈਟਵਰਕ ਬਣਿਆ ਹੋਇਆ ਹੈ, ਜਿਹੜੀਆਂ ਸੜਕਾਂ ਉਸ ਦੇ ਵਿਚ ਆਉਂਦੀਆਂ ਹਨ, ਸਿਰਫ ਉਨ੍ਹਾਂ ਨੂੰ ਹੀ ਅਸੀਂ ਭੇਜ

---

** For Starred Question No 1379 and reply thereto, please see P.V.S. Debates dated 16.3.2010.

ਸਕਦੇ ਹਾਂ। ਇਸ ਸੜਕ ਦੀ ਅਹਿਮੀਅਤ ਨੂੰ ਦੇਖਦੇ ਹੋਏ, ਜੋ ਰਿਵਾਈਜ਼ਡ ਕੋਰ ਨੈਟਵਰਕ ਤਿਆਰ ਕਰ ਰਹੇ ਹਾਂ, ਉਸ ਦੇ ਵਿਚ ਅਸੀਂ ਪਹਿਲਾਂ ਹੀ ਇਸ ਨੂੰ ਇਨਕਲੂਡ ਕਰ ਚੁੱਕੇ ਹਾਂ। ਇਸ ਤੋਂ ਬਾਅਦ ਅਸੀਂ ਕੇਂਦਰ ਸਰਕਾਰ ਨੂੰ ਭੇਜਾਂਗੇ। ਜਦੋਂ ਉਹ ਰਿਵਾਈਜ਼ਡ ਨੈਟਵਰਕ ਨੂੰ ਅਪਰੂਵਲ ਦੇ ਦਿੰਦੇ ਹਨ ਤਾਂ ਉਸ ਸਬੰਧੀ ਮੈਂ ਫਿਰ ਐਮ.ਐਲ.ਏ. ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਕੇਂਦਰ ਸਰਕਾਰ ਵੱਲੋਂ ਅਪਰੂਵਲ ਮਿਲਣ ਤੋਂ ਬਾਅਦ ਅਸੀਂ ਇਸ ਨੂੰ ਜ਼ਰੂਰ ਇਨਕਲੂਡ ਕਰ ਲਵਾਂਗੇ।

---

## ਲਿੰਕ ਸੜਕਾਂ ਦੇ ਨਾਲ-ਨਾਲ ਨਜਾਇਜ਼ ਕਬਜ਼ੇ

*1349. **ਸਰਦਾਰ ਈਸ਼ਰ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਲਿੰਕ ਸੜਕਾਂ ਦੇ ਨਾਲ-ਨਾਲ ਲੋਕਾਂ ਦੁਆਰਾ ਕੀਤੇ ਜਾ ਰਹੇ ਕਬਜ਼ਿਆਂ ਨੂੰ ਰੋਕਣ ਅਤੇ ਕਬਜ਼ਾ ਕੀਤੀ ਗਈ ਜ਼ਮੀਨ ਨੂੰ ਛੁਡਾਉਣ ਲਈ ਕੀ ਕਦਮ ਚੁੱਕੇ ਗਏ/ਚੁੱਕੇ ਜਾਣ ਦੀ ਤਜਵੀਜ਼ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : ਰਾਜ ਵਿਚ ਲਿੰਕ ਸੜਕਾਂ ਦੇ ਨਾਲ-ਨਾਲ ਬਰਮਜ ਤੋਂ ਨਜਾਇਜ਼ ਕਬਜ਼ੇ ਹਟਾਉਣ ਸਬੰਧੀ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰਾਂ ਨੂੰ ਸਮੇਂ-ਸਮੇਂ ਤੇ ਹਦਾਇਤਾਂ ਕੀਤੀਆਂ ਗਈਆਂ ਹਨ। ਡਿਪਟੀ ਕਮਿਸ਼ਨਰਾਂ ਵੱਲੋਂ ਕਾਰਵਾਈ ਕਰਦੇ ਹੋਏ ਨਜਾਇਜ਼ ਕਬਜ਼ੇ ਹਟਾਏ ਜਾ ਰਹੇ ਹਨ। ਹਾਲ ਵਿਚ ਹੀ ਫੈਸਲਾ ਕੀਤਾ ਗਿਆ ਹੈ ਕਿ ਇਲਾਕੇ ਦੇ ਤਹਿਸੀਲਦਾਰ, ਬੀ.ਡੀ.ਪੀ.ਓ. ਅਤੇ ਮੁੱਖ ਥਾਣਾ ਅਫਸਰਾਂ ਦੀ ਇੱਕ ਕਮੇਟੀ ਬਣਾ ਦਿੱਤੀ ਜਾਵੇ, ਜੋ ਕਿ ਨਜਾਇਜ਼ ਕਬਜ਼ਿਆਂ ਸਬੰਧੀ ਲੋੜੀਂਦੀ ਕਾਰਵਾਈ ਕਰੇਗੀ। ਇਸ ਸਬੰਧੀ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿੰਡਾਂ ਦੀਆਂ ਜਿਹੜੀਆਂ ਲਿੰਕ ਸੜਕਾਂ ਹਨ, ਉਨ੍ਹਾਂ ਦੇ ਨਾਲ ਲੱਗਦੀ ਜ਼ਮੀਨ ਉੱਤੇ ਕਾਫੀ ਨਜਾਇਜ਼ ਕਬਜ਼ੇ ਹੋ ਚੁੱਕੇ ਹਨ। ਇਸ ਬਾਰੇ ਹਾਊਸ ਦੇ ਵਿਚ ਵੀ ਪਹਿਲਾਂ ਇਹ ਗੱਲ ਆਈ ਸੀ। ਇਸ ਤੋਂ ਬਾਅਦ ਸਤਿਕਾਰਯੋਗ ਮੰਤਰੀ ਜੀ ਨੇ ਆਪਣੀਆਂ ਹਦਾਇਤਾਂ ਭੇਜ ਕੇ ਪਿਛਲੇ ਸਾਲ ਨਿਸ਼ਾਨਦੇਹੀ ਕਰਵਾਈ ਸੀ। ਉੱਥੇ ਬੁਰਜੀਆਂ ਲੱਗ ਗਈਆਂ, ਉਸ ਵੇਲੇ ਜ਼ਰੂਰ ਥੋੜ੍ਹੇ-ਬਹੁਤ ਨਜਾਇਜ਼ ਕਬਜ਼ੇ ਹਟੇ ਹਨ ਪਰ ਉਸ ਤੋਂ ਬਾਅਦ ਫਿਰ ਨਜਾਇਜ਼ ਕਬਜ਼ੇ ਹੋ ਗਏ ਹਨ। ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਇਹ ਕਣਕ ਦੀ ਕਟਾਈ ਤੋਂ ਬਾਅਦ ਮਈ ਦਾ ਪੂਰਾ ਮਹੀਨਾ ਇੱਕ ਮੁਹਿੰਮ ਦੇ ਤੌਰ ਤੇ ਚਲਾ ਦੇਣ ਤਾਂ ਕਿ ਨਜਾਇਜ਼ ਕਬਜ਼ੇ ਹਟਾ ਕੇ ਉੱਥੇ ਬਰਮ ਬਣ ਜਾਣ।

**ਮੰਤਰੀ** : ਇਹ ਬੜੀ ਵਧੀਆ ਗੱਲ ਹੈ ਜੀ।

**ਮਾਨਯੋਗ ਸਪੀਕਰ** : ਲੰਗਾਹ ਸਾਹਿਬ, ਇਹ ਜਿਹੜੀ ਗੱਲ ਹੈ, ਇਸ ਤੇ ਮੈਂ ਵੀ

[ ਮਾਨਯੋਗ ਸਪੀਕਰ ]

ਮਹਿਸੂਸ ਕਰਦਾ ਹਾਂ ਕਿ ਵਰਕ ਹੋ ਜਾਵੇ। ਫਿਰਦਿਆਂ-ਤੁਰਦਿਆਂ ਵੇਖਣ ਵਿਚ ਆਇਆ ਹੈ ਕਿ ਸੜਕਾਂ ਤੇ ਬੁਰਜੀਆਂ ਲੱਗੀਆਂ ਹਨ ਤੇ ਨਾਲ-ਨਾਲ ਜਿਹੜੇ ਬਰਮ ਹਨ, ਜਿਨ੍ਹਾਂ ਨੂੰ ਪਹਿਲਾਂ ਲੋਕਾਂ ਨੇ ਮੱਲਿਆ ਹੋਇਆ ਸੀ, ਉਨ੍ਹਾਂ ਤੇ ਮਿੱਟੀ ਵੀ ਪਈ ਹੋਈ ਹੈ ਅਤੇ ਉਹ ਖੂਬਸੂਰਤ ਵੀ ਲੱਗਦੇ ਹਨ। ਲੰਗਾਹ ਸਾਹਿਬ, ਇਸ ਕੰਮ ਤੇ ਕਮੇਟੀਆਂ ਥੋੜ੍ਹਾ ਜਿਹਾ ਹੋਰ ਤੇਜ਼ੀ ਨਾਲ ਕੰਮ ਕਰਨ, ਇਫੈਕਟਿਵਲੀ ਕੰਮ ਕਰਨ। ਸੜਕਾਂ ਵੇਖਣ ਨੂੰ ਬਹੁਤ ਹੀ ਵਧੀਆ ਅਤੇ ਚੰਗੀਆਂ ਲੱਗਦੀਆਂ ਹਨ। ਥੋੜ੍ਹੀ ਜਿਹੀ ਡਾਇਰੈਕਸ਼ਨ ਉਨ੍ਹਾਂ ਨੂੰ ਦੇ ਦਿਉ ਤਾਂ ਜੋ ਇਹ ਕੰਮ ਤੇਜ਼ੀ ਨਾਲ ਹੋ ਜਾਵੇ।

**ਮੰਤਰੀ** : ਠੀਕ ਹੈ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਵੀ ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ ਤਹਿਤ ਇੱਕ ਸੜਕ ਬਣ ਰਹੀ ਹੈ। ਇਸ ਤੇ ਇੱਕ ਕਿਲੋਮੀਟਰ ਦੀ ਇਨਕਰੋਚਮੈਂਟ ਹੈ। ਕ੍ਰਿਪਾ ਕਰਕੇ ਇਸ ਤੇ ਮੰਤਰੀ ਜੀ.....

**ਮਾਨਯੋਗ ਸਪੀਕਰ**: ਇਸ ਵਾਸਤੇ ਵੱਖਰਾ ਸਵਾਲ ਕਰਨਾ ਜੀ। ਅਗਲਾ ਸਵਾਲ।

---

## ਬਾਘਾਪੁਰਾਣਾ ਵਿਖੇ ਸੀਵਰੇਜ ਵਿਛਾਉਣਾ

*1434. **ਸਰਦਾਰ ਦਰਸ਼ਨ ਸਿੰਘ ਬਰਾੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਾਘਾਪੁਰਾਣਾ (ਮੋਗਾ) ਵਿਖੇ ਸੀਵਰੇਜ ਸਿਸਟਮ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ: ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਹਾਲ ਦੀ ਘੜੀ ਬਾਘਾਪੁਰਾਣਾ ਵਿਖੇ ਸੀਵਰੇਜ ਪਾਉਣ ਦੀ ਕੋਈ ਤਜਵੀਜ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ ਜੀ ਮਿਤੀ 8 ਜਨਵਰੀ, 2009 ਨੂੰ ਐਲਾਨ ਕਰਕੇ ਅਤੇ ਨੀਂਹ ਪੱਥਰ ਰੱਖ ਕੇ ਆਏ ਸਨ ਕਿ 6 ਮਹੀਨਿਆਂ ਦੇ ਵਿਚ-ਵਿਚ ਉੱਥੇ ਸੀਵਰੇਜ ਪੈ ਜਾਵੇਗਾ ਲੇਕਿਨ ਅੱਜ ਤੱਕ ਕੁਝ ਨਹੀਂ ਹੋਇਆ। ਮੰਤਰੀ ਸਾਹਿਬ ਨੇ ਜਵਾਬ 'ਨਹੀਂ ਜੀ' ਦੇ ਦਿੱਤਾ ਹੈ। ਸਰਸਰੀ ਗੱਲ ਇਹ ਹੈ ਜੀ ਕਿ ਆਪਣੇ ਡਾਕਟਰ ਬਲਦੇਵ ਚਾਵਲਾ ਜੀ ਸੀਵਰੇਜ ਬੋਰਡ ਦੇ ਚੇਅਰਮੈਨ ਹਨ। ਉਨ੍ਹਾਂ ਦੀ ਮਿਤੀ 9.3.2010 ਦੀ 'ਪੰਜਾਬ ਕੇਸਰੀ' ਅਖਬਾਰ ਵਿਚ ਖਬਰ ਲੱਗੀ ਹੈ ਕਿ ਸੈਂਟਰ ਨੇ ਸੀਵਰੇਜ ਪਾਉਣ ਲਈ 43 ਹਜ਼ਾਰ ਕਰੋੜ ਰੁਪਿਆ ਦਿੱਤਾ ਹੈ। ਇਸ ਨਾਲ 130 ਵੱਡੇ ਛੋਟੇ ਸ਼ਹਿਰਾਂ ਵਿਚ ਸੀਵਰੇਜ ਪਾਇਆ ਜਾਵੇਗਾ ਜਿਸ ਵਿਚ 10% ਹਿੱਸਾ ਪੰਜਾਬ ਸਰਕਾਰ ਪਾਵੇਗੀ, 10% ਕਮੇਟੀ ਪਾਵੇਗੀ ਔਰ ਬਾਕੀ ਦੇ ਪੈਸੇ ਕੇਂਦਰ ਸਰਕਾਰ ਦੇ ਹੋਣਗੇ। ਇਹ 9 ਤਾਰੀਖ ਦੇ ਅਖਬਾਰ ਵਿਚ ਆਈ

ਹੈ। ਇਸ ਲਈ ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਕ ਤਾਂ ਡਿਪਟੀ ਚੀਫ ਮਨਿਸਟਰ ਸਾਹਿਬ ਦਾ ਐਲਾਨ ਕੀਤਾ ਹੋਇਆ, ਦੂਸਰਾ ਤੁਹਾਡੇ ਚੇਅਰਮੈਨ ਸਾਹਿਬ ਦਾ ਐਲਾਨ ਹੈ, ਤੁਸੀਂ ਮੌਕੇ ਦੇ ਮੰਤਰੀ ਹੋ, ਕ੍ਰਿਪਾ ਕਰਕੇ ਇਹ ਸੀਵਰੇਜ ਪਾਉਣ ਦੀ ਕ੍ਰਿਪਾ ਕਰ ਦਿਉ, ਕਿਉਂਕਿ ਹੁਣ ਬਾਘਾਪੁਰਾਣਾ ਸਾਡੀ ਨਗਰ ਪੰਚਾਇਤ ਨਹੀਂ ਰਹੀ, ਇਹ ਨਗਰ ਕੌਂਸਲ ਬਣ ਗਈ ਹੈ। ਸੋ ਇੰਨੀ ਸਾਡੇ ਤੇ ਕ੍ਰਿਪਾ ਕਰ ਦਿਉ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਪਿੱਛਲੇ 5 ਸਾਲ ਕਾਂਗਰਸ ਦੀ ਸਰਕਾਰ ਰਹੀ ਹੈ ਲੇਕਿਨ ਉਸ ਸਮੇਂ ਵਿਚ ਬਾਘਾਪੁਰਾਣਾ ਵਿਚ ਕੋਈ ਸੀਵਰੇਜ ਨਹੀਂ ਪਿਆ।

**ਮਾਨਯੋਗ ਸਪੀਕਰ** : ਆਪਾਂ ਕੀ ਕਰਨਾ ਹੈ ਉੱਥੇ?

**ਮੰਤਰੀ** : ਮੈਂ ਉਹ ਵੀ ਦੱਸਦਾਂ ਹਾਂ ਜੀ। ਇੱਕ ਤਾਂ ਇਹ, ਡਿਪਟੀ ਮੁੱਖ ਮੰਤਰੀ, ਸੁਖਬੀਰ ਸਿੰਘ ਬਾਦਲ ਜੀ ਜੋ ਕਹਿੰਦੇ ਹਨ, ਉਨ੍ਹਾਂ ਦੇ ਕਹੇ ਬਹੁਤ ਲੱਗਦੇ ਹਨ... (ਹਾਸਾ)

**ਮਾਨਯੋਗ ਸਪੀਕਰ** : ਆਪਾਂ ਤਾਂ ਮਤਲਬ ਦੀ ਗੱਲ ਕਰਨੀ ਹੈ।

**ਮੰਤਰੀ** : ਅਸੀਂ ਇਸ ਗੱਲ ਤੇ ਵਿਚਾਰ ਕਰ ਲਵਾਂਗੇ ਔਰ ਇਨ੍ਹਾਂ ਦੀ ਜਿਹੜੀ ਮੰਗ ਹੈ, ਉਹ ਕੰਸਿਡਰ ਕਰ ਲਵਾਂਗੇ।

**ਸਰਦਾਰ ਦਰਸ਼ਨ ਸਿੰਘ ਬਰਾੜ** : ਮੈਂ ਮੰਤਰੀ ਸਾਹਿਬ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਸਾਲ 1997 ਵਿਚ ਉਥੋਂ ਅਕਾਲੀ ਦਲ ਦਾ ਨੁਮਾਇੰਦਾ ਸਰਦਾਰ ਸਾਧੂ ਸਿੰਘ ਜਿੱਤਿਆ ਸੀ।

**ਮਾਨਯੋਗ ਸਪੀਕਰ** : ਨਾ ਹੀ ਦੱਸੋ, ਮੈਂ ਤਾਂ ਤੁਹਾਡੀ ਗੱਲ ਕਰ ਦਿੱਤੀ ਹੈ। ਅਗਲਾ ਸਵਾਲ ਗਿਲਜ਼ੀਆਂ ਜੀ।

---

## ਸਰਕਾਰੀ ਕਾਲਜ, ਟਾਂਡਾ ਵਿਖੇ ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ ਨੂੰ ਭਰਨਾ

*1477. **ਸਰਦਾਰ ਸੰਗਤ ਸਿੰਘ ਗਿਲਜ਼ੀਆਂ** : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਗਿਆਨੀ ਕਰਤਾਰ ਸਿੰਘ ਮੈਮੋਰੀਅਲ ਸਰਕਾਰੀ ਕਾਲਜ, ਟਾਂਡਾ (ਹੁਸ਼ਿਆਰਪੁਰ) ਵਿਖੇ ਇਸ ਵੇਲੇ ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਖਾਲੀ ਆਸਾਮੀਆਂ ਨੂੰ ਭਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਡਾਕਟਰ ਉਪਿੰਦਰਜੀਤ ਕੌਰ** : ਗਿਆਨੀ ਕਰਤਾਰ ਸਿੰਘ ਮੈਮੋਰੀਅਲ ਸਰਕਾਰੀ ਕਾਲਜ, ਟਾਂਡਾ ਉੜਮੁੜ (ਹੁਸ਼ਿਆਰਪੁਰ) ਵਿਚ ਲੈਕਚਰਾਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ 47 ਹੈ। ਇਸ ਕਾਲਜ ਵਿਚ 21 ਰੈਗੂਲਰ ਲੈਕਚਰਾਰ ਕੰਮ ਕਰ ਰਹੇ ਹਨ ਅਤੇ 26 ਆਸਾਮੀਆਂ ਖਾਲੀ ਪਈਆਂ ਹਨ। ਰੈਗੂਲਰ ਲੈਕਚਰਾਰਾਂ ਤੋਂ ਇਲਾਵਾ 13 ਪਾਰਟ ਟਾਈਮ ਲੈਕਚਰਾਰ ਵੀ ਕੰਮ ਕਰ ਰਹੇ ਹਨ।

[ ਸਿੱਖਿਆ ਮੰਤਰੀ ]

ਸਰਕਾਰ ਵੱਲੋਂ ਲੈਕਚਰਾਰ (ਕਾਲਜ ਕਾਡਰ) ਦੀਆਂ ਖਾਲੀ ਆਸਾਮੀਆਂ ਵਿਚੋਂ 265 ਆਸਾਮੀਆਂ ਰੈਗੂਲਰ ਤੌਰ ਤੇ ਭਰਨ ਸਬੰਧੀ ਮੰਗ-ਪੱਤਰ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਭੇਜਿਆ ਗਿਆ ਸੀ, ਪਰੰਤੂ ਇਸ ਸਬੰਧ ਵਿਚ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਕੁਝ ਕੰਟੈਂਪਟ ਪਟੀਸ਼ਨਜ਼ ਦਾਇਰ ਹੋਣ ਕਾਰਨ ਸਰਕਾਰ ਵੱਲੋਂ ਹੁਣ ਵੱਖ-ਵੱਖ ਵਿਸ਼ੇ ਦੀਆਂ ਕੇਵਲ 16 ਪੋਸਟਾਂ ਭਰਨ ਲਈ ਹੀ ਕਮਿਸ਼ਨ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਮਾਨਯੋਗ ਹਾਈ ਕੋਰਟ ਵਿਚ ਲੰਬਿਤ ਵੱਖ-ਵੱਖ ਸਿਵਲ ਰਿੱਟ ਪਟੀਸ਼ਨਾਂ ਨੂੰ ਕਲੱਬ ਕਰਵਾ ਕੇ ਇਨ੍ਹਾਂ ਦੀ ਜਲਦੀ ਸੁਣਵਾਈ ਕਰਾਉਣ ਵਾਸਤੇ ਮਾਨਯੋਗ ਅਦਾਲਤ ਵਿਚ ਅਰਜ਼ੀ ਦਾਇਰ ਕੀਤੀ ਜਾ ਰਹੀ ਹੈ। ਅਦਾਲਤ ਦੇ ਫੈਸਲੇ ਤੋਂ ਬਾਅਦ ਹੀ ਰੈਗੂਲਰ ਭਰਤੀ ਦੀ ਪ੍ਰਕ੍ਰਿਆ ਆਰੰਭੀ ਜਾ ਸਕੇਗੀ।

**ਸਰਦਾਰ ਸੰਗਤ ਸਿੰਘ ਗਿਲਜੀਆਂ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਭੈਣ ਜੀ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ 47 ਆਸਾਮੀਆਂ ਹਨ ਜਿਨ੍ਹਾਂ ਵਿਚੋਂ ਸਿਰਫ 21 ਰੈਗੂਲਰ ਹਨ ਤੇ ਉਥੇ 1500 ਬੱਚੇ ਪੜ੍ਹ ਰਹੇ ਹਨ। ਸਾਡਾ ਇਹ ਗਰੀਬ ਹਲਕਾ ਹੈ ਅਤੇ ਉਥੇ 13 ਪਾਰਟ ਟਾਈਮ ਟੀਚਰ ਹਨ। ਹਾਈ ਕੋਰਟ ਨੇ ਵੀ ਇਸ ਦਾ ਕੰਟੈਂਪਟ ਨੋਟਿਸ ਲਿਆ ਹੈ। 265 ਵਿਚੋਂ 16 ਸੀਟਾਂ ਦੀ ਪ੍ਰਵਾਨਗੀ ਸਰਕਾਰ ਨੂੰ ਮਿਲੀ ਹੈ। ਇਕ ਹੋਰ ਬੇਨਤੀ ਹੈ ਕਿ ਜਿੰਨਾ ਚਿਰ ਹਾਈ ਕੋਰਟ ਤੋਂ ਕੇਸ ਦਾ ਫੈਸਲਾ ਨਹੀਂ ਹੁੰਦਾ, ਇਨ੍ਹਾਂ ਬੱਚਿਆਂ ਦੇ ਭਵਿੱਖ ਦੀ ਖਾਤਰ ਪਾਰਟ ਟਾਈਮ ਟੀਚਰ ਹੋਰ ਰੱਖੇ ਜਾਣ।

**ਮੰਤਰੀ** : ਸਪੀਕਰ ਸਾਹਿਬ, ਅਸੀਂ 7 ਗੈਸਟ ਫੈਕੂਲਟੀ ਅਮਲਾ ਰੱਖਿਆ ਹੈ ਤਾਂ ਕਿ ਵਿਦਿਆਰਥੀਆਂ ਦੀ ਪੜ੍ਹਾਈ ਹੋ ਸਕੇ। ਸਾਡਾ ਇਹ ਵੱਡਾ ਯਤਨ ਹੈ ਕਿ ਸਾਨੂੰ ਹਾਈ ਕੋਰਟ ਤੋਂ ਕਲੀਅਰੈਂਸ ਮਿਲੇ ਅਤੇ ਅਸੀਂ ਛੇਤੀ ਤੋਂ ਛੇਤੀ ਰੈਗੂਲਰ ਆਧਾਰ ਤੇ ਭਰਤੀ ਕਰਨ ਦੇ ਸਮਰੱਥ ਹੋ ਸਕੀਏ।

**ਸਰਦਾਰ ਸੰਗਤ ਸਿੰਘ ਗਿਲਜੀਆਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੀਬੀ ਜੀ ਨੂੰ ਇਹੀ ਬੇਨਤੀ ਕੀਤੀ ਹੈ ਕਿ ਜਿੰਨਾ ਚਿਰ ਹਾਈ ਕੋਰਟ ਦੀ ਕੰਟੈਂਪਟ ਪਈ ਹੈ, ਉਸਦਾ ਫੈਸਲਾ ਨਹੀਂ ਹੁੰਦਾ ਅਤੇ ਜਿਹੜੇ ਬੱਚੇ ਉਥੇ ਪੜ੍ਹਦੇ ਹਨ, ਉਥੇ...

**ਮਾਨਯੋਗ ਸਪੀਕਰ** : ਇਸ ਦਾ ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ।

**ਸਰਦਾਰ ਸੰਗਤ ਸਿੰਘ ਗਿਲਜੀਆਂ** : ਮੇਰੀ ਬੇਨਤੀ ਇਹ ਹੈ ਕਿ ਜਿਹੜੇ ਬੱਚੇ ਉਥੇ ਪੜ੍ਹ ਰਹੇ ਹਨ ਅਤੇ ਜਿਹੜੇ ਉਥੇ 13 ਟੀਚਰ ਰੱਖੇ ਹਨ, ਉਥੇ 5-7 ਟੀਚਰ ਹੋਰ ਰੱਖੇ ਜਾਣ ਤਾਂ ਕਿ ਦੇਖ-ਰੇਖ ਠੀਕ ਢੰਗ ਨਾਲ ਚੱਲ ਸਕੇ। ਹੋਰ ਟੀਚਰ ਰੱਖੇ ਜਾਣ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਮਾਨਯੋਗ ਸਪੀਕਰ** : ਅਗਲਾ ਸਵਾਲ ਜੀ।

———

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1439*

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਸਰਕਾਰੀ ਹਸਪਤਾਲ ਵਿਚ ਦਵਾਈਆਂ ਦੀ ਸਪਲਾਈ

*1420. ਸਰਦਾਰ ਬਿਕਰਮ ਸਿੰਘ ਮਜੀਠੀਆ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2009 ਦੌਰਾਨ ਸਰਕਾਰੀ ਹਸਪਤਾਲ, ਮਜੀਠਾ ਵਿਚ ਇਨਡੋਰ ਅਤੇ ਆਊਟਡੋਰ ਮਰੀਜ਼ਾਂ ਦੀ ਮਹੀਨਾਵਾਰ ਗਿਣਤੀ ਕਿੰਨੀ ਹੈ ਅਤੇ ਹਸਪਤਾਲ ਵੱਲੋਂ ਉਨ੍ਹਾਂ ਨੂੰ ਕਿੰਨੀ ਰਕਮ ਦੀਆਂ ਮੁਫਤ ਦਵਾਈਆਂ ਉਪਲਬੱਧ ਕਰਵਾਈਆਂ ਗਈਆਂ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸ਼੍ਰੀਮਾਨ ਜੀ, ਸਰਕਾਰੀ ਹਸਪਤਾਲ, ਮਜੀਠਾ ਵਿਚ ਸਾਲ 2009 ਦੌਰਾਨ ਇਨਡੋਰ ਵਿਚ 1250 ਅਤੇ ਆਊਟਡੋਰ ਰਾਹੀਂ 36421 ਮਰੀਜ਼ਾਂ ਦੀ ਗਿਣਤੀ ਸੀ ਅਤੇ ਇਹਨਾਂ ਦੀ ਮਹੀਨਾਵਾਰ ਗਿਣਤੀ ਦਾ ਵੇਰਵਾ ਅਨੁਲੱਗ ਅਨੁਸਾਰ ਹੈ। ਇਨ੍ਹਾਂ ਮਰੀਜ਼ਾਂ ਨੂੰ 3,86,294/- ਰੁਪਏ ਦੀ ਰਕਮ ਦੀਆਂ ਦਵਾਈਆਂ ਮੁਫਤ ਉਪਲਬੱਧ ਕਰਵਾਈਆਂ ਗਈਆਂ।

### ਅਨੁਲੱਗ

| ਮਹੀਨੇ ਦਾ ਨਾਮ | ੳ.ਪੀ.ਡੀ. ਮਰੀਜ਼ | ਇਨਡੋਰ ਮਰੀਜ਼ |
|---|---|---|
| ਜਨਵਰੀ | 2313 | 89 |
| ਫਰਵਰੀ | 3346 | 199 |
| ਮਾਰਚ | 2955 | 111 |
| ਅਪ੍ਰੈਲ | 2822 | 59 |
| ਮਈ | 2900 | 107 |
| ਜੂਨ | 3354 | 110 |
| ਜੁਲਾਈ | 3380 | 93 |
| ਅਗਸਤ | 3322 | 93 |
| ਸਤੰਬਰ | 3455 | 133 |
| ਅਕਤੂਬਰ | 3363 | 102 |
| ਨਵੰਬਰ | 2786 | 97 |
| ਦਸੰਬਰ | 2425 | 57 |
| ਕੁੱਲ | 36421 | 1250 |

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਇਨਡੋਰ ਮਰੀਜ਼ਾਂ ਦੀ 1250 ਅਤੇ ਆਊਟਡੋਰ ਮਰੀਜ਼ਾਂ ਦੀ 36421 ਦੀ ਗਿਣਤੀ ਦੱਸੀ ਹੈ ਅਤੇ ਦੱਸਿਆ ਹੈ ਕਿ ਕੁੱਲ 37671 ਮਰੀਜ਼ ਉਥੇ ਆਉਂਦੇ ਹਨ। ਮੈਂ ਸਮਝਦਾ ਹਾਂ ਕਿ ਏਨੀ ਵੱਡੀ ਗਿਣਤੀ ਵਿਚ ਮਰੀਜ਼ ਉਸ ਹਸਪਤਾਲ ਵਿਚ ਆਉਂਦੇ ਹਨ ਅਤੇ ਮਜੀਠਾ ਇਕ ਬੜਾ ਇਤਿਹਾਸਿਕ ਅਤੇ ਪੁਰਾਣਾ ਕਸਬਾ ਵੀ ਹੈ। ਇਸ ਤੋਂ ਇਲਾਵਾ ਆਲੇ-ਦੁਆਲੇ ਦੀ ਆਬਾਦੀ ਦੇ ਵੀ ਬਹੁਤ ਵੱਡੀ ਗਿਣਤੀ ਵਿਚ ਲੋਕ ਆਉਂਦੇ ਹਨ। ਜੇਕਰ ਹਿਸਾਬ ਲਾਈਏ ਤਾਂ ਇੱਕ ਲੱਖ, ਸਵਾ ਲੱਖ ਲੋਕਾਂ ਨਾਲ ਇਹ ਹਸਪਤਾਲ ਸਬੰਧ ਰੱਖਦਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ 30 ਬਿਸਤਰਿਆਂ ਦਾ ਇਸ ਵੇਲੇ ਇਹ ਹਸਪਤਾਲ ਹੈ, ਇਸਨੂੰ ਹਲਕੇ ਦੀ ਲੋੜ ਨੂੰ ਮੁੱਖ ਰਖਦੇ ਹੋਏ ਅਪਗ੍ਰੇਡ ਜ਼ਰੂਰ ਕੀਤਾ ਜਾਵੇ। ਕੀ ਬੀਬੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਇਸ ਨੂੰ ਛੇਤੀ ਤੋਂ ਛੇਤੀ ਅਪਗ੍ਰੇਡ ਕੀਤਾ ਜਾਵੇਗਾ?

**मंत्री** : स्पीकर साहिब, मजीठा थरेवाल ब्लाक में है। वहां पर अस्पताल अलग है। वहां पर डाक्टर व एस.एम.ओ. भारत सरकार और हमारे अनुसार जितने होने चाहिए, वहां हैं। मजीठा में डाक्टरों की गिनती पूरी है। मुख्य मंत्री जी आदेश दे दें, पैसे दे दें तो मुझे बनाने में कोई आपती नहीं है।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਬੀਬੀ ਜੀ, ਮੈਂ ਤਾਂ ਸਭ ਤੋਂ ਪਹਿਲਾਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਹਾਡੇ ਆਉਣ ਨਾਲ ਹੁਣ ਡਾਕਟਰ ਵੀ ਪੂਰੇ ਹੋਏ ਹਨ ਅਤੇ ਹੋਰ ਸਾਰਾ ਕੁਝ ਵੀ ਪੂਰਾ ਹੋਇਆ ਹੈ। ਚੀਫ ਫਾਰਮਾਸਿਸਟ ਦੀ ਉਥੇ ਪੋਸਟ ਹੀ ਨਹੀਂ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਜਿੰਨੇ ਵੀ ਉਥੇ ਮਰੀਜ਼ ਆਉਂਦੇ ਹਨ ਉਨ੍ਹਾਂ ਵਿਚੋਂ ਲੱਗਭੱਗ 50% ਮਰੀਜ਼ਾਂ ਨੂੰ ਨਹੀਂ ਤਾਂ 70% ਮਰੀਜ਼ਾਂ ਨੂੰ ਤਾਂ ਕਿਸੇ ਨਾ ਕਿਸੇ ਕਾਰਨ ਕਰਕੇ ਐਕਸਰੇ ਵਗੈਰਾ ਕਰਾਉਣਾ ਹੀ ਪੈਂਦਾ ਹੈ। ਇਸ ਤੋਂ ਇਲਾਵਾ ਉਥੇ ਰੇਡੀਓਗਰਾਫਰ ਦੀ ਵੀ ਕੋਈ ਪੋਸਟ ਨਹੀਂ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਇਲਾਕੇ ਦਾ ਬਹੁਤ ਹੀ ਜ਼ਰੂਰੀ ਹਸਪਤਾਲ ਹੈ। ਉਥੇ ਰੇਡੀਓਗਰਾਫਰ ਅਤੇ ਚੀਫ ਫਾਰਮਾਸਿਸਟ ਦੀ ਪੋਸਟ ਨੂੰ ਸੈਂਕਸ਼ਨ ਕਰ ਦਿੱਤਾ ਜਾਵੇ ਅਤੇ ਦੂਸਰਾ ਮੇਰਾ ਸਵਾਲ ਇਹ ਹੈ ਕਿ ਬੀਬੀ ਜੀ, ਤੁਸੀਂ ਹਮੇਸ਼ਾ ਹੱਕ ਅਤੇ ਸੱਚ ਦੀ ਲੜਾਈ ਲੜਦੇ ਹੋ। ਤੁਸੀਂ ਬੜੇ ਸਤਿਕਾਰਯੋਗ ਸਾਡੇ ਮਾਝੇ ਦੀ ਮਾਂ ਹੋ ਅਤੇ ਮਾਂ ਦਾ ਫਰਜ਼ ਬਣਦਾ ਹੈ ਕਿ ਉਹ ਸਾਡੀ ਲੜਾਈ ਆਪ ਲੜੇ। ਅੰਤ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਇਹ ਮੈਨੂੰ ਵਿਸ਼ਵਾਸ ਦਿਵਾਉਣ, ਕਿ ਬਿਕਰਮ, ਤੂੰ ਬੇਫਿਕਰ ਹੋ ਜਾ, ਮੈਂ ਇਸ ਨੂੰ ਅਪਗ੍ਰੇਡ ਕਰ ਦਿਆਂਗੀ।

**मंत्री** : स्पीकर साहिब, मजीठा हस्पताल में 2300 ऐकसरे हुएं है। वर्किंग दिनों के हिसाब से हर रोज़ 10 की ऐवरेज पड़ती है और 20,735 लैबोटरी टैस्ट हुए हैं व बाकी टैस्ट अलग हैं। मैं इन को विश्वास दिलाती हूँ कि, बेटा तू निशिचिंत हो

जा, मैं सी.एम. साहिब के पास जाऊँगी और बात करूँगी। वह जो मुझे देंगे वह मैं मजीठा के लिए ले कर आऊँगी।

---

## ਮਜੀਠਾ-ਚੰਡੀਗੜ੍ਹ ਰੂਟ ਉੱਤੇ ਸਿੱਧੀ ਬੱਸ ਸੇਵਾ ਸ਼ੁਰੂ ਕਰਨਾ

*1422. **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਮਜੀਠਾ ਤੋਂ ਚੰਡੀਗੜ੍ਹ ਅਤੇ ਚੰਡੀਗੜ੍ਹ ਤੋਂ ਮਜੀਠਾ ਲਈ ਪੰਜਾਬ ਰੋਡਵੇਜ਼ ਦੀ ਕੋਈ ਸਿੱਧੀ ਬੱਸ ਸੇਵਾ ਉਪਲਬੱਧ ਹੈ;

(ਅ) ਜੇਕਰ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਕੀ ਸਰਕਾਰ ਉਕਤ ਰੂਟ ਉੱਤੇ ਸਿੱਧੀ ਬੱਸ ਸੇਵਾ ਸ਼ੁਰੂ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਮਾਸਟਰ ਮੋਹਨ ਲਾਲ** : ਹਾਂ ਜੀ। ਮਜੀਠਾ ਤੋਂ ਚੰਡੀਗੜ੍ਹ ਅਤੇ ਚੰਡੀਗੜ੍ਹ ਤੋਂ ਮਜੀਠਾ ਲਈ ਪੰਜਾਬ ਰੋਡਵੇਜ ਵੱਲੋਂ ਨਿਰਵਿਘਨ ਸਿੱਧੀ ਬੱਸ ਸੇਵਾ ਉਪਲਬਧ ਕਰਵਾਈ ਜਾ ਰਹੀ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦਾ ਬੜਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬੱਸ ਤਾਂ ਜ਼ਰੂਰ ਚਲਾਈ ਹੈ, ਪਰ ਇਹ ਇੰਨੀ ਵੀ ਸਿੱਧੀ ਨਹੀਂ ਚੱਲਦੀ। ਸਪੀਕਰ ਸਾਹਿਬ, ਇਹ ਆਪ ਜੀ ਦੇ ਹਲਕੇ ਤੋਂ ਸਵੇਰੇ 4.05 ਵਜੇ ਚਲਦੀ ਹੈ ਤੇ ਮਜੀਠਾ 4.15 ਤੇ ਪਹੁੰਚਦੀ ਹੈ ਅਤੇ ਫਿਰ ਇਹ ਅੰਮ੍ਰਿਤਸਰ ਜਾਂਦੀ ਹੈ। ਮਗਰ ਮੈਂ ਫਿਰ ਵੀ ਇਨ੍ਹਾਂ ਦਾ ਧੰਨਵਾਦੀ ਹਾਂ। ਪਹਿਲਾਂ ਤਾਂ ਇਹ ਬੱਸ ਹੀ ਨਹੀਂ ਸੀ ਚਲਦੀ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਹ ਬੱਸ ਤੁਹਾਡੇ ਹਲਕੇ ਨਾਲ ਵੀ ਸਬੰਧਤ ਹੈ ਅਤੇ ਮੇਰੇ ਹਲਕੇ ਨਾਲ ਵੀ ਸਬੰਧਤ ਹੈ। ਅਜ ਕੱਲ੍ਹ ਸਾਰੇ ਏ.ਸੀ. ਬੱਸਾਂ ਵਿਚ ਫਿਰਦੇ ਹਨ। ਅੱਗੇ ਗਰਮੀ ਦਾ ਮੌਸਮ ਵੀ ਆ ਰਿਹਾ ਹੈ। ਮੇਰੀ ਬੇਨਤੀ ਹੈ ਕਿ ਇਕ ਪੂਰੀਆਂ ਸਹੂਲਤਾਂ ਵਾਲੀ ਵਧੀਆ ਤੇ ਨਵੀਂ ਏ.ਸੀ. ਬੱਸ ਮਜੀਠਾ ਤੋਂ ਚਲਵਾ ਦੇਣ।

**ਮਾਨਯੋਗ ਸਪੀਕਰ** : ਪੰਡਤ ਜੀ, ਆਰਡਰ ਜਾਰੀ ਕਰ ਦਿਉ।

**ਮੰਤਰੀ** : ਸਪੀਕਰ ਸਾਹਿਬ, ਮਜੀਠੀਆ ਸਾਹਿਬ ਦਾ ਨਵਾਂ-ਨਵਾਂ ਵਿਆਹ ਹੋਇਆ ਹੈ। ਮੈਂ ਐਸ਼ਿਓਰੈਂਸ ਦੇਣਾ ਚਾਹੁੰਦਾ ਹਾਂ ਕਿ ਜਿਹੜੇ-ਜਿਹੜੇ ਵੀ ਅਨਮੈਰਿਡ ਮੈਂਬਰ ਮੈਰਿਡ ਹੁੰਦੇ ਜਾਣਗੇ, ਉਨ੍ਹਾਂ ਦੇ ਹਲਕਿਆਂ ਵਿਚ ਏ.ਸੀ. ਬੱਸਾਂ ਚਲਾ ਦਿੱਤੀਆਂ ਜਾਣਗੀਆਂ।

**ਮਾਨਯੋਗ ਸਪੀਕਰ** : ਬੱਸ ਚੱਲ ਗਈ ਬਿਕਰਮ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਬਹੁਤ-ਬਹੁਤ ਧੰਨਵਾਦ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1380****

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਬਹੁਤ ਧੱਕਾ ਹੈ। ਮੇਰੇ ਦੋ ਸਵਾਲ ਲੱਗੇ ਸਨ? ਦੋਵਾਂ ਦੀ ਹੀ ਐਕਸਟੈਂਸ਼ਨ ਦੇ ਦਿੱਤੀ ਗਈ ਹੈ।

**ਮਾਨਯੋਗ ਸਪੀਕਰ** : ਕੋਈ ਗੱਲ ਨਹੀਂ। ਅਜੇ ਟਾਈਮ ਪਿਆ ਹੈ, ਤੁਹਾਡਾ ਸਵਾਲ ਲੱਗ ਜਾਵੇਗਾ। ਅੱਜ ਤਾਂ ਸਵਾਲ ਬੜੀ ਛੇਤੀ-ਛੇਤੀ ਜਾ ਰਹੇ ਹਨ। ਅਗਲਾ ਸਵਾਲ। ਹਾਂ ਜੀ ਸਰਦਾਰ ਕੁਲਦੀਪ ਸਿੰਘ ਭੱਠਲ ਜੀ।

ਉਹ ਅੱਜ ਹਾਊਸ ਵਿਚ ਹਾਜ਼ਰ ਨਹੀਂ ਹਨ?

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਹੁਣ ਪਾਰਲੀਮੈਂਟ ਨੇ ਇਸ ਤਰ੍ਹਾਂ ਕਰ ਦਿੱਤਾ ਹੈ ਕਿ ਜੇਕਰ ਕੋਈ ਮੈਂਬਰ ਸਾਹਿਬ ਸਦਨ ਵਿਚ ਹਾਜ਼ਰ ਨਹੀਂ ਵੀ ਹੁੰਦਾ ਤਾਂ ਵੀ ਉਸ ਦੇ ਪ੍ਰਸ਼ਨ ਦਾ ਜਵਾਬ ਦੇ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਇੱਥੇ ਵੀ ਕੀਤਾ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਜੇਕਰ ਇੱਥੇ ਵੀ ਇਸ ਤਰ੍ਹਾਂ ਹੋ ਜਾਵੇ ਤਾਂ ਇਹ ਵੀ ਚੰਗੀ ਰਵਾਇਤ ਹੋਵੇਗੀ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਬੈਠੇ-ਬੈਠੇ)** : ਹੁਣ ਤੁਸੀਂ ਨਵੀਆਂ ਰਵਾਇਤਾਂ ਪਾਉਣ ਤਾਂ ਲੱਗ ਹੀ ਪਏ ਹੋ। ਇਕ ਇਹ ਰਵਾਇਤ ਵੀ ਨਵੀਂ ਸ਼ੁਰੂ ਕਰ ਦੇਵੋ।

**ਮਾਨਯੋਗ ਸਪੀਕਰ** : ਪ੍ਰਾਬਲਮ ਇਹ ਹੈ ਕਿ ਸਰਦਾਰ ਮੱਖਣ ਸਿੰਘ ਦੇ ਸਵਾਲ ਲਈ ਰਣੀਕੇ ਸਾਹਿਬ ਬੈਠੇ ਨਹੀਂ ਹਨ। ਸਰਦਾਰ ਕੁਲਦੀਪ ਸਿੰਘ ਭੱਠਲ ਦੇ ਸਵਾਲ ਲਈ ਜੇਕਰ ਲੰਗਾਹ ਸਾਹਿਬ ਕੋਲ ਜਵਾਬ ਤਿਆਰ ਹੈ ਤਾਂ ਉਹ ਦੇ ਸਕਦੇ ਹਨ।

---

**ਲਿੰਕ ਸੜਕਾਂ ਦੀ ਮੁਰੰਮਤ**

*1440. **ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੰਗਰੂਰ ਅਤੇ ਬਰਨਾਲਾ ਜ਼ਿਲ੍ਹੇ ਦੀਆਂ ਹੇਠ ਲਿਖੀਆਂ ਲੜੀ ਨੰ: 1 ਤੋਂ 9 ਤੱਕ ਖਸਤਾ ਹਾਲਤ ਲਿੰਕ ਸੜਕਾਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਵੇਰਵਾ ਦਿੱਤਾ ਜਾਵੇ?

**For Starred Question No. 1380 and reply thereto, please see P.V.S. Debates dated 16.3.2010.

1. ਲੌਂਗੋਵਾਲ ਪਿੰਡ ਦੀਆਂ ਸੜਕਾਂ;
2. ਲੌਂਗੋਵਾਲ ਤੋਂ ਨਮੋਲ;
3. ਲੌਂਗੋਵਾਲ ਤੋਂ ਕੁੰਨਰਾ;
4. ਬਡਬਰ ਤੋਂ ਭੈਣੀ ਮਹਿਰਾਜ;
5. ਭੈਣੀ ਮਹਿਰਾਜ ਤੋਂ ਭੱਠਲਾਂ;
6. ਕੋਟ ਦੂਨਾਂ ਤੋਂ ਭੈਣੀ ਫੱਤਾ;
7. ਸਾਹੋਕੇ ਤੋਂ ਅਸਪਾਲ ਕਲਾਂ;
8. ਮੰਡੇਰ ਖੁਰਦ ਤੋਂ ਕਾਲੇਕੇ; ਅਤੇ
9. ਅਸਪਾਲ ਖੁਰਦ ਤੋਂ ਬੁਗਰਾਂ।

**ਸਰਦਾਰ ਸੁੱਚਾ ਸਿੰਘ ਲੰਗਾਹ** : ਜੀ ਨਹੀਂ। ਸਪੀਕਰ ਸਾਹਿਬ, ਇਹ ਸਾਰੀਆਂ ਸੜਕਾਂ ਅਜੇ ਡਿਊ ਨਹੀਂ ਹਨ। ਪਹਿਲੇ ਨੰਬਰ ਤੇ ਲੌਂਗੋਵਾਲ ਪਿੰਡ ਦੀ ਸੜਕ ਨਗਰ ਪਾਲਿਕਾ ਵਿਚ ਆ ਗਈ ਹੈ। ਲੌਂਗੋਵਾਲ ਤੋਂ ਨਮੋਲ ਸੜਕ ਦੀ ਰਿਪੇਅਰ 2004 ਵਿਚ ਹੋਈ ਹੈ। ਲੌਂਗੋਵਾਲ ਤੋਂ ਕੁੰਨਰਾਂ ਦੀ ਰਿਪੇਅਰ ਸਾਲ 2004 ਵਿਚ ਹੋਈ ਹੈ। ਬਡਬਰ ਤੋਂ ਭੈਣੀ ਮਹਿਰਾਜ ਸੜਕ ਦੀ ਰਿਪੇਅਰ 2007 ਵਿਚ ਹੋਈ ਹੈ। ਭੈਣੀ ਮਹਿਰਾਜ ਤੋਂ ਭੱਠਲਾਂ ਸੜਕ ਦੀ ਰਿਪੇਅਰ 2006 ਵਿਚ, ਕੋਟਦੂਨਾਂ ਤੋਂ ਭੈਣੀਫੱਤਾ ਸੜਕ 2006 ਵਿਚ, ਸਾਹੋਕੇ ਤੋਂ ਅਸਪਾਲ ਕਲਾਂ ਸੜਕ 2004 ਵਿਚ, ਮੰਡੇਰ ਖੁਰਦ ਤੋਂ ਕਾਲੇਕੇ 2009 ਵਿਚ ਅਤੇ ਅਸਪਾਲ ਖੁਰਦ ਤੋਂ ਬੁੱਗਰਾਂ ਸੜਕ 2007 ਵਿਚ ਰਿਪੇਅਰ ਹੋਈ ਹੈ। ਅਜੇ ਇਨ੍ਹਾਂ ਦੀ ਰਿਪੇਅਰ ਡਿਊ ਨਹੀਂ ਹੈ। ਜਦੋਂ ਡਿਊ ਹੋਵੇਗੀ ਤਾਂ ਉਨ੍ਹਾਂ ਨੂੰ ਤੁਰੰਤ ਅਪਨਾਇਆ ਜਾਵੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਨ੍ਹਾਂ ਸੜਕਾਂ ਦੀ ਰਿਪੇਅਰ 2006, 2007 ਜਾਂ 2009 ਵਿਚ ਹੋਈ ਹੈ। ਐਮ.ਐਲ.ਏ. ਸਾਹਿਬ ਖੁਦ ਆਪਣੇ ਹਲਕੇ ਵਿਚ ਜਾਂਦੇ ਹਨ ਤੇ ਸੜਕਾਂ ਦੀ ਹਾਲਤ ਵੇਖਦੇ ਹਨ। ਜਿਹੜੀ ਸੜਕ ਦੀ ਰਿਪੇਅਰ 2007 ਵਿਚ ਹੋਈ ਹੈ, ਉਸ ਦੀ ਵਾਰੀ ਤਾਂ 2013 ਵਿਚ ਆਵੇਗੀ। ਉਦੋਂ ਤੱਕ ਤਾਂ ਇਨ੍ਹਾਂ ਸੜਕਾਂ ਦੀ ਨਿਸ਼ਾਨਦੇਹੀ ਵੀ ਬਿਲਕੁਲ ਖਤਮ ਹੋ ਜਾਵੇਗੀ। Will they please consider it? This is an important point.

**ਮਾਨਯੋਗ ਸਪੀਕਰ** : ਤੁਹਾਡੀ ਗੱਲ ਚੰਗੀ ਹੈ। ਮੈਂ ਲੰਗਾਹ ਸਾਹਿਬ ਅਤੇ ਮਨਿਸਟਰ ਪੀ.ਡਬਲਯੂ.ਡੀ. ਦੋਹਾਂ ਨੂੰ ਕਹਿੰਦਾ ਹਾਂ ਕਿ ਇਸ ਤੇ ਵਿਚਾਰ ਕਰਕੇ ਰਿਪੇਅਰ ਦਾ ਸਮਾਂ ਜੋ 6 ਸਾਲ ਜਾਂ 5 ਸਾਲ ਦਾ ਨਿਸ਼ਚਿਤ ਕੀਤਾ ਹੋਇਆ ਹੈ, ਉਸ ਨੂੰ ਹੁਣ ਦੀ ਸਿਚੂਏਸ਼ਨ ਦੇ ਮੁਤਾਬਿਕ ਵਾਕਿਆ ਹੀ ਘਟਾਉਣ ਦੀ ਲੋੜ ਹੈ, ਇਸ ਤੇ ਜ਼ਰੂਰ ਵਿਚਾਰ ਕਰੋ।

**ਲੋਕ ਨਿਰਮਾਣ (ਭ ਅਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਸਰ, ਜਿੱਥੋਂ ਤੱਕ ਸੜਕਾਂ ਦੀ ਗੱਲ ਹੈ, ਇਨ੍ਹਾਂ ਵਿਚੋਂ 2-3 ਨੂੰ ਛੱਡ ਕੇ ਬਾਕੀ ਬਿਲਕੁਲ ਠੀਕ ਹਨ ਜੀ।

ਮਾਨਯੋਗ ਸਪੀਕਰ : ਮੈਂ ਇਨ੍ਹਾਂ ਦੀ ਪਰਟੀਕੂਲਰ ਗੱਲ ਨਹੀਂ ਕਰ ਰਿਹਾ। ਮੈਂ ਜਨਰਲ ਪਾਲਿਸੀ ਦੇ ਮੁਤਾਲਿਕ ਗੱਲ ਕਰਦਾ ਹਾਂ ਕਿ ਤੁਸੀਂ ਦੋਵੇਂ ਬਹਿ ਕੇ ਵਿਚਾਰ ਕਰੋ ਅਤੇ ਜੋ ਫੈਸਲਾ ਹੋ ਸਕੇ ਤਾਂ ਅਗਲੇ ਦਿਨਾਂ ਵਿਚ ਦੱਸਣ ਦਾ ਯਤਨ ਕਰੋ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਮੈਂ ਤਾਂ ਕਹਿਣਾ ਚਾਹੁੰਦਾ ਹਾਂ ਕਿ 7 ਸਾਲ ਦਾ ਪੀਰੀਅਡ ਹੁੰਦਾ ਹੈ ਪ੍ਰੰਤੂ ਜੇ ਕੋਈ ਸੜਕ ਸਾਲ ਵਿਚ ਹੀ ਟੁੱਟ ਜਾਵੇ ਤਾਂ ਉਸਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਣੀ ਚਾਹੀਦੀ ਹੈ।

ਮਾਨਯੋਗ ਸਪੀਕਰ : ਉਹ ਕੰਡੀਸ਼ਨਜ਼ ਜਿਹੜੀਆਂ ਹਨ, ਜੇ ਕਿਸੇ ਨੇ ਕੋਈ ਗਲਤ ਸੜਕ ਬਣਾਈ ਹੈ, ਉਸਦੀ ਇਨਕੁਆਇਰੀ ਵੀ ਹੋ ਸਕਦੀ ਹੈ, ਜੇ ਕਿਸੇ ਨੇ ਘਟੀਆ ਮੈਟੀਰੀਅਲ ਪਾਇਆ ਹੈ ਉਸਦੀ ਚੈਕਿੰਗ ਵੀ ਹੋ ਸਕਦੀ ਹੈ। ਇਹ ਤਾਂ ਵੱਖਰਾ ਇਸ਼ੂ ਹੈ ਕਿਉਂਕਿ ਜਿਹੜਾ ਪੀਰੀਅਡ ਹੈ ਅਤੇ ਰਿਪੇਅਰ ਦਾ ਸਮਾਂ 7 ਸਾਲ ਜਾਂ 6 ਸਾਲ ਜਾਂ 5 ਸਾਲ ਰੱਖਿਆ ਹੈ, ਉਹ ਸੜਕਾਂ ਦੀ ਹਾਲਤ ਦੇ ਮੁਤਾਬਿਕ ਘਟਾਉਣ ਦੀ ਲੋੜ ਹੈ।

ਲੋਕ ਨਿਰਮਾਣ (ਭ ਅਤੇ ਮ) ਮੰਤਰੀ : ਸਪੀਕਰ ਸਾਹਿਬ, ਪਿੱਛੇ ਜਿਹੇ ਕੰਡੀ ਏਰੀਏ ਦੀ ਮੀਟਿੰਗ ਹੋਈ ਸੀ। ਉਸ ਵਿਚ ਅਸੀਂ ਕੁਝ ਰਿਕੁਮੈਂਡੇਸ਼ਨਜ ਭੇਜੀਆਂ ਹਨ। ਉਸਦੇ ਵਿਚ ਕਿਹਾ ਗਿਆ ਹੈ ਕਿ ਜਿਹੜੀਆਂ ਸਾਰੀਆਂ ਸੜਕਾਂ ਹਨ ਉਹ ਸਮੇਂ ਤੋਂ ਪਹਿਲਾਂ ਰਿਪੇਅਰ ਨਹੀਂ ਹੋ ਸਕਦੀਆਂ, ਉਨ੍ਹਾਂ ਵਿਚੋਂ ਕੁਝ ਸੜਕਾਂ ਜਿਨ੍ਹਾਂ ਤੇ ਟਰੈਫਿਕ ਵਧ ਚੁੱਕਿਆ ਹੈ, ਉਨ੍ਹਾਂ ਦੇ ਵਿਚ ਪ੍ਰਾਬਲਮ ਹੈ। ਅਸੀਂ ਇੱਕ ਰਿਕੁਮੈਂਡੇਸ਼ਨ ਭੇਜੀ ਹੈ ਕਿ ਹਰ ਹਲਕੇ ਵਿਚ ਹਰ ਸਾਲ ਕੁਝ ਸੜਕਾਂ ਜਿਹੜੀਆਂ ਹਨ, ਉਹ ਨਿਸ਼ਚਿਤ ਕੀਤੀਆਂ ਜਾਣ ਕਿ ਇੰਨੀਆਂ ਸੜਕਾਂ ਦੀ ਰਿਪੇਅਰ ਅਲਾਓ ਹੋਵੇ ਅਤੇ ਹਲਕੇ ਦੇ ਐਮ.ਐਲ.ਏ. ਦੀ ਸਹਿਮਤੀ, ਰਾਏ ਦੇ ਨਾਲ ਉਸਦੀ 6-7 ਕਿਲੋਮੀਟਰ ਦੀ ਸਪੈਸ਼ਲ ਰਿਪੇਅਰ ਕਰ ਦਿੱਤੀ ਜਾਵੇ ਕਿਉਂਕਿ ਇੰਨੀਆਂ ਕੁ ਸੜਕਾਂ ਦੀ ਹੀ ਸਪੈਸ਼ਲ ਰਿਪੇਅਰ ਦੀ ਲੋੜ ਹੁੰਦੀ ਹੈ ਜੀ।

ਮਾਨਯੋਗ ਸਪੀਕਰ : ਠੀਕ ਹੈ, ਠੀਕ ਹੈ।

ਸਰਦਾਰ ਸੁਖਪਾਲ ਸਿੰਘ ਖਹਿਰਾ : ਇਹ ਜਿਹੜਾ ਸਪੈਸ਼ਲ ਰਿਪੇਅਰ ਬਾਰੇ ਕਹਿ ਰਹੇ ਹਨ, this is not my submission. ਲਿਟਰਲੀ ਇਹ ਸਾਰੀਆਂ ਹੀ ਸੜਕਾਂ ਖਰਾਬ ਹਨ। ਮੈਂ ਇੱਕ ਰਾਏ ਦੇਣੀ ਚਾਹੁੰਦਾ ਹਾਂ।

ਮਾਨਯੋਗ ਸਪੀਕਰ : ਉਹ ਤਾਂ ਪਾਲਿਸੀ ਵਿਚ ਤਬਦੀਲ ਹੋ ਜਾਣਗੀਆਂ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਇਹ ਜਿਹੜੀਆਂ ਲਿੰਕ ਰੋਡਜ਼ ਹਨ, ਸਾਰਾ ਪੰਜਾਬ ਜਾਣਦਾ ਹੈ, ਆਪਾਂ ਵੀ ਜਾਣਦੇ ਹਾਂ। ਇਸ ਤੇ ਜਿਹੜੀ ਕੁਆਲਿਟੀ ਆਫ ਮੈਟੀਰੀਅਲ ਹੈ it is not sufficient. ਇਸਦਾ ਕੋਈ ਟੈਂਡਰਿੰਗ ਸਿਸਟਮ ਅਪਗਰੇਡ ਕਰਾਓ, ਘੱਟੋ-ਘੱਟ ਇਸ ਤਰ੍ਹਾਂ ਦੇ ਕੰਟਰੈਕਟਰ ਹੋਣ ਜਿਹੜਾ ਸਬਸਟਾਂਸ਼ੀਅਲ ਮੈਟੀਰੀਅਲ ਯੂਜ਼ ਕਰਨ ਜਿਸਦੇ ਨਾਲ ਇਹ ਸੜਕਾਂ 8 ਸਾਲ ਦੇ ਸਮੇਂ ਤੱਕ

ਚਲ ਜਾਣ। There is some fault. ਇਹ ਬਣਾ ਕੇ ਬਾਅਦ ਵਿਚ ਜਾਂਦੇ ਹਨ ਪਰ ਟੁੱਟ ਪਹਿਲਾਂ ਜਾਂਦੀਆਂ ਹਨ।

ਮਾਨਯੋਗ ਸਪੀਕਰ : ਇਸ ਤੇ ਵਿਚਾਰ ਕਰੋ ਜੀ।

**ਸਰਦਾਰ ਦੀਦਾਰ ਸਿੰਘ ਭੱਟੀ** : ਸਪੀਕਰ ਸਾਹਿਬ, ਇਹ ਜਿਹੜੇ ਨਾਰਮ ਬਣਾਏ ਹੋਏ ਹਨ ਇਨ੍ਹਾਂ ਤੇ ਪਹਿਲਾਂ ਛੋਟੀਆਂ ਟਰਾਲੀਆਂ ਚਲਦੀਆਂ ਹੁੰਦੀਆਂ ਸਨ ਅਤੇ ਉਨ੍ਹਾਂ ਵਿਚੋਂ 20-30 ਕੁਇੰਟਲ ਮਾਲ ਹੁੰਦਾ ਸੀ ਅਤੇ ਹੁਣ ਟਰਾਲੀਆਂ ਵੱਡੀਆਂ ਹੋ ਗਈਆਂ ਹਨ ਅਤੇ ਇਨ੍ਹਾਂ ਵਿਚ 150-150, 200-200 ਕੁਇੰਟਲ ਮਾਲ ਪਾਉਂਦੇ ਹਨ। ਮੇਰੀ ਬੇਨਤੀ ਇੱਕ ਹੋਰ ਹੈ ਜੀ ਕਿ ਪੀ.ਡਬਲਯੂ.ਡੀ. ਮਹਿਕਮੇ ਦੇ ਇਕ ਅਫਸਰ ਨਾਲ ਮੈਂ ਗੱਲ ਕੀਤੀ ਸੀ ਕਿ ਤੁਹਾਡੇ ਕੋਲੋਂ ਕਿੰਨੇ ਲੋਡ ਵਾਲਾ ਟਰੱਕ ਪਾਸ ਹੈ? ਉਹ ਕਹਿੰਦੇ ਕਿ ਸਾਡੇ ਕੋਲ ਤਾਂ ਛੋਟਾ ਟਰੱਕ ਪਾਸ ਹੈ। 100-150 ਕੁਇੰਟਲ ਮਾਲ ਵਾਲਾ ਪਾਸ ਹੈ ਪਰ ਟਰੱਕ ਹੁਣ 500-700 ਕੁਇੰਟਲ ਮਾਲ ਪਾਉਣ ਲੱਗ ਗਏ ਹਨ ਅਤੇ ਉਹ ਕਿਸੇ ਗਿਣਤੀ-ਮਿਣਤੀ ਦੇ ਵਿਚ ਤਾਂ ਨਹੀਂ ਹੈ। ਉਹ ਘੋੜਾ ਅਗਲਾ ਲੈ ਆਉਂਦਾ ਹੈ ਅਤੇ ਮਗਰ ਵਾਲਾ 700 ਕੁਇੰਟਲ ਵਾਲਾ ਟਰਾਲਾ ਜਿਹਾ ਬਣਵਾ ਲੈਂਦਾ ਹੈ। ਉਸਨੇ ਮੇਨ ਰੋਡ ਜਿਹੜੀ ਸਾਡੇ ਫਤਹਿਗੜ੍ਹ ਸਾਹਿਬ ਤੋਂ ਅੰਬਾਲੇ ਨੂੰ ਲੰਘਦੀ ਹੈ, ਉਸਦੇ ਵਿਚ ਵੀ ਜੰਪ ਪਾ ਦਿੱਤੇ ਹਨ। ਉਨ੍ਹਾਂ ਦੇ ਲਈ ਵੀ, ਟਰਾਂਸਪੋਰਟ ਮਨਿਸਟਰ ਸਾਹਿਬ ਬੈਠੇ ਹਨ ਅਤੇ ਪੀ.ਡਬਲਯੂ.ਡੀ. ਮਨਿਸਟਰ ਸਾਹਿਬ ਬੈਠੇ ਹਨ, ਇਹ ਦੋਵੇਂ ਗੱਲਾਂ ਬੜੀ ਜ਼ਰੂਰੀ ਹਨ। ਜਿਵੇਂ ਖਹਿਰਾ ਸਾਹਿਬ ਨੇ ਵੀ ਕਿਹਾ ਹੈ, ਇਨ੍ਹਾਂ ਤੇ ਜ਼ਰੂਰ ਵਿਚਾਰ ਕੀਤਾ ਜਾਵੇ ਜੀ।

**ਮਾਨਯੋਗ ਸਪੀਕਰ** : ਗੱਲ ਤਾਂ ਆਪਾਂ ਅੱਗੇ ਕੀਤੀ ਹੈ, ਪ੍ਰੀਵੇਲਿੰਗ ਕੰਡੀਸ਼ਨਜ਼ ਜੋ ਟਰੈਫਿਕ ਦੀਆਂ ਅਤੇ ਟਰਾਂਸਪੋਰਟ ਦੀਆਂ ਹਨ, ਉਨ੍ਹਾਂ ਦੇ ਮੁਤਾਬਿਕ ਸੋਚ ਵਿਚਾਰ ਕਰਕੇ ਇਹ ਪਾਲਿਸੀ ਤਬਦੀਲ ਕਰਨ ਦਾ ਯਤਨ ਕਰਨਗੇ।

ਸ਼੍ਰੀਮਤੀ ਹਰਚੰਦ ਕੌਰ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦੀ ਹਾਂ ਕਿ ਕੱਲ੍ਹ ਤੁਸੀਂ ਬੀਬੀ ਰਾਜਿੰਦਰ ਕੌਰ ਭੱਠਲ ਜੀ ਦਾ 33%.....

**ਮਾਨਯੋਗ ਸਪੀਕਰ** : ਬੀਬੀ ਜੀ, ਦਸ ਮਿੰਟ ਬਾਅਦ ਜ਼ੀਰੋ ਆਵਰ ਆਉਣਾ ਹੈ, ਉਦੋਂ ਗੱਲ ਕਰ ਲੈਣਾ।

ਸ਼੍ਰੀਮਤੀ ਹਰਚੰਦ ਕੌਰ : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਤੁਸੀਂ ਸਾਡੀ ਕੱਲ੍ਹ ਬਹੁਤ ਲਾਜ ਰੱਖੀ ਹੈ। ਬੀਬੀਆਂ ਦੀ ਬਹੁਤ ਲਾਜ ਰੱਖੀ ਹੈ। 20 ਕਿਲੋਮੀਟਰ ਸੜਕ ਐਮ.ਐਲ.ਏਜ਼. ਨੂੰ ਦਿੱਤੀ ਗਈ ਹੈ। ਤੁਸੀਂ ਬੀਬੀਆਂ ਦਾ ਬਹੁਤ ਮਾਣ ਸਨਮਾਨ ਕੀਤਾ ਹੈ। ਕੀ ਸਾਨੂੰ ਵੀ 20 ਕਿਲੋਮੀਟਰ ਸੜਕ ਦਿੱਤੀ ਜਾਵੇਗੀ?

**ਮਾਨਯੋਗ ਸਪੀਕਰ** : ਇਸ ਤਰ੍ਹਾਂ ਕਰਦੇ ਹਾਂ, ਸੁਖਪਾਲ ਜੀ ਨੂੰ ਕਹਿੰਦੇ ਹਾਂ ਕਿ ਆਪਣੀ ਇੱਕ-ਇੱਕ ਕਿਲੋਮੀਟਰ ਘਟਾ ਲਓ। (ਹਾਸਾ)

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਮੈਨੂੰ ਵਿਸ਼ਵਾਸ ਦਿਵਾ ਦਿਓ। ਮੈਂ ਪਹਿਲੀ ਵਾਰੀ ਬੇਨਤੀ ਕਰਨ ਲੱਗੀ ਹਾਂ।

**ਮਾਨਯੋਗ ਸਪੀਕਰ** : ਕੀ ਕਿਲੋਮੀਟਰ ਵਧਾਉਣ ਵਾਸਤੇ ਕਹਿ ਰਹੇ ਹੋ?

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਜਿਹੜੀਆਂ 20 ਕਿਲੋਮੀਟਰ ਸੜਕਾਂ ਦਿੱਤੀਆਂ ਹਨ, ਇਹ ਹਰ ਐਮ.ਐਲ.ਏ. ਨੂੰ ਦਿੱਤੀਆਂ ਜਾਣ।

**ਮਾਨਯੋਗ ਸਪੀਕਰ** : ਇਹ ਤਾਂ ਸਾਰਿਆਂ ਵਾਸਤੇ ਹੀ ਹੈ।

**ਸ਼੍ਰੀਮਤੀ ਹਰਚੰਦ ਕੌਰ** : ਸਾਰਿਆਂ ਨੂੰ ਦੇ ਦਿਓ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1482**

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਪਾਰਟ ਟਾਈਮ ਲੈਕਚਰਾਰਾਂ ਦੀਆਂ ਸੇਵਾਵਾਂ ਨਿਯਮਤ ਕਰਨਾ

*1479. **ਸ਼੍ਰੀ ਚੂਨੀ ਲਾਲ ਭਗਤ** : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਪੰਜਾਬ ਦੇ ਸਰਕਾਰੀ ਕਾਲਜਾਂ ਵਿਚ ਪਿਛਲੇ 8 ਸਾਲਾਂ ਤੋਂ ਲਗਾਤਾਰ ਪੜ੍ਹਾ ਰਹੇ ਪਾਰਟ ਟਾਈਮ ਲੈਕਚਰਾਰਾਂ ਦੀਆਂ ਸੇਵਾਵਾਂ ਪੱਕੇ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ, ਇਨ੍ਹਾਂ ਪਾਰਟ ਟਾਈਮ ਲੈਕਚਰਾਰਾਂ ਨੂੰ ਰੈਗੂਲਰ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸ਼੍ਰੀ ਚੂਨੀ ਲਾਲ ਭਗਤ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਬੀਬੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਲੈਕਚਰਾਰ ਕਾਲਜਾਂ ਵਿਚ ਲੱਗੇ ਹਨ, ਉਨ੍ਹਾਂ ਨੂੰ ਪਾਰਟ ਟਾਈਮ ਕਿਹਾ ਜਾਂਦਾ ਹੈ ਜਦ ਕਿ ਉਹ ਡਿਊਟੀ ਪੂਰੀ ਛੇ ਘੰਟੇ ਕਰਦੇ ਹਨ। ਇਸ ਲਈ ਕੀ ਮੰਤਰੀ ਜੀ ਉਨ੍ਹਾਂ ਦੀਆਂ ਤਨਖਾਹਾਂ ਵਧਾਉਣ ਜਾਂ ਪੱਕਿਆਂ ਕਰਨ ਦਾ ਵਿਸ਼ਵਾਸ ਦੇਣਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਪਾਰਟ ਟਾਈਮ ਲੈਕਚਰਾਰ ਸੁਪਰੀਮ ਕੋਰਟ ਤੱਕ ਪਹੁੰਚ ਕਰ ਚੁੱਕੇ ਹਨ। ਸੁਪਰੀਮ ਕੋਰਟ ਨੇ ਨਵੰਬਰ, 2003 ਵਿਚ ਫੈਸਲਾ ਦਿੱਤਾ ਸੀ ਕਿ ਇਨ੍ਹਾਂ ਅਧਿਆਪਕਾਂ ਨੂੰ ਸਕੇਲ ਦੀ ਮੁਢਲੀ ਤਨਖਾਹ ਦਿੱਤੀ ਜਾਵੇ ਅਤੇ ਜਿੰਨੀ ਦੇਰ ਤੱਕ ਲੈਕਚਰਾਰਾਂ ਦੀ ਰੈਗੂਲਰ ਭਰਤੀ ਨਹੀਂ ਕੀਤੀ ਜਾਂਦੀ, ਉਨੀ ਦੇਰ ਤੱਕ ਇਨ੍ਹਾਂ

** For Starred Question No 1482 and reply thereto, please see P.V.S. Debates dated 26.3.2010 (A.S.).

ਨੂੰ ਡਿਸਪਲੇਸ ਨਾ ਕੀਤਾ ਜਾਵੇ। ਇਸ ਗੱਲ ਦਾ ਸਤਿਕਾਰ ਕੀਤਾ ਗਿਆ ਹੈ। ਇਸ ਸਮੇਂ ਜੋ ਪਾਰਟ ਟਾਈਮ ਲੈਕਚਰਾਰ ਹਨ, ਉਹ 12,000/- ਰੁਪਏ ਪ੍ਰਤੀ ਮਹੀਨਾ ਦੇ ਹਿਸਾਬ ਨਾਲ ਤਨਖਾਹ ਲੈ ਰਹੇ ਹਨ। ਇਸ ਤੋਂ ਇਲਾਵਾ ਉਨ੍ਹਾਂ ਨੂੰ ਡਿਸਪਲੇਸ ਨਹੀਂ ਕੀਤਾ ਜਾ ਰਿਹਾ ਜਿੰਨੀ ਦੇਰ ਤੱਕ ਰੈਗੂਲਰ ਭਰਤੀ ਨਹੀਂ ਹੋ ਜਾਂਦੀ। ਅਸੀਂ ਪਬਲਿਕ ਸਰਵਿਸ ਕਮਿਸ਼ਨ ਨੂੰ 265 ਪੋਸਟਾਂ ਭਰਨ ਲਈ ਬੇਨਤੀ ਕੀਤੀ ਹੋਈ ਹੈ। ਜਦੋਂ ਵੀ ਸਾਨੂੰ ਕਲੀਅਰੈਂਸ ਮਿਲ ਗਈ, ਇਹ ਸਾਰੇ ਅਧਿਆਪਕ ਉੱਥੇ ਅਪਲਾਈ ਕਰ ਸਕਦੇ ਹਨ ਤੇ ਆਪਣੀ ਯੋਗਤਾ ਮੁਤਾਬਕ ਮੈਰਿਟ ਦੇ ਆਧਾਰ ਤੇ ਨੌਕਰੀਆਂ ਪ੍ਰਾਪਤ ਕਰ ਸਕਦੇ ਹਨ।

ਸਰਦਾਰ ਚਰਨਜੀਤ ਸਿੰਘ ਚੰਨੀ : ਸਪੀਕਰ ਸਾਹਿਬ, ਇਹ ਜਿਹੜੀ ਸਮੱਸਿਆ ਹੈ, ਪਾਰਟ ਟਾਈਮ ਟੀਚਰਾਂ ਦੀ ਜਾਂ ਹੋਰ ਮਹਿਕਮਿਆਂ ਵਿਚ ਇਸ ਤਰ੍ਹਾਂ ਦੇ ਬੰਦਿਆਂ ਦੀ, ਇਹ ਬਹੁਤ ਹੀ ਗੰਭੀਰ ਹੈ। ਮੇਰੀ ਬੇਨਤੀ ਹੈ ਕਿ ਇੱਕ ਮੁਲਾਜ਼ਮ ਠੇਕੇ ਤੇ ਜਾਂ ਪਾਰਟ ਟਾਈਮ 10-20 ਸਾਲ ਕੰਮ ਕਰਦਾ ਹੈ। ਉਸ ਤੋਂ ਬਾਅਦ ਸਥਿਤੀ ਇਹ ਆ ਜਾਂਦੀ ਹੈ ਕਿ ਉਹ ਨਾ ਤਾਂ ਨੌਕਰੀ ਦੇ ਕਾਬਲ ਰਹਿੰਦਾ ਹੈ ਤੇ ਨਾ ਹੀ ਉਸ ਦੀ ਕਿਤੇ ਐਡਜਸਟਮੈਂਟ ਹੁੰਦੀ ਹੈ। ਇਸ ਕਰਕੇ ਇਸ ਮਸਲੇ ਨੂੰ ਬੜੀ ਸੰਜੀਦਗੀ ਨਾਲ ਵਿਚਾਰਨ ਦੀ ਲੋੜ ਹੈ। ਜਿਹੜਾ ਵਿਅਕਤੀ ਪੰਜ-ਦਸ ਸਾਲ ਠੇਕੇ ਤੇ ਲੱਗਾ ਹੁੰਦਾ ਹੈ, ਜੇ ਉਸ ਨੂੰ ਇੰਨੇ ਸਾਲ ਬਾਅਦ ਕੱਢ ਦਿੱਤਾ ਜਾਵੇ ਤਾਂ ਉਸ ਦੇ ਬੱਚਿਆਂ ਦੇ ਪਾਲਣ ਪੋਸ਼ਣ ਦਾ ਕੀ ਹਾਲ ਹੋਵੇਗਾ? ਮੈਂ ਬੀਬੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਕੋਈ ਪਾਲਿਸੀ ਇਸ ਬਾਰੇ ਲਿਆ ਰਹੀ ਹੈ ਜਿਸ ਦੇ ਤਹਿਤ ਜਿਹੜੇ ਠੇਕੇ ਤੇ ਲੱਗੇ ਹੋਏ ਹਨ, ਜਦੋਂ ਦੁਬਾਰਾ ਨੌਕਰੀਆਂ ਭਰਨੀਆਂ ਹਨ ਤਾਂ ਉਨ੍ਹਾਂ ਨੂੰ ਪਹਿਲ ਦਿੱਤੀ ਜਾਵੇ ਕਿਉਂਕਿ ਉਨ੍ਹਾਂ ਦਾ ਉਸ ਡਿਪਾਰਟਮੈਂਟ ਵਿਚ 10-15-20 ਸਾਲ ਦਾ ਐਕਸਪੀਰੀਐਂਸ ਹੋ ਚੁੱਕਿਆ ਹੁੰਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਇਨ੍ਹਾਂ ਨੂੰ ਚਾਂਸ ਦੇਣ ਤੋਂ ਬਾਅਦ ਫਿਰ ਹੋਰ ਭਰਤੀ ਕੀਤੀ ਜਾਵੇ।

ਮਾਨਯੋਗ ਸਪੀਕਰ : ਵੈਸੇ ਇਹ ਗੌਰ ਕਰਨ ਵਾਲੀ ਗੱਲ ਹੈ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਪਾਰਟ ਟਾਈਮ ਲੈਕਚਰਾਰ ਬਹੁਤ ਉਪਯੋਗੀ ਸੇਵਾ ਪ੍ਰਦਾਨ ਕਰ ਰਹੇ ਹਨ। ਅਸੀਂ ਇਨ੍ਹਾਂ ਨੂੰ ਡਿਸਪਲੇਸ ਨਹੀਂ ਕਰ ਰਹੇ ਔਰ ਇਹ ਬਕਾਇਦਾ ਆਪਣੀ ਜਾਬ ਕੰਟੀਨਿਊ ਕਰ ਰਹੇ ਹਨ। ਜਦੋਂ ਵੀ ਪਬਲਿਕ ਸਰਵਿਸ ਕਮਿਸ਼ਨ ਵੱਲੋਂ ਭਰਤੀ ਕੀਤੀ ਜਾਵੇਗੀ ਤਾਂ ਇਹ ਮੈਰਿਟ ਦੇ ਆਧਾਰ ਤੇ ਭਰਤੀ ਕੀਤੀ ਜਾਵੇਗੀ ਅਤੇ ਜਿਹੜਾ ਇਨ੍ਹਾਂ ਦਾ ਲੰਬਾ ਤਜਰਬਾ ਹੈ, ਉਸ ਨੂੰ ਵੇਟੇਜ ਮਿਲੇਗੀ। ਇਸ ਕਰਕੇ ਇਹ ਤਾਂ ਨਹੀਂ ਕਰ ਸਕਦੇ ਕਿ ਪਹਿਲ ਦੇ ਆਧਾਰ ਤੇ ਇਨ੍ਹਾਂ ਨੂੰ ਰੱਖਿਆ ਜਾਵੇ ਕਿਉਂਕਿ ਇਹ ਭਰਤੀ ਅਲਟੀਮੇਟਲੀ ਮੈਰਿਟ ਦੇ ਆਧਾਰ ਤੇ ਹੁੰਦੀ ਹੈ, ਓਪਨ ਟਰਾਂਸਪੇਰੇਬਲ ਢੰਗ ਨਾਲ ਹੁੰਦੀ ਹੈ ਲੇਕਿਨ ਜੋ ਇਨ੍ਹਾਂ ਦਾ ਅਕੈਡਮਿਕ ਐਕਸਪੀਰੀਐਂਸ ਹੈ, ਪੜ੍ਹਾਉਣ ਦਾ ਲੰਬਾ ਐਕਸਪੀਰੀਐਂਸ ਹੈ, ਉਸ ਦੇ ਆਧਾਰ ਤੇ ਇਨ੍ਹਾਂ ਨੂੰ ਯਕੀਨਨ ਫਾਇਦਾ ਮਿਲੇਗਾ। ਬਾਕੀ ਇਹ ਚੀਜ਼ ਵਿਚਾਰ ਅਧੀਨ ਹੈ ਕਿ ਜੋ ਨਵੇਂ ਸਕੇਲ ਰਿਕੂਮੈਂਡ ਹੋਏ ਹਨ, ਉਨ੍ਹਾਂ ਦੀ ਉਹ

[ ਸਿੱਖਿਆ ਮੰਤਰੀ ]

ਬੇਸਿਕ ਜਾਂ ਮੁੱਢਲੀ ਤਨਖਾਹ ਪ੍ਰਵਾਨ ਕੀਤੀ ਜਾਵੇ ਪਰ ਇਹ ਸਾਰਾ ਕੁਝ ਸਰਕਾਰ ਵੱਲੋਂ ਹਾਂ-ਪੱਖੀ ਹੁੰਗਾਰਾ ਮਿਲਣ ਤੇ ਹੀ ਲਾਗੂ ਹੋ ਸਕੇਗਾ।

**ਮਾਨਯੋਗ ਸਪੀਕਰ** : ਬੀਬੀ ਜੀ, ਇੱਕ ਤਾਂ ਪੈਸੇ ਦੀ ਗੱਲ ਹੋ ਗਈ, ਤੁਸੀਂ ਦੱਸਿਆ ਹੈ ਕਿ ਕੰਸਿਡਰ ਕਰ ਰਹੇ ਹੋ। ਦੂਜਾ, ਉਨ੍ਹਾਂ ਦੇ ਐਕਸਪੀਰੀਐਂਸ ਦੇ ਨੰਬਰ ਹੋ ਗਏ। ਮੈਂ ਵੀ ਡਿਸਟ੍ਰਿਕਟ ਸੰਗਰੂਰ ਵਿਚ ਕਿਸੇ ਕਾਲਜ ਵਿਚ ਗਿਆ ਸੀ। ਉੱਥੇ ਮੇਰੇ ਸਾਹਮਣੇ ਵੀ ਇਹ ਸਮੱਸਿਆ ਆਈ ਸੀ। ਅੱਜ ਜਿਨ੍ਹਾਂ ਨੂੰ ਇੰਨਾ ਲੰਬਾ ਸਮਾਂ ਸਰਵਿਸ ਕਰਦਿਆਂ ਨੂੰ ਹੋ ਗਿਆ ਹੈ, ਉਸ ਦੇ ਮੁਤੱਲਕ ਕੋਈ ਕੰਸਿਡਰੇਸ਼ਨ ਕੀਤੀ ਜਾਵੇ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਗੱਲਾਂ ਤੇ ਗੌਰ ਕੀਤਾ ਜਾ ਸਕਦਾ ਹੈ ਪਰ ਸਰਕਾਰ ਦੀਆਂ ਇਹ ਪਾਰਟ ਟਾਈਮ ਨੌਕਰੀਆਂ ਬਕਾਇਦਾ ਕਾਇਮ ਹਨ, ਕੋਈ ਡਿਸਪਲੇਸ ਨਹੀਂ ਕੀਤਾ। ਉਹ ਬਕਾਇਦਾ ਨੌਕਰੀ ਲਈ ਅਪਲਾਈ ਕਰ ਸਕਦੇ ਹਨ। ਇਨ੍ਹਾਂ ਤੇ ਗੌਰ ਕਰਕੇ ਫੈਸਲਾ ਲਿਆ ਜਾਵੇਗਾ। ਇਸ ਤੇ ਮਹਿਕਮਾ ਕੁਝ ਨਹੀਂ ਕਰ ਸਕਦਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੰਨੇ ਪੰਜਾਬ ਵਿਚ ਠੇਕੇ ਤੇ ਪਿਛਲੇ 15-20 ਸਾਲ ਤੋਂ ਟੀਚਰ ਭਰਤੀ ਹੋਏ ਹਨ, ਉਹ ਜਦੋਂ ਭਰਤੀ ਕੀਤੇ ਗਏ, ਭਾਵੇਂ ਉਹ ਠੇਕੇ ਤੇ ਭਰਤੀ ਕੀਤੇ ਸੀ ਜਾਂ ਡੇਲੀ ਵੇਜਿਜ਼ ਤੇ ਭਰਤੀ ਹੋਏ ਸੀ, ਉਹ ਪਰਾਪਰ ਇੰਟਰਵਿਊ ਲੈ ਕੇ ਰੱਖੇ ਗਏ ਹਨ। ਹੁਣ ਜੇਕਰ ਨਵੇਂ ਬੰਦੇ ਇੰਟਰਵਿਊ ਲੈ ਕੇ ਰੱਖੇ ਜਾਂਦੇ ਹਨ ਤਾਂ ਪਹਿਲਾਂ ਭਰਤੀ ਕੀਤੇ ਗਏ ਟੀਚਰਾਂ ਲਈ ਪ੍ਰਾਬਲਮ ਆ ਸਕਦੀ ਹੈ ਕਿਉਂਜੋ ਅੱਜ ਦੇ ਜ਼ਮਾਨੇ ਵਿਚ ਜੇਕਰ ਕੋਈ ਬੱਚਾ 90 ਪ੍ਰਤੀਸ਼ਤ ਨੰਬਰ ਲੈ ਕੇ ਨਹੀਂ ਆਉਂਦਾ ਤਾਂ ਮਾਂ ਰੋਣ ਲੱਗ ਜਾਂਦੀ ਹੈ ਕਿ ਤੇਰੇ ਨੰਬਰ ਘੱਟ ਆਏ ਹਨ ਔਰ ਜਿਹੜੇ ਇਹ 15 ਸਾਲ ਦੇ ਭਰਤੀ ਹੋਏ ਹਨ, ਉਸ ਜ਼ਮਾਨੇ ਵਿਚ 60 ਪ੍ਰਤੀਸ਼ਤ ਨੰਬਰ ਲੈਣ ਵਾਲੇ ਨੂੰ ਬਹੁਤ ਵਧੀਆ ਮੰਨਿਆ ਜਾਂਦਾ ਸੀ। ਇਸ ਲਈ ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਮਸਲੇ ਤੇ ਸੰਜੀਦਗੀ ਨਾਲ ਵਿਚਾਰ ਕਰਨ ਲਈ ਧਿਆਨ ਦਿੱਤਾ ਜਾਵੇ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਮਾਨਯੋਗ ਸਪੀਕਰ** : ਅਗਲਾ ਸਵਾਲ

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1483**

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

* For Starred Question No 1483 and reply thereto, please see P.V.S. Debates dated 26.3.2010 (A.S.).

## ਅੰਮ੍ਰਿਤਸਰ ਵਿਖੇ ਸੜਕਾਂ ਦੀ ਮੁਰੰਮਤ

*1469. ਸ਼੍ਰੀ ਅਨਿਲ ਜੋਸ਼ੀ : ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਅੰਮ੍ਰਿਤਸਰ ਵਿਖੇ ਬਟਾਲਾ ਰੋਡ, ਫ਼ਤਿਹਗੜ੍ਹ ਚੂੜੀਆਂ ਰੋਡ ਅਤੇ ਮਜੀਠਾ ਰੋਡ ਦਾ ਜਿਹੜਾ ਹਿੱਸਾ ਲੋਕ ਨਿਰਮਾਣ ਵਿਭਾਗ ਅਧੀਨ ਆਉਂਦਾ ਹੈ ਉਹ ਕਿੰਨਾ ਚਿਰ ਪਹਿਲਾਂ ਰਿਪੇਅਰ ਜਾਂ ਰਿਲੇਅ ਕੀਤਾ ਗਿਆ ਸੀ।

(ਅ) ਕੀ ਉਪਰੋਕਤ ਸੜਕਾਂ ਨੂੰ ਦੁਬਾਰਾ ਰਿਲੇਅ/ਚੌੜੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ : (ੳ) ਅੰਮ੍ਰਿਤਸਰ-ਬਟਾਲਾ ਰੋਡ**

ਇਸ ਸੜਕ (ਆਰ.ਡੀ. 73.00 ਤੋਂ 106.42) ਦਾ ਆਰ.ਡੀ.ਵਾਈਜ਼ ਮੁਰੰਮਤ/ਰਿਲੇਅ ਬਾਰੇ ਵੇਰਵਾ ਹੇਠ ਲਿਖੇ ਅਨੁਸਾਰ ਹੈ:–

| ਲੜੀ ਨੰ: | ਰੀਚ/ਆਰ.ਡੀ. ਕਿਲੋਮੀਟਰਾਂ ਵਿਚ | ਲੰਬਾਈ ਕਿਲੋਮੀਟਰਾਂ ਵਿਚ | ਰਿਲੇਅ/ਮੁਰੰਮਤ ਦਾ ਸਾਲ | ਸਕੀਮ ਜਿਸ ਅਧੀਨ ਰਿਲੇਅ/ਮੁਰੰਮਤ ਕੀਤੀ ਗਈ |
|---|---|---|---|---|
| 1 | 73.00 ਤੋਂ 100.150 | 27.150 | 12/2005 | ਪਿਰਿਓਡੀਕਲ ਰਿਨਿਊਲ ਆਫ ਨੈਸ਼ਨਲ ਹਾਈਵੇ (ਪੀ.ਆਰ.) |
| 2 | 100.150 ਤੋਂ 102.790 | 2.640 | 3/2009 | ਇੰਪਰੂਵਮੈਂਟ ਆਫ ਨੈਸ਼ਨਲ ਹਾਈਵੇ |
| 3 | 102.790 ਤੋਂ 103.879 | 1.089 | 10/2003 | ਪਿਰਿਓਡੀਕਲ ਰਿਨਿਊਲ ਆਫ ਨੈਸ਼ਨਲ ਹਾਈਵੇ (ਪੀ.ਆਰ.) |
| 4 | 103.879 ਤੋਂ 106.100 | 2.221 | 6/2009 | ਇੰਪਰੂਵਮੈਂਟ ਆਫ ਰੀਡਜ ਐਂਡ ਫਲੈਕਸੀਬਲ ਪੇਵਮੈਂਟ ਆਫ ਨੈਸ਼ਨਲ ਹਾਈਵੇ |
| 5 | 106.100 ਤੋਂ 106.42 | 0.320 | 12/2005 | ਪਿਰਿਓਡੀਕਲ ਰਿਨਿਊਲ ਆਫ ਨੈਸ਼ਨਲ ਹਾਈਵੇ (ਪੀ.ਆਰ.) |
| | ਕੁੱਲ = 33.420 | | | |

[ ਲੋਕ ਨਿਰਮਾਣ (ਭ ਅਤੇ ਮ) ਮੰਤਰੀ ]

ਅੰਮ੍ਰਿਤਸਰ-ਫ਼ਤਿਹਗੜ੍ਹ ਚੂੜੀਆਂ ਰੋਡ

ਇਸ ਸੜਕ (ਆਰ.ਡੀ. 3.23 ਤੋਂ 26.28) ਦਾ ਆਰ.ਡੀ. ਵਾਈਜ਼ ਮੁਰੰਮਤ/ ਰਿਲੇਅ ਬਾਰੇ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਰੀਚ/ਆਰ.ਡੀ. ਕਿਲੋਮੀਟਰਾਂ ਵਿਚ | ਲੰਬਾਈ ਕਿਲੋਮੀਟਰਾਂ ਵਿਚ | ਰਿਲੇਅ/ਮੁਰੰਮਤ ਦਾ ਸਾਲ | ਸਕੀਮ ਜਿਸ ਅਧੀਨ ਰਿਲੇਅ/ਮੁਰੰਮਤ ਕੀਤੀ ਗਈ |
|---|---|---|---|---|
| 1 | 3.23 ਤੋਂ 5.00<br>6.00 ਤੋਂ 11.00<br>25.00 ਤੋਂ 26.28 | 1.77<br>5.00<br>1.28 | 9/2005 | ਆਰ.ਆਈ.ਡੀ.ਐਫ ਨਬਾਰਡ-9 |
| 2 | 5.00 ਤੋਂ 6.00<br>11.00 ਤੋਂ 25.00 | 01.00<br>14.00 | 3/2006 | ਸਾਂਭ ਸੰਭਾਲ ਅਤੇ ਮੁਰੰਮਤ 3054 ਨਾਨ ਪਲਾਨ |
| | ਕੁੱਲ = 23.05 | | | |

ਅੰਮ੍ਰਿਤਸਰ-ਮਜੀਠਾ ਰੋਡ

ਇਸ ਸੜਕ (ਆਰ.ਡੀ. 5.00 ਤੋਂ 31.28) ਦਾ ਆਰ.ਡੀ. ਵਾਈਜ਼ ਮੁਰੰਮਤ/ ਰਿਲੇਅ ਬਾਰੇ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਰੀਚ/ਆਰ.ਡੀ. ਕਿਲੋਮੀਟਰਾਂ ਵਿਚ | ਲੰਬਾਈ ਕਿਲੋਮੀਟਰਾਂ ਵਿਚ | ਰਿਲੇਅ/ਮੁਰੰਮਤ ਦਾ ਸਾਲ | ਸਕੀਮ ਜਿਸ ਅਧੀਨ ਰਿਲੇਅ/ਮੁਰੰਮਤ ਕੀਤੀ ਗਈ |
|---|---|---|---|---|
| 1 | 5.00 ਤੋਂ 18.20 | 13.20 | 10/2005 | ਆਰ.ਆਈ.ਡੀ.ਐਫ ਨਬਾਰਡ-10 |
| 2 | 18.20 ਤੋਂ 31.28 | 13.08 | 5/2006 | ਆਰ.ਆਈ.ਡੀ.ਐਫ ਨਬਾਰਡ-10 |
| | ਕੁੱਲ = 26.28 | | | |

(ਅ) ਹਾਂ, ਜੀ। ਇਹਨਾਂ ਸੜਕਾਂ ਨੂੰ ਰਿਲੇਅ/ਚੌੜਾ ਕਰਨ ਦੀ ਤਜਵੀਜ਼ ਹੈ। ਆਰ.ਡੀ.ਵਾਈਜ਼ ਤਜਵੀਜ਼ਾਂ ਹੇਠ ਲਿਖੇ ਅਨੁਸਾਰ ਹਨ:-

ਅੰਮ੍ਰਿਤਸਰ-ਬਟਾਲਾ ਸੜਕ

| ਲੜੀ ਨੰ: | ਰੀਚ/ਆਰ.ਡੀ. ਕਿਲੋਮੀਟਰਾਂ ਵਿਚ | ਲੰਬਾਈ ਕਿਲੋਮੀਟਰਾਂ ਵਿਚ | ਰਿਲੇਅ/ਚੌੜਾ ਕਰਨ ਦੀ ਤਜਵੀਜ਼ | ਸਕੀਮ ਜਿਸ ਤਹਿਤ ਰਿਲੇਅ/ਚੌੜਾ ਕਰਨ ਦੀ ਤਜਵੀਜ਼ ਹੈ |
|---|---|---|---|---|
| 1 | 73.00 ਤੋਂ 100.150 | 27.150 | ਅਗਲੇ ਮਾਲੀ ਸਾਲ 2010-11 ਦੌਰਾਨ ਰਿਲੇਅ ਕਰਨ ਦੀ ਤਜਵੀਜ਼ ਹੈ। | ਕੌਮੀ ਮਾਰਗਾਂ ਦੀ ਪਿਰਿਓਡਿਕਲ ਰਿਨਿਊਲ (ਪੀ.ਆਰ.) |
| 2 | 100.150 ਤੋਂ 102.790 | 2.640 | ਕੋਈ ਤਜਵੀਜ਼ ਨਹੀਂ ਹੈ। | |
| 3 | 102.790 ਤੋਂ 103.879 | 1.089 | ਅਗਲੇ ਮਾਲੀ ਸਾਲ 2010-11 ਦੌਰਾਨ 7 ਮੀਟਰ ਤੋਂ 14 ਮੀਟਰ ਚਹੁੰ ਮਾਰਗੀ ਕਰਨਾ। | ਕੌਮੀ ਮਾਰਗਾਂ ਨੂੰ ਚਹੁੰ ਮਾਰਗੀ ਕਰਨ ਦੀ ਸਕੀਮ |
| 4 | 103.879 ਤੋਂ 106.100 | 2.221 | ਕੋਈ ਤਜਵੀਜ਼ ਨਹੀਂ ਹੈ। | |
| 5 | 106.100 ਤੋਂ 106.42 | 0.320 | ਅਗਲੇ ਮਾਲੀ ਸਾਲ 2010-11 ਦੌਰਾਨ 7 ਮੀਟਰ ਤੋਂ 14 ਮੀਟਰ ਚਹੁੰ ਮਾਰਗੀ ਕਰਨਾ। | ਕੌਮੀ ਮਾਰਗਾਂ ਨੂੰ ਚਹੁੰ ਮਾਰਗੀ ਕਰਨ ਦੀ ਸਕੀਮ |
| | | ਕੁੱਲ 33.42 | | |

[ ਲੋਕ ਨਿਰਮਾਣ (ਭ ਅਤੇ ਮ) ਮੰਤਰੀ ]

ਅੰਮ੍ਰਿਤਸਰ-ਫ਼ਤਿਹਗੜ੍ਹ ਚੂੜੀਆਂ

| ਲੜੀ ਨੰ: | ਰੀਚ/ਆਰ.ਡੀ. ਕਿਲੋਮੀਟਰਾਂ ਵਿਚ | ਲੰਬਾਈ ਕਿਲੋਮੀਟਰਾਂ ਵਿਚ | ਰਿਲੇਅ/ਚੌੜਾ ਕਰਨ ਦੀ ਤਜਵੀਜ਼ | ਸਕੀਮ ਜਿਸ ਤਹਿਤ ਰਿਲੇਅ/ਚੌੜਾ ਕਰਨ ਦੀ ਤਜਵੀਜ਼ ਹੈ |
|---|---|---|---|---|
| 1 | 3.23 ਤੋਂ 25.00 | 23.05 | 2010-11 | 3054-ਸਾਂਭ ਸੰਭਾਲ ਅਤੇ ਮੁਰੰਮਤ (ਨਾਨ ਪਲਾਨ) |

ਅੰਮ੍ਰਿਤਸਰ-ਮਜੀਠਾ ਰੋਡ

| ਲੜੀ ਨੰ: | ਰੀਚ/ਆਰ.ਡੀ. ਕਿਲੋਮੀਟਰਾਂ ਵਿਚ | ਲੰਬਾਈ ਕਿਲੋਮੀਟਰਾਂ ਵਿਚ | ਰਿਲੇਅ/ਚੌੜਾ ਕਰਨ ਦੀ ਤਜਵੀਜ਼ | ਸਕੀਮ ਜਿਸ ਤਹਿਤ ਰਿਲੇਅ/ਚੌੜਾ ਕਰਨ ਦੀ ਤਜਵੀਜ਼ ਹੈ |
|---|---|---|---|---|
| 1 | 5.00 ਤੋਂ 16.80 | 11.80 | 2010-11 | 3054-ਸਾਂਭ ਸੰਭਾਲ ਅਤੇ ਮੁਰੰਮਤ (ਨਾਨ ਪਲਾਨ) |

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਇਹ ਜਿਹੜੀ ਭਾਸ਼ਾ ਲਿਖੀ ਹੈ, ਇਸ ਦੇ ਬਾਰੇ ਸਾਨੂੰ ਪਤਾ ਹੀ ਨਹੀਂ ਲੱਗਦਾ ਕਿ ਕਿਹੜੀ ਭਾਸ਼ਾ ਲਿਖੀ ਗਈ ਹੈ। ਬਾਕੀ ਮਜੀਠੀਆ ਸਾਹਿਬ ਵੀ ਤਕੜੇ ਲੀਡਰ ਹਨ ਅਤੇ ਤੁਸੀਂ ਵੀ ਤਕੜੇ ਲੀਡਰ ਹੋ। ਸਪੀਕਰ ਸਾਹਿਬ, ਸ਼ਹਿਰ ਦੇ ਵਿਚ ਮੈਂ ਹੀ ਮਾੜਾ ਜਿਹਾ ਐਮ.ਐਲ.ਏ. ਹਾਂ ਅਤੇ ਬਾਕੀ ਐਮ.ਐਲ.ਏ. ਤਕੜੇ ਹਨ.....

**ਮਾਨਯੋਗ ਸਪੀਕਰ** : ਸਮਝ ਕਾਹਦੀ ਨਹੀਂ ਆਈ, ਕੀ ਰਿਲੇਇੰਗ ਦੀ ਸਮਝ ਨਹੀਂ ਆਈ?

**ਸ਼੍ਰੀ ਅਨਿਲ ਜੋਸ਼ੀ** : ਨਹੀਂ ਜੀ, ਜਿਹੜਾ ਫ਼ਤਿਹਗੜ੍ਹ ਚੂੜੀਆਂ ਦੇ ਸ਼ਹਿਰ ਦਾ ਪੋਰਸ਼ਨ ਹੈ ਅਤੇ ਪੁਲੀ ਤੋਂ ਲੈ ਕੇ ਬਾਈਪਾਸ ਤੱਕ, ਥੋੜ੍ਹਾ ਜਿਹਾ ਉਸ ਤੋਂ ਅੱਗੇ ਮੇਰੇ ਹਲਕੇ ਦੇ ਵਿਚ ਵੀ ਪੈਂਦਾ ਹੈ ਅਤੇ ਮਜੀਠਾ ਰੋਡ ਤੇ ਵੀ ਇਸ ਤਰ੍ਹਾਂ ਹੀ ਹੈ ਜਿਹੜਾ ਕਿ ਅੰਮ੍ਰਿਤਸਰ ਦੀ ਹਦੂਦ ਦੇ ਅੰਦਰ ਪੈਂਦਾ ਹੈ.....

**ਮਾਨਯੋਗ ਸਪੀਕਰ** : ਕੀ ਤੁਸੀਂ ਬਾਈਪਾਸ ਤੋਂ ਅੱਗੇ ਵਾਲੇ ਦੀ ਗੱਲ ਕਰਦੇ ਹੋ।

**ਸ਼੍ਰੀ ਅਨਿਲ ਜੋਸ਼ੀ** : ਬਾਈਪਾਸ ਤੋਂ ਸ਼ਹਿਰ ਵਾਲੇ ਪਾਸੇ ਦੀ ਗੱਲ ਕਰਦਾ ਹਾਂ। ਸ਼ਹਿਰ ਵਾਲੇ ਪਾਸੇ ਬਾਹਰ-ਬਾਹਰ ਵੀ ਥੋੜ੍ਹਾ ਮੇਰਾ ਹਲਕਾ ਹੈ। ਇੱਕ ਮੰਤਰੀ ਜੀ ਇਹ ਦੱਸ

ਦੇਣ ਕਿ ਜਵਾਬ ਦੇ ਵਿਚ ਜਿਹੜਾ 'ਨਹੀਂ ਜੀ' ਵਾਲਾ ਪੋਰਸ਼ਨ ਹੈ ਉਹ ਕਿਹੜਾ ਪੋਰਸ਼ਨ ਹੈ? ਜਿਸ ਤਰ੍ਹਾਂ 2.640 ਹੈ ਅਤੇ ਇਹ ਅੰਮ੍ਰਿਤਸਰ ਬਟਾਲਾ ਰੋਡ ਦੇ ਬਾਰੇ ਹੈ। ਇਸੇ ਤਰ੍ਹਾਂ ਫ਼ਤਿਹਗੜ੍ਹ ਚੂੜੀਆਂ ਰੋਡ ਦਾ ਇਸ ਵਿਚ ਕੋਈ ਜ਼ਿਕਰ ਨਹੀਂ ਹੈ। ਜਿਹੜੇ 'ਨਹੀਂ ਜੀ' ਵਾਲੇ ਪੋਰਸ਼ਨ ਹਨ, ਜਿਨ੍ਹਾਂ ਦੀ ਕੋਈ ਬਣਾਉਣ ਦੀ ਤਜਵੀਜ਼ ਨਹੀਂ ਹੈ, ਉਹ ਕਿਹੜੇ ਪੋਰਸ਼ਨ ਹਨ? ਦੂਜਾ ਜਿਹੜੇ ਸ਼ਹਿਰ ਦੇ ਵਿਚ ਪੈਂਦੇ ਹਨ ਅਤੇ ਇਨ੍ਹਾਂ ਦੇ ਬਾਰੇ ਮੈਂ ਢੀਂਡਸਾ ਸਾਹਿਬ ਨੂੰ ਮਿਲ ਕੇ ਕਿਹਾ ਸੀ ਇਨ੍ਹਾਂ ਦਾ ਕਦੋਂ ਕੀਤਾ ਜਾਵੇਗਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਬਟਾਲਾ ਰੋਡ ਦਾ ਹਿੱਸਾ ਬਣ ਗਿਆ ਹੈ, ਪੁਲੀ ਤੋਂ ਅੱਗੇ ਬਾਈਪਾਸ ਤੱਕ ਰਹਿੰਦੀ ਹੈ ਅਤੇ ਉਸ ਤੋਂ ਅੱਗੇ ਕਸਬੇ ਵੱਲ ਨੂੰ ਵੀ ਬਣ ਗਿਆ ਹੈ ਪਰ ਇਸ ਦੇ ਲਈ ਉੱਥੇ ਨੋਟਿਸ ਚਲੇ ਗਏ ਹਨ ਕਿ ਇਸ ਨੂੰ ਚੌੜਾ ਕੀਤਾ ਜਾਵੇਗਾ, ਫੋਰ ਲੇਨਿੰਗ ਕੀਤਾ ਜਾਵੇਗਾ। ਉਸ ਸੜਕ ਨੂੰ ਸ਼ਹਿਰ ਦੇ ਵਿਚ ਫੋਰ ਲੇਨਿੰਗ ਕਰਨ ਦੀ ਕੋਈ ਜ਼ਰੂਰਤ ਨਹੀਂ ਹੈ। ਬਟਾਲਾ ਰੋਡ ਦੇ ਉੱਤੇ ਜਿਹੜੇ ਲੋਕ ਹਨ ਉਨ੍ਹਾਂ ਦੇ ਵਿਚ ਬਹੁਤ ਜ਼ਿਆਦਾ ਡਰ ਤੇ ਭੈਅ ਪੈਦਾ ਹੋ ਗਿਆ ਹੈ ਕਿਉਂਕਿ ਬਟਾਲਾ ਸ਼ਹਿਰ ਬਹੁਤ ਚਿਰ ਦਾ ਵਸਿਆ ਹੋਇਆ ਹੈ। ਉੱਥੇ ਹੁਣ ਸਾਰੀ ਆਬਾਦੀ ਕਾਰਪੋਰੇਸ਼ਨ ਦੇ ਅੰਦਰ ਆ ਗਈ ਹੈ। ਮੇਰਾ ਖਿਆਲ ਹੈ ਕਿ ਕਾਰਪੋਰੇਸ਼ਨ ਦੇ ਅੰਦਰ ਚਾਰ ਮਾਰਗੀ ਸੜਕ ਕਰਨ ਦੀ ਕੋਈ ਜ਼ਰੂਰਤ ਨਹੀਂ ਹੈ। ਮੰਤਰੀ ਜੀ ਇਹ ਆਸ਼ਵਾਸਨ ਦੇ ਦੇਣ ਕਿ ਜਿਹੜੀ ਸ਼ਹਿਰ ਦੇ ਅੰਦਰ, ਬਾਈਪਾਸ ਦੇ ਅੰਦਰ-ਅੰਦਰ ਸੜਕ ਹੈ ਅਤੇ ਜਿਹੜੀ ਪੁਲੀ ਤੋਂ ਚੌਂਕ ਤੱਕ ਹੈ ਉਸ ਦੀ ਰਿਪੇਅਰ ਕਦੋਂ ਤੱਕ ਹੋਵੇਗੀ ਅਤੇ ਦੂਜੀ ਕਾਰਪੋਰੇਸ਼ਨ ਦੇ ਅੰਦਰ ਚਾਰ ਮਾਰਗੀ ਸੜਕ ਬਣਾਉਣ ਦੀ ਕੋਈ ਜ਼ਰੂਰਤ ਨਹੀਂ ਹੈ। ਇਸ ਦੇ ਬਾਰੇ ਵੀ ਮੰਤਰੀ ਜੀ ਆਸ਼ਵਾਸਨ ਦੇ ਦੇਣ।

ਮੰਤਰੀ : ਸਪੀਕਰ ਸਾਹਿਬ, ਸਾਰੇ ਮੈਂਬਰ ਤਾਂ ਇਹ ਮੰਗ ਕਰਦੇ ਹਨ ਕਿ ਸਾਡੇ ਇਲਾਕੇ ਦੇ ਵਿਚ ਚਹੁੰ ਮਾਰਗੀ ਸੜਕਾਂ ਬਣਾਈਆਂ ਜਾਣ ਪਰ ਇਹ ਐਮ.ਐਲ.ਏ. ਸਾਹਿਬ ਕਹਿ ਰਹੇ ਹਨ ਕਿ ਸਾਡੇ ਨਾ ਬਣਾਈ ਜਾਵੇ। ਇਸ ਦੀ ਪਰਪੋਜ਼ਲ ਗੌਰਮਿੰਟ ਆਫ ਇੰਡੀਆ ਦੇ ਕੋਲ ਭੇਜੀ ਹੋਈ ਸੀ। ਇਨ੍ਹਾਂ ਦੇ ਨਾਲ ਬੈਠ ਕੇ ਵਿਚਾਰ ਕਰ ਲਵਾਂਗੇ ਕਿ ਜੇਕਰ ਉੱਥੇ ਕੋਈ ਨਜਾਇਜ਼ ਕਬਜ਼ੇ ਕੀਤੇ ਹੋਏ ਹਨ ਤਾਂ ਫਿਰ ਮੈਂ ਸਮਝਦਾ ਹਾਂ ਕਿ ਉੱਥੋਂ ਨਜਾਇਜ਼ ਕਬਜ਼ੇ ਹਟਾ ਕੇ ਚਹੁੰ ਮਾਰਗੀ ਬਣਾਈ ਜਾਣੀ ਚਾਹੀਦੀ ਹੈ ਪਰ ਜੇਕਰ ਇਸ ਦੇ ਨਾਲ ਲੋਕਾਂ ਦਾ ਉਜਾੜਾ ਹੁੰਦਾ ਹੈ ਤਾਂ ਉਸ ਨੂੰ ਅਸੀਂ ਬਚਾ ਸਕਦੇ ਹਾਂ। ਦੂਜੀ, ਜਿਹੜੀ 4.8 ਕਿਲੋਮੀਟਰ ਜਿਹੜਾ 'ਨਹੀਂ ਜੀ' ਦਾ ਜਵਾਬ ਹੈ ਜੀ ਉਸ ਦੇ ਬਾਰੇ ਪਿੱਛੇ ਇਨ੍ਹਾਂ ਨੇ ਵੀ ਸਵਾਲ ਕੀਤਾ ਸੀ ਅਤੇ ਉੱਥੇ ਅਸੀਂ ਲੋੜ ਅਨੁਸਾਰ ਉਸ ਦੀ ਕੁਝ ਕੰਕਰੀਟਿੰਗ ਕੀਤੀ ਹੈ ਅਤੇ ਉਸ ਹਿੱਸੇ ਦਾ ਜਾਵਬ 'ਨਹੀਂ ਜੀ' ਹੈ। ਇਹ ਅਸੀਂ ਪਿਛਲੇ ਸਾਲ ਹੀ ਕਰਕੇ ਹਟੇ ਹਾਂ। ਜਿੱਥੋਂ ਤੱਕ ਅੰਮ੍ਰਿਤਸਰ-ਫ਼ਤਿਹਗੜ੍ਹ ਚੂੜੀਆਂ ਅਤੇ ਅੰਮ੍ਰਿਤਸਰ-ਮਜੀਠਾ ਰੋਡ ਦੀ ਗੱਲ ਕੀਤੀ ਹੈ ਉਸ ਦੇ ਬਾਰੇ ਅਗਲੇ ਸਾਲ ਦੇ ਵਿਚ ਕੋਸ਼ਿਸ਼ ਕਰਾਂਗੇ ਅਤੇ ਪਹਿਲੇ ਛੇ ਮਹੀਨਿਆਂ ਦੇ ਵਿਚ ਉਸ ਦੀ ਰਿਪੇਅਰ ਕਰ ਦਿੱਤੀ ਜਾਵੇਗੀ, ਅਗਲੇ ਸਾਲ ਨੂੰ ਹੋ ਜਾਵੇਗੀ।

ਸ਼੍ਰੀ ਅਨਿਲ ਜੋਸ਼ੀ : ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਤੋਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਬਟਾਲਾ ਰੋਡ ਦੇ ਉੱਤੇ ਸੜਕ ਬਣਾ ਦਿੱਤੀ ਹੈ, ਉਹ ਬੜੀ ਸ਼ਾਨਦਾਰ ਕੰਕਰੀਟ ਦੀ ਸੜਕ ਬਣਾਈ ਹੈ। ਇਸ ਤੋਂ ਇਲਾਵਾ ਉੱਥੇ ਕਾਰਪੋਰੇਸ਼ਨ ਨੇ 1 ਕਰੋੜ 62 ਲੱਖ ਰੁਪਿਆ ਲਗਾ ਕੇ ਉਸ ਦਾ ਸੈਂਟਰਲ ਵਰਕ ਕਰਵਾਇਆ ਹੈ ਅਤੇ ਅੱਜ ਦੀ ਡੇਟ ਵਿਚ ਉੱਥੋਂ ਦੀ ਤੁਸੀਂ ਵੀ ਲੰਘਦੇ ਹੋਵੋਗੇ ਤੇ ਸਾਰਿਆਂ ਨੂੰ ਖੁਸ਼ੀ ਹੁੰਦੀ ਹੈ, ਇਸ ਦੇ ਲਈ ਇਨ੍ਹਾਂ ਦਾ ਬਹੁਤ ਧੰਨਵਾਦ ਹੈ। ਉਸ ਤੋਂ ਬਾਅਦ ਅਸੀਂ ਉੱਥੇ ਦੁਕਾਨਾਂ ਦੇ ਨਾਲ ਨਾਲ 5-5 ਫੁੱਟ ਦਾ ਫੁੱਟਪਾਥ ਬਣਾ ਦਿੱਤਾ ਹੈ ਤਾਂ ਕਿ ਕੋਈ ਐਨਕ੍ਰੋਚ ਨਾ ਕਰੇ ਅਤੇ ਮਿੱਟੀ ਦੀਆਂ ਢੇਰੀਆਂ ਨਾ ਲੱਗਣ। ਅਸੀਂ ਸਾਰੇ ਪੈਸੇ ਲਗਾ ਦਿੱਤੇ ਹਨ ਅਤੇ ਪੌਦੇ ਵੀ ਸੜਕ ਤੇ ਲਗਾ ਦਿੱਤੇ ਹਨ। ਕਾਰਪੋਰੇਸ਼ਨ ਦੀ ਅੰਦਰਲੀ ਸੜਕ ਨੂੰ ਚਾਰ ਮਾਰਗੀ ਕਰਨ ਦੀ ਜ਼ਰੂਰਤ ਨਹੀਂ ਹੈ, ਇਹ ਸਾਰਾ ਕੁਝ ਪੈਸਾ ਲੱਗ ਕੇ ਕੰਪਲੀਟ ਹੋ ਚੁੱਕਾ ਹੈ ਅਤੇ ਹੁਣ ਸੜਕ ਬਹੁਤ ਸੋਹਣੀ ਹੋ ਗਈ ਹੈ। ਜਿਹੜਾ ਬਾਈਪਾਸ ਹੈ, ਉਹ ਛੇ ਮਾਰਗੀ ਬਣ ਗਿਆ ਹੈ ਇਸ ਕਰਕੇ ਇਸ ਨੂੰ ਚਾਰ ਮਾਰਗੀ ਕਰਨ ਦੀ ਜ਼ਰੂਰਤ ਨਹੀਂ ਹੈ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਬਹਿ ਕੇ ਸਲਾਹ ਕਰ ਲਵਾਂਗੇ, ਇਹ ਤਜਵੀਜ਼ ਮੈਂ ਇਨ੍ਹਾਂ ਨੂੰ ਸਮਝਾ ਦੇਵਾਂਗਾ। (ਸ਼ੋਰ)

ਮਾਨਯੋਗ ਸਪੀਕਰ : ਜੋਸ਼ੀ ਜੀ, ਅਸੀਂ ਵੀ ਉੱਥੋਂ ਲੰਘਦੇ ਹਾਂ।

ਸਰਦਾਰ ਬਿਕਰਮ ਸਿੰਘ ਮਜੀਠੀਆ : ਮੇਰੀ ਬੇਨਤੀ ਹੈ ਕਿ ਇਹ ਜਿਹੜੀ ਸੜਕ ਹੈ, ਇਹ ਬਹੁਤ ਅਹਿਮ ਹੈ ਕਿਉਂਕਿ ਜਨਾਬ ਦੀ ਗੱਡੀ ਵੀ ਉੱਥੋਂ ਲੰਘ ਕੇ ਫ਼ਤਿਹਗੜ੍ਹ ਚੂੜੀਆਂ ਵਿਚ ਸਰਕੁਲਰ ਰੋਡ ਤੇ ਆਪ ਜੀ ਦੇ ਘਰ ਨੂੰ ਜਾਂਦੀ ਹੈ। ਜਿੱਥੇ ਇਹ ਜਨਾਬ ਲਈ ਅਹਿਮ ਹੈ, ਉੱਥੇ ਹੀ ਸਾਰਾ ਟ੍ਰੈਫਿਕ ਅੰਮ੍ਰਿਤਸਰ ਤੋਂ ਲੈ ਕੇ ਮਜੀਠਾ ਤੱਕ, ਮਜੀਠੇ ਤੋਂ ਲੈ ਕੇ ਫ਼ਤਿਹਗੜ੍ਹ ਚੂੜੀਆਂ ਤੱਕ, ਫ਼ਤਿਹਗੜ੍ਹ ਚੂੜੀਆਂ ਤੋਂ ਲੈ ਕੇ ਡੇਰਾ ਬਾਬਾ ਨਾਨਕ ਤੱਕ, ਡੇਰਾ ਬਾਬਾ ਨਾਨਕ ਤੋਂ ਬਟਾਲਾ ਤੱਕ...।

ਮਾਨਯੋਗ ਸਪੀਕਰ : ਗੁਰਦਾਸਪੁਰ ਤੱਕ ਸਾਰਾ ਹੈ।

ਸਰਦਾਰ ਬਿਕਰਮ ਸਿੰਘ ਮਜੀਠੀਆ : ਇਹ ਬਹੁਤ ਅਹਿਮ ਲਿੰਕ ਸੜਕ ਹੈ। ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਅਤੇ ਡੇਰਾ ਬਾਬਾ ਨਾਨਕ ਨੂੰ ਜੋੜਦੀ ਹੈ। ਇਸ ਲਈ ਬੇਨਤੀ ਹੈ ਕਿ ਜੇਕਰ ਆਪ ਜੀ ਦਾ ਵੀ ਥੋੜ੍ਹਾ ਬਹੁਤ ਸਹਿਯੋਗ ਨਾਲ ਮਿਲ ਜਾਵੇ ਤਾਂ ਇਸ ਨੂੰ ਚੌੜੀ ਤੋਂ ਚੌੜੀ ਸੜਕ ਕਰ ਦਿੱਤਾ ਜਾਵੇ। (ਥੰਪਿੰਗ)

ਸ਼੍ਰੀ ਅਨਿਲ ਜੋਸ਼ੀ : ਸਪੀਕਰ ਸਾਹਿਬ.....,

ਮਾਨਯੋਗ ਸਪੀਕਰ : ਜੋਸ਼ੀ ਜੀ, ਗੱਲ ਕਾਫੀ ਹੋ ਗਈ ਹੈ।

ਸਰਦਾਰ ਬਿਕਰਮ ਸਿੰਘ ਮਜੀਠੀਆ : ਸਪੀਕਰ ਸਾਹਿਬ, ਇਸ ਦਾ ਆਪਾਂ ਮੰਤਰੀ ਜੀ ਪਾਸੋਂ ਵਿਸ਼ਵਾਸ ਲੈ ਲਈਏ।

**ਸ੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ.....,

**ਮਾਨਯੋਗ ਸਪੀਕਰ** : ਜੋਸ਼ੀ ਜੀ, ਇੱਕ ਮਿੰਟ ਲਈ ਮੇਰੀ ਗੱਲ ਸੁਣੋ।

**ਸ੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਮੈਂ ਬਾਈਪਾਸ ਤੋਂ ਅੰਦਰਲੀ ਸੜਕ ਦੀ ਗੱਲ ਕਰਦਾ ਹਾਂ।

**ਮਾਨਯੋਗ ਸਪੀਕਰ** : ਮਜੀਠੀਆ ਸਾਹਿਬ ਵੀ ਬਾਈਪਾਸ ਤੋਂ ਅੰਦਰਲੀ ਸੜਕ ਦੀ ਹੀ ਗੱਲ ਕਰਦੇ ਹਨ। ਆਪਾਂ ਵੀ ਉੱਥੋਂ ਲੰਘਦੇ ਹਾਂ ਤੇ ਤੁਸੀਂ ਵੀ ਲੰਘਦੇ ਹੋ। ਮੈਨੂੰ ਪਤਾ ਹੈ। (ਸ਼ੋਰ) ਅੰਦਰਲੀ ਸੜਕ ਬਣ ਜਾਵੇ ਤਾਂ ਕੋਈ ਤਕਲੀਫ ਨਹੀਂ ਹੈ ਕਿਉਂਕਿ ਬਜ਼ਾਰ ਵਿਚ ਹਾਲੇ ਵੀ ਕਾਫੀ ਥਾਂ ਪਿਆ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਰ, ਇਸ ਦੇ ਬਾਰੇ ਮੰਤਰੀ ਜੀ ਵਿਸ਼ਵਾਸ ਦੇ ਦੇਣ।

**ਮਾਨਯੋਗ ਸਪੀਕਰ** : ਮੰਤਰੀ ਜੀ, ਵਿਸ਼ਵਾਸ ਦੇ ਹੀ ਦਿਓ। ਸੜਕ ਵਾਸਤੇ ਬੜੀ ਥਾਂ ਹੈ।

**ਮੰਤਰੀ** : ਸਪੀਕਰ ਸਾਹਿਬ, ਇਸ ਦੀ ਤਜਵੀਜ਼ ਅਸੀਂ ਤਿਆਰ ਕਰਵਾ ਲੈਂਦੇ ਹਾਂ। ਜਿਸ ਪਾਸਿਓਂ ਫੰਡ ਉਪਲਬਧ ਹੋਏ, ਉਸੇ ਵੇਲੇ ਹੀ ਪੂਰਾ ਯਤਨ ਕਰਾਂਗੇ ਕਿ ਜਿਹੜੀ ਮੰਗ ਹੈ, ਇਸ ਨੂੰ ਪੂਰਾ ਕਰੀਏ। ਬਾਕੀ ਫੰਡ ਉਪਲਬਧ ਹੋਣ ਤੇ ਹੈ। ਮਜੀਠੀਆ ਸਾਹਿਬ ਮੇਰੇ ਭਰਾ ਹਨ। ਪਹਿਲਾਂ ਵੀ ਜੋ ਇਨ੍ਹਾਂ ਨੇ ਇੱਛਾ ਪ੍ਰਗਟ ਕੀਤੀ ਸੀ.....

**ਮਾਨਯੋਗ ਸਪੀਕਰ** : ਬਾਕੀ ਕਿਹੜੇ ਦੁਸ਼ਮਣ ਹਨ। ਉਹ ਸਕੇ ਭਰਾ ਹਨ ਅਤੇ ਅਸੀਂ ਅਲੱਗ ਹਾਂ? (ਹਾਸਾ)

**ਮੰਤਰੀ** : ਤੁਸੀਂ ਸਾਡੇ ਬਜ਼ੁਰਗਾਂ ਸਮਾਨ ਹੋ, ਤੁਹਾਡਾ ਵੀ ਪੂਰਾ ਖਿਆਲ ਰੱਖਿਆ ਜਾਵੇਗਾ। ਅਸੀਂ ਪੂਰੀ ਕੋਸ਼ਿਸ਼ ਕਰਾਂਗੇ ਜੀ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਅਗਲਾ ਪ੍ਰਸ਼ਨ।

---

## ਨਗਰ ਨਿਗਮ, ਪਟਿਆਲਾ ਲਈ ਗਰਾਂਟ

*1385. **ਸ੍ਰੀ ਮਦਨ ਲਾਲ ਠੇਕੇਦਾਰ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਸਰਕਾਰ ਵੱਲੋਂ ਨਗਰ ਨਿਗਮ, ਪਟਿਆਲਾ ਨੂੰ ਸਾਲ 2007-08, 2008-09 ਅਤੇ 2009-10 ਵਿਚ ਕਿਹੜੀ-ਕਿਹੜੀ ਸਕੀਮ ਤਹਿਤ ਕਿੰਨੀ ਗਰਾਂਟ ਜਾਰੀ ਕੀਤੀ ਗਈ ਅਤੇ ਕੀ ਇਹ ਸਾਰੀ ਗਰਾਂਟ ਸਬੰਧਤ ਪ੍ਰੋਜੈਕਟਾਂ ਤੇ ਲੱਗ ਚੁੱਕੀ ਹੈ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਨਗਰ ਨਿਗਮ, ਪਟਿਆਲਾ ਨੂੰ ਸਾਲ 2007-08 ਤੋਂ 2009-10 ਤੱਕ ਪ੍ਰਾਪਤ ਹੋਈ ਗਰਾਂਟ ਦਾ ਵੇਰਵਾ ਅਨੁਲੱਗ 'ੳ' ਵਿਚ ਦਰਸਾਇਆ ਗਿਆ ਹੈ।

**ਅਨੁਲੱਗ - ੳ**

| ਲੜੀ ਨੰ: | ਵਿੱਤੀ ਸਾਲ | ਪ੍ਰਾਪਤ ਹੋਈ ਰਕਮ | ਗਰਾਂਟ ਦਾ ਮੰਤਵ | ਗਰਾਂਟ ਦਾ ਸਰੋਤ | ਗਰਾਂਟ ਦੀ ਖਰਚ ਕੀਤੀ ਰਕਮ | ਗਰਾਂਟ ਦੀ ਬਚਦੀ ਰਕਮ | ਅਣ-ਵਰਤੀ ਗਰਾਂਟ ਦੇ ਕਾਰਣ |
|---|---|---|---|---|---|---|---|
| 1 | 2007-08 | ਨਿਲ | ਨਿਲ | ਨਿਲ | ਨਿਲ | ਨਿਲ | ਨਿਲ |
| 2 | 2008-09 | 565.00 ਲੱਖ | ਵਾਰਡ ਨੰ: 5,6 ਅਤੇ 7 ਦੇ ਵਿਕਾਸ ਲਈ | ਪੈਪਸੂ ਟਾਊਨਸ਼ਿਪ ਵਿਕਾਸ ਬੋਰਡ | 405.00 ਲੱਖ | 160 ਲੱਖ | ਕੰਮ ਪ੍ਰਗਤੀ ਅਧੀਨ ਹੈ। |
| | | 441.40 ਲੱਖ | ਸੀਵਰੇਜ ਬੋਰਡ ਨੂੰ ਮੇਨ ਪੰਪਿੰਗ ਸਟੇਸ਼ਨ ਦਾ ਕੰਮ ਪੂਰਾ ਕਰਨ ਲਈ 391.40 ਲੱਖ ਰੁਪਏ ਅਤੇ ਵੱਡੀ ਨਦੀ ਤੇ ਪੁਲ ਬਣਾਉਣ ਲਈ 50 ਲੱਖ ਰੁਪਏ। | ਪੰਜਾਬ ਇਨਫ੍ਰਾ-ਸਟ੍ਰਕਚਰ ਵਿਕਾਸ ਬੋਰਡ | 391.40 ਲੱਖ<br>ਨਿਲ | ਨਿਲ<br>50 ਲੱਖ | 391.40 ਲੱਖ ਰੁਪਏ ਸੀਵਰੇਜ ਬੋਰਡ ਨੂੰ ਮੇਨ ਪੰਪਿੰਗ ਸਟੇਸ਼ਨ ਲਾਉਣ ਤੇ ਖਰਚੇ ਜਾ ਚੁੱਕੇ ਹਨ ਅਤੇ ਬਾਕੀ ਬਚਦੀ 50 ਲੱਖ ਰੁਪਏ ਦੀ ਰਕਮ ਸਬੰਧੀ ਵੱਡੀ ਨਦੀ ਤੇ ਪੁੱਲ ਬਣਾਉਣ ਹਿਤ ਦਿਲਚਸਪੀ ਦਾ ਪ੍ਰਗਟਾਵਾ (EOI) ਦੀ ਮੰਗ ਕੀਤੀ ਹੈ। |
| 3 | 2009-10 | ਨਿਲ | ਨਿਲ | ਨਿਲ | ਨਿਲ | ਨਿਲ | ਨਿਲ |
| | ਕੁੱਲ ਜੋੜ | 1006.40 ਲੱਖ | | | 796.40 ਲੱਖ | 210.00 ਲੱਖ | |

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ

ਸਾਲ 2007-08 ਵਿਚ ਨਗਰ ਨਿਗਮ ਨੂੰ ਕੋਈ ਗਰਾਂਟ ਨਹੀਂ ਦਿੱਤੀ ਗਈ। ਨਿਗਮ ਨੂੰ ਕੰਮ ਚਲਾਉਣ ਲਈ ਪਹਿਲਾਂ ਇੱਕ ਚੁੰਗੀ ਦੀ ਆਮਦਨ ਸੀ, ਉਹ ਕਾਫੀ ਸਮੇਂ ਤੋਂ ਬੰਦ ਕਰ ਦਿੱਤੀ ਗਈ ਸੀ ਪਰ ਉਸ ਦੇ ਬਦਲਾਅ ਵਾਸਤੇ ਪਿਛਲੇ 2 ਸਾਲਾਂ ਵਿਚ ਸਰਕਾਰ ਵੱਲੋਂ ਕੋਈ ਗਰਾਂਟ ਨਹੀਂ ਦਿੱਤੀ ਗਈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਗਰਾਂਟ ਨਾ ਦੇਣ ਦੇ ਕੀ ਕਾਰਨ ਹਨ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਜਿੰਨੀਆਂ ਵੀ ਮਿਉਂਸਿਪਲ ਕਮੇਟੀਆਂ ਹਨ, ਕਾਰਪੋਰੇਸ਼ਨਾਂ ਹਨ, ਜਦੋਂ ਆਕਟ੍ਰਾਇ ਖਤਮ ਕੀਤੀ ਗਈ, ਉਦੋਂ ਲਗਭਗ 550 ਕਰੋੜ ਰੁਪਿਆ in lieu of octroi ਕਾਰਪੋਰੇਸ਼ਨਾਂ ਜਾਂ ਮਿਉਂਸਿਪਲ ਕਮੇਟੀਆਂ ਨੂੰ ਉਸ ਦਾ ਸ਼ੇਅਰ ਜਾਂਦਾ ਸੀ ਜਿਸ ਨੂੰ ਉਹ ਆਪਣੀ ਐਸਟੈਬਲਿਸ਼ਮੈਂਟ ਉੱਤੇ ਅਤੇ ਜਿਹੜਾ ਬਚ ਜਾਂਦਾ ਸੀ, ਉਸ ਨੂੰ ਡਿਵੈਲਪਮੈਂਟ ਦੇ ਕੰਮਾਂ ਤੇ ਖਰਚ ਕਰਦੇ ਸੀ। ਜਿਹੜੀ ਗਰਾਂਟ ਹੈ ਉਹ in lieu of octroi ਹੈ। ਹੁਣ ਉਸ ਦਾ ਜਿਹੜਾ 10% ਸਰਚਾਰਜ ਵੈਟ ਤੇ ਲਗਾਇਆ ਹੈ ਉਹ ਆਕਟ੍ਰਾਇ ਦੇ ਬਦਲੇ ਵਿਚ ਕਾਰਪੋਰੇਸ਼ਨ ਵਿਚ ਪੈਸਾ ਜਾਵੇਗਾ।

ਸ਼੍ਰੀ ਮਦਨ ਲਾਲ ਠੇਕੇਦਾਰ : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਵਿਚ ਕਿਹਾ ਹੈ ਕਿ ਸਾਲ 2008-09 ਦੇ ਵਿਚ 565 ਲੱਖ ਰੁਪਿਆ ਪਟਿਆਲਾ ਵਿਚ ਤਿੰਨ ਵਾਰਡਾਂ ਨੂੰ ਦਿੱਤਾ ਹੈ। ਸਾਰਿਆਂ ਨੂੰ ਪਤਾ ਹੈ ਕਿ ਪਿਛਲੇ ਸਾਲ ਸਾਡੇ ਮੁੱਖ ਮੰਤਰੀ , ਸਰਦਾਰ ਬਾਦਲ ਜੀ 50 ਵਾਰਡਾਂ ਦੇ ਵਿਚ ਸੰਗਤ ਦਰਸ਼ਨ ਕਰਕੇ ਆਏ ਸੀ। ਹਰ ਵਾਰਡ ਦੇ ਲਈ ਗਰਾਂਟ ਦਿੱਤੀ ਗਈ ਸੀ ਪਰ ਇਸ ਦੇ ਵਿਚ ਸਿਰਫ ਤਿੰਨ ਵਾਰਡਾਂ ਦਾ ਹੀ ਵੇਰਵਾ ਦਿੱਤਾ ਗਿਆ ਹੈ। ਇਸ ਦਾ ਮਤਲਬ ਤਾਂ ਇਹ ਹੈ ਕਿ ਬਾਕੀ 47 ਵਾਰਡਾਂ ਨੂੰ ਪੈਸੇ ਨਹੀਂ ਦਿੱਤੇ ਗਏ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਪੈਸਾ ਕਿਹੜੇ ਫੰਡ ਵਿਚੋਂ ਦਿੱਤਾ ਗਿਆ ਸੀ? ਜੇ ਨਹੀਂ ਦਿੱਤੇ ਗਏ ਤਾਂ ਇਨ੍ਹਾਂ ਨਾਲ ਵਿਤਕਰਾ ਕਿਉਂ ਕੀਤਾ ਗਿਆ? ਇਸ ਬਾਰੇ ਮੰਤਰੀ ਜੀ ਜਵਾਬ ਦੇਣ ਜੀ।

ਮਾਨਯੋਗ ਸਪੀਕਰ : ਕੀ ਇਹ 10 ਕਰੋੜ ਰੁਪਏ ਦੀ ਗੱਲ ਹੈ?

ਸ਼੍ਰੀ ਮਦਨ ਲਾਲ ਠੇਕੇਦਾਰ : 565 ਲੱਖ ਰੁਪਏ ਹਨ, ਇਹ ਜਵਾਬ ਵਿਚ ਸਿਰਫ ਤਿੰਨ ਵਾਰਡਾਂ ਵਾਸਤੇ ਦੱਸਿਆ ਗਿਆ ਹੈ ਜੀ।

ਮਾਨਯੋਗ ਸਪੀਕਰ : 441 ਲੱਖ ਰੁਪਏ ਦੀ ਰਕਮ ਵੀ ਦਰਸਾਈ ਗਈ ਹੈ। ਹਾਂ ਜੀ, ਕਾਲੀਆ ਜੀ।

ਮੰਤਰੀ : ਸਪੀਕਰ ਸਾਹਿਬ, ਜਿਹੜੀ 565 ਲੱਖ ਰੁਪਏ ਗਰਾਂਟ ਦਿੱਤੀ ਹੈ ਇਸ ਵਿਚ ਸਪੱਸ਼ਟ ਲਿਖਿਆ ਹੋਇਆ ਹੈ ਕਿ ਇਹ ਪੈਪਸੂ ਟਾਊਨਸ਼ਿਪ ਵਿਕਾਸ ਬੋਰਡ ਵੱਲੋਂ ਦਿੱਤਾ ਹੋਇਆ ਹੈ। ਇਸੇ ਤਰ੍ਹਾਂ ਜਿਹੜਾ 441 ਲੱਖ ਰੁਪਏ ਗਰਾਂਟ ਹੈ, ਇਹ ਪੰਜਾਬ ਇਨਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਵੱਲੋਂ ਹੈ। ਇਨ੍ਹਾਂ ਤੋਂ ਇਲਾਵਾ ਜਿਹੜੀ ਗੱਲ ਦਾ

[ ਸਥਾਨਕ ਸਰਕਾਰ ਮੰਤਰੀ ]

ਇਹ ਜ਼ਿਕਰ ਕਰ ਰਹੇ ਹਨ, ਉਦੋਂ ਸੀ.ਐਮ. ਸਾਹਿਬ ਸੰਗਤ ਦਰਸ਼ਨ ਪ੍ਰੋਗਰਾਮ ਵਿਚ ਗਏ ਸਨ, ਉਹ ਲਗਭਗ ਡਿਫਰੈਂਟ ਸੋਰਸਿਜ਼ ਤੋਂ 45 ਕਰੋੜ ਰੁਪਿਆ ਵੱਖ-ਵੱਖ ਵਾਰਡਾਂ ਵਿਚ ਵੰਡਿਆ ਗਿਆ ਸੀ। ਇੰਨਾਂ ਹੀ ਨਹੀਂ ਹੈ, ਇਨ੍ਹਾਂ ਦੀ ਜਾਣਕਾਰੀ ਹਿਤ ਮੈਂ ਦੱਸ ਦੇਵਾਂ ਕਿ ਜਦੋਂ ਕਾਂਗਰਸ ਦਾ ਪੰਜ ਸਾਲ ਸ਼ਾਸਨ ਰਿਹਾ, ਉਸ ਵਕਤ ਵੱਖ-ਵੱਖ ਡਿਵੈਲਪਮੈਂਟ ਪ੍ਰੋਜੈਕਟਾਂ ਤੇ 75.72 ਲੱਖ ਰੁਪਿਆ ਖਰਚ ਕੀਤਾ ਗਿਆ। ਅਸੀਂ ਤਿੰਨ ਸਾਲਾਂ ਵਿਚ 173.79 ਕਰੋੜ ਰੁਪਿਆ ਖਰਚ ਕਰ ਰਹੇ ਹਾਂ। ਇਸ ਦੇ ਵਿਚ ਅਰਬਨ ਇਨਫਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਮੀਡੀਅਮ ਐਂਡ ਸਮਾਲ ਟਾਊਨਜ਼ ਦੇ ਅਧੀਨ 100 ਕਰੋੜ ਰੁਪਿਆ ਸ਼ਾਮਲ ਹੈ, 100% ਸੀਵਰੇਜ ਤੇ ਵਾਟਰ ਸਪਲਾਈ ਬੋਰਡ ਦੇ ਰਿਹਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ** : ਕੀ ਇਹ ਪਟਿਆਲੇ ਨਾਲ ਹੀ ਤਾਅਲੁੱਕ ਰੱਖਦਾ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ** : ਹਾਂ ਜੀ, ਜੋ ਮਾਨਯੋਗ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਇਸੇ ਨਾਲ ਤਾਅਲੁੱਕ ਰੱਖਦਾ ਹੈ ਜੀ। ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ ਪੰਜਾਬ ਦੀਆਂ ਸਾਰੀਆਂ ਨਗਰ ਕੌਂਸਲਾਂ ਨੂੰ 10% ਵੈਟ ਦਾ ਸ਼ੇਅਰ ਦਿੱਤਾ.....

**ਮਾਨਯੋਗ ਸਪੀਕਰ** : ਇਸ ਵਾਸਤੇ ਵੱਖਰਾ ਸਵਾਲ ਕਰ ਲੈਣਾ। ਸ਼੍ਰੀ ਮਦਨ ਲਾਲ ਜੀ, ਅਗਲਾ ਸਵਾਲ ਵੀ ਤੁਹਾਡਾ ਹੀ ਹੈ।

---

## ਸਪਲੀਮੈਂਟਰੀ ਨਿਊਟਰੀਸ਼ਨ ਸਕੀਮ ਅਧੀਨ ਪ੍ਰਾਪਤ ਫੰਡ

*1387. **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਸਪਲੀਮੈਂਟਰੀ ਨਿਊਟਰੀਸ਼ਨ ਸਕੀਮ ਅਧੀਨ ਕੇਂਦਰ ਸਰਕਾਰ ਤੋਂ ਜ਼ਿਲ੍ਹਾ ਪਟਿਆਲਾ ਨੂੰ ਕਿੰਨੇ ਫੰਡ ਪ੍ਰਾਪਤ ਹੋਏ ਅਤੇ ਇਸ ਵਿਚੋਂ ਘਨੌਰ ਹਲਕੇ ਲਈ ਕਿੰਨੇ ਫੰਡਜ਼ ਐਲੋਕੇਟ ਕੀਤੇ ਗਏ;

(ਅ) ਕੀ ਇਹ ਸਾਰੀ ਰਾਸ਼ੀ ਖਰਚ ਹੋ ਚੁੱਕੀ ਹੈ; ਜੇਕਰ ਨਹੀਂ ਤਾਂ ਇਸ ਦੇ ਨਾ ਵਰਤਣ ਦੇ ਕੀ ਕਾਰਨ ਹਨ?

**ਸ਼੍ਰੀ ਸਵਰਨਾ ਰਾਮ** : (ੳ) ਭਾਰਤ ਸਰਕਾਰ ਵੱਲੋਂ ਸਪਲੀਮੈਂਟਰੀ ਨਿਊਟਰੀਸ਼ਨ ਸਕੀਮ ਅਧੀਨ ਰਾਜ ਦੁਆਰਾ ਖਰਚ ਕੀਤੀ ਗਈ ਅਸਲ ਰਾਸ਼ੀ ਦੀ 50% ਪ੍ਰਤੀਪੂਰਤੀ ਕੀਤੀ ਜਾਂਦੀ ਹੈ। ਰਾਜ ਸਰਕਾਰ ਵੱਲੋਂ ਕੀਤੇ ਗਏ ਬਜਟ ਉਪਬੰਧ ਵਿਚੋਂ ਜ਼ਿਲ੍ਹਾ ਪਟਿਆਲਾ ਲਈ ਸਾਲ 2009-10 ਦੌਰਾਨ 7,02,39,000/- ਰੁਪਏ ਦੇ ਫੰਡਜ਼ ਅਲਾਟ ਕੀਤੇ ਗਏ ਅਤੇ ਇਸ ਵਿਚੋਂ ਘਨੌਰ ਹਲਕੇ ਲਈ 72,91,934/- ਰੁਪਏ ਐਲੋਕੇਟ ਕੀਤੇ ਗਏ;

(ਅ) ਨਹੀਂ ਜੀ। ਜ਼ਿਲ੍ਹਾ ਪਟਿਆਲਾ ਲਈ ਅਲਾਟ ਰਾਸ਼ੀ ਵਿਚੋਂ 291.00 ਲੱਖ

ਅਤੇ ਹਲਕਾ ਘਨੌਰ ਲਈ ਅਲਾਟ ਰਾਸ਼ੀ ਵਿਚੋਂ 30,51,052/- ਰੁਪਏ ਦੀ ਰਾਸ਼ੀ ਬਕਾਇਆ ਹੈ। ਇਸ ਰਾਸ਼ੀ ਦੇ ਖਰਚ ਨਾ ਹੋਣ ਦਾ ਕਾਰਨ ਵਸਤੂਆਂ ਦੀ ਲੋੜ ਅਨੁਸਾਰ ਖਰੀਦ ਕਰਨਾ ਹੈ। ਬਕਾਇਆ ਰਾਸ਼ੀ ਮਿਤੀ 31.3.2010 ਤੱਕ ਖਰਚ ਕਰ ਲਈ ਜਾਵੇਗੀ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 50% ਰਾਸ਼ੀ ਖਰਚੀ ਜਾਂਦੀ ਹੈ। ਫਿਰ ਬਾਕੀ 50% ਰਾਸ਼ੀ ਕਿਉਂ ਬਚਾਈ ਜਾਂਦੀ ਹੈ? ਜਿਹੜਾ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਪਿਛਲੇ 11 ਮਹੀਨੇ ਵਿਚ 42,50,000/- ਰੁਪਿਆ ਖਰਚਿਆ ਗਿਆ ਹੈ ਜਦੋਂ ਕਿ ਹੁਣ ਸਾਲ ਦੇ ਸਿਰਫ 20 ਦਿਨ ਬਾਕੀ ਰਹਿ ਗਏ ਹਨ। ਫਿਰ 30,51,052/- ਰੁਪਏ ਇਸ ਥੋੜ੍ਹੇ ਸਮੇਂ ਦੌਰਾਨ ਕਿਵੇਂ ਖਰਚੇ ਜਾਣਗੇ? ਜੇਕਰ 30 ਲੱਖ ਦਾ ਸਮਾਨ ਇਕੱਠਾ ਖਰੀਦਿਆ ਜਾਵੇਗਾ ਤਾਂ ਜਿਹੜੇ ਸਾਡੇ ਬੱਚੇ ਹਨ, ਜਿਨ੍ਹਾਂ ਦੀ ਦੇਖ-ਰੇਖ ਵਾਸਤੇ ਮੁੱਢਲੀ ਸਹਾਇਤਾ ਦੇਣਾ ਸਾਡਾ ਫਰਜ਼ ਹੈ, ਉਨ੍ਹਾਂ ਨੂੰ ਛੇ ਮਹੀਨੇ ਲਈ ਸਮਾਨ ਕਿਵੇਂ ਖਵਾਉਣਗੇ? ਕੀ ਇਹ ਬੱਚਿਆਂ ਨਾਲ ਖਿਲਵਾੜ ਨਹੀਂ ਹੈ? ਇਸ ਬਾਰੇ ਮੰਤਰੀ ਜੀ ਦੱਸਣ ਕਿ ਸਮੇਂ ਸਿਰ ਇਹ ਰਾਸ਼ੀ ਕਿਉਂ ਨਹੀਂ ਖਰਚੀ ਜਾ ਸਕਦੀ?

**ਮਾਨਯੋਗ ਸਪੀਕਰ** : ਪ੍ਰਸ਼ਨ ਖਤਮ ਹੁੰਦੇ ਹਨ। ਅਗਲਾ ਪ੍ਰੋਗ੍ਰਾਮ। ਹਾਂ ਜੀ, ਮੋਫਰ ਜੀ।

---

## MATTERS RAISED DURING ZERO HOUR AND STATEMENTS BY THE DEPUTY CHIEF MINISTER AND THE FINANCE MINISTER THEREON

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਇੱਕ ਬਹੁਤ ਅਹਿਮ ਮਸਲਾ ਪੰਜਾਬ ਸਰਕਾਰ ਅਤੇ ਡਿਪਟੀ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਸਾਡਾ ਸਰਦੂਲਗੜ੍ਹ ਹਲਕਾ ਬੜਾ ਪਛੜਿਆ ਹੋਇਆ ਹੈ। ਉੱਥੇ ਅਸੀਂ ਬੜੀ ਮੁਸ਼ਕਿਲ ਨਾਲ ਪੰਜਾਬੀ ਯੂਨੀਵਰਸਿਟੀ ਦਾ ਰੀਜ਼ਨਲ ਸੈਂਟਰ ਲੈ ਕੇ ਗਏ ਸੀ। ਪਿੰਡ ਝੰਗੀਰ ਦੀ ਪੰਚਾਇਤ ਨੇ 36 ਕਿੱਲੇ ਜ਼ਮੀਨ ਦਿੱਤੀ ਅਤੇ 50 ਕਿੱਲੇ ਜ਼ਮੀਨ ਪਿੰਡ ਘਰੰਡੀ ਦੀ ਪੰਚਾਇਤ ਨੇ ਦਿੱਤੀ। ਉੱਥੇ 5 ਕਰੋੜ ਰੁਪਿਆ ਗਿਆ। ਸਰਦਾਰ ਜਸਪਾਲ ਸਿੰਘ, ਯੂਨੀਵਰਸਿਟੀ ਦੇ ਵਾਈਸ ਚਾਂਸਲਰ, ਮਨਜ਼ੂਰ ਕਰਕੇ ਆਏ ਔਰ ਬਿਲਡਿੰਗ ਬਣਾਉਣ ਦਾ ਕੰਮ ਵੀ ਚਲ ਰਿਹਾ ਹੈ। ਸਰਦੂਲਗੜ੍ਹ ਦੇ ਬੱਚੇ ਔਰ ਇੱਥੋਂ ਤੱਕ ਬੱਚੀਆਂ ਵੀ ਉੱਥੋਂ ਪੀ.ਜੀ.ਡੀ.ਸੀ.ਏ. ਔਰ ਐਮ.ਬੀ.ਏ. ਕਰਕੇ ਪਾਸ ਹੋਏ ਹਨ। ਸਾਡੇ ਉੱਥੇ ਹੋਰ ਕੋਈ ਕਾਲਜ ਨਹੀਂ ਸੀ। ਹੁਣ 3-4 ਸਾਲ ਹੋ ਗਏ ਹਨ ਅਤੇ ਸਾਡੇ ਉੱਥੋਂ ਬੱਚੇ ਔਰ ਬੱਚੀਆਂ ਪੜ੍ਹ ਕੇ ਬਾਹਰ ਨਿਕਲ ਰਹੇ ਹਨ। ਹੁਣ ਇਸ ਨੂੰ ਪ੍ਰਾਈਵੇਟ ਹੱਥਾਂ ਵਿਚ ਵੇਚਣ ਦੀ ਗੱਲ ਚਲ ਰਹੀ ਹੈ ਔਰ ਉੱਥੇ ਇਕ ਪ੍ਰਾਈਵੇਟ ਵੈਟਰਨਰੀ ਕਾਲਜ ਖੋਲ੍ਹਣ ਦੀ ਗੱਲ ਕੀਤੀ ਜਾ ਰਹੀ ਹੈ।

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਤੁਸੀਂ ਇਨ੍ਹਾਂ ਅਦਾਰਿਆਂ ਨੂੰ ਇਸੇ ਤਰ੍ਹਾਂ ਹੀ ਬੰਦ ਕਰਾਉਣਾ ਚਾਹੁੰਦੇ ਹੋ ਤਾਂ ਸਾਡੇ ਬੱਚੇ ਕਿੱਥੇ ਪੜ੍ਹਨਗੇ? ਪਹਿਲਾਂ ਪਿਮਜ਼ ਦੀ ਵੀ ਗੱਲ ਹੋਈ। ਘੱਟੋ-ਘੱਟ ਉਸ ਨੂੰ ਤਾਂ ਉੱਥੇ ਰਹਿਣ ਦਿਓ। ਜੇਕਰ ਸਰਕਾਰ ਨੇ ਨਹੀਂ ਚਲਾਉਣਾ ਜਾਂ ਨਹੀਂ ਰਹਿਣ ਦੇਣਾ ਚਾਹੁੰਦੀ ਤਾਂ ਉਸ ਕਾਲਜ ਨੂੰ ਜਾਂ ਰੀਜ਼ਨਲ ਸੈਂਟਰ ਨੂੰ ਜਾਂ ਪੰਚਾਇਤ ਨੂੰ ਦੇ ਦਿਓ। ਪੰਜਾਬ ਦੀ ਮਲਕੀਅਤ ਨੂੰ ਕਿਸ ਤਰੀਕੇ ਨਾਲ ਅਸੀਂ ਤਬਦੀਲ ਕਰਾਂਗੇ। ਇਹ ਬਹੁਤ ਅਹਿਮ ਮਸਲਾ ਹੈ। ਇਸ ਦੇ ਬਾਰੇ ਡਿਪਟੀ ਮੁੱਖ ਮੰਤਰੀ ਜੀ ਵਿਸ਼ਵਾਸ ਦਿਵਾਉਣ ਕਿ ਉੱਥੇ ਬੱਚਿਆਂ ਦੀ ਪੜ੍ਹਾਈ ਡਿਸਟਰਬ ਨਹੀਂ ਹੋਵੇਗੀ। ਸਗੋਂ ਪੰਜਾਬੀ ਰੀਜ਼ਨਲ ਯੂਨੀਵਰਸਿਟੀ ਦਾ ਇੰਨਾ ਵਧੀਆ ਸੈਂਟਰ ਹੈ, ਉੱਥੇ ਹੋਰ ਕੋਰਸਿਜ਼ ਵੀ ਲਿਆ ਕੇ ਦੇਣ ਤਾਂ ਕਿ ਸਾਨੂੰ ਇਨਸਾਫ ਮਿਲ ਸਕੇ। ਸਾਡਾ ਸਭ ਤੋਂ ਪਛੜਿਆ ਹਲਕਾ ਹੈ। ਸਾਡੀ ਬੜੀ ਬਦਕਿਸਮਤੀ ਹੈ, ਸਾਨੂੰ ਬੜੇ ਸਮੇਂ ਮਿਲੇ, ਇਨ੍ਹਾਂ ਦੇ ਹੁੰਦੇ ਮਿਲਿਆ ਪਰ ਅਸੀਂ ਫਿਰ ਵੀ ਪੱਛੜੇ ਰਹੇ। ਹੁਣ ਸਾਨੂੰ ਮੌਕਾ ਮਿਲਿਆ ਹੈ ਇਸ ਨੂੰ ਨਾ ਜਾਣ ਦਿਓ, ਇਹ ਮੇਰੀ ਬੇਨਤੀ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਮੈਂ ਡਿਪਟੀ ਮੁੱਖ ਮੰਤਰੀ ਸਾਹਿਬ ਦਾ ਅਤੇ ਹਾਊਸ ਦਾ ਧਿਆਨ ਇੱਕ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਕਿਸਾਨਾਂ ਨਾਲ ਬੜੀ ਜ਼ਿਆਦਤੀ ਹੋ ਰਹੀ ਹੈ। ਕਿਸਾਨਾਂ ਵੱਲੋਂ ਮਹਿੰਗੇ ਭਾਅ ਤੇ ਬੀਜੇ ਗੰਨੇ ਤੋਂ ਗੁੜ ਨਹੀਂ ਬਣਾਉਣ ਦੇਣਾ, ਇਸ ਬਾਰੇ ਕਹਿ ਦਿਓ ਕਿ ਇਹ ਕਾਲਾ ਕਾਨੂੰਨ ਸਾਡੇ ਸਾਹਮਣੇ ਆ ਰਿਹਾ ਹੈ ਕਿ ਕਈ ਸਾਲ, 2-3-4 ਸਾਲਾਂ ਤੋਂ ਇਹ ਹਦਾਇਤਾਂ ਲਗਾਤਾਰ ਜਾਰੀ ਹੋ ਰਹੀਆਂ ਹਨ ਕਿ ਕਿਸਾਨ ਗੁੜ ਨਹੀਂ ਬਣਾ ਸਕਦੇ। ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਈ ਕਿ ਉਹ ਗੁੜ ਕਿਉਂ ਨਹੀਂ ਬਣਾ ਸਕਦੇ? ਭਾਵੇਂ ਕੋਈ ਬੰਦਾ ਆਪਣੀ ਦੁਕਾਨ ਖੋਲ੍ਹ ਕੇ ਲੱਖਾਂ ਦਾ ਸਮਾਨ ਭਰ ਲਵੇ। ਬਾਦਲ ਸਾਹਿਬ ਨੇ ਤਾਂ ਕਿਸਾਨਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇ ਕੇ, ਬਿਜਲੀ ਦੇ ਬਿੱਲ ਮੁਆਫ ਕਰਕੇ, ਰਿਆਇਤਾਂ ਦੇ ਕੇ, ਪਾਣੀ ਦੇ ਕੇ ਇੱਥੋਂ ਤੱਕ ਲਿਆਉਣ ਦਾ ਯਤਨ ਕੀਤਾ ਹੈ ਪਰ ਹੁਣ ਜੇਕਰ ਦੋ ਕਿੱਲੇ ਵਾਲਾ ਜਾਂ ਦਸ ਕਿੱਲੇ ਵਾਲਾ ਕਿਸਾਨ ਆਪਣੀ ਫਸਲ ਆਪਣੀ ਮਰਜ਼ੀ ਨਾਲ ਨਹੀਂ ਵੇਚ ਸਕਦਾ ਤਾਂ ਕਿਸਾਨਾਂ ਨੂੰ ਫਿਰ ਕੀ ਰਿਆਇਤਾਂ ਦੇ ਰਹੇ ਹਾਂ? ਮਾਫ ਕਰ ਦਿਓ। ਇਸ ਗੱਲ ਤੋਂ ਮੈਂ ਇਹ ਵੀ ਸਮਝਦਾ ਹਾਂ ਕਿ ਜ਼ਿੰਮੇਂਵਾਰੀ ਤੋਂ ਕੋਈ ਅਫਸਰ ਭੱਜ ਜਾਵੇਗਾ? ਕੌਣ ਕਹਿੰਦਾ ਹੈ ਉਹ ਵੀ ਭੱਜ ਜਾਣਗੇ? ਪਰ ਮੈਂ ਇਹ ਵੀ ਸਮਝਦਾ ਹਾਂ ਕਿ ਕੋਈ ਮਾਫੀਆ ਹੈ, ਜੋ ਸ਼ੂਗਰ ਮਿਲਾਂ ਨਾਲ ਕਨੈਕਟਿਡ ਹੈ ਅਤੇ ਉਹ ਇਹ ਕਾਨੂੰਨ ਪਾਸ ਕਰਵਾ ਰਿਹਾ ਹੈ, ਕਾਨੂੰਨ ਨਹੀਂ ਇਹ ਹਦਾਇਤਾਂ ਪਾਸ ਕਰਵਾ ਰਿਹਾ ਹੈ। ਇਸ ਉੱਤੇ ਪਾਬੰਦੀ ਲੱਗਣੀ ਚਾਹੀਦੀ ਹੈ, ਕਿਸਾਨਾਂ ਨੂੰ ਬਚਾਉਣਾ ਚਾਹੀਦਾ ਹੈ। ਇਹ ਮੇਰੀ ਅਪੀਲ ਹੈ, ਇਸ ਬਾਰੇ ਡਿਪਟੀ ਮੁੱਖ ਮੰਤਰੀ ਸਾਹਿਬ ਭਾਵੇਂ ਬਿਆਨ ਦੇਣ ਜਾਂ ਨਾ ਦੇਣ, ਇਸ ਤੇ ਗੌਰ ਜ਼ਰੂਰ ਕਰਨ। (ਥੰਪਿੰਗ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਕੱਲ੍ਹ ਚੀਫ ਸੈਕ੍ਰੇਟਰੀ, ਪੰਜਾਬ ਨੇ United Nations Office on Drugs and Crime ਬਾਰੇ ਇੱਕ ਰਿਪੋਰਟ ਰਿਲੀਜ਼ ਕੀਤੀ ਸੀ

ਔਰ ਉਸ ਵਿਚ 20,000 ਪੰਜਾਬੀਆਂ ਦਾ ਬਾਹਰ ਦੇ ਮੁਲਕਾਂ ਵਿਚ illegally migrate ਕਰਨ ਦਾ ਮਸਲਾ ਸਾਹਮਣੇ ਆਇਆ ਹੈ। ਸਪੀਕਰ ਸਾਹਿਬ, ਇਸ ਦੇ ਨਾਲ ਇਹ ਜਿਹੜੀ ਰਿਪੋਰਟ ਹੈ ਉਸ ਦੇ ਥੋੜ੍ਹੇ ਜਿਹੇ ਪੈਰ੍ਹਿਆਂ ਵਿਚ ਇਹ ਕਿਹਾ ਹੈ ਕਿ over one lakh such illegal immigrants have finally been caught by foreign Police Authorities and most of them have landed behind bars in foreign lands. ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪੰਜਾਬ ਦੇ 37 ਮੁੰਡਿਆਂ ਦੀ ਜਿਹੜੀ ਲਿਸਟ ਹੈ, ਜਿਹੜੇ ਸਪੇਨ ਜਾਂਦਿਆਂ ਰਾਹ ਦੇ ਵਿਚ, ਇਨ੍ਹਾਂ ਹੀ ਰੂਟਸ, ਬਲਕਿ ਉਨ੍ਹਾਂ ਨੇ ਰੂਟਸ ਵੀ ਸਪੈਸੀਫਾਈ ਕੀਤੇ ਹਨ, ਕਿੱਥੋਂ-ਕਿੱਥੋਂ ਹੋ-ਹੋ ਕੇ ਕਿਹੜਿਆਂ ਹਾਲਾਤਾਂ ਵਿਚ ਉਹ ਜਾਂਦੇ ਹਨ, ਉਨ੍ਹਾਂ ਨੇ ਨਾਂ ਨਹੀਂ ਲਿਆ, ਨਾਂ ਉਨ੍ਹਾਂ ਨੇ ਐਕਸ ਕਰ ਦਿੱਤਾ ਔਰ ਕਿਹਾ ਕਿ -

> "That eight other boys met their agents in a hotel in Paharganj in Delhi. From Delhi, they were taken to Algeria. They stayed in Algeria for about a month and a half. They were about 60 migrants, and then from Algeria they were asked to cross over to Morocco in the night. Then from Morocco they attempted to cross over to Spain by boat but ran into trouble. They came back to Morocco. In Morocco, the agents used to beat them. They had to get money from home".

ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਰਕਾਰ ਇਸ ਤੇ ਧਿਆਨ ਦੇਵੇ। ਸਪੀਕਰ ਸਾਹਿਬ, ਇਹ ਜਿਹੜੇ 37 ਮੁੰਡੇ ਪੰਜਾਬ ਦੇ ਹਨ, ਇਨ੍ਹਾਂ ਵਿਚੋਂ 9 ਮੁੰਡੇ ਤਾਂ ਮੇਰੇ ਭੁਲੱਥ ਏਰੀਏ ਦੇ ਹਨ ਔਰ ਕਾਫੀ ਲੰਮੇ ਅਰਸੇ ਤੋਂ they were missing in Punjab. Ultimately one of the boys, I will just name him, ਇੱਕ ਲੜਕਾ ਜਸਵੰਤ ਸਿੰਘ ਹੈ, ਉਸ ਨੇ ਆਪਣੇ ਚਾਚੇ ਸੁਖਦੇਵ ਸਿੰਘ ਨੂੰ ਪਿੰਡ ਜਲਾਲਨੰਗਲ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਫੋਨ ਕੀਤਾ। ਸਪੀਕਰ ਸਾਹਿਬ, ਇੱਕ ਦਿਨ ਅਚਾਨਕ ਰਾਤ ਨੂੰ ਲੈਂਡਫੋਨ ਤੇ ਉਸ ਦਾ ਫੋਨ ਆਇਆ, ਔਰ ਜੋ ਫੋਰਨ ਦਾ ਨੰਬਰ ਸੀ ਉਹ ਉਨ੍ਹਾਂ ਨੇ ਟਾਂਡੇ ਦੀ ਟੈਲੀਫੋਨ ਐਕਸਚੇਂਜ ਵਿਚੋਂ ਜਾ ਕੇ ਕਢਵਾਇਆ ਔਰ ਉਸ ਮੁੰਡੇ ਨੇ ਕਿਹਾ ਕਿ ਅਸੀਂ ਮੋਰੋਕੋ ਦੀ ਜੇਲ੍ਹ ਵਿਚ ਨਜ਼ਰਬੰਦ ਹਾਂ। ਅਸੀਂ 37 ਦੇ 37 ਜਿਉਂਦੇ ਹਾਂ, ਕਿਰਪਾ ਕਰਕੇ ਸਾਡੀ ਮਦਦ ਕੀਤੀ ਜਾਵੇ, I think there was some pressure behind him, ਫਿਰ ਉਸ ਨੇ ਟੈਲੀਫੋਨ ਕੱਟ ਦਿੱਤਾ। ਇੱਕ ਵਾਰ ਫਿਰ ਕੀਤਾ, ਫਿਰ ਕੱਟ ਦਿੱਤਾ। ਜਿੰਨੀ ਕੁ ਮੇਰੇ ਵਿਚ ਸਮਰੱਥਾ ਸੀ, as an MLA, ਇਹ ਮਸਲਾ Minister of External Affairs ਸ਼੍ਰੀਮਤੀ ਪ੍ਰਨੀਤ ਕੌਰ ਜੀ ਕੋਲ ਅਸੀਂ ਲੈ ਕੇ ਗਏ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ now that the matter has totally become public and the report has been released

[ ਸਰਦਾਰ ਸੁਖਪਾਲ ਸਿੰਘ ਖਹਿਰਾ ]

and it is part of the newspapers today, ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਬੇਨਤੀ ਕਰਾਂਗਾ ਕਿ ਉਨ੍ਹਾਂ ਬੱਚਿਆਂ ਦੇ ਪੇਰੈਂਟਸ ਬੜੇ ਬੇਚੈਨ ਹਨ, ਕਿਉਂਕਿ ਜਿਹੜੀ ਲਿਸਟ ਸੀ ਉਹ ਵਧਦੀ-ਵਧਦੀ ਚਾਲੀ ਦੀ ਹੋ ਗਈ ਹੈ ਔਰ ਇਸ ਵਿਚ ਮੁਹਾਲੀ ਜ਼ਿਲ੍ਹੇ ਦੇ ਪਿੰਡ ਮਟੌਰ ਦੇ ਵੀ ਕੁਝ ਬੱਚੇ ਹਨ। ਸਪੀਕਰ ਸਾਹਿਬ, ਇਸੇ ਤਰ੍ਹਾਂ ਜਿੱਥੇ-ਜਿੱਥੇ ਕਾਂਟੈਕਟ ਹੁੰਦਾ ਹੈ ਤਾਂ ਉਹ ਕਹਿੰਦੇ ਹਨ ਕਿ ਸਾਡੇ ਬੱਚੇ ਵੀ ਮਿੱਸਿੰਗ ਹਨ। ਸਪੀਕਰ ਸਾਹਿਬ, ਅਗਰ ਇੱਕ ਲੱਖ ਆਦਮੀ ਆਪਣਾ ਬਾਹਰ ਦੀਆਂ ਜੇਲ੍ਹਾਂ ਵਿਚ ਹੈ ਤਾਂ ਮੈਂ ਧੰਨਵਾਦੀ ਹੋਵਾਂਗਾ, ਸਪੀਕਰ ਸਾਹਿਬ, ਕਿ ਜਿੱਥੇ ਆਪਾਂ ਹੋਰ ਬਹੁਤ ਕੰਮ ਬੜੇ ਅਹਿਮ ਤਰੀਕੇ ਨਾਲ ਕਰਦੇ ਹਾਂ, ਸਪੀਕਰ ਸਾਹਿਬ, ਇਹ ਸਾਂਝਾ ਮਸਲਾ ਹੈ, this is absolutely out of criticism. Being a burning issue, will the Punjab Government, the Hon'ble Deputy Chief Minister take it up with the Government of India because this is an international issue. I know, I understand, ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਡਾਇਰੈਕਟਲੀ ਇੰਟਰਫੀਅਰ ਨਹੀਂ ਕਰ ਸਕਦੀ। ਇਹ ਮਸਲਾ ਤਾਂ ਇਸ ਤਰ੍ਹਾਂ ਦਾ ਹੈ ਕਿ ਜੇਕਰ ਇਹ ਕਿਤੇ ਇਸ ਮੁੱਦੇ ਤੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਮਿਲਣ, ਔਰ ਇਹ ਬਾਹਰਲੀਆਂ ਜੇਲ੍ਹਾਂ ਵਿਚ ਸਕੈਨ ਕਰਾਉਣ ਕਿ ਕਿੰਨੇ ਪੰਜਾਬੀ ਬੱਚੇ ਬੰਦ ਹਨ, ਉਹ ਕਿਵੇਂ ਛੁਡਾਏ ਜਾ ਸਕਦੇ ਹਨ, ਇਹ 37 ਬੱਚੇ ਕਿੱਥੇ ਹਨ। ਸਪੀਕਰ ਸਾਹਿਬ, ਮੈਂ ਇਹ ਜੋ ਨੰਬਰ ਲੈਂਡਫੋਨ ਦਾ ਦਿੱਤਾ ਹੈ, 0027127056102 ਇਸ ਨੰਬਰ ਬਾਰੇ I am very sure ਕਿ ਜੇਕਰ ਇਸ ਨੰਬਰ ਦੀ international agency ਤੋਂ ਤਹਿਕੀਕਾਤ ਕਰਵਾਈ ਜਾਵੇ ਤਾਂ ਇਸ ਨਾਲ ਉਨ੍ਹਾਂ ਪਰਿਵਾਰਾਂ ਨੂੰ ਜ਼ਰੂਰ ਕੋਈ ਆਸ, ਉਮੀਦ ਮਿਲ ਸਕਦੀ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਡਿਪਟੀ ਚੀਫ ਮਨਿਸਟਰ ਸਾਹਿਬ ਨੂੰ that he must make a statement. And another, Speaker Sahib, a small criticism. Everyday it is being said that all is well. Now I personally feel ਸਪੀਕਰ ਸਾਹਿਬ, ਅਗਰ 20,000 ਬੱਚਾ ਬਾਹਰ ਜਾ ਰਿਹਾ ਹੈ, ਔਰ ਮੈਂ ਜੋ ਬਾਹਰ ਦੇਖ ਕੇ ਆਇਆ ਹਾਂ, ਸਪੀਕਰ ਸਾਹਿਬ, ਉਥੇ ਬੱਚੇ ਖਰਬੂਜੇ ਤੋੜਦੇ ਹਨ, all are uneducated ਇਹ ਬੜੀ ਬੁਰੀ ਹਾਲਤ ਹੈ।

(ਇਸ ਸਮੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਬੈਠੇ-ਬੈਠੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਜੋ ਕਿ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

One Minute please, Majithia Sahib. You said it that all is well, but what I feel is that with this report "All is in the well". All is not well, Punjab is in the well. Please make a statement on this issue.

**ਮਾਨਯੋਗ ਸਪੀਕਰ** : ਮਜੀਠੀਆ ਜੀ, ਤੁਸੀਂ ਪਲੀਜ਼ ਬੈਠੋ। ਗੱਲ ਇਹ ਹੈ ਕਿ ਜ਼ੀਰੋ ਆਵਰ ਵਿਚ ਤੁਹਾਨੂੰ ਇਨਟਰੱਪਟ ਨਹੀਂ ਕਰਨਾ ਚਾਹੀਦਾ। ਹਾਂ ਜੀ, ਡਿਪਟੀ

ਸੀ.ਐਮ. ਸਾਹਿਬ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸਪੀਕਰ ਸਾਹਿਬ, ਇਹ ਬੜਾ ਅਹਿਮ ਮੁੱਦਾ ਹੈ, ਮੈਂਬਰ ਸਾਹਿਬ ਨੇ ਜਿਵੇਂ ਜ਼ਿਕਰ ਕੀਤਾ ਹੈ ਕਿ ਆਪਣੇ ਹਜ਼ਾਰਾਂ ਲੋਕ ਬਾਹਰਲੀਆਂ ਜੇਲ੍ਹਾਂ ਵਿਚ ਫੜ੍ਹੇ ਗਏ ਹਨ। ਸਪੀਕਰ ਸਾਹਿਬ, ਮੈਂ ਆਪਣਾ ਵੀ ਐਕਸਪੀਰੀਐਂਸ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਪੜ੍ਹਨ ਵਾਸਤੇ ਪਹਿਲੀ ਵਾਰ ਅਮਰੀਕਾ ਗਿਆ, ਮੈਂ ਉਥੇ ਆਪਣੇ ਕਿਸੇ ਰਿਸ਼ਤੇਦਾਰ ਦੇ ਰੈਸਟੋਰੈਂਟ ਵਿਚ ਕੰਮ ਕਰਦਾ ਹੁੰਦਾ ਸੀ। ਮੈਨੂੰ ਵੀ ਇੱਕ ਫੋਨ ਆਇਆ ਸੀ ਕਿ ਮੈਨੂੰ ਬਚਾ ਲਓ। ਉਨ੍ਹਾਂ ਨੇ ਇੰਡੀਅਨ ਡਾਇਰੈਕਟਰੀ ਤੋਂ ਲੈ ਕੇ ਮਹਾਰਾਣੀ ਰੈਸਟੋਰੈਂਟ ਦਾ ਨਾਂ ਦੇਖਿਆ ਤੇ ਉਨ੍ਹਾਂ ਨੇ ਦੇਖਿਆ ਕਿ ਇਹ ਕਿਸੇ ਇੰਡੀਅਨ ਦਾ ਹੈ, ਸ਼ਾਇਦ ਉਨ੍ਹਾਂ ਨਾਲ ਗੱਲ ਕਰ ਲਈਏ, ਕਿਉਂਕਿ ਉਹ ਗੈਂਗਸ ਉਨ੍ਹਾਂ ਨੂੰ ਮੈਕਸੀਕੋ ਤੋਂ ਅਮਰੀਕਾ ਵਿਚ ਟ੍ਰਾਂਸਫਰ ਕਰਦੀਆਂ ਸਨ। ਅਮਰੀਕਾ ਜਿਹੜਾ ਉਨ੍ਹਾਂ ਦਾ ਮੇਨ ਡੇਸਟੀਨੇਸ਼ਨ ਸੀ, ਉਥੇ ਲੋਕੀਂ ਮਸਾਂ ਪਹੁੰਚਦੇ ਸਨ, ਸਪੇਨ, ਇਟਲੀ ਤੋਂ ਹੁੰਦੇ ਹੋਏ ਮੈਕਸਿਕੋ, ਮੈਕਸਿਕੋ ਤੋਂ ਕੈਲੀਫੋਰਨੀਆ ਅਤੇ ਕੈਲੀਫੋਰਨੀਆ ਬਾਰਡਰ ਤੋਂ ਅਮਰੀਕਾ ਵਿਚ ਕਰਾਸ ਕਰਦੇ ਸੀ। ਮੈਂ ਤਾਂ ਉੱਥੇ ਬੈਠਾ ਹੀ ਸੀ ਤੇ ਉਨ੍ਹਾਂ ਨੇ ਕਿਹਾ ਕਿ ਮੈਨੂੰ ਬਚਾ ਲਓ ਅਤੇ ਕਿਹਾ ਕਿ ਸਾਡੇ ਕੋਲ ਪੈਸਾ ਨਹੀਂ। ਇਹ ਕਰੀਬ 100 ਡਾਲਰ ਦੀ ਗੱਲ ਸੀ ਜਿਹੜਾ ਉਨ੍ਹਾਂ ਕੋਲ ਨਹੀਂ ਸੀ, ਇਹ 20 ਸਾਲ ਪਹਿਲਾਂ ਦੀ ਗੱਲ ਸੀ। ਮੈਂ ਤੇ ਮੇਰੇ ਸਾਥੀ ਉੱਥੇ ਗਏ, ਅਸੀਂ ਉਨ੍ਹਾਂ ਨੂੰ ਬਚਾ ਕੇ ਲੈ ਗਏ। ਉਨ੍ਹਾਂ ਵਿਚ ਇੱਕ ਦਿੱਲੀ ਦਾ ਨੌਜਵਾਨ ਸੀ। ਮੈਨੂੰ ਬੜੀ ਖੁਸ਼ੀ ਹੈ ਕਿ ਜਦੋਂ ਮੈਂ ਪਿਛਲੀ ਵਾਰ ਉਸ ਨੂੰ ਮਿਲਿਆ, ਉਸ ਨੇ ਆਪਣੇ ਕਈ ਰੇਸਟੋਰੈਂਟ ਬਣਾ ਲਏ। ਪਰ, ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਸਪੀਕਰ ਸਾਹਿਬ, ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਪ੍ਰਾਈਮ ਮਨਿਸਟਰ ਸਾਹਿਬ ਨੂੰ ਜ਼ਰੂਰ ਮਿਲਾਂਗੇ ਕਿਉਂਕਿ ਇਹ ਇੰਟਰਨੈਸ਼ਨਲ ਇਸ਼ੂ ਹੈ। (ਥੰਪਿੰਗ) ਬੜੇ ਜ਼ੋਰ ਨਾਲ ਆਪਾਂ ਸਾਰਿਆਂ ਨੂੰ ਇੱਕਠੇ ਹੋ ਕੇ ਆਵਾਜ਼ ਉਠਾਉਣੀ ਚਾਹੀਦੀ ਹੈ ਤੇ ਸਮੁੱਚੀ ਗੌਰਮਿੰਟ ਆਫ ਇੰਡੀਆ ਨੂੰ ਅਪੀਲ ਕਰਾਂਗੇ ਔਰ ਜਿੰਨੀਆਂ ਸਾਡੀਆਂ ਐਂਬੈਸੀਜ਼ ਹਨ, ਉਹ ਆਈਡੈਂਟੀਫਾਈ ਕਰਨ ਕਿ ਕਿਹੜੇ-ਕਿਹੜੇ ਦੇਸ਼ ਦੀ ਕਿਹੜੀਆਂ-ਕਿਹੜੀਆਂ ਜੇਲ੍ਹਾਂ ਵਿਚ ਆਪਣੇ ਨੌਜਵਾਨ ਫਸੇ ਹਨ। ਖਾਸ ਕਰਕੇ ਮੈਂ ਦੇਖਿਆ ਹੈ ਕਿ ਰਸ਼ੀਅਨ ਕੰਟਰੀਜ਼ ਵਿਚ ਵੀ, ਯੂਕਰੇਨ ਵਗੈਰਾ ਵਿਚ ਵੀ ਪਤਾ ਲੱਗਿਆ ਹੈ, ਅਫਰੀਕਾ ਵਿਚ ਵੀ ਹੁਣ ਕਈ ਜਗ੍ਹਾ ਤੇ ਪਤਾ ਲੱਗਿਆ ਹੈ। ਇਸ ਮਾਮਲੇ ਬਾਰੇ ਜੇਕਰ ਸਾਡੀ ਐਂਬੈਸੀਜ਼ ਸਟ੍ਰਾਂਗਲੀ ਟੇਕ-ਅੱਪ ਕਰਨ ਤੇ ਉਨ੍ਹਾਂ ਨੂੰ ਪ੍ਰੋਟੈਕਸ਼ਨ ਦੇ ਕੇ, ਜੇਕਰ ਉਨ੍ਹਾਂ ਨੂੰ ਲੀਗਲੀ ਹੈਲਪ ਦੀ ਲੋੜ ਹੈ ਤਾਂ ਕਿਵੇਂ ਨਾ ਕਿਵੇਂ ਉਨ੍ਹਾਂ ਦੀ ਹੈਲਪ ਹੋ ਸਕੇ, ਇਸ ਬਾਰੇ ਗੌਰਮਿੰਟ ਆਫ ਇੰਡੀਆ ਨੂੰ ਰਿਕੁਐਸਟ ਕਰਾਂਗੇ। ਸਾਡੀ ਪੰਜਾਬ ਗੌਰਮਿੰਟ ਤਰਫੋਂ, ਜਿਵੇਂ ਖਹਿਰਾ ਸਾਹਿਬ ਨੇ ਕਿਸੇ ਟੈਲੀਫੋਨ ਨੰਬਰ ਦਾ ਜ਼ਿਕਰ ਕੀਤਾ ਹੈ, ਜੇਕਰ ਉਹ ਨੰਬਰ ਮੈਨੂੰ ਦੇ ਦੇਣ ਇਹ ਨੰਬਰ ਦਾ ਪਤਾ ਕਰਾਂਗੇ ਕਿ ਕਿੱਥੋਂ ਕਾਲ ਆਇਆ ਹੈ, we can try to help and take up the matter with the Government of India.

**ਮਾਨਯੋਗ ਸਪੀਕਰ** : ਹਾਂ ਜੀ, ਟੇਕ ਅੱਪ ਕਰੋ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ 6 ਲੱਖ ਬਜ਼ੁਰਗਾਂ, ਅਪਾਹਜਾਂ ਤੇ ਯਤੀਮਾਂ ਆਦਿ ਨੂੰ ਪਿਛਲੇ 6 ਮਹੀਨਿਆਂ ਤੋਂ ਪੈਨਸ਼ਨ ਨਹੀਂ ਮਿਲੀ। ਮੇਰਾ ਸਵਾਲ ਵੀ ਲੱਗਾ ਸੀ ਪਰ ਉਹ ਇੱਥੇ ਟੇਕ ਅੱਪ ਨਹੀਂ ਹੋਇਆ। ਉਸ ਦਾ ਮੈਨੂੰ ਲਿਖਤੀ ਜਵਾਬ ਆਇਆ ਹੈ। ਲਿਖਤੀ ਜਵਾਬ ਵਿਚ ਲਿਖਿਆ ਹੈ: "Pension amount has been disbursed to the beneficiaries upto November, 2009." ਸਪੀਕਰ ਸਾਹਿਬ, ਤੁਸੀਂ ਆਪ ਚੈੱਕ ਕਰਵਾ ਲਵੋ। ਉਨ੍ਹਾਂ ਨੂੰ ਅਕਤੂਬਰ ਤੋਂ ਲੈ ਕੇ ਹੁਣ ਤੱਕ ਦੀਆਂ ਪੈਨਸ਼ਨਾਂ ਨਹੀਂ ਮਿਲੀਆਂ। ਜਿਹੜੇ ਵੀ ਅਧਿਕਾਰੀਆਂ ਨੇ ਇਸ ਕਿਸਮ ਦੇ ਗਲਤ ਅੰਕੜੇ ਭੇਜੇ ਹਨ.....

**ਮਾਨਯੋਗ ਸਪੀਕਰ** : ਜਾਖੜ ਜੀ, ਕੁਐਸਚਨ ਵਿਚ ਵੀ ਇਹ ਚੀਜ਼ ਆਈ ਸੀ ਅਤੇ ਕਈ ਵਾਰੀ ਇਸ ਬਾਰੇ ਗੱਲ ਆ ਰਹੀ ਹੈ।...

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਇਹ ਗੱਲ ਦਰੁਸਤ ਹੈ ਕਿ ਪੈਨਸ਼ਨਾਂ ਥੋੜ੍ਹੀਆਂ ਜਿਹੀਆਂ ਇਕ ਦੋ ਮਹੀਨੇ ਲੇਟ ਚੱਲ ਰਹੀਆਂ ਹਨ। ਪ੍ਰੰਤੂ ਹੁਣ ਮਾਰਚ ਵਿਚ ਸਾਰੀਆਂ ਪੈਨਸ਼ਨਾਂ ਰਿਲੀਜ਼ ਹੋ ਗਈਆਂ ਹਨ ਅਤੇ we are uptodate on pensions. All releases have been made and these will be disbursed.

**ਮਾਨਯੋਗ ਸਪੀਕਰ** : ਜਾਖੜ ਜੀ, ਜੇ ਕੋਈ ਜਵਾਬ ਗਲਤ ਆਇਆ ਹੈ ਤਾਂ ਤੁਸੀਂ ਮੈਨੂੰ ਲਿਖ ਕੇ ਭੇਜ ਦਿਓ। ਮੈਂ ਉਸ ਗੱਲ ਦਾ ਪਤਾ ਕਰਵਾ ਲਵਾਂਗਾ। ਜ਼ੀਰੋ ਆਵਰ ਵਿਚ ਇਹ ਡਿਸਕਸ ਕਰਨਾ ਨਹੀਂ ਬਣਦਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਰ, ਪੈਨਸ਼ਨਾਂ ਦੇ ਮੁਤੱਲਕ ਗੱਲ ਹੋਈ ਹੈ ਅਤੇ ਮੇਰਾ ਸਵਾਲ ਵੀ ਲੱਗਾ ਸੀ। ਮੇਰੇ ਕੋਲ ਬੜੀਆਂ ਐਪਲੀਕੇਸ਼ਨਾਂ ਪਈਆਂ ਹਨ ਜਿਨ੍ਹਾਂ ਵਿਚ ਗਲਤ ਢੰਗ ਨਾਲ ਫਾਰਮ ਭਰੇ ਗਏ ਹਨ।.....

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਇਹ ਮੇਰੇ ਤੇ ਇਤਬਾਰ ਕਰ ਲੈਣ। ਹੁਣ ਸਾਰੀਆਂ ਪੈਨਸ਼ਨਾਂ ਰਿਲੀਜ਼ ਕਰ ਦਿੱਤੀਆਂ ਗਈਆਂ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਗਰੀਬ ਆਦਮੀਆਂ ਨੂੰ ਤਾਂ ਫਾਰਮ ਭਰਨ ਦਾ ਵੀ ਪਤਾ ਨਹੀਂ ਹੁੰਦਾ। ਇੱਕ ਸੀ.ਡੀ.ਪੀ.ਓ. ਦੀ ਡਿਊਟੀ ਫਾਰਮ ਭਰਵਾਉਣ ਤੇ ਲਗਾਈ ਹੁੰਦੀ ਹੈ। ਇਕ ਸੀ.ਡੀ.ਪੀ.ਓ. ਨੂੰ 3-4 ਥਾਵਾਂ ਦਾ ਚਾਰਜ ਦਿੱਤਾ ਹੋਇਆ ਹੁੰਦਾ ਹੈ। (ਵਿਘਨ) ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ।

**ਮਾਨਯੋਗ ਸਪੀਕਰ :** ਜਾਖੜ ਜੀ, ਇਹ ਗੱਲ ਲਗਾਤਾਰ ਕਈ ਵਾਰੀ ਆ ਰਹੀ ਹੈ। ਕੁਐਸਚਨ ਵਿਚ ਵੀ ਡਿਸਕਸ ਹੋਈ ਹੈ। ਤੁਹਾਨੂੰ ਜੇਕਰ ਕੋਈ ਜਵਾਬ ਗਲਤ ਆਇਆ ਹੈ ਤਾਂ ਤੁਸੀਂ ਮੇਰੇ ਕੋਲ ਲਿਖਤੀ ਭੇਜ ਦਿਓ। ਮੈਂ ਉਸ ਦੀ ਪੜਤਾਲ ਕਰ ਲਵਾਂਗਾ। ਇਹ ਮਾਮਲਾ ਜ਼ੀਰੋ ਆਵਰ ਵਿਚ ਨਹੀਂ ਆ ਸਕਦਾ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) ਜ਼ੀਰੋ ਆਵਰ ਤੇ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।)

ਠੰਡਲ ਜੀ, ਇਕ ਮਿੰਟ ਬੈਠੋ। ਮੈਂ ਤੁਹਾਨੂੰ ਹੁਣੇ ਟਾਈਮ ਦਿੰਦਾ ਹਾਂ।

---

## ANNOUNCEMENT BY THE SPEAKER

**ਮਾਨਯੋਗ ਸਪੀਕਰ :** ਮੈਨੂੰ ਸਦਨ ਨੂੰ ਇਹ ਦੱਸਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਸ਼੍ਰੀ ਸੁਖਵਿੰਦਰ ਸਿੰਘ ਬਬਲੂ, ਜਿਹੜੇ ਕਿ ਇਕ ਉੱਘੇ ਗਾਇਕ ਹਨ ਅਤੇ ਜਿਨ੍ਹਾਂ ਨੂੰ ਆਸਕਰ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ ਹੈ, ਇਹ ਬੜਾ ਵੱਡਾ ਅਵਾਰਡ ਹੈ, ਉਹ ਅੱਜ ਸਦਨ ਦੀ ਕਾਰਵਾਈ ਵੇਖਣ ਲਈ ਸਦਨ ਵਿਚ ਆਏ ਹਨ। ਮੈਂ ਉਨ੍ਹਾਂ ਦਾ ਹਾਰਦਿਕ ਸਵਾਗਤ ਕਰਦਾ ਹਾਂ।

---

## MATTERS RAISED DURING ZERO HOUR AND STATEMENTS BY THE DEPUTY CHIEF MINISTER AND THE FINANCE MINISTER THEREON (*RESUMPTION*)

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਮੇਰੇ ਇਕ ਕਾਬਲ ਦੋਸਤ ਨੇ ਵਿਦੇਸ਼ਾਂ ਦੀਆਂ ਜੇਲ੍ਹਾਂ ਵਿਚ ਬੰਦ ਨੌਜਵਾਨਾਂ ਦਾ ਮਸਲਾ ਉਠਾਇਆ ਹੈ। ਇਸ ਦੇ ਨਾਲ ਹੀ ਮੈਂ ਪੰਜਾਬ ਦੇ ਅੰਦਰ ਇਕ ਹੋਰ ਮਸਲੇ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਪਿਛਲੇ ਕੁਝ ਸਮੇਂ ਤੋਂ ਲਗਾਤਾਰ ਪੰਜਾਬ ਦੇ ਸਾਰੇ ਪੰਜਾਬੀਆਂ ਅਤੇ ਨੌਜਵਾਨਾਂ ਅੰਦਰ ਇੱਕ ਰੁਝਾਨ ਬਣ ਗਿਆ ਹੈ ਕਿ ਉਹ ਵਿਦੇਸ਼ਾਂ ਵਿਚ ਪੜ੍ਹਨ ਲਈ ਜਾਣ। ਅੱਜ ਹਰ ਇਕ ਮਾਂ-ਬਾਪ ਵਿਚ ਇਕ ਦੌੜ ਜਿਹੀ ਲੱਗੀ ਹੋਈ ਹੈ ਕਿ ਉਨ੍ਹਾਂ ਦੇ ਆਪਣੇ ਬੱਚੇ 10+2 ਪਾਸ ਕਰਕੇ ਆਈਲੈੱਟਸ ਕਰਕੇ, 6-7 ਬੈਂਡ ਪ੍ਰਾਪਤ ਕਰਕੇ ਵਿਦੇਸ਼ਾਂ ਵਿਚ ਆਪਣੀ ਪੜ੍ਹਾਈ ਕਰਨ ਲਈ ਚਲੇ ਜਾਣ। ਮੈਂ ਇਹ ਮਸਲਾ ਇਸ ਕਰਕੇ ਲਿਆ ਰਿਹਾ ਹਾਂ ਕਿ ਪਿਛਲੇ ਇਕ ਸਾਲ ਵਿਚ ਇੰਗਲੈਂਡ ਵਿਚ ਇੱਕ ਲੱਖ ਦੇ ਲਗਭਗ ਲੜਕੇ-ਲੜਕੀਆਂ ਪਹੁੰਚੇ ਹਨ। ਇੰਗਲੈਂਡ ਇਕ ਛੋਟਾ ਕੰਟਰੀ ਹੈ ਅਤੇ ਉੱਥੇ ਪਾਰਟ ਟਾਈਮ ਜਿਹੜਾ ਕੰਮ ਮਿਲਣਾ ਹੁੰਦਾ ਹੈ, ਉਹ ਨਹੀਂ ਮਿਲ ਰਿਹਾ। ਅੱਜ ਉੱਥੇ ਹਾਲਾਤ ਇਹ ਬਣ ਗਏ ਹਨ ਕਿ ਹਜ਼ਾਰਾਂ ਦੀ ਗਿਣਤੀ ਵਿਚ ਲੜਕੀਆਂ ਜਿਹੜੀਆਂ ਹਨ ਉਨ੍ਹਾਂ ਨੂੰ ਕੋਈ ਜਾਬ ਨਹੀਂ ਮਿਲ ਰਹੀ.....

**ਮਾਨਯੋਗ ਸਪੀਕਰ** : ਇਸ ਸਬੰਧ ਵਿਚ ਕਾਲ ਅਟੈਂਨਸ਼ਨ ਵੀ ਆਈ ਹੈ, ਜਿਹੜੇ ਬੱਚੇ/ਲੋਕ ਆਸਟਰੇਲੀਆ ਵਿਚ ਗਏ ਹਨ ਜਾਂ ਕਿਸੇ ਹੋਰ ਦੇਸ਼ ਵਿਚ ਗਏ ਹਨ, ਉਸ ਦੇ ਬਾਰੇ ਇੱਥੇ ਕਾਲ ਅਟੈਂਨਸ਼ਨ ਆਈ ਹੈ। ਤੁਸੀਂ ਉਸ ਦੇ ਦੌਰਾਨ ਗੱਲ ਕਰ ਲੈਣਾ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਜੇ ਤੁਸੀਂ ਇਜਾਜ਼ਤ ਦੇਵੋ ਤਾਂ ਮੈਂ ਦੋ ਮਿੰਟ ਗੱਲ ਕਰ ਲਵਾਂ। ਮੇਰੀ ਕਾਲ ਅਟੈਂਨਸ਼ਨ ਤਾਂ ਨਹੀਂ ਹੈ ਜੀ।

**ਮਾਨਯੋਗ ਸਪੀਕਰ** : ਕਿਸੇ ਦੀ ਵੀ ਕਾਲ ਅਟੈਂਨਸ਼ਨ ਆਈ ਹੈ, ਉਸ ਤੇ ਬੋਲ ਸਕਦੇ ਹਾਂ। ਕਾਲ ਅਟੈਂਨਸ਼ਨ ਮੇਰੇ ਕੋਲ ਆਈ ਹੈ ਜਿਹੜੀ ਕਿ ਮੈਂ ਐਡਮਿਟ ਕੀਤੀ ਹੈ, ਉਸ ਤੇ ਵਿਸਥਾਰ ਨਾਲ ਵਿਚਾਰ ਕਰ ਸਕਦੇ ਹਾਂ। ਪਰ ਉਦੋਂ ਕਿਉਂਕਿ ਜਿਸ ਤੇ ਡਿਸਕਸ ਕੀਤਾ ਜਾਣਾ ਹੈ, ਜੇ ਉਸ ਤੋਂ ਪਹਿਲਾਂ ਕੋਈ ਵਿਚਾਰ ਰੱਖੋਗੇ ਤਾਂ ਉਹ ਕਾਲ ਅਟੈਂਨਸ਼ਨ ਸਵਾਦਲੀ ਨਹੀਂ ਬਣੇਗੀ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਾਮਲਾ ਹੈ। ਅੱਜ ਪਲਾਸਟਿਕ ਦੇ ਲਿਫਾਫਿਆਂ ਦੇ ਮਾਮਲੇ ਸਬੰਧੀ ਕੁਐਸਚਨ ਵੀ ਲੱਗਿਆ ਸੀ। ਇਹ ਖਬਰ ਹਿਮਾਚਲ ਪ੍ਰਦੇਸ਼ ਦੀ ਹੈ ਜੋ ਕਿ 8 ਮਾਰਚ, 2010 ਨੂੰ ਲੱਗੀ ਹੈ ਕਿ ਸ਼ਰਾਬ ਜਿਹੜੀ ਹੈ, ਉਹ ਪਲਾਸਟਿਕ ਦੀਆਂ ਬੋਤਲਾਂ ਵਿਚ ਵਿਕਣੀ ਸ਼ੁਰੂ ਹੋ ਗਈ ਹੈ। ਉਹ ਪਲਾਸਟਿਕ ਦੀ ਰੀਸਾਇਕਲ ਕੀਤੀਆਂ ਹੋਈਆਂ ਹਨ ਜੀ। ਜੋ ਮਾਹਿਰਾਂ ਦੀ ਰਿਪੋਰਟ ਹੈ, ਉਸਦੇ ਵਿਚ ਇਹ ਹੈ ਕਿ ਇਸਦੇ ਨਾਲ ਕੈਂਸਰ ਵਰਗੀਆਂ ਬਿਮਾਰੀਆਂ ਫੈਲਣ ਦਾ ਖਤਰਾ ਹੈ ਕਿਉਂਕਿ ਉਸਦੇ ਵਿਚ ਕੈਮੀਕਲ ਇੰਨੇ ਹੁੰਦੇ ਹਨ, ਜਿਹੜੇ ਉਸਦੇ ਵਿਚ ਮਿਕਸ ਹੋ ਜਾਂਦੇ ਹਨ ਜਿਸ ਕਾਰਨ ਇਸ ਬਿਮਾਰੀ ਦੇ ਫੈਲਣ ਦਾ ਡਰ ਪੈਦਾ ਹੁੰਦਾ ਹੈ। ਇਕ ਤਾਂ ਪਲਾਸਟਿਕ ਦੇ ਲਿਫਾਫਿਆਂ ਦੀ ਗੱਲ ਹੈ ਕਿ ਉਸਦੇ ਨਾਲ ਸੀਵਰੇਜ ਅਤੇ ਨਾਲੀਆਂ ਬੰਦ ਹੋ ਜਾਂਦੀਆਂ ਹਨ, ਦੂਜਾ ਜੇਕਰ ਉਸਨੂੰ ਕੋਈ ਡੰਗਰ ਵੀ ਖਾ ਲਵੇ ਤਾਂ ਉਹ ਵੀ ਨਹੀਂ ਬਚਦਾ।

**ਮਾਨਯੋਗ ਸਪੀਕਰ** : ਇਹ ਮਾਮਲਾ ਤਾਂ ਪਹਿਲਾਂ ਡਿਸਕਸ ਹੋ ਚੁੱਕਿਆ ਹੈ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਹਿਮਾਚਲ ਪ੍ਰਦੇਸ਼ ਸਰਕਾਰ ਨੇ ਉੱਥੇ ਪਲਾਸਟਿਕ ਦੀਆਂ ਬੋਤਲਾਂ ਬੈਨ ਕਰ ਦਿੱਤੀਆਂ ਹਨ। ਇਹ ਅਖਬਾਰ ਵਿਚ ਲਿਖਿਆ ਹੈ ਕਿ 50% ਉਨ੍ਹਾਂ ਨੇ ਈਮੀਜਿਏਟਲੀ ਬੰਦ ਕਰ ਦਿਤੀਆਂ ਹਨ ਅਤੇ 50% ਇਕ-ਦੋ ਮਹੀਨੇ ਵਿਚ ਬੰਦ ਕਰ ਦੇਣੀਆਂ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਇੱਥੇ ਵੀ ਪਲਾਸਟਿਕ ਦੀ ਬੋਤਲ ਦਾ, ਜੋ ਇਹ ਜਿਹੜਾ ਨਵਾਂ ਚਲਨ ਸ਼ੁਰੂ ਹੋਇਆ ਹੈ, ਉਸ ਬਾਰੇ ਮੈਂ ਸਮਝਦਾ ਹਾਂ ਕਿ ਪਾਣੀ ਦੀ ਬੋਤਲ ਫਰੈਸ਼ ਹੁੰਦੀ ਹੈ ਅਤੇ ਸ਼ਰਾਬ ਦੀ ਪਲਾਸਟਿਕ ਦੀ ਬੋਤਲ ਰੀਸਾਇਕਲ ਕੀਤੀ ਹੁੰਦੀ ਹੈ। ਜਿਹੜੇ ਗਰੀਬ ਲੋਕ ਹਨ, ਉਹ ਸ਼ਰਾਬ ਨਾਲ ਮਰਦੇ ਹਨ। ਜੇ ਇਹ ਕੈਮੀਕਲ ਨਾਲ ਮਿਲ ਗਏ ਤਾਂ ਉਹ ਤਾਂ ਬੜੀ ਛੇਤੀ ਚੜ੍ਹਾਈ ਕਰ ਜਾਣਗੇ। ਇਸ ਲਈ ਮੇਰੀ ਉਪ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਸ਼ਰਾਬ ਦੀਆਂ ਪਲਾਸਟਿਕ ਦੀਆਂ ਬੋਤਲਾਂ ਨੂੰ ਬੰਦ ਕਰ ਦਿੱਤਾ ਜਾਵੇ। ਇਸ ਦਾ ਬਹੁਤ ਵੱਡਾ ਨੁਕਸਾਨ

ਆਉਣ ਵਾਲੇ ਸਮੇਂ ਵਿਚ ਹੋ ਸਕਦਾ ਹੈ ਕਿਉਂਕਿ ਉਹ ਬੋਤਲਾਂ ਦੁਬਾਰਾ ਰੀਸਾਇਕਲ ਨਹੀਂ ਹੁੰਦੀਆਂ ਅਤੇ ਉਹ ਨਾਲੀਆਂ ਦੇ ਵਿਚ ਹੀ ਜਾਂਦੀਆਂ ਹਨ। ਇਹ ਵੀ ਇਕ ਮੁੱਦਾ ਨਾਲ ਹੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਤੁਸੀਂ ਜ਼ਿਕਰ ਕੀਤਾ ਹੈ ਉਸ ਨੌਜਵਾਨ ਗਾਇਕ ਦਾ, ਜਿਸ ਨੇ ਸੰਸਾਰ ਵਿਚ ਸਾਡੇ ਸਾਰੇ ਪੰਜਾਬ ਦਾ ਨਾਂ ਰੌਸ਼ਨ ਕੀਤਾ ਹੈ ਅਤੇ ਸੰਗੀਤ ਦੀ ਦੁਨੀਆਂ ਦਾ ਸਭ ਤੋਂ ਵੱਡਾ ਐਵਾਰਡ 'ਆਸਕਰ ਐਵਾਰਡ' ਉਸ ਨੂੰ ਮਿਲਿਆ ਹੈ। ਉਨ੍ਹਾਂ ਨੇ ਅੰਮ੍ਰਿਤਸਰ ਜ਼ਿਲ੍ਹੇ ਦੇ ਛੋਟੇ ਜਿਹੇ ਪਿੰਡ ਦੇ ਸਧਾਰਨ ਘਰ ਵਿਚ ਪੈਦਾ ਹੋ ਕੇ ਇਹ ਨਾਮਣਾ ਖੱਟਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਇਸ ਲਾਡਲੇ ਗਾਇਕ ਨੂੰ ਪੰਜਾਬ ਵੱਲੋਂ ਵੀ ਮਾਣ ਸਨਮਾਨ ਦੇਣਾ ਬਣਦਾ ਹੈ। ਕੀ ਉਹ ਆਪਣਾ ਜੋ ਪੰਜਾਬੀਆਂ ਦਾ ਫਰਜ਼ ਬਣਦਾ ਹੈ, ਉਸ ਨੂੰ ਅਦਾ ਕਰਨਗੇ?

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਇਸ ਬਾਰੇ ਕੰਸੀਡਰ ਕਰਾਂਗੇ ਜੀ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਕੱਲ੍ਹ ਹਜ਼ਾਰਾਂ ਦੀ ਗਿਣਤੀ ਦੇ ਵਿਚ ਸਾਰੇ ਪੰਜਾਬ ਦੇ ਮੁਲਾਜ਼ਮ ਬੜੀ ਵੱਡੀ ਗਿਣਤੀ ਵਿਚ ਚੰਡੀਗੜ੍ਹ ਦੀਆਂ ਸੜਕਾਂ ਤੇ ਸੀ। ਉਨ੍ਹਾਂ ਦੀਆਂ ਬਹੁਤ ਸਾਰੀਆਂ ਜਾਇਜ਼ ਮੰਗਾਂ ਹਨ ਜਿਨ੍ਹਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਸਭ ਤੋਂ ਵੱਡੀ ਜਿਹੜੀ ਉਨ੍ਹਾਂ ਦੀ ਮੰਗ ਸੀ ਉਹ ਪੇਅ-ਕਮਿਸ਼ਨ ਦੇ ਸਬੰਧ ਵਿਚ ਸੀ। ਪੇਅ-ਕਮਿਸ਼ਨ ਦੀ ਰਿਪੋਰਟ ਆਉਣ ਤੋਂ ਬਾਅਦ ਵੈਸੇ ਹੀ ਸਰਕਾਰ ਦਾ ਫਰਜ਼ ਬਣ ਜਾਂਦਾ ਹੈ ਕਿ ਜੋ ਰਿਕੁਮੈਂਡੇਸ਼ਨਜ਼ ਆਈਆਂ ਹਨ ਉਨ੍ਹਾਂ ਨੂੰ ਸਾਰੇ ਮਹਿਕਮਿਆਂ ਵਿਚ ਲਾਗੂ ਕਰ ਦਿੱਤਾ ਜਾਵੇ। ਇਸਦੇ ਵਿਚ ਸਾਰੇ ਮਹਿਕਮਿਆਂ ਦੇ ਮੁਲਾਜ਼ਮ ਸਨ, ਪੈਨਸ਼ਨਰਜ਼ ਵੀ ਸਨ ਅਤੇ ਉਸਦੇ ਵਿਚ ਉਹ ਕਾਮੇ ਜਿਹੜੇ ਲੰਮੇ ਸਮੇਂ ਤੋਂ ਰੈਗੂਲਰ ਨਹੀਂ ਕੀਤੇ ਗਏ, ਉਹ ਵੀ ਆਪਣੀਆਂ ਮੰਗਾਂ ਵਾਸਤੇ ਆਏ ਸਨ। ਸਰਕਾਰ ਨੂੰ ਉਨ੍ਹਾਂ ਦੀਆਂ ਮੰਗਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਮੇਰੀ ਇਹ ਬੇਨਤੀ ਹੈ।

**ਮਾਨਯੋਗ ਸਪੀਕਰ :** ਆਪਾਂ ਕੀ ਚਾਹੁੰਦੇ ਹਾਂ? ਜ਼ੀਰੋ ਆਵਰ ਵਿਚ ਥੋੜ੍ਹੇ ਲਫਜ਼ਾਂ ਵਿਚ ਗੱਲ ਕਰੋ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਉਨ੍ਹਾਂ ਦੀਆਂ ਮੰਗਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੇਰਾ ਇਕ ਬਹੁਤ ਜ਼ਰੂਰੀ ਮਸਲਾ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਪਿਛਲੇ ਦਿਨਾਂ ਵਿਚ ਫਰੀਦਕੋਟ ਸ਼ੂਗਰ ਮਿੱਲ ਦੇ ਇੰਪਲਾਈਜ਼ ਟੈਂਕੀਆਂ ਤੇ ਚੜ੍ਹ ਗਏ ਤੇ ਉਨ੍ਹਾਂ ਨੇ ਤਨਖਾਹਾਂ ਮੰਗਣ ਦੀ ਗੱਲ ਕੀਤੀ ਤਾਂ ਸਰਕਾਰ ਨੇ ਉਨ੍ਹਾਂ ਨੂੰ ਇਕ ਕਰੋੜ ਰੁਪਿਆ ਰਿਲੀਜ਼ ਕਰ ਦਿੱਤਾ। ਇਸੇ ਤਰ੍ਹਾਂ ਮੇਰੇ ਹਲਕੇ ਵਿਚ ਇੱਕ ਰੱਖੜਾ ਸ਼ੂਗਰ ਮਿੱਲ ਹੈ। ਉੱਥੇ 510 ਇੰਪਲਾਈਜ਼ ਹਨ। ਉਨ੍ਹਾਂ ਨੂੰ ਵੀ ਪਿਛਲੇ ਕਈ ਮਹੀਨਿਆਂ ਤੋਂ ਤਨਖਾਹ ਨਹੀਂ ਮਿਲੀ। ਉਨ੍ਹਾਂ ਦੀ ਫੈਮਿਲੀ ਬੜੀ ਹਾਰਡਸ਼ਿਪ ਫੇਸ ਕਰ ਰਹੀ ਹੈ। ਬੱਚਿਆਂ ਦਾ ਖਰਚਾ ਹੈ, ਕਿਚਨ ਦਾ ਖਰਚਾ ਹੈ, ਦਵਾਈਆਂ ਦਾ ਖਰਚਾ ਹੈ, ਹਸਪਤਾਲਾਂ ਦਾ ਖਰਚਾ ਹੈ। ਪਿਛਲੇ 23 ਮਹੀਨਿਆਂ ਤੋਂ ਉਨ੍ਹਾਂ ਨੂੰ ਤਨਖਾਹ ਨਹੀਂ ਮਿਲ ਰਹੀ। ਜੇਕਰ ਸਰਕਾਰ ਦੀ ਆਪਣੀ ਕੋਆਪਰੇਟਿਵ ਸ਼ੂਗਰ ਮਿੱਲ ਦਾ ਇਹ ਹਾਲ ਹੈ ਤਾਂ, ਜਿਵੇਂ ਸਰਦਾਰ ਮੱਖਣ ਸਿੰਘ ਜੀ ਨੇ ਕਿਹਾ ਹੈ, ਬਾਕੀ ਇੰਪਲਾਈਜ਼ ਦਾ ਕੀ ਹਾਲ ਹੋਵੇਗਾ? ਕੀ ਸਰਕਾਰ ਉਨ੍ਹਾਂ ਵੱਲੋਂ ਟੈਂਕੀਆਂ ਤੇ ਚੜ੍ਹਨ ਤੋਂ ਬਾਅਦ ਕੋਈ ਪੈਸਾ ਰਿਲੀਜ਼ ਕਰੇਗੀ? ਜੇ ਫਰੀਦਕੋਟ ਇਕ ਕਰੋੜ ਰੁਪਿਆ ਦਿੱਤਾ ਜਾ ਸਕਦਾ ਹੈ ਤਾਂ ਰੱਖੜਾ ਸ਼ੂਗਰ ਮਿੱਲ ਦੇ ਮੁਲਾਜ਼ਮਾਂ ਦੀ ਵੀ ਮੈਂ ਸਮਝਦਾ ਹਾਂ ਕਿ ਕਈ ਮਹੀਨਿਆਂ ਤੋਂ ਰੁਕੀ ਤਨਖਾਹ ਦੇਣੀ ਚਾਹੀਦੀ ਹੈ।

ਮਾਨਯੋਗ ਸਪੀਕਰ : ਅਗਲੀ ਆਈਟਮ। ਕਾਲ ਅਟੈਨਸ਼ਨ ਨੋਟਿਸ। ਸਰਦਾਰ ਮੱਖਣ ਸਿੰਘ ਜੀ। (ਵਿਘਨ) ਧਿਆਨ ਦਿਵਾਊ ਮਤਾ।

---

## CALL ATTENTION NOTICE UNDER RULE 66

(ਕ੍ਰਮ ਨੰ: 8)

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਇਕ ਬਹੁਤ ਹੀ ਅਹਿਮ ਮਸਲਾ ਹੈ ਜਿਸ ਨਾਲ ਹਜ਼ਾਰਾਂ ਲੋਕ ਰੋਜ਼ ਪ੍ਰਭਾਵਿਤ ਹੁੰਦੇ ਹਨ। ਮੈਂ ਇਹ ਗੱਲ ਸਦਨ ਦੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ। ਪੰਜਾਬ ਦੀਆਂ ਤਹਿਸੀਲਾਂ ਅਤੇ ਸਬ ਤਹਿਸੀਲਾਂ ਵਿਚ ਜਿੱਥੇ ਰਜਿਸਟਰੀਆਂ ਹੁੰਦੀਆਂ ਹਨ, ਉੱਥੇ ਕੰਪਿਊਟਰ ਫੀਸ 150/- ਰੁਪਏ ਦੇ ਹਿਸਾਬ ਨਾਲ ਲਈ ਜਾਂਦੀ ਸੀ। ਪੰਜਾਬ ਸਰਕਾਰ ਨੇ ਐਲਾਨ ਕੀਤਾ ਹੈ ਕਿ.....

ਮਾਨਯੋਗ ਸਪੀਕਰ : ਪਹਿਲਾਂ ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ। ਬਾਕੀ ਗੱਲ ਫਿਰ ਕਰਨਾ।

**Sardar Makhan Singh :** Sir, I beg to draw the attention of the Minister for Revenue towards increase in Computer fee from Rs. 150/- to Rs. 500/- by Punjab Land Records Society.

ਮਾਨਯੋਗ ਸਪੀਕਰ : ਮੇਰੇ ਕੋਲ ਤਾਂ ਪੰਜਾਬੀ ਵਿਚ ਹੈ। ਤੁਸੀਂ ਵੀ ਪੰਜਾਬੀ ਵਿਚ ਪੜ੍ਹੋ।

**ਸਰਦਾਰ ਮੱਖਣ ਸਿੰਘ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵਿਚ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਸਾਰੇ ਪੰਜਾਬ ਦੇ ਲੋਕ ਜੋ ਜ਼ਮੀਨ ਦੀ ਖਰੀਦ ਵੇਚ ਕਰਦੇ ਹਨ, ਪ੍ਰਭਾਵਤ ਹੁੰਦੇ ਹਨ। ਪੰਜਾਬ ਦੀਆਂ ਸਾਰੀਆਂ ਤਹਿਸੀਲਾਂ ਤੇ ਸਬ ਤਹਿਸੀਲਾਂ ਵਿਚ ਪੰਜਾਬ ਲੈਂਡ ਰਿਕਾਰਡਜ਼ ਸੁਸਾਇਟੀ ਵੱਲੋਂ 150/- ਰੁਪਏ ਕੰਪਿਊਟਰ ਫੀਸ ਵਸੂਲੀ ਜਾਂਦੀ ਸੀ ਜੋ ਕਿ ਮਿਤੀ 26 ਫਰਵਰੀ, 2010 ਤੋਂ ਵਧਾ ਕੇ 500/- ਰੁਪਏ ਕਰ ਦਿੱਤੀ ਗਈ ਹੈ, ਜੋ ਕਿ ਪੰਜਾਬ ਦੇ ਲੋਕਾਂ ਨਾਲ ਬਹੁਤ ਵੱਡਾ ਧੱਕਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

ਸਪੀਕਰ ਸਾਹਿਬ ਪੰਜਾਬ ਦੀਆਂ ਤਹਿਸੀਲਾਂ ਅਤੇ ਸਬ ਤਹਿਸੀਲਾਂ ਵਿਚ ਰਜਿਸਟਰੀ ਦੇ ਸਮੇਂ 150/- ਰੁਪਏ ਦੇ ਹਿਸਾਬ ਨਾਲ ਪਰ ਰਜਿਸਟਰੀ ਫੀਸ ਲਈ ਜਾਂਦੀ ਸੀ ਪਰ ਅਚਨਚੇਤ ਮਿਤੀ 29 ਫਰਵਰੀ, 2010 ਤੋਂ ਇਹ ਫੀਸ 150/- ਰੁਪਏ ਤੋਂ ਵਧਾ ਕੇ 500/- ਰੁਪਏ ਕਰ ਦਿੱਤੀ ਗਈ ਜਿਸ ਨਾਲ ਰੋਜ਼ਾਨਾ ਹੀ ਹਜ਼ਾਰਾਂ ਲੋਕ ਰਜਿਸਟਰੀਆਂ ਕਰਵਾਉਣ ਜੋ ਜਾਂਦੇ ਹਨ, ਉਨ੍ਹਾਂ ਤੇ ਤਿੰਨ ਗੁਣਾ ਵੱਧ ਖਰਚਾ ਪੈ ਗਿਆ ਹੈ। ਪੰਜਾਬ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਜਿਹੜਾ ਜ਼ਿਮੀਂਦਾਰ ਬੈਂਕ ਤੋਂ ਲੋਨ ਲੈਂਦਾ ਹੈ, ਤੇ ਫਿਰ ਰਜਿਸਟਰੀ ਕਰਵਾਉਂਦਾ ਹੈ ਤਾਂ ਉਸ ਤੋਂ ਸਿਰਫ 20/- ਰੁਪਏ ਹੀ ਲਏ ਜਾਂਦੇ ਹਨ ਤੇ ਹੋਰ ਕੋਈ ਫੀਸ ਨਹੀਂ ਲਈ ਜਾਂਦੀ ਪਰ ਇਹ ਬੋਝ ਲੋਕਾਂ ਤੇ ਪਾ ਕੇ ਉਨ੍ਹਾਂ ਨਾਲ ਧੱਕਾ ਕੀਤਾ ਗਿਆ ਹੈ। ਮੈਂ ਉਮੀਦ ਕਰਾਂਗਾ ਕਿ ਵਿੱਤ ਮੰਤਰੀ ਜੀ ਜਾਂ ਉਪ ਮੁੱਖ ਮੰਤਰੀ ਜੀ ਇਸ ਨੂੰ ਵਿਦਡਰਾਅ ਕਰਨ ਦਾ ਐਲਾਨ ਕਰਨਗੇ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਮਾਨਯੋਗ ਸਪੀਕਰ ਸਾਹਿਬ, ਸਰਕਾਰ ਵੱਲੋਂ ਫੈਸਲਾ ਕੀਤਾ ਗਿਆ ਹੈ ਕਿ ਰਾਜ ਦੀਆਂ ਸਾਰੀਆਂ ਤਹਿਸੀਲਾਂ/ਸਬ-ਤਹਿਸੀਲਾਂ/ਫਰਦ ਕੇਂਦਰਾਂ ਤੇ ਪਟਵਾਰੀਆਂ ਦੇ ਬਿਠਾਉਣ ਦਾ ਨਵਾਂ ਢਾਂਚਾ ਸਥਾਪਿਤ ਕੀਤਾ ਜਾਵੇਗਾ ਅਤੇ ਪਟਵਾਰੀਆਂ ਨੂੰ ਉੱਥੇ ਬਿਠਾਇਆ ਜਾਵੇਗਾ ਤਾਂ ਜੋ ਪਟਵਾਰੀ ਆਮ ਜਨਤਾ ਨੂੰ ਅਸਾਨੀ ਨਾਲ ਮਿਲ ਸਕਣ। ਇਸ ਮੰਤਵ ਲਈ ਲਗਭਗ 45 ਕਰੋੜ ਰੁਪਏ ਦੀ ਲਾਗਤ ਆਉਣ ਦਾ ਅਨੁਮਾਨ ਹੈ। ਫੀਸ ਵਧਾਉਣ ਨਾਲ ਪੰਜਾਬ ਲੈਂਡ ਰਿਕਾਰਡਜ਼ ਸੁਸਾਇਟੀ ਨੂੰ ਪ੍ਰਤੀ ਸਾਲ 25.6 ਕਰੋੜ ਰੁਪਏ ਦੀ ਵਾਧੂ ਆਮਦਨ ਹੋਵੇਗੀ। ਵਧੀ ਹੋਈ ਫੀਸ ਨਾਲ ਪੰਜਾਬ ਲੈਂਡ ਰਿਕਾਰਡਜ਼ ਸੁਸਾਇਟੀ ਨੂੰ ਜੋ ਵਾਧੂ ਆਮਦਨ ਹੋਵੇਗੀ, ਉਸ ਨਾਲ ਪਟਵਾਰੀਆਂ ਦੇ ਬੈਠਣ ਲਈ ਢਾਂਚਾ ਸਥਾਪਿਤ ਕੀਤਾ ਜਾਵੇਗਾ। ਪੀ.ਆਰ.ਐਲ.ਐਸ. ਦੇ ਫੰਡਾਂ ਵਿਚੋਂ 15 ਕਰੋੜ ਰੁਪਏ ਦੀ ਲਾਗਤ ਨਾਲ 49 ਨਵੀਆਂ ਸਬ-ਤਹਿਸੀਲਾਂ ਦੀ ਉਸਾਰੀ ਕੀਤੀ ਜਾ ਰਹੀ ਹੈ। ਇਸੇ ਤਰ੍ਹਾਂ 11.50 ਕਰੋੜ ਰੁਪਏ ਦੀ ਲਾਗਤ ਨਾਲ 99 ਫਰਦ ਕੇਂਦਰਾਂ ਦੀ ਉਸਾਰੀ ਕੀਤੀ ਜਾ ਰਹੀ ਹੈ। ਇੱਥੇ ਇਹ

[ ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ ]

ਵੀ ਦੱਸਣਾ ਯੋਗ ਸਮਝਿਆ ਜਾਂਦਾ ਹੈ ਕਿ 150/- ਰੁਪਏ ਦੀ ਫੀਸ ਫਰਵਰੀ, 2004 ਵਿਚ ਨਿਰਧਾਰਿਤ ਕੀਤੀ ਗਈ ਸੀ ਅਤੇ ਪਿਛਲੇ 6 ਸਾਲਾਂ ਵਿਚ ਇਸ ਵਿਚ ਕੋਈ ਵਾਧਾ ਨਹੀਂ ਕੀਤਾ ਗਿਆ ਜਦੋਂ ਕਿ ਖਰਚੇ ਕਾਫੀ ਵੱਧ ਚੁੱਕੇ ਹਨ।

**ਮਾਨਯੋਗ ਸਪੀਕਰ :** ਇਕ ਤਾਂ ਸਰਦਾਰ ਮੱਖਣ ਸਿੰਘ, ਤੁਸੀਂ ਪੁਰਾਣੇ ਬੰਦੇ ਹੋ, ਤੁਹਾਨੂੰ ਹਾਊਸ ਦਾ ਕਾਫੀ ਤਜਰਬਾ ਹੈ। ਕਾਲ ਅਟੈਂਨਸ਼ਨ ਜਿਹੜੀ ਹੁੰਦੀ ਹੈ, ਉਹ ਸਿਰਫ ਪੜ੍ਹੀ ਦੀ ਹੈ। ਤੁਸੀਂ ਜੋ ਮੈਨੂੰ ਭੇਜੀ ਸੀ, ਉਹ ਪੜ੍ਹੀ ਨਹੀਂ। ਚਲੋ ਉਸ ਦਾ ਜਵਾਬ ਤਾਂ ਆ ਗਿਆ ਹੈ। ਜਿਹੜੀ ਕਾਲ ਅਟੈਂਨਸ਼ਨ ਸਪੀਕਰ ਕੋਲ ਲਿਖੀ ਆਉਂਦੀ ਹੈ, ਉਨਾ ਹਿੱਸਾ ਹੀ ਪੜ੍ਹੀ ਦਾ ਹੈ। ਉਸ ਦੀ ਤਮਹੀਦ ਨਹੀਂ ਬੰਨ੍ਹੀ ਦੀ। ਉਸ ਤੇ ਸਪਲੀਮੈਂਟਰੀ ਸਿਰਫ ਕਾਲ ਅਟੈਂਨਸ਼ਨ ਕਰਨ ਵਾਲਾ ਹੀ ਕਰ ਸਕਦਾ ਹੈ, ਦੂਸਰਾ ਬੰਦਾ ਨਹੀਂ ਕਰ ਸਕਦਾ। ਪਹਿਲੀ ਜਿਹੜੀ ਤੁਸੀਂ ਗੱਲ ਕੀਤੀ ਹੈ, ਉਸ ਦੇ ਵਿਚ ਦੋ ਲਾਈਨਾਂ ਹੀ ਤੁਸੀਂ ਬੋਲ ਦਿੱਤੀਆਂ ਹਨ, ਕਾਲ ਅਟੈਂਨਸ਼ਨ ਨਹੀਂ ਪੜ੍ਹੀ। ਹਾਂ ਜੀ, ਬੋਲੋ।

**ਸਰਦਾਰ ਮੱਖਣ ਸਿੰਘ :** ਮੇਰੀ ਸਪਲੀਮੈਂਟਰੀ ਤਾਂ ਇੰਨੀ ਹੈ ਕਿ ਇਹ ਵਾਪਸ ਲੈਣ ਦਾ ਐਲਾਨ ਕਰਨ। ਇਕ ਪਾਸੇ ਤਾਂ ਪੰਜਾਬ ਗੌਰਮਿੰਟ ਕਹਿੰਦੀ ਹੈ ਕਿ ਕਿਸਾਨ ਜਿਸ ਵੇਲੇ ਬੈਂਕ ਨੂੰ ਰਜਿਸਟਰੀ ਕਰਵਾਉਂਦਾ ਹੈ ਤਾਂ ਅਸੀਂ ਉਸ ਤੋਂ ਕੋਈ ਖਰਚਾ ਨਹੀਂ ਲੈਣਾ, ਸਿਰਫ 20 ਰੁਪਏ ਲੈਣੇ ਹਨ। ਦੂਸਰੇ ਪਾਸੇ 150/- ਰੁਪਏ ਤੋਂ ਵਧਾ ਕੇ 500/- ਰੁਪਏ ਕਰ ਦਿੱਤੇ ਹਨ। ਕੀ ਇਹ ਬਹੁਤ ਵੱਡਾ ਧੱਕਾ ਨਹੀਂ ਕੀਤਾ ਗਿਆ? ਕੀ ਇਹ ਇਸ ਨੂੰ ਵਾਪਸ ਲੈਣਗੇ?

**ਮੰਤਰੀ :** ਸਪੀਕਰ ਸਾਹਿਬ, 150/- ਰੁਪਏ ਪ੍ਰਤੀ ਦਸਤਾਵੇਜ਼ ਦੀ ਫੀਸ ਨਾਲ ਪੰਜਾਬ ਲੈਂਡ ਰਿਕਾਰਡਜ਼ ਸੁਸਾਇਟੀ ਨੂੰ ਸਲਾਨਾ ਲਗਭਗ 11 ਕਰੋੜ ਦੀ ਆਮਦਨ ਹੁੰਦੀ ਸੀ, ਇਸ ਵਿਚੋਂ ਲਗਭਗ 7 ਕਰੋੜ ਰੁਪਏ ਦੇ ਖਰਚੇ ਬੱਝੇ ਹੋਏ ਹਨ। ਇਨ੍ਹਾਂ ਖਰਚਿਆਂ ਦਾ ਵੇਰਵਾ ਅਨੁਲੱਗ 'ਅ'* ਤੇ ਹੈ।

ਪਟਵਾਰੀਆਂ ਦੇ ਬੈਠਣ ਲਈ ਤਹਿਸੀਲ/ਸਬ-ਤਹਿਸੀਲ/ਫਰਦ ਕੇਂਦਰ ਤੇ ਹੀ ਇਕ ਵੱਡਾ ਹਾਲ ਬਣਾਇਆ ਜਾਵੇਗਾ। ਇਸ ਹਾਲ ਵਿਚ ਹਰ ਪਟਵਾਰੀ ਨੂੰ 10'×10' ਦਾ ਕੈਬਿਨ ਦਿੱਤਾ ਜਾਵੇਗਾ ਜਿਸ ਵਿਚ ਰਿਕਾਰਡ ਦੀ ਸੰਭਾਲ ਲਈ ਅਲਮਾਰੀ ਅਤੇ ਪਬਲਿਕ ਦੇ ਬੈਠਣ ਲਈ ਕੁਰਸੀਆਂ ਦਾ ਪ੍ਰਬੰਧ ਹੋਵੇਗਾ। ਉੱਥੇ ਕਲੋਜ਼ਡ ਸਰਕਟ ਟੀ.ਵੀ. ਦਾ ਵੀ ਪ੍ਰਬੰਧ ਹੋਵੇਗਾ। ਪਬਲਿਕ ਦੇ ਇਸਤੇਮਾਲ ਲਈ ਹਾਲ ਦੇ ਨੇੜੇ ਟਾਇਲਟ ਵੀ ਹੋਣਗੇ। ਇਸ ਸਬੰਧੀ ਡਿਪਟੀ ਕਮਿਸ਼ਨਰਾਂ ਨੂੰ ਜੋ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਅਤੇ ਜੋ ਨਮੂਨੇ ਦਾ ਨਕਸ਼ਾ ਭੇਜਿਆ ਗਿਆ ਹੈ, ਉਹ ਅਨੁਲੱਗ 'ਏ'* ਤੇ ਹੈ।

ਰਾਜ ਵਿਚ ਇਸ ਵੇਲੇ 25 ਫਰਦ ਕੇਂਦਰ ਚੱਲ ਰਹੇ ਹਨ, ਜਿਨ੍ਹਾਂ ਦੀ ਸੂਚੀ ਅਨੁਲੱਗ

* Placed in the Revisor's Branch.

'ਸ'* ਤੇ ਹੈ।

ਫਰਦ ਕੇਂਦਰ ਚਲਾਉਣ ਲਈ ਉੱਥੇ ਲੋੜੀਂਦਾ ਸਟਾਫ ਜਿਵੇਂ ਕਿ, ਸਹਾਇਕ ਸਿਸਟਮ ਮੈਨੇਜਰ, ਰਿਟਾਇਰਡ ਪਟਵਾਰੀ/ਕਾਨੂੰਗੋ ਆਦਿ ਵੀ ਰੱਖੇ ਜਾਣਗੇ। ਇਸ ਤੋਂ ਇਲਾਵਾ ਹੋਰ ਚਾਲੂ ਖਰਚੇ ਵੀ ਹੋਣਗੇ। ਇਹ ਖਰਚਾ ਲਭਗਗ 4.00 ਕਰੋੜ ਰੁਪਏ ਸਲਾਨਾ ਦਾ ਹੋਵੇਗਾ।

ਪੰਜਾਬ ਲੈਂਡ ਰਿਕਾਰਡਜ਼ ਸੁਸਾਇਟੀ ਦੇ ਫੰਡਾਂ ਵਿਚੋਂ ਜੋ 49 ਸਬ-ਤਹਿਸੀਲਾਂ ਬਣਾਈਆਂ ਜਾ ਰਹੀਆਂ ਹਨ, ਉਨ੍ਹਾਂ ਦੀ ਸੂਚੀ ਅਨੁਲਗ 'ਹ'* ਤੇ ਹੈ। ਇਸੇ ਤਰ੍ਹਾਂ ਜੋ 99 ਫਰਦ ਕੇਂਦਰ ਬਣਾਏ ਜਾ ਰਹੇ ਹਨ, ਉਨ੍ਹਾਂ ਦੀ ਸੂਚੀ ਅਨੁਲੱਗ 'ਕ'* ਤੇ ਹੈ।

ਪੰਜਾਬ ਰਾਜ ਵਿਚ 77 ਤਹਿਸੀਲਾਂ ਅਤੇ 78 ਸਬ-ਤਹਿਸੀਲਾਂ ਹਨ। ਇਨ੍ਹਾਂ ਸਾਰੀਆਂ ਤਹਿਸੀਲਾਂ/ਸਬ-ਤਹਿਸੀਲਾਂ ਤੇ ਫਰਦ ਕੇਂਦਰ ਲੋਕਾਂ ਦੀ ਸਹੂਲਤ ਵਾਸਤੇ ਚਾਲੂ ਕੀਤੇ ਜਾਣੇ ਹਨ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਕੀ ਆਮ ਬੰਦੇ ਤੇ ਬੋਝ ਪਾ ਕੇ ਹੀ ਇਨ੍ਹਾਂ ਦੀ ਉਸਾਰੀ ਕੀਤੀ ਜਾ ਸਕਦੀ ਹੈ? ਬਾਕੀ ਸਾਰੇ ਡਿਪਾਰਟਮੈਂਟ ਸਰਕਾਰ ਤੋਂ ਪੈਸੇ ਲੈ ਕੇ ਆਪਣੇ ਕੈਂਪਾਂ ਦੀ ਉਸਾਰੀ ਕਰਦੇ ਹਨ। ਫਰਦ ਕੇਂਦਰਾਂ ਵਿਚ ਪਟਵਾਰੀਆਂ ਦੇ ਬੈਠਣ ਲਈ ਅਤੇ ਅਲਮਾਰੀਆਂ ਦੇ ਜੋ ਬੰਦੋਬਸਤ ਕਰਨੇ ਹਨ, ਉਸ ਦੇ ਵਾਸਤੇ ਸਰਕਾਰ ਦੇ ਖਜ਼ਾਨੇ ਤੋਂ ਪੈਸੇ ਲੈਣੇ ਹਨ ਜਾਂ ਲੋਕਾਂ ਤੇ ਬੋਝ ਪਾ ਕੇ ਉਸਾਰੀ ਕਰਨੀ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਆਪ ਸਾਰੇ ਪੰਜਾਬ ਵਿਚ ਗਿਆ ਸੀ। ਇਨ੍ਹਾਂ ਸਾਰੀਆਂ ਚੀਜ਼ਾਂ ਦੀ ਕਮੀ ਸੀ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਪੂਰੀਆਂ ਕਰਨ ਵਾਸਤੇ ਅਸੀਂ ਕੈਬਨਿਟ ਵਿਚ ਵੀ ਇਸ ਨੂੰ ਲੈ ਕੇ ਗਏ ਸੀ ਅਤੇ ਕੈਬਨਿਟ ਵਿਚੋਂ ਇਹ ਪਾਸ ਹੋਇਆ ਹੈ। ਇਹ ਸਹੂਲਤਾਂ ਦੇਣਾ ਸਮੇਂ ਦੀ ਲੋੜ ਸੀ। ਲੋਕਾਂ ਨੂੰ ਬਹੁਤ ਮੁਸ਼ਕਲਾਂ ਸੀ। ਤੁਸੀਂ ਸਾਰੇ ਮੈਂਬਰ ਸਾਹਿਬਾਨ ਨੇ ਦੇਖਿਆ ਹੈ ਕਿ ਨਾ ਤਾਂ ਕਿਤੇ ਟਾਇਲਟ ਹੈ ਔਰ ਨਾ ਬੈਠਣ ਨੂੰ ਥਾਂ ਹੈ। ਅਕਸਰ ਕੁਝ ਤਾਂ ਥੋੜ੍ਹਾ ਬਹੁਤ ਲਗਾ ਕੇ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਜਾਣ, ਇਸ ਕਰਕੇ ਇਹ ਲਗਾਈ ਗਈ ਹੈ। ਇਸ ਦੀ ਜ਼ਰੂਰਤ ਸੀ।

---

## LEGISLATIVE BUSINESS

### 1. The Punjab Value Added Tax (Amendment) Bill, 2010
### *(Replacing Ordinance)*

**ਮਾਨਯੋਗ ਸਪੀਕਰ :** ਅੱਗੇ ਵਿਧਾਨਕ ਕੰਮ ਕਾਰ। ਪੰਜਾਬ ਮੁੱਲ ਆਧਾਰਿਤ

* Placed in the Revisor's Branch.

[ ਮਾਨਯੋਗ ਸਪੀਕਰ ]

ਕਰ (ਸੋਧਨਾ) ਬਿਲ, 2010 । ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਬਿਲ ਪੇਸ਼ ਕਰਨਗੇ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ) :** ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ:-

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.) :** ਸਪੀਕਰ ਸਾਹਿਬ, ਮੇਰੀ ਸਭ ਤੋਂ ਪਹਿਲਾਂ ਤਾਂ ਇਹ ਬੇਨਤੀ ਹੈ ਕਿ ਜਦੋਂ ਲਗਭਗ ਇਹ ਤੈਅ ਹੋ ਜਾਵੇ ਕਿ ਵਿਧਾਨ ਸਭਾ ਦਾ ਸਮਾਗਮ ਬੈਠਣਾ ਹੈ ਅਤੇ ਉਨ੍ਹਾਂ ਦੀਆਂ ਲਗਭਗ ਤਰੀਕਾਂ ਤੈਅ ਹੋ ਜਾਣ ਤਾਂ ਉਸ ਸਮੇਂ ਆਰਡੀਨੈਂਸ ਨਹੀਂ ਕਰਨਾ ਚਾਹੀਦਾ, ਉਡੀਕ ਲੈਣਾ ਚਾਹੀਦਾ ਹੈ। ਉਸ ਨੂੰ ਸਦਨ ਵਿਚ ਲੈ ਕੇ ਨਹੀਂ ਆਉਣਾ ਚਾਹੀਦਾ। ਦੂਸਰਾ, ਇਹ ਰਾਜਾਂ ਵਿਚ ਜਿਹੜਾ ਵਸਤਾਂ ਦਾ ਅਦਾਨ-ਪ੍ਰਦਾਨ ਹੁੰਦਾ ਹੈ, ਉਸ ਦੇ ਉੱਤੇ ਲੱਗੇ ਹੋਏ ਵੈਟ ਉੱਤੇ 10 ਪ੍ਰਤੀਸ਼ਤ ਦਾ ਵਾਧਾ ਕਰ ਦਿੱਤਾ ਗਿਆ ਹੈ। ਇਸ 10 ਪ੍ਰਤੀਸ਼ਤ ਦੇ ਵਾਧੇ ਦੇ ਨਾਲ ਜਿਹੜੇ ਆਮ ਲੋਕ ਪਹਿਲਾਂ ਹੀ ਮਹਿੰਗਾਈ ਦੀ ਮਾਰ ਹੇਠਾਂ ਰਹਿ ਰਹੇ ਹਨ, ਜ਼ਰੂਰੀ ਵਸਤਾਂ ਦੀਆਂ ਕੀਮਤਾਂ ਬਹੁਤ ਵਧੀਆਂ ਹੋਈਆਂ ਹਨ, ਇਸ 10 ਪ੍ਰਤੀਸ਼ਤ ਦੇ ਸੈੱਸ ਦੇ ਨਾਲ ਲੋਕਾਂ ਦੇ ਉੱਤੇ ਹੋਰ ਜ਼ਿਆਦਾ ਬੋਝ ਪੈ ਜਾਣਾ ਹੈ, ਕੀਮਤਾਂ ਦੇ ਵਿਚ ਹੋਰ ਉਛਾਲਾ ਆ ਜਾਣਾ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ 10 ਪ੍ਰਤੀਸ਼ਤ ਦਾ ਵਾਧਾ ਕਰਕੇ ਸਰਕਾਰ ਨਿਰੋਲ ਰੂਪ ਦੇ ਵਿਚ ਧੱਕਾ ਕਰ ਰਹੀ ਹੈ ਔਰ ਇਸ ਦੇ ਨਾਲ ਲੋਕਾਂ ਦੇ ਉੱਤੇ ਹੋਰ ਨਵਾਂ ਬੋਝ ਪਵੇਗਾ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ)** : ਸ਼੍ਰੀਮਾਨ ਜੀ, ਮੈਂ

[ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ]

ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**2. The Punjab Value Added Tax (Second Amendment) Bill, 2010 *(Replacing Ordinance)***

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ)** : ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ:-

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**3. The Punjab Entertainments Duty (Amendment) Bill, 2010**

ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ) : ਸ਼੍ਰੀਮਾਨ ਜੀ, ਮੈਂ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ:-

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਲੈ ਕੇ ਆਏ ਹਨ, ਇਹ ਐਂਟਰਟੇਨਮੈਂਟ ਟੈਕਸ ਵਿਸ਼ੇਸ਼ ਤੌਰ ਤੇ ਡਾਇਰੈਕਟ-ਟੂ-ਹੋਮ ਸਿਸਟਮ ਹੈ ਕਿਉਂਕਿ ਪੰਜਾਬ ਵਿਚ ਜਾਂ ਮੁਲਕ ਵਿਚ ਦੋ ਤਰੀਕਿਆਂ ਨਾਲ ਸਾਰੀ ਦੁਨੀਆਂ ਦੇ ਪ੍ਰੋਗਰਾਮਾਂ ਦਾ ਟੈਲੀ ਸੈਟੇਲਾਈਟ ਦਾ ਐਕਸੈੱਸ ਹੈ, ਟੈਲੀਵਿਜ਼ਨ ਦਾ ਡਾਇਰੈਕਟ-ਟੂ-ਹੋਮ ਸਿਸਟਮ, ਜਿਸ ਵਿਚ ਵੱਡੀਆਂ-ਵੱਡੀਆਂ ਕੰਪਨੀਆਂ ਹਨ ਅਤੇ ਦੂਰਦਰਸ਼ਨ ਨੇ ਵੀ ਡਿਸ਼ ਸਿਸਟਮ ਚਾਲੂ ਕਰ ਦਿੱਤਾ ਹੈ। ਦੂਜਾ, ਸਪੀਕਰ ਸਾਹਿਬ, ਜਿਹੜਾ ਸਿਸਟਮ ਹੈ, ਉਹ ਕੇਬਲ ਨੈੱਟਵਰਕ ਦਾ ਸਿਸਟਮ ਹੈ। ਜਿਹੜਾ ਪੰਜਾਬ ਵਿਚ ਹੈ, ਅਸੀਂ ਬੜੇ ਲੰਬੇ ਅਰਸੇ ਤੋਂ ਬੜੇ ਜ਼ੋਰ ਨਾਲ ਕਹਿ ਰਹੇ ਹਾਂ ਕਿ ਪੰਜਾਬ ਵਿਚ ਬੜੇ ਤਰੀਕੇ ਦੇ ਨਾਲ, well planned strategy ਦੇ ਤਹਿਤ ਪੰਜਾਬ ਦੇ ਸ਼ਹਿਰਾਂ ਦਾ ਸਾਰਾ ਕੇਬਲ ਨੈੱਟਵਰਕ ਸਿਸਟਮ ਜਿਹੜਾ ਸੀ ਉਹ ਆਹਿਸਤਾ-ਆਹਿਸਤਾ with the acid support

and also some times blatant support of the government..... ਜਿਹੜੇ ਕੇਬਲ ਦੇ ਛੋਟੇ ਆਪਰੇਟਰ ਸਨ, ਉਨ੍ਹਾਂ ਨੂੰ ਆਹਿਸਤਾ-ਆਹਿਸਤਾ ਬਾਹਰ ਕੱਢ ਕੇ ਕੇਬਲ ਸਿਸਟਮ ਦਾ ਟ੍ਰੇਡ ਪੰਜਾਬ ਵਿਚ ਮਨੋਪਲਾਇਜ਼ ਹੋ ਗਿਆ। ਤੁਸੀਂ ਆਪ ਨਿਗ੍ਹਾ ਮਾਰੋ ਕਿ ਅੱਜ ਤੋਂ ਤਿੰਨ-ਚਾਰ ਸਾਲ ਪਹਿਲਾਂ, ਤਕਰੀਬਨ ਚਾਰ ਕੁ ਸਾਲ ਪਹਿਲਾਂ ਪੰਜਾਬ ਦੇ ਸਾਰੇ ਵੱਡੇ ਸ਼ਹਿਰਾਂ ਵਿਚ ਜਦੋਂ ਅਸੀਂ ਕੇਬਲ ਨੈੱਟਵਰਕ ਲਾਉਂਦੇ ਸੀ ਤਾਂ 'ਸਿਟੀ ਕੇਬਲ' ਹੀ ਵੇਖਣ ਨੂੰ ਨਜ਼ਰ ਆਉਂਦਾ ਸੀ। ਉਹ ਕਾਫੀ ਵੱਡੀ ਕੰਪਨੀ ਸੀ। ਪ੍ਰੰਤੂ ਹੁਣ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਵਰਗੇ ਕਾਫੀ ਵੱਡੇ ਸ਼ਹਿਰ ਜਿਹੜੇ ਸੀ, over a period of these three years now there is no 'City Cable' available. ਹੁਣ ਉਨ੍ਹਾਂ ਦਾ ਨਾਮ ਸਾਰੇ ਟੀ.ਵੀ. ਸੈੱਟਸ ਤੋਂ ਗਾਇਬ ਹੋ ਗਿਆ ਹੈ। ਉਸ ਨੂੰ ਇਕ ਫਾਸਟ ਵੇਅ ਕੇਬਲ ਸਿਸਟਮ ਨਾਲ ਰਿਪਲੇਸ ਕੀਤਾ ਗਿਆ। ਫਾਸਟ ਵੇਅ ਦੇ ਕਈ ਚੈਨਲਜ਼ ਹਨ, ਕੁਝ ਐਂਟਰਟੇਨਮੈਂਟ ਦੇ ਹਨ ਅਤੇ ਕੁਝ ਖਬਰਾਂ ਵਾਲੇ ਹਨ। ਹੁਣ, ਸਪੀਕਰ ਸਾਹਿਬ, ਸਾਡੇ ਸੰਵਿਧਾਨ ਅਨੁਸਾਰ expression of freedom is our fundamental right. ਉਸ ਅਧੀਨ ਕਿਸੇ ਨੂੰ ਕੋਈ ਰੋਕ ਨਹੀਂ ਸਕਦਾ ਕਿ ਜੋ ਮੈਂ ਕਹਿਣਾ ਚਾਹੁੰਦਾ ਹਾਂ, ਉਹ ਲੋਕਾਂ ਤੱਕ ਨਾ ਪਹੁੰਚੇ ਜਾਂ ਜੋ ਮੈਂ ਦੇਖਣਾ-ਸੁਣਨਾ ਚਾਹੁੰਦਾ ਹਾਂ, ਉਹ ਆਪਣੀ ਮਰਜ਼ੀ ਨਾਲ ਦੇਖ ਜਾਂ ਸੁਣ ਨਾ ਸਕਾਂ। ਸਪੀਕਰ ਸਾਹਿਬ, ਇਹ ਜਿਹੜਾ ਹੁਣ ਬਿਲ ਮੂਵ ਕੀਤਾ ਹੈ, ਇਸ ਮੁਤਾਬਕ 10% ਟੈਕਸ ਲਾਉਣ ਦਾ ਵਿਚਾਰ ਹੈ। ਇਸ ਬਾਰੇ ਕਹਿ ਦਿੱਤਾ ਹੈ ਕਿ ਇਹ ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਦਾ ਇਕ ਹਿੱਸਾ ਹੈ। ਸਪੀਕਰ ਸਾਹਿਬ, ਇਹ ਬਹੁਤ ਹੀ meagre amount ਹੈ। ਇਸ ਦਾ ਅਸਲ ਮਨੋਰਥ ਹੈ to demoralize DTH System in Punjab. ਸਾਰੇ ਹਿੰਦੁਸਤਾਨ ਵਿਚ ਇਸ ਤਰ੍ਹਾਂ ਕਿਤੇ ਵੀ ਨਹੀਂ ਹੋਇਆ। ਮੈਂ ਸਮਝਦਾ ਹਾਂ ਕਿ ਡੀ.ਟੀ.ਐਚ. ਸਿਸਟਮ ਨੂੰ ਪ੍ਰਮੋਟ ਕਰਨ ਦੀ ਬਜਾਏ ਪੂਰੇ ਪੰਜਾਬ ਵਿਚ ਡੀਮੋਰੇਲਾਈਜ਼ ਕੀਤਾ ਜਾ ਰਿਹਾ ਹੈ। It is going the other way round. ਜਿਹੜਾ ਕੇਬਲ ਨੈੱਟਵਰਕ ਸਿਸਟਮ ਹੈ, ਉਸਦੀ ਸਾਰੇ ਕੇਬਲ ਨੈੱਟਵਰਕ ਆਪਰੇਟਰਜ਼ ਕੋਲ ਫਰੀਕੁਐਂਸੀ ਕੰਟਰੋਲ ਹੈ। ਪਿੰਡਾਂ ਦੇ ਵਿਚ ਆਮ ਲਗਭਗ 60 ਚੈਨਲਾਂ ਵਾਲੇ ਟੀ.ਵੀ. ਸੈੱਟ ਹਨ। ਸ਼ਹਿਰਾਂ ਵਿਚ ਅਮੀਰ ਆਦਮੀਆਂ ਕੋਲ ਜ਼ਿਆਦਾ ਚੈਨਲ ਹੁੰਦੇ ਹਨ, ਕਈਆਂ ਕੋਲ 150 ਜਾਂ 200 ਚੈਨਲ ਵੀ ਚਲਦੇ ਹਨ। ਜਿਹੜੇ 60 ਜਾਂ 65 ਚੈਨਲ ਦੇਖਣ ਵਾਲੇ ਲੋਕ ਹਨ, ਉਨ੍ਹਾਂ ਦੇ ਚੈਨਲਾਂ ਦੀ ਫਰੀਕੁਐਂਸੀ ਕੰਟਰੋਲ ਕੇਬਲ ਨੈੱਟਵਰਕ ਆਪਰੇਟਰਜ਼ ਦੇ ਕੋਲ ਹੈ। ਮਿਸਾਲ ਦੇ ਤੌਰ ਤੇ ਜੇਕਰ ਕੋਈ ਇਸ ਤਰ੍ਹਾਂ ਦਾ ਪ੍ਰੋਗਰਾਮ ਛਾਇਆ ਹੋਇਆ ਹੈ, ਜਿਹੜਾ ਕਿ various Channels ਤੇ ਚਲ ਰਿਹਾ ਹੋਵੇ, let us say on our various channels like 'Star TV, Aaj Tak,' ਅਗਰ ਉਹ ਕੇਬਲ ਨੈੱਟਵਰਕ ਦਾ ਸਾਰਾ ਬੰਦੋਬਸਤ ਪੰਜਾਬ ਦੇ ਵਿਚ ਮਨੋਪਲਾਇਜ਼ ਹੋ ਗਿਆ ਹੈ ਅਤੇ ਅਗਰ ਉਹ ਚਾਹਵੇ ਕਿ ਫਲਾਣਾ ਪ੍ਰੋਗਰਾਮ ਅਸੀਂ ਲੋਕਾਂ ਤੱਕ ਨਹੀਂ ਪਹੁੰਚਣ ਦੇਣਾ, ਫਿਰ ਉਹ ਉਸ ਦੀ ਫਰੀਕੁਐਂਸੀ ਡਿਸਟਰਬ ਕਰ ਦਿੰਦੇ ਹਨ। ਸਪੀਕਰ ਸਾਹਿਬ, ਕਹਿਣ ਦਾ ਭਾਵ ਹੈ ਕਿ ਸਟਾਰ ਚੈਨਲ ਜਾਂ ਕੋਈ ਹੋਰ ਚੈਨਲ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਜੇਕਰ ਕੋਈ 'ਸਨਸਨੀ' ਆਦਿ ਜਿਹਾ ਪ੍ਰੋਗਰਾਮ ਦਿਖਾ ਰਿਹਾ ਹੈ, ਜਿਸ ਦੇ ਨਾਲ ਲੋਕਾਂ ਦੇ ਵਿਊਜ਼ ਤਬਦੀਲ ਹੋ ਸਕਦੇ ਹਨ ਤਾਂ ਉਸ ਨੂੰ ਉਹ ਚੁੱਕ ਕੇ 75 ਦੀ ਫਰੀਕੁਐਂਸੀ ਤੇ ਪਾ ਦਿੰਦੇ ਹਨ and it is a black out in the entire Punjab. ਇਹ ਜਿਹੜਾ ਸਟੇਟ ਦੇ ਵਿਚ ਟ੍ਰੇਡ ਮਨੋਪਲਾਇਜ਼ ਹੋ ਗਿਆ ਹੈ, they are taking all. I don't name any person, nothing at all. I hope the entire House is aware. ਤੁਸੀਂ ਵੀ ਸਾਰੇ ਸੁਣ ਰਹੇ ਹੋ, I hope you understand. ਸਪੀਕਰ ਸਾਹਿਬ, ਜਿਹੜਾ ਇਹ ਸਾਰਾ ਸਿਸਟਮ ਹੈ, ਜਿਹੜਾ ਇਹ ਬਿਲ ਆਇਆ ਹੈ, with due regard and respect, ਇਸ ਦਾ ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਨਾਲ ਤਾਅਲੁੱਕ ਘੱਟ ਹੈ but it is for curbing the freedom of expression of an individual. ਮਿਸਾਲ ਦੇ ਤੌਰ ਤੇ ਦੂਰਦਰਸ਼ਨ ਹੀ ਕੇਬਲ ਨੈੱਟਵਰਕ ਤੇ ਹੈ। ਹੁਣੇ ਹੀ ਇਨਫਰਮੇਸ਼ਨ ਐਂਡ ਬਰਾਡਕਾਸਟਿੰਗ ਮਨਿਸਟਰ ਨੂੰ ਕੇਬਲ ਨੈੱਟਵਰਕ ਵਾਲਿਆਂ ਨੂੰ ਹਦਾਇਤਾਂ ਦੇਣੀਆਂ ਪਈਆਂ ਹਨ ਕਿ ਅਗਰ ਦੂਰਦਰਸ਼ਨ ਕੋਈ ਇਸ ਤਰ੍ਹਾਂ ਦਾ ਪ੍ਰੋਗਰਾਮ ਦਿਖਾ ਰਿਹਾ ਹੈ, do not derail the programmes of 'Door Darshan'. ਸਪੀਕਰ ਸਾਹਿਬ, ਜਿਹੜਾ ਡੀ.ਟੀ.ਐਚ. ਹੈ this is a fair system. ਜਦੋਂ ਡੀ.ਟੀ.ਐਚ. ਡਿਸ਼ ਲੱਗ ਜਾਦੀ ਹੈ ਤਾਂ you have an access to about 250 channels. ਤੁਸੀਂ ਆਪਣੀ ਮਰਜ਼ੀ ਨਾਲ ਭਾਵੇਂ ਕੋਈ ਵੀ ਪ੍ਰੋਗਰਾਮ ਜਾਂ ਕੋਈ ਚੈਨਲ ਦੇਖੋ, ਤੁਸੀਂ ਆਪਣੀ ਇੱਛਾ ਮੁਤਾਬਕ ਦੇਖ ਸਕਦੇ ਹੋ। ਲੇਕਿਨ ਕੇਬਲ ਰਾਹੀਂ ਸਿਰਫ ਉਹੀ ਪ੍ਰੋਗਰਾਮ ਹੀ ਦੇਖੇ ਜਾ ਸਕਦੇ ਹਨ ਜਿਨ੍ਹਾਂ ਨੂੰ ਕੇਬਲ ਆਪਰੇਟਰ ਦਿਖਾਉਣਾ ਚਾਹਵੇ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਨਾਲ ਜਿਹੜੇ ਵੀ ਮਨਿਸਟਰ ਸਾਹਿਬ ਡੀਲ ਕਰਦੇ ਹਨ, ਕੈਰੋਂ ਸਾਹਿਬ ਹਨ, on behalf of the principal Opposition Party, I request the Minister that he must reconsider it. Do not demoralize the D.T.H. System in Punjab. Not atleast at the cost of promoting Cable Network System, which is being monopolized to throw out the 'Citi Cable'. It is only 'Fast Way', 'Fast Way' you see every where in the State. ਮੈਂ ਬੜੇ ਜ਼ੋਰਦਾਰ ਤਰੀਕੇ ਨਾਲ ਕਹਿਣਾ ਚਾਹੁੰਦਾ ਹਾਂ ਕਿ don't demoralize D.T.H. System in Punjab. ਜਿੱਥੇ ਮਰਜ਼ੀ, ਭਾਵੇਂ ਛੋਟੇ ਤੋਂ ਛੋਟੇ ਸ਼ਹਿਰ ਵਿਚ ਚਲੇ ਜਾਓ। ਮੁਆਫ ਕਰਨਾ, ਇਸ ਤਹਿਤ ਬਹੁਤ ਸਾਰੇ ਮੁਕੱਦਮੇ ਵੀ ਦਰਜ ਹੋਏ ਹਨ to throw out 'Citi Cable' (ਵਿਘਨ) ਮੇਰੀ ਤੁਹਾਡੇ ਜ਼ਰੀਏ ਫਰਿਆਦ ਹੈ ਕਿ ਇਸ ਨੂੰ ਰੀਕੰਸਿਡਰ ਕੀਤਾ ਜਾਵੇ। ਇਹ ਕੋਈ ਜ਼ਰੂਰੀ ਨਹੀਂ ਹੈ ਕਿ ਬਿਲ ਇੰਟਰੋਡਿਊਸ ਕਰ ਲਿਆ ਤਾਂ ਉਸ ਨੂੰ ਪਾਸ ਹੀ ਕਰਵਾਉਣਾ ਜ਼ਰੂਰੀ ਹੈ। This is in the interest of public and Govt. Again coming to the point of fundamental right and expression, it must be reviewed immediately by the Government. ਅਗਰ ਤੁਸੀਂ ਕਰੋਗੇ ਤਾਂ ਤੁਹਾਡੇ ਕੋਲ ਮੈਜਾਰਿਟੀ ਹੈ, ਅਗਰ ਤੁਸੀਂ ਕਰੋਗੇ you are going to help Cable Network System and monopolize business

further and demoralize the people from watching D.T.H. and also not allow them free access to the programmes of their choice. Thank you.

ਸਰਦਾਰ ਜਸਜੀਤ ਸਿੰਘ ਬੰਨੀ (ਬਨੂੜ) : ਸਪੀਕਰ ਸਾਹਿਬ, ਇੱਥੇ ਕਿਹਾ ਗਿਆ ਹੈ ਕਿ ਜੋ ਐਂਟਰਟੇਨਮੈਂਟ ਟੈਕਸ ਡੀ.ਟੀ.ਐਚ. ਤੇ ਲੱਗ ਰਿਹਾ ਹੈ, ਇਹ ਲੱਗਣਾ ਨਹੀਂ ਚਾਹੀਦਾ ਜਾਂ ਇਹ ਲੋਕਾਂ ਨੂੰ ਡਿਮੋਰੇਲਾਈਜ਼ ਕਰ ਦੇਵੇਗਾ। ਟੈਲੀਵੀਜ਼ਨ ਤੇ ਜਿਹੜੀ ਬਰਾਡਕਾਸਟਿੰਗ ਹੁੰਦੀ ਹੈ, ਜਿਹੜੀ ਲੋਕਾਂ ਨੂੰ ਖਬਰ ਮਿਲਦੀ ਹੈ, ਜਿਸ ਤਰ੍ਹਾਂ ਖਹਿਰਾ ਸਾਹਿਬ ਨੇ ਕਿਹਾ ਹੈ, ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਲੋਕਾਂ ਦਾ ਰਾਈਟ ਹੈ ਔਰ ਸਾਰਾ ਕੁਝ ਹੁੰਦਾ ਹੈ। ਸਪੀਕਰ ਸਾਹਿਬ, ਇਹ ਇਕ ਬਹੁਤ ਵੱਡੀ ਡੀ.ਟੀ.ਐਚ. ਦੀ ਫਾਸਟ ਗਰੋਇੰਗ ਇੰਡਸਟਰੀ ਹੈ। ਇਸ ਦਾ ਮੈਂ ਸਮਝਦਾ ਹਾਂ ਕਿ ਲੋਕਾਂ ਦੀਆਂ ਜਿਸ ਤਰ੍ਹਾਂ ਗੱਡੀਆਂ ਚਲਦੀਆਂ ਹਨ, ਗੱਡੀਆਂ ਲੋਕੀਂ ਖਰੀਦਦੇ ਹਨ ਔਰ ਸੈਂਟਰ ਦੀ ਸਰਕਾਰ ਪੈਟਰੋਲ ਤੇ ਟੈਕਸ ਇਨਕਰੀਜ਼ ਕਰ ਦਿੰਦੀ ਹੈ, ਪੈਟਰੋਲ ਦੀ ਕੀਮਤ ਵਧਾ ਦਿੰਦੀ ਹੈ ਲੇਕਿਨ ਫਿਰ ਵੀ ਕੋਈ ਅਸਰ ਨਹੀਂ ਪੈਂਦਾ, ਫਿਰ ਵੀ ਲੋਕ ਗੱਡੀਆਂ ਖਰੀਦਦੇ ਰਹਿੰਦੇ ਹਨ, ਗੱਡੀਆਂ ਚਲਦੀਆਂ ਰਹਿੰਦੀਆਂ ਹਨ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਟੈਕਸ ਲੱਗਿਆ ਹੈ, ਇਹ ਮਾਮੂਲੀ ਜਿਹੀ ਗੱਲ ਹੈ to raise an additional income and this is such a powerful industry growing in such a magnitude. ਇਸ ਨਾਲ ਕਦੇ ਵੀ ਕਿਸੇ ਤਰ੍ਹਾਂ ਵੀ ਕਿਸੇ ਕਿਸਮ ਦੀ ਡਿਮੋਰੇਲਾਈਜ਼ੇਸ਼ਨ ਨਹੀਂ ਹੋ ਸਕਦੀ। ਇਸ ਨੂੰ ਕਿਸੇ ਤਰ੍ਹਾਂ ਵੀ ਰੋਕਿਆ ਨਹੀਂ ਜਾ ਸਕਦਾ।

(ਇਸ ਵੇਲੇ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

ਮਾਨਯੋਗ ਸਪੀਕਰ : ਖਹਿਰਾ ਸਾਹਿਬ, ਤੁਸੀਂ ਬੋਲ ਲਿਆ ਹੈ। ਜਦੋਂ ਪਹਿਲਾਂ ਬੋਲ ਲਿਆ ਹੋਵੇ ਤਾਂ ਫਿਰ ਵਾਰ-ਵਾਰ ਉਠ ਕੇ ਬੋਲਣਾ ਨਹੀਂ ਚਾਹੀਦਾ। ਤੁਹਾਨੂੰ ਇਕ ਵਾਰ ਮੌਕਾ ਮਿਲ ਚੁੱਕਾ ਹੈ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਪੁਆਇੰਟ ਰੇਜ਼ ਕੀਤਾ ਹੈ, ਉਸਦਾ ਮੈਂ ਜਵਾਬ ਦੇਣਾ ਹੈ।

ਮਾਨਯੋਗ ਸਪੀਕਰ : ਇਕ ਵਾਰ ਗੱਲ ਹੋ ਗਈ ਹੈ। ਬਿਲ ਤੇ ਤੁਸੀਂ ਡਿਸਕਸ਼ਨ ਕਰ ਲਈ ਹੈ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਮੈਂ ਸਿਰਫ ਦੋ ਲਫ਼ਜ਼ ਹੀ ਕਹਿਣੇ ਹਨ, ਫਿਰ ਮੈਂ ਬੈਠ ਜਾਣਾ ਹੈ। ਮੇਰੀ ਬੇਨਤੀ ਇਹ ਹੈ ਕਿ ਕਾਰਾਂ ਵਾਲੀ ਗੱਲ ਹੋਰ ਹੈ। ਸਪੀਕਰ ਸਾਹਿਬ, ਤੁਹਾਨੂੰ ਇਸ ਦੇ ਮੁਕਾਬਲੇ ਤੇ ਇਕ ਉਦਾਹਰਣ ਦੇਣੀ ਹੈ। ਮੈਂ ਹੁਣ ਇਹ ਕਹਿ ਦਿੰਦਾ ਹਾਂ, ਪਹਿਲਾਂ ਮੈਂ ਇਹ ਕਹਿਣਾ ਭੁੱਲ ਗਿਆ ਸੀ ਕਿ ਪੰਜਾਬ ਵਿਚ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

90 ਫੀਸਦੀ ਲੋਕ ਕੇਬਲ ਦੇਖਦੇ ਹਨ, ਕੇਵਲ 10% ਲੋਕ ਡੀ.ਟੀ.ਐਚ. ਦੇਖਦੇ ਹਨ। If we are trying to mobilise resources in the State, why you are leaving out 90% Cable Operators in the State? Why don't you tax them also? ਜੇਕਰ ਤੁਸੀਂ ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਵਧਾਉਣੀ ਹੈ ਅਤੇ ਜੇਕਰ ਡੀ.ਟੀ.ਐਚ. ਤੇ ਲਾਉਣਾ ਹੈ ਤਾਂ 10% ਟੈਕਸ ਕੇਬਲ ਤੇ ਵੀ ਲਾ ਦਿਓ।

ਮਾਨਯੋਗ ਸਪੀਕਰ : ਤੁਸੀਂ ਆਪਣੀ ਸੁਜੈਸ਼ਨ ਦੇ ਦਿੱਤੀ ਹੈ। ਹੁਣ ਖੁਰਾਕ ਤੇ ਸਪਲਾਈ ਅਤੇ ਸੂਚਨਾ ਤਕਨਾਲੋਜੀ ਮੰਤਰੀ, ਸਰਦਾਰ ਆਦੇਸ਼ ਪ੍ਰਤਾਪ ਸਿੰਘ ਜੀ ਤੁਸੀਂ ਬੋਲੋ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਜੋ ਪੰਜਾਬ ਐਂਟਰਟੇਨਮੈਂਟ ਡਿਊਟੀ ਐਕਟ 1955 ਵਿਚ ਸੋਧ ਲਿਆਂਦੀ ਜਾ ਰਹੀ ਹੈ.....

(ਇਕ ਆਵਾਜ਼ : ਆਵਾਜ਼ ਨਹੀਂ ਆ ਰਹੀ ਜੀ।)

**ਮਾਨਯੋਗ ਸਪੀਕਰ** : ਮਾਈਕ ਦੀ ਆਵਾਜ਼ ਵਧਾ ਦਿਓ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਸੋਧ ਦੀ ਜ਼ਰੂਰਤ ਨਹੀਂ। ਖਿਮਾਂ ਕਰਨਾ, ਨਾਂ ਭਾਵੇਂ ਕੁਝ ਵੀ ਦੇ ਦੇਈਏ। ਮੈਂ ਸਮਝਦਾ ਹਾਂ ਕਿ ਇਸ ਸਿਸਟਮ ਤੇ ਹੋਰ ਟੈਕਸ ਲਗਾਉਣ ਬਾਰੇ ਅੱਜ ਦੇ 'ਅਜੀਤ' ਅਖਬਾਰ ਵਿਚ ਵੀ ਬਾਵਾ ਸਾਹਿਬ, ਜੋ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਰਿਟਾਇਰਡ ਰਜਿਸਟਰਾਰ ਹਨ, ਨੇ ਬੜਾ ਸੋਹਣਾ ਲਿਖਿਆ ਹੈ ਕਿ ਪੰਜਾਬ ਵਿਚ ਜਿਹੜੇ ਟੈਕਸ ਪਹਿਲਾਂ ਹੀ ਲੱਗੇ ਹੋਏ ਹਨ, ਜਿਹੜਾ ਪਹਿਲਾਂ ਨੈੱਟਵਰਕ ਹੈ, ਉਸ ਦੀ ਰਿਕਵਰੀ ਬੈਟਰ ਕਰੋ। ਇਹ 15 ਕਰੋੜ ਰੁਪਏ ਕਿਉਂ ਲਾਏ ਜਾ ਰਹੇ ਹਨ? ਟੈਕਸਾਂ ਦੀ ਤਾਂ ਪਹਿਲਾਂ ਹੀ ਚਰਚਾ ਹੈ। ਜੇਕਰ ਹੋਰ ਟੈਕਸ ਲਾਵੋਗੇ ਤਾਂ ਲੋਕਾਂ ਦੇ ਉੱਤੇ ਇਸ ਦਾ ਬੋਝ ਪਏਗਾ। ਇਸ ਨਾਲ ਸਰਕਾਰ ਦੀ ਬਦਨਾਮੀ ਹੋਵੇਗੀ। ਇਹ ਲਾਉਣਾ ਕੋਈ ਜ਼ਰੂਰੀ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬਿਨਾਂ ਆਗਿਆ ਤੋਂ)** : ਦੱਬ ਕੇ ਲਾਓ ਜੀ। ਲੋਕ ਪੂਰੇ ਖੁਸ਼ ਹੋਣਗੇ।

ਮਾਨਯੋਗ ਸਪੀਕਰ : ਠੀਕ ਹੈ ਜੀ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ )** : ਸਪੀਕਰ ਸਾਹਿਬ, ਦਰਅਸਲ ਕੇਬਲ ਤੇ ਵੀ ਟੈਕਸ ਹੈ ਪਰ ਡੀ.ਟੀ.ਐਚ. ਤੇ ਪਹਿਲਾਂ ਟੈਕਸ ਨਹੀਂ ਸੀ, ਹੁਣ ਇਹ ਟੈਕਸ ਲਾਉਣ ਲੱਗੇ ਹਾਂ। ਜਿਹੜਾ ਇਹ ਕਿਹਾ ਜਾ ਰਿਹਾ ਹੈ ਕਿ ਕੇਬਲ ਤੇ ਟੈਕਸ ਨਹੀਂ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਕੇਬਲ ਤੇ ਟੈਕਸ ਹੈ। ਹੁਣ ਡੀ.ਟੀ.ਐਚ.

ਤੇ ਵੀ ਟੈਕਸ ਲਾਇਆ ਜਾ ਰਿਹਾ ਹੈ। ਇਹ ਨਹੀਂ ਕਿ ਪੰਜਾਬ ਇਕੱਲਾ ਹੀ ਲਗਾ ਰਿਹਾ ਹੈ। ਕਈ ਹੋਰ ਸਟੇਟਾਂ ਵੀ ਹਨ ਜਿੱਥੇ ਇਹ ਆਲਰੇਡੀ ਲੱਗਿਆ ਹੋਇਆ ਹੈ, ਅਸੀਂ ਵੀ ਉਸ ਲਿਸਟ ਵਿਚ ਆਉਣ ਲੱਗੇ ਹਾਂ। ਜੇਕਰ ਆਪਾਂ ਇਸ ਨੂੰ ਲਾ ਦੇਵਾਂਗੇ ਤਾਂ ਇਸ ਨਾਲ 15-20 ਕਰੋੜ ਰੁਪਏ ਦਾ ਹੋਰ ਰੈਵੀਨਿਊ ਇਕੱਠਾ ਹੋ ਜਾਵੇਗਾ। ਅਸੀਂ ਟੈਲੀਫੋਨ ਟਾਵਰ ਤੇ ਵੀ ਟੈਕਸ ਲਾਉਣ ਬਾਰੇ ਸੋਚ ਰਹੇ ਹਾਂ। ਸਟੇਟਾਂ ਦਾ ਸਿਸਟਮ ਬਣਿਆ ਹੋਇਆ ਹੈ। ਇਹ ਸਰਕਾਰ ਨੇ ਟੈਕਸ ਲਾਉਣਾ ਹੈ, ਇਹ ਵੰਡ ਕੇ ਲੱਗੇਗਾ ਅਤੇ ਇਹ ਇੰਨਾ ਜ਼ਿਆਦਾ ਵੀ ਨਹੀਂ ਹੋਵੇਗਾ ਕਿ ਉਹ ਪੇਅ ਨਾ ਕਰ ਸਕਣ। ਇਹ ਸਾਰਾ ਕੁਝ ਸੋਚ ਵਿਚਾਰ ਕੇ ਹੀ ਟੈਕਸ ਲਾਇਆ ਗਿਆ ਹੈ। ਮੈਂ ਰਿਕੁਐਸਟ ਕਰਾਂਗਾ ਕਿ ਇਸ ਬਿਲ ਨੂੰ ਪਾਸ ਕਰ ਦਿੱਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਅਤੇ 3

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਮਨੋਰੰਜਨ ਕਰ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ, ਸੋਮਵਾਰ, ਮਿਤੀ 15 ਮਾਰਚ, 2010 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*11.53 ਵਜੇ (ਪੂ:ਦੁ:)

(*ਇਸ ਉਪਰੰਤ ਸਦਨ, ਸੋਮਵਾਰ, ਮਿਤੀ 15 ਮਾਰਚ, 2010 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

---

APPENDIX

TO

PUNJAB VIDHAN SABHA DEBATES

Friday, the 12th March, 2010

Vol. IX-No. 6

STARRED QUESTION AND ANSWER.



(i)

ਅਣਸੋਧ 12-3-10

ਨਿਸ਼ਾਨ ਵਾਲਾ ਪ੍ਰਸ਼ਨ ਨੰ:1482

ਅਨੰਦਪੁਰ ਸਾਹਿਬ ਵਿਖੇ ਵਿਕਾਸ ਦੇ ਕੰਮ

*1482. ਰਾਣਾ ਕੇ.ਪੀ. ਸਿੰਘ, ਐਮ.ਐਲ.ਏ. ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਅਨੰਦਪੁਰ ਸਾਹਿਬ ਵਿਚ ਵਿਕਾਸ ਦੇ ਕਾਰਜਾਂ ਲਈ ਕੇਂਦਰ ਸਰਕਾਰ ਦੁਆਰਾ ਮੰਨਜੂਰ ਕੀਤੀ 102 ਕਰੋੜ ਰੁਪਏ/ਰਾਜ ਸਰਕਾਰ ਨੇ ਕੁੱਲ ਕਿੰਨੀ ਰਕਮ ਪ੍ਰਾਪਤ ਕੀਤੀ ਹੈ;

(ਅ) ਉਕਤ ਰਕਮ ਨਾਲ ਸ਼ੁਰੂ ਕੀਤੇ ਉਪਰੋਕਤ ਵਿਕਾਸ ਦੇ ਕੰਮਾਂ ਦੀ ਮੌਜੂਦਾ ਸਥਿਤੀ ਕੀ ਹੈ?

---

ਉੱਤਰ:

*1482 ਸ੍ਰੀ ਹੀਰਾ ਸਿੰਘ ਗਾਬੜੀਆ, ਸਭਿਆਚਾਰਕ ਮਾਮਲੇ ਮੰਤਰੀ,

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰੂਤਾ ਗੱਦੀ ਸਬੰਧੀ ਤ੍ਰੈਸ਼ਤਾਬਦੀ ਸਮਾਰੋਹਾਂ ਦੀ ਲੜੀ ਵਿਚ ਪੰਜਾਬ ਸਰਕਾਰ ਵੱਲੋਂ ਭਾਰਤ ਸਰਕਾਰ ਨੂੰ 179.58 ਕਰੋੜ ਰੁਪਏ ਦੀ ਭੇਜੀ ਤਜਵੀਜ਼ ਵਿਚ ਅਨੰਦਪੁਰ ਸਾਹਿਬ ਵਿਖੇ ਵਿਕਾਸ ਕਾਰਜਾਂ ਹਿੱਤ 99.74 ਕਰੋੜ ਰੁਪਏ ਅਤੇ ਤਲਵੰਡੀ ਸਾਬੋ ਲਈ 79.84 ਕਰੋੜ ਰੁਪਏ ਦੀ ਮੰਗ ਕੀਤੀ ਗਈ ਸੀ ਜਿਸ ਦੇ ਵਿਰੁੱਧ ਭਾਰਤ ਸਰਕਾਰ ਵੱਲੋਂ ਹੁਣ ਤੱਕ ਕੁੱਲ 146.38 ਕਰੋੜ ਰੁਪਏ ਦੀ ਰਾਸ਼ੀ ਰਲੀਜ ਕੀਤੀ ਜਾ ਚੁੱਕੀ ਹੈ ਜਿਸ ਵਿਚੋਂ ਅਨੰਦਪੁਰ ਸਾਹਿਬ ਦੇ ਵਿਕਾਸ ਕਾਰਜਾਂ ਹਿੱਤ 64.59 ਕਰੋੜ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਹੈ।

(ਅ) ਉਕਤ ਰਕਮ ਨਾਲ ਸ਼ੁਰੂ ਕੀਤੇ ਗਏ ਵਿਕਾਸ ਕਾਰਜਾਂ ਦੀ ਮੌਜੂਦਾ ਸਥਿਤੀ ਦਾ ਵੇਰਵਾ ਅਨੁਲੱਗ "ੳ" ਤੇ ਸ਼ਾਮਿਲ ਹੈ।

---

*1482-

a) To commemorate the Tercentenary celebrations of the Guruta Gaddi of Sri Guru Granth Sahib, the Government of Punjab submitted a proposal of Rs. 179.58 Crores to Government of India which contained estimates of Rs. 99.74 Crores for development projects at Anandpur Sahib and Rs. 79.84 Crore at Talwandi Sabo. The Government of India has so far released an amount of Rs. 146.38 Crores out of the approved projects and out of this Rs. 64.59 Crore has been released for the development works at Anandpur Sahib.

b) The present status of the development works which have been started with the above amount is enclosed at Annexure-"A"

(11)

ਅਨੁਲੱਗ-ੳ

ਅਨੰਦਪੁਰ ਸਾਹਿਬ ਵਿਖੇ ਗੁਰੂਤਾ ਗੱਦੀ ਸਮਾਰੋਹਾਂ ਦੀ ਲੜੀ ਵਿਚ ਸ਼ੁਰੂ ਕੀਤੇ ਗਏ ਵਿਕਾਸ ਕਾਰਜਾਂ ਸਬੰਧੀ ਖਰਚੇ ਅਤੇ ਪ੍ਰੋਗਰੈਸ ਰਿਪੋਰਟ

(ਰੁਪਏ ਲੱਖਾਂ ਵਿਚ)

| ਕ੍ਰਮ ਨੰ: | ਪ੍ਰੋਜੈਕਟ | ਫਰਮ ਦਾ ਨਾਂ | ਪ੍ਰੋਜੈਕਟ ਦੀ ਲਾਗਤ | ਜਾਰੀ ਰਾਸ਼ੀ | ਖਰਚ ਹੋਈ ਰਾਸ਼ੀ | ਮੌਜੂਦਾ ਸਥਿਤੀ |
|---|---|---|---|---|---|---|
| 1 | ਅਨੰਦਪੁਰ ਸਾਹਿਬ ਵਿਖੇ ਤਿੰਨ ਟੁਆਇਲਟ ਬਲਾਕ ਸਥਾਪਤ ਕਰਨ ਦਾ ਪ੍ਰੋਜੈਕਟ | ਮੈਸ. ਓਡੀਓਨ ਬਿਲਡਰਜ, ਨਵੀਂ ਦਿੱਲੀ | 80.00 | 1781.36 | 75.50 | 1) 2 ਬਲਾਕ ਜੋ ਸ਼੍ਰੋਮਣੀ ਕਮੇਟੀ ਦੇ ਦਫਤਰ ਦੇ ਸੱਜੇ ਪਾਸੇ ਹਨ, ਦਾ ਕੰਮ ਮੁਕੰਮਲ ਹੋ ਚੁੱਕਾ ਹੈ 2) ਤੀਜਾ ਬਲਾਕ ਜੋ ਲੰਗਰ ਹਾਲ ਦੇ ਨਾਲ ਬਣਨਾ ਸੀ, ਦੀ ਤਜਵੀਜ਼ ਡਰਾਪ ਹੋ ਗਈ ਹੈ। |
| 2 | ਅਨੰਦਪੁਰ ਸਾਹਿਬ ਵਿਖੇ ਸੀਨੀਅਰ ਸੈਕੰਡਰੀ ਸਕੂਲ ਦੀ ਉਸਾਰੀ ਦਾ ਪ੍ਰੋਜੈਕਟ | | 555.28 | | 310.97 | ਮੁੱਖ ਬਿਲਡਿੰਗ ਦਾ 90%ਕੰਮ ਮੁਕੰਮਲ ਹੋ ਚੁੱਕਾ ਹੈ। |
| 3 | ਅਨੰਦਪੁਰ ਸਾਹਿਬ ਵਿਖੇ ਆਈ.ਟੀ. ਆਈ. ਫਾਰ ਗਰਲਜ ਦੀ ਅਧੂਰੀ ਪਈ ਇਮਾਰਤ ਦੀ ਉਸਾਰੀ ਦਾ ਪ੍ਰੋਜੈਕਟ | | 352.90 | | 340.74 | 1) ਮੇਨ ਬਲਾਕ ਦਾ ਕੰਮ ਮੁਕੰਮਲ ਹੋ ਗਿਆ ਹੈ ਅਤੇ ਇਸ ਵਿਚ ਕਲਾਸਾਂ ਲੱਗ ਰਹੀਆਂ ਹਨ। 2) ਹੋਸਟਲ ਬਲਾਕ, ਸਾਈਕਲ ਸਟੈਂਡ ਆਦਿ ਦਾ ਕੰਮ ਮੁਕੰਮਲ ਹੋ ਚੁੱਕਾ ਹੈ ਅਤੇ ਬਿਲਡਿੰਗ ਸਬੰਧਤ ਵਿਭਾਗ ਨੂੰ ਸੌਂਪ ਦਿੱਤੀ ਗਈ ਹੈ। |
| 4 | ਅਨੰਦਪੁਰ ਸਾਹਿਬ ਵਿਖੇ ਨਵੇਂ ਬੱਸ ਸਟੈਂਡ ਦੀ ਉਸਾਰੀ ਦਾ ਪ੍ਰੋਜੈਕਟ | | 477.74 | | 268.74 | ਬੱਸ ਸਟੈਂਡ ਦੀ ਬਿਲਡਿੰਗ ਦੀ ਉਸਾਰੀ ਦਾ ਕੰਮ ਮੁਕੰਮਲ ਹੋ ਗਿਆ ਹੈ ਅਤੇ ਫਨਿਸ਼ਿੰਗ ਦਾ ਕੰਮ ਚੱਲ ਰਿਹਾ ਹੈ ਅਤੇ ਸਕੂਟਰ/ਕਾਰ ਪਾਰਕਿੰਗ ਦਾ ਕੰਮ ਮੁਕੰਮਲ ਹੋ ਚੁੱਕਾ ਹੈ,ਸਾਈਕਲ/ਰਿਕਸ਼ਾ ਸਟੈਂਡ ਦਾ ਕੰਮ ਪ੍ਰਗਤੀ ਅਧੀਨ ਹੈ। |

| | | | | | | |
|---|---|---|---|---|---|---|
| 5 | ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦੁਰ ਅਜਾਇਬ-ਘਰ ਦੇ ਨਵੀਨੀਕਰਣ ਦਾ ਪ੍ਰੋਜੈਕਟ | ਮੋਹਿਤ ਅਗਰਵਾਲ 2219/2ਸੈਕ:45 ਚੰਡੀਗੜ੍ਹ | 147.55 | | 41.19 | ਅਜਾਇਬਘਰ ਦੇ ਨਵੀਨੀਕਰਣ ਹਿੱਤ ਬਿਲਡਿੰਗ ਵਿਚ ਪਲੱਸਤਰ ਦਾ 95% ਅਤੇ ਫਨਿਸ਼ਿੰਗ ਦਾ 80% ਕੰਮ ਮੁਕੰਮਲ ਹੋ ਚੁੱਕਾ ਹੈ। ਬਾਕੀ ਦੇ 70% ਕੰਮ ਮੁਕੰਮਲ ਹੋ ਚੁੱਕੇ ਹਨ |
| 6 | ਦਸ਼ਮੇਸ਼ ਅਕਾਦਮੀ ਦੇ ਨਵੀਨੀਕਰਣ ਦਾ ਪ੍ਰੋਜੈਕਟ | | 447.55 | | 101.51 | ਦਸ਼ਮੇਸ਼ ਅਕਾਦਮੀ ਦੇ ਨਵੀਨੀਕਰਣ ਦੇ ਪ੍ਰੋਜੈਕਟ ਦਾ 25% ਕੰਮ ਮੁਕੰਮਲ ਹੋ ਚੁੱਕਾ ਹੈ। |
| 7 | ਅਨੰਦਪੁਰ ਸਾਹਿਬ ਦੇ ਰਹਿ ਗਏ ਏਰੀਏ ਲਈ ਜਲ ਸਪਲਾਈ ਸਕੀਮ ਉਪਲਬਧ ਕਰਵਾਉਣ ਦਾ ਪ੍ਰੋਜੈਕਟ-ਫੇਜ-II | ਮੈਸ.ਰਾਜਨ ਬਿਲਡਰਜ, ਪ੍ਰਤਾਪ ਨਗਰ, ਪਟਿਆਲਾ | 182.05 | 1551.38 | 52.78 | 100%ਕੰਮ ਮੁਕੰਮਲ ਹੋ ਚੁੱਕਾ ਹੈ। |
| 8 | 2 ਲੱਖ ਗੈਲਨ ਸਮੱਰਥਾ ਦਾ ਓਵਰ ਹੈਡ ਰੈਜਰਵਾਇਰ ਬਣਾਉਣ ਦਾ ਪ੍ਰੋਜੈਕਟ | | | | 137.69 | ਕੰਮ ਮੁਕੰਮਲ ਹੋ ਚੁੱਕਾ ਹੈ ਅਤੇ ਇਸ ਪ੍ਰੋਜੈਕਟ ਨੂੰ ਮਿਤੀ 23-2-2010 ਨੂੰ ਡਿਪਟੀ ਸੀ.ਐਮ.,ਪੰਜਾਬ ਵਲੋਂ ਉਦਘਾਟਨ ਕੀਤਾ ਗਿਆ। |
| 9 | ਅਨੰਦਪੁਰ ਸਾਹਿਬ ਦੇ ਰਹਿ ਗਏ ਏਰੀਏ ਲਈ ਸੀਵਰੇਜ ਸਕੀਮ ਉਪਲਬਧ ਕਰਵਾਉਣ ਦਾ ਪ੍ਰੋਜੈਕਟ ਫੇਜ-1 | ਮੈਸ.ਮੱਖਣ ਲਾਲ ਜਿੰਦਲ, ਪਟਿਆਲਾ | 739.89 | | 729.93 | ਸਿਵਿਲ ਕੰਮ ਲਗਭਗ ਮੁਕੰਮਲ ਹੋ ਚੁੱਕਾ ਹੈ। ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਵੱਲੋਂ 23-2-2010 ਨੂੰ ਉਦਘਾਟਨ ਕੀਤਾ ਗਿਆ |
| 10 | ਨੰਗਲ ਰੋਪੜ ਸੜਕ ਤੇ ਤਾਰਾਪੁਰ ਚੋਅ ਦੇ ਨਾਲ ਟੁੱਟੀ ਹੋਈ ਸੀਵਰ ਲਾਈਨ ਦੀ ਮੁਰੰਮਤ ਦਾ ਪ੍ਰੋਜੈਕਟ | ਮੈਸ. ਮਨੀਆਰ ਐਂਡ ਕੰਪਨੀ,ਅਹਿਮਦਾਬਾਦ | 32.18 | | 28.42 | ਕੰਮ ਮੁਕੰਮਲ ਹੋ ਚੁੱਕਾ ਹੈ। |

| | | | | | | |
|---|---|---|---|---|---|---|
| 11 | ਅਨੰਦਪੁਰ ਸਾਹਿਬ ਵਿਖੇ ਨੈਣਾ ਦੇਵੀ ਰੋਡ ਤੇ ਤਿੰਨ ਟੁਆਇਲਟ ਕੰਪਲੈਕਸ ਸਥਾਪਤ ਕਰਨ ਦਾ ਪ੍ਰੋਜੈਕਟ | ਫਰੈਂਡਜ ਕੋਆਪਰੇਟਿਵ ਸੁਸਾਇਟੀ, ਆਨੰਦਪੁਰ ਸਾਹਿਬ | 25.00 | | 15.42 | 2 ਪ੍ਰੋਜੈਕਟ ਮੁਕੰਮਲ ਹੋ ਚੁੱਕੇ ਹਨ ਅਤੇ ਤੀਜਾ ਪ੍ਰੋਜੈਕਟ ਜੰਗਲਾਤ ਵਿਭਾਗ ਵਲੋਂ ਪ੍ਰਵਾਨਗੀ ਨਾ ਮਿਲਣ ਕਾਰਣ ਡਰਾਪ ਹੋ ਗਿਆ ਹੈ। |
| 12 | ਅਨੰਦਪੁਰ ਸਾਹਿਬ ਵਿਖੇ 8ਐਮ.ਐਲ.ਡੀ.(1.8 ਐਮ.ਜੀ.ਡੀ.) ਸਮਰੱਥਾ ਦਾ ਸੀਵਰੇਜ ਟਰੀਟਮੈਂਟ ਪਲਾਂਟ ਦਾ ਪ੍ਰੋਜੈਕਟ | ਮੈਸ. ਥਰਮੈਕਸ ਲਿਮਟਿਡ, ਪੂਨਾ | 461.02 | | 467.93 | ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਵਲੋਂ ਸੀਵਰੇਜ ਟਰੀਟਮੈਂਟ ਪਲਾਂਟ ਦਾ ਮਿਤੀ 23-2-2010 ਨੂੰ ਉਦਘਾਟਨ ਕੀਤਾ ਜੋ ਚੁੱਕਾ ਹੈ |
| 13 | ਅਨੰਦਪੁਰ ਸਾਹਿਬ ਦੇ ਰਹਿ ਗਏ ਏਰੀਏ ਲਈ ਜਲ ਸਪਲਾਈ ਸਕੀਮ ਉਪਲਬਧ ਕਰਵਾਉਣ ਦਾ ਪ੍ਰੋਜੈਕਟ-ਫੇਜ਼-I | | 111.24 | | 111.24 | ਕੰਮ ਮੁਕੰਮਲ ਹੋ ਚੁੱਕਾ ਹੈ। ਇਸ ਪ੍ਰੋਜੈਕਟ ਤੇ ਖਰਚਾ ਏ.ਸੀ.ਏ. ਅਧੀਨ ਪ੍ਰਾਪਤ ਫੰਡਾਂ ਵਿਚੋਂ ਕੀਤਾ ਗਿਆ ਹੈ ਜੋ ਕਿ ਪੰਜਾਬ ਸਰਕਾਰ ਨੂੰ ਵਾਪਸ ਕੀਤੇ ਜਾਣੇ ਹਨ। |
| 14 | ਅਨੰਦਪੁਰ ਸਾਹਿਬ ਸ਼ਾਬੋ ਵਿਖੇ ਅਤੇ ਉਸ ਦੇ ਆਸ ਪਾਸ ਦੇ ਇਲਾਕੇ ਵਿਖੇ ਬਰਸਾਤੀ ਪਾਣੀ ਦੇ ਤੁਰੰਤ ਨਿਕਾਸ ਲਈ ਜਲ ਨਿਕਾਸ ਪ੍ਰਣਾਲੀ ਦੀ ਅਪਗ੍ਰੇਸ਼ਨ ਦਾ ਪ੍ਰੋਜੈਕਟ | ਗੁਰਿੰਦਰ ਸਿੰਘ ਠੇਕੇਦਾਰ | 444.00 | 444.00 | 401.43 | 1) 98% ਕੰਮ ਮੁਕੰਮਲ ਹੋ ਚੁੱਕਾ ਹੈ।<br>2) ਚਰਨ ਗੰਗਾ ਦੇ ਹਿੱਸੇ ਦਾ ਕੰਮ ਬਾਕੀ ਰਹਿੰਦਾ ਹੈ। |
| 15 | ਅਨੰਦਪੁਰ ਸਾਹਿਬ ਵਿਖੇ ਹੇਠਲੇ ਇਲਾਕੇ ਦੀ ਸੁਰੱਖਿਆ ਲਈ ਬੰਨ੍ਹ ਬਣਾਉਣ ਦਾ ਪ੍ਰੋਜੈਕਟ | ਮੈਸ. ਖਾਰਾ ਕੰਟਰੈਕਟਰ | | | | ਕੰਮ ਮੁਕੰਮਲ ਹੋ ਚੁੱਕਾ ਹੈ। |

| | | | | | | |
|---|---|---|---|---|---|---|
| 16 | ਅਨੰਦਪੁਰ ਸਾਹਿਬ ਵਿਖੇ ਅੰਦਰੂਨੀ ਸੜਕਾਂ ਦੇ ਸੁਧਾਰ/ ਚੌੜਾ ਕਰਨ/ਮਜ਼ਬੂਤੀ ਪ੍ਰਦਾਨ ਕਰਨ ਦਾ ਪ੍ਰੋਜੈਕਟ ਅਤੇ ਅਨੰਦਪੁਰ ਸਾਹਿਬ ਤੋਂ ਦਸ਼ਮੇਸ਼ ਅਕਾਦਮੀ ਤੱਕ ਦੀ ਸੜਕ ਦੇ ਸੁਧਾਰ ਦਾ ਪ੍ਰੋਜੈਕਟ | ਮੈਸ ਵਿਸ਼ੇਸ਼ ਕੁਮਾਰ, 298 ਸੈਕਟਰ-71, ਮੋਹਾਲੀ | 535.00<br>315.00 | 2487.13 | 494.75<br>280.02 | 1) 8 ਸੜਕਾਂ ਦਾ ਕੰਮ ਮੁਕੰਮਲ ਹੋ ਚੁੱਕਾ ਹੈ। |
| 17 | ਨੰਗਲ ਹਾਈਡਲ ਚੈਨਲ ਦੇ ਨਾਲ ਨਾਲ ਨੈਣਾ ਦੇਵੀ ਤੋਂ ਰੋਪੜ ਤੱਕ (ਲੰਬਾਈ 12 ਕਿ.ਮੀ.) ਸੜਕ ਬਣਾਉਣ ਦਾ ਪ੍ਰੋਜੈਕਟ | ਮੈਸ ਸਿੰਗਲਾ ਇੰਜੀਨੀਅਰਜ ਐਂਡ ਕੰਟਰੈਕਟਰਜ, ਬਠਿੰਡਾ | 1668.44 | | 1268.89 | 92% ਕੰਮ ਮੁਕੰਮਲ ਹੋ ਚੁੱਕਾ ਹੈ। |
| 18 | ਗੁਰਦੁਆਰਾ ਤਖਤ ਸ਼੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਵਿਖੇ ਰੋਸ਼ਨੀ ਚਿੱਤ ਲੈਂਡ ਲਾਈਟਾਂ ਲਗਾਉਣ ਦਾ ਪ੍ਰੋਜੈਕਟ | ਗਿਲਟਨ ਇਲੈਕਟ੍ਰੀਕਲਜ ਮੋਹਾਲੀ | 195.00 | 195.00 | 195.00 | ਕੰਮ ਮੁਕੰਮਲ ਹੋ ਚੁੱਕਾ ਹੈ। |
| | ਜੋੜ | | **6769.84** | **6458.87** | **5322.15** | |

## ਪਲਾਸਟਿਕ ਕੈਰੀ ਬੈਗਜ ਕੰਟਰੋਲ ਐਕਟ, 2005 ਦੀ ਉਲੰਘਣਾ

*1364. ਸਰਦਾਰ ਇੰਦਰਬੀਰ ਸਿੰਘ ਬੁਲਾਰੀਆ, ਐਮ.ਐਲ.ਏ.:-

ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਹੁਣ ਤੱਕ ਪਲਾਸਟਿਕ ਕੈਰੀ ਬੈਗਜ (ਮੈਨੂਫੈਕਚਰ, ਯੂਜ਼ੇਜ਼ ਐਂਡ ਡਿਸਪੋਜ਼ਲ) ਕੰਟਰੋਲ ਐਕਟ 2005, ਅਧੀਨ ਐਕਟ ਦੀ ਉਲੰਘਣਾ ਕਰਨ ਬਾਰੇ ਜ਼ਿਲ੍ਹਾਵਾਰ ਕਿੰਨੇ ਕੇਸ ਦਰਜ ਹੋਏ ਹਨ ਅਤੇ ਹਰ ਕੇਸ ਵਿੱਚ ਕਿੰਨੀ-ਕਿੰਨੀ ਸਜ਼ਾ ਦਿੱਤੀ ਗਈ ਹੈ?

ਸ੍ਰੀ ਚੂੰਨੀ ਲਾਲ ਭਗਤ (ਸਥਾਨਕ ਸਰਕਾਰ ਮੰਤਰੀ):

ਇਸ ਵਿਭਾਗ ਦੇ ਅਧੀਨ ਆਉਂਦੇ ਖੇਤਰੀ ਦਫਤਰਾਂ ਭਾਵ ਰਿਜ਼ਨਲ ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ, ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਅਤੇ ਪਟਿਆਲਾ, ਵੱਲੋਂ ਜ਼ਿਲ੍ਹੇਵਾਰ ਕੋਈ ਵੀ ਕੇਸ ਦਰਜ ਨਹੀਂ ਕੀਤਾ ਗਿਆ ਹੈ ।

ਰਿਜ਼ਨਲ ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ, ਫਿਰੋਜ਼ਪੁਰ ਵੱਲੋਂ ਜ਼ਿਲ੍ਹਾ ਫਰੀਦਕੋਟ ਵੱਲੋਂ ਚੈਕਿੰਗ ਦੌਰਾਨ ਹੋਲ ਸੇਲਰ ਪਾਸੋਂ 3 ਤੋਂ 3.50 ਕੁਵਿੰਟਲ ਲਿਫਾਫੇ ਜ਼ਬਤ ਕੀਤੇ ਗਏ ਹਨ ਅਤੇ ਪਲਾਸਟਿਕ ਕੈਰੀ ਬੈਗਜ ਐਕਟ 2005 ਦੀ ਧਾਰਾ 17.1 (ੲ) ਅਧੀਨ ਨੋਟਿਸ ਜਾਰੀ ਕਰਨ ਉਪਰੰਤ ਨੋਟਿਸ ਕੰਪਾਉਂਡ ਕਰਕੇ ਲਗਭਗ 50,000/-ਰੁਪਏ ਕੰਪੋਜੀਸਨ ਫੀਸ ਵਸੂਲ ਕੀਤੀ ਗਈ ਹੈ ।

ਰਿਜੀਨਲ ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ, ਬਠਿੰਡਾ ਵੱਲੋਂ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਵੱਲੋਂ ਕੁਲ 3 ਕੇਸ ਦਰਜ ਕੀਤੇ ਹਨ ਅਤੇ ਕੁਲ 314 ਕਿਲੋ ਲਿਫਾਫੇ ਜ਼ਬਤ ਕੀਤੇ ਹਨ । ਇਨ੍ਹਾਂ ਤਿੰਨਾਂ ਕੇਸਾਂ ਤੇ ਪੁਲਿਸ ਵੱਲੋਂ ਕਾਰਵਾਈ ਚਲ ਰਹੀ ਹੈ ।

ਇਸ ਵਿਭਾਗ ਦੇ ਅਧੀਨ ਆਉਂਦੇ ਖੇਤਰੀ ਦਫਤਰਾਂ ਭਾਵ ਕਮਿਸ਼ਨਰ, ਨਗਰ ਨਿਗਮ, ਅੰਮ੍ਰਿਤਸਰ, ਜਲੰਧਰ, ਲੁਧਿਆਣਾ,ਬਠਿੰਡਾ, ਪਠਾਨਕੋਟ, ਫਗਵਾੜਾ, ਮੋਗਾ ਅਤੇ ਮੁਹਾਲੀ ਜ਼ਿਲ੍ਹੇ ਬਾਰੇ ਕੋਈ ਵੀ ਕੇਸ ਦਰਜ ਨਹੀਂ ਕੀਤਾ ਗਿਆ ਹੈ ।

ਨਗਰ ਨਿਗਮ ਪਟਿਆਲਾ ਵੱਲੋਂ ਚੈਕਿੰਗ ਦੌਰਾਨ ਲਗਭਗ 3 ਕੁਇੰਟਲ ਦੇ ਲਿਫਾਫੇ ਜ਼ਬਤ ਕਰਕੇ ਪ੍ਰਦੂਸ਼ਣ ਕੰਟਰੋਲ ਬੋਰਡ ਹਵਾਲੇ ਕੀਤੇ ਗਏ ਸਨ । ਇਸ ਤੋਂ ਇਲਾਵਾ ਕੋਈ ਵੀ ਚਲਾਨ ਨਹੀ ਕੀਤਾ ਗਿਆ ਅਤੇ ਨਾ ਹੀ ਕੋਈ ਕੇਸ ਦਰਜ ਕਰਵਾਇਆ ਗਿਆ ਹੈ ।

ਨਗਰ ਨਿਗਮ, ਬਠਿੰਡਾ ਵੱਲੋਂ 37 ਫਰਮਾਂ/ਦੁਕਾਨਦਾਰਾਂ ਵਿਰੁੱਧ ਕਾਰਵਾਈ ਕੀਤੀ ਗਈ ਹੈ । ਇਹਨਾਂ ਤੋਂ ਮੁਬਲਿਗ 74,000/-ਰੁਪਏ ਪਨੈਲਟੀ ਵਜੋਂ ਵਸੂਲ ਕੀਤੇ ਗਏ ਹਨ।

---

**CHUNNI LAL BHAGAT, LOCAL GOVERNMENT, MINISTER**

The Field offices under the control of this Department i.e Regional Deputy Director, Local Govt.

7

# PUNJAB VIDHAN SABHA

## DEBATES

*Monday, the 15th March, 2010*

**Vol. IX - No. 7**

**OFFICIAL REPORT**



CONTENTS




**Punjab Vidhan Sabha Secretariat, Chandigarh**

**Price : Rs.** 221-0

## PUNJAB VIDHAN SABHA

*Monday, the 15th March, 2010*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1298**

ਮਾਨਯੋਗ ਸਪੀਕਰ : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

### ਦਵਾਈਆਂ ਦੀ ਮੁਫਤ ਸਪਲਾਈ ਲਈ ਫੰਡ

*1499. **ਡਾਕਟਰ ਦਲਬੀਰ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਵਿਚ ਸਰਕਾਰੀ ਡਿਸਪੈਂਸਰੀਆਂ ਰਾਹੀਂ ਲੋਕਾਂ ਨੂੰ ਇਲਾਜ ਕਰਵਾਉਣ ਲਈ ਦਵਾਈਆਂ ਦੀ ਮੁਫਤ ਸਪਲਾਈ ਲਈ ਸਾਲ 2009-10 ਵਿਚ ਕੁੱਲ ਕਿੰਨਾ ਬਜਟ ਉਪਬੰਧ ਕੀਤਾ ਗਿਆ ਸੀ ਅਤੇ ਕੁੱਲ ਕਿੰਨੀਆਂ ਦਵਾਈਆਂ ਖਰੀਦੀਆਂ ਗਈਆਂ ਅਤੇ ਕਿਹੜੀਆਂ-ਕਿਹੜੀਆਂ ਫਰਮਾਂ ਤੋਂ ਖਰੀਦੀਆਂ ਗਈਆਂ ਸਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਡਾਇਰੈਕਟੋਰੇਟ, ਸਿਹਤ ਤੇ ਪਰਿਵਾਰ ਭਲਾਈ, ਪੰਜਾਬ ਵਿਖੇ ਰਾਜ ਸਰਕਾਰ ਵੱਲੋਂ ਸਾਲ 2009-10 ਦੌਰਾਨ ਮੱਦ ਮਟੀਰੀਅਲ ਅਤੇ ਸਪਲਾਈ ਅਧੀਨ ਕੁੱਲ ਰੁਪਏ 6,42,51,000 ਦੇ ਬਜਟ ਦਾ ਉਪਬੰਧ ਕੀਤਾ ਗਿਆ ਅਤੇ ਵਿਭਾਗ ਵੱਲੋਂ ਸਾਲ 2009-10 ਦੌਰਾਨ ਰੂਰਲ ਹਸਪਤਾਲਾਂ, ਮਿਨੀ ਪੀ.ਐਚ.ਸੀਜ਼. ਅਤੇ ਸਰਕਾਰੀ ਡਿਸਪੈਂਸਰੀਆਂ ਲਈ ਕੁੱਲ 1,70,91,938 ਰੁਪਏ ਦੀਆਂ ਦਵਾਈਆਂ ਵੱਖ-ਵੱਖ ਕੰਪਨੀਆਂ ਤੋਂ ਖਰੀਦੀਆਂ ਗਈਆਂ ਹਨ, ਜਿਨ੍ਹਾਂ ਦੀ ਸੂਚੀ ਅਨੁਲੱਗ-ੳ ਤੇ ਰੱਖੀ ਜਾਂਦੀ ਹੈ। ਇਨ੍ਹਾਂ ਖਰੀਦੀਆਂ ਦਵਾਈਆਂ ਵਿਚੋਂ ਪੰਜਾਬ ਵਿਚ ਸਰਕਾਰੀ ਡਿਸਪੈਂਸਰੀਆਂ ਰਾਹੀਂ ਲੋਕਾਂ ਨੂੰ ਇਲਾਜ ਕਰਵਾਉਣ ਲਈ ਕੁੱਲ 73,20,000 ਰੁਪਏ ਦੀਆਂ ਦਵਾਈਆਂ ਸਪਲਾਈ ਕੀਤੀਆਂ ਗਈਆਂ ਹਨ।

---

**For Starred Question No. 1298 and reply thereto, please see P.V.S. Debates dated 16th March, 2010.

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਅਨੁਲੱਗ-ੳ

| ਲੜੀ ਨੰ: | ਫਰਮ, ਕੰਪਨੀ ਦਾ ਨਾਂ | ਜਾਰੀ ਕੀਤੇ ਸਪਲਾਈ ਆਰਡਰ ਦੀ ਰਕਮ |
|---|---|---|
| 1 | ਮੈਸ : ਡੈਨਿਸ ਚੈਮ ਲਿਮਟਿਡ, 401, ਅਭੀਸ਼੍ਰੀ, ਅਹਿਮਦਾਬਾਦ | 6,19,000 |
| 2 | ਮੈਸ : ਯੂ.ਐਸ.ਵੀ. ਲਿਮਟਿਡ, ਨਰੈਣ ਵਿਹਾਰ, ਨਵੀਂ ਦਿੱਲੀ | 18,26,124 |
| 3 | ਮੈਸ : ਨਿਕਲਸ ਪੀਰਾਮੱਲ ਇੰਡੀਆ ਲਿਮਟਿਡ, ਲਾਜਪਤ ਨਗਰ, ਨਵੀਂ ਦਿੱਲੀ | 2,50,016 |
| 4 | ਮੈਸ : ਥੈਰਾਮੈਕਸ ਲਬਾਰਟਰੀਜ਼, ਕਲੈਸ਼ ਨਗਰ, ਅੰਬਾਲਾ ਸਿਟੀ | 2,69,987 |
| 5 | ਮੈਸ : ਥੈਰਾਵਿਨ ਫਾਰਮੋਲੇਸ਼ਨ, ਨੇੜੇ ਵੀਟਾ ਮਿਲਕ ਪਲਾਂਟ, ਅੰਬਾਲਾ ਸਿਟੀ | 9,41,606 |
| 6 | ਮੈਸ : ਮਾਨ ਫਾਰਮਾਸਿਟੀਕਲਜ਼, ਆਸ਼ਰਮ ਰੋਡ, ਅਹਿਮਦਾਬਾਦ | 7,95,870 |
| 7 | ਮੈਸ : ਮਾਇਕਰੋਨ ਫਾਰਮਾਸਿਟੀਕਲਜ਼, ਜੀ.ਆਈ.ਡੀ.ਸੀ., ਵਾਪੀ | 3,22,806 |
| 8 | ਮੈਸ : ਸੁਦਰਸ਼ਨ ਫਾਰਮਾ, ਪ੍ਰਾਈਵੇਟ ਲਿਮਟਿਡ, ਇੰਦੌਰ | 1,83,566 |
| 9 | ਮੈਸ : ਪਿਊਰ ਫਾਰਮਾਸਿਟੀਕਲਜ਼ ਲਿਮਟਿਡ, ਇੰਦੌਰ | 8,42,543 |
| 10 | ਮੈਸ : ਸਾਈਨੋ ਫਾਰਮਾ (ਪੀ.) ਲਿਮਟਿਡ, 115-ਸੀ, ਇੰਡਸਟਰੀਅਲ ਅਸਟੇਟ, ਪੋਲੋ ਗਰਾਂਊਡ, ਇੰਦੌਰ | 6,91,600 |
| 11 | ਮੈਸ : ਪੇਰੈਂਟਲ ਡਰੱਗਜ਼ (ਇੰਡੀਆ) ਲਿਮਟਿਡ, ਸ਼੍ਰੀ ਗਨੇਸ਼ ਚੈਂਬਰ, ਏ.ਬੀ. ਰੋਡ, ਨਵਲੱਖਾ ਕਰੋਸਿੰਗ, ਇੰਦੌਰ | 1,79,523 |
| 12 | ਮੈਸ : ਇੰਡੀਅਨ ਡਰੱਗਜ਼ ਐਂਡ ਫਾਰਮਾਸਿਟੀਕਲਜ਼ ਲਿਮਟਿਡ, ਆਈ.ਡੀ.ਪੀ.ਐਲ. ਕੰਪਲੈਕਸ, ਦਿੱਲੀ ਗੁੜਗਾਉਂ ਰੋਡ, ਗੁੜਗਾਉਂ | 29,66,509 |

| ਲੜੀ ਨੰ: | ਫਰਮ, ਕੰਪਨੀ ਦਾ ਨਾਂ | ਜਾਰੀ ਕੀਤੇ ਸਪਲਾਈ ਆਰਡਰ ਦੀ ਰਕਮ |
|---|---|---|
| 13 | ਮੈਸ : ਰਾਜਸਥਾਨ ਡਰੱਗਜ਼ ਐਂਡ ਫਾਰਮਾਸਿਟੀਕਲਜ਼ ਲਿਮਟਿਡ, ਰੋਡ ਨੰ: 12, ਵੀ.ਕੇ.ਆਈ. ਏਰੀਆ, ਜੈਪੁਰ-302013 | 21,54,821 |
| 14 | ਮੈਸ : ਕਰਨਾਟਕਾ ਐਂਟੀਬਾਉਟਿਕ ਐਂਡ ਫਾਰਮਾਸਿਟੀਕਲਜ਼ ਲਿਮਟਿਡ, ਡਾ: ਰਾਜ ਕੁਮਾਰ ਰੋਡ, ਫੱਸਟ ਬ੍ਰੱਕ, ਰਾਜਾਜੀਨਗਰ, ਬੰਗਲੌਰ | 21,61,047 |
| 15 | ਮੈਸ : ਹਿੰਦੁਸਤਾਨ ਐਂਟੀਬਾਉਟਿਕ ਲਿਮਟਿਡ, ਐਸ.ਸੀ.ਓ. ਨੰ: 75, ਸੈਕਟਰ 40-ਸੀ, ਚੰਡੀਗੜ੍ਹ | 16,31,427 |
| 16 | ਮੈਸ : ਬੰਗਾਲ ਕੈਮੀਕਲਜ਼ ਐਂਡ ਫਾਰਮਾਸਿਟੀਕਲਜ਼ ਲਿਮਟਿਡ, ਡੀ-1/ਡੀ-2, ਸ਼ਿਵਾਲਿਕ ਹਾਊਸ-2, ਕਰਮਪੁਰਾ, ਨਵੀਂ ਦਿੱਲੀ | 12,55,493 |
| | ਕੁੱਲ : | 1,70,91,938 |

ਡਾਕਟਰ ਦਲਬੀਰ ਸਿੰਘ : ਬਹੁਤ-ਬਹੁਤ ਧੰਨਵਾਦ ਜੀ।

---

## ਪੰਜਾਬ ਰੋਡਵੇਜ਼ ਦੇ ਪ੍ਰਾਈਵੇਟ ਬੱਸਾਂ ਨਾਲ ਰੂਟ ਬਦਲਣਾ

*1358. **ਕੈਪਟਨ ਬਲਬੀਰ ਸਿੰਘ ਬਾਠ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 2007 ਤੋਂ ਅੱਜ ਦੀ ਤਰੀਖ ਤੱਕ, ਪੰਜਾਬ ਰੋਡਵੇਜ਼ ਅੰਮ੍ਰਿਤਸਰ ਦੇ ਰੂਟ ਨਿੱਜੀ ਮਾਲਕੀ ਵਾਲੇ ਬੱਸ ਰੂਟਾਂ ਨਾਲ ਡਾਈਵਰਟ ਕੀਤੇ ਗਏ ਹਨ; ਜੇਕਰ ਹੈ ਤਾਂ ਉਨ੍ਹਾਂ ਦਾ ਸਾਲਵਾਰ ਵੇਰਵਾ ਦਿੱਤਾ ਜਾਵੇ ਅਤੇ ਮੌਜੂਦਾ ਸਾਲ ਦੌਰਾਨ ਬਦਲੀ ਕੀਤੇ ਜਾ ਰਹੇ ਰੂਟਾਂ ਬਾਰੇ ਜਾਣਕਾਰੀ ਦਿੱਤੀ ਜਾਵੇ।

ਮਾਸਟਰ ਮੋਹਨ ਲਾਲ : ਨਹੀਂ ਜੀ। ਸਾਲ 2007 ਤੋਂ ਅੱਜ ਦੀ ਤਰੀਖ ਤੱਕ ਕੋਈ ਵੀ ਰੂਟ ਡਾਈਵਰਟ ਨਹੀਂ ਕੀਤਾ ਗਿਆ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਰੂਟ ਡਾਈਵਰਟ ਕਰਨ ਦੀ ਕੀ ਕੋਈ ਪੱਕੀ ਪਾਲਿਸੀ ਹੈ ? ਇਸ ਦੇ ਨਾਲ ਹੀ ਇਹ ਵੀ ਦੱਸਿਆ ਜਾਵੇ ਕਿ ਕੀ ਇਕ ਰੂਟ ਨੂੰ ਇਕ ਵਾਰ ਤੋਂ ਵੱਧ ਵਾਰ ਵਧਾਇਆ ਜਾ ਸਕਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਤਾਂ ਸਪਲੀਮੈਂਟਰੀ ਸਮਝ ਨਹੀਂ ਲੱਗੀ। ਮੈਂਬਰ ਸਾਹਿਬ, ਦੁਬਾਰਾ ਕਲੀਅਰ ਕਰਨ।

**ਕੈਪਟਨ ਬਲਬੀਰ ਸਿੰਘ ਬਾਠ** : ਮੈਂ ਦੁਬਾਰਾ ਕਲੀਅਰ ਕਰਦਾ ਹਾਂ ਕਿ ਕ੍ਰੀ ਰੂਟ ਡਾਈਵਰਟ ਕਰਨ ਦੀ ਕੋਈ ਪੱਕੀ ਪਾਲਿਸੀ ਬਣਾਈ ਹੋਈ ਹੈ ਜਾਂ ਨਹੀਂ ? ਦੂਸਰਾ ਕੀ ਕਿਸੇ ਇਕ ਰੂਟ ਨੂੰ ਇਕ ਤੋਂ ਵੱਧ ਵਾਰ ਕਿੰਨੀ ਵਾਰੀ ਤੱਕ ਵਧਾਇਆ ਜਾ ਸਕਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਥੇ ਬੱਸਾਂ ਦੀ ਘਾਟ ਹੁੰਦੀ ਹੈ, ਉਥੇ ਰੂਟ ਸਰੰਡਰ ਕੀਤੇ ਜਾਂਦੇ ਹਨ। ਪਰ ਬਾਦਲ ਸਾਹਿਬ ਦੀ ਸਰਕਾਰ ਨੂੰ ਇਹ ਮਾਣ ਹਾਸਲ ਹੈ ਕਿ 2007 ਤੋਂ ਲੈ ਕੇ ਹੁਣ ਤੱਕ ਅਸੀਂ ਕੋਈ ਵੀ ਰੂਟ ਸਰੰਡਰ ਨਹੀਂ ਕੀਤਾ। ਜੇਕਰ ਸਾਲ 2002 ਤੋਂ 2007 ਤੱਕ ਦੀ ਕਾਂਗਰਸ ਰਿਜੀਮ ਦੀ ਗੱਲ ਕਰੀਏ ਤਾਂ ਉਸ ਸਮੇਂ ਵਿਚ 267 ਰੂਟ ਪਰਮਿਟ ਸਰੰਡਰ ਕੀਤੇ ਗਏ ਸਨ ਜਿਨ੍ਹਾਂ ਦੀ ਲੰਬਾਈ 46863 ਕਿਲੋਮੀਟਰ ਬਣਦੀ ਹੈ........

**ਮਾਨਯੋਗ ਸਪੀਕਰ** : ਉਨ੍ਹਾਂ ਨੇ ਪਾਲਿਸੀ ਬਾਰੇ ਪੁੱਛਿਆ ਹੈ, ਡਿਟੇਲ ਨਾ ਦੱਸੋ।

**ਮੰਤਰੀ** : ਜਿਥੇ ਬੱਸਾਂ ਦੀ ਘਾਟ ਹੁੰਦੀ ਹੈ, ਉਥੇ ਰੂਟ ਸਰੰਡਰ ਕੀਤੇ ਜਾਂਦੇ ਹਨ ਪਰ ਕੋਈ ਖਾਸ ਪਾਲਿਸੀ ਨਿਰਧਾਰਤ ਨਹੀਂ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੰਤਰੀ ਸਾਹਿਬ ਸ਼ਾਇਦ ਮੇਰੀ ਗੱਲ ਸਮਝ ਨਹੀਂ ਸਕੇ। ਮੇਰੀ ਗੱਲ ਕ੍ਰਿਪਾ ਕਰਕੇ ਦੁਬਾਰਾ ਸੁਣੋ ਅਤੇ ਫਿਰ ਜਵਾਬ ਦਿਉ। ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਰੂਟ ਬਦਲਣ ਦੀ ਕੋਈ ਪੱਕੀ ਪਾਲਿਸੀ ਬਣਾਈ ਹੋਈ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਜਿਸ ਰੂਟ ਤੇ ਕੋਈ ਪ੍ਰਾਈਵੇਟ ਬੱਸ ਓਪਰੇਟਰ ਬੱਸ ਦੀ ਮੰਗ ਕਰਦਾ ਹੈ, ਉਸ ਨੂੰ ਚਲਾਉਣ ਲਈ ਰੂਟ ਪਾਲਿਸੀ ਬਣੀ ਹੋਈ ਹੈ। ਜਿਵੇਂ ਨੈਸ਼ਨਲ ਹਾਈਵੇ ਉਤੇ 75% ਰੂਟਾਂ ਤੇ ਸਰਕਾਰੀ ਬੱਸਾਂ ਚਲਦੀਆਂ ਹਨ ਅਤੇ 25% ਪ੍ਰਾਈਵੇਟ ਬੱਸਾਂ ਚਲਦੀਆਂ ਹਨ। ਸਟੇਟ ਹਾਈਵੇਜ਼ ਉਤੇ 60% ਬੱਸਾਂ ਸਰਕਾਰੀ ਚਲਦੀਆਂ ਹਨ ਅਤੇ 40% ਪ੍ਰਾਈਵੇਟ ਚਲਦੀਆਂ ਹਨ। ਇਸੇ ਤਰ੍ਹਾਂ ਹੀ ਬਾਕੀ ਰੋਡਜ਼ ਤੇ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੰਤਰੀ ਜੀ ਠੀਕ ਜਵਾਬ ਨਹੀਂ ਦੇ ਸਕੇ, ਸ਼ਾਇਦ ਇਹ ਤਿਆਰੀ ਕਰਕੇ ਨਹੀਂ ਆਏ।

**ਮਾਨਯੋਗ ਸਪੀਕਰ** : ਤੁਸੀਂ ਮੰਤਰੀ ਜੀ ਨੂੰ ਮਿਲ ਕੇ ਪੁੱਛ ਲੈਣਾ।

**ਕੈਪਟਨ ਬਲਬੀਰ ਸਿੰਘ ਬਾਠ** : ਮਿਲ ਕੇ ਗੱਲ ਕਰ ਲਵਾਂ ਜੀ। ਇਹ ਐਸ਼ਿਉਰੈਂਸ ਦਿੰਦੇ ਹਨ ਜੀ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਸੀ ਕਿ 2007 ਤੋਂ ਹੁਣ ਤੱਕ ਕੋਈ ਰੂਟ ਸਰੰਡਰ ਕੀਤਾ ਗਿਆ ? ਮੈਂ ਕਿਹਾ ਨਹੀਂ ਜੀ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੇਰਾ ਸਵਾਲ ਸਰੰਡਰ ਕਰਨ ਬਾਰੇ ਨਹੀਂ ਬਲਕਿ ਰੂਟ ਡਾਈਵਰਸ਼ਨ ਕਰਨ ਸਬੰਧੀ ਹੈ। ਮੈਂ ਇਥੇ ਗੱਲ ਨਹੀਂ ਕਰਨੀ ਚਾਹੁੰਦਾ।

**ਮਾਨਯੋਗ ਸਪੀਕਰ :** ਠੀਕ ਹੈ ਤੁਸੀਂ ਮੰਤਰੀ ਜੀ ਨੂੰ ਮਿਲ ਕੇ ਗੱਲ ਕਰ ਲੈਣਾ। ਮੇਰਾ ਖਿਆਲ ਹੈ ਕਿ ਇਨ੍ਹਾਂ ਗੱਲਾਂ ਵਿੱਚ ਤੁਹਾਨੂੰ ਇਕ ਦੂਜੇ ਦੀ ਗੱਲ ਸਮਝ ਨਹੀਂ ਆ ਰਹੀ। ਤੁਸੀਂ ਮਿਲ ਕੇ ਗੱਲ ਕਰ ਲੈਣਾ ਜੀ। ਲੋੜ ਪਈ ਤਾਂ ਫਿਰ ਮੰਤਰੀ ਜੀ ਨੂੰ ਪੁੱਛ ਲਵਾਂਗੇ। ਅਗਲਾ ਸਵਾਲ।

---

## ਲਟੌਰ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਪਸ਼ੂ ਚਕਿੱਤਸਾ ਡਿਸਪੈਂਸਰੀ ਖੋਲ੍ਹਣਾ

***1475. ਸਰਦਾਰ ਦੀਦਾਰ ਸਿੰਘ ਭੱਟੀ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਲਟੌਰ ਵਿੱਚ ਪਸ਼ੂ ਚਕਿੱਤਸਾ ਡਿਸਪੈਂਸਰੀ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਜੀ ਨਹੀਂ।

**ਸਰਦਾਰ ਦੀਦਾਰ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬਹੁਤ ਜ਼ਿਆਦਾ ਇੰਪਾਰਟੈਂਟ ਕੰਮ ਹੈ। ਕਾਫੀ ਲੋਕ ਹੁਣ ਡਾਈਵਰਸੀਫਿਕੇਸ਼ਨ ਵੱਲ ਤੁਰੇ ਹਨ ਅਤੇ ਹੁਣ ਉਨ੍ਹਾਂ ਨੇ ਖੇਤੀ ਤੋਂ ਬਾਅਦ ਜ਼ਿਆਦਾ ਪਸ਼ੂ ਰੱਖੇ ਹਨ ਅਤੇ ਬਹੁਤ ਦੂਰ-ਦੂਰ ਤੱਕ ਕੋਈ ਵੀ ਪਸ਼ੂ ਡਿਸਪੈਂਸਰੀ ਨਹੀਂ ਹੈ। ਕੀ ਮੰਤਰੀ ਜੀ ਇਲਾਕੇ ਦੀ ਲੋੜ ਅਨੁਸਾਰ ਉਥੇ ਡਿਸਪੈਂਸਰੀ ਖੋਲ੍ਹਣ ਦਾ ਯਤਨ ਕਰਨਗੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੀ ਚਿੰਤਾ ਨਾਲ ਬਿਲਕੁਲ ਸਹਿਮਤ ਹਾਂ ਕਿਉਂਕਿ ਪਸ਼ੂਆਂ ਦੀ ਲੋੜ ਹੈ ਪਰ ਜਿਸ ਪਿੰਡ ਦਾ ਇਨ੍ਹਾਂ ਨੇ ਨਾਮ ਦੱਸਿਆ ਹੈ, ਉਥੇ ਪਸ਼ੂਆਂ ਦੀ ਗਿਣਤੀ 500 ਹੈ ਜਦ ਕਿ ਡਿਸਪੈਂਸਰੀ ਖੋਲ੍ਹਣ ਲਈ 3000 ਪਸ਼ੂ ਹੋਣੇ ਚਾਹੀਦੇ ਹਨ, ਫਿਰ ਵੀ ਜੇ ਮੈਂਬਰ ਸਾਹਿਬ ਲੋੜ ਸਮਝਦੇ ਹਨ ਤਾਂ ਉਥੇ ਨੇੜੇ ਦੀ ਡਿਸਪੈਂਸਰੀ ਦੇ ਡਾਕਟਰ ਸਾਹਿਬ ਦੀ ਡਿਊਟੀ ਲਗਾ ਦਿੱਤੀ ਜਾਵੇਗੀ।

**ਸਰਦਾਰ ਦੀਦਾਰ ਸਿੰਘ ਭੱਟੀ :** ਧੰਨਵਾਦ ਜੀ।

---

## ਭਿੱਖੀਵਿੰਡ ਵਿਖੇ ਬੱਸ ਸਟੈਂਡ ਦੀ ਉਸਾਰੀ

*1458. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਸਬਾ ਭਿੱਖੀਵਿੰਡ, ਤਹਿਸੀਲ ਪੱਟੀ ਵਿਖੇ ਬਣ ਰਹੇ ਬੱਸ ਸਟੈਂਡ ਦਾ ਕੰਮ ਮੁਕੰਮਲ ਨਾ ਹੋਣ ਦੇ ਕੀ ਕਾਰਨ ਹਨ ਅਤੇ ਇਹ ਕਦੋਂ ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਬੱਸ ਸਟੈਂਡ ਭਿੱਖੀਵਿੰਡ ਦੇ ਨਿਰਮਾਣ ਦਾ ਕੰਮ ਫੰਡਾਂ ਦੀ ਘਾਟ ਕਾਰਨ ਮੁਕੰਮਲ ਨਹੀਂ ਹੋ ਸਕਿਆ। ਇਸ ਕੰਮ ਦਾ ਸੋਧਿਆ ਹੋਇਆ ਅਨੁਮਾਨ ਬਾਬਤ ਰਕਮ 175.00 ਲੱਖ ਰੁਪਏ ਤਿਆਰ ਕੀਤਾ ਗਿਆ ਹੈ, ਜੋ ਕਿ ਡਿਪਟੀ ਕਮਿਸ਼ਨਰ, ਤਰਨ ਤਾਰਨ ਨੂੰ ਮਿਤੀ 3 ਜੁਲਾਈ, 2009 ਨੂੰ ਪ੍ਰਸ਼ਾਸਕੀ ਪ੍ਰਵਾਨਗੀ ਅਤੇ ਧਨ ਰਾਸ਼ੀ ਦਾ ਪ੍ਰਬੰਧ ਕਰਨ ਲਈ ਭੇਜਿਆ ਹੋਇਆ ਹੈ। ਪ੍ਰਸ਼ਾਸਕੀ ਪ੍ਰਵਾਨਗੀ ਅਤੇ ਧਨ ਰਾਸ਼ੀ ਦਾ ਪ੍ਰਬੰਧ ਹੋਣ ਉਪਰੰਤ ਇਹ ਕੰਮ 6 ਮਹੀਨਿਆਂ ਵਿੱਚ ਮੁਕੰਮਲ ਕਰ ਲਏ ਜਾਣ ਦੀ ਸੰਭਾਵਨਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮਾਨਯੋਗ ਸਪੀਕਰ ਸਾਹਿਬ, ਇਹ ਤਾਂ ਸੁਣਿਆ ਹੈ ਕਿ ਕਾਗਜ਼ ਥੱਲਿਓਂ ਉਪਰ ਪ੍ਰਵਾਨਗੀ ਲਈ ਜਾਂਦੇ ਹਨ ਅਤੇ ਪੈਸੇ ਵੀ ਉਪਰੋਂ ਹੀ ਮਿਲਦੇ ਹਨ ਪਰ ਇਹ ਪਹਿਲੀ ਵਾਰ ਹੈ ਕਿ ਮੰਤਰੀ ਜੀ ਨੇ ਦੱਸਿਆ ਹੈ ਕਿ ਡਿਪਟੀ ਕਮਿਸ਼ਨਰ ਨੂੰ ਪ੍ਰਵਾਨਗੀ ਅਤੇ ਪੈਸੇ ਦੇਣ ਲਈ ਐਸਟੀਮੇਟ ਭੇਜਿਆ ਗਿਆ ਹੈ। ਸਪੀਕਰ ਸਾਹਿਬ, ਇਹ 2001 ਦਾ ਪ੍ਰੋਜੈਕਟ ਹੈ, ਫੰਡਜ਼ ਜਾਰੀ ਹੋਏ ਸੀ, ਨਿਰਮਾਣ ਹੋ ਗਿਆ। 30% ਕੰਮ ਮੁਕੰਮਲ ਹੋ ਗਿਆ। ਨਵੀਂ ਸਰਕਾਰ ਬਣਨ ਤੇ ਫੰਡਜ਼ ਵਾਪਸ ਮੰਗਵਾ ਲਏ। ਉਸ ਤੋਂ ਬਾਅਦ ਫੰਡਜ਼ ਜਾਰੀ ਨਹੀਂ ਹੋਏ ਅਤੇ ਜਿੱਥੇ ਕੰਮ ਖਲੋਤਾ ਸੀ, ਉਥੇ ਹੀ ਖਲੋ ਗਿਆ। ਉਥੇ ਲੋਕਾਂ ਨੂੰ ਬਹੁਤ ਵੱਡੀ ਦਿੱਕਤ ਹੈ, ਸੜਕਾਂ ਤੇ ਤਾਂ ਬੱਸਾਂ ਖਲੋਂਦੀਆਂ ਹਨ। ਕੀ ਇਸ ਕੰਮ ਨੂੰ ਪ੍ਰਾਇਰਿਟੀ ਤੇ ਰੱਖ ਕੇ ਕਰਵਾਇਆ ਜਾਵੇਗਾ ? ਮੰਤਰੀ ਸਾਹਿਬ, ਸਾਡੇ ਡਿਪਟੀ ਸੀ.ਐਮ. ਸਾਹਿਬ ਬੈਠੇ ਹਨ ਅਤੇ ਸਾਡੇ ਟਰਾਂਸਪੋਰਟ ਮੰਤਰੀ ਜੀ ਵੀ ਬੈਠੇ ਹਨ। ਸਪੀਕਰ ਸਾਹਿਬ, ਲੋਕਾਂ ਨੇ ਪੰਚਾਇਤ ਦੀ ਜਗ੍ਹਾ ਵੀ ਟਰਾਂਸਪੋਰਟ ਵਿਭਾਗ ਦੇ ਨਾਮ ਕਰਵਾ ਦਿੱਤੀ ਹੈ। ਕੀਮਤੀ ਜਗ੍ਹਾ ਟਰਾਂਸਪੋਰਟ ਮਹਿਕਮੇ ਦੇ ਨਾਮ ਕਰਵਾ ਦਿੱਤੀ ਹੈ, ਕਿਰਪਾ ਕਰਕੇ ਇਹ ਮੈਨੂੰ ਦੱਸਣ ਦੀ ਖੇਚਲ ਕਰਨ ਕਿ ਕਦੋਂ ਤੱਕ ਇਹ ਕਰਵਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਇਸ ਦੀ ਐਡਮਨਿਸਟਰੇਟਿਵ ਅਪਰੂਵਲ ਹੋਈ ਸੀ, ਉਦੋਂ ਵੀ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਦੀ ਅਪਰੂਵਲ ਤੋਂ ਬਾਅਦ ਹੋਈ ਸੀ ਅਤੇ ਇਸਦੇ ਵਾਸਤੇ 88,15,000 ਰੁਪਏ ਦਾ ਤਖਮੀਨਾ ਬਣਾਇਆ ਸੀ ਅਤੇ ਉਸਦੇ ਵਿਚੋਂ 55,88,000 ਰੁਪਏ ਦਿਤੇ ਸੀ ਜਿਸ ਵਿਚੋਂ 48,77,000 ਰੁਪਏ ਖਰਚ ਕਰ ਲਏ ਗਏ ਸੀ ਅਤੇ ਬਾਕੀ 7,11,000 ਰੁਪਏ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੇ ਵਾਪਸ ਮੰਗਵਾ ਲਏ ਸੀ ਜੋ ਵਾਪਸ ਜਮ੍ਹਾਂ ਕਰਵਾ ਦਿੱਤੇ ਹਨ। ਜਿਹੜਾ ਅਗਲਾ ਪੈਸਾ ਹੈ, ਉਹ ਉਨ੍ਹਾਂ ਵੱਲੋਂ ਹੀ ਮੁਹੱਈਆ ਕਰਵਾਇਆ ਜਾਣਾ ਹੈ। ਬਾਕੀ ਟਰਾਂਸਪੋਰਟ ਡਿਪਾਰਟਮੈਂਟ ਹੀ ਫੈਸਲਾ ਕਰੇਗਾ।

ਸਾਡਾ ਪੀ.ਡਬਲਿਊ.ਡੀ. ਮਹਿਕਮਾ ਤਾਂ ਸਿਰਫ ਐਗਜੀਕਿਊਟਿੰਗ ਏਜੰਸੀ ਹੀ ਹੈ। ਜਦੋਂ ਪੈਸੇ ਦਾ ਪ੍ਰਬੰਧ ਹੋ ਜਾਵੇਗਾ, ਸਾਨੂੰ ਦੇ ਦਿੱਤਾ ਜਾਵੇਗਾ ਤੇ ਅਸੀਂ ਛੇ ਮਹੀਨੇ ਦੇ ਵਿੱਚ-ਵਿੱਚ ਮੁਕੰਮਲ ਕਰਨ ਦਾ ਵਿਸ਼ਵਾਸ ਦਿਵਾ ਸਕਦੇ ਹਾਂ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਵਿਧਾਨ ਸਭਾ ਵਿੱਚ ਦੂਜੀ, ਤੀਜੀ ਵਾਰੀ ਇਹ ਸਵਾਲ ਆਇਆ ਹੈ। ਹੁਣ ਤੱਕ ਮੈਂ ਸਵਾਲ ਹੀ ਲਗਾਉਂਦਾ ਰਿਹਾ ਹਾਂ ਕਿ ਸਾਡਾ ਬੱਸ ਸਟੈਂਡ ਕਦੋਂ ਬਣਾਇਆ ਜਾਵੇਗਾ। ਮੇਰਾ ਖਿਆਲ ਹੈ ਕਿ ਮੈਨੂੰ ਅਗਲੀ ਵਾਰੀ ਇਹ ਸਵਾਲ ਲਗਾਉਣਾ ਪੈਣਾ ਹੈ ਕਿ ਸਾਡਾ ਬੱਸ ਸਟੈਂਡ ਜਿਹੜਾ ਬਣਿਆ ਹੋਇਆ ਹੈ ਉਹ ਕਦੋਂ ਢਾਹਿਆ ਜਾਵੇਗਾ ? ਟਰਾਂਸਪੋਰਟ ਮਨਿਸਟਰ ਬੈਠੇ ਹਨ। ਇਨ੍ਹਾਂ ਦੇ ਮਹਿਕਮੇ ਦੇ ਨਾਂ ਤੇ ਸਾਡੀ ਪੰਚਾਇਤ ਦੀ ਜ਼ਮੀਨ ਟਰਾਂਸਫਰ ਹੋਈ ਹੈ।

**ਮਾਨਯੋਗ ਸਪੀਕਰ** : ਸਵਾਲ ਜਿਹੜਾ ਤੁਹਾਡਾ ਹੈ, ਉਸ ਬੱਸ ਸਟੈਂਡ ਨਾਲ ਸਬੰਧਤ ਸੀ ਤੇ ਤੁਸੀਂ ਟਰਾਂਸਪੋਰਟ ਮਨਿਸਟਰ ਨੂੰ ਸਵਾਲ ਕਰ ਦਿੱਤਾ ਸੀ। ਇਨ੍ਹਾਂ ਕੋਲ ਜਦੋਂ ਪੈਸੇ ਆ ਗਏ, ਇਨ੍ਹਾਂ ਨੇ ਬਣਾਉਣਾ ਸ਼ੁਰੂ ਕਰ ਦੇਣਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਸਵਾਲ ਗਲਤ ਥਾਂ ਤੇ ਚਲਾ ਗਿਆ ਹੈ।

**ਮਾਨਯੋਗ ਸਪੀਕਰ** : ਮਾਸਟਰ ਮੋਹਨ ਲਾਲ ਹੋਰਾਂ ਵੱਲੋਂ ਜਵਾਬ ਦੇਣ ਦੀ ਗੱਲ ਹੈ। ਮੈਂ ਸਮਝਦਾ ਹਾਂ ਕਿ ਸੈਕਟਰੀ ਸਾਹਿਬਾਨ ਨਾਲ ਬੈਠ ਕੇ ਸਵਾਲ ਦਾ ਜਵਾਬ ਤਿਆਰ ਕਰਵਾਇਆ ਕਰਨ। ਜਿਹੜਾ ਪਹਿਲਾ ਸਵਾਲ ਸੀ, ਉਹ ਰੂਟ ਡਾਈਵਰਸੀਫਿਕੇਸ਼ਨ ਦਾ ਸੀ ਤੇ ਦੂਜਾ ਬਸ ਰੂਟ ਸਰੰਡਰ ਕਰਨ ਬਾਰੇ ਸੀ। ਦੋਹਾਂ ਸਵਾਲਾਂ ਵਿਚ ਬਹੁਤ ਅੰਤਰ ਹੈ। ਇਸੇ ਤਰ੍ਹਾਂ ਦਾ ਹੀ ਸਵਾਲ ਹੁਣ ਇਹ ਬਣ ਗਿਆ ਹੈ। ਸਵਾਲ ਢੀਂਡਸਾ ਸਾਹਿਬ ਕੋਲ ਆ ਗਿਆ ਹੈ। ਇਨ੍ਹਾਂ ਨੇ ਜਦੋਂ ਪੈਸੇ ਆ ਗਏ ਤਾਂ ਬਣਾਉਣਾ ਹੈ। ਇਸ ਕਰਕੇ ਮਾਸਟਰ ਜੀ, ਅਸਲ ਵਿੱਚ ਇਹ ਤੁਹਾਡਾ ਸਵਾਲ ਸੀ।

**ਮਾਸਟਰ ਮੋਹਨ ਲਾਲ (ਟਰਾਂਸਪੋਰਟ ਮੰਤਰੀ)** : ਸਪੀਕਰ ਸਾਹਿਬ, ਵਲਟੋਹਾ ਸਾਹਿਬ ਮੇਰੇ ਕੋਲ ਆ ਜਾਣ। ਬਾਕੀ ਸਾਰੇ ਸਬੰਧਤ ਅਫਸਰ ਸਾਹਿਬਾਨ ਨੂੰ ਬੁਲਾ ਲਵਾਂਗੇ।

**ਮਾਨਯੋਗ ਸਪੀਕਰ** : ਤੁਸੀਂ ਸਾਰਿਆਂ ਨੂੰ ਕੋਲ ਬੁਲਾ ਕੇ ਗੱਲ ਕਰੋ। ਅਸੈਂਬਲੀ ਜਿਹੜੀ ਹੈ, ਉਸ ਨੂੰ ਬੰਦ ਕਰ ਦਿੰਦੇ ਹਾਂ। ਇਹ ਤੁਹਾਡੇ ਕੋਲ ਹੀ ਆ ਜਾਇਆ ਕਰਨ। (ਥੰਪਿੰਗ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ। ਮੇਰਾ ਤੀਜੀ, ਚੌਥੀ ਵਾਰ ਇਹੀ ਸਵਾਲ ਲੱਗਿਆ ਹੈ। ਟਰਾਂਸਪੋਰਟ ਮਹਿਕਮੇ ਦੇ ਨਾਂ ਤੇ ਸਾਡੀ ਜਗ੍ਹਾ ਟਰਾਂਸਫਰ ਹੈ। ਕੀ ਇਹ ਦੱਸਣਗੇ ਕਿ ਬਾਕੀ ਦਾ ਕੰਮ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ?

**ਮਾਨਯੋਗ ਸਪੀਕਰ** : ਪੈਸੇ ਐਲੋਕੇਟ ਕਰਨ ਦੀ ਗੱਲ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਪੈਸੇ ਕਾਹਦੇ ਐਲੋਕੇਟ ਕਰਵਾਉਣੇ ਹਨ। ਟਰਾਂਸਪੋਰਟ ਮਹਿਕਮੇ ਦਾ ਆਪਣਾ ਫੰਡ ਹੈ।

**ਮਾਨਯੋਗ ਸਪੀਕਰ** : ਕੀ ਇਹ ਤੁਹਾਡੇ ਕੋਲ ਆ ਕੇ ਪੁੱਛਣ ਜਾਂ ਤੁਸੀਂ ਏਥੇ ਹੀ ਦੱਸ ਦਿਓਗੇ ?

**ਟਰਾਂਸਪੋਰਟ ਮੰਤਰੀ** : ਸਪੀਕਰ ਸਾਹਿਬ, ਮੈਂ ਰਾਅ ਹੈਂਡ ਕਿਵੇਂ ਜਵਾਬ ਦੇ ਸਕਦਾ ਹਾਂ ਕਿ ਇਸ ਦੀ ਕੀ ਪੁਜ਼ੀਸ਼ਨ ਹੈ। ਮੈਂ ਤਾਂ ਹੀ ਕਿਹਾ ਸੀ ਕਿ ਬੈਠ ਕੇ ਵਿਚਾਰ ਕਰ ਲੈਂਦੇ ਹਾਂ। ਅਫਸਰ ਸਾਹਿਬਾਨ ਨੂੰ ਕੋਲ ਬੁਲਾ ਲੈਂਦੇ ਹਾਂ ਤੇ ਸਾਰੀ ਗੱਲ ਪਤਾ ਕਰ ਲੈਂਦੇ ਹਾਂ। ਇਸ ਪਵਿੱਤਰ ਸਦਨ ਵਿਚ ਐਂਵੇਂ ਰਾਅ ਹੈਂਡ ਗੱਲਾਂ ਕਰਨੀਆਂ ਠੀਕ ਨਹੀਂ।

**ਮਾਨਯੋਗ ਸਪੀਕਰ** : ਕੱਲ੍ਹ ਤੋਂ ਬਾਅਦ 17 ਤਾਰੀਖ ਨੂੰ ਇਹ ਜਵਾਬ ਦਿਓ।

**ਟਰਾਂਸਪੋਰਟ ਮੰਤਰੀ** : ਠੀਕ ਹੈ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਧੰਨਵਾਦ ਜੀ।

---

## ਚਿੱਟੀ ਬੇਈਂ ਉਤੇ ਪੁਲ ਦੀ ਉਸਾਰੀ

*1428. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 2010-11 ਦੇ ਦੌਰਾਨ ਪਿੰਡ ਬਾਗਪੁਰ ਅਤੇ ਸਹਰੀਵਾਹ ਵਿਚਕਾਰ ਪਿੰਡ ਬਾਗਪੁਰ (ਨਕੋਦਰ) ਨੇੜੇ ਚਿੱਟੀ ਬੇਈਂ ਉੱਤੇ ਪੁਲ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਨਹੀਂ ਜੀ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਇਹ ਛੋਟਾ ਜਿਹਾ ਪਿੰਡ ਹੈ ਜਿਹੜਾ ਤਹਿਸੀਲ ਨਕੋਦਰ ਵਿਚ ਪੈਂਦਾ ਹੈ ਪਰ ਹਲਕਾ ਕੋਹਾੜ ਸਾਹਿਬ ਦਾ ਹੈ। ਮੈਂ ਪਿਛਲੇ ਸੈਸ਼ਨ ਵਿਚ ਵੀ ਇਹ ਸਵਾਲ ਲਗਾਇਆ ਸੀ ਜਿਸ ਦਾ ਨੰਬਰ 1038 ਸੀ। ਇਸ ਪਿੰਡ ਦੀ 350 ਏਕੜ ਜ਼ਮੀਨ ਹੈ। ਇਸ ਦੇ ਨਾਲ ਹੀ ਬੇਈਂ ਨਿਕਲਦੀ ਹੈ ਜੋ ਕਿ ਅੱਧੇ ਕਿਲੋਮੀਟਰ ਤੇ ਹੈ। ਇਸ ਕਰਕੇ ਪਿੰਡ ਦੀ ਅੱਧੀ ਜ਼ਮੀਨ ਇਸ ਨਦੀ ਦੇ ਪਾਰ ਹੈ। ਦੂਜੇ ਪਾਰ ਪਹੁੰਚਣ ਲਈ ਸੱਤ ਕਿਲੋਮੀਟਰ ਦਾ ਰਸਤਾ ਪੈਂਦਾ ਹੈ। ਇਸ ਕਰਕੇ ਜ਼ਿਮੀਂਦਾਰਾਂ ਨੂੰ ਬਹੁਤ ਤਕਲੀਫ ਹੁੰਦੀ ਹੈ। ਹਰ ਰੋਜ਼ ਉਨ੍ਹਾਂ ਨੂੰ ਆਪਣੀ ਜ਼ਮੀਨ ਤੇ ਜਾਣ ਲਈ ਸੱਤ ਕਿਲੋਮੀਟਰ ਦਾ ਸਫਰ ਤਹਿ ਕਰਨਾ ਪੈਂਦਾ ਹੈ। ਲੋਕਾਂ ਲਈ ਇਹ ਬਹੁਤ ਹੀ ਮੁਸ਼ਕਲ ਕੰਮ ਹੈ। ਲੰਗਾਹ ਸਾਹਿਬ ਸਿਆਣੇ ਤੇ ਸਮਝਦਾਰ ਮਨਿਸਟਰ ਹਨ। ਸਾਡਾ ਸੂਬਾ ਖੇਤੀ ਪ੍ਰਧਾਨ ਸੂਬਾ ਹੈ, ਇਸ ਲਈ ਕੀ ਇਹ ਹਮਦਰਦੀ ਨਾਲ ਵਿਚਾਰ ਕਰਨਗੇ ?

ਮਾਨਯੋਗ ਸਪੀਕਰ : ਤੁਸੀਂ ਸਵਾਲ ਕਰੋ।

ਸਰਦਾਰ ਅਮਰਜੀਤ ਸਿੰਘ ਸਮਰਾ : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਉਥੇ ਟਰੈਕਟਰ ਲੰਘਣ ਜੋਗਾ ਹੀ ਇੰਤਜ਼ਾਮ ਕਰ ਦਿੱਤਾ ਜਾਵੇ ਤਾਂ ਕਿ ਜ਼ਿਮੀਂਦਾਰਾਂ ਨੂੰ ਤਕਲੀਫ ਨਾ ਹੋਵੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਪੁਲ ਬਣਾ ਕੇ ਇਸ ਸਮੱਸਿਆ ਦਾ ਹੱਲ ਕੀਤਾ ਜਾਵੇਗਾ ?

ਮੰਤਰੀ : ਸਪੀਕਰ ਸਾਹਿਬ, ਹਮਦਰਦੀ ਤਾਂ ਸਾਡੀ ਬਹੁਤ ਹੈ।

ਮਾਨਯੋਗ ਸਪੀਕਰ : ਬਣਾ ਦਿਓ ਫਿਰ।

ਮੰਤਰੀ : ਇਹ ਤਿੰਨ ਕਰੋੜ ਰੁਪਏ ਦਾ ਪ੍ਰਾਜੈਕਟ ਹੈ ਤੇ ਪੁਲ 10 ਮੀਟਰ ਚੌੜਾ ਬਣਨਾ ਹੈ। ਭਾਵੇਂ ਮੰਡੀਕਰਨ ਬੋਰਡ ਕੋਲ 30 ਫੁੱਟ ਤੋਂ ਵੱਧ ਚੌੜਾ ਪੁਲ ਬਣਾਉਣ ਦੀ ਪਾਲਿਸੀ ਨਹੀਂ ਹੈ ਪਰ ਫਿਰ ਵੀ ਇਸ ਬਾਰੇ ਪੀ.ਡਬਲਿਊ.ਡੀ. ਮਹਿਕਮੇ ਨਾਲ ਸਲਾਹ ਕਰ ਲਵਾਂਗੇ। ਇਨ੍ਹਾਂ ਦੀ ਗੱਲ ਜਾਇਜ਼ ਹੈ। ਕਿਸਾਨਾਂ ਦੀ ਜ਼ਮੀਨ ਦੋਹੀਂ ਪਾਸੇ ਹੈ। ਅਸੀਂ ਜ਼ਰੂਰ ਹਮਦਰਦੀ ਨਾਲ ਵਿਚਾਰ ਕਰਾਂਗੇ।

ਸਰਦਾਰ ਅਮਰਜੀਤ ਸਿੰਘ ਸਮਰਾ : ਸਪੀਕਰ ਸਾਹਿਬ, ਪੀ.ਡਬਲਿਊ.ਡੀ. ਮਹਿਕਮੇ ਦੇ ਮੰਤਰੀ ਜੀ ਬੈਠੇ ਹਨ। ਕਿਰਪਾ ਕਰਕੇ ਇਹੀ ਦੱਸ ਦੇਣ।

ਮਾਨਯੋਗ ਸਪੀਕਰ : ਇਹ ਦੋਹਾਂ ਦਾ ਸਾਂਝਾ ਸਵਾਲ ਬਣ ਗਿਆ ਹੈ। ਇਨ੍ਹਾਂ ਨਾਲ ਸਲਾਹ ਕਰਕੇ ਤੁਸੀਂ ਕਰ ਲਓ।

ਸਰਦਾਰ ਅਮਰਜੀਤ ਸਿੰਘ ਸਮਰਾ : ਸਪੀਕਰ ਸਾਹਿਬ, ਪਿਛਲਾ ਸਾਲ ਲੰਘ ਗਿਆ ਜੀ। ਸਾਡੇ ਡਿਪਟੀ ਮੁੱਖ ਮੰਤਰੀ ਸਾਹਿਬ ਬੈਠੇ ਹਨ। 'ਹਾਂ' ਤਾਂ ਇਹ ਕਰਨਾ ਚਾਹੁੰਦੇ ਹਨ ਪਰ ਤੁਹਾਡੇ ਵੱਲੋਂ 'ਹਾਂ' ਹੋ ਜਾਵੇ ਤਾਂ ਬਾਕੀ ਗੱਲ ਬਣ ਜਾਵੇਗੀ। ਉੱਠੋ ਜੀ, ਡਿਪਟੀ ਮੁੱਖ ਮੰਤਰੀ ਸਾਹਿਬ, ਹਾਂ ਕਰੋ ।

ਮਾਨਯੋਗ ਸਪੀਕਰ : ਤੁਸੀਂ ਤਾਂ ਨਹੀਂ ਉਠਾਉਣਾ।

ਸਰਦਾਰ ਸੁਖਬੀਰ ਸਿੰਘ ਬਾਦਲ (ਉਪ ਮੁੱਖ ਮੰਤਰੀ) : ਮੰਤਰੀ ਜੀ ਨਾਲ ਬਹਿ ਕੇ ਵਿਚਾਰ ਕਰ ਲਵਾਂਗੇ।

ਸਰਦਾਰ ਅਮਰਜੀਤ ਸਿੰਘ ਸਮਰਾ : ਚਲੋ ਜੀ, ਧੰਨਵਾਦ। ਵਿਚਾਰ ਠੀਕ ਹੀ ਹੋਏਗਾ।

---

## ANNOUNCEMENT BY THE SPEAKER

ਮਾਨਯੋਗ ਸਪੀਕਰ : ਅਗਲੇ ਸਵਾਲ ਤੇ ਜਾਣ ਤੋਂ ਪਹਿਲਾਂ ਮੈਂ ਹਾਊਸ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਮਨੋਹਰ ਸਿੰਘ ਗਿੱਲ ਸਾਡੇ ਵਿੱਚ ਆ ਕੇ ਗੈਲਰੀ ਵਿੱਚ ਬੈਠੇ ਹਨ। (ਥੰਪਿੰਗ) ਉਹ ਸੈਂਟਰ ਵਿੱਚ ਪੰਜਾਬ ਵੱਲੋਂ ਮੰਤਰੀ ਹਨ। ਉਨ੍ਹਾਂ ਨੂੰ ਮੈਂ ਜੀ ਆਇਆਂ ਕਹਿੰਦਾ ਹਾਂ। ਪੰਜਾਬ ਦਾ ਧਿਆਨ ਰੱਖਣ ਦੀ ਗੱਲ ਤਾਂ ਇਹ ਅੱਗੇ ਹੀ ਕਰਦੇ ਹਨ, ਹੋਰ ਤਕੜੇ ਹੋ ਕੇ ਪੰਜਾਬ ਵੱਲ ਧਿਆਨ ਦੇਣ।

---

## STARRED QUESTIONS AND ANSWERS *(Resumption)*

### ਬਿਸਤ ਦੁਆਬ ਨਹਿਰ ਦੁਆਰਾ ਰੀਚਾਰਜ

***1370. ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰੀਚਾਰਜ ਕੈਨਾਲ ਦੇ ਤੌਰ ਤੇ ਡਿਜ਼ਾਇਨ ਕੀਤੀ ਅਤੇ ਬਣਾਈ ਗਈ ਬਿਸਤ ਦੁਆਬ ਨਹਿਰ ਆਪਣਾ ਮਕਸਦ ਪੂਰਾ ਕਰ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਪਿਛਲੇ ਸੀਜ਼ਨ ਦੌਰਾਨ ਕਿੰਨੀ ਮਾਤਰਾ ਵਿੱਚ ਰੀਚਾਰਜ ਕੀਤਾ ਗਿਆ ?

ਸਰਦਾਰ ਜਨਮੇਜਾ ਸਿੰਘ ਸੇਖੋਂ : ਬਿਸਤ ਦੁਆਬ ਨਹਿਰ ਸਿਸਟਮ ਜ਼ਮੀਨ ਹੇਠਲੇ ਪਾਣੀ ਨੂੰ ਰੀਚਾਰਜ ਕਰਨ ਲਈ ਨਹੀਂ ਸਗੋਂ ਦੁਆਬਾ ਖੇਤਰ ਵਿੱਚ ਸਿੰਚਾਈ ਸਹੂਲਤਾਂ ਪ੍ਰਦਾਨ ਕਰਨ ਲਈ ਬਣਾਈ ਗਈ ਸੀ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਇਸ ਬਿਸਤ ਦੁਆਬ ਕੈਨਾਲ ਬਾਰੇ ਹਰ ਸੈਸ਼ਨ ਵਿੱਚ ਅਵੱਸ਼ ਸਵਾਲ ਉਠਦਾ ਹੈ। ਇਸ ਦੀ ਇਰੀਗੇਸ਼ਨ ਫੈਸਿਲਟੀ ਨੂੰ ਲੈ ਕੇ ਵੀ ਉਠਦਾ ਹੈ ਔਰ ਰੀਚਾਰਜ ਵਾਸਤੇ ਵੀ ਉਠਦਾ ਹੈ ਕਿਉਂਕਿ ਦੁਆਬੇ ਦਾ ਗਰਾਊਂਡ ਵਾਟਰ ਪਿਛਲੇ ਕਾਫੀ ਅਰਸੇ ਤੋਂ ਬਹੁਤ ਸਪੀਡ ਨਾਲ ਥੱਲੇ ਚਲਾ ਗਿਆ ਹੈ। ਉਥੇ ਖੂਹ ਪੁੱਟੇ ਗਏ ਹਨ ਅਤੇ ਖੂਹਾਂ ਨਾਲ ਲੋਕਾਂ ਦਾ ਬਹੁਤ ਨੁਕਸਾਨ ਹੋਇਆ ਹੈ। ਮਤਲਬ ਗਰਾਊਂਡ ਵਾਟਰ ਦੀ ਬਹੁਤ ਡਿਪਲੀਸ਼ਨ ਹੋਈ ਹੈ। Canals can be used for dual purposes, one for irrigation purpose, ਦੂਸਰਾ, ਸਪੀਕਰ ਸਾਹਿਬ, ਇਹ ਰੀਚਾਰਜ ਵਾਸਤੇ ਕਿਉਂ ਨਹੀਂ ਇਸਤੇਮਾਲ ਕੀਤਾ ਜਾ ਸਕਦਾ ? ਵਜ਼ੀਰ ਸਾਹਿਬ, ਤੁਹਾਨੂੰ ਬੇਨਤੀ ਹੈ ਕਿ ਇਸ ਨੂੰ ਦੋਨੋਂ ਪਰਪਜਿਜ਼ ਵਾਸਤੇ ਇਸਤੇਮਾਲ ਕਰੋ। ਜਿਸ ਵੇਲੇ ਭਾਖੜੇ ਦਾ ਪ੍ਰੋਜੈਕਟ ਬਣਿਆ ਤਾਂ ਅਵੱਸ਼ ਇਸ ਨੂੰ ਰੀਚਾਰਜ ਵਾਸਤੇ ਵੀ ਰੱਖਿਆ ਗਿਆ ਹੋਵੇਗਾ। ਅਗਰ ਕਿਸੇ ਕਾਰਨ ਕਰਕੇ ਨਹੀਂ ਸੀ ਤਾਂ ਜੇਕਰ ਅੱਜ ਵੀ ਰੀਚਾਰਜ ਫੈਸਿਲਟੀ ਦਿਓਗੇ ਤਾਂ ਸਾਡਾ ਵਾਟਰ ਟੇਬਲ ਇੰਪਰੂਵ ਹੋਵੇਗਾ। ਜਦੋਂ ਪਿਛਲੀ ਵਾਰ ਇਥੇ ਬਹਿਸ ਹੋਈ ਸੀ ਤਾਂ ਮੈਂ ਟੇਲਾਂ ਦੀ ਵੀ ਗੱਲ ਸੁਣੀ ਹੈ, ਮਾਲਵੇ ਦੀ ਵੀ ਗੱਲ ਸੁਣੀ ਹੈ। ਇਹ ਸਾਡੇ ਦੁਆਬੇ ਦੇ ਪਾਣੀ ਦਾ ਮੇਨ ਸਾਧਨ ਹੈ। ਮੈਂ ਜਿੰਨੀਆਂ ਵੀ ਇਥੇ ਗੱਲਾਂ ਸੁਣੀਆਂ ਹਨ ਤਾਂ ਕਿਹਾ ਜਾਂਦਾ ਹੈ ਕਿ ਮਾਲਵੇ ਲਈ ਇੰਨੇ ਸੌ ਕਰੋੜ ਰੁਪਿਆ ਇਰੀਗੇਸ਼ਨ ਲਈ ਲਿਆ, ਇਸ ਕੈਨਾਲ ਨੂੰ ਰਿਪੇਅਰ ਕਰ ਰਹੇ ਹਾਂ ਪਰ ਇਹ

ਸਾਡੀ ਦੁਆਬੇ ਦੀ ਬੜੀ ਅਹਿਮ ਕੈਨਾਲ ਹੈ। ਇਹ ਦੁਆਬੇ ਦੀ ਲਾਈਫ-ਲਾਈਨ ਹੈ। ਮੇਰੀ ਬੇਨਤੀ ਹੈ ਕਿ ਰਾਜਸਥਾਨ ਵਿੱਚ ਇੱਕ ਇੰਦਰਾ ਕੈਨਾਲ ਹੈ । ਰਾਜਸਥਾਨ ਵਾਲੇ ਉਸ ਨੂੰ ਬੜੇ ਅੱਛੇ ਢੰਗ ਨਾਲ ਰੀਚਾਰਜ ਫੈਸਿਲਟੀ ਲਈ ਯੂਜ਼ ਕਰ ਰਹੇ ਹਨ। ਉਨ੍ਹਾਂ ਨੇ ਕੈਨਾਲ ਦੇ ਨਾਲ ਡਿੱਗੀਆਂ ਬਣਾ ਕੇ, ਉਸ ਨੂੰ ਸਪਰਿੰਕਲਿੰਗ ਸਿਸਟਮ ਦੇ ਰਾਹੀਂ ਪਾਣੀ ਵਰਤ ਰਹੇ ਹਨ। ਇਸ ਨੂੰ ਸਟੱਡੀ ਕਰਵਾ ਲਓ। ਕੈਨਾਲ ਦੇ ਨੇੜੇ ਤੇੜੇ ਅਤੇ ਦੂਰ ਦੁਰਾਡੇ ਤੱਕ ਸਪਰਿੰਕਲਿੰਗ ਦੇ ਨਾਲ ਪਾਣੀ ਵੇਸਟ ਨਹੀਂ ਹੁੰਦਾ, ਨਾਲੇ ਜਿਮੀਂਦਾਰਾਂ ਨੂੰ ਫਾਇਦਾ ਹੁੰਦਾ ਹੈ। ਦੂਸਰੀ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜ਼ਰੂਰ ਦੱਸਣ ਕਿ ਫਲੋਅ ਆਫ ਵਾਟਰ, ਜਿਹੜੀ ਬਿਸਤ ਦੁਆਬ ਕੈਨਾਲ ਦੀ ਕਪੈਸਿਟੀ ਹੈ, is it doing to the full capacity or below capacity ? ਮੈਂ ਮਹਿਸੂਸ ਕਰਦਾ ਹਾਂ ਕਿ ਦੁਆਬੇ ਨਾਲ ਡੈਫੀਨੇਟਲੀ ਵਿਤਕਰਾ ਹੋ ਰਿਹਾ ਹੈ। ਸਪੀਕਰ ਸਾਹਿਬ, ਆਲੂਆਂ ਦੀ ਫਸਲ ਜਿਹੜੀ ਹੋ ਰਹੀ ਹੈ. . . . . .

**ਮਾਨਯੋਗ ਸਪੀਕਰ :** ਕੋਈ ਸਵਾਲ ਵੀ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਹ ਸਵਾਲ ਹੀ ਹੈ ਜੀ। ਬਿਸਤ ਦੁਆਬ ਨੂੰ ਰੀਚਾਰਜ ਵਾਸਤੇ ਦੱਬ ਕੇ ਵਰਤਣ ਅਤੇ ਪਾਣੀ ਛੱਡਣ ਤਾਂ ਕਿ ਸਾਰਾ ਮਸਲਾ ਹੱਲ ਹੋ ਜਾਵੇ ਅਤੇ ਕੀ ਇਹ ਸਪਰਿੰਕਲਿੰਗ ਸਿਸਟਮ ਬਾਰੇ ਕਨਸਿਡਰ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਨਹਿਰ 1452 ਕਿਊਸਿਕ ਦੀ ਡਿਜ਼ਾਈਨ ਕੀਤੀ ਸੀ। ਇਹ ਇਰੀਗੇਸ਼ਨ ਵਾਸਤੇ ਕੀਤੀ ਸੀ, ਰੀਚਾਰਜ ਵਾਸਤੇ ਨਹੀਂ ਸੀ। ਦੂਸਰਾ, ਅੱਜ ਇਸ ਵਿੱਚ 900 ਕਿਊਸਿਕ ਪਾਣੀ ਚਲਦਾ ਹੈ। ਇਸ ਦੀ ਰੀਹੈਬਲੀਟੇਸ਼ਨ ਹੋਣ ਵਾਲੀ ਹੈ। ਸੀ.ਡਬਲਿਊ.ਸੀ. ਨੇ ਜਿਹੜੀ ਟੈਕਨੀਕਲ ਕਮੇਟੀ ਬਣਾਈ ਹੈ, ਉਸ ਦੇ ਵਿੱਚ 11 ਮਾਰਚ ਨੂੰ ਇਹ ਪਾਸ ਹੋ ਚੁੱਕਿਆ ਹੈ। ਆਉਣ ਵਾਲੇ ਬਜਟ ਸੈਸ਼ਨ ਵਿੱਚ ਇਸ ਦੀ ਪ੍ਰੋਵੀਜ਼ਨ ਕਰ ਦਿੱਤੀ ਗਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਹ ਜਿਹੜੀ 900 ਕਿਊਸਿਕ ਇਨ੍ਹਾਂ ਨੇ ਕਿਹਾ ਹੈ, ਇਸ ਦੀ ਫੁੱਲ ਕਪੈਸਿਟੀ ਕਿੰਨੀ ਹੈ ਅਤੇ 900 ਕਿਊਸਿਕ ਉਸ ਫੁੱਲ ਕਪੈਸਿਟੀ ਦਾ ਕਿੰਨੇ ਪ੍ਰਤੀਸ਼ਤ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ 1452 ਕਿਊਸਿਕ ਇਸ ਦੀ ਫੁੱਲ ਕਪੈਸਿਟੀ ਹੈ ਅਤੇ ਹੁਣ ਇਹ 900 ਕਿਊਸਿਕ ਰਹਿ ਗਈ ਹੈ ਕਿਉਂਕਿ ਇਹ ਸਾਰੀ ਟੁੱਟੀ ਫੁੱਟੀ ਪਈ ਹੈ, ਵਿੱਚ ਜੰਗਲ਼ ਖੜ੍ਹਾ ਹੈ। ਹੁਣ ਇਸ ਦੀ ਰੀਹੈਬਲੀਟੇਸ਼ਨ ਕਰਨੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਤੁਸੀਂ ਹਰ ਵਾਰੀ ਨਹੀਂ ਕਰਦੇ......

**ਮੰਤਰੀ :** ਹਰ ਵਾਰੀ ਹੁੰਦੀ ਹੈ ਜੀ।

**ਮਾਨਯੋਗ ਸਪੀਕਰ :** ਤੁਸੀਂ ਗੱਲ ਇਧਰ ਕਰੋ।

ਮੰਤਰੀ : ਸਪੀਕਰ ਸਾਹਿਬ, ਮੇਰੀ ਬੇਨਤੀ ਸੁਣੋ ਜੀ। ਸਪੀਕਰ ਸਾਹਿਬ, ਇਨ੍ਹਾਂ ਨੇ ਸਾਲ 2007 ਦੇ ਵਿਚ ਵੀ ਇਹੋ ਹੀ ਸਵਾਲ ਕੀਤਾ ਸੀ। ਉਸ ਵੇਲੇ ਵੀ ਅਸੀਂ ਇਨ੍ਹਾਂ ਨੂੰ ਇਹ ਹੀ ਕਿਹਾ ਸੀ ਕਿ ਅਸੀਂ ਇਸ ਦੇ ਬਾਰੇ ਵਿਚਾਰ ਰਹੇ ਹਾਂ ਅਤੇ ਇਸ ਦਾ ਪ੍ਰਾਜੈਕਟ ਬਣਾ ਰਹੇ ਹਾਂ। ਹੁਣ ਇਸ ਦੀ ਭਾਰਤ ਸਰਕਾਰ ਦੇ ਪਾਸੋਂ ਟੈਕਨੀਕਲ ਅਪਰੂਵਲ ਲੈ ਲਈ ਹੈ ਅਤੇ ਆਉਣ ਵਾਲੇ ਸਮੇਂ ਦੇ ਵਿਚ ਬਜਟ ਪ੍ਰੋਵੀਜ਼ਨ ਕਰਵਾ ਦਿੱਤੀ ਹੈ।

ਮਾਨਯੋਗ ਸਪੀਕਰ : ਅਗਲਾ ਸਵਾਲ।

---

## ਸਿਵਲ ਸਕੱਤਰੇਤ ਦੀ ਸੁਰੱਖਿਆ ਦੀ ਜ਼ਿੰਮੇਵਾਰੀ ਪੰਜਾਬ ਪੁਲਿਸ ਨੂੰ ਸੌਂਪਣਾ

*1382. ਸਰਦਾਰ ਮੱਖਣ ਸਿੰਘ : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਵਿੱਚ ਕੋਈ ਹੋਰ ਇਮਾਰਤ ਜਾਂ ਵਿਅਕਤੀ ਵੀ ਅਜਿਹਾ ਹੈ, ਜਿਸ ਨੂੰ ਸੀ.ਆਈ.ਐਸ.ਐਫ. ਦੀ ਸਕਿਉਰਿਟੀ ਹੇਠ ਰੱਖਿਆ ਗਿਆ ਹੈ; ਜੇਕਰ ਉੱਤਰ 'ਨਾਂਹ' ਵਿੱਚ ਹੈ ਤਾਂ ਕਿਰਪਾ ਕਰਕੇ ਦੱਸਿਆ ਜਾਵੇ ਕਿ ਕੀ ਪੰਜਾਬ ਪੁਲਿਸ ਸਿਵਲ ਸਕੱਤਰੇਤ ਦੀ ਸੁਰੱਖਿਆ ਕਰਨ ਦੇ ਸਮਰੱਥ ਨਹੀਂ ਹੈ ?

ਸਰਦਾਰ ਸੁਖਬੀਰ ਸਿੰਘ ਬਾਦਲ : ਹਾਂ ਜੀ। ਪੰਜਾਬ ਸਿਵਲ ਸਕੱਤਰੇਤ, ਚੰਡੀਗੜ੍ਹ ਤੋਂ ਇਲਾਵਾ ਸੀ.ਆਈ.ਐਸ.ਐਫ. ਪੰਜਾਬ ਵਿੱਚ, ਸਿਵਲ ਹਵਾਈ ਅੱਡਾ, ਅੰਮ੍ਰਿਤਸਰ, ਨੈਸ਼ਨਲ ਫਰਟੀਲਾਈਜ਼ਰਜ਼ ਲਿਮਟਿਡ (ਐਨ.ਐਫ.ਐਲ.) ਬਠਿੰਡਾ ਅਤੇ ਨੰਗਲ ਵਿਖੇ ਡਿਪਲੋਏ ਕੀਤੀ ਹੋਈ ਹੈ। ਇਸ ਤੋਂ ਇਲਾਵਾ ਇਹ ਫੋਰਸ ਸ਼੍ਰੀ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ, ਪੰਜਾਬ, ਸਰਦਾਰ ਚਰਨਜੀਤ ਸਿੰਘ ਅਟਵਾਲ, ਸਾਬਕਾ ਡਿਪਟੀ ਸਪੀਕਰ, ਲੋਕ ਸਭਾ, ਸਰਦਾਰ ਸੁਖਦੇਵ ਸਿੰਘ ਲਿੱਬੜਾ, ਮੈਂਬਰ ਲੋਕ ਸਭਾ ਨੂੰ ਵੀ ਉਨ੍ਹਾਂ ਦੀ ਸੁਰੱਖਿਆ ਯਕੀਨੀ ਬਣਾਉਣ ਲਈ ਮੁਹੱਈਆ ਕੀਤੀ ਗਈ ਹੈ।

ਪੰਜਾਬ ਅਤੇ ਹਰਿਆਣਾ ਸਰਕਾਰ ਦੇ ਦਫਤਰ ਪੰਜਾਬ ਅਤੇ ਹਰਿਆਣਾ ਸਕੱਤਰੇਤ ਦੀ ਬਿਲਡਿੰਗ ਵਿੱਚ ਸਥਿਤ ਹਨ। ਖਾਸ ਅਹਿਮੀਅਤ ਨੂੰ ਵੇਖਦੇ ਹੋਏ ਕਮਾਂਡ ਅਤੇ ਕੰਟਰੋਲ ਦੇ ਹਿੱਤ ਵਿੱਚ ਇਸ ਦੀ ਸੁਰੱਖਿਆ, ਕੇਂਦਰੀ ਉਦਯੋਗਿਕ ਸੁਰੱਖਿਆ ਬੱਲ ਦੇ ਜ਼ਿੰਮੇ ਹੀ ਬਣੀ ਰਹਿਣੀ ਚਾਹੀਦੀ ਹੈ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਸਾਰੇ ਪੰਜਾਬ ਦੇ ਵਿਚ ਸਾਰੇ ਮੰਤਰੀ ਸਾਹਿਬਾਨ ਨੂੰ, ਸਾਰੇ ਅਫਸਰ ਸਾਹਿਬਾਨ ਨੂੰ ਅਤੇ ਬਾਕੀ ਸਾਰੀਆਂ ਸਰਕਾਰੀ ਬਿਲਡਿੰਗਾਂ ਦੀ ਪੰਜਾਬ ਪੁਲਿਸ ਸੁਰੱਖਿਆ ਕਰ ਰਹੀ ਹੈ। ਕੀ ਪੰਜਾਬ ਪੁਲਿਸ ਸਿਵਲ ਸਕੱਤਰੇਤ ਦੀ ਸੁਰੱਖਿਆ ਕਰਨ ਦੇ ਯੋਗ ਨਹੀਂ ਹੈ?

ਉਪ ਮੁੱਖ ਮੰਤਰੀ : ਸਪੀਕਰ ਸਾਹਿਬ, ਜਿਵੇਂ ਮੈਂ ਹੁਣੇ ਜ਼ਿਕਰ ਕੀਤਾ ਹੈ ਕਿ ਜਿਹੜਾ ਸਿਵਲ ਸਕੱਤਰੇਤ ਹੈ, ਇਸ ਦੇ ਵਿਚ ਪੰਜਾਬ ਤੇ ਹਰਿਆਣਾ ਸਰਕਾਰਾਂ, ਦੋਹਾਂ ਦੇ

ਦਫਤਰ ਸਥਿੱਤ ਹਨ। ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਹੱਤਿਆ ਹੋਈ ਸੀ, ਉਸ ਵੇਲੇ ਕਮਾਂਡ ਪੰਜਾਬ ਪੁਲਿਸ ਦੇ ਕੋਲ ਵੀ ਸੀ, ਹਰਿਆਣਾ ਪੁਲਿਸ ਦੇ ਕੋਲ ਵੀ ਸੀ ਅਤੇ ਯੂ.ਟੀ. ਪੁਲਿਸ ਦੇ ਕੋਲ ਵੀ ਸੀ। ਉਸ ਤੋਂ ਬਾਅਦ ਵੇਖਿਆ ਗਿਆ ਕਿ ਇਥੇ ਦੋ ਸੀ.ਐਮ. ਅਤੇ ਦੋ ਸਰਕਾਰਾਂ ਦੀਆਂ ਬਿਲਡਿੰਗਾਂ ਇਕੋ ਹੀ ਬਿਲਡਿੰਗ ਵਿਚ ਹਨ। ਇਹ ਮਾਮਲਾ ਹੋਮ ਮਨਿਸਟਰੀ ਦੇ ਵਿਚ ਵੀ ਡਿਸਕਸ ਹੋਇਆ ਸੀ ਕਿ ਇਥੇ ਸੈਂਟਰਲ ਫੋਰਸਿਜ਼ ਲਗਾਈਆਂ ਜਾਣ ਜਿਸ ਦੀ ਕਮਾਂਡ ਸਿੰਗਲ ਹੋਵੇ ਤਾਂ ਜੋ ਚੰਗੀ ਸਕਿਉਰਿਟੀ ਦਿੱਤੀ ਜਾ ਸਕੇ।

ਮਾਨਯੋਗ ਸਪੀਕਰ : ਅਗਲਾ ਸਵਾਲ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਇਹ ਦੋ ਸਵਾਲ ਮੈਨੂੰ ਭੇਜੇ ਗਏ ਹਨ ਅਤੇ ਇਹ ਕਿਹਾ ਸੀ ਕਿ ਇਹ ਅੱਜ ਲੱਗਣਗੇ ਪਰ ਇੱਕ ਲੱਗਿਆ ਹੈ।

ਮਾਨਯੋਗ ਸਪੀਕਰ : ਇਹ ਤੁਸੀਂ ਮੇਰੇ ਨਾਲ ਗੱਲ ਕਰ ਲੈਣਾ। ਅਗਲਾ ਸਵਾਲ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1269**

ਮਾਨਯੋਗ ਸਪੀਕਰ : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

ਗੋਨਿਆਣਾ ਮੰਡੀ ਨੂੰ ਬਲਾਕ ਦਾ ਦਰਜਾ ਦੇਣਾ

*1509. ਸਰਦਾਰ ਅਜਾਇਬ ਸਿੰਘ ਭੱਟੀ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨੇੜ ਭਵਿੱਖ ਵਿਚ ਜ਼ਿਲ੍ਹਾ ਬਠਿੰਡਾ ਵਿਚ ਗੋਨਿਆਣਾ ਮੰਡੀ ਵਿਖੇ ਨਵਾਂ ਵਿਕਾਸ ਬਲਾਕ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਵਿਚ ਕਿਹੜੇ-ਕਿਹੜੇ ਪਿੰਡ ਸ਼ਾਮਲ ਕੀਤੇ ਜਾਣਗੇ ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਨਹੀਂ ਜੀ।

ਸਰਦਾਰ ਅਜਾਇਬ ਸਿੰਘ ਭੱਟੀ : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗੋਨਿਆਣਾ ਬਲਾਕ ਦੇ, ਜਿਸ ਨੂੰ ਮਿਊਂਸਿਪਲ ਬਲਾਕ ਕਹਿੰਦੇ ਹਾਂ, ਉਸ ਦੇ ਪਿੰਡ ਬਠਿੰਡਾ ਬਲਾਕ ਦੇ ਨਾਲ ਜੋੜੇ ਹੋਏ ਹਨ। ਲੋਕਾਂ ਨੂੰ 45 ਕਿਲੋਮੀਟਰ ਦੀ ਦੂਰੀ ਤੋਂ ਵਿਕਾਸ ਦੇ ਕੰਮਾਂ ਦੇ ਲਈ, ਸਮਾਜਿਕ ਸੁਰੱਖਿਆ ਦੇ ਕੰਮਾਂ ਦੀਆਂ ਫਾਰਮੈਲਿਟੀਜ਼ ਨੂੰ ਕੰਪਲੀਟ ਕਰਨ ਦੇ ਲਈ ਅਤੇ ਬਾਕੀ ਮਿਸਲੇਨੀਅਸ ਕੰਮ ਕਰਨ ਦੇ ਲਈ ਸ਼ਹਿਰ ਦੇ ਵਿਚ ਆਉਣਾ ਪੈਂਦਾ ਹੈ।

---

**Reply to Starred Question No. 1269 was not received till 3rd January, 2011 i.e. the date on which this Debate was sent to the Press for final printing

[ਸਰਦਾਰ ਅਜਾਇਬ ਸਿੰਘ ਭੱਟੀ ]

ਜਿਥੇ ਇਲਾਕੇ ਨੂੰ ਇਸ ਬਲਾਕ ਦੀ ਜ਼ਰੂਰਤ ਹੈ, ਉਥੇ ਬਹੁਤ ਗਰੀਬ ਲੋਕ ਹਨ ਅਤੇ ਅਨੁਸੂਚਿਤ ਜਾਤੀ ਦੇ ਲੋਕਾਂ ਦੀ ਆਬਾਦੀ ਜ਼ਿਆਦਾ ਹੈ। ਉਨ੍ਹਾਂ ਨੂੰ ਸ਼ਹਿਰ ਦੇ ਵਿਚ ਆਉਣ ਲਈ ਬਹੁਤ ਤਕਲੀਫ ਹੁੰਦੀ ਹੈ। ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਸਰਕਾਰ ਉਸ ਵਿਸ਼ੇ ਦੇ ਉੱਤੇ ਮੁੜ ਵਿਚਾਰ ਕਰੇ ਅਤੇ ਉਸ ਇਲਾਕੇ ਦੇ ਵਿਚ ਲੋਕਾਂ ਨੂੰ ਸੁਵਿਧਾ ਦੇਣ ਲਈ ਉਥੇ ਬਲਾਕ ਖੋਲ੍ਹ ਦਿੱਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਨਵੇਂ ਬਲਾਕ ਦੀ ਰਚਨਾ ਕਰਨ ਲਈ ਮੈਦਾਨੀ ਇਲਾਕਿਆਂ ਵਿਚ ਘੱਟੋ ਘੱਟ ਏਰੀਆ 72,000 ਏਕੜ ਹੋਣਾ ਚਾਹੀਦਾ ਹੈ ਅਤੇ ਆਬਾਦੀ 60,000 ਤੋਂ ਘੱਟ ਨਹੀਂ ਹੋਣੀ ਚਾਹੀਦੀ। ਜਿਥੋਂ ਤੱਕ ਗੋਨਿਆਣਾ ਮੰਡੀ ਨੂੰ ਨਵੇਂ ਬਲਾਕ ਦਾ ਦਰਜਾ ਦੇਣ ਦਾ ਸਬੰਧ ਹੈ, ਜਿਹੜੀ ਤਜਵੀਜ਼ ਸਾਲ 2001 ਵਿਚ ਵਿਭਾਗ ਵੱਲੋਂ ਵਿਚਾਰੀ ਗਈ ਸੀ, ਉਸ ਅਨੁਸਾਰ ਬਠਿੰਡਾ ਬਲਾਕ ਦੇ 66 ਪਿੰਡਾਂ ਵਿਚੋਂ 28 ਪਿੰਡਾਂ ਨੂੰ ਕੱਢ ਕੇ ਇਹ ਨਵਾਂ ਬਲਾਕ ਬਣਨਾ ਸੀ। 28 ਪਿੰਡਾਂ ਦਾ ਨਵਾਂ ਬਲਾਕ ਬਣਾਉਣ ਦੀ ਇਹ ਤਜਵੀਜ਼ ਘੱਟ ਤੋਂ ਘੱਟ ਆਬਾਦੀ ਅਤੇ ਏਰੀਏ ਦੀ ਸ਼ਰਤ ਤਾਂ ਪੂਰੀ ਕਰਦੀ ਸੀ ਪਰੰਤੂ ਬਠਿੰਡਾ ਬਲਾਕ ਦੇ ਬਚਦੇ ਪਿੰਡਾਂ ਦੀ ਅਬਾਦੀ ਅਤੇ ਏਰੀਆ ਘਟ ਜਾਣਾ ਸੀ। ਵਿਭਾਗ ਵੱਲੋਂ ਪਹਿਲਾਂ ਬਣਾਏ ਗਏ ਚਾਰ ਬਲਾਕਾਂ— ਭਗਤਾ ਭਾਈਕਾ, ਰਾਏ ਕੋਟ, ਸੁਜਾਨਪੁਰ ਅਤੇ ਦੌਰਾਂਗਲਾਂ ਲਈ ਅਜੇ ਤੱਕ ਵਿੱਤ ਵਿਭਾਗ ਵੱਲੋਂ ਲੋੜੀਂਦੀਆਂ ਅਸਾਮੀਆਂ ਦੀ ਪ੍ਰਵਾਨਗੀ ਨਹੀਂ ਦਿੱਤੀ ਗਈ। ਇਸ ਕਰਕੇ ਲੋੜੀਂਦੀਆਂ ਆਸਾਮੀਆਂ ਤੋਂ ਬਿਨਾਂ ਨਵੇਂ ਬਲਾਕ ਦੀ ਰਚਨਾ ਕਰਨਾ ਵਾਜਿਬ ਨਹੀਂ ਹੈ। ਖੇਤਰੀ ਦਫਤਰਾਂ ਵਿੱਚ ਕੰਮ ਕਾਜ ਚਲਾਉਣ ਲਈ ਲੋੜੀਂਦੀਆਂ 2452 ਅਸਾਮੀਆਂ ਦੀ ਰਚਨਾ ਕਰਨ ਸਬੰਧੀ ਵੀ ਕੇਸ ਵਿੱਤ ਵਿਭਾਗ ਨੂੰ ਭੇਜਿਆ ਗਿਆ ਹੈ। ਭਾਰਤ ਸਰਕਾਰ ਵੱਲੋਂ ਜਨ ਗਣਨਾ ਦੇ ਸਬੰਧ ਵਿੱਚ ਜਾਰੀ ਕੀਤੀਆਂ ਗਈਆਂ ਹਦਾਇਤਾਂ ਅਨੁਸਾਰ ਮਾਰਚ, 2011 ਤੱਕ ਕਿਸੇ ਵੀ ਨਵੇਂ ਬਲਾਕ ਦੀ ਰਚਨਾ ਕਰਨਾ ਸੰਭਵ ਨਹੀਂ ਹੈ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਸਰਕਾਰ ਦਾ ਕੰਮ ਲੋਕਾਂ ਨੂੰ ਸੁਵਿਧਾ ਦੇਣਾ ਹੈ। ਜੇਕਰ ਇਸ ਵਿੱਚ ਕੋਈ ਅਮੈਂਡਮੈਂਟ ਕੀਤੀ ਜਾ ਸਕਦੀ ਹੈ ਤਾਂ ਕਰ ਲੈਣੀ ਚਾਹੀਦੀ ਹੈ। ਕੋਈ ਹਾਰਡ ਐਂਡ ਫਾਸਟ ਰੂਲ ਤਾਂ ਹੈ ਨਹੀਂ ਕਿ ਸਦਾ ਹੀ ਇਸ ਤਰ੍ਹਾਂ ਰਹੇਗਾ। ਸਰਕਾਰਾਂ ਸਮੇਂ ਅਨੁਸਾਰ ਅਮੈਂਡਮੈਂਟ ਕਰਦੀਆਂ ਹਨ। ਜਿਵੇਂ ਰਾਮਪੁਰਾ ਫੂਲ ਵਿਚੋਂ ਭਗਤਾ ਭਾਈਕਾ ਬਲਾਕ ਨਵਾਂ ਕੰਸਟੀਚਿਊਟ ਕੀਤਾ ਗਿਆ ਸੀ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਅਜਾਇਬ ਸਿੰਘ ਭੱਟੀ** : ਮੈਂ ਇਹੀ ਗੁਜ਼ਾਰਿਸ਼ ਕਰਨਾ ਚਾਹਾਂਗਾ ਕਿ ਇਹ ਬਲਾਕ ਬਣਨ ਲਈ ਬਠਿੰਡਾ ਕਾਂਸਟੀਚਿਊਐਂਸੀ ਦੇ ਜਿਹੜੇ ਪਿੰਡ ਆਪਸ ਵਿੱਚ ਇੰਟਰਕੁਨੈਕਟਿਡ ਹਨ, ਉਨ੍ਹਾਂ ਨੂੰ ਕੱਢ ਕੇ ਇਹ ਸ਼ਰਤ ਪੂਰੀ ਕੀਤੀ ਜਾ ਸਕਦੀ ਹੈ ਜਾਂ ਬਠਿੰਡਾ ਸ਼ਹਿਰ ਤੋਂ ਬਾਹਰ ਦੇ ਬਲਾਕਾਂ ਦੇ ਪਿੰਡ ਦਿੱਤੇ ਜਾ ਸਕਦੇ ਹਨ।

ਮੰਤਰੀ : ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਭਾਰਤ ਸਰਕਾਰ ਵੱਲੋਂ ਜਨ ਗਣਨਾ ਦੇ ਸਬੰਧ ਵਿੱਚ ਜਾਰੀ ਕੀਤੀਆਂ ਗਈਆਂ ਹਦਾਇਤਾਂ ਅਨੁਸਾਰ ਮਾਰਚ, 2011 ਤੱਕ ਕਿਸੇ ਵੀ ਨਵੇਂ ਬਲਾਕ ਦੀ ਰਚਨਾ ਕਰਨਾ ਸੰਭਵ ਨਹੀਂ ਹੈ। ਮਾਰਚ, 2011 ਤੋਂ ਬਾਅਦ ਇਸ ਤੇ ਵਿਚਾਰ ਕਰ ਲਵਾਂਗੇ।

---

## ਜੰਡਿਆਲਾ ਗੁਰੂ ਵਿਖੇ ਸਰਕਾਰੀ ਕਾਲਜ ਖੋਲ੍ਹਣਾ

*1503. **ਡਾਕਟਰ ਦਲਬੀਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ਼ਹਿਰ ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸਰਕਾਰੀ ਕਾਲਜ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ, ਤਾਂ ਉਥੇ ਕਦੋਂ ਤੱਕ ਸਰਕਾਰੀ ਕਾਲਜ ਖੋਲ੍ਹ ਦਿੱਤਾ ਜਾਵੇਗਾ ?

**ਡਾਕਟਰ ਉਪਿੰਦਰਜੀਤ ਕੌਰ** : ਨਹੀਂ ਸ਼੍ਰੀਮਾਨ ਜੀ। ਇਸ ਸਮੇਂ ਸ਼ਹਿਰ ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਡਾਕਟਰ ਦਲਬੀਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਵਿੱਦਿਆ ਮੰਤਰੀ ਜੀ ਵੱਲੋਂ ਜਵਾਬ 'ਨਾਂਹ' ਵਿੱਚ ਆਇਆ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹਾਂਗਾ ਕਿ ਜੰਡਿਆਲਾ ਸ਼ਹਿਰ ਕਾਫ਼ੀ ਵੱਡਾ ਸ਼ਹਿਰ ਬਣ ਗਿਆ ਹੈ। ਉਸ ਵਿੱਚ 70-80 ਪਿੰਡ ਆਉਂਦੇ ਹਨ। ਇਹ ਸੈਂਟਰ ਤੋਂ ਆਪਣੀ ਹਰ ਗੱਲ ਮੰਨਵਾ ਕੇ ਆਉਂਦੇ ਹਨ। ਜਿਹੜੇ ਉਥੋਂ ਦੇ ਵਿਦਿਆਰਥੀ ਹਨ ਉਨ੍ਹਾਂ ਨੂੰ ਵਿੱਦਿਆ ਲੈਣ ਵਾਸਤੇ ਅੰਮ੍ਰਿਤਸਰ ਜਾਣਾ ਪੈਂਦਾ ਹੈ ਜਾਂ ਫੇਰ ਇਕ ਕਾਲਜ ਤਰਨ ਤਾਰਨ ਵਿਖੇ ਹੈ, ਜਿਸ ਕਾਰਨ ਵਿਦਿਆਰਥੀਆਂ ਦੀ ਪੜ੍ਹਾਈ ਤੇ ਬੜਾ ਮਾੜਾ ਅਸਰ ਪੈਂਦਾ ਹੈ। ਮੈਂ ਬੇਨਤੀ ਕਰਾਂਗਾ ਕਿ ਇਹ ਇਸ ਬਾਰੇ ਹਮਦਰਦੀ ਨਾਲ ਵਿਚਾਰ ਕਰਨ ਤਾਂ ਕਿ ਜੰਡਿਆਲਾ ਸ਼ਹਿਰ ਦੇ ਵਿਦਿਆਰਥੀਆਂ ਨਾਲ ਇਨਸਾਫ਼ ਹੋ ਸਕੇ।

**ਸਰਦਾਰ ਮਲਕੀਅਤ ਸਿੰਘ ਜੰਡਿਆਲਾ** : ਸਪਲੀਮੈਂਟਰੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਉਨ੍ਹਾਂ ਦਾ ਜਵਾਬ ਆ ਜਾਵੇ। ਫੇਰ ਸਪਲੀਮੈਂਟਰੀ ਕਰ ਲੈਣਾ।

ਮੰਤਰੀ : ਸਪੀਕਰ ਸਾਹਿਬ, ਸਤਿਕਾਰਯੋਗ ਵਿਧਾਇਕਾਂ ਵੱਲੋਂ ਨਵੇਂ ਕਾਲਜ ਖੋਲ੍ਹਣ ਸਬੰਧੀ ਨਿਰੰਤਰ ਮੰਗ ਆ ਰਹੀ ਹੈ। ਨਵੇਂ ਕਾਲਜ ਖੋਲ੍ਹਣਾ ਮਾਲੀ ਸਾਧਨਾਂ ਦੀ ਉਪਲਬਧੀ ਤੇ ਨਿਰਭਰ ਕਰਦਾ ਹੈ। ਪੂਰਨ ਹਮਦਰਦੀ ਨਾਲ ਵਿਚਾਰਦਿਆਂ ਜਿੰਨੀ ਦੇਰ ਮਾਲੀ ਸਾਧਨ ਉਪਲਬਧ ਨਾ ਹੋਣ ਨਵੇਂ ਕਾਲਜ ਖੋਲ੍ਹੇ ਨਹੀਂ ਜਾ ਸਕਦੇ । ਇਸ ਸਬੰਧ ਵਿੱਚ ਮੇਰੀ ਬੇਨਤੀ ਹੈ ਕਿ ਜਿਵੇਂ ਅੱਗੇ ਹਾਊਸ ਵਿੱਚ ਦੱਸਿਆ ਸੀ ਕਿ ਭਾਰਤ ਸਰਕਾਰ ਅਤੇ ਰਾਜ ਸਰਕਾਰ ਦੇ ਸਾਂਝੇ ਸਹਿਯੋਗ ਦੇ ਨਾਲ ਪੰਜਾਬ ਦੇ ਸੂਬੇ ਵਿੱਚ ਅਸੀਂ 13 ਨਵੇਂ ਸਰਕਾਰੀ ਕਾਲਜ ਖੋਲ੍ਹ ਰਹੇ ਹਾਂ। ਇੱਕ-ਇੱਕ ਜ਼ਿਲ੍ਹੇ ਵਿੱਚ ਇੱਕ-ਇੱਕ। ਇਸ ਤਰ੍ਹਾਂ ਅਸੀਂ 13 ਜ਼ਿਲ੍ਹੇ ਚੁਣੇ ਹਨ। ਚੁਣੇ ਜਾਣ ਦੀ ਕਸਵੱਟੀ ਇਹ ਹੈ ਕਿ ਇਹ ਉਹ ਜ਼ਿਲ੍ਹੇ ਹਨ ਜਿਨ੍ਹਾਂ ਦੀ ਗਰੌਸ ਐਨਰੋਲਮੈਂਟ ਰੇਸ਼ੋ

**[ਸਿੱਖਿਆ ਮੰਤਰੀ]**

ਨੈਸ਼ਨਲ ਗਰੋਸ ਐਨਰੋਲਮੈਂਟ ਰੇਸ਼ੋ ਤੋਂ ਘੱਟ ਹੈ। ਦੂਸਰਾ, ਭਾਵੇਂ ਇਸ ਵਿੱਚ ਕੇਂਦਰ ਸਰਕਾਰ ਨੇ ਕੁਝ ਅੰਸ਼ਿਕ ਹਿੱਸਾ ਪਾਉਣਾ ਹੈ ਪਰ ਮੁੱਖ ਖਰਚਾ ਪੰਜਾਬ ਸਰਕਾਰ ਵੱਲੋਂ ਉਠਾਇਆ ਜਾਣਾ ਹੈ। ਇਸ ਵਾਸਤੇ ਪੰਚਾਇਤ ਵੱਲੋਂ ਜ਼ਮੀਨ ਦਿੱਤੀ ਜਾਣੀ ਹੈ। ਜੋ ਇਹ ਇਸ ਸਬੰਧੀ ਆਪਣਾ ਕਨਸਰਨ ਸ਼ੋਅ ਕਰਦੇ ਹਨ, ਮੈਂ ਇਸ ਦੀ ਸ਼ਲਾਘਾ ਕਰਦੀ ਹਾਂ ਪਰ ਨਵਾਂ ਕਾਲਜ ਖੋਲ੍ਹਣਾ ਅਤੇ ਉਸ ਨੂੰ ਸਫ਼ਲਤਾ ਸਹਿਤ ਚਲਾਉਣਾ ਇਹ ਸਾਰਾ ਕੁਝ ਮਾਲੀ ਸਾਧਨਾਂ ਦੀ ਉਪਲਬਧੀ ਤੇ ਨਿਰਭਰ ਕਰਦਾ ਹੈ। ਇਨ੍ਹਾਂ ਦੀ ਜਿਹੜੀ ਮੰਗ ਹੈ, ਉਸ ਨੂੰ ਜ਼ਰੂਰ ਵਿਚਾਰ ਵਿੱਚ ਰੱਖਿਆ ਜਾਵੇਗਾ।

ਸਰਦਾਰ ਮਲਕੀਅਤ ਸਿੰਘ ਜੰਡਿਆਲਾ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਜੰਡਿਆਲਾ ਸ਼ਹਿਰ ਹੈ, ਉਸ ਵਿੱਚ ਗਰੀਬ ਵਸੋਂ ਬਹੁਤ ਜ਼ਿਆਦਾ ਹੈ। ਉਥੇ 43% ਆਬਾਦੀ ਆਲੇ ਦੁਆਲੇ ਦੇ ਪਿੰਡਾਂ ਦੀ ਹੈ। ਅਸੀਂ ਉਥੇ ਜ਼ਮੀਨ ਉਪਲਬੱਧ ਕਰਵਾ ਦੇਵਾਂਗੇ। ਇਹ ਕਾਲਜ ਜਲਦੀ ਤੋਂ ਜਲਦੀ ਬਣਨਾ ਚਾਹੀਦਾ ਹੈ। ਮੇਰੇ ਹਲਕੇ ਦਾ ਇਹ ਮਸਲਾ ਹੈ। ਮੈਂ ਬੇਨਤੀ ਕਰਾਂਗਾ ਕਿ ਜਲਦੀ ਤੋਂ ਜਲਦੀ ਇਹ ਕੰਮ ਕਰਵਾਇਆ ਜਾਵੇ। ਜ਼ਮੀਨ ਜਿੰਨੀ ਇਹ ਚਾਹੁਣ, ਅਸੀਂ ਦੇ ਦੇਵਾਂਗੇ।

ਮਾਨਯੋਗ ਸਪੀਕਰ : ਉਨ੍ਹਾਂ ਨੇ ਆਪਣੀ ਗੱਲ ਇਸ ਸਬੰਧੀ ਕਰ ਦਿੱਤੀ ਹੈ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਜਦੋਂ ਵੀ ਨਵੇਂ ਕਾਲਜ ਖੋਲ੍ਹਣ ਦਾ ਜ਼ਿਕਰ ਹੁੰਦਾ ਹੈ ਤਾਂ ਆਦਰਯੋਗ ਭੈਣ ਜੀ ਦਾ ਜਵਾਬ 'ਨਾਂਹ' ਵਿੱਚ ਹੁੰਦਾ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਪਹਿਲਾਂ ਸਰਕਾਰੀ ਕਾਲਜ ਹਨ, ਉਨ੍ਹਾਂ ਵਿੱਚ ਪ੍ਰਿੰਸੀਪਲਾਂ ਅਤੇ ਲੈਕਚਰਾਰਾਂ ਦੀਆਂ ਬੇਸ਼ੁਮਾਰ ਪੋਸਟਾਂ ਖਾਲੀ ਪਈਆਂ ਹਨ। ਇਨ੍ਹਾਂ ਖਾਲੀ ਪੋਸਟਾਂ ਨੂੰ ਇਹ ਕਦੋਂ ਭਰਨਗੇ ? ਇਨ੍ਹਾਂ ਨੂੰ ਜਲਦੀ ਤੋਂ ਜਲਦੀ ਭਰਿਆ ਜਾਵੇ ਤਾਂ ਕਿ ਬੱਚਿਆਂ ਨੂੰ ਠੀਕ ਐਜੂਕੇਸ਼ਨ ਮਿਲ ਸਕੇ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਬੜੇ ਅਦਬ ਨਾਲ ਬੇਨਤੀ ਕਰਦੀ ਹਾਂ ਕਿ ਇਸ ਪ੍ਰਸ਼ਨ ਦਾ ਉੱਤਰ ਇਸੇ ਹਾਊਸ ਵਿੱਚ ਅੱਗੇ ਵੀ ਆ ਚੁੱਕਾ ਹੈ। ਸ਼ਾਇਦ ਇਨ੍ਹਾਂ ਨੇ ਪਹਿਲਾਂ ਸੁਣਿਆ ਨਹੀਂ ਔਰ ਹਰ ਵਾਰੀ ਵਿਧਾਨ ਸਭਾ ਵਿੱਚ ਇਸ ਮੁੱਦੇ ਤੇ ਹੀ ਪ੍ਰਸ਼ਨ ਉਠਦਾ ਹੈ ਅਤੇ ਮੈਂ ਹਰ ਵਾਰੀ ਜਵਾਬ ਪੇਸ਼ ਕਰਦੀ ਹਾਂ। ਮੈਂ ਦੱਸਣਾ ਚਾਹੁੰਦੀ ਹਾਂ ਕਿ ਅਸੀਂ 265 ਅਸਾਮੀਆਂ ਦੀ ਰਿਕੁਜ਼ਿਸ਼ਨ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਭੇਜੀ ਹੋਈ ਹੈ ਪਰ ਵੱਖ-ਵੱਖ ਰਿਟ ਪਟੀਸ਼ਨਾਂ ਕਰਕੇ ਇਸ ਤੇ ਰੋਕ ਲੱਗੀ ਹੋਈ ਹੈ। 9 ਪ੍ਰਿੰਸੀਪਲਾਂ ਦੀਆਂ ਅਸਾਮੀਆਂ ਲਈ ਵੀ ਮੰਗ ਪੱਤਰ ਭੇਜਿਆ ਹੋਇਆ ਹੈ। ਜਿੰਨੀ ਦੇਰ ਤੱਕ ਕੇਵਲ 16 ਪੋਸਟਾਂ ਨੂੰ ਛੱਡ ਕੇ ਹਾਈ ਕੋਰਟ ਵੱਲੋਂ ਆਗਿਆ ਨਹੀਂ ਮਿਲਦੀ ਅਸੀਂ ਉੰਨੀ ਦੇਰ ਉਹ ਪੋਸਟਾਂ ਭਰ ਨਹੀਂ ਸਕਦੇ, ਅਸੀਂ ਅਰਲੀ ਹੀਅਰਿੰਗ ਦੇ ਲਈ ਵੀ ਹਾਈ ਕੋਰਟ ਨੂੰ ਬੇਨਤੀ ਕਰ ਰਹੇ ਹਾਂ ਤਾਂ ਜੋ ਇਹ ਪੋਸਟਾਂ ਛੇਤੀ ਤੋਂ ਛੇਤੀ ਭਰ ਸਕੀਏ।

ਮਾਨਯੋਗ ਸਪੀਕਰ : ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1299*

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ। ਇਸ ਸਵਾਲ ਦਾ ਜਵਾਬ ਕੱਲ੍ਹ ਲੱਗੇਗਾ ਜੀ।

---

## ਰਾਸ਼ਟਰੀ ਸਿਹਤ ਬੀਮਾ ਯੋਜਨਾ ਦੇ ਸਮਾਰਟ ਕਾਰਡ

*1494. **ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਵਿੱਚ ਕੰਮ ਕਰ ਰਹੀਆਂ ਸਮਾਰਟ ਕਾਰਡ ਮਸ਼ੀਨਾਂ ਦੀ ਜ਼ਿਲ੍ਹਾਵਾਰ ਕੁੱਲ ਗਿਣਤੀ ਕਿੰਨੀ ਹੈ ਜੋ ਰਾਸ਼ਟਰੀ ਸਿਹਤ ਬੀਮਾ (ਨੈਸ਼ਨਲ ਹੈਲਥ ਇੰਸ਼ੋਰੈਂਸ਼) ਸਕੀਮ ਦੇ ਅਧੀਨ ਉਕਤ ਕਾਰਡਾਂ ਨੂੰ ਤਿਆਰ ਕਰ ਰਹੀਆਂ ਹਨ;

(ਅ) ਸਾਰੇ ਜ਼ਿਲ੍ਹਿਆਂ ਵਿੱਚ ਹੋਰ ਮਸ਼ੀਨਾਂ ਲਗਾਉਣ ਲਈ ਸਰਕਾਰ ਕੀ ਕਦਮ ਚੁੱਕ ਰਹੀ ਹੈ ਅਤੇ ਇਸ ਲਈ ਕਿੰਨਾ ਸਮਾਂ ਲੱਗ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਪੰਜਾਬ ਰਾਜ ਵਿੱਚ ਰਾਸ਼ਟਰੀ ਸਿਹਤ ਬੀਮਾ (ਨੈਸ਼ਨਲ ਹੈਲਥ ਇੰਸ਼ੋਰੈਂਸ਼) ਯੋਜਨਾ (RSBY) ਦੇ ਅਧੀਨ ਬੀਮਾ ਕੰਪਨੀਆਂ ਜਿਵੇਂ ਕਿ ਓਰੀਐਂਟਲ ਇੰਸ਼ੋਰੈਂਸ਼ ਕੰਪਨੀ ਅਤੇ ਯੂਨਾਈਟਿਡ ਇੰਸ਼ੋਰੈਂਸ਼ ਕੰਪਨੀ ਵੱਲੋਂ ਸਮਾਰਟ ਕਾਰਡ ਬਣਾਉਣ ਲਈ ਇਸ ਸਮੇਂ ਲੁਧਿਆਣਾ ਵਿਖੇ 15 ਮਸ਼ੀਨਾਂ ਅਤੇ ਅੰਮ੍ਰਿਤਸਰ ਵਿਖੇ 6 ਮਸ਼ੀਨਾਂ ਸਥਾਪਿਤ ਕੀਤੀਆਂ ਹਨ, ਜਿੱਥੇ ਕਾਰਡ ਬਣਾਉਣ ਦਾ ਕੰਮ ਚੱਲ ਰਿਹਾ ਹੈ।

(ਅ) ਸਮਾਰਟ ਕਾਰਡ ਬਣਾਉਣਾ ਜਾਂ ਨਵੀਨੀਕਰਣ ਕਰਨਾ ਹਰ ਸਾਲ ਦਾ ਕੰਮ ਹੈ। ਇਹ ਕੰਮ 12 ਮਹੀਨੇ ਨਹੀਂ ਚਲਦਾ ਅਤੇ ਸਮਾਰਟ ਕਾਰਡ ਮਸ਼ੀਨਾਂ-ਬੀਮਾ ਕੰਪਨੀਆਂ ਵੱਲੋਂ ਉਸ ਵੇਲੇ ਹੀ ਸਥਾਪਿਤ ਕੀਤੀਆਂ ਜਾਂਦੀਆਂ ਹਨ ਜਿਸ ਵੇਲੇ ਬੀ.ਪੀ.ਐਲ. ਪਰਿਵਾਰਾਂ ਦੀ ਐਨਰੋਲਮੈਂਟ ਜਾਂ ਨਵੀਨੀਕਰਣ ਕੀਤਾ ਜਾਂਦਾ ਹੈ। ਐਨਰੋਲਮੈਂਟ ਅਤੇ ਨਵੀਨੀਕਰਨ ਦੀ ਮਿਆਦ ਨਿਸ਼ਚਿਤ ਸਮੇਂ ਲਈ ਇਕ ਸਾਲ ਦੀ ਹੁੰਦੀ ਹੈ ਜੋ ਕਿ ਪੂਰਵ-ਨਿਰਧਾਰਤ ਹੁੰਦਾ ਹੈ। ਇਸ ਮਿਆਦ ਵਿੱਚ ਇੰਸ਼ੋਰੈਂਸ਼ ਕੰਪਨੀਆਂ ਵੱਲੋਂ ਸਮਾਰਟ ਕਾਰਡ ਮਸ਼ੀਨਾਂ ਵੱਖ-ਵੱਖ ਜ਼ਿਲ੍ਹਿਆਂ/ਬਲਾਕਾਂ/ਪਿੰਡਾਂ ਵਿੱਚ ਲਗਾਈਆਂ ਜਾਂਦੀਆਂ ਹਨ ਅਤੇ ਕਾਰਵਾਈ ਮੁਕੰਮਲ ਹੋਣ ਤੇ ਕੰਪਨੀ ਵੱਲੋਂ ਮਸ਼ੀਨਾਂ ਚੁੱਕਵਾ ਦਿੱਤੀਆਂ ਜਾਂਦੀਆਂ ਹਨ ਅਤੇ ਦੂਸਰੇ ਜ਼ਿਲ੍ਹੇ ਵਿਚ ਚਲੀਆਂ ਜਾਂਦੀਆਂ ਹਨ। ਰਾਜ ਦੇ 20 ਜ਼ਿਲ੍ਹਿਆਂ ਵਿੱਚ ਐਨਰੋਲਮੈਂਟ ਦੀ ਕਾਰਵਾਈ ਦਾ ਪਹਿਲਾ ਚਰਨ ਪੂਰਾ ਕੀਤਾ ਜਾ ਚੁੱਕਾ ਹੈ । ਲੁਧਿਆਣਾ ਵਿਚ ਥੋੜ੍ਹਾ ਬਾਕੀ ਹੈ ਅਤੇ ਹੁਣ ਕੁਝ ਜ਼ਿਲ੍ਹਿਆਂ ਵਿੱਚ ਨਵੀਨੀਕਰਨ ਫੇਜ਼ ਵਿੱਚ ਲੋੜ ਮੁਤਾਬਿਕ ਯੋਗ ਸੰਖਿਆ ਵਿੱਚ ਮਸ਼ੀਨਾਂ ਲਗਾਈਆਂ ਜਾ ਰਹੀਆਂ ਹਨ। ਕੁਝ ਜ਼ਿਲ੍ਹਿਆਂ ਵਿੱਚ ਨਵੀਨੀਕਰਨ ਦਾ ਦੂਸਰਾ ਫੇਜ਼ ਚਲ ਰਿਹਾ ਹੈ।

---

*For Starred Question No. 1299 and reply thereto, please see P.V.S. Debates dated 16th March, 2010.

**श्री सुनील कुमार जाखड़ :** स्पीकर साहिब, आप के ज़रिये मैं मंत्री जी से पूछना चाहूंगा कि लुधियाना को अगर छोड़ दें तो 4 लाख 21 हजार 482 बी.पी.एल. फैमलीज़ हैं । क्या वजह है ? क्या इनकी मशीनों की वजह से है कि हम पिछले डेढ़ साल में सिर्फ 37% बी.पी. एल. परिवारों के ही कार्ड बनवा सके हैं ? दूसरा, मंत्री जी ने अभी बताया है कि नवीनीकरण के लिये मशीनें लगाई जाती हैं । स्पीकर साहिब, मैं अपने माननीय मंत्री जी के ध्यान में अबोहर के बारे में लाना चाहूंगा कि जिन कार्डों का रिन्यूअल हुआ, वो कार्ड जैतों में नहर के पास बरामद हुये हैं । पहली बात है कि 37% लोगों के ही कार्ड बने, उनमें से भी मेरा ख्याल है कि जब तक उनका रिन्यूअल हुआ 15% कार्ड ही रह गये होंगे । रिन्यूअल होने के बाद कार्ड वापस जो बैनीफिसरीज़ हैं, उनको मिलने की बजाये जैतों मंडी में नहर के पास से मिले । मैं इन दोनों मुद्दों के बारे में पूछना चाहता हूं कि सरकार इनके बारे क्या कर रही है ?

**मंत्री :** स्पीकर साहिब, माननीय सदस्य श्री जाखड़ जी को अगर कोई कार्ड मिला है, अगर ये मुझे पहले बताते, फिर तो मैं ज्यादा प्रभावी कारवाई भी कर पाती और उत्तर भी दे पाती । मैं सदस्य महोदय की जानकारी के लिये यह बताना चाहती हूँ कि जो बी.पी.एल. परिवारों की संख्या हमें रिकार्ड से मिली है, वह 4,51,318 है । इनमें से जो कार्ड बने हैं, वह 1,69,155 हैं । RSBY जो हमारी भारत सरकार की वैब साईट है उनकी तरफ से जो हमें मिला है rsby.nin.in आप के मुताबिक पहले फिरोज़पुर और अमृतसर से काम शुरु हुआ । BPL परिवारों को ढूँढना ही अपने आप में बहुत बड़ा काम है । कोई जगह बदल कर चले गये, किसी की डैथ हो गई और किसी के पास कार्ड नहीं है । बहुत मेहनत करके ऐसे परिवारों को ढूँढा गया है और विभाग अभी भी मेहनत कर रहा है । मैं यह भी बता दूँ कि पहले बच्चे के जन्म पर पैसा खर्च होता था, डिलिवरी की सुविधा नहीं थी, वह सुविधा भी अब दी गई है और जो आप ने मेरे ध्यान में लाया है, इसके बारे में भी आज ही पता करके आपको बता दूंगी । मुझे आप से ही यह जानकारी मिल रही है । यह तो ऐसे है कि फिरोज़पुर की खबर फिरोजपुर में लग गई और अमृतसर की अमृतसर में लग गई ।

**श्री सुनील कुमार जाखड़ :** स्पीकर साहिब, मैं आप के जरिए मंत्री जी के नोटिस में लाना चाहूँगा कि हालांकि थोड़ा फिगरज़ का फर्क है । मैंने 4.21 लाख कहा इन्होंने 4.51 लाख कहा क्यों कि उस में लुधियाना का नहीं है पर मेन मुद्दा यह है कि डेढ़ साल के बाद भी इनके आंकड़ों के मुताबिक सिर्फ 37-38% की कवरेज ही जायेगी । सिर्फ मशीनें ना लगना ही इस का कारण नहीं है । मैं मंत्री जी के ध्यान में लाना चाहूँगा कि नगरपालिका, जहां यह कार्ड बनते हैं, वहां पर नगरपालिका द्वारा गरीबों में इतलाह करवाई जाये । Proper information ना देने की वजह से उन लोगों को सरकार से मिलने वाली सुविधा के बारे में जानकारी नहीं मिलती । मैं पर्सनल तजुर्बे से बता रहा हूँ कि जब हमारे अबोहर में कार्ड बन रहे थे और वहां पर

मशीनें रखी गईं तो कभी कहते थे कि कंप्यूटर खराब है और कभी कहते थे कि बिजली नहीं है । सो इसमें कोआर्डीनेशन की ज़रूरत है । कालिया साहिब और मैडम मिलके इस को ensure करें । दूसरा स्पीकर साहिब, एक और बड़ा जरूरी मसला है । कार्ड बनाने की मशीनें तो, मैडम, जरूर लग गई पर क्या आप बता पायेंगे ये कितनी मशीनें कौन-कौन से हास्पिटलज़ में लगी हैं जहां से लोग इस सुविधा को अवेल कर सकें ?

**मंत्री :** मैं आप के माध्यम से सदस्य महोदय को बताना चाहती हूँ कि यह जो स्मार्ट कार्ड बनाने की मशीन है, ना तो ये ECG जैसी मशीन है और ना ही X-Ray जैसी मशीन है कि जहां लग गई, वहीं रहेगी । ये मशीनें तीन महीने के लिये एक ज़िले में जाती हैं । ब्लॉक में गांवों में जाकर सूचना दी जाती है और जैसे ही उन मशीनों का काम खत्म हो गया, वो मशीनें उठा कर दूसरे ज़िले में ले जाई जाती हैं । गिनती तो वही है - 15 लुधियाना में और 6 अमृतसर में । रिन्यूअल तो एक साल बाद होनी है । रिन्यूअल के पहले 2 महीने चली जायेगी और एक महीना बाद तक वहां रहेगी ।

**श्री सुनील कुमार जाखड़ :** स्पीकर साहिब, बेसिक सवाल का जवाब नहीं आया । मंत्री जी ने बताया है कि सारे पंजाब में 21 मशीनें कार्ड बना रहीं हैं । That itself is not sufficient to make the cards. स्पीकर साहिब, उस कार्ड को इस्तेमाल करने के लिये, क्योंकि यह पूरे परिवार का बनता है, जब व्यक्ति हास्पिटल में जाता है तो या तो जो installed Computer है उसमें Software चाहिये that should be able to read it, या तो वहां स्टाफ नहीं होता या बिजली नहीं होती । पहले तो कार्ड पूरे बने नहीं, जो बने वे बेमायने हैं । मैं चाहता हूँ आप इस पर गौर करके कार्यवाही करें और लोगों को बैनीफिट मिले ।

**मंत्री :** स्पीकर साहिब, मुझे खेद से कहना पड़ता है कि इनकी भी जानकारी सही नहीं है । 130 प्राइवेट हास्पिटलों और 90 सरकारी हास्पिटलों में, अभी मैडिकल कालिजों में इसकी शुरूआत नहीं हुई, जो लोग जा रहे हैं उनको कार्ड का प्रयोग हास्पिटल वाले बताते हैं, तभी तो करोड़ों रुपये का क्लेम जा चुका है और इलाज हो रहा है । तभी क्लेम जा रहा है । मेरा निवेदन है कि आप की बताई हुई जो बात, जो लगेगा कि कमी है, वह हम जल्दी दूर करेंगे ।

**ਮਾਨਯੋਗ ਸਪੀਕਰ :** ਅਗਲਾ ਸਵਾਲ। ਸਰਦਾਰ ਅਮਰਪਾਲ ਸਿੰਘ ਅਜਨਾਲਾ ਹਾਜ਼ਰ ਨਹੀਂ ਹਨ। ਹਾਂ ਜੀ, ਮੰਤਰੀ ਜੀ, ਜੇਕਰ ਜਵਾਬ ਹੈ ਤਾਂ ਪੜ੍ਹ ਦਿਓ। ਸਵਾਲ ਦੇਣ ਵਾਲੇ ਮੈਂਬਰ ਤਾਂ ਸਦਨ ਵਿਚ ਹਾਜ਼ਰ ਨਹੀਂ ਹਨ।

---

### ਅਜਨਾਲਾ ਅਤੇ ਰਮਦਾਸ ਮਾਈਨਰ ਦੀ ਸਫਾਈ

***1491. ਸਰਦਾਰ ਅਮਰਪਾਲ ਸਿੰਘ ਅਜਨਾਲਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਦੀ ਤਹਿਸੀਲ ਅਜਨਾਲਾ ਵਿੱਚ ਪੈਂਦੇ ਅਜਨਾਲਾ ਮਾਈਨਰ ਅਤੇ ਰਮਦਾਸ ਮਾਈਨਰ ਡਿਸਟ੍ਰੀਬਿਊਟਰੀ, ਜਿਨ੍ਹਾਂ ਦੀ ਖੁਦਾਈ ਬਹੁਤ ਚਿਰ ਪਹਿਲਾਂ ਹੋਈ ਸੀ, ਉਨ੍ਹਾਂ ਦੀ ਹੁਣ ਨੇੜੇ ਭਵਿੱਖ ਵਿੱਚ ਸਫਾਈ ਕਰਾਉਣ ਦੀ ਕੋਈ ਤਜਵੀਜ਼ ਵਿਭਾਗ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ਇਹ ਸਫਾਈ ਕਰਵਾ ਦਿੱਤੀ ਜਾਵੇਗੀ।

**ਸਰਦਾਰ ਜਨਮੇਜਾ ਸਿੰਘ ਸੇਖੋਂ** : ਅਜਨਾਲਾ ਰਜਬਾਹਾ ਅਤੇ ਰਮਦਾਸ ਰਜਬਾਹਾ ਦੀਆਂ ਕੁਝ ਬੁਰਜੀਆਂ ਅਤੇ ਰਮਦਾਸ ਮਾਈਨਰ ਦੀ ਸਫਾਈ ਦਾ ਕੰਮ ਦਿਹਾਤੀ ਵਿਕਾਸ ਬੋਰਡ ਤੋਂ ਸਾਲ 2008-09 ਦੌਰਾਨ ਮਿਲੇ ਫੰਡਾਂ ਵਿਚੋਂ ਕਰਵਾਇਆ ਗਿਆ ਸੀ। ਹੁਣ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਵੱਲੋਂ ਅਜਨਾਲਾ ਰਜਬਾਹਾ ਅਤੇ ਰਮਦਾਸ ਮਾਈਨਰ ਦੀ ਅੰਦਰੂਨੀ ਸਫਾਈ ਦੇ ਕੰਮ ਲਈ ਨਰੇਗਾ ਅਧੀਨ ਪ੍ਰਬੰਧਕੀ ਮਨਜ਼ੂਰੀ ਦਿੱਤੀ ਗਈ ਹੈ। ਇਹ ਕੰਮ ਆਉਣ ਵਾਲੇ ਖਰੀਫ ਸੀਜ਼ਨ ਤੋਂ ਪਹਿਲਾਂ ਕਰਾਉਣ ਦੀ ਤਜਵੀਜ਼ ਹੈ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1454**

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

### ਐਲੀਮੈਂਟਰੀ ਸਕੂਲਾਂ ਦੀਆਂ ਇਮਾਰਤਾਂ ਲਈ ਗ੍ਰਾਂਟ

***1357. ਕੈਪਟਨ ਬਲਬੀਰ ਸਿੰਘ ਬਾਠ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ ਕੀ ਸੂਬੇ ਭਰ ਦੇ ਐਲੀਮੈਂਟਰੀ ਸਕੂਲਾਂ ਦੀਆਂ ਇਮਾਰਤਾਂ ਲਈ ਸ਼ੁਰੂ ਸਾਲ 2010 ਤੋਂ ਅੱਜ ਦੀ ਤਾਰੀਖ ਤੱਕ ਕੋਈ ਗ੍ਰਾਂਟਾਂ ਦਿੱਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਹਲਕਾ ਸ੍ਰੀ ਹਰਗੋਬਿੰਦਪੁਰ ਨਾਲ ਸਬੰਧਤ ਵਿਦਿਅਕ ਬਲਾਕਾਂ ਵਿੱਚ ਉਨ੍ਹਾਂ ਸਕੂਲਾਂ ਦਾ ਵੇਰਵਾ ਦੱਸਿਆ ਜਾਵੇ ਜਿਨ੍ਹਾਂ ਨੂੰ ਗ੍ਰਾਂਟ ਦਿੱਤੀ ਗਈ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਹਾਂ ਜੀ। ਸੂਬੇ ਦੇ ਵੱਖ-ਵੱਖ ਐਲੀਮੈਂਟਰੀ ਸਕੂਲਾਂ ਦੀਆਂ ਇਮਾਰਤਾਂ ਲਈ ਸ਼ੁਰੂ ਸਾਲ 2010 ਤੋਂ ਅੱਜ ਦੀ ਤਾਰੀਖ ਤੱਕ ਜਾਰੀ 3464.30 ਲੱਖ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਹੈ, ਜਿਸ ਵਿੱਚੋਂ 25.00 ਲੱਖ ਰੁਪਏ ਦੀ ਰਾਸ਼ੀ ਹਲਕਾ ਸ੍ਰੀ ਹਰਗੋਬਿੰਦਪੁਰ ਨੂੰ ਜਾਰੀ ਕੀਤੀ ਗਈ ਹੈ। ਵੇਰਵਾ ਅਨੁਲੱਗ 'ੳ' ਵਿੱਚ ਦਰਜ ਹੈ।

---

**Reply to Starred Question No. 1454 was not received till 3rd January, 2011 i.e. the date on which this Debate was sent to the Press for final printing

Please See Appendix

## ਅਨੁਲੱਗ 'ੳ'

## ਜ਼ਿਲ੍ਹਾ ਗੁਰਦਾਸਪੁਰ

| ਲੜੀ ਨੰ: | ਸਕੂਲ ਦਾ ਨਾਮ | ਵਿਦਿਅਕ ਬਲਾਕ | ਰਾਸ਼ੀ (ਲੱਖਾਂ (ਵਿੱਚ) | ਮੰਤਵ |
|---|---|---|---|---|
| 1 | ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਕੁੜੀਆਂ), ਘੁਮਾਣ | ਸ਼੍ਰੀ ਹਰਗੋਬਿੰਦਪੁਰ | 12.50 | 5 ਵਾਧੂ ਕਲਾਸ ਰੂਮਜ਼ ਲਈ |
| 2 | ਸਰਕਾਰੀ ਹਾਈ ਸਕੂਲ, ਵੀਲਾ ਭੱਜੂ | ਸ਼੍ਰੀ ਹਰਗੋਬਿੰਦਪੁਰ | 2.50 | 1 ਵਾਧੂ ਕਲਾਸ ਰੂਮ ਲਈ |
| 3 | ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਢਕੋਹਾ | ਸ਼੍ਰੀ ਹਰਗੋਬਿੰਦਪੁਰ | 2.50 | 1 ਵਾਧੂ ਕਲਾਸ ਰੂਮ ਲਈ |
| 4 | ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਲੱਧਾ ਮੁੰਡਾ | ਸ਼੍ਰੀ ਹਰਗੋਬਿੰਦਪੁਰ | 2.50 | 1 ਵਾਧੂ ਕਲਾਸ ਰੂਮ ਲਈ |
| 5 | ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਧੰਦੋਈ | ਕਾਦੀਆਂ | 2.50 | 1 ਵਾਧੂ ਕਲਾਸ ਰੂਮ ਲਈ |
| 6 | ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਔਲਖ ਖੁਰਦ | ਕਾਦੀਆਂ | 2.50 | 1 ਵਾਧੂ ਕਲਾਸ ਰੂਮ ਲਈ |
| | | ਕੁੱਲ : | 25.00 | |

**ਕੈਪਟਨ ਬਲਬੀਰ ਸਿੰਘ ਬਾਠ** : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਵੀ ਧੰਨਵਾਦ ਹੈ ਅਤੇ ਇਨ੍ਹਾਂ ਬੀਬੀ ਜੀ ਦਾ ਵੀ ਧੰਨਵਾਦ ਹੈ ਕਿ ਇਨ੍ਹਾਂ ਨੇ 25 ਲੱਖ ਰੁਪਿਆ ਦਿੱਤਾ ਹੈ। ਲੇਕਿਨ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਿਸਟਮ ਵਿੱਚ ਕੁਝ ਕਮੀਆਂ ਹਨ ਜੋ ਮੈਂ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਪਹਿਲੀ ਗੱਲ ਇਹ ਹੈ ਕਿ ਜਿਹੜੇ ਪ੍ਰਾਇਮਰੀ ਸਕੂਲਾਂ ਤੋਂ ਮਿਡਲ ਸਕੂਲ ਬਣਾਏ ਗਏ, ਉਹ ਗਲਤ ਬਣਾਏ ਗਏ ਹਨ। ਸ਼ਾਇਦ ਸਾਰੇ ਹੀ ਪੰਜਾਬ ਵਿੱਚ ਗਲਤ ਬਣਾਏ ਗਏ ਹੋਣ ਲੇਕਿਨ ਮੇਰੇ ਹਲਕੇ ਹਰਗੋਬਿੰਦਪੁਰ ਵਿੱਚ ਤਾਂ ਸਾਰੇ ਦੇ ਸਾਰੇ ਹੀ ਜਿਹੜੇ ਬਣਾਏ ਗਏ ਹਨ ਉਹ ਗਲਤ ਬਣਾਏ ਗਏ ਹਨ। ਇਹ ਉਥੇ ਬਣਾਏ ਗਏ ਹਨ ਜਿੱਥੇ ਲੋੜ ਨਹੀਂ ਸੀ। ਦੂਜਾ ਇਹ ਹੈ ਕਿ ਜਿਹੜੀਆਂ ਗਰਾਂਟਸ ਇੱਥੋਂ

[ਕੈਪਟਨ ਬਲਬੀਰ ਸਿੰਘ ਬਾਠ]

ਸਿੱਧੀਆਂ ਜਾਂਦੀਆਂ ਹਨ, ਸਾਡੇ ਸਕੂਲਾਂ ਵਿੱਚ ਤਾਂ ਉਹ ਸਾਰੀਆਂ ਦੀਆਂ ਸਾਰੀਆਂ ਗਰਾਂਟਸ ਗਲਤ ਦਿੱਤੀਆਂ ਜਾਂਦੀਆਂ ਹਨ। ਜਿੱਥੇ ਲੋੜ ਨਹੀਂ ਉਥੇ ਦਿੱਤੀਆਂ ਜਾਂਦੀਆਂ ਹਨ। ਮੇਰੀ ਬੇਨਤੀ ਹੈ ਕਿ ਅਜਿਹਾ ਕਰਦੇ ਸਮੇਂ ਸਾਨੂੰ ਪੁੱਛ ਲਿਆ ਕਰੋ। ਅਸੀਂ ਮਹਿਕਮੇ ਬਾਰੇ ਅਤੇ ਆਪਣੇ ਹਲਕੇ ਬਾਰੇ ਬੜੀ ਚੰਗੀ ਤਰ੍ਹਾਂ ਜਾਣਦੇ ਹੁੰਦੇ ਹਾਂ। ਮੈਂ ਤਾਂ ਕੇਵਲ ਏਨਾ ਹੀ ਕਹਿਣਾ ਸੀ। ਜੇਕਰ ਮੁਨਾਸਿਬ ਸਮਝੋ ਤਾਂ ਇਸ ਵੱਲ ਧਿਆਨ ਦੇ ਦੇਣਾ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅਸੀਂ ਹਰ ਸਾਲ 30 ਸਤੰਬਰ ਤੋਂ ਪਹਿਲਾਂ-ਪਹਿਲਾਂ ਸੂਬੇ ਦੇ ਜਿੰਨੇ ਵੀ ਐਲੀਮੈਂਟਰੀ ਸਕੂਲ ਹਨ ਉਨ੍ਹਾਂ ਦਾ ਬਕਾਇਦਾ ਸਰਵੇ ਕਰਵਾਉਂਦੇ ਹਾਂ ਕਿ ਕਿੱਥੇ-ਕਿੱਥੇ ਕਿਸ-ਕਿਸ ਚੀਜ਼ ਦੀ ਲੋੜ ਹੈ ਔਰ ਉਸ ਲੋੜ ਦੇ ਆਧਾਰ ਤੇ ਐਸਟੀਮੇਟ ਤਿਆਰ ਕੀਤੇ ਜਾਂਦੇ ਹਨ। ਬਲਾਕ ਲੈਵਲ ਤੇ, ਜ਼ਿਲ੍ਹਾ ਪੱਧਰ ਤੇ ਅਤੇ ਸਟੇਟ ਲੈਵਲ ਤੇ ਔਰ ਫਿਰ ਕੇਂਦਰ ਸਰਕਾਰ ਨੂੰ ਪੈਸਿਆਂ ਦੀ ਗਰਾਂਟ ਸਬੰਧੀ ਸਕੀਮ ਭੇਜੀ ਜਾਂਦੀ ਹੈ। ਜਿੱਥੋਂ ਤੱਕ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲ ਬਣਾਉਣ ਦਾ ਸਬੰਧ ਹੈ, ਜੋ ਇਨ੍ਹਾਂ ਨੇ ਕਿਹਾ ਹੈ ਇਹ ਦਰੁਸਤ ਹੈ। ਪਰ ਕੇਂਦਰ ਸਰਕਾਰ ਵੱਲੋਂ ਜੋ ਹਦਾਇਤਾਂ ਭੇਜੀਆਂ ਜਾਂਦੀਆਂ ਹਨ ਉਨ੍ਹਾਂ ਨੂੰ ਮੁੱਖ ਰੱਖਦੇ ਹੋਏ ਹੀ ਇਹ ਕਾਰਜ ਸੰਪਨ ਕੀਤਾ ਜਾਂਦਾ ਹੈ। ਪ੍ਰਾਇਮਰੀ ਸਕੂਲ ਤੋਂ ਜਦੋਂ ਅਸੀਂ ਮਿਡਲ ਸਕੂਲ ਬਣਾਉਣੇ ਹੁੰਦੇ ਹਨ ਤਾਂ ਇਸ ਵਾਸਤੇ ਕੇਂਦਰ ਸਰਕਾਰ ਵੱਲੋਂ ਜੋ ਕਸੌਟੀ ਅਤੇ ਵਿਸ਼ੇਸ਼ਤਾਈਆਂ ਦੱਸੀਆਂ ਹੋਈਆਂ ਹਨ ਜਿਵੇਂ ਕਿ ਇਕ ਸਕੂਲ ਦਾ ਦੂਜੇ ਸਕੂਲ ਤੋਂ ਫਾਸਲਾ 3 ਕਿਲੋਮੀਟਰ ਤੋਂ ਘੱਟ ਨਹੀਂ ਹੋਣਾ ਚਾਹੀਦਾ ਅਤੇ ਵਿਦਿਆਰਥੀਆਂ ਦੀ ਗਿਣਤੀ 20 ਤੋਂ ਘੱਟ ਨਹੀਂ ਹੋਣੀ ਚਾਹੀਦੀ, ਜਿੱਥੇ ਸਕੂਲ............

**ਮਾਨਯੋਗ ਸਪੀਕਰ :** ਇਕ ਕਲਾਸ ਵਿੱਚ 20 ਤੋਂ ਘੱਟ ਵਿਦਿਆਰਥੀ ਨਹੀਂ ਹੋਣੇ ਚਾਹੀਦੇ ?

**ਮੰਤਰੀ :** ਹਾਂ ਜੀ। ਟੋਟਲ 20 ਤੋਂ ਘੱਟ ਵਿਦਿਆਰਥੀ ਨਹੀਂ ਹੋਣੇ ਚਾਹੀਦੇ। ਉਪਰ ਭਾਵੇਂ ਹੋਣ ਅਤੇ ਫਾਸਲਾ 3 ਕਿਲੋਮੀਟਰ ਤੋਂ ਘੱਟ ਨਾ ਹੋਵੇ। ਉਹ ਸਕੂਲ ਆਈਡੈਂਟੀਫਾਈ ਕਰਕੇ ਭੇਜ ਦਿੱਤੇ ਜਾਂਦੇ ਹਨ। ਉਪਰੋਂ ਜੋ ਹੋ ਕੇ ਆਉਂਦਾ ਹੈ ਉਸ ਨੂੰ ਪ੍ਰਵਾਨ ਕੀਤਾ ਜਾਂਦਾ ਹੈ। ਜੋ ਹਦਾਇਤਾਂ ਆਉਂਦੀਆਂ ਹਨ, ਅਸੀਂ ਸਕੂਲਾਂ ਦੇ ਐਸਟੀਮੇਟ ਭੇਜ ਦਿੰਦੇ ਹਾਂ ਜਿਸ ਤਰ੍ਹਾਂ ਕਿ ਅਸੀਂ ਹਲਕਾ ਹਰਗੋਬਿੰਦਪੁਰ ਲਈ ਐਸਟੀਮੇਟ ਭੇਜਿਆ ਸੀ। ਵੱਖ-ਵੱਖ ਸਕੂਲਾਂ ਸਬੰਧੀ ਇਸੇ ਤਰ੍ਹਾਂ 2.71 ਕਰੋੜ ਰੁਪਏ ਦਾ ਐਸਟੀਮੇਟ ਭੇਜਿਆ ਸੀ ਪਰ 74 ਲੱਖ ਰੁਪਏ ਦਾ ਪ੍ਰਵਾਨ ਹੋ ਕੇ ਆਇਆ ਹੈ। ਉਹ ਸਾਰੇ ਪੈਸੇ ਅਸੀਂ ਹਲਕਾ ਹਰਗੋਬਿੰਦਪੁਰ ਦੇ ਸਕੂਲਾਂ ਲਈ ਨਵੇਂ ਕਮਰਿਆਂ ਦੇ ਨਿਰਮਾਣ ਲਈ, ਸਕੂਲ ਅਪਗ੍ਰੇਡ ਕਰਨ ਲਈ ਖਰਚ ਕਰ ਚੁੱਕੇ ਹਾਂ।

**ਮਾਨਯੋਗ ਸਪੀਕਰ :** ਬਾਠ ਸਾਹਿਬ, ਜ਼ਰਾ ਇਕ ਮਿੰਟ। ਮੈਂ ਵੀ ਬੀਬੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ। ਬੀਬੀ ਜੀ, ਬਾਠ ਸਾਹਿਬ ਦੀ ਗੱਲ ਠੀਕ ਹੈ, ਨੁਕਸ ਤਾਂ ਜ਼ਰੂਰ ਕਿਤੇ ਨਾ ਕਿਤੇ ਹੈ ** ** ਇਹ ਰਿਕਾਰਡ ਕਰਨ ਦੀ ਲੋੜ ਨਹੀਂ।

**Not recorded as ordered by the Chair.

**ਮੰਤਰੀ :** ਅਸੀਂ ਕਿਧਰੇ ਕੋਈ ਵਿਤਕਰਾ ਨਹੀਂ ਕਰਦੇ। ਘੱਟੋ ਘੱਟ ਮੈਂ ਤਾਂ ਸਿੱਖਿਆ ਵਿਭਾਗ ਵਿਚ ਵਿਤਕਰੇ ਵਾਲੀ ਗੱਲ ਨਹੀਂ ਕਰਦੀ। ਜਿਸ ਤਰ੍ਹਾਂ ਆਪ ਜੀ ਨੇ ਫਰਮਾਇਆ ਹੈ ਦਰੁਸਤ ਹੈ। ਕੇਂਦਰ ਦੀ ਕਸਵੱਟੀ ਮੁਤਾਬਿਕ ਦੋ ਸਕੂਲਾਂ ਵਿਚ 3 ਕਿਲੋਮੀਟਰ ਤੋਂ ਘੱਟ ਫਾਸਲਾ ਨਹੀਂ ਹੋਣਾ ਚਾਹੀਦਾ। ਜਿਥੇ ਫਾਸਲਾ ਤਿੰਨ ਕਿਲੋਮੀਟਰ ਤੋਂ ਘੱਟ ਜਾਂ ਡੇਢ ਕਿਲੋਮੀਟਰ ਹੈ, ਫਿਰ ਜ਼ਰੂਰ ਕਿਤੇ ਨਾ ਕਿਤੇ ਗਲਤੀ ਹੋਈ ਹੈ। ਜਿਹੜੇ ਸਕੂਲ ਇਸ ਕਸਵੱਟੀ ਉਤੇ ਪੂਰੇ ਨਹੀਂ ਆਉਂਦੇ, ਉਥੇ ਕੇਂਦਰ ਸਰਕਾਰ ਦੀਆਂ ਹਦਾਇਤਾਂ ਲਾਗੂ ਹੁੰਦੀਆਂ ਹਨ ਅਤੇ ਉਨ੍ਹਾਂ ਮੁਤਾਬਿਕ ਹੀ ਸਹਿਯੋਗ ਦਿੱਤਾ ਜਾਂਦਾ ਹੈ। ਸਕੂਲ ਆਈਡੈਂਟੀਫਾਈ ਕੀਤੇ ਜਾਂਦੇ ਹਨ। ਅਸੀਂ ਯਤਨ ਕਰਾਂਗੇ ਕਿ ਸਭ ਕੁਝ ਦਰੁਸਤ ਹੋਵੇ। ਇਸ ਬਾਰੇ ਸਾਨੂੰ ਸੈਂਟਰ ਦੀ ਸਰਕਾਰ ਨਾਲ ਕੇਸ ਟੇਕ-ਅੱਪ ਕਰਨਾ ਪਵੇਗਾ।

**ਸ੍ਰੀ ਜਗਦੀਸ਼ ਸਾਹਨੀ (ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ) :** ਸਪੀਕਰ ਸਾਹਿਬ, ਮੇਰੀ ਬਟਾਲਾ ਕੰਸਟੀਚਿਊਐਂਸੀ ਵਿਚ ਇਕੋ ਲਾਈਨ ਤੇ ਡੇਢ-ਡੇਢ ਕਿਲੋਮੀਟਰ ਦੀ ਵਿੱਥ ਤੇ ਤਿੰਨ ਸਕੂਲ ਮਿਡਲ ਤੱਕ ਅੱਪਗ੍ਰੇਡ ਕਰ ਦਿੱਤੇ ਗਏ ਹਨ ਅਤੇ 9-9 ਲੱਖ ਰੁਪਏ ਦੇ ਚੈੱਕ ਆ ਗਏ ਹਨ। ਫਾਸਲਾ ਸ਼ਾਇਦ ਡੇਢ ਕਿਲੋਮੀਟਰ ਤੋਂ ਵੀ ਘੱਟ ਹੋਵੇ ਅਤੇ ਉਹ ਵੀ ਇਕੋ ਲਾਈਨ ਵਿਚ ਹਨ। ਪਤਾ ਨਹੀਂ ਇਹ ਕਿੱਥੇ ਬਹਿ ਕੇ ਸਕੀਮ ਬਣਾਉਂਦੇ ਹਨ, ਕਦੋਂ ਬਣਾਉਂਦੇ ਹਨ ? ਰੱਬ ਹੀ ਜਾਣਦਾ ਹੈ। ਕਿਸੇ ਨੂੰ ਵੀ ਪਤਾ ਨਹੀਂ ਲੱਗਦਾ ਕਿ ਕਦੋਂ ਸਕੀਮ ਬਣਦੀ ਹੈ ?

(ਇਸ ਸਪਲੀਮੈਂਟਰੀ ਦਾ ਕੋਈ ਉੱਤਰ ਨਹੀਂ ਆਇਆ।)

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1462**

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ। ਸੇਖੋਂ ਸਾਹਿਬ, ਸਬੰਧਤ ਮੈਂਬਰ ਸਾਹਿਬ ਸਦਨ ਵਿਚ ਹਾਜ਼ਰ ਤਾਂ ਨਹੀਂ ਹਨ, ਫਿਰ ਵੀ ਉਨ੍ਹਾਂ ਦੇ ਸਵਾਲ ਦਾ ਜਵਾਬ ਪੜ੍ਹ ਦਿਓ।

---

### ਸੱਕੀ ਨਾਲਾ ਪ੍ਰਾਜੈਕਟ ਲਈ ਗ੍ਰਾਂਟ

*1492. **ਸਰਦਾਰ ਅਮਰਪਾਲ ਸਿੰਘ ਅਜਨਾਲਾ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਗੁਰਦਾਸਪੁਰ ਅਤੇ ਅੰਮ੍ਰਿਤਸਰ ਵਿੱਚ ਪੈਂਦੇ ਸੱਕੀ ਨਾਲਾ ਪ੍ਰਾਜੈਕਟ ਲਈ ਕੇਂਦਰ ਸਰਕਾਰ ਤੋਂ ਕਿੰਨੀ ਰਕਮ ਪ੍ਰਾਪਤ ਹੋਈ ਸੀ ਅਤੇ ਇਸ ਪ੍ਰਾਜੈਕਟ ਅਧੀਨ ਸੱਕੀ ਨਾਲੇ ਉਤੇ ਹੁਣ ਤੱਕ ਕਿੰਨੇ ਪੁਲ ਮੁਕੰਮਲ ਹੋ ਚੁੱਕੇ ਹਨ ਅਤੇ ਕਿੰਨੇ ਉਸਾਰੀ ਅਧੀਨ ਹਨ;

---

**Reply to Starred Question No. 1462 was not received till 3rd January, 2011 i.e. the date on which this Debate was sent to the Press for final printing

[ਸਰਦਾਰ ਅਮਰਪਾਲ ਸਿੰਘ ਅਜਨਾਲਾ]

(ਅ) ਭਾਗ (ੳ) ਵਿੱਚ ਵਰਣਿਤ ਉਸਾਰੀ ਅਧੀਨ ਪੁਲ ਕਿੰਨੇ ਚਿਰ ਵਿੱਚ ਮੁਕੰਮਲ ਹੋ ਜਾਣਗੇ; ਅਤੇ

(ੲ) ਸੱਕੀ ਨਾਲੇ ਦੀ ਸਫਾਈ ਅਤੇ ਇਸਨੂੰ ਚੌੜਾ ਕਰਨ ਦਾ ਕੰਮ ਕਿੰਨੇ ਚਿਰ ਵਿੱਚ ਮੁਕੰਮਲ ਹੋ ਜਾਵੇਗਾ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** (ੳ) ਜ਼ਿਲ੍ਹਾ ਗੁਰਦਾਸਪੁਰ ਅਤੇ ਅੰਮ੍ਰਿਤਸਰ ਵਿੱਚ ਪੈਂਦੇ ਸੱਕੀ ਨਾਲੇ ਦੇ ਪ੍ਰੋਜੈਕਟ ਲਈ 21.51 ਕਰੋੜ ਰੁਪਏ ਦੀ ਰਾਸ਼ੀ ਭਾਰਤ ਸਰਕਾਰ ਵੱਲੋਂ ਪ੍ਰਾਪਤ ਹੋ ਚੁੱਕੀ ਹੈ। ਇਸ ਪ੍ਰੋਜੈਕਟ ਅਧੀਨ ਅਜੇ ਤੱਕ ਕੋਈ ਪੁਲ ਵੀ ਮੁਕੰਮਲ ਨਹੀਂ ਹੋਇਆ ਹੈ ਅਤੇ ਕੁੱਲ 10 ਨੰਬਰ ਪੁਲਾਂ ਦੀ ਉਸਾਰੀ ਦਾ ਕੰਮ ਪ੍ਰਗਤੀ ਅਧੀਨ ਹੈ।

(ਅ) ਉਸਾਰੀ ਅਧੀਨ 10 ਨੰਬਰ ਪੁਲਾਂ ਦੇ ਕੰਮ ਸਾਲ 2010 ਵਿੱਚ ਮੁਕੰਮਲ ਹੋ ਜਾਣਗੇ।

(ੲ) ਸੱਕੀ ਨਾਲੇ ਦੀ ਸਫ਼ਾਈ ਅਤੇ ਇਸ ਨੂੰ ਚੌੜਾ ਕਰਨ ਦਾ ਕੰਮ 2011 ਤੱਕ ਮੁਕੰਮਲ ਹੋ ਜਾਵੇਗਾ ਜੇਕਰ ਭਾਰਤ ਸਰਕਾਰ/ਰਾਜ ਸਰਕਾਰ ਵੱਲੋਂ ਲੋੜੀਂਦੇ ਫੰਡਜ਼ ਉਪਲਬਧ ਹੁੰਦੇ ਰਹਿਣਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1510**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨੂਰਮਹਿਲ ਸਰਾਂ ਵਿਚੋਂ ਦੁਕਾਨਾਂ ਖਾਲੀ ਕਰਾਉਣਾ

***1484. ਸਰਦਾਰ ਅਮਰਜੀਤ ਸਿੰਘ ਸਮਰਾ :** ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੇਂਦਰ ਸਰਕਾਰ ਨੇ ਨੂਰਮਹਿਲ ਵਿਖੇ ਨੂਰਮਹਿਲ ਸਰਾਂ (ਸਰਾਇ) ਵਿੱਚ ਪਿਛਲੇ 100 ਸਾਲਾਂ ਤੋਂ ਵੀ ਜ਼ਿਆਦਾ ਸਮੇਂ ਤੋਂ ਚੱਲ ਰਹੀਆਂ ਦੁਕਾਨਾਂ ਨੂੰ ਖਾਲੀ ਕਰਾਉਣ ਦੇ ਹੁਕਮ ਜਾਰੀ ਕੀਤੇ ਹਨ, ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਉਕਤ ਦੁਕਾਨਦਾਰਾਂ ਨੂੰ ਬੇਦਖਲ ਨਾ ਕਰਨ ਲਈ ਕੇਂਦਰ ਸਰਕਾਰ ਪਾਸ ਪਹੁੰਚ ਕਰੇਗੀ ?

(ਸਬੰਧਤ ਮਾਨਯੋਗ ਮੈਂਬਰ ਸਦਨ ਵਿੱਚ ਹਾਜ਼ਰ ਨਹੀਂ ਸਨ।)

---

**Reply to Starred Question No. 1510 was not received till 3rd January, 2011 i.e. the date on which this Debate was sent to the Press for final printing

**ਸਰਦਾਰ ਹੀਰਾ ਸਿੰਘ ਗਾਬੜੀਆ** : ਹਾਂ ਜੀ, ਕਿਉਂਕਿ ਇਹ ਨੋਟਿਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਹੁਕਮ ਮਿਤੀ 4 ਅਕਤੂਬਰ, 2008 ਅਨੁਸਾਰ ਨਜਾਇਜ਼ ਕਬਜ਼ੇ ਹਟਾਉਣ ਲਈ ਜਾਰੀ ਹੋਏ ਹਨ।

ਨਹੀਂ ਜੀ, ਕਿਉਂਕਿ ਮਾਨਯੋਗ ਹਾਈ ਕੋਰਟ ਦੇ ਹੁਕਮਾਂ ਵਿੱਚ ਸਰਕਾਰ ਕੋਈ ਦਖਲ-ਅੰਦਾਜ਼ੀ ਨਹੀਂ ਕਰ ਸਕਦੀ।

ਸਪੀਕਰ ਸਾਹਿਬ, ਇਹ ਜਿਹੜੀ ਨੂਰਮਹਿਲ ਸਰਾਂ ਹੈ, ਉਸਦੇ ਵਿੱਚ 47 ਦੁਕਾਨਾਂ ਹਨ ਜਿਨ੍ਹਾਂ ਵਿੱਚ ਲੋਕ ਨਜਾਇਜ਼ ਬੈਠੇ ਹਨ। ਕੇਂਦਰ ਸਰਕਾਰ ਨੇ ਆਪਣੀ ਨੋਟੀਫਿਕੇਸ਼ਨ ਰਾਹੀਂ ਇਸਨੂੰ ਆਪਣੇ ਕਬਜ਼ੇ ਵਿੱਚ ਲਿਆ ਹੋਇਆ ਹੈ ਅਤੇ ਮਾਨਯੋਗ ਹਾਈ ਕੋਰਟ ਨੇ ਇਹ ਦੁਕਾਨਾਂ ਖਾਲੀ ਕਰਨ ਦੇ ਆਰਡਰ ਕੀਤੇ ਹੋਏ ਹਨ।

**ਸਰਦਾਰ ਅਵਤਾਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਬੜੇ ਲੰਮੇ ਅਰਸੇ ਤੋਂ ਇਹ ਦੁਕਾਨਦਾਰ ਉਥੇ ਆਪਣੀ ਰੋਜ਼ੀ ਰੋਟੀ ਦਾ ਵਸੀਲਾ ਬਣਾਈ ਬੈਠੇ ਹਨ। ਸਰਕਾਰ ਨੂਰਮਹਿਲ ਦੀ ਸਰਾਂ ਨੂੰ, ਜਿਸ ਤਰ੍ਹਾਂ ਹੋਰ ਕਈ ਇਤਿਹਾਸਕ ਇਮਾਰਤਾਂ ਹਨ, ਨੂੰ ਆਪਣੇ ਅਧਿਕਾਰ ਖੇਤਰ ਵਿੱਚ ਲੈ ਕੇ ਉਨ੍ਹਾਂ ਨੂੰ ਪੁਰਾਣੀਆਂ ਰਿਵਾਇਤਾਂ ਮੁਤਾਬਿਕ ਰੱਖਣਾ ਚਾਹੁੰਦੀ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇੰਨੇ ਲੰਮੇ ਅਰਸੇ ਤੋਂ ਜਿਹੜੇ ਪ੍ਰਵਾਰਾਂ ਦਾ ਰੋਜ਼ਗਾਰ ਦਾ ਸਾਧਨ ਹੀ ਇਹੀ ਦੁਕਾਨਾਂ ਹਨ, ਕੀ ਉਨ੍ਹਾਂ ਦਾ ਕੋਈ ਆਲਟਰਨੇਟਿਵ ਜਾਂ ਦੁਕਾਨ ਉਨ੍ਹਾਂ ਨੂੰ ਦੇ ਕੇ ਉਨ੍ਹਾਂ ਦੀ ਰੋਜ਼ੀ ਰੋਟੀ ਜ਼ਾਰੀ ਰੱਖਣ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਮਾਨਯੋਗ ਹਾਈ ਕੋਰਟ ਦੇ ਆਰਡਰ ਹਨ ਜੋ ਕਿ ਸਾਰੇ ਪੰਜਾਬ ਵਿੱਚ ਜਿੰਨੀਆਂ ਅਜਿਹੀਆਂ ਇਤਿਹਾਸਕ ਇਮਾਰਤਾਂ ਹਨ, ਉਨ੍ਹਾਂ ਸਬੰਧੀ ਹਨ। ਮਾਨਯੋਗ ਹਾਈ ਕੋਰਟ ਵਿੱਚ ਇਕ ਪਟੀਸ਼ਨ ਨੰਬਰ 17794 ਆਫ 1977 ਸ਼੍ਰੀ ਮੁਨਸ਼ੀ ਰਾਮ ਵਰਸਿਜ ਪੰਜਾਬ ਸਰਕਾਰ ਚੱਲ ਰਹੀ ਸੀ ਜਿਸ ਦਾ ਫੈਸਲਾ 4 ਅਕਤੂਬਰ, 2008 ਨੂੰ ਹੋਇਆ ਹੈ। ਹੁਕਮਾਂ ਅਨੁਸਾਰ ਇਹ ਇਮਾਰਤ ਵਿਚੋਂ ਨਜਾਇਜ਼ ਕਬਜ਼ੇ 30 ਸਤੰਬਰ, 2009 ਤੱਕ ਦਾ ਖਾਲੀ ਕਰਾਉਣ ਲਈ ਸਮਾਂ ਦਿੱਤਾ ਗਿਆ ਸੀ ਪਰ ਉਹ ਦੁਕਾਨਦਾਰਾਂ ਨੇ ਖਾਲੀ ਨਹੀਂ ਕੀਤੀਆਂ। ਇਸੇ ਕਰਕੇ ਹਾਲੇ ਤੱਕ ਦੁਕਾਨਦਾਰਾਂ ਨੇ ਕਿਸੇ ਕੋਲ ਇਸ ਦੇ ਆਲਟਰਨੇਟਿਵ ਲਈ ਪਹੁੰਚ ਨਹੀਂ ਕੀਤੀ ਅਤੇ ਇਹ ਮਾਨਯੋਗ ਹਾਈ ਕੋਰਟ ਦੇ ਹੁਕਮਾਂ ਦੀ ਪਾਲਣਾ ਕੀਤੀ ਜਾਣੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਹਾਈ ਕੋਰਟ ਨੇ ਇਹ ਹਦਾਇਤਾਂ ਵੀ ਕੀਤੀਆਂ ਹਨ ਕਿ ਉਨ੍ਹਾਂ ਨੂੰ ਸਰਕਾਰ ਕੋਈ ਆਲਟਰਨੇਟਿਵ ਨਾ ਦੇਵੇ ? ਇਹ ਤਾਂ ਨਹੀਂ ਕਿਹਾ। ਇਹ ਕਿਹਾ ਹੈ ਕਿ ਉਹ ਖਾਲੀ ਕਰਵਾਈਆਂ ਜਾਣ। ਮੈਂ ਸਮਝਦਾ ਹਾਂ ਕਿ ਸਰਕਾਰ ਦੀ ਡਿਊਟੀ ਬਣਦੀ ਹੈ, ਜ਼ਿੰਮੇਵਾਰੀ ਬਣਦੀ ਹੈ ਕਿ ਜਿਨ੍ਹਾਂ ਦੀ ਰੋਜ਼ੀ ਰੋਟੀ ਖੋਹੀ ਜਾਂਦੀ ਹੈ, ਉਨ੍ਹਾਂ ਨੂੰ ਆਲਟਰਨੇਟਿਵ ਦੇਵੇ। ਹਾਈ ਕੋਰਟ ਨੇ ਇਹ ਹਦਾਇਤਾਂ ਥੋੜ੍ਹੀ ਕੀਤੀਆਂ ਹਨ ਕਿ ਇਨ੍ਹਾਂ ਨੂੰ ਆਲਟਰਨੇਟਿਵ ਨਾ ਦੇਵੋ, ਮਾਰ ਦਿਓ। ਉਨ੍ਹਾਂ ਨੇ ਤਾਂ ਕਿਹਾ ਹੈ ਕਿ ਇਹ ਦੁਕਾਨਾਂ ਖਾਲੀ ਕਰਵਾਓ ਤਾਂ ਕਿ ਨੂਰਮਹਿਲ ਸਰਾਂ ਦੀ ਜੋ ਪੁਰਾਣੀ ਅਵੱਸਥਾ ਸੀ, ਉਹ ਬਹਾਲ ਰੱਖੀ ਜਾ ਸਕੇ। ਇਸ ਲਈ

[ਸਰਦਾਰ ਅਵਤਾਰ ਸਿੰਘ ਬਰਾੜ]

ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਆਪਣੀ ਉਸਾਰੂ ਪਹੁੰਚ ਅਪਣਾਉਣ ਅਤੇ ਉਨ੍ਹਾਂ ਵਾਸਤੇ ਕੋਈ ਹੋਰ ਬੰਦੋਬਸਤ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਖਰਾਬ ਨਾ ਕੀਤਾ ਜਾਵੇ।

ਮਾਨਯੋਗ ਸਪੀਕਰ : ਤੁਸੀਂ ਸਵਾਲ ਕਰੋ।

ਮੰਤਰੀ : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਾਲੇ ਤੱਕ ਉਨ੍ਹਾਂ ਦੁਕਾਨਦਾਰਾਂ ਨੇ ਕੋਈ ਆਲਟਰਨੇਟਿਵ ਲਈ ਸਰਕਾਰ ਤੱਕ ਜਾਂ ਮਹਿਕਮੇ ਤੱਕ ਕੋਈ ਪਹੁੰਚ ਹੀ ਨਹੀਂ ਕੀਤੀ। ਉਹ ਇਸ ਦੇ ਲਈ ਤਿਆਰ ਹੀ ਨਹੀਂ ਹਨ। ਇਸ ਕਰਕੇ ਮਾਨਯੋਗ ਹਾਈ ਕੋਰਟ ਦੇ ਹੁਕਮਾਂ ਦੀ ਅਸੀਂ ਪਾਲਣਾ ਕਰ ਰਹੇ ਹਾਂ।

ਮਾਨਯੋਗ ਸਪੀਕਰ : ਹਾਂ ਜੀ, ਬੈਠੋ ਜੀ।

ਸਰਦਾਰ ਦਰਸ਼ਨ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਦਾ ਧਿਆਨ ਕਿਸਾਨਾਂ ਦੇ ਮਸਲੇ ਵੱਲ, ਸ਼ੈਲਰਾਂ ਦੇ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ......

ਮਾਨਯੋਗ ਸਪੀਕਰ : ਹਾਲੇ ਤਾਂ ਮੈਂ ਗੱਲ ਨਹੀਂ ਕੋਈ ਕੀਤੀ, ਤੁਸੀਂ ਤਾਂ ਸਾਰਾ ਕੁਝ ਹੀ ਟੱਪ ਗਏ ਹੋ। ਇੰਨੇ ਕਾਹਲੇ ਕਿਉਂ ਹੋ ?

ਪ੍ਰਸ਼ਨ ਖਤਮ ਹੁੰਦੇ ਹਨ।

---

## UNSTARRED QUESTIONS AND ANSWERS

### ਸਕੂਲ ਪ੍ਰਿੰਸੀਪਲਾਂ ਦੀ ਨਿਯੁਕਤੀ

283. ਡਾਕਟਰ ਦਲਬੀਰ ਸਿੰਘ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਪੰਜਾਬ ਵਿਚ ਫਰਵਰੀ, 2010 ਵਿੱਚ ਨਿਯੁਕਤ ਕੀਤੇ ਗਏ ਪ੍ਰਿੰਸੀਪਲਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਨੂੰ ਕਿਸ-ਕਿਸ ਸਕੂਲ ਵਿੱਚ ਨਿਯੁਕਤ ਕੀਤਾ ਗਿਆ ਹੈ;

(ਅ) ਉਪਰੋਕਤ ਪ੍ਰਿੰਸੀਪਲ ਪਦ--ਉੱਨਤੀ ਤੋਂ ਪਹਿਲਾਂ ਕਿਸ-ਕਿਸ ਸਕੂਲ ਵਿਚ ਕਿਸ-ਕਿਸ ਵਿਸ਼ੇ ਦੇ ਲੈਕਚਰਾਰ ਸਨ ?

ਡਾਕਟਰ ਉਪਿੰਦਰਜੀਤ ਕੌਰ : (ੳ) ਪੰਜਾਬ ਵਿਚ ਫਰਵਰੀ, 2010 ਵਿੱਚ ਕੋਈ ਵੀ ਪ੍ਰਿੰਸੀਪਲ ਨਿਯੁਕਤ ਨਹੀਂ ਕੀਤਾ ਗਿਆ, ਪਰੰਤੂ ਕੁੱਝ ਮੁੱਖ ਅਧਿਆਪਕਾਂ/ਮੁੱਖ ਅਧਿਆਪਕਾਵਾਂ ਅਤੇ ਸਕੂਲ ਲੈਕਚਰਾਰਾਂ ਨੂੰ ਪਦ-ਉੱਨਤ ਕਰਕੇ ਪ੍ਰਿੰਸੀਪਲ ਬਣਾਇਆ ਗਿਆ ਹੈ। ਪਦ-ਉਨਤ ਕੀਤੇ ਪ੍ਰਿੰਸੀਪਲਾਂ ਦੀ ਜ਼ਿਲ੍ਹਾ-ਵਾਰ ਗਿਣਤੀ ਅਨੁਲੱਗ "ੳ"* ਤੇ ਹੈ। ਜਿਹੜੇ-ਜਿਹੜੇ ਸਕੂਲ ਵਿੱਚ ਉਨ੍ਹਾਂ ਦੀ ਪੋਸਟਿੰਗ ਕੀਤੀ ਗਈ ਹੈ, ਉਸਦਾ ਵੇਰਵਾ ਅਨੁਲੱਗ "ਅ"* ਤੇ ਹੈ।

---

*Placed in the Revisor's Branch.

(ਅ) ਮੁੱਖ ਅਧਿਆਪਕਾਂ/ਮੁੱਖ ਅਧਿਆਪਕਾਵਾਂ ਵਿਚੋਂ 95 ਅਤੇ ਸਕੂਲ ਲੈਕਚਰਾਰਾਂ ਵਿਚੋਂ 717 ਪ੍ਰਿੰਸੀਪਲ ਪਦ-ਉੱਨਤ ਕੀਤੇ ਗਏ ਹਨ। ਤਰੱਕੀ ਵੇਲੇ ਸਕੂਲ ਲੈਕਚਰਾਰ ਦੀ ਤਾਇਨਾਤੀ ਵਾਲੇ ਸਕੂਲ ਦਾ ਨਾਮ ਅਤੇ ਵਿਸ਼ਾ ਅਨੁਲੱਗ "ਅ" ਦੇ ਕਾਲਮ ਨੰ: 3 ਅਤੇ 4 ਵਿਚ ਕ੍ਰਮਵਾਰ ਦਰਸਾਇਆ ਗਿਆ ਹੈ।

---

## ਡਿਫੈਂਸ ਡਰੇਨ ਉਤੇ ਪੁਲਾਂ ਦੀ ਉਸਾਰੀ

284. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਵਲਟੋਹਾ (ਖੇਮ ਕਰਨ) ਦੀ ਸਰਹੱਦ ਨਾਲ ਲੱਗਦੇ ਪਿੰਡਾਂ ਵਿੱਚੋਂ ਲੰਘਦੀ ਕੇ.ਕੇ. ਡਿੱਚ (ਡਿਫੈਂਸ ਡਰੇਨ) ਉਪਰ ਪੈਂਦੇ ਪਿੰਡ ਡੱਲ, ਵਾਂ ਤਾਰਾ ਸਿੰਘ, ਨੂਰਵਾਲਾ, ਗਜ਼ਲ ਆਦਿ ਦੇ ਲੋਕਾਂ ਨੂੰ ਡਿੱਚ ਪਾਰ ਆਪਣੀਆਂ ਜ਼ਮੀਨਾਂ ਵਿੱਚ ਜਾਣ ਲਈ ਆਉਂਦੀ ਸਮੱਸਿਆ ਨੂੰ ਮੁੱਖ ਰੱਖਦੇ ਹੋਏ ਇਨ੍ਹਾਂ ਪਿੰਡਾਂ ਵਿੱਚ ਪੁਲ ਬਨਾਉਣ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਹ ਪੁਲ ਕਦੋਂ ਤੱਕ ਬਣਾ ਦਿੱਤੇ ਜਾਣਗੇ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਲਕਾ ਵਲਟੋਹਾ ਵਿੱਚ ਸਰਹੱਦ ਨਾਲ ਪੈਂਦੀਆਂ ਡਿਫੈਂਸ ਡਰੇਨਾਂ ਉਪਰ ਪੁਲਾਂ ਆਦਿ ਦੀ ਉਸਾਰੀ ਕਰਨ ਲਈ ਮਿਲਟਰੀ ਅਧਿਕਾਰੀਆਂ ਦੀ ਸਹਿਮਤੀ ਦੀ ਲੋੜ ਹੈ। ਇਨ੍ਹਾਂ ਪਿੰਡਾਂ ਲਈ 6 ਪੁਲ ਲੋੜੀਂਦੇ ਹਨ ਜਿਨ੍ਹਾਂ ਵਿਚੋਂ 2 ਪੁਲਾਂ ਦਾ ਕੰਮ ਉਸਾਰੀ ਅਧੀਨ ਹੈ। ਬਾਕੀ ਰਹਿੰਦੇ 4 ਪੁਲਾਂ ਬਾਰੇ ਸਹਿਮਤੀ ਆਰਮੀ ਅਧਿਕਾਰੀਆਂ ਵੱਲੋਂ ਮਿਤੀ 17 ਫਰਵਰੀ, 2010 ਨੂੰ ਇਨਕਾਰ ਕਰ ਦਿੱਤੀ ਗਈ ਹੈ, ਫਿਰ ਵੀ ਸਿਵਲ ਮਿਲਟਰੀ ਲਾਈਜ਼ਨ ਦੀ ਹੋਣ ਵਾਲੀ ਅਗਲੇਰੀ ਮੀਟਿੰਗ ਵਿੱਚ ਇਹ ਲੋੜੀਂਦੀ ਸਹਿਮਤੀ ਲੈਣ ਦੇ ਉਪਰਾਲੇ ਕੀਤੇ ਜਾਣਗੇ।

---

## ਨਹਿਰੀ ਵਿਸ਼ਰਾਮ ਘਰ, ਵਲਟੋਹਾ ਦੀ ਨਵ-ਉਸਾਰੀ

285. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਤਰਨ ਤਾਰਨ ਅੰਦਰ ਪੈਂਦੇ ਨਹਿਰੀ ਵਿਸ਼ਰਾਮ ਘਰ, ਵਲਟੋਹਾ ਦੇ ਨਵ-ਨਿਰਮਾਣ ਲਈ ਸਾਲ 2003 ਵਿਚ ਕੋਈ ਐਸਟੀਮੇਟ ਬਣਾਇਆ ਗਿਆ ਸੀ; ਜੇਕਰ ਬਣਾਇਆ ਗਿਆ ਸੀ ਤਾਂ ਉਥੇ ਨਵ-ਨਿਰਮਾਣ ਦਾ ਕੰਮ ਨਾ ਕਰਨ ਦੇ ਕੀ ਕਾਰਨ ਹਨ ਅਤੇ ਹੁਣ ਇਹ ਕੰਮ ਕਦੋਂ ਤੱਕ ਕਰ ਦਿੱਤਾ ਜਾਵੇਗਾ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਵਿਸ਼ਰਾਮ ਘਰ, ਵਲਟੋਹਾ ਦੇ ਨਵ ਨਿਰਮਾਣ ਲਈ ਸਾਲ 2003 ਵਿੱਚ ਐਸਟੀਮੇਟ ਬਣਾਇਆ ਗਿਆ ਸੀ। ਇਹ ਐਸਟੀਮੇਟ ਬਿਨਾਂ ਪ੍ਰਸ਼ਾਸਕੀ ਪ੍ਰਵਾਨਗੀ ਅਤੇ ਬਿਨਾਂ ਫੰਡ ਪ੍ਰਾਪਤ ਕੀਤੇ ਬਣਾਇਆ ਸੀ, ਜਿਸ ਕਾਰਨ ਐਸਟੀਮੇਟ ਬਣਾਉਣ ਵਾਲੇ ਕਰਮਚਾਰੀਆਂ ਦੇ ਖਿਲਾਫ਼ ਅਨੁਸ਼ਾਸਨੀ ਕਾਰਵਾਈ ਸ਼ੁਰੂ ਕੀਤੀ ਜਾ ਰਹੀ ਹੈ। ਹੁਣ ਸਿੰਚਾਈ ਵਿਭਾਗ ਆਪਣੇ ਸਾਰੇ ਵਿਸ਼ਰਾਮ ਘਰਾਂ ਦੀ ਮੁਰੰਮਤ ਆਦਿ ਦਾ ਪ੍ਰੋਜੈਕਟ ਤਿਆਰ ਕਰਨ ਤੇ ਵਿਚਾਰ ਕਰ ਰਿਹਾ ਹੈ। ਜਦੋਂ ਸਾਰੇ ਵਿਸ਼ਰਾਮ ਘਰਾਂ ਦੀ ਮੁਰੰਮਤ/ਨਵ ਨਿਰਮਾਣ ਬਾਰੇ ਫੈਸਲਾ ਕੀਤਾ ਜਾਵੇਗਾ, ਉਦੋਂ ਨਹਿਰੀ ਵਿਸ਼ਰਾਮ ਘਰ, ਵਲਟੋਹਾ ਦਾ ਕੰਮ ਵੀ ਕੀਤਾ ਜਾਵੇਗਾ।

---

## ਪੰਜਾਬ ਭਵਨ, ਨਵੀਂ ਦਿੱਲੀ ਦੇ ਕਮਰਿਆਂ ਦੀ ਗਿਣਤੀ

286.(1) ਸਰਦਾਰ ਅਮਰਜੀਤ ਸਿੰਘ ਸਮਰਾ
(2) ਸਰਦਾਰ ਅਜਾਇਬ ਸਿੰਘ ਭੱਟੀ } : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ :—

(ੳ) ਪੰਜਾਬ ਭਵਨ, ਨਵੀਂ ਦਿੱਲੀ ਦੇ ਬਲਾਕ 'ਏ' ਅਤੇ 'ਬੀ' ਵਿੱਚ ਮਹਿਮਾਨਾਂ ਦੀ ਰਿਹਾਇਸ਼ ਲਈ ਉਪਲੱਬਧ ਕਮਰਿਆਂ/ਸੀਊਟ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਵਿਸ਼ੇਸ਼ ਅਧਿਕਾਰ ਪ੍ਰਾਪਤ ਮਹਿਮਾਨਾਂ/ਅਧਿਕਾਰੀਆਂ ਲਈ ਸਥਾਈ ਤੌਰ ਤੇ ਰਾਖਵੇਂ ਰੱਖੇ ਉਕਤ (ੳ) ਵਿੱਚ ਵਰਣਿਤ ਕਮਰਿਆਂ/ਸੀਊਟ ਦੇ ਵੇਰਵੇ ਕੀ ਹਨ ਅਤੇ ਸਾਲ 2009-10 ਦੇ ਸਮੇਂ ਦੌਰਾਨ ਸਬੰਧਤ ਕਮਰਿਆਂ ਵਿੱਚ ਠਹਿਰੇ ਮਹਿਮਾਨਾਂ ਦੀ ਸੂਚੀ ਕੀ ਹੈ ਅਤੇ ਹਰ ਇਕ ਮਹਿਮਾਨ ਕਿੰਨੇ ਦਿਨ ਸਬੰਧਿਤ ਕਮਰੇ ਵਿੱਚ ਠਹਿਰੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਪੰਜਾਬ ਭਵਨ, ਨਵੀਂ ਦਿੱਲੀ ਦੇ 'ਏ' ਤੇ 'ਬੀ' ਬਲਾਕ ਵਿੱਚ ਕੁੱਲ ਕਮਰਿਆਂ ਦੀ ਗਿਣਤੀ ਇਸ ਤਰ੍ਹਾਂ ਹੈ :—

| | | |
|---|---|---|
| 'ਏ' ਬਲਾਕ | — | 32 ਕਮਰੇ |
| 'ਬੀ' ਬਲਾਕ | — | 66 ਕਮਰੇ |
| ਕੁੱਲ | — | 98 ਕਮਰੇ |

(ਅ) (1) ਕਮਰਾ ਨੰ: 2-ਏ ('ਏ' ਬਲਾਕ) ਮੁੱਖ ਸਕੱਤਰ, ਪੰਜਾਬ ਲਈ ਰਾਖਵਾਂ ਹੁੰਦਾ ਹੈ।

(2) ਕਮਰਾ ਨੰ: 2-ਬੀ ('ਏ' ਬਲਾਕ) ਪ੍ਰਮੁੱਖ ਸਕੱਤਰ, ਮੁੱਖ ਮੰਤਰੀ, ਪੰਜਾਬ ਲਈ ਰਾਖਵਾਂ ਹੁੰਦਾ ਹੈ।

(3) ਕਮਰਾ ਨੰ: 10 ('ਏ' ਬਲਾਕ) ਮੀਡੀਆ ਸਲਾਹਕਾਰ/ਮੁੱਖ ਮੰਤਰੀ, ਪੰਜਾਬ ਲਈ ਰਾਖਵਾਂ ਹੈ।

(4) ਕਮਰਾ ਨੰ: 411 ਤੇ 416 ('ਬੀ' ਬਲਾਕ) ਦਫਤਰ ਐਡਵੋਕੇਟ ਜਨਰਲ, ਪੰਜਾਬ ਲਈ ਜੁਲਾਈ, 2009 ਤੋਂ ਰਾਖਵੇਂ ਰੱਖੇ ਜਾ ਰਹੇ ਹਨ।

(5) ਕਮਰਾ ਨੰ: 708 ਦਫਤਰ ਪੰਜਾਬ ਟੈਕਨੀਕਲ ਯੂਨੀਵਰਸਿਟੀ, ਜਲੰਧਰ ਲਈ ਮਿਤੀ 27 ਮਈ, 2004 ਤੋਂ ਰਾਖਵਾਂ ਹੈ।

(6) ਕਮਰਾ ਨੰ: 2-ਏ, 2-ਬੀ ਤੇ 10 ('ਏ' ਬਲਾਕ) ਵਿੱਚ ਸਬੰਧਤ ਮਹਿਮਾਨਾਂ ਦੇ ਦਿਨ-ਪ੍ਰਤੀ-ਦਿਨ ਠਹਿਰਨ ਸਬੰਧੀ ਲਿਸਟ 'ਅਨੁਲੱਗ-I'* ਤੇ ਨਾਲ ਨੱਥੀ ਹੈ।

---

*Placed in the Revisor's Branch.

## ਪੰਜਾਬ ਭਵਨ, ਨਵੀਂ ਦਿੱਲੀ ਵਿਖੇ ਗੱਡੀਆਂ ਦੀ ਵਰਤੋਂ

287. (1) ਸਰਦਾਰ ਮੱਖਣ ਸਿੰਘ
(2) ਸਰਦਾਰ ਅਮਰਜੀਤ ਸਿੰਘ ਸਮਰਾ } : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਪੰਜਾਬ ਭਵਨ, ਨਵੀਂ ਦਿੱਲੀ ਵਿਖੇ ਕਿੰਨੀਆਂ ਸਰਕਾਰੀ ਗੱਡੀਆਂ ਦੀ ਵਰਤੋਂ ਕੀਤੀ ਜਾ ਰਹੀ ਹੈ ਅਤੇ ਇਨ੍ਹਾਂ ਗੱਡੀਆਂ ਦੀ ਵਰਤੋਂ ਕਿਸ-ਕਿਸ ਅਧਿਕਾਰੀ, ਮੰਤਰੀ ਅਤੇ ਐਮ.ਐਲ.ਏ. ਵਲੋਂ ਕੀਤੀ ਜਾਂਦੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਪੰਜਾਬ ਭਵਨ, ਨਵੀਂ ਦਿੱਲੀ ਵਿਖੇ 8 ਸਟਾਫ ਕਾਰਾਂ ਅਤੇ ਇੱਕ ਮਾਰੂਤੀ ਜਿਪਸੀ ਹੈ। ਇਨ੍ਹਾਂ ਸਟਾਫ ਕਾਰਾਂ ਵਿਚੋਂ ਦੋ ਕਾਰਾਂ ਪੰਜਾਬ ਭਵਨ ਵਿਖੇ ਤੈਨਾਤ 2 ਪੱਕੇ ਅਧਿਕਾਰੀਆਂ ਨਾਲ ਅਟੈਚ ਹਨ ਅਤੇ ਬਾਕੀ 6 ਸਟਾਫ ਕਾਰਾਂ ਜਨਰਲ ਪੂਲ ਵਿੱਚ ਹਨ। ਇਨ੍ਹਾਂ ਗੱਡੀਆਂ ਦੀ ਵਰਤੋਂ ਹੇਠ ਲਿਖੇ ਅਨੁਸਾਰ ਕੀਤੀ ਜਾ ਰਹੀ ਹੈ :—

(1) ਮਾਨਯੋਗ ਰਾਜਪਾਲ, ਪੰਜਾਬ ;
(2) ਮਾਨਯੋਗ ਮੁੱਖ ਮੰਤਰੀ, ਪੰਜਾਬ;
(3) ਮਾਨਯੋਗ ਮੁੱਖ ਜੱਜ, ਪੰਜਾਬ ਅਤੇ ਹਰਿਆਣਾ ਹਾਈ ਕੋਰਟ;
(4) ਮਾਨਯੋਗ ਮੰਤਰੀ, ਪੰਜਾਬ;
(5) ਰਾਜ ਦੇ ਉੱਚ ਅਧਿਕਾਰੀ ਅਤੇ ਸਟੇਟ ਗੈਸਟ।

ਮਾਰੂਤੀ ਜਿਪਸੀ ਆਮ ਤੌਰ ਤੇ ਮਾਨਯੋਗ ਰਾਜਪਾਲ ਪੰਜਾਬ, ਮਾਨਯੋਗ ਮੁੱਖ ਮੰਤਰੀ, ਪੰਜਾਬ ਅਤੇ ਮਾਨਯੋਗ ਮੁੱਖ ਜੱਜ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਆਦਿ ਦੇ ਦਿੱਲੀ ਦੌਰੇ ਦੌਰਾਨ ਸਕਿਊਰਟੀ, ਪਰਸਨਲ/ਕੰਟੀਨ ਡਿਊਟੀ ਅਤੇ ਹੋਰ ਫੁੱਟਕਲ ਦਫਤਰੀ ਕੰਮਾਂ ਲਈ ਵਰਤੀ ਜਾਂਦੀ ਹੈ।

---

## ਮਨਜ਼ੂਰਸ਼ੁਦਾ ਪੈਨਸ਼ਨਾਂ ਦੀ ਗਿਣਤੀ

288. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਨਕੋਦਰ ਵਿਧਾਨ ਸਭਾ ਚੋਣ ਹਲਕੇ ਵਿਚ ਬੁਢਾਪਾ, ਵਿਧਵਾ, ਅੰਗਹੀਣ ਅਤੇ ਬੇਸਹਾਰਾ ਬੱਚਿਆਂ ਦੀਆਂ ਮਨਜ਼ੂਰਸ਼ੁਦਾ ਪੈਨਸ਼ਨਾਂ ਦੀ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ:

(ਅ) ਕੀ ਇਹ ਠੀਕ ਹੈ ਕਿ ਉਕਤ ਮਨਜ਼ੂਰਸ਼ੁਦਾ ਪੈਨਸ਼ਨਾਂ ਜ਼ਿਆਦਾਤਰ ਅਯੋਗ ਵਿਅਕਤੀਆਂ ਨੂੰ ਲਗਾਈਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਅਜਿਹੀਆਂ ਜਾਅਲੀ ਪੈਨਸ਼ਨਾਂ ਦੀ ਜਾਂਚ ਕਰਵਾਉਣ ਅਤੇ ਇਸ ਨੂੰ ਰੋਕਣ ਲਈ ਸਰਕਾਰ ਕੀ ਕਦਮ ਚੁੱਕਣ ਦਾ ਵਿਚਾਰ ਰੱਖਦੀ ਹੈ;

(ੲ) ਕੀ ਸਰਕਾਰ ਇਸ ਖੇਤਰ ਦੇ ਰਹਿ ਗਏ ਯੋਗ ਵਿਅਕਤੀਆਂ ਪਾਸੋਂ ਅਰਜੀਆਂ ਲੈਣ ਅਤੇ ਭਲਾਈ ਪੈਨਸ਼ਨਾਂ ਨੂੰ ਮਨਜ਼ੂਰ ਕਰਨ ਲਈ ਕੋਈ ਵਿਸ਼ੇਸ਼ ਮੁਹਿੰਮ ਚਲਾਵੇਗੀ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ?

ਸ਼੍ਰੀ ਸਵਰਨਾ ਰਾਮ : (ੳ) ਨਕੋਦਰ ਵਿਧਾਨ ਸਭਾ ਚੋਣ ਹਲਕੇ ਵਿਚ ਬੁਢਾਪਾ, ਵਿਧਵਾ, ਬੇਸਹਾਰਾ ਬੱਚਿਆਂ ਅਤੇ ਅੰਗਹੀਣ ਮਨਜ਼ੂਰ-ਸ਼ੁਦਾ ਪੈਨਸ਼ਨਾਂ ਦੀ ਵੱਖ-ਵੱਖ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰਬਰ | ਸਕੀਮ ਦਾ ਨਾਂ | ਲਾਭਪਾਤਰੀਆਂ ਦੀ ਗਿਣਤੀ |
|---|---|---|
| 1 | ਬੁਢਾਪਾ ਪੈਨਸ਼ਨ | 6680 |
| 2 | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ | 1648 |
| 3 | ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ | 560 |
| 4 | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ | 481 |
| | ਕੁੱਲ ਜੋੜ | 9369 |

(ਅ) ਨਹੀਂ ਸ਼੍ਰੀਮਾਨ ਜੀ, ਫਿਰ ਵੀ ਪੈਨਸ਼ਨਾਂ ਸਬੰਧੀ ਪੰਜਾਬ ਰਾਜ ਵਿਚ ਪੜਤਾਲ ਦੀ ਪ੍ਰੀਕ੍ਰਿਆ ਜਾਰੀ ਹੈ।

(ੲ) ਯੋਗ ਵਿਅਕਤੀਆਂ ਪਾਸੋਂ ਅਰਜ਼ੀਆਂ ਲੈਣ ਅਤੇ ਮਨਜ਼ੂਰ ਕਰਨ ਤੇ ਕੋਈ ਰੋਕ ਨਹੀਂ ਹੈ, ਇਸ ਲਈ ਪੈਨਸ਼ਨਾਂ ਮਨਜ਼ੂਰ ਕਰਨ ਲਈ ਕੋਈ ਵਿਸ਼ੇਸ਼ ਮੁਹਿੰਮ ਸਬੰਧੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਗਰਾਮ ਪੰਚਾਇਤ ਦਿਲਾਵਰ ਦੀ ਜ਼ਮੀਨ ਉਤੇ ਅਣ ਅਧਿਕਾਰਤ ਕਬਜ਼ਾ

289. ਸਰਦਾਰ ਦਰਸ਼ਨ ਸਿੰਘ ਬਰਾੜ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਗਰਾਮ ਪੰਚਾਇਤ ਦਿਲਾਵਰ (ਨਵਾਂ ਸ਼ਹਿਰ) ਦੀ 66 ਕਨਾਲ ਅਤੇ 15 ਮਰਲੇ ਦੀ ਸ਼ਾਮਲਾਤ ਜ਼ਮੀਨ ਉਤੇ ਕੀਤੇ ਅਣ-ਅਧਿਕਾਰਤ ਕਬਜ਼ੇ ਸਬੰਧੀ ਕੋਈ ਜਾਂਚ ਕਰਵਾਈ ਹੈ; ਜੇਕਰ ਅਜਿਹਾ ਹੋਵੇ ਤਾਂ ਜਾਂਚ ਰਿਪੋਰਟ ਦੀਆਂ ਸ਼ਿਫਾਰਸ਼ਾਂ ਕੀ ਹਨ ਅਤੇ ਉਨ੍ਹਾਂ ਉਤੇ ਕੀ ਕਾਰਵਾਈ ਕੀਤੀ ਗਈ ਹੈ ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਸ਼੍ਰੀਮਾਨ ਜੀ, ਹਾਂ। ਸ਼੍ਰੀ ਜੈ ਸਿੰਘ, ਪੁੱਤਰ ਸ਼੍ਰੀ ਮਾਨ ਸਿੰਘ ਪਿੰਡ ਦਿਲਾਵਰਪੁਰ ਵੱਲੋਂ ਗਰਾਮ ਪੰਚਾਇਤ ਦੀ 66 ਕਨਾਲ 15 ਮਰਲੇ ਜ਼ਮੀਨ ਉਪਰ ਨਜ਼ਾਇਜ਼ ਕਬਜ਼ੇ ਸਬੰਧੀ ਕੀਤੀ ਸ਼ਿਕਾਇਤ ਤੇ ਵਿਭਾਗ ਵੱਲੋਂ ਪੱਤਰ ਨੰ: 14691, ਮਿਤੀ 5 ਮਈ, 2008 ਰਾਹੀਂ ਵਿਜੀਲੈਂਸ ਬਿਊਰੋ, ਪੰਜਾਬ, ਪਾਸੋਂ ਪੜਤਾਲ ਕਰਨ ਲਈ ਲਿਖਿਆ ਗਿਆ ਸੀ। ਇਸ ਦੀ ਪੜਤਾਲ ਮੁੱਖ ਡਾਇਰੈਕਟਰ, ਵਿਜੀਲੈਂਸ ਬਿਊਰੋ, ਪੰਜਾਬ ਵੱਲੋਂ ਪੱਤਰ ਨੰ: 35510 ਮਿਤੀ 17 ਸਤੰਬਰ, 2009 ਰਾਹੀਂ ਵਿਭਾਗ ਨੂੰ ਭੇਜੀ ਹੈ, ਜਿਸ ਵਿੱਚ ਸਿੱਟਾ ਕੱਢਿਆ ਗਿਆ ਹੈ ਕਿ ਇਸ ਜ਼ਮੀਨ ਦੀ ਮਾਲ ਵਿਭਾਗ ਦੇ

ਰਿਕਾਰਡ ਮੁਤਾਬਿਕ ਮਾਲਕੀ ਪੰਚਾਇਤ ਦੇਹ ਹੈ, ਪਿੰਡ ਦੀ ਪੰਚਾਇਤ ਵੱਲੋਂ ਇਸ ਜ਼ਮੀਨ ਨੂੰ ਨਜ਼ਾਇਜ਼ ਕਾਬਜ਼ਕਾਰਾਂ ਪਾਸੋਂ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ-ਕਮ-ਕੁਲੈਕਟਰ ਦੀ ਅਦਾਲਤ ਵਿੱਚ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 7 ਅਧੀਨ ਦਾਅਵਾ ਦਾਇਰ ਕਰਕੇ ਮੁਕਤ ਕਰਵਾਉਣਾ ਚਾਹੀਦਾ ਹੈ।

ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਸ਼ਹੀਦ ਭਗਤ ਸਿੰਘ ਨਗਰ, ਨੂੰ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ, ਚੰਡੀਗੜ੍ਹ ਦੇ ਦਫਤਰ ਵੱਲੋਂ ਪੱਤਰ ਨੰ: 25466, ਮਿਤੀ 6 ਨਵੰਬਰ, 2009 ਰਾਹੀਂ ਉਕਤ ਪੜਤਾਲ ਰਿਪੋਰਟ ਵਿੱਚ ਕੱਢੇ ਸਿੱਟੇ ਤਹਿਤ ਨਜ਼ਾਇਜ਼ ਕਾਬਜ਼ਾਂ ਪਾਸੋਂ ਗਰਾਮ ਪੰਚਾਇਤ ਦਿਲਾਵਰਪੁਰ ਦੀ ਜ਼ਮੀਨ ਛੁਡਵਾ ਕੇ ਪੰਚਾਇਤ ਹਵਾਲੇ ਕਰਕੇ ਰਿਪੋਰਟ ਭੇਜਣ ਹਿੱਤ ਕਿਹਾ ਗਿਆ। ਇਸ ਕੇਸ ਦੀ ਸਮੁੱਚੀ ਨਿਗਰਾਨੀ ਡਵੀਜ਼ਨਲ ਡਿਪਟੀ ਡਾਇਰੈਕਟਰ, ਪੇਂਡੂ ਵਿਕਾਸ ਅਤੇ ਪੰਚਾਇਤ, ਜਲੰਧਰ ਨੂੰ ਸੌਂਪੀ ਗਈ। ਸਮੇਂ-ਸਮੇਂ ਤੇ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ ਨੂੰ ਕੇਸ ਤੁਰੰਤ ਨਿਪਟਾਉਣ ਹਿਤ ਚਿਤਾਵਨੀ ਵੀ ਕੀਤੀ।

ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ-ਕਮ-ਕੁਲੈਕਟਰ, ਸ਼ਹੀਦ ਭਗਤ ਸਿੰਘ ਨਗਰ ਵੱਲੋਂ ਭੇਜੀ ਰਿਪੋਰਟ ਮੁਤਾਬਿਕ ਗਰਾਮ ਪੰਚਾਇਤ ਦਿਲਾਵਰਪੁਰ ਵੱਲੋਂ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 7 ਅਧੀਨ ਨਜਾਇਜ਼ ਕਾਬਜ਼ਾਂ ਵਿਰੁੱਧ ਕੇਸ ਦਾਇਰ ਨਾ ਕਰਨ ਕਾਰਨ ਇਸ ਪੰਚਾਇਤ ਵਿੱਚ ਪ੍ਰਬੰਧਕ ਨਿਯੁਕਤ ਕਰਕੇ ਕੁਲੈਕਟਰ ਦੀ ਅਦਾਲਤ ਵਿੱਚ ਮਿਤੀ 15 ਫਰਵਰੀ, 2010 ਨੂੰ ਰਕਬਾ 66 ਕਨਾਲ 15 ਮਰਲੇ ਉਪਰ ਬੇਦਖਲੀ ਦਾ ਕੇਸ (1) ਸ਼੍ਰੀ ਜਤਿੰਦਰ ਸਿੰਘ, ਪੁੱਤਰ ਸ਼੍ਰੀ ਹਰਦੇਵ ਸਿੰਘ (2) ਸ਼੍ਰੀਮਤੀ ਸਤਿੰਦਰ ਕੌਰ, ਪਤਨੀ ਸ਼੍ਰੀ ਜਤਿੰਦਰ ਸਿੰਘ (3) ਕੇਂਦਰੀ ਸਰਕਾਰ ਮਾਰਫਤ ਤਹਿਸੀਲਦਾਰ (ਸੇਲਜ਼), ਸ਼ਹੀਦ ਭਗਤ ਸਿੰਘ ਨਗਰ, ਵਿਰੁੱਧ ਦਾਇਰ ਕਰ ਦਿੱਤਾ ਹੈ। ਕੇਸ ਦੀ ਅਗਲੀ ਸੁਣਵਾਈ ਲਈ ਮਿਤੀ 18 ਮਾਰਚ, 2010 ਨਿਸ਼ਚਿਤ ਕੀਤੀ ਹੋਈ ਹੈ।

---

## ਬਾਰਡਰ ਏਰੀਆ ਡਿਵੈਲਪਮੈਂਟ ਸਕੀਮ ਅਧੀਨ ਬਾਰਡਰ ਏਰੀਏ ਵਿੱਚ ਸਹੂਲਤਾਂ

290. ਸਰਦਾਰ ਅਮਰਪਾਲ ਸਿੰਘ ਅਜਨਾਲਾ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੇਂਦਰੀ ਸਰਕਾਰ ਦੇ ਬਾਰਡਰ ਏਰੀਆ ਡਿਵੈਲਪਮੈਂਟ ਪ੍ਰੋਗਰਾਮ ਅਧੀਨ ਬਾਰਡਰ ਦੇ ਪਿੰਡਾਂ ਵਿੱਚ ਸੀਵਰੇਜ਼, ਪੀਣ ਦੇ ਪਾਣੀ, ਖੇਡਾਂ ਦੇ ਸਟੇਡੀਅਮ, ਬੱਸ-ਅੱਡੇ, ਮਕਾਨਾਂ, ਸਕੂਲਾਂ, ਹਸਪਤਾਲਾਂ, ਪਸ਼ੂ ਡਿਸਪੈਂਸਰੀਆਂ ਅਤੇ ਫਲੱਸ਼ਾਂ ਆਦਿ ਲਈ ਦਿੱਤੀਆਂ ਜਾਂਦੀਆਂ ਗ੍ਰਾਂਟਾਂ ਦੀ ਤਰਜ਼ ਤੇ ਅਜਿਹੇ ਹੀ ਵਿਕਾਸ ਕਾਰਜਾਂ ਲਈ ਬਾਰਡਰ ਏਰੀਏ ਵਿੱਚ ਪੈਂਦੇ ਕਸਬਿਆਂ, ਖਾਸ ਕਰਕੇ ਅਜਨਾਲਾ ਅਤੇ ਰਾਮਦਾਸ ਵਿੱਚ ਵੀ ਅਜਿਹੀਆਂ ਗ੍ਰਾਂਟਾਂ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦੇ ਵੇਰਵੇ ਕੀ ਹਨ ?

ਸ਼੍ਰੀ ਮਨੋਰੰਜਨ ਕਾਲੀਆ : ਸ਼੍ਰੀਮਾਨ ਜੀ, ਸਥਾਨਕ ਸਰਕਾਰ ਵਿਭਾਗ ਵਿੱਚ ਅਜਿਹੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

---

## ਨਰੇਗਾ ਅਧੀਨ ਕੀਤੇ ਗਏ ਕੰਮ

**291. ਸਰਦਾਰ ਅਜਾਇਬ ਸਿੰਘ ਭੱਟੀ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਬਠਿੰਡਾ ਵਿੱਚ ਨਰੇਗਾ ਸਕੀਮ ਅਧੀਨ ਲਿਆਂਦੇ ਗਏ ਪਿੰਡਾਂ ਦੀ ਕੁੱਲ ਗਿਣਤੀ ਕਿੰਨੀ ਹੈ?

(ਅ) ਇਸ ਸਕੀਮ ਅਧੀਨ ਇਨ੍ਹਾਂ ਪਿੰਡਾਂ ਵਿੱਚ ਕੀਤੇ ਗਏ ਕੰਮਾਂ ਦੇ ਵੇਰਵੇ ਕੀ ਹਨ ?

(ੲ) ਉਪਰੋਕਤ ਪਿੰਡਾਂ ਵਿੱਚ ਮਜ਼ਦੂਰਾਂ ਵਿੱਚ ਹੁਣ ਤੱਕ ਸਾਲਵਾਰ ਕੁੱਲ ਕਿੰਨੀ ਰਾਸ਼ੀ ਵੰਡੀ ਗਈ ਹੈ ਅਤੇ ਬਕਾਇਆ ਪਈ ਰਾਸ਼ੀ ਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਜ਼ਿਲ੍ਹਾ ਬਠਿੰਡਾ ਵਿੱਚ ਨਰੇਗਾ ਸਕੀਮ ਅਧੀਨ ਲਿਆਂਦੇ ਗਏ ਪਿੰਡਾਂ ਦੀ ਕੁੱਲ ਗਿਣਤੀ 310 ਹੈ।

(ਅ) ਨਰੇਗਾ ਸਕੀਮ ਅਧੀਨ ਪਿੰਡਾਂ ਵਿੱਚ ਹੁਣ ਤੱਕ ਕੀਤੇ ਗਏ ਕੰਮਾਂ ਦੇ ਵੇਰਵੇ ਅਨੁਲੱਗ "ੳ"* ਤੇ ਰੱਖੇ ਗਏ ਹਨ।

(ੲ) ਸਾਲ 2008-09 ਅਤੇ 2009-10 ਦੌਰਾਨ ਮਜ਼ਦੂਰਾਂ ਵਿੱਚ ਹੁਣ ਤੱਕ ਕ੍ਰਮਵਾਰ 305.36 ਲੱਖ ਰੁਪਏ ਅਤੇ 714.29 ਲੱਖ ਰੁਪਏ ਦੀ ਰਾਸ਼ੀ ਵੰਡੀ ਗਈ ਹੈ। ਪਿੰਡਵਾਰ ਵੰਡੀ ਗਈ ਰਾਸ਼ੀ ਅਤੇ ਬਲਾਕਾਂ ਵਿੱਚ ਪੈਂਡਿੰਗ ਪਈ ਰਾਸ਼ੀ ਦੇ ਵੇਰਵੇ ਅਨੁਲੱਗ "ਅ"* ਤੇ ਰੱਖੇ ਗਏ ਹਨ।

---

## ਬਿਜਲੀ ਕੁਨੈਕਸ਼ਨਾਂ ਲਈ ਪੈਂਡਿੰਗ ਅਰਜ਼ੀਆਂ ਦੀ ਗਿਣਤੀ

**292. ਸ਼੍ਰੀ ਸੁਨੀਲ ਕੁਮਾਰ ਜਾਖੜ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਟਿਊਬਵੈੱਲ ਕੁਨੈਕਸ਼ਨ ਜਾਰੀ ਕਰਨ ਲਈ ਅਤੇ ਨਾਲ ਹੀ ਡ੍ਰਿਪ ਸਿੰਜਾਈ ਪ੍ਰਾਜੈਕਟ ਕੁਨੈਕਸ਼ਨਾਂ ਲਈ ਪੀ.ਐਸ.ਈ.ਬੀ. ਪਾਸ ਪੈਂਡਿੰਗ ਪਈਆਂ ਅਰਜ਼ੀਆਂ ਦੀ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ ਅਤੇ ਦੋਵੇਂ ਸ਼੍ਰੇਣੀਆਂ ਅਧੀਨ ਟਿਊਬਵੈੱਲ ਕੁਨੈਕਸ਼ਨਾਂ ਦੇ ਕੇਸਾਂ ਨੂੰ ਕਿਸ ਮਿਤੀ ਤੱਕ ਜਾਰੀ ਕੀਤਾ ਗਿਆ ਹੈ;

(ਅ) ਮਾਰਚ, 2007 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਰਾਜ ਵਿੱਚ ਚੇਅਰਮੈਨ ਦੇ ਅਖਤਿਆਰੀ ਕੋਟੇ ਅਧੀਨ ਉਪਰੋਕਤ ਵਰਣਿਤ ਦੋਵੇਂ ਸ਼੍ਰੇਣੀਆਂ ਅਧੀਨ ਜਾਰੀ ਕੀਤੇ ਗਏ ਟਿਊਬਵੈੱਲ ਕੁਨੈਕਸ਼ਨਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ ਹੈ ?

---

*Placed in the Revisor's Branch.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਟਿਊਬਵੈੱਲ ਕੁਨੈਕਸ਼ਨਾਂ ਦੀਆਂ ਸਾਰੀਆਂ ਕੈਟੇਗਰੀਆਂ ਦੀਆਂ ਪੈਂਡਿੰਗ ਪਈਆਂ ਅਰਜ਼ੀਆਂ ਸਮੇਤ ਡਰਿੱਪ-ਸਿੰਚਾਈ ਪ੍ਰੋਜੈਕਟ ਦੀ ਗਿਣਤੀ ਅਤੇ ਇਨ੍ਹਾਂ ਦੇ ਕੁਨੈਕਸ਼ਨ ਜਾਰੀ ਕਰਨ ਦਾ ਸਮਾਂ, ਅਨੁਲੱਗ-'ੳ' ਅਨੁਸਾਰ ਹੈ।

(ਅ) ਮਾਰਚ, 2007 ਤੋਂ ਫਰਵਰੀ, 2010 ਤੱਕ ਜ਼ਿਲ੍ਹਾਵਾਰ ਜਾਰੀ ਕੀਤੇ ਟਿਊਬਵੈੱਲ ਕੁਨੈਕਸ਼ਨਾਂ ਦੀਆਂ ਸਾਰੀਆਂ ਕੈਟੇਗਰੀਆਂ ਸਮੇਤ ਚੇਅਰਮੈਨ ਕੋਟੇ ਦੇ ਵੇਰਵੇ, ਅਨੁਲੱਗ-'ਅ' ਅਨੁਸਾਰ ਹੈ।

## ਅਨੁਲੱਗ-'ੳ'

ਟਿਊਬਵੈੱਲ ਕੁਨੈਕਸ਼ਨਾਂ ਦੀਆਂ ਸਾਰੀਆਂ ਕੈਟੇਗਰੀਆਂ ਦੀਆਂ ਪੈਂਡਿੰਗ ਪਈਆਂ ਅਰਜ਼ੀਆਂ, ਸਮੇਤ ਡਰਿੱਪ-ਸਿੰਚਾਈ ਪ੍ਰੋਜੈਕਟਾਂ ਦੀ ਗਿਣਤੀ ਅਤੇ ਇਨ੍ਹਾਂ ਦੇ ਕੁਨੈਕਸ਼ਨ ਜਾਰੀ ਕਰਨ ਦੀ ਮਿਤੀ :

| ਕ੍ਰਮ ਨੰ: | ਸਾਰੀਆਂ ਕੈਟਾਗਰੀਆਂ ਦੇ ਏ.ਪੀ. ਕੁਨੈਕਸ਼ਨ ਸਮੇਤ ਡ੍ਰਿਪ ਇਰੀਗੇਸ਼ਨ/ ਸਪਰਿੰਕਲਰ | ਫਰਵਰੀ, 2010 ਤੱਕ ਬਕਾਇਆ ਪਈਆਂ ਅਰਜ਼ੀਆਂ ਦੀ ਗਿਣਤੀ | ਜਿਸ ਮਿਤੀ ਤੱਕ ਕੁਨੈਕਸ਼ਨ ਜਾਰੀ ਕੀਤੇ ਜਾ ਚੁੱਕੇ ਹਨ (ਮਹੀਨਾ/ਸਾਲ) |
|---|---|---|---|
| 1 | ਏ.ਪੀ. ਜਨਰਲ | 3,20,093 | 12/1989 |
| 2 | ਓ.ਵਾਈ.ਟੀ. | 13,349 | 06/2007 |
| 3 | ਡ੍ਰਿਪ ਇਰੀਗੇਸ਼ਨ/ ਸਪਰਿੰਕਲਰ | 1793 | 07/2006 |
| 4 | ਫੌਜੀ ਕੋਟਾ | 10,289 | 12/2003 |
| 5 | ਚੇਅਰਮੈਨ ਕੋਟਾ | 1320 | 01/2007 |
| 6 | ਕੰਡੀ ਏਰੀਆ | 1911 | 09/2004 |
| 7 | ਹੋਰ ਦੂਜੀਆਂ ਏ.ਪੀ. ਦੀਆਂ ਕੈਟਾਗਿਰੀਆਂ | 68,999 | 12/1992 |

## ਅਨੁਲੱਗ-'ਅ'

ਮਾਰਚ, 2007 ਤੋਂ ਫਰਵਰੀ, 2010 ਤੱਕ ਚੇਅਰਮੈਨ ਕੋਟੇ ਅਧੀਨ ਜ਼ਿਲ੍ਹਾਵਾਰ ਜਾਰੀ ਕੀਤੇ ਟਿਊਬਵੈੱਲ ਕੁਨੈਕਸ਼ਨਾਂ ਦੀਆਂ ਸਾਰੀਆਂ ਕੈਟੇਗਰੀਆਂ ਦੀ ਗਿਣਤੀ :

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਚ, 2007 ਤੋਂ ਫਰਵਰੀ, 2010 ਤੱਕ ਜ਼ਿਲ੍ਹਾਵਾਰ ਜਾਰੀ ਕੀਤੇ ਟਿਊਬਵੈੱਲ ਕੁਨੈਕਸ਼ਨਾਂ ਦੀਆਂ ਸਾਰੀਆਂ ਕੈਟੇਗਰੀਆਂ ਅਧੀਨ ਚੇਅਰਮੈਨ ਕੋਟਾ | |
|---|---|---|---|
| | | ਡ੍ਰਿਪ ਇਰੀਗੇਸ਼ਨ/ ਸਪਰਿੰਕਲਰ ਸਿਸਟਮ | ਚੇਅਰਮੈਨ ਕੋਟਾ |
| 1 | ਅੰਮ੍ਰਿਤਸਰ | 03 | 84 |
| 2 | ਬਰਨਾਲਾ | 34 | 187 |
| 3 | ਬਠਿੰਡਾ | 148 | 674 |
| 4 | ਫਿਰੋਜ਼ਪੁਰ | 97 | 250 |
| 5 | ਫਰੀਦਕੋਟ | 63 | 112 |
| 6 | ਫ਼ਤਹਿਗੜ੍ਹ ਸਾਹਿਬ | 48 | 163 |
| 7 | ਗੁਰਦਾਸਪੁਰ | 197 | 268 |
| 8 | ਹੁਸ਼ਿਆਰਪੁਰ | 90 | 245 |
| 9 | ਜਲੰਧਰ | 135 | 99 |
| 10 | ਕਪੂਰਥਲਾ | 67 | 22 |
| 11 | ਲੁਧਿਆਣਾ | 85 | 142 |
| 12 | ਮਾਨਸਾ | 52 | 439 |
| 13 | ਮੋਗਾ | 93 | 171 |
| 14 | ਮੋਹਾਲੀ | 41 | 133 |
| 15 | ਮੁਕਤਸਰ | 40 | 141 |
| 16 | ਨਵਾਂ-ਸ਼ਹਿਰ | 41 | 105 |
| 17 | ਪਟਿਆਲਾ | 36 | 425 |
| 18 | ਰੂਪਨਗਰ | 90 | 95 |
| 19 | ਸੰਗਰੂਰ | 56 | 551 |
| 20 | ਤਰਨ-ਤਾਰਨ | 13 | 91 |

## MATTERS RAISED DURING ZERO HOUR AND STATEMENTS BY THE DEPUTY CHIEF MINISTER AND THE MINISTERS

**ਮਾਨਯੋਗ ਸਪੀਕਰ :** ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ ਹਾਂ ਜੀ, ਬਾਠ ਸਾਹਿਬ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦਾ ਧਿਆਨ ਬਹੁਤ ਹੀ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ। ਉਹ ਇਹ ਹੈ ਕਿ ਸੂਬੇ ਦਾ ਜੋ ਰਾਜ ਭਾਸ਼ਾ ਸਲਾਹਕਾਰ ਬੋਰਡ ਹੈ, ਉਸ ਬਾਰੇ ਅਖਬਾਰਾਂ ਵਿੱਚ ਆਇਆ ਹੈ ਕਿ ਇਹ 16 ਤਾਰੀਖ ਨੂੰ ਭਾਵ ਕਿ ਕੱਲ੍ਹ ਸ਼ਾਮ ਨੂੰ ਪੰਜਾਬ ਦੇ ਗਵਰਨਰ ਸਾਹਿਬ ਸ਼੍ਰੀ ਪਾਟਿਲ ਸਾਹਿਬ ਨੂੰ ਮਿਲਣ ਜਾ ਰਹੇ ਹਨ। ਸਪੀਕਰ ਸਾਹਿਬ, ਮੈਂ ਇਸ ਬਾਰੇ ਕੁਝ ਕਹਿਣ ਦੀ ਇਜਾਜ਼ਤ ਚਾਹੁੰਦਾ ਹਾਂ। ਇਸ ਦੀ ਅਗਵਾਈ ਡਿਪਟੀ ਮੁੱਖ ਮੰਤਰੀ ਸਾਹਿਬ ਕਰ ਰਹੇ ਹਨ ਅਤੇ ਮੈਡਮ ਉਪਿੰਦਰਜੀਤ ਕੌਰ ਜੀ ਵੀ ਨਾਲ ਜਾ ਰਹੇ ਹਨ।

**ਮਾਨਯੋਗ ਸਪੀਕਰ :** ਤੁਸੀਂ ਪੰਜਾਬੀ ਭਾਸ਼ਾ ਦੀ ਗੱਲ ਕਰ ਰਹੇ ਹੋ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਸਾਰੇ ਦਾ ਸਾਰਾ ਜੋ ਚੰਡੀਗੜ੍ਹ ਸ਼ਹਿਰ ਹੈ ਜਾਂ ਇਸ ਦੀ ਐਡਮਨਿਸਟਰੇਸ਼ਨ ਹੈ ਜਾਂ ਢਾਂਚਾ ਹੈ, ਉਸ ਵਿਚ ਪੰਜਾਬੀ ਲਾਗੂ ਕਰਨ ਬਾਰੇ ਇਹ ਗੱਲ ਕਰਨਗੇ। ਸਪੀਕਰ ਸਾਹਿਬ, ਇਸ ਦੇ ਕੁਝ ਕਾਰਨ ਹਨ ? ਮੁਢਲਾ ਕਾਰਨ ਇਹ ਹੈ ਕਿ ਜਿਸ ਜਗ੍ਹਾ ਤੇ ਚੰਡੀਗੜ੍ਹ ਸ਼ਹਿਰ ਬਣਿਆ ਹੈ, ਇਹ ਪੰਜਾਬ ਦੇ 28 ਪਿੰਡਾਂ ਨੂੰ ਉਜਾੜ ਕੇ ਬਣਿਆ ਹੈ। ਸਾਰੇ ਦੇ ਸਾਰੇ ਪਿੰਡ ਪੰਜਾਬ ਦੇ ਸਨ। ਇਹ 30,000 ਏਕੜ ਜ਼ਮੀਨ ਸੀ ਜਦੋਂ ਚੰਡੀਗੜ੍ਹ ਬਣਨਾ ਸ਼ੁਰੂ ਹੋਇਆ। ਸਪੀਕਰ ਸਾਹਿਬ, ਉਸ ਤੋਂ ਬਾਅਦ ਵੀ ਕਿੰਨੇ ਪਿੰਡ ਉਜੜੇ ਹਨ, ਕਿੰਨੇ ਲੋਕ ਉਜੜੇ ਹਨ। ਮੈਂ ਤਾਂ ਇਹ ਸ਼ਬਦ ਵੀ ਵਰਤਾਂਗਾ। ਮੈਨੂੰ ਖਿਮਾਂ ਕਰ ਦੇਣਾ ਡਿਪਟੀ ਸੀ.ਐਮ. ਸਾਹਿਬ ਕਿ ਨਵਾਂ ਪੰਜਾਬ, ਨਵਾਂ ਚੰਡੀਗੜ੍ਹ ਜੋ ਰਾਜਧਾਨੀ ਹੈ, ਇਸ ਨੂੰ ਬਣਾਉਣ ਲੱਗਿਆ ਕਿੰਨੇ ਲੋਕ ਨੀਂਹਾਂ ਵਿਚ ਚਿਣੇ ਗਏ। ਇਸ ਦਾ ਹਿਸਾਬ ਕਿਤਾਬ ਤਾਂ ਸ਼ਾਇਦ ਰੈਵੀਨਿਊ ਮਨਿਸਟਰ ਸਾਹਿਬ ਨੂੰ ਵੀ ਪਤਾ ਨਹੀਂ ਹੋਵੇਗਾ। ਕਿੰਨਿਆਂ ਦੀਆਂ ਸੱਧਰਾਂ ਇਸ ਵਿਚ ਲਪੇਟੀਆਂ ਗਈਆਂ, ਕਿੰਨਿਆਂ ਦੀਆਂ ਸੱਧਰਾਂ ਕੁਚਲੀਆਂ ਗਈਆਂ। ਅੱਜ ਇਸ ਧਰਤੀ ਦੀ ਤਰਾਸਦੀ ਹੈ ਕਿ ਇਥੇ ਪੰਜਾਬੀ ਨਾ ਬੋਲੀ ਜਾਵੇ ਜਿੱਥੋਂ ਪੰਜਾਬ ਦੇ ਲੋਕ ਉਜੜੇ ਹਨ। ਮੈਂ ਹੋਰ ਸ਼ਬਦ ਕਹਿ ਲਵਾਂ। ਜਦੋਂ ਚੰਡੀਗੜ੍ਹ ਬਣਿਆ ਤਾਂ ਉਸ ਸਮੇਂ ਜਿਹੜੇ ਲੋਕ ਉਜੜੇ, ਉਨ੍ਹਾਂ ਦੇ ਮਨ ਦੀਆਂ ਰੀਝਾਂ ਹੋਣ।

ਚੰਡੀਗੜ੍ਹ ਵਸੇ ਅਸੀਂ ਭਾਵੇਂ ਉਜੜ ਜਾਈਏ।

ਉਨ੍ਹਾਂ ਦੇ ਮਨ ਦੀ ਰੀਝ ਹੋਵੇਗੀ। ਸਪੀਕਰ ਸਾਹਿਬ, ਮੈਂ ਇਸ ਕਰਕੇ ਇਹ ਗੱਲ ਕਰਨ ਲੱਗਾ ਹਾਂ। ਚੰਡੀਗੜ੍ਹ ਜਦੋਂ ਬਣਿਆ ਸੀ ਤਾਂ ਇਹ ਇਸ ਕਰਕੇ ਬਣਿਆ ਸੀ ਕਿ ਪੰਜਾਬੀ ਸੂਬੇ ਦੀ ਨਵੀਂ ਰਾਜਧਾਨੀ ਚੰਡੀਗੜ੍ਹ ਹੋਵੇਗੀ ਨਾ ਕਿ ਸ਼ਿਮਲਾ। ਇਸ ਕਰਕੇ ਇਹ ਬਣਿਆ ਸੀ। ਸਪੀਕਰ ਸਾਹਿਬ, ਸਾਡੇ ਨਾਲ ਅਨੋਖੀ ਗੱਲ ਹੋਈ। ਪੰਜਾਬੀ ਸੂਬੇ ਨੂੰ ਮੈਂ ਛੱਡ ਦਿੰਦਾ ਹਾਂ ਕਿ ਇਹ ਪੰਜਾਬੀ ਬੋਲੀ ਦੇ ਆਧਾਰ ਤੇ ਹੈ। ਵਾਰਸ ਸ਼ਾਹ ਲਿਖਦਾ ਹੈ :

ਘਰੋਂ ਗਏ ਸੀ ਫਿਰੰਗੀਆਂ ਮਾਰਨੇ ਨੂੰ ਸਗੋਂ ਚਾਬੀਆਂ ਹੱਥ ਫੜਾ ਆਏ।

[ਕੈਪਟਨ ਬਲਬੀਰ ਸਿੰਘ ਬਾਠ]

ਇਹ ਗੱਲ ਹੋਈ। ਨਾ ਤਾਂ ਸਾਨੂੰ ਪੰਜਾਬੀ ਬੋਲੀ ਦਾ ਪੂਰਾ ਸੂਬਾ ਮਿਲਿਆ, ਨਾ ਚਾਬੀਆਂ ਮਿਲੀਆਂ ਤੇ ਨਾ ਰਾਜਧਾਨੀ ਮਿਲੇ। ਤਰਾਸਦੀ ਕੀ ਹੈ? ਸਾਡੀ ਮਾਂ ਬੋਲੀ ਪੰਜਾਬੀ ਹੈ। ਸਾਰੇ ਪੰਜਾਬੀ ਬੋਲਦੇ ਹਨ। ਇੱਥੇ ਰਿਟਾਇਰਡ ਆਈ.ਏ.ਐਸ. ਵਸੇ ਹਨ। ਸੀਨੀਅਰ ਆਰਮੀ ਅਫਸਰ ਇੱਥੇ ਵਸੇ ਹਨ। ਬੜੀ ਦੁਖਦਾਈ ਗੱਲ ਹੈ ਕਿ ਜਦੋਂ ਮਾਂ ਬੋਲੀ ਦੀ ਗੱਲ ਕਰਦੇ ਹਾਂ ਤਾਂ ਲੋਕ ਅੱਧੀ ਹਿੰਦੀ ਤੇ ਅੱਧੀ ਅੰਗਰੇਜ਼ੀ ਬੋਲਦੇ ਹਨ ਤੇ ਪੰਜਾਬੀ ਨੂੰ ਨਫਰਤ ਕਰਦੇ ਹਨ। ਇਹ ਨਫਰਤ ਸਮਝ ਨਹੀਂ ਆਉਂਦੀ। ਜਿਸ ਨੇ ਮਾਂ ਬੋਲੀ ਨੂੰ ਦੁਰਕਾਰਿਆ ਹੈ, ਉਸਦਾ ਕੋਈ ਬਚਾਅ ਨਹੀਂ। ਜਿਹੜਾ ਵਫਦ ਗਵਰਨਰ ਸਾਹਿਬ ਨੂੰ ਮਿਲਣ ਜਾ ਰਿਹਾ ਹੈ, ਇਹ ਬੜਾ ਜ਼ਰੂਰੀ ਹੈ ਕਿ ਪੰਜਾਬੀ ਦੀ ਯੂ.ਟੀ. ਵਿਚ ਲੋੜ ਹੈ। ਮੈਂ ਫਿਰ ਦੁਹਰਾਉਂਦਾ ਹਾਂ ਕਿ ਯੂ.ਟੀ. ਐਡਮਨਿਸਟਰੇਸ਼ਨ ਵਿਚ ਅਤੇ ਇਸ ਦੇ ਜਿੰਨੇ ਵੀ ਸਕੂਲ ਹਨ ਜੋ +2 ਤੱਕ ਹਨ, ਉਨ੍ਹਾਂ ਦੀ ਮੁਢਲੀ ਸਿੱਖਿਆ ਪੰਜਾਬੀ ਵਿਚ ਹੋਵੇ। ਇਹ ਮੇਰੀ ਮੰਗ ਹੈ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ। ਜੋ ਯੂ.ਟੀ. ਦਾ ਸਾਰੇ ਦਾ ਸਾਰਾ ਢਾਂਚਾ ਹੈ, ਉਹ ਪੰਜਾਬੀ ਬੋਲੀ ਵਿਚ ਹੋਣਾ ਚਾਹੀਦਾ ਹੈ। ਇਹ ਮੈਂ ਦਰਖਾਸਤ ਕਰਦਾ ਹਾਂ। ਧੰਨਵਾਦ। (ਥੰਪਿੰਗ)।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਕਾਫੀ ਪਹਿਲਾਂ ਵੀ ਪੰਜਾਬੀ ਬੋਲੀ ਬਾਰੇ ਬੜੀ ਚਰਚਾ ਹੋਈ ਸੀ। ਇਸ ਦਾ ਕਾਲ ਅਟੈਨਸ਼ਨ ਮੋਸ਼ਨ ਵੀ ਲਿਆਂਦਾ ਗਿਆ ਸੀ।

ਮਾਨਯੋਗ ਸਪੀਕਰ : ਇਹ ਠੀਕ ਹੈ। ਮੋਸ਼ਨ ਤੁਸੀਂ ਲਿਆਂਦੀ ਸੀ ਪੰਜਾਬੀ ਬਾਰੇ। ਉਸ ਤੋਂ ਬਾਅਦ ਬੀਬੀ ਜੀ ਵੱਲੋਂ ਮਤਾ ਲਿਆਂਦਾ ਗਿਆ ਤੇ ਪੰਜਾਬੀ ਨੂੰ ਚੰਗਾ ਸਤਿਕਾਰ ਦਿਵਾਇਆ। ਮੈਂ ਧੰਨਵਾਦੀ ਹਾਂ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਇਸ ਵਿਚ ਮੈਂ ਕੁਝ ਐਡ ਕਰਨਾ ਚਾਹੁੰਦਾ ਹਾਂ।

ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

ਮਾਨਯੋਗ ਸਪੀਕਰ : ਇਸ ਸਮੇਂ ਦੌਰਾਨ ਪੁਆਇੰਟ ਆਫ ਆਰਡਰ ਨਹੀਂ ਹੁੰਦਾ।

ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ : ਸਪੀਕਰ ਸਾਹਿਬ, ਮੈਂ ਬੋਲਣਾ ਚਾਹੁੰਦਾ ਹਾਂ, ਮੈਨੂੰ ਟਾਈਮ ਜ਼ਰੂਰ ਦਿਓ।

ਮਾਨਯੋਗ ਸਪੀਕਰ : ਇਨ੍ਹਾਂ ਤੋਂ ਬਾਅਦ ਤੁਸੀਂ ਬੋਲ ਲਿਓ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਜਦੋਂ ਜੁਆਇੰਟ ਪੰਜਾਬ ਸੀ ਤਾਂ ਬੇਸੀਕਲੀ ਉਸ ਵੇਲੇ ਪੰਜਾਬ ਦੀ ਰਾਜਧਾਨੀ ਪਟਿਆਲਾ ਸੀ ਅਤੇ ਗਰਮੀਆਂ ਦੀ ਰਾਜਧਾਨੀ ਸ਼ਿਮਲਾ ਸੀ। ਉਸ ਤੋਂ ਬਾਅਦ ਪੰਜਾਬੀ ਸੂਬੇ ਦੀ ਜਦੋਂ ਮੰਗ ਚਲਦੀ ਰਹੀ ਅਤੇ ਜਦੋਂ ਪੰਜਾਬੀ ਸੂਬਾ ਬਣਾਇਆ ਤਾਂ ਇਸ ਦੀ ਰਾਜਧਾਨੀ ਚੰਡੀਗੜ੍ਹ ਬਣਾਈ ਗਈ ਔਰ

ਉਸ ਦੇ ਆਧਾਰ ਤੇ ਕਿਉਂਕਿ ਇਹ ਮੈਕਸੀਮਮ ਸਾਰਾ ਪੰਜਾਬ ਦਾ ਮਸਲਾ ਹੈ, ਇਸ ਬੋਲੀ ਨੂੰ ਉਸ ਵੇਲੇ ਤੋਂ ਲੈ ਕੇ ਹੁਣ ਤੱਕ ਨਜ਼ਰ-ਅੰਦਾਜ਼ ਕੀਤਾ ਗਿਆ ਹੈ। ਜੋ ਬਾਠ ਸਾਹਿਬ ਨੇ ਗੱਲ ਕਹੀ ਹੈ, ਮੇਰੀ ਇਸ ਨਾਲ ਪੂਰੀ ਸਹਿਮਤੀ ਹੈ। ਇਸ ਤੇ ਤੁਸੀਂ ਰੈਜ਼ੋਲਿਊਸ਼ਨ ਹੀ ਲੈ ਆਓ। ਆਪਾਂ ਗਵਰਨਰ ਸਾਹਿਬ ਨੂੰ ਮਿਲਣ ਤੋਂ ਪਹਿਲਾਂ ਸਾਰੇ ਹਾਊਸ ਦੀ ਸਹਿਮਤੀ ਕਰ ਲਈਏ ਜੀ। ਕਿਉਂਕਿ ਆਪਾਂ ਉਥੇ ਵੀ ਕਰਨੀ ਹੈ ਤਾਂ ਇਥੇ ਵੀ ਨਾਲ ਹੀ ਹੋ ਜਾਵੇ, ਪਤਾ ਨਹੀਂ ਇਹ ਚੰਡੀਗੜ੍ਹ ਕਦੋਂ ਤੱਕ ਲੈਣਗੇ।

**ਮਾਨਯੋਗ ਸਪੀਕਰ** : ਇਸ ਦੇ ਨਾਲ ਹੀ ਰਿਲੇਟਿਡ ਗੱਲ ਬ੍ਰਹਮਪੁਰਾ ਸਾਹਿਬ ਨੇ ਕਰਨੀ ਹੈ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਬਾਠ ਸਾਹਿਬ ਹੋਰਾਂ ਨੇ ਬੜੀ ਵਾਜਬ ਗੱਲ ਕੀਤੀ ਹੈ। ਇਨ੍ਹਾਂ ਨੇ ਪੰਜਾਬੀ ਸੂਬੇ ਦੀ ਗੱਲ ਕੀਤੀ ਹੈ ਅਤੇ ਨਾਲ ਚਾਬੀਆਂ ਦੀ ਵੀ ਗੱਲ ਕੀਤੀ ਹੈ ਕਿ ਫੜਾ ਆਏ। ਬੋਲੀ ਦੇ ਆਧਾਰ ਤੇ ਸੂਬੇ ਬਣਨੇ ਸੀ। ਜਿਸ ਤਰ੍ਹਾਂ ਉਸ ਵਿੱਚ ਅੜਚਣਾਂ ਪੈਂਦੀਆਂ ਰਹੀਆਂ, ਜੋ ਰੋਲ ਸ਼੍ਰੋਮਣੀ ਅਕਾਲੀ ਦਲ ਨੇ ਕੀਤਾ ਅਤੇ ਜੋ ਦੂਸਰਿਆਂ ਨੇ ਕੀਤਾ, ਉਹ ਸਭ ਕੁਝ ਤੁਹਾਡੇ ਸਾਹਮਣੇ ਹੈ। ਇਹ ਇਕੱਲਾ ਇੱਕੋ ਹੀ ਮਸਲਾ ਨਹੀਂ, ਦਰਿਆਵਾਂ ਅਤੇ ਪਾਣੀਆਂ ਦੇ ਮਸਲੇ, ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਸੀ, ਕਈ ਕੁਝ ਰਹਿ ਗਿਆ ਹੈ। ਇਹ ਸਾਡਾ ਕਸੂਰ ਨਹੀਂ, ਇਹ ਤਾਂ ਦੇਣ ਵਾਲਿਆਂ ਦੀ ਬੇਈਮਾਨੀ ਸੀ ਕਿ ਉਨ੍ਹਾਂ ਨਹੀਂ ਦਿੱਤਾ। ....(ਵਿਘਨ)......

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਤੁਸੀਂ ਕੀ ਪੰਜਾਬੀ ਭਾਸ਼ਾ ਬਾਰੇ ਹੀ ਗੱਲ ਕਰਨੀ ਹੈ ?

**ਸਰਦਾਰ ਅਵਤਾਰ ਸਿੰਘ ਬਰਾੜ** : ਹਾਂ ਜੀ।

**ਮਾਨਯੋਗ ਸਪੀਕਰ** : ਚਲੋ ਬੋਲੋ। ਪਹਿਲਾਂ ਬ੍ਰਹਮ ਮਹਿੰਦਰਾ ਜੀ ਨੂੰ ਬੋਲ ਲੈਣ ਦਿਓ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਜੋ ਬਾਠ ਸਾਹਿਬ ਨੇ ਗੱਲ ਕਹੀ ਹੈ ਕਿ ਚੰਡੀਗੜ੍ਹ ਵਿੱਚ ਪੰਜਾਬੀ ਭਾਸ਼ਾ ਇੰਟਰੋਡਿਊਸ ਹੋਣੀ ਚਾਹੀਦੀ ਹੈ, ਸਾਡੀ ਇਹ ਮਾਂ ਬੋਲੀ ਹੈ ਔਰ ਇਨ੍ਹਾਂ ਨੇ ਕਿਹਾ ਹੈ ਕਿ ਸਾਰੇ ਪਿੰਡ ਪੰਜਾਬ ਦੇ ਸੀ, ਪੰਜਾਬ ਦੀ ਧਰਤੀ ਤੇ ਚੰਡੀਗੜ੍ਹ ਬਣਿਆ ਹੈ। ਮੈਂ ਇਨ੍ਹਾਂ ਦੀ ਗੱਲ ਦੀ ਆਪਣੇ ਵੱਲੋਂ ਵੀ ਅਤੇ ਪਾਰਟੀ ਵੱਲੋਂ ਵੀ ਤਾਈਦ ਕਰਦਾ ਹਾਂ, ਥੈਂਕਸ ਕਰਦਾ ਹਾਂ ਕਿ ਇਹ ਹੋਣਾ ਚਾਹੀਦਾ ਹੈ। (ਥੰਪਿੰਗ)

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**ਮਾਨਯੋਗ ਸਪੀਕਰ** : ਇਹ ਰਹਿਣ ਦਿਓ।

---

**Expunged as ordered by the Chair.

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਸਪੀਕਰ ਸਾਹਿਬ, ਮੇਰਾ ਨਾਮ ਲਿਆ ਹੈ, ਮੈਂ ਆਪਣਾ ਸਪਸ਼ਟੀਕਰਨ ਦੇਣਾ ਚਾਹੁੰਦਾ ਹਾਂ। ਇਹ ਦੁਨੀਆਂ ਜਾਣਦੀ ਹੈ ਕਿ ਪੰਜਾਬੀ ਸੂਬੇ ਵੇਲੇ ਕਿਹੋ ਜਿਹਾ ਪੰਜਾਬੀ ਸੂਬਾ ਅਸੀਂ ਮੰਗਦੇ ਸੀ ਤੇ ਦੇਣ ਵਾਲਿਆਂ ਨੇ ਕਿਹੋ ਜਿਹਾ ਦਿੱਤਾ। ਇਹ ਸਾਰੇ ਮਸਲੇ ਜਿਹੜੇ ਹਨ, ਪਾਣੀਆਂ ਦਾ ਮਸਲਾ, ਚੰਡੀਗੜ੍ਹ ਦਾ ਮਸਲਾ, ਬਾਕੀ ਮਸਲੇ ਅੱਜ ਵੀ ਸਟੈਂਡ ਕਰਦੇ ਹਨ ਅਤੇ ਸਾਡੀ ਅੱਜ ਵੀ ਮੰਗ ਹੈ।......(ਵਿਘਨ).......

**ਮਾਨਯੋਗ ਸਪੀਕਰ** : ਸਰਦਾਰ ਮੱਖਣ ਸਿੰਘ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਜੋ ਬਾਠ ਸਾਹਿਬ ਨੇ ਚੰਡੀਗੜ੍ਹ ਅਤੇ ਇਸ ਦੇ ਪਿੰਡਾਂ ਵਿੱਚ ਪੰਜਾਬੀ ਲਾਗੂ ਕਰਨ ਵਾਸਤੇ ਗੱਲ ਕੀਤੀ ਹੈ, ਮੈਂ ਸਮਝਦਾ ਹਾਂ ਕਿ ਸਾਨੂੰ ਸਾਰੀ ਵਿਧਾਨ ਸਭਾ ਨੂੰ ਸਰਬਸੰਮਤੀ ਨਾਲ ਇਹ ਰੈਜ਼ੋਲਿਊਸ਼ਨ ਕਰਕੇ ਗਵਰਨਰ ਸਾਹਿਬ ਨੂੰ ਭੇਜਣਾ ਚਾਹੀਦਾ ਹੈ (ਥੰਪਿੰਗ) ਕਿ ਚੰਡੀਗੜ੍ਹ ਵਿੱਚ ਪੰਜਾਬੀ ਲਾਗੂ ਹੋਵੇ।

**ਮਾਨਯੋਗ ਸਪੀਕਰ** : ਇਸ ਇਸ਼ੂ ਨੂੰ ਸੈਟਲ ਕਰ ਹੀ ਲਈਏ। ਬੀਬੀ ਜੀ, ਜੇ ਤੁਸੀਂ ਮੁਨਾਸਿਬ ਸਮਝੋ ਔਰ ਮੈਂ ਕਹਾਂਗਾ ਕਿ ਤੁਸੀਂ ਇਸ ਇਸ਼ੂ ਤੇ ਰੈਜ਼ੋਲਿਊਸ਼ਨ ਲੈ ਆਓ ਤਾਂ ਕਿ ਜਿਹੜੀ ਤੁਸੀਂ ਕੱਲ੍ਹ ਜਾ ਕੇ ਗੱਲ ਕਰਨੀ ਹੈ, ਉਸ ਨੂੰ ਸਪੋਰਟ ਮਿਲ ਸਕੇ। ਇਹ ਬਹੁਤ ਹੀ ਵਧੀਆ ਮੰਗ ਹੈ, ਤੁਸੀਂ ਡੈਲੀਗੇਸ਼ਨ ਜਿਹੜਾ ਲੈ ਕੇ ਜਾਣਾ ਹੈ, ਉਸ ਦੇ ਲਈ ਹਾਊਸ ਦਾ ਰੈਜ਼ੋਲਿਊਸ਼ਨ ਵੀ ਨਾਲ ਲੈ ਕੇ ਜਾਓ, ਜਿਸ ਨੂੰ ਸਾਰੇ ਸਰਬਸੰਮਤੀ ਨਾਲ ਪਾਸ ਕਰਨ ਨੂੰ ਤਿਆਰ ਹੋਏ ਹਨ। ਹਾਂ ਜੀ, ਕਰੋਗੇ ? (ਸਿੱਖਿਆ ਮੰਤਰੀ ਵੱਲ ਇਸ਼ਾਰਾ)

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਹੁਣੇ ਕਰਾਂਗੀ। ਮੈਂ ਪਹਿਲਾਂ ਆਪ ਜੀ ਦਾ ਧੰਨਵਾਦ ਕਰਦੀ ਹਾਂ ਕਿ ਜ਼ੀਰੋ ਆਵਰ ਵਿੱਚ ਆਪ ਜੀ ਨੇ ਮੈਨੂੰ ਬਹੁਤ ਅਹਿਮ ਮੁੱਦੇ ਤੇ ਬੋਲਣ ਲਈ ਇਜਾਜ਼ਤ ਦਿੱਤੀ ਔਰ ਸਮੁੱਚਾ ਹਾਊਸ..............

**ਮਾਨਯੋਗ ਸਪੀਕਰ** : ਪਹਿਲਾਂ ਜ਼ੀਰੋ ਆਵਰ ਕਰ ਲੈਣ ਦੇਈਏ ਅਤੇ ਉਸ ਤੋਂ ਬਾਅਦ ਤੁਹਾਡੀ ਗੱਲ ਕਰ ਲਈਏ ?

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ** : ਬੇਨਤੀ ਹੈ ਕਿ ਇਹ ਮੁਕਾ ਹੀ ਲਈਏ।

**ਮਾਨਯੋਗ ਸਪੀਕਰ** : ਮੁਕਾ ਲਈਏ ?

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ** : ਚਲੋ ਮੁਕਾ ਲਓ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਜਿਹੜੀ ਚਰਚਾ ਸ਼ੁਰੂ ਕੀਤੀ ਹੈ, ਸਾਰਿਆਂ ਤੋਂ ਪਹਿਲਾਂ ਇਹ ਜਿਹੜਾ ਰੈਜ਼ੋਲਿਊਸ਼ਨ ਲਿਆਂਦਾ ਹੈ, ਇਸ ਨੂੰ ਵੱਖਰਾ ਕਰ ਲਈਏ। ਅਜੇ ਹੋਰ ਅਹਿਮ ਮੁੱਦੇ ਹਨ।

**ਮਾਨਯੋਗ ਸਪੀਕਰ** : ਉਨ੍ਹਾਂ ਤੇ ਫਿਰ ਗੱਲ ਪਹਿਲਾਂ ਕਰ ਲੈਂਦੇ ਹਾਂ। ਬੀਬੀ ਜੀ (ਡਾਕਟਰ ਉਪਿੰਦਰਜੀਤ ਕੌਰ ਵੱਲ ਇਸ਼ਾਰਾ) ਇਹ ਇਸ਼ੂ ਜ਼ੀਰੋ ਆਵਰ ਤੋਂ ਬਾਅਦ ਫਿਰ ਲੈ ਆਉਂਦੇ ਹਾਂ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧਿਆਨ ਇੱਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੀ ਪੰਜਾਬ ਸਰਕਾਰ ਨੇ ਪਿਛਲੇ ਸੀਜ਼ਨ ਦੇ ਵੇਲੇ 201 ਵਰਾਇਟੀ ਦਾ ਝੋਨਾ ਬਿਜਵਾਇਆ ਸੀ। ਇਸ ਕਿਸਮ ਦੇ ਝੋਨੇ ਦਾ ਝਾੜ ਵੀ ਵੱਧ ਹੈ ਅਤੇ ਇਹ ਪੱਕਦਾ ਵੀ ਬਹੁਤ ਛੇਤੀ ਹੈ। ਇਸ ਲਈ ਪਿਛਲੇ ਸਾਲ ਤਾਂ ਜ਼ਿਮੀਂਦਾਰਾਂ ਨੇ 20 ਪ੍ਰਤੀਸ਼ਤ ਇਹ ਝੋਨਾ ਬੀਜਿਆ ਸੀ ਪਰ ਐਂਤਕੀ ਸਰਕਾਰ ਦੇ ਕਹਿਣ ਦੇ ਉਤੇ ਜ਼ਿਮੀਂਦਾਰਾਂ ਨੇ 80 ਪ੍ਰਤੀਸ਼ਤ 201 ਵਰਾਇਟੀ ਦਾ ਝੋਨਾ ਬੀਜਿਆ ਸੀ। ਸਰਕਾਰ ਨੇ ਕਿਹਾ ਸੀ ਕਿ ਇਹ ਝੋਨਾ ਖਰੀਦਾਂਗੇ। ਜਿਸ ਵੇਲੇ ਝੋਨਾ ਮੰਡੀਆਂ ਦੇ ਵਿਚ ਆਇਆ.............

**ਮਾਨਯੋਗ ਸਪੀਕਰ** : ਇਹ ਜ਼ੀਰੋ ਆਵਰ ਹੈ, ਇਹ ਕਿਹੜੇ ਪਾਸੇ ਦੀ ਗੱਲ ਕਰਦੇ ਹੋ।

**ਸਰਦਾਰ ਦਰਸ਼ਨ ਸਿੰਘ ਬਰਾੜ** : ਹਾਂ ਜੀ, ਜ਼ੀਰੋ ਆਵਰ ਹੈ ਅਤੇ ਮੈਂ ਜ਼ੀਰੋ ਆਵਰ ਦੀ ਹੀ ਗੱਲ ਕਰਦਾ ਹਾਂ ਸੱਚੇ ਪਾਤਸ਼ਾਹੋ। ਸਪੀਕਰ ਸਾਹਿਬ, ਅੱਜ ਸ਼ੈਲਰਾਂ ਦੇ ਵਿਚ ਝੋਨਾ ਪਿਆ ਹੈ, ਗੌਰਮਿੰਟ ਉਸ ਨੂੰ ਚੁੱਕਦੀ ਨਹੀਂ ਹੈ।

**ਮਾਨਯੋਗ ਸਪੀਕਰ** : ਇਹ ਗੱਲ ਜ਼ੀਰੋ ਆਵਰ ਦੇ ਵਿਚ ਨਾ ਕੀਤੀ ਜਾਵੇ, ਇਸ ਦੇ ਲਈ ਕੋਈ ਮੋਸ਼ਨ ਲਿਆ ਕੇ ਗੱਲ ਕਰੋ। ਜਿਹੜਾ ਕਰੰਟ ਇਸ਼ੂ ਹੁੰਦਾ ਹੈ, ਉਹ ਹੀ ਜ਼ੀਰੋ ਆਵਰ ਦੇ ਵਿਚ ਡਿਸਕਸ ਹੋ ਸਕਦਾ ਹੈ। ਤੁਸੀਂ ਆਮ ਡਿਬੇਟ ਦੇ ਵਿਚ ਇਸ ਬਾਰੇ ਗੱਲ ਕਰ ਲੈਣੀ। ਜਿਸ ਵੇਲੇ ਬਜਟ ਦੇ ਉਤੇ ਡਿਬੇਟ ਹੋਵੇਗੀ ਤਾਂ ਉਸ ਵੇਲੇ ਗੱਲ ਕਰ ਲੈਣੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਇਸ ਕਰਕੇ ਅਹਿਮ ਮੁੱਦਾ ਹੈ ਕਿਉਂਕਿ ਅਗਲੀ ਫਸਲ ਆਉਣ ਵਾਲੀ ਹੈ ਜਦੋਂ ਕਿ ਪਿਛਲੇ ਸੀਜ਼ਨ ਦੀ ਫਸਲ ਅਜੇ ਚੁੱਕੀ ਨਹੀਂ ਗਈ। ਇਸ ਕਿਸਮ ਦੇ ਝੋਨੇ ਦੇ ਬਾਰੇ ਪੰਜਾਬ ਸਰਕਾਰ ਨੇ ਜ਼ਿਮੀਂਦਾਰਾਂ ਦੇ ਨਾਲ ਕਿਸ-ਕਿਸ ਤਰ੍ਹਾਂ ਦੀ ਕੁਮਿੱਟਮੈਂਟ ਕੀਤੀ ਸੀ ਉਹ ਸਾਰਾ ਕੁਝ ਇਨਰਾਈਟਿੰਗ ਹੋਇਆ ਹੈ। ਅਜੇ ਵੀ ਮਾਲ ਰੁਲ ਰਿਹਾ ਹੈ, ਇਸ ਕਰਕੇ ਇਹ ਮਸਲਾ ਇੰਪਾਰਟੈਂਟ ਹੈ। ਅੱਜ ਹੀ ਸਾਨੂੰ ਲੋਕ ਮਿਲੇ ਹਨ, ਇਸ ਦੇ ਬਾਰੇ ਕੀ ਕਰਨਾ ਹੈ, ਕਿਥੋਂ ਕਰਵਾਉਣਾ ਹੈ, ਕਿਉਂ ਜ਼ਿਮੀਂਦਾਰਾਂ ਦੇ ਨਾਲ ਕੁਮਿੱਟਮੈਂਟ ਕੀਤੀ ਗਈ? ਇਸ ਪਾਸੇ ਪੰਜਾਬ ਸਰਕਾਰ ਨੂੰ ਸੀਰੀਅਸਲੀ ਕੰਮ ਕਰਨਾ ਚਾਹੀਦਾ ਹੈ। ਇਸ ਦੀ ਇੰਪਾਰਟੈਂਸ ਨੂੰ ਸਮਝਦੇ ਹੋਏ ਹੀ ਸਾਡੇ ਮੈਂਬਰ ਸਾਹਿਬ ਨੇ ਇਹ ਮੁੱਦਾ ਉਠਾਇਆ ਹੈ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਸਰਕਾਰ ਇਸ ਦੇ ਬਾਰੇ ਕੋਈ ਜਵਾਬ ਦੇਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ)** : ਸਪੀਕਰ ਸਾਹਿਬ, ਜਿਹੜਾ 201 ਝੋਨੇ ਦੀ ਵਰਾਇਟੀ ਦੇ ਬਾਰੇ ਮਾਨਯੋਗ ਮੈਂਬਰ ਸਾਹਿਬ ਅਤੇ ਬੀਬੀ ਜੀ ਨੇ ਜ਼ਿਕਰ ਕੀਤਾ ਹੈ, ਇਸ ਦੇ ਬਾਰੇ ਮੁੱਖ ਮੰਤਰੀ ਜੀ ਲਗਾਤਾਰ ਪ੍ਰਾਈਮ ਮਨਿਸਟਰ ਸਾਹਿਬ ਨੂੰ ਵੀ ਮਿਲੇ ਹਨ। ਕਿਉਂਕਿ ਸਾਰੀ ਪਰਚੇਜ਼ ਗੌਰਮਿੰਟ ਆਫ਼ ਇੰਡੀਆ ਦੇ ਬਿਹਾਫ ਤੇ ਹੀ ਹੁੰਦੀ ਹੈ ਅਤੇ ਉਨ੍ਹਾਂ ਨੇ ਹੀ ਚੁੱਕਣਾ ਹੈ, ਇਸ ਲਈ ਅਸੀਂ ਉਨ੍ਹਾਂ ਨੂੰ ਲਗਾਤਾਰ ਬੇਨਤੀ ਕਰ ਰਹੇ ਹਾਂ, ਐਗਰੀਕਲਚਰ ਮਨਿਸਟਰ ਸਾਹਿਬ ਨੂੰ ਬੇਨਤੀ ਕੀਤੀ ਹੈ। ਮੈਂ ਤਾਂ ਇਹ ਚਾਹੁੰਦਾ ਹਾਂ ਕਿ ਤੁਸੀਂ ਵੀ ਉਥੇ ਜਾ ਕੇ ਬੇਨਤੀ ਕਰੋ ਕਿਉਂਕਿ ਤੁਹਾਡੀ ਉਥੇ ਸਰਕਾਰ ਹੈ। ਇਹ ਪੰਜਾਬ ਦਾ ਸਾਂਝਾ ਮਸਲਾ ਹੈ ਅਤੇ ਇਸ ਦੇ ਨਾਲ ਪੰਜਾਬ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਰਿਹਾ ਹੈ। ਅਸੀਂ ਲਗਾਤਾਰ, ਮੇਰਾ ਖਿਆਲ ਹੈ ਕਿ ਪਰਸੋਂ ਚੌਥੇ ਵੀ ਐਗਰੀਕਲਚਰ ਮਨਿਸਟਰ ਸਾਹਿਬ ਨਾਲ ਗੱਲ ਕੀਤੀ ਹੈ। ਸਾਡੀ ਤਰਫੋਂ ਕੋਈ ਕਸਰ ਨਹੀਂ ਛੱਡੀ ਜਾ ਰਹੀ। ਜੋ-ਜੋ ਵੀ ਉਹ ਸਾਨੂੰ ਕਹਿੰਦੇ ਹਨ ਅਸੀਂ ਕਰਦੇ ਹਾਂ। ਜੇਕਰ ਸੈਂਪਲ ਭੇਜਣ ਦੇ ਬਾਰੇ ਕਹਿੰਦੇ ਹਨ ਤਾਂ ਅਸੀਂ ਸੈਂਪਲ ਭੇਜਦੇ ਹਾਂ। ਹਰ ਚੀਜ਼ ਸਰਕਾਰ ਤਰਫੋਂ, ਅਸੀਂ ਆਪਣੇ ਤਰਫੋਂ ਕਰ ਰਹੇ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜੋ ਡਿਪਟੀ ਸੀ.ਐਮ. ਕਹਿ ਰਹੇ ਹਨ ਇਹ ਤਾਂ ਐਫਰਟਸ ਦੇ ਬਾਰੇ ਦੱਸ ਰਹੇ ਹਨ। ਚਲੋ ਅੱਛੀ ਗੱਲ ਹੈ ਕਿ ਐਫਰਟਸ ਕੀਤੀਆਂ ਹਨ ਪਰ ਇਹ ਐਫਰਟਸ ਕਰਨ ਦੀ ਜ਼ਰੂਰਤ ਨਾ ਪੈਂਦੀ ਜੇਕਰ ਪਹਿਲਾਂ ਹੀ ਇਨ੍ਹਾਂ ਨੇ ਕਹਿ ਦਿੱਤਾ ਹੁੰਦਾ ਕਿ ਇਸ ਕਿਸਮ ਦਾ ਝੋਨਾ ਅਸੀਂ ਨਹੀਂ ਚੁੱਕਣਾ। ਉਸ ਵੇਲੇ ਪੰਜਾਬ ਸਰਕਾਰ, ਯੂਨੀਵਰਸਿਟੀ ਦੀ ਤਰਫੋਂ ਇਹ ਐਡ ਨਾ ਦਿਵਾਉਂਦੀ ਕਿ ਇਸ ਵਰਾਇਟੀ ਨੂੰ ਬੀਜੋ। ਗਲਤੀ ਇਹ ਹੈ ਕਿ ਇਨ੍ਹਾਂ ਨੂੰ ਰੋਕਣ ਦੇ ਬਾਵਜੂਦ ਵੀ, ਸੈਂਟਰ ਸਰਕਾਰ ਦੇ ਰੋਕਣ ਦੇ ਬਾਵਜੂਦ, ਇਨ੍ਹਾਂ ਨੇ ਕਿਸਾਨਾਂ ਤੋਂ ਇਸ ਕਿਸਮ ਦਾ ਝੋਨਾ ਬਿਜਵਾ ਦਿੱਤਾ ਤੇ ਇਸ ਦੀ ਜ਼ਿੰਮੇਵਾਰੀ ਤਾਂ ਇਨ੍ਹਾਂ ਨੂੰ ਲੈਣੀ ਪੈਣੀ ਹੈ। ਇਹ ਸਮਝਣ ਦੇ ਵਿਚ ਥੋੜ੍ਹਾ ਜਿਹਾ ਫਰਕ ਹੈ। ਇਸ ਦੇ ਬਾਰੇ ਇਹ ਪੜਤਾਲ ਕਰਵਾ ਲੈਣ ਕਿ ਉਸ ਵਕਤ ਸਟੇਟ ਦੀ ਕਿਹੜੀ ਏਜੰਸੀ ਨੇ ਕੁਮਿਟ ਕੀਤਾ ਸੀ ਜਿਹੜਾ ਭਾਰਤ ਦੀ ਸਰਕਾਰ ਨੇ ਲਾਉਣ ਤੋਂ ਰੋਕਿਆ ਸੀ। ਅਸੀਂ ਤਾਂ ਇਨ੍ਹਾਂ ਦੇ ਨਾਲ ਵੀ ਚੱਲਣ ਨੂੰ ਤਿਆਰ ਹਾਂ।

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ)** : ਸਪੀਕਰ ਸਾਹਿਬ, ਜਿਹੜੀ 201 ਝੋਨੇ ਦੀ ਵਰਾਇਟੀ ਬਾਰੇ ਗੱਲ ਕੀਤੀ ਹੈ, ਇਹ ਵਰਾਇਟੀ ਸਾਡੀ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਨੇ ਪਾਸ ਕੀਤੀ ਹੈ ਅਤੇ ਉਸ ਤੋਂ ਬਾਅਦ ਫਿਰ ਸੈਂਟਰ ਦੇ ਸਾਇੰਸਦਾਨਾਂ ਨੇ ਪਾਸ ਕੀਤੀ ਹੈ। ਇਸ ਦੇ ਮੁਦਈ ਸ਼ਰਦ ਪਵਾਰ ਜੀ ਹਨ। ਉਨ੍ਹਾਂ ਨੇ ਵੀ ਸਿਫਾਰਸ਼ ਕੀਤੀ ਹੈ ਕਿ ਇਸ ਝੋਨੇ ਦਾ ਝਾੜ ਵੱਧ ਨਿਕਲਿਆ ਹੈ ਤੇ ਇਸ ਨੇ ਪਾਣੀ ਬਚਾਇਆ ਹੈ ਅਤੇ ਇਹ ਪੰਜਾਬ ਦੇ ਪੂਰੇ ਹਿੱਤ ਵਿਚ ਹੈ। ਲੇਕਿਨ ਹੈਲਥ ਮਨਿਸਟਰੀ ਨੇ ਉਸ ਦੇ ਬਾਰੇ ਲੱਤ ਅੜਾਈ ਹੋਈ ਹੈ। ਪੰਜਾਬ ਦੇ ਮੁੱਖ ਮੰਤਰੀ ਜੀ ਤਿੰਨ ਵਾਰੀ ਉਨ੍ਹਾਂ ਕੋਲ ਗਏ ਹਨ ਅਤੇ ਦੋ ਵਾਰੀ ਅਸੀਂ ਵੀ ਗਏ ਹਾਂ। ਅਸੀਂ ਨਿਰਾ ਝੋਨੇ ਦੇ ਸਬੰਧ ਵਿਚ ਹੀ ਨਹੀਂ ਗਏ। ਤਿੰਨ-ਚਾਰ ਸਾਲਾਂ ਦੀ ਕਣਕ ਪੰਜਾਬ ਦੇ ਵਿਚ ਰੁਲ ਰਹੀ ਹੈ। ਕਿਤੇ ਗੁਦਾਮ ਵਿਚ ਕਣਕ ਰੱਖਣ ਨੂੰ ਥਾਂ ਨਹੀਂ ਹੈ, ਚਾਵਲ ਰੱਖਣ ਨੂੰ ਥਾਂ ਨਹੀਂ ਹੈ। ਅਸੀਂ ਵਾਰ-ਵਾਰ ਉਨ੍ਹਾਂ ਨੂੰ ਰਿਕੁਐਸਟ ਕੀਤੀ ਹੈ ਕਿ ਜਿਹੜੀ ਕਣਕ ਹੈ ਉਹ ਹਿੰਦੁਸਤਾਨ ਦੇ ਜਿਸ ਹਿੱਸੇ ਵਿਚ ਪਹੁੰਚਾਉਣੀ ਹੈ ਉਹ ਲੈ ਜਾਓ ਅਤੇ ਸਾਡੇ ਗੋਦਾਮ ਖਾਲੀ ਕਰ ਦਿੱਤੇ ਜਾਣ ਤਾਂ ਕਿ ਅਸੀਂ

ਅਗਲੀ ਫਸਲ ਰੱਖ ਸਕੀਏ। ਲੇਕਿਨ ਵਾਰ ਵਾਰ ਕੋਸ਼ਿਸ਼ ਕਰਨ ਦੇ ਬਾਵਜੂਦ ਸਾਡੀ ਕੋਈ ਸੁਣ ਨਹੀਂ ਰਿਹਾ। ਅਸੀਂ ਤੁਹਾਨੂੰ, ਸਾਰੇ ਆਪੋਜ਼ੀਸ਼ਨ ਪਾਰਟੀ ਵਾਲਿਆਂ ਨੂੰ ਬੇਨਤੀ ਵੀ ਕਰਦੇ ਹਾਂ ਕਿ ਤੁਸੀਂ ਵੀ ਪੰਜਾਬ ਦੇ ਹਿੱਤ ਵਿਚ ਜਾ ਕੇ ਜ਼ੋਰ ਲਗਾਓ। ਧੰਨਵਾਦ ਜੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਂ ਆਪਣਾ ਇੱਕ ਪੁਆਇੰਟ ਰੱਖਣਾ ਚਾਹੁੰਦਾ ਹਾਂ ਕਿਉਂਕਿ ਇਨ੍ਹਾਂ ਨੇ ਜੋ ਕਿਹਾ ਹੈ ਕਿ ਸੈਂਟਰ ਸਰਕਾਰ ਦੀ ਹੈਲਥ ਮਨਿਸਟਰੀ ਨੇ ਇਸ ਨੂੰ ਪਾਸ ਨਹੀਂ ਕੀਤਾ, ਇਹ ਗਲਤ ਹੈ। ਗੁਲਾਮ ਨਬੀ ਅਜ਼ਾਦ ਜੀ ਨੇ ਉਹ ਸੈਂਪਲ ਮੰਗਵਾ ਕੇ ਪਾਸ ਵੀ ਕੀਤੇ ਹਨ। ਜਿਹੜੀ ਗੱਲ ਡਿਪਟੀ ਚੀਫ਼ ਮਨਿਸਟਰ ਸਾਹਿਬ ਕਰ ਰਹੇ ਹਨ, ਸ਼ਰਦ ਪਵਾਰ ਜੀ ਨਾਲ ਇਨ੍ਹਾਂ ਦੀ ਗੱਲ ਵੀ ਚੱਲ ਰਹੀ ਹੈ। ਪਰ ਅਸਲ ਗੱਲ ਇਹ ਹੈ ਕਿ ਜਦੋਂ 201 ਝੋਨਾ ਬੀਜਿਆ ਗਿਆ ਸੀ ਉਦੋਂ ਸੈਂਟਰ ਸਰਕਾਰ ਨੇ ਇਸ ਨੂੰ ਰੋਕਿਆ ਸੀ। ਇਸ ਕਰਕੇ ਹੁਣ ਸੈਂਟਰ ਗੌਰਮਿੰਟ ਹੱਥ ਨਹੀਂ ਫੜਾ ਰਹੀ, ਇਨ੍ਹਾਂ ਨੇ ਲਿਖ ਕੇ ਦਿੱਤਾ ਹੈ ਕਿ ਅਸੀਂ ਮੰਡੀਆਂ ਵਿਚੋਂ ਝੋਨਾ ਚੁੱਕ ਰਹੇ ਹਾਂ, ਅਸੀਂ ਉਥੇ ਭੇਜਾਂਗੇ। ਡੀ.ਸੀਜ਼ ਨੇ ਲਿਖ ਕੇ ਦਿੱਤਾ ਹੋਇਆ ਹੈ ਕਿ ਇਹ ਝੋਨਾ ਪਿਆ ਹੈ, ਸ਼ੈਲਰਾਂ ਵਿੱਚ ਰੁਲ ਰਿਹਾ ਹੈ। ਇਸ ਕਰਕੇ ਇਹ ਇੱਕ ਵੱਡੀ ਸਮੱਸਿਆ ਹੈ ਕਿਉਂਕਿ ਆਉਣ ਵਾਲੇ ਸਮੇਂ ਵਿੱਚ ਇਹ ਵੈਰਾਇਟੀ ਜ਼ਿਆਦਾ ਬੀਜੀ ਜਾਵੇਗੀ ਅਤੇ ਦੂਜੇ ਪਾਸੇ ਸੈਂਟਰ ਸਰਕਾਰ ਨੇ ਇਸ ਨੂੰ ਚੁੱਕਣਾ ਨਹੀਂ। ਪੰਜਾਬ ਸਰਕਾਰ ਵਾਸਤੇ ਆਉਣ ਵਾਲੇ ਸਮੇਂ ਲਈ ਇਹ ਇੱਕ ਵੱਡੀ ਸਮੱਸਿਆ ਖੜ੍ਹੀ ਹੋਣੀ ਹੈ। ਇਹ ਜਿਹੜਾ ਮਸਲਾ ਹੈ ਇਸ ਨੂੰ ਦੋਵਾਂ ਪਾਸਿਆਂ ਤੋਂ ਸੰਜੀਦਗੀ ਨਾਲ ਲੈਣਾ ਚਾਹੀਦਾ ਹੈ ਅਤੇ ਸੈਂਟਰ ਗੌਰਮਿੰਟ ਨਾਲ ਗੱਲ ਕਰਨੀ ਚਾਹੀਦੀ ਹੈ। ਇਹ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਹਾਊਸ ਦਾ ਧਿਆਨ ਆਲੂਆਂ ਦੀ ਫ਼ਸਲ, ਜਿਹੜੀ ਕਿ ਕਰੰਟ ਸੀਜ਼ਨ ਦੀ ਫ਼ਸਲ ਹੈ, ਉਸ ਵੱਲ ਦਿਵਾਉਣਾ ਚਾਹੁੰਦਾ ਹਾਂ। ਇਸ ਦਾ ਜਿਹੜਾ ਰੇਟ ਹੈ ਉਹ 800-900 ਰੁਪਏ ਪ੍ਰਤੀ ਕੁਇੰਟਲ ਤੋਂ ਡਿੱਗ ਕੇ 250-300 ਰੁਪਏ ਪ੍ਰਤੀ ਕੁਇੰਟਲ ਤੇ ਆ ਗਿਆ ਹੈ। ਇਸ ਨਾਲ ਜਿਹੜੀ ਇਨ-ਪੁੱਟ ਕਾਸਟ ਹੈ ਉਸ ਦੀ ਪੂਰਤੀ ਨਹੀਂ ਕੀਤੀ ਜਾ ਸਕਦੀ। ਪਿਛਲੇ ਸਾਲ ਸਾਡੇ ਸਤਿਕਾਰਯੋਗ ਲੇਟ ਕੋਆਪਰੇਸ਼ਨ ਮਨਿਸਟਰ ਕੈਪਟਨ ਕੰਵਲਜੀਤ ਸਿੰਘ ਨੇ ਇੱਕ ਅਹਿਮ ਪਾਲਿਸੀ ਦੇ ਤਹਿਤ ਅਨਾਊਂਸ ਕੀਤਾ ਸੀ। ਉਨ੍ਹਾਂ ਨੇ ਲੋਕਾਂ ਨਾਲ ਫਰੇਟ ਸਬਸਿਡੀ ਦਾ ਵਾਅਦਾ ਕੀਤਾ ਸੀ। ਜਿਹੜਾ ਆਲੂ ਪੰਜਾਬ ਵਿੱਚ ਪੈਦਾ ਹੁੰਦਾ ਹੈ ਇਸ ਦੀ ਮਾਰਕੀਟਿੰਗ ਵੱਖ-ਵੱਖ ਖਿੱਤਿਆਂ ਵਿੱਚ ਹੁੰਦੀ ਹੈ। ਇਸ ਦਾ ਥੋੜ੍ਹਾ ਜਿਹਾ ਐਫਰਟ ਮਾਰਕਫੈਡ ਵੱਲੋਂ ਬਾਹਰਲੇ ਮੁਲਕਾਂ ਜਿਵੇਂ ਸ਼੍ਰੀ ਲੰਕਾ, ਬੰਗਲਾ ਦੇਸ਼, ਪਾਕਿਸਤਾਨ, ਮਿਡਲ ਈਸਟ, ਈਰਾਨ, ਇਰਾਕ ਵਿੱਚ ਭੇਜ ਕੇ ਕੀਤਾ ਸੀ ਕਿਉਂਕਿ ਇਸ ਆਲੂ ਦੀ ਲੋੜ ਹਰ ਥਾਂ ਹੈ ਪ੍ਰੰਤੂ ਹੁਣ ਇਹ ਫ਼ਸਲ ਰੁਲ ਰਹੀ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਅਰਜ਼ ਕਰਾਂਗਾ ਕਿ ਇਸ ਦੀ ਮਾਰਕੀਟਿੰਗ ਵਿੱਚ ਬਕਾਇਦਾ ਮੁਦਾਖਲਤ ਕੀਤੀ ਜਾਵੇ ਅਤੇ ਲੋਕਾਂ ਦੀ ਇਮਦਾਦ ਕੀਤੀ ਜਾਵੇ। ਮੈਂ ਤੁਹਾਡੇ ਜ਼ਰੀਏ ਆਨਰੇਬਲ ਲੀਡਰ ਆਫ਼ ਦਿ ਹਾਊਸ, ਭਾਵੇਂ ਕਿ ਉਹ ਹਾਊਸ ਵਿੱਚ ਨਹੀਂ ਹਨ, ਮੈਂ ਡਿਪਟੀ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਆਲੂਆਂ ਦੇ ਇਸ ਮੌਜੂਦਾ ਹਾਲਾਤ ਵਿੱਚ ਇਹ ਮੁਦਾਖਲਤ ਕਰਨ ਅਤੇ ਜਿਹੜਾ ਇਨ੍ਹਾਂ ਨੇ ਫਰੇਟ ਸਬਸਿਡੀ ਦਾ ਵਾਅਦਾ ਕੀਤਾ ਸੀ, ਉਸ ਨੂੰ ਇਹ ਲਾਗੂ ਕਰਨ। ਇਸ ਤੋਂ ਇਲਾਵਾ ਜਿਹੜੀ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਇਸ ਦੀ ਮਾਰਕੀਟਿੰਗ ਹੈ, ਚਾਹੇ ਉਹ ਮਾਰਕਫੈਡ ਵੱਲੋਂ ਹੈ ਜਾਂ ਕੋਈ ਹੋਰ ਸੰਸਥਾ ਹੈ, ਉਸ ਦੇ ਜ਼ਰੀਏ ਇਸ ਦਾ ਹੱਲ ਕਰਨ ਕਿਉਂਕਿ ਆਲੂ ਤਾਂ ਹਰ ਸਾਲ ਪੈਦਾ ਹੋਣਾ ਹੈ। ਇਹ ਆਪਾਂ ਪਿਛਲੇ ਕਈ ਸਾਲਾਂ ਤੋਂ ਦੇਖ ਰਹੇ ਹਾਂ। ਮੈਨੂੰ ਯਾਦ ਹੈ ਕਿ ਕਾਫ਼ੀ ਅਰਸਾ ਪਹਿਲਾਂ ਮਿਡਲ ਈਸਟ ਵਿੱਚ ਆਲੂ ਗਿਆ ਸੀ ਅਤੇ ਕਾਫ਼ੀ ਵੱਡੇ-ਵੱਡੇ ਟਰੱਕਾਂ ਵਿਚ, why the potatoes cannot be now exported to various parts of the world ? ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਦਨ ਦਾ ਧਿਆਨ ਇਸ ਪਾਸੇ ਵੱਲ ਦਿਵਾ ਕੇ ਇਸ ਦਾ ਜਵਾਬ ਜ਼ਰੂਰ ਦਿਵਾਓ। This is an urgent issue.

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਧਿਆਨ ਵਿੱਚ ਇੱਕ ਬਹੁਤ ਹੀ ਅਹਿਮ ਮਾਮਲਾ ਲਿਆਉਣਾ ਚਾਹੁੰਦਾ ਹਾਂ। ਪਰਸੋਂ ਦੇ ਅਖ਼ਬਾਰਾਂ ਵਿੱਚ, ਤੁਸੀਂ ਸਾਰਿਆਂ ਨੇ ਵੀ ਪੜ੍ਹਿਆ ਹੋਵੇਗਾ ਕਿ ਕਾਂਗਰਸ ਪਾਰਟੀ ਦੇ ਮੁਕਤਸਰ ਦੇ ਆਗੂਆਂ ਨੇ ਇੱਕ ਪ੍ਰੈਸ ਕਾਨਫਰੈਂਸ ਕਰਕੇ ਵਿੱਤ ਮੰਤਰੀ ਜੀ ਦੇ ਖਿਲਾਫ ਐਲੀਗੇਸ਼ਨ ਲਗਾਏ ਹਨ ਕਿ ਪਿਛਲੇ ਤਿੰਨ ਸਾਲਾਂ ਤੋਂ ਕਾਂਗਰਸ ਦੇ ਆਗੂਆਂ ਨੂੰ ਝੂਠੇ ਕੇਸਾਂ ਵਿੱਚ ਫਸਾ ਕੇ ਇਹ ਬੜੀ ਬੁਰੀ ਤਰ੍ਹਾਂ ਜ਼ਲੀਲ ਕਰ ਰਹੇ ਹਨ ਅਤੇ ਇਸ ਖਿਲਾਫ਼ ਉਨ੍ਹਾਂ ਨੇ 22 ਤਰੀਕ ਤੱਕ ਦਾ ਅਲਟੀਮੇਟਮ ਦਿੱਤਾ ਹੈ ਕਿ 22 ਤਰੀਕ ਤੱਕ ਉਹ ਸਾਰੇ ਝੂਠੇ ਕੇਸ ਵਾਪਸ ਲੈ ਲਏ ਜਾਣ। ਅਗਰ ਨਾ ਲਏ ਤਾਂ 25 ਮਾਰਚ ਤੋਂ ਉਹ ਸੰਘਰਸ਼ ਵਿੱਢਣ ਦਾ ਪ੍ਰੋਗਰਾਮ ਬਣਾ ਰਹੇ ਹਨ ਜਿਸ ਵਿੱਚ ਸਭ ਤੋਂ ਪਹਿਲਾਂ ਉਹ ਗਿੱਦੜਬਾਹੇ ਵਿੱਚ ਧਰਨਾ ਦੇਣਗੇ। ਉਸ ਤੋਂ ਬਾਅਦ ਅਗਲੀ ਰੂਪ ਰੇਖਾ ਤਿਆਰ ਕੀਤੀ ਜਾਵੇਗੀ। ਮੈਂ ਸਮਝਦਾ ਹਾਂ ਕਿ ਇਹ ਮਾਮਲਾ ਬੜਾ ਸੀਰੀਅਸ ਹੈ, ਜਿਵੇਂ ਕਿ ਇੱਕ ਵਪਾਰੀ ਤੇ ਝੂਠਾ ਰੇਪ ਦਾ ਕੇਸ ਮੜ੍ਹਿਆ ਗਿਆ ਹੈ। ਰਾਮੇ ਆਣੇ ਦੀ ਕੁਲਵਿੰਦਰ ਕੌਰ ਦਾ ਨਾਮ ਲਿਆ ਹੈ, ਉਸ ਪਿੰਡ ਦੇ ਸਰਪੰਚ ਤੋਂ ਪੱਤਰਕਾਰਾਂ ਨੇ ਜਦੋਂ ਪੁੱਛਿਆ ਕਿ ਜਦੋਂ ਇਸ ਪਿੰਡ ਵਿੱਚ ਕੁਲਵਿੰਦਰ ਕੌਰ ਨਾਂ ਦੀ ਔਰਤ ਨਹੀਂ ਰਹਿੰਦੀ.....

**ਮਾਨਯੋਗ ਸਪੀਕਰ** : ਇਸ ਤੇ ਇਨਵੈਸਟੀਗੇਸ਼ਨ ਸ਼ੁਰੂ ਹੋਵੇਗੀ, ਕਿਸ ਨੇ ਬਿਆਨ ਦੇਣਾ ਹੈ, ਕੀ ਸਬੂਤ ਵਗੈਰਾ ਹਨ ਫੇਰ ਸਾਬਤ ਹੋਵੇਗਾ। ਤੁਸੀਂ ਸੰਖੇਪ ਗੱਲ ਕਰੋ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਹਾਊਸ ਨੂੰ ਵਿਸ਼ਵਾਸ ਦਿਵਾਇਆ ਜਾਵੇ ਕਿ ਸਾਰੇ ਐਲੀਗੇਸ਼ਨਾਂ ਦੀ ਜਾਂਚ ਕਿਸੇ ਜੱਜ ਦੇ ਹਵਾਲੇ ਕਰਕੇ ਸੱਚ ਅਤੇ ਝੂਠ ਦਾ ਨਿਤਾਰਾ ਜ਼ਰੂਰ ਕਰਨਾ ਚਾਹੀਦਾ ਹੈ ਤਾਂ ਕਿ ਪੀੜਤ ਲੋਕਾਂ ਨੂੰ ਇਨਸਾਫ ਮਿਲ ਸਕੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਇਹ ਜਿਸ ਪ੍ਰੈਸ ਕਾਨਫਰੰਸ ਦੀ ਗੱਲ ਕਰ ਰਹੇ ਹਨ, ਇਸ ਬਾਰੇ ਮੈਨੂੰ ਵੀ ਅਖਬਾਰਾਂ ਤੋਂ ਹੀ ਪਤਾ ਲਗਿਆ ਹੈ। ਮੈਨੂੰ ਲੱਗਦਾ ਹੈ ਕਿ ਸਰਦਾਰ ਮੱਖਣ ਸਿੰਘ ਹੋਰਾਂ ਦੇ ਦਿਲ ਦੀ ਚੁਭਣ ਹਾਲੇ ਤੱਕ ਖਤਮ ਨਹੀਂ ਹੋਈ। ਇਕ ਬੜੇ ਮਸ਼ਹੂਰ ਸ਼ਾਇਰ ਹੋਏ ਹਨ ਜੀ, ਮੁਨੀਰ ਨਿਆਜ਼ੀ, ਜੋ ਕਿ ਪੰਜਾਬੀ ਦੇ ਸਨ। ਉਨ੍ਹਾਂ ਦਾ ਸ਼ੇਅਰ ਮੈਨੂੰ ਯਾਦ ਆ ਰਿਹਾ ਹੈ, ਉਨ੍ਹਾਂ ਨੇ ਲਿਖਿਆ ਹੈ :

ਸਾਰੀ ਮਹਿਫਲ 'ਚੋਂ ਚੁਣ ਕੇ ਬਾਹਰ ਕੱਢਿਆ ਗਿਆ ਮੈਨੂੰ........
ਕਿਉਂਕਿ ਇਥੇ 117 ਐਮ.ਐਲ.ਏ. ਸਾਹਿਬਾਨ ਬੈਠੇ ਸੀ।

ਸਾਰੀ ਮਹਿਫਲ 'ਚੋਂ ਚੁਣ ਕੇ ਬਾਹਰ ਕੱਢਿਆ ਗਿਆ ਮੈਨੂੰ,
ਸਾਰੀ ਮਹਿਫਲ ਵਿੱਚੋਂ ਚੁਣੇ ਜਾਣ ਵਿੱਚ ਵੀ ਕਿੰਨਾ ਮਾਣ ਹੈ ਯਾਰੋ।

ਸਪੀਕਰ ਸਾਹਿਬ, ਜਿਹੜਾ ਰੇਪ ਹੈ, ਇਹ ਬਹੁਤ ਹੀ ਸੀਰੀਅਸ ਕੇਸ ਹੈ। ਰੇਪ ਨੂੰ ਸਿਆਸੀ ਰੰਗਤ ਨਹੀਂ ਦੇਣੀ ਚਾਹੀਦੀ। ਮੇਰਾ ਉਨ੍ਹਾਂ ਨੂੰ ਇੱਕ ਮੁਤਾਲਬ ਹੈ ਜੀ। ਕਿਉਂਕਿ ਮੈਂ ਵੀ ਅਖਬਾਰ ਵਿਚੋਂ ਖਬਰ ਪੜ੍ਹੀ ਸੀ। ਜਦੋਂ ਮੈਂ ਇਹ ਖਬਰ ਪੜ੍ਹੀ ਤਾਂ ਮੈਂ ਵੀ ਐਸ.ਐਸ.ਪੀ., ਮੁਕਤਸਰ ਤੋਂ ਇਸ ਬਾਰੇ ਪਤਾ ਕੀਤਾ ਕਿ ਇਹ ਚੱਕਰ ਕੀ ਹੈ? ਦਰਅਸਲ ਇਹ ਜਿਹੜਾ ਕੇਸ ਹੈ, ਇਹ ਗਿੱਦੜਬਾਹਾ ਥਾਣੇ ਵਿੱਚ 9 ਜਨਵਰੀ ਨੂੰ ਦਰਜ ਹੋਇਆ। 12 ਫਰਵਰੀ ਨੂੰ ਜਿਨ੍ਹਾਂ ਦੇ ਖਿਲਾਫ ਕੇਸ ਦਰਜ ਹੋਇਆ, ਉਨ੍ਹਾਂ ਦੇ ਕੋਈ ਸੁਪੋਰਟਰ ਜਾਂ ਬੰਦੇ ਐਸ.ਐਸ.ਪੀ., ਮੁਕਤਸਰ ਨੂੰ ਮਿਲੇ। ਐਸ.ਐਸ.ਪੀ., ਮੁਕਤਸਰ ਨੂੰ ਉਹ ਕਹਿਣ ਲੱਗੇ ਕਿ ਇਹ ਪਰਚਾ ਝੂਠਾ ਹੈ। ਐਸ.ਐਸ.ਪੀ., ਮੁਕਤਸਰ ਨੇ ਇਨਕੁਆਇਰੀ ਮਾਰਕ ਕਰ ਦਿੱਤੀ। ਉਨ੍ਹਾਂ ਇਹ ਵੀ ਕਿਹਾ ਕਿ ਗਿੱਦੜਬਾਹਾ ਸਬ-ਡਵੀਜ਼ਨ ਤੋਂ ਬਾਹਰ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਨ੍ਹਾਂ ਦੀ ਸੈਸ਼ਨ ਕੋਰਟ ਤੋਂ ਵੀ ਜ਼ਮਾਨਤ ਰੱਦ ਹੋ ਗਈ। ਫਿਰ ਉਹ ਹਾਈ ਕੋਰਟ ਗਏ। ਹਾਈ ਕੋਰਟ ਤੋਂ ਉਨ੍ਹਾਂ ਨੂੰ ਪਤਾ ਚੱਲਿਆ ਕਿ ਸਾਨੂੰ ਜ਼ਮਾਨਤ ਨਹੀਂ ਮਿਲੀ, ਉਨ੍ਹਾਂ ਨੇ ਉਥੋਂ ਕੇਸ ਵਿਦਡਰਾਅ ਕਰ ਲਿਆ। ਸਪੀਕਰ ਸਾਹਿਬ, ਮੈਂ ਸਿਰਫ ਇਕੋ ਹੀ ਗੱਲ ਕਹਿੰਦਾ ਹਾਂ ਕਿ ਇਨਕੁਆਇਰੀ ਜਿਹੜੀ ਹੈ, ਉਹ ਭਾਵੇਂ ਕਿਥੋਂ ਵੀ ਕਰਵਾਉਣ। ਸਪੀਕਰ ਸਾਹਿਬ, ਉਨ੍ਹਾਂ ਬੰਦਿਆਂ ਦੀ ਪਿੱਠ ਸੁਣਦੀ ਹੈ ਜਿਹੜੇ ਕਿ ਗਿੱਦੜਬਾਹਾ ਤੋਂ ਕਾਂਗਰਸ ਪਾਰਟੀ ਦੇ ਹਨ। ਸਾਲ 2002 ਤੋਂ 2007 ਦਾ ਜਦੋਂ ਦੌਰ ਆਇਆ ਤਾਂ ਬੜੇ ਲੋਕਾਂ ਨੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਮਨਪ੍ਰੀਤ ਦੇ ਖਿਲਾਫ ਕੋਈ ਨਾ ਕੋਈ ਐਫੀਡੇਵਿਟ ਜਾਂ ਕੋਈ ਇਹੋ ਜਿਹੀ ਚੀਜ਼ ਦਿਓ। ਸਪੀਕਰ ਸਾਹਿਬ, ਜਿੰਨੀ ਵੀ ਗਿੱਦੜਬਾਹਾ ਦੀ ਕਾਂਗਰਸ ਪਾਰਟੀ ਸੀ, ਉਨ੍ਹਾਂ ਨੇ ਜਵਾਬ ਦੇ ਦਿੱਤਾ ਕਿ ਅਸੀਂ ਇਹ ਕੰਮ ਨਹੀਂ ਕਰਨਾ। ਜਿਹੜਾ ਇਹ ਮੌਜੂਦਾ ਦੌਰ ਹੈ, ਮੈਨੂੰ ਵੀ ਕਈਆਂ ਨੇ ਸਲਾਹ ਦਿੱਤੀ ਸੀ। ਸਪੀਕਰ ਸਾਹਿਬ, ਇਹ ਇੱਕ ਫਿਤਰਤ ਹੁੰਦੀ ਹੈ। ਕਦੇ ਵੀ ਗਿੱਦੜਬਾਹਾ ਦੀ ਕਾਂਗਰਸ ਪਾਰਟੀ ਵਾਲਿਆਂ ਵੱਲੋਂ ਮੇਰੇ ਤੇ ਵਧੀਕੀ ਨਹੀਂ ਕੀਤੀ ਗਈ ਅਤੇ ਨਾ ਹੀ ਕਦੇ ਸਾਡੇ ਵੱਲੋਂ ਉਨ੍ਹਾਂ ਤੇ ਵਾਧਾ ਕੀਤਾ ਗਿਆ ਹੈ। ਦਰਅਸਲ ਪ੍ਰਾਬਲਮ ਇਹ ਹੈ ਕਿ ਗਿੱਦੜਬਾਹਾ ਦੀ ਕਾਂਗਰਸ ਪਾਰਟੀ ਤਿੰਨ ਹਿੱਸਿਆਂ ਵਿੱਚ ਵੰਡੀ ਹੋਈ ਹੈ। ਉਨ੍ਹਾਂ ਦੀ ਆਪਣੀ ਲੜਾਈ ਹੈ, ਦਰਅਸਲ ਇਹ ਲੜਾਈ ਇੰਟਰਨਲ ਹੈ। ਉਥੇ ਤਿੰਨ ਧੜੇ ਬਣ ਗਏ। ਕਾਂਗਰਸ ਦੀ ਟਿਕਟ ਪ੍ਰਾਪਤ ਕਰਨ ਵਾਸਤੇ ਉਥੇ ਤਿੰਨ ਉਮੀਦਵਾਰ ਹਨ। ਦਰਅਸਲ, ਇਹ ਮਾਮਲਾ ਉਨ੍ਹਾਂ ਦਾ ਹੈ। ਪਰ ਫਿਰ ਵੀ ਜਿੱਥੇ ਸਰਦਾਰ ਮੱਖਣ ਸਿੰਘ ਜੀ ਕਹਿਣ, ਪੰਜਾਬ ਦੇ ਕਿਸੇ ਵੀ ਜ਼ਿਲ੍ਹੇ ਵਿੱਚ ਜਾਂ ਕਿਸੇ ਵੀ ਏਜੰਸੀ ਤੋਂ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ, ਪਰ ਇਹ ਨਹੀਂ ਕਿ (ਵਿਘਨ) (ਸ਼ੋਰ), ਜਦੋਂ, ਸਪੀਕਰ ਸਾਹਿਬ, ਜਿਹੜੀ ਲੇਡੀ ਦਾ, ਜਿਹੜੀ ਖਾਤੂਨ ਦਾ ਰੇਪ ਹੋਇਆ ਹੈ, ਉਸ ਨੇ ਵੀ ਅੱਜ ਪ੍ਰੈਸ ਕਾਨਫਰੰਸ ਕੀਤੀ ਹੈ। ਜਿਹੜਾ ਵਿਕਟਮ ਹੈ, ਘੱਟੋ ਘੱਟ ਵਿਕਟਮ ਦੀ ਤਾਂ ਸੁਣੀ ਜਾਣੀ ਚਾਹੀਦੀ ਹੈ......

**ਮਾਨਯੋਗ ਸਪੀਕਰ** : ਐਫ.ਐਮ. ਸਾਹਿਬ, ਇਨਕੁਆਇਰੀ ਹੋ ਰਹੀ ਹੈ। ਇਸ ਇਨਕੁਆਇਰੀ ਦਾ ਰਿਜ਼ਲਟ ਆ ਲੈਣ ਦਿਉ। ਜੇ ਤਸੱਲੀ ਨਾ ਹੋਵੇ ਤਾਂ ਹੋਰ ਕਿਸੇ ਕੋਲੋਂ ਕਰਵਾ ਲੈਣਾ.......

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਵੀ ਕੁਝ ਕਹਿਣਾ ਚਾਹੁੰਦਾ ਹਾਂ ਜੀ।

**ਮਾਨਯੋਗ ਸਪੀਕਰ** : ਕੀ ਇਸੇ ਮਸਲੇ ਬਾਰੇ ਕਹਿਣਾ ਚਾਹੁੰਦੇ ਹੋ ?

**ਸਰਦਾਰ ਅਵਤਾਰ ਸਿੰਘ ਬਰਾੜ** : ਹਾਂ ਜੀ। ਸਪੀਕਰ ਸਾਹਿਬ, ਮੈਂ ਗਿੱਦੜਬਾਹਾ ਵਿਖੇ 22 ਸਾਲ ਤੱਕ ਕਾਂਗਰਸ ਦਾ ਪ੍ਰਧਾਨ ਰਿਹਾ ਹਾਂ। ਮੈਂ ਉਥੋਂ ਦੇ ਬੱਚੇ-ਬੱਚੇ ਨੂੰ ਜਾਣਦਾ ਹਾਂ। ਐਫ.ਐਮ. ਸਾਹਿਬ ਨੇ ਆਪ ਕਿਹਾ ਹੈ ਕਿ ਸਾਲ 2002 ਤੋਂ 2007 ਦੇ ਵਿੱਚ ਇਨ੍ਹਾਂ ਦੇ ਖਿਲਾਫ ਐਫੀਡੇਵਿਟ ਦਿਵਾਉਣ ਦੀ ਕੋਸ਼ਿਸ਼ ਕੀਤੀ ਸੀ ਜਦੋਂ ਕਿ ਸਰਕਾਰ ਸਾਡੀ ਸੀ। ਪਰ ਇਨ੍ਹਾਂ ਦੇ ਖਿਲਾਫ ਕੋਈ ਦਰਖਾਸਤ ਨਹੀਂ ਦਿੱਤੀ ਗਈ। ਅੱਜ ਸਰਕਾਰ ਇਨ੍ਹਾਂ ਦੀ ਹੈ। ਅੱਜ ਇਹ ਐਫ.ਐਮ. ਹਨ। ਅੱਜ ਜੋ ਕੁਝ ਇਹ ਆਪਣੇ ਹਲਕੇ ਨੂੰ ਦੇਣਾ ਚਾਹੁੰਦੇ ਹਨ.....(ਵਿਘਨ) ਇਹ ਵਜ਼ੀਰ ਵੀ ਸਿਰਫ਼ ਆਪਣੇ ਹਲਕੇ ਦੇ ਹੀ ਬਣ ਕੇ ਰਹਿ ਗਏ ਹਨ। ਸਹੂਲਤਾਂ ਬਾਰੇ ਅਸੀਂ ਅਖਬਾਰਾਂ ਵਿੱਚ ਰੋਜ਼ ਪੜ੍ਹਦੇ ਹਾਂ। ਅੱਜ ਫਿਰ ਉਨ੍ਹਾਂ ਦੀ ਕੀ ਮਜਬੂਰੀ ਹੈ ਕਿ ਉਹ ਇਨ੍ਹਾਂ ਦੀ ਸਰਕਾਰ ਦੇ ਖਿਲਾਫ ਝੂਠੇ ਐਲੀਗੇਸ਼ਨ ਲਗਾਉਣ। ਜਿਥੋਂ ਤੱਕ ਕਾਂਗਰਸ ਦਾ ਤਾਅਲੁੱਕ ਹੈ, ਉਥੇ ਰਘਬੀਰ ਸਿੰਘ, ਐਕਸ ਐਮ.ਐਲ.ਏ. ਹੈ, ਜਿਹੜਾ ਇਲੈਕਸ਼ਨ ਲੜਦਾ ਹੈ ਔਰ ਉਹ ਇੱਕ ਵਾਰੀ 1992 ਵਿੱਚ ਐਮ.ਐਲ.ਏ. ਬਣਿਆ ਵੀ ਹੈ। ਦੂਜੇ ਪਾਸੇ ਜ਼ਿਲ੍ਹਾ ਕਾਂਗਰਸ ਕਮੇਟੀ ਦਾ ਪ੍ਰੈਜ਼ੀਡੈਂਟ ਗੁਰਸੰਤ ਸਿੰਘ ਬਰਾੜ ਹੈ, ਤੀਜੇ ਪਾਸੇ ਸੰਤ ਸਿੰਘ ਜਿਹੜਾ ਕਿ ਅਜ਼ਾਦ ਲੜਿਆ ਹੈ ਅਤੇ ਉਸ ਨੇ 28000 ਦੇ ਕਰੀਬ ਵੋਟ ਲਈ ਹੈ, ਉਹ ਹੈ। ਉਹ ਵੀ ਤਿੰਨਾਂ ਦੀ ਸਾਂਝੀ ਪ੍ਰੈਸ ਕਾਨਫਰੰਸ ਹੈ। ਸ਼੍ਰੀ ਨੱਥੂ ਰਾਮ ਜਿਹੜਾ ਐਕਸ ਐਮ.ਐਲ.ਏ. ਹੈ, ਮੈਂ ਕਾਂਗਰਸ ਦੇ ਬੱਚੇ-ਬੱਚੇ ਨੂੰ ਜਾਣਦਾ ਹਾਂ, ਉਹ ਨਹੀਂ ਚਾਹੁੰਦੇ ਸਨ ਕਿ ਇਨ੍ਹਾਂ ਗੱਲਾਂ ਵਿੱਚ ਆਉਣ.......ਉਹ ਇੰਨੇ ਸਤਾਏ ਹੋਏ ਹਨ ਔਰ ਇੱਥੇ ਸ਼ੇਰੋ-ਸ਼ਾਇਰੀ ਹੁੰਦੀ ਹੈ। ਮੈਂ ਗੁਆਂਢੀ ਹਾਂ। ਮੈਨੂੰ ਪਤਾ ਹੈ ਜੋ ਉਥੇ ਹੋ ਰਿਹਾ ਹੈ, ਜਿਹੜਾ ਵੀ ਥੋੜ੍ਹਾ ਜਿਹਾ ਉਠਣ ਦੀ ਜੁਰੱਅਤ ਕਰਦਾ ਹੈ ਮੈਨੂੰ ਪਤਾ ਹੈ ਉਥੇ ਥਾਣੇ ਅੰਦਰ ਤਸੀਹੇਖਾਨੇ ਬਣਾਏ ਹੋਏ ਹਨ, ਉਨ੍ਹਾਂ ਤੇ ਗਲਤ ਕੇਸ ਬਣਾਏ ਜਾਂਦੇ ਹਨ। ਬੀਜ ਭੰਡਾਰ ਵਾਲੇ ਦੀ ਗੱਲ ਕਰ ਲਓ, ਉਨ੍ਹਾਂ ਦਾ ਇੰਨਾ ਵੱਡਾ ਕਰੋੜਾਂ ਰੁਪਏ ਦਾ ਪ੍ਰੋਜੈਕਟ ਸੀ। ਜਿੰਨਾ ਚਿਰ ਉਸ ਨੇ ਪੈਰ ਨਹੀਂ ਫੜੇ ਉਸ ਨੂੰ ਗਿੱਦੜਬਾਹੇ ਵਿੱਚ ਕੱਖੋਂ ਹੌਲੇ ਕਰਕੇ ਰੋਲ ਕੇ ਰੱਖ ਦਿੱਤਾ। ਸਪੀਕਰ ਸਾਹਿਬ, ਇਹ ਉੱਥੇ ਬੱਚੇ-ਬੱਚੇ ਦੀ ਕਹਾਣੀ ਹੈ।

**ਮਾਨਯੋਗ ਸਪੀਕਰ** : ਇਹ ਜ਼ੀਰੋ ਆਵਰ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਜ਼ੀਰੋ ਆਵਰ ਵਿੱਚ ਹੀ ਗੱਲ ਕਰ ਰਿਹਾ ਹਾਂ। ਇਸ ਤਰ੍ਹਾਂ ਇਹ ਸ਼ੇਰੋ-ਸ਼ਾਇਰੀ ਨਾਲ ਲੋਕਾਂ ਦੇ ਦੁੱਖ ਦੂਰ ਨਹੀਂ ਹੋਣੇ। (ਆਪੋਜ਼ੀਸ਼ਨ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ। ਜ਼ੀਰੋ ਆਵਰ ਖਤਮ ਹੁੰਦਾ ਹੈ। ਹੁਣ ਜਿਹੜੀ ਅੱਗੇ ਦੀ ਕਾਰਵਾਈ ਹੈ, ਅਸੀਂ ਉਹ ਕਰਦੇ ਹਾਂ। ਬੀਬੀ ਜੀ (ਡਾਕਟਰ ਉਪਿੰਦਰਜੀਤ ਕੌਰ ਵੱਲ ਇਸ਼ਾਰਾ) ਤੁਸੀਂ ਆਫੀਸ਼ਲ ਤੌਰ ਤੇ ਜਿਹੜਾ ਪੰਜਾਬੀ ਭਾਸ਼ਾ ਦਾ ਇਸ਼ੂ ਹੈ, ਉਸ ਬਾਰੇ ਮਤਾ ਪੇਸ਼ ਕਰੋ।.........

## OFFICIAL RESOLUTION *REG* ACCORDING PUNJABI LANGUAGE ITS DUE STATUS OF PRIMARY LANGUAGE IN THE UNION TERRITORY OF CHANDIGARH

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਹੈ। ਇੱਥੇ ਵੱਸੇ 90% ਲੋਕ ਪੰਜਾਬੀ ਬੋਲਦੇ ਹਨ। ਸਦਨ ਵਿੱਚ ਮੈਂਬਰ ਸਾਹਿਬਾਨ ਨੇ, ਜੋ ਚੰਡੀਗੜ੍ਹ ਵਿੱਚ ਪੰਜਾਬੀ ਭਾਸ਼ਾ ਦੇ ਪ੍ਰਤੀ ਬੇਰੁੱਖੀ ਵਰਤੀ ਜਾ ਰਹੀ ਹੈ, ਉਸ ਪ੍ਰਤੀ ਆਪਣੀ ਐਂਗੁਇਸ਼ ਨੂੰ ਪ੍ਰਗਟ ਕੀਤਾ ਹੈ, ਉਸ ਦੇ ਨਾਲ ਹੀ ਇਸ ਲਈ ਭਰਪੂਰ ਸਮਰਥਨ ਜੁਟਾਇਆ ਹੈ। ਮਤਾ ਪੇਸ਼ ਕਰਨ ਤੋਂ ਪਹਿਲਾਂ ਮੈਂ ਸਾਰੇ ਮੈਂਬਰ ਸਾਹਿਬਾਨ ਦਾ ਇਸ ਲਈ ਧੰਨਵਾਦ ਕਰਦੀ ਹਾਂ ਕਿ ਜਦੋਂ ਪਹਿਲਾਂ 25 ਮਾਰਚ, 2008 ਨੂੰ ਅਤੇ ਉਸ ਤੋਂ ਬਾਅਦ 10 ਸਤੰਬਰ, 2008 ਨੂੰ ਪੰਜਾਬੀ ਭਾਸ਼ਾ ਨੂੰ ਪੰਜਾਬ ਦੇ ਸੂਬੇ ਦੇ ਵਿੱਚ ਇਸਦਾ ਬਣਦਾ ਮਾਣ ਸਤਿਕਾਰ ਦਿਵਾਉਣ ਲਈ ਜੋ 2 ਮਤੇ ਪੇਸ਼ ਕੀਤੇ ਗਏ ਸਨ ਜਿਨ੍ਹਾਂ ਦੇ ਬਾਰੇ ਬਾਅਦ ਵਿੱਚ 2 ਕਾਨੂੰਨ ਪਾਸ ਕੀਤੇ ਗਏ, ਆਪ ਸਾਰਿਆਂ ਨੇ ਇਨ੍ਹਾਂ ਦੋਨਾਂ ਮਤਿਆਂ ਨੂੰ ਭਰਪੂਰ ਹਮਾਇਤ ਦੇ ਕੇ ਸਰਬਸੰਮਤੀ ਨਾਲ ਸਮਰਥਨ ਜੁਟਾਇਆ। ਸੋ, ਮੈਂ ਤਹਿ ਦਿਲੋਂ ਇਸ ਪਵਿੱਤਰ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਪ੍ਰਤੀ ਆਪਣਾ ਸ਼ੁਕਰਾਨਾ ਪ੍ਰਗਟ ਕਰਦੀ ਹਾਂ, ਮਸ਼ਕੂਰ ਹਾਂ। ਚੰਡੀਗੜ੍ਹ ਜੋ ਕਿ ਕੇਂਦਰ ਸ਼ਾਸਤ ਪ੍ਰਦੇਸ਼ ਹੈ, ਇੱਥੇ ਪੰਜਾਬੀ ਭਾਸ਼ਾ ਨਾਲ ਬੇਰੁਖੀ ਵਰਤੀ ਜਾ ਰਹੀ ਹੈ ਔਰ ਪੰਜਾਬੀ ਭਾਸ਼ਾ ਸਾਡੀ ਮਾਂ-ਭਾਸ਼ਾ ਹੈ, ਸਾਡੀ ਪਹਿਚਾਣ ਹੈ, ਉਸ ਸਬੰਧੀ ਮੈਂ ਮਤਾ ਪੇਸ਼ ਕਰਨ ਲਈ ਆਪ ਜੀ ਤੋਂ ਆਗਿਆ ਲੈਂਦੀ ਹਾਂ।

**ਮਾਨਯੋਗ ਸਪੀਕਰ** : ਹਾਂ ਜੀ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ ਕਿ–

> "ਚੰਡੀਗੜ੍ਹ ਸ਼ਹਿਰ ਨੂੰ ਪੰਜਾਬ ਦੇ ਉਸ ਸਮੇਂ ਦੇ 28 ਪਿੰਡਾਂ ਦੀ 30,000 ਏਕੜ ਜ਼ਮੀਨ ਉਪਰ ਪੰਜਾਬ ਦੀ ਰਾਜਧਾਨੀ ਵਜੋਂ ਸਥਾਪਤ ਕੀਤਾ ਗਿਆ ਸੀ ਪਰ ਪੰਜਾਬੀਆਂ ਦੀ ਮਾਂ-ਬੋਲੀ ਪੰਜਾਬੀ ਨੂੰ ਕੇਂਦਰੀ ਸ਼ਾਸਤ ਪ੍ਰਦੇਸ਼ ਚੰਡੀਗੜ੍ਹ ਵਿਚ ਉਸਦਾ ਬਣਦਾ ਮਾਣ, ਅਹਿਮੀਅਤ ਅਤੇ ਸਤਿਕਾਰ ਨਹੀਂ ਦਿੱਤਾ ਗਿਆ। ਬਕਾਇਦਾ ਬੇਰੁਖੀ ਵਰਤੀ ਜਾ ਰਹੀ ਹੈ। ਸੋ, ਇਹ ਤਜਵੀਜ਼ ਕੀਤਾ ਜਾਂਦਾ ਹੈ ਕਿ ਕੇਂਦਰੀ ਸ਼ਾਸਤ ਪ੍ਰਦੇਸ਼, ਚੰਡੀਗੜ੍ਹ ਵਿਚ

[ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ]

ਪੰਜਾਬੀ ਭਾਸ਼ਾ ਨੂੰ ਪ੍ਰਥਮ ਭਾਸ਼ਾ ਦਾ ਬਣਦਾ ਦਰਜਾ ਦਿੱਤਾ ਜਾਵੇ। ਸਾਰੇ ਸਕੂਲਾਂ ਵਿੱਚ ਪਹਿਲੀ ਤੋਂ ਦਸਵੀਂ ਜਮਾਤ ਤੱਕ ਪੰਜਾਬੀ ਭਾਸ਼ਾ ਨੂੰ ਲਾਜ਼ਮੀ ਵਿਸ਼ੇ ਵਜੋਂ ਪੜ੍ਹਾਇਆ ਜਾਵੇ। ਪੰਜਾਬੀ ਸਾਹਿਤ, ਵਿਰਸੇ ਅਤੇ ਸਭਿਆਚਾਰ ਦੀ ਸਮਰਿਧੀ ਲਈ ਚੰਡੀਗੜ੍ਹ ਵਿਖੇ ਪੰਜਾਬੀ ਸਾਹਿਤ ਅਕਾਦਮੀ ਦੀ ਸਥਾਪਨਾ ਕੀਤੀ ਜਾਵੇ। ਹੋਰਨਾਂ ਭਾਸ਼ਾਵਾਂ ਦੇ ਨਾਲ-ਨਾਲ ਦਫਤਰੀ ਕੰਮ-ਕਾਜ ਪੰਜਾਬੀ ਭਾਸ਼ਾ ਵਿਚ ਵੀ ਕੀਤਾ ਜਾਵੇ। ਸਾਰੇ ਸਰਕਾਰੀ ਦਫਤਰਾਂ, ਸੜਕਾਂ ਅਤੇ ਜਨਤਕ ਥਾਵਾਂ ਤੇ ਲੱਗੇ ਬੋਰਡਾਂ, ਨਾਮ, ਪੱਟੀਆਂ ਪੰਜਾਬੀ ਵਿਚ ਲਿਖੀਆਂ ਜਾਣ।"

ਪੰਜਾਬੀ ਨੂੰ ਚੰਡੀਗੜ੍ਹ ਵਿੱਚ ਇਸ ਦਾ ਹੱਕ ਅਤੇ ਹਕੀਕੀ ਪ੍ਰਥਮ ਸਥਾਨ ਮਿਲੇ, ਇਸੇ ਲਈ ਮੈਂ ਸਮੁੱਚੇ ਸਦਨ ਦੀ ਸੇਵਾ ਦੇ ਵਿੱਚ ਇਹ ਮਤਾ ਪੇਸ਼ ਕਰਦੀ ਹਾਂ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ ਕਿ—

"ਚੰਡੀਗੜ੍ਹ ਸ਼ਹਿਰ ਨੂੰ ਪੰਜਾਬ ਦੇ ਉਸ ਸਮੇਂ ਦੇ 28 ਪਿੰਡਾਂ ਦੀ 30,000 ਏਕੜ ਜ਼ਮੀਨ ਉਪਰ ਪੰਜਾਬ ਦੀ ਰਾਜਧਾਨੀ ਵਜੋਂ ਸਥਾਪਤ ਕੀਤਾ ਗਿਆ ਸੀ ਪਰ ਪੰਜਾਬੀਆਂ ਦੀ ਮਾਂ-ਬੋਲੀ ਪੰਜਾਬੀ ਨੂੰ ਕੇਂਦਰੀ ਸ਼ਾਸਤ ਪ੍ਰਦੇਸ਼ ਚੰਡੀਗੜ੍ਹ ਵਿਚ ਉਸਦਾ ਬਣਦਾ ਮਾਣ, ਅਹਿਮੀਅਤ ਅਤੇ ਸਤਿਕਾਰ ਨਹੀਂ ਦਿੱਤਾ ਗਿਆ। ਬਕਾਇਦਾ ਬੇਰੁਖੀ ਵਰਤੀ ਜਾ ਰਹੀ ਹੈ। ਸੋ, ਇਹ ਤਜਵੀਜ਼ ਕੀਤਾ ਜਾਂਦਾ ਹੈ ਕਿ ਕੇਂਦਰੀ ਸ਼ਾਸਤ ਪ੍ਰਦੇਸ਼, ਚੰਡੀਗੜ੍ਹ ਵਿਚ ਪੰਜਾਬੀ ਭਾਸ਼ਾ ਨੂੰ ਪ੍ਰਥਮ ਭਾਸ਼ਾ ਦਾ ਬਣਦਾ ਦਰਜਾ ਦਿੱਤਾ ਜਾਵੇ। ਸਾਰੇ ਸਕੂਲਾਂ ਵਿੱਚ ਪਹਿਲੀ ਤੋਂ ਦਸਵੀਂ ਜਮਾਤ ਤੱਕ ਪੰਜਾਬੀ ਭਾਸ਼ਾ ਨੂੰ ਲਾਜ਼ਮੀ ਵਿਸ਼ੇ ਵਜੋਂ ਪੜ੍ਹਾਇਆ ਜਾਵੇ। ਪੰਜਾਬੀ ਸਾਹਿਤ, ਵਿਰਸੇ ਅਤੇ ਸਭਿਆਚਾਰ ਦੀ ਸਮਰਿਧੀ ਲਈ ਚੰਡੀਗੜ੍ਹ ਵਿਖੇ ਪੰਜਾਬੀ ਸਾਹਿਤ ਅਕਾਦਮੀ ਦੀ ਸਥਾਪਨਾ ਕੀਤੀ ਜਾਵੇ। ਹੋਰਨਾਂ ਭਾਸ਼ਾਵਾਂ ਦੇ ਨਾਲ-ਨਾਲ ਦਫਤਰੀ ਕੰਮ-ਕਾਜ ਪੰਜਾਬੀ ਭਾਸ਼ਾ ਵਿਚ ਵੀ ਕੀਤਾ ਜਾਵੇ। ਸਾਰੇ ਸਰਕਾਰੀ ਦਫਤਰਾਂ, ਸੜਕਾਂ ਅਤੇ ਜਨਤਕ ਥਾਵਾਂ ਤੇ ਲੱਗੇ ਬੋਰਡਾਂ, ਨਾਮ, ਪੱਟੀਆਂ ਪੰਜਾਬੀ ਵਿਚ ਲਿਖੀਆਂ ਜਾਣ।"

ਬਹਿਸ ਜੇਕਰ ਕੋਈ ਹੋਵੇ।

**ਸਰਦਾਰ ਅਵਤਾਰ ਸਿੰਘ ਬਰਾੜ (ਫਰੀਦਕੋਟ)** : ਸਪੀਕਰ ਸਾਹਿਬ, ਜਿਹੜਾ ਮਤਾ ਚੰਡੀਗੜ੍ਹ (ਯੂ.ਟੀ.) ਵਿਚ ਪੰਜਾਬੀ ਭਾਸ਼ਾ ਲਾਗੂ ਕਰਨ ਸਬੰਧੀ ਸਤਿਕਾਰਯੋਗ ਭੈਣ ਜੀ ਨੇ ਸਦਨ ਦੇ ਸਾਹਮਣੇ ਪੇਸ਼ ਕੀਤਾ ਹੈ, ਇਹ ਬੜਾ ਅੱਛਾ ਮਤਾ ਹੈ। ਯੂ.ਟੀ. ਨੂੰ ਆਪਾਂ ਇਕ ਕਿਸਮ ਦੀ ਸਟੇਟ ਵੀ ਕਹਿ ਸਕਦੇ ਹਾਂ। ਇਸ ਬਾਰੇ ਪਹਿਲਾਂ ਵੀ ਹਾਊਸ ਵਿੱਚ ਜ਼ਿਕਰ ਹੋਇਆ ਹੈ। ਸਾਡੀ ਪਾਰਟੀ ਦੇ ਹੀ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਨੇ ਪੰਜਾਬੀ ਲਾਗੂ ਕਰਾਉਣ ਲਈ ਮਤਾ ਲਿਆਂਦਾ ਸੀ, ਇਸ ਨੂੰ ਅਸੀਂ ਚੰਡੀਗੜ੍ਹ ਵਿੱਚ ਪੰਜਾਬੀ ਲਾਗੂ ਕਰਨ ਦੇ ਮੁੱਦਈ ਹਾਂ। ਮੈਂ ਆਪਣੀ ਪਾਰਟੀ ਵੱਲੋਂ ਇਸ ਦਾ ਭਰਪੂਰ ਸਮਰਥਨ ਕਰਦਾ ਹਾਂ ਔਰ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕਰਕੇ ਚੰਡੀਗੜ੍ਹ ਵਿੱਚ ਪੰਜਾਬੀ ਲਾਗੂ ਕਰਾਈਏ। (ਥੰਪਿੰਗ)

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਸਪੀਕਰ ਸਾਹਿਬ, ਆਪ ਜੀ ਦਾ ਬਹੁਤ-ਬਹੁਤ ਧੰਨਵਾਦ ਕਿ ਆਪ ਜੀ ਨੇ ਇਸ ਮਤੇ ਨੂੰ ਲਾਗੂ ਕਰਨ ਲਈ ਅਤੇ ਮੈਨੂੰ ਇਸ ਮਤੇ ਤੇ ਬੋਲਣ ਲਈ ਟਾਈਮ ਦਿੱਤਾ ਹੈ। ਸਪੀਕਰ ਸਾਹਿਬ, ਜਿੱਥੇ ਮੈਂ ਇਸ ਮਤੇ ਦਾ ਸਮਰਥਨ ਕਰਨ ਲਈ ਖੜ੍ਹਾ ਹੋਇਆ ਹਾਂ ਉਥੇ ਬੀਬੀ ਜੀ ਦਾ ਅਤੇ ਡਿਪਟੀ ਮੁੱਖ ਮੰਤਰੀ ਜੀ ਦਾ ਵੀ ਧੰਨਵਾਦੀ ਹਾਂ ਕਿ ਇਹ ਕੱਲ੍ਹ ਨੂੰ ਇਕ ਡੈਪੂਟੇਸ਼ਨ ਲੈ ਕੇ, ਇਸ ਮੰਗ ਨੂੰ ਲੈ ਕੇ ਮਾਨਯੋਗ ਗਵਰਨਰ ਸਾਹਿਬ ਕੋਲ ਜਾ ਰਹੇ ਹਨ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਵਿੱਚ ਅਸੀਂ ਪੰਜ ਐਮ.ਐਲ.ਏਜ਼. ਜਿਨ੍ਹਾਂ ਵਿੱਚ ਸਰਦਾਰ ਈਸ਼ਰ ਸਿੰਘ ਮਿਹਰਬਾਨ, ਸਰਦਾਰ ਮੱਖਣ ਸਿੰਘ ਅਤੇ ਸਰਦਾਰ ਅਮਰਜੀਤ ਸਿੰਘ ਸਾਹੀ ਵੀ ਸਨ, ਅਸੀਂ ਪੰਜ ਐਮ.ਐਲ.ਏਜ਼. ਹਿਮਾਚਲ ਪ੍ਰਦੇਸ਼, ਸ਼ਿਮਲੇ ਗਏ। ਉਥੋਂ ਦੇ ਸੀ.ਐਮ. ਸਾਹਿਬ ਨੂੰ ਮਿਲੇ ਅਤੇ ਉਨ੍ਹਾਂ ਨੂੰ ਮਿਲ ਕੇ ਬੇਨਤੀ ਕੀਤੀ ਕਿ ਤੁਸੀਂ ਹਿਮਾਚਲ ਪ੍ਰਦੇਸ਼ ਵਿੱਚ ਵੀ ਪੰਜਾਬੀ ਭਾਸ਼ਾ ਨੂੰ ਲਾਗੂ ਕਰੋ। ਸਪੀਕਰ ਸਾਹਿਬ, ਉਨ੍ਹਾਂ ਨੇ ਸਾਨੂੰ ਬੜੇ ਮਜ਼ਾਕ ਟਾਈਪ ਵਿੱਚ ਜਵਾਬ ਦਿੱਤਾ। ਉਸ ਜਵਾਬ ਦੇਣ ਵਿੱਚ ਵੈਸੇ ਉਹ ਸਹੀ ਵੀ ਸਨ। ਉਹ ਕਹਿੰਦੇ ਕਿ ਜੇਕਰ ਅਸੀਂ ਪੰਜਾਬੀ ਨੂੰ ਹਿਮਾਚਲ ਪ੍ਰਦੇਸ਼ ਵਿੱਚ ਲਾਗੂ ਕਰਦੇ ਹਾਂ ਤਾਂ ਸਾਡੇ ਇਲਾਕੇ ਦੇ ਲੋਕ ਪੰਜਾਬੀ ਬੋਲਣਾ ਸ਼ੁਰੂ ਕਰ ਦੇਣਗੇ ਔਰ ਬਾਅਦ ਵਿੱਚ ਤੁਸੀਂ ਕਹੋਗੇ ਕਿ ਪੰਜਾਬੀ ਬੋਲਦੇ ਇਲਾਕੇ ਸਾਨੂੰ ਦਿਉ। ਸੋ, ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਇਸ ਵਿਧਾਨ ਸਭਾ ਵਿੱਚ ਬੜਾ ਵਧੀਆ ਮੁੱਦਾ ਆਇਆ ਹੈ ਕਿ ਸਾਨੂੰ ਪੰਜਾਬੀ ਭਾਸ਼ਾ ਨੂੰ ਪ੍ਰਫੁੱਲਤ ਕਰਨ ਲਈ ਯਤਨ ਕਰਨੇ ਚਾਹੀਦੇ ਹਨ ਅਤੇ ਜੋ ਸਰਕਾਰ ਕਰ ਰਹੀ ਹੈ, ਪੂਰਾ ਸਦਨ ਇਸ ਬਾਰੇ ਸੰਜੀਦਾ ਤੌਰ ਤੇ ਸੋਚ ਰਿਹਾ ਹੈ। ਇਸ ਦਾ ਪੂਰਨ ਤੌਰ ਤੇ ਸਵਾਗਤ ਹੈ। ਲੇਕਿਨ ਮੈਂ ਇਸ ਦੇ ਨਾਲ ਦੀ ਨਾਲ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚੰਡੀਗੜ੍ਹ ਜੋ ਪੰਜਾਬ ਦਾ ਹੈ, ਜੋ ਪੰਜਾਬ ਨੂੰ ਦੇਣ ਲੈਣ ਦਾ ਮਸਲਾ ਜਿਹੜਾ ਇਕ ਨਾ ਇਕ ਦਿਨ ਆਪਾਂ ਨੇ ਲੈਣਾ ਹੈ ਔਰ ਸਾਡਾ ਹੱਕ ਵੀ ਬਣਦਾ ਹੈ, ਉਸ ਨੂੰ ਵਿਚਾਰਦੇ ਹੋਏ ਸੰਜੀਦਗੀ ਦੇ ਨਾਲ ਇਸ ਦੇ ਨਾਲ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ

[ਸਰਦਾਰ ਚਰਨਜੀਤ ਸਿੰਘ ਚੰਨੀ]

ਵਿੱਚ ਲਿਆਉਣ ਲਈ ਮਸਲਾ ਸਾਨੂੰ ਕੇਂਦਰ ਸਰਕਾਰ ਦੇ ਨਾਲ ਇਕ ਵਾਰ ਉਠਾ ਕੇ ਇਸ ਗੱਲ ਨੂੰ ਸਿਰੇ ਲਾਉਣਾ ਚਾਹੀਦਾ ਹੈ ਕਿਉਂਕਿ ਇਹ ਸਾਡੇ ਪੰਜਾਬੀ ਭਾਸ਼ਾ ਦੇ ਪ੍ਰਫੁੱਲਤ ਹੋਣ ਵਿੱਚ ਔਕੜ ਬਣ ਰਹੇ ਹਨ। ਸਪੀਕਰ ਸਾਹਿਬ, ਮੇਰੀ ਤਾਂ ਇਹੀ ਬੇਨਤੀ ਹੈ ਕਿ ਅੱਜ ਜੋ ਮਤਾ ਆਇਆ ਹੈ ਇਸ ਦਾ ਸਵਾਗਤ ਹੈ। ਸਾਡੇ ਆਜ਼ਾਦ ਸਾਥੀ ਇਸ ਦਾ ਪੁਰਜ਼ੋਰ ਸਮਰਥਨ ਕਰਦੇ ਹਨ। ਮੈਂ ਤਾਂ ਇਸ ਬਾਰੇ ਪਹਿਲਾਂ ਵੀ ਕੋਸ਼ਿਸ਼ ਕੀਤੀ ਕਿ ਇਹ ਮਤਾ ਸਦਨ ਵਿੱਚ ਆਉਣਾ ਚਾਹੀਦਾ ਹੈ। ਮੈਂ ਸਰਕਾਰ ਦਾ ਇਸ ਲਈ ਧੰਨਵਾਦੀ ਹਾਂ ਅਤੇ ਇਸ ਦੇ ਨਾਲ ਹੀ ਇਹ ਵੀ ਬੇਨਤੀ ਕਰਾਂਗਾ ਕਿ ਚੰਡੀਗੜ੍ਹ ਅਤੇ ਪੰਜਾਬ ਦੇ ਜਿਹੜੇ ਪੰਜਾਬੀ ਬੋਲਦੇ ਇਲਾਕੇ ਹਨ, ਉਨ੍ਹਾਂ ਨੂੰ ਲੈਣ ਲਈ ਵੀ ਸੰਘਰਸ਼ ਜਾਰੀ ਕੀਤਾ ਜਾਵੇ।

ਰਾਣਾ ਗੁਰਮੀਤ ਸਿੰਘ ਸੋਢੀ (ਗੁਰੂ ਹਰਸਹਾਏ) : ਸਪੀਕਰ ਸਾਹਿਬ, ਇਸ ਮਤੇ ਦੇ ਨਾਲ ਸਾਰੇ ਹਾਊਸ ਨੇ ਬੜੀ ਅੱਛੀ ਯੂਨੈਨੀਮਿਟੀ ਦਿਖਾਈ ਹੈ। ਸਪੀਕਰ ਸਾਹਿਬ, ਬੀਬੀ ਜੀ ਹੋਰਾਂ ਨੇ ਜੋ ਹੁਣੇ ਰੈਜ਼ੋਲਿਊਸ਼ਨ ਪੜ੍ਹਿਆ ਹੈ ਉਸ ਦੇ ਨਾਲ ਇਕ ਲਾਈਨ ਹੋਰ ਇਹ ਕਹਿਣੀ ਹੈ ਜੋ ਮੈਨੂੰ ਨਜ਼ਰ ਨਹੀਂ ਆ ਰਿਹਾ ਕਿ ਪੰਜਾਬ ਵਿੱਚ ਹਾਲੇ ਦਫ਼ਤਰਾਂ ਵਿੱਚ 100% ਪੰਜਾਬੀ ਬੋਲੀ ਜੋ ਹੈ ਇਸ ਦੇ ਬਾਰੇ ਕਾਰਵਾਈ ਪੂਰੀ ਤਰ੍ਹਾਂ ਸ਼ੁਰੂ ਨਹੀਂ ਹੋਈ ਕਿਉਂਕਿ ਦਫ਼ਤਰਾਂ ਵਿੱਚ ਹਾਲੇ ਵੀ ਕਾਫੀ ਕੰਮ, 80% ਤੱਕ ਕੰਮ ਅੰਗਰੇਜ਼ੀ ਭਾਸ਼ਾ ਵਿੱਚ ਹੀ ਚੱਲ ਰਿਹਾ ਹੈ। ਅਸੀਂ ਚੰਡੀਗੜ੍ਹ ਤੋਂ ਮੰਗ ਕਰ ਰਹੇ ਹਾਂ ਕਿ ਚੰਡੀਗੜ੍ਹ ਦੇ ਦਫ਼ਤਰਾਂ ਵਿੱਚ ਪੰਜਾਬੀ ਵਿੱਚ ਕੰਮ ਹੋਇਆ ਕਰੇ। ਜਦੋਂ ਕਿ ਪੰਜਾਬ ਦੇ ਦਫ਼ਤਰਾਂ ਵਿੱਚ ਪੰਜਾਬੀ ਦੀ ਵਰਤੋਂ ਪੂਰੀ ਤਰ੍ਹਾਂ ਨਹੀਂ ਕੀਤੀ ਜਾ ਰਹੀ। ਮੇਰੀ ਬੇਨਤੀ ਹੈ ਕਿ ਇਸ ਮਤੇ ਵਿੱਚ ਥੋੜ੍ਹੀ ਜਿਹੀ ਲੋੜੀਂਦੀ ਸੋਧ ਕਰ ਲਓ ਕਿ ਦਫ਼ਤਰਾਂ ਵਿੱਚ ਪੰਜਾਬੀ ਪੂਰਨ ਤੌਰ ਤੇ ਲਾਗੂ ਹੋ ਜਾਵੇ ਅਤੇ ਯੂ.ਟੀ. ਚੰਡੀਗੜ੍ਹ ਵਿੱਚ ਪੰਜਾਬੀ ਭਾਸ਼ਾ ਨੂੰ ਭਾਵੇਂ ਸੈਕਿੰਡ ਲੈਂਗੁਏਜ਼ ਦਾ ਦਰਜਾ ਮਿਲ ਜਾਵੇ ਤਾਂ ਵੀ ਬਹੁਤ ਵਧੀਆ ਗੱਲ ਹੋਵੇਗੀ।............(ਵਿਘਨ)..........

ਮਾਨਯੋਗ ਸਪੀਕਰ : ਕੱਲ੍ਹ ਜਿਹੜੀ ਗੱਲ ਡੈਪੂਟੇਸ਼ਨ ਨੇ ਕਰਨੀ ਹੈ ਆਪਾਂ ਉਸਦੀ ਗੱਲ ਕਰੀਏ। ਆਪਾਂ ਦੂਸਰੇ ਦੀ ਗੱਲ ਕਿਉਂ ਕਰਦੇ ਹਾਂ ਜੋ ਉਨ੍ਹਾਂ ਨੇ ਦੇਣਾ ਹੈ। .....(ਵਿਘਨ)...

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) : ਬਿਲਕੁਲ ਅਸੀਂ ਸਮਝਦੇ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਸਾਡੀ ਪਾਰਟੀ ਦੀ ਗੱਲ ਕਨਵੇਅ ਕਰ ਦਿੱਤੀ ਹੈ। ਜਿਹੜਾ ਇਹ ਹੁਣ ਕਹਿੰਦੇ ਹਨ, ਇਹ ਕਹਿੰਦੇ ਹਨ ਕਿ ਜੋ ਮਤਾ ਹੈ, ਉਹ ਤਾਂ ਪਾਸ ਹੈ ਲੇਕਿਨ ਥੋੜੀ ਜਿਹੀ ਕੋਸ਼ਿਸ਼ ਕਰਕੇ ਮਤੇ ਵਿੱਚ ਇਕ ਲਾਈਨ ਹੋਰ ਪਾ ਲਓ ਕਿ ਵਿਧਾਨ ਸਭਾ ਨੇ ਮਤਾ ਪਾਸ ਕੀਤਾ ਹੈ ਕਿ ਹਰ ਹਾਲਤ ਵਿੱਚ ਪੰਜਾਬ ਦੇ ਦਫ਼ਤਰਾਂ ਵਿੱਚ ਪੰਜਾਬੀ ਭਾਸ਼ਾ ਲਾਗੂ ਹੋਵੇਗੀ। ਇਹ ਇਕ ਲਾਈਨ ਮਤੇ ਵਿਚ ਪਾ ਲਓ।

ਮਾਨਯੋਗ ਸਪੀਕਰ : ਇਹ ਠੀਕ ਹੈ ਜੀ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਨਾਲ ਹੀ ਸਪੀਕਰ ਸਾਹਿਬ, ਹਰਿਆਣੇ ਦਾ ਵੀ ਧੰਨਵਾਦ ਕਰ ਦੇਈਏ ਕਿ ਉਨ੍ਹਾਂ ਨੇ ਪੰਜਾਬੀ ਭਾਸ਼ਾ ਨੂੰ ਹਰਿਆਣੇ ਵਿੱਚ ਸੈਕਿੰਡ ਲੈਂਗੂਏਜ਼ ਦਾ ਦਰਜਾ ਦਿੱਤਾ ਹੈ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਸਪੀਕਰ ਸਾਹਿਬ, ਅਸੀਂ ਭੈਣ ਜੀ ਦੇ ਬੜੇ ਸ਼ੁਕਰਗੁਜ਼ਾਰ ਹਾਂ ਕਿ ਇਨ੍ਹਾਂ ਨੇ ਇਕ ਬੜਾ ਅਹਿਮ ਮਸਲਾ ਪੰਜਾਬੀ ਭਾਸ਼ਾ ਦੇ ਬਾਰੇ ਹਾਊਸ ਦੇ ਸਾਹਮਣੇ ਰੱਖਿਆ ਹੈ ਔਰ ਇਸ ਗੱਲ ਦੀ ਵੀ ਬੜੀ ਪ੍ਰਸੰਨਤਾ ਹੋਈ ਹੈ ਕਿ ਸਾਰਾ ਹਾਊਸ ਇਸ ਤੇ ਯੂਨਾਨੀਮਟੀ ਸ਼ੋਅ ਕਰ ਰਿਹਾ ਹੈ। ਦਰਅਸਲ ਇਹ ਬੜੀ ਮੰਦਭਾਗੀ ਗੱਲ ਹੈ ਕਿ ਦੇਸ਼ ਵਿੱਚ, ਸਪੀਕਰ ਸਾਹਿਬ, ਭਾਸ਼ਾਵਾਂ ਨੂੰ ਫਿਰਕੇ ਨਾਲ ਜੋੜਿਆ ਜਾਂਦਾ ਹੈ, ਧਰਮਾਂ ਅਤੇ ਮਜ਼੍ਹਬਾਂ ਨਾਲ ਜੋੜਿਆ ਜਾਂਦਾ ਹੈ, ਜਾਤਾਂ ਨਾਲ ਜੋੜਿਆ ਜਾਂਦਾ ਹੈ ਜਦੋਂ ਕਿ ਅਸਲ ਵਿਚ ਧਰਮ ਅਤੇ ਭਾਸ਼ਾ ਦਾ ਆਪਸ ਵਿੱਚ ਕੋਈ ਸਬੰਧ ਨਹੀਂ ਹੈ। ਜੇ ਅਸੀਂ ਕਹੀਏ ਕਿ ਪੰਜਾਬੀ ਭਾਸ਼ਾ ਪੰਜਾਬੀਆਂ ਦੀ ਹੀ ਭਾਸ਼ਾ ਹੈ ਤਾਂ ਇਹ ਵੀ ਪੰਜਾਬੀ ਨਾਲ ਜ਼ਿਆਦਤੀ ਹੋਵੇਗੀ। ਮੈਂ ਸਮਝਦਾ ਹਾਂ ਕਿ ਹਰਿਆਣੇ ਨੇ ਪੰਜਾਬੀ ਨੂੰ ਮਾਣ ਦਿੱਤਾ ਹੈ, ਦਿੱਲੀ ਨੇ ਪੰਜਾਬੀ ਨੂੰ ਮਾਣ ਦਿੱਤਾ ਹੈ। 10 ਸਤੰਬਰ, 2008 ਦਾ ਦਿਨ ਪੰਜਾਬ ਵਿਧਾਨ ਸਭਾ ਵਾਸਤੇ ਇਕ ਇਤਿਹਾਸਕ ਦਿਨ ਸੀ ਜਦੋਂ ਅਸੀਂ ਪੰਜਾਬ ਅੰਦਰ ਸਮੂਹਕ ਰੂਪ ਵਿਚ ਪਹਿਲੀ ਤੋਂ ਲੈ ਕੇ ਦਸਵੀਂ ਤੱਕ ਪੰਜਾਬੀ ਭਾਸ਼ਾ ਅਨਿਵਾਰਯ ਕੀਤੀ। ਚੰਡੀਗੜ੍ਹ, ਜਿਹੜੀ ਕਿ ਪੰਜਾਬ ਦੀ ਰਾਜਧਾਨੀ ਹੈ, ਉਸ ਵੱਲੋਂ ਪੰਜਾਬੀ ਵੱਲ ਬਿਲਕੁਲ ਧਿਆਨ ਹੀ ਨਾ ਦਿਤਾ ਜਾਵੇ ਸਗੋਂ ਸਾਰਾ ਕੰਮਕਾਰ ਅੰਗਰੇਜ਼ੀ ਵਿਚ ਹੀ ਹੋਵੇ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਅੰਗਰੇਜ਼ੀ ਨਾਲ ਕੋਈ ਵਿਰੋਧ ਨਹੀਂ ਹੈ। ਭਾਰਤੀ ਜਨਤਾ ਪਾਰਟੀ ਇਸ ਗੱਲ ਦਾ ਸਮਰਥਨ ਕਰਦੀ ਹੈ ਕਿ ਚੰਡੀਗੜ੍ਹ ਵਿਚ ਵੀ ਪਹਿਲੀ ਕਲਾਸ ਤੋਂ ਲੈ ਕੇ ਦਸਵੀਂ-ਗਿਆਰਵੀਂ-ਬਾਰ੍ਹਵੀਂ ਤੱਕ ਮੀਡੀਅਮ ਆਫ ਇੰਸਟਰਕਸ਼ਨ ਪੰਜਾਬੀ ਹੋਣਾ ਚਾਹੀਦਾ ਹੈ ਤਾਂ ਜੋ ਪੰਜਾਬੀ ਬੋਲੀ ਦਾ ਵਿਕਾਸ ਹੋ ਸਕੇ। ਇਸ ਕਰਕੇ ਮੈਂ ਇਸ ਮਤੇ ਦਾ ਸਮਰਥਨ ਕਰਦਾ ਹਾਂ।

(ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਮਾਨਯੋਗ ਸਪੀਕਰ ਸਾਹਿਬ ਤੋਂ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਬਰਾੜ ਜੀ, ਇਕ ਮਿੰਟ। ਪਹਿਲਾਂ ਸੂਦ ਸਾਹਿਬ ਨੂੰ ਗੱਲ ਕਰ ਲੈਣ ਦਿਉ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਅੱਜ ਸਾਰੀਆਂ ਪਾਰਟੀਆਂ ਨੇ ਅਤੇ ਸਾਰੇ ਹਾਊਸ ਨੇ ਮਤਾ ਲਿਆਂਦਾ ਹੈ ਕਿ ਚੰਡੀਗੜ੍ਹ ਵਿਚ ਪੰਜਾਬੀ ਭਾਸ਼ਾ ਲਾਗੂ ਹੋਣੀ ਚਾਹੀਦੀ ਹੈ। ਹੁਣ ਇਸ ਤੇ ਕੋਈ ਹੋਰ ਜ਼ਿਆਦਾ ਬਹਿਸ ਦੀ ਗੱਲ ਨਹੀਂ ਰਹਿ ਜਾਂਦੀ। ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।

ਸਰਦਾਰ ਅਵਤਾਰ ਸਿੰਘ ਬਰਾੜ : ** **

ਟਰਾਂਸਪੋਰਟ ਮੰਤਰੀ : ** **

ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ : ਸਪੀਕਰ ਸਾਹਿਬ, ਮੇਰੀ ਇਕ ਬੇਨਤੀ ਹੈ ਕਿ ਜਿਹੜੇ ਮੈਂਬਰ ਹਾਊਸ ਵਿਚ ਹਾਜ਼ਰ ਨਹੀਂ ਹਨ, ਉਨ੍ਹਾਂ ਬਾਰੇ ਗੱਲ ਨਹੀਂ ਕਰਨੀ ਚਾਹੀਦੀ।

ਮਾਨਯੋਗ ਸਪੀਕਰ : ਇਹ ਸਾਰੀ ਗੱਲ ਕੱਟ ਦਿਉ। ਹੁਣ ਬੈਠੋ। ਆਪਾਂ ਮਤਾ ਪਾਸ ਕਰਨ ਵਾਲੇ ਪਾਸੇ ਤੁਰੀਏ।

ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਇਸ ਮਤੇ ਉਤੇ ਇਕ ਮਿੰਟ ਲਈ ਬੋਲਣ ਦਾ ਮੈਨੂੰ ਸਮਾਂ ਦਿੱਤਾ ਹੈ। ਇਹ ਸਾਰੇ ਹਾਊਸ ਨੇ ਮੰਗ ਕੀਤੀ ਹੈ ਕਿ ਚੰਡੀਗੜ੍ਹ ਵਿਚ ਪੰਜਾਬੀ ਭਾਸ਼ਾ ਨੂੰ ਲਾਗੂ ਕੀਤਾ ਜਾਵੇ। ਮੈਂ ਇਕ ਗੱਲ ਦੀ ਐਡੀਸ਼ਨ ਕਰਾਉਣਾ ਚਾਹੁੰਦਾ ਹਾਂ। ਮੇਰੀ ਬੇਨਤੀ ਹੈ ਕਿ ਜਿਥੇ ਆਪਾਂ ਪੰਜਾਬੀ ਭਾਸ਼ਾ ਨੂੰ ਲਾਗੂ ਕਰਨ ਦੀ ਗੱਲ ਕਰਦੇ ਹਾਂ, ਉਥੇ ਚੰਡੀਗੜ੍ਹ ਵਿਚ ਅਫਸਰਾਂ ਅਤੇ ਮੁਲਾਜ਼ਮਾਂ ਦੀ ਰੂਲਾਂ ਦੇ ਮੁਤਾਬਿਕ ਕੁੱਲ ਗਿਣਤੀ ਦਾ 60% ਪੰਜਾਬ ਦਾ ਹਿੱਸਾ ਹੁੰਦਾ ਸੀ। ਪਰ ਅੱਜ ਬਦਕਿਸਮਤੀ ਨਾਲ ਇਹ 60% ਹਿੱਸਾ ਪੰਜਾਬ ਨੂੰ ਨਹੀਂ ਮਿਲ ਰਿਹਾ। ਉਸ ਵਾਸਤੇ ਵੀ ਇਸ ਮਤੇ ਵਿਚ ਇਹ ਵੀ ਥੋੜ੍ਹੀ ਜਿਹੀ ਗੱਲ ਕਰ ਲਈ ਜਾਵੇ।

ਮਾਨਯੋਗ ਸਪੀਕਰ : ਸਵੇਰੇ ਜੋ ਡੈਪੂਟੇਸ਼ਨ ਨੇ ਮਤੇ ਦੇ ਸਬੰਧ ਵਿਚ ਗਵਰਨਰ ਸਾਹਿਬ ਨੂੰ ਮਿਲਣਾ ਹੈ ਉਹ ਜੇਕਰ ਇਹ ਗੱਲ ਕਰਨੀ ਚਾਹੁੰਣ ਤਾਂ ਅਵੱਸ਼ ਕਰਨ। ਹੁਣ ਆਪਾਂ ਮਤਾ ਪਾਸ ਕਰਨ ਵਾਲੇ ਪਾਸੇ ਦੀ ਗੱਲ ਕਰੀਏ।

ਮਾਨਯੋਗ ਸਪੀਕਰ : ਪ੍ਰਸ਼ਨ ਹੈ ਕਿ--

> "ਚੰਡੀਗੜ੍ਹ ਸ਼ਹਿਰ ਨੂੰ ਪੰਜਾਬ ਦੇ ਉਸ ਸਮੇਂ ਦੇ 28 ਪਿੰਡਾਂ ਦੀ 30,000 ਏਕੜ ਜ਼ਮੀਨ ਉਪਰ ਪੰਜਾਬ ਦੀ ਰਾਜਧਾਨੀ ਵਜੋਂ ਸਥਾਪਤ ਕੀਤਾ ਗਿਆ ਸੀ ਪਰ ਪੰਜਾਬੀਆਂ ਦੀ ਮਾਂ-ਬੋਲੀ ਪੰਜਾਬੀ ਨੂੰ ਕੇਂਦਰੀ ਸ਼ਾਸਤ ਪ੍ਰਦੇਸ਼ ਚੰਡੀਗੜ੍ਹ ਵਿਚ ਉਸਦਾ ਬਣਦਾ ਮਾਣ, ਅਹਿਮੀਅਤ ਅਤੇ ਸਤਿਕਾਰ ਨਹੀਂ ਦਿੱਤਾ ਗਿਆ। ਬਕਾਇਦਾ ਬੇਰੁਖੀ ਵਰਤੀ ਜਾ ਰਹੀ ਹੈ। ਸੋ, ਇਹ ਤਜਵੀਜ਼ ਕੀਤਾ ਜਾਂਦਾ ਹੈ ਕਿ ਕੇਂਦਰੀ ਸ਼ਾਸਤ ਪ੍ਰਦੇਸ਼, ਚੰਡੀਗੜ੍ਹ ਵਿਚ ਪੰਜਾਬੀ ਭਾਸ਼ਾ ਨੂੰ ਪ੍ਰਥਮ ਭਾਸ਼ਾ ਦਾ ਬਣਦਾ ਦਰਜਾ ਦਿੱਤਾ ਜਾਵੇ। ਸਾਰੇ ਸਕੂਲਾਂ ਵਿੱਚ ਪਹਿਲੀ ਤੋਂ ਦਸਵੀਂ ਜਮਾਤ ਤੱਕ ਪੰਜਾਬੀ ਭਾਸ਼ਾ ਨੂੰ ਲਾਜ਼ਮੀ ਵਿਸ਼ੇ ਵਜੋਂ ਪੜ੍ਹਾਇਆ ਜਾਵੇ। ਪੰਜਾਬੀ

**Expunged as Ordered by the Chair.

ਸਾਹਿਤ, ਵਿਰਸੇ ਅਤੇ ਸਭਿਆਚਾਰ ਦੀ ਸਮਰਿਧੀ ਲਈ ਚੰਡੀਗੜ੍ਹ ਵਿਖੇ ਪੰਜਾਬੀ ਸਾਹਿਤ ਅਕਾਦਮੀ ਦੀ ਸਥਾਪਨਾ ਕੀਤੀ ਜਾਵੇ। ਹੋਰਨਾਂ ਭਾਸ਼ਾਵਾਂ ਦੇ ਨਾਲ-ਨਾਲ ਦਫਤਰੀ ਕੰਮ-ਕਾਜ ਪੰਜਾਬੀ ਭਾਸ਼ਾ ਵਿਚ ਵੀ ਕੀਤਾ ਜਾਵੇ। ਸਾਰੇ ਸਰਕਾਰੀ ਦਫਤਰਾਂ, ਸੜਕਾਂ ਅਤੇ ਜਨਤਕ ਥਾਵਾਂ ਤੇ ਲੱਗੇ ਬੋਰਡਾਂ, ਨਾਮ, ਪੱਟੀਆਂ ਪੰਜਾਬੀ ਵਿਚ ਲਿਖੀਆਂ ਜਾਣ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਇਹ ਮਤਾ ਆ ਗਿਆ। ਦੂਸਰਾ ਜਿਹੜੀ ਹਰਿਆਣੇ ਵਾਲੀ ਗੱਲ ਹੋਈ ਹੈ, ਉਨ੍ਹਾਂ ਨੇ ਦੂਸਰੀ ਭਾਸ਼ਾ ਵਜੋਂ ਮਾਨਤਾ ਦਿਤੀ ਹੈ, ਉਸ ਦੇ ਮੁਤੱਲਿਕ ਵੀ ਉਠ ਕੇ ਕੁਝ ਕਹੋਗੇ ? ਉਸ ਬਾਰੇ ਵੀ ਧੰਨਵਾਦ ਦਾ ਮਤਾ ਆਪਾਂ ਨੂੰ ਪਾਸ ਕਰਨਾ ਚਾਹੀਦਾ ਹੈ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ :** ਸਪੀਕਰ ਸਾਹਿਬ, ਸਭ ਤੋਂ ਪਹਿਲਾਂ, ਮੈਂ ਇਸ ਪਵਿੱਤਰ ਮਦਨ ਦੇ ਸਮੂਹ ਮੈਂਬਰ ਸਾਹਿਬਾਨ ਦਾ ਤਹਿ ਦਿਲੋਂ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਇਕ ਅਤਿ ਅਹਿਮ ਮੁੱਦੇ ਤੇ ਸਮਰਥਨ ਦਿੱਤਾ ਹੈ ਅਤੇ ਸਰਬ-ਸੰਮਤੀ ਨਾਲ ਇਹ ਮਤਾ ਪਾਸ ਹੋਇਆ ਹੈ। ਸੋ, ਇਸ ਲਈ ਸਾਰਿਆਂ ਨੂੰ ਬਹੁਤ ਮੁਬਾਰਕਬਾਦ। ਦੂਸਰਾ, ਦਿੱਲੀ ਨੇ ਵੀ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਦਿੱਤਾ ਹੈ ਅਤੇ ਕੁਝ ਸਮਾਂ ਹੋਇਆ, ਹਰਿਆਣਾ ਨੇ ਵੀ ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਦਾ ਦਰਜਾ ਦਿਤਾ। ਇਹ ਬਹੁਤ ਸ਼ਲਾਘਾਯੋਗ ਕਦਮ ਹੈ, ਸੋ ਇਸਦੇ ਲਈ ਮੈਂ ਭਰਪੂਰ ਪ੍ਰਸ਼ੰਸਾ ਵੀ ਕਰਦੀ ਹਾਂ ਅਤੇ ਨਾਲ ਹੀ ਬੇਨਤੀ ਵੀ ਕਰਦੀ ਹਾਂ ਕਿ ਜਿਸ ਭਾਵਨਾ ਦੇ ਨਾਲ ਇਹ ਦਰਜਾ ਦਿਤਾ ਗਿਆ ਹੈ ਉਸੇ ਭਾਵਨਾ ਦੇ ਨਾਲ ਇਸ ਨੂੰ ਅਮਲੀ ਰੂਪ ਨਾਲ ਲਾਗੂ ਕੀਤਾ ਜਾਵੇ। ਮੇਰੀ ਇਹ ਵੀ ਬੇਨਤੀ ਹੈ ਅਤੇ ਮੈਂ ਇਸ ਪਵਿੱਤਰ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਦੀ ਸੇਵਾ ਵਿੱਚ ਬੇਨਤੀ ਕਰਾਂਗੀ ਕਿ ਪੰਜਾਬੀ ਕੇਵਲ ਹਰਿਆਣਾ, ਦਿੱਲੀ ਜਾਂ ਹਿਮਾਚਲ ਵਿੱਚ ਹੀ ਨਹੀਂ ਵੱਸਦੇ ਬਲਕਿ ਮੁਲਕ ਦੇ ਬਹੁਤ ਸਾਰੇ ਸੂਬਿਆਂ ਵਿੱਚ ਵਸਦੇ ਹਨ, ਜਿੱਥੇ ਸਾਡੇ ਪੰਜਾਬੀ ਕਾਫੀ ਗਿਣਤੀ ਦੇ ਵਿੱਚ ਵਸੇ ਹੋਏ ਹਨ। ਸਾਨੂੰ ਉਨ੍ਹਾਂ ਸਾਰੇ ਸੂਬਿਆਂ ਦੇ ਵਿੱਚ ਜਿੱਥੋਂ ਤੱਕ ਹੋ ਸਕੇ, ਪਰਿਆਸ ਕਰਨਾ ਚਾਹੀਦਾ ਹੈ ਤਾਂਕਿ ਅਸੀਂ ਉਨ੍ਹਾਂ ਸੂਬਿਆਂ ਵਿੱਚ ਵੀ ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਦਾ ਦਰਜਾ ਦਿਵਾ ਸਕੀਏ। ਇਸ ਸਬੰਧੀ ਮੇਰਾ ਸੁਝਾਓ ਹੈ ਕਿ ਇਸ ਪਵਿੱਤਰ ਸਦਨ ਦੇ ਲੀਡਰ ਦੀ ਅਗਵਾਈ ਅਤੇ ਰਹਿਨੁਮਾਈ ਦੇ ਵਿੱਚ, ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਰਹਿਨੁਮਾਈ ਦੇ ਵਿੱਚ ਆਪਾਂ ਸਾਰੇ ਮੁਲਕ ਦੇ ਪ੍ਰਧਾਨ ਮੰਤਰੀ ਸਰਦਾਰ ਮਨਮੋਹਨ ਸਿੰਘ ਜੀ ਨੂੰ ਮਿਲੀਏ ਅਤੇ ਇਹ ਬੇਨਤੀ ਕਰੀਏ ਕਿ ਪੰਜਾਬੀ ਨੂੰ ਜੋ ਅੱਜ ਤੱਕ ਉਸਦਾ ਬਣਦਾ ਮਾਣ-ਸਨਮਾਨ ਨਹੀਂ ਦਿਤਾ ਗਿਆ, ਉਹ ਦਿਤਾ ਜਾਵੇ ਅਤੇ ਜਿੱਥੇ-ਜਿੱਥੇ ਪੰਜਾਬੀ ਬਹੁਗਿਣਤੀ ਵਿੱਚ ਵਸੇ ਹੋਏ ਹਨ, ਉਥੇ ਪੰਜਾਬੀ ਦੀ ਪੜ੍ਹਾਈ ਦੀ ਵੀ ਵਿਵਸਥਾ

[ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ]

ਕੀਤੀ ਜਾਵੇ ਅਤੇ ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਦਾ ਦਰਜਾ ਦੇ ਕੇ ਸਾਰੀਆਂ ਸਹੂਲਤਾਂ ਪ੍ਰਦਾਨ ਕੀਤੀਆਂ ਜਾਣ। ਜੇ ਆਪ ਜੀ ਸਾਰੇ ਸਹਿਮਤ ਹੋਣ ਤਾਂ ਇਸ ਸਬੰਧੀ ਵੀ ਅਗਲਾ ਪ੍ਰੋਗਰਾਮ ਉਲੀਕਿਆ ਜਾਵੇ।

ਮਾਨਯੋਗ ਸਪੀਕਰ : ਤੁਹਾਡਾ ਸਾਰਿਆਂ ਦਾ ਧੰਨਵਾਦ ਜੀ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਇਸ ਸਬੰਧ ਵਿੱਚ ਮੈਂ ਕੁਝ ਕਹਿਣਾ ਚਾਹੁੰਦਾ ਹਾਂ । ਬੀਬੀ ਜੀ ਵੱਲੋਂ ਬੜਾ ਵਧੀਆ ਸੁਝਾਓ ਦਿਤਾ ਗਿਆ ਹੈ। ਇਸ ਸਬੰਧ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ, ਸਪੀਕਰ ਸਾਹਿਬ, ਜਿਸ ਤਰ੍ਹਾਂ ਭੈਣ ਜੀ ਹੁਰਾਂ ਨੇ ਜ਼ਿਕਰ ਕੀਤਾ, ਵਾਕਿਆ ਹੀ ਸਾਰਾ ਹਾਊਸ ਵਧਾਈ ਦਾ ਪਾਤਰ ਹੈ। ਚੰਡੀਗੜ੍ਹ ਵਿੱਚ ਪੰਜਾਬੀ ਨੂੰ ਲਾਗੂ ਕਰਨ ਲਈ ਅਸੀਂ ਪਹਿਲਾ ਇੱਕ ਬਹੁਤ ਹੀ ਵੱਡਾ ਉਪਰਾਲਾ ਕੀਤਾ ਹੈ। ਭੈਣ ਜੀ ਨੇ ਇਹ ਵੀ ਕਿਹਾ ਕਿ ਅਸੀਂ ਸਾਰੇ ਪ੍ਰਧਾਨ ਮੰਤਰੀ ਜੀ ਨੂੰ ਮਿਲੀਏ ਅਤੇ ਉਨ੍ਹਾਂ ਨੂੰ ਬੇਨਤੀ ਕਰੀਏ ਕਿ ਜਿੱਥੇ ਵੀ ਪੰਜਾਬੀ ਲੋਕ ਮੁਲਕ ਵਿੱਚ ਕਿਤੇ ਵੀ ਵਧੇਰੇ ਗਿਣਤੀ ਵਿਚ ਬੈਠੇ ਹਨ, ਉਥੇ ਪੰਜਾਬੀ ਨੂੰ ਦੂਜੀ ਭਾਸ਼ਾ ਵਜੋਂ ਲਾਗੂ ਕੀਤਾ ਜਾਵੇ। ਇਸੇ ਹਾਊਸ ਦੇ ਮੈਂਬਰ ਚੰਨੀ ਜੀ ਨੇ ਵੀ ਹੁਣੇ ਜ਼ਿਕਰ ਕੀਤਾ। ਮੈਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਕਿਉਂਕਿ ਹਿਮਾਚਲ ਪ੍ਰਦੇਸ਼ ਵੀ ਇਸੇ ਪੰਜਾਬ ਵਿਚੋਂ ਬਣਿਆ ਹੈ ਅਤੇ ਕਦੇ ਉਹ ਵੀ ਸਾਡਾ ਹਿੱਸਾ ਸੀ ਅਤੇ ਸ਼ਿਮਲਾ ਸਾਡੀ ਕੈਪੀਟਲ ਸੀ, ਇਸ ਲਈ ਅੱਜ ਅਸੀਂ ਮਤਾ ਪਾਸ ਕਰੀਏ ਅਤੇ ਬੇਨਤੀ ਕਰੀਏ, ਉਨ੍ਹਾਂ ਦੀ ਅਗਵਾਈ ਇਹ ਕਰਨ ਅਤੇ ਨਾਲ ਇਨ੍ਹਾਂ ਦੇ ਸਾਥੀ ਬੀ.ਜੇ.ਪੀ. ਵਾਲੇ ਜਾਣ, ਮੁੱਖ ਮੰਤਰੀ ਹਿਮਾਚਲ ਨੂੰ ਪੁਰਜ਼ੋਰ ਬੇਨਤੀ ਕਰਨ ਕਿ ਸਾਡੇ ਜਿਹੜੇ ਸੈਂਟੀਮੈਂਟਸ ਹਾਊਸ ਵਿੱਚ ਪਾਸ ਹੋਏ ਹਨ, ਉਸ ਅਨੁਸਾਰ ਉਥੇ ਪੰਜਾਬੀ ਦੂਜੀ ਭਾਸ਼ਾ ਦੇ ਤੌਰ ਤੇ ਲਾਗੂ ਹੋਵੇ। ਮੇਰੀ ਇਹ ਬੇਨਤੀ, ਮੇਰੀ ਇਹ ਤਜਵੀਜ਼ ਹੈ ਅਤੇ ਮੈਨੂੰ ਪੂਰੀ ਆਸ ਹੈ ਕਿ ਅੱਜ ਅਸੀਂ ਹਿਮਾਚਲ ਪ੍ਰਦੇਸ਼ ਵਿੱਚ ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਦੇ ਤੌਰ ਤੇ ਲਾਗੂ ਕਰਾਉਣ ਲਈ ਮਤਾ ਪਾਸ ਕਰੀਏ।

ਮਾਨਯੋਗ ਸਪੀਕਰ : ਮੇਰਾ ਵਿਚਾਰ ਹੈ ਕਿ ਇਹ ਮਤਾ ਆਪਾਂ ਨੇ ਸਰਬ-ਸੰਮਤੀ ਨਾਲ ਪਾਸ ਕਰ ਲਿਆ ਹੈ ਅਤੇ ਦੂਸਰਾ ਮਤਾ ਜਿਹੜਾ ਹੈ ਉਹ ਦਿੱਲੀ ਅਤੇ ਹਰਿਆਣਾ ਸਰਕਾਰਾਂ ਦਾ ਧੰਨਵਾਦ ਕਰਨ ਦਾ ਅਤੇ ਹਿਮਾਚਲ ਪ੍ਰਦੇਸ਼ ਨੂੰ ਬੇਨਤੀ ਕਰਨ ਦਾ ਕਿ ਉਹ ਵੀ ਇਸ ਨੂੰ ਅਡਾਪਟ ਕਰਨ, ਉਹ ਸੈਪਰੇਟ ਰੈਜ਼ੋਲਿਊਸ਼ਨ ਲੈ ਆਉਣ, ਉਹ ਵੀ ਕਰ ਦੇਵਾਂਗੇ।

ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ : ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਸ ਤਰ੍ਹਾਂ ਸਾਰੇ ਮਾਮਲੇ ਨੂੰ ਬੜੀ ਗੰਭੀਰਤਾ ਨਾਲ ਲਿਆ ਗਿਆ ਹੈ, ਉਥੇ ਹੀ ਸਤਿਕਾਰਯੋਗ ਠੰਡਲ ਸਾਹਿਬ ਨੇ ਜੋ ਜ਼ਿਕਰ ਕੀਤਾ ਹੈ, ਉਹ ਵੀ ਬੜਾ ਇੰਪਾਰਟੈਂਟ ਹੈ। ਚੰਡੀਗੜ੍ਹ ਵਿੱਚ ਪੰਜਾਬ ਦੇ ਸਰਕਾਰੀ ਅਫਸਰਾਂ ਜਾਂ ਮੁਲਾਜ਼ਮਾਂ ਦੀ ਜੋ ਰੇਸ਼ੋ ਹੈ, ਉਹ ਵੀ ਮੇਨਟੇਨ ਕੀਤੀ ਜਾਣੀ ਚਾਹੀਦੀ ਹੈ। ਇਸ ਕਰਕੇ ਸਾਡਾ ਸਾਰੇ ਹਾਊਸ ਦਾ ਫਰਜ਼ ਬਣਦਾ ਹੈ ਕਿ ਇਸ ਬਾਰੇ ਵੀ ਮਤਾ ਲੈ ਕੇ ਆਈਏ।

ਮਾਨਯੋਗ ਸਪੀਕਰ : ਮੈਂ ਸਮਝਦਾ ਹਾਂ ਕਿ ਇਸ ਵਿੱਚ ਵੀ ਕਿਸੇ ਨੂੰ ਕੋਈ ਇਤਰਾਜ਼ ਨਹੀਂ। ਤੁਸੀਂ ਰੈਜ਼ੋਲਿਊਸ਼ਨ ਦੀ ਸ਼ਕਲ ਬਣਾ ਲਓ। ਉਹ ਆਪਾਂ ਪਾਸ ਕਰ ਲਵਾਂਗੇ। ਅਗਲੀ ਆਈਟਮ। ਧਿਆਨ ਦਿਵਾਊ ਮਤਾ।

## CALL ATTENTION NOTICES UNDER RULE 66

(ਕ੍ਰਮ ਨੰ: 19)

**ਸਰਦਾਰ ਅਮਰਜੀਤ ਸਿੰਘ ਸਾਹੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਤਲਵਾੜਾ ਤੋਂ ਹੁਸ਼ਿਆਰਪੁਰ ਤੱਕ ਕੰਢੀ ਕੈਨਾਲ (ਫੇਜ਼-1) ਕਈ ਥਾਵਾਂ ਤੋਂ ਟੁੱਟੀ ਹੋਣ ਕਰਕੇ ਉਸ ਵਿੱਚ ਪਾਣੀ ਠੀਕ ਢੰਗ ਨਾਲ ਨਹੀਂ ਜਾ ਰਿਹਾ। ਇਸ ਵੇਲੇ ਬਾਰਸ਼ਾਂ ਨਾ ਹੋਣ ਕਰਕੇ ਕਿਸਾਨਾਂ ਨੂੰ ਕਣਕ ਦੀ ਅਤੇ ਹੋਰ ਫਸਲਾਂ ਦੀ ਸਿੰਜਾਈ ਲਈ ਪਾਣੀ ਦੀ ਭਾਰੀ ਲੋੜ ਹੈ। ਇਸ ਕੈਨਾਲ ਵਿੱਚ ਪਾਣੀ ਉਪਲਬਧ ਨਾ ਹੋਣ ਕਰਕੇ ਇਸ ਇਲਾਕੇ ਦੇ ਕਿਸਾਨਾਂ ਵਿੱਚ ਭਾਰੀ ਹਾਹਾਕਾਰ ਮਚੀ ਹੋਈ ਹੈ ਅਤੇ ਉਨ੍ਹਾਂ ਨੂੰ ਆਪਣੀਆਂ ਫਸਲਾਂ ਨੂੰ ਪਾਲਣ ਦੀ ਚਿੰਤਾ ਪਈ ਹੋਈ ਹੈ। ਮੈਂ ਸਰਕਾਰ ਨੂੰ ਆਪ ਜੀ ਦੁਆਰਾ ਬੇਨਤੀ ਕਰਦਾ ਹਾਂ ਕਿ ਇਸ ਨਹਿਰ ਨੂੰ ਤੁਰੰਤ ਰਿਪੇਅਰ ਕਰਵਾ ਕੇ ਇਸ ਵਿੱਚ ਪੂਰਾ ਪਾਣੀ ਛੱਡਿਆ ਜਾਵੇ ਤਾਂ ਜੋ ਕਿਸਾਨ ਆਪਣੀਆਂ ਫਸਲਾਂ ਪਾਲ ਸਕਣ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿੰਚਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)** : ਮਾਨਯੋਗ ਸਪੀਕਰ ਸਾਹਿਬ, ਕੰਡੀ ਕੈਨਾਲ ਸਟੇਜ-1 ਪਿਛਲੇ 15 ਸਾਲਾਂ ਤੋਂ ਚੱਲ ਰਹੀ ਹੈ ਅਤੇ ਕੈਨਾਲ ਦੇ ਬੈੱਡ ਵਿੱਚ ਕਾਫੀ ਮਾਤਰਾ ਵਿੱਚ ਸਿਲਟ ਭਰ ਗਈ ਹੈ। ਜੰਗਲੀ ਬੂਟੀ ਅਤੇ ਜਾਲਾ ਪੈਦਾ ਹੋਣ ਕਾਰਨ ਪਾਣੀ ਦੇ ਬਹਾਵ ਵਿੱਚ ਰੁਕਾਵਟ ਪੈਦਾ ਹੋ ਗਈ ਹੈ, ਜਿਸ ਕਾਰਨ ਪਾਣੀ ਦਾ ਪੱਧਰ ਉੱਚਾ ਹੋ ਚੁੱਕਾ ਹੈ। ਫਰੀ ਬੋਰਡ ਘਟਣ ਕਾਰਨ ਕੰਡੀ ਕੈਨਾਲ ਦੀ ਸਮਰੱਥਾ ਮੁਤਾਬਿਕ ਪਾਣੀ ਨਹੀਂ ਛੱਡਿਆ ਜਾ ਸਕਦਾ। ਨਹਿਰ ਦੇ ਖਾਲੇ ਵੀ ਟੁੱਟੇ ਹੋਏ ਹਨ ਅਤੇ ਕਿਸਾਨ ਗਰੀਬ ਅਤੇ ਥੋੜ੍ਹੀਆਂ ਜ਼ਮੀਨਾਂ ਦੇ ਮਾਲਕ ਹੋਣ ਕਾਰਨ ਖਾਲਿਆਂ ਦੀ ਮੁਰੰਮਤ ਨਹੀਂ ਕਰ ਸਕਦੇ। ਕੰਡੀ ਕੈਨਾਲ ਸਟੇਜ-1 ਵਿੱਚ ਜੰਗਲੀ ਬੂਟੀ ਅਤੇ ਜਾਲਾ, ਸਿਲਟ ਕਲੀਅਰੈਂਸ ਅਤੇ ਜੰਗਲ ਕਲੀਅਰੈਂਸ ਲਈ 47.00 ਲੱਖ ਰੁਪਏ ਦਾ ਪ੍ਰੋਜੈਕਟ ਨਰੇਗਾ ਅਧੀਨ ਕੰਮ ਕਰਵਾਉਣ ਲਈ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਨੂੰ ਭੇਜਿਆ ਹੋਇਆ ਹੈ ਅਤੇ ਨਹਿਰ ਦੀ ਦੋ ਵਾਰ ਸਫਾਈ ਮਹੀਨਾ ਅਪ੍ਰੈਲ ਤੇ ਅਕਤੂਬਰ, 2010 ਦੌਰਾਨ ਕਰਵਾ ਲਈ ਜਾਵੇਗੀ। ਕੰਡੀ ਕੈਨਾਲ ਵਿੱਚ ਹੋਈਆਂ ਕੱਟ ਬਰੀਚਾਂ ਅਤੇ ਬਾਕੀ ਮੁਰੰਮਤ ਦੇ ਕੰਮਾਂ ਲਈ 7.99 ਕਰੋੜ ਦਾ ਪ੍ਰੋਜੈਕਟ ਅਤੇ ਕੰਡੀ ਕੈਨਾਲ ਸਟੇਜ-1 ਦੇ ਖਾਲਿਆਂ ਦੀ ਰੀਹੈਬਲੀਟੇਸ਼ਨ ਦਾ 17.77 ਕਰੋੜ ਦਾ ਪ੍ਰੋਜੈਕਟ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਇਹ ਖਾਲੇ ਟੁੱਟੇ ਹੋਏ ਹਨ, ਇਹ ਆਪ ਹੀ ਇਸ ਗੱਲ ਨੂੰ ਐਡਮਿਟ ਕਰ ਗਏ ਹਨ ਕਿ ਖਾਲੇ ਵੀ ਟੁੱਟੇ ਹਨ ਔਰ ਉਥੇ ਜਿਹੜੀ ਨਹਿਰ ਹੈ, ਉਸ ਦੇ ਵਿੱਚ ਪਾਣੀ ਵੀ ਪੂਰਾ ਨਹੀਂ ਛੱਡਿਆ ਜਾ ਸਕਦਾ ਕਿਉਂਕਿ ਉਥੇ ਦਰਖਤ, ਜੰਗਲੀ ਘਾਹ ਅਤੇ ਹੋਰ ਸਿਲਟ ਭਰੀ ਹੋਈ ਹੈ। ਸਪੀਕਰ ਸਾਹਿਬ, ਇਹ ਨਹਿਰ ਜਿਹੜੀ ਹੈ, ਇਹ ਕੰਡੀ ਕੈਨਾਲ ਜਿਹੜੀ ਹੈ, ਇਹ ਕੰਡੀ ਏਰੀਏ ਦੀ ਰੀੜ੍ਹ ਦੀ ਹੱਡੀ ਹੈ। ਤਲਵਾੜਾ ਤੋਂ ਲੈ ਕੇ ਹੁਸ਼ਿਆਰਪੁਰ ਤੱਕ 60 ਕਿਲੋਮੀਟਰ ਲੰਬਾ ਏਰੀਆ ਹੈ, ਜਿਸ ਨੂੰ ਇਹ ਫੀਡ ਕਰਦੀ ਹੈ। ਬਰਸਾਤਾਂ ਨਾ ਹੋਣ ਕਾਰਨ ਸਾਡੇ ਜਿਹੜੇ ਪਿੰਡ ਹਨ, ਉਥੇ ਪਹਿਲੀ ਗੱਲ ਤਾਂ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਜਿਹੜੀ ਫਸਲ ਦਾ ਨੁਕਸਾਨ ਹੋ ਚੁੱਕਿਆ ਹੈ, ਪਸ਼ੂਆਂ ਦੇ ਚਾਰੇ ਦਾ ਨੁਕਸਾਨ ਹੋ ਚੁੱਕਿਆ ਹੈ, ਉਸ ਵਾਸਤੇ ਉਥੇ ਸਪੈਸ਼ਲ ਗਿਰਦਾਵਰੀ ਕਰਵਾਈ ਜਾਵੇ। ਉਥੇ ਟੇਲਾਂ ਦੇ ਐਂਡ ਤੱਕ ਪਾਣੀ ਪਹੁੰਚਿਆ ਹੀ ਨਹੀਂ। ਮੈਂ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਕੋਈ ਸਮਾਂ ਨਿਸ਼ਚਿਤ ਕੀਤਾ ਜਾਵੇ, ਕਿਉਂਕਿ ਹੁਣ ਕਣਕ ਦੀ ਫਸਲ ਆਉਣੀ ਹੈ। ਜੇਕਰ ਇਸ ਤਰ੍ਹਾਂ ਦੇ ਹਾਲਾਤ ਰਹੇ ਤਾਂ ਉਨ੍ਹਾਂ ਕਿਸਾਨਾਂ ਦਾ ਤਾਂ ਕੋਈ ਹੋਰ ਸਾਧਨ ਹੀ ਨਹੀਂ ਜਾਂ ਉਨ੍ਹਾਂ ਨੂੰ ਹੋਰ ਆਮਦਨ ਹੀ ਨਹੀਂ। ਇਸ ਦੇ ਨਾਲ ਉਨ੍ਹਾਂ ਦਾ ਉਥੇ ਗੁਜ਼ਾਰਾ ਵੀ ਬੜਾ ਔਖਾ ਹੋ ਜਾਵੇਗਾ। ਮੈਂ ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਪੈਸ਼ਲ ਗਿਰਦਾਵਰੀ ਕਰਕੇ ਉਨ੍ਹਾਂ ਨੂੰ ਕੋਈ ਰਾਹਤ ਵੀ ਦਿੱਤੀ ਜਾਵੇ, ਜਿਨ੍ਹਾਂ ਦਾ ਪਸ਼ੂਆਂ ਦਾ ਚਾਰਾ ਵੀ ਖਤਮ ਹੋ ਗਿਆ ਹੈ ਅਤੇ ਫਸਲ ਵੀ ਬਰਬਾਦ ਹੋ ਗਈ ਹੈ ਔਰ ਇਸ ਨੂੰ ਐਤਕੀਂ ਬਜਟ ਦੇ ਵਿੱਚ ਲੈ ਕੇ ਪੂਰੀ ਤਰ੍ਹਾਂ ਰਿਪੇਅਰ ਕੀਤਾ ਜਾਵੇ। ਉਥੇ ਹਾਲਾਤ ਇਹ ਹੈ ਕਿ ਉਥੇ ਸੀਪੇਜ਼ ਬਹੁਤ ਹੁੰਦੀ ਹੈ, ਉਹ ਥੱਲਿਓਂ ਇੰਨੀ ਟੁੱਟੀ ਹੋਈ ਹੈ। ਇਸ ਦੇ ਨਾਲ, ਸਪੀਕਰ ਸਾਹਿਬ, ਇੱਕ ਹੋਰ ਅਹਿਮ ਗੱਲ ਹੈ ਕਿ ਜਿਹੜੀ ਕੰਡੀ ਕੈਨਾਲ ਫੇਜ-2 ਬਣ ਰਹੀ ਹੈ, ਉਸ ਨੂੰ ਫੀਡ ਵੀ ਇਸ ਨੇ ਕਰਨਾ ਹੈ। ਜੇਕਰ ਇਸ ਨੂੰ ਨਾ ਠੀਕ ਕੀਤਾ ਗਿਆ ਤਾਂ ਜਿਹੜਾ ਅੱਗੇ 900 ਕਰੋੜ ਰੁਪਿਆ ਲੱਗਿਆ ਹੈ, ਉਹ ਵੀ ਬਰਬਾਦ ਹੋ ਜਾਵੇਗਾ। ਸੋ, ਮੈਂ ਤੁਹਾਡੇ ਮਾਧਿਅਮ ਤੋਂ ਇਹ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਮਾਂ ਬੱਧ ਕਰਕੇ ਜਲਦੀ ਤੋਂ ਜਲਦੀ ਠੀਕ ਕੀਤਾ ਜਾਵੇ ਜਿਸ ਨਾਲ ਸਾਡੇ ਕੰਡੀ ਦਾ ਗਰੀਬ ਕਿਸਾਨ ਵੱਸ ਸਕੇ।

**ਮੰਤਰੀ** : ਸਪੀਕਰ ਸਾਹਿਬ, ਇਸ ਨਹਿਰ ਦੀ ਸਫਾਈ ਤਾਂ ਅਗਲੇ ਮਹੀਨੇ ਅਪ੍ਰੈਲ ਵਿੱਚ ਕਰਵਾ ਲਈ ਜਾਵੇਗੀ ਪਰ ਜਿਹੜੀ ਮੇਨ ਪ੍ਰਾਬਲਮ ਹੈ, ਉਹ ਇਹ ਹੈ ਕਿ ਇਸ ਦੇ ਜਿੰਨੇ ਵੀ ਖਾਲੇ ਹਨ, ਮੋਘੇ ਹਨ, ਉਹ ਪਾਣੀ ਨਹੀਂ ਲੈਂਦੇ। ਲੋਕਾਂ ਨੇ ਮੋਘੇ ਬੰਦ ਕਰ ਦਿੱਤੇ ਹਨ ਔਰ ਖਾਲੇ ਸਾਡੇ ਟੁੱਟੇ ਪਏ ਹਨ। ਉਥੇ 1-1, 2-2 ਏਕੜ ਦਾ ਜਿਮੀਂਦਾਰ ਹੈ, ਉਹ ਖਾਲੇ ਆਪ ਬਣਾ ਨਹੀਂ ਸਕਦੇ। ਮੁੱਖ ਮੰਤਰੀ ਜੀ ਨੂੰ ਬੇਨਤੀ ਕੀਤੀ ਸੀ, 7.99 ਕਰੋੜ ਦਾ ਪ੍ਰੋਜੈਕਟ ਉਨ੍ਹਾਂ ਦੇ ਕਹਿਣ ਤੇ ਬਣਾਇਆ ਹੈ। ਇਹ ਸਰਕਾਰ ਦੇ ਵਿਚਾਰ ਅਧੀਨ ਹੈ। ਜਿੰਨਾ ਚਿਰ ਖਾਲੇ ਨਹੀਂ ਬਣਦੇ, ਉਨਾ ਚਿਰ ਨਹਿਰ ਨਹੀਂ ਚੱਲ ਸਕਦੀ ਕਿਉਂਕਿ ਮੋਘੇ ਪਾਣੀ ਨਹੀਂ ਲੈਂਦੇ, ਪਾਣੀ ਖੜ੍ਹ ਜਾਂਦਾ ਹੈ, ਸਾਫ ਪਾਣੀ ਹੈ, ਉਸ ਵਿੱਚ ਜਾਲਾ ਪੈਦਾ ਹੋ ਜਾਂਦਾ ਹੈ। ਇਸ ਕਰਕੇ ਪਹਿਲਾਂ ਖਾਲੇ ਬਣਾਉਣੇ ਬਹੁਤ ਜਰੂਰੀ ਹਨ ਤਾਂ ਕਿ ਪਾਣੀ ਦੀ ਸਪੀਡ ਕੁਝ ਬਣੇ। ਫਿਰ ਹੀ ਇਸ ਦੀ ਸਫਾਈ ਕਰਨ ਦਾ ਫਾਇਦਾ ਹੈ।

---

**(SERIAL NO. 22 AND 23)**

**(1) Sardar Sangat Singh Gilzian**
**(2) Sardar Sukhpal Singh Khaira** } : Sir, I beg to draw the attention of the Government towards a matter of urgent public importance, namely, the non-implementation of new pay scales and other allowances as per the recommendations of the Fifth Pay Commission in the case of non-teaching employees of the Government Aided Colleges in Punjab. These recommendations have already been implemented in the case of teaching staff of the same colleges. The non-teaching staff of these colleges is feeling discriminated in this respect. There is a great resentment amongst the non-teaching staff of these colleges and their family members over this issue.

Keeping in view the obvious and urgent importance of the matter, the Minister concerned may please be asked to make a statement on the Floor of the House.

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਪੰਜਾਬ ਰਾਜ ਵਿਚ ਇਸ ਸਮੇਂ 95 ਪ੍ਰਤੀਸ਼ਤ ਗਰਾਂਟ-ਇਨ-ਏਡ ਸਕੀਮ ਅਧੀਨ 136 ਗੈਰ ਸਰਕਾਰੀ ਸਹਾਇਤਾ ਪ੍ਰਾਪਤ ਕਾਲਜ ਚਲ ਰਹੇ ਹਨ। ਇਨ੍ਹਾਂ ਕਾਲਜਾਂ ਵਿਚ ਨਾਨ-ਟੀਚਿੰਗ ਸਟਾਫ ਦੀ ਗਿਣਤੀ 2024 ਹੈ। ਗੈਰ ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਵਿਚ ਗਰਾਂਟ-ਇਨ-ਏਡ ਸਕੀਮ ਅਧੀਨ ਕੰਮ ਕਰ ਰਿਹਾ ਨਾਨ-ਟੀਚਿੰਗ ਸਟਾਫ ਪੰਜਾਬ ਸਰਕਾਰ ਵੱਲੋਂ ਨੋਟੀਫਾਈ ਕੀਤੇ ਗਏ ਪੰਜਾਬ ਸਿਵਲ ਸਰਵਿਸਿਜ਼ ਰਿਵਾਈਜ਼ਡ ਸਕੇਲ ਨਿਯਮ 2009 ਅਧੀਨ ਕਵਰ ਹੁੰਦਾ ਹੈ। ਇਨ੍ਹਾਂ ਨਿਯਮਾਂ ਅਨੁਸਾਰ ਕਰਮਚਾਰੀਆਂ ਨੂੰ 1 ਅਗਸਤ, 2009 ਤੋਂ ਸੋਧੇ ਸਕੇਲਾਂ ਵਿਚ ਅਦਾਇਗੀ ਕੀਤੀ ਜਾਣੀ ਹੈ ਅਤੇ 1 ਜਨਵਰੀ, 2006 ਤੋਂ 31 ਜੁਲਾਈ, 2009 ਤੱਕ ਦੇ ਬਕਾਏ ਰਾਜ ਸਰਕਾਰ ਦੁਆਰਾ ਬਾਅਦ ਵਿਚ ਲਏ ਗਏ ਫੈਸਲੇ ਦੁਆਰਾ ਦਿੱਤੇ ਜਾਣਗੇ। ਇਸ ਅਮਲੇ ਦੇ ਉਤੇ ਤਨਖਾਹ ਸਕੇਲ ਸੋਧਣ ਅਤੇ ਬਕਾਏ ਦੇਣ ਵਾਸਤੇ ਰਾਸ਼ੀ ਪ੍ਰਵਾਨ ਕਰਨ ਲਈ ਤਜਵੀਜ਼ ਤਿਆਰ ਕਰਕੇ 23 ਫਰਵਰੀ, 2010 ਨੂੰ ਵਿੱਤ ਵਿਭਾਗ ਨੂੰ ਭੇਜੀ ਗਈ ਹੈ। ਜਿਸ ਸਮੇਂ ਇਹ ਪ੍ਰਵਾਨਗੀ ਮਿਲ ਜਾਂਦੀ ਹੈ ਤਾਂ ਇਨ੍ਹਾਂ ਕਰਮਚਾਰੀਆਂ ਦੇ ਤਨਖਾਹ ਸਕੇਲ ਸੋਧਣ ਦੇ ਲਈ ਚਿੱਠੀ ਜਾਰੀ ਕਰ ਦਿੱਤੀ ਜਾਵੇਗੀ। ਅਨਰਿਵਾਈਜ਼ਡ ਸਕੇਲ ਦੇ ਅਨੁਸਾਰ ਅਨੁਮਾਨਤ ਸਾਲਾਨਾ ਖਰਚਾ ਲਗਭਗ 35.5 ਕਰੋੜ ਰੁਪਏ ਹੈ ਜਿਹੜਾ ਕਿ ਸੋਧੇ ਸਕੇਲਾਂ ਦੇ ਲਾਗੂ ਹੋਣ ਉਪਰੰਤ ਸਾਢੇ ਚੁਤਾਲੀ ਕਰੋੜ ਬਣ ਜਾਵੇਗਾ ਅਤੇ ਇਸ ਤਰ੍ਹਾਂ ਸਰਕਾਰੀ ਖਜ਼ਾਨੇ ਦੇ ਉੱਤੇ 9 ਕਰੋੜ ਰੁਪਏ ਸਾਲਾਨਾ ਦਾ ਵਾਧੂ ਬੋਝ ਪਵੇਗਾ। ਪਰ ਸਰਕਾਰ ਇਸ ਕਾਰਜ ਦੇ ਪ੍ਰਤੀ ਸੁਹਿਰਦ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜੋ 95 ਪ੍ਰਤੀਸ਼ਤ ਏਡਿਡ ਕਾਲਜ਼ਾਂ ਦੀ ਗੱਲ ਕੀਤੀ ਹੈ ਤਾਂ ਅੱਗੇ ਹਮੇਸ਼ਾ ਜਦੋਂ ਨੋਟੀਫਿਕੇਸ਼ਨ ਹੁੰਦੀ ਸੀ ਤਾਂ ਇਨ੍ਹਾਂ ਨਾਨ-ਟੀਚਿੰਗ ਸਟਾਫ ਦੇ ਬਾਰੇ ਵੀ ਨਾਲ ਹੀ ਨੋਟੀਫਿਕੇਸ਼ਨ ਹੋ ਜਾਂਦੀ ਸੀ। ਇਸ ਵਾਰ ਇਨ੍ਹਾਂ ਮੁਲਾਜ਼ਮਾਂ ਦੇ ਵਿਚ ਬੇਚੈਨੀ ਕੁਦਰਤੀ ਸੀ ਅਤੇ ਇਹ ਕੋਈ 2500 ਪਰਿਵਾਰ ਇਸ ਦੇ ਨਾਲ ਇਫੈਕਟਿਡ ਹਨ। ਮੈਂ ਇਹ ਮੰਨ ਲਵਾਂ ਕਿ ਇਹ ਆਸ਼ਵਾਸਨ ਹੈ ਜਾਂ ਫਿਰ ਅਜੇ ਇਸ ਦੇ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਵਿਚ ਵਿੱਤ ਵਿਭਾਗ ਵਲੋਂ ਕੋਈ ਰੁਕਾਵਟ ਪਾਈ ਜਾ ਸਕਦੀ ਹੈ। ਮੰਤਰੀ ਜੀ ਇਸ ਸਦਨ ਦੇ ਵਿਚ ਆਸ਼ਵਾਸਨ ਦਿਵਾ ਕੇ ਉਨ੍ਹਾਂ ਇੰਪਲਾਈਜ਼ ਦੇ ਲਈ ਇੱਕ ਗੱਲ ਕਲੈਰੀਫਾਈ ਕਰ ਦੇਣ ਕਿ ਪੰਜਵੇਂ ਤਨਖਾਹ ਕਮਿਸ਼ਨ ਦੇ ਅਨੁਸਾਰ ਇਹ ਪਰਪੋਜ਼ਲ ਬਣ ਰਹੀ ਹੈ ਅਤੇ ਇਸ ਵਾਰੀ ਇਹ ਨੋਟੀਫਿਕੇਸ਼ਨ ਕਿਉਂ ਰਹਿ ਗਈ ਹੈ ਜਦ ਕਿ ਪਹਿਲਾਂ ਹਰ ਵਾਰੀ ਟੀਚਿੰਗ ਅਤੇ ਨਾਨ-ਟੀਚਿੰਗ ਸਟਾਫ ਦੀ ਇੱਕਠੀ ਨੋਟੀਫਿਕੇਸ਼ਨ ਹੁੰਦੀ ਸੀ। ਮੰਤਰੀ ਜੀ ਇਸ ਭਰੋਸੇ ਨੂੰ ਕਦੋਂ ਤੱਕ ਇੰਪਲੀਮੈਂਟ ਕਰਵਾ ਦੇਣਗੇ। ਅਗਰ ਇਹ ਫਾਈਨਾਂਸ ਡਿਪਾਰਟਮੈਂਟ ਦੇ ਪਾਸ ਗਿਆ ਹੋਇਆ ਹੈ ਉਸ ਦੀ ਇੰਪਲੀਮੈਂਟੇਸ਼ਨ ਕਦੋਂ ਤੱਕ ਕਰਵਾ ਦਿੱਤੀ ਜਾਵੇਗੀ। ਇਸ ਦੇ ਲਈ ਮੈਂ ਸਿੱਖਿਆ ਮੰਤਰੀ ਜੀ ਦਾ ਧੰਨਵਾਦ ਵੀ ਕਰਦਾ ਹਾਂ। ਇਸ ਨੂੰ ਟਾਈਮ ਬਾਊਂਡ ਕਰ ਦਿਉ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਜਦੋਂ 1986 ਅਤੇ 1996 ਦੇ ਵਿਚ ਗਰੇਡ ਰਿਵਾਈਜ਼ ਹੋਏ ਸਨ ਉਸ ਤੋਂ ਬਾਅਦ ਨਾਨ-ਟੀਚਿੰਗ ਅਮਲੇ ਨੂੰ ਸੋਧੇ ਸਕੇਲ ਦਿੱਤੇ ਗਏ ਸਨ ਕਿਉਂਕਿ ਇਹ ਪੰਜਾਬ ਸਿਵਲ ਸਰਵਿਸਿਜ਼ ਰੂਲਜ਼, 2009 ਅਧੀਨ ਕਵਰ ਹੁੰਦੇ ਹਨ। ਸੋ, ਇਸ ਕਰਕੇ ਇਨ੍ਹਾਂ ਨੂੰ 5ਵੇਂ ਪੇਅ ਕਮਿਸ਼ਨ ਦੀਆਂ ਰਿਕੁਮੈਂਡੇਸ਼ਨ ਦੇ ਅਨੁਸਾਰ ਹੀ ਰਿਵਾਈਜ਼ਡ ਸਕੇਲ ਦਿੱਤੇ ਜਾਣੇ ਹਨ। ਸਰਕਾਰ ਇਸ ਕਾਰਜ ਪ੍ਰਤੀ ਸੁਹਿਰਦ ਹੈ ਅਤੇ ਸਾਰਾ ਜੋ ਅਨੁਮਾਨਤ ਐਕਸਪੈਂਡੀਚਰ ਹੈ ਉਸ ਸਬੰਧੀ ਸਾਰੀ ਤਜਵੀਜ਼ ਵਿੱਤ ਵਿਭਾਗ ਕੋਲ ਭੇਜੀ ਗਈ ਹੈ, ਜਦੋਂ ਪ੍ਰਵਾਨ ਹੋ ਗਈ, ਇਹ ਲਾਗੂ ਹੋ ਜਾਣਗੇ। ਇਹ ਕੇਵਲ ਇਨ੍ਹਾਂ ਦੇ ਕੇਸ ਵਿਚ ਹੀ ਨਹੀਂ ਹੈ ਜਿੰਨੇ ਵੀ ਦੂਜੇ ਪੰਜਾਬ ਸਰਕਾਰ ਦੇ ਇੰਪਲਾਈਜ਼ ਹਨ, ਉਨ੍ਹਾਂ ਸਾਰਿਆਂ ਸਬੰਧੀ ਜਦੋਂ ਫੈਸਲਾ ਲਿਆ ਜਾਵੇਗਾ, ਉਨ੍ਹਾਂ ਨਾਲ ਹੀ ਇਹ ਵੀ ਲਾਗੂ ਹੋ ਜਾਣਗੇ।

ਮਾਨਯੋਗ ਸਪੀਕਰ : ਅਗਲੀ ਆਈਟਮ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਸ਼੍ਰੀ ਤਿਕਸ਼ਨ ਸੂਦ ਜੀ।

## PAPERS LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ—

(i) ਸਾਲ 2008-2009 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ)—ਪੰਜਾਬ ਸਰਕਾਰ;

(ii) ਸਾਲ 2008-2009 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਵਪਾਰਕ)—ਪੰਜਾਬ ਸਰਕਾਰ;

(iii) ਸਾਲ 2008-2009 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ)—ਪੰਜਾਬ ਸਰਕਾਰ;

(iv) ਸਾਲ 2008-2009 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ; ਅਤੇ

(v) ਸਾਲ 2008-2009 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖੇ,

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151(2) ਅਧੀਨ ਲੋੜੀਂਦਾ ਹੈ, ਸਦਨ ਦੀ ਮੇਜ਼ ਤੇ ਰੱਖਦਾ ਹਾਂ।

---

## FINANCIAL BUSINESS

**ਮਾਨਯੋਗ ਸਪੀਕਰ** : ਅਗਲੀ ਆਈਟਮ। ਸਾਲ 2009-10 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ। ਹੁਣ ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਮੰਤਰੀ ਸਾਲ 2009-10 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਸਦਨ ਵਿੱਚ ਪੇਸ਼ ਕਰਨਗੇ।

### (i) PRESENTATION OF THE SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2009-2010

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਸਾਲ 2009-10 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਦਾ ਹਾਂ।

### (ii) PRESENTATION OF THE REPORT OF THE COMMITTEE ON ESTIMATES ON THE SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2009-2010

**ਮਾਨਯੋਗ ਸਪੀਕਰ** : ਸਰਦਾਰ ਵਿਰਸਾ ਸਿੰਘ ਵਲਟੋਹਾ, ਚੇਅਰਮੈਨ ਅਨੁਮਾਨ ਕਮੇਟੀ ਸਾਲ 2009-10 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਨਗੇ।

**ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਵਿਰਸਾ ਸਿੰਘ ਵਲਟੋਹਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਸਾਲ 2009-10 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

## (iii) SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2009-10

### (1) DISCUSSION ON THE ESTIMATES OF THE EXPENDITURE CHARGED ON THE REVENUE OF THE STATE

**ਮਾਨਯੋਗ ਸਪੀਕਰ :** ਸਾਲ 2009-10 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਬਹਿਸ। ਜੇਕਰ ਕੋਈ ਮਾਨਯੋਗ ਮੈਂਬਰ ਕਿਸੇ ਆਈਟਮ ਤੇ ਬੋਲਣਾ ਚਾਹੁੰਦੇ ਹਨ ਤਾਂ ਉਹ ਬੋਲ ਸਕਦੇ ਹਨ।

(ਇਸ ਸਮੇਂ ਕੋਈ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

### (2) VOTING ON THE DEMANDS FOR SUPPLEMENTARY GRANTS

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਸਦਨ ਵਿੱਚ 30 ਸਪਲੀਮੈਂਟਰੀ ਗ੍ਰਾਂਟਸ ਲਈ ਡਿਮਾਂਡਜ਼ ਰੱਖੀਆਂ ਹਨ। ਜਿਹੜੀਆਂ ਹੁਣ ਕਿਤਾਬਾਂ ਮਿਲੀਆਂ ਹਨ ਜੇਕਰ ਇਹ ਟਾਈਮਲੀ ਮਿਲ ਜਾਣ ਤਾਂ, Members can understand the figures ਕਿ ਫਿਗਰਜ਼ ਕੀ ਹਨ ? ਹੁਣ ਇਸ ਤੇ ਅਸੀਂ ਡਿਸਕਸ਼ਨ ਕੀ ਕਰਾਂਗੇ ? ਇੱਕ ਸੈਕਿੰਡ ਪਹਿਲਾਂ ਸਦਨ ਦੀ ਟੇਬਲ ਤੇ ਕਿਤਾਬ ਆਈ ਹੈ। ਇਹ ਡਿਸਕਸ਼ਨ ਬੜੀ ਅਹਿਮ ਹੈ ਅਤੇ ਅਹਿਮ ਫਾਈਨਾਂਸ਼ੀਅਲ ਮੈਟਰ ਹਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਤੁਹਾਡੀ ਮਾਰਫ਼ਤ ਦੱਸਣਾ ਚਾਹੁੰਦਾ ਹਾਂ ਕਿ ਜੋ ਬਜਟ ਬਣਦਾ ਹੈ, ਇਸ ਨੂੰ ਬਜਟ ਐਸਟੀਮੇਟਸ ਕਹਿੰਦੇ ਹਨ। ਇਨ੍ਹਾਂ ਨੂੰ ਤਖਮੀਨਾ ਹੀ ਕਹਿ ਸਕਦੇ ਹਾਂ ਕਿਉਂਕਿ ਇਹ ਐਗਜੈਕਟ ਤਾਂ ਨਹੀਂ ਹੋ ਸਕਦਾ ਕਿ ਕਿੰਨਾ ਖਰਚਾ ਵਧ ਜਾਣਾ ਹੈ ਜਾਂ ਘਟ ਜਾਣਾ ਹੈ। ਜੋ ਸਪਲੀਮੈਂਟਰੀ ਡਿਮਾਂਡਜ਼ ਤੁਹਾਡੀ ਟੇਬਲ ਤੇ ਰੱਖੀਆਂ ਗਈਆਂ ਹਨ, ਉਹ ਤਕਰੀਬਨ.......

**ਮਾਨਯੋਗ ਸਪੀਕਰ :** ਮਨਪ੍ਰੀਤ ਜੀ, ਮੈਂ ਪਹਿਲਾਂ ਇਨ੍ਹਾਂ ਨੂੰ ਗੱਲ ਸਪੱਸ਼ਟ ਕਰ ਦੇਵਾਂ। ਰਿਪੋਰਟ ਜਿਹੜੀ ਹੈ, ਇਹ ਅੱਜ ਪ੍ਰੈਜ਼ੈਂਟ ਹੋਈ ਹੈ। ਇਹ ਜਿਹੜੇ ਡਾਕੂਮੈਂਟਸ ਹਨ, ਇਹ ਸੀਕਰੇਟ ਹੁੰਦੇ ਹਨ। ਜਦੋਂ ਇਹ ਪ੍ਰੈਜ਼ੈਂਟ ਹੋਈ, ਉਸ ਵੇਲੇ ਇਹ ਤੁਹਾਡੇ ਕੋਲ ਆ ਗਈ। ਇਸੇ ਤਰ੍ਹਾਂ ਹੀ ਪ੍ਰਥਾ ਹੈ ਜਿਹੜੀ ਕਿ ਹਮੇਸ਼ਾ ਤੋਂ ਤੁਰੀ ਆ ਰਹੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, 1600 ਕਰੋੜ ਰੁਪਏ ਦੀਆਂ ਸਪਲੀਮੈਂਟਰੀ ਡਿਮਾਂਡਜ਼ ਹਨ। ਜੇਕਰ ਇੱਕ-ਦੋ ਹਜ਼ਾਰ ਰੁਪਏ ਦੀ ਗੱਲ ਹੋਵੇ ਤਾਂ ਬੰਦਾ ਕਹਿੰਦਾ ਹੈ ਕਿ ਚਲੋ ਨਿਗਾਹ ਮਾਰ ਲਵੋ ਪਰ ਇਸ ਵਿੱਚ ਅਲੱਗ-ਅਲੱਗ ਡਿਪਾਰਟਮੈਂਟਸ ਹਨ, ਅਲੱਗ-ਅਲੱਗ ਫਿਗਰਜ਼ ਹਨ। If we can go through the documents, ਇਹ ਮੈਂਬਰਾਂ ਲਈ ਸਹੂਲਤ ਹੋਵੇਗੀ।

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣ ਲਓ। ਇਹ ਹਾਲੇ ਪੇਸ਼ ਹੋਈਆਂ ਹਨ। ਡਿਮਾਂਡਜ਼ ਤੇ ਅੱਗੇ ਬਹਿਸ ਹੋਣੀ ਹੈ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਇਸ ਵਿੱਚ ਕੋਈ ਟੈਕਨੀਕਲ ਗਲਤੀ ਨਜ਼ਰ ਆ ਰਹੀ ਹੈ। ਇਸ ਨੂੰ ਫਾਈਨਾਂਸ ਮਨਿਸਟਰ ਸਾਹਿਬ ਨੇ ਲੇਅ ਕਰਨਾ ਸੀ, ਇੰਟਰੋਡਿਊਸ ਕਰਨਾ ਸੀ। ਪਹਿਲਾ ਸਟੈੱਪ ਇੰਟਰੋਡਿਊਸ ਕਰਨਾ ਸੀ, ਉਸ ਤੋਂ ਬਾਅਦ ਐਸਟੀਮੇਟ ਕਮੇਟੀ ਦੀ ਰਿਪੋਰਟ ਪੇਸ਼ ਹੋਣੀ ਸੀ। ਫੇਰ ਇਹ ਡਿਮਾਂਡਜ਼ ਆਉਣੀਆਂ ਸੀ। ਇਹ ਕੋਈ ਟੈਕਨੀਕਲ ਗਲਤੀ ਹੈ, ਤੁਸੀਂ ਇਸ ਨੂੰ ਆਪਣੇ ਆਫਿਸ ਕੋਲੋਂ ਚੈੱਕ ਕਰਵਾ ਲਓ। ਰੂਲਜ਼ ਮੁਤਾਬਿਕ ਚੌਥੇ ਨੰਬਰ ਦੀ ਜਿਹੜੀ ਆਈਟਮ ਹੈ ਇਸ ਨੂੰ ਫਾਈਨਾਂਸ ਮਨਿਸਟਰ ਸਾਹਿਬ ਨੇ ਪ੍ਰੈਜ਼ੈਂਟ ਕਰਨਾ ਸੀ। ਜਿਸ ਵੇਲੇ ਇਹ ਪ੍ਰੈਜ਼ੈਂਟ ਕਰਦੇ ਉਸ ਤੋਂ ਬਾਅਦ ਇਹ ਟੇਬਲ ਤੇ ਆਉਣੀਆਂ ਸਨ, ਫੇਰ ਉਸ ਤੋਂ ਬਾਅਦ ਐਸਟੀਮੇਟ ਕਮੇਟੀ ਦੇ ਚੇਅਰਮੈਨ ਨੇ ਕਮੇਟੀ ਦੀ ਰਿਪੋਰਟ ਪੇਸ਼ ਕਰਨੀ ਸੀ। ਫੇਰ ਉਸ ਤੋਂ ਬਾਅਦ ਸਭ ਕੁਝ ਹੋਣਾ ਸੀ। ਇਹ ਥੋੜ੍ਹਾ ਜਲਦਬਾਜ਼ੀ ਵਿੱਚ ਹੋ ਗਿਆ ਹੈ, ਇਸ ਨੂੰ ਪਲੀਜ਼ ਕੁਰੈਕਟ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਬਹਿਸ ਲਈ ਅੱਜ ਦਾ ਦਿਨ ਰੱਖਿਆ ਗਿਆ ਹੈ।

(ਅਵਾਜ਼ਾਂ : ਕੱਲ੍ਹ ਕਰਵਾ ਲਓ।)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਇੱਕ ਮਿੰਟ। ਮੈਂ ਤੁਹਾਡੀ ਮਾਰਫਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸਪਲੀਮੈਂਟਰੀ ਡਿਮਾਂਡਜ਼ ਹੁੰਦੀਆਂ ਹਨ, ਇਹ ਜਿਹੜੀ ਹਾਊਸ ਦੀ ਐਸਟੀਮੇਟ ਕਮੇਟੀ ਹੈ, ਉਸ ਵਿੱਚ ਇੱਕ-ਇੱਕ ਡਿਮਾਂਡ ਤੇ ਨਜ਼ਰਸਾਨੀ ਹੁੰਦੀ ਹੈ। ਹਾਊਸ ਦੀ ਐਸਟੀਮੇਟ ਕਮੇਟੀ ਇਸ ਨੂੰ ਪਾਸ ਕਰਦੀ ਹੈ। ਇਸ ਦਾ ਮਤਲਬ ਆਪਾਂ ਨੂੰ ਆਪਣੀ ਹਾਊਸ ਦੀ ਕਮੇਟੀ ਤੇ ਯਕੀਨ ਨਹੀਂ ? (ਵਿਘਨ) ਸੁਣ ਤਾਂ ਲਓ। (ਵਿਘਨ)

**ਮਾਨਯੋਗ ਸਪੀਕਰ :** ਪਹਿਲਾਂ ਸੁਣ ਲਓ। (ਵਿਘਨ) ਇੱਕ ਮਿੰਟ ਸੁਣ ਤਾਂ ਲਓ। ਪਹਿਲਾਂ ਗੱਲ ਸੁਣ ਲਵੋ ਜੀ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦਾ ਵੈੱਲਕਮ ਹੈ ਜੀ। ਜੇ ਕਿਸੇ ਵੀ ਡਿਮਾਂਡ ਤੇ ਕੋਈ ਬਹਿਸ ਕਰਨੀ ਹੈ ਤਾਂ ਇਸੇ ਵਾਸਤੇ ਵੈੱਲਕਮ ਹੈ। ਪਰ ਇਹ ਨਹੀਂ ਕਹਿਣਾ ਚਾਹੀਦਾ ਕਿ ਇਹ ਦੋ ਮਿੰਟ ਪਹਿਲਾਂ ਮਿਲੀ ਹੈ, ਹੁਣ ਇਸ ਤੇ ਬਹਿਸ ਕੀ ਕਰੀਏ। ਇਹ ਸਾਰਾ ਕੁਝ ਪਿਛਲੇ 60 ਸਾਲ ਤੋਂ ਹੁੰਦਾ ਆ ਰਿਹਾ ਹੈ। ਇਹੀ ਰਿਵਾਇਤ ਚਲੀ ਆ ਰਹੀ ਹੈ। ਜਿਵੇਂ ਉਨ੍ਹਾਂ ਨੇ ਕਿਹਾ ਹੈ ਕਿ ਇਹ ਡਿਮਾਂਡਜ਼ ਸੀਕਰੇਟ ਹੁੰਦੀਆਂ ਹਨ। ਇਹ ਡੀਮਾਂਡਜ਼ ਪੰਜ-ਸੱਤ ਦਿਨ ਪਹਿਲਾਂ ਲੇਅ ਨਹੀਂ ਕਰਨੀਆਂ ਹੁੰਦੀਆਂ। ਇਹ ਉਸੇ ਦਿਨ ਹੀ ਲੇਅ ਹੁੰਦੀਆਂ ਹਨ ਜਿਸ ਦਿਨ ਇਨ੍ਹਾਂ ਤੇ ਵੋਟਿੰਗ ਕਰਨੀ ਹੁੰਦੀ ਹੈ। ਸਪੀਕਰ ਸਾਹਿਬ, ਇਹ ਜਿੰਨੀਆਂ ਵੀ, ਹਾਲਾਂ ਕਿ ਇਹ ਕਹਿ ਰਹੇ ਹਨ ਕਿ ਹਜ਼ਾਰ ਦੋ ਹਜ਼ਾਰ ਕਰੋੜ ਰੁਪਏ ਦੀ ਗੱਲ ਹੈ, ਇਹ 1000-2000 ਕਰੋੜ ਰੁਪਏ ਦੀ ਗੱਲ ਨਹੀਂ ਹੈ, ਇਹ ਤਾਂ 1600 ਕਰੋੜ ਰੁਪਏ ਦੀ ਗੱਲ ਹੈ। ਸਪੀਕਰ ਸਾਹਿਬ, 40 ਹਜ਼ਾਰ ਕਰੋੜ ਰੁਪਏ ਦਾ ਬਜਟ ਹੈ। ਇਸ ਦੇ ਵਿੱਚੋਂ ਸਿਰਫ 1600 ਕਰੋੜ ਰੁਪਏ ਅਸੀਂ ਵੋਟਿੰਗ ਵਾਸਤੇ ਮੰਗ ਰਹੇ ਹਾਂ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਇਸ ਦੀ ਵਜ੍ਹਾ ਕੀ ਹੈ? ਸਪੀਕਰ ਸਾਹਿਬ, 1600 ਕਰੋੜ ਰੁਪਏ ਦਾ ਮਤਲਬ ਹੈ ਕਿ ਇਹ 40,000 ਕਰੋੜ ਰੁਪਏ ਦਾ 4% ਬਣਦਾ ਹੈ। ਪਹਿਲੀ ਗੱਲ ਹੈ ਕਿ ਇਹ ਬਹੁਤ ਹੀ ਐਕੂਰੇਟ ਬਜਟ ਹੈ। ਸਪੀਕਰ ਸਾਹਿਬ, ਦੂਸਰੀ ਗੱਲ, ਜਿਹੜਾ ਰੈਗੂਲੇਟਰ ਦਾ ਫੈਸਲਾ ਆਇਆ, ਰੈਗੂਲੇਟਰ ਨੇ 500 ਕਰੋੜ ਰੁਪਿਆ ਬਿਜਲੀ ਬੋਰਡ ਦੀ ਸਬਸਿਡੀ ਨੂੰ ਵਧਾ ਦਿੱਤਾ। ਸੋ, 1600 ਕਰੋੜ ਰੁਪਏ ਵਿਚੋਂ 500 ਕਰੋੜ ਰੁਪਏ ਤਾਂ ਰੈਗੂਲੇਟਰ ਦਾ ਹੈ। ਇਸ ਤਰ੍ਹਾਂ ਇਸ ਵਿਚੋਂ ਬਾਕੀ 1100 ਕਰੋੜ ਰੁਪਿਆ ਰਹਿ ਗਿਆ। ਸਪੀਕਰ ਸਾਹਿਬ, ਇਸ ਵਾਰੀ ਪੇ-ਕਮਿਸ਼ਨ ਦੀ ਰਿਪੋਰਟ ਆ ਗਈ। ਪੇ-ਕਮਿਸ਼ਨ ਦੀਆਂ ਜਿਹੜੀਆਂ ਸਿਫਾਰਸ਼ਾਂ ਸੀ, ਉਨ੍ਹਾਂ ਨੂੰ ਲਾਗੂ ਕਰਨ ਲਈ ਹਾਲਾਂ ਕਿ ਅਸੀਂ ਕੁਸ਼ਨ ਰੱਖਿਆ ਹੋਇਆ ਸੀ ਪਰ ਫਿਰ ਵੀ ਕਈ ਮਹਿਕਮਿਆਂ ਦੇ ਵਿੱਚ ਪੇ-ਕਮਿਸ਼ਨ ਦੀ ਰਿਪੋਰਟ ਅਨੁਸਾਰ ਦਿੱਤੀ ਜਾਣ ਵਾਲੀ ਰਾਸ਼ੀ ਦਾ ਸਾਨੂੰ ਪੂਰਾ ਅੰਦਾਜ਼ਾ ਨਹੀਂ ਸੀ। ਇਸ ਲਈ ਥੋੜ੍ਹੇ ਖਰਚੇ ਇਸ ਕਾਰਨ ਵਧ ਗਏ। ਸਪੀਕਰ ਸਾਹਿਬ, ਜੇਕਰ ਬਾਕੀ ਦੇਖੀਏ, ਬਾਕੀ ਤਾਂ ਛੋਟੇ-ਛੋਟੇ ਕੋਰਟ ਕੇਸਿਜ਼ ਹਨ, ਮਤਲਬ ਕਿ ਇਹ ਕੋਈ ਬਹੁਤਾ ਲੰਬਾ-ਚੌੜਾ ਜਾਂ ਸੱਟ ਵਾਲਾ ਕੰਮ ਨਹੀਂ ਹੈ ਪਰ ਫਿਰ ਵੀ ਜਿਸ ਕਿਸੇ ਵੀ ਡਿਮਾਂਡ ਸਬੰਧੀ ਤੁਹਾਨੂੰ ਕੋਈ ਖਦਸ਼ਾ ਹੈ ਜਾਂ ਇਸ ਤੇ ਡਿਬੇਟ ਕਰਨੀ ਚਾਹੁੰਦੇ ਹੋ ਤਾਂ ਇਸ ਦਾ ਤਾਂ ਜਨਾਬ ਸਪੀਕਰ ਸਾਹਿਬ ਨੇ ਟਾਈਮ ਦੇਣਾ ਹੈ। ਜਨਾਬ ਜਿੰਨਾ ਮਰਜ਼ੀ ਟਾਈਮ ਦੇ ਦੇਣ।

ਮਾਨਯੋਗ ਸਪੀਕਰ : ਮੈਂ ਤਾਂ ਬਹਿਸ ਲਈ ਟਾਈਮ ਦੇਣਾ ਹੈ। ਕਿਉਂਕਿ ਜਿਸ ਤਰ੍ਹਾਂ ਪ੍ਰੋਸੀਜਰ ਤੁਰਿਆ ਆਉਂਦਾ ਹੈ, ਉਸੇ ਤਰ੍ਹਾਂ ਹੀ ਹੋਣਾ ਹੈ। ਇਸ ਦੇ ਵਿੱਚ ਕੋਈ ਚੇਂਜ ਨਹੀਂ ਹੈ। ਕੋਈ ਵਾਧਾ-ਘਾਟਾ ਨਹੀਂ ਹੈ। ਇਹ ਉਸੇ ਤਰ੍ਹਾਂ ਹੀ ਹੈ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਮੈਂ ਟੈਕਨੀਕਲ ਐਰਰ ਦੀ ਗੱਲ ਕਰਦਾ ਹਾਂ ਜੀ...........

ਮਾਨਯੋਗ ਸਪੀਕਰ : ਨਹੀਂ ਜੀ। ਟੈਕਨੀਕਲ ਐਰਰ ਦੀ ਕੋਈ ਗੱਲ ਨਹੀਂ ਹੈ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਅੱਜ ਦੀ ਲਿਸਟ ਆਫ਼ ਬਿਜ਼ਨਸ ਦੇ ਮੁਤਾਬਕ ਤਿੰਨ ਨੰਬਰ ਤੇ ਪੇਪਰ ਲੇਅ ਹੋ ਗਏ। ਨੰਬਰ 4 ਤੇ ਸਪੀਕਰ ਸਾਹਿਬ, ਫਾਈਨਾਂਸ ਮਨਿਸਟਰ ਸਾਹਿਬ ਨੇ ਸਪਲੀਮੈਂਟਰੀ ਡਿਮਾਂਡਜ਼ ਪ੍ਰਜੈਂਟ ਕਰਨੀਆਂ ਸਨ। ਉਸ ਤੋਂ ਬਾਅਦ ਉਸੇ ਦਾ ਹੀ ਜਿਹੜਾ ਦੂਸਰਾ ਹਿੱਸਾ ਹੈ, ਸੈਕਿੰਡ ਕਲਾਜ਼ ਹੈ, ਉਹ ਚੇਅਰਮੈਨ ਆਫ ਦਿ ਐਸਟੀਮੇਟ ਕਮੇਟੀ ਨੇ ਰਿਪੋਰਟ ਪੇਸ਼ ਕਰਨੀ ਹੈ। ਉਸ ਤੋਂ ਬਾਅਦ ਜਾ ਕੇ ਕੋਈ ਸਪਲੀਮੈਂਟਰੀ ਗਰਾਂਟਸ ਫਾਰ ਡਿਮਾਂਡਜ਼ ਤੇ ਕੋਈ ਗੱਲ ਆਉਂਦੀ ਹੈ। ਮੈਂ ਤਾਂ ਉਸ ਗੱਲ ਤੇ ਆ ਰਿਹਾ ਹਾਂ ਕਿ ਇੱਥੇ ਸੀਕਵੈਂਸ ਖਰਾਬ ਹੋ ਰਿਹਾ ਹੈ। ਇਹ ਚਾਹੇ ਤੁਹਾਡੇ ਸਕੱਤਰੇਤ ਵੱਲੋਂ ਹੋ ਰਿਹਾ ਹੈ ਜਾਂ ਇਧਰੋਂ ਟ੍ਰੇਜ਼ਰੀ ਬੈਂਚਿਜ਼ ਵੱਲੋਂ ਹੋ ਰਿਹਾ ਹੈ, ਇਹ ਸੀਕਵੈਂਸ ਠੀਕ ਕਰਵਾ ਦਿਉ।

ਮਾਨਯੋਗ ਸਪੀਕਰ : ਇਹ ਠੀਕ ਹੈ ਕਿਉਂਕਿ ਇਹ ਜਿਹੜੀਆਂ ਗੱਲਾਂ ਹਨ, ਜਿਹੜੀਆਂ ਆਪਾਂ ਕਰ ਰਹੇ ਹਾਂ, ਇਹ ਇਸੇ ਤਰ੍ਹਾਂ ਹੀ ਤੁਰੀਆਂ ਆਉਂਦੀਆਂ ਹਨ ਔਰ ਇਸੇ ਤਰ੍ਹਾਂ ਹੀ ਪੇਸ਼ ਹੁੰਦੀਆਂ ਹਨ।

**ਰਾਣਾ ਗੁਰਮੀਤ ਸਿੰਘ ਸੋਢੀ :** ਠੀਕ ਹੈ ਜੀ। ਪਿਛਲੀ ਪ੍ਰਥਾ ਚਲੀ ਆ ਰਹੀ ਹੈ ਪਰ ਜੇਕਰ ਕੁਝ ਠੀਕ ਨਾ ਲਗਦਾ ਹੋਵੇ ਤਾਂ ਇਸ ਪ੍ਰਥਾ ਨੂੰ ਚੇਂਜ ਵੀ ਤਾਂ ਕਰਨਾ ਚਾਹੀਦਾ ਹੈ। ਇਸ ਦੇ ਨਾਲ ਕੋਈ ਘਾਟਾ ਤਾਂ ਨਹੀਂ ਪੈਣਾ। (ਵਿਘਨ) (ਸ਼ੋਰ)।

**ਮਾਨਯੋਗ ਸਪੀਕਰ :** ਨਹੀਂ-ਨਹੀਂ। ਤੁਸੀਂ ਵੇਖੋ, ਤੁਸੀਂ ਸੋਢੀ ਜੀ, ਪਹਿਲਾਂ ਮੇਰੀ ਗੱਲ ਸਮਝੋ। ਚਲੋ, ਵਧਣਾ ਹੈ ਜਾਂ ਘਟਣਾ ਹੈ। ਜਿਹੜੀ ਸ਼੍ਰੀ ਬ੍ਰਹਮ ਮਹਿੰਦਰਾ ਜੀ ਨੇ ਗੱਲ ਕੀਤੀ ਹੈ, ਪਹਿਲੀ ਜਿਹੜੀ ਲਾਈਨ ਹੈ, ਉਥੋਂ ਹੀ ਸ਼ੁਰੂ ਹੋਈ ਹੈ, ਜਿਹੜੀ ਤੁਸੀਂ ਕਹਿ ਰਹੇ ਹੋ ਕਿ ਗੱਲ ਪਹਿਲਾਂ ਆ ਕੇ ਬਾਅਦ ਦੀ ਗੱਲ ਹੈ। ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਮੰਤਰੀ ਜੀ ਨੇ ਸਾਲ 2009-10 ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਸਦਨ ਵਿੱਚ ਪੇਸ਼ ਕਰ ਦਿੱਤੀਆਂ ਹਨ। ਜਿਹੜਾ ਪਹਿਲਾਂ ਮੇਰਾ ਪੈਰ੍ਹਾ ਹੈ, ਤੁਸੀਂ ਇਸ ਤੋ ਅਗਾਂਹ ਲੰਘ ਕੇ ਗੱਲ ਕਰਦੇ ਹੋ। ਪਹਿਲਾਂ ਪਹਿਲਾ ਪੈਰ੍ਹਾ ਪੜ੍ਹੋ, ਜਦੋਂ ਇਹ ਖੜ੍ਹੇ ਹੋਏ ਹਨ। ਦੂਸਰੀ, ਗੱਲ ਜੋ ਹੈ, ਉਹ ਤਾਂ ਵਲਟੋਹਾ ਸਾਹਿਬ ਨੇ ਅਗਲੀ ਗੱਲ ਕੀਤੀ ਹੈ, ਮਨਪ੍ਰੀਤ ਸਿੰਘ ਹੋਰਾਂ ਨੇ ਉਹ ਪੇਸ਼ ਕਰ ਦਿੱਤੀਆਂ ਹਨ।

**ਮਾਨਯੋਗ ਸਪੀਕਰ :** ਇਹ 25 ਅਨੁਪੂਰਕ ਮੰਗਾਂ ਹਨ ਜਿਹੜੀਆਂ ਕਿ ਸਦਨ ਵੱਲੋਂ ਵਿਚਾਰ ਅਤੇ ਪ੍ਰਵਾਨ ਕੀਤੀਆਂ ਜਾਣੀਆਂ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਸਾਰੀਆਂ ਅਨੁਪੂਰਕ ਮੰਗਾਂ ਪੜ੍ਹੀਆਂ ਅਤੇ ਪੇਸ਼ ਕੀਤੀਆਂ ਸਮਝੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

ਮੰਗ ਨੰ: 1

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 29,93,45,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 2

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 7,86,01,000 ਰੁਪਏ ਅਤੇ ਪੂਜੀਗਤ ਲੇਖੇ ਤੇ 1,69,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 3

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 8,54,30,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

[ਮਾਨਯੋਗ ਸਪੀਕਰ]

ਮੰਗ ਨੰ: 4

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,39,81,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 5

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,42,44,40,000 ਰੁਪਏ ਅਤੇ ਪੂਜੀਗਤ ਲੇਖੇ ਤੇ 10,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 8

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 41,26,64,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਵਿੱਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 9

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,90,72,000 ਰੁਪਏ ਪੂੰਜੀਗਤ ਲੇਖੇ ਤੇ 20,69,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 10

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 79,72,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਆਮ ਪ੍ਰਸ਼ਾਸ਼ਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 11

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,16,85,43,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 12

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,33,00,10,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 13

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 52,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,35,37,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਉਦਯੋਗ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 15

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 6,41,95,88,000 ਰੁਪਏ ਅਤੇ ਪੂੰਜੀਗਤ ਲੇਖੇ ਤੇ 29,93,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 16

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 61,07,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 17

ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 2,16,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 18

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 23,54,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

[ਮਾਨਯੋਗ ਸਪੀਕਰ]

ਮੰਗ ਨੰ: 21

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,00,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,16,01,51,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 22

ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 2,30,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 23

ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 65,81,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 24

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 15,04,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 25

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 53,60,14,000 ਰੁਪਏ ਅਤੇ ਪੂੰਜੀਗਤ ਲੇਖੇ ਤੇ 16,72,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 26

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,80,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 27

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 9,48,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,72,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 28

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 26,000 ਰੁਪਏ ਅਤੇ ਪੂੰਜੀਗਤ ਲੇਖੇ ਤੇ 40,14,71,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 29

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 10,64,59,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,45,36,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਟ੍ਰਾਂਸਪੋਰਟ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 30

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,01,90,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮਾਨਯੋਗ ਸਪੀਕਰ : ਜੇਕਰ ਕੋਈ ਮਾਨਯੋਗ ਮੈਂਬਰ ਬਹਿਸ ਕਰਨਾ ਚਾਹੁੰਦਾ ਹੈ ਤਾਂ ਕਰ ਸਕਦਾ ਹੈ।

(ਆਵਾਜ਼ਾਂ : ਨਹੀਂ ਜੀ, ਨਹੀਂ ਜੀ।)

ਮਾਨਯੋਗ ਸਪੀਕਰ : ਜੇਕਰ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਅਨੁਪੂਰਕ ਮੰਗਾਂ ਇੱਕਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਮੰਗ ਨੰ: 1

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 29,93,45,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 2

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 7,86,01,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,69,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 3

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 8,54,30,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 4

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,39,81,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 5

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,42,44,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 8

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 41,26,64,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਵਿੱਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 9

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,90,72,000 ਰੁਪਏ ਪੂੰਜੀਗਤ ਲੇਖੇ ਤੇ 20,69,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 10

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 79,72,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਆਮ ਪ੍ਰਸ਼ਾਸ਼ਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 11

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,16,85,43,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 12

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,33,00,10,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 13

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 52,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,35,37,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਉਦਯੋਗ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 15

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 6,41,95,88,000 ਰੁਪਏ ਅਤੇ ਪੂੰਜੀਗਤ ਲੇਖੇ ਤੇ 29,93,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

[ਮਾਨਯੋਗ ਸਪੀਕਰ]

ਮੰਗ ਨੰ: 16

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 61,07,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 17

ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 2,16,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 18

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 23,54,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 21

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,00,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,16,01,51,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 22

ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 2,30,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 23

ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 65,81,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 24

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 15,04,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਾਇੰਸ, ਤਕਨਾਲੌਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 25

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 53,60,14,000 ਰੁਪਏ ਅਤੇ ਪੂੰਜੀਗਤ ਲੇਖੇ ਤੇ 16,72,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 26

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,80,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 27

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 9,48,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,72,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 28

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 26,000 ਰੁਪਏ ਅਤੇ ਪੂੰਜੀਗਤ ਲੇਖੇ ਤੇ 40,14,71,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 29

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 10,64,59,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,45,36,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਟ੍ਰਾਂਸਪੋਰਟ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

[ਮਾਨਯੋਗ ਸਪੀਕਰ]

ਮੰਗ ਨੰ: 30

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,01,90,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2010 ਨੂੰ ਖਤਮ ਹੋਣ ਵਾਲੇ ਸਾਲ ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**(iv) THE PUNJAB APPROPRIATION BILL, 2010**

**ਮਾਨਯੋਗ ਸਪੀਕਰ** : ਮੰਤਰੀ ਜੀ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਨਮਿੱਤਣ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਨਮਿੱਤਣ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਨਮਿੱਤਣ ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ਾਂ 2 ਅਤੇ 3

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇੱਕਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ਼ਡਿਊਲ**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਵਿੱਤ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਨਮਿੱਤਣ ਬਿੱਲ, 2010 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ—

ਕਿ ਪੰਜਾਬ ਨਮਿੱਤਣ ਬਿਲ, 2010 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਨਮਿੱਤਣ ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਡਿਮਾਂਡਾਂ ਤੇ ਬਹਿਸ ਕਰਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਹੁਣ ਤਾਂ ਡਿਮਾਂਡਾਂ ਪਾਸ ਵੀ ਹੋ ਚੁੱਕੀਆਂ ਹਨ। ਮੈਂ ਬਹਿਸ ਲਈ ਪੁੱਛਿਆ ਤਾਂ ਸੀ।

**ਮਾਨਯੋਗ ਸਪੀਕਰ** : ਹੁਣ ਸਦਨ ਮੰਗਲਵਾਰ, ਮਿਤੀ 16 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

*4.07 ਵਜੇ ਬਾਅਦ ਦੁਪਹਿਰ

(*ਇਸ ਉਪ੍ਰੰਤ ਸਦਨ ਮੰਗਲਵਾਰ, ਮਿਤੀ 16 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

*13165 PVS—Govt. Press, U.T., Chd.*

APPENDIX

TO

PUNJAB VIDHAN SABHA DEBATES

Monday, the 15th March, 2010

Vol. IX - No. 7

STARRED QUESTIONS AND ANSWERS



(1)

ਬੰਗਾ ਵਿਖੇ ਸੀਵਰੇਜ ਦੇ ਕੰਮ ਸਬੰਧੀ

*1510 (ਮੁਲਤਵੀ) ਚੌਧਰੀ ਮੋਹਨ ਲਾਲ, ਐਮ.ਐਲ.ਏ. : ਕੀ ਸਥਾਨਕ ਸਰਕਾਰ ਮੰਤਰੀ, ਕਿਰਪਾ ਕਰਕੇ ਦੱਸਣਗੇ ਕਿ ਬੰਗਾ ਵਿਖੇ ਸੀਵਰੇਜ ਦੇ ਅਧੂਰੇ ਪਏ ਕੰਮ ਨੂੰ ਕਦੋਂ ਤੱਕ ਮੁਕੰਮਲ ਕਰ ਲਏ ਜਾਣ ਦੀ ਸੰਭਾਵਨਾ ਹੈ ?

ਸ੍ਰੀ ਮਨੋਰੰਜਨ ਕਾਲੀਆ, ਸਥਾਨਕ ਸਰਕਾਰ ਮੰਤਰੀ, ਪੰਜਾਬ

ਸ੍ਰੀਮਾਨ ਜੀ,

ਬੰਗਾ ਨਗਰ ਵਿਖੇ ਸੀਵਰੇਜ ਦੇ ਬਾਕੀ ਬਚਦੇ ਕੰਮ ਨੂੰ 31.3.2012 ਤੱਕ ਮੁਕੰਮਲ ਕਰਨ ਦੀ ਸੰਭਾਵਨਾ ਹੈ ।

Work of Sewerage at Banga

*1510(Postponed) Chaudhary Mohan Lal, M.L.A. :- Will the Local Government Minister be pleased to state the time by which the remaining work of Sewerage at Banga is likely to be completed ?

Manoranjan Kalia, Local Govrnment Minister, Punjab

Sir,

The remaining sewerage work at Banga Town is likely to be completed by 31.3.2012.

****

(ii)

## ਵਿਗਿਆਪਨ ਤੋਂ ਆਮਦਨ

*ਪ੍ਰਸ਼ਨ ਨੰ: 1462 ਸ੍ਰੀ ਕੇ.ਡੀ.ਭੰਡਾਰੀ, ਐਮ.ਐਲ.ਏ.: ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜਲੰਧਰ ਸ਼ਹਿਰ ਵਿਚ ਵਿਗਿਆਪਨ ਵਾਸਤੇ ਕਿੰਨੇ ਯੂਨੀਪੋਲਜ਼ ਲੱਗੇ ਹਨ ਅਤੇ ਨਿਗਮ ਨੂੰ ਉਸ ਤੋਂ ਕਿੰਨੀ ਆਮਦਨ ਹੁੰਦੀ ਹੈ;

(ਅ) ਨਜ਼ਾਇਜ਼ ਹੋਰਡਿੰਗਜ਼ ਵਿਰੁੱਧ ਨਿਗਮ ਵਲੋਂ ਹੁਣ ਤੱਕ ਕੀ ਕਾਰਵਾਈ ਕੀਤੀ ਗਈ ?

ਸ੍ਰੀ ਮਨੋਰੰਜਨ ਕਾਲੀਆ, ਸਥਾਨਕ ਸਰਕਾਰ ਮੰਤਰੀ, ਪੰਜਾਬ।

ਸ੍ਰੀਮਾਨ ਜੀ

(ੳ) ਮਿਤੀ 15.12.2010 ਤੱਕ 159 ਯੂਨੀਪੋਲ ਲੱਗੇ ਹੋਏ ਸਨ ਅਤੇ ਇਸ ਤੋਂ 18 ਕਰੋੜ ਰੁਪਏ ਦੀ ਆਮਦਨ ਹੋਈ ਸੀ।

(ਅ) ਇਸ ਮੰਤਵ ਲਈ ਨਿਗਮ ਦੇ ਵਿੱਚ ਕੁਝ ਸਟਾਫ ਤਾਇਨਾਤ ਕੀਤਾ ਗਿਆ ਹੈ ਜੋ ਸ਼ਹਿਰ ਦੇ ਵੱਖ-ਵੱਖ ਹਿੱਸਿਆਂ ਦਾ ਨਿਰੀਖਣ ਕਰਦਾ ਹੈ ਅਤੇ ਨਿਰੀਖਣ ਦੇ ਦੌਰਾਨ ਜੇਕਰ ਕਿਸੇ ਸਰਕਾਰੀ/ਪ੍ਰਾਈਵੇਟ ਇਮਾਰਤਾਂ ਤੇ ਕੋਈ ਕਮਰਸ਼ੀਅਲ ਹੋਰਡਿੰਗ ਜਾਂ ਬੋਰਡ ਨਗਰ ਨਿਗਮ, ਜਲੰਧਰ ਦੀ ਇਜਾਜ਼ਤ ਤੋਂ ਬਗੈਰ ਲੱਗੇ ਨਜ਼ਰ ਆਵੇ ਤਾਂ ਉਸ ਨੂੰ ਉਤਾਰ ਦਿੱਤਾ ਜਾਂਦਾ ਹੈ। ਲੋੜ ਪੈਣ ਤੇ ਨਗਰ ਨਿਗਮ ਐਕਟ, 1976 ਦੀ ਧਾਰਾ 123 ਅਤੇ ਡਿਫੇਸਮੇਂਟ ਆਫ ਪਬਲਿਕ ਪ੍ਰਾਪਰਟੀ ਐਕਟ ਦੇ ਅਧੀਨ ਦੋਸ਼ੀਆਂ ਦੇ ਖਿਲਾਫ ਐਫ.ਆਈ.ਆਰ. ਦਰਜ ਕਰਨ ਲਈ ਵੀ ਪੁਲਿਸ ਨੂੰ ਲਿਖਿਆ ਜਾਂਦਾ ਹੈ। 5 ਕੇਸਾਂ ਵਿਚ ਐਫ.ਆਈ.ਆਰ. ਦਰਜ ਕੀਤੀਆਂ ਜਾ ਚੁੱਕੀਆਂ ਹਨ।

## INCOME FROM ADVERTISEMENT

*Q. No. 1462 Sh. K.D. Bhandari, MLA :- Will the Local Government Minister be pleased to State:-

A) How many Unipoles for advertisement are installed and how much earning is therefrom.

B) What action has been taken by the Corporation against illegal Hoardings up till now ?

**MANORANJAN KALIA, LOCAL GOVERNMENT MINISTER, PUNJAB.**

**Sir,**

A) Upto 15.12.2010, 159 unipoles and Rs. 18 crore earned on this account.

B) For this purpose some staff has already been deputed to carry out checking. During the course of checking if they found any hoarding/board, which has been displayed without the permission of Municipal Corporation, Jalandhar, they remove the same and also get registered FIR with Police authority against the defaulters under Section 123 of Punjab Municipal Corporation Act, 1976 and Defacement of Public Property Act, if required. In 5 cases F.I.R. has been got registered.

## ਸ਼ਹਿਰੀ ਬੇਘਰਾਂ ਲਈ ~~ਮੁਫਤ ਪਲਾਟ~~/ਘਰ ਮਹੱਈਆ ਕਰਾਉਣ

1269. ਸਰਦਾਰ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ. :- ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਿਹਾਤੀ ਖੇਤਰਾਂ ਦੀ ਤਰਜ਼ ਤੇ ਮਿਉਂਸਿਪਲ ਸ਼ਹਿਰਾਂ / ਨਗਰ ਪੰਚਾਇਤਾਂ ਵਿਚ ਬੇਘਰੇ ਨਿਵਾਸੀਆਂ ਨੂੰ ਮੁਫਤ ਰਿਹਾਇਸ਼ੀ ਪਲਾਟਾਂ / ਘਰਾਂ ਦੀ ਅਲਾਟਮੈਂਟ ਕਰਨ ਲਈ ਰਾਜ ਸਰਕਾਰ ਦੀ ਕੋਈ ਨੀਤੀ ਹੈ, ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ਅਤੇ ਇਸਦੇ ਲਾਭਪਾਤਰਾਂ ਲਈ ਰਾਜ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਜਾ ਰਹੀ ਹੈ?

ਸ੍ਰੀ ਮਨੋਰੰਜਨ ਕਾਲੀਆ, ਸਥਾਨਕ ਸਰਕਾਰ ਮੰਤਰੀ

ਜਵਾਬ:-

ਜੀ ਨਹੀਂ। ਮਿਉਂਸਿਪਲ ਸ਼ਹਿਰਾਂ / ਨਗਰ ਪੰਚਾਇਤਾਂ ਵਿਚ ਬੇਘਰੇ ਨਿਵਾਸੀਆਂ ਨੂੰ ਮੁਫਤ ਰਿਹਾਇਸ਼ੀ ਪਲਾਟਾਂ / ਘਰਾਂ ਦੀ ਅਲਾਟਮੈਂਟ ਕਰਨ ਲਈ ਪੰਜਾਬ ਸਰਕਾਰ ਦੇ ਸਥਾਨਕ ਸਰਕਾਰ ਵਿਭਾਗ ਵਲੋਂ ਅਜੇ ਤੱਕ ਕਿਸੀ ਕੋਈ ਤਜਵੀਜ਼ / ਨੀਤੀ ਨਹੀਂ ਬਣਾਈ ਗਈ ਹੈ। ਜੱਦ ਕਿ ਜੇ.ਐਨ.ਐਨ.ਯੂ.ਆਰ.ਐਮ., ਕੇਂਦਰ ਪ੍ਰਯੋਜਿਤ ਸਕੀਮ ਅਧੀਨ ਸੱਲਮ ਏਰੀਏ ਵਿਚ ਰਹਿਣ ਵਲੇ ਗਰੀਬ ਲੋਕਾਂ ਵਾਸਤੇ ਮਕਾਨ ਮੁਹੱਈਆ ਕਰਾਉਣਾ ਹੈ। ਬੇਸਿਕ ਸਰਵਿਸਸ ਟੂ ਅਰਬਨ ਪੂਅਰ (ਬੀ.ਐਸ.ਯੂ.ਪੀ.) ਜੇ.ਐਨ.ਐਨ.ਯੂ.ਆਰ.ਐਮ. ਦਾ ਇਕ ਭਾਗ ਹੈ ਜੋ ਕਿ ਅੰਮ੍ਰਿਤਸਰ ਅਤੇ ਲੁਧਿਆਣਾ ਸ਼ਹਿਰ ਵਿਚ ਲਾਗੂ ਹੈ। ਬੀ.ਐਸ.ਯੂ.ਪੀ. ਸਕੀਮ ਅਧੀਨ 320 ਅਤੇ 4832 ਮਕਾਨ ਬਣਾਉਣ ਵਾਸਤੇ 5.79 ਕਰੋੜ ਰੁਪਏ ਅਤੇ 66.64 ਕਰੋੜ ਰੁਪਏ ਕਰਮਵਾਰ ਅੰਮ੍ਰਿਤਸਰ ਅਤੇ ਲੁਧਿਆਣਾ ਸ਼ਹਿਰ ਦੇ ਪ੍ਰੋਜੈਕਟ ਭਾਰਤ ਸਰਕਾਰ ਵਲੋਂ ਪਾਸ ਹੋ ਗਏ ਹਨ ਅਤੇ ਮਕਾਨਾਂ ਦੀ ਉਸਾਰੀ ਦਾ ਕੰਮ ਚੱਲ ਰਿਹਾ ਹੈ। ਜੇ.ਐਨ.ਐਨ.ਯੂ.ਆਰ.ਐਮ. ਅਧੀਨ ਆਉਂਦਾ ਇਕ ਹੋਰ ਭਾਗ ਜੋ ਕਿ ਅੰਮ੍ਰਿਤਸਰ ਅਤੇ ਲੁਧਿਆਣਾ ਸ਼ਹਿਰ ਨੂੰ ਛੱਡ ਕੇ ਰਾਜ ਦੇ ਸਾਰੇ ਸ਼ਹਿਰਾਂ / ਨਗਰ ਕੌਂਸਲਾਂ ਵਿਚ ਲਾਗੂ ਹੈ ਦਾ ਨਾਂ ਇੰਟੀਗ੍ਰੇਟਿਡ ਹਾਊਸਿੰਗ ਅਤੇ ਸਲੱਮ ਡਿਵੈਲਪਮੈਂਟ ਪ੍ਰੋਗਰਾਮ ਹੈ। ਜਲੰਧਰ ਸ਼ਹਿਰ ਲਈ 42.40 ਕਰੋੜ ਰੁਪਏ ਨਾਲ 1755 ਮਕਾਨ ਅਤੇ ਰਾਜਪੁਰਾ ਲਈ 22.16 ਕਰੋੜ ਰੁਪਏ ਨਾਲ 720 ਮਕਾਨ ਬਣਾਉਣ ਦੇ ਪ੍ਰੋਜੈਕਟ ਭਾਰਤ ਸਰਕਾਰ ਨੇ ਪਾਸ ਕਰ ਦਿੱਤੇ ਹਨ ।

## For providing Free Plots / Houses to the Urban Homeless

**1269. Sardar Sukhpal Singh Khaira, MLA:-** Would Local Government Minister be pleased to inform that on the pattern of rural area there is any policy of the State Government for providing free residential plots / houses for homeless people in Municipal Councils / Nagar Panchayats. If yes, the details thereof may be provided and norms be indicated which are being adhered to for identifying these beneficiaries?

**Manoranjan Kalia, Local Govt. Minister**

**Answer:-**

No. The Department of Local Government Punjab has not framed any proposal as yet for providing free residential plots / houses for homeless people. However, under Jawaharlal Nehru National Urban Renewal Mission (JNNURM), a Centrally Sponsored Scheme, Dwelling Units are to be constructed for those poor people who are living in slum areas for their rehabilitation / relocation. Amritsar and Ludhiana have been covered under Basic Services to Urban Poor (BSUP). The project worth Rs. 5.79 Cr. and Rs. 66.64 Cr. for the construction of 320 and 4832 Dwelling Units (D.Us.) / houses at Amritsar and Ludhiana respectively has been approved by Government of India and the project works are under way. Another omnibus scheme under JNNURM namely; Integrated Housing and Slum Development Programme (IHSDP) is applicable to all cities / towns of the State except Amritsar and Ludhiana. Project worth Rs. 42.40 Cr. at Jalandhar and Rs. 22.16 Cr. for Rajpura town for providing 1755 and 720 Dwelling units respectively have been approved.

ਖੇਮਕਰਨ ਅਤੇ ਭਿੱਖੀਵਿੰਡ ਦੇ ਵਿਕਾਸ ਲਈ ਯੋਜਨਾਂ

*1454. ਸਰਦਾਰ ਵਿਰਸਾ ਸਿੰਘ ਵਲਟੋਹਾ, ਐਮ.ਐਲ.ਏ.: ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਤਰਨ ਤਾਰਨ ਦੇ ਸਰਹੱਦੀ ਕਸਬਿਆਂ ਖੇਮਕਰਨ ਅਤੇ ਭਿੱਖੀਵਿੰਡ ਦੇ ਵਿਕਾਸ ਲਈ ਕੋਈ ਯੋਜਨਾ ਬਣਾਈ ਗਈ ਹੈ; ਜੇਕਰ ਬਣਾਈ ਗਈ ਹੈ ਤਾਂ ਇਸ ਦਾ ਪੂਰਾ ਵੇਰਵਾ ਦਿੱਤਾ ਜਾਵੇ ?

ਸ੍ਰੀ ਚੂੰਨੀ ਲਾਲ ਭਗਤ, ਸਥਾਨਕ ਸਰਕਾਰ ਮੰਤਰੀ:-

ਨਗਰ ਪੰਚਾਇਤ, ਖੇਮਕਰਨ ਦੇ ਵਿਕਾਸ ਲਈ ਸਾਲ 2010 ਦੌਰਾਨ ਕੋਈ ਯੋਜਨਾ ਨਹੀਂ ਬਣਾਈ ਗਈ ਸੀ। ਸਾਲ 2011 ਦੌਰਾਨ ਨਗਰ ਪੰਚਾਇਤ, ਖੇਮਕਰਨ ਦੇ ਵਿਕਾਸ ਲਈ ਸਰਕਾਰ ਵੱਲੋਂ ਪੰਜਾਬ ਮਿਊਂਸਿਪਲ ਇਨਫਰਾਸਟਰੱਕਚਰ ਡਿਵੈਲਪਮੈਂਟ ਫੰਡ - ਪੁੱਡਾ ਅਧੀਨ 1.87 ਕਰੋੜ ਰੁਪਏ ਜਾਰੀ ਕੀਤੇ ਗਏ ਸਨ, ਜਿਸ ਵਿਚੋਂ 1.00 ਕਰੋੜ ਰੁਪਏ ਪੀ.ਡਬਲਯੂ.ਡੀ ਮਹਿਕਮੇ ਨੂੰ ਬੱਸ ਸਟੈਂਡ, ਸਟੈਂਡੀਅਮ ਦੀ ਉਸਾਰੀ, ਸਟਰੀਟ ਲਾਈਟ ਅਤੇ ਗਲੀਆਂ ਨਾਲੀਆਂ, ਮੋਹਨ ਬਸਤੀ ਲਈ ਟ੍ਰਾਂਸਫਰ ਕਰ ਦਿੱਤੇ ਗਏ ਸਨ । ਮਹਿਕਮਾ ਪੀ. ਡਬਲਯੂ. ਡੀ. ਵੱਲੋਂ ਉਕਤ ਕੰਮ ਕਰਵਾਏ ਜਾ ਰਹੇ ਹਨ। ਬਾਕੀ 65 ਲੱਖ ਰੁਪਏ ਨਾਲ ਗਲੀਆਂ ਨਾਲੀਆਂ ਦੇ ਕੰਮ ਕਰਵਾਏ ਗਏ ਹਨ।

ਭਿੱਖੀਵਿੰਡ ਨਗਰ ਪੰਚਾਇਤ ਇਸ ਸਮੇਂ ਹੋਂਦ ਵਿੱਚ ਨਹੀਂ ਹੈ ਅਤੇ ਇਸ ਦਾ ਕੇਸ ਮਾਨਯੋਗ ਸੁਪਰੀਮ ਕੋਰਟ ਆਫ ਇੰਡੀਆ ਵਿੱਚ ਲੰਬਿਤ ਹੈ।

**CHUNI LAL BHAGAT LOCAL GOVERNMENT, MINISTER**

In the year 2010 no Development Scheme was prepared for Nagar Panchyat Khemkaran. During the year 2011, funds to the tune of Rs. 1.87 Crore was released under the Punjab Municipal Infrastructure Deveopment Fund Puda to Nagar Panchyat Khemkaran, out of which Rs.1.00 Crore was further transferred to PWD Department for the construction of Bus Stand, Stadium, Street lights and for the streets and Drains of Mohan Basti. These works are being done by PWD Department. The remaining funds of Rs.65 Lacs are being used for the construction of streets / drains.

At Present Nagar Panchyat Bhikiwind is not in existence and its case is pending before the Hon'ble Supreme Court of India.

8

# PUNJAB VIDHAN SABHA

## DEBATES

*Tuesday, the 16th March, 2010*

**Vol. IX - No. 8**

**OFFICIAL REPORT**



CONTENTS




**Punjab Vidhan Sabha Secretariat, Chandigarh**

**Price : Rs.** ............... 331.-0

# PUNJAB VIDHAN SABHA

*Tuesday, the 16th March, 2010*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## POSTPONED STARRED QUESTIONS AND ANSWERS

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ। ਪਹਿਲਾਂ ਮੁਲਤਵੀ ਕੀਤੇ ਗਏ ਪ੍ਰਸ਼ਨ ਲਏ ਜਾਣਗੇ। ਪੋਸਟਪੋਨਡ ਸਵਾਲ ਨੰ: 1273.

**ਸਜ਼ਾ ਪੂਰੀ ਕਰ ਚੁੱਕੇ ਵਿਅਕਤੀਆਂ ਦੀ ਰਿਹਾਈ**

*1273. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਖਾੜਕੂਵਾਦ ਨਾਲ ਸਬੰਧਤ ਕਿੰਨੇ ਵਿਅਕਤੀ ਜੇਲ੍ਹਾਂ ਵਿੱਚ ਬੰਦ ਹਨ ਅਤੇ ਉਨ੍ਹਾਂ ਵਿੱਚੋਂ ਕਿੰਨੇ ਵਿਅਕਤੀਆਂ ਨੂੰ ਕਿਸ-ਕਿਸ ਜ਼ੁਰਮ ਦੀਆਂ ਕੀ-ਕੀ ਸਜ਼ਾਵਾਂ ਹੋਈਆਂ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਏ ਗਏ ਵਿਅਕਤੀਆਂ ਵਿੱਚੋਂ ਸਜ਼ਾ ਪੂਰੀ ਕਰ ਚੁੱਕੇ ਵਿਅਕਤੀ ਕਿੰਨੇ ਹਨ ਅਤੇ ਉਨ੍ਹਾਂ ਨੂੰ ਰਿਹਾਅ ਨਾ ਕਰਨ ਦੇ ਕੀ ਕਾਰਨ ਹਨ ?

**ਸਰਦਾਰ ਹੀਰਾ ਸਿੰਘ ਗਾਬੜੀਆ :** (ੳ) ਖਾੜਕੂਵਾਦ ਨਾਲ ਸਬੰਧਤ 8 ਵਿਅਕਤੀ ਸਿਕਿਉਰਟੀ ਜੇਲ੍ਹ, ਨਾਭਾ ਵਿਖੇ ਬੰਦ ਹਨ। ਇਨ੍ਹਾਂ ਵੱਲੋਂ ਕੀਤੇ ਜ਼ੁਰਮ ਦੀਆਂ ਸਜ਼ਾਵਾਂ ਦੇ ਵੇਰਵੇ 'ਅਨੁਲੱਗ' ਅਨੁਸਾਰ ਹਨ।

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਏ 8 ਵਿਅਕਤੀਆਂ ਵਿੱਚੋਂ 5 ਵਿਅਕਤੀਆਂ ਨੂੰ ਸਜ਼ਾ ਹੋ ਚੁੱਕੀ ਹੈ ਅਤੇ 3 ਹਵਾਲਾਤੀਆਂ ਦੇ ਕੇਸ ਵੱਖ-ਵੱਖ ਕੋਰਟਾਂ ਵਿੱਚ ਚੱਲ ਰਹੇ ਹਨ, ਜਿਨ੍ਹਾਂ ਦੇ ਵੇਰਵੇ "ਅਨੁਲੱਗ" ਅਨੁਸਾਰ ਹਨ। ਦੋ ਕੈਦੀ ਗੁਜਰਾਤ ਅਤੇ ਉਤਰ ਪ੍ਰਦੇਸ਼ ਰਾਜਾਂ ਨਾਲ ਸਬੰਧਤ ਹਨ। ਉਨ੍ਹਾਂ ਦੀ ਅਗੇਤਰੀ ਰਿਹਾਈ ਉਨ੍ਹਾਂ ਦੇ ਰਾਜਾਂ ਦੀ ਪਾਲਿਸੀ ਅਨੁਸਾਰ ਹੋਣੀ ਹੈ। ਬਾਕੀ ਤਿੰਨ ਕੈਦੀ ਸਜ਼ਾ ਪੂਰੀ ਨਾ ਹੋਣ ਕਰਕੇ ਪੰਜਾਬ ਸਰਕਾਰ ਵੱਲੋਂ ਬਣਾਈ ਗਈ ਅਗੇਤਰੀ ਰਿਹਾਈ ਦੀ ਪਾਲਿਸੀ ਦੇ ਘੇਰੇ ਵਿੱਚ ਨਹੀਂ ਆਉਂਦੇ।

[ਜੇਲ੍ਹ ਮੰਤਰੀ] 'ਅਨੁੱਲਗ'

5 ਕੈਦੀਆਂ ਸਬੰਧੀ ਸਥਿੱਤੀ ਹੇਠ ਅਨੁਸਾਰ ਹੈ

1. ਉਮਰ ਕੈਦੀ ਲਾਲ ਸਿੰਘ ਉਰਫ ਮਨਜੀਤ ਸਿੰਘ ਪੁੱਤਰ ਭਾਗ ਸਿੰਘ, ਵਾਸੀ ਅਕਾਲਗੜ੍ਹ, ਸਦਰ ਫਗਵਾੜਾ, ਜ਼ਿਲ੍ਹਾ ਕਪੂਰਥਲਾ ਨੂੰ ਹੇਠ ਲਿਖੀਆਂ ਧਾਰਾਵਾਂ ਅਧੀਨ ਸਜ਼ਾ ਹੋਈ :—

(i) ਅ/ਧ 3(3) ਆਫ ਟਾਡਾ ਐਕਟ ਅਧੀਨ ਉਮਰ ਕੈਦ, ਜੁਰਮਾਨਾ 10,000 ਜਾਂ 6 ਮਹੀਨੇ ਦੀ ਕੈਦ ;

(ii) ਅ/ਧ 120 ਬੀ (1) ਆਫ ਆਈ.ਪੀ.ਸੀ. ਅਧੀਨ 10 ਸਾਲ ਕੈਦ, ਜੁਰਮਾਨਾ 5,000 ਜਾਂ 3 ਮਹੀਨੇ ਦੀ ਕੈਦ ;

(iii) ਅ/ਧ 5 ਆਫ ਟਾਡਾ ਐਕਟ ਅਧੀਨ ਉਮਰ ਕੈਦ, ਜੁਰਮਾਨਾ 10,000 ਜਾਂ 6 ਮਹੀਨੇ ਦੀ ਕੈਦ ;

(iv) ਅ/ਧ 5 ਆਫ ਐਕਸਪਲੋਸਿਵ ਸਬਸਟਾਨਸ ਐਕਟ 07 ਸਾਲ ਕੈਦ, ਜੁਰਮਾਨਾ 5,000 ਜਾਂ 3 ਮਹੀਨੇ ਸਜ਼ਾ ;

(v) ਅ/ਧ 25(1.ਏ) ਆਫ ਆਰਮਜ਼ ਐਕਟ 7 ਸਾਲ ਕੈਦ, ਜੁਰਮਾਨਾ 5,000 ਜਾਂ 3 ਮਹੀਨੇ ਦੀ ਕੈਦ। ਸਾਰੀਆਂ ਸਜ਼ਾਵਾਂ ਇੱਕਠੀਆਂ ਚੱਲਣਗੀਆਂ।

2. ਉਮਰ ਕੈਦੀ ਮੇਜਰ ਸਿੰਘ ਪੁੱਤਰ ਗੁਰਮੇਜ ਸਿੰਘ, ਵਾਸੀ ਕੁਤੀਵਾਲ, ਪੀ.ਐਸ. ਲੋਪੋਕੇ, ਜ਼ਿਲ੍ਹਾ ਅੰਮ੍ਰਿਤਸਰ ਨੂੰ ਹੇਠ ਲਿਖੀਆਂ ਧਾਰਾਵਾਂ ਅਧੀਨ ਸਜ਼ਾ ਹੋਈ :—

(i) ਅ/ਧ 120 ਬੀ ਆਈ.ਪੀ.ਸੀ. ਉਮਰ ਕੈਦ ;

(ii) ਅ/ਧ 3 ਆਫ ਟਾਡਾ ਐਕਟ 20 ਸਾਲ ਕੈਦ ;

(iii) ਅ/ਧ 4 ਆਫ ਟਾਡਾ ਐਕਟ 5 ਸਾਲ ਕੈਦ, ਜੁਰਮਾਨਾ 1,000 ਰੁਪਏ ਜਾਂ ਇੱਕ ਸਾਲ ਕੈਦ। ਸਾਰੀਆਂ ਸਜ਼ਾਵਾਂ ਇੱਕਠੀਆਂ ਚੱਲਣਗੀਆਂ।

3. ਉਮਰ ਕੈਦੀ ਦਿਲਬਾਗ ਸਿੰਘ ਪੁੱਤਰ ਕੇਹਰ ਸਿੰਘ, ਵਾਸੀ ਅਤਾਲਾ, ਪੀ.ਐਸ. ਘੱਗਾ, ਜ਼ਿਲ੍ਹਾ ਪਟਿਆਲਾ ਨੂੰ ਹੇਠ ਲਿਖੀਆਂ ਧਾਰਾਵਾਂ ਅਧੀਨ ਸਜ਼ਾ ਹੋਈ :—

(i) ਅ/ਧ 302 ਆਈ.ਪੀ.ਸੀ. ਉਮਰ ਕੈਦ, ਜੁਰਮਾਨਾ 5,000 ਜਾਂ 3 ਮਹੀਨੇ ਕੈਦ ;

(ii) 397 ਆਈ.ਪੀ.ਸੀ. ਅਧੀਨ 7 ਸਾਲ ਕੈਦ ;

(iii) ਅ/ਧ 450 ਆਈ.ਪੀ.ਸੀ. ਕੈਦ 7 ਸਾਲ, ਜੁਰਮਾਨਾ 1,000 ਜਾਂ ਇੱਕ ਮਹੀਨੇ ਦੀ ਕੈਦ ;

(iv) 3 ਟਾਡਾ ਐਕਟ (ਪੀ) ਉਮਰ ਕੈਦ, ਜੁਰਮਾਨਾ 3,000 ਜਾਂ ਦੋ ਮਹੀਨੇ ਦੀ ਕੈਦ ;

(v) 4 ਟਾਡਾ (ਪੀ) ਕੈਦ 5 ਸਾਲ, ਜੁਰਮਾਨਾ 1,000 ਜਾਂ ਇੱਕ ਮਹੀਨਾ ਕੈਦ ;

(vi) 25 ਆਰਮਜ਼ ਐਕਟ ਕੈਦ 5 ਸਾਲ, ਜੁਰਮਾਨਾ 1,000 ਜਾਂ ਇਕ ਮਹੀਨਾ ਕੈਦ। ਸਾਰੀਆਂ ਸਜ਼ਾਵਾਂ ਇੱਕਠੀਆਂ ਚਲਣਗੀਆਂ।

4. ਸਰਵਨ ਸਿੰਘ, ਪੁੱਤਰ ਕਸ਼ਮੀਰ ਸਿੰਘ, ਪਿੰਡ ਯਾਰੇ ਸਾਹ ਵਾਲਾ, ਪੀ.ਐਸ ਮੱਲਾਂਵਾਲਾ, ਜ਼ਿਲ੍ਹਾ ਫਿਰੋਜ਼ਪੁਰ ਨੂੰ ਹੇਠ ਲਿਖੀਆਂ ਧਾਰਾਵਾਂ ਅਧੀਨ ਸਜ਼ਾ ਹੋਈ :—

(i) ਅ/ਧ 302/34 ਆਈ.ਪੀ.ਸੀ. ਉਮਰ ਕੈਦ, ਜੁਰਮਾਨਾ 5,000 ਜਾਂ ਇੱਕ ਸਾਲ ਕੈਦ ;

(ii) ਅ/ਧ 307 ਆਈ.ਪੀ.ਸੀ. ਕੈਦ 7 ਸਾਲ, ਜੁਰਮਾਨਾ 3,000 ਜਾਂ 6 ਮਹੀਨੇ ਕੈਦ ;

(iii) 3 ਟਾਡਾ ਐਕਟ ਉਮਰ ਕੈਦ, ਜੁਰਮਾਨਾ 5,000 ਜਾਂ ਇੱਕ ਸਾਲ ਕੈਦ। ਸਾਰੀਆਂ ਸਜ਼ਾਵਾਂ ਇੱਕਠੀਆਂ ਚਲਣਗੀਆਂ।

5. ਭਗਵੰਤ ਸਿੰਘ ਪੁੱਤਰ ਕਿਸਨ ਸਿੰਘ, ਵਾਸੀ ਸੰਘੇੜਾ, ਜ਼ਿਲ੍ਹਾ ਸੰਗਰੂਰ ਨੂੰ ਹੇਠ ਲਿਖੇ ਅਨੁਸਾਰ ਸਜ਼ਾ ਹੋਈ :—

ਅ/ਧ 25 ਆਰਮਜ਼ ਐਕਟ ਨੂੰ ਸੈਕਸ਼ਨ 5 ਆਫ ਟਾਡਾ ਐਕਟ ਨਾਲ ਪੜ੍ਹਦੇ ਹੋਏ ਇਕ ਸਾਲ ਦੀ ਕੈਦ, ਜੁਰਮਾਨਾ 2,000 ਜਾਂ 6 ਮਹੀਨੇ ਦੀ ਕੈਦ।

**ਟਾਡਾ ਐਕਟ ਅਧੀਨ 3 ਹਵਾਲਾਤੀਆਂ ਬਾਰੇ ਸਥਿੱਤੀ ਹੇਠ ਅਨੁਸਾਰ ਹੈ**

1. ਮਨਜੀਤ ਸਿੰਘ ਪੁੱਤਰ ਪਾਖਰ ਸਿੰਘ, ਵਾਸੀ ਮਾਜਰੀ, ਪੀ.ਐਸ., ਭੂੰਗਾ, ਜ਼ਿਲ੍ਹਾ ਹੁਸ਼ਿਆਰਪੁਰ, ਮੁਕੱਦਮਾ ਨੰ: 10 ਮਿਤੀ 24-1-1988 ਧਾਰਾ 307/34, ਆਈ.ਪੀ.ਸੀ. 3, 4, 5 ਟਾਡਾ ਐਕਟ, ਪੀ.ਐਸ., ਮਾਹਲਪੁਰ ;

2. ਜੋਗਾ ਸਿੰਘ ਪੁੱਤਰ ਗੁਰਮੀਤ ਰਾਮ, ਵਾਸੀ ਜਸੋਮਾਜਰਾ, ਥਾਣਾ ਬਹਿਰਾਮ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ, ਮੁਕਦਮਾ ਨੰਬਰ : 15, ਮਿਤੀ 20-2-1990, ਧਾਰਾ 395/386/392/506 ਆਈ.ਪੀ.ਸੀ., 25 ਆਰਮਜ਼ ਐਕਟ, ਪੀ.ਐਸ., ਬੰਗਾ ;

[ਜੇਲ੍ਹ ਮੰਤਰੀ]

3. ਬਲਵਿੰਦਰ ਸਿੰਘ ਪੁੱਤਰ ਅਜਮੇਰ ਸਿੰਘ, ਵਾਸੀ ਚੀਮਾ, ਥਾਣਾ ਸਹਿਣਾ, ਜ਼ਿਲ੍ਹਾ ਬਰਨਾਲਾ :—

(i) ਮੁਕਦਮਾ ਨੰ: 168 ਮਿਤੀ 1-9-1991 ਧਾਰਾ 302/307/148/149 ਆਈ.ਪੀ.ਸੀ., 3/4 ਟਾਡਾ ਐਕਟ, ਪੀ.ਐਸ. ਕੋਤਵਾਲੀ ਬਰਨਾਲਾ

(ii) ਮੁਕਦਮਾ ਨੰ: 107 ਮਿਤੀ 15-1-1992 ਧਾਰਾ 302/148/149 ਆਈ.ਪੀ.ਸੀ., 25/54/59 ਆਰਮਜ਼ ਐਕਟ, 3, 4, 5 ਟਾਡਾ ਐਕਟ, ਪੀ.ਐਸ. ਕੋਤਵਾਲੀ, ਬਰਨਾਲਾ

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਡਿਟੇਲ ਵਿੱਚ ਦੱਸਿਆ ਹੈ ਕਿ ਕਿਹੜੇ-ਕਿਹੜੇ ਵਿਅਕਤੀਆਂ ਨੂੰ ਕਿਸ ਜ਼ੁਰਮ ਵਿੱਚ ਕਿੰਨੀ-ਕਿੰਨੀ ਸਜ਼ਾ ਹੋਈ ਹੈ। ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਜ਼ਾ ਕਦੋਂ ਹੋਈ ਔਰ ਉਨ੍ਹਾਂ ਦੀ ਇਹ ਸਜ਼ਾ ਕਦੋਂ ਕੰਪਲੀਟ ਹੋਣੀ ਹੈ ? ਕਈ ਵਿਅਕਤੀ ਅਜਿਹੇ ਹਨ, ਜਿਨ੍ਹਾਂ ਨੂੰ ਉਮਰ ਕੈਦ ਹੋਈ ਹੈ ਪਰ ਪੰਜਾਬ ਜੇਲ੍ਹ ਮੈਨੂਅਲ ਜਾਂ ਜੋ ਵੀ ਜੇਲ੍ਹ ਨਾਲ ਸਬੰਧਤ ਨਿਯਮ ਹਨ, ਉਨ੍ਹਾਂ ਅਨੁਸਾਰ ਉਹ ਆਪਣੀ ਸਜ਼ਾ ਪੂਰੀ ਕਰ ਚੁੱਕੇ ਹਨ ਪਰ ਉਨ੍ਹਾਂ ਦੀ ਰਿਹਾਈ ਨਹੀਂ ਕੀਤੀ ਜਾ ਰਹੀ।

**ਮਾਨਯੋਗ ਸਪੀਕਰ** : ਕੀ ਇਸ ਤਰ੍ਹਾਂ ਦੇ ਜਿਹੜੇ ਕੈਦੀ ਹਨ, ਉਨ੍ਹਾਂ ਦੇ ਨਾਂ ਤੁਹਾਡੇ ਕੋਲ ਹਨ ?

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇਹੀ ਨਾਂ ਹਨ ਜੀ ਜਿਹੜੇ ਮੈਂ ਨਾਂ ਦਿੱਤੇ ਹਨ।

**ਮੰਤਰੀ** : ਜਿਨ੍ਹਾਂ ਦੀ ਸਜ਼ਾ ਪੂਰੀ ਹੋਈ ਹੈ, ਉਨ੍ਹਾਂ ਦੇ ਨਾਂ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇਹ ਉਸ ਕਾਲੇ ਦੌਰ ਨਾਲ ਸਬੰਧਤ ਹਨ। ਸਰਕਾਰ ਰਾਹੀਂ ਆਮ ਕੈਦੀਆਂ ਨੂੰ ਜਿਹੜੀਆਂ ਛੋਟਾਂ ਮਿਲਦੀਆਂ ਹਨ, ਇਨ੍ਹਾਂ ਨੂੰ ਉਹ ਛੋਟਾਂ ਤੋਂ ਵਾਂਝਿਆ ਰੱਖਿਆ ਜਾ ਰਿਹਾ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੇ ਕੇਸ ਹਨ, ਇਹ ਟਾਡਾ ਐਕਟ ਅਧੀਨ ਆਉਂਦੇ ਹਨ। ਇਨ੍ਹਾਂ ਦੀ ਜਿਹੜੀ ਉਮਰ ਕੈਦ ਹੁੰਦੀ ਹੈ, ਉਹ ਲਾਈਫ ਟਾਈਮ ਕੈਦ ਹੁੰਦੀ ਹੈ। ਇਸ ਦੇ ਵਿੱਚ ਸਟੇਟ ਦੀ ਕੋਈ ਵੀ ਪਾਲਿਸੀ ਜਿਹੜੀ ਹੁੰਦੀ ਹੈ, ਉਸ ਦੇ ਘੇਰੇ ਵਿੱਚ ਇਹ ਨਹੀਂ ਆਉਂਦੇ।

**ਮਾਨਯੋਗ ਸਪੀਕਰ** : ਜਿੰਨੇ ਵੀ ਉਮਰ ਕੈਦ ਹੋਏ, ਤੁਹਾਡਾ ਮਤਲਬ ਹੈ ਕਿ ਉਹ ਇਸ ਘੇਰੇ ਵਿੱਚ ਨਹੀਂ ਆਉਂਦੇ।

**ਮੰਤਰੀ** : ਹਾਂ ਜੀ।

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਜਿਹੜੀ ਉਮਰ ਕੈਦ ਹੈ, ਜਦੋਂ ਜੱਜ ਵੱਲੋਂ ਸੁਣਾਈ ਜਾਂਦੀ ਹੈ ਤਾਂ ਇਸ ਦਾ ਮਤਲਬ ਇਹ ਹੈ ਕਿ ਉਸ ਕੈਦੀ ਨੇ ਜੇਲ੍ਹ ਵਿੱਚ ਲਾਈਫ ਇੰਪ੍ਰਿਜ਼ਨਮੈਂਟ ਕੱਟਣੀ ਹੈ। ਸਰਕਾਰ ਨੇ ਇਸ ਸਬੰਧੀ ਨਿਯਮ ਬਣਾਏ ਹੁੰਦੇ ਹਨ। ਸਰਕਾਰ ਨੇ ਨਿਯਮ ਬਣਾਉਣੇ ਹੁੰਦੇ ਹਨ, ਛੋਟਾਂ ਦੇਣੀਆਂ ਹੁੰਦੀਆਂ ਹਨ। ਇਸੇ ਕਰਕੇ ਉਹ ਕੈਦੀ ਅਗੇਤੀ ਰਿਹਾਈ ਕਰਕੇ ਬਾਹਰ ਆਉਂਦੇ ਹਨ। ਹੁਣ ਪੰਜਾਬ ਵਿੱਚ ਨਾਰਮੈਲਸੀ ਹੈ, ਪੰਜਾਬ ਦੇ ਹਾਲਾਤ ਠੀਕ ਹਨ। ਲੋਕ ਬਾਹਰ ਛੁੱਟੀਆਂ ਵੀ ਕੱਟ ਕੇ ਆਉਂਦੇ ਹਨ ਪਰ ਉਨ੍ਹਾਂ ਨੂੰ ਇਸ ਗੱਲ ਤੋਂ ਕਿਉਂ ਵਾਂਝਿਆ ਰੱਖਿਆ ਜਾ ਰਿਹਾ ਹੈ? ਕੀ ਇਸ ਵਿੱਚ ਕੋਈ ਪ੍ਰੋਵੀਜ਼ਨ ਕੀਤੀ ਜਾਵੇਗੀ ਕਿ ਇਨ੍ਹਾਂ ਲੋਕਾਂ ਨੂੰ, ਜਿਨ੍ਹਾਂ ਨੂੰ ਉਮਰ ਕੈਦ ਮਿਲੀ ਹੋਈ ਹੈ, ਇਨ੍ਹਾਂ ਨੂੰ ਵੀ ਇਹ ਛੋਟਾਂ ਮਿਲਣਗੀਆਂ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਹੁਣ ਤਕ ਦੀ ਜਿਹੜੀ ਪਾਲਿਸੀ ਹੈ, ਉਸ ਦੇ ਤਹਿਤ ਇਨ੍ਹਾਂ ਨੂੰ ਸਜ਼ਾ ਹੋਈ ਹੈ। ਸਟੇਟ ਦੀ ਪਾਲਿਸੀ ਦੇ ਵਿੱਚ ਇਹ ਨਹੀਂ ਆਉਂਦੇ। ਇਸ ਕਰਕੇ ਕੋਈ ਹੋਰ ਨਵੀਂ ਪਾਲਿਸੀ ਜਦੋਂ ਵੀ ਕਦੇ ਕੋਈ ਬਣੇਗੀ, ਉਸ ਵਿੱਚ ਇਸ ਤਰ੍ਹਾਂ ਦੀ ਪ੍ਰੋਵੀਜ਼ਨ ਪਾਉਣ ਦੀ ਕੋਈ ਕੋਸ਼ਿਸ਼ ਕਰਾਂਗੇ।

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਇਸ ਦਾ ਮੰਤਰੀ ਸਾਹਿਬ ਨੇ ਬੜੇ ਹਲਕੇ ਮਿਜ਼ਾਜ਼ ਵਿੱਚ ਜਵਾਬ ਦਿੱਤਾ ਹੈ। ਇਨ੍ਹਾਂ ਨੇ ਪਾਲਿਸੀ ਬਣਾਉਣੀ ਹੈ, ਸਰਕਾਰ ਨੇ ਪਾਲਿਸੀ ਬਣਾਉਣੀ ਹੈ। ਇਹੋ ਜਿਹੇ ਜਿਹੜੇ ਹੀਨੀਅਸ ਕ੍ਰਾਈਮਜ਼ ਵਾਲੇ ਲੋਕ ਹਨ, ਇਹ ਛੋਟਾਂ ਉਨ੍ਹਾਂ ਨੂੰ ਮਿਲ ਰਹੀਆਂ ਹਨ। ਕੀ ਇਨ੍ਹਾਂ ਲੋਕਾਂ ਨੂੰ, ਜਿਹੜੇ ਇਸ ਜ਼ੁਰਮ ਦਾ ਹਿੱਸਾ ਬਣ ਗਏ ਹਨ, ਉਨ੍ਹਾਂ ਨੂੰ ਵੀ ਇਹੋ ਜਿਹੀਆਂ ਛੋਟਾਂ ਦੇਣ ਦੀ ਕੋਈ ਪਾਲਿਸੀ ਕਿਉਂ ਨਹੀਂ ਬਣਾਈ ਜਾ ਰਹੀ ?

ਮਾਨਯੋਗ ਸਪੀਕਰ : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ।

ਮੰਤਰੀ : ਸਪੀਕਰ ਸਾਹਿਬ, ਇਹ ਸਾਰਾ ਕੁਝ ਸੈਂਟਰਲ ਐਕਟ ਦੇ ਅਧੀਨ ਆਉਂਦਾ ਹੈ। ਇਸ ਵਿਚ ਸਟੇਟ ਦੀ ਪਾਲਿਸੀ ਲਾਗੂ ਨਹੀਂ ਹੁੰਦੀ। ਇਸ ਕਰਕੇ ਅਸੀਂ ਇਸ ਪਾਲਿਸੀ ਨੂੰ ਅਮੈਂਡ ਨਹੀਂ ਕਰ ਸਕਦੇ। ਇਹ ਜਿਹੜਾ ਟਾਡਾ ਐਕਟ ਹੈ, ਇਹ ਸੈਂਟਰਲ ਐਕਟ ਹੈ।

ਮਾਨਯੋਗ ਸਪੀਕਰ : ਇਹ ਠੀਕ ਹੈ ਕਿ ਸੈਂਟਰ ਦਾ ਐਕਟ ਹੈ ਪਰ ਜਿਹੜੀਆਂ ਸਹੂਲਤਾਂ ਕੈਦ ਭੁਗਤ ਰਹੇ ਕੈਦੀਆਂ ਨੂੰ ਪੈਰੋਲ ਆਦਿ ਦੀਆਂ ਦਿੱਤੀਆਂ ਜਾਂਦੀਆਂ ਹਨ, ਕੀ ਉਹ ਸੈਂਟਰਲ ਐਕਟ ਦੇ ਤਹਿਤ ਹੀ ਅਵੇਲਏਬਲ ਹੁੰਦੀਆਂ ਹਨ ਜਾਂ ਪੰਜਾਬ ਸਰਕਾਰ ਵੀ ਕੁਝ ਕਰ ਸਕਦੀ ਹੈ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਸੈਂਟਰਲ ਐਕਟ ਦੇ ਤਹਿਤ ਹੀ ਹੁੰਦੀਆਂ ਹਨ।

ਮਾਨਯੋਗ ਸਪੀਕਰ : ਠੀਕ ਹੈ ਜੀ, ਅਗਲਾ ਸਵਾਲ।

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ....

ਮਾਨਯੋਗ ਸਪੀਕਰ : ਗੱਲ ਤਾਂ ਸਾਰੀ ਸਪੱਸ਼ਟ ਹੋ ਗਈ ਹੈ।

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਆਈ.ਪੀ.ਸੀ. ਵੀ ਤਾਂ ਸੈਂਟਰ ਹੀ ਬਣਾਉਂਦੀ ਹੈ। ਇੰਡੀਅਨ ਪੀਨਲ ਕੋਡ ਵੀ ਕੋਈ ਪੰਜਾਬ ਸਟੇਟ ਥੋੜ੍ਹਾ ਬਣਾਉਂਦੀ ਹੈ? ਇਸੇ ਤਰ੍ਹਾਂ ਹੀ ਟਾਡਾ ਐਕਟ ਵੀ ਸੈਂਟਰ ਦਾ ਐਕਟ ਹੈ..... (ਵਿਘਨ)** **

ਮਾਨਯੋਗ ਸਪੀਕਰ : ਇਹ ਤੁਹਾਡੇ ਬੋਲ ਪਰਾਪਰ ਨਹੀਂ ਹਨ। ਇਹ ਐਕਸਪੰਜ ਕਰ ਦਿੱਤਾ ਜਾਵੇ।

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਵੀ ਜੇਲ੍ਹਾਂ ਕੱਟੀਆਂ ਹਨ ਅਤੇ ਅਸੀਂ ਵੀ ਬੜੀਆਂ ਜੇਲ੍ਹਾਂ ਕੱਟੀਆਂ ਹਨ। ਸਾਨੂੰ ਐਕਟ ਬਾਰੇ ਪੂਰਾ ਪਤਾ ਹੈ। ਜੇਕਰ ਇਨ੍ਹਾਂ ਨੂੰ ਕੋਈ ਭੁਲੇਖਾ ਹੈ ਤਾਂ ਇਹ ਮੇਰੇ ਦਫਤਰ ਵਿਚ ਆ ਕੇ ਮੇਰੇ ਨਾਲ ਗੱਲ ਕਰ ਲੈਣ।

ਮਾਨਯੋਗ ਸਪੀਕਰ : ਠੀਕ ਹੈ, ਤੁਸੀਂ ਮੰਤਰੀ ਜੀ ਨਾਲ ਡਿਸਕਸ ਕਰ ਲੈਣਾ। ਅਗਲਾ ਸਵਾਲ।

---

## ਭਲਾਈ ਸਕੀਮਾਂ ਦੇ ਟੀਚਿਆਂ ਦੀ ਪ੍ਰਾਪਤੀ

*1379. ਸਰਦਾਰ ਮੱਖਣ ਸਿੰਘ : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪੰਜਾਬ ਸਰਕਾਰ ਵੱਲੋਂ ਨਿਰੋਲ ਤੌਰ ਉਤੇ ਕਿੰਨੀਆਂ ਭਲਾਈ ਸਕੀਮਾਂ ਐਸ.ਸੀ/ਬੀ.ਸੀ. ਦੀ ਭਲਾਈ ਲਈ ਚਲਾਈਆਂ ਜਾ ਰਹੀਆਂ ਹਨ ਅਤੇ ਉਨ੍ਹਾਂ ਸਕੀਮਾਂ ਦੇ ਵਿੱਤੀ ਸਾਲ 2007-08, 2008-09 ਅਤੇ 2009-10 ਦੇ ਟੀਚੇ ਕੀ ਸਨ ਅਤੇ ਉਨ੍ਹਾਂ ਦੀ ਪੂਰਤੀ ਕਿੰਨੇ ਪ੍ਰਤੀਸ਼ਤ ਤੱਕ ਹੋਈ ਹੈ ;

(ਅ) ਕਿੰਨੀਆਂ ਭਲਾਈ ਸਕੀਮਾਂ ਕੇਂਦਰ ਸਰਕਾਰ ਨਾਲ ਸਬੰਧਤ ਸਨ ਅਤੇ ਉਨ੍ਹਾਂ ਭਲਾਈ ਸਕੀਮਾਂ ਵਾਸਤੇ ਸਾਲ-ਵਾਰ ਕਿੰਨੀ ਗਰਾਂਟ ਕੇਂਦਰ ਸਰਕਾਰ ਵੱਲੋਂ ਪ੍ਰਾਪਤ ਹੋਈ ਸੀ ਅਤੇ ਕਿੰਨੀ ਗਰਾਂਟ ਦੀ ਵਰਤੋਂ ਕਰ ਲਈ ਗਈ ਸੀ?

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਮੰਗੀ ਗਈ ਸੂਚਨਾ ਅਨੁਲੱਗ 'ੳ ਤੋਂ ਕ' *** ਤੇ ਦਿੱਤੀ ਜਾਂਦੀ ਹੈ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਬਾਬੂ ਜਗਜੀਵਨ ਰਾਮ ਹੋਸਟਲ ਸਕੀਮ ਦੇ ਤਹਿਤ ਜਿਹੜੇ ਪੈਸੇ ਆਉਂਦੇ ਹਨ, ਕੀ ਉਹ ਹਰ ਸਾਲ ਹੀ ਲੈਪਸ ਹੋ ਜਾਂਦੇ ਹਨ ?

---

**Expunged as ordered by the Chair.

***Placed in the Revisor Branch.

**ਮੰਤਰੀ :** ਸਪੀਕਰ ਸਾਹਿਬ, ਹਰ ਸਾਲ ਤਾਂ ਲੈਪਸ ਨਹੀਂ ਹੁੰਦੇ। ਪਿਛਲੇ ਸਾਲ ਵਿੱਤ ਵਿਭਾਗ ਨਾਲ ਕੋਈ ਥੋੜ੍ਹੀ ਜਿਹੀ ਪ੍ਰਾਬਲਮ ਸੀ। ਮੈਂਬਰ ਸਾਹਿਬ ਦੀ ਚਿੰਤਾ ਦੇ ਨਾਲ ਮੈਂ ਵੀ ਸਹਿਮਤ ਹਾਂ। ਅਸੀਂ ਐਫ.ਐਮ. ਸਾਹਿਬ ਨਾਲ ਗੱਲ ਵੀ ਕਰ ਰਹੇ ਹਾਂ ਤਾਂ ਕਿ ਇਸ ਵਾਰੀ ਪੈਸਾ ਮਿਲ ਸਕੇ। ਇਨ੍ਹਾਂ ਦੀ ਚਿੰਤਾ ਬਿਲਕੁਲ ਸਹੀ ਹੈ। ਅਸੀਂ ਪੂਰੇ ਉਪਰਾਲੇ ਕਰ ਰਹੇ ਹਾਂ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਇਸੇ ਤਰ੍ਹਾਂ ਹੋਰ ਵੀ ਸੈਂਟਰਲ ਸਪੋਂਸਰਡ ਸਕੀਮਾਂ ਹਨ, ਜਿਨ੍ਹਾਂ ਵਿਚ ਸਟੇਟ ਆਪਣਾ ਬਣਦਾ ਹਿੱਸਾ ਨਹੀਂ ਪਾਉਂਦੀ, ਜਿਸ ਕਰਕੇ ਜਿਹੜੀ ਰਕਮ ਜਿਨ੍ਹਾਂ ਲੋਕਾਂ ਦੀ ਭਲਾਈ ਵਾਸਤੇ ਲੱਗਣੀ ਹੁੰਦੀ ਹੈ, ਉਹ ਰਕਮ ਵਾਪਸ ਚਲੀ ਜਾਂਦੀ ਹੈ। ਸਟੇਟ ਗੌਰਮਿੰਟ ਐਸ਼ਿਓਰੈਂਸ ਦੇਵੇ ਕਿ ਅੱਗੇ ਤੋਂ ਸਟੇਟ ਆਪਣਾ ਬਣਦਾ ਸ਼ੇਅਰ ਪਾ ਕੇ ਅਜਿਹੀਆਂ ਸਕੀਮਾਂ ਅਵੇਲ ਕਰੇਗੀ।

**ਮਾਨਯੋਗ ਸਪੀਕਰ :** ਦਿਲ ਤਾਂ ਮੰਤਰੀ ਜੀ ਦਾ ਵੀ ਕਰਦਾ ਹੋਵੇਗਾ, ਪਰ ਉਨ੍ਹਾਂ ਦੀਆਂ ਕੁਝ ਮਜਬੂਰੀਆਂ ਹੋ ਸਕਦੀਆਂ ਹਨ।

**ਮੰਤਰੀ :** ਸਪੀਕਰ ਸਾਹਿਬ, ਮੈਂ ਵੀ ਮੈਂਬਰ ਸਾਹਿਬ ਨਾਲ ਸਹਿਮਤ ਹਾਂ। ਅਸੀਂ ਐਫ.ਐਮ. ਸਾਹਿਬ ਅਤੇ ਚੀਫ ਸੈਕਟਰੀ ਸਾਹਿਬ ਨਾਲ ਮੀਟਿੰਗ ਕਰ ਰਹੇ ਹਾਂ, ਪਲਾਨਿੰਗ ਵਾਲਿਆਂ ਨਾਲ ਵੀ ਮੀਟਿੰਗ ਕਰਾਂਗੇ। ਇਹ ਮੀਟਿੰਗ ਇਸ ਸੈਸ਼ਨ ਤੋਂ ਬਾਅਦ ਹੋਣੀ ਹੈ। ਮੈਂਬਰ ਸਾਹਿਬ ਦੀ ਚਿੰਤਾ ਜਾਇਜ਼ ਹੈ। ਅਸੀਂ ਇਸ ਬਾਰੇ ਮੀਟਿੰਗ ਕਰ ਰਹੇ ਹਾਂ।

---

## ਐਸ.ਸੀ./ਬੀ.ਸੀ. ਵਿਦਿਆਰਥੀਆਂ ਨੂੰ ਵਜ਼ੀਫੇ ਦੀ ਅਦਾਇਗੀ

***1380. ਸਰਦਾਰ ਮੱਖਣ ਸਿੰਘ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2007-08, 2008-09 ਤੇ 2009-10 ਦੌਰਾਨ ਕੁੱਲ ਕਿੰਨੇ ਐਸ.ਸੀ./ਐਸ.ਟੀ. ਤੇ ਬੀ.ਸੀ. ਵਿਦਿਆਰਥੀਆਂ ਨੂੰ ਵਿਦਿਅਕ ਵਜ਼ੀਫੇ ਦੇਣ ਲਈ ਚੋਣ ਕੀਤੀ ਗਈ ਤੇ ਅਸਲ ਵਿੱਚ ਕਿੰਨੇ ਵਿਦਿਆਰਥੀਆਂ ਨੂੰ ਕਿੰਨੇ ਮਹੀਨਿਆਂ ਲਈ ਵਜ਼ੀਫਿਆਂ ਦੀ ਵੰਡ ਕੀਤੀ ਗਈ ;

(ਅ) ਅਗਰ ਸਾਰੇ ਚੁਣੇ ਹੋਏ ਵਿਦਿਆਰਥੀਆਂ ਨੂੰ ਪੂਰੇ ਦੇ ਪੂਰੇ ਵਿਦਿਅਕ ਸਾਲ ਲਈ ਵਜ਼ੀਫਾ ਅਦਾ ਨਹੀਂ ਕੀਤਾ ਗਿਆ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** (ੳ) ਸਾਲ 2007-08, 2008-09 ਅਤੇ ਸਾਲ 2009-10 ਦੌਰਾਨ ਐਸ.ਸੀ. ਅਤੇ ਬੀ.ਸੀ. ਵਿਦਿਆਰਥੀਆਂ ਲਈ ਲਾਗੂ ਵਜ਼ੀਫਾ ਸਕੀਮਾਂ ਅਧੀਨ ਨਿਸ਼ਚਿਤ, ਪ੍ਰਾਪਤ ਟੀਚਿਆਂ ਬਾਰੇ ਰਿਪੋਰਟ, ਵਜ਼ੀਫੇ ਦੀ ਖਰਚ ਕੀਤੀ ਰਾਸ਼ੀ ਅਤੇ ਕਿੰਨੇ ਮਹੀਨਿਆਂ ਲਈ ਵਜ਼ੀਫੇ ਦਿੱਤੇ ਗਏ ਹਨ, ਨਾਲ ਸਬੰਧਤ ਵੇਰਵੇ ਅਨੁਲੱਗ 'ੳ' ਅਨੁਸਾਰ ਹਨ।

(ਅ) ਵਿੱਤ ਵਿਭਾਗ ਵੱਲੋਂ ਕੀਤੇ ਗਏ ਬਜਟ ਉਪਬੰਧ ਅਨੁਸਾਰ ਰਾਸ਼ੀ ਰਿਲੀਜ਼ ਨਾ ਹੋਣ ਕਰਕੇ, ਪੂਰੇ ਸਾਲ ਲਈ ਵਜ਼ੀਫੇ ਨਹੀਂ ਦਿੱਤੇ ਜਾ ਸਕੇ।

ਅਨੁਲੱਗ 'ੳ'

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਸਕੀਮ ਦਾ ਨਾਂ | ਸਾਲ 2007-08 | | | | | ਸਾਲ 2008-09 | | | | | ਸਾਲ 2009-10 | | | | |
|---|---|---|---|---|---|---|---|---|---|---|---|---|---|---|---|---|
| | | ਬਜਟ ਅਲਾਟਮੈਂਟ | ਰਲੀਜ਼ ਕੀਤੀ ਰਾਸ਼ੀ | ਖਰਚਾ | ਕਿੰਨੇ ਮਹੀਨਿਆਂ ਲਈ | ਪ੍ਰਾਪਤ ਟੀਚੇ | ਬਜਟ ਅਲਾਟਮੈਂਟ | ਰਲੀਜ਼ ਕੀਤੀ ਰਾਸ਼ੀ | ਖਰਚਾ | ਕਿੰਨੇ ਮਹੀਨਿਆਂ ਲਈ | ਪ੍ਰਾਪਤ ਟੀਚੇ | ਬਜਟ ਅਲਾਟਮੈਂਟ | ਰਲੀਜ਼ ਕੀਤੀ ਰਾਸ਼ੀ | ਖਰਚਾ | ਕਿੰਨੇ ਮਹੀਨਿਆਂ ਲਈ | ਪ੍ਰਾਪਤ ਟੀਚੇ |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
| 1 | ਅਨੁਸੂਚਿਤ ਜਾਤੀਆਂ ਦੀਆਂ ਪ੍ਰਾਇਮਰੀ ਪੱਧਰ ਤੇ ਪੜ੍ਹ ਰਹੀਆਂ ਲੜਕੀਆਂ ਨੂੰ ਹਾਜ਼ਰੀ ਵਜੀਫਾ ਦੇਣ ਦੀ ਸਕੀਮ | 1000.00 | 955.00 | 955.00 | 5 | 334708 | 1800.00 | 1800.00 | 726.67 | 4 | 375224 | 1800.00 | — | — | — | — |
| 2 | ਰਾਜ ਵਿਦਿਅਕ ਭਲਾਈ ਸਕੀਮ (ਨਾਨ ਪਲਾਨ) | 2000.00 | 1227.33 | 1220.00 | 7 | 498184 | 2110.00 | 2110.00 | 1050.00 | 7 | 996174 | 2210.00 | 1050.00 | — | 6 | — |
| 3 | ਅਨੁਸੂਚਿਤ ਜਾਤੀ ਦੀਆਂ ਪੋਸਟ ਮੈਟ੍ਰਿਕ ਅਤੇ ਪੋਸਟ ਗਰੈਜੂਏਟ ਕਲਾਸਾਂ ਵਿੱਚ ਪੜ੍ਹ ਰਹੀਆਂ ਲੜਕੀਆਂ ਨੂੰ ਸਪੈਸ਼ਲ ਗਰਾਂਟ ਦੇਣ ਦੀ ਸਕੀਮ | 50.00 | 50.00 | 44.60 | 12 | 6969 | 50.00 | 50.00 | 3.40 | 12 | 515 | 82.00 | 50.00 | — | — | — |
| | ਜੋੜ | 3050.00 | 2232.33 | 2219.60 | — | 839861 | 3960.00 | 3960.00 | 1780.07 | — | 1371913 | 409200 | 1100.00 | — | — | — |

| ਲੜੀ ਨੰ: | ਸਕੀਮ ਦਾ ਨਾਂ | ਬਜਟ ਅਲਾਟਮੈਂਟ | ਰਲੀਜ਼ ਕੀਤੀ ਰਾਸ਼ੀ | ਖਰਚਾ | ਕਿੰਨੇ ਮਹੀਨਿਆਂ ਲਈ | ਪ੍ਰਾਪਤ ਟੀਚੇ | ਬਜਟ ਅਲਾਟਮੈਂਟ | ਰਲੀਜ਼ ਕੀਤੀ ਰਾਸ਼ੀ | ਖਰਚਾ | ਕਿੰਨੇ ਮਹੀਨਿਆਂ ਲਈ | ਪ੍ਰਾਪਤ ਟੀਚੇ | ਬਜਟ ਅਲਾਟਮੈਂਟ | ਰਲੀਜ਼ ਕੀਤੀ ਰਾਸ਼ੀ | ਖਰਚਾ | ਕਿੰਨੇ ਮਹੀਨਿਆਂ ਲਈ | ਪ੍ਰਾਪਤ ਟੀਚੇ |
|---|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
| | B.F. | 3050.00 | 2232.33 | 2219.60 | — | 839861 | 3960.00 | 3960.00 | 1780.07 | — | 1371913 | 4090.00 | 1100.00 | — | — | — |
| 4 | ਅਨੁਸੂਚਿਤ ਜਾਤੀਆਂ ਦੇ ਹੋਣਹਾਰ ਵਿਦਿਆਰਥੀਆਂ ਨੂੰ ਵਜ਼ੀਫਾ | 15.00 | 15.00 | 9.77 | 12 | 814 | 15.00 | 15.00 | 3.62 | 12 | 301 | 15.00 | 15.00 | — | — | — |
| 5 | ਪੋਸਟ ਮੈਟ੍ਰਿਕ ਸਕਾਲਰਸ਼ਿਪ ਟੂ ਐਸ.ਸੀ. ਸਟੂਡੈਂਟਸ | 984.00 | 984.00 | 984.00 | 7 | 50324 | 1450.00 | 1450.00 | 466.00 | 10 | 2920 | 3899.00 | 1450.00 | 1450.00 | 10 | 60000 (apprx) |
| 6 | ਵਿਮੁਕਤ ਜਾਤੀਆਂ ਨੂੰ ਵਜ਼ੀਫਾ ਦੇਣ ਦੀ ਸਕੀਮ | 60.00 | 60.00 | 37.00 | 12 | 4846 | 60.00 | 60.00 | 5150 | 12 | 15000 | 60.00 | 42.70 | — | — | — |
| 7 | ਪੋਸਟ ਮੈਟ੍ਰਿਕ ਸਕਾਲਰਸ਼ਿਪ ਟੂ ਓ.ਬੀ.ਸੀ. | 750.00 | — | — | — | — | 750.00 | 209.44 | 15.89 | 3 | — | 750.00 | 209.44 | — | — | — |
| | ਕੁਲ ਜੋੜ | 4859.00 | 3291.33 | 3250.37 | — | 896845 | 6235.00 | 5694.44 | 2317.08 | — | 1390134 | 8814.00 | 2817.14 | 1450.00 | — | 60000 |

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਸਕੀਮਾਂ ਅਜਿਹੀਆਂ ਹਨ ਜਿਨ੍ਹਾਂ ਵਿੱਚ ਸਾਲ ਦੇ 12 ਮਹੀਨੇ ਦਾ ਵਿਦਿਆਰਥੀਆਂ ਨੂੰ ਲਾਭ ਨਹੀਂ ਮਿਲਦਾ, ਕਿਤੇ 3 ਮਹੀਨੇ ਦਾ ਵਜ਼ੀਫਾ ਮਿਲਿਆ ਹੈ, ਕਿਤੇ 4 ਮਹੀਨੇ ਦਾ ਮਿਲਿਆ ਹੈ ਅਤੇ ਕਿਤੇ 7 ਮਹੀਨੇ ਦਾ ਮਿਲਿਆ ਹੈ। ਇਹ ਵਿਭਾਗ ਕਿਉਂ ਸੁਨਿਸ਼ਚਿਤ ਨਹੀਂ ਕਰਦਾ ਕਿ ਉਨ੍ਹਾਂ ਨੂੰ 12 ਮਹੀਨੇ ਦਾ ਵਜ਼ੀਫਾ ਮਿਲੇ?

ਮੰਤਰੀ : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੇ ਨਾਲ ਬਿਲਕੁਲ ਸਹਿਮਤ ਹਾਂ ਜੀ ਅਤੇ ਜਿਹੜੀ ਮੀਟਿੰਗ ਵਿੱਤ ਮੰਤਰੀ ਜੀ ਨਾਲ ਰੱਖੀ ਹੈ, ਉਸ ਦੇ ਵਿੱਚ ਵਜ਼ੀਫਿਆਂ ਉਪਰ ਵੀ ਵਿਚਾਰ ਕੀਤਾ ਜਾਵੇਗਾ ਅਤੇ ਇਨ੍ਹਾਂ ਸਕੀਮਾਂ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਵਾਸਤੇ ਹੀ ਇਹ ਮੀਟਿੰਗ ਰੱਖੀ ਗਈ ਹੈ ਜੀ।

---

## ਜ਼ਰੂਰੀ ਵਸਤੂਆਂ ਦੀਆਂ ਕੀਮਤਾਂ ਉੱਤੇ ਕਾਬੂ ਪਾਉਣਾ

*1298. ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2008-09 ਅਤੇ 2009-10 (ਮਿਤੀ ਅੰਤ ਤੱਕ) ਦੇ ਦੌਰਾਨ ਜ਼ਰੂਰੀ ਵਸਤੂਆਂ ਦੀਆਂ ਕੀਮਤਾਂ ਨੂੰ ਕੰਟਰੋਲ ਕਰਨ ਲਈ ਸਰਕਾਰ ਦੁਆਰਾ ਚੁੱਕੇ ਗਏ ਕਦਮਾਂ ਦੇ ਵਰਵੇ ਕੀ ਹਨ ?

ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ : ਇਸ ਸਬੰਧੀ ਦੱਸਿਆ ਜਾਂਦਾ ਹੈ ਕਿ ਸਾਲ 2008-09 ਅਤੇ 2009-10 ਦੇ ਦੌਰਾਨ ਜ਼ਰੂਰੀ ਵਸਤੂਆਂ ਦੀਆਂ ਵਧ ਰਹੀਆਂ ਕੀਮਤਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਭਾਰਤ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਚੀਨੀ, ਚਾਵਲ, ਹਰ ਤਰ੍ਹਾਂ ਦੀਆਂ ਦਾਲਾਂ ਅਤੇ ਹਰ ਪ੍ਰਕਾਰ ਦੇ ਖਾਣ ਵਾਲੇ ਤੇਲਾਂ ਦੀ ਸਟਾਕ ਸੀਮਾ ਨਿਰਧਾਰਿਤ ਕੀਤੀ ਗਈ ਹੈ, ਜਿਸ ਦਾ ਵੇਰਵਾ ਹੇਠ ਦਿੱਤਾ ਗਿਆ ਹੈ :—

| | |
|---|---|
| 1. ਚਾਵਲ | |
| ਡੀਲਰਜ਼ ਸਮੇਤ ਹੋਲਸੇਲਰ | 5,000 ਕੁੰ. |
| ਰੀਟੇਲਰਜ਼ | 500 ਕੁੰ. |
| 2. ਹਰ ਤਰ੍ਹਾਂ ਦੀਆਂ ਦਾਲਾਂ | |
| ਡੀਲਰਜ਼ ਸਮੇਤ ਹੋਲਸੇਲਰ | 1,000 ਕੁੰ. |
| ਰੀਟੇਲਰਜ਼ | 500 ਕੁੰ. |
| 3 ਖਾਣ ਵਾਲੇ ਤੇਲ | |
| ਡੀਲਰਜ਼ ਸਮੇਤ ਹੋਲਸੇਲਰ | 1,000 ਕੁੰ. |
| ਰੀਟੇਲਰਜ਼ | 40 ਕੁੰ. |
| 4. ਚੀਨੀ | |
| ਮਾਨਤਾ ਪ੍ਰਾਪਤ ਡੀਲਰਾਂ ਲਈ | 2,000 ਕੁੰ. |

ਇਸ ਦੇ ਨਾਲ ਹੀ ਜ਼ਰੂਰੀ ਵਸਤਾਂ ਦੀ ਨਿਰਧਾਰਿਤ ਕੀਤੀ ਗਈ ਸਟਾਕ ਸੀਮਾ ਦੇ ਸਨਮੁੱਖ ਅੰਮ੍ਰਿਤਸਰ ਵਿੱਚ 11971 ਕੁਇੰਟਲ, ਪਟਿਆਲਾ ਵਿੱਚ 19635.50 ਕੁਇੰਟਲ ਅਤੇ ਲੁਧਿਆਣਾ ਵਿਖੇ 115796 ਕੁਇੰਟਲ ਚੀਨੀ ਦੇ ਭੰਡਾਰ ਰੇਡਜ਼ ਦੌਰਾਨ ਫੜੇ ਗਏ ਅਤੇ ਇਸ ਫੜੀ ਗਈ ਚੀਨੀ ਦੇ ਵਪਾਰੀਆਂ ਵਿਰੁੱਧ ਐਫ.ਆਈ.ਆਰਜ਼ ਦਰਜ ਕਰਵਾਈਆਂ ਗਈਆਂ ਹਨ।

ਸਪੀਕਰ ਸਾਹਿਬ, ਵਧਦੀ ਮਹਿੰਗਾਈ ਨੂੰ ਕੰਟਰੋਲ ਕਰਨ ਵਾਸਤੇ ਪੰਜਾਬ ਸਰਕਾਰ ਨੇ ਬਹੁਤ ਹੀ ਅਹਿਮ ਸਟੈੱਪਸ ਲਏ ਹਨ। ਇਕ ਤਾਂ ਜੀ ਨੀਲਾ ਕਾਰਡ ਸਕੀਮ ਜਿਹੜੀ ਚਲਾਈ ਗਈ ਸੀ, ਇਹ ਵਧਦੀ ਮਹਿੰਗਾਈ ਕਰਕੇ ਹੀ ਚਲਾਈ ਗਈ ਸੀ। ਆਪ ਜੀ ਜਾਣਦੇ ਹੋ ਕਿ ਲਗਭਗ ਪੰਜਾਬ ਦੀ ਬੀ.ਪੀ.ਐਲ. ਫੈਮਲੀਜ਼ ਇਕੱਲੀ 8% ਸੀ, ਜਿਸ ਨੂੰ ਕਣਕ ਜਾਂ ਹੋਰ ਸਮਾਨ ਘੱਟ ਰੇਟ ਤੇ ਮਿਲਦਾ ਸੀ ਜਦ ਕਿ ਦੇਸ਼ ਦਾ ਅਗਲਾ ਸੂਬਾ, ਜੋ ਪੰਜਾਬ ਤੋਂ ਬਾਅਦ ਸੀ, ਉਹ 26% ਤੇ ਸੀ। ਇਸ ਕਰਕੇ ਬੜੀ ਅਹਿਮ ਜ਼ਿੰਮੇਵਾਰੀ ਬਣ ਗਈ ਸੀ ਕਿ ਜੇ ਇੰਨਾ ਘੱਟ ਸੈਂਟਰ ਸਰਕਾਰ ਨੇ ਪੰਜਾਬ ਨੂੰ ਬੀ.ਪੀ.ਐਲ. ਦਾ ਕੋਟਾ ਦਿੱਤਾ ਤਾਂ ਕਿਸੇ ਤਰ੍ਹਾਂ ਪੰਜਾਬ ਨੂੰ ਮਹਿੰਗਾਈ ਤੋਂ ਬਚਾਉਣ ਲਈ ਨੀਲਾ ਕਾਰਡ ਲਗਾਇਆ ਜਾਵੇ ਜਿਸਦੇ ਵਿੱਚ ਅਸੀਂ ਘੱਟ ਰੇਟ ਤੇ ਕਣਕ ਅਤੇ ਦਾਲ ਦੇਣ ਦਾ ਯਤਨ ਕੀਤਾ ਅਤੇ ਨਾਲ ਦੀ ਨਾਲ ਹੀ ਖੰਡ ਨੂੰ ਵੀ ਕੰਟਰੋਲ ਕਰਨ ਵਾਸਤੇ ਅਸੀਂ ਕੋਟੇ ਲਗਾਏ, ਦਾਲਾਂ ਦੇ ਵੀ ਕੋਟੇ ਲਗਾਏ, ਹੋਰ ਐਡੀਬਲ ਆਇਲ ਦੇ ਵੀ ਕੋਟੇ ਲਗਾਏ। ਇਹ ਸਾਰੇ ਕੋਟੇ ਲਗਾਉਣ ਤੋਂ ਬਾਅਦ ਸਿਰਫ਼ ਇਹ ਨਹੀਂ ਕਿ ਕੋਟੇ ਲਾ ਕੇ ਛੱਡ ਦਿਤੇ, ਉਨ੍ਹਾਂ ਦੇ ਉਤੇ ਪੂਰੀ ਚੈਕਿੰਗ ਕੀਤੀ ਔਰ ਸਾਰਾ ਕੁਝ ਕੀਤਾ। ਸਪੀਕਰ ਸਾਹਿਬ, ਤੁਸੀਂ ਜਾਣ ਕੇ ਖੁਸ਼ ਹੋਵੋਗੇ ਕਿ ਦੇਸ਼ ਵਿੱਚ ਸਭ ਤੋਂ ਜ਼ਿਆਦਾ ਖੰਡ ਜੇ ਫੜੀ ਗਈ ਤਾਂ ਪੰਜਾਬ ਵਿਚ ਫੜੀ ਗਈ ਅਤੇ ਉਸ ਦੇ ਨਾਲ ਕੀਮਤਾਂ ਵੀ ਘਟੀਆਂ ਅਤੇ ਨਾਲ ਦੀ ਨਾਲ ਹੀ ਇਨ੍ਹਾਂ ਦਾ ਦੂਸਰਾ ਕੁਐਸਚਨ ਏ.ਪੀ.ਐਲ. ਵੀਟ ਤੇ ਹੀ ਹੈ, ਉਹ ਵੀ ਨਾਲ ਹੀ ਲੈ ਲੈਂਦਾ ਹਾਂ ਕਿ ਜਿਹੜੇ ਬੀ.ਪੀ.ਐਲ. ਨੀਲੇ ਕਾਰਡ ਤੋਂ ਇਲਾਵਾ ਪੰਜਾਬੀ ਰਹਿ ਜਾਂਦੇ ਹਨ, ਉਨ੍ਹਾਂ ਨੂੰ ਵੀ ਮਹਿੰਗਾਈ ਤੋਂ ਬਚਾਉਣ ਲਈ ਅਸੀਂ ਏ.ਪੀ.ਐਲ. ਦੀ ਸਕੀਮ ਸ਼ੁਰੂ ਕੀਤੀ। ਘੱਟ ਰੇਟ ਤੇ ਆਟਾ ਦੇਣ ਦਾ ਯਤਨ ਕੀਤਾ, ਫੋਰਟੀਫਾਈਡ ਕੀਤਾ, ਹੋਰ ਵੀ ਬਹੁਤ ਕੁਝ ਕੀਤਾ ਕਿਉਂਕਿ ਇਸ ਦੇ ਵਿੱਚ ਹੀਡਨ ਮਾਲਨਿਊਟਰੀਸ਼ਨ ਹੁੰਦੀ ਹੈ, ਇਸ ਲਈ ਇਸ ਨੂੰ ਇਨਰਿੱਚ ਕਰਵਾ ਕੇ, ਉਹ ਵੀ ਨਾਲ ਦੀ ਨਾਲ ਦਿੱਤਾ ਅਤੇ ਹੋਰ ਬਹੁਤ ਸਾਰੀਆਂ ਮਿੱਲਾਂ, ਜਿਨ੍ਹਾਂ ਵਲੋਂ ਪੰਜਾਬ ਨੂੰ ਲੈਵੀ ਕੋਟਾ ਦੇਣਾ ਬਣਦਾ ਸੀ ਅਤੇ ਦੇ ਨਹੀਂ ਰਹੀਆਂ ਸਨ, ਉਨ੍ਹਾਂ ਦੇ ਖਿਲਾਫ ਵੀ ਕਾਰਵਾਈ ਕੀਤੀ। ਸੋ ਇਹ ਸਾਰੀਆਂ ਚੀਜ਼ਾਂ ਅਸੀਂ ਮਹਿੰਗਾਈ ਨੂੰ ਕੰਟਰੋਲ ਕਰਨ ਲਈ ਕੀਤੀਆਂ ਹਨ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬੜਾ ਗੋਲ-ਮੋਲ ਜਵਾਬ ਦਿੱਤਾ ਹੈ। ਉਂਜ ਤਾਂ ਹਾਊਸ ਵਿੱਚ ਇੰਨਾ ਰੌਲਾ ਪੈਂਦਾ ਹੈ ਕਿ ਮਹਿੰਗਾਈ ਨੇ ਮਾਰ ਦਿਤਾ, ਸੈਂਟਰ ਨੇ ਫੱਟੇ ਚੁੱਕੇ ਪਰ ਤੁਸੀਂ ਕੀ ਕੀਤਾ? ਤੁਸੀਂ ਤਾਂ ਮੈਨੂੰ ਦੱਸ ਦਿਤਾ ਕਿ ਇੰਨਾ ਸਟਾਕ ਕਰ ਲਿਆ, ਇੰਨਾ ਸਟਾਕ ਕਰ ਲਿਆ, ਇੰਨੀ ਚੀਨੀ ਫੜ ਲਈ। ਮਹਿੰਗਾਈ ਨੂੰ ਰੋਕਣ ਵਾਸਤੇ ਕੀ ਤੁਸੀਂ ਖੰਡ ਦਾ ਰੇਟ 20 ਰੁਪਏ ਕਿਲੋ ਲੋਕਾਂ ਨੂੰ ਦਿੱਤਾ ? ਤੁਸੀਂ ਦਾਲਾਂ 20 ਰੁਪਏ ਕਿਲੋ ਦਿੱਤੀਆਂ? ਤੁਸੀ ਤਾਂ ਅੰਕੜੇ ਦੇ ਦਿੱਤੇ ਪਰ ਮੇਰੀ ਬੇਨਤੀ ਹੈ ਕਿ ਤੁਸੀਂ ਮਹਿੰਗਾਈ ਨੂੰ ਕੰਟਰੋਲ ਕਰਨ ਲਈ ਕੀ ਉਪਰਾਲੇ ਕੀਤੇ ?

ਮਾਨਯੋਗ ਸਪੀਕਰ : ਖੰਡ ਕੀ ਇਨ੍ਹਾਂ ਨੇ ਦੇਣੀ ਹੈ ? ਰੈਲੇਵੈਂਟ ਗੱਲ ਕਰੋ, ਜਿਹੜੀ ਹਾਊਸ ਵਿੱਚ ਪੁੱਛੀ ਜਾਣ ਵਾਲੀ ਹੋਵੇ। ਖੰਡ ਨਾ ਇਨ੍ਹਾਂ ਨੇ ਦੇਣੀ ਹੈ, ਨਾ ਤੁਸੀਂ ਦੇਣੀ ਹੈ ਨਾ ਹੋਰ ਕਿਸੇ ਨੇ ਦੇਣੀ ਹੈ। ਸੈਂਟਰ ਜਿਹੜਾ ਹੈ, ਉਸ ਦੇ ਨਾਲ ਕਈ ਗੱਲਾਂ ਤਾਅਲੁੱਕ ਰੱਖਦੀਆਂ ਹਨ। ਇਸ ਲਈ ਆਪਾਂ ਗੱਲਾਂ ਢੰਗ ਨਾਲ ਕਰੀਏ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਠੀਕ ਹੈ ਜੀ। ਸਪੀਕਰ ਸਾਹਿਬ, ਖੰਡ ਦੀ ਗੱਲ ਮੈਂ ਇਸ ਕਰਕੇ ਕੀਤੀ ਹੈ ਕਿਉਂਕਿ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਸਭ ਤੋਂ ਵੱਧ ਖੰਡ ਫੜੀ। ਮੇਰਾ ਸਵਾਲ ਇਕੋ ਹੀ ਹੈ ਕਿ ਪੰਜਾਬ ਸਰਕਾਰ ਨੇ ਕੀਮਤਾਂ ਨੂੰ ਕੰਟਰੋਲ ਕਰਨ ਲਈ ਕੀ ਉਪਰਾਲੇ ਕੀਤੇ, ਮੈਂ ਸਟਾਕ ਥੋੜ੍ਹਾ ਪੁੱਛਿਆ ਹੈ ਜੀ। ਇਹ ਮੈਨੂੰ ਉਪਰਾਲੇ ਦੱਸਣ।

ਮੰਤਰੀ : ਸਪੀਕਰ ਸਾਹਿਬ, ਇਸ ਤੋਂ ਵੱਡਾ ਹੋਰ ਕੀ ਉਪਰਾਲਾ ਹੋ ਸਕਦਾ ਹੈ ਜੀ ਕਿ ਅਸੀਂ ਘੱਟ ਰੇਟ ਤੇ ਪੰਜਾਬ ਦੀ ਸਾਰੀ ਪਾਪੂਲੇਸ਼ਨ ਨੂੰ ਕਣਕ, ਆਟਾ, ਖੰਡ ਜਾਂ ਦਾਲ ਦਿਵਾ ਸਕੀਏ, ਇਸ ਤੋਂ ਵੱਡਾ ਉਪਰਾਲਾ ਹੋਰ ਕੀ ਹੋ ਸਕਦਾ ਹੈ ਜੀ। ਕੋਟਾ ਏ.ਪੀ.ਐਲ. ਦਾ ਫਿਰ ਸਿਆਸੀ ਗੱਲ ਬਣ ਜਾਂਦੀ ਹੈ, ਮੈਂ ਇਸ ਕਰਕੇ ਗੱਲ ਨਹੀਂ ਛੇੜੀ। ਮੈਂ ਦੇਖਿਆ ਜਾਖੜ ਸਾਹਿਬ ਖੜ੍ਹੇ ਹੋਣ ਲੱਗੇ ਹਨ, ਇਸ ਲਈ ਮੈਂ ਸੋਚਿਆ ਕਿ ਥੋੜ੍ਹਾ ਦੱਸ ਹੀ ਦੇਵਾਂ। ਦੇਖੋ, ਜਦੋਂ ਸਾਡੀ ਸਰਕਾਰ ਆਈ ਸੀ, ਉਸ ਸਮੇਂ ਏ.ਪੀ.ਐਲ. ਦਾ ਲਗਭਗ ਤਿੰਨ ਹਜ਼ਾਰ ਟਨ ਦਾ ਕੋਟਾ ਪੰਜਾਬ ਦਾ ਸੀ। ਪਹਿਲਾਂ ਕਿੰਨਾ ਸੀ, ਇੱਕ ਲੱਖ ਪੱਚੀ ਹਜ਼ਾਰ, ਥੋੜ੍ਹੀ ਬਹੁਤੀ ਗਲਤੀ ਹੋ ਸਕਦੀ ਹੈ ਪਰ ਇਨ੍ਹਾਂ ਨੇ ਇੱਕ ਲੱਖ ਤੋਂ ਘਟਾ ਕੇ ਤਿੰਨ ਹਜ਼ਾਰ ਟਨ ਕਰ ਦਿੱਤਾ। ਅਸੀਂ ਜਦੋਂ ਇੱਥੇ ਆਪਣੀ ਜ਼ਿੰਮੇਵਾਰੀ ਸੰਭਾਲੀ, ਸੇਵਾ ਸੰਭਾਲੀ ਤੇ ਤਿੰਨ ਹਜ਼ਾਰ ਤੋਂ ਵਧਾ ਕੇ ਅੱਸੀ ਪਚਾਸੀ ਹਜ਼ਾਰ ਟਨ ਲੈ ਗਏ। ਉਹ ਕਣਕ ਅਸੀਂ ਸਾਰੇ ਪੰਜਾਬ ਨੂੰ, ਪੰਜਾਬ ਦੀ ਪਾਪੂਲੇਸ਼ਨ ਨੂੰ ਮਹਿੰਗਾਈ ਤੋੜਨ ਵਾਸਤੇ ਦੁਬਾਰਾ ਦਿੱਤੀ। ਤੁਹਾਨੂੰ ਇਹ ਵੀ ਖੁਸ਼ੀ ਹੋਵੇਗੀ ਕਿ ਜਿਹੜਾ ਰੇਟ ਪੰਜਾਬ ਵਿਚ 18 ਰੁ. ਤੋਂ 20 ਰੁ. ਤੱਕ ਪਹੁੰਚ ਗਿਆ ਸੀ, ਅੱਜ ਏ.ਪੀ.ਐਲ. ਤਹਿਤ ਇਹ ਰੇਟ ਸਾਢੇ ਤੇਰ੍ਹਾਂ-ਚੌਦਾਂ ਰੁਪਏ ਆ ਗਿਆ ਹੈ। (ਥੰਪਿੰਗ) ਰਹੀ ਗੱਲ ਖੰਡ ਦੀ, ਇਸ ਬਾਰੇ ਸਵਾਲ ਵੀ ਆਇਆ ਸੀ। ਮੈਂ ਨਹੀਂ ਕਹਿੰਦਾ ਅਖਬਾਰਾਂ ਦੱਸਦੀਆਂ ਹਨ। ਜਦੋਂ ਪੰਜਾਬ ਵਿਚੋਂ ਖੰਡ ਫੜੀ ਗਈ ਤੇ ਅਗਲੇ ਦਿਨ ਹੀ ਰੇਟ ਟੁੱਟ ਗਿਆ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਚਲੋ ਠੀਕ ਹੈ ਜੋ ਇਨ੍ਹਾਂ ਨੇ ਦੱਸਿਆ ਹੈ ਪਰ ਇੱਕ ਚੀਜ਼ ਦੱਸਣ ਕਿ ਜੋ ਸਟਾਕ ਪਿੰਡਾਂ ਵਿੱਚ ਭੇਜਿਆ ਹੈ ਜਾਂ ਸ਼ਹਿਰਾਂ ਵਿਚ ਭੇਜਿਆ ਹੈ ਜਾਂ ਕਸਬਿਆਂ ਵਿੱਚ ਭੇਜਿਆ ਹੈ, ਕੀ ਉਸ ਦੀ ਵੰਡ ਪ੍ਰਣਾਲੀ ਠੀਕ ਹੋ ਰਹੀ ਹੈ ? ਗਰੀਬ ਤਾਂ ਚੀਕਾਂ ਮਾਰ ਰਹੇ ਹਨ। ਜਿਸ ਕੋਲ ਕਈ ਕਿੱਲੇ ਜ਼ਮੀਨ ਹੈ, ਉਹ ਤਾਂ ਸਾਰਾ ਕੁਝ ਲੈ ਗਏ। ਕੀ ਤੁਹਾਡੇ ਕੋਲ ਇਸ ਦੀ ਪਰਾਪਰ ਰਿਪੋਰਟ ਹੈ ?

ਮੰਤਰੀ : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਇਸ ਕੁਐਸਚਨ ਨਾਲ ਨਹੀਂ ਬਣਦੀ ਪਰ ਜੋ ਗੱਲ ਕਹੀ ਹੈ, ਉਸ ਦਾ ਜਵਾਬ ਦੇਣਾ ਵੀ ਬਣਦਾ ਹੈ। ਵੰਡ ਪ੍ਰਣਾਲੀ ਜਿਹੜੀ ਹੈ, ਉਸ ਅਨੁਸਾਰ ਪੰਜਾਬ ਦੀ ਟੋਟਲ ਪਾਪੂਲੇਸ਼ਨ ਵਿੱਚੋਂ ਕਿੰਨੇ ਕੁ ਬੈਨੀਫਿਸ਼ਰੀਜ਼ ਹਨ। ਇਹ ਸੀ ਚਾਰ ਲੱਖ ਬਾਹਠ ਹਜ਼ਾਰ.....

ਮਾਨਯੋਗ ਸਪੀਕਰ : ਵਾਰ-ਵਾਰ ਗੱਲ ਹਾਊਸ ਵਿੱਚ ਆਈ ਹੈ। ਬਾਹਰ ਵੀ ਅਸੀਂ ਕਰਦੇ ਹਾਂ। ਪਰਾਬਲਮ ਬੀ.ਪੀ.ਐਲ. ਦੀ ਹੈ। ਜਿਹੜਾ ਸਰਵੇ ਹੋਇਆ ਉਸ ਵਿਚ ਕਿਉਂਕਿ ਉਹ ਬੰਦੇ ਬੈਨੀਫਿਟ ਲੈ ਰਹੇ ਹਨ, ਜਿਹੜੇ ਚੰਗੇ ਭਲੇ ਹਨ। (ਥੰਪਿੰਗ) ਬੀ.ਪੀ.ਐਲ. ਦਾ ਜੇ ਦੁਬਾਰਾ ਸਰਵੇ ਹੋ ਜਾਵੇ ਤਾਂ ਸਾਰਿਆਂ ਦੇ ਇਤਰਾਜ਼ ਕਰਨ ਦੀ ਗੁੰਜਾਇਸ਼ ਘੱਟ ਜਾਂਦੀ ਹੈ। ਸਾਡੇ ਮੈਂਬਰ ਸਾਹਿਬਾਨ ਜਿਹੜੇ ਪਿੱਛੋਂ ਆਏ ਹਨ, ਜਦੋਂ ਇਲੈਕਸ਼ਨ ਹੋ ਕੇ ਸਰਕਾਰ ਆਈ ਹੈ.....

ਮੰਤਰੀ : ਸਪੀਕਰ ਸਾਹਿਬ, ਜੇ ਤੁਸੀਂ ਇਜਾਜ਼ਤ ਦਿਓ ਤਾਂ ਮੈਂ ਕੁਝ ਕਹਿਣਾ ਚਾਹੁੰਦਾ ਹਾਂ ਕਿਉਂਕਿ ਤੁਹਾਡੀ ਸੁਜੈਸ਼ਨ ਥੱਲੇ ਥਾਪੀਆਂ ਦਿੱਤੀਆਂ ਗਈਆਂ ਹਨ। ਜੇ ਤੁਸੀਂ ਮੰਨੋ, ਜੇ ਆਪਾਂ ਰੈਜ਼ੋਲਿਊਸ਼ਨ ਕਰਕੇ ਸੈਂਟਰ ਸਰਕਾਰ ਨੂੰ ਬੇਨਤੀ ਕਰੀਏ ਕਿ ਉਹ ਸਾਨੂੰ ਅਥਾਰਟੀ ਦੇਣ ਕਿ ਅਸੀਂ ਬੀ.ਪੀ.ਐਲ. ਰਿਵਾਈਜ਼ ਕਰ ਦੇਈਏ ਤਾਂ ਮੈਂ ਸਮਝਦਾ ਹਾਂ ਕਿ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਅੱਜ ਦੀ ਤਾਰੀਖ ਵਿਚ ਇਹ ਲਿਸਟ ਰਿਵਾਈਜ਼ ਕਰਨ ਦੀ ਅਥਾਰਟੀ ਸਾਡੇ ਕੋਲ ਨਹੀਂ ਹੈ ਬਲਕਿ ਗੌਰਮਿੰਟ ਆਫ ਇੰਡੀਆ ਕੋਲ ਹੈ। ਇਹ ਲਿਸਟ ਪ੍ਰੀਵੀਅਸ ਗੌਰਮਿੰਟ ਵੱਲੋਂ ਬਣਾ ਕੇ ਭੇਜੀ ਗਈ ਸੀ। ਅਸੀਂ ਇਸ ਵਿੱਚ ਕੋਈ ਸੋਧ ਨਹੀਂ ਕੀਤੀ, ਕੋਈ ਚੇਂਜ ਨਹੀਂ ਕੀਤੀ। ਇਹ ਪ੍ਰੀਵੀਅਸ ਗੌਰਮਿੰਟ ਦੀ ਗਲਤੀ ਬਣਦੀ ਹੈ। ਜੇ ਤੁਸੀਂ ਕਹਿ ਦਿਓ ਤਾਂ ਅਸੀਂ ਕਰਵਾ ਦਿੰਦੇ ਹਾਂ। ਤੁਸੀਂ ਸਾਰਿਆਂ ਤੋਂ ਹਾਂ ਕਰਵਾ ਦਿਓ ਤਾਂ ਮੈਂ ਕਰਵਾ ਦਿੰਦਾ ਹਾਂ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਕਿਉਂਕਿ ਇਨ੍ਹਾਂ ਨੇ ਕਿਹਾ ਹੈ ਕਿ ਆਟੇ ਦਾ ਭਾਅ ਮਾਰਕੀਟ ਵਿੱਚ 18 ਰੁ. ਸੀ ਤੇ ਅਸੀਂ 12 ਰੁ. ਦੇ ਰਹੇ ਹਾਂ। ਜਿਹੜੀ ਕਣਕ ਕੇਂਦਰ ਸਰਕਾਰ 6 ਰੁ. ਦੇ ਰਹੀ ਹੈ, ਉਸ ਵਿਚ ਇਨ੍ਹਾਂ ਨੇ ਇੱਕ ਵਰਡ 'ਫੋਰਟੀਫਾਈਡ' ਐਡ ਕਰ ਦਿੱਤਾ ਹੈ। There is some kind of hidden malnutrition which has to be taken care of. ਇਸ ਨੂੰ 'ਫੋਰਟੀਫਾਈਡ' ਕਰ ਦਿੱਤਾ ਹੈ। ਮੈਂ ਪਹਿਲਾਂ ਵੀ ਗਵਰਨਰ ਐਡਰੈੱਸ ਸਮੇਂ ਇਹ ਸਵਾਲ ਪੁੱਛਿਆ ਸੀ ਕਿਉਂਕਿ 6 ਰੁ. ਦੀ ਕਣਕ ਪਿਸਾ ਕੇ ਇਹ 12 ਰੁ. ਦੇ ਰਹੇ ਹਨ। ਇਹ ਗਰੀਬੀ ਹਟਾਉਣ ਦੀ ਗੱਲ ਕਰ ਰਹੇ ਹਨ ਜਾਂ ਗਰੀਬਾਂ ਨੂੰ ਮਾਰਨ ਦੀ ਗੱਲ ਕਰ ਰਹੇ ਹਨ? ਇਸ ਦੀ ਕਿੰਨੀ ਕਾਸਟ ਆਉਂਦੀ ਹੈ? 6 ਰੁ. ਕਣਕ ਨੂੰ 12 ਰੁ. ਦੇਣ ਦਾ ਸਰਕਾਰ ਕਿਉਂ ਉਪਰਾਲਾ ਕਰ ਰਹੀ ਹੈ ?

ਮੰਤਰੀ : ਸਪੀਕਰ ਸਾਹਿਬ, ਅਗਲਾ ਕੁਐਸਚਨ ਇਸ ਬਾਰੇ ਹੀ ਹੈ ?

ਮਾਨਯੋਗ ਸਪੀਕਰ : ਠੀਕ ਹੈ ਜੀ। ਅਗਲਾ ਸਵਾਲ।

---

## ਸਸਤਾ ਆਟਾ ਵੰਡਣ ਸਬੰਧੀ ਵਿਧੀ

***1299. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ 12 ਰੁਪਏ ਪ੍ਰਤੀ ਕਿਲੋ ਦੇ ਹਿਸਾਬ ਨਾਲ ਆਟਾ ਪ੍ਰਾਪਤ ਕਰਨ ਵਾਲੇ ਲਾਭਪਾਤਰਾਂ ਲਈ ਕੀ ਕਸੌਟੀ ਅਪਣਾਈ ਗਈ ਹੈ ਅਤੇ ਇਸ ਨੂੰ ਵੰਡਣ ਦੀ ਵਿਧੀ ਕੀ ਹੈ ;

(ਅ) ਰਾਜ ਵਿਚ 1 ਜੁਲਾਈ, 2009 ਤੋਂ ਲੈ ਕੇ ਮਿਤੀ ਅੰਤ ਤੱਕ ਵੰਡੇ ਗਏ ਆਟੇ ਦੀ ਜ਼ਿਲ੍ਹਾਵਾਰ ਕੁੱਲ ਮਾਤਰਾ ਕਿੰਨੀ ਹੈ ਅਤੇ ਹੁਣ ਤੱਕ ਵੰਡੇ ਗਏ ਆਟੇ ਵਿਚ ਰਾਜ ਸਰਕਾਰ ਅਤੇ ਕੇਂਦਰ ਸਰਕਾਰ ਦਾ ਹਿੱਸਾ ਕਿੰਨਾ-ਕਿੰਨਾ ਹੈ ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** (ੳ) ਰਾਜ ਵਿਚ ਫੋਰਟੀਫਾਈਡ ਆਟਾ ਏ.ਪੀ.ਐਲ. ਲਾਭਪਾਤਰਾਂ ਨੂੰ ਦਿੱਤਾ ਜਾਂਦਾ ਹੈ। ਇਹ ਆਟਾ 10 ਕਿਲੋ ਦੀ ਥੈਲੀ ਦੀ ਪੈਕਿੰਗ ਵਿਚ ਹੈ, ਜੋ ਕਿ 120 ਰੁ: ਪ੍ਰਤੀ ਥੈਲੀ ਏ.ਪੀ.ਐਲ. ਕਾਰਡ ਧਾਰਕ ਨੂੰ ਪ੍ਰਤੀ ਮਹੀਨਾ ਦਿਤਾ ਜਾਂਦਾ ਹੈ। ਇਹ ਆਟਾ ਸਸਤੇ ਭਾਅ ਦੀਆਂ ਦੁਕਾਨਾਂ (ਰਾਸ਼ਨ ਡਿਪੂਆਂ) ਰਾਹੀਂ ਦਿੱਤਾ ਜਾਂਦਾ ਹੈ ਤੇ ਇਸ ਦਾ ਰਿਕਾਰਡ ਡਿਪੂ ਹੋਲਡਰ ਰੱਖਦਾ ਹੈ।

(ਅ) ਜਦੋਂ ਤੋਂ ਫੋਰਟੀਫਾਈਡ ਆਟਾ ਵੰਡਣ ਦੀ ਸਕੀਮ ਹੋਂਦ ਵਿਚ ਆਈ ਹੈ, ਉਸ ਸਬੰਧੀ ਵੰਡੇ ਗਏ ਆਟੇ ਦੀ ਜ਼ਿਲ੍ਹਾਵਾਰ ਲਿਸਟ ਨੱਥੀ ਹੈ। ਇਥੇ ਇਹ ਵੀ ਦਸਿਆ ਜਾਂਦਾ ਹੈ ਕਿ ਇਹ ਫੋਰਟੀਫਾਈਡ ਆਟਾ ਭਾਰਤ ਸਰਕਾਰ ਵੱਲੋਂ ਏ.ਪੀ.ਐਲ. ਪਰਿਵਾਰਾਂ ਨੂੰ ਜਾਰੀ ਕੀਤੀ ਜਾ ਰਹੀ ਕਣਕ ਦੇ ਆਧਾਰ ਤੇ ਤਿਆਰ ਕਰਵਾਇਆ ਜਾ ਰਿਹਾ ਹੈ।

### ਲਿਸਟ

| ਜ਼ਿਲ੍ਹਾ | ਜਾਰੀ ਕੀਤੇ ਆਟੇ ਦੀ ਮਾਤਰਾ ਕਿਲੋਗ੍ਰਾਮ ਵਿੱਚ |
|---|---|
| ਅੰਮ੍ਰਿਤਸਰ | 1178910 |
| ਬਰਨਾਲਾ | 0 |
| ਬਠਿੰਡਾ | 0 |
| ਫਤਿਹਗੜ੍ਹ ਸਾਹਿਬ | 816130 |
| ਫਿਰੋਜ਼ਪੁਰ | 0 |
| ਫਰੀਦਕੋਟ | 180610 |

| ਜ਼ਿਲ੍ਹਾ | ਜਾਰੀ ਕੀਤੇ ਆਟੇ ਦੀ ਮਾਤਰਾ ਕਿਲੋਗ੍ਰਾਮ ਵਿੱਚ |
|---|---|
| ਗੁਰਦਾਸਪੁਰ | 1123190 |
| ਹੁਸ਼ਿਆਰਪੁਰ | 418870 |
| ਜਲੰਧਰ | 2931840 |
| ਕਪੂਰਥਲਾ | 2382000 |
| ਲੁਧਿਆਣਾ | 11013400 |
| ਮਾਨਸਾ | 0 |
| ਮੋਗਾ | 1146730 |
| ਮੁਕਤਸਰ | 0 |
| ਮੋਹਾਲੀ | 90000 |
| ਨਵਾਂ ਸ਼ਹਿਰ | 52500 |
| ਪਟਿਆਲਾ | 1071000 |
| ਰੋਪੜ | 0 |
| ਸੰਗਰੂਰ | 349700 |
| ਤਰਨ ਤਾਰਨ | 550640 |
| ਕੁੱਲ ਜੋੜ : | 23305520 (2330552) ਥੈਲੀਆਂ |

ਸਪੀਕਰ ਸਾਹਿਬ, ਇਸ ਦਾ ਕਰਾਈਟੇਰੀਆ ਇਹ ਹੈ ਕਿ ਹਰ ਕੋਈ ਜੋ ਚਾਹੇ, ਜਾ ਕੇ 12.00 ਰੁਪਏ ਕਿੱਲੋ ਆਟਾ ਲੈ ਸਕਦਾ ਹੈ। ਜੋ ਪੰਜਾਬ ਦਾ ਵਾਸੀ ਹੈ, ਉਹ ਜਾ ਕੇ ਲੈ ਸਕਦਾ ਹੈ ਇਸ ਵਿੱਚ ਹੋਰ ਕੋਈ ਸ਼ਰਤ ਨਹੀਂ ਹੈ।

ਜੋ ਆਟਾ ਦਿੱਤਾ ਹੈ, ਉਸ ਦੀ ਲਿਸਟ ਮੈਂ ਮੋਫਰ ਸਾਹਿਬ ਨੂੰ ਦੇ ਦਿੱਤੀ ਹੈ। ਤੁਹਾਡਾ ਜਿਹੜਾ ਰਹਿ ਗਿਆ ਹੈ, ਉਹ ਵੀ ਅਸੀਂ ਸ਼ੁਰੂ ਕਰ ਦੇਵਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਜਿਹੜਾ ਪਹਿਲਾ ਸਵਾਲ ਪੁੱਛਿਆ ਸੀ, ਉਸ ਵੰਡ ਪ੍ਰਣਾਲੀ ਦਾ ਇਨ੍ਹਾਂ ਨੇ ਦੱਸਿਆ ਹੈ ਪਰ ਉਸ ਦੇ ਵਿੱਚ 6 ਜ਼ਿਲ੍ਹੇ ਛੱਡ ਹੀ ਦਿੱਤੇ ਹਨ। ਨਾ ਬਰਨਾਲਾ ਹੈ, ਨਾ ਬਠਿੰਡਾ ਹੈ, ਨਾ ਫਿਰੋਜ਼ਪੁਰ ਹੈ....

**ਮਾਨਯੋਗ ਸਪੀਕਰ :** ਬਠਿੰਡਾ ਹੈ, ਬਰਨਾਲਾ ਵੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੇਰੇ ਕੋਲ ਜਿਹੜਾ ਜਵਾਬ ਆਇਆ ਹੈ, ਉਸ ਵਿੱਚ ਜ਼ੀਰੋ ਹੈ।

**ਮਾਨਯੋਗ ਸਪੀਕਰ :** ਭਾਵੇਂ ਜ਼ੀਰੋ ਹੈ, ਜਵਾਬ ਤਾਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਇਨ੍ਹਾਂ ਨੂੰ ਆਟੇ ਦੀ ਲੋੜ ਨਹੀਂ ? ਮੈਂ ਬੜਾ ਕਲੀਅਰ ਪੁੱਛਿਆ ਸੀ ਕਿ ਉਸ ਦੇ ਵਿੱਚ ਸੈਂਟਰ ਦਾ ਕਿੰਨਾ ਹਿੱਸਾ ਹੈ, ਇਹ ਦੱਸਿਆ ਨਹੀਂ। ਹੁਣ ਇਹ ਦੱਸਣ ਕਿ ਸੈਂਟਰ ਤੋਂ ਕਿੰਨੀ ਕਣਕ ਆਈ ਹੈ, ਇਹ ਦੱਸਿਆ ਹੀ ਨਹੀਂ। ਪਹਿਲਾ ਸਵਾਲ ਇਹ ਹੈ ਕਿ ਜਿਲ੍ਹੇ ਕਿਉਂ ਛੱਡੇ ਅਤੇ ਦੂਜਾ ਇਹ ਦੱਸੋ ਕਿ ਸੈਂਟਰ ਦਾ ਕਿੰਨਾ ਹਿੱਸਾ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਇਹ ਦੱਸ ਰਿਹਾ ਹਾਂ ਕਿ ਸਾਰੀ ਕਣਕ ਹੀ ਸੈਂਟਰ ਦੀ ਹੈ। ਉਨ੍ਹਾਂ ਤੋਂ ਲੈ ਕੇ ਦੇ ਰਹੇ ਹਾਂ। ਅਸੀਂ ਤੁਹਾਨੂੰ ਅੱਗੇ ਵੀ ਦੱਸ ਚੁੱਕੇ ਹਾਂ ਕਿ 3000 ਟਨ ਤੋਂ ਸੈਂਟਰ ਦਾ ਕੋਟਾ ਵਧਾ ਕੇ ਉਹ ਦੇ ਰਹੇ ਹਾਂ। ਜੇਕਰ ਕੋਈ ਜ਼ਿਲ੍ਹੇ ਰਹਿ ਗਏ ਹਨ, ਉਹ ਇਸ ਕਰਕੇ ਰਹਿ ਗਏ ਹਨ, ਅਸੀਂ ਉਨ੍ਹਾਂ ਨੂੰ ਵਾਂਝੇ ਨਹੀਂ ਰੱਖਣਾ ਚਾਹੁੰਦੇ, ਰੋਲ-ਆਊਟ ਕਰਕੇ ਸਾਰੇ ਜ਼ਿਲ੍ਹੇ ਕਵਰ ਹੋਣੇ ਹਨ। ਸਾਡਾ ਧਿਆਨ ਇਸ ਪਾਸੇ ਹੈ ਕਿ ਮਾਨਸਾ ਨਾ ਰਹਿ ਜਾਵੇ ਅਤੇ ਹੋਰ ਜ਼ਿਲ੍ਹੇ ਨਾ ਰਹਿ ਜਾਣ। ਮੋਫਰ ਸਾਹਿਬ ਜਿਹੜਾ ਕਹਿਣਗੇ, ਉਥੇ ਭਿਜਵਾ ਦੇਵਾਂਗੇ। ਕੋਈ ਕਸਰ ਨਹੀਂ ਛੱਡਾਂਗੇ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਗੱਲ ਆਈ ਸੀ ਕਿ ਬੀ.ਪੀ.ਐਲ. ਦੀ ਲਿਸਟ ਪੁਰਾਣੀ ਹੈ, ਉਸ ਵਿੱਚ ਛੇੜ-ਛਾੜ ਨਹੀਂ ਕਰ ਸਕਦੇ। ਇਹ ਗੱਲ ਠੀਕ ਹੈ ਪਰ ਜਿਹੜੇ 14 ਲੱਖ 53 ਹਜ਼ਾਰ ਲਾਭ ਪਾਤਰੀਆਂ ਦੇ ਰਾਸ਼ਨ ਕਾਰਡ ਇਨ੍ਹਾਂ ਨੇ ਖੁਦ ਬਣਾਏ ਹਨ, ਘਪਲਾ ਤਾਂ ਉਸ ਵਿੱਚ ਹੈ। ਸਪੀਕਰ ਸਾਹਿਬ, ਇਹ ਉਸ ਨੂੰ ਤਾਂ ਰਿਵਿਊ ਕਰ ਸਕਦੇ ਹਨ। ਗੱਡੀਆਂ ਵਾਲੇ, ਟਰੈਕਟਰਾਂ ਵਾਲੇ, ਮਰੂਤੀਆਂ ਵਾਲੇ ਰਾਸ਼ਨ ਲੈ ਗਏ ਹਨ ਅਤੇ ਜਿਹੜਾ ਗਰੀਬ ਆਦਮੀ ਚੀਕਾਂ ਮਾਰ ਰਿਹਾ ਹੈ ਉਸ ਦੇ ਲਈ ਕੀ ਇਹ ਕੋਈ ਉਪਰਾਲਾ ਕਰਨਗੇ ? ਗੱਲ ਤਾਂ ਇਹ ਹੈ।

**ਸਰਦਾਰ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਮੈਂ ਤਾਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਹੈ ਕਿ ਜਿਹੜੀ ਸੈਂਟਰ ਤੋਂ ਕਣਕ ਆਉਂਦੀ ਹੈ, ਉਹ ਕਿਸ ਰੇਟ ਤੇ ਆਉਂਦੀ ਹੈ ਅਤੇ ਇਹ ਕਿਸ ਰੇਟ ਤੇ ਦਿੰਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਏ.ਪੀ.ਐਲ. ਦਾ ਕੁਐਸਚਨ ਹੈ ਔਰ ਹੁਣ ਇਹ ਆਟਾ ਅਤੇ ਕਣਕ ਦਾ ਪੁੱਛ ਰਹੇ ਹਨ ਕਿ ਕਿਸ ਰੇਟ ਤੇ ਆ ਰਹੀ ਹੈ। ਇਹ ਮੈਨੂੰ ਬਾਅਦ ਵਿੱਚ ਮਿਲ ਲੈਣ, ਮੈਂ ਸਾਰਾ ਦੱਸ ਦੇਵਾਂਗਾ। ......(ਵਿਘਨ)......ਮੈਂ ਦੱਸਦਾ ਹਾਂ। ਮੈਂ ਇਹ ਵੀ ਦਿਖਾ ਦਿੰਦਾ ਹਾਂ ਕਿ ਸੈਂਟਰ ਸਰਕਾਰ ਏ.ਪੀ.ਐਲ. ਤੇ ਵੀਟ ਟੈਕਸ ਕਿੰਨਾ ਲਗਾਉਂਦੀ ਹੈ।

**ਮਾਨਯੋਗ ਸਪੀਕਰ :** ਜਿਹੜਾ ਲਾਲ ਸਿੰਘ ਜੀ ਨੇ ਸਵਾਲ ਕੀਤਾ ਹੈ ਕਿ ਜਿਹੜੇ ਰਾਸ਼ਨ ਕਾਰਡ ਹਨ......

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਨੀਲੇ ਕਾਰਡਾਂ ਦੀ ਗੱਲ ਕਹੀ ਹੈ, ਮੈਂ ਸਮਝਦਾ ਹਾਂ ਕਿ ਲਿਸਟਾਂ ਡਾਇਨਾਮਿਕ ਹੁੰਦੀਆਂ ਹਨ। ਕਦੇ ਇਹ ਨਹੀਂ ਹੁੰਦਾ ਕਿ ਕੋਈ ਗਰੀਬੀ ਰੇਖਾ ਤੋਂ ਹਮੇਸ਼ਾ ਥੱਲੇ ਰਹਿ ਜਾਂਦਾ ਹੈ ਜਾਂ ਉੱਤੇ ਹੁੰਦਾ ਹੈ, ਥੱਲੇ ਨਹੀਂ ਆਉਂਦਾ। ਲਿਸਟਾਂ ਵਿੱਚ ਚੇਂਜ ਆਉਂਦੀ ਜਾਂਦੀ ਰਹਿਣੀ ਚਾਹੀਦੀ ਹੈ ਜੀ। ਦੇਖੋ ਚਾਰ ਲੱਖ ਬਾਅਦ ਵਿੱਚ ਹੋਈ, 15 ਲੱਖ ਨਵੇਂ ਕਾਰਡ .....

**ਮਾਨਯੋਗ ਸਪੀਕਰ :** ਇਹ ਸਾਰਾ ਸਰਵੇ ਕਰਵਾ ਲਵੋ, ਚੈੱਕ ਕਰਵਾ ਲਵੋ।

**ਮੰਤਰੀ :** ਜਿਵੇਂ ਹੁਕਮ ਕਰੋ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਹੁਣ ਰੈਗੂਲਰ ਲਿਸਟ ਸ਼ੁਰੂ ਹੁੰਦੀ ਹੈ। ....(ਵਿਘਨ).... ਬੀ.ਪੀ.ਐਲ. ਦੀ ਗੱਲ ਹੋ ਗਈ ਹੈ। ਮੈਂ ਅਗਲੇ ਸਵਾਲ ਵੀ ਸ਼ੁਰੂ ਕਰਨੇ ਹਨ। ਪਲੀਜ਼ ਬੈਠੋ।

---

## STARRED QUESTIONS AND ANSWERS

### ਆਯੂਰਵੈਦਿਕ ਅਤੇ ਐਲੋਪੈਥਿਕ ਡਾਕਟਰਾਂ ਦੇ ਤਨਖਾਹ ਸਕੇਲਾਂ ਵਿੱਚ ਫਰਕ

***1481. ਸਰਦਾਰ ਮੱਖਣ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :–

(ੳ) ਰਾਜ ਵਿਚ ਆਯੂਰਵੈਦਿਕ ਅਤੇ ਐਲੋਪੈਥਿਕ ਡਾਕਟਰਾਂ ਦੇ ਸੋਧੇ ਹੋਏ ਤਨਖਾਹ ਸਕੇਲਾਂ ਅਨੁਸਾਰ ਵੱਖ-ਵੱਖ ਮੁੱਢਲੇ ਗ੍ਰੇਡ ਕੀ ਹਨ ;

(ਅ) ਕੀ ਇਹ ਸੱਚ ਹੈ ਕਿ ਆਯੂਰਵੈਦਿਕ ਡਾਕਟਰਾਂ ਦੇ ਤਨਖਾਹ ਸਕੇਲ ਐਲੋਪੈਥਿਕ ਡਾਕਟਰਾਂ ਦੇ ਤਨਖਾਹ ਸਕੇਲਾਂ ਤੋਂ ਘੱਟ ਹਨ, ਜੇਕਰ ਅਜਿਹਾ ਹੋਵੇ ਤਾਂ ਇਸਦੇ ਕਾਰਨ ਕੀ ਹਨ ਅਤੇ ਇਸ ਫਰਕ ਨੂੰ ਦੂਰ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**श्रीमती लक्ष्मी कांता चावला :** स्पीकर साहिब, मैं आप सभी को विक्रमी संवत 2005 की बधाई देती हूँ और सारे देश के लिए शुभ कामनाएं करती हूँ ।

(ੳ) ਸ਼੍ਰੀਮਾਨ ਜੀ, ਇਸ ਸਮੇਂ ਐਲੋਪੈਥਿਕ ਮੈਡੀਕਲ ਅਫਸਰਾਂ ਦਾ ਮੁੱਢਲਾ ਤਨਖਾਹ ਸਕੇਲ 15,600 ਤੋਂ 39,100 ਰੁਪਏ ਜਮ੍ਹਾਂ 5,400 ਰੁਪਏ ਗਰੇਡ ਪੇਅ ਹੈ। ਇਸ ਤੋਂ ਇਲਾਵਾ ਤਨਖਾਹਾਂ ਦਾ 25 ਪ੍ਰਤੀਸ਼ਤ ਨਾਨ ਪ੍ਰੈਕਟਿਸ ਮਾਸਿਕ ਭੱਤਾ ਵੀ ਮਿਲਦਾ ਹੈ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਆਯੂਰਵੈਦਿਕ ਮੈਡੀਕਲ ਅਫਸਰਾਂ ਦਾ ਮੁੱਢਲਾ ਤਨਖਾਹ ਸਕੇਲ— 10,300 ਤੋਂ 34,800 ਰੁਪਏ ਜਮ੍ਹਾਂ 5,000 ਗਰੇਡ ਪੇਅ ਹੈ।

(ਅ) ਇਹ ਠੀਕ ਹੈ ਕਿ ਉਪਰੋਕਤ ਦਰਸਾਏ ਵੇਰਵੇ ਅਨੁਸਾਰ ਆਯੂਰਵੈਦਿਕ ਡਾਕਟਰਾਂ ਦੇ ਤਨਖਾਹ ਸਕੇਲ ਐਲੋਪੈਥਿਕ ਡਾਕਟਰਾਂ ਦੇ ਤਨਖਾਹ ਸਕੇਲਾਂ ਤੋਂ ਘੱਟ ਹਨ। ਸਰਕਾਰ ਵੱਲੋਂ ਪੰਜਵੇਂ ਤਨਖਾਹ ਕਮਿਸ਼ਨ ਨੂੰ ਸਿਫਾਰਸ਼ ਕੀਤੀ ਗਈ ਸੀ ਕਿ ਆਯੂਰਵੈਦਿਕ ਡਾਕਟਰਾਂ ਦੇ ਤਨਖਾਹ ਸਕੇਲ ਐਲੋਪੈਥਿਕ ਡਾਕਟਰਾਂ ਦੇ ਬਰਾਬਰ ਕੀਤੇ ਜਾਣ ਪਰ ਤਨਖਾਹ ਕਮਿਸ਼ਨ ਵੱਲੋਂ ਤਨਖਾਹ ਸਕੇਲ ਬਰਾਬਰ ਕਰਨ ਦੀ ਸਿਫਾਰਸ਼ ਨੂੰ ਪ੍ਰਵਾਨ ਨਹੀਂ ਕੀਤਾ ਗਿਆ। ਪਰ ਤਨਖਾਹ ਕਮਿਸ਼ਨ ਵੱਲੋਂ ਆਯੂਰਵੈਦਿਕ ਡਾਕਟਰਾਂ ਨੂੰ ਐਲੋਪੈਥਿਕ ਡਾਕਟਰਾਂ ਵਾਂਗ ਐਨ.ਪੀ.ਏ. ਦੇਣ ਦੀ ਸਿਫਾਰਸ਼ ਕਰ ਦਿੱਤੀ ਗਈ ਹੈ ਅਤੇ ਮਾਮਲਾ ਵਿੱਤ ਵਿਭਾਗ ਨੂੰ ਪੇਸ਼ ਕੀਤਾ ਹੋਇਆ ਹੈ। ਹੁਣ ਸਰਕਾਰ ਵੱਲੋਂ ਤਨਖਾਹ ਸਕੇਲਾਂ ਵਿੱਚ ਰਹਿ ਗਈਆਂ ਤਰੁੱਟੀਆਂ ਦੂਰ ਕਰਨ ਲਈ ਅਨਾਮਲੀਜ਼ ਕਮੇਟੀ ਦਾ ਗਠਨ ਕੀਤਾ ਜਾ ਚੁੱਕਾ ਹੈ। ਇਸ ਲਈ ਆਯੂਰਵੈਦਿਕ ਡਾਕਟਰਾਂ ਨੂੰ ਐਲੋਪੈਥਿਕ ਡਾਕਟਰਾਂ ਦੇ ਬਰਾਬਰ ਤਨਖਾਹ ਸਕੇਲ ਦੇਣ ਸਬੰਧੀ ਮਾਮਲਾ ਮੁੜ ਅਨਾਮਲੀਜ਼ ਕਮੇਟੀ ਦੇ ਅੱਗੇ ਪੇਸ਼ ਕੀਤਾ ਜਾਵੇਗਾ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬਾ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਲ 1986 ਦੇ ਵਿਚ ਸੈਂਟਰ ਗੌਰਮਿੰਟ ਨੇ ਐਲੋਪੈਥੀ ਅਤੇ ਆਯੂਰਵੈਦਿਕ ਡਾਕਟਰਾਂ ਦੇ ਸਕੇਲ ਅੱਜ ਤੋਂ 24 ਸਾਲ ਪਹਿਲਾਂ ਬਰਾਬਰ ਕੀਤੇ ਹੋਏ ਹਨ। ਹੁਣ ਪੰਜਵੇਂ ਪੇਅ ਕਮਿਸ਼ਨ ਨੇ ਸਿਫਾਰਸ਼ ਵੀ ਕਰ ਦਿੱਤੀ ਹੈ ਪਰ ਉਸ ਦੇ ਬਾਵਜੂਦ ਅਨਾਮਲੀ ਕਮੇਟੀ ਨੂੰ ਭੇਜਣ ਦਾ ਕੋਈ ਮਤਲਬ ਨਹੀਂ ਬਣਦਾ। ਇਸ ਨੂੰ ਸਿੱਧਾ ਸਵੀਕਾਰ ਕਰ ਲੈਣਾ ਚਾਹੀਦਾ ਹੈ।

**मंत्री :** स्पीकर साहिब, मैंने यह कहा है कि पांचवे पे कमिशन ने स्वीकार नहीं किया है, केवल **N.P.A.** दिया है । इस लिए हमने इसे दोबारा अनामली कमेटी के पास भेजा है और **N.P.A.** लागू करने के लिए वित्त विभाग को केस भेज दिया है । जो 1986 की बात सदस्य महोदय ने की है, मुझे आश्चर्य है कि हम लोग आजादी के बाद भी गुलामी की मानसिकता में है और हमने कभी आयुरवेद वालों को ऐलोपेथी वालों के बराबर समझा ही नहीं है । यह हमारी सरकार का समय है कि हमने यह मांग रखी है और तीन दिन पहले 13 तारीख को केंद्र सरकार की कांनफ्रेंस में भी मैं कह कर आई हूं कि इनको बराबर का वेतन दो और इनका Entrance टैस्ट भी अलग करो ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਾਹੇ ਕੇਸ ਫਾਈਨਾਂਸ ਡਿਪਾਰਟਮੈਂਟ ਨੂੰ ਭੇਜਿਆ ਹੈ, ਚਾਹੇ ਅਨਾਮਲੀ ਕਮੇਟੀ ਨੂੰ ਸੌਂਪਿਆ ਹੈ, ਮੰਤਰੀ ਸਾਹਿਬਾ ਘੱਟੋ-ਘੱਟ ਇਹ ਸਮਾਂ ਨਿਸ਼ਚਿਤ ਕਰ ਦੇਣ ਕਿ ਇੰਨੇ ਸਮੇਂ ਦੇ ਵਿਚ ਇਸ ਨੂੰ ਬਰਾਬਰ ਕਰ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਇਹ 24-24 ਸਾਲਾਂ ਤੋਂ ਸਫਰ ਕਰ ਰਹੇ ਹਨ।

**ਮਾਨਯੋਗ ਸਪੀਕਰ :** ਅਨਾਮਲੀ ਕਮੇਟੀ ਦੀ ਰਿਪੋਰਟ ਨੂੰ ਤਾਂ ਉਡੀਕਣਾ ਪਵੇਗਾ, ਉਸ ਤੋਂ ਪਹਿਲਾਂ ਸਮਾਂ ਨਿਸ਼ਚਿਤ ਕਿਵੇਂ ਕਰ ਸਕਦੇ ਹਨ। ਉਸ ਕਮੇਟੀ ਦੀ ਜਿਸ ਵੇਲੇ ਰਿਪੋਰਟ ਆਵੇਗੀ, ਉਸ ਤੋਂ ਬਾਅਦ ਹੀ ਕੀਤਾ ਜਾ ਸਕਦਾ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, 5ਵੇਂ ਪੇਅ ਕਮਿਸ਼ਨ ਨੇ ਸਿਫਾਰਸ਼ ਕਰ ਦਿੱਤੀ ਹੈ।

**मंत्री :** नहीं जी । पे कमिशन ने रद्द कर दिया है ।

**ਮਾਨਯੋਗ ਸਪੀਕਰ :** ਬੀਬੀ ਜੀ, ਬੈਠੋ। ਅਗਲਾ ਸਵਾਲ।

---

## ਧੂਰੀ ਸਬ-ਡਵੀਜ਼ਨ ਦੇ ਦਫ਼ਤਰ ਦੀ ਮੁੜ ਉਸਾਰੀ

***1323. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਧੂਰੀ ਦੇ ਸਬ-ਡਵੀਜ਼ਨ ਆਫ਼ਿਸ ਦੀ ਖਸਤਾ ਹਾਲਤ ਅਤੇ ਘੱਟ ਜਗ੍ਹਾ ਦੇ ਮੱਦੇ-ਨਜ਼ਰ ਉਸ ਨੂੰ ਕਿਸੇ ਖੁੱਲ੍ਹੀ ਜਗ੍ਹਾ ਤੇ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦਾ ਨਿਰਮਾਣ ਕਦੋਂ ਤੱਕ ਸ਼ੁਰੂ ਕਰ ਦਿੱਤਾ ਜਾਵੇਗਾ?

**ਸਰਦਾਰ ਅਜੀਤ ਸਿੰਘ ਕੋਹਾੜ :** ਹਾਂ ਜੀ। ਸਬ ਡਵੀਜ਼ਨ ਕੰਪਲੈਕਸ ਧੂਰੀ ਦੀ ਉਸਾਰੀ ਲਈ ਲੁਧਿਆਣਾ-ਸੰਗਰੂਰ ਸੜਕ ਉਤੇ ਪਿੰਡ ਬੇਨੜਾ ਦੀ 72 ਕਨਾਲ ਸ਼ਾਮਲਾਤ ਰਕਬੇ ਦੀ ਸ਼ਨਾਖਤ ਕਰ ਲਈ ਗਈ ਹੈ। ਜ਼ਮੀਨ ਦੀ ਖਰੀਦ ਤੇ 1.50 ਕਰੋੜ ਰੁਪਏ ਅਤੇ ਉਸਾਰੀ ਕਰਨ ਤੇ 6.00 ਕਰੋੜ ਰੁਪਏ ਖਰਚ ਆਉਣ ਦੀ ਸੰਭਾਵਨਾ ਹੈ। ਇਹ ਉਸਾਰੀ ਪੰਜਾਬ ਬੁਨਿਆਦੀ ਢਾਂਚਾ ਨਿਰਮਾਣ ਬੋਰਡ (ਪੀ.ਆਈ.ਡੀ.ਬੀ.)/ਪੰਜਾਬ ਸ਼ਹਿਰੀ ਵਿਕਾਸ ਅਥਾਰਟੀ (ਪੁੱਡਾ) ਰਾਹੀਂ ਕਮਰਸ਼ੀਅਲ ਐਕਸਪਲਾਇਟੇਸ਼ਨ ਅਧੀਨ ਆਮਦਨ ਪ੍ਰਾਪਤ ਹੋਣ ਉਪਰੰਤ ਸ਼ੁਰੂ ਕੀਤੀ ਜਾਵੇਗੀ। ਇਸ ਕੰਪਲੈਕਸ ਦੀ ਉਸਾਰੀ ਪ੍ਰਾਥਮਿਕਤਾ ਦੇ ਅਧਾਰ ਤੇ ਕੀਤੀ ਜਾਵੇਗੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਸਤਿਕਾਰਯੋਗ ਮੰਤਰੀ ਜੀ ਉਸ ਸਬ ਕੇਂਦਰ ਦਾ ਉਦਘਾਟਨ ਵੀ ਕਰਕੇ ਆਏ ਸੀ ਅਤੇ ਇਹ ਜਵਾਬ ਵੀ ਕਾਫੀ ਤਸੱਲੀਬਖਸ਼ ਹੈ। ਫਿਰ ਵੀ ਮੇਰੀ ਗੁਜ਼ਾਰਿਸ਼ ਇਹ ਹੈ ਕਿ ਸਬ ਡਵੀਜ਼ਨ ਦੀ ਬਿਲਡਿੰਗ ਸਿਰਫ ਦੋ-ਢਾਈ ਕਨਾਲ ਦੇ ਵਿਚ ਹੀ ਬਣੀ ਹੋਈ ਹੈ ਅਤੇ ਉਥੇ ਨਾ ਹੀ ਕੋਈ ਬੈਠਣ ਜਾਂ ਖੜ੍ਹਨ ਵਾਸਤੇ ਪ੍ਰਬੰਧ ਹੈ ਅਤੇ ਬਿਲਡਿੰਗ ਦੀ ਹਾਲਤ ਵੀ ਬਹੁਤ ਖਸਤਾ ਹੈ। ਇਸ ਦੇ ਲਈ ਆਮਦਨ ਕਦੋਂ ਤੱਕ ਪ੍ਰਾਪਤ ਹੋ ਜਾਵੇਗੀ ਅਤੇ ਕੰਮ ਕਦੋਂ ਤੱਕ ਸ਼ੁਰੂ ਕਰ ਦਿੱਤਾ ਜਾਵੇਗਾ ? ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਪਰਾਇਰਟੀ ਤੇ ਲੈ ਕੇ ਕੰਮ ਸ਼ੁਰੂ ਕੀਤਾ ਜਾਵੇ ਕਿਉਂਕਿ ਇਸ ਸਬ ਡਵੀਜ਼ਨ ਦੇ ਨਾਲ 2 ਲੱਖ ਅਬਾਦੀ ਜੁੜੀ ਹੋਈ ਹੈ। ਇਸ ਲਈ ਇਸ ਦੇ ਬਾਰੇ ਮੰਤਰੀ ਜੀ ਆਸ਼ਵਾਸਨ ਦਿਵਾ ਦੇਣ।

**ਮੰਤਰੀ** : ਡਿਪਟੀ ਕਮਿਸ਼ਨਰ, ਸੰਗਰੂਰ ਨੇ ਸਾਨੂੰ ਦੱਸਿਆ ਹੈ ਕਿ ਮੌਜੂਦਾ ਤਹਿਸੀਲ ਕੰਪਲੈਕਸ, ਧੂਰੀ ਦੀ ਇਮਾਰਤ ਤਿੰਨ ਵਿੱਘੇ ਹੈ। ਮਾਰਕੀਟ ਰੇਟ ਤੇ ਇਸ ਦੀ ਮੌਜੂਦਾ ਇਮਾਰਤ ਨੂੰ ਵਪਾਰਕ ਮੰਤਵ ਲਈ ਵੇਚਣ ਨਾਲ ਲਗਭਗ 6 ਕਰੋੜ ਰੁਪਏ ਦੀ ਆਮਦਨ ਹੋਵੇਗੀ। ਇਸ ਪ੍ਰਕਾਰ ਪੁਰਾਣਾ ਅਦਾਲਤੀ ਕੰਪਲੈਕਸ ਨਵੇਂ ਜੁਡੀਸ਼ੀਅਲ ਕੋਰਟ ਕੰਪਲੈਕਸ ਵਿੱਚ ਤਬਦੀਲ ਹੋ ਜਾਵੇਗਾ। ਇਸ ਜ਼ਮੀਨ ਨੂੰ ਵਪਾਰਕ ਮੰਤਵ ਨਾਲ ਸਰਕਾਰੀ ਮਲਕੀਅਤ ਹੋਣ ਦੀ ਸੂਰਤ ਵਿੱਚ ਸਾਢੇ ਸੱਤ ਕਰੋੜ ਰੁਪਿਆ ਆਮਦਨ ਹੋਵੇਗੀ। ਇਸ ਨਾਲ ਕੰਪਲੈਕਸ ਦੀ ਜ਼ਮੀਨ ਵਿੱਚ ਉਸਾਰੀ ਵਾਸਤੇ ਖਰਚੇ ਪੂਰੇ ਹੋ ਜਾਣਗੇ। ਇਹ ਉਸਾਰੀ ਪੰਜਾਬ ਬੁਨਿਆਦੀ ਢਾਂਚਾ ਨਿਰਮਾਣ ਬੋਰਡ, ਪੰਜਾਬ ਸ਼ਹਿਰੀ ਵਿਕਾਸ ਅਥਾਰਟੀ ਰਾਹੀਂ ਵਪਾਰਕ ਮੰਤਵ ਨਾਲ ਵੇਚਣ ਨਾਲ ਹੋਣ ਵਾਲੀ ਆਮਦਨ ਰਾਹੀਂ ਸ਼ੁਰੂ ਕੀਤੀ ਜਾਵੇਗੀ। ਇਸ ਕੰਪਲੈਕਸ ਦੀ ਉਸਾਰੀ ਪਹਿਲ ਦੇ ਅਧਾਰ ਤੇ ਕੀਤੀ ਜਾਵੇਗੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਬੇਨਤੀ ਹੈ ਕਿ ਇਹ ਸਿਰਫ ਪਾਲਿਸੀ ਹੀ ਹੈ ਜਾਂ ਫਿਰ ਪ੍ਰਕ੍ਰਿਆ ਸ਼ੁਰੂ ਵੀ ਹੋਈ ਹੈ? ਪ੍ਰਕ੍ਰਿਆ ਸ਼ੁਰੂ ਹੋ ਕੇ ਕੋਈ ਪ੍ਰਾਪਤੀ ਕਰਨ ਵਾਸਤੇ ਗੱਲ ਅੱਗੇ ਸ਼ੁਰੂ ਹੋਈ ਹੈ ਜਾਂ ਨਹੀਂ ?

**ਮਾਨਯੋਗ ਸਪੀਕਰ** : ਜਵਾਬ ਤਾਂ ਇਨ੍ਹਾਂ ਦਾ ਆ ਗਿਆ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਨਹੀਂ ਜੀ, ਸ਼ੁਰੂ ਕਰਨ ਦੀ ਗੱਲ ਨਹੀਂ ਕੀਤੀ। ਹਾਲੇ ਤਾਂ ਪਾਲਿਸੀ ਸ਼ੁਰੂ ਕਰਨ ਦੀ ਗੱਲ ਹੋਈ ਹੈ ਕਿ ਉਸ ਤੋਂ ਇੰਨੀ ਆਮਦਨ ਆ ਸਕਦੀ ਹੈ ਜਾਂ ਆ ਜਾਵੇਗੀ ਅਤੇ ਇਸ ਨਾਲ ਕੰਮ ਸ਼ੁਰੂ ਹੋ ਸਕਦਾ ਹੈ। ਉਥੇ ਤਾਂ ਹਾਲੇ ਪ੍ਰਕ੍ਰਿਆ ਸ਼ੁਰੂ ਹੀ ਨਹੀਂ ਹੋਈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਰਾਹੀਂ ਐਮ.ਐਲ.ਏ. ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਇਹ ਪ੍ਰਕ੍ਰਿਆ ਸ਼ੁਰੂ ਹੋ ਚੁੱਕੀ ਹੈ। ਮੁਕੰਮਲ ਹੋਣ ਤੇ ਇਸ ਨੂੰ ਪਹਿਲ ਦੇ ਅਧਾਰ ਤੇ ਆਪ ਜੀ ਨੂੰ ਸੂਚਿਤ ਕਰਾਂਗੇ।

---

## ਕੰਡਮ ਬੱਸਾਂ ਦੀ ਡਿਸਪੋਜ਼ਲ

*1308. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੰਡਮ ਬੱਸਾਂ ਨੂੰ ਡਿਸਪੋਜ਼ ਆਫ ਕਰਨ ਲਈ ਕੀ ਵਿਧੀ ਅਪਣਾਈ ਜਾਂਦੀ ਹੈ ;

(ਅ) ਸਾਲ 2007 ਤੋਂ ਮਿਤੀ ਅੰਤ ਤੱਕ ਪੀ.ਆਰ.ਟੀ.ਸੀ. ਅਤੇ ਪੰਜਾਬ ਰੋਡਵੇਜ਼ ਦੀਆਂ ਕਿੰਨੀਆਂ ਬੱਸਾਂ ਕੰਡਮ ਕੀਤੀਆਂ ਗਈਆਂ ਅਤੇ ਉਨ੍ਹਾਂ ਤੋਂ ਕਿੰਨੀ ਰਾਸ਼ੀ ਪ੍ਰਾਪਤ ਹੋਈ ?

**ਮਾਸਟਰ ਮੋਹਨ ਲਾਲ** : ਹਾਂ ਜੀ।

(ੳ) ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਜਿਨ੍ਹਾਂ ਬੱਸਾਂ ਨੇ ਆਪਣੀ ਨਿਰਧਾਰਤ ਉਮਰ ਦੇ 7 ਸਾਲ ਜਾਂ 5.25 ਲੱਖ ਕਿਲੋਮੀਟਰ ਪੂਰੇ ਕਰ ਲਏ ਹਨ, ਉਨ੍ਹਾਂ ਪੁਰਾਣੀਆਂ ਬੱਸਾਂ ਨੂੰ ਕੰਡਮ ਕਰਨ ਲਈ ਸਰਕਾਰ ਵੱਲੋਂ ਕੰਡੈਮਨੇਸ਼ਨ ਬੋਰਡ ਦਾ ਗਠਨ (ਅਨੁਲੱਗ ਅਨੁਸਾਰ) ਕੀਤਾ ਗਿਆ ਹੈ ਜਿਸ ਦੁਆਰਾ ਬੱਸਾਂ ਦੀ ਕੰਡੀਸ਼ਨ ਦੇਖ ਕੇ ਉਨ੍ਹਾਂ ਦੀ ਕੀਮਤ ਨਿਸ਼ਚਿਤ ਕੀਤੀ ਜਾਂਦੀ ਹੈ, ਉਪਰੰਤ ਇਨ੍ਹਾਂ ਕੰਡਮ ਬੱਸਾਂ ਦੀ ਖੁੱਲ੍ਹੀ ਬੋਲੀ ਰਾਹੀਂ ਨਿਲਾਮੀ ਕੀਤੀ ਜਾਂਦੀ ਹੈ।

ਇਸੇ ਤਰ੍ਹਾਂ ਪੀ.ਆਰ.ਟੀ.ਸੀ. ਦੀਆਂ ਬੱਸਾਂ, ਜਿਨ੍ਹਾਂ ਨੂੰ ਆਪਣੀ ਨਿਰਧਾਰਤ ਉਮਰ 8 ਸਾਲ ਅਤੇ 6.50 ਲੱਖ ਕਿਲੋਮੀਟਰ ਤੈਅ ਕਰਨ ਉਪਰੰਤ ਬੱਸਾਂ ਦੀ ਹਾਲਤ ਨੂੰ ਘੋਖਣ ਤੇ ਕੰਡਮ ਕੀਤਾ ਜਾਂਦਾ ਹੈ, ਅਕਤੂਬਰ 2007 ਤੱਕ ਮੈਸ: ਮੈਟਲ ਸਕਰੈਪ ਟ੍ਰੇਡ ਕਾਰਪੋਰੇਸ਼ਨ, ਨਵੀਂ ਦਿੱਲੀ ਰਾਹੀਂ ਵੇਚੀਆਂ ਜਾਂਦੀਆਂ ਸਨ। ਇਸ ਉਪਰੰਤ ਮਹੀਨਾ ਦਸੰਬਰ, 2007 ਤੋਂ 16 ਫਰਵਰੀ, 2010 ਤੱਕ ਕੰਡਮ ਬੱਸਾਂ ਨੂੰ ਖੁੱਲ੍ਹੀ ਬੋਲੀ ਰਾਹੀਂ ਵੇਚਿਆ ਜਾ ਰਿਹਾ ਹੈ।

(ਅ) ਸਾਲ 2007 ਤੋਂ ਫਰਵਰੀ, 2010 ਤੱਕ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਕੁੱਲ 503 ਬੱਸਾਂ (298 ਪੰਜਾਬ ਰੋਡਵੇਜ਼, 205 ਪੀ.ਆਰ.ਟੀ.ਸੀ.) ਖੁੱਲ੍ਹੀ ਬੋਲੀ ਰਾਹੀਂ ਵੇਚੀਆਂ ਗਈਆਂ। ਕੰਡਮ ਬੱਸਾਂ ਵੇਚਣ ਨਾਲ 7,03,84,771 (ਕੁੱਲ ਸੱਤ ਕਰੋੜ ਤਿੰਨ ਲੱਖ ਚੁਰਾਸੀ ਹਜ਼ਾਰ ਸੱਤ ਸੌ ਇਕੱਹਤਰ ਰੁਪਏ) (ਪੰਜਾਬ ਰੋਡਵੇਜ਼ 4,05,05,350 + ਪੀ.ਆਰ.ਟੀ.ਸੀ. 2,98,79,361 = ਕੁੱਲ ਜੋੜ 7,03,84,771) ਦੀ ਰਾਸ਼ੀ ਪ੍ਰਾਪਤ ਕੀਤੀ ਗਈ।

[ਟਰਾਂਸਪੋਰਟ ਮੰਤਰੀ]

'ਅਨੁੱਲਗ'

ਪੰਜਾਬ ਰੋਡਵੇਜ਼ ਕੰਡੈਮਨੇਸ਼ਨ ਬੋਰਡ

| | | |
|---|---|---|
| 1. | ਚੇਅਰਮੈਨ | ਡਾਇਰੈਕਟਰ ਸਟੇਟ ਟਰਾਂਸਪੋਰਟ, ਪੰਜਾਬ। |
| 2. | ਮੈਂਬਰ | ਮਕੈਨੀਕਲ ਆਟੋ ਮੋਬਾਇਲ ਇੰਜੀਨੀਅਰ। |
| 3. | ਮੈਂਬਰ | ਕੰਟਰੋਲਰ ਆਫ ਸਟੋਰਜ਼ |
| 4 | ਮੈਂਬਰ | ਸਬੰਧਤ ਡਿਪੂ ਦਾ ਜਨਰਲ ਮੈਨੇਜਰ |
| 5. | ਮੈਂਬਰ | ਸਬੰਧਤ ਡਿਪੂ ਦਾ ਸਹਾਇਕ ਕੰਟਰੋਲਰ (ਵਿੱਤ ਤੇ ਲੇਖਾ) |
| 6. | ਮੈਂਬਰ | ਸਟੇਟ ਟਰਾਂਸਪੋਰਟ ਕਮਿਸ਼ਨਰ ਦਾ ਪ੍ਰਤੀਨਿਧ (ਐਮ.ਵੀ.ਆਈ.) |
| 7. | ਮੈਂਬਰ | ਯੂਨੀਅਨ ਦਾ ਪ੍ਰਤੀਨਿਧ |

ਪੀ.ਆਰ.ਟੀ.ਸੀ. ਦਾ ਕੰਡੈਮਨੇਸ਼ਨ ਬੋਰਡ

| | | |
|---|---|---|
| 1. | ਚੇਅਰਮੈਨ | ਚੀਫ ਆਟੋਮੋਬਾਇਲ ਇੰਜੀਨੀਅਰ। |
| 2. | ਮੈਂਬਰ | ਮੁੱਖ ਲੇਖਾਕਾਰ ਅਫਸਰ। |
| 3. | ਮੈਂਬਰ | ਸਬੰਧਤ ਡਿਪੂ ਦਾ ਜਨਰਲ ਮੈਨੇਜਰ |
| 4 | ਮੈਂਬਰ | ਡਿਪੂ ਮੈਨੇਜਰ |

**ਸਰਦਾਰ ਅਜੀਤ ਸਿੰਘ ਸ਼ਾਂਤ :** ਸਪੀਕਰ ਸਾਹਿਬ, ਬੇਨਤੀ ਹੈ ਕਿ ਜੋ ਜਵਾਬ ਆਇਆ ਹੈ, ਇਹ ਕਾਫੀ ਠੀਕ ਹੈ ਲੇਕਿਨ ਨਾਲ ਹੀ ਜਿਹੜਾ ਤਰੀਕਾ ਹੈ ਕਿ ਵੇਚਣ ਵਾਸਤੇ ਬੋਰਡ ਬਣਾਇਆ ਗਿਆ ਹੈ, ਉਸ ਤਰੀਕੇ ਤੇ ਪੂਰੀ ਤਰ੍ਹਾਂ ਅਮਲ ਨਹੀਂ ਕੀਤਾ ਜਾਂਦਾ। ਜਿਹੜਾ ਪੰਜਾਬ ਰੋਡਵੇਜ਼ ਦਾ ਬੋਰਡ ਹੈ, ਇਸ ਵਿੱਚ 7 ਨੁਮਾਇੰਦੇ ਹਨ ਜਿਸ ਵਿਚ ਇੱਕ ਯੂਨੀਅਨ ਦਾ ਨੁਮਾਇੰਦਾ ਵੀ ਹੈ। ਲੇਕਿਨ ਬਹੁਤ ਵਾਰ ਦੇਖਿਆ ਗਿਆ ਹੈ ਕਿ ਯੂਨੀਅਨ ਦਾ ਨੁਮਾਇੰਦਾ ਉਸ ਵਿੱਚ ਬੁਲਾਇਆ ਹੀ ਨਹੀਂ ਜਾਂਦਾ। ਜਿਹੜਾ ਪੀ.ਆਰ.ਟੀ.ਸੀ. ਦਾ ਬੋਰਡ ਬਣਾਇਆ ਗਿਆ ਹੈ, ਉਸ ਵਿੱਚ ਯੂਨੀਅਨ ਦਾ ਨੁਮਇੰਦਾ ਨਹੀਂ ਰੱਖਿਆ ਗਿਆ। ਕੀ ਇਹ ਪੀ.ਆਰ.ਟੀ.ਸੀ. ਵਿੱਚ ਯੂਨੀਅਨ ਦਾ ਨੁਮਾਇੰਦਾ ਰੱਖਣ ਦੀ ਤਜਵੀਜ਼ ਬਣਾ ਸਕਦੇ ਹਨ? ਯੂਨੀਅਨ ਦੇ ਨੁਮਾਇੰਦੇ ਬਾਰੇ ਐਸ਼ੋਓਰ ਕਰ ਸਕਦੇ ਹਨ ਕਿ ਜਦੋਂ ਕੰਡਮ ਬੱਸਾਂ ਦੀ ਨਿਲਾਮੀ ਹੋਵੇਗੀ, ਉਨ੍ਹਾਂ ਨੂੰ ਬੁਲਾਇਆ ਜਾਵੇਗਾ ?

**ਮਾਨਯੋਗ ਸਪੀਕਰ :** ਮੰਤਰੀ ਜੀ, ਤੁਸੀਂ ਬੋਰਡ ਨੋਟੀਫਾਈ ਕਰਦੇ ਹੋ ?

**ਮੰਤਰੀ** : ਨੋਟੀਫਾਈਡ ਹੈ ਜੀ ਪਰ ਜਿਹੜੀ ਇਨ੍ਹਾਂ ਦੀ ਸੁਜੈਸ਼ਨ ਹੈ, ਉਸ ਨੂੰ ਅਸੀਂ ਸਵੀਕਾਰ ਕਰਾਂਗੇ ਅਤੇ ਯੂਨੀਅਨ ਦਾ ਮੈਂਬਰ ਪੀ.ਆਰ.ਟੀ.ਸੀ. ਵਿੱਚ ਵੀ ਪਾਵਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਇਸ ਸਵਾਲ ਦੇ ਨਾਲ ਰਿਲੇਟਿਡ ਬਹੁਤ ਜ਼ਰੂਰੀ ਇੱਕ ਗੱਲ ਹੈ। ਸੜਕਾਂ ਤੇ ਬਹੁਤ ਪੁਰਾਣੀਆਂ ਬੱਸਾਂ, ਟਰੱਕ ਅਤੇ ਕਾਰਾਂ ਚੱਲ ਰਹੀਆਂ ਹਨ, ਜਿਸ ਕਾਰਨ ਰੋਜ਼ ਹੀ ਐਕਸੀਡੈਂਟ ਹੋ ਰਹੇ ਹਨ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੋਈ ਅਜਿਹਾ ਨਵਾਂ ਕਾਨੂੰਨ ਬਣਾਓ ਕਿ ਜਿਹੜੇ ਵਹੀਕਲਜ਼ 5 ਜਾਂ 7 ਸਾਲ ਤੋਂ ਚੱਲ ਰਹੇ ਹਨ ਉਨ੍ਹਾਂ ਨੂੰ ਕੰਡਮ ਕੀਤਾ ਜਾਵੇ, ਭਾਵੇਂ ਇਸ ਲਈ ਸਰਕਾਰ ਮੁਆਵਜ਼ਾ ਦੇਵੇ ਤਾਂ ਕਿ ਐਕਸੀਡੈਂਟ ਜਿਹੜੇ ਹੋ ਰਹੇ ਹਨ, ਉਨ੍ਹਾਂ ਨੂੰ ਰੋਕਿਆ ਜਾਵੇ।

**ਮੰਤਰੀ** : ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਦੇ ਮਿਤੀ 5 ਮਾਰਚ, 2004 ਦੇ ਹੁਕਮ ਹਨ ਕਿ ਜਿਹੜੇ ਵਹੀਕਲਜ਼ ਨੇ ਆਪਣੀ 15 ਸਾਲ ਦੀ ਟੈਨਿਓਰ ਪੂਰੀ ਕਰ ਲਈ ਹੈ, ਉਨ੍ਹਾਂ ਨੂੰ ਸੜਕਾਂ ਤੋਂ ਬਾਹਰ ਕੱਢ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਸ਼੍ਰੀ ਮਦਨ ਲਾਲ ਠੇਕੇਦਾਰ। ਉਹ ਆਏ ਨਹੀਂ ? ਮੰਤਰੀ ਜੀ, ਉਨ੍ਹਾਂ ਦੇ ਸਵਾਲ ਦਾ ਜਵਾਬ ਪੜ੍ਹ ਦਿਓ।

---

## ਦਲਿਤ ਵਰਗਾਂ ਲਈ ਭਲਾਈ ਸਕੀਮਾਂ ਅਧੀਨ ਗ੍ਰਾਂਟ

***1388. ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਦਲਿਤ ਵਰਗਾਂ ਦੀ ਭਲਾਈ ਲਈ ਕੇਂਦਰ ਸਰਕਾਰ ਤੋਂ ਕਿਹੜੀ-ਕਿਹੜੀ ਸਕੀਮ ਅਧੀਨ ਰਾਜ ਸਰਕਾਰ ਨੂੰ ਮੈਚਿੰਗ ਗਰਾਂਟ ਪ੍ਰਾਪਤ ਹੁੰਦੀ ਹੈ ਅਤੇ ਇਨ੍ਹਾਂ ਵਿੱਚ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਦਾ ਕਿੰਨਾ-ਕਿੰਨਾ ਸ਼ੇਅਰ ਹੁੰਦਾ ਹੈ ;

(ਅ) ਕੀ ਸਾਲ 2007-08, 2008-09 ਅਤੇ 2009-10 ਵਿੱਚ ਰਾਜ ਸਰਕਾਰ ਵੱਲੋਂ ਆਪਣਾ ਸ਼ੇਅਰ ਉਕਤ ਸਾਰੀਆਂ ਸਕੀਮਾਂ ਅਧੀਨ ਪਾਇਆ ਗਿਆ ਸੀ ; ਜੇਕਰ ਨਹੀਂ ਤਾਂ ਇਸ ਦੇ ਨਾ ਪਾਉਣ ਦੇ ਕੀ ਕਾਰਨ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਸਕੀਮਾਂ ਦੀ ਡਿਟੇਲ 'ਅਨੁਲੱਗ ੳ' ਅਨੁਸਾਰ ਹੈ ਜੀ।

(ਅ) ਸਾਲ-ਵਾਈਜ਼ ਤੇ ਸਕੀਮ-ਵਾਈਜ਼ ਸੂਚਨਾ 'ਅਨੁਲੱਗ ਅ' ਅਨੁਸਾਰ ਹੈ ਜੀ।

[ਭਲਾਈ ਮੰਤਰੀ]

## ਅਨੁੱਲਗ 'ੳ'

## ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਕੇਂਦਰ ਸਰਕਾਰ ਤੋਂ ਜਿਸ ਸਕੀਮ ਅਧੀਨ ਰਾਜ ਸਰਕਾਰ ਨੂੰ ਮੈਚਿੰਗ ਗਰਾਂਟ ਪ੍ਰਾਪਤ ਹੁੰਦੀ ਹੈ, ਦੀ ਡਿਟੇਲ

ਲੜੀ ਨੰ: ਸਬ ਹੈਡ/ਸਕੀਮ ਦਾ ਨਾਂ ਅਤੇ ਫੰਡਿੰਗ ਪੈਟਰਨ

1 01—ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ

34—ਸਕਾਲਰਸ਼ਿਪ/ਸਟਾਈਪੈਂਡ (ਸਮਾਜਿਕ ਸੁਰੱਖਿਆ ਫੰਡ) (ਰਾਜ ਸਰਕਾਰ ਦੀ ਕਮਿਟਿਡ ਲਾਇਬਿਲਟੀ 984.00 ਲੱਖ ਰੁਪਏ ਤੋਂ ਉਪਰ 100% ਖਰਚਾ ਕੇਂਦਰ ਸਰਕਾਰ ਦੇ ਹਿੱਸੇ ਵਜੋਂ)

2 ਬਾਬੂ ਜਗਜੀਵਨ ਰਾਮ ਛਾਤਰਾਵਾਸ ਯੋਜਨਾ (ਮਿਤੀ 1-1-2008 ਤੋਂ ਲਾਗੂ) ਪਹਿਲਾਂ ਅਨੁਸੂਚਿਤ ਜਾਤੀਆਂ ਦੇ ਲੜਕੇ/ਲੜਕੀਆਂ ਲਈ ਹੋਸਟਲ ਉਸਾਰਨ ਦੇ ਨਾਂ ਹੇਠ ਜਾਣੀ ਜਾਂਦੀ ਸਕੀਮ

(i) 100% ਗਰਾਂਟ ਕੇਂਦਰ ਸਰਕਾਰ ਦੇ ਹਿੱਸੇ ਵਜੋਂ ਸਰਕਾਰੀ ਵਿਦਿਅਕ ਸੰਸਥਾਵਾਂ ਵਿਚ ਲੜਕੀਆਂ ਦੇ ਹੋਸਟਲ ਉਸਾਰਨ ਲਈ

(ii) ਪ੍ਰਾਈਵੇਟ ਵਿਦਿਅਕ ਸੰਸਥਾਵਾਂ ਵਿਚ ਲੜਕੀਆਂ ਦੇ ਹੋਸਟਲ ਉਸਾਰਨ ਲਈ 90:10

(iii) ਸਰਕਾਰੀ ਵਿਦਿਅਕ ਸੰਸਥਾਵਾਂ ਵਿਚ ਲੜਕਿਆਂ ਦੇ ਹੋਸਟਲ ਉਸਾਰਨ ਲਈ 50:50

(iv) ਪ੍ਰਾਈਵੇਟ ਵਿਦਿਅਕ ਸੰਸਥਾਵਾਂ ਵਿਚ ਲੜਕਿਆਂ ਦੇ ਹੋਸਟਲ ਉਸਾਰਨ ਲਈ 45:45:10

3 11—ਮਲੀਨ ਕਿੱਤਾ ਕਰਨ ਵਾਲੇ ਮਾਪਿਆਂ ਦੇ ਬੱਚਿਆਂ ਲਈ ਪ੍ਰੀ-ਮੈਟ੍ਰਿਕ ਸਕਾਲਰਸ਼ਿਪ ਸਕੀਮ (ਕਮਿਟਿਡ ਲਾਇਬਿਲਟੀ 66.90 ਤੋਂ ਉਪਰ ਖਰਚਾ 100% ਕੇਂਦਰ ਸਰਕਾਰ ਦੇ ਹਿੱਸੇ ਵਜੋਂ)

34—ਸਕਾਲਰਸ਼ਿਪ/ਸਟਾਈਪੈਂਡ (ਸਮਾਜਿਕ ਸੁਰੱਖਿਆ ਫੰਡ)

4 17—ਐਸ.ਸੀ.ਓ.ਪੀ.(ਐਸ) 1/ਐਸ.ਸੀ. 4.1 ਸਿਵਲ ਅਧਿਕਾਰਾਂ ਦੀ ਸੁਰੱਖਿਆ ਐਕਟ 1955 ਤਹਿਤ ਛੂਤ-ਛਾਤ ਦੂਰ ਕਰਨ ਦੀ ਸਕੀਮ (ਕੇਂਦਰੀ ਪ੍ਰਾਯੋਜਿਤ ਸਕੀਮ 50:50)

42—ਲੰਪਸੰਮ ਪ੍ਰੋਵੀਜ਼ਨ

5 20—ਐਸ.ਸੀ.ਓ.ਪੀ. (ਐਸ) 2/ਐਸ.ਸੀ. 4.5 ਅਤਿਆਚਾਰ ਰੋਕਥਾਮ ਐਕਟ 1989 ਤਹਿਤ ਪੀੜਤਾਂ ਨੂੰ ਮੁਆਵਜ਼ਾ ਦੇਣ ਦੀ ਸਕੀਮ (ਕੇਂਦਰੀ ਪ੍ਰਾਯੋਜਿਤ ਸਕੀਮ 50:50) 42—ਲੰਪਸੰਮ ਪ੍ਰੋਵੀਜ਼ਨ

6 36—ਐਸ.ਸੀ.(ਐਸ) 1/ਐਸ.ਸੀ. 1.1 ਸ਼ੇਅਰ ਕੈਪੀਟਲ ਕੰਟਰੀਬਿਊਸ਼ਨ ਟੂ ਪੰਜਾਬ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਇਨਵੈਸਟਮੈਂਟ (51:49) 42—ਲੰਪਸੰਮ ਪ੍ਰੋਵੀਜ਼ਨ

ਅਨੁਲੱਗ 'ਅ'

ਵਿੱਤੀ ਸਾਲ 2007-08 ਦੌਰਾਨ ਕੇਂਦਰੀ ਪ੍ਰਾਯੋਜਿਤ ਸਕੀਮਾਂ ਤਹਿਤ ਬਜਟ ਉਪਬੰਧ, ਰਿਲੀਜ਼ ਹੋਈ ਰਾਸ਼ੀ ਅਤੇ ਖਰਚ ਹੋਈ ਰਾਸ਼ੀ ਸਬੰਧੀ ਰਿਪੋਰਟ

(ਰਕਮ ਲੱਖਾਂ ਵਿੱਚ)

| ਲੜੀ ਨੰ: | ਸਬ ਹੈਡ/ਸਕੀਮ ਦਾ ਨਾਂ ਅਤੇ ਫੰਡਿੰਗ ਪੈਟਰਨ | ਬਜਟ ਉਪਬੰਧ | ਰਿਲੀਜ਼ ਹੋਈ ਰਾਸ਼ੀ | ਖਰਚ ਹੋਈ ਰਾਸ਼ੀ | ਪ੍ਰਾਪਤ ਟੀਚੇ | ਵਿਸ਼ੇਸ਼ ਕਥਨ |
|---|---|---|---|---|---|---|
| 1 | 01—ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ 34—ਸਕਾਲਰਸ਼ਿਪ/ਸਟਾਈਪੈਂਡ (ਸਮਾਜਿਕ ਸੁਰੱਖਿਆ ਫੰਡ) (ਰਾਜ ਸਰਕਾਰ ਦੀ ਕਮਿਟਿਡ ਲਾਇਬਿਲਟੀ 984.00 ਲੱਖ ਰੁਪਏ ਤੋਂ ਉਪਰ 100% ਖਰਚਾ ਕੇਂਦਰ ਸਰਕਾਰ ਦੇ ਹਿੱਸੇ ਵਜੋਂ) | 1450.00 ਐਸ.ਐਸ. (984.00) ਸੀ.ਐਸ. (466.00) | 984.00 ਐਸ.ਐਸ. | 984.00 ਐਸ.ਐਸ. | 51499 ਵਿਦਿ: | 372.00 ਲੱਖ ਰੁਪਏ ਦੀ ਰਾਸ਼ੀ ਵਿੱਤ ਵਿਭਾਗ ਵੱਲੋਂ ਰਿਲੀਜ਼ ਨਹੀਂ ਕੀਤੀ ਗਈ। |
| 2 | 03—ਸਕੂਲਾਂ ਅਤੇ ਕਾਲਜਾਂ ਵਿੱਚ ਅਨੁਸੂਚਿਤ ਜਾਤੀਆਂ ਦੇ ਲੜਕੇ/ਲੜਕੀਆਂ ਲਈ ਹੋਸਟਲ ਉਸਾਰਨ ਦੀ ਸਕੀਮ (ਕੇਂਦਰੀ ਪ੍ਰਾਯੋਜਿਤ ਸਕੀਮ) (50:50) 33—ਸਬਸਿਡੀਜ਼ | 100.00 ਐਸ.ਐਸ. (50.00) ਸੀ.ਐਸ. (50.00) | — | — | — | ਸਕੀਮ ਰਾਜ ਸਰਕਾਰ ਵੱਲੋਂ ਕਲੀਅਰ ਨਹੀਂ ਕੀਤੀ ਗਈ। |
| 3 | 11—ਮਲੀਨ ਕਿੱਤਾ ਕਰਨ ਵਾਲੇ ਮਾਪਿਆਂ ਦੇ ਬੱਚਿਆਂ ਲਈ ਪ੍ਰੀ—ਮੈਟ੍ਰਿਕ ਸਕਾਲਰਸ਼ਿਪ ਸਕੀਮ (ਕਮਿਟਿਡ ਲਾਇਬਿਲਟੀ 19.65 ਤੋਂ ਉਪਰ ਖਰਚਾ 50:50 ਵਿੱਚ) 34—ਸਕਾਲਰਸ਼ਿਪ/ਸਟਾਈਪੈਂਡ (ਸਮਾਜਿਕ ਸੁਰੱਖਿਆ ਫੰਡ) | 90.00 ਐਸ.ਐਸ. (54.82) ਸੀ.ਐਸ. (35.18) | 84.81 ਐਸ.ਐਸ. 54.82 ਸੀ.ਐਸ. 29.99 | 66.63 ਐਸ.ਐਸ. 54.82 ਸੀ.ਐਸ. 11.81 | 7776 ਵਿਦਿ : | — |

[ਭਲਾਈ ਮੰਤਰੀ]

| ਲੜੀ ਨੰ: | ਸਬ ਹੈਡ/ਸਕੀਮ ਦਾ ਨਾਂ ਅਤੇ ਫੰਡਿੰਗ ਪੈਟਰਨ | ਬਜਟ ਉਪਬੰਧ | ਰਿਲੀਜ ਹੋਈ ਰਾਸ਼ੀ | ਖਰਚ ਹੋਈ ਰਾਸ਼ੀ | ਪ੍ਰਾਪਤ ਟੀਚੇ | ਵਿਸ਼ੇਸ਼ ਕਥਨ |
|---|---|---|---|---|---|---|
| 4 | ਐਸ.ਸੀ. 1.1 ਸ਼ੇਅਰ ਕੈਪੀਟਲ ਕੰਟਰੀਬਿਊਸ਼ਨ ਟੂ ਐਸ.ਸੀ.ਐਫ.ਸੀ. (ਸਟੇਟ ਸ਼ੇਅਰ 51% ਸੈਂਟਰ ਸ਼ੇਅਰ 49%) | 586.00<br>ਐਸ.ਐਸ.<br>250.00<br>ਸੀ.ਐਸ.<br>336.00 | 586.00<br>ਐਸ.ਐਸ.<br>250.00<br>ਸੀ.ਐਸ.<br>336.00 | 586.00<br>ਐਸ.ਐਸ.<br>250.00<br>ਸੀ.ਐਸ.<br>336.00 | 2260<br>ਲਾਭਪਾਤਰੀ | — |
| 5 | ਐਸ.ਸੀ. 4.1 ਸਿਵਲ ਅਧਿਕਾਰਾ ਦੀ ਸੁਰੱਖਿਆ ਐਕਟ, 1955 ਤਹਿਤ ਛੂਤ-ਛਾਤ ਦੂਰ ਕਰਨ ਦੀ ਸਕੀਮ (ਕੇਂਦਰੀ ਪ੍ਰਾਯੋਜਿਤ ਸਕੀਮ 50:50) | 80.00<br>ਐਸ.ਐਸ.<br>40.00<br>ਸੀ.ਐਸ.<br>40.00 | — | — | — | ਸਕੀਮ ਰਾਜ ਸਰਕਾਰ ਵੱਲੋਂ ਕਲੀਅਰ ਨਹੀਂ ਕੀਤੀ ਗਈ। |
| 6 | ਐਸ.ਸੀ. 4.5 ਅਤਿਆਚਾਰ ਰੋਕਥਾਮ ਐਕਟ, 1989 ਤਹਿਤ ਪੀੜਤਾਂ ਨੂੰ ਮੁਆਵਜ਼ਾ ਦੇਣ ਦੀ ਸਕੀਮ (ਕੇਂਦਰੀ ਪ੍ਰਾਯੋਜਿਤ ਸਕੀਮ 50:50) | 40.00<br>ਐਸ.ਐਸ.<br>20.00<br>ਸੀ.ਐਸ.<br>20.00 | — | — | — | ਸਕੀਮ ਰਾਜ ਸਰਕਾਰ ਵੱਲੋਂ ਕਲੀਅਰ ਨਹੀਂ ਕੀਤੀ ਗਈ। |

ਵਿੱਤੀ ਸਾਲ 2008-09 ਦੌਰਾਨ ਕੇਂਦਰੀ ਪ੍ਰਾਯੋਜਿਤ ਸਕੀਮਾਂ ਤਹਿਤ ਬਜਟ ਉਪਬੰਧ, ਰਿਲੀਜ਼ ਹੋਈ ਰਾਸ਼ੀ ਅਤੇ ਖਰਚ ਹੋਈ ਰਾਸ਼ੀ ਸਬੰਧੀ ਰਿਪੋਰਟ

(ਰਕਮ ਲੱਖਾਂ ਵਿੱਚ)

| ਲੜੀ ਨੰ: | ਸਬ ਹੈਡ/ਸਕੀਮ ਦਾ ਨਾਂ ਅਤੇ ਫੰਡਿੰਗ ਪੈਟਰਨ | ਬਜਟ ਉਪਬੰਧ | ਰਿਲੀਜ਼ ਹੋਈ ਰਾਸ਼ੀ | ਖਰਚ ਹੋਈ ਰਾਸ਼ੀ | ਪ੍ਰਾਪਤ ਟੀਚੇ | ਵਿਸ਼ੇਸ਼ ਕਥਨ |
|---|---|---|---|---|---|---|
| 1 | 01—ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ 34—ਸਕਾਲਰਸ਼ਿਪ/ਸਟਾਈਪੈਂਡ (ਸਮਾਜਿਕ ਸੁਰੱਖਿਆ ਫੰਡ) (ਰਾਜ ਸਰਕਾਰ ਦੀ ਕਮਿਟਿਡ ਲਾਇਬਿਲਟੀ 984.00 ਲੱਖ ਰੁਪਏ ਤੋਂ ਉਪਰ 100% ਖਰਚਾ ਕੇਂਦਰ ਸਰਕਾਰ ਦੇ ਹਿੱਸੇ ਵਜੋਂ) | 1450.00 ਐਸ.ਐਸ. (984.00) ਸੀ.ਐਸ. (466.00) | 1450.00 ਐਸ.ਐਸ. (984.00) ਸੀ.ਐਸ. (466.00) | 466.00 ਸੀ.ਐਸ. | 8,000 | 984.00 ਲੱਖ ਰੁਪਏ ਦੀ ਰਾਸ਼ੀ ਦਾ ਬਿੱਲ ਖਜ਼ਾਨੇ ਵੱਲੋਂ ਕਲੀਅਰ ਨਹੀਂ ਕੀਤਾ ਗਿਆ। |
| 2 | ਬਾਬੂ ਜਗਜੀਵਨ ਰਾਮ ਛਾਤਰਾਵਾਸ ਯੋਜਨਾ (ਮਿਤੀ 1-1-2008 ਤੋਂ ਲਾਗੂ) ਪਹਿਲਾਂ ਅਨੁਸੂਚਿਤ ਜਾਤੀਆਂ ਦੇ ਲੜਕੇ/ਲੜਕੀਆਂ ਲਈ ਹੋਸਟਲ ਉਸਾਰਨ ਦੇ ਨਾਂ ਹੇਠ ਜਾਣੀ ਜਾਂਦੀ ਸਕੀਮ<br>(i) 100% ਗਰਾਂਟ ਕੇਂਦਰ ਸਰਕਾਰ ਦੇ ਹਿੱਸੇ ਵਜੋਂ ਸਰਕਾਰੀ ਵਿਦਿਅਕ ਸੰਸਥਾਵਾਂ ਵਿਚ ਲੜਕੀਆਂ ਦੇ ਹੋਸਟਲ ਉਸਾਰਨ ਲਈ<br>(ii) ਪ੍ਰਾਈਵੇਟ ਵਿਦਿਅਕ ਸੰਸਥਾਵਾਂ ਵਿਚ ਲੜਕੀਆਂ ਦੇ ਹੋਸਟਲ ਉਸਾਰਨ ਲਈ 90:10<br>(iii) ਸਰਕਾਰੀ ਵਿਦਿਅਕ ਸੰਸਥਾਵਾਂ ਵਿਚ ਲੜਕਿਆਂ ਦੇ ਹੋਸਟਲ ਉਸਾਰਨ ਲਈ 50:50<br>(iv) ਪ੍ਰਾਈਵੇਟ ਵਿਦਿਅਕ ਸੰਸਥਾਵਾਂ ਵਿਚ ਲੜਕੀਆਂ ਦੇ ਹੋਸਟਲ ਉਸਾਰਨ ਲਈ 45:45:10 | 233.25 ਐਸ.ਐਸ. (50.00) ਸੀ.ਐਸ. (183.25) | — | — | — | (1) ਯੋਜਨਾਬੰਦੀ ਵਿਭਾਗ ਵੱਲੋਂ ਸਰਕਾਰੀ ਕਾਲਜ, ਮੋਹਾਲੀ ਵਿਖੇ ਲੜਕੀਆਂ ਦੇ ਹੋਸਟਲ ਦੀ ਉਸਾਰੀ ਲਈ 113.25 ਲੱਖ ਰੁਪਏ ਦੀ ਤਜਵੀਜ਼ ਪਲਾਨ ਸਾਈਡ ਤੇ ਕਲੀਅਰ ਕੀਤੀ ਗਈ ਸੀ, ਜੋ ਮਿਤੀ 12-3-09 ਨੂੰ ਵਿੱਤ ਵਿਭਾਗ ਨੂੰ ਭੇਜੀ ਗਈ ਸੀ, ਜੋ ਵਿੱਤ ਵਿਭਾਗ ਵੱਲੋਂ ਕਲੀਅਰ ਨਹੀਂ ਕੀਤੀ ਗਈ।<br>(2) ਬੇਅੰਤ ਇੰਜਨੀਅਰਿੰਗ ਅਤੇ ਟੈਕਨਾਲੋਜੀ |

[ਭਲਾਈ ਮੰਤਰੀ]

| ਲੜੀ ਨੰ: | ਸਬ ਹੈਡ/ਸਕੀਮ ਦਾ ਨਾਂ ਅਤੇ ਫੰਡਿੰਗ ਪੈਟਰਨ | ਬਜਟ ਉਪਬੰਧ | ਰਿਲੀਜ਼ ਹੋਈ ਰਾਸ਼ੀ | ਖਰਚ ਹੋਈ ਰਾਸ਼ੀ | ਪ੍ਰਾਪਤ ਟੀਚੇ | ਵਿਸ਼ੇਸ਼ ਕਥਨ |
|---|---|---|---|---|---|---|
| | | | | | | ਕਾਲਜ, ਗੁਰਦਾਸਪੁਰ ਵਿਖੇ ਲੜਕੀਆਂ ਦੇ ਹੋਸਟਲ ਦੀ ਇਮਾਰਤ ਵਿੱਚ ਵਾਧੇ ਲਈ 20.00 ਲੱਖ ਰੁਪਏ ਦੀ ਤਜਵੀਜ਼ ਮਿਤੀ 12-3-09 ਨੂੰ ਵਿੱਤ ਵਿਭਾਗ ਨੂੰ ਭੇਜੀ ਗਈ ਸੀ, ਜੋ ਵਿੱਤ ਵਿਭਾਗ ਵੱਲੋਂ ਕਲੀਅਰ ਨਹੀਂ ਕੀਤੀ ਗਈ। (3) ਛੇ ਵਿਦਿਅਕ ਸੰਸਥਾਵਾਂ ਦੀਆਂ 821.34 ਲੱਖ ਰੁਪਏ ਦੀਆਂ ਤਜਵੀਜ਼ਾਂ ਭਾਰਤ ਸਰਕਾਰ ਨੂੰ ਪ੍ਰਵਾਨਗੀ ਅਤੇ ਕੇਂਦਰ ਸਰਕਾਰ ਦੇ ਹਿੱਸੇ ਦੀ ਰਾਸ਼ੀ ਰਿਲੀਜ਼ ਕਰਨ ਲਈ ਭੇਜੀਆਂ ਗਈਆਂ ਸਨ, ਜੋ ਭਾਰਤ ਸਰਕਾਰ ਦੀ ਪੱਧਰ ਤੇ ਪੈਂਡਿੰਗ ਹਨ। |

| ਲੜੀ ਨੰ: | ਸਬ ਹੈਡ/ਸਕੀਮ ਦਾ ਨਾਂ ਅਤੇ ਫੰਡਿੰਗ ਪੈਟਰਨ | ਬਜਟ ਉਪਬੰਧ | ਰਿਲੀਜ਼ ਹੋਈ ਰਾਸ਼ੀ | ਖਰਚ ਹੋਈ ਰਾਸ਼ੀ | ਪ੍ਰਾਪਤ ਟੀਚੇ | ਵਿਸ਼ੇਸ਼ ਕਥਨ |
|---|---|---|---|---|---|---|
| 3 | 11—ਮਲੀਨ ਕਿੱਤਾ ਕਰਨ ਵਾਲੇ ਮਾਪਿਆਂ ਦੇ ਬੱਚਿਆਂ ਲਈ ਪ੍ਰੀ—ਮੈਟ੍ਰਿਕ ਸਕਾਲਰਸ਼ਿਪ ਸਕੀਮ (ਕਮਿਟਿਡ ਲਾਇਬਿਲਟੀ 66.90 ਤੋਂ ਉਪਰ ਖਰਚਾ 50:50 ਵਿੱਚ) 34—ਸਕਾਲਰਸ਼ਿਪ/ਸਟਾਈਪੈਂਡ (ਸਮਾਜਿਕ ਸੁਰੱਖਿਆ ਫੰਡ) | 84.19 ਐਸ.ਐਸ. (75.55) ਸੀ.ਐਸ. (8.64) | 76.28 ਐਸ.ਐਸ. 71.59 ਸੀ.ਐਸ. 4.69 | — | — | 76.28 ਲੱਖ ਰੁਪਏ ਦੀ ਰਾਸ਼ੀ ਦਾ ਬਿੱਲ ਖਜ਼ਾਨੇ ਵੱਲੋਂ ਕਲੀਅਰ ਨਹੀਂ ਕੀਤਾ ਗਿਆ। |
| 4 | 17—ਐਸ.ਸੀ.ਓ.ਪੀ. (ਐਸ) 1/ਐਸ.ਸੀ. 4.1 ਸਿਵਲ ਅਧਿਕਾਰਾਂ ਦੀ ਸੁਰੱਖਿਆ ਐਕਟ 1955 ਤਹਿਤ ਛੂਤ-ਛਾਤ ਦੂਰ ਕਰਨ ਦੀ ਸਕੀਮ (ਕੇਂਦਰੀ ਪ੍ਰਾਯੋਜਿਤ ਸਕੀਮ 50:50) 42—ਲੰਪਸੰਮ ਪ੍ਰੋਵੀਜ਼ਨ | 120.00 ਐਸ.ਐਸ. 60.00 ਸੀ.ਐਸ. 60.00 | 120.00 ਐਸ.ਐਸ. 60.00 ਸੀ.ਐਸ. 60.00 | 120.00 ਐਸ.ਐਸ. 60.00 ਸੀ.ਐਸ. 60.00 | 250 ਅੰਤਰਜਾਤੀ ਵਿਆਹੇ ਜੋੜੇ ਅਤੇ 141 ਪੰਚਾਇਤਾਂ | — |
| 5 | 20—ਐਸ.ਸੀ.ਓ.ਪੀ. (ਐਸ) 2/ਐਸ.ਸੀ. 4.5 ਅੱਤਿਆਚਾਰ ਰੋਕਥਾਮ ਐਕਟ, 1989 ਤਹਿਤ ਪੀੜਤਾਂ ਨੂੰ ਮੁਆਵਜ਼ਾ ਦੇਣ ਦੀ ਸਕੀਮ (ਕੇਂਦਰੀ ਪ੍ਰਾਯੋਜਿਤ ਸਕੀਮ 50:50) 42—ਲੰਪਸੰਮ ਪ੍ਰੋਵੀਜ਼ਨ | 20.00 ਐਸ.ਐਸ. 10.00 ਸੀ.ਐਸ. 10.00 | 18.00 ਐਸ.ਐਸ. 9.00 ਸੀ.ਐਸ. 9.00 | 18.00 ਐਸ.ਐਸ. 9.00 ਸੀ.ਐਸ. 9.00 | — | — |
| 6 | 36—ਐਸ.ਸੀ. (ਐਸ) 1/ਐਸ.ਸੀ. 1.1 ਸ਼ੇਅਰ ਕੈਪੀਟਲ ਕੰਟਰੀਬਿਊਸ਼ਨ ਟੂ ਪੰਜਾਬ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਇਨਵੈਸਟਮੈਂਟ (51:49) 42—ਲੰਪਸੰਮ ਪ੍ਰੋਵੀਜ਼ਨ | ਐਸ.ਐਸ. 250.00 ਸੀ.ਐਸ. 240.00 | ਐਸ.ਐਸ. 250.00 | ਐਸ.ਐਸ. 250.00 | — | — |

[ਭਲਾਈ ਮੰਤਰੀ]

ਵਿੱਤੀ ਸਾਲ 2009-10 ਦੌਰਾਨ ਕੇਂਦਰੀ ਪ੍ਰਾਯੋਜਿਤ ਸਕੀਮਾਂ ਤਹਿਤ ਬਜਟ ਉਪਬੰਧ, ਰਿਲੀਜ਼ ਹੋਈ ਰਾਸ਼ੀ ਅਤੇ ਖਰਚ ਹੋਈ ਰਾਸ਼ੀ ਸਬੰਧੀ ਰਿਪੋਰਟ

(ਰਕਮ ਲੱਖਾਂ ਵਿੱਚ)

| ਲੜੀ ਨੰ: | ਸਬ ਹੈਡ/ਸਕੀਮ ਦਾ ਨਾਂ ਅਤੇ ਫੰਡਿੰਗ ਪੈਟਰਨ | ਬਜਟ ਉਪਬੰਧ | ਰਿਲੀਜ਼ ਹੋਈ ਰਾਸ਼ੀ | ਖਰਚ ਹੋਈ ਰਾਸ਼ੀ | ਪ੍ਰਾਪਤ ਟੀਚੇ | ਵਿਸ਼ੇਸ਼ ਕਥਨ |
|---|---|---|---|---|---|---|
| 1 | 01—ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ 34—ਸਕਾਲਰਸ਼ਿਪ/ਸਟਾਈਪੈਂਡ (ਸਮਾਜਿਕ ਸੁਰੱਖਿਆ ਫੰਡ) (ਰਾਜ ਸਰਕਾਰ ਦੀ ਕਮਿਟਿਡ ਲਾਇਬਿਲਟੀ 984.00 ਲੱਖ ਰੁਪਏ ਤੋਂ ਉਪਰ 100% ਖਰਚਾ ਕੇਂਦਰ ਸਰਕਾਰ ਦੇ ਹਿੱਸੇ ਵਜੋਂ) | 3899.00<br>984.00<br>(ਐਸ.ਐਸ.)<br>2915.00<br>(ਸੀ.ਐਸ.) | 1450.00<br>984.00<br>(ਐਸ.ਐਸ.)<br>466.00<br>(ਸੀ.ਐਸ.) | 1450.00<br>984.00<br>(ਐਸ.ਐਸ.)<br>466.00<br>(ਸੀ.ਐਸ.) | 60,000 | ਸਾਲ 2009-10 ਦੌਰਾਨ 3899.11 ਲੱਖ ਰੁਪਏ ਦੀ ਤਜਵੀਜ਼ ਭਾਰਤ ਸਰਕਾਰ ਨੂੰ ਪ੍ਰਵਾਨਗੀ ਅਤੇ ਕੇਂਦਰ ਸਰਕਾਰ ਦੇ ਹਿੱਸੇ ਦੀ ਰਾਸ਼ੀ ਰਲੀਜ ਕਰਨ ਲਈ ਭੇਜੀ ਹੋਈ ਹੈ। ਭਾਰਤ ਸਰਕਾਰ ਤੋਂ ਅਜੇ ਤੱਕ ਪ੍ਰਵਾਨਗੀ ਪ੍ਰਾਪਤ ਨਹੀਂ ਹੋਈ। |
| 2 | ਬਾਬੂ ਜਗਜੀਵਨ ਰਾਮ ਛਾਤਰਾਵਾਸ ਯੋਜਨਾ (ਮਿਤੀ 1-1-2008 ਤੋਂ ਲਾਗੂ) ਪਹਿਲਾਂ ਅਨੁਸੂਚਿਤ ਜਾਤੀਆਂ ਦੇ ਲੜਕੇ/ਲੜਕੀਆਂ ਲਈ ਹੋਸਟਲ ਉਸਾਰਨ ਦੇ ਨਾਂ ਹੇਨ ਜਾਣੀ ਜਾਂਦੀ ਸਕੀਮ<br>(i) 100% ਗਰਾਂਟ ਕੇਂਦਰ ਸਰਕਾਰ ਦੇ ਹਿੱਸੇ ਵਜੋਂ ਸਰਕਾਰੀ ਵਿਦਿਅਕ ਸੰਸਥਾਵਾਂ ਵਿਚ ਲੜਕੀਆਂ ਦੇ ਹੋਸਟਲ ਉਸਾਰਨ ਲਈ<br>(ii) ਪ੍ਰਾਈਵੇਟ ਵਿਦਿਅਕ ਸੰਸਥਾਵਾਂ ਵਿਚ ਲੜਕੀਆਂ ਦੇ ਹੋਸਟਲ ਉਸਾਰਨ ਲਈ 90:10<br>(iii) ਸਰਕਾਰੀ ਵਿਦਿਅਕ ਸੰਸਥਾਵਾਂ ਵਿਚ ਲੜਕਿਆਂ | 933.20<br>66.60<br>(ਐਸ.ਐਸ)<br>866.00<br>(ਸੀ.ਐਸ.) | — | — | — | (1) 113.25 ਲੱਖ ਰੁਪਏ ਦੀ ਤਜਵੀਜ਼ ਸਰਕਾਰ ਵੱਲੋਂ ਕਲੀਅਰ ਕਰ ਦਿੱਤੀ ਗਈ ਹੈ।<br>(2) 20.00 ਲੱਖ ਰੁਪਏ ਦੀ ਤਜਵੀਜ਼ ਵਿੱਤ ਵਿਭਾਗ ਨੂੰ ਕਲੀਅਰ ਕਰਨ ਹਿੱਤ ਭੇਜੀ ਗਈ ਹੈ।<br>(3) ਪੰਜ ਵਿਦਿਅਕ |

| ਲੜੀ ਨੰ: | ਸਬ ਹੈਡ/ਸਕੀਮ ਦਾ ਨਾਂ ਅਤੇ ਫੰਡਿੰਗ ਪੈਟਰਨ | ਬਜਟ ਉਪਬੰਧ | ਰਿਲੀਜ਼ ਹੋਈ ਰਾਸ਼ੀ | ਖਰਚ ਹੋਈ ਰਾਸ਼ੀ | ਪ੍ਰਾਪਤ ਟੀਚੇ | ਵਿਸ਼ੇਸ਼ ਕਥਨ |
|---|---|---|---|---|---|---|
| | ਦੇ ਹੋਸਟਲ ਉਸਾਰਨ ਲਈ 50:50<br>(iv) ਪ੍ਰਾਈਵੇਟ ਵਿਦਿਅਕ ਸੰਸਥਾਵਾਂ ਵਿਚ ਲੜਕੀਆਂ ਦੇ ਹੋਸਟਲ ਉਸਾਰਨ ਲਈ 45:45:10 | | | | | ਸੰਸਥਾਵਾਂ ਦੀਆਂ 582.01 ਲੱਖ ਰੁਪਏ ਦੀਆਂ ਤਜਵੀਜ਼ਾਂ ਭਾਰਤ ਸਰਕਾਰ ਦੀ ਪੱਧਰ ਤੇ ਪ੍ਰਵਾਨਗੀ ਹਿੱਤ ਪੈਂਡਿੰਗ ਹਨ। |
| 3 | 11—ਮਲੀਨ ਕਿੱਤਾ ਕਰਨ ਵਾਲੇ ਮਾਪਿਆਂ ਦੇ ਬੱਚਿਆਂ ਲਈ ਪ੍ਰੀ—ਮੈਟ੍ਰਿਕ ਸਕਾਲਰਸ਼ਿਪ ਸਕੀਮ (ਕਮਿਟਿਡ ਲਾਇਬਿਲਟੀ 66.90 ਤੋਂ ਉਪਰ ਖਰਚਾ 100% ਕੇਂਦਰ ਸਰਕਾਰ ਦੇ ਹਿੱਸੇ ਵਜੋਂ)<br>34—ਸਕਾਲਰਸ਼ਿਪ/ਸਟਾਈਪੈਂਡ (ਸਮਾਜਿਕ ਸੁਰੱਖਿਆ ਫੰਡ) | 85.00<br>66.90<br>(ਐਸ.ਐਸ)<br>18.10<br>(ਸੀ.ਐਸ.) | 85.00<br>66.90<br>(ਐਸ.ਐਸ)<br>18.10<br>(ਸੀ.ਐਸ.) | — | — | ਵਿੱਤ ਵਿਭਾਗ ਵੱਲੋਂ 85.00 ਲੱਖ ਰੁਪਏ ਦੀ ਰਾਸ਼ੀ ਰਿਲੀਜ਼ ਕੀਤੀ ਗਈ ਹੈ। |
| 4 | 17—ਐਸ.ਸੀ.ਓ.ਪੀ.(ਐਸ) 1/ਐਸ.ਸੀ. 4.1 ਸਿਵਲ ਅਧਿਕਾਰਾਂ ਦੀ ਸੁਰੱਖਿਆ ਐਕਟ, 1955 ਤਹਿਤ ਛੂਤ-ਛਾਤ ਦੂਰ ਕਰਨ ਦੀ ਸਕੀਮ (ਕੇਂਦਰੀ ਪ੍ਰਾਯੋਜਿਤ ਸਕੀਮ 50:50)<br>42—ਲੰਪਸੰਮ ਪ੍ਰੋਵੀਜ਼ਨ | 200.00<br>100.00<br>(ਐਸ.ਐਸ)<br>100.00<br>(ਸੀ.ਐਸ.) | — | — | — | ਭਾਰਤ ਸਰਕਾਰ ਨੂੰ ਪੰਜਾਬ ਸਰਕਾਰ ਵੱਲੋਂ 200.00 ਲੱਖ ਰੁਪਏ ਦੀ ਤਜਵੀਜ਼ ਪ੍ਰਵਾਨਗੀ ਅਤੇ ਕੇਂਦਰ ਸਰਕਾਰ ਦੇ ਹਿੱਸੇ ਦੀ ਰਾਸ਼ੀ ਰਿਲੀਜ਼ ਕਰਨ ਲਈ ਭੇਜੀ ਗਈ ਹੈ। ਭਾਰਤ ਸਰਕਾਰ ਤੋਂ ਪ੍ਰਵਾਨਗੀ ਅਜੇ ਤੱਕ ਪ੍ਰਾਪਤ ਨਹੀਂ ਹੋਈ। |

[ਭਲਾਈ ਮੰਤਰੀ]

| ਲੜੀ ਨੰ: | ਸਬ ਹੈਡ/ਸਕੀਮ ਦਾ ਨਾਂ ਅਤੇ ਫੰਡਿੰਗ ਪੈਟਰਨ | ਬਜਟ ਉਪਬੰਧ | ਰਿਲੀਜ਼ ਹੋਈ ਰਾਸ਼ੀ | ਖਰਚ ਹੋਈ ਰਾਸ਼ੀ | ਪ੍ਰਾਪਤ ਟੀਚੇ | ਵਿਸ਼ੇਸ਼ ਕਥਨ |
|---|---|---|---|---|---|---|
| 5 | 20—ਐਸ.ਸੀ.ਓ.ਪੀ. (ਐਸ) 2/ਐਸ.ਸੀ. 4.5 ਅਤਿਆਚਾਰ ਰੋਕਥਾਮ ਐਕਟ, 1989 ਤਹਿਤ ਪੀੜਤਾਂ ਨੂੰ ਮੁਆਵਜ਼ਾ ਦੇਣ ਦੀ ਸਕੀਮ (ਕੇਂਦਰੀ ਪ੍ਰਾਯੋਜਿਤ ਸਕੀਮ 50:50) 42—ਲੰਪ-ਸੰਪ ਪ੍ਰੋਵੀਜ਼ਨ | 100.00<br>50.00<br>(ਐਸ.ਐਸ)<br>50.00<br>(ਸੀ.ਐਸ.) | — | — | — | ਭਾਰਤ ਸਰਕਾਰ ਨੂੰ ਪੰਜਾਬ ਸਰਕਾਰ ਵੱਲੋਂ 100.00 ਲੱਖ ਰੁਪਏ ਦੀ ਤਜਵੀਜ਼ ਪ੍ਰਵਾਨਗੀ ਅਤੇ ਕੇਂਦਰ ਸਰਕਾਰ ਦੇ ਹਿੱਸੇ ਦੀ ਰਾਸ਼ੀ ਰਿਲੀਜ ਕਰਨ ਲਈ ਭੇਜੀ ਗਈ ਹੈ। ਭਾਰਤ ਸਰਕਾਰ ਤੋਂ ਪ੍ਰਵਾਨਗੀ ਅਜੇ ਤੱਕ ਪ੍ਰਾਪਤ ਨਹੀਂ ਹੋਈ। |
| 6 | 36—ਐਸ.ਸੀ. (ਐਸ) 1/ਐਸ.ਸੀ. 1.1 ਸ਼ੇਅਰ ਕੈਪੀਟਲ ਕੰਟਰੀਬਿਊਸ਼ਨ ਟੂ ਪੰਜਾਬ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਇਨਵੈਸਟਮੈਂਟ (51:49) 42—ਲੰਪ-ਸੰਪ ਪ੍ਰੋਵੀਜ਼ਨ | 490.00<br>250.00<br>(ਐਸ.ਐਸ)<br>240.00<br>(ਸੀ.ਐਸ.) | — | — | — | ਵਿੱਤ ਵਿਭਾਗ ਵੱਲੋਂ 250.00 ਲੱਖ ਰੁਪਏ ਦੀ ਰਾਸ਼ੀ ਰਾਜ ਸਰਕਾਰ ਦੇ ਹਿੱਸੇ ਵਜੋਂ ਮਿਤੀ 9-2-09 ਨੂੰ ਰਿਲੀਜ਼ ਕਰ ਦਿੱਤੀ ਗਈ ਹੈ। ਇਸ ਤੋਂ ਇਲਾਵਾ 240.00 ਲੱਖ ਰੁਪਏ ਦੀ ਕੇਂਦਰ ਸਰਕਾਰ ਦੇ ਹਿੱਸੇ ਦੀ ਰਾਸ਼ੀ ਰਿਲੀਜ਼ ਕਰਵਾਉਣ ਲਈ ਤਜਵੀਜ਼ ਭਾਰਤ ਸਰਕਾਰ ਨੂੰ ਮਿਤੀ 20-8-09 ਨੂੰ ਭੇਜੀ ਜਾ ਚੁੱਕੀ ਹੈ, ਪ੍ਰੰਤੂ ਕੇਂਦਰ ਸਰਕਾਰ ਵੱਲੋਂ ਆਪਣੇ ਹਿੱਸੇ ਦੀ ਰਾਸ਼ੀ 240.00 ਲੱਖ ਰੁਪਏ ਅਜੇ ਜਾਰੀ ਨਹੀਂ ਕੀਤੀ ਗਈ। |

## ਸਰਕਾਰੀ ਜਾਇਦਾਦਾਂ ਦੀ ਨਿਲਾਮੀ

*1315. ਸਰਦਾਰ ਰਿਪਜੀਤ ਸਿੰਘ ਬਰਾੜ : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਮੌਜੂਦਾ ਸਰਕਾਰ ਦੁਆਰਾ ਰਾਜ ਵਿੱਚ ਧਨ ਜਟਾਉਣ ਦੇ ਸਾਧਨਾਂ ਲਈ ਖੁਲ੍ਹੀ ਬੋਲੀ ਰਾਹੀਂ ਨਿਲਾਮ ਹੋਣ ਵਾਸਤੇ ਇਸ ਵਿਭਾਗ ਦੀਆਂ ਕਿੰਨੀਆਂ ਜਾਇਦਾਦਾਂ ਨੂੰ ਮਖਸੂਸ ਕੀਤਾ ਗਿਆ ਹੈ ਅਤੇ ਕੀ ਰਾਜ ਸਰਕਾਰ ਖੁੱਲੀ ਬੋਲੀ ਰਾਹੀਂ ਵੇਚੀਆਂ ਜਾ ਰਹੀਆਂ ਜਾਇਦਾਦਾਂ ਦੇ ਮੁੜ ਵਸੇਬੇ ਸਬੰਧੀ ਕੋਈ ਸਕੀਮ ਬਣਾ ਰਹੀ ਹੈ ;

(ਅ) ਕੀ ਆਉਣ ਵਾਲੇ ਸਾਲਾਂ ਵਿੱਚ ਖੁੱਲ੍ਹੀ ਬੋਲੀ ਰਾਹੀਂ ਹੋਰ ਅਜਿਹੀਆਂ ਜਾਇਦਾਦਾਂ ਨੂੰ ਵੇਚਣ ਦੀ ਕੋਈ ਤਜਵੀਜ਼ ਹੈ ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : (ੳ) ਪੰਜਾਬ ਲੋਕ ਨਿਰਮਾਣ ਵਿਭਾਗ ਵੱਲੋਂ ਪੀ.ਆਈ.ਡੀ.ਬੀ. ਦੇ ਨਾਂ ਹੁਣ ਤੱਕ 22 ਜਾਇਦਾਦਾਂ ਨੂੰ ਤਬਦੀਲ ਕੀਤਾ ਗਿਆ ਹੈ, ਜਿਸ ਦੀ ਸੂਚੀ ਅਨੁਲੱਗ "ੳ" ਤੇ ਰੱਖੀ ਜਾਂਦੀ ਹੈ। ਪੀ.ਆਈ.ਡੀ.ਬੀ. ਵੱਲੋਂ ਜਾਇਦਾਦਾਂ/ਜ਼ਮੀਨਾਂ ਨੂੰ ਖੁੱਲ੍ਹੀ ਬੋਲੀ ਰਾਹੀਂ ਵੇਚਣ ਤੋਂ ਪਹਿਲਾਂ, ਜਿਥੇ ਕਿਤੇ ਲੋੜ ਹੈ, ਮੁੜ ਵਸੇਬੇ ਲਈ ਰਿਹਾਇਸ਼ੀ ਮਕਾਨਾਂ ਅਤੇ ਦਫਤਰਾਂ ਦੀ ਨਵੀਂ ਉਸਾਰੀ ਕੀਤੀ ਜਾ ਰਹੀ ਹੈ ਕਿਉਂਕਿ ਪੰਜਾਬ ਸਰਕਾਰ ਵੱਲੋਂ ਕੀਤੇ ਫੈਸਲੇ ਅਨੁਸਾਰ ਸਬੰਧਤ ਵਿਭਾਗ ਨੂੰ ਬਦਲਵੇ ਰਿਹਾਇਸ਼ੀ ਮਕਾਨ/ਦਫਤਰ ਮੁਹਈਆ ਕੀਤੇ ਜਾਣੇ ਹਨ।

(ਅ) ਜੀ ਹਾਂ। ਮੰਤਰੀ ਮੰਡਲ ਵੱਲੋਂ ਮਿਤੀ 10-10-2007 ਰਾਹੀਂ ਕੀਤੇ ਫੈਸਲੇ ਅਨੁਸਾਰ ਰਾਜ ਦੇ ਵੱਖ-ਵੱਖ ਵਿਭਾਗਾਂ ਵੱਲੋਂ ਖਾਲੀ ਅਤੇ ਘੱਟ ਵਰਤੋਂ ਦੀਆਂ ਜਾਇਦਾਦਾਂ/ਜ਼ਮੀਨਾਂ ਦੀ ਸ਼ਨਾਖਤ ਕਰਨ ਉਪਰੰਤ ਤਜਵੀਜ਼ ਸਬੰਧਤ ਵਿਭਾਗ ਵੱਲੋਂ ਇਨ੍ਹਾਂ ਜ਼ਮੀਨਾਂ/ਜਾਇਦਾਦਾਂ ਨੂੰ ਓ.ਯੂ.ਵੀ.ਜੀ.ਐਲ. ਸਕੀਮ ਅਧੀਨ ਯੋਗ ਵਰਤੋਂ ਲਈ ਪੀ.ਆਈ.ਡੀ.ਬੀ. ਨੂੰ ਭੇਜੀ ਜਾਂਦੀ ਹੈ। ਪੀ.ਆਈ.ਡੀ.ਬੀ. ਦੀ ਕਾਰਜਕਾਰੀ ਕਮੇਟੀ ਵੱਲੋਂ ਵੱਖ-ਵੱਖ ਵਿਭਾਗਾਂ ਤੋਂ ਪ੍ਰਾਪਤ ਹੋਈਆਂ ਤਜਵੀਜ਼ਾਂ ਨੂੰ ਵਿਚਾਰਨ ਉਪਰੰਤ ਸਮੇਂ-ਸਮੇਂ ਸਿਰ ਕੀਤੇ ਫੈਸਲੇ ਅਨੁਸਾਰ ਜਾਇਦਾਦਾਂ/ਜ਼ਮੀਨਾਂ ਦੀ ਨਿਲਾਮੀ ਰਾਹੀਂ ਵੇਚਣ ਜਾਂ ਬੇਹਤਰ ਵਰਤੋਂ ਕਰਨ ਲਈ ਕਾਰਵਾਈ ਕੀਤੀ ਜਾਂਦੀ ਹੈ।

[ਲੋਕ ਨਿਰਮਾਣ (ਭ ਤੇ ਮ) ਮੰਤਰੀ]

## ਅਨੁਲੱਗ 'ੳ'

## ਪੀ.ਆਈ.ਡੀ.ਬੀ. ਦੇ ਨਾਂ ਪੰਜਾਬ ਲੋਕ ਨਿਰਮਾਣ ਵਿਭਾਗ ਦੀਆਂ ਟ੍ਰਾਂਸਫਰ ਹੋਈਆਂ ਜਾਇਦਾਦਾਂ ਦੀ ਸੂਚੀ

| ਲੜੀ ਨੰ: | ਵਿਭਾਗ ਦਾ ਨਾਂ | ਜਾਇਦਾਦ ਦਾ ਵੇਰਵਾ | ਰਕਬਾ (ਏਕੜਾਂ ਵਿੱਚ) |
|---|---|---|---|
| 1 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਰੈਸਟ ਹਾਊਸ, ਲੋਕ ਨਿਰਮਾਣ ਵਿਭਾਗ (ਭ ਤੇ ਮ), ਰਾਮਪੁਰਾ ਫੂਲ, ਬਠਿੰਡਾ | 2.34 |
| 2 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਜੀ.ਟੀ.ਰੋਡ ਉੱਤੇ ਪਈ ਲੋਕ ਨਿਰਮਾਣ ਵਿਭਾਗ (ਭ ਤੇ ਮ) ਦੀ ਖਾਲੀ ਜਗ੍ਹਾ | 0.25 |
| 3 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਚੋਗੀਠੀ ਪਿੰਡ ਵਿਖੇ ਲੋਕ ਨਿਰਮਾਣ ਵਿਭਾਗ (ਭ ਤੇ ਮ) ਦੀ ਖਾਲੀ ਜਗ੍ਹਾ, ਜਲੰਧਰ | 2.70 |
| 4 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਗੈਸਟ ਹਾਊਸ, ਕੋਹਾੜਾ, ਲੁਧਿਆਣਾ | 1.74 |
| 5 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਰੀਜ਼ਨਲ ਰੀਸਰਚ ਲੈਬ, ਲੁਧਿਆਣਾ | 1.03 |
| 6 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਡਾਕ ਬੰਗਲਾ, ਲੁਧਿਆਣਾ | 2.70 |
| 7 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਦਫਤਰ ਲੋਕ ਨਿਰਮਾਣ ਵਿਭਾਗ, ਝਾਂਸੀ ਰੋਡ, ਲੁਧਿਆਣਾ | 1.75 |
| 8 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਰੈਸਟ ਹਾਊਸ, ਲੋਕ ਨਿਰਮਾਣ ਵਿਭਾਗ (ਭ ਤੇ ਮ), ਖੰਨਾ | 1.95 |
| 9 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਲੋਕ ਨਿਰਮਾਣ ਵਿਭਾਗ ਦੀ ਕਲੋਨੀ, ਐਸ.ਐਸ.ਪੀ. ਰਿਹਾਇਸ਼ ਦੇ ਪਿਛੇ, ਲੁਧਿਆਣਾ | 1.81 |
| 10 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਲੋਕ ਨਿਰਮਾਣ ਵਿਭਾਗ ਸਟੋਰ, ਮੋਗਾ | 1.31 |
| 11 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਰਾਜਪੁਰਾ ਕਲੋਨੀ, ਪਟਿਆਲਾ | 49.00 |
| 12 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਲੋਕ ਨਿਰਮਾਣ ਵਿਭਾਗ (ਭ ਤੇ ਮ) ਸਟੋਰ, ਪਟਿਆਲਾ | 0.50 |

| ਲੜੀ ਨੰ: | ਵਿਭਾਗ ਦਾ ਨਾਂ | ਜਾਇਦਾਦ ਦਾ ਵੇਰਵਾ | ਰਕਬਾ (ਏਕੜ ਵਿੱਚ) |
|---|---|---|---|
| 13 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਲੋਕ ਨਿਰਮਾਣ ਵਿਭਾਗ (ਭ ਤੇ ਮ) ਸਟੋਰ, ਨੇੜੇ ਸ਼ਿਵਾਲਿਕ ਪਬਲਿਕ ਸਕੂਲ, ਰੂਪਨਗਰ | 2.93 |
| 14 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਲੋਕ ਨਿਰਮਾਣ ਵਿਭਾਗ ਦਾ ਉਪ-ਮੰਡਲ ਦਫਤਰ, ਪਟਿਆਲਾ | 0.40 |
| 15 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਲੋਕ ਨਿਰਮਾਣ ਵਿਭਾਗ, ਪਟਿਆਲਾ ਦੀ ਖਾਲੀ ਜ਼ਮੀਨ (ਮਿਉਂਸਿਪਲ ਕਮੇਟੀ, ਪਟਿਆਲਾ) | 0.66 |
| 16 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਸਿਵਲ ਸਟੇਸ਼ਨ, ਬਠਿੰਡਾ | 11.83 |
| 17 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਲੋਕ ਨਿਰਮਾਣ ਵਿਭਾਗ ਦਾ ਰੈਸਟ ਹਾਊਸ, ਮੋਗਾ | 1.87 |
| 18 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਮਾਲ ਰੋਡ ਉਤੇ ਬਣੇ ਲੋਕ ਨਿਰਮਾਣ ਵਿਭਾਗ ਦੇ ਦਫਤਰ ਅਤੇ ਘਰ, ਅੰਮ੍ਰਿਤਸਰ | 5.80 |
| 19 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਲੋਕ ਨਿਰਮਾਣ ਵਿਭਾਗ ਦਾ ਰੈਸਟ ਹਾਊਸ, ਭੁਪਿੰਦਰਾ ਰੋਡ, ਪਟਿਆਲਾ | 3.82 |
| 20 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਖਾਲੀ ਜ਼ਮੀਨ ਪਟਿਆਲਾ-ਸਮਾਣਾ-ਸੰਗਰੂਰ ਰੋਡ ਤੇ | 1.90 |
| 21 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਪੰਚ ਘਰ, ਸੰਗਰੂਰ | |
| 22 | ਲੋਕ ਨਿਰਮਾਣ ਵਿਭਾਗ (ਭ ਤੇ ਮ) | ਕੱਚ ਘਰ, ਸੰਗਰੂਰ | |

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਠੀਕ ਇਸੇ ਤਰ੍ਹਾਂ ਸੂਬੇ ਦੀ ਸਰਕਾਰ ਪੰਜਾਬ ਦੀ ਕਸਟੋਡੀਅਨ ਹੈ। ਇਨ੍ਹਾਂ ਨੇ 22 ਪ੍ਰਾਪਰਟੀਆਂ ਦਾ ਵਰਣਨ ਕੀਤਾ ਹੈ, ਜੋ ਕਿ ਓਪਨ ਆਕਸ਼ਨ ਦੇ ਵਿੱਚ ਸੇਲ ਹੋਈਆਂ ਹਨ। ਜਿਹੜੀ ਲਿਸਟ ਮੁਹੱਈਆ ਹੋਈ ਹੈ, ਉਸ ਵਿੱਚ ਅਹਿਮ ਪਰਾਪਰਟੀਆਂ, ਪੰਜਾਬ ਦੀਆਂ ਬੇਹੱਦ ਕੀਮਤੀ ਪ੍ਰਾਪਰਟੀਜ਼ ਇਨ੍ਹਾਂ ਨੇ ਬਿਨਾਂ ਕਿਸੇ ਦੇਖ-ਰੇਖ ਦੇ ਵੇਚ ਦਿੱਤੀਆਂ ਹਨ। ਮੈਂ ਸਮਝਦਾ ਹਾਂ ਕਿ ਇਸ ਸਬੰਧੀ ਕੋਈ ਤਰੀਕਾ ਅਪਣਾਉਣਾ ਚਾਹੀਦਾ ਹੈ, ਖੁੱਲ੍ਹੀ ਸੇਲ ਰਾਹੀਂ ** ** ਅਰਬਾਂ ਖਰਬਾਂ ਰੁਪਏ ਦੀ ਜਾਇਦਾਦ ਦੀ ਸੇਲ ਹੋਈ ਹੈ। 63000 ਕਰੋੜ ਰੁਪਏ ਦਾ ਕਰਜ਼ਾ ਪੰਜਾਬ ਸਿਰ ਹੈ। ਮਾਨਯੋਗ ਖਜ਼ਾਨਾ ਮੰਤਰੀ ਜੀ ਨੇ ਅੱਜ ਬਜਟ ਪੇਸ਼ ਕਰਨਾ ਹੈ। ਕੀ ਇਸ ਤਰ੍ਹਾਂ ਪੰਜਾਬ ਦੀਆਂ ਜਾਇਦਾਦਾਂ ਨੂੰ ਵੇਚ ਕੇ....

**Expunged as ordered by the Chair.

**ਮਾਨਯੋਗ ਸਪੀਕਰ** : ਸਵਾਲ ਕਰੋ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਸਵਾਲ ਹੀ ਹੈ ਜੀ। ਇਹ ਕਿਸ ਤਰ੍ਹਾਂ ਚੱਲੇਗਾ ?

**ਮਾਨਯੋਗ ਸਪੀਕਰ** : ਕੀ ਇਹ ਪੁੱਛੀਏ ?

**ਸਰਦਾਰ ਰਿਪਜੀਤ ਸਿੰਘ ਬਰਾੜ** : ਕੀ ਇਹ ਸਾਰੇ ਪੰਜਾਬ ਨੂੰ ਵੇਚਣ ਜਾ ਰਹੇ ਹਨ ? ਕੀ ਇਹ ਪੰਜਾਬ ਦੇ ਭਵਿੱਖ ਲਈ .....

**ਮਾਨਯੋਗ ਸਪੀਕਰ** : ਤੁਸੀਂ ਰਿਲੇਟਿਡ ਸਵਾਲ ਕਰੋ। ਜਿੱਥੋਂ ਤੱਕ ਪੰਜਾਬ ਨੂੰ ਵੇਚਣ ਦੀ ਗੱਲ ਹੈ, ਉਸ ਦੇ ਵਾਸਤੇ ਆਪਾਂ ਸਾਰੇ ਜ਼ਿੰਮੇਵਾਰ ਹਾਂ। ਇਨ੍ਹਾਂ ਦੇ ਜਵਾਬ ਮੁਤਾਬਕ ਜਿਹੜੀ ਮਹਿਕਮੇ ਸਬੰਧੀ ਕੁਮਿਟਮੈਂਟ ਦੀ ਗੱਲ ਕੀਤੀ ਹੈ, ਉਸ ਦੇ ਨਾਲ ਰਿਲੇਟਿਡ ਸਵਾਲ ਕਰੋ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਰ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਉਹ ਪੈਸਾ ਕਿੱਥੇ ਯੂਟੇਲਾਈਜ਼ ਹੋਇਆ ? ਕਿਸ ਢੰਗ ਨਾਲ ਉਹ ਪੈਸਾ ਪੰਜਾਬ ਦੀ ਬਿਹਤਰੀ ਲਈ ਯੂਟੇਲਾਈਜ਼ ਹੋਇਆ ? ਇਹ ਜਵਾਬ ਮੰਤਰੀ ਜੀ ਕ੍ਰਿਪਾ ਕਰਕੇ ਦੇਣ।

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਹੈ ਕਿ ਜੋ ਸਾਡੇ ਐਮ.ਐਲ.ਏ. ਸਾਹਿਬ ਕੋਲ ਇਨਫਰਮੇਸ਼ਨ ਹੈ, ਇਹ ਬਿਲਕੁਲ ਗਲਤ ਹੈ ਜੀ। ਜਿਹੜੀਆਂ 22 ਪ੍ਰਾਪਰਟੀਜ਼ ਦੀ ਮੈਂ ਗੱਲ ਕੀਤੀ ਹੈ, ਇਨ੍ਹਾਂ ਵਿਚੋਂ ਇੱਕ ਵੀ ਪ੍ਰਾਪਰਟੀ ਅੱਜ ਤੱਕ ਵੇਚੀ ਨਹੀਂ ਗਈ, ਸਿਰਫ ਆਈਡੈਂਟੀਫਿਕੇਸ਼ਨ ਹੋਈ ਹੈ। ਹਾਲਾਂਕਿ ਉਸ ਦੇ ਇਵਜ਼ ਵਿੱਚ ਪੀ.ਆਈ.ਡੀ.ਬੀ ਵੱਲੋਂ ਜੋ ਜਾਇਦਾਦਾਂ ਸਾਨੂੰ ਦਿੱਤੀਆਂ ਗਈਆਂ, ਜਿੱਥੇ ਉਹ ਜਗ੍ਹਾ....

**ਮਾਨਯੋਗ ਸਪੀਕਰ** : ਬੈਠੋ ਜੀ, ਜ਼ਰਾ ਬੈਠੋ। ਇਨਫਰਮੇਸ਼ਨ ਪੂਰੀ ਨਹੀਂ ਹੁੰਦੀ ਅਤੇ ਸਵਾਲ ਆਪਾਂ ਲੰਬਾ ਕਰਕੇ ਗੱਲ ਕਰਦੇ ਹਾਂ। ਜਿਹੜਾ ਕੁਐਸਚਨ ਆਵਰ ਹੁੰਦਾ ਹੈ ਇਸ ਦੇ ਵਿੱਚ ਜਨਰਲ, ਭਾਸ਼ਣ ਨਹੀਂ ਹੁੰਦਾ, ਸਪੈਸੇਫਿਕ ਗੱਲ ਕਰਨ ਦੀ ਲੋੜ ਹੁੰਦੀ ਹੈ ਪਰ ਆਪਾਂ ਜਿਹੜੀ ਚੀਜ਼ ਦਾ ਪਤਾ ਹੀ ਨਹੀਂ ਹੁੰਦਾ, ਉਸ ਤੇ ਭਾਸ਼ਣ ਦੇਣਾ ਸ਼ੁਰੂ ਕਰ ਦਿੰਦੇ ਹਾਂ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਬੜਾ ਮਹੱਤਵਪੂਰਨ ਸਵਾਲ ਹੈ ਜੀ।

**ਮਾਨਯੋਗ ਸਪੀਕਰ** : ਨਹੀਂ ਜੀ। ਇਹ ਕਹਿੰਦੇ ਹਨ ਕਿ ਕੋਈ ਪ੍ਰਾਪਰਟੀ ਵੇਚੀ ਹੀ ਨਹੀਂ। ਜਦੋਂ ਕੋਈ ਪ੍ਰਾਪਰਟੀ ਵੇਚੀ ਹੀ ਨਹੀਂ ਪਰ ਤੁਸੀਂ ਕਹਿੰਦੇ ਹੋ ** ** ਕਿ ਦੇ ਦਿੱਤੀਆਂ। ਇਸ ਵਿਚੋਂ ਇਹ ਜਿਹੜੇ ਲਫਜ਼ ਹਨ, ਇਹ ਐਕਸਪੰਜ ਕਰ ਦਿਓ। ਹਾਂ, ਬੈਠੋ ਜੀ। ਗੱਲ ਜਿਹੜੀ ਹੈ, ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। ਇਨਫਰਮੇਸ਼ਨ ਪੂਰੀ ਹੋਵੇ ਤਾਂ ਫਿਰ ਗੱਲ ਕਰੋ। (ਵਿਘਨ) ਜੇਕਰ ਤੁਸੀਂ ਉਨ੍ਹਾਂ ਦੇ ਜਵਾਬ ਤੋਂ ਕੋਈ ਗੱਲ ਕੱਢ ਸਕੋਗੇ ਕਿ ਕੋਈ ਵੇਚੀਆਂ ਹਨ ਤਾਂ ਫਿਰ ਮੇਰੇ ਨੋਟਿਸ ਵਿੱਚ ਲੈ ਆਇਓ। ਇਨ੍ਹਾਂ 22 ਵਿੱਚੋਂ ਕੋਈ ਵਿਕੀ ਹੈ ?

---

**Expunged as ordered by the Chair.

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਇਹ ਜਿਹੜਾ ਪੁਆਇੰਟ ਕਰਨਾ ਚਾਹੁੰਦੇ ਸੀ, ਇਸ ਬਾਰੇ ਮੈਂ ਕਲੇਰਿਟੀ ਲੈਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਇਹ ਦੱਸਣ ਕਿ ਜਿਹੜੀਆਂ ਪੀ.ਡਬਲਿਯੂ.ਡੀ. ਦੀਆਂ ਪ੍ਰਾਪਰਟੀਜ਼ ਪੀ.ਆਈ.ਡੀ.ਬੀ. ਨੂੰ ਟਰਾਂਸਫਰ ਹੋਈਆਂ ਹਨ, ਉਸਦਾ ਕੀ ਕਾਰਨ ਹੈ, What is the reason, ਇਹ ਕੁਐਸਚਨ ਹੈ।

**ਮੰਤਰੀ :** ਸਪੀਕਰ ਸਾਹਿਬ, ਜਿਵੇਂ ਮੈਂ ਦੱਸਿਆ ਹੈ ਕਿ ਹਾਲੇ ਕੋਈ ਪ੍ਰਾਪਰਟੀ ਵੇਚੀ ਨਹੀਂ ਪਰ ਜਿਹੜੀ ਪੀ.ਬਡਲਿਯੂ.ਡੀ. ਦੀਆਂ ਪ੍ਰਾਪਰਟੀਜ਼ ਦੀ ਆਈਡੈਂਟੀਫਿਕੇਸ਼ਨ ਕੀਤੀ ਹੈ, ਜਗ੍ਹਾ ਨੂੰ ਸ਼ਿਫਟ ਕਰਨ ਲਈ ਪੀ.ਆਈ.ਡੀ.ਬੀ. ਵਲੋਂ ਤਕਰੀਬਨ 80 ਕਰੋੜ ਰੁਪਿਆ ਦਿੱਤਾ ਜਾ ਚੁੱਕਾ ਹੈ ਪਰ ਇਨ੍ਹਾਂ ਵਿੱਚੋਂ ਪੈਸਾ ਕੋਈ ਹਾਲੇ ਰਿਕਵਰ ਨਹੀਂ ਹੋਇਆ। ਦੂਸਰਾ, ਜਿਹੜੀ ਗੱਲ ਇਨ੍ਹਾਂ ਨੇ ਪ੍ਰਾਪਰਟੀ ਵੇਚਣ ਦੀ ਕੀਤੀ ਹੈ, ਉਹ ਸਿਰਫ ਤੇ ਸਿਰਫ ਸਟੇਟ ਵਿੱਚ ਕੈਪੀਟਲ ਇਨਵੈਸਟਮੈਂਟ ਲਈ ਵਰਤੀ ਜਾਣੀ ਹੈ, ਜਿਸ ਨਾਲ ਹਸਪਤਾਲ ਬਣਨੇ ਹਨ, ਸਕੂਲ ਬਣਨੇ ਹਨ, ਯੂਨੀਵਰਸਿਟੀਜ਼ ਬਣਨੀਆਂ ਹਨ, ਸੜਕਾਂ ਬਣਨੀਆਂ ਹਨ, ਸੋ ਇਨ੍ਹਾਂ ਨੂੰ ਕੋਈ ਇਤਰਾਜ਼ ਹੋਣਾ ਹੀ ਨਹੀਂ ਚਾਹੀਦਾ ਕਿਉਂਕਿ ਸਾਰੇ ਪੈਸੇ ਕੈਪੀਟਲ ਇਨਵੈਸਟਮੈਂਟ ਲਈ ਯੂਜ਼ ਹੋਣੇ ਹਨ, ਰੋਜ਼ਮੱਰਾ ਦੇ ਖਰਚਿਆਂ ਲਈ ਯੂਜ਼ ਨਹੀਂ ਹੋਣੇ।

**ਮਾਨਯੋਗ ਸਪੀਕਰ :** ਅਗਲਾ ਸਵਾਲ। ਸ਼੍ਰੀ ਮਦਨ ਲਾਲ ਠੇਕੇਦਾਰ ਨਹੀਂ ਹਨ ? ਲੰਗਾਹ ਸਾਹਿਬ, ਜਵਾਬ ਦਿਓ ਜੀ।

---

## ਕਿਸਾਨੀ ਵਰਗ ਨੂੰ ਸਬਸਿਡੀਆਂ ਸਬੰਧੀ ਜਾਗਰੂਕ ਕਰਨਾ

***1389 ਸ਼੍ਰੀ ਮਦਨ ਲਾਲ ਠੇਕੇਦਾਰ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਸਰਕਾਰ ਵੱਲੋਂ ਕਿਸਾਨੀ ਵਰਗ ਨੂੰ ਉੱਚਾ ਚੁੱਕਣ ਲਈ ਕਿਹੜੀਆਂ-ਕਿਹੜੀਆਂ ਸਬਸਿਡੀਆਂ ਦਿੱਤੀਆਂ ਜਾ ਰਹੀਆਂ ਹਨ ਅਤੇ ਇਨ੍ਹਾਂ ਸਬਸਿਡੀਆਂ ਸਬੰਧੀ ਕਿਸਾਨਾਂ ਨੂੰ ਜਾਗਰੂਕ ਕਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ।

**ਸਰਦਾਰ ਸੁੱਚਾ ਸਿੰਘ ਲੰਗਾਹ :** ਸਬਸਿਡੀ ਸਕੀਮਾਂ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

ਦਿੱਤੀਆਂ ਜਾ ਰਹੀਆਂ ਸਬਸਿਡੀਆਂ ਸਬੰਧੀ ਕਿਸਾਨਾਂ ਨੂੰ ਜਾਗਰੂਕ ਕਰਨ ਲਈ ਵਿਭਾਗਾਂ ਵੱਲੋਂ ਪਿੰਡ ਪੱਧਰ/ਬਲਾਕ ਪੱਧਰ ਦੇ ਕਿਸਾਨ ਸਿਖਲਾਈ ਕੈਂਪ ਅਤੇ ਰਾਜ ਪੱਧਰ ਤੇ ਸ਼ੋਅ/ਸੈਮੀਨਾਰ ਆਯੋਜਿਤ ਕੀਤੇ ਜਾਂਦੇ ਹਨ। ਕਿਸਾਨਾਂ ਨੂੰ ਮੀਡੀਆ ਰਾਹੀਂ ਵੀ ਸਹੂਲਤਾਂ ਸਬੰਧੀ ਜਾਣੂੰ ਕਰਵਾਇਆ ਜਾਂਦਾ ਹੈ ਅਤੇ ਸਬਸਿਡੀ ਦੀਆਂ ਸਹੂਲਤਾਂ ਸਬੰਧੀ ਸਮੇਂ-ਸਮੇਂ ਤੇ ਨਾਮੀ ਅਖਬਾਰਾਂ ਅਤੇ ਖੇਤੀ ਨਾਲ ਸਬੰਧਤ ਮੈਗਜ਼ੀਨਾਂ ਵਿੱਚ ਇਸ਼ਤਿਹਾਰ ਦਿੱਤੇ ਜਾਂਦੇ ਹਨ।

[ਖੇਤੀਬਾੜੀ ਮੰਤਰੀ]

ਵੇਰਵਾ

ਖੇਤੀਬਾੜੀ, ਬਾਗਬਾਨੀ ਅਤੇ ਭੂਮੀ ਅਤੇ ਜਲ ਸੰਭਾਲ ਵਿਭਾਗਾਂ ਵੱਲੋਂ ਸਾਲ 2009-10 ਦੌਰਾਨ ਵੱਖ-ਵੱਖ ਸਕੀਮਾਂ ਤਹਿਤ ਦਿੱਤੀ ਜਾਣ ਵਾਲੀ ਸਬਸਿਡੀ ਦੀ ਸੂਚਨਾ ਹੇਠ ਅਨੁਸਾਰ ਹੈ :—

ਖੇਤੀਬਾੜੀ :

1. ਕਿਸਾਨਾਂ ਨੂੰ ਤਸਦੀਕ-ਸ਼ੁਦਾ ਕਣਕ ਦਾ ਬੀਜ 500 ਰੁਪਏ ਸਬਸਿਡੀ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਮੁਹੱਈਆ ਕਰਵਾਇਆ ਗਿਆ।
2. ਸੂਖਮ ਤੱਤਾਂ ਦੀ ਘਾਟ ਨੂੰ ਪੂਰਾ ਕਰਨ ਹਿੱਤ ਜਿੰਕ ਸਲਫੇਟ ਅਤੇ ਮੈਂਗਨੀਜ਼ ਸਲਫੇਟ 50% ਉਪਦਾਨ ਤੇ ਕਿਸਾਨਾਂ ਨੂੰ ਦਿੱਤਾ ਜਾ ਰਿਹਾ ਹੈ।
3. ਨੈਪਸੈਕ ਸਪਰੇ ਪੰਪ 50% ਉਪਦਾਨ ਤੇ ਦਿਤੇ ਜਾ ਰਹੇ ਹਨ।
4. ਕਿਸਾਨਾਂ ਨੂੰ ਰੋਟਾਵੇਟਰ, ਜ਼ੀਰੋ ਟਿਲ ਡਰਿਲ, ਬਹੁਫਸਲੀ ਪਲਾਂਟਰ, ਬੀਜ ਡਰਿਲ ਕੌਮੀ ਅੰਨ ਸੁਰੱਖਿਆ ਮਿਸ਼ਨ ਹੇਠ 50% ਉਪਦਾਨ ਤੇ ਅਤੇ ਮੈਕਰੋ ਮੈਨੇਜਮੈਂਟ ਵਰਕ ਪਲਾਨ ਹੇਠ 25% ਉਪਦਾਨ ਤੇ ਦਿੱਤੇ ਜਾ ਰਹੇ ਹਨ।
5. ਕਣਕ ਦੀਆਂ ਬੀਜ ਮਿਨੀ ਕਿਟਾਂ (10 ਕਿਲੋ ਪ੍ਰਤੀ ਮਿਨੀ ਕਿਟ) ਕੌਮੀ ਅੰਨ ਸੁਰੱਖਿਆ ਮਿਸ਼ਨ ਅਧੀਨ ਮੁਫਤ ਦਿੱਤੀਆਂ ਗਈਆਂ।
6. ਜਿਪਸਮ 50% ਉਪਦਾਨ ਤੇ ਦਿੱਤਾ ਜਾ ਰਿਹਾ ਹੈ।
7. 4000 ਬੀਜ ਸੋਧਕ ਡਰੰਮ ਮੁਫਤ ਦਿੱਤੇ ਜਾ ਰਹੇ ਹਨ।
8. ਖੇਤੀਬਾੜੀ ਮਸ਼ੀਨਰੀ ਸੇਵਾ ਕੇਂਦਰ ਸਥਾਪਿਤ ਕੀਤੇ ਗਏ ਹਨ, ਜਿਨ੍ਹਾਂ ਵਿਚ 33% ਉਪਦਾਨ ਤੇ 10 ਲੱਖ ਰੁਪਏ ਤਕ ਦੀ ਨਵੀਨਤਮ ਮਸ਼ੀਨਰੀ ਮੁਹੱਈਆ ਕੀਤੀ ਜਾ ਰਹੀ ਹੈ।

ਬਾਗਬਾਨੀ :

ਸਟੇਟ ਪਲੈਨ ਸਕੀਮ ਅਧੀਨ :—

| ਲੜੀ ਨੰ: | ਮੱਦ ਦਾ ਵੇਰਵਾ | ਸਬਸਿਡੀ |
|---|---|---|
| 1 | ਫਲਦਾਰ ਬੂਟਿਆਂ ਦੀ ਸਪਲਾਈ ਤੇ | 50 ਪ੍ਰਤੀਸ਼ਤ ਦੇ ਹਿਸਾਬ ਨਾਲ 3,000 ਰੁਪਏ ਪ੍ਰਤੀ ਹੈਕ : |
| 2 | ਬਾਗਬਾਨੀ ਦੇ ਸੰਦਾਂ ਅਤੇ ਕੰਡੇਦਾਰ ਤਾਰ ਲਈ | 50 ਪ੍ਰਤੀਸ਼ਤ ਦੇ ਹਿਸਾਬ ਨਾਲ 10,000 ਰੁਪਏ ਪ੍ਰਤੀ ਹੈਕ : |

ਨੈਸ਼ਨਲ ਬਾਗਬਾਨੀ ਮਿਸ਼ਨ ਸਕੀਮ ਅਧੀਨ ਦਿੱਤੀਆਂ ਜਾਣ ਵਾਲੀਆਂ ਸਬਸਿਡੀਆਂ ਦਾ ਵੇਰਵਾ ਅਨਲੱਗ-'ੲ' ਤੇ ਹੈ।

**ਭੂਮੀ ਅਤੇ ਜਲ ਸੰਭਾਲ :**

ਰਾਜ ਦੇ ਸਾਰੇ ਜ਼ਿਲ੍ਹਿਆਂ ਦੇ ਕਿਸਾਨਾਂ ਨੂੰ ਮਾਇਕਰੋ ਸਿੰਚਾਈ (ਡਰਿਪ ਅਤੇ ਸਪਰਿੰਕਲਰ) ਪ੍ਰਣਾਲੀ ਹੇਠ ਭਾਰਤ ਸਰਕਾਰ ਦੀਆਂ ਹੱਦਾਂ ਅਨੁਸਾਰ ਲਾਗਤ ਤੇ 75 ਪ੍ਰਤੀਸ਼ਤ ਉਪਦਾਨ ਦਿੱਤਾ ਜਾਂਦਾ ਹੈ।

**ਅਨੁੱਲਗ–'ਏ'**

| ਲੜੀ ਨੰ: | ਪ੍ਰੋਗਰਾਮ | ਅੰਦਾਜ਼ਨ ਲਾਗਤ (ਰੁ:) | ਪ੍ਰਸਤਾਵਿਤ ਸਹਾਇਤਾ |
|---|---|---|---|
| 1 | ਪਲਾਂਟੇਸ਼ਨ ਇਨਫਰਾਸਟਰਕਚਰ ਅਤੇ ਡਿਵੈਲਪਮੇਂਟ ਮਿਆਰੀ ਪੌਦਿਆਂ ਦੀ ਪੈਦਾਵਾਰ | | |
| | (ੳ) ਮਾਡਲ ਨਰਸਰੀ (4 ਹੈਕ:) | 18.00 ਲੱਖ ਪ੍ਰਤੀ ਮਾਡਲ ਨਰਸਰੀ | ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 9.00 ਲੱਖ ਰੁਪਏ ਕਰੈਡਿਟ ਲਿੰਕਡ ਬੈਂਕ ਐਂਡਿਡ ਸਬਸਿਡੀ। |
| | (ਅ) ਛੋਟੀ ਨਰਸਰੀ (1 ਹੈਕ:) | 3.00 ਲੱਖ ਪ੍ਰਤੀ ਛੋਟੀ ਨਰਸਰੀ | ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 1.50 ਲੱਖ ਰੁਪਏ ਕਰੈਡਿਟ ਲਿੰਕਡ ਬੈਂਕ ਐਂਡਿਡ ਸਬਸਿਡੀ। |
| | (ੲ) ਟਿਸ਼ੂ ਕਲਚਰ ਲੈਬ | 8.00 ਲੱਖ ਪ੍ਰਤੀ ਯੂਨਿਟ | ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 4.00 ਲੱਖ ਰੁਪਏ ਕਰੈਡਿਟ ਲਿੰਕਡ ਬੈਂਕ ਐਂਡਿਡ ਸਬਸਿਡੀ। |
| | (ਸ) ਸਬਜ਼ੀਆਂ ਦੇ ਬੀਜਾਂ ਦੀ ਪੈਦਾਵਾਰ | 50,000/- ਪ੍ਰਤੀ ਹੈਕ: | ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 25,000 ਰੁਪਏ ਕਰੈਡਿਟ ਲਿੰਕਡ ਬੈਂਕ ਐਂਡਿਡ ਸਬਸਿਡੀ (ਵੱਧ ਤੋਂ ਵੱਧ ਸੀਮਾ 5 ਹੈਕਟਰ ਪ੍ਰਤੀ ਲਾਭ ਪਾਤਰੀ)। |
| | (ਹ) ਬੀਜ ਆਧਾਰ ਸੰਰਚਨਾ (ਵੈਜੀਟੇਬਲ ਸੀਡ ਇਨਫਰਾਸਟਰਕਚਰ) | ਪ੍ਰੋਜੈਕਟ ਆਧਾਰਿਤ | ਲਾਗਤ ਦਾ 25 ਪ੍ਰਤੀਸ਼ਤ, ਕਰੈਡਿਟ ਲਿੰਕਡ ਬੈਂਕ ਐਂਡਿਡ ਸਬਸਿਡੀ (ਵੱਧ ਤੋਂ ਵੱਧ ਸੀਮਾ 2 ਲੱਖ ਪ੍ਰਤੀ ਯੂਨਿਟ)। |
| 2 | (ੳ) ਨਵੇਂ ਬਾਗਾਂ ਦੀ ਸਥਾਪਨਾ | 30,000/- ਹੈਕ : | 22,500 ਰੁਪਏ ਪ੍ਰਤੀ ਹੈਕ: (ਪਹਿਲੇ ਸਾਲ 50 ਪ੍ਰਤੀਸ਼ਤ, ਦੂਜੇ ਸਾਲ 20 ਪ੍ਰਤੀਸ਼ਤ ਅਤੇ ਤੀਜੇ ਸਾਲ 30 ਪ੍ਰਤੀਸ਼ਤ)। |

[ਖੇਤੀਬਾੜੀ ਮੰਤਰੀ]

| ਲੜੀ ਨੰ: | ਪ੍ਰੋਗਰਾਮ | ਅੰਦਾਜ਼ਨ ਲਾਗਤ (ਰੁ:) | ਪ੍ਰਸਤਾਵਿਤ ਸਹਾਇਤਾ |
|---|---|---|---|
| | (ਅ) ਬਾਗਾਂ ਨੂੰ ਮੁੜ ਸੁਰਜੀਤ ਕਰਨਾ | 30,000/- ਪ੍ਰਤੀ ਹੈਕ : | ਲਾਗਤ ਦਾ 50 ਪ੍ਰਤੀਸ਼ਤ, 15,000 ਰੁ: ਪ੍ਰਤੀ ਹੈਕ: (ਵੱਧ ਤੋਂ ਵੱਧ ਸੀਮਾ 2 ਹੈਕ: ਪ੍ਰਤੀ ਬਾਗਬਾਨ)। |
| 3 | ਫਲਾਵਰਜ਼ | | |
| | (ੳ) ਕੱਟ ਫਲਾਵਰਜ- ਗਲੈਡਿਉਲਸ, ਗੁਲਦਾਉਦੀ, ਕਾਰਨੇਸ਼ਨ ਅਤੇ ਜਰਬਰਾ ਆਦਿ ਫੁੱਲਾਂ ਦੀ ਕਾਸ਼ਤ ਲਈ | 70,000/- ਪ੍ਰਤੀ ਹੈਕ : | ਛੋਟੇ/ਸੀਮਾਂਤ ਕਿਸਾਨ ਲਈ ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 35,000 ਰੁਪਏ (ਵੱਧ ਤੋਂ ਵੱਧ ਸੀਮਾ 2 ਹੈਕ: ਪ੍ਰਤੀ ਕਿਸਾਨ)। ਹੋਰ ਕਿਸਾਨ ਲਈ ਲਾਗਤ ਦਾ 33 ਪ੍ਰਤੀਸ਼ਤ, ਵੱਧ ਤੋਂ ਵੱਧ ਸੀਮਾ 23,100 (ਵੱਧ ਤੋਂ ਵੱਧ 4 ਹੈਕ: ਪ੍ਰਤੀ ਕਿਸਾਨ) |
| | (ਅ) ਗੰਢੇਦਾਰ ਫੁੱਲ— ਗਲੈਡਿਉਲਸ ਅਤੇ ਲਿਲੀਅਮ ਆਦਿ ਫੁੱਲਾਂ ਦੀ ਕਾਸ਼ਤ ਲਈ | 90,000/- ਪ੍ਰਤੀ ਹੈਕ : | ਛੋਟੇ/ਸੀਮਾਂਤ ਕਿਸਾਨ ਲਈ ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 45,000 (ਵੱਧ ਤੋਂ ਵੱਧ ਸੀਮਾ 2 ਹੈਕ: ਪ੍ਰਤੀ ਕਿਸਾਨ)। ਹੋਰ ਕਿਸਾਨ ਲਈ ਲਾਗਤ ਦਾ 33 ਪ੍ਰਤੀਸ਼ਤ, ਵੱਧ ਤੋਂ ਵੱਧ 29,700 (ਵੱਧ ਤੋਂ ਵੱਧ ਸੀਮਾ 4 ਹੈਕ: ਪ੍ਰਤੀ ਕਿਸਾਨ) |
| | (ੲ) ਲੂਜ ਫਲਾਵਰ-ਗੇਂਦਾ, ਜਾਫਰੀ ਅਤੇ ਗੁਲਦਾਉਦੀ ਆਦਿ ਫੁੱਲਾਂ ਦੀ ਕਾਸ਼ਤ ਲਈ | 24,000/- ਪ੍ਰਤੀ ਹੈਕ : | ਛੋਟੇ/ਸੀਮਾਂਤ ਕਿਸਾਨਾਂ ਲਈ ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 12,000 (ਵੱਧ ਤੋਂ ਵੱਧ ਸੀਮਾ 2 ਹੈਕ: ਪ੍ਰਤੀ ਕਿਸਾਨ)। ਹੋਰ ਕਿਸਾਨਾਂ ਲਈ ਲਾਗਤ ਦਾ 33 ਪ੍ਰਤੀਸ਼ਤ, ਵੱਧ ਤੋਂ ਵੱਧ 7920 (ਵੱਧ ਤੋਂ ਵੱਧ ਸੀਮਾ 4 ਹੈਕ: ਪ੍ਰਤੀ ਕਿਸਾਨ) |
| 4 | ਮਸਾਲੇ ਅਤੇ ਸੁਗੰਧੀਆਂ ਵਾਲੇ ਪੌਦੇ-ਮਿਰਚ, ਹਲਦੀ, ਲਸਣ, ਮੇਥਾ ਅਤੇ ਕਰਨੌਲੀ ਦੀ ਕਾਸ਼ਤ ਕਰਨ ਲਈ | 15,000/- ਪ੍ਰਤੀ ਹੈਕ : | ਲਾਗਤ ਦਾ 75 ਪ੍ਰਤੀਸ਼ਤ, ਵੱਧ ਤੋਂ ਵੱਧ 11250 (ਵੱਧ ਤੋਂ ਵੱਧ ਸੀਮਾ 4 ਹੈਕ: ਪ੍ਰਤੀ ਲਾਭ ਪਾਤਰੀ)। |

| ਲੜੀ ਨੰ: | ਪ੍ਰੋਗਰਾਮ | ਅੰਦਾਜ਼ਨ ਲਾਗਤ (ਰੁ:) | ਪ੍ਰਸਤਾਵਿਤ ਸਹਾਇਤਾ |
|---|---|---|---|
| 5 | ਕਮਿਊਨਿਟੀ ਟੈਂਕ/ਪਾਣੀ ਸਟੋਰ ਕਰਨ ਲਈ ਟੈਂਕ ਬਣਾਉਣਾ, ਹੇਠਾਂ ਪਲਾਸਟਿਕ ਸੀਟ ਵਿਛਾਉਣਾ | 10.00 ਲੱਖ 10 ਹੈਕ : ਕਮਾਂਡ ਏਰੀਏ ਲਈ | ਲਾਗਤ ਦਾ 100 ਪ੍ਰਤੀਸ਼ਤ |
| 6 | ਪ੍ਰੋਟੈਕਟਿਡ ਕਲਟੀਵੇਸ਼ਨ | | |
| | (ੳ) ਗ੍ਰੀਨ ਹਾਊਸ | 650 ਪ੍ਰਤੀ ਵਰਗ ਮੀ. (ਹਾਈਟੈਕ)<br>250 ਪ੍ਰਤੀ ਵਰਗ ਮੀ. (ਨਾਰਮਲ) | ਲਾਗਤ ਦਾ 50 ਪ੍ਰਤੀਸ਼ਤ ਛੋਟੇ ਅਤੇ ਮਾਰਜੀਨਲ ਕਿਸਾਨ ਲਈ, ਵੱਧ ਤੋਂ ਵੱਧ 3.25 ਲੱਖ ਰੁਪਏ ਹਾਈਟੈਕ ਲਈ ਅਤੇ 1.25 ਲੱਖ ਰੁਪਏ ਨਾਰਮਲ ਲਈ 33 ਪ੍ਰਤੀਸ਼ਤ ਦੂਸਰੇ ਕਿਸਾਨ ਲਈ, ਵੱਧ ਤੋਂ ਵੱਧ 2.15 ਲੱਖ ਰੁਪਏ ਹਾਈਟੈਕ ਲਈ ਅਤੇ 0.67 ਲੱਖ ਰੁਪਏ ਨਾਰਮਲ ਲਈ (ਵੱਧ ਤੋਂ ਵੱਧ ਸੀਮਾ 1000 ਵਰਗ ਮੀਟਰ ਪ੍ਰਤੀ ਲਾਭ ਪਾਤਰੀ) |
| | (ਅ) ਮਲਚਿੰਗ | 14,000/- ਪ੍ਰਤੀ ਹੈਕ : | ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 7000 (ਵੱਧ ਤੋਂ ਵੱਧ ਸੀਮਾ 2 ਹੈਕ: ਪ੍ਰਤੀ ਲਾਭਪਾਤਰੀ) |
| | (ੲ) ਸ਼ੇਡ ਨੈਟ | 14 ਪ੍ਰਤੀ ਵਰਗ ਮੀ. | ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 3500 ਰੁ: 500 ਵਰਗ ਮੀਟਰ (ਵੱਧ ਤੋਂ ਵੱਧ ਸੀਮਾ 2 ਹੈਕ: ਪ੍ਰਤੀ ਲਾਭਪਾਤਰੀ) |
| | (ਸ) ਪਲਾਸਟਿਕ ਟੰਨਲਜ਼ | 10 ਪ੍ਰਤੀ ਵਰਗ ਮੀ. | ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 5000 ਰੁਪਏ ਪ੍ਰਤੀ 1000 ਵਰਗ ਮੀਟਰ (ਵੱਧ ਤੋਂ ਵੱਧ ਸੀਮਾ 5 ਹੈਕ: ਪ੍ਰਤੀ ਲਾਭਪਾਤਰੀ) |
| 7 | ਵਰਮੀ ਕੰਪੋਸਟ ਯੂਨਿਟ | 60,000/- ਪ੍ਰਤੀ ਯੂਨਿਟ | ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 30,000 ਰੁਪਏ ਪ੍ਰਤੀ ਯੂਨਿਟ |
| 8 | ਔਰਗੈਨਿਕ ਫਾਰਮਿੰਗ ਅਪਨਾਉਣਾ | 20,000/- ਪ੍ਰਤੀ ਹੈਕਟੇਅਰ | ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 10,000 ਰੁਪਏ ਪ੍ਰਤੀ ਹੈਕਟੇਅਰ (ਵੱਧ ਤੋਂ ਵੱਧ ਸੀਮਾ 4 ਹੈਕ: ਪ੍ਰਤੀ ਲਾਭਪਾਤਰੀ) |

[ਖੇਤੀਬਾੜੀ ਮੰਤਰੀ]

| ਲੜੀ ਨੰ: | ਪ੍ਰੋਗਰਾਮ | ਅੰਦਾਜ਼ਨ ਲਾਗਤ (ਰੁ:) | ਪ੍ਰਸਤਾਵਿਤ ਸਹਾਇਤਾ |
|---|---|---|---|
| 9 | ਸ਼ਹਿਦ ਦੀਆਂ ਮੱਖੀਆਂ ਰਾਹੀਂ ਪਰ ਪਰਾਗਣ | 1600/- ਪ੍ਰਤੀ ਕਾਲੋਨੀ | ਲਾਗਤ ਦਾ 50 ਪ੍ਰਤੀਸ਼ਤ, ਵੱਧ ਤੋਂ ਵੱਧ 800 ਪ੍ਰਤੀ ਕਲੋਨੀ। |
| 10 | ਪੋਸਟ ਹਾਰਵੈਸਟ ਮੈਨੇਜਮੈਂਟ | | |
| | (ੳ) ਸੀ.ਏ. ਕੋਲਡ ਸਟੋਰ | 16 ਕਰੋੜ ਪ੍ਰਤੀ ਯੂਨਿਟ | ਲਾਗਤ ਦਾ 25 ਪ੍ਰਤੀਸ਼ਤ ਸਹਾਇਤਾ ਕਰੈਡਿਟ ਲਿੰਕਡ ਬੈਂਕ ਐਂਡਿਡ ਸਬਸਿਡੀ (ਵੱਧ ਤੋਂ ਵੱਧ 4.00 ਕਰੋੜ)। |
| | (ਅ) ਕੋਲਡ ਸਟੋਰੇਜ ਯੂਨਿਟਸ | 2 ਕਰੋੜ ਪ੍ਰਤੀ ਯੂਨਿਟ | ਲਾਗਤ ਦਾ 25 ਪ੍ਰਤੀਸ਼ਤ ਸਹਾਇਤਾ ਕਰੈਡਿਟ ਲਿੰਕਡ ਬੈਂਕ ਐਂਡਿਡ ਸਬਸਿਡੀ (ਵੱਧ ਤੋਂ ਵੱਧ 50.00 ਲੱਖ)। |
| | (ੲ) ਪੈਕ ਹਾਊਸ | 2.50 ਲੱਖ ਪ੍ਰਤੀ ਯੂਨਿਟ | ਲਾਗਤ ਦਾ 25 ਪ੍ਰਤੀਸ਼ਤ ਸਹਾਇਤਾ ਕਰੈਡਿਟ ਲਿੰਕਡ ਬੈਂਕ ਐਂਡਿਡ ਸਬਸਿਡੀ (ਵੱਧ ਤੋਂ ਵੱਧ 62,500 ਰੁ:)। |
| | (ਸ) ਰੈਫਰ ਵੈਨਜ਼/ਕੰਟੇਨਰਜ਼ | 24 ਲੱਖ ਪ੍ਰਤੀ ਯੂਨਿਟ | ਲਾਗਤ ਦਾ 25 ਪ੍ਰਤੀਸ਼ਤ ਸਹਾਇਤਾ ਕਰੈਡਿਟ ਲਿੰਕਡ ਬੈਂਕ ਐਂਡਿਡ ਸਬਸਿਡੀ (ਵੱਧ ਤੋਂ ਵੱਧ 6.00 ਲੱਖ ਰੁਪਏ)। |

---

## ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀਆਂ ਮੀਟਿੰਗਾਂ

*1353. **ਸਰਦਾਰ ਈਸ਼ਰ ਸਿੰਘ** : ਕੀ ਸ਼ਿਕਾਇਤ ਨਿਵਾਰਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 2007-08 ਤੋਂ 2009-10 ਦੌਰਾਨ ਰਾਜ ਵਿਚ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀਆਂ ਹੋਈਆਂ ਮੀਟਿੰਗਾਂ ਦੀ ਜ਼ਿਲ੍ਹਾ -ਵਾਰ ਅਤੇ ਸਾਲ-ਵਾਰ ਗਿਣਤੀ ਕਿੰਨੀ ਹੈ ;

(ਅ) ਕੀ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀਆਂ ਮੀਟਿੰਗਾਂ ਮਹੀਨੇ ਵਿਚ ਇਕ ਵਾਰ ਨਿਯਮਿਤ ਆਧਾਰ ਉਤੇ ਕਰਨਾ ਸਰਕਾਰ ਦੇ ਵਿਚਾਰ ਅਧੀਨ ਹੈ ?

ਸ਼੍ਰੀ ਤਿਕਸ਼ਨ ਸੂਦ (ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ : (ੳ) ਸਾਲ 2007-08 ਤੋਂ 2009-10 ਦੌਰਾਨ ਰਾਜ ਵਿਚ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀਆਂ ਹੋਈਆਂ ਮੀਟਿੰਗਾਂ ਦੀ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਗਿਣਤੀ ਅਨੁਲੱਗ-1 ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀਆਂ ਮੀਟਿੰਗਾਂ ਮਹੀਨੇ ਵਿਚ ਇਕ ਵਾਰ ਨਿਯਮਤ ਆਧਾਰ ਤੇ ਕਰਨ ਲਈ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਜਾ ਚੁੱਕੀਆਂ ਹਨ। ਇਸ ਬਾਰੇ ਸਰਕਾਰ ਵੱਲੋਂ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਅੱਧ ਸਰਕਾਰੀ ਪੱਤਰ ਵੀ ਲਿਖੇ ਜਾ ਚੁੱਕੇ ਹਨ। ਮਾਨਯੋਗ ਸ਼ਿਕਾਇਤ ਨਿਵਾਰਨ ਮੰਤਰੀ ਜੀ ਨੇ ਵੀ ਮਿਤੀ 19 ਜਨਵਰੀ, 2010 ਨੂੰ ਸਮੂਹ ਸਹਾਇਕ ਕਮਿਸ਼ਨਰਾਂ (ਸ਼ਿਕਾਇਤਾਂ) ਦੀ ਮੀਟਿੰਗ ਬੁਲਾ ਕੇ ਉਨ੍ਹਾਂ ਨੂੰ ਹਰ ਮਹੀਨੇ ਦੀ 12 ਤਾਰੀਖ ਤੋਂ ਪਹਿਲਾਂ-ਪਹਿਲਾਂ ਜ਼ਿਲ੍ਹਾ ਅਤੇ ਉਪ-ਮੰਡਲ ਸ਼ਿਕਾਇਤ ਨਿਵਾਰਨ ਕਮੇਟੀਆਂ ਦੀਆਂ ਮੀਟਿੰਗਾਂ ਕਰਨ ਨੂੰ ਯਕੀਨੀ ਬਣਾਉਣ ਲਈ ਕਿਹਾ ਹੈ। ਇਸ ਤੋਂ ਇਲਾਵਾ ਮਾਨਯੋਗ ਸ਼ਿਕਾਇਤ ਨਿਵਾਰਨ ਮੰਤਰੀ ਜੀ ਨੇ ਸਮੂਹ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੇ ਚੇਅਰਮੈਨਾਂ, ਜਿਹੜੇ ਕੈਬਨਿਟ ਮੰਤਰੀ ਹੁੰਦੇ ਹਨ, ਨੂੰ ਵੀ ਇਹ ਮੀਟਿੰਗਾਂ ਰੈਗੂਲਰ ਕਰਨ ਲਈ ਅੱਧ-ਸਰਕਾਰੀ ਪੱਤਰ ਮਿਤੀ 22 ਜਨਵਰੀ, 2010 ਨੂੰ ਲਿਖੇ ਹਨ।

### ਅਨੁਲੱਗ 1

ਰਾਜ ਵਿਚ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀ ਦੀਆਂ ਸਾਲ 2007-08, 2008-09 ਅਤੇ 2009-10 ਦੌਰਾਨ ਹੋਈਆਂ ਮੀਟਿੰਗਾਂ ਦੀ ਜ਼ਿਲ੍ਹਾਵਾਰ ਅਤੇ ਸਾਲਵਾਰ ਗਿਣਤੀ:—

| ਲੜੀ ਨੰ: | ਜ਼ਿਲ੍ਹੇ ਦਾ ਨਾਮ | 2007-08 | 2008-09 | 2009-10 |
|---|---|---|---|---|
| 1 | ਅੰਮ੍ਰਿਤਸਰ | — | — | 2 |
| 2 | ਬਠਿੰਡਾ | 1 | 1 | 6 |
| 3 | ਬਰਨਾਲਾ | 2 | 1 | 2 |
| 4 | ਫਰੀਦਕੋਟ | 1 | 1 | 1 |
| 5 | ਫਤਿਹਗੜ੍ਹ ਸਾਹਿਬ | — | — | 1 |
| 6 | ਫਿਰੋਜ਼ਪੁਰ | — | 1 | 5 |
| 7 | ਗੁਰਦਾਸਪੁਰ | — | — | 2 |
| 8 | ਹੁਸ਼ਿਆਰਪੁਰ | — | — | 1 |

[ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਮ | 2007-08 | 2008-09 | 2009-10 |
|---|---|---|---|---|
| 9 | ਜਲੰਧਰ | — | 1 | 1 |
| 10 | ਕਪੂਰਥਲਾ | — | 1 | 2 |
| 11 | ਲੁਧਿਆਣਾ | — | — | — |
| 12 | ਮਾਨਸਾ | — | 1 | 2 |
| 13 | ਮੋਗਾ | — | 1 | 3 |
| 14 | ਮੁਕਤਸਰ | — | — | 1 |
| 15 | ਸ਼ਹੀਦ ਭਗਤ ਸਿੰਘ ਨਗਰ | 2 | 1 | 1 |
| 16 | ਪਟਿਆਲਾ | — | 2 | 2 |
| 17 | ਰੂਪ ਨਗਰ | 2 | 1 | — |
| 18 | ਸੰਗਰੂਰ | 4 | 4 | 2 |
| 19 | ਐਸ.ਏ.ਐਸ. ਨਗਰ | — | — | — |
| 20 | ਤਰਨ ਤਾਰਨ | — | 3 | 2 |

**ਸਰਦਾਰ ਈਸ਼ਰ ਸਿੰਘ** : ਸਤਿਕਾਰਯੋਗ ਸਪੀਕਰ ਸਾਹਿਬ, ਇਹ ਜੋ ਸ਼ਿਕਾਇਤ ਨਿਵਾਰਣ ਕਮੇਟੀਆਂ ਜ਼ਿਲ੍ਹਾ ਪੱਧਰ ਤੇ ਗਠਿਤ ਕੀਤੀਆਂ ਗਈਆਂ ਹਨ, ਜੋ ਵੇਰਵਾ 3 ਸਾਲਾਂ ਦਾ ਮੰਤਰੀ ਜੀ ਨੇ ਸਦਨ ਦੀ ਮੇਜ਼ ਤੇ ਰੱਖਿਆ ਹੈ, ਉਹ ਦੇਖ ਕੇ ਬੜਾ ਦੁੱਖ ਲੱਗਦਾ ਹੈ। ਹਾਲਾਂਕਿ ਇਨ੍ਹਾਂ ਦੀਆਂ ਹਦਾਇਤਾਂ ਮੁਤਾਬਿਕ ਹਰ ਮਹੀਨੇ ਉਹ ਮੀਟਿੰਗ ਹੋਣੀ ਬਣਦੀ ਹੈ ਪਰ ਵੇਰਵੇ ਵਿੱਚ ਦੇਖਣ ਵਿੱਚ ਆਇਆ ਹੈ ਕਿ ਇਸ ਨੂੰ ਗੰਭੀਰਤਾ ਨਾਲ ਨਹੀਂ ਲਿਆ ਗਿਆ। ਕਿਤੇ ਇੱਕ ਮੀਟਿੰਗ ਹੋਈ ਹੈ, ਕਿਤੇ 2 ਹੋਈਆਂ ਹਨ ਔਰ ਖਾਸ ਕਰ ਲੁਧਿਆਣਾ ਜ਼ਿਲ੍ਹੇ ਵਿੱਚ ਪਿਛਲੇ 3 ਸਾਲਾਂ ਵਿੱਚ ਨਗਰ ਵਿੱਚ ਕੋਈ ਵੀ ਮੀਟਿੰਗ ਨਹੀਂ ਹੋਈ। ਮੈਂ ਸਤਿਕਾਰਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਕੀ ਕਾਰਨ ਹਨ, ਕਿਉਂ ਇਹ ਮੀਟਿੰਗਾਂ ਨਹੀਂ ਹੋਈਆਂ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਪਿਛਲੀ ਸਰਕਾਰ ਵੇਲੇ ਦਾ ਵੀ ਅਤੇ ਹੁਣ ਸਾਡੀ ਸਰਕਾਰ ਦਾ ਵੀ ਰਿਕਾਰਡ ਮੰਗਵਾ ਕੇ ਦੇਖਿਆ ਹੈ। ਇਸ ਵਿੱਚ ਕੋਈ ਜ਼ਿਆਦਾ ਫਰਕ ਨਹੀਂ ਹੈ।

ਮਾਨਯੋਗ ਸਪੀਕਰ : ਤੁਸੀਂ ਆਪਣਾ ਹੀ ਦੱਸੋ। ....(ਵਿਘਨ)....

ਮੰਤਰੀ : ਸਪੀਕਰ ਸਾਹਿਬ, ਇਕ ਕਾਰਨ ਇਹ ਸੀ ਕਿ ਸ਼ਿਕਾਇਤ ਨਿਵਾਰਣ ਕਮੇਟੀਆਂ ਦਾ ਗਠਨ ਥੋੜ੍ਹਾ ਲੇਟ ਹੋਇਆ ਹੈ। ....(ਵਿਘਨ).... ਵੈਸੇ ਗੌਰਮਿੰਟ ਬਹੁਤ ਸੀਰੀਅਸ ਹੈ। ਮੰਤਰੀ ਸਾਹਿਬ ਨੇ ਆਪ ਕੋਸ਼ਿਸ਼ ਕੀਤੀ ਹੈ। ਆਪ ਉਨ੍ਹਾਂ ਨੇ ਮੰਤਰੀ ਸਾਹਿਬਾਨ ਨੂੰ ਵੀ ਪੱਤਰ ਲਿਖੇ ਹਨ, ਜਿਹੜੇ ਇੰਚਾਰਜ ਹਨ, ਡੀ.ਓ. ਲੈਟਰ ਡੀ. ਸੀਜ਼ ਨੂੰ ਲਿਖੇ ਹਨ ਔਰ ਮੀਟਿੰਗ ਵੀ ਬੁਲਾ ਲਈ ਹੈ ਔਰ ਮੈਨੂੰ ਉਮੀਦ ਹੈ ਕਿ ਇਨ੍ਹਾਂ ਕਮੇਟੀਆਂ ਦੀਆਂ ਮੀਟਿੰਗਾਂ ਠੀਕ ਢੰਗ ਨਾਲ ਚੱਲਣਗੀਆਂ। ਮੰਤਰੀ ਸਾਹਿਬਾਨ ਵੀ ਅੰਦਰ ਹੀ ਬੈਠੇ ਹਨ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਇਹ ਕਮੇਟੀਆਂ ਸਮੇਂ ਸਿਰ ਗਠਨ ਹੋਈਆਂ ਸਨ। ਜੇਕਰ ਬਾਕੀ ਜ਼ਿਲ੍ਹਿਆਂ ਵਿੱਚ ਹੋ ਸਕਦੀਆਂ ਹਨ ਤਾਂ ਲੁਧਿਆਣਾ ਵਿੱਚ ਕਿਉਂ ਨਹੀਂ ਕੀਤੀ ਗਈ ?

ਮਾਨਯੋਗ ਸਪੀਕਰ : ਕੀ ਇੱਥੇ ਨਹੀਂ ਬਣੀ ?

ਸਰਦਾਰ ਈਸ਼ਰ ਸਿੰਘ : ਕਮੇਟੀ ਬਣੀ ਹੈ।

ਮਾਨਯੋਗ ਸਪੀਕਰ : ਇਹ ਤਾਂ ਇਨ੍ਹਾਂ ਨੇ ਗੱਲ ਕਰ ਲਈ ਹੈ। ਅੱਗੇ ਤੋਂ ਸਾਰਿਆਂ ਨੂੰ ਆਦੇਸ਼ ਦੇ ਦਿੱਤੇ ਹਨ, ਰਿਕੁਐਸਟ ਵੀ ਕੀਤੀ ਹੈ। ਮੰਤਰੀ ਸਾਹਿਬ ਔਰ ਕੈਬਨਿਟ ਮੰਤਰੀਆਂ ਨੂੰ ਵੀ ....

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਇਨ੍ਹਾਂ ਨੇ ਡੀ.ਓ. ਲੈਟਰ ਹੁਣ ਇਸ਼ੂ ਕੀਤੇ ਹਨ, ਡੀ.ਸੀਜ਼ ਨੂੰ ਵੀ ਲੈਟਰ ਲਿਖੇ ਹਨ।

ਮਾਨਯੋਗ ਸਪੀਕਰ : ਇਹ ਕਹਿ ਦੇਈਏ ਕਿ ਇਹ ਤੁਹਾਡਾ ਸਵਾਲ ਆਉਣ ਤੋਂ ਬਾਅਦ ਕਾਰਵਾਈ ਕੀਤੀ ਹੈ ? ਹਾਂ ਜੀ, ਸੂਦ ਸਾਹਿਬ, ਦੱਸੋ।

ਸਰਦਾਰ ਈਸ਼ਰ ਸਿੰਘ : ਮੈਂ ਇਨ੍ਹਾਂ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਹੁਣ ਹਰ ਮਹੀਨੇ ਰੈਗੂਲਰ ਮੀਟਿੰਗਾਂ ਕਰਨਗੇ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਸਰਕਾਰ ਨੇ, ਵਿਭਾਗ ਨੇ ਉਪਰਾਲੇ ਸ਼ੁਰੂ ਕੀਤੇ ਹਨ ਅਸੀਂ ਕੋਸ਼ਿਸ਼ ਕਰਾਂਗੇ ਕਿ ਜੇਕਰ ਮੰਤਰੀ ਸਾਹਿਬ ਆਪ ਨਹੀਂ ਜਾ ਸਕਦੇ ਤਾਂ ਡੀ.ਸੀ. ਸਾਹਿਬ ਮੀਟਿੰਗ ਕਰ ਲਿਆ ਕਰਨ।

ਮਾਨਯੋਗ ਸਪੀਕਰ : ਠੀਕ ਹੈ ਜੀ। ਹੁਣ ਅਗਲਾ ਸਵਾਲ ਨੰ: 1365

---

## ਵਾਤਾਵਰਣ ਪਾਰਕ ਦੀ ਉਸਾਰੀ

*1365. ਸਰਦਾਰ ਇੰਦਰਬੀਰ ਸਿੰਘ ਬੁਲਾਰੀਆ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅੰਮ੍ਰਿਤਸਰ ਵਿੱਚ ਚੌਕੀ ਤਾਰਾਂ ਵਾਲਾ ਪੁਲ ਤੋਂ ਕੋਟ ਮਿੱਤ ਸਿੰਘ ਤੱਕ ਨਹਿਰ ਦੇ ਨਾਲ-ਨਾਲ ਜੋ ਜੰਗਲਾਤ ਵਿਭਾਗ ਦੀ ਖਾਲੀ ਥਾਂ ਪਈ ਹੈ, ਉਥੇ ਇਨਵਾਇਰਮੈਂਟ ਪਾਰਕ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਇਹ ਪਾਰਕ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

ਸ਼੍ਰੀ ਮਨੋਰੰਜਨ ਕਾਲੀਆ : ਸ਼੍ਰੀ ਮਾਨ ਜੀ, ਇਹ ਜ਼ਮੀਨ ਜੰਗਲਾਤ ਵਿਭਾਗ ਦੇ ਅਧਿਕਾਰ ਖੇਤਰ ਅਧੀਨ ਹੈ। ਚੌਕੀ ਤਾਰਾਂ ਵਾਲਾ ਪੁਲ ਤੋਂ ਕੋਟ ਮਿੱਤ ਸਿੰਘ, ਅੰਮ੍ਰਿਤਸਰ ਦੀ ਇਸ ਜ਼ਮੀਨ ਤੇ ਵਾਤਾਵਰਣ ਪਾਰਕ ਬਣਾਉਣ ਲਈ ਕੋਈ ਵੀ ਤਜਵੀਜ਼ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ।

ਸਰਦਾਰ ਇੰਦਰਬੀਰ ਸਿੰਘ ਬੁਲਾਰੀਆ : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਮੇਰਾ ਇਹ ਜਿਹੜਾ ਸਵਾਲ ਹੈ, ਮੇਰੀ ਸਮਝ ਤੋਂ ਬਾਹਰ ਹੈ ਕਿ ਮੇਰਾ ਇਹ ਸਵਾਲ ਲੋਕਲ ਬਾਡੀਜ਼ ਮਨਿਸਟਰ ਸਾਹਿਬ ਕੋਲ ਕਿਵੇਂ ਪਹੁੰਚ ਗਿਆ। ਸਵਾਲ ਜੰਗਲਾਤ ਮਹਿਕਮੇ ਨੂੰ ਕੀਤਾ ਗਿਆ ਸੀ। ਮੰਤਰੀ ਸਾਹਿਬ ਹਾਜ਼ਰ ਹਨ। ਮੇਰਾ ਸਵਾਲ ਹੈ ਕਿ ਪੰਜਾਬ ਸਰਕਾਰ ਨੇ 5 ਐਨਵਾਇਰਨਮੈਂਟ ਪਾਰਕ ਪਾਸ ਕੀਤੇ ਹਨ, ਕੀ ਸਰਕਾਰ ਦੀ ਤਜਵੀਜ਼ ਹੈ ਕਿ ਇਨ੍ਹਾਂ 5 ਪਾਰਕਾਂ ਵਿੱਚੋਂ ਇਕ ਪਾਰਕ ਸ਼੍ਰੀ ਅੰਮ੍ਰਿਤਸਰ ਸਾਹਿਬ ਨੂੰ ਦਿੱਤਾ ਜਾਵੇਗਾ ?

ਮਾਨਯੋਗ ਸਪੀਕਰ : ਬੁਲਾਰੀਆ ਜੀ, ਤੁਹਾਨੂੰ ਜਵਾਬ ਚਾਹੀਦਾ ਸੀ ਜਾਂ ਕਿ ਮਨਿਸਟਰ ਚਾਹੀਦਾ ਸੀ ਜਿਹੜਾ ਤੁਹਾਡੇ ਸਵਾਲ ਦਾ ਜਵਾਬ ਦੇਵੇ ?

ਸਰਦਾਰ ਇੰਦਰਬੀਰ ਸਿੰਘ ਬੁਲਾਰੀਆ : ਸਪੀਕਰ ਸਾਹਿਬ, ਮੈਨੂੰ ਤੇ ਜਵਾਬ ਚਾਹੀਦਾ ਸੀ, ਕਿਉਂਕਿ ਇਹ ਜ਼ਮੀਨ ਜੰਗਲਾਤ ਮਹਿਕਮੇ ਦੀ ਹੈ।

ਮਾਨਯੋਗ ਸਪੀਕਰ : ਨਹੀਂ, ਤੁਸੀਂ ਦੱਸੋ ਕਿ ਜਵਾਬ ਨਾਲ ਤੁਹਾਡੀ ਤਸੱਲੀ ਹੋਈ ਹੈ ਕਿ ਨਹੀਂ ?

ਸਰਦਾਰ ਇੰਦਰਬੀਰ ਸਿੰਘ ਬੁਲਾਰੀਆ : ਜਵਾਬ ਨਾਲ ਤਾਂ ਤਸੱਲੀ ਹੈ ਜੀ।

ਮਾਨਯੋਗ ਸਪੀਕਰ : ਠੀਕ ਹੈ ਜੀ। ਅਗਲਾ ਸਵਾਲ ਸਰਦਾਰ ਰਿਪਜੀਤ ਸਿੰਘ ਬਰਾੜ

ਸਰਦਾਰ ਇੰਦਰਬੀਰ ਸਿੰਘ ਬੁਲਾਰੀਆ : ਸਪੀਕਰ ਸਾਹਿਬ, 5 ਪਾਰਕ ਪਾਸ ਹੋਏ ਹਨ। ਮੇਰੀ ਬੇਨਤੀ ਹੈ ਕਿ ਇਨ੍ਹਾਂ ਵਿੱਚੋਂ ਇਕ ਤਾਂ ਸ਼੍ਰੀ ਅੰਮ੍ਰਿਤਸਰ ਸਾਹਿਬ ਨੂੰ ਦੇ ਦਿੱਤਾ ਜਾਵੇ।

ਮੰਤਰੀ : ਸਪੀਕਰ ਸਾਹਿਬ, ਗੌਰ ਕਰ ਲਵਾਂਗੇ ਜੀ।

ਮਾਨਯੋਗ ਸਪੀਕਰ : ਹੁਣ ਅਗਲਾ ਸਵਾਲ। ਸਰਦਾਰ ਰਿਪਜੀਤ ਸਿੰਘ ਬਰਾੜ।

---

## ਦਿਹਾਤੀ ਵਿਕਾਸ ਲਈ ਵੰਡੇ ਗਏ ਫੰਡ

***1314. ਸਰਦਾਰ ਰਿਪਜੀਤ ਸਿੰਘ ਬਰਾੜ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਚਾਲੂ ਵਿੱਤੀ ਸਾਲ ਵਿੱਚ ਜ਼ਿਲ੍ਹਾ ਫਰੀਦਕੋਟ ਵਿੱਚ ਪੰਚਾਇਤਾਂ ਨੂੰ ਮੁਹੱਈਆ ਕੀਤੇ ਗਏ ਦਿਹਾਤੀ ਵਿਕਾਸ ਲਈ ਫੰਡ ਕਿੰਨੇ ਹਨ ਅਤੇ 2007 ਤੋਂ ਲੈ ਕੇ ਹੁਣ ਤੱਕ ਕੋਟਕਪੂਰਾ ਵਿਧਾਨ ਸਭਾ ਚੋਣ ਹਲਕੇ ਵਿੱਚ ਕਿੰਨੀ ਰਕਮ ਵੰਡੀ ਗਈ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀ ਮਾਨ ਜੀ, ਚਾਲੂ ਵਿੱਤੀ ਸਾਲ ਦੌਰਾਨ ਜ਼ਿਲ੍ਹਾ ਫਰੀਦਕੋਟ ਵਿੱਚ ਪੰਚਾਇਤਾਂ ਨੂੰ 608.00 ਲੱਖ ਰੁਪਏ ਦਿਹਾਤੀ ਵਿਕਾਸ ਫੰਡ ਵਿੱਚੋਂ ਮੁਹੱਈਆ ਕੀਤੇ ਗਏ ਹਨ ਅਤੇ ਕੋਟਕਪੂਰਾ ਵਿਧਾਨ ਸਭਾ ਹਲਕੇ ਵਿੱਚ 2007 ਤੋਂ ਲੈ ਕੇ ਹੁਣ ਤੱਕ ਦਿਹਾਤੀ ਵਿਕਾਸ ਫੰਡ ਵਿਚੋਂ 406.00 ਲੱਖ ਰੁਪਏ ਦੀ ਰਕਮ ਵੰਡੀ ਗਈ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬੜੇ ਖੁੱਲ੍ਹੇ ਦਿਲ ਨਾਲ 608 ਲੱਖ ਰੁਪਏ ਜ਼ਿਲ੍ਹਾ ਫਰੀਦਕੋਟ ਨੂੰ ਦਿੱਤੇ ਹਨ। ਅਸੀਂ ਜ਼ਿਲ੍ਹਾ ਫਰੀਦਕੋਟ ਦੇ ਤਿੰਨ ਐਮ.ਐਲ.ਏ. ਹਾਂ ਜੋ ਸਦਨ ਵਿੱਚ ਮੌਜੂਦ ਹਨ। ਸਾਡੇ ਸੀਨੀਅਰ ਆਗੂ ਸਰਦਾਰ ਅਵਤਾਰ ਸਿੰਘ ਬਰਾੜ, ਮੈਂ ਅਤੇ ਸਰਦਾਰ ਜੁਗਿੰਦਰ ਸਿੰਘ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਇਕ ਪੈਸਾ ਵੀ, ਇਕ ਧੇਲਾ ਵੀ ਸਾਡੇ ਰਾਹੀਂ, ਇਲੈਕਟਿਡ ਰਿਪ੍ਰੀਜੈਂਟੇਟਿਵਜ਼ ਰਾਹੀਂ ਫਰੀਦਕੋਟ ਜ਼ਿਲ੍ਹੇ ਵਿੱਚ ਇਨ੍ਹਾਂ ਨੇ ਸਾਡੇ ਤੋਂ ਨਹੀਂ ਦਿਵਾਇਆ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿੱਤੇ ਹੋਏ ਲੈਜਿਸਲੇਟਰ ਦੀ ਕੋਈ ਜ਼ਰੂਰਤ ਨਹੀਂ ਹੈ? ਇਹ ਜਿਹੜੇ ਲਿਤਾੜੇ ਹੋਏ ਅਤੇ ਜਿਹੜੇ ਹਾਰੇ ਹੋਏ ਆਦਮੀ ਹਨ, ਉਨ੍ਹਾਂ ਨੂੰ ਹਲਕਾ ਇੰਚਾਰਜ ਥਾਪਿਆ ਹੋਇਆ ਹੈ, is this the right way ? ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ .....(ਵਿਘਨ)....

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਸਵਾਲ ਪੁੱਛਿਆ ਸੀ, ਉਸ ਦਾ ਜਵਾਬ ਦੇ ਦਿੱਤਾ ਹੈ। ਇਨ੍ਹਾਂ ਨੇ ਪੁੱਛਿਆ ਸੀ ਕਿ ਜ਼ਿਲ੍ਹਾ ਫਰੀਦਕੋਟ ਵਿਚ ਪੰਚਾਇਤਾਂ ਨੂੰ ਦਿਹਾਤੀ ਵਿਕਾਸ ਲਈ ਕਿੰਨੇ ਫੰਡ ਵੰਡੇ ਗਏ ਹਨ ਅਤੇ ਕੋਟਕਪੂਰਾ ਹਲਕੇ ਵਿਚ ਕਿੰਨੇ ਪੈਸੇ ਵੰਡੇ ਗਏ ਹਨ। ਉਹ ਮੈਂ ਦੱਸ ਦਿੱਤਾ ਹੈ। ਜਿਹੜੀ ਗੱਲ ਮੇਰੇ ਨਾਲ ਵਾਸਤਾ ਹੀ ਨਹੀਂ ਰੱਖਦੀ, ਉਹ ਮੇਰੇ ਕੋਲੋਂ ਕਿਉਂ ਪੁੱਛਦੇ ਹਨ ?

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਮੈਂ ਇਨਾਂ ਦਾ ਧੰਨਵਾਦੀ ਹਾਂ। ਸਪੀਕਰ ਸਾਹਿਬ, ਤੁਸੀਂ ਇਹ ਨਿਸ਼ਚਿਤ ਕਰੋ ਕਿਉਂਕਿ ਅਸੀਂ ਤਾਂ ਤੁਹਾਡੇ ਤੱਕ ਹੀ ਫਰਿਆਦ ਕਰ ਸਕਦੇ ਹਾਂ। ਸਪੀਕਰ ਸਹਿਬ, ਇਲੈਕਟਿਡ ਰਿਪ੍ਰੀਜੈਂਟੇਟਿਵਜ ਦੀ ਕੋਈ ਕਦਰ ਹੀ ਨਹੀਂ। 608 ਲੱਖ ਰੁਪਿਆ ਵੰਡਿਆ ਜਾਂਦਾ ਹੈ, ਪਰ ਸਾਨੂੰ ਪਤਾ ਹੀ ਨਹੀਂ ਕਿ ਇਹ ਰੁਪਿਆ ਕਿੱਥੇ ਲੱਗ ਰਿਹਾ ਹੈ। ਇਨ੍ਹਾਂ ਨੇ ਬਿਊਰੋਕਰੇਸੀ ਦਾ ਘਾਣ ਕੀਤਾ ਹੈ.....

**ਮਾਨਯੋਗ ਸਪੀਕਰ :** ਤੁਸੀਂ ਇਕੋ ਗੱਲ ਦੀ ਹੀ ਰੈਪੀਟੀਸ਼ਨ ਕਰ ਰਹੇ ਹੋ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਅਸੀਂ ਤੁਹਾਡੇ ਤੱਕ ਫਰਿਆਦ ਕਰ ਰਹੇ ਹਾਂ। ਕੀ ਇਹ ਕੋਈ ਤਰੀਕਾ ਹੈ ?

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਨਹੀਂ ਹਨ, ਜੇਕਰ ਉਹ ਇਥੇ ਹੁੰਦੇ ਤਾਂ ਉਨ੍ਹਾਂ ਨਾਲ ਗੱਲ ਕਰਦੇ ।

**ਸਰਦਾਰ ਰਿਪਜੀਤ ਸਿੰਘ ਬਰਾੜ :** ਡਿਪਟੀ ਸੀ.ਐਮ. ਸਾਹਿਬ ਬੈਠੇ ਹਨ।

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਇਕ-ਦੋ ਦਿਨਾਂ ਤੱਕ ਆ ਜਾਣਗੇ, ਗੱਲ ਕਰ ਲਵਾਂਗੇ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੇਰੇ ਸਾਥੀ ਐਮ.ਐਲ.ਏ. ਸਾਹਿਬ ਨੇ ਪੁੱਛਿਆ ਹੈ ਕਿ ਕੀ ਹਾਰੇ ਹੋਏ ਵਿਅਕਤੀਆਂ ਕੋਲ ਪੈਸੇ ਵੰਡਣ ਦਾ ਕੋਈ ਅਧਿਕਾਰ ਹੈ? ਮੈਂ ਸਦਨ ਵਿਚ ਇਸ ਤੋਂ ਅਗਲੀ ਇਕ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਬਲੀਕਲੀ ਮੀਟਿੰਗ ਵਿਚ ਹਾਰੇ ਹੋਏ ਵਿਅਕਤੀ ਨੂੰ ਇਹ ਕਹਿਣ ਦਾ ਅਧਿਕਾਰ ਹੈ ਕਿ ਮੇਰੀ ਕੰਸਟੀਚਿਊਐਂਸੀ ਵਿਚ ਮੇਰੀ ਥਾਂ ਤੇ ਇਹ ਵਜ਼ੀਰ ਸਾਹਿਬ ਹਨ ਅਤੇ ਮੈਂ ਸਾਰੇ ਅਧਿਕਾਰ ਇਨ੍ਹਾਂ ਨੂੰ ਦੇ ਦਿੱਤੇ ਹਨ? ਮੈਂ ਇਹ ਜਾਣਨਾ ਚਾਹੁੰਦਾ ਹਾਂ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਵਿੱਤ (ਸ਼੍ਰੀ ਰਾਜ ਕੁਮਾਰ ਖੁਰਾਣਾ ਜੀ) ਬਿਨ੍ਹਾਂ ਆਗਿਆ ਆਪਣੀ ਸੀਟ ਤੇ ਜਵਾਬ ਦੇਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਕੀ ਤੁਸੀਂ ਜਵਾਬ ਦੇਣਾ ਹੈ ? ਬੈਠੋ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਚਾਹੁੰਦਾ ਸੀ ਕਿ ਗੱਲ ਇਥੇ ਹੀ ਮੁੱਕ ਜਾਂਦੀ .....

**ਮਾਨਯੋਗ ਸਪੀਕਰ :** ਬ੍ਰਹਮਪੁਰਾ ਜੀ, ਤੁਸੀਂ ਵੀ ਬੈਠੋ। ਬਰਾੜ ਜੀ, ਜਿਸ ਤਰ੍ਹਾਂ ਤੁਸੀਂ ਗੱਲ ਕੀਤੀ ਹੈ, ਮੈਂ ਸਮਝਦਾ ਹਾਂ ਕਿ ਸੀ.ਐਮ. ਸਾਹਿਬ ਹੀ ਇਸ ਗੱਲ ਦਾ ਜਵਾਬ ਦੇ ਸਕਦੇ ਹਨ। ਉਹ ਜਦੋਂ ਵੀ ਆਉਂਦੇ ਹਨ, ਗੱਲ ਕੀਤੀ ਜਾਵੇਗੀ। ਅਗਲਾ ਸਵਾਲ।

**ਕੁਝ ਅਵਾਜ਼ਾਂ :** ਸਪੀਕਰ ਸਾਹਿਬ, ਇਸ ਸਵਾਲ ਦੀ ਐਕਸਟੈਂਸ਼ਨ ਦੇ ਦਿਉ।

**ਮਾਨਯੋਗ ਸਪੀਕਰ :** ਤੁਹਾਡੇ ਸਵਾਲ ਦਾ ਜਵਾਬ ਆ ਗਿਆ ਹੈ। ਕੋਈ ਐਕਸਟੈਂਸ਼ਨ ਨਹੀਂ। No extension.

---

## ਰਾਜ ਵਿੱਚ ਬੀ.ਐੱਡ. ਕਾਲਜਾਂ ਦੀ ਗਿਣਤੀ

*1418. ਸਰਦਾਰ ਬਿਕਰਮ ਸਿੰਘ ਮਜੀਠੀਆ : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਪੰਜਾਬ ਵਿੱਚ ਇਸ ਸਮੇਂ ਕਿੰਨੇ ਸਰਕਾਰੀ ਅਤੇ ਗੈਰ-ਸਰਕਾਰੀ ਬੀ.ਐੱਡ. ਕਾਲਜ ਹਨ ਅਤੇ ਇਨ੍ਹਾਂ ਵਿੱਚ ਪੜ੍ਹਨ ਵਾਲੇ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਹੈ ?

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਰਕਾਰੀ ਅਤੇ ਗੈਰ-ਸਰਕਾਰੀ ਬੀ.ਐੱਡ. ਕਾਲਜਾਂ ਵੱਲੋਂ ਪ੍ਰਤੀ ਵਿਦਿਆਰਥੀ ਲਈਆਂ ਜਾਂਦੀਆਂ ਦਾਖਲਾ ਫੀਸਾਂ ਅਤੇ ਹੋਰ ਫੀਸਾਂ ਦੇ ਵਰੇਵੇ ਕੀ ਹਨ ?

ਡਾਕਟਰ ਉਪਿੰਦਰਜੀਤ ਕੌਰ : ਸ਼੍ਰੀਮਾਨ ਜੀ, (ੳ) ਅਤੇ (ਅ) ਸਬੰਧੀ ਸੂਚਨਾ ਕ੍ਰਮਵਾਰ ਅਨੁਲੱਗ 1 ਤੇ ਅਨੁਲੱਗ 2 ਤੇ ਨੱਥੀ ਕੀਤੀ ਜਾਂਦੀ ਹੈ।

### ਅਨੁਲੱਗ 1

ਪੰਜਾਬ ਰਾਜ ਵਿੱਚ ਇਸ ਸਮੇਂ ਬੀ.ਐੱਡ. ਕਾਲਜਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਪੰਜਾਬ, ਪੰਜਾਬੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅਧੀਨ ਆਉਂਦੇ ਬੀ.ਐੱਡ. ਕਾਲਜਾਂ ਦੀ ਗਿਣਤੀ | ਗਿਣਤੀ |
|---|---|---|
| 1 | ਸਰਕਾਰੀ ਬੀ.ਐੱਡ. ਕਾਲਜ | 04 |
| 2 | ਸਰਕਾਰੀ ਸਹਾਇਤਾ ਪ੍ਰਾਪਤ ਬੀ.ਐੱਡ. ਕਾਲਜ | 15 |
| 3 | ਸੈਲਫ ਫਾਈਨਾਂਸਡ ਬੀ.ਐੱਡ. ਕਾਲਜ ਲਵਲੀ ਪ੍ਰੋਫੈਸ਼ਨਲ ਯੂਨੀਵਰਸਿਟੀ, ਫਗਵਾੜਾ ਅਧੀਨ ਆਉਂਦੇ ਬੀ.ਐਡ. ਕਾਲਜ | 168 |
| 4 | ਲਵਲੀ ਇੰਸਟੀਚਿਊਟ ਆਫ ਐਜੂਕੇਸ਼ਨ, ਨੇੜੇ ਚਹੇੜੂ ਰੇਲਵੇ ਬਰਿਜ, ਜਲੰਧਰ-ਲੁਧਿਆਣਾ ਜੀ.ਟੀ. ਰੋਡ, ਫਗਵਾੜਾ | 1 |
| | ਬੀ.ਐੱਡ. ਕਾਲਜਾਂ ਦੀ ਕੁੱਲ ਗਿਣਤੀ : | 168 |

ਵਿੱਦਿਅਕ ਸੈਸ਼ਨ 2009-10 ਦੌਰਾਨ ਬੀ.ਐੱਡ. ਕਾਲਜਾਂ ਵਿੱਚ ਪੜ੍ਹਦੇ ਵਿਦਿਆਰਥੀਆਂ ਦੀ ਕੁੱਲ ਗਿਣਤੀ 25,246 ਹੈ।

[ਸਿੱਖਿਆ ਮੰਤਰੀ]

ਅਨੁਲੱਗ 2

ਪੰਜਾਬ ਸਰਕਾਰ ਵੱਲੋਂ ਸਰਕਾਰੀ ਬੀ.ਐੱਡ. ਕਾਲਜਾਂ ਵਿੱਚ ਹੇਠ ਲਿਖੇ ਅਨੁਸਾਰ ਫੀਸ ਲਈ ਜਾਂਦੀ ਹੈ :—

1. ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਅਧੀਨ ਆਉਂਦੇ ਸਰਕਾਰੀ ਬੀ.ਐੱਡ. ਕਾਲਜਾਂ ਦੇ ਵਿਦਿਆਰਥੀਆਂ ਪਾਸੋਂ ਸਾਲਾਨਾ ਲਈ ਜਾਂਦੀ ਫੀਸ ਦਾ ਵੇਰਵਾ :—

| | | |
|---|---|---|
| 1 | ਟਿਊਸ਼ਨ ਫੀਸ | .. 180.00 ਰੁਪਏ |
| 2 | ਦਾਖਲਾ ਫੀਸ | .. 10.00 ਰੁਪਏ |
| 3 | ਕਾਲਜ ਫੰਡ | .. 2190.00 ਰੁਪਏ |
| 4 | ਯੂਨੀਵਰਸਿਟੀ ਫੀਸ | .. 2175.00 ਰੁਪਏ |
| | ਕੁੱਲ ਫੀਸ | .. 4555.00 ਰੁਪਏ |

ਰਾਜ ਦੀਆਂ ਹੋਰ ਯੂਨੀਵਰਸਿਟੀਆਂ ਦੇ ਵਿਦਿਆਰਥੀਆਂ ਤੋਂ 4805 ਰੁਪਏ (ਸਮੇਤ 250 ਰੁਪਏ ਮਾਈਗਰੇਸ਼ਨ) ਫੀਸ ਲਈ ਜਾਂਦੀ ਹੈ।

ਦੂਸਰੇ ਰਾਜਾਂ ਤੋਂ ਪੜ੍ਹ ਕੇ ਆਏ ਵਿਦਿਆਰਥੀਆਂ ਤੋਂ ਬੀ.ਐੱਡ. ਵਿੱਚ ਦਾਖਲਾ ਲੈਣ ਸਮੇਂ 5505 ਰੁਪਏ (ਸਮੇਤ 700 ਰੁਪਏ ਸਰਟੀਫਿਕੇਟ ਵੈਰੀਫਿਕੇਸ਼ਨ ਅਤੇ 250 ਰੁਪਏ ਮਾਈਗਰੇਸ਼ਨ) ਫੀਸ ਲਈ ਜਾਂਦੀ ਹੈ।

2. ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਧੀਨ ਆਉਂਦੇ ਸਰਕਾਰੀ ਬੀ.ਐੱਡ. ਕਾਲਜਾਂ ਵਿੱਚ ਵਿਦਿਆਰਥੀਆਂ ਪਾਸੋਂ ਸਾਲਾਨਾ ਲਈ ਜਾਂਦੀ ਫੀਸ ਦਾ ਵੇਰਵਾ :—

| | | |
|---|---|---|
| 1 | ਟਿਊਸ਼ਨ ਫੀਸ | .. 180.00 ਰੁਪਏ |
| 2 | ਦਾਖਲਾ ਫੀਸ | .. 25.00 ਰੁਪਏ |
| 3 | ਕਾਲਜ ਫੰਡ | .. 1741.00 ਰੁਪਏ |
| 4 | ਯੂਨੀਵਰਸਿਟੀ ਫੀਸ | .. 775.00 ਰੁਪਏ |
| | ਕੁੱਲ ਫੀਸ | .. 2721.00 ਰੁਪਏ |

ਰਾਜ ਦੀਆਂ ਹੋਰ ਯੂਨੀਵਰਸਿਟੀਆਂ ਦੇ ਵਿਦਿਆਰਥੀਆਂ ਤੋਂ 2751 ਰੁਪਏ (ਸਮੇਤ 30 ਰੁਪਏ ਮਾਈਗਰੇਸ਼ਨ ਫੀਸ) ਲਈ ਜਾਂਦੀ ਹੈ।

ਦੂਸਰੇ ਰਾਜਾਂ ਤੋਂ ਪੜ੍ਹ ਕੇ ਆਏ ਵਿਦਿਆਰਥੀਆਂ ਤੋਂ ਬੀ.ਐੱਡ. ਵਿੱਚ ਦਾਖਲਾ ਲੈਣ ਸਮੇਂ 3251 ਰੁਪਏ (ਸਮੇਤ 500 ਰੁਪਏ ਸਰਟੀਫਿਕੇਟ ਵੈਰੀਫਿਕੇਸ਼ਨ ਅਤੇ 30 ਰੁਪਏ ਮਾਈਗਰੇਸ਼ਨ) ਫੀਸ ਲਈ ਜਾਂਦੀ ਹੈ।

3. ਸਰਕਾਰ ਵੱਲੋਂ ਰਾਜ ਦੇ ਸੈਲਫ ਫਾਈਨਾਂਸਡ ਬੀ.ਐੱਡ. ਕਾਲਜਾਂ ਲਈ ਸਾਲਾਨਾ ਫੀਸ 35000 ਰੁਪਏ ਨਿਰਧਾਰਤ ਕੀਤੀ ਗਈ ਹੈ।

ਸਰਦਾਰ ਬਿਕਰਮ ਸਿੰਘ ਮਜੀਠੀਆ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੀਬੀ ਜੀ ਨੂੰ ਦੋ ਸਵਾਲ ਕਰਨਾ ਚਾਹੁੰਦਾ ਹਾਂ। ਉਨ੍ਹਾਂ ਨੇ ਕਾਲਜਾਂ ਦੀ ਗਿਣਤੀ ਬਾਰੇ ਜ਼ਿਕਰ ਕੀਤਾ ਹੈ ਕਿ ਸਰਕਾਰੀ ਕਾਲਜ 4 ਹਨ, ਸਰਕਾਰੀ ਸਹਾਇਤਾ ਪ੍ਰਾਪਤ ਕਾਲਜ 15 ਹਨ ਅਤੇ ਪ੍ਰਾਈਵੇਟ ਕਾਲਜ 169 ਹਨ। ਪਹਿਲਾ ਸਵਾਲ ਇਹ ਹੈ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਅਧੀਨ ਜਿਹੜੇ ਬੀ.ਐਡ. ਕਾਲਜ ਆਉਂਦੇ ਹਨ, ਉਹ 4555 ਰੁਪਏ ਫੀਸ ਵਸੂਲ ਕਰ ਰਹੇ ਹਨ ਅਤੇ ਜਿਹੜੇ ਕਾਲਜ ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਧੀਨ ਆਉਂਦੇ ਹਨ, ਉਹ 2721 ਰੁਪਏ ਫੀਸ ਵਸੂਲ ਕਰ ਰਹੇ ਹਨ। ਇਹ ਫਰਕ ਕਿਉਂ ਹੈ ?

ਦੂਜਾ ਸਵਾਲ ਮੈਂ ਇਹ ਕਰਨਾ ਚਾਹੁੰਦਾ ਹਾਂ ਕਿ ਜੋ ਪ੍ਰਾਈਵੇਟ ਕਾਲਜ ਜਾਂ ਸਰਕਾਰੀ ਸਹਾਇਤਾ ਪ੍ਰਾਪਤ ਕਾਲਜ ਹਨ, ਉਹ ਕਿੰਨੀ ਫੀਸ ਵਸੂਲ ਕਰ ਰਹੇ ਹਨ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮਜੀਠੀਆ ਸਾਹਿਬ ਨੂੰ ਦੱਸਣਾ ਚਾਹਾਂਗੀ ਕਿ ਵੱਖ-ਵੱਖ ਯੂਨੀਵਰਸਿਟੀਆਂ ਵੱਖ-ਵੱਖ ਅਦਾਰੇ ਹਨ ਔਰ ਉਨ੍ਹਾਂ ਦੀ ਸਿੰਡੀਕੇਟ ਜਿਹੜੀ ਹੈ ਉਹ ਫੀਸ ਵਾਸਤੇ ਅੰਤਿਮ ਫੈਸਲਾ ਲੈਂਦੀ ਹੈ ਪਰ ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਵੱਖ-ਵੱਖ ਅਦਾਰਿਆਂ ਵੱਲੋਂ ਇਕੋ ਕੋਰਸ ਲਈ ਵੱਖ-ਵੱਖ ਫੀਸਾਂ ਲਈਆਂ ਜਾਣੀਆਂ ਵਾਜ਼ਿਬ ਨਹੀਂ। ਸਾਨੂੰ ਕੋਈ ਨਾ ਕੋਈ ਤਰੀਕਾ ਲੱਭਣਾ ਚਾਹੀਦਾ ਹੈ ਜਿਸਦੇ ਨਾਲ ਅਸੀਂ ਇਨ੍ਹਾਂ ਵਿੱਚ ਕਾਫੀ ਹੱਦ ਤੱਕ ਇਕਸਾਰਤਾ ਲਿਆ ਸਕੀਏ। ਇਹ ਵੀ ਦਰੁਸਤ ਹੈ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਸਲਾਨਾ 4555 ਰੁਪਏ ਫੀਸ ਲਈ ਜਾਂਦੀ ਹੈ ਅਤੇ ਪੰਜਾਬੀ ਯੂਨੀਵਰਸਿਟੀ ਵੱਲੋਂ 2721 ਰੁਪਏ ਲਈ ਜਾਂਦੀ ਹੈ ਜਦ ਕਿ ਪੰਜਾਬ ਯੂਨੀਵਰਸਿਟੀ ਵੱਲੋਂ, ਜਿੱਥੋਂ ਕਿ ਕੋਈ ਸਰਕਾਰੀ ਕਾਲਿਜ ਨਹੀਂ ਹੈ, ਪਰ ਐਡਿਡ ਅਤੇ ਸੈਲਫ ਫਾਈਨਾਂਸਿੰਗ ਕਾਲਜ਼ਿਜ਼ ਵੱਲੋਂ 35000 ਰੁਪਏ ਸਲਾਨਾ ਫੀਸ ਲਈ ਜਾਂਦੀ ਹੈ।

ਸਰਦਾਰ ਬਿਕਰਮ ਸਿੰਘ ਮਜੀਠੀਆ : ਸਪੀਕਰ ਸਾਹਿਬ, ਮੈਂ ਇਹ ਗੱਲ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੈਂ ਨਹੀਂ ਸਮਝਦਾ ਕਿ ਸਾਡੀ ਆਉਣ ਵਾਲੀ ਪੀੜ੍ਹੀ ਇਸ ਗੱਲ ਲਈ ਸਾਨੂੰ ਮੁਆਫ ਕਰੇਗੀ। ਸਪੀਕਰ ਸਾਹਿਬ, ਭਾਵੇਂ ਸਰਕਾਰ ਪਿਛਲੀ ਸੀ ਭਾਵੇਂ ਹੁਣ ਦੀ ਹੈ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੋਈ ਅਜਿਹੇ ਕਦਮ ਚੁੱਕੇ ਜਾਣ ਕਿਉਂਕਿ ਸਰਕਾਰੀ ਏਡ ਨਾਲ ਚੱਲਣ ਵਾਲੇ ਜਿਹੜੇ ਕਾਲਿਜ ਵੀ ਹਨ, ਉਹ 35000 ਰੁਪਏ ਸਲਾਨਾ ਫੀਸ ਸਟੂਡੈਂਟਸ ਤੋਂ ਲੈ ਰਹੇ ਹਨ ਅਤੇ ਪ੍ਰਾਈਵੇਟ ਅਦਾਰੇ ਵਾਲੇ ਵੀ 35000 ਰੁਪਏ ਲੈ ਰਹੇ ਹਨ ਅਤੇ ਜਿਹੜੇ ਸਰਕਾਰੀ ਕਾਲਿਜ ਹਨ, ਉਨ੍ਹਾਂ ਦੀ ਫੀਸ 4500 ਰੁਪਏ ਜਾਂ 2700 ਰੁਪਏ ਸਲਾਨਾ ਹੈ, ਇਹ ਬਹੁਤ ਵੱਡਾ ਅੰਤਰ ਹੈ। ਇਸ ਅੰਤਰ ਨੂੰ ਠੀਕ ਕੀਤਾ ਜਾਣਾ ਚਾਹੀਦਾ ਹੈ। ਇਹ ਬਹੁਤ ਜ਼ਰੂਰੀ ਹੈ ਜੀ, ਨਹੀਂ ਤਾਂ ਸਟੂਡੈਂਟਸ ਨਾਲ ਬਹੁਤ ਵੱਡਾ ਵਿਤਕਰਾ ਹੋ ਰਿਹਾ ਹੈ ਜੀ।

**ਮੰਤਰੀ :** ਸਪੀਕਰ ਸਾਹਿਬ, ਜਿੱਥੋਂ ਤੱਕ ਸਰਕਾਰੀ ਕਾਲਿਜਜ਼ ਦਾ ਤਾਅਲੁੱਕ ਹੈ, ਫੀਸਾਂ ਬਹੁਤ ਹੀ ਵਾਜ਼ਿਬ ਹਨ। ਜਿੱਥੋਂ ਤੱਕ ਸੈਲਫ ਫਾਈਨਾਂਸਡ ਦਾ ਤਾਅਲੁੱਕ ਹੈ, ਕਿਉਂਕਿ ਉਨ੍ਹਾਂ ਨੂੰ ਸਰਕਾਰ ਵੱਲੋਂ ਕੋਈ ਵੀ ਸਹਾਇਤਾ ਨਹੀਂ ਦਿੱਤੀ ਜਾਂਦੀ, ਇਸ ਲਈ ਪੰਜਾਬ ਵਿੱਚ ਜਿੰਨੇ ਵੀ ਸੈਲਫ ਫਾਈਨਾਂਸਡ ਕਾਲਿਜਜ਼ ਹਨ, ਉਹ 35000 ਰੁਪਏ ਵਿਦਿਆਰਥੀਆਂ ਤੋਂ ਸਲਾਨਾ ਫੀਸ ਲੈ ਰਹੇ ਹਨ। ਇਹੋ ਹਾਲ ਪੰਜਾਬ ਯੂਨੀਵਰਸਿਟੀ ਦਾ ਹੈ। ਪੰਜਾਬ ਯੂਨੀਵਰਸਿਟੀ ਦੇ ਜਿਹੜੇ ਪ੍ਰਾਈਵੇਟ ਏਡਿਡ ਕਾਲਿਜ ਹਨ, ਉਹ ਜਿਹੜੇ ਆਰਟਸ ਗਰੁੱਪ ਨਾਲ ਤਾਅਲੁੱਕ ਰੱਖਦੇ ਹਨ, ਉਹ 30517 ਰੁਪਏ ਸਲਾਨਾ ਫੀਸ ਲੈਂਦੇ ਹਨ ਅਤੇ ਜਿਹੜੇ ਸਾਇੰਸ ਗਰੁੱਪ ਨਾਲ ਤਾਅਲੁੱਕ ਰੱਖਦੇ ਹਨ, ਉਹ 30817 ਰੁਪਏ ਸਲਾਨਾ ਫੀਸ ਲੈਂਦੇ ਹਨ। ਮੈਂ ਬਿਲਕੁਲ ਸਹਿਮਤ ਹਾਂ ਕਿ ਇਨ੍ਹਾਂ ਵੱਖ-ਵੱਖ ਯੂਨੀਵਰਸਿਟੀਆਂ ਵਲੋਂ ਜੋ ਫੀਸ ਲਈ ਜਾਂਦੀ ਹੈ, ਉਸ ਵਿੱਚ ਕਾਫੀ ਹੱਦ ਤੱਕ ਇਕਸਾਰਤਾ ਚਾਹੀਦੀ ਹੈ। ਸੋ, ਮੈਂ ਯਤਨ ਕਰਾਂਗੀ ਕਿ ਆਉਣ ਵਾਲੇ ਸਮੇਂ ਵਿੱਚ ਵਾਈਸ ਚਾਂਸਲਰਜ਼ ਦੀ ਇਕੱਤਰਤਾ ਕਰਕੇ ਅਤੇ ਆਪਣੇ ਜੋ ਐਕਸਪਰਟਸ ਹਨ, ਉਨ੍ਹਾਂ ਦੀ ਇਕੱਤਰਤਾ ਕਰਕੇ ਇਸ ਮੁੱਦੇ ਨੂੰ ਵਿਚਾਰਿਆ ਜਾਵੇ ਅਤੇ ਕੋਈ ਸਹੀ ਫੈਸਲਾ ਲਿਆ ਜਾਵੇ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ....

**ਮਾਨਯੋਗ ਸਪੀਕਰ :** ਤੁਹਾਡੀਆਂ ਸਪਲੀਮੈਂਟਰੀਆਂ ਹੋ ਗਈਆਂ ਹਨ, ਹੋਰ ਕੋਈ ਕਰਨੀ ਹੈ ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਇਕ ਤਾਂ ਗੱਲ ਚੱਲੀ ਹੈ ਕਿ ਯੂਨੀਵਰਸਿਟੀਆਂ ਦੀਆਂ ਵੱਖ-ਵੱਖ ਫੀਸਾਂ ਜੋ ਹਨ, ਉਨ੍ਹਾਂ ਨੂੰ ਇਕਸਾਰ ਬਣਾਉਣਾ ਚਾਹੀਦਾ ਹੈ। ਦੂਜੀ ਗੱਲ ਇਹ ਚੱਲੀ ਹੈ ਕਿ ਪ੍ਰਾਈਵੇਟ ਅਦਾਰੇ ਬਹੁਤ ਜ਼ਿਆਦਾ ਹਨ ਅਤੇ ਤੀਜੀ ਗੱਲ ਇਹ ਹੈ ਕਿ ਸਰਕਾਰ ਦੀ ਮੱਦਦ ਨਾਲ ਜਿਹੜੇ ਅਦਾਰੇ ਚੱਲਦੇ ਹਨ, ਉਹ ਵੀ ਬਹੁਤ ਜ਼ਿਆਦਾ ਫੀਸਾਂ ਲੈ ਰਹੇ ਹਨ, ਉਨ੍ਹਾਂ ਨੂੰ ਤਾਂ ਘੱਟ ਪੈਸੇ ਲੈਣੇ ਚਾਹੀਦੇ ਹਨ। ਸਪੀਕਰ ਸਾਹਿਬ, ਇਸ ਨੂੰ ਟਾਈਮ ਬਾਉਂਡ ਕਰਕੇ ਬੀਬੀ ਜੀ ਇਕ ਕਮੇਟੀ ਬਣਾਕੇ ਇੰਪਲੀਮੈਂਟ ਕਰਨ। ਇਹ ਵਿਦਿਆਰਥੀਆਂ ਨਾਲ ਇਕ ਤਰੀਕੇ ਨਾਲ ਬਹੁਤ ਧੋਖਾ ਅਤੇ ਧੱਕਾ ਹੈ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ 6,50,000 ਪੀਲੇ ਕਾਰਡ ਅਤੇ 14 ਲੱਖ ਨੀਲੇ ਕਾਰਡ ਬਣਾਏ ਹਨ, ਉਨ੍ਹਾਂ ਨੂੰ 35000 ਰੁਪਏ ਦਾਖਲਾ ਫੀਸ ਦੇਣੀ ਪੈ ਜਾਵੇ ਤਾਂ ਉਹ ਆਪਣੇ ਬੱਚਿਆਂ ਨੂੰ ਪੜ੍ਹਾਉਣ ਲਈ ਕਿਵੇਂ ਕਾਬਿਲ ਹੋ ਜਾਣਗੇ ? ਉਨ੍ਹਾਂ ਬਾਰੇ ਵੀ ਸਰਕਾਰ ਕੋਈ ਧਿਆਨ ਦੇਵੇ।

**ਮਾਨਯੋਗ ਸਪੀਕਰ :** ਬੀਬੀ ਜੀ ਨੇ ਜਵਾਬ ਦਿੱਤਾ ਹੈ ਕਿ ਉਹ ਮੀਟਿੰਗ ਕਰਕੇ ਫੈਸਲਾ ਕਰਨਗੇ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਉਨ੍ਹਾਂ ਦੀ ਗੱਲ ਕਰ ਰਿਹਾ ਹਾਂ ਜਿਹੜੇ ਕਿ ਪਾਵਰਟੀ ਲਾਈਨ ਤੋਂ ਥੱਲੇ ਦੇ ਲੋਕ ਹਨ ਅਤੇ ਜਿਨ੍ਹਾਂ ਨੂੰ ਤੁਸੀਂ ਆਲਰੇਡੀ ਬੈਨੀਫਿਟ ਦੇ ਰਹੇ ਹੋ, ਉਨ੍ਹਾਂ ਦੀ ਐਜੂਕੇਸ਼ਨ ਬਾਰੇ ਵੀ ਕਲੀਅਰ ਕੀਤਾ ਜਾਵੇ।

ਮਾਨਯੋਗ ਸਪੀਕਰ : ਟਾਈਮ ਖਤਮ ਹੋਣ ਵਾਲਾ ਹੈ। ਹਾਂ ਜੀ, ਬੀਬੀ ਜੀ, ਉਨ੍ਹਾਂ ਬਾਰੇ ਗੱਲ ਕਰੋਗੇ ਜੋ ਮੈਂਬਰ ਸਾਹਿਬ ਨੇ Below Poverty Line ਦੀ ਗੱਲ ਕੀਤੀ ਹੈ, ਇਸਦੇ ਬਾਰੇ ਕੁਝ ਕਰੋਗੇ ?

ਮੰਤਰੀ : ਸਪੀਕਰ ਸਾਹਿਬ, ਜਿੱਥੋਂ ਤੱਕ ਸਰਕਾਰੀ ਕਾਲਿਜਾਂ ਦਾ ਤਾਅਲੁੱਕ ਹੈ, ਇਨ੍ਹਾਂ ਵਿੱਚ ਤਿੰਨ ਹਜ਼ਾਰ ਜਾਂ ਚਾਰ ਹਜ਼ਾਰ ਕੋਈ ਜ਼ਿਆਦਾ ਫੀਸ ਨਹੀਂ ਹੈ, ਇਹ ਬਿਲਕੁਲ ਵਾਜ਼ਿਬ ਹੈ। ਜਿੱਥੋਂ ਤੱਕ ਤਾਅਲੁੱਕ ਹੈ ਬੇ-ਤਹਾਸ਼ਾ ਪ੍ਰਾਈਵੇਟ ਸੰਸਥਾਵਾਂ ਦਾ ਖੁਲ੍ਹਣਾ, ਉਸ ਬਾਰੇ ਨੈਸ਼ਨਲ ਪਾਲਿਸੀ .....

ਮਾਨਯੋਗ ਸਪੀਕਰ : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

ਨਿਸ਼ਾਨ ਵਾਲਾ ਪ੍ਰਸ਼ਨ ਨੰ: 1310**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

### ਚੰਡੀਗੜ੍ਹ-ਸਰਹਿੰਦ ਰੂਟ ਉੱਤੇ ਬੱਸ ਸੇਵਾ ਵਿਚ ਵਾਧਾ

*1474. ਸਰਦਾਰ ਦੀਦਾਰ ਸਿੰਘ ਭੱਟੀ : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਸ਼ਹਿਰ ਸਰਹਿੰਦ ਤੋਂ (ਵਾਇਆ ਬਡਾਲੀ-ਚੁੰਨੀ) ਚੰਡੀਗੜ੍ਹ ਲਈ ਅਤੇ ਚੰਡੀਗੜ੍ਹ ਤੋਂ ਸਰਹਿੰਦ ਲਈ ਸਵੇਰੇ 6.00 ਵਜੇ ਤੋਂ 7.00 ਵਜੇ ਅਤੇ ਸ਼ਾਮ ਨੂੰ 5.00 ਵਜੇ ਤੋਂ 7.00 ਵਜੇ ਸਵਾਰੀਆਂ ਦੇ ਭਾਰੀ ਰਸ਼ ਦੇ ਮੱਦੇ ਨਜ਼ਰ ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੇ ਟਾਈਮ ਵਧਾਉਣ, ਜੋ ਟਾਈਮ ਬੰਦ ਹਨ, ਉਨ੍ਹਾਂ ਨੂੰ ਦੁਬਾਰਾ ਚਾਲੂ ਕਰਨ ਦੀ ਕੋਈ ਤਜਵੀਜ਼ ਵਿਭਾਗ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਇਸ ਉੱਤੇ ਕਦੋਂ ਤੱਕ ਅਮਲ ਹੋ ਜਾਵੇਗਾ ?

ਮਾਸਟਰ ਮੋਹਨ ਲਾਲ : ਹਾਂ ਜੀ। ਸਰਹਿੰਦ ਤੋਂ ਚੰਡੀਗੜ੍ਹ ਵਾਇਆ ਬਡਾਲੀ-ਚੁੰਨੀ ਰੂਟ ਤੇ ਟਾਈਮ ਵਧਾਉਣ ਦੀ ਤਜਵੀਜ਼ ਵਿਚਾਰ ਅਧੀਨ ਹੈ। ਇੱਕ ਨਵਾਂ ਰੂਟ ਪਰਮਿਟ (ਤਿੰਨ ਵਾਪਸੀ ਫੇਰੇ) ਲਿਆ ਗਿਆ ਹੈ। ਚੰਡੀਗੜ੍ਹ ਤੋਂ ਸਰਹਿੰਦ ਰੂਟ ਤੇ ਸਵੇਰੇ 6.00 ਤੋਂ 7.00 ਵਜੇ ਅਤੇ ਸ਼ਾਮ ਨੂੰ 5.00 ਤੋਂ 7.00 ਵਜੇ ਤੱਕ ਕੋਈ ਟਾਈਮ ਬੰਦ ਨਹੀਂ ਕੀਤਾ ਗਿਆ। ਸਕੱਤਰ, ਰਿਜਨਲ ਟਰਾਂਸਪੋਰਟ ਅਥਾਰਟੀ, ਪਟਿਆਲਾ ਵੱਲੋਂ ਨਵੇਂ ਟਾਈਮਾਂ ਦੀ ਐਡਜਸਟਮੈਂਟ ਮਿਲਣ ਤੇ ਇਸ ਤੇ ਤੁਰੰਤ ਅਮਲ ਕਰ ਦਿੱਤਾ ਜਾਵੇਗਾ।

---

**Reply to Starred Question No. 1310 has not been received till 6-4-2011 i.e. the date on which this Debate was sent to the Press for final printing.

## ਰੋਪੜ-ਪੁਰਖਾਲੀ ਸੜਕ ਦੀ ਮੁਰੰਮਤ

***1404. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰੋਪੜ-ਮਾਜਰੀ ਜੱਟਾਂ-ਮਗਰੋੜ-ਪੁਰਖਾਲੀ ਸੜਕ ਦੀ ਪਿਛਲੀ ਵਾਰ ਕਦੋਂ ਮੁਰੰਮਤ ਕੀਤੀ ਗਈ ਸੀ ਅਤੇ ਹੁਣ ਇਸ ਦੀ ਮੁਰੰਮਤ ਜਾਂ ਮੁੜ ਉਸਾਰੀ ਕਰਨ ਦੀ ਸਰਕਾਰ ਦੀ ਕੋਈ ਯੋਜਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਇਹ ਸੜਕ ਦੀ ਮੁਰੰਮਤ ਆਖਰੀ ਵਾਰ ਜੂਨ, 2002 ਵਿੱਚ ਕੀਤੀ ਗਈ ਸੀ। ਹੁਣ ਇਸ ਲਿੰਕ ਸੜਕ ਦੀ ਅਪਗਰੇਡੇਸ਼ਨ (10 ਫੁੱਟ ਤੋਂ 18 ਫੁੱਟ) ਪੀ.ਐਮ.ਜੀ.ਐਸ.ਵਾਈ. ਫੇਜ਼-8 ਅਧੀਨ ਮਨਜ਼ੂਰ ਕੀਤੀ ਗਈ ਹੈ। ਇਹ ਕੰਮ ਮਿਤੀ 17 ਨਵੰਬਰ, 2009 ਨੂੰ ਅਲਾਟ ਕੀਤਾ ਜਾ ਚੁੱਕਾ ਹੈ ਅਤੇ ਜੰਗਲਾਤ ਵਿਭਾਗ ਦੀ ਕਲੀਅਰੈਂਸ ਅਤੇ ਯੂਟਿਲਿਟੀ ਸਰਵਿਸ ਹਟਾਉਣ ਉਪਰੰਤ ਸ਼ੁਰੂ ਹੋ ਜਾਣ ਦੀ ਸੰਭਾਵਨਾ ਹੈ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 1403**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਕੰਡੀ ਕੈਨਾਲ ਦੀ ਉਸਾਰੀ ਦਾ ਕੰਮ

***1281 ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੰਡੀ ਕੈਨਾਲ ਦੇ ਫੇਜ਼-1 ਅਤੇ 2 ਦੀ ਉਸਾਰੀ ਦਾ ਕੰਮ ਮੁਕੰਮਲ ਹੋ ਗਿਆ ਹੈ, ਜੇਕਰ ਨਹੀਂ ਤਾਂ ਇਸ ਦੀ ਅਜੋਕੀ ਸਥਿਤੀ ਕੀ ਹੈ ਅਤੇ ਇਹ ਨਹਿਰ ਕਦੋਂ ਤੱਕ ਪੂਰੀ ਤਰ੍ਹਾਂ ਮੁਕੰਮਲ ਹੋ ਜਾਵੇਗੀ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਕੰਡੀ ਕੈਨਾਲ ਫੇਜ਼-1 (ਬੁਰਜੀ 0 ਤੋਂ 59.500 ਕਿ.ਮੀ. ਤੱਕ) ਦੀ ਉਸਾਰੀ ਦਾ ਕੰਮ ਸਾਲ 1997-98 ਵਿਚ ਮੁਕੰਮਲ ਕਰ ਲਿਆ ਗਿਆ ਸੀ। ਕੰਡੀ ਕੈਨਾਲ ਸਟੇਜ-1 ਦੀ ਰੈਸਟੋਰੇਸ਼ਨ ਅਤੇ ਰਿਪੇਅਰ ਦਾ 7.99 ਕਰੋੜ ਰੁਪਏ ਦਾ ਪ੍ਰੋਜੈਕਟ ਅਤੇ ਕੰਡੀ ਕੈਨਾਲ ਸਟੇਜ-1 ਦੇ ਖਾਲਿਆਂ ਦੀ ਰੀਹੈਬਿਲੀਟੇਸ਼ਨ ਦਾ 17.77 ਕਰੋੜ ਰੁਪਏ ਦਾ ਪ੍ਰੋਜੈਕਟ ਸਰਕਾਰ ਦੇ ਵਿਚਾਰ ਅਧੀਨ ਹੈ। ਕੰਡੀ ਕੈਨਾਲ ਫੇਜ-II (ਬੁਰਜੀ 59.500 ਕਿ.ਮੀ. ਤੋਂ 130.000 ਕਿ.ਮੀ. ਤੱਕ) ਦੀ ਉਸਾਰੀ ਦਾ ਕੰਮ ਭਾਰਤ ਸਰਕਾਰ ਦੀ ਏ.ਆਈ.ਬੀ.ਪੀ. ਸਕੀਮ ਤਹਿਤ ਕੀਤਾ ਜਾ ਰਿਹਾ ਹੈ। ਕੰਡੀ ਕੈਨਾਲ ਫੇਜ਼-II ਦੀ ਬੁਰਜੀ 59.500 ਕਿ.ਮੀ. ਤੋਂ 112.000 ਕਿ.ਮੀ. ਤੱਕ ਦੀ ਉਸਾਰੀ ਦਾ ਕੰਮ ਕੁੱਝ ਪੱਕੇ ਸਟ੍ਰਕਚਰਾਂ ਨੂੰ ਛੱਡ ਕੇ ਮੁਕੰਮਲ ਹੋ ਚੁੱਕਾ ਹੈ ਅਤੇ ਬੁਰਜੀ 112.000 ਕਿ.ਮੀ. ਤੋਂ 115.000 ਕਿ.ਮੀ. ਤੱਕ ਭੋਂ ਪ੍ਰਾਪਤੀ ਦੀ ਕਾਰਵਾਈ ਆਰੰਭ ਦਿੱਤੀ ਗਈ ਹੈ । ਕੰਡੀ ਕੈਨਾਲ ਫੇਜ਼-II ਦਾ ਪ੍ਰੋਜੈਕਟ ਮਾਰਚ 2011 ਤੱਕ ਮੁਕੰਮਲ ਕਰਨ ਦਾ ਟੀਚਾ ਹੈ।

---

**For Starred Question No. 1403 and reply thereto, please see P.V.S. Debates dated 26-3-2010 (A.S.)

ਨਿਸ਼ਾਨ ਵਾਲਾ ਪ੍ਰਸ਼ਨ ਨੰ: 1413**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਅਰਨੀ ਵਾਲਾ ਮਾਈਨਰ ਦੀ ਰੀਮਾਡਲਿੰਗ

*1528. **ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਕੀ ਸਿੰਚਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਪੈਂਦੇ ਅਰਨੀ ਵਾਲਾ ਮਾਈਨਰ ਦੀ ਰੀਮਾਡਲਿੰਗ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਮਾਈਨਰ ਦੀ ਰੀ-ਮਾਡਲਿੰਗ ਕਦੋਂ ਤੱਕ ਕਰ ਦਿੱਤੀ ਜਾਵੇਗੀ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਜੀ ਹਾਂ, ਅਰਨੀ ਵਾਲਾ ਰਜਬਾਹਾ ਦੀ ਰੀਮਾਡਲਿੰਗ ਕਰਨ ਦੀ ਤਜਵੀਜ਼ ਹੈ ਅਤੇ ਇਹ ਕੰਮ ਅਗਲੇ ਵਿੱਤੀ ਸਾਲ 2010-11 ਦੌਰਾਨ ਫੰਡ ਪ੍ਰਾਪਤ ਹੋਣ ਉਪਰੰਤ ਸ਼ੁਰੂ ਕਰਨ ਦੀ ਤਜਵੀਜ਼ ਹੈ।

---

## ਮੰਡੀ ਅਹਿਮਦਗੜ੍ਹ ਵਿਖੇ ਬੱਸ ਅੱਡੇ ਦੀ ਸਮੱਸਿਆ

*1324. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਮੰਡੀ ਅਹਿਮਦਗੜ੍ਹ ਦਾ ਬੱਸ ਸਟੈਂਡ ਨੀਵਾਂ ਹੋਣ ਕਾਰਨ ਬਰਸਾਤ ਸਮੇਂ ਪਾਣੀ ਨਾਲ ਭਰ ਜਾਂਦਾ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਸਮੱਸਿਆ ਦੇ ਹੱਲ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਮਾਸਟਰ ਮੋਹਨ ਲਾਲ** : ਹਾਂ ਜੀ, ਬੱਸ ਸਟੈਂਡ ਅਹਿਮਦਗੜ੍ਹ ਦੇ ਸਾਹਮਣੇ ਵਾਲੀ ਸੜਕ ਨਗਰ ਪਾਲਿਕਾ ਵੱਲੋਂ ਪਿਛਲੇ ਸਮੇਂ ਦੌਰਾਨ ਕਾਫੀ ਉੱਚੀ ਕਰ ਦਿੱਤੇ ਜਾਣ ਕਰਕੇ ਬੱਸ ਸਟੈਂਡ ਦਾ ਲੈਵਲ ਨੀਵਾਂ ਹੋ ਗਿਆ ਹੈ। ਬੱਸ ਸਟੈਂਡ ਦੇ ਨਜ਼ਦੀਕ ਕੋਈ ਸੀਵਰੇਜ ਸਿਸਟਮ ਮੁਹੱਈਆ ਨਹੀਂ ਹੈ। ਬੱਸ ਸਟੈਂਡ ਅੰਦਰ ਜਮ੍ਹਾਂ ਹੋਣ ਵਾਲੇ ਪਾਣੀ ਨੂੰ ਬਾਹਰ ਕੱਢਣ ਲਈ ਪੰਪ ਮੁਹੱਈਆ ਕਰਵਾਇਆ ਜਾ ਰਿਹਾ ਹੈ।

---

**For Starred Question No. 1413 and reply thereto, please see Appendix to this Debates.

## ਕਣਕ ਦੇ ਬੀਜ ਉੱਤੇ ਸਬਸਿਡੀ

*1495. **ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਖੇਤੀਬਾੜੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਸਾਲ 2009-10 ਦੇ ਸਮੇਂ ਦੌਰਾਨ ਰਾਸ਼ਟਰੀ ਖੁਰਾਕ ਸੁਰੱਖਿਆ ਮਿਸ਼ਨ ਅਧੀਨ ਕਣਕ ਦੇ ਬੀਜ ਦੀ ਸਬਸਿਡੀ ਦੇ ਸਬੰਧ ਵਿੱਚ ਕੇਂਦਰ ਸਰਕਾਰ ਦੁਆਰਾ ਮਨਜ਼ੂਰ ਕੀਤੀ ਗਈ ਕੁੱਲ ਰਕਮ ਕਿੰਨੀ ਹੈ ਅਤੇ ਇਸ ਵਿਚੋਂ ਜਾਰੀ ਕੀਤੀ ਗਈ ਰਕਮ ਕਿੰਨੀ ਹੈ ?

(ਅ) ਉਕਤ ਫੰਡਾਂ ਦੇ ਵਿਰੁੱਧ ਰਾਜ ਦੀ ਮੈਚਿੰਗ ਗ੍ਰਾਂਟ ਦੇ ਸਬੰਧ ਵਿਚ ਰਾਜ ਦਾ ਹਿੱਸਾ ਕਿੰਨਾ ਸੀ ਅਤੇ ਇਸ ਵਿਚੋਂ ਰਾਜ ਸਰਕਾਰ ਦੁਆਰਾ ਜਾਰੀ ਕੀਤੀ ਗਈ ਰਕਮ ਕਿੰਨੀ ਹੈ ?

(ੲ) ਉਪਰੋਕਤ ਭਾਗ (ੳ) ਅਤੇ (ਅ) ਵਿੱਚ ਵਰਣਿਤ ਰਾਜ ਸਰਕਾਰ ਦੁਆਰਾ ਅਸਲ ਵਿਚ ਖਰਚ ਕੀਤੀ ਗਈ/ਵਰਤੀ ਗਈ ਕੁੱਲ ਰਕਮ ਕਿੰਨੀ ਹੈ ਅਤੇ ਉਕਤ ਰਕਮ ਦੇ ਖਰਚੇ ਦੇ ਮੱਦ-ਵਾਰ ਵੇਰਵੇ ਕੀ ਹਨ ?

(ਸ) ਉਨ੍ਹਾਂ ਏਜੰਸੀਆਂ ਦੇ ਨਾਂ ਕੀ ਹਨ ਜਿਥੋਂ ਰਾਜ ਸਰਕਾਰ ਦੁਆਰਾ ਕਣਕ ਦੇ ਬੀਜ ਖਰੀਦੇ ਗਏ ਸਨ ਅਤੇ ਇਨ੍ਹਾਂ ਦੀਆਂ ਅਲੱਗ-ਅਲੱਗ ਦਰਾਂ ਕੀ ਹਨ ਅਤੇ ਉਕਤ ਬੀਜ ਕਿਸਾਨਾਂ ਨੂੰ ਕਿਸ ਦਰ ਤੇ ਵੇਚੇ ਗਏ ਸਨ ਅਤੇ ਉਨ੍ਹਾਂ ਨੂੰ ਦਿੱਤੀ ਗਈ ਸਬਸਿਡੀ ਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਜਵਾਬ ਦਾ ਵੇਰਵਾ ਨੁਕਤਾਵਾਰ ਨਾਲ ਨੱਥੀ ਹੈ।

### ਵੇਰਵਾ

(ੳ) ਸਾਲ 2009-10 ਦੌਰਾਨ ਕਣਕ ਦੇ ਬੀਜ ਦੀ ਸਬਸਿਡੀ ਲਈ ਰਾਸ਼ਟਰੀ ਖੁਰਾਕ ਸੁਰੱਖਿਆ ਮਿਸ਼ਨ ਅਧੀਨ 21.00 ਕਰੋੜ ਰੁਪਏ ਦੀ ਰਾਸ਼ੀ ਭਾਰਤ ਸਰਕਾਰ ਵੱਲੋਂ ਮਨਜ਼ੂਰ ਕੀਤੀ ਗਈ ਸੀ ਅਤੇ ਇਸ ਵਿਚੋਂ 16.00 ਕਰੋੜ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ।

(ਅ) ਇਹ ਸਕੀਮ ਭਾਰਤ ਸਰਕਾਰ ਦੇ 100% ਫੰਡਾਂ ਨਾਲ ਰਾਜ ਦੇ 10 ਜ਼ਿਲ੍ਹਿਆਂ ਵਿੱਚ ਚਲਾਈ ਜਾਂਦੀ ਹੈ। ਬਾਕੀ ਦੇ 10 ਜ਼ਿਲ੍ਹਿਆਂ ਵਿੱਚ ਕਣਕ ਦਾ ਬੀਜ ਵੰਡਣ ਲਈ ਰਾਜ ਸਰਕਾਰ ਵੱਲੋਂ ਵੱਖ-ਵੱਖ ਸਕੀਮਾਂ ਅਧੀਨ 10.76 ਕਰੋੜ ਰੁਪਏ ਜਾਰੀ ਕੀਤੇ ਗਏ।

(ੲ) ਰਾਸ਼ਟਰੀ ਖੁਰਾਕ ਸੁਰੱਖਿਆ ਮਿਸ਼ਨ ਅਧੀਨ ਜਾਰੀ 16.00 ਕਰੋੜ ਰੁਪਏ ਦੀ ਰਾਸ਼ੀ ਵਿੱਚੋਂ 2,96,625.8 ਕੁਵਿੰਟਲ ਕਣਕ ਦਾ ਪ੍ਰਮਾਣਿਤ ਬੀਜ 14,83,12,900 ਰੁਪਏ ਦੀ ਰਾਸ਼ੀ ਖਰਚ ਕਰਕੇ ਸਬਸਿਡੀ ਤੇ ਕਿਸਾਨਾਂ ਨੂੰ ਵੰਡਿਆ ਗਿਆ ਅਤੇ ਰਾਜ ਸਰਕਾਰ ਵੱਲੋਂ ਚਲਾਏ ਗਏ ਪ੍ਰੋਗਰਾਮਾਂ ਅਧੀਨ 2,15,134 ਕੁਵਿੰਟਲ ਸੀਡ 10,75,67,000 ਰੁਪਏ ਦੀ ਰਾਸ਼ੀ ਖਰਚ ਕਰਕੇ ਕਿਸਾਨਾਂ ਨੂੰ ਵੰਡਿਆ ਗਿਆ।

(ਸ) ਰਾਜ ਸਰਕਾਰ ਵੱਲੋਂ ਕੁੱਲ 5,11,759.80 ਕੁਵਿੰਟਲ ਬੀਜ ਕਿਸਾਨਾਂ ਨੂੰ 500 ਰੁਪਏ ਪ੍ਰਤੀ ਕੁਵਿੰਟਲ ਦੇ ਹਿਸਾਬ ਨਾਲ 25,58,79,900 ਰੁਪਏ ਦੇ ਉਪਦਾਨ ਤੇ ਮੁਹੱਈਆ ਕਰਵਾਇਆ ਗਿਆ ਹੈ। ਇਸ ਦੀ ਸਪਲਾਈ ਬਾਰੇ ਏਜੰਸੀਵਾਰ ਵੇਰਵਾ ਅਨੁਲੱਗ 'ੳ' ਵਿੱਚ ਦਿੱਤਾ ਗਿਆ ਹੈ।

ਇਹ ਬੀਜ ਵੇਚਣ ਲਈ ਇੱਕੋ ਰੇਟ 1750 ਰੁਪਏ ਪ੍ਰਤੀ ਕੁਵਿੰਟਲ ਨਿਰਧਾਰਤ ਕੀਤਾ ਗਿਆ ਅਤੇ ਕਿਸਾਨਾਂ ਨੂੰ ਇਹ ਬੀਜ ਇੱਕੋ ਜਿਹੀ ਸਬਸਿਡੀ 500 ਰੁਪਏ ਪ੍ਰਤੀ ਕੁਵਿੰਟਲ ਦੇਣ ਉਪਰੰਤ 1250 ਰੁਪਏ ਪ੍ਰਤੀ ਕੁਵਿੰਟਲ ਦੀ ਦਰ ਤੇ ਸਪਲਾਈ ਕੀਤਾ ਗਿਆ ਪ੍ਰੰਤੂ ਕੌਮੀ ਅੰਨ-ਸੁਰੱਖਿਆ ਮਿਸ਼ਨ ਅਧੀਨ ਵੰਡੇ ਗਏ ਬੀਜ ਵਿਚੋਂ 34,534.80 ਕੁਵਿੰਟਲ ਬੀਜ਼ (ਪਨਸੀਡ 23155.60, ਕ੍ਰਿਭਕੋ 9220.80 ਅਤੇ ਨੈਸ਼ਨਲ ਸੀਡ ਕਾਰਪੋਰੇਸ਼ਨ 2158.40) ਜੋ ਕਿ ਉੱਲ੍ਹੀ ਨਾਸ਼ਕ ਦਵਾਈ ਨਾਲ ਸੋਧਿਆ ਗਿਆ ਸੀ, ਵਾਸਤੇ ਵੇਚ ਰੇਟ 1950 ਰੁਪਏ ਪ੍ਰਤੀ ਕੁਵਿੰਟਲ ਨਿਰਧਾਰਤ ਕੀਤਾ ਗਿਆ ਅਤੇ 500 ਰੁਪਏ ਪ੍ਰਤੀ ਕੁਵਿੰਟਲ ਸਬਸਿਡੀ ਦੇਣ ਉਪਰੰਤ ਇਹ ਕਿਸਾਨਾਂ ਨੂੰ 1450 ਰੁਪਏ ਪ੍ਰਤੀ ਕੁਵਿੰਟਲ ਦੀ ਦਰ ਤੇ ਸਪਲਾਈ ਕੀਤਾ ਗਿਆ।

## ਅਨੁਲੱਗ 'ੳ'

ਸਾਲ 2009-10 ਦੌਰਾਨ ਸਪਲਾਈ ਕੀਤੇ ਗਏ ਤਸਦੀਕਸ਼ੁਦਾ ਕਣਕ ਦੇ ਬੀਜ ਦਾ ਏਜੰਸੀਵਾਰ ਵੇਰਵਾ :

| ਲੜੀ ਨੰ: | ਏਜੰਸੀ | ਰਾਸ਼ਟਰੀ ਖੁਰਾਕ ਸੁਰੱਖਿਆ ਮਿਸ਼ਨ | ਹੋਰ ਸਕੀਮਾਂ ਅਧੀਨ | ਕੁੱਲ ਜੋੜ |
|---|---|---|---|---|
| 1 | ਪਨਸੀਡ | 2,77,372.20 | 2,00,924.40 | 4,78,296.60 |
| 2 | ਕ੍ਰਿਭਕੋ | 9,220.80 | 10,000.00 | 19,220.80 |
| 3 | ਨੈਸ਼ਨਲ ਸੀਡ ਕਾਰਪੋਰੇਸ਼ਨ | 2,158.40 | 4,209.60 | 6,368.00 |
| 4 | ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ | 7406.40 | - | 7406.40 |
| 5 | ਸਰਕਾਰੀ ਬੀਜ ਫਾਰਮ | 468.00 | - | 468.00 |
| | ਕੁੱਲ ਜੋੜ | 2,96,625.80 | 2,15,134.00 | 5,11,759.80 |

[ਖੇਤੀਬਾੜੀ ਮੰਤਰੀ]

ਬੀਜ ਦੀ ਸਪਲਾਈ ਲਈ ਪਨਸੀਡ ਨੂੰ ਨੋਡਲ ਏਜੰਸੀ ਘੋਸ਼ਿਤ ਕੀਤਾ ਗਿਆ ਸੀ। ਪਨਸੀਡ ਕੋਲ ਆਪਣਾ 46,530.40 ਕੁਇੰਟਲ ਬੀਜ ਸਬਸਿਡੀ ਤੇ ਦੇਣ ਲਈ ਉਪਲਬਧ ਸੀ ਅਤੇ ਇਸ ਏਜੰਸੀ ਵਲੋਂ 4,31,766.20 ਕੁਇੰਟਲ ਬੀਜ ਵੱਖ-ਵੱਖ ਬੀਜ ਉਤਪਾਦਕਾਂ ਤੋਂ 1650 ਰੁਪਏ ਪ੍ਰਤੀ ਕੁਇੰਟਲ ਦੀ ਦਰ ਤੇ ਖਰੀਦਿਆ ਗਿਆ। ਇਨ੍ਹਾਂ ਦੀ ਸੂਚੀ ਹੇਠ ਲਿਖੇ ਅਨੁਸਾਰ ਹੈ।

| ਲੜੀ ਨੰ: | ਪਾਰਟੀ ਦਾ ਨਾਂ ਅਤੇ ਪਤਾ | ਸਪਲਾਈ ਕੀਤੀ ਮਾਤਰਾ |
|---|---|---|
| 1 | ਸੀਡ ਫਾਰਮ ਡਿਵੈਲਪਮੈਂਟ, ਟਿਵਾਣਾ ਰੋਡ, ਜਲਾਲਾਬਾਦ | 1552.80 |
| 2 | ਵੀ.ਜੀ. ਸੀਡਜ਼, ਫਾਜ਼ਿਲਕਾ ਰੋਡ, ਜਲਾਲਾਬਾਦ, ਵੈਸਟ | 2410.80 |
| 3 | ਬਸੰਤ ਸੀਡਜ਼, ਪਿੰਡ ਪੀਰ ਖਾਨ ਸ਼ੇਖ, ਡਾ. ਖਾਈ ਫਿਮੇਕੀ | 1630 |
| 4 | ਬਾਲਾ ਜੀ ਸੀਡਜ਼ ਕੰਪਨੀ, ਫਾਜ਼ਿਲਕਾ | 1404 |
| 5 | ਪੰਜਾਬ ਸੀਡ ਪ੍ਰੋਸੈਸਰਜ਼, ਪਿੰਡ ਬਨਵਾਲਾ ਹਨੂਮੰਤਾ, ਫਾਜ਼ਿਲਕਾ | 2630.80 |
| 6 | ਪ੍ਰੋਲਾਇਨ ਸੀਡਜ਼ ਕੰ. ਪ੍ਰਾ. ਲਿ., ਨੇੜੇ ਧਰਮਕੋਟ, ਜ਼ਿਲ੍ਹਾ ਮੋਗਾ | 4814 |
| 7 | ਸਰਤਾਜ ਐਗਰੀਕਲਚਰ ਨਗਲ ਸੋਹਲ ਸੀਡਜ਼, ਡਾ. ਰਮਦਾਸ | 1160 |
| 8 | ਵੈਸ਼ਨੋ ਸੀਡਜ਼, ਪੰਡੋਰੀ ਸੁਖਾ ਸਿੰਘ, ਚੁਗਾਂਵਾ ਰੋਡ, ਅਜਨਾਲਾ | 1994.80 |
| 9 | ਕਿਸਾਨ ਹਾਈਬ੍ਰਿਡ ਸੀਡਜ਼ ਫਾਰਮ, ਮਾਨਾ ਵਾਲਾ, ਦੋਬਰਜੀ, ਅੰਮ੍ਰਿਤਸਰ | 2320 |
| 10 | ਥਿੰਦ ਸੀਡਜ਼ ਫਾਰਮ, ਪਿੰਡ ਜੋਧਾ ਨਗਰੀ, ਡਾ. ਬੇਰੀਵਾਲ, ਤਹਿਸੀਲ ਬਾਬਾ ਬਕਾਲਾ, ਅੰਮ੍ਰਿਤਸਰ। | 659.20 |
| 11 | ਪੰਜਾਬ ਹਾਈਟੈਕ ਸੀਡ ਫਾਰਮ, ਅੰਮ੍ਰਿਤਸਰ | 870 |
| 12 | ਪ੍ਰਤਾਪ ਐਗਰੀ ਸੀਡਜ਼ ਫਾਰਮ, ਜੈਤੋਂ ਸਰਜਾ | 17,268.20 |
| 13 | ਦਸ਼ਮੇਸ਼ ਐਗਰੋ ਸੀਡਜ਼ ਫਾਰਮ, ਜੈਤੋਂ ਸਰਜਾ | 2182.80 |
| 14 | ਨਵਦੀਪ ਸੀਡ ਫਾਰਮ, ਪਿੰਡ ਵੈਰੋਕੇ, ਡੇਰਾ ਬਾਬਾ ਨਾਨਕ (ਗੁਰਦਾਸਪੁਰ) | 1014.80 |
| 15 | ਚਹਿਲ ਐਗਰੋ ਸੀਡ ਫਾਰਮ, ਚਹਿਲ ਕਲਾਂ (ਬਟਾਲਾ) | 1740.80 |
| 16 | ਚੰਦਨ ਸੀਡਜ ਫਾਰਮ, ਬਖਸ਼ੀਵਾਲਾ | 880 |
| 17 | ਗਰੋਰਿੱਚ ਸੀਡਜ਼ ਅਤੇ ਨਰਸਰੀ, ਪਿੰਡ ਪਨਾਮ, ਤਹਿਸੀਲ ਗੜ੍ਹਸ਼ੰਕਰ। | 1046 |
| 18 | ਹਿੰਦੁਸਤਾਨ ਸੀਡਜ਼ ਕੰ., ਸੰਗੇੜਾ ਰੋਡ, ਬਰਨਾਲਾ | 2858.80 |

| ਲੜੀ ਨੰ: | ਪਾਰਟੀ ਦਾ ਨਾਂ ਅਤੇ ਪਤਾ | ਸਪਲਾਈ ਕੀਤੀ ਮਾਤਰਾ |
|---|---|---|
| 19 | ਧੌਲਾ ਸੀਡਜ਼ ਕਾਰਪੋਰੇਸ਼ਨ, ਤਪਾ। | 1088 |
| 20 | ਲਕਸ਼ਮੀ ਸੀਡਜ਼ ਫਾਰਮ, ਸੀ-66, ਫੋਕਲ ਪੁਆਇੰਟ, ਕੋਟਕਪੂਰਾ | 7156.80 |
| 21 | ਮੱਤਾ ਸੀਡਜ਼ ਫਾਰਮ, ਬੀ-43, ਫੋਕਲ ਪੁਆਇੰਟ, ਕੋਟਕਪੂਰਾ | 4160 |
| 22 | ਕਿਸਾਨ ਐਗਰੋ ਫਾਰਮ, ਵਿਜੈ ਕਾਟਨ ਫੈਕਟਰੀ, ਕੋਟਕਪੂਰਾ | 1830.80 |
| 23 | ਫਰੀਦ ਸੀਡਜ਼ ਫਾਰਮ, ਪਿੰਡ ਮਚਾਕੀ ਖੁਰਦ, ਸ਼ਾਪ ਨੰ: 3, ਨਵੀਂ ਦਾਣਾ ਮੰਡੀ, ਫਰੀਦਕੋਟ | 1698.40 |
| 24 | ਰਾਜ ਸੀਡਜ਼, ਜੈਤੋਂ, ਜ਼ਿਲ੍ਹਾ ਫਰੀਦਕੋਟ | 946 |
| 25 | ਜੇ.ਐਸ. ਐਗਰੀਕਲਚਰ ਸੀਡ ਫਾਰਮ, ਫਤਿਹਗੜ੍ਹ ਸਾਹਿਬ | 906 |
| 26 | ਪੰਜਾਬ ਐਗਰੀ ਸੀਡਜ਼ ਫਾਰਮ, ਗਊਸ਼ਾਲਾ ਰੋਡ, ਮਾਨਸਾ | 11208.80 |
| 27 | ਸ਼੍ਰੀ ਗਨੇਸ਼ ਸੀਡਜ਼ ਫਾਰਮ, ਜੁਆਹਰਕੇ ਰੋਡ, ਮਾਨਸਾ | 11289.20 |
| 28 | ਨੈਸ਼ਨਲ ਸੀਡਜ਼ ਫਾਰਮ, ਮਾਨਸਾ | 2030.80 |
| 29 | ਜੈਨ ਐਗਰੀਕਲਚਰ ਫਾਰਮ, ਪੁਰਾਣਾ ਬਾਜ਼ਾਰ, ਸਰਦੂਲਗੜ੍ਹ | 1764.80 |
| 30 | ਜੋਤੀ ਸੀਡ ਪ੍ਰੋਡਕਸ਼ਨ ਫਾਰਮ, ਮਾਨਸਾ | 1354 |
| 31 | ਇੰਡੀਆ ਸੀਡ ਫਾਰਮ, ਮਾਨਸਾ | 5368 |
| 32 | ਸੁਰਿੰਦਰਪਾਲ ਸਿੰਘ ਐਂਡ ਕੰਪਨੀ, 5-ਜੀ, ਸਰਾਭਾ ਨਗਰ, ਲੁਧਿਆਣਾ | 3228.80 |
| 33 | ਸਾਹੂ ਸੀਡਜ਼ ਫਾਰਮ, ਲੁਧਿਆਣਾ | 834 |
| 34 | ਲਾਢੋਵਾਲ ਸੀਡਜ਼, ਪਲਾਟ ਲਾਢੋਵਾਲ | 290 |
| 35 | ਔਜਲਾ ਸੀਡਜ਼, ਦੁਕਾਨ ਨੰ: 54, ਨਵੀਂ ਦਾਣਾ ਮੰਡੀ, ਮਾਛੀਵਾੜਾ | 798 |
| 36 | ਡੀ.ਐਸ. ਐਗਰੋ, ਪਿੰਡ ਕੱਲਰ ਭੈਣੀ, ਪੁਰਾਣੀ ਅਨਾਜ ਮੰਡੀ, ਨਾਭਾ ਗੇਟ, ਪਟਿਆਲਾ | 4156.80 |
| 37 | ਗੁੱਡਵਿਲ ਸੀਡਜ਼, ਪਿੰਡ ਦਲਾਨਪੁਰ, ਦੇਵੀ ਗੜ੍ਹ ਰੋਡ 42, ਰਘਵੀਰ ਮਾਰਗ, ਭੁਪਿੰਦਰ ਨਗਰ, ਪਟਿਆਲਾ | 626 |
| 38 | ਸ਼ੇਰੇ ਪੰਜਾਬ ਸੀਡਜ਼ ਸਟੋਰ, ਪਾਤੜਾਂ | 1740 |
| 39 | ਪਲਾਂਟਸਮੈਨ ਸੀਡਜ਼, ਪਟਿਆਲਾ | 676 |

[ਖੇਤੀਬਾੜੀ ਮੰਤਰੀ]

| ਲੜੀ ਨੰ: | ਪਾਰਟੀ ਦਾ ਨਾਂ ਅਤੇ ਪਤਾ | ਸਪਲਾਈ ਕੀਤੀ ਮਾਤਰਾ |
|---|---|---|
| 40 | ਐਸ.ਪੀ. ਸੀਡ ਫਾਰਮ, ਪਾਤੜਾਂ (ਪਟਿਆਲਾ) | 2176 |
| 41 | ਰਘੁਵੀਰ ਐਗਰੋ ਇੰਟਰਪਰਾਈਜਿਜ਼ ਪ੍ਰਾ. ਲਿ., ਪਟਿਆਲਾ | 1382.40 |
| 42 | ਸ਼੍ਰੀ ਦੁਰਗਾ ਸੀਡ ਸਟੋਰ, ਗੁੜ ਬਾਜ਼ਾਰ, ਗਿੱਦੜਬਾਹਾ | 30,763.60 |
| 43 | ਕਿਸਾਨ ਸੀਡ ਕਾਰਪੋਰੇਸ਼ਨ, ਸੱਟਾ ਬਾਜ਼ਾਰ, ਗਿੱਦੜਬਾਹਾ | 25,461.60 |
| 44 | ਯੱਸ਼ ਸੀਡ ਸਟੋਰ, ਗਿੱਦੜਬਾਹਾ | 4326 |
| 45 | ਜਿਮੀਂਦਾਰਾ ਸੀਡ ਸਟੋਰ, ਗਿੱਦੜਬਾਹਾ | 3212.80 |
| 46 | ਇਕਬਾਲ ਸੀਡ ਫਾਰਮ, ਪਿੰਡ ਹੌਸਨਰ, ਗਿੱਦੜਬਾਹਾ | 2492.80 |
| 47 | ਸੁਰਿੰਦਰਾ ਸੀਡ ਫਾਰਮ, ਦਾਣਾ ਮੰਡੀ, ਮੁਕਤਸਰ | 500 |
| 48 | ਸਰਦਾਰ ਸੀਡ ਫਾਰਮ, ਸੱਚਾ ਸੌਦਾ ਰੋਡ, ਦਾਨੇਵਾਲ, ਮਲੋਟ | 13,747.60 |
| 49 | ਟੈਕਨੋਕੇਅਰ ਸੀਡਜ਼ ਏਜੰਸੀ, ਮੁਕਤਸਰ | 732 |
| 50 | ਮਾਇਕੋ ਸੀਡਜ਼ ਫਾਰਮ, ਗਿੱਦੜਬਾਹਾ | 12762 |
| 51 | ਪੰਜਾਬ ਹਾਈਬ੍ਰਿਡ ਸੀਡਜ਼ ਕੰ., ਪਟਿਆਲਾ ਰੋਡ, ਸੁਨਾਮ | 7494 |
| 52 | ਜੀ. ਐਗਰੀ ਸੀਡਜ਼, ਖਡਿਆਲਾ ਰੋਡ, ਸੁਨਾਮ | 4752 |
| 53 | ਜੀ. ਸੀਡਜ਼ ਕੰ., ਖਡਿਆਲਾ ਰੋਡ, ਸੁਨਾਮ | 8516.80 |
| 54 | ਗੁਰੂ ਕਿਰਪਾ ਸੀਡ ਫਾਰਮ, ਭੱਠਲ ਕਲਾਂ, ਤਹਿਸੀਲ ਮੂਨਕ | 848.80 |
| 55 | ਘੁੰਮਣ ਸੀਡਜ਼ ਫਾਰਮ, ਪਿੰਡ ਨਾਗਰਾ | 1410.40 |
| 56 | ਨਿਖਲ ਸੀਡ ਇੰਡਸਟਰੀਜ਼, ਸੁਨਾਮ | 920.80 |
| 57 | ਸ਼੍ਰੀਰਾਮ ਟਰੇਡਰਜ਼, ਕੋਟਲੀ ਰੋਡ, ਮੌੜ ਮੰਡੀ | 12766 |
| 58 | ਭਾਰਤ ਹਾਈਬ੍ਰਿਡ ਸੀਡਜ਼ ਕੰ. ਤਲਵੰਡੀ ਰੋਡ, ਮੌੜ | 6627.20 |
| 59 | ਪਵਨ ਕੁਮਾਰ ਨਰੇਸ਼ ਕੁਮਾਰ, ਤਲਵੰਡੀ ਸਾਬੋ ਰੋਡ, ਮੌੜ | 8268.80 |
| 60 | ਸ੍ਰੀ ਗਨੇਸ਼ ਸੀਡ ਫਾਰਮ, ਮੌੜ | 27144.80 |
| 61 | ਰਾਜ ਸੀਡ ਕੰਪਨੀ ਮੌੜ | 2590 |
| 62 | ਸਟੈਂਡਰਜ਼ ਸੀਡ ਕੰ. ਮੌੜ ਮੰਡੀ | 4386.80 |
| 63 | ਵਿਸ਼ਵਾਸ ਸੀਡ ਕੰਪਨੀ , ਮੌੜ | 3038.80 |

| ਲੜੀ ਨੰ: | ਪਾਰਟੀ ਦਾ ਨਾਂ ਅਤੇ ਪਤਾ | ਸਪਲਾਈ ਕੀਤੀ ਮਾਤਰਾ |
|---|---|---|
| 64 | ਕੋਹੀਨੂਰ ਸੀਡਜ਼ ਇੰਡੀਆ ਪ੍ਰਾਈਵੇਟ, ਮੌੜ ਮੰਡੀ | 26394.80 |
| 65 | ਮੌੜ ਸੀਡ ਕੰ., ਮੌੜ | 4452.40 |
| 66 | ਸ੍ਰੀ ਬਾਲਾ ਜੀ ਸੀਡ ਫਾਰਮ, ਮੰਡੀ ਕਲਾਂ (ਰਾਮਪੁਰਾ ਫੂਲ) | 16335.60 |
| 67 | ਨਵਕਾਰ ਸੀਡਜ਼, ਕਮਾਲੂ ਰੋਡ, ਰਾਮਾ ਮੰਡੀ | 5754.00 |
| 68 | ਸ਼ਕਤੀ ਸੀਡਜ਼, ਰਾਮਾ ਮੰਡੀ | 2640 |
| 69 | ਪੱਕਾ ਸੀਡਜ਼, ਰਾਮਾ ਮੰਡੀ | 11418.80 |
| 70 | ਮਾਲਵਾ ਸੀਡ ਕਾਰਪੋਰੇਸ਼ਨ, ਰਾਮਬਾਗ ਰੋਡ, ਬਠਿੰਡਾ | 2901.20 |
| 71 | ਗਰੀਨ ਸੀਡ ਸਟੋਰ, ਜਸੀ ਪਾਹਵਾਲੀ ਚੌਕ, ਬਠਿੰਡਾ | 1152.80 |
| 72 | ਗੁੱਡ ਗਰੋ ਸੀਡ ਫਾਰਮ, ਪਿੰਡ ਜੋਗਾਨੰਦ, ਡਾ. ਬੀਬੀਵਾਲਾ, ਬਠਿੰਡਾ | 4788 |
| 73 | ਰਾਮ ਸੀਡ ਫਾਰਮ, ਮੌੜ ਮੰਡੀ | 5244 |
| 74 | ਗੰਗਾ ਸੀਡ ਫਾਰਮ, ਭੁਚੋ ਮੰਡੀ | 2125.20 |
| 75 | ਅਸ਼ੋਕਾ ਸੀਡਜ਼, ਭੂਲਾ ਭੂਲੀ ਰੋਡ, ਬਠਿੰਡਾ | 2183.20 |
| 76 | ਹਰਿਆਲੀ ਕਿਸਾਨ ਬਜ਼ਾਰ, ਕੋਟਕਪੂਰਾ | 35746.40 |
| 77 | ਸ੍ਰੀ ਰਾਮ ਫਰਟੀਲਾਈਜ਼ਰ ਐਂਡ ਕੈਮੀਕਲਜ਼, ਲੁਧਿਆਣਾ | 12718.80 |
| | ਜੋੜ : | 4,31,766.20 |

## ਪੰਜਾਬੀ ਅਧਿਆਪਕਾਂ ਦੀ ਗਿਣਤੀ

*1419. ਸਰਦਾਰ ਬਿਕਰਮ ਸਿੰਘ ਮਜੀਠੀਆ : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕਾਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਸਕੂਲ ਵਿੱਚ ਕਿੰਨੇ ਬੱਚਿਆਂ ਪਿੱਛੇ ਇੱਕ ਪੰਜਾਬੀ ਅਧਿਆਪਕ ਤਾਇਨਾਤ ਕੀਤਾ ਜਾਂਦਾ ਹੈ ਅਤੇ ਇਸ ਬਾਰੇ ਵਿਧੀ ਨਿਯਮ ਕੀ ਹਨ ?

ਡਾਕਟਰ ਉਪਿੰਦਰਜੀਤ ਕੌਰ : (ੳ) ਪੰਜਾਬ ਰਾਜ ਵਿੱਚ ਸਰਕਾਰੀ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕਾਂ ਦੀ ਕੁੱਲ ਗਿਣਤੀ ਅਨੁਲੱਗ 'ੳ' ਤੇ ਹੈ।

(ਅ) ਸਰਕਾਰੀ ਸਕੂਲਾਂ ਵਿੱਚ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਵਿੱਚ 40 ਬੱਚਿਆਂ ਤੱਕ ਇੱਕ ਸੈਕਸ਼ਨ ਬਣਾਇਆ ਜਾਂਦਾ ਹੈ ਜਿਸ ਨੂੰ ਪੰਜਾਬੀ ਪੜ੍ਹਾਉਣ ਲਈ ਇੱਕ ਪੰਜਾਬੀ ਅਧਿਆਪਕ ਤਾਇਨਾਤ ਕੀਤਾ ਜਾਂਦਾ ਹੈ। ਸੀਨੀਅਰ ਸੈਕੰਡਰੀ ਸਕੂਲਾਂ ਵਿੱਚ 60 ਬੱਚਿਆਂ ਤੱਕ ਇੱਕ ਸੈਕਸ਼ਨ ਲਈ ਪੰਜਾਬੀ ਪੜ੍ਹਾਉਣ ਲਈ ਇੱਕ ਪੰਜਾਬੀ ਲੈਕਚਰਾਰ ਤਾਇਨਾਤ ਕੀਤਾ ਜਾਂਦਾ ਹੈ।

## ਅਨੁਲੱਗ 'ੳ'

ਸਰਕਾਰੀ ਸਕੂਲਾਂ ਵਿੱਚ ਪੰਜਾਬੀ ਪੜ੍ਹਾਉਣ ਲਈ ਤਾਇਨਾਤ ਅਧਿਆਪਕਾਂ ਦੀ ਗਿਣਤੀ:

| ਲੜੀ ਨੰ: | ਅਸਾਮੀ ਦਾ ਨਾਂ | ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕਾਂ ਦੀ ਗਿਣਤੀ | ਸਰਕਾਰੀ ਮਿਡਲ/ਹਾਈ ਸਕੂਲਾਂ ਵਿੱਚ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕਾਂ ਦੀ ਗਿਣਤੀ | ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕਾਂ ਦੀ ਗਿਣਤੀ |
|---|---|---|---|---|
| 1 | ਸੈਂਟਰ ਹੈੱਡ ਟੀਚਰ | 771 | – | |
| 2 | ਹੈੱਡ ਟੀਚਰ | 3430 | – | |
| 3 | ਜੇ.ਬੀ.ਟੀ./ ਈ.ਟੀ.ਟੀ. ਟੀਚਰ | 21619 | – | – |
| 4 | ਮਾਸਟਰ/ਮਿਸਟ੍ਰੈਸ | – | 5428 | – |
| 5 | ਲੈਕਚਰਾਰ | – | – | 1152 |
| | ਜੋੜ | 25820 | 5428 | 1152 |
| | ਕੁੱਲ ਜੋੜ : 32400 | | | |

## Presentation of the Budget Estimates for the year 2010-11

ਮਾਨਯੋਗ ਸਪੀਕਰ : ਹੁਣ ਵਿੱਤ ਮੰਤਰੀ ਜੀ ਸਾਲ 2010-11 ਲਈ ਬਜਟ ਅਨੁਮਾਨ ਪੇਸ਼ ਕਰਨਗੇ। (ਥੰਪਿੰਗ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) : ਇੱਜ਼ਤ-ਓ-ਮਾਬ ਸਪੀਕਰ ਸਾਹਿਬ।**

ਮੈਂ ਅੱਜ ਕਾਬਿਲੇ-ਤਾਜ਼ੀਮ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਰਹਿਨੁਮਾਈ ਹੇਠ ਚੱਲਣ ਵਾਲੀ ਪੰਜਾਬ ਸਰਕਾਰ ਦਾ ਚੌਥਾ ਸਾਲਾਨਾ ਬਜਟ ਪੇਸ਼ ਕਰਨ ਦਾ ਸ਼ਰਫ਼ ਹਾਸਲ ਕਰ ਰਿਹਾ ਹਾਂ। ਮੈਂ ਸਮਝਦਾ ਹਾਂ ਕਿ ਆਨਰੇਬਲ ਮੈਂਬਰਾਨ ਮੇਰੇ ਇਸ ਤਵਾਰੀਖੀ ਕੰਮ ਨਾਲ ਮੁਤਫ਼ਿਕ ਹੋਣਗੇ। ਸਪੀਕਰ ਸਾਹਿਬ, ਬਜਟ ਹੀ ਹੈ, ਜੋ ਕਿਸੇ ਸੂਬੇ ਦੀ ਮਾਲੀ ਹਾਲਤ ਨੂੰ ਸਿਮਤੋ-ਰਫ਼ਤਾਰ ਦਿੰਦਾ ਹੈ। ਆਮ ਤੌਰ ਤੇ ਸੂਬੇ ਦੀ ਮਾਲੀ ਹਾਲਤ ਹੀ ਇਸ ਗੱਲ ਦੀ ਜ਼ਾਮਨ ਹੁੰਦੀ ਹੈ ਕਿ ਸਰਕਾਰ ਆਪਣੀ ਜ਼ਿੰਮੇਦਾਰੀਆਂ ਅਤੇ ਆਪਣੇ ਫ਼ਰਾਇਜ਼ ਕਿੰਨੀ ਕਾਮਯਾਬੀ ਨਾਲ ਸਰਅੰਜਾਮ ਦੇ ਰਹੀ ਹੈ। ਸਰਕਾਰ ਦੀ ਸਾਰੀ ਕਾਰਗੁਜ਼ਾਰੀ ਬਿਨਾਂ ਸ਼ੱਕ ਉਸ ਦੀ ਮਾਲੀ ਹਾਲਤ ਦੀ ਤਸਵੀਰ ਬਣ ਕੇ ਉੱਭਰਦੀ ਹੈ।

2. ਸਪੀਕਰ ਸਾਹਿਬ, ਇਸ ਬਜਟ ਦੇ ਮਨਸੂਬੇ ਤਿਆਰ ਕਰਨ ਸਮੇਂ ਮੈਂ ਬਰਤਾਨਵੀ ਦਾਨਸ਼ਵਰ ਜਨਾਬ ਵਿਲੀਅਮ ਗਲੈਡਸਟੋਨ, ਜੋ ਕਿ ਪ੍ਰਾਈਮ ਮਨਿਸਟਰ ਵੀ ਰਹੇ ਤੇ ਚਾਂਸਲਰ ਵੀ ਰਹੇ, ਦੀ ਇੰਤਿਹਾਈ ਜ਼ਿਹਾਨਤ ਦੇ ਪੇਸ਼-ਏ-ਨਜ਼ਰ ਉਨ੍ਹਾਂ ਦੇ ਇਨ੍ਹਾਂ ਅਲਫ਼ਾਜ਼ ਤੋਂ ਮੁਤਾਸਿਰ ਹਾਂ ਕਿ :—

> "ਬਜਟ ਸਿਰਫ਼ ਹਿਸਾਬ ਕਿਤਾਬ ਅਤੇ ਸਟੈਟਿਸਟਿਕਸ ਤਕ ਮਹਿਦੂਦ ਨਹੀਂ ਹੁੰਦਾ ਬਲਕਿ ਅਵਾਮ ਦੇ ਮਆਸ਼ੀ ਹਾਲਾਤ, ਉਨ੍ਹਾਂ ਦੀ ਤਾਕਤ ਅਤੇ ਉਨ੍ਹਾਂ ਰਿਸ਼ਤਿਆਂ ਦੀਆਂ ਹਜ਼ਾਰਾਂ ਤਹਿਆਂ ਤੱਕ ਨੂੰ ਛੂੰਹਦਾ ਹੈ"।

ਸਪੀਕਰ ਸਾਹਿਬ, ਮੈਂ ਮੰਨਦਾ ਹਾਂ ਕਿ ਹਿਸਾਬ ਕਿਤਾਬ ਅਤੇ ਸਟੈਟਿਸਟਿਕਸ ਬੇਰੰਗ ਤਸਵੀਰ ਵਾਂਗ ਹੁੰਦੇ ਹਨ ਲੇਕਿਨ ਇਸ ਬੇਰੰਗੀ ਦੇ ਵੀ ਕੁਝ ਅਸੂਲ ਹਨ। ਮੈਂ ਹਿਸਾਬ ਕਿਤਾਬ ਦੇ ਅਸੂਲਾਂ ਨੂੰ ਨਜਰਅੰਦਾਜ਼ ਨਹੀਂ ਕੀਤਾ। ਸੁਖਾਈ ਮਾਲੀ ਸੂਰਤੇ-ਏ-ਹਾਲ ਦਾ ਜੋ ਦਾਇਰਾ ਹੈ, ਉਸ ਵਿਚ ਰਹਿੰਦੇ ਹੋਏ ਮੈਂ ਇਸ ਬਜਟ ਵਿਚ ਬਹੁਤ ਸਾਰੇ ਮਨਸੂਬੇ ਸ਼ਾਮਲ ਕੀਤੇ ਹਨ ਜਿਨ੍ਹਾਂ ਨਾਲ ਅਵਾਮ ਦੀ ਤਰੱਕੀ, ਸੂਬੇ ਦੀ ਫ਼ਲਾਹ-ਓ-ਬਹਿਬੂਦੀ ਦਾ ਇੱਕ ਅਹਿਦ ਹੈ।

ਜਨਾਬ-ਏ-ਆਲੀ,

3. ਮੇਰੇ ਕੋਲ ਪੰਜਾਬ ਲਈ ਕੋਈ ਨਵਾਂ ਨੁਸਖ਼ਾ ਨਹੀਂ ਹੈ, ਬਲਕਿ ਉਹੀ, ਮੁਬਾਰਕ ਨੁਸਖਾ ਹੈ, ਜੋ ਕਿ ਸਦੀਆਂ ਪਹਿਲਾਂ ਦਾ ਹੈ ਅਤੇ ਜਿਸ ਨੂੰ ਸਦੀਆਂ ਪਹਿਲਾਂ ਕਾਇਨਾਤ-ਏ -ਇਨਸਾਨੀ ਦੇ ਸਭ ਤੋਂ ਵੱਡੇ ਹਮਦਰਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫ਼ਰਮਾਇਆ ਸੀ :—

"ਦੇਹਿ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ"

4. ਪੰਜ ਦਰਿਆਵਾਂ ਦੀ ਧਰਤੀ 'ਤੇ ਇਹ ਪਰਛਾਵਾਂ ਆਰਜ਼ੀ ਹੈ। ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਸਾਨੂੰ ਪੰਜਾਬੀਆਂ ਨੂੰ ਸਾਡੇ ਸਿਵਾ ਦੁਨੀਆਂ ਦੀ ਕੋਈ ਤਾਕਤ ਜ਼ੇਰ (ਹਰਾ) ਨਹੀਂ ਸਕਦੀ। ਮੈਂ ਹਮੇਸ਼ਾ ਕਿਹਾ ਹੈ ਤੇ ਅੱਜ ਫਿਰ ਦੁਹਰਾ ਰਿਹਾ ਹਾਂ ਕਿ ਪੰਜਾਬੀ ਤੇ ਮਾਯੂਸੀ, ਪੰਜਾਬੀ ਤੇ ਬੁਜ਼ਦਿਲੀ ਦੋ ਲਫ਼ਜ਼ ਇਕੋ ਸਾਹ ਵਿਚ ਜਮ੍ਹਾਂ ਨਹੀਂ ਹੋ ਸਕਦੇ। ਸੱਚੇ ਪੰਜਾਬੀ ਨੂੰ ਨਾ ਤਾਂ ਕੋਈ ਤਮ੍ਹਾਂ ਹਿਲਾ ਸਕਦੀ ਹੈ ਤੇ ਨਾ ਹੀ ਕੋਈ ਖ਼ੌਫ ਉਸ ਨੂੰ ਡਰਾ ਸਕਦਾ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਹੈ। ਸਪੀਕਰ ਸਾਹਿਬ, ਉਹ ਸਾਡੇ ਹੀ ਬਜ਼ੁਰਗ ਸਨ, ਜਿਨ੍ਹਾਂ ਨੇ ਸਿਕੰਦਰੇ-ਆਜ਼ਮ ਦੀਆਂ ਫ਼ੌਜਾਂ ਦੇ ਮੂੰਹ ਮੋੜ ਦਿੱਤੇ। ਖੈਬਰ ਦੇ ਪਹਾੜ ਦੀਆਂ ਛਾਤੀਆਂ ਨੂੰ ਫ਼ਤਿਹ ਕੀਤਾ ਸੀ। ਬਿਜਲੀਆਂ ਕੜਕੀਆਂ ਤਾਂ ਮੁਸਕਰਾ ਕੇ ਜਵਾਬ ਦਿੱਤਾ। ਤੇਜ਼ ਹਵਾਵਾਂ ਉੱਠੀਆਂ ਤਾਂ ਉਨ੍ਹਾਂ ਦੇ ਰੁਖ਼ ਫੇਰ ਦਿਤੇ। ਹਨੇਰੀਆਂ ਉੱਠੀਆਂ ਤਾਂ ਉਨ੍ਹਾਂ ਨੂੰ ਕਿਹਾ ਕਿ ਤੁਹਾਡਾ ਰਸਤਾ ਇਹ ਨਹੀਂ ਹੈ। ਪੰਜਾਬ ਦੀ ਮਿੱਟੀ ਨੇ ਹਮੇਸ਼ਾਂ ਦੂਰਅੰਦੇਸ਼ੀ, ਦਿਆਨਤਦਾਰੀ ਅਤੇ ਹੌਸਲੇ ਦੀਆਂ ਤਵਾਰੀਖ਼ੀ ਖ਼ੂਬੀਆਂ ਆਪਣੇ ਨੌਜਵਾਨ ਬੇਟੇ ਅਤੇ ਬੇਟੀਆਂ ਵਿਚ ਪੈਦਾ ਕੀਤੀਆਂ ਅਤੇ ਇਹ ਖ਼ੂਬੀਆਂ ਪਰਮਾਤਮਾ ਦੀ ਨੁਸਰਤ ਅਤੇ ਮਦਦ ਨਾਲ ਮਿਲਦੀਆਂ ਹਨ। ਸਪੀਕਰ ਸਾਹਿਬ, ਇਹ ਤਵਾਰੀਖੀ ਖ਼ੂਬੀਆਂ ਬਜ਼ਾਰ ਵਿਚ ਨਹੀਂ ਮਿਲਦੀਆਂ ਤੇ ਮੰਡੀ ਤੋਂ ਨਹੀਂ ਖ਼ਰੀਦੀਆਂ ਜਾ ਸਕਦੀਆਂ। ਇਹ ਤਾਂ ਦਿਲ ਦੀ ਦੁਕਾਨ ਤੋਂ ਚੰਗੇ ਅਮਲਾਂ ਨਾਲ ਹੀ ਮਿਲ ਸਕਦੀਆਂ ਨੇ। ਸਪੀਕਰ ਸਾਹਿਬ, ਅੱਜ ਅਸੀਂ ਇਸ ਦੇਸ਼ ਦੀ ਤਾਮੀਰ ਦਾ ਇੱਕ ਦੌਰ ਮੁਕੰਮਲ ਕਰ ਚੁੱਕੇ ਹਾਂ। ਸਾਡੇ ਮੁਲਕ ਦੀ ਤਵਾਰੀਖ ਵਿਚ ਕੁਝ ਸਫ਼ੇ ਖਾਲੀ ਹਨ। ਅਸੀਂ ਉਨ੍ਹਾਂ ਸਫ਼ਿਆਂ ਦੀ ਰੌਣਕ ਬਣ ਸਕਦੇ ਹਾਂ ਬਸ਼ਰਤੇ ਅਸੀਂ ਉਨ੍ਹਾਂ ਲਈ ਤਿਆਰ ਵੀ ਹਾਂ ?

5. ਆਲੀ ਜਨਾਬ, ਮੈਂ ਡਾ. ਸਰ ਅਲਾਮਾ-ਇਕਬਾਲ ਦੇ ਇਹ ਬੋਲ ਦੁਹਰਾਉਣਾ ਚਾਹੁੰਦਾ ਹਾਂ :--

ਉਕਾਬੀ ਰੂਹ ਜਬ ਬੇ-ਦਾਰ ਹੋਤੀ ਹੈ ਜਵਾਨੋਂ ਮੇਂ।

ਨਜ਼ਰ ਆਤੀ ਹੈ ਉਨਕੋ, ਅਪਨੀ ਮੰਜ਼ਿਲ ਆਸਮਾਨੋਂ ਮੇਂ

(ਜਦੋਂ ਨੌਜਵਾਨਾਂ ਦੀ ਰੂਹ ਬਾਜ਼ ਵਾਲੀ ਹੋਵੇ ਤਾਂ ਉਨ੍ਹਾਂ ਨੂੰ ਆਪਣੀ ਮੰਜ਼ਿਲ ਆਕਾਸ਼ ਤੇ ਤਾਰਿਆਂ ਵਿਚ ਨਜ਼ਰ ਆਉਂਦੀ ਹੈ।)

6. ਮੈਂ ਹਿੰਦੁਸਤਾਨ ਦੇ ਦਸਤੂਰ ਅਧੀਨ ਵਫ਼ਾਦਾਰੀ ਦਾ ਹਲਫ਼ ਲਿਆ ਹੈ। ਪੰਜਾਬ ਮੇਰਾ ਘਰ ਹੈ ਅਤੇ ਇਸ ਦੇ ਲੋਕ ਮੇਰਾ ਕੁਨਬਾ, ਜਿਨ੍ਹਾਂ ਨੇ ਮੈਨੂੰ ਇੱਕ ਮਖ਼ਸੂਸ ਮੁੱਦਤ ਲਈ ਫ਼ਾਇਨੈਂਸ ਮਨਿਸਟਰ ਚੁਣਿਆ ਹੈ। ਸਪੀਕਰ ਸਾਹਿਬ, ਮੈਂ ਇਸ ਘਰ ਨੂੰ ਖ਼ੂਬਸੂਰਤ ਅਤੇ ਮਜ਼ਬੂਤ ਬਣਾਉਣ ਦੀ ਪਿਛਲੇ ਤਿੰਨ ਸਾਲਾਂ ਤੋਂ ਪੁਰ ਖ਼ਲੂਸ ਕੋਸ਼ਿਸ਼ ਕਰ ਰਿਹਾ ਹਾਂ ਤਾਂ ਕਿ ਇਹ ਘਰ ਉਨ੍ਹਾਂ ਅਜ਼ੀਮ ਸ਼ਖ਼ਸੀਅਤਾਂ ਤੇ ਸ਼ਾਇਆਨੇ-ਸ਼ਾਨ ਬਣ ਸਕੇ, ਜੋ ਇੱਕ ਮੁਨਸਿਫ਼ਾਨਾ, ਖ਼ੁਸ਼ਹਾਲ ਅਤੇ ਸ਼ਾਇਸਤਾ ਨਿਜ਼ਾਮ-ਏ-ਜ਼ਿੰਦਗੀ ਦੀ ਤਾਮੀਰ ਵਿਚ ਲੱਗੀਆਂ ਹਨ। ਮੈਂ ਸਾਲ 2010-11 ਦਾ ਬਜਟ ਪੇਸ਼ ਕਰਨ ਤੋਂ ਪਹਿਲਾਂ ਸਮੂਹ ਮੈਂਬਰ ਸਾਹਿਬਾਨ ਦੀਆਂ ਅਤੇ ਤੁਹਾਡੀਆਂ ਦੁਆਵਾਂ ਅਤੇ ਮਦਦ ਦਾ ਤਲਬਗਾਰ ਹਾਂ।

7. ਮੈਂ ਅੱਜ ਸੂਬੇ ਦੀ ਮਾਲੀ ਹਾਲਤ ਦੇ ਕੁਝ ਮੁੱਦਿਆਂ 'ਤੇ ਹੀ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਬਜਟ ਦੀ ਤਫ਼ਸੀਲਾਤ, ਫਾਇਨੈਂਸ ਸੈਕਟਰੀ ਵੱਲੋਂ ਮੈਮੋਰੰਡਮ ਵਿਚ ਖ਼ਸੂਸੀ ਤਵੱਜੋ ਨਾਲ ਪੇਸ਼ ਕੀਤੀ ਗਈ ਹੈ। ਮੇਰੀ ਕੋਸ਼ਿਸ਼ ਹੈ ਕਿ ਤਫ਼ਸੀਲਾਤ ਦੀਆਂ ਪੇਚੀਦਗੀਆਂ ਤੋਂ ਬਗੈਰ ਮੁਹਤਰਮ ਮੈਂਬਰ ਸਾਹਿਬਾਨ ਦੇ ਸਾਹਮਣੇ ਮਾਲੀ ਹਾਲਾਤ ਦੀ ਸਹੀ ਅਤੇ ਹਕੀਕੀ ਤਸਵੀਰ ਪੇਸ਼ ਕਰ ਸਕਾਂ।

ਅਰਥਚਾਰਾ

8. ਸਪੀਕਰ ਸਾਹਿਬ, ਪਿਛਲਾ ਮਾਲੀ ਸਾਲ ਸਾਡੇ ਲਈ ਵੱਡੀ ਵੰਗਾਰ ਵਾਲਾ ਵਰ੍ਹਾ ਸੀ। ਆਲਮੀ ਮੰਦੀ ਅਤੇ ਕੌਮੀ ਅਰਥਚਾਰੇ ਦੀ ਸੁਸਤ ਰਫ਼ਤਾਰ ਦੇ ਅਸਰਾਤ ਮਹਿਸੂਸ ਕੀਤੇ ਜਾ ਰਹੇ ਸਨ, ਜਿਸ ਕਾਰਨ ਸੂਬੇ ਦੇ ਅਰਥਚਾਰੇ ਅਤੇ ਵਿੱਤ 'ਤੇ ਦਬਾਅ ਸੀ। ਸਪੀਕਰ ਸਾਹਿਬ, ਹਾਊਸ ਵਿੱਚ ਵੀ ਇਹ ਗੱਲ ਚਲੀ ਹੈ ਕਿ ਪਿਛਲੇ ਕਈ ਸਾਲਾਂ ਤੋਂ ਸੂਬੇ ਦੇ ਅਰਥਚਾਰੇ ਦਾ ਵਿਕਾਸ ਵੀ ਕੌਮੀ ਅਰਥਚਾਰੇ ਦੀ ਵਿਕਾਸ ਦਰ ਤੋਂ ਘੱਟ ਦਰ ਉਤੇ ਹੁੰਦਾ ਰਿਹਾ ਹੈ, ਜੋ ਕਿ ਸਾਡੇ ਲਈ ਫ਼ਿਕਰ ਦਾ ਸਬੱਬ ਰਿਹਾ ਹੈ। ਦਸਵੀਂ ਪੰਜ ਸਾਲਾ ਯੋਜਨਾ (2002-2007) ਦੌਰਾਨ, ਜਦੋਂ ਮੁਲਕ ਦੀ ਫ਼ੀ ਸਦ ਵਿਕਾਸ ਦਰ 7.8 ਸੀ, ਸੂਬੇ ਦੇ ਅਰਥਚਾਰੇ ਦਾ ਵਿਕਾਸ 5.11 ਫ਼ੀ ਸਦ ਦੀ ਦਰ ਨਾਲ ਹੋਇਆ। ਗਿਆਰ੍ਹਵੀਂ ਪੰਜ ਸਾਲਾ ਯੋਜਨਾ (2007-12) ਦੇ ਸਮੇਂ ਵਿਚ ਯੋਜਨਾ ਕਮਿਸ਼ਨ ਦੀਆਂ ਮਨਸੂਬਾਬੰਦੀਆਂ ਤੋਂ ਇਹ ਇਸ਼ਾਰਾ ਹੋਇਆ ਕਿ ਕੌਮੀ ਅਰਥਚਾਰੇ ਦੀ 9 ਫ਼ੀ ਸਦ ਵਿਕਾਸ ਦਰ ਦੇ ਮੁਕਾਬਲੇ ਪੰਜਾਬ 5.9 ਫ਼ੀ ਸਦ ਦੀ ਦਰ ਨਾਲ ਵਿਕਾਸ ਕਰੇਗਾ। ਸਪੀਕਰ ਸਾਹਿਬ, ਕੌਮੀ ਅਤੇ ਸੂਬੇ ਦੀ ਵਿਕਾਸ ਦਰ ਵਿਚਲਾ ਖ਼ਲਾਅ ਸਾਡੇ ਲਈ ਵੱਡੀ ਚੁਣੌਤੀ ਸੀ।

9. ਆਪਣੇ ਪਹਿਲੇ ਬਜਟ ਵਿਚ ਪੇਸ਼ ਕੀਤੀ ਬਜਟ ਕਾਰਜ-ਨੀਤੀ ਵਿਚ ਮੈਂ ਇਸ ਗੱਲ ਦਾ ਜ਼ਿਕਰ ਕੀਤਾ ਸੀ ਕਿ ਸਟੇਟ ਦਾ ਗਰੋਥ ਰੇਟ ਨੈਸ਼ਨਲ ਗਰੋਥ ਰੇਟ ਦੇ ਬਰਾਬਰ ਹੋਣਾ ਚਾਹੀਦਾ ਹੈ। ਸਾਡੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਦਾ ਧਿਆਨ ਸੂਬੇ ਦੇ ਅਰਥਚਾਰੇ ਵਿਚਲੇ ਹੇਠਾਂ ਵੱਲ ਜਾ ਰਹੇ ਰੁਝਾਨ ਨੂੰ ਰੋਕਣ ਉਤੇ ਕੇਂਦਰਿਤ ਹੋਵੇਗਾ। ਸਪੀਕਰ ਸਾਹਿਬ, ਇਹ ਮੇਰਾ ਖ਼ੁਸ਼ਨੁਮਾ ਫ਼ਰਜ਼ ਹੈ ਕਿ ਮੈਂ ਸਦਨ ਨੂੰ ਇਹ ਦੱਸਾਂ ਕਿ ਸੂਬੇ ਦੀ ਵਿਕਾਸ ਦਰ ਯੋਜਨਾ ਕਮਿਸ਼ਨ ਦੇ ਅਗਾਊਂ ਅੰਦਾਜ਼ਿਆਂ ਤੋਂ ਵੱਧ ਰਹੀ ਹੈ। ਇਹ ਆਲਮੀ ਮੰਦੀ ਅਤੇ ਸੁਸਤ ਰਫ਼ਤਾਰ ਦੇ ਬਾਵਜੂਦ ਹੈ। ਸੂਬੇ ਦਾ ਅਰਥਚਾਰਾ ਕੌਮੀ ਅਰਥਚਾਰੇ ਦੀ ਦਰ ਤੋਂ ਅਜੇ ਵੀ ਥੋੜ੍ਹੀ ਜਿਹੀ ਘੱਟ ਦਰ 'ਤੇ ਵਿਕਾਸ ਕਰ ਰਿਹਾ ਹੈ। ਅਸੀਂ ਇਸ ਖ਼ਲਾਅ ਨੂੰ ਹੋਰ ਭਰਨ ਲਈ ਕੋਸ਼ਿਸ਼ ਕਰਾਂਗੇ। ਪੰਜਾਬ ਦੇ ਅਰਥਚਾਰੇ ਦਾ ਵਿਕਾਸ 2007-08 ਵਿਚਲੇ 6.9 ਫ਼ੀ ਸਦ ਵਿਕਾਸ ਦੇ ਮੁਕਾਬਲੇ 2008-09 ਵਿਚ 6.4 ਫ਼ੀ ਸਦ ਸੀ। ਫਿਰ ਵੀ ਸਮੁੱਚੇ ਤੌਰ ਤੇ ਭਾਰਤ ਨੇ 2007-08 ਵਿਚਲੇ9.0 ਫ਼ੀ ਸਦ ਦੇ ਵਿਕਾਸ ਦੇ ਮੁਕਾਬਲੇ 2008-09 ਵਿਚ 6.7 ਫ਼ੀ ਸਦ ਦੀ ਦਰ ਨਾਲ ਵਿਕਾਸ ਕੀਤਾ। ਸੂਬੇ ਲਈ ਸਾਲ 2009-10 ਵਾਸਤੇ ਐਡਵਾਂਸ ਐਸਟੀਮੇਟਸ ਕੌਮੀ ਅਰਥਚਾਰੇ ਦੇ 7.2 ਫ਼ੀ ਸਦ ਦੇ ਮੁਕਾਬਲੇ 6.7 ਫ਼ੀ ਸਦ ਦੀ ਦਰ ਨਾਲ ਰੱਖੇ ਗਏ ਹਨ। ਸਿਰਫ ਅੱਧੇ ਪਰਸੈਂਟ ਦਾ ਫਰਕ ਰਹਿ ਗਿਆ ਹੈ। (ਥੰਪਿੰਗ)

10. ਸਪੀਕਰ ਸਾਹਿਬ, ਅਸੀਂ ਸਾਰੇ ਇਸ ਗੱਲੋਂ ਵਾਕਿਫ਼ ਹਾਂ ਕਿ ਸਾਡੇ ਸੂਬੇ ਦਾ ਅਰਥਚਾਰਾ ਬਹੁਤ ਹੱਦ ਤਕ ਮੁਢਲੇ ਸੈਕਟਰ (ਖੇਤੀਬਾੜੀ, ਪਸ਼ੂ-ਪਾਲਣ) 'ਤੇ ਮੁੱਨ੍ਹਸਿਰ ਕਰਦਾ ਹੈ। ਪੰਜਾਬ ਵਿਚ, ਮੁਢਲਾ ਸੈਕਟਰ ਭਾਰਤ ਦੇ ਸਾਲ 2008-09 ਦੇ 19 ਫ਼ੀ ਸਦ ਦੇ ਮੁਕਾਬਲੇ ਸੂਬੇ ਦਾ ਕੁਲ ਘਰੇਲੂ ਉਤਪਾਦਕ (ਜੀ.ਐੱਸ.ਡੀ.ਪੀ) ਦਾ 30 ਫ਼ੀ ਸਦ ਗਿਣਿਆ ਜਾਂਦਾ ਹੈ। ਸਪੀਕਰ ਸਾਹਿਬ, ਸਾਲ 2008-09 ਵਿਚ ਪਿਛਲੇ ਸਾਲ ਦੇ ਮੁਕਾਬਲੇ ਇਸ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਸੈਕਟਰ ਨੇ 3.42 ਫ਼ੀ ਸਦ ਦੀ ਦਰ ਨਾਲ ਵਿਕਾਸ ਕੀਤਾ। ਜਦੋਂ ਕਿ ਭਾਰਤ ਦੇ ਅਰਥਚਾਰੇ ਦਾ ਸਮੁੱਚੇ ਰੂਪ ਵਿਚ ਵਿਕਾਸ 1.80 ਫ਼ੀ ਸਦ ਸੀ। ਸਾਲ 2009-10 ਲਈ ਐਡਵਾਂਸ ਐਸਟੀਮੇਟਸ ਇਹ ਇਸ਼ਾਰਾ ਕਰਦੇ ਹਨ ਕਿ ਕੌਮੀ ਪੱਧਰ ਤੇ ਇਸ ਪ੍ਰਾਇਮਰੀ ਸੈਕਟਰ ਦੀ 1 ਫ਼ੀ ਸਦ ਦਰ ਤੇ ਵਿਕਾਸ ਕਰਨ ਦੀ ਉਮੀਦ ਹੈ, ਜਦੋਂ ਕਿ ਪੰਜਾਬ ਵਿਚ ਇਹ ਵਿਕਾਸ 3.74 ਫ਼ੀ ਸਦ ਹੋਣ ਦੀ ਉਮੀਦ ਹੈ। ਅਨਾਜ ਦੀ ਰਿਕਾਰਡ ਪੈਦਾਵਾਰ ਅਤੇ ਖ਼ਰੀਦ ਨੇ ਖ਼ਾਸ ਤੌਰ ਤੇ ਪ੍ਰਾਇਮਰੀ ਸੈਕਟਰ ਦੇ ਇਸ ਉਚੇਰੇ ਵਿਕਾਸ ਵਿਚ ਹਿੱਸਾ ਪਾਇਆ ਹੈ, ਕਿਉਂਕਿ ਅਸੀਂ ਕੌਮ ਦੇ ਅਨਾਜ ਭੰਡਾਰ ਵਜੋਂ ਆਪਣਾ ਫ਼ਰਜ਼ ਨਿਭਾਉਂਦੇ ਰਹੇ ਹਾਂ। ਸਪੀਕਰ ਸਾਹਿਬ, ਇਸ ਨਾਲ ਮੇਰੀ ਬੜੀ ਸੰਤੁਸ਼ਟੀ ਹੈ ਤੇ ਮੈਂ ਪੰਜਾਬ ਦੀ ਕਾਸ਼ਤਕਾਰੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ।

11. ਸਪੀਕਰ ਸਾਹਿਬ, ਦੂਸਰੇ ਦਰਜੇ ਦਾ ਸੈਕਟਰ (ਸਨੱਅਤਾਂ) ਭਾਰਤ ਦੇ ਕੁਲ ਘਰੇਲੂ ਉਤਪਾਦ (ਜੀ.ਡੀ.ਪੀ.) ਦਾ 23.84 ਫ਼ੀ ਸਦ ਅਤੇ ਪੰਜਾਬ ਦੇ ਕੁਲ ਘਰੇਲੂ ਉਤਪਾਦ (ਜੀ.ਐੱਸ.ਡੀ.ਪੀ.) ਦਾ 26 ਫ਼ੀ ਸਦ ਗਿਣਿਆ ਜਾਂਦਾ ਹੈ। ਸਾਰੇ ਮੁਲਕ ਵਿਚ 2008-09 ਵਿਚ ਦੂਸਰੇ ਦਰਜੇ ਦੇ ਸੈਕਟਰ ਵਿਚ 4 ਫ਼ੀ ਸਦ ਦਾ ਵਾਧਾ ਸੀ, ਜਦ ਕਿ ਪੰਜਾਬ ਵਿਚ ਇਹ 8.0 ਫ਼ੀ ਸਦ ਸੀ। ਸਾਲ 2009-10 ਲਈ ਐਡਵਾਂਸ ਐਸਟੀਮੇਟਸ ਇਹ ਇਸ਼ਾਰਾ ਕਰਦੇ ਹਨ ਕਿ ਇਹ ਸੈਕਟਰ ਪੰਜਾਬ ਵਿੱਚ 8.41 ਫ਼ੀ ਸਦ ਅਤੇ ਕੌਮੀ ਪੱਧਰ 'ਤੇ 8.11 ਫ਼ੀ ਸਦ ਦੀ ਦਰ ਨਾਲ ਵਿਕਾਸ ਕਰੇਗਾ। ਸਾਲ 2008-09 ਦੌਰਾਨ, ਪੰਜਾਬ ਵਿਚ ਉਤਪਾਦਨ ਸੈਕਟਰ ਵਿਚ 5.5 ਫ਼ੀ ਸਦ ਦਾ ਵਾਧਾ ਹੋਇਆ ਜਦੋਂ ਕਿ ਭਾਰਤ ਵਿਚ ਇਸ ਵਾਧੇ ਦੀ ਦਰ 3.2 ਫ਼ੀ ਸਦ ਰਹੀ। ਸਾਲ 2008-09 ਵਿਚ ਤਾਮੀਰੀ ਸੈਕਟਰ ਵਿੱਚ ਵੀ ਪੰਜਾਬ ਨੇ ਭਾਰਤ ਤੋਂ ਜ਼ਿਆਦਾ ਵਿਕਾਸ ਕੀਤਾ ਹੈ, ਭਾਰਤ ਦੇ 5.9 ਫ਼ੀ ਸਦ ਦੀ ਦਰ ਨਾਲ ਵਿਕਾਸ ਕਰਨ ਦੇ ਮੁਕਾਬਲੇ ਪੰਜਾਬ 9.7 ਫ਼ੀ ਸਦ ਦੀ ਦਰ ਨਾਲ ਵਿਕਾਸ ਕਰ ਰਿਹਾ ਹੈ। ਸਪੀਕਰ ਸਾਹਿਬ, ਇਸ ਵਿੱਚ ਮੈਨੂਫੈਕਚਰਿੰਗ ਸੈਕਟਰ ਵੀ ਆਉਂਦਾ ਹੈ ਤੇ ਪੰਜਾਬ ਦੀ ਮੈਨੂਫੈਕਚਰਿੰਗ ਗਰੋਥ ਇੰਡੀਆ ਨਾਲੋਂ ਜ਼ਿਆਦਾ ਹੈ। ਸਪੀਕਰ ਸਾਹਿਬ, ਮੈਂ ਇਸ ਨੂੰ ਇਸ ਤਰ੍ਹਾਂ ਬਿਆਨ ਕਰਨਾ ਚਾਹੁੰਦਾ ਹਾਂ ਕਿ ਇੰਡੀਆ ਦੀ ਇਕਾਨਮੀ ਐਕਸਪੋਰਟਸ ਤੇ ਡਿਪੈਂਡੈਂਟ ਹੋ ਗਈ ਹੈ, ਆਲਮੀ ਮੰਦੀ ਵਿਚ ਐਕਸਪੋਰਟ ਘਟ ਗਏ। ਪੰਜਾਬ ਦੀ ਜੋ ਇਕਾਨਮੀ ਹੈ, ਉਹ ਡੋਮੈਸਟਿਕ ਸੈਕਟਰ, ਘਰੇਲੂ ਮੰਡੀ ਤੇ ਡਿਪੈਂਡੈਂਟ ਹੈ ਤੇ ਘਰੇਲੂ ਮੰਡੀ ਦੀ ਡਿਮਾਂਡ ਨਹੀਂ ਘਟੀ। ਪੰਜਾਬ ਨੇ ਜੇ ਆਲਮੀ ਮੰਦੀ ਦਾ ਮੁਕਾਬਲਾ ਕੀਤਾ ਹੈ ਤਾਂ ਉਹ ਇਸ ਵਜ੍ਹਾ ਕਰਕੇ ਕੀਤਾ ਹੈ। ਦੂਸਰੇ ਦਰਜੇ ਦੇ ਸੈਕਟਰ ਦੇ ਵਿਕਾਸ ਵਿਚਲੇ ਫ਼ਰਕ ਨੂੰ ਇਸ ਤੱਥ ਨਾਲ ਦੱਸਿਆ ਜਾ ਸਕਦਾ ਹੈ ਕਿ ਸਮੁੱਚੇ ਰੂਪ ਵਿਚ ਭਾਰਤੀ ਅਰਥਚਾਰੇ ਦੇ ਮੁਕਾਬਲੇ ਪੰਜਾਬ ਦਾ ਦੂਸਰੇ ਦਰਜੇ ਦਾ ਸੈਕਟਰ ਘਰੇਲੂ ਮਾਰਕੀਟ 'ਤੇ ਜ਼ਿਆਦਾ ਮੁਨੱਸਿਰ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਵਜ੍ਹਾ ਹੈ ਜਿਸ ਨੇ ਸਾਨੂੰ ਆਲਮੀ ਮੰਦੀ ਦਾ ਮੁਕਾਬਲਾ ਕਰਨ ਵਿਚ ਮਦਦ ਕੀਤੀ ਹੈ।

12. ਸਪੀਕਰ ਸਾਹਿਬ, ਤੀਸਰੇ ਦਰਜੇ ਦਾ ਸੈਕਟਰ ਜਿਸ ਨੂੰ ਟਰਸ਼ਰੀ ਸੈਕਟਰ ਕਿਹਾ ਜਾਂਦਾ ਹੈ, (ਸਰਵਿਸਿਜ਼, ਬੈਕਿੰਗ, ਟਰਾਂਸਪੋਰਟ, ਸੈਰ-ਸਪਾਟਾ) ਭਾਰਤੀ ਕੁਲ ਘਰੇਲੂ ਉਤਪਾਦ (ਜੀ.ਡੀ.ਪੀ.) ਦਾ 57.28 ਫ਼ੀ ਸਦ ਅਤੇ ਪੰਜਾਬ ਦੇ ਕੁਲ ਘਰੇਲੂ ਉਤਪਾਦ (ਜੀ.ਐਸ.ਡੀ.ਪੀ.) ਦਾ 43.91 ਫ਼ੀ ਸਦ ਬਣਦਾ ਹੈ। ਪਿਛਲੇ ਸਾਲ ਦੌਰਾਨ ਭਾਰਤ ਵਿਚ

ਤੀਸਰੇ ਦਰਜੇ ਦੇ ਸੈਕਟਰ ਵਿਚ 9.67 ਫ਼ੀ ਸਦ ਦਾ ਵਾਧਾ ਦਰਜ ਕੀਤਾ ਗਿਆ ਅਤੇ ਸਾਲ 2008-09 ਦੌਰਾਨ ਪੰਜਾਬ ਵਿਚ ਇਹ 7.56 ਫ਼ੀ ਸਦ ਸੀ। ਸਾਲ 2009-10 ਲਈ ਐਡਵਾਂਸ ਐਸਟੀਮੇਟਸ ਇਹ ਇਸ਼ਾਰਾ ਕਰਦੇ ਸਨ ਕਿ ਭਾਰਤ ਦੇ 8.72 ਫ਼ੀ ਸਦ ਦੇ ਮੁਕਾਬਲੇ ਪੰਜਾਬ ਵਿਚ ਇਹ ਸੈਕਟਰ 7.68 ਫ਼ੀ ਸਦ ਘੱਟ ਦਰ ਤੇ ਵਿਕਾਸ ਕਰੇਗਾ। ਪੰਜਾਬ ਨੂੰ ਨੈਸ਼ਨਲ ਇਕਾਨਮੀ ਦੇ ਬਰਾਬਰ ਕਿਵੇਂ ਲੈ ਕੇ ਆਈਏ, this will hold the key to Punjab's suceess.

13. ਸਪੀਕਰ ਸਾਹਿਬ, ਐਡਵਾਂਸ ਐਸਟੀਮੇਟਸ ਦੇ ਮੁਤਾਬਿਕ ਸਾਲ 1999-2000 ਦੀਆਂ ਕੀਮਤਾਂ ਉਤੇ ਸੂਬੇ ਵਿਚ ਫ਼ੀ ਸਦ ਆਮਦਨ ਸਾਲ 2008-09 ਵਿਚ 33198 ਰੁਪਏ ਤੋਂ ਵਧ ਕੇ ਸਾਲ 2009-10 ਦੌਰਾਨ 34935 ਰੁਪਏ ਹੋ ਜਾਣ ਦੀ ਉਮੀਦ ਸੀ, ਜੋ ਕਿ 5.23 ਫ਼ੀ ਸਦ ਦੀ ਵਿਕਾਸ ਦਰ ਦਾ ਇਸ਼ਾਰਾ ਕਰਦੀ ਹੈ। ਚਾਲੂ ਕੀਮਤਾਂ ਉਤੇ ਫ਼ੀ ਸਦ ਆਮਦਨ ਸਾਲ 2008-09 ਵਿਚ 52879 ਰੁਪਏ ਦੇ ਮੁਕਾਬਲੇ ਸਾਲ 2009-10 ਦੌਰਾਨ 61035 ਰੁਪਏ ਹੋ ਜਾਣ ਦਾ ਅਨੁਮਾਨ ਲਗਾਇਆ ਗਿਆ ਸੀ ਜੋ ਕਿ 15.42 ਫ਼ੀ ਸਦ ਦਾ ਵਾਧਾ ਜ਼ਾਹਿਰ ਕਰਦਾ ਹੈ।

14. ਸਪੀਕਰ ਸਾਹਿਬ, ਸੂਬੇ ਦਾ ਕੁਲ ਘਰੇਲੂ ਉਤਪਾਦ (ਜੀ.ਐਸ.ਡੀ.ਪੀ.), ਜੋ ਕਿ ਸਾਲ 2008-09 ਵਿਚ 165804 ਕਰੋੜ ਰੁਪਏ ਸੀ, ਸਾਲ 2009-10 ਲਈ ਐਡਵਾਂਸ ਐਸਟੀਮੇਟਸ ਦੇ ਮੁਤਾਬਿਕ ਚਾਲੂ ਕੀਮਤਾਂ ਉਤੇ ਵਧ ਕੇ 192364 ਕਰੋੜ ਰੁਪਏ ਹੋ ਗਿਆ ਹੈ।

ਰਾਜ ਦੀ ਵਿੱਤੀ ਹਾਲਤ :

15. ਸਪੀਕਰ ਸਾਹਿਬ, ਪੰਜਾਬ ਵਿੱਚ ਇਹ ਗੱਲ ਵਾਰ-ਵਾਰ ਉਠਦੀ ਹੈ ਕਿ ਪੰਜਾਬ ਦਾ ਜੋ ਰੈਵੀਨਿਊ ਡੈਫੀਸਿਟ ਹੈ ਤੇ ਪੰਜਾਬ ਦਾ ਪਲਾਨ ਐਕਸਪੈਂਡੀਚਰ ਹੈ, ਇਸ ਨੂੰ ਚਲਾਉਣ ਲਈ ਸਾਨੂੰ ਕਰਜ਼ੇ ਲੈਣੇ ਪੈਂਦੇ ਹਨ। ਇਸ ਵਿਚ ਇਜ਼ਾਫਾ ਹੋਇਆ ਹੈ। ਪਿਛਲੇ ਕਈ ਸਾਲਾਂ ਤੋਂ ਸੂਬੇ ਦੀ ਵਿੱਤੀ ਹਾਲਤ ਕਰਜ਼ੇ ਵਿਚ ਵਾਧਾ ਹੋਣ ਦੇ ਨਤੀਜੇ ਵਜੋਂ ਜ਼ਿਆਦਾ ਵਿਆਜ ਦੀ ਰਕਮ ਵਧ ਜਾਣ ਨਾਲ ਪਲਾਨ ਮਾਲੀ ਖ਼ਰਚੇ ਵਿਚ ਵਾਧਾ ਹੋਣ ਅਤੇ ਕੇਂਦਰੀ ਟੈਕਸਾਂ ਵਿਚ ਸੂਬੇ ਦਾ ਘੱਟ ਹਿੱਸਾ ਹੋਣ ਕਾਰਨ ਬਹੁਤ ਮੁਤਾਸਿਰ ਰਹੀ ਹੈ। ਕਾਬਿਲੇ ਜ਼ਿਕਰ ਹੈ ਕਿ ਸਾਲ 2007-08 ਤੋਂ ਬਾਅਦ ਬਾਰ੍ਹਵੇਂ ਵਿੱਤ ਕਮਿਸ਼ਨ ਨੇ ਸੂਬੇ ਲਈ ਮਾਲੀ ਘਾਟੇ ਦੀ ਪੂਰਤੀ ਲਈ ਕਿਸੇ ਗਰਾਂਟ ਦੀ ਸਿਫ਼ਾਰਸ਼ ਨਹੀਂ ਸੀ ਕੀਤੀ। ਪੰਜਵੇਂ ਪੰਜਾਬ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਨਾਲ ਸੂਬੇ ਦੇ ਵਸੀਲਿਆਂ 'ਤੇ ਹੋਰ ਦਬਾਅ ਪਿਆ ਹੈ। ਮੈਂ ਹੁਣ ਆਪ ਨਾਲ ਰਾਜ ਦੇ ਮਾਲੀ ਸੂਚਕ ਸਾਂਝੇ ਕਰਾਂਗਾ :—

> "ਸਪੀਕਰ ਸਾਹਿਬ, ਰੈਵੀਨਿਊ ਡੈਫੀਸਿਟ ਜੋ ਹੈ it is undoubtedly high. ਪਰ ਮੈਨੂੰ ਇਸ ਗੱਲ ਦੀ ਉਮੀਦ ਹੈ ਕਿ ਪੰਜਾਬ ਦੀ ਪਿਛਲੇ ਚਾਰ-ਪੰਜ ਸਾਲ ਦੀ ਜੋ ਇਕਨਾਮਿਕ ਗਰੋਥ ਹੋਈ ਹੈ, ਖਾਸ ਕਰਕੇ ਪਿਛਲੇ ਤਿੰਨ ਸਾਲਾਂ ਵਿਚ ਫਸਲਾਂ ਹੋਈਆਂ ਹਨ ਤੇ ਛੇ ਫਸਲਾਂ ਗੁਜ਼ਰੀਆਂ ਹਨ, ਇਨ੍ਹਾਂ ਵਿੱਚੋਂ ਇੱਕ ਵੀ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਫਸਲ ਖਰਾਬ ਨਹੀਂ ਹੋਈ। ਜਿਹੜਾ ਰੈਵੀਨਿਊ ਜਾਂ ਜੀ.ਐਸ.ਡੀ.ਪੀ ਦੀ ਗਰੋਥ ਨਾਲ ਜਿਹੜਾ ਰੈਵੀਨਿਊ ਡੈਫੀਸਿਟ ਹੈ, ਉਹ ਪਰੈਂਸੇਟੇਜ ਆਫ ਜੀ.ਐਸ.ਡੀ.ਪੀ. ਹੈ, ਉਹ ਲਗਾਤਾਰ ਘੱਟ ਰਿਹਾ ਹੈ। ਸਾਲ 2007-08 ਵਿਚ 3823.24 ਕਰੋੜ ਰੁਪਏ (ਕੁਲ ਘਰੇਲੂ ਉਤਪਾਦ ਦਾ 2.65 ਫ਼ੀ ਸਦ) ਦੇ ਮੁਕਾਬਲੇ ਸਾਲ 2008-09 ਵਿਚ ਮਾਲੀ ਘਾਟਾ 3856.20 ਕਰੋੜ ਰੁਪਏ (ਕੁਲ ਘਰੇਲੂ ਉਤਪਾਦ ਦਾ 2.33 ਫ਼ੀ ਸਦ) ਸੀ। ਸਾਲ 2009-10 ਵਿਚ ਮਾਲੀ ਘਾਟਾ 4233.92 ਕਰੋੜ ਰੁਪਏ (ਕੁਲ ਘਰੇਲੂ ਉਤਪਾਦ ਦਾ 2.20 ਫ਼ੀ ਸਦ) ਪੇਸ਼ ਕੀਤਾ ਗਿਆ ਹੈ। ਲੇਕਿਨ, ਸਾਲ 2009-10 (ਸੋਧੇ ਅਨੁਮਾਨ) ਮੁਤਾਬਿਕ ਸੂਬੇ ਦਾ ਮਾਲੀ ਘਾਟਾ 4151.51 ਕਰੋੜ ਰੁਪਏ (ਕੁਲ ਘਰੇਲੂ ਉਤਪਾਦ ਦਾ 2.16 ਫ਼ੀ ਸਦ) ਹੋਣ ਦੀ ਉਮੀਦ ਹੈ। ਸਾਲ 2010-11 (ਬਜ਼ਟ ਅਨੁਮਾਨ) 3787.73 ਕਰੋੜ ਰੁਪਏ (ਕੁਲ ਘਰੇਲੂ ਉਤਪਾਦ ਦਾ 1.75 ਫ਼ੀ ਸਦ) ਮਾਲੀ ਘਾਟਾ ਪੇਸ਼ ਕਰਦਾ ਹੈ। ਸੂਬੇ ਦਾ ਮਾਲੀ ਘਾਟਾ ਪ੍ਰਤੱਖ ਰੂਪ ਵਿਚ ਵਧੇਰੇ ਹੈ, ਜੋ ਕਿ ਮੁਢਲੇ ਤੌਰ ਤੇ ਤਨਖ਼ਾਹਾਂ, ਪੈਨਸ਼ਨਾਂ ਅਤੇ ਵਧੇਰੇ ਕਰਜ਼ਾ ਚੁਕਾਉਣ ਕਾਰਨ ਹੈ। ਸਾਲ 2007-08 ਵਿੱਚ ਕੇਵਲ ਕਰਜ਼ਾ ਅਦਾਇਗੀ ਵਿੱਚ ਹੀ 6634 ਕਰੋੜ ਰੁਪਏ ਅਤੇ ਸਾਲ 2008-09 ਵਿਚ 7190 ਕਰੋੜ ਰੁਪਏ ਚਲੇ ਗਏ ਸਨ। ਵਿਰਸੇ ਵਿਚ ਮਿਲੀ ਉੱਚ ਕਰਜ਼ਾ ਅਦਾਇਗੀ ਨੇ ਸਾਨੂੰ ਬੁਰੀ ਤਰ੍ਹਾਂ ਮੁਤਾਸਿਰ ਕੀਤਾ ਹੈ ਅਤੇ ਇਹੀ ਸਾਡੀਆਂ ਮਾਲੀ ਤਕਲੀਫ਼ਾਂ ਦਾ ਮੁੱਖ ਕਾਰਨ ਹੈ। ਕਰਜ਼ੇ ਦੀ ਮੁੜ-ਅਦਾਇਗੀ ਦੀ ਤੈਅ ਕੀਤੀ ਜਾਣ ਵਾਲੀ ਵਾਜਿਬ ਰਕਮ ਸਾਨੂੰ ਮਾਲੀਆ-ਲੇਖੇ ਵਿਚ ਵਾਧੇ ਵੱਲ ਲੈ ਜਾ ਸਕਦੀ ਸੀ।

ਇਹ ਵੀ ਗੱਲ ਵਾਰ-ਵਾਰ ਉਠੀ ਹੈ ਕਿ ਜੇ ਪੰਜਾਬ ਦੀ ਡੈਟ ਰੀਸਟਰਕਚਰਿੰਗ ਹੋ ਜਾਵੇ, ਜਿਹੜਾ ਕਰਜ਼ਾ ਹੈ, ਇਸ ਨੂੰ ਪਿੱਛੇ ਪਾ ਦਿੱਤਾ ਜਾਵੇ ਜਾਂ ਇਸ ਨੂੰ ਲੰਬਾ ਕਰ ਦਿੱਤਾ ਜਾਵੇ ਤਾਂ, ਸਪੀਕਰ ਸਾਹਿਬ, ਕੋਈ ਸ਼ੱਕ ਨਹੀਂ ਪੰਜਾਬ ਜਿਹੜਾ ਹੈ, ਇਹ ਰੈਵੀਨਿਊ ਸਰਪਲੱਸ ਸਟੇਟ ਬਣ ਜਾਵੇਗੀ। It is a debt alone. ਮਤਲਬ, ਸਪੀਕਰ ਸਾਹਿਬ, ਜੇ ਤੁਸੀਂ ਮੈਨੂੰ ਘੰਟਾ ਸੁਣੋਗੇ ਤਾਂ ਇਸ ਦੀ ਇੱਕੋ ਹੀ ਕੁੰਜੀ ਹੈ ਕਿ ਪੰਜਾਬ ਦੀ ਜੋ ਡੈਟ ਹੈ, ਉਹ ਹਿਸਟੋਰਿਕ ਹੈ, ਉਹ 63-64 ਹਜ਼ਾਰ ਤੇ ਖੜ੍ਹੀ ਹੈ। ਜਦ ਤੱਕ ਤੁਸੀਂ ਡੈਟ ਬਾਰੇ ਕੁਝ ਨਹੀਂ ਕਰਦੇ, ਭਾਵੇਂ ਕਿੰਨੀ ਰੈਵੀਨਿਊ ਗਰੋਥ ਹੋਵੇ, ਕਿੰਨੇ ਟੈਕਸ ਲੱਗ ਜਾਣ, ਪੰਜਾਬ ਇਸ ਖਤਰੇ ਵਿੱਚੋਂ ਬਾਹਰ ਨਹੀਂ ਆ ਸਕਦਾ। ਸਾਲ 2007-08 ਵਿਚ ਸੂਬੇ ਦੇ 4603.83 ਕਰੋੜ ਰੁਪਏ (ਕੁਲ ਘਰੇਲੂ ਉਤਪਾਦ ਦਾ 3.19 ਫ਼ੀ ਸਦ) ਦੇ ਮਾਲੀ ਘਾਟੇ ਦੇ ਬਨਿਸਪਤ ਸਾਲ 2008-09 ਵਿਚ ਮਾਲੀ ਘਾਟਾ 6690.45 ਕਰੋੜ ਰੁਪਏ (ਕੁਲ ਘਰੇਲੂ ਉਤਪਾਦ ਦਾ 4.03 ਫ਼ੀ ਸਦ) ਰਿਹਾ। ਸਾਲ 2008-09 ਦੌਰਾਨ ਮਾਲੀ ਘਾਟੇ ਵਿਚ ਵਾਧੇ ਦਾ ਮੁੱਖ ਕਾਰਨ ਪੰਜਾਬ ਰਾਜ ਬਿਜਲੀ ਬੋਰਡ ਨੂੰ ਬਿਜਲੀ ਸਬਸਿਡੀ ਦੀ ਅਦਾਇਗੀ ਲਈ 2601.73 ਕਰੋੜ ਰੁਪਏ

ਦੀ ਨਗਦ ਅਦਾਇਗੀ ਸੀ। ਸਾਲ 2009-10 (ਬਜਟ ਅਨੁਮਾਨ) ਦੌਰਾਨ 7659.93 ਕਰੋੜ ਰੁਪਏ (ਕੁਲ ਘਰੇਲੂ ਉਤਪਾਦ ਦਾ 3.98 ਫ਼ੀ ਸਦ) ਦਾ ਮਾਲੀ ਘਾਟਾ ਜ਼ਾਹਿਰ ਕੀਤਾ ਗਿਆ ਸੀ। ਇਸੇ ਤਰ੍ਹਾਂ ਸਾਲ 2009-10 (ਸੋਧੇ ਅਨੁਮਾਨ) ਦੇ ਮੁਤਾਬਿਕ ਸੂਬੇ ਦਾ ਮਾਲੀ ਘਾਟਾ 6553.55 ਕਰੋੜ ਰੁਪਏ (ਕੁਲ ਘਰੇਲੂ ਉਤਪਾਦ ਦਾ 3.41 ਫ਼ੀ ਸਦ) ਹੋਣ ਦੀ ਉਮੀਦ ਹੈ। ਸਾਲ 2010-11 (ਬਜਟ ਅਨੁਮਾਨ) ਦੇ ਮੁਤਾਬਿਕ 6706.11 ਕਰੋੜ ਰੁਪਏ (ਕੁਲ ਘਰੇਲੂ ਉਤਪਾਦ ਦਾ 3.10 ਫ਼ੀ ਸਦ) ਮਾਲੀ ਘਾਟਾ ਜ਼ਾਹਿਰ ਕੀਤਾ ਗਿਆ ਹੈ। ਸਪੀਕਰ ਸਾਹਿਬ, ਜਿਵੇਂ ਮੈਂ ਕਿਹਾ ਕਿ ਇਕਨਾਮਿਕ ਗਰੋਥ ਕੀਤੀ ਹੈ। Fiscal deficit is percentage of GSDP. ਸਪੀਕਰ ਸਾਹਿਬ, ਇਹ ਵੀ ਹਰ ਸਾਲ ਘੱਟਦੀ ਜਾ ਰਹੀ ਹੈ।

ਸੂਬੇ ਦੀ ਆਪਣੀ ਕਰ ਮਾਲ-ਆਮਦਨ ਦੀ ਵਿਕਾਸ ਦਰ ਸਾਲ 2006-07 ਵਿਚ 0.31 ਫ਼ੀ ਸਦ ਤੋਂ ਵਧ ਕੇ 2007-08 ਵਿਚ 9.78 ਫ਼ੀ ਸਦ ਅਤੇ ਅੱਗੇ ਚਲ ਕੇ 2008-09 ਵਿਚ 12.64 ਫ਼ੀ ਸਦ ਹੋ ਗਈ। ਸਾਲ 2009-10 (ਸੋਧੇ ਅਨੁਮਾਨ) ਦੇ ਮੁਤਾਬਿਕ ਸੂਬੇ ਦੀ ਆਪਣੀ ਮਾਲ-ਆਮਦਨ 24.27 ਫ਼ੀ ਸਦ ਹੋਣ ਦੀ ਸੰਭਾਵਨਾ ਹੈ। (ਥੰਪਿੰਗ) ਸਾਲ 2010-11 ਦੇ ਬਜਟ ਅਨੁਮਾਨ 17.69 ਫ਼ੀ ਸਦ ਦੀ ਵਿਕਾਸ ਦਰ ਦੀ ਮਨਸੂਬਾ ਬੰਦੀ ਪੇਸ਼ ਕਰਦੇ ਹਨ। ਸਪੀਕਰ ਸਾਹਿਬ, ਸਾਡੀ ਇੱਕ ਛੋਟੀ ਜਿਹੀ ਸਟੇਟ ਹੈ। ਅਸੀਂ ਹਾਈ ਬੇਸ ਤੇ ਬੈਠੇ ਹਾਂ। ਪਿਛਲੇ ਤਿੰਨ ਸਾਲਾਂ ਵਿੱਚ ਤਕਰੀਬਨ 70% ਇਜ਼ਾਫਾ ਹੋ ਜਾਣਾ, ਮੈਂ ਸਮਝਦਾ ਹਾਂ ਕਿ ਟੈਕਸ ਡਿਪਾਰਟਮੈਂਟਸ ਖਾਸ ਕਰਕੇ ਐਕਸਾਈਜ਼ ਤੇ ਟੈਕਸੇਸ਼ਨ ਡਿਪਾਰਟਮੈਂਟ, they have done a commendable job. (ਥੰਪਿੰਗ) ਇਸ ਨਾਲ ਜੋ ਰੇਸ਼ੋ ਹੈ, ਰੈਵੀਨਿਊ ਟੂ ਜੀ.ਐਸ.ਡੀ.ਪੀ., ਇਹ ਵੀ ਰਾਈਜ਼ ਕਰ ਰਹੀ ਹੈ। ਸੂਬੇ ਦੇ ਕੁਲ ਘਰੇਲੂ ਉਤਪਾਦ (ਜੀ.ਐੱਸ.ਡੀ.ਪੀ.) ਨਾਲ ਸੂਬੇ ਦੇ ਦਰ ਮਾਲੀਏ ਦੀ ਨਿਸਬਤ ਸਾਲ 2009-10 (ਸੋਧੇ ਅਨੁਮਾਨ) ਵਿਚ 7.20 ਫ਼ੀ ਸਦ ਤੋਂ ਵਧ ਕੇ ਸਾਲ 2010-11 (ਬਜਟ ਅਨੁਮਾਨ) ਮੁਤਾਬਿਕ 7.54 ਫ਼ੀ ਸਦ ਹੋਣ ਦੀ ਉਮੀਦ ਹੈ। ਰਾਜ ਦੇ ਕੁਲ ਘਰੇਲੂ ਉਤਪਾਦ ਦੇ ਨਾਲ ਸੂਬੇ ਦੀ ਆਪਣੇ ਕਰ ਮਾਲ-ਆਮਦਨ ਦੀ ਨਿਸਬਤ ਕਰ ਪ੍ਰਬੰਧ ਦੀ ਬਿਹਤਰ ਕਾਬਲੀਅਤ ਵੱਲ ਇਸ਼ਾਰਾ ਕਰਦੀ ਹੈ। ਸਪੀਕਰ ਸਾਹਿਬ, ਮੇਰੀ ਤਾਂ ਹੀ ਸੰਤੁਸ਼ਟੀ ਹੋਵੇਗੀ ਕਿ ਜਿਹੜਾ 7.54% ਹੈ, ਇਹ 12% ਤੱਕ ਪਹੁੰਚ ਜਾਵੇ। ਪੰਜਾਬ ਦੀ ਜੋ ਟੈਕਸ ਕੁਲੈਕਸ਼ਨ ਹੈ, ਮੈਂ ਸਮਝਦਾ ਹਾਂ ਕਿ ਉਹ ਘੱਟ ਹੈ। ਜਿਹੜੇ ਬਹੁਤ ਐਡਵਾਂਸ ਸਟੇਟਸ ਹਨ, ਜਿੱਥੇ ਟੈਕਸ ਦਾ ਨਿਜ਼ਾਮ ਬਹੁਤ ਬਿਹਤਰ ਚੱਲ ਰਿਹਾ ਹੈ, ਉਸ ਵਿੱਚ ਸਪੀਕਰ ਸਾਹਿਬ, ਪੰਜਾਬ ਦੀ ਜੋ ਟੈਕਸ ਕੁਲੈਕਸ਼ਨ ਹੈ, ਮੈਂ ਉਸ ਵਿੱਚ ਗੁੰਜਾਇਸ਼ ਸਮਝਦਾ ਹਾਂ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਸਾਲ 2008-09 ਦੌਰਾਨ ਕੁਲ ਯੋਜਨਾ ਅਮਲ 6210 ਕਰੋੜ ਰੁਪਏ ਦੇ ਮਨਜ਼ੂਰ-ਸ਼ੁਦਾ ਮਨਸੂਬੇ ਦੇ ਮੁਕਾਬਲੇ 6925 ਕਰੋੜ ਰੁਪਏ ਖ਼ਰਚ ਹੋਏ ਸਨ। ਇਸ ਤਰ੍ਹਾਂ 110% ਕੰਪਲਾਇੰਸ ਕੀਤੀ। ਭਾਰੀ ਮਾਲੀ ਬੋਹਰਾਨ ਦੇ ਬਾਵਜੂਦ, ਜਿਸ ਦਾ ਕਿ ਪਿਛਲੇ ਸਾਲ ਸੂਬੇ ਨੇ ਸਾਹਮਣਾ ਕੀਤਾ, ਸੂਬੇ ਵੱਲੋਂ ਸਾਲ 2009-10 (ਸੋਧੇ ਅਨੁਮਾਨ) ਦੇ ਮੁਤਾਬਿਕ 8625 ਕਰੋੜ ਰੁਪਏ ਦੇ ਮਨਜ਼ੂਰ ਕੀਤੇ ਖ਼ਰਚ ਦੇ ਮੁਕਾਬਲੇ 7363 ਕਰੋੜ ਰੁਪਏ ਦੀ ਕੁਲ ਯੋਜਨਾ ਦੇ ਲਾਗੂ ਕੀਤੇ ਜਾਣ ਦੀ ਉਮੀਦ ਹੈ। ਸਪੀਕਰ ਸਾਹਿਬ, 75 ਤੋਂ 80 ਫ਼ੀਸਦੀ ਤੱਕ ਸਾਰੀ ਪਲਾਨ ਸਿਰੇ ਚੜ੍ਹ ਜਾਵੇਗੀ। ਮੈਂ ਹਾਊਸ ਤੋਂ ਇਸ ਗੱਲ ਦੀ ਮਾਫੀ ਮੰਗਣੀ ਹੈ ਕਿ 100% ਨਹੀਂ ਕਰਵਾ ਸਕਦਾ ਕਿਉਂਕਿ ਜਦੋਂ ਬਜਟ ਪੇਸ਼ ਹੋਇਆ ਸੀ, ਉਸ ਸਮੇਂ ਪੇ ਕਮਿਸ਼ਨ ਦੀਆਂ ਸਿਫਾਰਸ਼ਾਂ ਜਿਹੜੀਆਂ ਹਨ, ਉਹ ਨਹੀਂ ਆਈਆਂ ਸਨ। ਸਾਨੂੰ ਪਤਾ ਨਹੀਂ ਸੀ ਕਿ ਪੇ ਕਮਿਸ਼ਨ ਦਾ ਬੋਝ ਇੰਨਾ ਵੱਧ ਜਾਵੇਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਾਲ ਦਾ ਜੋ ਪਲਾਨ ਹੈ, ਉਹ ਨੌਂ ਹਜ਼ਾਰ ਪੰਜਾਹ ਕਰੋੜ ਹੈ ਤੇ ਇਸ ਤੋਂ ਇੱਕ ਵੀ ਘੱਟ ਪੈਸਾ ਕੰਪਲਾਇੰਸ ਨਹੀਂ ਕਰਵਾਵਾਂਗੇ।

16. ਮੌਜੂਦਾ ਸਰਕਾਰ ਸੂਬੇ ਦੇ ਵਿੱਤਾਂ ਨੂੰ ਪੱਕੇ ਪੈਰੀਂ ਕਰਨ ਲਈ ਵਚਨਬੱਧ ਹੈ। ਇਸੇ ਕਾਰਨ ਚਾਲੂ ਮਾਲੀ ਸਾਲ ਦੌਰਾਨ ਮਜ਼ੀਦ ਵਸਾਇਲ ਨੂੰ ਪੈਦਾ ਕਰਨ ਲਈ ਕੁਝ ਕਦਮ ਚੁੱਕੇ ਗਏ ਹਨ। ਇਨ੍ਹਾਂ ਕੋਸ਼ਿਸ਼ਾਂ ਨਾਲ ਸਾਲ 2010-11 ਵਿਚ ਸਾਨੂੰ ਤਕਰੀਬਨ 1930 ਕਰੋੜ ਰੁਪਏ ਦੀ ਮਜ਼ੀਦ ਮਾਲ-ਆਮਦਨ ਹੋਣ ਦੀ ਉਮੀਦ ਹੈ।

**ਕਰਜ਼ਾ :**

17. ਪਿਛਲੇ ਕੁਝ ਸਾਲਾਂ ਤੋਂ ਮਾਲੀ ਘਾਟੇ ਲਈ ਵਿੱਤ ਜੁਟਾਉਣ ਅਤੇ ਆਪਣੇ ਪਲਾਨ ਖ਼ਰਚੇ ਵਾਸਤੇ ਫ਼ੰਡ ਜੁਟਾਉਣ ਲਈ ਸੂਬੇ ਦੀਆਂ ਉਧਾਰ ਲਈਆਂ ਰਕਮਾਂ ਵਿਚ ਇਜ਼ਾਫਾ ਹੋਇਆ ਹੈ।

18. ਸੂਬੇ ਦੇ ਕਰਜ਼ੇ ਦੀ ਕੁਲ ਰਕਮ ਸਾਲ 2001-02 ਵਿਚ 32496 ਕਰੋੜ ਰੁਪਏ ਤੋਂ ਵਧ ਕੇ ਸਾਲ 2008-09 ਵਿਚ 57787 ਕਰੋੜ ਰੁਪਏ ਹੋ ਗਈ ਹੈ ਅਤੇ 31-3-2010 ਤਕ 64924 ਰੁਪਏ ਹੋ ਜਾਣ ਦੀ ਉਮੀਦ ਹੈ। ਇਸ ਕਰਜ਼ੇ ਨੂੰ ਚੁਕਾਉਣ ਦੀ ਜ਼ਿੰਮੇਵਾਰੀ ਵੀ ਵਧ ਰਹੀ ਹੈ। ਸਾਲ 2008-09 ਵਿਚ 4902 ਕਰੋੜ ਰੁਪਏ ਦੀਆਂ ਵਿਆਜ ਅਦਾਇਗੀਆਂ ਸਨ, ਜੋ ਕਿ ਸਾਲ 2009-10 ਵਿਚ ਵਧ ਕੇ 5389 ਕਰੋੜ ਰੁਪਏ ਹੋ ਗਈਆਂ ਅਤੇ ਸਾਲ 2010-11 ਵਿਚ ਹੋਰ ਵਾਧੇ ਨਾਲ 5764 ਕਰੋੜ ਰੁਪਏ ਹੋ ਜਾਣਗੀਆਂ। ਲੇਕਿਨ ਬਿਹਤਰ ਕਰਜ਼ਾ ਪ੍ਰਬੰਧ ਸਦਕਾ ਅਸੀਂ ਇਹ ਕਰਜ਼ਾ ਕੁਲ ਰਾਜ ਘਰੇਲੂ ਉਤਪਾਦ (ਜੀ.ਐੱਸ.ਡੀ.ਪੀ.) ਨਿਸਬਤ ਵਿਚ ਸਾਲ 2006-07 ਵਿਚ 39.89 ਫ਼ੀ ਸਦ ਤੋਂ ਸਾਲ 2008-09 ਵਿਚ 34.85 ਫ਼ੀ ਸਦ ਤਕ ਸੁਧਾਰ ਕਰਨ ਦੇ ਕਾਬਿਲ ਹੋ ਸਕੇ ਹਾਂ। ਇਸ ਨਿਸਬਤ ਵਿਚ ਇਹ 31-3-2010 ਤਕ 33.75 ਫ਼ੀ ਸਦ ਤਕ ਸੁਧਾਰ ਹੋਣ ਅਤੇ

2010-11 ਦੇ ਆਖੀਰ ਤਕ ਹੋਰ ਵੀ 32.85 ਫ਼ੀ ਸਦ ਤਕ ਸੁਧਾਰ ਹੋ ਜਾਣ ਦੀ ਉਮੀਦ ਹੈ। ਸਪੀਕਰ ਸਾਹਿਬ, ਬਾਵਜੂਦ ਇਸ ਦੇ ਕਿ ਅਸੀਂ ਬੜੀ ਲਗਾਮ ਦੇ ਕੇ ਇਸ ਮਹਿਕਮੇ ਨੂੰ ਚਲਾਉਂਦੇ ਹਾਂ, ਬਾਵਜੂਦ ਇਸ ਦੇ ਕਿ ਟੈਕਸ ਕੁਲੈਕਸ਼ਨ ਵਿੱਚ ਬਹੁਤ ਜ਼ਿਆਦਾ ਇਜ਼ਾਫਾ ਹੋਇਆ ਹੈ, ਭਾਰਤ ਸਰਕਾਰ ਵੱਲੋਂ ਸਟੇਟ ਨੂੰ ਨਾਕਾਫੀ ਮਦਦ ਦਿੱਤੀ ਗਈ ਹੈ। ਗੇਟ ਫਾਰਮੂਲੇ ਤਹਿਤ ਪੰਜਾਬ ਨੂੰ ਫਾਇਨਾਂਸ ਕਮਿਸ਼ਨ ਨੇ ਪਿਛਲੇ ਸਾਲ ਸੈਂਟਰਲ ਟੈਕਸ ਵਿੱਚੋਂ ਸਿਰਫ 1.29% ਦਿੱਤਾ ਸੀ। ਸਾਡੀ ਪੁਰਜ਼ੋਰ ਮੰਗ ਸੀ 13ਵੇਂ ਫਾਇਨਾਂਸ ਕਮਿਸ਼ਨ ਕੋਲ ਪਰ ਉਸ ਦੇ ਨਜ਼ਰਅੰਦਾਜ਼ ਹੋਣ ਨਾਲ ਇਹ ਕਰਜ਼ਾ ਜਿਹੜਾ ਹੈ, ਮੈਂ ਜਿਸ ਤਰ੍ਹਾਂ ਕਿਹਾ ਹੈ ਕਿ ਸਿਲਵਰ ਲਾਈਨਿੰਗ ਇਸ ਵਿੱਚ ਇਹ ਹੈ ਕਿ debt as a percentage of GSDP, ਉਹ ਵੀ ਹਰ ਸਾਲ ਛੋਟੀ ਲੱਗਣ ਲੱਗ ਪਈ ਹੈ ਕਿਉਂਕਿ ਇਕਾਨਮੀ ਗਰੋਥ ਕਰ ਰਹੀ ਹੈ।

19. ਬਾਵਜੂਦ ਕਰਜ਼ਾ ਪ੍ਰਬੰਧ ਦੀਆਂ ਸਾਡੀਆਂ ਬਿਹਤਰ ਕੋਸ਼ਿਸ਼ਾਂ, ਮਜ਼ੀਦ ਵਸਾਇਲ ਜੁਟਾਉਣ ਅਤੇ ਸੂਬੇ ਦੀ ਟੈਕਸ-ਆਮਦਨ ਵਿੱਚ ਵਾਧਾ ਹੋਣ ਦੇ, ਭਾਰਤ ਸਰਕਾਰ ਪਾਸੋਂ ਨਾ--ਕਾਫ਼ੀ ਮਦਦ ਨੇ ਸਾਨੂੰ ਬਹੁਤ ਜ਼ਿਆਦਾ ਮੁਤਾਸਿਰ ਕੀਤਾ ਹੈ। ਇਸ ਭਾਰ ਨੂੰ ਘੱਟ ਕਰਨ ਲਈ ਅਸੀਂ ਤੇਰ੍ਹਵੇਂ ਵਿੱਤ ਕਮਿਸ਼ਨ ਨੂੰ ਇਹ ਗੁਜ਼ਾਰਿਸ਼ ਕੀਤੀ ਸੀ ਕਿ ਇਨ੍ਹਾਂ ਕਰਜ਼ਿਆਂ ਦੇ ਬੋਝ ਤੋਂ ਸਾਨੂੰ ਰਾਹਤ ਦਿੱਤੀ ਜਾਵੇ ਜਾਂ ਇਸ ਨੂੰ ਰੀ-ਸ਼ੈਡਿਊਲ ਕੀਤਾ ਜਾਵੇ।

ਤੇਰ੍ਹਵਾਂ ਵਿੱਤ ਕਮਿਸ਼ਨ :

20. ਸਪੀਕਰ ਸਾਹਿਬ, ਜਿਹੜਾ ਫਾਇਨਾਂਸ ਕਮਿਸ਼ਨ ਹੈ, ਇਹ ਸੈਂਟਰ ਸਰਕਾਰ ਵੱਲੋਂ ਫਿਕਸ ਕੀਤਾ ਜਾਂਦਾ ਹੈ ਤੇ ਇਹ ਨਿਊਟਰਲ ਆਰਬੀਟਰੇਟਰ ਮੰਨਿਆ ਜਾਂਦਾ ਹੈ ਕਿ ਸੂਬਿਆਂ ਦੇ ਕੀ ਮਸਲੇ ਹਨ ਅਤੇ ਸੈਂਟਰ ਦਾ ਕੀ ਮੁਕੱਦਮਾ ਹੈ। ਸਪੀਕਰ ਸਾਹਿਬ, ਇਹ ਸਾਲਸ ਬਣ ਕੇ ਫੈਸਲਾ ਕਰਦਾ ਹੈ। ਸਪੀਕਰ ਸਾਹਿਬ, ਅਸੀਂ ਜਿੰਨੇ ਵੀ ਸਟੇਟਸ ਹਨ, ਉਨ੍ਹਾਂ ਦੇ 27-28 ਫਾਇਨਾਂਸ ਮਨਿਸਟਰਜ਼ ਨੇ ਇੱਕ ਜਾਇੰਟ ਮੈਮੋਰੰਡਮ ਦਿੱਤਾ ਸੀ। ਪੰਜਾਬ ਦਾ ਨਜ਼ਰੀਆ ਹਰਿਆਣੇ ਨਾਲੋਂ ਵੱਖ ਨਹੀਂ ਹੈ। ਹਰਿਆਣੇ ਦਾ ਨਜ਼ਰੀਆ ਹਿਮਾਚਲ ਨਾਲੋਂ ਵੱਖ ਨਹੀਂ ਹੈ। ਹਿਮਾਚਲ ਦਾ ਨਜ਼ਰੀਆ ਕਰਨਾਟਕ ਨਾਲੋਂ ਵੱਖ ਨਹੀਂ ਹੈ। ਅਸੀਂ ਸਾਰਿਆਂ ਨੇ ਉਥੇ ਜਾ ਕੇ ਜੋ ਫਾਇਨਾਂਸ ਕਮਿਸ਼ਨ ਦੇ ਚੇਅਰਮੈਨ ਹਨ, ਕੇਲਕਰ ਸਾਹਿਬ, ਉਨ੍ਹਾਂ ਨੂੰ ਗੁਜ਼ਾਰਿਸ਼ ਕੀਤੀ ਸੀ। ਸਪੀਕਰ ਸਾਹਿਬ, ਸੂਬਿਆਂ ਦੀਆਂ ਕੀ ਜ਼ਿੰਮੇਵਾਰੀਆਂ ਹਨ ? ਸੂਬਿਆਂ ਦੀਆਂ ਜ਼ਿੰਮੇਵਾਰੀਆਂ ਹਨ ਕਿ ਐਜੂਕੇਸ਼ਨ ਵੀ ਅਸੀਂ ਦੇਣੀ ਹੈ। ਬਿਜਲੀ ਦਾ ਵੀ ਇੰਤਜ਼ਾਮ ਕਰਨਾ ਹੈ। ਅਸੀਂ ਹੈਲਥ ਸਰਵਿਸਜ਼ ਦਾ ਇੰਤਜ਼ਾਮ ਕਰਨਾ ਹੈ। ਲਾਅ ਐਂਡ ਆਰਡਰ ਵੀ ਸਾਡੇ ਕੋਲ ਹੈ, ਐਗਰੀਕਲਚਰ ਵੀ ਸਾਡੇ ਕੋਲ ਹੈ। ਭਾਵ ਸਾਰੀਆਂ ਸੋਸ਼ਲ ਤੇ ਇਕਨਾਮਿਕ ਸਰਵਿਸਿਜ਼ ਇਨਕਲੂਡਿੰਗ ਬਿਜਲੀ, ਉਹ ਸਟੇਟਸ ਨੇ ਦੇਣੀਆਂ ਹਨ ਤੇ ਇਹ ਸਹੂਲਤਾਂ ਦੇਣ ਲਈ, ਸਪੀਕਰ ਸਾਹਿਬ, ਜਿਹੜਾ ਸਾਡਾ ਸਟੇਟ ਦਾ ਸ਼ੇਅਰ ਹੈ, ਉਹ 30.5% ਹੈ। ਅਸੀਂ ਉਨ੍ਹਾਂ ਨੂੰ ਕਿਹਾ ਸੀ ਕਿ ਗੌਰਮਿੰਟ ਆਫ਼ ਇੰਡੀਆ ਦਾ ਜਿਹੜਾ ਅਧਿਕਾਰ ਹੈ, ਉਹ ਥੋੜ੍ਹਾ ਹੈ। ਇਸ ਕਰਕੇ ਹਿੰਦੁਸਤਾਨ ਵਿਚੋਂ ਜੋ ਵੀ ਟੈਕਸ ਇਕੱਠੇ ਹੁੰਦੇ ਹਨ, ਉਹ 50-50 ਹੋਣੇ ਚਾਹੀਦੇ ਹਨ। ਕੇਂਦਰ ਸਰਕਾਰ ਅਤੇ ਸੂਬਿਆਂ ਦਰਮਿਆਨ ਸਾਰੀਆਂ ਹਿੱਸਾ ਯੋਗ ਕਰਾਂ ਤੇ ਡਿਊਟੀਆਂ ਦੀਆਂ ਨਿਰੋਲ ਵੱਟਕਾਂ ਦੀ ਵੰਡ ਦੇ ਮੁਤੱਲਿਕ ਅਤੇ ਭਾਰਤ ਦੇ ਸੰਵਿਧਾਨ ਦੇ ਅਨੁਛੇਦ 275

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਦੇ ਤਹਿਤ ਭਾਰਤ ਦੇ ਸੰਚਿਤ ਫ਼ੰਡ ਵਿੱਚੋਂ ਰਾਜਾਂ ਨੂੰ ਸਹਾਇਤਾ-ਗਰਾਂਟਾਂ ਦੇਣ ਲਈ ਬਣਾਏ ਜਾਣ ਵਾਲੇ ਸਿਧਾਂਤਾਂ ਵਾਸਤੇ ਸਿਫ਼ਾਰਸ਼ਾਂ ਕਰਨ ਲਈ ਭਾਰਤ ਸਰਕਾਰ ਵੱਲੋਂ ਬਣਾਏ ਗਏ ਤੇਰ੍ਹਵੇਂ ਵਿੱਤ ਕਮਿਸ਼ਨ ਦੀ ਰਿਪੋਰਟ ਪੇਸ਼ ਕੀਤੀ ਜਾ ਚੁੱਕੀ ਹੈ। ਮੈਂ ਇਸ ਅਜ਼ੀਮ ਸਦਨ ਦੇ ਕਾਬਿਲੇ-ਇਹਤਰਾਮ ਮੈਂਬਰ ਸਾਹਿਬਾਨ ਨਾਲ ਇਹ ਗੱਲ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਇਸ ਰਿਪੋਰਟ ਨਾਲ ਬਹੁਤ ਜ਼ਿਆਦਾ ਮਾਯੂਸੀ ਹੋਈ ਹੈ। ਪੰਜਾਬ ਸਰਕਾਰ ਨੇ ਕਮਿਸ਼ਨ ਨੂੰ ਕਮਿਸ਼ਨ ਦੇ ਜ਼ੇਰ-ਏ-ਗੌਰ ਖ਼ਾਸ ਗੱਲਾਂ ਬਾਰੇ ਸਾਡਾ ਮੁਕੱਦਮਾ ਇੱਕ ਤਫ਼ਸੀਲ-ਮੈਮੋਰੰਡਮ ਰਾਹੀਂ ਪੇਸ਼ ਕੀਤਾ ਸੀ। ਲੇਕਿਨ, ਕਮਿਸ਼ਨ ਵੱਲੋਂ ਇਨ੍ਹਾਂ ਗੱਲਾਂ ਨੂੰ ਮੁਕੰਮਲ ਤੌਰ ਤੇ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ ਜਾਪਦਾ ਹੈ। ਸੂਬਾ ਸਰਕਾਰ ਨੇ ਉਨ੍ਹਾਂ ਸੈਂਟਰਲ ਟੈਕਸਿਜ਼ ਅਤੇ ਡਿਊਟੀਆਂ, ਜੋ ਸੂਬਿਆਂ ਨੂੰ ਦਿੱਤੀਆਂ ਜਾਂਦੀਆਂ ਹਨ, ਵਿਚ ਸੂਬਿਆਂ ਦੇ ਘਟ ਰਹੇ ਹਿੱਸੇ ਬਾਰੇ ਇਕ ਜ਼ੋਰਦਾਰ ਮਾਮਲਾ ਪੇਸ਼ ਕੀਤਾ ਸੀ। ਅਸੀਂ ਕਮਿਸ਼ਨ ਨੂੰ ਇਹ ਵੀ ਬੇਨਤੀ ਕੀਤੀ ਸੀ ਕਿ ਉਹ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਕਰਕੇ ਆਉਣ ਵਾਲੇ ਖ਼ਰਚੇ ਦੀ ਘੱਟੋ-ਘੱਟ 50 ਫ਼ੀ ਸਦ ਰਕਮ ਪੂਰੀ ਕਰਨ ਅਤੇ ਤਨਖ਼ਾਹ ਸੋਧ ਕਰਕੇ ਹੋਣ ਵਾਲੇ ਮਾਲੀ ਘਾਟੇ ਬਾਰੇ ਵਿਚਾਰ ਕਰਨ। ਹੋਰਨਾਂ ਗੱਲਾਂ ਦੇ ਨਾਲ-ਨਾਲ ਅਸੀਂ ਕਮਿਸ਼ਨ ਨੂੰ ਇਹ ਵੀ ਗੁਜ਼ਾਰਿਸ਼ ਕੀਤੀ ਸੀ ਕਿ ਉਹ ਸੂਬੇ ਦੇ ਪਾਣੀ ਦੇ ਵਸੀਲਿਆਂ ਦੇ ਬੁਨਿਆਦੀ ਢਾਂਚੇ ਦੇ ਰੱਖ-ਰਖਾਵ, ਮੁਰੰਮਤ, ਡੂੰਘਾ ਕਰਨ, ਚੌੜਾ ਕਰਨ ਅਤੇ ਉਸ ਨੂੰ ਵਧਾਉਣ ਦੀ ਲਾਗਤ ਦੀ 90 ਫ਼ੀ ਸਦ ਰਕਮ ਵਜੋਂ 12743 ਕਰੋੜ ਰੁਪਏ ਮੁਹੱਈਆ ਕਰਵਾਉਣ, ਜਿਸ ਨਾਲ ਖ਼ੁਰਾਕ ਅਨਾਜ ਪੈਦਾਵਾਰ ਵਿਚ ਇਜ਼ਾਫ਼ਾ ਹੋਵੇ ਅਤੇ ਸਿੱਟੇ ਵਜੋਂ ਮਹਿੰਗੀਆਂ ਖ਼ੁਰਾਕ ਅਨਾਜ ਦਰਾਮਦਾਂ ਬਾਰੇ ਕੌਮ ਦੀ ਨਿਰਭਰਤਾ ਘਟੇ।

21. ਜੋ ਵੀ ਕਮਿਸ਼ਨ ਦੇ ਜ਼ੇਰੇ ਗੌਰ ਮਸਲੇ ਸਨ, ਅਸੀਂ ਉਨ੍ਹਾਂ ਬਾਰੇ ਬੜੀ ਤਫਸੀਲ ਨਾਲ ਦੱਸਿਆ ਸੀ। ਅਸੀਂ ਬੇਨਤੀ ਤਾਂ ਇੱਕ ਹੀ ਕੀਤੀ ਸੀ ਕਿ ਜਿਹੜਾ ਸਾਡਾ ਇਰੀਗੇਸ਼ਨ ਦਾ ਨੈਟਵਰਕ ਹੈ, ਉਸ ਦੇ ਰੱਖ-ਰਖਾਵ ਵਾਸਤੇ ਪੈਸੇ ਮੰਗੇ ਸੀ ਪਰ ਉਨ੍ਹਾਂ ਨੂੰ ਇਹ ਗੱਲ ਕਹੀ ਸੀ ਕਿ ਜੋ 3-4 ਪੰਜਾਬ ਦੇ ਬੁਨਿਆਦੀ ਮਸਲੇ ਹਨ, ਜਿਨ੍ਹਾਂ ਵਿਚੋਂ ਅਸੀਂ ਇੱਕੋ ਹੀ ਮੰਗਣਾ ਹੈ ਕਿ ਸਾਡਾ ਡੈੱਟ ਰੀਸਟਰਕਚਰਿੰਗ ਕਰ ਲਵੋ। ਪੰਜਾਬ ਹੋਰ ਕੁਝ ਨਹੀਂ ਮੰਗਦਾ apart from debt restructuring. ਇਹ ਜਿਹੜਾ ਡੈੱਟ ਹੈ, ਇਸ ਦੇ ਹਿਸਟੋਰੀਕਲ ਰੀਜ਼ਨਜ਼ ਹਨ। ਜਦੋਂ ਅੱਤਵਾਦ ਦਾ ਦੌਰ ਸੀ। ਅੱਤਵਾਦ ਦੇ ਦੌਰ ਵਿੱਚ ਪੰਜਾਬ ਦੀਆਂ ਜਿੰਨੀਆਂ ਐਨੁਅਲ ਪਲਾਨਜ਼ ਬਣੀਆਂ, ਹਰ ਸਾਲ ਡੈੱਟ ਡਬਲ ਹੋਇਆ ਹੈ। ਇਹ ਕਿਵੇਂ ਹੋਇਆ ? ਅੱਜ ਜਿਹੜਾ 64000 ਕਰੋੜ ਰੁਪਏ ਦਾ ਡੈੱਟ ਹੈ, ਇਹ ਅਗਲੇ ਸਾਲ ਇੱਕ ਲੱਖ 20 ਹਜ਼ਾਰ ਕਰੋੜ, ਅਗਲੇ ਸਾਲ ਢਾਈ ਲੱਖ ਕਰੋੜ, ਅਗਲੇ ਸਾਲ ਪੰਜ ਲੱਖ ਕਰੋੜ, ਅਸੀਂ ਕਿਹਾ ਸੀ ਕਿ ਪਰਾਕਸੀ ਵਾਰ ਪਾਕਿਸਤਾਨ ਨੇ ਸਾਡੇ ਤੇ ਥੋਪੀ ਹੋਈ ਹੈ ਅਤੇ ਕਾਂਸਟੀਚਿਊਸ਼ਨ ਇਹ ਕਹਿੰਦਾ ਹੈ ਕਿ if any State, internally or externally, is under stress the Government of India must come to its aid.

ਮੈਂ, ਸਪੀਕਰ ਸਾਹਿਬ, ਇਹ ਵੀ ਜ਼ਿਕਰ ਕੀਤਾ ਹੈ ਕਿ ਸਾਨੂੰ ਅੰਦਰੋਂ ਹੀ ਦੇਖਣਾ ਪਵੇਗਾ, ਸਾਨੂੰ ਮਸ਼ਰਕ ਵੱਲ ਦੇਖਣ ਦੀ ਲੋੜ ਨਹੀਂ ਹੈ ਕਿਉਂਕਿ ਉਮੀਦਾਂ ਬਣਦੀਆਂ ਹਨ ਅਤੇ ਉਮੀਦਾਂ ਢਹਿ ਜਾਂਦੀਆਂ ਹਨ। ਹੁਣ ਤਾਂ ਇਹ ਕਹਿ ਸਕਦੇ ਹਾਂ ਕਿ ਇੱਕ ਡੰਗ ਦੀ ਰੋਟੀ ਘੱਟ ਖਾ ਲਵੋ ਪਰ ਇਹ ਕਰਜ਼ਾ ਲਾਹ ਦੇਵੋ-

ਦੇਣਾ ਭਲਾ ਨਾ ਬਾਪ।

ਜੇਕਰ ਬਾਪ ਦਾ ਕਰਜ਼ਾ ਦੇਣਾ ਹੋਵੇ ਤਾਂ ਉਹ ਵੀ ਭਲਾ ਨਹੀਂ ਹੁੰਦਾ। ਸਪੀਕਰ ਸਾਹਿਬ, ਮੈਂ ਇੰਨਾ ਜ਼ਰੂਰ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਫਾਈਨਾਂਸ ਕਮਿਸ਼ਨ ਦੀਆਂ ਜਿਹੜੀਆਂ ਰਿਕੁਮੈਂਡੇਸ਼ਨਜ਼ ਹਨ, ਉਨ੍ਹਾਂ ਨੇ 30.5 ਪ੍ਰਤੀਸ਼ਤ ਤੋਂ ਵਧਾ ਕੇ 32 ਪ੍ਰਤੀਸ਼ਤ ਕਰਨ ਦੀ ਸਟੇਟਾਂ ਦੀ ਮੰਗ ਨੂੰ ਮੰਨਿਆ ਹੈ। ਆਪਣੀ ਰਿਪੋਰਟ ਵਿਚ ਤੇਰ੍ਹਵੇਂ ਵਿੱਤ ਕਮਿਸ਼ਨ ਨੇ ਬਾਰ੍ਹਵੇਂ ਵਿੱਤ ਕਮਿਸ਼ਨ ਦੇ ਤਹਿਤ 30.5 ਫ਼ੀ ਸਦ ਦੇ ਮੁਕਾਬਲੇ ਕੇਂਦਰੀ ਕਰਾਂ ਮੁਤਾਬਿਕ ਸੂਬਿਆਂ ਦੇ ਹਿੱਸੇ ਵਿਚ 32 ਫ਼ੀ ਸਦ ਤੱਕ ਦਾ ਥੋੜ੍ਹਾ ਜਿਹਾ ਵਾਧਾ ਕੀਤਾ ਹੈ। ਕਮਿਸ਼ਨ ਵੱਲੋਂ ਸਿਫ਼ਾਰਸ਼ ਕੀਤੇ ਕੇਂਦਰੀ ਕਰਾਂ ਦੀ ਸਪੁਰਦਗੀ ਸੂਬੇ ਦੀਆਂ ਜ਼ਿੰਮੇਵਾਰੀਆਂ ਅਤੇ ਵਿਕਾਸ ਦੀਆਂ ਜ਼ਰੂਰਤਾਂ ਦੇ ਤੁੱਲ ਨਹੀਂ ਹੈ। ਹਿੱਸਾ ਯੋਗ ਕਰਾਂ ਦੀ ਸੂਬਿਆਂ ਦਰਮਿਆਨ ਆਪਸੀ ਵੰਡ ਵੀ ਮੁਹਾਰਤ ਅਤੇ ਚੰਗੀ ਕਾਰਗੁਜ਼ਾਰੀ ਦੀ ਬਜਾਏ, ਇਕਵਿਟੀ ਨੂੰ ਧਿਆਨ ਵਿਚ ਰੱਖ ਕੇ ਕੀਤੀ ਜਾਣੀ ਜਾਰੀ ਹੈ। ਸਿੱਟੇ ਵਜੋਂ ਕਰਾਂ ਦੇ ਵਾਧੂ ਵੰਡਣਯੋਗ ਪੂਲ ਵਿਚ ਸੂਬੇ ਦੇ ਹਿੱਸੇ ਵਿਚ ਬਾਰ੍ਹਵੇਂ ਵਿੱਤ ਕਮਿਸ਼ਨ ਦੇ ਤਹਿਤ 1.299 ਫ਼ੀ ਸਦ ਤੋਂ ਤੇਰ੍ਹਵੇਂ ਵਿੱਤ ਕਮਿਸ਼ਨ ਦੇ ਤਹਿਤ 1.389 ਫ਼ੀ ਸਦ ਤਕ ਦਾ ਮਾਮੂਲੀ ਜਿਹਾ ਵਾਧਾ ਹੋਇਆ ਹੈ। ਇਸੇ ਤਰ੍ਹਾਂ ਸਰਵਿਸ ਟੈਕਸ ਵਿਚ ਸੂਬੇ ਦੇ ਹਿੱਸੇ ਨੇ 1.316 ਫ਼ੀ ਸਦ ਤੋਂ 1.411 ਫ਼ੀ ਸਦ ਤੱਕ ਦਾ ਥੋੜ੍ਹਾ ਜਿਹਾ ਵਾਧਾ ਹੀ ਦਰਜ ਕੀਤਾ ਹੈ।

**ਬਜਟ ਕਾਰਜ-ਨੀਤੀ :**

22. ਸਾਡੀ ਬਜਟ ਨੀਤੀ ਮਾਲੀ ਹਾਲਤ ਵਿਚ ਲਗਾਤਾਰ ਸੁਧਾਰ ਕਰਨ ਅਤੇ ਆਰਥਿਕ ਵਿਕਾਸ ਨੂੰ ਉਤਸ਼ਾਹਿਤ ਕਰਨ ਲਈ ਹੈ। ਮੈਂ ਮਾਰਚ, 2008 ਅਤੇ ਜੁਲਾਈ, 2009 ਦੌਰਾਨ ਆਪਣੀਆਂ ਦੋ ਪਿਛਲੀਆਂ ਬਜਟ ਤਕਰੀਰਾਂ ਵਿਚ ਇਸ ਨੀਤੀ ਦੇ ਵੇਰਵੇ ਦਿੱਤੇ ਸਨ। ਹੁਣ ਮੈਂ ਆਪ ਨੂੰ ਇਨ੍ਹਾਂ ਨੀਤੀਆਂ ਦੁਆਰਾ ਹੁਣ ਤੱਕ, ਜੋ ਕੁਝ ਅਸੀਂ ਹਾਸਲ ਕੀਤਾ ਹੈ, ਬਾਰੇ ਤਫ਼ਸੀਲ ਆਪ ਜੀ ਦੇ ਸਾਹਮਣੇ ਪੇਸ਼ ਕਰਨਾ ਚਾਹਾਂਗਾ।

> ਸੂਬੇ ਦਾ ਅਰਥਚਾਰਾ ਇਕ ਲੰਮੇ ਸਮੇਂ ਤੋਂ ਮਾੜੇ ਆਰਥਿਕ ਵਿਕਾਸ ਤੋਂ ਉੱਭਰਿਆ ਹੈ ਅਤੇ ਹੁਣ ਆਰਥਿਕ ਵਿਕਾਸ ਦੀ ਕੌਮੀ ਔਸਤ ਦਰ ਦੇ ਨੇੜੇ-ਤੇੜੇ ਵਿਕਾਸ ਕਰ ਰਿਹਾ ਹੈ। ਇਹ ਕੋਈ ਛੋਟੀ ਪ੍ਰਾਪਤੀ ਨਹੀਂ ਹੈ ਅਤੇ ਇਹ ਸੂਬੇ ਵਿਚ ਬੁਨਿਆਦੀ ਢਾਂਚੇ, ਮਨੁੱਖੀ ਵਸੀਲਿਆਂ ਅਤੇ ਸਰਮਾਇਆਕਾਰੀ ਦੇ ਵਾਤਾਵਰਨ ਵਿਚ ਸੁਧਾਰ ਲਈ ਸਰਕਾਰ ਦੀਆਂ ਲਗਾਤਾਰ ਕੋਸ਼ਿਸ਼ਾਂ ਦਾ ਨਤੀਜਾ ਹੈ।
>
> ਸੂਬਾ ਸਰਕਾਰ ਦੀ ਮਾਲੀ ਹਾਲਤ ਵਿਚ ਕੁਝ ਸੁਧਾਰ ਹੋਇਆ ਹੈ ਪਰ ਮੈਂ ਤਸਲੀਮ ਕਰਦਾ ਹਾਂ ਕਿ ਆਲਮੀ ਮੰਦੀ ਅਤੇ ਆਰਥਕ ਬੋਹਰਾਨ ਦੀ ਵਜ੍ਹਾ ਨਾਲ ਅਜੇ ਵੀ ਸੁਧਾਰ ਦੀ ਗੁੰਜਾਇਸ਼ ਹੈ।
>
> ਪੰਜਾਬ ਦੇ ਬੁਨਿਆਦੀ ਢਾਂਚੇ ਨੂੰ ਹਮੇਸ਼ਾ ਹੀ ਦੇਸ਼ ਵਿੱਚੋਂ ਅੱਵਲ ਐਲਾਨਿਆ ਗਿਆ ਹੈ। ਅਸੀਂ ਇਸ ਨੂੰ ਹੋਰ ਜ਼ਿਆਦਾ ਬਿਹਤਰ ਬਣਾਇਆ ਹੈ ਯਾਨੀ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਸੜਕਾਂ ਨੂੰ ਬਿਹਤਰ ਬਣਾਉਣਾ, ਬਿਜਲੀ ਦੀ ਪੈਦਾਵਾਰ ਵਿਚ ਸੁਧਾਰ ਕਰਨਾ, ਸੰਚਾਰ ਅਤੇ ਵੰਡ ਪ੍ਰਣਾਲੀ, ਸਿਹਤ ਅਤੇ ਸਿੱਖਿਆ ਦੇ ਬੁਨਿਆਦੀ ਢਾਂਚੇ ਵਿਚ ਨਵੀਂ ਰੂਹ ਫੂਕਣਾ ਅਤੇ ਖੇਤੀਬਾੜੀ ਅਤੇ ਮਨੁੱਖੀ ਬਸਤੀਆਂ ਦੋਹਾਂ ਲਈ ਜਲ ਪ੍ਰਬੰਧ ਪ੍ਰਣਾਲੀਆਂ ਵਿਚ ਸਰਮਾਇਆ ਲਗਾਉਣਾ ਸਾਡਾ ਮਕਸਦ ਰਿਹਾ ਹੈ।

ਬੁਨਿਆਦੀ ਢਾਂਚੇ ਅਤੇ ਸਰਕਾਰੀ ਸੇਵਾਵਾਂ ਦੇ ਬਿਹਤਰ ਪ੍ਰਬੰਧ ਦੇ ਨਤੀਜੇ ਵਜੋਂ ਜਨਤਕ ਸੇਵਾਵਾਂ, ਖ਼ਾਸ ਕਰਕੇ ਸਿੱਖਿਆ ਅਤੇ ਸਿਹਤ ਸੇਵਾਵਾਂ ਮੁਹੱਈਆ ਕਰਾਉਣ ਦੇ ਕੰਮ ਵਿਚ ਅਹਿਮ ਸੁਧਾਰ ਹੋਇਆ ਹੈ।

ਮੁਢਲੇ ਸੈਕਟਰ ਵਿਚ ਸਰਕਾਰ ਖੇਤੀਬਾੜੀ ਦੀ ਵੰਨ-ਸੁਵੰਨਤਾ ਦੀ ਹੌਸਲਾ-ਅਫ਼ਜ਼ਾਈ ਨੂੰ ਜਾਰੀ ਰੱਖੇਗੀ, ਇਸ ਦਾ ਧਿਆਨ ਖੋਜ ਅਤੇ ਵਿਕਾਸ, ਨਵੀਆਂ ਫ਼ਸਲਾਂ ਦੀਆਂ ਕਿਸਮਾਂ ਦੀ ਸ਼ੁਰੂਆਤ, ਪਸ਼ੂਆਂ ਦੀ ਨਸਲ ਵਿਚ ਸੁਧਾਰ ਅਤੇ ਮੰਡੀਕਰਨ ਲਈ ਜਾਣਕਾਰੀ ਅਤੇ ਬੁਨਿਆਦੀ ਢਾਂਚਾ ਮੁਹੱਈਆ ਕਰਵਾਉਣ ਵੱਲ ਕੇਂਦਰਿਤ ਹੋਵੇਗਾ।

ਵੱਖੋ-ਵੱਖਰੇ ਮਾਪਦੰਡਾਂ ਦੁਆਰਾ ਮਾਪਦਿਆਂ ਸਮਾਜ ਦੇ ਆਰਥਿਕ ਪੱਖੋਂ ਕਮਜ਼ੋਰ ਤਬਕਿਆਂ ਦੀ ਭਲਾਈ ਵਿਚ ਵੀ ਸੁਧਾਰ ਦਿਖਾਈ ਦਿੰਦਾ ਹੈ। ਮਿਸਾਲ ਵਜੋਂ, ਐਲੀਮੈਂਟਰੀ ਸਕੂਲਾਂ ਵਿਚ ਬੱਚਿਆਂ ਦੇ, ਖ਼ਾਸ ਕਰਕੇ ਲੜਕੀਆਂ ਦੇ ਦਾਖ਼ਲੇ ਵਿਚ ਵਾਧਾ ਹੋਇਆ ਹੈ। ਸਕੂਲ ਵਿਚ ਬੱਚਿਆਂ ਲਈ ਖ਼ੁਰਾਕ ਦਾ ਪ੍ਰਬੰਧ ਅਤੇ ਮਿਡ-ਡੇ ਮੀਲ ਵਿਚ ਵਾਧਾ ਹੋਇਆ ਹੈ। ਇਸੇ ਤਰ੍ਹਾਂ, ਬਾਲ ਮੌਤ-ਦਰ ਘਟੀ ਹੈ ਅਤੇ ਸੰਸਥਾਨਕ ਜਣੇਪਿਆਂ ਵਿਚ ਵਾਧਾ ਹੋਇਆ ਹੈ।

ਸਰਕਾਰ ਦੀ ਬਜਟ ਕਾਰਜ ਨੀਤੀ ਉਨ੍ਹਾਂ ਤਰਜੀਹਾਂ ਤੇ ਧਿਆਨ ਕੇਂਦਰਿਤ ਕਰਨਾ ਜਾਰੀ ਰੱਖੇਗੀ, ਜਿਨ੍ਹਾਂ ਬਾਰੇ ਮੈਂ ਜ਼ਿਕਰ ਕੀਤਾ ਹੈ।

ਪੌਣ-ਪਾਣੀ ਦੀਆਂ ਤਬਦੀਲੀਆਂ ਪੰਜਾਬ ਲਈ ਇੱਕ ਵੱਡੀ ਚੁਣੌਤੀ ਹੈ ਅਤੇ ਇਸ ਲਈ ਆਬ-ਓ-ਹਵਾ ਦੀਆਂ ਤਬਦੀਲੀਆਂ ਨੂੰ ਮੁਖ਼ਾਤਿਬ ਹੋਣਾ ਸਾਡੀ ਬਜਟ ਕਾਰਜ-ਨੀਤੀ ਦਾ ਅਹਿਮ ਮੁੱਦਾ ਹੈ।

**ਸਜਿੰਦ ਪਹਿਲਕਦਮੀਆਂ :**

23. ਪੰਜਾਬ ਉਨ੍ਹਾਂ ਖਿੱਤਿਆਂ ਵਿਚੋਂ ਇੱਕ ਹੈ ਜਿਸ ਦੇ, ਇਕ ਅੰਦਾਜ਼ੇ ਮੁਤਾਬਿਕ ਆਬ-ਓ-ਹਵਾ ਦੀਆਂ ਤਬਦੀਲੀਆਂ ਕਾਰਨ ਬੁਰੀ ਤਰ੍ਹਾਂ ਮੁਤਾਸਿਰ ਹੋਣ ਦਾ ਖ਼ਦਸ਼ਾ ਹੈ, ਜਿਹੜੀਆਂ ਕਿ ਅਗਲੇ ਕੁਝ ਦਹਾਕਿਆਂ ਵਿਚ ਪੇਸ਼ ਆ ਸਕਦੀਆਂ ਹਨ। ਸਾਡਾ ਸੂਬਾ, ਇਸ ਦੇ ਜਿਓਗ੍ਰਾਫ਼ੀਆਈ ਮੁਕਾਮ, ਹਿਮਾਲਾ ਦੇ ਪਾਣੀਆਂ 'ਤੇ ਮੁਨੱਸਿਰ ਕਰਨ ਅਤੇ ਸੰਘਣੀ ਖੇਤੀਬਾੜੀ ਸਦਕਾ ਖ਼ਾਸ ਕਰਕੇ ਪੌਣ-ਪਾਣੀ ਦੀਆਂ ਤਬਦੀਲੀਆਂ ਦੀ ਜ਼ਦ ਵਿਚ ਹੈ।

24. ਪੰਜਾਬ ਸਰਕਾਰ ਦੀ ਪਹਿਲਕਦਮੀ ਆਬ-ਓ-ਹਵਾ ਦੀ ਤਬਦੀਲੀ ਵੱਲ ਇੱਕ ਕਾਰਜ ਯੋਜਨਾ ਹੈ। ਇਸ ਤਬਦੀਲੀ ਦੇ ਦਰਪੇਸ਼ ਚੁਣੌਤੀਆ ਦੇ ਸਭ ਤੋਂ ਗੰਭੀਰ ਪੱਖਾਂ ਨੂੰ ਮੁਖ਼ਾਤਿਬ ਹੋਣ ਦੀ ਇਕ ਸਰਬਪੱਖੀ ਨੀਤੀ ਹੈ। ਕੋਪਨਹੈਗਨ ਵਿਖੇ ਕਲਾਈਮੇਟ ਚੇਂਜ 'ਤੇ ਹੋਈ ਆਲਮੀ ਕਾਨਫ਼ਰੰਸ, ਜਿਸ ਵਿਚ ਕਿ ਭਾਰਤ ਸਰਕਾਰ ਨੇ ਹਿੱਸਾ ਲਿਆ, ਵਿਚ ਮਾਹਿਰਾਂ ਨੇ ਵਿਚਾਰ ਪੇਸ਼ ਕੀਤੇ ਸਨ। ਇਹ ਵਿਚਾਰ ਫ਼ਾਸਿਲ ਜਲਣ ਪਦਾਰਥਾਂ (ਕੋਲਾ, ਪੈਟਰੋਲ, ਡੀਜ਼ਲ ਵਗੈਰਾ) ਦੇ ਬਲਣ ਸਦਕਾ ਕਾਰਬਨ ਡਾਇਆਕਸਾਈਡ ਦੇ ਵਧਦੇ ਨਿਕਾਸ ਕਾਰਨ ਅਗਲੇ ਕੁਝ ਦਹਾਕਿਆਂ ਵਿਚ ਧਰਤੀ ਦੇ ਤਾਪਮਾਨ ਵਿਚ ਇੱਕ ਜਾਂ ਦੋ ਡਿਗਰੀ ਸੈਲਸੀਅਸ ਦਾ ਵਾਧਾ ਹੋਣ ਦੇ ਖ਼ਤਰੇ ਬਾਰੇ ਸਨ। ਇਸ ਦੇ ਗੰਭੀਰ ਸਿੱਟੇ ਹੋ ਸਕਦੇ ਹਨ। ਪੌਣ-ਪਾਣੀ ਵਿਚ ਤਬਦੀਲੀਆਂ ਦੇ ਕਾਰਨਾਂ ਵਿਚ ਮੌਨਸੂਨ ਪੈਟਰਨ ਵਿਚ ਤਬਦੀਲੀਆਂ, ਹਿਮਾਲਾ ਵਿਚ ਘੱਟ ਬਰਫ਼ਬਾਰੀ ਅਤੇ ਗਲੇਸ਼ੀਅਰਾਂ ਦਾ ਪਿਘਲਣਾ ਵਗੈਰਾ ਸ਼ਾਮਿਲ ਹੈ। ਇਹ ਤਬਦੀਲੀਆਂ ਪੰਜਾਬ ਵਿਚ ਉਗਾਈਆਂ ਜਾਂਦੀਆਂ ਫ਼ਸਲਾਂ 'ਤੇ ਮਾੜਾ ਅਸਰ ਪਾ ਸਕਦੀਆਂ ਹਨ। ਪਾਣੀ ਦੇ ਵਸੀਲਿਆਂ ਵਿਚ ਵੀ ਗੰਭੀਰ ਕਮੀ ਆ ਸਕਦੀ ਹੈ।

25. ਇਸ ਲਈ, ਸਰਕਾਰ ਦੀ ਕਾਰਜ ਯੋਜਨਾ ਵਿਚ ਕ੍ਰਮਵਾਰ ਖੇਤੀਬਾੜੀ, ਊਰਜਾ ਅਤੇ ਪਾਣੀ ਵੱਲ ਧਿਆਨ ਕੇਂਦਰਿਤ ਕਰਨ ਦੇ ਤਿੰਨ ਪ੍ਰੋਗਰਾਮ ਸ਼ਾਮਿਲ ਹਨ, ਜੋ ਕਿ ਇਹ ਹਨ :—

ਪੌਣ-ਪਾਣੀ ਦੇ ਮੁਤਾਬਿਕ ਹੀ ਖੇਤੀਬਾੜੀ ਦਾ ਵਿਕਾਸ ਕਰਨਾ।

ਊਰਜਾ ਦੀ ਸੰਭਾਲ ਅਤੇ ਨਵਿਆਉਣ ਯੋਗ ਊਰਜਾ ਦੁਆਰਾ ਕਾਰਬਨ ਨਿਕਾਸੀ ਘਟਾਉਣਾ।

ਪਾਣੀ ਦੀ ਸਾਂਭ-ਸੰਭਾਲ ਕਰਨੀ, ਪਾਣੀ ਨੂੰ ਸਾਫ਼-ਸੁਥਰਾ ਕਰਨਾ ਅਤੇ ਉਸ ਨੂੰ ਦੁਬਾਰਾ ਇਸਤੇਮਾਲ ਕਰਨਾ।

26. ਵਿਗਿਆਨੀਆਂ ਨੇ ਇਹ ਫ਼ਿਕਰ ਜ਼ਾਹਿਰ ਕੀਤਾ ਹੈ ਕਿ ਫ਼ਰਵਰੀ ਅਤੇ ਮਾਰਚ ਵਿਚ ਦਰਜ ਕੀਤੇ ਗਏ ਵਧਦੇ ਤਾਪਮਾਨ ਪੰਜਾਬ ਵਿਚ ਹਾੜ੍ਹੀ ਦੀ ਫ਼ਸਲ 'ਤੇ ਮਾੜਾ ਅਸਰ ਪਾ ਸਕਦੇ ਹਨ। ਇਸੇ ਤਰ੍ਹਾਂ ਜੁਲਾਈ ਅਤੇ ਅਗਸਤ ਵਿਚ ਘੱਟ ਬਾਰਿਸ਼ ਸਾਉਣੀ ਦੀਆਂ ਫ਼ਸਲਾਂ ਨੂੰ ਮੁਤਾਸਿਰ ਕਰ ਸਕਦੀ ਹੈ। ਪੰਜਾਬ ਸਰਕਾਰ ਨੇ ਇਹ ਫ਼ੈਸਲਾ ਲਿਆ ਹੈ ਕਿ ਇਹ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਸਹਿਯੋਗ ਨਾਲ ਪੌਣ-ਪਾਣੀ ਦੇ ਮੁਤਾਬਿਕ ਖੇਤੀਬਾੜੀ ਲਈ ਇਕ ਮਿਸ਼ਨ ਦੀ ਸ਼ੁਰੂਆਤ ਕਰੇਗੀ। ਇਸ ਮਕਸਦ ਲਈ ਖੋਜ ਅਤੇ ਵਿਕਾਸ ਲਈ 10 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ।

27. ਸੂਬੇ ਵਿਚ ਨਵਿਆਉਣ ਯੋਗ ਊਰਜਾ ਵਸੀਲਿਆਂ ਦੀ ਤਰੱਕੀ ਲਈ ਫ਼ੌਰੀ ਤੌਰ ਤੇ ਧਿਆਨ ਦਿੱਤਾ ਜਾਵੇਗਾ ਅਤੇ ਬਿਜਲੀ ਦੀ ਸਾਂਭ-ਸੰਭਾਲ ਦਾ ਪ੍ਰੋਗਰਾਮ ਬਿਜਲੀ ਬਚਾਉਣ ਵਾਲੇ ਛੋਟੇ ਚਮਕਦਾਰ (ਸੀ.ਐੱਫ.ਐਲਜ਼) ਬਲਬਾਂ ਦੇ ਇਸਤੇਮਾਲ ਨੂੰ ਉਤਸ਼ਾਹਿਤ ਕਰਨ ਤੇ ਜ਼ੋਰ ਦਿੱਤਾ ਜਾਵੇਗਾ। ਇਹਨਾਂ ਪ੍ਰੋਗਰਾਮ ਲਈ ਇਸ ਯੋਜਨਾ ਵਿੱਚ ਅਤੇ ਪੰਜਾਬ ਰਾਜ ਬਿਜਲੀ ਬੋਰਡ ਦੇ ਬਜਟ ਵਿਚ ਇੰਤਜ਼ਾਮ ਕੀਤਾ ਗਿਆ ਹੈ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

28. ਮੁਸਤਕਬਿਲ ਵਿਚ ਪਾਣੀ ਦੀ ਘਾਟ ਬਹੁਤ ਹੀ ਫ਼ਿਕਰ ਵਾਲਾ ਮੁੱਦਾ ਹੈ। ਇਸ ਲਈ ਮਨੁੱਖੀ ਵਸੋਂ ਅਤੇ ਖੇਤੀਬਾੜੀ ਦੇ ਬੰਦੋਬਸਤ, ਦੋਹਾਂ ਲਈ ਪਾਣੀ ਦੀ ਖ਼ਾਸ ਅਹਿਮੀਅਤ ਹੈ। ਖੇਤੀਬਾੜੀ ਵਿਚ ਪਾਣੀ ਦੇ ਇਸਤੇਮਾਲ ਨੂੰ ਘਟਾਉਣ ਦੀ ਜ਼ਰੂਰਤ ਹੈ। ਅਸੀਂ ਮਾਇਕਰੋ ਸਿੰਜਾਈ ਪ੍ਰਣਾਲੀਆਂ ਦੀ ਕਵਰੇਜ ਨੂੰ ਵਧਾਅ ਕੇ, ਸਿੰਜਾਈ ਵੰਡ ਪ੍ਰਣਾਲੀ ਵਿਚ ਸੁਧਾਰ ਕਰਕੇ, ਸਿੰਜਾਈ ਯੋਗ ਪਾਣੀ ਦੀ ਕਾਰਗਰ ਵਰਤੋਂ 'ਤੇ ਜ਼ੋਰ ਦਿਆਂਗੇ। ਮਨੁੱਖੀ ਵਸੋਂ ਵਿੱਚ ਪਾਣੀ ਦੇ ਬੰਦੋਬਸਤ ਲਈ ਸੂਬਾ ਸਰਕਾਰ ਇਕ 'ਪੰਜਾਬ ਦਰਿਆ ਸਫ਼ਾਈ ਮਨਸੂਬੇ' ਦੀ ਸ਼ੁਰੂਆਤ ਕਰੇਗੀ, ਜੋ ਕਿ ਪੰਜਾਬ ਦੇ ਸਾਰੇ ਸ਼ਹਿਰਾਂ ਵਿਚ ਗੰਧਲੇ ਪਾਣੀ ਨੂੰ ਸਾਫ਼ ਕਰਨ ਦਾ ਟੀਚਾ ਮਿਥੇਗੀ। ਇਹ ਮਨਸੂਬਾ ਇਸ ਗੱਲ ਨੂੰ ਯਕੀਨੀ ਬਣਾਏਗਾ ਕਿ ਗੰਧਲੇ ਪਾਣੀ ਦੀ ਸਫ਼ਾਈ, ਜੋ ਕਿ ਇਸ ਸਮੇਂ ਸ਼ਹਿਰੀ ਇਲਾਕਿਆਂ ਵਿਚ ਤਕਰੀਬਨ 45 ਫ਼ੀ ਸਦ ਹੈ, ਨੂੰ ਵਧਾਅ ਕੇ 2012 ਤਕ 80 ਫ਼ੀ ਸਦ ਤੋਂ ਵੱਧ ਕਰ ਦਿੱਤਾ ਜਾਵੇਗਾ। ਇਸ ਮਨਸੂਬੇ ਦੇ ਤਹਿਤ ਦਰਿਆ ਸਤਲੁੱਜ ਅਤੇ ਘੱਗਰ ਵਿਚ ਪਾਣੀ ਦਾ ਨਿਕਾਸ ਕਰਨ ਵਾਲੇ ਸਾਰੇ ਵੱਡੇ ਸ਼ਹਿਰਾਂ ਨੂੰ ਖ਼ਾਸ ਤੌਰ ਤੇ ਕਵਰ ਕੀਤਾ ਜਾਵੇਗਾ। ਇਸ ਨਾਲ ਤੈਅ-ਸ਼ੁਦਾ ਮਿਆਰਾਂ ਦੇ ਮੁਤਾਬਿਕ ਸਿੰਜਾਈ ਮਕਸਦ ਲਈ ਸਾਫ਼ ਕੀਤੇ ਮੁੜ ਵਰਤੋਂ ਵਾਲੇ ਪਾਣੀ ਦੀ ਹਸੂਲੀਆਬੀ ਵਿੱਚ ਵੀ ਵਾਧਾ ਹੋਵੇਗਾ।

ਇੱਜ਼ਤ-ਓ-ਮਾਬ ਸਪੀਕਰ ਸਾਹਿਬ, ਹੁਣ ਮੈਂ ਸਾਲ 2010-11 ਦੀ ਸਾਲਾਨਾ ਯੋਜਨਾ ਲਈ ਪਲਾਨ ਤਜਵੀਜ਼ਾਂ ਪੇਸ਼ ਕਰਦਾ ਹਾਂ।

ਖੇਤੀਬਾੜੀ

29. ਜਨਾਬ, ਖ਼ੁਰਾਕ ਸੁਰੱਖਿਆ ਸਾਡੇ ਮੁਲਕ ਦਾ ਅਹਿਮ ਫ਼ਿਕਰ ਵਾਲਾ ਮੁੱਦਾ ਹੈ। ਸੂਬੇ ਨੇ ਕੇਂਦਰੀ ਪੂਲ ਵਿਚ ਮੁਸਲਸਲ ਤਕਰੀਬਨ 45 ਫ਼ੀ ਸਦ ਕਣਕ ਅਤੇ 25 ਫ਼ੀ ਸਦ ਚਾਵਲ ਫ਼ਰਾਹਮ ਕੀਤੇ ਹਨ, ਜਿਸ ਨਾਲ ਕੌਮੀ ਖ਼ੁਰਾਕ ਸੁਰੱਖਿਆ ਯਕੀਨੀ ਬਣੀ ਹੈ। ਬਾਵਜੂਦ ਇਸ ਦੇ ਵੀ, ਕਣਕ ਲਈ ਕੌਮੀ ਖ਼ੁਰਾਕ ਸੁਰੱਖਿਆ ਮਿਸ਼ਨ ਦੇ ਤਹਿਤ ਸਿਰਫ਼ 10 ਜ਼ਿਲ੍ਹੇ ਹੀ ਕਵਰ ਕੀਤੇ ਜਾਂਦੇ ਹਨ। ਸੂਬਾ ਪੂਰੀ ਕਵਰੇਜ ਅਤੇ ਚਾਵਲ ਲਈ ਕੌਮੀ ਖ਼ੁਰਾਕ ਸੁਰੱਖਿਆ ਮਿਸ਼ਨ ਦੇ ਤਹਿਤ ਇਮਦਾਦ ਦਾ ਵੀ ਮੁਸਤਹਿਕ ਹੈ। 2009-10 ਦੇ ਵਰ੍ਹੇ ਵਿਚ ਸੋਕੇ ਵਰਗੀ ਹਾਲਤ ਦੇ ਬਾਵਜੂਦ ਵੀ ਸੂਬੇ ਨੇ 168.35 ਲੱਖ ਮੀਟਰਕ ਟਨ ਝੋਨੇ ਦੀ ਪੈਦਾਵਾਰ ਕੀਤੀ, ਜਿਸ ਵਿੱਚੋਂ 138.13 ਲੱਖ ਮੀਟਰਕ ਟਨ ਖ਼ਰੀਦਿਆ ਜਾ ਚੁੱਕਾ ਹੈ। ਕਿਸਾਨਾਂ ਨੇ ਜੈਨਸੈੱਟ ਅਤੇ ਡੀਜ਼ਲ ਦੀ ਖ਼ਰੀਦ ਲਈ 1000 ਕਰੋੜ ਰੁਪਏ ਦਾ ਵਾਧੂ ਖ਼ਰਚਾ ਕੀਤਾ। ਸੂਬੇ ਦੀ ਸਰਕਾਰ ਨੂੰ 1420 ਕਰੋੜ ਰੁਪਏ ਦੀ ਵਧੀਕ ਬਿਜਲੀ ਵੀ ਖ਼ਰੀਦਣੀ ਪਈ ਸੀ। ਸੂਬੇ ਦੀ ਸਰਕਾਰ ਵੱਲੋਂ ਭਾਰਤ ਸਰਕਾਰ ਨੂੰ ਇਸ ਵਧੀਕ ਲਾਗਤ ਵਾਸਤੇ ਕਿਸਾਨਾਂ ਨੂੰ ਮੁਆਵਜ਼ਾ ਦੇਣ ਲਈ ਗੁਜ਼ਾਰਿਸ਼ ਕੀਤੀ ਗਈ ਸੀ। ਲੇਕਿਨ ਸਾਲ 2010-11 ਦੇ ਕੇਂਦਰੀ ਬਜਟ ਵਿਚ ਕਿਸੇ ਰਾਹਤ ਦਾ ਐਲਾਨ ਨਹੀਂ ਕੀਤਾ ਗਿਆ ਹੈ।

ਪੰਜਾਬ ਦੇ ਕਿਸਾਨਾਂ ਤੇ ਇੱਕ ਸ਼ੇਅਰ ਯਾਦ ਆਇਆ ਹੈ :—

ਹਮ ਨੇ ਉਨ ਤੁੰਦ ਹਵਾਓਂ ਮੇਂ ਜਲਾਏ ਹੈਂ ਚਿਰਾਗ
ਜਿਨ ਹਵਾਓਂ ਨੇ ਪਲਟ ਦੀ ਹੈ ਬਸਾਤ-ਏ-ਅਕਸਰ

ਬਾਵਜੂਦ ਇਸ ਦੇ ਕਿ ਇਸ ਬਾਰੇ ਗਵਰਨਰ ਐਡਰੈਸ ਵਿੱਚ ਜ਼ਿਕਰ ਆਇਆ ਸੀ, ਮੈਂ ਕਹਿਣਾ ਚਾਹੁੰਦਾ ਹਾਂ ਕਿ ਨੈਸ਼ਨਲ ਫੂਡ ਸਿਕਿਓਰਟੀ ਮਿਸ਼ਨ ਫਾਰ ਵੀਟ ਵਿੱਚ ਪੰਜਾਬ ਦੇ ਸਾਰੇ ਜ਼ਿਲ੍ਹੇ ਨਹੀਂ ਪਾਏ। ਨੈਸ਼ਨਲ ਫੂਡ ਸਿਕਿਓਰਟੀ ਮਿਸ਼ਨ ਫਾਰ ਰਾਈਸ ਵਿੱਚ ਪੰਜਾਬ ਕੁਆਲੀਫਾਈ ਨਹੀਂ ਕਰਦਾ।

ਮੈਨੂੰ ਬੜੀ ਹੈਰਾਨੀ ਹੋਈ। ਜਦੋਂ ਯੂਨੀਅਨ ਬਜਟ ਪੜ੍ਹਿਆ ਗਿਆ ਕਿ ਡਰਾਊਟ ਰਿਲੀਫ ਪੰਜਾਬ ਨੂੰ ਦਿੱਤਾ ਜਾਵੇਗਾ, ਪੰਜਾਬ ਦੇ ਕਿਸਾਨ ਨੇ 1000 ਕਰੋੜ ਰੁਪਏ ਦਾ ਡੀਜ਼ਲ ਸਾੜਿਆ ਪਰ, ਸਪੀਕਰ ਸਾਹਿਬ, ਉਹ ਸਾਨੂੰ ਨਹੀਂ ਮਿਲਿਆ।

30. ਪੈਦਾਵਾਰ ਅਤੇ ਉਪਜ ਵਿਚ ਵਾਧਿਆਂ ਦੇ ਹੁੰਦੇ ਵੀ ਕਿਸਾਨਾਂ ਦੀ ਆਰਥਿਕ ਹਾਲਤ ਵਿਗੜਦੀ ਜਾ ਰਹੀ ਹੈ। ਅਸੀਂ ਇਹ ਗੱਲ ਜ਼ੋਰ ਨਾਲ ਕਹਿੰਦੇ ਆ ਰਹੇ ਹਾਂ ਕਿ ਘੱਟ ਤੋਂ ਘੱਟ ਇਮਦਾਦੀ ਮੁੱਲ (ਐੱਮ.ਐਸ.ਪੀ.) ਡਾ: ਐੱਮ. ਐੱਸ. ਸਵਾਮੀਨਾਥਨ ਦੀ ਕਿਆਦਤ ਵਾਲੇ ਕਿਸਾਨਾਂ ਬਾਰੇ ਕੌਮੀ ਕਮਿਸ਼ਨ ਵੱਲੋਂ ਕੀਤੀਆਂ ਸਿਫ਼ਾਰਸ਼ਾਂ ਦੇ ਮੁਤਾਬਿਕ ਪੈਦਾਵਾਰ ਦੀ ਲਾਗਤ ਜਮ੍ਹਾਂ 50 ਫ਼ੀ ਸਦ ਮੁਨਾਫ਼ੇ ਦੇ ਬਰਾਬਰ ਹੋਣਾ ਚਾਹੀਦਾ ਹੈ। ਸੂਬੇ ਦੇ ਕਿਸਾਨਾਂ ਨੂੰ ਭਾਰਤ ਸਰਕਾਰ ਦੀ 71,000 ਕਰੋੜ ਰੁਪਏ ਦੀ ਕਰਜ਼ਾ ਮੁਆਫ਼ੀ ਸਕੀਮ ਤੋਂ ਕੋਈ ਬਹੁਤਾ ਫ਼ਾਇਦਾ ਨਹੀਂ ਹੋਇਆ। ਲੇਕਿਨ ਅਸੀਂ ਉਹਨਾਂ ਕਿਸਾਨਾਂ ਦੀ ਹੌਸਲਾ-ਅਫ਼ਜ਼ਾਈ ਲਈ 1 ਫ਼ੀ ਸਦ ਵਿਆਜ ਦੀ ਮਾਲੀ ਮਦਦ ਦੇ ਐਲਾਨ ਦਾ ਖ਼ੈਰ-ਮਕਦਮ ਕਰਦੇ ਹਾਂ, ਜਿਨ੍ਹਾਂ ਨੇ ਆਪਣੇ ਥੋੜ੍ਹੇ ਸਮੇਂ ਦੇ ਫ਼ਸਲੀ ਕਰਜ਼ੇ ਸਮੇਂ-ਸਿਰ ਵਾਪਿਸ ਕਰ ਦਿੱਤੇ ਹਨ। ਅਜੇ ਵੀ ਇਹ ਸਾਡੀਆਂ ਉਮੀਦਾਂ ਤੋਂ ਘੱਟ ਰਹਿੰਦੀ ਹੈ।

31. ਰਾਸ਼ਟਰੀਯ ਕ੍ਰਿਸ਼ੀ ਵਿਕਾਸ ਯੋਜਨਾ (ਆਰ.ਕੇ.ਵੀ.ਆਈ.) ਦੇ ਤਹਿਤ ਸੂਬੇ ਲਈ ਰਾਖਵੀਂ ਰੱਖੀ ਰਕਮ ਨਿਗੂਣੀ ਜਿਹੀ ਹੈ। ਸੂਬੇ ਦੀ ਸਰਕਾਰ ਫ਼ੰਡਾਂ ਦੀ ਵੰਡ ਦੀ ਕਸੌਟੀ ਦੀ ਨਜ਼ਰਸਾਨੀ ਦੀ ਮੁਸਲਸਲ ਮੰਗ ਕਰਦੀ ਆ ਰਹੀ ਹੈ। ਅਣ-ਸਿੰਜਤ ਰਕਬਿਆਂ ਨੂੰ ਵਧੇਰੇ ਅਹਿਮੀਅਤ ਦੇਣ ਦੀ ਬਜਾਏ ਸਿੰਜਾਈ ਦੇ ਮੌਜੂਦਾ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਉਣ ਅਤੇ ਉਸ ਦੇ ਰੱਖ-ਰਖਾਓ ਨੂੰ ਕੁਝ ਅਹਿਮੀਅਤ ਦਿੱਤੀ ਜਾਣੀ ਚਾਹੀਦੀ ਹੈ। ਸੂਬਾ ਕੌਮੀ ਬਾਗ਼ਬਾਨੀ ਮਿਸ਼ਨ ਨੂੰ ਕਾਮਯਾਬੀ ਨਾਲ ਅਮਲ ਵਿਚ ਲਿਆ ਰਿਹਾ ਹੈ। ਸੂਬੇ ਵਿਚ ਖੇਤੀਬਾੜੀ ਨੂੰ ਬਰਕਰਾਰ ਰੱਖਣ ਅਤੇ ਉਸ ਵਿਚ ਵੰਨ-ਸੁਵੰਨਤਾ ਲਿਆਉਣ ਲਈ ਸਾਡੀ ਸਰਕਾਰ ਜ਼ਮੀਨਦੋਜ਼ ਪਾਈਪ ਸਿਸਟਮ (ਯੂ.ਜੀ.ਪੀ.ਐੱਸ.) ਬਾਰੇ ਕਿਸਾਨਾਂ ਨੂੰ ਇਮਦਾਦ, ਖੇਤੀਬਾੜੀ ਸੇਵਾ ਕੇਂਦਰ, ਕਿਸਾਨ ਸਿਖਲਾਈ ਕੇਂਦਰ, ਘੱਟ ਕੀਮਤ ਵਾਲੀ ਨੈੱਟ ਮਕਾਨ ਤਕਨਾਲੋਜੀ ਦੀ ਤਰੱਕੀ, ਖੱਟਾ ਪ੍ਰਜਾਤੀ ਬਾਗ਼ਬਾਨੀ ਵਗ਼ੈਰਾ ਵਰਗੇ ਮੁੱਖ ਪਰੋਗਰਾਮਾਂ ਵਿਚ ਜੁਟੀ ਹੈ।

32. ਸੂਬਾ ਸਰਕਾਰ ਨੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਲਈ ਪਿਛਲੇ ਸਾਲ ਦੇ 20 ਕਰੋੜ ਰੁਪਏ ਦੇ ਮੁਕਾਬਲੇ ਸਾਲ 2010-11 ਵਿੱਚ 105 ਕਰੋੜ ਰੁਪਏ ਦਾ ਇਜ਼ਾਫ਼ਾ ਕੀਤਾ ਹੈ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

33. ਖੇਤੀਬਾੜੀ ਅਤੇ ਮੁਤੱਲਿਕਾ ਸ਼ੋਅਬਿਆਂ ਵਾਸਤੇ 331 ਕਰੋੜ ਰੁਪਏ ਦਾ ਖ਼ਰਚਾ ਮਖ਼ਸੂਸ ਕੀਤਾ ਗਿਆ ਹੈ :

(ੳ) ਫ਼ਸਲ ਕਾਸ਼ਤਕਾਰੀ ਵਾਸਤੇ 107 ਕਰੋੜ ਰੁਪਏ ;

(ਅ) ਖੇਤੀਬਾੜੀ ਖੋਜ ਅਤੇ ਸਿੱਖਿਆ ਵਾਸਤੇ 105 ਕਰੋੜ ਰੁਪਏ ;

(ੲ) ਪਸ਼ੂ-ਪਾਲਣ ਵਾਸਤੇ 47 ਕਰੋੜ ਰੁਪਏ ;

(ਸ) ਭੌਂ ਅਤੇ ਜਲ-ਸੰਭਾਲ ਵਾਸਤੇ 32 ਕਰੋੜ ਰੁਪਏ ;

(ਹ) ਡੇਅਰੀ ਵਿਕਾਸ, ਮੱਛੀ-ਪਾਲਣ ਅਤੇ ਸਹਿਕਾਰਤਾ ਵਾਸਤੇ 27 ਕਰੋੜ ਰੁਪਏ ;

(ਕ) ਜੰਗਲਾਤ ਅਤੇ ਜੰਗਲੀ-ਜੀਵ ਵਾਸਤੇ 13 ਕਰੋੜ ਰੁਪਏ, ਕਿਉਂ ਜੋ ਪੌਦੇ ਲਗਾਉਣਾ ਇਕ ਕਿਰਤ-ਪ੍ਰਧਾਨ ਕਾਰਜ ਹੈ, ਇਸ ਲਈ ਵੱਡੇ ਪੱਧਰ ਉਤੇ ਪੌਦੇ ਲਗਾਉਣ ਅਤੇ ਵਣੀਕਰਨ ਦੇ ਕੰਮ ਨੂੰ ਵਧਾਉਣ ਲਈ ਐੱਮ.ਜੀ. ਐੱਨ.ਆਰ.ਈ.ਜੀ. ਐੱਸ ਦੇ ਤਹਿਤ ਵਧੀਕ ਫ਼ੰਡ ਰਾਖਵੇਂ ਰੱਖੇ ਗਏ ਹਨ।

**ਸਿਹਤ ਤੇ ਡਾਕਟਰੀ ਸਿੱਖਿਆ :**

34. ਸਿਹਤ ਸੇਵਾਵਾਂ ਇੱਕ ਤਰਜੀਹੀ ਸੈਕਟਰ ਹੈ। ਇਸ ਸਾਲ ਐੱਨ.ਆਰ.ਐੱਚ.ਐੱਮ. ਸਮੇਤ 417 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ। ਸੂਬਾ ਸਰਕਾਰ ਨੇ ਸਿਹਤ ਦੇ ਬੁਨਿਆਦੀ ਢਾਂਚੇ ਵਿਚ ਸੁਧਾਰ ਲਿਆਉਣ ਲਈ ਇਕ ਪ੍ਰਮੁੱਖ ਪ੍ਰੋਗਰਾਮ ਮਖ਼ਸੂਸ ਕੀਤਾ ਹੈ। 23 ਕਰੋੜ ਰੁਪਏ ਦੀ ਤਖ਼ਮੀਨਤ ਲਾਗਤ ਨਾਲ 5 ਜ਼ਿਲ੍ਹਾ ਹਸਪਤਾਲ ਅਤੇ 3 ਸਬ-ਡਿਵੀਜ਼ਨ ਹਸਪਤਾਲਾਂ ਦਾ ਦਰਜਾ ਵਧਾਇਆ ਜਾ ਰਿਹਾ ਹੈ। 3 ਕਮਿਊਨਿਟੀ ਹੈਲਥ ਸੈਂਟਰ ਉਸਾਰੀ ਅਧੀਨ ਹਨ। ਸਰਕਾਰ ਵੱਲੋਂ ਸਾਲ 2010-11 ਵਿੱਚ ਸਿਵਲ ਹਸਪਤਾਲ ਫ਼ਰੀਦਕੋਟ, ਸੰਗਰੂਰ ਅਤੇ ਅਬੋਹਰ ਦਾ 10 ਕਰੋੜ ਰੁਪਏ ਦੀ ਤਖ਼ਮੀਨਤ ਲਾਗਤ ਨਾਲ ਦਰਜਾ ਵਧਾਉਣ ਦੀ ਤਜਵੀਜ਼ ਹੈ। 8 ਪ੍ਰਾਇਮਰੀ ਸਿਹਤ ਕੇਂਦਰਾਂ ਦਾ 20 ਕਰੋੜ ਰੁਪਏ ਦੀ ਲਾਗਤ ਨਾਲ ਦਰਜਾ ਵਧਾਅ ਕੇ ਉਨ੍ਹਾਂ ਨੂੰ ਕਮਿਊਨਿਟੀ ਸਿਹਤ ਕੇਂਦਰ ਬਣਾਉਣ ਦੀ ਵੀ ਤਜਵੀਜ਼ ਹੈ।

35. ਸੂਬਾ ਸਰਕਾਰ ਕੌਮੀ ਪੇਂਡੂ ਸਿਹਤ ਮਿਸ਼ਨ ਨੂੰ ਕਾਮਯਾਬੀ ਨਾਲ ਅਮਲ ਵਿਚ ਲਿਆ ਰਹੀ ਹੈ, ਜਿਸ ਦੇ ਲਈ ਖ਼ਰਚਾ 250 ਕਰੋੜ ਰੁਪਏ ਤੋਂ ਵਧਾਅ ਕੇ 315 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਭਾਵੇਂ ਪੇਂਡੂ ਬੁਨਿਆਦੀ ਢਾਂਚੇ ਦੇ ਸੁਧਾਰ ਦੀ ਯੋਜਨਾ ਐੱਨ.ਆਰ.ਐੱਚ.ਐੱਮ. ਦੇ ਅਧੀਨ ਹੈ, ਸ਼ਹਿਰੀ ਸਿਹਤ ਬੁਨਿਆਦੀ ਢਾਂਚੇ ਦੇ ਸੁਧਾਰ ਲਈ 36 ਕਰੋੜ ਰੁਪਏ ਵੱਖਰੇ ਤੌਰ ਤੇ ਮੁਹੱਈਆ ਕਰਵਾਏ ਗਏ ਹਨ।

36. ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਨੂੰ 30,000 ਰੁਪਏ ਤੱਕ ਬੀਮਾ ਕਵਰ ਮੁਹੱਈਆ ਕਰਨ ਵਾਲੀ ਰਾਸ਼ਟਰੀਯ ਸਵਾਸਥਯ ਬੀਮਾ ਯੋਜਨਾ ਦਾ ਸਾਰੇ 20 ਜ਼ਿਲ੍ਹਿਆਂ ਵਿਚ ਵਿਸਥਾਰ ਕੀਤਾ ਜਾ ਚੁੱਕਾ ਹੈ। ਮਹਾਤਮਾ ਗਾਂਧੀ ਕੌਮੀ ਦਿਹਾਤੀ ਰੋਜ਼ਗਾਰ ਗਾਰੰਟੀ ਸਕੀਮ (ਐੱਮ.ਡੀ.ਐੱਨ.ਆਰ.ਈ.ਜੀ.ਐੱਸ.) ਦੇ ਉਹ ਲਾਭਪਾਤਰ, ਜਿਨ੍ਹਾਂ ਨੇ ਪਿਛਲੇ ਮਾਲੀ ਸਾਲ ਦੌਰਾਨ 15 ਦਿਨਾਂ ਤੋਂ ਵੱਧ ਸਮੇਂ ਲਈ ਕੰਮ ਕੀਤਾ ਹੈ, ਵੀ ਹੁਣ ਰਾਸ਼ਟਰੀਯ ਸਵਾਸਥਯ ਬੀਮਾ ਯੋਜਨਾ ਲਈ ਪਾਤਰ ਹੋਣਗੇ। ਦਿਲ ਦੀਆਂ ਬਿਮਾਰੀਆਂ ਅਤੇ ਕੈਂਸਰ ਤੋਂ ਪੀੜਤ ਵਿਦਿਆਰਥੀਆਂ ਦਾ ਪੀ.ਜੀ.ਆਈ., ਚੰਡੀਗੜ੍ਹ ਵਿਖੇ ਮੁਫ਼ਤ ਇਲਾਜ ਕੀਤਾ ਜਾ ਰਿਹਾ ਹੈ। ਜੂਨ, 2009 ਵਿਚ ਸਾਰੇ ਸਰਕਾਰੀ ਹਸਪਤਾਲਾਂ ਵਿਚ ਸਕੂਲੀ ਵਿਦਿਆਰਥੀਆਂ ਲਈ ਰੈਫ਼ਰਲ ਇਲਾਜ ਮੁਫ਼ਤ ਕਰਨ ਦਾ ਪ੍ਰਬੰਧ ਕਰ ਦਿੱਤਾ ਗਿਆ ਸੀ। ਸਸਤੀਆਂ ਦਰਾਂ ਉਤੇ ਦਵਾਈਆਂ ਸਪਲਾਈ ਕਰਨ ਲਈ ਜਨ ਔਸ਼ਧੀ ਸਟੋਰ ਸਾਰੇ 20 ਜ਼ਿਲ੍ਹਾ ਹਸਪਤਾਲਾਂ ਵਿਚ ਖੋਲ੍ਹੇ ਜਾ ਚੁੱਕੇ ਹਨ ਅਤੇ ਅਜਿਹੇ ਹੋਰ ਸਟੋਰ 2010-11 ਵਿਚ ਵੱਡੇ ਸਬ-ਡਵੀਜ਼ਨਲ ਹਸਪਤਾਲਾਂ ਵਿਚ ਖੋਲ੍ਹੇ ਜਾਣਗੇ।

37. ਮੈਡੀਕਲ ਸਿੱਖਿਆ ਵਿਭਾਗ ਨੂੰ ਮਜ਼ਬੂਤ ਬਣਾਉਣ ਲਈ ਸਾਲ 2010-11 ਵਿੱਚ ਤਕਰੀਬਨ 43 ਕਰੋੜ ਰੁਪਏ ਰੱਖਣ ਦੀ ਤਜਵੀਜ਼ ਰੱਖੀ ਗਈ ਹੈ। ਸਰਕਾਰ ਵੱਲੋਂ ਪਹਿਲਾਂ ਹੀ 3 ਸਰਕਾਰੀ ਮੈਡੀਕਲ ਕਾਲਜ ਅਤੇ ਬਾਬਾ ਫ਼ਰੀਦ ਯੂਨੀਵਰਸਿਟੀ ਆਫ਼ ਹੈਲਥ ਸਾਇੰਸਿਜ਼, ਪੰਜਾਬ ਦਾ ਦਰਜਾ ਵਧਾਉਣ ਲਈ ਜ਼ਿੰਮੇਵਾਰੀ ਲਈ ਹੋਈ ਹੈ।

**ਸਮਾਜਿਕ ਸੁਰੱਖਿਆ :**

38. ਸਮਾਜਿਕ ਸੁਰੱਖਿਆ ਦਾ 746 ਕਰੋੜ ਰੁਪਏ ਦਾ ਖ਼ਰਚਾ ਹੈ। ਕੌਮੀ ਸਮਾਜਿਕ ਇਮਦਾਦ ਪਰੋਗਰਾਮ ਦੇ ਤਹਿਤ ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ 1.84 ਲੱਖ ਲਾਭਪਾਤਰ ਹਨ, ਜੋ 200 ਰੁਪਏ ਮਾਹਵਾਰ ਪੈਨਸ਼ਨ ਪ੍ਰਾਪਤ ਕਰਨਗੇ। ਇਸ ਤੋਂ ਇਲਾਵਾ ਗ਼ਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਨੂੰ ਪਰਿਵਾਰ ਦੇ ਰੋਜ਼ੀ-ਰੋਟੀ ਕਮਾਉਣ ਵਾਲੇ ਸ਼ਖ਼ਸ ਦੀ ਮੌਤ ਹੋ ਜਾਣ ਦੀ ਸੂਰਤ ਵਿਚ 10,000 ਰੁਪਏ ਫ਼ੀ ਲਾਭਪਾਤਰ ਦਿੱਤੇ ਜਾਂਦੇ ਹਨ। ਸੂਬਾ ਪੱਧਰ ਉਤੇ ਸਾਡੇ ਕੋਲ 18 ਲੱਖ ਲਾਭਪਾਤਰਾਂ ਨੂੰ 250 ਰੁਪਏ ਮਾਹਵਾਰ ਦੇ ਹਿਸਾਬ ਨਾਲ ਬੁਢਾਪਾ ਅਤੇ ਹੋਰ ਪੈਨਸ਼ਨਾਂ ਵਾਸਤੇ ਸਮਰਪਿਤ ਸਮਾਜਿਕ ਸੁਰੱਖਿਆ ਫ਼ੰਡ ਵੱਲ 536 ਕਰੋੜ ਰੁਪਏ ਦਾ ਪ੍ਰਬੰਧ ਹੈ।

39. ਪੂਰਕ ਪੋਸ਼ਣ ਪਰੋਗਰਾਮ ਦੇ ਤਹਿਤ ਸਾਲ 2009-10 ਤੋਂ ਇਕ ਸਾਲ ਵਿਚ 300 ਦਿਨਾਂ ਲਈ 14 ਲੱਖ ਬੱਚਿਆਂ ਅਤੇ ਗਰਭਵਤੀ ਮਾਵਾਂ ਲਈ ਖਾਣੇ ਦੀ ਰਕਮ 2.25 ਰੁਪਏ ਤੋਂ ਵਧਾਅ ਕੇ 4.00 ਰੁਪਏ ਫ਼ੀ ਬੱਚਾ, 2.50 ਰੁਪਏ ਤੋਂ ਵਧਾਅ ਕੇ 5.00 ਰੁਪਏ ਫ਼ੀ ਮਾਤਾ ਅਤੇ ਗੰਭੀਰ ਰੂਪ ਵਿਚ ਕੁਪੋਸ਼ਿਤ ਬੱਚਿਆਂ ਲਈ 3.00 ਰੁਪਏ ਤੋਂ ਵਧਾਅ ਕੇ 6.00 ਰੁਪਏ ਫ਼ੀ ਦਿਨ ਕਰ ਦਿੱਤੀ ਗਈ ਹੈ। ਸਾਲ 2009-10 ਵਿਚ 6487 ਨਵੇਂ ਆਂਗਨਵਾੜੀ ਕੇਂਦਰਾਂ ਨਾਲ ਸਾਡੇ ਕੋਲ ਸੂਬੇ ਵਿਚ 26656 ਆਂਗਨਵਾੜੀ ਕੇਂਦਰ ਕੰਮ ਕਰ ਰਹੇ ਹਨ। ਪੋਸ਼ਣ ਲਈ ਖ਼ਰਚਾ ਪਿਛਲੇ ਸਾਲ ਤੋਂ 25 ਫ਼ੀ ਸਦ ਤਕ ਵਧਾਅ ਕੇ 125 ਕਰੋੜ ਰੁਪਏ ਹੈ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

40. ਇਸ ਤੋਂ ਇਲਾਵਾ, 4 ਕਰੋੜ ਰੁਪਏ 'ਕੰਨਿਆ ਜਾਗ੍ਰਤੀ ਜਯੋਤੀ' ਸਕੀਮ ਵਾਸਤੇ ਮਖ਼ਸੂਸ ਕੀਤੇ ਗਏ ਹਨ। ਭਾਵੇਂ ਕਿ ਯੋਜਨਾ ਵਿਚ ਸ਼ਾਮਿਲ ਜ਼ਿਆਦਾਤਰ ਪ੍ਰੋਗਰਾਮ ਲਿੰਗ-ਨਿਰਪੱਖੀ ਹਨ, ਫਿਰ ਵੀ 1010 ਕਰੋੜ ਰੁਪਏ ਔਰਤਾਂ ਦੀ ਭਲਾਈ ਅਤੇ ਵਿਕਾਸ ਲਈ ਵੱਖ-ਵੱਖ ਪ੍ਰੋਗਰਾਮਾਂ ਦੇ ਤਹਿਤ ਇਸਤਰੀ ਹਿੱਸੇ ਵਜੋਂ ਰਾਖਵੇਂ ਕੀਤੇ ਗਏ ਹਨ। ਔਰਤਾਂ ਨੂੰ ਹੋਰ ਆਰਥਿਕ ਇਖ਼ਤਿਆਰ-ਯਾਫ਼ਤਾ ਬਣਾਉਣ ਲਈ, ਸਰਕਾਰ ਨੇ ਔਰਤਾਂ ਦੇ ਨਾਵੇਂ ਜਾਇਦਾਦਾਂ ਦਾ ਇੰਤਕਾਲ ਕਰਨ ਲਈ ਅਸ਼ਟਾਮ ਡਿਊਟੀ 4.4 ਫ਼ੀ ਸਦ ਤੋਂ ਘਟਾਅ ਕੇ 3 ਫ਼ੀ ਸਦ ਕਰ ਦਿੱਤੀ ਹੈ।

**ਅਨੁਸੂਚਿਤ ਜਾਤੀਆਂ/ਪਛੜੀਆਂ ਸ਼ਰੇਣੀਆਂ ਦੀ ਭਲਾਈ :**

41. ਇਹ ਜਿਹੜੀ ਪੰਜਾਬ ਦੀ ਪਾਪੂਲੇਸ਼ਨ ਹੈ it is a very significant component. ਸਪੀਕਰ ਸਾਹਿਬ, ਇਸ ਦੀ ਲਿਸਟ ਦੀ ਤਫਸੀਲ ਬੜੀ ਲੰਮੀ ਹੈ। I will avoid that ਪਰ ਜਿਹੜਾ ਬਜਟ ਡਾਕੂਮੈਂਟ ਦਿੱਤਾ ਜਾਵੇਗਾ, ਕਿਉਂਕਿ ਸਾਡਾ ਇਨੀਸ਼ੀਏਟਿਵ ਸੀ ਕਿ ਗਰੀਨ ਬਜਟ ਬਣਾਉਣਾ ਹੈ, ਕਾਗਜ਼ ਦੀ ਵਰਤੋਂ ਘੱਟ ਕਰਨੀ ਹੈ, the C.D. will contain all the State's schemes. ਜਨਾਬ ਸਪੀਕਰ ਸਾਹਿਬ, ਸਾਡੀ ਸਰਕਾਰ ਸਮਾਜ ਦੇ ਸਮਾਜਿਕ ਤੌਰ ਤੇ ਲਾਭ-ਵਿਹੂਣੇ ਤਬਕਿਆਂ ਦੀ ਭਲਾਈ ਲਈ ਖ਼ਾਸ ਫ਼ਿਕਰਮੰਦ ਹੈ, ਜੋ ਕਿ ਸਮਾਜਿਕ-ਆਰਥਿਕ ਅਤੇ ਵਿਦਿਅਕ ਤੌਰ ਤੇ ਪਛੜੇਪਣ ਨਾਲ ਘਿਰੇ ਹੋਏ ਹਨ। ਸੂਬੇ ਵਿਚਲੀ ਅਨੁਸੂਚਿਤ ਜਾਤੀ ਵਸੋਂ ਦੀ ਨਿਸਬਤ ਵਿਚ 2611 ਕਰੋੜ ਰੁਪਏ ਦੀ ਰਾਖਵੀਂ ਰਕਮ ਦੀ ਪਲਾਨ ਦਾ 29 ਫ਼ੀ ਸਦ ਹਿੱਸਾ, ਅਨੁਸੂਚਿਤ ਜਾਤੀਆਂ ਸਬ ਪਲਾਨ ਬਣਦਾ ਹੈ, ਜਿਸ ਵਿਚ 159 ਕਰੋੜ ਰੁਪਏ ਦਾ ਖ਼ਰਚਾ, ਜੋ ਕਿ ਪ੍ਰਾਇਮਰੀ ਵਿਦਿਆਰਥੀਆਂ ਨੂੰ ਹਾਜ਼ਰੀ ਵਜ਼ੀਫ਼ਿਆਂ, ਸਕੂਲੀ ਬਸਤੇ, ਵਰਦੀਆਂ, ਜੁੱਤਿਆਂ ਦੀ ਖ਼ਰੀਦ ਲਈ ਸਹਾਇਤਾ-ਗਰਾਂਟ, ਅੰਬੇਦਕਰ ਭਵਨਾਂ ਅਤੇ ਅਨੁਸੂਚਿਤ ਜਾਤੀ ਲਈ ਧਰਮਸ਼ਾਲਾਵਾਂ ਦੀ ਉਸਾਰੀ ਵਗ਼ੈਰਾ ਵਾਸਤੇ ਰੱਖਿਆ ਗਿਆ ਹੈ, ਵੀ ਸ਼ਾਮਲ ਹੈ।

**ਪੇਂਡੂ ਵਿਕਾਸ :**

42. ਦਿਹਾਤੀ ਵਿਕਾਸ ਮਹਿਕਮੇ ਲਈ ਖ਼ਰਚਾ ਸਾਲ 2010-11 ਵਾਸਤੇ ਵਧਾਅ ਦਿੱਤਾ ਗਿਆ ਹੈ। ਇਸ ਦਾ ਜ਼ੋਰ ਪੇਂਡੂ ਬੁਨਿਆਦੀ ਢਾਂਚੇ ਅਤੇ ਗ਼ਰੀਬ ਲੋਕਾਂ ਲਈ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਉੱਤੇ ਹੈ। ਮੋਟੇ ਤੌਰ ਤੇ ਇਹ ਤਜਵੀਜ਼ ਕੀਤਾ ਗਿਆ ਹੈ ਕਿ :—

* ਮਹਾਤਮਾ ਗਾਂਧੀ ਕੌਮੀ ਪੇਂਡੂ ਰੋਜ਼ਗਾਰ ਗਾਰੰਟੀ ਸਕੀਮ ਵਾਸਤੇ ਮੌਜੂਦਾ ਸਾਲ ਦੇ 200 ਕਰੋੜ ਰੁਪਏ ਦੇ ਮੁਕਾਬਲੇ 600 ਕਰੋੜ ਰੁਪਏ।

* ਇੰਦਰਾ ਆਵਾਸ ਯੋਜਨਾ ਦੇ ਤਹਿਤ 72 ਕਰੋੜ ਰੁਪਏ। ਅਸੀਂ ਮੈਦਾਨੀ ਇਲਾਕਿਆਂ ਲਈ ਮਕਾਨ ਉਸਾਰੀ ਦੇ ਇਕਾਈ ਖ਼ਰਚੇ ਵਿਚ 35,000 ਰੁਪਏ ਤੋਂ 45,000 ਰੁਪਏ ਵਾਧੇ ਦਾ ਖ਼ੈਰ-ਮਕਦਮ ਕਰਦੇ ਹਾਂ।

* 35,302 ਹੈਕਟੇਅਰ ਬੰਜਰ ਰਕਬੇ ਨੂੰ ਉਪਜਾਊ ਬਣਾਉਣ ਲਈ ਨਵੀਂ ਸਕੀਮ ਇੰਟੀਗ੍ਰੇਟਿਡ ਵਾਟਰ ਸ਼ੈੱਡ ਮੈਨੇਜਮੈਂਟ ਪ੍ਰੋਗਰਾਮ ਲਈ 42 ਕਰੋੜ ਰੁਪਏ।

* "ਸਵਰਨ ਜੈਯੰਤੀ ਗਰਾਮ ਸਵੈ-ਰੋਜ਼ਗਾਰ ਯੋਜਨਾ" ਦੇ ਤਹਿਤ ਮੰਡੀਕਰਨ ਬੁਨਿਆਦੀ ਢਾਂਚੇ ਵਜੋਂ ਹਾਟਾਂ ਬਣਾਉਣ ਲਈ ਖ਼ਾਸ ਸਕੀਮ ਲਈ 17 ਕਰੋੜ ਰੁਪਏ।

**ਸਿੰਚਾਈ :**

43. Speaker Sahib, now I will come to the most important infrastructure of Punjab and that is irrigation. ਸਿੰਜਾਈ ਸੈਕਟਰ ਆਪਣੇ ਖ਼ਰਚੇ ਵਿਚ 18 ਫ਼ੀ ਸਦ ਵਾਧੇ ਨਾਲ ਖ਼ਾਸ ਧਿਆਨ ਕੇਂਦਰਿਤ ਕਰਨ ਵਾਲਾ ਸੈਕਟਰ ਰਿਹਾ ਹੈ। ਨਹਿਰੀ ਨੈੱਟਵਰਕ ਨੂੰ ਨਵਾਂ ਰੂਪ ਦੇਣਾ ਅਤੇ ਉਸ ਦੀ ਕਾਇਆ ਕਲਪ ਕਰਨਾ ਸਾਡੀ ਸਰਕਾਰ ਦਾ ਜ਼ੋਰ ਦੇਣ ਵਾਲਾ ਸ਼ੋਅਬਾ ਹੈ। 645 ਕਰੋੜ ਰੁਪਏ ਦੇ ਖ਼ਰਚ ਨਾਲ ਹੜ੍ਹਾਂ ਅਤੇ ਸੇਮ ਦੇ ਕੰਟਰੋਲ ਦੇ ਨਾਲ-ਨਾਲ ਸਿੰਜਾਈ ਸਮਰੱਥਾ ਵਧਾਉਣ ਵਾਸਤੇ ਨਹਿਰਾਂ ਦੀ ਪਾਣੀ-ਵਰਤੋਂ ਵਧਾਉਣਾ ਸਾਡਾ ਮਕਸਦ ਹੈ। ਧਿਆਨ ਕੇਂਦਰਿਤ ਮੁੱਖ ਸ਼ੋਅਬੇ ਇਹ ਹਨ :—

(ੳ) ਤੇਜ਼ੀ ਨਾਲ ਸਿੰਜਾਈ ਲਾਭ ਪਰੋਗਰਾਮ ਦੇ ਤਹਿਤ 449 ਕਰੋੜ ਰੁਪਏ, ਜਿਨ੍ਹਾਂ ਵਿਚ ਇਹ ਕਾਰਜ ਸ਼ਾਮਿਲ ਹਨ :—

* ਰਾਜਸਥਾਨ ਫ਼ੀਡਰ ਅਤੇ ਸਰਹੰਦ ਫ਼ੀਡਰ ਨਹਿਰਾਂ ਨੂੰ ਮੁੜ ਪੱਕੇ ਕਰਨ ਲਈ 272 ਕਰੋੜ ਰੁਪਏ। ਸੇਮ ਨੇ ਸਾਨੂੰ ਬੜਾ ਅਸਰਅੰਦਾਜ਼ ਕੀਤਾ ਹੈ।

* ਨਾਬਾਰਡ ਦੇ ਅੰਸ਼ਦਾਨ ਸਮੇਤ ਕਮਾਂਡ ਖੇਤਰ ਵਿਕਾਸ ਅਤੇ ਜਲ ਪ੍ਰਬੰਧ ਪ੍ਰੋਗਰਾਮ ਲਈ 100 ਕਰੋੜ ਰੁਪਏ।

* ਹੁਸ਼ਿਆਰਪੁਰ ਤੋਂ ਬਲਾਚੌਰ ਤਕ ਕੰਢੀ ਕੈਨਾਲ ਦੇ ਪੜਾਅ-II ਦੇ ਵਾਧੇ ਲਈ 30 ਕਰੋੜ ਰੁਪਏ।

* ਫ਼ਸਟ ਪਟਿਆਲਾ ਫ਼ੀਡਰ ਅਤੇ ਕੋਟਲਾ ਬਰਾਂਚ ਦੇ ਸੂਏ ਦੀ ਮੁੜ ਸਥਾਪਨਾ ਲਈ 40 ਕਰੋੜ ਰੁਪਏ।

* ਸ਼ਾਹਪੁਰ ਕੰਢੀ ਡੈਮ ਦੀ ਉਸਾਰੀ ਲਈ 20 ਕਰੋੜ ਰੁਪਏ ਅਤੇ ਬਿਸਤ ਦੁਆਬ ਕੈਨਾਲ ਸਿਸਟਮ ਨੂੰ ਮੁੜ ਕਾਇਮ ਕਰਨ ਲਈ 5 ਕਰੋੜ ਰੁਪਏ।

(ਅ) ਘੱਗਰ ਦਰਿਆ ਨੂੰ ਚੌੜਾ ਕਰਨ ਅਤੇ ਬੰਨ੍ਹ ਬੰਨ੍ਹਣ, ਸੱਕੀ/ਕਿਰਨ ਨਾਲੇ ਦੀ ਖੁਦਾਈ ਕਰਨ ਵਗ਼ੈਰਾ ਦੇ ਕਾਰਜਾਂ ਸਮੇਤ ਸੇਮ-ਵਿਰੋਧੀ (ਐਂਟੀ-ਵਾਟਰ ਲਾਗਿੰਗ) ਅਤੇ ਹੜ੍ਹ ਕੰਟਰੋਲ ਕਾਰਜਾਂ ਵਾਸਤੇ 64 ਕਰੋੜ ਰੁਪਏ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

(ੲ) ਸੂਬੇ ਵਿਚ ਘੱਗਰ ਬਰਾਂਚ ਨੂੰ ਪੱਕਿਆਂ ਕਰਨ, ਅਬੋਹਰ ਬਰਾਂਚ ਨੂੰ ਪੱਕਿਆਂ ਕਰਨ, ਬਨੂੜ ਕੈਨਾਲ ਨੂੰ ਗ਼ੈਰ-ਬਾਰ੍ਹਾਂਮਾਹੀ ਤੋਂ ਬਾਰ੍ਹਾਂਮਾਹੀ ਵਿਚ ਤਬਦੀਲ ਕਰਨ, ਸੂਇਆਂ ਅਤੇ ਡਿਸਟ੍ਰੀਬਿਊਟ੍ਰੀਜ਼ ਦੀ ਉਸਾਰੀ/ਪੱਕਿਆਂ ਕਰਨ, ਕੰਢੀ ਰਕਬੇ ਅਤੇ ਸੇਮ-ਵਿਰੋਧੀ ਰਕਬੇ ਵਿਚ 280 ਡੂੰਘੇ ਟਿਊਬਵੈੱਲ ਲਗਾਉਣ, ਜਲ ਨਿਕਾਸ ਅਤੇ ਹੜ੍ਹ ਕੰਟਰੋਲ ਕਾਰਜਾਂ ਦੀ ਸ਼ਮੂਲੀਅਤ ਵਾਲੇ ਨਾਬਾਰਡ ਪ੍ਰਾਜੈਕਟਾਂ ਵਾਸਤੇ 95 ਕਰੋੜ ਰੁਪਏ।

(ਸ) ਸੂਬੇ ਵਿਚ ਡਿਸਟ੍ਰੀਬਿਊਟ੍ਰੀਜ਼ ਅਤੇ ਖ਼ਾਲਿਆਂ ਨੂੰ ਨਵਾਂ ਰੂਪ ਦੇਣ ਅਤੇ ਉਨ੍ਹਾਂ ਦੀ ਉਸਾਰੀ ਲਈ 33 ਕਰੋੜ ਰੁਪਏ।

**ਬਿਜਲੀ :**

44. ਪੰਜਾਬ ਸਰਕਾਰ ਨੇ ਆਪਣੇ ਸੂਬੇ ਨੂੰ ਇਕ ਬਿਜਲੀ ਵਾਫ਼ਰ ਸੂਬਾ ਬਣਾਉਣ ਲਈ ਇਸ ਵਿਚ ਬਿਜਲੀ ਸਮਰੱਥਾ ਪੈਦਾ ਕਰਨ ਦੇ ਇਕ ਉਤਸ਼ਾਹਜਨਕ ਮਨਸੂਬੇ ਦੀ ਸ਼ੁਰੂਆਤ ਕੀਤੀ ਹੈ। 3300 ਕਰੋੜ ਰੁਪਏ ਬਿਜਲੀ ਸੈਕਟਰ ਲਈ ਖ਼ਰਚਾ ਕੁਲ ਮਨਸੂਬੇ ਦਾ 35 ਫ਼ੀ ਸਦ ਬਣਦਾ ਹੈ। 1980 ਮੈਗਾਵਾਟ ਤਲਵੰਡੀ ਸਾਬੋ, 540 ਮੈਗਾਵਾਟ ਗੋਇੰਦਵਾਲ ਸਾਹਿਬ ਥਰਮਲ ਪਾਵਰ ਪਲਾਂਟ ਅਤੇ 1320 ਮੈਗਾਵਾਟ ਰਾਜਪੁਰਾ ਥਰਮਲ ਪਾਵਰ ਪਲਾਂਟ ਦਾ ਜ਼ੇਰੇ ਤਾਮੀਰ ਕੰਮ ਚੱਲ ਰਿਹਾ ਹੈ। ਤਿੰਨੇ ਪ੍ਰਾਜੈਕਟਾਂ ਨੂੰ ਨਿੱਜੀ ਸੈਕਟਰ ਵਿਚ ਕਾਇਮ ਕੀਤਾ ਜਾ ਰਿਹਾ ਹੈ। ਇਸ ਤੋਂ ਇਲਾਵਾ, ਅਲਟਰਾ ਮੈਗਾ ਪਾਵਰ ਪ੍ਰਾਜੈਕਟਾਂ ਤੋਂ 2303 ਮੈਗਾਵਾਟ ਦੇ ਬਿਜਲੀ ਖ਼ਰੀਦ ਇਕਰਾਰਨਾਮਿਆਂ ਉਤੇ ਦਸਖ਼ਤ ਕੀਤੇ ਜਾ ਚੁੱਕੇ ਹਨ। ਮੈਨੂੰ ਇਹ ਐਲਾਨ ਕਰਦਿਆਂ ਖੁਸ਼ੀ ਹੋ ਰਹੀ ਹੈ ਕਿ 168 ਮੈਗਾਵਾਟ ਵਾਲੇ ਸ਼ਾਹਪੁਰ ਕੰਢੀ ਹਾਈਡਲ ਪ੍ਰਾਜੈਕਟ ਨੂੰ ਇਕ ਕੌਮੀ ਪ੍ਰਾਜੈਕਟ ਵਜੋਂ ਐਲਾਨਿਆ ਜਾ ਚੁੱਕਾ ਹੈ, ਜੋ ਕਿ ਸਾਲ 2014-15 ਤੱਕ ਮੁਕੰਮਲ ਹੋ ਜਾਵੇਗਾ। ਇਸ ਦਾ ਮਤਲਬ ਇਹ ਹੈ ਕਿ 2680 ਕਰੋੜ ਰੁਪਏ ਦੀ ਕੁਲ ਪ੍ਰਾਜੈਕਟ ਲਾਗਤ ਦੀ 90 ਫ਼ੀ ਸਦ ਰਕਮ ਲਈ ਵਿੱਤ ਭਾਰਤ ਸਰਕਾਰ ਵੱਲੋਂ ਜੁਟਾਇਆ ਜਾਵੇਗਾ। ਇਸ ਡੈਮ ਦੀ ਉਸਾਰੀ ਸਦਕਾ ਰਣਜੀਤ ਸਾਗਰ ਡੈਮ ਦੀ ਸਿੰਜਾਈ ਅਤੇ ਬਿਜਲੀ ਸਮਰੱਥਾ ਦੀ ਵੱਧ ਤੋਂ ਵੱਧ ਵਰਤੋਂ ਹੋ ਸਕੇਗੀ। ਸਪੀਕਰ ਸਾਹਿਬ, ਸਰਕਾਰ ਨੇ ਇਹ ਬੜਾ ਬੋਲਡ ਇਨੀਸ਼ੀਏਟਿਵ ਲਿਆ ਹੈ। ਇਸ ਤੋਂ ਇਲਾਵਾ, ਰੂਪ ਨਗਰ ਵਿਖੇ 1000 ਮੈਗਾਵਾਟ ਦੇ ਸਾਂਝੇ ਗੈਸ ਆਧਾਰਤ ਥਰਮਲ ਪਾਵਰ ਪਲਾਂਟ ਦੀ ਮਨਸੂਬਾਬੰਦੀ ਕੀਤੀ ਗਈ ਹੈ। ਸਰਕਾਰ, ਮਿੰਨੀ ਹਾਈਡਲ ਬਾਇਓ-ਮਾਸ, ਖੇਤੀਬਾੜੀ ਦੀ ਰਹਿੰਦ-ਖੂੰਹਦ, ਮਿਉਂਸਿਪਲ ਰਹਿੰਦ-ਖੂੰਹਦ, ਸੂਰਜੀ ਅਤੇ ਹਵਾ ਪ੍ਰੋਜੈਕਟਾਂ ਵਰਗੇ ਊਰਜਾ ਦੇ ਨਵੇਂ ਅਤੇ ਨਵਿਆਉਣਯੋਗ ਵਸੀਲਿਆਂ ਤੋਂ ਤਕਰੀਬਨ 1000 ਮੈਗਾਵਾਟ ਦੀ ਬਿਜਲੀ ਸਮਰੱਥਾ ਦੀ ਵਰਤੋਂ ਕਰਨ ਲਈ ਵੀ ਕੋਸ਼ਿਸ਼ ਕਰ ਰਹੀ ਹੈ।

45. ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਸਾਲ 2010-11 ਵਿਚ ਵੱਖ-ਵੱਖ ਪ੍ਰਾਜੈਕਟ ਲਗਾਉਣ ਦੀ ਤਜਵੀਜ਼ ਉਲੀਕੀ ਗਈ ਹੈ ਜਿਵੇਂ ਕਿ ਘਰਾਂ ਵਿੱਚ ਮੀਟਰ ਬਾਹਰ ਲਗਾਉਣੇ, ਏ.ਪੀ. ਵਿਚ ਹਾਈ ਵੋਲਟੇਜ ਡਿਸਟ੍ਰੀਬਿਊਸ਼ਨ ਸਿਸਟਮ (ਐੱਚ.ਵੀ.ਡੀ.ਐੱਸ.),

ਬੱਚਤ ਲੈਂਪ ਯੋਜਨਾ ਅਤੇ ਹੋਰ ਬਿਜਲੀ ਸੁਧਾਰਾਂ ਲਈ ਤਕਰੀਬਨ 1200 ਕਰੋੜ ਰੁਪਏ ਦੀ ਲਾਗਤ ਦੀ ਤਜਵੀਜ਼ ਰੱਖੀ ਗਈ ਹੈ। ਇਸ ਨਾਲ 1000 ਮੈਗਾਵਾਟ ਬਿਜਲੀ ਦੀ ਮੰਗ ਘਟਣ ਦੀ ਉਮੀਦ ਹੈ।

46. ਰਾਜੀਵ ਗਾਂਧੀ ਗ੍ਰਾਮੀਣ ਵਿਦਯੁਤੀਕਰਨ ਯੋਜਨਾ (ਆਰ.ਜੀ.ਵੀ.ਵਾਈ.) ਦੇ ਤਹਿਤ, ਜੂਨ, 2010 ਤੱਕ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ 1.5 ਲੱਖ ਪਰਿਵਾਰਾਂ ਨੂੰ ਸਿੰਗਲ ਪੁਆਇੰਟ ਕੁਨੈਕਸ਼ਨਾਂ ਸਮੇਤ 4 ਲੱਖ ਪੇਂਡੂ ਘਰਾਂ ਨੂੰ ਬਿਜਲੀ ਦੇ ਕੁਨੈਕਸ਼ਨ ਦਿੱਤੇ ਜਾਣਗੇ। ਪੁਨਰ-ਸਥਾਪਿਤ ਤੇਜ਼ੀ ਨਾਲ ਬਿਜਲੀ ਵਿਕਾਸ ਅਤੇ ਸੁਧਾਰ ਪਰੋਗਰਾਮ (ਆਰ.ਏ. ਪੀ.ਡੀ.ਆਰ.ਪੀ.) ਦੇ ਤਹਿਤ 354 ਕਰੋੜ ਰੁਪਏ ਦੇ ਖ਼ਰਚੇ ਵਾਲੇ 47 ਨਗਰਾਂ ਦੇ ਡੀ.ਪੀ. ਆਰਜ਼ ਪ੍ਰਵਾਨ ਕੀਤੇ ਜਾ ਚੁੱਕੇ ਹਨ ਅਤੇ ਗਰਾਂਟ ਵਿਚ ਤਬਦੀਲ ਹੋਣ ਯੋਗ 272.85 ਕਰੋੜ ਰੁਪਏ ਦੀ ਰਕਮ ਦੇ ਕਰਜ਼ੇ ਦੀ ਮਨਜ਼ੂਰੀ ਦਿੱਤੀ ਜਾ ਚੁੱਕੀ ਹੈ। ਮੁੱਖ ਜ਼ੋਰ ਖ਼ਪਤਕਾਰਾਂ ਨੂੰ ਮਿਆਰੀ ਸਹੂਲਤਾਂ ਮੁਹੱਈਆ ਕਰਵਾਉਣ ਲਈ ਸੂਚਨਾ ਤਕਨਾਲੋਜੀ ਅਪਣਾਉਣ ਉੱਤੇ ਹੋਵੇਗਾ। ਹੁਣ ਖ਼ਪਤਕਾਰ ਪੰਜਾਬ ਰਾਜ ਬਿਜਲੀ ਬੋਰਡ ਦੇ ਦਫ਼ਤਰਾਂ ਵਿਚ ਆਏ ਬਗੈਰ ਹੀ ਘਰੇਲੂ ਕੁਨੈਕਸ਼ਨ ਲੈਣ ਦੇ ਕਾਬਿਲ ਹੋ ਜਾਣਗੇ, ਜਿਸ ਦੇ ਲਈ "ਘਰ ਬੈਠੇ ਬਿਜਲੀ ਦਾ ਕੁਨੈਕਸ਼ਨ" ਨਾਂ ਦੀ ਇਕ ਸਕੀਮ ਪਾਇਲਟ ਪ੍ਰਾਜੈਕਟ ਵਜੋਂ ਲੁਧਿਆਣਾ ਵਿਚ ਸ਼ੁਰੂ ਕੀਤੀ ਗਈ ਹੈ। ਬਾਅਦ ਵਿਚ ਸਾਰੇ ਸੂਬੇ ਨੂੰ ਇਸ ਸਕੀਮ ਦੇ ਤਹਿਤ ਕਵਰ ਕਰ ਲਿਆ ਜਾਵੇਗਾ।

47. ਬਿਜਲੀ ਸੰਚਾਰ ਅਤੇ ਵੰਡ ਦੇ ਮੌਜੂਦਾ 19.91 ਫ਼ੀ ਸਦ ਘਾਟਿਆਂ ਨੂੰ ਹੋਰ ਘੱਟ ਕਰਨ ਲਈ ਇਕ ਵਿਆਪਕ ਮਨਸੂਬਾ ਬਣਾਇਆ ਗਿਆ ਹੈ। ਸਾਲ 2010-11 ਦੇ ਸਾਲਾਨਾ ਮਨਸੂਬੇ ਵਿਚ ਬਿਜਲੀ ਸੰਚਾਰ ਤੇ ਵੰਡ ਲਈ 2450 ਕਰੋੜ ਰੁਪਏ, ਬਿਜਲੀ ਪੈਦਾ ਕਰਨ ਲਈ 820 ਕਰੋੜ ਰੁਪਏ ਅਤੇ ਬਿਜਲੀ ਸੈਕਟਰ ਦੀਆਂ ਹੋਰ ਸਕੀਮਾਂ ਨੂੰ ਮਜ਼ਬੂਤ ਕਰਨ ਅਤੇ ਰੱਖ-ਰਖਾਓ ਵਾਸਤੇ 30 ਕਰੋੜ ਰੁਪਏ ਰੱਖਣ ਬਾਰੇ ਸੋਚਿਆ ਜਾ ਰਿਹਾ ਹੈ।

**ਟਰਾਂਸਪੋਰਟ :**

48. ਸੂਬਾ ਸਰਕਾਰ ਇਕ ਪੜਾਅਵਾਰ ਤਰੀਕੇ ਨਾਲ ਬੱਸ ਸਟੈਂਡਾਂ ਦਾ ਆਧੁਨਿਕੀਕਰਣ ਕਰ ਰਹੀ ਹੈ। ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣੇ ਵਿਚ ਪਹਿਲਾਂ ਹੀ ਨਵੇਂ ਬਸ ਸਟੈਂਡ ਉਸਾਰੇ ਜਾ ਚੁੱਕੇ ਹਨ। ਹੁਸ਼ਿਆਰਪੁਰ ਵਿਖੇ 7 ਕਰੋੜ ਰੁਪਏ ਦੀ ਲਾਗਤ ਨਾਲ ਬਸ ਸਟੈਂਡ ਮੁਕੰਮਲ ਹੋਣ ਅਧੀਨ ਹੈ। 200 ਕਰੋੜ ਰੁਪਏ ਦੀ ਲਾਗਤ ਨਾਲ ਮੋਹਾਲੀ ਵਿਖੇ ਸਮੁੱਚੇ ਬਸ ਸਟੈਂਡ ਕੰਪਲੈਕਸ ਦਾ ਕੰਮ ਚਲ ਰਿਹਾ ਹੈ। ਪਟਿਆਲਾ ਵਿਖੇ ਬੱਸ ਸਟੈਂਡ ਦੇ ਪ੍ਰਾਜੈਕਟ ਲਈ 200 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ ਅਤੇ ਬਠਿੰਡਾ ਵਿਖੇ ਬੱਸ ਸਟੈਂਡ ਲਈ ਮੌਜੂਦਾ ਸਾਲ ਦੌਰਾਨ ਰਾਖਵੇਂ ਰੱਖੇ ਜਾਣ ਦਾ ਮਨਸੂਬਾ ਹੈ।

49. ਸਾਲ 2009-10 ਦੌਰਾਨ ਮੁਸਾਫ਼ਰਾਂ ਨੂੰ 40.20 ਕਰੋੜ ਰੁਪਏ ਦੀ ਮੁਫ਼ਤ/ਰਿਆਇਤੀ ਯਾਤਰਾ ਕਰਨ ਦੀ ਸਹੂਲਤ ਦਿੱਤੀ ਗਈ ਹੈ ਅਤੇ ਸਾਲ 2010-11 ਦੌਰਾਨ ਇਸ ਦੇ ਮੁਤੱਲਿਕ 40.80 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

**ਸ਼ਹਿਰੀ ਹਵਾਬਾਜ਼ੀ :**

50. ਏਅਰਪੋਰਟ ਅਥਾਰਿਟੀ ਆਫ਼ ਇੰਡੀਆ ਨੇ ਮੋਹਾਲੀ ਵਿਖੇ 2300 ਕਰੋੜ ਰੁਪਏ ਦੀ ਲਾਗਤ ਵਾਲੇ ਕੌਮਾਂਤਰੀ ਹਵਾਈ ਅੱਡੇ ਦੇ ਪ੍ਰਾਜੈਕਟ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਹੈ। ਅੰਮ੍ਰਿਤਸਰ ਵਿਖੇ ਹਵਾਈ ਅੱਡੇ ਨੂੰ ਬਿਹਤਰ ਬਣਾਉਣ ਅਤੇ ਇਸ ਦੇ ਵਾਧੇ ਲਈ 43 ਏਕੜ ਜ਼ਮੀਨ ਪ੍ਰਾਪਤ ਕੀਤੀ ਜਾ ਚੁੱਕੀ ਹੈ, ਜਿਥੇ ਕਿ ਕੰਮ ਪਹਿਲਾਂ ਹੀ ਸ਼ੁਰੂ ਕੀਤਾ ਜਾ ਚੁੱਕਾ ਹੈ। ਸਾਹਨੇਵਾਲ ਹਵਾਈ ਪੱਟੀ ਨੂੰ ਇਕ ਮੁਕੰਮਲ ਹਵਾਈ ਅੱਡੇ ਵਿਚ ਤਬਦੀਲ ਕਰਨ ਦਾ ਕੰਮ ਸ਼ੁਰੂ ਕੀਤਾ ਜਾ ਚੁੱਕਾ ਹੈ ਅਤੇ ਸਾਲ 2010-11 ਵਿਚ ਉਡਾਣਾਂ ਸ਼ੁਰੂ ਹੋਣ ਦੀ ਉਮੀਦ ਹੈ।

**ਸਨਅਤੀ ਵਿਕਾਸ :**

51. ਪੰਜਾਬ ਦੀ ਨਵੀਂ ਸਨਅਤੀ ਪਾਲਿਸੀ, 2009 ਨੋਟੀਫ਼ਾਈ ਕਰ ਦਿੱਤੀ ਗਈ ਹੈ, ਜਿਸ ਦੇ ਤਹਿਤ ਸੂਚਨਾ ਤਕਨਾਲੋਜੀ ਅਤੇ ਗਿਆਨ ਅਧਾਰਤ ਸਨਅਤਾਂ, ਖੇਤੀ ਅਧਾਰਤ ਸਨਅਤਾਂ ਅਤੇ ਫ਼ੂਡ ਪ੍ਰਾਸੈਸਿੰਗ ਸਨਅਤਾਂ ਲਈ ਰਿਆਇਤਾਂ ਦੇ ਵਿਸ਼ੇਸ਼ ਪੈਕੇਜ ਮੁਹੱਈਆ ਕੀਤੇ ਗਏ ਹਨ। ਸਪੈਸ਼ਲ ਇਕਨਾਮਿਕ ਜ਼ੋਨਾਂ ਦੇ ਵਿਕਾਸ ਨੂੰ ਉਤਸ਼ਾਹਿਤ ਕਰਨ ਲਈ ਪੰਜਾਬ ਸਪੈਸ਼ਲ ਇਕਨਾਮਿਕ ਜ਼ੋਨ ਐਕਟ, 2009 ਬਣਾਇਆ ਅਤੇ ਲਾਗੂ ਕੀਤਾ ਗਿਆ ਹੈ, ਜੋ ਕਿ ਹੋਰ ਸੂਬਿਆਂ ਲਈ ਆਦਰਸ਼ ਨਮੂਨੇ ਵਜੋਂ ਹੈ। ਸੂਬੇ ਵਿਚ ਪ੍ਰਾਈਵੇਟ ਸਰਮਾਇਆਕਾਰੀ ਨੂੰ ਉਤਸ਼ਾਹਿਤ ਕਰਨ ਲਈ 97623 ਕਰੋੜ ਰੁਪਏ ਦੀ ਸਰਮਾਇਆਕਾਰੀ ਵਾਲੇ 342 ਮੈਗਾ ਪ੍ਰਾਜੈਕਟਾਂ ਨੂੰ ਪ੍ਰਵਾਨ ਕੀਤਾ ਜਾ ਚੁੱਕਾ ਹੈ। ਇਨ੍ਹਾਂ ਵਿਚੋਂ 135 ਪ੍ਰਾਜੈਕਟ ਲਾਗੂ ਕਰਨ ਦੇ ਅਮਲ ਵਿਚ ਹਨ।

52. ਮੋਹਾਲੀ ਵਿਖੇ ਐੱਨ.ਆਈ.ਐੱਫ.ਟੀ. (ਨਿਫ਼ਟ) ਦੀ ਇਮਾਰਤ ਮੁਕੰਮਲ ਕਰਨ ਲਈ ਅਤੇ ਉਦਯੋਗਿਕ ਬੁਨਿਆਦੀ ਢਾਂਚੇ ਦਾ ਸੁਧਾਰ ਕਰਨ ਲਈ 32 ਕਰੋੜ ਰੁਪਏ ਮੁਹੱਈਆ ਕਰਵਾਏ ਜਾ ਰਹੇ ਹਨ।

53. ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਇਕ ਨਵਾਂ ਇਨੀਸ਼ੀਏਟਿਵ ਹੈ, ਉਹ ਹੈ ਕਿ ਨਾਲੇਜ ਬੇਸਿਡ ਇੰਡਸਟਰੀ ਅਤੇ ਆਈ.ਟੀ. ਇੰਡਸਟਰੀ ਲਈ ਜ਼ਮੀਨ ਜਾਂ ਇੰਡਸਟਰੀਅਲ ਪਾਰਕ ਹੋਣੇ ਚਾਹੀਦੇ ਹਨ। ਗਿਆਨ ਆਧਾਰਿਤ ਸਨਅਤਾਂ ਲਈ ਮੁਨਾਸਬ ਜ਼ਮੀਨ ਮੁਹੱਈਆ ਕਰਵਾਉਣ ਲਈ ਸੂਬਾ ਸਰਕਾਰ ਨੇ ਰਾਜਪੁਰਾ ਵਿਖੇ 1276 ਏਕੜ ਅਤੇ ਜ਼ਿਲ੍ਹਾ ਕਪੂਰਥਲਾ ਦੇ ਪਿੰਡ ਫ਼ੱਲ ਠੀਕਰੀਵਾਲਾ ਵਿਖੇ 226 ਏਕੜ ਜ਼ਮੀਨ ਉਪਰ ਫੈਲੇ ਦੋ ਆਤਮ ਨਿਰਭਰ ਸਾਂਝੀ ਵਰਤੋਂ ਵਾਲੇ ਅਤੇ ਇੰਟੇਗ੍ਰੇਟਿਡ ਇਨਫ਼ਰਮੇਸ਼ਨ ਤਕਨਾਲੋਜੀ ਅਤੇ ਨਾਲੇਜ ਇੰਡਸਟਰੀ ਪਾਰਕ ਬਣਾਉਣ ਦਾ ਫ਼ੈਸਲਾ ਕੀਤਾ ਹੈ।

**ਕਲਾ ਅਤੇ ਸੱਭਿਆਚਾਰ :**

54. ਸਾਲ 2009-10 ਦੌਰਾਨ ਆਨੰਦਪੁਰ ਸਾਹਿਬ ਵਿਖੇ ਖ਼ਾਲਸਾ ਹੈਰੀਟੇਜ ਪ੍ਰਾਜੈਕਟ ਨੂੰ ਮੁਕੰਮਲ ਕਰਨ ਲਈ ਭਾਰਤ ਸਰਕਾਰ ਵੱਲੋਂ 15 ਕਰੋੜ ਰੁਪਏ ਤੋਂ ਇਲਾਵਾ

ਸੂਬਾ ਸਰਕਾਰ ਨੇ 45 ਕਰੋੜ ਰੁਪਏ ਮੁਹੱਈਆ ਕਰਵਾਏ ਹਨ। ਸਾਲ 2010-11 ਲਈ 82 ਕਰੋੜ ਰੁਪਏ ਦੇ ਖ਼ਰਚ ਵਿਚ ਹੇਠ ਲਿਖੇ ਕਾਰਜ ਸ਼ਾਮਿਲ ਹਨ :—

(ੳ) ਖ਼ਾਲਸਾ ਹੈਰੀਟੇਜ ਕੰਪਲੈਕਸ ਲਈ 61 ਕਰੋੜ ਰੁਪਏ ਸਹਾਇਤਾ-ਗਰਾਂਟ ਅਤੇ 15 ਕਰੋੜ ਰੁਪਏ ਦੀ ਮੂਲ ਰਕਮ (ਕਾਰਪਸ ਫ਼ੰਡ) ;

(ਅ) ਸਮਾਰਕਾਂ ਅਤੇ ਕਲਾ ਅਕਾਦਮੀਆਂ ਲਈ 3.5 ਕਰੋੜ ਰੁਪਏ।

ਸੈਰ-ਸਪਾਟਾ :

55. ਸੈਰ-ਸਪਾਟੇ ਲਈ ਸਟੇਟ ਮਾਸਟਰ ਪਲਾਨ ਏ.ਡੀ.ਬੀ. ਦੀ ਮਦਦ ਨਾਲ 577 ਕਰੋੜ ਰੁਪਏ ਦੀ ਲਾਗਤ ਨਾਲ ਯੋਜਨਾ ਅਮਲ ਵਿਚ ਲਿਆਂਦੀ ਜਾਵੇਗੀ। ਪਹਿਲੇ ਪੜਾਅ ਵਿਚ ਅੰਮ੍ਰਿਤਸਰ, ਸੁਲਤਾਨਪੁਰ ਲੋਧੀ ਅਤੇ ਕੇਸ਼ੋਪੁਰ ਸੇਮ ਵਾਲੀਆਂ ਜ਼ਮੀਨਾਂ ਬਾਰੇ ਕੰਮ ਹੱਥ ਵਿਚ ਲਿਆ ਜਾਵੇਗਾ। ਅੰਮ੍ਰਿਤਸਰ, ਪਟਿਆਲਾ, ਵਾਘਾ, ਅਟਾਰੀ, ਰੋਪੜ, ਕਪੂਰਥਲਾ, ਹੁਸ਼ਿਆਰਪੁਰ, ਖੁਰਾਲੀ (ਹੁਸ਼ਿਆਰਪੁਰ) ਚਮਕੌਰ ਸਾਹਿਬ ਅਤੇ ਭੈਣੀ ਸਾਹਿਬ ਨੂੰ ਸੈਰ-ਸਪਾਟਾ ਸਥਾਨਾਂ ਵਜੋਂ ਵਿਕਸਤ ਕਰਨ ਲਈ ਅਤੇ ਧਾਰਮਿਕ ਯਾਤਰਾ ਵਾਲੇ ਸਰਕਟ ਅਤੇ ਆਜ਼ਾਦੀ ਦੀ ਤਹਿਰੀਕ ਨਾਲ ਜੁੜੇ ਸਰਕਟਾਂ ਦੇ ਵਿਕਾਸ ਲਈ ਅਗਲੇ ਦੋ ਸਾਲਾਂ ਦੌਰਾਨ 47 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ। ਪੰਜਾਬ ਹੈਰੀਟੇਜ ਅਤੇ ਟੂਰਿਜ਼ਮ ਪ੍ਰਮੋਸ਼ਨ ਬੋਰਡ ਇਕ ਕੇਂਦਰੀ ਏਜੰਸੀ ਵਜੋਂ 30 ਕਰੋੜ ਰੁਪਏ ਵਾਲਾ ਇਨਕ੍ਰੇਡੀਬਲ ਇੰਡੀਆ ਪੰਜਾਬ ਲਗਜ਼ਰੀ ਟ੍ਰੇਨ ਪ੍ਰਾਜੈਕਟ ਨੂੰ ਅਮਲ ਵਿਚ ਲਿਆ ਰਿਹਾ ਹੈ। ਇੰਸਟੀਚਿਊਟ ਆਫ਼ ਹੋਟਲ ਮੈਨੇਜਮੈਂਟ, ਬਠਿੰਡਾ ਅਤੇ ਫ਼ੂਡ ਕਰਾਫ਼ਟ ਇੰਸਟੀਚਿਊਟ, ਹੁਸ਼ਿਆਰਪੁਰ ਲਈ 5 ਕਰੋੜ ਰੁਪਏ ਮੁਹੱਈਆ ਕਰਵਾਏ ਜਾ ਚੁੱਕੇ ਹਨ।

ਸੜਕਾਂ ਅਤੇ ਪੁਲ :

56. ਸਾਲ 2010-11 ਵਿਚ ਸੜਕ ਲਈ ਖ਼ਰਚੇ ਵਿਚ ਚੋਖਾ ਵਾਧਾ ਕੀਤਾ ਗਿਆ ਹੈ। ਸਮੁੱਚੇ ਤੌਰ ਤੇ ਸੂਬਾ ਸਰਕਾਰ ਸਾਲ 2010-11 ਵਿਚ ਸੜਕਾਂ ਲਈ 1100 ਕਰੋੜ ਰੁਪਏ ਤੋਂ ਜ਼ਿਆਦਾ ਖ਼ਰਚ ਕਰੇਗੀ। (ਥੰਪਿੰਗ)

57. ਇਸ ਸੈਕਟਰ ਲਈ ਰਾਖਵੀਂ ਰਕਮ ਇਸ ਤਰ੍ਹਾਂ ਰੱਖੀ ਗਈ ਹੈ :—

(ੳ) 500 ਕਿਲੋ ਮੀਟਰ ਲੰਮੀਆਂ ਪੇਂਡੂ ਸੜਕਾਂ ਨੂੰ ਬਿਹਤਰ ਬਣਾਉਣ ਲਈ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਦੇ ਤਹਿਤ 600 ਕਰੋੜ ਰੁਪਏ।

(ਅ) ਵਿਸ਼ਵ ਬੈਂਕ ਵੱਲੋਂ ਸਹਾਇਤਾ-ਪ੍ਰਾਪਤ ਪੰਜਾਬ ਸਟੇਟ ਰੋਡ ਸੈਕਟਰ ਪ੍ਰਾਜੈਕਟ ਲਈ 200 ਕਰੋੜ ਰੁਪਏ।

(ੲ) ਸੜਕਾਂ/ਪੁਲਾਂ ਨੂੰ ਬਿਹਤਰ ਬਣਾਉਣ ਲਈ ਨਾਬਾਰਡ ਦੇ ਸਹਾਇਤਾ ਪ੍ਰਾਪਤ ਪ੍ਰਾਜੈਕਟਾਂ ਲਈ 193 ਕਰੋੜ ਰੁਪਏ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

(ਸ) ਮੌਜੂਦਾ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਉਣ ਲਈ ਸੈਂਟਰਲ ਰੋਡ ਫੰਡਾਂ ਵਾਸਤੇ 77 ਕਰੋੜ ਰੁਪਏ।

(ਹ) ਇੰਟਰ ਸਟੇਟ ਕੁਨੈਕਟੀਵਿਟੀ ਸਕੀਮ ਅਧੀਨ 20 ਕਰੋੜ ਰੁਪਏ।

ਬੁਨਿਆਦੀ ਢਾਂਚਾ :

58. ਇਹ ਸਾਡਾ ਬੁਨਿਆਦੀ ਢਾਂਚਾ ਹੈ ਅਤੇ ਇਸ ਨੂੰ ਪੀ.ਆਈ.ਡੀ.ਬੀ. ਚਲਾਉਂਦੀ ਹੈ। PIDB has become one of the most important Boards of Punjab. It is doing physical construction of Punjab. ਸਿੰਜਾਈ, ਸੜਕ, ਸ਼ਹਿਰੀ ਵਿਕਾਸ, ਡਾਕਟਰੀ ਸਿੱਖਿਆ ਅਤੇ ਹੋਰ ਅਹਿਮ ਸ਼ੋਅਬਿਆਂ ਵਿਚ ਸਹੂਲਤਾਂ ਦੇਣ ਅਤੇ ਮਾਲੀ ਸਰਮਾਏਕਾਰੀਆਂ ਵਾਸਤੇ 2009-10 ਦੌਰਾਨ ਪੰਜਾਬ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਨੇ 971 ਕਰੋੜ ਰੁਪਏ ਖਰਚੇ ਹਨ।

59. ਬੁਨਿਆਦੀ ਢਾਂਚਾ ਬਣਾਉਣ ਲਈ ਪੀ.ਆਈ.ਡੀ.ਬੀ. ਵੱਲੋਂ ਸਾਲ 2010-11 ਵਿਚ 916 ਕਰੋੜ ਰੁਪਏ ਦੀ ਰਕਮ ਦਾ ਪ੍ਰਬੰਧ ਕੀਤਾ ਗਿਆ ਹੈ। ਅਹਿਮ ਪ੍ਰਾਜੈਕਟ ਇਹ ਹਨ :—

(ੳ) 6 ਮਾਰਗੀ ਦੱਖਣੀ ਬਾਈਪਾਸ-ਲੁਧਿਆਣਾ, ਰੋਪੜ ਬਾਈਪਾਸ, ਸਤਲੁੱਜ ਅਤੇ ਬਿਆਸ ਦਰਿਆਵਾਂ ਉਤੇ 4 ਉਚ ਪੱਧਰੀ ਪੁਲ, 25 ਆਰ.ਓ. ਬੀਜ਼/ਆਰ ਯੂ ਬੀਜ਼।

(ਅ) ਬਠਿੰਡੇ ਲਈ ਮਾਸ ਬਸ ਰੈਪਿਡ ਸਿਸਟਮ, ਬਠਿੰਡਾ, ਸੰਗਰੂਰ, ਕਪੂਰਥਲਾ, ਫਰੀਦਕੋਟ ਵਿਖੇ ਬੱਸ ਅੱਡੇ ਅਤੇ ਅੰਤਰ-ਰਾਜੀ ਚੈੱਕ ਪੋਸਟ।

(ੲ) ਸਿੰਜਾਈ ਨਹਿਰਾਂ ਨੂੰ ਨਵੇਂ ਰੂਪ ਦੇਣਾ ਅਤੇ ਉਨ੍ਹਾਂ ਨੂੰ ਬਿਹਤਰ ਬਣਾਉਣਾ।

(ਸ) ਮੋਹਾਲੀ ਵਿਖੇ ਖੇਡ ਕੰਪਲੈਕਸ।

(ਹ) ਪੰਜਾਬ ਦੇ ਕਈ ਮਿਊਂਸਿਪਲ ਕਸਬਿਆਂ ਵਿਚ ਜਲ ਸਪਲਾਈ ਅਤੇ ਸੀਵਰੇਜ ਬੁਨਿਆਦੀ ਢਾਂਚਾ ਅਤੇ ਪੰਜਾਬ ਦੇ ਦਿਹਾਤੀ ਇਲਾਕਿਆਂ ਵਿਚ ਪਾਣੀ ਲਈ ਆਰ.ਓ. ਸਿਸਟਮ ਮੁਹੱਈਆ ਕਰਨਾ। ਸਾਡੇ ਪੰਜਾਬ ਦੇ ਜਿਹੜੇ ਛੋਟੇ ਤੇ ਦਰਮਿਆਨੇ ਮਿਉਂਸਿਪਲ ਕਸਬੇ ਹਨ ਜਿਹੜੇ ਕਿਸੇ ਵੀ ਸਕੀਮ ਵਿਚ ਕੁਆਲੀਫਾਈ ਨਹੀਂ ਕਰਦੇ, ਪੀ.ਆਈ.ਡੀ.ਬੀ. ਉਨ੍ਹਾਂ ਸ਼ਹਿਰਾਂ ਦੇ ਵਿਚ ਡਰਿੰਕਿੰਗ ਵਾਟਰ ਦੇ ਕੰਮ ਕਰੇਗੀ।

(ਕ) ਨਵਾਂ ਸ਼ਹਿਰ ਬਾਈ-ਪਾਸ ਦੀ ਉਸਾਰੀ।

ਦਿਹਾਤੀ ਜਲ-ਸਪਲਾਈ ਅਤੇ ਸਫਾਈ :

60. 264 ਕਰੋੜ ਰੁਪਏ ਦੀ ਲਾਗਤ ਨਾਲ ਸੂਬਾ ਸਰਕਾਰ ਸਾਲ 2012 ਤਕ ਸਾਰੀਆਂ ਪੇਂਡੂ ਅਬਾਦੀਆਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਨ ਲਈ ਆਪਣੇ ਪਰੋਗਰਾਮ ਵਾਸਤੇ ਸੁਦ੍ਰਿੜ ਹੈ। ਹੁਣ ਤੱਕ 12189 ਆਬਾਦੀਆਂ ਕਵਰ ਕੀਤੀਆਂ ਗਈਆਂ ਹਨ। ਸਾਲ 2009-10 ਦੌਰਾਨ ਕਵਰ ਨਾ ਕੀਤੇ ਗਏ 566 ਘਰ ਅਤੇ ਅੰਸ਼ਿਕ ਤੌਰ ਤੇ ਕਵਰ ਕੀਤੇ 658 ਘਰਾਂ ਨੂੰ ਕਵਰ ਕੀਤਾ ਜਾ ਚੁੱਕਾ ਹੈ ਅਤੇ 2.91 ਲੱਖ ਪੇਂਡੂ ਵਸੋਂ ਨੇ ਲਾਭ ਪ੍ਰਾਪਤ ਕੀਤਾ ਹੈ। ਸਾਲ 2010-11 ਵਿਚ ਇਨ੍ਹਾਂ ਵਸੀਲਿਆਂ ਦੁਆਰਾ ਕਵਰ ਨਾ ਕੀਤੇ ਗਏ 1075 ਅਤੇ ਅੰਸ਼ਿਕ ਤੌਰ ਤੇ ਕਵਰ ਕੀਤੇ ਗਏ 825 ਹੋਰ ਮੁੱਖ ਪਿੰਡ ਕਵਰ ਕਰਨ ਦੀ ਤਜਵੀਜ਼ ਹੈ :—

(ੳ) 100 ਕਰੋੜ ਰੁਪਏ ਦਾ ਐਕਸੀਲਰੇਟਿਡ ਰੂਰਲ ਵਾਟਰ ਸਪਲਾਈ ਪਰੋਗਰਾਮ।

(ਅ) 120 ਕਰੋੜ ਰੁਪਏ ਦਾ ਨਾਬਾਰਡ ਪ੍ਰਾਜੈਕਟ।

(ੲ) 100 ਕਰੋੜ ਰੁਪਏ ਦਾ ਵਿਸ਼ਵ ਬੈਂਕ ਵੱਲੋਂ ਸਪਾਂਸਰ ਪੰਜਾਬ ਰੂਰਲ ਵਾਟਰ ਸਪਲਾਈ ਅਤੇ ਸੈਨੀਟੇਸ਼ਨ ਪ੍ਰੋਜੈਕਟ।

(ਸ) ਰਾਜੀਵ ਗਾਂਧੀ ਨੈਸ਼ਨਲ ਡ੍ਰਿੰਕਿੰਗ ਵਾਟਰ ਮਿਸ਼ਨ ਲਈ 40 ਕਰੋੜ ਰੁਪਏ।

61. ਜ਼ਮੀਨ-ਦੋਜ਼ ਅਤੇ ਨਹਿਰੀ ਪਾਣੀਆਂ ਦੀ ਮਾੜੀ ਗੁਣਵੱਤਾ ਵਾਲੇ ਪੰਜਾਬ ਦੇ 268 ਦੱਖਣ-ਪੱਛਮੀ ਪਿੰਡਾਂ ਵਿਚ ਰਿਵਰਸ ਓਸਮੋਸਿਜ਼ ਪਲਾਂਟ ਲਗਾਏ ਗਏ ਹਨ।

62. ਰਾਜ ਵਿਚ ਜਲ ਸਪਲਾਈ ਸਕੀਮ ਸਬੰਧੀ ਸ਼ਿਕਾਇਤਾਂ ਦੂਰ ਕਰਨ ਲਈ ਮੋਹਾਲੀ ਵਿਖੇ ਟੋਲ ਫ਼ਰੀ ਨੰਬਰ ਵਾਲਾ ਇਕ ਸ਼ਿਕਾਇਤ ਨਿਪਟਾਰਾ ਕੇਂਦਰ ਕਾਇਮ ਕੀਤਾ ਗਿਆ ਹੈ। ਦਿਹਾਤੀ ਇਲਾਕਿਆਂ ਵਿਚ ਸਾਰੇ 16028 ਸਰਕਾਰੀ ਸਕੂਲਾਂ ਵਿਚ ਪੀਣ ਵਾਲਾ ਪਾਣੀ ਅਤੇ ਪਾਖ਼ਾਨੇ ਮੁਹੱਈਆ ਕਰਵਾਏ ਗਏ ਹਨ। ਮੈਨੂੰ ਇਹ ਪਤਾ ਚਲਿਆ ਹੈ ਕਿ ਇਹ ਸਕਸੈਸਫੁੱਲ ਪ੍ਰੋਗਰਾਮ ਹੈ ਅਤੇ ਇਸ ਨੂੰ ਪੰਜਾਬ ਦੇ ਵਿਚ ਹੋਰ ਵਧਾਇਆ ਜਾਣਾ ਹੈ।

63. ਸਾਲ 2009-10 ਵਿਚ ਟੋਟਲ ਸੈਨੀਟੇਸ਼ਨ ਕੈਂਪੇਨ ਅਧੀਨ ਨਿਰਮਲ ਗ੍ਰਾਮ ਪੁਰਸਕਾਰ ਲਈ 74 ਪਿੰਡ ਕਾਬਿਲ ਬਣੇ ਹਨ। ਇਸ ਸਾਲ 10,000 ਰੁਪਏ ਫ਼ੀ ਇਕਾਈ ਦੀ ਲਾਗਤ ਨਾਲ 60,000 ਪਾਖ਼ਾਨਿਆਂ ਦੀ ਉਸਾਰੀ ਲਈ ਹੋਰ 60.00 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ।

ਸ਼ਹਿਰੀ ਵਿਕਾਸ :

64. ਸਪੀਕਰ ਸਾਹਿਬ, ਪੰਜਾਬ ਅਰਬਨ ਪਲਾਨਿੰਗ ਦੇ ਵਿਚ ਕੁਝ ਪਿੱਛੇ ਰਹਿ ਗਿਆ ਹੈ ਕਿਉਂਕਿ ਸਾਡੇ ਅੰਦਾਜ਼ੇ ਜੋ ਹਨ ਉਨ੍ਹਾਂ ਦੇ ਮੁਤਾਬਿਕ ਅਗਲੇ 15 ਸਾਲਾਂ ਦੇ ਵਿਚ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

50 ਫੀਸਦੀ ਆਬਾਦੀ ਅਰਬਨ ਹੋ ਜਾਣੀ ਹੈ। ਕੌਮਾਂਤਰੀ ਮਿਆਰਾਂ ਦੇ ਮੁਤਾਬਿਕ ਨਿਊ ਟਾਊਨ ਪਲਾਨਿੰਗ ਮਿਆਰ ਬਣਾਏ ਗਏ ਹਨ। ਲੁਧਿਆਣਾ, ਐੱਸ.ਏ.ਐੱਸ. ਨਗਰ, ਮੁੱਲਾਂਪੁਰ, ਡੇਰਾ ਬਸੀ ਅਤੇ ਜ਼ੀਰਕਪੁਰ ਦੇ 5 ਸ਼ਹਿਰਾਂ ਦੀਆਂ ਮਾਸਟਰ ਪਲਾਨਜ਼ ਅਤੇ 44 ਨਗਰਾਂ ਲਈ ਸਥਾਨਕ ਮਨਸੂਬਾਬੰਦੀ ਵਾਲੇ ਇਲਾਕੇ ਨੋਟੀਫਾਈ ਕੀਤੇ ਗਏ ਹਨ। ਗਰੀਬਾਂ ਲਈ ਘਰਾਂ ਦੀ ਉਸਾਰੀ ਨੂੰ ਉਤਸ਼ਾਹਤ ਕਰਨ ਲਈ ਜ਼ਮੀਨ ਦੀ ਖ਼ਰੀਦ ਨੂੰ ਅਸ਼ਟਾਮ ਡਿਊਟੀ, ਰਜਿਸਟ੍ਰੇਸ਼ਨ ਫ਼ੀਸ, ਸੀ.ਐੱਲ.ਯੂ., ਈ.ਡੀ.ਸੀ. ਅਤੇ ਲਾਇਸੰਸ ਫ਼ੀਸ ਤੋਂ ਛੋਟ ਦੇ ਦਿੱਤੀ ਗਈ ਹੈ। ਸਾਰੀਆਂ ਮਾਸਟਰ ਪਲਾਨਜ਼ ਵਿਚ ਰਿਹਾਇਸ਼ੀ ਜ਼ੋਨ ਦਾ 10 ਫ਼ੀ ਸਦ ਰਕਬਾ ਗ਼ਰੀਬਾਂ ਲਈ ਮਕਾਨਾਂ ਵਾਸਤੇ ਮਖ਼ਸੂਸ ਕੀਤਾ ਜਾਵੇਗਾ।

65. ਸਥਾਨਕ ਸਰਕਾਰ ਦੇ ਮਹਿਕਮੇ ਲਈ 207 ਕਰੋੜ ਰੁਪਏ ਖ਼ਰਚ ਕਰਨ ਲਈ ਰੱਖੇ ਜਾ ਰਹੇ ਹਨ। ਜੇ.ਐੱਨ.ਐੱਨ.ਯੂ.ਆਰ.ਐੱਮ. ਦੇ 4 ਹਿੱਸਿਆਂ ਦੇ ਤਹਿਤ 1369 ਕਰੋੜ ਰੁਪਏ ਦੇ 38 ਪ੍ਰਾਜੈਕਟ ਮਨਜ਼ੂਰ ਕਰ ਦਿੱਤੇ ਗਏ ਹਨ। ਅੰਮ੍ਰਿਤਸਰ ਵਿੱਚ ਸੜਕ ਉੱਚੀ ਚੁੱਕਣ ਦੇ ਪ੍ਰਾਜੈਕਟਾਂ ਅਤੇ ਹੋਰ ਕੰਮਾਂ ਲਈ 338 ਕਰੋੜ ਰੁਪਏ ਇਸਤੇਮਾਲ ਕੀਤੇ ਜਾ ਚੁੱਕੇ ਹਨ। ਤਿੰਨ ਨਿਗਮੀ ਸ਼ਹਿਰਾਂ ਅਰਥਾਤ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਵਿਖੇ ਜਨਤਕ-ਨਿੱਜੀ ਭਾਈਵਾਲੀ ਨਾਲ ਵਧੀਆ ਮਿਆਰ ਦੀ ਸ਼ਹਿਰੀ ਬੱਸ ਸੇਵਾ ਮੁਹੱਈਆ ਕਰਵਾਉਣ ਦੀ ਅਮਲੀ ਕਾਰਵਾਈ ਚਲ ਰਹੀ ਹੈ।

66. ਸਾਲ 2010-11 ਦੀ ਸਲਾਨਾ ਯੋਜਨਾ ਦੀਆਂ ਮੁੱਖ ਖ਼ਾਸੀਅਤਾਂ ਇਹ ਹਨ :—

(ੳ) ਜੇ.ਐੱਨ.ਐੱਨ.ਯੂ.ਆਰ.ਐੱਮ. ਦੇ ਤਹਿਤ ਚਾਰ ਹਿੱਸਿਆਂ ਨੂੰ ਲਾਗੂ ਕਰਨ ਵਾਸਤੇ 275 ਕਰੋੜ ਰੁਪਏ।

(ਅ) ਵੱਖੋ ਵੱਖ ਨਗਰਾਂ ਵਿਚ ਸ਼ਹਿਰੀ ਜਲ ਸਪਲਾਈ (ਅਰਬਨ ਵਾਟਰ ਸਪਲਾਈ) ਅਤੇ ਸੀਵਰੇਜ ਦੇ ਵਾਧੇ ਅਤੇ ਵੱਡ ਅਕਾਰੀ ਬਣਾਉਣ ਲਈ 70 ਕਰੋੜ ਰੁਪਏ।

(ੲ) ਜੇ.ਆਈ.ਸੀ.ਯੂ. ਵੱਲੋਂ ਜੁਟਾਏ ਫ਼ੰਡਾਂ ਵਾਲੇ 360 ਕਰੋੜ ਰੁਪਏ ਦੇ ਅੰਮ੍ਰਿਤਸਰ ਸੀਵਰੇਜ ਪ੍ਰਾਜੈਕਟ ਲਈ 40 ਕਰੋੜ ਰੁਪਏ।

(ਸ) ਅੰਮ੍ਰਿਤਸਰ ਵਿਖੇ ਗੰਦੇ ਨਾਲੇ ਨੂੰ ਹੜ੍ਹ ਨਿਕਾਸੀ ਨਾਲੇ ਵਿਚ ਤਬਦੀਲ ਕਰਨ ਲਈ 6.00 ਕਰੋੜ ਰੁਪਏ

ਸਿੱਖਿਆ :

67. ਜਨਾਬ ਸਪੀਕਰ ਸਾਹਿਬ, ਸਾਡੀ ਸਰਕਾਰ ਸਕੂਲਾਂ ਵਿਚ ਮਿਆਰੀ ਸਿੱਖਿਆ ਮੁਹੱਈਆ ਕਰਵਾਉਣ ਲਈ ਪੂਰੀ ਤਰ੍ਹਾਂ ਵਚਨਬੱਧ ਹੈ। ਸਟਾਫ਼ ਦੀ ਘਾਟ ਨਾਲ ਨਜਿੱਠਣ ਲਈ ਸੂਬਾ ਸਰਕਾਰ ਨੇ ਪਿਛਲੇ ਦੋ ਸਾਲਾਂ ਦੌਰਾਨ 26668 ਦੇ ਕਰੀਬ ਅਧਿਆਪਕ ਭਰਤੀ

ਕੀਤੇ ਹਨ। 142 ਕਰੋੜ ਰੁਪਏ ਦੀ ਲਾਗਤ ਨਾਲ 351 ਸਕੂਲਾਂ ਦੇ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਇਆ ਗਿਆ ਹੈ।

68. ਮੈਨੂੰ ਇਹ ਦੱਸਦਿਆਂ ਬਹੁਤ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਸਿੱਖਿਆ ਲਈ 2010-11 ਵਿਚ ਪਿਛਲੇ ਸਾਲ ਦੇ ਮੁਕਾਬਲੇ 25 ਫ਼ੀ ਸਦ ਵਾਧੇ ਨਾਲ 546 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ। ਸੂਬਾ ਸਰਕਾਰ ਨੇ ਨਾਬਾਰਡ ਦੀ ਇਮਦਾਦ ਵਾਲੇ ਐਜੂਸੈੱਟ ਪਰੋਗਰਾਮ ਦੇ ਤਹਿਤ 1501 ਹਕੀਕੀ ਕਲਾਸ ਰੂਮ ਬਣਾਉਣ ਲਈ ਇਕ ਵੱਡਾ ਕਦਮ ਚੁੱਕਿਆ ਹੈ। ਸੱਤ ਜ਼ਿਲ੍ਹਿਆਂ ਤੋਂ ਜ਼ਿਆਦਾ ਵਿਚ ਫੈਲੇ ਵਿਦਿਅਕ ਤੌਰ ਤੇ ਪਛੜੇ ਹੋਏ ਬਲਾਕਾਂ ਵਿਚ 21 ਨਵੇਂ ਮਾਡਲ ਸਕੂਲ ਅਤੇ ਲੜਕੀਆਂ ਦੇ 21 ਹੋਸਟਲ ਵੀ ਬਣਾਏ ਜਾ ਰਹੇ ਹਨ। ਹਰੇਕ ਦੀ ਪਹੁੰਚ ਵਾਲੀ ਅਤੇ ਮਿਆਰੀ ਸੈਕੰਡਰੀ ਸਿੱਖਿਆ ਲਈ, ਰਾਸ਼ਟਰੀ ਮਧਿਆਮਿਕ ਸਿੱਖਿਆ ਅਭਿਆਨ ਦੇ ਤਹਿਤ 70 ਮਿਡਲ ਸਕੂਲਾਂ ਦਾ ਦਰਜਾ ਵਧਾ ਕੇ ਉਨ੍ਹਾਂ ਨੂੰ ਸੈਕੰਡਰੀ ਸਕੂਲ ਬਣਾਇਆ ਗਿਆ ਹੈ। ਪ੍ਰਮੁੱਖ ਪ੍ਰੋਗਰਾਮ ਇਹ ਹਨ :—

(ੳ) ਪ੍ਰਾਇਮਰੀ ਅਤੇ ਉੱਚ-ਪ੍ਰਾਇਮਰੀ ਸਕੂਲਾਂ ਵਿਚ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਉਣ ਲਈ ਸਰਵ ਸਿੱਖਿਆ ਅਭਿਆਨ ਪਰੋਗਰਾਮ ਲਈ 355 ਕਰੋੜ ਰੁਪਏ।

(ਅ) ਮਿਡ-ਡੇ ਮੀਲ ਸਕੀਮ ਲਈ 200 ਕਰੋੜ ਰੁਪਏ, ਜੋ ਕਿ ਸੋਧੇ ਹੋਏ ਨਿਯਮਾਂ ਮੁਤਾਬਿਕ ਪਿਛਲੇ ਸਾਲ ਦੀ ਰਾਖਵੀਂ ਰਕਮ ਤੋਂ 67 ਫ਼ੀ ਸਦ ਵੱਧ ਹੈ।

(ੲ) ਸੈਕੰਡਰੀ ਸਕੂਲਾਂ ਲਈ ਰਾਸ਼ਟਰੀ ਮਧਿਆਮਿਕ ਸ਼ਿਕਸ਼ਾ ਅਭਿਆਨ (ਆਰ.ਐੱਮ.ਐੱਸ.ਏ.) ਲਈ 120 ਕਰੋੜ ਰੁਪਏ।

(ਸ) ਐਜੂਸੈੱਟ ਪਰੋਗਰਾਮ ਦੇ ਤਹਿਤ 79 ਕਰੋੜ ਰੁਪਏ।

(ਹ) ਆਈ.ਸੀ.ਟੀ. ਪ੍ਰਾਜੈਕਟ ਅਧੀਨ 75 ਕਰੋੜ ਰੁਪਏ। ਸੂਬਾ ਸਰਕਾਰ ਨੇ ਛੇਵੀਂ ਜਮਾਤ ਤੋਂ ਬਾਰ੍ਹਵੀਂ ਜਮਾਤ ਤਕ ਕੰਪਿਊਟਰ ਸਿੱਖਿਆ ਪਹਿਲਾਂ ਹੀ ਲਾਜ਼ਮੀ ਕਰ ਦਿੱਤੀ ਹੈ।

(ਕ) ਵਿਦਿਅਕ ਤੌਰ ਤੇ ਪਛੜੇ ਜ਼ਿਲ੍ਹਿਆਂ ਵਿਚ 21 ਮਾਡਲ ਸਕੂਲ ਬਣਾਉਣ ਲਈ 60 ਕਰੋੜ ਰੁਪਏ।

(ਖ) ਸੈਕੰਡਰੀ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਲੜਕੀਆਂ ਦੇ 21 ਹੋਸਟਲਾਂ ਦੀ ਉਸਾਰੀ ਲਈ 40 ਕਰੋੜ ਰੁਪਏ।

(ਗ) ਸਾਕਸ਼ਰ ਭਾਰਤ ਮਿਸ਼ਨ 2012 ਲਈ 4 ਕਰੋੜ ਰੁਪਏ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

69. ਪੰਜਾਬੀ ਭਾਸ਼ਾ ਨੂੰ ਹਰਮਨ ਪਿਆਰਾ ਬਣਾਉਣ ਲਈ ਰਾਜ ਦੇ ਸਾਰੇ ਸਕੂਲਾਂ ਵਿਚ ਅਸੀਂ ਇਸ ਨੂੰ ਇਕ ਲਾਜ਼ਮੀ ਵਿਸ਼ਾ ਬਣਾ ਦਿੱਤਾ ਹੈ। (ਥੰਪਿੰਗ)

70. ਇੱਜ਼ਤਮਾਬ ਸਪੀਕਰ ਸਾਹਿਬ, ਜਿਵੇਂ ਕਿ ਉਰਦੂ ਜ਼ੁਬਾਨ ਦੀ ਹੋਂਦ ਨੂੰ ਦੇਸ਼ ਦੇ ਕਈ ਹਿੱਸਿਆਂ ਵਿੱਚ ਖ਼ਤਰਾ ਪੈਦਾ ਹੋ ਗਿਆ ਹੈ, ਮੈਨੂੰ ਇਹ ਦੱਸਦਿਆਂ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਕਿ ਅਸੀਂ ਇਸ ਨਫ਼ੀਸ ਹਿੰਦੁਸਤਾਨੀ ਜ਼ੁਬਾਨ ਨੂੰ ਉਤਸ਼ਾਹਿਤ ਕਰਨ ਲਈ ਲਗਾਤਾਰ ਕੋਸ਼ਿਸ਼ ਕਰ ਰਹੇ ਹਾਂ। ਪਾਰਟ ਟਾਈਮ ਰੱਖੇ ਉਰਦੂ ਅਧਿਆਪਕਾਂ ਦਾ ਮਾਣ-ਭੱਤਾ 500 ਰੁਪਏ ਤੋਂ ਵਧਾਅ ਕੇ 2500 ਰੁਪਏ ਕਰ ਦਿੱਤਾ ਗਿਆ ਹੈ। (ਥੰਪਿੰਗ)

### ਉਚੇਰੀ ਸਿੱਖਿਆ

71. ਵਿਦਿਅਕ ਤੌਰ ਤੇ ਪਛੜੇ ਜ਼ਿਲ੍ਹੇ, ਜਿਨ੍ਹਾਂ ਵਿਚ ਕੁਲ ਦਾਖ਼ਲਾ ਨਿਸਬਤ ਘੱਟ ਹੈ, ਵਿਚ ਯੂ.ਜੀ.ਸੀ. ਦੀ ਪਰਵਾਨਗੀ ਨਾਲ 13 ਨਵੇਂ ਮਾਡਲ ਡਿਗਰੀ ਕਾਲਜ ਬਣਾਏ ਜਾ ਰਹੇ ਹਨ। ਸਪੀਕਰ ਸਾਹਿਬ, ਜਿਸ ਤਰ੍ਹਾਂ ਸਿੱਖਿਆ ਮੰਤਰੀ ਜੀ ਨੇ ਕੱਲ੍ਹ ਵੀ ਦੱਸਿਆ ਹੈ ਕਿ ਜਿਥੇ ਗਰੌਸ ਐਨਰੋਲਮੈਂਟ ਰੇਸ਼ੋ ਘੱਟ ਹੈ ਉਥੇ ਇਹ ਕਾਲਜ ਖੁੱਲ੍ਹਣਗੇ। ਸਰਕਾਰ ਨੇ ਆਈ.ਐੱਸ.ਬੀ., ਹੈਦਰਾਬਾਦ ਦੀ ਤਰਜ਼ ਤੇ ਇੰਡੀਅਨ ਸਕੂਲ ਆਫ਼ ਬਿਜ਼ਨਸ (ਆਈ.ਐੱਸ.ਬੀ.) ਬਣਾਉਣ ਲਈ ਨਾਲੇਜ ਸਿਟੀ, ਮੋਹਾਲੀ ਵਿਚ 70 ਏਕੜ ਜ਼ਮੀਨ ਦੇਣ ਦਾ ਫ਼ੈਸਲਾ ਲਿਆ ਹੈ । ਸਾਲ 2009-10 ਵਿਚ 25 ਕਰੋੜ ਰੁਪਏ ਦੇ ਮੁਕਾਬਲੇ 2010-11 ਦੀ ਸਾਲਾਨਾ ਯੋਜਨਾ ਵਿਚ ਉਚੇਰੀ ਸਿੱਖਿਆ ਲਈ 51 ਕਰੋੜ ਰੁਪਏ ਮੁਹੱਈਆ ਕਰਵਾਏ ਜਾ ਰਹੇ ਹਨ। ਇਹ ਰਕਮ ਪ੍ਰਾਈਵੇਟ ਕਾਲਜਾਂ ਅਤੇ ਯੂਨੀਵਰਸਿਟੀਆਂ ਨੂੰ ਨਾਨ-ਪਲਾਨ ਮੱਦ ਵਿੱਚੋਂ ਦਿੱਤੀ ਜਾਂਦੀ ਇਮਦਾਦ ਤੋਂ ਇਲਾਵਾ ਹੈ। ਮੈਨੂੰ ਇਹ ਦੱਸਦਿਆਂ ਵੀ ਖ਼ੁਸ਼ੀ ਹੋ ਰਹੀ ਹੈ ਕਿ ਅਸੀਂ ਤਿੰਨ ਯੂਨੀਵਰਸਿਟੀਆਂ ਲਈ ਸਹਾਇਤਾ ਗਰਾਂਟ ਵਿਚ 22 ਫ਼ੀ ਸਦ ਵਾਧਾ ਕਰਕੇ ਇਸ ਨੂੰ 63.67 ਕਰੋੜ ਰੁਪਏ ਤੋਂ ਵਧਾਅ ਕੇ 77.75 ਕਰੋੜ ਰੁਪਏ ਕਰ ਦਿੱਤਾ ਹੈ। ਇਸ ਸੈਕਟਰ ਦੀ ਇਮਦਾਦ ਲਈ ਪਲਾਨ ਦੀਆਂ ਵਿਸ਼ੇਸ਼ਤਾਈਆਂ ਇਹ ਹਨ :—

(ੳ) 13 ਮਾਡਲ ਡਿਗਰੀ ਕਾਲਜਾਂ ਲਈ 30 ਕਰੋੜ ਰੁਪਏ ।

(ਅ) ਰਾਜੀਵ ਗਾਂਧੀ ਨੈਸ਼ਨਲ ਯੂਨੀਵਰਸਿਟੀ ਆਫ਼ ਲਾਅ ਲਈ 20 ਕਰੋੜ ਰੁਪਏ।

(ੲ) ਸੁਨਾਮ, ਮੋਹਾਲੀ, ਸਰਦੂਲਗੜ੍ਹ ਅਤੇ ਬਠਿੰਡਾ ਦੇ ਸਰਕਾਰੀ ਕਾਲਜਾਂ ਅਤੇ ਹੋਮ ਸਾਇੰਸ ਕਾਲਜ, ਕਾਉਣੀ ਅਤੇ ਮੁਕਤਸਰ ਲਈ 10 ਕਰੋੜ ਰੁਪਏ।

### ਤਕਨੀਕੀ ਸਿੱਖਿਆ

72. ਜਨਾਬ ਸਪੀਕਰ ਸਾਹਿਬ, ਤਕਨੀਕੀ ਸਿੱਖਿਆ ਕੁਸ਼ਲ ਮਨੁੱਖੀ ਜਨ-ਸ਼ਕਤੀ ਪੈਦਾ ਕਰਕੇ, ਸਨਅਤੀ ਪੈਦਾਵਾਰ ਵਿਚ ਵਾਧਾ ਕਰਕੇ ਅਤੇ ਜੀਵਨ ਦੇ ਮਿਆਰ

ਵਿਚ ਸੁਧਾਰ ਲਿਆ ਕੇ ਮਨੁੱਖੀ ਵਸੀਲਿਆਂ ਦੇ ਵਿਕਾਸ ਵਿਚ ਇਕ ਅਹਿਮ ਕਿਰਦਾਰ ਨਿਭਾਉਂਦੀ ਹੈ। ਸਾਲ 2010-11 ਲਈ ਖ਼ਰਚੇ ਇਹ ਹਨ :—

(ੳ) 35 ਸਨਅਤੀ ਸੰਸਥਾਵਾਂ ਦਾ ਦਰਜਾ ਵਧਾ ਕੇ ਇਨ੍ਹਾਂ ਨੂੰ ਸੈਂਟਰਜ਼ ਆਫ਼ ਐਕਸੀਲੈਂਸ ਵਿਚ ਤਬਦੀਲ ਕਰਨ ਲਈ 80 ਕਰੋੜ ਰੁਪਏ।

(ਅ) ਤਕਨੀਕੀ ਸੰਸਥਾਵਾਂ ਦਾ ਦਰਜਾ ਵਧਾ ਕੇ ਇਨ੍ਹਾਂ ਨੂੰ ਬਹੁਮੰਤਵੀ ਅਕਾਦਮੀਆਂ ਵਿਚ ਤਬਦੀਲ ਕਰਨ ਲਈ ਨਾਬਾਰਡ ਪ੍ਰਾਜੈਕਟ ਲਈ 30 ਕਰੋੜ ਰੁਪਏ।

(ੲ) ਸਰਕਾਰੀ ਪੋਲੀਟੈਕਨਿਕਾਂ ਅਤੇ ਆਈ.ਟੀ.ਆਈਜ਼ ਨੂੰ ਬਿਹਤਰ ਬਣਾਉਣ ਲਈ 18 ਕਰੋੜ ਰੁਪਏ।

(ਸ) 12-12 ਕਰੋੜ ਰੁਪਏ ਦੀ ਲਾਗਤ ਨਾਲ 7 ਨਵੇਂ ਪੋਲੀਟੈਕਨਿਕ।

(ਹ) ਲਹਿਰਾਗਾਗਾ, ਸੰਗਰੂਰ ਦੇ ਪੋਲੀਟੈਕਨਿਕ ਦੇ ਕੈਂਪਸ ਵਿਚ ਇੰਜੀਨਿਅਰਿੰਗ ਸੰਸਥਾ ਕਾਇਮ ਕਰਨ ਲਈ 5.50 ਕਰੋੜ ਰੁਪਏ।

**ਖੇਡਾਂ ਅਤੇ ਯੁਵਕ ਸੇਵਾਵਾਂ :**

73. ਆਲੀ ਜਨਾਬ, ਪੰਜਾਬ ਨੇ ਬੜੇ ਉੱਚ-ਕੋਟੀ ਦੇ ਖਿਡਾਰੀ ਪੈਦਾ ਕੀਤੇ ਹਨ, ਜਿਨ੍ਹਾਂ ਨੇ ਸੂਬੇ ਅਤੇ ਦੇਸ਼ ਦਾ ਮਾਣ ਵਧਾਇਆ ਹੈ ਅਤੇ ਅਸੀਂ ਸੂਬੇ ਵਿਚ ਖੇਡਾਂ ਦੇ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਲਈ ਉਨ੍ਹਾਂ ਨੂੰ ਇਮਦਾਦ ਜਾਰੀ ਰੱਖਣ ਦੀ ਇੱਛਾ ਰੱਖਦੇ ਹਾਂ ਤਾਂ ਜੋ ਉਨ੍ਹਾਂ ਦੀ ਖੇਡ-ਪ੍ਰਤਿਭਾ ਨਿਖਾਰੀ ਜਾ ਸਕੇ। ਇਸ ਮਕਸਦ ਲਈ ਮੈਂ ਸਾਲਾਨਾ ਯੋਜਨਾ ਵਿਚ 29 ਕਰੋੜ ਰੁਪਏ ਰਾਖਵੇਂ ਰੱਖਣ ਦੀ ਤਜਵੀਜ਼ ਰੱਖਦਾ ਹਾਂ ਅਤੇ ਕੁਝ ਮੁੱਖ ਤੱਤ ਇਹ ਹਨ :—

(ੳ) ਪੰਚਾਇਤੀ ਯੁਵਾ ਕ੍ਰੀੜਾ ਜਾਂ ਖੇਲ ਅਭਿਆਨ ਲਈ 13 ਕਰੋੜ ਰੁਪਏ।

(ਅ) ਖੇਡ ਬੁਨਿਆਦੀ ਢਾਂਚੇ, ਜਿਨ੍ਹਾਂ ਵਿਚ ਇੱਕ ਸਿੰਥੈਟਿਕ ਹਾਕੀ ਮੈਦਾਨ ਸਰਕਾਰੀ ਬਰਜਿੰਦਰਾ ਕਾਲਜ, ਫ਼ਰੀਦਕੋਟ ਵਿਖੇ ਅਤੇ ਹੋਰ ਖੇਡ ਮੈਦਾਨ ਵੀ ਸ਼ਾਮਲ ਹਨ, ਨੂੰ ਬਿਹਤਰ ਬਣਾਉਣ ਲਈ 17 ਕਰੋੜ ਰੁਪਏ।

**ਆਬ-ਓ-ਹਵਾ ਅਤੇ ਮੌਸਮ ਤਬਦੀਲੀ :**

74. ਆਲੀ ਜਨਾਬ, ਮੈ ਕਾਬਿਲ-ਏ-ਇਹਤਰਾਮ ਮੈਂਬਰ ਸਾਹਿਬਾਨ ਦਾ ਧਿਆਨ ਸਰੋਕਾਰ ਵਾਲੇ ਇਕ ਬਹੁਤ ਹੀ ਅਹਿਮ ਸ਼ੋਅਬੇ ਵੱਲ ਦਿਵਾਉਣਾ ਚਾਹੁੰਦਾ ਹਾਂ। ਰਾਜ ਸਰਕਾਰ ਕੇਵਲ ਰਾਜ ਦੇ ਵਿਕਾਸ ਲਈ ਹੀ ਨਹੀਂ ਸਗੋਂ ਪੰਜਾਬ ਦੇ ਕਾਇਮ ਰਹਿਣ ਯੋਗ ਵਿਕਾਸ ਲਈ ਵੀ ਪ੍ਰਤੀਬੱਧ ਹੈ। ਸਾਨੂੰ ਇਸ ਗੱਲ ਨੂੰ ਯਕੀਨੀ ਬਣਾਉਣਾ ਚਾਹੀਦਾ ਹੈ ਕਿ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਸਾਡੇ ਸੋਮਿਆਂ ਦਾ ਵਿਕਾਸ ਅਤੇ ਵਰਤੋਂ ਨਾ ਕੇਵਲ ਮੌਜੂਦਾ ਸਗੋਂ ਆਉਣ ਵਾਲੀਆਂ ਪੀੜ੍ਹੀਆਂ ਦੀਆਂ ਲੋੜਾਂ ਨੂੰ ਪੂਰਾ ਕਰੇ। ਅਸੀਂ ਇਨ੍ਹਾਂ ਵੰਗਾਰਾਂ ਪ੍ਰਤੀ ਸੁਚੇਤ ਹਾਂ। ਮੈਂ ਜਲਵਾਯੂ ਤਬਦੀਲੀ ਵੱਲ ਆਪਣੇ ਸਰੋਕਾਰ ਦੀ ਪਹਿਲਾਂ ਹੀ ਰੂਪ ਰੇਖਾ ਤਿਆਰ ਕਰ ਰੱਖੀ ਹੈ ਤਾਂ ਜੋ ਸਾਡੀ ਆਬ-ਓ-ਹਵਾ ਨੂੰ ਬਚਾਇਆ ਜਾ ਸਕੇ ਅਤੇ ਖੇਤੀਬਾੜੀ 'ਤੇ ਪੈਣ ਵਾਲੇ ਮੌਸਮੀ ਤਬਦੀਲੀ ਦੇ ਅਸਰਾਤ ਤੋਂ ਬਚਿਆ ਜਾ ਸਕੇ। ਆਪਣੀਆਂ ਸੰਜਿਦ ਪਹਿਲਕਦਮੀਆਂ ਦੇ ਹਿੱਸੇ ਵਜੋਂ ਅਸੀਂ ਸਾਲ 2010-11 ਵਿਚ ਬੁੱਢਾ ਨਾਲਾ ਅਤੇ ਪਵਿੱਤਰ ਬੇਂਈ ਦੀ ਸਫ਼ਾਈ ਲਈ 12 ਕਰੋੜ ਰੁਪਏ ਦੀ ਵਾਧੂ ਰਕਮ ਖ਼ਰਚ ਕਰਨ ਦੀ ਤਜਵੀਜ਼ ਰੱਖਦੇ ਹਾਂ। ਐਡਿਸ਼ਨਲ ਸੈਂਟਰਲ ਅਸਿਸਟੈਂਸ ਵਜੋਂ ਦਸੰਬਰ, 2009 ਵਿਚ ਇਸ ਮਕਸਦ ਲਈ 50 ਕਰੋੜ ਰੁਪਏ ਦੀ ਰਕਮ ਪਹਿਲਾਂ ਹੀ ਮਨਜ਼ੂਰ ਕੀਤੀ ਜਾ ਚੁੱਕੀ ਹੈ। ਇਸ ਤੋਂ ਇਲਾਵਾ ਨੈਸ਼ਨਲ ਰਿਵਰ ਕੰਜ਼ਰਵੇਸ਼ਨ ਪ੍ਰੋਗਰਾਮ ਦੇ ਤਹਿਤ ਦਰਿਆ ਸਤਲੁੱਜ ਅਤੇ ਘੱਗਰ ਵਿਚ ਸ਼ਹਿਰੀ ਗੰਦਗੀ ਦਾ ਨਿਕਾਸ ਹੋਣ ਕਾਰਨ ਹੋਏ ਪ੍ਰਦੂਸ਼ਣ ਨੂੰ ਰੋਕਣ ਲਈ 3 ਸਾਲ ਦਾ 300 ਕਰੋੜ ਰੁਪਏ ਦੀ ਲਾਗਤ ਵਾਲਾ ਇਕ ਵਿਆਪਕ ਪ੍ਰੋਗਰਾਮ ਹੈ। ਸਾਲ 2010-11 ਲਈ ਇਸ ਮਕਸਦ ਲਈ 135 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ।

75. ਸੂਬਾ ਸਰਕਾਰ ਲਗਾਤਾਰ ਵਿਕਾਸ ਲਈ ਨਵਿਆਉਣ ਯੋਗ ਵਸੀਲਿਆਂ ਤੋਂ ਬਿਜਲੀ ਪੈਦਾਵਾਰ ਦੀ ਅਹਿਮੀਅਤ ਬਾਰੇ ਸੁਚੇਤ ਹੈ। ਜਦੋਂ ਕਿ 32 ਮੈਗਾਵਾਟ ਸਮਰੱਥਾ ਦੇ 30 ਮਿਨੀ ਹਾਈਡਲ ਪ੍ਰਾਜੈਕਟ ਪਹਿਲਾਂ ਹੀ ਚਾਲੂ ਕੀਤੇ ਜਾ ਚੁੱਕੇ ਹਨ, 33 ਅਜਿਹੇ ਹੋਰ ਪ੍ਰਾਜੈਕਟ ਨਿੱਜੀ ਪਾਰਟੀਆਂ ਨੂੰ ਦਿੱਤੇ ਗਏ ਹਨ। ਬਾਇਓ-ਮਾਸ ਤੋਂ ਪ੍ਰਾਪਤ 262 ਮੈਗਾਵਾਟ ਬਿਜਲੀ ਦੀ ਸਮਰੱਥਾ ਜਿੰਨੀ ਬਿਜਲੀ ਪਹਿਲਾਂ ਹੀ ਸ਼ਾਮਲ ਕੀਤੀ ਜਾ ਚੁੱਕੀ ਹੈ ਅਤੇ 331 ਮੈਗਾਵਾਟ ਸਮਰੱਥਾ ਵਾਲੇ 29 ਪ੍ਰਾਜੈਕਟਾਂ ਬਾਰੇ ਮਨਸੂਬਾਬੰਦੀ ਕੀਤੀ ਗਈ ਹੈ। 4 ਜ਼ਿਲ੍ਹਿਆਂ ਵਿਚ 19 ਮੈਗਾਵਾਟ ਸਮਰੱਥਾ ਵਾਲੇ 6 ਸੋਲਰ ਪਾਵਰ ਪ੍ਰਾਜੈਕਟ ਨਿੱਜੀ ਪਾਰਟੀਆਂ ਨੂੰ ਦਿੱਤੇ ਜਾ ਚੁੱਕੇ ਹਨ। ਬਿਜਲੀ ਨੂੰ ਬਚਾਉਣ ਲਈ ਸੂਬਾ ਸਰਕਾਰ ਨੇ ਪਹਿਲਾਂ ਹੀ ਚਮਕਦਾਰ ਬਲਬਾਂ ਨੂੰ ਬਿਜਲੀ ਬਚਾਉਣ ਵਾਲੇ ਸੀ.ਐੱਫ.ਐੱਲਜ਼ ਨਾਲ ਤਬਦੀਲ ਕਰਨ ਦਾ ਪ੍ਰੋਗਰਾਮ ਸ਼ੁਰੂ ਕਰ ਦਿੱਤਾ ਹੈ।

**ਸਰਹੱਦੀ ਇਲਾਕਾ ਵਿਕਾਸ ਪ੍ਰੋਗਰਾਮ :**

76. ਪੰਜਾਬ ਦੀ 553 ਕਿਲੋਮੀਟਰ ਲੰਮੀ ਕੌਮਾਂਤਰੀ ਸਰਹੱਦ ਪਾਕਿਸਤਾਨ ਨਾਲ ਲੱਗਦੀ ਹੈ। ਸਰਹੱਦ ਦੇ 15 ਕਿਲੋਮੀਟਰ ਦੇ ਅੰਦਰ-ਅੰਦਰ ਸਾਡੇ 19 ਵਿਕਾਸ ਬਲਾਕ ਅਤੇ 11 ਨਗਰ ਪੈਂਦੇ ਹਨ ਅਤੇ ਦਿਹਾਤੀ ਬਲਾਕਾਂ ਲਈ ਕੇਂਦਰ ਸਰਕਾਰ ਦੀ ਬੀ.ਏ.ਡੀ.ਪੀ. ਤਹਿਤ ਸਾਨੂੰ 22.00 ਕਰੋੜ ਰੁਪਏ ਦੀ ਨਾ-ਕਾਫ਼ੀ ਰਕਮ ਮਿਲਦੀ ਹੈ। ਫਿਰ ਵੀ, ਫੰਡਾਂ ਦੀ ਮੁਨਾਸਬ ਵਰਤੋਂ ਕਰਨ ਕਰਕੇ ਅਸੀਂ ਸਾਲ 2009-10 ਦੌਰਾਨ ਘਨੱਈਆ ਕੇ ਬੇਟ, ਜ਼ਿਲ੍ਹਾ ਗੁਰਦਾਸਪੁਰ ਵਿਚ ਉੱਚ-ਪੱਧਰੀ ਪੁਲ ਦੀ ਉਸਾਰੀ ਲਈ ਅਤੇ ਹੋਰ ਕਾਰਜਾਂ ਲਈ ਵੱਖਰੀ 7.90 ਕਰੋੜ ਰੁਪਏ ਦੀ ਗਰਾਂਟ ਪ੍ਰਾਪਤ ਕਰ ਸਕੇ ਹਾਂ but we have been able to utilize them prudently.

ਵਿਕੇਂਦ੍ਰੀਕ੍ਰਿਤ ਯੋਜਨਾਬੰਦੀ :

77. ਸੂਬਾ ਸਰਕਾਰ ਨੇ ਸੂਬੇ ਦੇ ਸਾਰੇ ਜ਼ਿਲ੍ਹਿਆਂ ਲਈ ਜ਼ਿਲ੍ਹਾ ਯੋਜਨਾਬੰਦੀ ਕਮੇਟੀਆਂ ਕਾਇਮ ਕੀਤੀਆਂ ਹਨ। ਸਾਲ 2010-11 ਤੋਂ ਮੁਤੱਲਿਕਾ ਪ੍ਰਬੰਧਕੀ ਮਹਿਕਮਾ, ਜ਼ਿਲ੍ਹਾ ਪੱਧਰੀ ਯੋਜਨਾ ਸਕੀਮਾਂ ਨੂੰ ਜ਼ਿਲ੍ਹਾ ਯੋਜਨਾਬੰਦੀ ਕਮੇਟੀਆਂ (ਡੀ.ਪੀ.ਸੀ.) ਰਾਹੀਂ ਤਿਆਰ ਕਰੇਗਾ ਅਤੇ ਲਾਗੂ ਕਰੇਗਾ। ਅਸੀਂ ਸਾਲ 2010-11 ਲਈ ਵੱਖੋ-ਵੱਖਰੀਆਂ ਜ਼ਿਲ੍ਹਾ ਪੱਧਰੀ ਯੋਜਨਾਵਾਂ ਲਈ 380 ਕਰੋੜ ਰੁਪਏ ਦੀ ਰਕਮ ਦਾ ਪ੍ਰਬੰਧ ਕੀਤਾ ਹੈ।

ਰੱਖਿਆ ਸੇਵਾਵਾਂ ਭਲਾਈ :

78. ਆਲੀ ਜਨਾਬ ਸਪੀਕਰ ਸਾਹਿਬ, ਅਸੀਂ ਆਪਣੇ ਉਨ੍ਹਾਂ ਮਾਣ ਕੀਤੇ ਜਾਣ ਵਾਲੇ ਬੱਚਿਆਂ ਦੀ ਭਲਾਈ ਲਈ ਵਚਨਬੱਧ ਹਾਂ ਜਿਨ੍ਹਾਂ ਨੇ ਸਾਲਾਂਬੱਧੀ ਸਾਡੇ ਦੇਸ਼ ਦੀ ਆਨ ਅਤੇ ਸ਼ਾਨ ਦੀ ਹਿਫ਼ਾਜ਼ਤ ਕੀਤੀ ਹੈ। ਸਪੀਕਰ ਸਾਹਿਬ, ਜਿਸ ਵੇਲੇ ਜੰਗ ਹੋਣੀ ਹੈ ਤਾਂ ਉਸ ਵੇਲੇ ਪੰਜਾਬ ਦਾ ਬਾਰਡਰ ਖੁਲ੍ਹਦਾ ਹੈ। Indian army must identify with Punjab and Punjab must identify with the army. ਇਸ ਲਈ ਪੰਜਾਬ ਦਾ ਕੋਈ ਵੀ ਬੱਚਾ ਜਿਹੜਾ ਐਨ.ਡੀ.ਏ. ਦੇ ਵਿਚ ਦਾਖਲ ਹੁੰਦਾ ਹੈ, ਕੋਈ ਵੀ ਪੰਜਾਬ ਦਾ ਬੱਚਾ ਜਿਹੜਾ ਇੰਡੀਅਨ ਮਿਲਟਰੀ ਅਕੈਦਮੀ ਦੇ ਵਿਚ ਦਾਖਲ ਹੁੰਦਾ ਹੈ, ਉਸ ਨੂੰ ਇੱਕ ਲੱਖ ਰੁਪਿਆ ਸਰਕਾਰ ਵਲੋਂ ਦਿੱਤਾ ਜਾਵੇਗਾ ਅਤੇ ਤਿੰਨ ਸਾਲ ਦਾ ਕੋਰਸ ਹੈ, ਹਰ ਸਾਲ ਇਕ ਲੱਖ ਰੁਪਿਆ ਦਿੱਤਾ ਜਾਵੇਗਾ ਤਾਂ ਕਿ ਜਿਹੜੇ ਬੱਚੇ ਦੇ ਮਾਪੇ ਹਨ ਉਨ੍ਹਾਂ ਨੂੰ ਇਹ ਨਾ ਸੋਚਣਾ ਪਵੇ ਕਿ ਬੱਚਾ ਤਾਂ ਐਨ.ਡੀ.ਏ. ਵਿਚ ਚਲਾ ਗਿਆ ਤਾਂ ਇਸ ਦੀ ਵਰਦੀ ਜਾਂ ਇਸ ਦੇ ਕੋਟ ਆਦਿ ਹਨ, ਉਹ ਪੇਰੈਂਟ ਦੇਣਗੇ, ਪੰਜਾਬ ਸਰਕਾਰ ਦੇਵੇਗੀ। ਪੰਜਾਬ ਦੇਸ਼ ਦੀ ਆਨ ਅਤੇ ਸ਼ਾਨ ਦੀ ਹਿਫ਼ਾਜ਼ਤ ਲਈ ਹਮੇਸ਼ਾਂ ਮੋਹਰੀ ਰਿਹਾ ਹੈ ਅਤੇ ਭਾਰਤੀ ਸੁਰੱਖਿਆ ਫ਼ੋਰਸਾਂ ਦਾ ਅਹਿਮ ਹਿੱਸਾ ਬਣ ਕੇ ਅਸੀਂ ਆਪਣੀ ਬਹਾਦਰੀ ਤੇ ਵਤਨ-ਪ੍ਰਸਤੀ ਦਾ ਸਬੂਤ ਦਿੱਤਾ ਹੈ। ਭਾਰਤੀ ਫ਼ੌਜ ਵਿਚ ਸ਼ਾਮਿਲ ਹੋਣ ਲਈ ਨਵੀਂ ਪੀੜ੍ਹੀ ਦੀ ਹੌਸਲਾ-ਅਫ਼ਜ਼ਾਈ ਕਰਨ ਲਈ ਅਸੀਂ ਇਕ ਨਵੀਂ ਸਕੀਮ ਸ਼ੁਰੂ ਕਰਨ ਦੀ ਤਜਵੀਜ਼ ਰੱਖ ਰਹੇ ਹਾਂ, ਜਿਸ ਵਿੱਚ ਕਿ ਪੰਜਾਬ ਵਿੱਚੋਂ ਇੰਡੀਅਨ ਮਿਲਟਰੀ ਅਕਾਦਮੀ ਅਤੇ ਨੈਸ਼ਨਲ ਡਿਫ਼ੈਂਸ ਅਕਾਦਮੀ ਵਿੱਚ ਦਾਖ਼ਲਾ ਮਿਲਣ 'ਤੇ ਹਰੇਕ ਕਾਮਯਾਬ ਕੈਡੇਟ ਨੂੰ 1 ਲੱਖ ਰੁਪਏ ਦਿੱਤੇ ਜਾਣਗੇ। ਅਸੀਂ ਆਪਣੇ ਸ਼ਹੀਦਾਂ/ਸੈਨਿਕਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਭਲਾਈ ਬਾਰੇ ਆਪਣੀ ਜ਼ਿੰਮੇਵਾਰੀ ਵੱਲ ਵੀ ਸੁਚੇਤ ਹਾਂ ਅਤੇ ਇਸਦੇ ਮੁਤੱਲਿਕ ਮੈਂ ਸ਼ਹੀਦਾਂ/ਅਪਾਹਜ ਸੈਨਿਕਾਂ ਦੀਆਂ ਵਿਧਵਾਵਾਂ ਲਈ ਪਲਾਟ/ਮਕਾਨ ਖ਼ਰੀਦਣ ਲਈ ਹਰੇਕ ਪਾਤਰ ਨੂੰ 5-5 ਲੱਖ ਰੁਪਏ ਦੀ ਗਰਾਂਟ ਦੇਣ ਲਈ 4 ਕਰੋੜ ਰੁਪਏ ਅਤੇ ਸੈਨਿਕ ਰੈਸਟ ਹਾਊਸਾਂ ਅਤੇ ਮਹਾਰਾਜਾ ਰਣਜੀਤ ਸਿੰਘ ਵਾਰ ਮਿਊਜ਼ੀਅਮ, ਲੁਧਿਆਣਾ ਦੀ ਉਸਾਰੀ ਲਈ 3 ਕਰੋੜ ਰੁਪਏ ਅਤੇ ਸੈਨਿਕ ਭਲਾਈ ਦਫ਼ਤਰ, ਜਲੰਧਰ, which is the best run Sainik Welfare Office in India, ਲਈ ਇਕ ਕਰੋੜ ਰੁਪਏ ਦੀ ਰਕਮ ਤਜਵੀਜ਼ ਕਰਦਾ ਹਾਂ। ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਜਿਹੜੇ ਸਾਡੇ ਫਰੀਡਮ ਫਾਈਟਰਜ਼ ਹਨ, ਉਨ੍ਹਾਂ ਦੀ ਤਦਾਦ ਘੱਟਦੀ ਜਾ ਰਹੀ ਹੈ it is a dwindling tribe. ਜਿਹੜਾ ਉਨ੍ਹਾਂ ਨੂੰ ਅਲਾਊਂਸ ਮਿਲਦਾ ਹੈ, ਉਹ 3000 ਰੁਪਏ ਹੈ ਅਤੇ ਜਿਸ ਨੂੰ ਕਿ ਅਸੀਂ 4250 ਰੁਪਏ ਕਰ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਰਹੇ ਹਾਂ, ਜਿਹੜਾ ਕਿ 40% ਦਾ ਇਜ਼ਾਫ਼ਾ ਫਰੀਡਮ ਫਾਈਟਰ ਨੂੰ ਦੇਣਾ ਬਣਦਾ ਹੈ। ਅਸੀਂ ਜੰਗ ਵਿਚ ਸਨਮਾਨਿਤ ਆਪਣੇ ਫ਼ੌਜੀਆਂ ਦੇ ਭੱਤਿਆਂ ਵਿਚ 40 ਫ਼ੀ ਸਦ ਵਾਧਾ ਕਰਨ ਦਾ ਫ਼ੈਸਲਾ ਲਿਆ ਹੈ। (ਥੰਪਿੰਗ)

ਰੋਜ਼ਗਾਰ ਪੈਦਾ ਕਰਨਾ :

79. ਆਲੀ ਜਨਾਬ ਸਪੀਕਰ ਸਾਹਿਬ, ਸਰਕਾਰ ਸੂਬੇ ਵਿੱਚ ਬੇਰੋਜ਼ਗਾਰੀ ਦੀ ਸਮੱਸਿਆ ਬਾਰੇ ਫਿਕਰਮੰਦ ਹੈ। ਅਸੀਂ ਬੱਚਿਆਂ ਨੂੰ ਪੇਸ਼ੇਵਰਾਨਾ ਮੁਹਾਰਤਾਂ ਅਤੇ ਨਾਲ ਹੀ ਸਾਫਟ ਸਕਿੱਲਜ਼ ਦੀ ਕਿੱਤਾਮੁੱਖੀ ਸਿਖਲਾਈ ਦੇ ਕੇ ਰੋਜ਼ਗਾਰਤਾ ਵਿਚ ਵਾਧਾ ਕਰਨ ਲਈ ਭਰਪੂਰ ਕੋਸ਼ਿਸ਼ ਕਰ ਰਹੇ ਹਾਂ। ਮਾਨਯੋਗ ਮੁੱਖ ਮੰਤਰੀ ਜੀ ਨੇ ਹੁਣੇ ਹੀ ਮੁਕਤਸਰ ਜ਼ਿਲ੍ਹੇ ਵਿੱਚ ਮਹੁਆਣਾ ਵਿਖੇ ਟਾਟਾ ਮੋਟਰਜ਼ ਦੇ ਸਹਿਯੋਗ ਨਾਲ ਕਾਇਮ ਕੀਤੇ ਡਰਾਇਵਿੰਗ ਅਤੇ ਆਟੋਮੋਟਿਵ ਸਕਿਲ ਸੈਂਟਰ ਦਾ ਉਦਘਾਟਨ ਕੀਤਾ ਹੈ। ਇਸ ਤੋਂ ਇਲਾਵਾ, ਅਕਤੂਬਰ, 2009 ਤੋਂ ਮੁਕਤਸਰ ਜ਼ਿਲ੍ਹੇ ਦੇ ਪਿੰਡ ਅਬੁਲਖੁਰਾਣਾ ਵਿਖੇ ਐੱਲ ਐਂਡ ਟੀ ਦੇ ਸਹਿਯੋਗ ਨਾਲ ਕੰਸਟ੍ਰਕਸ਼ਨ ਸਕਿੱਲ ਡਿਵੈੱਲਪਮੈਂਟ ਸੈਂਟਰ ਚੱਲ ਰਿਹਾ ਹੈ। ਅੰਮ੍ਰਿਤਸਰ ਵਿਖੇ ਭਾਰਤੀ ਵਾਲ ਮਾਰਟ ਦੇ ਸਹਿਯੋਗ ਨਾਲ ਕਾਇਮ ਕੀਤੇ ਰਿਟੇਲਜ਼ ਸੈਂਟਰ ਨੇ ਤਕਰੀਬਨ 1200 ਉਮੀਦਵਾਰਾਂ ਨੂੰ ਸਿਖਲਾਈ ਦਿੱਤੀ ਹੈ ਅਤੇ ਰੋਜ਼ਗਾਰ ਮੁਹੱਈਆ ਕਰਵਾਇਆ ਗਿਆ ਹੈ। ਇਸੇ ਤਰ੍ਹਾਂ ਜਹਾਨ ਖੇਲਾਂ, ਹੁਸ਼ਿਆਰਪੁਰ, ਲੱਡਾਕੋਠੀ ਅਤੇ ਸੰਗਰੂਰ ਵਿਚ ਪੁਲਿਸ ਸਿਖਲਾਈ ਕੇਂਦਰ ਵਿਖੇ ਸੁਰੱਖਿਆ ਸੇਵਾਵਾਂ ਨਾਲ ਮੁਤੱਲਿਕਾ ਸਿਖਲਾਈ ਕੋਰਸ ਕਾਮਯਾਬੀ ਨਾਲ ਚੱਲ ਰਹੇ ਹਨ। ਮੈਨੂੰ ਇਹ ਦੱਸਦੇ ਹੋਏ ਖੁਸ਼ੀ ਹੋ ਰਹੀ ਹੈ ਕਿ 717 ਉਮੀਦਵਾਰਾਂ, ਜਿਨ੍ਹਾਂ ਨੂੰ ਕਿ ਸਿਖਲਾਈ ਦਿੱਤੀ ਗਈ ਸੀ, ਦੇ ਪਹਿਲੇ ਬੈਚ ਵਿੱਚੋਂ ਹਰੇਕ ਨੂੰ ਨੌਕਰੀ ਮਿਲ ਗਈ ਹੈ।

80. ਸਾਲ 2010-11 ਲਈ 15 ਕਰੋੜ ਰੁਪਏ ਦੀ ਰਕਮ ਸੀ-ਪਾਈਟ ਕੇਂਦਰਾਂ ਲਈ ਮਖਸੂਸ ਕੀਤੀ ਗਈ ਹੈ। ਜਿਨ੍ਹਾਂ ਨੂੰ 13 ਤੋਂ ਵਧਾ ਕੇ 20 ਕਰਨ ਦੀ ਤਜਵੀਜ਼ ਹੈ। Again it will sound like repetition, but it is not a repetition. ਐੱਨ.ਡੀ.ਏ. ਦੇ ਇਮਤਿਹਾਨ ਲਈ +1 ਅਤੇ +2 ਦੇ ਵਿਦਿਆਰਥੀਆਂ ਦੀ ਤਿਆਰੀ ਕਰਵਾਉਣ ਲਈ ਮੋਹਾਲੀ ਵਿਖੇ ਮਹਾਰਾਜਾ ਰਣਜੀਤ ਸਿੰਘ ਆਰਮਡ ਫੋਰਸਿਜ਼ ਪਰੈਪਰੇਟਰੀ ਇੰਸਟੀਚਿਊਟ ਕਾਇਮ ਕੀਤਾ ਜਾ ਰਿਹਾ ਹੈ। ਸਾਲ 2010-11 ਵਿਚ ਇਸ ਮਕਸਦ ਲਈ 2 ਕਰੋੜ ਰੁਪਏ ਦੀ ਰਕਮ ਦਾ ਪ੍ਰਬੰਧ ਕੀਤਾ ਗਿਆ ਹੈ।

ਰਾਜ-ਪ੍ਰਬੰਧ :

81. ਆਲੀ ਜਨਾਬ ਸਪੀਕਰ ਸਾਹਿਬ, ਇਹ ਸਰਕਾਰ ਨਿਪੁੰਨ, ਪਾਰਦਰਸ਼ੀ ਅਤੇ ਕਾਰਗਰ ਰਾਜ-ਪ੍ਰਬੰਧ ਪ੍ਰਣਾਲੀਆਂ ਲਈ ਵਚਨਬੱਧ ਹੈ। ਸਰਕਾਰ ਨੇ ਜਨਤਕ ਖਿਦਮਤਾਂ ਮੁੱਹਈਆ ਕਰਵਾਉਣ ਵਿਚ ਸੁਧਾਰ ਲਿਆਉਣ ਲਈ ਸੂਬਾ, ਰਾਜ-ਪ੍ਰਬੰਧ ਸੁਧਾਰ ਕਮਿਸ਼ਨ ਬਣਾਇਆ ਹੈ। ਕਮਿਸ਼ਨ ਨੇ ਪਹਿਲਾਂ ਹੀ ਦੋ ਰਿਪੋਰਟਾਂ ਪੇਸ਼ ਕਰ ਦਿੱਤੀਆਂ ਹਨ। ਇਸ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨ ਲਈ ਇਕ ਇਖ਼ਤਿਆਰ-ਯਾਫਤਾ ਕਮੇਟੀ ਬਣਾਈ ਗਈ ਹੈ, ਜਿਸ ਦੇ ਮੁੱਖੀ, ਮੁੱਖ ਸਕੱਤਰ ਹਨ।

82. ਅਜੋਕੇ ਸਮੇਂ ਨਿਪੁੰਨ ਅਤੇ ਪਾਰਦਰਸ਼ੀ ਰਾਜ-ਪ੍ਰਬੰਧ ਲਈ ਸੂਚਨਾ ਅਤੇ ਸੰਚਾਰ ਤਕਨਾਲੋਜੀ (ਆਈ.ਸੀ.ਟੀ.) ਦਾ ਇਸਤੇਮਾਲ ਇਕ ਅਹਿਮ ਜ਼ਰੀਆ ਹੈ। ਅਸੀਂ ਲਗਾਤਾਰ ਈ-ਗਵਰਨੈਂਸ ਵੱਲ ਵਧ ਰਹੇ ਹਾਂ, ਜਿਸ ਨੂੰ ਅਸੀਂ ਬਿਹਤਰ ਸੇਵਾਵਾਂ ਮੁਹੱਈਆ ਕਰਨ ਲਈ ਇਕ ਅਹਿਮ ਜ਼ਰੀਏ ਵਜੋਂ ਵੇਖਦੇ ਹਾਂ। ਅਸੀਂ ਆਉਣ ਵਾਲੇ ਸਾਲਾਂ ਵਿਚ ਕੀਤੇ ਜਾਣ ਵਾਲੇ ਕੁਝ ਉਪਰਾਲੇ ਤਜਵੀਜ਼ ਕਰਦੇ ਹਾਂ :—

(ੳ) ਵੱਖੋ-ਵੱਖਰੇ ਸਰਕਾਰੀ ਦਫਤਰਾਂ ਵਿਚ ਕੰਪਿਊਟਰੀਕਰਨ, ਸਟੇਟ ਡਾਟਾ ਮਰਕਜ਼ ਕਾਇਮ ਕਰਨ ਲਈ ਸਟੇਟ ਵਾਈਡ ਏਰੀਆ ਨੈੱਟ ਵਰਕ ਅਤੇ ਸਾਂਝੇ ਸੇਵਾ ਕੇਂਦਰਾਂ ਲਈ ਸਾਲ 2010-11 ਦੀ ਯੋਜਨਾ ਵਿਚ 23 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ।

(ਅ) ਭਾਰਤ ਸਰਕਾਰ ਨੇ ਕੌਮੀ ਭੌਂ ਰਿਕਾਰਡਾਂ ਦੇ ਆਧੁਨਿਕੀਕਰਨ ਦੇ ਪਰੋਗਰਾਮ ਲਈ 2.5 ਕਰੋੜ ਰੁਪਏ ਦੀ ਇਮਦਾਦ ਦਿੱਤੀ ਹੈ।

(ੲ) ਆਬਕਾਰੀ ਅਤੇ ਕਰ ਵਿਭਾਗ ਦੇ ਕੰਪਿਊਟਰੀਕਰਨ ਲਈ 5 ਕਰੋੜ ਰੁਪਏ।

83. ਨਿਆਂ ਪ੍ਰਬੰਧ ਲਈ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਲਈ, ਅਸੀਂ ਸਾਲ 2010-11 ਵਿਚ ਸੂਬੇ ਵਿਚ ਜੁਡੀਸ਼ੀਅਲ ਕੰਪਲੈਕਸਾਂ ਦੀ ਉਸਾਰੀ ਲਈ 50 ਕਰੋੜ ਰੁਪਏ ਮਖਸੂਸ ਕੀਤੇ ਹਨ।

84. ਅਸੀਂ ਜਨਤਕ ਪ੍ਰਸ਼ਾਸਨ ਅਤੇ ਰਾਜ-ਪ੍ਰਬੰਧ ਵਿਚ ਬੁਨਿਆਦੀ ਢਾਂਚੇ, ਸਮਰੱਥਾ ਵਧਾਉਣ ਵਾਲੇ ਪਰੋਗਰਾਮ ਅਤੇ ਆਰ. ਐਂਡ ਡੀ. ਅਧਿਐਨ ਲਈ ਮਗਸਿਪਾ (ਐਮ.ਜੀ.ਐੱਸ. ਆਈ.ਪੀ.ਏ) ਦੀ ਮਦਦ ਲਈ 6 ਕਰੋੜ ਰੁਪਏ ਮੁਹੱਈਆ ਕਰਵਾਉਣ ਦੀ ਵੀ ਤਜਵੀਜ਼ ਕਰਦੇ ਹਾਂ। This Institute has been doing a fine Job.

85. ਸਾਡੀ ਆਉਂਦੇ ਸਾਲ ਵਿਚ ਇਕ ਅਜਿਹੇ ਤਰੀਕੇ ਨਾਲ ਸਰਕਾਰ ਦੇ ਵੱਖੋ-ਵੱਖਰੇ ਮਹਿਕਮਿਆਂ ਅਤੇ ਤਨਜ਼ੀਮਾਂ ਦੇ ਕਿਰਦਾਰ ਦਾ ਪੁਨਰ ਨਿਰਮਾਣ ਕਰਨ ਅਤੇ ਉਸ ਨੂੰ ਮੁੜ-ਪ੍ਰੀਭਾਸ਼ਤ ਕਰਨ ਦੀ ਵੀ ਇੱਛਾ ਹੈ, ਜੋ ਉਸ ਦੇ ਪ੍ਰਬੰਧਕੀ ਅਮਲ ਵਿਚ ਲੱਗਣ ਵਾਲੇ ਸਮੇਂ ਨੂੰ ਘਟਾਉਣ, ਮਨੁੱਖੀ ਵਸੀਲਿਆਂ ਦੀ ਕੁਸ਼ਲ ਵਰਤੋਂ ਕਰਨ, ਬਹੁਮੰਤਵੀ ਕਾਰਜ ਕਰਨ, ਕਾਰਜਾਂ ਦਾ ਵਿਕੇਂਦਰੀਕਰਨ ਅਤੇ ਅਥਾਰਟੀ ਨੂੰ ਅਧਿਕਾਰ ਸੌਂਪਣ ਦੇ ਤਰੀਕੇ ਨੂੰ ਜ਼ਰੂਰੀ ਤੌਰ ਤੇ ਪੇਸ਼ ਕਰੇਗਾ। ਇਸ ਦਾ ਮਕਸਦ "ਘੱਟ ਨਾਲ ਵੱਧ ਕਰਨਾ" ਹੈ।

86. ਜਨਾਬ, ਸਾਡੀ ਸਰਕਾਰ, ਸਰਕਾਰੀ ਮੁਲਾਜ਼ਮਾਂ ਅਤੇ ਉਨ੍ਹਾਂ ਮੁਲਾਜ਼ਮਾਂ, ਜਿਹੜੇ ਆਪਣੀਆਂ ਕੀਮਤੀ ਖ਼ਿਦਮਤਾਂ ਦੇਣ ਤੋਂ ਬਾਅਦ ਰਿਟਾਇਰ ਹੋਏ ਹਨ, ਦੀ ਭਲਾਈ ਲਈ ਵਚਨਬੱਧ ਹੈ। ਅਸੀਂ ਉਨ੍ਹਾਂ ਨੂੰ ਸਰਕਾਰ ਦੇ ਉਸ ਏਜੰਡੇ ਨੂੰ ਅੱਗੇ ਲੈ ਜਾਣ ਵਿਚ ਆਪਣੇ ਭਾਈਵਾਲ ਵਜੋਂ ਦੇਖਦੇ ਹਾਂ, ਜਿਹੜਾ ਕਿ ਇਸ ਮਹਾਨ ਸੂਬੇ ਦੇ ਆਮ ਬਾਸ਼ਿੰਦਿਆਂ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਦੇ ਵਿਕਾਸ ਨੂੰ ਸਮਰਪਿਤ ਹੈ। They are partners in the progress of the State and the Nation. ਸਪੀਕਰ ਸਾਹਿਬ, ਜਿਹੜੀਆਂ 5ਵੇਂ ਪੇ ਕਮਿਸ਼ਨ ਦੀਆਂ ਸਿਫਾਰਸ਼ਾਂ ਸੀ, ਜਿਸ ਵਿੱਚ ਮੁਲਾਜ਼ਮਾਂ ਨੂੰ ਮੇਜਰ ਅਲਾਊਂਸਿਜ਼ ਦੇਣੇ ਸੀ, ਉਨ੍ਹਾਂ ਨੂੰ ਵੀ ਅਸੀਂ ਲਾਗੂ ਕੀਤਾ ਹੈ। ਸਾਡੀ ਸਰਕਾਰ ਨੇ ਪੰਜਵੇਂ ਪੰਜਾਬ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ ਸਾਰੇ ਮੁਲਾਜ਼ਮੀਨ ਦੇ ਪੇ-ਸਕੇਲਾਂ ਨੂੰ ਸੋਧਿਆ ਹੈ। ਮੁਸ਼ਕਿਲ ਮਾਲੀ ਸਥਿਤੀ ਦੇ ਬਾਵਜੂਦ (ਅਤੇ ਇਸ ਗੱਲ ਤੋਂ ਮੁਲਾਜ਼ਮ ਵੀ ਭਲੀ ਭਾਂਤੀ ਜਾਣੂ ਹਨ) ਅਸੀਂ ਕੁਝ ਮੁੱਖ ਭੱਤਿਆਂ ਵਿਚ ਵੀ ਸੋਧ ਕੀਤੀ ਹੈ। ਪੇ-ਕਮਿਸ਼ਨ ਦੀਆਂ ਹੋਰ ਸਿਫ਼ਾਰਸ਼ਾਂ, ਜਿਨ੍ਹਾਂ ਵਿਚ ਕੁਝ ਸੇਵਾਵਾਂ ਮੁਹੱਈਆ ਕਰਵਾਉਣ ਵਾਲੇ ਸਿਸਟਮਜ਼ ਵਿਚ ਸੁਧਾਰ ਕਰਨਾ ਵੀ ਸ਼ਾਮਿਲ ਹੈ, ਸਰਕਾਰ ਸਰਗਰਮੀ ਨਾਲ ਵਿਚਾਰ ਕਰ ਰਹੀ ਹੈ।

ਆਲੀ ਜਨਾਬ, ਹੁਣ ਮੈਂ ਮਾਲ-ਆਮਦਨ ਅਤੇ ਕਰ ਸਬੰਧੀ ਮੁੱਦਿਆਂ ਤੇ ਆਉਂਦਾ ਹਾਂ।

**ਵਧੀਕ ਵਸੀਲੇ ਜੁਟਾਉਣੇ :**

87. ਇਸ ਸਰਕਾਰ ਦੇ ਵਿਕਾਸ ਏਜੰਡੇ ਨੂੰ ਹੋਰ ਅੱਗੇ ਲੈ ਜਾਣ ਲਈ ਸਾਨੂੰ ਇਸ ਸਾਲ ਦੌਰਾਨ ਵਧੀਕ ਮਾਲੀ ਵਸੀਲੇ ਜੁਟਾਉਣ ਦੀ ਲੋੜ ਹੋਵੇਗੀ। ਇਨ੍ਹਾਂ ਵਸੀਲਿਆਂ ਨੂੰ ਜੁਟਾਉਣ ਸਮੇਂ ਅਸੀਂ ਗਲੋਬਲ ਵਾਰਮਿੰਗ ਦਾ ਧਿਆਨ ਅਤੇ "ਪ੍ਰਦੂਸ਼ਣ-ਕਰਤਾ ਅਦਾ ਕਰਦਾ ਹੈ" ਦੇ ਅਸੂਲ ਨੂੰ ਧਿਆਨ ਵਿਚ ਰੱਖਾਂਗੇ।

88. ਸਰਕਾਰ ਦੀਆਂ ਸਜਿੰਦ ਪਹਿਲਕਦਮੀਆਂ ਲਈ ਲੋੜੀਂਦੇ ਖ਼ਰਚੇ ਦੀ ਪੂਰਤੀ ਲਈ ਮੈਂ ਬਿਜਲੀ 'ਤੇ ਡਿਊਟੀ ਨੂੰ 3 ਫ਼ੀ ਸਦ ਵਧਾਉਣ ਦੀ ਤਜਵੀਜ਼ ਕਰਦਾ ਹਾਂ। ਇਸ ਕਦਮ ਨਾਲ ਸਰਕਾਰ ਨੂੰ ਤਕਰੀਬਨ 270 ਕਰੋੜ ਰੁਪਏ ਸਲਾਨਾ ਆਮਦਨ ਹੋਣ ਦੀ ਉਮੀਦ ਹੈ।

89. ਸਰਵਿਸ ਸੈਕਟਰ ਨੂੰ ਉਤਸ਼ਾਹਿਤ ਕਰਨ ਲਈ ਵਸਤਾਂ ਅਤੇ ਸੇਵਾਵਾਂ 'ਤੇ ਲੱਗੇ ਹੋਰ ਟੈਕਸਾਂ ਅਤੇ ਕਰਾਂ ਤਹਿਤ ਮਾਲੀ ਉਗਰਾਈਆਂ ਨੂੰ ਵਧਾਉਣ ਅਤੇ ਪਾਲਣਾ ਲਈ, ਮੈਂ ਇਹ ਤਜਵੀਜ਼ ਕਰਦਾ ਹਾਂ ਕਿ ਮੰਨੋਰੰਜਨ ਕਰ, this is very high and I propose to reduce it to 25%, ਨੂੰ 125 ਫ਼ੀ ਸਦ ਤੋਂ ਘਟਾਅ ਕੇ 25 ਫ਼ੀ ਸਦ ਕਰ ਦਿੱਤਾ ਜਾਵੇ ਅਤੇ ਥੀਏਟਰਾਂ (ਡਰਾਮੇ) ਉਤੇ ਮੰਨੋਰੰਜਨ ਕਰ ਪੂਰੀ ਤਰ੍ਹਾਂ ਮੁਆਫ਼ ਕਰ ਦਿੱਤਾ ਜਾਵੇ।

**ਵਸਤੂਆਂ ਅਤੇ ਸੇਵਾਵਾਂ ਕਰ :**

90. ਜਨਾਬ ਆਲੀ ਸਪੀਕਰ ਸਾਹਿਬ, ਮੈਂ ਕਾਬਿਲ-ਏ-ਕਦਰ ਮੈਂਬਰ ਸਾਹਿਬਾਨ ਨੂੰ ਇਕ ਅਹਿਮ ਮੁੱਦੇ ਜੋ ਦੇਸ਼ ਵਿਚ ਟੈਕਸ ਪ੍ਰਬੰਧ ਪ੍ਰਣਾਲੀ ਤੇ ਪੈਣ ਅਤੇ ਉਸ ਦੇ ਨਤੀਜੇ ਵਜੋਂ ਰਾਜਾਂ 'ਤੇ ਪੈਣ ਵਾਲੇ ਅਸਰ ਨਾਲ ਵਾਬਸਤਾ ਹੈ, ਬਾਰੇ ਜਾਣੂ ਕਰਵਾਉਣਾ ਆਪਣਾ ਫ਼ਰਜ਼ ਸਮਝਦਾ ਹਾਂ। ਅਸਿੱਧੇ ਕਰ ਸੁਧਾਰਾਂ ਦੇ ਇਕ ਹਿੱਸੇ ਵਜੋਂ ਭਾਰਤ ਸਰਕਾਰ 1 ਅਪ੍ਰੈਲ, 2011 ਤੋਂ ਦੇਸ਼ ਵਿਚ ਵਸਤੂਆਂ ਅਤੇ ਖ਼ਿਦਮਤਾਂ ਟੈਕਸ (ਜੀ.ਐੱਸ.ਟੀ.) ਦੀ ਸ਼ੁਰੂਆਤ ਕਰਨ ਦੀ ਯੋਜਨਾ ਬਣਾ ਰਹੀ ਹੈ। ਵਸਤੂਆਂ ਅਤੇ ਸਰਵਿਸਜ਼ ਟੈਕਸ ਇੱਕ ਖ਼ਪਤ ਕਰ ਹੈ, ਜੋ ਕਿ ਟੀਚਾ ਅਸੂਲਾਂ 'ਤੇ ਆਧਾਰਿਤ ਹੈ। This relates to GST, Goods and Service

Tax. ਇਸ ਨੇ ਇਸ ਸਾਲ ਨਹੀਂ ਆਉਣਾ, ਇਹ ਅਗਲੇ ਸਾਲ ਅਪ੍ਰੈਲ, 2011 ਵਿੱਚ ਆਵੇਗਾ। ਮੈਂ ਮੈਂਬਰ ਸਾਹਿਬਾਨ ਨੂੰ ਦਰਖਾਸਤ ਕਰਾਂਗਾ ਕਿ ਉਹ ਇਹ ਪੈਰਾ ਜ਼ਰੂਰ ਪੜ੍ਹ ਲੈਣ। ਇਸ ਦੇ ਆਉਣ ਨਾਲ ਪੰਜਾਬ ਦਾ ਜਿਹੜਾ ਟੈਕਸ ਕੁਲੈਕਸ਼ਨ ਸਿਸਟਮ ਹੈ, ਉਸ ਵਿੱਚ ਬੜੀ ਵੱਡੀ ਤਬਦੀਲੀ ਆਉਣੀ ਹੈ।

91. ਜੀ.ਐੱਸ.ਟੀ. ਦੇ ਦੋ ਹਿੱਸੇ ਹੋਣਗੇ : ਇਕ ਕੇਂਦਰ ਵੱਲੋਂ ਲਗਾਇਆ ਜਾਵੇਗਾ (ਕੇਂਦਰੀ ਜੀ.ਐੱਸ.ਟੀ.) ਅਤੇ ਦੂਸਰਾ ਸੂਬਿਆਂ ਵੱਲੋਂ ਲਗਾਇਆ ਜਾਵੇਗਾ (ਸੂਬਾ ਜੀ.ਐੱਸ.ਟੀ.)। ਮਾਲ ਆਮ ਦਰਾਂ, ਲਾਂਘਾ ਬੰਦਿਸ਼ਾਂ ਵਗ਼ੈਰਾ ਬਾਰੇ ਵੇਰਵੇ ਅਜੇ ਮੁਕੰਮਲ ਕੀਤੇ ਜਾਣੇ ਹਨ। ਤਜਵੀਜ਼ੀ ਕਰ ਪ੍ਰਣਾਲੀ ਵਿਚ ਵੱਖ-ਵੱਖ ਕਰਾਂ ਯਾਨੀ ਕਿ ਪੰਜਾਬ ਵੈਲਯੂਏਡਿਡ ਕਰ, ਲਗਜ਼ਰੀ ਕਰ, ਮੰਨੋਰੰਜਨ ਕਰ, ਕੇਂਦਰੀ ਕਰ, ਸਰਵਿਸ ਕਰ ਵਗ਼ੈਰਾ ਨੂੰ ਵਸਤਾਂ ਅਤੇ ਸਰਵਿਸ ਕਰ ਵਿਚ ਸਮੋ ਲਿਆ ਜਾਵੇਗਾ। ਲੇਕਿਨ, ਖ਼ਰੀਦ ਕਰ ਨੂੰ ਸ਼ਾਮਿਲ ਕਰਨ ਬਾਰੇ ਫ਼ੈਸਲਾ, ਜਿਹੜਾ ਕਿ ਸਾਡੇ ਲਈ ਫ਼ਿਕਰ ਦਾ ਮੁੱਦਾ ਹੈ, ਅਜੇ ਨਹੀਂ ਲਿਆ ਜਾ ਸਕਿਆ। ਸੂਬਾ ਸਰਕਾਰ ਖ਼ਰੀਦ ਕਰ ਨੂੰ ਤਜਵੀਜ਼ਤ ਵਸਤਾਂ ਅਤੇ ਸਰਵਿਸ ਕਰ ਵਿਚ ਸ਼ਾਮਿਲ ਕਰਨ ਦੀ ਜ਼ਬਰਦਸਤ ਮੁਖ਼ਾਲਫ਼ਿਤ ਕਰ ਰਹੀ ਹੈ। ਜੀ.ਐੱਸ.ਟੀ. ਦੇ ਅਮਲ ਨੂੰ ਉਤਸ਼ਾਹਿਤ ਕਰਨ ਲਈ ਤੇਰ੍ਹਵੇਂ ਵਿੱਤ ਕਮਿਸ਼ਨ ਨੇ 50,000 ਕਰੋੜ ਰੁਪਏ ਦੀ ਗਰਾਂਟ ਦੀ ਸਿਫ਼ਾਰਸ਼ ਕੀਤੀ ਹੈ। ਇਹ ਗਰਾਂਟ ਸਾਲ 2010-11 ਤੋਂ 2014-15 ਦੇ ਸਮੇਂ ਦਰਮਿਆਨ ਜੀ.ਐੱਸ.ਟੀ. ਅਮਲ ਵਿਚ ਲਿਆਉਣ ਕਾਰਨ ਸੂਬਾ ਸਰਕਾਰ ਨੂੰ ਹੋਏ ਮਾਲੀਏ ਦੇ ਨੁਕਸਾਨ ਦੇ ਦਾਅਵਿਆਂ ਦੀ ਪ੍ਰਤੀ-ਪੂਰਤੀ ਲਈ ਵਰਤੀ ਜਾਵੇਗੀ।

92. ਮੈਨੂੰ ਇਸ ਅਜ਼ੀਮ ਸਦਨ ਨੂੰ ਇਹ ਇਤਲਾਹ ਦਿੰਦਿਆਂ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਕਿ ਕਰ ਪ੍ਰਬੰਧ ਵਿਚ ਪੰਜਾਬ ਦੀ ਤੱਤਪਰਤਾ ਅਤੇ ਸਾਡੀ ਤਾਕਤ ਨੂੰ ਪਰਵਾਨ ਕਰਦਿਆਂ ਵਿੱਤ ਕਮਿਸ਼ਨ ਨੇ ਸੂਬੇ ਲਈ 30 ਕਰੋੜ ਰੁਪਏ ਦੀ ਗਰਾਂਟ ਦੀ ਸਿਫ਼ਾਰਸ਼ ਕੀਤੀ ਹੈ, ਜਿਹੜੀ ਕਿ ਖੋਜ ਸਮਰੱਥਾ ਵਧਾਊ ਅਤੇ ਹੋਰ ਸਥਾਪਤੀ ਲਾਗਤਾਂ ਬਾਰੇ ਰਾਜ ਵਿੱਤ ਮੰਤਰੀਆਂ ਦੀ ਇਖ਼ਤਿਆਰ-ਯਾਫ਼ਤਾ ਕਮੇਟੀ ਦੀ ਮਦਦ ਲਈ ਰਾਖਵੀਂ ਰੱਖੀ ਜਾਵੇਗੀ।

**ਬਜਟ ਅਨੁਮਾਨ 2010-11 :**

93. ਆਲੀ ਜਨਾਬ ਸਪੀਕਰ ਸਾਹਿਬ, ਮੈਂ ਹੁਣ ਇਸ ਅਜ਼ੀਮ ਸਦਨ ਦੇ ਸਨਮੁੱਖ ਵਿੱਤੀ ਸਾਲ 2010-11 ਦੇ ਬਜਟ ਅਨੁਮਾਨ ਪੇਸ਼ ਕਰਦਾ ਹਾਂ ਜੋ ਕਿ ਇਸ ਤਰ੍ਹਾਂ ਹਨ:—

| **ਸੰਚਿਤ ਫ਼ੰਡ** | **(ਕਰੋੜ ਰੁਪਿਆਂ ਵਿਚ)** |
|---|---|
| **1. ਮਾਲ ਆਮਦਨ ਲੇਖਾ :** | |
| ਆਮਦਨ-ਪ੍ਰਾਪਤੀਆਂ | 29617.33 |
| ਖ਼ਰਚ | 33405.06 |
| ਨਿਰੋਲ | (-)3787.73 |

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

| | | |
|---|---|---|
| 2. | ਪੂੰਜੀਗਤ ਖ਼ਰਚ | 3062.15 |
| 3. | ਜਨਤਕ ਕਰਜ਼ਾ | |
| | ਲਿਆ ਗਿਆ ਕਰਜ਼ਾ | 12829.48 |
| | ਅਦਾਇਗੀਆਂ | 7429.70 |
| | ਨਿਰੋਲ | 5399.78 |
| 4. | ਕਰਜ਼ੇ ਅਤੇ ਪੇਸ਼ਗੀਆਂ | |
| | ਪੇਸ਼ਗੀਆਂ | 28.30 |
| | ਵਸੂਲੀਆਂ | 172.07 |
| | ਨਿਰੋਲ | 143.77 |
| 5. | ਕੁੱਲ ਸੰਚਿਤ ਫ਼ੰਡ (ਨਿਰੋਲ) (ਉਪਰੋਕਤ ਨੰ: 1 ਤੋਂ 4) | (-)1306.33 |
| 6. | ਜਨਤਕ ਲੇਖਾ (ਨਿਰੋਲ) (ਜੀ.ਪੀ.ਐੱਫ, ਜੀ.ਆਈ.ਐੱਸ., ਆਫ਼ਤ ਰਾਹਤ ਫ਼ੰਡ, ਸ਼ਹਿਰੀ ਜਮ੍ਹਾਂ ਰਕਮਾਂ ਆਦਿ) | 737.84 |
| 7. | ਕੁਲ ਲੈਣ-ਦੇਣ (5 + 6) | (-)568.49 |

94. ਸਾਲ 2009-10 ਲਈ 4151.51 ਕਰੋੜ ਰੁਪਏ ਦੇ ਸੋਧੇ ਅਨੁਮਾਨਾਂ ਦੇ ਮੁਕਾਬਲੇ ਸਾਲ 2010-11 ਲਈ ਮਾਲ-ਆਮਦਨ ਲੇਖੇ ਸਬੰਧੀ 3787.73 ਕਰੋੜ ਰੁਪਏ ਦੇ ਘਾਟੇ ਦਾ ਅੰਦਾਜ਼ਾ ਲਗਾਇਆ ਗਿਆ ਹੈ। ਪਿਛਲੇ ਸਾਲ ਤੋਂ ਮਾਲ-ਆਮਦਨ ਦੇ ਘਾਟੇ ਵਿਚ ਕਮੀਆਂ ਮੁੱਖ ਤੌਰ ਤੇ ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸ਼ਿਫਾਰਸ਼ਾਂ ਨੂੰ ਲਾਗੂ ਕਰਨ ਲਈ ਕੀਤੇ ਪ੍ਰਬੰਧਾਂ ਕਾਰਨ ਹਨ।

ਸਪੀਕਰ ਸਾਹਿਬ, ਇੱਕ ਹੋਰ ਪ੍ਰੋਪੋਜ਼ਲ ਜਿਸ ਨੂੰ ਕਿ ਅਸੀਂ ਅਖਬਾਰਾਂ ਵਿੱਚ ਵੀ ਪੜ੍ਹਿਆ ਹੈ ਅਤੇ ਓਬਚੁਰੀ ਰੈਫਰੈਂਸ ਵਿੱਚ ਵੀ ਉਹ ਆਇਆ ਹੈ ਅਤੇ ਉਸ ਤੋਂ ਬਾਅਦ ਵੀ ਗੱਲ ਆਈ ਹੈ ਕਿ ਪਾਕਿਸਤਾਨ ਵਿੱਚ ਜੋ ਮਾਇਨਾਰਟੀਜ਼ ਦਾ ਹਸ਼ਰ ਹੈ ਅਤੇ ਜੋ ਕਿਆਮਤ ਖੇਜ਼ ਵਾਕਿਆਤ ਉਥੇ ਹੋਏ ਹਨ, ਸਪੀਕਰ ਸਾਹਿਬ, ਹਾਲਾਂ ਕਿ ਇਹ ਰੀਹੈਬਲੀਟੇਸ਼ਨ ਸਕੀਮਾਂ ਗੌਰਮਿੰਟ ਆਫ ਇੰਡੀਆ ਦੀਆਂ ਹੁੰਦੀਆਂ ਹਨ, ਮੈਂ ਚਾਹੁੰਦਾ ਸੀ ਕਿ ਆਪਣੀਆਂ ਬਜਟ ਪ੍ਰੋਪੋਜਲਜ਼ ਵਿੱਚ ਉਨ੍ਹਾਂ ਦੀ ਰੀਹੈਬਲੀਟੇਸ਼ਨ ਵਾਸਤੇ, ਭਾਵੇਂ ਉਹ ਟੋਕਨ ਅਮਾਉਂਟ ਹੀ ਹੋਵੇ, ਉਹ ਰੱਖੀ ਜਾਵੇ but we are taking up refugees not as refugees but citizens of foreign States. They are in minority. ਉਨ੍ਹਾਂ ਦਾ ਤਾਅਲੁਕ ਕਿਸੇ ਹੱਦ ਤੱਕ ਕਲਚਰਲੀ ਸਾਡੇ ਨਾਲ ਵੀ ਹੈ। ਇਸ ਵਾਸਤੇ ਸਪੀਕਰ ਸਾਹਿਬ, we will be taking up this issue with the Government of India.

ਸਿੱਟਾ :

ਮੁਅਜ਼ਿਜ਼ ਸਪੀਕਰ ਸਾਹਿਬ,

95. ਜਿਨ੍ਹਾਂ 'ਤੇ ਪ੍ਰਮਾਤਮਾ ਦੀਆਂ ਬਖਸ਼ਿਸ਼ਾਂ ਹੁੰਦੀਆਂ ਹਨ, ਕੌਮ ਨੂੰ ਉਨ੍ਹਾਂ ਤੋਂ ਆਸਾਂ ਅਤੇ ਤਵਕੋਆਤ ਵੀ ਬਹੁਤ ਹੁੰਦੀਆਂ ਹਨ। ਮੈਨੂੰ ਅਹਿਸਾਸ ਹੈ ਕਿ ਕਿਸੇ ਦਿਨ ਆਪਾਂ ਸਭਨਾਂ ਨੂੰ ਪ੍ਰਮਾਤਮਾ ਦੀ ਕਚਹਿਰੀ ਵਿਚ ਹਾਜ਼ਰ ਹੋਣਾ ਪੈਣਾ ਹੈ। ਪ੍ਰਮਾਤਮਾ ਆਪਣੀ ਕਚਹਿਰੀ ਵਿਚ ਸਾਨੂੰ ਇਹ ਸਵਾਲ ਕਰਨਗੇ ਕਿ ਕਿਸੇ ਦਿਨ ਇਸ ਦੇਸ਼ ਦੀ ਵਾਗਡੋਰ ਮੈਂ ਤੁਹਾਡੇ ਹੱਥਾਂ ਵਿਚ ਦਿੱਤੀ ਸੀ, ਕਿਸੇ ਦਿਨ ਇਸ ਦੇਸ਼ ਦਾ ਬੋਝ ਮੈਂ ਤੁਹਾਡੇ ਮੋਢਿਆਂ 'ਤੇ ਰੱਖਿਆ ਸੀ। ਕੀ ਤੁਸੀਂ ਇਹ ਬੋਝ ਇਮਾਨਦਾਰੀ, ਦਿਆਨਤਦਾਰੀ, ਹਿੰਮਤ ਅਤੇ ਹੌਸਲੇ ਨਾਲ ਚੁੱਕਿਆ ਕਿ ਨਹੀਂ ?

ਪਰਮਾਤਮਾ ਦੀ ਉਸੇ ਕਚਹਿਰੀ ਤੋਂ ਡਰ ਕੇ ਮੈਂ, ਸਪੀਕਰ ਸਾਹਿਬ, ਇੱਕ ਵਾਰ ਫੇਰ ਅਹਿਲੇ ਪੰਜਾਬ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਜੋ ਵੀ ਸਰਕਾਰ ਦੀ ਤਾਕਤ ਹੈ, ਜੋ ਵੀ ਸਰਕਾਰ ਦੀ ਹੈਸੀਅਤ ਹੈ, ਜੋ ਵੀ ਸਰਕਾਰ ਦੇ ਵਸੀਲੇ ਹਨ, ਉਹ ਪੰਜਾਬ ਨੂੰ ਅੱਗੇ ਲਿਜਾਉਣ ਵਾਸਤੇ ਹਨ ਕਿਉਂਕਿ, ਸਪੀਕਰ ਸਾਹਿਬ, ਪ੍ਰਮਾਤਮਾ ਨੇ ਪੁੱਛਣਾ ਹੈ ਕਿ ਜਵਾਨੀ ਦਿੱਤੀ ਸੀ ਕਿੱਥੇ ਖ਼ਰਚ ਕੀਤੀ, ਤਾਕਤ ਦਿੱਤੀ ਸੀ ਕਿਵੇਂ ਖ਼ਰਚ ਕੀਤੀ, ਪੈਸੇ ਦਿੱਤੇ ਸੀ ਉਹ ਕਿੱਥੋਂ ਆਏ ਤੇ ਕਿੱਥੇ ਗਏ ?

96. ਕਿਤੇ ਇਹ ਨਾ ਹੋਵੇ ਕਿ ਆਉਣ ਵਾਲਾ ਕੱਲ੍ਹ ਇਹ ਕਹੇ ਕਿ ਇਸ ਪੰਜਾਬੀ ਪੁਸ਼ਤ ਵਿਚ ਹੌਸਲਾ ਨਹੀਂ ਸੀ। ਇਸ ਪੰਜਾਬੀ ਪੀੜ੍ਹੀ ਵਿਚ ਦੂਰ-ਅੰਦੇਸ਼ੀ ਨਹੀਂ ਸੀ। ਇਸ ਪੰਜਾਬੀ ਪੀੜ੍ਹੀ ਵਿਚ ਮੁਸ਼ਕਿਲਾਂ ਨਾਲ ਲੜਨ ਦੀ ਹਿੰਮਤ ਨਹੀਂ ਸੀ। ਇਸ ਪੰਜਾਬੀ ਪੀੜ੍ਹੀ ਵਿਚ ਇਮਾਨਦਾਰੀ ਨਹੀਂ ਸੀ। ਸਪੀਕਰ ਸਾਹਿਬ, ਅਸੀਂ ਬੜਾ ਲੰਮਾ ਸਫਰ ਤੈਅ ਕਰ ਚੁੱਕੇ ਹਾਂ, ਅਸੀਂ ਬੜੀਆਂ ਮੁਸ਼ਕਿਲਾਂ 'ਚੋਂ ਗੁਜ਼ਰ ਚੁੱਕੇ ਹਾਂ। ਮੰਜ਼ਿਲ ਤੋਂ ਕਿਨਾਰਾ-ਕਸ਼ੀ ਕਰਨਾ ਪੰਜਾਬੀਆਂ ਦੀ ਫ਼ਿਤਰਤ ਨਹੀਂ ਹੈ।

**ਬਕੌਲ ਨਾਮਵਰ ਫ਼ਿਲਾਸਫ਼ਰ ਗਟੇਟਾ :**

"ਇੰਤਿਹਾਈ ਅਕਲਮੰਦੀ ਇਸੇ ਗੱਲ ਵਿੱਚ ਹੀ ਹੈ ਕਿ ਉਹੀ ਇਨਸਾਨ ਆਜ਼ਾਦੀ ਨਾਲ ਆਪਣਾ ਵਜੂਦ ਕਾਇਮ ਰੱਖ ਸਕਦਾ ਹੈ, ਜੋ ਹਰ ਰੋਜ਼ ਆਪਣੇ ਆਪ 'ਤੇ ਫ਼ਤਿਹ ਹਾਸਲ ਕਰਦਾ ਹੈ" ਜਿੰਨੇ ਵੀ ਅਸੀਂ ਹਾਂ ਸਭ ਤੋਂ ਪਹਿਲਾਂ ਆਪਣੇ ਆਪ ਤੇ ਫਤਿਹ ਹਾਸਲ ਕਰਨਾ ਜ਼ਰੂਰੀ ਹੈ। ਸਪੀਕਰ ਸਾਹਿਬ, ਮੈਂ ਜਿੰਨੀਆਂ ਵੀ ਬਜਟ ਸਪੀਚਾਂ ਕਹੀਆਂ ਹਨ ਮੈਨੂੰ ਨਹੀਂ ਲਗਦਾ ਮੈਂ ਕਿਸੇ ਹੋਰ ਸ਼ਾਇਰ ਦਾ ਸ਼ੇਅਰ ਵੀ ਕਿਹਾ ਹੈ।

ਡਾ. ਸਰ ਅਲਾਮਾ ਇਕਬਾਲ ਇਸ ਨੂੰ ਇਸ ਤਰ੍ਹਾਂ ਫ਼ਰਮਾਉਂਦੇ ਹਨ :—

**"ਯਹੀ ਆਈਨ-ਏ-ਕੁਦਰਤ ਹੈ, ਯਹੀ ਅਸਲੂਬੇ-ਫ਼ਿਤਰਤ ਹੈ,**
**ਜੋ ਹੈ ਰਾਹੇ-ਅਮਲ ਮੇਂ ਗਾਮਜ਼ਨ, ਮਹਿਬੂਬੇ-ਫ਼ਿਤਰਤ ਹੈ।"**

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

(ਇਹ ਕੁਦਰਤ ਦਾ ਨਿਜ਼ਾਮ ਵੀ ਹੈ ਅਤੇ ਕੁਦਰਤ ਵੱਲੋਂ ਹੀ ਇਹ ਰਸਤਾ ਵਿਖਾਇਆ ਗਿਆ ਹੈ ਕਿ ਜੋ ਚੰਗੇ ਅਮਲ ਕਰਦੇ ਹਨ, ਉਹੀ ਕੁਦਰਤ ਦੀਆਂ ਨੇਮਤਾਂ ਦੇ ਹੱਕਦਾਰ ਹੁੰਦੇ ਹਨ।)

97. I must not conclude without a word of appreciation for the department of which I am privileged to be in charge. Hard work is the lot of all in the Finance Department and this has grown steadily in volume and complexity. I am glad to feel that it has been undertaken willingly and with singular devotion to duty by everyone from the most junior Assistant upwards, and the result has been a high standard of efficiency and accuracy. Principal Secretary, Finance Department Mr. Karan Avtar Singh's work will always stand out as worthy of special mention in the long annals of the department and the other officers who have given him their best. I must particularly express my indebtedness to our Budget Officer and the staff generally whose labours are arduous and on whose discharge of their onerous work our success rests.

98. On behalf of the Government, I wish to record my tribute to the valuable help received from Mr. S. Murugiah, Principal Accountant General (Audit), Punjab. His standards have been rigorous but I trust we have not failed to improve under this vigilant scrutiny.

99. ਮੈਂ ਸੰਸਦੀ ਸਕੱਤਰ, ਵਿੱਤ ਜਨਾਬ ਰਾਜ ਖੁਰਾਣਾ ਜੀ ਦੇ ਤਾਵੂਨ ਦਾ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ, he is a man worth his weight in gold, ਜਿਨ੍ਹਾਂ ਦੇ ਮਸ਼ਵਰਿਆਂ ਬਗੈਰ ਮੈਂ ਮਹਿਕਮੇ ਵਿਚ ਅਧੂਰਾ ਹਾਂ।

100. ਇਸ ਦੇ ਮੱਦੇ-ਨਜ਼ਰ ਮੈਨੂੰ ਇਸ ਅਜ਼ੀਮ ਸਦਨ ਨੂੰ ਇਹ ਤਜਵੀਜ਼ਾਂ ਪੇਸ਼ ਕਰਨ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ। ਮੈਂ ਤਨਕੀਦ-ਬਰਾਏ-ਤਾਮੀਰ ਦਾ ਸਵਾਗਤ ਕਰਦੇ ਹੋਏ ਇਸ ਗੱਲ ਦੀ ਬਹੁਤ ਜ਼ਿਆਦਾ ਉਮੀਦ ਕਰਦਾ ਹਾਂ ਕਿ ਮੇਰੀਆਂ ਤਜਵੀਜ਼ਾਂ ਸਮੁੱਚੇ ਰੂਪ ਵਿਚ ਇਸ ਅਜ਼ੀਮ ਸਦਨ ਵੱਲੋਂ ਮਨਜ਼ੂਰ ਕਰ ਲਈਆਂ ਜਾਣਗੀਆਂ।

ਜੈ ਹਿੰਦ। (ਥੰਪਿੰਗ)

**ਮਾਨਯੋਗ ਸਪੀਕਰ :** ਸਦਨ ਬੁੱਧਵਾਰ, ਮਿਤੀ 17 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

| *12.12 ਵਜੇ ਬਾਅਦ ਦੁਪਹਿਰ | ਇਸ *ਉਪ੍ਰੰਤ ਸਦਨ ਬੁੱਧਵਾਰ, ਮਿਤੀ 17 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ। |
|---|---|

# APPENDIX

To

## PUNJAB VIDHAN SABHA DEBATES
Tuesday, the 16th March, 2010

Vol. IX No. 8

## STARRED QUESTION AND ANSWER

ਨਗਰ ਨਿਗਮ, ਅੰਮ੍ਰਿਤਸਰ ਦੁਆਰਾ ਫੈਜ਼ਪੁਰਾ ਆਦਿ ਏਰੀਆ ਟੇਕ ਓਵਰ ਕਰਨਾ।

*1413. ਸ਼੍ਰੀ ਅਨਿਲ ਜੋਸ਼ੀ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫੈਜਪੁਰਾ, ਸੰਜੇ ਗਾਂਧੀ ਕਲੌਨੀ, ਫੇਅਰਲੈਂਡ ਕਲੌਨੀ ਅਤੇ ਭੁੱਲਰ ਐਵੇਨਿਊ, ਜੋ ਕਿ ਸੀ ਬਲਾਕ, ਰਣਜੀਤ ਐਵੇਨਿਊ, ਇੰਪਰੂਵਮੈਂਟ ਟਰੱਸਟ ਦਾ ਐਗਜੈਂਪਟਿਡ ਏਰੀਆ ਹੈ, ਨੂੰ ਕਾਰਪੋਰੇਸ਼ਨ ਟੇਕ ਓਵਰ ਕਰ ਰਹੀ ਹੈ, ਜੇਕਰ ਹੈ, ਤਾਂ ਕਦੋਂ ਤੱਕ ?

ਸ਼੍ਰੀ ਮਨੋਰੰਜਨ ਕਾਲੀਆ : ਹਾਂ ਜੀ। ਫੈਜਪੁਰਾ, ਸੰਜੇ ਗਾਂਧੀ ਕਲੌਨੀ, ਫੇਅਰਲੈਂਡ ਕਲੌਨੀ ਬਾਰੇ ਸਰਕਾਰ ਦੀ ਪ੍ਰਵਾਨਗੀ ਮਿਤੀ 15 ਦਸੰਬਰ, 2010 ਨੂੰ ਦਿੱਤੀ ਜਾ ਚੁੱਕੀ ਹੈ। ਜਿੱਥੋਂ ਤੱਕ ਭੁੱਲਰ ਐਵੇਨਿਊ ਕਲੌਨੀ ਦਾ ਸਬੰਧ ਹੈ, ਇਸ ਕਲੌਨੀ ਨੂੰ ਨਗਰ ਨਿਗਮ ਵੱਲੋਂ ਬਹੁਤ ਦੇਰ ਪਹਿਲਾਂ ਟੇਕ ਓਵਰ ਕੀਤਾ ਜਾ ਚੁੱਕਾ ਹੈ।

---

APPENDIX

TO

PUNJAB VIDHAN SABHA

DEBATES

Tuesday, the 16th March, 2010

Vol. 1[illegible] No. 8

STARRED QUESTION AND ANSWER

16.3.2010

ਆਟਾ ਦਾਲ ਸਕੀਮ ਵਿਚ ਖਾਮੀਆਂ

*1310 ਸਰਦਾਰ ਅਜੀਤ ਸਿੰਘ ਸ਼ਾਂਤ, ਐਮ.ਐਲ.ਏ. :-ਕੀ ਖੁਰਾਕ ਅਤੇ ਸਿਵਲ ਸਪਲਾਈਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਆਟਾ ਦਾਲ ਸਕੀਮ ਵਿਚ ਖਾਮੀਆਂ ਸਬੰਧੀ ਸਰਕਾਰ ਨੂੰ ਕੋਈ ਸ਼ਿਕਾਇਤਾਂ ਪ੍ਰਾਪਤ ਹੁੰਦੀਆਂ ਹਨ; ਜੇ ਅਜਿਹਾ ਹੋਵੇ ਤਾਂ ਉਸਦੇ ਮੱਦੇ ਨਜ਼ਰ ਇਸ ਸਕੀਮ ਨੂੰ ਹੋਰ ਚੰਗੇਰਾ ਬਣਾਉਣ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ?

ਸ਼੍ਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ ਸਿਵਲ ਸਪਲਾਈਜ ਅਤੇ ਖਪਤਕਾਰ ਮਾਮਲੇ ਅਤੇ ਸੂਚਨਾ ਤਕਨੋਲੋਜੀ ਮੰਤਰੀ, ਪੰਜਾਬ ਜੀ ਵੱਲੋਂ ਉੱਤਰ

ਨਹੀਂ ਜੀ ।

ਰਾਜ ਸਰਕਾਰ ਦੀ ਆਟਾ ਦਾਲ ਸਕੀਮ ਵਿਚ ਖਾਮੀਆਂ ਸਬੰਧੀ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ ਹੈ ਜੀ।

ਵਿਕਾਸ ਕਾਰਜਾਂ ਲਈ ਆਰ.ਡੀ.ਐਫ. ਵਿਚੋਂ ਅਦਾਇਗੀ

1403. ਸ: ਚਰਨਜੀਤ ਸਿੰਘ ਚੰਨੀ ਐਮ.ਐਲ.ਏ.: ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਚਾਲੂ ਮਾਲੀ ਸਾਲ ਦੌਰਾਨ ਆਰ.ਡੀ.ਐਫ. ਅਧੀਨ ਚਮਕੌਰ ਸਾਹਿਬ, ਰੋਪੜ ਅਤੇ ਮੋਰਿੰਡਾ ਬਲਾਕਾਂ ਨੂੰ ਵਿਕਾਸ ਕਾਰਜਾਂ ਲਈ ਕੁੱਲ ਕਿੰਨੇ ਫੰਡ ਦੇਣ ਦੀ ਤਜਵੀਜ਼ ਹੈ?

ਸ: ਸੁੱਚਾ ਸਿੰਘ ਲੰਗਾਹ, ਖੇਤੀਬਾੜੀ ਮੰਤਰੀ

ਕੋਈ ਨਹੀਂ ਜੀ।

S. SUCHA SINGH LANGAH
AGRICULTURE MINISTER

No PLEASE.

9

# PUNJAB VIDHAN SABHA

## DEBATES

*Wednesday, the 17th March, 2010*

*(Morning Sitting)*

Vol. IX - No. 9

OFFICIAL REPORT



CONTENTS




**Punjab Vidhan Sabha Secretariat, Chandigarh.**

**Price : Rs. ...............**


399-0

# PUNJAB VIDHAN SABHA

*Wednesday, the 17th March, 2010*

*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 10.00 A.M. Mr. Speaker (Sardar Nirmal Singh Kahlon) in the Chair*

---

## STARRED QUESTIONS AND ANSWERS

### SUPPLEMENTARIES TO STARRED QUESTION NO. 1458*

**ਮਾਨਯੋਗ ਸਪੀਕਰ :** ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਉਸ ਦਿਨ ਵੀ ਮੈਂ ਮੰਤਰੀ ਜੀ ਨੂੰ ਭਿੱਖੀਵਿੰਡ ਵਿਖੇ ਜਿਹੜਾ ਬੱਸ ਸਟੈਂਡ ਬਣਨਾ ਹੈ, ਉਸ ਸਬੰਧ ਵਿੱਚ ਪੁੱਛਿਆ ਸੀ। ਉਸ ਦਿਨ ਢੀਂਡਸਾ ਸਾਹਿਬ ਨੇ ਜਵਾਬ ਦਿੱਤਾ ਸੀ। ਇਹ ਸਵਾਲ ਟਰਾਂਸਪੋਰਟ ਮਹਿਕਮੇ ਨਾਲ ਰਿਲੇਟ ਕਰਦਾ ਹੈ। ਸਾਨੂੰ ਤਾਂ ਭਿੱਖੀਵਿੰਡ ਵਿਖੇ ਬੱਸ ਸਟੈਂਡ ਚਾਹੀਦਾ ਹੈ, ਚਾਹੇ ਇਹ ਲੋਕ ਨਿਰਮਾਣ ਵਿਭਾਗ ਵਾਲੇ ਬਣਾ ਕੇ ਦੇਣ, ਚਾਹੇ ਟਰਾਂਸਪੋਰਟ ਵਿਭਾਗ ਵਾਲੇ ਬਣਾ ਦੇਣ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਬੱਸ ਸਟੈਂਡ ਬਣਾ ਕੇ ਦੇ ਦੇਣਗੇ ? ਮੇਰੀ ਬੇਨਤੀ ਇਹੋ ਹੀ ਹੈ ਜੀ।

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਉਸ ਦਿਨ ਢੀਂਡਸਾ ਸਾਹਿਬ ਨੇ ਜਿਹੜਾ ਜਵਾਬ ਦਿੱਤਾ ਸੀ, ਉਹ ਬਿਲਕੁਲ ਸਹੀ ਦਿੱਤਾ ਸੀ ਕਿ ਇਹ ਜਗ੍ਹਾ ਟਰਾਂਸਪੋਰਟ ਵਿਭਾਗ ਨੂੰ ਟਰਾਂਸਫਰ ਕਰ ਦਿੱਤੀ ਗਈ ਹੈ। ਉਸ ਦਿਨ ਇਨ੍ਹਾਂ ਨੇ ਇਹ ਗੱਲ ਕਹੀ ਸੀ, ਇਸ ਕਰਕੇ ਤੁਸੀਂ ਮੇਰਾ ਇਸ ਗੱਲ ਵੱਲ ਧਿਆਨ ਦਿਵਾਇਆ ਸੀ। ਇਸ ਕਰਕੇ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਣ ਤੱਕ ਵੀ, ਮਿਤੀ 16 ਮਾਰਚ, 2010 ਤੱਕ ਵੀ, ਇਹ ਜਗ੍ਹਾ ਕਿਸੇ ਹਾਈ ਸਕੂਲ ਦੇ ਨਾਂ ਤੇ ਸਟੈਂਡ ਕਰਦੀ ਹੈ। ਟਰਾਂਸਪੋਰਟ ਵਿਭਾਗ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ। ਜਿਹੜਾ ਢੀਂਡਸਾ ਸਾਹਿਬ ਨੇ ਜਵਾਬ ਦਿੱਤਾ ਸੀ, ਉਹ ਬਿਲਕੁਲ ਠੀਕ ਦਿੱਤਾ ਸੀ ਕਿ ਡਿਪਟੀ ਕਮਿਸ਼ਨਰ ਸਾਹਿਬ ਨੇ ਸਮਾਲ ਸੇਵਿੰਗਜ਼ ਸਕੀਮ ਵਿਚੋਂ ਇਸ ਵਾਸਤੇ ਫੰਡਜ਼ ਦਿੱਤੇ ਸੀ। ਉਸ ਦੇ ਵਿਚੋਂ ਪੀ.ਡਬਲਿਊ.ਡੀ. ਨੂੰ ਜਿੰਨਾ ਪੈਸਾ ਮਿਲਿਆ, ਉਸ ਨਾਲ ਬੱਸ ਸਟੈਂਡ ਬਣਾ ਦਿੱਤਾ। ਫਿਰ ਡਿਪਟੀ ਕਮਿਸ਼ਨਰ ਨੇ ਆਪੇ ਹੀ

---

*For Starred Question No. 1458 and reply thereto, please *see* P.V.S. Debates dated 15th March, 2010.

[ਟਰਾਂਸਪੋਰਟ ਮੰਤਰੀ]

ਹੁਕਮ ਕਰ ਦਿੱਤੇ ਕਿ ਬਾਕੀ ਪੈਸਾ ਵਾਪਸ ਕਰ ਦਿਉ। ਇਸ ਲਈ ਇਸ ਵਿਚੋਂ ਥੋੜ੍ਹਾ ਪੈਸਾ ਵਾਪਸ ਕਰ ਦਿੱਤਾ। ਇਸ ਕਰਕੇ ਜੇ ਟਰਾਂਸਪੋਰਟ ਵਿਭਾਗ ਦਾ ਰੱਤੀ ਭਰ ਵੀ ਇਸ ਬੱਸ ਸਟੈਂਡ ਨਾਲ ਤਾਅਲੁੱਕ ਹੈ ਤਾਂ ਸਾਨੂੰ ਦੱਸ ਦੇਣ, ਫਿਰ ਪੈਸੇ ਦਾ ਵੀ ਪ੍ਰਬੰਧ ਕਰ ਦੇਣ ਕਿਉਂਕਿ ਆਪਣੀ ਸਰਕਾਰ ਹੈ, ਅਸੀਂ ਫਿਰ ਬਣਾ ਦੇਣਾ ਹੈ।

**ਮਾਨਯੋਗ ਸਪੀਕਰ :** ਉਸ ਦਿਨ ਕੇਵਲ ਜਗ੍ਹਾ ਟਰਾਂਸਫਰ ਹੋਣ ਦੀ ਗੱਲ ਹੋਈ ਸੀ ਅਤੇ ਪੈਸਿਆਂ ਦੀ ਗੱਲ ਹੋਈ ਸੀ। ਢੀਂਡਸਾ ਸਾਹਿਬ ਨੇ ਕਿਹਾ ਸੀ ਕਿ ਪੈਸੇ ਦੇ ਦਿਉ, ਬੱਸ ਸਟੈਂਡ ਬਣਾ ਦਿਆਂਗੇ। ਟਰਾਂਸਪੋਰਟ ਵਿਭਾਗ ਨੇ ਪੈਸੇ ਦੇਣ ਦੀ ਗੱਲ ਕਰਨੀ ਹੈ, ਔਰ ਢੀਂਡਸਾ ਸਾਹਿਬ ਵੱਲੋਂ ਤਾਂ ਕੰਮ ਉਦੋਂ ਸ਼ੁਰੂ ਹੋਣਾ ਹੈ, ਜਦੋਂ ਪੈਸੇ ਇਨ੍ਹਾਂ ਕੋਲ ਆ ਜਾਣਗੇ। ਉਸ ਦਾ ਜਵਾਬ ਕੀ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਬੱਸ ਸਟੈਂਡ ਉਥੋਂ ਦੀ ਪੰਚਾਇਤ ਦਾ ਹੈ, ਸਾਡਾ ਨਹੀਂ ਹੈ। ਅਸੀਂ ਆਪਣੇ ਬੱਸ ਸਟੈਂਡਾਂ ਦੀ ਰਿਪੇਅਰ ਕਰ ਸਕਦੇ ਹਾਂ ਅਤੇ ਬਣਾ ਸਕਦੇ ਹਾਂ। ਜੇ ਬੱਸ ਸਟੈਂਡ ਕਿਸੇ ਪੰਚਾਇਤ ਜਾਂ ਨਗਰ ਪੰਚਾਇਤ ਦੇ ਨਾਂ ਹੋਵੇ ਤਾਂ ਉਥੇ ਸਾਰਾ ਕੰਮ ਉਨ੍ਹਾਂ ਨੇ ਕਰਨਾ ਹੈ, ਅਸੀਂ ਨਹੀਂ ਕਰਨਾ।

**ਮਾਨਯੋਗ ਸਪੀਕਰ :** ਇਹ ਥਾਂ ਕਿਸ ਦੀ ਹੈ ? ਕੀ ਇਹ ਟਰਾਂਸਪੋਰਟ ਡਿਪਾਰਟਮੈਂਟ ਦੇ ਨਾਂ ਟਰਾਂਸਫਰ ਕਰ ਦਿੱਤੀ ਹੈ ਜਾਂ ਨਹੀਂ ?

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਜੀ। ਕਿਉਂਕਿ ਇਹ ਮੇਰੀ ਵਲਟੋਹਾ ਕਾਂਸਟੀਚਿਊਐਂਸੀ ਵਿੱਚ ਨਹੀਂ ਆਉਂਦਾ ਸੀ, ਹੁਣ ਖੇਮਕਰਨ ਕਾਂਸਟੀਚੂਐਂਸੀ ਬਣੀ ਹੈ, ਉਸ ਵਿੱਚ ਭਿੱਖੀਵਿੰਡ ਨਵਾਂ ਜੁੜਿਆ ਹੈ। ਮੈਨੂੰ ਉਥੋਂ ਦੇ ਲੋਕਾਂ ਨੇ ਸੂਚਨਾ ਦਿੱਤੀ ਸੀ ਕਿ ਅਸੀਂ ਇਹ ਜਗ੍ਹਾ ਟਰਾਂਸਪੋਰਟ ਮਹਿਕਮੇ ਨੂੰ ਟਰਾਂਸਫਰ ਕਰ ਦਿੱਤੀ ਹੈ, ਜਿਸ ਤਰ੍ਹਾਂ ਕਿ ਮਾਸਟਰ ਜੀ ਨੇ ਦੱਸਿਆ ਹੈ, ਪਰ ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ ਪਹਿਲਾਂ ਬੱਸ ਸਟੈਂਡ ਬਣਿਆ ਹੈ, ਕੀ ਉਹ ਪਾਕਿਸਤਾਨ ਵਾਲਿਆਂ ਨੇ ਬਣਾ ਦਿੱਤਾ ਹੈ ? ਉਹ ਵੀ ਤਾਂ ਟਰਾਂਸਪੋਰਟ ਜਾਂ ਲੋਕ ਨਿਰਮਾਣ ਵਿਭਾਗ ਵਾਲਿਆਂ ਨੇ ਹੀ ਬਣਾਇਆ ਹੋਣਾ ਹੈ...।

**ਮਾਨਯੋਗ ਸਪੀਕਰ :** ਨਹੀਂ ਜੀ। ਇਹ ਗੱਲ ਨਹੀਂ ਹੈ। ਕੀ ਇਹ ਸੰਮਤੀ ਨੇ ਬਣਾਇਆ ਹੈ ਜਾਂ ਡਿਪਾਰਟਮੈਂਟ ਨੇ ਬਣਾਇਆ ਹੈ ? ਜਗ੍ਹਾ ਕਿਸ ਦੀ ਹੈ ? ਕੀ ਜਾਇਦਾਦ ਸੰਮਤੀ ਦੀ ਹੈ ਜਾਂ ਡਿਪਾਰਟਮੈਂਟ ਦੀ ਹੈ ?

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਹ ਲੋਕ ਨਿਰਮਾਣ ਵਿਭਾਗ ਨੇ ਬਣਾਇਆ ਹੈ। ਜਾਇਦਾਦ ਬਾਰੇ ਜਿਥੋਂ ਤੱਕ ਮੈਨੂੰ ਅੱਜ ਪਤਾ ਲੱਗਾ ਹੈ, ਇਹ ਕਿਸੇ ਸਕੂਲ ਦੇ ਨਾਂ ਤੇ ਬੋਲਦੀ ਹੈ। ਉਸ ਤੇ ਇਨ੍ਹਾਂ ਨੇ ਬੱਸ ਸਟੈਂਡ ਉਸਾਰਨਾ ਸ਼ੁਰੂ ਕਰ ਦਿੱਤਾ। ਉਸ ਦਾ 35—40% ਪੋਰਸ਼ਨ ਬਣਿਆ ਹੋਇਆ ਹੈ ਅਤੇ ਬਾਕੀ ਉਸੇ ਤਰ੍ਹਾਂ ਹੀ ਖੜ੍ਹੋਤਾ ਹੋਇਆ ਹੈ। ਹੁਣ ਜੇਕਰ ਵਿਧਾਨ ਸਭਾ ਵਿੱਚ ਪ੍ਰਸ਼ਨ ਉਠਾਉਣ ਤੇ ਇਹ ਹਾਲ ਹੋ ਰਿਹਾ ਹੈ ਤਾਂ ਬਾਅਦ ਵਿੱਚ ਕਿਸ ਨੇ ਪੁੱਛਣਾ ਹੈ। ਇਹ ਬੱਸ ਸਟੈਂਡ ਬਣਨਾ ਤਾਂ ਜ਼ਰੂਰ ਚਾਹੀਦਾ ਹੈ ਭਾਵੇਂ ਇਹ ਪਹਿਲਾਂ ਕਿਸੇ ਵੀ ਮਹਿਕਮੇ ਨੇ ਜਾਂ ਕਿਸੇ ਹੋਰ ਨੇ ਸ਼ੁਰੂ ਕੀਤਾ ਹੋਵੇ।

ਮਾਨਯੋਗ ਸਪੀਕਰ : ਹਾਂ ਜੀ। ਉਪ ਮੁੱਖ ਮੰਤਰੀ ਸਾਹਿਬ। ਇਹ ਗੱਲ ਤੁਹਾਨੂੰ ਡੀ.ਸੀ. ਨਾਲ ਕਰਨ ਦੀ ਲੋੜ ਹੈ। ਜੇਕਰ ਤੁਸੀਂ ਮੁਨਾਸਿਬ ਸਮਝੋ ਤਾਂ ਜਵਾਬ ਦੇ ਦਿਉ।

ਸਰਦਾਰ ਸੁਖਬੀਰ ਸਿੰਘ ਬਾਦਲ (ਉਪ ਮੁੱਖ ਮੰਤਰੀ) : ਇਸ ਦਾ ਪਤਾ ਕਰਵਾ ਕੇ, ਜੋ ਵੀ ਉਚਿਤ ਪ੍ਰਬੰਧ ਹੋ ਸਕਦਾ ਹੈ, ਜਲਦੀ ਹੱਲ ਕਰਾਂਗੇ।

———

## ਅਨੁਸੂਚਿਤ ਜਾਤੀ ਅਤੇ ਹੋਰ ਸਰਟੀਫਿਕੇਟ ਜਾਰੀ ਕਰਨ ਦਾ ਅਧਿਕਾਰ ਨਾਇਬ ਤਹਿਸੀਲਦਾਰ ਨੂੰ ਦੇਣਾ

*1284. ਸਰਦਾਰ ਅਮਰਜੀਤ ਸਿੰਘ ਸਾਹੀ : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਹੋਣ ਦੇ ਸਰਟੀਫਿਕੇਟ ਅਤੇ ਪਛੜੇ ਇਲਾਕੇ ਦੇ, ਕੰਡੀ ਏਰੀਏ ਅਤੇ ਪੇਂਡੂ ਇਲਾਕੇ ਨਾਲ ਸਬੰਧਤ ਹੋਣ ਦੇ ਸਰਟੀਫਿਕੇਟ ਜਾਰੀ ਕਰਨ ਦਾ ਅਧਿਕਾਰ ਸਬ-ਤਹਿਸੀਲ ਪੱਧਰ ਤੇ ਨਾਇਬ ਤਹਿਸੀਲਦਾਰ ਨੂੰ ਦੇਣ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਪਛੜੀਆਂ ਸ਼੍ਰੇਣੀਆਂ ਦਾ ਸਰਟੀਫਿਕੇਟ ਜਾਰੀ ਕਰਨ ਲਈ ਨਾਮਜ਼ਦ ਅਧਿਕਾਰੀਆਂ ਵਿੱਚ ਨਾਇਬ ਤਹਿਸੀਲਦਾਰ ਪਹਿਲਾਂ ਹੀ ਸ਼ਾਮਲ ਹੈ। ਅਨੁਸੂਚਿਤ ਜਾਤੀ ਦਾ ਸਰਟੀਫਿਕੇਟ ਜਾਰੀ ਕਰਨ ਲਈ ਨਾਇਬ ਤਹਿਸੀਲਦਾਰ ਨੂੰ ਅਧਿਕਾਰ ਦੇਣ ਦੀ ਕੋਈ ਤਜਵੀਜ਼ ਨਹੀਂ ਹੈ।

ਸਰਦਾਰ ਅਮਰਜੀਤ ਸਿੰਘ ਸਾਹੀ : ਸਪੀਕਰ ਸਾਹਿਬ, ਮੇਰਾ ਸਵਾਲ ਨਾਇਬ ਤਹਿਸੀਲਦਾਰ ਨੂੰ ਸਬ-ਤਹਿਸੀਲ ਲੈਵਲ ਤੇ ਅਧਿਕਾਰ ਦੇਣ ਸਬੰਧੀ ਸੀ। ਇਨ੍ਹਾਂ ਨੇ ਜ਼ਰੂਰ ਸਵਾਲ ਦਾ ਜਵਾਬ ਦਿੱਤਾ ਹੈ ਕਿ ਪਛੜੀਆਂ ਸ਼੍ਰੇਣੀਆਂ ਦਾ ਸਰਟੀਫਿਕੇਟ ਜਾਰੀ ਕਰਨ ਲਈ ਨਾਮਜ਼ਦ ਅਧਿਕਾਰੀਆਂ ਵਿੱਚ ਨਾਇਬ ਤਹਿਸੀਲਦਾਰ ਪਹਿਲਾਂ ਹੀ ਸ਼ਾਮਲ ਹੈ। ਸਪੀਕਰ ਸਾਹਿਬ, ਕਿਉਂਕਿ ਜਿਹੜੀਆਂ ਸਬ-ਤਹਿਸੀਲਾਂ ਹਨ, ਉਨ੍ਹਾਂ ਦਾ ਕਈ ਵਾਰ ਤਹਿਸੀਲ ਹੈਡਕੁਆਟਰ ਤੋਂ 40--50 ਕਿਲੋਮੀਟਰ ਤੱਕ ਦਾ ਫਾਸਲਾ ਵੀ ਹੁੰਦਾ ਹੈ। ਸਬ-ਤਹਿਸੀਲ ਵਿੱਚ ਸਿਰਫ ਰੈਜ਼ੀਡੈਂਸ ਸਰਟੀਫਿਕੇਟ ਬਣਦਾ ਹੈ ਔਰ ਕਾਸਟ ਬਾਰੇ ਐਸ.ਸੀ., ਬੀ.ਸੀ. ਜਾਂ ਓ.ਬੀ.ਸੀ. ਹੋਰ ਜਿੰਨੇ ਵੀ ਸਰਟੀਫਿਕੇਟਸ ਹਨ, ਉਹ ਤਹਿਸੀਲ ਵਿੱਚ ਬਣਦੇ ਹਨ। ਦੂਰ-ਦਰਾਜ ਦੇ ਇਲਾਕਿਆਂ ਦੇ ਲੋਕਾਂ ਨੂੰ ਸਾਰੀਆਂ ਰਿਪੋਰਟਾਂ ਪਟਵਾਰੀ ਕੋਲੋਂ ਕਰਵਾ ਕੇ ਤਹਿਸੀਲ ਜਾਣਾ ਪੈਂਦਾ ਹੈ ਜਦੋਂ ਕਿ ਇਹ ਕਹਿੰਦੇ ਹਨ ਕਿ ਅਸੀਂ ਨਾਇਬ ਤਹਿਸੀਲਦਾਰ ਨੂੰ ਸਰਟੀਫਿਕੇਟ ਬਣਾਉਣ ਦਾ ਅਧਿਕਾਰ ਦਿੱਤਾ ਹੈ, ਪਰ ਅਸਲੀਅਤ ਇਹ ਹੈ ਕਿ ਉਹ ਉੱਥੇ ਬਣਦੇ ਨਹੀਂ ਹਨ। ਜਿਹੜਾ ਕੰਡੀ ਏਰੀਆ ਹੈ, ਬੇਟ ਏਰੀਆ ਹੈ ਔਰ ਬੈਕਵਰਡ ਔਰ ਰੂਰਲ ਏਰੀਆਜ਼ ਹਨ, ਇਨ੍ਹਾਂ ਦੇ ਸਰਟੀਫਿਕੇਟ ਐਸ.ਡੀ.ਐਮ. ਕੋਰਟ ਵਿੱਚ ਬਣਦੇ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਸਹੂਲਤ ਹੈ, ਨਾਇਬ ਤਹਿਸੀਲਦਾਰ ਵਲੋਂ ਸਰਟੀਫਿਕੇਟ ਜਾਰੀ ਕਰਨ ਦੀ, ਕੀ ਇਸ ਤੇ ਵਿਚਾਰ ਕਰਨਗੇ ?

**ਮਾਨਯੋਗ ਸਪੀਕਰ** : ਜਿਹੜੇ ਸਰਟੀਫਿਕੇਟ ਹਨ, ਜੇਕਰ ਇਹ ਤੁਸੀਂ ਕਿਤੇ ਬਾਹਰ ਵੀ ਲੈ ਕੇ ਜਾਣੇ ਹੋਣ ਤਾਂ ਮੈਜਿਸਟ੍ਰੇਟ ਫਸਟ ਕਲਾਸ ਦੇ ਸਰਟੀਫਿਕੇਟ ਐਕਸੈਪਟ ਹੁੰਦੇ ਹਨ। ਉਹ ਐਸ.ਡੀ.ਐਮ. ਹੈ। ਤੁਸੀਂ ਮੇਰੀ ਗੱਲ ਸਮਝ ਗਏ ?

**ਸਰਦਾਰ ਅਮਰਜੀਤ ਸਿੰਘ ਸਾਹੀ** : ਸਰ, ਇਹ ਜਿਹੜਾ ਨਾਇਬ ਤਹਿਸੀਲਦਾਰ ਅਟੈਸਟ ਕਰਦਾ ਹੈ, ਇਹ ਵੀ ਐਗਜ਼ੈਕਟਿਵ ਮੈਜਿਸਟ੍ਰੇਟ ਦੀ ਮੋਹਰ ਲਾ ਕੇ ਅਟੈਸਟ ਕਰਦਾ ਹੈ।

**ਮਾਨਯੋਗ ਸਪੀਕਰ** : ਪਰ ਕੰਪੀਟੈਂਟ ਅਥਾਰਟੀ ਮੈਜਿਸਟ੍ਰੇਟ ਫਸਟ ਕਲਾਸ ਐਸ.ਡੀ.ਐਮ. ਹੀ ਹੈ। ਹਾਂ ਜੀ, ਰਣੀਕੇ ਜੀ ਤੁਸੀਂ ਦੱਸੋ।

**ਮੰਤਰੀ** : ਮਾਨਯੋਗ ਮੈਂਬਰ ਸਾਹਿਬ ਦੀ ਜੋ ਚਿੰਤਾ ਹੈ, ਉਸ ਬਾਰੇ ਅਸੀਂ ਆਪਣੇ ਅਫਸਰਾਂ ਦੀ ਔਰ ਨਾਲ ਮਾਲ ਮਹਿਕਮੇ ਦੇ ਅਫਸਰਾਂ ਦੀ ਮੀਟਿੰਗ ਬੁਲਾ ਲਵਾਂਗੇ ਅਤੇ ਨਾਲ ਹੀ ਐਲ. ਆਰ ਦੇ ਨੁਮਾਇੰਦੇ ਵੀ ਬੁਲਾ ਲਵਾਂਗੇ, ਇਸ ਤੇ ਵਿਚਾਰ ਕਰ ਲਵਾਂਗੇ ਔਰ ਜੋ ਕੋਈ ਰਾਹ ਲੱਭਦਾ ਹੋਇਆ, ਜ਼ਰੂਰ ਕੱਢਾਂਗੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਧੰਨਵਾਦ ਜੀ।

---

## ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਵਿਚ ਸੜਕਾਂ ਸ਼ਾਮਿਲ ਕਰਨ ਲਈ ਕਸੌਟੀ

*1478. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਵਿੱਚ ਕਿਸੇ ਸੜਕ ਨੂੰ ਸ਼ਾਮਿਲ ਕਰਨ ਲਈ ਸਰਕਾਰ ਦੁਆਰਾ ਦੀ ਕਸੌਟੀ ਅਪਣਾਈ ਜਾਂਦੀ ਹੈ ;

(ਅ) ਜਲੰਧਰ ਜ਼ਿਲ੍ਹੇ ਵਿੱਚ ਪੈਂਦੀਆਂ ਅਜਿਹੀਆਂ ਸੜਕਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਮਿਤੀ-ਅੰਤ ਤੱਕ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਵਿਚ ਸ਼ਾਮਿਲ ਕੀਤਾ ਗਿਆ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** :—(ੳ) ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਸੜਕਾਂ ਨੂੰ ਸ਼ਾਮਲ ਕਰਨ ਲਈ ਮੁੱਢਲੀ ਕਸੌਟੀ ਹੇਠ ਲਿਖੇ ਅਨੁਸਾਰ ਹੈ :

1. ਪੇਂਡੂ ਵਿਕਾਸ ਮੰਤਰਾਲਾ ਭਾਰਤ ਸਰਕਾਰ ਵੱਲੋਂ ਖਾਸ ਸਾਲ ਲਈ ਭੌਤਿਕੀ ਅਤੇ ਵਿੱਤੀ ਟੀਚੇ ਮਿਥੇ ਜਾਂਦੇ ਹਨ। ਉਸ ਅਨੁਸਾਰ ਹੀ ਰਾਜ ਲਈ ਸੜਕਾਂ ਦੀ ਲੰਬਾਈ ਵਿਚਾਰੀ ਜਾਂਦੀ ਹੈ।

2. ਖੇਤਰੀ ਅਫਸਰਾਂ ਵੱਲੋਂ ਜ਼ਿਲ੍ਹਾ ਪ੍ਰੀਸ਼ਦ ਅਤੇ ਮੈਂਬਰ ਪਾਰਲੀਮੈਂਟ ਨਾਲ ਵਿਚਾਰ ਵਿਟਾਂਦਰਾ ਕਰਕੇ ਸੜਕਾਂ ਦੀ ਪ੍ਰੀਆਰਟੀ ਨਿਰਧਾਰਤ ਕੀਤੀ ਜਾਂਦੀ ਹੈ। ਜ਼ਿਲ੍ਹਾ ਪ੍ਰੀਸ਼ਦ ਅਤੇ ਮੈਂਬਰ ਪਾਰਲੀਮੈਂਟ ਦੀਆਂ ਸਿਫਾਰਸ਼ਾਂ ਵੀ ਲਈਆਂ ਜਾਂਦੀਆਂ ਹਨ।

3. ਪ੍ਰੀਆਰਟੀ ਮੁਤਾਬਕ ਉਸਾਰੀਆਂ ਜਾਣ ਵਾਲੀਆਂ ਅਤੇ ਸੁਧਾਰੀਆਂ ਜਾਣ ਵਾਲੀਆਂ ਸੜਕਾਂ ਕੋਰ ਨੈਟਵਰਕ ਦਾ ਹਿੱਸਾ ਹੋਣੀਆਂ ਜ਼ਰੂਰੀ ਹਨ, ਜੋ ਕਿ ਰਾਜ ਸਰਕਾਰ ਵੱਲੋਂ 2003 ਵਿੱਚ ਫਾਈਨਲ ਕੀਤਾ ਅਤੇ ਪੇਂਡੂ ਵਿਕਾਸ ਮੰਤਰਾਲਾ ਭਾਰਤ ਸਰਕਾਰ ਵੱਲੋਂ ਪ੍ਰਵਾਨ ਕੀਤਾ ਗਿਆ ਸੀ ।

4. ਕੋਰ ਨੈਟਵਰਕ ਦੇ ਬਾਹਰੋਂ ਕੋਈ ਵੀ ਸੜਕ ਇਸ ਸਕੀਮ ਅਧੀਨ ਵਿਚਾਰੀ ਨਹੀਂ ਜਾ ਸਕਦੀ।

5. ਪੀ.ਐਮ.ਜੀ.ਐਸ.ਵਾਈ. ਅਧੀਨ ਨਵੀਂ ਸੜਕ ਬਣਾਉਣ ਲਈ ਸਬੰਧਤ ਅਣਜੁੜੀ ਅਬਾਦੀ ਨੂੰ ਇਹ ਪਹਿਲਾਂ ਲਿੰਕ ਹੋਣਾ ਜ਼ਰੂਰੀ ਹੈ ਅਤੇ ਵਸੋਂ 500 ਤੋਂ ਵੱਧ ਹੋਣੀ ਚਾਹੀਦੀ ਹੈ। ਇਹ ਮਿਊਂਸੀਪਲ ਸੜਕ ਨਹੀਂ ਹੋਣੀ ਚਾਹੀਦੀ। ਕਿਸੇ ਅਬਾਦੀ ਨੂੰ ਦੂਸਰਾ ਲਿੰਕ ਇਸ ਸਕੀਮ ਅਧੀਨ ਨਹੀਂ ਦਿੱਤਾ ਜਾ ਸਕਦਾ।

6. ਕਿਸੇ ਨਵੀਂ ਸੜਕ ਦੀ ਉਸਾਰੀ ਲਈ ਘੱਟੋ-ਘੱਟ 9 ਮੀਟਰ ਲੈਂਡ ਵਿਡਥ ਉਪਲੱਬਧ ਹੋਣੀ ਚਾਹੀਦੀ ਹੈ।

7. ਕਿਸੇ ਸੜਕ ਦੀ ਅਪਗ੍ਰੇਡੇਸ਼ਨ ਕਰਨ ਲਈ ਇਹ ਪੇਂਡੂ ਸੜਕ ਦੇ ਇਕ ਥਰੂ ਰੂਟ ਵੱਜੋਂ ਕੋਰ ਨੈਟਵਰਕ ਵਿੱਚ ਸ਼ਾਮਿਲ ਹੋਣੀ ਚਾਹੀਦੀ ਹੈ ਅਤੇ ਉਪਲੱਬਧ ਲੈਂਡ ਵਿਡਥ 10 ਮੀਟਰ ਤੋਂ ਜ਼ਿਆਦਾ ਹੋਣੀ ਚਾਹੀਦੀ ਹੈ। ਕਿਸੇ ਹੋਰ ਸਕੀਮ ਅਧੀਨ ਪਿਛਲੇ ਕੁੱਝ ਸਮੇਂ ਵਿੱਚ ਮੁਰੰਮਤ/ਅਪਗ੍ਰੇਡ ਕੀਤੀਆਂ ਗਈਆਂ ਸੜਕਾਂ ਇਸ ਸਕੀਮ ਅਧੀਨ ਅਪਗ੍ਰੇਡੇਸ਼ਨ ਲਈ ਨਹੀਂ ਵਿਚਾਰੀਆਂ ਜਾਂਦੀਆਂ।

(ਅ) ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਜ਼ਿਲ੍ਹਾ ਜਲੰਧਰ ਵਿੱਚ (ਲੋਕ ਨਿਰਮਾਣ ਵਿਭਾਗ ਅਤੇ ਪੰਜਾਬ ਮੰਡੀ ਬੋਰਡ) 25 ਸੜਕਾਂ ਨਵੀਆਂ ਉਸਾਰੀਆਂ ਗਈਆਂ ਹਨ ਜਿਨ੍ਹਾਂ ਦਾ ਵੇਰਵਾ ਅਨੁਲੱਗ "ਏ" ਤੇ ਰੱਖਿਆ ਜਾਂਦਾ ਹੈ। ਇਨ੍ਹਾਂ ਸੜਕਾਂ ਦੀ ਕੁੱਲ ਲੰਬਾਈ 30.96 ਕਿਲੋਮੀਟਰ ਅਤੇ ਲਾਗਤ 453.77 ਲੱਖ ਰੁਪਏ ਹੈ। ਇਸ ਤੋਂ ਇਲਾਵਾ 21 ਸੜਕਾਂ ਦੀ ਅਪਗ੍ਰੇਡੇਸ਼ਨ ਕੀਤੀ ਗਈ, ਜਿਨ੍ਹਾਂ ਦਾ ਵੇਰਵਾ ਅਨੁਲੱਗ "ਬੀ" ਤੇ ਰੱਖਿਆ ਜਾਂਦਾ ਹੈ। ਇਨ੍ਹਾਂ ਸੜਕਾਂ ਦੀ ਕੁੱਲ ਲੰਬਾਈ 234.55 ਕਿਲੋਮੀਟਰ ਅਤੇ ਲਾਗਤ 8292.95 ਲੱਖ ਰੁਪਏ ਹੈ।

[ਲੋਕ ਨਿਰਮਾਣ (ਭ ਤੇ ਮ) ਮੰਤਰੀ]

ਅਨੁਲੱਗ 'ਏ'

ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ

ਜ਼ਿਲ੍ਹਾ ਜਲੰਧਰ

ਨਵੀਂ ਉਸਾਰੀ ਸੜਕਾਂ

| ਲੜੀ ਨੰ: | ਫੇਜ | ਪੈਕੇਜ ਨੰ: | ਸੜਕ ਦਾ ਨਾਂ | ਲੰਬਾਈ (ਕਿ.ਮੀ.) | ਪ੍ਰਵਾਨਤ ਲਾਗਤ (ਲੱਖਾਂ ਵਿੱਚ) | ਮੌਜੂਦਾ ਸਥਿਤੀ |
|---|---|---|---|---|---|---|
| 1 | 1 | ਪੀ.ਬੀ.-0801 | ਲਿੱਧੜ ਕਲਾਂ ਤੋਂ ਹਰੀਜਨ ਬਸਤੀ | 0.49 | 5.98 | ਮੁਕੰਮਲ |
| 2 | | | ਪਿੱਪਲੀ ਤੋਂ ਅਬਾਦੀ ਪਿੱਪਲੀ | 1.61 | 21.66 | ਮੁਕੰਮਲ |
| 3 | | | ਚੋਲ੍ਹੇ ਤੋਂ ਸੈਸਨ ਦੀਆਂ ਛੰਨਾਂ | 1.00 | 13.02 | ਮੁਕੰਮਲ |
| 4 | | | ਤੂਤ ਕਲਾਂ ਤੋਂ ਬਾਲਮੀਕ ਅਬਾਦੀ | 0.29 | 3.70 | ਮੁਕੰਮਲ |
| 5 | | | ਉੱਗੀ ਬੱਸ ਸਟੈਂਡ ਤੋਂ ਅਬਾਦੀ ਖੀਵਾਂ ਬੁੱਗਲਾਣਾ | 1.85 | 23.46 | ਮੁਕੰਮਲ |
| 6 | | | ਨਵੀਂ ਅਬਾਦੀ, ਨਕੋਦਰ ਤੋਂ ਸੋਹਲ ਖੁਰਦ | 1.50 | 19.75 | ਮੁਕੰਮਲ |
| 7 | | | ਬੋਪਾਰਾਏ ਤੋਂ ਸੰਤ ਮੇਲਾ ਰਾਮ ਆਸ਼ਰਮ | 0.55 | 6.88 | ਮੁਕੰਮਲ |
| 8 | | | ਰਾਜੇਵਾਲ-ਪਿੱਪਲੀ ਸੜਕ ਤੋਂ ਧੁੱਸੀ ਬੰਧ ਵਾਇਆ ਅਬਾਦੀ ਰਾਜੇਵਾਲ ਖੁਰਦ | 1.50 | 20.08 | ਮੁਕੰਮਲ |
| | | | ਕੁੱਲ : | 8.79 | 114.53 | |
| 9 | 2 | ਪੀ.ਬੀ.-0802 | ਤੱਲਣ ਅਬਾਦੀ ਤੋਂ ਪਿੰਡ ਪੂਰਨਪੁਰ | 0.92 | 15.75 | ਮੁਕੰਮਲ |
| 10 | | | ਜੀ.ਟੀ. ਸੜਕ ਤੋਂ ਮਾੜੀ ਹਰਨੀਆ | 1.59 | 19.10 | ਮੁਕੰਮਲ |
| 11 | | | ਸੰਗੋਵਾਲ ਤੋਂ ਹਰੀਜਨ ਕਲੋਨੀ, ਸੰਧਾਂਵਾਲੀ | 1.41 | 16.90 | ਮੁਕੰਮਲ |

| ਲੜੀ ਨੰ: | ਫੇਜ | ਪੈਕੇਜ ਨੰ: | ਸੜਕ ਦਾ ਨਾਂ | ਲੰਬਾਈ (ਕਿ.ਮੀ.) | ਪ੍ਰਵਾਨਤ ਲਾਗਤ (ਲੱਖਾਂ ਵਿੱਚ) | ਮੌਜੂਦਾ ਸਥਿਤੀ |
|---|---|---|---|---|---|---|
| 12 | | | ਕਾਲਾ ਬਕਰਾ ਤੋਂ ਕੁਟੀਆ ਵਾਇਆ ਹਰੀਜਨ ਅਬਾਦੀ | 0.58 | 7.04 | ਮੁਕੰਮਲ |
| 13 | | | ਨੂਰਮਹਿਲ ਤੋਂ ਦਸ਼ਮੇਸ਼ ਨਗਰ | 1.28 | 16.80 | ਮੁਕੰਮਲ |
| 14 | | | ਬੇਗਮਪੁਰ ਤੋਂ ਪਿੰਡ ਕੰਗ ਅਰਾਈਆਂ | 0.92 | 12.51 | ਮੁਕੰਮਲ |
| 15 | 2 | ਪੀ.ਬੀ.-0803 | ਰਾਮਪੁਰ ਤੋਂ ਫੱਖਰੂਵਾਲ | 1.25 | 21.34 | ਮੁਕੰਮਲ |
| 16 | | | ਸ਼ਾਹਕੋਟ ਸੜਕ ਤੋਂ ਢਾਡੋਵਾਲ ਤੋਂ ਗੋਬਿੰਦਪੁਰ | 1.00 | 16.05 | ਮੁਕੰਮਲ |
| 17 | | | ਬਾਉਪੁਰ ਖੁਰਦ ਤੋਂ ਬਾਊਪੁਰ | 1.40 | 22.32 | ਮੁਕੰਮਲ |
| 18 | | | ਐਸ.ਸੀ. ਕਲੋਨੀ ਤੋਂ ਸੋਹਲ ਜਗੀਰ | 2.15 | 35.52 | ਮੁਕੰਮਲ |
| 19 | | | ਦਾਰੇਵਾਲ ਅਬਾਦੀ ਤੋਂ ਦਾਰੇਵਾਲ | 2.47 | 40.55 | ਮੁਕੰਮਲ |
| 20 | | | ਲਿੰਕ ਸੜਕ ਪਿੰਡ ਬੰਗੀਵਾਲ | 2.50 | 39.21 | ਮੁਕੰਮਲ |
| 21 | | | ਕਾਹਨਾ ਢੇਸੀਆਂ ਤੋਂ ਗੁਰਦਵਾਰਾ ਕੇ. ਸਾਹਿਬ | 0.50 | 7.86 | ਮੁਕੰਮਲ |
| 22 | | | ਬੋਪਾਰਾਏ ਕਲਾਂ ਤੋਂ ਹਰੀਜਨ ਅਬਾਦੀ ਨਹਿਰਵਾਲੀ | 1.60 | 24.93 | ਮੁਕੰਮਲ |
| 23 | 2 | ਪੀ.ਬੀ.-0804 | ਛੋਲੇ ਬਜ਼ਾਰ ਤੋਂ ਫਤਿਹਗੜ੍ਹ ਲੱਖਾ | 1.05 | 18.90 | ਮੁਕੰਮਲ |
| 24 | | | ਛੋਲੇ ਬਜ਼ਾਰ ਤੋਂ ਅਬਾਦੀ ਛੋਲੇ ਬਜ਼ਾਰ ਧੁੱਸੀ ਬੰਧ ਤੱਕ | 1.07 | 16.98 | ਮੁਕੰਮਲ |
| 25 | | | ਕਾਦੀਆਂ ਤੋਂ ਅਬਾਦੀ ਕਾਦੀਆਂ | 0.48 | 7.48 | ਮੁਕੰਮਲ |
| | | | ਕੁੱਲ : | 22.17 | 339.24 | |
| | | | **ਨਵੀਂ ਉਸਾਰੀ ਦਾ ਕੁੱਲ ਜੋੜ** | **30.96** | **453.77** | |

[ਲੋਕ ਨਿਰਮਾਣ (ਭ ਤੇ ਮ) ਮੰਤਰੀ]

ਅਨੁਲੱਗ 'ਬੀ'

ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ

ਜ਼ਿਲ੍ਹਾ : ਜਲੰਧਰ

ਅਪਗ੍ਰੇਡੇਸ਼ਨ ਆਫ ਰੂਰਲ ਥਰੂ ਰੂਟਸ

| ਲੜੀ ਨੰ: | ਫੇਜ | ਪੈਕੇਜ ਨੰ: | ਸੜਕ ਦਾ ਨਾਂ | ਲੰਬਾਈ (ਕਿ.ਮੀ.) | ਪ੍ਰਵਾਨਤ ਲਾਗਤ (ਲੱਖਾਂ ਵਿੱਚ) | ਮੌਜੂਦਾ ਸਥਿਤੀ |
|---|---|---|---|---|---|---|
| 1 | IV | ਪੀ.ਬੀ.-0805 | ਜਲੰਧਰ ਬਸਤੀ ਸ਼ੇਖ ਤੋਂ ਕਾਲਾ ਸੰਘਿਆਂ ਨਕੋਦਰ ਕਪੂਰਥਲਾ ਸੜਕ ਤੱਕ | 9.55 | 176.58 | ਮੁਕੰਮਲ |
| | | | ਕੁੱਲ | 9.55 | 176.58 | |
| 2 | V | ਪੀ.ਬੀ.- | ਆਦਮਪੁਰ ਤੋਂ ਅਲਾਵਲਪੁਰ ਕਿਸ਼ਨਗੜ੍ਹ | 9.55 | 416.19 | ਮੁਕੰਮਲ |
| 3 | | ਪੀ.ਬੀ.-0807 | ਕਰਤਾਰਪੁਰ (ਐਨ.ਐਚ.-1) ਤੋਂ ਕਿਸ਼ਨਗੜ੍ਹ (ਐਨ.ਐਚ.1ਏ) | 11.82 | 316.48 | ਮੁਕੰਮਲ |
| | | | ਕੁੱਲ | 21.37 | 732.67 | |
| 4 | VI | ਪੀ.ਬੀ.-0808 | ਫਿਲੌਰ ਤੋਂ ਗੋਰਾਇਆਂ | 11.19 | 339.68 | ਮੁਕੰਮਲ |
| 5 | | ਪੀ.ਬੀ.-0809 | ਪਰਜੀਆਂ ਕਲਾ ਤੋਂ ਸ਼ਾਹਕੋਟ ਸੜਕ | 8.06 | 275.17 | ਮੁਕੰਮਲ |
| 6 | | ਪੀ.ਬੀ.-0810 | ਲੋਹੀਆਂ ਤੋਂ ਪਿੱਪਲੀ ਵਾਇਆ ਕੱਕੜ ਕਲਾਂ | 5.13 | 135.96 | ਮੁਕੰਮਲ |
| 7 | | ਪੀ.ਬੀ.-0811 | ਉਗੀ ਤੋਂ ਕੰਗ ਸਾਬੂ | 9.15 | 335.65 | ਮੁਕੰਮਲ |
| 8 | | ਪੀ.ਬੀ.-0812 | ਰੁੜਕਾ ਤੋਂ ਫਿਲੌਰ | 13.75 | 406.00 | ਮੁਕੰਮਲ |

| ਲੜੀ ਨੰ: | ਫੇਜ | ਪੈਕੇਜ ਨੰ: | ਸੜਕ ਦਾ ਨਾਂ | ਲੰਬਾਈ (ਕਿ.ਮੀ.) | ਪ੍ਰਵਾਨਤ ਲਾਗਤ (ਲੱਖਾਂ ਵਿੱਚ) | ਮੌਜੂਦਾ ਸਥਿੱਤੀ |
|---|---|---|---|---|---|---|
| 9 | VI | ਪੀ.ਬੀ.-0813 | ਕਰਤਾਰਪੁਰ ਤੋਂ ਜੰਡੇ ਸਰਾਏ | 11.25 | 476.04 | ਮੁਕੰਮਲ |
| 10 | | ਪੀ.ਬੀ.-0814 | ਲਾਂਬਰਾ ਜਲੰਧਰ ਨਕੋਦਰ ਸੜਕ ਤੋਂ ਪਿੰਡ ਚਿੱਟੀ | 5.45 | 171.19 | ਮੁਕੰਮਲ |
| 11 | | ਪੀ.ਬੀ.-0815 | ਜਲੰਧਰ ਸੜਕ ਤੋਂ ਉੱਚਾ | 14.30 | 460.08 | ਮੁਕੰਮਲ |
| 12 | | ਪੀ.ਬੀ.-0816 | ਜਲੰਧਰ ਹੁਸ਼ਿਆਰਪੁਰ ਧਰਮਸ਼ਾਲਾ ਸੜਕ ਤੋਂ ਨੌਲੀ | 9.30 | 368.17 | ਮੁਕੰਮਲ |
| 13 | | ਪੀ.ਬੀ.-0817 | ਨੂਰਮਹਿਲ ਤੋਂ ਰਾਜੋਵਾਲ (ਸੈਕਸ਼ਨ ਕੋਟ ਬਾਦਲ ਖਾਂ ਤੋਂ ਰਾਜੋਵਾਲ) | 3.85 | 113.00 | ਮੁਕੰਮਲ |
| 14 | | ਪੀ.ਬੀ.-0818 | ਪ੍ਰਤਾਪਪੁਰਾ ਤੋਂ ਹਰਦਾਸਪੁਰ (ਕਿ.ਮੀ. 2.30 ਤੋਂ 9.29) | 6.99 | 262.46 | ਮੁਕੰਮਲ |
| | | | **ਕੁੱਲ :** | **98.42** | **3343.40** | |
| 15 | | ਪੀ.ਬੀ.-0819 | ਫਿਲੌਰ ਤੋਂ ਤੱਲਵਣ ਹਰਦੋਸੰਘਾ ਸੜਕ | 17.40 | 742.92 | ਪ੍ਰਗਤੀ ਅਧੀਨ |
| 16 | VII | ਪੀ.ਬੀ.-0820 | ਨੂਰਮਹਿਲ ਤੋਂ ਰਾਜੋਵਾਲ (ਸੈਕਸ਼ਨ ਨੂਰਮਹਿਲ ਤੋਂ ਕੋਟ ਬਾਦਲ ਖਾਂ) | 5.18 | 174.93 | ਮੁਕੰਮਲ |
| 17 | | ਪੀ.ਬੀ.-0823 | ਆਦਮਪੁਰ ਕਾਲੜਾ ਤੋਂ ਮੈਹਟੀਆਣਾ ਸੜਕ | 11.41 | 480.54 | ਪ੍ਰਗਤੀ ਅਧੀਨ |
| | | | **ਕੁੱਲ :** | **33.99** | **1398.39** | |

[ਲੋਕ ਨਿਰਮਾਣ (ਭ ਤੇ ਮ) ਮੰਤਰੀ]

| ਲੜੀ ਨੰ: | ਫੇਜ | ਪੈਕੇਜ ਨੰ: | ਸੜਕ ਦਾ ਨਾਂ | ਲੰਬਾਈ (ਕਿ.ਮੀ.) | ਪ੍ਰਵਾਨਤ ਲਾਗਤ (ਲੱਖਾਂ ਵਿੱਚ) | ਮੌਜੂਦਾ ਸਥਿਤੀ |
|---|---|---|---|---|---|---|
| 18 | | ਪੀ.ਬੀ.-0821 | ਭੋਗਪੁਰ ਤੋਂ ਜੰਡੇ ਸਰਾਏ | 11.20 | 373.93 | ਕੰਮ ਹੁਣੇ ਅਲਾਟ ਹੋਇਆ ਹੈ ਅਤੇ ਭੌਂਪ੍ਰਾਪਤੀ ਤੋਂਬਾਅਦ ਸ਼ੁਰੂਕੀਤਾ ਜਾ ਰਿਹਾ ਹੈ। |
| 19 | VIII | ਪੀ.ਬੀ.-0822 | ਜਲੰਧਰ ਨਕੋਦਰ ਸੜਕ ਤੋਂ ਪਰਤਾਪਪੁਰਾ ਤੋਂ ਨਿਜਰਾਂ ਤੋਂ ਅੱਧੀ ਖੂਹੀ ਪੇੜਾ ਮਾਝਾ ਤੋਂ ਕਪੂਰਥਲਾ ਸੜਕ | 23.76 | 855.99 | ਪ੍ਰਗਤੀ ਅਧੀਨ |
| 20 | | ਪੀ.ਬੀ.-0824 | ਜੰਡੂ ਸਿੰਘਾ ਕਠਾਰ | 23.00 | 768.25 | ਪ੍ਰਗਤੀ ਅਧੀਨ |
| 21 | | ਪੀ.ਬੀ.-0826 | ਪਰਤਾਪਪੁਰਾ ਤੋਂ ਹਰਦਾਸਪੁਰ (ਕਿ.ਮੀ. 9.29-22.55) | 13.26 | 643.74 | ਪ੍ਰਗਤੀ ਅਧੀਨ |
| | | | **ਕੁੱਲ** | 71.22 | 2641.91 | |
| | | | **ਅਪਗ੍ਰੇਡੇਸ਼ਨ ਦਾ ਕੁੱਲ ਜੋੜ** | 234.55 | 8292.95 | |

**ਸਰਦਾਰ ਅਮਰਜੀਤ ਸਿੰਘ ਸਮਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਢੀਂਡਸਾ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਮੇਰੇ ਇਸ ਸਵਾਲ ਦਾ ਰਾਤੋ-ਰਾਤ ਘਰ ਜਵਾਬ ਭੇਜਿਆ ਹੈ, ਨਹੀਂ ਤਾਂ ਇਸ ਤਰ੍ਹਾਂ ਕਦੇ ਨਹੀਂ ਹੋਇਆ। ਸਪੀਕਰ ਸਾਹਿਬ, ਇਹ ਸੜਕਾਂ, ਪ੍ਰਾਇਰਟੀ ਦੇ ਅਨੁਸਾਰ ਉਸਾਰੀਆਂ ਜਾਣ ਵਾਲੀਆਂ ਸੜਕਾਂ ਅਤੇ ਸੁਧਾਰੀਆਂ ਜਾਣ ਵਾਲੀਆਂ ਸੜਕਾਂ, ਕੋਰ ਨੈਟਵਰਕ ਦਾ ਹਿੱਸਾ ਹੋਣੀਆਂ ਜ਼ਰੂਰੀ ਹਨ ਜੋ ਕਿ ਰਾਜ ਸਰਕਾਰ ਵੱਲੋਂ 2003 ਵਿਚ ਫਾਈਨਲ ਕੀਤਾ ਅਤੇ ਪੇਂਡੂ ਵਿਕਾਸ ਮੰਤਰਾਲਾ ਭਾਰਤ ਸਰਕਾਰ ਵੱਲੋਂ ਪ੍ਰਵਾਨ ਕੀਤਾ ਗਿਆ ਹੈ। ਮੈਂ ਇਸਦੇ ਵਿੱਚ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੋਰ ਨੈਟਵਰਕ ਕੀ ਹੈ ? 2003 ਦੀ ਜਿਹੜੀ ਲਿਸਟ ਹੈ, ਉਹ ਵੀ ਮੈਨੂੰ ਸਪਲਾਈ ਕਰ ਦੇਣ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਮੰਗ ਕਰਦਾ ਹਾਂ ਔਰ ਕੋਰ

ਨੈਟਵਰਕ ਬਾਰੇ ਵੀ ਇਹ ਦੱਸ ਦੇਣ ਕਿ ਕੀ ਹੈ ਅਤੇ ਨਾਲ ਹੀ ਜਿਹੜਾ ਜ਼ਿਲ੍ਹਾ ਪ੍ਰੀਸ਼ਦ ਦੇ ਮੈਂਬਰ ਅਤੇ ਐਮ.ਪੀ. ਦੀ ਜਿਹੜੀ ਸਿਫਾਰਸ਼ ਮੰਨੀ ਹੈ, ਇਸ ਦੇ ਵਿੱਚ ਐਮ.ਐਲ.ਏ. ਦੀ ਰਿਕੁਮੈਂਡੇਸ਼ਨ ਵੀ ਹੋਣੀ ਚਾਹੀਦੀ ਹੈ, ਮੇਰੀ ਇਨ੍ਹਾਂ ਨੂੰ ਇਹ ਬੇਨਤੀ ਹੈ ਜੀ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਜਲੰਧਰ ਵਿੱਚ ਥਰੂ ਨੈਟਵਰਕ ਹੈ, ਉਨ੍ਹਾਂ ਦਾ ਫਾਸਲਾ 368.31 ਕਿਲੋਮੀਟਰ ਹੈ, ਜਿਹੜੇ ਇਨ੍ਹਾਂ ਦੇ ਜ਼ਿਲ੍ਹੇ ਦੇ ਰੂਟ ਹਨ, ਉਹ 35.57 ਕਿਲੋਮੀਟਰ ਹਨ। ਸੋ, ਤਕਰੀਬਨ ਇਹ 400 ਕਿਲੋਮੀਟਰ ਕੋਰ ਨੈਟਵਰਕ ਜਲੰਧਰ ਦਾ ਹੈ। ਜਲੰਧਰ ਦੇ ਬਾਰੇ ਜਿਹੜੀ ਇਨ੍ਹਾਂ ਨੂੰ ਡਿਟੇਲ ਚਾਹੀਦੀ ਹੈ ਉਹ ਵੀ ਭਿਜਵਾ ਦਿੱਤੀ ਜਾਵੇਗੀ। ਜਿਹੜੀ ਇਨ੍ਹਾਂ ਨੇ ਐਮ.ਐਲ.ਏ. ਵਾਲੀ ਗੱਲ ਕੀਤੀ, ਜੋ ਇਸ ਬਾਰੇ ਸਾਰਾ ਕ੍ਰਾਇਟੀਰੀਆ ਹੈ ਜਾਂ ਗਾਈਡਲਾਈਨਜ਼ ਹਨ, ਉਹ ਗੌਰਮਿੰਟ ਆਫ ਇੰਡੀਆ, ਮਨਿਸਟਰੀ ਆਫ ਰੂਰਲ ਡਿਵੈਲਪਮੈਂਟ ਵੱਲੋਂ ਤਹਿ ਕੀਤੀਆਂ ਜਾਂਦੀਆਂ ਹਨ। ਉਸ ਵਿੱਚ ਅਸੀਂ ਕੋਈ ਚੇਂਜ ਨਹੀਂ ਕਰ ਸਕਦੇ। ਐਮ.ਐਲ.ਏ. ਦੀ ਰਿਕੁਮੈਂਡੇਸ਼ਨ ਵਾਲੀ ਜਿਹੜੀ ਗੱਲ ਹੈ ਉਹ ਅਸੀਂ ਇਸ ਵਿੱਚ ਇਨਕਲੂਡ ਨਹੀਂ ਕਰ ਸਕਦੇ। ਉਹ ਸਾਡੇ ਵੱਸ ਵਿੱਚ ਨਹੀਂ ਹੈ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਨਵੀਂ ਸੜਕ ਦੀ ਉਸਾਰੀ ਲਈ 9 ਮੀਟਰ ਲੈਂਡ ਦੀ ਵਿਡਥ ਹੋਣੀ ਜ਼ਰੂਰੀ ਹੈ। ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਵਿਡਥ ਬਾਰੇ ਤਾਂ ਗੱਲ ਹੋ ਗਈ, ਲੇਕਿਨ ਲੰਬਾਈ ਘੱਟੋ-ਘੱਟ ਕਿੰਨੇ ਕਿਲੋਮੀਟਰ ਹੋਣੀ ਚਾਹੀਦੀ ਹੈ ਜਿਹੜੀਆਂ ਕਿ ਪ੍ਰਧਾਨ ਮੰਤਰੀ ਸੜਕ ਯੋਜਨਾ ਵਿੱਚ ਸੜਕਾਂ ਪਾਈਆਂ ਜਾਂਦੀਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਜੋ ਫਸਟ ਲਿੰਕ ਹੈ, ਇਸ ਦੇ ਵਾਸਤੇ ਕੋਈ ਲੰਬਾਈ ਨਹੀਂ ਹੈ। ਜੇਕਰ ਆਬਾਦੀ ਨਾਲ ਸੜਕ ਨਹੀਂ ਜੁੜੀ ਤਾਂ ਸਿਰਫ ਰਾਈਟ ਆਫ ਵੇਅ ਵਿਡਥ 9 ਮੀਟਰ ਹੋਣੀ ਚਾਹੀਦੀ ਹੈ। ਉਸਦੇ ਵਿੱਚ ਅਸੀਂ ਕਵਰ ਕਰ ਸਕਦੇ ਹਾਂ। ਇਨ੍ਹਾਂ ਦੇ ਜ਼ਿਲ੍ਹੇ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਤਹਿਤ 35.57 ਕਿਲੋਮੀਟਰ ਜਿਹੜੀ unconnected habitation, 500 ਦੀ ਆਬਾਦੀ ਵਾਲੀਆਂ ਜਿਹੜੀਆਂ ਸੜਕਾਂ ਸੀ, ਇਸਦੇ ਵਿੱਚੋਂ 30.96 ਕਿਲੋਮੀਟਰ ਮੁਕੰਮਲ ਕਰ ਚੁੱਕੇ ਹਾਂ ਅਤੇ 4.5 ਕਿਲੋਮੀਟਰ ਰਹਿੰਦੀ ਹੈ। ਜਦੋਂ ਵੀ, ਜਿਥੇ ਵੀ ਲੈਂਡ ਵਿਡਥ ਹੋ ਜਾਵੇਗੀ ਤਾਂ ਉਹ ਵੀ ਕਰ ਦਿਆਂਗੇ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਦਾ ਬਹੁਤ ਵਧੀਆ ਜਵਾਬ ਦਿੱਤਾ ਹੈ। ਕਾਫੀ ਜਾਣਕਾਰੀ ਮਿਲ ਗਈ ਹੈ। ਮੈਂ ਇਨ੍ਹਾਂ ਤੋਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਕੋਰ ਨੈਟਵਰਕ 2003 ਦੀ ਸੜਕਾਂ ਦੀ ਲਿਸਟ ਹੈ, ਇਹ ਜਿੰਨੀਆਂ ਵੀ ਸ਼ਾਮਿਲ ਕੀਤੀਆਂ ਗਈਆਂ ਹਨ, ਇਹ ਤਕਰੀਬਨ ਸਾਰੀਆਂ ਹੀ ਕੰਪਲੀਟ ਹੋ ਗਈਆਂ ਹਨ। 2003 ਨੂੰ ਤਾਂ ਹੁਣ ਕਾਫੀ ਸਮਾਂ ਹੋ ਗਿਆ ਹੈ। ਇਸ ਵਿੱਚ ਹੋਰ ਸੜਕਾਂ ਪਾਉਣ ਲਈ ਕਦੋਂ ਤੱਕ ਹੋਰ ਕੋਈ ਨਵਾਂ ਫੈਸਲਾ ਲੈਣਗੇ ?

**ਮੰਤਰੀ** : ਅਸੀਂ ਰਿਵਾਈਜ਼ਡ ਨੈਟਵਰਕ ਵਾਸਤੇ ਕੇਂਦਰ ਸਰਕਾਰ ਕੋਲੋਂ ਪਰਮਿਸ਼ਨ ਮੰਗੀ ਹੈ ਅਤੇ ਅਸੀਂ ਸਾਰੀ ਡਿਟੇਲਡ ਸਟੱਡੀ ਕਰਵਾ ਰਹੇ ਹਾਂ ਕਿ ਕਿਹੜੀ-ਕਿਹੜੀ ਸੜਕ ਕੋਰ ਨੈਟਵਰਕ ਵਿਚ ਰਿਵਾਈਜ਼ ਕਰਨੀ ਹੈ ਜਾਂ ਥਰੂ-ਰੂਟ ਰਿਵਾਈਜ਼ ਕਰਨੀ ਹੈ। ਇਸ ਬਾਰੇ ਅਸੀਂ ਸਾਰੇ ਜ਼ਿਲ੍ਹਿਆਂ ਤੋਂ ਮੰਗ ਕੀਤੀ ਹੈ। ਜਦੋਂ ਵੀ ਸਾਨੂੰ ਸੈਂਟਰ ਸਰਕਾਰ ਦੀ ਪ੍ਰਵਾਨਗੀ ਮਿਲ ਗਈ ਤਾਂ ਅਸੀਂ ਇਹ ਕੋਰ ਨੈਟਵਰਕ ਰਿਵਾਈਜ਼ ਕਰਕੇ ਭੇਜ ਦਿਆਂਗੇ ਪ੍ਰੰਤੂ ਸਾਨੂੰ ਅਜੇ ਇਹ ਪ੍ਰਵਾਨਗੀ ਨਹੀਂ ਦਿੱਤੀ ਗਈ।

---

## ਆਂਗਨਵਾੜੀ ਵਰਕਰਾਂ ਦੀ ਭਰਤੀ

*1359. ਕੈਪਟਨ ਬਲਬੀਰ ਸਿੰਘ ਬਾਠ : ਕੀ ਸਮਾਜਿਕ ਸੁੱਰਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 2007 ਤੋਂ ਅੱਜ ਦੀ ਤਰੀਖ ਤੱਕ ਸੂਬੇ ਭਰ ਵਿੱਚ ਕੋਈ ਆਂਗਨਵਾੜੀ ਵਰਕਰਜ਼ ਜਾਂ ਹੈਲਪਰਾਂ ਦੀ ਭਰਤੀ ਕੀਤੀ ਗਈ ਹੈ ; ਜੇਕਰ ਕੀਤੀ ਗਈ ਹੈ ਤਾਂ ਕੀ ਇਹ ਭਰਤੀ ਮਹਿਕਮੇ ਦੇ ਨਿਯਮਾਂ ਅਨੁਸਾਰ ਹੋਈ ਹੈ ਜਾਂ ਸੁਪਰੀਮ ਕੋਰਟ ਦੇ ਆਦੇਸ਼ਾਂ ਮੁਤਾਬਕ ਅਤੇ ਇਸ ਲਈ ਕੀ ਨਿਯਮ ਅਪਣਾਏ ਗਏ ;

(ਅ) ਬਲਾਕ ਕਾਦੀਆਂ ਤੇ ਸ਼੍ਰੀ ਹਰਗੋਬਿੰਦਪੁਰ ਦੇ ਪਿੰਡਾਂ ਨਾਲ ਸਬੰਧਤ ਆਂਗਨਵਾੜੀ ਵਰਕਰਜ਼ ਤੇ ਹੈਲਪਰਾਂ ਦਾ ਵੇਰਵਾ ਕੀ ਹੈ ?

ਸ਼੍ਰੀ ਸਵਰਨਾ ਰਾਮ : (ੳ) ਹਾਂ ਜੀ, ਆਂਗਣਵਾੜੀ ਵਰਕਰਾਂ ਅਤੇ ਹੈਲਪਰਾਂ ਦੀ ਭਰਤੀ ਮਾਨਯੋਗ ਸੁਪਰੀਮ ਕੋਰਟ ਦੇ ਆਦੇਸ਼ਾਂ ਅਧੀਨ ਵਿਭਾਗ ਵੱਲੋਂ ਜਾਰੀ ਹਦਾਇਤਾਂ ਅਨੁਸਾਰ ਕੀਤੀ ਗਈ ਹੈ।

(ਅ) ਬਲਾਕ ਕਾਦੀਆਂ ਅਤੇ ਸ਼੍ਰੀ ਹਰਗੋਬਿੰਦਪੁਰ ਦੇ ਪਿੰਡਾਂ ਨਾਲ ਸਬੰਧਤ ਵਰਕਰਾਂ/ਹੈਲਪਰਾਂ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :—

| ਲੜੀ ਨੰ: | ਬਲਾਕ ਦਾ ਨਾਮ | ਆਂਗਣਵਾੜੀ ਵਰਕਰਾਂ ਦੀਆਂ ਅਸਾਮੀਆਂ | | | ਆਂਗਣਵਾੜੀ ਹੈਲਪਰਾਂ ਦੀਆਂ ਅਸਾਮੀਆਂ | | |
|---|---|---|---|---|---|---|---|
| | | ਭਰੀਆਂ | ਖਾਲੀ | ਕੁੱਲ | ਭਰੀਆਂ | ਖਾਲੀ | ਕੁੱਲ |
| 1. | ਕਾਦੀਆਂ | 187 | 10 | 197 | 143 | 11 | 154 |
| 2. | ਸ਼੍ਰੀ ਹਰਗੋਬਿੰਦਪੁਰ | 160 | 30 | 190 | 131 | 28 | 159 |

ਕੈਪਟਨ ਬਲਬੀਰ ਸਿੰਘ ਬਾਠ : ਮਾਨਯੋਗ ਸਪੀਕਰ ਸਾਹਿਬ, ਸਟੇਟ ਲੈਵਲ ਤੇ ਬਣੀ ਇਕ ਕਮੇਟੀ ਨੇ ਆਂਗਣਵਾੜੀ ਵਰਕਰਾਂ ਦੀ ਭਰਤੀ ਕੀਤੀ ਹੈ। ਇਨ੍ਹਾਂ ਦੀ ਪ੍ਰਧਾਨਗੀ ਹੇਠ ਪਹਿਲਾਂ ਮੀਟਿੰਗ ਹੋਈ ਸੀ ਅਤੇ ਇਨ੍ਹਾਂ ਨੇ ਬਹੁਤ ਵਧੀਆ ਕੰਮ ਕੀਤਾ ਹੈ ਅਤੇ ਮੈਨੂੰ ਇਨ੍ਹਾਂ ਉਤੇ ਮਾਣ ਹੈ। ਮੰਤਰੀ ਜੀ ਨੇ ਆਪ ਮੰਨਿਆ ਹੈ ਕਿ ਆਂਗਨਵਾੜੀ ਵਰਕਰਾਂ ਦੀ ਭਰਤੀ ਵਿਚ ਵੱਡੇ ਪੱਧਰ ਤੇ ਕੁਰੱਪਸ਼ਨ ਹੋਈ ਹੈ। ਉਨ੍ਹਾਂ ਨੇ ਆਪ ਜਾ ਕੇ ਤਕਲੀਫ ਕੀਤੀ ਅਤੇ ਉਹ ਆਪ ਪਰਸਨਲੀ ਪਠਾਨਕੋਟ ਗਏ ਅਤੇ ਜਾ ਕੇ ਚੈੱਕ ਕੀਤਾ ਅਤੇ ਕੁਰੱਪਟ ਅਫਸਰਾਂ ਨੂੰ ਨੱਥ ਪਾਈ ਗਈ। ਮੈਂ ਇਨ੍ਹਾਂ ਨੂੰ ਇਸ ਕਾਰਵਾਈ ਕਰਨ ਤੇ ਵਧਾਈ ਦਿੰਦਾ ਹਾਂ । ਇਸ ਤੋਂ ਬਾਅਦ ਸਾਰੇ ਸੂਬੇ ਵਿੱਚੋਂ ਸ਼ਿਕਾਇਤਾਂ ਆਈਆਂ ਅਤੇ ਸੂਬੇ ਭਰ ਵਿੱਚੋਂ ਇਸ ਹਲਕੇ ਨੂੰ as a test case ਚੁਣਿਆ ਗਿਆ। ਮੇਰੀ ਸ਼ਿਕਾਇਤ ਵੀ ਗਈ ਹੈ, ਕੀ ਉਸ ਨੂੰ ਵੀ ਚੈੱਕ ਕੀਤਾ ਗਿਆ ਹੈ ? ਇਹ ਸ਼ਿਕਾਇਤ ਸ਼੍ਰੀ ਹਰਗੋਬਿੰਦਪੁਰ ਦੀ ਸੀ। ਉਸ ਦੀ ਕੀ ਰਿਪੋਰਟ ਹੈ ਅਤੇ ਉਸ ਦਾ ਕੀ ਰਿਜ਼ਲਟ ਨਿਕਲਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦੀਆਂ ਸ਼ਿਕਾਇਤਾਂ ਆਈਆਂ ਸਨ, ਜਿਨ੍ਹਾਂ ਵਿੱਚ ਕਿਹਾ ਗਿਆ ਸੀ ਕਿ ਭਰਤੀ ਵਿਚ ਬੇਨਿਯਮੀਆਂ ਹੋਈਆਂ ਹਨ। ਇਹ ਕੁੱਲ ਤਿੰਨ ਦਰਖਾਸਤਾਂ ਸਨ। ਇਨ੍ਹਾਂ ਵਿਚੋਂ ਇਕ ਠੀਕ ਪਾਈ ਗਈ ਅਤੇ ਬਾਕੀ ਦੋ ਠੀਕ ਨਹੀਂ ਪਾਈਆਂ ਗਈਆਂ। ਇਸ ਕਰਕੇ ਇਹ ਰਿਪੋਰਟ ਇਨ੍ਹਾਂ ਦੇ ਸਾਹਮਣੇ ਹੈ।

**ਕੈਪਟਨ ਬਲਬੀਰ ਸਿੰਘ ਬਾਠ :** ਸਰ, ਇਸ ਤਰ੍ਹਾਂ ਨਹੀਂ ਸੀ ਹੋਇਆ। ਮੇਰੀ ਸ਼ਿਕਾਇਤ ਸੀ ਕਿ ਭਰਤੀ ਠੀਕ ਹੋਈ ਹੈ, ਪਰ ਤ੍ਰਾਸਦੀ ਇਹ ਹੈ ਕਿ ਜਿੰਨੀ ਵੀ ਭਰਤੀ ਹੋਈ ਹੈ, ਉਨ੍ਹਾਂ ਕੋਲੋਂ 100% ਉਮੀਦਵਾਰਾਂ ਕੋਲੋਂ ਹੀ 60-60, 70-70 ਹਜ਼ਾਰ ਰੁਪਏ ਲੈ ਕੇ ਭਰਤੀ ਕੀਤੀ ਗਈ ਹੈ। ਜਦੋਂ ਮੰਤਰੀ ਜੀ ਨੇ ਜ਼ਿਲ੍ਹੇ ਦੇ ਅਫਸਰ ਸਾਹਿਬਾਨ ਉਥੇ ਭੇਜੇ ਤਾਂ ਉਹ ਅਫਸਰ ਮੇਰੇ ਕੋਲ ਗਏ ਅਤੇ ਮੇਰੇ ਨਾਲ ਸੌਦੇਬਾਜ਼ੀ ਕਰਦੇ ਰਹੇ। ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਅਤੇ ਮੈਂ ਆਪਣੇ ਆਪ ਨੀਵਾਂ ਨਹੀਂ ਹੋਣਾ ਚਾਹੁੰਦਾ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਮੈਂ ਕੋਈ ਸੌਦੇਬਾਜ਼ੀ ਨਹੀਂ ਕਰਨਾ ਚਾਹੁੰਦਾ ਅਤੇ ਨਾ ਹੀ ਮੈਂ ਅਜੇ ਆਪਣਾ ਸੁਭਾਅ ਇਹੋ ਜਿਹਾ ਬਣਾਇਆ ਹੈ। ਮੈਂ ਇਸ ਬਾਰੇ ਮੰਤਰੀ ਜੀ ਦੇ ਧਿਆਨ ਵਿੱਚ ਵੀ ਲਿਆਂਦਾ। ਕੀ ਮੰਤਰੀ ਜੀ ਉਨ੍ਹਾਂ ਸਬੰਧਤ ਅਫਸਰਾਂ ਦੇ ਖਿਲਾਫ ਪੜਤਾਲ ਕਰਾਉਣਗੇ ?

**ਮਾਨਯੋਗ ਸਪੀਕਰ :** ਬਾਠ ਸਾਹਿਬ, ਤੁਸੀਂ ਹਾਊਸ ਵਿਚ ਪੈਸੇ ਦੀ ਗੱਲ ਕਰ ਰਹੇ ਹੋ ?

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਬੜੇ ਦੁੱਖ ਨਾਲ ਕਹਿ ਰਿਹਾ ਹਾਂ ਕਿ ਇਹ ਸਾਰੇ ਪੰਜਾਬ ਦੀ ਹੀ ਸੱਮਸਿਆ ਹੈ। ਭਾਵੇਂ ਮੰਤਰੀ ਜੀ ਨੇ ਨੱਥ ਪਾਉਣ ਦੀ ਕਾਫੀ ਕੋਸ਼ਿਸ਼ ਕੀਤੀ ਹੈ....

**ਮਾਨਯੋਗ ਸਪੀਕਰ :** ਚੌਧਰੀ ਸਾਹਿਬ, ਤੁਹਾਨੂੰ ਇਸ ਬਾਰੇ ਕੁਝ ਕਰਨਾ ਪਵੇਗਾ।

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਜੋ ਕਿਹਾ ਹੈ, ਉਸ ਤੇ ਪੂਰਾ ਅਮਲ ਕੀਤਾ ਜਾਵੇਗਾ। ਹਾਈ ਆਫੀਸ਼ੀਅਲਜ਼ ਦੀ ਕਮੇਟੀ ਬਣਾਵਾਂਗੇ ਅਤੇ ਜੋ ਇਨਕੁਆਇਰੀ ਰਿਪੋਰਟ ਆਵੇਗੀ ਅਤੇ ਜਿਹੜਾ ਕਸੂਰਵਾਰ ਹੋਵੇਗਾ, ਉਸਦੇ ਖਿਲਾਫ ਅਸੀਂ ਸਖਤ ਤੋਂ ਸਖਤ ਐਕਸ਼ਨ ਲਵਾਂਗੇ ਅਤੇ ਸਜ਼ਾ ਦਿਤੀ ਜਾਵੇਗੀ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਇਨ੍ਹਾਂ ਦਾ ਮਹਿਕਮਾ ਇਹ ਕੰਮ ਨਹੀਂ ਕਰ ਸਕਦਾ। ਕਿਰਪਾ ਕਰਕੇ ਜਾਂ ਤਾਂ ਕੋਈ ਹਾਊਸ ਦੀ ਕਮੇਟੀ ਬਣਾ ਦਿਤੀ ਜਾਵੇ ਜਾਂ ਕੋਈ ਹਾਈ-ਪਾਵਰਡ ਕਮੇਟੀ ਬਣਾ ਦਿੱਤੀ ਜਾਵੇ ਜਿਹੜੀ ਇਸਦੀ ਇਨਕੁਆਇਰੀ ਕਰੇ। ਮਹਿਕਮਾ ਕੁਝ ਨਹੀਂ ਕਰ ਸਕਦਾ।

**ਮੰਤਰੀ :** ਸਪੀਕਰ ਸਾਹਿਬ, ਇਸ ਗੱਲ ਦਾ ਫੈਸਲਾ ਤਾਂ ਤੁਸੀਂ ਦੇਣਾ ਹੈ ਕਿ ਹਾਈ ਪਾਵਰਡ ਕਮੇਟੀ ਬਣਾਈ ਜਾਵੇ ਜਾਂ ਹਾਊਸ ਦੀ ਕਮੇਟੀ ਬਣਾਈ ਜਾਣੀ ਹੈ। ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ, ਤੁਸੀਂ ਇਸਦਾ ਫੈਸਲਾ ਕਰਨਾ ਹੈ। ਮੈਂ ਤਾਂ ਇਨਕੁਆਇਰੀ ਲਈ

[ਸਮਾਜਿਕ ਸੁਰੱਖਿਆ ਮੰਤਰੀ]

ਸਹਿਮਤੀ ਦਿੱਤੀ ਹੈ। ਸਾਡੇ ਮਹਿਕਮੇ ਦੇ ਤਾਂ ਪ੍ਰਿੰਸੀਪਲ ਸੈਕਟਰੀ ਹਨ, ਡਾਇਰੈਕਟਰ ਹਨ, ਹੋਰ ਆਈ.ਏ.ਐਸ. ਅਧਿਕਾਰੀ ਹਨ। ਜੇ ਇਨ੍ਹਾਂ ਨੂੰ ਸਾਡੇ ਮਹਿਕਮੇ ਦੇ ਅਧਿਕਾਰੀਆਂ ਤੇ ਵਿਸਵਾਸ਼ ਨਹੀਂ ਤਾਂ ਜਿਸ ਮਹਿਕਮੇ ਤੋਂ ਇਹ ਕਰਾਉਣਾ ਚਾਹੁੰਦੇ ਹਨ, ਕਰਵਾ ਲੈਣ। ਅਸੀਂ ਬਿਲਕੁਲ ਸਹਿਮਤ ਹਾਂ ਅਤੇ ਸਾਨੂੰ ਕੋਈ ਇਤਰਾਜ਼ ਨਹੀਂ।

ਮਾਨਯੋਗ ਸਪੀਕਰ : ਇਨਕੁਆਇਰੀ ਤਾਂ ਤੁਸੀਂ ਕਰਾਉਣੀ ਹੈ, ਉਨ੍ਹਾਂ ਨੇ ਤਾਂ ਸੁਜੈਸ਼ਨ ਦਿੱਤੀ ਹੈ ਕਿ ਦੂਸਰੇ ਮਹਿਕਮੇ ਤੋਂ ਕਰਵਾਈ ਜਾਵੇ।

**ਮੰਤਰੀ** : ਠੀਕ ਹੈ ਜੀ, ਇਹ ਦੱਸ ਦੇਣ, ਅਸੀਂ ਕਰਵਾ ਲਵਾਂਗੇ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਅਤੇ ਇੱਥੇ ਉੱਪ ਮੁੱਖ ਮੰਤਰੀ ਸਾਹਿਬ ਵੀ ਬੈਠੇ ਹਨ, ਮੇਰੀ ਉਨ੍ਹਾਂ ਨੂੰ ਗੁਜ਼ਾਰਿਸ਼ ਹੈ ਕਿ ਇਹ ਜਿਹੜੀ ਕੁਰੱਪਸ਼ਨ ਹੈ, ਇਹ ਤਾਂ ਇਕ ਇੰਸਟਾਂਸ ਦਿੱਤਾ ਹੈ। ਅੱਜ ਜੋ ਕੋਈ ਵੀ ਗਰੀਬ ਬੰਦਾ ਹੈ, ਚਾਹੇ ਉਹ ਆਂਗਨਵਾੜੀ ਵਰਕਰਾਂ ਦੀ ਭਰਤੀ ਨਾਲ ਸਬੰਧਤ ਹੈ, ਚਾਹੇ ਪੈਨਸ਼ਨਾਂ ਨਾਲ ਸਬੰਧਤ ਹੈ, ਜਿਹੜਾ ਵੀ ਉਥੇ ਅਫਸਰ ਬੈਠਾ ਹੈ, corruption is all across the board. ਇਸਦੀ ਜਿਹੜੀ ਵੀ ਇਨਕੁਆਇਰੀ ਮਾਰਕ ਹੋਵੇ, ਅਸੀਂ ਜਿਹੜੀ ਐਡਮਨਿਸਟਰੇਟਿਵ ਰਿਫਾਰਮ ਦੀ ਗੱਲ ਕਰਦੇ ਹਾਂ, this is the cutting edge of that administration where public interference is involved. ਇਸ ਤੇ ਜਦੋਂ ਤੱਕ ਨਕੇਲ ਨਹੀਂ ਪਾਉਂਦੇ all the administrative reforms are meaningless. ਕੀ ਇਸ ਤੇ ਉੱਪ ਮੁੱਖ ਮੰਤਰੀ ਸਾਹਿਬ ਕੋਈ ਆਸਵਾਸ਼ਨ ਦਿਵਾਉਣਗੇ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਇਹ ਮਾਮਲੇ ਵਿੱਚ ਦੱਸਿਆ ਗਿਆ ਹੈ ਕਿ ਆਂਗਨਵਾੜੀ ਸੈਂਟਰ ਜਿਹੜੇ ਖੋਲ੍ਹੇ ਜਾਂਦੇ ਹਨ, ਉਨ੍ਹਾਂ ਦੇ ਲਈ ਨਾਰਮਜ਼ ਫਿਕਸ ਹਨ। ਮੈਂ ਮਲੇਰਕੋਟਲਾ-1 ਦੀ ਗੱਲ ਕਰਦਾ ਹਾਂ। ਉਥੇ ਨਾਰਮਜ਼ ਦੇ ਮੁਤਾਬਿਕ ਕੋਈ ਆਂਗਨਵਾੜੀ ਸੈਂਟਰ ਨਹੀਂ ਖੋਲ੍ਹੇ ਗਏ। ਜਿੱਥੇ 400 ਤੋਂ ਘੱਟ ਪਾਪੂਲੇਸ਼ਨ ਹੈ, ਉਥੇ ਇਕ ਸੈਂਟਰ ਖੋਲ੍ਹਿਆ ਗਿਆ ਹੈ ਅਤੇ ਕਿਤੇ 2-2 ਅਤੇ 3-3 ਵੀ ਖੋਲ੍ਹੇ ਗਏ ਹਨ। ਇਸ ਤਰ੍ਹਾਂ ਨਾਰਮਜ਼ ਦੀ ਉਲੰਘਣਾ ਹੋਈ ਹੈ। ਕੀ ਮੰਤਰੀ ਜੀ ਨੇ ਇਸਦੀ ਕੋਈ ਇਨਕੁਆਇਰੀ ਕਰਵਾਈ ਹੈ ਕਿ ਕੀ ਨਾਰਮਜ਼ ਦੀ ਪਾਲਣਾ ਕੀਤੀ ਗਈ ਹੈ, ਹਾਂ ਜਾਂ ਨਹੀਂ ?

**ਮਾਨਯੋਗ ਸਪੀਕਰ** : ਮੰਤਰੀ ਜੀ, ਜਿਹੜੀ ਇਨਕੁਆਇਰੀ ਕਰਾਉਣੀ ਹੈ, ਉਸਦੇ ਵਿੱਚ ਇਹ ਪੁਆਇੰਟ ਵੀ ਨੋਟ ਕਰ ਲਿਆ ਜਾਵੇ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਵਿੱਚੋਂ ਆਂਗਨਵਾੜੀ ਵਰਕਰਾਂ ਦੀ ਭਰਤੀ ਸਬੰਧੀ ਕਾਫੀ ਸ਼ਿਕਾਇਤਾਂ ਭੇਜੀਆਂ ਗਈਆਂ ਹਨ। ਪਹਿਲਾਂ ਤਾਂ ਜਿਹੜੀਆਂ ਬੀਬੀਆਂ ਉਥੇ ਇੰਚਾਰਜ

ਹਨ, ਉਨ੍ਹਾਂ ਨੇ ਕੋਈ ਪ੍ਰਵਾਹ ਹੀ ਨਹੀਂ ਕੀਤੀ। ਅਸੀਂ ਸ਼ਿਕਾਇਤਾਂ ਉਪਰ ਭੇਜੀਆਂ, ਕਿਉਂਕਿ ਸਰਪੰਚਾਂ ਵੱਲੋਂ ਸਾਡੇ ਕੋਲ ਕਾਫੀ ਸ਼ਿਕਾਇਤਾਂ ਆਈਆਂ ਸਨ। ਕੋਈ ਇਨਕੁਆਇਰੀ ਨਹੀਂ ਕੀਤੀ। ਜਦੋਂ ਤੱਕ ਇਹ ਸਖਤੀ ਨਹੀਂ ਕਰਦੇ ਕੋਈ ਕਾਰਵਾਈ ਨਹੀਂ ਹੋਣੀ। ਇਸ ਲਈ ਮੇਰੀ ਬੇਨਤੀ ਹੈ ਕਿ ਕੀ ਇਹ ਅੰਮ੍ਰਿਤਸਰ ਵਿੱਚ ਹੋਈ ਭਰਤੀ ਸਬੰਧੀ ਵੀ ਇਨਕੁਆਇਰੀ ਕਰਾਉਣਗੇ ?

**ਮਾਨਯੋਗ ਸਪੀਕਰ** : ਤੁਸੀਂ ਵੀ ਇਨ੍ਹਾਂ ਨੂੰ ਸ਼ਿਕਾਇਤ ਦੇ ਦੇਣਾ। ਜਿਹੜਾ ਵੀ ਇਨਕੁਆਇਰੀ ਅਫਸਰ ਹੋਵੇਗਾ, ਉਹ ਇਸ ਦੀ ਵੀ ਪੜਤਾਲ ਕਰ ਲਵੇਗਾ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਕੋਈ ਹਾਊਸ ਦੀ ਕਮੇਟੀ ਬਣਾ ਦਿਉ, ਐਮ.ਐਲ.ਏ. ਸਾਹਿਬਾਨ ਦੀ ਕੋਈ ਕਮੇਟੀ ਬਣਾ ਦਿਉ। ਇਹ ਦੱਸ ਦੇਣ, ਅਨਾਊਂਸ ਕਰ ਦੇਣ, ਅਸੀਂ ਸਾਰੇ ਸ਼ਿਕਾਇਤ ਉਨ੍ਹਾਂ ਨੂੰ ਦੇ ਦਿਆਂਗੇ।

**ਮਾਨਯੋਗ ਸਪੀਕਰ** : ਨਹੀਂ । ਹਾਊਸ ਦੀ ਕਮੇਟੀ ਨਹੀਂ ਬਣ ਸਕਦੀ । ਇਹ ਕਿਸੇ ਦੂਸਰੇ ਮਹਿਕਮੇ ਦੇ ਕਿਸੇ ਸੀਨੀਅਰ ਅਫਸਰ ਤੋਂ ਇਨਕੁਆਇਰੀ ਕਰਾਉਣਗੇ। ਮੈਂ ਇਨ੍ਹਾਂ ਨੂੰ ਸਪਸ਼ਟ ਕਰ ਦੇਵਾਂ ਕਿ ਇਨ੍ਹਾਂ ਦੇ ਆਪਣੇ ਮਹਿਕਮੇ ਤੋਂ ਇਲਾਵਾ ਕਿਸੇ ਹੋਰ ਮਹਿਕਮੇ ਦੇ ਸੀਨੀਅਰ ਅਫਸਰ ਤੋਂ ਇਨਕੁਆਇਰੀ ਕਰਾਈ ਜਾਵੇ।

**ਸ਼੍ਰੀ ਅਨਿਲ ਜੋਸ਼ੀ** : ਮਾਨਯੋਗ ਸਪੀਕਰ ਸਾਹਿਬ, ਉਪ ਮੁੱਖ ਮੰਤਰੀ ਸਾਹਿਬ ਬੈਠੇ ਹਨ, ਇਹ ਜਵਾਬ ਦੇ ਦੇਣ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪਿਛਲੇ ਦਿਨੀਂ ਸ਼ਗਨ ਸਕੀਮ ਦਾ ਇਕ ਬਹੁਤ ਹੀ ਵੱਡਾ ਕਰੋੜਾਂ ਰੁਪਏ ਦਾ ਘਪਲਾ ਸਾਹਮਣੇ ਆਇਆ ਹੈ ਔਰ ਵਿਸ਼ੇਸ਼ ਕਰਕੇ ਉਸਦੇ ਵਿੱਚ ਫਰੀਦਕੋਟ ਅਤੇ ਫਿਰੋਜ਼ਪੁਰ ਜ਼ਿਲ੍ਹਿਆਂ ਦਾ ਜ਼ਿਕਰ ਕੀਤਾ ਗਿਆ ਹੈ। ਉਸ ਤੋਂ ਬਾਅਦ ਬੜੀ ਚਰਚਾ ਚੱਲੀ। ਉਹ ਵੀ ਅਖਬਾਰਾਂ ਵਿੱਚ ਆਉਂਦੀ ਰਹੀ ਕਿ ਇਸ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਂ ਇਸ ਦੇ ਬਾਰੇ ਉਪ ਮੁੱਖ ਮੰਤਰੀ ਜੀ ਤੋਂ ਐਸ਼ਿਓਰੈਂਸ ਚਾਹੁੰਦਾ ਹਾਂ ਕਿਉਂਕਿ, ਸਪੀਕਰ ਸਾਹਿਬ, ਸਰਕਾਰ ਵੱਲੋਂ ਇਸਦੇ ਬਾਰੇ ਕੋਈ ਵੀ ਕੰਟਰਾਡਿਕਸ਼ਨ ਨਹੀਂ ਆਈ ਕਿ ਕਿਸੇ ਵੀ ਕੁਰੱਪਟ ਅਫਸਰ ਨੂੰ ਨਹੀਂ ਬਖਸ਼ਿਆ ਜਾਵੇਗਾ। ਸਪੀਕਰ ਸਾਹਿਬ, ਉਪ ਮੁੱਖ ਮੰਤਰੀ ਜੀ ਇਥੇ ਬੈਠੇ ਹਨ, ਕੀ ਇਹ ਐਸ਼ਿਓਰੈਂਸ ਦੇਣਗੇ ਕਿ ਕੋਈ ਵੀ ਵੱਡੇ ਤੋਂ ਵੱਡਾ ਅਫਸਰ ਜਿਹੜਾ ਇਸ ਵਿੱਚ ਇਨਵਾਲਵਡ ਹੋਵੇਗਾ ਉਸ ਨੂੰ ਬਖਸ਼ਿਆ ਨਹੀਂ ਜਾਵੇਗਾ ਅਤੇ ਉਸਦੇ ਖਿਲਾਫ ਐਕਸ਼ਨ ਲੈਣਗੇ ? ਕਰੋੜਾਂ ਰੁਪਏ ਦੀ ਕੁਰੱਪਸ਼ਨ ਹੋਈ ਹੈ, ਕੀ ਇਹ ਇਸਦੀ ਪੜਤਾਲ ਕਰਾਉਣਗੇ ?

**ਮਾਨਯੋਗ ਸਪੀਕਰ** : ਆਂਗਨਵਾੜੀ ਵਰਕਰਾਂ ਦਾ ਕੁਐਸਚਨ ਚੱਲਿਆ ਹੈ, ਉਸਦਾ ਜਵਾਬ ਉਨ੍ਹਾਂ ਨੇ ਦੇ ਦਿੱਤਾ ਹੈ।

---

## ਲਿੰਕ ਸੜਕਾਂ ਦੀ ਮੁਰੰਮਤ

*1372. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮਿਆਦ ਜਾਂ ਮਿੱਥੇ ਸਮੇਂ ਦੇ ਹਵਾਲੇ ਵਿੱਚ ਲਿੰਕ ਸੜਕਾਂ ਦੀ ਸਪੈਸ਼ਲ ਮੁਰੰਮਤ ਲਈ ਸਰਕਾਰ ਦੀ ਨੀਤੀ ਕੀ ਹੈ ;

(ਅ) ਕੀ ਸਰਕਾਰ ਲਿੰਕ ਸੜਕਾਂ ਉੱਤੇ ਟਰੈਫਿਕ ਦੇ ਵਾਧੇ ਦੇ ਮੱਦੇਨਜ਼ਰ ਮਿੱਥੇ ਸਮੇਂ ਨੂੰ ਘੱਟ ਕਰਨ ਲਈ ਉਪਰੋਕਤ ਵਰਣਿਤ ਨੀਤੀ ਦੀ ਮੁੜ ਸਮੀਖਿਆ ਕਰੇਗੀ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਲਿੰਕ ਸੜਕਾਂ ਦੀ ਪਿਛਲੀ ਮੁਰੰਮਤ/ਉਸਾਰੀ ਤੋਂ 6 ਸਾਲ ਬਾਅਦ ਦੁਬਾਰਾ ਮੁਰੰਮਤ ਕਰਨ ਦੀ ਸਰਕਾਰ ਦੀ ਨੀਤੀ ਹੈ। ਮੌਕੇ ਦੀ ਹਾਲਤ ਮੁਤਾਬਿਕ ਕੁੱਝ ਸੜਕਾਂ ਦੀ ਮੁਰੰਮਤ ਸਮੇਂ ਤੋਂ ਪਹਿਲਾਂ ਜਾਂ ਬਾਅਦ ਵਿੱਚ ਵੀ ਕੀਤੀ ਜਾਂਦੀ ਹੈ।

(ਅ) ਨਹੀਂ ਜੀ ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਮਸਲਾ ਪਹਿਲਾਂ ਵੀ ਹਾਊਸ ਵਿੱਚ ਉਠ ਚੁੱਕਿਆ ਹੈ।

**ਮਾਨਯੋਗ ਸਪੀਕਰ** : ਇਹ ਵੀ ਬੀ.ਐਂਡ ਆਰ. ਦੀ ਗੱਲ ਹੈ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪਾਲਿਸੀ ਉਹੋ ਹੀ ਹੈ। ਸੜਕ ਦੀ ਟਰਮ ਛੇ ਸਾਲ ਦੀ ਹੈ। ਸਪੀਕਰ ਸਾਹਿਬ, ਪਹਿਲਾਂ ਤਾਂ ਮੰਤਰੀ ਜੀ ਹਾਊਸ ਨੂੰ ਇਹ ਦੱਸਣ ਕਿ ਇਹ ਪਾਲਿਸੀ ਕਦੋਂ ਫਰੇਮ ਹੋਈ ਸੀ ਕਿ ਸੜਕ ਬਣਨ ਤੋਂ ਛੇ ਸਾਲ ਬਾਅਦ ਇਸ ਦੀ ਰਿਪੇਅਰ ਕੀਤੀ ਜਾਵੇਗੀ ? ਇਸ ਨਾਲ ਹਾਊਸ ਨੂੰ ਪਤਾ ਲੱਗ ਜਾਵੇਗਾ ਕਿ ਕਿੰਨੇ ਸਾਲ ਪੁਰਾਣੀ ਗੱਲ ਹੈ? ਦੂਸਰੀ ਬੇਨਤੀ ਹੈ ਕਿ ਟ੍ਰੈਫਿਕ ਦਾ ਪ੍ਰੈਸ਼ਰ ਕਾਫ਼ੀ ਵਧ ਗਿਆ ਹੈ ਔਰ ਟ੍ਰੈਫਿਕ ਵਜ਼ਨ ਵੀ ਵਧ ਗਿਆ ਹੈ। 30-35 ਸਾਲ ਪਹਿਲਾਂ ਤਾਂ ਲਾਈਟ ਟ੍ਰੈਫਿਕ ਹੁੰਦਾ ਸੀ, ਜਿਵੇਂ ਗੱਡੇ ਸੀ, ਟਰਾਲੀਆਂ ਸੀ ਪਰ ਹੁਣ ਟ੍ਰੈਫਿਕ ਵਜ਼ਨ ਵਧ ਗਿਆ ਹੈ। ਵੱਡੇ-ਵੱਡੇ ਟਰਾਲੇ ਆ ਗਏ ਹਨ....

**ਮਾਨਯੋਗ ਸਪੀਕਰ** : ਹਾਲਾਤ ਹੁਣ ਹੋਰ ਹਨ। ਹਾਂ ਜੀ, ਮੰਤਰੀ ਜੀ।

**ਮੰਤਰੀ** : ਸਪੀਕਰ ਸਾਹਿਬ, ਇਹ ਪਾਲਿਸੀ ਕਦੋਂ ਬਣੀ ਸੀ, ਇਹ ਮੇਰੀ ਨਾਲਿਜ ਵਿੱਚ ਇਸ ਵੇਲੇ ਨਹੀਂ ਹੈ ਮੈਂ ਵੇਖ ਕੇ ਦੱਸ ਦਿਆਂਗਾ । ਲੇਕਿਨ ਇਹ ਗੱਲ ਠੀਕ ਹੈ ਕਿ ਸੜਕਾਂ ਤੇ ਬੋਝ ਵਧਿਆ ਹੈ। ਇਸ ਕਰਕੇ ਇਸ ਤੇ ਵਿਚਾਰ ਕਰ ਲਵਾਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੇਰੇ ਸਵਾਲ ਦੇ ਦੂਸਰੇ ਪਾਰਟ ਦਾ ਜਵਾਬ ਹੀ ਨਹੀਂ ਦਿੱਤਾ ਗਿਆ । ਇਹ ਸ਼ਾਇਦ ਭੁੱਲ ਗਏ ਹਨ। ਉਸ ਵਿੱਚ ਮੈਂ ਇਹ ਪੁੱਛਿਆ ਸੀ ਕਿ ਕੀ ਇਸ ਨੂੰ ਰਿਵਿਊ ਕਰਨ ਦਾ ਸਰਕਾਰ ਦਾ ਕੋਈ ਪ੍ਰੋਗਰਾਮ ਹੈ ? ਉਸ ਵਿੱਚ ਇਨ੍ਹਾਂ ਨੇ ਜਵਾਬ ਦਿੱਤਾ ਹੈ 'ਨਹੀਂ ਜੀ'। ਸਪੀਕਰ ਸਾਹਿਬ, ਪਿਛਲੇ ਤਿੰਨ ਸਾਲ ਤੋਂ ਜਿੰਨੀ ਮਰਜ਼ੀ ਮੀਨਿੰਗਫੁੱਲ ਗੱਲ ਅਸੀਂ ਕਰ ਲਈਏ, ਚਾਹੇ ਰਿਪਰੇਜ਼ੈਂਟੇਟਿਵ ਰੋਲ ਦੀ ਗੱਲ ਕਰ ਲਈਏ, ਚਾਹੇ ਇਲੈਕਟਿਡ ਰਿਪਰੇਜ਼ੈਂਟੇਟਿਵ ਦੇ ਰੋਲ ਦੀ ਗੱਲ ਕਰ ਲਈਏ, ਚਾਹੇ ਕੋਈ ਵਿਕਾਸ ਸਬੰਧੀ ਸੁਝਾਅ ਦੇ ਦੇਈਏ, ਚਾਹੇ ਬਜਟ ਵਿੱਚ ਆਪਣੇ ਕੋਈ ਸੁਝਾਅ ਪੇਸ਼ ਕਰ ਦੇਈਏ, ਚਾਹੇ ਗਵਰਨਰ ਐਡਰੈੱਸ ਤੇ ਸੁਝਾਓ ਦੇ ਦੇਈਏ, ਅੱਜ ਤੱਕ ਮੇਰਾ ਪਿਛਲੇ ਤਿੰਨ ਸਾਲਾਂ ਦਾ ਤਜਰਬਾ ਇਹ ਹੀ ਹੈ ਕਿ ਸਰਕਾਰ ਵੱਲੋਂ ਕਿਸੇ ਗੱਲ ਵੱਲ ਕੋਈ ਤਵੱਜੋ ਜਾਂ ਕੋਈ ਪਰਾਪਰ ਐਸ਼ਿਓਰੈਂਸ, ਉਹ ਨਹੀਂ ਦਿੱਤੀ ਗਈ । ਇੱਕ ਤਾਂ ਹੁੰਦੀ ਹੈ ਫਰਜ਼ੀ ਐਸ਼ਿਓਰੈਂਸ ਪਰ ਇੱਕ ਹੁੰਦੀ ਹੈ ਪਰਾਪਰ ਐਸ਼ਿਓਰੈਂਸ, ਉਹ ਨਹੀਂ ਦਿੱਤੀ ਗਈ। ਇਨ੍ਹਾਂ ਨੇ ਕਹਿ ਦਿੱਤਾ ਕਿ ਪਾਲਿਸੀ ਬਾਰੇ ਇਨ੍ਹਾਂ ਨੂੰ ਗਿਆਨ ਨਹੀਂ ਹੈ ਕਿ ਇਹ ਕਦੋਂ ਬਣੀ ਹੋਣੀ ਹੈ। ਇਹ ਬਹੁਤ ਪੁਰਾਣੀ ਭਾਵੇਂ ਬਣੀ ਹੋਈ ਹੈ, ਮੇਰਾ ਖਿਆਲ ਹੈ ਕਿ 40-45 ਸਾਲ ਪੁਰਾਣੀ ਹੈ। ਇੱਥੇ ਕੋਈ ਕਾਂਗਰਸ ਪਾਰਟੀ ਨੇ ਹੀ ਨਹੀਂ ਚੱਲਣਾ, ਇਥੇ ਕੋਈ ਪਾਰਟੀ ਦੇ ਰਾਜ ਕਰਨ ਦਾ ਸਵਾਲ ਨਹੀਂ ਹੈ....

**ਮਾਨਯੋਗ ਸਪੀਕਰ** : ਵੇਖੋ, ਗੱਲ ਇਹ ਹੈ ਕਿ ਜਿੱਥੋ ਤੱਕ ਐਸ਼ਿਓਰੈਂਸ ਦਾ ਸਬੰਧ ਹੈ, ਮੈਂ ਆਪਣੇ ਮੰਤਰੀ ਸਾਹਿਬਾਨ ਨੂੰ ਵੀ ਕਿਹਾ ਹੈ ਕਿ ਜਿਹੜੀ ਐਸ਼ਿਓਰੈਂਸ ਤੁਸੀਂ ਦਿੰਦੇ ਹੋ, ਉਹ ਲਾਗੂ ਹੋਣੀ ਹੁੰਦੀ ਹੈ। ਇਸ ਦਾ ਪ੍ਰੋਸੀਜ਼ਰ ਹੈ ਕਿ ਜਿਹੜੀ ਐਸ਼ਿਓਰੈਂਸ ਕਮੇਟੀ ਹੈ, ਕੀ ਤੁਸੀਂ ਉਨ੍ਹਾਂ ਨੂੰ ਕਦੇ ਰਿਪਰੈਜੈਂਟ ਕੀਤਾ ਹੈ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਐਸ਼ਿਓਰੈਂਸ ਕਮੇਟੀ ਦਾ ਮੈਂਬਰ ਹਾਂ ।

**ਮਾਨਯੋਗ ਸਪੀਕਰ** : ਕੀ ਤੁਸੀਂ ਸੈਕਟਰੀ ਸਾਹਿਬਾਨ ਨੂੰ ਕਦੇ ਸੱਦਿਆ ਹੈ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਆਪਣੇ ਸਵਾਲ ਇੰਪਲੀਮੈਂਟ ਨਹੀਂ ਕਰਵਾ ਸਕਿਆ।

**ਮਾਨਯੋਗ ਸਪੀਕਰ** : ਗੱਲ ਐਸ਼ਿਓਰੈਂਸ ਦੀ ਹੈ। ਸਤਿਕਾਰਯੋਗ ਮੈਂਬਰ ਸਾਹਿਬਾਨ ਬੈਠੇ ਹਨ। ਤੁਸੀਂ ਐਸ਼ਿਓਰੈਂਸ ਦੇ ਸਬੰਧ ਵਿੱਚ, ਜਿਹੜੀ ਗੱਲ ਦੀ ਵੀ ਐਸ਼ਿਓਰੈਂਸ ਟਰੇਜ਼ਰੀ ਬੈਂਚਿਜ਼ ਵੱਲੋਂ ਹੋਈ ਹੈ, ਕਿਸੇ ਨੇ ਕੋਈ ਸੈਕਟਰੀ ਸਾਹਿਬਾਨ ਜਾਂ ਅਫਸਰ ਸਾਹਿਬਾਨ ਨੂੰ ਸੱਦਣ ਵਾਸਤੇ ਕਦੇ ਕੋਈ ਗੱਲ ਕੀਤੀ ਹੈ ? ਕੀ ਇਸ ਵਾਸਤੇ ਕਮੇਟੀ ਨੇ ਕੋਈ ਕੰਮ ਕੀਤਾ ਹੈ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਅਸੀਂ ਓਰਲ ਐਗਜ਼ਾਮੀਨੇਸ਼ਨ ਵਾਸਤੇ ਅਫਸਰਾਂ ਨੂੰ ਸੱਦਦੇ ਹਾਂ, ਪਰ ਉਹ ਬੜਾ ਹੀ ਡਿਲੇਅ ਪਾ ਦਿੰਦੇ ਹਨ।

**ਮਾਨਯੋਗ ਸਪੀਕਰ** : ਉਹ ਤਾਂ ਫਿਰ ਕਮੇਟੀ ਦਾ ਕੰਮ ਹੈ। ਕਮੇਟੀ ਇਸ ਵਾਸਤੇ ਹੀ ਬਣੀ ਹੈ ਕਿ ਜੋ ਐਸ਼ਿਓਰੈਂਸ ਦਿੱਤੀਆਂ ਜਾਂਦੀਆਂ ਹਨ, ਉਹ ਪਰਾਪਰ ਇੰਪਲੀਮੈਂਟ ਹੋਣ ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਆਪਾਂ ਇਸ ਬਹਿਸ ਨੂੰ ਛੱਡ ਦੇਈਏ। ਅੱਜ ਮੁੱਖ ਮੰਤਰੀ ਸਾਹਿਬ ਨਹੀਂ ਹਨ। ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿਉਂਕਿ ਤੁਸੀਂ ਹਾਊਸ ਦੇ ਕਸਟੋਡੀਅਨ ਹੋ ਤੇ ਡਿਪਟੀ ਚੀਫ ਮਨਿਸਟਰ ਸਾਹਿਬ ਵੀ ਬੈਠੇ ਹਨ, ਇਸ ਕਰਕੇ ਇਹ ਇਸ ਮਸਲੇ ਤੇ ਹਾਊਸ ਨੂੰ ਜ਼ਰੂਰ ਐਸ਼ਿਓਰੈਂਸ ਦਿਵਾਉਣ ਕਿ ਇਸ ਨੂੰ ਪਰਾਪਰਲੀ ਰਿਵਿਊ ਕਰਨਗੇ। ਜਿਸ ਤਰ੍ਹਾਂ ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਨਾ ਸਿਰਫ ਰਿਪੇਅਰ ਦੀ ਮਿਆਦ ਘਟਾਈ ਜਾਵੇ ਸਗੋਂ ਇਹ ਤਿੰਨ-ਚਾਰ ਸਾਲ ਕੀਤੀ ਜਾਵੇ। ਦੂਸਰੀ ਬੇਨਤੀ ਮੇਰੀ ਇਹ ਹੈ ਕਿ ਲਿੰਕ ਸੜਕਾਂ ਵਾਸਤੇ ਜੋ ਟੈਂਡਰਿੰਗ ਸਿਸਟਮ ਹੈ, ਇਸ ਤੇ ਵੀ ਵਿਚਾਰ ਕੀਤਾ ਜਾਵੇ। ਸਰਦਾਰ ਕੁਲਦੀਪ ਸਿੰਘ ਜੀ ਭੱਠਲ ਦਾ ਸਵਾਲ ਸੀ ਕਿ 2006-07 ਵਿੱਚ ਸੱਤ ਸੜਕਾਂ ਬਣੀਆਂ ਤੇ ਉਹ ਵੀ ਅੱਜ ਖਰਾਬ ਹੋਈਆਂ ਪਈਆਂ ਹਨ। ਸਪੀਕਰ ਸਾਹਿਬ, ਸੜਕ ਇਕ ਸਾਲ ਵੀ ਨਹੀਂ ਕੱਢ ਸਕੀ। ਇਸ ਦਾ ਮਤਲਬ ਇਹ ਹੈ ਕਿ ਜਾਂ ਤਾਂ ਟੈਂਡਰਿੰਗ ਸਿਸਟਮ ਵਿੱਚ ਕੋਈ ਨੁਕਸ ਹੈ ਜਾਂ ਮੈਟੀਰੀਅਲ ਠੀਕ ਨਹੀਂ ਹੈ ਜਾਂ ਕੈਜ਼ੂਅਲ ਜਿਹੇ ਸਿਸਟਮ ਨਾਲ ਛੋਟੇ ਪੈਮਾਨੇ ਦੇ ਜਿਹੜੇ ਠੇਕੇਦਾਰ ਹਨ, ਉਹ ਆਪਣਾ ਇਨਫਲੂਐਂਸ ਪਾ ਜਾਂਦੇ ਹਨ। ਕੰਮ ਖਤਮ ਕਰ ਕੇ ਚਲੇ ਜਾਂਦੇ ਹਨ....

**ਮਾਨਯੋਗ ਸਪੀਕਰ** : ਲੰਗਾਹ ਸਾਹਿਬ, ਇਹ ਜਿਹੜੀ ਪਾਲਿਸੀ ਹੈ, ਉਸ ਨੂੰ ਰਿਵਿਊ ਕਰਨ ਵਾਸਤੇ ਕੋਈ ਮੀਟਿੰਗ ਰੱਖੋ, ਕੋਈ ਗੱਲ ਕਰੋ ਤਾਂ ਕਿ ਜਿਹੜੀ ਕੰਡੀਸ਼ਨ ਹੈ, ਪਰਵੇਲਿੰਗ ਕੰਡੀਸ਼ਨ ਹੈ, ਉਨ੍ਹਾਂ ਦੇ ਮੁਤਾਬਿਕ ਸੜਕਾਂ ਬਣ ਸਕਣ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਕੀ ਐਸ਼ਿਓਰੈਂਸ ਹੋ ਗਈ ?

**ਮਾਨਯੋਗ ਸਪੀਕਰ** : ਹਾਂ ਹੋ ਗਈ। ਜਦੋਂ ਮੈਂ ਕਹਿ ਰਿਹਾ ਹਾਂ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਸੜਕਾਂ ਦੀ ਮੁਰੰਮਤ ਦੇ ਸਬੰਧ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ 1992 ਵਿੱਚ ਪੰਜ ਸਾਲਾਂ ਬਾਅਦ ਮੁਰੰਮਤ ਹੁੰਦੀ ਸੀ....

**ਮਾਨਯੋਗ ਸਪੀਕਰ** : ਫਿਰ ਉਹੀ ਗੱਲ ਆ ਗਈ।

**ਸਰਦਾਰ ਈਸ਼ਰ ਸਿੰਘ** : ਮੇਰੀ ਬੇਨਤੀ ਸੁਣ ਲਓ ਜੀ। ਪਹਿਲਾਂ ਪੰਜ ਸਾਲ ਬਾਅਦ ਮੁਰੰਮਤ ਹੋਣੀ ਨਿਸ਼ਚਿਤ ਸੀ....

**ਮਾਨਯੋਗ ਸਪੀਕਰ** : ਭਾਵੇਂ ਪੰਜ ਸਾਲ ਹੈ, ਭਾਵੇਂ ਦਸ ਸਾਲ ਹੈ, ਇਸ ਦੀ ਰਿਵਿਊ ਕਰਨ ਦੀ ਗੱਲ ਹਾਊਸ ਵੱਲੋਂ ਆਈ ਹੈ, ਇਹ ਇਸ ਦਾ ਫੈਸਲਾ ਕਰਨਗੇ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਇਸ ਦੇ ਸਬੰਧ ਵਿੱਚ ਬੇਨਤੀ ਹੈ ਕਿ ਪਹਿਲਾਂ ਇਹ ਪੰਜ ਸਾਲ ਦਾ ਸਮਾਂ ਸੀ, ਉਸ ਤੋਂ ਬਾਅਦ ਪੰਜਾਬ ਦੇ ਮਾਲੀ ਹਾਲਾਤ ਮਾੜੇ ਹੋਣ ਕਰਕੇ ਇਹ ਸਮਾਂ ਵਧਾਇਆ ਸੀ। ਜੇਕਰ ਇਸ ਨੂੰ ਵਧਾਇਆ ਜਾ ਸਕਦਾ ਹੈ ਤਾਂ ਘਟਾਇਆ ਵੀ ਜਾ ਸਕਦਾ ਹੈ। ਮੈਂ ਆਪ ਜੀ ਦੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਹ ਇਸ ਤੇ ਵਿਚਾਰ ਕਰਨ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਸਰਹਿੰਦ ਅਤੇ ਬੱਸੀ ਪਠਾਣਾਂ ਵਿੱਚ ਸੀਵਰੇਜ ਵਿਛਾਉਣਾ

*1333. **ਸਰਦਾਰ ਦੀਦਾਰ ਸਿੰਘ ਭੱਟੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਹਿੰਦ ਅਤੇ ਬੱਸੀ ਪਠਾਣਾ ਕਸਬਿਆਂ ਵਿੱਚ ਮੁਕੰਮਲ ਸੀਵਰੇਜ ਪਾਉਣ ਅਤੇ ਗੰਦੇ ਪਾਣੀ ਦੇ ਨਿਕਾਸ ਲਈ ਢੁੱਕਵਾਂ ਪ੍ਰਬੰਧ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਇਹ ਕੰਮ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਨਗਰ ਕੌਂਸਲ ਸਰਹਿੰਦ ਅੰਦਰ ਲਗਭਗ 30% ਸੀਵਰੇਜ ਪਿਆ ਹੋਇਆ ਹੈ ਜਦ ਕਿ ਮਿਉਂਸਿਪਲ ਕੌਂਸਲ, ਬੱਸੀ ਪਠਾਣਾ ਦੇ ਏਰੀਏ ਵਿਚ ਕੋਈ ਸੀਵਰੇਜ ਸਿਸਟਮ ਨਹੀਂ ਵਿਛਾਇਆ ਗਿਆ ਪਰੰਤੂ ਇਸ ਸਮੇਂ ਇਨ੍ਹਾਂ ਕਸਬਿਆਂ ਵਿਚ ਸੀਵਰੇਜ ਵਿਛਾਉਣ ਸਬੰਧੀ ਕੋਈ ਮੁਕੰਮਲ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਦੀਦਾਰ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ 30% ਸੀਵਰੇਜ ਪਿਆ ਹੈ............(ਵਿਘਨ)

(ਇਸ ਸਮੇਂ ਕੁਝ ਮੈਂਬਰ ਬੈਠੇ-ਬੈਠੇ ਗੱਲਾਂ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਬੇਲੋੜੀ ਗੱਲ ਨਾ ਕਰੋ। ਹਾਊਸ ਵਿੱਚ ਗੱਲ ਸੁਣੀ ਜਾਂਦੀ ਹੈ।

**ਸਰਦਾਰ ਦੀਦਾਰ ਸਿੰਘ ਭੱਟੀ** : ਉਹ ਚੱਲ ਨਹੀਂ ਰਿਹਾ......(ਵਿਘਨ)...

**ਮਾਨਯੋਗ ਸਪੀਕਰ** : ਆਪਣੇ ਆਪ ਨੂੰ ਸਾਫ ਰੱਖੋ, ਬਾਕੀਆਂ ਵੱਲ ਧਿਆਨ ਦੇਣ ਦੀ ਲੋੜ ਨਹੀਂ।

**ਸਰਦਾਰ ਦੀਦਾਰ ਸਿੰਘ ਭੱਟੀ** : ਇਹ ਜਿਹੜਾ ਨਵਾਂ ਸੀਵਰੇਜ ਪਾਉਣ ਦਾ ਕੰਮ ਹੈ, ਇਹ ਵਿਚਾਲੇ ਖੜ੍ਹਾ ਹੈ। ਉਥੇ ਬੁਰਾ ਹਾਲ ਹੈ। ਬੱਸੀ ਪਠਾਣਾਂ ਵਿੱਚ ਉੱਕਾ ਹੀ ਕੋਈ ਪ੍ਰਬੰਧ ਨਹੀਂ ਹੈ। ਇਸ ਵਾਸਤੇ ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬਹੁਤ ਜ਼ਰੂਰੀ ਮਸਲਾ ਹੈ। ਉਥੇ ਗੰਦੇ ਪਾਣੀ ਦੀ ਨਿਕਾਸੀ ਦਾ ਕੋਈ ਪ੍ਰਬੰਧ ਨਹੀਂ ਹੈ, ਬੁਰਾ ਹਾਲ ਹੈ। ਇਹ ਇਸ ਦਾ ਕੋਈ ਪ੍ਰਬੰਧ ਕਰਨ ਸਾਨੂੰ ਕੁਝ ਕਰਕੇ ਦੇਣ, ਅਸੀਂ ਲੋਕਾਂ ਨੂੰ ਜਵਾਬਦੇਹ ਹਾਂ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਸੀਵਰੇਜ਼ 30% ਪਿਆ ਹੈ, ਇਹ 15-20 ਸਾਲ ਪਹਿਲਾਂ ਪਿਆ ਸੀ। ਸੋ, ਜਿਹੜਾ ਅਰਬਨ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਹੈ, ਇਸ ਦੇ ਨੈਕਸਟ ਫੇਜ਼ ਵਿੱਚ ਇਨ੍ਹਾਂ ਨੂੰ ਕੰਸਿਡਰ ਕਰਾਂਗੇ ਜੀ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਹ ਕਿਹਾ ਗਿਆ ਹੈ, ਇਹ 30% ਸੀਵਰੇਜ 15-20 ਸਾਲ ਪਹਿਲਾਂ ਪਿਆ ਸੀ ਅਤੇ ਇਹ ਹਮੇਸ਼ਾ ਕਹਿੰਦੇ ਹਨ ਕਿ ਨੈਕਸਟ ਫੇਜ਼ ਵਿੱਚ ਇਸ ਨੂੰ ਕੰਸਿਡਰ ਕਰਾਂਗੇ। ਕੀ ਪੰਜਾਬ ਦੇ ਬਾਕੀ ਛੋਟੇ ਸ਼ਹਿਰਾਂ ਵਿੱਚ ਵੀ ਸੀਵਰੇਜ ਪਾਉਣ ਦਾ ਇਨ੍ਹਾਂ ਦਾ ਵਿਚਾਰ ਹੈ ? ਜੇਕਰ ਐਸੀ ਸਕੀਮ ਹੈ ਤਾਂ ਉਹ ਕਦੋਂ ਤੱਕ ਕੰਪਲੀਟ ਕਰਨੀ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਅਰਬਨ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼, ਸੈਂਟਰ ਗੌਰਮਿੰਟ ਦੀ ਸਕੀਮ ਹੈ, ਉਸ ਵਿੱਚ 80% ਪੈਸਾ ਕੇਂਦਰ ਸਰਕਾਰ ਦਿੰਦੀ ਹੈ ਅਤੇ 20% ਸਟੇਟ ਗੌਰਮਿੰਟ ਦਾ ਹੁੰਦਾ ਹੈ । ਇਸ ਵਿਚੋਂ ਰਾਜ ਸਰਕਾਰ ਦੇ ਹਿੱਸੇ ਵਿੱਚ 10% ਅਤੇ 10% ਲੋਕਲ ਬਾਡੀਜ਼ ਦਾ ਹੁੰਦਾ ਹੈ। ਉਸ ਦੇ ਤਹਿਤ ਅਸੀਂ ਲਗਭਗ ਜਿਹੜੀ ਪ੍ਰੋਜੈਕਟ ਰਿਪੋਰਟ ਬਣਾ ਕੇ ਭੇਜੀ ਸੀ, ਉਸ ਵਿਚੋਂ 13 ਪ੍ਰੋਜੈਕਟ ਐਪਰੂਵ ਹੋਏ ਹਨ। ਨੈਕਸਟ ਫੇਜ਼ ਜਦੋਂ ਉਨ੍ਹਾਂ ਦਾ ਆਏਗਾ, ਇਸ ਨੂੰ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਵਾਲੇ ਪੈਸੇ ਦੇ ਰਹੇ ਹਨ, ਉਸ ਦੇ ਵਿੱਚ ਵੀ ਪਾਵਾਂਗੇ।

**ਸਰਦਾਰ ਦੀਦਾਰ ਸਿੰਘ ਭੱਟੀ** : ਸਪੀਕਰ ਸਾਹਿਬ, ਸਰਹਿੰਦ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਕੰਪਲੀਟ ਕਰਨ ਦੀ ਕੋਸ਼ਿਸ਼ ਕਰਾਂਗੇ ਪਰ ਬੱਸੀ ਪਠਾਣਾ ਦਾ ਜ਼ਿਕਰ ਤੱਕ ਨਹੀਂ ਕੀਤਾ। ਇਹ ਦੱਸ ਦੇਣ ਕਿ ਬੱਸੀ ਪਠਾਣਾ ਵਾਸਤੇ ਇਨ੍ਹਾਂ ਦੇ ਦਿਲ ਵਿੱਚ ਐਸੀ ਕੀ ਗੱਲ ਹੈ, ਕੀ ਉਥੇ ਲਾਗੂ ਕਰਨਗੇ ?

**ਮੰਤਰੀ** : ਇਹ ਦੋਨਾਂ ਦੇ ਲਈ ਹੈ ਜੀ। ਬੱਸੀ ਪਠਾਣਾ ਲਈ ਵੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਪੁੱਛਿਆ ਸੀ ਕਿ ਨੈਕਸਟ ਫੇਜ਼ ਕਦੋਂ ਤੱਕ ਕੰਪਲੀਟ ਕਰਨਗੇ ? It is a very blind answer. ਨੈਕਸਟ ਫੇਜ਼ ਕਦੋਂ ਤੱਕ ਹੋਏਗਾ, ਕੋਈ ਦੱਸਣ ਤਾਂ ਸਹੀ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਕੇਂਦਰ ਸਰਕਾਰ ਦੀ ਸਕੀਮ ਹੈ। ਜਦੋਂ ਉਹ ਭੇਜਣਗੇ, ਉਦੋਂ ਹੀ ਅਸੀਂ ਭੇਜ ਸਕਾਂਗੇ।

**ਰਾਣਾ ਗੁਰਮੀਤ ਸਿੰਘ ਸੋਢੀ** : ਕਦੋਂ ਜਦੋਂ ਦੀ ਗੱਲ ਹੋ ਗਈ, ਸਪੈਸੀਫਿਕ ਜਵਾਬ ਨਹੀਂ, ਸਰ।

**ਮੰਤਰੀ** : ਸਪੈਸ਼ੀਫਿਕ ਟਾਈਮ ਨਹੀਂ ਦੱਸ ਸਕਦੇ।

**ਰਾਣਾ ਗੁਰਮੀਤ ਸਿੰਘ ਸੋਢੀ** : ਇਹ ਦੱਸਣ ਕਿ ਇਹ ਸਾਡਾ ਟਾਰਗੈੱਟ ਹੈ and this is the Government plan. When they have applied to the Central Government ?

**ਮਾਨਯੋਗ ਸਪੀਕਰ** : 'ਕਦੋਂ' ਦੀ ਗੱਲ ਜਿਹੜੀ ਹੈ, ਇਸ ਦੇ ਵਿੱਚ ਪੈਰਵਾਈ ਦੀ ਲੋੜ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਸਾਡੇ ਸੀਵਰੇਜ ਬੋਰਡ ਦੇ ਚੇਅਰਮੈਨ ਬਲਦੇਵ ਰਾਜ ਚਾਵਲਾ ਜੀ ਹਨ। ਉਨ੍ਹਾਂ ਦਾ ਬਿਆਨ ਅਖਬਾਰ ਦੇ ਵਿਚ 9 ਤਰੀਕ ਨੂੰ ਆਇਆ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਸਾਨੂੰ ਸੈਂਟਰ ਨੇ 44,000 ਕਰੋੜ ਰੁਪਿਆ ਦੇ ਦਿੱਤਾ ਹੈ। ਉਸ ਦੇ ਵਿਚ 10% ਪੰਜਾਬ ਸਰਕਾਰ ਨੇ ਪਾਉਣਾ ਹੈ ਅਤੇ 10% ਕਮੇਟੀ ਨੇ ਪਾਉਣਾ ਹੈ। ਉਨ੍ਹਾਂ ਨੇ ਕਿਹਾ ਸੀ ਕਿ ਪੰਜਾਬ ਦੇ ਜਿੰਨੇ ਵੀ ਛੋਟੇ ਤੇ ਵੱਡੇ ਸ਼ਹਿਰ ਹਨ, ਉਨ੍ਹਾਂ ਸਾਰਿਆਂ ਦੇ ਵਿਚ ਸੀਵਰੇਜ ਪਾਵਾਂਗੇ। ਮੰਤਰੀ ਸਾਹਿਬ ਹੋਰ ਬਿਆਨ ਦਿੰਦੇ ਹਨ ਤੇ ਚੇਅਰਮੈਨ ਸਾਹਿਬ ਹੋਰ ਬਿਆਨ ਦਿੰਦੇ ਹਨ। ਸੋ, ਮੇਰੀ ਬੇਨਤੀ ਹੈ ਕਿ ਮੰਤਰੀ ਸਾਹਿਬ ਐਸ਼ਿਓਰ ਕਰਵਾਉਣ ਕਿ ਸਾਰੇ ਸ਼ਹਿਰਾਂ ਦੇ ਵਿੱਚ ਸੀਵਰੇਜ ਪੈ ਜਾਵੇਗਾ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1297**

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੰਤਰੀ ਜੀ ਨਹੀਂ ਹਨ ਜਾਂ ਸਵਾਲ ਤਿਆਰ ਨਹੀਂ ਹੋਇਆ?

**ਮਾਨਯੋਗ ਸਪੀਕਰ** : ਐਕਸਟੈਨਸ਼ਨ ਮੰਗੀ ਗਈ ਸੀ ਅਤੇ ਉਹ ਮੈਂ ਅਲਾਓ ਕਰ ਦਿੱਤੀ ਹੈ। ਅਗਲਾ ਸਵਾਲ।

---

## ਨੂਰਮਹਿਲ ਵਿਖੇ ਲੜਕਿਆਂ ਦੇ ਸਕੂਲ ਲਈ ਇਮਾਰਤ ਦੀ ਉਸਾਰੀ

*1485. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਨੂਰਮਹਿਲ ਸਰਾਂ ਨੂੰ ਖਾਲੀ ਕਰਾਉਣ ਸਮੇਂ ਲੜਕਿਆਂ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਨੂੰ ਨੂਰਮਹਿਲ ਵਿਖੇ ਲੜਕੀਆਂ ਦੇ ਸਕੂਲ ਵਿੱਚ ਤਬਦੀਲ ਕਰ ਦਿੱਤਾ ਗਿਆ ਸੀ ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਦੁਆਰਾ ਲੜਕਿਆਂ ਦੇ ਸਕੂਲ ਦੀ ਇਮਾਰਤ ਦੀ ਉਸਾਰੀ ਲਈ ਕੀ ਕਦਮ ਚੁੱਕੇ ਜਾ ਰਹੇ ਹਨ/ਚੁੱਕੇ ਜਾਣ ਦੀ ਤਜਵੀਜ਼ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ, ਇਹ ਠੀਕ ਹੈ ਕਿ ਨੂਰਮਹਿਲ ਸਰਾਂ ਨੂੰ ਖਾਲੀ ਕਰਵਾਉਣ ਸਮੇਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕਿਆਂ) ਦੇ ਵਿਦਿਆਰਥੀਆਂ ਨੂੰ ਨੂਰਮਹਿਲ ਵਿਖੇ ਹੀ ਲੜਕੀਆਂ ਦੇ ਸਕੂਲ ਵਿੱਚ ਸ਼ਿਫਟ ਕਰ ਦਿੱਤਾ ਗਿਆ ਸੀ। ਹੁਣ ਇੱਥੇ ਕੁੱਲ 418 ਵਿਦਿਆਰਥੀ ਪੜ੍ਹ ਰਹੇ ਹਨ ਜਿਨ੍ਹਾਂ ਵਿੱਚ 130 ਲੜਕੇ ਅਤੇ 288 ਲੜਕੀਆਂ ਹਨ। ਇਸ ਸਮੇਂ ਸਹਿ-ਸਿੱਖਿਆ ਵਿਧੀ ਨਾਲ ਅਧਿਆਪਨ ਦਾ ਕਾਰਜ ਕੀਤਾ ਜਾ ਰਿਹਾ ਹੈ। ਵਿਦਿਆਰਥੀਆਂ ਦੀ ਥੋੜੀ ਗਿਣਤੀ ਨੂੰ ਵੇਖਦੇ ਹੋਏ ਲੜਕਿਆਂ ਦੇ ਸਕੂਲ ਦੀ ਇਮਾਰਤ ਦੀ ਉਸਾਰੀ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬਾ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਇਹ ਸਕੂਲ ਸਰਾਂ ਦੇ ਵਿੱਚੋਂ ਸ਼ਿਫਟ ਕੀਤਾ ਗਿਆ ਸੀ ਤਾਂ ਸਿੱਖਿਆ ਵਿਭਾਗ ਨੇ ਇਹ ਸ਼ਰਤ ਲਗਾਈ ਸੀ ਕਿ ਇਹ ਸਕੂਲ ਦੀ ਜਗ੍ਹਾ ਤੁਸੀਂ ਖਾਲੀ ਕਰ ਦਿਉ ਅਤੇ ਇਸ ਦੇ ਲਈ ਜ਼ਮੀਨ ਦੇ ਦਿਉ ਅਤੇ ਉਸ ਦੇ ਉਤੇ ਬਿਲਡਿੰਗ ਬਣਾ ਕੇ ਸਕੂਲ ਨਵਾਂ ਬਣਾ ਦੇਵਾਂਗੇ। ਮਿਊਂਸਿਪੈਲਟੀ ਨੇ 14 ਕਨਾਲ ਜਗ੍ਹਾ ਸ਼ਹਿਰ ਦੇ ਐਨ ਵਿਚਕਾਰ ਦੇ ਦਿੱਤੀ ਹੈ ਅਤੇ ਇਹ ਬੜੀ ਇਪਾਰਟੈਂਟ ਜਗ੍ਹਾ ਹੈ। ਉਸ ਵੇਲੇ ਵੀ ਬੱਚਿਆਂ ਦੀ ਗਿਣਤੀ ਇੰਨੀ ਕੁ ਸੀ ਜਾਂ ਇਸ ਤੋਂ ਵੀ ਘੱਟ ਸੀ। ਇਸ ਦੇ ਬਾਰੇ ਵਾਅਦਾ ਕੀਤਾ ਗਿਆ ਸੀ ਕਿ ਸਕੂਲ ਨਵਾਂ ਬਣਾਉਣਾ ਹੈ। ਜਿਥੇ ਇਸ ਵੇਲੇ ਲੜਕਿਆਂ ਦਾ ਸਕੂਲ ਹੈ ਉਹ ਦੋ ਕਨਾਲ ਇਕ ਜਗ੍ਹਾ ਅਤੇ ਇੱਕ ਕਨਾਲ ਇੱਕ ਜਗ੍ਹਾ ਹੈ ਅਤੇ ਇਹ ਬਹੁਤ ਪੁਰਾਣਾ, ਸਦੀਆਂ ਤੋਂ ਬਣਿਆ ਹੋਇਆ ਹੈ। ਇਹ ਵੀ ਢਹਿਣ ਵਾਲਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜੀ ਸ਼ਰਤ ਰੱਖੀ ਗਈ ਸੀ ਅਤੇ ਇਸ ਸਕੂਲ ਦੇ ਲਈ ਮਿਊਂਸਿਪੈਲਟੀ ਨੇ ਜਿਹੜੀ ਜਗ੍ਹਾ ਦਿੱਤੀ ਹੈ, ਉਸ ਤੇ ਬਿਲਡਿੰਗ ਕਦੋਂ ਤੱਕ ਬਣਾ ਦੇਣਗੇ ?

---

**For starred Question No. 1297 and reply thereto, please see Appendix to this Debate.

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਤਿਕਾਰਯੋਗ ਸਮਰਾ ਜੀ ਨੇ ਜੋ ਸੂਚਨਾ ਹਾਊਸ ਵਿੱਚ ਦਿੱਤੀ ਹੈ, ਬਿਲਕੁਲ ਦਰੁਸਤ ਹੈ, ਪਰ ਇਹ ਗੱਲ ਦਰੁਸਤ ਨਹੀਂ ਹੈ ਕਿ ਸਿੱਖਿਆ ਵਿਭਾਗ ਨੇ ਕਿਹਾ ਸੀ ਕਿ ਜਗ੍ਹਾ ਖਾਲੀ ਕਰ ਦਿਉ। ਸੁਪਰੀਮ ਕੋਰਟ ਦੇ ਆਰਡਰ ਮੁਤਾਬਿਕ ਨੂਰਮਹਿਲ ਸਰਾਂ ਨੂੰ ਖਾਲੀ ਕੀਤਾ ਗਿਆ ਸੀ। ਇਥੇ ਸਕੂਲ ਨੂੰ ਅਪਗਰੇਡ ਕਰਨ ਦੀ ਵਿਵਸਥਾ ਕੀਤੀ ਜਾ ਸਕਦੀ ਹੈ। ਅਸੀਂ ਆਲਰੇਡੀ ਜਿਹੜੀ 14 ਕਨਾਲ ਜ਼ਮੀਨ ਦਿੱਤੀ ਗਈ ਹੈ ਜਿਥੇ ਕਿ ਛੱਪੜ ਸੀ, ਉਥੇ ਅਸੀਂ ਪ੍ਰਾਇਮਰੀ ਸਕੂਲ ਬਣਾਉਣਾ ਸ਼ੁਰੂ ਕਰ ਦਿੱਤਾ ਹੈ। ਅਸੀਂ ਉਸ ਸਕੂਲ ਨੂੰ ਅਪਗਰੇਡ ਕਰਕੇ ਮਿਡਲ ਤੇ ਹਾਈ ਵੀ ਬਣਾ ਦੇਵਾਂਗੇ। ਪਰ ਮੇਰੀ ਬੇਨਤੀ ਹੈ ਕਿ ਜਦੋਂ ਵੀ ਸਰਕਾਰ ਵੱਲੋਂ ਇੰਨੀ ਵੱਡੀ ਪੱਧਰ ਤੇ ਵਿਵਸਥਾ ਕੀਤੀ ਜਾਣੀ ਹੋਵੇ , ਇਮਾਰਤ ਤੇ ਖਰਚ ਕੀਤਾ ਜਾਣਾ ਹੋਵੇ, ਅਧਿਆਪਕ ਮੁਹੱਈਆ ਕੀਤੇ ਜਾਣੇ ਹੋਣ ਤਾਂ ਸਾਨੂੰ ਯਤਨ ਕਰਕੇ ਵਿਦਿਆਰਥੀਆਂ ਦੀ ਗਿਣਤੀ ਜ਼ਰੂਰ ਵਧਾਉਣੀ ਚਾਹੀਦੀ ਹੈ। ਇਸ ਵੇਲੇ 9ਵੀਂ ਕਲਾਸ ਵਿਚ ਕੇਵਲ 6 ਲੜਕੇ ਪੜ੍ਹ ਰਹੇ ਹਨ, ਦਸਵੀਂ ਵਿਚ 19, 11 ਵੀਂ ਵਿੱਚ 6 ਅਤੇ 12ਵੀਂ ਦੇ ਵਿੱਚ 15 ਹਨ। ਇਹ ਬਹੁਤ ਘੱਟ ਗਿਣਤੀ ਹੈ। ਸੋ, ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਸਹਿਯੋਗ ਦਿਉ ਤਾਂ ਜੋ ਵਿਦਿਆਰਥੀਆਂ ਦੀ ਗਿਣਤੀ ਵਧਾਈ ਜਾ ਸਕੇ ਤੇ ਆਪ ਜੀ ਦੀ ਜੋ ਇੱਛਾ ਹੈ ਕਿ ਇਹ ਸਕੂਲ ਅਪਗਰੇਡ ਕੀਤਾ ਜਾਵੇ, ਉਸ ਨੂੰ ਪੂਰਾ ਕੀਤਾ ਜਾ ਸਕੇ। ਪ੍ਰਾਇਮਰੀ ਸਕੂਲ ਮੁਕੰਮਲ ਕਰਕੇ, ਇਸ ਨੂੰ ਮਿਡਲ ਕਰਕੇ ਤੇ ਫਿਰ ਹਾਈ ਸਕੂਲ ਵੀ ਬਣਾ ਦੇਵਾਂਗੇ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਉਥੇ ਗਿਣਤੀ ਘੱਟ ਹੈ। ਗਿਣਤੀ ਇਸ ਕਰਕੇ ਘੱਟ ਹੈ ਕਿਉਂਕਿ ਉਥੇ ਕੋਈ ਫੈਸਿਲਟੀਜ਼ ਨਹੀਂ ਹਨ। ਜੇਕਰ ਉਥੇ ਹਾਈ ਸਕੂਲ ਦੇ ਵਿਚ ਫੈਸਿਲਟੀਜ਼ ਹੋਣ ਤੇ ਜਿਸ ਤਰ੍ਹਾਂ ਉਥੇ ਮਿਊਂਸਿਪੈਲਟੀ ਨੇ 14 ਕਨਾਲ ਜਗ੍ਹਾ ਦਿੱਤੀ ਹੈ, ਗਰਾਊਂਡਜ਼ ਬਣ ਜਾਣ ਤਾਂ ਆਪੇ ਹੀ ਬੱਚਿਆਂ ਦੀ ਗਿਣਤੀ ਵਧ ਜਾਣੀ ਹੈ। ਇਸ ਕਰਕੇ ਸਰਕਾਰੀ ਸਕੂਲਾਂ ਵਿਚੋਂ ਗਿਣਤੀ ਘਟਦੀ ਜਾਂਦੀ ਹੈ। ਇਹ ਜਿਹੜਾ ਸੀਨੀਅਰ ਸੈਕੰਡਰੀ ਸਕੂਲ ਹੈ ਇਹ ਪਲੱਸ ਟੂ ਤੱਕ ਹੈ। ਇਸ ਤੋਂ ਉਤੇ ਕਾਲਜ ਤਾਂ ਬਣਾ ਨਹੀਂ ਸਕਦੇ, ਕਾਲਜ ਦੇ ਬਾਰੇ ਫਿਰ ਬੇਨਤੀ ਕਰ ਲਵਾਂਗੇ। ਇਸ ਲਈ ਇਹ ਬਿਲਡਿੰਗ ਜ਼ਰੂਰ ਬਣਾਉਣ, ਭਾਵੇਂ ਕੋਈ ਸ਼ਰਤ ਰੱਖ ਦੇਣ ਕਿ ਇਧਰੋਂ ਕੋਈ ਕੰਟਰੀਬਿਊਸ਼ਨ ਆਪ ਇਲਾਕੇ ਵਾਲੇ ਕਰ ਸਕਣ, ਬਿਲਡਿੰਗ ਜ਼ਰੂਰ ਬਣਨੀ ਚਾਹੀਦੀ ਹੈ। ਫਿਰ ਹੀ ਉਥੇ ਬੱਚਿਆਂ ਦੀ ਗਿਣਤੀ ਵਧ ਸਕਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਮੇਰੀ ਇਕੋ ਇੱਕ ਬੇਨਤੀ ਹੈ ਕਿ ਵਿਭਾਗ ਸਕੂਲ ਨੂੰ ਅੱਪਗ੍ਰੇਡ ਕਰਨ ਨੂੰ ਤਿਆਰ ਹੈ ਪਰ ਵਿਦਿਆਰਥੀਆਂ ਦੀ ਗਿਣਤੀ ਜ਼ਰੂਰ ਵਧਾਈ ਜਾਣੀ ਚਾਹੀਦੀ ਹੈ। ਇਹ ਇੰਨਾ ਤਾਂ ਘੱਟੋ-ਘੱਟ ਭਰੋਸਾ ਦਿਵਾਉਣ ਕਿ ਅਸੀਂ ਯਤਨ ਕਰਾਂਗੇ ਕਿ ਵਿਦਿਆਰਥੀਆਂ (ਲੜਕਿਆਂ) ਦੀ ਗਿਣਤੀ ਵਿੱਚ ਵਾਧਾ ਹੋਵੇਗਾ। ਨਾਲ ਹੀ ਜੇਕਰ ਉਥੇ ਕੋਈ ਹੋਰ ਲੜਕਿਆਂ ਦਾ ਸਕੂਲ ਨਹੀਂ ਹੈ ਤਾਂ ਫਿਰ ਉਹ ਬੱਚੇ ਪੜ੍ਹਦੇ ਕਿੱਥੇ ਹਨ ? ਇਹੀ ਇਕੋ ਇੱਕ ਲੜਕੀਆਂ ਦਾ ਸਕੂਲ ਹੈ ਜਿੱਥੇ ਬੱਚੇ ਪੜ੍ਹਦੇ ਹਨ। ਸਕੂਲ ਵਿੱਚ 130 ਲੜਕੇ ਪੜ੍ਹ ਰਹੇ ਹਨ ਪਰ ਜੋ ਆਪ ਜੀ ਨੇ ਆਪਣੀ ਇੱਛਾ ਜ਼ਾਹਿਰ ਕੀਤੀ ਹੈ, ਉਸ ਦਾ ਆਦਰ ਕੀਤਾ ਜਾਵੇਗਾ, ਪਰ ਮੇਰੀ ਇੰਨੀ ਬੇਨਤੀ ਜ਼ਰੂਰ ਹੈ ਕਿ ਅਲਟੀਮੇਟਲੀ ਜਿਹੜੇ ਸਾਡੇ ਸਾਧਨ ਹਨ, ਉਨ੍ਹਾਂ ਦੀ ਉੱਤਮ ਵਰਤੋਂ ਕਰਨੀ ਚਾਹੀਦੀ ਹੈ। ਸੋ, ਉੱਤਮ ਵਰਤੋਂ ਕਰਨ ਲਈ ਸਹਿਯੋਗ ਦੇਣ ਲਈ ਆਪ ਜੀ ਇਸ ਕਾਰਜ ਵਿੱਚ ਸਹਿਯੋਗ ਦਿਓ ਕਿ ਵਿਦਿਆਰਥੀਆਂ ਦੀ ਗਿਣਤੀ ਵਿੱਚ ਵਾਧਾ ਹੋਵੇਗਾ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਜੋ ਸੁਣਨ ਵਿੱਚ ਆਇਆ ਹੈ, ਉਸ ਮੁਤਾਬਿਕ ਆਨਰੇਬਲ ਮੈਂਬਰ ਸਾਹਿਬ ਦਾ ਸਵਾਲ ਇਹ ਹੈ ਕਿ ਜ਼ਮੀਨ ਦਿੱਤੀ ਹੋਈ ਹੈ ਅਤੇ ਸੈਕੰਡਰੀ ਸਕੂਲ ਆਲਰੇਡੀ ਉਥੇ ਹੈ। ਉਹ ਸਕੂਲ ਅਪਗਰੇਡ ਹੋਇਆ ਪਿਆ ਹੈ ਪਰ ਉੱਥੇ ਬਿਲਡਿੰਗ ਨਹੀਂ ਹੈ ਪਰ ਭੈਣ ਜੀ ਕਹਿ ਰਹੇ ਹਨ, ਸਕੂਲ ਅਪਗਰੇਡ ਕਰ ਦਿਆਂਗੇ। ਉਹ ਸਕੂਲ ਤਾਂ ਆਲਰੇਡੀ ਸੀਨੀਅਰ ਸੈਕੰਡਰੀ ਹੈ। ਐਮ.ਐਲ.ਏ. ਸਾਹਿਬ ਦੇ ਦੱਸਣ ਮੁਤਾਬਿਕ ਬਿਲਡਿੰਗ ਨਹੀਂ ਹੈ। ਇਸ ਤੋਂ ਪਹਿਲਾਂ ਹਾਈਕੋਰਟ ਦੇ ਆਦੇਸ਼ਾਂ ਮੁਤਾਬਿਕ ਬਿਲਡਿੰਗ ਖਾਲੀ ਹੋ ਗਈ, ਐਡਮਿਨਿਸਟ੍ਰੇਸ਼ਨ ਦੇ ਕਹਿਣ ਤੇ ਜਾਂ ਡੀ.ਸੀ. ਦੇ ਕਹਿਣ ਤੇ ਜਾਂ ਸਰਕਾਰ ਨੇ ਕਿਹਾ ਹੈ, ਲੋਕ ਮੰਨ ਗਏ ਕਿ ਅਸੀਂ ਤੁਹਾਨੂੰ ਜ਼ਮੀਨ ਦੇ ਦਿੰਦੇ ਹਾਂ। ਉਨ੍ਹਾਂ ਨੇ ਮਿਉਂਸਿਪੈਲਟੀ ਦੀ ਜ਼ਮੀਨ ਦੇ ਦਿੱਤੀ। ਸਕੂਲ ਅੱਪਗਰੇਡ ਕਰਨ ਦੀ ਤਾਂ ਗੱਲ ਹੀ ਨਹੀਂ ਹੈ। ਵਿਦਿਆਰਥੀਆਂ ਦੀ ਗਿਣਤੀ ਤਾਂ ਹੈ, ਸੀਨੀਅਰ ਸੈਕੰਡਰੀ ਸਕੂਲ ਆਲਰੇਡੀ ਉੱਥੇ ਹੈ ਪਰ ਉਸ ਦੀ ਬਿਲਡਿੰਗ ਨਹੀਂ ਦਿੱਤੀ, ਫਿਰ ਬੱਚਿਆਂ ਨੇ ਬੈਠਣਾ ਕਿੱਥੇ ਹੈ ? ਜਗ੍ਹਾਂ ਤਾਂ ਹੈ ਨਹੀਂ, ਬੱਚੇ ਕਿਥੋਂ ਆਉਣਗੇ ? ਦੂਸਰੀ ਗੱਲ ਮੈਂ ਆਨਰੇਬਲ ਮੰਤਰੀ ਸਾਹਿਬਾ ਨੂੰ ਕਹਾਂਗਾ ਕਿ ਅੱਜ ਕਿੰਨੇ ਹੀ ਪ੍ਰਾਈਵੇਟ ਸਕੂਲ ਹਨ, ਮੈਨੂੰ ਬਾਇ-ਇਲੈਕਸ਼ਨ ਵਿੱਚ ਉੱਥੇ ਰਹਿਣਾ ਪਿਆ ਹੈ, ਬੇਸ਼ੁਮਾਰ ਬੱਚੇ ਹਨ। ਸਾਡੇ ਹਾਈ ਸਕੂਲਾਂ ਦਾ ਮਿਆਰ ਇੰਨਾ ਜ਼ਿਆਦਾ ਘਟ ਗਿਆ ਹੈ ਕਿ ਅਸੀਂ ਉਸ ਨੂੰ ਸੁਧਾਰਨ ਲਈ ਯਤਨਸ਼ੀਲ ਨਹੀਂ ਹਾਂ। ਲੋਕ ਵੱਧ ਫ਼ੀਸ ਦੇ ਕੇ ਪ੍ਰਾਈਵੇਟ ਸਕੂਲਾਂ ਵੱਲ ਮੂੰਹ ਕਰੀ ਬੈਠੇ ਹਨ। ਆਪਣੇ ਬੱਚਿਆਂ ਨੂੰ ਉਨ੍ਹਾਂ ਸਕੂਲਾਂ ਵਿੱਚ ਭੇਜਦੇ ਹਨ। ਸੋ, ਸਕੂਲ ਨੂੰ ਬਿਲਡਿੰਗ ਦੀ ਜ਼ਰੂਰਤ ਹੈ। ਸੀਨੀਅਰ ਸੈਕੰਡਰੀ ਸਕੂਲਾਂ ਦੇ ਮਿਆਰ ਨੂੰ ਉੱਚਾ ਚੁੱਕਿਆ ਜਾਵੇ। ਸਾਡੀ ਭੈਣ ਜੀ ਨੂੰ ਬੇਨਤੀ ਹੈ ਕਿ ਕੀ ਇਹ ਬਿਲਡਿੰਗ ਦੇਣ ਵਾਲੇ ਪਾਸੇ ਯਤਨ ਕਰਨਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਬਰਾੜ ਸਾਹਿਬ ਨੂੰ ਬੜੇ ਆਦਰ ਨਾਲ ਦੱਸਣਾ ਚਾਹਾਂਗੀ ਕਿ ਸਰਕਾਰ ਪੂਰੀ ਜ਼ਿੰਮੇਵਾਰੀ ਨਾਲ ਕੋਸ਼ਿਸ਼ ਕਰ ਰਹੀ ਹੈ। ਜਿਹੜੇ ਸੀਨੀਅਰ ਸੈਕੰਡਰੀ ਸਕੂਲ ਚੱਲ ਰਹੇ ਹਨ, ਉਨ੍ਹਾਂ ਵੱਲ ਵੀ ਆਵਾਂਗੇ। ਅਸੀਂ ਪ੍ਰਾਇਮਰੀ ਸਕੂਲਾਂ ਤੋਂ ਸ਼ੁਰੂਆਤ ਕਰ ਦਿੱਤੀ ਹੈ। ਇਸ ਦੇ ਨਾਲ ਹੀ ਮੇਰੀ ਬੇਨਤੀ ਹੈ ਕਿ ਸਾਨੂੰ ਇਸ ਕਾਰਜ ਵਿੱਚ ਸਹਿਯੋਗ ਦਿਓ ਕਿਉਂਕਿ ਅਲਟੀਮੇਟਲੀ ਸਮੁੱਚੇ ਸੂਬੇ ਵਿੱਚ ਮਜ਼ਬੂਰੀ ਵੱਸ ਰੈਸ਼ਨੇਲਾਈਜ਼ੇਸ਼ਨ ਆਫ਼ ਸਕੂਲਜ਼ ਨਾ ਕਰਨੀ ਪੈ ਜਾਵੇ । ਸੋ, ਇਸ ਕਰਕੇ ਸਾਧਨਾਂ ਦੀ ਉੱਤਮ ਵਰਤੋਂ ਕਰਨੀ ਹੈ । ਜੇਕਰ ਤੁਹਾਨੂੰ ਭਰਪੂਰ ਯਕੀਨ ਹੈ ਕਿ ਵਿਦਿਆਰਥੀਆਂ ਦੀ ਗਿਣਤੀ ਪੱਖੋਂ ਕੋਈ ਮੁਸ਼ਕਿਲ ਨਹੀਂ ਆਵੇਗੀ ਤਾਂ ਆਪ ਜੀ ਨੇ ਜੋ ਕਿਹਾ ਹੈ ਉਸ ਨੂੰ ਪੂਰਾ ਕੀਤਾ ਜਾਵੇਗਾ।

---

## ਮਿੰਨੀ ਪੀ.ਐਚ.ਸੀ. ਵਿੱਚ ਮਰੀਜ਼ਾਂ ਲਈ ਸਹੂਲਤਾਂ

*1392. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਹਰ ਇੱਕ ਮਿੰਨੀ ਪੀ.ਐਚ.ਸੀ. ਵਿੱਚ ਮਰੀਜ਼ਾਂ ਵਾਸਤੇ ਕਿੰਨੇ ਬੈੱਡ ਲਗਾਏ ਗਏ ਹੁੰਦੇ ਹਨ ਅਤੇ ਮਰੀਜ਼ਾਂ ਨੂੰ ਕਿਹੜੀਆਂ-ਕਿਹੜੀਆਂ ਸੁਵਿਧਾਵਾਂ ਮੁਹੱਈਆ ਕਰਵਾਈਆਂ ਜਾਂਦੀਆਂ ਹਨ ;

(ਅ) ਹਰ ਇੱਕ ਮਿੰਨੀ ਪੀ.ਐਚ.ਸੀ. ਵਿੱਚ ਕਿੰਨਾ ਅਤੇ ਕਿਹੜਾ-ਕਿਹੜਾ ਸਟਾਫ ਮੁਹੱਈਆ ਕਰਵਾਇਆ ਜਾਂਦਾ ਹੈ ?

**श्रीमती लक्ष्मी कांता चावला** : अध्यक्ष महोदय, मैं एक बात करना चाहती हूँ कि जब भी मैं हिन्दी में बोलना शुरु करती हूँ पीछे वाले एम.एल.ऐज मुझे टोकते हैं । इन की नाराज़गी यह है कि मैं हिन्दी में बोलती हूँ । जब यह लोग रोज़ नैक-टाई लगा कर आते हैं, जब कनवोकेशन में काले गाऊन पहन कर मैकाले को श्रद्धांजलि पेश करते हैं, तब कोई नहीं बोलता । मैं देश की भाषा बोलती हूँ ।

**ਮਾਨਯੋਗ ਸਪੀਕਰ** : ਤੁਸੀਂ ਆਪਣਾ ਜਵਾਬ ਪੜ੍ਹਨਾ ਸ਼ੁਰੂ ਕਰੋ।

**ਮੰਤਰੀ** : (ੳ) ਹਰ ਇੱਕ ਮਿੰਨੀ ਮੁੱਢਲਾ ਸਿਹਤ ਕੇਂਦਰ ਵਿਖੇ 4 ਬਿਸਤਰੇ ਮਨਜ਼ੂਰਸ਼ੁਦਾ ਹਨ ਅਤੇ ਇਨ੍ਹਾਂ ਵਿੱਚ ਮਰੀਜ਼ਾਂ ਨੂੰ ਮੁੱਢਲੀਆਂ ਸਿਹਤ ਸਹੂਲਤਾਂ ਜਿਸ ਵਿੱਚ ਆਊਟ ਡੋਰ ਟਰੀਟਮੈਂਟ, ਐਂਟੀ-ਨੇਟਲ ਕੇਅਰ, ਟੀਕਾਕਰਨ, ਪਰਿਵਾਰ ਭਲਾਈ ਸੇਵਾਵਾਂ, ਮਲੇਰੀਆ, ਟੀ.ਬੀ., ਲੈਪਰੋਸੀ ਦੇ ਇਲਾਜ, ਮਾਈਨਰ ਤਕਲੀਫਾਂ, ਮੁੱਢਲੇ ਲੈਬਾਰਟਰੀ ਟੈਸਟ ਅਤੇ ਰੈਫਰਲ ਸੇਵਾਵਾਂ ਪ੍ਰਦਾਨ ਕੀਤੀਆਂ ਜਾਂਦੀਆਂ ਹਨ ।

(ਅ) ਮਿੰਨੀ ਮੁੱਢਲਾ ਸਿਹਤ ਕੇਂਦਰ ਵਿਖੇ ਛੇ ਮਨਜ਼ੂਰਸ਼ੁਦਾ ਆਸਾਮੀਆਂ ਮੈਡੀਕਲ ਅਫਸਰ, ਫਾਰਮਾਸਿਸਟ, ਲੈਬਾਰਟਰੀ ਟੈਕਨੀਸ਼ੀਅਨ, ਸਟਾਫ ਨਰਸ (ਹਰੇਕ ਇੱਕ-ਇੱਕ) ਅਤੇ ਦੋ ਗਰੁੱਪ ਡੀ ਦੀਆਂ ਅਸਾਮੀਆਂ ਹਨ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਸ ਵਿੱਚ ਤਾਂ ਕੋਈ ਦੋ ਰਾਵਾਂ ਨਹੀਂ ਹਨ ਕਿ ਸਿਹਤ ਮੰਤਰੀ ਸਾਹਿਬਾ ਜਿਹੜੀਆਂ ਸਹੂਲਤਾਂ ਬਾਰੇ ਦੱਸਦੇ ਹਨ, ਠੀਕ ਦਿੰਦੇ ਹਨ ਪਰ ਮੈਂ ਆਪ ਜੀ ਰਾਹੀਂ ਇਨ੍ਹਾਂ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਕਹਿੰਦੇ ਹਨ ਕਿ ਉਥੇ ਚਾਰ ਬੈੱਡ ਹੁੰਦੇ ਹਨ, ਬੱਚੇ ਦੇ ਜਨਮ ਤੋਂ ਪਹਿਲਾ ਉਥੇ ਔਰਤ ਨੂੰ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ। ਇੱਥੇ ਦਾਤਾਰਪੁਰ ਵਿਖੇ ਮਿੰਨੀ ਪੀ.ਐਚ.ਸੀ. ਹੈ, ਉਹ ਤਕਰੀਬਨ 10-12 ਪਿੰਡਾਂ ਨੂੰ ਫੀਡ ਕਰਦਾ ਹੈ। ਉਥੇ ਇੱਕ ਵੀ ਮੰਜਾ ਤੇ ਬਿਸਤਰਾ ਨਹੀਂ ਹੈ। ਇਹ ਕਹਿੰਦੇ ਹਨ ਕਿ ਚਾਰ-ਚਾਰ ਬੈੱਡ ਦਿੱਤੇ ਜਾਂਦੇ ਹਨ ਅਤੇ ਇਨ੍ਹਾਂ ਦੀ ਉਥੇ ਚੈਕਿੰਗ ਹੁੰਦੀ ਹੈ। ਮੈਂ ਮਹਿਸੂਸ ਕਰਦਾ ਹਾਂ ਅਤੇ ਮੈਂ ਪੂਰੇ ਹਾਊਸ ਵਿੱਚ ਇਹ ਗੱਲ ਕਹਿ ਰਿਹਾ ਹਾਂ ਕਿ ਤੁਸੀਂ ਕੋਈ ਕਮੇਟੀ ਬਣਾ ਦਿਓ ਜਾਂ ਕੱਲ੍ਹ ਹੀ ਚਲ ਕੇ ਦੇਖ ਲਵੋਂ, ਉਥੇ ਜਾ ਕੇ ਮੌਕੇ ਤੇ ਵਿਜ਼ਿਟ ਕਰ ਲੈਣ। ਟੀਕਾਕਰਨ ਦੀ ਸਹੂਲਤ ਦੇਣਾ ਤਾਂ ਉਥੇ ਦੂਰ ਦੀ ਗੱਲ ਹੈ ਜੀ। ਉਥੇ ਦੋ ਹੀ ਕਮਰੇ ਹਨ। ਇੱਕ ਕਮਰੇ ਵਿੱਚ ਡਾਕਟਰ ਤੇ ਨਰਸਾਂ ਆਪਣਾ ਮੇਜ਼ ਲਗਾ ਕੇ ਬੈਠੇ ਹਨ ਅਤੇ ਦੂਜੇ ਵਿੱਚ ਉਨ੍ਹਾਂ ਨੇ ਆਪਣੀਆਂ ਅਲਮਾਰੀਆਂ ਲਗਾ ਰੱਖੀਆਂ ਹਨ। ਉਥੇ ਪਾਣੀ ਦੀ ਟੂਟੀ ਜਾਂ ਟੈਂਕੀ ਵੀ ਨਹੀਂ ਹੈ। ਇਹ ਕਿਹੜੀਆਂ ਸਿਹਤ ਸੇਵਾਵਾਂ ਦੀ ਗੱਲ ਕਰਦੇ ਹਨ ਜੀ ? ਮੈਨੂੰ ਇਹ ਦੱਸਣ ਕਿ ਉਥੇ...

**मंत्री** : स्पीकर साहिब, यह दातारपुर की बात कर रहे हैं । इनसे पूछिये कि वहां पर मिनी P.H.C. है या P.H.C. है ? हमारे 354 मिनी P.H.Cs में से 211 में तो 24x7 मतलब कि 24 घंटे सुरक्षित delivery की सुविधा है । वहां तो 6 - 6 बैड लग चुके हैं । दातारपुर न तो P.H.C. है ना ही दातारपुर 24x7 में कवर होता है । फिर भी मैं विधायक जी को विश्वास दिलाती हूँ कि मैं सैशन के बाद दातारपुर में जाऊंगी और जो वहां कमियां इन्होंने बताई हैं, वह चैक करूंगी और नारम के मुताबिक सभी कमियां दूर की जायेंगी ।

**ਮਾਨਯੋਗ ਸਪੀਕਰ** : ਸਾਹੀ ਸਾਹਿਬ, ਬੈਠੋ ਜੀ। ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਇਹ ਉਥੇ ਜਾਣਗੇ। ਉਥੇ ਜਾ ਕੇ...(ਵਿਘਨ)

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਉਥੇ ਕੋਈ ਨਹੀਂ ਆਉਂਦਾ। ਉਥੇ ਮੇਲ ਡਾਕਟਰ ਦੀ ਪੋਸਟ ਹੈ। ਉਥੇ ਏ.ਐਨ.ਐਮ. ਦੀ ਪੋਸਟ ਕੋਈ ਨਹੀਂ ਹੈ...(ਵਿਘਨ)

**ਮਾਨਯੋਗ ਸਪੀਕਰ** : ਇੱਕ ਮਿੰਟ, ਬੈਠੋ ਜੀ। ਬੈਠਣ ਦੀ ਕ੍ਰਿਪਾ ਕਰੋ। ਬੀਬੀ ਜੀ, ਜਦੋਂ ਤੁਸੀਂ ਹੁਣ ਉਥੇ ਜਾਣਾ ਹੈ ਤਾਂ ਆਪਣੇ ਦੌਰੇ ਦੇ ਮੁਤੱਲਕ ਐਮ.ਐਲ.ਏ. ਸਾਹਿਬ ਨੂੰ ਇੰਟੀਮੇਟ ਕਰ ਦਿਓ। ਇਹ ਉਥੇ ਆ ਕੇ ਆਪ ਦੱਸ ਦੇਣਗੇ ਕਿ ਉਥੇ ਕੀ ਪੁਜੀਸ਼ਨ ਹੈ।

**ਮੰਤਰੀ** : ਠੀਕ ਹੈ ਜੀ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਪੰਜਾਬ ਦੇ ਇਸੇ ਸਵਾਲ ਨਾਲ ਸਬੰਧਤ ਹੈ। ਜੋ ਸਾਹੀ ਜੀ ਨੇ ਕਿਹਾ ਹੈ, ਸਮੁੱਚੇ ਪੰਜਾਬ ਦੀ ਹਾਲਤ ਮਾੜੀ ਹੈ। ਹੁਣ ਹੀ ਨਹੀਂ, ਇਹ ਪਿਛਲੇ 10—15 ਸਾਲਾਂ ਤੋਂ ਸਿਹਤ ਸੁਵਿਧਾਵਾਂ ਦੇ ਸਬੰਧ ਵਿੱਚ ਮਾੜੀ ਹੈ। ਇਸ ਵਿੱਚ ਸੁਧਾਰ ਲਿਆਉਣ ਲਈ, ਭੈਣ ਜੀ, ਜਿੱਥੇ ਪੇਂਡੂ ਡਿਸਪੈਂਸਰੀਆਂ ਹਨ, ਸਿਹਤ ਸੁਵਿਧਾਵਾਂ ਵਿੱਚ ਸੁਧਾਰ ਲਿਆਉਣ ਦੇ ਮਕਸਦ ਨਾਲ ਕੀ ਉਨ੍ਹਾਂ ਨੂੰ ਮਿੰਨੀ ਪੀ.ਐਚ.ਸੀ. ਕਰਨ ਜਾਂ ਬਣਾਉਣ ਦਾ ਵਿਚਾਰ ਤੁਹਾਡੇ ਧਿਆਨ ਵਿੱਚ ਹੈ? ਕਿਉਂਕਿ ਇਸ ਦੀ ਲੋੜ ਹੈ।

**मंत्री** : स्पीकर साहिब, ग्रामीण डिस्पैंसरियों संबंधी ब्रहमपुरा जी का विभाग है ।

**ਮਾਨਯੋਗ ਸਪੀਕਰ** : ਚਲੋ ਠੀਕ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਹੁਤ ਸਾਰੇ ਪਿੰਡਾਂ ਦੇ ਵਿੱਚ ਡਿਸਪੈਂਸਰੀਆਂ ਹਨ, ਚਾਹੇ ਮਿੰਨੀ ਪੀ.ਐਚ.ਸੀਜ਼ ਹਨ ਜਾਂ ਦੂਜੀਆਂ ਹਨ। ਉਨ੍ਹਾਂ ਵਿੱਚ ਲੇਬਰ ਰੂਮ ਖੋਲ੍ਹੇ ਗਏ ਹਨ। ਮੈਂ ਧੰਨਵਾਦੀ ਹਾਂ ਕਿ ਪਿੰਡਾਂ ਵਿੱਚ ਵੀ ਇਹ ਸੁਵਿਧਾ ਜਾਣੀ ਚਾਹੀਦੀ ਹੈ, ਜੋ ਕਿ ਭੇਜੀ ਗਈ ਹੈ, ਲੇਕਿਨ ਮੇਰੀ ਇਸ ਦੇ ਬਾਰੇ ਸ਼ੰਕਾ ਇਹ ਹੈ ਕਿ ਸਵੇਰੇ 9.00 ਵਜੇ ਤੋਂ ਲੈ ਕੇ 3.00 ਵਜੇ ਤੱਕ ਉਥੇ ਡਾਕਟਰ ਤੇ ਹੋਰ ਸਟਾਫ ਮੌਜੂਦ ਹੁੰਦਾ ਹੈ। ਬੱਚੇ ਨੇ ਜਦੋਂ ਜਨਮ ਲੈਣਾ ਹੈ, ਉਸ ਦੇ ਵਾਸਤੇ ਤਾਂ ਕੋਈ ਸਮਾਂ ਤਹਿ ਨਹੀਂ ਹੁੰਦਾ। ਜੇਕਰ ਬੱਚੇ ਦਾ ਜਨਮ 9.00 ਵਜੇ ਤੋਂ ਲੈ ਕੇ 3.00 ਵਜੇ ਤੱਕ ਹੁੰਦਾ ਹੈ ਤਾਂ ਉਸ ਤੋਂ ਬਾਅਦ ਵੀ ਤਾਂ ਉਸ ਦੀ ਕੇਅਰ ਦੀ ਲੋੜ ਹੈ। ਜੇਕਰ ਬੱਚਾ ਉਸ ਸਮੇਂ ਦੌਰਾਨ ਜਨਮ ਨਹੀਂ ਲੈਂਦਾ ਤਾਂ ਉਸ ਸਮੇਂ ਤੋਂ ਬਾਅਦ ਉਸ ਲੇਡੀ ਨੂੰ ਕੌਣ ਸੰਭਾਲੇਗਾ ? ਇਹ ਇੱਕ ਬੜਾ ਚਿੰਤਾ ਦਾ ਵਿਸ਼ਾ ਹੈ ਕਿ ਜਿਹੜੇ ਉਥੇ ਮਰੀਜ਼ ਜਾਂਦੇ ਹਨ, ਜੇਕਰ ਕਿਸੇ ਇੱਕ ਵੀ ਲੇਡੀ ਦੀ ਇਸ ਘਾਟ ਕਾਰਨ ਮੌਤ ਹੋ ਗਈ ਤਾਂ ਇਹ ਗੱਲ ਬੜੇ ਅਨਰਥ ਵਾਲੀ ਹੋਵੇਗੀ। ਮੈਂ ਬੀਬੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿੱਥੇ ਵੀ ਲੇਬਰ ਰੂਮ ਖੋਲ੍ਹਣਾ ਹੈ, ਉਥੇ round the clock, ਹਰ ਵੇਲੇ, ਡਾਕਟਰ ਵੀ ਅਤੇ ਸਟਾਫ ਵੀ ਮੌਜੂਦ ਹੋਣਾ ਚਾਹੀਦਾ ਹੈ। ਮੇਰੀ ਇਹ ਬੇਨਤੀ ਹੈ ਤਾਂ ਕਿ ਪੰਜਾਬ ਦੇ ਪਿੰਡਾਂ ਦੀਆਂ ਲੇਡੀਜ਼ ਨੂੰ ਸਹੀ ਸਿਹਤ ਸੁਵਿਧਾਵਾਂ ਮਿਲ ਸਕਣ।

**ਮਾਨਯੋਗ ਸਪੀਕਰ** : ਬੀਬੀ ਜੀ, ਦੱਸੋ।

**मंत्री** : स्पीकर साहिब, पिछले तीन साल में राष्ट्रीय ग्रामीण स्वास्थ्य मिशन के अर्न्तगत 211 जो P.H.C. मिनी P.H.C. है, उनको हमने 24x7 सुविधा में लिया है जिसमें से 160 में महिला डाक्टर हैं । महिला डाक्टर जो NRHM के तहत रखी हैं, वो on call आती हैं । हमारी 55 पोस्टें खाली हैं । हम बार-बार महिला डाक्टर की भर्ती करते हैं । तीन-तीन नर्से सब जगह पर हैं । लेकिन, जो रात के वक्त वहां जाना पड़ता है, जो हमारी डाक्टर NRHM के तहत आती हैं, वे बाद में नौकरी छोड़ कर चली जाती हैं । आप के माध्यम से मेरी सारे सदन से प्रार्थना है, सभी भाई-बहन विधायकों से, कुछ ऐसे डाक्टर जो आपके ऐरिया में रिटायर्ड (Retired) भी हैं उनको प्रेरणा दें, हम उनको NRHM में रखेंगे । PHC में 160 डाक्टर हैं, 55 पोस्टें खाली हैं । इसके लिये विज्ञापन गया हुआ है।

---

## ਗਹਿਰੀ ਮੰਡੀ/ਜੰਡਿਆਲਾ ਗੁਰੂ ਵਿਖੇ ਕਿਸਾਨਾਂ ਦੇ ਠਹਿਰਨ ਦਾ ਪ੍ਰਬੰਧ

*1505. **ਡਾਕਟਰ ਦਲਬੀਰ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਨਾਜ ਮੰਡੀ, ਗਹਿਰੀ ਅਤੇ ਜੰਡਿਆਲਾ ਗੁਰੂ ਵਿਖੇ ਕਿਸਾਨਾਂ ਦੇ ਠਹਿਰਣ ਲਈ ਇਮਾਰਤ ਬਣਾਈ ਜਾ ਰਹੀ ਹੈ ; ਜੇਕਰ ਬਣਾਈ ਜਾ ਰਹੀ ਹੈ ਤਾਂ ਇਸ ਦਾ ਕੰਮ ਕਦੋਂ ਸ਼ੁਰੂ ਕੀਤਾ ਗਿਆ ਸੀ ਅਤੇ ਇਹ ਕਦੋਂ ਤੱਕ ਮੁਕੰਮਲ ਹੋ ਜਾਵੇਗੀ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਹਾਂ ਜੀ, ਇਸ ਇਮਾਰਤ ਦੀ ਉਸਾਰੀ ਦਾ ਕੰਮ ਸਾਲ 1994 ਵਿੱਚ ਸ਼ੁਰੂ ਕੀਤਾ ਗਿਆ ਸੀ। ਲਿੰਕ ਸੜਕਾਂ ਦੀ ਪ੍ਰੀਆਰਟੀ ਹੋਣ ਕਾਰਨ ਬਿਲਡਿੰਗ ਦੇ ਕੰਮ ਨੂੰ ਆਰਜ਼ੀ ਤੌਰ ਤੇ ਡੈਫਰ ਕਰ ਦਿੱਤਾ ਗਿਆ ਸੀ। ਇਸ ਕੰਮ ਲਈ ਫੰਡਾਂ ਦਾ ਪ੍ਰਬੰਧ ਕਰਕੇ ਸਾਲ 2010-11 ਵਿੱਚ ਮੁਕੰਮਲ ਕਰਨ ਸਬੰਧੀ ਉਪਰਾਲੇ ਕੀਤੇ ਜਾਣਗੇ। ਇਸ ਇਮਾਰਤ ਦੀ ਉਸਾਰੀ ਦਾ ਕੰਮ ਸਾਲ 1994 ਵਿੱਚ ਸ਼ੁਰੂ ਕੀਤਾ ਗਿਆ ਸੀ। ਇਸ ਤਰ੍ਹਾਂ ਦੀਆਂ 45 ਇਮਾਰਤਾਂ ਬਣਾਈਆਂ ਗਈਆਂ ਪਰ ਇਨ੍ਹਾਂ ਦਾ ਇਸਤੇਮਾਲ ਸਹੀ ਨਹੀਂ ਹੋ ਸਕਿਆ। ਇਨ੍ਹਾਂ ਬਿਲਡਿੰਗਾਂ ਨੂੰ ਕਿਤੇ ਕੋਈ ਪੁਲਿਸ ਮਹਿਕਮਾ ਇਸਤੇਮਾਲ ਕਰ ਰਿਹਾ ਹੈ ਜਾਂ ਕਿਤੇ ਕੋਈ ਹੋਰ ਕਰ ਰਿਹਾ ਹੈ ਜਾਂ ਫਿਰ ਕਿਤੇ ਮੰਡੀਆਂ ਵਿੱਚ ਗਏ ਕਿਸਾਨ ਰਹਿੰਦੇ ਹਨ। ਇਸ ਲਈ ਇਹ ਵੀ ਅਧੂਰੀ ਰਹਿ ਗਈ। ਸਾਲ 2010-11 ਵਿੱਚ ਇਸ ਨੂੰ ਮੁਕੰਮਲ ਕਰਕੇ ਇਹ ਮਾਰਕਿਟ ਕਮੇਟੀ ਨੂੰ ਦਿੱਤੀ ਜਾਵੇਗੀ।

**ਡਾਕਟਰ ਦਲਬੀਰ ਸਿੰਘ** : ਸਰ, ਇਨ੍ਹਾਂ ਨੇ ਜਵਾਬ ਵਿੱਚ ਦੱਸਿਆ ਹੈ ਕਿ ਸਾਲ 2010-11 ਵਿੱਚ ਉਪਰਾਲੇ ਕੀਤੇ ਜਾਣੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਉਪਰਾਲਿਆਂ ਦੀ ਬਜਾਏ ਇਹ ਐਸ਼ਿਓਰੈਂਸ ਦੇਣ ਕਿ ਸਾਲ 2010-11 ਵਿੱਚ ਇਸ ਨੂੰ ਕੰਪਲੀਟ ਕਰ ਦਿੱਤਾ ਜਾਵੇਗਾ।

**ਮੰਤਰੀ** : ਕਰਵਾ ਦਿਆਂਗੇ ਜੀ।

**ਡਾਕਟਰ ਦਲਬੀਰ ਸਿੰਘ** : ਧੰਨਵਾਦ ਜੀ।

---

## ਨਵੇਂ ਸਕੇਲਾਂ ਦਾ ਲਾਗੂ ਕਰਨ

*1300. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਵੇਂ ਤਨਖਾਹ ਕਮਿਸ਼ਨ ਦੁਆਰਾ ਸਿਫਾਰਸ਼ ਕੀਤੇ ਨਵੇਂ ਤਨਖਾਹ ਸਕੇਲ ਰਾਜ ਸਰਕਾਰ ਦੇ ਹਰ ਇੱਕ ਵਿਭਾਗ ਵਿਚ ਲਾਗੂ ਕਰ ਦਿੱਤੇ ਗਏ ਹਨ ; ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ ;

(ਅ) ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਵੱਖ-ਵੱਖ ਵਿਭਾਗਾਂ ਵਿੱਚ ਰਹਿ ਗਏ ਕਰਮਚਾਰੀਆਂ/ਸ਼੍ਰੇਣੀਆਂ ਨੂੰ ਨਵੇਂ ਤਨਖਾਹ ਸਕੇਲ ਕਿਸ ਮਿਤੀ ਤੱਕ ਦੇ ਦਿੱਤੇ ਜਾਣਗੇ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : (ੳ) ਅਤੇ (ਅ) ਪੰਜਵੇਂ ਪੰਜਾਬ ਤਨਖਾਹ ਕਮਿਸ਼ਨ ਵੱਲੋਂ ਸਿਫਾਰਸ਼ ਕੀਤੇ ਜਨਰਲ ਕਨਵਰਸ਼ਨ ਟੇਬਲ ਅਨੁਸਾਰ ਨਵੇਂ ਤਨਖਾਹ ਸਕੇਲ ਰਾਜ ਸਰਕਾਰ ਦੇ ਸਾਰੇ ਵਿਭਾਗਾਂ ਵਿੱਚ ਪਹਿਲਾਂ ਹੀ ਲਾਗੂ ਕੀਤੇ ਜਾ ਚੁੱਕੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮਾਨਯੋਗ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਤੁਸੀਂ ਜੋ ਦੱਸਿਆ ਹੈ ਠੀਕ ਹੈ, ਬਜਟ ਦੀ ਸਪੀਚ ਵਿੱਚ ਵੀ ਕਿਹਾ ਸੀ ਪਰ ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਇਹ ਜਿਹੜੀਆਂ ਸਿਫਾਰਸ਼ਾਂ ਤੁਸੀਂ ਲਾਗੂ ਕਰ ਦਿੱਤੀਆਂ ਗਈਆਂ ਕਹੀਆਂ ਹਨ, ਬੜੇ ਮਹਿਕਮੇ ਰਹਿ ਗਏ ਹਨ, ਮੇਰੇ ਕੋਲ ਬਾਕਾਇਦਾ ਰਿਪੋਰਟ ਹੈ ਔਰ ਜਿਹੜੇ 2006 ਤੋਂ ਬਕਾਏ ਹਨ, ਸਿਰਫ ਆਈ.ਪੀ.ਐਸ. ਅਤੇ ਆਈ.ਏ.ਐਸ ਅਫਸਰਾਂ ਨੂੰ ਦਿੱਤੇ ਹਨ। ਜਿੰਨੇ ਤੁਹਾਡੇ ਮੁਲਾਜ਼ਮ ਗਰੀਬ ਲੋਕ ਹਨ, ਕਲਰਕ, ਪੀਅਨ, ਕਿਸੇ ਨੂੰ ਕੁਝ ਨਹੀਂ ਦਿੱਤਾ। ਕੀ ਇਹ ਗੱਲ ਸੱਚੀ ਹੈ ? ਔਰ ਉਨ੍ਹਾਂ ਨੂੰ ਕਦੋਂ ਤੱਕ ਬਕਾਏ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਐਮ.ਐਲ.ਏ. ਸਾਹਿਬ ਨੇ ਸਵਾਲ ਕੀਤਾ ਹੈ, ਉਹ ਬੜਾ ਵਾਜ਼ਿਬ ਸਵਾਲ ਹੈ। ਮੁਲਾਜ਼ਮਾਂ ਨੂੰ ਪੇਅ ਕਮਿਸ਼ਨ ਦੀਆਂ ਸਿਫਾਰਸ਼ਾਂ ਮੁਤਾਬਿਕ ਏਰੀਅਰਜ਼ ਦੇਣ ਬਾਰੇ ਇਨ੍ਹਾਂ ਨੇ ਸਵਾਲ ਕੀਤਾ ਹੈ ਕਿ ਉਹ ਏਰੀਅਰਜ਼ ਕਦੋਂ ਤੱਕ ਦਿੱਤੇ ਜਾਣਗੇ। ਕੱਲ੍ਹ ਮੈਂ ਬਜਟ ਸਪੀਚ ਵਿੱਚ ਵੀ ਇਸ਼ਾਰਾ ਕੀਤਾ ਸੀ ਕਿ ਤਮਾਮ ਹਿੰਦੁਸਤਾਨ ਦੇ ਜਿੰਨੇ ਵੀ ਸੂਬੇ ਹਨ, 1-2 ਨੂੰ ਛੱਡ ਕੇ, ਇਸ ਤੋਂ ਜ਼ਿਆਦਾ ਨਹੀਂ ਹੋ ਸਕਦੇ, ਇਨ੍ਹਾਂ ਨੂੰ ਛੱਡ ਕੇ ਕਿਸੇ ਵੀ ਸੂਬੇ ਨੇ ਹਾਲੇ ਤੱਕ ਪੇਅ ਕਮਿਸ਼ਨ ਦੇ ਏਰੀਅਰਜ਼ ਦੀ ਅਦਾਇਗੀ ਨਹੀਂ ਕੀਤੀ। ਸਪੀਕਰ ਸਾਹਿਬ, ਜਿਹੜੀ 13ਵੀਂ ਫਾਇਨਾਂਸ ਕਮਿਸ਼ਨ ਦੀ ਕੇਲਕਰ ਸਾਹਿਬ ਦੀ ਰਿਪੋਰਟ ਹੈ ਉਸ ਵਿੱਚ ਹਾਲਾਂਕਿ ਇਹ ਵੀ ਕਿਹਾ ਗਿਆ ਹੈ ਕਿ ਅਗਲੀ ਵਾਰ ਤੋਂ ਏਰੀਅਰਜ਼ ਹੋਣਗੇ ਹੀ ਨਹੀਂ। ਜਿਸ ਦਿਨ ਰਿਪੋਰਟ ਆਏਗੀ, ਜਿਸ ਦਿਨ ਲਾਗੂ ਹੋਵੇਗੀ, ਉਸੇ ਦਿਨ ਤੋਂ ਵਧੇ ਪੈਸੇ ਮਿਲਣਗੇ। ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜਿੱਥੋਂ ਤੱਕ ਏਰੀਅਰਜ਼ ਦਾ ਸਵਾਲ ਹੈ, ਅਗਲੇ ਮਾਲੀ ਸਾਲ ਦੇ ਵਿੱਚ ਸਰਕਾਰ ਇਸ ਤੇ ਕੋਈ ਨਾ ਕੋਈ ਫੈਸਲਾ ਕਰੇਗੀ ਕਿ ਇਸ ਦੀਆਂ ਕਿੰਨੀਆਂ ਕਿਸ਼ਤਾਂ ਬਣਾਉਣੀਆਂ ਹਨ, ਜੀ.ਪੀ.ਐਫ. ਵਿੱਚ ਦੇਣਾ ਹੈ ਜਾਂ ਕੈਸ਼ ਦੇਣਾ ਹੈ। In the next financial year we must be able to take a decision.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਇੰਨੀ ਗੱਲ ਪੁੱਛੀ ਸੀ ਕਿ ਆਪਾਂ ਆਈ.ਪੀ.ਐਸ., ਆਈ.ਏ.ਐਸ. ਅਫਸਰਾਂ ਨੂੰ ਏਰੀਅਰਜ਼ ਦੇ ਦਿੱਤੇ ਹਨ ਔਰ ਜੋ ਉਨ੍ਹਾਂ ਨੂੰ ਏਰੀਅਰਜ਼ ਦਿੱਤੇ ਹਨ ਤਾਂ ਉਹ ਪੈਸੇ ਕਿੱਥੋਂ ਆ ਗਏ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬ ਨੇ ਆਈ.ਏ.ਐਸ. ਔਰ ਆਈ.ਪੀ.ਐਸ. ਬਾਰੇ ਸਵਾਲ ਕੀਤਾ ਹੈ they are not governed by the Punjab Pay Scales. ਇਹ ਗੌਰਮਿੰਟ ਆਫ ਇੰਡੀਆ, ਕੇਂਦਰ ਦੇ ਅਧੀਨ ਆਉਂਦੇ ਹਨ ਕਿਉਂਕਿ ਪੂਰੇ ਇੰਡੀਆ ਵਿੱਚ ਉਨ੍ਹਾਂ ਨੇ ਦੇ ਦਿੱਤੇ ਹਨ, ਕੋਈ ਸਟੇਟ ਨਹੀਂ ਜਿੱਥੇ ਪੈਂਡਿੰਗ ਹਨ, ਸੋ ਇਨ੍ਹਾਂ ਦੇ ਏਰੀਅਰਜ਼ ਪੰਜਾਬ ਸਟੇਟ ਨੂੰ ਵੀ ਦੇਣੇ ਪਏ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1463***

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

*Reply to Starred Question No. 1463 was not received till 14th June, 2011 i.e. the date on which this Debate was sent to the press for final printing.

Plz See Appendix,

## ਮੁੱਢਲਾ ਸਿਹਤ ਕੇਂਦਰ, ਤਰਸਿੱਕਾ ਵਿਖੇ ਕੀਤੇ ਗਏ ਐਕਸਰੇ

***1506. ਡਾਕਟਰ ਦਲਬੀਰ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਲਾਕ ਤਰਸਿੱਕਾ, ਅੰਮ੍ਰਿਤਸਰ ਵਿੱਚ ਪੈਂਦੇ ਪ੍ਰਾਇਮਰੀ ਹੈਲਥ ਸੈਂਟਰ ਵਿੱਚ ਐਕਸਰੇ ਦੀ ਮਸ਼ੀਨ ਕਦੋਂ ਲਗਾਈ ਗਈ ਸੀ ਅਤੇ ਪਿਛਲੇ ਤਿੰਨ ਸਾਲਾਂ ਵਿੱਚ ਇਹ ਮਸ਼ੀਨ ਕਿੰਨਾਂ ਸਮਾਂ ਖਰਾਬ ਹੋਣ ਕਰਕੇ ਬੰਦ ਰਹੀ ਅਤੇ ਇਸ ਸਮੇਂ ਮਸ਼ੀਨ ਦੀ ਤਾਜ਼ਾ ਸਥਿਤੀ ਕੀ ਹੈ ;

(ਅ) ਉਕਤ ਐਕਸਰੇ ਮਸ਼ੀਨ ਨਾਲ ਸਾਲ 2009-10 ਵਿੱਚ ਕਿੰਨੇ ਐਕਸਰੇ ਕੀਤੇ ਗਏ ਹਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਕਮਿਊਨਿਟੀ ਹੈਲਥ ਸੈਂਟਰ, ਤਰਸਿੱਕਾ ਵਿਖੇ ਐਕਸਰੇ ਮਸ਼ੀਨ ਮਿਤੀ 7 ਦਸੰਬਰ, 2001 ਨੂੰ ਲਗਾਈ ਗਈ ਸੀ। ਇਹ ਕਦੇ ਵੀ ਖਰਾਬ ਨਹੀਂ ਹੋਈ ਅਤੇ ਚੰਗੀ ਹਾਲਤ ਵਿੱਚ ਹੈ।

(ਅ) ਇਸ ਮਸ਼ੀਨ ਦੇ ਨਾਲ ਸਾਲ 2009-10 ਦੌਰਾਨ ਮਿਤੀ 28 ਫਰਵਰੀ, 2010 ਤੱਕ 3109 ਐਕਸਰੇ ਕੀਤੇ ਹਨ। ਉਥੇ ਸ਼੍ਰੀ ਚੰਦਰ ਪ੍ਰਕਾਸ਼ ਨਾਂ ਦਾ ਰੇਡੀਓ ਗਰਾਫਰ ਅੱਜ ਵੀ ਐਕਸਰੇ ਦਾ ਕੰਮ ਕਰ ਰਿਹਾ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਜੀ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ ਅਤੇ ਨਾਲ ਹੀ ਮੁੜ ਕੇ ਸਵਾਲ ਪੁੱਛਦਾ ਹਾਂ। ਇਨ੍ਹਾਂ ਨੇ ਦੱਸਿਆ ਹੈ ਕਿ ਇਹ ਮਸ਼ੀਨ ਕਦੇ ਖਰਾਬ ਨਹੀਂ ਹੋਈ, ਇਹ ਪੀ.ਐਚ.ਸੀ., ਤਰਸਿੱਕਾ ਵਿੱਚ ਹੈ, ਇਸ ਦੇ ਆਲੇ ਦੁਆਲੇ 80-85 ਪਿੰਡ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਕਸਰ ਹੀ ਇਹ ਮਸ਼ੀਨ ਖਰਾਬ ਰਹਿੰਦੀ ਹੈ ਅਤੇ ਜੇਕਰ ਕਿਤੇ ਇਹ ਠੀਕ ਵੀ ਹੋਵੇ ਤਾਂ ਉਥੇ ਕੋਈ ਐਕਸਰੇ ਵਗੈਰਾ ਨਹੀਂ ਹੁੰਦਾ ਕਿਉਂਕਿ ਫਿਲਮਾਂ ਆਊਟ-ਆਫ-ਸਟਾਕ ਰਹਿੰਦੀਆਂ ਹਨ। ਕ੍ਰਿਪਾ ਕਰਕੇ ਮੰਤਰੀ ਜੀ ਦੱਸਣ ਦੀ ਖੇਚਲ ਕਰਨ ਕਿ ਇਹ ਜਿਹੜੀ ਸ਼ਿਕਾਇਤ ਹੈ ਇਸ ਦੀ ਕਦੋਂ ਇਨਕੁਆਇਰੀ ਕਰਾਉਣਗੇ ਅਤੇ ਜਿਹੜੀ ਐਕਸਰੇ ਮਸ਼ੀਨ ਖਰਾਬ ਪਈ ਹੈ, ਉਸ ਨੂੰ ਕਦੋਂ ਤੱਕ ਠੀਕ ਕਰਵਾਉਣ ਦੀ ਕੋਸ਼ਿਸ਼ ਕਰਨਗੇ ?

**मंत्री** : स्पीकर साहिब, मुझे लगता है कि यह डाक्टर साहिब वहां हस्पताल में कभी गये नहीं हैं । इनको वहां गये बहुत ज्यादा समय हो गया है । वहां पर साल 2007 में 2721 X-Ray हुये हैं । 2008 में 2260 हुये हैं और 2009 में 2904 हुयें हैं । मुझे ऐसा लगता है कि एक मशीन जो 1983 में लगी थी, Director Health Services के अंतर्गत जो World Bank का पैसा आया है, उस से पहले की वह खराब पड़ी है और condemn कर दी गई है । आप को पता है कि सरकारी सामान खरीदना आसान है और बेचना कठिन है । उस को हम ने अलग ही रखा हुआ है, उस को बेच देना है । जो नई मशीन है, वह ठीक है । अगर ठीक ना होती तो यह 2904 X-Ray सारी छुट्टियों के बावजूद नहीं हो सकते थे ।

**ਮਾਨਯੋਗ ਸਪੀਕਰ** : ਤੁਸੀਂ, ਜਵਾਬ ਛੋਟਾ ਦਿਓ। ਜਿਹੜੀਆਂ ਉਨ੍ਹਾਂ ਨੇ ਦੋ ਗੱਲਾਂ ਕੀਤੀਆਂ ਹਨ, ਉਸ ਬਾਰੇ ਦੱਸੋ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਜੋ ਕਿਹਾ ਹੈ, ਚਲੋ ਠੀਕ ਹੈ, ਵੈਸੇ ਕਹਿਣਾ ਚੰਗਾ ਤੇ ਨਹੀਂ ਲੱਗਦਾ, ਜਿਹੜਾ ਉਥੇ ਦਾ ਐਮ.ਐਲ.ਏ. ਹੈ, ਕੀ ਉਸ ਨੂੰ ਇਹ ਵੀ ਪਤਾ ਨਹੀਂ ਲੱਗਦਾ ਕਿ ਉਥੇ ਕਿਹੜੀ ਮਸ਼ੀਨ ਖਰਾਬ ਹੈ ਅਤੇ ਕਿਹੜੀ ਵਰਤਣਯੋਗ ਹੈ। ਇਹ ਮੈਨੂੰ ਦੱਸ ਦੇਣ ਕਿ ਇਹ ਕਿਸ ਦਿਨ ਉਥੇ ਜਾਣਗੇ। ਮੈਂ ਵੀ ਉਸੇ ਦਿਨ ਉਥੇ ਚਲਾ ਜਾਵਾਂਗਾ। ਇਹ ਇਸ ਦੀ ਇਨਕੁਆਇਰੀ ਕਰਵਾ ਲੈਣ ਜਿਸ ਤਰ੍ਹਾਂ ਪਹਿਲੇ ਸਵਾਲ ਵਿਚ ਆਇਆ ਹੈ।

**ਮੰਤਰੀ** : ਮੈਨੂੰ ਉਥੇ ਜਾਣ ਦੀ ਕੋਈ ਲੋੜ ਨਹੀਂ ਹੈ। ਮੈਂ ਤਾਂ ਪਿੱਛੇ ਜਿਹੇ ਹੀ ਉਥੇ ਜਾ ਕੇ ਆਈ ਹਾਂ। ਐਮ.ਐਲ.ਏ. ਸਾਹਿਬ ਆਪ ਉਥੇ ਜਾ ਕੇ ਦੇਖ ਲੈਣ। ਐਕਸਰੇ ਮਸ਼ੀਨ ਉਥੇ ਠੀਕ ਕੰਮ ਕਰ ਰਹੀਂ ਹੈ।

स्पीकर साहिब, मैं वहां 4 बार हो कर आई हूँ । एक बार रात 12 बजे भी गई थी । मुझे लगता है कि मुझे वहाँ जाने की ज़रूरत नहीं है । (विघन) एम.एल.ए. साहिब आज यहां से जायें और जाकर देख आयें कि वहां पर X-Ray Machine ठीक काम कर रही है या नहीं ।

---

## ਸਰਕਾਰੀ ਕਰਮਚਾਰੀਆਂ/ਪੈਨਸ਼ਨਰਾਂ ਲਈ ਸਿਹਤ ਬੀਮਾ ਯੋਜਨਾ

*1457. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਕਰਮਚਾਰੀਆਂ/ਪੈਨਸ਼ਨਰਾਂ ਲਈ ਸਿਹਤ ਬੀਮਾ ਯੋਜਨਾ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੋਂ ਲਾਗੂ ਹੋ ਜਾਵੇਗੀ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਹਾਂ ਜੀ। ਰਾਜ ਸਰਕਾਰ ਦੇ ਕਰਮਚਾਰੀਆਂ/ਪੈਨਸ਼ਨਰਾਂ ਲਈ ਸਿਹਤ ਬੀਮਾ ਯੋਜਨਾ ਲਾਗੂ ਕਰਨ ਦੀ ਸੰਭਾਵਨਾ ਦਾ ਪਤਾ ਲਗਾਉਣ ਲਈ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਵੱਲੋਂ ਇੱਕ ਸਟੱਡੀ ਕੀਤੀ ਜਾਵੇਗੀ। ਇਸ ਸਬੰਧ ਵਿੱਚ ਉਚਿਤ ਸਮੇਂ ਤੇ ਫੈਸਲਾ ਕਰ ਲਿਆ ਜਾਵੇਗਾ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਬਹੁਤ ਵਧੀਆ ਜਵਾਬ ਦਿੱਤਾ ਹੈ ਕਿ ਇਸ ਤੇ ਗੌਰ ਕੀਤੀ ਜਾ ਰਹੀ ਹੈ ਕਿਉਂਕਿ ਜਿਹੜੀ ਮੈਡੀਕਲ ਰੀਐਂਮਬਰਸਮੈਂਟ ਹੈ, ਇਸ ਵਿੱਚ ਪੰਜਾਬ ਦੇ ਮੁਲਾਜਮਾਂ ਨੂੰ ਸਰਕਾਰ ਵੱਲੋਂ ਕਰੋੜਾਂ ਰੁਪਏ ਦਿੱਤੇ ਜਾਂਦੇ ਹਨ। ਜੇਕਰ ਇਹ ਲਾਗੂ ਹੋ ਜਾਂਦਾ ਹੈ ਤਾਂ ਥੋੜ੍ਹਾ ਬਹੁਤ ਪ੍ਰੀਮੀਅਮ ਦੇ ਕੇ ਸਰਕਾਰ ਇਸ ਤਰ੍ਹਾਂ ਦੇ ਖਰਚੇ ਤੋਂ ਬਚ ਸਕਦੀ ਹੈ। ਬਹੁਤ ਵੱਡੀ ਗਿਣਤੀ ਵਿੱਚ ਮੁਲਾਜ਼ਮ ਇਸ ਕੰਮ ਤੇ ਲੱਗੇ ਹੋਏ ਹਨ। ਜਿਹੜੇ ਰੀਐਂਮਬਰਸਮੈਂਟ ਦੇ ਬਿਲਾਂ ਆਦਿ ਵਗੈਰਾ ਨਾਲ ਸਬੰਧਤ ਜਿਹੜੇ ਕਾਗਜ ਵਗੈਰਾ ਹਨ ਉਨ੍ਹਾਂ ਨੂੰ ਉਹ ਚੈੱਕ ਕਰਦੇ ਹਨ ਅਤੇ ਕਈ ਕੇਸ ਅਦਾਲਤਾਂ ਵਿੱਚ ਵੀ ਚੱਲਦੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੀ ਛੇਤੀ ਇਹ ਇਸ ਪਾਸੇ ਕਦਮ ਚੁੱਕਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਬਹੁਤ ਅੱਛਾ ਸਵਾਲ ਸੀ। Government is very keen ਕਿ ਮੁਲਾਜ਼ਮਾਂ ਲਈ ਹੈਲਥ ਇੰਸ਼ੋਰੈਂਸ ਸਕੀਮ ਕਾਇਮ ਕੀਤੀ ਜਾਵੇ। ਅਸੀਂ ਪਿਛਲੇ ਮਹੀਨੇ ਹੈਲਥ ਡਿਪਾਰਟਮੈਂਟ ਨੂੰ ਇਸ ਦੀ ਫਿਜ਼ੀਬਿਲਟੀ/ਸਟੱਡੀ ਕਰਨ ਵਾਸਤੇ ਲਿਖਿਆ ਹੈ। ਜਿਵੇਂ ਇਨ੍ਹਾਂ ਨੇ ਕਿਹਾ ਹੈ, ਇਸ ਦੇ ਲਾਗੂ ਹੋਣ ਨਾਲ ਗੌਰਮਿੰਟ ਦਾ ਐਡਮਨਿਸਟ੍ਰੇਟਿਵ ਖਰਚਾ ਅਤੇ ਮੁਲਾਜ਼ਮਾਂ ਦੀ ਖੱਜਲ ਖਵਾਰੀ ਵਿੱਚ ਵੀ ਬੱਚਤ ਹੋਏਗੀ। ਇਸ ਬਾਰੇ ਹੈਲਥ

[ਵਿੱਤ ਮੰਤਰੀ]

ਡਿਪਾਰਟਮੈਂਟ ਸਟੱਡੀ ਕਰੇਗਾ। ਉਹ ਜਿਵੇਂ ਹੀ ਸਾਨੂੰ ਆਪਣੀਆਂ ਰਿਕੁਮੈਂਡੇਸ਼ਨਜ਼ ਦੇਣਗੇ ਤਾਂ ਉਸ ਨੂੰ ਲਾਗੂ ਕਰਨ ਦੀ ਸਾਡੀ ਕੋਸ਼ਿਸ਼ ਹੋਵੇਗੀ ਕਿਉਂਕਿ 5ਵੇਂ ਪੇਅ ਕਮਿਸ਼ਨ ਦੀਆਂ ਸਿਫਾਰਸਾਂ ਵੀ ਇਸ ਵੱਲ ਇਸ਼ਾਰਾ ਕਰਦੀਆਂ ਹਨ। ਮੁਲਾਜ਼ਮਾਂ ਨੂੰ ਇਕ ਤਾਂ ਫਿਕਸ ਮੈਡੀਕਲ ਅਲਾਊਂਸ ਦਿਤਾ ਜਾਂਦਾ ਹੈ.....

**ਮਾਨਯੋਗ ਸਪੀਕਰ** : ਹੁਣ ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਜਵਾਬ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1317**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

---

### ਸ੍ਰੀ ਹਰਗੋਬਿੰਦਪੁਰ ਹਲਕੇ ਵਿੱਚ ਜਲ ਸਪਲਾਈ ਯੋਜਨਾਵਾਂ

*1261. **ਕੈਪਟਨ ਬਲਬੀਰ ਸਿੰਘ ਬਾਠ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਸ੍ਰੀ ਹਰਗੋਬਿੰਦਪੁਰ ਵਿੱਚ ਵਿੱਤੀ ਸਾਲ 2002 ਤੋਂ 2008 ਤੱਕ ਪਿੰਡਾਂ ਨੂੰ ਸਾਫ ਪਾਣੀ ਮੁਹੱਈਆ ਕਰਨ ਲਈ ਕੋਈ ਯੋਜਨਾਵਾਂ ਚਾਲੂ ਕੀਤੀਆਂ ਗਈਆਂ ਸਨ; ਜੇਕਰ ਅਜਿਹਾ ਹੋਵੇ ਤਾਂ ਕਿਹੜੇ-ਕਿਹੜੇ ਪਿੰਡ ਵਿੱਚ ਅਤੇ ਕੀ ਇਹ ਸਾਰੀਆਂ ਯੋਜਨਾਵਾਂ ਚਾਲੂ ਹਨ ?

**ਸਰਦਾਰ ਸੁਖਬੀਰ ਸਿੰਘ ਬਾਦਲ** : ਹਾਂ ਜੀ। ਅਸੈਂਬਲੀ ਹਲਕਾ ਸ੍ਰੀ ਹਰਗੋਬਿੰਦਪੁਰ ਵਿਖੇ ਵਿੱਤੀ ਸਾਲ 2002 ਤੋਂ 2008 ਤੱਕ 49 ਵੱਖ-ਵੱਖ ਜਲ ਸਪਲਾਈ ਸਕੀਮਾਂ ਚਾਲੂ ਕੀਤੀਆਂ ਗਈਆਂ ਹਨ ਜਾਂ ਫਿਰ ਅਪਗਰੇਡ ਕੀਤੀਆਂ ਗਈਆਂ ਹਨ। ਇਨ੍ਹਾਂ 49 ਜਲ ਸਪਲਾਈ ਸਕੀਮਾਂ ਰਾਹੀਂ 80 ਪਿੰਡਾਂ ਨੂੰ ਕਵਰ ਕੀਤਾ ਗਿਆ ਹੈ। ਇਨ੍ਹਾਂ 80 ਪਿੰਡਾਂ ਵਿੱਚੋਂ ਇਸ ਸਮੇਂ 53 ਪਿੰਡਾਂ ਵਿੱਚ ਜਲ ਸਪਲਾਈ ਤਸੱਲੀਬਖਸ਼ ਢੰਗ ਨਾਲ ਦਿੱਤੀ ਜਾ ਰਹੀ ਹੈ, ਬਾਕੀ 27 ਪਿੰਡਾਂ ਵਿੱਚ ਜਲ ਸਪਲਾਈ ਵਿੱਚ ਸੁਧਾਰ ਲਿਆਉਣ ਦੀ ਲੋੜ ਹੈ। ਇਨ੍ਹਾਂ 27 ਪਿੰਡਾਂ ਵਿੱਚ ਜਲ ਸਪਲਾਈ ਵਿੱਚ ਤਸੱਲੀਬਖਸ਼ ਦਰਜੇ ਤੱਕ ਸੁਧਾਰ ਲਿਆਉਣ ਲਈ ਤਕਰੀਬਨ 6 ਮਹੀਨੇ ਦਾ ਸਮਾਂ ਲੱਗ ਜਾਵੇਗਾ। ਇਨ੍ਹਾਂ ਸਮੂਹ 80 ਪਿੰਡਾਂ ਦੀ ਸੂਚੀ ਨਾਲ ਨੱਥੀ 'ਅਨੁਲੱਗ' ਅਨੁਸਾਰ ਹੈ।

---

**For Starred Question No. 1317 and reply thereto, please see P.V.S. Debate dated 26th March, 2010 (A.S.)

'ਅਨੁਲੱਗ'

## ਸ੍ਰੀ ਹਰਗੋਬਿੰਦਪੁਰ ਅਸੈਂਬਲੀ ਹਲਕੇ ਵਿਚ ਵਿੱਤੀ ਸਾਲ 2002—2008 ਦੌਰਾਨ ਚਾਲੂ ਕੀਤੀਆਂ ਗਈਆਂ ਪੇਂਡੂ ਜਲ ਸਪਲਾਈ ਸਕੀਮਾਂ ਦੀ ਸਥਿਤੀ

| ਲੜੀ ਨੰ: | ਸਕੀਮ ਦਾ ਨਾਂ ਜਿੱਥੇ ਵਾਟਰ ਵਰਕਸ ਹੈ | ਪਿੰਡ ਦਾ ਨਾਂ | ਬਲਾਕ | ਜਲ ਸਪਲਾਈ ਦਾ ਸੋਮਾ | ਸਕੀਮ ਚਾਲੂ/ ਅਪਗਰੇਡ ਕਰਨ ਦੀ ਮਿਤੀ | ਕੀ ਪਿੰਡ ਤਸੱਲੀਬਖਸ਼ ਢੰਗ ਨਾਲ ਚਲ ਰਿਹਾ ਹੈ ਜਾਂ ਨਹੀਂ | ਕੀ ਸਕੀਮ ਮਹਿਕਮੇ ਜਾਂ ਪੰਚਾਇਤ ਵੱਲੋਂ ਚਲਾਈ ਜਾ ਰਹੀ ਹੈ। |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1 | ਔਲਖ ਕਲਾਂ | ਔਲਖ | ਕਾਦੀਆਂ | ਟਿਊਬਵੈੱਲ | 11/02 | ਗੈਰ-ਤਸੱਲੀਬਖਸ਼ | ਮਹਿਕਮਾ |
| 2 | ਮੀਕਾ | ਮੀਕਾ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 11/02 | ਤਸੱਲੀਬਖਸ਼ | ਮਹਿਕਮਾ |
| 3 | | ਮੋਮਣਵਾਲ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 4 | ਸੇਖੋਵਾਲ | ਸੇਖੋਵਾਲ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 11/02 | ਤਸੱਲੀਬਖਸ਼ | ਮਹਿਕਮਾ |
| 5 | | ਚੀਲੋਵਾਲ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 6 | ਮੰਡ | ਮੰਡ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 11/02 | ਤਸੱਲੀਬਖਸ਼ | ਮਹਿਕਮਾ |
| 7 | | ਪੱਡਾ | | ਟਿਊਬਵੈੱਲ | 11/02 | ਗੈਰ-ਤਸੱਲੀਬਖਸ਼ | ਮਹਿਕਮਾ |
| 8 | ਸਦਾਰੰਗ | ਸਦਾਰੰਗ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 2/03 | ਤਸੱਲੀਬਖਸ਼ | ਮਹਿਕਮਾ |
| 9 | | ਬੱਦੋਵਾਲ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 10 | | ਬੁਜਾਈਆਂ ਵਾਲੀ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 11 | ਕੋਟਲਾ ਸਾਬਾ ਸਿੰਘ | ਕੋਟਲਾ ਸਾਬਾ ਸਿੰਘ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਮਹਿਕਮਾ |
| 12 | | ਫਿਰੋਜ਼ਸ਼ਾਹ | | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਮਹਿਕਮਾ |
| 13 | ਭਰਥ | ਭਰਥ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/03 | ਤਸੱਲੀਬਖਸ਼ | ਪੰਚਾਇਤ |
| 14 | ਮੰਡਿਆਲਾ | ਮੰਡਿਆਲਾ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਪੰਚਾਇਤ |

[ ਉਪ ਮੁੱਖ ਮੰਤਰੀ ]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 15 | ਬੋਲੇਵਾਲ | ਬੋਲੇਵਾਲ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਪੰਚਾਇਤ |
| 16 | ਭੰਬੋਈ | ਭੰਬੋਈ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਪੰਚਾਇਤ |
| 17 | ਸੇਕਾਲਾ | ਸੇਕਾਲਾ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਮਹਿਕਮਾ |
| 18 | | ਕਿਸ਼ਨ ਕੋਟ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 19 | ਕੋਟਲੀ ਲਹਿਲ | ਕੋਟਲੀ ਲਹਿਲ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/03 | ਤਸੱਲੀਬਖਸ਼ | ਮਹਿਕਮਾ |
| 20 | | ਦਾਰੇਵਾਲੀ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 21 | ਗੰਡੇ ਕੇ | ਗੰਡੇ ਕੇ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/03 | ਤਸੱਲੀਬਖਸ਼ | ਮਹਿਕਮਾ |
| 22 | | ਚੋਨੇ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 23 | ਭਾਮ | ਭਾਮ | ਕਾਦੀਆਂ | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਮਹਿਕਮਾ |
| 24 | | ਭਾਮੜੀ | | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਮਹਿਕਮਾ |
| 25 | | ਮਥੋਲਾ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 26 | | ਨੰਗਲ ਝੁਗੀਆਂ | | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਮਹਿਕਮਾ |
| 27 | ਖੋਜਾਲਾ | ਖੋਜਾਲਾ | ਕਾਦੀਆਂ | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਪੰਚਾਇਤ |
| 28 | ਕੰਡੀਲਾ | ਕੰਡੀਲਾ | ਕਾਦੀਆਂ | ਟਿਊਬਵੈੱਲ | 3/03 | ਗੈਰ-ਤਸੱਲੀਬਖਸ਼ | ਪੰਚਾਇਤ |
| 29 | ਮੋਕਲ | ਮੋਕਲ | ਕਾਦੀਆਂ | ਟਿਊਬਵੈੱਲ | 3/03 | ਤਸੱਲੀਬਖਸ਼ | ਮਹਿਕਮਾ |
| 30 | | ਨੱਟ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 31 | ਭੱਟੀਵਾਲ | ਭੱਟੀਵਾਲ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/04 | ਗੈਰ-ਤਸੱਲੀਬਖਸ਼ | ਪੰਚਾਇਤ |
| 32 | ਭਗਤੂਪੁਰ | ਭਗਤੂਪੁਰ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/04 | ਗੈਰ-ਤਸੱਲੀਬਖਸ਼ | ਮਹਿਕਮਾ |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 33 | | ਪੰਡੋਰੀ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 34 | | ਜੋਹਲ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 35 | ਚੱਕ ਭਗਤੂਪੁਰ | ਚੱਕ ਭਗਤੂਪੁਰ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/04 | ਤਸੱਲੀਬਖਸ਼ | ਮਹਿਕਮਾ |
| 36 | ਬਸਰਾਏ | ਬਸਰਾਏ | ਕਾਦੀਆਂ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 37 | ਢਾਡੇ | ਦਾਡੇ | ਕਾਦੀਆਂ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 38 | ਢੇਪਈ | ਢੇਪਈ | ਕਾਦੀਆਂ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 39 | ਡੀਅਾਂ | ਡੀਆਂ | ਕਾਦੀਆਂ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 40 | ਘੱਸ | ਘੱਸ | ਕਾਦੀਆਂ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 41 | ਨੱਥੂਖੇੜਾ | ਨੱਥੂਖੇੜਾ | ਕਾਦੀਆਂ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 42 | ਬੋਪਾਰਾਏ | ਬੋਪਾਰਾਏ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 43 | ਬਲਰਾਮਪੁਰ | ਬਲਰਾਮਪੁਰ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 44 | ਬਰਿਆਰ | ਬਰਿਆਰ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 45 | ਧਾਰੀਵਾਲ | ਧਾਰੀਵਾਲ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 46 | ਗੋਪਾਲਪੁਰ | ਗੋਪਾਲਪੁਰ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 47 | ਕੋੜਾ | ਕੋੜਾ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 48 | ਕਾਜ਼ਮਪੁਰ | ਕਾਜ਼ਮਪੁਰ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 49 | ਪੀਜੋਚੱਕ | ਪੀਜੋਚੱਕ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 50 | ਸੋਹੀਆਂ | ਸੋਹੀਆਂ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 51 | ਸਿਦਵਾਂ | ਸਿਦਵਾਂ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 52 | ਸੁਲਤਾਨਪੁਰ | ਸੁਲਤਾਨਪੁਰ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 53 | ਤਨਾਨੀਵਾਲ | ਤਨਾਨੀਵਾਲ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 54 | ਤਲਵੰਡੀ ਭਿੰਡਰਾਂ | ਤਲਵੰਡੀ ਭਿੰਡਰਾਂ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 3/05 | ਤਸੱਲੀਬਖਸ਼ | ਪੰਚਾਇਤ |
| 55 | ਧੰਧੋਈ | ਧੰਧੋਈ | ਕਾਦੀਆਂ | ਟਿਊਬਵੈੱਲ | 10/05 | ਤਸੱਲੀਬਖਸ਼ | ਮਹਿਕਮਾ |
| 56 | | ਕੋਕਲਪੁਰ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |

[ ਉਪ ਮੁੱਖ ਮੰਤਰੀ ]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 57 | | ਰਸੂਲਪੁਰ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 58 | | ਬਰਿਆਰ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 59 | ਕੋਹਾਲੀ | ਕੋਹਾਲੀ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/06 | ਤਸੱਲੀਬਖਸ਼ | ਮਹਿਕਮਾ |
| 60 | | ਧੀਰਾ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 61 | | ਮੱਧਰਾ | | ਟਿਊਬਵੈੱਲ | | ਗੈਰ-ਤਸੱਲੀਬਖਸ਼ | ਮਹਿਕਮਾ |
| 62 | ਮਾੜੀ ਪਨਵਾ | ਮਾੜੀ ਪਨਵਾ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/07 | ਤਸੱਲੀਬਖਸ਼ | ਮਹਿਕਮਾ |
| 63 | | ਧੀਰੋਵਾਲੀ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 64 | ਮਾੜੀ ਬੁਚੀਆਂ | ਮਾੜੀ ਬੁਚੀਆਂ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/07 | ਤਸੱਲੀਬਖਸ਼ | ਮਹਿਕਮਾ |
| 65 | | ਚੱਕ ਚੂ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 66 | ਰਾਮਪੁਰ | ਰਾਮਪੁਰ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/08 | ਤਸੱਲੀਬਖਸ਼ | ਮਹਿਕਮਾ |
| 67 | | ਤਲਵਾੜਾ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 68 | | ਕਾਂਗੜਾ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 69 | | ਸਾਮਰਾ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 70 | ਬਲੇਰਵਾਲ | ਵਲੇਰਵਾਲ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/08 | ਤਸੱਲੀਬਖਸ਼ | ਮਹਿਕਮਾ |
| 71 | | ਕਪੂਰਾ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 72 | ਭੋਲ | ਭੋਲ | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 3/08 | ਤਸੱਲੀਬਖਸ਼ | ਮਹਿਕਮਾ |
| 73 | | ਬਾਘਾ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 74 | ਕੀੜੀ ਅਫਗਾਨਾਂ | ਕੀੜੀ ਅਫਗਾਨਾਂ | ਕਾਦੀਆਂ | ਟਿਊਬਵੈੱਲ | 3/08 | ਤਸੱਲੀਬਖਸ਼ | ਪੰਚਾਇਤ/ ਮਹਿਕਮਾ |
| 75 | ਡੋਗਰ (ਬੁਲਪੁਰ) | ਡੋਗਰ (ਬੁਲਪੁਰ) | ਸ੍ਰੀ ਹਰਗੋਬਿੰਦਪੁਰ | ਟਿਊਬਵੈੱਲ | 11/08 | ਤਸੱਲੀਬਖਸ਼ | ਮਹਿਕਮਾ |
| 76 | | ਬਹਾਦਰਪੁਰ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 77 | | ਖੋਜਕੀਪੁਰ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 78 | | ਗਿੱਲਬਾਬ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 79 | | ਖੋਖਰਪੁਰ | | ਟਿਊਬਵੈੱਲ | | ਤਸੱਲੀਬਖਸ਼ | ਮਹਿਕਮਾ |
| 80 | ਮਹਿਤੇਵਾਲ | ਮਹਿਤੇਵਾਲ | ਸ੍ਰੀ ਹਰਗੋਬਿੰਦਪੁਰ | ਹੈਂਡ ਪੰਪ | 2/09 | ਤਸੱਲੀਬਖਸ਼ | ਮਹਿਕਮਾ |

## ਖੇਤੀ-ਭਿੰਨਤਾ ਲਈ ਚੁੱਕੇ ਗਏ ਕਦਮ ਅਤੇ ਪਾਣੀ ਦਾ ਡਿੱਗਦਾ ਪੱਧਰ

*1316. **ਸਰਦਾਰ ਰਿਪਜੀਤ ਸਿੰਘ ਬਰਾੜ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿੱਚ ਫਸਲੀ ਵਿਭਿੰਨਤਾ ਏਜੰਡੇ ਲਈ ਪੰਜਾਬੀ ਕਿਸਾਨਾਂ ਦੀ ਮਦਦ ਲਈ ਖੇਤੀਬਾੜੀ ਮੰਤਰਾਲੇ ਵੱਲੋਂ ਕੋਈ ਪ੍ਰਭਾਵਸ਼ਾਲੀ ਉਪਾਅ ਕੀਤੇ ਜਾ ਰਹੇ ਹਨ ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ;

(ਅ) ਪੰਜਾਬ ਵਿੱਚ ਹੇਠਾਂ ਡਿੱਗ ਰਹੇ ਪਾਣੀ ਦੇ ਪੱਧਰ ਨੂੰ ਉੱਚਾ ਚੁੱਕਣ ਲਈ ਸਰਕਾਰ ਅਤੇ ਵਿਭਾਗ ਵੱਲੋਂ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਸਵਾਲ ਦਾ ਜਵਾਬ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ :—

(ੳ) ਪੰਜਾਬ ਸਰਕਾਰ ਵੱਲੋਂ ਧਾਨ ਅਤੇ ਕਣਕ ਫਸਲੀ ਚੱਕਰ ਰਕਬਾ ਘਟਾ ਕੇ ਹੋਰ ਫਸਲਾਂ ਹੇਠ ਲਿਆਉਣ ਲਈ ਉਪਰਾਲੇ ਕੀਤੇ ਜਾ ਰਹੇ ਹਨ ਜਿਵੇਂ ਕਿ :

1. ਕਪਾਹ ਦੀ ਫਸਲ ਨੂੰ ਮੁੜ ਸੁਰਜੀਤ ਕਰਨ ਅਤੇ ਇਸ ਫਸਲ ਹੇਠ ਰਕਬਾ ਵਧਾਉਣ ਲਈ ਚਲਾਏ ਜਾ ਰਹੇ ਪ੍ਰੋਜੈਕਟ ਅਧੀਨ ਆਈ.ਪੀ.ਐਮ. ਤਕਨੀਕ ਕਿਸਾਨਾਂ ਦੇ ਖੇਤਾਂ ਵਿੱਚ ਲਾਗੂ ਕਰਵਾਈ ਜਾ ਰਹੀ ਹੈ ਅਤੇ ਪਿੰਡ ਪੱਧਰ ਤੱਕ ਫਾਰਮਰਜ਼ ਫੀਲਡ ਸਕੂਲ ਲਗਾ ਕੇ ਕਿਸਾਨਾਂ ਨੂੰ ਨਵੀਆਂ ਖੇਤੀ ਤਕਨੀਕਾਂ ਦੀ ਟ੍ਰੇਨਿੰਗ ਦਿੱਤੀ ਜਾ ਰਹੀ ਹੈ। ਇਸ ਨਾਲ ਕਪਾਹ ਦੀ ਫਸਲ ਦੀ ਉਤਪਾਦਕਤਾ ਵਧੀ ਹੈ ਅਤੇ ਲਾਗਤ ਘਟੀ ਹੈ।

2. ਬਾਸਮਤੀ ਦੀ ਫਸਲ ਨੂੰ ਉਤਸ਼ਾਹਿਤ ਕਰਨ ਲਈ ਉਪਰਾਲੇ ਕੀਤੇ ਗਏ ਹਨ ਜਿਸ ਨਾਲ ਬਾਸਮਤੀ ਅਧੀਨ ਰਕਬਾ ਵਧਿਆ ਹੈ। ਇਸ ਫਸਲ ਦੀ ਮੰਡੀਕਰਨ ਨੂੰ ਹੋਰ ਲਾਹੇਵੰਦ ਬਣਾਉਣ ਲਈ ਬਾਸਮਤੀ ਡਿਵੈਲਪਮੈਂਟ ਬੋਰਡ ਵੀ ਬਣਾਇਆ ਗਿਆ ਹੈ ਜਿਸ ਨਾਲ ਕਿਸਾਨਾਂ ਨੂੰ ਉਪਜ ਦਾ ਲਾਹੇਵੰਦ ਭਾਅ ਮਿਲੇਗਾ।

3. ਗੰਨੇ ਦੀ ਫਸਲ ਨੂੰ ਉਤਸ਼ਾਹਤ ਕਰਨ ਅਤੇ ਇਸ ਨੂੰ ਲਾਹੇਵੰਦ ਬਣਾਉਣ ਲਈ ਉਪਰਾਲੇ ਕੀਤੇ ਜਾ ਰਹੇ ਹਨ। ਮੈਕਰੋ ਮੈਨੇਜਮੈਂਟ ਸਕੀਮ ਤਹਿਤ ਕਿਸਾਨਾਂ ਨੂੰ ਇਸ ਦੀ ਬਿਜਾਈ ਲਈ ਟ੍ਰੈਂਚਰਾਂ ਅਤੇ ਬੈਡ ਪਲਾਂਟੇਸ਼ਨ ਲਈ ਰਿਜਰ ਸਬਸਿਡੀ ਉੱਤੇ ਮੁਹੱਈਆ ਕਰਵਾਏ ਜਾ ਰਹੇ ਹਨ। ਨਵੀਆਂ ਖੋਜਾਂ ਜਿਵੇਂ ਕਿ ਸਿੰਗਲ ਬੈਡ ਪਲਾਂਟੇਸ਼ਨ ਸਬੰਧੀ ਪ੍ਰਦਰਸ਼ਨੀਆਂ ਲਗਾਈਆਂ ਗਈਆਂ ਹਨ ਜਿਨ੍ਹਾਂ ਤੋਂ ਕਿਸਾਨਾਂ ਨੂੰ ਜਾਣਕਾਰੀ ਮਿਲੇਗੀ।

[ਖੇਤੀਬਾੜੀ ਮੰਤਰੀ]

4. ਮੱਕੀ, ਦਾਲਾਂ ਅਤੇ ਤੇਲ ਬੀਜ ਫਸਲਾਂ ਅਧੀਨ ਰਕਬਾ ਵਧਾਉਣ ਲਈ ਕੇਂਦਰੀ ਸਹਾਇਤਾ ਨਾਲ ਚੱਲਣ ਵਾਲੀ ਸਕੀਮ ਆਈਸੋਪਾਮ ਅਧੀਨ ਨਵੀਨਤਮ ਤਕਨੀਕਾਂ ਬਾਰੇ ਜਾਣਕਾਰੀ ਦੇਣ ਲਈ ਕਿਸਾਨ ਸਿਖਲਾਈ ਕੈਂਪ, ਆਈ.ਪੀ.ਐਮ. ਲਈ ਫੀਲਡ ਸਕੂਲ ਅਤੇ ਪ੍ਰਦਰਸ਼ਨੀਆਂ ਲਗਾਈਆਂ ਗਈਆਂ ਹਨ। ਇਸ ਤੋਂ ਇਲਾਵਾ ਪਲਾਂਟ ਪ੍ਰੋਟੈਕਸ਼ਨ ਲਈ ਸਪਰੇਅ ਪੰਪ ਅਤੇ ਕੀਟਨਾਸ਼ਕ ਦਵਾਈਆਂ 50% ਉਪਦਾਨ ਤੇ ਕਿਸਾਨਾਂ ਨੂੰ ਦਿੱਤੀਆਂ ਜਾ ਰਹੀਆਂ ਹਨ।

5. ਫਲਾਂ, ਸਬਜ਼ੀਆਂ ਅਤੇ ਫੁੱਲਾਂ ਅਧੀਨ ਰਕਬਾ ਵਧਾਉਣ ਲਈ ਅਤੇ ਇਨ੍ਹਾਂ ਫਸਲਾਂ ਨੂੰ ਲਾਹੇਵੰਦ ਬਣਾਉਣ ਲਈ ਕੌਮੀ ਬਾਗਬਾਨੀ ਮਿਸ਼ਨ ਅਧੀਨ ਗਰੀਨ ਹਾਊਸ/ਨੈੱਟ ਹਾਊਸ ਬਣਾਉਣ, ਪੁਰਾਣੇ ਬਾਗਾਂ ਨੂੰ ਮੁੜ ਸੁਰਜੀਤ ਕਰਨ, ਨਵੇਂ ਬਾਗ ਲਗਾਉਣ ਅਤੇ ਫੁੱਲਾਂ ਆਦਿ ਦੀ ਕਾਸ਼ਤ ਲਈ ਸਬਸਿਡੀ ਦੀਆਂ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ। ਰਾਜ ਵਿੱਚ ਸਬਜ਼ੀਆਂ ਨੂੰ ਅਗੇਤਾ-ਪਛੇਤਾ ਉਗਾਉਣ ਲਈ ਅਤੇ ਇਨ੍ਹਾਂ ਸਬਜ਼ੀਆਂ ਦੀ ਮੰਡੀ ਵਿੱਚ ਕੀਮਤ ਵੱਧ ਲੈਣ ਲਈ ਜ਼ਿਮੀਂਦਾਰਾਂ ਨੂੰ ਨੈੱਟ ਹਾਊਸ ਵਿੱਚ ਸਬਜ਼ੀਆਂ ਦੀ ਕਾਸ਼ਤ ਕਰਨ ਲਈ ਉਤਸ਼ਾਹਤ ਕੀਤਾ ਜਾਂਦਾ ਹੈ। ਇਸ ਮੰਤਵ ਲਈ ਵਿਭਾਗ ਵੱਲੋਂ 40,000 ਰੁਪਏ ਪ੍ਰਤੀ ਨੈੱਟ ਹਾਊਸ (500 ਵ.ਮੀ.) ਦੇ ਹਿਸਾਬ ਨਾਲ ਵਿੱਤੀ ਸਹਾਇਤਾ ਦਿੱਤੀ ਜਾ ਰਹੀ ਹੈ। ਸਾਲ 2009-10 ਦੌਰਾਨ ਇਸ ਸਕੀਮ ਅਧੀਨ 152 ਨੈੱਟ ਹਾਊਸਾ ਲਈ 60.80 ਲੱਖ ਰੁਪਏ ਦੀ ਵਿੱਤੀ ਸਹਾਇਤਾ ਦਿੱਤੀ ਗਈ। ਸੁਚੱਜੀ ਮੰਡੀਕਰਨ ਦੀਆਂ ਸਹੂਲਤਾਂ ਦੇਣ ਲਈ ਫਲਾਂ ਅਤੇ ਸਬਜ਼ੀਆਂ ਦੇ ਮੰਡੀਕਰਨ ਲਈ ਮਾਡਰਨ ਮੰਡੀਆਂ ਵਿਕਸਤ ਕੀਤੀਆਂ ਗਈਆਂ ਹਨ ਜਿਨ੍ਹਾਂ ਵਿੱਚ ਕੂਲ ਹਾਊਸ, ਪੈਕ ਹਾਊਸ, ਗਰੇਡਿੰਗ ਅਤੇ ਪੈਕਿੰਗ ਲਈ ਆਧੁਨਿਕ ਮਸ਼ੀਨਾਂ ਦੀਆਂ ਸਹੂਲਤਾਂ ਉਪਲਬਧ ਕਰਵਾਈਆਂ ਗਈਆਂ ਹਨ।

6. ਬਾਗਬਾਨੀ ਫਸਲਾਂ ਦੀ ਸਾਂਭ ਸੰਭਾਲ ਅਤੇ ਸੁਚੱਜੇ ਢੰਗ ਨਾਲ ਮੰਡੀਕਰਨ ਲਈ ਵਿਭਾਗ ਵੱਲੋਂ ਬਾਗਬਾਨਾਂ ਨੂੰ 50 ਪ੍ਰਤੀਸ਼ਤ ਤੇ ਪਲਾਸਟਿਕ ਕਰੇਟ ਮੁਹੱਈਆ ਕਰਵਾਏ ਜਾ ਰਹੇ ਹਨ। ਇਸ ਵਿੱਤੀ ਸਾਲ ਦੌਰਾਨ 4 ਲੱਖ ਪਲਾਸਟਿਕ ਕਰੇਟ ਲਈ 460.00 ਲੱਖ ਰੁਪਏ ਦੀ ਵਿੱਤੀ ਸਹਾਇਤਾ ਦਿੱਤੀ ਗਈ ।

7. ਰਾਜ ਵਿੱਚ ਨਿੰਬੂ ਜਾਤੀ ਤੇ ਫਲਾਂ ਅਧੀਨ ਰਕਬੇ ਵਿੱਚ ਵਾਧਾ ਕਰਨ ਲਈ ਅਤੇ ਇਨ੍ਹਾਂ ਬਾਗਾਂ ਦੀ ਉਤਪਾਦਕਤਾ ਵਧਾਉਣ ਲਈ ਪੰਜਾਬ ਸਰਕਾਰ ਵੱਲੋਂ 5 ਸਿਟਰਸ ਅਸਟੇਟਾਂ ਜਿਵੇਂ ਕਿ ਅਬੋਹਰ, ਟਾਹਲੀਵਾਲਾ ਜੱਟਾਂ (ਜ਼ਿਲ੍ਹਾ ਫਿਰੋਜ਼ਪੁਰ), ਬਾਦਲ (ਜ਼ਿਲ੍ਹਾ ਮੁਕਤਸਰ), ਛਾਉਣੀ ਕਲਾਂ ਅਤੇ ਭੂੰਗਾ (ਜ਼ਿਲ੍ਹਾ

ਹੁਸ਼ਿਆਰਪੁਰ) ਸਥਾਪਿਤ ਕੀਤੀਆਂ ਗਈਆਂ ਹਨ। ਇਨ੍ਹਾਂ ਅਸਟੇਟਾਂ ਵਿੱਚ ਬਿਲਡਿੰਗਾਂ ਬਣਾਉਣ, ਆਧੁਨਿਕ ਖੇਤੀਬਾੜੀ ਸੰਦ ਅਤੇ ਹੋਰ ਇਨਫਰਾਸਟਰੱਕਚਰ ਦੀ ਖਰੀਦ ਲਈ ਸਰਕਾਰ ਵੱਲੋਂ 1000.00 ਲੱਖ ਰੁਪਏ ਜਾਰੀ ਕੀਤੇ ਗਏ ਹਨ। ਇਸ ਤੋਂ ਇਲਾਵਾ 200.00 ਲੱਖ ਰੁਪਏ ਪ੍ਰਤੀ ਅਸਟੇਟ ਕਾਰਪਸ ਫ਼ੰਡ ਵੱਜੋਂ ਦਿੱਤੇ ਗਏ ਹਨ। ਇਨ੍ਹਾਂ ਐਸਟੇਟਾਂ ਵਿੱਚ ਸਾਰੇ ਜ਼ਿਮੀਦਾਰਾਂ ਨੂੰ ਬਾਗਬਾਨੀ ਸਬੰਧੀ ਲੋੜੀਂਦੀਆਂ ਸਹੂਲਤਾਂ ਇਕੋ ਛੱਤ ਹੇਠ ਮੁਹੱਈਆ ਕਰਵਾਈਆਂ ਜਾ ਰਹੀਆਂ ਹਨ।

(ਅ) ਪੰਜਾਬ ਰਾਜ ਵਿੱਚ ਜ਼ਮੀਨ ਹੇਠਲੇ ਪਾਣੀ ਦੀ ਵੱਧ ਵਰਤੋਂ ਹੋਣ ਕਾਰਣ ਪਾਣੀ ਦੀ ਸਤਹ ਲਗਾਤਾਰ ਥੱਲੇ ਜਾ ਰਹੀ ਹੈ, ਜਿਸ ਦੇ ਨਾਲ ਖੇਤੀਬਾੜੀ ਦੀ ਪੈਦਾਵਾਰ ਅਤੇ ਰਾਜ ਦੀ ਆਰਥਿਕ ਸਥਿਤੀ ਤੇ ਮਾੜਾ ਅਸਰ ਪੈ ਰਿਹਾ ਹੈ। ਮਾਨਸੂਨ 2009 ਵਿੱਚ ਔਸਤ ਤੋਂ ਘੱਟ ਬਰਸਾਤ ਹੋਣ ਕਾਰਣ ਸਥਿਤੀ ਹੋਰ ਖਰਾਬ ਹੋ ਗਈ ਹੈ। ਪੰਜਾਬ ਰਾਜ ਵਿੱਚ ਜ਼ਮੀਨ ਹੇਠਲੇ ਪਾਣੀ ਦੀ ਵੱਧ ਵਰਤੋਂ ਹੋਣ ਕਾਰਣ ਇਸ ਤੇ ਬਹੁਤ ਜ਼ਿਆਦਾ ਦਬਾਅ ਪਿਆ ਹੈ। ਇਸ ਦੀ ਸੰਭਾਲ/ਵਰਤੋਂ ਤੇ ਧਿਆਨ ਦੇਣਾ ਬਹੁਤ ਜ਼ਰੂਰੀ ਹੈ।

ਇਸ ਦੇ ਸਬੰਧ ਵਿਚ ਹੇਠ ਲਿਖੇ ਕਦਮ ਚੁੱਕੇ ਗਏ ਹਨ :

1. ਪੰਜਾਬ ਸਰਕਾਰ ਵੱਲੋਂ ਕਿਸਾਨਾਂ ਵੱਲੋਂ ਅਗੇਤਾ ਝੋਨਾ ਬੀਜਣ ਦੇ ਸਬੰਧ ਵਿਚ ਇੱਕ ਐਕਟ, ਪੰਜਾਬ ਪ੍ਰੀਜਰਵੇਸ਼ਨ ਆਫ ਸਬ-ਸੋਆਇਲ ਵਾਟਰ ਐਕਟ, 2009 ਪਾਸ ਕੀਤਾ ਗਿਆ ਹੈ ਜਿਸ ਵਿਚ ਝੋਨੇ ਦੀ ਪਨੀਰੀ ਅਤੇ ਝੋਨੇ ਨੂੰ ਬੀਜਣ ਸਬੰਧੀ ਮਿਥੀਆਂ ਮਿਤੀਆਂ ਨੋਟੀਫਾਈ ਕੀਤੀਆਂ ਗਈਆਂ ਹਨ। ਇਸ ਅਨੁਸਾਰ ਝੋਨੇ ਦੀ ਬਿਜਾਈ 10 ਜੂਨ ਤੋਂ ਪਹਿਲਾਂ ਕਰਨ ਤੇ ਪਾਬੰਦੀ ਲਾਈ ਗਈ ਹੈ। ਇਸ ਤਰ੍ਹਾਂ ਨਾ ਕਰਨ ਦੇ ਸਬੰਧ ਵਿਚ ਜੁਰਮਾਨਾ ਵੀ ਰੱਖਿਆ ਗਿਆ ਹੈ।

2. ਪੰਜਾਬ ਰਾਜ ਵਿਚ ਪਾਣੀ ਦੀ ਸੁਚੱਜੇ ਢੰਗ ਨਾਲ ਵਰਤੋਂ ਕਰਨ ਲਈ ਲੈਜ਼ਰ ਲੈਵਲਿੰਗ ਨੂੰ ਉਤਸ਼ਾਹਿਤ ਕੀਤਾ ਜਾ ਰਿਹਾ ਹੈ ਜਿਸ ਨਾਲ ਪਾਣੀ ਅਤੇ ਬਿਜਲੀ ਦੀ ਬਚਤ ਹੁੰਦੀ ਹੈ ਅਤੇ ਨਾਲ ਹੀ ਫਸਲ ਦੀ ਵਰਤੋਂ ਲਈ ਜ਼ਰੂਰੀ ਤੱਤਾਂ ਦੀ ਉਪਲਬਧਤਾ ਵਿਚ ਵੀ ਸੁਧਾਰ ਹੁੰਦਾ ਹੈ। ਇਨ੍ਹਾਂ ਲਾਭਾਂ ਨੂੰ ਵੇਖਦੇ ਹੋਏ ਕਿਸਾਨਾਂ ਵੱਲੋਂ ਇਨ੍ਹਾਂ ਦੀ ਮੰਗ ਵਿਚ ਵਾਧਾ ਹੋ ਰਿਹਾ ਹੈ ਅਤੇ ਰਾਜ ਵਿਚ 513 ਲੈਜਰ ਲੈਵਲਰ ਕੁਆਪਰੇਟਿਵ ਸੁਸਾਇਟੀਆਂ ਨੂੰ ਕਿਸਾਨਾਂ ਦੀ ਵਰਤੋਂ ਲਈ ਕਿਰਾਏ ਤੇ ਦੇਣ ਦੇ ਉਪਬੰਧ ਕੀਤੇ ਗਏ ਹਨ। ਪੰਜਾਬ ਰਾਜ ਵਿੱਚ ਹੁਣ ਤੱਕ 2000 ਲੈਜਰ ਲੈਵਲਰ ਉਪਲਬਧ ਹਨ, ਜਿਨ੍ਹਾਂ ਨੂੰ ਕਿਰਾਏ ਤੇ ਦਿੱਤਾ ਜਾ ਰਿਹਾ ਹੈ।

[ਖੇਤੀਬਾੜੀ ਮੰਤਰੀ]

3. ਪੰਜਾਬ ਰਾਜ ਵਿਚ ਪਾਣੀ ਦੇ ਸਤਹ ਨੂੰ ਹੇਠਾਂ ਜਾਣ ਤੋਂ ਰੋਕਣ ਦੇ ਸਬੰਧ ਵਿਚ ਵੱਖ-ਵੱਖ ਤਰੀਕੇ ਦੀਆਂ ਆਰਟੀਫਿਸ਼ੀਅਲ ਸਕੀਮਾਂ ਜਿਵੇਂ ਕਿ ਰੂਫ ਟਾਪ ਰੇਨ ਵਾਟਰ ਹਾਰਵੈਸਟਿੰਗ, ਛੱਪੜ ਆਦਿ ਸਬੰਧੀ ਪਾਇਲਟ ਸਕੀਮਾਂ ਲਈਆਂ ਗਈਆਂ ਹਨ। ਇਹ ਪਾਇਲਟ ਸਕੀਮਾਂ ਜ਼ਿਲ੍ਹਾ ਜਲੰਧਰ, ਕਪੂਰਥਲਾ, ਫਤਿਹਗੜ੍ਹ ਸਾਹਿਬ ਅਤੇ ਲੁਧਿਆਣਾ ਵਿਖੇ ਉਸਾਰੀਆਂ ਗਈਆਂ ਹਨ।

4. ਸਿੰਚਾਈ ਲਈ ਉਪਲਬਧ ਨਹਿਰੀ ਅਤੇ ਜ਼ਮੀਨਦੋਜ਼ ਪਾਣੀ ਦੀ ਕਿਸਾਨਾਂ ਦੇ ਖੇਤਾਂ ਤੇ ਸੰਜਮ ਨਾਲ ਵਰਤੋਂ ਕਰਨ ਲਈ ਮਾਈਕਰੋ ਇਰੀਗੇਸ਼ਨ (ਡਰਿਪ ਅਤੇ ਸਪਰਿੰਕਲਰ) ਸਿੰਚਾਈ ਸਿਸਟਮ ਤੇ ਕਿਸਾਨਾਂ ਨੂੰ 75 ਪ੍ਰਤੀਸ਼ਤ ਸਬਸਿਡੀ ਦਿੱਤੀ ਜਾ ਰਹੀ ਹੈ। ਇਸ ਸਕੀਮ ਅਧੀਨ ਹੁਣ ਤੱਕ 12461 ਹੈਕਟੇਅਰ ਰਕਬੇ ਤੇ ਮਾਈਕਰੋ ਇਰੀਗੇਸ਼ਨ ਸਿਸਟਮ ਲਗਾ ਕੇ ਖੇਤੀ ਪਾਣੀ ਦੀ ਬੱਚਤ ਕੀਤੀ ਗਈ ਹੈ। ਸਾਲ 2009-10 ਦੌਰਾਨ 5000 ਹੈਕਟੇਅਰ ਤੋਂ ਵੱਧ ਰਕਬੇ ਵਿੱਚ ਇਹ ਸਿਸਟਮ ਲਗਾਏ ਜਾ ਰਹੇ ਹਨ।

5. ਜ਼ਮੀਨਦੋਜ਼ ਪਾਣੀ ਦੀ ਭਰਪਾਈ ਲਈ ਵਰਖਾ ਦੇ ਪਾਣੀ ਨੂੰ ਇਕੱਠਾ ਕਰਨ ਲਈ ਕੰਢੀ ਰਕਬੇ ਵਿੱਚ 150 ਤੋਂ ਵੱਧ ਛੋਟੇ ਰੇਨਵਾਟਰ ਹਾਰਵੈਸਟਿੰਗ/ਪ੍ਰੀਨਿਅਲ ਫਲੋਅ ਹਾਰਵੈਸਟਿੰਗ/ਲਿਫਟ ਇਰੀਗੇਸ਼ਨ ਸਟਰਕਚਰ ਬਣਾਏ ਜਾ ਚੁੱਕੇ ਹਨ। ਸਾਲ 2009-10 ਦੌਰਾਨ ਅਜਿਹੇ 50 ਸਟਰਕਚਰ ਬਣਾਏ ਜਾ ਰਹੇ ਹਨ।

---

## ਮੋਹਾਲੀ ਲਈ ਡੰਪਿੰਗ ਗ੍ਰਾਊਂਡ ਦੀ ਵਿਵਸਥਾ

*1302. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਹਾਲੀ ਵਿਖੇ ਮਲਬਾ ਆਦਿ ਸੁੱਟਣ ਦੀ ਥਾਂ ਨਿਸ਼ਚਿਤ ਕਰਨ ਲਈ ਪਿੰਡ ਰਸਨਹੇੜੀ ਦੀ ਤਜਵੀਜ਼ਤ ਥਾਂ ਨੂੰ ਬਦਲਣ ਬਾਰੇ ਸਰਕਾਰ ਵਿਚਾਰ ਕਰੇਗੀ ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੀ ਨਹੀਂ, ਸ਼੍ਰੀਮਾਨ ਜੀ। ਮੋਹਾਲੀ ਵਿਖੇ ਉਸਾਰੀ ਜਾਣ ਵਾਲੀ ਕਾਮਨ ਮਿਊਂਸਿਪਲ ਸੋਲਿਡ ਵੇਸਟ ਮੈਨੇਜਮੈਂਟ ਫੈਸਿਲਿਟੀ ਦੀ ਪਿੰਡ ਰਸਨਹੇੜੀ, ਝੰਜੇੜੀ ਅਤੇ ਸਵਾੜਾ ਦੀ ਤਜਵੀਜ਼ਤ ਥਾਂ ਨੂੰ ਬਦਲਣ ਬਾਰੇ ਸਰਕਾਰ ਦਾ ਹਾਲ ਦੀ ਘੜੀ ਕੋਈ ਵਿਚਾਰ ਨਹੀਂ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1455**

(ਇਸ ਪ੍ਰਸ਼ਨ ਦੀ ਐਕਟੈਨਸ਼ਨ ਮੰਗੀ ਗਈ ਹੈ।)

---

## ਸਰਪੰਚਾਂ ਨੂੰ ਮਾਣ ਭੱਤੇ ਦੀ ਅਦਾਇਗੀ

*1534. **ਸਰਦਾਰ ਕੇਵਲ ਸਿੰਘ ਢਿਲੋਂ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੌਜੂਦਾ ਸਰਕਾਰ ਦੇ ਹੋਂਦ ਵਿੱਚ ਆਉਣ ਤੋਂ ਪਹਿਲਾਂ ਪਿੰਡਾਂ ਦੇ ਸਰਪੰਚਾਂ ਨੂੰ ਪ੍ਰਤੀ ਮਹੀਨਾ ਕਿੰਨਾ ਮਾਣ ਭੱਤਾ ਦਿੱਤਾ ਜਾਂਦਾ ਸੀ ਅਤੇ ਹੁਣ ਇਸ ਦੀ ਕਿਸ ਰੇਟ ਤੇ ਅਦਾਇਗੀ ਕੀਤੀ ਜਾ ਰਹੀ ਹੈ ; ਜੇਕਰ ਇਸ ਸਮੇਂ ਮਾਣ ਭੱਤਾ ਨਹੀਂ ਦਿੱਤਾ ਜਾ ਰਿਹਾ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਮੌਜੂਦਾ ਸਰਕਾਰ ਦੇ ਹੋਂਦ ਵਿੱਚ ਆਉਣ ਤੋਂ ਪਹਿਲਾਂ ਪਿੰਡਾਂ ਦੇ ਸਰਪੰਚਾਂ ਨੂੰ 600 ਰੁਪਏ ਪ੍ਰਤੀ ਮਹੀਨਾ ਮਾਣ ਭੱਤਾ ਦਿੱਤਾ ਜਾਂਦਾ ਸੀ ਅਤੇ ਹੁਣ ਵੀ 600 ਰੁਪਏ ਪ੍ਰਤੀ ਮਹੀਨੇ ਦੇ ਰੇਟ ਤੇ ਹੀ ਅਦਾਇਗੀ ਕੀਤੀ ਜਾ ਰਹੀ ਹੈ। ਇਸ ਸਮੇਂ ਵੀ ਮਾਣ ਭੱਤਾ ਦਿੱਤਾ ਜਾ ਰਿਹਾ ਹੈ।

---

## ਜੇ.ਟੀ.ਪੀ.ਐਲ. ਕੰਪਨੀ ਵੱਲੋਂ ਜਮ੍ਹਾਂ ਕਰਵਾਇਆ ਗਿਆ ਵਿਕਾਸ ਖਰਚਾ

*1301. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲਾਂਡਰਾਂ-ਖਰੜ ਸੜਕ ਉੱਤੇ ਸਥਿਤ ਜੇ.ਟੀ.ਪੀ.ਐਲ. ਕੰਪਨੀ ਨੇ ਵਿਕਾਸ ਖਰਚੇ ਵਜੋਂ ਪੁੱਡਾ ਪਾਸ 8 ਕਰੋੜ ਰੁਪਏ ਮਿਉਂਸਿਪਲ ਕੌਂਸਲ, ਖਰੜ ਨੂੰ ਤਬਦੀਲ ਕਰਨ ਲਈ ਜਮ੍ਹਾਂ ਕਰਵਾਏ ਹਨ ; ਜੇਕਰ ਅਜਿਹਾ ਹੋਵੇ ਤਾਂ ਉਕਤ ਪੈਸੇ ਨੂੰ ਕਦੋਂ ਤੱਕ ਪੁੱਡਾ ਦੁਆਰਾ ਮਿਉਂਸਿਪਲ ਕੌਂਸਲ, ਖਰੜ ਨੂੰ ਤਬਦੀਲ ਕਰ ਦਿੱਤਾ ਜਾਵੇਗਾ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੇ.ਟੀ.ਪੀ.ਐਲ. ਕੰਪਨੀ ਵੱਲੋਂ ਹੁਣ ਤੱਕ ਲਾਈਸੈਂਸ ਨੰਬਰ 1/2008 ਦੇ ਸਬੰਧ ਵਿੱਚ ਕੁੱਲ 425.10 ਲੱਖ ਰੁਪਏ ਬਤੌਰ ਈ.ਡੀ.ਸੀ. ਗਮਾਡਾ ਕੋਲ ਜਮ੍ਹਾਂ ਕਰਵਾਏ ਗਏ ਹਨ।

ਇਸ ਕਲੋਨੀ ਲਈ ਨਗਰ ਕੌਂਸਲ, ਖਰੜ ਵੱਲੋਂ ਕਰਵਾਏ ਜਾਣ ਵਾਲੇ ਬਾਹਰੀ ਵਿਕਾਸ ਕਾਰਜਾਂ ਦੇ ਵੇਰਵੇ, ਕਲੋਨੀ ਨੂੰ ਕੀਤੀ ਜਾਣ ਵਾਲੀ ਕੁਨੈਕਟੀਵਿਟੀ ਅਤੇ ਖਰਚੇ ਸਬੰਧੀ ਤਖਮੀਨੇ ਤਿਆਰ/ਪ੍ਰਵਾਨ ਹੋਣ ਉਪਰੰਤ ਹੀ ਬਣਦੀ ਰਕਮ ਉਪਰੋਕਤ ਪੈਸਿਆਂ ਵਿੱਚੋਂ ਨਗਰ ਕੌਂਸਲ, ਖਰੜ ਨੂੰ ਤਬਦੀਲ ਕਰ ਦਿੱਤੀ ਜਾਵੇਗੀ।

---

**For Starred Question No. 1455 and reply thereto, please see Appendix to this Debate.

MATTERS RAISED DURING ZERO HOUR AND STATEMENT MADE BY THE MINISTER

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਇਕ ਬਹੁਤ ਹੀ ਅਹਿਮ ਘਟਨਾ ਵੱਲ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਮੇਰੇ ਹਲਕੇ ਵਿਚ ਇਕ ਪਿੰਡ ਸਨੇਟਾ ਹੈ। ਉਥੋਂ ਦੇ ਪਟਵਾਰੀ ਨੇ ਇਕ ਗਰੀਬ ਜ਼ਿਮੀਂਦਾਰ ਦੀ 54 ਮਰਲੇ ਜ਼ਮੀਨ ਦੀ ਆਪਣੇ ਭਾਣਜੇ ਦੇ ਨਾਂ ਪਾਵਰ ਆਫ ਅਟਾਰਨੀ ਕਰਵਾ ਲਈ। ਅੱਗੇ ਭਾਣਜੇ ਨੇ ਆਪਣੇ ਭਣਵੱਈਏ ਦੇ ਭਰਾ ਨਾਲ ਮਿਲ ਕੇ ਉਸ ਦੀ ਰਜਿਸਟਰੀ ਕਰਵਾ ਲਈ। ਫਿਰ ਇਹ ਜ਼ਮੀਨ ਮਹਿੰਗੇ ਭਾਅ ਉਤੇ ਪਰਲ ਕੰਪਨੀ ਨੂੰ ਵੇਚ ਦਿੱਤੀ। ਇਹ ਕੋਈ ਲਗਭਗ 70—80 ਲੱਖ ਰੁਪਏ ਦੀ ਜ਼ਮੀਨ ਹੈ ਜਿਹੜੀ ਕਿ 54 ਮਰਲੇ ਸੀ। ਮੈਂ ਦੋ ਵਾਰ ਡੀ.ਸੀ. ਸਾਹਿਬ ਨੂੰ ਮਿਲ ਕੇ ਆਇਆ ਹਾਂ ਤੇ ਬੇਨਤੀ ਕੀਤੀ ਹੈ ਕਿ ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ। ਉਸ ਪਟਵਾਰੀ ਨੂੰ ਸਸਪੈਂਡ ਤਾਂ ਕੀ ਕਰਨਾ ਸੀ, ਉਸ ਦੀ ਬਦਲੀ ਵੀ ਨਹੀਂ ਕੀਤੀ ਗਈ। ਹਾਊਸ ਵਿਚ ਉਪ ਮੁੱਖ ਮੰਤਰੀ ਸਾਹਿਬ ਬੈਠੇ ਹਨ। ਕੀ ਇਹ ਵਿਸ਼ਵਾਸ ਦਿਵਾਉਣਗੇ ਕਿ ਇਸ ਮਾਮਲੇ ਦੀ ਇਨਕੁਆਇਰੀ ਕਰਵਾ ਕੇ ਸੱਚਾਈ ਸਾਹਮਣੇ ਲਿਆਂਦੀ ਜਾਵੇਗੀ ?

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਖਾਸ ਤੌਰ ਤੇ ਫੋਰੈਸਟ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਤਾਂ ਜੋ ਉਹ ਜਵਾਬ ਦੇ ਸਕਣ....

**ਮਾਨਯੋਗ ਸਪੀਕਰ** : ਜਵਾਬ ਦੇਣਾ ਕੋਈ ਜ਼ਰੂਰੀ ਨਹੀਂ। ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪੰਜਾਬ ਵਿਚ ਬਹੁਤ ਸਾਰੀਆਂ ਲਿੰਕ ਰੋਡਜ਼ ਬਣ ਰਹੀਆਂ ਹਨ ਅਤੇ ਪੀ.ਡਬਲਯੂ.ਡੀ. ਵੱਲੋਂ ਪਾਸ ਕੀਤੀਆਂ ਜਾ ਚੁੱਕੀਆਂ ਹਨ ਅਤੇ ਪੰਜ-ਪੰਜ ਮਹੀਨੇ ਪਹਿਲਾਂ ਉਨ੍ਹਾਂ ਦੇ ਟੈਂਡਰ ਵੀ ਲੱਗੇ ਹੋਏ ਹਨ। ਮੇਰੇ ਹਲਕੇ ਵਿਚ ਵੀ ਇਕ ਸੜਕ ਰੋਪੜ-ਮਗਰੌੜ-ਪੁਰਖਾਲੀ ਪੱਕੀ ਹੋਣ ਲਈ ਪਿਛਲੇ ਕਾਫੀ ਸਮੇਂ ਤੋਂ ਲਟਕ ਰਹੀ ਹੈ। ਕੱਲ੍ਹ ਲੋਕਾਂ ਨੇ ਉਥੇ ਧਰਨਾ ਵੀ ਦਿੱਤਾ, ਇਹ ਇਕ ਵੱਖਰੀ ਗੱਲ ਹੈ। ਲੇਕਿਨ ਫੋਰੈਸਟ ਵਿਭਾਗ ਵਾਲਿਆਂ ਵੱਲੋਂ ਇਕ ਆਬਜੈਕਸ਼ਨ ਲਗਾਇਆ ਜਾ ਰਿਹਾ ਹੈ ਜਿਸ ਦੀ ਸ਼ਾਇਦ ਚੀਫ ਸੈਕਟਰੀ ਵੱਲੋਂ ਨੋਟੀਫਿਕੇਸ਼ਨ ਵੀ ਹੋ ਚੁੱਕੀ ਹੈ। ਉਹ ਇਹ ਹੈ ਕਿ ਜਿੰਨੀ ਫੋਰੈਸਟ ਵਾਲਿਆਂ ਦੀ ਜਗ੍ਹਾ ਸੜਕ ਚੌੜੀ ਕਰਨ ਵਾਸਤੇ ਲੈਣੀ ਹੈ, ਉਨੀ ਜਗ੍ਹਾ ਹੋਰ ਕਿਧਰੇ ਖਰੀਦ ਕੇ ਦਿਉ ਤਾਂ ਅਸੀਂ ਸੜਕ ਦੀ ਕਲੀਅਰੈਂਸ ਦੇਵਾਂਗੇ। ਇਹ ਤਾਂ, ਸਪੀਕਰ ਸਾਹਿਬ, ਨਾ ਨੌਂ ਮਣ ਤੇਲ ਹੋਣਾ ਹੈ ਤੇ ਨਾ ਰਾਧਾ ਨੱਚਣੀ ਹੈ। ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਉਹ ਇਹ ਗੱਲ ਸਪੱਸ਼ਟ ਕਰਨ। ਜੇਕਰ ਕੋਈ ਸੜਕ ਦੇ ਨੇੜੇ ਦੁਕਾਨ ਬਣਾਉਂਦਾ ਹੈ, ਪੈਟਰੋਲ ਪੰਪ ਲਗਾਉਂਦਾ ਹੈ, ਕੋਈ ਕਾਰਖਾਨਾ ਲਗਾਉਂਦਾ ਹੈ ਤਾਂ ਉਨ੍ਹਾਂ ਨੂੰ ਵੀ ਇਹ ਕਿਹਾ ਜਾਂਦਾ ਹੈ ਕਿ ਜੇਕਰ ਕਲੀਅਰੈਂਸ ਲੈਣੀ ਹੈ ਤਾਂ ਉਨੀ ਜਗ੍ਹਾ ਪਹਿਲਾਂ ਫੋਰੈਸਟ ਵਿਭਾਗ ਦੇ ਨਾਂ ਕਰਵਾਉ ਤਾਂ ਹੀ ਵਿਭਾਗ ਤੋਂ ਕਲੀਅਰੈਂਸ ਮਿਲੇਗੀ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਹ ਬੜਾ ਸੰਜੀਦਗੀ ਵਾਲਾ ਮਸਲਾ ਹੈ। ਜੇ ਇਹ ਨਾ ਕੀਤਾ ਗਿਆ ਤਾਂ ਜਿਹੜੀਆਂ ਸੜਕਾਂ ਪੱਕੀਆਂ ਹੋਣੀਆਂ ਹਨ, ਉਹ ਲੰਮੇ ਸਮੇਂ ਲਈ ਰੁਕ ਜਾਣਗੀਆਂ।

**ਮਾਨਯੋਗ ਸਪੀਕਰ** : ਤੁਸੀਂ ਗੱਲ ਕਰ ਲਈ ਹੈ ਅਤੇ ਤੁਹਾਡੀ ਗੱਲ ਹਾਊਸ ਵਿਚ ਆ ਗਈ ਹੈ। ਹਾਂ ਜੀ, ਵਲਟੋਹਾ ਸਾਹਿਬ, ਤੁਸੀਂ ਦੱਸੋ ਕੀ ਕਹਿਣਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਹ ਪੰਜਾਬ ਦੇ ਹਿੱਤਾਂ ਨਾਲ ਜੁੜਿਆ ਹੋਇਆ ਮਸਲਾ ਹੈ। ਭਾਖੜਾ-ਬਿਆਸ ਮੈਨੇਜਮੈਂਟ ਬੋਰਡ ਵਿਚ 60-40 ਦੀ ਰੇਸ਼ੋ ਦੇ ਨਾਲ ਮੁਲਾਜ਼ਮ ਹਨ। ਉਥੋਂ ਕਿੰਨੇ ਕਿਊਸਿਕ ਪਾਣੀ ਪੰਜਾਬ ਨੂੰ ਮਿਲਣਾ ਹੈ, ਕਿੰਨਾ ਹਰਿਆਣੇ ਨੂੰ ਮਿਲਣਾ ਹੈ, ਕਿੰਨਾ ਕਿਸ ਨੂੰ ਮਿਲਣਾ ਹੈ, ਸਬ ਨਿਯਮ ਤਹਿ ਹਨ। ਪਿਛਲੇ ਲੰਮੇ ਸਮੇਂ ਤੋਂ ਜਿਹੜੀਆਂ ਪੰਜਾਬ ਦੀਆਂ ਆਸਾਮੀਆਂ ਹਨ, ਉਹ ਖਾਲੀ ਹਨ ਔਰ ਉਥੇ ਜਿਹੜੇ ਬੀ.ਬੀ.ਐਮ.ਬੀ. ਦੇ ਇੰਪਲਾਈਜ਼ ਹਨ, ਉਹ ਸ਼ਰੇਆਮ ਹਰਿਆਣਾ ਨੂੰ ਵੱਧ ਪਾਣੀ ਦੇ ਰਹੇ ਹਨ। ਅੱਜ ਦੀ ਅਜੀਤ ਅਖਬਾਰ ਵਿੱਚ ਇਹ ਲਿਖਿਆ ਹੈ। ਜੇ ਇਹ ਸੱਚ ਹੈ ਤਾਂ ਜਿਸ ਪਾਣੀ ਦੀ ਬੂੰਦ-ਬੂੰਦ ਨੂੰ ਅਸੀਂ ਤਰਸ ਰਹੇ ਹਾਂ ਅਤੇ ਜਿਹੜਾ ਸਾਡਾ ਪਾਣੀ ਹੈ, ਜਿਸ ਨੂੰ ਅਸੀਂ ਲੈਣਾ ਹੈ, ਸੰਭਾਲਣਾ ਹੈ, ਉਸ ਤੋਂ ਅਸੀਂ ਅਵੇਸਲੇ ਹਾਂ। ਮੇਰੇ ਕੋਲ ਅਖਬਾਰ ਹੈ ਜਿਸ ਵਿਚ ਅੱਜ ਇਹ ਖਬਰ ਲੱਗੀ ਹੈ। ਇਸਦੇ ਮੁਤਾਬਿਕ 17613 ਕਿਊਸਿਕ ਪੰਜਾਬ ਦੀ ਮੰਗ ਸੀ ਅਤੇ ਇਸ ਵਿੱਚੋਂ ਸਾਨੂੰ 13026 ਕਿਊਸਿਕ ਪਾਣੀ ਮਿਲ ਰਿਹਾ ਹੈ। ਤਕਰੀਬਨ 4500 ਕਿਊਸਿਕ ਪਾਣੀ ਘੱਟ ਮਿਲ ਰਿਹਾ ਹੈ। ਹਰਿਆਣੇ ਦੀ 12160 ਕਿਊਸਿਕ ਮੰਗ ਸੀ ਅਤੇ ਉਸਨੂੰ ਤਕਰੀਬਨ 12336 ਕਿਊਸਿਕ ਪਾਣੀ ਮਿਲ ਰਿਹਾ ਹੈ, ਭਾਵ ਤਕਰੀਬਨ 150 ਕਿਊਸਿਕ ਵੱਧ ਪਾਣੀ ਮਿਲ ਰਿਹਾ ਹੈ। ਕੀ ਸਾਡੇ ਉਥੇ ਬਣਦੀ ਰੇਸ਼ੋ ਮੁਤਾਬਿਕ ਜਿਹੜੇ ਮੁਲਾਜ਼ਮ ਹਨ, ਇੰਜੀਨੀਅਰ ਹਨ, ਉਹ ਕੰਮ ਕਰ ਰਹੇ ਹਨ ? ਜੇ ਮੰਤਰੀ ਸਾਹਿਬ ਜਾਂ ਕੋਈ ਹੋਰ ਹਾਊਸ ਵਿੱਚ ਜਵਾਬ ਦੇਣਾ ਮੁਨਾਸਿਬ ਸਮਝਣ ਤਾਂ ਇਹ ਬੜੀ ਅੱਛੀ ਗੱਲ ਹੋਵੇਗੀ ਕਿਉਂਕਿ ਸਾਡੇ ਹਿੱਸੇ ਦਾ ਪਾਣੀ ਸਾਨੂੰ ਮਿਲ ਨਹੀਂ ਰਿਹਾ, ਨਾਲ ਦੀ ਸਟੇਟ ਸਾਡਾ ਨਜਾਇਜ਼ ਫਾਇਦਾ ਉਠਾ ਰਹੀ ਹੈ ਅਤੇ ਨਜਾਇਜ਼ ਸਾਡਾ ਪਾਣੀ ਲਿਜਾ ਰਹੀ ਹੈ। ਇਹ ਬੜਾ ਚਿੰਤਾ ਦਾ ਵਿਸ਼ਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਸਰਕਾਰ ਦੇ ਧਿਆਨ ਵਿੱਚ ਇੱਕ ਬੜਾ ਹੀ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ ਜਿਸ ਬਾਰੇ ਤੁਹਾਨੂੰ ਵੀ ਜਾਣਕਾਰੀ ਹੈ ਕਿ ਜਿਹੜੀ ਕੋਪਨਹੈਗਨ ਵਿੱਚ ਇਕ ਵਰਲਡ ਇਨਵਾਇਰਨਮੈਂਟ ਬਾਰੇ ਕਾਨਫਰੰਸ ਹੋਈ ਸੀ ਅਤੇ ਸਾਰਾ ਸੰਸਾਰ ਇਸਦੇ ਬਾਰੇ ਚਿੰਤੁਤ ਸੀ ਕਿਉਂਕਿ ਸਾਰੇ ਸੰਸਾਰ ਵਿੱਚ ਮੌਸਮ ਬਦਲ ਰਿਹਾ ਹੈ ...

**ਮਾਨਯੋਗ ਸਪੀਕਰ** : ਇਕ ਮਿੰਟ ਨਾਭਾ ਸੀ, ਜਿਹੜੇ ਕੰਟਰੀ ਦੀ ਮੀਟਿੰਗ ਬਾਰੇ ਤੁਸੀਂ ਗੱਲ ਕੀਤੀ ਹੈ, ਉਸਦੇ ਬਾਰੇ ਬੜੀ ਗੌਰ ਨਾਲ ਡਿਸਕਸ ਕੀਤਾ ਗਿਆ ਸੀ ਅਤੇ ਅੱਜ ਦੇ ਮਤਿਆਂ ਦੇ ਵਿੱਚ ਵੀ ਇਹ ਮਤਾ ਆਇਆ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਉਹ ਠੀਕ ਹੈ, ਪਰ ਜਿੱਥੋਂ ਤੱਕ ਮੇਰਾ ਮਸਲਾ ਹੈ, ਉਹ ਨਾਭੇ ਵਿਖੇ ਬੀੜਾਂ ਦੇ ਦੁਆਲੇ ਤਾਰ ਲਗਾਉਣ ਨਾਲ ਸਬੰਧਤ ਹੈ। ਜਿਵੇਂ ਮੈਂ ਪਹਿਲਾਂ ਜ਼ਿਕਰ ਕੀਤਾ ਹੈ, ਅੱਜ ਸਾਰੇ ਸੰਸਾਰ ਵਿੱਚ ਲੀਡਰ ਚਿੰਤਤ ਹਨ ਕਿਉਂਕਿ ਮੌਸਮ ਦੀ ਤਬਦੀਲੀ ਆ ਰਹੀ ਹੈ। ਚਾਰ ਦਿਨ ਪਹਿਲਾਂ 'ਪੰਜਾਬੀ ਟ੍ਰਿਬਿਊਨ' ਅਤੇ 'ਜਗਬਾਣੀ' ਵਿੱਚ ਵੀ ਖਬਰ ਲੱਗੀ ਹੈ ਕਿ ਸਾਡੇ ਨਾਭੇ ਵਿੱਚ 5 ਬੀੜਾਂ ਲੱਗਦੀਆਂ ਹਨ ਬੀੜ ਗੋੜ, ਬੀੜ ਦੁਸਾਂਝ, ਬੀੜ ਬੈਂਸ ਅਤੇ ਬੀੜ ਭਾਦਸੋਂ। ਮੇਰੀ ਬੇਨਤੀ ਹੈ ਕਿ ਕਿਉਂਕਿ ਉਥੇ ਆਮ ਤੌਰ ਤੇ ਜੋ ਪ੍ਰੈਕਟਿਸ ਹੈ, ਦਰਖੱਤ ਪੁੱਟੇ ਜਾ ਰਹੇ ਹਨ ਅਤੇ ਸਿਰਫ ਕਿੱਕਰਾਂ ਰਹਿ

[ਸਰਦਾਰ ਰਣਦੀਪ ਸਿੰਘ ਨਾਭਾ]

ਗਈਆਂ ਹਨ ਦੂਜੀ ਜਿਹੜੀ ਸਭ ਤੋਂ ਵੱਡੀ ਗੱਲ ਚਿੰਤਾ ਦੀ ਹੈ, ਉਹ ਇਹ ਹੈ ਕਿ ਕਿਸਾਨ ਬੜੀ ਮਿਹਨਤ ਮਜ਼ਦੂਰੀ ਨਾਲ ਫਸਲ ਬੀਜਦੇ ਹਨ ਅਤੇ ਪਾਲਦੇ ਹਨ। ਸਾਡੇ ਨਾਭੇ ਵਿੱਚ ਤਕਰੀਬਨ 12000 ਕਿਸਾਨ ਇਕ ਦਿਨ ਵਿੱਚ ਰਾਖੀ ਰੱਖਦੇ ਹਨ ਅਤੇ ਦਿਨ ਤੋਂ ਲੈ ਕੇ ਰਾਤ ਤੱਕ ਲਾਈਟਾਂ ਲਾ ਕੇ, ਮਸ਼ਾਲਾਂ ਲਾ ਕੇ ਬੈਠਦੇ ਹਨ ਕਿਉਂਕਿ ਉਥੇ ਅਵਾਰਾ ਪਸ਼ੂ ਬਹੁਤ ਹਨ ਅਤੇ ਜੰਗਲੀ ਜੀਵਾਂ ਦੀਆਂ ਡਾਰਾਂ ਦੀਆਂ ਡਾਰਾਂ ਆ ਕੇ ਉਨ੍ਹਾਂ ਦੀ ਫਸਲ ਦਾ ਉਜਾੜਾ ਕਰਦੀਆਂ ਹਨ। ਮੇਰੀ ਬੇਨਤੀ ਹੈ ਕਿ ਇਹ ਮੇਰਾ ਕੋਈ ਜ਼ਾਤੀ ਮੁੱਦਾ ਨਹੀਂ ਹੈ । ਉਪ ਮੁੱਖ ਮੰਤਰੀ ਸਾਹਿਬ ਇੱਥੇ ਬੈਠੇ ਹਨ ਅਤੇ ਫਾਰੈਸਟ ਮਨਿਸਟਰ ਸਾਹਿਬ ਵੀ ਬੈਠੇ ਹਨ। ਵਿੱਤ ਮੰਤਰੀ ਸਾਹਿਬ ਨੇ ਵੀ ਆਪਣੇ ਬਜਟ ਵਿੱਚ ਕਿਹਾ ਸੀ ਕਿ ਪੰਜਾਬ ਗਰੀਨ ਹੋਮ ਦੀ ਕੋਸ਼ਿਸ਼ ਕਰ ਰਿਹਾ ਹੈ। ਮੇਰੀ ਬੇਨਤੀ ਹੈ ਕਿ ਇਹ ਇਕ ਬੜਾ ਅਹਿਮ ਮੁੱਦਾ ਹੈ ਅਤੇ ਕਿਸਾਨਾਂ ਨਾਲ ਸਬੰਧਤ ਹੈ ਅਤੇ ਘੱਟ ਤੋਂ ਘੱਟ ਉਨ੍ਹਾਂ 5 ਬੀੜਾਂ ਦੇ ਦੁਆਲੇ ਕੰਡੇਦਾਰ ਤਾਰ ਲਗਾਈ ਜਾਵੇ। ਉਪ ਮੁੱਖ ਮੰਤਰੀ ਸਾਹਿਬ ਨੂੰ ਮੇਰੀ ਇੰਨੀ ਬੇਨਤੀ ਹੈ ਕਿ ਉਨ੍ਹਾਂ 5 ਬੀੜਾਂ ਦੇ ਦੁਆਲੇ ਤਾਰ ਲਗਵਾ ਦੇਣ ਅਤੇ ਨਾਲ ਜਿਹੜੀ ਪਲਾਂਟੇਸ਼ਨ ਹੈ, ਉਸਨੂੰ ਵੀ ਧਿਆਨ ਵਿੱਚ ਰੱਖਣ ਕਿਉਂਕਿ ਮੇਰਾ ਖਿਆਲ ਹੈ ਕਿ ਜਿੰਨਾ ਵੀ ਘਣਾਂ ਜੰਗਲ ਹੋਵੇਗਾ, ਉਨਾ ਹੀ ਲਾਭ ਪੰਜਾਬ ਨੂੰ ਹੋਵੇਗਾ। ਇਸ ਲਈ ਮੇਰੀ ਬੇਨਤੀ ਹੈ ਕਿ ਉਪ ਮੁੱਖ ਮੰਤਰੀ ਸਾਹਿਬ ਇਸ ਸਬੰਧ ਵਿੱਚ ਜ਼ਰੂਰ ਸਦਨ ਵਿੱਚ ਬਿਆਨ ਦੇਣ। ਇਸ ਸਬੰਧ ਵਿੱਚ ਮੁੱਖ ਮੰਤਰੀ ਜੀ ਨੂੰ 2007 ਵਿੱਚ ਕਿਸਾਨ ਯੂਨੀਅਨ ਨੇ ਵੀ ਲਿਖ ਕੇ ਦਿੱਤਾ ਸੀ ਅਤੇ ਇਸ ਦੇ ਬਾਰੇ ਦੋ ਤਿੰਨ ਮਤੇ ਵੀ ਪੰਚਾਇਤਾਂ ਨੇ ਪਾ ਕੇ ਦਿਤੇ ਹਨ। ਇਸ ਲਈ ਮੇਰੀ ਹੱਥ ਜੋੜ ਕੇ ਉਪ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਸ ਬਾਰੇ ਜ਼ਰੂਰ ਵਿਚਾਰ ਕੀਤਾ ਜਾਵੇ ਅਤੇ ਇਨ੍ਹਾਂ ਪੰਜਾਂ ਬੀੜਾਂ ਦੇ ਆਲੇ ਦੁਆਲੇ ਤਾਰ ਲਗਵਾਈ ਜਾਵੇ ਜਿਸ ਦੇ ਨਾਲ ਕਿਸਾਨਾਂ ਦਾ ਉਜਾੜਾ ਬਚ ਸਕੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਬਹੁਤ-ਬਹੁਤ ਧੰਨਵਾਦ, ਸਪੀਕਰ ਸਾਹਿਬ। ਮੈਂ ਇਕ ਬਹੁਤ ਹੀ ਅਹਿਮ ਮਸਲਾ ਇਸ ਸਦਨ ਵਿੱਚ ਉਠਾਉਣਾ ਚਾਹੁੰਦਾ ਹਾਂ ਜਿਹੜਾ ਕਿ ਜ਼ਿਲ੍ਹਾ ਬਠਿੰਡਾ ਨਾਲ ਸਬੰਧਤ ਹੈ। ਉਥੇ ਜਿਹੜਾ ਮਿੱਡ-ਡੇਅ ਮੀਲ ਸਕੀਮ ਅਧੀਨ ਦੁਪਹਿਰ ਦਾ ਖਾਣਾ ਬੱਚਿਆਂ ਨੂੰ ਦਿੱਤਾ ਜਾ ਰਿਹਾ ਹੈ ਉਸ ਦੇ ਵਿੱਚ 60 ਲੱਖ ਰੁਪਏ ਦਾ ਘਪਲਾ ਹੋਇਆ ਹੈ ਔਰ ਉਹ ਸੈਲਫ ਹੈਲਪ ਗਰੁੱਪ ਲਈ ਦਿੱਤਾ ਜਾਂਦਾ ਹੈ। ਉਸ ਦੇ ਵਿੱਚ ਗਰੁੱਪ ਨੇ 100 ਰੁਪਏ ਤੋਂ ਵੱਧ ਪੈਸਾ ਨਕਦ ਨਹੀਂ ਲੈਣਾ ਅਤੇ ਚੈੱਕ ਰਾਹੀਂ ਅਮਾਊਂਟ ਆਉਂਦੀ ਹੈ। ਲੇਕਿਨ 60 ਲੱਖ ਰੁਪਿਆ ਸਕੂਲਾਂ ਵਿੱਚ ਨਕਦ ਭੇਜ ਕੇ, ਪਤਾ ਨਹੀਂ ਖਾਣਾ ਕਿੱਥੇ ਬਣ ਰਿਹਾ ਹੈ, ਕੌਣ ਬਣਾ ਰਿਹਾ ਹੈ, ਉਹ ਸਾਰੀ ਰਾਸ਼ੀ ਖੁਰਦ ਬੁਰਦ ਕੀਤੀ ਜਾ ਰਹੀ ਹੈ। ਇਹ ਬੜਾ ਅਹਿਮ ਮਸਲਾ ਹੈ। ਜੇ ਸਾਡੇ ਸਕੂਲਾਂ ਵਿੱਚ ਬੱਚਿਆਂ ਨੂੰ ਹੋਰ ਕੁਝ ਨਹੀਂ ਦੇ ਸਕਦੇ ਤਾਂ ਜੋ ਮਾੜਾ ਮੋਟਾ ਉਨ੍ਹਾਂ ਦੇ ਖਾਣ ਦੇ ਵਾਸਤੇ ਆਉਂਦਾ ਹੈ, ਉਹ ਜ਼ਰੂਰ ਦਿੱਤਾ ਜਾਣਾ ਚਾਹੀਦਾ ਹੈ। ਅਸੀਂ ਦੇਖਦੇ ਹਾਂ ਕਿ ਪਬਲਿਕ ਸਕੂਲਾਂ ਵਿਚ ਰਿਸੈੱਸ ਟਾਈਮ ਵਿਚ ਬੱਚਿਆਂ ਨੂੰ ਕੀ ਕੁਝ ਦਿੱਤਾ ਜਾਂਦਾ ਹੈ। ਜੇ ਸਰਕਾਰ ਨੇ ਉਪਰਾਲਾ ਕਰਕੇ ਪੈਸੇ ਭੇਜੇ ਹਨ ਤਾਂ ਜੋ ਸਹੀ ਨਾਰਮਜ਼ ਹਨ, ਜਿਵੇਂ ਲਿਖਿਆ ਗਿਆ ਹੈ, ਲਾਗ-ਬੁੱਕ ਵਿੱਚ ਸਾਫ਼ ਲਿਖਿਆ ਹੈ ਕਿ 100 ਰੁਪਏ ਤੋਂ ਵੱਧ ਕੋਈ ਵੀ ਕੈਸ਼ ਨਹੀਂ ਦੇ ਸਕਦਾ, ਇੱਥੇ ਤਾਂ ਲੱਖਾਂ ਰੁਪਏ ਕਢਵਾ ਕੇ ਖਰਚ ਕੀਤੇ ਜਾ ਰਹੇ ਹਨ, ਇਸ ਲਈ ਕੀ ਸਰਕਾਰ ਜਾਂ ਮੰਤਰੀ ਜੀ ਇਸ ਬਾਰੇ ਗੌਰ ਕਰਨਗੇ ਤਾਂ ਕਿ ਪਿੰਡਾਂ ਦੇ ਸਕੂਲਾਂ ਵਿੱਚ ਜੋ ਕੋਈ ਮਾੜਾ ਮੋਟਾ ਖਾਣ ਦਾ ਸਮਾਨ ਪਹੁੰਚਦਾ ਹੈ ਤਾਂ ਉਹ ਠੀਕ ਢੰਗ ਨਾਲ ਪਹੁੰਚ ਸਕੇ। ਇਸ ਬਾਰੇ ਜ਼ਰੂਰ ਗੌਰ ਕੀਤਾ ਜਾਵੇ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ** : ਸਪੀਕਰ ਸਾਹਿਬ, ਮੈਂ ਇੱਕ ਬਹੁਤ ਦੁਖਦਾਈ ਘਟਨਾ ਦਾ ਜ਼ਿਕਰ ਕਰਨ ਲੱਗਾ ਹਾਂ ਜਿਹੜੀ ਮੇਰੇ ਹਲਕੇ ਵਿੱਚ ਵਾਪਰੀ ਹੈ। ਮੇਰੇ ਹਲਕੇ ਦਾ ਪਿੰਡ ਗੌਲੀਆਂ ਹੈ ਜਿਹੜਾ ਬਲਾਕ ਅਜਨਾਲਾ ਵਿਚ ਆਉਂਦਾ ਹੈ। ਸਪੀਕਰ ਸਾਹਿਬ, ਸਾਲ 2006 ਵਿੱਚ ਸਰਕਾਰ ਦੀ ਪਾਲਿਸੀ ਦੇ ਮੁਤਾਬਕ ਜਿਸ ਤਰ੍ਹਾਂ ਬੇਘਰਿਆਂ ਨੂੰ ਪੰਚਾਇਤੀ ਜ਼ਮੀਨ ਵਿੱਚੋਂ ਪਲਾਟ ਕੱਟ ਕੇ ਦਿੰਦੇ ਹਾਂ, ਉਥੇ ਵੀ ਦਿੱਤੇ ਗਏ। ਪੂਰੇ ਨਾਰਮਜ਼ ਅਖਤਿਆਰ ਕੀਤੇ ਗਏ। ਕਮੇਟੀ ਬਣੀ ਔਰ 90 ਦੇ ਕਰੀਬ ਪਲਾਟ ਗਰੀਬਾਂ ਨੂੰ ਉਥੇ ਅਲਾਟ ਕਰ ਦਿੱਤੇ ਗਏ। ਉਨ੍ਹਾਂ ਨੂੰ ਕਬਜ਼ਾ ਦਿੱਤਾ ਗਿਆ। ਇਨ੍ਹਾਂ ਵਿੱਚੋਂ ਕੁਝ ਨੇ ਚਾਰ ਦੀਵਾਰੀ ਕਰਕੇ ਆਪਣਾ ਕੁਝ ਕੰਮ ਵੀ ਸ਼ੁਰੂ ਕਰ ਦਿੱਤਾ। ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਚਾਰ ਸਾਲ ਬਾਅਦ ਜਿਹੜੇ ਲੋਕ ਉਥੇ ਪਹਿਲਾਂ ਨਜਾਇਜ਼ ਤੌਰ ਤੇ ਕਾਬਜ਼ ਸਨ, ਉਨ੍ਹਾਂ ਨੇ ਉਨ੍ਹਾਂ ਦਾ ਸਮਾਨ ਚੁੱਕ ਲਿਆ ਤੇ ਬੇਘਰਿਆਂ ਨੂੰ ਜਿਹੜੀ ਸਰਕਾਰੀ ਪਾਲਿਸੀ ਮੁਤਾਬਕ ਜ਼ਮੀਨ ਦਿੱਤੀ ਸੀ, ਉਨ੍ਹਾਂ ਨੂੰ ਉਜਾੜਿਆ ਗਿਆ। ਉਥੇ ਹੱਲ ਵਾਹ ਦਿੱਤਾ ਗਿਆ। ਉਪ ਮੁੱਖ ਮੰਤਰੀ ਸਾਹਿਬ ਬੈਠੇ ਹਨ। ਜੇ ਉਹ ਠੀਕ ਸਮਝਣ ਤਾਂ ਉਹ ਇਸ ਬਾਰੇ ਦੱਸਣ ਕਿਉਂਕਿ ਇਹ ਅੰਮ੍ਰਿਤਸਰ ਗਏ ਸੀ। ਉਸ ਦਿਨ ਅਖਬਾਰ ਦੇ ਪਹਿਲੇ ਪੇਜ ਤੇ ਖਬਰ ਆਈ ਸੀ ਕਿ ਬੇਘਰਿਆਂ ਨੂੰ ਉਜਾੜਿਆ ਗਿਆ ਹੈ। ਇਹ ਦੱਸਣ ਕਿ ਕੀ ਉਨ੍ਹਾਂ ਦਾ ਬਣਦਾ ਹੱਕ ਦੁਬਾਰਾ ਦਿੱਤਾ ਜਾਵੇਗਾ ? ਇਸ ਤੋਂ ਇਲਾਵਾ ਜਿਨ੍ਹਾਂ ਨੇ ਇਹ ਕਾਰਵਾਈ ਕੀਤੀ ਹੈ, ਉਨ੍ਹਾਂ ਖਿਲਾਫ ਕੀ ਪੁਲਿਸ ਕੇਸ ਰਜਿਸਟਰ ਕਰਵਾਇਆ ਜਾਵੇਗਾ ?

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਪਿਛਲੇ ਸਾਲ 9 ਜੁਲਾਈ, 2009 ਨੂੰ ਪੰਜਾਬ ਐਸ.ਸੀ./ਬੀ.ਸੀ. ਇੰਪਲਾਈਜ਼ ਫੈਡਰੇਸ਼ਨ ਵੱਲੋਂ ਆਪਣੇ ਹੱਕਾਂ ਦੇ ਸਬੰਧ ਵਿੱਚ, ਆਪਣੀਆਂ ਮੰਗਾਂ ਦੇ ਸਬੰਧ ਵਿੱਚ, ਪੰਜਾਬ ਲੈਵਲ ਤੇ ਧਰਨਾ ਦਿੱਤਾ ਗਿਆ ਸੀ। ਉਸ ਧਰਨੇ ਵਿੱਚ ਪੰਜਾਬ ਸਰਕਾਰ ਵੱਲੋਂ ਆਪਣਾ ਨੁਮਾਇੰਦਾ ਭੇਜ ਕੇ ਇਹ ਵਿਸ਼ਵਾਸ ਦਿਵਾਇਆ ਗਿਆ ਸੀ ਕਿ ਤੁਸੀਂ ਧਰਨੇ ਨੂੰ ਮੁਲਤਵੀ ਕਰੋ ਔਰ ਤੁਹਾਡੀ ਸੀ.ਐਮ. ਸਾਹਿਬ ਨਾਲ ਬੈਠ ਕੇ ਗੱਲਬਾਤ ਕਰਵਾਈ ਜਾਵੇਗੀ। ਬੜੇ ਅਫਸੋਸ ਨਾਲ ਦੱਸਣਾ ਪੈਂਦਾ ਹੈ ਕਿ ਇੰਨਾ ਲੰਮਾ ਸਮਾਂ ਬੀਤ ਜਾਣ ਦੇ ਬਾਅਦ, ਉਨ੍ਹਾਂ ਇੰਪਲਾਈਜ਼ ਦੀਆਂ ਮੰਗਾਂ ਮੰਨਣੀਆਂ ਤਾਂ ਦੂਰ, ਅੱਜ ਤੱਕ ਬੁਲਾ ਕੇ ਉਨ੍ਹਾਂ ਨੂੰ ਸੁਣਿਆ ਵੀ ਨਹੀਂ ਗਿਆ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਇਸ ਮਸਲੇ ਵੱਲ ਧਿਆਨ ਦੇਵੇ ਤੇ ਉਚਿਤ ਸਮੇਂ ਤੇ ਉਨ੍ਹਾਂ ਨੂੰ ਬੁਲਾ ਕੇ ਸੁਣੇ ਅਤੇ ਜਿਹੜੀਆਂ ਮੰਗਾਂ ਵਾਜਬ ਹਨ, ਉਹ ਪੂਰੀਆਂ ਕਰਨ ਦਾ ਵਿਸ਼ਵਾਸ ਦਿਵਾਇਆ ਜਾਵੇ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਲੁਧਿਆਣੇ ਤੋਂ ਈਸੇਵਾਲ ਪਿੰਡ ਨੂੰ ਨਵੀਂ ਸੜਕ ਪਾਸ ਹੋਈ ਸੀ। ਨਿਰਮਲਜੀਤ ਸਿੰਘ ਸੇਖੋਂ, ਪਰਮਵੀਰ ਵਿਜੇਤਾ ਦੇ ਪਿੰਡ ਨੂੰ ਇਹ ਸੜਕ ਜਾਂਦੀ ਹੈ। ਡੇਢ ਸਾਲ ਪਾਸ ਹੋਏ ਨੂੰ ਹੋ ਗਏ ਹਨ।

**ਮਾਨਯੋਗ ਸਪੀਕਰ** : ਇਹ ਜ਼ੀਰੋ ਆਵਰ ਦੀ ਗੱਲ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਜੰਗਲਾਤ ਮਹਿਕਮੇ ਨੇ ਡੇਢ ਸਾਲ ਤੋਂ ਐਨ.ਓ.ਸੀ. ਦੇ ਚੱਕਰ ਵਿੱਚ ਹੀ ਘੁਮਾਇਆ ਹੋਇਆ ਹੈ। ਪਿਛਲੀ ਅਕਾਲੀ ਦਲ ਦੀ ਸਰਕਾਰ ਵੇਲੇ ਇਹ ਸੜਕ ਮਨਜ਼ੂਰ ਹੋਈ ਸੀ। ਕਾਂਗਰਸ ਸਰਕਾਰ ਨੇ ਠੱਪ ਕਰ ਦਿੱਤੀ ਤੇ ਹੁਣ ਬਾਦਲ ਸਾਹਿਬ ਨੇ ਫਿਰ ਸੜਕ ਪਾਸ ਕੀਤੀ ਹੈ, ਮੰਤਰੀ ਜੀ ਪੱਥਰ ਵੀ ਲਗਾ ਆਏ ਪਰ ਡੇਢ ਸਾਲ ਹੋ ਗਿਆ ਹੈ, ਜੰਗਲਾਤ ਮਹਿਕਮੇ ਵਾਲੇ ਐਨ.ਓ.ਸੀ. ਨਹੀਂ ਦੇ ਰਹੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਇਹ ਮੇਰੇ ਕੋਲ ਆ ਜਾਣ। ਜੇ ਸਾਡੇ ਵੱਲੋਂ ਕੋਈ ਕਮੀ ਹੈ ਤਾਂ ਅਸੀਂ ਪੂਰੀ ਕਰਵਾ ਦੇਵਾਂਗੇ।

---

## CALL ATTENTION NOTICES UNDER RULES 66

(ਕ੍ਰਮ ਨੰ: 20)

**ਸਰਦਾਰ ਚਰਨਜੀਤ ਸਿੰਘ ਚੰਨੀ** : ਸ਼੍ਰੀਮਾਨ ਜੀ, ਮੈਂ, ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਪੰਜਾਬ ਰਾਜ ਵਿੱਚ ਖਾਸ ਕਰਕੇ ਨੌਜਵਾਨ ਵਰਗ ਵਿੱਚ ਨਸ਼ਿਆਂ ਦੇ ਰੁਝਾਨ ਵਿੱਚ ਬੇਤਹਾਸ਼ਾ ਵਾਧਾ ਹੋ ਰਿਹਾ ਹੈ। ਦਵਾਈਆਂ ਦੀਆਂ ਦੁਕਾਨਾਂ ਤੇ ਨਸ਼ਾ ਆਮ ਵਿਕ ਰਿਹਾ ਹੈ ਅਤੇ ਹੋਰ ਨਸ਼ਿਆਂ ਕਾਰਨ ਪੰਜਾਬ ਦੀ ਜਵਾਨੀ ਕੁਰਾਹੇ ਪੈ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**स्वास्थ्य एवं परिवार कल्याण मंत्री (श्रीमती लक्ष्मी कांता चावला)** : स्पीकर साहिब, इस ध्यान आक्रषण प्रस्ताव के संबंध में मेरा यह निवेदन है कि यह जानकारी सही नहीं है कि इन दिनों में पंजाब में नशे की गोलियां खाकर नौजवानों में नशों का झुकाव बढ़ रहा है। ये स्थिति फरवरी, 2007 तक तो थी, जब पंजाब में केवल 6 ड्रग इंस्पैक्टर थे । हमारी सरकार ने 2007 में 13 ड्रग इंस्पैक्टर के पद और भरें हैं और हमने एक जिले के लिए 1 ड्रग इंस्पैक्टर कर दिया पर 30000 से ज्यादा कैमिस्ट की दुकानों के लिए इतने इंस्पैक्टर भी कम हैं । फिर भी उन्होंने काम किया और हमने तीन वर्षों में 13,57,250 रूपए की दवाईयां पकड़ी हैं । मैं बड़े विश्वास से कह सकती हूँ कि 1992 से 2007 फरवरी तक कुल मिला कर इतनी दवाईयां नहीं पकड़ी गई और अब हमारी सरकार ने पिछली कैबनिट में 34 ड्रग इंस्पैक्टर और भरने की इजाजत हमें दे दी है । बड़े शहरों में 3 ड्रग इंस्पैक्टर और छोटे शहरों में 2 ड्रग इंस्पैक्टर हो जाएंगे । बाकी जो बच्चे नशे में पड़ रहें हैं, इस में स्मैक, हैरोइन और शराब भी है, जिस का नाम कोई सदस्य नहीं लेता । इस सब के कारण नशे फैल रहे हैं । हमारे पास पूरा स्टाफ है । हमने नशों की खेप पकड़ी है, लाइसेंस कैंसल किये हैं, दुकानें बंद भी करवाई हैं और ड्रग एक्ट, 1940, जो भारत सरकार का है, उस के अंतर्गत हमारे 317 केस अदालतों में चल रहें हैं ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੇਰੀ ਆਪ ਜੀ ਨੂੰ ਸਨਿਮਰ ਬੇਨਤੀ ਹੈ ਕਿ ਇਹ ਰਿਵਾਜ਼ ਹੈ ਜਾਂ ਕਾਨੂੰਨ ਹੈ ਜਾਂ ਰੂਲ ਹੈ ਕਿ ਜਿਹੜੀ ਕਾਲ ਅਟੈਂਨਸ਼ਨ ਹੈ, ਇਸ ਦਾ ਜਵਾਬ ਸਾਨੂੰ ਪਹਿਲਾਂ ਨਹੀਂ ਮਿਲਦਾ। ਜੇ ਇਹ ਘੰਟਾ ਪਹਿਲਾਂ ਜਾਂ ਐਂਟਰੀ ਸਮੇਂ ਮਿਲ ਜਾਵੇ ਤਾਂ ਉਸ ਦੇ ਅਨੁਸਾਰ ਅਸੀਂ ਤਿਆਰੀ ਕਰ ਸਕਦੇ ਹਾਂ।

**ਮਾਨਯੋਗ ਸਪੀਕਰ** : ਤੁਹਾਨੂੰ ਜਦੋਂ ਅਗਲੇ ਦਿਨ ਦੇ ਏਜੰਡੇ ਦਾ ਨੋਟਿਸ ਜਾਂਦਾ ਹੈ ਤਾਂ ਉਸ ਦੇ ਵਿੱਚ ਇਹ ਨਾਲ ਹੁੰਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਸਕੱਤਰ ਸਾਹਿਬ ਨੂੰ ਪਰਸਨਲੀ ਮਿਲ ਕੇ ਬੇਨਤੀ ਕੀਤੀ ਸੀ, ਤੁਸੀ ਸਕੱਤਰ ਸਾਹਿਬ ਤੋਂ ਵੈਰੀਫਾਈ ਕਰ ਲਓ। ਮੇਰੀ ਬੇਨਤੀ ਇਹ ਹੈ ਕਿ ਮਾਨਯੋਗ ਮੰਤਰੀ ਜੀ ਨੇ ਜੋ ਸਦਨ ਵਿੱਚ ਬਿਆਨ ਦਿੱਤਾ ਹੈ, ਇਨ੍ਹਾਂ ਦੀ ਨੇਕ ਨੀਤੀ ਔਰ ਇਨ੍ਹਾਂ ਦੀ ਇਮਾਨਦਾਰੀ ਬਾਰੇ ਵੈਸੇ ਕਿਸੇ ਨੂੰ ਕੋਈ ਸ਼ੱਕ ਨਹੀਂ ਲੇਕਿਨ ਮੈਨੂੰ ਇੰਨਾ ਅੰਦਾਜ਼ਾ ਨਹੀਂ ਸੀ ਕਿ ਇੰਨਾ ਜ਼ਬਰਦਸਤ ਝੂਠ ਵੀ ਸਦਨ ਵਿੱਚ ਬੋਲਿਆ ਜਾ ਸਕਦਾ ਹੈ ਕਿ ਅੱਜ ਪੰਜਾਬ ਦੇ ਵਿੱਚ ਕੋਈ ਨਸ਼ਾ ਨਹੀਂ ਚਲ ਰਿਹਾ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਸ ਸਬੰਧ ਵਿੱਚ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਬੰਧ ਵਿੱਚ ਇਨ੍ਹਾਂ ਨੇ ਹੁਣ ਸਰਵੇ ਕਰਵਾਇਆ ਹੈ, ਜਿਸ ਦੇ ਤਹਿਤ ਇਹ ਪਤਾ ਲੱਗ ਸਕੇ ਕਿ ਅੱਜ ਪੰਜਾਬ ਦੇ ਕਿੰਨੇ ਨੌਜਵਾਨ ਨਸ਼ੇ ਖਾਂਦੇ ਹਨ, ਸਕੂਲਾਂ ਦੇ ਕਿੰਨੇ ਸਟੂਡੈਂਟਸ ਨਸ਼ੇ ਕਰਦੇ ਹਨ, ਕਿੰਨੇ ਦੂਸਰੇ ਬੰਦੇ ਨਸ਼ੇ ਕਰਦੇ ਹਨ ਤਾਂ ਕਿ ਉਸ ਦੇ ਲਈ ਕੋਈ ਢੰਗ ਅਪਣਾਇਆ ਜਾ ਸਕੇ। ਦੂਸਰੀ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਕੀ ਪੰਜਾਬ ਪੁਲਿਸ ਨਾਲ ਮਿਲ ਕੇ ਹੈਲਥ ਡਿਪਾਰਟਮੈਂਟ ਨੇ ਕੋਈ ਇਸ ਤਰ੍ਹਾਂ ਦਾ ਸੈੱਲ ਕਰੀਏਟ ਕੀਤਾ ਹੈ, ਜਿਹੜਾ ਕੇਵਲ ਨਸ਼ੇ ਦੀ ਰੋਕਥਾਮ ਦੇ ਲਈ ਹੀ ਹੋਵੇ ? ਪਿਛਲੇ ਤਿੰਨ ਸਾਲਾਂ ਦੇ ਦੌਰਾਨ ਕਿੰਨੇ ਕੈਮਿਸਟ ਇਨ੍ਹਾਂ ਨੇ ਫੜ੍ਹੇ ਹਨ ? ਜਿਹੜੀ ਅੰਮ੍ਰਿਤਸਰ ਤੋਂ ਤਸਕਰੀ ਤਹਿਤ ਅਫੀਮ, ਭੁੱਕੀ ਆਉਂਦੀ ਹੈ, ਉਸ ਨੂੰ ਛੱਡ ਕੇ ਕੈਮਿਸਟਾਂ ਕੋਲੋਂ ਕਿੰਨੀਆਂ ਦਵਾਈਆਂ ਫੜੀਆਂ ਗਈਆਂ ? ਕਿੰਨੇ ਕੈਮਿਸਟਾਂ ਦੇ ਲਾਇਸੈਂਸ ਕੈਂਸਲ ਕੀਤੇ ? ਕਿੰਨਿਆਂ ਤੇ ਕਾਰਵਾਈ ਕੀਤੀ ਗਈ ਹੈ ? ਜੇਕਰ ਕੋਈ ਨਸ਼ੇ ਵੇਚਦਾ ਹੈ ਤਾਂ ਕੀ ਕੋਈ ਅਜਿਹੀ ਟੈਲੀਫੋਨ ਦੀ ਸੁਵਿਧਾ ਪਬਲਿਕ ਨੂੰ ਦਿੱਤੀ ਗਈ ਹੈ, ਜਿਸ ਦੇ ਬਾਰੇ ਪਬਲਿਕ ਨੂੰ ਸੁਚੇਤ ਕੀਤਾ ਗਿਆ ਹੋਵੇ ਕਿ ਤੁਸੀਂ ਇਸ ਟੈਲੀਫੋਨ ਨੰਬਰ ਦੇ ਉਤੇ ਫੋਨ ਕਰੋ ਤਾਂ ਜਿਹੜਾ ਨਸ਼ੇ ਵੇਚਦਾ ਹੈ, ਉਸ ਦੇ ਖਿਲਾਫ ਅਸੀਂ ਕਾਰਵਾਈ ਕਰਾਂਗੇ। ਜਿਸ ਤਰ੍ਹਾਂ ਪੁਲਿਸ ਦੇ ਕੋਲ 101 ਨੰਬਰ ਦੇ ਉਤੇ ਟੈਲੀਫੋਨ ਕੀਤਾ ਜਾਵੇ ਤਾਂ ਪੁਲਿਸ ਪਹੁੰਚਦੀ ਹੈ, ਕੀ ਇਸੇ ਤਰ੍ਹਾਂ ਇਨ੍ਹਾਂ ਦਾ ਕੋਈ ਪ੍ਰਬੰਧ ਹੈ ? ਇਸ ਦੇ ਨਾਲ ਹੀ ਇਹ ਵੀ ਦੱਸਿਆ ਜਾਵੇ ਕਿ ਪੰਜਾਬ ਸਰਕਾਰ ਵੱਲੋਂ ਕਿੰਨੇ ਨਸ਼ਾ ਛੁਡਾਓ ਕੇਂਦਰ ਪੰਜਾਬ ਦੇ ਵਿੱਚ ਖੋਲ੍ਹੇ ਗਏ ਹਨ ਅਤੇ ਕੀ ਜਿਹੜੇ ਨਸ਼ਾ ਛੁਡਾਓ ਕੇਂਦਰ ਪੰਜਾਬ ਵਿਚ ਚਲ ਰਹੇ ਹਨ, ਉਹ ਲਾਇਸੰਸ ਸ਼ੁਦਾ ਹਨ ਜਾਂ ਨਹੀਂ ਹਨ? ਕਿਉਂਕਿ ਅੱਜ ਕੱਲ੍ਹ ਤਾਂ ਨਸ਼ੇ ਛੁਡਾਓ ਕੇਂਦਰ ਹੀ ਵਪਾਰ ਬਣ ਗਿਆ ਹੈ। ਉਹ ਲੋਕ 6-6 ਮਹੀਨੇ ਬੰਦੇ ਨੂੰ ਅੰਦਰ ਵਾੜ ਕੇ ਰੱਖਦੇ ਹਨ ਤੇ ਹਵਾ ਵੀ ਨਹੀਂ ਲੱਗਣ ਦਿੰਦੇ। ਸਪੀਕਰ ਸਾਹਿਬ, ਮੇਰੇ ਹਲਕੇ ਦੇ ਇੱਕ ਬੰਦੇ ਨੂੰ ਇਸ ਤਰ੍ਹਾਂ ਦੇ ਕੇਂਦਰ ਵਿਚ ਰੱਖਿਆ ਗਿਆ ਸੀ, 6 ਮਹੀਨੇ ਬਾਅਦ ਉਹ ਘਰ ਆ ਕੇ ਕਹਿੰਦਾ ਕਿ ਤੁਸੀਂ ਹੁਣ ਜੋ ਮਰਜ਼ੀ ਕਰ ਲਵੋ, ਮੈਂ ਨਸ਼ੇ ਵੀ ਕਰਾਂਗਾ ਤੇ ਜਿਹੜਾ ਮੈਨੂੰ ਅੰਦਰ ਟਾਰਚਰ ਕੀਤਾ ਹੈ ਉਸ ਦਾ ਤੁਹਾਡੇ ਕੋਲੋਂ ਹਿਸਾਬ ਵੀ ਲਵਾਂਗਾ। ਇਸ ਤਰੀਕੇ ਦੇ ਨਾਲ ਨਸ਼ਾ ਛੁਡਾਓ ਕੇਂਦਰ ਪੰਜਾਬ ਦੇ ਵਿਚ ਚਲ ਰਹੇ ਹਨ। ਬੀਬੀ ਜੀ ਨੇ ਡਰੱਗ ਇੰਸਪੈਕਟਰਾਂ ਦੀ ਗੱਲ ਕੀਤੀ ਹੈ....

**ਮਾਨਯੋਗ ਸਪੀਕਰ** : ਕੀ ਇਹ ਸਪਲੀਮੈਂਟਰੀ ਹੈ ? ਸਵਾਲ ਦਾ ਮਤਲਬ ਇਹ ਨਹੀਂ ਹੈ ਕਿ ਤੁਸੀਂ ਇਸ ਤਰ੍ਹਾਂ ਦੀ ਲੰਮੀ ਗੱਲ ਕਰੋ। ਤੁਸੀ ਸਪਲੀਮੈਂਟਰੀ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰਾ ਸਵਾਲ ਇਕ ਹੀ ਹੈ ਅਤੇ ਉਸ ਦੇ ੳ, ਅ, ੲ, ਸ ਭਾਗ ਹਨ। ਮੈਂ ਉਨ੍ਹਾਂ ਦੇ ਤਹਿਤ ਗੱਲ ਕਰ ਰਿਹਾ ਹਾਂ ਅਤੇ ਮੇਰੇ ਸਵਾਲ ਦੇ ਥੱਲੇ ਇਕ ਸਬ-ਕਲਾਜ਼ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਡਰੱਗ ਇੰਸਪੈਕਟਰ ਭਰਤੀ ਕੀਤੇ ਹਨ ਉਹ ਪੂਰੇ ਨਹੀਂ ਹਨ, ਤਿੰਨ ਸਾਲਾਂ ਦੇ ਵਿਚ ਇਨ੍ਹਾਂ ਨੂੰ ਪੂਰਾ ਨਹੀਂ ਕੀਤਾ ਜਾ ਸਕਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜਾ ਐਸ.ਐਮ.ਓ. ਹੈ ਉਸ ਨੂੰ ਇਹ ਪਾਵਰਾਂ ਨਹੀਂ ਦਿੱਤੀਆਂ ਜਾ ਸਕਦੀਆਂ ਜਾਂ ਜਿਹੜੇ ਡਾਕਟਰ ਐਮ.ਡੀ. ਥਰਮਾਕੋਲੋਜੀ ਕਰਕੇ ਆਏ ਹਨ, ਕਿਉਂਕਿ ਡਰੱਗ ਇੰਸਪੈਕਟਰ ਵੀ ਫਾਰਮਾਸਿਸਟ ਵਾਂਗ ਹੀ ਹੁੰਦਾ ਹੈ, ਅਤੇ ਉਸ ਨੇ ਵੀ ਬੀ. ਫਾਰਮੇਸੀ ਕੀਤੀ ਹੁੰਦੀ ਹੈ, ਇਸ ਦੇ ਨਾਲੋਂ ਇਹ ਵਧੀਆ ਹੈ ਕਿ ਜਿਹੜਾ ਡਾਕਟਰ ਐਮ.ਡੀ. ਹੈ, ਉਸ ਨੂੰ ਇਹ ਪਾਵਰਾਂ ਦੇ ਦਿੱਤੀਆਂ ਜਾਣ ਅਤੇ ਜੋ ਵੀ ਦਵਾਈਆਂ ਕੈਮਿਸਟ ਤੋਂ ਖਰੀਦੀਆਂ ਜਾਂਦੀਆਂ ਹਨ ਉਹ ਡਾਕਟਰ ਦੀ ਪ੍ਰੈਸਕ੍ਰਿਪਸ਼ਨ ਦੇ ਅਨੁਸਾਰ ਹੀ ਖਰੀਦੀਆਂ ਜਾਣੀਆਂ ਚਾਹੀਦੀਆਂ ਹਨ।

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ, ਤੁਸੀਂ ਜਵਾਬ ਦਿਉ।

**मंत्री** : स्पीकर साहिब, मुझे समझ नहीं आई कि मैंबर साहिब ने काल अटेंशन पर सपलीमैंटरी की है या भाषण किया है, पर जो इन्होंने कहा है कि सफेद झूठ बोला है, मैं उसको चुनौती देती हूँ । अगर मैंने झूठ बोला है मैं विधान सभा छोड़ दूंगी और इनको ज्ञात नहीं है तो यह विधान सभा छोड़ दें । जो डाक्टर माईकरोबालोजी से आते हैं हम उन्हें पावर देते हैं । यह भारत सरकार का 1940 का एक्ट है । जो हमारा ड्रग इंस्पैक्टर है, उसको अपना केस अदालत में आप लड़ना पड़ता है । डाक्टर केस नहीं लड़ सकता । मैं समझती हूं कि इस कानून के बारे में सभी विधायकों को ज्ञान होना चाहिए । दूसरा, नशा छुड़ाओ केन्द्र बनाने, इस में समाजिक सुरक्षा विभाग का ज्यादा दायित्व है । हम लोगों ने N.R.H.M. यह कर तो लिया है कि 5% बैड हम होस्पीटल में खाली रखेंगे । अगर ऐसा सैंटर बनता है हमारे तरनतारन बना है, कपूरथला बना है और जालंधर में बना है, अमृतसर में बना है और जिला लैवल के हर अस्पताल में एक-एक साईकैटरिस्ट हैं और अमृतसर के मेंटल अस्पताल में भी नशा छुड़ाने का प्रबंध है बाकी बात जो मैंने पहले बोली थी कि पिछले तीन वर्षों में 2007 में जब कि पिछली सरकार को हमें शाबाश देने की जगह जब निंदा करने का मन बना हो तो उसका भी स्वागत है, हम और ज्यादा काम करेंगे । 2007 में सिर्फ 6 ड्रग इंस्पैक्टरों के साथ 1,29,78,782 रुपये की नशे वाली दवाईयां पकड़ी गई हैं, 2008 में हमने 3,17,78,212 की दवाईयां पकड़ी हैं, 2009 में 3,48,57,001 रुपये की दवाईयां पकड़ी हैं और जनवरी, 2010 में 17.50 लाख रुपये की दवाईयां पकड़ी गई हैं, 2007 में हमने 35 लाईसेंस कैंसल किये हैं ।

**ਮਾਨਯੋਗ ਸਪੀਕਰ** : ਬੀਬੀ ਜੀ। ਇਹ ਗੱਲਾਂ ਉਨ੍ਹਾਂ ਨੇ ਕੋਲ ਆ ਗਈਆਂ ਹਨ। ਤੁਸੀਂ ਉਨ੍ਹਾਂ ਦੀ ਸਪਲੀਮੈਂਟਰੀ ਦਾ ਜਵਾਬ ਦਿਓ।

मंत्री : जो अदालतों में हमारे केस चल रहें है वह 60 हैं और 317 लाईसेंस सस्पैंड किये हैं और 127 कैंसल किये हैं । मैं फिर विश्वास के साथ कहती हूं कि 1992 में जब आतंकवाद के बाद सरकार बनी, वह काम तीन सरकारों ने नहीं किया जो हमारी सरकार ने किया है । श्रीमान विधायक महोदय को यह जानकारी होनी चाहिए कि एक जिले में एक ड्रग इंस्पैक्टर की व्यवस्था थी । अब बादल साहिब ने और उस दिन कैबनिट में श्री सुखबीर बादल का इस में सहयोग ज्यादा है, हमने 34 नई पोस्टें मंजूर करवाई हैं । कभी किसी सरकार के टाइम में इतनी पास नहीं हुई । हमने 50 लाख से ज्यादा की दवाईयां जलाई हैं । विद्यार्थियों से जलवाई हैं । विद्यार्थी ही भाषण देते हैं। उनकी फोटो अखबारों में आए, नेताओं की न आये तो अच्छा है । स्कूलों, कालिजों में जाकर जो हमारे डिपार्टमैंट ने सैमीनार करवाए, उस में हमारे अफसरों को जाना चाहिए । अफसर भी जाते हैं, मैं भी जा कर बच्चों को इस के लिए समझाती हूँ, भाषण देती हूँ । बच्चों से संकल्प लेती हूँ । मुझे शुरु में पता चला कि हर दुकान पर नशे बिक रहे हैं । कितना अच्छा होता अगर मेरा छोटा विधायक भाई कभी तो बता देता कि मेरे खरड़ में, चमकौर साहिब में उस दुकान पर नशा बिक रहा है, जाकर पकड़ ले, सिर्फ विधान सभा में बताते हैं । इस का भी मैं स्वागत करती हूँ । अगर हमारे पास 34 ड्रग इंस्पैक्टर और आ गये तो हम और भी ज्यादा काम कर सकेंगे ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪਲੀਮੈਂਟਰੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਕਾਲ ਅਟੈਂਸ਼ਨ ਵਿੱਚ ਸਪਲੀਮੈਂਟਰੀ ਇਕੋ ਹੀ ਹੁੰਦੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਬੜਾ ਅਹਿਮ ਮੁੱਦਾ ਹੈ। ਵੈਸੇ ਵੀ ਮੈਨੂੰ ਦੋ ਸਪਲੀਮੈਂਟਰੀਆਂ ਅਲਾਊਡ ਹਨ।

**ਮਾਨਯੋਗ ਸਪੀਕਰ :** ਨਹੀਂ ਜੀ। ਸਪਲੀਮੈਂਟਰੀ ਇਕੋ ਹੀ ਅਲਾਓ ਹੁੰਦੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਨੂੰ ਬੀਬੀ ਜੀ ਨੇ ਚੈਲੰਜ ਕੀਤਾ ਹੈ, ਮੈਨੂੰ ਉਸ ਦਾ ਜਵਾਬ ਦੇਣ ਦਿਓ। ਬੀਬੀ ਜੀ ਨੇ ਕਿਹਾ ਹੈ ਕਿ ਜਾਂ ਤਾਂ ਇਹ ਵਿਧਾਨ ਸਭਾ ਛੱਡ ਦੇਣ ਜੇ ਨਸ਼ਾ ਵਿਕਦਾ ਹੈ...

**ਮਾਨਯੋਗ ਸਪੀਕਰ :** ਵਿਧਾਨ ਸਭਾ ਛੱਡਣ ਦੀ ਗੱਲ ਮੈਂ ਉਨ੍ਹਾਂ ਤੋਂ ਨਹੀਂ ਸੁਣੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਬੀਬੀ ਜੀ ਨੇ ਕਹੀ ਹੈ। (ਸ਼ੋਰ)

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਬੀਬੀ ਜੀ ਨੇ ਕਿਹਾ ਹੈ .... (ਸ਼ੋਰ)

(ਅਵਾਜ਼ਾਂ : ਹਾਂ ਜੀ, ਅਜਿਹਾ ਕਿਹਾ ਹੈ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਬੀਬੀ ਜੀ ਨੇ ਕਿਹਾ ਹੈ ਕਿ ਜਾਂ ਤਾਂ ਇਹ ਵਿਧਾਨ ਸਭਾ ਛੱਡ ਦੇਣ ਜਾਂ ਮੈਂ ਛੱਡਾਂਗੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਐਮ.ਐਲ.ਏ. ਨੂੰ ਚੈਲੰਜ ਐਕਸੈਪਟ ਕਰ ਲੈਣ ਦਿਓ। ਪੰਜਾਬ ਵਿੱਚ ਅੱਜ ਧੜੱਲੇ ਨਾਲ ਨਸ਼ਾ ਵਿਕ ਰਿਹਾ ਹੈ। ਬੀਬੀ ਜੀ ਕਹਿ ਦੇਣ ਕਿ ਨਸ਼ਾ ਨਹੀਂ ਵਿਕਦਾ। ਪੰਜਾਬ ਕੀ ਮੈਂ ਇਕੱਲੇ ਆਪਣੇ ਸ਼ਹਿਰ ਵਿੱਚ ਦੱਸ ਸਕਦਾ ਹਾਂ ਕਿ ਨਸ਼ੀਲੇ ਪਦਾਰਥਾਂ ਦੀਆਂ ਲੱਖਾਂ ਬੋਰੀਆਂ ਹਰ ਚੌਥੇ ਦਿਨ ਫੜੀਆਂ ਜਾਂਦੀਆਂ ਹਨ।

**ਮੰਤਰੀ :** ਸਪੀਕਰ ਸਾਹਿਬ, ਇਹ ਕਾਲ ਅਟੈਂਸ਼ਨ ਦਾ ਮਸਲਾ ਹੈ। ਮੈਂ ਪੁੱਛਦੀ ਹਾਂ ਕਿ ਸਾਹਨੀ ਸਾਹਿਬ ਆਪਣੇ ਆਪ ਕਿਉਂ ਬੋਲੀ ਜਾਂਦੇ ਹਨ ? ਕਾਲ ਅਟੈਂਸ਼ਨ ਇਨ੍ਹਾਂ ਦੀ ਨਹੀਂ ਹੈ।

**ਮਾਨਯੋਗ ਸਪੀਕਰ :** ਬੀਬੀ ਜੀ, ਇਸ ਦਾ ਜਵਾਬ ਮੈਂ ਦੇਣਾ ਹੈ ਕਿ ਤੁਸੀਂ ਦੇਣਾ ਹੈ ?

**ਮੰਤਰੀ :** ਤੁਸੀਂ ਨਹੀਂ ਦਿੱਤਾ ਤਾਂ ਯਾਦ ਕਰਵਾਇਆ ਹੈ। (ਸ਼ੋਰ) (ਵਿਘਨ)

**ਮਾਨਯੋਗ ਸਪੀਕਰ :** ਸਾਹਨੀ ਜੀ, ਬੈਠ ਜਾਓ। ਕੋਈ ਵੀ ਕਿਸੇ ਨੂੰ ਮੈਂਬਰੀ ਬਾਰੇ ਨਹੀਂ ਕਹਿ ਸਕਦਾ ਕਿ ਤੁਸੀਂ ਛੱਡ ਦਿਓ ਜਾਂ ਨਾ ਛੱਡ ਦਿਓ। ਇਹ ਗੱਲਾਂ ਅੱਗੇ ਵੀ ਵਾਪਰ ਚੁੱਕੀਆਂ ਹਨ। ਇਸ ਕਰਕੇ ਵਿਦਇਨ ਲਿਮਟ ਰਹਿ ਕੇ ਜੋ ਤੁਸੀਂ ਜਵਾਬ ਦੇ ਸਕਦੇ ਹੋ, ਉਹ ਜਵਾਬ ਦੇਣ ਦਾ ਕਿਰਪਾ ਕਰਕੇ ਯਤਨ ਕਰਿਆ ਕਰੋ। ਚੰਨੀ ਜੀ, ਸਪਲੀਮੈਂਟਰੀ ਇਕੋ ਹੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਹਾਂ ਜੀ, ਇਕੋ ਹੀ ਕਰਾਂਗਾ। ਮੈਂ ਤਾਂ ਸਿਰਫ ਇਨ੍ਹਾਂ ਦੀ ਗੱਲ ਦਾ ਜਵਾਬ ਦੇਣਾ ਸੀ।

**ਮਾਨਯੋਗ ਸਪੀਕਰ :** ਜਵਾਬ ਦੇਣਾ ਕੋਈ ਜ਼ਰੂਰੀ ਨਹੀਂ। ਇਸ ਤਰ੍ਹਾਂ ਫੇਰ 10 ਸਪਲੀਮੈਂਟਰੀਆਂ ਹੋਣਗੀਆਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਪਲੀਮੈਂਟਰੀ ਇਹ ਹੈ ਕਿ ਬੀਬੀ ਜੀ ਨੇ ਮੇਰੀਆਂ ਗੱਲਾਂ ਦਾ ਕੋਈ ਜਵਾਬ ਨਹੀਂ ਦਿੱਤਾ। ਇਨ੍ਹਾਂ ਨੇ ਆਪਣਾ ਲੈਕਚਰ ਜ਼ਰੂਰ ਚੰਗਾ ਵਧੀਆ ਦੇ ਦਿੱਤਾ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਅੱਜ ਤੱਕ ਕੀਤਾ ਉਸ ਦਾ ਨੈਟ ਰਿਜ਼ਲਟ ਕੀ ਹੈ ? ਬੀਬੀ ਜੀ ਕਹਿੰਦੇ ਹਨ ਕਿ ਨਸ਼ਾ ਵਿਕਦਾ ਨਹੀਂ। ਪੰਜਾਬ ਦੇ 117 ਐਮ.ਐਲ.ਏ. ਇੱਥੇ ਹਾਜ਼ਰ ਹਨ ਜਿਹੜੇ ਕਿ ਪੰਜਾਬ ਦੀ ਨੁਮਾਇੰਦਗੀ ਕਰਦੇ ਹਨ। ਇਨ੍ਹਾਂ ਦੀ ਪਾਰਟੀ ਦੇ ਅਧਾਰ ਤੇ ਨਹੀਂ, ਆਤਮਾ ਦੇ ਅਧਾਰ ਤੇ ਵੋਟਿੰਗ ਕਰਾ ਲਓ । ਜੇਕਰ 117 ਮੈਂਬਰਾਂ ਨੇ ਕਹਿ ਦਿੱਤਾ ਕਿ ਨਸ਼ਾ ਕੈਮਿਸਟਾਂ ਦੀਆਂ ਦੁਕਾਨਾਂ ਤੇ ਨਹੀਂ ਵਿਕਦਾ ਤਾਂ ਮੈਂ ਅਸਤੀਫਾ ਦੇ ਦਿਆਂਗਾ ਨਹੀਂ ਤਾਂ ਬੀਬੀ ਜੀ ਅਸਤੀਫਾ ਦੇਣ।

**ਮਾਨਯੋਗ ਸਪੀਕਰ : ਅਗਲੀ ਕਾਲ ਅਟੈਂਸ਼ਨ, ਸਰਦਾਰ ਅਮਰਜੀਤ ਸਿੰਘ ਸਾਹੀ ਅਤੇ ਸ਼੍ਰੀ ਅਨਿਲ ਜੋਸ਼ੀ ਜੀ।**

---

(ਕ੍ਰਮ ਨੰ: 29)

1. ਸਰਦਾਰ ਅਮਰਜੀਤ ਸਿੰਘ ਸਾਹੀ
2. ਸ਼੍ਰੀ ਅਨਿਲ ਜੋਸ਼ੀ } : ਸ਼੍ਰੀਮਾਨ ਜੀ, ਮੈਂ ਸਰਕਾਰ ਦਾ

ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਪੰਜਾਬ ਦੇ ਵੱਖ-ਵੱਖ ਹਸਪਤਾਲਾਂ ਵਿੱਚ ਕੰਪਿਊਟਰ ਰਾਹੀਂ ਰਜਿਸਟਰੇਸ਼ਨ ਪਰਚੀਆਂ ਬਣਾਈਆਂ ਜਾਂਦੀਆਂ ਹਨ, ਪਰੰਤੂ ਜਦੋਂ ਬਿਜਲੀ ਚਲੀ ਜਾਂਦੀ ਹੈ ਤਾਂ ਕਪਿਊਟਰ ਬੰਦ ਹੋ ਜਾਣ ਕਾਰਨ ਹਸਪਤਾਲਾਂ ਦੇ ਸਟਾਫ ਵੱਲੋਂ ਰਜਿਸਟਰੇਸ਼ਨ ਪਰਚੀਆਂ ਬਣਾਉਣ ਦਾ ਕੰਮ ਰੋਕ ਦਿੱਤਾ ਜਾਂਦਾ ਹੈ ਜਿਸ ਨਾਲ ਸੈਂਕੜੇ ਰੋਗੀਆਂ ਨੂੰ ਲਾਈਨਾਂ ਵਿੱਚ ਕਈ-ਕਈ ਘੰਟੇ ਖੜ੍ਹਨਾ ਪੈਂਦਾ ਹੈ। ਇੱਥੇ ਹੀ ਬੱਸ ਨਹੀਂ ਬਲਕਿ ਬਿਜਲੀ ਨਾ ਹੋਣ ਦੀ ਸੂਰਤ ਵਿੱਚ ਡਾਕਟਰ ਵੀ ਹਸਪਤਾਲ ਵਿੱਚ ਉਪਲਬਧ ਨਹੀਂ ਹੁੰਦੇ ਅਤੇ ਮਰੀਜ਼ਾਂ ਦੀ ਬੇਲੋੜੀ ਖੱਜਲ-ਖੁਆਰੀ ਹੁੰਦੀ ਹੈ, ਜੇ ਇਸ ਬਾਰੇ ਉੱਚ-ਅਧਿਕਾਰੀਆਂ ਪਾਸ ਆਮ ਲੋਕ ਪਹੁੰਚ ਕਰਦੇ ਹਨ ਤਾਂ ਇਸ ਦਾ ਕੋਈ ਹੱਲ ਨਹੀਂ ਕੀਤਾ ਜਾਂਦਾ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਕੀ ਸਰਕਾਰ ਕੋਈ ਅਜਿਹਾ ਪ੍ਰਬੰਧ ਕਰੇਗੀ ਕਿ ਬਿਜਲੀ ਚਲੀ ਜਾਣ ਦੀ ਸੂਰਤ ਵਿੱਚ ਵੀ ਰਜਿਸਟਰੇਸ਼ਨ ਪਰਚੀਆਂ ਦਾ ਕੰਮ ਜਾਰੀ ਰਹੇ ਅਤੇ ਮਰੀਜ਼ਾਂ ਨੂੰ ਵੀ ਡਾਕਟਰ ਚੈੱਕ ਕਰਨ, ਤਾਂ ਜੋ ਆਮ ਜਨਤਾ/ਰੋਗੀਆਂ ਦੀ ਖੱਜਲ-ਖੁਆਰੀ ਨਾ ਹੋਵੇ। ਕੀ ਇਸ ਸਬੰਧੀ ਸਬਧੰਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨਗੇ।

**स्वास्थ्य एवं परिवार कल्याण मंत्री (श्रीमती लक्ष्मी कांता चावला)** : स्पीकर साहिब, पंजाब में CHC, सब डवीजनल अस्पताल और जिला अस्पतालों की कुल 171 की संख्या है, जिसमें से 2001 में विश्व बैंक योजना के अन्तर्गत 50 अस्पतालों में पर्ची बनाने का काम Computer से शुरु किया गया था ।

**ਮਾਨਯੋਗ ਸਪੀਕਰ** : ਜਿਹੜਾ ਮੇਰੇ ਕੋਲ ਜਵਾਬ ਆਇਆ ਹੈ... ਕੀ ਹਿੰਦੀ ਜਾਂ ਪੰਜਾਬੀ ਦਾ ਕੋਈ ਫਰਕ ਹੁੰਦਾ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਤੁਹਾਨੂੰ ਪਤਾ ਹੋਵੇਗਾ।

**ਮਾਨਯੋਗ ਸਪੀਕਰ** : ਨਹੀਂ ਜੀ। ਮੈਨੂੰ ਕੋਈ ਹਿੰਦੀ ਦਾ ਇਤਰਾਜ਼ ਨਹੀਂ ਹੈ ਪਰ ਜੋ ਜਵਾਬ ਮੇਰੇ ਕੋਲ ਹੈ, ਉਹ ਅਵੱਸ਼ ਜੋ ਤੁਸੀਂ ਬੋਲ ਰਹੇ ਹੋ, ਉਸ ਨਾਲੋਂ ਫਰਕ ਹੈ।

**ਮੰਤਰੀ** : ਇਹ ਤਾਂ ਮੈਨੂੰ ਪਤਾ ਨਹੀਂ ਹੈ ਜੀ। मेरे पास तो यह कल रात को आया है।

**ਮਾਨਯੋਗ ਸਪੀਕਰ** : ਇਹ ਤੁਸੀਂ ਤਿਆਰ ਕਰਵਾਉਣਾ ਹੁੰਦਾ ਹੈ, ਹਿੰਦੀ ਅਤੇ ਪੰਜਾਬੀ ਦੋਵਾਂ ਭਾਸ਼ਾਵਾਂ ਵਿੱਚ। ਅਸੀਂ ਨਹੀਂ ਕਰਨਾ ਹੁੰਦਾ।

**मंत्री** : ठीक है जी । आप के पास कितना अंतर है, मुझे बता दीजिये ।

ਮਾਨਯੋਗ ਸਪੀਕਰ : ਜਿਹੜੀ ਪਹਿਲੀ ਤੁਸੀਂ ਗੱਲ ਕੀਤੀ ਹੈ ਕਿ ਰਾਜ ਵਿੱਚ 377 ਸੈਕੰਡਰੀ ਦੂਜੇ ਦਰਜੇ ਦੇ ਹਸਪਤਾਲ ਹਨ, ਜਿਨ੍ਹਾਂ ਵਿੱਚ। ਇਹ ਤੁਸੀਂ ਨਹੀਂ ਬੋਲਿਆ।

मंत्री : नहीं जी । मैंने बोला है कि इनमें से 50 में विश्व बैंक योजना के अंतर्गत........

ਮਾਨਯੋਗ ਸਪੀਕਰ : ਉਹ ਦੂਸਰਾ ਪੈਰ੍ਹਾ ਹੈ ਜੀ। ਉਹ ਅਗਲਾ ਪੈਰ੍ਹਾ ਹੈ।

मंत्री : हां जी, वह दूसरा पैरा है । उन सभी अस्पतालों की गिनती मैं बताती हूँ । डिस्ट्रिक्ट अमृतसर के 9 अस्तपालों में यह नहीं है । 26 सब-डवीजनल अस्पतालों में यह है । पांच CHCs में यह है । बिजली का संकट सारे पंजाब में है । इसमें कोई शक नहीं । कारण वर्षा न होना भी है और बिजली की डिमांड ज्यादा होनी भी है। हमारी सिर्फ तीन CHCs है जिनमें जैनरेटर नहीं हैं ।

ਮਾਨਯੋਗ ਸਪੀਕਰ : ਬੀਬੀ ਜੀ, ਮੈਨੂੰ ਅਫਸੋਸ ਹੈ ਕਿ ਤੁਸੀ ਹਸਪਤਾਲਾਂ ਦੀ ਗਿਣਤੀ ਦੱਸ ਦਿੱਤੀ ਜਾਂ ਨਹੀਂ ਦੱਸ ਦਿੱਤੀ। ਅਗਲਾ ਪੈਰ੍ਹਾ ਫਿਰ ਵੱਖਰਾ ਹੈ, ਇਨ੍ਹਾਂ ਹਸਪਤਾਲਾਂ ਦੀ ਚੋਣ ਜਿਸ ਅਧਾਰ ਤੇ ਕੀਤੀ ਗਈ ਹੈ ਉਹ ਤੁਸੀਂ ਫਿਰ ਨਹੀਂ ਪੜ੍ਹਿਆ। ਤੁਸੀਂ ਸਾਰਾ ਹੀ ਪੜ੍ਹੋ।

मंत्री : ठीक है जी । मैं सारा ही पढ़ देती हूं । इन अस्पतालों का जो चुनाव किया गया वर्ष 2001 में, उसका आधार रहा कि OPD की रश ज्यादा कहाँ है और कहां से user charges ज्यादा मिलते हैं ताकि Computer Operator का खर्च वो उठा सकें । इससे अतिरिक्त, पैरा नं 2, इसमें यह भी स्पष्ट है कि जो हमारी State है, इसमें बिजली की एक्यिूट कमी है । इसका कारण वर्षा का कम होना और बिजली की डिमांड ज्यादा होना है। हमारे लगभग सभी अस्पतालों में जैनरेटर सैटस दिये गये हैं । अब सिर्फ जो हमारी तीन CHCs हैं, हरीकेपत्तण, खेड़ा और कोट संतोख राये इनमें जैनरेटर सैट नहीं हैं । जो हम जल्दी दे देंगे । मैं यह बाद में बतलाऊंगी । डीजल जैनरेटर सैट जो हैं, उनका जो काम है, उसको बांटा गया है कि पहले कौन सा काम करना है । सबसे पहले Operation Theatre और लेबर रूम, बल्ड बैंक, इंमरजैंसी विंग, OPD एरीया और फिर Wards. इस समय जो जैनरेटर सैटस की अवेलेबिलटी है, 15 KVA से कम 33 हैं, 20 KVA से कम 135 हैं, 30 KVA से कम 32 हैं । Less than 75 KVA 26 हैं, 200 KVA से कम तीन हैं, टोटल 229 हैं । इस समय 44 डीज़ल जैनरेटर सैटस की और जरूरत है, जो हम 2 करोड़ 33 लाख रुपया खर्च कर, NRHM जो है उसके अन्तर्गत इनकी विवस्था करेंगे । 24 घंटे बिना रुके निरविघ्न बिजली अस्पतालों को देने के लिये Department ने कुछ प्रयास किये हैं । हॉट लाईन्स भी हमने लिये हैं । उसकी स्थिति यह है : 14 डिसट्रिक्ट अस्पतालों में हॉट लाईन है, छह: अस्पतालों में under process हैं । जिसमें से 2 के पैसे हमने जमा करवा दिये हैं । चार का एस्टीमेट अभी नहीं मिला है । 2 स्पेशल अस्पताल हैं, जिनमें हमारी हॉट लाईन है । नवांशहर और बरनाला का काम चल रहा है । हमने पैसे जमा करवा दिये हैं, हमें अभी कुनैक्शनज़ मिले नहीं हैं । तरनतारन, फरीदकोट, मानसा और मुक्तसर का एस्टीमेट अभी बिजली विभाग से हमें मिला नहीं । 7 सब डवीजनल अस्पतालों में हॉट लाईन है । मालेरकोटला, खरड़, दसूहा, अबोहर, रामपुरा फूल, खन्ना और मलोट में, 25 अस्पतालों में हॉट लाईन देने की प्रक्रिया चल रही है।

पठानकोट, फगवाड़ा, मुकेरियां, राजपुरा और धूरी के लिये हमने पैसे जमा करवा दिये हैं । इसमें आगे लिया है : आनंदपुर साहिब, बस्सी पठाना, जैंतों, कोटकपूरा, नाभा, समाना, सुनाम, पट्टी, बाबा बकाला, अजनाला, नकोदर, फिल्लौर, गढ़शंकर, फाज़िल्का, ज़ीरा, तलवंडी साबो, गिदड़बाहा, समराला, जगरावां और रायेकोट, इन के लिये हमने PSEB को estimate भेजने के लिये कहा है और पालिसी के मुताबिक हम यह 100 बैड या 100 बैड से ज्यादा वाले हस्पतालों को देंगे । हमारे विभाग ने, क्योंकि लोगों को ज्यादा तंग न होना पड़े और कष्ट न उठाना पड़े, इस लिये सिर्फ 3 CHC को छोड़ कर बाकी सभी हास्पिटलज़ में हमने जैनरेटर सैट दिये हैं । हाटलाईन का प्रोवीजन डिस्ट्रिक्ट अस्पतालों में किया जा चुका है और Divisional Hospitals और 100 बैड से ऊपर वाले अस्पतालों में हम यह कर रहे हैं और अगर बिजली जाती है तो मरीजों को तंगी न हो इस लिये वहां पर कुर्सियों की व्यवस्था की गई है ताकि उन्हें ज्यादा देर खड़े न रहना पड़े । जैसा हमारे Mohali में token सिस्टम लग गया है और जैसे वो कामयाब हो गया है वो हम बाकी अस्पतालों में भी कर रहे हैं । जो कहा गया है कि बिजली चली जाती है, वहां जहां पर Hotline नहीं है हाथ से पर्ची बनाई जाती है और जो कहा गया है कि उस समय डाक्टरज़ चले जाते हैं, मेरे हिसाब से ठीक नहीं । फिर भी जो Civil Surgeons की अगली meeting होती है उस में ये निर्देश दिये जायेंगे ताकि आगे से ऐसा न हो ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਜਵਾਬ ਨੂੰ ਇਹ ਬੜਾ ਗੁੰਝਲਦਾਰ ਬਣਾ ਦਿੰਦੇ ਹਨ ਔਰ ਸਵਾਲ ਕਿਤੇ ਦਾ ਕਿਤੇ ਹੋਰ ਹੀ ਚਲੇ ਜਾਂਦਾ ਹੈ। ਮੇਰਾ ਸਵਾਲ ਇੰਨਾ ਸੀ ਕਿ ਜਦੋਂ ਲਾਈਟ ਚਲੀ ਜਾਂਦੀ ਹੈ ਤਾਂ ਪਰਚੀਆਂ ਨਹੀਂ ਬਣਦੀਆਂ ਅਤੇ ਲੋਕ ਖੱਜਲ ਖੁਆਰ ਹੁੰਦੇ ਹਨ। ਇਨ੍ਹਾਂ ਨੇ ਤਾਂ ਦੱਸ ਦਿੱਤਾ ਕਿ ਕਿੰਨੇ ਜੈਨਰੈਟਰ ਹਨ। ਜਾਂ ਤਾਂ ਇਹ ਦੱਸ ਦੇਣ ਕਿ ਇਨ੍ਹਾਂ ਦੇ ਕਿੰਨੇ ਜੈਨਰੈਟਰ ਚੱਲਣ ਵਾਲੀ ਹਾਲਤ ਵਿੱਚ ਹਨ, ਜਦੋਂ ਬੱਤੀ ਚਲੀ ਜਾਂਦੀ ਹੈ ਉਦੋਂ ਕਿੰਨੇ ਚਲਦੇ ਹਨ ? ਇਨ੍ਹਾਂ ਨੇ ਮੁਹਾਲੀ ਦੀ ਗੱਲ ਕੀਤੀ, ਇਹ ਤਰੀਕ ਨੋਟ ਕਰ ਲੈਣ, ਸਪੀਕਰ ਸਾਹਿਬ, 5 ਫਰਵਰੀ, 2010 ਨੂੰ 9 ਵਜੇ ਤੋਂ ਲੈ ਕੇ 11-30 ਤੋਂ 12-00 ਵਜੇ ਤੱਕ ਮੁਹਾਲੀ ਸਿਵਲ ਹਸਪਤਾਲ ਵਿੱਚ ਲਾਈਟ ਨਹੀਂ ਰਹੀ ਔਰ ਉੱਥੇ ਮਰੀਜ਼ ਖੱਜਲ-ਖੁਆਰ ਹੁੰਦੇ ਸੀ ਔਰ ਡਾਕਟਰ ਵੀ ਕਹਿੰਦੇ ਕਿ ਜਦੋਂ ਬੱਤੀ ਆਏਗੀ ਤਾਂ ਕੰਮ ਹੋਵੇਗਾ । ਇਹ ਕਹਿੰਦੇ ਕਿ ਡਾਕਟਰ ਗੈਰਹਾਜ਼ਰ ਨਹੀਂ ਹੁੰਦੇ । ਮੈਂ ਇਹ ਨਹੀਂ ਪੁੱਛਿਆ ਕਿ ਤੁਸੀਂ ਕਿੰਨਾ ਟੈਂਡਰ ਦਿੱਤਾ ਹੈ, ਮੈਂ ਤਾਂ ਸਿਰਫ ਇੰਨਾ ਕਿਹਾ ਸੀ ਕਿ ਜਦੋਂ ਲਾਈਟ ਜਾਂਦੀ ਹੈ ਇਸ ਦਾ ਕੋਈ ਸਮਾਧਾਨ ਕਰੋ।

**ਮਾਨਯੋਗ ਸਪੀਕਰ** : ਇਹ ਜਿਹੜੀ ਗੱਲ ਹੈ, ਜਿਵੇਂ ਪਰਚੀਆਂ ਵਗੈਰਾ ਦਾ ਸਿਸਟਮ ਹੈ, ਇਸ ਦਾ ਕੋਈ ਪੱਕਾ ਹੱਲ ਨਹੀਂ ਹੋ ਸਕਦਾ ?

मंत्री : स्पीकर साहिब, सब कुछ हो सकता है, सबसे अच्छा यह हो सकता है कि हम लोग यहां बैठे हैं, Air Conditions का प्रयोग बंद हो जाये तो हो सकता है ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਹ ਕੋਈ ਜਵਾਬ ਹੈ ਕਿ ਏ.ਸੀ. ਬੰਦ ਹੋ ਜਾਣ। ਇਹ ਉੱਥੇ ਜਾ ਕੇ ਦੇਖਣ ਹਾਲਾਤ ਕੀ ਹਨ ? ਸਵਾਲ ਕੋਈ ਹੋਰ ਹੈ, ਜਵਾਬ ਕੋਈ ਹੋਰ ਗੁੰਝਲਦਾਰ ਦੇ ਰਹੇ ਹਨ।

मंत्री : स्पीकर साहिब, मेरा निवेदन है कि मैंने विभाग का विवरण दिया है जो वहां है, हो रहा है । जो भी कोई कठिनाई आयेगी यह उसे भी मुझे बता दें, मैं उस पर कार्यवाही करुंगी ।

---

## RESOLUTION REG. RECOMMENDING TO THE STATE GOVERNMENT TO TAKE CONCRETE STEPS TO CHECK THE THREAT TO HUMAN HEALTH DUE TO GLOBAL WARMING ON ACCOUNT OF INCREASING POLLUTION

**ਮਾਨਯੋਗ ਸਪੀਕਰ** : ਅਗਲੀ ਆਈਟਮ, ਮਤੇ । ਸਰਦਾਰ ਦੀਦਾਰ ਸਿੰਘ ਭੱਟੀ।

**ਸਰਦਾਰ ਦੀਦਾਰ ਸਿੰਘ ਭੱਟੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਆਪ ਜੀ ਨੇ ਮੇਰੇ ਵੱਲੋਂ ਦਿੱਤੇ ਗਏ ਮਤੇ ਨੂੰ ਪੇਸ਼ ਕਰਨ ਲਈ ਮੈਨੂੰ ਸਮਾਂ ਦਿੱਤਾ ਹੈ।

**ਮਾਨਯੋਗ ਸਪੀਕਰ** : ਠਹਿਰੋ ਇਕ ਮਿੰਟ, ਪਹਿਲਾਂ ਇਸ ਮਤੇ ਨੂੰ ਮੂਵ ਕਰੋ।

**ਸਰਦਾਰ ਦੀਦਾਰ ਸਿੰਘ ਭੱਟੀ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਪ੍ਰਦੂਸ਼ਣ ਫੈਲਣ ਕਰਕੇ ਪੈਦਾ ਹੋਏ ਗਲੋਬਲ ਵਾਰਮਿੰਗ ਨਾਲ ਸੁਨਾਮੀ, ਸੋਕਾ, ਬਰਫਬਾਰੀ, ਸਿਹਤ ਸਮੱਸਿਆ ਜੋ ਕਿ ਮਨੁੱਖਤਾ ਲਈ ਗੰਭੀਰ ਖਤਰਾ ਹੈ, ਨੂੰ ਰੋਕਣ ਅਤੇ ਹੋਰ ਵੱਖ-ਵੱਖ ਤਰ੍ਹਾਂ ਦੇ ਪ੍ਰਦੂਸ਼ਣ ਨੂੰ ਰੋਕਣ ਲਈ ਠੋਸ ਕਦਮ ਉਠਾਏ ਜਾਣ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਪ੍ਰਦੂਸ਼ਣ ਫੈਲਣ ਕਰਕੇ ਪੈਦਾ ਹੋਏ ਗਲੋਬਲ ਵਾਰਮਿੰਗ ਨਾਲ ਸੁਨਾਮੀ, ਸੋਕਾ, ਬਰਫਬਾਰੀ, ਸਿਹਤ ਸਮੱਸਿਆ ਜੋ ਕਿ ਮਨੁੱਖਤਾ ਲਈ ਗੰਭੀਰ ਖਤਰਾ ਹੈ, ਨੂੰ ਰੋਕਣ ਅਤੇ ਹੋਰ ਵੱਖ-ਵੱਖ ਤਰ੍ਹਾਂ ਦੇ ਪ੍ਰਦੂਸ਼ਣ ਨੂੰ ਰੋਕਣ ਲਈ ਠੋਸ ਕਦਮ ਉਠਾਏ ਜਾਣ।"

(ਬਹਿਸ)

**ਸਰਦਾਰ ਦੀਦਾਰ ਸਿੰਘ ਭੱਟੀ (ਸਰਹਿੰਦ)** : ਸਪੀਕਰ ਸਾਹਿਬ, ਗਲੋਬਲ ਵਾਰਮਿੰਗ, ਯਾਨੀ ਵਿਸ਼ਵ ਦੇ ਤਾਪਮਾਨ ਦੇ ਵਿਚ ਹੋ ਰਿਹਾ ਲਗਾਤਾਰ ਵਾਧਾ, ਮਨੁੱਖ ਜਾਤੀ ਨੂੰ ਦਰਪੇਸ਼ ਵਾਤਾਵਰਨ ਨਾਲ ਸਬੰਧਤ ਸਮੱਸਿਆਵਾਂ ਵਿਚੋਂ ਸਭ ਤੋਂ ਵੱਡੀ ਸਮੱਸਿਆ ਬਣ ਕੇ ਸਾਡੇ ਸਾਹਮਣੇ ਆ ਖਲੋਤੀ ਹੈ। ਇਸ ਵਿਸ਼ਾਲ ਮਸਲੇ ਦੇ ਸਥਾਈ ਹੱਲ ਲਈ ਵਿਸ਼ਵ ਪੱਧਰੀ ਇਕਸੁਰਤਾ ਅਤੇ ਯੋਜਨਾਬੱਧ ਪਹੁੰਚ ਦੀ ਜ਼ਰੂਰਤ ਹੈ। ਇਹ ਸਮੱਸਿਆ ਕਿਸੇ ਵੀ ਕਿੱਤੇ, ਜਾਤੀ ਜਾਂ ਰਾਸ਼ਟਰ ਨਾਲ ਸਬੰਧਤ ਨਹੀਂ ਹੈ ਬਲਕਿ ਸਮੁੱਚੇ ਵਿਸ਼ਵ ਅਤੇ ਮਨੁੱਖ ਜਾਤੀ ਦੀ ਚਿੰਤਾ ਦਾ ਵਿਸ਼ਾ ਬਣ ਗਈ ਹੈ। ਕੇਵਲ ਮਨੁੱਖ ਹੀ ਨਹੀਂ, ਹਰ ਪ੍ਰਾਣੀ ਜੀਵ ਜੰਤੂ ਅਤੇ ਪੌਦੇ

ਤੱਕ ਇਸ ਸਮੱਸਿਆ ਤੋਂ ਪ੍ਰਭਾਵਿਤ ਹੋ ਰਹੇ ਹਨ। ਜੀਵ-ਜੰਤੂ ਅਤੇ ਪੰਛੀਆਂ ਦੀਆਂ ਬਹੁਤ ਸਾਰੀਆਂ ਪ੍ਰਜਾਤੀਆਂ, ਜੋ ਕਿ ਖਾਤਮੇ ਦੀ ਕਗਾਰ ਤੇ ਹਨ, ਇਸ ਦਾ ਸਭ ਤੋਂ ਪਹਿਲੇ ਸ਼ਿਕਾਰ ਹੋਣਗੀਆਂ। ਵਾਤਾਵਰਨ ਵਿੱਚ ਤਾਪਮਾਨ ਦਾ ਇਹ ਵਾਧਾ ਗਰੀਨ ਹਾਊਸ ਗੈਸਾਂ ਦੀ ਲਗਾਤਾਰ ਵੱਧ ਰਹੀ ਮਿਕਦਾਰ ਕਾਰਨ ਹੋ ਰਿਹਾ ਹੈ। ਇਹ ਗਰੀਨ ਹਾਊਸ ਗੈਸਾਂ ਉਦਯੋਗੀਕਰਨ, ਸ਼ਹਿਰੀਕਰਨ, ਖੇਤੀਬਾੜੀ ਅਤੇ ਹੋਰ ਮਨੁੱਖੀ ਗਤੀਵਿਧੀਆਂ ਕਾਰਨ ਪੈਦਾ ਹੁੰਦੀਆਂ ਹਨ। ਇਨ੍ਹਾਂ ਗੈਸਾਂ ਵਿੱਚ ਕਾਰਬਨਡਾਈਆਕਸਾਈਡ, ਕਾਰਬਨ ਮੋਨੋਆਕਸਾਈਡ ਅਤੇ ਮਿਥੇਨ ਆਦਿ ਪ੍ਰਮੁੱਖ ਹਨ। ਕਾਰਬਨ ਡਾਈਆਕਸਾਈਡ ਦੇ ਮੁੱਖ ਕਾਰਨ ਮਾੜੀ ਕਿਸਮ ਦੇ ਬਾਲਣਾਂ ਦੀ ਵਰਤੋਂ ਹੈ ਜਦ ਕਿ ਮਿਥੇਨ ਅਤੇ ਨਾਇਟਰਸ ਆਕਸਾਈਡ ਗੈਸਾਂ ਖੇਤੀਬਾੜੀ ਨਾਲ ਸਬੰਧਤ ਗਤੀਵਿਧੀਆਂ ਤੋਂ ਪੈਦਾ ਹੁੰਦੀਆਂ ਹਨ। ਇਹ ਗੈਸਾਂ ਸੂਰਜ ਤੋਂ ਆਉਣ ਵਾਲੀਆਂ ਕਿਰਨਾਂ ਨੂੰ ਬੇਰੋਕ ਧਰਤੀ ਤੇ ਆਉਣ ਦਿੰਦੀਆਂ ਹਨ ਪਰ ਧਰਤੀ ਤੋਂ ਵਾਯੂਮੰਡਲ ਵਿੱਚ ਜਾਣ ਵਾਲੀਆਂ ਕਿਰਨਾਂ ਨੂੰ ਰੋਕ ਲੈਂਦੀਆਂ ਹਨ ਜਿਸ ਨਾਲ ਧਰਤੀ ਦਾ ਤਾਪਮਾਨ ਵੱਧ ਜਾਂਦਾ ਹੈ। ਸਪੀਕਰ ਸਾਹਿਬ, ਵਾਤਾਵਰਨ ਦੀ ਤਬਦੀਲੀ ਦੇ ਪ੍ਰਭਾਵ ਸਾਡੇ ਸਾਹਮਣੇ ਆਉਣੇ ਸ਼ੁਰੂ ਹੋ ਗਏ ਹਨ। ਯੂ.ਐਨ. ਡਿਵੈਲਪਮੈਂਟ ਪ੍ਰੋਗਰਾਮ ਦੀਆਂ ਰਿਪੋਰਟਾਂ ਇਥੇ ਤਾਪਮਾਨ ਦੇ ਵਾਧੇ ਵੱਲ ਸੰਕੇਤ ਕਰ ਰਹੀਆਂ ਹਨ। ਵੱਖ-ਵੱਖ ਰਿਪੋਰਟਾਂ ਇਹੀ ਨਤੀਜਾ ਪੇਸ਼ ਕਰਦੀਆਂ ਹਨ ਕਿ ਉਪਰੋਕਤ ਤਬਦੀਲੀਆਂ ਦਾ ਮੁੱਖ ਕਾਰਨ ਮਨੁੱਖੀ ਗਤੀਵਿਧੀਆਂ ਹਨ।

ਵਰਲਡ ਕੰਜ਼ਰਵੇਸ਼ਨ ਯੂਨੀਅਨ, ਵਰਲਡ ਵਾਈਡ ਫੰਡ ਫਾਰ ਨੇਚਰ ਅਤੇ ਯੂਨਾਇਟਿਡ ਨੇਸ਼ਨਜ਼ ਇਨਵਾਇਰਨਮੈਂਟ ਪ੍ਰੋਗਰਾਮ ਵੱਲੋਂ ਪੇਸ਼ ਕੀਤੀ ਗਈ ਰਿਪੋਰਟ ਅਨੁਸਾਰ ਅਸੀਂ ਕੁਦਰਤੀ ਵਸੀਲਿਆਂ ਦੀ ਅੰਨ੍ਹੇਵਾਹ ਵਰਤੋਂ ਕਰਕੇ ਧਰਤੀ ਉਤੇ ਉਸ ਦੀ ਸਮਰੱਥਾ ਤੋਂ ਵੱਧ ਬੋਝ ਪਾ ਰਹੇ ਹਾਂ। ਅਜਿਹਾ ਕਰਕੇ ਅਸੀਂ ਇਕ ਵੱਡੇ ਖਤਰੇ ਨਾਲ ਖੇਡਣ ਜਾ ਰਹੇ ਹਾਂ ਅਤੇ ਮਨੁੱਖੀ ਸਭਿਅਤਾ ਨੂੰ ਹੀ ਦਾਅ ਤੇ ਲਗਾਈ ਬੈਠੇ ਹਾਂ। ਮੌਜੂਦਾ ਸੰਦਰਭ ਵਿਚ ਇਹ ਵਿਸ਼ਾ ਵੱਡੇ ਪੱਧਰ ਤੇ ਸਾਡਾ ਧਿਆਨ ਖਿੱਚਦਾ ਹੈ ਅਤੇ ਇਸ ਗੱਲ ਤੇ ਜ਼ੋਰ ਦਿੰਦਾ ਹੈ ਕਿ ਵਿਗਿਆਨਕ ਖੋਜਾਂ ਅਤੇ ਭਵਿੱਖਬਾਣੀਆਂ ਨੂੰ ਮੱਦੇਨਜ਼ਰ ਰੱਖਦੇ ਹੋਏ ਹਰ ਸਮਾਜਿਕ ਵਰਗ ਵਿਚ ਜਾਗਰੂਕਤਾ ਲਹਿਰ ਪੈਦਾ ਕੀਤੀ ਜਾਵੇ।

ਸਪੀਕਰ ਸਾਹਿਬ, ਵਾਤਾਵਰਨ ਤਬਦੀਲੀ ਦੇ ਇਸ ਮਸਲੇ ਨੂੰ ਹੱਲ ਕਰਨ ਲਈ ਇਕ ਸਾਂਝੇ ਉੱਦਮ ਦੀ ਲੋੜ ਹੈ ਜਿਸ ਵਿਚ ਆਮ ਆਦਮੀ ਤੋਂ ਲੈ ਕੇ ਸਥਾਨਕ ਸਰਕਾਰਾਂ, ਰਾਜ ਸਰਕਾਰ ਅਤੇ ਗੈਰ ਸਰਕਾਰੀ ਸੰਸਥਾਵਾਂ, ਰਾਸ਼ਟਰੀ ਸਰਕਾਰਾਂ ਅਤੇ ਅੰਤਰ-ਰਾਸ਼ਟਰੀ ਸੰਸਥਾਵਾਂ ਸਮੂਹਿਕ ਤੌਰ ਤੇ ਸ਼ਾਮਲ ਹੋਣ। ਇਸ ਵਿਚ ਸਰਕਾਰਾਂ ਦਾ ਯੋਗਦਾਨ ਅਹਿਮ ਹੋ ਜਾਂਦਾ ਹੈ ਕਿ ਉਹ ਅਜਿਹੀਆਂ ਨੀਤੀਆਂ ਘੜਨ ਜੋ ਕਿ ਆਰਥਿਕ ਅਤੇ ਵਾਤਾਵਰਨ ਪੱਖ ਤੋਂ ਮਜ਼ਬੂਤ ਹੋਣ।

ਇਸ ਦੇ ਨਾਲ ਇਸ ਦੇ ਪੈਣ ਵਾਲੇ ਜੋ ਪ੍ਰਭਾਵ ਹਨ, ਉਨ੍ਹਾਂ ਦਾ ਖੇਤੀਬਾੜੀ ਸੈਕਟਰ ਤੇ ਬਹੁਤ ਮਾੜਾ ਪ੍ਰਭਾਵ ਪੈਣ ਦੇ ਆਸਾਰ ਹਨ ਤੇ ਪੈ ਰਿਹਾ ਹੈ। ਸਪੀਕਰ ਸਾਹਿਬ, ਤਾਪਮਾਨ ਦੇ ਵਧਣ ਨਾਲ ਖੇਤੀਬਾੜੀ ਦੇ ਉਤਪਾਦਨ ਵਿਚ ਕਮੀ ਆਉਣ ਦਾ ਖਦਸ਼ਾ ਹੈ। ਇਸ ਦੇ ਨਾਲ ਖੇਤੀ ਦੇ ਉਤਪਾਦਨ ਅਤੇ ਸਾਡੇ ਦੇਸ਼ ਵਿਚ ਜਿਹੜੇ ਭੋਜਨ ਭੰਡਾਰ ਹਨ, ਉਨ੍ਹਾਂ ਵਿਚ

[ਸਰਦਾਰ ਦੀਦਾਰ ਸਿੰਘ ਭੱਟੀ]

ਕਮੀ ਆਉਣ ਦਾ, ਸੋਕੇ ਦਾ ਅਤੇ ਕਾਲ ਪੈਣ ਦਾ ਖਦਸ਼ਾ ਵਗੈਰਾ ਸਮੱਸਿਆਵਾਂ ਹੋ ਸਕਦੀਆਂ ਹਨ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਜਿਹੜੀ ਪਹਾੜਾਂ ਉੱਤੇ ਬਰਫ ਹੈ ਉਸ ਦੇ ਇਕਦਮ ਪਿਘਲਣ ਨਾਲ ਇਕਦਮ ਜ਼ਿਆਦਾ ਹੜ੍ਹ ਆਉਣੇ ਤੇ ਕੁਦਰਤੀ ਤੌਰ ਤੇ ਜਿਹੜਾ ਨੈਚੁਰਲ ਫਲੋਅ ਬਣਿਆ ਹੋਇਆ ਹੈ ਕਿ ਗਰਮੀ ਵਿਚ ਬਰਫ ਜ਼ਿਆਦਾ ਪਿਘਲਦੀ ਹੈ ਅਤੇ ਸਾਰੇ ਦਰਿਆ ਚਲਦੇ ਹਨ, ਪਾਣੀ ਚਲਦਾ ਹੈ, ਇਨ੍ਹਾਂ ਸਾਰੀਆਂ ਗੱਲਾਂ ਦਾ ਨੈਚੁਰਲ ਸਿਸਟਮ ਹੈ, ਉਸ ਉਤੇ ਵੀ ਬਹੁਤ ਵੱਡਾ ਖਤਰਾ ਬਣਿਆ ਹੋਇਆ ਹੈ। ਇਸ ਦੇ ਨਾਲ ਸਾਡੇ ਸਰੀਰ ਉਤੇ ਹੋਣ ਵਾਲੇ ਅਸਰ ਅਤੇ ਮਨੁੱਖੀ ਸਿਹਤ ਨੂੰ ਦਰਪੇਸ਼ ਔਕੜਾਂ ਦਾ ਬਹੁਤ ਜ਼ਿਆਦਾ ਸਾਹਮਣਾ ਕਰਨਾ ਪਵੇਗਾ ਕਿਉਂਕਿ ਜਿਹੜੀਆਂ ਭਿਆਨਕ ਬਿਮਾਰੀਆਂ, ਜਿਨ੍ਹਾਂ ਦਾ ਕੋਈ ਇਲਾਜ ਨਹੀਂ, ਭਾਵੇਂ ਉਹ ਦਿਲ ਦੇ ਰੋਗ ਹਨ ਅਤੇ ਭਾਵੇਂ ਕੈਂਸਰ ਦੇ ਰੋਗ ਹਨ ਜਾਂ ਉਨ੍ਹਾਂ ਨਾਲ ਰਿਲੇਟਿਡ ਬਿਮਾਰੀਆਂ ਹਨ, ਇਨ੍ਹਾਂ ਦੇ ਵੀ ਬਹੁਤ ਜ਼ਿਆਦਾ ਵਧਣ ਦਾ ਖਤਰਾ ਹੈ। ਗਰਮੀ ਨਾਲ ਇਸ ਦੇ ਰੇਡੀਏਸ਼ਨ ਸਿਸਟਮ ਵਿਚ ਬਹੁਤ ਜ਼ਿਆਦਾ ਫਰਕ ਆਉਂਦਾ ਹੈ।

| * 11.49 ਵਜੇ ਪੂਰਵ ਦੁਪਹਿਰ | (ਇਸ ਸਮੇਂ *ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਡਿਪਟੀ ਸਪੀਕਰ ਸਾਹਿਬ, ਉਦਯੋਗਿਕ ਵਿਕਾਸ ਅਤੇ ਊਰਜਾ ਤੇ ਤਾਪਮਾਨ ਵਿਚ ਤਬਦੀਲੀ ਜ਼ਿਆਦਾ ਵਰਖਾ ਦਾ ਕਾਰਨ ਬਣ ਸਕਦੀ ਹੈ ਜਿਸ ਦਾ ਉਦਯੋਗਿਕ ਵਿਕਾਸ ਉਤੇ ਅਸਰ ਪਵੇਗਾ। ਇਸ ਦੇ ਨਾਲ-ਨਾਲ, ਡਿਪਟੀ ਸਪੀਕਰ ਸਾਹਿਬ, ਜਿਵੇਂ ਪਹਿਲਾਂ ਇੰਸ਼ੋਰੈਂਸ ਕੰਪਨੀਆਂ ਕੁਝ ਨਾ ਕੁਝ ਜ਼ਿੰਮੇਵਾਰੀਆਂ ਚੁੱਕਦੀਆਂ ਸਨ ਭਾਵੇਂ ਉਹ ਅਰਥ ਕੁਐਕ ਹੈ ਜਾਂ ਹੋਰ ਕਿਸਮ ਦੀ ਆਫਤ ਹੈ, ਝੱਖੜ ਆਦਿ ਹੈ, ਉਨ੍ਹਾਂ ਦੀਆਂ ਕੁਝ ਜ਼ਿੰਮੇਵਾਰੀਆਂ ਚੁੱਕਦੀਆਂ ਸਨ, ਹੁਣ ਵਿਚਾਰ ਇਹ ਲਾਇਆ ਜਾ ਰਿਹਾ ਹੈ ਕਿ ਇਹ ਬੀਮਾ ਕੰਪਨੀਆਂ ਵੀ ਇਸ ਗੱਲ ਤੋਂ ਪਿੱਛਾ ਛੁਡਾ ਰਹੀਆਂ ਹਨ ਕਿ ਐਸੇ ਹਾਲਾਤਾਂ ਵਿਚ ਅਸੀਂ ਮਾਨਵਤਾ ਦੀ ਸੇਵਾ ਨਹੀਂ ਕਰ ਸਕਦੀਆਂ। ਇਸ ਵਾਸਤੇ ਇਹ ਬਹੁਤ ਜ਼ਰੂਰੀ ਹੈ ਕਿ ਇਸ ਭਿਆਨਕ ਸਮੱਸਿਆ ਉਤੇ ਅਸੀਂ ਕਾਬੂ ਪਾਈਏ। ਡਿਪਟੀ ਸਪੀਕਰ ਸਾਹਿਬ, ਇਸ ਦਾ ਹੱਲ ਹੋਣਾ ਚਾਹੀਦਾ ਹੈ ਅਤੇ ਇਸ ਦੇ ਵਿੱਚ ਆਪਾਂ ਦੇਸ਼ ਵਿਆਪੀ, ਸੂਬਾ ਵਿਆਪੀ ਸਾਰੇ ਇਸ ਦੇ ਵਿੱਚ ਯੋਗਦਾਨ ਪਾਈਏ । ਆਖਿਰ ਵਿੱਚ, ਕੋਪਨਹੈਗਨ ਵਿੱਚ ਯੂਨਾਈਟਿਡ ਨੇਸ਼ਨਜ਼ ਵਲੋਂ ਵਾਤਾਵਰਨ ਦੀਆਂ ਤਬਦੀਲੀਆਂ ਬਾਰੇ ਕਾਨਫਰੰਸ ਕਰਵਾਈ ਗਈ ਸੀ ਜਿਸਦਾ ਮੁੱਖ ਉਦੇਸ਼ ਹਾਨੀਕਾਰਕ ਗਰੀਨ ਹਾਊਸ ਅਤੇ ਗੈਸਾਂ ਦੀ ਪੈਦਾਵਾਰ ਨੂੰ ਘਟਾਉਣ ਬਾਰੇ ਜਾਣਕਾਰੀ ਇਕੱਤਰ ਕਰਕੇ ਕੋਈ ਸਾਰਥਕ ਪਹੁੰਚ ਅਪਣਾਉਣਾ ਸੀ। ਇਸ ਕਾਨਫਰੰਸ ਵਿੱਚ ਵਿਕਸਤ ਅਤੇ ਵਿਕਾਸਸ਼ੀਲ ਦੇਸ਼ਾਂ ਵਲੋਂ ਇਕਸੁਰਤਾ ਨਾਲ ਫੈਸਲੇ ਲਏ ਗਏ ਅਤੇ ਇਸ ਜਟਿਲ ਸਮੱਸਿਆ ਦੇ ਹੱਲ ਲਈ ਸਾਰੇ ਦੇਸ਼ਾਂ ਦੇ ਸਿਆਸਤਦਾਨਾਂ ਅਤੇ ਨੀਤੀ ਘਾੜਿਆਂ ਨੂੰ ਇਕ ਸਾਂਝੀ ਰਾਏ ਬਣਾਉਣ ਤੇ ਜ਼ੋਰ ਦਿਤਾ ਗਿਆ, ਜੋ ਕਿ ਜ਼ਾਤ, ਦੇਸ਼ ਜਾਂ ਕੌਮ ਦੀ ਹੱਦ ਤੋਂ ਉਪਰ ਉਠ ਕੇ ਬਹੁਤ ਸਾਰੀਆਂ ਸਸਤੀਆਂ ਅਤੇ ਵਧੀਆ ਤਕਨੀਕਾਂ ਉਪਬਧ ਕਰਾਉਣ ਜਿਨ੍ਹਾਂ ਨਾਲ ਗਰੀਨ ਹਾਊਸ ਗੈਸ ਦਾ ਉਤਪਾਦਨ ਘਟਾਇਆ ਜਾ ਸਕਦਾ ਹੈ। ਇਸ ਦੇ ਕਾਰਨ ਸੂਰਜੀ ਊਰਜਾ ਅਤੇ ਪਾਣੀ ਤੇ ਅਧਾਰਿਤ ਉਦਯੋਗਾਂ ਨੂੰ ਉਤਸ਼ਾਹਿਤ ਕਰਨਾ ਸ਼ਾਮਿਲ ਹੈ। ਆਵਾਜਾਈ ਦੇ ਸਾਧਨ ਜਿਹੜੇ ਮੁਹੱਈਆ ਹਨ, ਉਨ੍ਹਾਂ ਵਿੱਚ ਚੰਗੇ ਇੰਜਣਾਂ ਦੀ ਵਰਤੋਂ ਅਤੇ ਵਰਲਡ ਵਿਆਪੀ ਜੋ ਦੁਨੀਆਂ ਦੇ ਪੱਧਰ ਤੇ ਚੰਗੇ ਇੰਜਣ, ਭਾਵ ਜਿਹੜੀਆਂ ਐਸੀਆਂ ਗੈਸਾਂ ਦੇ ਨਾਲ ਗੱਡੀਆਂ ਚਲਦੀਆਂ ਹਨ ਜਿਨ੍ਹਾਂ ਦਾ ਘੱਟ ਪ੍ਰਦੂਸ਼ਣ ਹੁੰਦਾ ਹੈ ਅਤੇ

ਜਿਨ੍ਹਾਂ ਦਾ ਘੱਟ ਅਸਰ ਵਾਤਾਵਰਣ ਨੂੰ ਗਰਮਾਉਣ ਵਿੱਚ ਹੁੰਦਾ ਹੈ, ਅਜਿਹੇ ਇੰਜਣਾਂ ਦੀ ਵਰਤੋਂ ਸਰਕਾਰ ਦੇ ਵੱਸ ਹੁੰਦਾ ਹੈ। ਇਸ ਤਰ੍ਹਾਂ ਦੀਆਂ ਤਕਨੀਕਾਂ ਆਪਾਂ ਸਾਰਿਆਂ ਨੂੰ ਅਪਣਾਉਣੀਆਂ ਚਾਹੀਦੀਆਂ ਹਨ। ਮੈਂ ਖਾਸ ਕਰਕੇ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਆਵਾਜਾਈ ਦੇ ਸਾਧਨਾਂ ਅਤੇ ਬਾਲਣ ਦੀ ਤਕਨੀਕ ਵਿੱਚ ਨਵੀਨੀਕਰਨ ਲਿਆ ਕੇ ਅੰਤਰਰਾਸ਼ਟਰੀ ਮਾਪਦੰਡਾਂ ਵਿੱਚ ਪਹੁੰਚ ਕਰਨੀ ਬਹੁਤ ਜ਼ਰੂਰੀ ਹੈ। ਇਸਦੇ ਨਾਲ, ਡਿਪਟੀ ਸਪੀਕਰ ਸਾਹਿਬ, ਨਿੱਘ ਅਤੇ ਤਪਸ਼ ਵਿੱਚ ਇੰਨਾ ਕੁ ਅੰਤਰ ਹੈ ਜਿੰਨਾ ਕਿ ਅੰਮ੍ਰਿਤ ਅਤੇ ਜ਼ਹਿਰ ਵਿੱਚ। ਡਿਪਟੀ ਸਪੀਕਰ ਸਾਹਿਬ, ਨਿੱਘ ਸੁੱਖ, ਸਕੂਨ ਅਤੇ ਤੰਦਰੁਸਤੀ ਦਾ ਅਹਿਸਾਸ ਹੈ ਅਤੇ ਤੱਪਸ਼ ਮਾਹੌਲ ਨੂੰ ਖਰਾਬ ਕਰਨ ਅਤੇ ਅਣਚਿਤਰਿਆ ਕਹਿਰ ਬਣਕੇ ਜ਼ਿੰਦਾ ਸਰੀਰ ਨੂੰ ਝੁਲਸਣ ਅਤੇ ਸਾੜਨ ਦਾ ਸਬੱਬ ਬਣਦੀ ਹੈ। ਜਿੱਥੇ ਨਿੱਘ ਰੱਬ ਦੀ ਦਾਤ ਹੈ, ਉਥੇ ਤਪਸ਼ ਨੂੰ ਰੱਬ ਦਾ ਕਹਿਰ ਨਹੀਂ ਕਹਿ ਸਕਦੇ, ਬਲਕਿ ਇਹ ਸਾਡੀ ਅਗਿਆਨਤਾ ਹੈ, ਬੇਸਮਝੀ ਅਤੇ ਖ਼ੁਦਗਰਜ਼ੀ ਦਾ ਨਤੀਜਾ ਵੀ ਹੈ। ਸੂਰਜ ਦੇ ਪ੍ਰਕਾਸ਼ ਅਤੇ ਚੰਦਰਮਾ ਦੀ ਸ਼ੀਤਲਤਾ ਦੇ ਦਰਮਿਆਨ ਕੁਦਰਤ ਵਿੱਚ ਵਸਿਆ ਹੋਇਆ ਨਿੱਘ ਮਾਂ ਦੀ ਮਮਤਾ ਵਰਗਾ ਹੈ ਜਿਸ ਦੇ ਨਾਲ ਬਨਸਪਤੀ ਤੋਂ ਲੈ ਕੇ ਪਸ਼ੂ, ਪੰਛੀ, ਮਨੁੱਖੀ ਜੀਵਨ ਤੱਕ ਨੂੰ ਕੁਦਰਤੀ ਵਿਕਾਸ ਮਿਲਦਾ ਹੈ। ਡਿਪਟੀ ਸਪੀਕਰ ਸਾਹਿਬ, ਧਰਤੀ ਦੇ ਹਰ ਪ੍ਰਾਣੀ ਮਾਤਰ ਲਈ ਕੁਦਰਤ ਦਾ ਇਹ ਅਜੀਬ ਤੋਹਫਾ ਮਾਂ ਦੀ ਗੋਦ ਵਰਗਾ ਹੈ, ਜਿਸ ਮਾਂ ਦੀ ਹੁਲਾਸ ਅਤੇ ਵਿਗਾਸ ਦੇਣ ਵਾਲੀ ਗੋਦ ਨੂੰ ਅੱਜ ਦਾ ਇਨਸਾਨ ਆਪਣੇ ਆਪ ਹੀ ਗੰਧਲਾ ਕਰੀ ਜਾ ਰਿਹਾ ਹੈ। ਸਧਾਰਨ ਜਿਹੀ ਮਿਸਾਲ ਤੋਂ ਸਿੱਖਿਆ ਲਈਏ ਤਾਂ ਜਿਵੇਂ ਘਰ ਦੇ ਚੁੱਲੇ ਵਿੱਚ ਬਲਦੀ ਅੱਗ ਸਵਾਦੀ ਖਾਣੇ ਬਣਾਉਣ ਤੋਂ ਲੈ ਕੇ ਰੋਸ਼ਨੀ ਕਰਨ ਤੱਕ ਦੀ ਮੁੱਖ ਸੁਵਿਧਾ ਪ੍ਰਦਾਨ ਕਰਦੀ ਹੈ ਪਰੰਤੂ ਜੇ ਸੰਜਮ ਵਿੱਚ ਹੋਵੇ। ਜੇ ਇਹ ਅੱਗ ਸੰਜਮ ਅਤੇ ਮਰਿਆਦਾ ਤੋਂ ਬਾਹਰ ਹੋ ਗਈ ਤਾਂ ਵਿਨਾਸ਼ ਬਣ ਜਾਂਦੀ ਹੈ। ਜੀਵਨ ਦੇਣ ਵਾਲਾ ਪਾਣੀ ਜੇ ਬੰਨ੍ਹਾਂ ਤੋਂ ਪਾਰ ਹੋ ਜਾਵੇ ਤਾਂ ਜੀਵਨ ਖੋਹਣ ਦਾ ਕਾਰਨ ਬਣ ਸਕਦਾ ਹੈ। ਇਸੇ ਤਰ੍ਹਾਂ ਤਪਸ਼ ਸਾਡੇ ਜੀਵਨ ਲਈ ਦੈਂਤ ਬਣਦੀ ਜਾ ਰਹੀ ਹੈ ਜਿਸਦੇ ਲਈ ਦੋਸ਼ੀ ਅਸੀਂ ਸਾਰੇ ਹਾਂ। ਡਿਪਟੀ ਸਪੀਕਰ ਸਾਹਿਬ, ਕੁਦਰਤ ਨੇ ਧਰਤੀ ਤੇ ਜੀਵਨ ਸੁਰੱਖਿਅਤ ਅਤੇ ਖੁਸ਼ਹਾਲ ਰੱਖਣ ਲਈ ਓਜ਼ੋਨ ਪਰਤ ਬਣਾਈ ਤਾਂ ਕਿ ਸੂਰਜੀ ਕਿਰਨਾਂ ਉਪਕਾਰੀ ਬਣਕੇ ਮਾਨਵਤਾ ਲਈ ਲਾਹੇਵੰਦ ਹੋ ਸਕਣ ਪਰੰਤੂ ਅਸੀਂ ਨਿੱਜਪ੍ਰਸਤੀ ਅਤੇ ਸਵਾਰਥ ਕਰਕੇ ਐਸਾ ਪੋਲਿਊਸ਼ਨ ਫੈਲਾਇਆ ਕਿ ਉਸ ਸੁਰੱਖਿਆ ਛੱਤਰੀ ਨੂੰ ਤਹਿਸ ਨਹਿਸ ਕਰ ਦਿੱਤਾ। ਇਸ ਪ੍ਰਦੂਸ਼ਣ ਦਾ ਕਾਰਨ ਫੈਕਟਰੀਆਂ ਦਾ ਧੂੰਆਂ ਤੇ ਗੈਸ ਹੀ ਨਹੀਂ ਸਗੋਂ ਮਨੁੱਖ ਦੇ ਅੰਦਰ ਦੀ ਗੰਧਲੀ ਸੋਚ ਵੀ ਹੈ। ਹੰਕਾਰੀ ਬਿਰਤੀ ਦੇ ਮਨੁੱਖ ਨੇ ਹਾਈਡਰੋਜਨ ਬੰਬ ਬਣਾਏ ਹੀ ਨਹੀਂ ਸਗੋਂ ਵਿਨਾਸ਼ਕਾਰੀ ਰੂਪ ਧਾਰ ਕੇ ਉਹ ਬੰਬ ਚਲਾਏ ਵੀ ਹਨ ਜਿਸ ਦੇ ਨਤੀਜੇ ਅੱਜ ਤੱਕ ਭੁਗਤੇ ਜਾ ਰਹੇ ਹਨ। ਰਾਤੋ-ਰਾਤ ਅਮੀਰ ਬਣਨ ਦੀ ਭੁੱਖ ਨੇ ਐਸੇ ਤੇਜ਼ਾਬੀ ਮਾਦੇ ਪੈਦਾ ਕੀਤੇ ਕਿ ਜੀਵਨ ਦੇਣ ਵਾਲਾ ਪਾਣੀ ਵੀ ਜ਼ਹਿਰ ਬਣਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਆਪਣੀਆਂ ਅੱਖਾਂ ਦੇ ਸਾਹਮਣੇ ਅਤੇ ਆਪਣੇ ਹੱਥੀਂ ਆਪਣੇ ਬੱਚਿਆਂ ਲਈ ਅਤੇ ਆਉਣ ਵਾਲੀ ਪੀੜ੍ਹੀ ਲਈ ਮੌਤ ਪਸਾਰ ਰਹੇ ਹਾਂ। ਸਾਨੂੰ ਚਿੰਤਾ ਕਰਨ ਦੀ ਬਜਾਏ ਚੇਤਨ ਹੋਣ ਦੀ ਲੋੜ ਹੈ ਜਿਸ ਚੇਤਨਤਾ ਦਾ ਅਹਿਸਾਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਸਾਰਿਆਂ ਨੂੰ ਕਰਵਾਇਆ ਹੈ। ਦੁਨੀਆਂ ਵਿੱਚ ਇਨਸਾਨੀ ਸਭਿਅਤਾ ਦੇ ਵਿਕਾਸ ਲਈ ਤਿੰਨ ਅਹਿਮ ਕੜੀਆਂ ਹਨ। ਮਾਤਾ, ਪਿਤਾ ਅਤੇ ਗੁਰੂ, ਜਿਨ੍ਹਾਂ

[ਸਰਦਾਰ ਦੀਦਾਰ ਸਿੰਘ ਭੱਟੀ]

ਦਾ ਰੁਤਬਾ ਰੂਹਾਨੀ ਅਤੇ ਪਵਿੱਤਰਤਾ ਭਰਿਆ ਹੈ। ਗੁਰੂ ਸਾਹਿਬ ਜੀ ਨੇ ਇਨ੍ਹਾਂ ਅਦੁੱਤੀ ਅਤੇ ਨਿਰਮਲ ਪਦਾਂ ਦੀ ਤੁਲਨਾ ਤੇ ਹਵਾ, ਪਾਣੀ ਅਤੇ ਧਰਤੀ ਨੂੰ ਬਰਾਬਰਤਾ ਦਿੱਤੀ ਤਾਂ ਕਿ ਅਸੀਂ ਪਵਨ ਭਾਵ ਹਵਾ ਨੂੰ ਗੁਰੂ ਦੇ ਤੁਲ ਬਣਾਈ ਰੱਖੀਏ ਅਤੇ ਧਰਤੀ ਨੂੰ ਮਾਂ ਦੀ ਗੋਦ ਵਰਗਾ ਜਾਣੀਏ ਅਤੇ ਪਾਣੀ ਦਾ ਸਤਿਕਾਰ ਪਿਤਾ ਵਾਂਗ ਕਰੀਏ। ਮਹਾਨ ਸਲੋਕ ਹੈ :

"ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।।"

ਇਹ ਜੀਵਨ ਜੁਗਤ ਸਮੁੱਚੇ ਵਿਸ਼ਵ ਨੂੰ ਸਵਰਗ ਬਣਾ ਸਕਦੀ ਹੈ। ਇਸ ਨੂੰ ਅਪਣਾ ਕੇ ਅਸੀਂ ਇਨਸਾਨੀਅਤ ਦੀ ਬਹੁਤ ਵੱਡੀ ਸੇਵਾ ਕਰ ਸਕਦੇ ਹਾਂ। ਸੋ, ਡਿਪਟੀ ਸਪੀਕਰ ਸਾਹਿਬ, ਮਹਾਨ ਗੁਰੂਆਂ ਨੇ ਸਾਨੂੰ ਵਡਮੁੱਲਾ ਉਪਦੇਸ਼ ਦਿੱਤਾ ਹੈ, ਉਹ ਸਾਡੇ ਵਾਸਤੇ ਬਹੁਤ ਵੱਡੀਆਂ ਲੀਹਾਂ ਪਾ ਕੇ ਗਏ ਹਨ। ਇਸ ਕਰਕੇ ਉਨ੍ਹਾਂ ਲੀਹਾਂ ਤੇ ਚਲਦਿਆਂ ਅਸੀਂ ਆਪਣੀ ਜੈਨਰੇਸ਼ਨ ਵਾਸਤੇ ਬਹੁਤ ਕੁਝ ਕਰ ਸਕਦੇ ਹਾਂ। ਇਸ ਨਾਲ ਜਿਹੜੀ ਗਲੋਬਲ ਵਾਰਮਿੰਗ ਦੀ ਸਮੱਸਿਆ ਹੈ, ਇਹ ਬਹੁਤ ਘੱਟ ਸਕਦੀ ਹੈ। ਇਸ ਨੂੰ ਅਸੀਂ ਖਤਮ ਕਰ ਸਕਦੇ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਜਿਹੜੀ ਪ੍ਰੈਸ ਹੈ, ਮੈਂ ਸਮਝਦਾ ਹਾਂ ਕਿ ਉਸ ਦਾ ਵੀ ਬਹੁਤ ਵੱਡਾ ਰੋਲ ਹੈ। ਇਸ ਨਾਲ ਲੋਕਾਂ ਨੂੰ ਬਹੁਤ ਜਾਗਰੂਕ ਕੀਤਾ ਜਾ ਸਕਦਾ ਹੈ। ਸੋ, ਮੈਂ ਪ੍ਰੈਸ ਨੂੰ ਵੀ ਇਸ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਲੋਬਲ ਵਾਰਮਿੰਗ ਦੀਆਂ ਜੋ ਸਮੱਸਿਆਵਾਂ ਹਨ ਜਾਂ ਉਸ ਦੇ ਜੋ ਭਿਆਨਕ ਨਤੀਜੇ ਹਨ ਉਨ੍ਹਾਂ ਤੋਂ ਲੋਕਾਂ ਨੂੰ ਜਾਣੂੰ ਕਰਾਉਣ ਅਤੇ ਬਚਣ ਲਈ ਅਸੀਂ ਜੋ ਕਰ ਸਕਦੇ ਹਾਂ ਜਾਂ ਸਰਕਾਰ ਜੋ ਕੁਝ ਕਰ ਸਕਦੀ ਹੈ ਜਾਂ ਐਨ.ਜੀ.ਓਜ਼. ਜੋ ਕਰ ਸਕਦੇ ਹਨ, ਉਹ ਸਭਨਾਂ ਨੂੰ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਸਤਿਕਾਰਯੋਗ ਭੈਣ ਬੀਬੀ ਹਰਸਿਮਰਤ ਕੌਰ ਬਾਦਲ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ, ਜੋ ਬਠਿੰਡਾ ਤੋਂ ਸ਼੍ਰੋਮਣੀ ਅਕਾਲੀ ਦਲ ਦੇ ਐਮ.ਪੀ. ਹਨ । ਉਨ੍ਹਾਂ ਨੇ ਬਹੁਤ ਸਮਾਂ ਪਹਿਲਾਂ 'ਨੰਨੀ ਛਾਂ' ਪ੍ਰਾਜੈਕਟ ਚਲਾਇਆ ਸੀ। ਇਹ ਉਨ੍ਹਾਂ ਦੇ ਦਿਮਾਗ ਦੀ ਕਾਢ ਸੀ, ਸੋਚ ਸੀ। ਉਨ੍ਹਾਂ ਨੇ ਇਸ ਨੂੰ ਅਪਣਾ ਕੇ ਬਹੁਤ ਵੱਡਾ ਯੋਗਦਾਨ ਪਾਇਆ ਹੈ ਔਰ ਸਮਾਜ ਨੂੰ ਸੇਧ ਦਿੱਤੀ ਹੈ। ਮੈਂ ਇਸ ਪਵਿੱਤਰ ਸਦਨ ਵਿੱਚ ਜਿੱਥੇ ਉਨ੍ਹਾਂ ਦੀ ਤਾਰੀਫ ਕਰਦਾ ਹਾਂ ਉੱਥੇ ਪਵਿੱਤਰ ਸਦਨ ਨੂੰ ਔਰ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਐਸੇ ਜਿਹੜੇ ਕਦਮ ਹਨ, ਉਨ੍ਹਾਂ ਵੱਲੋਂ ਚਲਾਏ ਗਏ ਹਨ, ਜਿਵੇਂ "ਨੰਨੀ ਛਾਂ" ਹੈ, ਇਸ ਨੂੰ ਵੱਡੀ ਪੱਧਰ ਤੇ ਚਲਾਇਆ ਜਾਵੇ। ਉਨ੍ਹਾਂ ਨੂੰ ਸਹਿਯੋਗ ਦੇ ਕੇ ਇਹ ਵੱਡੇ ਕਾਰਜ ਕਰੀਏ ਜਿਸ ਨਾਲ ਆਉਣ ਵਾਲੇ ਸਮੇਂ ਵਿੱਚ, ਆਉਣ ਵਾਲੀਆਂ ਸਾਡੀਆਂ ਨਸਲਾਂ ਜੋ ਸਾਡਾ ਭਵਿੱਖ ਹਨ, ਉਨ੍ਹਾਂ ਦੇ ਬੇਹਤਰ ਭਵਿੱਖ ਲਈ ਅਸੀਂ ਆਪਣਾ ਵੱਡਮੁੱਲਾ ਯੋਗਦਾਨ ਪਾ ਸਕੀਏ। ਡਿਪਟੀ ਸਪੀਕਰ ਸਾਹਿਬ, ਇਹ ਗਲੋਬਲ ਵਾਰਮਿੰਗ ਬਹੁਤ ਵੱਡੀ ਲਾਹਨਤ ਹੈ, ਬਹੁਤ ਵੱਡੀ ਸਮੱਸਿਆ ਹੈ। ਇਸ ਤੇ ਹਰ ਹਾਲਤ ਵਿਚ ਕਾਬੂ ਪਾਉਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਦੇ ਨਾਲ ਹੀ ਸਾਰੇ ਮੈਂਬਰ ਸਾਹਿਬਾਨ ਦਾ ਵੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਬੜੀ ਤਸੱਲੀ ਨਾਲ ਮੇਰੀ ਗੱਲ ਨੂੰ ਸੁਣਿਆ ਹੈ, ਨਹੀਂ ਤਾਂ ਬੇਵਜ੍ਹਾ ਟੋਕਾਟਾਕੀ ਹੀ ਹੁੰਦੀ ਰਹਿੰਦੀ ਹੈ। ਮੈਂ ਇਸ ਮਤੇ ਦੀ ਪ੍ਰਵਾਨਗੀ ਵਾਸਤੇ ਹਾਊਸ ਤੋਂ ਮੰਗ ਕਰਦਾ ਹਾਂ ਕਿ ਇਹ ਮਤਾ ਪਾਸ ਕੀਤਾ ਜਾਵੇ ਤਾਂ ਕਿ ਅਸੀਂ ਪੰਜਾਬ ਦੇ ਲੋਕਾਂ ਨੇ ਜਿਨ੍ਹਾਂ ਉਮੰਗਾਂ ਤੇ ਇੱਛਾਵਾਂ ਨਾਲ ਸਾਨੂੰ ਚੁਣ ਕੇ ਭੇਜਿਆ ਹੈ, ਉਨ੍ਹਾਂ ਦੀਆਂ ਜੋ ਸੱਧਰਾਂ ਹਨ, ਉਨ੍ਹਾਂ ਤੇ ਪੂਰੇ ਉਤਰਦਿਆਂ ਆਪਣਾ ਵਡਮੁੱਲਾ ਯੋਗਦਾਨ ਪਾ ਸਕੀਏ ਤੇ ਉਨ੍ਹਾਂ ਦੀਆਂ ਇੱਛਾਵਾਂ ਮੁਤਾਬਕ ਕੁਝ ਕਰ ਸਕੀਏ। ਬਹੁਤ-ਬਹੁਤ ਧੰਨਵਾਦ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਰਿਣੀ ਹਾਂ ਕਿ ਤੁਸੀਂ ਮੈਨੂੰ ਬੜੇ ਹੀ ਅਹਿਮ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ। ਜੋ ਟੈਂਪਰੇਚਰ ਵੱਧ ਰਿਹਾ ਹੈ, ਜਿਸ ਨੂੰ ਗਲੋਬਲ ਵਾਰਮਿੰਗ ਕਿਹਾ ਜਾਂਦਾ ਹੈ, ਉਸ ਤੇ ਆਪਣੇ ਵਿਚਾਰ, ਆਪਣੀ ਪਾਰਟੀ ਵੱਲੋਂ ਵਿਚਾਰ ਰੱਖਣ ਦਾ ਮੈਨੂੰ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਸਾਰੇ ਵਿਸ਼ਵ ਲਈ ਅੱਜ ਬੜੀ ਚਿੰਤਾ ਦਾ ਵਿਸ਼ਾ ਹੈ ਔਰ ਜਿਹੜੇ ਵਿਕਸਿਤ ਮੁਲਕ ਹਨ, ਵੈਸਟਰਨ ਕੰਟਰੀਜ਼ ਹਨ ਔਰ ਪਰਟੀਕੁਲਰਲੀ ਯੂਰਪ ਹੈ, ਉਨ੍ਹਾਂ ਦੇ ਏਜੰਡੇ ਤੇ ਪਹਿਲੀਆਂ ਚਾਰ-ਪੰਜ ਆਈਟਮਾਂ ਹਨ ਤਾਂ ਉਨ੍ਹਾਂ ਵਿੱਚੋਂ ਗਲੋਬਲ ਵਾਰਮਿੰਗ ਦਾ ਵਿਸ਼ਾ ਵੀ ਪੰਜ ਆਈਟਮਾਂ ਵਿੱਚ ਦਰਜ ਹੈ। ਡਿਪਟੀ ਸਪੀਕਰ ਸਾਹਿਬ, ਅਨਫਾਰਚੂਨੇਟਲੀ ਸਾਡੇ ਮੁਲਕ ਦੇ ਵਿਚ ਅਵੇਅਰਨੈਸ ਆਹਿਸਤਾ-ਆਹਿਸਤਾ ਆ ਰਹੀ ਹੈ। ਮੇਰਾ ਖਿਆਲ ਹੈ ਕਿ ਇਹ ਹਾਲੇ ਲਿਮਟਿਡ, ਇਲੀਟ (Elite) ਕਲਾਸ ਵਿਚ, ਸ਼ਹਿਰਾਂ ਦੇ ਵਿਚ, ਯੂਨੀਵਰਸਿਟੀਆਂ ਦੇ ਵਿਚ ਅਤੇ ਜਿਹੜਾ ਥੋੜ੍ਹਾ ਜਿਹਾ ਆਪਣੇ ਸਮਾਜ ਦਾ ਇੰਟਲੈਕਚੂਅਲ ਵਰਗ ਹੈ, ਉਨ੍ਹਾਂ ਤੱਕ ਹੈ ਬਲਕਿ ਮੈਂ ਇਹ ਕਹਿ ਦੇਵਾਂ ਕਿ ਇਸ ਦੀ ਪੁਲੀਟੀਕਲ ਜਮਾਤ ਦੇ ਵਿਚ ਵੀ ਕੋਈ ਇੰਨੀ ਜਾਗਰੂਕਤਾ ਨਹੀਂ ਹੈ, ਇਸ ਦੇ ਬਾਰੇ ਇੰਨਾ ਗਿਆਨ, ਇੰਨਾ ਇਲਮ ਨਹੀਂ ਹੈ ਕਿ ਜਿੰਨਾ ਸਾਨੂੰ ਸਿਆਸੀ ਜਮਾਤ ਨੂੰ ਹੋਣਾ ਚਾਹੀਦਾ ਹੈ। ਇਸੇ ਹਾਊਸ ਦੇ ਵਿਚੋਂ ਸਰਕਾਰਾਂ ਦੀਆਂ ਪਾਲਿਸੀਆਂ ਬਣ ਕੇ ਨਿਕਲਣੀਆਂ ਹਨ, ਪਰ ਇਹ ਸਾਰੀ ਦੁਨੀਆਂ ਦੇ ਵਿਚ ਵੱਧਦਾ ਹੋਇਆ ਟੈਂਪਰੇਚਰ ਬੜਾ ਚਿੰਤਾ ਦਾ ਵਿਸ਼ਾ ਹੈ। ਇਨਵਾਇਰਨਮੈਂਟ ਨੂੰ, ਆਬੋ-ਹਵਾ ਨੂੰ ਸਾਫ-ਸੁਥਰਾ ਰੱਖਣ ਦੇ ਵਾਸਤੇ ਆਪਾਂ ਸਾਰਿਆਂ ਨੇ ਕਦਮ ਚੁੱਕਣੇ ਹਨ। ਮੈਨੂੰ ਅੱਜ ਖੁਸ਼ੀ ਹੈ ਕਿ ਸਾਡੇ ਸਤਿਕਾਰਯੋਗ ਮੈਂਬਰ ਸਾਹਿਬ ਨੇ ਇਸ ਮਤੇ ਨੂੰ ਪ੍ਰੈਜੇਂਟ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸੰਖੇਪ ਦੇ ਵਿਚ ਤਿੰਨ-ਚਾਰ ਗੱਲਾਂ ਹੀ ਕਰਨੀਆਂ ਚਾਹੁੰਦਾ ਹਾਂ ਕਿਉਂਕਿ ਆਨੈਸਟਲੀ ਮੈਨੂੰ ਇਸ ਦੀ ਬਹੁਤੀ ਇਨਫਰਮੇਸ਼ਨ, ਇਨਡੈਪਥ ਬਹੁਤਾ ਪਤਾ ਨਹੀਂ ਹੈ। ਜਿਹੜੇ ਇਸ ਲਾਈਨ ਦੇ ਐਕਸਪਰਟਸ ਹਨ, ਉਨ੍ਹਾਂ ਦੇ ਕੋਲ ਅਵਸ਼ ਇਨਫਰਮੇਸ਼ਨ ਹੋਵੇ ਗੀ। ਆਮ ਆਦਮੀ ਨੂੰ, ਖਾਸ ਤੌਰ ਤੇ ਪਿੰਡਾਂ ਦੇ ਵਿਚ ਬਿਲਕੁਲ ਹੀ ਲੋਕਾਂ ਨੂੰ ਇਲਮ ਨਹੀਂ ਹੈ। ਪਿੰਡਾਂ ਦੇ ਵਿਚ ਆਪਣੀ ਆਬੋ-ਹਵਾ ਨੂੰ ਸਾਫ-ਸੁਥਰਾ ਰੱਖਣ ਵਾਸਤੇ ਕੋਈ ਬਹੁਤਾ ਇਲਮ ਨਹੀਂ ਹੈ। ਮੈਨੂੰ ਅੱਜ ਖੁਸ਼ੀ ਹੋਈ ਹੈ ਕਿ ਅੱਜ ਵਿਧਾਨ ਸਭਾ ਦੇ ਵਿਚ ਇਸ ਬਜਟ ਦੇ ਵਿਚ ਗਰੀਨ ਇਨੀਸ਼ੀਏਟਿਵ ਲੈ ਕੇ ਤੇ ਥੋੜ੍ਹਾ ਐਗਰੀਕਲਚਰ ਨੂੰ ਇਕੋ ਟਰੈਂਡ ਵਿਚ ਰੱਖਣ ਦੇ ਵਾਸਤੇ ਰਿਨਿਊਅਲ ਐਨਰਜੀ ਦੀ ਗੱਲ ਕੀਤੀ ਗਈ ਹੈ। ਸਿਰਫ ਤਿੰਨ-ਚਾਰ ਇਨੀਸ਼ੀਏਟਿਵ ਲਏ ਹਨ ਅਤੇ ਮੇਰਾ ਖਿਆਲ ਹੈ ਕਿ ਇਨ੍ਹਾਂ ਦਾ ਜ਼ਮੀਨ ਦੇ ਉਤੇ ਬਹੁਤ ਘੱਟ ਅਸਰ ਆਵੇਗਾ। ਇਹ ਜਿਹੜੇ ਵਿਸ਼ੇ ਦੀ ਆਪਾਂ ਗੱਲ ਕਰ ਰਹੇ ਹਾਂ ਇਹ ਬੜਾ ਸੈਂਸੇਟਿਵ ਇਸ਼ੂ ਹੈ ਕਿਉਂਕਿ ਕਾਫੀ ਲੰਮੇ ਅਰਸੇ ਤੋਂ ਦੁਨੀਆਂ ਦੀ ਆਬੋ-ਹਵਾ ਖਰਾਬ ਹੋ ਰਹੀ ਹੈ। ਇਸ ਦੇ ਨਾਲ ਐਕਸਪਰਟਸ ਨੇ ਕੈਲਕੁਲੇਟ ਕੀਤਾ ਹੈ ਕਿ ਜਿਹੜਾ ਔਸਤਨ ਦੁਨੀਆਂ ਦਾ ਟੈਂਪਰੇਚਰ ਹੈ, ਉਹ ਲਗਭਗ 1880 ਤੋਂ ਬਾਅਦ ਅਤੇ ਹੁਣ ਗਰੀਨ ਹਾਊਸ ਗੈਸਿਜ਼ ਦੀ ਜ਼ਿਆਦਾ ਈਮਿਸ਼ਨ (Emission), ਕਾਰਬਨ ਡਾਈਆਕਸਾਈਡ ਅਤੇ ਹੋਰ ਗੈਸਿਜ਼ ਦੀ ਜ਼ਿਆਦਾ ਈਮਿਸ਼ਨ ਹੋਣ ਕਰਕੇ ਪਿਛਲੇ ਕੁਝ ਦਹਾਕਿਆਂ ਦੇ ਵਿਚ ਦੁਨੀਆਂ ਦੇ ਟੈਂਪਰੇਚਰ ਦੇ ਵਿਚ ਲਗਭਗ 0.8 ਡਿਗਰੀ ਸੈਲਸੀਅਸ ਦਾ ਵਾਧਾ ਹੋਇਆ ਹੈ ਅਤੇ ਇਹ ਕਾਫ਼ੀ ਚਿੰਤਾਜਨਕ ਵਾਧਾ ਹੈ। ਅਗਰ ਇਸੇ ਤਰ੍ਹਾਂ ਹੀ ਇਹ ਵਾਧਾ ਹੁੰਦਾ ਰਿਹਾ ਤੇ ਜਿਹੜੇ ਸਾਡੇ ਸੋਮੇ ਹਨ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਜਿਨ੍ਹਾਂ ਤੋਂ ਸਾਨੂੰ ਰਾਹਤ ਮਿਲ ਸਕਦੀ ਹੈ ਅਤੇ ਜਿਹੜੇ ਪਹਾੜਾਂ ਦੇ ਵਿਚ ਬਹੁਤ ਲੰਮੇ-ਚੌੜੇ ਬਰਫੀਲੇ ਪਹਾੜ ਹਨ ਉਨ੍ਹਾਂ ਦੇ ਬਾਰੇ ਐਕਸਪਰਟਸ ਕਹਿੰਦੇ ਹਨ ਕਿ ਉਨ੍ਹਾਂ ਦੀ ਗਿਣਤੀ ਸਾਲ 1910 ਤੋਂ ਲੈ ਕੇ ਘਟਦੀ-ਘਟਦੀ 150 ਤੋਂ ਘੱਟ ਕੇ 27 ਤੱਕ ਆ ਗਈ ਹੈ। ਇਹ ਇੰਟਰਨੈਸ਼ਨਲ ਗਲੇਸ਼ੀਅਰ ਹਨ ਤੇ ਇਨ੍ਹਾਂ ਦੀ ਗਿਣਤੀ ਘੱਟ ਕੇ 27 ਰਹਿ ਗਈ ਹੈ। ਡਿਪਟੀ ਸਪੀਕਰ ਸਾਹਿਬ, ਇਸ ਦੇ ਜਿਹੜੇ ਮੁੱਖ ਕਾਰਨ ਗਿਣੇ ਗਏ ਹਨ, ਉਹ ਹਨ ਵਾਇਲਡ ਫਾਇਰਜ, ਜਿਹੜੀਆਂ ਕਿ ਬਹੁਤ ਲੰਮੀਆਂ ਅੱਗਾਂ ਸਾਊਥ ਤੇ ਅਮਰੀਕਾ ਦੇ ਜੰਗਲਾਂ ਦੇ ਵਿਚ ਲਗਦੀਆਂ ਹਨ ਤੇ ਮੇਰਾ ਖਿਆਲ ਹੈ ਕਿ ਉਹ ਅੱਗਾਂ ਕਈ-ਕਈ ਮਹੀਨੇ ਬੰਦ ਨਹੀਂ ਹੁੰਦੀਆਂ ਉਸ ਦੇ ਨਾਲ ਟੈਂਪਰੇਚਰ ਦੇ ਵਿਚ ਫਰਕ ਪੈ ਰਿਹਾ ਹੈ ਅਤੇ ਹੀਟ ਵੇਵਜ਼, ਟਰਾਪੀਕਲ ਸਟਾਰਮਜ਼, ਵੱਡੇ-ਵੱਡੇ ਸਾਈਕਲੋਨਜ਼, ਜਿਸ ਤਰ੍ਹਾਂ ਸੁਨਾਮੀ ਦਾ ਸੀ, ਫਲੋਰੀਡਾ ਦਾ ਸੀ, ਟਰੈਨੈਡੋਜ਼, ਹੁਰੀਕੇਨਜ਼ ਇਸ ਤਰ੍ਹਾਂ ਦੇ ਤੂਫਾਨ ਮੱਚਦੇ ਹਨ ਜਿਸ ਦੇ ਨਾਲ ਦੁਨੀਆਂ ਦਾ ਬਹੁਤ ਵੱਡਾ ਨੁਕਸਾਨ ਹੋ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ-ਨਾਲ ਡੀਫਾਰੈਸਟੇਸ਼ਨ, ਜਿਹੜਾ ਆਪਣੇ ਜੰਗਲਾਂ ਦਾ ਖਾਤਮਾ ਹੁੰਦਾ ਜਾ ਰਿਹਾ ਹੈ ਕਿਉਂਕਿ ਇਨਸਾਨ ਦੀ ਇੱਛਾ ਹੈ ਕਿ ਉਸ ਦੀ ਐਕਸਪੈਨਸ਼ਨ ਹੁੰਦੀ ਰਹੇ। ਜਿਹੜਾ ਜੰਗਲ ਦਾ ਰਕਬਾ ਹੈ ਉਸ ਨੂੰ ਆਹਿਸਤਾ-ਆਹਿਸਤਾ ਘਟਾ ਕੇ ਅਸੀਂ ਕੰਕਰੀਟ ਵਿੱਚ ਵਾਧਾ ਕਰ ਰਹੇ ਹਾਂ। ਇਸ ਨਾਲ ਦੁਨੀਆਂ ਦੇ ਟੈਂਪਰੇਚਰ ਵਿੱਚ ਇਜ਼ਾਫ਼ਾ ਹੋ ਰਿਹਾ ਹੈ। ਇੰਡਸਟ੍ਰੀਲਾਈਜੇਸ਼ਨ, ਜਿਹੜੀ ਕਿਤੇ ਇੰਡਸਟਰੀ ਲਗਦੀ ਹੈ, ਉਸ ਵਿਚੋਂ ਜਿਹੜੀਆਂ ਗੈਸਾਂ ਇਮਿਟ ਹੁੰਦੀਆਂ ਹਨ, ਜਿਹੜੇ ਚੰਗੇ ਮੁਲਕ ਹਨ ਜਾਂ ਡਿਵੈਲਪਡ ਕੰਟਰੀਜ਼ ਹਨ ਉਹ ਪਲਿਊਸ਼ਨ ਕੰਟਰੋਲ ਲਈ ਚੰਗੇ ਤਰੀਕੇ ਨਾਲ ਗੈਜ਼ਟਸ ਲਗਾ ਦਿੰਦੇ ਹਨ ਜਾਂ ਫਿਰ ਇੰਡਸਟ੍ਰੀਅਲ ਵੇਸਟ ਦਾ ਬੰਦੋਬਸਤ ਕਰਨ ਲਈ ਨਾਰਮਜ਼ ਮੇਨਟੇਨ ਕਰਦੇ ਹਨ, ਇੰਡਸਟ੍ਰੀਲਾਈਜ਼ੇਸ਼ਨ ਕਾਰਨ ਉਥੇ ਵੀ ਫਰਕ ਪੈ ਰਿਹਾ ਹੈ। ਲੇਕਿਨ ਇੱਥੇ ਅਸੀਂ ਜਿਹੜੀ ਅਨਪਲੈਨਡ ਤਰੀਕੇ ਨਾਲ ਇੰਡਸਟਰੀ ਨੂੰ ਲਗਾ ਰਹੇ ਹਾਂ, ਡਿਪਟੀ ਸਪੀਕਰ ਸਾਹਿਬ, ਮਿਸਾਲ ਦੇ ਤੌਰ ਤੇ ਜਿਹੜਾ ਤੁਹਾਡਾ ਆਪਣਾ ਸ਼ਹਿਰ ਲੁਧਿਆਣਾ ਹੈ, ਉਥੇ ਘਰਾਂ ਵਿੱਚ ਵੀ ਛੋਟੀ ਇੰਡਸਟਰੀ ਲੱਗੀ ਨਜ਼ਰ ਆਉਂਦੀ ਹੈ। ਉਹ ਲੋਕਾਂ ਦੀ ਮਜਬੂਰੀ ਹੈ, ਕੋਈ ਐਸੀ ਗੱਲ ਨਹੀਂ ਹੈ ਕਿ ਅਸੀਂ ਨਹੀਂ ਲਗਾ ਸਕਦੇ। ਵੱਡੀ ਇੰਡਸਟਰੀ ਬਹੁਤ ਐਕਸਪੈਂਡ ਹੋ ਰਹੀ ਹੈ ਅਤੇ ਜਿਹੜਾ ਪੰਜਾਬ ਦਾ ਪਲਿਊਸ਼ਨ ਕੰਟਰੋਲ ਬੋਰਡ ਹੈ, ਮੈਂ ਪਿਛੇ ਜਿਹੇ ਅਖ਼ਬਾਰਾਂ ਵਿੱਚ ਪੜ੍ਹਿਆ ਹੈ ਕਿ ਲਗਭਗ ਇੱਕ ਸਾਲ ਪਹਿਲਾਂ ਕੋਈ 8-9 ਇੰਪਾਰਟੈਂਟ ਪਲਿਊਟਿੰਗ ਯੂਨਿਟਸ ਨੂੰ ਪਲਿਊਸ਼ਨ ਕੰਟਰੋਲ ਬੋਰਡ ਵੱਲੋਂ ਬੜੇ ਸਖ਼ਤ ਨੋਟਿਸ ਭੇਜੇ ਗਏ ਕਿ ਕਿਉਂ ਨਾ ਤੁਹਾਡੀਆਂ ਇੰਡਸਟ੍ਰੀਜ਼ ਨੂੰ ਬੰਦ ਕਰਵਾਇਆ ਜਾਵੇ, ਤੁਸੀਂ ਪ੍ਰੈਸਕ੍ਰਾਈਬਡ ਨਾਰਮਜ਼ ਮੁਤਾਬਿਕ ਨਾ ਤਾਂ ਕੋਈ ਇਕੁਇਪਮੈਂਟ ਲਗਾਈ ਹੈ ਅਤੇ ਨਾ ਹੀ ਸਹੀ ਤਰੀਕੇ ਨਾਲ ਪਲਿਊਸ਼ਨ ਦੇ ਲੈਵਲ ਨੂੰ ਕੰਟਰੋਲ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖੋ ਕਿ ਸਵੇਰੇ ਉਨ੍ਹਾਂ ਨੂੰ ਨੋਟਿਸ ਗਏ ਅਤੇ ਸ਼ਾਮ ਤੱਕ, ਉਨ੍ਹਾਂ ਦੀ ਇੰਡਸਟਰੀਅਲ ਲਾਬੀ ਵਿੱਚ ਪਹੁੰਚ ਸੀ, ਸ਼ਾਮ ਤੱਕ ਪੰਜਾਬ ਸਰਕਾਰ ਨੇ ਉਹ ਨੋਟਿਸ ਵਾਪਸ ਲੈ ਲਏ। ਇਹ ਲੁਧਿਆਣੇ ਦੇ ਕੇਸ ਵਿੱਚ ਨਜ਼ਰ ਆਇਆ ਹੈ। ਜੇਕਰ ਅਸੀਂ ਹਰੇਕ ਕੇਸ ਨੂੰ ਇਸੇ ਤਰੀਕੇ ਨਾਲ ਡੀਲ ਕਰਨਾ ਹੈ, ਅਹਿਮ ਮਸਲੇ ਵਿੱਚ ਹਰ ਗੱਲ ਦੀ ਤਰ੍ਹਾਂ ਪ੍ਰਭਾਵ ਥੱਲੇ ਆ ਜਾਣਾ ਹੈ ਤਾਂ, ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਪੰਜਾਬ ਵਰਗੇ ਸੂਬੇ ਵਿੱਚ ਇਹ ਹਾਲੇ ਜ਼ਿਆਦਾ ਏਜੰਡੇ ਤੇ ਨਹੀਂ ਹੈ, ਇਸ ਕਰਕੇ ਸਥਿਤੀ ਹੋਰ ਨਿਘਾਰ ਵੱਲ ਜਾ ਰਹੀ ਹੈ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਜਿੱਥੇ ਅਸੀਂ ਆਪਣਾ ਯੋਗਦਾਨ ਪਾ ਸਕਦੇ ਹਾਂ, ਜਿਹੜੇ ਹੁਰੀਕੇਨ, ਟਾਰਨੈਡੋ ਜਾਂ ਸੁਨਾਮੀ ਹਨ ਇਨ੍ਹਾਂ ਨੂੰ ਕੰਟਰੋਲ ਕਰਨ ਵਾਸਤੇ ਅਸੀਂ ਕੁਝ ਨਹੀਂ ਕਰ ਸਕਦੇ ਪਰ ਜਿੱਥੇ ਇਨਸਾਨ ਕੋਸ਼ਿਸ਼ ਕਰ ਸਕਦਾ ਹੈ, ਸਰਕਾਰ ਕੁਝ ਕਰ ਸਕਦੀ ਹੈ, ਉਥੇ ਮੈਂ ਸਮਝਦਾ ਹਾਂ ਕਿ ਪੰਜਾਬ ਵਿੱਚ ਕੁਝ ਸਮੇਂ ਤੋਂ ਗਲਤ ਰਵਾਇਤ ਨਜ਼ਰ ਆ ਰਹੀ ਹੈ ਕਿ ਜਿਹੜੇ ਕਣਕ ਅਤੇ ਝੋਨੇ ਦੇ ਵੱਢ ਹਨ ਇਨ੍ਹਾਂ ਵਾਸਤੇ ਜ਼ਿਮੀਂਦਾਰ ਨੂੰ ਇੰਨੀ ਜ਼ਿਆਦਾ ਕਾਹਲੀ ਹੁੰਦੀ ਹੈ, ਕਿਉਂਕਿ ਉਨ੍ਹਾਂ ਨੇ ਅਗਲੀ ਫ਼ਸਲ ਦੀ ਤਿਆਰੀ ਕਰਨੀ ਹੁੰਦੀ ਹੈ, ਵੈਸੇ ਤਾਂ ਇਸ ਦੇ ਕਈ ਸਿਸਟਮ ਸਨ ਪਰ ਸ਼ਾਰਟਕੱਟ ਅਖ਼ਤਿਆਰ ਕਰਕੇ ਝੋਨੇ ਅਤੇ ਕਣਕ ਦੇ ਵੱਢ ਸਾੜਨ ਲੱਗ ਪਏ। ਇਸ ਦੇ ਨਾਲ ਇੱਕ ਤਾਂ ਨਾਲ ਗਵਾਂਢੀਆਂ ਦਾ ਨੁਕਸਾਨ ਹੁੰਦਾ ਹੈ, ਉਨ੍ਹਾਂ ਦੀ ਖੜੀ ਫ਼ਸਲ ਸੜ ਜਾਂਦੀ ਹੈ, ਪੰਜਾਬ ਵਿੱਚ ਹਰ ਸਾਲ ਕਰੋੜਾਂ ਰੁਪਏ ਦਾ ਨੁਕਸਾਨ ਅੱਗਾਂ ਲਾਉਣ ਦੇ ਸਿਲਸਿਲੇ ਨਾਲ ਫ਼ਸਲਾਂ ਦਾ ਹੋ ਜਾਂਦਾ ਹੈ। ਦੂਜਾ, ਮੈਂ ਸਮਝਦਾ ਹਾਂ ਕਿ ਇਸ ਨਾਲ ਅਸੀਂ ਇਥੋਂ ਦੇ ਟੈਂਪਰੇਚਰ ਵਿੱਚ ਵਾਧਾ ਕਰ ਰਹੇ ਹਾਂ। ਇਸ ਨਾਲ ਇਸ ਤਰ੍ਹਾਂ ਦਾ ਪੰਜਾਬ ਵਿੱਚ ਮਾਹੌਲ ਬਣ ਜਾਂਦਾ ਹੈ ਕਿ ਅਸਮਾਨ ਵਿੱਚ ਇੱਕ ਲੇਅਰ ਬਣ ਜਾਂਦੀ ਹੈ। ਇਸ ਤਰ੍ਹਾਂ ਲਗਦਾ ਹੈ ਕਿ ਕੰਪਲੀਟ ਮਾਹੌਲ ਜਿਵੇਂ ਲਾਕ ਹੋ ਜਾਂਦਾ ਹੈ ਅਤੇ ਅਸੀਂ ਸਾਰੇ ਉਸੇ ਵਿੱਚ ਹੀ ਸਾਹ ਲਈ ਜਾਂਦੇ ਹਾਂ। ਇਸ ਦੇ ਨਾਲ ਹੀ ਜਿਹੜੀ ਸਬਸੁਆਇਲ ਖ਼ਰਾਬ ਕਰ ਰਹੇ ਹਾਂ, ਜਦੋਂ ਅੱਗ ਲਾਉਂਦੇ ਹਾਂ ਤਾਂ ਸੁਆਇਲ ਵਿੱਚ ਜਿਹੜੇ ਇਨਗ੍ਰੀਡੀਐਂਟਸ ਹਨ, ਫਰੈਂਡਲੀ ਕੀੜੇ ਹਨ ਜਾਂ ਹੋਰ ਜਾਨਵਰ ਜਿਹੜੇ ਫ਼ਸਲ ਬਚਾਉਂਦੇ ਹਨ, ਸਾਡੀ ਮਦਦ ਕਰਦੇ ਹਨ, ਉਹ ਕੀੜੇ ਵਿੱਚ ਹੀ ਰਗੜੇ ਜਾਂਦੇ ਹਨ। ਡਿਪਟੀ ਸਪੀਕਰ ਸਾਹਿਬ, ਪੰਜਾਬ ਵਿੱਚ ਕਾਫ਼ੀ ਸਪੀਸੀਜ਼ (species) ਵੈਸੇ ਤਾਂ ਇੰਟਰਨੈਸ਼ਨਲ ਲੈਵਲ ਤੇ ਬਹੁਤ ਜ਼ਿਆਦਾ ਹਨ, ਜਿਹੜੀਆਂ ਸਪੀਸੀਜ਼ ਹਨ ਉਨ੍ਹਾਂ ਦਾ ਜਿਹੜਾ ਨੈਚੂਰਲ ਹੈਬੀਟੈਟ ਹੈ ਉਸ ਨੂੰ ਬਹੁਤ ਜ਼ਿਆਦਾ ਫਰਕ ਪਿਆ ਹੈ। ਲੇਕਿਨ ਪੰਜਾਬ ਵਿੱਚ ਤੁਸੀਂ ਅੰਦਾਜ਼ਾ ਲਾ ਲਓ ਕਿ ਜਿਹੜੀਆਂ ਗਿਰਝਾਂ ਅਤੇ ਚਿੜੀਆਂ ਪਹਿਲਾਂ ਨੋਟਿਸਏਬਲ ਸਨ, ਉਹ ਅੱਜ ਪੰਜਾਬ ਦੇ ਐਟਮਾਸਫੀਅਰ ਵਿੱਚ ਨਜ਼ਰ ਨਹੀਂ ਆ ਰਹੀਆਂ। ਉਸ ਦਾ ਬਹੁਤ ਵੱਡਾ ਕਾਰਨ ਵੀ ਇਹੀ ਹੈ ਕਿ ਅਸੀਂ ਅੱਗਾਂ ਲਾ ਦਿੰਦੇ ਹਾਂ, ਪਲਿਊਸ਼ਨ ਨੂੰ ਕੰਟਰੋਲ ਨਹੀਂ ਕਰਦੇ, ਜਿਸ ਨਾਲ ਅਸੀਂ ਦਰਿਆਈ ਪਾਣੀਆਂ ਨੂੰ ਆਹਿਸਤਾ-ਆਹਿਸਤਾ ਖ਼ਰਾਬ ਕਰ ਰਹੇ ਹਾਂ। ਸਬ-ਸੁਆਇਲ ਵਿੱਚ ਇੰਡਸਟ੍ਰੀਅਲ ਵੇਸਟ ਨਾਲ ਪਾਣੀ ਖ਼ਰਾਬ ਕਰ ਰਹੇ ਹਾਂ। ਇਸ ਦਾ ਫ਼ਸਲਾਂ ਉੱਤੇ ਇਫੈਕਟ ਪੈ ਰਿਹਾ ਹੈ। ਕੁੱਲ ਮਿਲਾ ਕੇ ਜੇ ਇਹ ਕੈਲਕੁਲੇਟ ਕਰੀਏ ਤਾਂ ਜਿਹੜਾ ਗੰਦਾ ਪਾਣੀ ਹੇਠਾਂ ਜਮ੍ਹਾਂ ਹੋ ਰਿਹਾ ਹੈ, ਮੁਆਫ਼ ਕਰਨਾ ਜਿਹੜਾ ਵੇਰਕਾ ਦਾ ਦੁੱਧ ਹੈ, ਵੇਰਕਾ is one of the best milk producing industry. ਡਿਪਟੀ ਸਪੀਕਰ ਸਾਹਿਬ, ਇਸ ਦੇ ਮਿਲਕ ਦੇ ਕੰਟੈਂਟਸ ਵਿੱਚ ਵੀ ਯੂਰੀਆ ਪਾਇਆ ਗਿਆ ਹੈ। ਜੇ ਕਿਸੇ ਅੱਛੀ ਲੈਬਾਰਟਰੀ ਤੋਂ ਇਸ ਦੁੱਧ ਦੇ ਕੰਟੈਂਟਸ ਦੀ ਜਾਂਚ ਕਰਵਾਓ ਤਾਂ ਇਸ ਵਿੱਚ ਐਕਸੈਸਿਵ ਯੂਰੀਆ, ਐਕਸੈਸਿਵ ਪੈਸਟੀਸਾਈਡਜ਼ ਅਤੇ ਐਕਸੈਸਿਵ ਫਰਟੀਲਾਈਜ਼ਰਜ਼ ਪਾਏ ਮਿਲ ਜਾਂਦੇ ਹਨ। ਆਪਾਂ ਜੋ ਕੁਝ ਬੀਜਦੇ ਹਾਂ ਅਤੇ ਖਾਈ ਜਾਂਦੇ ਹਾਂ, ਸਾਡੀਆਂ ਸਾਰੀਆਂ ਸਬਜ਼ੀਆਂ ਅਤੇ ਖਾਦਾਂ ਸਪਰੇਆਂ ਤੋਂ ਪ੍ਰੇਰਿਤ ਹਨ। ਅਲਟੀਮੇਟਲੀ, ਜਿਹੜੀ ਹਾਊਸ ਵਿੱਚ ਵੀ ਉਸ ਦਿਨ ਕੈਂਸਰ ਸਬੰਧੀ ਡਿਸਕਸ਼ਨ ਹੋਈ ਕਿ ਇਸ ਦਾ ਵਾਧਾ ਕਿਵੇਂ ਅਤੇ ਕਿੱਥੇ ਹੋਇਆ, ਇਹ ਹੁਣ ਇਕੱਲਾ ਮਾਲਵੇ ਵਿਚ ਹੀ ਵਾਧਾ ਨਹੀਂ ਹੋਇਆ ਬਲਕਿ ਸਾਰੇ ਪੰਜਾਬ ਵਿੱਚ, ਦੁਆਬੇ ਅਤੇ ਮਾਝੇ ਵਿੱਚ ਵੀ ਬਹੁਤ ਸਾਰੀਆਂ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਮੌਤਾਂ ਇਸੇ ਕਾਰਨ ਕਰਕੇ ਹੋਈਆਂ ਹਨ, ਅਸੀਂ ਆਬੋ-ਹਵਾ ਨੂੰ, ਜ਼ਮੀਨ ਦੀ ਪੁਜ਼ੀਸ਼ਨ ਤੇ ਕੁਆਲਿਟੀ ਨੂੰ ਮੇਨਟੇਨ ਕਰਨ ਵਿੱਚ, ਅਸਮਰੱਥ ਰਹੇ ਹਾਂ, ਮੈਂ ਅਜਿਹਾ ਸਮਝਦਾ ਹਾਂ। ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਗੈਸਾਂ ਬਾਰੇ ਗੱਲਾਂ ਹੋ ਰਹੀਆਂ ਹਨ ਜਿਵੇਂ ਕਿ ਕਾਰਬਨ ਡਾਈਆਕਸਾਈਡ, ਮਿਥੇਨ, ਨਾਈਟ੍ਰੋਜਨ ਐਕਸਾਈਡ ਆਦਿ ਸਾਰੀਆਂ ਗਰੀਨ ਹਾਊਸਿਜ਼ ਗੈਸਾਂ ਹਨ, ਜਿਹੜੀਆਂ ਕਿ ਆਬੋ-ਹਵਾ ਦੀ ਤਬਾਹੀ ਕਰ ਰਹੀਆਂ ਹਨ। ਉਨ੍ਹਾਂ ਨੇ ਇੱਕ ਹੋਰ ਗੱਲ ਕਹੀ ਹੈ ਕਿ ਹਿਊਮਨ ਬੀਇੰਗਜ਼ ਲਗਭਗ 600 ਕਰੋੜ ਦੁਨੀਆਂ ਦੀ ਅਬਾਦੀ ਹੈ। ਉਸ ਵਿਚੋਂ ਤਕਰੀਬਨ ਹਰ ਛੇਵਾਂ ਨਾਗਰਿਕ ਹਿੰਦੁਸਤਾਨੀ ਹੈ। 1/6th population of the world is in India and approximately slightly more population ਇਕੱਲੇ ਚੀਨ ਕੋਲ ਹੈ। ਸਾਊਥ ਈਸਟ ਏਸ਼ੀਆ ਦੇ ਵਿੱਚ ਇੰਨੀ ਵੱਡੀ ਹਿਊਮਨ ਕੰਸਨਟ੍ਰੇਸ਼ਨ (Concentration) ਹੈ। ਸਭ ਤੋਂ ਜ਼ਿਆਦਾ ਅਗਰ ਸਾਡੀ ਆਬੋ-ਹਵਾ ਖਰਾਬ ਕਰਨ ਦਾ, ਅਗਰ ਕੋਈ ਜ਼ਮੀਨੀ ਸਬ ਸੁਆਇਲ ਤੇ ਕੰਡੀਸ਼ਨਜ ਖਰਾਬ ਕਰਨ ਦਾ ਕੰਮ ਹੋ ਰਿਹਾ ਹੈ ਤਾਂ ਉਹ ਹਿੰਦੁਸਤਾਨ ਦੀ ਸਰ-ਜ਼ਮੀਨ ਤੇ ਹੋ ਰਿਹਾ ਹੈ। ਬਕਾਇਆ ਜਿਹੜੇ ਸਾਊਥ ਈਸਟ ਏਸ਼ੀਆ ਦੇ ਕੰਟਰੀਜ਼ ਹਨ ਜਿਵੇਂ ਕਿ ਪਾਕਿਸਤਾਨ, ਬੰਗਲਾ ਦੇਸ਼ ਆਦਿ ਸਾਰੇ ਦੇਸ਼ਾਂ ਤੇ ਹੋ ਰਿਹਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਜਿਹੜੀਆਂ ਆਪਾਂ ਹਿਊਮਨ ਗੈਸਾਂ ਪੈਦਾ ਕਰਨ ਬਾਰੇ ਗੱਲ ਕਰ ਰਹੇ ਹਾਂ, ਕਿਉਂਕਿ ਆਪਾਂ ਨੇ ਆਪਣੀ ਵੱਡੀ ਅਬਾਦੀ ਦੀ ਕੰਸਨਟ੍ਰੇਸ਼ਨ ਕੀਤੀ ਹੋਈ ਹੈ, ਇਹ ਜਿਹੜੀ ਕਾਰਬਨ ਡਾਈਆਕਸਾਈਡ ਗੈਸ ਆਪਾਂ ਬਾਹਰ ਆਟੋਮਸਫੀਅਰ ਵਿੱਚ ਛੱਡਦੇ ਹਾਂ, ਇਸ ਨੂੰ ਨਾ ਤਾਂ ਦੁਨੀਆਂ ਭਰ ਦੇ ਰੁੱਖ ਅਤੇ ਨਾ ਹੀ ਦੁਨੀਆਂ ਭਰ ਦੇ ਸਮੁੰਦਰ ਜਜ਼ਬ ਕਰ ਸਕਦੇ ਹਨ। ਮਤਲਬ ਕਿ ਸਾਡੀ ਸਪੀਡ ਇਨ੍ਹਾਂ ਗੈਸਾਂ ਨੂੰ ਬਾਹਰ ਛੱਡਣ ਦੀ, ਮੈਂ ਹਿਊਮੈਨਟੀਜ਼ ਦੀ ਗੱਲ ਕਰ ਰਿਹਾ ਹਾਂ, ਇਸ ਵਿੱਚ ਇੰਡਸਟਰੀਅਲ ਯੂਨਿਟਸ ਆਦਿ ਦੁਆਰਾ ਪੈਦਾ ਕੀਤੀਆਂ ਜਾਂਦੀਆਂ ਗੈਸਾਂ ਪਾ ਕੇ, ਸਾਡੀ ਸਪੀਡ ਕਾਰਬਨ ਡਾਈਆਕਸਾਈਡ ਅਤੇ ਗਲਤ ਗੈਸਾਂ ਨੂੰ ਓਮਿਟ ਕਰਨ ਤੇ ਬਾਹਰ ਕੱਢਣ ਦੀ ਜ਼ਿਆਦਾ ਹੈ ਪਰ ਇਨ੍ਹਾਂ ਨੂੰ ਜਜ਼ਬ ਕਰਨ ਦੀ ਉਨੀ ਸਮੱਰਥਾ ਜਿੰਨੀ ਕਿ ਚਾਹੀਦੀ ਹੈ, ਨਾ ਕੋਈ ਦਰੱਖਤ ਅਤੇ ਨਾ ਹੀ ਸਮੁੰਦਰ ਕੋਲ ਹੈ। ਆਹਿਸਤਾ-ਆਹਿਸਤਾ ਹੋਰ ਵੀ ਕਈ ਤਰ੍ਹਾਂ ਦੇ ਅਸਰ ਪੈ ਰਹੇ ਹਨ। ਸੀ-ਲੈਵਲਜ਼ ਇਨਕਰੀਜ਼ ਹੋ ਰਹੇ ਹਨ, ਸਾਡੇ ਸਮੁੰਦਰ ਵਧ ਰਹੇ ਹਨ ਕਿਉਂਕਿ ਗਲੇਸ਼ੀਅਰ ਮੈਲਟ ਹੋ ਰਹੇ ਹਨ। ਗਲੋਬਲ ਵਾਰਮਿੰਗ ਹੋ ਰਹੀ ਹੈ। ਇਸ ਦਾ ਸਿੱਧਾ ਅਸਰ ਸਮੁੰਦਰਾਂ ਦੇ ਲੈਵਲ ਤੇ ਪੈਂਦਾ ਹੈ ਅਤੇ ਪੈ ਰਿਹਾ ਹੈ। ਐਕਸਪਰਟਸ ਨੇ ਇਹ ਵੀ ਕਿਹਾ ਹੈ ਕਿ ਇਸ ਸੈਂਚਰੀ ਦੇ ਅੰਤ ਤੱਕ, 21ਵੀਂ ਸਦੀ ਦੇ ਅੰਤ ਤੱਕ ਇਹ ਜਿਹੜੇ ਸੀ-ਲੈਵਲਜ਼ ਹਨ, ਇਹ 7 ਇੰਚ ਤੋਂ ਲੈ ਕੇ 23 ਇੰਚ ਤੱਕ ਰਾਈਜ਼ ਕਰ ਸਕਦੇ ਹਨ ਔਰ 10 ਕਰੋੜ ਦੁਨੀਆਂ ਦੀ ਅਬਾਦੀ ਜਿਹੜੀ ਹੈ, ਉਹ ਵਿਦਇਨ 3 ਫੀਟ ਮੇਨ ਸੀ-ਲੈਵਲ ਤੇ ਰਹਿ ਰਹੀ ਹੈ। ਮੈਨੂੰ ਪਿਛੇ ਜਿਹੇ ਬਾਹਰ ਜਾਣ ਦਾ ਮੌਕਾ ਮਿਲਿਆ। Particularly I can remember Holland. ਹਾਲੈਂਡ ਵੀ ਇਸ ਵਕਤ ਸੀ-ਲੈਵਲ ਤੋਂ ਹੇਠਾਂ ਹੈ। ਇਸ ਕਰਕੇ 10 ਕਰੋੜ ਅਬਾਦੀ ਇਸ ਤਰ੍ਹਾਂ ਦੀ ਹੈ, ਜਿਹੜੀ ਤਿੰਨ ਫੁੱਟ ਮੇਨ ਸੀ-ਲੈਵਲ ਦੇ ਦਾਇਰੇ ਦੇ ਵਿੱਚ ਰਹਿ ਰਹੀ ਹੈ। ਇਨ੍ਹਾਂ ਨੂੰ ਕਿੰਨਾ ਖਤਰਾ ਹੋ ਸਕਦਾ ਹੈ। ਆਪਾਂ ਅੰਦਾਜ਼ਾ ਲਗਾ ਸਕਦੇ ਹਾਂ। ਲਗਭਗ ਇੱਕ ਮਿਲੀਅਨ ਸਪੀਸੀਜ਼ (species) ਪੰਜਾਬ ਵਿੱਚ ਹਨ। 10 ਲੱਖ ਸਪੀਸੀਜ਼ ਦੀ ਇਸ ਬਦਲਦੇ ਹੋਏ ਮਾਹੌਲ ਮੁਤਾਬਕ ਬਰਬਾਦੀ ਹੋ ਰਹੀ ਹੈ। ਸੋ, ਮੈਂ ਸਮਝਦਾ ਹਾਂ ਕਿ ਜੋ ਇੰਟਰਨੈਸ਼ਨਲ ਲੈਵਲ ਤੇ ਉਪਰਾਲੇ ਕੀਤੇ ਜਾ ਰਹੇ ਹਨ, ਉਨ੍ਹਾਂ ਬਾਰੇ ਮੈਂ ਹਲਕਾ ਜਿਹਾ ਜ਼ਿਕਰ ਕਰਕੇ ਆਪਣੀ ਜਗ੍ਹਾ ਲੈਣ ਲੱਗਾ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਨੇ ਸ਼ੁਰੂਆਤ ਕੀਤੀ ਕਿ ਆਪਾਂ ਸਾਰੇ

ਰਲ-ਮਿਲ ਕੇ ਇਸ ਆਬੋ-ਹਵਾ ਨੂੰ ਸਾਫ ਕਰਨ ਤੇ ਵਧਦੇ ਹੋਏ ਟੈਂਪਰੇਚਰ ਨੂੰ ਕੰਟਰੋਲ ਕਰਨ ਦਾ ਯਤਨ ਕਰੀਏ। ਇਸ ਦੇ ਤਹਿਤ ਪਹਿਲੀ ਵਾਰ ਉਪਰਾਲਾ ਕੀਤਾ ਗਿਆ। ਇਸ ਪ੍ਰੋਟੋਕਲ ਦੇ ਤਹਿਤ 11 ਦਸੰਬਰ, 1997 ਨੂੰ ਕਿਉਟੋ ਸ਼ਹਿਰ, ਜਪਾਨ ਦੇ ਵਿੱਚ ਉਪਰਾਲਾ ਸ਼ੁਰੂ ਕੀਤਾ ਗਿਆ। ਇਸ ਨੂੰ ਕਰਦੇ ਕਰਾਉਂਦੇ ਜਿਹੜਾ ਅਸਲ ਵਿੱਚ ਫੋਰਸ ਆਇਆ ਕਿ 16 ਫਰਵਰੀ, 2005 ਵਿੱਚ ਇਸ ਨੂੰ ਕਾਫ਼ੀ ਜ਼ੋਰਦਾਰ ਤਰੀਕੇ ਨਾਲ ਕਾਫੀ ਮੁਲਕਾਂ ਨੇ, ਔਰ ਨਵੰਬਰ, 2009 ਵਿੱਚ ਲਗਭਗ 187 ਸਟੇਟਸ ਤੇ ਕੰਟਰੀਜ਼, ਮਤਲਬ ਕਿ ਯੂਰਪ ਦੇ ਵੱਖ-ਵੱਖ ਛੋਟੇ-ਛੋਟੇ ਮੁਲਕਾਂ ਨੇ ਇਸ ਕਿਉਟੋ ਪ੍ਰੋਟੋਕੋਲ ਨੂੰ ਸਾਈਨ ਕਰਕੇ ਇਸ ਮਾਹੌਲ ਨੂੰ ਠੀਕ ਕਰਨ ਦਾ ਉਪਰਾਲਾ ਕੀਤਾ। ਸਾਡੇ ਸਤਿਕਾਰਯੋਗ ਪ੍ਰਾਈਮ ਮਨਿਸਟਰ ਸਾਹਿਬ ਨੇ ਕੋਪਨਹੈਗਨ ਵਿੱਚ ਆਪਣੇ ਡੈਲੀਗੇਸ਼ਨ ਨਾਲ, ਜਿਸ ਵਿਚ ਸਾਡੇ ਐਨਵਾਇਰਨਮੈਂਟ ਮੰਤਰੀ ਸ਼੍ਰੀ ਜੈਰਾਮ ਰਮੇਸ਼ ਜੀ ਨੇ ਉੱਥੇ ਜਾਕੇ ਹਿੱਸਾ ਲਿਆ। ਹਿੰਦੁਸਤਾਨ ਦੀਆਂ ਚਿੰਤਾਵਾਂ ਵੀ ਰਖੀਆਂ ਅਤੇ ਇਹ ਵੀ ਨਹੀਂ ਹੋਣ ਦਿੱਤਾ ਕਿ ਜਿਹੜੇ ਵਿਕਸਿਤ ਦੇਸ਼ ਹਨ ਉਹ ਸਾਨੂੰ ਹੀ ਦਬਾ ਕੇ ਰੱਖਣ। ਉਸ ਵਿੱਚ ਹਿੰਦੁਸਤਾਨ ਦੀ ਸਰਕਾਰ ਨੇ, ਡਾਕਟਰ ਮਨਮੋਹਨ ਸਿੰਘ ਨੇ ਆਪਣਾ ਰਵੱਈਆ ਕਾਫੀ ਸਖਤ ਰੱਖਿਆ ਔਰ ਜਿਹੜੇ-ਜਿਹੜੇ ਪੈਮਾਨੇ ਤੱਕ ਹਿੰਦੁਸਤਾਨ ਉਨ੍ਹਾਂ ਨੂੰ ਕੰਟ੍ਰੋਲ ਕਰ ਸਕਦਾ ਹੈ, ਉਸ ਲਈ ਉਨ੍ਹਾਂ ਨੇ ਉਨ੍ਹਾਂ ਨੂੰ ਭਰੋਸਾ ਦਿਵਾਇਆ। ਹਿੰਦੁਸਤਾਨ ਦੀ ਸਰਕਾਰ ਨੇ ਡਾਟਿਡ ਲਾਈਨ ਤੇ ਸਾਈਨ ਕਰਨ ਤੋਂ ਉੱਥੇ ਹੀ ਮਨਾਹੀ ਕੀਤੀ। ਅੱਗੇ ਤੋਂ ਅੱਗੇ ਵੀ ਅਜਿਹੀਆਂ ਇੰਟਰਨੈਸ਼ਨਲ ਸੱਮਿਟਸ ਚਲਦੀਆਂ ਰਹਿਣਗੀਆਂ। ਅੱਜ ਦਾ ਇਹ ਬੜਾ ਅਹਿਮ ਵਿਸ਼ਾ ਹੈ ਔਰ ਜਿਹੜਾ ਤੁਸੀਂ ਗਰੀਨ ਇਨੀਸ਼ਿਏਟਿਵ ਲਿਆ ਹੈ, ਇਹ ਵੀ ਅੱਛਾ ਹੈ ਔਰ ਇਸ ਲਈ 10 ਕਰੋੜ ਰੁਪਿਆ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਲਈ ਰੱਖਿਆ ਗਿਆ ਹੈ ਤਾਂ ਕਿ ਉਹ ਐਗਰੀਕਲਚਰਲ ਰੈਸੀਲਿਟੇਂਟ ਪ੍ਰੋਗਰਾਮਜ਼ ਦੀ ਰਿਸਰਚ ਕਰਨ। ਡਿਪਟੀ ਸਪੀਕਰ ਸਾਹਿਬ, ਇਸ ਵਿਸ਼ੇ ਤੇ ਸਾਨੂੰ ਲੋਕਾਂ ਨੂੰ ਐਜੂਕੇਟ ਕਰਨ ਲਈ ਪਿੰਡਾਂ ਤੱਕ ਪਹੁੰਚ ਕਰਨੀ ਚਾਹੀਦੀ ਹੈ। ਮਿਸਾਲ ਦੇ ਤੌਰ ਤੇ ਅਸੀਂ ਜੇਕਰ ਕਣਕ ਅਤੇ ਝੋਨੇ ਦੇ ਸਰਕਲ ਬਾਰੇ ਆਪਣੇ ਜਿੰਮੀਦਾਰ ਨੂੰ ਸਮਝਾਈਏ ਕਿ ਕਣਕ ਅਤੇ ਝੋਨੇ ਦੇ ਨਾੜ ਸਾੜਨ ਨਾਲ ਅਸੀਂ ਕੁਲ ਮਿਲਾ ਕੇ ਆਪਣੀ ਆਬੋ-ਹਵਾ ਦਾ ਹੀ ਨੁਕਸਾਨ ਕਰ ਰਹੇ ਹਾਂ ਔਰ ਜਿਹੜੇ ਟਾਹਣੇ ਤੇ ਬੈਠੇ ਹਾਂ ਉਸੇ ਨੂੰ ਵੱਢਣ ਦਾ ਯਤਨ ਕਰ ਰਹੇ ਹਾਂ। ਇਸ ਲਈ ਅਸੀਂ ਖਾਸ ਕਰ ਆਪਣੇ ਸੂਬੇ ਲਈ ਕਰ ਸਕਦੇ ਹਾਂ ਕਿ ਜਿਹੜੀ ਸਾਡੀ ਸਬ ਸੁਆਇਲ ਖਰਾਬ ਹੋ ਰਹੀ ਹੈ, ਵਾਟਰ ਲੈਵਲ ਥੱਲੇ ਜਾ ਰਿਹਾ ਹੈ ਔਰ ਨਿਊਟਰੀਐਂਟਸ ਘੱਟ ਰਹੇ ਹਨ, ਉਸ ਲਈ ਅਸੀਂ ਹਿੰਮਤ ਕਰ ਸਕਦੇ ਹਾਂ।

ਸੋ, ਮੈਂ ਆਪਣੀ ਪਾਰਟੀ ਵਲੋਂ ਬੜੇ ਜ਼ੋਰਦਾਰ ਤਰੀਕੇ ਨਾਲ ਇਸ ਮਤੇ ਦੀ ਤਾਈਦ ਕਰਦਾ ਹਾਂ and Government needs to focus more on this issue and ਸਰਕਾਰ ਇਸ ਨੂੰ ਆਪਣੇ ਏਜੰਡੇ ਤੇ ਜ਼ਰੂਰ ਲੈਕੇ ਆਵੇ ਔਰ ਜਿਸ ਤਰ੍ਹਾਂ ਅਸੀਂ ਆਪਣੇ ਬਾਕੀ ਇਸ਼ੂਜ਼ ਨੂੰ ਇੰਪਾਰਟੈਂਟ ਗਿਣਦੇ ਹਾਂ ਕਿ ਪਾਵਰ ਚਾਹੀਦੀ ਹੈ, ਸਕੂਲ ਚਾਹੀਦੇ ਹਨ, ਹੈਲਥ ਫੈਸੀਲਿਟੀਜ਼ ਚਾਹੀਦੀਆਂ ਹਨ, ਡਰਿੰਕਿੰਗ ਵਾਟਰ ਚਾਹੀਦਾ ਹੈ, ਇੰਪਲਾਇਮੈਂਟ ਚਾਹੀਦੀ ਹੈ ਇਸੇ ਤਰ੍ਹਾਂ ਹੀ ਆਪਣੀ ਆਬੋ-ਹਵਾ ਨੂੰ ਸਾਫ ਰੱਖਣ ਲਈ ਵੀ ਇਸ ਨੂੰ ਸਰਕਾਰ ਆਪਣੇ ਏਜੰਡੇ ਤੇ ਰੱਖੇ ਔਰ ਪਿੰਡਾਂ ਵਿੱਚ ਜਾਕੇ ਇਸ ਬਾਰੇ ਅਵੇਅਰਨੈਸ ਕ੍ਰੀਏਟ ਕੀਤੀ ਜਾਵੇ। ਇਹ ਜਿਹੜੀ ਪੰਚ ਸਰਪੰਚ ਬੁਲਾ ਕੇ ਮੀਟਿੰਗ ਕਰ ਲਈ ਜਾਂਦੀ ਹੈ ਇਹ ਸਿਰਫ ਇਕ ਗੌਰਮਿੰਟ ਐਕਸਰਸਾਈਜ

[ਸਰਦਾਰ ਸੁਖਪਾਲ ਸਿੰਘ ਖਹਿਰਾ ]

ਬਣ ਕੇ ਰਹਿ ਜਾਂਦੀ ਹੈ। ਸੋ, ਇਸ ਲਈ ਪਿੰਡਾਂ ਵਿੱਚ ਜਾ-ਜਾ ਕੇ, ਮੈਂ ਸਮਝਦਾ ਹਾਂ ਕਿ ਇਕ ਇੰਟਰੈਸਟਿੰਗ ਡਾਕੂਮੈਂਟਰੀ ਫਿਲਮ ਬਣਾ ਕੇ ਜਿਸ ਵਿੱਚ ਫੈਕਟਸ ਤੇ ਵਧੀਆ ਵੀਡੀਓਗ੍ਰਾਫੀ ਹੋਵੇ ਤਾਂ ਜੋ ਲੋਕਾਂ ਨੂੰ, ਆਮ ਵਿਅਕਤੀ ਨੂੰ ਸਮਝ ਆਵੇ ਕਿ ਸਾਡੇ ਵਾਤਾਵਰਨ ਵਿੱਚ ਇਹ ਕੀ ਹੋ ਰਿਹਾ ਹੈ। ਇਹ ਅਜਿਹੀ ਡਾਕੂਮੈਂਟਰੀ ਫਿਲਮ ਤਿਆਰ ਕਰਕੇ ਮੂਵੇਬਲ ਪ੍ਰਾਜੈਕਟਰਾਂ ਰਾਹੀਂ ਪਿੰਡਾਂ ਵਿੱਚ ਦਿਖਾਈ ਜਾਵੇ ਅੌਰ ਜੇਕਰ ਇਹ ਸਾਰੇ ਜ਼ਿਲ੍ਹਿਆਂ ਦੇ ਵਿੱਚ ਇੱਕ-ਇੱਕ ਹੋਵੇ ਤਾਂ ਉਹ ਸ਼ਾਮ ਦੇ ਵੇਲੇ ਇੱਕ-ਇੱਕ ਹਫਤੇ ਵਿੱਚ 10—15 ਪਿੰਡ ਕਵਰ ਕਰੇ ਤਾਂ ਜੋ ਅਸੀਂ ਲੋਕਾਂ ਨੂੰ ਗਲੋਬਲ ਵਾਰਮਿੰਗ ਬਾਰੇ ਐਜੂਕੇਟ ਕਰ ਸਕੀਏ ਅੌਰ ਆਪਣੇ ਸੂਬੇ ਬਾਰੇ ਇਸ ਨੂੰ ਇਮੀਜ਼ੀਏਟਲੀ ਫੋਕਸ ਕਰਕੇ ਇਸ ਬਾਰੇ ਲੋਕਾਂ ਨੂੰ ਜਾਣੂ ਕਰਵਾਇਆ ਜਾਵੇ ਅੌਰ ਜਦੋਂ ਇਹ ਸਟੈਪਸ ਲੈਣੇ ਹਨ then there have to be drastic steps which cannot be retrieved, which cannot be done away with because of small political pressures or small lobbies here and there. ਆਪਣਾ ਮਨ ਬਣਾ ਕੇ ਅੌਰ ਪੰਜਾਬ ਦੀ ਆਬੋ-ਹਵਾ ਨੂੰ ਸਾਫ ਰੱਖਣ ਲਈ ਉਪਰਾਲੇ ਕੀਤੇ ਜਾਣ। ਇਸ ਦੇ ਨਾਲ ਹੀ ਮੈਂ ਇਸ ਮਤੇ ਦੀ ਆਪਣੀ ਪਾਰਟੀ ਵੱਲੋਂ ਤਾਈਦ ਕਰਦਾ ਹਾਂ । ਬਹੁਤ-ਬਹੁਤ ਧੰਨਵਾਦ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਆਪ ਜੀ ਨੇ ਇਸ ਅਹਿਮ ਮਤੇ ਤੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਅੱਜ ਜੋ ਵਾਤਾਵਰਨ ਸਬੰਧੀ ਬੜੀ ਅਲਾਰਮਿੰਗ ਸਿਚੂਏਸ਼ਨ ਕ੍ਰੀਏਟ ਹੋ ਗਈ ਹੈ, ਉਸ ਸਬੰਧੀ ਭੱਟੀ ਸਾਹਿਬ ਬੜਾ ਮਹੱਤਵਪੂਰਨ ਮਤਾ ਸਦਨ ਵਿੱਚ ਲੈਕੇ ਆਏ ਹਨ, ਮੈਂ ਇਸ ਲਈ ਉਨ੍ਹਾਂ ਦਾ ਧੰਨਵਾਦੀ ਵੀ ਹਾਂ ਅੌਰ ਇਸ ਮਤੇ ਦੀ ਪ੍ਰੋੜਤਾ ਕਰਨ ਲਈ ਖੜ੍ਹਾ ਹੋਇਆ ਹਾਂ। ਗਲੋਬਲ ਵਾਰਮਿੰਗ ਅੱਜ ਬੜਾ ਭਿਆਨਕ ਰੂਪ ਧਾਰਨ ਕਰਦੀ ਜਾ ਰਹੀ ਹੈ । ਪਿਛਲੀ ਸਦੀ ਦੀ ਸ਼ੁਰੂਆਤ ਤੋਂ ਸਾਡੇ ਟੈਂਪਰੇਚਰ ਵਿੱਚ ਲਗਾਤਾਰ ਵਾਧਾ ਹੋ ਰਿਹਾ ਹੈ ਅਤੇ ਅੱਜ ਤੱਕ ਜਿਹੜਾ ਇਹ 0.6% ਦਾ ਵਾਧਾ ਹੈ ਉਹ ਸਾਡੇ ਟੈਂਪਰੇਚਰ ਵਿੱਚ ਹੋ ਚੁੱਕਾ ਹੈ। ਜੇਕਰ ਅਸੀਂ ਇਸ ਤੇ ਕਾਬੂ ਨਹੀਂ ਪਾਉਂਦੇ ਤਾਂ ਇਸ ਸਦੀ ਦੇ ਅੰਤ ਤੱਕ ਇਸ ਟੈਂਪਰੇਚਰ ਵਿੱਚ ਇਹ ਵਾਧਾ 2% ਹੋ ਜਾਵੇਗਾ ਜਿਸ ਦੇ ਨਾਲ ਬਹੁਤ ਹੀ ਖਤਰਨਾਕ ਸਿੱਟੇ ਸਾਹਮਣੇ ਆ ਸਕਦੇ ਹਨ।

ਮੈਂ ਪਹਿਲਾਂ ਗਲੋਬਲ ਵਾਰਮਿੰਗ ਦੇ ਕਾਰਨਾਂ ਤੇ ਕੁਝ ਚਾਨਣਾ ਪਾਉਣ ਦੀ ਕੋਸ਼ਿਸ਼ ਕਰਾਂਗਾ। ਕੁਝ ਸੂਬਿਆਂ ਨੇ ਇਸ ਸਬੰਧੀ ਕਾਰਨ ਦੱਸੇ ਹਨ। ਉਨ੍ਹਾਂ ਦੇ ਨਾਲ ਕੁਝ ਹੋਰ ਕਾਰਨਾਂ ਤੇ ਵੀ ਮੈਂ ਆਪ ਜੀ ਦਾ ਧਿਆਨ ਲਿਆਉਣਾ ਚਾਹਾਂਗਾ ਕਿ ਐਟਮੋਸਫੀਅਰ ਵਿੱਚ ਕਾਰਬਨਡਾਈਐਕਸਾਈਡ ਮਿਥੇਨ ਅਤੇ ਨਾਈਟ੍ਰਿਕ ਔਕਸਾਈਡ ਗੈਸਾਂ ਦਾ ਵਧਣਾ ਹੀ ਗਲੋਬਲ ਵਾਰਮਿੰਗ ਦਾ ਮੁੱਖ ਕਾਰਨ ਹੈ। ਜਿਹੜੇ ਅਸੀਂ ਪਾਵਰ ਥਰਮਲ ਪਲਾਂਟ ਲਗਾਉਂਦੇ ਹਾਂ, ਇਨ੍ਹਾਂ ਦਾ ਧੂੰਆਂ ਜਿਹੜਾ ਨਿਕਲਦਾ ਹੈ, ਜੋ ਫੈਕਟਰੀਆਂ ਲਗਦੀਆਂ ਹਨ, ਜਿਹੜਾ ਉਨ੍ਹਾਂ ਦਾ ਧੂੰਆਂ ਨਿਕਲਦਾ ਹੈ ਅਤੇ ਪੰਜਾਬ ਵਿੱਚ ਜਿੰਨੇ ਇੱਟਾਂ ਦੇ ਭੱਠੇ ਲਗਦੇ ਹਨ ਅਤੇ ਉਨ੍ਹਾਂ ਤੋਂ ਜੋ ਧੂੰਆਂ ਨਿਕਲਦਾ ਹੈ, ਉਨ੍ਹਾਂ ਨਾਲ ਕਾਰਬਨਡਾਈਆਕਸਾਈਡ ਦੀ ਮਾਤਰਾ ਵਾਤਾਵਰਨ ਵਿੱਚ ਬਹੁਤ ਜ਼ਿਆਦਾ ਫੈਲਦੀ ਹੈ। ਇਸੇ ਤਰ੍ਹਾਂ ਸਾਡੇ ਕਿਸਾਨ ਜ਼ੀਰੀ ਲਗਾਉਂਦੇ ਹਨ ਅਤੇ ਜ਼ੀਰੀ ਲਾਉਣ ਵੇਲੇ ਖੇਤਾਂ ਦੇ ਵਿੱਚ ਬਹੁਤ ਦੇਰ ਤੱਕ ਪਾਣੀ ਖੜ੍ਹਾ ਕਰਨਾ ਪੈਂਦਾ ਹੈ ਤਾਂ ਜੀਰੀ ਪਲਦੀ ਹੈ ਲੇਕਿਨ ਜਿਹੜਾ ਉਹ ਪਾਣੀ ਖੜ੍ਹਾ ਰਹਿੰਦਾ ਹੈ ਉਹ ਗੈਸਾਂ ਪੈਦਾ ਕਰਦਾ ਹੈ ਅਤੇ ਸਾਡੀ ਗਲੋਬਲ ਵਾਰਮਿੰਗ ਨੂੰ ਵਧਣ ਵਿੱਚ ਹਿੱਸਾ ਪਾਉਂਦਾ ਹੈ। ਸੋ, ਇਸੇ ਤਰ੍ਹਾਂ ਹੀ

ਜਦੋਂ ਕਿਸਾਨ ਜ਼ੀਰੀ ਕਟਦਾ ਹੈ, ਕਣਕ ਕਟਦਾ ਹੈ, ਅੱਜ ਕੱਲ੍ਹ ਤਾਂ ਕੰਬਾਈਨਾਂ ਦੇ ਨਾਲ ਜੀਰੀ ਅਤੇ ਕਣਕ ਕੱਟ ਲਈ ਜਾਂਦੀ ਹੈ ਅਤੇ ਪਰਾਲੀ ਅਤੇ ਬਹੁਤ ਸਾਰਾ ਵੇਸਟ ਜਿਹੜਾ ਉਥੇ ਰਹਿ ਜਾਂਦਾ ਹੈ ਉਹਦੇ ਬਾਰੇ ਹਰ ਕਿਸਾਨ ਪਰੈਫਰ ਕਰਦਾ ਹੈ ਕਿ ਉਸ ਨੂੰ ਅੱਗ ਲਾ ਦਿਓ ਅਤੇ ਖੇਤ ਛੇਤੀ ਖਾਲੀ ਹੋ ਜਾਵੇ ਅਤੇ ਅਗਲੀ ਫਸਲ ਬੀਜ ਦਿੱਤੀ ਜਾਵੇ। ਇਸ ਨਾਲ ਕਿਸਾਨਾਂ ਦਾ ਵੀ ਅਤੇ ਵਾਤਾਵਰਣ ਦਾ ਵੀ ਬਹੁਤ ਨੁਕਸਾਨ ਹੁੰਦਾ ਹੈ। ਇਸ ਨਾਲ ਵੀ ਗਲੋਬਲ ਵਾਰਮਿੰਗ ਵਿੱਚ ਬੇਤਹਾਸ਼ਾ ਵਾਧਾ ਹੁੰਦਾ ਹੈ। ਇਸੇ ਤਰ੍ਹਾਂ ਹੀ ਖੇਤਾਂ ਵਿੱਚ ਜਿਹੜਾ ਘਾਹ ਫੂਸ ਰਹਿ ਜਾਂਦਾ ਹੈ ਉਸ ਨੂੰ ਅੱਗ ਲਗਾ ਦਿੱਤੀ ਜਾਂਦੀ ਹੈ ਅਤੇ ਨਾਲ ਹੀ ਜਿਹੜੇ ਦਰਖੱਤਾਂ ਦੇ, ਜੰਗਲਾਂ ਦੇ ਪੱਤੇ ਵਗੈਰਾ ਹਨ ਉਨ੍ਹਾਂ ਨੂੰ ਵੀ ਅੱਗ ਵਗੈਰਾ ਲਗਾ ਦਿੱਤੀ ਜਾਂਦੀ ਹੈ। ਇਸ ਦੇ ਨਾਲ ਵੀ ਗਲੋਬਲ ਵਾਰਮਿੰਗ ਵਿੱਚ ਵਾਧਾ ਹੋ ਰਿਹਾ ਹੈ। ਗੱਡੀਆਂ ਦੇ ਟ੍ਰੈਫਿਕ ਸਿਸਟਮ ਵੀ ਇਸ ਲਈ ਖਾਸ ਤੌਰ ਤੇ ਜ਼ਿੰਮੇਵਾਰ ਹਨ। ਅੱਜ ਦੀ ਗੱਲ ਹੀ ਲੈ ਲਓ। ਖਰੜ ਤੋਂ ਇਥੇ ਤੱਕ ਆਉਣ ਲਈ ਕੇਵਲ 25 ਮਿੰਟ ਦਾ ਰਸਤਾ ਹੈ ਲੇਕਿਨ ਮੈਨੂੰ ਡੇਢ ਘੰਟਾ ਲਾਉਣਾ ਪਿਆ ਕਿਉਂਕਿ ਕਿੰਨੀ ਹੀ ਜਗ੍ਹਾ ਤੇ ਟ੍ਰੈਫਿਕ ਦੇ ਵਾਧੇ ਕਾਰਨ ਆਉਣ ਵਿੱਚ ਰੁਕਾਵਟ ਪੈਂਦੀ ਹੈ। ਉਸ ਨਾਲ ਜਿੱਥੇ ਪੈਟਰੋਲ ਅਤੇ ਡੀਜ਼ਲ ਵਧੇਰੇ ਲਗਦਾ ਹੈ ਉਥੇ ਕਾਰਬਨਡਾਈਆਕਸਾਈਡ ਵੀ ਵੱਧ ਨਿਕਲਦੀ ਹੈ ਜੋ ਐਨਵਾਇਰਨਮੈਂਟ ਵਿੱਚ ਜਾਂਦੀ ਹੈ ਜਿਸ ਕਰਕੇ ਸਾਡੀ ਗਲੋਬਲ ਵਾਰਮਿੰਗ ਵਿੱਚ ਵੀ ਵਾਧਾ ਹੋ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਆਪਣਾ ਜਿਹੜਾ ਵਿਧਾਨ ਹੈ, ਕਾਂਸਟੀਚਿਊਸ਼ਨ ਆਫ ਇੰਡੀਆ, ਉਸਦੇ ਆਰਟੀਕਲ 21 ਵਿੱਚ ਵੀ ਇਹ ਕਿਹਾ ਗਿਆ ਹੈ ਕਿ 'ਰਾਈਟ ਟੂ ਲਾਈਫ' ਹੈ। ਇਹ ਸਾਡਾ ਅਧਿਕਾਰ ਹੈ ਕਿ ਅਸੀਂ ਚੰਗੇ ਜੀਵਨ ਜੀਵੀਏ ਤੇ ਸਾਨੂੰ ਚੰਗੇ ਜੀਵਣ ਲਈ ਮਾਹੌਲ ਮਿਲੇ। ਲੇਕਿਨ ਜਿਹੜਾ ਸਾਡਾ ਇਹ ਚੰਗਾ ਜੀਵਨ ਜੀਉਣ ਦਾ ਰਾਈਟ ਹੈ, ਇਹ ਵੀ ਅੱਜ ਇਨਫਰਿੰਜ ਹੋ ਰਿਹਾ ਹੈ। ਇਸੇ ਤਰ੍ਹਾਂ ਦੀਆਂ ਜਿਹੜੀਆਂ ਹੋਰ ਵੀ ਕਈ ਗੱਲਾਂ ਹਨ ਜਿਹੜੀਆਂ ਪੋਲਿਊਸ਼ਨ ਫੈਲਾ ਰਹੀਆਂ ਹਨ। ਉਨ੍ਹਾਂ ਨੂੰ ਵੀ ਰੋਕਣ ਦੀ ਲੋੜ ਹੈ ਅਤੇ ਨਾਲ ਦੀ ਨਾਲ ਹੀ ਸਾਡਾ ਵੀ ਫਰਜ਼ ਬਣਦਾ ਹੈ ਕਿ ਇਸ ਵਿੱਚ ਅਸੀਂ ਵੀ ਆਪਣਾ ਯੋਗਦਾਨ ਪਾਈਏ ਤਾਂ ਕਿ ਇਸ ਪੋਲਿਊਸ਼ਨ ਨਾਲ ਜਿਹੜਾ ਵਾਤਾਵਰਨ ਖਰਾਬ ਹੋ ਰਿਹਾ ਹੈ, ਗਲੋਬਲ ਵਾਰਮਿੰਗ ਹੋ ਰਹੀ ਹੈ ਉਸ ਨੂੰ ਰੋਕ ਲਗਾਈ ਜਾ ਸਕੇ।

ਡਿਪਟੀ ਸਪੀਕਰ ਸਾਹਿਬ, ਧਰਤੀ ਤੇ ਸਮਾਜ ਵਿੱਚ ਟੈਂਪਰੇਚਰ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਕਿਉਂਕਿ ਕਾਰਬਨ ਡਾਈਔਕਸਾਈਡ ਦੀ ਮਾਤਰਾ ਵੱਧ ਰਹੀ ਹੈ । ਅਸੀਂ ਦੇਖ ਰਹੇ ਹਾਂ ਕਿ ਗਰਮੀਆਂ ਦੇ ਦਿਨਾਂ ਵਿੱਚ ਦੇਰੀ ਹੁੰਦੀ ਜਾ ਰਹੀ ਹੈ ਅਤੇ ਗਰਮੀਆਂ ਅੱਗੇ ਨਾਲੋਂ ਵੱਧ ਸਮਾਂ ਰਹਿੰਦੀਆਂ ਹਨ, ਜਦੋਂ ਕਿ ਸਰਦੀ ਦਾ ਸਮਾਂ ਘਟਦਾ ਜਾ ਰਿਹਾ ਹੈ। ਗਰਮੀਆਂ ਵਿੱਚ ਗਰਮੀ ਅਤਿ ਦੀ ਪੈਂਦੀ ਹੈ ਅਤੇ ਸਰਦੀ ਭਾਵੇਂ ਬਹੁਤ ਘੱਟ ਦਿਨ ਹੀ ਪੈਂਦੀ ਹੈ ਤਾਂ ਸਰਦੀ ਵੀ ਅਤਿ ਦਰਜੇ ਦੀ ਪੈਂਦੀ ਹੈ। ਇਸ ਵਾਰ ਤਾਂ, ਪਹਿਲਾਂ ਤਾਂ, ਇਹ ਲਗਦਾ ਸੀ ਕਿ ਸ਼ਾਇਦ ਸਰਦੀ ਪਵੇ ਹੀ ਨਾ ਪਰ ਜਦੋਂ ਸਰਦੀ ਪੈਣ ਲੱਗ ਗਈ ਤਾਂ ਇੰਨੀ ਜ਼ਿਆਦਾ ਪਈ ਕਿ ਉਸਨੇ ਬੱਸ ਕਰਾ ਦਿੱਤੀ, ਭਾਵੇਂ ਕੁਝ ਦਿਨ ਹੀ ਪਈ। ਮਤਲਬ ਹੈ ਕਿ ਗਰਮੀ ਵੀ ਅਤਿ ਦਰਜੇ ਦੀ ਪੈਂਦੀ ਹੈ ਅਤੇ ਸਰਦੀ ਵੀ ਅਤਿ ਦੀ ਪੈਂਦੀ ਹੈ। ਇਹ ਗਲੋਬਲ ਵਾਰਮਿੰਗ ਦੇ ਕਾਰਨਾਂ ਕਰਕੇ ਹੀ ਹੈ ਕਿ ਸਾਨੂੰ ਅੱਜ ਇਹੋ ਜਿਹੇ ਮੌਸਮ ਦੇਖਣ ਨੂੰ ਮਿਲ ਰਹੇ ਹਨ। ਸਾਡੇ ਮੁਲਕ ਵਿੱਚ ਹੀ ਨਹੀਂ ਸਗੋਂ ਹੋਰ ਦੇਸ਼ਾਂ ਵਿੱਚ ਵੀ ਗਰਮੀਆਂ ਵੱਧ ਰਹੀਆਂ ਹਨ ਅਤੇ ਸਰਦੀ

[ਸਰਦਾਰ ਚਰਨਜੀਤ ਸਿੰਘ ਚੰਨੀ]

ਘਟਦੀ ਜਾ ਰਹੀ ਹੈ। ਇਹ ਗਲੋਬਲ ਵਾਰਮਿੰਗ ਦਾ ਹੀ ਇਕ ਹਿੱਸਾ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਇਹ ਟੈਂਪਰੇਚਰ ਇਸੇ ਸਪੀਡ ਨਾਲ ਵਧਦਾ ਰਿਹਾ ਤਾਂ ਜਿਹੜੀ ਸਾਡੀ ਪਹਾੜਾਂ ਵਿਚ ਬਰਫ ਪਿਘਲਦੀ ਹੈ ਜਾਂ ਗਲੇਸ਼ੀਅਰ ਹਨ, ਉਹ ਪਿਘਲ ਕੇ ਸਾਡਾ ਨੁਕਸਾਨ ਕਰਨਗੇ। ਇਥੋਂ ਤੱਕ ਕਿ ਮੁੰਬਈ ਤੇ ਕਲਕੱਤਾ ਵਰਗੇ ਸ਼ਹਿਰਾਂ ਨੂੰ ਵੀ ਸਾਨੂੰ ਉਥੋਂ ਡਿਸ-ਪੋਜ਼ੈਸ ਕਰਨਾ ਪਵੇਗਾ। ਲੋਕਾਂ ਨੂੰ ਉਥੋਂ ਸਮੇਂ ਦੇ ਨਾਲ ਮਾਈਗਰੇਟ ਕਰਨਾ ਪਵੇਗਾ ਕਿਉਂਜੋ ਪਾਣੀ ਇੰਨਾ ਆ ਜਾਵੇਗਾ ਕਿ ਉਨ੍ਹਾਂ ਦੀ ਥਾਂ ਪਾਣੀ ਲੈ ਲਵੇਗਾ। ਹਵਾਵਾਂ ਦੇ ਰੁਖ ਵਿਚ ਵੀ ਫਰਕ ਪਿਆ ਹੈ। ਗਲੋਬਲ ਵਾਰਮਿੰਗ ਨਾਲ ਹਵਾ ਦੇ ਰੁਖ (ਡਾਇਰੈਕਸ਼ਨ) ਵਿਚ ਵੀ ਫਰਕ ਪੈ ਰਿਹਾ ਹੈ। ਪਾਣੀਆਂ ਦਾ ਪੈਟਰਨ ਵੀ ਚੇਂਜ ਹੁੰਦਾ ਜਾ ਰਿਹਾ ਹੈ। ਫਸਲਾਂ ਦੀ ਬਿਜਾਈ ਦਾ ਸੀਜ਼ਨ, ਸਮਾਂ ਚੇਂਜ ਹੋ ਰਿਹਾ ਹੈ। ਕਟਾਈ ਸਮੇਂ ਵੀ ਬਾਰਸ਼ਾਂ ਦਾ ਬੇਮੌਸਮਾ ਪੈਣਾ, ਹੁਣ ਕਿਸਾਨ ਨੂੰ ਸਮਝ ਹੀ ਨਹੀਂ ਲਗਦੀ ਕਿ ਬਾਰਸ਼ ਕਦੋਂ ਆ ਜਾਣੀ ਹੈ ਅਤੇ ਕਦੋਂ ਨਹੀਂ ਆਉਣੀ ਜਾਂ ਔਲੇ ਕਿਉਂ ਪੈ ਗਏ। ਸਾਨੂੰ ਇਹ ਸਮਝ ਨਹੀਂ ਲਗਦੀ ਕਿ ਗਰਮੀ ਪਹਿਲਾਂ ਹੀ ਕਿਉਂ ਆ ਜਾਂਦੀ ਹੈ ਅਤੇ ਫਸਲਾਂ ਕਿਉਂ ਖਰਾਬ ਹੋ ਜਾਂਦੀਆਂ ਹਨ। ਇਹ ਸਭ ਗਲੋਬਲ ਵਾਰਮਿੰਗ ਦੇ ਕਾਰਨ ਹੀ ਹੋ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਜਿਉਂ-ਜਿਉਂ ਟੈਂਪਰੇਚਰ ਵਧ ਰਿਹਾ ਹੈ, ਹਵਾ ਦੇ ਵਿੱਚ ਕੀਟਾਣੂ ਮਰ ਰਹੇ ਹਨ ਜਿਨ੍ਹਾਂ ਦੀ ਕਿ ਸਾਨੂੰ ਜ਼ਰੂਰਤ ਹੈ। ਇਸ ਦੇ ਨਾਲ ਮਨੁੱਖੀ ਜੀਵਨ ਨੂੰ ਬਹੁਤ ਨੁਕਸਾਨ ਹੋ ਰਿਹਾ ਹੈ। ਇਹ ਇਸੇ ਦਾ ਹੀ ਇਕ ਹਿੱਸਾ ਹੈ ਕਿ ਪੌਦਿਆਂ ਅਤੇ ਦਰਖਤਾਂ ਉਤੇ ਵੀ ਇਸ ਦਾ ਮਾੜਾ ਅਸਰ ਪੈ ਰਿਹਾ ਹੈ। ਇਸ ਤਰ੍ਹਾਂ ਆਮ ਮਨੁੱਖ ਦੇ ਘਰੇਲੂ ਅਤੇ ਮਾਲੀ ਜੀਵਨ ਉਤੇ ਵੀ ਅਸਰ ਪੈ ਰਿਹਾ ਹੈ। ਮੈਂ ਆਪ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਲੋਬਲ ਵਾਰਮਿੰਗ ਦੇ ਨਾਲ ਆਪਾਂ ਲੋਕਾਂ ਨੇ, ਜਿਹੜੇ ਇਸ ਜੀਵਨ ਵਿਚ ਹਾਂ, ਵਧੇਰੇ ਸਹੂਲਤਾਂ ਅਤੇ ਸਾਧਨ ਪੈਦਾ ਕਰ ਲਏ ਹਨ ਤਾਂ ਜੋ ਅਸੀਂ ਚੰਗੀ ਤਰ੍ਹਾਂ ਜੀਵਨ ਜੀਅ ਸਕੀਏ ਅਤੇ ਆਪਣੀ ਸਿਹਤ ਚੰਗੀ ਤਰ੍ਹਾਂ ਰੱਖ ਸਕੀਏ। ਇਸ ਨੂੰ ਰੱਖਣ ਵਾਸਤੇ ਅਸੀਂ ਕੁਝ ਅਜਿਹੇ ਕੰਮ ਕਰ ਰਹੇ ਹਾਂ ਜਿਨ੍ਹਾਂ ਨਾਲ ਸਾਡੇ ਜੀਵਨ ਉਤੇ ਤਾਂ ਪ੍ਰਭਾਵ ਪੈ ਹੀ ਰਿਹਾ ਹੈ ਬਲਕਿ ਆਉਣ ਵਾਲੀਆਂ ਨਸਲਾਂ ਦੇ ਜੀਵਨ ਉਤੇ ਹੋਰ ਵੀ ਵਧੇਰੇ ਮਾੜਾ ਅਸਰ ਪੈਣ ਦਾ ਖਦਸ਼ਾ ਹੈ। ਅਸੀਂ ਆਪਣੀਆਂ ਜ਼ਰੂਰਤਾਂ ਲਈ ਦਰਖਤ ਕੱਟਦੇ ਹਾਂ। ਆਉਣ ਵਾਲੀਆਂ ਨਸਲਾਂ ਵਾਸਤੇ ਤੇ ਸਾਡੇ ਜੀਵਨ ਵਾਸਤੇ ਇਸ ਦਾ ਨੁਕਸਾਨ ਵੀ ਹੋ ਰਿਹਾ ਹੈ। ਅੱਜ ਪੰਜਾਬ ਵਿਚ ਅਤੇ ਹਿੰਦੁਸਤਾਨ ਵਿਚ ਵੀ ਗਰਮੀ ਨਾਲ ਬਹੁਤ ਮੌਤਾਂ ਹੋ ਰਹੀਆਂ ਹਨ। ਲੋਕ ਗਰਮੀ ਨਹੀਂ ਝੱਲ ਸਕਦੇ।

ਇਸ ਦੇ ਨਾਲ ਹੀ ਜਿਹੜੀਆਂ ਸੂਰਜੀ ਕਿਰਨਾਂ ਤੇਜ਼ ਆਉਂਦੀਆਂ ਹਨ ਤੇ ਜਿਹੜੀ ਓਜ਼ੋਨ ਲੇਅਰ ਉਨ੍ਹਾਂ ਨੂੰ ਰੋਕਦੀ ਹੈ, ਉਹ ਲੇਅਰ ਵੀ ਘਟਦੀ ਜਾ ਰਹੀ ਹੈ। ਇਸ ਕਾਰਨ ਸੂਰਜ ਦੀਆਂ ਕਿਰਨਾਂ ਸਾਡੇ ਤੱਕ ਬੜੀ ਤੇਜ਼ ਪਹੁੰਚਦੀਆਂ ਹਨ। ਇਸ ਦੇ ਨਾਲ ਸਕਿਨ (ਚਮੜੀ) ਰੋਗ ਪੈਦਾ ਹੋ ਰਹੇ ਹਨ। ਕਈ ਲੋਕਾਂ ਉਤੇ ਤਾਂ ਇਸ ਦਾ ਮਾੜਾ ਅਸਰ ਪੈਂਦਾ ਹੈ। ਇਸ ਨਾਲ ਪੰਜਾਬ ਵਿਚ ਸਕਿਨ ਕੈਂਸਰ ਹੋਣੇ ਸ਼ੁਰੂ ਹੋ ਗਏ ਹਨ। ਕਈ ਲੋਕਾਂ ਨੂੰ ਮੈਂ ਜਾਣਦਾ ਹਾਂ ਜਿਹੜੇ ਖਾਸ ਕਰਕੇ ਕਣਕ ਅਤੇ ਜ਼ੀਰੀ ਦੀ ਕਟਾਈ ਦੇ ਮੌਸਮ ਸਮੇਂ ਇਥੋਂ ਮਾਈਗਰੇਟ ਕਰਕੇ ਬਾਹਰ ਵਿਦੇਸ਼ਾਂ ਵਿਚ ਚਲੇ ਜਾਂਦੇ ਹਨ। ਉਨ੍ਹਾਂ ਕੋਲ ਸਾਧਨ ਹਨ। ਉਨ੍ਹਾਂ ਦੀ ਸਕਿਨ ਇਥੋਂ ਦਾ ਵਾਤਾਵਰਨ ਝੱਲ ਨਹੀਂ ਸਕਦੀ। ਲੇਕਿਨ ਇਹ ਹਰ ਕੋਈ ਤਾਂ ਕਰ ਨਹੀਂ ਸਕਦਾ। ਬਹੁਤ ਸਾਰੇ ਗਰੀਬ ਲੋਕ ਹਨ। ਮੈਂ ਆਪਣੇ ਇਲਾਕੇ ਵਿਚ ਗਿਆ। ਉਥੇ ਇਕ ਬੰਦਾ ਚਾਦਰ ਲਈ ਬੈਠਾ

ਸੀ। ਮੈਂ ਸੋਚਿਆ ਇਹ ਇਕੱਲਾ ਹੀ ਕਿਉਂ ਬੈਠਾ ਹੈ, ਕਿਉਂਜੋ ਜਦੋਂ ਮੈਂ ਐਮ.ਐਲ.ਏ. ਦੇ ਤੌਰ ਤੇ ਹਲਕੇ ਵਿਚ ਜਾਂਦਾ ਹਾਂ ਤਾਂ ਲੋਕ ਮੇਰੇ ਕੋਲ ਇਕੱਠੇ ਹੋ ਜਾਂਦੇ ਹਨ, ਪਰ ਉਹ ਉਥੇ ਹੀ ਮੰਜੇ ਉਤੇ ਬੈਠਾ ਰਿਹਾ। ਜਦੋਂ ਮੈਂ ਕੋਲ ਗਿਆ ਤਾਂ ਉਸ ਨੇ ਚਾਦਰ ਚੁੱਕ ਦੇ ਵਿਖਾਈ ਤਾਂ ਉਸ ਦਾ ਸਾਰਾ ਸਰੀਰ, ਸਾਰੀ ਚਮੜੀ ਲਗਭਗ ਗਲੀ ਪਈ ਸੀ। ਇਸ ਦੇ ਨਾਲ ਚਮੜੀ ਦੇ ਰੋਗ ਹੋ ਰਹੇ ਹਨ। ਇਸ ਦੇ ਨਾਲ ਹੋਰ ਬੀਮਾਰੀਆਂ ਜਿਵੇਂ ਕਿ ਗਰਮੀਆਂ ਵਿੱਚ ਮਲੇਰੀਆ ਵੀ ਹੋ ਰਿਹਾ ਹੈ, ਡੇਂਗੂ ਹੋ ਰਿਹਾ ਹੈ, ਕੋਲਰਾ ਹੋ ਰਿਹਾ ਹੈ। ਇਹ ਵੀ ਗਲੋਬਲ ਵਾਰਮਿੰਗ ਕਰਕੇ ਵਧ ਰਹੇ ਹਨ। ਸੋ, ਮੈਂ ਇਸ ਸਬੰਧ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਮਤਾ ਲਿਆਂਦਾ ਗਿਆ ਹੈ, ਇਸ ਤਹਿਤ ਪੰਜਾਬ ਸਰਕਾਰ ਨੂੰ ਬੇਨਤੀ ਹੈ ਕਿ ਇਸ ਵੱਲ ਵਿਸ਼ੇਸ਼ ਧਿਆਨ ਦੇਵੇ।

ਮੈਂ ਕੁਝ ਪੁਆਇੰਟ ਵਿਸ਼ੇਸ਼ ਤੌਰ ਤੇ ਬੜ੍ਹੇ ਥੋੜ੍ਹੇ ਸਬਦਾਂ ਵਿੱਚ ਕਹਿਣੇ ਹਨ । ਇਕ ਤਾਂ ਬਹੁਤ ਜ਼ਰੂਰੀ ਹੈ । ਬਾਕੀ ਬੁਲਾਰਿਆਂ ਨੇ ਵੀ ਕਿਹਾ ਕਿ ਜਦੋਂ ਫਸਲਾਂ ਦੀ ਕਟਾਈ ਦਾ ਸੀਜ਼ਨ ਹੁੰਦਾ ਹੈ, ਖਾਸ ਕਰਕੇ ਜੀਰੀ ਤੇ ਕਣਕ ਦੀ ਕਟਾਈ ਤੋਂ ਬਾਅਦ ਖੇਤਾਂ ਵਿੱਚ ਅੱਗ ਲਾਉਣ ਤੋਂ ਕਿਸਾਨਾਂ ਨੂੰ ਰੋਕਿਆ ਜਾਣਾ ਬਹੁਤ ਜ਼ਰੂਰੀ ਹੈ। ਅਸੀਂ ਕਈ ਵੇਰ ਜਦੋਂ ਖੇਤਾਂ ਦੇ ਕੋਲੋਂ ਦੀ ਲੰਘਦੇ ਹਾਂ ਤਾਂ ਦੇਖਦੇ ਹਾਂ ਕਿ ਕਿਸਾਨ ਫਸਲ ਕੱਟਣ ਤੋਂ ਬਾਅਦ ਅੱਗ ਲਗਾ ਦਿੰਦੇ ਹਨ।

## ANNOUNCEMENT BY THE DEPUTY SPEAKER

**ਮਾਨਯੋਗ ਡਿਪਟੀ ਸਪੀਕਰ** : ਸਾਡੇ ਹਰਿਆਣਾ ਦੇ ਐਮ.ਐਲ.ਏ. ਸਾਹਿਬ ਸ਼੍ਰੀ ਆਫਤਾਬ ਅਹਿਮਦ ਜੀ ਆਏ ਹਨ, ਮੈਂ ਉਨ੍ਹਾਂ ਦਾ ਇੱਥੇ ਆਉਣ ਤੇ ਸਵਾਗਤ ਕਰਦਾ ਹਾਂ।

## RESOLUTION REG. RECOMMENDING TO THE STATE GOVERNMENT TO TAKE CONCRETE STEPS TO CHECK THE THREAT TO HUMAN HEALTH DUE TO GLOBAL WARMING ON ACCOUNT OF INCREASING POLLUTION (RESUMPTION)

**ਸਰਦਾਰ ਚਰਨਜੀਤ ਸਿੰਘ ਚੰਨੀ** : ਇਹ ਜਿਹੜੀ ਅੱਗ ਜਿੰਮੀਦਾਰ ਲਗਾਉਂਦੇ ਹਨ, ਆਮ ਤੌਰ ਤੇ ਜ਼ਿਮੀਦਾਰਾਂ ਵਿੱਚ ਇਹ ਪ੍ਰਭਾਵ ਹੈ ਕਿ ਜੇ ਅਸੀਂ ਖੇਤਾਂ ਨੂੰ ਅੱਗ ਲਗਾਉਂਦੇ ਹਾਂ ਤਾਂ ਇਸ ਦੇ ਨਾਲ ਸਾਨੂੰ ਖਾਦ ਮਿਲ ਜਾਂਦੀ ਹੈ, ਲੇਕਿਨ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਨੇ ਇਹ ਖੋਜ ਕੱਢ ਕੇ ਸਾਬਤ ਕਰ ਦਿਤਾ ਹੈ ਕਿ ਜੇ ਖੇਤਾਂ ਵਿੱਚ ਅੱਗ ਲਗਾਉਂਦੇ ਹਾਂ ਤਾਂ ਉਸਦੇ ਨਾਲ ਖੇਤਾਂ ਵਿੱਚੋਂ ਉਹ ਕੀਟਾਣੂ ਮਰ ਜਾਂਦੇ ਹਨ ਜਿਹੜੇ ਕਿ ਤੁਹਾਡੀ ਫਸਲ ਦੀ ਬੜੌਤਰੀ ਲਈ, ਚੰਗੀ ਫਸਲ ਲਈ ਜ਼ਰੂਰੀ ਹਨ। ਇਸ ਕਰਕੇ ਇਹ ਜਾਣਕਾਰੀ ਕਿਸਾਨਾਂ ਨੂੰ ਪਹੁੰਚਾਈ ਜਾਣੀ ਚਾਹੀਦੀ ਹੈ ਅਤੇ ਜਿਹੜਾ ਪੰਜਾਬ ਪੋਲਿਊਸ਼ਨ ਕੰਟਰੋਲ ਬੋਰਡ ਹੈ, ਜਿਹੜਾ ਕਿ ਹਰ ਸੀਜ਼ਨ ਵਿੱਚ ਅਖਬਾਰਾਂ ਦੇ ਵਿੱਚ ਇਕ ਐਡ ਦੇਣ ਤੋਂ

[ਸਰਦਾਰ ਚਰਨਜੀਤ ਸਿੰਘ ਚੰਨੀ]

ਜ਼ਿਆਦਾ ਕੁਝ ਨਹੀਂ ਕਰਦਾ, ਉਹ ਇਸ ਨੂੰ ਸੰਜੀਦਗੀ ਨਾਲ ਲਵੇ ਅਤੇ ਸਖਤੀ ਨਾਲ ਲਾਗੂ ਕਰਵਾਏ। ਕਿਸਾਨਾਂ ਨੂੰ ਇਹ ਦੱਸਿਆ ਜਾਵੇ ਕਿ ਅੱਗ ਨਹੀਂ ਲਗਾਉਣੀ ਅਤੇ ਇਸ ਨੂੰ ਸਖਤੀ ਨਾਲ ਲਾਗੂ ਕਰਵਾਏ ਕਿ ਜ਼ੀਰੀ ਅਤੇ ਕਣਕ ਦੇ ਖੇਤਾਂ ਨੂੰ ਅੱਗ ਨਾ ਲਗਾਈ ਜਾਵੇ ਕਿਉਂਕਿ ਇਸਦੇ ਨਾਲ ਪੋਲਿਊਸ਼ਨ ਇੰਨਾ ਜ਼ਿਆਦਾ ਫੈਲ ਰਿਹਾ ਹੈ ਕਿ ਸਾਡਾ ਬਹੁਤ ਨੁਕਸਾਨ ਹੋ ਰਿਹਾ ਹੈ। ਇਸਦੇ ਨਾਲ-ਨਾਲ ਇਹ ਭਾਵੇਂ ਸਾਡੀ ਜ਼ਰੂਰਤ ਹੈ ਕਿ ਸਾਨੂੰ ਬਿਜਲੀ ਦੇ ਪਲਾਂਟ ਲਗਾਉਣੇ ਪੈ ਰਹੇ ਪਰ ਇਹ ਵੀ ਸਾਡੇ ਪੋਲਿਊਸ਼ਨ ਵਿੱਚ ਵਾਧਾ ਕਰ ਰਹੇ ਹਨ ਹਾਲਾਂਕਿ ਸਰਕਾਰ ਦੇ ਨਾਰਮਜ਼ ਹਨ ਅਤੇ ਸਰਕਾਰ ਨੇ ਕਾਨੂੰਨ ਬਣਾਇਆ ਹੈ ਕਿ ਜਿਹੜਾ ਧੂੰਆਂ ਨਿਕਲਣਾ ਹੈ, ਉਸਨੂੰ ਸਾਫ ਕਰਕੇ ਕੱਢਿਆ ਜਾਵੇ ਲੇਕਿਨ ਇਸ ਤੇ ਕੋਈ ਅਮਲ ਨਹੀਂ ਕੀਤਾ ਜਾ ਰਿਹਾ। ਨਾ ਭੱਠੇ ਵਾਲੇ ਅਮਲ ਕਰ ਰਹੇ ਹਨ ਅਤੇ ਨਾ ਫੈਕਟਰੀਆਂ ਵਾਲੇ ਕਰ ਰਹੇ ਹਨ। ਪੰਜਾਬ ਵਿੱਚ ਇਸਦੇ ਨਾਲ ਬਹੁਤ ਜ਼ਿਆਦਾ ਪੋਲਿਊਸ਼ਨ ਵਧ ਰਿਹਾ ਹੈ ਜਿਸ ਨੂੰ ਆਉਣ ਵਾਲੀ ਨਸਲ ਤਾਂ ਕੀ ਅਸੀਂ ਵੀ ਭੁਗਤ ਰਹੇ ਹਾਂ। ਪੰਜਾਬ ਵਿੱਚ, ਦੇਸ਼ ਵਿਚ ਟੋਟਲ ਏਰੀਏ ਦਾ 33% ਏਰੀਏ ਵਿੱਚ ਜੰਗਲਾਤ ਹੋਣਾ ਚਾਹੀਦਾ ਹੈ, ਲੇਕਿਨ ਹੈਰਾਨੀ ਦੀ ਗੱਲ ਹੈ ਕਿ ਪੰਜਾਬ ਵਿੱਚ ਸਿਰਫ 6% ਏਰੀਏ ਤੇ ਜੰਗਲਾਤ ਹੈ ਅਤੇ ਬਾਕੀ ਤੇ ਜਾਂ ਤਾਂ ਅਸੀਂ ਵੱਸੋਂ ਕਰ ਲਈ ਹੈ ਜਾਂ ਦਰੱਖਤ ਕੱਟਕੇ ਕਲਟੀਵੇਸ਼ਨ ਕਰਨੀ ਸ਼ੁਰੂ ਕਰ ਦਿੱਤੀ ਹੈ ਲੇਕਿਨ ਜੋ ਸਾਡੇ ਵਾਤਾਵਰਨ ਨੂੰ ਠੀਕ ਕਰਨ ਵਾਲੀ ਚੀਜ਼ ਹੈ, ਜਿਸ ਨੇ ਆਬੋਹਵਾ ਨੂੰ ਠੀਕ ਕਰਨਾ ਹੈ, ਉਸਨੂੰ ਲਗਾਤਾਰ ਕੱਟਿਆ ਜਾ ਰਿਹਾ ਹੈ। ਸਾਡੀਆਂ ਸਰਕਾਰੀ ਜ਼ਮੀਨਾਂ ਜਾਂ ਤਾਂ ਵੇਚੀਆਂ ਜਾ ਰਹੀਆਂ ਹਨ ਜਾਂ ਵਿੱਕ ਚੁੱਕੀਆਂ ਹਨ। ਮੈਂ ਬੇਨਤੀ ਕਰਾਂਗਾ ਕਿ ਜਿਹੜੇ ਨਦੀਆਂ ਦੇ ਤੱਟ ਪਏ ਹਨ, ਬਹੁਤ ਸਾਰੀਆਂ ਨਦੀਆਂ ਤਾਂ ਬੰਦ ਹੋ ਚੁੱਕੀਆਂ ਹਨ ਕਿਉਂਕਿ ਉਨ੍ਹਾਂ ਵਿੱਚ ਤਾਂ ਹੁਣ ਪਾਣੀ ਆਉਂਦਾ ਨਹੀਂ, ਜਾ ਪਿੱਛੋਂ ਹੀ ਬਹੁਤ ਘੱਟ ਆਉਂਦਾ ਹੈ, ਉਨ੍ਹਾਂ ਤੇ ਸਰਕਾਰ ਦਰੱਖਤ ਲਗਾਏ । ਇਸ ਦੇ ਨਾਲ ਸਾਨੂੰ ਦਰੱਖਤ ਲਗਾਉਣ ਨੂੰ ਮਿਲ ਜਾਣਗੇ। ਇਸਦੇ ਨਾਲ ਹੀ ਟਰੈਫਿਕ ਦੇ ਵਿੱਚ ਵੀ ਸੁਧਾਰ ਕਰਨ ਦੀ ਲੋੜ ਹੈ। ਇਕ ਆਖਰੀ ਪੁਆਇੰਟ ਮੈਂ ਕਹਿ ਕੇ ਆਪਣੀ ਜਗ੍ਹਾ ਲਵਾਂਗਾ।

ਡਿਪਟੀ ਸਪੀਕਰ ਸਾਹਿਬ, ਜਿਹੜੀ ਧਰਤੀ ਦੇ ਥੱਲੇ ਦਾ ਪਾਣੀ ਹੈ ਉਹ ਅਸੀਂ ਕੱਢਣ ਵਿੱਚ ਇੰਨੇ ਮਾਹਿਰ ਹੋ ਗਏ ਹਾਂ ਕਿ ਬਹੁਤ ਹੀ ਤਕੜੇ-ਤਕੜੇ ਟਿਊਬਵੈਲਾਂ ਵਾਲੇ ਇੱਥੇ ਆ ਗਏ ਹਨ ਕਿ ਸਾਡੇ ਤੋਂ ਧਰਤੀ ਦੇ ਹੇਠਾਂ ਦਾ ਪਾਣੀ ਜਿੰਨਾਂ ਮਰਜ਼ੀ ਕੱਢਵਾਵੋ। ਹਰੇਕ ਮਿਊਂਸਿਪਲ ਕਮੇਟੀ ਦੇ 25-25 ਟਿਊਬਵੈਲ ਲਗ ਗਏ ਹਨ ਅਤੇ ਪਿੰਡਾਂ ਵਿੱਚ ਟਿਊਬਵੈਲ ਲਗ ਗਏ ਹਨ। ਮੈਂ ਕਈ ਦੇਸ਼ਾਂ ਦਾ ਦੌਰਾ ਕੀਤਾ ਹੈ ਅਤੇ ਮੈਂ ਦੇਖਿਆ ਹੈ ਕਿ ਉਹ ਦੇਸ਼ ਪਹਿਲਾਂ ਉਹ ਪਾਣੀ ਯੂਜ਼ ਕਰ ਰਹੇ ਹਨ ਜਿਹੜਾ ਉਨ੍ਹਾਂ ਨੂੰ ਧਰਤੀ ਉਪਰਲੇ ਸਰੋਤਾਂ ਤੋਂ ਉਪਲਬਧ ਹੈ। ਅਮਰੀਕਾ ਨੇ ਅਜੇ ਥੱਲੇ ਦੇ ਪਾਣੀ ਨੂੰ ਛੇੜਿਆ ਹੀ ਨਹੀ ਹੈ ਜਦ ਕਿ ਅਸੀਂ ਥੱਲੇ ਦੇ ਪਾਣੀ ਨੂੰ ਯੂਜ਼ ਕਰਨਾ ਸ਼ੁਰੂ ਕਰ ਦਿੱਤਾ ਹੈ ਅਤੇ ਸਾਡਾ ਧਰਤੀ ਉਪਰਲੇ ਸਰੋਤਾਂ ਦਾ ਪਾਣੀ ਦੂਜੇ ਦੇਸ਼ਾਂ ਵਿੱਚ ਜਾ ਰਿਹਾ ਹੈ । ਇਸ ਲਈ ਧਰਤੀ ਦੇ ਹੇਠਲੇ ਪਾਣੀ ਨੂੰ ਯੂਜ਼ ਕਰਨ ਦੀ ਬਜਾਏ ਇਸ ਨੂੰ ਬਚਾਇਆ ਜਾਣਾ ਚਾਹੀਦਾ ਹੈ।

*12.35 ਵਜੇ ਬਾਅਦ ਦੁਪਹਿਰ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਵਾਟਰ ਸਾਫ ਕਰਨ ਦਾ ਪ੍ਰਾਜੈਕਟ ਹਰ ਘਰ ਵਿੱਚ, ਹਰ ਫੈਕਟਰੀ ਵਿੱਚ, ਹਰ ਸਰਕਾਰੀ ਸੰਸਥਾ ਵਿੱਚ, ਹੋਰ ਬਿਲਡਿੰਗਾਂ ਵਿੱਚ ਲਾਗੂ ਕੀਤਾ ਜਾਵੇ। ਇਸ ਬਾਰੇ ਸਰਕਾਰੀ ਆਦੇਸ਼ ਹੋਣ । ਇਹ ਕਾਨੂੰਨ ਹੋਵੇ ਕਿ ਜਿਸ ਨੇ ਨਵੀਂ ਬਿਲਡਿੰਗ ਬਣਾਉਣੀ ਹੈ, ਉਹ

ਆਪਣੇ ਪਾਣੀ ਨੂੰ ਧਰਤੀ ਵਿੱਚ ਸਹੀ ਤਰੀਕੇ ਨਾਲ ਪਾਵੇ। ਇਸ ਦਾ ਪਾਬੰਦ ਹੋਣਾ ਉਸ ਲਈ ਜ਼ਰੂਰੀ ਹੋਵੇਗਾ। ਇਸ ਲਈ ਇਹ ਜ਼ਰੂਰੀ ਹੈ ਕਿ ਜਿਹੜੀਆਂ ਮਿਉਂਸਿਪਲ ਕਮੇਟੀਆਂ ਹਨ, ਉਹ ਨਹਿਰਾਂ ਦਾ ਪਾਣੀ ਯੂਜ਼ ਕਰਨ। ਪਹਿਲਾਂ ਵੀ ਗੱਲ ਹੋਈ ਸੀ ਕਿ ਨਹਿਰਾਂ ਦਾ ਪਾਣੀ, ਦਰਿਆਵਾਂ ਦਾ ਪਾਣੀ ਦੂਸਰੇ ਦੇਸ਼ਾਂ ਨੂੰ ਜਾ ਰਿਹਾ ਹੈ, ਸੂਬਿਆਂ ਨੂੰ ਜਾ ਰਿਹਾ ਹੈ, ਤੁਸੀਂ ਉਸ ਨੂੰ ਟਰੀਟ ਕਰਕੇ ਸ਼ਹਿਰਾਂ ਨੂੰ ਸਪਲਾਈ ਦਿਓ। ਸਾਡਾ ਪੰਜੋਲੀ ਵਾਟਰ ਵਰਕਸ ਦਾ ਪਾਣੀ ਚੰਡੀਗੜ੍ਹ ਆ ਰਿਹਾ ਹੈ। ਚੰਡੀਗੜ੍ਹ ਦੇ ਲੋਕ ਉਸ ਨੂੰ ਪੀਂਦੇ ਹਨ ਲੇਕਿਨ ਮੋਰਿੰਡਾ, ਖਰੜ, ਕੁਰਾਲੀ, ਅੱਧਾ ਮੁਹਾਲੀ ਪਾਣੀ ਤੋਂ ਵਾਂਝਾ ਹੈ। ਇੰਨੀ ਦੂਰ ਦੀ ਬਜਾਏ ਸਾਡੇ ਸ਼ਹਿਰਾਂ ਨੂੰ ਵੀ ਪਾਣੀ ਦੇ ਦਿੱਤਾ ਜਾਵੇ ਤਾਂ ਖਰੜ, ਚਮਕੌਰ ਸਾਹਿਬ, ਮੋਰਿੰਡਾ ਵਿਖੇ ਜਿਹੜੇ 25-25 ਟਿਊਬਵੈਲ ਲੱਗੇ ਹੋਏ ਹਨ ਤਾਂ ਇਸ ਨਾਲ ਧਰਤੀ ਦੇ ਹੇਠਲਾ ਪਾਣੀ ਬਚ ਸਕਦਾ ਹੈ।

ਸੋ, ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਇੱਕ ਵਾਰੀ ਫਿਰ ਇਸ ਮਤੇ ਦੀ, ਜੋ ਭੱਟੀ ਸਾਹਿਬ ਲੈ ਕੇ ਆਏ ਹਨ, ਇਸ ਦੀ ਪ੍ਰੋੜ੍ਹਤਾ ਕਰਦਾ ਹੋਇਆ, ਪ੍ਰਸ਼ੰਸਾ ਕਰਦਾ ਹੋਇਆ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਸਦਨ ਵਲੋਂ ਇਸ ਨੂੰ ਪਾਸ ਕੀਤਾ ਜਾਵੇ। ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਵੀ ਅਪੀਲ ਕਰਦਾ ਹਾਂ ਕਿ ਗਲੋਬਲ ਵਾਰਮਿੰਗ ਦਾ ਜੋ ਸਬਜੈਕਟ ਹੈ, ਜੋ ਇਹ ਸਮੱਸਿਆ ਸਮਾਜ ਵਿਚ ਖੜ੍ਹੀ ਹੋ ਰਹੀ ਹੈ, ਇਸ ਨੂੰ ਸੰਜੀਦਗੀ ਨਾਲ ਲੈਂਦਿਆਂ ਜੋ ਜ਼ਰੂਰੀ ਕਦਮ ਹਨ, ਉਹ ਸਖਤੀ ਨਾਲ ਉਠਾਏ ਜਾਣ ਤਾਂ ਜੋ ਪੰਜਾਬ ਦਾ ਇਨਵਾਇਰਨਮੈਂਟ ਠੀਕ ਰਹਿ ਸਕੇ। ਧੰਨਵਾਦ। ਜੈ ਹਿੰਦ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਸਪੀਕਰ ਸਾਹਿਬ, ਤੁਸੀਂ ਮੈਨੂੰ ਸਰਦਾਰ ਦੀਦਾਰ ਸਿੰਘ ਜੀ ਭੱਟੀ ਵੱਲੋਂ ਪੇਸ਼ ਕੀਤੇ ਗਏ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ, ਇਸ ਲਈ ਆਪ ਦਾ ਬਹੁਤ-ਬਹੁਤ ਧੰਨਵਾਦ। ਸਭ ਤੋਂ ਪਹਿਲਾਂ ਮੈਂ ਇਹ ਬੇਨਤੀ ਕਰਾਂਗਾ ਕਿ ਆਮ ਤੌਰ ਤੇ ਇਹ ਹੁੰਦਾ ਹੈ ਕਿ ਨਾਨ ਆਫੀਸ਼ੀਅਲ ਬਿਲ ਤੇ ਜਦੋਂ ਬਹਿਸ ਹੁੰਦੀ ਹੈ ਤਾਂ ਉਸ ਨੂੰ ਅਖੀਰ ਤੇ ਟਾਕ ਆਊਟ ਕਰ ਦਿੱਤਾ ਜਾਂਦਾ ਹੈ।

**ਮਾਨਯੋਗ ਸਪੀਕਰ** : ਅਜਿਹਾ ਨਹੀਂ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਬਹੁਤ ਹੀ ਵਧੀਆ ਰੈਜ਼ੋਲਿਓਸ਼ਨ ਹੈ। ਇਸ ਕਰਕੇ ਇਸ ਨੂੰ ਅਡਾਪਟ ਕਰਨਾ ਚਾਹੀਦਾ ਹੈ ਅਤੇ ਇਸ ਨੂੰ ਟਾਕ ਆਊਟ ਨਾ ਕੀਤਾ ਜਾਵੇ। (ਥੰਪਿੰਗ) । ਇਹ ਬਹੁਤ ਹੀ ਮਹੱਤਵਪੂਰਨ ਗੱਲ ਹੈ ਕਿ ਅੱਜ ਗਲੋਬਲ ਵਾਰਮਿੰਗ ਨਾਲ ਵਾਤਾਵਰਨ ਪੋਲਿਊਟ ਹੋ ਰਿਹਾ ਹੈ। ਇਸ ਬਾਰੇ ਭੱਟੀ ਸਾਹਿਬ ਰੈਜ਼ੋਲਿਊਸ਼ਨ ਲੈ ਕੇ ਆਏ ਹਨ। ਮੈਂ ਉਨ੍ਹਾਂ ਦੀ ਹਮਾਇਤ ਵਿਚ ਖੜ੍ਹਾ ਹੋਇਆ ਹਾਂ। ਮੈਂ ਇਸ ਤੇ ਆਪਣੇ ਵਿਚਾਰ ਰੱਖਾਂਗਾ।

ਸਭ ਤੋਂ ਪਹਿਲੀ ਗੱਲ ਅੱਜ ਇਹ ਸੋਚਣ ਦੀ ਲੋੜ ਹੈ ਕਿ ਜਿਸ ਤਾਦਾਦ ਨਾਲ ਅੱਜ ਡੀਜ਼ਲ ਤੇ ਪੈਟਰੋਲ ਵਾਲੇ ਵਹੀਕਲਜ਼ ਦੀ ਗਿਣਤੀ ਵੱਧ ਰਹੀ ਹੈ, ਇਸ ਨਾਲ ਸ਼ਹਿਰਾਂ ਵਿੱਚ ਬਹੁਤ ਵੱਡੀ ਸਮੱਸਿਆ ਖੜ੍ਹੀ ਹੋ ਗਈ ਹੈ। ਦਿੱਲੀ ਵਿੱਚ ਇਹ ਸਮੱਸਿਆ ਬਹੁਤ ਜ਼ਿਆਦਾ ਹੋ ਗਈ ਸੀ। ਜਦੋਂ ਵੀ ਲੋਕ ਲਾਲ ਬੱਤੀ ਤੇ ਖੜ੍ਹਦੇ ਸਨ ਤਾਂ ਸਾਹ ਲੈਣਾ ਔਖਾ ਹੋ ਜਾਂਦਾ ਸੀ। ਦਿੱਲੀ ਮੈਟਰੋਪਾਲੇਟਿਨ ਕਾਰਪੋਰੇਸ਼ਨ ਨੂੰ ਫੈਸਲਾ ਲੈਣਾ ਪਿਆ ਕਿ 15 ਸਾਲ ਤੋਂ ਜਿਹੜੇ ਵਾਹਨ ਚੱਲ ਰਹੇ ਹਨ, ਉਹ ਪੁਰਾਣੇ ਹੋ ਗਏ ਹਨ, ਉਨ੍ਹਾਂ ਨੂੰ ਦਿੱਲੀ ਦੀਆਂ ਸੜਕਾਂ ਤੇ ਨਾ ਚਲਾਇਆ ਜਾਵੇ। ਇਸ ਦੇ ਨਾਲ ਹੀ ਇਹ ਵੀ ਫੈਸਲਾ ਕੀਤਾ ਕਿ ਜਿਹੜੇ

[ਸਰਦਾਰ ਮੱਖਣ ਸਿੰਘ]

ਆਟੋ ਜਾਂ ਹੋਰ ਵਾਹਨ ਹਨ, ਉਨ੍ਹਾਂ ਨੂੰ ਗੈਸ ਨਾਲ ਚਲਾਇਆ ਜਾਵੇ ਤਾਂ ਕਿ ਸ਼ਹਿਰਾਂ ਵਿਚ ਸੀ.ਐਨ. ਜੀ ਨਾਲ ਚਲਾ ਕੇ ਪ੍ਰਦੂਸ਼ਣ ਖਤਮ ਕੀਤਾ ਜਾ ਸਕੇ। ਅੱਜ ਵਿਹੀਕਲਜ਼ ਬਹੁਤ ਜ਼ਿਆਦਾ ਵੱਧ ਗਏ ਹਨ। ਇੱਕਲੀ ਦਿੱਲੀ ਹੀ ਨਹੀਂ, ਬਾਕੀ ਸ਼ਹਿਰਾਂ ਵਿੱਚ ਵੀ ਟ੍ਰੈਫਿਕ ਵਿਚ ਵਾਧਾ ਇੱਕ ਵੱਡਾ ਪਲਿਊਸ਼ਨ ਦਾ ਸੋਰਸ ਬਣ ਰਿਹਾ ਹੈ। ਇਸ ਬਾਰੇ ਸੂਬਾ ਸਰਕਾਰਾਂ ਅਤੇ ਭਾਰਤ ਸਰਕਾਰ ਨੂੰ ਕਿਸੇ ਪੱਧਰ ਤੇ ਸੋਚਣਾ ਪਵੇਗਾ ਕਿ ਇਸ ਤੇ ਕਾਬੂ ਕਿਵੇਂ ਪਾਇਆ ਜਾਵੇ। ਦੂਸਰਾ ਜਿਹੜਾ ਪ੍ਰਦੂਸ਼ਣ ਦਾ ਕਾਰਨ ਹੈ, ਉਹ ਸਾਡੇ ਕਾਰਖਾਨਿਆਂ ਦਾ ਧੂੰਆਂ, ਸਾਡੇ ਕਾਰਖਾਨਿਆਂ ਦਾ ਪ੍ਰਦੂਸ਼ਿਤ ਪਾਣੀ ਹੈ। ਚਾਹੀਦਾ ਤਾਂ ਇਹ ਹੈ ਕਿ ਕਾਰਖਾਨਿਆਂ ਦਾ ਜੋ ਗੰਦਾ ਪਾਣੀ ਹੈ ਜਾਂ ਪ੍ਰਦੂਸ਼ਿਤ ਪਾਣੀ ਹੈ ਜੋ ਖਰਾਬ ਕਰਦਾ ਹੈ, ਉਸ ਤੇ ਕੋਈ ਯੰਤਰ ਲਗਾਇਆ ਜਾਵੇ ਜਿਹੜਾ ਉਸ ਪਾਣੀ ਨੂੰ ਸਾਫ ਕਰੇ ਫਿਰ ਅੱਗੇ ਜਾਵੇ। ਆਮ ਤੌਰ ਤੇ ਦੇਖਿਆ ਗਿਆ ਹੈ, ਭਾਵੇਂ ਸਾਡਾ ਪ੍ਰਦੂਸ਼ਣ ਕੰਟਰੋਲ ਬੋਰਡ ਬਣਿਆ ਹੋਇਆ ਹੈ, ਪਰ ਇਸ ਦੇ ਬਾਵਜੂਦ ਬਹੁਤ ਸਾਰੇ ਕਾਰਖਾਨਿਆਂ ਵਿੱਚ ਪਾਣੀ ਨੂੰ ਸਾਫ ਕਰਨ ਦਾ ਪ੍ਰਾਵਧਾਨ ਨਹੀਂ ਹੈ। ਸਾਡਾ ਪ੍ਰਦੂਸ਼ਣ ਕੰਟਰੋਲ ਬੋਰਡ ਇਸ ਮਾਮਲੇ ਵਿੱਚ ਬੇਧਿਆਨਾ ਹੋਇਆ ਬੈਠਾ ਹੈ। ਇਹ ਇੱਕ ਬਹੁਤ ਵੱਡੀ ਸਮੱਸਿਆ ਹੈ। ਸ਼ਹਿਰਾਂ ਦਾ ਜਿਹੜਾ ਸੀਵਰੇਜ਼ ਵਾਟਰ ਹੈ, ਗੰਦਾ ਪਾਣੀ ਹੈ, ਬਹੁਤ ਸ਼ਹਿਰਾਂ ਵਿੱਚ ਦੇਖਿਆ ਹੈ ਕਿ ਉਸ ਨੂੰ ਨਦੀਆਂ ਵਿੱਚ ਸੁੱਟਿਆ ਜਾ ਰਿਹਾ ਹੈ, ਨਾਲਿਆਂ ਵਿੱਚ ਸੁੱਟਿਆ ਜਾ ਰਿਹਾ ਹੈ। ਸੰਗਰੂਰ ਜ਼ਿਲ੍ਹੇ ਦੇ ਧੌਲਾ ਪਿੰਡ ਵਿੱਚ ਇਕ ਗੱਤਾ ਫੈਕਟਰੀ ਹੈ, ਉਹ ਸਾਰਾ ਪਾਣੀ ਡਰੇਨ ਵਿੱਚ ਸੁੱਟ ਰਹੀ ਹੈ। ਇਸ ਹਾਊਸ ਵਿੱਚ ਇਸ ਮਾਮਲੇ ਤੇ ਮੈਂ ਦੋ ਵਾਰੀ ਸਵਾਲ ਰੱਖਿਆ ਕਿ ਉਹ ਪ੍ਰਦੂਸ਼ਤ ਪਾਣੀ ਹਜ਼ਾਰਾਂ ਕਿਲੋਮੀਟਰ ਦੇ ਵਿੱਚ, ਜਿਥੇ ਪੰਜਾਬ ਦੀ ਸਰਹੱਦ ਖਤਮ ਹੁੰਦੀ ਹੈ, ਦੂਮ ਵਾਲੀ ਪਿੰਡ ਤੱਕ, ਹਜ਼ਾਰਾਂ ਏਕੜਾਂ ਵਿੱਚ ਪ੍ਰਦੂਸ਼ਣ ਫੈਲਾਉਂਦਾ ਹੈ। ਉਸ ਨੂੰ ਬੰਦ ਕਰਵਾਇਆ ਜਾਵੇ ਜਾਂ ਜਿਹੜਾ ਉਹ ਕਾਰਖਾਨਾ ਹੈ, ਉਹ ਟਰੀਟਮੈਂਟ ਪਲਾਂਟ ਲਗਾ ਕੇ ਸਾਫ ਪਾਣੀ ਸੁੱਟੇ। ਵਿਧਾਨ ਸਭਾ ਵਿੱਚ ਦੋ ਵਾਰੀ ਕੁਐਸ਼ਚਨ ਕਰਨ ਦੇ ਬਾਵਜੂਦ ਉਸ ਤੇ ਕੋਈ ਕੰਟਰੋਲ ਨਹੀਂ ਹੋਇਆ। ਮਰਹੂਮ ਬਲਦੇਵ ਸਿੰਘ ਖਿਆਲਾ ਜੀ ਨੇ ਇਸੇ ਹਾਊਸ ਵਿੱਚ ਇਸ ਬਾਰੇ ਕੁਐਸਚਨ ਲਗਾਇਆ ਸੀ ਔਰ ਤਿੰਨ ਵਾਰ ਕੁਐਸ਼ਚਨ ਹੋਣ ਦੇ ਬਾਵਜੂਦ ਉਹ ਕਾਰਖਾਨਾ ਉਸੇ ਤਰ੍ਹਾਂ ਹਜ਼ਾਰਾਂ ਏਕੜਾਂ ਵਿੱਚ ਗੰਦਾ ਪਾਣੀ ਸੁੱਟ ਰਿਹਾ ਹੈ।

ਇਸੇ ਤਰ੍ਹਾਂ ਇੱਕ ਖਹਿਰਾ ਸਾਹਿਬ ਨੇ ਕਿਹਾ ਸੀ ਕਿ ਝੋਨੇ ਦੀ ਪਰਾਲੀ ਸਾੜਨ ਦਾ ਜਿਹੜਾ ਵਿਧਾਨ ਹੈ, ਸਾਰੇ ਡੀ.ਸੀ. ਸਾਹਿਬ ਪੰਜਾਬ ਵਿੱਚ ਐਲਾਨ ਕਰਦੇ ਹਨ ਕਿ ਰਾਤ ਨੂੰ ਝੋਨੇ ਦੀ ਕਟਾਈ ਬੰਦ ਹੈ, ਝੋਨੇ ਦੀ ਪਰਾਲੀ ਨੂੰ ਅੱਗ ਲਗਾਉਣਾ ਬੰਦ ਹੈ ਪਰ ਆਮ ਤੌਰ ਤੇ ਵੇਖਿਆ ਹੈ ਕਿ ਕੋਈ ਪਰਵਾਹ ਨਹੀਂ ਕਰਦਾ। ਲੋਕ ਝੋਨੇ ਦੀ ਪਰਾਲੀ ਨੂੰ ਬਾਲ ਕੇ ਬਹੁਤ ਵੱਡੇ ਏਰੀਏ ਨੂੰ ਪ੍ਰਦੂਸ਼ਤ ਕਰਦੇ ਹਨ। ਇਹ ਅਸਮਾਨ ਵਿੱਚ ਇਸ ਤਰ੍ਹਾਂ ਹੁੰਦਾ ਹੈ ਜਿਵੇਂ ਧੂੰਏਂ ਦੀ ਇੱਕ ਪਰਤ ਹੀ ਜਮ੍ਹਾਂ ਹੋਈ ਹੁੰਦੀ ਹੈ।

ਇੱਕ ਹੋਰ ਵਿਸ਼ਾ ਹੈ, ਜਿਹੜਾ ਸਾਨੂੰ ਅੱਜ ਸੋਚਣਾ ਪਵੇਗਾ। ਕੈਂਸਰ ਦੇ ਮਾਮਲੇ ਦੀ ਇਸੇ ਹਾਊਸ ਵਿੱਚ ਗੱਲ ਕੀਤੀ ਕਿ ਪੰਜਾਬ ਵਿੱਚ ਬਹੁਤ ਸਾਰੇ ਕੇਸ ਹੋ ਰਹੇ ਹਨ। ਖਾਸ ਤੌਰ ਤੇ ਮਾਲਵਾ ਪੱਟੀ ਔਰ ਮੇਰੇ ਵਰਗੇ ਜਿਹੜੇ ਟੇਲਾਂ ਤੇ ਲੱਗਣ ਵਾਲੇ ਹਲਕੇ ਹਨ, ਜਿਥੇ ਨਹਿਰੀ ਪਾਣੀ ਦੀ ਘਾਟ ਹੈ, ਜਿਥੇ ਪੀਣ ਵਾਲੇ ਪਾਣੀ ਦੀ ਘਾਟ ਹੈ, ਜਿਥੇ ਧਰਤੀ ਦੇ ਹੇਠੋਂ ਨਲਕੇ ਰਾਹੀਂ ਪਾਣੀ ਕੱਢ ਕੇ ਪੀਂਦੇ ਹਨ, ਉਥੇ ਇਹ ਬਿਮਾਰੀ ਬਹੁਤ ਜ਼ਿਆਦਾ ਗਿਣਤੀ ਵਿੱਚ ਹੈ। ਅੱਜ ਜਾਖੜ ਸਾਹਿਬ ਨੇ ਕਿਹਾ ਕਿ ਸਾਡੀ ਜਿਹੜੀ ਗੱਡੀ ਬੀਕਾਨੇਰ ਨੂੰ ਜਾਂਦੀ ਹੈ, ਉਸ ਨੂੰ ਕੈਂਸਰ ਟਰੇਨ ਦਾ ਨਾਮ ਹੀ ਦੇ ਦਿੱਤਾ ਗਿਆ ਹੈ। ਇੰਨੇ ਮਰੀਜ਼ ਉਸ ਏਰੀਏ ਵਿੱਚ ਹੋ ਗਏ ਹਨ ਪਰ ਫਿਰ ਵੀ ਅਸੀਂ ਪਰਵਾਹ ਨਹੀਂ ਕਰਦੇ। ਅਸੀਂ ਫਸਲਾਂ ਦਾ ਝਾੜ ਵਧਾਉਣ

ਵਾਸਤੇ ਰੇਹਾਂ ਤੇ ਸਪਰੇਆਂ ਦੀ ਵਰਤੋਂ ਐਡੀ ਵੱਡੀ ਗਿਣਤੀ ਵਿੱਚ ਕਰ ਦਿੱਤੀ ਹੈ ਕਿ ਕਿਤੇ ਜਾ ਕੇ ਸਾਨੂੰ ਸੋਚਣਾ ਪਵੇਗਾ। ਖਹਿਰਾ ਸਾਹਿਬ ਨੇ ਕਿਹਾ ਹੈ ਕਿ ਵੇਰਕਾ ਦੇ ਦੁੱਧ ਵਿੱਚ-ਵੇਰਕਾ ਕੋਲ ਦੁੱਧ ਜਿਹੜਾ ਆਉਂਦਾ ਹੈ, ਉਹ ਉਨ੍ਹਾਂ ਗਊਆਂ-ਮਹੀਆਂ ਦਾ ਆਉਂਦਾ ਹੈ ਜਿਹੜੀਆਂ ਸਾਡੇ ਘਰਾਂ ਵਿੱਚ ਪਲਦੀਆਂ ਹਨ। ਅਸੀਂ ਉਨ੍ਹਾਂ ਨੂੰ ਉਹੀ ਚਾਰਾ ਪਾਉਂਦੇ ਹਾਂ, ਜਿਸ ਤੇ ਅਸੀਂ ਸਪਰੇਆਂ ਕਰਦੇ ਹਾਂ, ਸਬਜ਼ੀਆਂ ਤੇ ਸਪਰੇਆਂ ਕਰਦੇ ਹਾਂ, ਕਣਕ ਤੇ ਸਪਰੇਆਂ ਕਰਦੇ ਹਾਂ। ਅੱਜ ਸਾਡਾ ਸਾਰਾ ਵਾਤਾਵਰਣ ਰੇਹਾਂ-ਸਪਰੇਆਂ ਦੀ ਜ਼ਿਆਦਾ ਵਰਤੋਂ ਨਾਲ ਬਹੁਤ ਜ਼ਿਆਦਾ ਪ੍ਰਦੂਸ਼ਤ ਹੋ ਗਿਆ ਹੈ। ਸਾਡੀਆਂ ਖਾਣ-ਪੀਣ ਵਾਲੀਆਂ ਸਾਰੀਆਂ ਵਸਤਾਂ ਪ੍ਰਦੂਸ਼ਤ ਹੋ ਗਈਆਂ ਹਨ।

ਇਸ ਦੇ ਨਾਲ ਇੱਕ ਬਹੁਤ ਵੱਡੀ ਖਤਰੇ ਵਾਲੀ ਗੱਲ ਬਣੀ ਹੋਈ ਹੈ, ਸ਼ਹਿਰੀਕਰਨ ਜਿਹੜਾ ਅੱਜ ਹੋ ਰਿਹਾ ਹੈ, ਇਸ ਲਈ ਸਾਨੂੰ ਇਸ ਦੇ ਵਾਸਤੇ ਵੀ ਸੋਚਣਾ ਪਵੇਗਾ। ਕਿਸੇ ਸਮੇਂ ਅਸੀਂ ਸ਼ਿਮਲੇ ਜਾਂਦੇ ਸੀ। ਇੱਕ ਛੋਟਾ ਜਿਹਾ ਸ਼ਿਮਲਾ ਹੋਇਆ ਕਰਦਾ ਸੀ, ਬੜਾ ਰਮਣੀਕ ਹੋਇਆ ਕਰਦਾ ਸੀ ਅਤੇ ਬੜਾ ਮਨ ਮੋਹਦਾ ਸੀ ਪਰ ਅੱਜ ਜਿੰਨੇ ਵੀ ਪਹਾੜੀ ਸਥੱਲ ਹਨ, ਉਨ੍ਹਾਂ ਦਾ ਸ਼ਹਿਰੀਕਰਨ ਹੋ ਰਿਹਾ ਹੈ। ਦਰਖਤਾਂ ਨੂੰ ਪੁੱਟਿਆ ਜਾ ਰਿਹਾ ਹੈ, ਤਬਾਹੀ ਕੀਤੀ ਜਾ ਰਹੀ ਹੈ ਔਰ ਇਸ ਦੇ ਨਾਲ ਹੀ ਵਾਤਾਵਰਨ ਦੇ ਖਰਾਬ ਹੋਣ ਦੇ ਵਿੱਚ ਬਹੁਤ ਵੱਡਾ ਹਿੱਸਾ ਪੈ ਰਿਹਾ ਹੈ। ਨੈਸ਼ਨਲ ਹਾਈਵੇਅ ਨੰਬਰ 1 ਨੂੰ ਫੋਰ ਲੇਨ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਮੈਨੂੰ ਬੜਾ ਦੁੱਖ ਤੇ ਹੈਰਾਨੀ ਹੈ ਕਿ ਲੱਖਾਂ ਨਹੀਂ ਕਰੋੜਾਂ ਦੀ ਗਿਣਤੀ ਵਿੱਚ ਦਰਖਤ ਪੁੱਟੇ ਜਾ ਰਹੇ ਹਨ, ਜਿਸ ਦਾ ਕੋਈ ਆਲਟਰਨੇਟਿਵ ਹੋ ਸਕਦਾ ਸੀ। ਉਸ ਸੜਕ ਨੂੰ ਚੌੜਾ ਕਰਨਾ ਹੈ ਤਾਂ ਜ਼ਰੂਰੀ ਨਹੀਂ ਕਿ ਜਿਹੜੇ ਸੌ-ਸੌ ਸਾਲ ਪੁਰਾਣੇ ਲੱਖਾਂ ਦਰਖਤ ਹਨ ਉਨ੍ਹਾਂ ਦਾ ਬੜਾਂਗਾ ਕਰ ਦਿੱਤਾ ਜਾਵੇ। ਇਹ ਬਹੁਤ ਵੱਡੀ ਗੱਲ ਹੈ। ਮੈਂ ਦੇਖ ਕੇ ਹੈਰਾਨ ਹਾਂ ਕਿ ਨੈਸ਼ਨਲ ਹਾਈ ਵੇਅ ਨੰਬਰ ਇੱਕ ਨੂੰ ਚੌੜਾ ਕਰਨ ਵਾਸਤੇ ਉਸ ਦਾ ਆਲਟਰਨੇਟਿਵ ਕੱਢਿਆ ਜਾ ਸਕਦਾ ਸੀ। ਉਨ੍ਹਾਂ ਦਰੱਖਤਾਂ ਦੀ ਪਾਲ ਉਸੇ ਤਰ੍ਹਾਂ ਹੀ ਖੜ੍ਹੀ ਰਹਿੰਦੀ ਅਤੇ ਸੜਕ ਦੇ ਲਈ ਨਵੀਂ ਜ਼ਮੀਨ ਐਕੁਆਇਰ ਕਰਕੇ ਉਸ ਨੂੰ ਫੋਰ ਲੇਨਿੰਗ ਦੇ ਵਿੱਚ ਬਦਲਿਆ ਜਾ ਸਕਦਾ ਸੀ ਪਰ ਕਿਸੇ ਵੀ ਸਰਕਾਰ ਨੇ ਇਸ ਪਾਸੇ ਨਹੀਂ ਸੋਚਿਆ ਅਤੇ ਲੱਖਾਂ ਦਰੱਖਤਾਂ ਦੀ ਤਬਾਹੀ ਹੋ ਰਹੀ ਹੈ। ਇਸੇ ਕਰਕੇ ਅਸੀਂ ਸਾਰੇ ਵੇਖ ਰਹੇ ਹਾਂ ਤੇ ਕਹਿੰਦੇ ਹਾਂ ਕਿ ਓਜ਼ੋਨ ਪਰਤ ਦੇ ਵਿਚ ਮੋਰੀਆਂ ਹੋ ਗਈਆਂ ਹਨ। ਸੰਸਾਰ ਅੱਗੇ ਨਾਲੋਂ ਗਰਮ ਹੋ ਰਿਹਾ ਹੈ। ਜਿਹੜੇ ਸਾਡੇ ਗਲੇਸ਼ੀਅਰ ਹਨ ਤੇ ਸਾਰੇ ਦਰਿਆਵਾਂ ਨੂੰ ਪਾਣੀ ਦੇਣ ਵਾਸਤੇ ਪੱਕੇ ਤੌਰ ਤੇ ਸਾਡੇ ਲਈ ਸਾਧਨ ਬਣੇ ਹੋਏ ਸਨ, ਉਹ ਗਲੇਸ਼ੀਅਰ ਪਿਘਲ ਰਹੇ ਹਨ ਅਤੇ ਉਨ੍ਹਾਂ ਦੇ ਪਿਘਲਣ ਦੇ ਕਾਰਨ ਉਨ੍ਹਾਂ ਦਾ ਸਾਈਜ਼ ਵੀ ਘੱਟ ਰਿਹਾ ਹੈ। ਕਦੇ ਇਹ ਹਾਲਤ ਵੀ ਆ ਸਕਦੀ ਹੈ ਕਿ ਸਾਡੇ 12 ਮਹੀਨੇ 30 ਦਿਨ ਚਲਣ ਵਾਲੇ ਦਰਿਆਵਾਂ ਨੂੰ ਉਹ ਗਲੇਸ਼ੀਅਰ ਪੂਰਾ ਪਾਣੀ ਸਪਲਾਈ ਨਾ ਕਰ ਸਕਣ।

ਸਪੀਕਰ ਸਾਹਿਬ, ਬਹੁਤ ਵੱਡਾ ਖਤਰਾ ਹੋ ਗਿਆ ਹੈ। ਜਿਸ ਤਰ੍ਹਾਂ ਅੱਗੇ ਰੁੱਤਾਂ ਆਉਂਦੀਆਂ ਸਨ, ਹੁਣ ਬਹਾਰ ਦੀ ਰੁੱਤ ਆਈ ਹੈ, ਫਿਰ ਗਰਮੀ ਦੀ ਰੁੱਤ ਆਵੇਗੀ, ਫਿਰ ਬਰਸਾਤ ਦੀ ਰੁੱਤ ਆਵੇਗੀ, ਫਿਰ ਸਰਦੀ ਦੀ ਰੁੱਤ ਆਵੇਗੀ। ਉਹ ਚੈਨਲ ਵਿਗੜ ਗਿਆ ਹੈ ਅਤੇ ਬਾਰਸ਼ਾਂ ਆਪਣੇ ਰੁੱਤ ਦੇ ਮੁਤਾਬਿਕ ਨਹੀਂ ਪੈਂਦੀਆਂ ਅਤੇ ਇੱਕ ਬਹੁਤ ਵੱਡਾ ਵਿਗਾੜ ਸਾਰੇ ਵਾਤਾਵਰਨ ਦੇ ਵਿਚ ਪੈਦਾ ਹੋ ਗਿਆ ਹੈ। ਇਹ ਵੀ ਇੱਕ ਬਹੁਤ ਵੱਡੀ ਚਿੰਤਾ ਦੀ ਗੱਲ ਹੈ। ਪਲਿਊਸ਼ਨ ਕੰਟਰੋਲ ਬੋਰਡ ਨੂੰ ਜਿਹੜੀਆਂ ਜ਼ਿੰਮੇਵਾਰੀਆਂ ਨਿਭਾਉਣੀਆਂ

[ਸਰਦਾਰ ਮੱਖਣ ਸਿੰਘ]

ਚਾਹੀਦੀਆਂ ਸਨ ਉਹ ਆਪਣੀਆਂ ਜ਼ਿੰਮੇਵਾਰੀਆਂ ਨਹੀਂ ਨਿਭਾਉਂਦੇ, ਜਿਸ ਕਰਕੇ ਜਿਹੜੇ ਵਾਤਾਵਰਨ ਨੂੰ ਪ੍ਰਦੂਸ਼ਿਤ ਕਰਨ ਵਾਲੇ ਅਦਾਰੇ ਹਨ । ਉਹ ਬੇਰੋਕ ਤੇ ਬੇਟੋਕ ਵਾਤਾਵਰਨ ਨੂੰ ਪ੍ਰਦੂਸ਼ਿਤ ਕਰੀ ਜਾ ਰਹੇ ਹਨ। ਸੰਤ ਮਹਾਂਪੁਰਸ਼, ਸੰਤ ਸੀਚੇਵਾਲ ਜੀ ਨੇ ਵੇਈਂ ਨਦੀ ਨੂੰ ਸਾਫ ਕਰਨ ਦਾ ਇਕ ਬੜਾ ਹੀ ਸ਼ਲਾਘਾਯੋਗ ਕਦਮ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਹੋਰ ਐਨ.ਜੀ. ਓਜ਼ ਨੂੰ ਅਤੇ ਹੋਰ ਸੰਤ, ਜਿਨ੍ਹਾਂ ਦੇ ਕਹਿਣ ਦੇ ਉਤੇ ਹਜ਼ਾਰਾਂ ਲੱਖਾਂ ਲੋਕ ਇਸ ਸਾਂਝੇ ਕੰਮ ਲਈ ਤੁਰ ਪੈਂਦੇ ਹਨ, ਉਨ੍ਹਾਂ ਨੂੰ ਅੱਗੇ ਆਉਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਅੱਗੇ ਆ ਕੇ ਜਿਸ ਤਰ੍ਹਾਂ ਸੰਤ ਸੀਚੇਵਾਲ ਜੀ ਨੇ ਇਕ ਬਹੁਤ ਵਧੀਆ ਕੰਮ ਕੀਤਾ ਹੈ ਅਤੇ ਸਾਡੇ ਦੇਸ਼ ਦੇ ਰਾਸ਼ਟਰਪਤੀ ਜੀ ਵੀ ਉਸ ਫੰਕਸ਼ਨ ਦੇ ਵਿਚ ਆਏ ਸਨ ਤੇ ਜਿਸ ਦਾ ਨਾਮ ਗੁਰੂ ਨਾਨਕ ਸਾਹਿਬ ਦੇ ਨਾਲ ਜੁੜਿਆ ਹੋਇਆ ਹੈ, ਉਸ ਨੂੰ ਸਾਫ ਕਰਕੇ ਅਤੇ ਉਸ ਦੇ ਕਿਨਾਰਿਆਂ ਦੇ ਉਤੇ ਦਰੱਖਤ ਲਗਾ ਕੇ ਬਹੁਤ ਸ਼ਲਾਘਾ ਦਾ ਕੰਮ ਕੀਤਾ ਹੈ। ਮੈਂ ਚਾਹਾਂਗਾ ਕਿ ਇਕ ਪ੍ਰੇਰਨਾਦਾਇਕ ਇਨਾਮ ਪੰਜਾਬ ਸਰਕਾਰ ਰੱਖ ਸਕਦੀ ਹੈ । ਜਿਹੜੇ ਇਸ ਤਰ੍ਹਾਂ ਦੇ ਵਾਤਾਵਰਨ ਨੂੰ ਸ਼ੁੱਧ ਕਰਨ ਦੇ ਕੰਮ ਕਰਨਗੇ ਉਨ੍ਹਾਂ ਨੂੰ ਇਸ ਤਰ੍ਹਾਂ ਦੇ ਪੁਰਸਕਾਰਾਂ ਨਾਲ ਸਨਮਾਨਿਆ ਜਾਵੇਗਾ ਤਾਂਕਿ ਹੋਰ ਲੋਕ ਵੀ, ਹੋਰ ਜਥੇਬੰਦੀਆਂ ਵੀ ਇਸ ਤਰ੍ਹਾਂ ਦੇ ਕੰਮ ਲਈ ਸਾਹਮਣੇ ਆਉਣ। ਸੋ, ਇੰਨੀਆਂ ਗੱਲਾਂ ਕਰਦਾ ਹੋਇਆ, ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਅਤੇ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਅਤੇ ਮੰਗ ਕਰਦਾ ਹਾਂ ਕਿ ਇਸ ਮਤੇ ਨੂੰ ਹਾਊਸ ਵਲੋਂ ਸਰਬ-ਸੰਮਤੀ ਨਾਲ ਪਾਸ ਕਰਕੇ, ਇਸ ਦਿਸ਼ਾ ਵੱਲ ਜੋ ਪੰਜਾਬ ਸਰਕਾਰ ਕਦਮ ਚੁੱਕ ਸਕਦੀ ਹੈ, ਉਹ ਕਦਮ ਚੁੱਕੇ। ਤੁਹਾਡਾ ਬਹੁਤ-ਬਹੁਤ ਧੰਨਵਾਦ।

ਮਾਨਯੋਗ ਸਪੀਕਰ : ਹੁਣ ਸਰਦਾਰ ਅਜਾਇਬ ਸਿੰਘ ਭੱਟੀ। ਟਾਈਮ ਥੋੜ੍ਹਾ ਹੈ, ਉਸ ਦੇ ਮੁਤਾਬਿਕ ਬੋਲਣਾ।

**ਸਰਦਾਰ ਅਜਾਇਬ ਸਿੰਘ ਭੱਟੀ (ਨਥਾਣਾ, ਐਸ.ਸੀ.)** : ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤਾਂ ਤੁਹਾਡਾ ਅਤਿ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਦੇ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਹਾਊਸ ਵਿਚ ਇਹ ਦੱਸ ਕੇ ਮਾਣ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੀ ਧਰਤੀ, ਜਿਸ ਨੂੰ ਇਹ ਮਾਣ ਹਾਸਲ ਹੈ ਕਿ ਇਹ ਗੁਰੂਆਂ, ਪੀਰਾਂ, ਮਹਾਤਮਾਵਾਂ ਦੀ ਧਰਤੀ ਹੈ, ਇਸ ਧਰਤੀ ਦੇ ਉੱਤੇ ਰਹਿਣ ਵਾਲੇ ਲੋਕਾਂ ਦੇ ਜੇਕਰ ਪਿਛੋਕੜ ਉਤੇ ਸਰਸਰੀ ਝਾਤ ਮਾਰੀਏ ਤਾਂ ਸਾਨੂੰ ਇਸ ਦੇ ਵਿਚੋਂ ਗਲੋਬਲ ਵਾਰਮਿੰਗ ਦੇ ਸੁਧਾਰ ਲਈ ਜੋ ਸਾਡੇ ਵੱਡ ਵਡੇਰੇ, ਪੁਰਖਾਂ ਨੇ ਕੀਤਾ ਉਸ ਤੋਂ ਸਾਨੂੰ ਜਾਣਕਾਰੀ ਹਾਸਲ ਹੁੰਦੀ ਹੈ। ਅਸੀਂ ਵੇਖਦੇ ਹਾਂ ਕਿ ਪਿਛਲੇ ਦਿਨਾਂ ਦੇ ਵਿਚ ਜਿਹੜੇ ਲੋਕਾਂ ਨੇ, ਜਿਹੜੇ ਗੁਰੂਆਂ ਨੇ, ਜਿਹੜੇ ਸੰਤਾਂ ਮਹਾਤਮਾ ਨੇ ਇਸ ਧਰਤੀ ਦੇ ਉਤੇ ਰਹਿ ਕੇ ਮਾਣ ਹਾਸਲ ਕੀਤਾ ਉਨ੍ਹਾਂ ਨੇ ਇਸ ਗੱਲ ਦਾ ਆਪਣੇ-ਆਪਣੇ ਸੁਰ ਦੇ ਵਿਚ ਆਪਣੇ-ਆਪਣੇ ਇਰਦੇ ਤੇ ਚੌਗਿਰਦੇ ਦੇ ਵਿਚ ਇਸ ਗੱਲ ਨੂੰ ਧਿਆਨ ਵਿਚ ਰੱਖ ਕੇ ਆਪਣਾ ਜੀਵਨ ਬਸਰ ਕੀਤਾ ਹੈ। ਅਸੀਂ ਪੁਰਾਣੀਆਂ ਇਤਿਹਾਸਕ ਥਾਵਾਂ ਨੂੰ ਵੇਖਦੇ ਹਾਂ, ਡੇਰਿਆਂ ਨੂੰ, ਗੁਰਦੁਆਰਿਆਂ ਨੂੰ, ਮੰਦਿਰਾਂ ਨੂੰ, ਉਨ੍ਹਾਂ ਦੇ ਵਿਚ ਅਸੀਂ ਵੇਖਦੇ ਹਾਂ ਕਿ ਵੱਡੀ ਗਿਣਤੀ ਵਿੱਚ ਫਾਰੈਸਟੇਸ਼ਨ, ਪੁਰਾਣੇ ਦਰਖ਼ਤ ਜੇਕਰ ਮਿਲਦੇ ਹਨ ਤਾਂ ਉਨ੍ਹਾਂ ਥਾਵਾਂ ਤੇ ਹੀ ਮਿਲਦੇ ਹਨ। ਜੇਕਰ ਸਾਨੂੰ ਵਾਟਰ ਬਾਡੀਜ਼ ਮਿਲਦੀਆਂ ਹਨ, ਤਲਾਅ ਹਨ, ਛੱਪੜ ਹਨ, ਉਹ ਵੀ ਉਨ੍ਹਾਂ ਥਾਵਾਂ ਤੇ ਹੀ ਮਿਲਦੇ ਹਨ ਜਿੱਥੇ ਕਿਸੇ ਮਹਾਨ ਸ਼ਖਸੀਅਤ ਨੇ ਅਵਾਸ ਕੀਤਾ ਹੈ। ਸਾਡੇ ਜਿੰਨੇ ਕੁਦਰਤੀ ਦਰਿਆ ਹਨ ਜੇਕਰ ਅਸੀਂ ਉਨ੍ਹਾਂ ਦੇ ਕਿਨਾਰਿਆਂ

ਤੇ ਝਾਤ ਮਾਰੀਏ ਤਾਂ ਉਨ੍ਹਾਂ ਥਾਵਾਂ ਦੀ ਪਛਾਣ ਇਹ ਹੁੰਦੀ ਹੈ ਕਿ ਉਨ੍ਹਾਂ ਦੇ ਆਲੇ-ਦੁਆਲੇ ਸਾਨੂੰ ਵੱਡੇ-ਵੱਡੇ ਦਰਖ਼ਤ ਮਿਲਦੇ ਹਨ। ਇਹ ਸਭ ਕੁਝ ਉਨ੍ਹਾਂ ਦੀ ਦੂਰ-ਅੰਦੇਸ਼ੀ ਅਤੇ ਸੋਚ ਦੇ ਕਾਰਨ ਸੀ ਕਿ ਉਨ੍ਹਾਂ ਨੂੰ ਗਲੋਬਲ ਵਾਰਮਿੰਗ ਨੂੰ ਰੋਕਣ ਲਈ ਜਾਣਕਾਰੀ ਪਹਿਲਾਂ ਹੀ ਸੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸੋਚ ਅਤੇ ਲਾਈਫ਼ ਸਟਾਈਲ ਜਿਹੜਾ ਦਿਨ-ਬ-ਦਿਨ ਬਦਲ ਰਿਹਾ ਹੈ ਉਸੇ ਦਾ ਹੀ ਇਹ ਰਿਜਲਟ ਹੈ। ਅੱਜ ਅਸੀਂ ਆਪਣੇ ਪਿਛੋਕੜ, ਸਾਡੇ ਰਹਿਣ-ਸਹਿਣ, ਖਾਣ-ਪੀਣ ਤੋਂ ਲਾਂਭੇ ਚਲੇ ਗਏ ਹਾਂ। ਅਸੀਂ ਆਪ ਹੀ ਇਸ ਸਭ ਕੁਝ ਵਿੱਚ ਯੋਗਦਾਨ ਪਾ ਰਹੇ ਹਾਂ ਅਤੇ ਆਪ ਹੀ ਉਸ ਦਾ ਨਤੀਜਾ ਭੁਗਤ ਰਹੇ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਮਿਆਂ ਵਿੱਚ ਜਦੋਂ ਗਰਮੀ ਦਾ ਮੌਸਮ ਆਉਂਦਾ ਸੀ ਤਾਂ ਸਾਡੇ ਬਜ਼ੁਰਗ ਆਪਣੀ ਜ਼ਿੰਦਗੀ ਨੂੰ ਬੜੇ ਸਾਦੇ ਢੰਗ ਨਾਲ ਬਤੀਤ ਕਰਨ ਲਈ ਵੱਡੇ ਬੋਹੜਾਂ, ਪਿੱਪਲਾਂ ਦਾ ਸਹਾਰਾ ਲੈਂਦੇ ਸੀ। ਅੱਜ ਅਸੀਂ ਜ਼ਿਕਰ ਕਰਦੇ ਹਾਂ ਕਿ ਪਾਵਰ ਦੀ ਬਹੁਤ ਲੋੜ ਹੈ। ਮੈਂ ਇਸ ਦਾ ਵਿਰੋਧ ਨਹੀਂ ਕਰਦਾ ਕਿ ਪਾਵਰ ਦੀ ਲੋੜ ਹੈ। ਇਸ ਦੀ ਲੋੜ ਅੱਜ ਸਾਡੀ ਮਜ਼ਬੂਰੀ ਬਣ ਗਈ ਹੈ। ਪੰਜਾਬ ਬਾਰੇ ਮੈਂ ਜ਼ਿਕਰ ਕਰਨਾ ਚਾਹਾਂਗਾ ਕਿ ਖਾਸ ਕਰਕੇ ਬਠਿੰਡਾ ਅੱਜ ਇਸ ਗੱਲ ਦੀ ਮਾਰ ਝੱਲ ਰਿਹਾ ਹੈ। ਉਥੋਂ ਦੇ ਲੋਕਾਂ ਦਾ ਜੀਵਨ ਪੰਜਾਬ ਦੇ ਬਾਕੀ ਲੋਕਾਂ ਨਾਲੋਂ ਵੱਖਰਾ ਹੈ ਕਿਉਂਕਿ ਉਥੇ ਥਰਮਲ ਪਲਾਂਟ ਲੱਗਿਆ ਹੈ। ਅਸੀਂ ਸ਼ੁਕਰ ਮਨਾਉਂਦੇ ਹਾਂ ਕਿ ਉਸ ਏਰੀਏ ਨੂੰ ਵਿਕਸਤ ਕਰਨ ਲਈ ਕੋਸ਼ਿਸ਼ ਕੀਤੀ ਗਈ ਹੈ ਪਰ ਜੋ ਚਾਹੀਦਾ ਸੀ ਉਹ ਉਥੇ ਨਹੀਂ ਦਿੱਤਾ ਗਿਆ। ਬਠਿੰਡੇ ਦੇ ਰਹਿਣ ਵਾਲੇ ਜਾਣਦੇ ਹਨ ਕਿ ਗਰਮੀ ਦੇ ਮੌਸਮ ਵਿੱਚ, ਖਾਸ ਕਰਕੇ ਗਰੀਬ ਲੋਕ, ਉਸ ਜ਼ਿਲ੍ਹੇ ਵਿੱਚ ਵੱਡੀ ਅਬਾਦੀ ਵਿੱਚ ਅਨੁਸੂਚਿਤ ਜਾਤੀ ਦੇ ਲੋਕ ਅਤੇ ਗਰੀਬੀ ਰੇਖਾ ਤੋਂ ਹੇਠਾਂ ਰਹਿਣ ਵਾਲੇ ਲੋਕ ਪੂਰੀਆਂ ਸਹੂਲਤਾਂ ਨਾ ਹੋਣ ਕਾਰਨ ਰਾਤ ਬਾਹਰ ਕੱਟਣ ਲਈ ਮਜ਼ਬੂਰ ਹਨ। ਜਦੋਂ ਉਹ ਸਵੇਰੇ ਉੱਠਦੇ ਹਨ ਤਾਂ ਉਨ੍ਹਾਂ ਦੇ ਕੱਪੜਿਆਂ, ਬਿਸਤਰਿਆਂ ਅਤੇ ਸ਼ਕਲਾਂ ਦਾ ਹਾਲ ਦੇਖਣ ਵਾਲਾ ਹੁੰਦਾ ਹੈ ਕਿਉਂਕਿ ਜਿਹੜਾ ਥਰਮਲ ਪਲਾਂਟ ਵਿਚੋਂ ਧੂੰਆਂ ਨਿਕਲਦਾ ਹੈ ਉਸ ਨਾਲ ਇੰਨਾ ਜ਼ਿਆਦਾ ਪਲਿਊਸ਼ਨ ਫੈਲਦਾ ਹੈ ਕਿ ਉਨ੍ਹਾਂ ਨੂੰ ਅਨੇਕਾਂ ਬੀਮਾਰੀਆਂ ਦਾ ਸ਼ਿਕਾਰ ਹੋਣ ਲਈ ਮਜ਼ਬੂਰ ਹੋਣਾ ਪੈਂਦਾ ਹੈ ਕਿਉਂਕਿ ਉਨ੍ਹਾਂ ਦਾ ਕੋਈ ਸਹਾਰਾ ਨਹੀਂ ਹੈ। ਉਨ੍ਹਾਂ ਕੋਲ ਕੋਈ ਸਹੂਲਤ ਨਹੀਂ ਹੈ। ਇਸ ਵਾਸਤੇ ਕੋਈ ਪ੍ਰੀਵੈਂਟਿਵ ਮਈਅਰਜ਼ ਨਹੀਂ ਹਨ। ਇਸ ਕਰਕੇ ਮੈਂ ਸਮਝਦਾ ਹਾਂ ਕਿ ਜਦੋਂ ਰੇਡੀਏਸ਼ਨ ਹੁੰਦੀ ਹੈ ਤਾਂ ਅਜਿਹੇ ਤੱਤ ਉਨ੍ਹਾਂ ਦੇ ਅੰਦਰ ਚਲੇ ਜਾਂਦੇ ਹਨ ਜਿਸ ਨਾਲ ਕੈਂਸਰ ਵਰਗੀਆਂ ਬਿਮਾਰੀਆਂ ਹੋਣੀਆਂ ਸੁਭਾਵਿਕ ਹਨ। ਮੈਂ ਸਮਝਦਾ ਹਾਂ ਕਿ ਕੈਂਸਰ, ਟੀ.ਬੀ., ਜਾਂਡਿਸ, ਸਵਾਈਨ ਫਲੂ, ਆਰਥਰਾਈਟਸ, ਹਾਈ ਬਲੱਡ ਪ੍ਰੈਸ਼ਰ, ਸਕਿੱਨ ਅਤੇ ਆਈ ਡਿਸੀਜ਼ਜ਼ ਆਦਿ ਬਿਮਾਰੀਆਂ ਹੋ ਜਾਂਦੀਆਂ ਹਨ। ਮੈਂ ਜ਼ਿਕਰ ਕਰਨਾ ਚਾਹਾਂਗਾ ਕਿ ਬਠਿੰਡੇ ਵਿੱਚ ਜਿਹੜੀਆਂ ਸਰਕਾਰੀ ਸਿਹਤ ਸੇਵਾਵਾਂ ਹਨ, ਉਹ ਉਨ੍ਹਾਂ ਦੇ ਕਿਤੇ ਨੇੜੇ-ਤੇੜੇ ਵੀ ਨਹੀਂ ਹਨ। ਜਿਹੜੇ ਪੀੜਤ ਲੋਕ ਹਨ ਉਨ੍ਹਾਂ ਨੂੰ ਆਪਣੀ ਜ਼ਿੰਦਗੀ ਰੱਬ ਦੇ ਆਸਰੇ ਬਤੀਤ ਕਰਨ ਲਈ ਮਜ਼ਬੂਰ ਹੋਣਾ ਪੈਂਦਾ ਹੈ।

ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਗਲੋਬਲ ਵਾਰਮਿੰਗ ਹੈ, ਇਸ ਦੇ ਜਿਹੜੇ ਕਾਰਨ ਹਨ, ਉਨ੍ਹਾਂ ਦੀ ਰੋਕਥਾਮ ਲਈ ਮੈਂ ਕੁਝ ਸੁਝਾਅ ਦੇਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਮੇਰਾ ਸੁਝਾਅ ਹੈ ਕਿ ਸਾਨੂੰ ਆਮ ਜਨਤਾ ਨੂੰ ਅਵੇਅਰ ਕਰਨ ਦੀ ਲੋੜ ਹੈ। ਉਨ੍ਹਾਂ

[ਸਰਦਾਰ ਅਜਾਇਬ ਸਿੰਘ ਭੱਟੀ]

ਲੋਕਾਂ ਨੂੰ ਜੇਕਰ ਮੁਫ਼ਤ ਵਿੱਚ ਜ਼ਿਆਦਾ ਖ਼ਰਚਾ ਕੀਤੇ ਬਗੈਰ ਹੀ ਬਚਾਇਆ ਜਾ ਸਕਦਾ ਹੈ ਤਾਂ ਉਹ ਹੈ ਅਵੇਅਰ ਕਰਨਾ। ਜੇਕਰ ਇਨ੍ਹਾਂ ਨੂੰ ਬਚਾਇਆ ਜਾ ਸਕਦਾ ਹੈ ਤਾਂ ਅਵੇਅਰਨੈਸ ਦੇ ਜ਼ਰੀਏ ਬਚਾਇਆ ਜਾ ਸਕਦਾ ਹੈ। ਦੂਸਰੀ ਗੱਲ ਇਹ ਹੈ ਕਿ ਸਾਡੇ ਲੋਕਾਂ ਦੇ ਵਿੱਚ ਆਮ ਆਦਤ ਹੈ ਕਿ ਕਹਿਣ ਦੇ ਵਿੱਚ ਅਸੀਂ ਯਕੀਨ ਬਹੁਤ ਰੱਖਦੇ ਹਾਂ ਪਰ ਕਰਨ ਵਿੱਚ ਅਸੀਂ ਆਪਣਾ ਹੱਥ ਘੁੱਟ ਕੇ ਰੱਖਦੇ ਹਾਂ। ਅਸੀਂ ਕਹਿਣ ਤੇ ਆਪਣਾ ਸਮਾਂ ਜ਼ਿਆਦਾ ਬਿਤਾਉਂਦੇ ਹਾਂ ਪਰ ਕੰਮ ਕਰਨ ਤੇ ਅਮਲ ਵਿੱਚ ਅਸੀਂ ਗੁਰੇਜ਼ ਕਰਦੇ ਹਾਂ। ਜਿੰਨੇ ਵੀ ਪ੍ਰੀਵੈਂਟਿਵ ਮਈਅਰਜ਼ ਲੈਣ ਦੇ ਲਈ ਲੋਕਾਂ ਵਿੱਚ ਪ੍ਰਚਾਰ ਕਰਦੇ ਹਾਂ, ਜੇਕਰ ਅਸੀਂ ਸਖਤੀ ਨਾਲ ਅਮਲੀ ਜਾਮਾ ਪਹਿਨਾਈਏ ਤਾਂ ਅਸੀਂ ਇਨ੍ਹਾਂ ਬਿਮਾਰੀਆਂ ਤੋਂ ਬਚਣ ਵਿੱਚ ਆਪਣਾ ਯੋਗਦਾਨ ਪਾ ਸਕਦੇ ਹਾਂ। ਤੀਸਰੀ ਗੱਲ, ਜਿਵੇਂ ਕਿ ਸਰਦਾਰ ਮੱਖਣ ਸਿੰਘ ਤੇ ਦੂਸਰੇ ਬੁਲਾਰੇ ਨੇ ਕਹੀ ਹੈ ਮੈਂ ਉਸ ਨੂੰ ਦੁਹਰਾਉਣਾ ਨਹੀਂ ਚਾਹੁੰਦਾ ਅਤੇ ਹਾਊਸ ਦਾ ਸਮਾਂ ਨਹੀਂ ਖਰਾਬ ਕਰਨਾ ਚਾਹੁੰਦਾ। ਮੈਂ ਇਸ ਗੱਲ ਦੀ ਪ੍ਰੋੜਤਾ ਕਰਦਾ ਹਾਂ ਕਿ ਸਾਡੇ ਜਿੰਨੇ ਵੱਡੇ ਡਿਪਾਰਟਮੈਂਟ ਹਨ ਅਤੇ ਸਕੂਲੀ ਬੱਚੇ ਹਨ, ਇਨ੍ਹਾਂ ਦੇ ਜ਼ਰੀਏ ਅਸੀਂ ਇੱਕ ਅਵੇਅਰਨੈੱਸ ਕੰਪੇਨ ਚਲਾ ਕੇ ਘਰ-ਘਰ ਤੱਕ ਸੰਦੇਸ਼ ਪਹੁੰਚਾ ਸਕਦੇ ਹਾਂ। ਕਿਉਂਕਿ ਸਾਡੀਆਂ ਸਰਕਾਰਾਂ ਦੀ ਹਮੇਸ਼ਾਂ ਹੀ ਇਹ ਆਸ਼ਾ, ਮਨਸ਼ਾ ਤੇ ਟੀਚਾ ਰਿਹਾ ਹੈ ਕਿ ਅਸੀਂ ਹਰ ਇੱਕ ਬੱਚੇ ਨੂੰ ਪੜ੍ਹਾਈ ਦੇ ਕਾਬਲ ਬਣਾਉਣਾ ਹੈ ਤੇ ਉਸ ਨੂੰ ਵਿੱਦਿਆ ਦੇਣੀ ਹੈ। ਹਰ ਇੱਕ ਪਰਿਵਾਰ ਦਾ ਬੱਚਾ ਕਿਸੇ ਨਾ ਕਿਸੇ ਸੰਸਥਾ ਦੇ ਨਾਲ ਜੁੜਿਆ ਹੋਇਆ ਹੈ, ਉਸ ਸੰਸਥਾ ਦੇ ਜ਼ਰੀਏ ਅਸੀਂ ਪਰਿਵਾਰ ਤੱਕ ਹਰ ਇੱਕ ਯੂਨਿਟ ਤੇ ਫੈਮਿਲੀ ਤੱਕ ਆਪਣਾ ਇਹ ਸੰਦੇਸ਼ ਪਹੁੰਚਾ ਸਕਦੇ ਹਾਂ। ਅਸੀਂ ਉਨ੍ਹਾਂ ਬੱਚਿਆ ਨੂੰ, ਜਿਵੇਂ ਕਿ ਪੁਰਾਣੇ ਸਮੇਂ ਵਿੱਚ ਪ੍ਰੇਅਰ ਦੇ ਵਕਤ ਬੱਚਿਆ ਨੂੰ ਬੇਸ਼ਕੀਮਤੀ ਲੋਕਾਂ ਨਾਲ ਜੁੜੀਆਂ ਹੋਈਆਂ ਗੱਲਾਂ ਤੋਂ ਜਾਣੂੰ ਕਰਵਾਇਆ ਜਾਂਦਾ ਸੀ ਅਤੇ ਸਿੱਖਿਆ ਦਿੱਤੀ ਜਾਂਦੀ ਸੀ, ਕਿਉਂਕਿ ਬੱਚੇ ਸਵੇਰ ਦੇ ਸਮੇਂ ਫਰੈਸ਼ ਮੂਡ ਵਿੱਚ ਆਉਂਦੇ ਹਨ ਅਤੇ ਪਹਿਲੀ ਗੱਲ ਜੋ ਸੁਣਦੇ ਹਨ, ਉਸ ਨੂੰ ਜ਼ਜ਼ਬ ਕਰਨ ਤੇ ਲਰਨ ਕਰਨ ਵਿੱਚ ਕਾਬਲ ਹੁੰਦੇ ਹਨ, ਮੈਂ ਚਾਹਾਂਗਾ ਕਿ ਇਸ ਵਿਭਾਗ ਰਾਹੀਂ ਅਸੀਂ ਆਪਣਾ ਮੈਸੇਜ ਉਨ੍ਹਾਂ ਘਰਾਂ ਤੱਕ ਪਹੁੰਚਾ ਸਕਦੇ ਹਾਂ। ਹੋਰ ਗੱਲ ਮੈਂ ਕਹਿਣੀ ਚਾਹਾਂਗਾ ਕਿ ਅੱਜਕੱਲ ਮੀਡੀਆ ਤੇ ਪ੍ਰੈਸ ਵੱਖ-ਵੱਖ ਫੀਲਡਾਂ ਵਿੱਚ ਬੜਾ ਅਹਿਮ ਰੋਲ ਨਿਭਾ ਰਹੇ ਹਨ। ਇਸ ਦੇ ਜ਼ਰੀਏ ਵੀ ਅਸੀਂ ਹੋਰ ਐਡ ਦੇਈਏ ਕਿਉਂਕਿ ਜੇ ਕੋਈ ਆਪਣਾ ਵਪਾਰ ਵਧਾਉਣਾ ਚਾਹੁੰਦਾ ਹੈ ਜਾਂ ਇੰਡਸਟਰੀ ਦੀ ਗੱਲ ਕਰਨੀ ਚਾਹੁੰਦਾ ਹੈ ਜਾਂ ਰਾਜਨੀਤਕ ਪਾਰਟੀਆਂ ਰਾਜਨੀਤੀ ਦੀ ਗੱਲ ਕਰਨੀ ਚਾਹੁੰਦੀਆਂ ਹਨ ਤਾਂ ਉਹ ਪ੍ਰੈਸ ਤੇ ਮੀਡੀਆ ਦਾ ਸਹਾਰਾ ਲੈਂਦੇ ਹਨ। ਸੋ, ਅਜਿਹੀਆਂ ਕੀਮਤੀ ਜਾਨਾਂ ਅਸੀਂ ਬਚਾਈਏ ਕਿਉਂਕਿ ਜੱਗ ਦੇ ਨਾਲ ਜਹਾਨ ਹੈ, ਜੇਕਰ ਅਸੀਂ ਕੀਮਤੀ ਜਾਨਾਂ ਬਚਾਉਣੀਆਂ ਚਾਹੁੰਦੇ ਹਾਂ ਅਤੇ ਗਲੋਬਲ ਵਾਰਮਿੰਗ ਤੋਂ ਬਚਣਾ ਚਾਹੁੰਦੇ ਹਾਂ ਤਾਂ ਸਰਕਾਰ ਦੇ ਜ਼ਰੀਏ ਤੇ ਹੋਰ ਐਨ.ਜੀ.ਓਜ਼ ਦੇ ਜ਼ਰੀਏ ਤੇ ਸੰਤਾਂ ਮਹਾਤਮਾਂ, ਜਿਨ੍ਹਾਂ ਦਾ ਅੱਜ ਸਾਡੇ ਸੂਬੇ ਵਿੱਚ ਬੜਾ ਬੋਲਬਾਲਾ ਹੈ, ਉਨ੍ਹਾਂ ਦੇ ਜ਼ਰੀਏ ਆਪਣਾ ਮੈਸੇਜ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਅਸੀਂ ਇਸ ਵਿੱਚ ਆਪਣਾ ਯੋਗਦਾਨ ਪਾ ਸਕਦੇ ਹਾਂ।

ਇਸ ਤੋਂ ਅਗਲੀ ਗੱਲ ਮੈਂ ਫਾਰੈਸਟ ਵਿਭਾਗ ਬਾਰੇ ਕਰਨੀ ਚਾਹੁੰਦਾ ਹਾਂ । ਜਿਵੇਂ ਕਿ ਸਰਦਾਰ ਮੱਖਣ ਸਿੰਘ ਨੇ ਵੀ ਕਿਹਾ ਹੈ ਇਹ ਵਾਕਿਆ ਹੀ ਬੜੀ ਚਿੰਤਾ ਵਾਲੀ ਗੱਲ ਹੈ। ਇੱਕ ਪਾਸੇ ਤਾਂ ਅਸੀਂ ਆਪਣੇ ਬਜਟ ਵਿੱਚ ਤੇ ਵਿਭਾਗਾਂ ਵਿੱਚ ਗੱਲ ਕਰਦੇ ਹਾਂ, ਚਾਹੇ ਪੰਚਾਇਤੀ ਜ਼ਮੀਨ ਦੀ, ਚਾਹੇ ਖਾਲੀ ਜ਼ਮੀਨ ਦੀ ਅਤੇ ਚਾਹੇ ਦਰਿਆਵਾਂ ਦੇ ਕੰਢਿਆਂ ਦੀ,

ਚਾਹੇ ਸੜਕਾਂ ਦੇ ਕਿਨਾਰਿਆਂ ਤੇ ਸਕੂਲਾਂ ਦੇ ਗਰਾਊਂਡਾਂ ਵਿੱਚ ਦਰੱਖਤ ਲਗਾਉਣ ਦੀਆਂ ਗੱਲਾਂ ਕਰੀਏ, ਪਰੰਤੂ ਅਸਲ ਦੇ ਵਿੱਚ ਕੀ ਹੈ ? ਉਹ ਥੋੜ੍ਹੀ ਜਿਹੀ ਚਿੰਤਾ ਵਾਲੀ ਗੱਲ ਹੈ। ਕਹਿਣ ਤੋਂ ਭਾਵ ਕਿ ਹਰ ਸਾਲ ਲੱਖਾਂ ਕਰੋੜਾਂ ਦੀ ਗਿਣਤੀ ਵਿੱਚ ਸਾਡੇ ਟੀਚੇ ਦੱਸਦੇ ਹਨ ਕਿ ਪਲਾਂਟੇਸ਼ਨ ਹੋਈ ਹੈ, ਪ੍ਰੰਤੂ ਜੇਕਰ ਅਸੀਂ ਦੇਖੀਏ ਕਿ ਕਿੰਨੇ ਪੌਦੇ ਅਸੀਂ ਬਚਾ ਤੇ ਪਾਲ ਸਕੇ ਹਾਂ, ਉਸ ਗੱਲ ਵੱਲ ਸਾਨੂੰ ਧਿਆਨ ਦੇਣ ਦੀ ਲੋੜ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਸਾਡੇ ਫਾਰੈਸਟ ਡਿਪਾਰਟਮੈਂਟ ਤੇ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਇਸ ਵਿੱਚ ਯੋਗਦਾਨ ਪਾ ਸਕਦੇ ਹਨ। ਸਾਡੇ ਦੇਸ਼ ਨੂੰ ਆਜ਼ਾਦ ਹੋਇਆਂ ਕਈ ਸਾਲ ਹੋ ਗਏ ਹਨ। ਇਹ ਗੰਦਗੀ ਫੈਲਣ ਤੋਂ ਰੋਕਣ ਦੇ ਉਪਰਾਲੇ ਕਰਦਿਆਂ, ਸਾਡੇ ਵਿਭਾਗਾਂ ਨੂੰ ਕੰਮ ਕਰਦਿਆਂ, ਕਈ ਸਾਲ ਹੋ ਗਏ ਪਰ ਅੱਜ ਤੱਕ ਸਾਡੇ ਪਿੰਡਾਂ ਵਿੱਚ, ਜਿੱਥੇ ਕਿ ਲਗਭਗ 65% ਤੋਂ ਜ਼ਿਆਦਾ ਅਬਾਦੀ ਵਸਦੀ ਹੈ, ਉਨ੍ਹਾਂ ਨੂੰ ਬੜੇ ਗੰਦੇ ਤੇ ਪੋਲਿਊਟਿਡ ਵਾਤਾਵਰਨ ਵਿੱਚ ਰਹਿਣਾ ਪੈ ਰਿਹਾ ਹੈ। ਅਸੀਂ, ਵਿਭਾਗ ਜਾਂ ਸਰਕਾਰ ਜੋ ਪਾਲਿਸੀ ਬਣਾਵੇ, ਜੋ ਕਾਇਦਾ ਕਾਨੂੰਨ ਬਣਾ ਕੇ ਇਥੋਂ ਪਾਸ ਕਰਕੇ ਭੇਜੇ, ਉਸ ਨੂੰ ਅਮਲੀ ਜਾਮਾ ਪਹਿਨਾਉਣ ਲਈ ਇੱਕ ਰਾਏ ਕਰਕੇ ਲੋਕਾਂ ਦੇ ਵਿੱਚ ਮੈਸੇਜ ਭੇਜੀਏ ਤਾਂ ਕਿ ਜੋ ਕੁਝ ਅਸੀਂ ਕਰਨਾ ਚਾਹੁੰਦੇ ਹਾਂ ਉਹ ਕਰਕੇ ਦਿਖਾਈਏ ਅਤੇ ਇਸ ਹਾਊਸ ਵਿੱਚ ਲੋਕਾਂ ਦਾ ਵਿਸ਼ਵਾਸ ਪ੍ਰਪੱਕ ਹੋਏ ਕਿ ਜੋ ਗੱਲ ਇੱਥੇ ਹੋਈ, ਉਸ ਤੇ ਅਮਲ ਹੋਵੇਗਾ। ਮੈਂ ਬੇਨਤੀ ਕਰਨੀ ਚਾਹਾਂਗਾ ਔਰ ਮੈਨੂੰ ਸ਼ਰਮ ਵੀ ਆਉਂਦੀ ਹੈ ਕਿ ਸਾਲ 1986 ਤੋਂ ਲੈ ਕੇ ਪਾਣੀ ਦੀ ਵਾਰ-ਵਾਰ ਗੱਲ ਹੋਈ ਹੈ।

**ਮਾਨਯੋਗ ਸਪੀਕਰ** : ਬੱਸ ਜੀ। ਬੱਸ ਕਰੋ ਜੀ। ਟਾਈਮ ਥੋੜ੍ਹਾ ਲਵੋ। ਅੱਗੇ ਬੋਲੋ, ਪਰ ਥੋੜ੍ਹੇ ਸਮੇਂ ਵਿੱਚ ਖਤਮ ਕਰੋ। ਵਾਈਂਡ ਅਪ ਕਰੋ ਜੀ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਜਿੰਨੇ ਸਾਡੇ ਇੰਡਸਟ੍ਰੀਅਲ ਯੂਨਿਟਸ ਹਨ, ਸਾਡੀ ਜ਼ਿਆਦਾਤਰ ਇੰਡਸਟਰੀ ਲੁਧਿਆਣਾ ਜਾਂ ਲੁਧਿਆਣੇ ਦੇ ਆਸਪਾਸ ਹੈ। ਮੈਂ ਗੱਲ ਕਰਾਂਗਾ ਕਿ ਜਿਹੜੇ ਸਾਡੇ ਵਾਟਰ ਚੈਨਲਜ਼ ਹਨ, ਚਾਹੇ ਸਤਲੁਜ ਦਰਿਆ ਹੋਵੇ ਜਾਂ ਸਰਹਿੰਦ ਕੈਨਾਲ ਹੋਵੇ, ਉਨ੍ਹਾਂ ਵਿੱਚ ਇੰਡਸਟ੍ਰੀਜ਼ ਦੇ ਪੋਲਿਊਟਿਡ ਐਫਲੁਐਂਟਸ ਬਹੁਤ ਜਾਂਦੇ ਹਨ ਅਤੇ ਇਸ ਨੂੰ ਰੋਕਣ ਲਈ ਸਾਡੀਆਂ ਸਰਕਾਰਾਂ ਅੱਜ ਤੱਕ ਨਾਕਾਮਯਾਬ ਰਹੀਆਂ ਹਨ। ਮੈਂ ਪਿਛਲੇ ਸਮੇਂ ਵਿੱਚ ਸਰਕਾਰੀ ਨੌਕਰੀ ਕਰਦਿਆਂ ਹੋਇਆਂ ਇਸ ਕੰਮ ਨਾਲ ਜੁੜਿਆ ਰਿਹਾ ਹਾਂ ਔਰ ਬੜੀ ਵਾਰੀ ਮੰਤਰੀ ਸਾਹਿਬਾਨ ਔਰ ਸੀਨੀਅਰ ਅਫਸਰ ਸਾਹਿਬਾਨ ਦੀ ਹਾਜ਼ਰੀ ਵਿੱਚ, ਭਰੀ ਸਭਾ ਵਿੱਚ ਫੈਸਲਾ ਹੋ ਜਾਂਦਾ ਸੀ ਕਿ ਅੱਜ ਤੋਂ ਬਾਅਦ ਇਹ ਕੰਮ ਨਹੀਂ ਹੋਵੇਗਾ ਪਰ ਕਹਿਣ ਵਿੱਚ ਸ਼ਰਮ ਮਹਿਸੂਸ ਹੁੰਦੀ ਹੈ ਕਿ ਅੱਜ ਤੱਕ ਨਾ ਤਾਂ ਸਰਹਿੰਦ ਕੈਨਾਲ ਵਿੱਚ ਗੰਦਾ ਪਾਣੀ ਪੈਣ ਤੋਂ ਰੁਕਿਆ ਹੈ ਅਤੇ ਨਾ ਹੀ ਬੁੱਢੇ ਨਾਲੇ ਦਾ ਗੰਦਾ ਪਾਣੀ ਸਤਲੁਜ ਦਰਿਆ ਵਿੱਚ ਪੈਣ ਤੋਂ ਰੁਕਿਆ ਹੈ ਔਰ ਨਾ ਹੀ ਅਸੀਂ ਹਾਲੇ ਤੱਕ ਇਨ੍ਹਾਂ ਦੇ ਕਿਨਾਰਿਆਂ ਤੇ ਵੱਡੀ ਗਿਣਤੀ ਵਿੱਚ ਦਰੱਖਤ ਲਾ ਸਕੇ ਹਾਂ। ਮੈਂ ਇਸ ਵਿੱਚ ਸਮੁੱਚੇ ਹਾਊਸ ਨੂੰ ਅਪੀਲ ਕਰਦਾ ਹਾਂ ਕਿ ਇਸ ਵਿੱਚ ਕਿਸੇ ਇੱਕ ਪਾਰਟੀ ਦਾ ਰੋਲ ਨਹੀਂ। ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਅਸੀਂ ਆਪਣੇ ਏਰੀਏ ਵਿੱਚ ਥੋੜੀ-ਥੋੜੀ ਸਫਾਈ ਕਰਾਉਣ ਲਈ ਕੁਝ ਉਪਰਾਲੇ ਕਰੀਏ ਤਾਂ ਹੀ ਅਸੀਂ ਆਪਣੇ ਚੇਂਜ ਹੋ ਰਹੇ ਵਾਤਾਵਰਨ ਨੂੰ ਰੋਕਣ ਲਈ,

[ਸਰਦਾਰ ਅਜਾਇਬ ਸਿੰਘ ਭੱਟੀ]

ਆਪਣਾ ਯੋਗਦਾਨ ਪਾ ਸਕਦੇ ਹਾਂ। ਮੇਰੀ ਬੇਨਤੀ ਹੈ ਕਿ ਅਸੀਂ ਆਪਣੇ ਰਿਵਾਇਤੀ ਅਤੇ ਟ੍ਰੈਡੀਸ਼ਨਲ ਸੋਮਿਆਂ ਦੀ ਸਾਂਭ-ਸੰਭਾਲ ਕਰੀਏ। ਇਸ ਨਾਲ ਅਸੀਂ ਲੋਕਾਂ ਨੂੰ ਸਹੀ ਰਾਹ ਤੇ ਲਿਆ ਸਕਾਂਗੇ ਅਤੇ ਸਾਡੀ ਪੁਰਾਣੀਆਂ ਦਵਾਈਆਂ ਆਯੁਰਵੈਦਿਕ, ਹੋਮਿਉਪੈਥੀ, ਫਿਜ਼ਿਕਲ ਐਕਸਰਸਾਈਜ਼ ਨੂੰ ਵੀ ਅਸੀਂ ਆਪਣੀ ਜ਼ਿੰਦਗੀ ਵਿੱਚ ਸ਼ਾਮਲ ਕਰ ਸਕਾਂਗੇ। ਇਸ ਨਾਲ ਵੀ ਗਲੋਬਲ ਵਾਰਮਿੰਗ ਦਾ ਮਾੜਾ ਅਸਰ ਘਟੇਗਾ ਔਰ ਇਸ ਨਾਲ ਅਸੀਂ ਇਸ ਨੂੰ ਕੰਟਰੋਲ ਕਰ ਸਕਦੇ ਹਾਂ ਅਤੇ ਆਪਣੇ ਵਾਤਾਵਰਨ ਨੂੰ ਸਾਫ ਸੁਥਰਾ ਰੱਖ ਸਕਦੇ ਹਾਂ। ਮੇਰੀ ਬੇਨਤੀ ਹੈ ਕਿ ਜੇਕਰ ਸਰਕਾਰ ਸਿੰਸੀਅਰਲੀ ਚਾਹੁੰਦੀ ਹੈ ਤਾਂ ਜੋ ਅੱਜ ਇਹ ਰੈਜ਼ੋਲਿਊਸ਼ਨ ਲੈਕੇ ਆਏ ਹਾਂ ਇਸ ਨੂੰ ਇੰਨ-ਬਿੰਨ ਸਰਬ ਸੰਮਤੀ ਨਾਲ ਪਾਸ ਕਰਕੇ ਇਸ ਨੂੰ ਲਾਗੂ ਕਰਵਾਇਆ ਜਾਵੇ ਔਰ ਜਿੰਨੀ ਇਸ ਹਾਊਸ ਵਿੱਚ ਡਿਸਕਸ਼ਨ ਹੋਈ ਹੈ, ਇਸ ਮੁੱਦੇ ਤੇ ਜਿੰਨੇ ਪੁਆਇੰਟਸ ਆਏ ਹਨ, ਉਨ੍ਹਾਂ ਤੇ ਅਸੀਂ ਅਮਲ ਕਰੀਏ । ਇਸ ਮਤੇ ਦੀ ਮੈਂ ਪ੍ਰੋੜਤਾ ਕਰਦਾ ਹਾਂ ਔਰ ਜਿੰਨੇ ਪੁਆਇੰਟਸ ਆਏ ਹਨ ਉਨ੍ਹਾਂ ਦੀ ਵੀ ਪ੍ਰੋੜਤਾ ਕਰਦਾ ਹਾਂ। ਇਨ੍ਹਾਂ ਸ਼ਬਦਾਂ ਨਾਲ ਬਹੁਤ-ਬਹੁਤ ਧੰਨਵਾਦ ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਅਜਿਹੇ ਅਹਿਮ ਮਤੇ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ ਜਿਹੜਾ ਮਤਾ ਸਰਦਾਰ ਦੀਦਾਰ ਸਿੰਘ ਭੱਟੀ ਜੀ ਨੇ ਪੇਸ਼ ਕੀਤਾ ਹੈ। ਇਹ ਮਤਾ ਪੰਜਾਬ ਨਾਲ ਹੀ ਨਹੀਂ ਪੂਰੀ ਦੁਨੀਆਂ ਦੇ ਨਾਲ ਔਰ ਸਾਰਿਆਂ ਦੀ ਜ਼ਿੰਦਗੀ ਨਾਲ ਤਾਅਲੁੱਕ ਰੱਖਣ ਵਾਲਾ ਹੈ । ਇਸ ਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਮੈਂ ਧੰਨਵਾਦੀ ਹਾਂ। ਸਪੀਕਰ ਸਾਹਿਬ, ਪਰਮਾਤਮਾ ਨੇ ਇਹ ਸ਼ਰਿਸ਼ਟੀ ਰਚੀ ਹੈ ਔਰ 84 ਲੱਖ ਜੂਨਾਂ ਪੈਦਾ ਕੀਤੀਆਂ ਹਨ ਔਰ ਕਾਫੀ ਧਾਰਮਿਕ ਗ੍ਰੰਥਾਂ ਵਿੱਚ ਵੀ ਇਸ ਬਾਰੇ ਦਰਜ ਹੈ ਔਰ ਇਨ੍ਹਾਂ 84 ਲੱਖ ਜੂਨਾਂ ਵਿੱਚ ਪ੍ਰਮਾਤਮਾ ਨੇ ਮਨੁੱਖ ਨੂੰ ਸਭ ਤੋਂ ਉੱਤਮ ਜੂਨੀ ਦਿੱਤੀ ਹੈ ਔਰ ਮਨੁੱਖ ਨੂੰ ਬਾਕੀ ਦੁਨੀਆਂ ਦੇ ਸਭ ਜੀਵ ਜੰਤੂਆਂ ਤੋਂ ਵੱਧ ਕੇ ਤੀਖਣ ਬੁੱਧੀ ਦਿੱਤੀ ਹੈ ਔਰ ਅੱਜ ਜਿਸ ਮਨੁੱਖ ਨੂੰ ਉਸ ਪਰਮਾਤਮਾ ਨੇ ਪੈਦਾ ਕੀਤਾ ਹੈ, ਜਿਸ ਨੂੰ ਇੰਨੀ ਸੂਝ ਬੂਝ ਅਤੇ ਸਿਆਣਪ ਦਿੱਤੀ ਕਿ ਅੱਜ ਆਪਣੀ ਤਬਾਹੀ ਦਾ ਕਾਰਨ ਵੀ ਉਹ ਇਨਸਾਨ ਖੁਦ ਹੀ ਬਣਦਾ ਜਾ ਰਿਹਾ ਹੈ। ਸਭ ਤੋਂ ਵੱਡਾ ਦੁੱਖ ਜਿਹੜਾ ਹੈ ਉਹ ਅੱਜ ਇਹ ਹੈ। ਸਪੀਕਰ ਸਾਹਿਬ, ਇਹ ਜਿਹੜੀਆਂ ਗਰੀਨ ਹਾਊਸ ਗੈਸਾਂ ਪੈਦਾ ਹੋ ਰਹੀਆਂ ਹਨ ਉਹ ਆਪਣੇ ਆਪ ਪੈਦਾ ਹੋਣੀਆਂ ਸ਼ੁਰੂ ਨਹੀਂ ਹੋਈਆਂ। ਇਨ੍ਹਾਂ ਗੈਸਾਂ ਦਾ ਕਾਰਨ ਵੀ ਮਨੁੱਖ ਹੈ ਔਰ ਅੱਜ ਇਨ੍ਹਾਂ ਕੋਸ਼ਿਸ਼ਾਂ ਦੇ ਕਾਰਨ ਕੁੱਲ ਆਲਮ ਵਿੱਚ ਤੱਪਸ਼ ਹੈ। ਪੂਰੀ ਦੁਨੀਆਂ ਵਿੱਚ ਗਰਮੀ ਵੱਧ ਰਹੀ ਹੈ। ਇਸ ਗਲੋਬਲ ਵਾਰਮਿੰਗ ਕਰਕੇ ਜੋ ਵੀ ਚਿੰਤਾ ਹੈ ਉਸ ਤੇ ਅਸਰ ਸ਼ੁਰੂ ਹੋ ਗਿਆ ਹੈ। ਬਨਸਪਤੀ ਤੇ ਵੀ ਅਸਰ ਸ਼ੁਰੂ ਹੋ ਗਿਆ ਹੈ। ਜਿਹੜਾ ਮਨੁੱਖ ਹੈ, ਜਿਸ ਨੇ ਆਪਣਾ ਭਲਾ ਸੋਚਣਾ ਹੈ, ਉਹ ਅੱਜ ਬਿਮਾਰੀਆਂ ਅਤੇ ਹੋਰ ਅਜਿਹੀਆਂ ਅਲਾਮਤਾਂ ਦਾ ਸ਼ਿਕਾਰ ਹੋਣਾ ਸ਼ੁਰੂ ਹੋ ਗਿਆ ਹੈ, ਜਿਸ ਕਰਕੇ ਅੱਜ ਗਲੋਬਲ ਵਾਰਮਿੰਗ ਦੇ ਵਿਸ਼ੇ ਤੇ ਸਾਰੀ ਦੁਨੀਆਂ ਸੋਚਣ ਵਾਸਤੇ ਮਜ਼ਬੂਰ ਹੋ ਚੁੱਕੀ ਹੈ। ਦਸੰਬਰ ਵਿੱਚ ਡੈਨਮਾਰਕ ਦੇ ਕੋਪਨਹੈਗਨ ਵਿੱਚ ਇਸ ਅਤਿ ਜ਼ਰੂਰੀ ਵਿਸ਼ੇ ਤੇ ਬਹਿਸ ਵੀ ਹੋਈ ਕਿ ਜਿਹੜੀ ਕਾਰਬਨਡਾਈਔਕਸਾਈਡ ਹੈ ਇਸ ਨੂੰ ਕਿਵੇਂ ਘਟਾਇਆ ਜਾਵੇ ਅਤੇ ਜਿਹੜੀ ਗਲੋਬਲ ਵਾਰਮਿੰਗ ਪੂਰੀ ਦੁਨੀਆਂ ਦੇ ਵਿੱਚ ਫੈਲ ਚੁੱਕੀ ਹੈ ਇਸ ਨੂੰ

ਕਿਵੇਂ ਕੰਟਰੋਲ ਕੀਤਾ ਜਾਵੇ। ਚਾਹੇ ਉਸ ਦੇ ਵਿੱਚ ਕੋਈ ਬੜੇ ਠੋਸ ਨਤੀਜੇ ਨਹੀਂ ਨਿਕਲ ਸਕੇ ਪਰ ਇਹ ਖੁਸ਼ੀ ਦੀ ਗੱਲ ਹੈ ਕਿ ਦੁਨੀਆਂ ਦੇ ਵਿੱਚ ਇਹ ਬਹਿਸ ਦਾ ਮੁੱਦਾ ਬਣਿਆ ਹੈ ਔਰ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਅੱਜ ਪੰਜਾਬ ਦੀ ਵਿਧਾਨ ਸਭਾ ਨੇ ਇਸ ਤੇ ਚਿੰਤਾ ਪ੍ਰਗਟ ਕੀਤੀ ਹੈ। ਅੱਜ ਇਹ ਮਤਾ ਆਇਆ ਹੈ ਔਰ ਕੱਲ੍ਹ ਸਾਡੇ ਮਾਨਯੋਗ ਵਿੱਤ ਮੰਤਰੀ ਜੀ ਨੇ ਪੰਜਾਬ ਦਾ ਬਜਟ ਪੇਸ਼ ਕੀਤਾ ਹੈ। ਮੇਰਾ ਖਿਆਲ ਹੈ ਕਿ ਪੰਜਾਬ ਹਿੰਦੁਸਤਾਨ ਦਾ ਇਕੋ ਇਕ ਸੂਬਾ ਹੋਏਗਾ, ਜਿਸ ਸੂਬੇ ਨੇ ਆਪਣੇ ਬਜਟ ਵਿੱਚ ਇਸ ਬਾਰੇ ਬਜਟ ਪ੍ਰੋਵੀਜ਼ਨ ਕੀਤੀ ਹੈ ਕਿ ਇਸ ਵਿਸ਼ੇ ਤੇ ਕੁਝ ਨਾ ਕੁਝ ਕੀਤਾ ਜਾਵੇ। ਸਪੀਕਰ ਸਾਹਿਬ, ਮੇਰੇ ਕੋਲ ਇਕ ਅਖਬਾਰ ਹੈ। ਕਈ ਵਾਰ ਆਪਾਂ ਅਖਬਾਰਾਂ ਪੜ੍ਹ ਕੇ ਚਲੇ ਜਾਂਦੇ ਹਾਂ, ਕਿਉਂਕਿ ਆਪਣੇ ਕੋਲ ਸਿਵਾਏ ਰਾਜਨੀਤੀ ਨਾਲ ਸਬੰਧਤ ਚਾਰ ਖਬਰਾਂ ਪੜ੍ਹਨ ਤੋਂ ਇਲਾਵਾ ਸਮਾਂ ਨਹੀਂ ਹੁੰਦਾ। ਪਰ ਕਈ ਵਾਰ ਅਖਬਾਰਾਂ ਦੇ ਵਿਚ ਇਹੋ ਜਿਹੇ ਆਰਟੀਕਲ ਵੀ ਆਉਂਦੇ ਹਨ ਜਿਹੜੇ ਵਾਕਿਆ ਹੀ ਇਸ ਵਿਸ਼ੇ ਤੇ ਬਹੁਤ ਵੱਡੀ ਚਿੰਤਾ ਦਾ ਪ੍ਰਗਟਾਵਾ ਕਰਦੇ ਹਨ। ਜਦੋਂ ਉਨ੍ਹਾਂ ਨੂੰ ਦਿਲ ਨਾਲ, ਦਿਮਾਗ ਨਾਲ ਪੜ੍ਹਿਆ ਜਾਵੇ ਤਾਂ ਬਹੁਤ ਸੰਜੀਦਾ ਹੋਈਦਾ ਹੈ ਕਿ ਆਪਾਂ ਕਿਸ ਪਾਸੇ ਨੂੰ ਤੁਰ ਪਏ ਹਾਂ। ਇਕ ਲੇਖਕ ਆਪਣੇ ਆਰਟੀਕਲ ਵਿੱਚ ਲਿਖਦਾ ਹੈ ਕਿ ਵਿਸ਼ਵ ਸਿਹਤ ਸੰਸਥਾ ਵੱਲੋਂ ਜਾਰੀ ਇਕ ਰਿਪੋਰਟ ਅਨੁਸਾਰ ਦੁਨੀਆਂ ਵਿੱਚ 40 ਫੀਸਦੀ ਮੌਤਾਂ ਹਵਾ, ਪਾਣੀ ਅਤੇ ਮਿੱਟੀ ਦੇ ਪ੍ਰਦੂਸ਼ਣ ਕਾਰਨ ਹੋ ਰਹੀਆਂ ਹਨ। ਧਰਤੀ ਦੀ ਵਧਦੀ ਜਾ ਰਹੀ ਆਲਮੀ ਤੱਪਸ਼ ਕਾਰਨ ਦੁਨੀਆਂ ਦੀ 650 ਕਰੋੜ ਆਬਾਦੀ ਵਿੱਚ 57% ਲੋਕ ਕੁਪੋਸ਼ਣ ਅਤੇ ਲਾਇਲਾਜ ਬਿਮਾਰੀਆਂ ਦਾ ਸ਼ਿਕਾਰ ਹਨ ਅਤੇ ਇਸ ਕਾਰਨ ਹਰ ਸਾਲ 60 ਲੱਖ ਬੱਚੇ ਮੌਤ ਦਾ ਸ਼ਿਕਾਰ ਹੋ ਜਾਂਦੇ ਹਨ। ਪੀਣ ਵਾਲੇ ਸਾਫ ਪਾਣੀ ਦੀ ਘਾਟ ਕਾਰਨ ਹਰ ਸਾਲ 120 ਕਰੋੜ ਲੋਕਾਂ ਵਿੱਚੋਂ ਪਾਣੀ ਦੀ ਇਨਫੈਕਸ਼ਨ ਕਾਰਨ ਹਰ ਸਾਲ ਲੱਖਾਂ ਲੋਕ ਮਰ ਜਾਂਦੇ ਹਨ ਅਤੇ ਇਸੇ ਤਰ੍ਹਾਂ ਜ਼ਹਿਰਾਂ ਤੇ ਨਕਲੀ ਖਾਦਾਂ ਕਾਰਨ ਜ਼ਹਿਰੀਲੀ ਹੋਈ ਭੂਮੀ ਦੀਆਂ ਫਸਲਾਂ ਰਾਹੀਂ ਜ਼ਹਿਰਾਂ ਦੇ ਮਨੁੱਖਾਂ ਵਿੱਚ ਪ੍ਰਵੇਸ਼ ਕਰਨ ਕਰਕੇ ਵੀ ਅੰਨ੍ਹੇਵਾਹ ਮੌਤਾਂ ਹੋ ਰਹੀਆਂ ਹਨ।

ਸਪੀਕਰ ਸਾਹਿਬ, ਸਾਡਾ ਵੀਰ ਇਥੇ ਕੋਈ ਬੁੱਢੇ ਨਾਲੇ ਦੀ ਗੱਲ ਕਰ ਗਿਆ, ਕੋਈ ਡਿਸਟਿਲਰੀਆਂ ਦੇ ਬਾਰੇ ਗੱਲ ਕਰ ਗਿਆ ਜਾਂ ਹੋਰ ਵੀ ਜੋ ਪ੍ਰਦੂਸ਼ਣ ਫੈਲ ਰਿਹਾ ਹੈ ਉਸ ਬਾਰੇ ਗੱਲ ਕਰ ਗਿਆ ਪਰ ਅੱਜ ਦੇ ਅੰਕੜੇ ਦਸਦੇ ਹਨ ਕਿ ਇਕੱਲਾ ਅਮਰੀਕਾ ਦੇਸ਼ ਹੀ ਹੈ ਜਿਹੜਾ 48% ਦੁਨੀਆਂ ਦੀ ਗਲੋਬਲ ਵਾਰਮਿੰਗ ਦੇ ਲਈ ਜ਼ਿੰਮੇਵਾਰ ਹੈ। ਸਾਨੂੰ ਸਾਰਿਆਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਔਰ ਲੋਕਾਂ ਵਿੱਚ ਇਸ ਪ੍ਰਤੀ ਜਾਗ੍ਰਤੀ ਪੈਦਾ ਕਰਨੀ ਚਾਹੀਦੀ ਹੈ। ਅੱਜ ਇਹੀ ਨਹੀਂ ਕਿ ਸਿਰਫ ਇਥੇ ਮਤਾ ਪਾਸ ਕਰਕੇ ਸਰਕਾਰ ਨੂੰ ਭੇਜ ਦੇਣਾ ਹੈ। ਹਾਊਸ ਜਾਣਦਾ ਹੈ, ਹਾਊਸ ਦੀ ਚਿੰਤਾ ਨੂੰ ਸਰਕਾਰ ਕੋਲ ਭੇਜ ਕੇ ਲੋਕਾਂ ਵਿੱਚ ਇਸ ਪ੍ਰਤੀ ਜਾਗ੍ਰਤੀ ਪੈਦਾ ਕਰਨ ਅਤੇ ਕੋਈ ਠੋਸ ਨੀਤੀ ਬਣਾਉਣ ਦੀ ਅੱਜ ਲੋੜ ਹੈ। ਸਪੀਕਰ ਸਾਹਿਬ, ਕੋਈ ਜ਼ਮਾਨਾ ਸੀ ਜਦੋਂ ਦੁਨੀਆਂ ਵਿੱਚ ਪ੍ਰਦੂਸ਼ਣ ਫੈਲਣ ਦਾ ਕਾਰਨ ਗਰੀਬੀ ਨੂੰ ਮੰਨਿਆ ਜਾਂਦਾ ਸੀ। 1972 ਵਿੱਚ ਸਟਾਕ ਹੋਮ ਵਿੱਚ ਜਦੋਂ ਵਾਤਾਵਰਨ ਅਤੇ ਚੌਗਿਰਦੇ ਬਾਰੇ ਬਹਿਸ ਹੋਈ ਤਾਂ ਉਸ ਸਮੇਂ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਹਿੱਸਾ ਲਿਆ ਸੀ। ਉਨ੍ਹਾਂ ਨੇ ਉਥੇ ਬਹਿਸ ਵਿਚ ਕਿਹਾ ਸੀ ਕਿ ਸੰਸਾਰ ਵਿਚ ਪ੍ਰਦੂਸ਼ਣ ਦਾ ਸਭ ਤੋਂ ਵੱਡਾ ਕਾਰਨ ਗਰੀਬੀ ਹੈ। ਪਰ ਅੱਜ ਸਪਸ਼ਟ ਹੋ ਗਿਆ ਹੈ ਕਿ ਅਮੀਰ ਲੋਕ ਤੇ ਅਮੀਰੀ ਇਸ ਦਾ ਕਾਰਨ ਹੈ....

**ਮਾਨਯੋਗ ਸਪੀਕਰ :** ਸਮਾਪਤ ਕਰੋ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਅਮੀਰ ਲੋਕ ਅਤੇ ਅਮੀਰੀ ਹੀ ਗਲੋਬਲ ਵਾਰਮਿੰਗ ਲਈ ਮੁੱਖ ਜ਼ਿੰਮੇਵਾਰ ਹਨ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਸ ਮਤੇ ਨੂੰ ਆਪਾਂ ਪਾਸ ਤਾਂ ਕਰਨਾ ਹੀ ਹੈ ਪਰ ਇਸ ਦੇ ਬਾਰੇ ਕੋਈ ਠੋਸ ਨੀਤੀ ਅਪਣਾਈ ਜਾਵੇ। ਜਿਸ ਤਰ੍ਹਾਂ ਅੱਜ ਪੰਜਾਬ ਨੇ ਆਪਣੇ ਬਜਟ ਵਿੱਚ ਪ੍ਰੋਵੀਜ਼ਨ ਕਰਕੇ ਪਹਿਲ ਕੀਤੀ ਹੈ, ਉਥੇ ਹੀ ਪੰਜਾਬ ਨੂੰ ਇਹ ਵੀ ਪਹਿਲ ਕਰਨੀ ਚਾਹੀਦੀ ਹੈ ਕਿ ਇਸ ਬਾਰੇ ਕੋਈ ਠੋਸ ਨੀਤੀ ਅਪਣਾਈ ਜਾਵੇ ਤਾਂ ਜੋ ਇਸ ਗਲੋਬਲ ਵਾਰਮਿੰਗ ਤੋਂ ਛੁਟਕਾਰਾ ਪਾਇਆ ਜਾ ਸਕੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ ਜੋ ਸਰਦਾਰ ਦੀਦਾਰ ਸਿੰਘ ਭੱਟੀ ਜੀ ਨੇ ਆਪਣਾ ਨਿੱਜੀ ਮਤਾ ਰੱਖਿਆ ਹੈ ਕਿ : "ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਪ੍ਰਦੂਸ਼ਣ ਫੈਲਣ ਕਰਕੇ ਪੈਦਾ ਹੋਏ ਗਲੋਬਲ ਵਾਰਮਿੰਗ ਨਾਲ ਸੁਨਾਮੀ, ਸੋਕਾ, ਬਰਫਬਾਰੀ, ਸਿਹਤ ਸਮੱਸਿਆ ਜੋ ਕਿ ਮਨੁੱਖਤਾ ਲਈ ਗੰਭੀਰ ਖਤਰਾ ਹੈ, ਨੂੰ ਰੋਕਣ ਅਤੇ ਹੋਰ ਵੱਖ-ਵੱਖ ਤਰਾਂ ਦੇ ਪ੍ਰਦੂਸ਼ਣ ਨੂੰ ਰੋਕਣ ਲਈ ਠੋਸ ਕਦਮ ਉਠਾਏ ਜਾਣ।"

ਸਪੀਕਰ ਸਾਹਿਬ, ਇਕ ਹੋਰ ਮਤਾ ਨੰ: 7, ਜੋ ਸਰਦਾਰ ਈਸ਼ਰ ਸਿੰਘ ਜੀ ਵੱਲੋਂ ਹੈ, ਉਹ ਇੰਡਸਟਰੀਅਲ ਪ੍ਰਦੂਸ਼ਣ ਤੇ ਜ਼ਿਆਦਾ ਫੋਕਸ ਕਰਦਾ ਹੈ। ਇਹ ਮਤਾ ਵੀ ਇਸ ਮਤੇ ਦੇ ਨਾਲ ਮਿਲਦਾ-ਜੁਲਦਾ ਮਤਾ ਹੈ। ਅੱਜ ਇਹ ਮਤਾ ਉਸ ਵੇਲੇ ਆਇਆ ਹੈ ਜਦੋਂ ਕਿ ਵਾਤਾਵਰਨ ਵਿਗਿਆਨੀਆਂ ਨੇ ਬਹੁਤ ਵੱਡੀ ਚਿੰਤਾ ਜ਼ਾਹਿਰ ਕੀਤੀ ਹੈ ਅਤੇ ਇਹ ਚਿੰਤਾ ਅੱਜ ਸੰਸਾਰ ਦੇ ਹਰ ਵਿਕਅਤੀ ਤੱਕ ਪਹੁੰਚੀ ਹੈ। ਪ੍ਰਦੂਸ਼ਣ ਕਈ ਕਿਸਮ ਦਾ ਹੈ, ਹਵਾ ਦਾ ਪ੍ਰਦੂਸ਼ਣ, ਮਿੱਟੀ ਦਾ ਪ੍ਰਦੂਸ਼ਣ ਅਤੇ ਰੇਡੀਏਸ਼ਨ ਨਾਲ ਵੀ ਪ੍ਰਦੂਸ਼ਣ ਫੈਲਦਾ ਹੈ। ਸਪੀਕਰ ਸਾਹਿਬ, ਸਾਰੇ ਮੈਂਬਰ ਸਾਹਿਬਾਨ ਨੇ ਇਸ ਬਾਰੇ ਡਿਟੇਲ ਵਿਚ ਗੱਲਾਂ ਕੀਤੀਆਂ ਹਨ। ਧੁਨੀ ਦਾ ਵੀ ਪ੍ਰਦੂਸ਼ਣ ਹੈ। ਸਪੀਕਰ ਸਾਹਿਬ, ਇਥੋਂ ਤੱਕ ਕਿ ਵਿਚਾਰਾਂ ਦਾ ਪ੍ਰਦੂਸ਼ਣ ਵੀ ਦਿਨ-ਬਦਿਨ ਫੈਲਦਾ ਜਾ ਰਿਹਾ ਹੈ। ਸਮਝ ਨਹੀਂ ਆਉਂਦਾ ਕਿ ਆਮ ਇਨਸਾਨ ਵੱਲੋਂ ਇਨ੍ਹਾਂ ਸਾਰੀਆਂ ਚੀਜ਼ਾਂ ਉਤੇ ਕਿਸ ਤਰ੍ਹਾਂ ਕਾਬੂ ਪਾਇਆ ਜਾਵੇਗਾ ? ਇਸ ਇਨਸਾਨੀਅਤ ਤੇ ਮਨੁੱਖਤਾ ਨੂੰ ਪ੍ਰਦੂਸ਼ਣ ਦੇ ਮਾੜੇ ਪ੍ਰਭਾਵਾਂ ਤੋਂ ਕਿਵੇਂ ਬਚਾਇਆ ਜਾ ਸਕੇਗਾ ? ਜੀਵ-ਜੰਤੂ ਕਿਸ ਤਰ੍ਹਾਂ ਬਚਾਏ ਜਾ ਸਕਣਗੇ ਅਤੇ ਸ੍ਰਿਸ਼ਟੀ ਦਾ ਨਿਜ਼ਾਮ ਕਿਵੇਂ ਬਚਾਇਆ ਜਾ ਸਕੇਗਾ? ਇਸ ਕਰਕੇ ਮੈਂ ਸਦਨ ਵਿਚ ਇਸ ਬਹਿਸ ਵਿਚ ਹਿੱਸਾ ਲੈ ਰਿਹਾ ਹਾਂ। ਅੱਜ ਇਥੇ ਉਹ ਗੱਲਾਂ ਕੀਤੀਆਂ ਗਈਆਂ ਹਨ ਜਿਨ੍ਹਾਂ ਬਾਰੇ ਸਰਕਾਰ ਨੇ ਕੁਝ ਕਦਮ ਚੁੱਕੇ ਵੀ ਹਨ ਅਤੇ ਸਰਕਾਰ ਨੇ ਜ਼ਿਕਰ ਵੀ ਕਾਫੀ ਕੀਤਾ ਹੈ। ਜਿੰਨੇ ਵੀ ਅੱਜ ਸੁਝਾਓ ਆਏ ਹਨ, ਬੜੇ ਕੀਮਤੀ ਹਨ ਅਤੇ ਇਨ੍ਹਾਂ ਤੇ ਅੱਜ ਖੁੱਲ ਕੇ ਬਹਿਸ ਹੋਈ ਹੈ, ਵਿਚਾਰਾਂ ਹੋਈਆਂ ਹਨ। ਇਹ ਗੱਲ ਅੱਜ ਬਾਹਰ ਵੀ ਪੰਜਾਬ ਦੀ ਜਨਤਾ ਤੱਕ ਪਹੁੰਚੇਗੀ ਜੋ ਕਿ ਉਹ ਮਹਿਸੂਸ ਕਰੇ ਗੀ ਕਿ ਹਾਊਸ ਦੇ ਵਿੱਚ ਇਕ ਵਧੀਆ ਵਿਸ਼ੇ ਉਤੇ ਬਹਿਸ ਕੀਤੀ ਗਈ ਹੈ। ਸਪੀਕਰ ਸਾਹਿਬ, ਮੈਂ ਇਹ ਦੱਸਣਾ

ਚਾਹੁੰਦਾ ਹਾਂ ਕਿ ਸਾਰੇ ਕਿਸਮ ਦੇ ਪ੍ਰਦੂਸ਼ਣ ਨੂੰ ਰੋਕਣ ਵਾਸਤੇ ਇਸ ਮੌਕੇ ਵੀ 6 ਸਪੈਸੀਫਿਕ ਐਕਟ ਬਣੇ ਹੋਏ ਹਨ। ਇਹ ਹਨ : Environment Protection Act, 1986; Water (Prevention and Control of Pollution) Act, 1974 ; Air (Prevention and Control of Pollution) Act, 1981; Hazardous Waste Management Act, 1989, ਇਸ ਦੀ ਸਾਲ 2000 ਵਿਚ ਦੁਬਾਰਾ ਤਰਮੀਮ ਵੀ ਹੋਈ ਹੈ ; Solid Waste Management Act, 2000 ; Bio-Medical Waste Management Act, 1998. ਮੈਨੂੰ ਹਾਊਸ ਨੂੰ ਇਹ ਦੱਸਣ ਵਿਚ ਖੁਸ਼ੀ ਹੋ ਰਹੀ ਹੈ ਕਿ ਸਾਰੇ ਐਕਟ ਅਫੈਕਟਿਵ ਢੰਗ ਨਾਲ ਕੰਮ ਕਰ ਰਹੇ ਹਨ। ਸਾਡੇ ਮੁੱਖ ਮੰਤਰੀ ਜੀ ਨੇ ਹੁਣ ਆਪ ਬਹੁਤ ਸਾਰੇ ਮਹਿਕਮਿਆਂ ਦੀ ਮੋਨੀਟਰਿੰਗ ਕਰਨੀ ਸ਼ੁਰੂ ਕੀਤੀ ਹੈ। ਪੋਲਿਊਸ਼ਨ ਕੰਟਰੋਲ ਬੋਰਡ ਵਲੋਂ ਕੰਮ ਸ਼ੁਰੂ ਹੋਇਆ ਹੈ । ਉਸ ਬਾਰੇ ਸਾਡੇ ਹਾਊਸ ਦੇ ਮੈਂਬਰਾਂ ਨੂੰ ਮੈਂ ਜ਼ਰੂਰ ਦੱਸਣਾ ਚਾਹਾਂਗਾ ਕਿ ਇਹ ਜਿੰਨੇ ਵੀ ਕਾਨੂੰਨ ਬਣੇ ਹਨ ਇਨ੍ਹਾਂ ਸਭ ਦੀ ਇੰਪਲੀਮੈਂਟੇਸ਼ਨ ਬੜੇ ਅਸਰਦਾਰ ਢੰਗ ਨਾਲ ਕਰਵਾਈ ਜਾ ਰਹੀ ਹੈ ਅਤੇ ਬੜੇ ਨਵੇਂ-ਨਵੇਂ ਪਲੈਨ ਇਸਦੇ ਵਿੱਚ ਤਿਆਰ ਕੀਤੇ ਗਏ ਹਨ। ਸਪੀਕਰ ਸਾਹਿਬ, ਲੁਧਿਆਣੇ ਦੀ ਗੱਲ ਚਲ ਰਹੀ ਸੀ । ਉਥੇ ਇਕ ਤਾਂ ਡਾਇੰਗ ਇੰਡਸਟਰੀ ਹੈ, ਜਿਹੜੇ ਰੰਗ ਕਰਦੇ ਹਨ। ਲੁਧਿਆਣਾ ਨੂੰ ਇਕ ਤਾਂ ਹਿੰਦੁਸਤਾਨ ਦਾ ਮਾਨਚੈਸਟਰ ਮੰਨਿਆ ਜਾਂਦਾ ਹੈ ਅਤੇ ਹੌਜਰੀ ਉਨੀ ਕਪੜਿਆਂ ਦਾ ਕੰਮ ਉਥੇ ਹੁੰਦਾ ਹੈ ਅਤੇ ਸਾਰੀ ਦੁਨੀਆਂ ਨੂੰ ਉਥੋਂ ਐਕਸਪੋਰਟ ਹੁੰਦਾ ਹੈ। ਸਾਨੂੰ ਮਾਣ ਹੈ ਕਿ ਸਾਡੇ ਇੰਡਸਟਰੀਲਿਸਟਾਂ ਨੇ ਦੁਨੀਆਂ ਵਿੱਚ ਆਪਣਾ ਨਾਮ ਕਮਾਇਆ ਹੈ। ਇਹ ਇੰਡਸਟਰੀ ਵਧਦੀ ਗਈ ਲੇਕਿਨ ਬਹੁਤਾ ਧਿਆਨ ਇਸ ਵੱਲ ਨਹੀਂ ਦਿੱਤਾ ਗਿਆ ਕਿ ਪੋਲਿਊਸ਼ਨ ਕਿੰਨਾ ਵੱਧ ਜਾਵੇਗਾ ਅਤੇ ਵੱਧਦੇ-ਵੱਧਦੇ ਪੁਜੀਸ਼ਨ ਇੱਥੇ ਤੱਕ ਚਲੀ ਗਈ ਕਿ ਸਾਡਾ ਬੁੱਢਾ ਨਾਲਾ, ਜੋ ਕਿ ਬਹੁਤ ਪੁਰਾਣਾ ਨਾਲਾ ਸੀ, ਅੱਜ ਉਹ ਕੈਮੀਕਲ ਦਾ ਇਕ ਨਾਲਾ ਬਣ ਗਿਆ ਹੈ ਅਤੇ ਉਸਦਾ ਅਸਰ ਅੱਜ ਸਤਲੁੱਜ ਦਰਿਆ ਤੱਕ ਪਹੁੰਚ ਗਿਆ ਹੈ ਜਿੱਥੋਂ ਕਿ ਲੋਕਾਂ ਨੂੰ ਪੀਣ ਵਾਲਾ ਪਾਣੀ ਮਿਲਦਾ ਹੈ ਅਤੇ ਹੋਰ ਇਰੀਗੇਸ਼ਨ ਦੇ ਕੰਮ ਹੁੰਦੇ ਹਨ ਅਤੇ ਵਾਟਰ ਡਿਸਚਾਰਜਿੰਗ ਵੀ ਹੁੰਦਾ ਹੈ ਅਤੇ ਜ਼ਮੀਨ ਦੇ ਅੰਦਰ ਵੀ ਡਾਇੰਗ ਦਾ ਜਿਹੜਾ ਜ਼ਹਿਰ ਹੈ, ਉਹ ਜਾਂਦਾ ਹੈ। ਸਪੀਕਰ ਸਾਹਿਬ, 439 ਲਾਰਜ ਸਕੇਲ ਇੰਡਸਟਰੀਅਲ ਯੂਨਿਟਸ, ਜਿਹੜੇ ਡਾਇੰਗ ਨਾਲ ਸਬੰਧਤ ਹਨ, ਉਹ ਉਥੇ ਲੱਗੇ ਹੋਏ ਹਨ, ਜਿਸ ਵਿੱਚੋਂ 92 ਯੂਨਿਟ ਬੰਦ ਹੋ ਗਏ ਹਨ ਅਤੇ 87 ਨੂੰ ਕੋਈ ਟਰੀਟਮੈਂਟ ਪਲਾਂਟ ਦੀ ਲੋੜ ਨਹੀਂ ਹੈ। 260 ਯੂਨਿਟ ਐਸੇ ਹਨ ਜਿਨ੍ਹਾਂ ਦਾ ਜੋ ਨਿਕਾਸੀ ਪਾਣੀ ਹੈ, ਉਸਨੂੰ ਟਰੀਟਮੈਂਟ ਕਰਾਉਣ ਦੀ ਬਹੁਤ ਜ਼ਰੂਰਤ ਸੀ। ਸਰਕਾਰ ਨੇ ਇਕ ਕਾਮਨ ਐਫਲਯੂਏਂਟ ਟਰੀਟਮੈਂਟ ਪਲਾਂਟ ਲਗਾਉਣ ਦੀ ਯੋਜਨਾ ਬਣਾਈ ਹੈ ਡਿਫਰੈਂਟ ਲੋਕੇਸ਼ਨਜ਼ ਤੇ ਜਿਸਦੇ ਨਾਲ ਲੁਧਿਆਣੇ ਦੇ 5 ਕਲੱਸਟਰ ਇੰਡਸਟਰੀ ਦੇ ਕਵਰ ਕੀਤੇ ਜਾਣਗੇ, ਇਸਦੇ ਵਾਸਤੇ ਮਾਨਯੋਗ ਸੀ.ਐਮ. ਸਾਹਿਬ ਦੀ ਇੰਟਰਵੈਨਸ਼ਨ ਦੇ ਨਾਲ, ਸਰਕਾਰ ਨਾਮੀਨਲ ਰੇਟ ਤੇ ਜ਼ਮੀਨ ਲੈ ਕੇ ਦੇ ਰਹੀ ਹੈ ਅਤੇ ਇਸ ਤੇ ਇਨਵੈਸਟਮੈਂਟ ਪ੍ਰਾਈਵੇਟ ਸੈਕਟਰ ਕਰੇਗਾ ਜਿਹੜੀ ਕਿ ਯੂਜ਼ਰ ਤੋਂ ਥੋੜ੍ਹੇ-ਥੋੜ੍ਹੇ ਪੈਸੇ ਲੈ ਕੇ ਪੂਰੀ ਕੀਤੀ ਜਾਵੇਗੀ ਅਤੇ ਇਸਦੇ ਨਾਲ, ਸਪੀਕਰ ਸਾਹਿਬ, ਜਿਹੜੇ ਵੱਡੇ ਯੂਨਿਟ ਹਨ, ਉਨ੍ਹਾਂ ਨੂੰ ਵੀ ਅਸੀਂ ਕਿਹਾ ਹੈ ਕਿ ਤੁਸੀਂ ਡਿਸਚਾਰਜ਼ ਜ਼ੀਰੋ ਬਣਾਓ ਅਤੇ ਸਾਰੇ ਕੈਮੀਕਲਜ਼ ਨਿਊਟਰੇਲਾਈਜ਼ ਕੀਤੇ ਜਾਣ। ਇਕ ਇਲੈਕਟਰੋਪਲੇਟਿੰਗ ਇੰਡਸਟਰੀ ਹੈ, ਉਸਦਾ ਵੀ ਜੋ

[ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ]

ਡਿਸਚਾਰਜ਼ ਸੀ, ਉਹ ਵੀ ਬੜਾ ਖਤਰਨਾਕ ਹੱਦ ਤੇ ਸੀ ਕਿਉਂਕਿ ਉਸਦੇ ਵਿੱਚ ਵੀ ਕੈਮੀਕਲ ਹੁੰਦੇ ਹਨ । ਉਸ ਡਿਸਚਾਰਜ਼ ਨੂੰ ਅਸੀਂ ਜ਼ੀਰੋ ਖਤਰੇ ਦੇ ਪੱਧਰ ਤੇ ਲੈ ਆਏ ਹਾਂ ਅਤੇ ਸਾਰੇ ਜੋ ਕੈਮੀਕਲ ਉਸਦੇ ਵਿਚੋਂ ਨਿਕਲਦੇ ਸੀ, ਉਨ੍ਹਾਂ ਨੂੰ ਨਿਊਟਰੇਲਾਈਜ਼ ਕੀਤਾ ਗਿਆ ਹੈ ਅਤੇ ਉਸ ਪਾਣੀ ਨੂੰ ਉਥੇ ਹੀ ਦੁਬਾਰਾ ਯੂਜ਼ ਕੀਤਾ ਜਾਂਦਾ ਹੈ। ਸੋ, ਇਸ ਸਾਰੇ ਮਾਮਲੇ ਤੇ, ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਹਰ 15 ਦਿਨਾਂ ਪਿੱਛੋਂ ਮੀਟਿੰਗ ਲੈਂਦੇ ਹਨ ਅਤੇ ਮੋਨੀਟਰਿੰਗ ਕਰਦੇ ਹਨ ਅਤੇ ਦੂਸਰਾ, ਸਪੀਕਰ ਸਾਹਿਬ, ਜੋ ਗੰਦੇ ਪਾਣੀ ਦੀ ਨਿਕਾਸੀ ਦਾ ਵੱਡਾ ਸੋਰਸ ਹੈ, ਨਗਰ ਪਾਲਿਕਾ, ਨਗਰ ਪ੍ਰੀਸ਼ਦਾਂ ਦੇ ਗੰਦੇ ਪਾਣੀ ਦਾ ਜੋ ਨਿਕਾਸ ਸੀਵਰੇਜ਼ ਰਾਹੀਂ ਹੁੰਦਾ ਹੈ, ਉਸਦੇ ਵਾਸਤੇ ਵੀ ਸਰਕਾਰ ਨੇ 1500 ਕਰੋੜ ਰੁਪਏ ਦੀ ਪਲਾਨਿੰਗ ਤਿਆਰ ਕੀਤੀ ਹੈ। ਹੋਰ ਵੀ ਜੋ ਡਿਪਾਰਟਮੈਂਟਸ ਹਨ, ਜਿਨ੍ਹਾਂ ਦੇ ਨਾਲ ਸਬੰਧਤ ਗੰਦੇ ਅਤੇ ਜ਼ਹਿਰੀਲੇ ਪਾਣੀ ਦੀ ਨਿਕਾਸੀ ਹੁੰਦੀ ਹੈ, ਉਨ੍ਹਾਂ ਨੂੰ ਵੀ ਕਿਹਾ ਗਿਆ ਹੈ ਕਿ ਉਹ ਆਪਣੀ-ਆਪਣੀ ਪ੍ਰੋਪੋਜ਼ਲ ਦੇਣ ਤਾਂ ਕਿ ਨਦੀਆਂ ਦੇ ਵਿੱਚ, ਪਵਿੱਤਰ ਨਦੀਆਂ ਦੇ ਵਿੱਚ ਇਹ ਕੈਮੀਕਲ ਵਾਲਾ, ਜ਼ਹਿਰੀਲਾ ਸਲੇਜ਼ ਪਾਣੀ ਨਾ ਜਾਵੇ ਅਤੇ ਸਾਡੀਆਂ ਨਦੀਆਂ ਸਾਫ ਰਹਿਣ। ਸਪੀਕਰ ਸਾਹਿਬ, ਸਾਡੀ ਜੋ ਸਰਹਿੰਦ ਕੈਨਾਲ ਹੈ, ਉਸਨੂੰ ਖਾਸ ਤੌਰ ਤੇ ਸਾਫ ਰੱਖਣ ਵਾਸਤੇ ਅਤੇ ਜੋ ਸਾਡਾ ਸਤਲੁੱਜ ਦਰਿਆ ਹੈ, ਉਸਨੂੰ ਸਾਫ ਰੱਖਣ ਵਾਸਤੇ ਸਰਕਾਰ ਨੇ ਪੂਰਾ ਧਿਆਨ ਦਿੱਤਾ ਹੈ।

ਸਪੀਕਰ ਸਾਹਿਬ, ਇਸਦੇ ਨਾਲ-ਨਾਲ ਗੱਲ ਚਲ ਰਹੀ ਸੀ ਹਵਾ ਅਤੇ ਪੋਲਿਊਸ਼ਨ ਬਾਰੇ। ਹਵਾ ਦੇ ਪੋਲਿਊਸ਼ਨ ਵਿੱਚ ਬਹੁਤ ਵੱਡਾ ਯੋਗਦਾਨ ਜੋ ਕਣਕ ਦੀ ਜਾਂ ਝੋਨੇ ਦੀ ਨਾੜ ਹੈ, ਜਦੋਂ ਫਸਲ ਕੱਟ ਲਈ ਜਾਂਦੀ ਹੈ ਅਤੇ ਕਿਸਾਨ ਉਸ ਨੂੰ ਅੱਗ ਲਗਾ ਦਿੰਦਾ ਹੈ ਤਾਂ ਕਿ ਜ਼ਮੀਨ ਅਗਲੀ ਫਸਲ ਲਈ ਛੇਤੀ ਖਾਲੀ ਹੋ ਜਾਵੇ, ਉਸ ਦਾ ਹੈ । ਪਰ, ਸਪੀਕਰ ਸਾਹਿਬ, ਅਸੀਂ ਸਾਰੇ ਜਾਣਦੇ ਹਾਂ ਅਤੇ ਕਿਸਾਨ ਖੁਦ ਵੀ ਜਾਣਦਾ ਹੈ ਕਿ ਉਸਦੇ ਕਿੰਨੇ ਨੁਕਸਾਨ ਹਨ। ਪਰ ਪਤਾ ਨਹੀਂ ਉਸਦੀ ਮਜ਼ਬੂਰੀ ਹੁੰਦੀ ਹੈ ਕਿ ਉਸਨੇ ਸਮੇਂ ਤੇ ਅਗਲੀ ਫਸਲ ਬੀਜਣੀ ਹੁੰਦੀ ਹੈ। ਇਸ ਧੂੰਏ ਨਾਲ ਅੱਖਾਂ ਦੀਆਂ ਅਨੇਕਾਂ ਬੀਮਾਰੀਆਂ ਲਗਦੀਆਂ ਹਨ ਅਤੇ ਦਮੇਂ ਦੇ ਹਜ਼ਾਰਾਂ ਮਰੀਜ਼ ਵੱਧ ਜਾਂਦੇ ਹਨ ਪਰ ਇਸਦੇ ਬਾਵਜੂਦ ਵੀ ਇਹ ਚੱਕਰ ਚਲ ਰਹੇ ਹਨ ਅਤੇ ਅਸੀਂ ਮਹਿਸੂਸ ਕਰਦੇ ਹਾਂ ਕਿ ਇਸ ਦੇ ਵਾਸਤੇ ਕਾਨੂੰਨ ਬਣਾਇਆ ਜਾਣਾ ਚਾਹੀਦਾ ਹੈ। ਪਰ ਇਸ ਦੇ ਨਾਲ-ਨਾਲ ਸਪੀਕਰ ਸਾਹਿਬ, ਇਹ ਵੇਖਿਆ ਗਿਆ ਹੈ ਕਿ ਇਕੱਲਾ ਕਾਨੂੰਨ ਹੈਲਪ ਨਹੀਂ ਕਰ ਸਕਦਾ । ਅੱਜ ਵੀ ਕਾਨੂੰਨ ਹੈ। ਡੀ.ਸੀ. ਸਾਹਿਬਾਨ ਆਪਣੇ ਜ਼ਿਲ੍ਹਿਆਂ ਵਿੱਚ ਆਰਡਰ ਜਾਰੀ ਕਰ ਦਿੰਦੇ ਹਨ ਕਿ ਨਾੜ ਨਹੀਂ ਜਲਾਉਣੀ ਜਾਂ ਰਾਤ ਨੂੰ ਕੰਬਾਈਨ ਨਹੀਂ ਚਲਾਉਣੀ ਪਰ ਕਿਸਾਨ ਦੀ ਮਜ਼ਬੂਰੀ ਹੈ। ਸਾਡੀ ਸਰਕਾਰ ਦੀ ਇਹ ਮਨਸ਼ਾ ਨਹੀਂ ਕਿ ਕਿਸਾਨਾਂ ਨੂੰ ਅੰਦਰ ਹੀ ਦੇਣਾ ਹੈ ਪਰ ਅਸੀਂ ਇਸ ਦਾ ਹੱਲ ਸੋਚਿਆ ਹੈ। ਸਰਕਾਰ ਨੇ ਜਿੱਥੇ ਪ੍ਰੋਹਿਬਟਰੀ ਆਰਡਰ ਕੱਢੇ ਹਨ, ਉਥੇ ਇਸ ਦਾ ਫਾਇਦਾ ਕੀ ਹੋ ਸਕਦਾ ਹੈ, ਇਸ ਬਾਰੇ ਵੀ ਕੁਝ ਕੀਤਾ ਹੈ। ਇਸ ਢੰਗ ਨਾਲ ਸੋਚਣਾ ਸਰਕਾਰ ਨੇ ਸ਼ੁਰੂ ਕੀਤਾ ਹੈ। ਸਪੀਕਰ ਸਾਹਿਬ, ਪੰਜਾਬ ਨੂੰ 29 ਬਲਾਕਾਂ ਵਿੱਚ ਵੰਡਿਆ ਗਿਆ ਹੈ। ਉਥੇ ਸਾਰੀ ਨਾੜ ਦੀ ਕੁਲੈਕਸ਼ਨ ਹੋਵੇਗੀ ਔਰ ਤਕਰੀਬਨ 3,000 ਪ੍ਰਤੀ ਏਕੜ ਇੱਕ ਫਸਲ ਦਾ ਕਿਸਾਨ ਨੂੰ ਫਾਇਦਾ ਹੋਵੇਗਾ ਅਤੇ

ਉਹ ਆਪਣੀ ਨਾੜ ਵੀ ਛੇਤੀ ਤੋਂ ਛੇਤੀ ਦੇ ਸਕੇਗਾ। ਸਪੀਕਰ ਸਾਹਿਬ, ਇਨ੍ਹਾਂ 29 ਬਲਾਕਾਂ ਵਿਚ 29 ਪਾਵਰ ਪਲਾਂਟ ਲਗਾਉਣ ਦਾ ਸਰਕਾਰ ਨੇ ਵਿਚਾਰ ਬਣਾਇਆ ਹੈ ਜਿਸ ਨਾਲ 350 ਮੈਗਾਵਾਟ ਬਿਜਲੀ ਪੈਦਾ ਹੋਵੇਗੀ ਅਤੇ ਇਹ ਪਲਾਨ 2011 ਦਸੰਬਰ ਤੱਕ ਹੈ, ਇਸ ਤੇ ਕੰਮ ਸ਼ੁਰੂ ਹੋ ਚੁੱਕਾ ਹੈ। ਤਿੰਨ ਓਪਰੇਸ਼ਨ ਯੂਨਿਟ ਹੋਂਦ ਵਿਚ ਆ ਗਏ ਹਨ ਜਿਸ ਨਾਲ ਨਾਲੇ ਪੁੰਨ ਤੇ ਨਾਲੇ ਫਲੀਆਂ। ਇਸ ਨਾਲ ਕਿਸਾਨ ਨੂੰ ਵੀ ਆਮਦਨ ਹੋਵੇਗੀ ਅਤੇ ਬਿਜਲੀ ਦੀ ਘਾਟ ਵੀ ਦੂਰ ਹੋਵੇਗੀ। ਸਪੀਕਰ ਸਾਹਿਬ, ਏਅਰ ਪੋਲਿਊਸ਼ਨ ਨਾੜ ਦੇ ਸੜਨ ਨਾਲ ਫੈਲਦੀ ਹੈ ਅਤੇ ਬਿਮਾਰੀਆਂ ਫੈਲਦੀਆਂ ਹਨ। ਇਸ ਤੋਂ ਵੀ ਬਚਾਅ ਹੋ ਸਕੇਗਾ। ਸਪੀਕਰ ਸਾਹਿਬ, ਇਸ ਦੇ ਨਾਲ ਜੋ ਸ਼ਹਿਰਾਂ ਦਾ ਕੂੜਾ ਕਰਕੱਟ ਹੈ, ਗਾਰਬੇਜ ਹੈ, ਇਹ ਵੀ ਬਹੁਤ ਵੱਡੀ ਸਮੱਸਿਆ ਹੈ। ਸਾਲਿਡ ਵੇਸਟ ਵਾਸਤੇ ਪੰਜਾਬ ਨੂੰ ਸੱਤ ਬਲਾਕਾਂ ਵਿਚ ਵੰਡਿਆ ਗਿਆ ਹੈ। ਇਨ੍ਹਾਂ ਸੱਤ ਬਲਾਕਾਂ ਵਿਚ ਵੀ ਪਾਵਰ ਪਲਾਂਟ ਲਗਾਉਣ ਦਾ ਕੰਮ ਸ਼ੁਰੂ ਕੀਤਾ ਹੈ। ਕਈ ਜਗ੍ਹਾ ਤੇ ਸ਼ੁਰੂ ਹੋ ਚੁੱਕਿਆ ਹੈ। ਇਸ ਤੋਂ ਬਿਜਲੀ ਪੈਦਾ ਹੋਵੇਗੀ ਤੇ ਮੈਨਿਓਰ ਭਾਵ ਦੇਸੀ ਖਾਦ ਬਣਾਈ ਜਾਵੇਗੀ। ਸਪੀਕਰ ਸਾਹਿਬ, ਏਅਰ ਪੋਲਿਊਸ਼ਨ ਰੋਕਣ ਵਾਸਤੇ ਲੁਧਿਆਣਾ ਅਤੇ ਗੋਬਿੰਦਗੜ੍ਹ ਵਿਖੇ ਡਿਵਾਈਸ ਲਗਾਉਣ ਦਾ ਕੰਮ ਸ਼ੁਰੂ ਹੋ ਚੁੱਕਾ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਬਾਇਓ ਮੈਡੀਕਲ ਵੇਸਟੇਜ ਹੈ। ਇਹ ਵੀ ਸਭ ਤੋਂ ਖਤਰਨਾਕ ਹੈ। ਇਸ ਤੇ ਜਦ ਤੱਕ ਪਰਾਪਰ ਮੈਨੇਜਮੈਂਟ ਨਾ ਹੋਵੇ ਇਸ ਨਾਲ ਵੀ ਬਹੁਤ ਸਾਰੀਆਂ ਖ਼ਤਰਨਾਕ ਬਿਮਾਰੀਆਂ ਫੈਲਣ ਦਾ ਖਤਰਾ ਬਣਿਆ ਰਹਿੰਦਾ ਹੈ। ਇਸ ਵਾਸਤੇ ਵੀ ਪੰਜਾਬ ਨੂੰ ਚਾਰ ਹਿੱਸਿਆਂ ਵਿੱਚ ਵੰਡਿਆ ਗਿਆ ਹੈ ਤੇ ਕੰਮ ਸ਼ੁਰੂ ਹੋ ਚੁੱਕਾ ਹੈ। ਲੁਧਿਆਣੇ ਕੰਮ ਚੱਲ ਰਿਹਾ ਹੈ। ਇਸ ਤੋਂ ਇਲਾਵਾ ਮੁਹਾਲੀ, ਅੰਮ੍ਰਿਤਸਰ ਅਤੇ ਗੁਰਦਾਸਪੁਰ ਵਿਖੇ ਵੀ ਅਜਿਹਾ ਕੰਮ ਸ਼ੁਰੂ ਕੀਤਾ ਜਾਵੇਗਾ ਤਾਂ ਕਿ ਹਸਪਤਾਲਾਂ ਅਤੇ ਕਲੀਨਿਕਾਂ ਵਿੱਚ ਜੋ ਬਾਇਓ ਮੈਡੀਕਲ ਵੇਸਟ ਹੈ, ਉਸ ਨੂੰ ਇੱਕ ਜਗ੍ਹਾ ਇੱਕਤਰ ਕਰਕੇ ਜਲਾਇਆ ਜਾ ਸਕੇ ਤਾਂ ਕਿ ਜਰਮ ਅਤੇ ਖਤਰਨਾਕ ਬੈਕਟੀਰੀਆ ਜੋ ਬਿਮਾਰੀਆਂ ਫੈਲਾਉਂਦੇ ਹਨ, ਉਹ ਖਤਮ ਹੋ ਸਕਣ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹਾਰਡ ਵੇਸਟ ਹੈ ਜਿਸ ਨਾਲ ਜ਼ਿੰਦਗੀ ਨੂੰ ਬਹੁਤ ਵੱਡਾ ਖਤਰਾ ਹੈ। ਇਸ ਵਾਸਤੇ ਵੱਖਰਾ ਐਕਟ ਬਣਾਇਆ ਗਿਆ ਹੈ ਤੇ 17 ਕਰੋੜ 19 ਲੱਖ ਰੁਪਏ ਦੀ ਪਲਾਨ ਬਣਾਈ ਗਈ ਹੈ। ਇਹ 15 ਸਾਲ ਦਾ ਪ੍ਰਾਜੈਕਟ ਹੈ ਤੇ ਕੰਮ ਸ਼ੁਰੂ ਹੋ ਚੁੱਕਾ ਹੈ। ਇਸ ਅਧੀਨ ਅਕਤੂਬਰ, 2007 ਵਿੱਚ ਨਿੰਬੂਵਾਨ, ਡੇਰਾ ਬੱਸੀ ਵਿਖੇ ਪਲਾਂਟ ਲਗਾ ਕੇ ਜੋ ਇਹ ਖਤਰਨਾਕ ਵੇਸਟ ਹੈ, ਇਸਨੂੰ ਖਤਮ ਕਰਨ, ਇਸ ਨੂੰ ਡੈਸਟਰਾਇ ਕਰਨ ਦਾ ਕੰਮ ਸ਼ੁਰੂ ਕੀਤਾ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਕਿਸਾਨ ਦੀ ਐਕਟੀਵਿਟੀ ਚਲਦੀ ਹੈ, ਜੇਕਰ ਅਸੀਂ ਇਸ ਪਾਸੇ ਧਿਆਨ ਨਾ ਦੇਈਏ ਤਾਂ ਇਹ ਪੋਲਿਊਸ਼ਨ ਹੋਰ ਵੱਧ ਸਕਦਾ ਹੈ। ਅਸੀਂ ਸਾਰੇ ਆਪਣੇ ਹੱਕਾਂ ਦੀ ਗੱਲ ਕਰਦੇ ਹਾਂ ਪਰ ਅਸੀਂ ਆਪਣੀ ਡਿਊਟੀ ਦੀ ਗੱਲ ਨਹੀਂ ਕਰਦੇ। ਜੋ ਸਾਡਾ ਰਹਿਣ ਸਹਿਣ ਹੈ, ਸਾਡਾ ਜੀਵਨ ਹੈ, ਇਹ ਬਹੁਤ ਹੀ ਜ਼ਿਆਦਾ ਭੌਤਿਕਵਾਦੀ ਹੋ ਗਿਆ ਹੈ। ਪੁਰਾਣੇ ਸਮਿਆਂ ਵਿੱਚ ਥੋੜ੍ਹੇ ਪਾਣੀ ਨਾਲ ਸਾਰਾ ਪਰਿਵਾਰ ਗੁਜ਼ਾਰਾ ਕਰ ਲੈਂਦਾ ਸੀ ਪਰ ਹੁਣ 60-70 ਲੀਟਰ ਪਾਣੀ

**[ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ]**

ਘਰ ਦੇ ਹਰ ਮੈਂਬਰ ਨੂੰ ਚਾਹੀਦਾ ਹੈ। ਇਸ ਨਾਲ ਵੀ ਪੋਲਿਊਸ਼ਨ ਵੱਧ ਰਿਹਾ ਹੈ ਤੇ ਵਾਤਾਵਰਨ ਗੰਦਾ ਹੋ ਰਿਹਾ ਹੈ। ਸਪੀਕਰ ਸਾਹਿਬ, ਇਸ ਕਰਕੇ ਅਸੀਂ ਚਾਹੁੰਦੇ ਹਾਂ ਕਿ ਸਾਨੂੰ ਇੰਨੇ ਲੀਟਰ ਪਾਣੀ ਰੋਜ਼ ਮਿਲੇ ਪਰ ਇਸ ਵਿੱਚ ਸਾਰਿਆਂ ਦਾ ਸਹਿਯੋਗ ਚਾਹੀਦਾ ਹੈ। ਜੋ ਕਾਇਨਾਤ ਹੈ, ਇਹ ਸਭ ਦੀ ਸਾਂਝੀ ਹੈ। ਇਕੱਲੀ ਸਰਕਾਰ ਦੀ ਡਿਊਟੀ ਨਾਲ ਗੱਲ ਨਹੀਂ ਮੁਕਦੀ। ਸਾਡੀਆਂ ਆਪਣੀਆਂ ਡਿਊਟੀਆਂ ਹਨ। ਬਹੁਤ ਸਾਰੀਆਂ ਇੰਡਸਟਰੀਜ਼ ਨੇ ਟਰੀਟਮੈਂਟ ਪਲਾਂਟ ਲਗਾਏ ਹਨ ਪਰ ਉਹ ਸਿਰਫ ਉਸੇ ਦਿਨ ਚਲਾਉਂਦੇ ਹਨ ਜਿਸ ਦਿਨ ਕੋਈ ਇੰਸਪੈਕਸ਼ਨ ਹੋਵੇ। ਬਾਕੀ ਦਿਨਾਂ ਵਿਚ ਬਿਜਲੀ ਬਚਾਉਂਦੇ ਹਨ। ਕੈਮੀਕਲ ਬਚ ਜਾਵੇ ਤੇ ਆਪਣਾ ਕੰਮ ਚਲਾਈ ਜਾਈਏ।

ਸਪੀਕਰ ਸਾਹਿਬ, ਜਿੱਥੇ ਵਾਤਾਵਰਨ ਸਾਫ ਰੱਖਣ ਲਈ ਕਾਨੂੰਨ ਬਣਾਏ ਹਨ, ਸਰਕਾਰ ਕੰਮ ਕਰ ਰਹੀ ਹੈ ਉਥੇ ਇਸ ਦੇ ਉਲਟ ਇਹ ਵਾਤਾਵਰਨ ਸਾਫ ਸੁਥਰਾ, ਸਵੱਛ ਕਿਵੇਂ ਰਹੇ, ਇਸ ਵਾਸਤੇ, ਸਪੀਕਰ ਸਾਹਿਬ, ਸਾਨੂੰ ਆਪਣੇ ਪੰਜਾਬ ਦੇ ਵਿੱਚ ਬਹੁਤ ਵੱਡੀ ਲੋੜ ਹੈ ਕਿ ਅਸੀਂ ਹਰਿਆਲੀ ਵਧਾਈਏ, ਵਣਾਂ ਹੇਠ ਜੋ ਰਕਬਾ ਹੈ, ਉਸ ਨੂੰ ਵਧਾਈਏ, ਦਰੱਖਤ ਜ਼ਿਆਦਾ ਤੋਂ ਜ਼ਿਆਦਾ ਲਗਾਈਏ। ਬਹੁਤ ਸਾਰੇ ਮਾਨਯੋਗ ਮੈਂਬਰਾਂ ਨੇ ਕਿਹਾ ਹੈ ਕਿ ਦਰੱਖਤ ਲਗਦੇ ਹਨ ਅਤੇ ਸੁੱਕ ਜਾਂਦੇ ਹਨ। ਮੈਂ, ਸਪੀਕਰ ਸਾਹਿਬ, ਇਹ ਬੇਨਤੀ ਕਰਨੀ ਚਾਹਾਂਗਾ ਕਿ ਦੁਨੀਆਂ ਦਾ ਇੱਕ ਸਟੈਂਡਰਡ ਬਣਿਆ ਹੈ ਕਿ 30 ਪ੍ਰਤੀਸ਼ਤ ਰਕਬਾ, ਚਾਹੇ ਕਿਤੇ ਵੀ ਹੋਵੇ, ਦਰੱਖਤਾਂ ਹੇਠ ਹੋਣਾ ਚਾਹੀਦਾ ਹੈ ਪਰ ਪੰਜਾਬ ਇੱਕ ਐਸਾ ਸੂਬਾ ਹੈ, ਜਿਥੇ ਖੇਤੀ ਇੰਨੀ ਵੱਧ ਗਈ ਹੈ ਔਰ ਖੇਤੀ ਵਾਸਤੇ ਜੰਗਲਾਂ ਦੇ ਜੰਗਲ ਸਾਫ ਹੋ ਗਏ ਹਨ। ਪਿਛਲੇ ਸਮੇਂ ਤੋਂ, ਕਰੀਬ 50 ਸਾਲਾਂ ਦੌਰਾਨ ਅਸੀਂ ਖੇਤੀ ਵਧਾਉਣ ਲਈ ਵਣ ਹੇਠ ਰਕਬਾ ਖਤਮ ਕਰ ਦਿੱਤਾ। ਸਪੀਕਰ ਸਾਹਿਬ, ਅੱਜ ਪੰਜਾਬ ਦੀ ਕੁੱਲ 84 ਫੀਸਦੀ ਭੂਮੀ ਖੇਤੀ ਹੇਠ ਹੈ। ਰਿਜ਼ਰਵ ਫਾਰੈਸਟ ਦਾ ਰਕਬਾ 3.5 ਪ੍ਰਤੀਸ਼ਤ ਹੈ ਅਤੇ ਜੰਗਲਾਂ ਤੋਂ ਬਾਹਰ ਜਿਹੜੇ ਦਰੱਖਤ ਲਗਾਏ ਹਨ, ਉਹ ਵੀ 3.5% ਹੈ ਅਤੇ ਕੁੱਲ ਮਿਲਾ ਕੇ 6.67% ਹੈ। ਇਹ ਪੰਜਾਬ ਦੀ ਕੁੱਲ ਧਰਤੀ ਦਾ ਦਰੱਖਤਾਂ ਹੇਠ, ਵਣਾਂ ਹੇਠ ਰਕਬਾ ਹੈ, ਜਿਸ ਨੂੰ ਸਰਕਾਰ ਨੇ 2017 ਤੱਕ 15% ਕਰਨ ਦਾ ਟੀਚਾ ਮਿਥਿਆ ਹੈ। ਇਹ 15% ਕਰਨ ਦੀ ਕੋਸ਼ਿਸ਼ ਹੋਵੇਗੀ। ਸਾਨੂੰ ਇਸ ਬਾਰੇ ਸੋਚਣਾ ਵੀ ਪਵੇਗਾ ਕਿਉਂਕਿ ਅਰਬਨ ਆਬਾਦੀ ਹੇਠ ਕਾਫੀ ਏਰੀਆ ਹੈ। ਇੱਕ ਤਾਂ ਜਿੰਨਾਂ ਸ਼ਹਿਰੀ ਇਲਾਕਾ ਹੈ, ਗਲੀਆਂ, ਸੜਕਾਂ, ਇਨਸਟੀਚਿਊਸ਼ਨਲ ਲੈਂਡ ਹੈ, ਪੰਚਾਇਤਾਂ ਦੀ ਲੈਂਡ ਹੈ, ਸ਼ਮਸ਼ਾਨ ਘਾਟ ਹੈ, ਅਸੀਂ ਸਾਰੇ ਉਪਰਾਲਾ ਕਰੀਏ, ਇਸ ਹਾਊਸ ਦੇ ਮੈਂਬਰਾਂ ਦੀ ਵੀ ਬਹੁਤ ਵੱਡੀ ਡਿਊਟੀ ਹੈ ਕਿ ਸਾਰੀਆਂ ਜਗ੍ਹਾ ਤੇ ਆਪ ਨਾਲ ਹੋ ਕੇ ਪੰਚਾਇਤਾਂ ਨਾਲ, ਫਾਰੈਸਟ ਡਿਪਾਰਟਮੈਂਟ ਕੋਲ ਕਾਫੀ ਸਕੀਮਾਂ ਹਨ, ਉਨ੍ਹਾਂ ਦੀ ਵਰਤੋਂ ਕਰੀਏ ਅਤੇ ਵੱਧ ਤੋਂ ਵੱਧ ਦਰੱਖਤ ਉਸ ਰਕਬੇ ਵਿੱਚ ਲਗਾਈਏ। ਦੂਸਰਾ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਦ ਤੱਕ ਐਗਰੀਕਲਚਰ ਲੈਂਡ ਵਿੱਚ ਫਾਰੈਸਟ ਨਹੀਂ ਜਾਂਦਾ, ਦਰੱਖਤ ਨਹੀਂ ਜਾਂਦੇ ਤਦ ਤੱਕ ਅਸੀਂ ਇਸ ਟੀਚੇ ਤੇ ਪਹੁੰਚ ਨਹੀਂ ਸਕਦੇ ਔਰ ਮੈਂ, ਸਪੀਕਰ ਸਾਹਿਬ, ਜੋ ਸਰਕਾਰ ਵੱਲੋਂ ਇਸ ਦੌਰਾਨ ਅਚੀਵਮੈਂਟ ਕੀਤੀ ਗਈ ਹੈ, ਉਹ ਵੀ ਦੱਸਦਾ ਹਾਂ। ਪਿਛਲੇ ਤਿੰਨ ਸਾਲਾਂ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਤਿੰਨ ਸਾਲਾਂ ਵਿੱਚ.......

ਮਾਨਯੋਗ ਸਪੀਕਰ : ਟਾਈਮ ਦਾ ਥੋੜ੍ਹਾ ਖਿਆਲ ਰੱਖੋ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਬੱਸ ਪੰਜ ਮਿੰਟ ਜੀ। ਸਪੀਕਰ ਸਾਹਿਬ, ਅਸੀਂ 14,761 ਹੈਕਟੇਅਰ ਰਕਬੇ ਤੇ 1,54,91,900 ਬੂਟੇ ਲਗਾਏ ਹਨ ਔਰ ਇਨ੍ਹਾਂ ਦੀ 80% ਸਰਵਾਈਵਲ ਹੈ। ਮੈਂ ਮੈਂਬਰ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਫਾਰਮਰਜ਼ ਕੋਲੋਂ, ਕਿਸਾਨਾਂ ਕੋਲੋਂ 1,54,72,000 ਬੂਟਿਆਂ ਦੀ ਪਲਾਂਟੇਸ਼ਨ ਕਰਵਾਈ ਹੈ।

ਅੰਤ ਵਿੱਚ, ਮਾਨਯੋਗ ਸਪੀਕਰ ਸਾਹਿਬ, ਮੈਂ ਦੱਸਣਾ ਚਾਹਾਂਗਾ ਕਿ ਕੱਲ੍ਹ ਹੀ ਆਪਣੇ ਪੰਜਾਬ ਦਾ ਬਜਟ ਪੇਸ਼ ਹੋਇਆ ਹੈ ਔਰ ਮਾਨਯੋਗ ਵਿੱਤ ਮੰਤਰੀ ਜੀ ਨੇ ਉਸ ਨੂੰ ਗਰੀਨ ਬਜਟ ਕਹਿ ਕੇ ਪੇਸ਼ ਕੀਤਾ ਹੈ। ਇਸੇ ਤੋਂ ਅੰਦਾਜ਼ਾ ਲੱਗ ਸਕਦਾ ਹੈ ਕਿ ਸਰਕਾਰ ਕਿੰਨੀ ਕੁ ਇਸ ਮੁੱਦੇ ਪ੍ਰਤੀ ਅਵੇਅਰ ਹੈ, ਕਿੰਨੀ ਕੁ ਸੈਂਸੇਸ਼ਨਲ ਹੈ ਕਿ ਬਜਟ ਵਿੱਚ ਪਹਿਲੀ ਵਾਰੀ ਅਲੱਗ ਤੌਰ ਤੇ ਇੱਕ ਪੈਰ੍ਹਾ ਬਣਾ ਕੇ ਇਸ ਹਰਿਆਲੀ ਬਾਰੇ ਗੱਲ ਹੋਈ ਹੈ। ਇਸ ਬਜਟ ਵਿੱਚ, ਪਹਿਲਾਂ ਜਿਸ ਤਰ੍ਹਾਂ ਦੱਸਿਆ ਗਿਆ ਹੈ, ਪਵਿੱਤਰ ਵੇਈਂ ਵਾਸਤੇ 12 ਕਰੋੜ ਰੁਪਿਆ ਸਰਕਾਰ ਨੇ ਰਿਜ਼ਰਵ ਕੀਤਾ ਹੈ ਔਰ 50 ਕਰੋੜ ਰੁਪਏ ਦੇ ਐਡੀਸ਼ਨਲ ਰਿਸੋਰਸਿਜ਼ ਪਹਿਲਾਂ ਹੀ ਅਪਰੂਵ ਹੋ ਚੁੱਕੇ ਹਨ। ਅਗਲੇ ਤਿੰਨ ਸਾਲਾਂ ਵਿੱਚ ਆਪਣੀ ਸਰਕਾਰ ਨੇ 300 ਕਰੋੜ ਰੁਪਿਆ ਸਤਲੁਜ-ਘੱਗਰ ਦੇ ਵਿੱਚ ਜਾਂਦੇ ਇੰਡਸਟਰੀਅਲ ਅਤੇ ਮਿਊਂਸਿਪਲ ਪੋਲਿਊਸ਼ਨ ਨੂੰ ਰੋਕਣ ਵਾਸਤੇ ਮਹਿਫੂਜ਼ ਕੀਤੇ ਹਨ। 300 ਕਰੋੜ ਰੁਪਏ ਵਿਚੋਂ 135 ਕਰੋੜ ਰੁਪਿਆ ਇਸ ਸਲਾਨਾ ਬਜਟ ਵਿੱਚ ਰੱਖਿਆ ਹੈ, ਜਿਸ ਨਾਲ ਮਿਊਂਸਿਪਲ ਕਮੇਟੀਆਂ ਦਾ ਜੋ ਸਲੱਜ ਹੈ, ਸੀਵਰੇਜ ਹੈ, ਉਸ ਲਈ ਟਰੀਟਮੈਂਟ ਪਲਾਂਟ ਲੱਗਣਗੇ, ਇੰਡਸਟਰੀਅਲ ਵੇਸਟ ਨੂੰ ਟਰੀਟ ਕਰਨ ਲਈ ਪਲਾਂਟ ਲੱਗਣਗੇ। ਜੋ ਹਾਊਸ ਦੀ ਚਿੰਤਾ ਹੈ, ਸਰਕਾਰ ਦੀ ਵੀ ਉਹੀ ਚਿੰਤਾ ਹੈ। ਇਹ ਬਹੁਤ ਵਧੀਆ ਮਤਾ ਪੇਸ਼ ਹੋਇਆ ਹੈ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਸਰਕਾਰ ਪਹਿਲਾਂ ਹੀ ਇਸ ਮਾਮਲੇ ਤੇ ਬਹੁਤ ਗੰਭੀਰ ਹੈ, ਚਿੰਤੁਤ ਹੈ ਔਰ ਕੰਮ ਕਰ ਰਹੀ ਹੈ। ਬਜਟ ਵਿੱਚ ਇਸ ਲਈ ਪੈਸਾ ਰੱਖਿਆ ਹੈ। ਅੱਗੇ ਨੂੰ ਵੀ ਸਰਕਾਰ ਹਾਊਸ ਦੀਆਂ ਭਾਵਨਾਵਾਂ ਨੂੰ ਵੇਖਦੇ ਹੋਏ ਇਸ ਮਾਮਲੇ ਵਿੱਚ ਪਹਿਲ ਦੇ ਆਧਾਰ ਤੇ ਹਰ ਮਸਲੇ ਨੂੰ ਡੀਲ ਕਰੇਗੀ। ਅੰਤ ਵਿੱਚ, ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ ਅਤੇ ਅੱਜ ਜੋ ਰੈਜ਼ੋਲਿਊਸ਼ਨ ਆਇਆ ਹੈ ਇਸ ਤੇ ਸਰਕਾਰ ਬੜੀ ਸਖਤੀ ਨਾਲ ਅੱਗੇ ਨੂੰ ਪਾਲਣਾ ਕਰਵਾਏਗੀ। ਧੰਨਵਾਦ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਪ੍ਰਦੂਸ਼ਣ ਫੈਲਣ ਕਰਕੇ ਪੈਦਾ ਹੋਏ ਗਲੋਬਲ ਵਾਰਮਿੰਗ ਨਾਲ ਸੁਨਾਮੀ, ਸੋਕਾ, ਬਰਫਬਾਰੀ, ਸਿਹਤ ਸਮੱਸਿਆ ਜੋ ਕਿ ਮਨੁੱਖਤਾ ਲਈ ਗੰਭੀਰ ਖਤਰਾ ਹੈ, ਨੂੰ ਰੋਕਣ ਅਤੇ ਹੋਰ ਵੱਖ-ਵੱਖ ਤਰ੍ਹਾਂ ਦੇ ਪ੍ਰਦੂਸ਼ਣ ਨੂੰ ਰੋਕਣ ਲਈ ਠੋਸ ਕਦਮ ਉਠਾਏ ਜਾਣ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ***

---

## RESOLUTION REG. RECOMMENDING TO THE STATE GOVERNMENT TO IMMEDIATELY APPROACH THE CENTRE GOVERNMENT TO CHECK THE SKY-ROCKETING PRICES OF ALL AGRICULTURAL PRODUCES

**ਮਾਨਯੋਗ ਸਪੀਕਰ** : ਹੁਣ ਇਸ ਤੋਂ ਅਗਲਾ ਮਤਾ ਸਰਦਾਰ ਗੁਰਬਚਨ ਸਿੰਘ ਬੱਬੇਹਾਲੀ ਜੀ ਪੇਸ਼ ਕਰਨਗੇ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਸਪੀਕਰ ਸਾਹਿਬ, ਮੈਂ ਹੇਠ ਲਿਖੇ ਅਨੁਸਾਰ ਮਤਾ ਪੇਸ਼ ਕਰਦਾ ਹਾਂ ਕਿ—

> "ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਜੀਵਨ ਦੀਆਂ ਲੋੜਾਂ ਨਾਲ ਸਬੰਧਤ ਸਾਰੀਆਂ ਜਿਨਸਾਂ ਦੀਆਂ ਕੀਮਤਾਂ ਅਤੇ ਖਾਸ ਕਰਕੇ ਆਮ ਲੋਕਾਂ ਦੇ ਖਾਣ ਪੀਣ ਦੀਆਂ ਜਿਨਸਾਂ ਵਿੱਚ ਨਿਤ ਪ੍ਰਤੀ ਹੋ ਰਹੇ ਬੇਤਹਾਸ਼ਾ ਵਾਧੇ ਨੂੰ ਠੱਲ੍ਹ ਪਾਉਣ ਅਤੇ ਰੋਕਣ ਲਈ ਕੇਂਦਰ ਸਰਕਾਰ ਨੂੰ ਤੁਰੰਤ ਪਹੁੰਚ ਕੀਤੀ ਜਾਵੇ ਕਿਉਂਕਿ ਮੱਧਮ ਵਰਗ ਅਤੇ ਗਰੀਬ ਵਰਗ ਦੇ ਲੋਕਾਂ ਲਈ ਦੋ ਵਕਤ ਦੀ ਰੋਟੀ ਖਾ ਸਕਣਾ ਮੁਸ਼ਕਿਲ ਹੁੰਦਾ ਜਾ ਰਿਹਾ ਹੈ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ—

> "ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਜੀਵਨ ਦੀਆਂ ਲੋੜਾਂ ਨਾਲ ਸਬੰਧਤ ਸਾਰੀਆਂ ਜਿਨਸਾਂ ਦੀਆਂ ਕੀਮਤਾਂ ਅਤੇ ਖਾਸ ਕਰਕੇ ਆਮ ਲੋਕਾਂ ਦੇ ਖਾਣ ਪੀਣ ਦੀਆਂ ਜਿਨਸਾਂ ਵਿੱਚ ਨਿਤ ਪ੍ਰਤੀ ਹੋ ਰਹੇ ਬੇਤਹਾਸ਼ਾ ਵਾਧੇ ਨੂੰ ਠੱਲ੍ਹ ਪਾਉਣ ਅਤੇ ਰੋਕਣ ਲਈ ਕੇਂਦਰ ਸਰਕਾਰ ਨੂੰ ਤੁਰੰਤ ਪਹੁੰਚ ਕੀਤੀ ਜਾਵੇ ਕਿਉਂਕਿ ਮੱਧਮ ਵਰਗ ਅਤੇ ਗਰੀਬ ਵਰਗ ਦੇ ਲੋਕਾਂ ਲਈ ਦੋ ਵਕਤ ਦੀ ਰੋਟੀ ਖਾ ਸਕਣਾ ਮੁਸ਼ਕਿਲ ਹੁੰਦਾ ਜਾ ਰਿਹਾ ਹੈ।"

ਸੋ, ਇਹ ਜਿਹੜਾ ਮਤਾ ਹੈ ਇਸ ਦੇ ਬਾਰੇ ਮੈਂ ਸਾਰਿਆਂ ਨੂੰ ਕਹਾਂਗਾ ਕਿ ਟਾਈਮ ਤਾਂ ਥੋੜ੍ਹਾ ਹੈ ਅਤੇ ਥੋੜ੍ਹੇ ਸਮੇਂ ਵਿਚ ਚੰਗੇ ਵਿਚਾਰਾਂ ਦੇ ਨਾਲ ਇਸ ਮਤੇ ਦੇ ਬਾਰੇ ਭਾਗ ਲਈਏ। ਆਪਾਂ ਇਸ ਨੂੰ ਪਾਸ ਵੀ ਕਰਨਾ ਹੈ। ਹਾਂ ਜੀ, ਬੱਬੇਹਾਲੀ ਸਾਹਿਬ ਜੀ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ (ਗੁਰਦਾਸਪੁਰ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਹਿੰਗਾਈ ਦੇ ਮੁੱਦੇ ਉਤੇ ਸੁਝਾਅ ਦੇਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮਹਿੰਗਾਈ ਵੱਧਣ ਦੇ ਕਈ ਕਾਰਨ ਹੁੰਦੇ ਹਨ ਜਿਸ ਤਰ੍ਹਾਂ ਕੁਦਰਤੀ ਆਫਤਾਂ ਦਾ ਆਉਣਾ, ਪੈਦਾਵਾਰ ਦਾ ਘੱਟ ਜਾਣਾ ਜਾਂ ਸਰਕਾਰਾਂ ਦਾ ਕਈ ਢੰਗ ਤਰੀਕਿਆਂ ਦੇ ਨਾਲ ਗਲਤ ਤਰੀਕਿਆਂ ਨੂੰ ਅਪਣਾਉਣਾ। ਅੱਜ ਇਹ ਸਮਾਂ ਆ ਗਿਆ ਹੈ ਕਿ ਇਸ ਮਹਿੰਗਾਈ ਦੇ ਯੁੱਗ ਵਿਚ ਪਰਿਵਾਰ ਦੇ ਹਰ ਜੀਅ ਨੂੰ ਕੰਮ ਕਰਨਾ ਪਵੇਗਾ।

ਪਹਿਲਾਂ ਸਮਾਂ ਸੀ ਕਿ ਜਦੋਂ ਇਕ ਜੀਅ ਕੰਮ ਕਰਦਾ ਸੀ ਤਾਂ ਬਾਕੀ ਸਾਰਾ ਪਰਿਵਾਰ ਉਸ ਦੇ ਉਤੇ ਨਿਰਭਰ ਹੁੰਦਾ ਸੀ ਅਤੇ ਖਾਂਦਾ ਸੀ। ਅੱਜ ਹਰ ਪਰਿਵਾਰ ਦਾ ਫਰਜ਼......

*1.34 ਵਜੇ ਬਾਅਦ ਦੁਪਹਿਰ (*ਇਸ ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈੱਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।

ਬਣਦਾ ਹੈ ਕਿ ਖਾਣ ਪੀਣ ਵਾਲੀਆਂ ਰੋਜ਼ਾਨਾ ਵਰਤੋਂ ਵਿਚ ਆਉਣ ਵਾਲੀਆਂ ਵਸਤਾਂ, ਖਾਸ ਕਰਕੇ ਕਿਸਾਨ ਅਤੇ ਕਿਸਾਨੀ ਨਾਲ ਸਬੰਧਤ ਲੋਕ ਜਾਂ ਜਿਸ ਦੇ ਘਰ ਵਿਚ ਵੀ ਥੋੜੀ ਬਹੁਤੀ ਜਗ੍ਹਾ ਖੁਲ੍ਹੀ ਹੋਵੇ, ਉਹ ਆਪਣੇ ਘਰ ਵਰਤਣ ਵਾਲੀਆਂ ਸਬਜ਼ੀਆਂ, ਦਾਲਾਂ ਲਗਾਵੇ ਜਾਂ ਦੁੱਧ ਪੈਦਾ ਕਰਨ ਲਈ ਰੋਜ਼ਾਨਾ ਵਰਤੋਂ ਦੇ ਲਈ ਪਸ਼ੂ ਰੱਖਣ, ਇਹ ਅੱਜ ਸਮੇਂ ਦੀ ਮੰਗ ਹੋ ਗਈ ਹੈ। ਜਿਸ ਚੀਜ਼ ਦੀ ਪੈਦਾਵਾਰ ਵੱਧ ਹੋਵੇਗੀ ਉਸ ਦਾ ਮੁੱਲ ਵੀ ਘਟੇਗਾ। ਜਿਹੜੀਆਂ ਰੋਜ਼ਾਨਾਂ ਚੀਜ਼ਾਂ ਘਰ ਦੇ ਵਿਚ ਵਰਤੀਆਂ ਜਾਂਦੀਆਂ ਹਨ ਜੇਕਰ ਉਹ ਘਰ ਦੇ ਵਿਚ ਹੀ ਪੈਦਾ ਹੋ ਜਾਣ ਤਾਂ ਚੰਗਾ ਹੁੰਦਾ ਹੈ ਤੇ ਆਮ ਵਰਤੀਆਂ ਜਾ ਸਕਦੀਆਂ ਹਨ। ਇਸ ਤੋਂ ਅੱਗੇ ਜਿਸ ਤਰ੍ਹਾਂ ਫਸਲਾਂ ਦੇ ਉਤੇ ਸਪਰੇਆਂ ਕਰਨ ਦੀ ਗੱਲ ਹੋਈ ਹੈ ਅਤੇ ਕਿਹਾ ਗਿਆ ਹੈ ਕਿ ਇਨ੍ਹਾਂ ਦੇ ਨਾਲ ਬਿਮਾਰੀਆਂ ਵੱਧ ਰਹੀਆਂ ਹਨ ਲੇਕਿਨ ਜੇਕਰ ਅਸੀਂ ਸਬਜ਼ੀਆਂ ਜਾਂ ਦਾਲਾਂ ਘਰ ਖਾਣ ਲਈ ਪੈਦਾ ਕਰਾਂਗੇ ਤਾਂ ਉਨ੍ਹਾਂ ਉਪਰ ਸਪਰੇਆਂ ਵੀ ਘੱਟ ਕਰਾਂਗੇ ਤੇ ਫਰਟੀਲਾਈਜ਼ਰ ਵੀ ਘੱਟ ਵਰਤਾਂਗੇ, ਦੇਸੀ ਰੂੜੀ ਦੀ ਵਰਤੋਂ ਕੀਤੀ ਜਾਵੇ ਤਾਂ ਪਰਵਿਾਰ ਦੇ ਮੈਂਬਰਾਂ ਦੀ ਸਿਹਤ ਵਧੀਆ ਰਹੇਗੀ।

ਚੇਅਰਮੈਨ ਸਾਹਿਬ, ਮਹਿੰਗਾਈ ਦਾ ਵੱਡਾ ਕਾਰਨ ਇਹ ਹੈ ਕਿ ਜਿਸ ਤਰੀਕੇ ਨਾਲ ਸਰਮਾਏਦਾਰਾਂ ਨੇ ਵੱਡੇ-ਵੱਡੇ ਕਾਰਖਾਨੇ ਲਗਾਏ, ਉਨ੍ਹਾਂ ਨੂੰ ਸਬਸਿਡੀਆਂ ਦਿੱਤੀਆਂ ਗਈਆਂ, ਉਹ ਵਰਤ ਕੇ ਕਰਜ਼ਾ ਵਾਪਸ ਕਰਨ ਦੀ ਥਾਂ ਉਨ੍ਹਾਂ ਨੂੰ ਵੰਨ-ਟਾਈਮ ਸੈਟਲਮੈਂਟ ਅਧੀਨ ਕਰਜ਼ੇ ਮੁਆਫ ਕੀਤੇ ਗਏ। ਉਨ੍ਹਾਂ ਤੋਂ ਬਹੁਤ ਭਾਰੀ ਰਕਮਾਂ ਵਸੂਲਣ ਵਾਲੀਆਂ ਹਨ। ਮੈਂ ਜਿਸ ਕਮੇਟੀ ਦਾ ਮੈਂਬਰ ਬਣਾਇਆ ਗਿਆ ਹਾਂ ਉਥੇ ਸਰਕਾਰੀ ਰਿਕਾਰਡ ਮੰਗਵਾ ਕੇ ਦੇਖਿਆ ਗਿਆ ਕਿ ਕਰੋੜਾਂ ਰੁਪਏ ਦਾ ਕਰਜ਼ਾ ਸਰਮਾਏਦਾਰਾਂ ਨੇ ਦੱਬਿਆ ਹੋਇਆ ਹੈ। ਬਹੁਤ ਲੰਮੇ ਸਮੇਂ ਤੋਂ ਇਹ ਫਾਈਲਾਂ ਇਸੇ ਤਰ੍ਹਾਂ ਹੀ ਪਈਆਂ ਹਨ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਕੋਈ ਸਖਤ ਕਾਨੂੰਨ ਬਣਾ ਕੇ ਉਹ ਕਰਜ਼ਾ ਰਿਕਵਰ ਕਰਕੇ ਪੰਜਾਬ ਦੇ ਖਜ਼ਾਨੇ ਵਿੱਚ ਲਿਆਂਦਾ ਜਾਵੇ ਤਾਂ ਕਿ ਅਸੀਂ ਪੰਜਾਬ ਦੇ ਲੋਕਾਂ ਦੀਆਂ ਲੋੜਾਂ ਪੂਰੀਆਂ ਕਰ ਸਕੀਏ। (ਵਿਘਨ)

**ਸ਼੍ਰੀ ਸਭਾਪਤੀ** : ਬੱਬੇਹਾਲੀ ਜੀ, please speak, ਉੱਧਰ ਧਿਆਨ ਨਾ ਦਿਓ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਸੈਂਟਰ ਸਰਕਾਰ ਨੇ, ਜਿਸ ਤਰ੍ਹਾਂ ਚੋਣਾਂ ਵੇਲੇ ਆਮ ਤੌਰ ਤੇ ਹੁੰਦਾ ਹੈ, ਕਾਂਗਰਸ ਸਰਕਾਰ ਨੇ ਚੋਣਾਂ ਵੇਲੇ ਡੀਜ਼ਲ, ਪੈਟਰੋਲ ਅਤੇ ਹੋਰ ਖਾਣ ਦੀਆਂ ਚੀਜ਼ਾਂ ਸਸਤੀਆਂ ਕੀਤੀਆਂ ਪਰ ਸਰਕਾਰ ਬਣਨ ਤੋਂ ਬਾਅਦ ਜਿੱਥੇ ਡੀਜ਼ਲ ਅਤੇ ਪੈਟਰੋਲ ਦੀਆਂ ਕੀਮਤਾਂ ਵਿੱਚ ਵਾਧਾ ਕੀਤਾ ਹੈ ਇਸ ਦੇ ਨਾਲ ਹੀ ਲੋਕਾਂ ਤੇ ਬੜਾ ਭਾਰੀ ਬੋਝ ਪਾਇਆ ਹੈ। ਗੁਦਾਮਾਂ ਵਿਚੋਂ ਸੈਂਟਰ ਸਰਕਾਰ ਵੱਲੋਂ ਚੌਲ ਅਤੇ ਕਣਕ ਨਹੀਂ ਚੁੱਕੇ ਜਾ ਰਹੇ। ਜੇਕਰ ਮੈਂ ਤੱਥਾਂ ਦੇ ਅਧਾਰ ਤੇ ਗੱਲ ਕਰਨ ਲੱਗਾਂ ਤਾਂ ਸਮਾਂ ਲੱਗੇਗਾ। ਇਸ ਦਾ

[ਸਰਦਾਰ ਗੁਰਬਚਨ ਸਿੰਘ ਬੱਬੇਹਾਲੀ]

ਨਤੀਜਾ ਇਹ ਹੈ ਕਿ ਗੁਦਾਮਾਂ ਵਿੱਚ ਅਨਾਜ ਖਰਾਬ ਹੋ ਰਿਹਾ ਹੈ ਜਿਸ ਨਾਲ ਵਪਾਰੀ ਵੀ ਪਰੇਸ਼ਾਨ ਹੈ, ਮੁਲਾਜ਼ਮ ਵੀ ਪਰੇਸ਼ਾਨ ਹਨ ਅਤੇ ਲੋਕ ਵੀ ਪਰੇਸ਼ਾਨ ਹਨ। ਇੰਨੀ ਮਹਿੰਗਾਈ ਦੇ ਬਾਵਜੂਦ ਮੈਂ ਮੁੱਖ ਮੰਤਰੀ ਸਾਹਿਬ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਧੰਨਵਾਦ ਕਰਦਾ ਹਾਂ ਕਿ ਉਹ ਗਰੀਬਾਂ ਦੀਆਂ ਮੁਸ਼ਕਿਲਾਂ ਨੂੰ ਸਮਝਦੇ ਹੋਏ ਪੰਜਾਬ ਵਿੱਚ ਸਸਤਾ ਅਨਾਜ ਦੇ ਰਹੇ ਹਨ ਅਤੇ ਆਪਣਾ ਕੀਤਾ ਹੋਇਆ ਵਾਅਦਾ 4/- ਰੁਪਏ ਕਿਲੋ ਆਟਾ ਅਤੇ 20/- ਰੁਪਏ ਕਿਲੋ ਦਾਲ ਤਕਰੀਬਨ 15 ਲੱਖ ਲੋਕਾਂ ਨੂੰ ਹਾਲੇ ਵੀ ਦੇ ਰਹੇ ਹਨ। (ਥੰਪਿੰਗ) ਸੈਂਟਰ ਸਰਕਾਰ ਨੇ ਸਾਲ 2007-08 ਵਿੱਚ ਸਰਮਾਏਦਾਰਾਂ ਨੂੰ ਫਾਇਦਾ ਪਹੁੰਚਾਉਣ ਲਈ ਖੰਡ ਸਸਤੇ ਭਾਅ ਵਿੱਚ ਐਕਸਪੋਰਟ ਕਰ ਦਿੱਤੀ ਅਤੇ ਮਹਿੰਗਾਈ ਹੋਣ ਤੇ ਦੁਬਾਰਾ ਲਿਆਂਦੀ। ਇਸ ਦੇ ਕਈ ਕਾਰਨ ਹਨ। ਸੈਂਟਰ ਸਰਕਾਰ ਦੇ ਕਾਂਗਰਸ ਦੇ ਲੀਡਰ ਪਹਿਲਾਂ ਹੀ ਅਖ਼ਬਾਰਾਂ ਵਿੱਚ ਬਿਆਨ ਦੇ ਦਿੰਦੇ ਹਨ ਕਿ ਆਉਣ ਵਾਲੇ ਤਿੰਨ ਮਹੀਨਿਆਂ ਵਿੱਚ ਮਹਿੰਗਾਈ ਪਹਿਲਾਂ ਨਾਲੋਂ ਵੀ ਵੱਧ ਹੋਵੇਗੀ ਜਿਸ ਕਾਰਨ ਸਰਮਾਏਦਾਰ ਖਾਣ ਦੀਆਂ ਚੀਜ਼ਾਂ ਖਾਸ ਕਰਕੇ ਖੰਡ ਵਰਗੇ ਪਦਾਰਥ ਜਿਹੜੇ ਰੋਜ਼ ਹੀ ਵਰਤੋਂ ਵਿੱਚ ਆਉਂਦੇ ਹਨ, ਉਹ ਸਟੋਰ ਕਰ ਲੈਂਦੇ ਹਨ। ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਅਫਸਰਾਂ ਨੂੰ ਹਦਾਇਤ ਕਰਕੇ ਪਿਛਲੇ ਮਹੀਨੇ ਵਿੱਚ ਸਰਮਾਏਦਾਰਾਂ ਵੱਲੋਂ ਸਟੋਰ ਕੀਤੇ ਹੋਏ ਬਹੁਤ ਵੱਡੇ ਭੰਡਾਰ ਫੜੇ ਅਤੇ ਉਨ੍ਹਾਂ ਤੇ ਪਰਚੇ ਵੀ ਦਰਜ ਹੋਏ। ਇਸ ਨਾਲ ਖੰਡ ਵੀ ਸਸਤੀ ਹੋਈ (ਵਿਘਨ)

(ਵਿਰੋਧੀ ਧਿਰ ਵੱਲੋਂ ਇੱਕ ਅਵਾਜ਼ : ਉਹ ਤਾਂ ਫੇਰ ਮਹਿੰਗੀ ਹੋ ਗਈ।)

ਇਹ ਤੁਹਾਡੇ ਕਾਰਨ ਹੀ ਹੈ। ਕਾਂਗਰਸ ਸਰਕਾਰ ਨੇ ਆਪਣੇ ਵੇਲੇ ਮਿਲਾਂ ਦੇ ਸਿਸਟਮ ਨੂੰ ਖਰਾਬ ਕੀਤਾ। ਪੰਜਾਬ ਵਿੱਚ ਚਲਦੀਆਂ 6 ਸਹਿਕਾਰੀ ਖੰਡ ਮਿਲਾਂ ਬੰਦ ਕੀਤੀਆਂ ਜਿਸ ਕਾਰਨ ਅੱਜ ਬੈਠੇ ਹੋਏ ਮੁਲਾਜ਼ਮਾਂ ਨੂੰ ਤਨਖਾਹਾਂ ਦੇਣੀਆਂ ਪੈ ਰਹੀਆਂ ਹਨ। ਇਹ ਵੀ ਮਹਿੰਗਾਈ ਦਾ ਕਾਰਣ ਬਣਿਆ ਹੈ। ਇਸ ਦੇ ਹੋਰ ਵੀ ਬਹੁਤ ਸਾਰੇ ਕਾਰਨ ਹਨ ਜਿਹੜੇ ਮੈਂ ਦੱਸਣਾ ਚਾਹੁੰਦਾ ਹਾਂ ਪਰ ਸਮਾਂ ਬਹੁਤ ਘੱਟ ਹੈ। ਸੈਂਟਰ ਸਰਕਾਰ ਵੱਲੋਂ ਪਿਛੇ ਜਿਹੇ ਬਿਆਨ ਦਿੱਤਾ ਗਿਆ ਕਿ ਦੁੱਧ ਬਹੁਤ ਮਹਿੰਗਾ ਹੋਵੇਗਾ। ਇਸ ਦਾ ਵੀ ਇੱਕ ਕਾਰਨ ਹੈ। ਇਸ ਵੇਲੇ ਸਾਰੇ ਦੇਸ਼ ਵਿੱਚ ਸੱਤ ਜਾਂ ਅੱਠ ਇਹੋ ਜਿਹੇ ਪਲਾਂਟ ਲੱਗੇ ਹੋਏ ਹਨ ਜਿਹੜੇ ਕੈਸੀਨ (Casein) ਨਾਂ ਦਾ ਪ੍ਰੋਡਕੱਟ ਬਣਾਉਂਦੇ ਹਨ, ਇਸ ਵਾਸਤੇ ਦੁੱਧ ਦੀ ਭਾਰੀ ਮਾਤਰਾ ਵਿਚ ਲੋੜ ਹੁੰਦੀ ਹੈ। ਇਹ ਪ੍ਰੋਡਕੱਟ ਇੰਡਸਟਰੀ ਵਿੱਚ ਵਰਤਿਆ ਜਾਂਦਾ ਹੈ। ਪੰਜਾਬ ਦਾ ਸਾਰਾ ਦੁੱਧ ਐਕਸਪੋਰਟ ਹੁੰਦਾ ਹੈ, ਜੇਕਰ ਸੈਂਟਰ ਸਰਕਾਰ ਇਸ ਗੱਲ ਵੱਲ ਧਿਆਨ ਦੇਵੇ, ਇਸ ਪ੍ਰੋਡਕੱਟ ਦਾ ਮੁੱਲ ਵੀ 1000 ਤੋਂ ਲੈ ਕੇ 1200 ਰੁਪਏ ਤੱਕ ਹੁੰਦਾ ਹੈ। ਇਹੋ ਜਿਹੀਆਂ ਨੀਤੀਆਂ ਸੈਂਟਰ ਸਰਕਾਰ ਬੰਦ ਕਰ ਦੇਵੇ ਤੇ ਦੇਸ਼ ਵਿਚੋਂ ਇਹ ਚੀਜ਼ਾਂ ਐਕਸਪੋਰਟ ਨਾ ਹੋਣ, ਤਾਂ ਦੁੱਧ ਵਰਗਾ ਪਦਾਰਥ ਜੋ ਰੋਜ਼ ਸਾਡੇ ਘਰਾਂ ਵਿੱਚ ਵਰਤਿਆ ਜਾਂਦਾ ਹੈ, ਉਹ ਸਸਤਾ ਰਹੇਗਾ। ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਜਦੋਂ ਸੈਂਟਰ ਦੇ ਲੀਡਰਾਂ ਦੇ ਬਿਆਨ ਨਾਲ ਦੇਸ਼ ਵਿੱਚ ਖਲਬਲੀ ਮਚੀ ਕਿ ਦੁੱਧ ਦੇ ਰੇਟ ਵਧਣੇ ਹਨ। ਉਨ੍ਹਾਂ ਨੇ ਹਦਾਇਤ ਕੀਤੀ ਕਿ ਅਸੀਂ ਲੋਕਾਂ ਤੇ ਬੋਝ ਨਹੀਂ ਪਾਉਣਾ। ਦੁੱਧ ਦੇ ਰੇਟ ਨਹੀਂ ਵਧਾਉਣੇ ਭਾਵੇਂ ਮਹਿਕਮੇ ਨੂੰ ਜ਼ਿਆਦਾ ਪ੍ਰਾਪਤ ਹੋਵੇ ਜਾਂ ਨਾ ਹੋਵੇ, ਉਨ੍ਹਾਂ ਨੇ ਦੁੱਧ ਦੇ ਰੇਟ ਸਥਿਰ ਰੱਖੇ...

**ਸ਼੍ਰੀ ਸਭਾਪਤੀ** : ਬੱਬੇਹਾਲੀ ਸਾਹਿਬ, ਟਾਈਮ ਦਾ ਥੋੜ੍ਹਾ ਧਿਆਨ ਰੱਖੋ ਜੀ ਤਾਂ ਕਿ ਦੋ-ਚਾਰ ਹੋਰ ਸਪੀਕਰ ਵੀ ਬੋਲ ਲੈਣ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਭਾਪਤੀ ਜੀ, ਸੈਂਟਰ ਸਰਕਾਰ ਵੱਲੋਂ ਇਸੇ ਤਰ੍ਹਾਂ ਖਲ੍ਹ ਤੇ ਚੌਲਾਂ ਤੋਂ ਬਣਿਆ ਪਾਊਡਰ ਵੀ ਐਕਸਪੋਰਟ ਕੀਤਾ ਜਾਂਦਾ ਹੈ, ਜਿਹੜਾ ਸਰਮਾਏਦਾਰਾਂ ਨੂੰ ਫਾਇਦਾ ਪਹੁੰਚਾਉਣ ਲਈ ਹੁੰਦਾ ਹੈ। ਇਸ ਵੇਲੇ ਚੌਲਾਂ ਤੋਂ ਬਣਿਆ ਹੋਇਆ ਪਾਊਡਰ 300 ਤੋਂ ਲੈ ਕੇ 600/- ਰੁਪਏ ਕੁਇੰਟਲ ਹੋ ਗਿਆ । ਇਸ ਦਾ ਕਾਰਨ ਕੀ ਹੋਇਆ ਕਿ ਪਸ਼ੂਆਂ ਨੂੰ ਚੰਗੀ ਖੁਰਾਕ ਦੇਣ ਵਾਸਤੇ ਖਲ੍ਹ ਵੀ ਮਹਿੰਗੀ ਹੋ ਗਈ, ਰਾਈਸ ਪਾਊਡਰ ਵੀ ਮਹਿੰਗਾ ਹੋ ਗਿਆ ਜਿਸ ਕਾਰਨ ਪਸ਼ੂਆਂ ਨੂੰ ਚੰਗੀ ਖੁਰਾਕ ਨਾ ਦੇ ਸਕਣ ਕਾਰਨ ਦੁੱਧ ਦੀ ਪੈਦਾਵਾਰ ਵੀ ਘੱਟ ਰਹੀ ਹੈ ਤੇ ਦੁੱਧ ਤੋਂ ਬਣਦੇ ਪ੍ਰੋਡਕਟ ਵੀ ਮਹਿੰਗੇ ਹੋ ਰਹੇ ਹਨ। ਉਹ ਵੀ ਦਿਨ-ਬ-ਦਿਨ ਲੋਕਾਂ ਤੇ ਵੱਡਾ ਬੋਝ ਬਣਦਾ ਜਾ ਰਿਹਾ ਹੈ। ਸੈਂਟਰ ਸਰਕਾਰ ਉਥੇ ਬੈਠ ਕੇ ਪਾਲਿਸੀ ਬਣਾਉਂਦੀ ਹੈ। ਪਾਲਿਸੀ ਬਣਾਉਣ ਵੇਲੇ ਸੂਬਿਆਂ ਦੀ ਸਹਿਮਤੀ ਲੈਣੀ ਚਾਹੀਦੀ ਹੈ। ਜਿਵੇਂ ਕਿ ਐਜੂਕੇਸ਼ਨ ਮਹਿੰਗੀ ਹੁੰਦੀ ਜਾ ਰਹੀ ਹੈ। ਜਿਵੇਂ ਕਿ ਪਹਿਲਾਂ ਗੱਲ ਹੋਈ ਹੈ ਕਿ ਸਕੂਲਾਂ ਵਿੱਚ ਖਾਣਾ ਘਟੀਆ ਮੁਹੱਈਆ ਹੋ ਰਿਹਾ ਹੈ। ਪਰ ਪੰਜਾਬ ਦੇ ਬੱਚੇ ਇੰਨੇ ਗਰੀਬ ਨਹੀਂ ਕਿ ਉਹ ਭੁੱਖੇ ਸਕੂਲਾਂ ਵਿੱਚ ਜਾਂਦੇ ਹੋਣ। ਇਹ ਖਾਣੇ ਦੀ ਜਗ੍ਹਾ ਪੈਸੇ ਦੇਣ ਦੀ ਗੱਲ ਹੋਣੀ ਚਾਹੀਦੀ ਹੈ। ਖਾਣੇ ਕਾਰਨ ਸਕੂਲਾਂ ਵਿੱਚ ਬੱਚਿਆਂ ਦੀ ਪੜ੍ਹਾਈ ਦੇ ਮਿਆਰ ਤੇ ਵੀ ਫਰਕ ਪਿਆ ਹੈ। ਮਿਆਰ ਨੀਵਾਂ ਹੋਇਆ ਹੈ ਕਿਉਂਕਿ ਉਹੀ ਸਮਾਂ ਪੜ੍ਹਨ ਦਾ ਹੁੰਦਾ ਹੈ ਪਰ ਉਹੀ ਸਮਾਂ ਖਾਣਾ ਤਿਆਰ ਕਰਨ ਵਿੱਚ ਲੱਗ ਜਾਂਦਾ ਹੈ। ਸਾਰਾ ਸਟਾਫ ਤੇ ਬੱਚੇ ਇਸੇ ਗੱਲ ਵਿੱਚ ਲੱਗੇ ਰਹਿ ਜਾਂਦੇ ਹਨ। ਇਹ ਖਾਣਾ ਦੇਣ ਦੀ ਬਜਾਏ ਸਿੱਧੇ ਤੌਰ ਤੇ ਪੰਜਾਬ ਵਿੱਚ ਇਸ ਕੰਮ ਲਈ ਪੈਸੇ ਦੇ ਦੇਣੇ ਚਾਹੀਦੇ ਹਨ ਤਾਂ ਜੋ ਉਸ ਪੈਸੇ ਨਾਲ ਅਸੀਂ ਭਾਵੇਂ ਬੱਚਿਆਂ ਨੂੰ ਕਿਤਾਬਾਂ ਤੇ ਵਰਦੀਆਂ ਮੁਫ਼ਤ ਲੈ ਕੇ ਦੇਈਏ ਭਾਵੇਂ ਕੋਈ ਹੋਰ ਸਹੂਲਤ ਦੇ ਦੇਈਏ। ਸੋ, ਇਸ ਤਰ੍ਹਾਂ ਦੀਆਂ ਨੀਤੀਆਂ ਜੋ ਸੈਂਟਰ ਸਰਕਾਰ ਵਲੋਂ ਲਾਗੂ ਹੁੰਦੀਆਂ ਹਨ, ਇਹ ਪੰਜਾਬ ਨੂੰ ਦਿਨ-ਬ-ਦਿਨ ਮਹਿੰਗਾਈ ਵੱਲ ਧੱਕ ਰਹੀਆਂ ਹਨ।

ਸੋ, ਐਗਰੀਕਲਚਰ ਯੂਨੀਵਰਸਿਟੀ, ਜਿਹੜੀ ਸਾਰੇ ਦੇਸ਼ ਨੂੰ ਵਧੀਆ ਕਿਸਮ ਦੇ ਬੀਜ ਤਿਆਰ ਕਰਕੇ ਦਿੰਦੀ ਹੈ, ਇਸ ਨੂੰ ਸੈਂਟਰ ਸਰਕਾਰ ਵਲੋਂ ਪਿਛਲੇ ਸਮੇਂ ਦੌਰਾਨ ਕੋਈ ਵੀ ਇਹੋ ਜਿਹੀ ਗ੍ਰਾਂਟ ਨਹੀ ਦਿੱਤੀ ਗਈ ਜਿਸ ਨਾਲ ਬੀਜਾਂ ਦਾ ਸੁਧਾਰ ਕੀਤਾ ਜਾ ਸਕੇ। ਜਦੋਂ ਚੰਗੇ ਬੀਜ ਤਿਆਰ ਹੋਣਗੇ, ਕਿਸਾਨ ਦੀ ਚੰਗੀ ਫਸਲ ਤਿਆਰ ਹੋਵੇਗੀ ਤਾਂ ਇਸ ਦੇ ਨਾਲ ਵੀ ਮਹਿੰਗਾਈ ਨੂੰ ਰੋਕ ਲੱਗ ਸਕਦੀ ਹੈ। ਪੰਜਾਬ ਸਰਕਾਰ ਨੇ ਹੋਰ ਬੜੇ ਉਪਰਾਲੇ ਕੀਤੇ ਹਨ।

ਸਭਾਪਤੀ ਜੀ, ਮੈਂ ਹੋਰ ਵੀ ਤੁਹਾਡੇ ਰਾਹੀਂ ਗੱਲ ਕਰਨੀ ਚਾਹੁੰਦਾ ਹਾਂ ਕਿ ਜੋ ਟਰੱਕ ਉਪਰੇਟਰ ਹਨ, ਉਹ ਵੱਡੇ ਸਰਮਾਏਦਾਰਾਂ ਕੋਲੋਂ ਕਰਜ਼ਾ ਲੈਂਦੇ ਹਨ, ਬਹੁਤ ਜ਼ਿਆਦਾ ਵਿਆਜ ਇਸ ਕਰਜ਼ੇ ਤੇ ਦੇਣਾ ਪੈਂਦਾ ਹੈ। ਦਿਨ-ਬ-ਦਿਨ ਇਨ੍ਹਾਂ ਦਾ ਕਾਰੋਬਾਰ ਡੀਜ਼ਲ ਅਤੇ ਪੈਟਰੋਲ ਦੇ ਰੇਟ ਵਧਣ ਕਾਰਨ, ਮਹਿੰਗਾਈ ਕਾਰਨ, ਠੱਪ ਹੁੰਦਾ ਜਾ ਰਿਹਾ ਹੈ। ਕੋਈ ਇਹੋ ਜਿਹੀ ਪਾਲਿਸੀ ਹੋਣੀ ਚਾਹੀਦੀ ਹੈ ਕਿ ਬੈਂਕਾਂ ਵਲੋਂ ਸਸਤਾ ਲੋਨ ਦਿੱਤਾ ਜਾ ਸਕੇ ਤਾਂ ਜੋ ਇਨ੍ਹਾਂ ਦਾ ਰੋਜ਼ਗਾਰ ਚਲਦਾ ਰਹੇ।

[ਸਰਦਾਰ ਗੁਰਬਚਨ ਸਿੰਘ ਬੱਬੇਹਾਲੀ]

ਅੱਜ ਮਹਿੰਗਾਈ ਦੇ ਯੁੱਗ ਵਿੱਚ ਸਰਕਾਰ ਨੂੰ ਕਿਸਾਨਾਂ ਨੂੰ ਅਵੇਅਰ ਕਰਨ ਦੀ ਲੋੜ ਹੈ। ਜਿਸ ਤਰ੍ਹਾਂ ਦਿਨ-ਬ-ਦਿਨ ਜ਼ਮੀਨਾਂ ਘਟਦੀਆਂ ਜਾ ਰਹੀਆਂ ਹਨ ਤੇ ਖੇਤੀ ਦੇ ਸੰਦ ਮਹਿੰਗੇ ਹੁੰਦੇ ਜਾ ਰਹੇ ਹਨ, ਪਰਿਵਾਰਾਂ ਨੇ ਕਾਫ਼ੀ ਜ਼ਮੀਨ ਹੋਣ ਦੇ ਬਾਵਜੂਦ ਵੀ ਕਰਜੇ ਤੇ ਵੱਖ-ਵੱਖ ਟਰੈਕਟਰ ਲਏ ਹੁੰਦੇ ਹਨ ਤੇ ਕੋਈ ਵੀ ਟਰੈਕਟਰ ਚਾਰ-ਪੰਜ ਲੱਖ ਤੋਂ ਘੱਟ ਨਹੀਂ ਹੁੰਦਾ। ਸਾਂਝੇ ਤੌਰ ਤੇ ਸੁਸਾਇਟੀ ਬਣਾ ਕੇ ਇੱਕ ਟਰੈਕਟਰ ਲੈਣਾ ਚਾਹੀਦਾ ਹੈ ਤਾਂ ਜੋ ਕਿਰਾਏ ਤੇ ਵਾਹੀ ਕੀਤੀ ਜਾ ਸਕੇ ਕਿਉਂਕਿ ਜ਼ਮੀਨ ਤਾਂ ਉਨੀ ਹੀ ਹੈ ਪਰ ਸੰਦ ਮਹਿੰਗੇ ਹੁੰਦੇ ਜਾ ਰਹੇ ਹਨ। ਕੋਆਪਰੇਟਿਵ ਸੁਸਾਇਟੀਆਂ ਨੇ ਇਹ ਵੀ ਸਿਸਟਮ ਲਿਆਂਦਾ ਹੈ ਕਿ ਇੱਕ ਟਰੈਕਟਰ ਤੇ ਸੰਦ ਲਏ ਜਾਂਦੇ ਹਨ ਤੇ ਛੋਟੇ ਕਿਸਾਨਾਂ ਨੂੰ ਕਿਰਾਏ ਤੇ ਦਿੱਤੇ ਜਾਂਦੇ ਹਨ..

**ਸ਼੍ਰੀ ਸਭਾਪਤੀ :** ਵਾਈਂਡ ਅੱਪ ਕਰੋ ਜੀ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਰਕਾਰ ਵੱਲੋਂ ਜਿਹੜੇ ਬੈਰੀਅਰਜ਼ ਸੜਕਾਂ ਤੇ ਲਾਏ ਗਏ ਹਨ, ਇਸ ਵਿੱਚ ਵੀ ਕਾਫੀ ਭਾਰੀ ਰਕਮ ਹਰ ਵਹੀਕਲ, ਭਾਵੇਂ ਉਹ ਗੁਰਦਾਸਪੁਰ ਤੋਂ ਆਉਂਦਾ ਹੈ ਜਾਂ ਬਠਿੰਡੇ ਤੋਂ ਆਉਂਦਾ ਹੈ, ਉਸ ਨੂੰ ਦੇਣੀ ਪੈਂਦੀ ਹੈ। ਉਨ੍ਹਾਂ ਪੈਟਰੋਲ ਦਾ ਖਰਚ ਨਹੀਂ ਹੁੰਦਾ ਜਿਨਾਂ ਬੈਰੀਅਰ ਤੇ ਖਰਚ ਹੋ ਜਾਂਦਾ ਹੈ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਭਾਵੇਂ ਇਸ ਲਈ ਕੇਂਦਰ ਤੱਕ ਐਪਰੋਚ ਕਰਕੇ ਐਗਰੀਮੈਂਟ ਦੇਖਕੇ, ਭਾਵੇਂ ਕਾਂਟਰੈਕਟਰ ਦਾ ਸਮਾਂ ਵਧਾ ਦਿੱਤਾ ਜਾਵੇ ਪਰ ਪੈਸੇ ਘੱਟ ਕੀਤੇ ਜਾਣ ਤਾਂ ਕਿ ਲੋਕਾਂ ਨੂੰ ਰਾਹਤ ਮਿਲ ਸਕੇ। ਸੋ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਮਹਿੰਗਾਈ ਵਾਲੇ ਮੁੱਦੇ ਨੂੰ ਜ਼ਰੂਰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ਔਰ ਕੇਂਦਰ ਸਰਕਾਰ ਨੂੰ ਐਪਰੋਚ ਕੀਤੀ ਜਾਵੇ ਔਰ ਜੋ ਸਰਕਾਰ ਦੀਆਂ ਗਲਤ ਨੀਤੀਆਂ ਹਨ ਉਨ੍ਹਾਂ ਨੂੰ ਠੀਕ ਕਰਕੇ ਲੋਕਾਂ ਨੂੰ ਰਾਹਤ ਦਿੱਤੀ ਜਾਵੇ । ਬਹੁਤ-ਬਹੁਤ ਧੰਨਵਾਦ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) :** ਚੇਅਰਮੈਨ ਸਾਹਿਬ, ਬੜਾ ਅਹਿਮ ਮੁੱਦਾ ਹੈ, ਮਸਲਾ ਵੀ ਬਹੁਤ ਵੱਡਾ ਹੈ ਔਰ ਅਫੈਕਟ ਵੀ ਗਰੀਬ ਆਦਮੀ ਤੇ ਪੈ ਰਿਹਾ ਹੈ, ਇਸ ਨੂੰ ਬੜਾ ਸੀਰੀਅਸ ਲੈਣਾ ਚਾਹੀਦਾ ਹੈ, ਹਾਲਾਂਕਿ ਆਪਣੇ ਆਪ ਨੂੰ ਪ੍ਰਾਟੈਕਟ ਵੀ ਕਰਨਾ ਪੈਂਦਾ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਜਦੋਂ ਵਰਲਡ ਵਿੱਚ ਇੰਨਾ ਰਿਸੈਸ਼ਨ ਆਇਆ, ਅਮਰੀਕਾ ਵਰਗੇ ਮੁਲਕ ਹਿਲ ਗਏ ਉਸ ਵੇਲੇ ਸਿਰਫ ਸਾਡਾ ਇੱਕ ਮੁਲਕ ਸੀ ਜਿਸਦੀ ਇਕਾਨਮੀ ਸਟੇਬਲ ਰਹੀ (ਥੰਪਿੰਗ) ਔਰ ਅੱਜ ਸਾਡਾ ਸਿਰ ਮਾਣ ਨਾਲ ਉੱਚਾ ਹੈ। ਗੱਲਾਂ ਤਾਂ ਬਹੁਤ ਵੱਡੀਆਂ ਹੁੰਦੀਆਂ ਹਨ । ਬੱਬੇਹਾਲੀ ਸਾਹਿਬ ਜਿਹੜਾ ਰੈਜੋਲਿਊਸ਼ਨ ਲੈ ਕੇ ਆਏ ਹਨ, ਮੈਂ ਕਹਿੰਦਾ ਹਾਂ ਕੋਈ ਮੈਂਬਰ ਬੋਲੇ, ਪਹਿਲਾਂ ਸੈਂਟਰ ਮੂਹਰੇ ਲਾ ਲਿਆ ਕਰੋ । (ਵਿਘਨ, ਸ਼ੋਰ)

*1.47 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ,** ** **

---

**Expunged as ordered by the Chair.

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸੈਂਟਰ ਨੇ ਤੁਹਾਨੂੰ ਕਣਕ ਦਿੱਤੀ 6 ਰੁਪਏ ਕਿਲੋ ਦੇ ਹਿਸਾਬ ਨਾਲ, ਤੁਸੀਂ ਅੱਗੇ ਦੇ ਰਹੇ ਹੋ 12 ਰੁਪਏ ਪ੍ਰਤੀ ਕਿਲੋ ਦੇ ਹਿਸਾਬ ਨਾਲ।

**ਮਾਨਯੋਗ ਸਪੀਕਰ** : ਇਹ ਸਾਡੀ ਤੁਹਾਡੀ ਗੱਲ ਨਾ ਕਰੋ। ਤੁਸੀਂ ਮਹਿੰਗਾਈ ਤੇ ਬੋਲੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਉਹੀ ਬੋਲ ਰਿਹਾਂ ਹਾਂ ਜੀ। ਇਹ 12 ਰੁਪਏ ਪ੍ਰਤੀ ਕਿਲੋ ਦੇ ਹਿਸਾਬ ਨਾਲ ਗਰੀਬਾਂ ਨੂੰ ਵੰਡੀ ਜਾ ਰਹੀ ਹੈ। ਉਹ 6 ਰੁਪਏ ਕਿੱਥੇ ਜਾ ਰਹੇ ਹਨ ? ਤੁਸੀਂ ਖੰਡ ਦੀ ਗੱਲ ਕੀਤੀ। ਸ਼ੂਗਰ ਮਿਲ ਬੁਢਲਾਡਾ ਦੀ ਗੱਲ ਕਰ ਲਓ। ਸਾਰੀਆਂ ਸ਼ੂਗਰ ਮਿੱਲਾਂ ਫੇਲ੍ਹ ਕਿਉਂ ਹੋਈਆਂ ? ਕੀ ਤੁਸੀਂ ਜ਼ਿਮੀਦਾਰਾਂ ਨੂੰ ਕੋਈ ਇੰਸੇਂਟਿਵ ਦਿੱਤਾ ? ਤੁਸੀਂ ਉਨ੍ਹਾਂ ਨੂੰ ਸਹੂਲਤਾਂ ਦਿੰਦੇ। ਤੁਸੀਂ ਘੱਟੋ-ਘੱਟ ਸਟੇਟ ਦੀ ਆਪਣੀ ਇਕਾਨਮੀ ਨੂੰ ਤਾਂ ਮਜ਼ਬੂਤ ਕਰ ਲਓ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਪੁਆਇੰਟ ਆਫ ਆਰਡਰ ਸਰ।

**ਮਾਨਯੋਗ ਸਪੀਕਰ** : ਨਹੀਂ ਜੀ, ਕੋਈ ਪੁਆਇੰਟ ਆਫ ਆਰਡਰ ਨਹੀਂ, ਤੁਸੀਂ ਬੈਠੋ। ਤੁਸੀਂ ਬੋਲੋ ਮੋਫਰ ਜੀ। (ਵਿਘਨ, ਸ਼ੋਰ) ਮਹਿੰਗਾਈ ਤੇ ਬੋਲੋ।...(ਵਿਘਨ, ਸ਼ੋਰ) ਉਨ੍ਹਾਂ ਨੂੰ ਬੋਲਣ ਦਿਉ। ਹਾਂ ਜੀ, ਬੋਲੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਐਨਸ਼ਿਓਰ ਕਰੇ ਕਿ ਪਿੰਡਾਂ ਦੇ ਵਿੱਚ ਗਰੀਬਾਂ ਨੂੰ ਸਹੀ ਰਾਸ਼ਨ ਪਹੁੰਚਦਾ ਹੈ ਅਤੇ ਜੇਕਰ ਤੁਹਾਡਾ ਇਕ ਵੀ ਬੰਦਾ ਗਲਤ ਰਾਸ਼ਨ ਲੈ ਲੈਂਦਾ ਹੈ ਤਾਂ ਉਸ ਨੂੰ ਫੜ ਕੇ ਅੰਦਰ ਦਿਓ। ਤੁਹਾਨੂੰ ਆਪਣੇ ਸਿਸਟਮ ਨੂੰ ਕੰਟਰੋਲ ਕਰਨਾ ਚਾਹੀਦਾ ਹੈ। ਤੁਸੀਂ ਦੇਖਿਆ ਹੈ ਕਿ ਇੰਨੀਆਂ ਤੁਸੀਂ ਲੰਗਰ ਵਾਸਤੇ ਕਣਕਾਂ ਇਕੱਠੀਆਂ ਕੀਤੀਆਂ ਅਤੇ ਤੁਸੀਂ ਗੁਰਦਵਾਰਿਆਂ ਵਿੱਚ ਭੇਜੀਆਂ ਹਨ ਜਦੋਂ ਕਿ ਪਿੰਡਾਂ ਦੇ ਵਿੱਚ ਲੋਕ ਭੁੱਖੇ ਮਰਦੇ ਹਨ। ਤੁਸੀਂ ਇਨ੍ਹਾਂ ਨੂੰ ਦਾਲ ਦੇਣ ਦੀ ਗੱਲ ਕੀਤੀ, ਜੇਕਰ ਤੁਸੀ ਉਸ ਨੂੰ ਚੈੱਕ ਕਰਦੇ........

**ਮਾਨਯੋਗ ਸਪੀਕਰ** : ਇਸ ਦੇ ਨਾਲ ਮਹਿੰਗਾਈ ਤੇ ਕੰਟਰੋਲ ਹੋਏਗਾ ? ਤੁਸੀਂ ਕੋਈ ਸਵਾਦ ਦੀ ਗੱਲ ਕਰੋ। ਬਹਿਸ ਵਿੱਚ ਕੰਸਟ੍ਰਕਟਿਵ ਸੁਝਾਅ ਦਿਓ। ਤੁਸੀਂ ਤਾਂ ਕ੍ਰਿਟੀਸਿਜ਼ਮ ਕਰਨ ਵਾਲੀ ਗੱਲ ਕਰਨ ਲੱਗ ਪਏ ਹੋ।...... (ਵਿਘਨ)..... ਇਹ ਲੰਗਰ ਵਾਲੀ ਕਿਹੜੀ ਗੱਲ ਹੈ ? ਤੁਸੀਂ ਕੋਈ ਸਵਾਦ ਦੀ ਗੱਲ ਕਰੋ...... (ਵਿਘਨ)...... ਹਾਂ ਜੀ, ਬੋਲੋ ਜੀ।

(ਇਸ ਸਮੇਂ ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ਬੋਲਣ ਲਈ ਖੜ੍ਹੇ ਸਨ)

ਸੂਦ ਸਾਹਿਬ, ਤੁਸੀਂ ਬੈਠੋ ਪਲੀਜ਼।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਕਹਿ ਰਹੇ ਹਨ ਕਿ ਆਪਾਂ ਸੈਂਟਰ ਕੋਲ ਚਲੀਏ। ਪਹਿਲਾਂ ਤਾਂ ਪਰਾਪਰਲੀ ਸਾਰੀ ਸਟਰੈਟਜੀ ਪਲਾਨ ਆਊਟ ਕਰ ਲਓ। ਸੈਂਟਰ ਤੋਂ ਅਰਬਾਂ ਰੁਪਿਆ ਆ ਰਿਹਾ ਹੈ। ਬਿਹਾਰ ਅਤੇ ਹੋਰ ਸਾਰੇ ਸੂਬਿਆਂ ਨੂੰ ਸੈਂਟਰ ਨਰੇਗਾ ਸਕੀਮ ਅਧੀਨ ਪੈਸੇ ਦੇ ਰਿਹਾ ਹੈ, ਉਹ ਵੀ ਪੰਜਾਬ ਵਿੱਚ ਗਰੀਬਾਂ ਤੱਕ ਨਹੀਂ ਪਹੁੰਚ ਰਿਹਾ। ਜਿਨ੍ਹਾਂ ਨੇ ਮਹਿੰਗਾਈ ਨਾਲ ਲੜਣਾ ਹੈ, ਜਿਨ੍ਹਾਂ ਨੇ ਉਸ ਪੈਸੇ ਨਾਲ ਰੋਜ਼ੀ ਰੋਟੀ ਕਮਾਉਣੀ ਹੈ ਉਨ੍ਹਾਂ ਨੂੰ ਵੀ ਉਸ ਦਾ ਫਾਇਦਾ ਨਹੀਂ ਪਹੁੰਚ ਰਿਹਾ। ਹੁਣੇ ਇਥੇ ਕਿਹਾ ਗਿਆ ਹੈ ਕਿ ਪਹਿਲਾਂ ਸਮਾਂ ਸੀ ਕਿ ਇਥੇ ਪਰਿਵਾਰ ਦਾ ਇਕ ਬੰਦਾ ਕਮਾਉਂਦਾ ਸੀ ਅਤੇ ਸਾਰਾ ਪਰਿਵਾਰ ਬੈਠ ਕੇ ਖਾਂਦਾ ਸੀ ਪਰ ਅੱਜ ਸਾਰੇ ਪਰਿਵਾਰ ਨੂੰ ਕਮਾਉਣਾ ਪੈਂਦਾ ਹੈ। ਅੱਜ ਦੁਨੀਆਂ ਤਰੱਕੀ ਕਰ ਰਹੀ ਹੈ। ਅਸੀਂ ਆਪਣੇ ਗਰੀਬਾਂ ਨੂੰ ਚੱਕ ਕੇ ਨਾਲ ਲੈ ਕੇ ਚਲਣਾ ਹੈ। ਤੁਸੀਂ ਸੈਂਟਰ ਨੂੰ ਦੇਖੋ ਕਿ ਕਿੰਨੀਆਂ-ਕਿੰਨੀਆਂ ਵੱਡੀਆਂ ਸਕੀਮਾਂ ਲੈ ਕੇ ਆ ਰਹੇ ਹਨ ਪਰ ਇਹ ਸਕੀਮਾਂ ਪਰਾਪਰਲੀ ਥੱਲੇ ਤੱਕ ਪਹੁੰਚ ਹੀ ਨਹੀਂ ਰਹੀਆਂ। ਜੇਕਰ ਸਾਡੀ ਸਟੇਟ ਦੀ ਮਸ਼ੀਨਰੀ ਠੀਕ ਹੋਏਗੀ ਅਤੇ ਸਰਕਾਰ ਸਾਰਿਆਂ ਦੀਆਂ ਨਬਜ਼ਾਂ ਪਰਾਪਰਲੀ ਖਿੱਚ ਕੇ ਰਖੇਗੀ ਤਾਂ ਸੈਂਟਰ ਦੀਆਂ ਸਕੀਮਾਂ ਦਾ ਆਮ ਲੋਕਾਂ ਨੂੰ ਲਾਭ ਹੋਏਗਾ ਅਤੇ ਮਹਿੰਗਾਈ ਕੰਟਰੋਲ ਵਿੱਚ ਆਏਗੀ। ਰਾਸ਼ਨ ਅਤੇ ਟੈਕਸ ਸਿਸਟਮ ਜਿਹੜੇ ਹਨ, ਜੇਕਰ ਉਨ੍ਹਾਂ ਤੇ ਕੰਟਰੋਲ ਕਰ ਲਵਾਂਗੇ ਤਾਂ ਉਨ੍ਹਾਂ ਦਾ ਬਹੁਤ ਵੱਡਾ ਬੈਨੀਫਿਟ ਲੋਕਾਂ ਨੂੰ ਹੋਏਗਾ। ਆਪਾਂ ਕਿਵੇਂ ਕਹਿ ਸਕਦੇ ਹਾਂ ਕਿ ਸੈਂਟਰ ਨੂੰ ਗੱਲ ਕਹਿਣ ਦੀ ਲੋੜ ਹੈ ? ਬਾਦਲ ਸਾਹਿਬ ਤਾਂ ਹਰ ਵਾਰੀ ਦਿੱਲੀ ਜਾ ਕੇ ਗੱਲ ਕਰਕੇ ਆਉਂਦੇ ਹਨ ਅਤੇ ਕਹਿੰਦੇ ਹਨ ਕਿ ਮੈਂ ਸੈਂਟਰ ਦਾ ਧੰਨਵਾਦ ਕਰਦਾ ਹਾਂ ਕਿ ਪ੍ਰਾਇਮ ਮਨਿਸਟਰ ਸਾਹਿਬ ਨੇ ਸਾਡੀ ਇਹ ਗੱਲ ਮੰਨ ਲਈ ਹੈ। ਪੰਜਾਬ ਹੀ ਇਕੋ ਸੂਬਾ ਨਹੀਂ ਹੈ ਜਿੱਥੇ ਪ੍ਰਾਈਜ਼ ਦਾ ਇਫੈਕਟ ਹੋ ਰਿਹਾ ਹੈ, ਵਰਲਡ ਵਾਈਡ ਪ੍ਰਾਈਜ਼ ਦਾ ਇਫੈਕਟ ਹੋ ਰਿਹਾ ਹੈ। ਉਸ ਵਿੱਚ ਕੋਈ ਨਿੱਗਰ ਸੁਝਾਅ ਹੋਣ, ਜਿਸ ਬਾਰੇ ਅਸੀਂ ਸੈਂਟਰ ਨੂੰ ਕਹਿ ਸਕੀਏ ਕਿ ਸ਼ੂਗਰ ਲੈਵੀ ਦੀ ਗੱਲ ਆ ਗਈ, ਪੈਟਰੋਲ ਦੀ ਗੱਲ ਆ ਗਈ, ਟੈਕਸਾਂ ਦੀ ਗੱਲ ਆ ਗਈ। ਆਪਾਂ ਹਰ ਗੱਲ ਨੂੰ ਕੰਟਰਾਡਿਕਸ਼ਨ ਵਿੱਚ ਪਾ ਦਿੰਦੇ ਹਾਂ। ਮੈਂ ਪੁੱਛਦਾ ਹਾਂ ਕਿ ਆਪਾਂ ਇਥੇ ਡੀਜ਼ਲ ਤੇ ਵੈਟ ਕਿਉਂ ਲਾਇਆ ? ਕੀ ਜ਼ਿਮੀਂਦਾਰ ਇਸ ਨੂੰ ਯੂਜ਼ ਨਹੀਂ ਕਰਦਾ ? ਕੀ ਉਸ ਨੂੰ ਇਸ ਲੈਵਲ ਤੇ ਨਹੀਂ ਰੋਕ ਸਕਦੇ ? ਗ੍ਰੋਥ ਰੇਟ ਦੀ ਗੱਲ ਕੀਤੀ ਗਈ ਹੈ ਕਿ 30 ਤੋਂ 32 ਹੋ ਗਈ, ਇਹ ਬਹੁਤ ਘੱਟ ਹੈ। Can you imagine that 2% of the whole budget ਕਿੰਨਾ ਬਣ ਜਾਂਦਾ ਹੈ ?

ਮੈਂ ਇਸ ਤੋਂ ਪਹਿਲਾਂ ਤੁਹਾਡੇ ਪੇਅ ਕਮਿਸ਼ਨ ਬਾਰੇ ਗੱਲ ਕਰਕੇ ਹਟਿਆ ਹਾਂ ਔਰ ਜੇਕਰ ਅਸੀਂ ਗਰੀਬ ਮੁਲਾਜ਼ਮਾਂ ਨੂੰ, ਪੀਅਨ ਨੂੰ, ਕਲਰਕਾਂ ਨੂੰ ਉਨ੍ਹਾਂ ਦਾ ਬਣਦਾ ਹਿੱਸਾ 2006 ਤੋਂ ਨਹੀਂ ਦੇ ਸਕਦੇ ਤਾਂ ਤੁਸੀ ਕਿਹੜੀ ਮਹਿੰਗਾਈ ਦੀ ਗੱਲ ਕਰਦੇ ਹੋ ?

**ਮਾਨਯੋਗ ਸਪੀਕਰ :** ਤੁਸੀਂ ਜਿਹੜੀ ਮਹਿੰਗਾਈ ਦੀ ਗੱਲ ਕਰਦੇ ਹੋ, ਇਹ ਹੋਰ ਚੀਜ਼ ਹੈ, ਮਹਿੰਗਾਈ ਹੋਰ ਚੀਜ਼ ਹੈ। ਇਸ ਨਾਲ ਮਹਿੰਗਾਈ ਕਿਵੇਂ ਘਟੇਗੀ ? ਜਿਹੜੀ ਬੁਨਿਆਦੀ ਗੱਲ ਕਰਨੀ ਬਣਦੀ ਹੈ, ਉਹ ਕਰਿਆ ਕਰੋ।

# RESOLUTION *REG.* RECOMMENDING TO THE STATE GOVERNMENT TO IMMEDIATELY APPROACH THE CENTRE GOVERNMENT TO CHECK THE SKY-ROCKETING PRICES OF ALL AGRICULTURAL PRODUCES

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਤਾਂ, ਸਪੀਕਰ ਸਾਹਿਬ, ਸੁਜੈਸ਼ਨ ਦਿੱਤੀ ਹੈ ਕਿ ਮਹਿੰਗਾਈ ਦਾ ਇਫੈਕਟ ਕਿਸ ਤੇ ਪੈ ਰਿਹਾ ਹੈ ? ਤੁਹਾਡੇ ਤੇ ਪਿਆ ਹੈ ? ਗਰੀਬਾਂ ਤੇ ਪੈ ਰਿਹਾ ਹੈ ਜਿਸ ਨੇ ਮਿਹਨਤ ਕਰਕੇ ਕਮਾਉਣਾ ਹੈ ਔਰ ਜਿਸ ਨੂੰ ਦੋ ਵਕਤ ਦੀ ਰੋਟੀ ਨਹੀਂ ਮਿਲਦੀ ਅਤੇ ਉਸਨੇ ਇਕ ਵੇਲੇ ਦੀ ਰੋਟੀ ਦਾ ਪ੍ਰਬੰਧ ਕਰਨਾ ਹੈ। ਸਰਕਾਰ ਸਾਰੀ ਮਸ਼ੀਨਰੀ ਨੂੰ ਠੀਕ ਰੱਖੇ। ਜਿਹੜਾ ਸੈਂਟਰ ਨਾਲ ਮਾਮਲਾ ਟੇਕ ਅੱਪ ਕਰਨਾ ਹੈ, ਉਹ ਮੈਨੂੰ ਦੱਸੋ। ਇਹ ਮੁੱਦਾ ਇਥੇ ਡਿਸਕਸ ਕਰੋ। ਸੈਂਟਰ ਤੇ ਤੁਸੀਂ ਉਂਗਲ ਕਿਵੇਂ ਕਰ ਸਕਦੇ ਹੋ। ਤੁਹਾਡੇ ਜਿਹੜੇ ਡਿਪਾਰਟਮੈਂਟ ਨੇ ਐਨੇਲਾਈਜ਼ ਕੀਤਾ ਹੈ ਉਹ ਮਹਿੰਗਾਈ ਨੂੰ ਕਿਸ ਤਰ੍ਹਾਂ ਕੰਟਰੋਲ ਕਰ ਸਕਦਾ ਹੈ ? ਤੁਸੀਂ ਦੱਸੋ ਕਿ ਸੈਂਟਰ ਦੇ ਕਿਹੜੇ ਡਿਪਾਰਟਮੈਂਟ ਨਾਲ ਟੇਕ ਅੱਪ ਕਰਨਾ ਚਾਹੁੰਦੇ ਹੋ ? ਆਹ ਜਿਹੜੀ ਫੂਡ ਦੀ ਗੱਲ ਹੈ ਜਾਂ ਇਨਪੁੱਟਸ ਦੀ ਗੱਲ ਹੈ। ਹੋਰ ਜਿਹੜੀਆਂ ਵੀ ਚੀਜ਼ਾਂ ਆਉਂਦੀਆਂ ਹਨ ਜਿਨ੍ਹਾਂ ਤੇ ਟੈਕਸ ਲਗਦਾ ਹੈ ਜਾਂ ਜਿਹੜੀਆਂ ਲੋਕਾਂ ਤੱਕ ਸਟੇਟ ਦੀਆਂ ਚੀਜ਼ਾਂ ਆ ਰਹੀਆਂ ਹਨ, ਉਨ੍ਹਾਂ ਵਿਚ ਕਿਧਰੇ ਘਪਲਾ ਤਾਂ ਨਹੀਂ ਹੋ ਰਿਹਾ ?

**ਮਾਨਯੋਗ ਸਪੀਕਰ** : ਮੋਫਰ ਸਾਹਿਬ, ਅਗਲੀ ਬਾਅਦ ਦੁਪਹਿਰ ਦੀ ਸਿਟਿੰਗ ਵੀ ਹੋਣੀ ਹੈ। ਉਸ ਦੇ ਵਿਚ ਵੈਟ ਦੀ ਗੱਲ ਵੀ ਆਉਣੀ ਹੈ ਅਤੇ ਬਾਕੀ ਗੱਲਾਂ ਵੀ ਆਉਣੀਆਂ ਹਨ। ਤੁਸੀਂ ਮਿਕਸ ਕਿਉਂ ਕਰ ਰਹੇ ਹੋ ? ਤੁਸੀਂ ਉਸ ਵਿੱਚ ਇਹ ਸਾਰੀਆਂ ਗੱਲਾਂ ਕਰ ਸਕਦੇ ਹੋ। ਤੁਸੀਂ ਕੰਮ ਦੀ ਗੱਲ ਵਾਲੇ ਪਾਸੇ ਤਾਂ ਤੁਰਦੇ ਨਹੀਂ। ਤੁਸੀਂ ਰੈਜ਼ੋਲਿਊਸ਼ਨ ਦੇ ਮੁਤੱਲਕ ਗੱਲ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਮੂਵ ਕੀਤਾ ਗਿਆ ਹੈ, ਇਸ ਵਿਚ ਇਹ ਤਾਂ ਗੱਲ ਕਰਦੇ ਨਹੀਂ ਕਿ ਆਪਾਂ (ਸਟੇਟ) ਨੇ ਕੀ ਕਰਨਾ ਹੈ, ਉਸ ਪਾਸੇ ਤਾਂ ਕੋਈ ਗੱਲ ਕਰ ਨਹੀਂ ਰਹੇ। ਕੇਵਲ ਸੈਂਟਰ ਉਤੇ ਹੀ ਬਲੇਮ ਕਰੀ ਜਾਂਦੇ ਹੋ। ...... (ਵਿਘਨ)

**ਟਰਾਂਸਪੋਰਟ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅੱਜ ਜੋ ਪ੍ਰਸਤਾਵ ਬੱਬੇਹਾਲੀ ਸਾਹਿਬ ਨੇ ਰੱਖਿਆ ਹੈ.....

**ਮਾਨਯੋਗ ਸਪੀਕਰ** : ਮੋਫਰ ਜੀ, ਇਕ ਮਿੰਟ ਹੋਰ ਲਾਓ, ਕੇਵਲ ਪੰਜ ਮਿੰਟ ਰਹਿ ਗਏ ਹਨ। ਮਾਸਟਰ ਜੀ, ਤੁਸੀਂ ਬੈਠੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਇਕ-ਦੋ ਮਿੰਟ ਹੋਰ ਬੋਲਣਾ ਹੈ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਰਾਏ ਦੇਣੀ ਚਾਹੁੰਦਾ ਹਾਂ। ਤੁਸੀਂ ਇਕ ਕਮੇਟੀ ਬਣਾ ਲਵੋ ਜਿਹੜੀ ਪਰਾਪਰਲੀ ਸਾਰਾ ਕੁਝ ਐਨੇਲਾਈਜ਼ ਕਰੇ ਕਿ ਮਹਿੰਗਾਈ ਕਿਥੋਂ ਸ਼ੁਰੂ ਹੋਈ ਅਤੇ ਕਿੱਥੇ-ਕਿੱਥੇ ਰਿਫਲੈਕਟ ਹੋਈ ਅਤੇ ਸਟੇਟ ਗੌਰਮਿੰਟ ਉਸ ਨੂੰ ਕੰਟਰੋਲ ਕਰਨ ਵਾਸਤੇ ਸੈਂਟਰ ਦੇ ਕਿਹੜੇ-ਕਿਹੜੇ ਵਿਭਾਗ ਹਨ ਜਿਨ੍ਹਾਂ ਨਾਲ ਮਾਮਲਾ ਟੇਕ ਅੱਪ ਕਰੇ।

(ਇਸ ਸਮੇਂ ਸਰਦਾਰ ਵਿਰਸਾ ਸਿੰਘ ਵਲਟੋਹਾ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।

**ਮਾਨਯੋਗ ਸਪੀਕਰ** : ਟਾਈਮ ਨਹੀਂ ਹੈ ਜੀ, ਬੈਠੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਤੁਸੀਂ ਸੁਝਾਓ ਮੰਗ ਰਹੇ ਹੋ। ਉਸ ਦੇ ਮੁਤਾਬਿਕ ਅਸੀਂ ਇਨ੍ਹਾਂ ਨਾਲ ਤਾਂ ਸਹਿਮਤ ਹੋਵਾਂਗੇ ਜੇ ਕਿਸੇ ਤੇ ਉਂਗਲ ਉਠਾਉਣ ਤੋਂ ਪਹਿਲਾਂ ਇਹ ਗੱਲ ਕਰਨਗੇ। ਪਹਿਲਾਂ ਅਸੀਂ ਆਪਣੇ ਅੰਦਰ ਆਪ ਝਾਤ ਮਾਰੀਏ। ਜੇ ਅਸੀਂ ਆਪਣੀ ਗੱਲ ਨਹੀਂ ਕਰ ਸਕਦੇ ਅਤੇ ਦੂਜਿਆਂ ਦੀ ਕਰੀ ਚੱਲੀਏ, ਫਿਰ ਅਸੀਂ ਕੀ ਕਰਾਂਗੇ ?

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ ਕਿ ਆਪ ਜੀ ਨੇ ਮੈਨੂੰ ਟਾਈਮ ਦਿੱਤਾ। ਮੈਂ ਤੁਹਾਡੇ ਅੱਗੇ ਇਹ ਬੇਨਤੀ ਵੀ ਕਰਾਂਗਾ ਕਿ ਜੋ ਪ੍ਰਸਤਾਵ ਬੱਬੇਹਾਲੀ ਸਾਹਿਬ ਨੇ ਰੱਖਿਆ ਹੈ ਕਿ ਜੇ ਇਸ ਪ੍ਰਸਤਾਵ ਦੀ ਤਹਿ ਤੱਕ ਜਾਈਏ ਤਾਂ ਮੈਂ ਇਹ ਜ਼ਰੂਰ ਗੁਜਾਰਿਸ਼ ਕਰਾਂਗਾ ਕਿ ਇਹ ਮਹਿੰਗਾਈ 365% ਸਟੇਟ, ਸੂਬਿਆਂ ਦੇ ਇਲੈਕਸ਼ਨ ਤੋਂ ਬਾਅਦ ਹੋਂਦ ਵਿੱਚ ਆਈ ਹੈ। ਅਕਤੂਬਰ, 2009 ਵਿੱਚ ਜਦੋਂ ਇਲੈਕਸ਼ਨ ਹੋ ਰਹੇ ਸੀ ਤਾਂ ਖੰਡ 18/- ਰੁਪਏ ਕਿਲੋ ਸੀ। .....ਵਿਘਨ..... ਮੇਰੀ ਬੇਨਤੀ ਤਾਂ ਸੁਣੋ ਜੀ, ਕਿ 6 ਰਾਜਾਂ ਵਿੱਚ ਜਦੋਂ ਚੁਣਾਅ ਹੋਏ ਤਾਂ ਉਨ੍ਹਾਂ ਚੁਣਾਵਾਂ ਤੋਂ ਬਾਅਦ ਇਸ ਦੇਸ਼ ਵਿੱਚ ਚੀਜ਼ਾਂ ਦੀਆਂ ਕੀਮਤਾਂ 365% ਵਧੀਆਂ। ਇਹ ਗੱਲ ਬਿਲਕੁਲ ਠੀਕ ਹੈ। ਤੁਸੀਂ ਕੋਈ ਵੀ ਰਿਪੋਰਟ ਕੱਢਕੇ ਦੇਖ ਲਵੋ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਲੈਕਸ਼ਨ ਦੇ 10 ਦਿਨਾਂ ਦੇ ਅੰਦਰ-ਅੰਦਰ 18/- ਰੁਪਏ ਕਿਲੋ ਤੋਂ 45/- ਰੁਪਏ ਕਿਲੋ ਖੰਡ ਦਾ ਭਾਅ ਚਲੇ ਜਾਣਾ, ਇਸ ਦੇ ਲਈ ਜ਼ਿੰਮੇਵਾਰ ਕੌਣ ਹੈ ? ...... (ਵਿਘਨ)..... ਇਸ ਦੇ ਲਈ ਜ਼ਿੰਮੇਵਾਰ ਸੈਂਟਰ ਸਰਕਾਰ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਹਾਊਸ ਦਾ ਟਾਈਮ ਥੋੜ੍ਹਾ ਵਧਾ ਲਈਏ ਜੀ।

**ਮਾਨਯੋਗ ਸਪੀਕਰ** : ਹਾਂ ਜੀ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਰ, ਮੇਰੀ ਬੇਨਤੀ ਹੈ ਕਿ ਬੜੇ ਇੰਪਾਰਟੈਂਟ ਇਸ਼ੂ ਤੇ ਬਹਿਸ ਹੋ ਰਹੀ ਹੈ। ਇਹ ਬਹਿਸ ਖਤਮ ਹੋਣ ਤੱਕ ਥੋੜ੍ਹਾ ਜਿਹਾ ਟਾਈਮ ਵਧਾ ਲਈਏ ਜੀ।

---

## EXTENSION OF TIME OF THE SITTING

**ਮਾਨਯੋਗ ਸਪੀਕਰ** : ਜੇਕਰ ਹਾਊਸ ਦੀ ਸਹਿਮਤੀ ਹੋਵੇ ਤਾਂ ਹਾਊਸ ਦਾ ਸਮਾਂ ਹੋਰ ਪੰਜ ਮਿੰਟ ਲਈ ਵਧਾ ਦਿੱਤਾ ਜਾਵੇ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਸਦਨ ਦਾ ਸਮਾਂ ਹੋਰ ਪੰਜ ਮਿੰਟ ਲਈ ਵਧਾਇਆ ਜਾਂਦਾ ਹੈ।

---

## RESOLUTION REG. RECOMMENDING TO THE STATE GOVERNMENT TO IMMEDIATELY APPROACH THE CENTRE GOVERNMENT TO CHECK THE SKY-ROCKETING PRICES OF ALL AGRICULTURAL PRODUCES *(RESUMPTION)*

**ਟਰਾਂਸਪੋਰਟ ਮੰਤਰੀ :** ਕਾਰਨ ਕੀ ਸੀ ਕਿ ਜਿਸ ਤਰੀਕੇ ਨਾਲ ਖੰਡ ਦੀਆਂ ਕੀਮਤਾਂ ਵਧੀਆਂ ਉਸਦੇ ਮੁਤਾਬਿਕ ਹੀ ਅਸੈਂਸ਼ੀਅਲ ਕਮੋਡਿਟੀਜ਼ ਦੀਆਂ ਕੀਮਤਾਂ ਵੀ ਵਧੀਆਂ। ਕਾਰਨ ਇਹ ਵੀ ਸੀ ਕਿ ਮਹਾਂਰਾਸ਼ਟਰ ਵਿੱਚ ਕਾਂਗਰਸ ਨੇ ਇਲੈਕਸ਼ਨ ਜਿੱਤਣਾ ਸੀ। ਸਪੀਕਰ ਸਾਹਿਬ, ਮੈਂ ਬੜੇ ਡੰਕੇ ਦੀ ਚੋਟ ਨਾਲ ਕਹਿਣਾ ਚਾਹੁੰਦਾ ਹਾਂ ਕਿ ਮਹਾਂਰਾਸ਼ਟਰ ਅਤੇ ਸਟੇਟ ਵਿੱਚ ਇਲੈਕਸ਼ਨ ਜਿੱਤਣੇ ਸਨ ਅਤੇ ਖੰਡ ਮਿਲਾਂ ਤੇ ਕਬਜ਼ਾ **ਸਰਕਾਰ** ਦਾ ਸੀ। ਇਸ ਕਰਕੇ ਉਸ ਦੇ ਜਿੰਨੇ ਵੀ ਟਰੇਡਰ ਸੀ ਉਨ੍ਹਾਂ ਨੂੰ ਕਿਹਾ ਕਿ ਜਿੰਨੀਆਂ ਵੀ ਤੁਸੀਂ ਖੰਡ ਦੀਆਂ ਬੋਰੀਆਂ ਇਕੱਠੀਆਂ ਕਰਨੀਆਂ ਹਨ, ਕਰ ਲਵੋ। ਸਾਰੇ ਸਟੋਰ ਉਨ੍ਹਾਂ ਨੇ ਕਬਜ਼ੇ ਵਿੱਚ ਕਰ ਲਏ।

**ਸ਼੍ਰੀ ਲਵ ਕੁਮਾਰ ਗੋਲਡੀ :** ਸਪੀਕਰ ਸਾਹਿਬ ਇਹ ਜਿਹੜੀ ** ** ਜੀ ਵਾਲੀ ਗੱਲ ਕਹੀ ਗਈ ਹੈ, ਇਹ ਐਕਸਪੰਜ ਹੋਣੀ ਚਾਹੀਦੀ ਹੈ ਜੀ।

**ਮਾਨਯੋਗ ਸਪੀਕਰ :** ਇਹ ਨਾਂ ਕੱਟ ਕੇ ਸਰਕਾਰ ਦਾ ਕਰ ਦੇਵੋ।

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਲੈਕਸ਼ਨ ਜਿੱਤਣ ਲਈ ਖੰਡ ਦੇ ਵੱਡੇ-ਵੱਡੇ ਸਰਮਾਏਦਾਰਾਂ ਤੋਂ ਫੰਡਜ਼ ਲਏ ਗਏ। ਇਲੈਕਸ਼ਨ ਜਿੱਤਣ ਤੋਂ ਬਾਅਦ ਇਹ ਸਾਰੇ ਦਾ ਸਾਰਾ ਪੈਸਾ ਪੂਰਾ ਕਰਨ ਲਈ ਖੰਡ ਦੀਆਂ ਮਿਲਾਂ ਨੂੰ ਕਿਹਾ ਗਿਆ ਕਿ ਆਪਣਾ ਪੈਸਾ ਪੂਰਾ ਕਰਨ ਲਈ ਜਿੰਨੀਆਂ ਮਰਜ਼ੀ ਕੀਮਤਾਂ ਵਧਾ ਲਓ, ਕੋਈ ਰੋਕ ਟੋਕ ਨਹੀਂ ਹੈ। ਇਹ ਗੱਲ ਫੈਕਟ ਹੈ ਅਤੇ ਮੈਂ ਬੜੇ ਦਾਅਵੇ ਨਾਲ ਕਹਿੰਦਾ ਹਾਂ ਕਿ ਇਸ ਦੇਸ਼ ਦੇ ਅੰਦਰ ਜ਼ਰੂਰੀ ਚੀਜ਼ਾਂ ਦੀਆਂ ਕੀਮਤਾਂ ਵਧਾਉਣ ਦੀ ਜ਼ਿੰਮੇਵਾਰ ਅਗਰ ਇਸ ਦੇਸ਼ ਦੇ ਵਿੱਚ ਕੋਈ ਹੈ ਤਾਂ ਉਹ ਕਾਂਗਰਸ ਸਰਕਾਰ ਹੈ। ਮੈਂ ਉਹ ਗੱਲ ਕੀਤੀ ਹੈ, ਕਹੀ ਹੈ ਜਿਹੜੀ ਕਿ ਤੱਥਾਂ ਤੇ ਅਧਾਰਿਤ ਹੈ। ਇਲੈਕਸ਼ਨਾਂ ਜਿੱਤਣ ਲਈ ਜਿਹੜੇ ਹੱਥ ਕੰਡੇ ਵਰਤੇ ਜਾ ਸਕਦੇ ਹਨ, ਉਹ ਇਨ੍ਹਾਂ ਨੇ ਵਰਤੇ ਹਨ। ਮੈਂ ਇਸੇ ਲਈ ਇਹ ਗੱਲ ਕੀਤੀ ਹੈ। ਦੂਸਰੀ ਬੇਨਤੀ......

(ਇਕ ਆਵਾਜ਼ ਸੀ.ਬੀ.ਆਈ. ਦੀ ਇਨਕੁਆਇਰੀ ਕਰਵਾ ਲਓ ਜੀ।)

**ਮਾਨਯੋਗ ਸਪੀਕਰ :** ਮਖੌਲ ਬਣ ਗਈ ਸੀ.ਬੀ.ਆਈ.। ਇਹ ਸੀ.ਬੀ.ਆਈ. ਦੀ ਇਨਕੁਆਰੀ ਵਾਲਾ ਕਿਹੜਾ ਇਸ਼ੂ ਹੈ। ਗੱਲ ਇਲੈਕਸ਼ਨਾਂ ਦੀ ਹੈ। ਇਹ ਸੀ.ਬੀ.ਆਈ. ਦੀ ਗੱਲ ਵਿੱਚ ਐਵੇਂ ਲੈ ਆਏ ਹਨ।

---

**Expunged/Change of word as ordered by the Chair.

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਮੈਂ ਪੂਰੇ ਦਾਅਵੇ ਨਾਲ, ਵਿਸ਼ਵਾਸ਼ ਨਾਲ ਇਹ ਕਹਿੰਦਾ ਹਾਂ ਕਿ ਮਹਿੰਗਾਈ ਦਾ ਇਕੋ-ਇਕ ਕਾਰਨ ਹੈ ਕਿ ਇਲੈਕਸ਼ਨ ਜਿੱਤਣ ਵਾਸਤੇ ਫੰਡਜ਼ ਲਏ ਅਤੇ ਮਹਿੰਗਾਈ ਵਧਾਈ। ਭਾਰਤ ਵਿੱਚ 40% ਗਰੀਬ ਰਹਿੰਦਾ ਹੈ, ਉਸ ਨੂੰ 100 ਰੁਪਏ ਕਿਲੋ ਦਾਲ ਲੈਣੀ ਪਵੇ ? ਜਦੋਂ ਅਸੀ ਆਪੋਜੀਸ਼ਨ ਵਿੱਚ ਸੀ, ਅਸੀਂ ਨਾਅਰੇ ਲਾਉਂਦੇ ਹੁੰਦੇ ਸੀ.......

**ਸਰਦਾਰ ਤੇਜ ਪ੍ਰਕਾਸ਼ ਸਿੰਘ :** ਸਪੀਕਰ ਸਾਹਿਬ, ਚੋਣਾਂ ਪੈਸੇ ਨਾਲ ਨਹੀਂ ਜਿੱਤੀਆਂ ਜਾਂਦੀਆਂ, ਇਹ ਲੋਕਾਂ ਦੇ ਸਹਿਯੋਗ ਨਾਲ ਜਿੱਤੀਆਂ ਜਾਂਦੀਆਂ ਹਨ।

(ਆਪੋਜ਼ੀਸ਼ਨ ਬੈਚਾਂ ਵੱਲੋਂ ਥੰਪਿੰਗ)

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਜਦੋਂ ਅਸੀਂ ਆਪੋਜ਼ੀਸ਼ਨ ਵਿੱਚ ਹੁੰਦੇ ਸੀ ਤਾਂ ਅਸੀਂ ਨਾਅਰੇ ਲਾਉਂਦੇ ਹੁੰਦੇ ਸੀ ਕਿ ਸੱਤ ਰੁਪਏ ਕਿਲੋ ਆਟਾ, ਕਾਂਗਰਸ ਸਰਕਾਰ ਨੂੰ ਸ਼ਰਮ ਦਾ ਘਾਟਾ। ਅੱਜ ਦੇਸ਼ ਵਿੱਚ 25 ਰੁਪਏ ਕਿਲੋ ਆਟਾ ਵਿੱਕ ਰਿਹਾ ਹੈ। ਇਸ ਦਾ ਕਾਰਨ ਕੀ ਹੈ ? ਤੁਸੀਂ, ਸਪੀਕਰ ਸਾਹਿਬ, ਇਸ ਸਬੰਧੀ ਹਾਊਸ ਦੀ ਕੋਈ ਕਮੇਟੀ ਬਣਾ ਦਿਓ। ਅਗਰ ਦੇਸ਼ ਦੇ ਅੰਦਰ ਵੱਧ ਰਹੀ ਮਹਿੰਗਾਈ ਦਾ ਕੋਈ ਇੱਕ ਕਾਰਨ ਹੈ, ਤਾਂ ਉਹ ਹੈ ਇਹ ਸਾਹਮਣੇ ਬੈਠੇ ਆਪੋਜੀਸ਼ਨ ਦੇ ਲੋਕ ਅਤੇ ਜਿਨ੍ਹਾਂ ਦੀ ਸੈਂਟਰ ਵਿੱਚ ਵੀ ਸਰਕਾਰ ਹੈ ਜਿੰਨ੍ਹਾਂ ਨੇ ਇਲੈਕਸ਼ਨ ਜਿੱਤਣ ਲਈ ਹਰ ਤਰ੍ਹਾਂ ਦੇ ਹੱਥ ਕੰਡੇ ਵਰਤੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂ ਦੋ ਕੁ ਮਿੰਟ ਹੀ ਲਵਾਂਗਾ। ਸਪੀਕਰ ਸਾਹਿਬ, ਜੋ ਇਹ ਰੈਜ਼ਿਊਲੇਸ਼ਨ ਪੇਸ਼ ਕੀਤਾ ਗਿਆ ਹੈ, ਇਹ ਬਹੁਤ ਹੀ ਅਹਿਮ ਮਤਾ ਹੈ। ਇਕ-ਇਕ ਵਿਅਕਤੀ ਮਹਿੰਗਾਈ ਤੋਂ ਤੰਗ ਹੈ। ਸਪੀਕਰ ਸਾਹਿਬ, ਇਹ ਕਹਿੰਦੇ ਕਿ ਸਟੇਟਾਂ ਦਾ ਮਾਮਲਾ ਹੈ, ਜੇ ਸਟੇਟਾਂ ਦਾ ਮਾਮਲਾ ਹੋਵੇ ਤਾਂ ਫਿਰ ਤਾਂ ਕਿਸੇ ਸਟੇਟ ਵਿੱਚ ਕੋਈ ਰੇਟ ਹੋਣ ਅਤੇ ਕਿਸੇ ਵਿੱਚ ਕੋਈ ਹੋਣ। ਇਹ ਤਾਂ ਪਹਿਲਾਂ ਹੀ ਪਰਡਿਕਸ਼ਨ ਕਰ ਦਿੰਦੇ ਹਨ। ਸਪੀਕਰ ਸਾਹਿਬ, ਅੱਜ ਵੀ ਅਖਬਾਰਾਂ ਵਿੱਚ ਬਿਆਨ ਲੱਗਿਆ ਹੈ ਕਿ ਮਹਿੰਗਾਈ 100 ਵਾਲਾ ਅੰਕੜਾ ਛੂਹੇਗੀ। ਇਨ੍ਹਾਂ ਦੇ ਵਿੱਤ ਮੰਤਰੀ ਦਾ ਹੀ ਬਿਆਨ ਲੱਗਿਆ ਹੈ। ਜੋ ਇਹ ਕਹਿੰਦੇ ਕਿ ਸਟੇਟਾਂ ਕਰਦੀਆਂ ਤਾਂ ਇਹ ਜੋਤਿਸ਼ ਕਿਉਂ ਲਗਾਈ ਜਾਂਦੇ ਹਨ। ਦੂਸਰੀ ਗੱਲ ਕਿ ਜਿੱਥੇ ਅਸੀਂ ਸੈਂਟਰ ਕੋਲ ਮਹਿੰਗਾਈ ਦਾ ਰੋਸ ਲੈ ਕੇ ਜਾਣਾ ਹੈ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਸਾਨੂੰ ਪੰਜਾਬ ਸਰਕਾਰ ਦਾ ਧੰਨਵਾਦ ਵੀ ਕਰਨਾ ਚਾਹੀਦਾ ਹੈ ਜਿਸ ਨੇ ਇਸ ਮਹਿੰਗਾਈ ਨੂੰ ਰੋਕਣ ਲਈ ਬਹੁਤ ਕੁਝ ਕੀਤਾ। ਨੀਲੇ ਕਾਰਡਾਂ ਦੀ ਵੀ ਗੱਲ ਹੋਈ ਹੈ, ਗਰੀਬ ਦੀ ਲੜਕੀ ਦੀ ਸ਼ਾਦੀ ਹੈ, ਸ਼ਗਨ ਵੀ ਦਿਤੇ ਜਾਂਦੇ ਹਨ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਕ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਆਮ ਆਦਮੀ ਅਤੇ ਗਰੀਬ ਕੌਣ ਹੁੰਦਾ ਹੈ? ਸੱਭ ਤੋਂ ਜ਼ਿਆਦਾ ਉਨ੍ਹਾਂ ਦੀ ਗਿਣਤੀ ਹੈ ਜਿਹੜੇ ਦਿਹਾੜੀਦਾਰ ਹਨ। ਸਪੀਕਰ ਸਾਹਿਬ, ਜਦੋਂ ਅਸੀਂ ਪਿਛਲੀ ਸਰਕਾਰ ਵਿੱਚ ਸੀ, ਉਦੋਂ ਮਿਨੀਮਮ ਵੇਜ਼ਿਜ਼ 1 ਜਨਵਰੀ, 2001 ਨੂੰ ਵਧਾਇਆ ਗਿਆ ਸੀ ਅਤੇ ਮਜ਼ਦੂਰ ਦੀ ਦਿਹਾੜੀ ਵਧੀ ਸੀ ਅਤੇ ਇਨ੍ਹਾਂ ਦੀ ਸਰਕਾਰ ਵੇਲੇ 1 ਜਨਵਰੀ, 2006 ਨੂੰ ਵਾਧਾ ਡਿਊ ਹੋ ਗਿਆ ਸੀ, ਇਨ੍ਹਾਂ ਨੇ ਕਿਉਂ ਨਹੀਂ ਕੀਤਾ ? ਹੁਣ ਫਿਰ ਸਾਡੀ ਸਰਕਾਰ ਆਈ ਹੈ ਅਤੇ ਅਸੀਂ ਮਿਨੀਮਮ ਵੇਜ਼ਿਜ਼ ਮੁੜ 2620 ਤੋਂ 3200 ਰੁਪਏ ਕੀਤਾ ਹੈ ? ਅੱਜ 3200 ਰੁਪਏ ਮਿਲਦਾ ਹੈ। ਇਹ ਸਾਡੀ ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਕੀਤਾ ਹੈ। (ਸਰਕਾਰੀ ਬੈਂਚਿਜ਼ ਵਲੋਂ ਥੰਪਿੰਗ)।

---

## EXTENSION OF TIME OF THE SITTING

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਹਾਊਸ ਦਾ ਸਮਾਂ ਹੋਰ ਦੋ ਮਿੰਟ ਲਈ ਵਧਾ ਦਿੱਤਾ ਜਾਵੇ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਸਦਨ ਦਾ ਸਮਾਂ ਹੋਰ ਦੋ ਮਿੰਟ ਲਈ ਵਧਾਇਆ ਜਾਂਦਾ ਹੈ।

---

## RESOLUTION REG. RECOMMENDING TO THE STATE GOVERNMENT TO IMMEDIATELY APPROACH THE CENTRE GOVERNMENT TO CHECK THE SKY-ROCKETING PRICES OF ALL AGRICULTURAL PRODUCES *(RESUMPTION)*

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਇਹ ਕਹਿੰਦੇ ਕਿ ਤੁਸੀਂ ਟੈਕਸ ਲਗਾ ਦਿੱਤਾ। ਸਪੀਕਰ ਸਾਹਿਬ, ਜਿਹੜਾ ਟੈਕਸ ਸਰਕਾਰ ਲਗਾਉਂਦੀ ਹੈ, ਉਹ ਪਬਲਿਕ ਦੇ ਹਿੱਤ ਵਿੱਚ ਜਾਂਦਾ ਹੈ, ਡਿਵੈਲਪਮੈਂਟ ਲਈ ਜਾਂਦਾ ਹੈ, ਵੈਲਫੇਅਰ ਸਕੀਮਾਂ ਲਈ ਜਾਂਦਾ ਹੈ ਪਰ ਜਿਹੜੀ ਇਹ ਮਹਿੰਗਾਈ ਕਰਦੇ ਹਨ, ਡੀਜ਼ਲ ਦੇ ਵੀ ਰੇਟ ਵਧੇ ਹਨ, ਪੈਟਰੋਲ ਦੇ ਰੇਟ ਵਧੇ ਹਨ, ਇਹ ਕੰਪਨੀਆਂ ਨੂੰ ਫਾਇਦਾ ਦੇਣ ਲਈ ਵਧੇ ਹਨ। ਇਹ ਜਿਹੜੀ ਮਹਿੰਗਾਈ ਕਰਦੇ ਹਨ, ਇਹ ਆਇਲ ਕੰਪਨੀਆਂ ਨੂੰ ਫਾਇਦਾ ਦੇਣ ਲਈ, ਇਹ ਸ਼ਾਹੂਕਾਰਾਂ ਦੀਆਂ ਜੇਬਾਂ ਭਰਨ ਲਈ ਕਰਦੇ ਹਨ। ਜੇ ਟੈਕਸ ਥੋੜ੍ਹਾ ਬਹੁਤ ਲਗਦਾ ਤਾਂ ਉਹ ਪਬਲਿਕ ਦੇ ਕੰਮ ਆਉਂਦਾ ਹੈ। ਸਪੀਕਰ ਸਾਹਿਬ, ਅਸੀਂ ਸੈਂਟਰ ਸਰਕਾਰ ਕੋਲ ਚਲੀਏ ਅਤੇ ਇਹ ਰੈਜ਼ੋਲਿਊਸ਼ਨ ਪਾਸ ਕਰਕੇ ਭਾਰਤ ਸਰਕਾਰ ਨੂੰ ਭੇਜਿਆ ਜਾਵੇ ਅਤੇ ਪੰਜਾਬ ਸਰਕਾਰ ਦਾ ਧੰਨਵਾਦ ਵੀ ਕੀਤਾ ਜਾਵੇ। ਮੈਂ ਇਸ ਮਤੇ ਦੀ ਪੁਰਜ਼ੋਰ ਪ੍ਰੋੜਤਾ ਕਰਦਾ ਹਾਂ।

**ਮਾਨਯੋਗ ਸਪੀਕਰ :** ਗੱਲ ਤਾਂ ਮਹਿੰਗਾਈ ਦੀ ਹੈ, ਤੁਸੀਂ ਕਿਹੜੀਆਂ ਗੱਲਾਂ ਵਿੱਚ ਪੈ ਗਏ ? ਜੇ ਮਹਿੰਗਾਈ ਘੱਟ ਜਾਵੇ ਤਾਂ ਕਿਸੇ ਦਾ ਕੋਈ ਨੁਕਸਾਨ ਨਹੀਂ ਹੈ। ਜੇ ਸੈਂਟਰ ਨਾਲ ਗੱਲ ਕੀਤੇ ਮਹਿੰਗਾਈ ਘੱਟ ਜਾਵੇ ਤਾਂ ਵੀ ਚੰਗੀ ਗੱਲ ਹੈ। ਜੇ ਤੁਹਾਡੇ ਨਾਲ ਗੱਲ ਕਰਨ ਤੇ ਘੱਟ ਜਾਵੇ ਤਾਂ ਵੀ ਚੰਗੀ ਗੱਲ ਹੈ, ਜੇ ਇਧਰੋਂ ਹੋਵੇ ਤਾਂ ਵੀ ਚੰਗੀ ਗੱਲ ਹੈ। ਬੈਠੋ ਜੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਜੀਵਨ ਦੀਆਂ ਲੋੜਾਂ ਨਾਲ ਸਬੰਧਿਤ ਸਾਰੀਆਂ ਜਿਣਸਾਂ ਦੀਆਂ ਕੀਮਤਾਂ ਅਤੇ ਖਾਸ ਕਰਕੇ ਆਮ ਲੋਕਾਂ ਦੇ ਖਾਣ-ਪੀਣ ਦੀਆਂ ਜਿਣਸਾਂ ਵਿੱਚ ਨਿਤ ਪ੍ਰਤੀ ਹੋ ਰਹੇ ਬੇਤਹਾਸ਼ਾ ਵਾਧੇ ਨੂੰ ਠੱਲ੍ਹ ਪਾਉਣ ਅਤੇ ਰੋਕਣ ਲਈ ਕੇਂਦਰ ਸਰਕਾਰ ਨੂੰ ਤੁਰੰਤ ਪਹੁੰਚ ਕੀਤੀ ਜਾਵੇ ਕਿਉਂਕਿ ਮੱਧਮ ਵਰਗ ਅਤੇ ਗਰੀਬ ਵਰਗ ਦੇ ਲੋਕਾਂ ਲਈ ਦੋ ਵਕਤ ਦੀ ਰੋਟੀ ਖਾ ਸਕਣਾ ਮੁਸ਼ਕਲ ਹੁੰਦਾ ਜਾ ਰਿਹਾ ਹੈ।"

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਮਾਨਯੋਗ ਸਪੀਕਰ** : ਹੁਣ ਸਦਨ ਬੁੱਧਵਾਰ ਮਿਤੀ 17 ਮਾਰਚ, 2010 ਦੇ 3.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.05 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਬੁੱਧਵਾਰ ਮਿਤੀ 17 ਮਾਰਚ, 2010 ਦੇ 3.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

13302/PVS—Govt. Press, U.T., Chd.

# APPENDIX

TO

# PUNJAB VIDHAN SABHA DEBATES

Wednesday, the 17th March, 2010 (M.S)

**Vol IX-No. 9**

STARRED QUESTIONS AND ANSWERS

---

## ਕੇਂਦਰ ਸਰਕਾਰ ਤੋਂ ਪ੍ਰਾਪਤ ਕੀਤੇ ਗਏ ਫੰਡ

*1297 **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਸਾਲ 2007-08, 2008-09 ਅਤੇ 2009-10 ਦੇ ਸਮੇਂ ਦੌਰਾਨ ਕੇਂਦਰ ਦੁਆਰਾ ਸਪੋਂਸਰਡ ਸਕੀਮਾਂ ਅਧੀਨ ਰਾਜ ਸਰਕਾਰ ਦੁਆਰਾ ਸਾਲ-ਵਾਰ ਕੁੱਲ ਕਿੰਨੇ ਫੰਡ ਪ੍ਰਾਪਤ ਕੀਤੇ ਗਏ ਹਨ ;

(ਅ) ਉਕਤ ਸਮੇਂ ਦੌਰਾਨ ਉਪਰੋਕਤ ਸਕੀਮਾਂ ਅਧੀਨ ਰਾਜ ਸਰਕਾਰ ਦੁਆਰਾ ਵਰਤੇ ਗਏ ਕੁੱਲ ਫੰਡ ਕਿੰਨੇ ਅਤੇ ਸਰਕਾਰ ਦੁਆਰਾ ਰਾਜ ਸਰਕਾਰ ਦੇ ਹਿੱਸੇ ਵਜੋਂ ਉਸ ਵਿੱਚ ਖਰਚ ਕੀਤੀ ਗਈ ਰਕਮ ਕਿੰਨੀ ਹੈ ?

---

**ਸਰਦਾਰ ਮਨਪ੍ਰੀਤ ਸਿੰਘ ਬਾਦਲ** : (ੳ) ਭਾਰਤ ਸਰਕਾਰ ਵੱਲੋਂ ਸਪੋਂਸਰਡ ਸਕੀਮਾਂ ਅਧੀਨ ਰਾਜ ਸਰਕਾਰ ਦੁਆਰਾ ਪਲਾਨ ਅਤੇ ਕੇਂਦਰੀ ਪ੍ਰਯੋਜਿਤ ਸਕੀਮਾਂ ਅਧੀਨ ਸਾਲ-ਵਾਈਜ਼ ਪ੍ਰਾਪਤ ਫੰਡਾਂ ਦਾ ਵੇਰਵਾ ਅਨੁਲੱਗ-"ੳ" ਤੇ ਹੈ ।

(ਅ) ਰਾਜ ਸਰਕਾਰ ਵੱਲੋਂ ਇਨ੍ਹਾਂ ਸਕੀਮਾਂ ਅਧੀਨ ਵਰਤੇ ਗਏ ਫੰਡ ਅਤੇ ਰਾਜ ਸਰਕਾਰ ਦੇ ਹਿੱਸੇ ਵਜੋਂ ਉਸ ਵਿਚ ਖਰਚ ਕੀਤੀ ਗਈ ਰਕਮ ਦਾ ਵੇਰਵਾ ਅਨੁਲੱਗ "ਅ" ਤੇ ਹੈ ।

## ਅਨੁਲੱਗ-"ੳ"

ਭਾਰਤ ਸਰਕਾਰ ਵੱਲੋਂ ਰਾਜ ਸਰਕਾਰ ਨੇ ਪਲਾਨ ਅਤੇ ਕੇਂਦਰੀ ਪ੍ਰਯੋਜਿਤ ਸਕੀਮਾਂ ਅਧੀਨ ਸਾਲ-ਵਾਈਜ਼ ਡਾਟਾ ਅਨੁਸਾਰ ਫੰਡ ਪ੍ਰਾਪਤ ਕੀਤੇ ਹਨ :—

(ਰਕਮ ਕਰੋੜਾਂ ਵਿੱਚ)

| ਸਾਲ | ਰਾਸ਼ੀ |
|---|---|
| 2007-08 | 1231.27 |
| 2008-09 | 1382.64 |
| 2009-10 | 2193.99 |

## ਅਨੁਲੱਗ-"ਅ"

ਰਾਜ ਸਰਕਾਰ ਵੱਲੋਂ ਇਨ੍ਹਾਂ ਅਧੀਨ ਸਾਲ-ਵਾਈਜ਼ ਡਾਟਾ ਅਨੁਸਾਰ ਫੰਡ ਵਰਤੇ ਗਏ ਹਨ :—

| ਸਾਲ | ਕੇਂਦਰ ਸਰਕਾਰ ਦੇ ਹਿੱਸੇ ਵੱਜੋਂ ਖਰਚ ਕੀਤੀ ਰਾਸ਼ੀ | ਰਾਜ ਸਰਕਾਰ ਦੇ ਹਿੱਸੇ ਵੱਜੋਂ ਖਰਚ ਕੀਤੀ ਰਾਸ਼ੀ | ਕੁੱਲ ਰਾਸ਼ੀ |
|---|---|---|---|
| 2007-08 | 960.74 | 201.13 | 1161.87 |
| 2008-09 | 1123.19 | 261.76 | 1384.95 |
| 2009-10 | 1663.51 | 400.50 | 2064.01 |

---

## ਵੇਰਕਾ ਦਾ ਚਿਲਿੰਗ ਸੈਂਟਰ ਖੋਲ੍ਹਣ ਬਾਰੇ

*1455 **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਹਲਕਾ ਵਲਟੋਹਾ (ਖੇਮਕਰਨ) ਵਿੱਚ ਦੁੱਧ ਦੇ ਧੰਦੇ ਨੂੰ ਉਤਸ਼ਾਹਿਤ ਕਰਨ ਲਈ ਵੇਰਕਾ ਮਿਲਕ ਪਲਾਂਟ ਦਾ ਚਿਲਿੰਗ ਸੈਂਟਰ ਖੋਲ੍ਹਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਦੋਂ ਤੱਕ ਖੋਲ੍ਹੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੀ ਹਾਂ। ਇਸ ਸਾਲ ਦੇ ਅੰਤ ਤੱਕ ਲੱਗਣ ਦੀ ਸੰਭਾਵਨਾ ਹੈ।

---

APPENDIX

TO

PUNJAB VIDHAN SABHA DEBATES

Wednesday, the 17th March, 2010 (M.S.)

Vol. IX - No. 9

STARRED QUESTION AND ANSWER



1463. ਸ੍ਰੀ ਕੇ.ਡੀ. ਭੰਡਾਰੀ, ~~ਐਮ.ਐਲ.ਏ.~~ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਜਲੰਧਰ ਸ਼ਹਿਰ ਵਿਚ ਪਿਛਲੇ ਤਿੰਨ ਸਾਲਾਂ ਵਿਚ ਸੀ.ਐਲ.ਯੂ. ਦੇ ਤਹਿਤ ਕਿੰਨੇ ਕੇਸ ਅਪਲਾਈ ਕੀਤੇ ਗਏ ਅਤੇ ਇਨ੍ਹਾਂ ਵਿਚੋਂ ਕਿੰਨ੍ਹੇ ਕੇਸਾਂ ਨੂੰ ਮਨਜ਼ੂਰੀ ਦਿੱਤੀ ਗਈ?;

(ਅ) ਸੀ.ਐਲ.ਯੂ. ਦੇ ਕਿੰਨ੍ਹੇ ਕੇਸ ਹੁਣ ਤੱਕ ਪੈਂਡਿੰਗ ਪਏ ਹਨ ਅਤੇ ਉਸ ਦੇ ਕੀ ਕਾਰਨ ਹਨ?

**ਸ੍ਰੀ ਚੂਨੀ ਲਾਲ ਭਗਤ: ਸਥਾਨਕ ਸਰਕਾਰ ਮੰਤਰੀ।**

(ੳ) ਪ੍ਰਾਪਤ ਸੂਚਨਾ ਅਨੁਸਾਰ ਪਿਛਲੇ 3 ਸਾਲਾਂ ਦੌਰਾਨ ਨਗਰ ਨਿਗਮ ਜਲੰਧਰ ਵਿਖੇ ਕੁੱਲ 108 ਭੌਂ ਮੰਤਵ ਤਬਦੀਲੀ ਦੇ ਕੇਸ ਜਮ੍ਹਾਂ ਹੋਏ ਸਨ। ਜਿਨ੍ਹਾਂ ਵਿੱਚੋਂ ਹੁਣ ਤੱਕ 91 ਕੇਸਾਂ ਦੀ ਪ੍ਰਵਾਨਗੀ ਦਿੱਤੀ ਜਾ ਚੁੱਕੀ ਹੈ ।

(ਅ) ਇਸ ਸਮੇਂ 5 ਕੇਸ ਨਗਰ ਨਿਗਮ ਜਲੰਧਰ ਪਾਸ ਪੈਂਡਿੰਗ ਹਨ ਅਤੇ ਇਨ੍ਹਾਂ ਕੇਸਾਂ ਵਿੱਚ ਪਾਏ ਗਏ ਇਤਰਾਜ਼ਾਂ ਬਾਰੇ ਨਿਗਮ ਵੱਲੋਂ ਬਿਨੈਕਾਰਾਂ ਨੂੰ ਸੂਚਿਤ ਕੀਤਾ ਜਾ ਚੁੱਕਾ ਹੈ । 12 ਕੇਸ ਡਾਇਰੈਕਟਰ, ਟਾਊਨ ਪਲਾਨਿੰਗ (ਸਥਾਨਕ ਸਰਕਾਰ) ਪਾਸ ਪੈਂਡਿੰਗ ਹਨ। ਇਨ੍ਹਾਂ ਦਾ ਨਿਪਟਾਰਾ 2 ਮਹੀਨੇ ਦੇ ਅੰਦਰ ਕਰ ਦਿੱਤਾ ਜਾਵੇਗਾ।

---

**CHUNI LAL BHAGAT, LOCAL GOVERNMENT MINISTER.**

A) As per available information, total 108 cases of CLU were received by the Municipal Corporation, Jalandhar during the last three years out of which 91 cases have been approved till now.

B) At present 5 cases are pending with Municipal Corporation Jalandhar and the applicants have been informed about the objections in their cases and 12 cases are pending at Director Town Planning (Local Government) . These cases will be disposed of within 2 months.

# PUNJAB VIDHAN SABHA

## DEBATES

*17th March, 2010 (Afternoon Sitting)*

**Vol. IX – No. 10**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs._________.

## PUNJAB VIDHAN SABHA

*Wednesday, the 17th March, 2010 (Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 3.00 P.M. Mr. Speaker (Sardar Nirmal Singh Kahlon) in the Chair.*

---

### STARRED QUESTIONS AND ANSWERS

### ਖਰੜ ਦੇ ਵਿਕਾਸ ਲਈ ਟੀ.ਪੀ. 2 ਸਕੀਮ

*1407. ਸਰਦਾਰ ਚਰਨਜੀਤ ਸਿੰਘ ਚੰਨੀ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਸੱਚ ਹੈ ਕਿ ਨਗਰ ਕਾਊਂਸਲ, ਖਰੜ ਵੱਲੋਂ ਸ਼ਹਿਰੀ ਵਿਕਾਸ ਲਈ ਕੋਈ ਟੀ.ਪੀ. ਸਕੀਮ ਨੰਬਰ 2 ਮਨਜੂਰ ਕੀਤੀ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਹ ਸਕੀਮ ਕਦੋਂ ਬਣੀ ਸੀ ਅਤੇ ਇਸ ਅਧੀਨ ਕਿੰਨਾ ਰਕਬਾ ਕਵਰ ਕੀਤਾ ਗਿਆ ਸੀ;

(ੲ) ਉਪਰੋਕਤ ਭਾਗ (ਅ) ਵਿਚ ਦਰਸਾਏ ਕੁੱਲ ਰਕਬੇ ਵਿਚੋਂ ਕਿੰਨਾ ਰਕਬਾ ਸਰਕਾਰੀ ਮਲਕੀਅਤ ਅਧੀਨ ਹੈ ਅਤੇ ਕਿੰਨਾ ਰਕਬਾ ਗੈਰ-ਸਰਕਾਰੀ ਮਲਕੀਅਤ ਅਧੀਨ ਹੈ;

(ਸ) ਉਪਰੋਕਤ ਭਾਗ (ੲ) ਵਿਚ ਦਰਸਾਈਆਂ ਮਲਕੀਅਤਾਂ ਵਿਚੋਂ ਕ੍ਰਮਵਾਰ ਕਿੰਨਾ ਰਕਬਾ ਵਿਕਸਤ ਹੋ ਚੁੱਕਾ ਹੈ;

(ਹ) ਕੀ ਉਕਤ ਸਕੀਮ ਨੂੰ ਸਮਾਪਤ ਕਰਨ ਲਈ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ?

ਸ਼੍ਰੀ ਮਨੋਰੰਜਨ ਕਾਲੀਆ : (ੳ) ਸ਼ਹਿਰੀ ਵਿਕਾਸ ਲਈ ਨਗਰ ਕੌਂਸਲ, ਖਰੜ ਵੱਲੋਂ ਮਤਾ ਨੰ: 105 ਮਿਤੀ 17-3-1993 ਰਾਹੀਂ ਟਾਊਨ ਪਲਾਨਿੰਗ ਸਕੀਮ ਨੰ: 2 ਬਣਾਉਣ ਦੀ ਤਜਵੀਜ਼ ਪਾਸ ਕੀਤੀ ਗਈ ਸੀ।

(ਅ) ਸਰਕਾਰ ਦੇ ਨੋਟੀਫਿਕੇਸ਼ਨ ਨੰ: 4/8/94-I-LGIII/5902 ਮਿਤੀ 13-5-94 ਰਾਹੀਂ ਇਹ ਸਕੀਮ ਪ੍ਰਵਾਨ ਕੀਤੀ ਗਈ ਸੀ ਅਤੇ ਇਸ ਨੋਟੀਫਿਕੇਸ਼ਨ ਅਨੁਸਾਰ ਇਸ ਸਕੀਮ ਅਧੀਨ ਕੁੱਲ 34.42 ਏਕੜ (275 ਕਨਾਲ 7 ਮਰਲੇ) ਰਕਬਾ ਕਵਰ ਕੀਤਾ ਗਿਆ ਸੀ।

(ੲ) ਟਾਊਨ ਪਲਾਨਿੰਗ ਸਕੀਮ ਨੰ: 2 ਅਧੀਨ ਕਵਰ ਕੀਤੇ 275 ਕਨਾਲ 7 ਮਰਲੇ ਰਕਬੇ ਵਿਚੋਂ 141 ਕਨਾਲ 14 ਮਰਲੇ ਰਕਬਾ ਸਰਕਾਰੀ ਮਲਕੀਅਤ

[ ਸਥਾਨਕ ਸਰਕਾਰ ਮੰਤਰੀ ]

ਅਧੀਨ ਹੈ ਅਤੇ 133 ਕਨਾਲ 13 ਮਰਲੇ ਰਕਬਾ ਗੈਰ ਸਰਕਾਰੀ ਮਲਕੀਅਤ ਅਧੀਨ ਹੈ।

(ਜ) ਇਸ ਸਕੀਮ ਅੰਦਰ ਪੈਂਦੇ ਸਰਕਾਰੀ ਮਲਕੀਅਤ ਵਾਲੇ ਰਕਬੇ ਵਿਚੋਂ 15% ਅਤੇ ਗੈਰ ਸਰਕਾਰੀ ਮਲਕੀਅਤ ਵਾਲੇ ਰਕਬੇ ਵਿਚ 75% ਤੋਂ 80% ਉਸਾਰੀ ਹੋ ਚੁੱਕੀ ਹੈ।

(ਹ) ਨਹੀਂ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਉਸ ਦੇ ਮੁਤਾਬਿਕ ਅੱਜ ਤੋਂ 18 ਸਾਲ ਪਹਿਲਾਂ ਸੰਨ 1993 ਵਿਚ ਇਹ ਸਕੀਮ ਪੰਜਾਬ ਸਰਕਾਰ ਨੇ ਬਣਾਈ ਸੀ, ਜਿਸ ਦੇ ਤਹਿਤ ਇਸ ਜ਼ਮੀਨ ਦੇ ਵਿਚ, ਜਿਹੜੀ ਕਿ ਲਗਭਗ 70 ਏਕੜ ਟੋਟਲ ਜ਼ਮੀਨ ਹੈ, ਸਰਕਾਰ ਦੀਆਂ ਹਦਾਇਤਾਂ ਅਨੁਸਾਰ ਉਸਾਰੀ ਹੋਣੀ ਸੀ ਲੇਕਿਨ ਅੱਜ ਤੱਕ ਜਿਹੜੀ ਟੋਟਲ ਜ਼ਮੀਨ ਹੈ, ਉਸ ਦੇ ਵਿਚੋਂ 18 ਏਕੜ ਜ਼ਮੀਨ ਤਾਂ ਸਰਕਾਰ ਦੀ ਹੈ। ਉਸ ਵਿਚ ਰੈਸਟ ਹਾਊਸ ਬਣਿਆ ਹੋਇਆ ਹੈ, ਇੱਕ ਸ਼ਮਸ਼ਾਨ ਘਾਟ ਬਣਿਆ ਹੋਇਆ ਹੈ, ਇੱਕ ਮੰਦਰ ਬਣਿਆ ਹੋਇਆ ਹੈ। ਕਿਸੇ ਤਰ੍ਹਾਂ ਦਾ ਕੋਈ ਪਾਰਕ ਨਹੀਂ ਹੈ। ਸਰਕਾਰੀ ਜ਼ਮੀਨ ਆਲਰੇਡੀ ਆਕੂਪਾਈਡ ਹੈ। ਜਿਹੜੀ ਪ੍ਰਾਈਵੇਟ ਲੈਂਡ ਹੈ, ਉਹ ਟੋਟਲ ਸਾਢੇ ਸੋਲ੍ਹਾਂ ਏਕੜ ਹੀ ਇਸ ਸਕੀਮ ਵਿਚ ਹੈ, ਜਿਸ ਵਿਚੋਂ 14 ਏਕੜ, ਸਰਕਾਰ ਦਾ ਜੋ ਜਵਾਬ ਹੈ, ਉਸ ਦੇ ਮੁਤਾਬਿਕ ਕਵਰ ਹੋ ਚੁੱਕੀ ਹੈ, ਲੋਕਾਂ ਨੇ ਘਰ ਬਣਾ ਲਏ, ਦੁਕਾਨਾਂ ਬਣਾ ਲਈਆਂ ਹਨ, ਚਾਹੇ ਇਹ ਨਜਾਇਜ਼ ਬਣੀਆਂ ਹਨ ਚਾਹੇ ਜਾਇਜ਼ ਬਣੀਆਂ ਹਨ। ਇਨ੍ਹਾਂ ਦੇ ਨਕਸ਼ੇ ਵੀ ਪਾਸ ਹਨ। ਇਸ ਵਿਚ ਬਿਜਲੀ ਦੇ ਕੁਨੈਕਸ਼ਨ ਵੀ ਲੱਗੇ ਹਨ। ਲੋਕ ਰਹਿ ਰਹੇ ਹਨ। ਹੁਣ ਸਾਢੇ ਸੋਲ੍ਹਾਂ ਏਕੜ ਟੋਟਲ ਜ਼ਮੀਨ ਹੈ, ਜਿਸ ਵਿਚੋਂ ਸਾਢੇ ਚੌਦਾਂ ਏਕੜ ਉਤੇ ਉਸਾਰੀ ਹੋ ਚੁੱਕੀ ਹੈ। ਕਿਤੇ ਵਿਚ ਪੰਜ ਵਿਸਵੇ ਰਹਿੰਦੇ ਹਨ, ਕਿਤੇ ਦੋ ਵਿਸਵੇ ਅਤੇ ਕਿਤੇ ਦਸ ਵਿਸਵੇ ਦੇ ਟੋਟੇ ਹਨ, ਜਿਨ੍ਹਾਂ ਦਾ ਟੋਟਲ ਰਕਬਾ ਦੋ ਏਕੜ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਇਸ ਸਕੀਮ ਵਿਚ ਗੁੰਜਾਇਸ਼ ਹੀ ਨਹੀਂ ਰਹੀ, ਜੋ ਇਨ੍ਹਾਂ ਦੀ ਸਕੀਮ ਹੈ, ਉਸ ਦੇ ਮੁਤਾਬਿਕ ਇਹ ਨਹੀਂ ਹੋ ਸਕਦੀ, ਉਥੇ ਆਲਰੇਡੀ ਕੰਸਟ੍ਰਕਸ਼ਨ ਹੋ ਚੁੱਕੀ ਹੈ ਤਾਂ ਹੁਣ ਇਸ ਸਕੀਮ ਦਾ ਕੀ ਮਤਲਬ ਰਹਿ ਗਿਆ ਹੈ? ਇਸ ਸਰਕਾਰੀ ਜਵਾਬ ਨੂੰ ਨਾ ਦੇਖਦੇ ਹੋਏ, ਬਤੌਰ ਮੰਤਰੀ ਸਹੀ ਡਿਸੀਜ਼ਨ ਪਬਲਿਕ ਦਾ ਹਿਤ ਇਹ ਹੈ ਕਿ ਹੁਣ ਇਸ ਸਕੀਮ ਨੂੰ ਡਰਾਪ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਇਹ ਤਾਂ ਉਹ ਦੱਸਣਗੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਨਗਰ ਕੌਂਸਲ, ਖਰੜ ਨੇ ਇਹ ਮਤਾ ਪਾਸ ਕੀਤਾ ਸੀ ਕਿ ਸਕੀਮ ਡਰਾਪ ਕਰ ਦਿੱਤੀ ਜਾਵੇ। ਫਿਰ ਸਾਲ 2003 ਵਿਚ ਉਸ ਦੇ ਜਵਾਬ ਦੇ ਵਿਚ ਇਹ ਕਿਹਾ ਗਿਆ ਸੀ ਕਿ ਤੁਸੀਂ ਇਸ ਸਕੀਮ ਨੂੰ ਰਿਵਾਈਜ਼ ਕਰ ਲਓ

ਕਿਉਂਕਿ ਇਸ ਸਕੀਮ ਦੇ ਅੰਦਰ ਕੁਝ ਪਾਰਕ ਵੀ ਹਨ, ਕੁਝ ਪਬਲਿਕ ਯੂਟਿਲਿਟੀ ਸਰਵਿਸਿਜ਼ ਵੀ ਹਨ। ਸੋ, ਅਸੀਂ ਡਰਾਪ ਨਹੀਂ ਕਰ ਸਕਦੇ, ਅਸੀਂ ਇਸ ਨੂੰ ਰਿਵਾਈਜ਼ ਕਰ ਸਕਦੇ ਹਾਂ। ਮਾਨਯੋਗ ਮੈਂਬਰ ਸਾਹਿਬ ਬੇਸ਼ੱਕ ਮੇਰੇ ਕੋਲ ਆ ਜਾਣ, ਜਿਹੜੀ ਕੋਈ ਗੱਲ ਕਰਨੀ ਹੈ, ਉਹ ਬੈਠ ਕੇ ਕਰ ਲਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਜੋ ਮੰਤਰੀ ਜੀ ਨੇ ਕਿਹਾ ਹੈ ਮੈਂ ਇਨ੍ਹਾਂ ਦੇ ਕੋਲ ਚਲਿਆ ਜਾਵਾਂਗਾ। ਮੈਂ ਤਾਂ ਇਹ ਹੀ ਆਸ ਰੱਖਦਾ ਹਾਂ ਕਿ ਪਬਲਿਕ ਦੇ ਇੰਟਰਸਟ ਦੇ ਵਿਚ ਉਥੇ ਕੋਈ ਗੁੰਜਾਇਸ਼ ਨਹੀਂ ਰਹੀ ਹੈ ਅਤੇ ਇਹ ਇਸ ਨੂੰ ਡਰਾਪ ਹੀ ਕਰ ਦੇਣ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਖਰੜ ਮਿਉਂਸਿਪਲ ਕਮੇਟੀ ਦੀ ਹੱਦ ਬਹੁਤ ਵੱਧ ਚੁੱਕੀ ਹੈ ਅਤੇ ਤਕਰੀਬਨ ਚਾਰ-ਪੰਜ ਪਿੰਡ ਮਿਉਂਸਿਪਲਟੀ ਦੇ ਵਿਚ ਸ਼ਾਮਲ ਹੋ ਚੁੱਕੇ ਹਨ। ਉਨ੍ਹਾਂ ਪਿੰਡਾਂ ਦੀ ਜਿਹੜੀ ਸ਼ਾਮਲਾਤ ਜ਼ਮੀਨ ਸੀ ਉਸ ਉੱਤੇ ਕੁਝ ਕਾਲੋਨਾਈਜ਼ਰਾਂ ਨੇ ਆਪਣੇ ਤਰੀਕੇ ਨਾਲ ਕਬਜ਼ਾ ਕਰਕੇ ਉਸ ਜ਼ਮੀਨ ਨੂੰ ਵੇਚ ਦਿੱਤਾ ਹੈ। ਕੀ ਮੰਤਰੀ ਜੀ ਇਸ ਦੇ ਬਾਰੇ ਇਨਕੁਆਰੀ ਕਰਵਾਉਣ ਲਈ ਵਿਸ਼ਵਾਸ਼ ਦਿਵਾਉਣਗੇ?

**ਮਾਨਯੋਗ ਸਪੀਕਰ :** ਕਾਲੀਆ ਜੀ।

**ਮੰਤਰੀ :** ਸੌਰੀ ਜੀ, ਮੈਂ ਇਨ੍ਹਾਂ ਦਾ ਸਵਾਲ ਨਹੀਂ ਸੁਣਿਆ ਜੀ।

**ਮਾਨਯੋਗ ਸਪੀਕਰ :** ਸਵਾਲ ਤਾਂ ਤੁਸੀਂ ਸੁਣਨਾ ਹੈ। ਕ੍ਰਿਪਾ ਕਰਕੇ ਸਵਾਲਾਂ ਦੇ ਸਮੇਂ ਵਿਚ ਆਪਣੀਆਂ ਸੀਟਾਂ ਨਾ ਛੱਡੋ। ਉਨ੍ਹਾਂ ਨੇ ਕਿਹਾ ਹੈ ਕਿ ਖਰੜ ਦੇ ਵਿਚ ਬਹੁਤ ਸਾਰੀ ਜ਼ਮੀਨ ਪੰਚਾਇਤਾਂ ਦੀ ਹੈ, ਉਨ੍ਹਾਂ ਦੇ ਉਤੇ ਕਈਆਂ ਨੇ ਕਬਜ਼ੇ ਕੀਤੇ ਹਨ, ਤੁਸੀਂ ਉਨ੍ਹਾਂ ਦੇ ਬਾਰੇ ਕੀ ਕਰ ਰਹੇ ਹੋ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜੀ ਪੰਚਾਇਤ ਲੈਂਡ ਹੁੰਦੀ ਹੈ, ਜਦੋਂ ਉਹ ਨਗਰ ਕੌਂਸਲ ਦੇ ਵਿਚ ਆ ਜਾਂਦੀ ਹੈ ਜਾਂ ਲੋਕਲ ਬਾਡੀ ਵਿਚ ਆਉਂਦੀ ਹੈ ਤਾਂ ਉਸ ਦੇ ਰਖ- ਰਖਾਵ ਲਈ ਕੌਂਸਲ ਦੀ ਜ਼ਿੰਮੇਵਾਰੀ ਹੀ ਹੁੰਦੀ ਹੈ ਅਤੇ ਉਸ ਦੇ ਅਨੁਸਾਰ ਜਿਹੜੀ ਪਬਲਿਕ ਪੱਧਰ ਦੀ ਯੂਟਿਲਿਟੀ ਹੁੰਦੀ ਹੈ ਉਹ ਪੂਰੀ ਕੀਤੀ ਜਾਂਦੀ ਹੈ। ਜੇਕਰ ਕੋਈ ਕਬਜ਼ਿਆਂ ਦੀ ਗੱਲ ਹੈ ਇਹ ਮੈਨੂੰ ਸਪੈਸੇਫਿਕ ਦੱਸ ਦੇਣ, ਮੈਂ ਇਸ ਦਾ ਮੁਆਇਨਾ ਕਰਵਾ ਲੈਂਦਾ ਹਾਂ, ਕਬਜ਼ਿਆਂ ਵਾਲੀ ਜ਼ਮੀਨ ਛੁਡਵਾਵਾਂਗੇ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਉਸ ਦੇ ਵਿਚ ਕੁਝ ਅਜਿਹੇ ਕਾਲੋਨਾਈਜ਼ਰ ਹਨ ਜਿਨ੍ਹਾਂ ਨੇ ਸ਼ਾਮਲਾਤ ਜ਼ਮੀਨ ਵੀ ਵੇਚ ਦਿੱਤੀ ਹੈ। ਮੈਂ ਕਹਿੰਦਾ ਹਾਂ ਕਿ ਇਸ ਦੀ ਇਨਕੁਆਇਰੀ ਕਰਵਾ ਲਈ ਜਾਵੇ ਅਤੇ ਪ੍ਰਾਪਰ ਰਿਕਾਰਡ ਤੇ ਲਿਆਂਦਾ ਜਾਵੇ ਕਿ ਕਿੰਨੀ ਲੈਂਡ ਸੀ ਅਤੇ ਅੱਜ ਮੌਜੂਦਾ ਕਿੰਨੀ ਲੈਂਡ ਹੈ?

ਮੰਤਰੀ : ਸਪੀਕਰ ਸਾਹਿਬ, ਮੈਂਬਰ ਸਾਹਿਬ ਮੈਨੂੰ ਸਪੈਸਿਫਿਕਲੀ ਦੱਸ ਦੇਣ ਕਿ ਕਿਹੜੀ-ਕਿਹੜੀ ਸ਼ਾਮਲਾਟ ਜਗ੍ਹਾ ਅਣਅਧਿਕਾਰਤ ਕਬਜ਼ੇ ਦੇ ਵਿਚ ਹੈ, ਉਸ ਦੀ ਮੈਂ ਇਨਕੁਆਇਰੀ ਕਰਵਾ ਲਵਾਂਗਾ ਜੀ।

ਮਾਨਯੋਗ ਸਪੀਕਰ : ਅਗਲਾ ਸਵਾਲ। ਸ਼੍ਰੀ ਜਾਖੜ ਜੀ।

---

## ਪਨਸੀਡ ਦੁਆਰਾ ਕਣਕ ਦੇ ਬੀਜ ਦੀ ਖਰੀਦੋ-ਫਰੋਖ਼ਤ ਸਬੰਧੀ

*1507. ਸ਼੍ਰੀ ਸੁਨੀਲ ਕੁਮਾਰ ਜਾਖੜ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) 2009-10 ਦੌਰਾਨ ਪਨਸੀਡ ਦੁਆਰਾ ਖਰੀਦੇ ਗਏ ਕਣਕ ਦੇ ਬੀਜ ਦੀ ਕੁਆਲਟੀ-ਵਾਰ ਮਾਤਰਾ ਕਿੰਨੀ ਸੀ ਅਤੇ ਇਸ ਦੇ ਉਤਪਾਦਕਾਂ ਦੇ ਨਾਂ ਕੀ ਸਨ;

(ਅ) 2009-10 ਦੇ ਦੌਰਾਨ ਪਨਸੀਡ ਦੁਆਰਾ ਕਿਸਾਨਾਂ ਨੂੰ ਸਬਸਿਡੀ ਉਤੇ ਕੁਆਲਿਟੀ-ਵਾਰ ਕੁੱਲ ਕਿੰਨਾ ਕਣਕ ਦਾ ਬੀਜ ਵੇਚਿਆ ਗਿਆ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਕਣਕ ਦਾ ਬੀਜ ਕਿੰਨੀ ਮਾਤਰਾ ਵਿਚ ਸਰਕਾਰੀ ਕੋਆਪਰੇਟਿਵ ਅਤੇ ਪ੍ਰਾਈਵੇਟ ਏਜੰਸੀਆਂ ਦੁਆਰਾ ਵੇਚਿਆ ਗਿਆ?

ਸਰਦਾਰ ਸੁੱਚਾ ਸਿੰਘ ਲੰਗਾਹ : (ੳ) ਤੋਂ (ੲ) ਵੇਰਵੇ ਸਦਨ ਦੇ ਮੇਜ਼ ਤੇ ਰੱਖੇ ਜਾਂਦੇ ਹਨ।

### ਵੇਰਵੇ

(ੳ) ਸਾਲ 2009-10 ਦੌਰਾਨ ਪਨਸੀਡ ਵੱਲੋਂ ਕੁੱਲ 4,31,766.20 ਕੁਇੰਟਲ ਕਣਕ ਦਾ ਪ੍ਰਮਾਣਤ ਬੀਜ ਪੰਜਾਬ ਦੇ ਬੀਜ ਉਤਪਾਦਕਾਂ ਤੋਂ ਖਰੀਦਿਆ ਗਿਆ। ਇਸ ਬੀਜ ਵਿਚ ਪੀ.ਬੀ.ਡਬਲਿਊ-343 ਕਿਸਮ ਦਾ ਬੀਜ 3,21,665.80 ਕੁਵਿੰਟਲ, ਪੀ.ਬੀ.ਡਬਲਿਊ.-502 ਕਿਸਮ ਦਾ ਬੀਜ 93,466.80 ਕੁਇੰਟਲ, ਪੀ.ਬੀ.ਡਬਲਿਊ.-373 ਕਿਸਮ ਦਾ 12,976.80 ਕੁਇੰਟਲ, ਪੀ.ਬੀ.ਡਬਲਿਊ.-509 ਕਿਸਮ ਦਾ 2,454.80 ਕੁਇੰਟਲ ਅਤੇ ਡਬਲਿਊ.ਐਚ.-542 ਕਿਸਮ ਦਾ 1,202 ਕੁਇੰਟਲ ਸ਼ਾਮਲ ਸੀ। ਪੰਜਾਬ ਦੇ ਬੀਜ ਉਤਪਾਦਕਾਂ, ਜਿਨ੍ਹਾਂ ਤੋਂ ਕਣਕ ਦਾ ਪ੍ਰਮਾਣਤ ਬੀਜ ਖਰੀਦਿਆ ਗਿਆ, ਉਨ੍ਹਾਂ ਦੇ ਨਾਵਾਂ ਦੀ ਲਿਸਟ ਨੱਥੀ ਹੈ (ਅਨੁਲਗ-ੳ)।

(ਅ) ਸਾਲ 2009-10 ਦੌਰਾਨ ਪਨਸੀਡ ਵਲੋਂ ਕੁੱਲ 4,78,296.60 ਕੁਇੰਟਲ ਕਣਕ ਦਾ ਪ੍ਰਮਾਣਤ ਬੀਜ ਵੇਚਿਆ ਗਿਆ। ਇਸ ਬੀਜ ਵਿਚ ਪੀ.ਬੀ.ਡਬਲਿਊ.-343 ਕਿਸਮ ਦਾ 3,68,584.20 ਕੁਇੰਟਲ, ਪੀ.ਬੀ.ਡਬਲਿਊ.-502 ਕਿਸਮ ਦਾ 92,083.80 ਕੁਵਿੰਟਲ, ਪੀ.ਬੀ.ਡਬਲਿਊ.-373 ਕਿਸਮ ਦਾ 13,174.00 ਕੁਇੰਟਲ, ਪੀ.ਬੀ.ਡਬਲਿਊ.-509 ਕਿਸਮ ਦਾ 2,798.40 ਕੁਇੰਟਲ, ਡਬਲਿਊ.ਐਚ..-542 ਕਿਸਮ ਦਾ 1,202 ਕੁਇੰਟਲ ਅਤੇ ਡੀ.ਬੀ.ਡਬਲਿਊ.-17 ਕਿਸਮ ਦਾ 454.20 ਕੁਇੰਟਲ ਹੈ।

(ੲ) ਕਣਕ ਦਾ ਪ੍ਰਮਾਣਤ ਬੀਜ ਖੇਤੀਬਾੜੀ ਵਿਭਾਗ ਰਾਹੀਂ 1,85,633.20 ਕੁਇੰਟਲ, ਸਹਿਕਾਰੀ ਸੋਸਾਇਟੀਆਂ ਰਾਹੀਂ 43,740.40 ਕੁਇੰਟਲ, ਮਨਜ਼ੂਰ-ਸ਼ੁਦਾ ਡੀਲਰਾਂ ਰਾਹੀਂ 1,98,972.40 ਕੁਵਿੰਟਲ ਅਤੇ ਪਨਸੀਡ ਵਿਕਰੀ ਕੇਂਦਰਾਂ ਰਾਹੀਂ 49,950.60 ਕੁਵਿੰਟਲ ਵੇਚਿਆ ਗਿਆ।

## ਅਨੁਲੱਗ (ੳ)

## ਸਾਲ 2009-10 ਦੌਰਾਨ ਪੰਜਾਬ ਦੇ ਬੀਜ ਉਤਪਾਦਕਾਂ ਤੋਂ ਕਿਸਮਵਾਰ ਖਰੀਦੇ ਗਏ ਕਣਕ ਦੇ ਬੀਜ ਦਾ ਵੇਰਵਾ

| ਲੜੀ ਨੰ: | ਬੀਜ ਉਤਪਾਦਕਾਂ ਦਾ ਨਾਂ | ਪੀ ਬੀ ਡਬਲਿਯੂ-343 | ਪੀ ਬੀ ਡਬਲਿਯੂ-502 | ਪੀ ਬੀ ਡਬਲਿਯੂ-373 | ਪੀ ਬੀ ਡਬਲਿਯੂ-509 | ਡਬਲਿਯੂ ਐਚ-542 | ਖਰੀਦੀ ਗਈ ਮਾਤਰਾ (ਕੁਇੰਟਲਾਂ ਵਿਚ) |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1. | ਸੀਡ ਫਾਰਮ ਡਿਵੈਲਪਮੈਂਟ, ਜਲਾਲਾਬਾਦ | 994.80 | 558.00 | - | - | - | 1552.80 |
| 2. | ਵੀ.ਜੀ. ਸੀਡਜ਼, ਜਲਾਲਾਬਾਦ, ਵੈਸਟ | 1152.80 | 1258.00 | - | - | - | 2410.80 |
| 3. | ਬਸੰਤ ਸੀਡਜ਼, ਪਿੰਡ ਪੀਰ ਖਾਨ ਸੇਖ | 1580.00 | - | - | - | 50 | 1630.00 |
| 4. | ਬਾਲਾ ਜੀ ਸੀਡਜ਼ ਕੰਪਨੀ, ਫਾਜ਼ਿਲਕਾ | 602.00 | 650.00 | 102.00 | 50.00 | - | 1404.00 |

[ ਖੇਤੀਬਾੜੀ ਮੰਤਰੀ ]

| ਲੜੀ ਨੰ: | ਬੀਜ ਉਤਪਾਦਕਾਂ ਦਾ ਨਾਂ | ਪੀ ਬੀ ਡਬਲਿਯੂ-343 | ਪੀ ਬੀ ਡਬਲਿਯੂ-502 | ਪੀ ਬੀ ਡਬਲਿਯੂ-373 | ਪੀ ਬੀ ਡਬਲਿਯੂ-509 | ਡਬਲਿਯੂ ਐਚ-542 | ਖਰੀਦੀ ਗਈ ਮਾਤਰਾ (ਕੁਇੰਟਲਾਂ ਵਿਚ) |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 5. | ਪੰਜਾਬ ਸੀਡ ਪ੍ਰੋਸੈਸਰਜ਼, ਫਾਜ਼ਿਲਕਾ | 1454.80 | 764.00 | 262.00 | 150.00 | - | 2630.80 |
| 6. | ਪ੍ਰੋਲਾਇਨ ਸੀਡਜ਼ ਕੰਪਨੀ ਪ੍ਰਾਈਵੇਟ ਲਿਮਟਿਡ, ਜ਼ਿਲ੍ਹਾ ਮੋਗਾ | 2859.60 | 1954.40 | - | - | - | 4814.00 |
| 7. | ਸਰਤਾਜ ਐਗਰੀਕਲਚਰ ਸੀਡਜ਼, ਰਮਦਾਸ | 1160.00 | - | - | - | - | 1160.00 |
| 8. | ਵੈਸ਼ਨੋ ਸੀਡਜ਼, ਅਜਨਾਲਾ | 1596.00 | 398.80 | - | - | - | 1994.80 |
| 9. | ਕਿਸਾਨ ਹਾਈਬ੍ਰਿਡ ਸੀਡਜ਼ ਫਾਰਮ, ਦੋਬੁਰਜੀ, ਅੰਮ੍ਰਿਤਸਰ | 1450.00 | 870.00 | - | - | - | 2320.00 |
| 10. | ਥਿੰਦ ਸੀਡਜ਼ ਫਾਰਮ, ਪਿੰਡ ਜੋਧਾ ਨਗਰੀ, ਅੰਮ੍ਰਿਤਸਰ | 386.00 | 273.20 | - | - | - | 659.20 |
| 11. | ਪੰਜਾਬ ਹਾਈਟੈਕ ਸੀਡ ਫਾਰਮ, ਅੰਮ੍ਰਿਤਸਰ | 870.00 | - | - | - | - | 870.00 |
| 12. | ਪ੍ਰਤਾਪ ਐਗਰੀ ਸੀਡਜ਼ ਫਾਰਮ, ਜੈਤੋਂ ਸਰਜਾ | 8361.40 | 8906.80 | - | - | - | 17268.20 |
| 13. | ਦਸਮੇਸ਼ ਐਗਰੋ ਸੀਡਜ਼ ਫਾਰਮ, ਜੈਤੋਂ ਸਰਜਾ | 1884.40 | 254.40 | 44.00 | - | - | 2182.80 |

| | | | | | | | |
|---|---|---|---|---|---|---|---|
| 14. | ਨਵਦੀਪ ਸੀਡ ਫਾਰਮ, ਡੇਰਾ ਬਾਬਾ ਨਾਨਕ (ਗੁਰਦਾਸਪੁਰ) | 870.00 | 144.80 | – | – | – | 1014.80 |
| 15. | ਚਹਿਲ ਐਗਰੋ ਸੀਡ ਫਾਰਮ, ਚਹਿਲ ਕਲਾਂ (ਬਟਾਲਾ) | 1740.80 | – | – | – | – | 1740.80 |
| 16. | ਚੰਦਨ ਸੀਡਜ਼ ਫਾਰਮ, ਬਖਸ਼ੀਵਾਲਾ | 460.00 | 420.00 | – | – | – | 880.00 |
| 17. | ਗਰੋਰਿੱਚ ਸੀਡਜ਼ ਅਤੇ ਨਰਸਰੀ, ਪਿੰਡ ਪਨਾਮ, ਤਹਿਸੀਲ ਗੜ੍ਹਸ਼ੰਕਰ | 854.00 | 192.00 | – | – | – | 1046.00 |
| 18. | ਹਿੰਦੁਸਤਾਨ ਸੀਡਜ਼ ਕੰਪਨੀ, ਬਰਨਾਲਾ | 1210.00 | 1268.80 | – | – | 380 | 2858.80 |
| 19. | ਧੌਲਾ ਸੀਡਜ਼ ਕਾਰਪੋਰੇਸ਼ਨ, ਤੱਪਾ | 616.00 | 472.00 | – | – | – | 1088.00 |
| 20. | ਲਕਸ਼ਮੀ ਸੀਡਜ਼ ਫਾਰਮ, ਕੋਟਕਪੂਰਾ | 6242.80 | 914.00 | – | – | – | 7156.80 |
| 21. | ਮੱਤਾ ਸੀਡਜ਼ ਫਾਰਮ, ਕੋਟਕਪੂਰਾ | 2392.00 | 1368.00 | – | 400.00 | – | 4160.00 |
| 22. | ਕਿਸਾਨ ਐਗਰੋ ਫਾਰਮ, ਕੋਟਕਪੂਰਾ | 1438.80 | 392.00 | – | – | – | 1830.80 |

[ ਖੇਤੀਬਾੜੀ ਮੰਤਰੀ ]

| ਲੜੀ ਨੰ: | ਬੀਜ ਉਤਪਾਦਕਾਂ ਦਾ ਨਾਂ | ਪੀ ਬੀ ਡਬਲਿਯੂ-343 | ਪੀ ਬੀ ਡਬਲਿਯੂ-502 | ਪੀ ਬੀ ਡਬਲਿਯੂ-373 | ਪੀ ਬੀ ਡਬਲਿਯੂ-509 | ਡਬਲਿਯੂ ਐਚ-542 | ਖਰੀਦੀ ਗਈ ਮਾਤਰਾ (ਕੁਇੰਟਲਾਂ ਵਿਚ) |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 23. | ਫਰੀਦ ਸੀਡਜ਼ ਫਾਰਮ, ਪਿੰਡ ਮਚਾਕੀ ਖੁਰਦ, ਫਰੀਦਕੋਟ | 1060.80 | 290.80 | 268.80 | – | 78 | 1698.40 |
| 24. | ਰਾਜ ਸੀਡਜ਼, ਜੈਤੋਂ, ਜ਼ਿਲ੍ਹਾ ਫਰੀਦਕੋਟ | 606.00 | 160.00 | – | – | 180 | 946.00 |
| 25. | ਜੇ.ਐਸ. ਐਗਰੀਕਲਚਰ ਸੀਡ ਫਾਰਮ, ਅਮਲੋਹ | 214.00 | 544.00 | 148.00 | – | – | 906.00 |
| 26. | ਪੰਜਾਬ ਐਗਰੀ ਸੀਡਜ਼ ਫਾਰਮ, ਮਾਨਸਾ | 8342.80 | 2866.00 | – | – | – | 11208.80 |
| 27. | ਸ਼੍ਰੀ ਗਨੇਸ਼ ਸੀਡਜ਼ ਫਾਰਮ, ਮਾਨਸਾ | 7006.00 | 3511.20 | 510.00 | 262.00 | – | 11289.20 |
| 28. | ਨੈਸ਼ਨਲ ਸੀਡਜ਼ ਫਾਰਮ ਮਾਨਸਾ | 434.80 | 1596.00 | – | – | – | 2030.80 |
| 29. | ਜੈਨ ਐਗਰੀਕਲਚਰ ਫਾਰਮ, ਸਰਦੂਲਗੜ੍ਹ | 1620.00 | 144.80 | – | – | – | 1764.80 |
| 30. | ਜੋਤੀ ਸੀਡ ਪ੍ਰੋਡਕਸ਼ਨ ਫਾਰਮ, ਮਾਨਸਾ | 667.20 | 644.00 | 42.80 | – | – | 1354.00 |

| | | | | | | | |
|---|---|---|---|---|---|---|---|
| 31. ਇੰਡੀਆ ਸੀਡ ਫਾਰਮ, ਮਾਨਸਾ | 3772.00 | 1596.00 | – | – | – | 5368.00 |
| 32. ਸੁਰਿੰਦਰਪਾਲ ਸਿੰਘ ਐਂਡ ਕੰਪਨੀ, ਲੁਧਿਆਣਾ | 2306.00 | 922.80 | – | – | – | 3228.80 |
| 33. ਸਾਹੂ ਸੀਡਜ਼ ਫਾਰਮ, ਲੁਧਿਆਣਾ | 453.20 | 380.80 | – | – | – | 834.00 |
| 34. ਲਾਢੋਵਾਲ ਸੀਡਜ਼ ਅਤੇ ਪਲਾਂਟੇਸ਼ਨ ਲਾਢੋਵਾਲ | – | 290.00 | – | – | – | 290.00 |
| 35. ਔਜਲਾ ਸੀਡਜ਼, ਮਾਛੀਵਾੜਾ | 798.00 | – | – | – | – | 798.00 |
| 36. ਡੀ.ਐਸ. ਐਗਰੋ, ਪਟਿਆਲਾ | 946.80 | 2110.00 | 1000.00 | – | 100 | 4156.80 |
| 37. ਗੁੱਡਵਿਲ ਸੀਡਜ਼, ਪਟਿਆਲਾ | 300.00 | – | 326.00 | – | – | 626.00 |
| 38. ਸ਼ੇਰੇ ਪੰਜਾਬ ਸੀਡਜ਼ ਸਟੋਰ, ਪਾਤੜਾਂ | 1322.00 | 362.00 | 20.00 | – | 36 | 1740.00 |
| 39. ਪਲਾਂਟਸਮੈਨ ਸੀਡਜ਼, ਪਟਿਆਲਾ | 136.00 | 540.00 | – | – | – | 676.00 |
| 40. ਐਸ.ਪੀ. ਸੀਡ ਫਾਰਮ, ਪਾਤੜਾਂ | 1812.80 | 363.20 | – | – | – | 2176.00 |

[ ਖੇਤੀਬਾੜੀ ਮੰਤਰੀ ]

| ਲੜੀ ਨੰ: | ਬੀਜ ਉਤਪਾਦਕਾਂ ਦਾ ਨਾਂ | ਪੀ ਬੀ ਡਬਲਿਯੂ-343 | ਪੀ ਬੀ ਡਬਲਿਯੂ-502 | ਪੀ ਬੀ ਡਬਲਿਯੂ-373 | ਪੀ ਬੀ ਡਬਲਿਯੂ-509 | ਡਬਲਿਯੂ ਐਚ-542 | ਖਰੀਦੀ ਗਈ ਮਾਤਰਾ (ਕੁਇੰਟਲਾਂ ਵਿਚ) |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 41. | ਰਘੁਵੀਰ ਐਗਰੋ ਇੰਟਰਪ੍ਰਾਈਜਿਜ਼ ਪ੍ਰਾ. ਲਿ., ਪਟਿਆਲਾ | 1059.60 | 322.80 | – | – | – | 1382.40 |
| 42. | ਸ਼੍ਰੀ ਦੁਰਗਾ ਸੀਡ ਸਟੋਰ, ਗਿਦੜਬਾਹਾ | 28431.60 | 2332.00 | – | – | – | 30763.60 |
| 43. | ਕਿਸਾਨ ਸੀਡ ਕਾਰਪੋਰੇਸ਼ਨ, ਗਿਦੜਬਾਹਾ | 23341.60 | 2120.00 | – | – | – | 25461.60 |
| 44. | ਯੱਸ ਸੀਡ ਸਟੋਰ, ਗਿਦੜਬਾਹਾ | 4180.80 | 145.20 | – | – | – | 4326.00 |
| 45. | ਜ਼ਿਮੀਂਦਾਰਾ ਸੀਡ ਸਟੋਰ, ਗਿਦੜਬਾਹਾ | 2974.00 | – | 238.80 | – | – | 3212.80 |
| 46. | ਇਕਬਾਲ ਸੀਡ ਫਾਰਮ, ਗਿਦੜਬਾਹਾ | 1530.00 | 962.80 | – | – | – | 2492.80 |
| 47. | ਸੁਰਿੰਦਰਾ ਸੀਡ ਫਾਰਮ, ਮੁਕਤਸਰ | 500.00 | – | – | – | – | 500.00 |
| 48. | ਸਰਦਾਰ ਸੀਡ ਫਾਰਮ, ਮਲੋਟ | 11612.40 | 1665.20 | 400.00 | 70.00 | – | 13747.60 |
| 49. | ਟੈਕਨੋਕੇਅਰ ਸੀਡਜ ਏਜੰਸੀ, ਮੁਕਤਸਰ | 732.00 | – | – | – | – | 732.00 |

| | | | | | | | |
|---|---|---|---|---|---|---|---|
| 50. | ਮਾਇਕੋ ਸੀਡਜ਼ ਫਾਰਮ, ਗਿਦੜਬਾਹਾ | 7883.20 | 4718.80 | 160.00 | – | – | 12762.00 |
| 51. | ਪੰਜਾਬ ਹਾਈਬ੍ਰਿਡ ਸੀਡਜ਼ ਕੰ., ਸੁਨਾਮ | 3403.60 | 3655.60 | 434.80 | – | – | 7494.00 |
| 52. | ਜੀ. ਐਗਰੀ ਸੀਡਜ਼, ਸੁਨਾਮ | 1908.00 | 2794.00 | – | – | 50 | 4752.00 |
| 53. | ਜੀ. ਸੀਡਜ਼ ਕੰ., ਸੁਨਾਮ | 4374.00 | 3568.00 | 316.80 | – | 258 | 8516.80 |
| 54. | ਗੁਰੂ ਕਿਰਪਾ ਸੀਡ ਫਾਰਮ, ਪਿੰਡ ਭੱਠਲ ਕਲਾਂ | 622.80 | 156.00 | – | – | 70 | 848.80 |
| 55. | ਘੁਮਾਨ ਸੀਡਜ਼ ਫਾਰਮ, ਪਿੰਡ ਨਾਗਰਾ | 368.00 | 642.80 | 399.60 | – | – | 1410.40 |
| 56. | ਨਿਖਲ ਸੀਡ ਇੰਡਸਟਰੀਜ਼, ਸੁਨਾਮ | 834.00 | 86.80 | – | – | – | 920.80 |
| 57. | ਸ਼੍ਰੀ ਰਾਮ ਟਰੇਡਰਜ਼, ਮੌੜ ਮੰਡੀ | 9505.20 | 2374.00 | 706.80 | 180.00 | – | 12766.00 |
| 58. | ਭਾਰਤ ਹਾਈਬ੍ਰਿਡ ਸੀਡਜ਼ ਕੰ., ਮੌੜ | 4062.00 | 1911.60 | 355.60 | 298.00 | – | 6627.20 |
| 59. | ਪਵਨ ਕੁਮਾਰ ਨਰੇਸ਼ ਕੁਮਾਰ, ਮੌੜ | 6365.20 | 1370.80 | 532.80 | – | – | 8268.80 |
| 60. | ਸ਼੍ਰੀ ਗਨੇਸ਼ ਸੀਡ ਫਾਰਮ, ਮੌੜ | 21779.60 | 5015.20 | 350.00 | – | – | 27144.80 |

[ ਖੇਤੀਬਾੜੀ ਮੰਤਰੀ ]

| ਲੜੀ ਨੰ: | ਬੀਜ ਉਤਪਾਦਕਾਂ ਦਾ ਨਾਂ | ਪੀ ਬੀ ਡਬਲਿਯੂ-343 | ਪੀ ਬੀ ਡਬਲਿਯੂ-502 | ਪੀ ਬੀ ਡਬਲਿਯੂ-373 | ਪੀ ਬੀ ਡਬਲਿਯੂ-509 | ਡਬਲਿਯੂ ਐਚ-542 | ਖਰੀਦੀ ਗਈ ਮਾਤਰਾ (ਕੁਇੰਟਲਾਂ ਵਿਚ) |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 61. | ਰਾਜ ਸੀਡ ਕੰਪਨੀ, ਮੌੜ | 2590.00 | – | – | – | – | 2590.00 |
| 62. | ਸਟੈਂਡਰਜ ਸੀਡ ਕੰ., ਮੌੜ ਮੰਡੀ | 3252.00 | 822.00 | 312.80 | – | – | 4386.80 |
| 63. | ਵਿਸ਼ਵਾਸ ਸੀਡ ਕੰਪਨੀ, ਮੌੜ | 2366.80 | 672.00 | – | – | – | 3038.80 |
| 64. | ਕੋਹੀਨੂਰ ਸੀਡਜ਼ ਇੰਡੀਆ ਪ੍ਰਾਈਵੇਟ, ਮੌੜ ਮੰਡੀ | 21742.00 | 3890.80 | 762.00 | – | – | 26394.80 |
| 65. | ਮੌੜ ਸੀਡ ਕੰ., ਮੌੜ | 3686.80 | 230.80 | 534.80 | – | – | 4452.40 |
| 66. | ਸ੍ਰੀ ਬਾਲਾ ਜੀ ਸੀਡ ਫਾਰਮ, ਮੰਡੀ ਕਲਾਂ (ਰਾਮਪੁਰਾ ਫੂਲ) | 13288.00 | 2298.80 | 638.80 | 110.00 | – | 16335.60 |
| 67. | ਨਵਕਾਰ ਸੀਡਜ਼, ਰਾਮਾ ਮੰਡੀ | 3872.40 | 1512.00 | 260.80 | 108.80 | – | 5754.00 |
| 68. | ਸ਼ਕਤੀ ਸੀਡਜ਼, ਰਾਮਾ ਮੰਡੀ | 1741.20 | 710.80 | 188.00 | – | – | 2640.00 |
| 69. | ਪੱਕਾ ਸੀਡਜ਼, ਰਾਮਾ ਮੰਡੀ | 9264.00 | 1654.80 | 500.00 | – | – | 11418.80 |
| 70. | ਮਾਲਵਾ ਸੀਡ ਕਾਰਪੋਰੇਸ਼ਨ, ਬਠਿੰਡਾ | 1886.00 | 1015.20 | – | – | – | 2901.20 |

| | | | | | | | |
|---|---|---|---|---|---|---|---|
| 71. | ਗਰੀਨ ਸੀਡ ਸਟੋਰ, ਬਠਿੰਡਾ | 580.00 | 572.80 | - | - | - | 1152.80 |
| 72. | ਗੁੱਡ ਗਰੋ ਸੀਡ ਫਾਰਮ, ਬਠਿੰਡਾ | 3892.80 | 895.20 | - | - | - | 4788.00 |
| 73. | ਰਾਮ ਸੀਡ ਫਾਰਮ, ਮੌੜ ਮੰਡੀ | 3468.00 | 1776.00 | - | - | - | 5244.00 |
| 74. | ਗੰਗਾ ਸੀਡ ਫਾਰਮ, ਭੁਚੋ ਮੰਡੀ | 1613.20 | 412.00 | 100.00 | - | - | 2125.20 |
| 75. | ਅਸ਼ੋਕਾ ਸੀਡਜ਼, ਬਠਿੰਡਾ | 1372.00 | 625.20 | 134.00 | 52.00 | - | 2183.20 |
| 76. | ਹਰਿਆਲੀ ਕਿਸਾਨ ਬਜ਼ਾਰ, ਕੋਟਕਪੂਰਾ | 29787.60 | 3566.00 | 1618.80 | 774.00 | - | 35746.40 |
| 77. | ਸ੍ਰੀ ਰਾਮ ਫਰਟੀਲਾਈਜ਼ਰ ਐਂਡ ਕੈਮੀਕਲਜ਼, ਲੁਧਿਆਣਾ | 9820.80 | 1590.00 | 1308.00 | - | - | 12718.80 |
| | ਜੋੜ | 321665.80 | 93466.80 | 12976.80 | 2454.80 | 1202 | 431766.20 |

**ਸ੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮੰਤਰੀ ਜੀ ਨੇ ਬੀਜ ਖਰੀਦਣ ਦਾ ਵੇਰਵਾ ਦਿੱਤਾ ਹੈ, ਇਹ ਕਿਸ ਭਾਅ ਖਰੀਦਿਆ ਗਿਆ ਅਤੇ ਕਿਸ ਭਾਅ ਜਿਮੀਂਦਾਰ ਨੂੰ ਦਿੱਤਾ ਗਿਆ?

**ਮੰਤਰੀ** : ਸਪੀਕਰ ਸਾਹਿਬ, ਇਹ ਬੀਜ 1650/- ਰੁਪਏ ਕੁਇੰਟਲ ਖਰੀਦਿਆ ਗਿਆ ਅਤੇ 1750/- ਰੁਪਏ ਕੁਇੰਟਲ ਦੇ ਹਿਸਾਬ ਨਾਲ ਜ਼ਿਮੀਂਦਾਰਾਂ ਨੂੰ ਦਿੱਤਾ ਗਿਆ ਹੈ। ਇਸ ਦੇ ਵਿਚ 100/- ਰੁਪਏ ਦੇ ਵਿਚ 70/- ਰੁਪਏ ਡੀਲਰਾਂ ਨੂੰ ਕਮਿਸ਼ਨ ਦਿੰਦੇ ਹਾਂ, 30/- ਰੁਪਏ ਬੀਜ ਦੇ ਪ੍ਰਚਾਰ ਅਤੇ ਢੋਆ ਢੁਆਈ ਅਤੇ ਮੁਲਾਜ਼ਮਾਂ ਦੀਆਂ ਤਨਖਾਹਾਂ ਤੇ ਸਾਰੇ ਖ਼ਰਚੇ ਕਰਕੇ 100/- ਰੁਪਿਆ ਬਣਦਾ ਹੈ ਅਤੇ ਇਹ 1750/- ਰੁਪਏ ਦੇ ਹਿਸਾਬ

[ ਖੇਤੀਬਾੜੀ ਮੰਤਰੀ ]
ਨਾਲ ਜਿਮੀਂਦਾਰਾਂ ਨੂੰ ਦਿੱਤਾ ਗਿਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਸ ਬੀਜ ਦੇ ਉਤੇ ਕੇਂਦਰ ਸਰਕਾਰ ਨੇ 700/- ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਸਬਸਿਡੀ ਦਿੱਤੀ ਸੀ। ਮੰਤਰੀ ਜੀ ਨੇ ਕਿਹਾ ਹੈ ਕਿ 1650/- ਰੁਪਏ ਦੇ ਹਿਸਾਬ ਨਾਲ ਖਰੀਦਿਆ ਹੈ ਅਤੇ 70/- ਰੁਪਏ ਡੀਲਰਾਂ ਦੀ ਕਮਿਸ਼ਨ ਅਤੇ ਬਾਕੀ 30 ਰੁਪਿਆ ਹੋਰ ਖਰਚਾ ਪਿਆ ਹੈ ਪਰ 700/- ਰੁਪਿਆ ਪ੍ਰਤੀ ਕੁਇੰਟਲ ਸੈਂਟਰ ਸਰਕਾਰ ਨੇ ਫੂਡ ਸਕਿਉਰਿਟੀ ਮਿਸ਼ਨ ਦੇ ਤਹਿਤ ਸਬਸਿਡੀ ਦਾ ਦਿੱਤਾ ਹੈ। ਇਹ 500/- ਰੁਪਏ ਤਾਂ ਆਪਣੇ ਆਪ ਹੀ ਕਹਿ ਰਹੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਉਤੇ ਕੇਂਦਰ ਸਰਕਾਰ ਦੀ 100 ਪ੍ਰਤੀਸ਼ਤ ਸਬਸਿਡੀ ਹੈ ਤਾਂ ਇਨ੍ਹਾਂ ਨੇ ਸਿਰਫ 500 ਰੁਪਏ ਪ੍ਰਤੀ ਕੁਇੰਟਲ ਕਿਉਂ ਸਬਸਿਡੀ ਦੇ ਦਿੱਤੇ? ਦੂਜਾ, ਇਸ ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਦੱਸਿਆ ਹੈ ਕਿ ਲਗਭਗ 5 ਲੱਖ 11 ਹਜ਼ਾਰ ਕੁਇੰਟਲ ਤੋਂ ਫਾਲਤੂ ਜਿਹੜਾ ਬੀਜ ਵੇਚਿਆ ਗਿਆ ਹੈ ਉਸ ਦੇ ਵਿਚੋਂ ਕੁਆਪਰੇਟਿਵ ਸੁਸਾਇਟੀ ਦੇ ਜ਼ਰੀਏ ਸਿਰਫ 43,740 ਕੁਇੰਟਲ ਵੇਚਿਆ ਗਿਆ ਹੈ। ਇਸ ਵਿਚ ਉਨ੍ਹਾਂ ਤੋਂ ਕੋਈ ਕਮਿਸ਼ਨ ਨਾ ਹੀ ਲੈਣਾ ਸੀ ਅਤੇ ਨਾ ਹੀ ਦੇਣਾ ਸੀ। ਪਰ ਜ਼ਿਆਦਾ ਬੀਜ ਪ੍ਰਾਈਵੇਟ ਡੀਲਰਾਂ ਦੇ ਥਰੂ ਹੀ ਵੇਚਿਆ ਗਿਆ। ਇਨ੍ਹਾਂ ਦੋਹਾਂ ਗੱਲਾਂ ਦਾ ਮੰਤਰੀ ਜੀ ਜਵਾਬ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਪੂਰੀ ਸਕੀਮ ਹੈ ਉਹ ਫੂਡ ਸਕਿਉਰਿਟੀ ਮਿਸ਼ਨ ਦੇ ਤਹਿਤ ਹੈ। ਅਸੀਂ 10 ਜ਼ਿਲ੍ਹਿਆਂ ਦੇ ਵਿਚ ਬੀਜ ਦਿੱਤਾ ਹੈ ਅਤੇ ਬੀਜ ਉਤੇ 14 ਕਰੋੜ 83 ਲੱਖ ਰੁਪਏ ਸਬਸਿਡੀ ਦਿੱਤੀ ਹੈ ਅਤੇ 1250/- ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਕਿਸਾਨ ਨੂੰ ਬੀਜ ਦਿੱਤਾ ਹੈ। ਅਸੀਂ 500/- ਰੁਪਏ ਸਬਸਿਡੀ ਦਿੱਤੀ ਹੈ ਜਦ ਕਿ ਸਾਡੇ ਗਵਾਂਢੀ ਸੂਬੇ ਨੇ 700/- ਰੁਪਏ ਸਬਸਿਡੀ ਦਿੱਤੀ ਹੈ। ਉਹੀ ਬੀਜ ਇੱਥੇ 1250/- ਰੁਪਏ ਪ੍ਰਤੀ ਕੁਇੰਟਲ ਨੂੰ ਦਿੱਤਾ ਹੈ, ਉਹੀ ਬੀਜ ਉਨ੍ਹਾਂ ਨੇ 1500/- ਰੁਪਏ ਪ੍ਰਤੀ ਕੁਇੰਟਲ ਦਿੱਤਾ ਹੈ। ਸਾਡੇ ਨਾਲੋਂ ਮਹਿੰਗਾ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਅਸੀਂ ਪੰਜਾਬ ਦੇ ਕਿਸਾਨ ਨੂੰ ਸਸਤਾ ਬੀਜ ਦਿੱਤਾ ਹੈ। ਜੇ 700/- ਰੁਪਏ ਦਿੰਦੇ ਤਾਂ ਜਿਹੜਾ ਸਮਰਥਨ ਮੁੱਲ 1080/- ਰੁਪਏ ਹੈ ਉਸ ਨਾਲੋਂ ਵੀ ਬੀਜ ਦਾ ਰੇਟ ਘੱਟ ਜਾਣਾ ਸੀ। ਇਸ ਤਰ੍ਹਾਂ ਨਾਲ ਫਿਰ ਉਹ ਬੀਜ ਡਿਪੂਆਂ ਤੇ ਵਿਕ ਜਾਣਾ ਸੀ ਅਤੇ ਖਾਣ ਵਾਲਿਆਂ ਨੇ ਉਸ ਨੂੰ ਖਰੀਦ ਲੈਣਾ ਸੀ ਜਿਸ ਨਾਲ ਕਿਸਾਨਾਂ ਨੂੰ ਘੱਟ ਮਿਲਣਾ ਸੀ ਅਤੇ ਕਿਸਾਨਾਂ ਦੀਆਂ ਲਾਈਨਾਂ ਵੱਧ ਲੱਗ ਜਾਣੀਆਂ ਸਨ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਕੇਂਦਰ ਸਰਕਾਰ ਤੋਂ ਇਨ੍ਹਾਂ ਨੂੰ 21 ਕਰੋੜ ਰੁਪਿਆ ਸਬਸਿਡੀ ਦੇਣ ਵਾਸਤੇ ਮਿਲਿਆ ਸੀ ਜਿਸ ਨੂੰ ਇਹ ਦੂਜੇ ਪਾਸੇ ਇਸਤੇਮਾਲ ਕਰ ਗਏ ਹਨ। ਦੂਜਾ ਜਵਾਬ ਮੈਂ ਇਹ ਮੰਗਿਆ ਸੀ ਕਿ ਇਹ ਬੀਜ ਸੁਸਾਇਟੀਆਂ ਨੂੰ ਕਿਉਂ ਨਹੀਂ ਵੰਡਣ ਦਿੱਤਾ ਗਿਆ? ਸਪੀਕਰ ਸਾਹਿਬ, ਹਰੇਕ ਪਿੰਡ ਵਿਚ ਸੁਸਾਇਟੀਆਂ ਹਨ, ਇਨ੍ਹਾਂ ਦੇ ਥਰੂ ਕਿਉਂ ਨਹੀਂ

ਵੇਚਿਆ ਗਿਆ? ਗਵਾਂਢੀ ਸਟੇਟ ਵਾਲਿਆਂ ਨੇ ਤਾਂ 700/- ਰੁਪਿਆ ਸਬਸਿਡੀ ਦਾ ਦਿੱਤਾ, ਪਰੰਤੂ ਤੁਹਾਨੂੰ ਕੇਂਦਰ ਸਰਕਾਰ ਤੋਂ 21 ਕਰੋੜ ਰੁਪਿਆ ਆਇਆ ਸੀ, ਜਿਸ ਵਿਚੋਂ ਤੁਸੀਂ ਕਹਿੰਦੇ ਹੋ ਕਿ 14 ਕਰੋੜ ਰੁਪਿਆ ਡਿਸਬਰਸ ਕੀਤਾ, ਇਸ ਵਿਚ ਤੁਸੀਂ ਕਿਹੜੀ ਬਹਾਦਰੀ ਕਰ ਦਿੱਤੀ?

**ਮਾਨਯੋਗ ਸਪੀਕਰ :** ਲੰਗਾਹ ਸਾਹਿਬ, ਪਹਿਲਾਂ ਤੁਸੀਂ ਸਾਰਾ ਸਵਾਲ ਸਮਝੋ, ਫੇਰ ਤੁਹਾਡੇ ਲਈ ਜਵਾਬ ਦੇਣਾ ਸੌਖਾ ਹੋਵੇਗਾ।

**ਮੰਤਰੀ :** ਸਪੀਕਰ ਸਾਹਿਬ, 21 ਕਰੋੜ ਰੁਪਿਆ ਕੇਂਦਰ ਸਰਕਾਰ ਤੋਂ ਸੈਂਕਸ਼ਨ ਹੋਇਆ ਲੇਕਿਨ ਉਸ ਵਿਚੋਂ 16 ਕਰੋੜ ਰੁਪਿਆ ਸਾਨੂੰ ਰਿਲੀਜ਼ ਹੋਇਆ ਹੈ। ਉਸ ਵਿਚੋਂ ਅਸੀਂ 14.83 ਕਰੋੜ ਦੀ ਸਬਸਿਡੀ ਦੇ ਦਿੱਤੀ ਹੈ ਅਤੇ ਜਿਹੜੇ ਬਚੇ ਸਨ, ਉਹ ਅਸੀਂ ਕਿਸਾਨ ਨੂੰ ਜ਼ਿੰਕ ਮੁਹੱਈਆ ਕਰਾਉਣ ਵਾਸਤੇ ਦੇ ਦਿੱਤੇ ਹਨ।

**ਮਾਨਯੋਗ ਸਪੀਕਰ :** ਉਨ੍ਹਾਂ ਦਾ ਸਵਾਲ ਘੜੀ-ਮੁੜੀ ਉੱਥੇ ਹੀ ਜਾਂਦਾ ਹੈ ਕਿ ਸੁਸਾਇਟੀਆਂ ਨੂੰ ਇਗਨੋਰ ਕਿਉਂ ਕੀਤਾ ਗਿਆ? ਪ੍ਰਾਈਵੇਟ ਡੀਲਰਾਂ ਦੇ ਰਾਹੀਂ ਬੀਜ ਕਿਉਂ ਵੇਚਿਆ ਗਿਆ? ਇਸ ਦਾ ਜਵਾਬ ਉਹ ਨਹੀਂ ਹੈ ਜਿਹੜਾ ਤੁਸੀਂ ਦੇ ਰਹੇ ਹੋ?

**ਮੰਤਰੀ :** ਸਪੀਕਰ ਸਾਹਿਬ, ਕਣਕ ਦਾ ਪ੍ਰਵਾਣਿਤ ਬੀਜ ਖੇਤੀਬਾੜੀ ਵਿਭਾਗ ਰਾਹੀਂ 1,85,633 ਕੁਇੰਟਲ ਸਹਿਕਾਰੀ ਸੁਸਾਇਟੀਆਂ ਰਾਹੀਂ ਅਸੀਂ ਦਿੱਤਾ ਸੀ। 43,740 ਕੁਇੰਟਲ ਮਨਜ਼ੂਰ ਸ਼ੁਦਾ ਡੀਲਰਾਂ ਰਾਹੀਂ ਦਿੱਤਾ ਗਿਆ ਹੈ। 1,98,972 ਕੁਇੰਟਲ ਪਨਸੀਡ ਦੇ ਵਿਕਰੀ ਕੇਂਦਰਾਂ ਰਾਹੀਂ ਦਿੱਤਾ ਹੈ। 49,950 ਕੁਇੰਟਲ ਵੇਚਿਆ ਗਿਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, 700/- ਰੁਪਿਆ ਪ੍ਰਤੀ ਕੁਇੰਟਲ ਸੈਂਟਰ ਗੌਰਮਿੰਟ ਨੇ ਸਬਸਿਡੀ ਦਿੱਤੀ ਸੀ। ਇਹ ਰਿਲੀਜ਼ ਇਸ ਕਰਕੇ ਨਹੀਂ ਹੋਈ ਕਿਉਂਕਿ ਇਨ੍ਹਾਂ ਨੇ ਪੂਰੀ ਨਹੀਂ ਦਿੱਤੀ। ਉਸ ਦੇ ਬਾਵਜੂਦ ਇਨ੍ਹਾਂ ਨੇ 500/- ਰੁਪਿਆ ਸਬਸਿਡੀ ਦਿੱਤੀ ਹੈ। ਇਸ ਦੀ ਇਨ੍ਹਾਂ ਕੋਲ ਕੋਈ ਜਸਟੀਫਿਕੇਸ਼ਨ ਹੈ?

**ਮੰਤਰੀ :** ਸਪੀਕਰ ਸਾਹਿਬ, ਚੀਫ਼ ਸੈਕਟਰੀ ਦੇ ਰਾਹੀਂ ਭਾਰਤ ਸਰਕਾਰ ਨੂੰ ਪਹਿਲਾਂ ਹੀ ਲਿਖ ਦਿੱਤਾ ਸੀ ਕਿ ਅਸੀਂ 500/- ਰੁਪਿਆ ਸਬਸਿਡੀ ਦੇ ਰਹੇ ਹਾਂ ਅਤੇ ਸਾਡਾ ਬੀਜ ਹਰਿਆਣੇ ਨਾਲੋਂ ਵੀ ਸਸਤਾ ਜਾ ਰਿਹਾ ਹੈ। ਉਸ ਦੀ ਵਰਤੋਂ ਵੀ ਸਹੀ ਹੋ ਰਹੀ ਹੈ। (ਸ਼ੋਰ) (ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਇਹ ਕੇਂਦਰ ਸਰਕਾਰ ਤੇ ਇਲਜ਼ਾਮ ਲਗਾ ਰਹੇ ਹਨ ਕਿ ਕੇਂਦਰ ਸਰਕਾਰ ਵਿਤਕਰਾ ਕਰਦੀ ਹੈ। ਇਹ ਕਹਿੰਦੇ ਹਨ ਕਿ ਅਸੀਂ ਕਿਸਾਨ ਨੂੰ ਬਹੁਤ ਸਸਤਾ ਬੀਜ ਦੇ ਦਿੱਤਾ ਹੈ, ਨਹੀਂ ਤਾਂ ਉਨ੍ਹਾਂ ਨੇ ਉੱਜੜ ਜਾਣਾ ਸੀ। ਕੀ ਇਹ ਲਾਜਿਕ ਹੈ? ਸਸਤਾ ਦੇਣ ਨਾਲ ਕਿਸਾਨ ਨੂੰ ਕੀ ਨੁਕਸਾਨ ਹੋਇਆ ਹੈ, ਇਹ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਤਾਂ ਦੱਸ ਦਿਓ? ਅਸੀਂ ਰੋਜ਼ ਕਹਿੰਦੇ ਹਾਂ ਕਿ ਕਿਸਾਨਾਂ ਨੂੰ ਬੋਨਸ ਦਿਓ। ਦੂਜਾ, ਇਨ੍ਹਾਂ ਨੇ ਜਿੰਕ ਦੇਣ ਦੀ ਗੱਲ ਕੀਤੀ ਹੈ ਕਿ ਬਾਕੀ ਪੈਸਾ ਜਿੰਕ ਵਾਸਤੇ ਦਿੱਤਾ ਹੈ। ਸਪੀਕਰ ਸਾਹਿਬ, ਉਸ ਦੇ 200 ਰੁਪਏ ਫਾਲਤੂ ਲਏ ਗਏ ਹਨ। ਜਿੰਕ ਦੀ ਟ੍ਰੀਟਮੈਂਟ ਦੀ ਕਾਸਟ ਇੱਕ ਥੈਲੀ ਵਾਸਤੇ 50/- ਰੁਪਏ ਪੈਂਦੀ ਹੈ ਜਿਸ ਵਾਸਤੇ ਇਨ੍ਹਾਂ ਨੇ 200/- ਰੁਪਏ ਚਾਰਜ ਕੀਤੇ ਹਨ। ਸਪੀਕਰ ਸਾਹਿਬ, ਮੇਰਾ ਸੁਆਲ ਇਨ੍ਹਾਂ ਨੂੰ ਇਹ ਸੀ ਕਿ ਇਹ ਦੱਸਣ ਪਨਸੀਡ ਦੀ ਪੁਜ਼ੀਸ਼ਨ ਕੀ ਸੀ, ਉਸ ਦਾ ਅਕਾਊਂਟ ਘਾਟੇ ਵਿਚ ਬੋਲਦਾ ਸੀ। ਇਸ ਤੋਂ ਬਾਅਦ ਜਿਹੜਾ ਇਨ੍ਹਾਂ ਨੇ ਡੀਲਰਾਂ ਦੇ ਥਰੂ ਬੀਜ ਗਲਤ ਵਿਕਵਾਇਆ ਹੈ, ਇਸ ਦੀ ਮੈਂ ਤੁਹਾਡੇ ਰਾਹੀਂ ਇਨਕੁਆਇਰੀ ਮੰਗਣਾ ਚਾਹੁੰਦਾ ਹਾਂ। ਜੇਕਰ ਇਹ ਇੰਨੇ ਹੀ ਸੀਰੀਅਸ ਹਨ ਤਾਂ ਕਿਸਾਨਾਂ ਦੇ ਮੁੱਦੇ ਤੇ ਮੰਤਰੀ ਜੀ ਸਪੱਸ਼ਟੀਕਰਨ ਦੇਣ।

**ਮਾਨਯੋਗ ਸਪੀਕਰ :** ਇਸ ਤਰ੍ਹਾਂ ਕਰੋ, ਮੇਰੀ ਗੱਲ ਸੁਣੋ।

**ਮੰਤਰੀ :** ਸਪੀਕਰ ਸਾਹਿਬ, ਅਸੀਂ ਗਵਾਂਢੀ ਸੂਬੇ ਹਰਿਆਣੇ ਨਾਲੋਂ ਉਹੀ ਬੀਜ 300/- ਰੁਪਏ ਕੁਇੰਟਲ ਸਸਤਾ ਦੇ ਰਹੇ ਹਾਂ। (ਵਿਘਨ) (ਸ਼ੋਰ) ਜਿਹੜੀ ਸਬਸਿਡੀ ਅਸੀਂ ਵਰਤ ਰਹੇ ਹਾਂ ਇਹ ਕਿਸਾਨਾਂ ਵਾਸਤੇ ਵਰਤ ਰਹੇ ਹਾਂ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਇੱਕ ਮਿੰਟ, ਗੱਲ ਸੁਣੋ। (ਸ਼ੋਰ) (ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਇਨ੍ਹਾਂ ਤੋਂ ਕਲੈਰੀਫਿਕੇਸ਼ਨ ਲਓ। (ਵਿਘਨ) (ਸ਼ੋਰ)...

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਸਾਡੇ ਐਮ.ਐਲ.ਏ. ਸਾਹਿਬ ਨੇ ਬਿਲਕੁਲ ਸਾਫ ਸਵਾਲ ਕੀਤਾ ਹੈ ਕਿ ਜਦੋਂ 700/- ਰੁਪਏ ਪ੍ਰਤੀ ਕੁਇੰਟਲ ਸਬਸਿਡੀ ਗੌਰਮਿੰਟ ਆਫ਼ ਇੰਡੀਆ ਕੋਲੋਂ ਮਿਲ ਰਹੀ ਹੈ ਤਾਂ ਮਨਿਸਟਰ ਸਾਹਿਬ ਦਾ ਇਹ ਕਹਿਣਾ ਕਿ ਇਨ੍ਹਾਂ ਨੇ ਆਪਣੇ ਲੈਵਲ ਤੇ ਹੀ ਡਿਸਾਈਡ ਕਰ ਲਿਆ ਕਿ ਅਸੀਂ 500/- ਰੁਪਏ ਪ੍ਰਤੀ ਕੁਇੰਟਲ ਹੀ ਦੇਣੀ ਹੈ, 700/- ਰੁਪਏ ਨਹੀਂ ਦੇਣੀ। ਮੇਰਾ ਇੱਕ ਇਹ ਪੁਆਇੰਟ ਹੈ। ਦੂਸਰਾ ਪੁਆਇੰਟ ਹੈ ਕਿ ਜਦੋਂ ਸਾਡੇ ਕੋਲ ਗੌਰਮਿੰਟ ਅਦਾਰੇ, ਸੁਸਾਇਟੀਆਂ ਤੇ ਪਨਸੀਡ ਦੇ ਸਟੋਰਜ਼ ਹਨ, ਉਨ੍ਹਾਂ ਨੂੰ ਛੱਡ ਕੇ ਇਹ ਪ੍ਰਾਈਵੇਟ ਡੀਲਰਾਂ ਨੂੰ ਸੌ ਰੁਪਿਆ ਵੱਧ ਦੇ ਰਹੇ ਹਨ। ਇਹ ਵੀ ਸਟੇਟ ਗੌਰਮਿੰਟ ਜਾਂ ਸੈਂਟਰ ਗੌਰਮਿੰਟ ਦਾ ਐਕਸਚੈਕਰ ਹੈ। ਤੀਸਰਾ ਪੁਆਇੰਟ ਹੈ ਕਿ ਇਹ ਕਹਿ ਰਹੇ ਹਨ ਕਿ ਜੇ ਅਸੀਂ ਕਿਸਾਨ ਨੂੰ ਸਸਤਾ ਬੀਜ ਦੇ ਦਿੰਦੇ ਤਾਂ ਉਨ੍ਹਾਂ ਨੇ ਚੱਕ ਕੇ ਲੈ ਜਾਣਾ ਸੀ। ਇਸ ਦਾ ਮਤਲਬ ਹੈ ਕਿ ਇਹ ਕਿਸਾਨਾਂ ਦੇ ਇੰਟਰਸਟ ਦੀ ਗੱਲ ਨਹੀਂ ਕਰਨਾ ਚਾਹੁੰਦੇ। ਇਹ ਤਾਂ ਕੋਈ ਗੱਲ ਨਹੀਂ ਹੈ ਕਿ ਜੇ ਅਸੀਂ ਕਿਸਾਨ ਨੂੰ ਬੋਨਸ ਜਾਂ ਹੋਰ ਸਬਸਿਡੀ ਦੇ ਦੇਈਏ ਤਾਂ ਉਹ ਕਿਤੇ ਹੋਰ ਖਰਚ ਲਵੇਗਾ। ਜਿਹੜਾ ਕਿਸਾਨ ਆਪਣੀ ਫਸਲ ਬੀਜਣ ਵਾਸਤੇ ਫਾਊਂਡੇਸ਼ਨ ਬੀਜ ਦੀ ਰਿਕੁਆਇਰਮੈਂਟ ਕਰ ਰਿਹਾ ਹੈ, ਉਹ ਚੱਕੀਆਂ ਤੇ ਕਿਵੇਂ ਲਿਜਾ ਸਕਦਾ ਹੈ, ਇਹ ਇਸ

ਬਾਰੇ ਦੱਸਣ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਇਨ੍ਹਾਂ ਨੇ ਆਪ ਕਿਹਾ ਹੈ ਕਿ ਗੁਆਂਢੀ ਰਾਜ ਹਰਿਆਣੇ ਵਿਚ ਸੀਡ ਦੀ ਕੀਮਤ ਜ਼ਿਆਦਾ ਹੈ। ਜਿਹੜਾ ਜੈਨੂਅਨ ਸੀਡ ਹੈ, ਉਸ ਦੀ ਕੀਮਤ ਤਾਂ ਵੱਧ ਹੋਣੀ ਹੀ ਹੈ। ਮੇਰਾ ਸਵਾਲ ਸੀਡ ਸਰਟੀਫਿਕੇਸ਼ਨ ਅਥਾਰਿਟੀ ਬਾਰੇ ਵੀ ਹੈ। ਇਹ ਵੀ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨਾ ਬੀਜ ਇਨ੍ਹਾਂ ਨੇ ਆਪ ਆਪਣੇ ਸਾਹਮਣੇ ਸਰਟੀਫਾਈ ਕਰਵਾਇਆ ਅਤੇ ਇਹ 700/- ਰੁਪਏ ਵਿਚੋਂ ਬਾਕੀ ਦੇ 200/- ਰੁਪਏ ਕਿੱਧਰ ਲੈ ਗਏ? ਕੀ ਇਹ 200/- ਰੁਪਏ ਕਿਸਾਨ ਨੂੰ ਹਜ਼ਮ ਨਹੀਂ ਹੋਣੇ ਸਨ? ਮੰਤਰੀ ਜੀ, ਤੁਸੀਂ ਕੀ ਇਹ ਕਹਿਣਾ ਚਾਹੁੰਦਾ ਹੋ ਕਿ ਆਲਰੇਡੀ ਕਿਸਾਨਾਂ ਨੂੰ ਸਬਸਿਡੀਆਂ ਦੇ ਰੱਖੀਆਂ ਹਨ, ਹੋਰ ਸਬਸਿਡੀ ਦੇਣ ਦੀ ਕੋਈ ਲੋੜ ਨਹੀਂ...

**ਮਾਨਯੋਗ ਸਪੀਕਰ :** ਕਿਸੇ ਸਟੇਟ ਨੇ 700/- ਰੁਪਿਆ ਦੇ ਰੱਖਿਆ ਹੈ, ਕੋਈ 500/- ਰੁਪਿਆ ਦੇ ਦੇਵੇਗਾ ਅਤੇ ਕੋਈ 300/- ਰੁਪਿਆ ਦੇ ਦੇਵੇਗਾ। ਹਰ ਇੱਕ ਨੇ ਆਪਣੀ ਸਟੇਟ ਦੇ ਹਾਲਾਤ ਦੇ ਮੁਤਾਬਿਕ ਪੈਸਾ ਦੇਣਾ ਹੈ। ਉਨ੍ਹਾਂ ਦਾ ਮੁਕਾਬਲਾ ਕਰਕੇ ਆਪਾਂ ਗੱਲ ਕਰਦੇ ਹਾਂ ਪਰ 200/- ਰੁਪਏ ਦਾ ਵੀ ਤਾਂ ਕੋਈ ਹਿਸਾਬ ਹੋਵੇਗਾ ਕਿ ਉਸ ਪੈਸੇ ਨਾਲ ਕੀ ਕੀਤਾ ਅਤੇ ਕੀ ਨਹੀਂ ਕੀਤਾ? ਹਾਂ ਜੀ, ਮੈਂ ਮਹਿਸੂਸ ਕਰਦਾ ਹਾਂ ਕਿ ਤੁਸੀਂ ਥੋੜ੍ਹੀ ਜਿਹੀ ਹੋਰ ਤਿਆਰੀ ਕਰ ਲਵੋ ਅਤੇ ਸਵੇਰੇ ਇਸ ਦਾ ਜਵਾਬ ਦੇ ਦੇਣਾ।

**ਮੰਤਰੀ :** ਸਪੀਕਰ ਸਾਹਿਬ, ਜਿਹੜਾ 200/- ਰੁਪਿਆ ਹੈ, ਉਹ ਜਿਹੜੇ ਪੈਸੇ ਹਨ, ਉਹ ਕਿਸਾਨ ਦੇ ਭਲੇ ਲਈ ਹੀ ਵਰਤੇ ਗਏ ਹਨ। ਜੋ ਫੈਸਲਾ ਕੀਤਾ ਗਿਆ, ਉਵੇਂ ਹੋਇਆ ਹੈ। ਇਹ ਨਹੀਂ ਕਿ ਕਿਸੇ ਨੇ ਆਪਣੀ ਮਰਜ਼ੀ ਕੀਤੀ ਹੈ।

**ਮਾਨਯੋਗ ਸਪੀਕਰ :** ਗੱਲ ਇਹ ਹੈ ਕਿ ਤੁਸੀਂ ਸਵਾਲ ਦਾ ਜਵਾਬ ਬਣਾ ਕੇ ਤਿਆਰ ਕਰਵਾ ਲਵੋ ਤਾਂ ਕਿ ਉਸ ਦੇ ਮੁਤਾਬਕ ਸਵੇਰੇ ਜਵਾਬ ਦੇ ਸਕੋ। ਹਰ ਗੱਲ ਸਮਝ ਕੇ ਜਵਾਬ ਤਿਆਰ ਕਰਵਾਉਣਾ ਤਾਂ ਕਿ ਹਰ ਪੁਅਇੰਟ ਦਾ ਜਵਾਬ ਪਰਾਪਰ ਦਿੱਤਾ ਜਾ ਸਕੇ। ਮਹਿਕਮੇ ਤੋਂ ਚੰਗੀ ਤਰ੍ਹਾਂ ਜਵਾਬ ਬਣਵਾ ਕੇ ਦੇਣਾ। ਹੁਣ ਅਗਲਾ ਸਵਾਲ।

---

## ਪਿੰਡਾਂ ਵਿਚ ਪਾਣੀ ਦੇ ਨਿਕਾਸ ਦੀ ਸਮੱਸਿਆ

*1326. **ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਦੇ ਕਈ ਪਿੰਡਾਂ ਵਿਚ ਟੋਭੇ ਬਹੁਤ ਛੋਟੇ ਹੋਣ ਕਾਰਨ ਜਾਂ ਨਾ ਹੋਣ ਕਾਰਨ ਪਾਣੀ ਦੇ ਨਿਕਾਸ ਦੀ ਗੰਭੀਰ ਸਮੱਸਿਆ ਦੇ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਹੱਲ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਵੇਰਵੇ ਦਿੱਤੇ ਜਾਣ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਹਾਂ ਜੀ, ਪਿੰਡਾਂ ਵਿਚ ਪਾਣੀ ਦੇ ਨਿਕਾਸ ਦੀ ਸਮੱਸਿਆ ਦੇ ਹੱਲ ਲਈ ਇੱਕ ਰਾਜ ਪੱਧਰੀ ਸਕੀਮ ਆਰ.ਡੀ.ਓ.(ਡੀ) 2 ਛੱਪੜਾਂ ਦਾ ਸੁਧਾਰ ਅਤੇ ਸਫਾਈ ਕਰਨ ਲਈ ਬਣਾਈ ਗਈ ਹੈ। ਇਸ ਸਕੀਮ ਲਈ ਫੰਡਜ਼ ਰਾਜ ਸਰਕਾਰ ਵੱਲੋਂ ਮੁਹੱਈਆ ਕਰਵਾਏ ਜਾਂਦੇ ਹਨ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਛੱਪੜਾਂ ਦੀ ਸਫਾਈ ਲਈ ਸਕੀਮ ਚੱਲ ਰਹੀ ਹੈ ਅਤੇ ਫੰਡਜ਼ ਵੀ ਮੁਹੱਈਆ ਕਰਵਾਏ ਜਾਂਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਪਿੰਡਾਂ ਦੀ ਚੋਣ ਕਿਸ ਅਧਾਰ ਤੇ ਕੀਤੀ ਜਾਂਦੀ ਹੈ? ਕੀ ਉਨ੍ਹਾਂ ਪਿੰਡਾਂ ਨੂੰ ਪੈਸਾ ਬਲਾਕਵਾਈਜ਼ ਮੁਹੱਈਆ ਕਰਵਾਇਆ ਜਾਂਦਾ ਹੈ ਜਾਂ ਫਿਰ ਕਿਸੇ ਹੋਰ ਅਧਾਰ ਤੇ ਮੁਹੱਈਆ ਕਰਵਾਇਆ ਜਾਂਦਾ ਹੈ? ਸਾਡੇ ਬਲਾਕ ਵਿਚ ਕਈ ਐਸੇ ਪਿੰਡ ਹਨ ਜਿਨ੍ਹਾਂ ਵਿਚ ਟੋਭੇ ਹੀ ਨਹੀਂ ਹਨ। ਮੈਂ ਤਿੰਨ ਪਿੰਡਾਂ ਦਾ ਨਾਂ ਦੱਸਦਾ ਹਾਂ ਮੁਹੰਮਦਪੁਰਾ, ਬੀੜ ਅਹਿਮਦਾਬਾਦ ਤੇ ਅਹਿਮਦਾਬਾਦ। ਇਨ੍ਹਾਂ ਪਿੰਡਾਂ ਦਾ ਪਾਣੀ ਨਾਲੀਆਂ ਵਿਚ ਤੇ ਪਿੰਡਾਂ ਵਿਚ ਆਲੇ ਦੁਆਲੇ ਹੀ ਤੁਰਿਆ ਫਿਰਦਾ ਹੈ। ਐਸੇ ਵੀ ਕਈ ਪਿੰਡ ਹਨ ਜਿਸ ਤਰ੍ਹਾਂ ਕਿ ਉਪੋਕੀ, ਬਿੰਜੋਕੀ ਕਲਾਂ, ਬਿੰਜੋਕੀ ਖੁਰਦ, ਭੜੀ, ਮਾਨਸਾ, ਭੱਟੀਆਂ ਕਲਾਂ, ਤੋਗਾ ਕਲਾਂ ਆਦਿ ਦਾ ਪਾਣੀ ਟੋਭਿਆਂ ਤੋਂ ਓਵਰ ਫਲੋਅ ਹੋ ਕੇ ਪਿੰਡ ਵਿਚ ਜਾ ਵੜ੍ਹਦਾ ਹੈ, ਕਿਉਂਕਿ ਉਨ੍ਹਾਂ ਦੇ ਪਿੰਡਾਂ ਵਿਚ ਟੋਭੇ ਬਹੁਤ ਛੋਟੇ ਹਨ। ਮੇਰੀ ਬੇਨਤੀ ਹੈ ਕਿ ਉਨ੍ਹਾਂ ਪਿੰਡਾਂ ਨੂੰ ਇਸ ਸਕੀਮ ਤਹਿਤ ਪ੍ਰੀਆਰਟੀ ਦਿੱਤੀ ਜਾਵੇ ਜਿਹੜੇ ਪਿੰਡਾਂ ਵਿਚ ਪਾਣੀ ਦੇ ਨਿਕਾਸ ਦਾ ਬਿਲਕੁਲ ਪ੍ਰਬੰਧ ਨਹੀਂ ਹੈ ਅਤੇ ਪਿੰਡਾਂ ਦੀ ਹਾਲਤ ਬਹੁਤ ਮਾੜੀ ਹੈ। ਕੀ ਇਹੋ ਜਿਹੇ ਪਿੰਡਾਂ ਨੂੰ ਮੰਤਰੀ ਜੀ ਪ੍ਰੀਆਰਟੀ ਫਿਕਸ ਕਰਨਗੇ? ਇਸ ਬਾਰੇ ਦੱਸਣ ਜੀ।

**ਮੰਤਰੀ :** ਸਪੀਕਰ ਸਾਹਿਬ, ਗੰਦੇ ਪਾਣੀ ਦੇ ਨਿਕਾਸ ਦੀ ਗੰਭੀਰ ਸਮੱਸਿਆ ਲਈ ਹੋਰ ਸਕੀਮਾਂ ਜਿਵੇਂ ਕਿ ਨਰੇਗਾ, ਆਰ.ਡੀ.ਐਫ. ਵਿਵੇਕੀ ਗ੍ਰਾਂਟਾਂ ਅਤੇ ਪੰਚਾਇਤੀ ਫੰਡ ਵਿਚੋਂ ਵੀ ਪੈਸੇ ਰੱਖਣ ਲਈ ਅਹਿਤਿਆਤ ਕੀਤਾ ਜਾ ਰਿਹਾ ਹੈ। ਜਨ ਸਿਹਤ ਵਿਭਾਗ ਵੱਲੋਂ ਵੀ ਕੇਂਦਰ ਸਰਕਾਰ ਦੀ ਸਕੀਮ ਤਹਿਤ ਪਿੰਡਾਂ ਵਿਚ ਗੰਦੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕੀਤਾ ਜਾਂਦਾ ਹੈ। ਵੈਸੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਤੋਂ 30-40 ਸਾਲ ਪਹਿਲਾਂ ਜਦੋਂ ਘਰਾਂ ਵਿਚ ਸਬਮਰਸੀਬਲ ਮੋਟਰਾਂ ਨਹੀਂ ਸੀ, ਤਾਂ ਉਸ ਵੇਲੇ ਪਾਣੀ ਛੱਪੜਾਂ ਵਿਚ ਕਿਥੋਂ ਆਉਣਾ ਸੀ? ਉਦੋਂ ਨਲਕੇ ਵੀ ਨਹੀਂ ਸਨ। ਨਹਿਰੀ ਪਾਣੀ ਨਾਲ ਕੰਮ ਹੁੰਦੇ ਸਨ ਪਰ ਅੱਜ ਕੱਲ੍ਹ ਘਰ-ਘਰ ਵਿਚ ਸਬਮਰਸੀਬਲ ਪੰਪ ਲੱਗੇ ਹੋਏ ਹਨ। ਇਨ੍ਹਾਂ ਦੀ ਗੱਲ ਬਿਲਕੁਲ ਵਾਜਬ ਹੈ ਕਿ ਜਿਹੜੇ ਛੱਪੜ ਹਨ, ਜਿਸ ਤਰ੍ਹਾਂ ਸਰੋਵਰ ਹੁੰਦੇ ਹਨ, ਉਸ ਤਰ੍ਹਾਂ ਛੱਪੜ ਉਛਲਦੇ ਹਨ, ਇਹ ਪੰਜਾਬ ਦਾ ਬਹੁਤ ਵੱਡਾ ਗੰਭੀਰ ਮਸਲਾ ਹੈ। ਜਿਹੜੀਆਂ ਗਰਾਂਟਾਂ/ਹੈੱਡਾਂ

ਦਾ ਮੈਂ ਜ਼ਿਕਰ ਕੀਤਾ ਹੈ, ਉਨ੍ਹਾਂ ਦੇ ਅਧੀਨ ਅਸੀਂ ਪੈਸੇ ਦਿੰਦੇ ਹਾਂ ਅਤੇ ਇਨ੍ਹਾਂ ਦੇ ਤਹਿਤ ਹੀ ਇਹ ਸਾਰੇ ਕੰਮ ਹੁੰਦੇ ਹਨ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਚਲੋ ਉਹ ਟੋਭਾ ਤਾਂ ਪਿੰਡ ਵਿਚ ਬਹੁਤ ਛੋਟਾ ਹੈ। ਮੰਨ ਲਓ 2-4 ਜਾਂ 5-7 ਕਨਾਲ ਜ਼ਮੀਨ ਹੈ, ਦੂਸਰੇ ਪਾਸੇ ਉਸਦੇ ਨਾਲ ਹੀ ਸ਼ਾਮਲਾਟ ਜ਼ਮੀਨ ਪਈ ਹੈ। ਪਿੰਡ ਤੋਂ ਪਾਈਪ ਲਾਈਨ ਪਾ ਕੇ ਸ਼ਾਮਲਾਟ ਜ਼ਮੀਨ ਤੱਕ ਪਹੁੰਚਾਈ ਜਾਵੇ, ਇਸ ਤਰ੍ਹਾਂ ਦੀ ਕੋਈ ਸਕੀਮ ਪੰਜਾਬ ਸਰਕਾਰ ਨੂੰ ਤਿਆਰ ਕਰਨੀ ਚਾਹੀਦੀ ਹੈ ਤਾਂ ਜੋ ਉਨ੍ਹਾਂ ਪਿੰਡਾਂ ਵਿਚ ਜਿੱਥੇ ਟੋਭੇ ਨਹੀਂ ਹਨ ਉਨ੍ਹਾਂ ਪਿੰਡਾਂ ਨੂੰ ਟੋਭੇ ਮੁਹੱਈਆ ਕਰਵਾਏ ਜਾ ਸਕਣ। ਇਸ ਨਾਲ ਪਿੰਡਾਂ ਦੇ ਗੰਦੇ ਪਾਣੀ ਦਾ ਮਸਲਾ ਵੀ ਹੱਲ ਹੋ ਸਕਦਾ ਹੈ ਅਤੇ ਥੋੜ੍ਹੇ ਪੈਸਿਆਂ ਨਾਲ ਹੀ ਕੰਮ ਚੱਲ ਸਕਦਾ ਹੈ।

**ਮਾਨਯੋਗ ਸਪੀਕਰ :** ਠੀਕ ਹੈ, ਉਹ ਦੱਸ ਦਿੱਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਪਿੰਡਾਂ ਵਿਚ ਜਿਹੜੀਆਂ ਟੋਭਿਆਂ ਦੀ, ਛੱਪੜਾਂ ਦੀ ਜਗ੍ਹਾ ਸੀ ਉਸ ਤੇ ਲੋਕਾਂ ਨੇ over a period of time, ਕਾਫੀ ਅਰਸੇ ਤੋਂ ਨਜਾਇਜ਼ ਕਬਜੇ ਕਰ ਲਏ ਹਨ। ਉਨ੍ਹਾਂ ਪਿੰਡਾਂ ਵਿਚ ਜ਼ਮੀਨ ਨਾ ਸਰਪੰਚ ਵਿਚਾਰੇ ਛੁਡਾਉਣ ਜੋਗੇ ਹਨ ਕਿਉਂਕਿ ਉਨ੍ਹਾਂ ਨੇ ਵੀ ਵੋਟ ਲੈਣੀ ਹੁੰਦੀ ਹੈ, ਐਮ.ਐਲ.ਏ. ਨੇ ਵੀ ਵੋਟ ਲੈਣੀ ਹੁੰਦੀ ਹੈ। ਪੰਜਾਬ ਦੇ 12,800 ਪਿੰਡ ਹਨ, ਜੇਕਰ ਤੁਸੀਂ ਮੰਤਰੀ ਸਾਹਿਬ ਤੋਂ ਵੈਰੀਫਾਈ ਕਰਵਾਓ, ਉਨ੍ਹਾਂ ਵਿਚੋਂ ਬਹੁਤ ਪਿੰਡ ਅਜਿਹੇ ਹਨ ਜਿੱਥੇ ਕੋਈ ਛੱਪੜ ਜਾਂ ਟੋਭਾ ਬਚਿਆ ਹੀ ਨਹੀਂ ਹੈ। ਸਾਨੂੰ ਆਉਣ ਵਾਲੇ ਸਮੇਂ ਵਿਚ ਉਸ ਲਈ ਸਥਾਈ ਬੰਦੋਬਸਤ ਕਰਨਾ ਚਾਹੀਦਾ ਹੈ। ਪਹਿਲਾਂ ਤਾਂ ਇਹ ਐਨਸ਼ਿਓਰ ਕਰਨ ਕਿ ਜਿਹੜੀਆਂ ਅਜਿਹੀਆਂ ਜਗ੍ਹਾ ਸਾਡੇ ਬਜ਼ੁਰਗਾਂ ਨੇ ਸਾਡੇ ਲਈ ਛੱਡੀਆਂ ਹਨ, ਜਿਨ੍ਹਾਂ ਤੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ, ਕੀ ਇਹ ਉਨ੍ਹਾਂ ਨੂੰ ਛੁਡਾਉਣ ਦੀ ਸਮਰੱਥਾ ਰਖਦੇ ਹਨ? ਇਹ ਬੜਾ ਜ਼ਰੂਰੀ ਸਵਾਲ ਹੈ।

**ਮਾਨਯੋਗ ਸਪੀਕਰ :** ਮਸਲਾ ਤਾਂ ਬੜਾ ਗੰਭੀਰ ਹੈ। ਬ੍ਰਹਮਪੁਰਾ ਸਾਹਿਬ, ਇਹ ਜਿਹੜੇ ਨਜਾਇਜ਼ ਕਬਜ਼ੇ ਹਨ, ਕੀ ਇਸ ਬਾਰੇ ਥੋੜ੍ਹੀ ਸਖਤੀ ਨਾਲ ਕੁਝ ਹੋ ਸਕਦਾ ਹੈ?

**ਮੰਤਰੀ :** ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਗੱਲ ਇਨ੍ਹਾਂ ਦੀ ਵਾਜਿਬ ਹੈ ਕਿ ਜਿਹੜੇ ਪਿੰਡਾਂ ਦੇ ਛੱਪੜ ਹਨ, ਉੱਥੇ ਲੋਕਾਂ ਨੇ ਹੌਲੀ-ਹੌਲੀ ਕਬਜ਼ੇ ਕਰਕੇ ਮਕਾਨ ਬਣਾ ਲਏ ਹਨ। ਪਰ ਆਪਣਾ ਇਹ ਖਿਆਲ ਹੈ ਕਿ ਜਿਨ੍ਹਾਂ ਦੇ ਮਕਾਨ ਵਗੈਰਾ ਪਏ ਹਨ, ਉਨ੍ਹਾਂ ਨੂੰ ਢਾਹੁਣਾ ਤਾਂ ਹੁਣ ਮੁਸ਼ਕਿਲ ਹੈ ਪਰ ਉਥੇ ਹੁਣ ਰਿਟੈਨਿੰਗ ਵਾਲਜ਼ ਵਗੈਰਾ ਬਣਾ ਕੇ, ਪੱਕਾ ਕਰਕੇ ਤਾਂ ਕਿ ਇਹ ਕੰਮ ਹੋਰ ਅੱਗੇ ਨਾ ਵਧੇ, ਇਸ ਨੂੰ ਰੋਕਿਆ ਜਾ ਸਕਦਾ ਹੈ। ਇਸ ਤਰ੍ਹਾਂ ਅਸੀਂ ਕਰ ਰਹੇ ਹਾਂ ਤਾਂ ਕਿ ਜਿੱਥੇ ਕੰਮ ਖੜ੍ਹਾ ਹੈ, ਉਥੇ ਹੀ ਖੜ੍ਹਾ ਰਹੇ। ਜੇਕਰ ਕੋਈ ਖਾਸ ਜਗ੍ਹਾ ਹੈ, ਉਸ ਬਾਰੇ ਮੈਂਬਰ

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

ਸਾਹਿਬ ਦੱਸ ਦੇਣ ਤਾਂ ਅਸੀਂ ਇਨਕੁਆਇਰੀ ਵੀ ਕਰਵਾ ਲਵਾਂਗੇ, ਐਕਸ਼ਨ ਵੀ ਲੈ ਲਵਾਂਗੇ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਮੈਂ ਤਾਂ ਗੱਲ ਕੀਤੀ ਹੈ ਕਿ ਇਹ ਜਿਹੜੇ ਨਜਾਇਜ਼ ਕਬਜ਼ੇ ਹਨ, ਕੀ ਇਸ ਦੀ ਪੂਰੀ ਰਿਪੋਰਟ ਬਣਵਾ ਲੈਣਗੇ? ਇਨ੍ਹਾਂ ਕੋਲ ਸਾਰਾ ਅਮਲਾ ਹੈ, ਬੀ.ਡੀ.ਪੀ.ਓਜ਼, ਡੀ.ਡੀ.ਪੀ.ਓਜ਼ ਵੀ ਹਨ।

ਮਾਨਯੋਗ ਸਪੀਕਰ : ਖਹਿਰਾ ਜੀ, ਤੁਸੀਂ ਆਪ ਹੀ ਤਾਂ ਗੱਲ ਕੀਤੀ ਹੈ ਕਿ ਪੰਚਾਇਤ ਦੀ ਪ੍ਰਾਬਲਮ ਇਹ ਹੈ ਕਿ ਵੋਟਾਂ ਪਾ ਕੇ ਪੰਚਾਇਤ ਬਣਾਉਂਦੇ ਹਾਂ ਅਤੇ ਸਰਪੰਚਾਂ ਨੇ ਵੀ ਵੋਟਾਂ ਲੈਣੀਆਂ ਹੁੰਦੀਆਂ ਹਨ, ਉਹ ਕਹਿੰਦਾ ਹੈ ਕਿ ਜੇਕਰ ਸਾਡੇ ਕਿਸੇ ਬੰਦੇ ਨੇ ਕਬਜ਼ਾ ਕੀਤਾ ਹੈ ਤੇ ਮੈਂ ਨਹੀਂ ਛਡਾਉਂਦਾ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਇਨ੍ਹਾਂ ਕੋਲ ਪਰਾਪਰ ਅਮਲਾ ਹੈ, ਆਪਣੇ ਬੀ.ਡੀ.ਪੀ.ਓਜ਼, ਡੀ.ਡੀ.ਪੀ.ਓਜ਼ ਨੂੰ ਲਗਾ ਕੇ ਕੋਈ ਰਿਪੋਰਟ ਬਣਵਾ ਲੈਣ, ਜਿੱਥੇ ਕੰਸਟਰਕਸ਼ਨ ਹੋ ਗਈ ਹੋਵੇ ਉਸਨੂੰ ਛੱਡੋ। ਮੈਂ ਕਹਿੰਦਾ ਹਾਂ ਕਿ ਅਗਾਂਹ ਲਈ ਤਾਂ ਰਿਪੋਰਟ ਮੰਗਵਾ ਲਓ।

ਮਾਨਯੋਗ ਸਪੀਕਰ : ਇਹ ਰਿਪੋਰਟ ਮੰਗਵਾ ਲਓ। ਬ੍ਰਹਮਪੁਰਾ ਜੀ, ਰਿਪੋਰਟ ਮੰਗਵਾ ਲਓ।

---

## ANNOUNCEMENT BY THE SPEAKER

ਮਾਨਯੋਗ ਸਪੀਕਰ : ਕਰਨਾਟਕ ਦੇ ਸਤਿਕਾਰਯੋਗ ਐਮ.ਐਲ.ਏ ਸ਼੍ਰੀ ਅਭੇ ਪਾਟਿਲ ਸਾਹਿਬ ਆਏ ਹਨ, ਇਸ ਵੇਲੇ ਉਹ ਹਾਊਸ ਵਿਚ ਮੌਜੂਦ ਹਨ। ਮੈਂ ਉਨ੍ਹਾਂ ਨੂੰ ਸਮੁੱਚੇ ਹਾਊਸ ਵੱਲੋਂ ਵੈਲਕਮ ਕਰਦਾ ਹਾਂ। (ਥੰਪਿੰਗ)

---

## STARRED QUESTIONS AND ANSWERS
### *(Resumption)*

### ਨਵੇਂ ਕਾਲਜ ਸਥਾਪਤ ਕਰਨਾ

*1406. ਸਰਦਾਰ ਚਰਨਜੀਤ ਸਿੰਘ ਚੰਨੀ : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸਾਲ 2010-11 ਦੌਰਾਨ ਕੁੱਲ ਕਿੰਨੇ ਨਵੇਂ ਕਾਲਜ ਸਥਾਪਤ ਕਰਨ ਦੀ ਯੋਜਨਾ ਹੈ ਅਤੇ ਉਨ੍ਹਾਂ ਵਿਚੋਂ ਕਿੰਨੇ ਕਾਲਜ ਰੋਪੜ ਜ਼ਿਲ੍ਹੇ ਵਿਚ ਕਿਸ-ਕਿਸ ਥਾਂ ਉੱਤੇ ਖੋਲ੍ਹਣ ਦੀ ਤਜਵੀਜ਼ ਹੈ?

ਡਾਕਟਰ ਉਪਿੰਦਰਜੀਤ ਕੌਰ : ਸ਼੍ਰੀਮਾਨ ਜੀ, ਸਾਲ 2010-11 ਦੌਰਾਨ ਪੰਜਾਬ ਰਾਜ ਵਿਚ ਵਿੱਦਿਅਕ ਤੌਰ ਤੇ ਪੱਛੜੇ ਹੋਏ ਜ਼ਿਲ੍ਹਿਆਂ ਵਿਚ 13 ਨਵੇਂ ਸਰਕਾਰੀ ਕਾਲਜ ਸਥਾਪਤ ਕਰਨ ਦੀ ਯੋਜਨਾ ਹੈ, ਪਰੰਤੂ ਰੋਪੜ ਜ਼ਿਲ੍ਹੇ ਵਿਚ ਨਵਾਂ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ।

ਸਰਦਾਰ ਚਰਨਜੀਤ ਸਿੰਘ ਚੰਨੀ : ਸਪੀਕਰ ਸਾਹਿਬ, ਸਰਕਾਰ ਵੱਲੋਂ ਪੱਛੜੇ ਹੋਏ ਜ਼ਿਲ੍ਹਿਆਂ ਨੂੰ ਨਵੇਂ ਕਾਲਜ ਦੇਣੇ ਹਨ ਜਾਂ ਨਹੀਂ, ਇਸ ਬਾਰੇ ਮੈਨੂੰ ਪਤਾ ਨਹੀਂ ਪਰ ਬੀਬੀ ਜੀ ਨੇ ਸਾਡੇ ਜ਼ਿਲ੍ਹੇ ਨੂੰ ਵੀ ਮੁਹਾਲੀ ਵਰਗੇ ਜ਼ਿਲ੍ਹਿਆਂ ਨਾਲ ਮਿਲਾ ਲਿਆ ਹੈ। ਸਪੀਕਰ ਸਾਹਿਬ, ਵਿੱਦਿਅਕ ਤੌਰ ਤੇ ਤਾਂ ਰੋਪੜ ਜ਼ਿਲ੍ਹੇ ਵਾਲੇ ਬਹੁਤ ਪੱਛੜੇ ਹੋਏ ਹਨ। ਮੇਰੀ ਬੇਨਤੀ ਹੈ ਕਿ ਚਮਕੌਰ ਸਾਹਿਬ ਮੇਰਾ ਸ਼ਹਿਰ ਹੈ ਜਿਸ ਨੂੰ ਮੈਂ ਰਿਪਰੈਜ਼ੈਂਟ ਕਰਦਾ ਹਾਂ। ਉਸ ਲਈ ਮੇਰੀ ਬੇਨਤੀ ਹੈ ਕਿ ਉਹ ਬੜਾ ਧਾਰਮਿਕ ਅਤੇ ਇਤਿਹਾਸਕ ਮਹੱਤਤਾ ਰੱਖਣ ਵਾਲਾ ਸ਼ਹਿਰ ਹੈ। ਮਾਨਯੋਗ ਸੀ.ਐਮ. ਸਾਹਿਬ ਨੇ ਚੋਣਾਂ ਤੋਂ ਪਹਿਲਾਂ ਵੀ ਔਰ ਬਾਅਦ ਵਿਚ ਬਤੌਰ ਸੀ.ਐਮ. ਵੀ ਕਾਲਜ ਖੋਲ੍ਹਣ ਦੀ ਅਨਾਊਂਸਮੈਂਟ ਕੀਤੀ ਸੀ। ਮੈਂ ਬੀਬੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਅਧਿਕਾਰ ਖੇਤਰ ਵਿਚ ਜੇਕਰ ਨਹੀਂ ਹੈ ਤਾਂ ਕ੍ਰਿਪਾ ਕਰਕੇ ਸੀ.ਐਮ. ਸਾਹਿਬ ਨਾਲ ਗੱਲ ਕਰਕੇ ਚਮਕੌਰ ਸਾਹਿਬ ਨੂੰ ਇਕ ਕਾਲਜ ਦੇਣ ਦੀ ਕ੍ਰਿਪਾਲਤਾ ਕਰਨ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

ਮਾਨਯੋਗ ਸਪੀਕਰ : ਅਗਲਾ ਸਵਾਲ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1339**

ਮਾਨਯੋਗ ਸਪੀਕਰ : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਸਬ ਡਵੀਜ਼ਨ ਬਠਿੰਡਾ ਵਿਚ ਭੌਂ-ਪ੍ਰਾਪਤੀ ਬਦਲੇ ਮੁਆਵਜ਼ੇ ਦੀ ਅਦਾਇਗੀ

*1378. ਸਰਦਾਰ ਮੱਖਣ ਸਿੰਘ : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਪਿੰਡ ਵਿਰਕ ਕਲਾਂ, ਤਹਿਸੀਲ ਤੇ ਜ਼ਿਲ੍ਹਾ ਬਠਿੰਡਾ ਵਿਖੇ ਸਿਵਲ ਏਵੀਏਸ਼ਨ ਵੱਲੋਂ ਐਕਵਾਇਰ ਕੀਤੀ ਜ਼ਮੀਨ ਦਾ ਮੁਆਵਜ਼ਾ ਇਸੇ ਹੀ ਸਮੇਂ

---

**For Starred Question No. 1339 and reply thereto, please see _______

[ ਸਰਦਾਰ ਮੱਖਣ ਸਿੰਘ ]

ਸਬ-ਡਵੀਜ਼ਨ ਬਠਿੰਡਾ ਦੇ ਹੋਰ ਪਿੰਡਾਂ ਵਿਚ ਵੱਖਰੇ ਮੰਤਵਾਂ ਲਈ ਐਕਵਾਇਰ ਕੀਤੀ ਜ਼ਮੀਨ ਨਾਲੋਂ ਬਹੁਤ ਘੱਟ ਦਿੱਤਾ ਗਿਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ ਤਾਂ ਇਸਦੇ ਕੀ ਕਾਰਨ ਹਨ ਅਤੇ ਸਬੰਧਤ ਕਿਸਾਨਾਂ ਨੂੰ ਹੋਰ ਮੁਆਵਜ਼ਾ ਦੇਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਅਜੀਤ ਸਿੰਘ ਕੋਹਾੜ :** (ੳ) ਪਿੰਡ ਵਿਰਕ ਕਲਾਂ ਵਿਚ ਸਿਵਲ ਏਵੀਏਸ਼ਨ ਵਿਭਾਗ ਵੱਲੋਂ ਪ੍ਰਾਪਤ ਕੀਤੀ ਗਈ ਭੌਂ ਦੀ ਕਿਸਮ ਅਤੇ ਬਾਜ਼ਾਰੀ ਕੀਮਤ ਕੁਝ ਪਿੰਡਾਂ ਦੀ ਜ਼ਮੀਨ ਦੇ ਮੁਆਵਜ਼ੇ ਤੋਂ ਵੱਧ ਅਤੇ ਕੁਝ ਤੋਂ ਘੱਟ ਹੈ।

(ਅ) ਪਿੰਡ ਵਿਰਕ ਕਲਾਂ ਦੀ ਬਰਾਨੀ ਭੌਂ ਦਾ ਮੁਆਵਜ਼ਾ 5,70,000/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਦਿੱਤਾ ਗਿਆ ਹੈ ਤੇ ਇਹ ਜ਼ਮੀਨ ਬਰਾਨੀ ਟਿੱਬੇ ਹਨ, ਸ਼ਹਿਰ ਤੋਂ 28 ਕਿਲੋਮੀਟਰ ਦੂਰ ਹੈ, ਕਿਸੇ ਮੇਨ ਸੜਕ ਤੇ ਨਹੀਂ ਪੈਂਦੀ ਅਤੇ ਵਰਕਸ ਆਫ ਡਿਫੈਂਸ ਐਕਟ, 1993 ਦੇ ਘੇਰੇ ਤਹਿਤ ਹੋਣ ਕਰਕੇ ਕਿਸੇ ਕਮਰਸ਼ੀਅਲ ਐਕਟਿਵਿਟੀ ਜਾਂ ਪ੍ਰਾਈਵੇਟ ਉਸਾਰੀ ਤੇ ਪਾਬੰਦੀ ਕਾਰਨ ਵਾਜਬ ਹੈ। ਪਿੰਡ ਵਿਰਕ ਕਲਾਂ ਦੀ ਗੈਰ-ਮੁਮਕਿਨ ਭੌਂ ਦਾ ਮੁਆਵਜ਼ਾ 32 ਲੱਖ ਰੁਪਏ ਪ੍ਰਤੀ ਏਕੜ ਦਿੱਤਾ ਗਿਆ ਹੈ ਜੋ ਕਿ ਪਿੰਡ ਘੁੱਦਾ ਵਿਖੇ ਪ੍ਰਾਪਤ ਕੀਤੀ ਗੈਰ-ਮੁਮਕਿਨ ਭੌਂ ਦੇ ਰੇਟ, ਜੋ ਕਿ 21 ਲੱਖ ਰੁਪਏ ਪ੍ਰਤੀ ਏਕੜ ਹੈ, ਤੋਂ ਕਾਫੀ ਵੱਧ ਹੈ। ਪਿੰਡ ਵਿਰਕ ਕਲਾਂ ਦੀ ਐਕਵਾਇਰ ਕੀਤੀ ਜ਼ਮੀਨ ਦਾ ਵੱਧ ਰੇਟ ਦੇਣ ਬਾਰੇ ਸ਼ਹਿਰੀ ਹਵਾਬਾਜ਼ੀ ਵਿਭਾਗ ਦੀ ਪੱਧਰ ਤੇ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਵਿਰਕ ਕਲਾਂ ਜ਼ਮੀਨ ਦੇ ਇਕੋ ਹੀ ਜਵਾਬ ਵਿਚ ਦੋ ਭਾਅ ਦੱਸੇ ਗਏ ਹਨ। ਇਕ ਦਾ ਭਾਅ 5,70,000/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਦਿੱਤਾ ਗਿਆ ਦੱਸਿਆ ਹੈ ਅਤੇ ਦੂਜੀ ਜਗ੍ਹਾ ਤੇ 32 ਲੱਖ ਰੁਪਏ ਪ੍ਰਤੀ ਏਕੜ ਦਿੱਤਾ ਗਿਆ ਹੈ। ਇਨ੍ਹਾਂ ਦੋਨਾਂ ਵਿਚੋਂ ਸਹੀ ਕਿਹੜਾ ਹੈ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਵੱਲੋਂ ਵੱਖ-ਵੱਖ ਵਿਕਾਸ ਦੀਆਂ ਸਕੀਮਾਂ ਲਈ ਜੋ ਜ਼ਮੀਨ ਐਕਵਾਇਰ ਕੀਤੀ ਜਾਂਦੀ ਹੈ, ਉਸ ਦਾ ਮੁਆਵਜ਼ਾ ਦੇਣ ਦੇ ਰੇਟ ਗਠਤ ਕੀਤੀ ਜ਼ਿਲ੍ਹਾ ਲੈਂਡ ਪ੍ਰਾਈਸ ਫਿਕਸੇਸ਼ਨ ਕਮੇਟੀ ਦੀਆਂ ਸਿਫਾਰਸ਼ਾਂ ਦੇ ਆਧਾਰ ਤੇ ਤਹਿ ਕੀਤੇ ਜਾਂਦੇ ਹਨ। ਜ਼ਿਲ੍ਹਾ ਲੈਂਡ ਪ੍ਰਾਈਜ਼ ਫਿਕਸੇਸ਼ਨ ਕਮੇਟੀ ਐਕਵਾਇਰ ਕੀਤੀ ਭੌਂ ਦਾ ਮੁਆਵਜ਼ਾ ਦੇਣ ਦੇ ਰੇਟ ਭੌਂ ਦੀ ਕਿਸਮ, ਭੌਂ ਦੀ ਉਪਜਾਊ ਸ਼ਕਤੀ, ਲੋਕੇਸ਼ਨ, ਰਿਹਾਇਸ਼ੀ ਜਾਂ ਕਮਰਸ਼ੀਅਲ ਆਦਿ ਨੂੰ ਆਧਾਰ ਬਣਾ ਕੇ ਨਿਸ਼ਚਿਤ ਕਰਦੀ ਹੈ। ਪਿੰਡ ਵਿਰਕ ਕਲਾਂ ਬਠਿੰਡਾ ਸ਼ਹਿਰ ਤੋਂ ਤਕਰੀਬਨ 25-28 ਕਿਲੋਮੀਟਰ ਦੀ ਦੂਰੀ ਤੇ ਪੈਂਦਾ ਹੈ। ਇਸ ਪਿੰਡ ਦੇ ਆਸੇ ਪਾਸੇ ਕੋਈ ਵਿਕਾਸ ਨਹੀਂ ਹੈ, ਭੂਗੋਲਿਕ ਸਥਿਤੀ ਅਨੁਸਾਰ ਸਾਰਾ ਰਕਬਾ ਟਿੱਬਿਆਂ ਦੀ ਸ਼ਕਲ ਵਿਚ ਹੈ। ਇਹ ਰਕਬਾ ਕਿਸੇ ਵੀ ਤਰ੍ਹਾਂ ਵਪਾਰਿਕ ਪੱਧਰ ਵਾਲਾ ਨਹੀਂ

ਹੈ ਅਤੇ ਨਾ ਹੀ ਇਥੇ ਨੇੜੇ ਭਵਿੱਖ ਵਿਚ ਕੋਈ ਚੰਗੀ ਖੇਤੀ ਕੀਤੀ ਜਾ ਸਕਦੀ ਹੈ। ਇਹ ਰਕਬਾ ਏਅਰ ਫੋਰਸ ਸਟੇਸ਼ਨ ਭਿਸੀਆਣਾ ਦੇ ਬਿਲਕੁਲ ਨਾਲ ਲਗਦਾ ਹੈ। ਏਅਰ ਫੋਰਸ ਸਟੇਸ਼ਨ ਦੀ ਮੌਜੂਦਗੀ ਹੋਣ ਕਰਕੇ ਇਹ ਰਕਬਾ ਵਰਕਸ ਆਫ ਡਿਫੈਂਸ ਐਕਟ, 1993 ਦੇ ਘੇਰੇ ਵਿਚ ਆਉਂਦਾ ਹੈ ਜਿਸ ਕਾਰਨ ਇਥੇ ਕੋਈ ਕਮਰਸ਼ੀਅਲ ਐਕਟੀਵਿਟੀ ਜਾਂ ਪ੍ਰਾਈਵੇਟ ਬਿਲਡਿੰਗ ਬਣਾਉਣ ਤੇ ਪਾਬੰਦੀ ਹੈ। ਪਿੰਡ ਵਿਰਕ ਕਲਾਂ ਦੀ ਸਿਵਲ ਏਵੀਏਸ਼ਨ ਲਈ ਐਕਵਾਇਰ ਕੀਤੀ ਜ਼ਮੀਨ ਦਾ ਮੁਆਵਜ਼ੇ ਦਾ ਰੇਟ ਡੀ.ਐਲ.ਪੀ.ਐਫ.ਸੀ. ਵੱਲੋਂ ਸਾਰੇ ਨੁਕਤੇ ਵਿਚਾਰ ਕੇ 5,70,000/- ਰੁਪਏ ਪ੍ਰਤੀ ਏਕੜ ਬਰਾਨੀ ਜ਼ਮੀਨ ਅਤੇ 32,00,000/- ਰੁਪਏ ਪ੍ਰਤੀ ਏਕੜ ਗੈਰ ਮੁਮਕਿਨ ਜ਼ਮੀਨ ਫਿਕਸ ਕੀਤਾ ਸੀ। ਇਸ ਦੇ ਨਾਲ-ਨਾਲ ਨਿਰਧਾਰਤ ਕੀਤੇ ਰੇਟਾਂ ਤੇ 30% ਦੀ ਦਰ ਨਾਲ ਸੋਲੇਸ਼ੀਅਮ ਤੇ ਨੋਟੀਫਿਕੇਸ਼ਨ ਅਧੀਨ ਧਾਰਾ 4 ਭੌਂ ਪ੍ਰਾਪਤ ਐਕਟ ਜਾਰੀ ਹੋਣ ਦੀ ਮਿਤੀ ਤੋਂ ਅਵਾਰਡ ਸੁਣਾਉਣ ਦੀ ਮਿਤੀ ਤੱਕ 12% ਸਲਾਨਾ ਦੀ ਦਰ ਨਾਲ ਹੋਰ ਵੱਧ ਰਕਮ ਦਿੱਤੀ ਗਈ ਸੀ। ਇਸ ਤੋਂ ਇਲਾਵਾ ਭੌਂ ਮਾਲਕਾਂ ਨੂੰ ਮੁਢਲੇ ਰੇਟ ਦਾ 10% ਦੀ ਦਰ ਨਾਲ ਲਿਟੀਗੇਸ਼ਨ ਪ੍ਰੀਮੀਅਮ ਆਫਰ ਕੀਤਾ ਗਿਆ ਸੀ, ਪਰੰਤੂ ਭੌਂ ਮਾਲਕਾਂ ਨੇ ਇਹ ਪ੍ਰੀਮੀਅਮ ਪ੍ਰਵਾਨ ਨਹੀਂ ਕੀਤਾ। ਸ਼ਹਿਰੀ ਹਵਾਬਾਜ਼ੀ ਵਿਭਾਗ ਵੱਲੋਂ ਪੱਤਰ ਮਿਤੀ 8.3.10 ਰਾਹੀਂ ਇਹ ਵੀ ਸੂਚਨਾ ਦਿੱਤੀ ਗਈ ਹੈ ਕਿ ਸਿਵਲ ਏਵੀਏਸ਼ਨ ਲਈ ਐਕਵਾਇਰ ਕੀਤੀ ਭੌਂ ਬਦਲੇ ਭੌਂ ਮਾਲਕਾਂ ਨੂੰ ਮੁਆਵਜ਼ੇ ਦੀ ਅਦਾਇਗੀ ਵਧਾਉਣ ਬਾਰੇ ਕੋਈ ਵੀ ਮਾਮਲਾ ਸ਼ਹਿਰੀ ਹਵਾਬਾਜ਼ੀ ਵਿਭਾਗ ਦੇ ਪੱਧਰ ਤੇ ਵਿਚਾਰ ਅਧੀਨ ਨਹੀਂ ਹੈ। ਜ਼ਿਲ੍ਹਾ ਕੁਲੈਕਟਰ, ਬਠਿੰਡਾ ਦੀ ਰਿਪੋਰਟ ਅਨੁਸਾਰ ਭੌਂ ਮਾਲਕਾਂ ਨੇ ਭੌਂ ਪ੍ਰਾਪਤੀ ਐਕਟ ਦੀ ਧਾਰਾ 18 ਅਧੀਨ ਮੁਆਵਜ਼ੇ ਦੀ ਰਕਮ ਵਧਾਉਣ ਲਈ ਲੈਂਡ ਰੈਫਰੈਂਸ ਦਾਇਰ ਕੀਤੇ ਹੋਏ ਹਨ ਜੋ ਕਿ ਮਾਨਯੋਗ ਵਧੀਕ ਜੱਜ, ਬਠਿੰਡਾ ਦੀ ਅਦਾਲਤ ਵਿਚ ਵਿਚਾਰ ਅਧੀਨ ਹਨ। ਅਦਾਲਤ ਵੱਲੋਂ ਜੋ ਵੀ ਫੈਸਲਾ ਆਵੇਗਾ, ਉਸ ਨੂੰ ਲਾਗੂ ਕਰਨ ਲਈ ਸ਼ਹਿਰੀ ਹਵਾਬਾਜ਼ੀ ਵਿਭਾਗ ਵੱਲੋਂ ਬਣਦੀ ਕਾਰਵਾਈ ਕੀਤੀ ਜਾਵੇਗੀ।...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੰਤਰੀ ਜੀ ਸ਼ਾਇਦ ਆਪਣਾ ਨੋਟ-ਫਾਰ-ਪੈਡ ਪੜ੍ਹ ਰਹੇ ਹਨ ਜਦੋਂ ਕਿ ਸਿਰਫ ਸਪਲੀਮੈਂਟਰੀ ਨਾਲ ਕਨਸਰਨਡ ਜਵਾਬ ਹੀ ਦੇਣਾ ਹੁੰਦਾ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਮਾਮਲਾ ਅਦਾਲਤ ਵਿਚ ਚਲ ਰਿਹਾ ਹੈ। ਜੋ ਵੀ ਫੈਸਲਾ ਹੋਵੇਗਾ, ਸ਼ਹਿਰੀ ਹਵਾਬਾਜ਼ੀ ਵਿਭਾਗ ਵੱਲੋਂ ਉਸ ਅਨੁਸਾਰ ਕੰਮ ਕੀਤਾ ਜਾਵੇਗਾ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਦੋ ਪਿੰਡ ਹਨ। ਦੋਨਾਂ ਪਿੰਡਾਂ ਦੀ ਇਕੋ ਸਮੇਂ ਜ਼ਮੀਨ ਐਕਵਾਇਰ ਕੀਤੀ ਗਈ ਹੈ। ਦੋਨੋਂ ਪਿੰਡ ਇਕੋ ਸਬ-ਡਵੀਜ਼ਨ ਵਿਚ ਪੈਂਦੇ ਹਨ। ਦੋਨਾਂ ਪਿੰਡਾਂ ਦੀ ਬਰਾਨੀ ਜ਼ਮੀਨ ਹੈ। ਦੋਵੇਂ ਪਿੰਡ ਸ਼ਹਿਰ ਤੋਂ 25-25 ਕਿਲੋਮੀਟਰ ਦੂਰ ਹਨ। ਇਕ ਪਿੰਡ ਦੀ ਜ਼ਮੀਨ ਦਾ ਮੁਆਵਜ਼ਾ 5.70 ਲੱਖ ਰੁਪਏ ਤੇ ਦੂਜੇ

[ ਸਰਦਾਰ ਮੱਖਣ ਸਿੰਘ ]

ਪਿੰਡ ਦੀ ਜ਼ਮੀਨ ਦਾ 32 ਲੱਖ ਰੁਪਏ ਪ੍ਰਤੀ ਏਕੜ ਦਿੱਤਾ ਹੈ। ਇੰਨਾ ਵੱਡਾ ਫਰਕ ਕਿਉਂ ਹੈ?

**ਮਾਨਯੋਗ ਸਪੀਕਰ :** ਸਰਦਾਰ ਮੱਖਣ ਸਿੰਘ ਜੀ, ਇਹ ਪਹਿਲਾਂ ਵੀ ਸਵਾਲ ਆਇਆ ਸੀ ਅਤੇ ਸ਼ਾਇਦ ਸੀ.ਐਮ. ਸਾਹਿਬ ਨੇ ਜਵਾਬ ਦਿੱਤਾ ਸੀ। ...(ਵਿਘਨ) ਮੱਖਣ ਸਿੰਘ ਜੀ, ਮੇਰੀ ਗੱਲ ਤਾਂ ਸੁਣ ਲਵੋ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਜੇਕਰ ਉਥੇ ਜ਼ਮੀਨਾਂ ਵਿਚ ਫਰਕ ਹੋਵੇ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ਹੈ...

**ਮਾਨਯੋਗ ਸਪੀਕਰ :** ਪਹਿਲਾਂ ਮੇਰੀ ਗੱਲ ਤਾਂ ਸੁਣੋ। ਹੁਣ ਇਹ ਮਾਮਲਾ ਸਬ-ਜੁਡਿਸ ਹੈ। ਇਸ ਲਈ ਇਹ ਗੱਲ ਤੁਸੀਂ ਕੋਰਟ ਵਿਚ ਤਾਂ ਕਰ ਸਕਦੇ ਹੋ ਪਰ ਇਥੇ ਨਹੀਂ ਕਰ ਸਕਦੇ। ਅਗਲਾ ਸਵਾਲ। ਸ਼੍ਰੀ ਜਾਖੜ ਜੀ।

---

## ਪੰਜਾਬ ਰਾਜ ਬੀਜ ਸਰਟੀਫਿਕੇਸ਼ਨ ਅਥਾਰਿਟੀ ਦੁਆਰਾ ਜਾਰੀ ਸਰਟੀਫਿਕੇਟ

*1508. **ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਉਨ੍ਹਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਨੇ ਸਾਲ 2008-09 ਦੇ ਦੌਰਾਨ ਪੰਜਾਬ ਰਾਜ ਬੀਜ ਸਰਟੀਫਿਕੇਸ਼ਨ ਅਥਾਰਿਟੀ ਤੋਂ ਸਰਟੀਫਿਕੇਟ ਪ੍ਰਾਪਤ ਕਰਨ ਤੋਂ ਬਾਅਦ ਬੀਜ ਪੈਦਾ ਕੀਤਾ ਅਤੇ ਉਨ੍ਹਾਂ ਦਾ ਕੁਆਲਿਟੀ-ਵਾਰ ਸਬੰਧਤ ਖੇਤਰ ਕਿੰਨਾ-ਕਿੰਨਾ ਸੀ;

(ਅ) ਹਰੇਕ ਉਤਪਾਦਕ ਦੁਆਰਾ ਪੈਦਾ ਕੀਤੇ ਬੀਜ ਦੀ ਮਾਤਰਾ ਕਿੰਨੀ-ਕਿੰਨੀ ਸੀ?

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਅਤੇ (ਅ) : ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

### ਵੇਰਵੇ

(ੳ) ਅਤੇ (ਅ)

ਸਾਲ 2008-09 ਦੌਰਾਨ ਪੰਜਾਬ ਰਾਜ ਬੀਜ ਸਰਟੀਫਿਕੇਸ਼ਨ ਅਥਾਰਟੀ ਵੱਲੋਂ ਬੀਜ ਉਤਪਾਦਕਾਂ ਦੁਆਰਾ ਹਾੜ੍ਹੀ ਅਤੇ ਸਾਉਣੀ ਦੀਆਂ ਵੱਖ-ਵੱਖ ਫਸਲਾਂ ਦੇ ਬੀਜ ਪੈਦਾ ਕਰਨ ਲਈ ਸਰਟੀਫਾਈਡ ਕਰਵਾਏ ਖੇਤਰ ਅਤੇ ਪੈਦਾ/ਪੈਕ ਕੀਤੇ ਬੀਜ ਦੀ ਮਾਤਰਾ ਦਾ

ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਬੀਜ ਉਤਪਾਦਕਾਂ ਦਾ ਨਾਂ | ਸਰਟੀਫਾਈਡ ਖੇਤਰ (ਹੈਕਟੇਅਰ 'ਚ) | ਪੈਦਾ/ਪੈਕ ਕੀਤੇ ਬੀਜ ਦੀ ਮਾਤਰਾ (ਕੁਇੰਟਲ 'ਚ) |
|---|---|---|---|
| 1. | ਪਨਸੀਡ | 3,051 | 1,11,812 |
| 2. | ਐਨ.ਐਸ.ਸੀ | 1,235 | 23,901 |
| 3. | ਪੀ.ਏ.ਯੂ | 659 | 12,352 |
| 4. | ਕ੍ਰਿਭਕੋ | 540 | 20,130 |
| 5. | ਪੰਜਾਬ ਐਗਰੋ | 79 | 2,604 |
| 6. | ਸਰਕਾਰੀ ਬੀਜ ਫਾਰਮ | 29 | 831 |
| 7. | ਮਿਲਕਫੈਡ | 438 | 4,781 |
| 8. | ਸ੍ਰੀ ਰਾਮ ਫਰਟੀਲਾਈਜ਼ਰ ਅਤੇ ਕੈਮੀਕਲ ਨਵੀਂ ਦਿੱਲੀ | 593 | 14826 |
| 9. | ਹਰਿਆਲੀ ਕਿਸਾਨ ਬਾਜ਼ਾਰ ਨਵੀਂ ਦਿੱਲੀ | 1899 | 46048 |
| 10. | ਸ੍ਰੀ ਦੁਰਗਾ ਸੀਡ ਸਟੋਰ, ਗਿੱਦੜਬਾਹਾ | 1038 | 48147 |
| 11. | ਕਿਸਾਨ ਸੀਡ ਕਾਰਪੋਰੇਸ਼ਨ, ਗਿੱਦੜਬਾਹਾ | 893 | 42156 |
| 12. | ਮਾਈਕੋ ਸੀਡ ਫਾਰਮ, ਗਿੱਦੜਬਾਹਾ | 455 | 20260 |
| 13. | ਯਸ਼ ਸੀਡ ਸਟੋਰ, ਗਿੱਦੜਬਾਹਾ | 146 | 6673 |
| 14. | ਇਕਬਾਲ ਸੀਡਜ਼, ਫਰੀਦਕੋਟ | 80 | 3539 |
| 15. | ਜਿਮੀਂਦਾਰਾ ਸੀਡ ਸਟੋਰ, ਗਿੱਦੜਬਾਹਾ | 124 | 5103 |
| 16. | ਸਰਦਾਰ ਸੀਡਜ਼ ਫਾਰਮ, ਮਲੋਟ | 426 | 18603 |
| 17. | ਬਾਲਾ ਜੀ ਸੀਡ ਕੰਪਨੀ, ਫਾਜਿਲਕਾ | 177 | 3810 |
| 18. | ਪੰਜਾਬ ਸੀਡਜ਼ ਪਰੋਸੈਸਰਜ, ਫਾਜਿਲਕਾ | 105 | 4474 |
| 19. | ਬਸੰਤ ਸੀਡਜ਼, ਫਿਰੋਜ਼ਪੁਰ | 118 | 4539 |
| 20. | ਵੀ.ਜੀ. ਸੀਡਜ਼, ਜਲਾਲਾਬਾਦ | 117 | 3936 |
| 21. | ਸੀਡ ਫਾਰਮ ਡਿਵੈਲਪਮੈਂਟ, ਜਲਾਲਾਬਾਦ | 189 | 3113 |
| 22. | ਟੈਕਨੋਕੇਅਰ ਸੀਡ ਏਜੰਸੀ, ਮੁਕਤਸਰ | 25 | 974 |

[ ਖੇਤੀਬਾੜੀ ਮੰਤਰੀ ]

| ਲੜੀ ਨੰ: | ਬੀਜ ਉਤਪਾਦਕਾਂ ਦਾ ਨਾਂ | ਸਰਟੀਫਾਈਡ ਖੇਤਰ (ਹੈਕਟੇਅਰ 'ਚ) | ਪੈਦਾ/ਪੈਕ ਕੀਤੇ ਬੀਜ ਦੀ ਮਾਤਰਾ (ਕੁਇੰਟਲ 'ਚ) |
|---|---|---|---|
| 23. | ਪਾਰਸ ਸੀਡ ਫਾਰਮ, ਮਹਾਭਦਰ, ਫਰੀਦਕੋਟ | 33 | 781 |
| 24. | ਸੁਰਿੰਦਰਾ ਸੀਡ ਫਾਰਮ, ਮੁਕਤਸਰ | 65 | 1496 |
| 25. | ਨੀਲਕੰਠ ਐਗਰੀਟੇਕ, ਅਬੋਹਰ | 30 | 145 |
| 26. | ਸੰਧੂ ਸੀਡ ਫਾਰਮ, ਗੋਨਿਆਣਾ | 17 | 311 |
| 27. | ਜੇ.ਪੀ. ਸੀਡ, ਖਾਰਾ, ਫਰੀਦਕੋਟ | 62 | 1710 |
| 28. | ਲਕਸ਼ਮੀ ਸੀਡ ਫਾਰਮ, ਕੋਟਕਪੂਰਾ | 365 | 15195 |
| 29. | ਕਿਸਾਨ ਐਗਰੋ ਫਾਰਮ, ਕੋਟਕਪੂਰਾ | 119 | 4950 |
| 30. | ਮੱਤਾ ਸੀਡ ਫਾਰਮ, ਕੋਟਕਪੂਰਾ | 488 | 17779 |
| 31. | ਰਾਜ ਸੀਡਜ਼, ਜੈਤੋ | 40 | 1528 |
| 32. | ਫਰੀਦ ਸੀਡ ਫਾਰਮ, ਫਰੀਦਕੋਟ | 159 | 5487 |
| 33. | ਪਾਰਸ ਸੀਡ ਫਾਰਮ, ਬਠਿੰਡਾ | 96 | 2756 |
| 34. | ਗੁਲਜ਼ਾਰ ਸੀਡਜ਼, ਬਠਿੰਡਾ | 89 | 2535 |
| 35. | ਮਾਲਵਾ ਸੀਡ ਕਾਰਪੋਰੇਸ਼ਨ, ਬਠਿੰਡਾ | 96 | 4222 |
| 36. | ਗਰੀਨ ਸੀਡ ਸਟੋਰ, ਬਠਿੰਡਾ | 33 | 1460 |
| 37. | ਗੁਡ ਗਰੋ ਸੀਡ ਫਾਰਮ, ਜੋਗਾਨੰਦ | 170 | 7831 |
| 38. | ਗੰਗਾ ਸੀਡ ਫਾਰਮ, ਬਠਿੰਡਾ | 54 | 2943 |
| 39. | ਕੋਹਿਨੂਰ ਸੀਡਜ਼, ਮੌੜ ਮੰਡੀ | 1085 | 42471 |
| 40. | ਰਾਜ ਸੀਡ ਕੰਪਨੀ, ਮੌੜ | 100 | 5664 |
| 41. | ਵਿਸਵਾਸ ਸੀਡ ਕੰਪਨੀ, ਮੌੜ | 140 | 4190 |
| 42. | ਪਵਨ ਕੁਮਾਰ ਨਰੇਸ਼ ਕੁਮਾਰ, ਮੌੜ | 301 | 14093 |
| 43. | ਭਾਰਤ ਹਾਈਬ੍ਰਿਡ ਸੀਡ ਕੰਪਨੀ, ਮੌੜ | 229 | 11234 |
| 44. | ਰਾਮ ਸੀਡ ਫਾਰਮ, ਮੌੜ | 140 | 7286 |
| 45. | ਰਾਮ ਸੀਡ ਕੰਪਨੀ, ਮੌੜ | 182 | 6792 |

| | | | |
|---|---|---|---|
| 46. | ਸ੍ਰੀਰਾਮ ਟਰੇਡਰਸ, ਮੌੜ | 444 | 21219 |
| 47. | ਸ੍ਰੀ ਗਨੇਸ਼ ਸੀਡਜ਼ ਫਾਰਮ, ਮੌੜ | 1039 | 47219 |
| 48. | ਸਟੈਂਡਰਡ ਸੀਡ ਕੰਪਨੀ, ਮੌੜ | 157 | 6693 |
| 49. | ਪੱਕਾ ਸੀਡਜ਼, ਰਾਮਾ | 482 | 21963 |
| 50. | ਸ਼ਕਤੀ ਸੀਡਜ਼, ਰਾਮਾ | 202 | 8720 |
| 51. | ਨਵਕਾਰ ਸੀਡਜ਼, ਰਾਮਾ | 300 | 13465 |
| 52. | ਸ੍ਰੀ ਬਾਲਾ ਜੀ ਸੀਡ ਫਾਰਮ, ਬਠਿੰਡਾ | 674 | 28289 |
| 53. | ਅਸ਼ੋਕਾ ਸੀਡਸ, ਬਠਿੰਡਾ | 118 | 4241 |
| 54. | ਡੀ.ਐਸ. ਐਗਰੋ ਸੀਡ, ਪਟਿਆਲਾ | 892 | 28142 |
| 55. | ਜੀ. ਸੀਡ ਕੰਪਨੀ, ਸੁਨਾਮ | 326 | 14027 |
| 56. | ਜੀ. ਐਗਰੀ ਸੀਡਜ਼, ਸੁਨਾਮ | 347 | 12840 |
| 57. | ਹਿੰਦੁਸਤਾਨ ਸੀਡ ਕੰਪਨੀ, ਬਰਨਾਲਾ | 253 | 10408 |
| 58. | ਸ਼ੇਰੇ ਪੰਜਾਬ ਸੀਡ ਸਟੋਰ, ਪਾਤੜਾਂ | 181 | 5308 |
| 59. | ਸਤਗੁਰੂ ਸੀਡ ਕੰਪਨੀ, ਅਹਿਮਦਗੜ੍ਹ | 40 | 1284 |
| 60. | ਐਸ.ਪੀ. ਸੀਡ ਫਾਰਮ, ਪਾਤੜਾਂ | 138 | 5808 |
| 61. | ਗੁਡਵਿਲ ਸੀਡਜ਼, ਪਟਿਆਲਾ | 186 | 4546 |
| 62. | ਪਲਾਂਟਸਮੈਨ ਸੀਡਜ਼, ਪਟਿਆਲਾ | 106 | 3024 |
| 63. | ਪੰਜਾਬ ਐਗਰੀ ਸੀਡ ਫਾਰਮ, ਰੋਪੜ | 19 | 737 |
| 64. | ਗਿਲ ਐਗਰੋ ਸੀਡ ਸਟੋਰ, ਬਰਨਾਲਾ | 9 | 400 |
| 65. | ਧੌਲਾ ਸੀਡ ਕਾਰਪੋਰੇਸ਼ਨ, ਤਪਾ | 111 | 3161 |
| 66. | ਜੜੀਆ ਸੀਡ ਫਾਰਮ, ਫਤਿਹਗੜ੍ਹ ਸਾਹਿਬ | 10 | 368 |
| 67. | ਪੰਜਾਬ ਹਾਈਬ੍ਰਿਡ ਸੀਡ ਕੰ., ਸੁਨਾਮ | 425 | 14480 |
| 68. | ਅਕਾਲ ਸੀਡ ਫਾਰਮ, ਗੁਰੂ ਸਾਗਰ ਮਸਤੂਆਣਾ | 28 | 1894 |
| 69. | ਆਹਲੂਵਾਲੀਆ ਸੀਡ ਫਾਰਮ, ਸੰਗਰੂਰ | 14 | 738 |
| 70. | ਰਘਵੀਰ ਐਗਰੋ, ਐਂਟਰਪ੍ਰਾਈਜਜ਼ ਪ੍ਰਾਈਵੇਟ ਲਿਮ., ਪਟਿਆਲਾ | 113 | 4202 |

[ ਖੇਤੀਬਾੜੀ ਮੰਤਰੀ ]

| ਲੜੀ ਨੰ: | ਬੀਜ ਉਤਪਾਦਕਾਂ ਦਾ ਨਾਂ | ਸਰਟੀਫਾਈਡ ਖੇਤਰ (ਹੈਕਟੇਅਰ 'ਚ) | ਪੈਦਾ/ਪੈਕ ਕੀਤੇ ਬੀਜ ਦੀ ਮਾਤਰਾ (ਕੁਇੰਟਲ 'ਚ) |
|---|---|---|---|
| 71. | ਬਰਾਈਟ ਸੀਡ ਫਾਰਮ, ਪਿੰਡ ਖਵਾਸਪੁਰ, ਜ਼ਿਲ੍ਹਾ ਰੋਪੜ | 147 | 1750 |
| 72. | ਗੁਮਾਨ ਸੀਡ ਫਾਰਮ, ਪਿੰਡ ਨਾਗਰਾ, ਜ਼ਿਲ੍ਹਾ ਸੰਗਰੂਰ | 107 | 4276 |
| 73. | ਸ਼ਿਵਾਲਿਕ ਐਗਰੋ ਬੀਜ, ਰੋਪੜ | 92 | 2143 |
| 74. | ਪੀ.ਜੀ.ਐਫ. ਲਿਮ., ਚੰਡੀਗੜ੍ਹ | 91 | 00 |
| 75. | ਗੁਰੂ ਕ੍ਰਿਪਾ ਬੀਜ ਫਾਰਮ, ਪਿੰਡ ਭੁੱਟਾਲ ਕਲਾਂ, ਜ਼ਿਲ੍ਹਾ ਸੰਗਰੂਰ | 53 | 1656 |
| 76. | ਨਿਖਲ ਸੀਡ ਇਨਡਸਟਰੀਸ, ਸੁਨਾਮ | 102 | 1862 |
| 77. | ਜੇ.ਐਸ. ਐਗਰੀਕਲਚਰ ਸੀਡ ਫਾਰਮ, ਅਮਲੋਹ | 65 | 1282 |
| 78. | ਹਾਈਟੈਕ ਸੀਡਜ਼, ਮਲੇਰਕੋਟਲਾ | 3 | 00 |
| 79. | ਯੂਨਾਇਟਡ ਬਰੀਵਰੀਜ, ਪਟਿਆਲਾ | 90 | 2112 |
| 80. | ਭਗਤ ਸੀਡ, ਲੁਧਿਆਣਾ | 18 | 1002 |
| 81. | ਜੈਨ ਐਗਰੀਕਲਚਰ ਫਾਰਮ, ਸਰਦੂਲਗੜ੍ਹ | 60 | 2399 |
| 82. | ਗਰਗ ਸੀਡ ਕਾਰਪੋਰੇਸ਼ਨ, ਲੁਧਿਆਣਾ | 28 | 1424 |
| 83. | ਪੰਜਾਬ ਐਗਰੀ ਸੀਡ ਫਾਰਮ, ਲੁਧਿਆਣਾ | 10 | 486 |
| 84. | ਲਾਢੋਵਾਲ ਸੀਡਜ਼, ਲੁਧਿਆਣਾ | 67 | 2434 |
| 85. | ਹਾਰਾ ਸੀਡਜ਼, ਲੁਧਿਆਣਾ | 122 | 3853 |
| 86. | ਸਰਵ ਸੀਡ ਕੰ., ਮੋਗਾ | 54 | 2217 |
| 87. | ਪਰੋ ਲਾਈਨ ਸੀਡ ਕੰ., ਮੋਗਾ | 178 | 7520 |
| 88. | ਔਜਲਾ ਸੀਡਜ਼, ਮਾਛੀਵਾੜਾ | 260 | 9535 |
| 89. | ਪੰਜਾਬ ਬੀਜ ਕੰ., ਮਾਛੀਵਾੜਾ | 114 | 1415 |
| 90. | ਮੈਪਲ ਬਾਈਉਸਿਸ, ਲੁਧਿਆਣਾ | 64 | 955 |
| 91. | ਲਾਢੋਵਾਲ ਸੀਡਜ਼ ਐਂਡ ਪਲਾਂਟੇਸ਼ਨ, ਲਾਢੋਵਾਲ | 76 | 2262 |
| 92. | ਸੁਰਿੰਦਰ ਪਾਲ ਸਿੰਘ ਐਂਡ ਕੰ., ਲੁਧਿਆਣਾ | 137 | 6116 |

| | | | |
|---|---|---|---|
| 93. | ਸਾਹੂ ਸੀਡ ਫਾਰਮ, ਲੁਧਿਆਣਾ | 161 | 5987 |
| 94. | ਟਾਟਾ ਕੈਮੀਕਲਜ਼, ਚੰਡੀਗੜ੍ਹ | 230 | 2900 |
| 95. | ਜੋਤੀ ਸੀਡ ਪਰੋਡਕਸ਼ਨ ਫਾਰਮ, ਮਾਨਸਾ | 44 | 1940 |
| 96. | ਪੰਜਾਬ ਐਗਰੀ ਸੀਡ ਫਾਰਮ, ਮਾਨਸਾ | 369 | 13863 |
| 97. | ਇੰਡੀਆ ਸੀਡ ਫਾਰਮ, ਮਾਨਸਾ | 186 | 7693 |
| 98. | ਸ੍ਰੀ ਗਨੇਸ਼ ਸੀਡ ਫਾਰਮ, ਮਾਨਸਾ | 341 | 13831 |
| 99. | ਨੈਸ਼ਨਲ ਸੀਡ ਫਾਰਮ, ਮਾਨਸਾ | 376 | 7858 |
| 100. | ਗਰੀਨ ਫੀਲਡ ਐਗਰੀ ਸੀਡਜ਼, ਕੰਗਨਵਾਲ, ਲੁਧਿਆਣਾ | 25 | 1105 |
| 101. | ਪਰਤਾਪ ਐਗਰੀ ਸੀਡ ਫਾਰਮ, ਜੈਤੋਂ ਸਰਜਾ, ਗੁਰਦਾਸਪੁਰ | 1437 | 39847 |
| 102. | ਦਸਮੇਸ਼ ਐਗਰੀ ਸੀਡ ਫਾਰਮ, ਜੈਤੋਂ ਸਰਜਾ, ਗੁਰਦਾਸਪੁਰ | 101 | 3979 |
| 103. | ਸਰਤਾਜ ਐਗਰੀ ਸੀਡ ਫਾਰਮ, ਨੰਗਲ ਸੋਹਲ, ਰਾਮਦਾਸ, ਅੰਮ੍ਰਿਤਸਰ | 220 | 5793 |
| 104. | ਟਾਟਾ ਕੈਮੀਕਲਸ ਲਿਮਟਿਡ, ਕੋਹਾਲੀ | 344 | 8225 |
| 105. | ਪੰਜਾਬ ਹਾਈਟੈਕ ਸੀਡਜ਼, ਕੋਹਾਲੀ | 30 | 1000 |
| 106. | ਚਹਿਲ ਐਗਰੀ ਸੀਡ ਫਾਰਮ, ਗੁਰਦਾਸਪੁਰ | 90 | 4050 |
| 107. | ਕਿਸਾਨ ਹਾਈਬ੍ਰਿਡ ਸੀਡ ਫਾਰਮ, ਅੰਮ੍ਰਿਤਸਰ | 207 | 4873 |
| 108. | ਵੈਸ਼ਨੋ ਸੀਡਜ਼, ਪੰਡੋਰੀ, ਅੰਮ੍ਰਿਤਸਰ | 137 | 3125 |
| 109. | ਥਿੰਡ ਸੀਡ ਫਾਰਮ, ਅੰਮ੍ਰਿਤਸਰ | 116 | 2488 |
| 110. | ਚੰਦਨ ਸੀਡ ਫਾਰਮ, ਗੁਰਦਾਸਪੁਰ | 51 | 2137 |
| 111. | ਨਵਦੀਪ ਸੀਡ ਫਾਰਮ, ਵੇਰਕਾ | 196 | 3824 |
| 112. | ਬੈਂਸ ਸੀਡ ਫਾਰਮ, ਜਲੰਧਰ | 16 | 537 |
| 113. | ਹਰਿਆਵਲ ਸੀਡ ਫਾਰਮ, ਗੁਰਦਾਸਪੁਰ | 19 | 572 |
| 114. | ਗਰੋ ਰਿਚ ਸੀਡ ਫਾਰਮ, ਹੁਸ਼ਿਆਰਪੁਰ | 59 | 1381 |
| 115. | ਐਗਰੀਕੇਅਰ, ਤਰਨਤਾਰਨ | 18 | 797 |

[ ਖੇਤੀਬਾੜੀ ਮੰਤਰੀ ]

| ਲੜੀ ਨੰ: | ਬੀਜ ਉਤਪਾਦਕਾਂ ਦਾ ਨਾਂ | ਸਰਟੀਫਾਈਡ ਖੇਤਰ (ਹੈਕਟੇਅਰ 'ਚ) | ਪੈਦਾ/ਪੈਕ ਕੀਤੇ ਬੀਜ ਦੀ ਮਾਤਰਾ (ਕੁਇੰਟਲ 'ਚ) |
|---|---|---|---|
| 116. | ਨਰਿੰਦਰ ਸੀਡ ਫਾਰਮ, ਅੰਮ੍ਰਿਤਸਰ | 10 | 00 |
| 117. | ਘੁਮਨ ਐਗਰੋ ਐਟਰਪ੍ਰਾਇਸਿਸ, ਨਾਗਰਾ | 10 | 18 |
| 118. | ਕੇ.ਆਰ.ਬੀ.ਐਲ., ਧੂਰੀ | 144 | 1722 |
| 119. | ਕੈਪੀਟਲ ਸੀਡ, ਰੋਪੜ | 26 | 424 |
| 120. | ਫਾਰਚੂਨ ਸੀਡਜ਼, ਕੋਟਕਪੂਰਾ | 28 | 00 |
| 121. | ਐਨ.ਐਫ.ਐਲ., ਨੰਗਲ | 1 | 00 |
| 122. | ਉਦੇ ਸੀਡ ਫਾਰਮ, ਤਰਨ ਤਾਰਨ | 6 | 137 |
| 123. | ਮੌੜ ਸੀਡ, ਮੌੜ ਮੰਡੀ | 175 | 6288 |

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਤੋਂ ਕਿੰਨਾ ਫਾਊਂਡੇਸ਼ਨ ਸੀਡ ਅੱਗੇ ਕੰਪਨੀਆਂ ਨੂੰ ਦਿੱਤਾ ਗਿਆ ਜਿਸ ਤੋਂ ਅੱਗੇ ਉਨ੍ਹਾਂ ਨੇ ਸੀਡ ਦੀ ਪ੍ਰੋਡਕਸ਼ਨ ਕੀਤੀ?

**ਮੰਤਰੀ :** ਸਪੀਕਰ ਸਾਹਿਬ, ਜਿਥੇ-ਜਿਥੇ ਵੀ ਬੀਜ ਦਿੱਤੇ ਗਏ ਹਨ, ਉਹ ਸਾਰੀ ਲਿਸਟ ਨਾਲ ਲਗਾਈ ਹੋਈ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਨੂੰ ਲਿਸਟ ਨਾਲ ਕੋਈ ਮਤਲਬ ਨਹੀਂ ਹੈ। ਮੈਂ ਤਾਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨਾ ਫਾਊਂਡੇਸ਼ਨ ਸੀਡ ਤਿਆਰ ਕਰਕੇ ਅੱਗੇ ਕੰਪਨੀਆਂ ਨੂੰ ਦਿੱਤਾ ਗਿਆ ਅਤੇ ਉਨ੍ਹਾਂ ਨੇ ਅੱਗੋਂ ਸਰਟੀਫਾਈ ਸੀਡ ਤਿਆਰ ਕੀਤਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਦਨ ਦੇ ਧਿਆਨ ਵਿਚ ਇਹ ਮੁੱਦਾ ਲਿਆਉਣਾ ਚਾਹੁੰਦਾ ਹਾਂ, ਖਾਸ ਤੌਰ ਤੇ ਡਿਪਟੀ ਸੀ.ਐਮ. ਵੀ ਬੈਠੇ ਹਨ, ਕਿ ਇਹ ਬੜਾ ਸੀਰੀਅਸ ਮਸਲਾ ਹੈ। ਸਪੀਕਰ ਸਾਹਿਬ, ਹਰਿਆਣਾ ਵਿਚ ਇਹ ਬੀਜ ਬੜਾ ਮਹਿੰਗਾ ਵਿਕਿਆ ਹੈ। ਕੀ ਇਥੋਂ ਦੇ ਲੋਕ ਕਮਲੇ ਸਨ ਜਿਨ੍ਹਾਂ ਨੂੰ ਇਥੇ ਸਸਤਾ ਬੀਜ ਦੇ ਦਿੱਤਾ ਪਰ ਉਹ ਫਿਰ ਵੀ ਉਧਰੋਂ ਹਰਿਆਣੇ ਵਿਚੋਂ ਮਹਿੰਗਾ ਬੀਜ ਲੈਣ ਗਏ? ਇਸ ਸਾਰੀ ਗੱਲ ਨੂੰ ਐਗਜ਼ਾਮਿਨ ਕੀਤਾ ਜਾਵੇ ਕਿਉਂਕਿ ਸੀਡ ਸਰਟੀਫਾਈ ਏਜੰਸੀਆਂ ਦੇ ਅੰਕੜਿਆਂ ਮੁਤਾਬਿਕ ਇਨ੍ਹਾਂ ਕੋਲ ਕੋਈ ਕੰਪੀਟੈਂਟ ਸਟਾਫ ਹੀ ਨਹੀਂ ਜਿਹੜਾ ਕਿ ਆਪਣੀ ਨਿਗਰਾਨੀ ਵਿਚ ਸੀਡ ਪ੍ਰੋਡਿਊਸ ਕਰਕੇ ਦੇ ਸਕੇ।

My humble submission through you to the Hon'ble Deputy Chief

Minister is that this matter should be looked into, ਕਿਉਂਕਿ ਇਹ 1-2 ਕਰੋੜ ਰੁਪਏ ਦੀ ਗੱਲ ਨਹੀਂ ਹੈ, ਇਹ ਕਿਸਾਨਾਂ ਦੀ ਜ਼ਿੰਦਗੀ ਨਾਲ ਖੇਡ ਰਹੇ ਹਨ। This is a matter of corruption. It amounts to abetment to suicide. ਕੱਲ੍ਹ ਨੂੰ ਕਿਸਾਨ ਫਾਹੇ ਲਏਗਾ ਫਿਰ ਅਸੀਂ ਕਹਾਂਗੇ ਕਿ ਕਿਸਾਨ ਦੇ ਹਾਲਾਤ ਬੜੇ ਮਾੜੇ ਹਨ। ਮੰਤਰੀ ਜੀ ਕਹਿ ਰਹੇ ਹਨ ਕਿ 200/- ਰੁਪਏ ਦੇਣ ਨਾਲ...।

**ਮਾਨਯੋਗ ਸਪੀਕਰ :** ਇਹ ਜਿਹੜੀ ਤੁਸੀਂ ਸਰਟੀਫਿਕੇਸ਼ਨ ਦੀ ਗੱਲ ਕਰਦੇ ਹੋ ਜਾਂ ਹੋਰ ਹੈ ਉਹ ਪੰਜਾਬੀ ਵਿਚ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੰਤਰੀ ਜੀ ਪੰਜਾਬੀ ਵਿਚ ਦੱਸ ਦੇਣ ਜੀ ਕਿ ਕਿੰਨਾ ਫਾਊਂਡੇਸ਼ਨ ਬੀਜ ਖਰੀਦਿਆ ਸੀ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਸਰਟੀਫਾਈਡ ਬੀਜ ਦੀ ਗੱਲ ਪੁੱਛੀ ਹੈ, ਉਹ ਮੈਂ ਦੱਸ ਦਿੱਤੀ ਹੈ। ਮੈਂ ਇਨ੍ਹਾਂ ਨੂੰ ਇਕ-ਇਕ ਕੰਪਨੀ ਦਾ ਦੱਸਿਆ ਹੈ। ਜਿਹੜਾ ਫਾਊਂਡੇਸ਼ਨ ਬੀਜ ਹੈ, ਉਸ ਬਾਰੇ ਮੈਂ ਕੱਲ੍ਹ ਨੂੰ ਦੱਸ ਦਿਆਂਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੰਤਰੀ ਜੀ ਨੂੰ ਪਤਾ ਹੈ ਕਿ ਸਰਟੀਫਾਈਡ ਬੀਜ ਫਾਊਂਡੇਸ਼ਨ ਬੀਜ ਤੋਂ ਤਿਆਰ ਹੁੰਦਾ ਹੈ। ਮੈਂ ਫਾਊਂਡੇਸ਼ਨ ਸੀਡ ਬਾਰੇ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਹੈ ਕਿ ਜਿੰਨਾ ਫਾਊਂਡੇਸ਼ਨ ਬੀਜ ਨਿਕਲਦਾ ਹੈ ਅਤੇ ਜਿਹੜੇ ਪ੍ਰੋਡਿਊਸਰ ਲੈ ਕੇ ਨਿਕਲਦੇ ਹਨ, ਉਹ ਕਈ ਸੌ ਕੁਇੰਟਲ ਲੈ ਕੇ ਆਉਂਦੇ ਹਨ ਅਤੇ 300 ਕੁਇੰਟਲ ਦਿਖਾ ਦਿੰਦੇ ਹਨ। ਇਹ ਕਿਸਾਨਾਂ ਨਾਲ ਧੱਕਾ ਹੋ ਰਿਹਾ ਹੈ। ਇਹ ਜਿਹੜੀ ਬੀਜ ਦੀ ਕੁਆਲਿਟੀ ਹੈ ਇਸ ਬਾਰੇ ਕਾਗਜ਼ਾਂ ਦੇ ਖਾਤੇ ਤਾਂ ਅਫਸਰਾਂ ਨੇ ਪੂਰੇ ਕਰ ਦੇਣੇ ਹਨ। ਮੇਰਾ ਸਵਾਲ ਹੈ ਕਿ ਉਹ ਬੀਜ ਹੀ ਗਲਤ ਹੈ। ਕਿਸਾਨਾਂ ਨੂੰ 1080/- ਰੁਪਏ ਵਾਲੀ ਜਿਹੜੀ ਨਾਰਮਲ ਕਣਕ ਸੀ, ਉਸੇ ਨੂੰ ਬੀਜ ਕਹਿ ਕੇ ਵੇਚੀ ਗਈ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਵਾਲ ਨਹੀਂ ਪੁੱਛ ਰਿਹਾ ਹਾਂ ਬਲਕਿ ਮੈਂ ਸਰਕਾਰ ਤੇ ਇਲਜ਼ਾਮ ਲਗਾ ਰਿਹਾ ਹੈ ਕਿ 1080/- ਰੁਪਏ ਕੁਇੰਟਲ ਵਾਲੀ ਨਾਰਮਲ ਕਣਕ ਬੀਜ ਕਹਿ ਕੇ ਵੇਚੀ ਗਈ ਹੈ ਅਤੇ ਉਸਦੇ ਵਿਚ ਫਿਰ 700/- ਰੁਪਏ ਸਬਸਿਡੀ ਨਹੀਂ ਦਿੱਤੀ। ਮੈਂ ਕਹਿੰਦਾ ਹਾਂ ਕਿ ਡਿਪਟੀ ਸੀ.ਐਮ. ਸਾਹਿਬ ਇਸ ਦੀ ਇਨਕੁਆਇਰੀ ਕਰਵਾ ਲੈਣ। ਇੱਥੇ ਕਿਸਾਨਾਂ ਦਾ ਮਸਲਾ ਤਾਂ ਰੋਜ਼ ਹੀ ਆਉਣਾ ਹੈ। ਅੱਜ ਵੀ ਆਇਆ ਹੈ ਕਿ ਕਿਸਾਨ ਬੀਜ ਲੈਣ ਲਈ ਅਹਿਮਦਾਬਾਦ ਜਾ ਰਹੇ ਹਨ। ਇਹ ਸੀਡ ਦਾ ਮਸਲਾ ਹੈ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਾਣ-ਜਾਣ ਕੇ ਪੁਲੀਟੀਕਲ ਰੰਗਤ ਦੇਣ ਦੀ ਗੱਲ ਕਰ ਰਹੇ ਹਨ। ਕਿਤੇ ਕੋਈ ਬੀਜ ਦੀ ਕਮੀ ਨਹੀਂ ਹੋਈ ਅਤੇ ਸਾਰੇ ਪੰਜਾਬ ਦੇ ਕਿਸਾਨਾਂ ਨੂੰ ਪੂਰਾ ਬੀਜ ਮਿਲਿਆ ਹੈ। ਅੱਜ ਕਣਕ ਵੱਢਣ ਵਾਲੀ ਹੋ ਗਈ ਹੈ।

[ ਸਰਦਾਰ ਸੋਹਣ ਸਿੰਘ ਠੰਡਲ ]

ਸਪੀਕਰ ਸਾਹਿਬ, ਕਿਸੇ ਕਿਸਾਨ ਦੀ ਸਾਨੂੰ ਕੋਈ ਸ਼ਿਕਾਇਤ ਨਹੀਂ ਮਿਲੀ। ਜੇ ਇਨ੍ਹਾਂ ਨੂੰ ਕੋਈ ਸ਼ਿਕਾਇਤ ਮਿਲੀ ਹੈ ਤਾਂ ਅਸੀਂ ਇਨਕੁਆਇਰੀ ਕਰਵਾ ਦੇਵਾਂਗੇ। ਜੇ ਇਨ੍ਹਾਂ ਕੋਲ ਕਿਸੇ ਕਿਸਾਨ ਦੀ ਕੋਈ ਸ਼ਿਕਾਇਤ ਹੈ ਤਾਂ ਅਸੀਂ ਇਨਕੁਆਇਰੀ ਕਰਵਾ ਦੇਵਾਂਗੇ। ਪੰਜਾਬ ਵਿਚ ਕਿਸੇ ਵੀ ਕਿਸਾਨ ਦੀ ਕੋਈ ਸ਼ਿਕਾਇਤ ਨਹੀਂ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਸਿੱਧਾ ਜਿਹਾ ਸਵਾਲ ਹੈ ਕਿ ਫਾਊਂਡੇਸ਼ਨ ਸੀਡ ਕਿੰਨਾ ਆਇਆ ਅਤੇ ਕਿੰਨਾ ਵੇਚਿਆ ਗਿਆ? ਇਸ ਬਾਰੇ ਇਹ ਦੱਸ ਦੇਣ।

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ, ਕਿੰਨਾ ਬੀਜ ਆਇਆ ਅਤੇ ਕਿੰਨਾ ਵਿਕਿਆ?

**ਮੰਤਰੀ** : ਸਪੀਕਰ ਸਾਹਿਬ, ਪਨਸੀਡ ਜਿਹੜਾ ਹੈ, ਉਸ ਵਿਚ 3051 ਹੈਕਟੇਅਰ ਅਤੇ 1,11,812 ਕੁਇੰਟਲ, ਨੈਸ਼ਨਲ ਸੀਡ ਕਾਰਪੋਰੇਸ਼ਨ 1235 ਹੈਕਟੇਅਰ ਅਤੇ 23901 ਕੁਇੰਟਲ, ਪੀ.ਏ.ਯੂ. ਵਿਚ 659 ਹੈਕਟੇਅਰ ਅਤੇ 12352 ਕੁਇੰਟਲ...

**ਮਾਨਯੋਗ ਸਪੀਕਰ** : ਲੰਗਾਹ ਸਾਹਿਬ, ਹੈਕਟੇਅਰ ਅਤੇ ਕੁਆਲਿਟੀ ਬਾਰੇ ਵੀ ਦੱਸੋ।

**ਮੰਤਰੀ** : ਇਹ ਇਨ੍ਹਾਂ ਨੇ ਸਵਾਲ ਵਿਚ ਪੁੱਛਿਆ ਸੀ ਕਿ ਕਿੰਨਾ ਬੀਜਿਆ ਅਤੇ ਕਿੰਨਾ ਆਇਆ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੰਤਰੀ ਜੀ ਮੈਨੂੰ ਇਕ ਗੱਲ ਦੱਸਣ ਕਿ ਜਿਹੜਾ ਫਾਊਂਡੇਸ਼ਨ ਬੀਜ ਹੈ ਤੁਸੀਂ ਉਹ ਕਿੰਨੇ ਹਜ਼ਾਰ ਕੁਇੰਟਲ ਅਤੇ ਕਿੱਥੋਂ ਬਣਵਾਇਆ? ਜਿੱਥੇ-ਜਿੱਥੇ ਵੀ ਉਸਨੇ ਪ੍ਰੋਡੱਕਸ਼ਨ ਕੀਤੀ ਅਤੇ ਅਗਾਂਹ ਤੁਸੀਂ ਉਸਨੂੰ ਸਰਟੀਫਾਈ ਕਰਕੇ ਵੇਚਿਆ। ਇਹ ਦੱਸੋ?

**ਮੰਤਰੀ** : 10,24,000 ਕੁਇੰਟਲ ਸਰਟੀਫਾਈ ਕਰਾਇਆ ਅਤੇ ਅਸੀਂ 5,11,000 ਕੁਇੰਟਲ ਵੇਚਿਆ ਹੈ।

**ਮਾਨਯੋਗ ਸਪੀਕਰ** : ਹੁਣ ਤਾਂ ਸਿੱਧੀ ਗੱਲ ਹੋ ਗਈ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਫਾਊਂਡੇਸ਼ਨ ਸੀਡ ਪੁੱਛ ਰਿਹਾ ਹਾਂ। ਫਾਊਂਡੇਸ਼ਨ ਸੀਡ ਤੋਂ ਫਿਰ ਸੀਡ ਬਣਦਾ ਹੈ। ਫਾਊਂਡੇਸ਼ਨ ਸੀਡ ਯੂਨੀਵਰਸਿਟੀ ਤਿਆਰ ਕਰਦੀ ਹੈ ਤੇ ਫਿਰ ਉਹ ਪ੍ਰੋਡਿਊਸਰ ਨੂੰ ਦਿੱਤਾ ਜਾਂਦਾ ਹੈ। ਜਿਹੜੀ ਪ੍ਰੋਡਿਊਸਰਾਂ ਦੀ ਲਿਸਟ ਦਿੱਤੀ ਹੈ ਕਿ ਇਨ੍ਹਾਂ ਤੋਂ ਖਰੀਦਿਆ ਹੈ ਪਰ ਜੇ ਫਾਊਂਡੇਸ਼ਨ ਸੀਡ ਹੋਵੇਗਾ ਤਾਂ ਹੀ ਸੀਡ ਤਿਆਰ ਹੋਵੇਗਾ। ਜੇ ਫਾਊਂਡੇਸ਼ਨ ਸੀਡ ਹੀ ਨਹੀਂ ਹੈ ਤਾਂ ਫਿਰ ਬੀਜ ਕਿਵੇਂ ਤਿਆਰ ਹੋਵੇਗਾ? ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਜਿਹੜੀ ਸੀਡ

ਸਰਟੀਫਾਈਂਗ ਏਜੰਸੀ ਹੈ, ਇਸ ਕੋਲ ਕੰਪੀਟੈਂਟ ਸਟਾਫ ਨਹੀਂ ਹੈ। ਇਸ ਕਰਕੇ ਇਹ ਸਾਰਾ ਘਪਲਾ ਹੋ ਰਿਹਾ ਹੈ ਔਰ ਮੇਰੇ ਵਰਗਾ ਹਮਾਤੜ ਵੀ ਨਾਰਮਲ ਕਣਕ ਬਣਾ ਕੇ ਦੇ ਜਾਂਦਾ ਹੈ। ਜਿਹੜਾ ਕਾਰਪੋਰੇਸ਼ਨ ਦਾ ਐਗਰੀਕਲਚਰ ਇੰਸਪੈਕਟਰ ਹੈ, ਉਹ ਸੀਡ ਸਰਟੀਫਾਇੰਗ ਏਜੰਸੀ ਵੱਲੋਂ ਮੌਕੇ ਤੇ ਜਾ ਕੇ ਚਾਰ ਵਾਰੀ ਵਿਜ਼ਟ ਕਰਦਾ ਹੈ...।

**ਮਾਨਯੋਗ ਸਪੀਕਰ :** ਤੁਹਾਡੇ ਕਹਿਣ ਦਾ ਕੀ ਭਾਵ ਹੈ ?

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੇਰੇ ਕਹਿਣ ਦਾ ਭਾਵ ਹੈ ਕਿ ਮੈਨੂੰ ਇੰਨੀ ਦੇਰ ਹੋ ਗਈ ਹੈ ਰੌਂਦਿਆਂ ਨੂੰ ਕਿ ਇਨ੍ਹਾਂ ਕੋਲ ਫਾਊਂਡੇਸ਼ਨ ਸੀਡ ਹੀ ਨਹੀਂ ਸੀ ਜਿਸ ਨਾਲ ਇਨ੍ਹਾਂ ਨੇ 5,11,000 ਕੁਇੰਟਲ ਬੀਜ ਤਿਆਰ ਕਰ ਦਿੱਤਾ। ਕੀ ਇਹ ਇਸ ਦੀ ਇਨਕੁਆਇਰੀ ਕਰਵਾਉਣਗੇ? ਮੇਰੇ ਕਹਿਣ ਦਾ ਭਾਵ ਹੈ ਕਿ ਜਿਹੜੀ ਨਾਰਮਲ ਕਣਕ 1080/- ਰੁਪਏ ਹੈ, ਉਹ 1750/- ਰੁਪਏ ਦੇ ਹਿਸਾਬ ਨਾਲ ਖਰੀਦੀ ਹੈ। ਇਸ ਨਾਲ ਲੋਕਾਂ ਨੂੰ ਰਗੜਾ ਲੱਗਿਆ ਹੈ। ਚਾਹੇ ਸਰਕਾਰ ਦੇ ਪੈਸੇ ਲੱਗੇ, ਚਾਹੇ ਸੈਂਟਰ ਦੇ ਪੈਸੇ ਆਏ ਪਰ ਹੈ ਤਾਂ ਆਪਣੇ ਹੀ ਪੈਸੇ। ਇਹ ਲੋਕਾਂ ਦੇ ਪੈਸੇ ਹਨ।

**ਮਾਨਯੋਗ ਸਪੀਕਰ :** ਸਾਰਾ ਸਵਾਲ ਹੀ ਘੁੰਮਣਘੇਰੀ ਵਿਚ ਪਾ ਦਿੱਤਾ ਹੈ। ਹਾਂ ਜੀ, ਬਰਾੜ ਜੀ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਸਾਰੇ ਸਦਨ ਵਿਚ ਅਤੇ ਸਦਨ ਦੇ ਬਾਹਰ ਵੀ ਅਸੀਂ ਪੰਜਾਬ ਦੇ ਕਿਸਾਨ ਦੀ ਗੱਲ ਕਰਦੇ ਹਾਂ। ਉਸ ਦੀਆਂ ਪ੍ਰਾਪਤੀਆਂ ਦਾ, ਦੇਸ਼ ਦਾ ਪੇਟ ਭਰਨ ਕਰਕੇ ਉਸ ਦੇ ਹੰਭਲੇ ਦਾ, ਉਸ ਦੀਆਂ ਪ੍ਰਾਪਤੀਆਂ ਦੀ ਪ੍ਰਸ਼ੰਸਾ ਕਰਦੇ ਹਾਂ। ਦੂਜੇ ਪਾਸੇ ਹਰ ਥਾਂ ਤੇ ਚਿੰਤਾ ਵਿਅਕਤ ਕਰਦੇ ਹਾਂ ਕਿ ਪੰਜਾਬ ਦਾ ਕਿਸਾਨ ਖੁਦਕੁਸ਼ੀਆਂ ਦੇ ਰਾਹ ਤੁਰ ਪਿਆ ਹੈ। ਮੈਂ ਆਪਣੀ ਗੱਲ ਕਰਨ ਤੋਂ ਪਹਿਲਾਂ ਸਾਹਮਣੇ ਬੈਠੇ ਕਿਸਾਨ ਦੋਸਤਾਂ ਨੂੰ ਬੇਨਤੀ ਕਰਾਂਗਾ ਕਿ ਮੇਰੀ ਗੱਲ ਧਿਆਨ ਨਾਲ ਸੁਣ ਲੈਣ, ਵਿਚ ਟੋਕਾ ਟਾਕੀ ਨਾ ਕਰਨ। ਜੇ ਮੇਰੇ ਸਵਾਲ ਵਿਚ ਵਜ਼ਨ ਹੋਇਆ ਤਾਂ ਉਸ ਦਾ ਜਵਾਬ ਦਿਓ, ਵਰਨਾ ਨਾ ਦਿਓ। ਸਵਾਲ ਹੈ ਕਿ ਜਿੰਨਾ ਫਾਊਂਡੇਸ਼ਨ ਸੀਡ ਸੀ, ਉਸ ਨਾਲ ਇੰਨਾ ਸੀਡ ਬਣ ਹੀ ਨਹੀਂ ਸਕਦਾ। ਇਹ ਗਲਤ ਢੰਗ ਨਾਲ ਵੱਧ ਪੈਸੇ ਦਾ ਮਾੜਾ ਸੀਡ ਪੰਜਾਬ ਦੇ ਕਿਸਾਨ ਨੂੰ ਵੇਚਿਆ ਗਿਆ। ਇਸ ਨਾਲ ਕਿਸਾਨ ਵੀ ਠੱਗਿਆ ਗਿਆ, ਪ੍ਰੋਡਕਸ਼ਨ ਵੀ ਘੱਟ ਗਈ। ਕਿਸਾਨ ਨਾਲ ਵੀ ਧਰੋਹ ਹੋਇਆ, ਦੇਸ਼ ਨਾਲ ਵੀ ਧਰੋਹ ਹੋਇਆ। (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਕੀ ਇਹ ਇਸ ਦੀ ਇਨਕੁਆਇਰੀ ਕਰਵਾਉਣਗੇ ਕਿ ਇਸ ਵਾਸਤੇ ਕੌਣ ਜਿੰਮੇਵਾਰ ਹੈ? ਕੀ ਇਹ ਇਸ ਦੀ ਇਨਕੁਆਇਰੀ ਕਰਵਾਉਣਗੇ? ਇਹ ਕੋਈ ਲੈਕਚਰਬਾਜ਼ੀ ਨਹੀਂ ਹੈ। ਕੀ ਜਿੰਨਾ ਫਾਊਂਡੇਸ਼ਨ ਸੀਡ ਤਿਆਰ ਹੋਇਆ, ਕੀ ਉਹ ਅੱਗੇ ਇੰਨਾ ਝਾੜ ਦੇ ਸਕਦਾ ਹੈ? ਕੀ ਡਿਪਟੀ ਸੀ.ਐਮ. ਸਾਹਿਬ ਇਸ ਦੀ ਇਨਕੁਆਇਰੀ ਕਰਵਾਉਣਗੇ? ਇਹੀ ਸਾਡੀ ਸਪਲੀਮੈਂਟਰੀ ਹੈ। ਇੰਨਾ ਕੁ ਰੌਲਾ ਹੈ। ਹਜ਼ਾਰਾਂ ਰੁਪਏ ਕਿਸਾਨ ਦੇ ਲੁੱਟੇ ਗਏ। ਫਿਰ ਇਹ

[ ਸਰਦਾਰ ਅਵਤਾਰ ਸਿੰਘ ਬਰਾੜ ]

ਆਪਣੇ ਆਪ ਨੂੰ ਕਿਸਾਨ ਦੇ ਹਮਾਇਤੀ ਕਹਾਉਂਦੇ ਹਨ।

**ਮੰਤਰੀ** : ਸਪੀਕਰ ਸਾਹਿਬ, ਉਹ ਹੀ ਗਰੋਅਰ ਹਨ ਜਿਹੜੇ ਬੀਜ ਪੈਦਾ ਕਰਦੇ ਹਨ ਤੇ ਇਹ ਇਨ੍ਹਾਂ ਦੇ ਵੇਲੇ ਦੇ ਹਨ। ਜਿਹੜਾ ਇਹ ਸਰਟੀਫਾਈਡ ਬੀਜ ਦੀ ਗੱਲ ਕਰਦੇ ਹਨ, ਇਸ ਬਾਰੇ ਮੈਂ ਸਵੇਰੇ ਦੱਸ ਦਿਆਂਗਾ ਕਿ ਕਿੰਨਾ ਬੀਜ ਦਿੱਤਾ ਗਿਆ।

**ਮਾਨਯੋਗ ਸਪੀਕਰ** : ਉਹ ਸਵੇਰੇ ਦੱਸ ਦੇਣਗੇ। (ਵਿਘਨ) ਸਵੇਰੇ ਪੁੱਛ ਲੈਣਾ। ਅਗਲਾ ਸਵਾਲ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੇਰਾ ਸਵਾਲ ਨੰ: 1339 ਰਹਿ ਗਿਆ ਹੈ।

**ਮਾਨਯੋਗ ਸਪੀਕਰ** : ਉਹ ਪੋਸਟਪੋਨ ਕੀਤਾ ਹੋਇਆ ਹੈ। ਅਗਲਾ ਸਵਾਲ।

---

## ਲੁਧਿਆਣਾ-ਮਲੇਰਕੋਟਲਾ ਰੂਟ ਉਤੇ ਚੱਲਦੀਆਂ ਬੱਸਾਂ

*1325. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲੁਧਿਆਣਾ-ਮਲੇਰਕੋਟਲਾ ਰੂਟ ਤੇ ਚੱਲਦੀਆਂ ਬੱਸਾਂ ਨੂੰ ਬਰਾਸਤਾ ਅਹਿਮਦਗੜ੍ਹ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਮਾਸਟਰ ਮੋਹਨ ਲਾਲ** : ਨਹੀਂ ਜੀ। ਕੋਈ ਤਜਵੀਜ਼ ਨਹੀਂ ਹੈ ਕਿਉਂ ਜੋ ਲੁਧਿਆਣਾ ਤੋਂ ਮਲੇਰਕੋਟਲਾ ਰੂਟ ਤੇ ਚੱਲਣ ਵਾਲੀਆਂ ਬੱਸਾਂ ਦਾ ਬਰਾਸਤਾ ਪਹਿਲਾਂ ਹੀ ਅਹਿਮਦਗੜ੍ਹ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੰਤਰੀ ਜੀ ਕਾਗਜ਼ਾਂ ਵਿਚ ਤਾਂ ਬਿਲਕੁਲ ਠੀਕ ਕਹਿ ਰਹੇ ਹਨ ਕਿ ਬੱਸਾਂ ਵਾਇਆ ਅਹਿਮਦਗੜ੍ਹ ਚੱਲਦੀਆਂ ਹਨ ਪਰ ਹਕੀਕਤ ਵਿਚ ਅਹਿਮਦਗੜ੍ਹ ਦਾ ਬੱਸ ਸਟਾਪ ਮੇਨ ਰੋਡ ਤੋਂ ਡੇਢ ਕਿਲੋਮੀਟਰ ਤੇ ਹੈ। ਉਥੇ ਜਦੋਂ ਧਰਨਾ ਲੱਗ ਜਾਂਦਾ ਹੈ ਜਾਂ ਬੰਦਾ ਡਿਪਿਊਟ ਕਰ ਦਿੰਦੇ ਹਨ ਤਾਂ ਬੱਸਾਂ ਅੰਦਰ ਦੀ ਵਾਇਆ ਅਹਿਮਦਗੜ੍ਹ ਚੱਲਣ ਲੱਗ ਜਾਂਦੀਆਂ ਹਨ ਪਰੰਤੂ ਰੂਟੀਨ ਵਿਚ 30-35% ਬੱਸਾਂ ਵੀ ਅਹਿਮਦਗੜ੍ਹ ਅੰਦਰ ਨਹੀਂ ਜਾਂਦੀਆਂ। ਸਪੀਕਰ ਸਾਹਿਬ, ਮੈਂ ਇਹ ਵੀ ਬੇਨਤੀ ਕਰ ਦਿੰਦਾ ਹਾਂ ਕਿ ਪੰਜਾਬ ਦੇ ਕਿੰਨੇ ਬੱਸ ਸਟੈਂਡ ਹਨ ਪਰ ਸਿਰਫ ਅਹਿਮਦਗੜ੍ਹ ਦਾ ਬੱਸ ਸਟੈਂਡ ਇਹੋ ਜਿਹਾ ਹੈ ਜਿੱਥੇ ਮਿਤੀ 5.3.2010 ਨੂੰ ਦੁਕਾਨਾਂ ਦੀ ਬੋਲੀ ਹੋਈ ਸੀ ਪਰ ਕੋਈ ਵੀ ਬੋਲੀ ਦੇਣ ਨਹੀਂ ਆਇਆ। ਇਸ ਦਾ ਭਾਵ ਇਹ ਹੈ ਕਿ ਕੋਈ ਅਹਿਮਦਗੜ੍ਹ ਬੱਸ ਸਟੈਂਡ ਤੇ ਦੁਕਾਨ ਲੈਣ ਨੂੰ ਤਿਆਰ ਨਹੀਂ ਕਿਉਂਕਿ ਉਥੇ ਕੋਈ ਬੱਸ ਨਹੀਂ ਜਾਂਦੀ ।

ਮਾਨਯੋਗ ਸਪੀਕਰ : ਦੁਕਾਨਾਂ ਦਾ ਸਵਾਲ ਕਿੱਥੋਂ ਆ ਗਿਆ?

ਸਰਦਾਰ ਇਕਬਾਲ ਸਿੰਘ ਝੂੰਦਾਂ : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉਥੇ ਬੱਸਾਂ ਦਾ ਰੁਕਣਾ ਯਕੀਨੀ ਬਣਾਇਆ ਜਾਵੇ। ਇਹ 50,000 ਦੀ ਆਬਾਦੀ ਦਾ ਸ਼ਹਿਰ ਹੈ।

ਮੰਤਰੀ : ਸਪੀਕਰ ਸਾਹਿਬ, ਸਤਿਕਾਰਯੋਗ ਐਮ.ਐਲ.ਏ. ਦੀ ਚਿੰਤਾ ਜਾਇਜ਼ ਹੈ। ਦੁਨੀਆਂ ਵਿਚ ਹਰ ਜਾਣ ਵਾਲੇ ਪੈਸੰਜਰ ਦੀ ਅਤੇ ਡਰਾਈਵਰ ਦੀ ਸਪੀਡ ਐਸੀ ਹੁੰਦੀ ਹੈ ਕਿ ਅਸੀਂ ਲੇਟ ਚੱਲੀਏ ਅਤੇ ਪਹਿਲਾਂ ਪੁੱਜੀਏ।

ਮਾਨਯੋਗ ਸਪੀਕਰ : ਤੁਸੀਂ ਜਵਾਬ ਦਿਓ।

ਮੰਤਰੀ : ਅਹਿਮਦਗੜ੍ਹ ਦਾ ਜੋ ਬੱਸ ਸਟੈਂਡ ਹੈ ਉਹ ਸ਼ਹਿਰ ਤੋਂ ਦੂਰ ਹੈ। ਉਥੇ ਵੱਡੀਆਂ ਗੱਡੀਆਂ ਚੱਲਦੀਆਂ ਹਨ, ਇਹ ਵਾਕਿਆ ਹੀ ਰੁਕਦੀਆਂ ਨਹੀਂ ਹਨ, ਜਾਂਦੀਆਂ ਨਹੀਂ ਹਨ ਪਰ ਅਸੀਂ ਹਰ ਮੌਕੇ ਤੇ, ਜਦੋਂ ਵੀ ਸ਼ਿਕਾਇਤ ਆਉਂਦੀ ਹੈ, ਹਰ ਰੋਜ਼ ਕੋਈ ਵੀ ਸ਼ਿਕਾਇਤ ਆਉਂਦੀ ਹੈ ਤਾਂ ਅਸੀਂ ਉਸੇ ਵੇਲੇ ਉਸ ਦੀ ਰਿਡਰੈਸਲ ਕਰਦੇ ਹਾਂ। ਮੈਂ ਐਮ.ਐਲ.ਏ. ਸਾਹਿਬ ਨੂੰ ਇਸ ਗੱਲ ਦਾ ਭਰੋਸਾ ਦਿਵਾਉਂਦਾ ਹਾਂ ਕਿ ਬੱਸਾਂ ਅਹਿਮਦਗੜ੍ਹ ਜਾਣਗੀਆਂ। ਜਿਹੜੀ ਬੱਸ ਨਹੀਂ ਜਾਵੇਗੀ, ਉਸ ਦੇ ਡਰਾਈਵਰ ਖਿਲਾਫ ਐਕਸ਼ਨ ਲਵਾਂਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1352**

ਮਾਨਯੋਗ ਸਪੀਕਰ : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਘੱਟ ਗਿਣਤੀਆਂ ਨਾਲ ਸਬੰਧਤ ਵਿਦਿਆਰਥੀਆਂ ਲਈ ਵਜੀਫੇ

*1381. ਸਰਦਾਰ ਮੱਖਣ ਸਿੰਘ : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਪੰਜਾਬ ਪ੍ਰਦੇਸ਼ ਵਿਚ ਕੌਮੀ ਘੱਟ ਗਿਣਤੀਆਂ ਦੇ ਵਜ਼ੀਫੇ ਪ੍ਰਾਪਤ ਕਰਨ ਯੋਗ ਕਿੰਨੇ ਵਿਦਿਆਰਥੀਆਂ ਦੀ ਨਿਸ਼ਾਨਦੇਹੀ ਕੀਤੀ ਗਈ ਅਤੇ ਕੇਂਦਰ ਸਰਕਾਰ ਪਾਸੋਂ ਇਸ ਮੰਤਵ ਲਈ ਕਿੰਨੀ ਗਰਾਂਟ ਦੀ ਪ੍ਰਾਪਤੀ ਕੀਤੀ ਗਈ;

---

**For Starred Question No. 1352 and reply thereto, please see Appendix to this Debates.

[ ਸਰਦਾਰ ਮੱਖਣ ਸਿੰਘ ]

(ਅ) ਅਗਰ ਇਸ ਸਕੀਮ ਅਧੀਨ ਪੰਜਾਬ ਸਰਕਾਰ ਵੱਧ ਤੋਂ ਵੱਧ ਕੌਮੀ ਘੱਟ ਗਿਣਤੀ ਵਿਦਿਆਰਥੀਆਂ ਲਈ ਕੇਂਦਰੀ ਸਰਕਾਰ ਤੋਂ ਗਰਾਂਟਾਂ ਨਹੀਂ ਪ੍ਰਾਪਤ ਕਰ ਸਕੀ ਤਾਂ ਇਸਦੇ ਕੀ ਕਾਰਨ ਹਨ?

(ੲ) ਭਵਿੱਖ ਵਿਚ ਕੌਮੀ ਘੱਟ ਗਿਣਤੀ ਵਿਦਿਆਰਥੀਆਂ ਲਈ ਵੱਧ ਤੋਂ ਵੱਧ ਵਜ਼ੀਫੇ ਪ੍ਰਾਪਤ ਕਰਨ ਲਈ ਪੰਜਾਬ ਸਰਕਾਰ ਦੀ ਕੀ ਯੋਜਨਾ ਹੈ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ (ਭਲਾਈ ਮੰਤਰੀ) :** (ੳ) ਕੌਮੀ ਘੱਟ ਗਿਣਤੀਆਂ ਵਰਗਾਂ ਨਾਲ ਸਬੰਧਤ ਵਜ਼ੀਫਾ ਸਕੀਮਾਂ ਅਧੀਨ ਚੁਣੇ ਗਏ ਯੋਗ ਵਿਦਿਆਰਥੀਆਂ ਅਤੇ ਉਹਨਾਂ ਨੂੰ ਵਜ਼ੀਫੇ ਦੇਣ ਲਈ ਭਾਰਤ ਸਰਕਾਰ ਵੱਲੋਂ ਰਿਲੀਜ਼ ਕੀਤੀ ਰਾਸ਼ੀ ਦੇ ਵੇਰਵੇ ਅਨੁਲੱਗ 'ੳ' ਅਨੁਸਾਰ ਹਨ।

(ਅ) ਘੱਟ ਗਿਣਤੀਆਂ ਵਰਗਾਂ ਨਾਲ ਸਬੰਧਤ ਵਿਦਿਆਰਥੀਆਂ ਲਈ ਭਾਰਤ ਸਰਕਾਰ ਵੱਲੋਂ ਲਾਗੂ ਕੀਤੀਆਂ ਜਾ ਰਹੀਆਂ ਸਕੀਮਾਂ ਅਧੀਨ ਅਰਜ਼ੀਆਂ ਪ੍ਰਾਪਤ ਕਰਨ ਲਈ ਕੌਮੀ ਅਤੇ ਰਾਜ ਪੱਧਰ ਦੀਆਂ ਅਖਬਾਰਾਂ ਵਿਚ ਇਸ਼ਤਿਹਾਰ ਦਿੱਤੇ ਗਏ ਸਨ, ਸਕੀਮ ਦੇ ਨਿਸ਼ਚਿਤ ਨਿਯਮਾਂ/ਨਾਰਮਜ਼ ਅਨੁਸਾਰ ਜਿੰਨੇ ਵੀ ਯੋਗ ਵਿਦਿਆਰਥੀਆਂ ਦੀਆਂ ਸਿਫਾਰਸ਼ਾਂ ਸਬੰਧਤ ਸੰਸਥਾਵਾਂ ਵਲੋਂ ਪ੍ਰਾਪਤ ਹੋਈਆਂ, ਉਸ ਅਨੁਸਾਰ ਭਾਰਤ ਸਰਕਾਰ ਨੂੰ ਤਜਵੀਜ਼ਾਂ ਭੇਜੀਆਂ ਗਈਆਂ ਅਤੇ ਅਨੁਲੱਗ 'ੳ' ਵਿਚ ਦਿੱਤੇ ਗਏ ਵੇਰਵਿਆਂ ਅਨੁਸਾਰ ਪ੍ਰਾਪਤ ਹੋਈ ਰਾਸ਼ੀ ਨਾਲ ਵਜੀਫਿਆਂ ਦੀ ਵੰਡ ਕੀਤੀ ਗਈ ਹੈ।

(ੲ) ਘੱਟ ਗਿਣਤੀ ਵਰਗਾਂ ਨਾਲ ਸਬੰਧਤ ਵਿਦਿਆਰਥੀਆਂ ਲਈ ਲਾਗੂ ਕੀਤੀਆਂ ਗਈਆਂ ਸਕੀਮਾਂ ਅਧੀਨ ਨਿਸ਼ਚਿਤ ਟੀਚਿਆਂ ਅਨੁਸਾਰ ਵੱਧ ਤੋਂ ਵੱਧ ਵਿਦਿਆਰਥੀਆਂ ਨੂੰ ਕਵਰ ਕਰਨ ਲਈ ਇਹਨਾਂ ਸਕੀਮਾਂ ਦੀ ਅਖਬਾਰਾਂ ਵਿਚ ਪਬਲੀਸਿਟੀ ਕਰਨ ਦੀ ਯੋਜਨਾ ਹੈ, ਸਮੂਹ ਵਿਦਿਅਕ ਸੰਸਥਾਵਾਂ ਨੂੰ ਸਕੀਮਾਂ ਦੀਆਂ ਕਾਪੀਆਂ ਭੇਜੀਆਂ ਜਾਣੀਆਂ ਹਨ। ਇਹ ਸਕੀਮਾਂ ਪੰਜਾਬ ਸਰਕਾਰ ਅਤੇ ਭਾਰਤ ਸਰਕਾਰ ਦੀ ਵੈਬ-ਸਾਈਟ ਤੇ ਉਪਲਬੱਧ ਕਰਵਾ ਦਿੱਤੀਆਂ ਗਈਆਂ ਹਨ।

ਅਨੁਲੱਗ 'ੳ'

**1. Merit-cum-means based scholarships for the students belonging to minority communities**

(ਰਕਮ ਲੱਖਾਂ ਵਿਚ)

| ਸਾਲ | ਭਾਰਤ ਸਰਕਾਰ ਵੱਲੋਂ ਸਕੀਮਾਂ ਅਧੀਨ ਨਿਸ਼ਚਿਤ ਕੀਤੇ ਟੀਚੇ | ਯੋਗ ਵਿਦਿਆਰਥੀਆਂ ਦੀਆਂ ਪ੍ਰਾਪਤ ਦਰਖਾਸਤਾਂ | ਚੁਣੇ ਗਏ ਵਿਦਿਆਰਥੀਆਂ ਦੀ ਗਿਣਤੀ | ਭਾਰਤ ਸਰਕਾਰ ਵੱਲੋਂ ਰਿਲੀਜ਼ ਕੀਤੀ ਰਾਸ਼ੀ |
|---|---|---|---|---|
| 2007-08 | 1615 | 528 | 528 | 152.39 |
| 2008-09 | 1615 | 592 | 592 | 163.50 |
| 2009-10 | 1615 | 1889 | 1889 | 536.86 |

**2. Post matric scholarships for the students belonging to minority communities**

(ਰਕਮ ਲੱਖਾਂ ਵਿਚ)

| ਸਾਲ | ਭਾਰਤ ਸਰਕਾਰ ਵੱਲੋਂ ਸਕੀਮਾਂ ਅਧੀਨ ਨਿਸ਼ਚਿਤ ਕੀਤੇ ਟੀਚੇ | ਯੋਗ ਵਿਦਿਆਰਥੀਆਂ ਦੀਆਂ ਪ੍ਰਾਪਤ ਦਰਖਾਸਤਾਂ | ਚੁਣੇ ਗਏ ਵਿਦਿਆਰਥੀਆਂ ਦੀ ਗਿਣਤੀ | ਭਾਰਤ ਸਰਕਾਰ ਵੱਲੋਂ ਰਿਲੀਜ਼ ਕੀਤੀ ਰਾਸ਼ੀ |
|---|---|---|---|---|
| 2007-08 | 6012 | 1450 | 1450 | 56.53 |
| 2008-09 | 14131 | 2649 | 2649 | 125.90 |
| 2009-10 | 56525 | 17575 | 17575 | 1077.34 |

**3. Pre matric scholarships for the students belonging to minority communities**

(ਰਕਮ ਲੱਖਾਂ ਵਿਚ)

| ਸਾਲ | ਭਾਰਤ ਸਰਕਾਰ ਵੱਲੋਂ ਸਕੀਮਾਂ ਅਧੀਨ ਨਿਸ਼ਚਿਤ ਕੀਤੇ ਟੀਚੇ | ਯੋਗ ਵਿਦਿਆਰਥੀਆਂ ਦੀਆਂ ਪ੍ਰਾਪਤ ਦਰਖਾਸਤਾਂ | ਚੁਣੇ ਗਏ ਵਿਦਿਆਰਥੀਆਂ ਦੀ ਗਿਣਤੀ | ਭਾਰਤ ਸਰਕਾਰ ਵੱਲੋਂ ਰਿਲੀਜ਼ ਕੀਤੀ ਰਾਸ਼ੀ |
|---|---|---|---|---|
| 2007-08 | - | - | - | - |
| 2008-09 | 50000 | 49996 | 49996 | 505.12 |
| 2009-10 | 177650 | 123907 | 123907 | 2012.04 |

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਜਿਸ ਵਜ਼ੀਫੇ ਦੀ ਮੈਂ ਗੱਲ ਕੀਤੀ ਹੈ, ਇਹ ਕੇਂਦਰ ਸਰਕਾਰ ਨੇ ਸਾਰੇ ਸੂਬਿਆਂ ਨੂੰ ਪੂਰੇ ਦਾ ਪੂਰਾ ਵਜ਼ੀਫਾ ਕੌਮੀ ਘੱਟ ਗਿਣਤੀਆਂ ਦੇ ਵਾਸਤੇ ਤਹਿ ਕੀਤਾ ਹੋਇਆ ਹੈ। ਪੰਜਾਬ ਵਿਚ ਇਸ ਦੇ ਵਿਚ ਸਿੱਖ ਵੀ ਆਉਂਦੇ ਹਨ, ਮੁਸਲਮਾਨ ਵੀ ਆਉਂਦੇ ਹਨ, ਪਾਰਸੀ ਵੀ ਆਉਂਦੇ ਹਨ। ਉਨ੍ਹਾਂ ਦੇ ਵਿਦਿਆਰਥੀਆਂ ਨੇ ਭਾਰਤ ਸਰਕਾਰ ਤੋਂ ਵੱਧ ਤੋਂ ਵੱਧ ਵਜ਼ੀਫਾ ਕਲੇਮ ਕਰਨਾ ਹੈ। ਸਾਡੀ ਕਮਜ਼ੋਰੀ ਇਹ ਹੈ ਕਿ ਅਸੀਂ ਇਥੇ ਘੱਟ ਗਿਣਤੀ ਬੱਚਿਆਂ ਦੇ ਹਿਤਾਂ ਦੀ ਰਾਖੀ ਨਹੀਂ ਕਰ ਰਹੇ। ਜਿਹੜਾ ਟੀਚਾ ਸੈਂਟਰ ਗੌਰਮਿੰਟ ਫਿਕਸ ਕਰਦੀ ਹੈ, ਅਸੀਂ ਉਤਨੇ ਵਿਦਿਆਰਥੀਆਂ ਨੂੰ ਵੀ ਨਹੀਂ ਦਿਵਾਉਂਦੇ। ਜੇ 10,000 ਦਾ ਟੀਚਾ ਮਿਥਿਆ ਹੈ ਤਾਂ ਅਸੀਂ 5000-6000 ਨੂੰ ਹੀ ਦਿੱਤਾ ਹੈ। ਜੇ ਟੀਚਾ 6000 ਦਾ ਮਿਥਿਆ ਹੈ ਤਾਂ ਅਸੀਂ 1400 ਨੂੰ ਦਿੱਤਾ ਹੈ। ਜੇ ਸੈਂਟਰ ਨੇ 56,525 ਦਾ ਟੀਚਾ ਮਿਥ ਕੇ ਭੇਜਿਆ ਹੈ ਤਾਂ ਅਸੀਂ ਕੇਵਲ 17,375 ਨੂੰ ਦਿੱਤਾ ਹੈ। ਜੇ 1,77,650 ਦਾ ਟੀਚਾ ਮਿਥ ਕੇ ਦਿੱਤਾ ਤਾਂ ਅਸੀਂ ਸਿਰਫ 1,23,000 ਨੂੰ ਦਿੱਤਾ ਹੈ। ਸਾਥੋਂ ਮੁਫਤ ਦਾ ਪੈਸਾ ਵੀ ਵਰਤਿਆ ਨਹੀਂ ਜਾ ਸਕਦਾ।

ਮਾਨਯੋਗ ਸਪੀਕਰ : ਤੁਸੀਂ ਸਵਾਲ ਕਰੋ।

ਸਰਦਾਰ ਮੱਖਣ ਸਿੰਘ : ਇਹ ਕਿੰਨੀ ਵੱਡੀ ਕਮਜ਼ੋਰੀ ਹੈ, ਇਹ ਕਮਜ਼ੋਰੀ ਕਦੋਂ ਦੂਰ ਕਰਨਗੇ?

ਮੰਤਰੀ : ਸਪੀਕਰ ਸਾਹਿਬ, ਮੈਂਬਰ ਸਾਹਿਬ ਜਿਹੜੀ ਚਿੰਤਾ ਲਗਾ ਕੇ ਬੈਠੇ ਹਨ ਇਨ੍ਹਾਂ ਦੀ ਗੱਲ ਤਾਂ ਠੀਕ ਹੈ ਪਰ ਇਹ ਸਕੀਮ ਨਵੀਂ ਹੈ। ਮੈਂ ਜਵਾਬ ਦੇ ਵਿਚ ਵੀ ਦੱਸਿਆ ਹੈ ਕਿ ਇਸ ਦੇ ਪ੍ਰਚਾਰ ਅਖਬਾਰਾਂ ਵਿਚ ਅਤੇ ਟੀ.ਵੀ. ਰਾਹੀਂ ਕਰ ਰਹੇ ਹਾਂ। ਅਸੀਂ ਅਖਬਾਰਾਂ ਦੇ ਵਿਚ ਇਸ਼ਤਿਹਾਰ ਦੇ ਰਹੇ ਹਾਂ ਅਤੇ ਕੈਂਪ ਵੀ ਲਗਾ ਰਹੇ ਹਾਂ। ਜਿੰਨੀਆਂ ਦਰਖਾਸਤਾਂ ਆਈਆਂ ਸੀ, ਉਨ੍ਹਾਂ ਅਨੁਸਾਰ ਸਾਰੇ ਵਜ਼ੀਫੇ ਵੰਡੇ ਗਏ ਹਨ। ਜਿਸ ਤਰ੍ਹਾਂ ਸਾਲ 2007-08 ਵਿਚ 7.14 ਕਰੋੜ ਰੁਪਿਆ ਵਰਤਿਆ ਗਿਆ ਅਤੇ ਇਸ ਦੇ ਮੁਕਾਬਲੇ ਵਿਚ ਸਾਲ 2009-10 ਵਿਚ 36.24 ਕਰੋੜ ਰੁਪਿਆ ਰਿਲੀਜ਼ ਕਰਵਾ ਲਿਆ ਹੈ। ਇਹ ਸਾਡਾ ਹੁਣ ਵਾਧਾ ਹੈ ਅਤੇ ਹੋਰ ਵੀ ਕਰ ਰਹੇ ਹਾਂ। ਸਾਨੂੰ ਇਸ ਦੀ ਚਿੰਤਾ ਹੈ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ...

ਮਾਨਯੋਗ ਸਪੀਕਰ : ਜੇਕਰ ਹੋਰ ਕੋਈ ਗੱਲ ਹੈ ਤਾਂ ਦੱਸ ਦਿਓ।

ਸਰਦਾਰ ਮੱਖਣ ਸਿੰਘ : ਜੇਕਰ ਇਥੇ ਸਿੱਖ ਬੱਚਿਆਂ ਦੀ ਕੋਈ ਸ਼ਾਰਟੇਜ਼ ਹੈ ਤਾਂ ਫਿਰ ਤਾਂ ਮੈਨੂੰ ਇਨ੍ਹਾਂ ਦੀ ਕਮਜ਼ੋਰੀ ਠੀਕ ਲੱਗਦੀ ਹੈ...

ਮਾਨਯੋਗ ਸਪੀਕਰ : ਅਗਲਾ ਸਵਾਲ। ਹਾਂ ਜੀ, ਭੱਠਲ ਜੀ।

---

## ਆਰ.ਓ. ਸਿਸਟਮ ਰਾਹੀਂ ਜਲ ਸਪਲਾਈ ਕਰਨਾ

*1442. **ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਪਾ ਸ਼ਹਿਰ ਦੇ ਨਾਲ ਲੱਗਦੇ ਪਿੰਡਾਂ, ਬਾਜ਼ੀਗਰ ਬਸਤੀ, ਆਜ਼ਾਦ ਨਗਰ, ਸਿਆਮ ਲਾਲ ਬਸਤੀ, ਗਲੀ ਨੰ: 6 ਤਪਾ ਸ਼ਹਿਰ ਵਿਚ ਜਲ ਸਪਲਾਈ ਲਈ ਆਰ.ਓ. ਸਿਸਟਮ ਲਗਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਵੇਰਵਾ ਦਿੱਤਾ ਜਾਵੇ?

**ਸ਼੍ਰੀ ਮਨੋਰੰਜਨ ਕਾਲੀਆ** : ਨਹੀਂ ਜੀ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, ਬੜੀ ਅਜੀਬ ਗੱਲ ਹੈ ਕਿ ਜਦੋਂ ਵੀ ਕੋਈ ਇਥੇ ਸਵਾਲ ਪੁੱਛਦੇ ਹਾਂ, ਉਹ ਚਾਹੇ ਹਸਪਤਾਲ ਦਾ ਹੋਵੇ ਜਾਂ ਕਾਲਜ ਦਾ ਹੋਵੇ, ਤਾਂ ਉਸ ਦੇ ਨਾਰਮਜ਼ ਕੁਝ ਹੋਰ ਹੁੰਦੇ ਹਨ ਅਤੇ ਦੱਸੇ ਕੁਝ ਹੋਰ ਹੁੰਦੇ ਹਨ ਜਾਂ ਫਿਰ 'ਨਹੀਂ ਜੀ' ਕਹਿ ਕੇ ਗੱਲ ਖਤਮ ਹੋ ਜਾਂਦੀ ਹੈ। ਮੈਂ ਤਪਾ ਸ਼ਹਿਰ ਵਿਖੇ ਆਰ.ਓ. ਸਿਸਟਮ ਦੀ ਗੱਲ ਕੀਤੀ ਸੀ। ਸਾਡੇ ਹੈਲਥ ਮਨਿਸਟਰ ਸਾਹਿਬ ਬੈਠੇ ਹਨ, ਇਹ ਅੰਕੜੇ ਮੰਗਵਾ ਲੈਣ। ਸਪੀਕਰ ਸਾਹਿਬ, ਤਪਾ ਇਕ ਅਜਿਹਾ ਸ਼ਹਿਰ ਹੈ ਕਿ you will be shocked to know the fact ਕਿ ਉਥੇ ਕਿੰਨੇ ਲੋਕ ਪਾਣੀ ਪੀਣ ਦੇ ਨਾਲ ਕੈਂਸਰ ਅਤੇ ਲਿਵਰ ਰੋਗੀ ਹੋਏ ਹਨ। ਉਥੋਂ ਬਠਿੰਡਾ ਕਿੰਨੀ ਕੁ ਦੂਰ ਹੈ, ਉਥੇ ਆਰ.ਓ.ਸਿਸਟਮ ਲੱਗ ਗਿਆ ਹੈ। ਸਰਦਾਰ ਮਨਪ੍ਰੀਤ ਸਿੰਘ ਜੀ ਨੇ ਬੜੀ ਹਿੰਮਤ ਕੀਤੀ ਹੈ, ਇਨ੍ਹਾਂ ਨੇ ਵੀ ਲਗਵਾ ਲਿਆ ਹੈ। ਸਾਰਾ ਕੁਝ ਪਰ੍ਹਾਂ ਧੱਕੀ ਜਾ ਰਹੇ ਹੋ, ਸਾਡੇ ਵੱਲ ਵੀ ਸੰਗਰੂਰ ਅਤੇ ਬਰਨਾਲਾ ਜ਼ਿਲ੍ਹੇ ਦੇ ਨੇੜੇ ਵੀ ਕੁਝ ਲਗਾ ਦਿਓ ਜੀ। ਸਪੀਕਰ ਸਾਹਿਬ, ਉਥੇ ਬੰਦਿਆਂ ਦੀਆਂ ਜ਼ਿੰਦਗੀਆਂ ਦਾ ਸਵਾਲ ਹੈ ਔਰ ਬੰਦੇ ਮਰ ਰਹੇ ਹਨ। ਆਪਾਂ 'ਨਹੀਂ ਜੀ' ਕਹਿ ਕੇ ਨਾ ਸਾਰੋ। ਉਥੇ ਤਪੇ ਦੇ ਵਿਚ ਜਾ ਕੇ ਹਾਲਤ ਵੇਖ ਲਵੋ ਕਿ ਉਥੇ ਕਿੰਨੇ ਲੋਕ ਬਿਮਾਰ ਪਏ ਹਨ ਅਤੇ ਕਿੰਨੇ ਲੋਕ ਮਰੇ ਹਨ?

**ਮਾਨਯੋਗ ਸਪੀਕਰ** : ਹਾਂ ਜੀ, ਕਾਲੀਆ ਜੀ, ਉਥੇ ਆਰ.ਓ. ਦਾ ਕੋਈ ਪ੍ਰਬੰਧ ਕਰਵਾਓ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਚਿੰਤਾ ਜਤਾਈ ਹੈ ਕਿ ਧਰਤੀ ਹੇਠਲਾ ਪਾਣੀ ਗੰਧਲਾ ਹੋ ਰਿਹਾ ਹੈ। ਇਸ ਦੇ ਲਈ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਜਿਹੜਾ ਕੱਲ੍ਹ ਬਜਟ ਪੇਸ਼ ਕੀਤਾ ਹੈ, ਉਸ ਦੇ ਵਿਚ ਅਸੀਂ 370 ਕਰੋੜ ਰੁਪਿਆ ਅਗਲੇ ਤਿੰਨ ਸਾਲਾਂ ਦੇ ਵਿਚ ਖਰਚ ਕਰਨ ਜਾ ਰਹੇ ਹਾਂ ਤਾਂਕਿ ਜਿਹੜੀਆਂ ਰਿਵਰਜ਼ ਹਨ, ਉਨ੍ਹਾਂ ਦੇ ਵਿਚ ਸਾਫ ਪਾਣੀ ਆਵੇ ਅਤੇ ਲੋਕਾਂ ਨੂੰ ਪੀਣ ਯੋਗ ਪਾਣੀ ਮਿਲੇ। ਜਿਥੋਂ ਤੱਕ ਤਪਾ ਸ਼ਹਿਰ ਦੀ ਗੱਲ ਹੈ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਮਿਤੀ 11.3.2010 ਨੂੰ ਉਥੋਂ ਦਾ ਸੈਂਪਲ ਟੈਸਟ ਕਰਵਾਇਆ ਹੈ ਅਤੇ ਜੋ ਰਿਜ਼ਲਟ ਆਏ ਹਨ ਉਸ ਦੇ ਮੁਤਾਬਿਕ ਪੀ.ਐਚ. ਰਿਜੈਕਟੇਬਲ ਲਿਮਟ 6.5 ਹੈ ਅਤੇ ਆਇਆ 7.3 ਹੈ। ਇਸੇ ਤਰ੍ਹਾਂ ਟੋਟਲ ਡਿਜ਼ਾਲਵਡ ਸਾਲਿਡਜ਼ ਦੀ

[ ਸਥਾਨਕ ਸਰਕਾਰ ਮੰਤਰੀ ]

ਰਿਜੈਕਟੇਬਲ ਲਿਮਟ 2000 ਹੈ ਅਤੇ ਆਇਆ 701 ਹੈ, ਕਲੋਰਾਈਡਜ਼ ਦੀ ਰਿਜੈਕਟੇਬਲ ਲਿਮਟ 1000 ਹੈ ਅਤੇ ਇਹ 137 ਆਇਆ ਹੈ। ਯਾਨੀ ਉਥੇ ਦਾ ਪਾਣੀ ਪੀਣਯੋਗ ਹੈ। ਉਥੋਂ ਪਾਣੀ ਦਾ ਸੈਂਪਲ ਟੈਸਟ ਕਰਵਾਇਆ ਹੈ ਅਤੇ ਉਥੇ ਫਿਲਹਾਲ ਆਰ.ਓ. ਸਿਸਟਮ ਲਗਾਉਣ ਦੀ ਕੋਈ ਨੈਸੈਸਿਟੀ ਨਹੀਂ ਹੈ। ਆਰ.ਓ. ਸਿਸਟਮ ਉਥੇ ਲੱਗਦਾ ਹੈ ਜਿਥੇ ਪਾਣੀ ਬਿਲਕੁਲ ਖਰਾਬ ਹੋ ਜਾਵੇ, ਪੀਣਯੋਗ ਨਾ ਹੋਵੇ।

**ਸਰਦਾਰ ਕੁਲਦੀਪ ਸਿੰਘ ਭੱਠਲ :** ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਦੇ ਨਾਲ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪਤਾ ਨਹੀਂ ਕਿਸ ਲੈਬ ਤੋਂ ਸੈਂਪਲ ਟੈਸਟ ਕਰਵਾਇਆ ਹੈ ਅਤੇ ਕਿਥੋਂ ਰਿਜ਼ਲਟ ਕੱਢੇ ਹਨ। ਤੁਸੀਂ ਪੀ.ਜੀ.ਆਈ ਤੋਂ ਟੈਸਟ ਕਰਵਾ ਲਵੋ। ਅਗਰ ਇਹ ਇਸ ਟੈਸਟ ਦੇ ਨਾਲ ਮਿਲਦੇ ਹੋਣਗੇ ਤਾਂ ਮੈਂ ਅਸਤੀਫਾ ਦੇ ਦਿਆਂਗਾ।

**ਮਾਨਯੋਗ ਸਪੀਕਰ :** ਇਹ ਟੈਸਟ ਕਰਵਾ ਲੈਣਗੇ, ਅਸਤੀਫਾ ਕਿਸੇ ਨੇ ਕੀ ਲੈਣਾ ਹੈ।

**ਸਰਦਾਰ ਕੁਲਦੀਪ ਸਿੰਘ ਭੱਠਲ :** ਸਪੀਕਰ ਸਾਹਿਬ, ਗਲਤ ਗੱਲ ਕੀਤੀ ਜਾ ਰਹੀ ਹੈ। ਬੰਦੇ ਮਰੀ ਜਾ ਰਹੇ ਹਨ ਪਰ ਇਹ ਕਹਿੰਦੇ ਹਨ ਕਿ ਪਾਣੀ ਪੀਣਯੋਗ ਹੈ। ਮੈਂ ਮੰਤਰੀ ਜੀ ਨੂੰ ਉਥੋਂ ਦਾ ਪਾਣੀ ਲਿਆ ਕੇ ਦਿੰਦਾ ਹਾਂ ਅਤੇ ਇਹ ਉਸ ਨੂੰ ਪੰਦਰਾਂ ਦਿਨਾਂ ਦੇ ਲਈ ਪੀ ਕੇ ਵਿਖਾ ਦੇਣ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੇਰੇ ਪਾਸ ਟੈਸਟ ਰਿਪੋਰਟ ਹੈ। ਜਦੋਂ ਇਹ ਕਹਿਣਗੇ, ਮੇਰੇ ਪਾਸ ਆ ਜਾਣ, ਉਹ ਮੈਂ ਵਿਖਾ ਦੇਵਾਂਗਾ ਅਤੇ ਇਹ ਸਰਟੀਫਾਈਡ ਲੈਬ ਤੋਂ ਕਰਵਾਇਆ ਗਿਆ ਹੈ। ਟੈਸਟ ਤੋਂ ਉਪਰ ਕੀ ਰਹਿ ਜਾਂਦਾ ਹੈ।

**ਸਰਦਾਰ ਕੁਲਦੀਪ ਸਿੰਘ ਭੱਠਲ :** ਕਾਲੀਆ ਸਾਹਿਬ, ਮੈਂ ਉਥੋਂ ਦਾ ਪਾਣੀ ਇਕੱਠਾ ਕਰਕੇ ਲਿਆ ਕੇ ਦਿੰਦਾ ਹਾਂ ਤੇ ਤੁਸੀਂ ਉਸ ਨੂੰ ਇਕ ਮਹੀਨਾ ਪੀ ਕੇ ਵਿਖਾ ਦਿਓ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਕਾਰੀ ਲੈਣੀ ਚਾਹਾਂਗਾ ਕਿ ਅਸੀਂ ਆਉਣ ਵਾਲੇ ਤਿੰਨ ਸਾਲਾਂ ਦੇ ਵਿਚ 370 ਕਰੋੜ ਰੁਪਏ ਦੀ ਸਕੀਮ ਰਖੀ ਹੈ ਜਿਸ ਦੇ ਰਾਹੀਂ ਪੰਜਾਬ ਦੇ ਵਿਚ ਆਰ.ਓ. ਸਿਸਟਮ ਮੁਹੱਈਆ ਕਰਵਾਵਾਂਗੇ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕੋਈ ਜ਼ਿਲ੍ਹੇ ਵਾਈਜ਼ ਸਰਵੇ ਕਰਵਾਇਆ ਹੈ, ਕੋਈ ਏਰੀਆ ਵਾਈਜ਼ ਸਰਵੇ ਕਰਵਾਇਆ ਹੈ, ਜਾਂ ਫਸਟ-ਕਮ-ਫਸਟ ਸਰਵ ਜਾਂ ਜਿਹੜੇ ਇਨ੍ਹਾਂ ਨੂੰ ਅਪਰੋਚ ਕਰਨਗੇ ਉਥੇ ਹੀ ਆਰ.ਓ. ਸਿਸਟਮ ਲਗਣਗੇ?

**ਮਾਨਯੋਗ ਸਪੀਕਰ :** ਇਹ ਤਾਂ ਸਾਰੇ ਪੰਜਾਬ ਵਾਸਤੇ ਪੈਸੇ ਹਨ।

**ਰਾਣਾ ਗੁਰਮੀਤ ਸਿੰਘ ਸੋਢੀ :** ਪੰਜਾਬ ਵਾਸਤੇ ਤਾਂ ਹਨ ਪਰ ਕੀ ਇਨ੍ਹਾਂ ਨੇ ਕੋਈ ਸਰਵੇ ਕਰਵਾਇਆ ਹੈ ਕਿ ਕਿਹੜੇ-ਕਿਹੜੇ ਏਰੀਏ ਦੇ ਵਿਚ ਇਸ ਦੀ ਰਿਕੁਆਇਰਮੈਂਟ

ਹੈ? ਮੈਂ ਉਦਾਹਰਣ ਦੇ ਤੌਰ ਫਿਰੋਜ਼ਪੁਰ ਜ਼ਿਲ੍ਹੇ ਦੀ ਗੱਲ ਕਰ ਰਿਹਾ ਹਾਂ। ਡਿਪਟੀ ਸੀ.ਐਮ. ਸਾਹਿਬ ਦਾ ਹਲਕਾ ਵੀ ਮੇਰੇ ਨਾਲ ਹੀ ਪੈਂਦਾ ਹੈ। ਜਲਾਲਾਬਾਦ, ਫਾਜ਼ਿਲਕਾ, ਅਬੋਹਰ ਅਤੇ ਬੱਲੂਆਣਾ ਦੀ ਜਿਹੜੀ ਬੈਲਟ ਹੈ, ਇਸ ਦੇ ਵਿਚ ਪੀਣ ਦਾ ਪਾਣੀ ਪੀਣ ਲਾਇਕ ਨਹੀਂ ਹੈ। ਕੀ ਮੰਤਰੀ ਜੀ ਨੇ ਕੋਈ ਸਰਵੇ ਕਰਵਾਇਆ ਹੈ ਕਿ ਇਨ੍ਹਾਂ ਜ਼ਿਲ੍ਹਿਆਂ ਦੇ ਲਈ ਕੋਈ ਆਰ.ਓ. ਸਿਸਟਮ ਲਗਾਉਣ ਦੀ ਸਕੀਮ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ (ਉਪ ਮੁੱਖ ਮੰਤਰੀ) :** ਸਪੀਕਰ ਸਾਹਿਬ, ਅਸੀਂ ਆਪਣੇ ਰੂਰਲ ਵਰਕਸ ਡਿਪਾਰਟਮੈਂਟ ਨੂੰ, ਜੋ ਕਿ ਮੇਰੇ ਕੋਲ ਹੀ ਹੈ, ਉਨ੍ਹਾਂ ਨੂੰ ਇਸ ਬਾਰੇ ਹਦਾਇਤ ਕੀਤੀ ਹੈ। ਸਾਰਾ ਇਲਾਕਾ, ਖਾਰਾ ਮਾਝਾ ਤੋਂ ਲੈ ਕੇ ਆਪਣੀ ਬੈਲਟ ਸੰਗਰੂਰ ਜ਼ਿਲ੍ਹੇ ਜਾਂ ਸਾਰੇ ਪੰਜਾਬ ਵਿਚ ਆਈਡੈਂਟੀਫਾਈ ਕਰਾਂਗੇ ਅਤੇ ਜਿੱਥੇ-ਜਿੱਥੇ ਪਿੰਡ ਵਿਚ ਪਾਣੀ ਸਭ ਤੋਂ ਮਾੜਾ ਹੈ, ਉਥੇ ਫਸਟ ਪ੍ਰਾਇਰਟੀ ਦਿੱਤੀ ਜਾਵੇਗੀ। ਫੇਰ ਉਸ ਤੋਂ ਬਾਅਦ ਅਸੀਂ ਸਟੈੱਪ ਬਾਇ ਸਟੈੱਪ ਅੱਗੇ ਚੱਲਾਂਗੇ। ਸਾਡੇ ਅਗਲੇ ਦੋ ਸਾਲ ਦਾ ਇਹੀ ਪਲਾਨ ਹੈ। (ਥੰਪਿੰਗ)

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇੱਕ ਤਾਂ ਇਸ ਸਵਾਲ ਦਾ ਜਵਾਬ ਨਹੀਂ ਆਇਆ ਕਿ ਬਠਿੰਡਾ ਅਤੇ ਸੰਗਰੂਰ ਡਿਸਟ੍ਰਿਕਟਸ ਨਾਲ-ਨਾਲ ਹਨ ਪਰ ਸੰਗਰੂਰ ਨਾਲ ਵਿਤਕਰਾ ਕਿਉਂ ਕੀਤਾ ਗਿਆ ਹੈ? ਦੂਜਾ, ਜਿਹੜਾ ਇਨ੍ਹਾਂ ਨੇ ਟੈਸਟ ਕਰਵਾਏ ਹਨ। ਤਪਾ ਮੇਰਾ ਪੁਰਾਣਾ ਹਲਕਾ ਹੈ, ਲਹਿਰਾ ਵੀ ਹੈ। ਸਾਡੇ ਮੈਂਬਰ ਸਾਹਿਬਾਨ ਨੇ ਸਾਰੇ ਪੰਜਾਬ ਦਾ ਮਾਮਲਾ ਉਠਾਇਆ ਹੈ। ਇਹ ਰਿਪੋਰਟਾਂ ਪਤਾ ਨਹੀਂ ਕਿਥੋਂ ਆਉਂਦੀਆਂ ਹਨ? ਸਾਰੇ ਅਫ਼ਸਰ ਸਾਹਿਬਾਨ ਉਹੀ ਹੁੰਦੇ ਹਨ, ਇਸ ਨੂੰ ਡਬਲ ਚੈੱਕ ਕਰਵਾ ਲੈਣਾ ਚਾਹੀਦਾ ਹੈ। ਮੇਰੇ ਧਿਆਨ ਵਿਚ ਲਹਿਰੇ ਦਾ ਇੱਕ ਮਾਮਲਾ ਆਇਆ ਹੈ। ਉਥੇ ਸਿਰਫ਼ 25 ਰੁਪਏ ਦੀ ਸੈਂਡ ਪੈਂਦੀ ਹੈ, ਮਿੱਟੀ ਬਦਲਣੀ ਹੁੰਦੀ ਹੈ ਪਰ 25 ਸਾਲ ਹੋ ਗਏ, ਉਹ ਮਿੱਟੀ ਨਹੀਂ ਬਦਲੀ ਗਈ। ਜਿਸ ਪਿੱਛੇ ਮੈਂ ਸਮਝਦੀ ਹਾਂ ਕਿ ਮਾੜਾ ਪਾਣੀ ਆ ਰਿਹਾ ਹੈ, ਧਰਨੇ ਦਿੱਤੇ ਗਏ ਹਨ। ਅਸੀਂ ਇਹ ਮਾਮਲਾ ਤੁਹਾਡੇ ਮਹਿਕਮੇ ਦੇ ਧਿਆਨ ਵਿਚ ਲਿਆਂਦਾ। ਜਦੋਂ ਉਨ੍ਹਾਂ ਨੇ ਟੈਸਟ ਕਰਕੇ ਦੇਖਿਆ ਤਾਂ ਕਿਹਾ ਕਿ ਇਸ ਵਿਚ ਹੋਰ ਕੋਈ ਨੁਕਸ ਨਹੀਂ ਨਿਕਲਿਆ, ਸਿਰਫ਼ 25 ਰੁਪਏ ਦੀ ਸੈਂਡ ਪੈਂਦੀ ਹੈ ਉਹ ਬਦਲਣ ਵਾਲੀ ਹੈ। ਕੀ ਮੰਤਰੀ ਜੀ 25 ਰੁਪਏ ਦੀ ਸੈਂਡ ਛੇਤੀ ਤੋਂ ਛੇਤੀ ਪਵਾ ਦੇਣਗੇ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਸਵਾਲ ਉਠਾਇਆ ਹੈ ਕਿ 25 ਸਾਲ ਸੈਂਡ ਨਹੀਂ ਪਈ। 5 ਸਾਲ ਇਹਨਾਂ ਦਾ ਸ਼ਾਸਨ ਰਿਹਾ ਹੈ। (ਵਿਘਨ) ਇਹ 25 ਸਾਲ ਕਹਿ ਰਹੇ ਹਨ। ਉਹ ਸੈਂਡ ਅਸੀਂ ਪਵਾ ਕੇ ਦੇਵਾਂਗੇ। ਬਾਕੀ ਜਿਹੜਾ ਟੈਸਟ ਅਸੀਂ ਕਰਵਾਇਆ ਹੈ ਇਹ ਪੰਜਾਬ ਪਲਿਊਸ਼ਨ ਕੰਟਰੋਲ ਬੋਰਡ ਦੀ ਲੈਬ ਤੋਂ ਕਰਵਾਇਆ ਹੈ। ਬਾਕੀ ਅਜਿਹੀ ਕੋਈ ਗੱਲ ਨਹੀਂ ਹੈ। ਜੇਕਰ ਇਹ ਚਾਹੁਣਗੇ ਤਾਂ ਦੁਬਾਰਾ ਟੈਸਟ ਕਰਵਾ ਦਿਆਂਗੇ।

ਮਾਨਯੋਗ ਸਪੀਕਰ : ਟੈਸਟ ਕਰਵਾਉਣ ਦੀ ਗੱਲ ਹੋ ਗਈ ਹੈ। ਡਿਪਟੀ ਚੀਫ਼ ਮਨਿਸਟਰ ਸਾਹਿਬ ਨੇ ਗੱਲ ਕਰ ਦਿੱਤੀ ਹੈ। ਉਨ੍ਹਾਂ ਮੁਤਾਬਿਕ ਜਿਹੜਾ ਬਹੁਤ ਮਾੜਾ ਪਿੰਡ ਹੈ, ਉਸ ਤੋਂ ਇਹ ਕੰਮ ਸ਼ੁਰੂ ਕਰਵਾ ਦਿੱਤਾ ਜਾਵੇਗਾ।

---

## ਸਰਬਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤਾਂ ਦੀ ਗਿਣਤੀ

*1542. ਸਰਦਾਰ ਬਿਕਰਮ ਸਿੰਘ ਮਜੀਠੀਆ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪੰਜਾਬ ਵਿਚ ਸਾਲ, 2008 ਵਿਚ ਹੋਈਆਂ ਪੰਚਾਇਤੀ ਚੋਣਾਂ ਵਿਚ ਸਰਬ-ਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤਾਂ ਦੀ ਬਲਾਕਵਾਰ ਗਿਣਤੀ ਕਿੰਨੀ ਹੈ;

(ਅ) ਜ਼ਿਲ੍ਹਾ ਅੰਮ੍ਰਿਤਸਰ ਵਿਚ ਬਲਾਕਵਾਰ ਸਰਬ-ਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤਾਂ ਨੂੰ ਵੰਡੀ ਗਈ ਰਾਸ਼ੀ ਦੇ ਵੇਰਵੇ ਕੀ ਹਨ ਅਤੇ ਜਿਨ੍ਹਾਂ ਪੰਚਾਇਤਾਂ ਨੂੰ ਅਜੇ ਤੱਕ ਇਹ ਰਾਸ਼ੀ ਪ੍ਰਾਪਤ ਨਹੀਂ ਹੋਈ, ਉਨ੍ਹਾਂ ਦੇ ਵੇਰਵੇ ਕੀ ਹਨ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਸ਼੍ਰੀਮਾਨ ਜੀ, (ੳ) ਪੰਜਾਬ ਵਿਚ ਸਾਲ, 2008 ਵਿਚ ਹੋਈਆਂ ਪੰਚਾਇਤੀ ਚੋਣਾਂ ਵਿਚ ਸਰਬ-ਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤਾਂ ਦੀ ਕੁੱਲ ਗਿਣਤੀ 2806 ਹੈ ਅਤੇ ਬਲਾਕਵਾਰ ਸਰਬ-ਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤ ਦੀ ਗਿਣਤੀ ਅਨੁਲੱਗ "ੳ" ਤੇ ਰੱਖੀ ਜਾਂਦੀ ਹੈ।

(ਅ) ਸਰਬ-ਸੰਮਤੀ ਨਾਲ ਚੁਣੀਆਂ ਗਰਾਮ ਪੰਚਾਇਤਾਂ ਨੂੰ ਹੁਣ ਤੱਕ ਕੋਈ ਰਾਸ਼ੀ ਨਹੀਂ ਵੰਡੀ ਗਈ।

## ਅਨੁਲੱਗ 'ੳ'

## ਬਲਾਕਵਾਰ ਸਰਬ-ਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤਾਂ ਦੀ ਗਿਣਤੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਬਲਾਕ ਦਾ ਨਾਂ | ਸਰਬ ਸੰਮਤੀ ਨਾਲ ਚੁਣੀਆਂ ਗਈਆਂ ਗਰਾਮ ਪੰਚਾਇਤਾਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | ਅਜਨਾਲਾ | 40 |
| | | ਚੋਗਾਵਾਂ | 38 |
| | | ਜੰਡਿਆਲਾ ਗੁਰੂ | 8 |
| | | ਹਰਸ਼ਾ ਛੀਨਾ | 13 |
| | | ਮਜੀਠਾ | 28 |
| | | ਤਰਸਿੱਕਾ | 19 |
| | | ਰਈਆ | 8 |
| | | ਵੇਰਕਾ | 14 |
| 2. | ਬਠਿੰਡਾ | ਬਠਿੰਡਾ | 4 |
| | | ਸੰਗਤ | 3 |
| | | ਫੂਲ | 6 |
| | | ਭਗਤਾ ਭਾਈ ਕਾ | 3 |
| | | ਮੌੜ | 2 |
| 3. | ਬਰਨਾਲਾ | ਬਰਨਾਲਾ | 6 |
| | | ਸਹਿਣਾ | 16 |
| 4. | ਫਿਰੋਜ਼ਪੁਰ | ਗੁਰੂ ਹਰ ਸਹਾਏ | 24 |
| | | ਅਬੋਹਰ | 3 |
| | | ਘੱਲਖੁਰਦ | 54 |
| | | ਜਲਾਲਾਬਾਦ | 15 |
| | | ਮਮਦੋਟ | 23 |
| | | ਫਿਰੋਜ਼ਪੁਰ | 60 |
| | | ਖੂਈਆਂ ਸਰਵਾਰ | 1 |
| | | ਫਾਜ਼ਿਲਕਾ | 4 |
| | | ਮਖੂ | 41 |
| | | ਜ਼ੀਰਾ | 49 |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਬਲਾਕ ਦਾ ਨਾਂ | ਸਰਬ ਸੰਮਤੀ ਨਾਲ ਚੁਣੀਆਂ ਗਈਆਂ ਗਰਾਮ ਪੰਚਾਇਤਾਂ ਦੀ ਗਿਣਤੀ |
|---|---|---|---|
| 5. | ਫਰੀਦਕੋਟ | ਫਰੀਦਕੋਟ | 10 |
| | | ਕੋਟਕਪੂਰਾ | 20 |
| 6. | ਫਤਿਹਗੜ੍ਹ ਸਾਹਿਬ | ਸਰਹਿੰਦ | 22 |
| | | ਖੇੜਾ | 23 |
| | | ਅਮਲੋਹ | 21 |
| | | ਬੱਸੀ ਪਠਾਣਾ | 27 |
| | | ਖਮਾਣੋਂ | 16 |
| 7. | ਗੁਰਦਾਸਪੁਰ | ਗੁਰਦਾਸਪੁਰ | 30 |
| | | ਕਾਹਨੂੰਵਾਨ | 31 |
| | | ਕਲਾਨੌਰ | 37 |
| | | ਧਾਰੀਵਾਲ | 22 |
| | | ਬਟਾਲਾ | 48 |
| | | ਸ੍ਰੀ ਹਰਗੋਬਿੰਦਪੁਰ | 27 |
| | | ਕਾਦੀਆਂ | 29 |
| | | ਫਤਿਹਗੜ੍ਹ ਚੂੜੀਆਂ | 28 |
| | | ਪਠਾਨਕੋਟ | 14 |
| | | ਬਮਿਆਲ | 2 |
| | | ਸੁਜਾਨਪੁਰ | 11 |
| | | ਧਾਰਕਲਾਂ | 7 |
| | | ਨਰੋਟ ਜੈਮਲ ਸਿੰਘ | 3 |
| | | ਦੀਨਾਨਗਰ | 23 |
| | | ਡੇਰਾ ਬਾਬਾ ਨਾਨਕ | 56 |
| 8. | ਹੁਸ਼ਿਆਰਪੁਰ | ਹੁਸ਼ਿਆਰਪੁਰ-1 | 33 |
| | | ਹੁਸ਼ਿਆਰਪੁਰ-2 | 32 |
| | | ਭੂੰਗਾ | 49 |
| | | ਮਾਹਿਲਪੁਰ | 40 |
| | | ਗੜ੍ਹਸ਼ੰਕਰ | 37 |

| | | | |
|---|---|---|---|
| | | ਟਾਂਡਾ | 33 |
| | | ਦਸੂਹਾ | 36 |
| | | ਮੁਕੇਰੀਆਂ | 22 |
| | | ਹਾਜੀਪੁਰ | 15 |
| | | ਤਲਵਾੜਾ | 12 |
| 9. | ਜਲੰਧਰ | ਜਲੰਧਰ ਪੂਰਬੀ | 12 |
| | | ਜਲੰਧਰ ਪੱਛਮੀ | 16 |
| | | ਆਦਮਪੁਰ | 16 |
| | | ਭੋਗਪੁਰ | 21 |
| | | ਨਕੋਦਰ | 47 |
| | | ਸ਼ਾਹਕੋਟ | 32 |
| | | ਲੋਹੀਆਂ | 35 |
| | | ਫਿਲੌਰ | 17 |
| | | ਨੂਰਮਹਿਲ | 22 |
| | | ਰੁੜਕਾ ਕਲਾਂ | 5 |
| 10. | ਕਪੂਰਥਲਾ | ਕਪੂਰਥਲਾ | 42 |
| | | ਫਗਵਾੜਾ | 22 |
| | | ਸੁਲਤਾਨਪੁਰ ਲੋਧੀ | 49 |
| | | ਨਡਾਲਾ | 17 |
| | | ਢਿੱਲਵਾਂ | 15 |
| 11. | ਲੁਧਿਆਣਾ | ਲੁਧਿਆਣਾ-1 | 4 |
| | | ਲੁਧਿਆਣਾ-2 | 50 |
| | | ਪੱਖੋਵਾਲ | 6 |
| | | ਡੇਹਲੋਂ | 11 |
| | | ਦੋਰਾਹਾ | 16 |
| | | ਜਗਰਾਉਂ | 9 |
| | | ਸਿੱਧਵਾਂ ਬੇਟ | 18 |
| | | ਸਮਰਾਲਾ | 9 |
| | | ਮਾਛੀਵਾੜਾ | 52 |
| | | ਖੰਨਾ | 17 |
| | | ਰਾਏਕੋਟ | 10 |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਬਲਾਕ ਦਾ ਨਾਂ | ਸਰਬ ਸੰਮਤੀ ਨਾਲ ਚੁਣੀਆਂ ਗਈਆਂ ਗਰਾਮ ਪੰਚਾਇਤਾਂ ਦੀ ਗਿਣਤੀ |
|---|---|---|---|
| 12. | ਮਾਨਸਾ | ਮਾਨਸਾ | 9 |
| | | ਭੀਖੀ | 1 |
| | | ਬੁਢਲਾਡਾ | 11 |
| | | ਝੂਨੀਰ | 10 |
| 13. | ਮੁਕਤਸਰ | ਮੁਕਤਸਰ | 14 |
| | | ਮਲੋਟ | 9 |
| | | ਗਿਦੜਬਾਹਾ | 9 |
| | | ਲੰਬੀ | 10 |
| 14. | ਮੋਗਾ | ਮੋਗਾ-1 | 9 |
| | | ਮੋਗਾ-2 | 7 |
| | | ਬਾਘਾਪੁਰਾਣਾ | 17 |
| | | ਨਿਹਾਲ ਸਿੰਘ ਵਾਲਾ | 13 |
| | | ਕੋਟ ਈਸੇ ਖਾਂ | 44 |
| 15. | ਪਟਿਆਲਾ | ਪਟਿਆਲਾ | 14 |
| | | ਭੁਨਰਹੇੜੀ | 43 |
| | | ਸਨੌਰ | 12 |
| | | ਸਮਾਣਾ | 17 |
| | | ਪਾਤੜਾਂ | 13 |
| | | ਨਾਭਾ | 26 |
| | | ਰਾਜਪੁਰਾ | 27 |
| | | ਘਨੌਰ | 28 |
| 16. | ਰੋਪੜ | ਰੋਪੜ | 56 |
| | | ਚਮਕੌਰ ਸਾਹਿਬ | 36 |
| | | ਮੋਰਿੰਡਾ | 22 |
| | | ਆਨੰਦਪੁਰ ਸਾਹਿਬ | 34 |
| | | ਨੂਰਪੁਰ ਬੇਦੀ | 68 |
| 17. | ਸੰਗਰੂਰ | ਸੰਗਰੂਰ | 6 |

| | | | |
|---|---|---|---|
| | | ਸੁਨਾਮ | 6 |
| | | ਲਹਿਰਾਗਾਗਾ | 5 |
| | | ਅਨਦਾਨਾ ਐਟ ਮੂਨਕ | 3 |
| | | ਧੂਰੀ | 3 |
| | | ਭਵਾਨੀਗੜ੍ਹ | 6 |
| | | ਮਲੇਰਕੋਟਲਾ-1 | 7 |
| | | ਮਲੇਰਕੋਟਲਾ-2 | 8 |
| 18. | ਐਸ.ਏ.ਐਸ. ਨਗਰ | ਡੇਰਾਬੱਸੀ | 12 |
| | | ਮਾਜਰੀ | 26 |
| | | ਖਰੜ | 38 |
| 19. | ਸ਼ਹੀਦ ਭਗਤ ਸਿੰਘ ਨਗਰ | ਬਲਾਚੌਰ | 57 |
| | | ਸੜੋਆ | 42 |
| | | ਸ਼ਹੀਦ ਭਗਤ ਸਿੰਘ ਨਗਰ | 27 |
| | | ਬੰਗਾ | 19 |
| | | ਔੜ | 20 |
| 20. | ਤਰਨ ਤਾਰਨ | ਤਰਨ ਤਾਰਨ | 16 |
| | | ਚੋਹਲਾ ਸਾਹਿਬ | 14 |
| | | ਖਡੂਰ ਸਾਹਿਬ | 13 |
| | | ਪੱਟੀ | 9 |
| | | ਭਿੱਖੀਵਿੰਡ | 12 |
| | | ਨੌਸ਼ਿਹਰਾ ਪਨੂੰਆਂ | 8 |
| | | ਗੰਢੀਵਿੰਡ | 5 |
| | | ਵਲਟੋਹਾ | 18 |
| | | ਕੁੱਲ ਗਿਣਤੀ | 2806 |

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪਲੀਮੈਂਟਰੀ, ਸਪੀਕਰ ਸਾਹਿਬ। ਮੇਰਾ ਸਵਾਲ ਕਰਨ ਦਾ ਮੰਤਵ ਇਹੀ ਸੀ ਕਿ ਪੰਜਾਬ ਵਿਚ 12809 ਪੰਚਾਇਤਾਂ ਹਨ, ਜਿਨ੍ਹਾਂ ਵਿਚੋਂ 2806 ਪੰਚਾਇਤਾਂ ਅਜਿਹੀਆਂ ਹਨ ਜਿਨ੍ਹਾਂ ਨੇ ਸਿਆਣਪ ਨਾਲ, ਭਾਵੇਂ ਕੋਈ ਕਿਸੇ ਵੀ ਪਾਰਟੀ ਨਾਲ ਸਬੰਧਤ ਸੀ, ਆਪਸ ਵਿਚ ਬਹਿ ਕੇ ਪਿੰਡ ਦੀ ਬਿਹਤਰੀ ਨੂੰ ਧਿਆਨ ਵਿਚ ਰੱਖਦੇ ਹੋਏ, ਪਿੰਡ ਦੀ ਭਲਾਈ ਨੂੰ ਧਿਆਨ ਵਿਚ ਰੱਖਦੇ ਹੋਏ, ਪਿੰਡ ਦੇ ਵਿਕਾਸ ਨੂੰ ਧਿਆਨ ਵਿਚ ਰੱਖਦੇ ਹੋਏ ਸਰਬਸੰਮਤੀ ਕੀਤੀ। ਜਿੱਥੇ ਉਨ੍ਹਾਂ ਨੇ ਇੱਕ ਤਰੀਕੇ ਨਾਲ ਲੜਾਈ-ਝਗੜੇ ਤੋਂ ਬਚਾਅ ਕੀਤਾ ਦੂਜੇ ਪਾਸੇ ਇਲੈਕਸ਼ਨਾਂ ਕਰਵਾਈਆਂ ਜਾਣੀਆਂ

[ ਸਰਦਾਰ ਬਿਕਰਮ ਸਿੰਘ ਮਜੀਠੀਆ ]

ਸਨ, ਜਿਸ ਤੇ ਬਹੁਤ ਜ਼ਿਆਦਾ ਖਰਚਾ ਪੈਣਾ ਸੀ ਉਸ ਤੋਂ ਵੀ ਬਚਾਅ ਕੀਤਾ ਗਿਆ। ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੱਲ੍ਹ ਹੀ ਬਜਟ ਪੇਸ਼ ਹੋਇਆ ਹੈ। ਸਰਕਾਰ ਸਰਬਸੰਮਤੀ ਨਾਲ ਚੁਣੀਆਂ ਪੰਚਾਇਤਾਂ ਨੂੰ 2-2 ਲੱਖ ਰੁਪਿਆ ਜਾਂ 3-3 ਲੱਖ ਰੁਪਏ ਦੀ ਰਾਸ਼ੀ ਦੇਵੇ, ਇਹ ਕੋਈ ਬਹੁਤ ਵੱਡੀ ਰਾਸ਼ੀ ਨਹੀਂ ਹੈ। ਇਹ ਮੈਨੂੰ ਇੰਨਾ ਵਿਸ਼ਵਾਸ ਦਿਵਾ ਦੇਣ ਕਿ ਬਜਟ ਵਿਚ ਇਹ ਤਜਵੀਜ਼ ਪਵਾ ਦੇਣਗੇ ਕਿ ਜਿਹੜੀਆਂ ਸਰਬਸੰਮਤੀ ਨਾਲ ਚੁਣੀਆਂ ਪੰਚਾਇਤਾਂ ਹਨ, ਉਨ੍ਹਾਂ ਦਾ ਬਣਦਾ ਹੱਕ ਦਿਵਾ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਸਾਲ 1998 ਵਿਚ ਜਦੋਂ ਸ਼੍ਰੋਮਣੀ ਅਕਾਲੀ ਦਲ ਦਾ ਰਾਜ ਸੀ ਤਾਂ ਅਜਿਹੀਆਂ ਪੰਚਾਇਤਾਂ ਨੂੰ 1 ਲੱਖ ਰੁਪਏ ਦੀ ਰਾਸ਼ੀ ਦਿੱਤੀ ਜਾਂਦੀ ਸੀ। ਉਸ ਤੋਂ ਬਾਅਦ ਸਾਲ 2002-03 ਵਿਚ ਸਰਕਾਰ ਬਣੀ ਤਾਂ ਉਸ ਵੇਲੇ 2 ਲੱਖ ਰੁਪਿਆ ਦਿੱਤਾ ਜਾਂਦਾ ਸੀ। ਖੁਸ਼ੀ ਦੀ ਗੱਲ ਇਹ ਹੈ ਕਿ ਜਿਹੜੀਆਂ ਹੁਣ ਸਰਬਸੰਮਤੀ ਨਾਲ ਪੰਚਾਇਤਾਂ ਚੁਣੀਆਂ ਗਈਆਂ ਹਨ, ਇਸ ਵਾਸਤੇ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ 3 ਲੱਖ ਰੁਪਏ ਦੀ ਰਾਸ਼ੀ ਉਨ੍ਹਾਂ ਨੂੰ ਦੇਵਾਂਗੇ। ਹਾਲੇ ਪੰਚਾਇਤਾਂ ਬਣੀਆਂ ਨੂੰ ਡੇਢ ਸਾਲ ਹੋਇਆ ਹੈ। ਅਸੀਂ ਸੀ.ਐਮ. ਸਾਹਿਬ ਨਾਲ ਇਹ ਮਾਮਲਾ ਟੇਕ ਅੱਪ ਕੀਤਾ ਹੈ ਅਤੇ ਉਨ੍ਹਾਂ ਨੂੰ ਭਰੋਸਾ ਦਿਵਾਇਆ ਹੈ ਕਿ ਜਿਹੜੀਆਂ ਪੰਚਾਇਤਾਂ ਸਰਬਸੰਮਤੀ ਨਾਲ ਚੁਣੀਆਂ ਜਾਂਦੀਆਂ ਹਨ, ਉਨ੍ਹਾਂ ਨੂੰ ਜਲਦੀ ਹੀ ਪੈਸੇ ਦੇਵਾਂਗੇ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪੰਚਾਇਤਾਂ ਦਾ ਡੇਢ ਸਾਲ ਨਿਕਲ ਗਿਆ ਹੈ ਅਤੇ ਪੰਚਾਇਤਾਂ ਦਾ ਸਮਾਂ ਨਿਕਲਦਾ ਜਾਂਦਾ ਹੈ। ਉਨ੍ਹਾਂ ਨੇ ਪਿੰਡਾਂ ਵਿਚ ਵਿਕਾਸ ਕਰਵਾਉਣਾ ਹੈ। ਸਪੀਕਰ ਸਾਹਿਬ, ਜੇਕਰ ਬਲਾਕਵਾਈਜ਼ ਦੇਖੀਏ ਤਾਂ ਸਭ ਤੋਂ ਜ਼ਿਆਦਾ ਫਾਇਦਾ ਆਪ ਜੀ ਦੇ ਹਲਕੇ ਨੂੰ ਹੋਣਾ ਹੈ। ਜੇਕਰ 2 ਲੱਖ ਰੁਪਿਆ ਇੱਕ ਪਿੰਡ ਨੂੰ ਮਿਲ ਜਾਵੇ ਤਾਂ ਇਸ ਹਿਸਾਬ ਨਾਲ 1.70 ਕਰੋੜ ਰੁਪਿਆ ਆਪ ਜੀ ਦੇ ਹਲਕੇ ਵਿਚ ਜਾਣਾ ਹੈ।

**ਮਾਨਯੋਗ ਸਪੀਕਰ :** ਮੰਤਰੀ ਜੀ ਤਾਂ ਗੱਲ 3 ਲੱਖ ਰੁਪਏ ਦੀ ਕਰਦੇ ਹਨ ਪਰ ਤੁਸੀਂ ਦੋ ਲੱਖ ਰੁਪਏ ਦੀ ਗੱਲ ਕਰਦੇ ਹੋ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਜੇਕਰ ਸਰਬਸੰਮਤੀ ਦਾ ਤਿੰਨ ਲੱਖ ਰੁਪਏ ਦੇ ਅਧਾਰ ਨਾਲ ਆ ਗਿਆ ਤਾਂ ਢਾਈ ਕਰੋੜ ਰੁਪਿਆ ਹੋਣਾ ਹੈ। ਇਹ ਹਰ ਪੰਚਾਇਤ ਤੇ ਹਰ ਹਲਕੇ ਦੀ ਗੱਲ ਹੈ। ਇਹ ਪੈਸੇ ਛੇਤੀ ਤੋਂ ਛੇਤੀ ਟਾਈਮਬਾਉਂਡ ਮੈਨਰ ਨਾਲ ਦਿਵਾ ਦਿੱਤੇ ਜਾਣ ਜੀ।

**ਮਾਨਯੋਗ ਸਪੀਕਰ :** ਹੁਣ ਸਵਾਲਾਂ ਦਾ ਸਮਾਂ ਖਤਮ ਹੁੰਦਾ ਹੈ। (ਵਿਘਨ) ਸਾਰੇ ਪਹਿਲਾਂ ਮੇਰੀ ਗੱਲ ਸੁਣੋ। (ਵਿਘਨ) (ਸ਼ੋਰ) ਮੈਨੂੰ ਬੜਾ ਮਹਿਸੂਸ ਹੁੰਦਾ ਹੈ ਕਿ ਜਿਹੜੇ ਸਵਾਲ ਇੱਥੇ ਪੁੱਛੇ ਜਾਂਦੇ ਹਨ, ਉਹ ਬੜੇ ਜ਼ਰੂਰੀ ਹੁੰਦੇ ਹਨ ਪਰ ਹਰ ਰੋਜ਼ ਕੁਝ ਸਵਾਲ ਰਹਿ ਜਾਂਦੇ ਹਨ। ਕ੍ਰਿਪਾ ਕਰਕੇ ਬੇਲੋੜੀਆਂ ਸਪਲੀਮੈਂਟਰੀਆਂ ਨਾ ਕੀਤੀਆਂ ਜਾਣ। ਕਿਸੇ ਨੂੰ

ਬਿਠਾਉਣ ਲੱਗਿਆਂ ਸਮਾਂ ਲੱਗ ਜਾਂਦਾ ਹੈ, ਕੋਈ ਬੇਲੋੜੀ ਗੱਲ ਆਪਾਂ ਕਰਦੇ ਹਾਂ ਤੇ ਸਪਲੀਮੈਂਟਰੀ ਇੰਨੀ ਲੰਬੀ ਕਰ ਦਿੰਦੇ ਹਾਂ ਤਾਂ ਟਾਈਮ ਵੇਸਟ ਹੁੰਦਾ ਹੈ। ਯਤਨ ਕਰੋ ਅਤੇ ਸਹਿਯੋਗ ਦਿਓ ਕਿ ਤਕਰੀਬਨ ਸਾਰੇ ਦੇ ਸਾਰੇ ਸਵਾਲ ਰੋਜ਼ ਪੁੱਛੇ ਜਾਇਆ ਕਰਨ। ਹੁਣ ਸਵਾਲਾਂ ਦਾ ਸਮਾਂ ਖਤਮ ਹੋ ਗਿਆ ਹੈ। (ਵਿਘਨ) ਮੈਨੂੰ ਪੂਰੀ ਗੱਲ ਕਰ ਲੈਣ ਦਿਓ।

ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਵਿਖੇ ਪੰਜਾਬੀ ਚੇਅਰ ਦੀ ਸਥਾਪਨਾ

*1426. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ, ਨਵੀਂ ਦਿੱਲੀ ਵੱਲੋਂ ਪੰਜਾਬੀ ਚੇਅਰ ਸਥਾਪਿਤ ਕਰਨ ਲਈ ਪੰਜਾਬ ਸਰਕਾਰ ਤੋਂ ਗਰਾਂਟ ਦੀ ਮੰਗ ਕੀਤੀ ਗਈ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕਿੰਨੀ ਗਰਾਂਟ ਦੀ ਮੰਗ ਕੀਤੀ ਗਈ ਸੀ ਅਤੇ ਕੀ ਸਰਕਾਰ ਨੇ ਉਹ ਗਰਾਂਟ ਦੇ ਦਿੱਤੀ ਹੈ;

(ੲ) ਜੇਕਰ ਗਰਾਂਟ ਅਜੇ ਤੱਕ ਨਹੀਂ ਦਿੱਤੀ ਗਈ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਸ ਲਈ ਕੀ-ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਡਾਕਟਰ ਉਪਿੰਦਰਜੀਤ ਕੌਰ** : (ੳ) ਨਹੀਂ ਸ੍ਰੀਮਾਨ ਜੀ। ਜਵਾਹਰ ਲਾਲ ਨਹਿਰੂ ਯੂਨੀਵਰਸਿਟੀ, ਨਵੀਂ ਦਿੱਲੀ ਵੱਲੋਂ ਆਪਣੇ ਪੱਧਰ ਤੇ ਇਸ ਤਰ੍ਹਾਂ ਦੀ ਕੋਈ ਮੰਗ ਨਹੀਂ ਸੀ ਆਈ, ਪਰੰਤੂ ਉਚੇਰੀ ਸਿੱਖਿਆ ਵਿਭਾਗ ਵਲੋਂ ਪਹਿਲ ਕਦਮੀ ਕੀਤੀ ਗਈ ਸੀ ਕਿ ਦਿੱਲੀ ਵਿਖੇ ਸਥਿਤ ਰਾਸ਼ਟਰੀ ਪੱਧਰ ਦੀ ਇਸ ਯੂਨੀਵਰਸਿਟੀ ਵਿਖੇ ਪੰਜਾਬੀ ਭਾਸ਼ਾ ਦੇ ਪਸਾਰ ਤੇ ਸਮਰਿੱਧੀ ਲਈ ਇੱਕ ਪੰਜਾਬੀ ਚੇਅਰ ਸਥਾਪਿਤ ਕੀਤੀ ਜਾਵੇ। ਇਸ ਸਬੰਧ ਵਿਚ ਉਚੇਰੀ ਸਿੱਖਿਆ ਵਿਭਾਗ ਨੇ ਯੂਨੀਵਰਸਿਟੀ ਦੇ ਸਬੰਧਤ ਵਿਭਾਗ ਨਾਲ ਸੰਪਰਕ ਕਰਕੇ ਉਨ੍ਹਾਂ ਤੋਂ ਇਸ ਕਾਰਜ ਲਈ ਲੋੜੀਂਦੀ ਰਾਸ਼ੀ ਦੇ ਅਨੁਮਾਨ ਬਾਰੇ ਜਾਣਕਾਰੀ ਲੈਣ ਲਈ ਬੇਨਤੀ ਕੀਤੀ ਸੀ।

(ਅ) ਯੂਨੀਵਰਸਿਟੀ ਨੇ ਇਸ ਸਬੰਧੀ ਪੁੱਛਣ ਤੇ, ਇਸ ਕਾਰਜ ਲਈ ਤਿੰਨ ਕਰੋੜ

[ ਸਿੱਖਿਆ ਮੰਤਰੀ ]

ਰੁਪਏ ਦੀ ਗਰਾਂਟ ਦੀ ਮੰਗ ਕੀਤੀ ਸੀ, ਪਰ ਸਰਕਾਰ ਵੱਲੋਂ ਇਹ ਗਰਾਂਟ ਨਹੀਂ ਦਿੱਤੀ ਗਈ।

(ੲ) ਉਚੇਰੀ ਸਿੱਖਿਆ ਵਿਭਾਗ ਵੱਲੋਂ ਇਸ ਚੇਅਰ ਦੀ ਸਥਾਪਨਾ ਲਈ ਲੋੜੀਂਦਾ ਬਜਟ ਉਪਬੰਧ ਕਰਨ ਲਈ ਵਿੱਤ ਵਿਭਾਗ ਨੂੰ ਤਜਵੀਜ਼ ਭੇਜੀ ਗਈ ਸੀ, ਪ੍ਰੰਤੂ ਉਨ੍ਹਾਂ ਵੱਲੋਂ ਇਹ ਤਜਵੀਜ਼ ਮੰਨਣ ਤੋਂ ਅਸਮਰੱਥਾ ਪ੍ਰਗਟਾਈ ਗਈ ਹੈ।

---

## ਡਾਕਟਰਾਂ ਦੀਆਂ ਖਾਲੀ ਆਸਾਮੀਆਂ

*1441. **ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਦੇ ਸਮੁੱਚੇ ਸਰਕਾਰੀ ਹਸਪਤਾਲਾਂ ਵਿਚ ਡਾਕਟਰਾਂ ਦੀਆਂ ਕਿੰਨੀਆਂ ਅਸਾਮੀਆਂ ਖਾਲੀ ਹਨ ਅਤੇ ਇਹ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਰਾਜ ਵਿਚ ਡਾਕਟਰਾਂ ਦੀਆਂ 439 ਆਸਾਮੀਆਂ ਖਾਲੀ ਹਨ ਅਤੇ ਡਾਕਟਰਾਂ ਦੀਆਂ ਇਨ੍ਹਾਂ ਖਾਲੀ ਆਸਾਮੀਆਂ ਨੂੰ ਪੜਾਅਵਾਰ ਭਰਿਆ ਜਾ ਰਿਹਾ ਹੈ।

---

## ਬਾਘਾ ਪੁਰਾਣਾ ਵਿਖੇ ਸਬ-ਡਵੀਜ਼ਨ ਕੰਪਲੈਕਸ ਦੀ ਉਸਾਰੀ

*1436. **ਸਰਦਾਰ ਦਰਸ਼ਨ ਸਿੰਘ ਬਰਾੜ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੋਗਾ ਜ਼ਿਲ੍ਹੇ ਵਿਚ ਬਾਘਾਪੁਰਾਣਾ ਵਿਖੇ ਸਬ-ਡਵੀਜ਼ਨ ਕੰਪਲੈਕਸ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਂ ਜੀ। ਡਿਪਟੀ ਕਮਿਸ਼ਨਰ, ਮੋਗਾ ਵੱਲੋਂ ਉਨ੍ਹਾਂ ਦੇ ਪੱਤਰ ਨੰ: 227/ਐਮ.ਏ.-2, ਮਿਤੀ 04.03.2010 ਰਾਹੀਂ ਸਬ-ਡਵੀਜ਼ਨ/ਤਹਿਸੀਲ ਕੰਪਲੈਕਸ ਬਾਘਾ ਪੁਰਾਣਾ ਦੀ ਉਸਾਰੀ ਕਰਨ ਸਬੰਧੀ ਤਜਵੀਜ਼ ਪ੍ਰਾਪਤ ਹੋਈ ਹੈ ਜੋ ਕਿ ਸਰਕਾਰ ਦੇ ਵਿਚਾਰ ਅਧੀਨ ਹੈ।

---

## ਸਿਹਤ ਕੇਂਦਰ ਅਪਗ੍ਰੇਡ ਕਰਨ ਲਈ ਮਾਪਦੰਡ

*1543. **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਮਜੀਠਾ ਅਤੇ ਤਰਸਿੱਕਾ ਵਿਚ ਸਿਵਲ

ਡਿਸਪੈਂਸਰੀਆਂ, ਮਿੰਨੀ ਪੀ.ਐਚ.ਸੀ., ਪੀ.ਐਚ.ਸੀ., ਸੀ.ਐਚ.ਸੀ. ਅਤੇ ਸਿਵਲ ਹਸਪਤਾਲਾਂ ਦੀ ਕ੍ਰਮਵਾਰ ਗਿਣਤੀ ਕਿੰਨੀ ਹੈ ਅਤੇ ਇਹ ਕਿਹੜੇ-ਕਿਹੜੇ ਕਸਬਿਆਂ/ਪਿੰਡਾਂ ਵਿਚ ਸਥਿਤ ਹਨ;

(ਅ) ਕੀ ਭਾਗ (ੳ) ਵਿਚ ਵਰਣਿਤ ਕੇਂਦਰਾਂ ਵਿਚ ਮੈਡੀਕਲ ਅਤੇ ਪੈਰਾ-ਮੈਡੀਕਲ ਸਟਾਫ ਮਨਜ਼ੂਰ-ਸ਼ੁਦਾ ਆਸਾਮੀਆਂ ਅਨੁਸਾਰ ਤਾਇਨਾਤ ਹੈ ਅਤੇ ਕੀ ਇਨ੍ਹਾਂ ਵਿਚ ਲੋੜੀਂਦਾ ਸਾਜੋ-ਸਮਾਨ ਉਪਲਬਧ ਹੈ;

(ੲ) ਕੀ ਵਿਭਾਗ ਵਲੋਂ ਕੋਈ ਨਵੀਆਂ ਡਿਸਪੈਂਸਰੀਆਂ, ਮਿੰਨੀ ਪੀ.ਐਚ.ਸੀ., ਪੀ.ਐਚ.ਸੀ., ਸੀ.ਐਚ.ਸੀ., ਜਾਂ ਸਿਵਲ ਹਸਪਤਾਲ ਖੋਲ੍ਹਣ/ਅੱਪਗਰੇਡ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਉਸ ਲਈ ਕੀ ਮਾਪ-ਦੰਡ ਹਨ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਲੋੜੀਂਦੀ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

(ਅ) ਹਾਂ ਜੀ, ਮੈਡੀਕਲ ਅਤੇ ਪੈਰਾ-ਮੈਡੀਕਲ ਸਟਾਫ ਮਨਜ਼ੂਰ ਸ਼ੁਦਾ ਆਸਾਮੀਆਂ ਮੁਤਾਬਿਕ ਲੱਗਾ ਹੋਇਆ ਹੈ ਅਤੇ ਲੋੜੀਂਦਾ ਸਾਜੋ-ਸਮਾਨ ਲਗਭਗ ਉਪਲਬਧ ਹੈ।

(ੲ) ਨਹੀਂ ਜੀ। ਫਿਰ ਵੀ ਮਿੰਨੀ ਪੀ.ਐਚ.ਸੀ. ਵਡਾਲਾ ਵੀਰਮ (ਬਲਾਕ ਮਜੀਠਾ) ਅਤੇ ਟਾਹਲੀ ਸਾਹਿਬ (ਬਲਾਕ ਤਰਸਿੱਕਾ) ਨੂੰ 24×7 ਡਿਲਵਰੀ ਸੇਵਾਵਾਂ ਦੇਣ ਦੀ ਤਜਵੀਜ਼ ਵਿਚਾਰ ਅਧੀਨ ਹੈ।

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਅਨੁਲੱਗ 'ੳ'

ਬਲਾਕ ਮਜੀਠਾ (ਜ਼ਿਲ੍ਹਾ ਅੰਮ੍ਰਿਤਸਰ)

| ਲੜੀ ਨੰ: | ਕਿਸਮ | ਗਿਣਤੀ | ਪਿੰਡਾਂ/ਕਸਬਿਆਂ ਦੇ ਨਾਮ |
|---|---|---|---|
| 1. | ਸਿਵਲ ਡਿਸਪੈਂਸਰੀ | ਨਿੱਲ | – |
| 2. | ਮਿੰਨੀ ਪੀ.ਐਚ.ਸੀ | 2 | 1. ਕੱਥੂਨੰਗਲ<br>2. ਵਡਾਲਾ ਵੀਰਮ |
| 3. | ਪੀ.ਐਚ.ਸੀ | 1 | ਥਰੀਏਵਾਲ |
| 4. | ਸੀ.ਐਚ.ਸੀ | 1 | ਮਜੀਠਾ |
| 5. | ਸਿਵਲ ਹਸਪਤਾਲ | ਨਿੱਲ | – |

ਬਲਾਕ ਤਰਸਿੱਕਾ (ਜ਼ਿਲ੍ਹਾ ਅੰਮ੍ਰਿਤਸਰ)

| ਲੜੀ ਨੰ: | ਕਿਸਮ | ਗਿਣਤੀ | ਪਿੰਡਾਂ/ਕਸਬਿਆਂ ਦੇ ਨਾਮ |
|---|---|---|---|
| 1. | ਸਿਵਲ ਡਿਸਪੈਂਸਰੀ | ਨਿੱਲ | – |
| 2. | ਮਿੰਨੀ ਪੀ.ਐਚ.ਸੀ | 2 | 1. ਮੱਤੇਵਾਲ<br>2. ਟਾਹਲੀ ਸਾਹਿਬ |
| 3. | ਪੀ.ਐਚ.ਸੀ | ਨਿੱਲ | – |
| 4. | ਸੀ.ਐਚ.ਸੀ | 1 | ਤਰਸਿੱਕਾ |
| 5. | ਸਿਵਲ ਹਸਪਤਾਲ | ਨਿੱਲ | – |

---

## ਪਿੰਡ ਕਰੀਹਾ ਦੀ ਫਿਰਨੀ/ਛੱਪੜ ਦੀ ਜਗ੍ਹਾ ਉਤੇ ਅਣ-ਅਧਿਕਾਰਤ ਕਬਜ਼ਾ

*1490. ਸਰਦਾਰ ਦਰਸ਼ਨ ਸਿੰਘ ਬਰਾੜ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਪਿੰਡ ਕਰੀਹਾ (ਨਵਾਂ ਸ਼ਹਿਰ) ਦੀ ਫਿਰਨੀ ਖਸਰਾ ਨੰਬਰ 122 ਅਤੇ ਛੱਪੜ ਖਸਰਾ ਨੰਬਰ 96 ਉਤੇ ਅੰਸ਼ਿਕ ਰੂਪ ਵਿਚ ਅਣ-ਅਧਿਕਾਰਤ ਕਬਜ਼ਾ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ

ਅਣ-ਅਧਿਕਾਰਤ ਕਾਬਜ਼ਾਕਾਰਾਂ ਦੇ ਵੇਰਵੇ ਕੀ ਹਨ;

(ਅ) ਕੀ ਸਰਕਾਰ ਨੇ ਉਕਤ ਵਰਣਿਤ ਕੇਸ ਦੇ ਸਬੰਧ ਵਿਚ ਹੁਣ ਤੱਕ ਕੋਈ ਜਾਂਚ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਸਿੱਟੇ ਕੀ ਹਨ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, (ੳ) ਉਪ ਮੰਡਲ ਮੈਜਿਸਟਰੇਟ, ਨਵਾਂ ਸ਼ਹਿਰ ਵੱਲੋਂ ਸੂਚਿਤ ਕੀਤਾ ਗਿਆ ਹੈ ਕਿ ਖਸਰਾ ਨੰ: 122 ਗੈਰ-ਮੁਮਕਿਨ ਰਸਤਾ ਚੱਲ ਰਿਹਾ ਹੈ। ਖਸਰਾ ਨੰਬਰ 96 ਗੈਰ-ਮੁਮਕਿਨ ਛੱਪੜ ਰਕਬਾ 2 ਕਨਾਲ ਵਿਚੋਂ ਇੱਕ ਕਨਾਲ ਰਕਬੇ ਤੇ ਗੁਰਮੇਲ ਰਾਮ ਪੁੱਤਰ ਗੋਕਲ ਰਾਮ, ਗੈਰ-ਮਰੂਸੀ ਨੇ ਆਪਣਾ ਘਰ ਬਣਾਇਆ ਹੋਇਆ ਹੈ।

(ਅ) ਤਹਿਸੀਲਦਾਰ, ਨਵਾਂ ਸ਼ਹਿਰ ਅਤੇ ਉਪ ਮੰਡਲ ਮੈਜਿਸਟਰੇਟ, ਨਵਾਂ ਸ਼ਹਿਰ ਵੱਲੋਂ ਪੜਤਾਲ ਕੀਤੀ ਗਈ ਹੈ ਪ੍ਰੰਤੂ ਸ਼ਿਕਾਇਤ ਕਰਤਾ ਦੀ ਪੜਤਾਲ ਤੋਂ ਸੰਤੁਸ਼ਟੀ ਨਹੀਂ ਹੈ। ਸ਼ਿਕਾਇਤ ਕਰਤਾ ਰਿਟਾਇਰਡ ਕਾਨੂੰਗੋ ਪਾਸੋਂ ਨਿਸ਼ਾਨਦੇਹੀ ਕਰਵਾਉਣਾ ਚਾਹੁੰਦਾ ਹੈ। ਉਸ ਦੀ ਮੰਗ ਅਨੁਸਾਰ ਉਪ ਮੰਡਲ ਮੈਜਿਸਟਰੇਟ, ਨਵਾਂ ਸ਼ਹਿਰ ਵੱਲੋਂ ਸ਼੍ਰੀ ਸਰਵਣ ਸਿੰਘ, ਰਿਟਾਇਰਡ ਕਾਨੂੰਗੋ ਨੂੰ ਕਮਿਸ਼ਨ ਨਿਯੁਕਤ ਕਰਕੇ ਨਿਸ਼ਾਨਦੇਹੀ ਕਰਨ ਲਈ ਲਿਖਿਆ ਜਾ ਚੁੱਕਾ ਹੈ। ਮਾਮਲਾ ਪੜਤਾਲ ਅਧੀਨ ਹੈ।

---

## ਪਿੰਡਾਂ ਵਿਚ ਸੀਵਰੇਜ ਵਿਛਾਉਣ ਦੀ ਸਕੀਮ

*1541. **ਚੌਧਰੀ ਮੋਹਨ ਲਾਲ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਸਰਕਾਰ ਦੀ ਪਿੰਡਾਂ ਵਿਚ ਸੀਵਰੇਜ ਵਿਛਾਉਣ ਦੀ ਕੋਈ ਯੋਜਨਾ ਹੈ, ਜੇਕਰ ਹੈ ਤਾਂ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਦੇ ਕਿੰਨੇ ਪਿੰਡਾਂ ਵਿਚ ਹੁਣ ਤੱਕ ਸੀਵਰੇਜ ਪਾਉਣ ਲਈ ਪੈਸੇ ਜਮ੍ਹਾਂ ਕਰਵਾਏ ਗਏ ਹਨ ਤੇ ਇਨ੍ਹਾਂ ਦਾ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ।

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਪੰਜਾਬ ਸਰਕਾਰ ਦੀ ਘੱਟ ਲਾਗਤ ਦੀ ਛੋਟੇ ਵਿਆਸ ਵਾਲੀ ਸੀਵਰੇਜ ਪ੍ਰਣਾਲੀ ਦੀ ਯੋਜਨਾ ਹੈ। ਪਿੰਡ ਵਿਕਾਸ ਫੰਡ ਤਹਿਤ ਇਸ ਯੋਜਨਾ ਲਈ ਪੈਸੇ ਮੁਹੱਈਆ ਕਰਵਾਏ ਜਾਂਦੇ ਹਨ। ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿਚ ਇਸ ਯੋਜਨਾ ਅਧੀਨ ਕੋਈ ਪੈਸੇ ਜਮ੍ਹਾਂ ਨਹੀਂ ਕਰਵਾਏ ਗਏ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1355*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1334*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## MATTERS RAISED DURING ZERO HOUR AND STATEMENTS BY THE DEPUTY CHIEF MINISTER AND THE MINISTER THEREON

**ਮਾਨਯੋਗ ਸਪੀਕਰ :** ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ। ਹਾਂ ਜੀ, ਗੋਲਡੀ ਜੀ।

**ਸ੍ਰੀ ਲਵ ਕੁਮਾਰ ਗੋਲਡੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਇਸ ਸਦਨ ਦੇ ਧਿਆਨ ਵਿਚ ਲੋਕ ਹਿੱਤ ਦਾ ਅਹਿਮ ਮਸਲਾ ਲੈ ਕੇ ਆਇਆ ਹਾਂ। ਉਹ ਮਸਲਾ ਇਸ ਤਰ੍ਹਾਂ ਹੈ ਕਿ ਪੰਜਾਬ ਸਰਕਾਰ ਦਾ ਇੱਕ ਮੁਲਾਜ਼ਮ ਜਿਹੜਾ ਕਿ ਡਿਪਟੀ ਡਾਇਰੈਕਟਰ-ਕਮ-ਮੈਡੀਕਲ ਸੁਪਰਟੈਂਡੈਂਟ ਦੇ ਤੌਰ ਤੇ ਸਿਵਲ ਹਸਪਤਾਲ, ਜਲੰਧਰ ਵਿਖੇ ਤੈਨਾਤ ਸੀ, ਉਸ ਨੂੰ ਵਿਜੀਲੈਂਸ ਬਿਊਰੋ ਨੇ 5000 ਰੁਪਿਆ ਰਿਸ਼ਵਤ ਲੈਣ ਦੇ ਦੋਸ਼ ਵਿਚ ਫੜ੍ਹਿਆ ਸੀ। ਇਸ ਕੇਸ ਸਬੰਧੀ ਥਾਣੇ ਵਿਚ ਐਫ.ਆਈ.ਆਰ. ਵੀ ਦਰਜ ਹੋਈ ਸੀ। ਪ੍ਰੰਤੂ ਉਹ ਮੁਲਾਜ਼ਮ ਇੱਕ ਦਿਨ ਵੀ ਜੇਲ੍ਹ ਨਹੀਂ ਗਿਆ। ਉਸ ਨੂੰ ਮਿਤੀ 8 ਦਸੰਬਰ ਨੂੰ ਫੜ੍ਹਿਆ ਗਿਆ ਸੀ ਅਤੇ 15 ਦਸੰਬਰ ਨੂੰ, ਜਦੋਂ ਉਸ ਦੀ ਜ਼ਮਾਨਤ ਹੋਈ ਸੀ, ਤਾਂ ਉਸੇ ਦਿਨ ਹੀ ਉਸ ਦੀ ਹਸਪਤਾਲ ਤੋਂ ਛੁੱਟੀ ਕਰਵਾਈ ਗਈ। ਇਹ ਇਥੇ ਹੀ ਬੱਸ ਨਹੀਂ ਹੈ। ਪੰਜਾਬ ਸਰਕਾਰ ਦੀ ਹਾਲਤ ਇਸ ਨਾਲੋਂ ਵੀ ਬਦਤਰ ਹੈ ਕਿ ਉਸ ਨੂੰ ਚਾਰ ਸਟੈਪ ਅੱਗੇ ਜਾ ਕੇ ਡਾਇਰੈਕਟਰ, ਹੈਲਥ ਸਰਵਿਸਿਜ਼, ਦਾ ਅਹੁਦਾ ਦੇ ਦਿੱਤਾ ਗਿਆ ਹੈ ਅਤੇ ਇਸ ਤੋਂ ਵੀ ਅੱਗੇ ਜਾ ਕੇ ਉਸ ਨੂੰ ਡਾਇਰੈਕਟਰ, ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦਾ ਵੀ ਨਾਲ ਹੀ ਵਾਧੂ ਚਾਰਜ ਦੇ ਦਿੱਤਾ ਗਿਆ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਫਿਰ ਕਿਸ ਢੰਗ ਨਾਲ ਕੁਰੱਪਸ਼ਨ ਰੁਕੇਗੀ, ਕਿਸ ਢੰਗ ਨਾਲ ਸਰਕਾਰ ਕੁਰੱਪਸ਼ਨ ਤੇ ਨੱਥ ਪਾਵੇਗੀ? ਮੈਂ ਇਸ ਦਾ ਜਵਾਬ ਜਾਣਨਾ ਚਾਹੁੰਦਾ ਹਾਂ। ਇੱਥੇ ਮਾਨਯੋਗ ਡਿਪਟੀ ਮੁੱਖ ਮੰਤਰੀ ਜੀ ਬੈਠੇ ਹਨ, ਸਬੰਧਤ ਮਹਿਕਮੇ ਦੇ ਵਜ਼ੀਰ ਵੀ ਬੈਠੇ ਹਨ। ਇਸ ਗੱਲ ਦਾ ਜਵਾਬ ਅਤੇ ਬਿਆਨ ਸਦਨ ਦੇ ਵਿਚ ਜ਼ਰੂਰ ਦਿੱਤਾ ਜਾਵੇ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੀ

---

*For Starred Question Nos. 1355 and 1334 and replies thereto, please see Appendix to this Debates.

ਆਗਿਆ ਨਾਲ ਗੱਲ ਕਰਨੀ ਚਾਹੁੰਦਾ ਹਾਂ ਅਤੇ ਜਿਸ ਤਰ੍ਹਾਂ ਗੋਲਡੀ ਜੀ ਨੇ ਵੀ ਗੱਲ ਕੀਤੀ ਹੈ ਕਿ ਕੋਈ ਵੀ ਸਰਕਾਰੀ ਮੁਲਾਜ਼ਮ ਜੇ 48 ਘੰਟੇ ਜੇਲ੍ਹ ਵਿਚ ਰਹਿੰਦਾ ਹੈ ਤਾਂ ਉਸ ਨੂੰ ਆਟੋਮੈਟੀਕਲੀ ਸਸਪੈਂਡ ਕਰਨਾ ਪੈਂਦਾ ਹੈ। ਇੱਥੇ ਅਜਿਹੀ ਕੀ ਗੱਲ ਸੀ ਕਿ ਉਸ ਨੂੰ ਇੰਨੀ ਵੱਡੀ ਤਰੱਕੀ ਦਿੱਤੀ ਗਈ ਹੈ, ਜਦੋਂ ਕਿ ਉਸ ਨੂੰ ਸਜ਼ਾ ਮਿਲਣੀ ਚਾਹੀਦੀ ਸੀ ਤਾਂ ਕਿ ਜਿਹੜੀ ਹਰ ਰੋਜ਼ ਪੰਜਾਬ ਸਰਕਾਰ ਇਹ ਗੱਲ ਕਹਿੰਦੀ ਹੈ ਕਿ ਅਸੀਂ ਕੁਰੱਪਸ਼ਨ ਖਤਮ ਕਰਨੀ ਹੈ, ਉਸ ਨੂੰ ਸਜ਼ਾ ਦੇਣ ਨਾਲ ਬਲ ਮਿਲਦਾ। ਇਸ ਐਕਸ਼ਨ ਨਾਲ ਤਾਂ ਇਉਂ ਮਹਿਸੂਸ ਹੁੰਦਾ ਹੈ ਕਿ ਕੁਰੱਪਸ਼ਨ ਕਰਨ ਵਾਲੇ ਨੂੰ ਰੁਤਬੇ ਦੇ ਕੇ ਕੁਰੱਪਸ਼ਨ ਦਾ ਬੜਾਵਾ ਕੀਤਾ ਜਾ ਰਿਹਾ ਹੈ। ਮੈਂ ਆਨਰੇਬਲ ਮੈਂਬਰ ਦੁਆਰਾ ਜ਼ੀਰੋ ਆਵਰ ਵਿਚ ਉਠਾਏ ਪ੍ਰਸ਼ਨ ਦਾ ਭਰਪੂਰ ਸਮਰਥਨ ਕਰਦਾ ਹੋਇਆ, ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਕੇਸ ਵਿਚ ਦਖਲ ਦੇਣ ਅਤੇ ਇਸ ਗੱਲ ਦਾ ਵਿਸ਼ਵਾਸ ਦਿਵਾਉਣ ਕਿ ਉਹ ਜਿਹੜੀ ਗੱਲ ਕਹਿੰਦੇ ਹਨ ਕਿ ਮੈਂ ਕੁਰੱਪਸ਼ਨ ਖਤਮ ਕਰਨੀ ਹੈ, ਉਸ ਬਾਰੇ ਅਮਲੀ ਰੂਪ ਵਿਚ ਵੀ ਕੁਝ ਕਰਕੇ ਸਾਨੂੰ ਦਿਖਾਉਣ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਇਸ ਸਾਰੀ ਗੱਲ ਦੀ ਮੈਂ ਜਾਂਚ ਕਰਵਾ ਲੈਂਦਾ ਹਾਂ ਅਤੇ ਪਤਾ ਕਰਵਾ ਲੈਂਦਾ ਹਾਂ ਕਿ ਫੈਕਟਸ ਕੀ ਹਨ, ਉਸ ਤੋਂ ਬਾਅਦ ਦੱਸ ਦਿੱਤਾ ਜਾਵੇਗਾ।

**ਸ਼੍ਰੀ ਲਵ ਕੁਮਾਰ ਗੋਲਡੀ :** ਕੀ ਉਸ ਮੁਲਾਜ਼ਮ ਨੂੰ ਉਨੇ ਸਮੇਂ ਲਈ ਸਸਪੈਂਡ ਕਰ ਦਿੱਤਾ ਜਾਵੇਗਾ?

**ਮਾਨਯੋਗ ਸਪੀਕਰ :** ਗੱਲ ਇਹ ਹੈ ਕਿ ...(ਵਿਘਨ) ਪਹਿਲਾਂ ਇਨਕੁਆਇਰੀ ਤਾਂ ਹੋ ਲੈਣ ਦਿਓ, ਜਿਹੜੀ ਤੁਸੀਂ ਮੰਗ ਕੀਤੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਰੂਲਜ਼ ਹਨ ਕਿ ਜੇ ਕੋਈ ਸਰਕਾਰੀ ਮੁਲਾਜ਼ਮ 48 ਘੰਟੇ ਲਈ ਜੇਲ੍ਹ ਵਿਚ ਰਹਿੰਦਾ ਹੈ ਤਾਂ ਉਸ ਨੂੰ ਆਟੋਮੈਟੀਕਲੀ ਸਸਪੈਂਡ ਕਰਨਾ ਪੈਂਦਾ ਹੈ...

**ਮਾਨਯੋਗ ਸਪੀਕਰ :** ਬਰਾੜ ਜੀ, ਉਨ੍ਹਾਂ ਇਨਕੁਆਇਰੀ ਦੀ ਗੱਲ ਕੀਤੀ ਹੈ, ਉਹ ਹੋ ਲੈਣ ਦਿਓ।

**ਰਾਣਾ ਗੁਰਮੀਤ ਸਿੰਘ ਸੋਢੀ :** ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਦਨ ਵਿਚ ਸਾਰੇ ਮੈਂਬਰ ਸਾਹਿਬਾਨ ਤੇ ਹਾਊਸ ਵਿਚ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਬਜਟ ਸੂਬੇ ਦੀ ਤਰੱਕੀ ਤੇ ਵਿਕਾਸ ਕਰਨ ਲਈ ਤਿਆਰ ਹੁੰਦਾ ਹੈ। ਸੂਬੇ ਦਾ ਵਿਕਾਸ ਕਰਨ ਵਾਸਤੇ ਇਕ ਸਿਸਟਮ ਤਹਿਤ ਜ਼ਿਲ੍ਹਾ ਯੋਜਨਾ ਕਮੇਟੀਆਂ ਬਣੀਆਂ ਹੁੰਦੀਆਂ ਹਨ।

**ਮਾਨਯੋਗ ਸਪੀਕਰ :** ਕੀ ਤੁਸੀਂ ਬਜਟ ਦੀ ਬਹਿਸ ਉਤੇ ਬੋਲ ਰਹੇ ਹੋ?

**ਰਾਣਾ ਗੁਰਮੀਤ ਸਿੰਘ ਸੋਢੀ :** ਨਹੀਂ ਜੀ, ਮੈਂ ਇਕ ਜ਼ਰੂਰੀ ਮਸਲੇ ਤੇ ਗੱਲ

[ ਰਾਣਾ ਗੁਰਮੀਤ ਸਿੰਘ ਸੋਢੀ ]

ਕਰ ਰਿਹਾ ਹਾਂ ਅਤੇ ਇਹ ਬੜਾ ਅਹਿਮ ਮਸਲਾ ਹੈ, ਬੜੀ ਜ਼ਰੂਰੀ ਗੱਲ ਹੈ। ਮੈਂ ਉਸ ਬਾਰੇ ਗੱਲ ਕਰ ਰਿਹਾ ਹਾਂ।

**ਮਾਨਯੋਗ ਸਪੀਕਰ :** ਮੈਂ ਸਮਝਦਾ ਹਾਂ ਕਿ ਸਵੇਰ ਦੀ ਸਿਟਿੰਗ ਵਿਚ ਜ਼ੀਰੋ ਆਵਰ ਹੋ ਗਿਆ ਹੈ ਅਤੇ ਹੁਣ ਇਸ ਦੀ ਲੋੜ ਨਹੀਂ ਪਵੇਗੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਹ ਬੜੀ ਜ਼ਰੂਰੀ ਗੱਲ ਹੈ। ਮੈਂ ਦੱਸਣ ਲੱਗਿਆ ਹਾਂ ਕਿ ਜਿਹੜੀਆਂ ਜ਼ਿਲ੍ਹਾ ਪਲੈਨਿੰਗ ਕਮੇਟੀਆਂ ਬਣੀਆਂ ਹਨ, ਇਨ੍ਹਾਂ ਦੀ ਪਿਛਲੇ 3 ਸਾਲਾਂ ਵਿਚ ਕੋਈ ਮੀਟਿੰਗ ਨਹੀਂ ਹੋਈ।

**ਮਾਨਯੋਗ ਸਪੀਕਰ :** ਇਸ ਬਾਰੇ ਜਵਾਬ ਤਾਂ ਆ ਗਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਜਵਾਬ ਕਿੱਥੇ ਆਇਆ ਹੈ ਜੀ। ਮੈਂ ਪਲਾਨਿੰਗ ਕਮੇਟੀਆਂ ਦੀ ਗੱਲ ਕਰ ਰਿਹਾ ਹਾਂ। ਜ਼ਿਲ੍ਹੇ ਦੀਆਂ ਪਲਾਨਿੰਗ ਕਮੇਟੀਆਂ ਇਸ ਲਈ ਬਣਦੀਆਂ ਹਨ ਕਿ ਜ਼ਿਲ੍ਹੇ ਦੀ ਡਿਵੈਲਪਮੈਂਟ ਹੋ ਸਕੇ।

**ਮਾਨਯੋਗ ਸਪੀਕਰ :** ਮੈਨੂੰ ਹੁਣੇ ਦੱਸਿਆ ਹੈ ਕਿ ਇਸ ਵਿਸ਼ੇ ਤੇ ਤੁਹਾਡਾ ਸਵਾਲ ਵੀ ਆਇਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਮੇਰਾ ਸਵਾਲ ਹੈ ਪਰ ਉਹ ਸਵਾਲ ਲੱਗਣਾ ਨਹੀਂ ਹੈ ਕਿਉਂਕਿ ਸਦਨ ਉਸ ਤੋਂ ਪਹਿਲਾਂ ਉਠ ਜਾਣਾ ਹੈ। ਇਸ ਲਈ ਮੈਂ ਮਹਿਸੂਸ ਕਰਦਾ ਹਾਂ ਕਿ ਇਹ ਬੜਾ ਜ਼ਰੂਰੀ ਮਸਲਾ ਹੈ।

**ਮਾਨਯੋਗ ਸਪੀਕਰ :** ਮੈਂ ਤੁਹਾਡਾ ਸਵਾਲ ਲਗਵਾ ਦਿਆਂਗਾ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਹ ਬੜਾ ਜ਼ਰੂਰੀ ਮਸਲਾ ਹੈ।

**ਮਾਨਯੋਗ ਸਪੀਕਰ :** ਜਦੋਂ ਮੈਂ ਕਿਹਾ ਹੈ ਕਿ ਮੈਂ ਤੁਹਾਡਾ ਸਵਾਲ ਲਗਵਾ ਦੇਵਾਂਗਾ, ਫਿਰ ਹੋਰ ਗੱਲ ਦੀ ਲੋੜ ਨਹੀਂ ਰਹਿ ਜਾਂਦੀ।

**ਸਰਦਾਰ ਮੱਖਣ ਸਿੰਘ :** ਮੈਂ ਸਦਨ ਦਾ ਧਿਆਨ ਬੜੇ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਵਿੱਤ ਮੰਤਰੀ ਸਾਹਿਬ ਨੇ ਜੋ ਬਜਟ ਡਾਕੂਮੈਂਟ ਕੱਲ੍ਹ ਸਦਨ ਵਿਚ ਪੇਸ਼ ਕੀਤਾ ਹੈ, ਉਸ ਵਿਚ ਮੰਗ ਕੀਤੀ ਸੀ ਕਿ ਕਿਉਂਕਿ ਬਾਰਸ਼ ਸਮੇਂ ਸਿਰ ਨਾ ਹੋਣ ਕਾਰਨ ਕਿਸਾਨਾਂ ਨੂੰ ਬਿਜਲੀ ਮੁੱਲ ਲੈ ਕੇ ਦੇਣੀ ਪਈ ਸੀ ਔਰ ਟਿਊਬਵੈਲਾਂ ਤੋਂ ਪਾਣੀ ਵੀ ਡੀਜ਼ਲ ਫੂਕ ਕੇ ਪ੍ਰਾਪਤ ਕਰਨਾ ਪਿਆ ਸੀ। ਇਸ ਕਰਕੇ ਭਾਰਤ ਸਰਕਾਰ ਵਲੋਂ ਮੁਆਵਜ਼ਾ ਦੇਣ ਦੀ ਮੰਗ ਕੀਤੀ ਗਈ ਸੀ। ਕੱਲ੍ਹ ਕੇਂਦਰੀ ਵਿੱਤ ਮੰਤਰੀ ਸਾਹਿਬ ਨੇ ਪੰਜਾਬ ਨੂੰ 800 ਕਰੋੜ ਰੁਪਿਆ ਦਿੱਤਾ ਹੈ (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ)। ਸੋ ਇਸ ਹਾਊਸ ਵਿਚ ਕੇਂਦਰੀ ਵਿੱਤ ਮੰਤਰੀ ਸਾਹਿਬ ਦਾ ਔਰ ਭਾਰਤ ਸਰਕਾਰ ਦਾ ਧੰਨਵਾਦ ਦਾ ਮਤਾ ਪਾਸ ਕਰਨਾ ਚਾਹੀਦਾ ਹੈ ਜਿਨ੍ਹਾਂ ਨੇ ਪੰਜਾਬ ਨੂੰ 800 ਕਰੋੜ ਰੁਪਿਆ ਦਿੱਤਾ ਹੈ ਜਦ ਕਿ

ਹਰਿਆਣੇ ਨੂੰ ਇਸ ਤੋਂ ਅੱਧਾ, ਭਾਵ 400 ਕਰੋੜ ਰੁਪਿਆ ਦਿੱਤਾ ਹੈ। ਇਸ ਲਈ ਇਸ ਸਦਨ ਵਿਚ ਮਤਾ ਪਾਸ ਕਰਕੇ ਭਾਰਤ ਸਰਕਾਰ ਦੇ ਪ੍ਰਧਾਨ ਮੰਤਰੀ ਸਾਹਿਬ ਜੀ ਦਾ ਅਤੇ ਵਿੱਤ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੀਦਾ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ :** ਸਪੀਕਰ ਸਾਹਿਬ, ਮੈਂ ਬੜਾ ਹੀ ਅਹਿਮ ਮਸਲਾ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕੋਹਾੜੇ ਤੋਂ ਲੈ ਕੇ ਮਾਛੀਵਾੜੇ ਤੱਕ ਸੜਕ ਦਾ ਜਿਹੜਾ ਟੋਟਾ ਬਣਿਆ ਹੈ, ਉਸ ਦਾ ਜਿਸ ਵਿਅਕਤੀ ਨੇ ਟੈਂਡਰ ਲਿਆ ਹੈ, ਉਸ ਦੇ ਅਗੇਂਸਟ 7 ਪਾਰਟੀਆਂ/ਠੇਕੇਦਾਰ ਸਨ ਪਰ ਉਸ ਬੰਦੇ ਨੇ ਜਾਅਲੀ ਸਰਟੀਫਿਕੇਟ ਦੇ ਕੇ ਟੈਂਡਰ ਪ੍ਰਾਪਤ ਕੀਤਾ। ਇਸ ਮਾਮਲੇ ਵਿਚ ਜੇ.ਈ., ਐਕਸੀਅਨ ਵਗੈਰਾ ਸ਼ਾਮਿਲ ਹਨ। ਮੈਂ ਮੰਤਰੀ ਜੀ ਤੋਂ ਵਿਸ਼ਵਾਸ ਚਾਹੁੰਦਾ ਹਾਂ ਕਿ ਕੀ ਉਹ ਇਸ ਦੀ ਇਨਕੁਆਇਰੀ ਕਰਾਉਣਗੇ?

**ਲੋਕ ਨਿਰਮਾਣ (ਭ ਅਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਮੇਰੇ ਧਿਆਨ ਵਿਚ ਗੱਲ ਲਿਆਂਦੀ ਹੈ, ਇਸ ਦੀ ਅਸੀਂ ਇਨਕੁਆਇਰੀ ਆਪਣੇ ਸਪੈਸ਼ਲ ਸੈਕਟਰੀ ਤੋਂ ਕਰਵਾ ਲਵਾਂਗੇ ਅਤੇ ਜਿਹੜੇ ਦੋਸ਼ੀ ਅਫਸਰ ਹੋਣਗੇ, ਉਨ੍ਹਾਂ ਨੂੰ ਸਜ਼ਾ ਵੀ ਦਿੱਤੀ ਜਾਵੇਗੀ। ਜਿਸ ਤਰ੍ਹਾਂ ਵੀ ਇਨਕੁਆਇਰੀ ਦੀ ਰਿਪੋਰਟ ਆਉਂਦੀ ਹੈ, ਜੇਕਰ ਉਸ ਮੁਤਾਬਿਕ ਉਹ ਗਲਤ ਹੋਈ ਤਾਂ ਟੈਂਡਰ ਵੀ ਕੈਂਸਲ ਕੀਤਾ ਜਾਵੇਗਾ। (ਆਪੋਜ਼ੀਸ਼ਨ ਬੈਂਚਿਜ਼ ਵਲੋਂ ਥੰਪਿੰਗ)

---

## PRESENTATION OF THE SECOND REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ :** ਹਾਂ ਜੀ, ਹੁਣ ਕਾਰਜ ਸਲਾਹਕਾਰ ਕਮੇਟੀ ਦੀ ਦੂਸਰੀ ਰਿਪੋਰਟ।

ਮੈਂ ਕਾਰਜ ਸਲਾਹਕਾਰ ਕਮੇਟੀ ਦੀ ਦੂਸਰੀ ਰਿਪੋਰਟ ਪੇਸ਼ ਕਰਦਾ ਹਾਂ ਜੋ ਇਸ ਤਰ੍ਹਾਂ ਹੈ :-

**ਸੋਧੇ ਹੋਏ ਪ੍ਰੋਗਰਾਮ** ਤੇ ਵਿਚਾਰ ਕਰਨ ਤੋਂ ਬਾਅਦ ਕਮੇਟੀ ਨੇ ਸਿਫਾਰਸ਼ ਕੀਤੀ ਕਿ ਮਿਤੀ 18.3.2010 ਤੋਂ 26.3.2010 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇ :-

| | |
|---|---|
| ਵੀਰਵਾਰ, 18 ਮਾਰਚ, 2010<br>(10.00 ਵਜੇ ਸਵੇਰੇ) | ਸਾਲ 2010-11 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ |

[ ਮਾਨਯੋਗ ਸਪੀਕਰ ]

| | |
|---|---|
| ਸ਼ੁੱਕਰਵਾਰ, 19 ਮਾਰਚ, 2010 | ਖਾਲੀ ਦਿਨ |
| ਸ਼ਨਿੱਚਰਵਾਰ, 20 ਮਾਰਚ, 2010<br>ਐਤਵਾਰ, 21 ਮਾਰਚ, 2010 } | ਛੁੱਟੀਆਂ |
| ਸੋਮਵਾਰ, 22 ਮਾਰਚ, 2010 | ਖਾਲੀ ਦਿਨ |
| ਮੰਗਲਵਾਰ, 23 ਮਾਰਚ, 2010<br>ਬੁੱਧਵਾਰ, 24 ਮਾਰਚ, 2010 } | ਛੁੱਟੀਆਂ |
| ਵੀਰਵਾਰ, 25 ਮਾਰਚ, 2010<br>(2.00 ਵਜੇ ਬਾਅਦ ਦੁਪਹਿਰ) | ਸਾਲ 2010-11 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ<br>(ਸਮਾਪਤ ਕੀਤੀ ਜਾਵੇਗੀ) |
| ਸ਼ੁੱਕਰਵਾਰ, 26 ਮਾਰਚ, 2010<br>(10.00 ਵਜੇ ਸਵੇਰੇ ਤੋਂ 2.00 ਵਜੇ ਬਾਅਦ ਦੁਪਹਿਰ)<br>(ਸਵੇਰ ਦੀ ਬੈਠਕ) | ਗੈਰ-ਸਰਕਾਰੀ ਕੰਮ-ਕਾਰ |
| ਸ਼ੁੱਕਰਵਾਰ, 26 ਮਾਰਚ, 2010<br>(3.00 ਵਜੇ ਬਾਅਦ ਦੁਪਹਿਰ)<br>(ਬਾਅਦ ਦੁਪਹਿਰ ਦੀ ਬੈਠਕ) | (i) ਸਾਲ 2010 ਲਈ ਪੰਜਾਬ ਵਿਧਾਨ ਸਭਾ ਦੀਆਂ ਚੁਣੀਆਂ ਗਈਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ;<br>(ii) ਸਾਲ 2010-11 ਲਈ ਬਜਟ ਅਨੁਮਾਨਾਂ ਦੇ ਸਬੰਧ ਵਿਚ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ;<br>(iii) ਸਾਲ 2010-11 ਲਈ ਬਜਟ ਅਨੁਮਾਨਾਂ ਦੇ ਸਬੰਧ ਵਿਚ ਨਮਿੱਤਣ ਬਿਲ।<br>(iv) ਵਿਧਾਨਕ ਕੰਮ-ਕਾਰ; ਅਤੇ<br>(v) ਸਦਨ ਨੂੰ ਅਣਮਿੱਥੇ ਸਮੇਂ ਲਈ ਸਥਗਿੱਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ। |

ਜੇਕਰ, ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ੍ਰੀ ਤਿਕਸ਼ਨ ਸੂਦ) :** ਸ੍ਰੀਮਾਨ ਜੀ, ਮੈਂ

ਪ੍ਰਸਤਾਵ ਕਰਦਾ ਹਾਂ-

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

---

## PRESENTATION OF THE REPORTS OF THE COMMITTEES

1) **ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸ਼੍ਰੀਮਾਨ ਜੀ, ਮੈਂ -

(ੳ) ਸਾਲ 2009-2010 ਲਈ ਸਿੰਜਾਈ ਵਿਭਾਗ ਦੇ ਕੰਮਕਾਰ ਅਤੇ ਮੌਕੇ ਤੇ ਅਧਿਐਨ ਦੇ ਸਬੰਧ ਵਿਚ; ਅਤੇ

(ਅ) ਸਾਲ 2009-2010 ਲਈ ਸਥਾਨਕ ਸਰਕਾਰ ਦੇ ਕੰਮਕਾਰ ਅਤੇ ਮੌਕੇ ਤੇ ਅਧਿਐਨ ਦੇ ਸਬੰਧ ਵਿਚ

ਅਨੁਮਾਨ ਕਮੇਟੀ ਦੀਆਂ ਰਿਪੋਰਟਾਂ ਪੇਸ਼ ਕਰਦਾ ਹਾਂ।

2) **ਸਭਾਪਤੀ, ਮੇਜ਼ ਤੇ ਰੱਖੇ ਗਏ/ਰੱਖੇ ਜਾਣ ਵਾਲੇ ਕਾਗਜ਼ ਪੱਤਰਾਂ ਸਬੰਧੀ ਕਮੇਟੀ (ਸਰਦਾਰ ਕੁਲਦੀਪ ਸਿੰਘ ਭੱਠਲ) :** ਮਾਨਯੋਗ ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਰਿਪੋਰਟ ਸਦਨ ਦੀ ਮੇਜ਼ ਤੇ ਰੱਖਾਂ, ਮੈਂ ਇਕ ਮਿੰਟ ਤੁਹਾਡੀ ਤਵੱਜੋਂ ਲੈਣੀ ਚਾਹੁੰਦਾ ਹਾਂ ਕਿ ਇਸ ਕਮੇਟੀ ਵਿਚ ਹੀ ਨਹੀਂ, ਹੋਰ ਕਮੇਟੀਆਂ ਵਿਚ ਵੀ ਤੁਸੀਂ...

**ਮਾਨਯੋਗ ਸਪੀਕਰ :** ਇਹ ਤਾਂ ਸਿਰਫ ਰਿਪੋਰਟ ਹੀ ਪੇਸ਼ ਕਰਨੀ ਹੁੰਦੀ ਹੈ ਕਿਉਂਕਿ ਇਸ ਤੋਂ ਅਗਲੀ ਗੱਲ ਬਾਅਦ ਵਿਚ ਹੋ ਸਕਦੀ ਹੈ।

**ਸਭਾਪਤੀ, ਮੇਜ਼ ਤੇ ਰੱਖੇ ਗਏ/ਰੱਖੇ ਜਾਣ ਵਾਲੇ ਕਾਗਜ਼ ਪੱਤਰਾਂ ਸਬੰਧੀ ਕਮੇਟੀ (ਸਰਦਾਰ ਕੁਲਦੀਪ ਸਿੰਘ ਭੱਠਲ) :** ਸ਼੍ਰੀਮਾਨ ਜੀ, ਮੈਂ ਸਾਲ 2009-10

[ ਸਭਾਪਤੀ, ਮੇਜ ਤੇ ਰੱਖੇ ਗਏ/ਰੱਖੇ ਜਾਣ ਵਾਲੇ ਕਾਗਜ਼ ਪੱਤਰਾਂ ਸਬੰਧੀ ਕਮੇਟੀ ]
ਲਈ ਮੇਜ਼ ਤੇ ਰੱਖੇ ਗਏ/ਰੱਖੇ ਜਾਣ ਵਾਲੇ ਕਾਗਜ਼ ਪੱਤਰਾਂ ਸਬੰਧੀ ਕਮੇਟੀ ਦੀ 15ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ :** ਹੁਣ ਜੇਕਰ ਗੱਲ ਕਰਨੀ ਹੈ ਤਾਂ ਸੇਲੀਐਂਟ ਫੀਚਰਜ਼ ਜਿਹੜੇ ਹਨ, ਉਨ੍ਹਾਂ ਤੇ ਗੱਲ ਕੀਤੀ ਜਾ ਸਕਦੀ ਹੈ।

**ਸਭਾਪਤੀ, ਮੇਜ਼ ਤੇ ਰੱਖੇ ਗਏ/ਰੱਖੇ ਜਾਣ ਵਾਲੇ ਕਾਗਜ਼ ਪੱਤਰਾਂ ਸਬੰਧੀ ਕਮੇਟੀ :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੰਮ ਕਰਦੇ ਹੋਏ ਵੀ ਅਤੇ ਇਸ ਸਾਰੇ ਸਿਸਟਮ ਨੂੰ ਦੇਖਦੇ ਹੋਏ...

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਵਿਰਸਾ ਸਿੰਘ ਵਲਟੋਹਾ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਪਹਿਲਾਂ ਇਨ੍ਹਾਂ ਨੇ ਕੋਸ਼ਿਸ਼ ਕੀਤੀ ਹੈ, ਪਹਿਲਾਂ ਇਹ ਆਪਣੀ ਗੱਲ ਕਰ ਲੈਣ, ਫਿਰ ਤੁਸੀਂ ਦੱਸ ਲੈਣਾ। ਚਲੋ, ਪਹਿਲਾਂ ਤੁਸੀਂ ਹੀ ਗੱਲ ਕਰ ਲਵੋ।

**ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਅੱਜ ਪੰਜਾਬ ਵਿਧਾਨ ਸਭਾ ਦੀ ਅਨੁਮਾਨ ਕਮੇਟੀ ਨੇ ਦੋ ਰਿਪੋਰਟਾਂ ਸਦਨ ਵਿਚ ਪੇਸ਼ ਕੀਤੀਆਂ ਹਨ। ਵਿਧਾਨ ਸਭਾ ਦਾ ਮੁੱਖ ਮਕਸਦ ਹੈ ਕਿ ਪੰਜਾਬ ਅੰਦਰ ਜੋ ਕੁਝ ਵੀ ਹੋ ਰਿਹਾ ਹੈ, ਉਸਦੇ ਨਾਲ ਸਬੰਧਤ ਜਿਹੜੀ ਅਫ਼ਸਰਸ਼ਾਹੀ ਹੈ, ਉਸ ਨੂੰ ਪੰਜਾਬ ਵਿਧਾਨ ਸਭਾ ਪ੍ਰਤੀ ਜਵਾਬਦੇਹ ਬਣਾਇਆ ਜਾਵੇ ਔਰ ਪੰਜਾਬ...

**ਮਾਨਯੋਗ ਸਪੀਕਰ :** ਸਿਰਫ ਸੇਲੀਐਂਟ ਫੀਚਰਜ਼ ਹੀ ਹੋਣ।

**ਸਭਾਪਤੀ, ਅਨੁਮਾਨ ਕਮੇਟੀ :** ਸਪੀਕਰ ਸਾਹਿਬ, ਉਸ ਤੇ ਹੀ ਆ ਰਿਹਾ ਹਾਂ। ਉਸ ਦੇ ਬਾਰੇ ਜਵਾਬਦੇਹੀ ਕਰਨਾ ਇਹ ਅਨੁਮਾਨ ਕਮੇਟੀ ਦਾ ਕੰਮ ਹੈ। ਸਪੀਕਰ ਸਾਹਿਬ, ਮੈਨੂੰ ਬੜਾ ਦੁੱਖ ਹੈ ਕਿ ਅਸੀਂ ਇਰੀਗੇਸ਼ਨ ਮਹਿਕਮੇ ਦਾ ਜਿਹੜਾ ਘੱਗਰ ਦਰਿਆ ਦਾ ਬੰਨ੍ਹ ਬਣਾਉਣਾ ਸੀ ਉਸ ਬੰਨ੍ਹ ਦਾ ਜਿਹੜਾ ਪ੍ਰਾਜੈਕਟ ਸੀ ਉਸ ਬਾਰੇ ਇਸ ਕਮੇਟੀ ਨੇ ਉਸ ਦਾ ਮੌਕੇ ਤੇ ਅਧਿਐਨ ਕੀਤਾ...

**ਮਾਨਯੋਗ ਸਪੀਕਰ :** ਉਸਦੇ ਬਾਰੇ ਬਹੁਤੀ ਡਿਟੇਲ ਦੱਸਣ ਦੀ ਲੋੜ ਨਹੀਂ ਹੈ। ਇਸ ਦਾ ਅਧਿਐਨ ਕੀਤਾ, ਹੋਰ ਕੀ ਕੀਤਾ ਹੈ। ਉਹ ਦੱਸ ਦਿਓ।

**ਸਭਾਪਤੀ, ਅਨੁਮਾਨ ਕਮੇਟੀ :** ਉਸ ਦੇ ਵਿਚ ਇਹ ਦੇਖਿਆ ਗਿਆ ਹੈ ਕਿ ਇਸ ਦਾ ਟੋਟਲ ਪ੍ਰੋਜੈਕਟ 30.65 ਕਰੋੜ ਰੁਪਏ ਦਾ ਸੀ ਜਦਕਿ ਇਸ ਦਾ 20% ਕੰਮ ਹੀ ਹੋਇਆ ਅਤੇ 14.25 ਕਰੋੜ ਰੁਪਏ ਦੀ ਪੇਮੈਂਟ ਸਬੰਧਤ ਠੇਕੇਦਾਰ ਨੂੰ ਕਰ ਦਿੱਤੀ ਗਈ ਜਿਹੜੀ ਕਿ ਟੋਟਲੀ ਇਲਲੀਗਲ ਕੀਤੀ ਗਈ। ਇਸ ਦੀ ਕੋਈ ਪਰੋਵੀਜ਼ਨ ਨਹੀਂ ਸੀ। ਕੋਈ ਸਿਸਟਮ ਨਹੀਂ, ਕੋਈ ਨਿਯਮ ਨਹੀਂ ਬਣਾਇਆ।

**ਮਾਨਯੋਗ ਸਪੀਕਰ :** ਅਗਲੀ ਗੱਲ।

**ਸਭਾਪਤੀ, ਅਨੁਮਾਨ ਕਮੇਟੀ :** ਮੈਂ ਮੈਂਬਰ ਸਾਹਿਬਾਨ ਦਾ ਵੀ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਸਾਰਿਆਂ ਨੇ ਹੀ ਬੜੀ ਤਨਦੇਹੀ ਨਾਲ, ਮਿਹਨਤ ਨਾਲ ਆਪਣੇ ਕੰਮ ਕਾਜ ਛੱਡ ਕੇ ਮੀਟਿੰਗਾਂ ਅਟੈਂਡ ਕੀਤੀਆਂ ਹਨ। ਤੁਹਾਨੂੰ ਪਤਾ ਹੈ ਕਿ ਰਾਜਨੀਤਿਕ ਬੰਦਿਆਂ ਵਾਸਤੇ ਕੰਮ ਛੱਡਣਾ ਬਹੁਤ ਮੁਸ਼ਕਲ ਹੁੰਦਾ ਹੈ, ਪਰ ਮਾਨਯੋਗ ਮੈਂਬਰ ਸਾਹਿਬਾਨ ਆਪਣਾ ਕੰਮ ਛੱਡ ਕੇ ਕਮੇਟੀਆਂ ਦੀਆਂ ਮੀਟਿੰਗਾਂ ਵਿਚ ਹਿੱਸਾ ਲੈਂਦੇ ਰਹੇ ਹਨ। ਜੇਕਰ ਅੱਜ ਵਿਧਾਨ ਸਭਾ ਵਿਚ ਇਸ ਬਾਰੇ ਗੱਲ ਨਾ ਹੋਵੇ ਤਾਂ ਜਿਹੜੇ ਸਾਹਮਣੇ ਪ੍ਰੈੱਸ ਗੈਲਰੀ ਵਿਚ ਪੱਤਰਕਾਰ ਬੈਠੇ ਹਨ, ਜੋ ਸਿੰਚਾਈ ਮਹਿਕਮੇ ਵਾਲਿਆਂ ਨੇ ਗਲਤ ਕੰਮ ਕੀਤੇ ਹਨ, ਜੇਕਰ ਉਨ੍ਹਾਂ ਕੋਲ (ਪ੍ਰੈਸ ਵਾਲਿਆਂ ਕੋਲ) ਗੱਲ ਨਾ ਪਹੁੰਚੀ ਤਾਂ ਚੰਗਾ ਜਿਹਾ ਨਹੀਂ ਲੱਗਦਾ। ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਸਿੰਚਾਈ ਵਿਭਾਗ ਦਾ ਜਿਹੜਾ ਇੰਜੀਨੀਅਰਿੰਗ ਵਿੰਗ ਹੈ, ਉਹ ਪੰਜਾਬ ਦੇ ਲੋਕਾਂ ਨੂੰ ਕਿਵੇਂ ਖਾ ਰਿਹਾ ਹੈ...

**ਮਾਨਯੋਗ ਸਪੀਕਰ :** ਤੁਸੀਂ ਕੇਵਲ salient features ਹੀ ਦੱਸਣੇ ਹਨ।

**ਸਭਾਪਤੀ, ਅਨੁਮਾਨ ਕਮੇਟੀ :** ਸਪੀਕਰ ਸਾਹਿਬ, salient features ਇਹੀ ਹਨ ਕਿ ਉਸ ਬੰਨ੍ਹ ਦਾ ਕੇਵਲ 20% ਕੰਮ ਹੀ ਹੋਇਆ ਜਦਕਿ ਇਸ ਦੇ ਅਗੇਂਸਟ 100% ਪ੍ਰੋਜੈਕਟ ਦੇ ਕੰਮ ਦੀ ਕੁੱਲ ਲਾਗਤ 30.65 ਕਰੋੜ ਰੁਪਏ ਵਿਚੋਂ 14.25 ਕਰੋੜ ਰੁਪਏ ਦੀ ਪੇਮੈਂਟ ਕਰ ਦਿੱਤੀ ਗਈ ਜਿਹੜੀ ਕਿ ਕੰਮ ਦੀ ਸਟਾਰਟਿੰਗ ਹੀ ਗਲਤ ਕੀਤੀ ਗਈ। ਜਿਸ ਠੇਕੇਦਾਰ ਨੇ ਠੇਕਾ ਲਿਆ ਸੀ, ਉਸ ਦੇ ਸਰਟੀਫਿਕੇਟ ਦੀ ਕੋਈ ਵੈਰੀਫਿਕੇਸ਼ਨ ਨਹੀਂ ਕਰਵਾਈ ਗਈ ਅਤੇ ਉਹ ਸਰਟੀਫਿਕੇਟ ਬਿਲਕੁਲ ਗਲਤ ਪਾਇਆ ਗਿਆ, ਉਸ ਠੇਕੇਦਾਰ ਦੀ ਮੁੱਢਲੀ ਇਲੀਜੀਬਿਲਟੀ ਹੀ ਗਲਤ ਸੀ। ਉਸ ਦੀ ਜਿਹੜੀ ਡਿਪਾਰਟਮੈਂਟ ਕੋਲ ਇਨਲਿਸਟਮੈਂਟ ਹੁੰਦੀ ਹੈ, ਉਹ ਵਿਭਾਗ ਦੇ ਕੋਲ ਨਹੀਂ ਹੈ। ਠੇਕੇਦਾਰ ਦੀ ਇਨਲਿਸਟਮੈਂਟ ਨਾ ਹੋਣ ਦੇ ਬਾਵਜੂਦ ਵੀ ਉਸ ਨੂੰ ਟੈਂਡਰ ਦਿੱਤਾ ਗਿਆ। ਸਪੀਕਰ ਸਾਹਿਬ, ਇਸ ਤੋਂ ਵੀ ਵੱਡੀ ਗੱਲ ਹੈ ਕਿ ਡੀ-ਵਾਟਰਿੰਗ ਵਾਸਤੇ ਇਕ ਕਰੋੜ ਰੁਪਿਆ ਰੱਖਿਆ ਗਿਆ ਸੀ ਪਰ ਉਸ ਦੇ ਅਗੇਂਸਟ 3.40 ਕਰੋੜ ਰੁਪਏ ਦੀ ਪੇਮੈਂਟ ਕਰ ਦਿੱਤੀ ਗਈ। ਨਿਯਮਾਂ ਅਨੁਸਾਰ ਐਗਰੀਮੈਂਟ...

**ਮਾਨਯੋਗ ਸਪੀਕਰ :** ਵਲਟੋਹਾ ਜੀ, ਤੁਸੀਂ ਤਾਂ ਭਾਸ਼ਣ ਕਰਨ ਲੱਗ ਪਏ ਹੋ। ਸਿਰਫ ਪੁਆਇੰਟ ਦੱਸਣੇ ਹੁੰਦੇ ਹਨ ਕਿ ਕੀ-ਕੀ ਤੁਸੀਂ ਕੀਤਾ। ਬਿਲਕੁਲ ਥੋੜ੍ਹੇ ਲਫਜ਼ਾਂ ਵਿਚ ਗੱਲ ਕਰੋ।

**ਸਭਾਪਤੀ, ਅਨੁਮਾਨ ਕਮੇਟੀ :** ਕਮੇਟੀ ਨੇ ਆਪਣੀ ਰਿਪੋਰਟ ਵਿਚ ਸਭ ਕੁਝ ਮੈਨਸ਼ਨ ਕਰ ਦਿੱਤਾ ਹੈ। ਕਮੇਟੀ ਵੱਲੋਂ ਬੜੀ ਮਿਹਨਤ ਅਤੇ ਕੋਸ਼ਿਸ਼ ਕੀਤੀ ਗਈ ਹੈ ਕਿ ਜਿਸ ਭ੍ਰਿਸ਼ਟਾਚਾਰ ਨੂੰ ਅਸੀਂ ਵਿਧਾਨ ਸਭਾ ਵਿਚ ਬੈਠ ਕੇ ਕੋਸਦੇ ਹਾਂ ਅਤੇ ਸਾਰੇ ਪੰਜਾਬ

[ ਸਭਾਪਤੀ, ਅਨੁਮਾਨ ਕਮੇਟੀ ]

ਦੇ ਲੋਕ ਵੀ ਕੋਸਦੇ ਹਨ, ਉਸ ਨੂੰ ਰੋਕਣ ਦਾ ਨਿਗੂਣਾ ਜਿਹਾ ਯਤਨ ਕੀਤਾ ਹੈ। ਮਹਿਕਮੇ ਨੇ ਕੁਤਾਹੀਆਂ ਹੀ ਕੁਤਾਹੀਆਂ ਕੀਤੀਆਂ ਹਨ। ਕੰਮ ਦੇ ਸ਼ੁਰੂ ਤੋਂ ਲੈ ਕੇ ਅਖੀਰ ਤੱਕ (ਟਰਮੀਨੇਸ਼ਨ ਤੱਕ) ਮਹਿਕਮੇ ਨੇ ਕੋਈ ਨਿਯਮ ਨਹੀਂ ਅਪਣਾਇਆ। ਜੇ.ਈ. ਤੋਂ ਲੈ ਕੇ ਐਸ.ਡੀ.ਓ. ਤੱਕ, ਐਸ.ਡੀ.ਓ. ਤੋਂ ਲੈ ਕੇ ਐਕਸੀਅਨ ਤੱਕ, ਐਕਸੀਅਨ ਤੋਂ ਲੈ ਕੇ ਐਸ.ਈ. ਤੱਕ ਅਤੇ ਐਸ.ਈ. ਤੋਂ ਲੈ ਕੇ ਚੀਫ ਇੰਜੀਨੀਅਰ ਤੱਕ, ਇਥੋਂ ਤੱਕ ਕਿ ਪੰਜਾਬ ਦੀ ਸਰਕਾਰ ਅੰਦਰ ਬੈਠੇ ਹੋਏ ਆਈ.ਏ.ਐਸ. ਅਧਿਕਾਰੀ ਵੀ ਇਸ ਘਪਲੇ ਵਿਚ ਸ਼ਾਮਲ ਹਨ। ਇਹ ਮੈਨੂੰ ਬੜੇ ਦੁੱਖ ਦੇ ਨਾਲ ਵਿਧਾਨ ਸਭਾ ਵਿਚ ਦੱਸਣਾ ਪੈ ਰਿਹਾ ਹੈ। ਮੈਂ ਧੰਨਵਾਦੀ ਹਾਂ ਆਪਣੇ ਸਾਰੇ ਮੈਂਬਰ ਸਾਹਿਬਾਨ/ਸਟਾਫ ਦਾ ਜਿਨ੍ਹਾਂ ਨੇ ਇਸ ਕੰਮ ਵਿਚ ਪੂਰਾ ਸਹਿਯੋਗ ਦਿੱਤਾ ਹੈ ਅਤੇ ਇਸ ਘਪਲੇ ਨੂੰ ਨੰਗਾ ਕਰਕੇ ਪੰਜਾਬ ਦੇ ਲੋਕਾਂ ਨੂੰ ਇਕ ਪੈਗਾਮ ਦੇ ਦਿੱਤਾ ਹੈ। ਧੰਨਵਾਦ ਜੀ।

(ਇਸ ਸਮੇਂ ਸ਼੍ਰੀ ਸੁਨੀਲ ਕੁਮਾਰ ਜਾਖੜ, ਮੈਂਬਰ, ਅਨੁਮਾਨ ਕਮੇਟੀ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਜਾਖੜ ਜੀ, ਚੇਅਰਮੈਨ ਜੀ ਨੇ ਬਰੀਫ ਕਰ ਦਿੱਤਾ ਹੈ। ਹੋਰ ਕੋਈ ਮੈਂਬਰ ਨਹੀਂ ਬੋਲੇਗਾ।

**ਸਭਾਪਤੀ, ਮੇਜ਼ ਤੇ ਰੱਖੇ ਗਏ/ਰੱਖੇ ਜਾਣ ਵਾਲੇ ਕਾਗਜ਼-ਪੱਤਰਾਂ ਸਬੰਧੀ ਕਮੇਟੀ (ਸਰਦਾਰ ਕੁਲਦੀਪ ਸਿੰਘ ਭੱਠਲ) :** ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਮੈਂ ਇਸ ਕਮੇਟੀ ਵਿਚ ਵੇਖਿਆ ਹੈ ਕਿ ਸਾਲ 2003-04 ਦੀਆਂ ਰਿਪੋਰਟਾਂ ਤੋਂ ਬਾਅਦ ਕੋਈ ਵੀ ਲੇਖਾ ਰਿਪੋਰਟ ਇਸ ਸਦਨ ਨੂੰ ਨਹੀਂ ਭੇਜੀ ਗਈ। ਇਹ ਆਪਣੇ ਆਪ ਵਿਚ ਹੀ ਇਕ ਸ਼ਾਕਿੰਗ ਗੱਲ ਹੈ। ਇਸ ਤਰ੍ਹਾਂ ਨਾਲ ਕਿਸੇ ਸਰਕਾਰੀ ਵਿਭਾਗ ਨੂੰ ਪਤਾ ਹੀ ਨਹੀਂ ਲੱਗਦਾ ਕਿ ਉਹ ਘਾਟੇ ਵਿਚ ਜਾ ਰਿਹਾ ਹੈ ਜਾਂ ਮੁਨਾਫੇ ਵਿਚ ਜਾ ਰਿਹਾ ਹੈ, ਉਸ ਦੀ ਵਰਕਿੰਗ ਕਿਸ ਤਰ੍ਹਾਂ ਦੀ ਹੈ। ਅੱਜ ਅਸੀਂ ਬੜੇ ਨਾਜ਼ੁਕ ਦੌਰ ਵਿਚੋਂ ਲੰਘ ਰਹੇ ਹਾਂ। ਸਾਡੀ ਸਟੇਟ ਦੀ ਫਿਸਕਲ ਹੈਲਥ ਬੜੀ ਮਾੜੀ ਹੈ ਅਤੇ ਸਾਡੀ ਇਕਾਨਮੀ ਬੁਰੇ ਹਾਲਾਤਾਂ ਵਿਚੋਂ ਗੁਜ਼ਰ ਰਹੀ ਹੈ। ਸਪੀਕਰ ਸਾਹਿਬ, ਇਸ ਅਫਸਰਸ਼ਾਹੀ ਦੇ ਗੈਰ ਜ਼ਿੰਮੇਂਵਾਰਾਨਾ ਰਵੱਈਏ ਨੂੰ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਅਸੀਂ ਰਿਪੋਰਟਾਂ ਮੰਗਵਾਉਣ ਵਾਸਤੇ ਵਿਭਾਗਾਂ ਨੂੰ 3-3 ਪੱਤਰ ਲਿਖੇ ਪਰ ਵਿਭਾਗਾਂ ਦੇ ਮੁਖੀਆਂ ਵੱਲੋਂ ਕੋਈ ਜਵਾਬ ਤੱਕ ਨਹੀਂ ਦਿੱਤਾ ਗਿਆ। ਜਦੋਂ ਅਸੀਂ ਇਸ ਬਾਰੇ ਮੌਖਿਕ ਪ੍ਰੀਖਣ ਕੀਤਾ ਤਾਂ ਉਨ੍ਹਾਂ ਅਫਸਰਾਂ ਨੇ ਆਪ ਮੰਨਿਆ ਕਿ ਇਹ ਸਾਡੀ ਨਾ-ਅਹਿਲੀਅਤ ਸੀ ਕਿ ਸਾਡੇ ਬੰਦਿਆਂ ਨੂੰ ਪਤਾ ਹੀ ਨਹੀਂ ਕਿ ਸਾਡੇ ਕੋਲ ਲੈਟਰ ਪਹੁੰਚੇ ਹਨ ਜਾਂ ਨਹੀਂ। ਇਕ ਹੋਰ ਬੜੀ ਅਜੀਬੋ-ਗਰੀਬ ਗੱਲ ਇਹ ਹੋਈ ਕਿ there is no internal mechanism in the departments ਜਿਸ ਦੇ ਤਹਿਤ ਕੋਈ ਟਾਈਮ ਫਰੇਮ ਬਣਾਇਆ ਗਿਆ ਹੋਵੇ, ਕੋਈ ਸਿਸਟਮ ਅਡਾਪਟ ਕੀਤਾ ਗਿਆ ਹੋਵੇ ਜਾਂ ਥੱਲੇ ਵਾਲਿਆਂ ਕੋਲੋਂ ਕਿਸ ਤਰ੍ਹਾਂ ਰਿਕਾਰਡ

ਕਢਵਾਉਣਾ ਹੈ ਜਾਂ ਕਿਹੜਾ ਕੰਮ ਕਿਸ ਨੇ ਕਰਨਾ ਹੈ, ਕਿਸਦੀ ਡਿਊਟੀ ਲਗਾਉਣੀ ਹੈ, ਇਸ ਤਰ੍ਹਾਂ ਦਾ ਬਿਲਕੁਲ ਕੋਈ ਸਿਸਟਮ ਤਿਆਰ ਨਹੀਂ ਕੀਤਾ ਗਿਆ। ਇਹ ਬੜੇ ਦੁੱਖ ਦੀ ਗੱਲ ਹੈ ਕਿ ਇਨ੍ਹਾਂ ਦੇ ਆਈ.ਏ.ਐਸ. ਅਧਿਕਾਰੀ ਆਪਣਾ ਕੰਮ ਛੱਡ ਕੇ ਗੋਲਫ ਖੇਡਦੇ ਫਿਰਦੇ ਹਨ। ਉਨ੍ਹਾਂ ਨੇ ਮੰਨਿਆ ਕਿ ਉਨ੍ਹਾਂ ਨੇ ਜ਼ਿੰਮੇਵਾਰੀਆਂ ਨਹੀਂ ਨਿਭਾਈਆਂ ਜਿਸ ਕਾਰਨ ਇਹ ਸਾਰਾ ਕੁਝ ਲੇਟ ਹੋਇਆ ਹੈ। ਜਦੋਂ ਉਨ੍ਹਾਂ ਉੱਤੇ ਕੁਝ ਸਖਤਾਈ ਕੀਤੀ ਗਈ ਤਾਂ ਤਿੰਨ ਮਹੀਨਿਆਂ ਦੇ ਅੰਦਰ-ਅੰਦਰ ਰਿਪੋਰਟਾਂ ਪੇਸ਼ ਕਰ ਦਿੱਤੀਆਂ ਗਈਆਂ। ਜਦੋਂ ਪੁੱਛਿਆ ਗਿਆ ਕਿ ਹੁਣ ਤਿੰਨ ਮਹੀਨਿਆਂ ਦੇ ਅੰਦਰ-ਅੰਦਰ ਰਿਪੋਰਟਾਂ ਕਿਵੇਂ ਪੇਸ਼ ਕਰ ਦਿੱਤੀਆਂ ਗਈਆਂ ਹਨ ਜਦੋਂ ਕਿ ਤੁਸੀਂ ਕਹਿੰਦੇ ਸੀ ਕਿ ਇਨ੍ਹਾਂ ਰਿਪੋਰਟਾਂ ਨੂੰ ਤਿਆਰ ਕਰਨ ਦਾ ਬੜਾ ਲੰਮਾ-ਚੌੜਾ ਪ੍ਰੋਸੀਜ਼ਰ ਹੈ ਅਤੇ ਇਨ੍ਹਾਂ ਵਿਚ ਤਿੰਨ-ਚਾਰ ਸਾਲ ਲੱਗ ਜਾਂਦੇ ਹਨ ਤਾਂ ਉਨ੍ਹਾਂ ਅੱਗੋਂ ਦੱਸਿਆ ਕਿ ਅਸੀਂ ਦੀਵਾਲੀ ਵਾਲੇ ਦਿਨ ਵੀ ਕੰਮ ਕੀਤਾ। ਜੇਕਰ ਪਹਿਲਾਂ ਇਸ ਤਰ੍ਹਾਂ ਕੰਮ ਕੀਤਾ ਹੁੰਦਾ ਤਾਂ ਸ਼ਾਇਦ ਅਸੀਂ ਤਿੰਨ ਮਹੀਨਿਆਂ ਤੋਂ ਵੀ ਪਹਿਲਾਂ ਇਹ ਰਿਪੋਰਟਾਂ ਦੇ ਦਿੰਦੇ। ਮੈਂ ਕਹਿੰਦਾ ਹਾਂ ਕਿ ਸਰਦਾਰ ਮਨਪ੍ਰੀਤ ਸਿੰਘ ਜੀ ਬੈਠੇ ਹਨ, ਉਨ੍ਹਾਂ ਨੇ ਬਜਟ ਪੇਸ਼ ਕੀਤਾ ਹੈ। ਗੱਲ ਫਿਸਕਲ ਡੈਫੀਸਿਟ ਦੀ ਹੈ। ਜਿਹੜੀ ਕੁਲੈਕਸ਼ਨ ਹੁੰਦੀ ਹੈ... (ਵਿਘਨ)... ਸਪੀਕਰ ਸਾਹਿਬ, there is no internal mechanism in the departments. ਇਸ ਲਈ ਅਫਸਰ ਸਾਹਿਬਾਨ ਨੂੰ ਜ਼ਿੰਮੇਵਾਰ ਠਹਿਰਾਇਆ ਜਾਵੇ ਅਤੇ ਉਨ੍ਹਾਂ ਨੂੰ ਵਿਧਾਨ ਸਭਾ ਪ੍ਰਤੀ ਜਵਾਬਦੇਹ ਬਣਾਇਆ ਜਾਵੇ। ਮੈਂ ਸਾਰੀ ਕਮੇਟੀ ਦੇ ਮੈਂਬਰ ਸਾਹਿਬਾਨ ਅਤੇ ਆਪ ਜੀ ਦਾ ਅਤਿ ਧੰਨਵਾਦ ਕਰਦਾ ਹਾਂ ਜੀ।

---

## THE BUDGET ESTIMATES FOR THE YEAR 2010-11

## GENERAL DISCUSSION ON THE BUDGET ESTIMATES FOR THE YEAR 2010-11

**ਮਾਨਯੋਗ ਸਪੀਕਰ :** ਹੁਣ ਬਜਟ ਤੇ ਬਹਿਸ ਅਰੰਭ ਹੋਣੀ ਹੈ। ਮੈਂ ਪਾਰਟੀ ਵਾਈਜ਼ ਟਾਈਮ ਦੱਸਣ ਲੱਗਾ ਹਾਂ, ਨੋਟ ਕਰ ਲਿਆ ਜਾਵੇ :

| | |
|---|---|
| ਸ਼੍ਰੋਮਣੀ ਅਕਾਲੀ ਦਲ | 3 ਘੰਟੇ 55 ਮਿੰਟ |
| ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ | 3 ਘੰਟੇ 16 ਮਿੰਟ |
| ਬੀ.ਜੇ.ਪੀ. | 1 ਘੰਟਾ 28 ਮਿੰਟ |
| ਆਜ਼ਾਦ ਉਮੀਦਵਾਰ (3) | 14 ਮਿੰਟ |
| ਆਜ਼ਾਦ ਉਮੀਦਵਾਰ (2) | 9 ਮਿੰਟ |

ਇਹ ਸਾਰਾ ਟਾਈਮ ਦਾ ਸ਼ਡਿਊਲ ਹੈ। ਇਸ ਦੇ ਮੁਤਾਬਿਕ ਹੀ ਯਤਨ ਕਰੋ ਕਿ ਸਾਰੇ ਮੈਂਬਰ ਸਾਹਿਬਾਨ ਬੋਲਣਾ ਸ਼ੁਰੂ ਕਰਨ ਤਾਂ ਕਿ ਕਿਸੇ ਨੂੰ ਹੋਰ ਟਾਈਮ ਮੰਗਣ ਦੀ ਲੋੜ

[ ਮਾਨਯੋਗ ਸਪੀਕਰ ]

ਹੀ ਨਾ ਪਵੇ। ਮੈਂ ਯਤਨ ਕਰਾਂਗਾ ਕਿ 3 ਦਿਨ ਹੀ ਬਰਾਬਰ ਟਾਈਮ ਹਰ ਪਾਰਟੀ ਨੂੰ ਵੰਡ ਕੇ ਦੇਵਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬੋਲਣ ਵਾਲੇ ਮੈਂਬਰ ਸਾਹਿਬਾਨ ਸੁਚੇਤ ਹੋ ਕੇ ਬੋਲਣ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰੀ ਗੁਜਾਰਿਸ਼ ਇਹ ਹੈ ਕਿ 1.30 ਘੰਟੇ ਦਾ ਟਾਈਮ ਪ੍ਰਤੀ ਦਿਨ ਸੀ ਅਤੇ ਉਸੇ ਹਿਸਾਬ ਦੇ ਨਾਲ ਸਾਡੇ ਮੈਂਬਰ ਸਾਹਿਬਾਨ ਨੇ ਤਿਆਰੀ ਕੀਤੀ ਹੈ ਪ੍ਰੰਤੂ ਸਾਨੂੰ 3 ਘੰਟੇ 16 ਮਿੰਟ ਹੀ ਦਿੱਤੇ ਹਨ। ਇਸ ਤੇ ਵਿਚਾਰ ਕਰ ਲੈਣਾ ਜੀ।

**ਮਾਨਯੋਗ ਸਪੀਕਰ :** ਉਹ ਤਾਂ ਵੇਖ ਲਵਾਂਗੇ, ਜੇ ਲੋੜ ਪਈ ਤਾਂ ਦੇਖ ਲਵਾਂਗੇ।

**ਸਰਦਾਰ ਸਰਬਜੀਤ ਸਿੰਘ ਮੱਕੜ :** ਮਾਨਯੋਗ ਸਪੀਕਰ ਸਾਹਿਬ...

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਪਹਿਲਾਂ ਸਾਨੂੰ ਮੌਕਾ ਦਿਓ ਜੀ, ਸਾਡਾ ਰਾਈਟ ਪਹਿਲਾਂ ਬਣਦਾ ਹੈ ਜੀ।

**Mr. Speaker :** Sorry, ਮੈਂ ਇੱਥੇ ਹੀ ਆਉਣ ਲੱਗਾ ਹਾਂ। ਹਾਂ ਜੀ ਸਰਦਾਰ ਲਾਲ ਸਿੰਘ ਜੀ, ਤੁਸੀਂ ਬਜਟ ਤੇ ਬੋਲਣਾ ਸ਼ੁਰੂ ਕਰੋ।

**ਸਰਦਾਰ ਲਾਲ ਸਿੰਘ (ਡਕਾਲਾ) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਜੋ 16 ਮਾਰਚ ਨੂੰ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਬਜਟ ਪੇਸ਼ ਕੀਤਾ ਹੈ, ਉਸ ਤੇ ਤੁਸੀਂ ਮੈਨੂੰ ਆਪਣੀ ਪਾਰਟੀ ਵੱਲੋਂ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਸਰਦਾਰ ਮਨਪ੍ਰੀਤ ਸਿੰਘ ਬਾਦਲ ਦੀ ਮੈਂ ਬਹੁਤ ਇੱਜ਼ਤ ਕਰਦਾ ਹਾਂ।

*4.24 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਹ ਬਹੁਤ ਵਧੀਆ ਇਨਸਾਨ ਹੈ, ਜਿਗਰੇ ਵਾਲਾ ਇਨਸਾਨ ਹੈ ਪ੍ਰੰਤੂ ਇਸ ਦੀ ਹਾਲਤ ਉਸ ਸ਼ੇਰ ਵਰਗੀ ਹੈ ਜਿਹੜਾ ਪਿੰਜਰੇ ਵਿਚ ਬੰਦ ਹੋਵੇ। ਉਹ ਕਦੇ-ਕਦੇ ਦਹਾੜ ਤਾਂ ਮਾਰਦਾ ਹੈ ਪਰ ਕਰ ਕੁਝ ਨਹੀਂ ਸਕਦਾ। ਮੈਨੂੰ ਲੱਗਦਾ ਹੈ ਕਿ ਇਸਦੀ ਸੁਣਵਾਈ ਹੈ ਹੀ ਨਹੀਂ। ਦੂਜੀ ਗੱਲ, ਮੈਨੂੰ ਵੀ ਐਫ.ਐਮ. ਬਣਨ ਦਾ ਮੌਕਾ ਮਿਲਿਆ ਹੈ। ਮੈਂ ਇਹ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਦੇ ਪੱਲੇ ਕੁਝ ਵੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਜਿਹੜਾ ਸਾਡਾ ਸਿਸਟਮ ਹੈ, ਉਸ ਦੇ ਵਿਚ ਸੈਂਟਰ ਅਤੇ ਪੰਜਾਬ ਦਾ ਬਹੁਤ ਵੱਡਾ ਹੱਥ ਹੈ। ਜਿਹੜਾ ਸੈਂਟਰ ਗੌਰਮਿੰਟ ਦਾ ਫਾਇਨਾਂਸ ਮਨਿਸਟਰ ਹੁੰਦਾ ਹੈ, ਉਸ ਕੋਲ ਪੈਸਾ ਜਨਰੇਟ ਕਰਨ ਦਾ ਸਾਧਨ ਹੁੰਦਾ ਹੈ ਪਰ ਇਨ੍ਹਾਂ ਕੋਲ ਨਹੀਂ ਹੈ, ਇੱਥੇ ਪੈਸੇ ਕਿਸ ਨੇ ਜਨਰੇਟ ਕਰਨੇ ਹਨ? ਉਹ ਐਕਸਾਈਜ਼

ਡਿਪਾਰਟਮੈਂਟ ਨੇ ਕਰਨੇ ਹਨ। ਐਕਸਾਈਜ਼ ਡਿਪਾਰਟਮੈਂਟ ਨੇ ਸੇਲਜ਼ ਟੈਕਸ ਲਗਾ ਕੇ ਪੈਸੇ ਲੈਣੇ ਹਨ, ਇਕੱਠੇ ਕਰਨੇ ਹਨ। ਇਹ ਇਨ੍ਹਾਂ ਵੱਲ ਝਾਕਦਾ ਹੈ। ਦੂਜਾ, ਸਾਡੇ ਟਰਾਂਸਪੋਰਟ ਮਨਿਸਟਰ ਸਾਹਿਬ ਬੈਠੇ ਹਨ। ਇਨ੍ਹਾਂ ਨੇ ਰੋਡ ਟੈਕਸ ਅਤੇ ਪੈਸੰਜਰ ਟੈਕਸ ਲਗਾ ਕੇ ਪੈਸਾ ਇਕੱਠਾ ਕਰਨਾ ਹੈ। ਇਹ ਇਨ੍ਹਾਂ ਵੱਲ ਝਾਕਦਾ ਹੈ। ਤੀਜਾ, ਰੈਵੀਨਿਊ ਮਨਿਸਟਰ ਸਾਹਿਬ ਬੈਠੇ ਹਨ। ਇਨ੍ਹਾਂ ਨੇ ਮਾਲੀਆ ਅਤੇ ਅਸ਼ਟਾਮ ਡਿਊਟੀ ਦਾ ਪੈਸਾ ਜਨਰੇਟ ਕਰਨਾ ਹੈ। ਇਸ ਵਿਚਾਰੇ ਕੋਲ ਤਾਂ ਪੈਸਾ ਜਨਰੇਟ ਕਰਨ ਦਾ ਸਾਧਨ ਹੀ ਨਹੀਂ ਹੈ। ਇਹ ਜਨਰੇਟ ਕਰਨਗੇ ਤਾਂ ਹੀ ਇਨ੍ਹਾਂ ਨੂੰ ਕੁਝ ਮਿਲੇਗਾ। ਇਨ੍ਹਾਂ ਕੋਲ ਤਾਂ ਸਿਰਫ ਵਹੀ ਖਾਤਾ ਹੀ ਹੈ। ਸੋ, ਮੈਂ ਮਹਿਸੂਸ ਕਰਦਾ ਹਾਂ ਕਿ ਸਾਨੂੰ ਇਸ ਪਾਸੇ ਵਿਚਾਰ ਕਰਨ ਦੀ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਇੱਥੇ ਇਨ੍ਹਾਂ ਨੇ ਬਜਟ ਪੇਸ਼ ਕੀਤਾ, ਇੱਕ ਡਾਕੂਮੈਂਟ ਇਨ੍ਹਾਂ ਨੇ ਇੱਥੇ ਪੜ੍ਹ ਕੇ ਸੁਣਾਇਆ। ਮੈਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਹ ਪਹਿਲੀ ਪ੍ਰਥਾ ਰਹੀ ਹੈ। ਮੈਂ ਵੀ ਬਜਟ ਪੇਸ਼ ਕੀਤੇ ਹਨ। ਪਿਛਲੀਆਂ ਸਰਕਾਰਾਂ ਨੇ ਵੀ ਬਜਟ ਪੇਸ਼ ਕੀਤੇ ਹਨ, ਉਸ ਸਮੇਂ ਦੋ ਡਾਕੂਮੈਂਟਸ ਹੁੰਦੇ ਸਨ। ਇੱਕ ਪਲਾਨਿੰਗ ਅਤੇ ਦੂਜਾ ਫਾਇਨਾਂਸ। ਇੱਕ-ਇੱਕ ਡਾਕੂਮੈਂਟ 100-100 ਪੇਜ਼ ਦਾ ਹੁੰਦਾ ਸੀ ਜਿਸ ਦੀ ਸਾਰੀ ਵਿਆਖਿਆ ਹੁੰਦੀ ਸੀ, ਸਾਰੀ ਕਾਰਗੁਜ਼ਾਰੀ ਬਾਰੇ ਲਿਖਿਆ ਹੁੰਦਾ ਸੀ, ਉਸ ਵਿਚ ਸਾਰਾ ਪ੍ਰੋਗਰਾਮ ਹੁੰਦਾ ਸੀ। ਪਰੰਤੂ ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਇਨ੍ਹਾਂ ਨੇ ਸਾਰਾ ਕੁਝ 40 ਕੁ ਪੇਜ਼ ਦੀ ਛੋਟੀ ਜਿਹੀ ਕਿਤਾਬ ਵਿਚ ਹੀ ਸਮੇਟ ਦਿੱਤਾ ਹੈ। ਇਸ ਦਾ ਕਾਰਨ ਕੀ ਹੈ? ਇਸ ਬਾਰੇ ਅਸੀਂ ਦੋ ਗੱਲਾਂ ਮਹਿਸੂਸ ਕਰਦੇ ਹਾਂ। ਉਹ ਇਹ ਹਨ ਕਿ ਜਾਂ ਤਾਂ ਤੁਹਾਡੇ ਕੋਲ ਕੁਝ ਨਹੀਂ ਹੈ ਜਾਂ ਤੁਸੀਂ ਕੁਝ ਦੱਸਣਾ ਨਹੀਂ ਚਾਹੁੰਦੇ। ਡਿਪਟੀ ਸਪੀਕਰ ਸਾਹਿਬ, ਇਹ ਲੋਕਾਂ ਨੂੰ ਗੁੰਮਰਾਹ ਕੀਤਾ ਗਿਆ ਹੈ, ਹਾਊਸ ਦੇ ਮੈਂਬਰਾਂ ਨੂੰ ਗੁੰਮਰਾਹ ਕੀਤਾ ਗਿਆ ਹੈ, ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕੀਤਾ ਗਿਆ ਹੈ, ਸਾਰੀਆਂ ਗੱਲਾਂ ਨੂੰ ਛੁਪਾਉਣ ਦਾ ਯਤਨ ਕੀਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਗੱਲਾਂ ਦਾ ਜ਼ਿਕਰ ਕੀਤਾ ਹੈ। ਪਹਿਲੀ ਗੱਲ ਬੇਹੁਤ ਵਧੀਆ ਕੀਤੀ ਹੈ। ਇਨ੍ਹਾਂ ਨੇ ਸ਼ੁਰੂਆਤ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਇਸ ਸਲੋਕ ਨਾਲ ਕੀਤੀ ਹੈ।

ਦੇਹ ਸ਼ਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥

ਬੜੀ ਵਧੀਆ ਗੱਲ ਕੀਤੀ ਹੈ ਪਰੰਤੂ ਮੈਂ ਇਨ੍ਹਾਂ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਡਾ. ਮਨਮੋਹਨ ਸਿੰਘ ਜੀ ਨੇ ਨਿਊਕਲੀਅਰ ਡੀਲ ਉਤੇ ਬੋਲਣ ਸਮੇਂ ਆਪਣੇ ਭਾਸ਼ਣ ਦੀ ਸ਼ੁਰੂਆਤ ਵੀ ਇਸ ਸਲੋਕ ਤੋਂ ਕੀਤੀ ਸੀ ਪਰ ਇਨ੍ਹਾਂ ਤੇ ਉਸ ਦਾ ਕੋਈ ਅਸਰ ਨਹੀਂ ਹੋਇਆ ਜੋ ਕਿ ਹੋਣਾ ਚਾਹੀਦਾ ਸੀ। ਜੋ ਕੁਝ ਇਨ੍ਹਾਂ ਨੇ ਕੀਤਾ ਹੈ, ਅਸੀਂ ਉਸ ਦਾ ਸਵਾਗਤ ਕਰਦੇ ਹਾਂ। ਦੂਜੀ ਗੱਲ, ਇਨ੍ਹਾਂ ਵੱਲੋਂ ਇਹ ਕਿਹਾ ਗਿਆ ਕਿ ਇਹ ਜਿਹੜਾ ਬਜਟ ਹੈ, ਇਹ ਤਵਾਰੀਖੀ ਅਤੇ ਇਤਿਹਾਸਿਕ ਬਜਟ ਹੈ। ਇਹ ਗੱਲ ਵੀ ਠੀਕ ਕਹੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਦਨ ਦੇ ਇਤਿਹਾਸ ਅੰਦਰ, ਮੈਂ ਸਮਝਦਾ ਹਾਂ ਕਿ ਇਸ ਤੋਂ ਮਾੜਾ ਬਜਟ ਕਦੇ ਪੇਸ਼ ਨਹੀਂ ਹੋਇਆ। ਇਸ

[ ਸਰਦਾਰ ਲਾਲ ਸਿੰਘ ]

ਕਰਕੇ ਇਹ ਤਵਾਰੀਖੀ ਬਜਟ ਹੈ। ਮੈਨੂੰ ਵੀ 33 ਸਾਲ ਇਸ ਵਿਧਾਨ ਸਭਾ ਵਿਚ ਹੋ ਗਏ ਹਨ। ਬ੍ਰਹਮਪੁਰਾ ਸਾਹਿਬ 1977 ਦੇ ਇੱਥੇ ਬੈਠੇ ਹਨ। ਮੈਂ ਬੜੇ ਬਜਟ ਸੁਣੇ ਤੇ ਦੇਖੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਬਾਅਦ ਵਿਚ ਸਾਰੀ ਗੱਲ ਕਰਾਂਗਾ ਤੇ ਤੁਹਾਨੂੰ ਦੱਸਾਂਗਾ ਪਰ ਇਸ ਬਜਟ ਨਾਲ ਲੋਕਾਂ ਨੂੰ ਬਿਲਕੁਲ ਹੀ ਮਾਯੂਸੀ ਹੋਈ ਹੈ ਤੇ ਉਨ੍ਹਾਂ ਨੂੰ ਕੁਝ ਵੀ ਨਹੀਂ ਲੱਭਿਆ। ਇਹ ਬਿਲਕੁਲ ਹੀ ਫੋਕਾ ਬਜਟ ਹੈ। ਮੈਂ ਸਮਝਦਾ ਹਾਂ ਕਿ ਇਸ ਨਾਲ ਪੰਜਾਬ ਤਬਾਹੀ ਦੇ ਮੋੜ ਤੇ ਖੜ੍ਹਾ ਕਰ ਦਿੱਤਾ ਹੈ। ਦੋ ਸਾਲ ਬਾਅਦ ਕਿਸੇ ਵੀ ਪਾਰਟੀ ਦੀ ਸਰਕਾਰ ਬਣੇ ਪਰ ਉਹ ਵੀ ਇਸ ਦਲਦਲ ਵਿਚੋਂ ਪੰਜਾਬ ਨੂੰ ਨਹੀਂ ਕੱਢ ਸਕਣਗੇ। ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਗੱਲਾਂ ਆਪ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਪੰਜਾਬ ਦੀ ਮਾਲੀ ਹਾਲਤ, ਫਾਇਨਾਂਸ਼ੀਅਲ ਇੰਡੀਕੇਟਰਜ਼ ਤੋਂ ਪਤਾ ਲੱਗਦਾ ਹੈ, ਕਿ ਪੰਜਾਬ ਦੀ ਮਾਲੀ ਹਾਲਤ ਕੀ ਹੈ। ਮੈਂ ਨਮੂਨੇ ਦੇ ਤੌਰ ਤੇ ਤਿੰਨ ਚਾਰ ਗੱਲਾਂ ਆਪ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਰੈਵੀਨਿਊ ਡੈਫੀਸਿਟ ਦੀ ਗੱਲ ਕਰਨ ਲੱਗਾ ਹਾਂ। ਜਦੋਂ ਸਾਡੀ ਸਰਕਾਰ ਸਾਲ 2006-07 ਵਿਚ ਸੀ ਅਤੇ ਸਾਡੀ ਸਰਕਾਰ ਦਾ ਆਖਰੀ ਸਾਲ ਸੀ, ਉਸ ਵੇਲੇ ਰੈਵੀਨਿਊ ਡੈਫੀਸਿਟ 1748 ਕਰੋੜ ਰੁਪਏ ਸੀ ਅਤੇ ਅੱਜ ਇਹ ਵਧ ਕੇ 4151 ਕਰੋੜ ਰੁਪਏ ਹੋ ਗਿਆ ਹੈ। ਡਿਪਟੀ ਸਪੀਕਰ ਸਾਹਿਬ, 1748 ਕਰੋੜ ਰੁਪਏ ਦੇ ਬਦਲੇ 4151 ਕਰੋੜ ਰੁਪਏ ਹੋ ਗਿਆ ਹੈ, ਇਸ ਵਿਚ 2403 ਕਰੋੜ ਰੁਪਏ ਦਾ ਇਜ਼ਾਫਾ ਹੋ ਗਿਆ ਹੈ।

ਇਸੇ ਤਰ੍ਹਾਂ, ਜੀ.ਐਸ.ਡੀ.ਪੀ.। ਘਰੇਲੂ ਉਤਪਾਦਨ ਦਾ ਜੇ ਐਵਰੇਜ਼ ਕੱਢੀਏ ਤਾਂ ਸਾਡੇ ਵੇਲੇ ਇਹ 1.4 ਪ੍ਰਤੀਸ਼ਤ ਸੀ, ਹੁਣ 2.16 ਪ੍ਰਤੀਸ਼ਤ ਤੇ ਪਹੁੰਚ ਗਿਆ ਹੈ। ਇਹ ਵੀ ਦੁੱਗਣਾ ਹੋ ਗਿਆ ਹੈ। ਇਸੇ ਤਰ੍ਹਾਂ ਮੈਂ ਫਿਸਕਲ ਡੈਫੀਸਿਟ ਦੀ ਗੱਲ ਕਰਦਾ ਹਾਂ। ਸਾਡੇ ਵੇਲੇ ਜਦੋਂ ਇਨ੍ਹਾਂ ਦੀ ਸਰਕਾਰ ਆਈ, ਉਸ ਵੇਲੇ 4383 ਕਰੋੜ ਰੁਪਏ ਸੀ, ਜਿਹੜਾ ਕਿ ਹੁਣ ਵੱਧ ਕੇ 6553 ਕਰੋੜ ਰੁਪਏ ਤੇ ਪਹੁੰਚ ਗਿਆ ਹੈ ਔਰ ਇਹ ਵਾਧਾ 2170 ਕਰੋੜ ਰੁਪਏ ਦਾ ਬਣਦਾ ਹੈ। ਡਿਪਟੀ ਸਪੀਕਰ ਸਾਹਿਬ, ਇੱਕ ਕੁਮਿਟਿਡ ਖਰਚੇ ਹੁੰਦੇ ਹਨ। ਤਿੰਨ ਖਰਚੇ ਐਸੇ ਹਨ - ਤਨਖਾਹਾਂ, ਪੈਨਸ਼ਨਾਂ ਤੇ ਵਿਆਜ - ਇਹ ਤਿੰਨੇ ਖਰਚੇ ਜੇ ਅਸੀਂ ਸਮਝ ਲਈਏ, ਇਨ੍ਹਾਂ ਦੀ 100 ਰੁਪਏ ਆਮਦਨ ਹੈ ਅਤੇ ਇਸ ਵੇਲੇ ਖਰਚਾ ਕਿੰਨਾ ਹੈ ਤਾਂ ਇਹ 82 ਰੁਪਏ ਹੈ। ਜੇਕਰ 100 ਰੁਪਏ ਦੀ ਆਮਦਨ ਹੋਵੇ ਤਾਂ ਤਿੰਨਾਂ ਖਰਚਿਆਂ ਨੂੰ ਪੂਰਿਆਂ ਕਰਨ ਵਾਸਤੇ 82 ਰੁਪਏ ਖਰਚ ਹੋ ਗਏ। ਸਾਡੇ ਵੇਲੇ ਇਹ 80.34 ਪ੍ਰਤੀਸ਼ਤ ਸੀ। ਇਸ ਦੇ ਵਿਚ ਵੀ ਵਾਧਾ ਹੋਇਆ ਹੈ।

ਇਨ੍ਹਾਂ ਨੇ ਗਰੋਥ ਰੇਟ ਦੀ ਗੱਲ ਕੀਤੀ ਹੈ। ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ 100 ਰੁਪਏ ਵਿਚੋਂ ਇਨ੍ਹਾਂ ਨੂੰ 18 ਰੁਪਏ ਬਚਦੇ ਹਨ। ਉਸ ਵਿਚ ਗੱਡੀਆਂ ਦਾ ਤੇਲ ਜਾਣਾ ਹੈ, ਹੋਰ ਫੁਟਕਲ ਖਰਚੇ ਹੋਣੇ ਹਨ। ਇਹ ਰੁਪਏ ਤਾਂ ਖਰਚ ਦਿੰਦੇ ਹਨ ਪ੍ਰੰਤੂ ਬਾਕੀ ਪੰਜਾਬ ਨੂੰ ਕਿਸ ਤਰ੍ਹਾਂ ਚਲਾਉਣਗੇ? ਇਥੇ ਇਹ ਵਿਸਥਾਰ ਨਾਲ ਦੱਸਣ ਕਿ ਇਨ੍ਹਾਂ ਕੋਲ ਮਾਲੀ

ਸਾਧਨ ਕੀ ਹੈ? ਇਨ੍ਹਾਂ ਨੇ ਗਰੋਥ ਰੇਟ ਦੀ ਗੱਲ ਕੀਤੀ ਹੈ। ਇਹ ਕਹਿੰਦੇ ਹਨ ਕਿ ਪੰਜਾਬ ਦੀ ਫਾਈਨਾਂਸ਼ੀਅਲ ਗਰੋਥ ਬਹੁਤ ਵਧੀਆ ਹੈ। ਮੈਂ ਪੰਜਾਬ ਦਾ ਗਰੇਡੇਸ਼ਨ ਲਿਸਟ ਪੜ੍ਹ ਕੇ ਆਇਆ ਹਾਂ। ਡਿਪਟੀ ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਵਿਚੋਂ ਗਰੋਥ ਰੇਟ ਵਿਚ ਪੰਜਾਬ ਦਾ 29ਵਾਂ ਨੰਬਰ ਹੈ। ਸਾਨੂੰ ਇਸ ਗੱਲ ਦੀ ਸ਼ਰਮ ਆਉਂਦੀ ਹੈ। ਇਹ ਮੈਨੂੰ ਇਸ ਦੇ ਬਾਰੇ ਦੱਸ ਦੇਣ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਓਵਰ ਡਰਾਫਟਿੰਗ ਦੀ ਗੱਲ ਕਰਨ ਲੱਗਿਆ ਹਾਂ। ਓਵਰ ਡਰਾਫਟਿੰਗ ਦੇ ਬਾਰੇ ਰਿਜ਼ਰਵ ਬੈਂਕ ਆਫ ਇੰਡੀਆ ਦੀ ਰਿਪੋਰਟ ਹੈ। ਰਿਜ਼ਰਵ ਬੈਂਕ ਨੇ 22 ਤਰੀਕ ਨੂੰ ਇੱਕ ਮੀਟਿੰਗ ਵਿਚ ਆਬਜ਼ਰਵੇਸ਼ਨ ਦਿੱਤੀ ਹੈ ਕਿ ਪੰਜਾਬ ਦੀ ਮੀਨਜ਼ ਐਂਡ ਵੇਜ਼ ਵਿਚ ਓਵਰ ਡਰਾਫਟਿੰਗ 93 ਦਿਨ ਹੈ। ਨਾਗਾਲੈਂਡ ਵਿਚ ਇਹ 45 ਦਿਨ ਹੈ, ਪੱਛਮੀ ਬੰਗਾਲ ਵਿਚ 15 ਦਿਨ ਹੈ। ਸਾਡੇ ਪੰਜਾਬ ਦਾ ਨੰਬਰ ਇਸ ਵਿਚ ਵੀ ਸਭ ਤੋਂ ਮਾੜਾ ਹੈ। ਜੇ ਓਵਰ ਡਰਾਫਟਿੰਗ 93 ਦਿਨ ਦੀ ਹੋਵੇ ਭਾਵ ਸਾਲ ਦਾ ਚੌਥਾ ਹਿੱਸਾ ਬਣਦਾ ਹੈ, ਇਸ ਤੋਂ ਤੁਸੀਂ ਅੰਦਾਜ਼ਾ ਲਗਾਓ ਕਿ ਸਾਡੀ ਹਾਲਤ ਕੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਅੱਗੇ ਮਾਲੀ ਘਾਟੇ ਦੀ ਗੱਲ ਕਰਨ ਲੱਗਿਆ ਹਾਂ। ਇਨ੍ਹਾਂ ਨੇ ਜਿਹੜਾ ਘਾਟਾ ਦਿਖਾਇਆ ਹੈ, ਉਹ 3787.73 ਕਰੋੜ ਰੁਪਿਆ ਦੱਸਿਆ ਹੈ। ਇਹ ਮੈਨੂੰ ਦੱਸਣ, ਜਵਾਬ ਦੇਣ ਕਿ ਇਹ ਪੈਸਾ ਕਿਥੋਂ ਆਏਗਾ? ਇਸ ਨੂੰ ਇਹ ਕਿਸ ਤਰ੍ਹਾਂ ਪੂਰਾ ਕਰਨਗੇ? ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਇਸ ਰਿਪੋਰਟ ਵਿਚ ਆਪ ਲਿਖਿਆ ਹੈ ਕਿ ਸਾਲ 2010-11 ਲਈ ਮਾਲ ਆਮਦਨ ਦੇ ਲੇਖਾ ਸਬੰਧੀ 3787.73 ਕਰੋੜ ਰੁਪਏ ਦੇ ਘਾਟੇ ਦਾ ਅੰਦਾਜ਼ਾ ਲਗਾਇਆ ਗਿਆ ਹੈ। ਪਿਛਲੇ ਸਾਲ ਤੋਂ ਮਾਲ ਆਮਦਨ ਦੇ ਘਾਟੇ ਵਿਚ ਕਮੀਆਂ ਮੁੱਖ ਤੌਰ ਤੇ ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨ ਲਈ ਕੀਤੇ ਗਏ ਪ੍ਰਬੰਧਾਂ ਕਾਰਨ ਹੈ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਡਾਕੂਮੈਂਟ ਹੈ ਉਸ ਦੇ ਵਿਚ ਐਤਕੀਂ ਵੀ ਇਹੀ ਲਿਖਿਆ ਹੈ ਅਤੇ ਪਿਛਲੇ ਸਾਲ ਦੇ ਡਾਕੂਮੈਂਟ ਦੇ ਇਸੇ ਪੈਰੇ ਵਿਚ ਵੀ ਇਹ ਲਿਖਿਆ ਗਿਆ ਸੀ। ਮੈਨੂੰ ਇਹ ਦੱਸ ਦੇਣ ਕਿ ਜਿਹੜਾ ਪਿਛਲੇ ਸਾਲ ਦੇ ਬਜਟ ਸੈਸ਼ਨ ਵਿਚ ਡਾਕੂਮੈਂਟ ਪੇਸ਼ ਕੀਤਾ ਸੀ, ਉਹ ਸਹੀ ਹੈ ਜਾਂ ਇਹ ਸਹੀ ਹੈ? ਇਸ ਦੇ ਬਾਰੇ ਸਾਨੂੰ ਜਾਣਕਾਰੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਐਨੂਅਲ ਪਲਾਨ ਦੀ ਗੱਲ ਕਰਨ ਲੱਗਿਆ ਹਾਂ। ਇਨ੍ਹਾਂ ਨੇ ਐਨੂਅਲ ਪਲਾਨ ਵਿਚ ਗੱਡਮਡ ਕਰਕੇ ਸਾਡਾ ਡੰਗ ਸਾਰ ਦਿੱਤਾ ਹੈ। ਕੁਝ ਸ਼ੇਅਰ ਲਿਖ ਦਿੱਤੇ, ਕੁਝ ਸਪੀਚ ਕਰ ਦਿੱਤੀ ਹੈ। ਇਸ 40 ਪੇਜ ਦੇ ਡਾਕੂਮੈਂਟ ਬਾਰੇ ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਲੋਕਾਂ ਨਾਲ ਬਹੁਤ ਧੋਖਾ ਹੋਇਆ ਹੈ। ਤੁਸੀਂ ਪੁੱਛ ਰਹੇ ਸੀ, ਸਵਾਲ ਕਰ ਰਹੇ ਸੀ ਕਿ ਡਿਸਟ੍ਰਿਕਟ ਪਲਾਨਿੰਗ ਬੋਰਡਾਂ ਦੀਆਂ ਮੀਟਿੰਗਾਂ ਹੀ ਨਹੀਂ ਹੋਈਆਂ। ਮੈਂ ਆਪਣੇ ਸਾਥੀਆਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਡਿਸਟ੍ਰਿਕਟ ਪਲਾਨਿੰਗ ਬੋਰਡਾਂ ਦੀ ਮੀਟਿੰਗਾਂ ਦੀ ਗੱਲ ਘੱਟ ਕਰੋ, ਇਥੇ ਤਾਂ ਸਟੇਟ ਪਲਾਨਿੰਗ ਬੋਰਡ ਦੀ ਤਿੰਨ ਸਾਲਾਂ ਵਿਚ

[ ਸਰਦਾਰ ਲਾਲ ਸਿੰਘ ]

ਇੱਕ ਵੀ ਮੀਟਿੰਗ ਨਹੀਂ ਹੋਈ। ਇਸ ਤੋਂ ਤੁਸੀਂ ਕੀ ਮਹਿਸੂਸ ਕਰਦੇ ਹੋ ਕਿ ਇਨ੍ਹਾਂ ਤੋਂ ਕੋਈ ਉਮੀਦ ਹੋ ਸਕਦੀ ਹੈ? ਡਿਪਟੀ ਸਪੀਕਰ ਸਾਹਿਬ, ਜਿਹੜਾ ਪਲਾਨਿੰਗ ਡਿਪਾਰਟਮੈਂਟ ਹੈ ਉਸ ਦੀ ਸੀਰੀਅਸਨੈਸ ਦੇ ਬਾਰੇ ਵੇਖੋ ਕਿ ਉਸ ਵਿਚ ਕਿੰਨੀ ਕੁ ਸੀਰੀਅਸਨੈਸ ਹੈ। ਜਿਹੜਾ ਪਲਾਨਿੰਗ ਡਿਪਾਰਟਮੈਂਟ ਹੈ ਉਹ ਬਿਲਕੁਲ ਨਾਨ-ਫੰਕਸ਼ਨਲ ਡਿਪਾਰਟਮੈਂਟ ਬਣ ਕੇ ਰਹਿ ਗਿਆ ਹੈ। ਇਸ ਦਾ ਡਿਪਟੀ ਚੇਅਰਮੈਨ ਸ਼੍ਰੀ ਜੀ.ਐਸ. ਬਜਾਜ ਹੈ ਜਿਹੜਾ ਸਾਨੂੰ ਪਤਾ ਲੱਗਾ ਹੈ ਕਿ ਉਹ ਦਿੱਲੀ ਰਹਿੰਦਾ ਹੈ ਅਤੇ ਉਹ ਪੰਜਾਬ ਵਿਚ ਕਦੇ-ਕਦੇ ਚੱਕਰ ਲਗਾਉਂਦਾ ਹੈ। ਇਸ ਤਰ੍ਹਾਂ ਇਹ ਚਿੱਟਾ ਹਾਥੀ ਬਣ ਕੇ ਰਹਿ ਗਿਆ ਹੈ। ਦੂਜੀ ਗੱਲ ਇਹ ਹੈ ਕਿ ਜਿਹੜਾ ਇਸ ਦਾ ਪ੍ਰਿੰਸੀਪਲ ਸੈਕਟਰੀ ਹੈ ਉਹ ਵੀ ਇਨ੍ਹਾਂ ਦਾ ਨਹੀਂ ਹੈ ਅਤੇ ਜਿਹੜਾ ਹੈਲਥ ਡਿਪਾਰਟਮੈਂਟ ਦਾ ਪ੍ਰਿੰਸੀਪਲ ਸੈਕਟਰੀ ਹੈ ਉਸ ਨੂੰ ਐਡੀਸ਼ਨਲ ਚਾਰਜ ਦਿੱਤਾ ਗਿਆ ਹੈ। ਇਸੇ ਤਰ੍ਹਾਂ, ਜਿਹੜਾ ਸਪੈਸ਼ਲ ਸੈਕਟਰੀ ਹੈ ਉਹ ਵੀ ਇਸ ਡਿਪਾਰਟਮੈਂਟ ਦਾ ਨਹੀਂ ਹੈ। ਉਹ ਵੀ ਜਿਹੜਾ ਰੈਵੇਨਿਊ ਦਾ ਸਪੈਸ਼ਲ ਸੈਕਟਰੀ ਹੈ ਉਸ ਨੂੰ ਐਡੀਸ਼ਨਲ ਚਾਰਜ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਪਲਾਨਿੰਗ ਡਿਪਾਰਟਮੈਂਟ ਤਾਂ ਵਾਈਂਡ-ਅੱਪ ਹੀ ਕਰ ਦਿੱਤਾ ਹੈ ਕਿਉਂਕਿ ਉਸ ਕੋਲ ਕੋਈ ਕੰਮ ਨਹੀਂ ਹੈ।

ਹੁਣ ਮੈਂ, ਡਿਪਟੀ ਸਪੀਕਰ ਸਾਹਿਬ, ਕਰਜ਼ੇ ਦੀ ਗੱਲ ਕਰਨ ਲੱਗਾ ਹਾਂ। ਜਦੋਂ ਇਹ ਸਰਕਾਰ ਬਣੀ ਤਾਂ ਇਹ ਬੜੀ ਚਰਚਾ ਸੀ ਅਤੇ ਹਰ ਐਮ.ਐਲ.ਏ., ਹਰ ਵਜ਼ੀਰ ਦਾ ਇਕੋ ਹੀ ਜਵਾਬ ਸੀ ਕਿ ਪਿਛਲੀ ਸਰਕਾਰ ਸਾਨੂੰ ਕਰਜ਼ੇ ਦੇ ਬੋਝ ਹੇਠਾਂ ਦਬ ਕੇ ਚਲੀ ਗਈ ਹੈ ਇਸ ਨੂੰ ਠੀਕ ਕਰਾਂਗੇ। ਇਹ ਜਿਹੜਾ ਫਾਈਨਾਂਸ ਮਨਿਸਟਰ ਸਾਹਿਬ ਨੇ ਡਾਕੂਮੈਂਟ ਪੜ੍ਹਿਆ ਹੈ ਇਸ ਵਿਚ ਇਹ ਵੀ ਰਿਪੀਟ ਕੀਤਾ ਗਿਆ ਹੈ ਕਿ ਪਿਛਲੀ ਸਰਕਾਰ ਦਾ ਵਿਰਸੇ ਵਿਚ ਆਇਆ ਕਰਜ਼ਾ, ਉਸ ਦੇ ਕਰਕੇ ਪੰਜਾਬ ਦੇ ਫਾਈਨਾਂਸ ਡਿਪਾਰਟਮੈਂਟ ਦੇ ਹਾਲਾਤ ਖਰਾਬ ਹੋਏ ਹਨ। ਮੈਂ ਇਸ ਦੇ ਬਾਰੇ ਤੁਹਾਨੂੰ ਦੱਸਣ ਲੱਗਾ ਹਾਂ। ਡਿਪਟੀ ਸਪੀਕਰ ਸਾਹਿਬ, 31 ਮਾਰਚ, 2007 ਨੂੰ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਸੀ ਤਾਂ ਉਸ ਵੇਲੇ ਪੰਜਾਬ ਦੇ ਸਿਰ ਕਰਜ਼ਾ 48344 ਕਰੋੜ ਰੁਪਏ ਦਾ ਸੀ ਜਿਹੜਾ ਡਾਕੂਮੈਂਟ ਦੇ ਵਿਚ ਲਿਖਿਆ ਹੈ। ਇਹ ਸਾਰੀਆਂ ਫਿਗਰਾਂ ਮੈਨੂੰ ਇਸ ਡਾਕੂਮੈਂਟ ਦੇ ਵਿਚੋਂ ਹੀ ਮਿਲੀਆਂ ਹਨ, ਮੈਂ ਆਪਣੇ ਵਲੋਂ ਕੋਈ ਵੀ ਫਿਗਰ ਕੋਟ ਨਹੀਂ ਕਰ ਰਿਹਾ। ਹੁਣ ਜਿਹੜਾ ਕਰਜ਼ਾ ਪੰਜਾਬ ਦੇ ਸਿਰ ਮਿਤੀ 31 ਮਾਰਚ, 2010 ਨੂੰ ਹੋਣਾ ਹੈ, ਉਹ ਵੱਧ ਕੇ 64924 ਕਰੋੜ ਰੁਪਏ ਦਾ ਹੋਣਾ ਹੈ, ਯਾਨੀ ਕਿ ਇਹ 65000 ਕਰੋੜ ਰੁਪਿਆ ਹੋ ਜਾਵੇਗਾ। ਇਸ ਦੇ ਵਿਚ ਪਿਛਲੇ ਤਿੰਨ ਸਾਲਾਂ ਵਿਚ 16580 ਕਰੋੜ ਰੁਪਏ ਦਾ ਵਾਧਾ ਹੋਇਆ ਹੈ। ਇਸ ਦੇ ਨਾਲ ਦੂਜੇ ਪਾਸੇ ਇਕੱਲਾ ਇਹੀ ਕਰਜ਼ਾ ਨਹੀਂ ਹੈ। ਇਸ ਤੋਂ ਇਲਾਵਾ ਜਿਹੜਾ ਬਾਕੀ ਕਰਜ਼ਾ, ਜਿਸ ਦਾ ਕਿਤੇ ਜ਼ਿਕਰ ਹੀ ਨਹੀਂ ਕੀਤਾ ਗਿਆ, ਇਸ ਬਜਟ ਸਪੀਚ ਦੇ ਵਿਚ ਨਹੀਂ ਦਿੱਤਾ ਹੋਇਆ ਹੈ। ਜਿਹੜੀਆਂ ਪੀ.ਐਸ.ਯੂਜ਼ ਹਨ, ਜਿਵੇਂ ਮਾਰਕਫੈੱਡ ਹੈ, ਬਿਜਲੀ ਬੋਰਡ ਹੈ, ਪਨਸਪ ਹੈ, ਵੇਅਰ ਹਾਊਸਿੰਗ ਕਾਰਪੋਰੇਸ਼ਨ ਹੈ, ਇੰਡਸਟਰੀ ਕਾਰਪੋਰੇਸ਼ਨ ਹੈ,ਜਦੋਂ 2007 ਦੇ ਵਿਚ ਅਸੀਂ ਗਏ ਸੀ ਤਾਂ ਉਸ ਵੇਲੇ ਇਹ ਕਰਜ਼ਾ

10322 ਕਰੋੜ ਰੁਪਏ ਦਾ ਸੀ, ਜਿਹੜਾ ਹੁਣ 31 ਮਾਰਚ, 2010 ਨੂੰ, ਜਿਸ ਦਾ ਕਿਸੇ ਨੂੰ ਪਤਾ ਨਹੀਂ, ਕਿਸੇ ਨੂੰ ਵੀ ਨਹੀਂ ਦੱਸਿਆ ਗਿਆ, ਉਹ ਵਧ ਕੇ 38596 ਕਰੋੜ ਰੁਪਿਆ ਹੋ ਗਿਆ ਹੈ, ਅਤੇ ਤਿੰਨ ਸਾਲਾਂ ਦਾ ਟੋਟਲ ਕਰਜ਼ਾ 44844 ਕਰੋੜ ਰੁਪਏ ਹੋ ਗਿਆ ਹੈ। ਜੇਕਰ ਅੱਜ ਪੀ.ਐਸ.ਯੂਜ਼ ਅਤੇ ਪੰਜਾਬ ਸਰਕਾਰ ਦਾ ਕੁੱਲ ਕਰਜ਼ਾ ਮਿਲਾ ਲਈਏ ਤਾਂ ਇਹ 103520 ਕਰੋੜ ਰੁਪਿਆ ਬਣਦਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਨੂੰ ਬਰਬਾਦ ਕਰ ਦਿੱਤਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪੰਜਾਬ ਦੀ ਸਰਕਾਰ ਖੜ੍ਹੀ ਹੈ, ਸੂਬਾ ਜਿਸ ਵਕਾਰ ਤੇ ਖੜ੍ਹਾ ਹੈ, ਉਸ ਨੂੰ ਆਉਣ ਵਾਲੇ ਸਮੇਂ ਦੇ ਵਿਚ, ਭਾਵੇਂ ਕਿਸੇ ਵੀ ਪਾਰਟੀ ਦੀ ਸਰਕਾਰ ਬਣੇ, ਉਹ ਠੀਕ ਨਹੀਂ ਕਰ ਸਕਦੀ। ਅਸੀਂ ਵੀ ਬੜੇ ਚੌੜੇ ਹੋਏ ਫਿਰਦੇ ਹਾਂ ਕਿ ਸਾਨੂੰ ਆਉਣ ਵਾਲਾ ਮੌਕਾ ਮਿਲੇਗਾ। ਪਰ ਕੋਈ ਵੀ ਬਣੇ , ਇਸ ਪੰਜਾਬ ਨੂੰ ਇਸ ਦਲ- ਦਲ ਵਿਚੋਂ ਕੋਈ ਕੱਢ ਨਹੀਂ ਸਕਦਾ, ਪੁਸ਼ਤਾਂ ਤੱਕ ਵੀ ਨਹੀਂ ਕੱਢ ਸਕਦਾ। ਇਹ ਸਾਰੀ ਜ਼ਿੰਮੇਵਾਰੀ ਇਨ੍ਹਾਂ ਦੀ ਹੀ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਦਾ ਬਹੁਤ ਵੱਡਾ ਨੁਕਸਾਨ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, 5889 ਕਰੋੜ ਰੁਪਿਆ ਇਕ ਸਾਲ ਦਾ ਵਿਆਜ ਦੇਣਾ ਪੈਂਦਾ ਹੈ। ਡਿਪਟੀ ਸਪੀਕਰ ਸਾਹਿਬ, ਸਾਲ ਦੇ 365 ਦਿਨ ਹਨ, ਜੇਕਰ ਇਕ ਦਿਨ ਦਾ ਵਿਆਜ ਲਗਾਈਏ ਤਾਂ ਸਾਢੇ ਪੰਦਰਾਂ ਕਰੋੜ ਰੁਪਿਆ ਵਿਆਜ ਇਕ ਦਿਨ ਦਾ ਪੈਂਦਾ ਹੈ। ਜਦੋਂ ਸਵੇਰੇ ਉਠਦੇ ਹਾਂ ਤਾਂ ਸਾਢੇ ਪੰਦਰਾਂ ਕਰੋੜ ਰੁਪਏ ਦੀ ਸੂਈ ਅਗਲੇ ਮੀਟਰ ਤੇ ਪਹੁੰਚ ਜਾਂਦੀ ਹੈ। ਇਸ ਨੇ ਵੱਧ ਕੇ ਕਿਥੇ ਜਾਣਾ ਹੈ, ਇਸ ਦਾ ਅੰਦਾਜ਼ਾ ਲਗਾਉਣਾ ਬਹੁਤ ਔਖਾ ਹੈ। ਇਥੇ ਹੀ ਬੱਸ ਨਹੀਂ ਹੈ, ਇਨ੍ਹਾਂ ਨੇ ਆਪਣੇ ਡਾਕੂਮੈਂਟ ਦੇ ਵਿਚ ਕਿਹਾ ਹੈ ਕਿ ਅਸੀਂ ਪੰਜ ਹਜ਼ਾਰ ਕਰੋੜ ਰੁਪਿਆ ਹੋਰ ਲੈਣ ਲੱਗੇ ਹਾਂ। ਡਿਪਟੀ ਸਪੀਕਰ ਸਾਹਿਬ, ਤੁਸੀਂ ਅੰਦਾਜ਼ਾ ਲਗਾ ਲਵੋ ਕਿ ਇਸ ਸੂਬੇ ਦਾ ਕਰਜ਼ਾ 105352 ਕਰੋੜ ਰੁਪਏ ਹੋ ਗਿਆ ਤਾਂ ਫਿਰ ਸਾਡਾ ਕੀ ਬਣੇਗਾ? ਦੂਜੀ ਗੱਲ, ਡਿਪਟੀ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕਿਹਾ ਹੈ, ਮੈਂ ਉਹ ਕਹਿਣ ਲੱਗਾ ਹਾਂ ਕਿ ਪਿਛਲੀ ਸਰਕਾਰ ਸਾਨੂੰ ਕਰਜ਼ੇ ਥੱਲੇ ਦੱਬ ਕੇ ਚਲੀ ਗਈ ਹੈ ਇਹ ਵੀ ਗਲਤ ਹੈ। ਇਸ ਤਰ੍ਹਾਂ ਲੱਗਦਾ ਹੈ ਕਿ ਜਿਹੜਾ ਪਿਛਲੇ ਸਮੇਂ ਦਾ 48344 ਕਰੋੜ ਰੁਪਏ ਦਾ ਕਰਜ਼ਾ ਉਸ ਵੇਲੇ ਸੀ, ਉਸ ਬਾਰੇ ਲੋਕਾਂ ਵਿਚ ਇਹ ਪ੍ਰਭਾਵ ਦੇਣ ਦੀ ਕੋਸ਼ਿਸ਼ ਕਰਦੇ ਹਨ ਕਿ ਪਿਛਲੀ ਸਰਕਾਰ ਦੇ ਕੇ ਚਲੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਪਿਛਲੀ ਵਾਰ ਇਹ ਸਾਲ 2002 ਵਿਚ ਗਈ ਸੀ, ਮੈਂ ਪਹਿਲਾਂ 31 ਮਾਰਚ, 1997 ਦੀ ਗੱਲ ਕਰਨ ਲੱਗਿਆ ਹਾਂ, ਜਦੋਂ ਇਨ੍ਹਾਂ ਦੀ ਪਹਿਲਾਂ ਸਰਕਾਰ ਆਈ ਸੀ, ਉਸ ਵੇਲੇ ਪੰਜਾਬ ਸਿਰ 15344 ਕਰੋੜ ਰੁਪਿਆ ਕਰਜ਼ਾ ਸੀ ਅਤੇ ਜਦੋਂ ਇਹ 31 ਮਾਰਚ, 2002 ਵਿਚ ਗਏ ਤਾਂ ਇਹ ਵੱਧ ਕੇ 32496 ਕਰੋੜ ਹੋ ਗਿਆ। ਉਨ੍ਹਾਂ ਪੰਜ ਸਾਲਾਂ ਵਿਚ, ਜਿਹੜੇ ਇਨ੍ਹਾਂ ਦੇ ਪਿਛਲੀ ਸਰਕਾਰ ਦੇ ਪੰਜ ਸਾਲ ਸੀ, ਉਸ ਵਿਚ ਇਨ੍ਹਾਂ ਨੇ 17152 ਕਰੋੜ ਰੁਪਿਆ ਕਰਜ਼ਾ ਵਧਾਇਆ। ਅਸੀਂ ਸਾਲ 2002-07 ਤੱਕ ਪੰਜ ਸਾਲ ਰਹੇ ਤਾਂ ਇਨ੍ਹਾਂ ਪੰਜ ਸਾਲਾਂ ਵਿਚ ਸਿਰਫ਼ 15844 ਕਰੋੜ ਰੁਪਿਆ ਵਧਾਇਆ ਪ੍ਰੰਤੂ ਇਹ ਸਾਰਾ 48 ਹਜ਼ਾਰ ਕਰੋੜ ਰੁਪਿਆ ਸਾਡੇ ਖਾਤੇ ਵਿਚ ਹੀ ਸੁੱਟੀ ਜਾਂਦੇ

[ ਸਰਦਾਰ ਲਾਲ ਸਿੰਘ ]

ਹਨ। ਲੋਕਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਕਰਤੂਤ ਕਿਸ ਦੀ ਹੈ? ਸਾਡਾ ਪੰਜ ਸਾਲਾਂ ਦਾ ਕਰਜ਼ਾ 15844 ਕਰੋੜ ਹੈ ਅਤੇ ਇਨ੍ਹਾਂ ਦਾ ਪਿਛਲਾ 17152 ਕਰੋੜ ਤੇ ਹੁਣ ਦਾ ਵਿਚ ਪਾ ਲਓ, ਇਹ ਤਿੰਨ ਸਾਲਾਂ ਦਾ 16580 ਸੀ ਅਤੇ ਇਹ 44844 ਕਰੋੜ ਵਧਾ ਦਿੱਤਾ।

ਹੁਣ ਅਸੀਂ ਡੈੱਟ ਰੀਸਟ੍ਰਕਚਰਿੰਗ ਦੀ ਗੱਲ ਕਰਦੇ ਹਾਂ। ਇਹ ਅੱਤਵਾਦ ਦੇ ਜ਼ਮਾਨੇ ਦੀ ਗੱਲ ਕਰਦੇ ਹਨ ਕਿ ਅੱਤਵਾਦ ਨੇ ਪੰਜਾਬ ਦਾ ਨੁਕਸਾਨ ਕੀਤਾ ਇਸ ਲਈ ਇਹ ਹੋਣੀ ਚਾਹੀਦੀ ਹੈ, ਇਹ ਮਾਫ਼ ਹੋਣਾ ਚਾਹੀਦਾ ਹੈ, ਡੈੱਟ ਰੀਸਟ੍ਰਕਚਰਿੰਗ ਹੋਣੀ ਚਾਹੀਦੀ ਹੈ। ਇਨ੍ਹਾਂ ਨੇ, ਡਿਪਟੀ ਸਪੀਕਰ ਸਾਹਿਬ, ਆਪਣੇ ਡਾਕੂਮੈਂਟ ਵਿਚ ਲਿਖਿਆ ਹੈ। ਅੱਤਵਾਦ ਵੇਲੇ ਦਾ ਕਰਜ਼ਾ ਤਾਂ ਮਾਫ਼ ਹੋ ਚੁੱਕਾ ਹੈ। ਸੈਂਟਰ ਦੀ ਸਰਕਾਰ ਨੇ 3772 ਕਰੋੜ ਰੁਪਿਆ ਵੇਵ ਕਰ ਦਿੱਤਾ ਸੀ ਪ੍ਰੰਤੂ ਹੁਣ ਇਹ ਕਿਹੜੇ ਅੱਤਵਾਦ ਦੀ ਗੱਲ ਕਰਦੇ ਹਨ? ਇਨ੍ਹਾਂ ਨੇ ਸਾਰਾ ਪੰਜਾਬ ਲੁੱਟ ਲਿਆ। ਸਾਰੇ ਪੰਜਾਬ ਦੇ ਸਿਰ ਅਰਬਾਂ- ਕਰੋੜਾਂ ਰੁਪਿਆ ਦਾ ਕਰਜ਼ਾ ਛੱਡ ਕੇ ਹੁਣ ਸੈਂਟਰ ਦੇ ਖਾਤੇ ਵਿਚ ਪਾ ਕੇ, ਉਨ੍ਹਾਂ ਉੱਪਰ ਸੁੱਟਣ ਲੱਗੇ ਹਨ। ਦਿੱਲੀ ਦੀ ਸਰਕਾਰ ਇਹ ਕਰਜ਼ਾ ਵੇਵ ਕਰੇ ਇਸ ਵਾਸਤੇ ਸਾਨੂੰ ਕੋਈ ਇਤਰਾਜ਼ ਨਹੀਂ, ਅਸੀਂ ਇਸ ਦਾ ਵਿਰੋਧ ਨਹੀਂ ਕਰਦੇ। ਅਸੀਂ ਪੰਜਾਬ ਦੇ ਹਿੱਤ ਦੀ ਗੱਲ ਕਰਦੇ ਹਾਂ। ਜੇ ਅਜਿਹਾ ਹੋ ਸਕਦਾ ਹੈ ਤਾਂ ਇਸ ਵਿਚ ਸਾਨੂੰ ਕੋਈ ਇਤਰਾਜ਼ ਨਹੀਂ। ਪਰ ਇਸ ਵਾਸਤੇ ਤੁਹਾਡੇ ਕੋਲ ਦਲੀਲ ਕੀ ਹੈ? ਕਿਸ ਦਲੀਲ ਨਾਲ ਤੁਸੀਂ ਇਹ ਕਰਜ਼ਾ ਮੁਆਫ਼ ਕਰਾਉਣਾ ਚਾਹੁੰਦੇ ਹੋ, ਇਹ ਦੱਸੋ ਤਾਂ ਸਹੀ?

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਅਗਲੀ ਗੱਲ ਕਰਾਂਗਾ। ਇਨ੍ਹਾਂ ਦਾ ਇਲਜ਼ਾਮ ਇਹ ਹੈ ਕਿ ਸੈਂਟਰ ਦੀ ਸਰਕਾਰ ਫੰਡਾਂ ਦੇ ਮਾਮਲੇ ਵਿਚ ਸਾਡੇ ਨਾਲ ਡਿਸਕ੍ਰੀਮੀਨੇਸ਼ਨ ਕਰਦੀ ਹੈ। ਇਹ ਜਿਹੜੇ ਡਾਕੂਮੈਂਟ ਹਨ ਇਨ੍ਹਾਂ ਵਿਚ ਵੀ ਫਾਈਨਾਂਸ ਮਨਿਸਟਰ ਨੇ ਮੰਨਿਆ ਹੈ ਕਿ ਦਿੱਲੀ ਦੀ ਸਰਕਾਰ ਨੇ ਇਸ ਵਿਚ ਵਾਧਾ ਕੀਤਾ ਹੈ। ਇਹ ਕਿੰਨਾ ਕੀਤਾ ਹੈ, ਥੋੜ੍ਹਾ ਕੀਤਾ ਹੈ, ਵੱਧ ਕੀਤਾ ਹੈ ਜਿੰਨਾ ਕੀਤਾ ਹੈ, ਠੀਕ ਹੈ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੈਂਟਰਲ ਅਸਿਸਟੈਂਸ ਜਿਹੜੀ ਸਾਨੂੰ ਮਿਲਦੀ ਹੈ, ਮੈਂ ਸਾਡੇ ਪਿਛਲੇ ਤਿੰਨ ਸਾਲਾਂ ਦਾ ਅਤੇ ਹੁਣ ਦੇ ਤਿੰਨ ਸਾਲਾਂ ਦਾ ਕੰਪੈਰੀਜ਼ਨ ਕਰਨ ਲੱਗਾ ਹਾਂ। ਸਾਲ 2004-05 ਵਿਚ ਸਾਡੇ ਵੇਲੇ ਸੈਂਟਰਲ ਅਸਿਸਟੈਂਸ 544 ਕਰੋੜ ਰੁਪਿਆ ਮਿਲੀ ਸੀ, ਸਾਲ 2005-06 ਵਿਚ 322 ਕਰੋੜ ਰੁਪਏ ਮਿਲੇ ਅਤੇ ਸਾਲ 2006-07 ਵਿਚ ਜਦੋਂ ਅਸੀਂ ਗਏ ਸੀ ਤਾਂ 415 ਕਰੋੜ ਰੁਪਿਆ ਮਿਲਿਆ ਸੀ। ਇਨ੍ਹਾਂ ਤਿੰਨਾਂ ਸਾਲਾਂ ਵਿਚ ਸਾਡੇ ਵੇਲੇ 1292 ਕਰੋੜ ਰੁਪਿਆ ਆਇਆ ਸੀ। ਹੁਣ ਦੇ ਪਿਛਲੇ ਤਿੰਨ ਸਾਲਾਂ ਵਿਚ ਤੁਹਾਡੇ ਵੇਲੇ, ਡਿਪਟੀ ਸਪੀਕਰ ਸਾਹਿਬ, ਸਾਲ 2008-09 ਵਿਚ 1695 ਕਰੋੜ ਰੁਪਿਆ, ਸਾਲ 2009-10 ਵਿਚ 2793 ਕਰੋੜ ਰੁਪਿਆ ਅਤੇ ਸਾਲ 2010-11 ਵਿਚ 2753 ਕਰੋੜ ਰੁਪਿਆ ਸੈਂਟਰ ਦੀ ਸਰਕਾਰ ਕੋਲੋਂ ਆਇਆ ਹੈ। ਇਹ ਤਿੰਨ ਸਾਲਾਂ ਦਾ 7241 ਕਰੋੜ ਰੁਪਿਆ ਕੁੱਲ ਬਣਿਆ ਹੈ। ਸਾਨੂੰ ਤਿੰਨ ਸਾਲਾਂ ਵਿਚ 1292 ਕਰੋੜ ਰੁਪਿਆ ਮਿਲਿਆ ਹੋਵੇ ਅਤੇ ਤੁਹਾਨੂੰ ਤਿੰਨ ਸਾਲ ਵਿਚ

7241 ਕਰੋੜ ਰੁਪਿਆ ਮਿਲਿਆ ਹੋਵੇ, ਫਿਰ ਵੀ ਤੁਸੀਂ ਕਹੋ ਕਿ ਸਾਡੇ ਨਾਲ ਵਿਤਕਰਾ ਹੋ ਰਿਹਾ ਹੈ। (ਸ਼ੋਰ) ਮੈਂ ਵੀ ਬਾਦਲ ਸਾਹਿਬ ਦਾ ਸਤਿਕਾਰ ਕਰਦਾ ਹਾਂ। ਉਨ੍ਹਾਂ ਦਾ ਕੋਈ ਕੰਪੈਰੀਜ਼ਨ ਨਹੀਂ। ਬਾਦਲ ਸਾਹਿਬ ਦੇ ਮੁਕਾਬਲੇ ਦਾ ਇਕੱਲੇ ਪੰਜਾਬ ਵਿਚ ਹੀ ਮੈਂ ਨਹੀਂ ਕਹਿਣਾ ਚਾਹੁੰਦਾ, ਸਾਨੂੰ ਉਨ੍ਹਾਂ ਦਾ ਬਹੁਤ ਸਤਿਕਾਰ ਹੈ, ਹਿੰਦੁਸਤਾਨ ਦੇ 5-6 ਬੰਦੇ ਉਨ੍ਹਾਂ ਦੀ ਪਰਸਨੈਲਟੀ ਦੇ ਹਨ। ਹੋਰ ਕੋਈ ਹੈ ਉਨ੍ਹਾਂ ਦੇ ਮੁਕਾਬਲੇ ਦਾ ਬੰਦਾ ਜਿਹੜਾ 53 ਸਾਲ ਤੋਂ ਐਮ.ਐਲ.ਏ. ਚੁਣਿਆ ਗਿਆ ਹੋਵੇ, ਹਿੰਦੁਸਤਾਨ ਵਿਚ ਕੋਈ ਹੈ ਹੋਰ ਬੰਦਾ ਜਿਹੜਾ ਚੌਥੀ ਵਾਰ ਚੀਫ ਮਨਿਸਟਰ ਬਣਿਆ ਹੋਵੇ? ਇਨ੍ਹਾਂ ਨੂੰ ਤਜਰਬਾ ਬਹੁਤ ਹੈ, ਅਸੀਂ ਉਨ੍ਹਾਂ ਦਾ ਸਤਿਕਾਰ ਕਰਦੇ ਹਾਂ। ਉਨ੍ਹਾਂ ਦੀ ਸਿਹਤ ਵੀ ਠੀਕ ਹੋਵੇ, ਇਹ ਅਸੀਂ ਪ੍ਰਮਾਤਮਾ ਨੂੰ ਦੁਆ ਕਰਦੇ ਹਾਂ। ਇਸ ਗੱਲ ਤੋਂ ਫਾਇਦਾ ਉਠਾਉਣ ਦਾ ਕੋਈ ਫਾਇਦਾ ਨਹੀਂ।

ਡਿਪਟੀ ਸਪੀਕਰ ਸਾਹਿਬ, ਮੈਂ ਟੈਕਸਾਂ ਵਿਚ ਹਿੱਸੇ ਬਾਰੇ ਗੱਲ ਕਰਨ ਲੱਗਿਆ ਹਾਂ ਕਿ ਜਿਹੜੇ ਟੈਕਸ ਗੌਰਮਿੰਟ ਆਫ ਇੰਡੀਆ ਕੋਲ ਜਾਂਦੇ ਹਨ; ਸਾਨੂੰ ਉਨ੍ਹਾਂ ਟੈਕਸਾਂ ਵਿਚੋਂ ਹਿੱਸਾ ਕਿੰਨਾ-ਕਿੰਨਾ ਅਤੇ ਕਦੋਂ ਮਿਲਿਆ। ਮੈਂ ਆਪਣੇ ਤਿੰਨ ਸਾਲਾਂ ਦੇ ਸਮੇਂ ਦੀ ਗੱਲ ਕਰਦਾ ਹਾਂ। ਸਾਲ 2004-05 ਵਿਚ 902 ਕਰੋੜ ਰੁਪਿਆ ਮਿਲਿਆ, ਸਾਲ 2005-06 ਵਿਚ 1227 ਕਰੋੜ ਰੁਪਿਆ ਮਿਲਿਆ, ਸਾਲ 2006-07 ਵਿਚ 1565 ਕਰੋੜ ਰੁਪਿਆ ਮਿਲਿਆ। ਕੁੱਲ ਤਿੰਨ ਸਾਲਾਂ ਵਿਚ 3695 ਕਰੋੜ ਰੁਪਿਆ ਮਿਲਿਆ ਸੀ। ਹੁਣ ਤੁਹਾਨੂੰ ਤਿੰਨਾਂ ਸਾਲਾਂ ਵਿਚ ਜੋ ਮਿਲਿਆ ਹੈ, ਮੈਂ ਉਹ ਦੱਸਦਾ ਹਾਂ। ਸਾਲ 2008-09 ਵਿਚ 2378 ਕਰੋੜ ਰੁਪਏ, 2009-10 ਵਿਚ 2527 ਕਰੋੜ ਰੁਪਏ ਅਤੇ 2010-11 ਵਿਚ 2960 ਕਰੋੜ ਰੁਪਏ ਮਿਲੇ ਹਨ। ਟੋਟਲ 7812 ਕਰੋੜ ਰੁਪਏ ਬਣਦੇ ਹਨ ਅਤੇ ਸਾਡੇ ਵੇਲੇ ਦੇ 3695 ਕਰੋੜ ਰੁਪਏ ਬਣਦੇ ਹਨ। ਇਨ੍ਹਾਂ ਦੇ ਵੇਲੇ ਦੇ 7812 ਕਰੋੜ ਰੁਪਏ ਬਣਦੇ ਹਨ। ਇਨ੍ਹਾਂ ਨੂੰ ਸਾਡੇ ਨਾਲੋਂ ਦੁੱਗਣੇ ਪੈਸੇ ਮਿਲੇ ਹਨ ਪਰ ਇਹ ਇੰਨੇ ਨਾ-ਸ਼ੁਕਰੇ ਹਨ ਕਿ ਫਿਰ ਕਹਿੰਦੇ ਹਨ ਕਿ ਸਾਡੇ ਨਾਲ ਤਾਂ ਧੱਕਾ ਹੋ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਹੁਣ ਮੈਂ ਸੈਂਟਰ ਸਰਕਾਰ ਵੱਲੋਂ ਦਿੱਤੀਆਂ ਗ੍ਰਾਂਟਾਂ ਦੀ ਗੱਲ ਕਰਨ ਲੱਗਿਆ ਹਾਂ। ਸਾਡੇ ਵੇਲੇ ਸਾਲ 2004-05 ਵਿਚ 602 ਕਰੋੜ ਰੁਪਏ, ਸਾਲ 2005-06 ਵਿਚ 2213 ਕਰੋੜ ਰੁਪਏ, ਸਾਲ 2006-07 ਵਿਚ 2048 ਕਰੋੜ ਰੁਪਏ ਅਤੇ ਇਹ ਟੋਟਲ 4854 ਕਰੋੜ ਰੁਪਏ ਪਿਛਲੇ ਤਿੰਨ ਸਾਲ ਦੇ ਬਣਦੇ ਹਨ। ਹੁਣ ਮੈਂ ਤੁਹਾਡੇ ਵਾਲੇ ਤਿੰਨ ਸਾਲਾਂ ਦਾ ਦੱਸਦਾ ਹਾਂ, ਇਹ ਸਾਲ 2008-09 ਵਿਚ 1695 ਕਰੋੜ, 2009-10 ਵਿਚ 2050 ਕਰੋੜ ਅਤੇ ਸਾਲ 2010-11 ਵਿਚ 2733 ਕਰੋੜ ਰੁਪਏ ਬਣਦੇ ਹਨ। ਇਨ੍ਹਾਂ ਦੇ ਹੁਣ ਤਿੰਨ ਸਾਲਾਂ ਦੇ ਟੋਟਲ 6488 ਕਰੋੜ ਰੁਪਏ ਬਣਦੇ ਹਨ। ਸਾਨੂੰ 4894 ਕਰੋੜ ਰੁਪਏ ਦਿੱਤੇ ਗਏ। ਇਨ੍ਹਾਂ ਨੂੰ ਡਾਕਟਰ ਮਨਮੋਹਨ ਸਿੰਘ 6488 ਕਰੋੜ ਰੁਪਏ ਦੇਣ ਅਤੇ ਸਾਨੂੰ ਘੱਟ ਦੇਣ?

(ਇੱਕ ਆਵਾਜ਼ : ਉਹ ਬਾਦਲ ਸਾਹਿਬ ਦਾ ਸਤਿਕਾਰ ਕਰਦੇ ਹਨ।)

[ ਸਰਦਾਰ ਲਾਲ ਸਿੰਘ ]

ਜੇਕਰ ਬਾਦਲ ਸਾਹਿਬ ਦਾ ਸਤਿਕਾਰ ਕਰਦੇ ਹਨ ਅਤੇ ਇਸ ਵਾਸਤੇ ਪੈਸਾ ਦਿੰਦੇ ਹਨ ਤਾਂ ਉਨ੍ਹਾਂ ਦਾ ਕਦੇ ਧੰਨਵਾਦ ਵੀ ਕਰ ਦਿਆ ਕਰੋ। (ਵਿਘਨ) ਚਲੋ, ਕੋਈ ਗੱਲ ਨਹੀਂ। ਇਨ੍ਹਾਂ ਦੀ ਮਰਜ਼ੀ ਹੈ। ਦੂਜੇ ਪਾਸੇ ਮੈਂ ਹੁਣ ਟੋਟਲ ਕਰਨ ਲੱਗਿਆ ਹਾਂ। ਸਾਨੂੰ ਤਿੰਨ ਸਾਲਾਂ ਵਿਚ ਤਿੰਨ ਮੱਦਾਂ ਤਹਿਤ 9842 ਕਰੋੜ ਰੁਪਿਆ ਮਿਲਿਆ ਅਤੇ ਇਨ੍ਹਾਂ ਨੂੰ 21541 ਕਰੋੜ ਰੁਪਿਆ ਮਿਲਿਆ ਹੈ, ਜੋ ਕਿ ਸਾਡੇ ਨਾਲੋਂ ਦੁੱਗਣੇ ਤੋਂ ਵੀ ਜ਼ਿਆਦਾ ਪੈਸਾ ਬਣਦਾ ਹੈ। (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਅਸੀਂ ਡਾਕਟਰ ਸਾਹਿਬ ਦਾ ਧੰਨਵਾਦ ਕਰ ਦੇਵਾਂਗੇ ਜੀ ਪਰ ਇਹ ਕਹਿ ਦੇਣ ਕਿ ਕੈਪਟਨ ਨਲਾਇਕ ਸੀ। ਤੁਸੀਂ ਉਸ ਦੀ ਨਲਾਇਕੀ ਮੰਨ ਲਵੋ, ਅਸੀਂ ਧੰਨਵਾਦ ਹੁਣੇ ਹੀ ਕਰ ਦੇਵਾਂਗੇ...

**ਸਰਦਾਰ ਲਾਲ ਸਿੰਘ :** ਕੋਈ ਨਹੀਂ, ਇਸ ਬਾਰੇ ਵੀ ਬਾਅਦ ਵਿਚ ਗੱਲ ਕਰ ਲਵਾਂਗੇ। ਭਾਈ, ਜੇ ਤੁਸੀਂ ਧੰਨਵਾਦ ਨਹੀਂ ਵੀ ਕਰੋਗੇ ਤਾਂ ਉਸ ਨਾਲ ਕੀ ਹੋ ਜਾਵੇਗਾ? ਤੁਸੀਂ ਆਪਣੇ ਧੰਨਵਾਦ ਨੂੰ ਸਾਂਭ ਕੇ ਰੱਖੋ। (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਇਨ੍ਹਾਂ ਨੂੰ ਡਿਸਟਰਬ ਨਾ ਕਰੋ ਜੀ।

**ਸਰਦਾਰ ਲਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਜਿੰਨੀਆਂ ਮੇਰੇ ਕੋਲ ਡਿਟੇਲਜ਼ ਹਨ, ਇਨ੍ਹਾਂ ਨੂੰ ਦੱਸਣ ਵਾਸਤੇ ਪੂਰਾ ਸਮਾਂ ਨਹੀਂ ਹੈ। ਇਹ ਸਾਰੀਆਂ ਮੱਦਾਂ ਜਾਂ ਜਿੰਨੇ ਵੀ ਪੈਰੇ ਹਨ, ਜਿਹੜੀ ਮਰਜ਼ੀ ਤੁਸੀਂ ਪੜ੍ਹ ਲਵੋ। ਇਸ ਵਿਚ ਕੇਂਦਰੀ ਸਰਕਾਰ ਦੇ ਬਗੈਰ ਕੋਈ ਵੀ ਗੱਡੀ ਅੱਗੇ ਨਹੀਂ ਚੱਲੀ। ਇਥੇ ਫਾਈਨਾਂਸ ਮੰਤਰੀ ਨੇ ਕਹਿ ਦਿੱਤਾ ਕਿ ਇਹ 2088 ਕਰੋੜ ਰੁਪਏ ਜੋ ਰੱਖੇ ਹਨ ਇਸ ਵਿਚ ਸਾਡਾ ਵੀ ਹਿੱਸਾ ਹੈ। ਇਹ ਨਹੀਂ ਦੱਸਿਆ ਕਿ ਇਨ੍ਹਾਂ ਦਾ ਕਿੰਨਾ ਹਿੱਸਾ ਹੈ ਅਤੇ ਸੈਂਟਰ ਸਰਕਾਰ ਦਾ ਕਿੰਨਾ ਹੈ।

ਹੁਣ ਮੈਂ ਸੈਂਟਰਲ ਸਪਾਂਸਰਡ ਸਕੀਮਾਂ ਬਾਰੇ ਜ਼ਿਕਰ ਕਰਨ ਲੱਗਿਆ ਹਾਂ। ਰਾਜੀਵ ਗਾਂਧੀ ਗ੍ਰਾਮ ਵਿਦਿਅਕ ਯੋਜਨਾ ਹੈ, ਇਸ ਵਿਚ 90% ਸੈਂਟਰ ਅਤੇ 10% ਪੰਜਾਬ ਸਰਕਾਰ ਦਾ ਹਿੱਸਾ ਹੈ। ਬਿਲਕੁਲ ਮੇਰੇ ਕੋਲ ਪੁਰਾਣੀਆਂ ਫਿਗਰਾਂ ਹਨ। ਨਵੀਆਂ ਫਿਗਰਾਂ ਮੈਨੂੰ ਮਿਲੀਆਂ ਨਹੀਂ। ਸਾਲ 2008-09 ਵਿਚ 144 ਕਰੋੜ ਰੁਪਿਆ ਮਿਲਿਆ ਸੀ ਅਤੇ ਖਰਚ 4.88 ਕਰੋੜ ਹੋਇਆ। ਨੈਸ਼ਨਲ ਰੂਰਲ ਇੰਪਲਾਇਮੈਂਟ ਗਾਰੰਟੀ ਸਕੀਮ ਤਹਿਤ ਸਾਲ 2007-08 ਵਿਚ 300 ਕਰੋੜ ਅਤੇ ਸਾਲ 2008-09 ਵਿਚ ਵੀ 300 ਕਰੋੜ ਮਿਲੇ। ਪਹਿਲੇ ਸਾਲ 30 ਕਰੋੜ ਖਰਚੇ, ਦੂਜੇ ਸਾਲ 72 ਕਰੋੜ ਖਰਚ ਕੀਤੇ ਗਏ, ਬਾਕੀ ਪੈਸੇ ਕਿੱਥੇ ਗਏ? ਇਹ ਇਸ ਬਾਰੇ ਦੱਸਣਗੇ। ਇਨ੍ਹਾਂ ਨੂੰ ਪਤਾ ਹੋਵੇਗਾ। ਨੈਸ਼ਨਲ ਹਾਰਟੀਕਲਚਰ ਮਿਸ਼ਨ ਤਹਿਤ ਸਾਲ 2007-08 ਵਿਚ 80.63 ਕਰੋੜ ਰੁਪਏ ਮਿਲੇ ਅਤੇ 19.32 ਕਰੋੜ ਰੁਪਏ ਖਰਚੇ ਗਏ। ਸਾਲ 2009 ਵਿਚ 91.66 ਕਰੋੜ ਰੁਪਏ ਮਿਲੇ ਅਤੇ 29 ਕਰੋੜ ਰੁਪਏ ਖਰਚੇ ਗਏ। ਇਹ ਸਾਰੀਆਂ ਸਕੀਮਾਂ ਦਾ ਪੈਸਾ ਡਾਈਵਰਟ ਕਰਕੇ ਆਪਣੀ ਗੱਡੀ ਚਲਾ

ਰਹੇ ਹਨ। ਇਨ੍ਹਾਂ ਕੋਲ ਵੈਸੇ ਕੁਝ ਨਹੀਂ ਹੈ। ਰਾਸ਼ਟ੍ਰੀਯ ਕ੍ਰਿਸ਼ੀ ਵਿਕਾਸ ਯੋਜਨਾ ਤਹਿਤ ਸਾਲ 2008-09 ਵਿਚ 87.52 ਕਰੋੜ ਰੁਪਏ ਆਏ ਅਤੇ 61 ਕਰੋੜ ਰੁਪਏ ਖਰਚ ਹੋਏ। ਸਾਲ 2009-10 ਵਿਚ 43.23 ਕਰੋੜ ਰੁਪਏ ਆਏ ਖਰਚਾ ਨਿੱਲ ਸੀ। ਪੈਨਸ਼ਨ ਸਕੀਮ ਜਿਸ ਵਿਚ ਸੈਂਟਰਲ ਗੌਰਮਿੰਟ ਮਦਦ ਕਰਦੀ ਹੈ, ਸਾਲ 2008-09 ਵਿਚ 48 ਕਰੋੜ ਰੁਪਏ ਆਏ ਅਤੇ 33 ਕਰੋੜ ਰੁਪਏ ਖਰਚ ਹੋਏ। 2007-08 ਵਿਚ 16 ਕਰੋੜ ਰੁਪਏ ਆਏ ਅਤੇ 12 ਕਰੋੜ ਖਰਚ ਹੋਏ। ਇਹ ਬਹੁਤ ਲੰਬੀ ਲਿਸਟ ਹੈ। ਇਸ ਵਿਚ ਸਮਾਂ ਲੱਗੇਗਾ। ਡਿਪਟੀ ਸਪੀਕਰ ਸਾਹਿਬ, ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਜਿੰਨਾ ਸੈਂਟਰਲ ਸਪਾਂਸਰਡ ਸਕੀਮਾਂ ਦਾ ਪੈਸਾ ਆਉਂਦਾ ਹੈ, ਉਹ ਲਗਦਾ ਨਹੀਂ ਹੈ ਸਗੋਂ ਉਸ ਨੂੰ ਇਹ ਡਾਈਵਰਟ ਕਰਕੇ ਆਪਣੀ ਗੱਡੀ ਚਲਾਈ ਜਾ ਰਹੇ ਹਨ; ਜੇ ਇਸ ਤਰ੍ਹਾਂ ਵੀ ਚਲਦੀ ਰਹੇ ਤਾਂ ਵੀ ਸ਼ੁਕਰ ਹੈ। ਪਰ ਇਨ੍ਹਾਂ ਨੇ ਕਰਜ਼ਾ ਵੀ ਲੈ ਲਿਆ ਹੈ ਔਰ ਜ਼ਮੀਨਾਂ ਵੀ 4000 ਕਰੋੜ ਰੁਪਏ ਦੀਆਂ ਵੇਚਣ ਲੱਗੇ ਹਨ। ਜਿਹੜੀ ਡਿਪਟੀ ਚੀਫ ਮਨਿਸਟਰ ਅਤੇ ਕਾਲੀਆ ਸਾਹਿਬ ਦੀ ਕਮੇਟੀ ਬਣੀ ਸੀ। 4000 ਕਰੋੜ ਉਹ ਵੀ ਪੈਣ ਲਗਿਆ ਹੈ। ਇਨ੍ਹਾਂ ਨੇ ਤਾਂ ਘੱਟ ਦੱਸਿਆ ਸੀ ਕਿ ਘੱਟ ਅਸਰ ਹੋਵੇ ਪਰ ਇਸ ਕਮੇਟੀ ਦਾ ਲੋਕਾਂ ਤੇ ਅਸਰ ਤਾਂ ਹੋ ਰਿਹਾ ਹੈ ਜੀ।

ਮੈਂ ਅਗਲੀ ਗੱਲ ਕਹਿਣ ਲੱਗਾ ਹਾਂ ਜਿਹੜਾ ਕਿ ਪੰਜਾਬ ਦਾ ਬਹੁਤ ਵੱਡਾ ਮਸਲਾ ਹੈ, ਉਹ ਆਟਾ-ਦਾਲ ਸਕੀਮ ਬਾਰੇ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਕਹਿੰਦੇ ਹਨ ਕਿ ਖਿਡਾਰੀ ਨੇ ਛਿੱਕਾ ਮਾਰਿਆ। ਬਾਦਲ ਸਾਹਿਬ ਨੇ ਚੋਣਾਂ ਵੇਲੇ ਛਿੱਕਾ ਮਾਰਿਆ ਕਿ ਗਰੀਬ ਲੋਕਾਂ ਨੂੰ ਸਸਤੇ ਰੇਟ ਤੇ ਆਟਾ-ਦਾਲ ਦੇਵਾਂਗੇ ਜਿਸ ਕਰਕੇ ਗਰੀਬ ਲੋਕਾਂ ਨੇ ਇਨ੍ਹਾਂ ਨੂੰ ਬਹੁਤ ਵੋਟਾਂ ਪਾਈਆਂ ਔਰ ਗਰੀਬ ਲੋਕ ਬਹੁਤ ਖੁਸ਼ ਹੋਏ ਅਤੇ ਇਸ ਛਿੱਕੇ ਨੇ ਇਨ੍ਹਾਂ ਦੀ ਸਰਕਾਰ ਬਣਾ ਦਿੱਤੀ। ਇਹ ਇਨ੍ਹਾਂ ਨੇ ਬੜਾ ਦਾਅਵਾ ਕੀਤਾ ਸੀ ਕਿ ਆਟਾ-ਦਾਲ ਸਕੀਮ ਅਸੀਂ ਲਾਗੂ ਕੀਤੀ ਹੈ, ਪ੍ਰੰਤੂ ਜੋ ਲਾਗੂ ਹੋਈ ਹੈ ਉਸ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਕੀਮ ਬਿਲਕੁਲ ਫਲਾਪ ਹੋ ਗਈ ਹੈ ਔਰ ਇਹ ਸਕੀਮ ਫਾਲਟੀ ਹੈ। ਇਸ ਲਈ ਇਹ ਦੇਖਣਾ ਪਵੇਗਾ ਕਿ ਸਾਡੇ ਕੋਲ ਆ ਕੀ ਰਿਹਾ ਹੈ। ਬੀ.ਪੀ.ਐਲ. ਨਾਲ ਸਬੰਧਤ ਲੋਕਾਂ ਲਈ, 4 ਲੱਖ 84 ਹਜ਼ਾਰ ਪਰਿਵਾਰਾਂ ਲਈ ਦਸ ਹਜ਼ਾਰ ਮੀਟਰਕ ਟਨ ਅਨਾਜ ਹਰ ਮਹੀਨੇ ਆਉਂਦਾ ਹੈ ਅਤੇ ਉਹ 4 ਰੁਪਏ 57 ਪੈਸੇ ਪ੍ਰਤੀ ਕਿਲੋ ਦੇ ਹਿਸਾਬ ਨਾਲ ਆਉਂਦਾ ਹੈ। ਇਸ ਨੂੰ 457 ਰੁਪਏ ਪ੍ਰਤੀ ਕੁਇੰਟਲ ਲਗਾ ਲਓ। ਇਸੇ ਤਰ੍ਹਾਂ ਅਨੰਤੋਦਿਆ ਸਕੀਮ ਤਹਿਤ 200 ਰੁਪਏ ਕੁਇੰਟਲ ਦੇ ਹਿਸਾਬ ਨਾਲ 6000 ਕੁਇੰਟਲ ਅਨਾਜ ਆ ਰਿਹਾ ਹੈ। ਇਸੇ ਤਰ੍ਹਾਂ ਨਾਲ ਜਿਹੜਾ ਏ.ਪੀ.ਐਲ ਨਾਲ ਸਬੰਧਤ ਲੋਕਾਂ ਦਾ ਕੋਟਾ ਹੈ ਜਿਸ ਦਾ ਰੇਟ 628/- ਰੁਪਏ ਕੁਇੰਟਲ ਹੈ, ਇਹ ਵੀ 84 ਹਜ਼ਾਰ ਟਨ ਆ ਰਿਹਾ ਹੈ। ਜੇਕਰ ਇਹ ਤਿੰਨੇ ਇਕੱਠੇ ਕਰ ਲਈਏ ਤਾਂ ਇੱਕ ਲੱਖ ਮੀਟਰਕ ਟਨ ਦਿੱਲੀ ਦੀ ਸਰਕਾਰ ਨੇ ਅਨਾਜ ਐਲੋਕੇਟ ਕੀਤਾ ਹੈ, ਇਹ ਮਿਲ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 10 ਲੱਖ ਕੁਇੰਟਲ ਟਨ ਆ ਰਿਹਾ ਹੈ, ਇਹ ਕਿੱਥੇ ਜਾ ਰਿਹਾ ਹੈ? ਇਹ ਫਾਲਟੀ ਹੈ, ਵਾਇਬਲ ਸਕੀਮ ਨਹੀਂ

[ ਸਰਦਾਰ ਲਾਲ ਸਿੰਘ ]

ਹੈ। ਤਿੰਨ ਸਾਲ ਕੀ ਹੁੰਦਾ ਰਿਹਾ ਹੈ, ਉਸ ਬਾਰੇ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ। ਮੇਰੇ ਕੋਲ ਡਿਪੂ ਹੋਲਡਰਾਂ ਦਾ ਡੈਪੂਟੇਸ਼ਨ ਆਇਆ, ਤੁਹਾਨੂੰ ਵੀ ਮਿਲਿਆ। ਉਨ੍ਹਾਂ ਦਾ ਕਹਿਣਾ ਹੈ ਕਿ ਸਰਕਾਰ ਇਸ ਪੀ.ਡੀ.ਐਸ ਸਿਸਟਮ ਵਿਚ ਸਾਨੂੰ ਕੋਈ ਕਮਿਸ਼ਨ ਨਹੀਂ ਦਿੰਦੀ। ਡਿਪੂ ਹੋਲਡਰ ਸਕਿਊਰਿਟੀ ਜਮ੍ਹਾਂ ਕਰਾਉਂਦਾ ਹੈ ਔਰ ਜਿਹੜਾ ਸਮਾਨ ਚੁੱਕਣਾ ਹੋਵੇ ਉਸ ਨੂੰ ਉਸ ਦੇ ਪੈਸੇ ਐਡਵਾਂਸ ਜਮ੍ਹਾਂ ਕਰਾਉਣੇ ਪੈਂਦੇ ਹਨ। ਉਹ ਚੁੱਕਣ ਦਾ ਟਰੱਕ ਦਾ ਭਾੜਾ ਵੀ ਦਿੰਦਾ ਹੈ, ਉਹ ਦੁਕਾਨ ਦਾ ਕਿਰਾਇਆ ਵੀ ਦਿੰਦਾ ਹੈ, ਇਸ ਨੂੰ ਤੋਲਣ ਲਈ ਇੱਕ ਬੰਦਾ ਚਾਹੀਦਾ ਹੈ, ਉਸ ਦੀ ਤਨਖਾਹ ਵੀ ਉਹ ਦਿੰਦਾ ਹੈ ਤਾਂ ਜੇ ਕੈਲਕੂਲੇਟ ਕਰੀਏ ਤਾਂ, ਡਿਪਟੀ ਸਪੀਕਰ ਸਾਹਿਬ, 33 ਰੁਪਏ ਪ੍ਰਤੀ ਕੁਇੰਟਲ ਉਹ ਪੱਲਿਓਂ ਖਰਚ ਕਰਦਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਸਰਕਾਰ ਉਸ ਨੂੰ ਕਹਿੰਦੀ ਹੈ ਕਿ ਲੈ ਜਾ, ਜਾ ਕੇ ਤੂੰ ਆਪਣੇ ਪੈਸੇ ਵੀ ਪੂਰੇ ਕਰ ਲਈਂ ਅਤੇ ਆਪਣੇ ਬੱਚਿਆਂ ਨੂੰ ਵੀ ਪਾਲ ਲਈਂ। (ਵਿਘਨ) (ਸ਼ੋਰ) ਇਹ 3 ਸਾਲਾਂ ਤੋਂ ਸ਼ਰੇਆਮ ਹੋ ਰਿਹਾ ਹੈ। ਤੁਸੀਂ ਕਹਿੰਦੇ ਹੋ ਕਿ ਸਾਡੇ ਵੇਲੇ ਹੁੰਦਾ ਸੀ। ਸਾਡੇ ਵੇਲੇ ਤਾਂ ਇਹ ਆਟਾ-ਦਾਲ ਸਕੀਮ ਹੈ ਹੀ ਨਹੀਂ ਸੀ। ਇਹ ਸਕੀਮ ਤਾਂ ਤੁਸੀਂ ਚਲਾਈ ਹੈ। (ਵਿਘਨ) (ਸ਼ੋਰ) ਮੈਂ ਤਾਂ ਤੁਹਾਡੀ ਆਟਾ-ਦਾਲ ਸਕੀਮ ਦੀ ਗੱਲ ਕਰ ਰਿਹਾ ਹਾਂ। ਸਾਡੇ ਵੇਲੇ 16000 ਮੀਟਰਕ ਟਨ ਆ ਰਹੀ ਸੀ ਅਤੇ ਹੁਣ ਆ ਰਹੀ ਹੈ 1 ਲੱਖ ਮੀਟਰਕ ਟਨ, ਇਹ ਦਸ ਲੱਖ ਕੁਇੰਟਲ ਦਾ ਤੁਸੀਂ ਫਰਕ ਦੇਖੋ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਇਹ ਸਕੀਮ ਤਾਂ ਬੰਦ ਹੋ ਗਈ ਸੀ, ਅਸੀਂ ਦੁਬਾਰਾ ਚਲਵਾਈ ਹੈ।

**ਸਰਦਾਰ ਲਾਲ ਸਿੰਘ :** ਮੈਂ ਤੁਹਾਡੀ ਗੱਲ ਤੇ ਹੀ ਆ ਰਿਹਾ ਹਾਂ। ਸਾਲ 2004 ਵਿਚ ਜ਼ਰਾ ਧਿਆਨ ਤਾਂ ਮਾਰੋ ਕਿ ਕਣਕ ਦੀ ਐਮ.ਐਸ.ਪੀ. ਕੀ ਸੀ। ਉਸ ਵੇਲੇ ਅੱਜ ਤੋਂ 5 ਸਾਲ ਪਹਿਲਾਂ ਕਣਕ ਦੀ ਐਮ.ਐਸ.ਪੀ 640/- ਰੁਪਏ ਕੁਇੰਟਲ ਸੀ। ਇਸ ਤਰ੍ਹਾਂ 628/- ਰੁਪਏ ਕੁਇੰਟਲ ਸਰਕਾਰ ਦੇਵੇ ਅਤੇ ਮਾਰਕੀਟ ਰੇਟ 640/- ਰੁਪਏ ਕੁਇੰਟਲ ਹੋਵੇ ਤਾਂ ਉਸਨੂੰ ਕੌਣ ਚੁੱਕੇਗਾ। (ਵਿਘਨ) (ਸ਼ੋਰ) ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਕਣਕ ਦਾ ਐਮ.ਐਸ.ਪੀ 1100/- ਰੁਪਿਆ ਪ੍ਰਤੀ ਕੁਇੰਟਲ ਹੋ ਗਿਆ ਹੈ, ਇਸ ਦੇ ਉਤੇ 132 ਰੁਪਏ ਟੈਕਸ ਪੈਂਦਾ ਹੈ, ਪੰਜਾਬ ਸਰਕਾਰ ਨੂੰ ਮਿਲਦਾ ਹੈ, 22 ਰੁਪਏ ਮੰਡੀ ਬੋਰਡ ਨੂੰ, 22 ਰੁਪਏ ਰੂਰਲ ਡਿਵੈਲਪਮੈਂਟ ਬੋਰਡ ਨੂੰ ਔਰ 11 ਰੁਪਏ ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ ਨੂੰ ਮਿਲਦੇ ਹਨ, ਬਾਕੀ ਆੜ੍ਹਤੀਆਂ ਨੂੰ ਮਿਲਦਾ ਹੈ। ਮੇਰਾ ਕਹਿਣ ਤੋਂ ਭਾਵ ਹੈ ਕਿ ਇਕ ਕੁਇੰਟਲ ਤੇ 132 ਰੁਪਏ ਦਿੱਲੀ ਦੀ ਸਰਕਾਰ ਸਾਨੂੰ ਐਮ.ਐਸ.ਪੀ. ਦਿੰਦੀ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਏਥੇ ਪਹੁੰਚਦਾ ਹੈ ਤਾਂ ਇਸ ਤੇ ਕਿਰਾਇਆ ਲਗਦਾ ਹੈ, ਵਿਆਜ ਵੀ ਪੈਂਦਾ ਹੈ, ਬੋਰੀ ਵੀ ਲਗਦੀ ਹੈ ਔਰ ਹਿਊਮੀਡੇਸ਼ਨ ਦਾ ਲਗਾ ਕੇ ਇਹ 1700 ਰੁਪਏ ਕੁਇੰਟਲ ਕਾਸਟ ਕਰਦੀ ਹੈ। ਜਿਹੜਾ ਅਨਾਜ 1700 ਰੁਪਏ ਕੁਇੰਟਲ ਦੇ ਹਿਸਾਬ ਨਾਲ ਕਾਸਟ ਕਰਦੀ ਹੈ ਉਹ 6.28 ਰੁਪਏ ਕਿਲੋ ਤੁਹਾਨੂੰ ਸੈਂਟਰ

ਗੌਰਮਿੰਟ ਦੇ ਰਹੀ ਹੈ। ਇਹ ਰੇਟ 6.28 ਰੁਪਏ ਉਹੀ ਹੈ। ਇਹ ਰੇਟ ਵਧਿਆ ਨਹੀਂ ਹੈ ਜਦ ਕਿ ਸਰਕਾਰ ਨੇ ਐਮ.ਐਸ.ਪੀ ਵਧਾਈ ਹੈ। ਇਸ ਕਰਕੇ ਇਹ ਫਰਕ ਹੈ। ਉਸ ਵੇਲੇ ਇਹ ਠੱਗੀ ਨਹੀਂ ਸੀ। ਜੇਕਰ ਮਾਰਕੀਟ ਵਿਚ ਰੇਟ ਉਹੀ ਹੋਵੇ ਅਤੇ ਸਰਕਾਰ ਦਾ ਰੇਟ ਵੀ ਉਹੀ ਹੋਵੇ ਤਾਂ ਚੁੱਕਣ ਦੀ ਲੋੜ ਨਹੀਂ ਸੀ। ਇਸ ਕਰਕੇ ਤੁਸੀਂ ਐਵੇਂ ਭੁਲੇਖੇ ਵਿਚ ਹੋ। ਇਸ ਨੂੰ ਕੋਈ ਲੈਣ ਨੂੰ ਤਿਆਰ ਨਹੀਂ ਹੈ। ਅੱਜ ਤਾਂ ਬੜਾ ਫਰਕ ਹੈ। ਡਿਪਟੀ ਸਪੀਕਰ ਸਾਹਿਬ, ਇਕ ਮੈਂ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਅੱਜ ਮਹਿੰਗਾਈ ਦੇ ਮੁੱਦੇ ਉੱਤੇ ਬਹਿਸ ਹੋਈ ਹੈ, ਹੋਣੀ ਵੀ ਚਾਹੀਦੀ ਹੈ ਕਿ ਇਸ ਲਈ ਜ਼ਿੰਮੇਵਾਰ ਕੌਣ ਹੈ। ਇਹ ਕਹਿੰਦੇ ਹਨ ਕਿ ਇਸ ਦੀ ਜ਼ਿੰਮੇਵਾਰ ਦਿੱਲੀ ਦੀ ਸਰਕਾਰ ਹੈ ਜਦਕਿ ਦਿੱਲੀ ਦੀ ਸਰਕਾਰ ਨੇ 10 ਲੱਖ ਮੀਟਰਕ ਟਨ ਕਣਕ ਦਿੱਤੀ ਹੈ। ਇਨ੍ਹਾਂ ਨੇ ਇਕ ਹੋਰ ਬੜਾ ਧੋਖਾ ਕੀਤਾ ਹੈ। ਪਹਿਲਾਂ ਇਕ ਪਰਿਵਾਰ ਨੂੰ 35 ਕਿਲੋ ਮਿਲਦੀ ਸੀ ਉਸ ਨੂੰ ਘਟਾ ਕੇ 25 ਕਿਲੋ ਕਰ ਦਿੱਤਾ ਹੈ ਅਤੇ ਦਾਲ 4 ਕਿਲੋ ਦਿੰਦੇ ਸੀ, ਉਹ ਵੀ ਘਟਾ ਕੇ 2.50 ਕਿਲੋ ਕਰ ਦਿੱਤੀ ਹੈ। ਇਹ ਵੀ ਗਰੀਬਾਂ ਨਾਲ ਇਕ ਹੋਰ ਮਜ਼ਾਕ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਆਹ ਮੇਰੀ ਗੱਲ ਧਿਆਨ ਨਾਲ ਸੁਣ ਲਓ ਕਿ ਜੇਕਰ ਚਾਰ ਮੈਂਬਰਾਂ ਨੂੰ 25 ਕਿਲੋ ਦਿੰਦੇ ਹਨ ਤਾਂ ਇਸ ਨਾਲ 10 ਲੱਖ ਪਰਿਵਾਰ ਕਵਰ ਹੁੰਦਾ ਹੈ। ਪੰਜਾਬ ਦੀ ਆਬਾਦੀ 2 ਕਰੋੜ 40 ਲੱਖ ਹੈ। ਇਕ ਪਰਿਵਾਰ ਨੂੰ 5 ਜੀਆਂ ਦਾ ਪਰਿਵਾਰ ਮੰਨਿਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, 50 ਲੱਖ ਤੋਂ ਵੱਧ ਪੰਜਾਬ ਦੇ ਅੰਦਰ ਪਰਿਵਾਰ ਨਹੀਂ ਹਨ। ਜੇਕਰ 40 ਲੱਖ ਪਰਿਵਾਰਾਂ ਨੂੰ ਇਮਾਨਦਾਰੀ ਨਾਲ 6.28 ਰੁਪਏ ਵਾਲੀ ਕਣਕ ਪਹੁੰਚਦੀ ਹੈ ਤਾਂ ਤੁਸੀਂ ਦੱਸੋ ਕਿ ਮਹਿੰਗਾਈ ਕਿੱਥੇ ਰਹਿ ਗਈ ਹੈ। ਮਹਿੰਗਾਈ ਤਾਂ ਤੁਸੀਂ ਕੀਤੀ ਹੈ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਕੋਲ ਤਾਂ ਇਹ ਜਾਂਦੀ ਨਹੀਂ। ਇਹ ਸਾਰੀ ਦੀ ਸਾਰੀ ਰੀਸਾਈਕਲ ਹੋ ਰਹੀ ਹੈ। ਇਹ ਬਜ਼ਾਰ ਵਿਚ ਮੁੜ ਕੇ ਟਰੱਕ ਸਿੱਧਾ ਹੀ ਚੱਕੀ ਤੇ ਜਾਂਦਾ ਹੈ। ਇਸ ਤਰ੍ਹਾਂ ਡਿੱਪੂ ਹੋਲਡਰ ਕੀ ਪਾਗਲ ਹੈ ਕਿ ਉਹ 32 ਰੁਪਏ ਕੁਇੰਟਲ ਖਰਚੇਗਾ? ਕੀ ਉਹ ਸਾਧ ਸੰਤ ਹੈ, ਗੁਰਦੁਆਰੇ ਦਾ ਭਾਈ ਜੀ ਹੈ ਜਿਹੜਾ 32 ਰੁਪਏ ਖਰਚ ਕੇ ਲੋਕਾਂ ਵਾਸਤੇ ਫਰੀ ਕੰਮ ਕਰੇਗਾ। ਇਸ ਵਿਚ ਸਾਰਿਆਂ ਦਾ ਕਸੂਰ ਹੈ। ਇਸ ਵਿਚ ਸਾਰਿਆਂ ਨੂੰ ਮੰਨਣਾ ਪਵੇਗਾ ਕਿ ਇਸ ਸਿਸਟਮ ਨੂੰ ਠੀਕ ਕਰਨ ਵਾਸਤੇ ਸੋਚਣਾ ਪਵੇਗਾ। ਹੁਣ ਕੀ ਹੋਇਆ ਹੈ। ਹੁਣ ਇਨ੍ਹਾਂ ਨੇ ਸੋਚ ਲਿਆ ਕਿ ਇਕ ਜਨਵਰੀ ਤੋਂ ਨਵਾਂ ਸਿਸਟਮ ਸ਼ੁਰੂ ਕਰ ਦਿੱਤਾ। ਡਿਪਟੀ ਸਪੀਕਰ ਸਾਹਿਬ, ਇਹ ਗੱਲ ਧਿਆਨ ਨਾਲ ਸੁਣ ਲਓ। ਇਨ੍ਹਾਂ ਨੇ ਕਹਿ ਦਿੱਤਾ ਕਿ ਜਿਹੜੀ 6.28 ਰੁਪਏ ਪ੍ਰਤੀ ਕਿਲੋ ਵਾਲੀ ਕਣਕ ਹੈ, ਇਨ੍ਹਾਂ ਨੇ ਆਟਾ 12 ਰੁਪਏ ਕਿਲੋ ਅਨਾਊਂਸ ਕਰ ਦਿੱਤਾ। 6.25 ਰੁਪਏ ਕਣਕ ਦਾ ਰੇਟ ਅਤੇ 5.75 ਰੁਪਏ ਆਟਾ ਪਿਸਾਈ ਦਾ ਕਰ ਦਿੱਤਾ। ਡਿਪਟੀ ਸਪੀਕਰ ਸਾਹਿਬ, ਪੌਣੇ ਛੇ ਸੌ ਰੁਪਏ ਕੁਇੰਟਲ ਕਣਕ ਦੀ ਪਿਸਾਈ ਦਾ ਰੇਟ ਕਰ ਦਿੱਤਾ। ਸਾਨੂੰ ਮਹਿੰਗਾਈ ਨੇ ਨਹੀਂ ਮਾਰਿਆ ਸਗੋਂ ਸਾਨੂੰ ਕਣਕ ਦੀ ਪਿਸਾਈ ਨੇ ਮਾਰਿਆ ਹੈ। ਆਟੇ ਦੀ ਪਿਸਾਈ ਨੇ ਸਾਨੂੰ ਮਾਰ ਦਿੱਤਾ ਹੈ। 582/- ਰੁਪਏ ਕੁਇੰਟਲ ਪਿਸਾਈ। ਇਸ ਤਰ੍ਹਾਂ ਸਾਨੂੰ ਕਣਕ ਦੀ

[ ਸਰਦਾਰ ਲਾਲ ਸਿੰਘ ]

ਪਿਸਾਈ ਨੇ ਮਾਰਿਆ ਹੈ। ਇਸ ਦੇ ਵਿਚ ਇਕ ਹੋਰ ਠੱਗੀ ਹੋਈ ਹੈ। ਉਹ ਵੀ, ਡਿਪਟੀ ਸਪੀਕਰ ਸਾਹਿਬ, ਧਿਆਨ ਨਾਲ ਸੁਣ ਲਓ। ਮੈਂ ਤਾਂ ਸਮਝਦਾ ਸੀ ਕਿ ਇਹ ਬਹੁਤ ਸ਼ਰੀਫ ਆਦਮੀ ਹੈ ਪਰ ਇਹ ਤਾਂ ਬਗਲਾ ਭਗਤ ਨਿਕਲਿਆ। ਇਨ੍ਹਾਂ ਨੇ ਇਹ ਸਾਰਾ ਕੰਮ ਇਕ ਪ੍ਰਾਈਵੇਟ ਏਜੰਸੀ ਦੇ ਸਪੁਰਦ ਕਰ ਦਿੱਤਾ। ਮੈਨੂੰ ਉਸ ਏਜੰਸੀ ਦਾ ਨਾਂ ਨਹੀਂ ਪਤਾ। ਸਾਰਾ ਕੰਮ ਇਨ੍ਹਾਂ ਨੇ ਉਸ ਨੂੰ ਦੇ ਦਿੱਤਾ ਹੈ ਔਰ ਸਾਰਾ ਮਹਿਕਮਾ ਅੱਜ ਵਿਹਲਾ ਤੁਰਿਆ ਫਿਰਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਦੱਸੋ ਕਿ ਜਿਹੜਾ ਮਹਿਕਮਾ ਇਕ ਮਹੀਨੇ ਵਿਚ 100 ਲੱਖ ਮੀਟਰਕ ਟਨ ਮੰਡੀਆਂ ਵਿਚੋਂ ਪ੍ਰਚੇਜ਼ ਕਰ ਸਕਦਾ ਹੈ ਕੀ ਉਹ ਵੰਡ ਦਾ ਕੰਮ ਨਹੀਂ ਕਰ ਸਕਦਾ? ਇਸ ਪ੍ਰਾਈਵੇਟ ਏਜੰਸੀ ਨੂੰ ਇਸ ਕੰਮ ਲਈ ਕਿਉਂ ਲਗਾਇਆ ਗਿਆ ਹੈ। ਇਸ ਦਾ ਰੋਲ ਕੀ ਹੈ ਔਰ ਉਹ ਏਜੰਸੀ ਵੀ ਮੁੰਬਈ ਦੀ ਹੈ। ਇਹ ਕਹਿੰਦੇ ਹਨ ਕਿ ਉਹ ਮੋਨੀਟਰਿੰਗ ਕਰੇਗੀ। ਡਿਪਟੀ ਸਪੀਕਰ ਸਾਹਿਬ, ਉਹ ਮੁੰਬਈ ਬੈਠ ਕੇ ਮੋਨੀਟਰਿੰਗ ਕਰਨਗੇ। ਉਸ ਨੂੰ ਕੀ ਦਿੱਤਾ ਹੈ ਜੀ। ਉਸ ਨੂੰ 70/- ਰੁਪਏ ਪ੍ਰਤੀ ਕੁਇੰਟਲ ਦਿੱਤੇ ਜਾਣਗੇ। 150 ਰੁਪਏ ਕੁਇੰਟਲ ਚੱਕੀ ਵਾਲੇ ਨੂੰ ਦਿਆਂਗੇ ਅਤੇ 70/- ਰੁਪਏ ਕੁਇੰਟਲ ਡਿਪੂ ਵਾਲੇ ਨੂੰ ਦੇਣਗੇ। ਇਹ ਟੋਟਲ 290/- ਰੁਪਏ ਬਣਦੇ ਹਨ। ਇਹ 582 ਵਿਚੋਂ 290 ਕੱਢ ਦਿਓ। ਜੋ 292 ਰੁਪਏ ਬਣਦੇ ਹਨ ਉਸ ਬਾਰੇ ਤੁਸੀਂ ਮੈਨੂੰ ਦੱਸੋ ਕਿ ਕਿੱਥੇ ਗਏ? ਇਸ ਬਾਰੇ ਤੁਹਾਡਾ ਵਜ਼ੀਰ ਦੱਸੇ। ਇਹ 292 ਰੁਪਏ ਫਿਰ ਵੀ ਬਚਦੇ ਹਨ, ਉਹ ਕਿੱਥੇ ਗਏ? ਇਕ ਹੋਰ ਹੈ ਕਿ ਦਾਲ ਵੀ ਕਹਿੰਦੇ ਕਿ ਖਰੀਦ ਕੇ ਦੇਣੀ ਹੈ। ਮੈਂ ਹੈਰਾਨ ਹੋਇਆ ਕਿ ਇਹ ਜਿਹੜਾ ਡਾਕੂਮੈਂਟ ਹੈ, ਜਿਹੜਾ ਐਫ.ਐਮ. ਸਾਹਿਬ ਨੇ ਪੜ੍ਹਿਆ ਹੈ, ਮੈਨੂੰ ਇਸ ਵਿਚ ਆਟੇ-ਦਾਲ ਦੀ ਸਕੀਮ ਬਾਰੇ ਕਿਤੇ ਵੀ ਕੁਝ ਨਹੀਂ ਲੱਭਿਆ ਕਿ ਕਿਤੇ ਕੁਝ ਆਟਾ-ਦਾਲ ਸਕੀਮ ਬਾਰੇ ਲਿਖਿਆ ਹੋਇਆ ਹੋਵੇ। ਇਸ ਕਰਕੇ ਨਹੀਂ ਕੀਤਾ ਕਿਉਂਕਿ ਆਪਣੀ ਤਾਂ ਦੁਆਨੀ ਵੀ ਨਹੀਂ ਲਗਣੀ। ਆਪਾਂ ਤਾਂ ਕਮਾਈ ਕਰਾਂਗੇ। ਸੈਂਟਰ ਦੀ ਸਰਕਾਰ ਕਣਕ ਦੇਵੇ ਤੇ ਪੰਜਾਬ ਦੀ ਸਰਕਾਰ ਉਸ ਵਿਚੋਂ ਕਮਾਈ ਕਰੇ ਅਤੇ ਗਰੀਬਾਂ ਤੱਕ ਨਾ ਪਹੁੰਚੇ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਵੱਡੀ ਹੋਰ ਕੋਈ ਸ਼ਰਮਿੰਦਗੀ ਹੋ ਨਹੀਂ ਸਕਦੀ। ਮੈਂ ਇਸ ਦੀ ਸੀ.ਬੀ.ਆਈ. ਤੋਂ ਇਨਕੁਆਇਰੀ ਕਰਾਉਣ ਦੀ ਮੰਗ ਕਰਦਾ ਹਾਂ ਕਿ ਉਹ ਕਿਹੜੀ ਏਜੰਸੀ ਹੈ, ਕੌਣ ਲੋਕ ਹਨ ਜਿਹੜੇ ਇਹ ਘਪਲਾ ਕਰ ਰਹੇ ਹਨ। ਇਸ ਵਿਚੋਂ ਨਾ ਡਿਪੂ ਵਾਲਿਆਂ ਨੂੰ 70 ਰੁਪਏ ਮਿਲਣੇ ਹਨ ਤੇ ਨਾ ਚੱਕੀ ਵਾਲਿਆਂ ਨੂੰ ਕੁਝ ਮਿਲਣਾ ਹੈ। ਇਹ ਸਾਰਾ ਕੁਝ ਕਾਗਜ਼ਾਂ ਵਿਚ ਹੀ ਹੁੰਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਵੀ ਜਾਣਦਾ ਹਾਂ ਅਤੇ ਤੁਸੀਂ ਵੀ ਜਾਣਦੇ ਹੋ ਕਿ ਡਿਪੂ ਵਾਲਾ 32 ਰੁਪਏ ਕੋਲੋਂ ਪਾਵੇ। ਉਹ ਕਾਰਾਂ ਤੇ ਚੜ੍ਹੇ ਫਿਰਦੇ ਹਨ, ਕੋਠੀਆਂ ਬਣਾ ਲਈਆਂ, ਮੌਜਾਂ ਕਰਦੇ ਫਿਰਦੇ ਹਨ। ਜੇਕਰ ਇਕ ਡਿਪੂ ਵਾਲਾ 32 ਰੁਪਏ ਖਰਚ ਕੇ ਆਪਣੇ ਘਰ ਦਿਆਂ ਵਾਸਤੇ ਕੋਈ 20-25 ਹਜ਼ਾਰ ਰੁਪਿਆ ਬਣਾ ਲਵੇਗਾ ਤਾਂ ਤੁਹਾਡਾ ਕੀ ਖਿਆਲ ਹੈ ਕਿ ਮਹਿਕਮੇ ਵਾਲੇ ਉਸ ਨੂੰ ਛੱਡ ਦੇਣਗੇ? ਇਹ ਸਾਰਾ ਕੁਝ ਉਨ੍ਹਾਂ ਦੀ ਮਰਜ਼ੀ ਨਾਲ ਹੀ ਹੁੰਦਾ ਹੈ। ਕੀ ਉਹ ਮਹਿਕਮੇ ਦੀ ਮਰਜ਼ੀ ਤੋਂ ਬਿਨਾਂ ਕੁਝ ਕਰ ਸਕਦਾ ਹੈ? ਨਹੀਂ ਕਰ ਸਕਦਾ। ਇਹ ਸਾਰਾ ਕੁਝ ਰਲ-ਮਿਲ ਕੇ ਹੋ ਰਿਹਾ ਹੈ।

ਗਰੀਬਾਂ ਨੂੰ ਵੀ ਬੇਵਕੂਫ ਬਣਾਇਆ ਗਿਆ ਹੈ ਅਤੇ ਗਰੀਬਾਂ ਦੇ ਨਾਂ ਥੱਲੇ ਸਾਰੇ ਪੰਜਾਬ ਨੂੰ ਵੀ ਬੇਵਕੂਫ ਬਣਾਇਆ ਗਿਆ ਹੈ। ਮੇਰਾ ਇਹ ਇਲਜ਼ਾਮ ਹੈ ਅਤੇ ਮੈਂ ਇਸ ਦੀ ਸੀ.ਬੀ.ਆਈ ਇਨਕੁਆਇਰੀ ਦੀ ਮੰਗ ਕਰਦਾ ਹਾਂ। ਦੂਜੀ ਗੱਲ, ਇਸ ਸਕੀਮ ਵਿਚ ਪੰਜਾਬ ਸਰਕਾਰ ਦਾ ਇਕ ਧੇਲਾ ਵੀ ਨਹੀਂ ਲੱਗ ਰਿਹਾ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪਹਿਲੇ ਸਾਲ ਸੀਰੀਅਸਨੈਸ ਵਿਖਾਈ ਅਤੇ ਪੰਜਾਬ ਐਗਰੋ ਤੇ ਵੇਅਰ ਹਾਊਸਿੰਗ ਕਾਰਪੋਰੇਸ਼ਨ ਕੋਲੋਂ 720 ਕਰੋੜ ਰੁਪਏ ਦਾ ਲੋਨ ਦਿਵਾ ਦਿੱਤਾ। ਉਸ ਵਿਚੋਂ ਹੁਣ ਤੱਕ 101 ਕਰੋੜ ਰੁਪਿਆ ਹੀ ਮੋੜਿਆ ਹੈ। ਇਹ ਜਿਹੜਾ ਪੀ.ਐਸ.ਯੂ. ਦਾ ਪੰਜਾਬ ਸਰਕਾਰ ਨੇ ਪੈਸਾ ਖਾਧਾ ਹੈ, ਇਸ ਨੂੰ ਬਾਹਰ ਨਾ ਕੱਢੋ, ਇਸ ਨੂੰ ਜੋੜ ਕੇ ਵੇਖੋ ਤਾਂ ਹੀ ਅੱਗੇ ਗੱਲ ਚਲਣੀ ਹੈ।

ਡਿਪਟੀ ਸਪੀਕਰ ਸਾਹਿਬ, ਬਿਜਲੀ ਦੀ ਚਰਚਾ ਬਹੁਤ ਹੈ, ਇਸ ਬਾਰੇ ਇਹ ਇਕ ਵਾਰ ਨਹੀਂ ਹਜ਼ਾਰਾਂ ਵਾਰ, ਅਖਬਾਰਾਂ ਵਿਚ, ਇਸ਼ਤਿਹਾਰਾਂ ਵਿਚ ਜ਼ਿਕਰ ਕੀਤਾ ਗਿਆ ਹੈ। ਪਹਿਲੇ ਦਿਨ ਤੋਂ ਹੀ ਜਦੋਂ ਇਹ ਸਰਕਾਰ ਬਣੀ ਸੀ, ਕਹਿਣ ਲੱਗੀ ਕਿ ਅਸੀਂ 3 ਸਾਲਾਂ ਵਿਚ ਬਿਜਲੀ ਸਰਪਲੱਸ ਕਰ ਦਿਆਂਗੇ, ਕਿ ਅਸੀਂ ਦੂਜੇ ਸੂਬਿਆਂ ਨੂੰ ਵੇਚਿਆ ਕਰਾਂਗੇ। ਤਿੰਨ ਸਾਲ ਲੰਘ ਗਏ। ਹੁਣ ਫਿਰ ਤਿੰਨ ਸਾਲ ਦੀ ਗੱਲ ਕਰ ਰਹੇ ਹਨ। ਜਦੋਂ ਇਹ ਜਾਣਗੇ ਉਦੋਂ ਵੀ ਇਹ ਤਿੰਨ ਸਾਲ ਦੀ ਹੀ ਗੱਲ ਕਰਨਗੇ। ਇਨ੍ਹਾਂ ਕੋਲੋਂ ਕੁਝ ਨਹੀਂ ਹੋਣਾ। ਤਲਵੰਡੀ ਸਾਬੋ ਦਾ ਬਿਜਲੀ ਪ੍ਰੋਜੈਕਟ ਇਕ ਪ੍ਰਾਈਵੇਟ ਕੰਪਨੀ ਨੂੰ ਦੇ ਦਿੱਤਾ ਹੈ, ਇਨ੍ਹਾਂ ਨੇ ਆਪਣੇ ਕੋਲੋਂ ਕੁਝ ਨਹੀਂ ਕੀਤਾ। ਇਹ ਕੰਪਨੀ ਪਾਵਰ ਰੈਗੂਲੇਟਰੀ ਅਥਾਰਿਟੀ ਦੇ ਘੇਰੇ ਵਿਚ ਨਹੀਂ ਆਉਂਦੀ। ਇਹ ਲੋਕਾਂ ਨੂੰ ਮਾਰੇਗੀ ਅਤੇ ਬਹੁਤ ਮਹਿੰਗੀ ਬਿਜਲੀ ਲੋਕਾਂ ਨੂੰ ਦੇਵੇਗੀ। ਤਲਵੰਡੀ ਸਾਬੋ ਦੀ ਸਾਈਟ ਸਿਲੈਕਸ਼ਨ ਜਦੋਂ ਸੈਂਟਰਲ ਇਲੈਕਟ੍ਰਿਸਿਟੀ ਅਥਾਰਿਟੀ ਆਫ ਇੰਡੀਆ ਨੇ ਕੀਤੀ, ਉਹ ਅਸੀਂ ਕਰਵਾ ਕੇ ਗਏ ਸੀ। ਉਸ ਤੋਂ ਜਿਹੜੀ ਹਿੰਦੁਸਤਾਨ ਦੀ ਪਾਵਰ ਫਾਈਨਾਂਸ ਕਾਰਪੋਰੇਸ਼ਨ ਹੈ, ਉਸ ਦਾ ਕਨਸਲਟੈਂਟ ਅਸੀਂ ਆਪਣੇ ਵੇਲੇ ਕੈਬਨਿਟ ਰਾਹੀਂ ਮੁਕੱਰਰ ਕਰਵਾਇਆ। ਇਹ ਰਿਕਾਰਡ ਦੀ ਗੱਲ ਹੈ ਅਤੇ ਠੀਕ ਹੈ। ਉਸ ਤੋਂ ਬਾਅਦ ਇਨ੍ਹਾਂ ਨੇ ਕੰਮ ਸ਼ੁਰੂ ਕੀਤਾ ਪਰ ਸਰਕਾਰ ਵੱਲੋਂ ਪ੍ਰਾਈਵੇਟ ਕੰਪਨੀ ਨੂੰ ਦੇ ਦਿੱਤਾ ਗਿਆ। ਗੋਇੰਦਵਾਲ ਸਾਹਿਬ ਦਾ ਐਮ.ਓ.ਯੂ. ਜੀ.ਵੀ.ਕੇ. ਕੰਪਨੀ ਨਾਲ ਸਾਈਨ ਹੋਇਆ। ਉਹ ਸਾਡੇ ਵੇਲੇ ਵੀ ਇਥੇ ਸੀ, ਇਨ੍ਹਾਂ ਦੇ ਵੇਲੇ ਵੀ ਇਥੇ ਹੈ। ਅਜੇ ਉਥੇ ਕੰਮ ਸ਼ੁਰੂ ਨਹੀਂ ਹੋਇਆ। ਜੇਕਰ ਇਹ ਕਾਮਯਾਬ ਹੋ ਜਾਣ ਤਾਂ ਇਹ ਪੰਜਾਬ ਦੇ ਭਲੇ ਵਾਲੀ ਗੱਲ ਹੋਵੇਗੀ। ਪਰ ਜਿਹੜਾ ਇਹ ਢੰਡੋਰਾ ਪਿੱਟਦੇ ਸੀ, ਡੀਂਗਾਂ ਮਾਰਦੇ ਸੀ ਕਿ ਅਸੀਂ ਤਿੰਨ ਸਾਲਾਂ ਵਿਚ ਆਹ ਕਰ ਦਿਆਂਗੇ, ਫਲਾਣਾ ਕਰ ਦਿਆਂਗੇ ਉਹ ਕੁਝ ਨਹੀਂ ਹੋਣਾ, ਇਨ੍ਹਾਂ ਵਿਚ ਦਮ ਨਹੀਂ ਹੈ। ਸਾਡੇ ਕੋਲ ਇਸ ਵੇਲੇ 6329 ਮੈਗਾਵਾਟ ਬਿਜਲੀ ਹੈ। ਸਰਦਾਰ ਸੁਖਬੀਰ ਸਿੰਘ ਬਾਦਲ ਨੇ ਠੀਕ ਕਿਹਾ ਸੀ ਕਿ ਸਾਨੂੰ 3000 ਮੈਗਾਵਾਟ ਬਿਜਲੀ ਦੀ ਲੋੜ ਹੈ। ਇਹ ਬੜਾ ਰੌਲਾ ਪਾਉਂਦੇ ਹਨ ਕਿ ਅਸੀਂ ਆਪਣੇ ਪੰਜ ਸਾਲਾਂ ਵਿਚ ਕੁਝ ਨਹੀਂ ਕੀਤਾ, ਸਾਡੀ ਸਰਕਾਰ ਨੇ ਕੁਝ ਨਹੀਂ ਕੀਤਾ। ਉਸ ਬਾਰੇ ਮੈਂ, ਡਿਪਟੀ ਸਪੀਕਰ ਸਾਹਿਬ, ਥੋੜ੍ਹੀ ਜਿਹੀ ਬੇਨਤੀ ਕਰਾਂਗਾ ਕਿ ਲਹਿਰਾ ਮੁਹੱਬਤ ਸਟੇਜ-2, 500 ਮੈਗਾਵਾਟ ਦਾ ਥਰਮਲ ਪਲਾਂਟ 31

[ ਸਰਦਾਰ ਲਾਲ ਸਿੰਘ ]

ਮਾਰਚ, 2004 ਨੂੰ ਸ਼ੁਰੂ ਕੀਤਾ। ਉਸ ਵੇਲੇ ਇਸ ਦੀ ਕੀਮਤ 1740 ਕਰੋੜ ਰੁਪਏ ਸੀ। ਇਹ ਹੁਣ ਵਧ ਕੇ 1789 ਕਰੋੜ ਰੁਪਏ ਹੋ ਗਈ। ਇਹ ਜੂਨ, 2007 ਵਿਚ ਚਾਲੂ ਹੋਣਾ ਸੀ। ਅਸੀਂ ਉਸ ਦਾ 90% ਕੰਮ ਤਿਆਰ ਕਰਕੇ ਗਏ ਸੀ। ਇਨ੍ਹਾਂ ਨੇ ਉਸ ਵਾਸਤੇ 183 ਕਰੋੜ ਰੁਪਿਆ ਖਰਚਣਾ ਸੀ। ਇਹ ਇਨ੍ਹਾਂ ਦੀ ਢਿੱਲ ਨਹੀਂ ਹੋਈ ਤਾਂ ਹੋਰ ਕੀ ਹੈ... ਪ੍ਰੰਤੂ ਡਿਲੇਅ ਇਨ੍ਹਾਂ ਵਲੋਂ ਹੋਈ ਹੈ। ਪਹਿਲੇ ਸਾਲ ਦੀ ਜਿਹੜੀ ਬਜਟ ਐਲੋਕੇਸ਼ਨ ਸੀ, ਉਸ ਵਿਚ ਇਕ ਪੈਸਾ ਵੀ ਇਨ੍ਹਾਂ ਨੇ ਨਹੀਂ ਰੱਖਿਆ। ਇਨ੍ਹਾਂ ਦੀ ਵਜ੍ਹਾ ਨਾਲ ਉਹ ਲੇਟ ਸ਼ੁਰੂ ਹੋਣ ਦੀ ਜ਼ਿੰਮੇਂਵਾਰੀ ਇਨ੍ਹਾਂ ਦੀ ਹੀ ਹੈ। ਦੂਸਰਾ ਲਹਿਰਾ ਮੁਹੱਬਤ ਸਟੇਜ-1 ਥਰਮਲ ਪਲਾਂਟ 420 ਮੈਗਾਵਾਟ ਦਾ ਹੈ। ਸਰਦਾਰ ਬੇਅੰਤ ਸਿੰਘ ਨੇ ਸਤੰਬਰ, 1993 ਵਿਚ ਇਸਦਾ ਨੀਂਹ ਪੱਥਰ ਰੱਖ ਕੇ ਸ਼ੁਰੂ ਕਰਵਾਇਆ ਸੀ। ਪਹਿਲਾ ਯੂਨਿਟ 1997 ਵਿਚ ਮੁਕੰਮਲ ਹੋ ਗਿਆ ਇਹ ਤਾਂ ਨਹੀਂ ਹੋ ਸਕਦਾ ਕਿ 1997 ਵਿਚ ਆਉਂਦੇ ਹੀ ਇਨ੍ਹਾਂ ਨੇ 4 ਮਹੀਨੇ ਵਿਚ ਥਰਮਲ ਪਲਾਂਟ ਮੁਕੰਮਲ ਕਰ ਦਿੱਤਾ।

**ਮਾਨਯੋਗ ਡਿਪਟੀ ਸਪੀਕਰ** : ਸਰਦਾਰ ਲਾਲ ਸਿੰਘ ਜੀ, ਤੁਹਾਡਾ ਜਿੰਨਾ ਟਾਈਮ ਨਿਸ਼ਚਿਤ ਸੀ, ਉਹ ਤਾਂ ਪੂਰਾ ਹੋ ਗਿਆ ਹੈ।

**ਸਰਦਾਰ ਲਾਲ ਸਿੰਘ** : ਸਰ, ਮੈਂ ਆਪਣੀ ਪਾਰਟੀ ਨੂੰ ਬੇਨਤੀ ਕਰ ਲਵਾਂਗਾ, ਉਸ ਵਿਚੋਂ ਟਾਈਮ ਕੱਟ ਲੈਣਾ। ਦੂਸਰਾ ਯੂਨਿਟ ਇਹ 1998 ਵਿਚ ਚਲਣਾ ਸੀ, ਉਸਦਾ 90% ਕੰਮ ਸਾਡੇ ਵੇਲੇ ਮੁਕੰਮਲ ਹੋਇਆ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਲਹਿਰਾ ਮੁਹੱਬਤ ਦੇ ਜੋ ਦੋਵੇਂ ਯੂਨਿਟ ਹਨ ਇਹ ਸਾਡੇ ਵੇਲੇ ਸ਼ੁਰੂ ਹੋਏ ਅਤੇ ਇਹ ਚੀਚੀ ਉਂਗਲੀ ਕਟਵਾ ਕੇ ਸ਼ਹੀਦ ਬਣ ਗਏ। ਇਹ ਕਹਿੰਦੇ ਕਿ ਇਹ ਸਾਡਾ ਹੀ ਹੈ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਲਾਲ ਸਿੰਘ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਜੋ ਇਹ ਕਹਿ ਰਹੇ ਹਨ, ਠੀਕ ਹੈ, ਇਸ ਬਾਰੇ ਮੈਨੂੰ ਇਤਰਾਜ਼ ਨਹੀਂ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਸ਼ਾਹਪੁਰ ਕੰਡੀ ਦਾ ਜਿਹੜਾ ਹਾਈਡਲ ਪ੍ਰੋਜੈਕਟ 2680 ਕਰੋੜ ਰੁਪਏ ਦਾ ਹੈ, ਉਸ ਤੋਂ 168 ਮੈਗਾਵਾਟ ਬਿਜਲੀ ਆਉਣੀ ਸੀ। ਸਾਡੇ ਵੇਲੇ ਉਸ ਦਾ ਕੁਝ ਨਹੀਂ ਹੋਇਆ ਅਤੇ ਨਾ ਹੀ ਇਨ੍ਹਾਂ ਦੇ ਵੇਲੇ ਕੁਝ ਹੋਇਆ। ਹੁਣ ਤੁਸੀਂ ਡਾਕਟਰ ਮਨਮੋਹਨ ਸਿੰਘ ਜੀ ਦਾ ਧੰਨਵਾਦ ਕਰੋ ਕਿ ਉਨ੍ਹਾਂ ਨੇ ਐਨ.ਐਚ.ਪੀ.ਸੀ. ਦੇ ਹਵਾਲੇ ਸਾਰਾ ਪੈਸਾ ਕਰ ਦਿੱਤਾ ਹੈ, ਇਸ ਨੂੰ ਦਿੱਲੀ ਦੀ ਸਰਕਾਰ ਲਗਾਵੇਗੀ। ਇਹ ਮਨਪ੍ਰੀਤ ਜੀ ਦੇ ਡਾਕੂਮੈਂਟ ਵਿਚ ਵੀ ਲਿਖਿਆ ਹੈ। (ਵਿਘਨ)

---

**Expunged as ordered by the Chair.

**ਮਾਨਯੋਗ ਡਿਪਟੀ ਸਪੀਕਰ :** ਠੰਡਲ ਸਾਹਿਬ, ਇਨ੍ਹਾਂ ਨੂੰ ਬੋਲਣ ਦਿਓ। ਤੁਸੀਂ ਆਪਣੇ ਟਾਈਮ ਵਿਚ ਜੋ ਕੁਝ ਮਰਜ਼ੀ ਕਹਿਣਾ। ਚਲੋ ਪਲੀਜ਼ ਇਨ੍ਹਾਂ ਨੂੰ ਬੋਲਣ ਦਿਓ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਹ ਜਿਹੜਾ ਬਠਿੰਡੇ ਦਾ ਥਰਮਲ ਪਲਾਂਟ ਹੈ, ਇਹ ਬਹੁਤ ਹੀ ਪੁਰਾਣਾ ਹੈ। ਜੇ ਇਸਦੀ ਰੈਨੋਵੇਸ਼ਨ ਨਾ ਹੁੰਦੀ ਤਾਂ ਇਸਨੇ ਬੰਦ ਹੋ ਜਾਣਾ ਸੀ। ਅਸੀਂ ਪਿਛਲੇ ਪੰਜ ਸਾਲਾਂ ਵਿਚ 180 ਕਰੋੜ ਰੁਪਏ ਉਸਦੀ ਰੈਨੋਵੇਸ਼ਨ ਤੇ ਖਰਚ ਕੀਤਾ। ਕੀ ਇਹ ਸਾਡੀ ਕੋਈ ਕਾਰਗੁਜ਼ਾਰੀ ਨਹੀਂ? ਨਹੀਂ ਤਾਂ ਉਸ ਨੇ ਬੰਦ ਹੋ ਜਾਣਾ ਸੀ। ਇਸੇ ਤਰ੍ਹਾਂ ਰੋਪੜ ਥਰਮਲ ਪਲਾਂਟ ਦੀ ਵੀ ਹਾਲਤ ਇਹੀ ਸੀ ਅਤੇ ਉਸਦੀ ਰੈਨੋਵੇਸ਼ਨ ਤੇ 105 ਕਰੋੜ ਰੁਪਏ ਖਰਚ ਹੋਣਾ ਸੀ ਜਿਸ ਵਿਚੋਂ ਅਸੀਂ 88 ਕਰੋੜ ਰੁਪਏ ਖਰਚੇ ਅਤੇ 2007-08 ਵਿਚ 2 ਕਰੋੜ ਰੁਪਏ ਇਨ੍ਹਾਂ ਨੇ ਖਰਚ ਕੀਤਾ ਅਤੇ ਹੁਣ 2008-09 ਵਿਚ 6 ਕਰੋੜ ਰੁਪਏ ਹੋਰ ਇਨ੍ਹਾਂ ਨੇ ਖਰਚ ਕੀਤਾ। ਸਾਡਾ ਉਸਦੇ ਵਿਚ 88 ਕਰੋੜ ਰੁਪਏ ਦਾ ਹਿੱਸਾ ਹੈ। ਕੀ ਇਹ ਕੋਈ ਸਾਡੀ ਕਾਰਗੁਜ਼ਾਰੀ ਨਹੀਂ। ਹੁਣ ਅਗਲੀ ਗੱਲ ਸੁਣ ਲਓ। ਬਿਜਲੀ ਅਸੀਂ ਖਰੀਦੀ, ਇਨ੍ਹਾਂ ਨੇ ਵੀ ਖਰੀਦੀ। ਹੁਣ ਦੀ ਤਾਂ ਫਿਗਰ ਮੇਰੇ ਕੋਲ ਨਹੀਂ ਹੈ। ਪਿਛਲੇ ਪੰਜ ਸਾਲ ਇਹ ਰਹੇ। ਇਨ੍ਹਾਂ ਨੇ ਪਿਛਲੇ ਪੰਜ ਸਾਲਾਂ ਵਿਚ 5123 ਕਰੋੜ ਰੁਪਏ ਦੀ ਬਿਜਲੀ ਲੈ ਕੇ ਕਿਸਾਨਾਂ ਨੂੰ ਦਿੱਤੀ ਸੀ। ਅਸੀਂ ਵੀ ਆਪਣੇ ਪਿਛਲੇ ਪੰਜ ਸਾਲਾਂ ਵਿਚ 10602 ਕਰੋੜ ਰੁਪਏ ਦੀ ਬਿਜਲੀ ਖਰੀਦ ਕੇ ਪੰਜਾਬ ਦੇ ਕਿਸਾਨ ਨੂੰ ਦਿੱਤੀ ਸੀ। ਅਨੁਸੂਚਿਤ ਜਾਤੀਆਂ ਦੇ ਲੋਕਾਂ ਲਈ ਅਸੀਂ 200 ਯੂਨਿਟ ਮੁਆਫ ਕੀਤੇ ਸੀ ਅਤੇ ਇਨ੍ਹਾਂ ਨੇ ਮਿਹਰਬਾਨੀ ਕਰਕੇ ਉਨ੍ਹਾਂ ਨੂੰ ਘਟਾ ਕੇ 100 ਯੂਨਿਟ ਕਰ ਦਿੱਤਾ ਹੈ, ਇਹ ਇਨ੍ਹਾਂ ਦੀ ਉਨ੍ਹਾਂ ਲੋਕਾਂ ਨੂੰ ਦੇਣ ਹੈ। ਬਾਕੀ ਜਿਹੜੇ ਸੈਂਟਰਲ ਪ੍ਰੋਜੈਕਟ ਹਨ, ਜਿੰਨੇ ਵੀ ਸੈਂਟਰਲ ਪ੍ਰੋਜੈਕਟ ਲੱਗਦੇ ਹਨ, ਉਨ੍ਹਾਂ ਦੇ ਨਾਲ ਅਸੀਂ ਵੀ ਬਿਜਲੀ ਖਰੀਦਦੇ ਰਹੇ ਹਾਂ ਅਤੇ ਇਹ ਵੀ ਕੋਸ਼ਿਸ਼ ਕਰ ਰਹੇ ਹਨ। ਇਹ ਵੀ ਖਰੀਦਦੇ ਰਹੇ ਹਨ। ਜਿੰਨੇ ਵੀ ਸੈਂਟਰਲ ਗੌਰਮਿੰਟ ਦੇ ਪ੍ਰੋਜੈਕਟ ਹਨ ਉਨ੍ਹਾਂ ਨਾਲ ਅਸੀਂ ਵੀ ਟਾਈ-ਅੱਪ ਕੀਤਾ ਅਤੇ 407 ਮੈਗਾਵਾਟ ਦਾ ਅਸੀਂ ਪਿਛਲੇ 5 ਸਾਲਾਂ ਵਿਚ ਐਗਰੀਮੈਂਟ ਕਰਕੇ ਪੱਕੇ ਤੌਰ ਤੇ ਕੀਤਾ ਅਤੇ ਉਹ ਬਿਜਲੀ ਆ ਰਹੀ ਹੈ। ਤਾਰਾ ਪ੍ਰਾਜੈਕਟ ਸਿੱਕਮ ਵਿਚ ਹੈ ਜੋ ਕਿ 1000 ਮੈਗਾਵਾਟ ਦਾ ਪ੍ਰਾਜੈਕਟ ਹੈ ਤੇ ਇਸ ਵਿਚੋਂ ਸਾਨੂੰ 157 ਮੈਗਾਵਾਟ ਬਿਜਲੀ ਮਿਲਣੀ ਹੈ। ਟੀਹਰੀ ਗੜ੍ਹਵਾਲ ਪ੍ਰਾਜੈਕਟ, ਜੋ ਕਿ ਉਤਰਾਂਚਲ ਵਿਚ ਹੈ, ਇਹ ਹਾਈਡਲ ਪ੍ਰਾਜੈਕਟ ਹੈ ਜੋ ਕਿ ਇੱਕ ਹਜ਼ਾਰ ਮੈਗਾਵਾਟ ਦਾ ਹੈ। ਇਹ ਮੁਕੰਮਲ ਹੋ ਗਿਆ ਹੈ। ਇਸ ਵਿਚੋਂ 67 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਅਨਸ਼ੋਰ ਪ੍ਰਾਜੈਕਟ ਥਰਮਲ ਪਲਾਂਟ 210 ਮੈਗਾਵਾਟ ਦਾ ਹੈ ਜਿਸ ਵਿਚੋਂ 30 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਕਾਲਗਾਉਂ ਬਿਹਾਰ ਫੇਜ਼-1 ਅਤੇ 2 ਜੋ ਕਿ 1000 ਮੈਗਾਵਾਟ ਦਾ ਹੈ ਅਤੇ ਇਸ ਵਿਚੋਂ 60 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਇਸ ਦੀ ਸਟੇਜ-3 ਅਤੇ 4 ਜੋ ਕਿ 500 ਮੈਗਾਵਾਟ ਹੈ ਉਸ ਤੋਂ 54 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਚੁਲੱਤੀ ਪ੍ਰਾਜੈਕਟ ਜੋ ਕਿ ਜੇ.ਐਂਡ.ਕੇ ਵਿਚ ਹਾਈਡਲ ਪ੍ਰਾਜੈਕਟ ਹੈ ਜਿੱਥੇ 390

[ ਸਰਦਾਰ ਲਾਲ ਸਿੰਘ ]

ਮੈਗਾਵਾਟ ਦਾ ਪ੍ਰਾਜੈਕਟ ਲੱਗ ਰਿਹਾ ਹੈ ਅਤੇ ਇਸ ਵਿਚੋਂ 39 ਮੈਗਾਵਾਟ ਬਿਜਲੀ ਐਗਰੀਮੈਂਟ ਮੁਤਾਬਕ ਸਾਨੂੰ ਮਿਲਣੀ ਹੈ। ਅਸੀਂ ਇਸ ਤਰ੍ਹਾਂ 407 ਮੈਗਾਵਾਟ ਦਾ ਪ੍ਰਬੰਧ ਕਰ ਲਿਆ ਹੈ। ਇਸ ਤੋਂ ਬਾਅਦ ਜਿਹੜੀ 11ਵੀਂ ਪੰਜ ਸਾਲਾ ਯੋਜਨਾ ਹੈ ਜੋ ਕਿ 2012-13 ਤੱਕ ਮੁਕੰਮਲ ਹੋਣੀ ਹੈ, ਉਦੋਂ ਇਹ ਪ੍ਰਾਜੈਕਟ ਮਿਲ ਜਾਣਗੇ। ਸਾਡੇ ਵੇਲੇ ਇਹ ਸਾਈਨ ਹੋਏ ਸਨ। ਮੈਂ ਦੋ ਸਾਲ ਪਹਿਲਾਂ ਵੀ ਇਹ ਗੱਲ ਕੀਤੀ ਸੀ, ਅਤੇ ਇਹ ਰਿਕਾਰਡ ਤੇ ਹੈ। ਮੈਂ ਫਿਗਰਾਂ ਦੁਬਾਰਾ ਰਿਪੀਟ ਕਰ ਰਿਹਾ ਹਾਂ ਕਿਉਂਕਿ ਇਨ੍ਹਾਂ ਦਾ ਕੋਈ ਪਤਾ ਨਹੀਂ ਕਿ ਜਦੋਂ ਕੱਲ੍ਹ ਨੂੰ ਇਹ ਬਿਜਲੀ ਮਿਲੇ ਤਾਂ ਇਹ ਕਹਿਣ ਕਿ ਅਸੀਂ ਹੀ ਸਭ ਕੁਝ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਧਿਆਨ ਨਾਲ ਸੁਣਿਓ। ਧੀਰੋ ਥਰਮਲ ਪਲਾਂਟ ਜੋ ਕਿ ਛੱਤੀਸਗੜ੍ਹ ਵਿਚ ਲੱਗ ਰਿਹਾ ਹੈ, ਉਸ ਦੇ 600 ਮੈਗਾਵਾਟ ਵਿਚੋਂ 300 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਇਹ ਸਾਡੇ ਵੇਲੇ ਸਾਈਨ ਕੀਤਾ ਗਿਆ ਸੀ।

*5.10 ਵਜੇ ਸ਼ਾਮ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਨਾਗਾਅਰਜੁਨ ਥਰਮਲ ਪਲਾਂਟ ਜੋ ਕਿ ਕਰਨਾਟਕ ਵਿਚ 1015 ਮੈਗਾਵਾਟ ਦਾ ਲੱਗ ਰਿਹਾ ਹੈ, ਇਸ ਵਿਚੋਂ 101 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਦਮੋਦਰ ਵੈਲੀ ਕਾਰਪੋਰੇਸ਼ਨ ਹਾਈਡਲ ਪ੍ਰਾਜੈਕਟ ਜੋ ਕਿ ਵੈਸਟ ਬੰਗਾਲ ਵਿਚ ਹੈ, ਇਸ ਦੇ 2500 ਮੈਗਾਵਾਟ ਵਿਚੋਂ 700 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਤੀਸਤਾ ਹਾਈਡਲ ਪ੍ਰਾਜੈਕਟ ਜੋ ਕਿ ਸਿੱਕਮ ਵਿਚ ਹੈ ਉਥੋਂ 1200 ਮੈਗਾਵਾਟ ਵਿਚੋਂ 340 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਇਸੇ ਤਰ੍ਹਾਂ ਵਾਗਟੂ ਹਾਈਡਲ ਪ੍ਰਾਜੈਕਟ ਜੋ ਕਿ ਹਿਮਾਚਲ ਪ੍ਰਦੇਸ਼ ਵਿਚ 1000 ਮੈਗਾਵਾਟ ਦਾ ਲੱਗ ਰਿਹਾ ਹੈ, ਉਸ ਵਿਚੋਂ 300 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਇਸ ਤਰ੍ਹਾਂ ਅਸੀਂ 1740 ਮੈਗਾਵਾਟ ਬਿਜਲੀ ਦੇ ਪੀ.ਪੀ.ਏ. ਸਾਈਨ ਕੀਤੇ ਸਨ। ਜਿਸ ਦਿਨ ਇਹ ਮੁਕੰਮਲ ਹੋ ਜਾਣਗੇ, ਇਹ ਬਿਜਲੀ ਸਾਨੂੰ ਮਿਲਣ ਲੱਗ ਜਾਵੇਗੀ।

**ਮਾਨਯੋਗ ਸਪੀਕਰ :** ਤੁਹਾਡੇ 50 ਮਿੰਟ ਹੋ ਗਏ ਹਨ। ਫਿਰ ਕਹਿ ਦਿੱਤਾ ਜਾਂਦਾ ਹੈ ਕਿ ਇੰਨੇ ਬੰਦੇ ਰਹਿ ਗਏ। ਇਹ ਅਖੀਰਲੇ ਦਿਨ ਹੁੰਦਾ ਹੈ। ਇਸ ਕਰਕੇ ਹੀ ਮੈਂ ਤੁਹਾਨੂੰ ਮਿੰਟ ਨਾਲ ਗਿਣਾ ਰਿਹਾ ਹਾਂ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਰਿਹਾ ਸੀ ਕਿ ਅਲਟਰਾ ਮੈਗਾ ਪ੍ਰਾਜੈਕਟ ਲੱਗ ਰਿਹਾ ਹੈ। ਇਸ ਬਾਰੇ ਪੀ.ਪੀ.ਏ. ਸਾਈਨ ਹੋ ਚੁੱਕਾ ਹੈ। ਇਹ ਸਾਡੇ ਵੇਲੇ ਹੋਇਆ ਸੀ। ਇਹ ਦੋ ਸਾਲ ਪਹਿਲਾਂ ਰਿਕਾਰਡ ਦੀ ਗੱਲ ਹੈ। ਹੁਣ ਮੈਂ ਸਿਰਫ ਰਿਪੀਟ ਹੀ ਕਰ ਰਿਹਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਨਾਲ ਧੋਖਾ ਕੀਤਾ ਹੈ, ਗੁੰਮਰਾਹ ਕੀਤਾ ਹੈ ਅਤੇ ਹਨੇਰੇ ਵਿਚ ਰੱਖਿਆ ਹੈ। ਸਪੀਕਰ ਸਾਹਿਬ, ਮੱਧ ਪ੍ਰਦੇਸ਼ ਵਿਚ ਪ੍ਰਾਈਵੇਟ ਸੈਕਟਰ ਵਿਚ ਇੱਕ ਪ੍ਰਾਜੈਕਟ ਲਈ ਗੌਰਮਿੰਟ ਆਫ ਇੰਡੀਆ ਦੀ ਮਨਜ਼ੂਰੀ ਲੈ ਲਈ ਗਈ ਹੈ ਅਤੇ ਉਥੇ ਬਿਜਲੀ ਦਾ ਪ੍ਰਾਜੈਕਟ ਸਾਲ 2014-15 ਤੱਕ ਤਿਆਰ ਹੋ ਜਾਵੇਗਾ। ਇਸ ਦਾ ਐਗਰੀਮੈਂਟ

ਸਾਈਨ ਹੋ ਚੁੱਕਾ ਹੈ। ਇਹ ਪ੍ਰਾਜੈਕਟ ਸ਼ਾਸ਼ਨ ਨਾਂ ਦਾ ਹੈ ਜੋ ਕਿ ਮੱਧ ਪ੍ਰਦੇਸ਼ ਵਿਚ ਹੈ ਅਤੇ ਸਾਨੂੰ ਉਥੋਂ 600 ਮੈਗਾਵਾਟ ਬਿਜਲੀ ਮਿਲਣੀ ਹੈ। ਇਸੇ ਤਰ੍ਹਾਂ ਮੁਹਮ ਕੋਸਟਲ ਜੋ ਕਿ ਗੁਜਰਾਤ ਵਿਚ ਹੈ, ਉਥੇ 4000 ਮੈਗਾਵਾਟ ਦਾ ਪ੍ਰਾਜੈਕਟ ਲੱਗ ਰਿਹਾ ਹੈ ਅਤੇ ਉਸ ਤੋਂ ਸਾਨੂੰ 500 ਮੈਗਾਵਾਟ ਬਿਜਲੀ ਮਿਲਣੀ ਹੈ। ਸਪੀਕਰ ਸਾਹਿਬ, ਤਲਾਣੀਆ ਥਰਮਲ ਪਲਾਂਟ 4000 ਮੈਗਾਵਾਟ ਦਾ ਹੈ ਉਸ ਤੋਂ ਸਾਨੂੰ 405 ਮੈਗਾਵਾਟ ਬਿਜਲੀ ਮਿਲਣੀ ਹੈ। ਇਸੇ ਤਰ੍ਹਾਂ ਕੋਸਟਲ ਤਾਮਿਲਨਾਡੂ ਵਿਚ 4000 ਮੈਗਾਵਾਟ ਦਾ ਪ੍ਰਾਜੈਕਟ ਹੈ ਉਸ ਤੋਂ ਸਾਨੂੰ 200 ਮੈਗਾਵਾਟ ਬਿਜਲੀ ਮਿਲਣੀ ਹੈ। ਇਸ ਤਰ੍ਹਾਂ ਪੰਜਾਬ ਨੂੰ ਸਾਲ 2014-15 ਤੱਕ 2250 ਮੈਗਾਵਾਟ ਬਿਜਲੀ ਮਿਲਣ ਲੱਗ ਜਾਵੇਗੀ। ਇਹ ਸਾਰਾ ਅਸੀਂ ਕੀਤਾ ਹੈ। ਦੂਜੀ ਗੱਲ, ਲਾਹਣਾ, ਛੱਤੀਸਗੜ੍ਹ ਰਾਜ ਵਿਖੇ ਐਨ.ਟੀ.ਪੀ ਪ੍ਰਾਜੈਕਟ ਸਰਕਾਰੀ ਤੌਰ ਤੇ 4000 ਮੈਗਾਵਾਟ ਦਾ ਲੱਗ ਰਿਹਾ ਹੈ, ਇਸ ਬਾਰੇ ਡਾਕਟਰ ਮਨਮੋਹਨ ਸਿੰਘ ਜੀ ਨੇ ਲਿਖਤੀ ਤੌਰ ਤੇ ਫਾਈਲ ਤੇ ਆਰਡਰ ਕੀਤੇ ਹਨ ਅਤੇ ਐਗਰੀਮੈਂਟ ਸਾਈਨ ਹੋਇਆ ਹੈ। ਇਹ 1500 ਮੈਗਾਵਾਟ ਦਾ ਸਰਕਾਰੀ ਖੇਤਰ ਦਾ ਪ੍ਰਾਜੈਕਟ ਹੈ। ਇਹ ਐਨ.ਟੀ.ਪੀ.ਸੀ. ਦਾ ਥਰਮਲ ਪਲਾਂਟ ਜੋ ਛੱਤੀਸਗੜ੍ਹ ਵਿਖੇ ਲੱਗ ਰਿਹਾ ਹੈ, ਇੱਥੋਂ ਵੀ ਪੰਜਾਬ ਨੂੰ ਬਿਜਲੀ ਮਿਲਣੀ ਹੈ। ਇਹ ਸਾਡੀ ਕਾਰਗੁਜ਼ਾਰੀ ਹੈ। ਇਸ 1500 ਮੈਗਾਵਾਟ ਦੇ ਪ੍ਰਾਜੈਕਟ ਦਾ ਕੰਮ ਸਾਡੇ ਵੇਲੇ ਅੱਧਾ-ਪਚੱਧਾ ਹੀ ਹੋਇਆ ਸੀ। ਇਨ੍ਹਾਂ ਵੇਲੇ ਜ਼ਿਆਦਾ ਕੰਮ ਹੋਇਆ ਹੈ। ਮੈਂ ਆਪਣੇ ਕੋਲੋਂ ਕੋਈ ਗੱਲ ਨਹੀਂ ਕਹਿ ਰਿਹਾ। ਇਹ ਕਹਿੰਦੇ ਹਨ ਕਿ ਪਿਛਲੀ ਸਰਕਾਰ ਦਾ ਕੋਈ ਰੋਲ ਨਹੀਂ ਪਰ ਸਾਡਾ ਰੋਲ ਜੋ ਹੈ, ਤੁਸੀਂ ਉਸ ਦਾ ਦਸਵਾਂ ਹਿੱਸਾ ਵੀ ਨਹੀਂ ਕੀਤਾ। ਮੈਂ ਦਾਅਵਾ ਕਰਦਾ ਹਾਂ ਕਿ ਜੋ ਅਸੀਂ ਕੋਸ਼ਿਸ਼ ਕੀਤੀ ਹੈ, ਉਹ ਪੰਜਾਬ ਵਿਚ ਰੰਗ ਲੈ ਕੇ ਆਵੇਗੀ। ਇਹ ਮੇਰਾ ਦਾਅਵਾ ਹੈ। ਇਸ ਦਾ ਕਰੈਡਿਟ ਭਾਵੇਂ ਤੁਸੀਂ ਲੈ ਲਓ। ਸਾਨੂੰ ਕੋਈ ਇਤਰਾਜ਼ ਨਹੀਂ ਹੈ, ਪਰ ਪੰਜਾਬ ਦਾ ਭਲਾ ਹੋਣਾ ਚਾਹੀਦਾ ਹੈ। ਸਾਰਿਆਂ ਨੂੰ ਰਲ ਕੇ ਕਰਨਾ ਚਾਹੀਦਾ ਹੈ। ਸੋ, ਮੈਂ ਅਗਲੀ ਬੇਨਤੀ ਕਰਨ ਲੱਗਿਆ ਹਾਂ।

**ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ) :** ਪਹਿਲ ਤਾਂ ਇਥੋਂ ਹੀ ਹੋਣ ਲੱਗੀ ਹੈ, ਤੁਸੀਂ ਇਥੇ ਹੀ ਆ ਜਾਓ। (ਹਾਸਾ)

**ਸਰਦਾਰ ਲਾਲ ਸਿੰਘ :** ਮੈਂ ਇੱਕ ਗੱਲ ਕਲੀਅਰ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਡਿਪਟੀ ਮੁੱਖ ਮੰਤਰੀ ਸਾਹਿਬ ਦਾ ਬਹੁਤ ਸਤਿਕਾਰ ਕਰਦਾ ਹਾਂ। ਜਦੋਂ ਇਹ ਗਵਰਨਰ ਐਡਰੈੱਸ ਤੇ ਸਪੀਚ ਕਰ ਰਹੇ ਸੀ ਤਾਂ ਇਨ੍ਹਾਂ ਨੇ ਵਾਰ-ਵਾਰ ਇਹ ਗੱਲ ਕਹੀ ਸੀ ਕਿ 63 ਸਾਲ ਤੁਹਾਡਾ ਅਤੇ 3 ਸਾਲ ਸਾਡਾ ਰਾਜ ਰਿਹਾ ਹੈ ਜੀ। ਮੇਰਾ ਕਹਿਣਾ ਇਹ ਹੈ ਕਿ ਪੰਜਾਬ ਬਣਨ ਤੋਂ ਬਾਅਦ ਪਹਿਲੀ ਚੋਣ 1967 ਵਿਚ ਹੋਈ ਸੀ, ਤੁਸੀਂ 1967 ਤੋਂ ਲੈ ਕੇ ਅੱਜ ਤੱਕ ਦਾ ਰਿਕਾਰਡ ਕਢਵਾ ਕੇ ਦੇਖ ਲਓ। 1967 ਵਿਚ ਸਰਦਾਰ ਗੁਰਨਾਮ ਸਿੰਘ, ਸ਼੍ਰੋਮਣੀ ਅਕਾਲੀ ਦਲ ਦੇ ਮੁੱਖ ਮੰਤਰੀ ਬਣੇ ਸੀ। ਉਹ 9 ਮਹੀਨੇ ਰਹੇ। ਤੁਸੀਂ ਆਪ ਹੀ ਉਸ ਨੂੰ ਲਾਹ ਦਿੱਤਾ ਅਤੇ ਸਰਦਾਰ ਲਛਮਣ ਸਿੰਘ ਗਿੱਲ ਨੂੰ ਮੁੱਖ ਮੰਤਰੀ ਬਣਾ ਦਿੱਤਾ। ਫਿਰ ਉਹ ਰਹੇ। ਫਿਰ ਤੁਸੀਂ ਉਨ੍ਹਾਂ ਨੂੰ ਵੀ ਲਾਹ ਦਿੱਤਾ...

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਉਨ੍ਹਾਂ ਨੂੰ ਤੁਸੀਂ ਲਾਹਿਆ ਸੀ।

**ਮਾਨਯੋਗ ਸਪੀਕਰ :** ਉਹ ਇਨ੍ਹਾਂ ਦਾ ਗਿਣ ਲੈਂਦੇ ਹਾਂ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ. ** **

**Mr. Speaker :** This is no point of Order.

**ਸਰਦਾਰ ਲਾਲ ਸਿੰਘ :** ਮੈਂ ਇਹ ਗੱਲ ਮੰਨ ਲੈਂਦਾ ਹਾਂ ਜੀ। ਹੁਣ ਇਹ ਬਚ ਕੇ ਰਹਿਣ।

**ਮਾਨਯੋਗ ਸਪੀਕਰ :** ਤੁਸੀਂ ਆਪਣਾ ਭਾਸ਼ਣ ਜਾਰੀ ਰੱਖੋ।

**ਸਰਦਾਰ ਲਾਲ ਸਿੰਘ :** ਸਾਡੇ ਵੱਲੋਂ ਕੋਈ ਕਸਰ ਨਹੀਂ। ਹੁਣ ਵੀ ਤਿਆਰ ਹਾਂ। ਤੁਸੀਂ ਆਪਣੇ ਬੰਦਿਆਂ ਨੂੰ ਸਾਂਭ ਕੇ ਰੱਖੋ। ਇਹ ਮੈਂ ਬੀ.ਜੇ.ਪੀ. ਵਾਲਿਆਂ ਨੂੰ ਕਹਿ ਰਿਹਾ ਹਾਂ, ਦੂਜਿਆਂ ਨੂੰ ਨਹੀਂ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਇਹ ਸਾਡੇ ਮੁਕੱਦਰ ਹਨ। ਅਸੀਂ ਆਪਣੇ ਮੁਕੱਦਰਾਂ ਨਾਲ ਬਚ ਜਾਂਦੇ ਹਾਂ। (ਵਿਘਨ)

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ ਇਹ ਮਿੰਟ ਤੁਹਾਡੇ ਸਮੇਂ ਵਿਚ ਹੀ ਪੈ ਜਾਣੇ ਹਨ।

**ਸਰਦਾਰ ਲਾਲ ਸਿੰਘ :** ਤੁਸੀਂ ਇਨ੍ਹਾਂ ਨੂੰ ਰੋਕੋ। ਇਸ ਤੋਂ ਬਾਅਦ 1969 ਵਿਚ ਫਿਰ ਇਲੈਕਸ਼ਨ ਹੋ ਗਏ ਅਤੇ ਫਿਰ ਸਤਿਕਾਰਯੋਗ ਬਾਦਲ ਸਾਹਿਬ, ਮੁੱਖ ਮੰਤਰੀ ਬਣ ਗਏ। ਇਹ 1972 ਤੱਕ ਤਿੰਨ ਸਾਲ ਰਹੇ। ਉਸ ਤੋਂ ਬਾਅਦ ਗਿਆਨੀ ਜ਼ੈਲ ਸਿੰਘ ਜੀ ਸਾਡੀ ਪਾਰਟੀ ਵੱਲੋਂ ਮੁੱਖ ਮੰਤਰੀ ਬਣੇ। ਉਹ ਪੰਜ ਸਾਲ ਰਹੇ। ਉਸ ਤੋਂ ਬਾਅਦ ਫਿਰ ਸਾਲ 1977 ਆਇਆ। ਅਸੀਂ ਵੀ ਇਥੇ ਆਏ ਔਰ ਉਸ ਵੇਲੇ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ 1980 ਤੱਕ ਰਹੇ। ਫਿਰ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਆਈ, ਉਹ ਵੀ ਪੰਜ ਸਾਲ ਮੁੱਖ ਮੰਤਰੀ ਰਹੇ। ਉਸ ਤੋਂ ਬਾਅਦ 1985 ਵਿਚ ਸਰਦਾਰ ਸੁਰਜੀਤ ਸਿੰਘ ਬਰਨਾਲਾ, ਮੁੱਖ ਮੰਤਰੀ ਬਣੇ, ਉਹ ਵੀ ਸਰਕਾਰ ਇਨ੍ਹਾਂ ਦੀ ਹੀ ਸੀ। ਉਸ ਤੋਂ ਬਾਅਦ ਫਿਰ ਪੰਜਾਬ ਵਿਚ ਅੱਗ ਲਗਾ ਦਿੱਤੀ ** **

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਉਹ ਵੀ ਕਿਨ੍ਹਾਂ ਨੇ ਬਣਾਏ? (ਵਿਘਨ)

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰ ਦਿਓ।

**ਸਰਦਾਰ ਲਾਲ ਸਿੰਘ :** ਫਿਰ ਪੰਜਾਬ ਵਿਚ ਡੈਮੋਕਰੇਸੀ ਦੀ ਤਬਾਹੀ ਹੋਈ।

**Expunged as ordered by the Chair.

ਪੰਜਾਬ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ। ਇਸ ਲਈ ਕੌਣ ਜ਼ਿੰਮੇਵਾਰ ਹੈ। ਇਸ ਬਾਰੇ ਵੀ ਬਹਿਸ ਕਰ ਲੈਣੀ ਚਾਹੀਦੀ ਹੈ। ਜਦੋਂ ਪੰਜਾਬ ਦੇ ਹਾਲਾਤ ਵਿਗੜੇ (ਵਿਘਨ)

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਇਸ ਤੇ ਬਹਿਸ ਕਰਵਾ ਲਓ, ਇਸ ਬਾਰੇ ਪੰਜਾਬੀਆਂ ਨੂੰ ਪਤਾ ਲੱਗਣਾ ਚਾਹੀਦਾ ਹੈ ਕਿ ਇਸ ਦੇ ਲਈ ਕੌਣ ਜ਼ਿੰਮੇਵਾਰ ਹੈ। ਅਸੀਂ ਬਹਿਸ ਕਰਨ ਲਈ ਤਿਆਰ ਹਾਂ। ਪੰਜਾਬ ਨੂੰ ਇਸ ਪਾਸੇ ਝੋਕਿਆ ਤਾਂ ਤੁਸੀਂ ਲੋਕਾਂ ਨੇ ਝੋਕਿਆ... (ਵਿਘਨ) ਸਰਦਾਰ ਦਰਬਾਰਾ ਸਿੰਘ ਅਤੇ ਗਿਆਨੀ ਜੈਲ ਸਿੰਘ ਨੇ ਪੰਜਾਬ ਵਿਚ ਅੱਗ ਲਗਾਈ... (ਵਿਘਨ)

**ਮਾਨਯੋਗ ਸਪੀਕਰ :** ਲਾਲ ਸਿੰਘ ਜੀ, ਤੁਸੀਂ ਬੋਲੋ।

**ਸਰਦਾਰ ਲਾਲ ਸਿੰਘ :** 1967 ਤੋਂ ਲੈ ਕੇ ਹੁਣ ਤੱਕ ਸਾਡੀਆਂ ਚਾਰ ਸਰਕਾਰਾਂ ਬਣੀਆਂ – ਗਿਆਨੀ ਜੈਲ ਸਿੰਘ, ਸਰਦਾਰ ਦਰਬਾਰਾ ਸਿੰਘ, ਸਰਦਾਰ ਬੇਅੰਤ ਸਿੰਘ ਅਤੇ ਕੈਪਟਨ ਅਮਰਿੰਦਰ ਸਿੰਘ ਦੀ। ਸਾਡੇ ਕੁਲ 18 ਸਾਲ ਬਣਦੇ ਹਨ ਅਤੇ ਤੁਹਾਡੀਆਂ ਸੱਤ ਸਰਕਾਰਾਂ ਬਣੀਆਂ ਹਨ। ਤੁਸੀਂ ਵੀ 18 ਸਾਲ ਰਹੇ ਹੋ। ਪਰ ਤੁਸੀਂ ਸਾਡੇ ਖਾਤੇ ਪਾਈ ਜਾਂਦੇ ਹੋ। ਜੋ ਮਾੜਾ ਹੋਇਆ ਉਹ ਕਾਂਗਰਸ ਨੇ ਕਰ ਦਿੱਤਾ ਹੈ ਅਤੇ ਜੋ ਚੰਗਾ ਹੋਇਆ ਉਹ ਤੁਸੀਂ ਕਰ ਦਿੱਤਾ। ਮੇਰਾ ਮਤਲਬ ਜਿਹੜਾ ਕੁਝ ਪ੍ਰਚਾਰ ਹੈ ...(ਵਿਘਨ)...

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ ਜੀ ਨੇ ਸਰਕਾਰਾਂ ਗਿਣੀਆਂ ਹਨ ਅਤੇ 18 ਸਾਲ ਗਿਣਾਏ ਹਨ, ਇਹ ਬਹੁਤ ਅੱਛੀ ਗੱਲ ਹੈ। ਤੁਸੀਂ ਵੀ ਸੁਣਿਆ ਹੈ ਅਤੇ ਸਾਰੇ ਸਦਨ ਨੇ ਵੀ ਸੁਣਿਆ ਹੈ। ਇਨ੍ਹਾਂ ਦੀ ਹਰ ਸਰਕਾਰ ਪੰਜ ਸਾਲ ਚੱਲੀ ਅਤੇ ਸਾਡੀ ਕੋਈ ਵੀ ਸਰਕਾਰ ਪੰਜ ਸਾਲ ਤੱਕ ਨਹੀਂ ਪਹੁੰਚ ਪਾਈ, ਕਿਉਂ ਨਹੀਂ ਪਹੁੰਚ ਪਾਈ ...(ਵਿਘਨ)

**ਸਰਦਾਰ ਲਾਲ ਸਿੰਘ :** ਇਹ ਤੁਹਾਡੀ ਨਲਾਇਕੀ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਤੁਸੀਂ ਪਾੜਦੇ ਸੀ, ਤੁਸੀਂ ਤੋੜਦੇ ਸੀ। ਤੁਸੀਂ ਦਫਾ 356 ਦਾ ਇਸਤੇਮਾਲ ਕਰਦੇ ਸੀ। ਤੁਹਾਡੇ ਵੱਲੋਂ ਹਰ ਸਰਕਾਰ ਨੂੰ ਤੋੜਿਆ ਗਿਆ। ਸਾਨੂੰ ਰਾਜ ਕਰਨ ਦਾ ਮੌਕਾ ਨਹੀਂ ਦਿੱਤਾ ਗਿਆ (ਵਿਘਨ)

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ ਜੀ, ਤੁਹਾਡਾ ਹੀ ਟਾਈਮ ਜ਼ਾਇਆ ਹੋ ਰਿਹਾ ਹੈ।

**ਸਰਦਾਰ ਲਾਲ ਸਿੰਘ :** ਲਓ ਜੀ, ਮੈਂ ਬਜਟ ਦੇ ਉਤੇ ਆ ਰਿਹਾ ਹਾਂ। ਜਿਹੜੀ ਐਲੋਕੇਸ਼ਨ ਦੇ ਬਾਰੇ ਬਜਟ ਸਪੀਚ ਦੇ ਵਿਚ ਗੱਲ ਕੀਤੀ ਹੈ ਮੈਂ ਉਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਗਰੀਬਾਂ ਵਾਸਤੇ, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਵਾਸਤੇ ਬਜਟ ਦੇ ਵਿਚ 29 ਪ੍ਰਤੀਸ਼ਤ ਹਿੱਸਾ ਰੱਖਿਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਪਿਛਲੇ ਸਾਲ ਵੀ ਰੱਖਿਆ ਸੀ ਅਤੇ ਉਸ ਦਾ ਕੀ ਹੋਇਆ ਸੀ

[ ਸਰਦਾਰ ਲਾਲ ਸਿੰਘ ]

ਕਿ ਇਹ ਜਿਹੜਾ ਬਜਟ ਡੈਫੀਸਿਟ ਘਟਿਆ ਹੈ, ਜਿਹੜਾ ਪਲਾਨ ਪੂਰਾ ਨਹੀਂ ਹੋਇਆ ਉਸ ਦਾ ਅਸਰ ਗਰੀਬਾਂ ਦੇ ਉਤੇ ਹੀ ਪਿਆ ਹੈ। ਸਪੀਕਰ ਸਾਹਿਬ, ਇਸੇ ਮਹੀਨੇ ਦੀ 8 ਮਾਰਚ ਦੀ 'ਪੰਜਾਬੀ ਟ੍ਰਿਬਿਊਨ' ਦੀ ਖਬਰ ਹੈ : "ਭਲਾਈ ਸਕੀਮ ਲਈ ਪੰਜਾਬ ਸਰਕਾਰ ਦਾ ਖਜ਼ਾਨਾ ਖਾਲੀ, ਰਾਜ ਦੀਆਂ ਚਲ ਰਹੀਆਂ ਚੰਦ ਭਲਾਈ ਸਕੀਮਾਂ ਕੇਂਦਰ ਦੇ ਸਹਾਰੇ।" ਇਹ ਹਫਤਾ ਪੁਰਾਣੀ ਖਬਰ ਹੈ। ਇਸ ਦੇ ਵਿਚ ਪਹਿਲੀ ਨਸ਼ਿਆਂ ਵਿਰੁੱਧ ਮੁਹਿੰਮ, ਦੂਜੀ ਔਰਤਾਂ, ਬੱਚਿਆਂ, ਬਿਰਧਾਂ ਅਤੇ ਅੰਗਹੀਣਾਂ ਲਈ ਹੈਲਪ ਲਾਈਨ, ਤੀਜੀ ਭਰੂਣ ਹੱਤਿਆ ਰੋਕਣ ਲਈ, ਚੌਥੀ ਕੰਨਿਆ ਜਾਗਰਿਤੀ ਜਯੋਤੀ ਸਕੀਮ, ਪੰਜਵੀਂ ਨੰਨੀ ਛਾਂ ਦੇ ਪ੍ਰੋਗਰਾਮ, 6ਵੀਂ ਅੰਗਹੀਣਾਂ ਨੂੰ ਰਾਜ ਪੱਧਰੀ ਐਵਾਰਡ, 7ਵੀਂ ਮੁਹਾਲੀ ਵਿਖੇ ਰੀੜ੍ਹ ਦੀ ਹੱਡੀ ਦੇ ਇਲਾਜ ਵਾਸਤੇ ਕੇਂਦਰ, 8ਵੀਂ ਨੇਤਰਹੀਣਾਂ ਲਈ ਪੜ੍ਹਾਈ ਦਾ ਪ੍ਰਬੰਧ, 9ਵੀਂ ਦਿਹਾਤੀ ਖੇਤਰ ਦੀਆਂ ਅੰਗਹੀਣ ਲੜਕੀਆਂ ਦਾ ਵਜ਼ੀਫਾ, 10ਵੀਂ ਲਿੰਗ ਅਨੁਪਾਤ ਸੁਧਾਰ ਮੁਹਿੰਮ, 11ਵੀਂ ਮਹਿਲਾ ਜਾਗਰਿਤੀ ਘਰੇਲੂ ਹਿੰਸਾ ਪੀੜਤ ਲੜਕੀਆਂ ਲਈ ਪ੍ਰੋਗਰਾਮ, 12ਵੀਂ ਪਰਵਾਸੀ ਪਤੀਆਂ ਦੁਆਰਾ ਸਤਾਈਆਂ ਹੋਈਆਂ ਬੇਟੀਆਂ ਦੀ ਮੱਦਦ, 13ਵੀਂ ਆਮ ਆਦਮੀ ਬੀਮਾ ਯੋਜਨਾ, 14ਵੀਂ ਭਿਖਾਰੀਆਂ ਵਾਸਤੇ ਵਸੇਬਾ। ਇਹ ਜਿਹੜੀਆਂ 14 ਕੈਟਾਗਰੀਜ਼ ਗਿਣਾਈਆਂ ਹਨ, ਇਨ੍ਹਾਂ ਲਈ, ਸਪੀਕਰ ਸਾਹਿਬ, ਇੱਕ ਧੇਲਾ ਵੀ ਨਹੀਂ ਦਿੱਤਾ ਗਿਆ। ਇਹ ਅੱਠ ਤਰੀਕ ਤੱਕ ਤਾਂ ਕੁਝ ਨਹੀਂ ਮਿਲਿਆ। ਹੁਣ ਚਾਰ ਪੰਜ ਦਿਨਾਂ ਦੇ ਵਿਚ ਭਾਵੇਂ ਘਾਲਾ-ਮਾਲਾ ਕਰ ਦੇਣ ਕਿਉਂਕਿ ਦਿਨ ਥੋੜ੍ਹੇ ਰਹਿ ਗਏ ਹਨ। ਆਪਣਾ ਬਜਟ ਦੇ ਉਤੇ ਜਵਾਬ ਦੇਣ ਤੋਂ ਪਹਿਲਾਂ-ਪਹਿਲਾਂ ਇਹ ਕਲੀਅਰ ਕਰ ਦੇਣ। ਕੀ ਇਨ੍ਹਾਂ ਦੇ ਪੱਲੇ ਕੁਝ ਪਿਆ ਹੈ? ਇਸ ਬਾਰੇ ਮਹਿਕਮੇ ਦੇ ਸੈਕਟਰੀ ਦੀ ਨਾਲ ਸਟੇਟਮੈਂਟ ਲਿਖੀ ਹੋਈ ਹੈ ਕਿ ਅਸੀਂ ਤਾਂ ਫ਼ਾਈਲਾਂ ਤੇ ਕਰ ਦਿੱਤਾ ਹੈ। ਮੈਨੂੰ ਨਹੀਂ ਪਤਾ ਕਿ ਇਨ੍ਹਾਂ ਨੂੰ ਪੈਸੇ ਕਿਉਂ ਨਹੀਂ ਮਿਲਦੇ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਜਿਹੜਾ ਡਾਕੂਮੈਂਟ ਹੈ ਉਸ ਵਿਚ ਇਸ ਮਹਿਕਮੇ ਦੀਆਂ ਸਿਰਫ 6 ਲਾਈਨਾਂ ਹੀ ਹਨ ਜਦ ਕਿ ਇਹ ਏਨਾ ਵੱਡਾ ਮਹਿਕਮਾ ਹੈ ਜੋ ਗਰੀਬਾਂ ਦੇ ਨਾਲ ਸਬੰਧਤ ਲੋਕ ਸਨ, ਤੁਸੀਂ ਉਨ੍ਹਾਂ ਲਈ ਬਿਜਲੀ 200 ਯੂਨਿਟਾਂ ਤੋਂ ਘਟਾ ਕੇ 100 ਯੂਨਿਟ ਪਹਿਲਾਂ ਹੀ ਕਰ ਦਿੱਤੀ ਹੈ।

ਮੈਂ ਪੈਰ੍ਹਾ ਨੰ: 42 ਪੇਂਡੂ ਵਿਕਾਸ ਦੇ ਬਾਰੇ ਗੱਲ ਕਰਨ ਲੱਗਿਆ ਹਾਂ। ਇਨ੍ਹਾਂ ਨੇ ਮਹਾਤਮਾ ਗਾਂਧੀ ਕੌਮੀ ਪੇਂਡੂ ਰੋਜ਼ਗਾਰ ਗਾਰੰਟੀ ਸਕੀਮ ਵਾਸਤੇ ਮੌਜੂਦਾ ਸਾਲ ਦੇ ਵਿਚ 200 ਕਰੋੜ ਦੇ ਮੁਕਾਬਲੇ 600 ਕਰੋੜ ਰੁਪਿਆ ਰੱਖਿਆ ਹੈ। ਇਹ ਸਕੀਮ ਤਾਂ ਸੈਂਟਰ ਸਰਕਾਰ ਦੀ ਹੈ। ਇੰਦਰਾ ਅਵਾਸ ਯੋਜਨਾ ਤਹਿਤ 72 ਕਰੋੜ ਰੁਪਿਆ, ਮੈਦਾਨੀ ਇਲਾਕਿਆਂ ਲਈ ਮਕਾਨ ਉਸਾਰੀ ਵਾਸਤੇ ਸਕੀਮ ਵੀ ਸੈਂਟਰ ਸਰਕਾਰ ਦੀ ਹੀ ਸਕੀਮ ਹੈ...

**ਮਾਨਯੋਗ ਸਪੀਕਰ :** ਸੈਂਟਰ ਵੀ ਤਾਂ ਹਿੰਦੁਸਤਾਨ ਦਾ ਹੀ ਹੈ।

**ਸਰਦਾਰ ਲਾਲ ਸਿੰਘ :** ਮੇਰਾ ਮਤਲਬ ਇਹ ਹੈ ਕਿ ਇਹ ਮੰਨ ਤਾਂ ਲੈਣ। ਹੈ ਤਾਂ ਆਪਣਾ, ਪਰ ਇਹ ਇਸ ਨੂੰ ਆਪਣਾ ਮੰਨਣ ਤਾਂ ਸਹੀ। ਮੇਰਾ ਕਹਿਣ ਦਾ ਭਾਵ ਹੈ ਕਿ ਐਵੇਂ ਹੀ ਆਪਣੀ ਕਾਰਵਾਈ ਨਾ ਪਾਈ ਚੱਲੋ।

ਇਸੇ ਤਰੀਕੇ ਦੇ ਨਾਲ ਸਿੰਚਾਈ ਦੇ ਬਾਰੇ ਹੈ ਪਰ ਇਸ ਦੇ ਬਾਰੇ ਕੁਝ ਨਹੀਂ ਕਹਿਣਾ, ਕਿਉਂਕਿ ਲੰਮਾ ਹੋ ਜਾਵੇਗਾ। ਬਜਟ ਵਿਚ ਰਾਜਸਥਾਨ ਫੀਡਰ ਅਤੇ ਸਰਹੰਦ ਫੀਡਰ ਨਹਿਰਾਂ ਨੂੰ ਮੁੜ ਪੱਕੇ ਕਰਨ ਲਈ 272 ਕਰੋੜ ਰੁਪਏ ਦੱਸਿਆ ਹੈ ਪਰ ਇਹ ਕਿਥੋਂ ਆਉਣਾ ਹੈ? ਇਸ ਦੇ ਵਿਚ ਵੀ ਮੈਕਸੀਮਮ ਹਿੱਸਾ ਸੈਂਟਰ ਸਰਕਾਰ ਦਾ ਹੈ। ਨਬਾਰਡ ਦੇ ਅੰਸ਼ਦਾਨ ਸਮੇਤ ਕਮਾਂਡ ਖੇਤਰ ਵਿਕਾਸ ਅਤੇ ਜਲ ਪ੍ਰਬੰਧ ਪ੍ਰੋਗਰਾਮ ਲਈ 100 ਕਰੋੜ ਰੁਪਏ, ਇਹ ਵੀ ਨਬਾਰਡ ਦਾ ਹੀ ਪ੍ਰਾਜੈਕਟ ਹੈ। ਮੈਂ ਬਹੁਤੀ ਲੰਮੀ ਗੱਲ ਨਾ ਕਰਦਾ ਹੋਇਆ, ਪਰ ਜਿੰਨੀ ਵੀ ਤੁਸੀਂ ਕਹੋ ਮੈਂ ਪੜ੍ਹ ਕੇ ਸੁਣਾ ਸਕਦਾ ਹਾਂ। ਇਸ ਦੇ ਵਿਚ 20 ਪ੍ਰਤੀਸ਼ਤ ਵੀ ਇਨ੍ਹਾਂ ਦਾ ਨਹੀਂ ਹੈ, 10 ਪ੍ਰਤੀਸ਼ਤ ਹਿੱਸਾ ਵੀ ਇਨ੍ਹਾਂ ਦਾ ਨਹੀਂ ਹੈ। ਉਸ ਦੇ ਬਾਵਜੂਦ ਵੀ, ਮੇਰੀ ਇਨ੍ਹਾਂ ਨੂੰ ਹੱਥ ਬੰਨ ਕੇ ਬੇਨਤੀ ਹੈ ਕਿ ਅੱਗੇ ਵਾਸਤੇ ਲੋਕਾਂ ਨੂੰ ਹਨੇਰੇ ਵਿਚ ਨਾ ਰੱਖੋ, ਐਮ.ਐਲ.ਏਜ਼ ਨੂੰ ਹਨੇਰੇ ਵਿਚ ਨਾ ਰੱਖੋ। ਬਜਟ ਸਪੀਚ ਵਿਚ ਕੁਝ ਮਾੜਾ ਮੋਟਾ ਲਿਖੋ। ਇਹ ਨਹੀਂ ਕਿ ਬਜਟ ਸਪੀਚ ਚਾਲੀ ਸਫਿਆਂ ਦੀ ਲਿਖ ਕੇ, ਇੱਕ ਖੰਡ ਪਿੰਨੀ ਜਿਹੀ ਬਣਾ ਕੇ, ਆਪਣੀ ਲੱਛੇਦਾਰ ਸਪੀਚ ਦੇ ਕੇ, ਸ਼ੇਅਰ ਸੁਣਾ ਕੇ ਕੰਮ ਚਲਾ ਦਿਉ। ਸਪੀਕਰ ਸਾਹਿਬ, ਸ਼ੇਅਰਾਂ ਦੇ ਨਾਲ ਗਰੀਬਾਂ ਦਾ ਢਿੱਡ ਨਹੀਂ ਭਰਨਾ। ਪੰਜਾਬ ਦੇ ਲੋਕ ਤੁਹਾਨੂੰ ਮੁਆਫ ਨਹੀਂ ਕਰਨਗੇ। ਜੋ ਤੁਸੀਂ ਪੰਜਾਬ ਦੇ ਲੋਕਾਂ ਨਾਲ ਧਰੋਹ ਕੀਤਾ ਹੈ, ਜੋ ਏਨਾ ਕਰਜ਼ਾ ਪੰਜਾਬ ਦੇ ਉਤੇ ਛੱਡ ਕੇ ਚਲੇ ਗਏ ਹੋ, ਉਸ ਦੇ ਲਈ ਕੋਈ ਵੀ ਸਰਕਾਰ ਆ ਜਾਵੇ, ਇਸ ਪੰਜਾਬ ਨੂੰ ਇਸ ਦਲਦਲ ਦੇ ਵਿਚੋਂ ਨਹੀਂ ਕੱਢ ਸਕਦੀ। ਇਹ ਮੇਰਾ ਦਾਅਵਾ ਹੈ।

ਅੰਤ ਵਿਚ ਇਹ ਜੋ ਬਜਟ ਪੇਸ਼ ਹੋਇਆ ਹੈ, ਮੈਂ ਇਸ ਦੀ ਨਿਖੇਧੀ ਕਰਦਾ ਹਾਂ, ਇਹ ਫੋਕਾ ਬਜਟ ਹੈ, ਇਸ ਦੇ ਵਿਚ ਲੋਕਾਂ ਦੇ ਹਿਤ ਵਿਚ ਕੋਈ ਵੀ ਗੱਲ ਨਹੀਂ ਕੀਤੀ ਗਈ, ਇਹ ਲੋਕ ਵਿਰੋਧੀ ਹੈ, ਪੰਜਾਬ ਮਾਰੂ ਹੈ। ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਜੈ ਹਿੰਦ।

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਅੱਜ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਬੜਾ ਵੱਡਾ ਮਾਣ ਮਹਿਸੂਸ ਕਰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਾਲੀ ਸਰਕਾਰ ਵਿਚ ਮੈਨੂੰ ਐਮ.ਐਲ.ਏ. ਬਣ ਕੇ ਇਸ ਪਵਿੱਤਰ ਹਾਊਸ ਵਿਚ ਬੋਲਣ ਦਾ ਮੌਕਾ ਦਿੱਤਾ ਗਿਆ ਹੈ। ਸਾਡੇ ਕਾਬਲ ਫਾਈਨਾਂਸ ਮਨਿਸਟਰ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਸਾਲ 2010-11 ਦਾ ਬਜਟ ਪੇਸ਼ ਕੀਤਾ ਹੈ ਜਿਹੜਾ ਕਿ ਬਹੁਤ ਸ਼ਕਤੀ ਭਰਿਆ ਹੈ, ਜਿਸ ਵਿਚ ਹਰ ਵਰਗ ਨੂੰ ਵੱਡੀ ਰਾਹਤ ਦਿੱਤੀ ਗਈ ਹੈ, ਜਿਸ ਨੇ ਪੰਜਾਬ ਨੂੰ ਸੰਭਾਲਣ ਵਿਚ ਬੜੀ ਵੱਡੀ ਮਦਦ ਕਰਨੀ ਹੈ ਅਤੇ ਜਿਹੜੇ ਪਹਿਲੇ ਦੋ ਸਾਲ ਬਜਟ ਪੇਸ਼ ਕੀਤੇ ਸੀ ਉਸ ਸਦਕਾ ਅੱਜ ਪੰਜਾਬ ਤਰੱਕੀ ਕਰ ਰਿਹਾ ਹੈ। ਮੈਨੂੰ ਇਸ ਗੱਲ ਦਾ ਵੀ ਮਾਣ ਹੈ ਕਿ ਅੱਜ ਸਾਡੇ ਨੌਜਵਾਨ ਲੀਡਰ ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ ਬਣ ਕੇ ਬਹੁਤ ਵੱਡਾ ਉਪਰਾਲਾ ਕਰ ਰਹੇ ਹਨ, ਤਾਂ ਹੀ ਅੱਜ ਪੰਜਾਬ ਦੀ ਦਿੱਖ ਬਣੀ ਹੈ, ਤਾਂ ਹੀ ਅੱਜ ਪੰਜਾਬ ਕਿਸੇ ਗੱਲ ਤੱਕ ਪਹੁੰਚ ਰਿਹਾ ਹੈ। ਪਹਿਲਾਂ ਤਾਂ ਮੈਂ ਨਿੰਦਾ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਕਰਾਂਗਾ ਕਿ ਸਾਡੇ ਬਹੁਤ ਸੀਨੀਅਰ, ਸਰਦਾਰ ਲਾਲ ਸਿੰਘ ਜੀ ਹੁਰਾਂ ਨੇ, ਭਾਵੇਂ ਆਪੋਜ਼ੀਸ਼ਨ ਵਿਚ ਹਨ, ਬਜਟ ਤੋਂ ਬਾਹਰ ਦੀਆਂ ਗੱਲਾਂ ਕੀਤੀਆਂ ਹਨ। ਉਨ੍ਹਾਂ ਵੱਲੋਂ ਜਿੰਨੇ ਆਪਣੇ ਦੋਸ਼ ਸਨ ਉਹ ਸਾਡੇ ਤੇ ਮੜ੍ਹਨ ਦੀ ਕੋਸ਼ਿਸ਼ ਕੀਤੀ ਗਈ ਹੈ। ਜੋ ਅੰਕੜੇ, ਗੱਲਾਂ ਕੀਤੀਆਂ ਹਨ, ਉਨ੍ਹਾਂ ਨੇ ਚੀਚੀ ਨੂੰ ਖੂਨ ਲਗਾ ਕੇ ਸ਼ਹੀਦ ਬਣਨ ਦੀ ਕੋਸ਼ਿਸ਼ ਕੀਤੀ ਹੈ। ਮੈਂ ਉਸ ਦੀ ਪੂਰਨ ਤੌਰ ਤੇ ਨਿੰਦਾ ਕਰਦਾ ਹਾਂ। ਜੋ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਕਰ ਦਿਖਾਇਆ ਹੈ, ਉਹ ਸ਼ਾਇਦ ਇਨ੍ਹਾਂ ਨੇ ਕਿਸੇ ਵੀ ਬਜਟ ਵਿਚ ਨਹੀਂ ਕੀਤਾ। ਇਨ੍ਹਾਂ ਦੀਆਂ ਜਿੰਨੀਆਂ ਵੀ ਸਰਕਾਰਾਂ ਆਈਆਂ ਸਨ ਉਨ੍ਹਾਂ ਨੇ ਹਮੇਸ਼ਾ ਪੈੱਨ ਚਲਾ ਕੇ ਗਰੀਬਾਂ ਨੂੰ ਮਾਰਿਆ ਹੈ। ਇਨ੍ਹਾਂ ਵੱਲੋਂ ਹਮੇਸ਼ਾ ਜਦੋਂ ਵੀ ਵੋਟਾਂ ਬਟੋਰਨੀਆਂ ਤਾਂ ਲੋਕਾਂ ਨਾਲ ਵਾਅਦੇ ਕੀਤੇ ਪਰ ਇਨ੍ਹਾਂ ਨੇ ਮੁੜ ਕੇ ਪੰਜਾਬ ਦੀ ਸੰਗਤ ਨੂੰ ਕੁਝ ਨਹੀਂ ਦਿੱਤਾ। ਇਹ ਜਿਹੜਾ ਬਜਟ ਪੇਸ਼ ਕੀਤਾ ਹੈ ਇਹ ਕੋਈ ਐਸਾ ਨਹੀਂ ਜਿਹੜਾ ਮੂੰਹ-ਜ਼ਬਾਨੀ ਬਣਿਆ ਹੋਵੇ, ਇਹ ਕੋਈ ਐਸਾ ਬਜਟ ਨਹੀਂ ਕਿ ਕਿਸੇ ਪਾਰਟੀ ਦੇ ਦਫ਼ਤਰ ਨੇ ਬਣਾਇਆ ਹੋਵੇ। ਸਾਡੀ ਵਿਧਾਨ ਸਭਾ, ਸਾਡੇ ਖਜ਼ਾਨਾ ਮੰਤਰੀ ਜੀ ਨੇ ਬਹੁਤ ਮਿਹਨਤ ਸਦਕਾ ਇਸ ਨੂੰ ਬਣਾਇਆ ਹੈ। ਮੈਂ ਸਭ ਤੋਂ ਪਹਿਲਾਂ ਵਧਾਈ ਦਿੰਦਾ ਹਾਂ ਕਿ ਇਹ ਪੰਜਾਬ ਦੇਸ਼ ਦਾ ਪਹਿਲਾ ਸੂਬਾ ਹੈ ਜਿਸ ਨੂੰ ਗ੍ਰੀਨ ਪ੍ਰਾਜੈਕਟ ਵਜੋਂ ਪੰਜਾਬ ਸਰਕਾਰ ਨੇ ਅਡਾਪਟ ਕੀਤਾ ਹੈ ਅਤੇ ਇਸ ਦੀ ਸੰਭਾਲ ਰੱਖਣ ਦੀ ਬਹੁਤ ਲੋੜ ਸੀ। ਜਿਹੜੇ ਉਪਰਾਲੇ ਸਾਡੇ ਖਜ਼ਾਨਾ ਮੰਤਰੀ ਜੀ ਨੇ ਕੀਤੇ ਹਨ, ਮੈਂ, ਸਪੀਕਰ ਸਾਹਿਬ, ਇਨ੍ਹਾਂ ਦੀ ਬਹੁਤ ਜ਼ਿਆਦਾ ਤਾਰੀਫ਼ ਕਰਦਾ ਹਾਂ। ਮੈਂ ਆਸ ਕਰਦਾ ਹਾਂ ਕਿ ਜਿਹੜੀਆਂ ਆਸਾਂ ਨਾਲ ਇਹ ਬਜਟ ਬਣਿਆ ਹੈ ਉਹ ਪੂਰਨ ਤੌਰ ਤੇ ਕਾਮਯਾਬ ਹੋਣ ਅਤੇ ਇਹ ਬਜਟ ਬੁਲੰਦੀਆਂ ਛੂਹੇਗਾ।

ਮਾਨਯੋਗ ਸਪੀਕਰ ਸਾਹਿਬ, ਪੰਜਾਬ ਇੱਕ ਖੇਤੀ ਪ੍ਰਧਾਨ ਰਾਜ ਹੈ। ਸੂਬੇ ਦੀ ਮਾਲੀ ਹਾਲਤ ਮੁੱਢਲੇ ਸੈਕਟਰ ਤੇ ਹੀ ਨਿਰਭਰ ਕਰਦੀ ਹੈ ਪਰ ਜਿਸ ਤਰ੍ਹਾਂ ਆਪ ਸਭ ਨੂੰ ਪਤਾ ਹੈ ਕਿ ਮੌਸਮ ਵਿਚ ਆਈਆਂ ਤਬਦੀਲੀਆਂ ਜਿਵੇਂ ਫਰਵਰੀ-ਮਾਰਚ ਵਿਚ ਤਾਪਮਾਨ ਦਾ ਵਾਧਾ, ਜੁਲਾਈ-ਅਗਸਤ ਵਿਚ ਬਾਰਸ਼ਾਂ ਦੀ ਕਮੀ, ਪਹਾੜਾਂ ਵਿਚ ਬਰਫਬਾਰੀ ਦੀ ਘਾਟ ਤੇ ਗਲੇਸ਼ੀਅਰਜ ਦਾ ਲਗਾਤਾਰ ਤਿਲਕਣਾ, ਇਹ ਸਾਰੀਆਂ ਚੀਜ਼ਾਂ ਕਾਰਨ ਬਣੀਆਂ ਹਨ। ਇੱਕ ਕਰਵਟ ਵੀ ਬਦਲੇ ਜਾਂ ਇੱਕ ਮੌਸਮ ਵੀ ਬਦਲੇ, ਇੱਕ ਨਵਾਂ ਬਦਲਾਓ ਹੈ, ਇਸ ਕਾਰਨ ਜਿੱਥੇ ਖੇਤੀਬਾੜੀ ਨੂੰ ਫਰਕ ਪਿਆ, ਉਥੇ ਖੇਤੀਬਾੜੀ ਦੇ ਨਾਲ-ਨਾਲ ਜੰਗਲੀ ਜੀਵਾਂ, ਪਸ਼ੂ ਪਾਲਣ ਤੇ ਜੰਗਲਾਤ ਦੇ ਖੇਤਰ ਵਿਚ ਵੀ ਕਾਫ਼ੀ ਢਾਹ ਲੱਗੀ ਹੈ। ਪਰ ਮੈਂ ਪੰਜਾਬ ਦੇ ਸਤਿਕਾਰਯੋਗ ਹੋਣਹਾਰ ਖਜ਼ਾਨਾ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੂੰ, ਜਿਨ੍ਹਾਂ ਨੇ ਵਾਤਾਵਰਨ ਦੀ ਤਬਦੀਲੀ ਨੂੰ ਇੱਕ ਚੁਣੌਤੀ ਸਮਝ ਕੇ ਸਾਲ 2010-11 ਦਾ ਬਜਟ ਮੁੱਖ ਤੌਰ ਤੇ ਇਸੇ ਖੇਤਰ ਨੂੰ ਮੁਖਾਤਿਬ ਕੀਤਾ ਅਤੇ ਕੁਦਰਤੀ ਸੋਮਿਆਂ ਦੀ ਸੰਭਾਲ ਲਈ ਬਜਟ ਵਿਚ ਵਿਸ਼ੇਸ਼ ਉਪਰਾਲੇ ਕੀਤੇ ਹਨ।

*5.32 ਵਜੇ ਸ਼ਾਮ

(*ਇਸ ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਰੋਜ ਪ੍ਰਦੂਸ਼ਣ ਦੀਆਂ ਗੱਲਾਂ ਕਰਦੇ ਹਾਂ, ਪਰ ਪ੍ਰਦੂਸ਼ਣ ਕਿਸ ਨੇ ਫੈਲਾਇਆ ਹੈ। ਇਸ ਨੂੰ ਕਿਸੇ ਨੇ ਨਹੀਂ ਸੰਭਾਲਿਆ। ਪਰ ਸਾਡੀ ਸਰਕਾਰ ਨੇ ਆਉਂਦਿਆਂ ਹੀ ਇਸ ਵਾਸਤੇ ਉਪਰਾਲੇ ਕੀਤੇ ਹਨ। ਅੱਜ ਬਜਟ ਦਰਸਾ ਰਿਹਾ ਹੈ ਕਿ ਛੋਟੀ-ਛੋਟੀ ਗੱਲ ਨੂੰ ਲੈ ਕੇ ਉਪਰਾਲੇ ਕੀਤੇ ਜਾ ਰਹੇ ਹਨ। ਅੱਜ ਬੁੱਢੇ ਨਾਲੇ ਅਤੇ ਪਵਿੱਤਰ ਵੇਈਂ ਦੀ ਸੰਭਾਲ ਵਾਸਤੇ ਬਜਟ ਵਿਚ 12 ਕਰੋੜ ਰੁਪਏ ਰੱਖ ਕੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਇਸ ਦੀ ਚੰਗੀ ਸ਼ੁਰੂਆਤ ਕੀਤੀ ਹੈ। ਇਹ ਗੱਲ ਮੈਂ ਇਸ ਵਾਸਤੇ ਦਰਸਾ ਰਿਹਾ ਹਾਂ ਕਿ ਜਦੋਂ ਖਜ਼ਾਨਾ ਮੰਤਰੀ ਦਾ ਇਨ੍ਹਾਂ ਚੀਜਾਂ ਦੀ ਸੰਭਾਲ ਵੱਲ ਧਿਆਨ ਹੋਵੇਗਾ ਤਾਂ ਆਉਣ ਵਾਲੇ ਲੋਕ ਕਿਵੇਂ ਸੁੱਖ ਨਾ ਮਾਨਣਗੇ? ਜਿਵੇਂ ਕੌਮੀ ਦਰਿਆਵਾਂ ਦੀ ਸੰਭਾਲ ਪ੍ਰੋਗਰਾਮ ਵਿਚ ਸਤਲੁਜ ਅਤੇ ਘੱਗਰ ਵਿਚ ਸ਼ਹਿਰੀ ਦੂਸ਼ਿਤ ਪਾਣੀ ਦੇ ਮਿਲਣ ਨਾਲ ਹੋਣ ਵਾਲੇ ਪਾਣੀ ਦੇ ਪ੍ਰਦੂਸ਼ਣ ਨੂੰ ਰੋਕਣ ਲਈ ਆਉਣ ਵਾਲੇ ਤਿੰਨ ਸਾਲਾਂ ਵਿਚ ਵਿਸ਼ੇਸ਼ ਪ੍ਰੋਗਰਾਮ ਉਲੀਕਣ ਲਈ 300 ਕਰੋੜ ਰੁਪਏ ਦਾ ਪ੍ਰਬੰਧ ਖਜ਼ਾਨਾ ਮੰਤਰੀ ਜੀ ਨੇ ਕੀਤਾ ਹੈ ਜਿਸ ਵਿਚੋਂ 135 ਕਰੋੜ ਰੁਪਿਆ ਇਸੇ ਸਾਲ ਖਰਚ ਹੋਣਾ ਹੈ। ਸਾਰਾ ਸਦਨ ਇਕੋ ਤਕਲੀਫ ਮੰਨਦਾ ਹੈ ਕਿ ਕਿਸ ਤਰੀਕੇ ਨਾਲ ਪ੍ਰਦੂਸ਼ਣ ਨੂੰ ਰੋਕਣਾ ਹੈ? ਲੇਕਿਨ ਜਦੋਂ ਉਪਰਾਲੇ ਕੀਤੇ ਜਾਣ ਤਾਂ ਕਿਸੇ ਗੱਲ ਦੀ ਕਮੀ ਨਹੀਂ ਰਹਿ ਸਕਦੀ। ਹਰ ਦੁਕਾਨ ਤੋਂ ਆਪਾਂ ਨੂੰ ਛੋਟਾਂ ਮਿਲ ਸਕਦੀਆਂ ਹਨ। ਸਰਕਾਰ ਨੇ ਇਸ ਬਜਟ ਵਿਚ ਖੇਤੀਬਾੜੀ, ਊਰਜਾ ਅਤੇ ਪਾਣੀ ਵੱਲ ਵਿਸ਼ੇਸ਼ ਧਿਆਨ ਦਿੱਤਾ ਹੈ। ਇਸ ਬਜਟ ਵਿਚ ਬੜੇ ਵੱਡੇ ਪ੍ਰੋਗਰਾਮ ਉਲੀਕੇ ਹਨ। ਪੌਣ-ਪਾਣੀ ਤੇ ਮੌਸਮ ਅਨੁਸਾਰ ਖੇਤੀਬਾੜੀ ਕਰਨਾ, ਊਰਜਾ ਦੀ ਸੰਭਾਲ ਕਰਨਾ, ਪਾਣੀ ਦੀ ਸੰਭਾਲ ਕਰਨੀ ਤੇ ਪਾਣੀ ਸਾਫ-ਸੁਥਰਾ ਕਰਨਾ ਤੇ ਦੁਬਾਰਾ ਇਸਤੇਮਾਲ ਕਰਨ ਵਾਸਤੇ ਉਪਰਾਲੇ ਕਰਨੇ ਚੰਗੇ ਕੰਮ ਹਨ ਕਿਉਂਕਿ ਆਉਣ ਵਾਲੇ ਸਮੇਂ ਵਿਚ ਪਾਣੀ ਦੀ ਘਾਟ ਮਨੁੱਖੀ ਵੱਸੋਂ ਅਤੇ ਖੇਤੀ ਨੂੰ ਪ੍ਰਭਾਵਿਤ ਕਰ ਸਕਦੀ ਹੈ। ਵਿੱਤ ਮੰਤਰੀ ਸਾਹਿਬ ਨੇ ਬਜਟ ਵਿਚ ਇਹੋ ਜਿਹੇ ਉਪਰਾਲੇ ਕਰਕੇ ਦੂਰ-ਅੰਦੇਸ਼ੀ ਦਾ ਸਬੂਤ ਦਿੱਤਾ ਹੈ ਜੋ ਬਾਕੀ ਰਾਜਾਂ ਵਾਸਤੇ ਇੱਕ ਚਾਨਣ ਮੁਨਾਰੇ ਦਾ ਕੰਮ ਹੋਵੇਗਾ। ਸਾਡੇ ਦੇਸ਼ ਦੀ ਸਥਿਤੀ ਵਿਚ ਜੇਕਰ ਅਸੀਂ ਵੇਖੀਏ, ਤਾਂ ਪੰਜਾਬ ਇੱਕ ਐਸਾ ਸੂਬਾ ਹੈ, ਜਿਹੜਾ ਹਮੇਸ਼ਾ ਦੂਜਿਆਂ ਸੂਬਿਆਂ ਨੂੰ ਸੇਧ ਦਿੰਦਾ ਹੈ। ਉਨ੍ਹਾਂ ਨੂੰ ਇਨ੍ਹਾਂ ਗੱਲਾਂ ਦੀ ਜਦੋਂ ਸੇਧ ਜਾਵੇਗੀ ਤਾਂ ਸਾਨੂੰ ਇਸ ਦੀ ਬੜੀ ਵੱਡੀ ਸਾਬਾਸ਼ ਮਿਲੇਗੀ। ਵਿੱਤ ਮੰਤਰੀ ਸਾਹਿਬ ਨੇ ਇਸ ਬਜਟ ਵਿਚ ਤਕਰੀਬਨ ਸਾਰੇ ਵਰਗਾਂ ਦੇ ਵਿਕਾਸ ਲਈ ਪੂਰਾ ਜ਼ੋਰ ਦਿੱਤਾ ਹੈ। ਸਾਰੇ ਵਰਗਾਂ ਲਈ ਪਿਛਲੇ ਬਜਟ ਨਾਲੋਂ ਵਧਾ ਕੇ ਇਸ ਵਾਰੀ ਫੰਡਜ਼ ਦੇ ਇੰਤਜ਼ਾਮ ਕੀਤੇ ਹਨ। ਮੈਂ ਇਹ ਸੁਣ ਰਿਹਾ ਸੀ ਕਿ ਸਰਦਾਰ ਲਾਲ ਸਿੰਘ ਜੀ ਨੇ ਹਰ ਗੱਲ ਦੀ ਤਾਰੀਫ ਨਾ ਕਰਨ ਦੀ ਕੋਸ਼ਿਸ਼ ਕੀਤੀ ਹੈ।

ਮੈਂ ਪਹਿਲਾਂ ਬਿਜਲੀ ਤੇ ਗੱਲ ਕਰਨੀ ਚਾਹੁੰਦਾ ਹਾਂ। ਇਨ੍ਹਾਂ ਨੇ ਬੜਾ ਵੱਡਾ ਬਿਜਲੀ ਦਾ ਦੁਖਾਂਤ ਪੰਜਾਬ ਦਾ ਸਾਨੂੰ ਰਾਜ ਦੇਣ ਵੇਲੇ ਦਿੱਤਾ ਸੀ। ਇਨ੍ਹਾਂ ਵੱਲੋਂ ਬਿਜਲੀ ਦੇ ਖੇਤਰ ਵੱਲ ਨਾ ਦੇਖਣਾ ਤੇ ਨਾ ਹੀ ਕੋਈ ਪ੍ਰੋਜੈਕਟ ਲਾਉਣਾ, ਇੱਕ ਯੂਨਿਟ ਵੀ ਬਿਜਲੀ ਪੈਦਾ ਨਾ ਕਰਨਾ ਚੰਗੀ ਗੱਲ ਨਹੀਂ ਸੀ ਪ੍ਰੰਤੂ ਹੁਣ ਲੱਖਾਂ ਦੇ ਪ੍ਰੋਜੈਕਟ ਇਕੱਠੇ ਕਰਕੇ ਸ਼੍ਰੋਮਣੀ ਅਕਾਲੀ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਦਲ ਨੇ ਪ੍ਰੋਗਰਾਮ ਉਲੀਕੇ ਤੇ ਲੋਕਾਂ ਦੇ ਸਾਹਮਣੇ ਇਹ ਪ੍ਰੋਜੈਕਟ ਸ਼ੁਰੂ ਕਰਵਾਏ ਹਨ। ਇਹ ਕੰਮ ਨਿਰੀਆਂ ਗੱਲਾਂ ਨਾਲ ਨਹੀਂ ਹੁੰਦੇ। ਅੱਜ ਸਾਡੇ ਖਜ਼ਾਨਾ ਮੰਤਰੀ ਸਾਹਿਬ ਨੇ 3300 ਕਰੋੜ ਰੁਪਏ ਬਿਜਲੀ ਵਾਸਤੇ ਰੱਖੇ ਹਨ। ਸਾਰੇ ਬਜਟ ਦਾ 35% ਹਿੱਸਾ ਖਜ਼ਾਨਾ ਮੰਤਰੀ ਜੀ ਨੇ ਇਸ ਕੰਮ ਵਾਸਤੇ ਰੱਖਿਆ ਹੈ। ਫਿਰ ਇਨ੍ਹਾਂ ਨੂੰ ਕਿਵੇਂ ਨਾ ਸ਼ਾਬਾਸ਼ ਦਿੱਤੀ ਜਾਵੇ। ਜਿਨ੍ਹਾਂ ਨੇ ਉਪਰਾਲੇ ਕੀਤੇ ਹਨ ਕਿਵੇਂ ਨਾ ਉਨ੍ਹਾਂ ਨੂੰ ਸ਼ਾਬਾਸ਼ ਦਿੱਤੀ ਜਾਵੇ। ਇਸ ਵਿਚ ਬੜੀ ਵੱਡੀ ਸੋਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਹੈ ਅਤੇ ਇਸਦੇ ਨਾਲ-ਨਾਲ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੀ ਮਿਹਨਤ, ਉੱਚੀ ਸੋਚ ਤੇ ਉੱਚੀ ਸਮਝ ਸਾਡੇ ਪੰਜਾਬ ਵਿਚ ਰੰਗ ਲਿਆਵੇਗੀ ਔਰ ਆਉਣ ਵਾਲੇ ਸਮੇਂ ਵਿਚ ਪੰਜਾਬ ਵਿਚ ਬਿਜਲੀ ਦੀ ਅਨੁਪੂਰਕ ਤੌਰ ਤੇ ਮੰਗ ਪੂਰੀ ਹੋ ਜਾਵੇਗੀ ਤਾਂ ਉਹ ਲੋਕ ਦੇਖਣਗੇ, ਪੰਜਾਬ ਦੇ ਲੋਕ ਦੇਖਣਗੇ ਕਿ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ, ਇਸ ਪੰਜਾਬ ਸਰਕਾਰ ਨੇ ਕੁਝ ਕਰ ਵਿਖਾਇਆ ਹੈ। ਮੈਂ ਇਸ ਗੱਲ ਦੀ ਨਿੰਦਿਆ ਕਰਦਾ ਹਾਂ ਕਿ ਇਨ੍ਹਾਂ ਵੱਲੋਂ ਬਿਜਲੀ ਦਾ ਇੱਕ ਯੂਨਿਟ ਵੀ ਪੈਦਾ ਨਾ ਕਰਨਾ, ਇਹ ਇਨ੍ਹਾਂ ਦੀ ਸਰਾਸਰ ਗਲਤੀ ਹੈ। ਇਹ ਜਿਹੜੇ ਪ੍ਰੋਗਰਾਮ ਉਲੀਕੇ ਹਨ ਇਹ ਸਾਰੇ ਪੰਜਾਬ ਸਰਕਾਰ ਨੇ, ਬਾਦਲ ਸਾਹਿਬ ਦੀ ਸਰਕਾਰ ਨੇ ਉਲੀਕੇ ਹਨ, ਇਸਤੋਂ ਪਹਿਲਾਂ ਕਿਸੇ ਹੋਰ ਨੇ ਨਹੀਂ ਉਲੀਕੇ। ਇਸ ਤੋਂ ਅੱਗੇ ਜੇਕਰ ਮੈਂ ਸਿੰਚਾਈ ਦੇ ਖੇਤਰ ਨੂੰ ਦੇਖਦਾ ਹਾਂ ਤਾਂ ਇਸ ਵਾਸਤੇ 645 ਕਰੋੜ ਰੁਪਏ ਆਪਣੀ ਦੂਰ-ਅੰਦੇਸ਼ੀ ਸੋਚ ਨਾਲ ਖਜ਼ਾਨਾ ਮੰਤਰੀ ਸਾਹਿਬ ਨੇ ਰੱਖੇ ਹਨ। ਖੇਤੀਬਾੜੀ ਦੇ ਵੱਖ-ਵੱਖ ਕੰਮਾਂ ਲਈ 325 ਕਰੋੜ ਰੁਪਏ ਰੱਖੇ ਹਨ। ਖੇਤੀਬਾੜੀ ਵਿਚ ਸੁਧਾਰ ਕਰਨ ਲਈ ਪੰਜਾਬ ਸਰਕਾਰ ਨੇ ਕਈ ਕਦਮ ਉਲੀਕੇ ਹਨ ਅਤੇ ਆਪਣੇ ਤਿੰਨ ਸਾਲਾਂ ਵਿਚ ਕੰਮ ਵੀ ਕੀਤਾ ਹੈ। ਬੁਨਿਆਦੀ ਢਾਂਚੇ ਲਈ 916 ਕਰੋੜ ਰੁਪਏ ਰੱਖੇ ਗਏ ਹਨ। ਸੜਕਾਂ ਲਈ 1100 ਕਰੋੜ ਰੁਪਏ ਰੱਖੇ ਗਏ ਹਨ ਅਤੇ ਸਿੱਖਿਆ ਲਈ 898 ਕਰੋੜ ਰੁਪਏ ਰੱਖੇ ਗਏ ਹਨ, ਸਿਹਤ ਕੇਂਦਰਾਂ ਦੇ ਵਿਸਥਾਰ ਲਈ 417 ਕਰੋੜ ਰੁਪਏ ਰੱਖੇ ਹਨ। ਅੱਜ ਭਾਵੇਂ ਸਾਰੇ ਵਿਸ਼ਵ ਵਿਚ ਮੰਦੀ ਦਾ ਦੌਰ ਚਲ ਰਿਹਾ ਹੈ, ਭਾਵੇਂ ਸਾਰੀਆਂ ਸਟੇਟਾਂ ਵਿਚ ਬੁਰਾ ਹਾਲ ਹੈ ਲੇਕਿਨ ਪੰਜਾਬ ਸਰਕਾਰ ਨੇ ਪੰਜਾਬ ਨੂੰ ਬਚਾਉਣ ਲਈ ਬਹੁਤ ਵੱਡੇ ਉਪਰਾਲੇ ਕੀਤੇ ਹਨ।

ਅੰਕੜਿਆਂ ਤੋਂ ਬਿਨਾਂ ਕੋਈ ਵੀ ਗੱਲ ਕਰੀਏ ਤਾਂ ਉਸ ਦੀ ਅਹਿਮੀਅਤ ਨਹੀਂ ਰਹਿੰਦੀ। ਭਾਵੇਂ ਜੋ ਮਰਜ਼ੀ ਗੱਲ ਕਰ ਲਓ। ਮੈਂ ਪੰਜਾਬ ਦੀ ਆਰਥਿਕ ਵਿਕਾਸ ਦਰ ਬਾਰੇ ਗੱਲ ਕਰਾਂ ਤਾਂ ਜਿਹੜਾ ਇਨ੍ਹਾਂ ਵੱਲੋਂ ਬਜਟ ਪੇਸ਼ ਕੀਤਾ ਗਿਆ ਹੈ ਇਸ ਵਿਚ ਕੌਮੀ ਆਰਥਿਕ ਵਿਕਾਸ ਦਰ 6.7 ਪ੍ਰਤੀਸ਼ਤ ਹੈ ਔਰ ਪੰਜਾਬ ਦੀ 6.4 ਪ੍ਰਤੀਸ਼ਤ ਹੈ। ਇਸ ਵਿਚ ਥੋੜ੍ਹਾ ਜਿਹਾ ਹੀ ਫਰਕ ਹੈ। ਤੁਸੀਂ ਇੱਥੋਂ ਅੰਦਾਜ਼ਾ ਲਗਾਓ ਕਿ ਇਨ੍ਹਾਂ ਵੱਲੋਂ ਕਿੰਨੇ ਕਾਬਲ ਤਰੀਕੇ ਨਾਲ ਪੰਜਾਬ ਸਰਕਾਰ ਨੂੰ ਪਿਛਲੇ ਤਿੰਨ ਸਾਲ ਚਲਾਇਆ ਹੋਵੇਗਾ। ਸੋ, ਇਨ੍ਹਾਂ ਕੰਮਾਂ ਦੀ ਤਾਰੀਫ ਕਰਨੀ ਹੀ ਬਣਦੀ ਹੈ। ਇਹ ਤੁਹਾਨੂੰ ਵੀ ਮਜਬੂਰ ਹੋ ਕੇ ਪਬਲਿਕ ਦੇ ਸਾਹਮਣੇ ਕਹਿਣਾ ਪਵੇਗਾ ਕਿ ਪੰਜਾਬ ਸਰਕਾਰ ਨੇ ਬੜੀ ਜ਼ਿੰਮੇਵਾਰੀ ਨਾਲ ਕੰਮ ਕੀਤਾ ਹੈ ਅਤੇ ਲੋਕਾਂ ਉਤੇ ਬਿਨਾਂ ਕੋਈ ਟੈਕਸ ਲਗਾਏ ਇਸ ਪੰਜਾਬ ਨੂੰ ਚਲਾ ਕੇ ਵਿਖਾਇਆ ਹੈ। ਪੰਜਾਬ ਦਾ

ਮੁੱਢਲਾ ਸੈਕਟਰ ਖੇਤੀਬਾੜੀ ਅਤੇ ਪਸ਼ੂ ਪਾਲਣ ਹੈ। ਜੇ ਮੈਂ ਇਸ ਮੁੱਢਲੇ ਸੈਕਟਰ ਨੂੰ ਦੇਖਦਾ ਹਾਂ ਤਾਂ ਇਸ ਦੀ ਕੌਮੀ ਦਰ 1.80 ਪ੍ਰਤੀਸ਼ਤ ਹੈ ਔਰ ਪੰਜਾਬ ਦੀ ਦਰ ਇਸ ਵਿਚ 3.42 ਪ੍ਰਤੀਸ਼ਤ ਹੈ। ਇੱਥੋਂ ਹੀ ਅਨੁਮਾਨ ਲਗਾਇਆ ਜਾਣਾ ਚਾਹੀਦਾ ਹੈ ਕਿ ਪੰਜਾਬ ਅਤੇ ਪੰਜਾਬ ਦੇ ਲੋਕ ਕਿਸ ਤਰੀਕੇ ਨਾਲ ਮਿਹਨਤਕਸ਼ ਹਨ। ਜੇਕਰ ਮੈਂ ਇਸ ਦੀ ਆਉਣ ਵਾਲੇ ਸਮੇਂ ਵਿਚ ਕੌਮੀ ਦਰ ਦੇਖਦਾ ਹਾਂ ਤਾਂ ਇਹ 1% ਹੈ ਅਤੇ ਔਰ ਪੰਜਾਬ ਦੀ 3.74 ਪ੍ਰਤੀਸ਼ਤ ਖਰਾਬ ਹੈ। ਮੌਸਮ ਦੇ ਬਾਵਜੂਦ ਵੀ, ਸਬਸਿਡੀਆਂ ਦੇ ਕੇ ਹਰ ਤਰੀਕੇ ਦੇ ਉਪਰਾਲੇ ਕਰਨ ਤੋਂ ਬਾਅਦ ਇਸ ਸੈਕਟਰ ਵਿਚ ਵਾਧਾ ਹੋਇਆ ਹੈ ਅਤੇ ਇਹ ਸੈਕਟਰ ਆਪਣੇ ਪੈਰਾਂ ਤੇ ਖੜ੍ਹਾ ਹੈ। ਇਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਮਿਹਨਤ ਸਦਕਾ, ਪੰਜਾਬ ਸਰਕਾਰ ਦੀਆਂ ਸਹੂਲਤਾਂ ਸਦਕਾ ਔਰ ਪੰਜਾਬੀ ਲੋਕਾਂ ਦੀ ਮਿਹਨਤ ਨਾਲ ਹੀ ਹੋਣਾ ਕਾਮਯਾਬ ਹੋਇਆ ਹੈ। ਅੱਜ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਕਿਸੇ ਜਨਤਾ ਤੇ ਬੋਝ ਨਹੀਂ ਪਾਇਆ। ਇਹ ਨਹੀਂ ਕੀਤਾ ਗਿਆ ਕਿ ਲੋਕਾਂ ਤੇ ਮੋਟੇ ਟੈਕਸ ਲਗਾ ਦਿਉ ਅਤੇ ਆਪ ਕਿਤੇ ਬਾਹਰ ਜਾ ਕੇ ਮੌਜਾਂ ਕਰੋ। ਮੈਂ ਸ਼ਲਾਘਾ ਕਰਨ ਯੋਗ ਕੁਝ ਗੱਲਾਂ ਨੋਟ ਕੀਤੀਆਂ ਹਨ। ਪਿਛਲੇ ਸਾਲ ਨਾਲੋਂ ਅੱਜ ਮਿਡ-ਡੇਅ-ਮੀਲ ਸਕੀਮ ਦੀ ਰਾਸ਼ੀ 67 ਫੀਸਦੀ ਵਧਾ ਕੇ 200 ਕਰੋੜ ਰੁਪਏ ਕੀਤੀ ਹੈ। ਕਿਉਂਕਿ ਇਹ ਖਾਣਾ ਹਰ ਗਰੀਬ ਦੇ ਬੱਚੇ ਦੇ ਮੂੰਹ ਵਿਚ ਜਾਣਾ ਹੈ, ਇਸ ਲਈ ਇਹ ਕਦਮ ਚੁੱਕੇ ਗਏ ਹਨ। ਜੋ ਮੁੱਖ ਮੰਤਰੀ ਸਾਹਿਬ ਨੇ, ਬਾਦਲ ਸਾਹਿਬ ਨੇ ਆਖਿਆ ਸੀ ਕਿ ਮੈਂ ਗਰੀਬਾਂ ਦੀ ਸੇਵਾ ਕਰਾਂਗਾ, ਮੈਂ ਗਰੀਬ ਆਦਮੀ ਨੂੰ ਚਾਰ ਰੁਪਏ ਕਿਲੋ ਆਟਾ ਅਤੇ 20 ਰੁਪਏ ਕਿਲੋ ਦਾਲ ਦਿਆਂਗਾ ਅਤੇ ਇਹ ਵੀ ਨਾਲ ਹੀ ਕਿਹਾ ਸੀ ਕਿ ਗਰੀਬਾਂ ਨੂੰ ਪੈਨਸ਼ਨਾਂ ਵੀ ਦਿਆਂਗਾ, ਉਹ ਸਾਰੀਆਂ ਚੀਜ਼ਾਂ ਪਹਿਲੇ ਦਿਨ ਤੋਂ ਹੀ ਕਰ ਦਿਖਾਈਆਂ ਹਨ। ਜੇਕਰ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵੱਲ ਦੇਖਾਂ ਤਾਂ ਉਹ ਧੋਖਾ ਕਰਕੇ ਗਏ ਹਨ ਅਤੇ ਉਨ੍ਹਾਂ ਨੇ ਗਰੀਬਾਂ ਵਾਸਤੇ ਇਕ ਕੰਮ ਵੀ ਨਹੀਂ ਕੀਤਾ। ਉਹ ਗਰੀਬਾਂ ਨਾਲ ਵਾਅਦੇ ਕਰਕੇ ਵੋਟਾਂ ਲੈ ਕੇ ਚਲੇ ਗਏ ਲੇਕਿਨ ਵੋਟਾਂ ਤੋਂ ਬਾਅਦ ਉਹ ਲੋਕਾਂ ਦੇ ਕੋਲ, ਉਨ੍ਹਾਂ ਦੇ ਵਿਹੜੇ ਵੀ ਨਹੀਂ ਗਏ ਅਤੇ ਨਾ ਹੀ ਉਨ੍ਹਾਂ ਦੇ ਕੰਮ ਕੀਤੇ ਹਨ। ਜਿਹੜੀਆਂ ਸਹੂਲਤਾਂ ਸਾਡੀ ਪਿਛਲੀ ਸਰਕਾਰ ਵੇਲੇ ਸ਼ੁਰੂ ਕੀਤੀਆਂ ਗਈਆਂ ਸਨ ਉਹ ਵੀ ਉਨ੍ਹਾਂ ਨੇ ਆ ਕੇ ਬੰਦ ਕਰ ਦਿੱਤੀਆਂ ਸਨ। ਜਦੋਂ ਪੰਜਾਬ ਸਰਕਾਰ ਵਿਚ ਇਕ ਖਲਾਅ ਪੈਦਾ ਹੋ ਗਿਆ ਤਾਂ ਅਸੀਂ ਆਪੋਜ਼ੀਸ਼ਨ ਦੇ ਤੌਰ ਤੇ ਪਹਿਰਾ ਦਿੱਤਾ ਸੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪਹਿਰਾ ਦਿੱਤਾ ਤਾਂ ਹੀ ਪੰਜਾਬ ਵਿਚ ਸ਼ਾਂਤੀ ਆਈ। ਅਸੀਂ ਜੋ ਪਹਿਲੇ ਦਿਨ ਤੋਂ ਹੀ ਕਿਹਾ ਸੀ, ਉਹ ਕਰ ਦਿਖਾਇਆ ਹੈ। ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਮਨੋਰੰਜਨ ਟੈਕਸ ਜਿਹੜਾ ਆਮ ਆਦਮੀ ਤੇ ਪੈਂਦਾ ਹੈ ਉਸ ਮਨੋਰੰਜਨ ਟੈਕਸ ਨੂੰ 125% ਤੋਂ ਘਟਾ ਕੇ 25% ਕੀਤਾ ਗਿਆ ਹੈ। ਇਸ ਦੇ ਨਾਲ ਹੀ ਗਰੀਬ ਪਰਿਵਾਰਾਂ ਵਾਸਤੇ 10,000 ਰੁਪਏ ਪ੍ਰਤੀ ਟੋਆਇਲੈੱਟ ਲਈ ਰੱਖੇ ਗਏ ਹਨ। ਇਸ ਬਜਟ ਵਿਚ ਗਰੀਬਾਂ ਲਈ 60,000 ਟੋਆਇਲੈੱਟਸ ਬਣਾਉਣ ਲਈ 60 ਕਰੋੜ ਰੁਪਏ ਰੱਖੇ ਗਏ ਹਨ। ਇਹ ਤਾਂ ਕੀਤਾ ਗਿਆ ਹੈ ਤਾਂ ਕਿ ਹਰ ਗਰੀਬ ਆਦਮੀ ਨੂੰ ਇਸ ਦਾ ਸੁੱਖ ਮਿਲ ਸਕੇ ਅਤੇ ਪੰਜਾਬ ਸਰਕਾਰ,

[ ਸਰਦਾਰ ਸਰਬਜੀਤ ਸਿੰਘ ਮੱਕੜ ]

ਜਿਵੇਂ ਲੋਕਾਂ ਨੂੰ, ਗਰੀਬ ਲੋਕਾਂ ਨੂੰ ਖਾਣਾ ਦਿੰਦੀ ਹੈ, ਇਸੇ ਤਰ੍ਹਾਂ ਪੰਜਾਬ ਸਰਕਾਰ ਗਰੀਬ ਬਜ਼ੁਰਗਾਂ ਦੀ ਸੇਵਾ ਕਰਦੀ ਹੈ ਤਾਂ ਜੋ ਇਹ ਪ੍ਰਦੂਸ਼ਣ ਦਾ ਕਾਰਨ ਨਾ ਬਣੇ। ਇਸ ਤਰੀਕੇ ਨਾਲ ਇਸ ਵਾਸਤੇ ਪੈਸਾ ਰੱਖਿਆ ਗਿਆ ਹੈ।

ਇਸ ਦੇ ਨਾਲ ਹੀ ਫੌਜੀਆਂ ਵਾਸਤੇ, ਕਿਉਂਕਿ ਫੌਜੀ ਦੇਸ਼ ਦੇ ਜਵਾਨ ਅਤੇ ਦੇਸ਼ ਦੇ ਕਿਸਾਨ ਇਹ ਬੜੀ ਵੱਡੀ ਜਾਇਦਾਦ ਹੁੰਦੇ ਹਨ। ਅੱਜ ਫੌਜੀਆਂ ਵਾਸਤੇ ਹਾਅ ਦਾ ਨਾਹਰਾ ਮਾਰਿਆ ਹੈ ਅਤੇ ਉਨ੍ਹਾਂ ਦੇ ਭੱਤਿਆਂ ਵਿਚ 40% ਦਾ ਵਾਧਾ ਕੀਤਾ ਗਿਆ ਹੈ। ਉਨ੍ਹਾਂ ਦੇ ਸਾਰੇ ਕੰਮਾਂ ਬਾਰੇ ਕਿਹਾ ਗਿਆ ਹੈ ਕਿ ਅਸੀਂ ਤੁਹਾਨੂੰ ਹੋਰ ਰਿਆਇਤਾਂ ਦੇਵਾਂਗੇ ਅਤੇ ਤੁਹਾਡੀ ਮਦਦ ਕਰਾਂਗੇ। 12-12 ਕਰੋੜ ਰੁਪਏ ਦੀ ਲਾਗਤ ਨਾਲ ਰਾਜ ਵਿਚ 7 ਨਵੇਂ ਪੋਲੀਟੈਕਨਿਕ ਕਾਲਜ ਖੋਲ੍ਹੇ ਜਾਣਗੇ। ਮੈਂ ਹੁਣ ਪੂਰਨ ਤੌਰ ਤੇ ਬਿਜਲੀ ਬਾਰੇ ਗੱਲ ਕਰਨੀ ਚਾਹਾਂਗਾ ਕਿਉਂਕਿ ਮੈਂ ਬੜਾ ਮਹਿਸੂਸ ਕਰ ਰਿਹਾ ਸੀ ਕਿ ਸਰਦਾਰ ਲਾਲ ਸਿੰਘ ਜੀ ਨੇ ਸਾਨੂੰ ਇਹ ਸਾਰੇ ਪ੍ਰਾਜੈਕਟ ਗਿਣਾਏ ਹਨ ਕਿਉਂਕਿ ਆਪਾਂ ਸਾਰਿਆਂ ਨੂੰ ਉਨ੍ਹਾਂ ਪ੍ਰਾਜੈਕਟਾਂ ਦੀ ਓਪਨਿੰਗ ਵੇਲੇ, ਸ਼ੁਰੂਆਤ ਵੇਲੇ, ਹਰ ਵਾਰੀ ਜਾਣ ਦਾ ਮੌਕਾ ਮਿਲਿਆ ਹੈ, ਆਪਾਂ ਸਾਰੇ ਹੀ ਉਥੇ ਜਾਂਦੇ ਰਹੇ ਹਾਂ। ਹਰ ਰੋਜ ਅਖਬਾਰਾਂ ਦੇ ਵਿਚ ਵੀ ਨਿਊਜ਼ ਪੜ੍ਹਦੇ ਰਹੇ ਹਾਂ ਕਿ ਪੰਜਾਬ ਸਰਕਾਰ ਨੇ ਏਨੇ ਪ੍ਰਾਜੈਕਟ ਲਾਉਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਇਸ ਦੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਪਹਿਲੀ ਗੱਲ ਤਾਂ ਬਜਟ ਦਾ 35% ਹਿੱਸਾ ਬਿਜਲੀ ਲਈ ਰੱਖਿਆ ਹੈ, ਇਸ ਦਾ ਮਤਲਬ ਹੈ ਕਿ ਪੰਜਾਬ ਸਰਕਾਰ ਇਸ ਦੇ ਬਾਰੇ ਫਿਕਰਮੰਦ ਹੈ ਕਿ ਪੰਜਾਬ ਦੇ ਲੋਕਾਂ ਨੂੰ ਪੂਰੀ ਐਨਰਜੀ, ਪੂਰੀ ਬਿਜਲੀ ਤਿਆਰ ਕਰਕੇ ਦੇਣੀ ਹੈ। ਤਲਵੰਡੀ ਸਾਬੋ ਵਿਚ 1980 ਮੈਗਾਵਾਟ, ਗੋਇੰਦਵਾਲ ਸਾਹਿਬ ਵਿਖੇ 580 ਮੈਗਾਵਾਟ ਅਤੇ ਰਾਜਪੁਰਾ ਵਿਖੇ 1320 ਮੈਗਾਵਾਟ ਦੇ ਥਰਮਲ ਪਲਾਂਟ ਲਗਾ ਕੇ ਦੇਣੇ ਹਨ। ਪੰਜਾਬ ਸਰਕਾਰ ਨੇ ਇਹ ਬਹੁਤ ਵੱਡੀ ਮਿਹਨਤ ਕੀਤੀ ਹੈ ਜਿਸ ਦੀ ਸਾਨੂੰ ਸਾਰਿਆਂ ਨੂੰ ਸਿਫ਼ਤ ਕਰਨੀ ਚਾਹੀਦੀ ਹੈ। ਜਿਹੜੀ ਚੀਜ਼ ਸਾਡੇ ਕੋਲੋਂ ਕਿਸੇ ਵੇਲੇ ਅਣਗੌਲੇ ਹੋ ਗਈ ਸੀ, ਜਿਸ ਵਾਸਤੇ ਸਾਡਾ ਕਿਸੇ ਵੇਲੇ ਧਿਆਨ ਨਹੀਂ ਸੀ ਜਾਂ ਸਾਡੇ ਵਿਚ ਅਵੇਅਰਨੈਸ ਨਹੀਂ ਸੀ, ਬਿਜਲੀ ਦੀ ਆਉਣ ਵਾਲੇ ਸਮੇਂ ਵਿਚ ਬਹੁਤ ਵੱਡੀ ਲੋੜ ਹੈ। ਉਸ ਨੂੰ ਹੁਣ ਜੇਕਰ ਕਿਸੇ ਸਰਕਾਰ ਨੇ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਉਸਦੇ ਲਈ ਅਸੀਂ ਸਾਬਾਸ਼ ਕਰੀਏ। ਇਹ ਸਾਰਾ ਕਰੈਡਿਟ ਆਪੋਜ਼ੀਸ਼ਨ ਨੇ ਆਪ ਲੈਣ ਦੀ ਕੋਸ਼ਿਸ਼ ਕੀਤੀ ਹੈ, ਮੈਂ ਇਸ ਦੀ ਸਖਤ ਨਿੰਦਾ ਕਰਦਾ ਹਾਂ ਅਤੇ ਇਨ੍ਹਾਂ ਪ੍ਰਾਜੈਕਟਾਂ ਤੇ ਜਿਸ ਤੇਜ਼ੀ ਨਾਲ ਕੰਮ ਚੱਲ ਰਿਹਾ ਹੈ ਉਹ ਸਾਰਿਆਂ ਨੂੰ ਅੱਖੋਂ ਦੂਰ ਨਹੀਂ ਕਰਨਾ ਚਾਹੀਦਾ। ਸਾਨੂੰ ਹਮੇਸ਼ਾ ਸਾਰਿਆਂ ਨੂੰ ਸਹਿਮਤ ਹੋ ਕੇ ਇਹ ਗੱਲ ਕਰਨੀ ਚਾਹੀਦੀ ਹੈ ਕਿ ਸਰਕਾਰ ਨੇ ਬੜੇ ਅੱਛੇ ਉਪਰਾਲੇ ਕੀਤੇ ਹਨ। ਸਿਰਫ ਇਹੀ ਪ੍ਰਾਜੈਕਟ ਨਹੀਂ। ਇਸ ਤੋਂ ਇਲਾਵਾ 2300 ਮੈਗਾਵਾਟ ਬਿਜਲੀ ਬਾਹਰੋਂ ਖਰੀਦਣ ਬਾਰੇ ਵੀ ਇਕਰਾਰਨਾਮੇ ਹੋ ਚੁੱਕੇ ਹਨ। ਇਹ ਵੀ ਇਸ ਖੇਤਰ ਵਿਚ ਇਕ ਬਹੁਤ ਵੱਡਾ ਉਪਰਾਲਾ ਹੈ। 168 ਮੈਗਾਵਾਟ ਸ਼ਾਹਪੁਰ ਕੰਡੀ ਹਾਈਡਲ ਪ੍ਰਾਜੈਕਟ ਤੋਂ ਬਿਜਲੀ ਪੈਦਾ ਹੋਵੇਗੀ। ਉਸਨੂੰ ਹੁਣ ਕੌਮੀ ਪ੍ਰਾਜੈਕਟ ਐਲਾਨਿਆਂ ਗਿਆ ਹੈ ਜੋ ਕਿ ਸਾਲ 2014-15 ਤੱਕ ਮੁਕੰਮਲ ਹੋ ਜਾਵੇਗਾ ਕਿਉਂਕਿ ਜਦੋਂ ਵੀ ਕੋਈ ਚੀਜ਼

ਬਣਾਈ ਜਾਂਦੀ ਹੈ ਤਾਂ ਉਸ ਨੂੰ ਬਣਾਉਣ ਵਾਸਤੇ ਟਾਈਮ ਲਗਦਾ ਹੈ, ਸਮਾਂ ਲਗਦਾ ਹੈ। ਜੇਕਰ ਅੱਜ ਆਪਾਂ ਕਹੀਏ ਕਿ ਆਉਣ ਵਾਲੇ ਸਮੇਂ ਵਿਚ ਇਹ ਕੰਮ ਰੁਕ ਸਕਦਾ ਹੈ ਤਾਂ ਇਸ ਬਾਰੇ ਮੈਂ ਇਹ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਦੁਨੀਆਂ ਦੀ ਕੋਈ ਤਾਕਤ ਇਸ ਨੂੰ ਰੋਕ ਹੀ ਨਹੀਂ ਸਕਦੀ। ਇਸ ਦੇ ਨਾਲ ਹੀ ਗਰੀਬਾਂ ਦਾ ਵੀ ਧਿਆਨ ਰੱਖਿਆ ਗਿਆ ਹੈ, ਬਿਜਲੀ ਬਚਾਉਣ ਵੱਲ ਵੀ ਸਰਕਾਰ ਤੁਰ ਰਹੀ ਹੈ ਕਿ ਕਿਸ ਤਰੀਕੇ ਨਾਲ ਅਸੀਂ ਬਿਜਲੀ ਨੂੰ ਬਚਾਉਣਾ ਹੈ। ਇਸ ਵਾਸਤੇ ਬੱਚਤ ਲੈਂਪ ਯੋਜਨਾ ਹੇਠ ਸਾਰੇ ਘਰਾਂ ਵਿਚ ਸੀ.ਐਫ.ਐਲ. ਦੇਣੇ ਹਨ। ਇਸ ਦੇ ਸੁਧਾਰ ਵਾਸਤੇ 1200 ਕਰੋੜ ਰੁਪਏ ਰੱਖੇ ਗਏ ਹਨ ਅਤੇ ਹੋਰ ਵੀ ਉਪਰਾਲੇ ਕੀਤੇ ਜਾ ਰਹੇ ਹਨ। ਜਿਵੇਂ ਬਿਜਲੀ ਦੀ ਚੋਰੀ ਨੂੰ ਰੋਕਣ ਵਾਸਤੇ ਮੀਟਰਾਂ ਨੂੰ ਘਰਾਂ ਤੋਂ ਬਾਹਰ ਕੱਢ ਕੇ ਲਗਾਉਣਾ, ਡੇਢ ਲੱਖ ਗਰੀਬ ਪਰਿਵਾਰਾਂ ਨੂੰ ਬਿਜਲੀ ਦੇ ਸਿੰਗਲ ਪੁਆਇੰਟ ਕੁਨੈਕਸ਼ਨ ਦਿੱਤੇ ਜਾਣੇ ਹਨ। ਜਿਨ੍ਹਾਂ ਕੋਲ ਲਾਈਟ ਨਹੀਂ ਹੈ, ਉਨ੍ਹਾਂ ਲੋਕਾਂ ਦੇ ਘਰ ਚਾਨਣਾ ਕਰਨਾ ਸਾਡਾ ਧਰਮ ਹੈ ਜਿਸ ਵਾਸਤੇ ਉਨ੍ਹਾਂ ਲੋਕਾਂ ਨੂੰ ਸਿੰਗਲ ਪੁਆਇੰਟ ਬਿਜਲੀ ਦੇ ਕੁਨੈਕਸ਼ਨ ਦਿੱਤੇ ਜਾਣਗੇ। 4 ਲੱਖ ਪੇਂਡੂ ਘਰਾਂ ਨੂੰ ਖਿਜਲੀ ਕੁਨੈਕਸ਼ਨ ਦਿੱਤੇ ਜਾਣਗੇ। ਬਿਜਲੀ ਦੀ ਵੰਡ ਪ੍ਰਣਾਲੀ ਵਿਚ ਸੁਧਾਰ ਲਈ 354 ਕਰੋੜ ਰੁਪਏ ਰੱਖੇ ਗਏ ਹਨ। ਇਸ ਵਾਸਤੇ 2450 ਕਰੋੜ ਰੁਪਏ ਰੱਖੇ ਗਏ ਹਨ। ਖਪਤਕਾਰਾਂ ਨੂੰ ਘਰ ਬੈਠਿਆਂ ਬਿਜਲੀ ਦਾ ਕੁਨੈਕਸ਼ਨ ਮਿਲੇ ਜਿਵੇਂ ਲੁਧਿਆਣਾ ਐਗਜੈਂਪਲ ਬਣ ਚੁੱਕਾ ਹੈ। ਉਥੇ ਲੋਕ ਆਨ-ਲਾਈਨ ਕੁਨੈਕਸ਼ਨ ਲੈ ਸਕਦੇ ਹਨ। ਇਸ ਸਰਕਾਰ ਵੱਲੋਂ ਇਹੋ ਜਿਹੇ ਉਪਰਾਲੇ ਕਰਕੇ ਮਹਿਕਮੇ ਨੂੰ ਸੰਭਾਲਣ ਲਈ ਕੋਸ਼ਿਸ਼ ਕੀਤੀ ਗਈ ਹੈ। ਬਿਜਲੀ ਪੈਦਾ ਕਰਨ ਲਈ 830 ਕਰੋੜ ਰੁਪਏ ਮਿੰਨੀ ਪ੍ਰੋਜੈਕਟਾਂ ਲਈ ਰੱਖੇ ਗਏ ਹਨ। ਮੈਂ ਇਸ ਗੱਲ ਨਾਲ ਸਹਿਮਤ ਹਾਂ ਅਤੇ ਇਨ੍ਹਾਂ ਦੀ ਬੜੀ ਤਾਰੀਫ ਕਰਦਾ ਹਾਂ ਜਿਹੜਾ ਪੰਜਾਬ ਸਰਕਾਰ ਨੇ, ਬਾਦਲ ਸਰਕਾਰ ਨੇ ਬਿਜਲੀ ਮਹਿਕਮੇ ਦੇ ਕੰਮ-ਕਾਰ ਨੂੰ ਵਾਰ ਲੈਵਲ ਤੇ ਆਰੰਭਿਆ ਹੈ। ਇਸ ਨਾਲ ਆਉਣ ਵਾਲੇ ਸਮੇਂ ਵਿਚ ਪੰਜਾਬ ਤੇ ਪੰਜਾਬੀਅਤ ਦੀ ਸ਼ਾਨ ਬਣੇਗੀ। ਸਾਡਾ ਸੂਬਾ ਸਰਪਲੱਸ ਬਿਜਲੀ ਬਣਾਉਣ ਵਿਚ ਕਾਮਯਾਬ ਹੋਵੇਗਾ। ਜੇ ਮੈਂ ਸ਼ਹਿਰੀ ਹਵਾਬਾਜ਼ੀ ਮਹਿਕਮੇ ਦੀ ਗੱਲ ਕਰਾਂ ਤਾਂ ਇਸ ਬਾਰੇ ਪਹਿਲੀ ਸਰਕਾਰ ਦੇ ਸਮੇਂ ਕਿਸੇ ਨੇ ਕੋਈ ਧਿਆਨ ਨਹੀਂ ਸੀ ਦਿੱਤਾ। ਸਾਡੀ ਸਰਕਾਰ ਨੇ ਮੁਹਾਲੀ ਵਿਖੇ 2300 ਕਰੋੜ ਰੁਪਏ ਦੀ ਲਾਗਤ ਨਾਲ ਇੰਟਰਨੈਸ਼ਨਲ ਏਅਰ ਪੋਰਟ ਦਾ ਪ੍ਰੋਜੈਕਟ ਸ਼ੁਰੂ ਕੀਤਾ ਹੈ। ਇਹ ਵੱਡੀ ਸੋਚ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੀ ਸੀ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸੀ। ਇਸ ਵੱਡੀ ਸੋਚ ਵਾਸਤੇ ਐਫ.ਐਮ. ਸਾਹਿਬ ਨੇ ਆਪਣੇ ਬਜਟ ਵਿਚ ਉਪਰਾਲੇ ਕੀਤੇ ਹਨ। ਮੈਂ ਅੰਮ੍ਰਿਤਸਰ ਏਅਰ-ਪੋਰਟ ਬਾਰੇ ਇਕ ਗੱਲ ਸਾਰੇ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ 43 ਏਕੜ ਜ਼ਮੀਨ ਹੋਰ ਲਈ ਗਈ ਹੈ ਤਾਂ ਜੋ ਕਿਸੇ ਤਰ੍ਹਾਂ ਇਹ ਏਅਰਪੋਰਟ ਕਾਮਯਾਬ ਹੋ ਸਕੇ। ਮੈਂ ਨਾਲ ਹੀ ਇਸ ਗੱਲ ਦੀ ਨਿੰਦਾ ਵੀ ਕਰਦਾ ਹਾਂ ਕਿ ਅੱਜ ਸੈਂਟਰ ਦੀ ਸਰਕਾਰ ਇਸ ਨੂੰ ਸਹੂਲਤਾਂ ਦੇਣ ਵਿਚ ਬਹੁਤ ਪਿੱਛੇ ਹੈ। ਅੱਜ ਜਿਹੜੇ ਸਾਡੇ ਐਨ.ਆਰ.ਆਈ. ਭਰਾ ਹਨ, ਉਹ ਜਦੋਂ ਪੰਜਾਬ ਆਉਂਦੇ ਹਨ ਤਾਂ ਉਹ ਹਮੇਸ਼ਾ ਇਕੋ ਗੱਲ ਕਰਦੇ ਹਨ ਕਿ ਗੁਰੂ ਕੀ ਨਗਰੀ ਵਿਚ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਏਅਰ-ਪੋਰਟ ਨੂੰ ਅਜਾਈਂ ਨਾ ਜਾਣ ਦਿਉ ਬਲਕਿ ਇਸ ਨੂੰ ਹੋਰ ਵਧੇਰੇ ਵਿਸ਼ਾਲ ਬਣਾਓ। ਪਰ ਇਹ ਮਹਿਕਮਾ ਸੈਂਟਰ ਸਰਕਾਰ ਕੋਲ ਹੈ। ਉਹ ਸਹੂਲਤਾਂ ਨਾ ਦੇ ਕੇ ਇਸ ਨੂੰ ਅਸਫਲ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਮੇਰੀ ਸਾਰੇ ਸਦਨ ਨੂੰ ਬੇਨਤੀ ਹੈ ਕਿ ਆਪਾਂ ਸਾਰੇ ਇਸ ਨੂੰ ਕਾਮਯਾਬ ਕਰੀਏ ਅਤੇ ਸੈਂਟਰ ਕੋਲ ਪ੍ਰੋਟੈਸਟ ਕਰੀਏ ਕਿ ਜਿਹੜੇ ਤੁਸੀਂ ਨਵੀਂ ਕਿਸਮ ਦੇ ਟੈਕਸ ਲਗਾ ਕੇ ਇਸ ਨੂੰ ਫੇਲ੍ਹ ਕਰਨ ਦੇ ਯਤਨ ਕੀਤੇ ਹਨ, ਉਸ ਨੂੰ ਬੰਦ ਕਰਕੇ, ਇਸ ਨੂੰ ਕਾਮਯਾਬ ਕਰਨ ਦੇ ਉਪਰਾਲੇ ਕੀਤੇ ਜਾਣ। ਇਸ ਦੇ ਨਾਲ ਸਾਹਨੇਵਾਲ ਹਵਾਈ ਪੱਟੀ, ਜਿਹੜੀ ਬੜੀ ਦੇਰ ਤੋਂ ਤਹਿਸ-ਨਹਿਸ ਸੀ, ਹੁਣ ਸਾਲ 2010-11 ਵਿਚ ਉਥੋਂ ਉਡਾਨਾਂ ਸ਼ੁਰੂ ਕਰਨ ਦੀ ਉਮੀਦ ਬੱਝ ਚੁੱਕੀ ਹੈ। ਇਹ ਵੀ ਪੰਜਾਬ ਸਰਕਾਰ ਦੇ ਬਹੁਤ ਵੱਡੇ ਉਪਰਾਲੇ ਹਨ।

ਸਰਕਾਰ ਨੇ ਖੇਡਾਂ ਤੇ ਯੁਵਕ ਸੇਵਾਵਾਂ ਲਈ ਇਸ ਬਜਟ ਵਿਚ 29 ਕਰੋੜ ਰੁਪਏ ਰੱਖੇ ਹਨ ਜਿਸ ਵਿਚੋਂ ਪੇਂਡੂ ਖੇਡਾਂ ਵਾਸਤੇ 13 ਕਰੋੜ ਰੁਪਏ ਅਤੇ ਖੇਡ ਮੈਦਾਨਾਂ ਨੂੰ ਬਿਹਤਰ ਬਣਾਉਣ ਵਾਸਤੇ 16 ਕਰੋੜ ਰੁਪਏ ਖਰਚੇ ਜਾਣੇ ਹਨ। ਇਹ ਵੀ ਬਹੁਤ ਵੱਡਾ ਉਪਰਾਲਾ ਹੈ, ਮੈਂ ਖਜ਼ਾਨਾ ਮੰਤਰੀ ਜੀ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ।

ਹੁਣ ਮੈਂ, ਸਿਹਤ ਤੇ ਡਾਕਟਰੀ ਸਿੱਖਿਆ ਦੀ ਗੱਲ ਕਰ ਰਿਹਾ ਹਾਂ। ਇਸ ਬਾਰੇ ਗੱਲ ਸਾਰਿਆਂ ਦੇ ਸਾਹਮਣੇ ਹੈ। ਬਜਟ ਵਿਚ ਨੈਸ਼ਨਲ ਰੂਰਲ ਹੈਲਥ ਮਿਸ਼ਨ ਸਮੇਤ 417 ਕਰੋੜ ਦੀ ਰਕਮ ਰੱਖੀ ਗਈ ਹੈ। ਸਿਹਤ ਦੇ ਬੁਨਿਆਦੀ ਢਾਂਚੇ ਵਿਚ ਸੁਧਾਰ ਲਿਆਉਣ ਲਈ 23 ਕਰੋੜ ਦੀ ਲਾਗਤ ਨਾਲ 5 ਜ਼ਿਲ੍ਹਾ ਹਸਪਤਾਲ ਤੇ 3 ਸਬ ਡਵੀਜ਼ਨ ਹਸਪਤਾਲਾਂ ਦਾ ਦਰਜਾ ਵਧਾਇਆ ਜਾ ਰਿਹਾ ਹੈ। ਇਨ੍ਹਾਂ ਨੂੰ ਸੰਭਾਲਣ ਵਾਸਤੇ, ਇਨ੍ਹਾਂ ਦੀ ਮਾੜੀ ਹਾਲਤ ਤੇ ਸਾਰੇ ਕੰਮ-ਕਾਰ ਨੂੰ ਸੁਧਾਰਨ ਵਾਸਤੇ ਬੜੇ ਉਪਰਾਲੇ ਕੀਤੇ ਗਏ ਹਨ। ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। 10 ਕਰੋੜ ਰੁਪਏ ਦੀ ਲਾਗਤ ਨਾਲ ਸਿਵਲ ਹਸਪਤਾਲ ਫਰੀਦਕੋਟ, ਸੰਗਰੂਰ ਤੇ ਅਬੋਹਰ ਦਾ ਦਰਜਾ ਵਧਾਇਆ ਜਾ ਰਿਹਾ ਹੈ। ਇਸੇ ਤਰ੍ਹਾਂ 8 ਪੀ.ਐਚ.ਸੀ. ਨੂੰ 20 ਕਰੋੜ ਰੁਪਏ ਦੀ ਲਾਗਤ ਨਾਲ ਸੀ.ਐਚ.ਸੀ. ਬਣਾਉਣਾ ਹੈ। ਇਹ ਉਪਰਾਲੇ ਜਿਹੜੇ ਹਨ, ਇਹ ਪਹਿਲਾਂ ਕਿਸੇ ਦੇ ਧਿਆਨ ਵਿਚ ਨਹੀਂ ਆਏ। ਪਰ ਮੁਢਲੀਆਂ ਸੇਵਾਵਾਂ ਵਿਚ ਆਉਣ ਕਾਰਨ, ਅੱਜ ਪੰਜਾਬ ਸਰਕਾਰ ਪੂਰੇ ਉਪਰਾਲੇ ਕਰ ਰਹੀ ਹੈ। ਕੌਮੀ ਪੇਂਡੂ ਸਿਹਤ ਮਿਸ਼ਨ ਲਈ ਖਰਚਾ ਵਧਾ ਕੇ 250 ਕਰੋੜ ਰੁਪਏ ਤੋਂ 315 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਗਰੀਬੀ ਰੇਖਾ ਤੋਂ ਥੱਲੇ ਜਿਹੜੇ ਬੀ.ਪੀ.ਐਲ. ਵਾਲੇ ਪਰਿਵਾਰ ਹਨ, ਉਨ੍ਹਾਂ ਲਈ 30 ਹਜ਼ਾਰ ਰੁਪਏ ਦੀ ਬੀਮੇ ਦੀ ਸਕੀਮ ਸਾਰੇ ਜ਼ਿਲ੍ਹਿਆਂ ਵਿਚ ਸ਼ੁਰੂ ਕਰ ਦਿੱਤੀ ਗਈ ਹੈ। ਉਸਦੇ ਵਾਸਤੇ ਵੀ ਪੂਰੇ ਉਪਰਾਲੇ ਕੀਤੇ ਗਏ ਹਨ। ਕਿਸੇ ਕਿਸਮ ਦੀ ਵੀ ਇਸ ਮਹਿਕਮੇ ਵਿਚ ਕਮੀ ਨਹੀਂ ਰਹਿਣ ਦਿੱਤੀ ਗਈ ਕਿਉਂਕਿ ਸਾਡੇ ਬੜੇ ਹੀ ਕਾਬਿਲ ਮੰਤਰੀ, ਬੀਬੀ ਜੀ ਇਸ ਵਿਚ ਬਹੁਤ ਮਿਹਨਤ ਕਰ ਰਹੇ ਹਨ। ਮੈਂ ਇਸ ਵਾਸਤੇ ਉਨ੍ਹਾਂ ਨੂੰ ਬਹੁਤ ਵਧਾਈ ਦਿੰਦਾ ਹਾਂ। ਇਸ ਦੇ ਨਾਲ ਹੀ ਮੈਡੀਕਲ ਸਿੱਖਿਆ ਨੂੰ ਮਜ਼ਬੂਤ ਬਣਾਉਣਾ ਅਤੇ 43 ਕਰੋੜ ਰੁਪਏ ਇਸ ਦੇ ਲਈ ਰੱਖਣਾ, ਇਸ ਦੇ ਵਾਸਤੇ ਵੀ ਮੈਂ ਆਪਣੇ ਵਿੱਤ ਮੰਤਰੀ ਜੀ ਨੂੰ ਵਧਾਈ

ਦਿੰਦਾ ਹਾਂ। ਮੈਂ ਉਨ੍ਹਾਂ ਵਲੋਂ ਕੀਤੇ ਹੋਏ ਕੰਮਾਂ ਦੀ ਤਾਰੀਫ ਕਰਦਾ ਹਾਂ ਕਿ ਸਰਕਾਰ ਪਹਿਲਾਂ ਹੀ ਤਿੰਨ ਸਰਕਾਰੀ ਮੈਡੀਕਲ ਕਾਲਜ ਅਤੇ ਬਾਬਾ ਫਰੀਦ ਯੂਨੀਵਰਸਿਟੀ ਆਫ਼ ਹੈਲਥ ਸਾਇੰਸਿਜ਼, ਪੰਜਾਬ ਦਾ ਦਰਜਾ ਵਧਾਉਣ ਲਈ ਵਚਨਬੱਧ ਹੈ। ਉਸਦੇ ਲਈ ਇਹ ਜਿਹੜੇ ਉਪਰਾਲੇ ਕੀਤੇ ਗਏ ਹਨ, ਇਨ੍ਹਾਂ ਲਈ ਵੀ ਮੈਂ ਵਧਾਈ ਦਿੰਦਾ ਹੈ।

ਮੈਂ, ਖੇਤੀਬਾੜੀ ਬਾਰੇ ਕਹਿਣਾ ਚਾਹਾਂਗਾ ਕਿ ਸਾਲ 2009-10 ਦੌਰਾਨ ਪੰਜਾਬ ਕੇਂਦਰੀ ਪੂਲ ਵਿਚ 45% ਹਿੱਸਾ ਕਣਕ ਵਿਚ ਪਾ ਰਿਹਾ ਹੈ ਅਤੇ 25% ਚਾਵਲਾਂ ਵਿਚ ਹਿੱਸਾ ਪਾ ਰਿਹਾ ਹੈ। ਬਾਰਿਸ਼ ਘੱਟ ਹੋਣ ਦੇ ਬਾਵਜੂਦ ਵੀ 168.35 ਲੱਖ ਮੀਟਰਿਕ ਟਨ ਝੋਨੇ ਦੀ ਪੈਦਾਵਾਰ ਕੀਤੀ ਹੈ। ਇਸ ਵਿਚੋਂ 138.35 ਲੱਖ ਮੀਟਰਕ ਟਨ ਕੇਂਦਰੀ ਪੂਲ ਵਿਚ ਪਾਇਆ ਹੈ। ਕਿਸਾਨਾਂ ਨੇ ਬੜੀ ਮਿਹਨਤ ਦੇ ਨਾਲ, ਜੈਨਰੇਟਰਾਂ ਨਾਲ ਡੀਜ਼ਲ ਫੂਕ ਕੇ, ਇਹ ਫਸਲ ਪਾਲ ਕੇ, ਦੇਸ਼ ਨੂੰ ਬਚਾਉਣ ਵਾਸਤੇ ਬਹੁਤ ਵੱਡੇ ਉਪਰਾਲੇ ਕੀਤੇ ਹਨ। ਪਰ ਆਪਾਂ ਕਹਿ ਤਾਂ ਦਿੰਦੇ ਹਾਂ ਕਿ ਜਿਹੜੀ ਪੰਜਾਬ ਸਰਕਾਰ ਹੈ, ਉਸਨੂੰ ਸੈਂਟਰ ਸਰਕਾਰ ਪੈਸੇ ਦਿੰਦੀ ਹੈ, ਪਰ ਇਹ ਵੀ ਦੇਖੀਏ ਕਿ ਅੱਜ ਕਿਸਾਨ ਵਾਸਤੇ ਕੀ ਕੀਤਾ ਹੈ? ਕਿਉਂਕਿ ਪਹਿਲੇ ਆਪੋਜੀਸ਼ਨ ਵਿਚੋਂ ਖਜ਼ਾਨਾ ਮੰਤਰੀ ਅੰਕੜੇ ਗਿਣਾ ਰਹੇ ਸਨ, ਉਹ ਅੰਕੜੇ 1700 ਰੁਪਏ ਤੱਕ ਲੈ ਗਏ ਕਿ 1700 ਰੁਪਿਆ ਕਿਸਾਨ ਨੂੰ ਮਿਲਦਾ ਹੈ। ਪਰ ਕੀ ਰੇਟ ਮਿਲ ਰਿਹਾ ਹੈ, ਕਿਸ ਤਰੀਕੇ ਨਾਲ ਕਿਸਾਨ ਆਪਣਾ ਗੁਜ਼ਾਰਾ ਕਰਦਾ ਹੋਵੇਗਾ? ਕੀ ਕਦੇ ਇਸ ਗੱਲ ਦਾ ਵੀ ਆਪੋਜੀਸ਼ਨ ਵੱਲੋਂ ਕਿਸੇ ਨੇ ਨਾਅਰਾ ਮਾਰਿਆ ਹੈ? ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਚਾਹੇ ਰਾਜ ਵਿਚ ਹੋਣ, ਚਾਹੇ ਆਪੋਜੀਸ਼ਨ ਵਿਚ ਹੋਣ, ਉਨ੍ਹਾਂ ਨੇ ਹਮੇਸ਼ਾ ਕਿਸਾਨਾਂ ਦੀ ਗੱਲ ਕੀਤੀ ਹੈ। ਇਸੇ ਕਰਕੇ ਕਿਸਾਨ ਬਚਿਆ ਹੋਇਆ ਹੈ ਲੇਕਿਨ ਜੇ ਸੈਂਟਰ ਸਰਕਾਰਾਂ ਵੀ ਉਪਰਾਲੇ ਕਰਨ ਤਾਂ ਸਾਡਾ ਕਿਸਾਨ ਖੁਸ਼ਹਾਲ ਵੀ ਹੋ ਸਕਦਾ ਹੈ। ਇਹ ਜਿਹੜੇ ਕਰਜ਼ੇ ਹਨ, ਇਨ੍ਹਾਂ ਨੂੰ ਉਤਾਰਨ ਵਿਚ ਦੇਰ ਵੀ ਨਹੀਂ ਹੋ ਸਕਦੀ। ਮੈਂ ਸਾਰੇ ਸਦਨ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਗੱਲਾਂ ਕਰਨ ਨਾਲੋਂ ਸਾਨੂੰ ਸੋਚਣਾ ਚਾਹੀਦਾ ਹੈ ਕਿ ਅੱਜ ਸਾਡਾ ਪੰਜਾਬ ਕਿਸ ਨੇਚਰ ਦਾ ਹੈ ਅਤੇ ਅਸੀਂ ਕਿਸ ਨੇਚਰ ਦੇ ਤਰੀਕੇ ਨਾਲ ਸਾਰੇ ਦੇਸ਼ ਦੀ ਸੇਵਾ ਕਰ ਰਹੇ ਹਾਂ ਪਰ ਸਾਨੂੰ ਇਸਦੇ ਬਦਲੇ ਕੀ ਮਿਲ ਰਿਹਾ ਹੈ, ਜਿਸ ਦੇ ਲਈ ਸਾਨੂੰ ਸਭ ਕੁਝ ਕਰਨਾ ਚਾਹੀਦਾ ਹੈ। ਕੇਂਦਰ ਸਰਕਾਰ, ਸੂਬੇ ਦੀ ਸਰਕਾਰ ਦੇ ਕਿਸਾਨਾਂ ਦਾ ਮੁਆਵਜ਼ਾ ਦੇਣ ਦਾ ਪ੍ਰਬੰਧ ਕਰੇ। ਇਹ ਮਤਾ ਸਾਨੂੰ ਸਾਰਿਆਂ ਨੂੰ ਪਾਸ ਕਰਨਾ ਚਾਹੀਦਾ ਹੈ। ਫਸਲਾਂ ਦਾ ਘੱਟੋ ਘੱਟ ਸਮਰਥਨ ਮੁੱਲ ਜਿਹੜਾ ਹੈ, ਉਹ ਜ਼ਰੂਰ ਵਧਣਾ ਚਾਹੀਦਾ ਹੈ ਕਿਉਂਕਿ ਡਾ. ਐਮ.ਐਸ. ਸਵਾਮੀਨਾਥਨ ਜੀ ਨੇ ਜੋ ਰਿਪੋਰਟ ਵਿਚ ਕਿਹਾ, ਉਨ੍ਹਾਂ ਨੇ ਸੱਚ ਫੁਰਮਾਇਆ ਹੈ, ਉਸ ਤੇ ਅਮਲ ਹੋਣਾ ਚਾਹੀਦਾ ਹੈ ਤਾਂ ਹੀ ਸਾਡਾ ਇਸ ਗੱਲ ਦੇ ਵਿਚ ਬਚਾਅ ਹੈ। ਇਹ ਇਕ ਬਹੁਤ ਵੱਡਾ ਸੈਕਟਰ ਬਣ ਗਿਆ ਹੈ ਅਤੇ ਇਸਦੇ ਸਿਰ ਤੇ ਹੀ ਅਸੀਂ ਪੰਜਾਬ ਵਾਲੇ ਤੁਰੇ ਫਿਰਦੇ ਹਾਂ। ਅੱਜ ਜੇ ਸਾਡਾ ਬਚਾਅ ਹੈ ਤਾਂ ਸਿਰਫ ਇਸੇ ਕਰਕੇ ਹੈ ਕਿ ਸਾਡਾ ਖੇਤੀ ਪ੍ਰਧਾਨ ਸੂਬਾ ਹੈ। ਪੰਜਾਬ ਸਰਕਾਰ ਵਲੋਂ ਕੌਮੀ ਬਾਗਬਾਨੀ ਮਿਸ਼ਨ ਨੂੰ ਕਾਮਯਾਬੀ ਨਾਲ ਅਮਲ ਵਿਚ ਲਿਆਉਣ ਲਈ ਬੜੇ ਵੱਡੇ ਉਪਰਾਲੇ ਕੀਤੇ ਜਾ ਰਹੇ ਹਨ।

[ ਸਰਦਾਰ ਸਰਬਜੀਤ ਸਿੰਘ ਮੱਕੜ ]

ਖੇਤੀ ਵਿਚ ਵੰਨ-ਸੁਵੰਨਤਾ ਲਿਆਉਣ ਲਈ ਬੜੇ ਵੱਡੇ ਉਪਰਾਲੇ ਕੀਤੇ ਜਾ ਰਹੇ ਹਨ। ਅੰਡਰ ਗਰਾਊਂਡ ਪਾਈਪ ਸਿਸਟਮ ਬਣਾ ਕੇ ਪਾਣੀ ਬਚਾਉਣ ਦੇ ਉਪਰਾਲੇ ਵੀ ਕੀਤੇ ਜਾ ਰਹੇ ਹਨ ਅਤੇ ਕਿਸਾਨਾਂ ਦੀ ਸਹਾਇਤਾ ਵੀ ਕੀਤੀ ਜਾ ਰਹੀ ਹੈ। ਖੇਤੀਬਾੜੀ ਦੇ ਸੇਵਾ ਕੇਂਦਰ ਵਿਚ, ਸਿਖਲਾਈ ਕੇਂਦਰ ਵਿਚ ਵਧੀਆ ਤਰੀਕੇ ਨਾਲ ਇਹ ਸਾਰਾ ਪ੍ਰੋਗਰਾਮ ਬਣਾ ਕੇ ਕਿਸਾਨਾਂ ਦੀ ਸੇਵਾ ਕੀਤੀ ਜਾ ਰਹੀ ਹੈ। ਇਹ ਸਾਰੀ ਸੋਚ ਇਕ ਕਿਸਾਨ ਹੀ ਕਰ ਸਕਦਾ ਹੈ, ਉਹ ਕਿਸਾਨ ਹੀ ਕਰ ਸਕਦਾ ਹੈ ਜਿਸ ਨੇ ਮਿਹਨਤ ਕੀਤੀ ਹੋਵੇ, ਜਿਸ ਨੂੰ ਆਪਣੇ ਕਲਚਰ ਦਾ ਪਤਾ ਹੋਵੇ। ਇਸ ਲਈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਦੇ ਵਿਚ ਹੀ ਕਿਸਾਨਾਂ ਨੂੰ ਇਹ ਸਭ ਕੁਝ ਮਿਲ ਸਕਦਾ ਹੈ। ਖੋਜ ਤੇ ਖੇਤੀ ਸੁਧਾਰ ਲਈ ਪਹਿਲਾਂ ਕੋਈ ਸਿਸਟਮ ਨਹੀਂ ਸੀ। ਹੁਣ ਤਾਂ ਫਸਲਾਂ ਦੀ ਉਪਜ, ਫਸਲਾਂ ਤੇ ਖਰਚੇ, ਡੀਜ਼ਲ ਦਾ ਖਰਚਾ ਆਦਿ ਬਹੁਤ ਜ਼ਿਆਦਾ ਹਨ। ਇਸ ਕਰਕੇ ਉਨੀ ਦੇਰ ਤੱਕ ਅਸੀਂ ਕਾਮਯਾਬ ਨਹੀਂ ਹੋ ਸਕਦੇ ਜਦ ਤੱਕ ਅਸੀਂ ਕਿਸਾਨਾਂ ਨੂੰ ਟ੍ਰੇਨਿੰਗ ਨਹੀਂ ਦਿੰਦੇ। ਜਦ ਤੱਕ ਯੂਨੀਵਰਸਿਟੀਆਂ ਟ੍ਰੇਨਿੰਗ ਨਹੀਂ ਦਿੰਦੀਆਂ ਉਨੀ ਦੇਰ ਤੱਕ ਕਿਸਾਨ ਕਾਮਯਾਬ ਨਹੀਂ ਹੋ ਸਕਦਾ। ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਨੂੰ ਪਿਛਲੇ ਸਾਲ ਦੇ 20 ਕਰੋੜ ਦੇ ਮੁਕਾਬਲੇ 105 ਕਰੋੜ ਰੁਪਿਆ ਸਾਡੇ ਖਜ਼ਾਨਾ ਮੰਤਰੀ ਜੀ ਨੇ ਇਸ ਵਾਰੀ ਦਿੱਤਾ ਹੈ। ਮੈਂ ਇਹ ਛੋਟੀਆਂ-ਛੋਟੀਆਂ ਗੱਲਾਂ ਤਾਂ ਸੁਣਾ ਰਿਹਾ ਹਾਂ ਕਿ ਨਿਰੀ ਇੱਕ ਹੈਡਿੰਗ, ਇੱਕ ਪੋਰਟਫੋਲੀਓ ਥੱਲੇ ਗੱਲ ਨਹੀਂ ਬਣਦੀ ਜਦ ਤੱਕ ਡੀਪਲੀ ਨਾ ਦੇਖਿਆ ਜਾਵੇ ਕਿਉਂਕਿ ਕਿਸਾਨੀ ਹੁਣ ਪੁਰਾਣੀ ਨਹੀਂ ਰਹੀ। ਇਸ ਕਰਕੇ ਸਾਡੇ ਖਜ਼ਾਨਾ ਮੰਤਰੀ ਜੀ ਨੇ ਬਹੁਤ ਉਪਰਾਲੇ ਕੀਤੇ ਹਨ। ਖੇਤੀਬਾੜੀ ਲਈ 331 ਕਰੋੜ ਰੁਪਿਆ ਰੱਖਿਆ ਗਿਆ ਹੈ ਜਿਸ ਨਾਲ ਜ਼ਮੀਨ ਦੇ ਜਲ ਸਾਧਨ, ਮੱਛੀ ਪਾਲਣ, ਡੇਅਰੀ ਵਿਕਾਸ, ਜੰਗਲਾਤ ਅਤੇ ਜੰਗਲੀ ਜੀਵ ਦਾ ਸੁਧਾਰ ਹੋਵੇਗਾ। ਇਨ੍ਹਾਂ ਵਾਸਤੇ ਬਹੁਤ ਵੱਡੇ ਪੱਧਰ ਤੇ ਫੰਡਜ਼ ਦਾ ਪ੍ਰਬੰਧ ਕੀਤਾ ਗਿਆ ਹੈ। ਖੇਤੀਬਾੜੀ ਨੂੰ ਹਰ ਪਾਸੇ ਤੋਂ ਚੁੱਕਿਆ ਗਿਆ ਹੈ ਤਾਂ ਕਿ ਛੋਟੇ ਤੋਂ ਛੋਟਾ ਕਿਸਾਨ ਵੀ ਆਪਣਾ ਗੁਜ਼ਾਰਾ ਕਰ ਸਕੇ ਅਤੇ ਉਸ ਨੂੰ ਪੂਰਨ ਤੌਰ ਤੇ ਸਿੰਜਾਈ ਸਹੂਲਤਾਂ ਮਿਲ ਸਕਣ। ਉਸ ਦੀ ਇਸ ਨਾਲ ਮਦਦ ਹੋਵੇਗੀ।

ਚੇਅਰਮੈਨ ਸਾਹਿਬ, ਜੇ ਮੈਂ ਸਿੰਜਾਈ ਸੈਕਟਰ ਦੀ ਗੱਲ ਕਰਾਂ। ਇਸ ਵਿਚ 18% ਵਾਧਾ ਕੀਤਾ ਗਿਆ ਹੈ ਅਤੇ 645 ਕਰੋੜ ਰੁਪਏ ਰੱਖੇ ਗਏ ਹਨ। ਇਸ ਨਾਲ ਹੜ੍ਹਾਂ ਤੇ ਕੰਟਰੋਲ ਕਰਨ, ਸੇਮ ਤੇ ਕੰਟਰੋਲ ਕਰਨ ਤੇ ਸਿੰਜਾਈ ਦੀ ਸਮਰੱਥਾ ਵਧਾਉਣ ਵਿਚ ਮਦਦ ਮਿਲੇਗੀ। ਮੈਂ ਇਹ ਸਾਰੀਆਂ ਫਿਗਰਜ਼ ਦਰਸਾਉਂਦਾ ਹੋਇਆ ਖਜ਼ਾਨਾ ਮੰਤਰੀ ਜੀ ਦੀ ਬਹੁਤ ਜ਼ਿਆਦਾ ਹੌਸਲਾ ਅਫਜ਼ਾਈ ਕਰਦਾ ਹਾਂ ਕਿ ਤੁਸੀਂ ਤਕੜੇ ਹੋ ਕੇ ਬੜੇ ਧਿਆਨ ਨਾਲ ਇਸ ਬਜਟ ਨੂੰ ਬਣਾਇਆ ਹੈ। ਰਾਜਸਥਾਨ ਫੀਡਰ ਕੈਨਾਲ ਲਈ 272 ਕਰੋੜ ਰੁਪਏ ਰੱਖੇ ਗਏ ਹਨ। ਨਾਬਾਰਡ ਨਾਲ ਜਲ ਪ੍ਰਬੰਧ ਪ੍ਰੋਗਰਾਮ ਵਾਸਤੇ 100 ਕਰੋੜ ਰੁਪਏ ਰੱਖੇ ਗਏ ਹਨ। ਹੁਸ਼ਿਆਰਪੁਰ ਤੋਂ ਬਲਾਚੌਰ ਤੱਕ ਕੰਢੀ ਕੈਨਾਲ ਦੇ ਪੜਾਅ-II ਵਾਸਤੇ 30 ਕਰੋੜ ਰੁਪਏ ਰੱਖੇ ਗਏ ਹਨ। ਪਟਿਆਲਾ ਫੀਡਰ ਅਤੇ ਕੋਟਲਾ ਬਰਾਂਚ ਲਈ 40 ਕਰੋੜ ਰੁਪਏ ਰੱਖੇ ਗਏ ਹਨ। ਸ਼ਾਹਪੁਰ ਕੰਡੀ ਨਹਿਰ ਲਈ 20 ਕਰੋੜ ਰੁਪਏ ਰੱਖੇ ਗਏ ਹਨ। ਬਿਸਤ

ਦੁਆਬ ਨਹਿਰ ਵਾਸਤੇ ਪੰਜ ਕਰੋੜ ਰੁਪਏ ਰੱਖੇ ਗਏ ਹਨ। ਮੈਂ ਇਨ੍ਹਾਂ ਚੀਜ਼ਾਂ ਤੇ ਬੜੀ ਹੀ ਖੁਸ਼ੀ ਦਾ ਇਜ਼ਹਾਰ ਕਰਦਾ ਹਾਂ। ਇਸੇ ਤਰ੍ਹਾਂ ਘੱਗਰ ਦਰਿਆ ਨੂੰ ਚੌੜਾ ਕਰਨ ਵਾਸਤੇ ਵੀ ਫੰਡਜ਼ ਦਾ ਪ੍ਰਬੰਧ ਕੀਤਾ ਗਿਆ ਹੈ। ਇਸੇ ਤਰ੍ਹਾਂ ਇਸ ਦੀ ਸਮਰੱਥਾ ਵਧਾਉਣ ਤੇ ਡੂੰਘੇ ਟਿਊਬਵੈੱਲ ਲਗਾਉਣ ਅਤੇ ਹੜ੍ਹਾਂ ਨੂੰ ਕੰਟਰੋਲ ਕਰਨ ਲਈ 95 ਕਰੋੜ ਰੁਪਏ ਰੱਖੇ ਗਏ ਹਨ। ਸੂਬੇ ਵਿਚ ਡਿਸਟਰੀਬਿਊਟਰੀਆਂ ਅਤੇ ਖਾਲਿਆਂ ਦਾ ਜਿਹੜਾ ਸਿਸਟਮ ਤਹਿਸ ਨਹਿਸ ਹੋ ਚੁੱਕਾ ਸੀ, ਉਸ ਨੂੰ ਬਚਾਉਣ ਵਾਸਤੇ ਵੀ ਫੰਡਜ਼ ਦਾ ਪ੍ਰਬੰਧ ਕੀਤਾ ਗਿਆ ਹੈ ਅਤੇ ਇਸ ਵਾਸਤੇ 33 ਕਰੋੜ ਰੁਪਏ ਰੱਖੇ ਗਏ ਹਨ।

ਚੇਅਰਮੈਨ ਸਾਹਿਬ, ਜੇ ਮੈਂ ਪੇਂਡੂ ਜਲ ਸਪਲਾਈ ਅਤੇ ਸਿੰਜਾਈ ਦੀ ਗੱਲ ਕਰਾਂ ਤਾਂ ਇਸ ਵਾਸਤੇ 264 ਕਰੋੜ ਰੁਪਏ ਬਜਟ ਵਿਚ ਰੱਖੇ ਗਏ ਹਨ। ਸਾਲ 2012 ਤੱਕ ਪੰਜਾਬ ਸਰਕਾਰ 264 ਕਰੋੜ ਰੁਪਏ ਦੀ ਲਾਗਤ ਨਾਲ ਪੇਂਡੂ ਆਬਾਦੀ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣ ਲਈ ਵਚਨਬੱਧ ਹੈ। ਜਿਹੜਾ ਬਚਨ ਕੀਤਾ ਗਿਆ ਸੀ, ਉਹ ਹੋਰ ਕਿਸੇ ਤਰੀਕੇ ਨਾਲ ਪੂਰਾ ਨਹੀਂ ਕੀਤਾ ਜਾ ਸਕਦਾ। ਇਹ ਸਾਰਾ ਕੁਝ ਫੰਡਜ਼ ਵਿਚ ਉਪਰਾਲੇ ਕਰਕੇ ਅਤੇ ਕੰਮ ਕਰਕੇ ਹੀ ਕੀਤਾ ਜਾ ਸਕਦਾ ਹੈ। ਇਸ ਵਾਸਤੇ ਬਾਦਲ ਸਾਹਿਬ ਨੇ ਬਹੁਤ ਜ਼ਿਆਦਾ ਧਿਆਨ ਦਿੱਤਾ ਹੈ। ਇਸ ਨੂੰ ਹਮੇਸ਼ਾ ਲੋਕ ਯਾਦ ਰੱਖਣਗੇ। ਜਲ ਸਪਲਾਈ ਦਾ ਕੰਮ ਪਹਿਲਾਂ ਵੀ ਬਾਦਲ ਸਾਹਿਬ ਦੀਆਂ ਸਰਕਾਰਾਂ ਨੇ ਹੀ ਕੀਤਾ ਸੀ ਅਤੇ ਆਉਣ ਵਾਲੇ ਸਮੇਂ ਵਿਚ ਵੀ ਬਾਦਲ ਸਾਹਿਬ ਦੀ ਸਰਕਾਰ ਸਾਲ 2010 ਤੱਕ ਪੇਂਡੂ ਆਬਾਦੀ ਵਿਚ ਪੀਣ ਵਾਲਾ ਪਾਣੀ ਮੁਹੱਈਆ ਕਰਵਾਏਗੀ। 2010-11 ਦੌਰਾਨ 100 ਕਰੋੜ ਰੁਪਿਆ ਪੇਂਡੂ ਜਲ ਸਪਲਾਈ ਪ੍ਰੋਗਰਾਮ ਅਧੀਨ ਰੱਖਿਆ ਗਿਆ ਹੈ। ਇਸ ਤੋਂ ਇਲਾਵਾ 120 ਕਰੋੜ ਰੁਪਏ ਨਾਬਾਰਡ ਦੇ ਪ੍ਰਾਜੈਕਟ ਲਈ ਰੱਖੇ ਗਏ ਹਨ। 100 ਕਰੋੜ ਵਿਸ਼ਵ ਬੈਂਕ ਵੱਲੋਂ ਸਪਾਂਸਰ ਪੰਜਾਬ ਰੂਰਲ ਵਾਟਰ ਸਪਲਾਈ ਅਤੇ ਸੈਨੀਟੇਸ਼ਨ ਪ੍ਰਾਜੈਕਟ ਲਈ ਰੱਖੇ ਗਏ ਹਨ। ਇਸੇ ਤਰ੍ਹਾਂ ਰਾਜੀਵ ਗਾਂਧੀ ਨੈਸ਼ਨਲ ਡ੍ਰਿੰਕਿੰਗ ਵਾਟਰ ਮਿਸ਼ਨ ਤਹਿਤ 40 ਕਰੋੜ ਰੁਪਏ ਰੱਖੇ ਗਏ ਹਨ। ਇਸੇ ਤਰ੍ਹਾਂ 268 ਪਿੰਡਾਂ ਵਿਚ ਆਰ.ਓ. ਪਲਾਂਟ ਲਗਾਏ ਜਾਣਗੇ ਅਤੇ ਇਸ ਵਾਸਤੇ ਵੀ ਬਜਟ ਵਿਚ ਪੈਸੇ ਰੱਖੇ ਗਏ ਹਨ। 16028 ਦਿਹਾਤੀ ਇਲਾਕਿਆਂ ਦੇ ਸਰਕਾਰੀ ਸਕੂਲਾਂ ਵਿਚ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣਾ, ਪੇਂਡੂ ਖੇਤਰਾਂ ਵਿਚ 10,000 ਰੁਪਏ ਪ੍ਰਤੀ ਲੈਟਰੀਨ ਦੇ ਹਿਸਾਬ ਨਾਲ ਲੈਟਰੀਨਾਂ ਬਣਾਉਣੀਆਂ, ਇਸ ਵਾਸਤੇ 60 ਕਰੋੜ ਰੁਪਏ ਰੱਖੇ ਗਏ ਹਨ।

ਚੇਅਰਮੈਨ ਸਾਹਿਬ, ਹੁਣ ਮੈਂ ਸੜਕਾਂ ਦੀ ਗੱਲ ਕਰਦਾ ਹਾਂ। ਯਾਦ ਕਰੋ ਜਦੋਂ ਇਹ ਕਾਂਗਰਸ ਸਰਕਾਰ ਬਣੀ ਸੀ ਅਤੇ ਪੰਜ ਸਾਲਾਂ ਵਿਚ ਕੈਪਟਨ ਅਮਰਿੰਦਰ ਸਿੰਘ ਨੇ ਸੜਕਾਂ ਦਾ ਕੀ ਹਾਲ ਕੀਤਾ ਸੀ ਅਤੇ ਕਿੰਨਾ ਬੁਰਾ ਹਾਲ ਸੀ ਪ੍ਰੰਤੂ ਅੱਜ ਸੜਕਾਂ ਤੁਹਾਨੂੰ ਕੀ ਦਰਸਾਉਂਦੀਆਂ ਹਨ। ਸਾਲ 2010-11 ਵਿਚ ਸਾਡੇ ਖਜ਼ਾਨਾ ਮੰਤਰੀ ਸਾਹਿਬ ਨੇ ਸੜਕਾਂ ਲਈ 1100 ਕਰੋੜ ਰੁਪਿਆ ਰੱਖਿਆ ਹੈ। 500 ਕਿਲੋਮੀਟਰ ਪੇਂਡੂ ਸੜਕਾਂ ਬਿਹਤਰ ਬਣਾਉਣ ਲਈ ਯੋਜਨਾ ਤਹਿਤ 600 ਕਰੋੜ ਰੁਪਏ ਰੱਖੇ ਹਨ। ਪੰਜਾਬ ਸਟੇਟ ਰੋਡ ਸੈਕਟਰ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਪ੍ਰਾਜੈਕਟ ਲਈ 200 ਕਰੋੜ ਰੁਪਏ, ਸੜਕਾਂ ਅਤੇ ਪੁਲਾਂ ਨੂੰ ਬਿਹਤਰ ਬਣਾਉਣ ਵਾਸਤੇ ਨਾਬਾਰਡ ਦੀ ਸਹਾਇਤਾ ਪ੍ਰਾਪਤ ਪ੍ਰੋਜੈਕਟ ਲਈ 193 ਕਰੋੜ ਰੁਪਏ ਰੱਖੇ ਗਏ ਹਨ। ਸੈਂਟਰਲ ਰੋਡ ਮੌਜੂਦਾ ਬੁਨਿਆਦੀ ਢਾਂਚੇ ਨੂੰ ਹੋਰ ਬਿਹਤਰ ਬਣਾਉਣ ਵਾਸਤੇ 77 ਕਰੋੜ ਰੁਪਏ ਰੱਖੇ ਗਏ ਹਨ। ਪੰਜਾਬ ਨੂੰ ਦੂਜੇ ਰਾਜਾਂ ਨਾਲ ਜੋੜਨ ਲਈ ਸੜਕਾਂ ਬਣਾਉਣ ਵਾਸਤੇ 20 ਕਰੋੜ ਰੁਪਏ ਰੱਖੇ ਗਏ ਹਨ।

**ਸ੍ਰੀ ਸਭਾਪਤੀ :** ਵਾਈਂਡ ਅੱਪ ਕਰੋ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਾਰੇ ਪ੍ਰੋਗਰਾਮ ਜਿਹੜੇ ਤਿਆਰ ਕੀਤੇ ਹਨ, ਇਸ ਨਾਲ ਰਾਜ ਹੋਰ ਖੁਸ਼ਹਾਲ ਹੋਏਗਾ ਕਿਉਂਕਿ ਸੜਕਾਂ ਬਹੁਤ ਵਧੀਆ ਤਰੀਕੇ ਨਾਲ ਬਣ ਰਹੀਆਂ ਹਨ ਅਤੇ ਇਹ ਬਹੁਤ ਵਧੀਆ ਤਰੀਕੇ ਨਾਲ ਬਣਨਗੀਆਂ।

ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਵਾਸਤੇ ਬਹੁਤ ਵੱਡੇ ਉਪਰਾਲੇ ਕੀਤੇ ਗਏ ਹਨ। ਇਸ ਵਾਸਤੇ 2611 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ। 2611 ਕਰੋੜ ਰੁਪਏ ਇਸ ਲਈ ਰਾਖਵੇਂ ਰੱਖੇ ਹਨ ਤਾਂ ਕਿ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਕਾਸ ਲਈ ਇਹ ਸਾਰੇ ਉਪਰਾਲੇ ਕੀਤੇ ਜਾ ਸਕਣ। ਪ੍ਰਾਇਮਰੀ ਸਕੂਲਾਂ ਵਾਸਤੇ ਹਾਜ਼ਰੀ ਵਜ਼ੀਫਿਆਂ ਲਈ ਥਾਂ ਬਣਾਈ ਗਈ ਹੈ। ਸਕੂਲਾਂ ਲਈ ਬਸਤੇ, ਵਰਦੀਆਂ ਹਰ ਚੀਜ਼ ਵਾਸਤੇ ਤਾਂ ਕਿ ਅਨੁਸੂਚਿਤ ਜਾਤੀਆਂ ਨੂੰ ਕਿਸੇ ਗੱਲ ਦੀ ਵੀ ਕੋਈ ਲੋੜ ਹੈ, ਉਨ੍ਹਾਂ ਦੀ ਲੋੜ ਪੂਰੀ ਕੀਤੀ ਜਾ ਸਕੇ। ਇਹ ਸਾਰੇ ਵੱਡੇ ਉਪਰਾਲੇ ਕਰਕੇ, ਅਨੁਸੂਚਿਤ ਜਾਤੀਆਂ ਦੇ ਲੋਕਾਂ ਲਈ ਧਰਮਸ਼ਾਲਾਵਾਂ ਵਾਸਤੇ ਇਹ ਸਾਰੇ ਪੈਸੇ ਖਰਚੇ ਜਾਣਗੇ।

ਜੇ ਮੈਂ ਟਰਾਂਸਪੋਰਟ ਦੀ ਗੱਲ ਕਰਾਂ। ਟਰਾਂਸਪੋਰਟ ਦੇ ਵਿਚ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਵਿਚ ਬੱਸ ਸਟੈਂਡ ਉਸਾਰੇ ਜਾ ਚੁੱਕੇ ਹਨ ਅਤੇ 7 ਕਰੋੜ ਰੁਪਏ ਨਾਲ ਹੁਸ਼ਿਆਰਪੁਰ ਦਾ ਬੱਸ ਸਟੈਂਡ ਉਸਾਰੀ ਅਧੀਨ ਹੈ। 200 ਕਰੋੜ ਰੁਪਏ ਦੀ ਲਾਗਤ ਨਾਲ ਮੁਹਾਲੀ ਬੱਸ ਸਟੈਂਡ ਦਾ ਕੰਮ ਚੱਲ ਰਿਹਾ ਹੈ ਕਿਉਂਕਿ ਹਮੇਸ਼ਾ ਜਦੋਂ ਚੰਗੇ ਸ਼ਹਿਰ ਦੀ ਦਿੱਖ ਬਣਾਉਣੀ ਹੋਵੇ ਤਾਂ ਹਮੇਸ਼ਾ ਉਸ ਦੇ ਉੱਤੇ ਸੁਵਿਧਾਵਾਂ ਦਾ ਹੋਣਾ ਬਹੁਤ ਜ਼ਰੂਰੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਚੇਅਰਮੈਨ ਸਾਹਿਬ, ਸਾਡੇ ਬਹੁਤ ਸਤਿਕਾਰਯੋਗ ਮੈਂਬਰ ਬੋਲ ਰਹੇ ਹਨ। ਮੇਰਾ ਖਿਆਲ ਹੈ ਕਿ ਇਹ ਜਿੰਨਾ ਪਲਾਨ ਬਜਟ ਹੈ, ਇਸ ਸਾਲ ਦਾ ਆਊਟ-ਲੇਅ ਪਲਾਨ, ਉਹ ਪੂਰਾ ਕਰਕੇ ਹਟਣਗੇ।

**ਸ੍ਰੀ ਸਭਾਪਤੀ :** ਤੁਹਾਨੂੰ ਕੀ ਆਬਜੈਕਸ਼ਨ ਹੈ? ਉਹ ਆਪਣੇ ਟਾਈਮ ਵਿਚ ਬੋਲ ਰਹੇ ਹਨ।

ਸਰਦਾਰ ਸੁਖਪਾਲ ਸਿੰਘ ਖਹਿਰਾ : ** **

**Mr. Chairman :** This is no Point of Order. ਬੋਲੋ, ਮੱਕੜ ਸਾਹਿਬ।

---

**Expunged as ordered by the Chair.

ਸਰਦਾਰ ਸੁਖਪਾਲ ਸਿੰਘ ਖਹਿਰਾ : ਚੇਅਰਮੈਨ ਸਾਹਿਬ, ਸੁਣ ਤਾਂ ਲਓ।

ਸ਼੍ਰੀ ਸਭਾਪਤੀ : ਸੁਣ ਲਿਆ ਜੋ ਤੁਸੀਂ ਕਹਿਣਾ ਚਾਹੁੰਦੇ ਸੀ।

ਸਰਦਾਰ ਸੁਖਪਾਲ ਸਿੰਘ ਖਹਿਰਾ : ** **

ਸ਼੍ਰੀ ਸਭਾਪਤੀ : ਬੈਠੋ, ਬੈਠੋ। This is no Point of Order. ਮੱਕੜ ਜੀ, ਤੁਸੀਂ ਬੋਲੋ।

ਸਰਦਾਰ ਸਰਬਜੀਤ ਸਿੰਘ ਮੱਕੜ : ਮੈਂ ਇਹੀ ਕਹਿਣਾ ਚਾਹੁੰਦਾ ਸੀ ਕਿ ਜੇ ਕਿਸੇ ਨੇ ਬਜਟ ਨਹੀਂ ਪੜ੍ਹਿਆ ਤਾਂ ਉਹ ਕਿਰਪਾ ਕਰਕੇ ਪੜ੍ਹਨ ਦੀ ਕੋਸ਼ਿਸ਼ ਕਰੇ ਕਿ ਬਜਟ ਵਿਚ ਕਿਹੜੇ-ਕਿਹੜੇ ਉਪਰਾਲੇ ਕੀਤੇ ਗਏ ਹਨ। ਇੱਕ ਬਜਟ ਤੋਂ ਬਾਹਰ ਗੱਲ ਕਰ ਜਾਣਾ, ਇਹ ਬੜਾ ਸੌਖਾ ਹੈ। ਬਜਟ ਦੇ ਵਿਚ ਗੱਲ ਕਰਨਾ, ਇਹ ਮੈਂ ਤਾਂ ਦਰਸਾ ਰਿਹਾ ਸੀ ਕਿ ਛੋਟੀ-ਛੋਟੀ ਗੱਲ ਦਾ ਇਸ ਬਜਟ ਵਿਚ ਧਿਆਨ ਕੀਤਾ ਗਿਆ ਹੈ ਅਤੇ ਵੱਡੇ-ਵੱਡੇ ਪ੍ਰੋਜੈਕਟ ਤਿਆਰ ਕੀਤੇ ਗਏ ਹਨ, ਉਹ ਮੈਂ ਦੱਸੇ ਹਨ। ਰਾਤੋ-ਰਾਤ ਇਨ੍ਹਾਂ ਦੀ ਓਪਨਿੰਗ ਨਹੀਂ ਹੋ ਗਈ ਹੈ। ਜਿੰਨੇ ਵੀ ਪ੍ਰੋਜੈਕਟ ਦੱਸੇ ਹਨ, ਇਹ ਲੋਕਾਂ ਦੇ ਸਾਹਮਣੇ ਸ਼ੁਰੂ ਕੀਤੇ ਹਨ। ਸਾਰੀ ਸੰਗਤ ਇਸ ਦੀ ਗਵਾਹ ਹੈ। ਮੈਂ ਇਹ ਦਰਸਾਉਣਾ ਚਾਹੁੰਦਾ ਹਾਂ ਕਿ ਖਜ਼ਾਨਾ ਮੰਤਰੀ ਦਾ ਇਸ ਬਜਟ ਵੱਲ ਪੂਰਾ ਧਿਆਨ ਹੈ ਕਿ ਕਿਸ ਤਰੀਕੇ ਨਾਲ ਗਰੀਬ ਨੂੰ ਪਾਲਣਾ ਹੈ ਅਤੇ ਕਿਹੜੇ ਤਰੀਕੇ ਨਾਲ ਵਿਕਾਸ ਕਰਨਾ ਹੈ। ਇਨ੍ਹਾਂ ਨੇ ਹਰ ਵਿਕਾਸ ਵਾਸਤੇ ਪੈਸੇ ਰੱਖੇ ਹਨ। ਇਹ ਇੱਕ ਐਸਾ ਬਜਟ ਹੈ, ਜਿਹੜਾ ਅੱਗੇ ਵਾਸਤੇ ਲਾਭਦਾਇਕ ਸਿੱਧ ਹੋਵੇਗਾ। ਪਿਛਲੇ ਦੋ ਸਾਲ, ਸਾਡੇ ਖਜ਼ਾਨਾ ਮੰਤਰੀ ਜੀ ਨੇ ਬਜਟ ਪੇਸ਼ ਕੀਤਾ ਹੈ ਤਾਂ ਕੋਈ ਪਬਲਿਕ ਦੇ ਵਿਚੋਂ ਆਵਾਜ਼ ਨਹੀਂ ਮਿਲੀ। ਅੱਜ ਬਜਟ ਪੇਸ਼ ਹੋਇਆ ਹੈ ਅਤੇ ਸਾਰੀ ਪਬਲਿਕ ਸ਼ਾਂਤ ਹੈ। ਆਪਣੇ ਬਜਟ ਯਾਦ ਕਰੋ ਕਿ ਜਦੋਂ ਤੁਹਾਡੇ ਬਜਟ ਪੇਸ਼ ਹੁੰਦੇ ਸੀ, ਉਨ੍ਹਾਂ ਬਜਟਾਂ ਵਿਚ ਪਬਲਿਕ ਤੁਹਾਡੇ ਵਾਸਤੇ ਕੀ ਕਰਦੀ ਸੀ। ਕੀ ਤੁਸੀਂ ਪਬਲਿਕ ਨੂੰ ਜਵਾਬਦੇਹ ਸੀ? ਅੱਜ ਸਾਡੇ ਮੁੱਖ ਮੰਤਰੀ ਸਾਹਿਬ ਲੋਕਾਂ ਵਿਚ ਬਹਿ ਕੇ ਸੰਗਤ ਦਰਸ਼ਨ ਕਰਦੇ ਹਨ। ਡਿਪਟੀ ਮੁੱਖ ਮੰਤਰੀ ਸਾਹਿਬ ਸੰਗਤ ਦਰਸ਼ਨ ਕਰਦੇ ਹਨ। ਅੱਜ ਸਾਡੇ ਸਾਰੇ ਲੀਡਰ ਜਾ ਕੇ ਸੰਗਤ ਵਿਚ ਬੈਠਦੇ ਹਨ ਅਤੇ ਹਰ ਗੱਲ ਦਾ ਜਵਾਬ ਦੇ ਰਹੇ ਹਨ। ਛੋਟੀ-ਛੋਟੀ ਗੱਲ , ਹਰ ਪਿੰਡ ਵਿਚ, ਹਰ ਸ਼ਹਿਰ ਵਿਚ ਪਹੁੰਚ ਕੇ ਕੋਸ਼ਿਸ਼ ਕੀਤੀ ਹੈ ਲੇਕਿਨ ਇਨ੍ਹਾਂ ਦੀਆਂ ਸਰਕਾਰਾਂ ਨੇ, ਜਿਹੜੀਆਂ ਪਹਿਲਾਂ ਤੁਹਾਡੀਆਂ ਬੀਤ ਚੁੱਕੀਆਂ ਹਨ, ਹਮੇਸ਼ਾ ਪੰਜਾਬ ਨੂੰ ਕਰਜ਼ਾਈ ਕੀਤਾ ਹੈ। ਜੇ ਅੱਤਵਾਦ ਦੀ ਗੱਲ ਹੋਈ ਹੈ ਤਾਂ ਇਨ੍ਹਾਂ ਨੇ ਅੱਤਵਾਦ ਦੇ ਵਿਚ ਲਪੇਟਿਆ। ਇਹ ਮੈਂ ਸਾਰਾ ਸਿਹਰਾ ਤੁਹਾਡੇ ਕਾਂਗਰਸੀਆਂ ਦੇ ਸਿਰ ਲਾਉਂਦਾ ਹਾਂ। ਮੇਰਾ ਕਹਿਣ ਦਾ ਮਕਸਦ ਇਹ ਹੈ ਕਿ ਤੁਸੀਂ ਕਹਿ ਦਿੱਤਾ, ਸਰਕਾਰ ਆ ਗਈ, ਟੁੱਟ ਗਈ। ਸੈਂਟਰ ਨੇ ਸਰਕਾਰ ਤੋੜ ਦਿੱਤੀ ਪਰ ਲੇਕਿਨ ਅੱਜ ਉਹ ਟਾਈਮ ਨਹੀਂ ਰਹਿ ਗਿਆ। ਜਿਸ ਤਰ੍ਹਾਂ ਬਾਦਲ ਸਰਕਾਰ ਨੇ ਪਿਛੇ ਪੰਜ ਸਾਲ ਲੋਕਾਂ ਦੀ ਪੂਰੀ ਸੇਵਾ ਕੀਤੀ ਸੀ, ਤਾਂ ਹੀ ਲੋਕਾਂ ਨੇ ਦੁਬਾਰਾ ਚੁਣ ਕੇ ਲਿਆਂਦਾ।

**Expunged as ordered by the Chair.

[ ਸਰਦਾਰ ਸਰਬਜੀਤ ਸਿੰਘ ਮੱਕੜ ]

ਹੁਣ ਫਿਰ ਪੰਜ ਸਾਲ ਦੁਬਾਰਾ ਸੇਵਾ ਕਰਨੀ ਹੈ, ਤਿੰਨ ਸਾਲ ਹੋ ਗਏ ਹਨ, ਦੋ ਸਾਲ ਰਹਿੰਦੇ ਹਨ। ਕਿਸੇ ਗੱਲ ਦੀ ਕੋਈ ਵੀ ਕਮੀ ਨਹੀਂ ਰਹਿਣ ਦਿੱਤੀ ਜਾਵੇਗੀ। ਅਸੀਂ ਇਹ ਦਰਸਾਉਣਾ ਚਾਹੁੰਦੇ ਹਾਂ ਕਿ ਅਸੀਂ ਤਾਂ ਇਹ ਛੋਟੀਆਂ-ਛੋਟੀਆਂ ਗੱਲਾਂ ਪੜ੍ਹੀਆਂ ਹਨ ਪਰ ਖਹਿਰਾ ਸਾਹਿਬ ਸ਼ਾਇਦ ਤੁਹਾਨੂੰ ਬਜਟ ਨਜ਼ਰ ਨਾ ਆਉਂਦਾ ਹੋਵੇ ਜਾਂ ਤੁਸੀਂ ਪੜ੍ਹਨਾ ਨਾ ਜਾਣਦੇ ਹੋਵੋ। ਤੁਸੀਂ ਇਸ ਨੂੰ ਕ੍ਰਿਪਾ ਕਰਕੇ ਪੜ੍ਹਨ ਦੀ ਕੋਸ਼ਿਸ਼ ਕਰੋ। ਤੁਸੀਂ ਵੱਡੇ ਲੀਡਰਾਂ ਦੇ ਮਗਰ ਨਾ ਜਾਓ, ਵੱਡੇ ਲੀਡਰਾਂ ਨੇ ਵੱਡੀਆਂ ਗੱਲਾਂ ਕਰਨੀਆਂ ਹਨ। ਤੁਸੀਂ ਬਜਟ ਪੜ੍ਹੋ ਅਤੇ ਇਸ ਦੇ ਜਵਾਬ ਉਤੇ ਅਮਲ ਕਰੋ ਕਿ ਕਿਹੜੀ ਚੀਜ਼ ਤੁਹਾਡੇ ਤੱਕ ਨਹੀਂ ਪਹੁੰਚੀ। (ਵਿਘਨ) ਲੇਕਿਨ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸਦਨ ਦੇ ਵਿਚ ਬੈਠ ਕੇ ਜੋ ਸਚਾਈ ਹੈ ਉਹ ਕਰਨੀ ਬਹੁਤ ਜ਼ਰੂਰੀ ਹੈ। ਜਿਹੜੇ ਏਨੇ ਵੱਡੇ ਕਰਜ਼ੇ ਪੰਜਾਬ ਉਤੇ ਹੋਏ ਹਨ ਉਹ ਤੁਹਾਡੀ ਦੇਣ ਹੈ, ਇਹ ਕਿਸੇ ਹੋਰ ਦੀ ਨਹੀਂ ਹੈ। ਅੱਜ ਸਾਨੂੰ ਸੈਂਟਰ ਜੇ ਕੁਝ ਦਿੰਦਾ ਹੈ ਤਾਂ ਉਸ ਦੇ ਬਦਲੇ ਉਹ ਇਥੋਂ ਕੀ ਲੈਂਦਾ ਹੈ ਉਸ ਇਸ਼ੂ ਨੂੰ ਵੀ ਡਿਸਕਸ ਕੀਤਾ ਜਾਵੇ। ਅੱਜ ਖਜ਼ਾਨਾ ਮੰਤਰੀ ਸਾਹਿਬ ਨੇ ਡਿਪੂਆਂ ਦੀ ਗੱਲ ਕਰ ਦਿੱਤੀ ਹੈ, ਡਿਪੂਆਂ ਦੀ ਚੇਨ ਕਿਸ ਨੇ ਬਣਾਈ ਸੀ? ਇਹ ਪ੍ਰੋਗਰਾਮ ਕਿਸ ਨੇ ਆਰੰਭੇ ਸਨ? ਇਨ੍ਹਾਂ ਪ੍ਰੋਗਰਾਮਾਂ ਦੇ ਮੁਤਾਬਿਕ ਅੱਜ ਤਾਂ ਨਜ਼ਰ ਆ ਗਿਆ ਕਿ ਡਿਪੂ ਹੋਲਡਰਾਂ ਨੂੰ ਨੀਲੇ ਕਾਰਡਾਂ ਵਾਲਿਆਂ ਤੋਂ ਰਾਸ਼ਨ ਦੇ ਵਿਚ ਕਮਿਸ਼ਨ ਨਹੀਂ ਮਿਲ ਰਹੀ ਹੈ। ਲੇਕਿਨ ਇਹ ਸਾਰੇ ਮਾਪ ਦੰਡ ਤੁਸੀਂ ਆਪ ਤਿਆਰ ਕੀਤੇ ਹੋਏ ਹਨ। ਇਹ ਤੁਹਾਡੀਆਂ ਪਾਈਆਂ ਹੋਈਆਂ ਲੀਹਾਂ ਪੰਜਾਬ ਨੂੰ ਉਜਾੜਨ ਦੇ ਉਤੇ ਤੁਰੀਆਂ ਹੋਈਆਂ ਸੀ ਜਦਕਿ ਅਸੀਂ ਸੰਭਾਲਣ ਤੇ ਤੁਰੇ ਹੋਏ ਹਾਂ। ਅਸੀਂ ਆਪਣੇ ਕੱਪੜੇ ਆਪ ਸੀਅ ਕੇ ਗੁਜ਼ਾਰਾ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ, ਤੁਸੀਂ ਤਾਂ ਬਾਹਰੋਂ ਲੈ ਕੇ ਆਉਂਦੇ ਸੀ, ਇਸ ਵਿਚ ਇੰਨਾ ਫਰਕ ਹੈ। ਇਸ ਗੱਲ ਦਾ ਪੂਰਨ ਤੌਰ ਤੇ ਧਿਆਨ ਕੀਤਾ ਜਾਵੇ। ਮੈਂ ਜਿੰਨਾ ਬਜਟ ਪੜ੍ਹਿਆ ਹੈ, ਜਿੰਨਾ ਬਜਟ ਵੇਖਿਆ ਹੈ ਮੈਨੂੰ ਉਸ ਦੇ ਉਤੇ ਪੂਰਨ ਤੌਰ ਤੇ ਤਸੱਲੀ ਹੈ, ਲੋਕਾਂ ਦੀ ਅਵਾਜ਼ ਵਿਚ ਪੂਰੀ ਤੌਰ ਤੇ ਤਸੱਲੀ ਹੈ। ਜਿੰਨਾ ਟਾਈਮ ਮੈਨੂੰ ਸਪੀਕਰ ਸਾਹਿਬ ਨੇ ਦਿੱਤਾ ਹੈ, ਮੈਂ ਉਸ ਤੋਂ ਵੱਧ ਟਾਈਮ ਨਹੀਂ ਲੈਣਾ। ਮੈਂ ਉਸ ਦੇ ਮੁਤਾਬਿਕ ਤਜਵੀਜ਼ ਰੱਖੀ ਹੈ ਪਰ ਇਹ ਜਿਹੜਾ ਡਾਕੂਮੈਂਟ ਹੈ ਉਸ ਦੇ ਮੁਤਾਬਿਕ ਮੈਂ ਬੋਲ ਸਕਦਾ ਹਾਂ। ਮੈਂ ਆਪੋਜ਼ੀਸ਼ਨ ਦੇ ਮੁਕਾਬਲੇ ਇਹ ਨਹੀਂ ਕਰ ਸਕਦਾ ਕਿ ਚਾਰ ਲਾਈਨਾਂ ਝੂਠੀਆਂ ਕਹਿ ਦੇਵਾਂ। ਜੋ ਇਹ ਬਜਟ ਦਰਸਾਉਂਦਾ ਹੈ ਅਤੇ ਜੋ ਮੇਰੀ ਸੋਚ ਦਰਸਾਉਂਦੀ ਹੈ, ਜੋ ਪਬਲਿਕ ਦਰਸਾਉਂਦੀ ਹੈ, ਉਸ ਦੇ ਮੁਤਾਬਿਕ ਬਹੁਤ ਵਧੀਆ ਬਜਟ ਤਿਆਰ ਕੀਤਾ ਹੈ। ਮੈਂ ਇਸ ਦੇ ਨਾਲ ਸਹਿਮਤ ਹੁੰਦਾ ਹੋਇਆ ਸਾਰਿਆਂ ਨੂੰ ਅਪੀਲ ਕਰਾਂਗਾ ਕਿ ਇਸ ਬਜਟ ਨੂੰ ਸਰਬਸੰਮਤੀ ਦੇ ਨਾਲ ਪਾਸ ਕੀਤਾ ਜਾਵੇ ਤਾਂ ਕਿ ਆਉਣ ਵਾਲੇ ਸਮੇਂ ਵਿਚ ਲੋਕਾਂ ਦੀ ਪੂਰਨ ਤੌਰ ਤੇ ਸੇਵਾ ਹੋ ਸਕੇ। ਧੰਨਵਾਦ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਦੇ ਉਤੇ ਬੋਲਣ ਲਈ ਮੌਕਾ ਦਿੱਤਾ ਹੈ। ਜੋ ਮਨਪ੍ਰੀਤ ਜੀ ਨੇ ਬਜਟ ਪੇਸ਼ ਕੀਤਾ ਹੈ ਇਸ ਦੇ ਬਾਰੇ ਤੁਸੀਂ ਆਪ ਸਮਝ ਸਕਦੇ ਹੋ, ਹਰ ਇਨਸਾਨ ਸਮਝ ਸਕਦਾ ਹੈ ਅਤੇ ਜਿਹੜਾ ਇਨਸਾਨ ਛੋਟੇ ਤੋਂ ਛੋਟਾ

ਘਰ ਚਲਾਉਂਦਾ ਹੈ ਉਹ ਵੀ ਸਮਝ ਸਕਦਾ ਹੈ ਕਿ ਜਿਸ ਦੇ ਸਿਰ ਉਤੇ ਇੰਨਾ ਕਰਜ਼ਾ ਹੋਵੇ ਅਤੇ ਉਸਨੂੰ ਘਰ ਨੂੰ ਚਲਾਉਣਾ ਹੋਵੇ ਅਤੇ ਉਸ ਦੇ ਨਾਲ ਹੀ ਘਰ ਦਾ ਵਿਕਾਸ ਵੀ ਕਰਨਾ ਹੋਵੇ ਤਾਂ ਉਸ ਲਈ ਇਹ ਕਿੰਨੀ ਵੱਡੀ ਗੱਲ ਹੈ। ਵਿੱਤ ਮੰਤਰੀ ਜੀ ਵੱਲੋਂ ਏਨੇ ਬੋਝ ਦੇ ਬਾਵਜੂਦ ਵੀ ਇਸ ਬਜਟ ਨੂੰ ਏਨੇ ਸੁੰਦਰ ਤਰੀਕੇ ਨਾਲ ਪੇਸ਼ ਕਰਨਾ, ਜਿੰਨੀ ਵੀ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਦੀ ਤਾਰੀਫ ਕੀਤੀ ਜਾਵੇ, ਉਹ ਥੋੜ੍ਹੀ ਹੈ। ਕਿਉਂਕਿ ਇਹ ਕਹਿ ਦੇਣਾ ਬਹੁਤ ਸੌਖਾ ਹੈ ਕਿ ਇਹ ਝੂਠ ਦਾ ਪੁਲੰਦਾ ਹੈ। ਮੇਰੇ ਮਾਨਯੋਗ ਸਾਥੀ ਸਰਦਾਰ ਲਾਲ ਸਿੰਘ ਜੀ ਨੇ ਵੀ ਕਿਹਾ ਸੀ ਕਿਉਂਕਿ ਹਰ ਆਦਮੀ ਨੂੰ ਮਿੱਠੇ ਨਾਲੋਂ ਨਮਕੀਨ ਜ਼ਿਆਦਾ ਪਸੰਦ ਆਉਂਦਾ ਹੈ। ਅਸੀਂ ਮਿੱਠਾ ਬੋਲਣਾ ਹੈ ਪਰ ਇਨ੍ਹਾਂ ਨੇ ਨਮਕੀਨ ਬੋਲਣਾ ਹੈ ਇਸ ਕਰਕੇ ਜ਼ਿਆਦਾ ਤਲਖੀ ਵਧਦੀ ਹੈ। ਚੇਅਰਮੈਨ ਸਾਹਿਬ, ਕਿਉਂਕਿ ਗੱਲ ਸਹੀ ਅਸਲੀਅਤ ਦੇ ਉਤੇ ਰਹੇ ਤਾਂ ਸਾਲ 2001 ਦੇ ਵਿਚ ਸਾਡੇ ਉਤੇ 32496 ਕਰੋੜ ਰੁਪਏ ਕਰਜ਼ਾ ਸੀ ਅਤੇ ਸਾਲ 2008-09 ਦੇ ਵਿਚ ਇਹ ਵਧ ਕੇ 57787 ਕਰੋੜ ਰੁਪਏ 2009-10 ਵਿਚ, 31 ਮਾਰਚ, 2010 ਤੱਕ ਇਹ 64924 ਕਰੋੜ ਰੁਪਏ ਹੋਣਾ ਹੈ। ਸੂਬੇ ਨੂੰ ਚਲਾਉਣ ਕਰਕੇ, ਸਰਕਾਰ ਨੂੰ ਚਲਾਉਣ ਵਾਸਤੇ ਕਰਜ਼ਾ ਵਧਦਾ ਹੀ ਗਿਆ। ਮਗਰ ਇਸ ਦੇ ਵਿਚ ਜਿਹੜੀ ਧਿਆਨ ਦੇਣ ਯੋਗ ਗੱਲ ਹੈ ਉਹ ਇਹ ਹੈ ਕਿ ਅਸੀਂ 16055 ਕਰੋੜ ਰੁਪਿਆ ਇੰਟਰੈਸਟ ਦਾ ਦਿੱਤਾ ਹੈ। ਜਿਹੜਾ ਸੂਦ ਦਿੱਤਾ ਹੈ ਉਹ ਪੰਜਾਬ ਨੇ ਦਿੱਤਾ ਹੈ, ਸੈਂਟਰ ਨੇ ਨਹੀਂ ਦਿੱਤਾ। ਪੰਜਾਬ ਦੇ ਵਸੀਲਿਆਂ ਵਿਚੋਂ ਸੂਦ ਕੱਟਿਆ ਗਿਆ। ਇਹ ਕਿਸੇ ਨੇ ਤਰੀਫ ਨਹੀਂ ਕੀਤੀ ਕਿ ਇੰਨਾ ਵੱਡਾ ਸੂਦ ਦੇ ਕੇ, ਪਹਿਲਾਂ ਸਰਕਾਰਾਂ ਆਈਆਂ, ਰੋਜ ਕਹਿੰਦੇ ਹਨ ਅੱਜ ਵੀ ਵਿਧਾਨ ਸਭਾ ਵਿਚ ਗੱਲ ਹੁੰਦੀ ਸੀ ਕਿ ਸੈਂਟਰ ਸਰਕਾਰ ਦੀ ਤਾਰੀਫ਼ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਨੇ 800 ਕਰੋੜ ਰੁਪਿਆ ਦੇ ਦਿੱਤਾ ਹੈ। ਇਹ ਤਾਂ ਊਠ ਦੇ ਮੂੰਹ ਵਿਚ ਜ਼ੀਰਾ ਜਾਂ ਲੂਣ ਦੇਣ ਵਾਲੀ ਗੱਲ ਹੈ। 2400 ਕਰੋੜ ਰੁਪਿਆ ਸਾਰੀ ਸਰਕਾਰ ਕਹਿੰਦੀ ਪਈ ਹੈ, 1420 ਕਰੋੜ ਰੁਪਏ ਦੀ ਬਿਜਲੀ ਕਿਸਾਨਾਂ ਨੂੰ ਦੇਣ ਲਈ ਖਰੀਦੀ ਗਈ, 1000 ਕਰੋੜ ਰੁਪਿਆ ਆਪਣੇ ਕਿਸਾਨਾਂ ਨੇ ਡੀਜ਼ਲ ਉਤੇ ਵਾਧੂ ਖਰਚਿਆ। ਚੇਅਰਮੈਨ ਸਾਹਿਬ, ਸੈਂਟਰ ਗੌਰਮਿੰਟ ਉਸ ਵੇਲੇ ਦਿੰਦੀ ਹੈ ਜਿਵੇਂ ਮਰਦੇ ਹੋਈਏ ਤੇ ਮੂੰਹ ਵਿਚ ਪਾਣੀ ਦੀਆਂ ਬੂੰਦਾਂ ਪਾਈਆਂ ਜਾਣ। ਸੈਂਟਰ ਸਾਡੇ ਤੇ ਕੋਈ ਅਹਿਸਾਨ ਨਹੀਂ ਕਰਦਾ, ਕਿਸੇ ਵੀ ਸਟੇਟ ਤੇ ਸੈਂਟਰ ਦਾ ਅਹਿਸਾਨ ਨਹੀਂ ਹੈ। ਗਵਰਨਰ ਐਡਰੈਸ ਵੇਲੇ ਇਸ ਤੇ ਖੁੱਲ੍ਹ ਕੇ ਗੱਲ ਹੋਈ ਹੈ। ਹਰ ਚੀਜ਼ ਸੈਂਟਰ ਦੇ ਹੱਥ ਵਿਚ ਹੈ। ਪੰਜਾਬ ਕੀ, ਕਿਸੇ ਵੀ ਸਟੇਟ ਨੇ ਜੇਕਰ ਛੋਟੀ ਜਿਹੀ ਗੱਲ ਕਰਨੀ ਹੋਵੇ ਤਾਂ ਸੈਂਟਰ ਗੌਰਮਿੰਟ ਦੀ ਪਰਮਿਸ਼ਨ ਲੈਣੀ ਪੈਂਦੀ ਹੈ। ਪ੍ਰਾਈਸ ਕੰਟਰੋਲ ਸੈਂਟਰ ਗੌਰਮਿੰਟ ਕੋਲ ਹੈ। ਇਸ ਵਿਚ ਪੰਜਾਬ ਕੀ ਕਰ ਸਕਦਾ ਹੈ? ਪੰਜਾਬ ਸਰਕਾਰ ਨੇ ਇਸ ਸੋਚ ਤੇ ਕੰਮ ਕੀਤਾ ਕਿ ਆਪਣੇ ਲੋਕਾਂ ਨੂੰ ਕੀ ਸਹੂਲਤ ਦਿੱਤੀ ਜਾਵੇ ਜਿਨ੍ਹਾਂ ਨੇ ਸਾਨੂੰ ਚੁਣ ਕੇ ਭੇਜਿਆ ਹੈ। ਉਨ੍ਹਾਂ ਵਸੀਲਿਆਂ ਬਾਰੇ ਸੋਚ ਕੇ ਪੰਜਾਬ ਸਰਕਾਰ ਨੇ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਨੀਲੇ ਕਾਰਡਾਂ ਦੀ ਸਕੀਮ ਕੱਢੀ ਸੀ ਤਾਂ ਕਿ ਲੋਕਾਂ ਨੂੰ ਸਸਤਾ ਅਨਾਜ ਮਿਲ ਸਕੇ ਪਰ ਸੈਂਟਰ ਸਰਕਾਰ ਨੇ ਆਉਣ ਤੋਂ ਪਹਿਲਾਂ, ਇਸ ਵਿਚ ਕੋਈ ਦੋ ਰਾਏ

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਨਹੀਂ, ਇਹ ਸਾਡੇ ਭਰਾ ਬੈਠੇ ਹਨ ਬਿਨਾਂ ਕਿਸੇ ਲਾਗ-ਡਾਟ ਦੇ ਤੁਸੀਂ ਅੰਦਾਜ਼ਾ ਕਰੋ, ਮਾਸਟਰ ਜੀ ਨੇ ਅੱਜ ਵਿਧਾਨ ਸਭਾ ਵਿਚ ਜੋ ਕਿਹਾ ਸੀ ਉਹ ਬਿਲਕੁਲ ਠੀਕ ਕਿਹਾ ਸੀ ਕਿ ਇਲੈਕਸ਼ਨਾਂ ਨੂੰ ਮੱਦੇਨਜ਼ਰ ਰੱਖਦੇ ਹੋਏ ਸੈਂਟਰ ਸਰਕਾਰ ਨੇ ਇਹ ਸਾਰੀਆਂ ਚੀਜ਼ਾਂ ਕੀਤੀਆਂ ਸਨ, ਇਲੈਕਸ਼ਨ ਖ਼ਤਮ ਹੁੰਦਿਆਂ ਹੀ ਉਹ ਚੀਜ਼ਾਂ ਅਸਮਾਨ ਨੂੰ ਚਲੀਆਂ ਗਈਆਂ, ਕਿਉਂ ਚਲੀਆਂ ਗਈਆਂ? ਕਿਸ ਤਰ੍ਹਾਂ ਚਲੀਆਂ ਗਈਆਂ? ਇਹੋ ਜਿਣਸਾਂ ਸਨ ਜਿਹੜੀਆਂ ਉਸ ਵੇਲੇ ਸਸਤੀਆਂ ਹੋਈਆਂ ਸਨ। ਅੱਜ ਇੱਥੇ ਵੀ ਕਿਹਾ ਗਿਆ ਸੀ ਕਿ ਸਾਨੂੰ ਸੈਂਟਰ ਗੌਰਮਿੰਟ ਦਾ ਸਾਥ ਦੇਣਾ ਚਾਹੀਦਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰੀਸੈਸ਼ਨ ਵਿਚ ਜੇ ਹਿੰਦੁਸਤਾਨ ਬਚਿਆ ਹੈ ਤਾਂ ਸਿਰਫ਼ ਆਪਣੀ ਸੋਚ ਨਾਲ ਬਚਿਆ ਹੈ, ਆਪਣੀ ਬਚਤ ਦੀ ਸਕੀਮ ਨਾਲ ਬਚਿਆ ਹੈ। ਚੇਅਰਮੈਨ ਸਾਹਿਬ, ਹਿੰਦੁਸਤਾਨੀ ਕੋਈ ਵੀ ਹੈ ਉਸ ਦੀ ਸੋਚ ਹੁੰਦੀ ਹੈ ਕਿ ਆਪਣੇ ਲਈ ਬਚਾ ਕੇ ਰੱਖਣਾ ਹੈ, ਅਮਰੀਕਨ ਬਚਾਉਂਦਾ ਨਹੀਂ ਹੈ। ਉਨ੍ਹਾਂ ਨੇ ਸ਼ੁੱਕਰਵਾਰ ਨੂੰ ਮਿਲੀ ਹੋਈ ਤਨਖਾਹ ਸ਼ਨੀਵਾਰ, ਐਤਵਾਰ ਤੱਕ ਖਾ ਲੈਣੀ ਹੈ। ਉਹ ਸਾਰੇ ਬੈਂਕਾਂ ਤੇ ਨਿਰਭਰ ਹਨ। ਸਾਡੇ ਹਿੰਦੁਸਤਾਨੀ ਬੈਂਕਾਂ ਤੇ ਮਯੱਸਰ ਨਹੀਂ ਹਨ। ਹਰ ਬੰਦੇ ਦੀ ਸੋਚ ਹੁੰਦੀ ਹੈ ਕਿ ਆਪਣੀ ਛੱਤ ਚਾਹੀਦੀ ਹੈ, ਆਪਣਾ ਘਰ ਚਾਹੀਦਾ ਹੈ, ਆਪਣਾ ਕੋਠਾ ਚਾਹੀਦਾ ਹੈ। ਜਿਸ ਤਰ੍ਹਾਂ ਦੀ ਸੋਚ ਹੁੰਦੀ ਹੈ ਉਹ ਉਸੇ ਤਰ੍ਹਾਂ ਕਰਦਾ ਹੈ। ਇਹੀ ਵਜ੍ਹਾ ਸੀ ਕਿ ਸਾਨੂੰ ਰੀਸੈਸ਼ਨ ਦਾ ਇੰਨਾ ਜ਼ਿਆਦਾ ਫਰਕ ਨਹੀਂ ਪਿਆ। ਪਰ ਸੈਂਟਰ ਗੌਰਮਿੰਟ ਨੇ ਤਾਂ ਹਰ ਬੰਦੇ ਦਾ ਲੱਕ ਹੀ ਤੋੜ ਦਿੱਤਾ ਹੈ। ਇੰਨੀ ਵੱਡੀ ਮਹਿੰਗਾਈ ਜ਼ਿੰਦਗੀ ਵਿਚ ਦੇਖੀ ਨਹੀਂ ਗਈ ਸੀ। ਚੇਅਰਮੈਨ ਸਾਹਿਬ, ਮੈਨੂੰ ਬੜੀ ਪੁਰਾਣੀ ਗੱਲ ਯਾਦ ਹੈ। ਭਾਰਤੀ ਜਨਤਾ ਪਾਰਟੀ ਦੀ ਦਿੱਲੀ ਵਿਚ ਹਕੂਮਤ ਹੁੰਦੀ ਸੀ। ਆਲੂ-ਪਿਆਜ਼ ਦੇ ਰੇਟ ਵਧੇ ਸਨ, ਜਨਤਾ ਨੇ ਸਰਕਾਰ ਉਲਟਾ ਦਿੱਤੀ ਸੀ। ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਨੇ ਆਪਣੇ ਪੂਰੇ ਪੰਜ ਸਾਲ ਦੀ ਸਰਕਾਰ ਵਿਚ ਕੋਸ਼ਿਸ਼ ਰੱਖੀ ਕਿ ਕੀਮਤਾਂ ਨਹੀਂ ਵਧਣ ਦੇਣੀਆਂ। ਇੱਥੇ ਤਾਂ ਸੈਂਟਰ ਗੌਰਮਿੰਟ ਹੀ ਕਹਿ ਰਹੀ ਹੈ ਕਿ ਮਹਿੰਗਾਈ ਕੰਟਰੋਲ ਨਹੀਂ ਹੋ ਸਕਦੀ। ਹਰ ਚੀਜ਼ ਸੈਂਟਰ ਦੇ ਹੱਥ ਹੈ, ਕੋਈ ਸਟੇਟ ਗੌਰਮਿੰਟ ਆਪਣੇ ਪੈਰਾਂ ਤੇ ਖੜ੍ਹੀ ਨਹੀਂ ਹੋ ਸਕਦੀ। ਇਸ ਦਾ ਪਰੂਫ ਅੱਜ ਸਰਦਾਰ ਲਾਲ ਸਿੰਘ ਜੀ ਖੁਦ ਦੇ ਗਏ ਹਨ। ਇਹ ਬਹੁਤ ਪੁਰਾਣੇ ਮੈਂਬਰ ਹਨ, ਮੇਰੇ ਤੋਂ ਵੀ 8-10 ਸਾਲ ਪਹਿਲਾਂ ਦੇ ਵਿਧਾਨ ਸਭਾ ਅਟੈਂਡ ਕਰਦੇ ਆ ਰਹੇ ਹਨ। ਤੁਹਾਡੇ ਸਾਮ੍ਹਣੇ ਅੱਜ ਅੰਕੜੇ ਵੀ ਉਨ੍ਹਾਂ ਨੇ ਆਪ ਦਿੱਤੇ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੋ ਵਾਰ ਮੁੱਖ ਮੰਤਰੀ ਬਣੇ, ਢਾਈ-ਢਾਈ ਸਾਲ ਲਈ, ਜਸਟਿਸ ਗੁਰਨਾਮ ਸਿੰਘ ਚੀਫ਼ ਮਨਿਸਟਰ ਬਣੇ ਢਾਈ ਸਾਲ ਲਈ, ਸਰਦਾਰ ਲਛਮਣ ਸਿੰਘ ਗਿੱਲ 6 ਮਹੀਨੇ ਲਈ ਬਣੇ। ਇਨ੍ਹਾਂ ਦੀਆਂ ਚਾਰ ਸਰਕਾਰਾਂ ਰਹੀਆਂ ਅਤੇ ਚਾਰੋਂ ਪੰਜ-ਪੰਜ ਸਾਲ ਰਹੀਆਂ। ਇਹ ਆਪਣੇ ਆਪ ਹੀ ਇਨ੍ਹਾਂ ਨੇ ਦੱਸਿਆ ਹੈ। ਗਿਆਨੀ ਜ਼ੈਲ ਸਿੰਘ ਵੀ ਪੰਜ ਸਾਲ ਰਹੇ, ਸਰਦਾਰ ਦਰਬਾਰਾ ਸਿੰਘ ਵੀ ਪੰਜ ਸਾਲ ਰਹੇ, ਕੈਪਟਨ ਅਮਰਿੰਦਰ ਸਿੰਘ ਵੀ ਪੰਜ ਸਾਲ ਰਹੇ ਅਤੇ ਬੀਬੀ ਹੁਰਾਂ ਦੀ ਸਰਕਾਰ ਵਿਚ ਬੇਅੰਤ ਸਿੰਘ ਵੇਲੇ 3-4 ਮੁੱਖ ਮੰਤਰੀ ਬਦਲਦੇ ਰਹੇ (ਵਿਘਨ) ਅਸੀਂ ਇਸ ਮੁੱਦੇ ਵਿਚ ਨਹੀਂ ਪੈਣਾ। ਤੁਸੀਂ ਆਪਣੇ ਆਪ

ਆਪਣੀ ਜ਼ਬਾਨ ਤੋਂ ਕਿਹਾ ਹੈ, ਸਾਨੂੰ ਕਹਿਣ ਦੀ ਲੋੜ ਨਹੀਂ, ਇਹ ਤੁਸੀਂ ਆਪ ਦੱਸਿਆ ਹੈ ਕਿ ਤੁਹਾਡੀਆਂ ਚਾਰ ਸਰਕਾਰਾਂ ਰਹੀਆਂ ਹਨ। ਚਾਰ ਸਰਕਾਰਾਂ ਸਾਡੀਆਂ 9 ਸਾਲ ਲਈ ਰਹੀਆਂ ਹਨ ਅਤੇ ਤੁਹਾਡੀਆਂ ਚਾਰ ਸਰਕਾਰਾਂ 21 ਸਾਲ ਲਈ ਰਹੀਆਂ। ਇਹ ਚੀਜ਼ਾਂ ਆਪਣੇ ਆਪ ਪਰੂਵ ਕਰਦੀਆਂ ਹਨ ਕਿ ਕਿਸ ਤਰ੍ਹਾਂ ਸੈਂਟਰਲ ਗੌਰਮਿੰਟ ਅਕਾਲੀਆਂ ਨਾਲ ਧੱਕਾ ਕਰਦੀ ਰਹੀ ਹੈ। ਕਿਸੇ ਵੀ ਸਰਕਾਰ ਨੂੰ ਨਹੀਂ ਝੱਲਿਆ ਗਿਆ।

**ਸਰਦਾਰ ਮੱਖਣ ਸਿੰਘ :** ਚੇਅਰਮੈਨ ਸਾਹਿਬ, ** **

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਸਾਹਨੀ ਸਾਹਿਬ, ਬੋਲੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਚੇਅਰਮੈਨ ਸਾਹਿਬ, ਗੱਲ ਇਹ ਹੈ ਕਿ ਜੋ ਮੇਰੇ ਵੱਡੇ ਭਰਾ ਨੇ ਦੱਸਿਆ ਹੈ ਉਹ ਬਿਲਕੁਲ ਠੀਕ ਦੱਸਿਆ ਹੈ ਕਿਉਂਕਿ ਇਹ ਤਾਂ ਸਰਕਾਰਾਂ ਤੋੜਦੇ ਰਹੇ ਹਨ। ਜਿਹੜਾ ਬੱਚਾ ਖਿਡੌਣਾ ਤੋੜ ਦਿੰਦਾ ਹੈ, ਉਸ ਦਾ ਵੀ ਕੋਈ ਕਸੂਰ ਨਹੀਂ ਹੁੰਦਾ। ਸਿਰਫ ਪੈਰ ਹੀ ਮਾਰਨਾ ਹੈ, ਖਿਡੌਣਾ ਟੁੱਟ ਜਾਂਦਾ ਹੈ। ਪਰ ਜਿਸ ਨੇ ਖੇਡਣਾ ਹੈ, ਉਸ ਨੂੰ ਪਤਾ ਹੁੰਦਾ ਹੈ ਕਿ ਮੇਰਾ ਕਿੰਨਾ ਨੁਕਸਾਨ ਹੋ ਗਿਆ। ਅਸੀਂ ਖੇਡਣ ਵਾਸਤੇ ਅਤੇ ਸੇਵਾ ਕਰਨ ਵਾਸਤੇ ਆਉਂਦੇ ਰਹੇ ਹਾਂ ਪਰ ਇਹ ਤਾਂ ਸਾਨੂੰ ਤੋੜਨ ਲਈ ਆਉਂਦੇ ਰਹੇ ਹਨ। ਸੈਂਟਰ ਤੋਂ ਆਰਡਰ ਕਰਵਾ ਦੇਣਾ ਤੇ ਦਫ਼ਾ ਲੱਗ ਜਾਣੀ। ਇਸ ਤਰ੍ਹਾਂ ਸਰਕਾਰ ਟੁੱਟ ਜਾਣੀ। ਮੈਨੂੰ ਪੁਰਾਣੀ ਗੱਲ ਯਾਦ ਹੈ, ਸਾਡੇ ਮਰਹੂਮ ਐਮ.ਐਲ.ਏ. ਵਿਚਾਰੇ ਬੜੇ ਦਿਨ ਇੰਤਜ਼ਾਰ ਕਰਦੇ ਰਹੇ, ਅੱਜ ਉਹ ਇਸ ਦੁਨੀਆਂ ਵਿਚ ਨਹੀਂ ਹਨ...

(ਇਕ ਅਵਾਜ਼ : ਕੀ ਇਹ ਬਜਟ ਤੇ ਬੋਲ ਰਹੇ ਹੋ?)

ਇਹ ਵੀ ਬਜਟ ਹੀ ਹੈ। ਮੈਂ ਤੁਹਾਡੀਆਂ ਕਹੀਆਂ ਹੋਈਆਂ ਗੱਲਾਂ ਤੇ ਹੀ ਬੋਲ ਰਿਹਾ ਹਾਂ। ਉਹ ਇਕ ਦਿਨ ਮੇਰੇ ਕੋਲ ਦਫ਼ਤਰ ਵਿਚ ਬੈਠੇ ਹੋਏ ਕਹਿਣ ਲੱਗੇ ਕਿ ਸਾਹਨੀ ਸਾਹਿਬ, ਮੈਂ ਚੰਡੀਗੜ੍ਹ ਚੱਲਿਆ ਹਾਂ, ਅੱਜ ਸ਼ਾਮੀਂ ਕੰਮ ਮੁੱਕ ਜਾਣਾ ਹੈ। ਮੈਂ ਪੁੱਛਿਆ ਚੰਡੀਗੜ੍ਹ ਕੀ ਲੈਣ ਚੱਲੇ ਹੋ? ਉਨ੍ਹਾਂ ਨੇ ਦੱਸਿਆ ਕਿ ਮੈਂ ਚੰਡੀਗੜ੍ਹ ਚਲਿਆ ਹਾਂ, ਮੈਂ ਸਰਕਾਰ ਤਾਂ ਤੁਹਾਡੀ ਤੋੜਨੀ ਸੀ। ਇਹ ਖਬਰ ਫਿਰ ਅਖਬਾਰ ਵਿਚ ਆ ਗਈ। ਸੋ, ਇਹ ਇਸ ਤਰ੍ਹਾਂ ਕਰਦੇ ਰਹੇ ਹਨ। ਫਿਰ ਵੀ ਇਹ ਕਹਿੰਦੇ ਹਨ ਕਿ ਅਸੀਂ ਪੰਜਾਬ ਦੇ ਬੜੇ ਹਿਤੈਸ਼ੀ ਹਾਂ। ਪੰਜਾਬ ਨਾਲ ਜੋ ਧੱਕਾ ਕਾਂਗਰਸ ਨੇ ਕੀਤਾ ਹੈ, ਜੋ ਅੱਤਵਾਦ ਦਾ ਬੀਜ ਬੀਜਿਆ ਹੈ, ਇਨ੍ਹਾਂ ਦਾ ਬੀਜਿਆ ਹੋਇਆ ਹੈ। ਅਸੀਂ ਭਾਵੇਂ ਕਹਿਣਾ ਨਹੀਂ ਸੀ ਚਾਹੁੰਦੇ, ਕਿਉਂਕਿ ਹਰ ਵਾਰ ਜਖ਼ਮ ਨੂੰ ਕੁਰੇਦਣਾ ਕੋਈ ਅੱਛੀ ਗੱਲ ਨਹੀਂ ਹੁੰਦੀ। ਮਗਰ ਇਹ ਐਸਾ ਕਰ ਜਾਂਦੇ ਹਨ।

(ਸਰਦਾਰ ਦਰਸ਼ਨ ਸਿੰਘ ਬਰਾੜ ਵੱਲੋਂ ਵਿਘਨ) (ਸ਼ੋਰ)

ਵੀਰ, ਤੂੰ ਵੀ ਉਨ੍ਹਾਂ ਦੇ ਵਿਚ ਹੀ ਸੀ। ਅੱਜ ਮੈਂ ਗੱਲ ਕਰ ਰਿਹਾ ਸੀ ਕਿ ਸੈਂਟਰ ਗੌਰਮਿੰਟ

**Expunged as ordered by the Chair.

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਨੇ 800 ਕਰੋੜ ਰੁਪਏ ਦੀ ਗ੍ਰਾਂਟ ਦਿੱਤੀ ਹੈ, ਇਸ ਵਾਸਤੇ ਮੱਖਣ ਸਿੰਘ ਜੀ ਕਹਿ ਰਹੇ ਸਨ ਕਿ ਸਾਨੂੰ ਧੰਨਵਾਦ ਕਰਨਾ ਚਾਹੀਦਾ ਹੈ। ਪਰ ਇਨ੍ਹਾਂ ਦਾ ਲੱਗਾ ਕੀ ਹੈ? ਇਸ ਸਾਰੇ ਕੰਮ ਦੇ ਲਈ 2420 ਕਰੋੜ ਰੁਪਿਆ ਸਾਡਾ ਲੱਗ ਗਿਆ ਹੈ ਪ੍ਰੰਤੂ ਇਸ ਦੇ ਇਵਜ਼ ਵਿਚ ਸਿਰਫ ਸਾਨੂੰ 800 ਕਰੋੜ ਰੁਪਿਆ ਹੀ ਮਿਲਿਆ ਹੈ। ਇਸ ਦਾ ਹਾਲੇ ਕਾਗਜ਼ ਵੀ ਨਹੀਂ ਪਹੁੰਚਿਆ, ਇਹ ਪਹੁੰਚਦਿਆਂ ਪਹੁੰਚਦਿਆਂ ਕਿੰਨਾ ਕੱਟ ਲੱਗ ਜਾਣਾ ਹੈ, ਇਹ ਤਾਂ ਰੱਬ ਹੀ ਜਾਣਦਾ ਹੈ। ਸਾਡੇ ਫਾਈਨਾਂਸ ਮਨਿਸਟਰ ਸਾਹਿਬ ਦੱਸ ਸਕਦੇ ਹਨ ਜਾਂ ਬਾਕੀ ਮੰਤਰੀ ਜੀ ਦੱਸਦੇ ਹਨ ਕਿ ਕਿਵੇਂ ਸਕੀਮਾਂ ਸਿਰੇ ਚੜ੍ਹਦੀਆਂ ਹਨ ਅਤੇ ਸੈਂਟਰ ਗੌਰਮਿੰਟ ਕਿਵੇਂ-ਕਿਵੇਂ ਤੇ ਕਿਸ-ਕਿਸ ਤਰ੍ਹਾਂ ਦੇ ਕੱਟ ਲਾਉਂਦੀ ਹੈ।

*6.16 ਵਜੇ ਸ਼ਾਮ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਸਾਡੇ ਪੀ.ਡਬਲਿਊ.ਡੀ. ਮੰਤਰੀ ਜੀ ਤੋਂ ਪੁੱਛ ਲਓ। ਇਹ ਪਤਾ ਲੱਗਦਾ ਹੈ ਕਿ ਸਕੀਮ ਉਥੇ ਕਿਸ ਤਰ੍ਹਾਂ ਬਣਦੀ ਹੈ ਕਿ ਇਸ ਸਕੀਮ ਨਾਲ ਇਹ ਚੀਜ਼ ਲੈ ਆਵੋ। ਜੇ ਲੋਕਲ ਗੌਰਮਿੰਟ ਵਾਲੇ ਚਲੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਤੁਸੀਂ ਇਹ ਟੈਕਸ ਲਗਾ ਕੇ ਫਿਰ ਆ ਜਾਇਓ ਤਾਂ ਕਿ ਤੁਹਾਡੀ ਪਾਪੂਲੈਰਟੀ ਨਾ ਰਹੇ। ਇਹ ਟੈਕਸ ਲੱਗਣਾ ਚਾਹੀਦਾ ਹੈ, ਹਾਊਸ ਟੈਕਸ ਲਗਾਓ। ਕੀ ਮਤਲਬ ਹੈ? ਜੋ ਸਟੇਟ ਗੌਰਮਿੰਟ ਦੀਆਂ ਚੀਜ਼ਾਂ ਹਨ, ਉਨ੍ਹਾਂ ਨੂੰ ਸਟੇਟ ਗੌਰਮਿੰਟ ਕੋਲ ਹੀ ਰਹਿਣ ਦੇਣਾ ਚਾਹੀਦਾ ਹੈ। ਸੈਂਟਰ ਦਖ਼ਲ ਅੰਦਾਜ਼ੀ ਕਰਦਾ ਹੈ। ਸੈਂਟਰ, ਸਟੇਟ ਗੌਰਮਿੰਟ ਨੂੰ ਚੱਲਣ ਨਹੀਂ ਦੇਣਾ ਚਾਹੁੰਦਾ। ਇਸ ਦੇ ਬਾਵਜੂਦ ਵੀ ਅਸੀਂ ਆਪਣੇ ਕਿਸਾਨ ਅਤੇ ਇੰਡਸਟਰੀਲਿਸਟ ਦੀ ਜਿੰਨੀ ਵੀ ਪ੍ਰਸ਼ੰਸਾ ਕਰੀਏ, ਉਹ ਥੋੜ੍ਹੀ ਹੈ। ਕਿਸਾਨਾਂ ਨੇ ਤਾਂ ਹੁਣ ਵੀ ਕੇਂਦਰੀ ਪੂਲ ਵਿਚ ਤਕਰੀਬਨ 45% ਵੀਟ੍ਹ ਵਿਚ ਤੇ 25% ਝੋਨੇ ਵਿਚ ਹਿੱਸਾ ਪਾਇਆ ਹੈ। ਪਰ ਸਾਨੂੰ ਮਿਲਦਾ ਕੀ ਹੈ? ਅੱਜ ਤੁਹਾਡੇ ਕਹਿਣ ਮੁਤਾਬਕ ਅਖਬਾਰ ਵਿਚ ਪੜ੍ਹਿਆ ਹੈ ਕਿ ਪੰਜਾਬ ਨੂੰ 800 ਕਰੋੜ ਰੁਪਿਆ ਮਿਲਿਆ ਹੈ। ਜੇਕਰ ਸੈਂਟਰ ਸਰਕਾਰ ਵੱਲੋਂ ਇਹੋ ਹੀ ਬਜਟ ਵਿਚ ਰੱਖ ਦਿੱਤਾ ਜਾਂਦਾ ਤਾਂ ਇਹ ਕਿੰਨਾ ਵਧੀਆ ਲੱਗਦਾ। ਅਸੀਂ ਵੀ ਇਸ ਵਾਸਤੇ ਸੈਂਟਰ ਗੌਰਮਿੰਟ ਦਾ ਧੰਨਵਾਦ ਕਰਦੇ। ਮਗਰ ਉਹ ਠੀਕ ਹੈ ਕਿ ਪੰਜਾਬ ਹੁਣ ਮਰਨ ਤੇ ਆ ਗਿਆ, ਚਲੋ ਇਸ ਨੂੰ ਹੁਣ 800 ਕਰੋੜ ਰੁਪਿਆ ਦੇ ਹੀ ਦੇਵੋ। ਚਲੋ, ਇਸ ਦੇ ਬਾਵਜੂਦ ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ। ਚਲੋ, "ਜਾਂਦੇ ਚੋਰ ਦੀ ਲੰਗੋਟੀ ਹੀ ਸਹੀ।"

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ) :** ਬੱਸ, ਇੰਨਾ ਹੀ ਰੌਲਾ ਸੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਅੱਜ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਬਜਟ ਵਿਚ ਕੋਈ ਗੱਲਬਾਤ ਨਹੀਂ ਹੈ। ਪਿਛੇ ਜਿਹੇ ਖੱਪ ਪਈ ਸੀ ਕਿ ਝੋਨੇ ਦੀ ਇੱਕ ਕਿਸਮ ਲੈਣ ਤੋਂ ਅਧਿਕਾਰੀ ਇਨਕਾਰ ਕਰਦੇ ਹਨ। ਸਾਨੂੰ ਸਾਰਿਆਂ ਨੂੰ ਰਿਣੀ ਹੋਣਾ ਚਾਹੀਦਾ ਹੈ ਕਿ ਇੰਨੇ ਲਿਮਟਿਡ ਵਸੀਲਿਆਂ ਦੇ ਬਾਵਜੂਦ ਇਸ ਵਿਚੋਂ

ਟਾਈਮ ਤੇ ਪੈਸਾ ਕੱਢ ਕੇ, ਲੁਧਿਆਣਾ ਐਗਰੀਕਲਚਰ ਯੂਨੀਵਰਸਿਟੀ ਨੂੰ 105 ਕਰੋੜ ਰੁਪਿਆ ਬਜਟ ਵਿਚ ਦੇਣਾ, ਇਹ ਦਰਸਾਉਂਦਾ ਹੈ ਕਿ ਸਾਡਾ ਫਾਈਨਾਂਸ ਮਨਿਸਟਰ ਅਤੇ ਪੰਜਾਬ ਸਰਕਾਰ ਕਿਸਾਨੀ ਪ੍ਰਤੀ ਕਿੰਨੀ ਸੀਰੀਅਸ ਹੈ, ਕਿੰਨੇ ਸੀਰੀਅਸ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਹਨ, ਜਿਹੜੇ ਚਾਹੁੰਦੇ ਹਨ ਕਿ ਕਿਸਾਨਾਂ ਨੂੰ ਮੌਕਾ ਦਿੱਤਾ ਜਾਵੇ, ਅੱਛੀ ਰਿਸਰਚ ਕਰਕੇ ਅਤੇ ਅੱਛੀ ਚੀਜ਼ ਪ੍ਰੋਡਿਊਸ ਕਰਕੇ ਕਿਸਾਨਾਂ ਦੀ ਹਰ ਫਸਲ ਵਿਕ ਪਾਏ। ਇਹ ਕਿਸੇ ਨੇ ਨਹੀਂ ਸੋਚਿਆ ਕਿ ਇਹ ਵੀ ਸਰਕਾਰ ਦੀ ਉਪਲਬਧੀ ਹੈ। ਇਤਨੇ ਮਸਾਇਲ ਵਿਚੋਂ ਇੰਨਾ ਰੁਪਿਆ ਕੱਢ ਕੇ ਦੇਣਾ ਤਾਂ ਕਿ ਸਾਡੀ ਰਿਸਰਚ ਕਿਤੇ ਰਹਿ ਨਾ ਜਾਵੇ। ਪਹਿਲਾਂ ਲੋਕੀਂ ਰਿਸਰਚ ਲਈ ਅਹਿਮਦਾਬਾਦ ਵਗੈਰਾ ਦੂਰ-ਦੂਰ ਜਾਂਦੇ ਸੀ ਪਰ ਇਨ੍ਹਾਂ ਨੇ ਉਹ ਵਸੀਲੇ ਇੱਥੇ ਪੈਦਾ ਕਰਨ ਲਈ ਇਹ ਕੀਤਾ ਹੈ। ਸਪੀਕਰ ਸਾਹਿਬ, ਫਸਲ ਦੀ ਕਾਸ਼ਤਕਾਰ ਲਈ 107 ਕਰੋੜ ਰੁਪਏ ਰੱਖੇ ਗਏ ਹਨ, ਕੀ ਇਹ ਘੱਟ ਹਨ? ਇੱਥੇ ਹੀ ਬੱਸ ਨਹੀਂ। ਇਸ ਤੋਂ ਇਲਾਵਾ ਡੇਅਰੀ ਡਿਵੈਲਪਮੈਂਟ ਲਈ ਵੀ ਕੀਤਾ ਹੈ, ਡੇਅਰੀ ਦਾ ਕੰਮ ਕਿਸਾਨੀ ਦੇ ਨਾਲ-ਨਾਲ ਹੀ ਚਲਦਾ ਹੈ। ਇਹ ਕਿਸਾਨਾਂ ਦੀ ਦਿਨਚਰਯਾ ਦੇ ਰੋਜ਼ਮਰਾ ਦਾ ਹਿੱਸਾ ਹੈ। ਆਪਣੇ ਖਰਚੇ ਨੂੰ ਪੂਰਾ ਕਰਨ ਲਈ ਕਿਸਾਨ ਡੇਅਰੀ ਦਾ ਸਹਾਰਾ ਲੈਂਦਾ ਹੈ। ਅੱਜ ਸਾਡਾ 70-75% ਕਿਸਾਨ ਡੇਅਰੀ ਕਰਕੇ ਹੀ ਸ਼ਹਿਰ ਨਾਲ ਜੁੜਿਆ ਹੈ। ਸਵੇਰੇ ਦੁੱਧ ਲੈ ਕੇ ਸ਼ਹਿਰਾਂ ਵਿਚ ਪਾ ਕੇ ਜਾਂਦੇ ਹਨ। ਬੱਚੇ ਸਕੂਲਾਂ ਕਾਲਜਾਂ ਵਿਚ ਜਾਂਦੇ ਹਨ ਔਰ ਸ਼ਹਿਰਾਂ ਤੋਂ ਵਾਪਸ ਜਾਂਦੇ ਹੋਏ ਆਪਣੀ ਸਬਜ਼ੀ ਅਤੇ ਹੋਰ ਜ਼ਰੂਰੀ ਸਮਾਨ ਲੈ ਕੇ ਜਾਂਦੇ ਹਨ। ਉਹ ਲੋਕ ਇਸ ਤਰ੍ਹਾਂ ਸ਼ਹਿਰਾਂ ਨਾਲ ਜੁੜ ਗਏ ਹਨ, ਇਹ ਡੇਅਰੀ ਕਰਕੇ ਹੀ ਹੈ। ਇਸ ਬੱਜਟ ਵਿਚ ਡੇਅਰੀ ਨੂੰ ਉੱਤੇ ਚੁੱਕਣ ਲਈ 47 ਕਰੋੜ ਰੁਪਿਆ ਰੱਖਿਆ ਗਿਆ ਹੈ ਤਾਂ ਕਿ ਆਉਣ ਵਾਲੇ ਸਮੇਂ ਵਿਚ ਕਿਸਾਨ ਨੂੰ ਇਸ ਕੰਮ ਵਿਚ ਹੋਰ ਵਾਧਾ ਮਿਲੇ। ਜੋ ਇਹ ਕਿੱਤਾ ਉਸ ਦਾ ਐਕਸਟਰਾ ਹੈ ਉਸ ਲਈ ਚੰਗਾ ਉਪਰਾਲਾ ਕੀਤਾ ਗਿਆ ਹੈ।

ਗਰਾਊਂਡ ਵਾਟਰ ਦੀ ਵੀ ਗੱਲ ਕੀਤੀ ਹੈ। ਉਸ ਦੇ ਲਈ ਵੀ ਪੈਸੇ ਰੱਖੇ ਹਨ। ਸਭ ਤੋਂ ਜ਼ਰੂਰੀ ਗੱਲ ਬਿਜਲੀ ਦੀ ਹੈ। ਬਿਜਲੀ ਬਾਰੇ ਕੋਈ ਕਮੀ ਨਹੀਂ ਰੱਖੀ ਗਈ। ਇਸ ਬਜਟ ਵਿਚ 3300 ਕਰੋੜ ਰੁਪਿਆ ਇਨ੍ਹਾਂ ਨੇ ਬਿਜਲੀ ਲਈ ਰੱਖਿਆ ਹੈ। 820 ਕਰੋੜ ਰੁਪਏ ਰੋਡਜ਼ ਲਈ ਅਤੇ ਬਾਕੀ ਸਾਰੇ ਕੰਮਾਂ ਲਈ ਰੱਖੇ ਹਨ, 320 ਕਰੋੜ ਰੁਪਿਆ ਮੈਂਟੀਨੈਂਸ ਲਈ ਵੀ ਰੱਖਿਆ ਹੈ। ਬਿਜਲੀ ਅਜਿਹੀ ਚੀਜ਼ ਹੈ ਜਿਸ ਦੀ ਪੰਜਾਬ ਨੂੰ ਬਹੁਤ ਵੱਡੀ ਜ਼ਰੂਰਤ ਸੀ। ਹੁਣੇ ਸਰਦਾਰ ਲਾਲ ਸਿੰਘ ਜੀ ਨੇ ਵੀ ਦੱਸਿਆ ਹੈ ਕਿ ਬਿਜਲੀ ਲਈ ਕਿੰਨੇ ਐਗਰੀਮੈਂਟ ਕੀਤੇ, ਕੀ ਕੁਝ ਕੀਤਾ, ਕਿਉਂਕਿ ਬਿਜਲੀ ਦੀ ਸਾਡੇ ਕੋਲ ਘਾਟ ਹੈ। ਅਸੀਂ ਆਪਣੀਆਂ ਨਹਿਰਾਂ ਦਾ ਪਾਣੀ ਇਸਤੇਮਾਲ ਨਹੀਂ ਸੀ ਕਰ ਸਕੇ। ਥੀਨ ਡੈਮ ਬਣਨਾ ਸੀ ਪਰ ਸਰਕਾਰਾਂ ਨੇ ਇਸ ਵੱਲ ਕਦੇ ਧਿਆਨ ਨਹੀਂ ਦਿੱਤਾ। ਇਹ ਸਾਲ 1977 ਵਿਚ ਬਾਦਲ ਸਾਹਿਬ ਨੇ ਸ਼ੁਰੂ ਕਰਵਾਇਆ ਔਰ ਸਾਲ 1997 ਵਿਚ ਆ ਕੇ ਬਾਦਲ ਸਾਹਿਬ ਨੇ ਹੀ ਉਸ ਦਾ ਕੰਮ ਪੂਰਾ ਕਰਵਾਇਆ। ਸੈਂਟਰ ਤੋਂ ਜਿਵੇਂ ਮਰਜ਼ੀ ਪੈਸੇ ਲਿਆ ਕੇ ਕਰਵਾਇਆ। ਉਸ ਤੋਂ ਬਾਅਦ ਅੱਗੇ ਬਿਜਲੀ ਦੀ ਜੈਨਰੇਸ਼ਨ ਦੀ ਤਾਂ ਕੋਈ ਗੱਲ ਹੋਈ ਨਹੀਂ ਪਰ ਬਿਜਲੀ ਖਰੀਦਣ

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਦੀ ਗੱਲ ਜ਼ਰੂਰ ਹੁੰਦੀ ਰਹੀ ਹੈ, ਇਸ ਕਰਕੇ ਕਿ ਲੋਕਾਂ ਦੀ ਜ਼ਰੂਰਤ ਪੂਰੀ ਕਰ ਲਈਏ। ਬਿਜਲੀ ਦੀ ਜੈਨਰੇਸ਼ਨ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਗਈ। ਆਉਣ ਵਾਲੀ ਨਸਲ ਲਈ ਕੁਝ ਨਹੀਂ ਕੀਤਾ ਗਿਆ। ਅਸੀਂ ਆਉਣ ਵਾਲੀ ਨਸਲ ਨੂੰ ਕੀ ਦੇ ਕੇ ਜਾਵਾਂਗੇ ਉਹ ਇਹ ਹੈ ਕਿ ਖਰੀਦੋ ਤੇ ਵਰਤੋ, ਜੇ ਨਹੀਂ ਮਿਲਦੀ ਤਾਂ ਚੁੱਪ ਕਰਕੇ ਘਰੇ ਬੈਠੋ। ਲੇਕਿਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਲੰਮੀ ਸੋਚ ਨੇ ਇਸ ਨੂੰ ਹੁੰਗਾਰਾ ਦਿੱਤਾ ਹੈ। ਮੈਂ ਉਸ ਦਿਨ ਇੱਥੇ ਹੀ ਸੀ ਅਤੇ ਮੈਂ ਉਸ ਦਿਨ ਰਾਜਪੁਰੇ ਵਿਖੇ ਥਰਮਲ ਪਲਾਂਟ ਦੇ ਮਹੂਰਤ ਤੇ ਗਿਆ ਸੀ। ਲੋਕਾਂ ਨੇ ਕਿਹਾ ਕਿ ਇਹ ਤਾਂ ਦਿਖਾਵਾ ਹੈ। ਸਪੀਕਰ ਸਾਹਿਬ, ਮੈਂ ਗਵਰਨਰ ਐਡਰੈਸ ਉਤੇ ਵੀ ਬੋਲਦਿਆਂ ਕਿਹਾ ਸੀ ਕਿ ਜੇਕਰ ਕੋਈ ਪ੍ਰਾਈਵੇਟ ਫਰਮ ਆਉਂਦੀ ਹੈ ਅਤੇ ਉਹ 9000 ਕਰੋੜ ਦੇ ਕਰੀਬ ਰੁਪਿਆ ਇਨਵੈਸਟ ਕਰਦੀ ਹੈ ਔਰ ਦੁਨੀਆਂ ਦੀ ਬੜੀ ਵੱਡੀ ਫਰਮ ਹੈ ਉਸ ਦਾ ਨਾਮ ਐਲ.ਐਂਡ.ਟੀ ਹੈ ਉਸ ਨੇ ਪੈਸਾ ਖਰਚਣਾ ਹੈ ਉਸ ਨੇ ਕੰਮ ਸ਼ੁਰੂ ਕੀਤਾ ਹੈ ਅਤੇ ਉਸ ਨੇ ਕਿਹਾ ਹੈ ਕਿ ਮੈਂ ਤੁਹਾਨੂੰ ਇਸ ਥਰਮਲ ਪਲਾਂਟ ਦਾ ਕੰਮ 28 ਮਹੀਨੇ ਵਿਚ ਕਮਿਸ਼ਨ ਕਰਕੇ ਦੇ ਦੇਣਾ ਹੈ ਪ੍ਰੰਤੂ ਇਨ੍ਹਾਂ ਲੋਕਾਂ ਨੂੰ ਇਤਬਾਰ ਹੀ ਨਹੀਂ ਹੈ, ਇਨ੍ਹਾਂ ਨੇ ਮੰਨਣਾ ਹੀ ਨਹੀਂ ਹੈ। ਸਿਰਫ ਮੈਂ ਨਾ ਮਾਨੂੰ ਵਾਲੀ ਗੱਲ ਹੀ ਕਰਨੀ ਹੈ। ਜੈਨਰੇਸ਼ਨ ਬਾਰੇ ਇੱਕ ਦਿਨ ਦਾ ਕੰਮ ਨਹੀਂ ਹੈ। ਬਕਾਇਦਾ 3 ਸਾਲ ਹੋ ਗਏ ਹਨ ਅਤੇ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਹਾਲੇ ਉਪ ਮੁੱਖ ਮੰਤਰੀ ਵੀ ਬਣੇ ਨਹੀਂ ਸਨ, ਉਹ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਨ, ਉਹ ਕੋਸ਼ਿਸ਼ ਕਰਦੇ ਰਹੇ ਕਿ ਕਿਸੇ ਤਰੀਕੇ ਨਾਲ ਮੈਂ ਜਿਹੜਾ ਬਿਜਲੀ ਦਾ ਵਾਇਦਾ ਕੀਤਾ ਹੈ ਉਸ ਬਿਜਲੀ ਦੇ ਵਾਇਦਾ ਨੂੰ ਪੂਰਾ ਕਰਾਂ। ਉਨ੍ਹਾਂ ਬਿਜਲੀ ਦਾ ਵਾਇਦਾ ਪੂਰਾ ਕਰਨ ਲਈ ਹਰ ਫਰਮ ਨਾਲ ਗੱਲਬਾਤ ਕੀਤੀ, ਕਾਂਟੈਕਟ ਕੀਤਾ ਕਿ ਸਾਡੇ ਕੋਲ ਇੰਨਾ ਸਰਮਾਇਆ ਨਹੀਂ ਹੈ ਕਿ ਪੰਜਾਬ ਆਪਣੇ ਤੌਰ ਤੇ ਕੋਈ ਪ੍ਰਾਜੈਕਟ ਲਗਾ ਸਕੇ। ਫਿਰ ਦੂਸਰੀਆਂ ਫਰਮਾਂ ਨਾਲ ਪ੍ਰਾਈਵੇਟ ਪਾਰਟੀਸਿਪੇਸ਼ਨ ਨਾਲ ਇਹ ਕੰਮ ਕੀਤਾ ਗਿਆ। ਇਸ ਵਿਚ ਕੀ ਗੁਨਾਹ ਕੀਤਾ ਗਿਆ? ਆਪਣੇ ਲੋਕਾਂ ਨੂੰ ਆਪਣੀ ਚੀਜ਼ ਦੇਣੀ ਕੋਈ ਗੁਨਾਹ ਨਹੀਂ ਹੈ। ਇਸ ਲਈ ਅਸੀਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦੇ ਰਿਣੀ ਹਾਂ ਔਰ ਸਭ ਤੋਂ ਵੱਧ ਰਿਣੀ ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੇ ਜਿਨ੍ਹਾਂ ਨੇ ਸਾਨੂੰ ਇਥੇ ਲਿਆ ਕੇ ਖੜ੍ਹਾ ਕੀਤਾ ਹੈ ਅਤੇ ਅਸੀਂ ਪਬਲਿਕ ਵਿਚ ਖੜ੍ਹੇ ਹੋ ਕੇ ਗੱਲ ਕਰ ਸਕਦੇ ਹਾਂ ਕਿ ਬਿਜਲੀ ਲਈ ਅਸੀਂ ਆਉਣ ਵਾਲੇ ਸਮੇਂ ਵਿਚ ਆਤਮ ਨਿਰਭਰ ਹੋ ਜਾਵਾਂਗੇ। ਬਿਜਲੀ ਖਰੀਦਣਾ ਕੋਈ ਵੱਡੀ ਚੀਜ਼ ਨਹੀਂ ਹੈ। ਬਿਜਲੀ ਦੇ ਸੈਕਟਰ ਵਿਚ ਆਤਮ ਨਿਰਭਰ ਹੋਣਾ ਬਹੁਤ ਵੱਡੀ ਚੀਜ਼ ਹੈ। ਇਨ੍ਹਾਂ ਨੇ (ਆਪੋਜੀਸ਼ਨ ਵੱਲ ਇਸ਼ਾਰਾ) ਵੀ ਆਪਣੇ ਵੇਲੇ ਐਗਰੀਮੈਂਟ ਕੀਤੇ ਸਨ ਔਰ ਉਹ ਐਗਰੀਮੈਂਟ ਸਿਰੇ ਨਹੀਂ ਚੜ੍ਹੇ, ਉਹ ਐਗਰੀਮੈਂਟ ਟੁੱਟ ਗਏ ਸਨ ਕਿਉਂਕਿ ਜਿਨ੍ਹਾਂ ਨਾਲ ਐਗਰੀਮੈਂਟ ਕੀਤੇ ਸਨ ਉਹ ਕਹਿੰਦੇ ਸਨ ਕਿ ਸਾਡੇ ਕੋਲ ਹੁਣ ਕੋਈ ਇੰਤਜ਼ਾਮ ਨਹੀਂ ਹੈ, ਸਾਡੇ ਕੋਲ ਬਿਜਲੀ ਦੀ ਪ੍ਰੋਡੱਕਸ਼ਨ ਘੱਟ ਹੈ ਜਿਸ ਕਾਰਨ ਬਾਅਦ ਵਿਚ ਸਾਰਾ ਮਾਮਲਾ ਗੜਬੜ ਹੋ ਗਿਆ। ਅੱਜ ਸਾਰਿਆਂ ਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਰਿਣੀ ਹੋਣਾ ਚਾਹੀਦਾ ਹੈ ਜਿਨ੍ਹਾਂ ਨੇ ਵੱਡੇ ਉਪਰਾਲੇ ਕਰਕੇ ਬਿਜਲੀ ਦੇ ਖੇਤਰ ਵਿਚ ਸੂਬੇ ਨੂੰ ਆਤਮ

ਨਿਰਭਰ ਕਰਨ ਦੀ ਅਣਥੱਕ ਕੋਸ਼ਿਸ਼ ਕੀਤੀ ਹੈ।

ਹੁਣ ਮੈਂ, ਸਪੀਕਰ ਸਾਹਿਬ, ਤੁਹਾਡੇ ਨਾਲ ਇੰਡਸਟਰੀ ਦੇ ਬਾਰੇ ਮੁਤਫਿਕ ਹੋਵਾਂਗਾ। ਇੰਡਸਟਰੀਅਲ ਪਾਲਿਸੀ ਸਾਲ 2009 ਵਿਚ ਅਨਾਊਂਸ ਕੀਤੀ ਗਈ। ਕਦੇ ਵੀ, ਕਿਸੇ ਵੀ ਸਰਕਾਰ ਨੇ ਇੰਡਸਟਰੀ ਪਾਲਿਸੀ ਬਾਰੇ ਕੋਈ ਕੋਸ਼ਿਸ਼ ਨਹੀਂ ਕੀਤੀ। ਇੰਡਸਟਰੀ ਦੇ ਕੇ ਉਸ ਪਾਲਿਸੀ ਤੇ ਪਹਿਰਾ ਦੇਣ ਦੀ ਵੀ ਕੋਸ਼ਿਸ਼ ਕੀਤੀ ਗਈ। ਕਦੇ ਕਿਸੇ ਨੇ ਪੁੱਛਿਆ ਨਹੀਂ ਸੀ। ਜੇਕਰ ਖੇਤੀਬਾੜੀ ਦੀ ਗੱਲ ਕਰਦੇ ਹਾਂ, ਕਿਸਾਨੀ ਦੀ ਗੱਲ ਕਰਦੇ ਹਾਂ ਤਾਂ ਇਸ ਦੇ ਨਾਲ-ਨਾਲ ਬਰਾਬਰ ਕੋਈ ਚੀਜ਼ ਅਗਰ ਸਟੈਂਡ ਕਰਦੀ ਹੈ ਤਾਂ ਉਹ ਇੰਡਸਟਰੀ ਸਟੈਂਡ ਕਰਦੀ ਹੈ। ਜਿੱਥੇ-ਜਿੱਥੇ ਇੰਡਸਟਰੀ ਹੈ ਉਥੇ ਨਾਲ ਦੇ ਪਿੰਡਾਂ ਤੋਂ ਲੋਕ ਆਉਂਦੇ ਹਨ ਅਤੇ ਉਸ ਇੰਡਸਟਰੀ ਵਿਚ ਕੰਮ ਕਰਦੇ ਹਨ ਅਤੇ ਆਪਣੀ ਰੋਜ਼ੀ ਰੋਟੀ ਕਮਾਉਂਦੇ ਹਨ, ਮਜ਼ਦੂਰੀ ਕਰਦੇ ਹਨ। ਅੱਜ ਖੇਤੀ ਬਹੁਤ ਘੱਟ ਰਹਿ ਗਈ ਹੈ। ਹੁਣ ਛੋਟਾ ਕਿਸਾਨ ਕੇਵਲ ਚਾਰ ਪੰਜ ਜਾਂ ਛੇ ਕਿੱਲੇ ਜ਼ਮੀਨ ਦਾ ਮਾਲਕ ਹੀ ਸਾਡੇ ਇਲਾਕੇ ਵਿਚ ਰਹਿ ਗਿਆ ਹੈ। ਉਨ੍ਹਾਂ ਨੂੰ ਮਜ਼ਦੂਰੀ ਲੈਣ ਲਈ ਨੌਕਰੀ ਕਰਨੀ ਪੈਂਦੀ ਹੈ। ਇਹ ਤਾਂ ਹੀ ਹੋ ਸਕਦਾ ਹੈ ਜੇਕਰ ਉਥੇ ਨੇੜੇ ਇੰਡਸਟਰੀ ਚਲਦੀ ਹੋਵੇ। ਉਹ ਵਿਚਾਰਾ ਸਵੇਰੇ ਆਉਂਦਾ ਹੈ ਅਤੇ ਸ਼ਾਮ ਨੂੰ ਕੰਮ ਕਰਕੇ ਵਾਪਸ ਆ ਜਾਂਦਾ ਹੈ। ਇੰਡਸਟਰੀ ਨੂੰ ਮਜ਼ਬੂਤੀ ਦੇਣ ਲਈ ਇੰਡਸਟਰੀਅਲ ਪਾਲਿਸੀ ਲਿਆਂਦੀ ਗਈ ਹੈ, ਇਸ ਦੇ ਬਾਰੇ ਮੈਂ ਐਫ.ਐਮ. ਸਾਹਿਬ ਨੂੰ ਵੀ ਬੇਨਤੀ ਕਰਾਂਗਾ, ਸ਼ਾਇਦ ਇਨ੍ਹਾਂ ਨੇ ਇਸ ਵਿਚ ਰੱਖਿਆ ਨਹੀਂ। ਇਕ ਕਲੱਸਟਰ ਲਿਆਂਦਾ ਹੈ। ਐਫ.ਐਮ. ਸਾਹਿਬ ਨੇ ਜਿਹੜਾ 80 ਕਰੋੜ ਰੁਪਿਆ ਰੱਖਿਆ ਹੈ ਜਿਸ ਨਾਲ ਬਟਾਲੇ ਵਿਚ ਇੰਡਸਟਰੀ ਆਉਣੀ ਹੈ ਉਸ ਵਿਚ ਸਟੇਟ ਗੌਰਮਿੰਟ ਨੇ ਹਿੱਸਾ ਪਾਉਣਾ ਹੈ। 75% ਉਸ ਵਿਚ ਸੈਂਟਰ ਗੌਰਮਿੰਟ ਨੇ, 15% ਸਟੇਟ ਗੌਰਮਿੰਟ ਨੇ ਅਤੇ 10% ਸਬੰਧਤ ਬੈਨੀਫਿਸ਼ਰੀ ਨੇ ਪਾਉਣੇ ਹੁੰਦੇ ਹਨ। ਜਿਹੜਾ ਸਟੇਟ ਦਾ 15% ਹੈ। ਉਸ ਨੂੰ ਪਾਉਣ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਲਈ ਵੀ ਪੈਸੇ ਰੱਖੇ ਜਾਣ ਕਿਉਂਕਿ ਉਸ ਨੂੰ ਕਮਿਸ਼ਨ ਹੋਣ ਵਿਚ ਥੋੜ੍ਹੀ ਦੇਰ ਰਹਿ ਗਈ ਹੈ। ਮੈਨੂੰ ਇਨ੍ਹਾਂ ਭਰਾਵਾਂ ਨੂੰ ਇਹ ਦੱਸਦੇ ਹੋਏ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਇਹ ਕਲੱਸਟਰ ਮੈਂ ਨਹੀਂ ਲਿਆਂਦਾ, ਇਹ ਇਨਾਂ ਦੇ ਰਾਜ ਵੇਲੇ ਆਇਆ ਹੋਇਆ ਸੀ। ਲੇਕਿਨ ਮੇਰੇ ਤੋਂ ਪਹਿਲਾਂ ਜਿਹੜੇ ਐਮ.ਐਲ.ਏ., ਸਾਹਿਬ ਸਨ ਉਹ ਇਸ ਕਲੱਸਟਰ ਨੂੰ ਲੈਂਦੇ ਹੀ ਨਹੀਂ ਸੀ। ਮੈਂ ਇਨ੍ਹਾਂ ਦੇ ਮੰਤਰੀ ਸਾਹਿਬ ਕੋਲ ਗਿਆ। ਉਨ੍ਹਾਂ ਨੂੰ ਕਿਹਾ ਕਿ ਇਹ ਕਲੱਸਟਰ ਬਟਾਲੇ ਲਈ ਹੈ ਇਹ ਮੈਨੂੰ ਦੇ ਦਿਓ ਅਤੇ ਗੱਲ ਕਰੋ। ਸਪੀਕਰ ਸਾਹਿਬ, ਮੈਨੂੰ ਗੱਲ ਕਰਦੇ ਹੋਏ ਹੈਰਾਨੀ ਹੁੰਦੀ ਹੈ ਕਿ ਇਨ੍ਹਾਂ ਨੂੰ ਇੰਨਾ ਲਾਲਚ ਹੈ ਕਿ ਜਾਂਦਾ ਹੀ ਨਹੀਂ ਹੈ। ਤੁਸੀਂ ਹੈਰਾਨ ਹੋਵੋਗੇ ਅਤੇ ਮੈਂ ਫਲੋਰ ਆਫ ਦਿ ਹਾਊਸ ਤੇ ਕਹਿ ਸਕਦਾ ਹਾਂ ਕਿ ਸਾਰਾ ਕੁਝ ਹੋ ਗਿਆ, ਸਭ ਕੁਝ ਬਣ ਗਿਆ ਪਰ ਉਹ ਕਹਿੰਦੇ ਜਦੋਂ ਤੱਕ ਸਾਡੇ ਐਮ.ਐਲ.ਏ. ਦਾ ਨਾਂ ਨਹੀਂ ਪਾਉਗੇ ਉਦੋਂ ਤੱਕ ਅਸੀਂ ਪਾਸ ਨਹੀਂ ਹੋਣ ਦਿੰਦੇ। ਮੈਂ 6 ਮਹੀਨੇ ਨਾਂ ਨਹੀਂ ਪਾਇਆ ਤਾਂ 6 ਮਹੀਨੇ ਫਾਈਲ ਹੀ ਨਹੀਂ ਹਿੱਲੀ। ਸਾਡੇ ਇਥੇ ਡਾਇਰੈਕਟਰ, ਇੰਡਸਟਰੀ ਵੀ ਬੈਠੇ ਹੋਣਗੇ, ਸੈਕਟਰੀ ਇੰਡਸਟਰੀ ਵੀ ਬੈਠੇ ਹੋਣਗੇ, ਇਸ

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਬਾਰੇ ਇਨ੍ਹਾਂ ਨੂੰ ਪਤਾ ਹੈ। ਜਿੰਨੀ ਦੇਰ ਮੈਂ ਉਨ੍ਹਾਂ ਦਾ ਨਾਂ ਨਹੀਂ ਪਾਇਆ ਉਹ ਕੰਮ ਨਹੀਂ ਹੋਇਆ। ਆਖਿਰ ਵਿਚ ਮੈਂ ਉਨ੍ਹਾਂ ਦਾ ਨਾਂ ਪਾਇਆ ਤਾਂ ਫਿਰ ਕਲੱਸਟਰ ਸਿਰੇ ਚੜ੍ਹਿਆ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਨ੍ਹਾਂ ਨੂੰ ਸੂਬੇ ਨਾਲ, ਇਲਾਕੇ ਨਾਲ ਕੋਈ ਮਤਲਬ ਨਹੀਂ ਹੈ। ਇਨ੍ਹਾਂ ਨੂੰ ਮਤਲਬ ਆਪਣੇ ਆਪ ਨਾਲ ਹੈ। ਸੋ, ਮੈਂ ਧੰਨਵਾਦੀ ਹਾਂ ਕਿ ਕਲੱਸਟਰ ਬਟਾਲੇ ਵਿਚ ਆਇਆ ਹੈ ਔਰ ਇਸ ਦੇ ਆਉਣ ਨਾਲ ਇੰਡਸਟਰੀ ਨੂੰ ਹੋਰ ਹੁੰਗਾਰਾ ਮਿਲੇਗਾ। ਉਥੇ ਆਉਣ ਵਾਲੇ ਸਮੇਂ ਵਿਚ ਇੰਡਸਟਰੀ ਹੋਰ ਵਧੇਗੀ।

ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਪੈਸੇ ਦਿੰਦੇ ਹਾਂ। ਇਨ੍ਹਾਂ ਨੇ 100 ਕਰੋੜ ਰੁਪਿਆ ਸਬਸਿਡੀ ਦੇਣ ਵਾਸਤੇ ਅਨਾਊਂਸ ਕੀਤਾ ਸੀ, ਉਹ ਨਹੀਂ ਦਿੱਤਾ। ਉਹ ਸਾਡੀ ਸਰਕਾਰ ਨੇ ਪਹਿਲੇ ਸਾਲ ਵੀ ਦਿੱਤਾ, ਦੂਜੇ ਸਾਲ ਵੀ ਦਿੱਤਾ ਅਤੇ ਹੁਣ ਤੀਸਰੇ ਸਾਲ ਵੀ ਦਿੱਤਾ। ਅਸੀਂ ਇਹ ਹਰ ਸਾਲ ਦਿੱਤਾ ਹੈ। ਇਹ ਸਭ ਕੁਝ ਬਜਟ ਵਿਚ ਦਿੱਤਾ ਹੈ। ਬਜਟ ਇਕ ਆਈਨਾ ਹੁੰਦਾ ਹੈ। ਬਜਟ ਤੁਹਾਨੂੰ ਉਸ ਲਾਈਨ ਵਿਚ ਇਸ ਸ਼ੀਸ਼ੇ ਵਿਚ ਖੜ੍ਹਾ ਕਰਦਾ ਹੈ ਕਿ ਇਸ ਸ਼ੀਸ਼ੇ ਤੋਂ ਬਾਹਰ ਜਾਓਗੇ ਤਾਂ ਤੁਹਾਨੂੰ ਸ਼ਕਲ ਨਜ਼ਰ ਨਹੀਂ ਆਉਣੀ। ਅਸੀਂ ਰਿਣੀ ਹਾਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਦੇ ਕਿ ਉਨ੍ਹਾਂ ਨੇ ਸਾਨੂੰ ਸੁੰਦਰ ਸ਼ੀਸ਼ਾ ਦਿਖਾਇਆ ਹੈ। ਹੁਣ ਅਸੀਂ ਇਸ ਸ਼ੀਸ਼ੇ ਸਾਹਮਣੇ ਖੜ੍ਹੇ ਹੋ ਕੇ ਇਹ ਜਾਣ ਸਕਦੇ ਹਨ ਕਿ ਸਾਡਾ ਵਜੂਦ ਕੀ ਹੈ, ਸਾਡੀ ਔਕਾਤ ਕੀ ਹੈ, ਸਾਡੇ ਮਸਾਈਲ ਕੀ ਹਨ? ਸੋ, ਅੱਜ ਵੀ ਅਸੀਂ ਸਰਕਾਰ ਵੱਲੋਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦਾ ਧੰਨਵਾਦ ਕਰਦੇ ਹਾਂ। ਇਸ ਤੋਂ ਅੱਗੇ ਮੈਂ ਸੜਕਾਂ ਬਾਰੇ ਗੱਲ ਕਰਨੀ ਹੈ। ਮੇਰੇ ਤੋਂ ਪਹਿਲਾਂ ਸਰਦਾਰ ਮੱਕੜ ਸਾਹਿਬ ਨੇ ਇਥੇ ਦੱਸਿਆ ਹੈ ਕਿ 1100 ਕਰੋੜ ਰੁਪਏ ਇਸ ਵਾਸਤੇ ਰੱਖੇ ਗਏ ਹਨ ਔਰ ਸੜਕਾਂ 6 ਲੇਨਿੰਗ ਬਣਾਉਣੀਆਂ ਹਨ।

**ਮਾਨਯੋਗ ਸਪੀਕਰ :** ਤੁਸੀਂ ਟਾਈਮ ਦਾ ਵੀ ਧਿਆਨ ਰੱਖੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਰ, ਮੈਂ ਤਾਂ ਬੀ.ਜੇ.ਪੀ. ਵੱਲੋਂ ਬੋਲਣਾ ਹੈ। ਜੇ ਹੋਰ ਕਿਸੇ ਨੇ ਬੋਲਣਾ ਹੈ ਤਾਂ ਮੈਂ ਬੈਠ ਜਾਂਦਾ ਹਾਂ।

**ਮਾਨਯੋਗ ਸਪੀਕਰ :** ਚਲੋ, ਬੋਲੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਬੁਨਿਆਦੀ ਢਾਂਚੇ ਵਾਸਤੇ 971 ਕਰੋੜ ਰੁਪਏ ਰੱਖੇ ਗਏ ਹਨ। ਅੱਜ ਹਰ ਪੱਖ ਵਾਸਤੇ ਪੈਸਾ ਰੱਖਿਆ ਹੈ, ਕੋਈ ਵੀ ਚੀਜ਼ ਨਹੀਂ ਛੱਡੀ ਗਈ। ਐਗਰੀਕਲਚਰ ਵਾਸਤੇ ਪੈਸਾ ਰੱਖਿਆ ਗਿਆ ਹੈ, ਸੜਕਾਂ ਵਾਸਤੇ ਪੈਸਾ ਰੱਖਿਆ ਹੈ, ਬੱਸ ਸਟੈਂਡਾਂ ਵਾਸਤੇ ਪੈਸਾ ਰੱਖਿਆ ਹੈ, ਗੱਲ ਕੀ, ਹਰ ਪੱਖ ਵਾਸਤੇ ਪੈਸਾ ਰੱਖਿਆ ਹੈ। ਇਹ ਕਹਿੰਦੇ ਹਨ ਕਿ ਬਜਟ ਹੀ ਪੜ੍ਹਨ ਲਗ ਪਏ ਹਾਂ। ਬਜਟ ਤਾਂ ਅਸੀਂ ਪਹਿਲਾਂ ਹੀ ਪੜ੍ਹ ਕੇ ਆਏ ਹਾਂ। ਐਫ.ਐਮ. ਸਾਹਿਬ ਨੇ ਹਰ ਚੀਜ਼ ਨੂੰ ਉਸ ਦੇ ਆਈਨੇ ਦੇ ਮੁਤਾਬਿਕ ਹੀ ਫਿੱਟ ਕਰਕੇ ਦੇਣਾ ਹੈ ਅਤੇ ਉਸੇ ਗਾਈਡ-ਲਾਈਨਜ਼

ਤੇ ਹੀ ਸਾਰਾ ਸਾਲ ਚਲਣਾ ਹੈ। ਮੈਂ ਬਹੁਤਾ ਨਾ ਕਹਿੰਦਾ ਹੋਇਆ, ਇਕ ਵਾਰ ਫਿਰ ਦਿਲ ਦੀਆਂ ਗਹਿਰਾਈਆਂ ਤੋਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਦਾ ਬਹੁਤ ਧੰਨਵਾਦ ਕਰਦਾ ਹਾਂ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਸਾਨੂੰ ਅਜਿਹਾ ਐਫ.ਐਮ. ਸੌਂਪਿਆ ਹੈ। ਕਹਿਣਾ ਬਹੁਤ ਸੌਖਾ ਹੈ। ਸ਼ੇਰ ਦਹਾੜ ਮਾਰਦਾ ਹੈ ਪਰ ਜੇਕਰ ਉਹ ਆਈਨੇ ਵਿਚੋਂ ਬਾਹਰ ਨਿਕਲੇਗਾ ਤਾਂ ਤੁਸੀਂ ਖਰਾਬ ਹੋਵੋਗੇ। ਪਰ ਜਿੰਨੀ ਦੇਰ ਉਹ ਸ਼ੀਸ਼ੇ ਦੇ ਫਰੇਮ ਵਿਚੋਂ ਬਾਹਰ ਨਹੀਂ ਨਿਕਲਦਾ ਸਾਨੂੰ ਉਸ ਦੀ ਸ਼ਕਲ ਨਹੀਂ ਨਜ਼ਰ ਆਉਣੀ। ਜੇਕਰ ਉਹ ਆਈਨੇ ਦੇ ਵਿਚ ਰਹੇਗਾ ਤਾਂ ਠੀਕ ਰਹੇਗਾ ਜੇਕਰ ਉਹ ਆਈਨੇ ਤੋਂ ਬਾਹਰ ਜਾਏਗਾ ਤਾਂ ਦੁੱਖ ਪਾਵੇਗਾ। ਜੈ ਹਿੰਦ।

**ਮਾਨਯੋਗ ਸਪੀਕਰ** : ਹੁਣ ਸਰਦਾਰ ਜਗਬੀਰ ਸਿੰਘ ਬਰਾੜ ਬੋਲਣਗੇ। ਉਨ੍ਹਾਂ ਤੋਂ ਬਾਅਦ ਸਰਦਾਰ ਸਾਧੂ ਸਿੰਘ ਧਰਮਸੋਤ ਜੀ ਬੋਲਣਗੇ।

**ਸਰਦਾਰ ਜਗਬੀਰ ਸਿੰਘ ਬਰਾੜ (ਜਲੰਧਰ ਛਾਉਣੀ)** : ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਬਜਟ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੇ ਇਹ ਚੌਥਾ ਬਜਟ ਪੇਸ਼ ਕੀਤਾ ਹੈ। ਅਖਬਾਰਾਂ ਵਿਚ ਵੀ ਪੜ੍ਹਿਆ ਹੈ, ਇਸ ਬਜਟ ਦੀ ਹਰ ਪਾਸਿਉਂ ਸ਼ਲਾਘਾ ਹੋਈ ਹੈ। ਇਸ ਲਈ ਮੈਂ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਪਹਿਲਾਂ ਵੀ ਆਮ ਬਜਟ ਆਉਂਦੇ ਰਹੇ ਹਨ, ਅਸੀਂ ਪੜ੍ਹਦੇ ਰਹੇ ਹਾਂ, ਪੈਸੇ ਰੱਖੇ ਜਾਂਦੇ ਹਨ, ਸਕੂਲਾਂ ਲਈ ਅਤੇ ਸੜਕਾਂ ਆਦਿ ਲਈ ਪੈਸੇ ਰੱਖੇ ਜਾਂਦੇ ਹਨ। ਪਰ ਇਸ ਬਜਟ ਵਿਚ ਸਭ ਤੋਂ ਪਹਿਲਾਂ ਜਿਸ ਗੱਲ ਦੀ ਸ਼ਲਾਘਾ ਹੋਈ ਹੈ, ਉਹ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਵੱਲੋਂ ਇਕ ਖਾਸ ਪਹਿਲ-ਕਦਮੀ ਕਰਕੇ ਹੋਈ ਹੈ। ਅੱਜ ਗਲੋਬਲ ਵਾਰਮਿੰਗ ਦਾ ਬੜਾ ਰੌਲਾ ਪਿਆ ਹੋਇਆ ਹੈ। ਸਾਡੇ ਗਲੇਸ਼ੀਅਰ ਪਿਘਲ ਜਾਣੇ ਹਨ ਅਤੇ ਸਾਨੂੰ ਪਾਣੀ ਹੀ ਨਹੀਂ ਮਿਲਣਾ। ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਅਤੇ ਆਪਣੇ ਹਿੱਤ ਇਸ ਤਰ੍ਹਾਂ ਦੇ ਨਹੀਂ ਹਨ ਕਿ ਪੰਜਾਬ ਦੀ ਖੇਤੀ ਫੇਲ੍ਹ ਹੋ ਜਾਵੇ। ਇਸ ਤਰ੍ਹਾਂ ਹੋਣ ਨਾਲ ਪੰਜਾਬ ਦੇ ਕਿਸਾਨ ਦੇ ਨਾਲ, ਪੰਜਾਬ ਦਾ ਸਾਰਾ ਅਰਥਚਾਰਾ ਹੀ ਵਿਗੜ ਜਾਵੇਗਾ। ਇਸ ਕਰਕੇ ਗਰੀਨ ਬੈਲਟ ਪ੍ਰੋਜੈਕਟ ਲਿਆਉਣਾ ਆਪਣੇ ਆਪ ਵਿਚ ਇਕ ਸ਼ਲਾਘਾਯੋਗ ਕਦਮ ਹੈ, ਜਿਸ ਲਈ 270 ਕਰੋੜ ਰੁਪਏ ਇਸ ਸਾਲ ਲਗਣੇ ਹਨ। ਜਿਵੇਂ ਕੋਇਲੇ ਦੇ ਬਲਣ ਨਾਲ ਅਤੇ ਕਣਕ ਦਾ ਨਾੜ ਸਾੜਣ ਕਰਕੇ ਗਰਮੀ ਪੈਦਾ ਹੁੰਦੀ ਹੈ ਅਤੇ ਪਲਿਊਸ਼ਨ ਪੈਦਾ ਹੁੰਦਾ ਹੈ, ਇਸ ਲਈ ਸ਼ੈਲਰ ਮਸ਼ੀਨਾਂ ਨਵੀਆਂ ਆਈਆਂ ਹਨ ਅਤੇ ਜਿਹੜੀਆਂ ਕਿਸਾਨਾਂ ਨੂੰ ਸਬਸਿਡੀ ਤੇ ਦੇਣੀਆਂ ਹਨ, ਉਸ ਲਈ ਮੈਂ ਐਫ.ਐਮ. ਸਾਹਿਬ ਨੂੰ ਦੋਬਾਰਾ ਵਧਾਈ ਦਿੰਦਾ ਹਾਂ। ਪਿੱਛੇ ਜਿਹੇ ਕੋਪਨ ਹੈਗਨ ਵਿਚ ਇਕ ਕਾਨਫਰੰਸ ਹੋਈ ਸੀ ਜਿਸ ਵਿਚ ਹਿੰਦੁਸਤਾਨ ਦੇ ਪ੍ਰਾਈਮ ਮਨਿਸਟਰ, ਡਾਕਟਰ ਮਨਮੋਹਨ ਸਿੰਘ ਜੀ ਸ਼ਾਮਲ ਹੋਏ ਸਨ। ਉਥੇ ਚਰਚਾ ਹੋਈ ਕਿ ਭਾਰਤ ਨੂੰ ਵੀ ਪਲਿਊਸ਼ਨ ਘਟਾਉਣ ਵਾਸਤੇ ਆਪਣਾ ਹਿੱਸਾ ਪਾਉਣਾ ਚਾਹੀਦਾ ਹੈ। ਇਹ ਠੀਕ ਹੈ ਕਿ ਕਾਨਫਰੰਸ ਉਥੇ ਹੋਈ

[ ਸਰਦਾਰ ਜਗਬੀਰ ਸਿੰਘ ਬਰਾੜ ]

ਹੈ ਪਰ ਐਕਸ਼ਨ ਹਿੰਦੁਸਤਾਨ ਵਿਚ ਸ਼ੁਰੂ ਹੋਣਾ ਸੀ ਪਰ, ਸਪੀਕਰ ਸਾਹਿਬ, ਕਿਸੇ ਵੀ ਸੂਬੇ ਵਿਚ ਇਹ ਐਕਸ਼ਨ ਸ਼ੁਰੂ ਨਹੀਂ ਹੋਇਆ। ਜੇਕਰ ਇਹ ਸ਼ੁਰੂ ਹੋਇਆ ਤਾਂ ਸਭ ਤੋਂ ਪਹਿਲਾਂ ਪੰਜਾਬ ਦੇ ਐਫ.ਐਮ. ਸਾਹਿਬ ਨੇ ਇਸ ਬਾਰੇ ਉਪਰਾਲੇ ਕੀਤੇ ਹਨ। ਇਹ 270 ਕਰੋੜ ਰੁਪਏ ਤੋਂ ਸ਼ੁਰੂ ਹੋਵੇਗੀ ਅਤੇ ਇਹ ਆਉਣ ਵਾਲੇ ਸਮੇਂ ਵਿਚ 270 ਕਰੋੜ ਰੁਪਏ ਲੋਕਾਂ ਲਈ ਹਜ਼ਾਰਾਂ ਕਰੋੜ ਰੁਪਏ ਬਣ ਕੇ ਸਾਹਮਣੇ ਆਉਣਗੇ। ਸਾਨੂੰ ਇਸ ਦਾ ਆਉਣ ਵਾਲੇ ਸਮੇਂ ਵਿਚ ਜ਼ਿਆਦਾ ਫਾਇਦਾ ਹੋਵੇਗਾ। ਸਪੀਕਰ ਸਾਹਿਬ, ਗੱਲ ਕਰਨ ਤੋਂ ਪਹਿਲਾਂ ਆਪਾਂ ਪਲਿਊਸ਼ਨ ਘਟਾਉਣ ਵਾਸਤੇ ਸੜਕਾਂ ਦੁਆਲੇ ਦਰੱਖਤ ਲਗਾਉਣ ਜਾ ਰਹੇ ਹਾਂ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਦਰੱਖਤ ਹੈ, ਇਸ ਨੂੰ ਆਪਣੀ ਕਿਸਮ ਦੇ ਨਾਲ ਪੂਰਾ ਹੋਣ ਵਿਚ ਸਮਾਂ ਲੱਗਦਾ ਹੈ। ਜਿਵੇਂ ਟਾਹਲੀ ਦਾ ਦਰਖੱਤ ਹੈ, ਇਸ ਨੂੰ ਵੱਡਾ ਹੋਣ ਵਿਚ 20 ਤੋਂ 25 ਸਾਲ ਦਾ ਸਮਾਂ ਲੱਗਦਾ ਹੈ। ਕਿੱਕਰ ਜਿਹੜੀ ਹੈ, ਉਸ ਨੂੰ 15 ਤੋਂ 20 ਸਾਲ ਦਾ ਸਮਾਂ ਲੱਗਦਾ ਹੈ ਅਤੇ ਸਫੈਦੇ ਨੂੰ 7-8 ਸਾਲ ਦਾ ਸਮਾਂ ਲੱਗਦਾ ਹੈ। ਪਰ ਇਨ੍ਹਾਂ ਨੂੰ ਕੱਟਣ ਲੱਗਿਆਂ ਕਦੇ ਨਹੀਂ ਸੋਚਿਆ ਕਿ ਆਪਾਂ ਨੇ ਇਹ ਦਰੱਖਤ ਕੱਟ ਦਿੱਤਾ, ਇਸਦਾ ਕੀ ਨੁਕਸਾਨ ਹੋਇਆ ਹੈ। ਸਪੀਕਰ ਸਾਹਿਬ, ਮੇਰੇ ਹਲਕੇ ਦੇ ਵਿਚ ਇਕ ਮਾਡਲ ਟਾਊਨ ਪੈਂਦਾ ਹੈ, ਭੰਡਾਰੀ ਸਾਹਿਬ ਇੱਥੇ ਬੈਠੇ ਹਨ, ਇਨ੍ਹਾਂ ਦਾ ਹਲਕਾ ਵੀ ਉਸਦੇ ਨਾਲ ਲਗਦਾ ਹੈ, ਇਹ ਭਗਤ ਚੂਨੀ ਲਾਲ ਜੀ ਵੀ ਬੈਠੇ ਹਨ, ਇਨ੍ਹਾਂ ਦਾ ਹਲਕਾ ਵੀ ਇਸਦੇ ਨਾਲ ਲਗਦਾ ਹੈ। ਉਥੇ ਇਕ ਕਰੀਮੇਸ਼ਨ ਗਰਾਊਂਡ ਹੈ ਅਤੇ ਉਸਦੇ ਵਿਚ ਡੇਅਲੀ ਜਿਹੜੀਆਂ ਡੈੱਡ ਬਾਡੀਜ਼ ਆਉਂਦੀਆਂ ਹਨ, ਉਨ੍ਹਾਂ ਦੀ ਗਿਣਤੀ 15 ਤੋਂ 20 ਹੈ। ਇਕ ਬਾਡੀ ਦੇ ਸਸਕਾਰ ਲਈ ਤਕਰੀਬਨ ਸਾਢੇ ਸੱਤ ਮਣ ਲੱਕੜ ਲੱਗਦੀ ਹੈ ਭਾਵ ਤਕਰੀਬਨ ਤਿੰਨ ਕੁਇੰਟਲ ਲੱਕੜ ਲੱਗਦੀ ਹੈ। ਇਸ ਤੋਂ ਹਿਸਾਬ ਲਗਾ ਲਓ ਕਿ ਕਿੰਨੇ ਦਰੱਖਤ ਹਰ ਰੋਜ਼ ਲੱਗਦੇ ਹਨ। ਇਸ ਲਈ ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸੇ ਬਜਟ ਵਿਚ ਇਕ ਐਲ.ਪੀ.ਜੀ. ਕਰੀਮੇਸ਼ਨ ਮਸ਼ੀਨ ਜਿਹੜੀ ਤਕਰੀਬਨ 50 ਲੱਖ ਰੁਪਏ ਦੀ ਆਉਂਦੀ ਹੈ, ਉਸ ਬਾਰੇ ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਵਿਚਾਰਨ ਅਤੇ ਰੱਖ ਲੈਣ। ਇਸਦੇ ਨਾਲ ਲੱਕੜ ਵੀ ਬਚੇਗੀ, ਪਲਿਊਸ਼ਨ ਵੀ ਘਟੇਗਾ ਅਤੇ ਲੋਕਾਂ ਦੀ ਤਕਲੀਫ ਵੀ ਘਟੇਗੀ। ਇਹ ਮੇਰੀ ਬੇਨਤੀ ਹੈ।

ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਸਾਰੇ ਬੁਲਾਰੇ ਖੇਤੀਬਾੜੀ ਬਾਰੇ ਬੋਲੇ ਹਨ। ਇਸ ਬਾਰੇ ਡਾਟਾ ਕਲੀਅਰ ਹੈ ਕਿ 45% ਅਸੀਂ ਕਣਕ ਸੈਂਟਰ ਨੂੰ ਦਿੰਦੇ ਹਾਂ ਅਤੇ 25% ਅਸੀਂ ਚਾਵਲ ਸੈਂਟਰ ਨੂੰ ਦਿੰਦੇ ਹਾਂ ਪਰ ਸੈਂਟਰ ਨੇ ਜਿਹੜਾ ਕੌਮੀ ਗਰਾਸ ਮਿਸ਼ਨ ਪ੍ਰੋਜੈਕਟ ਲਗਾਇਆ ਹੈ ਇਸਦੇ ਵਿਚ ਪੰਜਾਬ ਦੇ ਸਿਰਫ 10 ਜ਼ਿਲ੍ਹੇ ਹੀ ਕਵਰ ਕੀਤੇ ਗਏ ਹਨ ਜਦ ਕਿ ਅਨਾਜ ਭੇਜਣ ਦੇ ਵਿਚ ਪ੍ਰਸੈਂਟੇਜ਼ ਸਾਡੀ ਅੱਧ ਦੇ ਕਰੀਬ ਹੋਵੇ ਪ੍ਰੰਤੂ ਜਦੋਂ ਰਿਸਰਚ ਹੋਣੀ ਹੈ ਤਾਂ ਸਾਨੂੰ ਪਿੱਛੇ ਰੱਖਿਆ ਗਿਆ ਹੈ। ਇਹ ਮਾੜੀ ਗੱਲ ਹੈ ਅਤੇ ਇਸਦੇ ਵਿਚ ਸਾਰੇ ਪੰਜਾਬ ਨੂੰ ਕਵਰ ਕੀਤਾ ਜਾਵੇ ਤਾਂ ਕਿ ਜਿਹੜੀਆਂ ਹੋਰ ਫਸਲਾਂ ਹਨ, ਉਨ੍ਹਾਂ ਦੀ ਰਿਸਰਚ ਜਿਹੜੀ ਕਰਦੇ ਹਾਂ, ਉਸਦੇ ਨਾਲ ਪੰਜਾਬ ਨੂੰ ਫਾਇਦਾ ਹੋ ਸਕੇ। ਇੱਥੇ ਸੋਕੇ ਦੀ ਵੀ ਗੱਲ

ਚੱਲੀ ਹੈ, ਸਾਲ 2009-10 ਵਿਚ ਇੰਨੇ ਸੋਕੇ ਦੇ ਬਾਵਜੂਦ ਵੀ ਪੰਜਾਬ ਨੇ 1,680,35 ਮੀਟਰਿਕ ਟਨ ਝੋਨਾ ਪੈਦਾ ਕੀਤਾ ਹੈ। ਕਿਸਾਨ ਨੇ ਇਹ ਨਹੀਂ ਦੇਖਿਆ ਕਿ ਮੈਂ ਆੜਤੀਏ ਤੋਂ ਪੈਸੇ ਲੈ ਕੇ ਤੇਲ ਬਾਲ ਰਿਹਾ ਹਾਂ ਜਾਂ ਬੈਂਕ ਤੋਂ ਪੈਸੇ ਲੈ ਕੇ ਬਾਲ ਰਿਹਾ ਹਾਂ। ਉਸਦੀ ਸਿਰਫ ਇਕੋ ਹੀ ਮਨਸ਼ਾ ਸੀ ਕਿ ਮੈਂ ਕਿਸੇ ਤਰੀਕੇ ਨਾਲ ਅਨਾਜ ਪੂਰਾ ਕਰ ਲਵਾਂ ਅਤੇ ਕੇਂਦਰ ਦੇ ਭੰਡਾਰ ਭਰ ਜਾਣ ਅਤੇ ਪੰਜਾਬ ਦੇ ਕਿਸਾਨ ਨੇ ਕੇਂਦਰ ਦਾ ਭੰਡਾਰ ਭਰ ਦਿੱਤਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਜਿਵੇਂ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਪਿਛਲਾ ਸਮਾਂ ਬੜਾ ਔਖਾ ਲੰਘਿਆ ਅਤੇ ਉਸਦੇ ਵਿਚ ਕਿਸਾਨ ਨੇ ਡੀਜ਼ਲ ਬਹੁਤ ਬਾਲਿਆ ਹੈ। ਹੁਣ ਗੌਰਮਿੰਟ ਆਫ਼ ਇੰਡੀਆ ਨੇ ਜ਼ਿਕਰ ਕੀਤਾ ਹੈ ਕਿ 800 ਕਰੋੜ ਰੁਪਿਆ ਇਸਦੇ ਲਈ ਆਇਆ ਹੈ। ਇਸਦੇ ਵਿਚੋਂ ਕੁਝ ਹਿੱਸਾ ਤਾਂ ਪਾਵਰ ਪਰਚੇਜ ਲਈ ਹੈ, ਜਿਹੜੀ ਬਾਹਰਲੇ ਸੂਬਿਆਂ ਤੋਂ ਬਿਜਲੀ ਲਈ ਹੈ ਉਸ ਵਾਸਤੇ ਹੈ। ਐਫ.ਐਮ. ਸਾਹਿਬ ਐਗਜੈਕਟ ਫਿਗਰ ਜਾਣਦੇ ਹੋਣਗੇ, ਉਹ ਹੈ compensation due to ਜਿਹੜਾ ਵਾਧੂ ਡੀਜ਼ਲ ਬਾਲ ਕੇ ਫਸਲ ਪਾਲੀ ਹੈ। ਕੀ ਪੰਜਾਬ ਸਰਕਾਰ ਜਿਹੜੇ ਲੋਕਾਂ ਨੇ ਵਾਧੂ ਡੀਜ਼ਲ ਬਾਲ ਕੇ ਆਪਣੀ ਫਸਲ ਪਾਲੀ ਸੀ, ਕੀ ਉਨ੍ਹਾਂ ਨੂੰ ਇਸਦੇ ਨਾਲ ਕੰਪਨਸੇਟ ਕੀਤਾ ਜਾਵੇਗਾ ਜੀ? After all this is some money which has come for that specific purpose.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਅਜੇ ਪੈਸਾ ਤਾਂ ਕੋਈ ਨਹੀਂ ਆਇਆ, ਇਹ ਖਬਰ ਪ੍ਰੈਸ ਵਿਚ ਹੀ ਆਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਅਗਰ ਆ ਜਾਵੇ ਤਾਂ ਕੀ ਤੁਸੀਂ ਕਿਸਾਨਾਂ ਨੂੰ ਪਾਸ-ਆਨ ਕਰਨ ਦਾ ਕੋਈ ਸਿਸਟਮ ਲੱਭ ਲਵੋਗੇ।

**ਮਾਨਯੋਗ ਸਪੀਕਰ :** ਅਜੇ ਵਿੱਤ ਮੰਤਰੀ ਜੀ ਇਸ ਦਾ ਜਵਾਬ ਕੀ ਦੇਣ। ਜਦੋਂ ਪੈਸਾ ਆਵੇਗਾ ਤਾਂ ਦੇਖ ਲੈਣਗੇ। ਹਾਂ ਜੀ, ਬਰਾੜ ਜੀ।

**ਸਰਦਾਰ ਜਗਬੀਰ ਸਿੰਘ ਬਰਾੜ :** ਸਪੀਕਰ ਸਾਹਿਬ, 100 ਕਰੋੜ ਰੁਪਏ ਦਾ ਕਿਸਾਨਾਂ ਨੇ ਡੀਜ਼ਲ ਵਾਧੂ ਬਾਲਿਆ ਹੈ ਅਤੇ 1420 ਕਰੋੜ ਰੁਪਏ ਦੀ ਬਿਜਲੀ ਪੰਜਾਬ ਸਰਕਾਰ ਨੇ ਮੁੱਲ ਲਈ ਹੈ। ਇਹ ਜਿਹੜੀ 800 ਕਰੋੜ ਰੁਪਏ ਸੈਂਟਰ ਵੱਲੋਂ ਦੇਣ ਦੀ ਗੱਲ ਚੱਲ ਰਹੀ ਹੈ, ਇਸ ਬਾਰੇ ਅਸੀਂ ਤਾਂ ਸੋਚਦੇ ਸੀ ਕਿ ਇਹ ਭਾਰਤ ਸਰਕਾਰ ਦੇ ਬਜਟ ਵਿਚ ਆ ਜਾਵੇਗਾ ਕਿਉਂਕਿ ਸੋਕੇ ਦਾ ਉਨ੍ਹਾਂ ਨੂੰ ਪਤਾ ਹੀ ਸੀ, ਸੀ.ਐਮ. ਸਾਹਿਬ ਉਥੇ ਬਿਜਲੀ ਦੇ ਮਾਮਲੇ ਬਾਰੇ ਜਾਂਦੇ ਹੀ ਰਹੇ ਹਨ ਅਤੇ ਉਨ੍ਹਾਂ ਨੂੰ ਕਹਿੰਦੇ ਰਹੇ ਹਨ ਕਿ ਸਾਨੂੰ ਇਨ੍ਹਾਂ ਚੀਜ਼ਾਂ ਦੀ ਲੋੜ ਹੈ, ਅਸੀਂ ਸੋਚਦੇ ਸੀ ਕਿ ਇਹ ਭਾਰਤ ਸਰਕਾਰ ਦੇ ਬਜਟ ਵਿਚ ਆ ਜਾਵੇਗਾ। ਪਰ ਭਾਰਤ ਸਰਕਾਰ ਦੇ ਬਜਟ ਵਿਚ ਨਹੀਂ ਆਇਆ। ਇਹ ਤਾਂ ਸਾਡੇ ਰਾਜ ਸਭਾ ਦੇ ਮੈਂਬਰ ਸ਼੍ਰੀ ਨਰੇਸ਼ ਗੁਜਰਾਲ ਜੀ ਹਨ ਉਨ੍ਹਾਂ ਨੇ ਉਥੇ ਦੁਹਾਈ ਪਾਈ ਤਾਂ ਜਾ ਕੇ ਹਿੰਦੁਸਤਾਨ ਦੇ ਐਫ.ਐਮ. ਸਾਹਿਬ ਨੇ ਐਸਿਓਰੈਂਸ ਦਿੱਤੀ ਕਿ ਅਸੀਂ ਦੇ ਦਿਆਂਗੇ। ਦੇਖੋ ਪੈਸਾ ਕਦੋਂ

[ ਸਰਦਾਰ ਜਗਬੀਰ ਸਿੰਘ ਬਰਾੜ ]

ਆਉਂਦਾ ਹੈ, ਕਦੋਂ ਨਹੀਂ ਆਉਂਦਾ। ਜਦੋਂ ਪੈਸਾ ਆਵੇਗਾ ਤਾਂ ਸਾਡੇ ਐਫ.ਐਮ. ਸਾਹਿਬ ਬੈਠੇ ਹਨ, ਇਹ ਆਪੇ ਹੀ ਦੱਸ ਦੇਣਗੇ।

ਸਪੀਕਰ ਸਾਹਿਬ, ਹੁਣ ਮੈਂ ਸਿਹਤ ਦੀ ਗੱਲ ਕਰਦਾ ਹਾਂ। ਆਪਾਂ ਪਹਿਲਾਂ ਵੀ ਵਾਤਾਵਰਨ ਦੇ ਮੁੱਦੇ ਤੇ ਗੱਲ ਕੀਤੀ ਸੀ। ਮੈਂ ਕਹਿੰਦਾ ਹਾਂ ਕਿ ਅੱਜ ਲੋਕਾਂ ਨੂੰ ਭਿਆਨਕ ਬਿਮਾਰੀਆਂ ਲੱਗ ਰਹੀਆਂ ਹਨ। ਇਸ ਲਈ ਡਾਕਟਰੀ ਇਲਾਜ ਜਿਹੜਾ ਹੈ, ਉਹ ਬੜਾ ਜ਼ਰੂਰੀ ਹੈ। ਇਸ ਕਰਕੇ 417 ਕਰੋੜ ਰੁਪਏ ਦੀ ਕੁੱਲ ਰਕਮ ਰੱਖੀ ਗਈ ਹੈ। ਇਸੇ ਤਰ੍ਹਾਂ ਰਾਸ਼ਟਰੀ ਸਵਸਥ ਬੀਮਾ ਯੋਜਨਾ ਅਧੀਨ ਜੋ ਪੰਜਾਬ ਦੇ ਬੀ.ਪੀ.ਐਲ ਦੇ ਲੋਕ ਹਨ, ਉਨ੍ਹਾਂ ਨੂੰ 30,000/- ਰੁਪਏ ਦੀ ਸਹੂਲਤ ਮਿਲਣੀ ਹੈ। ਇਹ ਕਹਿੰਦੇ ਹਨ ਕਿ ਨਰੇਗਾ ਸਕੀਮ ਸੈਂਟਰ ਸਰਕਾਰ ਦੀ ਹੈ ਪਰ ਮੈਂ ਕਹਿੰਦਾ ਹਾਂ ਕਿ ਜਿਸ ਨੇ 15 ਦਿਨ ਵੀ ਕੰਮ ਕੀਤਾ ਹੈ, ਉਸ ਨੂੰ ਵੀ 30,000/- ਰੁਪਏ ਬੀਮਾ ਯੋਜਨਾ ਦੀ ਸਹੂਲਤ ਮਿਲਣੀ ਚਾਹੀਦੀ ਹੈ। ਇਸ ਤੋਂ ਇਲਾਵਾ ਜਿਹੜੇ ਬੱਚੇ ਸਕੂਲਾਂ ਵਿਚ ਪੜ੍ਹਦੇ ਹਨ ਜਾਂ ਕਾਲਜਾਂ ਵਿਚ ਪੜ੍ਹਦੇ ਹਨ, ਜਿਨ੍ਹਾਂ ਨੂੰ ਭਿਆਨਕ ਬਿਮਾਰੀਆਂ ਲੱਗਦੀਆਂ ਹਨ ਜਿਵੇਂ ਕੈਂਸਰ ਜਾਂ ਹੋਰ ਬਿਮਾਰੀ, ਉਨ੍ਹਾਂ ਦਾ ਇਲਾਜ ਪੀ.ਜੀ.ਆਈ ਵਿਚ ਮੁਫਤ ਹੋਵੇਗਾ। ਇਹ ਬੱਚਿਆਂ ਅਤੇ ਉਨ੍ਹਾਂ ਦੇ ਮਾਪਿਆਂ ਲਈ ਬਹੁਤ ਹੀ ਫਾਇਦੇ ਵਾਲੀ ਗੱਲ ਹੈ ਕਿਉਂਕਿ ਕਈ ਵਾਰ ਹੁੰਦਾ ਹੈ ਕਿ ਬੱਚਿਆਂ ਦੇ ਇਲਾਜ ਲਈ ਮਾਪਿਆਂ ਕੋਲ ਪੈਸੇ ਨਹੀਂ ਹੁੰਦੇ। ਇਸ ਕਰਕੇ ਉਹ ਇਲਾਜ ਨਾ ਕਰਵਾ ਕੇ ਬੱਚੇ ਨੂੰ ਘਰ ਬਿਠਾ ਲੈਂਦੇ ਹਨ। ਇਸੇ ਤਰ੍ਹਾਂ ਹੁਣ ਉਨ੍ਹਾਂ ਬੱਚਿਆਂ ਦਾ ਇਹ ਇਲਾਜ ਹੋ ਸਕੇਗਾ।

ਸਪੀਕਰ ਸਾਹਿਬ, ਸਮਾਜਿਕ ਸੁਰੱਖਿਆ ਦੀ ਗੱਲ ਚੱਲੀ ਹੈ। ਇਸ ਵਾਸਤੇ 746 ਕਰੋੜ ਰੁਪਏ ਰੱਖੇ ਗਏ ਹਨ ਅਤੇ ਗਰੀਬ ਵਰਗ ਦੇ ਲੋਕਾਂ ਲਈ ਭਲਾਈ ਦੀ ਗੱਲ ਕੀਤੀ ਗਈ ਹੈ। ਸਪੀਕਰ ਸਾਹਿਬ, ਇਹ ਹਮੇਸ਼ਾਂ ਹੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਨੇ ਕੀਤੀ ਹੈ ਭਾਵੇਂ ਉਹ ਸ਼ਗਨ ਸਕੀਮ ਹੋਵੇ, ਭਾਵੇਂ ਆਟਾ ਦਾਲ ਦੀ ਸਕੀਮ ਹੋਵੇ, ਭਾਵੇਂ 1971 ਵਿਚ ਧਰਮਸ਼ਾਲਾਵਾਂ ਬਣਾਉਣ ਦੀਆਂ ਸਕੀਮਾਂ ਹੋਣ। ਸਪੀਕਰ ਸਾਹਿਬ, ਸਾਲ 1971 ਵਿਚ ਭਾਵੇਂ ਇੱਕ ਕਮਰੇ ਦੀ ਧਰਮਸ਼ਾਲਾ ਬਣਾਈ ਗਈ ਸੀ ਜੋ ਕਿ ਗਰੀਬਾਂ ਲਈ ਬਣਾਈ ਸੀ, ਉਹ ਵੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਨੇ ਬਣਾਈ ਸੀ। ਜਦੋਂ ਵੀ ਸਰਦਾਰ ਬਾਦਲ ਦੀ ਸਰਕਾਰ ਆਈ ਹੈ, ਸਪੀਕਰ ਸਾਹਿਬ, ਉਨ੍ਹਾਂ ਨੇ ਹੋਰਨਾਂ ਵਰਗਾਂ ਦੇ ਨਾਲ-ਨਾਲ ਜਿਹੜੇ ਗਰੀਬ ਵਰਗ ਹਨ, ਉਨ੍ਹਾਂ ਦਾ ਵੀ ਖਾਸ ਖਿਆਲ ਰੱਖਿਆ ਹੈ। ਮੈਂ ਇਸ ਗੱਲ ਲਈ ਬਾਦਲ ਸਾਹਿਬ ਨੂੰ ਵਧਾਈ ਦਿੰਦਾ ਹਾਂ। ਜੇ ਹਰ ਵਰਗ ਦਾ ਖਿਆਲ ਰੱਖਿਆ ਹੈ ਤਾਂ ਹੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਬਣੇ ਹਨ ਅਤੇ ਉਨ੍ਹਾਂ ਦੀ ਦਾਨਸ਼ਮੰਦੀ ਤੇ ਵੱਡਾ ਪਣ ਸਾਹਮਣੇ ਆਇਆ ਹੈ।

ਸਪੀਕਰ ਸਾਹਿਬ, ਖੇਤੀ ਦੀ ਗੱਲ ਚੱਲੀ ਹੈ। ਖੇਤੀ ਨਾਲ ਜਿਹੜੀ ਅਹਿਮ ਚੀਜ਼ ਜੁੜੀ ਹੈ, ਉਹ ਸਿੰਜਾਈ ਹੈ, ਇਰੀਗੇਸ਼ਨ ਸਿਸਟਮ ਹੈ। ਪੰਜਾਬ ਦਾ ਇਹ ਸਿਸਟਮ ਬਹੁਤ ਹੀ ਪੁਰਾਣਾ ਹੈ ਅਤੇ ਅੰਗਰੇਜ਼ਾਂ ਦੇ ਸਮੇਂ ਦਾ ਚੱਲ ਰਿਹਾ ਹੈ, ਇਸ ਦੀ ਰਿਪੇਅਰ ਟਾਈਮ-

ਟੂ-ਟਾਈਮ ਨਹੀਂ ਹੁੰਦੀ ਰਹੀ। ਇਸਦੇ ਕਈ ਕਾਰਨ ਹਨ। ਮੈਂ ਪੁਰਾਣੀਆਂ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ। ਕਿਸ ਨੇ ਕੀ ਕੀਤਾ? ਪਰ ਚਲੋ, ਹੁਣ ਇਸ ਪਾਸੇ ਵੀ ਧਿਆਨ ਦਿੱਤਾ ਗਿਆ ਹੈ। ਘੱਗਰ ਦੇ ਏਰੀਏ ਨੂੰ ਚੌੜਾ ਕਰਨ ਅਤੇ ਬੰਨ੍ਹ ਬਣਾਉਣ ਲਈ 44 ਕਰੋੜ ਰੁਪਏ ਰੱਖੇ ਗਏ ਹਨ। ਹੁਸ਼ਿਆਰਪੁਰ-ਬਲਾਚੌਰ ਨਹਿਰ ਲਈ 30 ਕਰੋੜ, ਸ਼ਾਹਪੁਰ ਕੰਡੀ ਪ੍ਰਾਜੈਕਟ ਲਈ 20 ਕਰੋੜ ਰੱਖੇ ਗਏ ਹਨ। ਬਿਸਤ ਦੁਆਬ ਨਹਿਰ ਜਿਹੜੀ ਦੁਆਬੇ ਦੀ ਮੇਨ ਲਾਈਨ ਹੈ, ਮੇਨ ਕੈਨਾਲ ਹੈ, ਉਸ ਲਈ ਪੰਜ ਕਰੋੜ ਰੁਪਏ ਰੱਖੇ ਗਏ ਹਨ। ਮੈਂ ਇਸ ਵਾਸਤੇ ਐਫ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ।

ਸਪੀਕਰ ਸਾਹਿਬ, ਬਿਜਲੀ ਦਾ ਮੁੱਦਾ ਹੈ। ਇਹ ਕਹਿੰਦੇ ਹਨ ਕਿ ਅਸੀਂ ਕੀਤਾ ਹੈ, ਉਹ ਕਹਿੰਦੇ ਹਨ ਕਿ ਅਸੀਂ ਕੀਤਾ ਪਰ ਆਉਣ ਵਾਲੇ ਟਾਈਮ ਵਿਚ ਜਿਹੜੇ ਤਿੰਨ ਥਰਮਲ ਪਲਾਂਟ ਚੱਲਣਗੇ, ਇਸ ਨਾਲ ਪੰਜਾਬ ਨੂੰ ਬਹੁਤ ਵੱਡੀ ਰਾਹਤ ਮਿਲੇਗੀ ਅਤੇ ਹਰ ਵਰਗ ਨੂੰ, ਇੰਡਸਟਰੀਲਿਸਟ ਨੂੰ, ਖੇਤੀਬਾੜੀ ਵਾਲਿਆਂ ਨੂੰ, ਡੋਮੈਸਟਿਕ ਵਰਗ ਨੂੰ ਬਿਜਲੀ ਦੀ ਵੱਡੀ ਰਾਹਤ ਮਹਿਸੂਸ ਹੋਵੇਗੀ। ਜਿਹੜੇ ਤਿੰਨ ਥਰਮਲ ਪਲਾਂਟ ਹਨ, ਇਹ ਤਲਵੰਡੀ ਸਾਬੋ, ਗੋਇੰਦਵਾਲ ਸਾਹਿਬ ਅਤੇ ਰਾਜਪੁਰਾ ਵਿਖੇ ਲੱਗ ਰਹੇ ਹਨ। ਇਸ ਤੋਂ ਇਲਾਵਾ 323 ਮੈਗਾਵਾਟ ਬਿਜਲੀ ਦਾ ਐਗਰੀਮੈਂਟ ਹੋ ਚੁੱਕਾ ਹੈ। ਆਉਣ ਵਾਲੇ ਸਮੇਂ ਵਿਚ ਜਦੋਂ ਝੋਨੇ ਦੀ ਫਸਲ ਬੀਜੀ ਜਾਣੀ ਹੈ, ਤਾਂ ਉਸ ਵੇਲੇ ਘੱਟ ਤੋਂ ਘੱਟ ਪਰਾਬਲਮ ਆਵੇਗੀ। ਇਹ ਸਾਡੀ ਸਰਕਾਰ ਦਾ ਅਗਾਂਹ ਵਧੂ ਖਿਆਲ ਹੈ। ਇਸ ਦਾ ਪਹਿਲਾਂ ਪ੍ਰਬੰਧ ਕੀਤਾ ਹੈ। ਇਸ ਵਾਸਤੇ ਮੈਂ ਪੰਜਾਬ ਸਰਕਾਰ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

ਸਪੀਕਰ ਸਾਹਿਬ, ਜੇ ਇੰਡਸਟਰੀ ਦੀ ਗੱਲ ਕਰੀਏ। ਇੰਡਸਟਰੀ ਪੰਜਾਬ ਵਿਚ ਨਹੀਂ ਆਈ। ਇਸ ਦਾ ਕਾਰਨ ਬਿਜਲੀ ਦੀ ਘਾਟ ਹੈ। ਇਹ ਇੰਡਸਟਰੀ ਨਾ ਆਉਣ ਦਾ ਇੱਕ ਕਾਰਨ ਹੈ ਪਰ ਪੰਜਾਬ ਸਰਕਾਰ ਨੇ ਇੱਕ ਪੰਜਾਬ ਸਪੈਸ਼ਲ ਇਕਨਾਮਿਕ ਜ਼ੋਨ ਐਕਟ ਬਣਾਇਆ ਹੈ ਔਰ ਇਸ ਵਾਸਤੇ 1276 ਏਕੜ ਜ਼ਮੀਨ ਰਾਜਪੁਰੇ ਅਤੇ 226 ਏਕੜ ਜ਼ਿਲ੍ਹੇ ਕਪੂਰਥਲੇ ਵਿਚ ਰੱਖੀ ਹੈ। ਇਸ ਨਾਲ ਇੰਡਸਟਰੀਲਿਸਟ ਨੂੰ ਘੱਟ ਤੋਂ ਘੱਟ ਹਰਾਸਮੈਂਟ ਹੋਵੇਗੀ ਔਰ ਪ੍ਰੇਸ਼ਾਨੀ ਨਹੀਂ ਹੋਵੇਗੀ। ਸਪੀਕਰ ਸਾਹਿਬ, ਬੱਦੀ ਜਿਹੜਾ ਇਕਨਾਮਿਕ ਜ਼ੋਨ ਹੈ, ਇਹ ਹਿਮਾਚਲ ਪ੍ਰਦੇਸ਼ ਦਾ ਇਕਨਾਮਿਕ ਜ਼ੋਨ ਹੈ। ਸਾਡਾ ਬਣਿਆ ਮਾਲ ਉਨ੍ਹਾਂ ਦੇ ਹਿਸਾਬ ਨਾਲ ਮਹਿੰਗਾ ਪੈਂਦਾ ਹੈ। ਉਨ੍ਹਾਂ ਦੇ ਹਿਸਾਬ ਨਾਲ ਸਾਡਾ ਪ੍ਰੋਡੱਕਸ਼ਨ ਦੇ ਉੱਤੇ ਖਰਚਾ ਜ਼ਿਆਦਾ ਹੁੰਦਾ ਹੈ। ਇਸ ਕਰਕੇ ਸਾਡੀ ਇੰਡਸਟਰੀ ਨੂੰ ਬਹੁਤ ਘਾਟਾ ਹੈ। ਮੈਂ ਪੁਰਜ਼ੋਰ ਮੰਗ ਕਰਦਾ ਹਾਂ ਕਿ ਇੱਕ ਮਤਾ ਪਾ ਕੇ ਯੂਨਾਨੀਮਸਲੀ ਪਾਸ ਕਰਕੇ ਸੈਂਟਰ ਦੀ ਸਰਕਾਰ ਨੂੰ ਭੇਜਿਆ ਜਾਵੇ। ਸਾਨੂੰ ਇਹ ਨਹੀਂ ਹੈ ਕਿ ਸੈਂਟਰ ਨੇ ਹਿਮਾਚਲ ਪ੍ਰਦੇਸ਼ ਬੱਦੀ ਨੂੰ ਰਿਆਇਤਾਂ ਕਿਉਂ ਦਿੱਤੀਆਂ, ਸਾਨੂੰ ਇਹ ਨਹੀਂ ਹੈ ਕਿ ਜੰਮੂ ਕਸ਼ਮੀਰ ਨੂੰ ਰਿਆਇਤਾਂ ਕਿਉਂ ਦਿੱਤੀਆਂ ਪ੍ਰੰਤੂ ਸਾਨੂੰ ਇਹ ਹੈ ਕਿ ਇਹ ਰਿਆਇਤਾਂ ਸਾਨੂੰ ਵੀ ਦਿੱਤੀਆਂ ਜਾਣ ਤਾਂ ਕਿ ਸਾਡਾ ਇੰਡਸਟਰੀਲਿਸਟ ਵੀ ਖੁਸ਼ਹਾਲ ਹੋ ਸਕੇ ਤੇ ਚੰਗੇ ਤਰੀਕੇ ਨਾਲ ਆਪਣਾ ਉਤਪਾਦਨ ਕਰ ਸਕੇ ਅਤੇ ਆਪਣੀ ਸਟੇਟ ਦੀ ਗਰੋਥ ਵਧਾ ਸਕੇ।

[ ਸਰਦਾਰ ਜਗਬੀਰ ਸਿੰਘ ਬਰਾੜ ]

ਸਪੀਕਰ ਸਾਹਿਬ, ਅੱਗੇ ਸੜਕਾਂ ਅਤੇ ਪੁਲ ਹਨ। ਸੜਕਾਂ ਅਤੇ ਪੁਲ ਜਿਹੜੇ ਹਨ, ਇਨ੍ਹਾਂ ਦੀ ਬਹੁਤ ਅਹਿਮ ਲੋੜ ਹੈ ਤਾਂ ਕਿ ਆਵਾਜਾਈ ਦੇ ਸਾਧਨ ਠੀਕ ਹੋ ਸਕਣ, ਟਰੈਫਿਕ ਦੀ ਰੁਕਾਵਟ ਦੂਰ ਹੋ ਸਕੇ। ਇਸ ਵਾਸਤੇ 1100 ਕਰੋੜ ਰੁਪਏ ਦਾ ਮਾਨਯੋਗ ਮੰਤਰੀ ਜੀ ਨੇ, ਐਫ.ਐਮ. ਸਾਹਿਬ ਨੇ ਪ੍ਰਬੰਧ ਕੀਤਾ ਹੈ। ਜਿੰਨੀਆਂ ਸੜਕਾਂ ਬਣਨੀਆਂ ਹਨ, ਬੁਨਿਆਦੀ ਢਾਂਚੇ ਵਿਚ 971 ਕਰੋੜ ਰੁਪਿਆ ਰੱਖਿਆ ਹੈ। ਲੁਧਿਆਣਾ ਰੋਡ ਛੇ-ਮਾਰਗੀ ਬਣਨੀ ਹੈ। ਨਵਾਂ ਸ਼ਹਿਰ ਦਾ ਬਾਈਪਾਸ ਬਣਨਾ ਹੈ। ਸਪੀਕਰ ਸਾਹਿਬ, ਇਸ ਦੇ ਵਿਚ ਸਭ ਤੋਂ ਅਹਿਮ ਚੀਜ਼ ਹੈ, ਜਿਹੜੀਆਂ ਛੋਟੀਆਂ ਮੰਡੀਆਂ ਹਨ, ਜਿਵੇਂ ਗੋਨੇਆਣਾ ਮੰਡੀ ਹੈ, ਤਪਾ ਮੰਡੀ ਹੈ, ਭੁੱਚੋ ਮੰਡੀ ਹੈ, ਨਕੋਦਰ ਹੈ ਜਾਂ ਨੂਰ ਮਹਿਲ ਹੈ, ਇਥੇ ਜਵਾਹਰ ਲਾਲ ਅਰਬਨ ਰਿਨਿਊਅਲ ਮਿਸ਼ਨ ਜਾਂ ਕੋਈ ਮਿਸ਼ਨ ਹੋਰ ਹੈ, ਉਸ ਦੇ ਤਹਿਤ ਸਾਨੂੰ ਛੋਟੀਆਂ ਮੰਡੀਆਂ ਲਈ ਕੋਈ ਪੈਸਾ ਨਹੀਂ ਮਿਲਦਾ। ਇਸ ਵਿਚ ਛੋਟੀਆਂ ਮੰਡੀਆਂ ਦੇ ਲਈ ਪੀਣ ਵਾਲੇ ਪਾਣੀ ਦਾ, ਸੀਵਰੇਜ ਦਾ, ਸੜਕਾਂ ਦਾ ਪ੍ਰਬੰਧ ਕੀਤਾ ਗਿਆ ਹੈ। ਸੀ.ਐਮ. ਸਾਹਿਬ ਬੈਠੇ ਨਹੀਂ ਇਸ ਲਈ ਮੈਂ ਐਫ.ਐਮ. ਸਾਹਿਬ ਦੇ ਮਾਰਫਤ ਉਨ੍ਹਾਂ ਕੋਲ ਗੱਲ ਪਹੁੰਚਾਉਣੀ ਚਾਹੁੰਦਾ ਹਾਂ ਕਿ ਲੁਧਿਆਣਾ ਕੈਂਟ ਹਲਕਾ ਹੈ ਜਿਥੋਂ ਮੈਂ ਐਮ.ਐਲ.ਏ. ਬਣ ਕੇ ਆਇਆ ਹਾਂ। ਇਹ ਸੰਨ 1848 ਵਿਚ ਕੈਂਟ ਹਲਕਾ ਵਸਿਆ ਸੀ ਅਤੇ 1848 ਤੋਂ ਬਾਅਦ ਉਥੇ ਸੀਵਰੇਜ ਦੀ ਜਿਹੜੀ ਹਾਲਤ ਹੈ, ਉਹ ਇੰਨੀ ਮੰਦੀ ਹੈ ਕਿ ਓਪਨ ਨਾਲੇ ਹਨ, ਖੁਲ੍ਹੇ ਨਾਲ ਹਨ। ਉਥੇ ਮੱਛਰ ਪੈਦਾ ਹੋ ਰਿਹਾ ਹੈ ਔਰ ਇਸ ਮੱਛਰ ਕਰਕੇ ਭਿਆਨਕ ਬਿਮਾਰੀਆਂ ਹੋ ਰਹੀਆਂ ਹਨ। ਪਿਛਲੇ ਸਾਲ ਮੈਂ ਰਿਕੁਐਸਟ ਕਰਕੇ ਸੀ.ਐਮ. ਸਾਹਿਬ ਤੋਂ ਦੋ ਕਰੋੜ ਰੁਪਿਆ ਲਿਆ ਸੀ। ਉਥੇ ਕੈਂਟ ਦੇ ਵਿਚ ਘੂਰ ਮੰਡੀ ਹੈ, ਉਥੇ ਸੀਵਰੇਜ ਪੈਣਾ ਹੈ। ਮੈਂ ਐਫ.ਐਮ. ਸਾਹਿਬ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਥੇ ਸਾਲ 1848 ਤੋਂ ਹੀ ਓਪਨ ਨਾਲੇ ਚੱਲ ਰਹੇ ਹਨ। ਸਪੀਕਰ ਸਾਹਿਬ, ਤੁਸੀਂ ਵੀ ਮੇਰੇ ਨਾਲ ਹਮਦਰਦੀ ਜ਼ਾਹਿਰ ਕਰੋਗੇ ਕਿ ਉਥੇ ਸਾਰਾ ਸਟਰਕਚਰ ਬਦਲਿਆ ਜਾਵੇ ਔਰ ਕੈਂਟ ਦੇ 32 ਮੁਹੱਲਿਆਂ ਦਾ ਸੀਵਰੇਜ ਬੁਨਿਆਦੀ ਢਾਂਚੇ ਵਿਚੋਂ, ਪੀ.ਆਈ.ਡੀ.ਬੀ. ਦੇ ਵਿਚੋਂ ਪਾਇਆ ਜਾਵੇ।

ਸਪੀਕਰ ਸਾਹਿਬ, ਦਿਹਾਤੀ ਜਲ ਸਪਲਾਈ, ਕੋਈ 12809-10 ਦੇ ਕਰੀਬ ਪੰਜਾਬ ਦੇ ਪਿੰਡ ਹਨ। ਪੰਜਾਬ ਸਰਕਾਰ ਦਾ ਇਹ ਪ੍ਰਣ ਹੈ ਕਿ ਪੰਜਾਬ ਦੇ ਹਰ ਪ੍ਰਾਣੀ ਨੂੰ, ਪੰਜਾਬ ਦੇ ਹਰ ਰਿਹਾਇਸ਼ੀ ਨੂੰ ਪੀਣ ਵਾਲਾ ਸਾਫ ਪਾਣੀ ਜ਼ਰੂਰੀ ਮਿਲੇ। ਕਈ ਸੈਂਕੜੇ ਪਿੰਡਾਂ ਵਿਚ, ਹਜ਼ਾਰਾਂ ਪਿੰਡਾਂ ਵਿਚ ਇਹ ਮਿਲਣ ਲੱਗ ਗਿਆ ਹੈ। ਮੈਨੂੰ ਸਦਨ ਨੂੰ ਦੱਸਦਿਆਂ ਇਸ ਗੱਲ ਦੀ ਬੜੀ ਖੁਸ਼ੀ ਹੈ, ਇਸ ਗੱਲ ਦੀ ਬੜੀ ਸੰਤੁਸ਼ਟੀ ਹੈ ਕਿ ਮੇਰੇ ਹਲਕੇ ਵਿਚ 52 ਪਿੰਡ ਪੈਂਦੇ ਹਨ। ਇਹ ਮਹਿਕਮਾ ਡਿਪਟੀ ਸੀ.ਐਮ. ਕੋਲ ਹੈ ਅਤੇ ਮੈਂ ਪੰਜਾਬ ਸਰਕਾਰ ਦੀ ਮੱਦਦ ਦੇ ਨਾਲ 52 ਪਿੰਡਾਂ ਵਿਚੋਂ 24 ਪਿੰਡਾਂ ਵਿਚ ਨਵੇਂ ਵਾਟਰ ਵਰਕਸ ਲਗਵਾ ਲਏ ਹਨ ਜਿਹੜੇ ਜਾਂ ਤਾਂ ਚੱਲ ਰਹੇ ਹਨ ਜਾਂ ਚੱਲਣ ਵਾਲੇ ਹਨ। ਮੇਰੇ ਖਿਆਲ ਵਿਚ ਸਾਰੇ ਪੰਜਾਬ ਵਿਚ ਇਹ ਫਾਇਦਾ ਹੋਵੇਗਾ।

ਸੋ, ਮੈਂ ਰੱਖਿਆ ਸੇਵਾਵਾਂ ਬਾਰੇ ਗੱਲ ਕਰਦਾ ਹਾਂ। ਸਪੀਕਰ ਸਾਹਿਬ, ਜਿਥੋਂ ਮੈਂ ਗੱਲ ਸ਼ੁਰੂ ਕੀਤੀ ਸੀ, ਮੈਂ ਗੱਲ ਸ਼ੁਰੂ ਕੀਤੀ ਸੀ ਗਰੀਨ ਪ੍ਰੋਜੈਕਟ ਤੋਂ, ਗਰੀਨ ਬਜਟ ਤੋਂ ਕਿ ਇਹ ਬੜੀ ਹੱਟ ਕੇ ਚੀਜ਼ ਹੋਈ ਹੈ। ਮਾਨਯੋਗ ਐਫ.ਐਮ. ਸਾਹਿਬ ਨੇ, ਜਿਹੜੇ ਪੰਜਾਬ ਦੇ ਬੱਚੇ ਐਨ.ਡੀ.ਏ. ਵਿਚ ਜਾਣੇ ਹਨ, ਜਿਹੜੇ ਡਿਫੈਂਸ ਅਕੈਡਮੀ ਵਿਚ ਜਾਣੇ ਹਨ, ਉਨ੍ਹਾਂ ਲਈ ਇੱਕ ਲੱਖ ਰੁਪਏ ਹਰ ਸਾਲ ਜੋ ਤਜਵੀਜ਼ ਕੀਤਾ ਹੈ, ਇਹ ਵੀ ਮੇਰੇ ਖਿਆਲ ਦੇ ਵਿਚ ਹਿੰਦੁਸਤਾਨ ਵਿਚ ਕਿਸੇ ਸੂਬੇ ਵਿਚ ਨਹੀਂ ਹੋਇਆ। ਇਸ ਕਰਕੇ ਇਸ ਦਾ ਵੀ ਫਾਇਦਾ ਹੋਵੇਗਾ ਕਿ ਪੰਜਾਬ ਦੇ ਬੱਚੇ ਜ਼ਿਆਦਾ ਆਰਮੀ ਵਿਚ ਜਾਣਗੇ, ਜ਼ਿਆਦਾ ਦੇਸ਼ ਦੀ ਸੁਰੱਖਿਆ ਕਰਨਗੇ, ਜ਼ਿਆਦਾ ਸਰਹੱਦ ਦੀ ਰਖਵਾਲੀ ਕਰਨਗੇ।

ਸਪੀਕਰ ਸਾਹਿਬ, ਹੁਣ ਜੇ ਆਪਾਂ ਦੇਖੀਏ ਕਿ ਮਗਰਲੇ ਸਾਲਾਂ ਦੇ ਵਿਚ ਜਿਹੜੀ ਸਾਡੀ ਪਹਿਲੀ ਪਲਾਨ ਸੀ, ਉਹ 5100 ਕਰੋੜ ਰੁਪਏ ਦੀ ਸੀ ਅਤੇ ਇਸ ਦੇ ਵਿਚੋਂ ਸਾਡੀ 100 ਪ੍ਰਤੀਸ਼ਤ ਐਗਜ਼ੀਕਿਊਸ਼ਨ ਸੀ। ਜਿਹੜੀ ਸਾਲ 2008-09 ਦੀ ਪਲਾਨ ਸੀ ਇਸ ਦੀ ਐਗਜ਼ੀਕਿਊਸ਼ਨ 110 ਪ੍ਰਤੀਸ਼ਤ ਸੀ ਅਤੇ ਜਿਹੜੀ ਸਾਲ 2009-10 ਦੀ ਸੀ ਉਸ ਦੀ 75-80 ਪ੍ਰਤੀਸ਼ਤ ਸੀ, ਜਿਹੜੀ ਸਾਲ 2010-11 ਦੀ 9500 ਕਰੋੜ ਰੁਪਏ ਦੀ ਪਲਾਨ ਹੈ, ਇਸ ਬਾਰੇ ਮੇਰਾ ਖਿਆਲ ਹੈ ਕਿ ਇਹ ਵੀ ਸਰਕਾਰ ਦੀ ਮਿਹਨਤ ਸਦਕਾ ਸੌ ਪ੍ਰਤੀਸ਼ਤ ਹੋਵੇਗੀ। ਸਪੀਕਰ ਸਾਹਿਬ, ਕਾਂਗਰਸ ਦੀ ਜਿਹੜੀ ਪਹਿਲੇ ਤਿੰਨ ਸਾਲ ਦੀ ਬਜਟ ਦੀ ਐਗਜੀਕਿਊਸ਼ਨ ਸੀ ਉਹ ਸਿਰਫ 50-60 ਪ੍ਰਤੀਸ਼ਤ ਤੱਕ ਹੀ ਹੋਈ ਹੈ। ਮਗਰਲੇ ਦੋ ਸਾਲਾਂ ਦੇ ਵਿਚ ਵੋਟਾਂ ਕਰਕੇ ਕੰਪਲਾਇਸ ਹੋਈ ਸੀ ਪਰ ਪਹਿਲੇ ਤਿੰਨ ਸਾਲ ਬਜਟ ਦੀ ਕੰਪਲਾਇਸ 50 ਤੋਂ 60 ਪ੍ਰਤੀਸ਼ਤ ਤੱਕ ਹੀ ਰਹੀ ਹੈ ਜਿਹੜੀ ਕਿ ਉਸ ਵੇਲੇ ਦੀ ਸਰਕਾਰ ਦੇ ਲਈ ਨਮੋਸ਼ੀ ਵਾਲੀ ਗੱਲ ਸੀ। ਸਪੀਕਰ ਸਾਹਿਬ, ਅੰਤ ਵਿਚ ਮੈਂ ਦੋਬਾਰਾ ਵਿੱਤ ਮੰਤਰੀ ਸਾਹਿਬ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਜੋ ਬਜਟ ਪੇਸ਼ ਕੀਤਾ ਹੈ ਇਹ ਲੋਕ ਪੱਖੀ ਹੈ, ਕਿਸਾਨ ਪੱਖੀ ਹੈ, ਆਮ ਆਦਮੀ ਪੱਖੀ ਹੈ। ਇਨ੍ਹਾਂ ਨੂੰ ਬਹੁਤ ਵਧਾਈ ਦਿੰਦਾ ਹਾਂ। ਮੈਂ ਇਸ ਦੀ ਪ੍ਰੋੜਤਾ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਇਸ ਨੂੰ ਬਿਨਾਂ ਕਿਸੇ ਵਾਦ-ਵਿਵਾਦ ਦੇ ਪਾਸ ਕੀਤਾ ਜਾਣਾ ਚਾਹੀਦਾ ਹੈ। ਧੰਨਵਾਦ।

**ਮਾਨਯੋਗ ਸਪੀਕਰ :** ਹੁਣ ਸਾਧੂ ਸਿੰਘ ਜੀ, ਤੁਹਾਡੇ ਲਈ 20 ਮਿੰਟ ਹਨ।

**ਸਰਦਾਰ ਸਾਧੂ ਸਿੰਘ (ਅਮਲੋਹ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਇਸ ਪਵਿੱਤਰ ਸਦਨ ਦੇ ਵਿਚ ਜੋ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਸਾਲ 2010-11 ਦਾ ਬਜਟ ਪੇਸ਼ ਕੀਤਾ ਹੈ, ਉਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਕੱਲ੍ਹ ਐਫ.ਐਮ. ਸਾਹਿਬ ਨੇ ਵੀ ਬੋਲਦਿਆਂ ਬੜੀਆਂ ਗੱਲਾਂ ਕੀਤੀਆਂ ਔਰ ਸ਼ੇਅਰੋ-ਸ਼ਾਇਰੀ ਕੀਤੀ। ਪੰਜਾਬ ਦਾ ਬਜਟ ਜਦੋਂ ਪੇਸ਼ ਕੀਤਾ ਗਿਆ, ਇਸ ਬਾਰੇ ਸੱਚ ਜਾਣਿਓ ਕਿ ਜਦੋਂ ਸਵੇਰੇ ਲੋਕਾਂ ਨੇ ਅਖਬਾਰ ਪੜ੍ਹਿਆ ਤਾਂ ਉਸ ਵੇਲੇ ਦੁੱਖ ਹੋਇਆ। ਜਦੋਂ ਅਸੀਂ ਬਜਟ ਸੁਣ ਰਹੇ ਸੀ, ਜਦੋਂ ਵਿੱਤ ਮੰਤਰੀ ਆਪਣੇ ਭਾਸ਼ਣ ਦੇ ਰਾਹੀਂ ਪੰਜਾਬ ਦੇ ਲੋਕਾਂ

[ ਸਰਦਾਰ ਸਾਧੂ ਸਿੰਘ ]

ਦਾ ਬਜਟ ਪੜ੍ਹ ਰਹੇ ਸੀ, ਇਹ ਬੜੇ ਦੁੱਖ ਦੇ ਨਾਲ ਕਿਹਾ ਜਾ ਸਕਦਾ ਹੈ ਕਿ ਸਭ ਤੋਂ ਵੱਡੀ ਗੱਲ ਇਹ ਹੋਈ ਹੈ ਕਿ ਉਨ੍ਹਾਂ ਨੇ ਪੰਜਾਬ ਦੇ ਸ਼ਡਿਊਲਡ ਕਾਸਟ ਲੋਕਾਂ ਦੀਆਂ ਸਕੀਮਾਂ ਲਈ ਇਕ ਵੀ ਪੈਸਾ ਰਾਖਵਾਂ ਨਹੀਂ ਰੱਖਿਆ। ਪੰਜਾਬ ਦੇ ਸ਼ਡਿਊਲਡ ਕਾਸਟਸ ਦੀਆਂ ਭਾਵੇਂ ਸ਼ਗਨ ਸਕੀਮਾਂ ਹੋਣ ਜਾਂ ਹੋਰ ਸਕੀਮਾਂ ਹੋਣ ਉਨ੍ਹਾਂ ਲਈ ਵੱਖਰੇ ਤੌਰ ਤੇ ਪੈਸਾ ਨਹੀਂ ਰੱਖਿਆ ਗਿਆ। ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਅੱਜ ਵੀ ਸ਼ਗਨ ਸਕੀਮ ਦੇ ਦਸੰਬਰ, 2006, ਜਨਵਰੀ-ਫਰਵਰੀ 2007 ਦੇ ਸ਼ਡਿਊਲਡ ਕਾਸਟ ਲੋਕਾਂ ਦੇ 15-15 ਹਜ਼ਾਰ ਰੁਪਏ ਬਕਾਇਆ ਪਏ ਹਨ। ਅਸੀਂ ਹਰ ਵਾਰ ਮੀਟਿੰਗ ਵਿਚ ਬੇਨਤੀ ਕਰਦੇ ਹਾਂ ਅਤੇ ਸੈਸ਼ਨ ਦੇ ਵਿਚ ਵੀ ਬੋਲਦੇ ਹਾਂ ਕਿ ਸਰਕਾਰਾਂ ਬਦਲਦੀਆਂ ਰਹਿੰਦੀਆਂ ਹਨ, ਸਰਕਾਰਾਂ ਆਉਂਦੀਆਂ-ਜਾਂਦੀਆਂ ਰਹਿੰਦੀਆਂ ਹਨ ਪਰ ਉਨ੍ਹਾਂ ਲੋਕਾਂ ਦਾ ਕਸੂਰ ਕੀ ਹੈ? ਉਨ੍ਹਾਂ ਗਰੀਬ ਲੋਕਾਂ ਬਾਰੇ ਪੰਜਾਬ ਦੇ ਮਾਨਯੋਗ ਮੁੱਖ ਮੰਤਰੀ ਜੀ ਇਹ ਐਲਾਨ ਕਰ ਦੇਣ ਕਿ ਅਸੀਂ ਉਨ੍ਹਾਂ ਨੂੰ ਤਿੰਨ ਮਹੀਨਿਆਂ ਦੇ ਲਈ ਸ਼ਗਨ ਸਕੀਮ ਦਾ ਪੈਸਾ ਨਹੀਂ ਦੇ ਸਕਦੇ। ਸਪੀਕਰ ਸਾਹਿਬ, ਜਿਸ ਦੇ ਪਾਸ ਘਰ ਵਿਚ ਦਾਣੇ ਹੋਣ ਉਹ ਕਿਸੇ ਅੱਗੇ ਕੋਈ ਪੱਲ੍ਹਾ ਨਹੀਂ ਅੱਡਦਾ। ਜਿਸ ਗਰੀਬ ਦਾ ਸਰਦਾ ਨਹੀਂ ਉਹ ਵਾਰ-ਵਾਰ ਗੇੜੇ ਕੱਟਦਾ ਹੈ। ਇਥੇ ਪੰਜਾਬ ਦੇ 117 ਐਮ.ਐਲ.ਏ. ਬੈਠੇ ਹਨ। ਇਹ ਆਪਣੇ ਦਿਲ ਦੇ ਉੱਤੇ ਹੱਥ ਰੱਖ ਕੇ ਦੱਸ ਦੇਣ ਕਿ ਕੀ ਇਨ੍ਹਾਂ ਦੇ ਪਾਸ ਵਾਰ-ਵਾਰ ਲੋਕ ਨਹੀਂ ਆਉਂਦੇ? ਇਹ ਵੀ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਗਰੀਬ ਲੋਕਾਂ ਨੂੰ 15-15 ਹਜ਼ਾਰ ਰੁਪਿਆ ਸ਼ਗਨ ਸਕੀਮ ਦਾ ਬਕਾਇਆ ਦਿੱਤਾ ਜਾਵੇ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਹੁਣ ਮਾਨਯੋਗ ਖਜ਼ਾਨਾ ਮੰਤਰੀ ਜੀ ਆਪਣੇ ਜਵਾਬ ਦੇ ਵਿਚ ਇਹ ਐਲਾਨ ਕਰਨ ਕਿ ਜਿਹੜਾ ਤਿੰਨ ਮਹੀਨਿਆਂ ਦਾ ਬਕਾਇਆ ਗਰੀਬ ਲੋਕਾਂ ਦਾ ਰਹਿੰਦਾ ਹੈ, ਉਨ੍ਹਾਂ ਨੂੰ 15-15 ਹਜ਼ਾਰ ਰੁਪਏ ਸ਼ਗਨ ਸਕੀਮ ਦੇ ਪੈਸੇ ਦਿੱਤੇ ਜਾਣਗੇ।

ਦੂਸਰੀ ਗੱਲ, ਸਪੀਕਰ ਸਾਹਿਬ, ਬਜਟ ਤੋਂ ਹੱਟ ਕੇ ਕਹਿਣੀ ਹੈ। ਮਾਨਯੋਗ ਸਾਡੇ ਸਾਬਕਾ ਖਜ਼ਾਨਾ ਮੰਤਰੀ, ਸਰਦਾਰ ਲਾਲ ਸਿੰਘ ਜੀ ਦੇ ਬੋਲਣ ਤੋਂ ਇੰਨ-ਬਿੰਨ ਇਉਂ ਲਗਦਾ ਸੀ ਜਿਵੇਂ ਸਾਡੀ ਹੀ ਸਰਕਾਰ ਹੋਵੇ। ਖਜ਼ਾਨਾ ਮੰਤਰੀ, ਸਰਦਾਰ ਲਾਲ ਸਿੰਘ ਹੀ ਹੋਣ। ਇਹ ਸੁਣ ਕੇ ਸਰਕਾਰ ਨਿੰਮੋਝੂਣੀ ਹੋਈ ਬੈਠੀ ਸੀ, ਕੋਈ ਜਵਾਬ ਨਜ਼ਰ ਨਹੀਂ ਆ ਰਿਹਾ ਸੀ। ਕਿਸੇ ਵੀ ਪੱਖੋਂ ਭਾਵੇਂ ਬਿਜਲੀ ਦੀ ਗੱਲ ਲੈ ਲਈਏ, ਭਾਵੇਂ ਕਿਸਾਨੀ ਦੀ ਗੱਲ ਲੈ ਲਈਏ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਵਸਦੇ-ਰਸਦੇ ਪੰਜਾਬ ਵਿਚ ਜਦੋਂ ਵੀ ਕਾਂਗਰਸ ਦੀ ਸਰਕਾਰ ਆਈ ਹੈ, ਉਸ ਵੇਲੇ ਪੰਜਾਬ ਦਾ ਵਿਕਾਸ ਹੋਇਆ ਹੈ, ਪੰਜਾਬ ਦੇ ਗਰੀਬ ਦੀ ਮਦਦ ਹੋਈ ਹੈ, ਪੰਜਾਬ ਦੇ ਕਿਸਾਨ ਦੀ ਮਦਦ ਹੋਈ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਦੀ ਪਿਛੇ ਪੰਜ ਸਾਲ ਸਰਕਾਰ ਰਹੀ ਹੈ, ਇਹ ਮੇਰੇ ਸਰਕਾਰ ਵਾਲੇ ਵੀਰ ਕਹਿ ਦੇਣ, ਜਿਹੜੇ ਕਿ ਆਪਣੇ ਆਪ ਨੂੰ ਕਿਸਾਨਾਂ ਦੇ ਹਿਤੈਸ਼ੀ ਕਹਿੰਦੇ ਹਨ ਅਤੇ ਉਨ੍ਹਾਂ ਨੂੰ ਆਪਣਾ ਵੋਟ ਬੈਂਕ ਵੀ ਸਮਝਦੇ ਹਨ, ਜੋ ਦੁਰਦਸ਼ਾ ਇਸ ਸਰਕਾਰ ਵੇਲੇ ਕਿਸਾਨ ਦੀ ਹੋਈ ਹੈ। 6 ਫ਼ਸਲਾਂ ਚੁੱਕੀਆਂ ਹਨ। ਇਨ੍ਹਾਂ ਨੇ ਕਦੇ ਸੋਚਿਆ ਹੈ ਕਿ ਕਣਕ

ਜੱਟ-ਜ਼ਿਮੀਂਦਾਰ ਦੀ ਲੋੜ ਹੈ? ਇਨ੍ਹਾਂ ਵੇਲੇ ਜ਼ਿਮੀਂਦਾਰ ਦੀ ਕਣਕ ਰੁਲੀ ਹੈ। ਇੱਥੇ ਹੀ ਬੱਸ ਨਹੀਂ, ਇਨ੍ਹਾਂ ਤੋਂ ਝੋਨਾ ਸਾਂਭਿਆ ਨਹੀਂ ਗਿਆ ਅਤੇ ਇਹ ਗੱਲ ਜ਼ਿਮੀਂਦਾਰ ਦੀ ਕਰਦੇ ਹਨ? ਤੁਸੀਂ ਪਿਛਲਾ ਰਿਕਾਰਡ ਕਢਵਾ ਕੇ ਦੇਖ ਲਓ, ਚਾਹੇ 1977-78 ਦੀ ਗੱਲ ਹੋਵੇ, ਉਦੋਂ ਵੀ ਗੱਲ ਚੱਲੀ ਸੀ, ਉਦੋਂ ਵੀ ਇਨ੍ਹਾਂ ਦੀ ਉੱਪਰ ਜਨਤਾ ਪਾਰਟੀ ਦੀ ਸਾਂਝੀ ਸਰਕਾਰ ਸੀ ਅਤੇ ਥੱਲੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਸੀ। ਉਦੋਂ ਵੀ ਕਿਸਾਨਾਂ ਦਾ ਨਾਅਰਾ ਸੀ, ਸਪੀਕਰ ਸਾਹਿਬ, ਤੁਹਾਡੇ ਵੀ ਯਾਦ ਹੋਣਾ ਹੈ, ਸਰਦਾਰ ਸੁਰਜੀਤ ਸਿੰਘ ਬਰਨਾਲਾ ਉਦੋਂ ਸੈਂਟਰ ਦੀ ਸਰਕਾਰ ਵਿਚ ਖੇਤੀਬਾੜੀ ਮੰਤਰੀ ਸੀ ਤਾਂ ਕਹਿੰਦੇ ਥੱਲੇ ਜੱਟ, ਉੱਤੇ ਵੀ ਜੱਟ ਨਰਮਾ ਵਿਕੇ ਜੱਟਾਂ ਦਾ 160 । ਉਦੋਂ ਵੀ ਕਣਕ ਜਾਂ ਜੀਰੀ ਦਾ ਰੇਟ ਵਧਾਇਆ ਜਾਂਦਾ ਸੀ ਤਾਂ 1 ਰੁਪਏ ਜਾਂ 2 ਰੁਪਏ ਵਧਾਇਆ ਜਾਂਦਾ ਸੀ। ਅੱਜ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਇੱਕ ਵੀ ਫਸਲ ਕਾਂਗਰਸ ਦੇ ਰਾਜ ਵਿਚ ਰੁਲੀ ਹੋਵੇ ਤਾਂ ਅਸੀਂ ਦੇਣਦਾਰ ਹਾਂ। ਸਾਡੇ ਵੇਲੇ 10 ਫ਼ਸਲਾਂ ਚੁੱਕੀਆਂ ਗਈਆਂ ਅਤੇ ਜੱਟ ਵੀ ਖੁਸ਼, ਜੱਟ ਦਾ ਪਰਿਵਾਰ ਵੀ ਖੁਸ਼, ਖੇਤਾਂ ਵਿਚ ਹਰਿਆਲੀ ਅਤੇ ਜੱਟ ਦੇ ਕਬੀਲੇ ਦੇ ਚਿਹਰੇ ਤੇ ਲਾਲੀ ਆਈ ਸੀ। ਅਸੀਂ ਕਿਸਾਨ ਨੂੰ ਪ੍ਰੇਸ਼ਾਨ ਨਹੀਂ ਹੋਣ ਦਿੱਤਾ। ਅੱਜ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਦੀ ਬਦਕਿਸਮਤੀ ਹੈ ਅਤੇ ਲੋਕਾਂ ਨੇ ਮਹਿਸੂਸ ਕੀਤਾ ਹੈ ਕਿ ਜਦੋਂ ਸਾਲ 2007 ਵਿਚ ਅਕਾਲੀ ਦਲ ਦੀ ਸਰਕਾਰ ਆਈ ਹੈ, ਲੋਕਾਂ ਨੂੰ ਆਸ ਨਹੀਂ ਸੀ ਕਿ ਅਕਾਲੀ ਦਲ ਦੀ ਸਰਕਾਰ ਆਵੇਗੀ, ਜਦੋਂ ਅਚਨਚੇਤ ਰਿਜ਼ਲਟ ਆ ਗਿਆ ਤਾਂ ਦੋ ਮਹੀਨੇ ਬਾਅਦ ਹੀ ਲੋਕ ਠੱਗਿਆ-ਠੱਗਿਆ ਮਹਿਸੂਸ ਕਰਨ ਲੱਗ ਪਏ ਕਿ ਇਹ ਕੀ ਹੋ ਗਿਆ! ਅੱਜ ਵਪਾਰੀ ਵੀ ਦੁਖੀ ਹੈ। ਅੱਜ ਵਪਾਰੀ ਭਾਵੇਂ ਲੱਖਪਤੀ ਜਾਂ ਕਰੋੜਪਤੀ ਵੀ ਹੋਵੇ ਪਰ ਉਹ ਆਪਣੇ ਆਪ ਨੂੰ ਠੱਗਿਆ-ਠੱਗਿਆ ਮਹਿਸੂਸ ਕਰਦੇ ਹਨ। ਉਹ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਨ ਕਿ ਪਾਤਸ਼ਾਹ, ਦੁਬਾਰਾ ਕਾਂਗਰਸ ਪਾਰਟੀ ਦੀ ਸਰਕਾਰ ਆਵੇ ਤੇ ਸਾਡਾ ਕੰਮ ਚੱਲੇ। ...(ਸ਼ੋਰ) (ਵਿਘਨ)...

ਅਸੀਂ ਗਰੀਬਾਂ ਦੀਆਂ ਪੈਨਸ਼ਨਾਂ ਬਿਲਕੁਲ ਬੰਦ ਨਹੀਂ ਕੀਤੀਆਂ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਰਾਜ ਵਿਚ ਸ਼ਗਨ ਸਕੀਮ ਛੇ ਹਜ਼ਾਰ ਰੁਪਿਆ ਸੀ। ਅਸੀਂ 15000 ਰੁਪਿਆ ਸ਼ਗਨ ਸਕੀਮ ਦਾ ਕਰਕੇ ਗਏ ਹਾਂ। ਇਨ੍ਹਾਂ ਨੇ ਇਸ ਕਰਕੇ ਤਿੰਨ ਮਹੀਨੇ ਦੀ ਗਰੀਬ ਲੋਕਾਂ ਦੀ ਸ਼ਗਨ ਸਕੀਮ ਪੂਰੀ ਨਹੀਂ ਦਿੱਤੀ। ਇਹ ਕਹਿੰਦੇ ਹਨ ਕਿ ਉਦੋਂ ਤਾਂ ਰਾਜ ਕਾਂਗਰਸ ਦਾ ਸੀ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਗਰੀਬ ਲੋਕਾਂ ਦਾ ਕੀ ਕਸੂਰ ਹੈ? ਸਰਕਾਰਾਂ ਬਦਲਦੀਆਂ ਰਹਿੰਦੀਆਂ ਹਨ, ਸਰਕਾਰਾਂ ਆਉਂਦੀਆਂ-ਜਾਂਦੀਆਂ ਰਹਿੰਦੀਆਂ ਹਨ। ਚਾਹੇ ਸਰਕਾਰ ਕਾਂਗਰਸ ਦੀ ਹੋਵੇ ਜਾਂ ਅਕਾਲੀ ਦਲ ਦੀ ਹੋਵੇ, ਇਨ੍ਹਾਂ ਗਰੀਬਾਂ ਨੂੰ ਪੈਸੇ ਇਮਾਨਦਾਰੀ ਨਾਲ ਦੇਣੇ ਚਾਹੀਦੇ ਹਨ। ਸੋ, ਸਪੀਕਰ ਸਾਹਿਬ, ਅੱਜ ਸੜਕਾਂ ਦੀ ਗੱਲ ਕੀਤੀ ਗਈ ਹੈ। ਮੈਂ ਪਹਿਲਾਂ ਵੀ ਕਿਹਾ ਸੀ, ਇਨ੍ਹਾਂ ਨੇ ਕਿਹਾ ਕਿ 1100 ਕਰੋੜ ਰੁਪਿਆ ਸੜਕਾਂ ਵਾਸਤੇ ਰੱਖਿਆ ਗਿਆ ਹੈ। ਇਸ ਵਿਚੋਂ ਇਕੱਲਾ 600 ਕਰੋੜ ਰੁਪਿਆ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਦਾ

[ ਸਰਦਾਰ ਸਾਧੂ ਸਿੰਘ ]
ਹੈ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਗੱਲ ਨੂੰ ਮੰਨੋ, ਤੁਸੀਂ ਕਹੋ ਕਿ ਪ੍ਰਧਾਨ ਮੰਤਰੀ ਜੀ ਤੁਹਾਡਾ ਧੰਨਵਾਦ ਹੈ, ਤੁਸੀਂ ਸਾਡੇ ਤੇ ਕਿਰਪਾ ਕੀਤੀ ਹੈ। ਅਸੀਂ ਡੁੱਬੇ ਹੋਏ ਸੀ, ਸਾਡੇ ਤੋਂ ਘਰ ਚਲ ਨਹੀਂ ਰਿਹਾ ਸੀ। ਤੁਸੀਂ ਸਾਡੇ ਤੇ ਕਿਰਪਾ ਕੀਤੀ ਹੈ ਅਤੇ ਸਾਨੂੰ ਪੈਸੇ ਦਿੱਤੇ ਹਨ। ਇਸ ਵਾਸਤੇ ਉਨ੍ਹਾਂ ਦਾ ਧੰਨਵਾਦ ਕਰੋ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਦਾ ਅੱਜ ਚੌਥਾ ਬਜਟ ਹੈ, ਮੈਨੂੰ ਤਾਂ ਇਉਂ ਲੱਗਦਾ ਹੈ ਕਿ ਕਿਤੇ ਇਨ੍ਹਾਂ ਦਾ ਚੌਥਾ ਬਜਟ ਆਖਰੀ ਬਜਟ ਨਾ ਹੋ ਨਿਬੜੇ। ਇਨ੍ਹਾਂ ਨੇ ਇਹ ਵੀ ਗੱਲ ਕੀਤੀ ਹੈ ਕਿ ਪਿਛਲੀਆਂ ਸਰਕਾਰਾਂ ਕਾਂਗਰਸ ਪਾਰਟੀ ਤੋੜਦੀ ਰਹੀ ਹੈ। ਉਦੋਂ ਵੀ ਤੁਸੀਂ ਆਪਣੇ ਆਪ ਤੋੜਦੇ ਰਹੇ ਹੋ ਤੇ ਹੁਣ ਅਕਾਲੀ ਦਲ ਦੀ ਵੀ ਤਿਆਰੀ ਲਗਦੀ ਹੈ। ਇਹ ਫਿਰ ਵੀ ਸਾਡੇ ਤੇ ਹੀ ਦੋਸ਼ ਮੜਨਗੇ ਕਿਉਂਕਿ ਪੰਜਾਬ ਦੇ ਲੋਕਾਂ ਨੇ ਮਹਿਸੂਸ ਕਰ ਲਿਆ ਹੈ ਕਿ ਕਾਂਗਰਸ ਪਾਰਟੀ ਤੋਂ ਬਗੈਰ ਪੰਜਾਬ ਦਾ ਭਲਾ ਨਹੀਂ ਹੋ ਸਕਦਾ। ਸਪੀਕਰ ਸਾਹਿਬ, ਅੱਜ ਇਸ ਬਜਟ ਦੀ ਕਾਪੀ ਦੇਖਦਿਆਂ ਤੇ ਸੁਣਦਿਆਂ ਇਸ ਤਰ੍ਹਾਂ ਲੱਗਦਾ ਹੈ ਕਿ ਤਿੰਨ ਸਾਲ ਪਹਿਲਾਂ ਬਹੁਤ ਕਮਜ਼ੋਰ ਤੇ ਬਿਮਾਰ ਬਜਟ ਪੰਜਾਬ ਦੇ ਲੋਕਾਂ ਲਈ ਧੋਖਾ ਸੀ, ਅੱਜ ਵੀ ਬਜਟ ਉਹੀ ਹੈ। ਜਿਵੇਂ ਕੋਈ ਐਕਸਪਾਇਰ ਹੋਈ ਦਵਾਈ, ਜਿਸ ਦੇ ਡੇਟ ਲੰਘ ਗਈ ਹੋਵੇ, ਸ਼ੀਸ਼ੀ ਤੇ ਦਵਾਈ ਉਹੀ ਹੋਵੇ ਪਰ ਉਪਰੋਂ ਡੇਟ ਚੇਂਜ ਕੀਤੀ ਜਾਵੇ, ਉਸ ਦਾ ਲੇਬਲ ਹੋਰ ਲਗਾ ਦਿੱਤਾ ਜਾਵੇ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਬਜਟ ਇਸੇ ਤਰ੍ਹਾਂ ਦਾ ਹੀ ਹੈ। ਇਸ ਵਿਚ ਨਾ ਪੰਜਾਬ ਦਾ ਭਲਾ ਹੈ ਅਤੇ ਨਾ ਹੀ ਕਿਸੇ ਕਿਸਾਨ ਦਾ, ਨਾ ਹੀ ਕਿਸੇ ਗਰੀਬ ਦਾ ਭਲਾ ਹੈ। ਜੇ ਸੜਕਾਂ ਦੀ ਗੱਲ ਆਈ ਤਾਂ 1100 ਕਰੋੜ ਰੁਪਏ ਵਿਚੋਂ 600 ਕਰੋੜ ਰੁਪਿਆ ਇਕੱਲਾ ਪ੍ਰਧਾਨ ਮੰਤਰੀ ਗ੍ਰਾਮ ਯੋਜਨਾ ਦਾ ਹੈ। ਫਿਰ ਵਿਸ਼ਵ ਬੈਂਕ ਤੋਂ ਸਹਾਇਤਾ ਪ੍ਰਾਪਤ 200 ਕਰੋੜ ਰੁਪਿਆ ਹੈ ਔਰ ਨਬਾਰਡ ਦੀ ਸਹਾਇਤਾ ਪ੍ਰਾਪਤ ਪ੍ਰੋਜੈਕਟ 193 ਕਰੋੜ ਰੁਪਿਆ ਹੈ। ਇਨ੍ਹਾਂ ਨੇ ਜਿਹੜਾ 1100 ਕਰੋੜ ਰੁਪਿਆ ਗਿਣਾਇਆ ਹੈ, ਇਸ ਬਾਰੇ ਮੇਰਾ ਖਿਆਲ ਹੈ ਕਿ ਇਸ ਵਿਚ 30 ਤੋਂ 40 ਕਰੋੜ ਰੁਪਏ ਤੋਂ ਵੱਧ ਇਨ੍ਹਾਂ ਦਾ ਆਪਣਾ ਇਸ ਬਜਟ ਵਿਚ ਨਹੀਂ ਹੈ। ਸਰਦਾਰ ਲਾਲ ਸਿੰਘ ਜੀ ਨੇ ਇੱਕ-ਇੱਕ ਚੀਜ਼ ਗਿਣਾਈ ਹੈ ਕਿ ਕਿਥੋਂ-ਕਿਥੋਂ ਬਿਜਲੀ ਲਿਆਂਦੀ ਹੈ। ਅਸੀਂ ਪੰਜਾਬ ਦੇ ਕਿਸਾਨ ਨਾਲ ਪੰਜ ਸਾਲ ਲਈ ਵਾਅਦਾ ਕੀਤਾ ਸੀ ਕਿ ਕਿਸਾਨ ਨੂੰ ਅੱਠ ਘੰਟੇ ਬਿਜਲੀ ਦੇਣੀ ਹੈ। ਸਪੀਕਰ ਸਾਹਿਬ, ਤੁਹਾਡੇ ਯਾਦ ਹੋਣਾ ਹੈ ਕਿ ਅਸੀਂ ਅੱਠ ਘੰਟੇ ਬਿਜਲੀ ਕਿਸਾਨ ਨੂੰ ਦਿੱਤੀ ਹੈ। ਜੇ ਕਿਤੇ ਇਕ ਦਿਨ ਬਿਜਲੀ ਖਰਾਬ ਹੋ ਜਾਂਦੀ ਸੀ ਤਾਂ ਅਸੀਂ ਬੈਕਲਾਗ ਪੂਰਾ ਕਰਕੇ, ਦੂਜੇ ਦਿਨ 16 ਘੰਟੇ ਬਿਜਲੀ ਦਿੰਦੇ ਸੀ। (ਆਪੋਜ਼ੀਸ਼ਨ ਬੈਂਚਿਜ ਵਲੋਂ ਥੰਪਿੰਗ) ਅੱਜ ਬਿਜਲੀ ਕਿੰਨੇ ਘੰਟੇ ਆਉਂਦੀ ਹੈ? ਤੁਸੀਂ ਇਮਾਨਦਾਰੀ ਨਾਲ ਕਹੋ। ਇਹ ਦੋ ਘੰਟੇ, ਤਿੰਨ ਘੰਟੇ, ਅੱਧਾ ਘੰਟਾ, ਡੇਢ ਘੰਟਾ ਹੀ ਆਉਂਦੀ ਹੈ। ਖੇਤਾਂ ਦੇ ਵਿਚ ਖਾਲ੍ਹ ਅਜੇ ਭਰਦਾ ਨਹੀਂ ਹੈ ਕਿ ਬਿਜਲੀ ਚਲੀ ਜਾਂਦੀ ਹੈ। ਸਤਿਕਾਰਯੋਗ ਸਪੀਕਰ ਸਾਹਿਬ, ਇਹ ਲੋਕ ਆਪਣੀਆਂ ਸਿਫ਼ਤਾਂ ਆਪੇ ਹੀ ਕਰੀ ਜਾਂਦੇ ਹਨ। ਸਰਦਾਰ ਮਨਪ੍ਰੀਤ ਸਿੰਘ ਬਾਦਲ ਕਾਮਯਾਬ ਹੋ ਸਕਦੇ ਹਨ ਪਰ ਮੈਨੂੰ ਤਾਂ ਇਉਂ ਲੱਗਦਾ ਹੈ ਕਿ ਇਨ੍ਹਾਂ ਨੂੰ ਇਹ ਕਿਹਾ ਗਿਆ ਹੈ ਕਿ ਘਰ-ਬਾਰ ਤੁਹਾਡਾ ਹੈ, ਖਜ਼ਾਨਾ

ਤੁਹਾਡਾ ਹੈ ਪਰ ਇਸ ਨੂੰ ਹੱਥ ਨਾ ਲਾਈਂ। ਇਹ ਇਸ ਨੂੰ ਹੱਥ ਨਹੀਂ ਲਾਉਣ ਦਿੰਦੇ। ਜਿਵੇਂ ਹੱਥ ਬੰਨੇ ਹੋਣ, ਅੱਖਾਂ ਤੇ ਪੱਟੀ ਬੰਨੀ ਹੋਵੇ, ਇਨ੍ਹਾਂ ਨੂੰ ਕਿਤਾਬ ਫੜ੍ਹਾ ਕੇ ਖੜ੍ਹਾ ਕਰ ਦਿੱਤਾ ਹੋਵੇ। ਮੈਨੂੰ ਇਉਂ ਲੱਗਦਾ ਹੈ ਜਿਵੇਂ ਕਿ ਕਹਾਵਤ ਹੈ :

"ਤੁਹਾਡੇ ਤੇ ਤਰਸ ਵੀ ਆਉਂਦਾ ਹੈ ਤੇ ਗੁੱਸਾ ਵੀ ਆਉਂਦਾ ਹੈ।"

ਤਰਸ ਇਉਂ ਆਉਂਦਾ ਹੈ ਕਿ ਇਨ੍ਹਾਂ ਵਿਚਾਰਿਆਂ ਕੋਲੋਂ ਸਾਧਨ ਜੁਟਾਏ ਨਹੀਂ ਗਏ। ਪੰਜਾਬ ਦੇ ਲੋਕਾਂ ਵਾਸਤੇ ਇਹ ਕੋਈ ਕੰਮ ਨਹੀਂ ਕਰ ਸਕੇ। ਗੁੱਸਾ ਇਸ ਕਰਕੇ ਆਉਂਦਾ ਹੈ ਕਿ ਪੰਜਾਬ ਦੇ ਲੋਕਾਂ ਦੀ ਜੋ ਤਿੰਨ ਸਾਲਾਂ ਦੌਰਾਨ ਡਿਵੈਲਪਮੈਂਟ ਹੋਣੀ ਸੀ, ਉਹ ਲੋਕਾਂ ਦਾ ਟਾਈਮ ਅਜਾਈਂ ਖਰਾਬ ਕੀਤਾ। ਇਸ ਕਰਕੇ ਇਨ੍ਹਾਂ ਤੇ ਗੁੱਸਾ ਵੀ ਆਉਂਦਾ ਹੈ। ਮੈਨੂੰ ਇਉਂ ਲੱਗਦਾ ਹੈ, ਅੱਜ ਪੰਜਾਬ ਦੀ ਸਰਕਾਰ ਵਿਚ ਬੀ.ਜੇ.ਪੀ. ਦੇ ਸਾਥੀ ਬੈਠੇ ਹਨ, ਜਦੋਂ ਕਿਤੇ ਇਕੱਲੇ ਮਿਲਦੇ ਹਨ ਤਾਂ ਇਹ ਆਪਣੇ ਦੁੱਖ ਦੱਸਦੇ ਹਨ ਤੇ ਕਹਿੰਦੇ ਹਨ ਕਿ ਸੌਰੀ ਮੁਆਫ ਕਰ ਦਿਉ। ਇਹ ਕਹਿੰਦੇ ਹਨ ਕਿ ਸਾਥੀਓ ਅਸੀਂ ਤਾਂ ਠੱਗੇ-ਠੱਗੇ ਮਹਿਸੂਸ ਕਰਦੇ ਹਾਂ। ਪਰ ਕਰੀਏ ਕੀ? ਅਸੀਂ ਤਾਂ ਅੱਜ ਵਿਹਲੇ ਹੋ ਜਾਈਏ ਪਰ ਸਾਡੇ ਉਪਰ ਵਾਲੇ ਸਾਡੀ ਪੇਸ਼ ਨਹੀਂ ਜਾਣ ਦਿੰਦੇ। ਜੋ ਅੱਜ ਵਪਾਰੀ ਤੇ ਇੰਡਸਟਰੀ ਦੀ ਗੱਲ ਕੀਤੀ, ਅੱਜ ਹਿਮਾਚਲ ਪ੍ਰਦੇਸ਼ ਤੇ ਹੋਰ ਸਟੇਟਾਂ ਦੀ ਜੇ ਇੰਡਸਟਰੀ ਕਾਮਯਾਬ ਹੈ ਤਾਂ ਉਸ ਉਤੇ ਮਿਹਰਬਾਨੀ ਕਿਸ ਦੀ ਹੈ? ਇਥੇ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੇ ਬੀ.ਜੇ.ਪੀ. ਦੀ ਸਰਕਾਰ ਦੀ ਸੀ ਔਰ ਸੈਂਟਰ ਵਿਚ ਵੀ ਬੀ.ਜੇ.ਪੀ. ਦੀ ਸਰਕਾਰ ਸ਼੍ਰੀ ਵਾਜਪਾਈ ਦੀ ਅਗਵਾਈ ਹੇਠ ਸੀ। ਉਹ ਪ੍ਰਧਾਨ ਮੰਤਰੀ ਸੀ। ਕਿਸ ਨੇ ਰਿਆਇਤਾਂ ਦੇ ਦਿੱਤੀਆਂ ਅਤੇ ਕਿਸ ਨੇ ਇੰਡਸਟਰੀ ਫੇਲ੍ਹ ਕੀਤੀ। ਤੁਸੀਂ ਹਿਮਾਚਲ ਪ੍ਰਦੇਸ਼ ਨੂੰ ਰਿਆਇਤਾਂ ਦੇ ਦਿੱਤੀਆਂ। ਇਨਕਮ ਟੈਕਸ, ਸੇਲ ਟੈਕਸ ਤੇ ਐਕਸਾਈਜ਼ ਦੀਆਂ ਛੋਟਾਂ ਦੇ ਦਿੱਤੀਆਂ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ :** ਸਪੀਕਰ ਸਾਹਿਬ, ਇੱਥੇ ਗੱਲ ਹੋਈ ਹੈ ਅਤੇ ਇਹ ਬੜੇ ਐਲੀਗੇਸ਼ਨ ਬੀ.ਜੇ.ਪੀ. ਵਾਲਿਆਂ ਤੇ ਲਗਾਉਂਦੇ ਹਨ ਕਿ ਸਾਨੂੰ ਇਸ ਤਰ੍ਹਾਂ ਕਹਿੰਦੇ ਹਨ, ਇਸ ਤਰ੍ਹਾਂ ਕਹਿੰਦੇ ਹਨ। ਜਿਹੜਾ ਕਹਿੰਦਾ ਹੈ, ਤੁਸੀਂ ਨਾਂ ਲਓ। ਦੂਸਰਾ ਇਹ ਕਹਿੰਦੇ ਹਨ ਕਿ ਹਿਮਾਚਲ ਪ੍ਰਦੇਸ਼ ਨੂੰ ਰਿਆਇਤਾਂ ਦੇ ਦਿੱਤੀਆਂ, ਇਨ੍ਹਾਂ ਰਿਆਇਤਾਂ ਦੀ ਐਕਸਟੈਂਸ਼ਨ ਕਿਸ ਨੇ ਦਿੱਤੀ, ਇਹ ਵੀ ਦੱਸ ਦੇਣ।

**ਸਰਦਾਰ ਸਾਧੂ ਸਿੰਘ :** ਗੱਲ ਇਹ ਹੈ ਕਿ ਮੈਂ ਉਸ ਵਿਚਾਰੇ ਦਾ ਨਾਂ ਕਿਉਂ ਲੈਣਾ ਹੈ। ਸਪੀਕਰ ਸਾਹਿਬ, ਇੰਡਸਟਰੀ ਦੀ ਗੱਲ ਕੀਤੀ ਹੈ, ਇਨ੍ਹਾਂ ਨੇ ਇੰਡਸਟਰੀ ਨਾਲ ਧੋਖਾ ਕੀਤਾ ਹੈ। ਇਹ ਅਜਿਹਾ ਬੀਜ ਬੀਜ ਦਿੱਤਾ ਹੈ ਜਿਹੜਾ ਉਖਾੜਿਆ ਨਹੀਂ ਜਾ ਸਕਦਾ। ਐਸਾ ਜ਼ਹਿਰ ਬੀਜਿਆ ਹੈ, ਜਿਸ ਕਾਰਨ ਇੰਡਸਟਰੀ ਸਾਡੀ ਫੇਲ੍ਹ ਪਈ ਹੈ। ਜੇਕਰ ਇੰਨੀਆਂ ਰਿਆਇਤਾਂ 50 ਜਾਂ 100 ਕਿਲੋਮੀਟਰ ਤੇ ਪਈਆਂ ਹੋਣ ਤਾਂ ਸਾਡੀ ਇੰਡਸਟਰੀ ਕਿਵੇਂ ਚਲੇਗੀ। ਇੰਡਸਟਰੀ ਨੂੰ ਫੇਲ੍ਹ ਕਰਨ ਵਾਲੇ ਇਹੀ ਹਨ। ਅੱਜ ਜਿੱਥੇ ਪੂਰੇ ਹਿੰਦੁਸਤਾਨ

[ ਸਰਦਾਰ ਸਾਧੂ ਸਿੰਘ ]

ਵਿਚ ਟੈਕਸ, ਮਹਿੰਗਾਈ ਦੀ ਗੱਲ ਕਰਦੇ ਹਨ, ਇਹ ਠੀਕ ਹੈ ਕਿ ਟੈਕਸ ਲੱਗੇ ਹਨ ਪ੍ਰੰਤੂ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿੱਥੇ ਵੈਟ ਲਗਿਆ ਹੋਇਆ ਸੀ, ਉਸ ਵੈਟ ਤੇ ਹੋਰ ਐਂਟਰੀ ਟੈਕਸ ਲਗਾ ਦਿੱਤਾ ਹੈ, ਕੀ ਉਹ ਲੋਕਾਂ ਤੇ ਭਾਰ ਨਹੀਂ ਹੈ? ਮਿੱਲਾਂ ਵਾਲੇ ਤਾਂ ਮੁਕਾਬਲਾ ਨਹੀਂ ਕਰ ਸਕਦੇ। ਜੋ ਲੋਹੇ ਦਾ ਕੱਚਾ ਮਾਲ ਬਾਹਰੋਂ ਆਉਂਦਾ ਹੈ ਉਸ ਤੇ ਤੁਸੀਂ 2% ਐਂਟਰੀ ਟੈਕਸ ਲਗਾਇਆ ਹੈ। ਇੰਨਾ ਮੁਨਾਫਾ ਵਪਾਰੀ ਨੂੰ ਬਚਣਾ ਨਹੀਂ ਜਿੰਨਾ ਉਸ ਨੂੰ ਐਂਟਰੀ ਟੈਕਸ ਦੇਣਾ ਪੈਂਦਾ ਹੈ। ਇਹ ਕਹਿੰਦੇ ਹਨ ਕਿ ਅਸੀਂ ਇੰਡਸਟਰੀ ਬਚਾਉਣਾ ਚਾਹੁੰਦੇ ਹਾਂ, ਤੁਸੀਂ ਬਚਾਉਣਾ ਚਾਹੁੰਦੇ ਹੋ ਜਾਂ ਭਜਾਉਣਾ ਚਾਹੁੰਦੇ ਹੋ? ਮੈਨੂੰ ਤਾਂ ਇਨ੍ਹਾਂ ਦੀ ਸਰਕਾਰ ਦੀ ਨੀਤੀ ਇਵੇਂ ਲੱਗਦੀ ਹੈ ਜਿਵੇਂ ਬੇਰੀ ਤੇ ਡੰਡਾ ਮਾਰੀਏ ਤਾਂ ਸਾਰੇ ਬੇਰ ਝੜ ਜਾਂਦੇ ਹਨ। ਮੈਨੂੰ ਇਨ੍ਹਾਂ ਦੀਆਂ ਨੀਤੀਆਂ ਤੇ ਸ਼ੱਕ ਹੈ ਕਿ ਇਹ ਸਭ ਕੁਝ ਝਾੜਨ ਨੂੰ ਫਿਰਦੇ ਹਨ। ਸੋ ਅੱਜ ਇੰਡਸਟਰੀ ਵਾਲੇ ਦੁਖੀ ਹਨ। ਬੀ.ਜੇ.ਪੀ. ਦੇ ਸਾਥੀ ਇਮਾਨਦਾਰੀ ਨਾਲ ਕਹਿ ਦੇਣ ਕਿ ਜਿਨ੍ਹਾਂ ਨੂੰ ਇੰਡਸਟਰੀ ਵਰਗ, ਵਪਾਰੀ ਵਰਗ ਨੇ ਜਿਤਾ ਕੇ 19 ਸੀਟਾਂ ਦਿੱਤੀਆਂ ਅਤੇ ਇਨ੍ਹਾਂ ਦੀ ਸਰਕਾਰ ਬਣਾਈ ਹੈ, ਇਹ ਅੱਜ ਆਪਣੇ ਦਿਲ ਤੇ ਹੱਥ ਰੱਖ ਕੇ ਕਹਿਣ ਕਿ ਅਸੀਂ ਇੰਡਸਟਰੀ ਵਾਲਿਆਂ ਨੂੰ ਫੇਸ ਕਰ ਸਕਦੇ ਹਾਂ, ਸ਼ਹਿਰੀਆਂ ਨੂੰ ਫੇਸ ਕਰ ਸਕਦੇ ਹਾਂ? ਉਹ ਕਹਿੰਦੇ ਹਨ ਕਿ ਇਹ ਤਾਂ ਮੂੰਹ ਵਿਚ ਘੁੰਗਣੀਆਂ ਪਾਈ ਬੈਠੇ ਹਨ ਅਤੇ ਆਪਣੀ ਗੱਡੀ ਤੇ ਝੰਡੀ ਨੂੰ ਜੱਫੀ ਪਾਈ ਬੈਠੇ ਹਨ। ਇਸ ਤੋਂ ਜਿੰਨਾ ਚਿਰ ਸਕੂਨ ਮਿਲਦਾ ਹੈ ਉਹ ਲੈ ਲਓ। ਇਸ ਸਰਕਾਰ ਤੋਂ ਵਪਾਰੀਆਂ ਨੂੰ, ਇੰਡਸਟਰੀ ਵਾਲਿਆਂ ਨੂੰ ਬੜੀ ਆਸ ਸੀ ਕਿ ਸ਼ਾਇਦ ਕਾਂਗਰਸ ਨੇ ਸਾਡੀ ਮਜ਼ਬੂਤੀ ਘੱਟ ਕੀਤੀ ਹੈ, ਇਹ ਕੁਝ ਭਲੇ ਦੀ ਗੱਲ ਕਰਨਗੇ ਪਰ ਅੱਜ ਉਹ ਪਛਤਾ ਰਹੇ ਹਨ। ਤੁਸੀਂ ਗੋਬਿੰਦਗੜ੍ਹ ਨੂੰ ਲੈ ਲਓ, ਲੁਧਿਆਣਾ ਨੂੰ ਲੈ ਲਓ। ਸਾਰੀ ਜਗ੍ਹਾ ਇਹੋ ਹੀ ਹਾਲ ਹੈ। ਤੁਸੀਂ ਟਰਾਂਸਪੋਰਟ ਦੀ ਗੱਲ ਲੈ ਲਓ। ਅੱਜ ਟ੍ਰਾਂਸਪੋਰਟ ਫੇਲ੍ਹ ਪਈ ਹੈ। ਅੱਜ ਟ੍ਰਾਂਸਪੋਰਟ ਦੀਆਂ ਬੱਸਾਂ ਦੇ ਪੂਰੇ ਪੰਜਾਬ ਵਿਚ ਧੱਕੇ ਨਾਲ ਰੂਟ ਖੋਹ ਲਏ ਗਏ। ਅੱਜ ਪੈਪਸੂ ਰੋਡਵੇਜ਼ ਅਤੇ ਸਰਕਾਰੀ ਬੱਸਾਂ ਫੇਲ੍ਹ ਹੋਈਆਂ ਪਈਆਂ ਹਨ। ਮੈਂ ਨਾਂ ਨਹੀਂ ਲੈਣਾ, ਇੱਕ ਧਿਰ ਦੀਆਂ 800 ਬੱਸਾਂ ਇਕੱਲੀਆਂ ਹੀ ਹੋਣ, ਉਹ ਵੀ 80-80 ਲੱਖ ਦੀ ਇੱਕ ਬੱਸ ਹੋਵੇ, ਉਹੀ ਚਲਦੀਆਂ ਫਿਰਦੀਆਂ ਹਨ। ਅੱਜ ਧੱਕੇ ਨਾਲ ਰੂਟ ਲਏ ਜਾ ਰਹੇ ਹਨ। ਇਹ ਪੰਜਾਬ ਦੇ ਰਾਖਿਆਂ ਦੀ ਗੱਲ ਹੈ। ਇੱਥੇ ਹੀ ਬੱਸ ਨਹੀਂ ਹੈ। ਰੇਤੇ ਦੀ ਕੀ ਗੱਲ ਹੁੰਦੀ ਹੈ। ਘੱਗਰ ਦੇ ਰੇਤੇ ਠੇਕਿਆਂ ਤੇ ਦੇ ਦਿੱਤੇ। ਜਿਹੜੀ ਰੇਤੇ ਦੀ ਟਰਾਲੀ 250/- ਰੁਪਏ ਦੀ ਸੀ, ਉਹੀ ਅੱਜ 1800/- ਰੁਪਏ ਦੀ ਹੋ ਗਈ ਹੈ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਸਪੀਕਰ ਸਾਹਿਬ, ਜਿਹੜਾ ਇਹ ਵੀਰ ਬਜਟ ਤੇ ਬੋਲ ਰਿਹਾ ਹੈ ਇਹ ਬਜਟ ਉਤੇ ਬੋਲਦਾ ਲਗਦਾ ਨਹੀਂ, ਇਹ ਬਜਟ ਤੇ ਘੱਟ ਬੋਲ ਰਿਹਾ ਹੈ ਪਰ ਪੁਲਿਟੀਕਲੀ ਵੱਧ ਬੋਲ ਰਿਹਾ ਹੈ। ਇਨ੍ਹਾਂ ਨੂੰ ਯਾਦ ਹੋਵੇਗਾ ਕਿ ਜਦੋਂ ਇਨ੍ਹਾਂ ਦੀ ਸਰਕਾਰ ਸੀ ਤਾਂ ਉਸ ਵੇਲੇ ਜਲੰਧਰ ਤੋਂ ਅੰਮ੍ਰਿਤਸਰ ਤੱਕ ਰੋਡਵੇਜ਼ ਦੀਆਂ ਬੱਸਾਂ ਹੀ ਗਾਇਬ ਹੋ ਗਈਆਂ ਸਨ। ਉਦੋਂ ਸਾਰੀਆਂ ਬੱਸਾਂ, ਪਿਆਰ ਬੱਸ ਔਰ ਕਰਤਾਰ ਬੱਸਾਂ

ਹੀ ਚੱਲਦੀਆਂ ਸਨ। ਕੋਈ ਜਲੰਧਰ ਡਿਪੂ ਵਿਚ ਰੋਡਵੇਜ਼ ਦੀ ਬੱਸ ਲੱਗ ਨਹੀਂ ਸਕਦੀ ਸੀ। ਉਸ ਵੇਲੇ ਇਹ ਮੇਰਾ ਵੀਰ ਉਸ ਸਰਕਾਰ ਵਿਚ ਸੀ। ਪਿਆਰ ਬੱਸ ਤੇ ਕਰਤਾਰ ਬੱਸ ਤੋਂ ਇਲਾਵਾ ਕੋਈ ਹੋਰ ਬੱਸ ਲੱਗ ਨਹੀਂ ਸੀ ਸਕਦੀ। ਪਰ ਇਹ ਅੱਜ ਬੱਸਾਂ ਦੀ ਗੱਲ ਕਰਨ ਲੱਗੇ ਹਨ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਇਹ ਮੇਰਾ ਭਰਾ, ਮੇਰਾ ਸਾਥੀ ਹੈ। ਇਸਦੇ ਕੋਲ ਨਾ ਬੱਸਾਂ ਹਨ ਨਾ ਹੀ ਮੇਰੇ ਕੋਲ ਹਨ, ਨਾ ਇਸ ਦੇ ਸੁਪਨਿਆਂ ਵਿਚ ਬੱਸਾਂ ਹੋਣੀਆਂ ਹਨ, ਨਾ ਮੇਰੇ ਸੁਪਨਿਆਂ ਵਿਚ ਹੋਣੀਆਂ ਹਨ। ਜਿਨ੍ਹਾਂ ਕੋਲ ਬੱਸਾਂ ਹਨ ਉਨ੍ਹਾਂ ਬਾਰੇ ਕਹਿੰਦੇ ਹਨ ਕਿ ਮੂੰਹ ਮੋਮਨਾ ਦੇ, ਦਿਲ ਕਾਫਰਾਂ ਦੇ। ਇਹ ਸਰਕਾਰ ਦਾ ਹਾਲ ਹੈ, ਕਹਿਣ ਨੂੰ ਹੋਰ, ਕਰਨ ਨੂੰ ਹੋਰ। ਅੱਜ ਪੰਜਾਬ ਦਾ ਬੱਚਾ-ਬੱਚਾ ਇਸ ਸਰਕਾਰ ਤੋਂ ਅੱਕਿਆ ਪਿਆ ਹੈ। ਮੈਂ ਰੇਤੇ ਦੀ ਗੱਲ ਕਰ ਰਿਹਾ ਸੀ। 250/- ਰੁਪਏ ਦੀ ਜਿਹੜੀ ਟਰਾਲੀ ਸੀ, ਉਹ ਅੱਜ 2200/- ਰੁਪਏ, 2500/- ਰੁਪਏ ਦੀ ਟਰਾਲੀ ਮਿਲਦੀ ਹੈ। ਮੈਂ ਕਹਿ ਸਕਦਾ ਹਾਂ ਇਹ ਰੇਤ ਦਾ ਮਾਫੀਆ ਹੈ, ਜੋ ਮੈਨੂੰ ਪਤਾ ਲੱਗਿਆ ਹੈ। ਇਸ ਤਰ੍ਹਾਂ ਕਰਕੇ ਘੱਟੋ ਘੱਟ 300 ਕਰੋੜ ਰੁਪਿਆ ਪਰ-ਮਹੀਨਾ ਵਸੂਲਿਆ ਜਾ ਰਿਹਾ ਹੈ। ਕੇਬਲ, ਸਪੀਕਰ ਸਾਹਿਬ, ਕੇਬਲ ਕੀ ਹੁੰਦਾ ਹੈ ਅਤੇ ਕੇਬਲ ਦਾ ਧੰਦਾ ਕੌਣ ਕਰਦਾ ਹੈ? ਇਕ ਛੋਟੇ ਤੋਂ ਛੋਟਾ ਕਾਰੋਬਾਰ ਕਰਨ ਵਾਲਾ, ਗਰੀਬ ਆਦਮੀ ਕੇਬਲ ਲਗਾ ਕੇ ਆਪਣੀ ਰੋਜ਼ੀ-ਰੋਟੀ ਦਾ ਗੁਜ਼ਾਰਾ ਕਰਦਾ ਸੀ ਪਰ ਅੱਜ ਪੂਰੇ ਪੰਜਾਬ ਵਿਚ ਲੱਖਾਂ ਕੁਨੈਕਸ਼ਨ ਹਨ ਅਤੇ ਤੁਸੀਂ ਇਨਫਰਮੇਸ਼ਨ ਲੈ ਕੇ ਦੇਖ ਲਓ ਕਿ 35/- ਰੁਪਏ ਪ੍ਰਤੀ ਕੁਨੈਕਸ਼ਨ ਦੇ ਹਿਸਾਬ ਨਾਲ ਲਿਆ ਜਾ ਰਿਹਾ ਹੈ। 35/- ਰੁਪਏ ਪ੍ਰਤੀ ਕੁਨੈਕਸ਼ਨ ਦੇ ਹਿਸਾਬ ਨਾਲ ਲੱਖਾਂ ਕਰੋੜਾਂ ਕੁਨੈਕਸ਼ਨ ਹਨ। ਉਸ ਬਾਰੇ ਪਤਾ ਨਹੀਂ ਹੈ ਕਿ ਸਰਕਾਰ ਦਾ ਕੌਣ ਬੰਦਾ ਪੈਸੇ ਉਗਰਾਹ ਰਿਹਾ ਹੈ। ਜੇ ਪਤਾ ਕਰਾਓ ਤਾਂ ਉਹ ਵੀ ਤੁਹਾਨੂੰ ਪਤਾ ਲੱਗ ਜਾਵੇਗਾ। ਉਹ ਵੀ ਧੱਕੇ ਨਾਲ ਜ਼ਬਰੀ ਵਸੂਲੀ ਜਾਂਦੇ ਹਨ। ਇਹ ਸਰਕਾਰਾਂ ਦਾ ਕੰਮ ਨਹੀਂ ਹੁੰਦਾ। ਸਰਕਾਰ ਨੇ ਹਮੇਸ਼ਾ ਕੁਝ ਦੇਣਾ ਹੁੰਦਾ ਹੈ। ਇਨ੍ਹਾਂ ਨੇ ਇਲੈਕਸ਼ਨਾਂ ਦੇ ਵਿਚ ਕਿਹਾ ਸੀ ਕਿ ਕਿਸਾਨਾਂ ਨੂੰ, ਬਿਜਲੀ ਪਾਣੀ ਮੁਫਤ ਦਿਆਂਗੇ। ਕਿਸਾਨਾਂ ਦੇ ਹਿਤੈਸ਼ੀ ਕਹਾਉਣ ਵਾਲਿਓ ਅੱਜ ਕਿਸਾਨ ਤਰਾਹ-ਤਰਾਹ ਕਰ ਰਹੇ ਹਨ, ਕਿਸਾਨ ਸੜਕਾਂ ਤੇ ਨਿਕਲੇ ਹਨ। ਉਹ ਕਹਿੰਦੇ ਹਨ ਕਿ ਮੋਟਰਾਂ ਤੇ ਬਿਲ 50/- ਰੁਪਏ ਪ੍ਰਤੀ ਹਾਰਸ ਪਾਵਰ ਲਗ ਗਏ ਔਰ ਨਹਿਰੀ ਪਾਣੀ ਤੇ ਮਾਲੀਆ ਲੱਗ ਗਿਆ ਹੈ। ਇਸੇ ਸਾਲ ਤੋਂ ਨਹੀਂ ਕਿਹਾ ਬਲਕਿ ਇਹ ਵੀ ਕਿਹਾ ਹੈ ਦੋ ਸਾਲ ਪੁਰਾਣਾ ਵੀ ਲਵਾਂਗੇ। ਇਹ, ਸਪੀਕਰ ਸਾਹਿਬ, ਇਨ੍ਹਾਂ ਦਾ ਮੈਨੀਫੈਸਟੋ ਸੀ ਕਿ ਫਰੀ ਦੇਵਾਂਗੇ। ਉਸ ਮੈਨੀਫੈਸਟੋ ਤੋਂ ਸਰਕਾਰ ਭੱਜੀ ਹੈ। ਅੱਜ ਇਹ ਕਿਹੜੇ ਮੂੰਹ ਨਾਲ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਦੀ ਰਾਖੀ ਕੀਤੀ ਹੈ ਅਤੇ ਇੰਡਸਟਰੀ ਦੀ ਰਾਖੀ ਕੀਤੀ ਹੈ। ਕਿਹੜੀ ਡਿਪੈਲਪਮੈਂਟ ਹੋਈ ਹੈ? ਇਕ ਗੱਲ ਸਾਹਨੀ ਸਾਹਿਬ ਨੇ ਹੋਰ ਕਹੀ ਕਿ ਮੇਰਾ ਫਲਾਣਾ ਪ੍ਰਾਜੈਕਟ, ਉਨਾ ਚਿਰ ਉਹ ਪ੍ਰਾਜੈਕਟ ਮਨਜ਼ੂਰ ਨਹੀਂ ਹੋਇਆ ਜਦੋਂ ਤੱਕ ਕਿ ਉਥੋਂ ਦੇ ਕਾਂਗਰਸੀ ਐਮ.ਐਲ.ਏ., ਦੀ ਪਲੇਟ ਨਹੀਂ ਲੱਗੀ। ਇਹ ਤਾਂ ਸਪੀਕਰ ਸਾਹਿਬ, ਪਲੇਟ ਦੀ ਹੀ ਗੱਲ ਹੈ ਇਥੇ ਤਾਂ ਚੁਣੇ

[ ਸਰਦਾਰ ਸਾਧੂ ਸਿੰਘ ]

ਹੋਏ ਨੁਮਾਇੰਦਿਆਂ ਨੂੰ ਵੀ ਪੁੱਛਿਆ ਤੱਕ ਨਹੀਂ ਜਾਂਦਾ। ਜਿਹੜੇ ਲੋਕਾਂ ਨੂੰ ਵੋਟਰਾਂ ਨੇ ਰਿਜੈਕਟ ਕਰ ਦਿੱਤਾ ਉਨ੍ਹਾਂ ਤੋਂ ਚੈਕ ਵੰਡਾਏ ਜਾ ਰਹੇ ਹਨ।...

**ਮਾਨਯੋਗ ਸਪੀਕਰ :** ਅੱਜ ਦਾ ਤੁਹਾਡਾ ਟਾਈਮ ਖਤਮ ਹੈ। ਜਿਹੜਾ ਤੁਸੀਂ ਬੋਲ ਰਹੇ ਹੋ, ਇਹ ਤੁਹਾਡੇ ਕੱਲ੍ਹ ਦੇ ਟਾਈਮ ਵਿੱਚੋਂ ਕੱਟਿਆ ਜਾਣਾ ਹੈ।

**ਸਰਦਾਰ ਸਾਧੂ ਸਿੰਘ :** ਉਨ੍ਹਾਂ ਤੋਂ ਨੀਂਹ ਪੱਥਰ ਰਖਾਏ ਜਾ ਰਹੇ ਹਨ। ਇਸ ਕਰਕੇ ਇਸ ਸਰਕਾਰ ਤੋਂ ਕੋਈ ਆਸ ਨਹੀਂ ਹੈ। ਇਸ ਕਰਕੇ ਇਹ ਜਿਹੜਾ ਬਜਟ ਹੈ, ਇਹ ਗਰੀਬ ਵਿਰੋਧੀ, ਇੰਡਸਟਰੀਲਿਸਟ ਵਿਰੋਧੀ, ਲੋਕ ਵਿਰੋਧੀ ਔਰ ਕਿਸਾਨ ਵਿਰੋਧੀ ਬਜਟ ਹੈ। ਇਹ ਬਜਟ ਇਕ ਪਰਿਵਾਰ ਦਾ ਬਜਟ ਹੋ ਸਕਦਾ ਹੈ। ਮੈਨੂੰ ਲੱਗਦਾ ਹੈ ਕਿ ਜਿਹੜੇ ਇਨ੍ਹਾਂ ਦੇ 10 ਕੁ ਐਮ.ਐਲ.ਏਜ਼. ਨੂੰ ਛੱਡ ਕੇ ਬਾਕੀ ਮੈਂਬਰ ਹਨ ਉਹ ਵੀ ਅੰਦਰੋਂ ਅੰਦਰੀਂ ਇਸ ਬਜਟ ਨੂੰ ਵਿਰੋਧੀ ਹੀ ਦੱਸਦੇ ਹੋਣਗੇ। ਇਹ ਮੇਰਾ ਮਨ ਕਹਿੰਦਾ ਹੈ। ਇਸ ਕਰਕੇ ਮੇਰਾ ਮਨ ਕਹਿੰਦਾ ਹੈ ਕਿ ਸਰਦਾਰ ਮਨਪ੍ਰੀਤ ਸਿੰਘ ਬਾਦਲ ਇਨਸਾਨੀ ਤੌਰ ਤੇ ਵਧੀਆ ਵਿਅਕਤੀ ਹਨ ਪਰ ਜਦੋਂ ਬੰਦੇ ਦੇ ਵੱਸ ਨਾ ਹੋਵੇ ਅਤੇ ਉਸ ਦੇ ਹੱਥ ਬੰਨ੍ਹੇ ਹੋਏ ਹੋਣ ਤਾਂ ਉਹ ਕੁਝ ਨਹੀਂ ਕਰ ਸਕਦਾ। ਇਹ ਬੇਵੱਸ ਹਨ ਔਰ ਜਿਹੜਾ ਇਹ ਬਜਟ ਹੈ ਇਹ ਪੰਜਾਬ ਵਿਰੋਧੀ ਹੈ। ਮੈਂ ਇਸ ਨੂੰ ਮੂਲੋਂ ਨਕਾਰਦਾ ਹਾਂ ਔਰ ਰੱਦ ਕਰਦਾ ਹਾਂ। ਸਪੀਕਰ ਸਾਹਿਬ, ਅੰਤ ਵਿਚ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਜੋਸ਼ੀ ਜੀ, ਹੁਣ ਤੁਸੀਂ ਬੋਲੋ।

**ਸ਼੍ਰੀ ਅਨਿਲ ਜੋਸ਼ੀ (ਅੰਮ੍ਰਿਤਸਰ, ਉੱਤਰੀ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਬਜਟ ਤੋਂ ਆਮ ਆਦਮੀਆਂ ਨੂੰ ਬਹੁਤ ਉਮੀਦਾਂ ਹੁੰਦੀਆਂ ਹਨ। ਹਰ ਸਾਲ ਬਜਟ ਨੂੰ ਲੋਕ ਬੜੀ ਬੇਸਬਰੀ ਨਾਲ ਉਡੀਕਦੇ ਹਨ ਭਾਵੇਂ ਉਹ ਇੰਡਸਟਰੀਲਿਸਟ ਹੋਵੇ, ਭਾਵੇਂ ਟ੍ਰੇਡਰ ਹੋਵੇ ਅਤੇ ਭਾਵੇਂ ਉਹ ਸਰਵਿਸਮੈਨ ਹੋਵੇ। ਸਾਰੇ ਹੀ ਭਾਲਦੇ ਹਨ ਕਿ ਸਰਕਾਰ ਕੁਝ ਨਾ ਕੁਝ ਰਾਹਤਾਂ ਦੇਵੇਗੀ, ਕੋਈ ਸਹੂਲਤਾਂ ਦੇਵੇਗੀ ਕਿਉਂਕਿ ਬਜਟ ਤੋਂ ਹੀ ਕਿਸੇ ਸਰਕਾਰ ਦੀ ਪਰਫਾਰਮੈਂਸ ਨਜ਼ਰ ਆਉਂਦੀ ਹੈ। ਸਪੀਕਰ ਸਾਹਿਬ, ਮੈਂ ਵਧਾਈ ਦਿੰਦਾ ਹਾਂ ਆਪਣੇ ਸੀ.ਐਮ. ਸਾਹਿਬ ਨੂੰ ਅਤੇ ਐਫ.ਐਮ. ਸਾਹਿਬ ਨੂੰ ਕਿ ਇਨ੍ਹਾਂ ਨੇ ਚਾਰ ਬਜਟ ਪੇਸ਼ ਕੀਤੇ ਹਨ ਅਤੇ ਚਾਰੇ ਹੀ ਬਜਟ ਬੜੀ ਦੂਰਅੰਦੇਸ਼ੀ ਨਾਲ ਬਣਾਏ ਹਨ ਜਿਸ ਕਰਕੇ ਅੱਜ ਪੰਜਾਬ ਤਰੱਕੀ ਦੀਆਂ ਲੀਹਾਂ ਤੇ ਤੁਰਿਆ ਹੋਇਆ ਹੈ। ਮੇਰੇ ਵੀਰ ਬੜੀਆਂ ਖੁੰਦਕੀ ਗੱਲਾਂ ਕਰਕੇ ਗਏ ਹਨ ਪਰ ਪਿਛਲੇ 5 ਸਾਲ ਦਾ ਜਿਹੜਾ ਸਮਾਂ ਸੀ ਉਸ ਦੇ ਵਿਚ ਸਾਧੂ ਸਿੰਘ ਜੀ ਤੁਹਾਨੂੰ ਵੀ ਪਤਾ ਹੈ ਕਿ ਤੁਸੀਂ ਇਕ ਇੱਟ ਵੀ ਵਿਕਾਸ ਦੇ ਬਾਰੇ ਨਹੀਂ ਲਗਾਈ ਸੀ, ਨਾ ਹੀ ਕਿਸੇ ਰੋਡ ਤੇ ਬੱਜਰੀ ਪਾਈ ਅਤੇ ਨਾ ਹੀ ਇਕ ਇੱਟ ਲਾਈ। ਤਿੰਨ ਸਾਲ ਪਹਿਲਾਂ ਇਹ ਪੰਜਾਬ ਨੂੰ ਖੋਖਲਾ ਕਰ ਕੇ ਸਾਡੀ ਸਰਕਾਰ ਦੇ ਹਵਾਲੇ ਕਰ ਕੇ ਗਏ ਸਨ। ਤੁਹਾਨੂੰ ਪਤਾ ਸੀ ਕਿ ਉਦੋਂ ਬੁਰਾ ਹਾਲ ਸੀ। ਮੈਂ ਐਫ.ਐਮ. ਸਾਹਿਬ ਦੀ

ਸ਼ਲਾਘਾ ਕਰਦਾ ਹਾਂ ਕਿ ਉਨ੍ਹਾਂ ਵੱਲੋਂ ਇਮਾਨਦਾਰ ਤੇ ਦਲੇਰਾਨਾ ਕੋਸ਼ਿਸ਼ ਹੋਈ ਹੈ, ਜਿਨ੍ਹਾਂ ਨੇ ਪੰਜਾਬ ਨੂੰ ਆਪਣੇ ਪੈਰਾਂ ਤੇ ਖੜ੍ਹੇ ਕਰਨ ਦਾ ਯਤਨ ਕੀਤਾ ਹੈ। ਉਹ ਇਕ-ਇਕ ਲਫਜ਼ ਜਦੋਂ ਬੋਲਦੇ ਹਨ, ਉਨ੍ਹਾਂ ਵਿਚੋਂ ਉਨ੍ਹਾਂ ਦੀ ਭਾਵਨਾ ਤੇ ਇਮਾਨਦਾਰੀ ਝਲਕਦੀ ਹੈ। ਪਿਛਲੇ ਪੂਰੇ ਤਿੰਨ ਸਾਲ ਜਿਸ ਤਰ੍ਹਾਂ ਦਾ ਉਨ੍ਹਾਂ ਨੇ ਸਖਤ ਅਤੇ ਇਮਾਨਦਾਰੀ ਵਾਲਾ ਰਵੱਈਆ ਪੰਜਾਬ ਵਾਸਤੇ ਰੱਖਿਆ, ਜੋ ਆਪਣੇ ਮਨ ਵਿਚ ਪੰਜਾਬ ਦੀ ਬੁਰੀ ਹਾਲਤ ਦੀ ਤਕਲੀਫ ਰੱਖੀ ਉਸੇ ਕਰਕੇ ਹੀ ਅੱਜ ਪੰਜਾਬ ਸਹੀ ਲੀਹ ਤੇ ਪਿਆ ਹੈ। ਸਪੀਕਰ ਸਾਹਿਬ, ਇਸ ਦਾ ਸਾਲ-ਬ-ਸਾਲ ਅਰਥਚਾਰਾ ਜੋ ਹੈ ਉਸ ਬਾਰੇ ਮੈਨੂੰ ਦੱਸਦਿਆਂ ਖੁਸ਼ੀ ਹੁੰਦੀ ਹੈ ਕਿ ਇਹ ਕੌਮੀ ਅਰਥਚਾਰੇ ਦੀ ਵਿਕਾਸ ਦਰ ਦੇ ਨਜ਼ਦੀਕ ਪਹੁੰਚ ਰਿਹਾ ਹੈ। ਸਾਲ 2009-10 ਵਾਸਤੇ ਜਿਥੇ ਕੌਮੀ ਅਰਥਚਾਰੇ ਦੀ ਵਿਕਾਸ ਦਰ 7.2 ਫੀਸਦ ਦੇ ਮੁਕਾਬਲੇ ਸੂਬੇ ਵੱਲੋਂ ਐਡਵਾਂਸ ਐਸਟੀਮੇਟ 6.7 ਫੀਸਦ ਰੱਖਿਆ ਹੈ, ਉਹ ਕੌਮੀ ਅਰਥਚਾਰੇ ਦੇ ਬਿਲਕੁਲ ਨਜ਼ਦੀਕ ਹੈ। ਇਨ੍ਹਾਂ ਨੇ ਚੌਥਾ ਬਜਟ ਪੇਸ਼ ਕੀਤਾ ਹੈ। ਇਸ ਤੋਂ ਹੀ ਪਤਾ ਲਗਦਾ ਹੈ ਕਿ ਇਨ੍ਹਾਂ ਨੇ ਕਿੰਨੀ ਦੂਰ-ਅੰਦੇਸ਼ੀ ਨਾਲ ਅਤੇ ਆਪਣੇ ਮਨ ਵਿਚ ਲੋਕਾਂ ਦੇ ਦਿਲਾਂ ਦੀ ਤਕਲੀਫ ਲੈ ਕੇ ਚੰਗਾ ਬਜਟ ਪੇਸ਼ ਕੀਤਾ ਹੈ ਜਦ ਕਿ ਕਾਂਗਰਸ ਦੀ ਸਰਕਾਰ ਨੇ ਪਿਛਲੇ 5 ਸਾਲ ਵਿਚ ਜੋ ਪੰਜਾਬ ਦੀ ਮਾੜੀ ਹਾਲਤ ਕਰ ਦਿੱਤੀ ਸੀ, ਉਸ ਨੂੰ ਇਸ ਸਰਕਾਰ ਨੇ ਆਪਣੀ ਇਮਾਨਦਾਰੀ ਨਾਲ ਕੰਮ ਕਰਦਿਆਂ ਪੰਜਾਬ ਨੂੰ ਪੱਕੇ ਪੈਰੀਂ ਕੀਤਾ ਹੈ। ਸੂਬੇ ਦਾ ਅਰਥਚਾਰਾ ਖੇਤੀਬਾੜੀ ਤੇ ਨਿਰਭਰ ਕਰਦਾ ਹੈ। ਕੌਮੀ ਅੰਨ ਭੰਡਾਰ ਵਿਚ ਪੰਜਾਬ ਦਾ ਸਭ ਤੋਂ ਵੱਡਾ ਹਿੱਸਾ ਹੁੰਦਾ ਹੈ। ਪ੍ਰਾਇਮਰੀ ਸੈਕਟਰ ਵਿਚ ਵੀ 2009-10 ਦੇ ਐਸਟੀਮੇਟ ਵੇਖੀਏ ਤਾਂ ਕੌਮੀ ਪੱਧਰ ਤੇ ਇਕ ਫੀਸਦੀ ਦੇ ਮੁਕਾਬਲੇ ਤੇ ਪੰਜਾਬ ਦੀ 3.74 ਫੀਸਦੀ ਵਿਕਾਸ ਦਰ ਹੋਣ ਦੀ ਉਮੀਦ ਹੈ। ਇਸ ਗੱਲ ਤੋਂ ਪਤਾ ਲਗਦਾ ਹੈ ਕਿ ਪਿਛਲੀ ਕਾਂਗਰਸ ਸਰਕਾਰ ਦੇ ਮੁਕਾਬਲੇ ਇਸ ਸਰਕਾਰ ਦੀ ਸੋਚ ਅਤੇ ਪਲਾਨਿੰਗ ਕਿੰਨੀ ਦੂਰਅੰਦੇਸ਼ੀ ਵਾਲੀ ਹੈ। ਦੂਸਰਾ ਸੈਕਟਰ ਇੰਡਸਟਰੀ ਹੈ। ਸਪੀਕਰ ਸਾਹਿਬ, ਪੰਜਾਬ ਨੇ ਕੁੱਲ ਹਿੰਦੁਸਤਾਨ ਦੇ ਮੁਕਾਬਲੇ ਇਸ ਖੇਤਰ ਵਿਚ ਵੀ ਜ਼ਿਆਦਾ ਵਿਕਾਸ ਕੀਤਾ ਹੈ। ਸਾਲ 2008-09 ਵਿਚ ਭਾਰਤ ਦੇ 5.9 ਫੀਸਦੀ ਦੇ ਮੁਕਾਬਲੇ ਤੇ ਪੰਜਾਬ ਨੇ 9.7 ਦੀ ਦਰ ਨਾਲ ਵਿਕਾਸ ਕੀਤਾ ਹੈ। ਮਾਨਯੋਗ ਮੁੱਖ ਮੰਤਰੀ ਜੀ ਦੀ ਅਗਵਾਈ ਹੇਠ ਰਾਜ ਦੀ ਵਿੱਤੀ ਹਾਲਤ ਪਿਛਲੇ ਸਾਲਾਂ ਵਿਚ ਕਾਫੀ ਸੁਧਰੀ ਹੈ। ਭਾਵੇਂ ਕਿ ਪੰਜਵੇਂ ਪੇ ਕਮਿਸ਼ਨ ਦੀਆਂ ਸਿਫਾਰਸ਼ਾਂ ਵੀ ਲਾਗੂ ਹੋਈਆਂ ਹਨ, ਇਸ ਦੇ ਬਾਵਜੂਦ ਵੀ ਪੰਜਾਬ ਨੂੰ ਪਟੜੀ ਤੇ ਲਿਆਂਦਾ ਹੈ ਜਦਕਿ 12ਵੇਂ ਵਿੱਤ ਕਮਿਸ਼ਨ ਨੇ ਪੰਜਾਬ ਨੂੰ ਕੋਈ ਮਦਦ ਨਹੀਂ ਦਿੱਤੀ, ਸੂਬੇ ਦੇ ਮਾਲੀ ਘਾਟੇ ਦੀ ਪੂਰਤੀ ਲਈ ਗਰਾਂਟ ਦਾ ਕੋਈ ਪ੍ਰਬੰਧ ਨਹੀਂ ਕੀਤਾ ਅਤੇ ਨਾ ਹੀ ਕੋਈ ਸਿਫਾਰਸ਼ ਕੀਤੀ ਹੈ। ਇਹ ਵਿਤਕਰੇ ਵਾਲੀ ਗੱਲ ਹੈ। ਜਿਹੜਾ ਪਿਛਲੀ ਸਰਕਾਰ ਬਹੁਤ ਸਾਰਾ ਪੈਸਾ ਕਰਜ਼ੇ ਦਾ ਛੱਡ ਕੇ ਗਈ ਸੀ, ਉਹ ਵੱਧ ਰਿਹਾ ਹੈ, ਉਸਦਾ ਵਿਆਜ ਵੀ ਵੱਧ ਰਿਹਾ ਹੈ ਅਤੇ ਇਹ ਕਰਜ਼ਾ 2007-08 ਵਿਚ 3823 ਕਰੋੜ ਰੁਪਏ ਘਾਟੇ ਦਾ ਬਜਟ ਸੀ। 2009-10 ਵਿਚ 4151 ਕਰੋੜ ਦਾ ਘਾਟਾ ਸੀ ਅਤੇ ਇਸ ਹਾਲਤ ਨੂੰ ਸੁਧਾਰ ਕੇ ਐਫ.ਐਮ. ਸਾਹਿਬ ਨੇ 2010-11 ਦੇ ਬਜਟ ਨੂੰ 3787 ਕਰੋੜ

[ ਸ਼੍ਰੀ ਅਨਿਲ ਜੋਸ਼ੀ ]

ਤੇ ਅਨੁਮਾਨਤ ਮਾਲੀ ਘਾਟੇ ਤੇ ਲਿਆਂਦਾ ਹੈ। ਆਪਾਂ ਨੂੰ ਪਤਾ ਹੈ ਕਿ ਹਰ ਸਾਲ ਕਰਜ਼ੇ ਦੀ ਅਦਾਇਗੀ ਵਧਦੀ ਹੈ। ਇਹ 2007 ਵਿਚ 6634 ਕਰੋੜ ਅਤੇ 2008 ਵਿਚ 7890 ਕਰੋੜ ਰੁਪਏ ਸੀ। ਇਸਦੇ ਨਾਲ ਕਰਜ਼ਾ ਜਿਹੜਾ ਸਾਡੇ ਤੇ ਆਤੰਕਵਾਦ ਦੇ ਦੌਰਾਨ ਜਾਂ ਜਿਨ੍ਹਾਂ ਕਾਰਨਾਂ ਕਰਕੇ ਪੰਜਾਬ ਨੇ ਲਿਆ, ਉਸ ਬਾਰੇ ਸਭ ਨੂੰ ਪਤਾ ਹੀ ਹੈ। ਇਸ ਬਾਰੇ ਆਪੋਜੀਸ਼ਨ ਵਾਲਿਆਂ ਨੂੰ ਵੀ ਪਤਾ ਹੈ, ਆਪਾਂ ਨੂੰ ਵੀ ਪਤਾ ਹੈ। ਸਗੋਂ ਕ੍ਰਿਟੀਸਿਜ਼ਮ ਦੀ ਜਗ੍ਹਾ ਤੇ ਸਭ ਨੂੰ ਸੈਂਟਰ ਸਰਕਾਰ ਕੋਲ ਇਹ ਜਿਹੜੀ ਪੀੜਾ ਹੈ, ਇਸ ਦਾ ਇਜ਼ਹਾਰ ਕਰਨਾ ਚਾਹੀਦਾ ਹੈ। ਸਾਡੇ ਜਿਹੜੇ ਮਾਨਯੋਗ ਪੀ.ਐਮ. ਹਨ, ਉਹ ਪੰਜਾਬ ਦੇ ਵੀ ਹਨ ਅਤੇ ਅੰਮ੍ਰਿਤਸਰ ਦੇ ਵੀ ਹਨ। ਸਗੋਂ ਆਪਾਂ ਇਸ ਕ੍ਰਿਟੀਸਿਜ਼ਮ ਵਿਚ ਪੈਣ ਦੀ ਬਜਾਏ ਉਨ੍ਹਾਂ ਨੂੰ ਬੇਨਤੀ ਕਰੀਏ ਕਿ ਪੰਜਾਬ ਨੇ ਕਿੰਨੀਆਂ ਜੰਗਾਂ ਵੀ ਝੱਲੀਆ ਅਤੇ ਕਿੰਨੀਆਂ ਮੁਸ਼ਕਲਾਂ ਅਤੇ ਅੱਤਵਾਦ ਵੀ ਝੱਲਿਆ ਅਤੇ ਆਜ਼ਾਦੀ ਦੀ ਲੜਾਈ ਵਿਚ ਵੀ ਪੰਜਾਬ ਨੇ ਸਭ ਤੋਂ ਵੱਡਾ ਹਿੱਸਾ ਪਾਇਆ ਹੈ। ਇਸ ਲਈ ਪੰਜਾਬ ਦਾ ਜਿਹੜਾ ਕਰਜ਼ਾ ਹੈ, ਉਹ ਦਿਆਨਤਦਾਰੀ ਅਤੇ ਖੁਲ੍ਹਦਿਲੀ ਦੇ ਨਾਲ ਮੁਆਫ ਕਰਨ ਤਾਂ ਕਿ ਪੰਜਾਬ ਹੋਰ ਅੱਗੇ ਵਧ ਸਕੇ। ਜਿਸ ਤਰ੍ਹਾਂ ਪਹਿਲਾਂ ਮੈਂ ਕਿਹਾ ਹੈ ਕਿ ਕੇਂਦਰੀ ਪੂਲ ਦੇ ਵਿਚ ਸਭ ਤੋਂ ਜ਼ਿਆਦਾ ਮਿਹਨਤ ਕਰਕੇ ਪੰਜਾਬ ਦਾ ਕਿਸਾਨ ਸਭ ਤੋਂ ਵੱਧ ਅਨਾਜ ਦਾ ਹਿੱਸਾ ਪਾਉਂਦਾ ਹੈ ਅਤੇ ਵੱਧ ਤੋਂ ਵੱਧ ਅਨਾਜ ਭੇਜਦਾ ਹੈ। ਹਿੰਦੁਸਤਾਨ ਦੀ ਜਿਹੜੀ ਰੋਟੀ ਦੀ ਭੁੱਖ ਹੈ, ਉਹ ਪੰਜਾਬ ਪੂਰੀ ਕਰਦਾ ਹੈ। ਜਿਸ ਤਰ੍ਹਾਂ ਐਤਕੀਂ ਲੈ ਲਈਏ ਕਿ ਕਿਸਾਨ ਨੇ 1000 ਕਰੋੜ ਰੁਪਏ ਦਾ ਵਾਧੂ ਡੀਜ਼ਲ ਬਾਲਿਆ ਹੈ ਅਤੇ ਪੰਜਾਬ ਨੇ 1420 ਕਰੋੜ ਰੁਪਏ ਦੀ ਬਿਜਲੀ ਖਰੀਦੀ ਹੈ ਉਸਦੇ ਬਾਵਜੂਦ ਵੀ ਕਿਸਾਨ ਵਧਾਈ ਦਾ ਪਾਤਰ ਹੈ ਜਿਸਨੇ ਮਿਹਨਤ ਕਰਕੇ ਪੰਜਾਬ ਨੂੰ ਇਸ ਜਗ੍ਹਾ ਤੇ ਲਿਆਂਦਾ ਹੈ ਅਤੇ ਅਸੀਂ ਵਿਕਾਸ ਦੀ ਗੱਡੀ ਨੂੰ ਆਪਣੀ ਲਾਈਨ ਤੇ ਪਾਉਣ ਲਈ ਕਾਮਯਾਬ ਹੋਏ ਹਾਂ। ਮੈਂ, ਸਪੀਕਰ ਸਾਹਿਬ, ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਇੰਡਸਟਰੀ ਹੈ, ਜਿਸ ਤਰ੍ਹਾਂ ਵਿਕਾਸ ਦਾ ਜਿਹੜਾ ਦੂਸਰਾ ਥੰਮ ਹੈ, ਉਹ ਇੰਡਸਟਰੀ ਹੈ। ਇੰਡਸਟਰੀ ਲਈ ਵੀ ਭਾਵੇਂ ਸੈਂਟਰ ਨੇ ਜੋ ਵਿਤਕਰਾ ਕੀਤਾ ਹੈ ਅਤੇ ਸਾਡੇ ਵੀਰ ਕਹਿ ਰਹੇ ਸਨ ਕਿ ਵਾਜਪਾਈ ਸਾਹਿਬ ਨੇ ਇਤਨੀਆਂ ਰਿਆਇਤਾਂ ਦਿੱਤੀਆਂ, ਜਿਸ ਕਾਰਨ ਕਰਕੇ ਵੀ ਉਹ ਰਿਆਇਤਾਂ ਦਿੱਤੀਆਂ ਜਾਂ ਉਦੋਂ ਕਿਸੇ ਕਾਰਨ ਜੇ ਕੋਈ ਕੋਸ਼ਿਸ਼ ਨਹੀਂ ਹੋਈ ਜਾਂ ਜੋ ਵੀ ਹੋਇਆ ਹੈ। ਆਪਾਂ ਹੁਣ ਵੀ ਕੋਸ਼ਿਸ਼ ਕਰ ਸਕਦੇ ਹਾਂ, ਕਿਉਂਕਿ ਪੰਜਾਬ ਨਾ ਅਕਾਲੀ ਦਲ ਦਾ ਹੈ, ਨਾ ਬੀ.ਜੇ.ਪੀ. ਦਾ ਹੈ ਅਤੇ ਨਾ ਹੀ ਕਾਂਗਰਸ ਦਾ ਹੈ, ਇਹ ਆਪਾਂ ਸਭ ਦਾ ਪੰਜਾਬ ਹੈ। ਆਪਣੇ ਸਭ ਲੋਕਾਂ ਦਾ ਪੰਜਾਬ ਹੈ ਅਤੇ ਹੁਣ ਵੀ ਆਪਾਂ ਕੋਸ਼ਿਸ਼ ਕਰ ਲਈਏ ਅਤੇ ਉਥੇ ਪੰਜਾਬ ਦੇ ਪ੍ਰਧਾਨ ਮੰਤਰੀ ਹਨ, ਉਨ੍ਹਾਂ ਨੂੰ ਆਪਾਂ ਰਿਕੁਐਸਟ ਕਰ ਲਈਏ ਅਤੇ ਇੰਡਸਟਰੀ ਵਾਸਤੇ ਕੁਝ ਪੈਸੇ ਲੈ ਲਈਏ। ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਕੁਝ ਨਾ ਕੁਝ ਇਸਦੇ ਵਾਸਤੇ ਜ਼ਰੂਰ ਕਰਨਾ ਚਾਹੀਦਾ ਹੈ। ਪੰਜਾਬ ਦੀ ਇੰਡਸਟਰੀ ਸਫਰ ਕਰ ਰਹੀ ਹੈ। ਗੁਰੂ ਕੀ ਨਗਰੀ, ਜਿਹੜੀ ਇੰਡਸਟਰੀ ਦੀ ਹੱਬ ਹੁੰਦੀ ਸੀ ਅਤੇ ਟਰੇਡ ਵਿਚ ਅੰਮ੍ਰਿਤਸਰ ਮੋਢੀ ਹੁੰਦਾ ਸੀ ਉਥੇ ਵੀ ਇੰਨੀ ਮਾੜੀ ਹਾਲਤ

ਹੈ ਕਿ ਉਥੇ ਵੀ ਜਿਹੜੀ ਥੋੜ੍ਹੀ ਬਹੁਤ ਇੰਡਸਟਰੀ ਆਪਣੀ ਹਿੰਮਤ ਦੇ ਨਾਲ ਚਲਾ ਰਹੇ ਹਨ। ਉਨ੍ਹਾਂ ਨੂੰ ਜੋ ਸਹੂਲਤਾਂ ਦੀ ਜ਼ਰੂਰਤ ਹੈ, ਜਿਸਦੇ ਵਾਸਤੇ ਉਨ੍ਹਾਂ ਨੂੰ ਚੰਗਾ ਵਾਤਾਵਰਣ ਵੀ ਚਾਹੀਦਾ ਹੈ ਅਤੇ ਇਨਫਰਾਸਟਰੱਕਚਰ ਵੀ ਚਾਹੀਦਾ ਹੈ, ਇਸਦੇ ਵਾਸਤੇ ਕੋਸ਼ਿਸ਼ ਵੀ ਕੀਤੀ ਹੈ। ਜਿਸ ਤਰ੍ਹਾਂ ਮੇਰੇ ਵੀਰ ਨੇ ਕਿਹਾ ਹੈ ਕਿ ਇੰਡਸਟਰੀਲਿਸਟ ਜਾਂ ਟਰੇਡਰ ਰੋਂਦੇ ਹਨ ਅਤੇ ਬੀ.ਜੇ.ਪੀ. ਨੂੰ ਕੁਝ ਨਾ ਕੁਝ ਕਹਿੰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ 350 ਕਰੋੜ ਰੁਪਏ ਦੀ ਸਬਸਿਡੀ ਸਾਡੀ ਸਰਕਾਰ ਨੇ ਦਿੱਤੀ ਹੈ। ਤੁਸੀਂ ਤਾਂ ਸਾਰੀ ਪੈਂਡਿੰਗ ਛੱਡ ਗਏ ਸੀ। ਇਸਦੇ ਵਿਚੋਂ 350 ਕਰੋੜ ਰੁਪਏ ਦੀ ਸਬਸਿਡੀ ਅਸੀਂ ਦੇ ਚੁੱਕੇ ਹਾਂ ਅਤੇ 100 ਕਰੋੜ ਰੁਪਏ ਦੀ ਇਸ ਸਾਲ ਦੇ ਦੇਵਾਂਗੇ। ਇਸ ਤੋਂ ਇਲਾਵਾ ਜਿੰਨੇ ਵੀ ਸਾਡੇ ਫੋਕਲ ਪੁਆਇੰਟ ਹਨ, ਅੱਜ ਦੀ ਡੇਟ ਵਿਚ ਤੁਸੀਂ ਜਾ ਕੇ ਦੇਖ ਲਵੋ ਕਿ ਜਿਹੜੇ ਚਿੰਨ੍ਹ ਹਨ, ਉਹ ਅਜੇ ਕਾਇਮ ਹਨ। ਪਿਛਲੇ ਸਾਲ ਵਿਚ ਹੀ ਸਾਡੇ ਮਾਨਯੋਗ ਮੰਤਰੀ ਸ਼੍ਰੀ ਮਨੋਰੰਜਨ ਕਾਲੀਆ ਜੀ ਹਰ ਫੋਕਲ ਪੁਆਇੰਟ ਨੂੰ ਸੜਕਾਂ ਅਤੇ ਸੀਵਰੇਜ ਵਾਸਤੇ ਆਪ ਪੈਸੇ ਦੇ ਕੇ ਆਏ ਹਨ। ਸਾਡੇ ਅੰਮ੍ਰਿਤਸਰ ਵਿਖੇ ਹੀ 5 ਕਰੋੜ ਰੁਪਏ ਅੰਮ੍ਰਿਤਸਰ ਫੋਕਲ ਪੁਆਇੰਟ ਨੂੰ ਦੇ ਕੇ ਆਏ ਹਨ, ਲੁਧਿਆਣੇ ਦਿੱਤਾ, ਜਲੰਧਰ ਦਿੱਤਾ। ਇਨ੍ਹਾਂ ਨੇ ਇੰਡਸਟਰੀ ਵਾਸਤੇ ਦੱਸਿਆ ਹੈ ਕਿ ਅਸੀਂ 350 ਕਰੋੜ ਰੁਪਏ ਦੀ ਸਬਸਿਡੀ ਦਿੱਤੀ, ਤੁਸੀਂ ਦੱਸੋ ਕਿ ਤੁਸੀਂ ਕੀ ਦਿੱਤਾ? ਆਪੋਜ਼ੀਸ਼ਨ ਵਾਲੇ ਜੋ ਕਹਿਣਾ ਚਾਹੁੰਦੇ ਹਨ ਕਹਿੰਦੇ ਹੀ ਹਨ। ਸਾਡੇ ਸਾਥੀਆਂ ਨੇ ਸਾਡੀ ਸਰਕਾਰ ਦੀ ਜਿਹੜੀ ਸਾਲ 2010-11 ਦੀ ਯੋਜਨਾ ਹੈ ਇਸਦੇ ਵਿਚ 1100 ਕਰੋੜ ਰੁਪਿਆ ਹੋਰ ਰੱਖਿਆ ਹੈ ਅਤੇ ਪਿਛਲੇ ਤਿੰਨ ਸਾਲਾਂ ਵਿਚ ਸੜਕਾਂ ਦਾ ਬਹੁਤ ਸੁਧਾਰ ਕੀਤਾ ਹੈ। ਇਹ ਜਿਹੜਾ 1100 ਕਰੋੜ ਰੁਪਿਆ ਹੋਰ ਰੱਖਿਆ ਹੈ, ਇਸਦੇ ਨਾਲ ਕਿਉਂਕਿ ਬਿਹਤਰ ਇਨਫਰਾਸਟਰੱਕਚਰ ਜਿਹੜਾ ਹੈ, ਉਹ ਹੀ ਇੰਡਸਟਰੀ ਲੈ ਕੇ ਆਵੇਗਾ ਅਤੇ ਉਹ ਹੀ ਬਾਹਰੋਂ ਜਿਹੜੇ ਪੈਸਾ ਲਗਾਉਣ ਵਾਲੇ ਲੋਕ ਹਨ, ਉਸਦੇ ਨਾਲ ਆਉਣਗੇ। ਇਸਦੇ ਨਾਲ ਪੀ.ਆਈ.ਡੀ.ਬੀ. ਵੱਲੋਂ ਵੀ 916 ਕਰੋੜ ਰੁਪਿਆ ਬੁਨਿਆਦੀ ਢਾਂਚੇ ਦੇ ਨਿਰਮਾਣ ਲਈ ਰੱਖਿਆ ਗਿਆ ਹੈ। ਅਸੀਂ ਊਰਜਾ ਵਾਸਤੇ ਵਾਰ-ਵਾਰ ਦੱਸਿਆ ਹੈ। ਜੋ ਵੀ ਅੰਕੜੇ ਸਰਦਾਰ ਲਾਲ ਸਿੰਘ ਹੁਰਾਂ ਨੇ ਸੁਣਾਏ, ਉਹ ਪਤਾ ਨਹੀਂ ਕਿੱਥੋਂ ਲੈ ਕੇ ਆਉਂਦੇ ਹਨ, ਕਿੱਥੇ ਇਹ ਪ੍ਰਾਜੈਕਟ ਲੱਗ ਰਹੇ ਹਨ, ਸਾਨੂੰ ਇਸ ਬਾਰੇ ਕਿਸੇ ਨੂੰ ਵੀ ਗਿਆਨ ਨਹੀਂ ਤੇ ਨਾ ਹੀ ਕਿਸੇ ਨੇ ਇਹ ਪ੍ਰਾਜੈਕਟ ਦੇਖੇ ਹਨ। ਕੇਰਲਾ ਵਿਚ ਲੱਗ ਰਹੇ ਹਨ ਜਾਂ ਕਰਨਾਟਕ ਵਿਚ ਲੱਗ ਰਹੇ ਹਨ? ਇਸ ਦਾ ਕਿਸੇ ਨੂੰ ਪਤਾ ਨਹੀਂ ਪਰ ਸਾਡੇ ਜਿਹੜੇ ਪ੍ਰਾਜੈਕਟ ਹਨ, ਉਹ ਵੇਖੇ ਜਾ ਸਕਦੇ ਹਨ। ਇਹ ਪ੍ਰਾਜੈਕਟ ਗੋਇੰਦਵਾਲ ਸਾਹਿਬ, ਰਾਜਪੁਰਾ, ਤਲਵੰਡੀ ਸਾਬੋ ਵਿਖੇ ਲੱਗ ਰਹੇ ਹਨ। ਸਾਡੀ ਸਰਕਾਰ ਨੇ 3300 ਕਰੋੜ ਰੁਪਿਆ ਬਿਜਲੀ ਵਾਸਤੇ ਰੱਖਿਆ ਹੈ। ਇਸ ਨਾਲ ਸਾਡੀ ਸਟੇਟ ਬਿਜਲੀ ਸਰਪਲੱਸ ਸਟੇਟ ਬਣ ਜਾਵੇਗੀ ਤੇ ਸਾਰੀਆਂ ਮੁਸ਼ਕਲਾਂ ਹੱਲ ਹੋਣਗੀਆਂ। 645 ਕਰੋੜ ਰੁਪਿਆ ਸੇਮ ਦੇ ਕੰਟਰੋਲ ਅਤੇ ਹੜ੍ਹ ਨਿਯੰਤਰਣ ਵਾਸਤੇ ਰੱਖਿਆ ਹੈ ਜੋ ਕਿ ਇਸ ਵਾਰ 18.11 ਫੀਸਦੀ ਵੱਧ ਰੱਖਿਆ ਹੈ। 317 ਕਰੋੜ ਰੁਪਿਆ ਇਸ ਵਾਸਤੇ ਰੱਖਿਆ ਹੈ। ਇਸੇ ਤਰ੍ਹਾਂ ਖੇਤੀਬਾੜੀ ਸਬੰਧਤ ਸਕੀਮਾਂ ਵਿਚ 25.45 ਫੀਸਦੀ

[ ਸ਼੍ਰੀ ਅਨਿਲ ਜੋਸ਼ੀ ]

ਵਾਧਾ ਕੀਤਾ ਹੈ। ਸਿੱਖਿਆ ਦੇ ਖੇਤਰ ਵਿਚ 546 ਕਰੋੜ ਰੁਪਿਆ ਰਖਿਆ ਹੈ। ਮੈਂ ਜ਼ਿਆਦਾ ਅੰਕੜਿਆਂ ਵਿਚ ਨਹੀਂ ਪੈਂਦਾ। ਇਹ ਇਨ੍ਹਾਂ ਨੂੰ ਪੜ੍ਹ ਸਕਦੇ ਹਨ। ਇਹ ਸਾਰਾ ਕੁਝ ਸਾਡੀ ਸਰਕਾਰ ਨੇ ਰੱਖਿਆ ਹੈ। ਇਹ ਸਭ ਦੇ ਸਾਹਮਣੇ ਹੈ। ਇਹ ਸਾਰਾ ਪੰਜਾਬ ਵੇਖ ਰਿਹਾ ਹੈ, ਸਾਰਾ ਪੰਜਾਬ ਮਹਿਸੂਸ ਕਰ ਰਿਹਾ ਹੈ। ਸਪੀਕਰ ਸਾਹਿਬ, ਅੰਮ੍ਰਿਤਸਰ ਗੁਰੂ ਕੀ ਨਗਰੀ ਹੈ। ਮੈਂ ਐਫ.ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਟੂਰਿਜ਼ਮ ਵਾਸਤੇ ਕਾਫੀ ਕੋਸ਼ਿਸ਼ਾਂ ਕੀਤੀਆਂ ਹਨ। ਜੇ ਇੰਡਸਟਰੀ ਘੱਟ ਰਹੀ ਹੈ ਤਾਂ ਕਿਸੇ ਨਾ ਕਿਸੇ ਕੰਮ ਦੀ ਜ਼ਰੂਰਤ ਹੈ। ਉਥੇ ਟੂਰਿਸਟ ਹੱਬ ਬਣਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਲੱਖਾਂ ਦੀ ਤਾਦਾਦ ਵਿਚ ਉੱਥੇ ਲੋਕ ਆਉਂਦੇ ਹਨ। ਦੁਰਗਿਆਨਾ ਮੰਦਰ ਆਉਂਦੇ ਹਨ, ਬਾਰਡਰ ਤੇ ਵੀ ਜਾਂਦੇ ਹਨ। ਇਸੇ ਤਰ੍ਹਾਂ, ਸਪੀਕਰ ਸਾਹਿਬ, ਰਾਮ ਤੀਰਥ ਦਾ ਮਸਲਾ ਪੁਰਾਣਾ ਹੋ ਗਿਆ ਹੈ। ਇਹ ਵੀ ਸਿਰੇ ਚੜ੍ਹਾਇਆ ਜਾਣਾ ਚਾਹੀਦਾ ਹੈ। ਇਹ ਜ਼ਿਆਦਾ ਲੰਬਾ ਚੌੜਾ ਚੱਕਰ ਨਹੀਂ ਹੈ। ਥੋੜ੍ਹੇ ਬਹੁਤ ਪੈਸੇ ਇਨਵਾਲਵ ਹਨ। ਦੋਹਾਂ ਧਿਰਾਂ ਨੂੰ ਬੁਲਾ ਕੇ ਮਸਲਾ ਖਤਮ ਕਰਨਾ ਚਾਹੀਦਾ ਹੈ ਅਤੇ ਹੱਲ ਕਰਨਾ ਚਾਹੀਦਾ ਹੈ। ਅਜਿਹਾ ਹੋਣ ਨਾਲ ਅੰਮ੍ਰਿਤਸਰ, ਗੁਰੂ ਕੀ ਨਗਰੀ ਫਿਰ ਸਿਰਮੌਰ ਬਣ ਜਾਵੇਗੀ। ਸਪੋਰਟਸ ਵਾਸਤੇ ਵੀ ਗੁਰੂ ਕੀ ਨਗਰੀ ਵਾਸਤੇ ਕੁਝ ਨਾ ਕੁਝ ਕਰਨਾ ਚਾਹੀਦਾ ਹੈ। ਉਥੋਂ ਨੈਸ਼ਨਲ ਅਤੇ ਇੰਟਰਨੈਸ਼ਨਲ ਪਲੇਅਰ ਨਿਕਲਦੇ ਹਨ। ਸਕੇਟਿੰਗ ਵਾਸਤੇ ਬਹੁਤ ਥੋੜ੍ਹੇ ਪੈਸੇ ਲੱਗਣੇ ਹਨ। ਉਥੇ ਨੈਸ਼ਨਲ ਪਲੇਅਰ ਹਨ ਪਰ ਸਕੇਟਿੰਗ ਦਾ ਅਰੇਂਜਮੈਂਟ ਨਹੀਂ ਹੈ। ਮੇਰੀ ਬੇਨਤੀ ਹੈ ਕਿ ਲੋਕਾਂ ਦੀ ਬੜੀ ਡਿਮਾਂਡ ਹੈ। ਛੋਟੇ-ਛੋਟੇ ਕੈਂਪਾਂ ਵਾਸਤੇ ਵੀ ਬੱਚਿਆਂ ਨੂੰ ਪਟਿਆਲਾ ਜਾਣਾ ਪੈਂਦਾ ਹੈ। ਜੇ ਇਹ ਕੰਮ ਹੋ ਜਾਵੇ ਤਾਂ ਸਪੋਰਟਸ ਦੇ ਬੱਚਿਆਂ ਨੂੰ ਬੜੀ ਰਾਹਤ ਮਿਲ ਸਕਦੀ ਹੈ। ਸਰਦਾਰ ਸਾਧੂ ਸਿੰਘ ਜੀ ਨੇ ਕਿਹਾ ਸੀ ਕਿ 15,000 ਰੁਪਿਆ ਸ਼ਗਨ ਸਕੀਮ ਦਾ ਦਿੱਤਾ ਪਰ ਇਹ ਦੇ ਕੇ ਨਹੀਂ ਗਏ। ਇਹ ਸਿਰਫ ਅਖੀਰਲੇ ਸਾਲ ਕਰਕੇ ਗਏ ਸੀ ਕਿ ਚਲੋ, ਸਿਆਪਾ ਅੱਗੇ ਪਾ ਦੇਈਏ, ਪਰ ਬਾਦਲ ਸਾਹਿਬ ਦੀ ਦੂਰ ਅੰਦੇਸ਼ੀ ਨਾਲ ਅਸੀਂ ਇਹ ਸ਼ਗਨ ਸਕੀਮ ਦੇ ਪੈਸੇ ਦੇ ਰਹੇ ਹਾਂ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਅਸੀਂ 15,000 ਦੀ ਸਕੀਮ ਇੰਪਲੀਮੈਂਟ ਕਰਕੇ ਗਏ ਹਾਂ ਅਤੇ ਦੇ ਕੇ ਗਏ ਹਾਂ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਅੰਕੜੇ ਕਢਵਾ ਕੇ ਦੇਖ ਲੈਣ ਤੇ ਜੇ ਦਿੱਤੀ ਹੋਵੇਗੀ ਤਾਂ ਦੋ-ਚਾਰ ਬੈਨੀਫਿਸ਼ਰੀਜ਼ ਨੂੰ ਦਿੱਤੀ ਹੋਵੇਗੀ ਪਰ ਬਾਦਲ ਸਾਹਿਬ ਨੇ, ਸਾਡੀ ਸਰਕਾਰ ਵੱਲੋਂ ਧੀਆਂ ਨੂੰ ਘਰਾਂ ਵਿਚ ਜਾ ਕੇ ਚੈੱਕ ਦਿੱਤੇ ਜਾਂਦੇ ਹਨ। ਇਹ ਪਹਿਲੀ ਵਾਰ ਹੈ ਕਿ ਇਸ ਵਿਚੋਂ ਦਲਾਲ ਨਿਕਲ ਗਏ ਹਨ। ਤੁਸੀਂ ਕਿਹਾ ਕਿ ਮੌਜਾਂ ਮਾਣੀਆਂ ਪਰ ਮੌਜਾਂ ਤਾਂ ਦਲਾਲ ਮਾਣਦੇ ਰਹੇ ਹਨ। ਹੁਣ ਸਾਡੀ ਸਰਕਾਰ ਦੀਆਂ ਕੋਸ਼ਿਸ਼ਾਂ ਸਦਕਾ ਇਸ ਇਸ ਵਿਚੋਂ ਦਲਾਲ ਨਿਕਲ ਗਏ ਹਨ ਅਤੇ ਚੈੱਕ ਸਿੱਧੇ ਘਰਾਂ ਵਿਚ

ਪਹੁੰਚ ਰਹੇ ਹਨ। ਜੇ ਗੜਬੜ ਹੁੰਦੀ ਹੈ ਤਾਂ ਅਸੀਂ ਕਿੰਤੂ ਕਰਦੇ ਹਾਂ। ਇਸੇ ਤਰ੍ਹਾਂ ਬਿਜਲੀ ਦੀ ਗੱਲ ਕੀਤੀ ਹੈ। ਪਹਿਲਾਂ ਕੀ ਹਾਲਤ ਸੀ? ਤੁਹਾਨੂੰ ਯਾਦ ਹੋਵੇਗਾ ਕਿ ਏ.ਸੀ. ਕੱਟਣ ਦੇ ਆਰਡਰ ਕੈਪਟਨ ਸਾਹਿਬ ਨੇ ਕੀਤੇ ਸਨ। ਬਿਜਲੀ ਸੱਤ ਵਜੇ ਬੰਦ ਕਰ ਦਿੱਤੀ ਜਾਂਦੀ ਸੀ, ਪੁਲਿਸ ਵਾਲੇ ਧੱਕੇ ਨਾਲ ਦੁਕਾਨਾਂ ਬੰਦ ਕਰਵਾਉਂਦੇ ਸਨ।

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਸਮਾਪਤ ਹੈ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਇਨ੍ਹਾਂ ਦੇ ਟਾਈਮ ਤੇ ਇਹ ਕੋਸ਼ਿਸ਼ਾਂ ਹੋਈਆਂ ਸਨ। ਮੈਂ ਅੰਮ੍ਰਿਤਸਰ ਦੀ ਗੱਲ ਕਰਾਂ। ਇਨ੍ਹਾਂ ਦੇ ਪਿਛਲੇ ਤਿੰਨ ਸਾਲਾਂ ਵਿਚ 39 ਕਰੋੜ ਰੁਪਿਆ ਹੀ ਦਿੱਤਾ ਗਿਆ ਜਦ ਕਿ ਹੁਣ ਦੇ ਤਿੰਨ ਸਾਲਾਂ ਵਿਚ 325 ਕਰੋੜ ਰੁਪਿਆ ਦਿੱਤਾ ਗਿਆ। (ਥੰਪਿੰਗ) ਸੜਕਾਂ ਵੀ ਇੰਟਰਨੈਸ਼ਨਲ ਬਣੀਆਂ ਹਨ। (ਵਿਘਨ)

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਸਮਾਪਤ ਹੈ।

ਹੁਣ ਸਦਨ ਵੀਰਵਾਰ ਮਿਤੀ 18 ਮਾਰਚ, 2010 ਦੇ 10-00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*7.30 ਵਜੇ ਸ਼ਾਮ

(*ਇਸ ਉਪਰੰਤ ਸਦਨ ਵੀਰਵਾਰ ਮਿਤੀ 18 ਮਾਰਚ, 2010 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

# APPENDIX
# TO
# PUNJAB VIDHAN SABHA
# DEBATES

*Wednesday, the 17th March, 2010 (A.S.)*

*Vol. IX—No. 10*

---

## STARRED QUESTIONS AND ANSWERS

### ਮੈਰਿਜ ਪੈਲਸਾਂ ਤੋਂ ਕਰ ਦੀ ਵਸੂਲੀ

*1355. **ਸਰਦਾਰ ਈਸ਼ਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਰਾਜ ਵਿਚ ਮੈਰਿਜ ਪੈਲਸਾਂ ਦੀਆਂ ਅਤਿ-ਅਧਿਕ ਦਰਾਂ ਚੈੱਕ ਕਰਨ ਲਈ ਸਰਕਾਰ ਦੀ ਕੋਈ ਪ੍ਰਚਲਿਤ ਨੀਤੀ ਹੈ; ਜੇਕਰ ਨਹੀਂ ਤਾਂ ਕੀ ਸਰਕਾਰ ਅਜਿਹੀ ਕੋਈ ਨੀਤੀ ਉਲੀਕੇਗੀ;

(ਅ) ਕੀ ਸਰਕਾਰ ਰਾਜ ਵਿਚ ਵਿਆਹ/ਸਮਾਜਿਕ ਸਮਾਰੋਹ ਆਯੋਜਿਤ ਕਰਨ ਲਈ ਮੈਰਿਜ/ਫਾਰਮ ਹਾਊਸ ਦੇ ਮਾਲਕਾਂ ਤੋਂ ਕੋਈ ਕਰ ਦੀ ਵਸੂਲੀ ਕਰਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ। ਇਸ ਸਮੇਂ ਇਸ ਸਬੰਧੀ ਪਾਲਿਸੀ ਉਲੀਕਣ ਦਾ ਕੋਈ ਇਰਾਦਾ ਨਹੀਂ ਹੈ।

(ਅ) ਹਾਂ ਜੀ। ਸਰਕਾਰ ਵੱਲੋਂ ਬੈਂਕੁਟ ਹਾਲਾਂ, ਮੈਰਿਜ ਪੈਲਸਾਂ ਜਾਂ ਅਜਿਹੀ ਕੋਈ ਥਾਂ ਜੋ 5,000/- ਰੁਪਏ ਤੋਂ ਘੱਟ ਇੱਕ ਸਮਾਗਮ ਦਾ ਕਿਰਾਇਆ ਨਾ ਲੈਂਦੇ ਹੋਣ, ਉਤੇ 4% ਦੀ ਦਰ ਨਾਲ ਲਗਜ਼ਰੀ ਟੈਕਸ ਲਾਇਆ ਗਿਆ ਹੈ। ਵਿੱਤੀ ਸਾਲ 2009-10 ਦੌਰਾਨ ਮਹਿਕਮੇ ਵੱਲੋਂ ਹੋਟਲਾਂ, ਬੈਂਕੁਟ ਹਾਲਾਂ, ਮੈਰਿਜ ਪੈਲਸਾਂ ਆਦਿ ਤੋਂ 9.49 ਕਰੋੜ ਲਗਜ਼ਰੀ ਟੈਕਸ ਵਸੂਲ ਕੀਤਾ ਗਿਆ।

---

### ਸਰਹਿੰਦ/ਬਸੀ ਪਠਾਣਾ ਵਿਖੇ 220 ਕੇ.ਵੀ. ਗਰਿੱਡ ਸਬ-ਸਟੇਸ਼ਨ ਦੀ ਸਥਾਪਨਾ

*1334. **ਸਰਦਾਰ ਦੀਦਾਰ ਸਿੰਘ ਭੱਟੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ ਸਰਹਿੰਦ ਅਤੇ ਬਸੀ ਪਠਾਣਾ ਵਿਖੇ 220 ਕੇ.ਵੀ. ਦਾ ਗਰਿੱਡ ਸਟੇਸ਼ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ ਇਹ ਗਰਿੱਡ ਸਥਾਪਿਤ ਕਰ ਦਿੱਤਾ ਜਾਵੇਗਾ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਪੰਜਾਬ ਰਾਜ ਬਿਜਲੀ ਬੋਰਡ ; ਸਰਹਿੰਦ ਅਤੇ ਬੱਸੀ-ਪਠਾਣਾ ਦੇ ਵਿਚਕਾਰ ਫਤਹਿਗੜ੍ਹ ਸਾਹਿਬ ਵਿਖੇ ਮੌਜੂਦਾ 66 ਕੇ.ਵੀ ਗਰਿੱਡ ਸਬ-ਸਟੇਸ਼ਨ ਨੂੰ ਅੱਪ-ਗ੍ਰੇਡ ਕਰਕੇ 220 ਕੇ.ਵੀ. ਗਰਿੱਡ ਸਬ-ਸਟੇਸ਼ਨ ਸਥਾਪਿ: ਕਰਨ ਦੀ ਤਜਵੀਜ਼ ਬਣਾਈ ਹੈ। ਇਸ ਕੰਮ ਲਈ ਅੰਦਾਜ਼ਨ 14.10 ਕਰੋੜ ਰੁਪਏ ਦੀ ਲਾਗਤ ਆਵੇਗੀ। ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਲੋੜੀਂਦੇ ਫੰਡਾਂ ਦੇ ਪ੍ਰਬੰਧ ਹਿੱ: ਆਰ.ਈ.ਸੀ. ਦੀ ਸਕੀਮ ਮਨਜ਼ੂਰੀ ਅਧੀਨ ਹੈ ਅਤੇ ਇਸ ਦੇ ਦੋ ਮਹੀਨੇ ਦੇ ਅੰਦਰ-ਅੰਦਰ ਮਨਜ਼ੂਰ ਹੋਣ ਦੀ ਉਮੀਦ ਹੈ। ਇਸ ਸਕੀਮ ਦੀ ਮਨਜ਼ੂਰੀ ਹੋਣ ਉਪਰੰਤ ਇਸ ਕੰਮ ਦੇ ਤਕਰੀਬਨ 2 ਸਾਲ ਵਿਚ ਪੂਰਾ ਹੋਣ ਦੀ ਸੰਭਾਵਨਾ ਹੈ।

------

## ਉਦਯੋਗਾਂ ਦੁਆਰਾ ਗੰਦੇ ਪਾਣੀ ਦਾ ਨਿਕਾਸ

*1352. **ਸਰਦਾਰ ਈਸ਼ਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਜ਼ਿਆਦਾਤਰ ਉਦਯੋਗਿਕ ਇਕਾਈਆਂ ਆਪਣੇ ਬੇਕਾਰ (ਰਸਾਇਣਕ ਤੱਤਾਂ ਵਾਲੇ) ਪਾਣੀ ਦਾ ਨਿਕਾਸ ਜ਼ਮੀਨ ਵਿਚ ਕਰ ਰਹੀਆਂ ਹਨ ਜੋ ਕਿ ਅੱਗੇ ਜਾ ਕੇ ਧਰਤੀ ਹੇਠਲੇ ਪਾਣੀ ਨੂੰ ਪ੍ਰਦੂਸ਼ਿਤ ਕਰਦਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਸਰਕਾਰ ਦੁਆਰਾ ਇਸ ਪ੍ਰਥਾ ਨੂੰ ਰੋਕਣ ਲਈ ਕੀ ਕਦਮ ਚੁੱਕੇ ਗਏ/ਚੁੱਕੇ ਜਾਣੇ ਤਜਵੀਜ਼ਤ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਸ਼੍ਰੀਮਾਨ ਜੀ, ਕੋਈ ਵੀ ਉਦਯੋਗਿਕ ਇਕਾਈ ਧਰਤੀ ਹੇਠ ਆਪਣਾ ਸੋਧਿਆ/ਅਣਸੋਧਿਆ ਉਦਯੋਗਿਕ ਪਾਣੀ ਨਹੀਂ ਪਾ ਰਹੀ ਹੈ।

------

'|

# PUNJAB VIDHAN SABHA

## DEBATES

*Thursday, the 18th March, 2010*

**Vol. IX – No. 11**

## OFFICIAL REPORT



CONTENTS



---


**Punjab Vidhan Sabha Secretariat, Chandigarh**

Price : Rs._________.


Appendix

(1)

## PUNJAB VIDHAN SABHA

*Thursday, the 18th March, 2010*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

ਮਾਨਯੋਗ ਸਪੀਕਰ : ਪ੍ਰਸ਼ਨ ਕਾਲ। ਪਹਿਲਾਂ ਪ੍ਰਸ਼ਨ ਨੰ: 1507 ਅਤੇ 1508 ਦੀਆਂ ਸਪਲੀਮੈਂਟਰੀਜ਼ ਲਈਆਂ ਜਾਣਗੀਆਂ। ਸ਼੍ਰੀ ਸੁਨੀਲ ਕੁਮਾਰ ਜਾਖੜ।

### Supplementaries to Starred Question No. 1507*

ਸਰਦਾਰ ਸੁੱਚਾ ਸਿੰਘ ਲੰਗਾਹ (ਖੇਤੀਬਾੜੀ ਮੰਤਰੀ) : ਸਪੀਕਰ ਸਾਹਿਬ, ਮੈਂ ਵਿਧਾਨ ਸਭਾ ਸੈਸ਼ਨ ਦੇ ਪ੍ਰਸ਼ਨ ਨੰ: 1507 ਦੇ ਸਬੰਧ ਵਿੱਚ ਹੋਰ ਲੋੜੀਂਦੀ ਸੂਚਨਾ ਦੇ ਰਿਹਾ ਹਾਂ ਕਿ ਨੈਸ਼ਨਲ ਫੂਡ ਸਿਕਿਓਰਟੀ ਮਿਸ਼ਨ ਅਧੀਨ ਸ਼ੁਰੂ ਵਿੱਚ 700/- ਰੁਪਏ ਪ੍ਰਤੀ ਕੁਇੰਟਲ ਸਬਸਿਡੀ ਅਤੇ 3 ਲੱਖ ਕੁਇੰਟਲ ਕਣਕ ਦਾ ਬੀਜ ਵੰਡਣ ਦੀ ਤਜਵੀਜ਼ ਸੀ। ਇਸ ਲਈ ਇਸ ਕੁੱਲ ਸਕੀਮ ਤੋਂ ਪਹਿਲਾਂ 42.27 ਕਰੋੜ ਰੁਪਏ ਦੀ ਸੀਡ ਬਾਅਦ ਦੇ ਵਿਚ 52 ਕਰੋੜ 96 ਲੱਖ ਹੋ ਗਈ। ਇਸ ਵਿਚੋਂ 21 ਕਰੋੜ ਰੁਪਿਆ ਇਸੇ ਕੰਮ ਲਈ ਰੱਖਿਆ ਗਿਆ ਸੀ ਪ੍ਰੰਤੂ ਸਤੰਬਰ, 2009 ਵਿਚ ਫੈਸਲਾ ਕੀਤਾ ਗਿਆ ਕਿ ਸਬਸਿਡੀ 700/- ਰੁਪਏ ਪ੍ਰਤੀ ਕੁਇੰਟਲ ਦੀ ਬਜਾਏ 500/- ਰੁਪਏ ਪ੍ਰਤੀ ਕੁਇੰਟਲ ਦਿੱਤੀ ਜਾਵੇ ਤਾਂ ਜੋ ਪੰਜਾਬ ਵਿੱਚ ਕਣਕ ਦੇ ਭਾਅ ਨਾਲੋਂ ਬੀਜ ਦਾ ਭਾਅ ਸਸਤਾ ਨਾ ਹੋ ਜਾਵੇ। ਇਸ ਲਈ ਕਣਕ ਦੇ ਬੀਜ ਦੀ ਵੰਡ ਦੀ ਇਸ ਸਕੀਮ ਅਧੀਨ ਸਬਸਿਡੀ ਦਾ ਖਰਚਾ 14.83 ਕਰੋੜ ਰੁਪਏ ਹੀ ਹੋਇਆ। ਭਾਰਤ ਸਰਕਾਰ ਦੇ ਸਕੱਤਰ, ਖੇਤੀਬਾੜੀ ਨੇ ਮਹੀਨਾ ਨਵੰਬਰ, 2009 ਵਿਚ ਮੁੱਖ ਸਕੱਤਰ, ਪੰਜਾਬ ਸਰਕਾਰ ਨੂੰ ਲਿਖਿਆ ਕਿ ਸਬਸਿਡੀ ਪੂਰੀ 700/- ਰੁਪਏ ਪ੍ਰਤੀ ਕੁਇੰਟਲ ਹੀ ਦਿੱਤੀ ਜਾਣੀ ਚਾਹੀਦੀ ਹੈ। ਇਸ ਦੇ ਜਵਾਬ ਵਿਚ ਮੁੱਖ ਸਕੱਤਰ, ਪੰਜਾਬ ਵੱਲੋਂ ਦਸੰਬਰ, 2009 ਵਿਚ ਦੱਸ ਦਿੱਤਾ ਗਿਆ ਕਿ 700/- ਰੁਪਏ ਪ੍ਰਤੀ ਕੁਇੰਟਲ ਸਬਸਿਡੀ ਦੇਣ ਨਾਲ ਕਣਕ ਦੇ ਬੀਜ ਦਾ ਭਾਅ ਪੰਜਾਬ ਵਿਚ ਕਣਕ ਦੇ ਭਾਅ ਤੋਂ ਸਸਤਾ ਹੋ ਜਾਵੇਗਾ। ਅਜਿਹਾ ਕਰਨ ਨਾਲ ਬੀਜ ਦੀ ਸਬਸਿਡੀ ਦੀ ਦੁਰਵਰਤੋਂ ਹੋ ਸਕਦੀ ਹੈ। ਇਸ ਉਪਰੰਤ ਐਨ.ਐਫ.ਐਸ.ਐਮ. ਦੀ ਸਟੇਟ ਕਾਰਜਕਾਰਨੀ ਕਮੇਟੀ ਦੀ ਮੀਟਿੰਗ 4 ਫਰਵਰੀ, 2010 ਨੂੰ ਹੋਈ, ਜਿਸ ਵਿਚ ਭਾਰਤ ਸਰਕਾਰ ਦੇ ਨੁਮਾਇੰਦੇ ਵੀ

---

* For Starred Question No 1507 and reply thereto, please see P.V.S. Debates dated 17.3.2010 (A.S.)

[ ਖੇਤੀਬਾੜੀ ਮੰਤਰੀ ]

ਹਾਜ਼ਰ ਸਨ। ਇਸ ਮੀਟਿੰਗ ਵਿਚ 500/- ਰੁਪਏ ਪ੍ਰਤੀ ਕੁਇੰਟਲ ਸਬਸਿਡੀ ਦੇਣ ਦੀ ਪ੍ਰੋੜਤਾ ਕੀਤੀ ਗਈ ਸੀ ਅਤੇ ਫੈਸਲਾ ਕੀਤਾ ਗਿਆ ਸੀ ਕਿ ਇਸ ਤਰ੍ਹਾਂ ਬਚਦੇ ਪੈਸੇ ਨਾਲ ਕਿਸਾਨਾਂ ਨੂੰ ਜਿੰਕ ਸਲਫੇਟ 50 ਪ੍ਰਤੀਸ਼ਤ ਸਬਸਿਡੀ ਤੇ ਮੁਹੱਈਆ ਕਰਵਾ ਦਿੱਤੀ ਜਾਵੇ। ਪੰਜਾਬ ਐਗਰੋ ਇੰਡਸਟਰੀ ਵੱਲੋਂ ਜਿੰਕ ਸਲਫੇਟ ਖਰੀਦ ਕੇ ਕਿਸਾਨਾਂ ਨੂੰ ਸਪਲਾਈ ਕੀਤੀ ਜਾ ਰਹੀ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਜਵਾਬ ਦਿੱਤਾ ਹੈ, ਉਹ ਜਵਾਬ ਕੱਲ੍ਹ ਵੀ ਦਿੱਤਾ ਸੀ ਕਿ ਅਸੀਂ ਕਣਕ ਦੇ ਬੀਜ ਤੇ 700/- ਰੁਪਏ ਦੀ ਥਾਂ 500/- ਰੁਪਏ ਸਬਸਿਡੀ ਦਿੱਤੀ ਹੈ। ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ 500/- ਰੁਪਏ ਨੂੰ ਕਿਸ ਹਿਸਾਬ ਨਾਲ ਜਸਟੀਫਾਈ ਕਰ ਰਹੇ ਹਨ ਕਿ ਕਿਸਾਨਾਂ ਨੂੰ ਫਾਇਦਾ ਹੋ ਜਾਣਾ ਸੀ, ਇਸ ਕਰਕੇ ਕਿ ਕਿਸਾਨ ਕਮਲਾ ਹੋ ਜਾਵੇਗਾ ਅਤੇ ਬੀਜ ਲੈ ਕੇ ਬਜ਼ਾਰ ਵਿਚ ਵੇਚ ਆਵੇਗਾ। ਜਿਹੜੀ ਸਰਕਾਰ ਆਪਣੇ ਆਪ ਨੂੰ ਕਿਸਾਨ ਦਾ ਹਿਤੈਸ਼ੀ ਕਹਿੰਦੀ ਹੈ, ਆਪਾਂ ਹਰ ਸਮੇਂ ਕਹਿੰਦੇ ਹਾਂ ਕਿ ਕਿਸਾਨ ਨੂੰ ਵੱਧ ਤੋਂ ਵੱਧ ਲਾਭ ਮਿਲੇ, ਕੇਂਦਰ ਸਰਕਾਰ ਕਹਿ ਰਹੀ ਹੈ ਕਿ ਤੁਸੀਂ ਪੈਸਾ ਵੰਡੋ ਪਰ ਪੰਜਾਬ ਸਰਕਾਰ ਕਹਿ ਰਹੀ ਹੈ ਕਿ ਨਹੀਂ ਜੀ, ਉਸ ਨੂੰ ਦੇਣ ਦੀ ਲੋੜ ਨਹੀਂ। ਸੈਕਿੰਡ, ਜਿਹੜਾ ਦੂਜਾ ਇਨ੍ਹਾਂ ਨੇ..... (ਸਥਾਨਕ ਸਰਕਾਰ ਮੰਤਰੀ ਵੱਲੋਂ ਵਿਘਨ)..... ਕਾਲੀਆ ਸਾਹਿਬ ਜਵਾਬ ਦੇ ਦੇਣ। ਸੈਕਿੰਡ, ਸਰ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਜਿੰਕ ਦੀ ਸਬਸਿਡੀ ਦੀ ਗੱਲ ਕਰ ਰਹੇ ਹਨ, ਉਸ ਦੇ ਵਾਸਤੇ ਟਰੀਟਿਡ ਸੀਡ ਦੇ 200/- ਰੁਪਏ ਫਾਲਤੂ ਲਏ ਹਨ।

**ਮਾਨਯੋਗ ਸਪੀਕਰ :** ਮੈਂ ਤੁਹਾਡੇ ਤੋਂ ਇਕ ਗੱਲ ਪੁੱਛਦਾ ਹਾਂ। ਲੰਗਾਹ ਸਾਹਿਬ, 700/- ਰੁਪਿਆ ਸਬਸਿਡੀ ਸੀਡ ਤੇ ਆਈ, ਉਸ ਦੀ ਡਾਈਵਰਸ਼ਨ ਜਿਹੜੀ ਆਪਾਂ ਕੀਤੀ ਹੈ, ਆਈ ਤਾਂ ਸੀਡ ਦੇ ਵਾਸਤੇ 700/- ਰੁਪਏ ਸੀ ਪਰ ਤੁਸੀਂ 500/- ਰੁਪਏ ਦਿੱਤੀ। 200/- ਰੁਪਿਆ ਜਿਹੜੀ ਸੈਂਟਰ ਤੋਂ ਆਈ ਸਬਸਿਡੀ ਵਿਚੋਂ ਇਧਰੋਂ ਉਧਰ ਹੋਇਆ ਹੈ, ਉਸ ਦੀ ਤਫਸੀਲ ਦੱਸੋ ਕਿ ਤੁਹਾਨੂੰ ਕਿਉਂ ਲੋੜ ਪੈ ਗਈ? ਜਿਸ ਪਰਪਜ਼ ਵਾਸਤੇ ਆਈ ਸੀ, ਤੁਸੀਂ ਕਿਉਂ ਨਾ ਦਿੱਤੀ?

**ਮੰਤਰੀ :** ਸਪੀਕਰ ਸਾਹਿਬ, ਨੈਸ਼ਨਲ ਫੂਡ ਸਿਕਿਓਰਟੀ ਮਿਸ਼ਨ ਵਿਚ ਭਾਰਤ ਸਰਕਾਰ ਦੀ ਕਿਤਾਬ ਹੈ, ਉਸ ਦੇ ਮੁਤਾਬਿਕ ਹੀ ਸਕੀਮ ਆਉਂਦੀ ਹੈ। ਲੋੜ ਦੇ ਮੁਤਾਬਿਕ ਉਸ ਦੀ 20 ਪ੍ਰਤੀਸ਼ਤ ਮੱਦ ਬਦਲੀ ਜਾ ਸਕਦੀ ਹੈ। ਆਹ ਪੈਰ੍ਹਾ ਨੰ: 12.2 ਹੈ, ਜੇ ਇਨ੍ਹਾਂ ਕੋਲ ਨਾ ਹੋਵੇ ਤਾਂ ਇਹ ਦੇਖ ਸਕਦੇ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੰਤਰੀ ਜੀ ਮੰਨ ਰਹੇ ਹਨ ਕਿ in all our awareness and in all our false promises..... ਜਿਹੜੇ ਕਿਸਾਨਾਂ ਦੇ ਵਾਸਤੇ ਅਸੀਂ ਕਰਦੇ ਹਾਂ ਅਤੇ ਕਹਿੰਦੇ ਹਨ ਕਿ ਤੁਹਾਡੇ ਵਾਸਤੇ ਅਸੀਂ ਸਿਤਾਰੇ ਤੋੜ ਕੇ ਲਿਆਵਾਂਗੇ ਪਰ ਜਦੋਂ ਕੇਂਦਰ ਤੋਂ ਕੋਈ ਸਬਸਿਡੀ ਆਈ ਤਾਂ ਇਨ੍ਹਾਂ ਨੇ ਉਸ ਸਬਸਿਡੀ ਨੂੰ

ਅੱਗੇ ਕਿਸਾਨਾਂ ਨੂੰ ਦੇਣਾ ਠੀਕ ਨਹੀਂ ਸਮਝਿਆ। ਮੈਂ ਸਮਝਦਾ ਹਾਂ ਕਿ ਇਸ ਤੋਂ ਕੋਈ ਛੋਟੀ ਸੋਚ ਕਿਸੇ ਵੀ ਸਰਕਾਰ ਦੀ ਨਹੀਂ ਹੈ ਔਰ ਖਾਸ ਕਰਕੇ ਉਸ ਸਰਕਾਰ ਦੇ ਬਾਰੇ ਜਿਹੜੀ ਕਿਸਾਨਾਂ ਦਾ ਹਿਤੈਸ਼ੀ ਹੋਣ ਦਾ ਦਾਅਵਾ ਕਰਦੀ ਹੈ, ਉਸ ਦੇ ਵਾਸਤੇ ਨਹੀਂ ਹੋ ਸਕਦੀ। ਸਪੀਕਰ ਸਾਹਿਬ, ਦੂਸਰਾ ਮੇਰਾ ਇਸ ਦੇ ਨਾਲ ਰਿਲੇਟਿਡ ਸਵਾਲ ਹੋਰ ਵੀ ਹੈ ਅਤੇ ਇਨ੍ਹਾਂ ਨੇ ਕੱਲ੍ਹ ਕਿਹਾ ਸੀ ਕਿ ਅਸੀਂ 1750/- ਰੁਪਏ ਦੇ ਵਿਚ ਬੀਜ ਇਸ ਕਰਕੇ ਖਰੀਦਿਆ ਸੀ ਅਤੇ ਇਸ ਦੇ ਵਿਚ 70/- ਰੁਪਏ ਦਾ ਕਮਿਸ਼ਨ ਪਾ ਦਿੱਤਾ ਸੀ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਕ ਬਹੁਤ ਪੁਆਇੰਟਡ ਜਵਾਬ ਇਨ੍ਹਾਂ ਕੋਲੋਂ ਮੰਗਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਖੇਤੀਬਾੜੀ ਵਿਭਾਗ ਦੇ ਰਾਹੀਂ 1 ਲੱਖ 85 ਹਜ਼ਾਰ 633 ਕੁਇੰਟਲ ਬੀਜ ਵੇਚਿਆ ਹੈ, ਉਸ ਦਾ ਕਮਿਸ਼ਨ ਕਿੱਥੇ ਗਿਆ? ਜਦ ਕਿ ਸਹਿਕਾਰੀ ਸੁਸਾਇਟੀਆਂ ਦੇ ਰਾਹੀਂ ਸਿਰਫ 43,740 ਕੁਇੰਟਲ ਵੇਚਿਆ ਹੈ ਉਸ ਦਾ ਕਮਿਸ਼ਨ ਕਿਹੜੇ ਖਾਤੇ ਵਿਚ ਪਾਇਆ ਹੈ, ਇਸ ਦਾ ਜਵਾਬ ਮੈਨੂੰ ਦਿੱਤਾ ਜਾਵੇ।

ਮੰਤਰੀ : ਸਪੀਕਰ ਸਾਹਿਬ, ਜਿਹੜਾ ਸਰਕਾਰੀ ਏਜੰਸੀਆਂ ਨੇ ਵੇਚਿਆ ਹੈ ਉਹ ਪਨਸੀਡ ਦੇ ਕੋਲ ਹੈ। ਅੱਜ ਪਨਸੀਡ 8.5 ਕਰੋੜ ਰੁਪਏ ਦੇ ਫਾਇਦੇ ਵਿਚ ਚਲ ਰਹੀ ਹੈ ਜਿਹੜੀ ਪਹਿਲਾਂ 2.5 ਕਰੋੜ ਰੁਪਏ ਦੇ ਘਾਟੇ ਵਿਚ ਚਲ ਰਹੀ ਸੀ। ਪਨਸੀਡ ਕੋਲ ਪਹਿਲਾਂ ਤਨਖਾਹਾਂ ਦੇਣ ਵਾਸਤੇ ਪੈਸੇ ਨਹੀਂ ਸੀ ਅਤੇ ਸਟਾਫ ਘੱਟ ਸੀ, ਫਿਰ ਉਨ੍ਹਾਂ ਨੇ ਲੋੜੀਂਦਾ ਸਟਾਫ ਰੱਖਿਆ। ਅੱਜ ਇਹ 8.5 ਕਰੋੜ ਰੁਪਏ ਵਾਧੇ ਦੇ ਵਿਚ ਚਲ ਰਹੀ ਹੈ। ਇਹ ਪਨਸੀਡ ਸਰਕਾਰ ਦੀ ਆਪਣੀ ਏਜੰਸੀ ਬੀਜ ਦੇਣ ਵਾਲੀ ਹੈ। ਇਨ੍ਹਾਂ ਦੇ ਵੇਲੇ ਇਹ ਢਾਈ ਕਰੋੜ ਰੁਪਏ ਦੇ ਘਾਟੇ ਵਿਚ ਸੀ।

ਸ਼੍ਰੀ ਸੁਨੀਲ ਕੁਮਾਰ ਜਾਖੜ : Speaker Sahib, I am amazed with the audacity with which our Hon'ble Minister is getting up and saying in the face of entire Punjab ਕਿ ਅਸੀਂ ਕਿਸਾਨ ਦਾ ਪੈਸਾ ਲੈ ਕੇ ਪਨਸੀਡ ਨੂੰ ਫੜਾ ਦਿੱਤਾ। Is this the way of a responsible government? ਬਾਦਲ ਸਾਹਿਬ ਬੈਠੇ ਨਹੀਂ ਹਨ ਪਰ ਮੈਂ ਇਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਸ ਤਰ੍ਹਾਂ ਕੰਮ ਕਰਨਾ ਹੈ ਤਾਂ ਕਿਸਾਨੀ ਹਿਤੈਸ਼ੀ ਹੋਣ ਦਾ ਢੰਡੋਰਾ ਪਿੱਟਣਾ ਬੰਦ ਕਰ ਦਿਓ ਕਿਉਂਕਿ ਮੰਤਰੀ ਜੀ ਖੜ੍ਹੇ ਹੋ ਕੇ, ਇਹ ਛਾਤੀ ਠੋਕ ਕੇ ਕਹਿ ਰਹੇ ਹਨ ਕਿ ਅਸੀਂ ਪਨਸੀਡ ਦੇ ਖਾਤੇ ਵਿਚ ਪੈਸਾ ਪਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੈਸਾ ਪਨਸੀਡ ਵਾਸਤੇ ਆਇਆ ਸੀ ਜਾਂ ਕਿਸਾਨਾਂ ਦੇ ਵਾਸਤੇ ਆਇਆ ਸੀ? (ਵਿਘਨ)...

ਮੰਤਰੀ : ਇਹ ਗੱਲ ਗਰੋਅਰਾਂ ਦੀ ਨਹੀਂ ਕਰਦੇ ਬਲਕਿ ਇਹ ਆਪਣੀ ਗੱਲ ਹੋਰ ਢੰਗ ਦੇ ਨਾਲ ਕਰਦੇ ਹਨ। ਅਸੀਂ ਸਾਰੇ ਹਿੰਦੁਸਤਾਨ ਦੇ ਨਾਲੋਂ ਸਸਤਾ ਬੀਜ ਦਿੱਤਾ। ਸਪੀਕਰ ਸਾਹਿਬ, ਦੂਜੀਆਂ ਸਟੇਟਾਂ ਨੇ ਇਹੋ ਹੀ ਬੀਜ ਸਾਡੇ ਨਾਲੋਂ ਤਿੰਨ-ਤਿੰਨ ਸੌ ਰੁਪਏ ਪ੍ਰਤੀ ਕੁਇੰਟਲ ਮਹਿੰਗਾ ਦਿੱਤਾ ਹੈ। (ਵਿਘਨ)... ਇਹੋ ਹੀ ਬੀਜ ਹੈ, ਅਸੀਂ ਸਸਤਾ ਦੇ ਰਹੇ

[ ਖੇਤੀਬਾੜੀ ਮੰਤਰੀ ]

ਹਾਂ ਅਤੇ ਨਾਲ ਹਰਿਆਣਾ ਸਾਡੇ ਨਾਲੋਂ ਮਹਿੰਗਾ ਦੇ ਰਿਹਾ ਹੈ।

ਮਾਨਯੋਗ ਸਪੀਕਰ : ਲੰਗਾਹ ਸਾਹਿਬ, ਗੱਲ ਕਿਸੇ ਸਟੇਟ ਦੀ ਨਹੀਂ ਹੈ ਕਿ ਘੱਟ ਹੈ ਜਾਂ ਵੱਧ ਹੈ। ਸਵਾਲ ਸਿੱਧਾ ਜਿਹਾ ਹੈ ਕਿ ਪੈਸੇ ਫਾਰਮਰ ਵਾਸਤੇ ਆਏ, ਆਪਾਂ ਏਜੰਸੀ ਦੇ ਰਾਹੀਂ ਜਾਂ ਪਨਸੀਡ ਦੇ ਰਾਹੀਂ ਜਾਂ ਕੋਈ ਹੋਰ ਜੋ ਵੀ ਕੋਈ ਹੈ ਉਸ ਦੇ ਵਾਸਤੇ ਵਰਤਾਂਗੇ ਤਾਂ ਕੀ ਇਹ ਦਰੁਸਤ ਹੈ? ਕੀ ਇਹ ਵਾਜ਼ਿਬ ਹੈ?

ਮੰਤਰੀ : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅਸੀਂ ਜਿਮੀਂਦਾਰਾਂ ਦਾ ਫਾਇਦਾ ਕੀਤਾ ਹੈ, ਅਸੀਂ ਜਿਮੀਂਦਾਰਾਂ ਦਾ ਨੁਕਸਾਨ ਨਹੀਂ ਕੀਤਾ। ਇਹ ਜਾਣ ਬੁਝ ਕੇ 200/- ਰੁਪਿਆ ਅਸੀਂ ਜਿਹੜੇ ਵੇਚਦੇ ਹਨ, ਸਾਡੇ ਕੋਲ ਕਣਕ ਲਿਆਉਂਦੇ ਹਨ, ਉਨ੍ਹਾਂ ਨੂੰ ਵੱਧ ਦੇ ਦਿੰਦੇ ਤਾਂ ਕੀ ਫਿਰ ਠੀਕ ਸੀ। ਜੇਕਰ 200/- ਰੁਪਿਆ ਦੂਜੀਆਂ ਸਟੇਟਾਂ ਦੇ ਬਰਾਬਰ ਉਨ੍ਹਾਂ ਨੂੰ ਦੇ ਦਿੰਦੇ ਤਾਂ ਉਹ ਠੀਕ ਸੀ ਤੇ ਉਨ੍ਹਾਂ ਦੀਆਂ ਜੇਬਾਂ ਦੇ ਵਿਚ ਚਲਿਆ ਜਾਂਦਾ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਇਹ ਗੱਲ ਤਾਂ ਇਸ ਤਰ੍ਹਾਂ ਹੋਈ ਕਿ ਉਲਟਾ ਚੋਰ ਕੋਤਵਾਲ ਕੋ ਡਾਂਟੇ। I am surprised with the answer of our Hon'ble Minister. You happen to be the Incharge of a Ministry which looks after the farmers. ਆਪਾਂ ਕਿਸ ਕਿਸਮ ਦੀ ਗੱਲ ਕਰ ਰਹੇ ਹਾਂ? ਅਸੀਂ ਲੋਕਾਂ ਨੂੰ ਜਵਾਬਦੇਹ ਹਾਂ, ਲੋਕਾਂ ਦੇ ਰਾਹੀਂ ਚੁਣ ਕੇ ਇੱਸੇ ਆਏ ਹਾਂ। ਕਿਸਾਨਾਂ ਦੀ ਦੇਖਭਾਲ ਕਰਨ ਵਾਸਤੇ ਬੈਠੇ ਹਾਂ। ਤੁਸੀਂ ਕਿਸਾਨਾਂ ਦੀ ਗੱਲ ਕਰੋ। ਪਨਸੀਡ ਦੇ ਬਾਰੇ ਤਾਂ ਫਾਈਨਾਂਸ ਮਨਿਸਟਰ ਸਾਹਿਬ ਬੈਠੇ ਹਨ। ਸਪੀਕਰ ਸਾਿਹਬ, ਮੈਂ ਰਾਜਨੀਤੀ ਕਰਨ ਕਰਕੇ ਇਹ ਗੱਲ ਨਹੀਂ ਕਹਿ ਰਿਹਾ ਹਾਂ। ਸਪੀਕਰ ਸਾਹਿਬ, ਸਾਨੂੰ ਤਾਂ ਪਤਾ ਲੱਗਿਆ ਹੈ ਕਿ ਤੁਹਾਡੇ ਹਲਕੇ ਦੇ ਵਿਚ ਵੀ ਬੀਜ ਨਹੀਂ ਵੰਡਿਆ ਗਿਆ ਹੈ, ਤੁਹਾਡੇ ਹਲਕੇ ਦੇ ਵਿਚ ਵੀ ਵਿਤਕਰਾ ਕੀਤਾ ਗਿਆ ਹੈ। ਇਹ ਦੱਸ ਦੇਣ ਕਿ ਇਨ੍ਹਾਂ ਦੇ ਹਲਕੇ ਦੇ ਵਿਚ ਸਬਸਿਡੀ ਦੇ ਉੱਤੇ ਬੀਜ ਵੰਡਿਆ ਗਿਆ ਹੈ ਜਾਂ ਨਹੀਂ ਵੰਡਿਆ ਗਿਆ ਹੈ?

**ਮੰਤਰੀ** : ਜੇ ਬੀਜ ਨਾ ਵੰਡਿਆ ਹੋਵੇ ਤਾਂ ਤੂੰ ਅਸੈਂਬਲੀ ਤੋਂ ਅਸਤੀਫਾ ਦੇ ਦੇ ਜਾਂ ਮੈਂ ਦੇ ਦਿੰਦਾ ਹਾਂ। ਇਹ ਐਵੇਂ ਗੱਲ ਹਵਾ ਵਿਚ ਕਰਨ ਲੱਗੇ ਹਨ। (ਵਿਘਨ)... ਸਪੀਕਰ ਸਾਹਿਬ, ਮੈਂ ਅਸਤੀਫਾ ਦੇ ਦਿੰਦਾ ਹਾਂ ਜੇਕਰ ਉੱਥੇ ਬੀਜ ਨਾ ਵੰਡਿਆ ਗਿਆ ਹੋਵੇ (ਵਿਘਨ)... ਜਾਂ ਤੂੰ ਵਿਧਾਨ ਸਭਾ ਦੇ ਵਿਚੋਂ ਅਸਤੀਫਾ ਦੇ ਦੇਵੀਂ (ਵਿਘਨ)...।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੈਂ, ਸਪੀਕਰ ਸਾਹਿਬ, ਤੁਹਾਡੇ ਤੇ ਛੱਡਦਾ ਹਾਂ ਕਿ ਉਹ ਜਵਾਬ ਦੇ ਦੇਣ ਕੀ ਕਹਿੰਦੇ ਹਨ। ਤੁਸੀਂ ਸਾਡੀ ਵਿਧਾਨ ਸਭਾ ਦੇ ਕਸਟੋਡੀਅਨ ਹੋ...

**ਮਾਨਯੋਗ ਸਪੀਕਰ** : ਇੱਕ ਮਿੰਟ, ਗੱਲ ਇਹ ਹੈ ਕਿ ਮੈਂ ਤਾਂ ਕਿਸੇ ਨੂੰ ਸ਼ਿਕਾਇਤ ਨਹੀਂ ਕੀਤੀ। ਜੇ ਵੰਡਿਆ ਹੋਵੇਗਾ ਜਾਂ ਨਹੀਂ ਵੰਡਿਆ ਹੋਵੇਗਾ, ਇਹ ਤਾਂ ਮਹਿਕਮੇ ਵਾਲੇ

ਹੀ ਜਾਣਦੇ ਹਨ। ਹੌਂਸਲੇ ਨਾਲ ਇਹ ਜਵਾਬ ਦੇਣ ਅਤੇ ਹੌਂਸਲੇ ਦੇ ਨਾਲ ਤੁਸੀਂ ਸਵਾਲ ਕਰੋ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪਹਿਲੀ ਗੱਲ ਹੈ ਕਿ ਇੱਕ ਕੁਐਸਚਨ ਦੇ ਉੱਤੇ ਕਿੰਨੀਆਂ ਸਪਲੀਮੈਂਟਰੀਆਂ ਹੋ ਸਕਦੀਆਂ ਹਨ?... (ਵਿਘਨ)... ਪਹਿਲਾਂ ਮੇਰੀ ਬੇਨਤੀ ਸੁਣ ਲਵੋ। ਮੈਨੂੰ ਗੱਲ ਕਰਨ ਦਾ ਮੌਕਾ ਦਿਉ। ਮੈਨੂੰ ਟਾਈਮ ਮਿਲਿਆ ਹੈ। ਮੈਨੂੰ ਗੱਲ ਕਰਨ ਦਾ ਮੌਕਾ ਦਿਉ।... (ਵਿਘਨ)...

**ਮਾਨਯੋਗ ਸਪੀਕਰ :** ਠੰਡਲ ਜੀ, ਇਨ੍ਹਾਂ ਸਵਾਲਾਂ ਵਿਚ ਕਾਲ ਅਟੈਨਸ਼ਨ ਨਹੀਂ ਹੁੰਦੀ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਤੁਸੀਂ ਲੰਗਾਹ ਜੀ ਦੀ ਥਾਂ ਜਵਾਬ ਦੇ ਦਿਓ, ਤੁਸੀਂ ਵੀ ਏਸੇ ਮਹਿਕਮੇ ਨਾਲ ਕਨਸਰਨਡ ਹੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਸਵਾਲ ਪੁੱਛ ਲੈਂਦਾ ਹਾਂ, ਇਹ ਜਵਾਬ ਦੇ ਦੇਣ।

**ਮਾਨਯੋਗ ਸਪੀਕਰ :** ਠੰਡਲ ਜੀ, ਤੁਸੀਂ ਇਸ ਗੱਲ ਦਾ ਜਵਾਬ ਦੇ ਦਿਓ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ :** ਸਪੀਕਰ ਸਾਹਿਬ, ਇਹ ਤਾਂ ਵਾਲ ਦੀ ਖੱਲ ਲਾਹੀ ਜਾ ਰਹੇ ਹਨ। ਫੇਰ ਇਨ੍ਹਾਂ ਦੀ ਕੋਈ ਕੰਪਲੇਂਟ ਵੀ ਨਹੀਂ ਆਈ। ਇਹ ਕੰਪਲੇਂਟ ਦੇ ਦੇਣ, ਅਸੀਂ ਇਨਕੁਆਇਰੀ ਕਰਵਾ ਲਵਾਂਗੇ। ਇਹ ਦੱਸਣ ਕਿ ਅਜਿਹਾ ਕਰਨ ਨਾਲ ਸਾਨੂੰ ਕੀ ਪਰਸਨਲ ਲਾਸ ਸੀ?

**ਮਾਨਯੋਗ ਸਪੀਕਰ :** ਇੱਕ ਮਿੰਟ ਠਹਿਰੋ। ਲੰਗਾਹ ਸਾਹਿਬ, ਤੁਸੀਂ ਇਸ ਦੀ ਇਨਕੁਆਇਰੀ ਕਰਵਾ ਲਵੋਗੇ?

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਕਿਸ ਚੀਜ਼ ਦੀ ਇਨਕੁਆਇਰੀ ਕਰਵਾਉਣਗੇ, ਇਹ ਤਾਂ ਮੰਨਣ ਨੂੰ ਤਿਆਰ ਹਨ।

**ਮੰਤਰੀ :** ਸਪੀਕਰ ਸਾਹਿਬ, ਅਸੀਂ ਬਿਲਕੁਲ ਇਨਕੁਆਇਰੀ ਕਰਵਾਵਾਂਗੇ, ਜਿਸ ਨਾਲ ਇਨ੍ਹਾਂ ਦੀ ਤਸੱਲੀ ਹੋ ਜਾਵੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਰ, ਮੇਰੀ ਹੰਬਲ ਰਿਕੁਐਸਟ ਹੈ ਕਿ ਇੱਕ ਪਾਸੇ ਇਹ ਕਹਿੰਦੇ ਹਨ ਕਿ ਕਿਸਾਨ ਨੂੰ ਭਾਅ ਨਹੀਂ ਮਿਲਦਾ। ਇਹ ਕਹਿੰਦੇ ਕਿ ਜੇ ਅਸੀਂ ਕਿਸਾਨ ਨੂੰ ਜ਼ਿਆਦਾ ਦੇ ਦਿੱਤਾ ਤਾਂ ਉਸ ਨੂੰ ਜ਼ੁਕਾਮ ਹੋ ਜਾਵੇਗਾ।

ਮੰਤਰੀ : ਅਸੀਂ ਕਿਹੜਾ ਉਹ ਕੱਢ ਕੇ ਗੁਰਦਾਸਪੁਰ ਨੂੰ ਲੈ ਗਏ, ਉਹ ਵੀ ਤਾਂ ਕਿਸਾਨ ਨੂੰ ਦਿੱਤਾ ਹੈ। ਜੇ ਕਿਤੇ ਲਾਂਭੇ ਲੈ ਗਏ ਹੋਈਏ ਤਾਂ ਦੱਸੋ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਸ ਗੱਲ ਤੇ ਵੀ ਆਉਂਦੇ ਹਾਂ। ਅਗਲਾ ਸਵਾਲ 1508 ਆਉਣਾ ਹੈ। ਸਪੀਕਰ ਸਾਹਿਬ, ਉਸ ਵਿਚ ਪਤਾ ਲੱਗ ਜਾਵੇਗਾ, ਜਿਹੜੀ ਇਹ ਫਾਊਂਡੇਸ਼ਨ ਦੀ ਤਿਆਰੀ ਕਰਕੇ ਆਏ ਹਨ, ਉਸ ਬਾਰੇ ਜਵਾਬ ਦੇ ਦੇਣ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪਲੀਮੈਂਟਰੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਜਿਹੜਾ ਅਗਲਾ ਸਵਾਲ ਆਉਣਾ ਹੈ ਉਸ ਤੇ ਸਪਲੀਮੈਂਟਰੀ ਕਰ ਲੈਣਾ।

**ਰਾਣਾ ਗੁਰਮੀਤ ਸਿੰਘ ਸੋਢੀ** : ਇਸੇ ਕੁਐਸਚਨ ਬਾਰੇ ਸਪਲੀਮੈਂਟਰੀ ਹੈ ਜੀ।

**ਮਾਨਯੋਗ ਸਪੀਕਰ** : ਕੱਲ੍ਹ ਵੀ ਕਾਫੀ ਗੱਲ ਹੋ ਚੁੱਕੀ ਹੈ, ਹੁਣ ਇੱਕੋ ਗੱਲ ਦਾ ਘੋਟਾ ਨਾ ਲਾਈ ਜਾਈਏ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਹ ਇੱਕ ਗੱਲ ਤਾਂ ਮੰਨਣ ਕਿ he has mishandled this fund which has come for subsidy for the farmers. ਮਨਿਸਟਰ ਸਾਹਿਬ ਖੁਦ ਮੰਨ ਰਹੇ ਹਨ। ਤੁਸੀਂ ਇਨ੍ਹਾਂ ਨੂੰ ਇਹ ਤਾਂ ਦੱਸੋ ਕਿ ਇਹ ਮਿਸਹੈਂਡਲਿੰਗ ਆਫ ਫੰਡਜ਼ ਹੈ। ਹਾਊਸ ਵਿਚ ਇਹ ਗੱਲ ਤਾਂ ਆਵੇ ਕਿ ਇਨ੍ਹਾਂ ਨੇ ਅਜਿਹਾ ਕੀਤਾ ਹੈ ਭਾਵੇਂ ਕਿਸੇ ਵਜ੍ਹਾ ਕਰਕੇ ਕੀਤਾ ਹੈ। ਅਸੀਂ ਇਹ ਤਾਂ ਨਹੀਂ ਕਹਿ ਰਹੇ ਕਿ ਉਸ ਨਾਲ ਇਨ੍ਹਾਂ ਨੇ ਮਹਿਲ ਪਾ ਲਏ। He has mishandled the fund which was supposed to go as subsidy to the farmers. ਇਸ ਦੇ ਨਾਲ ਇਹ ਗੱਲ ਕਹਿ ਰਹੇ ਹਨ ਕਿ ਅਸੀਂ ਬਾਕੀ ਸਟੇਟਾਂ ਤੋਂ ਸਸਤਾ ਦਿੱਤਾ ਹੈ। ਇਹ ਤਾਂ ਕੋਈ ਗੱਲ ਨਹੀਂ ਹੈ। ਜੇਕਰ 200/- ਰੁਪਏ ਸਬਸਿਡੀ ਹੋਰ ਦੇ ਦਿੰਦੇ ਤਾਂ ਬੀਜ ਹੋਰ ਸਸਤਾ ਹੋ ਜਾਣਾ ਸੀ। ਫੇਰ ਇਹ ਕਹਿੰਦੇ ਹਨ ਕਿ ਜੇਕਰ ਸਸਤਾ ਹੋ ਜਾਂਦਾ ਤਾਂ ਇਹ ਚੱਕੀਆਂ ਤੇ ਚਲਾ ਜਾਣਾ ਸੀ। This is no answer.

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## Supplementaries to Starred Question No. 1508*

**ਸਰਦਾਰ ਸੁੱਚਾ ਸਿੰਘ ਲੰਗਾਹ (ਖੇਤੀਬਾੜੀ ਮੰਤਰੀ)** : ਸਪੀਕਰ ਸਾਹਿਬ, ਕੱਲ੍ਹ ਜਿਹੜੀ ਸਰਟੀਫਾਈਡ ਬੀਜ ਦੀ ਗੱਲ ਕੀਤੀ ਸੀ, ਇਹ ਸਾਡੇ ਕੋਲ 38127 ਕੁਇੰਟਲ ਹੈ। ਸਾਲ 2008-09 ਦੌਰਾਨ ਤਕਨੀਕੀ ਸਟਾਫ ਦੀ ਗਿਣਤੀ 31 ਸੀ, ਜਿਨ੍ਹਾਂ ਦੀ ਵਿੱਦਿਅਕ ਯੋਗਤਾ ਬੀ.ਐਸ.ਸੀ. ਅਤੇ ਐਮ.ਐਸ.ਸੀ. ਸੀ। 28.722 ਹੈਕਟੇਅਰ ਰਕਬੇ ਦਾ ਨਿਰੀਖਣ

* For Starred Question No 1508 and reply thereto, please see P.V.S. Debates dated 17.3.2010 (A.S.)

ਕੀਤਾ ਸੀ। ਇਸ ਸਟਾਫ ਵੱਲੋਂ ਬੀਜਾਂ ਦੀ ਮਾਤਰਾ 10,24,489 ਕੁਇੰਟਲ ਸਰਟੀਫਾਈਡ ਪੈਕ ਕੀਤਾ ਗਿਆ ਸੀ। ਇਸ ਕੰਮ ਵਾਸਤੇ ਤਕਨੀਕੀ ਸਟਾਫ ਪੀਕ ਸੀਜ਼ਨ ਦੌਰਾਨ ਛੁੱਟੀਆਂ ਵਾਲੇ ਦਿਨ ਵੀ ਕੰਮ ਕਰਦਾ ਹੈ। ਬ੍ਰੀਡਰ ਬੀਜ ਰਾਜ ਦੀ ਖੇਤੀਬਾੜੀ ਯੂਨੀਵਰਸਿਟੀ ਅਤੇ ਆਈ.ਏ.ਆਰ.ਆਈ. ਦੇ ਖੋਜ ਕੇਂਦਰਾਂ ਵੱਲੋਂ ਤਿਆਰ ਕੀਤਾ ਜਾਂਦਾ ਹੈ। ਨਿੱਜੀ ਬੀਜ ਉਤਪਾਦਕ ਆਪਣਾ ਬ੍ਰੀਡਰ ਬੀਜ ਪ੍ਰਾਪਤ ਕਰਨ ਵਾਸਤੇ ਸੀਡ ਐਸੋਸੀਏਸ਼ਨ ਆਫ ਇੰਡੀਆ ਰਾਹੀਂ ਆਪਣੀ ਮੰਗ ਭਾਰਤ ਸਰਕਾਰ ਨੂੰ ਦਿੰਦੇ ਹਨ ਅਤੇ ਇਸ ਤਰ੍ਹਾਂ ਭਾਰਤ ਸਰਕਾਰ ਉਨ੍ਹਾਂ ਨੂੰ ਬ੍ਰੀਡਰ ਬੀਜ ਉਪਲਬਧ ਕਰਾਉਂਦੀ ਹੈ। ਇਹ ਬੀਜ ਵੱਖ-ਵੱਖ ਰਾਜਾਂ ਦੀਆਂ ਖੇਤੀਬਾੜੀ ਯੂਨੀਵਰਸਿਟੀਆਂ ਤੋਂ ਵੀ ਸਿੱਧੇ ਤੌਰ ਤੇ ਪ੍ਰਾਪਤ ਕਰਦੇ ਹਨ ਜਿਵੇਂ ਕਿ ਪੀ.ਏ.ਯੂ. ਲੁਧਿਆਣਾ, ਐਚ.ਏ.ਯੂ. ਹਿਸਾਰ, ਜੀ.ਵੀ. ਪੰਤ ਯੂਨੀਵਰਸਿਟੀ ਆਫ ਐਗਰੀਕਲਚਰਲ ਸਾਇੰਸਿਜ਼, ਆਈ. ਏ.ਆਰ. ਕਰਨਾਲ ਅਤੇ ਸਟੇਟ ਫਾਰਮ ਕਾਰਪੋਰੇਸ਼ਨ ਆਫ ਇੰਡੀਆ ਆਦਿ ਤੋਂ ਪ੍ਰਾਪਤ ਕਰਨ ਉਪਰੰਤ ਬੀਜ ਉਤਪਾਦਕ ਆਪਣੀ ਲੋੜ ਅਨੁਸਾਰ ਫਾਊਂਡੇਸ਼ਨ ਬੀਜ ਤਿਆਰ ਕਰਦੇ ਹਨ। ਇਸ ਦਾ ਨਿਰੀਖਣ ਸਬੰਧਤ ਅਦਾਰੇ ਭਾਰਤ ਸਰਕਾਰ ਦੁਆਰਾ ਗਠਿਤ ਮੋਨੀਟ੍ਰਿੰਗ ਕਮੇਟੀ ਰਾਹੀਂ ਕਰਵਾਇਆ ਜਾਂਦਾ ਹੈ। ਭਾਰਤ ਸਰਕਾਰ ਦੁਆਰਾ ਬ੍ਰੀਡਰ ਟੈਗ ਦਾ ਰੰਗ ਗੋਲਡਨ ਯੈਲੋ ਨਿਰਧਾਰਤ ਕੀਤਾ ਗਿਆ ਹੈ।

ਫਾਊਂਡੇਸ਼ਨ ਬੀਜ : ਫਾਊਂਡੇਸ਼ਨ ਬੀਜ ਬ੍ਰੀਡਰ ਬੀਜ ਤੋਂ ਤਿਆਰ ਕੀਤਾ ਜਾਂਦਾ ਹੈ। ਨਿੱਜੀ ਬੀਜ ਉਤਪਾਦਕ ਬ੍ਰੀਡਰ ਬੀਜ ਪ੍ਰਾਪਤ ਕਰਕੇ ਆਪਣੇ ਅਤੇ ਅੱਗੇ ਵੇਚਣ ਲਈ ਫਾਊਂਡੇਸ਼ਨ ਬੀਜ ਤਿਆਰ ਕਰ ਲੈਂਦੇ ਹਨ। ਇਸ ਤੋਂ ਇਲਾਵਾ ਫਾਊਂਡੇਸ਼ਨ ਬੀਜ ਸਰਕਾਰੀ ਅਦਾਰੇ ਜਿਵੇਂ ਕਿ ਐਮ.ਐਸ.ਸੀ., ਸਟੇਟ ਫਾਰਮ ਕਾਰਪੋਰੇਸ਼ਨ ਆਫ ਇੰਡੀਆ, ਰਾਜ ਦੀ ਖੇਤੀਬਾੜੀ ਯੂਨੀਵਰਸਿਟੀ ਵੱਲੋਂ ਵੀ ਤਿਆਰ ਕੀਤਾ ਜਾਂਦਾ ਹੈ। ਬ੍ਰੀਡਰ ਸੀਡ ਤੇ ਬੀਜ ਉਤਪਾਦਕਾਂ ਵੱਲੋਂ ਆਪਣੇ ਵਾਸਤੇ ਫਾਊਂਡੇਸ਼ਨ ਬੀਜ ਤੋਂ ਇਲਾਵਾ ਹੋਰ ਵੀ ਵੱਖ-ਵੱਖ ਅਦਾਰਿਆਂ ਤੋਂ ਫਾਊਂਡੇਸ਼ਨ ਬੀਜ ਪ੍ਰਾਪਤ ਕਰਕੇ ਸਰਟੀਫਾਈਡ ਬੀਜ ਪੈਦਾ ਕਰਦੇ ਹਨ। ਇਸ ਬੀਜ ਤੋਂ 1:40 ਦੀ ਰੇਸ਼ੋ ਅਨੁਸਾਰ ਸਰਟੀਫਾਈਡ ਬੀਜ ਤਿਆਰ ਹੋ ਜਾਦਾ ਹੈ। ਅਦਾਰਿਆਂ ਵੱਲੋਂ ਖਰੀਦ ਕੀਤੇ ਫਾਊਂਡੇਸ਼ਨ ਬੀਜ ਦੇ ਸਬੂਤ ਅਤੇ ਪ੍ਰੋਜਿਨੀ ਸਰਟੀਫਿਕੇਟ ਸੰਸਥਾ ਦੇ ਦਫਤਰ ਵਿਖੇ ਜਮ੍ਹਾਂ ਹੋਣ ਉਪਰੰਤ ਹੀ ਬੀਜ ਵਾਲੀ ਫਸਲ ਦੇ ਖੇਤਰ ਦਾ ਨਿਰੀਖਣ ਕੀਤਾ ਜਾਂਦਾ ਹੈ। ਭਾਰਤ ਸਰਕਾਰ ਦੁਆਰਾ ਫਾਊਂਡੇਸ਼ਨ ਟੈਗ ਦਾ ਰੰਗ ਚਿੱਟਾ ਨਿਰਧਾਰਤ ਕੀਤਾ ਗਿਆ ਹੈ। ਸਰਟੀਫਾਈਡ ਬੀਜ ਫਾਊਂਡੇਸ਼ਨ ਬੀਜ ਤੋਂ ਅੱਗੇ ਸਰਟੀਫਾਈਡ ਬੀਜ ਤਿਆਰ ਕੀਤਾ ਜਾਂਦਾ ਹੈ। ਭਾਰਤ ਸਰਕਾਰ ਦੁਆਰਾ ਸਰਟੀਫਾਈਡ ਟੈਗ ਦਾ ਰੰਗ ਨੀਲਾ ਨਿਰਧਾਰਤ ਕੀਤਾ ਗਿਆ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਮੈਂ ਬਹੁਤ ਧੰਨਵਾਦੀ ਹਾਂ...

ਮੰਤਰੀ : ਮੈਂ ਹੋਰ ਅੱਗੇ ਦੱਸਣਾ ਹੈ। ਮੈਨੂੰ ਪੂਰਾ ਜਵਾਬ ਦੇ ਲੈਣ ਦਿਓ... (ਵਿਘਨ)

ਸ਼੍ਰੀ ਸੁਨੀਲ ਕੁਮਾਰ ਜਾਖੜ : ਨਹੀਂ ਜੀ (ਸ਼ੋਰ)... (ਵਿਘਨ)... ਤੁਸੀਂ ਰੈਲੇਵੈਂਟ ਜਵਾਬ ਨਹੀਂ ਦੇ ਰਹੇ।

**ਮਾਨਯੋਗ ਸਪੀਕਰ :** ਜੇਕਰ ਲੋੜ ਪਈ ਤਾਂ ਹੋਰ ਅੱਗੇ ਪੜ੍ਹ ਦੇਣਾ। (ਵਿਘਨ) ਇਨ੍ਹਾਂ ਦਾ ਜਵਾਬ ਆ ਲੈਣ ਦਿਓ ਜੀ।

**ਮੰਤਰੀ :** ਪਹਿਲਾਂ ਮੇਰੇ ਤੋਂ ਜਵਾਬ ਲੈ ਲਓ। ਫਿਰ ਤੁਸੀਂ ਆਪਣੀ ਗੱਲ ਕਹਿ ਦੇਣਾ। ਮਿਸਾਲ ਦੇ ਤੌਰ ਤੇ ਪਨਸੀਡ ਨੇ 189 ਕੁਇੰਟਲ ਬੀਜ ਤਿਆਰ ਕੀਤਾ ਹੈ।

**ਮਾਨਯੋਗ ਸਪੀਕਰ :** ਲੰਗਾਹ ਸਾਹਿਬ, ਜੇ ਲੋੜ ਪਵੇਗੀ ਤਾਂ ਅੱਗੇ ਵਾਲਾ ਹਿੱਸਾ ਪੜ੍ਹ ਦੇਣਾ... (ਵਿਘਨ) ਜੇਕਰ ਇੰਨੇ ਨਾਲ ਹੀ ਸਰ ਗਿਆ ਤਾਂ ਠੀਕ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਡਾ ਅਤੇ ਮੰਤਰੀ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਸਾਰੇ ਮਸਲੇ ਨੂੰ ਪੂਰੀ ਤਰ੍ਹਾਂ ਘੋਖ ਕੇ ਜਵਾਬ ਦਿੱਤਾ ਹੈ। ਇਨ੍ਹਾਂ ਕੋਲ ਪੂਰੀ ਡਿਟੇਲ ਹੈ। ਮੇਰੇ ਬੜੇ ਪੁਆਇੰਟ ਹਨ। ਮੈਂ ਤਾਂ ਕੱਲ੍ਹ ਇਨ੍ਹਾਂ ਦੀ ਮਦਦ ਵਾਸਤੇ ਖੜ੍ਹਾ ਹੋਇਆ ਸੀ। ਮੈਂ ਤਾਂ ਇਸ ਕਰਕੇ ਪੁੱਛਿਆ ਸੀ ਕਿ ਜਿਹੜੇ 31 ਬੰਦੇ ਟੈਕਨੀਕਲ ਸਟਾਫ... (ਵਿਘਨ) (ਸ਼ੋਰ) ਪਹਿਲਾਂ ਮੇਰੀ ਗੱਲ ਸੁਣ ਲਵੋ। ਇਹ ਗੱਲ ਮਜ਼ਾਕ ਵਾਲੀ ਨਹੀਂ ਹੈ। ਤੁਸੀਂ ਤਾਂ ਹਰ ਗੱਲ ਨੂੰ ਪਰਸਨਲ ਲੈ ਜਾਂਦੇ ਹੋ। ਇਹ ਸਾਰੇ ਪੰਜਾਬ ਦੇ ਕਿਸਾਨਾਂ ਦਾ ਮਸਲਾ ਹੈ। ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਬੀਜ ਸਰਟੀਫਾਈਡ ਅਥਾਰਟੀ ਕੋਲ 55 ਬੰਦੇ ਹਨ। 31 ਬੰਦੇ, ਜਿਨ੍ਹਾਂ ਬਾਰੇ ਮੈਂ ਗੱਲ ਕਰ ਰਿਹਾ ਹਾਂ, ਮੰਤਰੀ ਜੀ ਨੂੰ ਪੁੱਛਣ ਵਾਲੀ ਗੱਲ ਇਹ ਹੈ ਕਿ ਇਨ੍ਹਾਂ ਵਿਚੋਂ ਇਨ੍ਹਾਂ ਕੋਲ ਐਨਰੋਲਡ ਕਿੰਨੇ ਬੰਦੇ ਹਨ ਅਤੇ ਕੰਟਰੈਕਟ ਤੇ ਕਿੰਨੇ ਬੰਦੇ ਹਨ? ਕੁੱਲ ਛੇ ਬੰਦੇ ਇਨ੍ਹਾਂ ਕੋਲ ਟੈਕਨੀਕਲ ਹਨ। ਬਾਕੀ ਬੰਦੇ ਤਾਂ ਮਹਾਤੜ੍ਹ ਵਰਗੇ ਕੰਟਰੈਕਟ ਤੇ ਭਰਤੀ ਕਰ ਰੱਖੇ ਹਨ ਜੋ ਕਿ ਟਾਈਮ ਪਾਸ ਕਰੀ ਜਾਂਦੇ ਹਨ। My only submission yesterday was ਕਿ ਤੁਸੀਂ ਇਸ ਮਸਲੇ ਨੂੰ ਸਟਰੈਂਥਨ ਕਰੋ। ਫਾਈਨਾਂਸ ਮਨਿਸਟਰ ਤੋਂ ਲੈ ਕੇ ਸਾਰੇ ਪੰਜਾਬ ਦੇ ਕਿਸਾਨਾਂ ਦਾ ਇਹ ਮਸਲਾ ਹੈ। ਇਸ ਨੂੰ ਘੋਖੋ। I have two pointed questions. ਮੇਰਾ ਹੁਣ ਸਵਾਲ ਇਹ ਹੈ ਜੋ ਕਿ ਬਹੁਤ ਹੀ ਅਹਿਮ ਮਸਲਾ ਹੈ, ਇਨ੍ਹਾਂ ਨੇ ਸਾਰੇ ਨੀਲੇ, ਹਰੇ ਚਿੱਟੇ ਟੈਗਾਂ ਬਾਰੇ, ਯੂਨੀਵਰਸਿਟੀਆਂ ਆਦਿ ਬਾਰੇ ਤਾਂ ਦੱਸ ਦਿੱਤਾ ਹੈ, ਪਰ ਮੇਰਾ ਸਵਾਲ ਹੈ ਕਿ every producer has to get a non availability certificate from PAU before he can buy seed from somewhere else. ਕੋਈ ਵੀ ਜਿਹੜਾ ਉਤਪਾਦਕ ਜਾਂ ਬੀਜ ਦਾ ਪ੍ਰੋਡਿਊਸਰ ਹੈ, ਜਦੋਂ ਤੱਕ ਪੀ.ਏ.ਯੂ. ਉਸ ਨੂੰ ਲਿਖ ਕੇ ਨਹੀਂ ਦੇ ਦਿੰਦੀ ਕਿ ਸਾਡੇ ਕੋਲ ਹੋਰ ਬੀਜ ਹੈ ਨਹੀਂ, ਤੁਹਾਨੂੰ ਸਪਲਾਈ ਕਰਨ ਵਾਸਤੇ, ਉਸ ਸਮੇਂ ਤੋਂ ਪਹਿਲਾਂ ਉਹ ਕਿਤੋਂ ਬਾਹਰੋਂ ਜਾ ਕੇ ਨਹੀਂ ਲੈ ਸਕਦਾ। ਮੇਰਾ ਸਵਾਲ ਹੈ ਕਿ ਕਿੰਨੇ ਬੰਦਿਆਂ ਨੂੰ ਤੁਸੀਂ ਵੇਵ ਕੀਤਾ ਜਿਨ੍ਹਾਂ ਨੇ ਨਾਨ-ਅਵੇਲੇਬਿਲਟੀ ਸਰਟੀਫਿਕੇਟ ਪੀ.ਏ.ਯੂ. ਤੋਂ ਨਹੀਂ ਲਿਆ? ਸੈਕੰਡਲੀ, ਗੌਰਮਿੰਟ ਆਫ ਇੰਡੀਆ ਨੇ, ਇਨ੍ਹਾਂ ਦੀ ਸਰਟੀਫਾਇੰਗ ਅਥਾਰਿਟੀ ਨੇ ਮੀਟਿੰਗ ਕਰਕੇ ਸਾਰਿਆਂ ਨੂੰ ਹਦਾਇਤ ਕੀਤੀ ਸੀ ਕਿ ਜਿਹੜਾ ਬੀਜ ਹੈ, ਮੈਂ ਸਰਟੀਫਾਈਡ ਬੀਜ ਦੀ ਗੱਲ ਕਰ ਰਿਹਾ ਹਾਂ, ਉਸ ਦੀ ਜਿਹੜੀ ਪੈਕਿੰਗ ਹੈ, ਉਹ ਪੋਲੀਥੀਨ ਜਾਂ ਪਲਾਸਟਿਕ ਦੇ ਬੈਗ ਵਿਚ ਨਹੀਂ ਕਰ ਸਕਦੇ ਕਿਉਂਕਿ ਇਸ

ਦੇ ਨਾਲ ਉਸ ਦੀ ਜਰਮੀਨੇਸ਼ਨ ਕੁਆਲਿਟੀ ਤੇ ਫਰਕ ਪੈਂਦਾ ਹੈ। ਇਸ ਨਾਲ ਜਰਮੀਨੇਸ਼ਨ ਅਫੈਕਟ ਹੁੰਦਾ ਹੈ। ਇਸ ਤੇ ਰੋਕ ਅਤੇ ਚੈੱਕ ਕਿਉਂ ਨਾ ਕੀਤਾ ਕਿ ਕਿੰਨੀਆਂ ਏਜੰਸੀਆਂ ਜਾਂ ਪ੍ਰਾਈਵੇਟ ਅਦਾਰਿਆਂ ਦੇ ਬੀਜ ਪਲਾਸਟਿਕ ਬੈਗਾਂ ਵਿਚ ਹੀ ਆਏ ਸੀ? ਕਿੰਨਿਆਂ ਦੇ ਗੰਨੀ ਬੈਗ ਵਿਚ ਆਏ ਸੀ? ਉਸ ਦਾ ਵੇਰਵਾ ਮੰਤਰੀ ਜੀ ਦੇ ਦੇਣ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੇਰਾ ਸਵਾਲ ਬਹੁਤ ਇੰਪਾਰਟੈਂਟ ਹੈ, ਇਸ ਦਾ ਜਵਾਬ ਦਵਾਓ।

(ਕੁਝ ਅਵਾਜਾਂ : ਇੱਕ ਸਵਾਲ ਤੇ ਇੰਨਾ ਸਮਾਂ ਲਗਾ ਦਿੱਤਾ...) (ਵਿਘਨ)

ਮਾਨਯੋਗ ਸਪੀਕਰ : ਇਹ ਹੋਰ ਸਵਾਲ ਵੀ ਕਰ ਰਹੇ ਹਨ, ਸਾਰਾ ਇੱਕੋ ਹੀ ਨਹੀਂ ਕਰ ਰਹੇ?

ਸ਼੍ਰੀ ਸੁਨੀਲ ਕੁਮਾਰ ਜਾਖੜ : ਮੈਂ ਇਹ ਸਵਾਲ ਪੁੱਛਣ ਦਾ ਮੰਤਵ ਵੀ ਦੱਸ ਦਿੰਦਾ ਹਾਂ ਜੀ। ਦੇਖੋ ਜੀ, ਜਿਹੜਾ ਪਲਸਾਟਿਕ ਬੈਗ ਹੈ, ਇਸ ਵਿਚ ਅਤੇ ਗੰਨੀ ਬੈਗ ਵਿਚ 7/- ਰੁਪਏ ਦਾ ਫਰਕ ਹੈ। (ਵਿਘਨ) ਤੁਸੀਂ ਵੀ ਤਾਂ ਕਿਸਾਨ ਹੋ, ਬਾਹਰ ਜਾ ਕੇ ਤੁਸੀਂ ਵੀ ਕਹੋਗੇ ਕਿ ਬੜੀ ਅੱਛੀ ਤੇ ਸਹੀ ਗੱਲ ਜਾਖੜ ਸਾਹਿਬ ਨੇ ਕਿਸਾਨਾਂ ਵਾਸਤੇ ਕੀਤੀ ਹੈ।

ਮੰਤਰੀ : ਸਪੀਕਰ ਸਾਹਿਬ, ਇਹ ਸਾਰੇ ਸਰਕਾਰ ਵੱਲੋਂ, ਸੈਂਟਰ ਗੌਰਮਿੰਟ ਵੱਲੋਂ ਆਉਂਦੇ ਹਨ। ਇਨ੍ਹਾਂ ਦੇ ਨਾਲ ਟੈਗ ਲਗਦੇ ਹਨ, ਉਹ ਆ ਕੇ ਸਰਕਾਰ ਨੂੰ ਬਿਲ ਵਿਖਾਉਂਦੇ ਹਨ ਤਾਂ ਇਸ ਨੂੰ ਅਸੀਂ ਚੈੱਕ ਕਰਦੇ ਹਾਂ। ਜਦੋਂ ਬੀਜ ਬੀਜਿਆ ਜਾਂਦਾ ਹੈ, ਤਾਂ ਦੋ ਵਾਰੀ ਜਾ ਕੇ ਸਾਡੇ ਅਫਸਰ ਚੈੱਕ ਕਰਦੇ ਹਨ।

ਮਾਨਯੋਗ ਸਪੀਕਰ : ਉਨ੍ਹਾਂ ਦਾ ਇਹ ਇਸ਼ੂ ਨਹੀਂ ਹੈ। ਉਨ੍ਹਾਂ ਦਾ ਇਸ਼ੂ ਇਹ ਹੈ ਕਿ ਇਹ ਸਰਟੀਫਿਕੇਟ ਵੀ ਦੇਣਾ ਹੁੰਦਾ ਹੈ ਕਿ ਸਾਡੇ ਕੋਲ ਹੋਰ ਬੀਜ ਨਹੀਂ ਹੈ ਅਤੇ ਬਾਕੀ ਜਿਹੜਾ ਟੈਗਾਂ ਵਾਲਾ ਬੀਜ ਹੈ, ਉਹ ਉਸ ਤੋਂ ਬਾਅਦ ਮਾਰਕੀਟ ਵਿਚ ਆਵੇਗਾ। ਕੀ ਜਾਖੜ ਸਾਹਿਬ ਤੁਹਾਡੇ ਕਹਿਣ ਦਾ ਮਤਲਬ ਇਹੀ ਹੈ?

ਸ਼੍ਰੀ ਸੁਨੀਲ ਕੁਮਾਰ ਜਾਖੜ : ਹਾਂ ਜੀ, ਬਿਲਕੁਲ, ਸਰ। ਪਹਿਲਾਂ ਯੂਨੀਵਰਸਿਟੀ ਜਵਾਬ ਦਿੰਦੀ ਹੈ ਕਿ ਸਾਡੇ ਕੋਲ ਬੀਜ ਨਹੀਂ ਹੈ...

ਮਾਨਯੋਗ ਸਪੀਕਰ : ਪਹਿਲਾਂ ਯੂਨੀਵਰਸਿਟੀ ਜਵਾਬ ਦੇ ਦੇਵੇ ਕਿ ਸਾਡੇ ਕੋਲ ਉਸਦਾ ਹੋਰ ਬੀਜ ਹੈ ਨਹੀਂ, ਫਿਰ ਤੁਸੀਂ ਅਲਾਓ ਕਰ ਸਕਦੇ ਹੋ, ਇਸਦਾ ਜਵਾਬ ਦਿਓ।

ਸ਼੍ਰੀ ਸੁਨੀਲ ਕੁਮਾਰ ਜਾਖੜ : ਉਹ ਰਾਜਸਥਾਨ ਤੋਂ ਲੈ ਆਂਦੇ ਹਨ ਜੀ, ਉੱਥੇ ਫਰਜ਼ੀ ਸਰਟੀਫਿਕੇਟ ਮਿਲ ਜਾਂਦਾ ਹੈ। (ਵਿਘਨ, ਸ਼ੋਰ)

ਮੰਤਰੀ : ਹਾਂ ਜੀ, ਦੁਬਾਰਾ ਦੱਸ ਦਿਓ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਮੈਂ ਪੁੱਛ ਰਿਹਾ ਹਾਂ... ਮੇਰੀ ਮੋਟੀ ਜਿਹੀ ਗੱਲ ਹੈ...

ਮਾਨਯੋਗ ਸਪੀਕਰ : ਤੁਸੀਂ ਉਨ੍ਹਾਂ ਦਾ ਜਵਾਬ ਤਾਂ ਸੁਣ ਲਓ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਉਹ ਤਾਂ ਪੁੱਛ ਰਹੇ ਹਨ ਜੀ।

ਮਾਨਯੋਗ ਸਪੀਕਰ : ਅੱਛਾ। ਜੇ ਫਿਰ ਆਪਸ ਵਿਚ ਹੀ ਗੱਲ ਕਰਨੀ ਹੈ ਤਾਂ ਕਰ ਲਓ ਬਾਹਰ ਜਾ ਕੇ। ਸਵਾਲ ਬਾਕੀ ਖਾ ਗਏ ਆਪਾਂ, 20 ਮਿੰਟ ਲੰਘ ਗਏ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਆਪਾਂ ਬੜੇ ਘੜੀ ਨਾਲ ਬੱਝੇ ਬੈਠੇ ਹਾਂ, ਪੰਜਾਬ ਦੇ ਲੋਕਾਂ ਦੀ ਗੱਲ ਕਰ ਰਹੇ ਹਾਂ। ਕਰ ਲੈਣ ਦਿਆ ਕਰੋ ਕੀ ਫਰਕ ਪੈਂਦਾ ਹੈ, ਰੋਟੀ ਨਹੀਂ ਖਾਈ ਤਾਂ ਨਾ ਖਾਵਾਂਗੇ। ਚਲੋ ਮੈਂ ਪੁੱਛ ਲੈਂਦਾ ਹਾਂ ਜੀ। ਮਸਲਾ ਇਹ ਹੈ, ਸਪੀਕਰ ਸਾਹਿਬ, ਕਿ ਪੀ.ਏ.ਯੂ. ਤੋਂ ਜਾ ਕੇ ਜਦੋਂ ਤੁਸੀਂ ਉਹ ਫਾਊਂਡੇਸ਼ਨ ਸੀਡ ਲੈਂਦੇ ਹੋ, ਉਹ ਕਹਿ ਦਿੰਦੇ ਹਨ ਕਿ ਸਾਡੇ ਕੋਲ ਉਹ ਹੈ ਨਹੀਂ, ਫਿਰ ਜਾ ਕੇ ਬਾਹਰੋਂ ਖਰੀਦੋ ਤੁਸੀਂ। ਉਹ ਤੁਸੀਂ ਵੇਵ ਕਰ ਦਿੱਤਾ। ਕਿਸ ਨੇ ਕੀਤਾ? ਕਿਸ ਦੀ ਅਥਾਰਟੀ ਨਾਲ ਕੀਤਾ? ਕਿਹੜਾ ਰੈਜ਼ੋਲਿਊਸ਼ਨ ਪਾ ਕੇ ਕੀਤਾ?

ਮੰਤਰੀ : ਭਾਰਤ ਸਰਕਾਰ ਦੀ ਅਥਾਰਟੀ ਤੋਂ ਬਗੈਰ ਉਹ ਬੀਜ ਨਹੀਂ ਮਿਲਦਾ। ਉਸ ਦੀ ਇੱਕ ਐਸੋਸੀਏਸ਼ਨ ਬਣੀ ਹੋਈ ਹੈ। ਉਸਦਾ ਮੈਂਬਰ ਬਣਨਾ... (ਵਿਘਨ, ਸ਼ੋਰ) ਉਹ ਫਿਰ ਕਿਸੇ ਯੂਨੀਵਰਸਿਟੀ ਤੋਂ ਵੀ ਆਏ। (ਵਿਘਨ, ਸ਼ੋਰ)

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਹੰਗਾਮਾ ਖੜ੍ਹਾ ਕਰਨਾ ਮੇਰੀ ਆਦਤ ਨਹੀਂ ਹੈ। ਮੇਰੀ ਕੋਸ਼ਿਸ਼ ਹੈ ਕਿ ਇਹ ਸੂਰਤ ਬਦਲਣੀ ਚਾਹੀਦੀ ਹੈ। ਮੈਂ ਕੋਈ ਤੁਹਾਡੇ ਵਾਸਤੇ ਨਹੀਂ ਖੜ੍ਹਾ ਹੋਇਆ। (ਵਿਘਨ, ਸ਼ੋਰ) ਸਿਸਟਮ ਨੂੰ ਚੇਂਜ ਕਰਨ ਦੀ ਕੋਸ਼ਿਸ਼ ਕਰੋ। ਸਿਸਟਮ ਨੂੰ ਸਹੀ ਕਰੋ, ਲੰਗਾਹ ਸਾਹਿਬ।

ਮੰਤਰੀ : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਸ: ਰਘਬੀਰ ਸਿੰਘ ਐਗਰੋ ਪ੍ਰਾਈਵੇਟ ਲਿਮਟਿਡ, ਪਿੰਡ ਦਲਾਲਪੁਰ, ਜਿਲ੍ਹਾ ਪਟਿਆਲਾ ਨੇ ਕਣਕ ਦਾ ਬ੍ਰੀਡਰ ਬੀਜ ਕਿਸ਼ਤਵਾਰ ਹੇਠ ਲਿਖੇ ਅਨੁਸਾਰ ਲਿਆ:-

ਪੀ.ਬੀ.ਡਬਲਿਊ 343... (ਵਿਘਨ) 15 ਯੂਨੀਵਰਸਿਟੀਆਂ...

ਮਾਨਯੋਗ ਸਪੀਕਰ : ਮੰਤਰੀ ਜੀ, ਗੱਲ ਤਾਂ ਸੁਣੋ। ਗੱਲ ਸੁਨਣ ਦਾ ਯਤਨ ਕਿਉਂ ਨਹੀਂ ਕਰਦੇ? ਬੁਨਿਆਦੀ ਸਵਾਲ ਦਾ ਜਵਾਬ ਨਹੀਂ ਆਇਆ, ਤੁਸੀਂ ਅਗਾਂਹ ਹੋਰ ਹੀ ਗੱਲ ਕਰਦੇ ਹੋ।

ਸ਼੍ਰੀ ਸੁਨੀਲ ਕੁਮਾਰ ਜਾਖੜ : ਮਨਜ਼ੂਰੀ ਲੈ ਕੇ ਕਰ ਸਕਦੇ ਹਨ... (ਵਿਘਨ)

ਮਾਨਯੋਗ ਸਪੀਕਰ : ਇਹ ਗੱਲ ਦੱਸਣ ਦੀ ਲੋੜ ਹੈ, ਕੋਈ ਹੋਰ ਗੱਲ ਕਰਨ ਦੀ ਲੋੜ ਨਹੀਂ।

ਮੰਤਰੀ : ਸੈਂਟਰ ਗੌਰਮਿੰਟ ਦੇ ਟੈਗ ਲੱਗੇ ਹਨ। 15 ਯੂਨੀਵਰਸਿਟੀਆਂ ਤੋਂ ਉਸ

ਪ੍ਰਾਈਵੇਟ ਬੰਦੇ ਨੇ ਬੀਜ ਲਿਆਂਦਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਉਹ ਬਿਲਕੁਲ ਬਾਹਰੋਂ ਲਿਆ ਸਕਦਾ ਹੈ। ਮੇਰਾ ਕਹਿਣਾ ਹੈ ਕਿ ਕੀ ਉਨ੍ਹਾਂ ਨੇ ਪਹਿਲਾਂ ਪੀ.ਏ.ਯੂ. ਤੋਂ ਨਾਨ-ਅਵੇਲੇਬਿਲਟੀ ਸਰਟੀਫਿਕੇਟ ਲਿਆ ਸੀ?

**ਮਾਨਯੋਗ ਸਪੀਕਰ :** ਇਸ ਤਰ੍ਹਾਂ ਇਹ ਸਪਲੀਮੈਂਟਰੀ ਤਾਂ ਨਾ ਰਹਿ ਗਈ, ਤੁਸੀਂ ਤਾਂ ਬਹਿਸ ਸ਼ੁਰੂ ਕਰ ਦਿੱਤੀ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪਲੀਮੈਂਟਰੀ ਦਾ ਇਹ ਕੋਈ ਜਵਾਬ ਨਹੀਂ ਦਿੰਦੇ। ਜਿਹੜਾ ਮੈਂ ਪੁਆਇੰਟਡ ਕੁਐਸਚਨ ਪੁੱਛ ਰਿਹਾ ਹਾਂ ਉਸ ਦਾ ਇਹ ਜਵਾਬ ਨਹੀਂ ਦੇ ਰਹੇ। ਮੈਂ ਪਲਾਸਟਿਕ ਬੈਗ ਬਾਰੇ ਸਵਾਲ ਪੁੱਛਿਆ ਹੈ, ਉਸ ਦਾ ਮੰਤਰੀ ਜੀ ਜਵਾਬ ਦੇ ਦੇਣ। ਪਲਾਸਟਿਕ ਬੈਗ ਵਿਚ ਕਿੰਨਾ ਮਾਲ ਤੁਹਾਡੇ ਕੋਲ ਆਇਆ, ਕਿਹੜੇ-ਕਿਹੜੇ ਪ੍ਰੋਡਿਊਸਰ ਨੇ ਤੁਹਾਨੂੰ ਗੰਨੀ ਬੈਗ ਵਿਚ ਦਿੱਤਾ, ਕਿੰਨਿਆਂ ਨੇ ਪਲਾਸਟਿਕ ਬੈਗ ਵਿਚ ਦਿੱਤਾ। ਇਸ ਬਾਰੇ ਮੰਤਰੀ ਜੀ ਦੱਸ ਦੇਣ।

**ਮੰਤਰੀ :** ਜਾਖੜ ਸਾਹਿਬ, ਜੇ ਇੱਕ-ਇੱਕ ਚੀਜ਼ ਦਾ ਤੁਸੀਂ ਜਵਾਬ ਲੈਣਾ ਹੈ ਤਾਂ ਤੁਸੀਂ ਮੇਰੇ ਕੋਲ ਆ ਜਾਇਓ, ਬਾਅਦ ਦੁਪਹਿਰ ਤੱਕ ਤੁਹਾਨੂੰ ਸਾਰਾ ਹੀ ਜਵਾਬ ਦੇ ਦੇਵਾਂਗੇ ਜਿਸ ਨਾਲ ਤੁਹਾਡੀ ਤਸੱਲੀ ਹੋਵੇਗੀ। ਜੇਕਰ ਤੁਹਾਡੀ ਫਿਰ ਵੀ ਤਸੱਲੀ ਨਾ ਹੋਈ ਤਾਂ ਫਿਰ ਤੁਸੀਂ ਹਾਊਸ ਵਿਚ ਦੱਸ ਦਿਓ। ਐਵੇਂ ਨਵੀਆਂ-ਨਵੀਆਂ ਗੱਲਾਂ ਤੁਸੀਂ ਪੁੱਛੀ ਜਾ ਰਹੇ ਹੋ। ਸਪੀਕਰ ਸਾਹਿਬ, ਇੱਕ ਘੰਟੇ ਵਿਚ ਹੀ ਮੈਂ ਇਨ੍ਹਾਂ ਦੀ ਤਸੱਲੀ ਕਰਵਾ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ :** ਇਸ ਤਰ੍ਹਾਂ ਹੈ ਜੀ ਕਿ ਤੁਹਾਡੀ ਮੀਟਿੰਗ ਕਰਵਾ ਦਿੰਦੇ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੇਰੀ ਤਾਂ ਤਸੱਲੀ ਹੋਈ ਪਈ ਹੈ। ਤੁਸੀਂ ਪੰਜਾਬ ਦੇ ਕਿਸਾਨਾਂ ਦੀ ਤਸੱਲੀ ਕਰਵਾਓ, ਤੁਸੀਂ ਤਾਂ ਝੱਗਾ ਹੀ ਚੁੱਕ ਦਿੱਤਾ ਕਿ ਮੈਂ ਤਾਂ ਕਰ ਦਿੱਤਾ, ਤੁਸੀਂ ਜੋ ਮਰਜ਼ੀ ਕਰ ਲਓ ਹੁਣ। ਇਸ ਦਾ ਕੋਈ ਇਲਾਜ ਨਹੀਂ (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਜੇ ਤੁਹਾਡੀ ਤਸੱਲੀ ਨਹੀਂ ਹੁੰਦੀ ਤਾਂ ਤੁਸੀਂ ਇਨ੍ਹਾਂ ਨਾਲ ਮੀਟਿੰਗ ਕਰ ਲਓ। ਹਾਊਸ ਵਿਚ ਫਿਰ ਦੁਬਾਰਾ ਵੀ ਗੱਲ ਆ ਸਕਦੀ ਹੈ। (ਵਿਘਨ) ਮੈਂ ਤੁਹਾਨੂੰ ਮੀਟਿੰਗ ਕਰਨ ਦਾ ਟਾਈਮ ਦੇ ਦਿਆਂਗਾ। (ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਬੰਦੇ ਭਰਤੀ ਕਰਨ, ਇਹ ਜਿਹੜੀਆਂ ਠੱਗੀਆਂ ਹਨ, ਇਹ ਬੰਦ ਕਰਾਉਣ।

**ਮੰਤਰੀ :** ਜਾਖੜ ਸਾਹਿਬ, ਜਿਹੜੀ ਤੁਹਾਡੀ ਚੰਗੀ ਗੱਲ ਹੋਵੇਗੀ, ਉਸ ਨੂੰ ਫੌਰੀ ਤੌਰ ਤੇ ਮੰਨਿਆ ਜਾਵੇਗਾ।

ਮਾਨਯੋਗ ਸਪੀਕਰ : ਲੰਗਾਹ ਸਾਹਿਬ, ਪਲੀਜ਼ ਤੁਸੀਂ ਬੈਠੋ। ਮੈਂ ਗੱਲ ਕਰਦਾ ਹਾਂ, ਤੁਸੀਂ ਮੇਰੀ ਗੱਲ ਸੁਣੋ। (ਵਿਘਨ, ਸ਼ੋਰ) ਮੈਂ ਤੁਹਾਡੀ ਦੋਨਾਂ ਦੀ ਮੀਟਿੰਗ ਕਰਵਾ ਦਿੰਦਾ ਹਾਂ। ਬਰਾੜ ਸਾਹਿਬ, ਤੁਸੀਂ ਬੈਠੋ ਪਲੀਜ਼। ਸਰਦਾਰ ਲਾਲ ਸਿੰਘ, ਤੁਸੀਂ ਵੀ ਪਲੀਜ਼ ਬੈਠੋ। ਮੈਂ ਇਨ੍ਹਾਂ ਦੋਨਾਂ ਦੀ ਮੀਟਿੰਗ ਕਰਵਾ ਦਿਆਂਗਾ। ਹੁਣ ਅਗਲਾ ਸਵਾਲ ਲੈਂਦੇ ਹਾਂ। (ਵਿਘਨ) ਹੁਣ ਇਸ ਸਵਾਲ ਵਾਸਤੇ ਮੇਰੇ ਕੋਲ ਹੋਰ ਟਾਈਮ ਨਹੀਂ ਹੈ। (ਵਿਘਨ) ਮੈਂ ਤੁਹਾਡੀ ਦੋਨਾਂ ਦੀ ਮੀਟਿੰਗ ਦਾ ਟਾਈਮ ਫਿਕਸ ਕਰ ਦਿੰਦਾ ਹਾਂ; ਤੁਸੀਂ ਬੈਠ ਕੇ ਮੀਟਿੰਗ ਕਰ ਲਓ।

ਸ਼੍ਰੀ ਸੁਨੀਲ ਕੁਮਾਰ ਜਾਖੜ : ਮੈਨੂੰ ਤਾਂ ਇਨ੍ਹਾਂ ਨਾਲ ਮੀਟਿੰਗ ਕਰਨ ਵਿਚ ਕੋਈ ਸੰਗ ਨਹੀਂ ਹੈ।

ਮਾਨਯੋਗ ਸਪੀਕਰ : ਮੀਟਿੰਗ ਕਰਨ ਵਿਚ ਸੰਗ ਕਾਹਦੀ ਹੈ। (ਵਿਘਨ) ਮੈਂ ਟਾਈਮ ਫਿਕਸ ਕਰ ਦਿਆਂਗਾ, ਤੁਸੀਂ ਮੀਟਿੰਗ ਕਰ ਲੈਣਾ। ਹੁਣ ਅਗਲਾ ਸਵਾਲ ਲੈਂਦੇ ਹਾਂ।

---

## ਫਿਲੌਰ-ਨੂਰਮਹਿਲ-ਨਕੋਦਰ ਸੜਕ ਦੀ ਮੁਰੰਮਤ

*1487. ਸਰਦਾਰ ਅਮਰਜੀਤ ਸਿੰਘ ਸਮਰਾ : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਕੀ ਸਰਕਾਰ ਨੇੜਲੇ ਭਵਿੱਖ ਵਿਚ ਫਿਲੌਰ-ਨੂਰਮਹਿਲ-ਨਕੋਦਰ ਸੜਕ ਨੂੰ ਮਜ਼ਬੂਤ ਅਤੇ ਚੌੜਾ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ;

(ਅ) ਕੀ ਸਰਕਾਰ ਉਕਤ ਸੜਕ ਨੂੰ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਸ਼ਾਮਲ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : (ੳ) ਜੀ, ਹਾਂ। ਫਿਲੌਰ-ਨੂਰਮਹਿਲ-ਨਕੋਦਰ ਸੜਕ 34.78 ਕਿਲੋਮੀਟਰ ਰੀਚ (78.82 ਤੋਂ 44.08) ਨੂੰ ਬੀ.ਓ.ਟੀ. ਸਕੀਮ ਅਧੀਨ 18 ਫੁੱਟ ਤੋਂ 33 ਫੁੱਟ ਤੱਕ ਚੌੜਾ ਕਰਨ ਅਤੇ ਮਜ਼ਬੂਤ ਕਰਨ ਦੀ ਤਜਵੀਜ਼ ਵਿਚਾਰ ਅਧੀਨ ਹੈ ਅਤੇ ਇਸ ਦੀ ਅਨੁਮਾਨਤ ਲਾਗਤ ਤਕਰੀਬਨ 100 ਕਰੋੜ ਰੁਪਏ ਹੈ। ਇਸ ਸੜਕ ਦੀ ਫਿਜ਼ੀਬਿਲਟੀ ਸਟੱਡੀ ਅਤੇ ਵਿਸਥਾਰਪੂਰਵਕ ਪ੍ਰੋਜੈਕਟ ਤਿਆਰ ਕਰਨ ਲਈ ਕਨਸਲਟੈਂਟ ਜਲਦੀ ਹੀ ਲਗਾਇਆ ਜਾ ਰਿਹਾ ਹੈ। ਇਸ ਦੀ ਰਿਪੋਰਟ 4 ਮਹੀਨੇ ਵਿਚ ਪ੍ਰਾਪਤ ਹੋਵੇਗੀ।

(ਅ) ਜੀ, ਨਹੀਂ।

ਸਰਦਾਰ ਅਮਰਜੀਤ ਸਿੰਘ ਸਮਰਾ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ

ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਹ ਸਾਰਾ ਜੋ ਇਨ੍ਹਾਂ ਨੇ ਦੱਸਿਆ ਹੈ, ਇਹ 34 ਕਿਲੋਮੀਟਰ ਰੀਚ ਹੈ ਔਰ ਬੀ.ਓ.ਟੀ. ਸਕੀਮ ਅਧੀਨ ਇਸ ਦੀ ਫਿਜ਼ੀਬਿਲਟੀ ਨਹੀਂ ਬਣਨੀ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹ ਸੜਕ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਪਾਈ ਜਾਵੇ।

ਮੰਤਰੀ : ਸਪੀਕਰ ਸਾਹਿਬ, ਇਸ ਵਿਚ ਅਸੀਂ ਬੀ.ਓ.ਟੀ. ਦੀ ਇੱਕ ਵਾਰ ਫਿਜ਼ੀਬਿਲਟੀ ਸਟੱਡੀ ਕਰਵਾ ਲੈਂਦੇ ਹਾਂ ਕਿਉਂਕਿ ਪੀ.ਆਈ.ਡੀ.ਬੀ. ਵੱਲੋਂ ਕੰਸਲਟੈਂਟ ਐਪੁਆਇੰਟ ਕਰਨ ਦਾ ਪ੍ਰਾਸੈਸ ਸ਼ੁਰੂ ਹੋ ਗਿਆ ਹੈ। ਜੇਕਰ ਫਿਜ਼ੀਬਿਲਟੀ ਨਾ ਹੋਈ, ਫਿਰ ਤਾਂ ਅਸੀਂ ਲੈਣੀ ਨਹੀਂ, ਫਿਰ ਤਾਂ ਕਿਸੇ ਹੋਰ ਸਕੀਮ ਵਿਚ ਕਰਨੀ ਪੈਣੀ ਹੈ। ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਵਿਚ ਇਸ ਨੂੰ ਲਿਆ ਨਹੀਂ ਜਾ ਸਕਦਾ ਕਿਉਂਕਿ ਇਹ ਮੇਜਰ ਡਿਸਟ੍ਰਿਕਟ ਰੋਡ ਹੈ। ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਤਹਿਤ ਸਿਰਫ ਲਿੰਕ ਸੜਕਾਂ ਅਤੇ ਦੂਸਰੀਆਂ ਜ਼ਿਲ੍ਹੇ ਦੀਆਂ ਸੜਕਾਂ ਹੀ ਲੈ ਸਕਦੇ ਹਾਂ। ਇਸ ਕਰਕੇ ਅਸੀਂ ਇਹ ਸੜਕ ਨਹੀਂ ਲੈ ਸਕਦੇ। ਮੈਂ ਕੱਲ੍ਹ ਵੀ ਦੱਸਿਆ ਹੈ ਕਿ ਕੋਰ ਨੈਟਵਰਕ ਦਾ ਹਿੱਸਾ ਇਹ ਜ਼ਰੂਰ ਹੈ ਲੇਕਿਨ ਇਹ ਸੜਕ ਲਈ ਨਹੀਂ ਜਾ ਸਕਦੀ।

---

## ਗਹਿਰੀ ਮੰਡੀ ਵਿਖੇ ਮਾਰਕਿਟ ਫੀਸ ਦੀ ਵਸੂਲੀ

*1444. ਡਾਕਟਰ ਦਲਬੀਰ ਸਿੰਘ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਗਹਿਰੀ ਮੰਡੀ, ਜੰਡਿਆਲਾ, ਜ਼ਿਲ੍ਹਾ ਅੰਮ੍ਰਿਤਸਰ ਤੋਂ ਪਿਛਲੇ ਤਿੰਨ ਸਾਲਾਂ ਵਿਚ ਫਸਲ-ਵਾਰ ਕਿੰਨੀ ਮਾਰਕਿਟ ਫੀਸ ਇਕੱਠੀ ਹੋਈ ਸੀ ਅਤੇ ਉਸ ਨੂੰ ਕਿਹੜੇ-ਕਿਹੜੇ ਕੰਮਾਂ ਲਈ ਵਰਤਿਆ ਗਿਆ ਹੈ;

(ਅ) ਉਕਤ ਮੰਡੀ ਵਿਚ ਉਕਤ ਸਮੇਂ ਦੌਰਾਨ ਘਾਹ-ਫੂਸ ਦੀ ਨਿਲਾਮੀ ਕਿੰਨੀ ਵਾਰ ਕੀਤੀ ਗਈ ਅਤੇ ਉਸ ਤੋਂ ਕਿੰਨੀ ਆਮਦਨ ਪ੍ਰਾਪਤ ਹੋਈ?

ਸਰਦਾਰ ਸੁੱਚਾ ਸਿੰਘ ਲੰਗਾਹ : (ੳ) ਮਾਰਕਿਟ ਕਮੇਟੀ, ਗਹਿਰੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਕਣਕ, ਝੋਨਾ ਅਤੇ ਫਲ ਸਬਜ਼ੀਆਂ ਤੋਂ ਸਾਲ 2006-07, 2007-08 ਅਤੇ 2008-09 ਦੌਰਾਨ ਇਕੱਠੀ ਹੋਈ ਮਾਰਕਿਟ ਫੀਸ ਹੇਠ ਲਿਖੇ ਅਨੁਸਾਰ ਹੈ:-

| ਫਸਲ ਦਾ ਨਾਂ | ਸਾਲ 2006-07 | ਸਾਲ 2007-08 | ਸਾਲ 2008-09 |
|---|---|---|---|
| ਕਣਕ | 64,37,460 ਰੁਪਏ | 73,91,108 ਰੁਪਏ | 1,51,97,665 ਰੁਪਏ |
| ਝੋਨਾ | 1,41,44,410 ਰੁਪਏ | 2,17,67,793 ਰੁਪਏ | 3,55,06,001 ਰੁਪਏ |
| ਫਲ-ਸਬਜ਼ੀਆਂ | 2,85,920 ਰੁਪਏ | 2,95,079 ਰੁਪਏ | 3,03,141 ਰੁਪਏ |
| ਕੁੱਲ ਜੋੜ | 2,08,67,790 ਰੁਪਏ | 2,94,53,980 ਰੁਪਏ | 5,10,06,807 ਰੁਪਏ |

[ ਖੇਤੀਬਾੜੀ ਮੰਤਰੀ ]

ਮਾਰਕਿਟ ਕਮੇਟੀ ਦੀ ਆਮਦਨ ਨੂੰ ਅਮਲੇ ਦੀ ਤਨਖਾਹ, ਸਫਰ ਭੱਤਾ, ਬੋਰਡ ਦਾ ਚੰਦਾ, ਆਡਿਟ ਫੀਸ, ਕੰਟਨਜੈਂਸੀ, ਸਹੂਲਤਾਂ ਅਤੇ ਵਰਕਸ ਆਦਿ ਦੇ ਕੰਮਾਂ ਲਈ ਵਰਤਿਆ ਗਿਆ।

(ਅ) ਮਾਰਕਿਟ ਕਮੇਟੀ, ਗਹਿਰੀ ਵੱਲੋਂ ਸਾਲ 2006-07, 2007-08 ਅਤੇ 2008-09 ਦੌਰਾਨ ਘਾਹ-ਫੂਸ ਦੀ ਬੋਲੀ ਇੱਕ-ਇੱਕ ਵਾਰ ਕੀਤੀ ਗਈ, ਜਿਸ ਤੋਂ ਕ੍ਰਮਵਾਰ 0.62 ਲੱਖ, 8.07 ਲੱਖ ਅਤੇ 1.90 ਲੱਖ ਰੁਪਏ ਦੀ ਆਮਦਨ ਹੋਈ।

**ਡਾਕਟਰ ਦਲਬੀਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਿਹੜੇ ਅੰਕੜੇ ਦੱਸੇ ਹਨ, ਉਨ੍ਹਾਂ ਦੇ ਮੁਤਾਬਿਕ ਗਹਿਰੀ ਮੰਡੀ ਤੋਂ ਪਿਛਲੇ 3 ਸਾਲਾਂ ਵਿਚ ਲਗਭਗ 10 ਕਰੋੜ ਰੁਪਏ ਦੀ ਆਮਦਨ ਹੋਈ ਹੈ ਜਿਹੜੀ ਕਿ ਮੰਤਰੀ ਸਾਹਿਬ ਦੇ ਦੱਸਣ ਮੁਤਾਬਿਕ ਵੱਖ-ਵੱਖ ਕੰਮਾਂ ਲਈ ਵਰਤੀ ਗਈ ਹੈ ਲੇਕਨ ਜਿਹੜੀ ਇਹ ਗਹਿਰੀ ਮੰਡੀ ਹੈ, ਇਹ ਜੰਡਿਆਲਾ ਦੀ ਮੰਡੀ ਹੈ। ਇਹ ਬੜੀ ਹੀ ਮਸ਼ਹੂਰ ਅਤੇ ਪੁਰਾਣੀ ਮੰਡੀ ਹੈ ਜਿੱਥੇ ਸਾਰਾ ਸਾਲ ਕੋਈ ਨਾ ਕੋਈ ਸੇਲ-ਪ੍ਰਚੇਜ਼ ਹੁੰਦੀ ਰਹਿੰਦੀ ਹੈ। ਉਸ ਸਬੰਧ ਵਿਚ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉੱਥੇ ਜਿਹੜੇ ਪੱਕੇ ਪਲਿੰਥ ਹਨ, ਜਿਨ੍ਹਾਂ ਤੇ ਪਲੱਸਤਰ ਕੀਤਾ ਹੋਇਆ ਹੈ, ਉਹ 6 ਹਨ ਅਤੇ ਇੱਟਾਂ ਵਾਲੇ ਜਿਹੜੇ ਪਲਿੰਥ ਹਨ, ਉਹ 2 ਹਨ। ਜਿਹੜੇ 6 ਪੱਕੇ ਪਲਿੰਥ ਹਨ, ਜਿਨ੍ਹਾਂ ਤੇ ਪਲੱਸਤਰ ਵੀ ਕੀਤਾ ਹੋਇਆ ਹੈ, ਉਨ੍ਹਾਂ 6 ਵਿਚੋਂ 2 ਤੇ ਹੀ ਸ਼ੈੱਡ ਬਣੇ ਹੋਏ ਹਨ। ਮੰਤਰੀ ਜੀ ਕ੍ਰਿਪਾ ਕਰਕੇ ਦੱਸਣ ਦੀ ਖੇਚਲ ਕਰਨ ਕਿ ਜਿਹੜੇ ਇੱਟਾਂ ਵਾਲੇ 2 ਪਲਿੰਥ ਹਨ, ਉਨ੍ਹਾਂ ਨੂੰ ਪਲੱਸਤਰ ਕਰਕੇ ਫਰਸ਼ ਪਾ ਕੇ ਜਿਨ੍ਹਾਂ ਤੇ ਸ਼ੈੱਡ ਨਹੀਂ ਹਨ ਕੀ ਉੱਥੇ ਸ਼ੈੱਡ ਬਣਾਉਣ ਦੀ ਕ੍ਰਿਪਾਲਤਾ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਵੇਖ ਲੈਂਦੇ ਹਾਂ ਜੀ। ਜੇਕਰ ਲੋੜ ਹੋਏਗੀ ਤਾਂ ਜ਼ਰੂਰ ਬਣਾ ਦਿੱਤੇ ਜਾਣਗੇ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਮੈਂ ਉਸ ਸਬੰਧੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਤਿੰਨ ਸਾਲਾਂ ਵਿਚ ਜਿਹੜੀ ਘਾਹ-ਫੂਸ ਤੋਂ ਆਮਦਨ ਹੋਈ ਹੈ ਉਸ ਮੁਤਾਬਿਕ ਪਹਿਲੇ ਸਾਲ 62,000/- ਰੁਪਏ, ਦੂਸਰੇ ਸਾਲ 8 ਲੱਖ 700/- ਰੁਪਏ ਅਤੇ ਤੀਜੇ ਸਾਲ ਇੱਕ ਲੱਖ 90 ਹਜ਼ਾਰ ਰੁਪਏ ਆਮਦਨ ਹੋਈ ਹੈ। ਇਹ ਵਿਚਕਾਰਲੇ ਸਾਲ ਵਿਚ, ਜਿਹੜਾ 2007-08 ਵਾਲਾ ਸਾਲ ਹੈ, ਇੱਥੇ ਆ ਕੇ 8 ਲੱਖ ਰੁਪਏ ਤੋਂ ਉੱਪਰ ਹੋਈ ਹੈ ਜਦੋਂ ਕਿ ਬਾਕੀ ਸਾਲਾਂ ਵਿਚ ਇਹ ਘੱਟ ਹੈ। ਕੀ ਇਸ ਸਾਲ ਵਿਚ ਕੋਈ ਹੇਰਾਫੇਰੀ ਤਾਂ ਨਹੀਂ ਹੋਈ? ਕੀ ਇਨ੍ਹਾਂ ਦੀ ਜਾਣਕਾਰੀ ਵਿਚ ਅਜਿਹਾ ਕੁਝ ਹੈ ਜਾਂ ਇਸ ਸਬੰਧੀ ਇਹ ਕੋਈ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ? ਇਹ ਇੰਨਾ ਵੱਡਾ ਫਰਕ ਬੋਲੀ ਵਿਚ ਕਿਉਂ ਹੈ?

**ਮੰਤਰੀ :** ਸਪੀਕਰ ਸਾਹਿਬ, ਸਾਲ 2007-08 ਵਿਚ ਵੱਧ-ਚੜ੍ਹ ਕੇ ਬੋਲੀ ਹੋਈ ਹੈ। ਇਸ ਦੇ ਵਿਚ 6 ਬੰਦੇ ਬੋਲੀਕਾਰ ਆਏ ਸਨ, 4 ਨੇ ਬੋਲੀ ਦਿੱਤੀ ਸੀ। ਅਗਲੇ ਸਾਲ

3 ਵਾਰ ਬੋਲੀ ਕੈਂਸਲ ਕੀਤੀ ਗਈ ਲੇਕਿਨ ਫਿਰ ਵੀ ਉਹ ਬੋਲੀ ਚੜ੍ਹਦੀ ਨਹੀਂ ਸੀ। ਆਖਿਰ ਵਿਚ ਉਹ ਸਾਨੂੰ ਘਾਟੇ ਵਿਚ ਦੇਣੀ ਪਈ।

---

ਨਿਸ਼ਾਨ ਵਾਲਾ ਪ੍ਰਸ਼ਨ 1480**

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

---

ਪਟਿਆਲਾ ਵਿਖੇ ਪਾਰਕਾਂ ਉੱਪਰ ਨਜਾਇਜ਼ ਕਬਜ਼ੇ

*1386. **ਸ਼੍ਰੀ ਮਦਨ ਲਾਲ ਠੇਕੇਦਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਟਿਆਲਾ ਸ਼ਹਿਰ ਦੇ ਵੱਖ-ਵੱਖ ਵਾਰਡਾਂ ਵਿਚ ਕਿੰਨੇ ਪਾਰਕਾਂ ਵਿੱਚੋਂ ਕਿੰਨੇ ਪਾਰਕਾਂ ਉਤੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ ਅਤੇ ਇਹ ਨਜਾਇਜ਼ ਕਬਜ਼ੇ ਖਾਲੀ ਕਰਵਾਉਣ ਲਈ ਕੀ ਕਾਰਵਾਈ ਕੀਤੀ ਗਈ ਹੈ?

**ਸ਼੍ਰੀ ਮਨੋਰੰਜਨ ਕਾਲੀਆ :** ਪਟਿਆਲਾ ਨਗਰ ਨਿਗਮ ਦੇ ਵੱਖ-ਵੱਖ ਵਾਰਡਾਂ ਵਿਚ ਕੁੱਲ 232 ਪਾਰਕ ਹਨ। ਉਨ੍ਹਾਂ ਵਿਚੋਂ 91 ਪਾਰਕਾਂ ਉੱਤੇ ਨਜਾਇਜ਼ ਕਬਜ਼ੇ ਹਨ। ਇਨ੍ਹਾਂ ਨਜਾਇਜ਼ ਕਬਜ਼ਿਆਂ ਨੂੰ ਖਾਲੀ ਕਰਾਉਣ ਲਈ ਨਗਰ ਨਿਗਮ, ਪਟਿਆਲਾ ਵਲੋਂ ਐਨਫੋਰਸਮੈਂਟ ਅਤੇ ਮੋਨੀਟਰਿੰਗ ਕਮੇਟੀ ਅਤੇ ਵਿਜੀਲੈਂਸ ਕਮੇਟੀ ਦਾ ਗਠਨ ਕੀਤਾ ਗਿਆ ਹੈ ਜਿਸ ਵਿਚ ਦਫਤਰ ਦੇ ਅਧਿਕਾਰੀਆਂ ਅਤੇ ਸ਼ਹਿਰ ਦੇ ਐਨ.ਜੀ.ਓ. ਨੂੰ ਸ਼ਾਮਲ ਕੀਤਾ ਗਿਆ ਹੈ। ਇਸ ਕਮੇਟੀ ਵੱਲੋਂ ਪਾਰਕਾਂ ਵਿਚ ਹੋਏ ਨਜਾਇਜ਼ ਕਬਜ਼ਿਆਂ ਨੂੰ ਦੂਰ ਕਰਨ ਦਾ ਉਪਰਾਲਾ ਸ਼ੁਰੂ ਕੀਤਾ ਜਾ ਚੁੱਕਾ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ 232 ਪਾਰਕਾਂ ਵਿਚੋਂ 91 ਪਾਰਕਾਂ ਉੱਤੇ ਨਜਾਇਜ਼ ਕਬਜ਼ਾ ਹੋਇਆ ਹੈ। ਮੈਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਨਜਾਇਜ਼ ਕਬਜ਼ੇ ਹੋਏ ਸੀ, ਉਸ ਸਮੇਂ ਸਬੰਧਤ ਅਧਿਕਾਰੀਆਂ ਉੱਤੇ ਕੋਈ ਕਾਰਵਾਈ ਕਿਉਂ ਨਹੀਂ ਕੀਤੀ ਗਈ? ਜੇਕਰ ਉਦੋਂ ਨਹੀਂ ਕੀਤੀ ਗਈ ਤਾਂ ਕੀ ਹੁਣ ਉਨ੍ਹਾਂ ਉੱਤੇ ਅਨੁਸ਼ਾਸਨੀ ਕਾਰਵਾਈ ਕੀਤੀ ਜਾਵੇਗੀ? ਜਿਹੜੇ 91 ਪਾਰਕਾਂ ਉੱਤੇ ਨਜਾਇਜ਼ ਕਬਜ਼ੇ ਹੋਏ ਹਨ, ਕੀ ਉਨ੍ਹਾਂ ਨੂੰ ਕਬਜ਼ਿਆਂ ਤੋਂ ਮੁਕਤ ਕਰਵਾਇਆ ਜਾਵੇਗਾ ਅਤੇ ਪਾਰਕ ਜਿਸ ਮਕਸਦ ਲਈ ਬਣਾਏ ਗਏ ਸਨ, ਉਸ ਕੰਮ ਲਈ ਉਹ ਪਾਰਕ ਵਰਤੇ ਜਾਣਗੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬਹੁਤ ਸਹੀ ਪ੍ਰਸ਼ਨ ਉਠਾਇਆ ਹੈ। ਇਹ 91 ਪਾਰਕ ਹਨ ਜਿਹੜੇ ਟੀ.ਪੀ. (ਟਾਊਨ ਪਲਾਨਿੰਗ) ਸਕੀਮ ਦੇ

---

** For Starred Question No. 1480 and reply thereto, please see Appendix to this Debates.

[ ਸਥਾਨਕ ਸਰਕਾਰ ਮੰਤਰੀ ]

ਤਹਿਤ ਬਣਾਏ ਗਏ ਸਨ ਅਤੇ ਇਨ੍ਹਾਂ ਉੱਤੇ 1968 ਤੋਂ ਲੈ ਕੇ 1986 ਤੱਕ 36 ਟੀ.ਪੀ. ਸਕੀਮਾਂ ਪਟਿਆਲੇ ਵਿਚ ਸਨ। ਕੁੱਲ 198 ਪਾਰਕ ਸਨ। ਇਨ੍ਹਾਂ ਵਿਚੋਂ 107 ਪਾਰਕ ਕਾਰਪੋਰੇਸ਼ਨ ਕੋਲ ਹਨ। ਟੀ.ਪੀ. ਸਕੀਮ ਪ੍ਰਾਈਵੇਟ ਪਾਰਟੀਆਂ ਬਣਾਉਂਦੀਆਂ ਹਨ। ਇਨ੍ਹਾਂ ਕਬਜ਼ਿਆਂ ਨੂੰ ਸਿੱਧੇ ਤੌਰ ਤੇ ਅਸੀਂ ਕਬਜ਼ੇ ਨਹੀਂ ਕਹਿ ਸਕਦੇ। ਜਿਹੜੀ ਟੀ.ਪੀ. ਸਕੀਮ ਬਣੀ ਹੈ, ਜੋ ਇਸ ਨੂੰ ਇੰਪਲੀਮੈਂਟ ਕਰਦੇ ਹਨ, ਉਨ੍ਹਾਂ ਦੀ ਮਿਲੀਭੁਗਤ ਨਾਲ ਇਹ ਕਬਜ਼ੇ ਹੋਏ ਲਗਦੇ ਹਨ। 71 ਪਾਰਕਾਂ ਵਿਚ ਪੂਰੇ ਕਬਜ਼ੇ ਹਨ ਅਤੇ 20 ਵਿਚ ਪਾਰਸ਼ਲੀ ਐਨਕਰੋਚਮੈਂਟਸ ਹਨ। ਹੋ ਸਕਦਾ ਹੈ ਕਿ ਟੀ.ਪੀ. ਸਕੀਮ ਇੰਪਲੀਮੈਂਟ ਕਰਾਉਣ ਵਾਲੇ ਪਾਰਕ ਆਪ ਹੀ ਵੇਚ ਗਏ ਹੋਣ। ਇਸ ਦੀ ਪੂਰੀ ਘੋਖ ਦੀ ਲੋੜ ਹੈ। ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੀ ਗੱਲ ਇਨ੍ਹਾਂ ਨੇ ਨੋਟਿਸ ਵਿਚ ਲਿਆਂਦੀ ਹੈ, ਜਿਹੜੇ ਵੀ ਇੰਪਲਾਈਜ਼ ਦੋਸ਼ੀ ਪਾਏ ਜਾਣਗੇ, ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ। ਜਿਨ੍ਹਾਂ ਨੇ ਟੀ.ਪੀ. ਸਕੀਮ ਇੰਪਲੀਮੈਂਟ ਕਰਾਉਣੀ ਸੀ, ਉਨ੍ਹਾਂ ਦੇ ਓਨਰਜ਼ ਦੇ ਖਿਲਾਫ ਵੀ ਅਸੀਂ ਕਾਰਵਾਈ ਕਰਾਂਗੇ ਅਤੇ ਕਾਨੂੰਨ ਦੇ ਤਹਿਤ ਜੋ ਵੀ ਦੋਸ਼ੀ ਪਾਇਆ ਗਿਆ, ਉਸ ਦੇ ਖਿਲਾਫ ਸਖਤ ਤੋਂ ਸਖਤ ਕਾਰਵਾਈ ਕੀਤੀ ਜਾਵੇਗੀ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਨਜਾਇਜ਼ ਕਬਜ਼ਿਆਂ ਦੀ ਗੱਲ ਹਾਊਸ ਵਿਚ ਹੋਈ ਹੈ। ਮੈਂ ਸਤਿਕਾਰਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 50 ਕਰੋੜ ਰੁਪਏ ਦੀ ਪ੍ਰਾਪਰਟੀ ਬੇਗੋਵਾਲ, ਜਿਹੜਾ ਕਿ ਮੇਰੀ ਕੰਸਟੀਚਿਊਐਂਸੀ ਵਿਚ ਪੈਂਦਾ ਹੈ, 8 ਏਕੜ ਜਗ੍ਹਾ ਹੈ, ਉਸਤੇ ਨਜਾਇਜ਼ ਕਬਜ਼ਾ ਹੋਇਆ ਹੈ। ਮੈਂ ਚੀਫ ਸੈਕਟਰੀ ਨੂੰ 7 ਮਹੀਨੇ ਪਹਿਲਾਂ ਰਿਪਰਜੈਂਟੇਸ਼ਨਜ਼ ਵੀ ਦਿੱਤੀਆਂ ਸਨ...(ਵਿਘਨ) 50 ਕਰੋੜ ਦਾ ਘਪਲਾ ਹੈ।

**ਮਾਨਯੋਗ ਸਪੀਕਰ** : ਖਹਿਰਾ ਜੀ, ਇਹ ਵੱਖਰਾ ਸਵਾਲ ਕਰੋ। ਅਗਲਾ ਸਵਾਲ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ।

---

## ਹੈਂਡ ਪੰਪ ਲਗਾਉਣ ਲਈ ਫੰਡਾਂ ਦੀ ਪ੍ਰਾਪਤੀ

*1259. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਜ਼ਿਲ੍ਹਾ ਮਾਨਸਾ ਦੇ ਬਲਾਕ ਬੁਢਲਾਡਾ ਵਿਚ ਪਿਛਲੇ ਦੋ ਸਾਲਾਂ ਦੌਰਾਨ ਕਿੰਨੇ ਹੈਂਡ ਪੰਪ (ਨਲਕੇ) ਲਗਾਏ ਗਏ;

(ਅ) ਉਸ ਏਜੰਸੀ ਦਾ ਨਾਂ ਕੀ ਸੀ ਜਿਸ ਤੋਂ ਫੰਡ ਪ੍ਰਾਪਤ ਕੀਤੇ ਗਏ ਸਨ ਅਤੇ ਕਿਸ ਵਿਭਾਗ ਦੁਆਰਾ ਉਕਤ ਫੰਡ ਵਰਤੇ ਗਏ ਸਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** (ੳ) ਜ਼ਿਲ੍ਹਾ ਮਾਨਸਾ ਦੇ ਬਲਾਕ ਬੁਢਲਾਡਾ ਵਿਚ ਪਿਛਲੇ ਦੋ ਸਾਲਾਂ ਦੌਰਾਨ ਕੁੱਲ 375 ਹੈਂਡ ਪੰਪ ਲਗਾਏ ਗਏ।

(ਅ) ਬਲਾਕ ਬੁਢਲਾਡਾ ਨੂੰ 12ਵੇਂ ਵਿੱਤ ਕਮਿਸ਼ਨ ਅਧੀਨ ਸਾਲ 2008-09 ਵਿਚ 63,07,670/- (ਤਰੇਹਠ ਲੱਖ ਸੱਤ ਹਜ਼ਾਰ ਛੇ ਸੌ ਸੱਤਰ) ਰੁਪਏ ਅਤੇ ਸਾਲ 2009-10 ਵਿਚ 39,03,019/- (ਉਨਤਾਲੀ ਲੱਖ ਤਿੰਨ ਹਜ਼ਾਰ ਉੱਨੀ) ਰੁਪਏ ਜਲ ਸਪਲਾਈ ਅਤੇ ਸੈਨੀਟੇਸ਼ਨ ਲਈ ਮੁਹੱਈਆ ਕਰਵਾਏ ਗਏ ਸਨ। ਇਨ੍ਹਾਂ ਫੰਡਾਂ ਵਿਚੋਂ ਪੰਚਾਇਤਾਂ ਵਲੋਂ ਆਪਣੇ ਪੱਧਰ ਤੇ ਹੈਂਡ ਪੰਪ ਲਗਾਏ ਗਏ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਾਊਸ ਵਿਚ ਇਸ ਗੱਲ ਦਾ ਬੜਾ ਰੌਲਾ ਪੈ ਰਿਹਾ ਹੈ ਕਿ ਪੈਸਾ ਮਿਸਯੂਜ਼ ਹੋ ਰਿਹਾ ਹੈ। 39,03,019/- ਰੁਪਏ ਦਾ ਮਸਲਾ ਹੈ। ਇਹ ਪੈਸਾ ਹੈਂਡ ਪੰਪ ਲਗਾਉਣ ਲਈ ਸੀ। ਇਸ ਵਿਚ ਕਈ ਪੰਚਾਇਤਾਂ ਨੇ ਨਲਕੇ ਲਵਾ ਲਏ। 90 ਪਿੰਡ ਹਨ ਅਤੇ ਬਾਕੀ ਇੱਕ ਸ਼ਹਿਰ ਬੁਢਲਾਡਾ ਹੈ। ਹਰੇਕ ਪਿੰਡ ਵਿਚ 4-4 ਨਲਕੇ ਲੱਗਣੇ ਸੀ ਪ੍ਰੰਤੂ ਇੱਕ ਪਿੰਡ ਨੇ 100 ਨਲਕੇ ਲਵਾ ਲਏ। ਕੀ ਇੱਥੇ ਪੈਸਾ ਮਿਸਯੂਜ਼ ਹੋਇਆ ਹੈ ਜਾਂ ਨਹੀਂ?

**ਮੰਤਰੀ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੋਫਰ ਸਾਹਿਬ ਸੁਣੀ ਸੁਣਾਈ ਗੱਲ ਕਰਦੇ ਹਨ। ਇਹ ਸੂਚਨਾ ਮੇਰੇ ਕੋਲ ਹੈ। ਕਿਸੇ ਪਿੰਡ ਵਿਚ ਵੀ 6-7 ਤੋਂ ਵੱਧ ਨਲਕੇ ਨਹੀਂ ਲੱਗੇ, 100 ਨਲਕਾ ਤਾਂ ਕਿਤੇ ਵੀ ਨਹੀਂ ਲੱਗਿਆ। ਇਹ ਪਤਾ ਕਰ ਲੈਣ। ਇਹ ਐਵੇਂ ਹੀ ਗਲਤ ਸਵਾਲ ਪੁੱਛੀ ਜਾਂਦੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਪਿੰਡ ਦਾਤੇਵਾਲ ਹੈ, ਇਹ ਜਾ ਕੇ ਵੇਖ ਲੈਣ ਕਿ ਉੱਥੇ 100 ਨਲਕਾ ਲੱਗਿਆ ਹੈ ਜਾਂ ਨਹੀਂ ਲੱਗਿਆ? ਇਵੇਂ ਕਾਗਜ਼ਾਂ ਤੇ ਡਿਪੈਂਡ ਨਾ ਕਰਿਆ ਕਰੋ। ਮੈਂ ਉਸ ਪਿੰਡ ਵਿਚ ਆਪ ਜਾਕੇ ਆਇਆ ਹਾਂ।

ਮਾਨਯੋਗ ਸਪੀਕਰ : ਸਵਾਲ ਕੀ ਹੈ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਦਾਤੇਵਾਲ ਪਿੰਡ ਵਿਚ 100 ਨਲਕਾ ਲੱਗਿਆ ਹੈ ਜੀ। ਇਹ ਕਹਿੰਦੇ ਹਨ 7-7 ਨਲਕੇ ਲੱਗੇ ਹਨ? ਇਸ ਦੀ ਇਨਕੁਆਇਰੀ ਕਰਾਉਣਗੇ ਜੋ ਉੱਥੇ 100 ਨਲਕਾ ਲੱਗਿਆ ਹੋਇਆ?

**ਮੰਤਰੀ :** ਸਪੀਕਰ ਸਾਹਿਬ, ਬੇਸ਼ੱਕ ਇਨਕੁਆਇਰੀ ਕਰਵਾ ਲਓ। ਇਹ ਮੇਰੇ ਕੋਲ ਰਿਕਾਰਡ ਹੈ ਜਿਹੜਾ ਮਹਿਕਮੇ ਨੇ ਸਪਲਾਈ ਕੀਤਾ ਹੈ। ਦਾਤੇਵਾਲ ਪਿੰਡ ਹੈ, ਉੱਥੇ 6 ਨਲਕੇ ਲੱਗੇ ਹਨ। 100 ਅਤੇ 6 ਦਾ ਕਿੰਨਾ ਅੰਤਰ ਹੈ। ਇਹ ਪੁੱਛਦੇ ਨਹੀਂ, ਗਿੱਛਦੇ ਨਹੀਂ, ਐਵੇਂ ਸਵਾਲ ਕਰੀ ਜਾਂਦੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਇਨਕੁਆਇਰੀ ਕਰਵਾ ਲੈਣ .....(ਵਿਘਨ)

**ਮਾਨਯੋਗ ਸਪੀਕਰ** : ਮੋਫਰ ਸਾਹਿਬ, ਇਕ ਮਿੰਟ। ਬਾਠ ਸਾਹਿਬ, ਤੁਸੀਂ ਜ਼ਰਾ ਬੈਠੋ। ਹਾਂ ਜੀ 100 ਨਲਕੇ ਅਤੇ 6 ਨਲਕੇ ਦਾ ਬਹੁਤ ਫਰਕ ਹੈ। ਇੱਕ ਮਿੰਟ ਲਈ ਮੈਂ ਗੱਲ ਕਰਦਾ ਹਾਂ। ਬ੍ਰਹਮਪੁਰਾ ਸਾਹਿਬ, ਤੁਸੀਂ ਆਪਣਾ ਬੀ.ਡੀ.ਪੀ.ਓ. ਭੇਜ ਦੇਣਾ ਅਤੇ ਇਹ ਨਾਲ ਹੋ ਜਾਣ ਅਤੇ ਦਾਤੇਵਾਲ ਪਿੰਡ ਜਾ ਕੇ ਦੇਖ ਲੈਣਾ।

**ਮੰਤਰੀ** : ਠੀਕ ਹੈ ਜੀ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛ ਲਵਾਂਗਾ। ਜਦੋਂ ਇਹ ਚਾਹੁਣਗੇ ਤਾਂ ਮੈਂ ਇਨ੍ਹਾਂ ਨਾਲ ਆਪਣੇ ਮਹਿਕਮੇ ਦਾ ਅਫਸਰ ਭੇਜ ਦੇਵਾਂਗਾ ਜੀ। 6 ਨਲਕੇ ਲੱਗੇ ਹਨ ਅਤੇ ਇਹ 100 ਕਹਿੰਦੇ ਹਨ।

**ਮਾਨਯੋਗ ਸਪੀਕਰ** : 2-4 ਦਾ ਤਾਂ ਕੋਈ ਫਰਕ ਨਹੀਂ।

**ਮੰਤਰੀ** : ਵੇਗ ਸਵਾਲ ਹੈ ਜੀ। ਇਹ ਐਵੇਂ ਹਾਊਸ ਦਾ ਟਾਇਮ ਵੇਸਟ ਕਰਦੇ ਹਨ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਹਾਊਸ 26 ਤਰੀਕ ਤੱਕ ਹੈ। ਕੱਲ੍ਹ ਨੂੰ ਵੀ ਛੁੱਟੀ ਹੈ ਅਤੇ ਅੱਗੇ ਵੀ ਛੁੱਟੀਆਂ ਹਨ, ਇਹ ਜਦੋਂ ਕਹਿਣਗੇ ਮੈਂ ਚਲਾ ਜਾਵਾਂਗਾ ਜੀ।

**ਮਾਨਯੋਗ ਸਪੀਕਰ** : ਤੁਸੀਂ ਹਾਊਸ ਵਿਚ ਕਿਉਂ ਕਹੀ ਜਾਂਦੇ ਹੋ, ਤੁਸੀਂ ਮੰਤਰੀ ਜੀ ਨਾਲ ਗੱਲ ਕਰ ਲੈਣਾ। ਸੈਸ਼ਨ ਤੋਂ ਬਾਅਦ ਗੱਲ ਕਰ ਲੈਣਾ। ਅਗਲਾ ਸਵਾਲ।

---

## ਠੇਕੇ ਉਤੇ ਭਰਤੀ ਦੇ ਨਿਯਮ

*1360. **ਕੈਪਟਨ ਬਲਬੀਰ ਸਿੰਘ ਬਾਠ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 1995 ਤੋਂ ਅੱਜ ਤੱਕ ਸਰਕਾਰੀ ਕੰਮ ਚਲਾਉਣ ਲਈ ਠੇਕਾ ਪ੍ਰਣਾਲੀ ਅਧੀਨ ਕਿੰਨੇ ਮੁਲਾਜ਼ਮਾਂ ਦੀ ਭਰਤੀ ਕੀਤੀ ਗਈ?

(ਅ) ਠੇਕਾ ਪ੍ਰਣਾਲੀ ਭਰਤੀ ਦੇ ਕੀ ਕੀ ਨਿਯਮ ਹਨ ਅਤੇ ਉਨ੍ਹਾਂ ਨੂੰ ਦਿੱਤੀਆਂ ਜਾਂਦੀਆਂ ਉਜਰਤਾਂ ਦਾ ਵੇਰਵਾ ਕੀ ਹੈ?

**ਡਾਕਟਰ ਉਪਿੰਦਰਜੀਤ ਕੌਰ** : (ੳ) ਸ਼੍ਰੀਮਾਨ ਜੀ, ਸਾਲ 1995 ਤੋਂ ਹੁਣ ਤੱਕ ਠੇਕਾ ਪ੍ਰਣਾਲੀ ਅਧੀਨ ਭਰਤੀ ਕੀਤੇ ਮੁਲਾਜ਼ਮਾਂ ਦਾ ਵੇਰਵਾ ਅਨੁਲੱਗ 'ੳ' ਤੇ ਹੈ।

(ਅ) ਠੇਕਾ ਪ੍ਰਣਾਲੀ ਅਧੀਨ ਭਰਤੀ ਦੇ ਨਿਯਮ ਅਨੁਲੱਗ 'ਅ' ਤੇ ਹਨ। ਵੱਖ-ਵੱਖ

ਸ਼੍ਰੇਣੀਆਂ ਨੂੰ ਦਿੱਤੀਆਂ ਜਾਂਦੀਆਂ ਉਜਰਤਾਂ ਦਾ ਵੇਰਵਾ ਅਨੁਲੱਗ 'ੳ' ਤੇ ਹੈ।

## ਅਨੁਲੱਗ 'ੳ'

## ਕੰਟਰੈਕਟ ਬੇਸਿਜ਼ ਤੇ ਭਰਤੀ ਕੀਤੇ ਸਟਾਫ ਦੀ ਗਿਣਤੀ ਅਤੇ ਤਨਖਾਹ ਦਾ ਵੇਰਵਾ

| ਅਹੁਦਾ | ਅਸਾਮੀਆਂ ਦੀ ਗਿਣਤੀ | ਤਨਖਾਹ (ਉੱਕਾ ਪੁੱਕਾ) |
|---|---|---|
| ਸਿੱਖਿਆ ਸਰਵਿਸ ਪ੍ਰੋਵਾਈਡਰਜ਼ (ਮਾਸਟਰ ਕੇਡਰ) | 3783 | 8,100/- |
| ਸਿੱਖਿਆ ਸਰਵਿਸ ਪ੍ਰੋਵਾਈਡਰਜ਼ (ਪੀ.ਟੀ.ਆਈ.) | 171 | 5,000/- |
| ਟੀਚਿੰਗ ਫੈਲੋਜ਼ (ਈ.ਟੀ.ਟੀ. ਕੇਡਰ) | 8457 | 6,825/- |

## ਸਰਵ ਸਿੱਖਿਆ ਅਭਿਆਨ

| ਅਹੁਦਾ | ਅਸਾਮੀਆਂ ਦੀ ਗਿਣਤੀ | ਤਨਖਾਹ |
|---|---|---|
| ਸਾਇੰਸ/ਮੈਥ/ਸਮਾਜਿਕ ਸਿੱਖਿਆ ਮਾਸਟਰ (ਹਰ ਕੈਟੇਗਰੀ ਦੇ 725) ਮਾਸਟਰ) | 2175 | 16,500/- |
| ਈ.ਟੀ.ਟੀ. ਟੀਚਰਜ਼ | 2638 | 14,000/- |
| ਡਿਪਟੀ ਮੈਨੇਜਰ | 7 | 20,000/- |
| ਅਸਿਸਟੈਂਟ ਮੈਨੇਜਰ | 17 | 15,000/- |
| ਲੇਖਾਕਾਰ | 36 | 10,000/- |
| ਕੰਪਿਊਟਰ ਪ੍ਰੋਗਰਾਮਰ | 2 | 12,500/- |
| ਸਟੈਨੋਗ੍ਰਾਫਰ | 7 | 8,500/- |
| ਡਾਟਾ ਐਂਟਰੀ ਉਪਰੇਟਰ | 110 | 7,500/- |
| ਅਸਿਸਟੈਂਟ ਪ੍ਰੋਜੈਕਟ ਕੋ-ਆਰਡੀਨੇਟਰ (ਜਰਨਲ) | 20 | 15,000/- |

[ ਸਿੱਖਿਆ ਮੰਤਰੀ ]

| | | |
|---|---|---|
| ਅਸਿਸਟੈਂਟ ਪ੍ਰੋਜੈਕਟ ਕੋ-ਆਰਡੀਨੇਟਰ (ਵਿੱਤ) | 20 | 12,500/- |
| ਇਨਕਲੂਸਿਵ ਐਜੂਕੇਸ਼ਨ ਰਿਸੋਰਸ ਟ੍ਰੇਨੀ (ਆਈ.ਈ.ਆਰ.ਟੀ) ਟੀਚਰਜ਼ | 224 | 7,500/- |
| ਜ਼ਿਲ੍ਹਾ ਸਪੈਸ਼ਲ ਐਜੂਕੇਟਰ | 20 | 9,000/- |
| ਸਬ-ਡਵੀਜ਼ਨਲ ਇੰਜੀਨੀਅਰ | 20 | 15,000/- |
| ਅਸਿਸਟੈਂਟ ਬਲਾਕ ਕੋ-ਆਰਡੀਨੇਟਰ | 216 | 6,500/- + 1,000/- ਟੀ.ਏ |
| ਬਲਾਕ ਆਫਿਸ ਅਸਿਸਟੈਂਟ | 216 | 5,000/- |

## ਅਨੁਲੱਗ 'ਅ'

## ਸਿੱਖਿਆ ਸਰਵਿਸ ਪ੍ਰੋਵਾਇਡਰਾਂ ਤੇ ਲਾਗੂ ਨਿਯਮ

1. ਤੁਹਾਨੂੰ 5400/- ਰੁਪਏ ਪ੍ਰਤੀ ਮਹੀਨਾ ਯਕਮੁਸ਼ਤ ਮਿਹਨਤਾਨੇ ਤੇ ਨਿਰੋਲ ਠੇਕੇ ਤੇ ਬਤੌਰ ਸਿੱਖਿਆ ਸਰਵਿਸ ਪ੍ਰੋਵਾਈਡਰ ਲਗਾਉਣ ਲਈ ਇਹ ਪੇਸ਼ਕਸ਼ ਜੋ ਬਿਲਕੁਲ ਆਰਜੀ ਹੈ, ਕੀਤੀ ਜਾ ਰਹੀ ਹੈ। ਤੁਹਾਡੇ ਨਾਲ ਪਹਿਲਾਂ ਇਕ ਸਾਲ ਦਾ ਠੇਕਾ ਕੀਤਾ ਜਾਵੇਗਾ, ਜਿਹੜਾ ਆਪ ਦੀ ਕਾਰਗੁਜਾਰੀ ਦੇ ਆਧਾਰ ਤੇ ਅਗਲੇ ਸਾਲ ਲਈ ਚੱਲਦਾ ਰੱਖਿਆ ਜਾਵੇਗਾ। ਠੇਕੇ ਦਾ ਸਮਾਂ ਡੇਢ ਸਾਲ ਤੱਕ ਹੋਰ ਤੁਹਾਡੀ ਚੰਗੀ ਕਾਰਗੁਜਾਰੀ ਦੇ ਆਧਾਰ ਤੇ 5400/- ਰੁਪਏ ਮਹੀਨੇ ਉਪਰ ਠੇਕੇ ਤੇ ਵਧਾਇਆ ਜਾ ਸਕਦਾ ਹੈ। ਇਸ ਤਰ੍ਹਾਂ ਲੜੀਵਾਰ ਠੇਕੇ ਤੇ ਪੇਸ਼ਕਸ਼ ਦਾ ਕੁੱਲ ਸਮਾਂ ਕਿਸੇ ਵੀ ਹਾਲਤ ਵਿਚ ਤਿੰਨ ਸਾਲ ਛੇ ਮਹੀਨੇ ਤੋਂ ਵੱਧ ਨਹੀਂ ਹੋਵੇਗਾ ਅਤੇ ਹਰ ਵਾਰ ਸਮੇਂ ਵਿਚ ਵਾਧਾ ਤੁਹਾਡੇ ਸਲਾਨਾ ਨਤੀਜੇ ਅਤੇ ਸਲਾਨਾ ਗੁਪਤ ਰਿਪੋਰਟਾਂ ਨੂੰ ਆਧਾਰ ਮੰਨਕੇ ਹੀ ਨਹੀਂ ਕੀਤਾ ਜਾਵੇਗਾ ਸਗੋਂ ਪਰੇਖਣਾਂ ਸਮੇਂ ਤੁਹਾਡੇ ਸਮੁੱਚੇ ਕੰਮ ਕਾਰ ਅਤੇ ਆਚਰਣ ਨੂੰ ਤਸੱਲੀਬਖਸ਼ ਹੋਣ ਉਪਰੰਤ ਕੀਤਾ ਜਾਵੇਗਾ।

2. ਵਿਭਾਗ ਜੇਕਰ ਨਿਯਮਾਂ ਅਧੀਨ ਜ਼ਰੂਰੀ ਹੋਵੇ ਤਾਂ ਤੁਹਾਨੂੰ ਦਿੱਤੇ ਜਾਣ ਵਾਲੇ ਮਿਹਨਤਾਨੇ ਉਪਰ ਆਮਦਨ ਕਰ ਸਰੋਤ ਤੇ ਕੱਟੇਗਾ। ਇਸ ਉਪਰੰਤ ਜੇਕਰ ਕਿਸੇ ਕਿਸਮ ਦਾ ਕਿੱਤਾ ਕਰ ਕੱਟਣ ਦੀ ਲੋੜ ਹੋਈ ਤਾਂ ਇਸ ਦੀ ਸਾਰੀ ਜ਼ਿੰਮੇਂਵਾਰੀ ਤੁਹਾਡੀ ਹੋਵੇਗੀ।

3. ਤੁਸੀਂ ਪੂਰੀ ਮਿਹਨਤ ਅਤੇ ਲਗਨ ਨਾਲ ਸੌਂਪੀ ਗਈ ਡਿਊਟੀ ਨਿਭਾਉਗੇ ਅਤੇ ਕਿਸੇ ਵੀ ਕਾਰਨ ਤੁਹਾਡੀ ਆਪਣੀ ਦਿੱਖ ਅਜਿਹੀ ਨਹੀਂ ਹੋਣੀ ਚਾਹੀਦੀ ਜਿਸ ਕਾਰਨ ਆਪ ਇੱਕ ਪਾਠਸ਼ਾਲਾ ਦੇ ਸੁਚੱਜੇ ਅਧਿਆਪਕ ਨਾ ਲਗਦੇ ਹੋਵੋ।

4. ਤੁਸੀਂ ਭਾਰਤ ਦੇ ਸੰਵਿਧਾਨ ਪ੍ਰਤੀ ਵਚਨਬੱਧ ਰਹਿਣ ਲਈ ਸਹੁੰ ਚੁੱਕਣ ਸਬੰਧੀ ਇੱਕ ਹਲਫਨਾਮਾ ਦੇਵੋਗੇ।

5. ਹਾਜ਼ਰ ਹੋਣ ਤੋਂ ਪਹਿਲਾਂ ਤੁਸੀਂ ਸਬੰਧਤ ਜ਼ਿਲ੍ਹੇ ਦੇ ਮੁੱਖ ਮੈਡੀਕਲ ਅਫਸਰ / ਸਿਵਲ ਸਰਜਨ ਕੋਲੋਂ ਸਰੀਰਕ ਤੌਰ ਤੇ ਰਿਸ਼ਟ-ਪੁਸ਼ਟ ਹੋਣ (ਫਿਟਨੈਸ) ਦਾ ਸਰਟੀਫਿਕੇਟ ਦੇਵੋਗੇ।

6. ਹਾਜ਼ਰ ਹੋਣ ਤੋਂ ਪਹਿਲਾਂ ਤੁਹਾਨੂੰ ਨਿਰਧਾਰਤ ਪ੍ਰੋਫਾਰਮੇ ਅਨੁਸਾਰ 15 ਰੁਪਏ ਦੇ ਅਸ਼ਟਾਮ ਪੇਪਰ ਉਤੇ ਇੱਕ ਹਲਫਨਾਮਾ ਅਵੱਲ ਦਰਜ਼ਾ ਮੈਜਿਸਟਰੇਟ ਤੋਂ ਤਸਦੀਕ ਕਰਵਾਕੇ ਦੇਣਾ ਹੋਵੇਗਾ।

7. ਤੁਹਾਡੀ ਠੇਕੇ ਤੇ ਅਧਾਰਤ ਨਿਯੁਕਤੀ ਜ਼ਿਲ੍ਹਾ ਮੈਜਿਸਟਰੇਟ ਤੋਂ ਆਪ ਦੇ ਚਾਲ-ਚਲਣ ਸਬੰਧੀ ਠੀਕ ਤਸਦੀਕ ਰਿਪੋਰਟ ਪ੍ਰਾਪਤ ਹੋਣ ਉਪਰੰਤ ਹੀ ਮੰਨੀ ਜਾਵੇਗੀ। ਅਜਿਹੀ ਤਸਦੀਕੀ ਉਪਰੰਤ ਵੀ ਜੇਕਰ ਤੁਹਾਡੇ ਵਿਰੁੱਧ, ਤੁਹਾਡੇ ਚਾਲ-ਚਲਣ ਸਬੰਧੀ ਕਿਸੇ ਸਮੇਂ ਵੀ ਕੋਈ ਸ਼ਿਕਾਇਤ ਧਿਆਨ ਵਿਚ ਆਈ ਤਾਂ ਤੁਹਾਨੂੰ ਬਿਨਾਂ ਨੋਟਿਸ ਦਿੱਤੇ ਕੱਢਿਆ ਜਾ ਸਕਦਾ ਹੈ ਅਤੇ ਤੁਹਾਡੇ ਵਿਰੁੱਧ ਸਿਵਲ ਜਾਂ ਫੌਜਦਾਰੀ ਧਾਰਾ ਤਹਿਤ ਕਾਰਵਾਈ ਵੀ ਆਰੰਭੀ ਜਾ ਸਕਦੀ ਹੈ।

8. ਤੁਹਾਨੂੰ ਤੁਹਾਡੇ ਕੰਮ ਕਾਜ ਦੌਰਾਨ ਕੰਮ ਅਤੇ ਆਚਰਣ ਨੂੰ ਬਕਾਇਦਾ ਤਸੱਲੀਬਖਸ਼ ਬਣਾਈ ਰੱਖਣ ਉਪਰੰਤ ਹੀ ਦਿੱਤੀ ਗਈ ਠੇਕਾ ਅਧਾਰਿਤ ਨਿਯੁਕਤੀ ਚਾਲੂ ਰਹੇਗੀ। ਜੇਕਰ ਕਿਸੇ ਵੀ ਸਮੇਂ ਤੁਹਾਡਾ ਕੰਮ ਗੈਰ ਤਸੱਲੀਬਖਸ਼ ਪਾਇਆ ਗਿਆ ਤਾਂ ਤੁਹਾਡੀ ਇਹ ਠੇਕੇ ਤੇ ਅਧਾਰਿਤ ਨਿਯੁਕਤੀ ਤੁਰੰਤ ਬਿਨਾਂ ਕਿਸੇ ਨੋਟਿਸ ਦੇ ਰੱਦ ਕਰ ਦਿੱਤੀ ਜਾਵੇਗੀ।

9. ਜੇਕਰ ਕਦੇ ਵੀ ਤੁਹਾਡੇ ਦੁਆਰਾ ਪੇਸ਼ ਕੀਤੇ ਗਏ ਦਸਤਾਵੇਜਾਂ ਜਿਨ੍ਹਾਂ ਵਿਚ ਅਕਾਦਮਿਕ ਅਤੇ ਪ੍ਰੋਫੈਸ਼ਨਲ ਯੋਗਤਾਵਾਂ ਦੇ ਸਰਟੀਫਿਕੇਟ ਅਤੇ ਡਿਗਰੀਆਂ ਅਤੇ ਹੋਰ ਦਸਤਾਵੇਜ ਸ਼ਾਮਲ ਹਨ, ਜਾਅਲੀ ਜਾਂ ਫਰਜ਼ੀ ਪਾਏ ਗਏ ਤਾਂ ਸਿੱਟੇ ਵੱਜੋਂ ਤੁਹਾਡੀ ਠੇਕੇ ਤੇ ਅਧਾਰਿਤ ਨਿਯੁਕਤੀ ਮੁੱਢੋਂ ਹੀ ਰੱਦ ਸਮਝੀ ਜਾਵੇਗੀ ਅਤੇ ਤੁਹਾਡੇ ਵਿਰੁੱਧ ਕਾਨੂੰਨੀ ਤੌਰ ਤੇ ਸਿਵਲ ਅਤੇ ਫੌਜ਼ਦਾਰੀ ਧਾਰਾਵਾਂ ਤਹਿਤ ਕਾਰਵਾਈ ਕੀਤੀ ਜਾਵੇਗੀ ਅਤੇ ਤੁਹਾਨੂੰ ਅਦਾ ਕੀਤੀ ਗਈ ਸਾਰੀ ਦੀ ਸਾਰੀ ਰਕਮ ਸਮੇਤ 15 ਪ੍ਰਤੀਸ਼ਤ ਸਾਲਾਨਾ ਵਿਆਜ ਦੀ ਦਰ ਨਾਲ ਵਸੂਲੀ ਜਾਵੇਗੀ।

10. ਤੁਹਾਨੂੰ ਸਿੱਖਿਆ ਵਿਭਾਗ/ਪੰਜਾਬ ਸਰਕਾਰ ਦੁਆਰਾ ਸਰਕਾਰੀ ਸਿਖਲਾਈ ਕੇਂਦਰਾਂ ਵਿਖੇ ਜਾਂ ਕਿਸੇ ਹੋਰ ਸਥਾਨ ਤੇ ਲਗਾਏ ਜਾਣ ਵਾਲੇ ਓਰੀਐਨਟੇਸ਼ਨ ਕੋਰਸ ਵਿਚ ਹਾਜ਼ਰ ਹੋਣਾ ਪਵੇਗਾ, ਭਾਵੇਂ ਇਹ ਕੋਰਸ ਪੰਜਾਬ ਰਾਜ ਜਾਂ ਪੰਜਾਬ ਰਾਜ ਤੋਂ ਬਾਹਰ ਲਗਾਏ ਗਏ ਹੋਣ। ਇਹ ਕੋਰਸ ਛੁੱਟੀ ਵਾਲੇ ਦਿਨ ਜਾਂ ਸਕੂਲ ਨੂੰ ਦਿੱਤੀਆਂ

[ ਸਿੱਖਿਆ ਮੰਤਰੀ ]

ਗਈਆਂ ਛੁੱਟੀਆਂ ਦੌਰਾਨ ਵੀ ਲਗਾਏ ਜਾ ਸਕਦੇ ਹਨ।

11. ਤੁਹਾਨੂੰ ਰਾਜ ਦੇ ਕਿਸੇ ਵੀ ਸਕੂਲ ਵਿਚ ਲਗਾਇਆ ਜਾ ਸਕਦਾ ਹੈ। ਸਮਰੱਥ ਅਧਿਕਾਰੀ ਵੱਲੋਂ ਰਾਜ ਦੇ ਕਿਸੇ ਵੀ ਖੇਤਰ ਵਿਚ ਭੇਜੇ ਜਾਣ ਸਮੇਂ ਆਪ ਨੂੰ ਇਹ ਡਿਊਟੀ ਕਰਨੀ ਪਵੇਗੀ।

12. ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਤੁਹਾਨੂੰ ਸੌਂਪੀ ਗਈ ਕੋਈ ਵੀ ਜ਼ਿੰਮੇਂਵਾਰੀ ਜਿਵੇਂ ਕਿ ਪ੍ਰੀਖਿਆ ਨਿਗਰਾਨ/ਉਪ ਸੁਪਰਡੈਂਟ/ਸੁਪਰਡੈਂਟ/ਉਪ ਪ੍ਰੀਖਿਅਕ/ਮੁੱਖ ਪ੍ਰੀਖਿਅਕ ਜਾਂ ਸਕੂਲ ਦੇ ਪ੍ਰੀਖਿਆ ਕੰਟਰੋਲਰ ਵਜੋਂ ਕੋਈ ਵੀ ਜ਼ਿੰਮੇਂਵਾਰੀ ਹੋਵੇ, ਨਿਭਾਉਣੀ ਹੋਵੇਗੀ ਅਤੇ ਇਹ ਜ਼ਿੰਮੇਂਵਾਰੀ ਤੁਹਾਡੀ ਸਕੂਲ ਦੀਆਂ ਆਮ ਡਿਊਟੀਆਂ ਦਾ ਹੀ ਇੱਕ ਅਨਿਖੜਵਾਂ ਹਿੱਸਾ ਹੋਵੇਗੀ।

13. ਤੁਹਾਨੂੰ ਠੇਕੇ ਤੇ ਆਧਾਰਿਤ ਨਿਯੁਕਤੀ ਦੇ ਪੂਰੇ ਸਮੇਂ ਦੌਰਾਨ 5400/- ਰੁਪਏ ਪ੍ਰਤੀ ਮਹੀਨਾ ਤੋਂ ਬਿਨਾ ਕੋਈ ਹੋਰ ਵਿੱਤੀ ਲਾਭ, ਸਲਾਨਾ ਤਰੱਕੀ, ਤਨਖਾਹ ਵਿਚ ਕਿਸੇ ਕਿਸਮ ਦਾ ਵਾਧਾ ਜਾਂ ਭੱਤੇ ਆਦਿ ਨਹੀਂ ਦਿੱਤੇ ਜਾਣਗੇ।

14. ਠੇਕੇ ਦੇ ਕੁੱਲ ਸਮੇਂ ਭਾਵ ਸਾਢੇ ਤਿੰਨ ਸਾਲਾਂ (ਤਿੰਨ ਸਾਲ ਛੇ ਮਹੀਨੇ) ਵਿਚੋਂ ਆਪ ਨੂੰ ਪੇਂਡੂ/ਸਰਹੱਦੀ/ਬੇਟ ਜਾਂ ਮੰਡ ਏਰੀਏ ਵਿਚ ਘੱਟੋ ਘੱਟ 2 ਸਾਲ ਲਈ ਸੇਵਾ ਕਰਨੀ ਪਵੇਗੀ।

15. ਜੇਕਰ ਸਰਕਾਰੀ ਕੰਮ ਕਾਜ ਲਈ ਤੁਹਾਨੂੰ ਪੰਜਾਬ ਰਾਜ ਜਾਂ ਪੰਜਾਬ ਰਾਜ ਤੋਂ ਬਾਹਰ ਭੇਜਿਆ ਜਾਂਦਾ ਹੈ ਤਾਂ ਤੁਹਾਨੂੰ ਸਭ ਤੋਂ ਛੋਟੇ ਰੂਟ ਰਾਹੀਂ ਕੀਤੇ ਬੱਸ ਸਫਰ ਦਾ ਅਸਲ ਕਿਰਾਇਆ ਜਾਂ ਦੂਜੇ ਦਰਜੇ ਦਾ ਰੇਲ ਦਾ ਕਿਰਾਇਆ ਸਮੇਤ ਲੋਕਲ ਚਾਰਜਿਜ਼ ਅਤੇ ਰਿਕਸ਼ਾ ਕਿਰਾਇਆ ਜੋ ਵੀ ਸਮਰੱਥ ਅਧਿਕਾਰੀ ਪ੍ਰਵਾਨ ਕਰਨਗੇ ਅਨੁਸਾਰ ਅਦਾ ਕੀਤਾ ਜਾਵੇਗਾ, ਪਰੰਤੂ ਇਹ ਰਾਸ਼ੀ ਰੈਗੂਲਰ ਅਧਿਆਪਕਾਂ ਵਜੋਂ ਮਿਲਣਯੋਗ ਅਜਿਹੇ ਕੰਮਾਂ ਲਈ ਰਾਸ਼ੀ ਤੋਂ ਕਿਸੇ ਵੀ ਹਾਲਤ ਵਿਚ ਵੱਧ ਅਦਾ ਨਹੀਂ ਕੀਤੀ ਜਾਵੇਗੀ।

16. ਤੁਹਾਨੂੰ ਨਿਯੁਕਤੀ ਵਾਲੀ ਥਾਂ ਤੇ ਹਾਜ਼ਰ ਹੋਣ ਲਈ ਕੋਈ ਸਫਰੀ ਭੱਤਾ/ਰੋਜਾਨਾ ਭੱਤਾ ਨਹੀਂ ਦਿੱਤਾ ਜਾਵੇਗਾ।

17. ਤੁਹਾਨੂੰ ਪੂਰੇ ਸਾਲ ਜਨਵਰੀ ਤੋਂ ਦਸੰਬਰ ਤੱਕ, ਜੇਕਰ ਤੁਸੀਂ ਮਰਦ ਹੋ ਤਾਂ 10, ਅਤੇ ਜੇਕਰ ਤੁਸੀਂ ਇਸਤਰੀ ਹੋ ਤਾਂ 20 ਅਚਨਚੇਤ ਛੁੱਟੀਆਂ ਮਿਲਣਗੀਆਂ। ਇਸ ਤੋਂ ਵੱਧ ਲਈਆਂ ਛੁੱਟੀਆਂ ਬਿਨਾਂ ਤਨਖਾਹ ਦੇ ਹੋਣਗੀਆਂ। ਇਸਤਰੀ ਸਿੱਖਿਆ ਸਰਵਿਸ ਪ੍ਰੋਵਾਈਡਰ ਨੂੰ ਪ੍ਰਸੂਤਾ ਛੁੱਟੀ ਵੱਧ ਤੋਂ ਵੱਧ ਤਿੰਨ ਮਹੀਨੇ ਲਈ ਮਿਲਣਯੋਗ ਹੋਵੇਗੀ ਪਰੰਤੂ ਇਹ ਛੁੱਟੀ ਬਿਨਾ ਤਨਖਾਹ ਦੇ ਮਿਲੇਗੀ।

18. ਜੇਕਰ ਤੁਸੀਂ ਸਮਰੱਥ ਅਧਿਕਾਰੀ ਦੀ ਆਗਿਆ ਬਗੈਰ ਲਗਾਤਾਰ 10 ਦਿਨਾਂ ਤੋਂ ਵੱਧ ਗੈਰ ਹਾਜ਼ਰ ਰਹਿੰਦੇ ਹੋ ਤਾਂ ਤੁਹਾਡੀ ਇਹ ਠੇਕਾ ਆਧਾਰਿਤ ਨਿਯੁਕਤੀ ਬਗੈਰ ਕਿਸੇ ਨੋਟਿਸ ਦਿੱਤੇ ਰੱਦ ਸਮਝੀ ਜਾਵੇਗੀ।

19. ਜੇਕਰ ਤੁਸੀਂ ਸਵੈ ਇੱਛਤ ਤੌਰ ਤੇ ਇਸ ਠੇਕਾ ਆਧਾਰਿਤ ਨਿਯੁਕਤੀ ਨੂੰ ਛੱਡਣਾ ਚਾਹੁੰਦੇ ਹੋ ਤਾਂ ਤੁਹਾਨੂੰ ਇੱਕ ਮਹੀਨੇ ਦਾ ਅਗਾਊਂ ਲਿਖਤੀ ਨੋਟਿਸ ਦੇਣਾ ਪਵੇਗਾ ਜਾਂ ਇੱਕ ਮਹੀਨੇ ਦੀ ਠੇਕਾ ਆਧਾਰਿਤ ਮਿਲਣਯੋਗ ਰਕਮ ਜਮਾਂ ਕਰਾਉਣੀ ਪਵੇਗੀ ਜਾਂ ਜੇਕਰ ਨੋਟਿਸ ਦਾ ਸਮਾਂ 30 ਦਿਨਾਂ ਤੋਂ ਘੱਟ ਹੈ ਤਾਂ ਤੁਹਾਨੂੰ ਉਸ ਸਮੇਂ ਦੀ ਅਨੁਪਾਤਕ ਰਕਮ ਜਮਾਂ ਕਰਾਉਣੀ ਪਵੇਗੀ।

20. ਤੁਸੀਂ ਨਿਯੁਕਤੀ ਸਬੰਧੀ ਹਾਜ਼ਰ ਹੋਣ ਸਮੇਂ ਹੇਠ ਲਿਖੇ ਦਸਤਾਵੇਜ ਨਿਮਨ ਹਸਤਾਖਰੀ ਕੋਲ ਜਮਾਂ ਕਰਾਉਗੇ।

(ੳ) ਪੰਜਾਬੀ ਵਿਸ਼ੇ ਨਾਲ ਦਸਵੀਂ ਪਾਸ ਕਰਨ ਦਾ ਅਕਾਦਮਿਕ ਅਤੇ ਕਿੱਤਾ ਯੋਗਤਾਵਾਂ ਸਬੰਧੀ ਸਬੂਤ।

(ਅ) ਤੁਹਾਡੇ ਆਚਰਣ ਸਬੰਧੀ ਤੁਹਾਡੇ ਦੁਆਰਾ ਆਖਰੀ ਸੰਸਥਾ ਜਿਸ ਵਿਚ ਤੁਸੀਂ ਹਾਜ਼ਰ ਰਹੇ ਹੋ, ਦੇ ਸਕੂਲ/ਕਾਲਜ ਅਤੇ ਯੂਨੀਵਰਸਿਟੀ ਦੇ ਅਕਾਦਮਿਕ ਮੁੱਖ ਅਫਸਰ ਦੁਆਰਾ ਦਿੱਤਾ ਆਚਰਣ ਸਬੰਧੀ ਸਰਟੀਫਿਕੇਟ ਅਤੇ ਦੋ ਜ਼ਿੰਮੇਂਵਾਰ ਵਿਅਕਤੀਆਂ ਵੱਲੋਂ, ਜੋ ਤੁਹਾਡੇ ਰਿਸ਼ਤੇਦਾਰ ਨਾ ਹੋਣ ਅਤੇ ਤੁਹਾਨੂੰ ਚੰਗੀ ਤਰ੍ਹਾਂ ਜਾਣਦੇ ਹੋਣ, ਦੁਆਰਾ ਦਿੱਤਾ ਗਿਆ ਸਰਟੀਫਿਕੇਟ।

(ੲ) ਇੱਕ ਅਜਿਹਾ ਹਲਫਨਾਮਾ ਜਿਸ ਵਿਚ ਇਹ ਦਰਜ ਹੋਵੇ ਕਿ ਤੁਹਾਨੂੰ ਕਿਸੇ ਸਿਵਲ ਜਾਂ ਫੌਜਦਾਰੀ ਕੋਰਟ ਅਨੁਸਾਰ ਦੋਸ਼ੀ ਨਹੀਂ ਠਹਿਰਾਇਆ ਗਿਆ ਅਤੇ ਕਿਸੇ ਵੀ ਕਾਰਨ ਤੁਹਾਨੂੰ ਰਾਜ/ਭਾਰਤ ਸਰਕਾਰ ਜਾਂ ਕਿਸੇ ਹੋਰ ਅਦਾਰੇ ਵੱਲੋਂ ਨੌਕਰੀ ਵਿਚੋਂ ਨਹੀਂ ਕੱਢਿਆ ਗਿਆ।

21. ਜੇਕਰ ਤੁਸੀਂ ਠੇਕੇ ਤੇ ਆਧਾਰਿਤ ਨਿਯੁਕਤੀ ਦਾ ਸਾਢੇ ਤਿੰਨ ਸਾਲ (ਤਿੰਨ ਸਾਲ ਛੇ ਮਹੀਨੇ) ਦਾ ਸਮਾਂ ਜਿਸ ਵਿਚ ਘੱਟੋ ਘੱਟ 2 ਸਾਲ ਦਾ ਸਮਾਂ ਪੇਂਡੂ/ਬਾਰਡਰ/ਬੇਟ ਜਾਂ ਮੰਡ ਦਾ ਏਰੀਆ ਸ਼ਾਮਲ ਹੋਵੇ ਅਤੇ ਇਹਨਾਂ ਸਾਢੇ ਤਿੰਨਾਂ ਸਾਲਾਂ ਵਿਚ ਤੁਹਾਡਾ ਕੰਮਕਾਜ ਅਤੇ ਵਤੀਰਾ ਤਸੱਲੀਬਖਸ਼ ਰਿਹਾ ਹੋਵੇ ਤਾਂ ਤੁਹਾਨੂੰ ਮਾਸਟਰ/ਮਿਸਟ੍ਰੈੱਸ ਦੇ ਘੱਟੋ ਘੱਟ ਸਟੇਜ ਦੇ ਸਕੇਲ 5480-160-5800-200-7000-220-8100-275-8925 (ਸਮੇਂ ਸਮੇਂ ਅਨੁਸਾਰ ਸੋਧ ਲਾਗੂ ਹੋਵੇਗੀ) ਦੇ ਵਿਚ ਵਿਚਾਰਿਆ ਜਾ ਸਕਦਾ ਹੈ ਅਤੇ ਇਹ ਰੈਗੂਲਰ ਨਿਯੁਕਤੀ ਮੁੱਢਲੇ ਤੌਰ ਤੇ ਮੰਨੀ ਜਾਵੇਗੀ ਅਤੇ ਕਿਸੇ ਵੀ ਹਾਲਤ ਵਿਚ ਤੁਹਾਨੂੰ ਇਸ ਸਿੱਖਿਆ ਸਰਵਿਸ ਪ੍ਰੋਵਾਈਡਰ ਦੇ ਤੌਰ ਤੇ

[ ਸਿੱਖਿਆ ਮੰਤਰੀ ]

ਠੇਕਾ ਆਧਾਰਿਤ ਕੀਤੀ ਸੇਵਾ ਦਾ ਕੋਈ ਵੀ ਲਾਭ ਨਹੀਂ ਦਿੱਤਾ ਜਾਵੇਗਾ।

22. ਜੇਕਰ ਠੇਕੇ ਤੇ ਆਧਾਰਿਤ ਨਿਯੁਕਤੀ ਦੀ ਪੇਸ਼ਕਸ਼ ਵਾਲੇ ਇਸ ਪੱਤਰ ਵਿਚ ਦਰਜ ਸ਼ਰਤਾਂ ਸਬੰਧੀ ਕੋਈ ਪ੍ਰਸ਼ਨ ਉਤਪੰਨ ਹੁੰਦਾ ਹੈ ਤਾਂ ਉਸ ਸਬੰਧੀ ਮਾਮਲਾ ਨਿਮਨ ਹਸਤਾਖਰੀ ਦੁਆਰਾ ਵਿਚਾਰਿਆ ਜਾਵੇਗਾ, ਜਿਸ ਦਾ ਫੈਸਲਾ ਅੰਤਮ ਹੋਵੇਗਾ ਅਤੇ ਸਾਰੇ ਸਬੰਧਤਾਂ ਨੂੰ ਮੰਨਣਾ ਪਵੇਗਾ। ਇਸ ਨੁਕਤੇ ਸਬੰਧੀ ਇਹ ਵੀ ਸਪਸ਼ਟ ਕੀਤਾ ਜਾਂਦਾ ਹੈ ਕਿ ਜੇਕਰ ਨਿਮਨ ਹਸਤਾਖਰੀ ਇਹ ਸਮਝੇ ਕਿ ਇਸ ਠੇਕੇ ਤੇ ਆਧਾਰਿਤ ਨਿਯੁਕਤੀ ਦੀ ਪੇਸ਼ਕਸ਼ ਸਬੰਧੀ ਕਿਸੇ ਵੀ ਨੁਕਤੇ ਦੀ ਪਵਿੱਤਰਤਾ ਤੁਹਾਡੇ ਵੱਲੋਂ ਭੰਗ ਕੀਤੀ ਗਈ ਹੈ ਤਾਂ ਇਸ ਸਬੰਧੀ ਨਿਮਨ ਹਸਤਾਖਰੀ ਅਜਿਹੀ "ਤੱਥ ਲੱਭਣ ਸਬੰਧੀ ਪੜਤਾਲ" ਕਿਸੇ ਯੋਗ ਸਰਕਾਰੀ ਅਧਿਕਾਰੀ ਜਾਂ ਕਰਮਚਾਰੀ ਰਾਹੀਂ ਕਰਵਾ ਸਕਦਾ ਹੈ।

23. ਨਿਯੁਕਤੀ ਦੇ ਇਸ ਪੇਸ਼ਕਸ਼ ਪੱਤਰ ਤੋਂ ਜੋ ਵੀ ਝਗੜੇ ਜਾਂ ਕਿਸੇ ਮੱਦ ਤੇ ਮੱਤਭੇਦ ਉਤਪੰਨ ਹੁੰਦੇ ਹਨ ਤਾਂ ਉਹਨਾਂ ਦੇ ਨਿਰਣੇ ਲਈ ਕੇਸ ਸਕੱਤਰ, ਪੰਜਾਬ ਸਰਕਾਰ, ਸਕੂਲ ਸਿੱਖਿਆ ਵਿਭਾਗ ਨੂੰ ਭੇਜਿਆ ਜਾਵੇਗਾ ਜੋ ਕੇਵਲ ਅਤੇ ਕੇਵਲ ਇਕੱਲਾ ਆਰਬੀਟਰੇਟਰ ਮੰਨਿਆ ਗਿਆ ਹੈ, ਆਰਬੀਟਰੇਸ਼ਨ ਦਾ ਸਥਾਨ ਚੰਡੀਗੜ੍ਹ ਵਿਖੇ ਜਿੱਥੇ ਸਕੱਤਰ, ਪੰਜਾਬ ਸਰਕਾਰ, ਸਕੂਲ ਸਿੱਖਿਆ ਵਿਭਾਗ ਦਾ ਦਫਤਰ ਹੈ, ਮੰਨਿਆ ਜਾਵੇਗਾ।

24. ਠੇਕੇ ਤੇ ਆਧਾਰਿਤ ਇਸ ਨਿਯੁਕਤੀ ਲਈ ਇਸ ਪੇਸ਼ਕਸ਼ ਪੱਤਰ ਵਿਚ ਦਰਜ ਸ਼ਰਤਾਂ ਦੀ ਸਹਿਮਤੀ ਵਜੋਂ ਤੁਹਾਨੂੰ ਇਕ ਇਕਰਾਰਨਾਮਾ ਵੀ ਹਸਤਾਖਰ ਕਰਨਾ ਹੋਵੇਗਾ।

25. ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਲੰਬਿਤ ਸਿਵਲ ਰਿੱਟ ਪਟੀਸ਼ਨ ਨੰ: 6801/2007 ਸੁਦੇਸ਼ ਰਾਣੀ ਬਨਾਮ ਪੰਜਾਬ ਸਟੇਟ ਅਤੇ ਅਜਿਹੇ ਹੋਰ ਕੋਰਟ ਕੇਸਾਂ ਦਾ ਅੰਤਿਮ ਫੈਸਲਾ ਆਪ ਤੇ ਲਾਗੂ ਹੋਵੇਗਾ।

ਕੈਪਟਨ ਬਲਬੀਰ ਸਿੰਘ ਬਾਠ : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਭੈਣ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਠੇਕਾ ਪ੍ਰਣਾਲੀ ਹੇਠ ਭਰਤੀ ਕੀਤੇ ਗਏ ਜਿੰਨੇ ਵੀ ਟੀਚਰ ਸਾਹਿਬਾਨ ਹਨ, ਭੈਣ ਭਰਾ ਹਨ ਮੇਰੇ, ਸਰਵ ਸਿੱਖਿਆ ਅਭਿਆਨ ਰਾਹੀਂ ਜਿੰਨੀ ਵੀ ਭਰਤੀ ਹੋਈ ਹੈ, ਉਨ੍ਹਾਂ ਦੇ ਵਿੱਦਿਆ ਦੇ ਮਿਆਰ ਅਨੁਸਾਰ ਤਨਖਾਹ ਦਾ ਬਹੁਤ ਫਰਕ ਹੈ। ਚਲੋ ਤਨਖਾਹਾਂ ਨੂੰ ਤਾਂ ਬਰਦਾਸ਼ਤ ਕਰ ਲਿਆ ਗਿਆ, ਕੀ ਉਨ੍ਹਾਂ ਨੂੰ ਘਰ ਦੇ ਨੇੜੇ ਲਿਆਉਣ ਲਈ ਸੇਵਾ ਨਿਯਮਾਂ ਵਿਚ ਕੋਈ ਸੋਧ ਹੋ ਸਕਦੀ ਹੈ, ਕਿਉਂਕਿ ਤਨਖਾਹ ਬਹੁਤ ਥੋੜ੍ਹੀ ਮਿਲਦੀ ਹੈ ਤਾਂ ਕਿ ਉਨ੍ਹਾਂ ਦਾ ਗੁਜ਼ਾਰਾ ਹੋ ਸਕੇ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਸਰਵ ਸਿੱਖਿਆ ਅਭਿਆਨ ਰਾਹੀਂ ਵੀ ਅਸੀਂ ਟੀਚਰ ਭਰਤੀ ਕੀਤੇ ਹਨ ਅਤੇ ਸਿੱਖਿਆ ਵਿਭਾਗ ਵਿਚ ਵੀ 14000 ਅਧਿਆਪਕ

ਪ੍ਰਾਇਮਰੀ ਸਕੂਲਾਂ ਅਤੇ ਮਾਡਲ ਸਕੂਲਾਂ ਵਿਚ ਮਾਸਟਰ ਕਾਡਰ ਵਿਚ ਭਰਤੀ ਕੀਤੇ ਗਏ ਸਨ। ਜਦੋਂ ਇਨ੍ਹਾਂ ਦੀ ਭਰਤੀ ਕੀਤੀ ਗਈ ਸੀ ਤਾਂ ਮੁੱਖ ਮਨੋਰਥ ਸੀ ਕਿ ਪਿੰਡਾਂ ਵਿਚ ਜਿੱਥੇ-ਜਿੱਥੇ ਵੀ ਆਸਾਮੀਆਂ ਖਾਲੀ ਹਨ, ਉਨ੍ਹਾਂ ਨੂੰ ਤਾਇਨਾਤ ਕੀਤਾ ਜਾਵੇ। ਉਨ੍ਹਾਂ ਦੇ ਨਿਯੁਕਤੀ ਪੱਤਰ ਵਿਚ ਇਹ ਸ਼ਰਤ ਸ਼ਾਮਿਲ ਕੀਤੀ ਗਈ ਸੀ ਕਿ ਉਨ੍ਹਾਂ ਨੂੰ ਪੇਂਡੂ ਖੇਤਰ ਵਿਚ, ਬੇਟ ਏਰੀਏ ਵਿਚ, ਬਾਰਡਰ ਏਰੀਏ ਵਿਚ, ਕੰਡੀ ਏਰੀਏ ਵਿਚ ਅਤੇ ਮੰਡ ਖੇਤਰ ਵਿਚ ਲਗਾਇਆ ਜਾਵੇਗਾ ਅਤੇ 2 ਸਾਲ ਘੱਟੋ ਘੱਟ ਇਹ ਉੱਥੇ ਤਾਇਨਾਤ ਰਹਿਣਗੇ।

**ਕੈਪਟਨ ਬਲਬੀਰ ਸਿੰਘ ਬਾਠ** : ਮਾਨਯੋਗ ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਵੀ ਇੱਥੇ ਬੈਠੇ ਹਨ ਅਤੇ ਉਪ ਮੁੱਖ ਮੰਤਰੀ ਜੀ ਵੀ ਬੈਠੇ ਹਨ। ਭੈਣ ਜੀ ਵੀ ਹਨ। ਆਪਣੀ ਸਟੇਟ ਵਿਚ ਵਿੱਦਿਆ ਦਾ ਮਿਆਰ ਇੱਕ ਹੈ ਪਰ ਟੀਚਰਾਂ ਦੀਆਂ ਤਨਖਾਹਾਂ ਵਿਚ ਬਹੁਤ ਵੱਡਾ ਫਰਕ ਹੈ। ਕੀ ਇਹ ਇਸ ਤੇ ਮੁੜ ਵਿਚਾਰ ਕਰਨਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਵੱਖ-ਵੱਖ ਸ਼੍ਰੇਣੀਆਂ ਦੇ ਅਧਿਆਪਕ ਹਨ ਜਿਹੜੇ ਠੇਕੇ ਤੇ ਰੱਖੇ ਜਾਂਦੇ ਹਨ ਔਰ ਜਦੋਂ ਵੱਖ-ਵੱਖ ਜੱਥੇਬੰਦੀਆਂ ਦੇ ਨਾਲ ਗੱਲ ਹੁੰਦੀ ਹੈ ਤਾਂ ਉਨ੍ਹਾਂ ਵੱਲੋਂ ਦਿੱਤੀ ਸਹਿਮਤੀ ਦੇ ਅਨੁਸਾਰ ਅਧਿਆਪਕ ਭਰਤੀ ਕੀਤੇ ਜਾਂਦੇ ਹਨ। ਜਿੱਥੋਂ ਤੱਕ ਸਰਬ ਸਿੱਖਿਆ ਅਭਿਆਨ ਦਾ ਤਾਅਲੁੱਕ ਹੈ ਉੱਥੇ ਜਿਹੜੇ ਟੀਚਰ ਭਰਤੀ ਕੀਤੇ ਹਨ, ਉਸ ਵਿਚ ਸਾਇੰਸ ਮਾਸਟਰ ਕੇਂਦਰ ਸਰਕਾਰ ਵੱਲੋਂ ਨਿਯੁਕਤ ਹਨ ਤੇ ਉਨ੍ਹਾਂ ਨੂੰ 16,500/- ਰੁਪਏ ਪ੍ਰਤੀ ਮਹੀਨਾ ਤਨਖਾਹ ਦਿੱਤੀ ਜਾਂਦੀ ਹੈ। ਜਿਹੜੇ ਈ.ਟੀ.ਟੀ. ਟੀਚਰ ਹਨ, ਉਨ੍ਹਾਂ ਨੂੰ 14,000/- ਰੁਪਏ ਪ੍ਰਤੀ ਮਹੀਨਾ ਤਨਖਾਹ ਦਿੱਤੀ ਜਾਂਦੀ ਹੈ। ਜਿਹੜੇ ਪੰਜਾਬ ਸਰਕਾਰ ਵੱਲੋਂ 14,000 ਟੀਚਰ ਭਰਤੀ ਕੀਤੇ ਗਏ ਤੇ ਜਿੱਥੋਂ ਤੱਕ ਈ.ਟੀ.ਟੀ. ਟੀਚਰਜ਼ ਦਾ ਤਾਅਲੁੱਕ ਹੈ, ਉਨ੍ਹਾਂ ਨਾਲ ਜੋ ਮੁਆਹਿਦਾ ਕੀਤਾ ਸੀ, ਉਸ ਅਨੁਸਾਰ ਉਨ੍ਹਾਂ ਨੂੰ ਜੋ ਤਨਖਾਹ ਦਿੱਤੀ ਜਾਣੀ ਸੀ, ਉਹ 4500/- ਰੁਪਏ ਪ੍ਰਤੀ ਮਹੀਨਾ ਸੀ ਔਰ ਮਾਸਟਰ ਕਾਡਰ ਵਾਲਿਆਂ ਨੂੰ 5400/- ਰੁਪਏ ਪ੍ਰਤੀ ਮਹੀਨਾ ਦਿੱਤੀ ਜਾਣੀ ਸੀ ਪਰ ਇਸ ਵਿਚ ਵਾਧਾ ਕਰ ਦਿੱਤਾ ਗਿਆ ਹੈ। ਉਨ੍ਹਾਂ ਦੀਆਂ ਜੱਥੇਬੰਦੀਆਂ ਨਾਲ ਗੱਲ ਹੋਈ ਸੀ ਅਤੇ ਉਨ੍ਹਾਂ ਦੀ ਸਹਿਮਤੀ ਨਾਲ ਤਨਖਾਹਾਂ ਵਿਚ ਵਾਧਾ ਕੀਤਾ ਗਿਆ ਹੈ। ਮਾਸਟਰ ਕਾਡਰ ਨੂੰ ਹੁਣ 8100/- ਰੁਪਏ ਪ੍ਰਤੀ ਮਹੀਨਾ ਦਿੱਤਾ ਜਾ ਰਿਹਾ ਹੈ ਔਰ ਈ.ਟੀ.ਟੀ. ਟੀਚਰਜ਼ ਨੂੰ 6825/- ਰੁਪਏ ਪ੍ਰਤੀ ਮਹੀਨਾ ਦਿੱਤਾ ਜਾ ਰਿਹਾ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1515*

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

** Reply to Starred Question No. 1515 has no been received till 8.4.2011 i.e. the date on which this debate was sent to the press for final printing.

Please See Appendix

ਨਿਸ਼ਾਨ ਵਾਲੇ ਪ੍ਰਸ਼ਨ ਨੰ: 1430 ਅਤੇ 1513**

ਮਾਨਯੋਗ ਸਪੀਕਰ : ਇਨ੍ਹਾਂ ਸਵਾਲਾਂ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਸਰਦਾਰ ਅਜਾਇਬ ਸਿੰਘ ਭੱਟੀ : ਸਪੀਕਰ ਸਾਹਿਬ, ਇਸ (ਸਵਾਲ ਨੰ: 1513) ਦਾ ਜਵਾਬ ਇਸੇ ਸੈਸ਼ਨ ਵਿਚ ਆ ਜਾਵੇਗਾ?

ਮਾਨਯੋਗ ਸਪੀਕਰ : ਮੈਂ ਵੇਖ ਲੈਂਦਾ ਹਾਂ ਕਿ ਕਦੋਂ ਤੱਕ ਮੁਲਤਵੀ ਹੋਇਆ ਹੈ। ਜੇ ਗੁੰਜਾਇਸ਼ ਹੋਈ ਤਾਂ ਜ਼ਰੂਰ ਆ ਜਾਵੇਗਾ।

---

ਪਸ਼ੂ ਪਾਲਣ ਵਿਭਾਗ ਦੁਆਰਾ ਵੀਰਜ ਦੀ ਬਰਾਮਦ

*1496. ਕੈਪਟਨ ਬਲਬੀਰ ਸਿੰਘ ਬਾਠ : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਸਾਲ 2002 ਦੇ ਅਰੰਭ ਤੋਂ ਸਾਲ 2007 ਦੇ ਅੰਤ ਤੱਕ ਗਊਆਂ, ਮੱਝਾਂ ਲਈ ਬਾਹਰਲੇ ਦੇਸ਼ਾਂ ਤੋਂ ਕੋਈ ਵੀਰਜ ਮੰਗਵਾਇਆ ਗਿਆ ਸੀ; ਜੇਕਰ ਮੰਗਵਾਇਆ ਗਿਆ ਸੀ ਤਾਂ ਕਿਸ-ਕਿਸ ਦੇਸ਼ ਵਿਚੋਂ, ਕਿੰਨਾ-ਕਿੰਨਾ ਤੇ ਕਿਸ-ਕਿਸ ਕੀਮਤ ਦਾ ਵੀਰਜ ਪ੍ਰਾਪਤ ਹੋਇਆ?

(ਅ) ਕੀ ਮਹਿਕਮਾ ਮੱਝਾਂ/ਗਊਆਂ ਲਈ ਵੀਰਜ ਦੀ ਸੰਭਾਲ ਲਈ ਤਰਲ ਨਾਈਟਰੋਜਨ ਗੈਸ ਵੀ ਮੁੱਲ ਲੈਂਦਾ ਹੈ ਜਾਂ ਮੰਗਵਾਉਂਦਾ ਹੈ; ਜੇਕਰ ਹੈ ਤਾਂ ਸਾਲ 2006 ਦੇ ਅਰੰਭ ਤੋਂ 2009 ਦੇ ਅੰਤ ਤੱਕ ਕਿੰਨੀ ਮਾਤਰਾ ਵਿਚ ਤਰਲ ਗੈਸ ਮੰਗਵਾਈ/ਵੰਡੀ ਗਈ?

ਸਰਦਾਰ ਗੁਲਜ਼ਾਰ ਸਿੰਘ ਰਣੀਕੇ : (ੳ) ਸਾਲ 2002 ਦੇ ਅਰੰਭ ਤੋਂ ਸਾਲ 2007 ਦੇ ਅੰਤ ਤੱਕ ਬਾਹਰਲੇ ਦੇਸ਼ ਤੋਂ ਗਾਵਾਂ ਲਈ ਵੀਰਜ ਦੇ ਟੀਕੇ ਮੰਗਵਾਏ ਗਏ ਸਨ। ਇਸ ਸਮੇਂ ਦੌਰਾਨ ਮੱਝਾਂ ਲਈ ਬਾਹਰਲੇ ਦੇਸ਼ਾਂ ਤੋਂ ਕੋਈ ਵੀਰਜ ਨਹੀਂ ਮੰਗਵਾਇਆ ਗਿਆ। ਗਊਆਂ ਲਈ ਵੀਰਜ ਦੇ 1,15,000 ਟੀਕੇ ਨਿਊਜ਼ੀਲੈਂਡ ਤੋਂ 2.15 ਅਮਰੀਕਨ ਡਾਲਰ ਪ੍ਰਤੀ ਟੀਕੇ ਦੇ ਹਿਸਾਬ ਨਾਲ ਮਈ, 2002 ਵਿਚ ਮੰਗਵਾਏ ਸਨ।

(ਅ) ਸਾਲ 2006 ਦੇ ਅਰੰਭ ਤੋਂ ਸਾਲ 2009 ਦੇ ਅੰਤ ਤੱਕ ਕੁੱਲ 23,60,653 ਕਿਲੋ ਤਰਲ ਨਾਈਟਰੋਜਨ ਗੈਸ ਮੰਗਵਾਈ/ਵੰਡੀ ਗਈ।

ਕੈਪਟਨ ਬਲਬੀਰ ਸਿੰਘ ਬਾਠ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ

---

** For Starred Question Nos. 1430 and 1513 and replies thereto, please see Appendix to this Debates.

ਕਰਨੀ ਚਾਹੁੰਦਾ ਹਾਂ ਕਿ 57.50 ਲੱਖ ਰੁਪਏ ਦੇ ਮੁੱਲ ਦੇ ਟੀਕੇ ਮੰਗਵਾਏ ਗਏ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਨਾਲ ਸੂਬੇ ਦੇ ਦੁਧਾਰੂ ਪਸ਼ੂਆਂ ਦੀ ਨਸਲ ਸੁਧਰੀ? ਸਪੀਕਰ ਸਾਹਿਬ, ਪਹਿਲਾਂ ਇਹ ਕਿਹਾ ਗਿਆ ਸੀ ਕਿ 30 ਤੋਂ 35 ਲੀਟਰ ਤੱਕ ਦੁਧਾਰੂ ਪਸ਼ੂ ਦੁੱਧ ਦੇਣਗੇ ਪਰ ਦਿੱਤਾ ਕੇਵਲ 7-8 ਕਿਲੋ। ਇਸ ਕਰਕੇ ਮੇਰੀ ਬੇਨਤੀ ਹੈ ਕਿ ਕੀ ਮੰਤਰੀ ਜੀ ਇਸ ਦੀ ਪੜਤਾਲ ਕਰਵਾਉਣਗੇ ਕਿ ਇੰਨਾ ਖਰਚਾ ਕਰਕੇ ਵੀ ਪਰਾਪਰ ਰਿਜ਼ਲਟ ਕਿਉਂ ਨਹੀਂ ਨਿਕਲਿਆ?

ਮੰਤਰੀ : ਸਪੀਕਰ ਸਾਹਿਬ, ਜਿਹੜੀ ਸਾਡੀ ਰਿਪੋਰਟ ਹੈ, ਉਸ ਅਨੁਸਾਰ ਗਾਵਾਂ 40 ਤੋਂ 50 ਲੀਟਰ ਦੁੱਧ ਦੇ ਰਹੀਆਂ ਹਨ। ਜੇ ਮੈਂਬਰ ਸਾਹਿਬਾਨ ਦੇ ਧਿਆਨ ਵਿਚ ਕੋਈ ਇਹੋ ਜਿਹੀ ਗੱਲ ਹੈ ਤਾਂ ਇਹ ਦੱਸ ਦੇਣ, ਉਸ ਦੀ ਇਨਕੁਆਇਰੀ ਕਰਵਾ ਲਵਾਂਗੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੇਰੀ ਗੱਲ ਨਾਲ ਸਾਰਾ ਹਾਊਸ ਸਹਿਮਤ ਹੋਣਾ ਹੈ। ਇਹ ਠੀਕ ਹੈ ਕਿ ਵੀਰਜ ਆਇਆ। ਲੇਕਿਨ ਉਸ ਦੀ ਆਊਟ ਪੁੱਟ ਕੀ ਹੈ? ਵਿਰਲੇ ਕਿਤੇ ਗਾਂ ਤੋਂ 20-25 ਕਿਲੋ ਦੁੱਧ ਮਿਲ ਗਿਆ ਹੋਵੇ ਪਰ ਬਾਕੀ ਆਮ 7-8 ਕਿਲੋ ਤੋਂ ਵੱਧ ਦੁੱਧ ਨਹੀਂ ਦੇ ਰਹੀਆਂ। ਇਹ ਸਭ ਕਾਗਜ਼ੀ ਕਾਰਵਾਈ ਹੀ ਹੈ। ਅਸਲ ਵਿਚ ਕੋਈ ਦੁੱਧ ਨਹੀਂ ਵਧਿਆ ਅਤੇ ਇਹ ਸਭ ਫਰਾਡ ਹੈ, ਸਗੋਂ ਮਾੜਾ ਰਿਜ਼ਲਟ ਸਾਹਮਣੇ ਆਇਆ ਹੈ। ਮਾੜੇ ਵੀਰਜ ਕਰਕੇ ਗਾਵਾਂ ਦੁੱਧ ਨਹੀਂ ਦੇ ਰਹੀਆਂ। ਇਹ ਤਾਂ ਦੇਸੀ ਗਾਵਾਂ ਤੋਂ ਵੀ ਮਾੜੀਆਂ ਨਿਕਲੀਆਂ ਹਨ। ਇਹ ਕੁਐਸਚਨ ਇਸੇ ਕਰਕੇ ਹੀ ਆਇਆ ਹੈ। ਇਸ ਲਈ ਕੀ ਇਹ ਇਸ ਦੀ ਪੜਤਾਲ ਕਰਵਾਉਣਗੇ ਕਿ ਕੀ ਮੇਰੀ ਇਹ ਗੱਲ ਸਹੀ ਹੈ ਜਾਂ ਨਹੀਂ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਹ ਬਾਹਰੋਂ ਵੀਰਜ ਆਉਂਦਾ ਹੈ। ਇਹ ਨਿਊਜ਼ੀਲੈਂਡ ਤੋਂ ਆਉਂਦਾ ਹੈ। ਪਹਿਲਾਂ ਇਸ ਦੀ ਉੱਥੇ ਟੈਸਟਿੰਗ ਹੋਈ, ਫਿਰ ਭਾਰਤ ਸਰਕਾਰ, ਦਿੱਲੀ ਤੋਂ ਟੈਸਟਿੰਗ ਹੋਈ ਤੇ ਫਿਰ ਯੂਨੀਵਰਸਿਟੀ ਦੇ ਮਾਹਿਰਾਂ ਨੇ ਵੀ ਇਸ ਦੀ ਟੈਸਟਿੰਗ ਕੀਤੀ ਹੈ। ਸਾਡੇ ਮਹਿਕਮੇ ਤੋਂ ਵੀ ਚੈੱਕ ਹੁੰਦਾ ਹੈ, ਤਾਂ ਹੀ ਇਹ ਆਉਂਦਾ ਹੈ। ਫਿਰ ਵੀ ਜੇ ਮੈਂਬਰ ਸਾਹਿਬ ਦੇ ਧਿਆਨ ਵਿਚ ਕੁਝ ਹੈ ਤਾਂ ਇਹ ਮੈਨੂੰ ਦੱਸ ਦੇਣ। ਇਹੋ ਜਿਹੀ ਕੋਈ ਗੱਲ ਨਹੀਂ ਹੈ। 3-4 ਥਾਵਾਂ ਤੇ ਵੀਰਜ ਚੈੱਕ ਹੋ ਕੇ ਫਿਰ ਇੱਥੇ ਆਉਂਦਾ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਊਣਤਾਈ ਹੈ, ਕ੍ਰਿਪਾ ਕਰਕੇ ਇਹ ਇਸ ਨੂੰ ਚੈੱਕ ਕਰਵਾਉਣ। ਮੇਰਾ ਇਨ੍ਹਾਂ ਨੂੰ ਪ੍ਰੇਸ਼ਾਨ ਕਰਨ ਦਾ ਕੋਈ ਇਰਾਦਾ ਨਹੀਂ ਹੈ।

**ਮਾਨਯੋਗ ਸਪੀਕਰ** : ਤੁਹਾਡੀ ਨਾਲੇਜ ਵਿਚ ਕਿੰਨੀਆਂ ਕੁ ਗਾਵਾਂ ਹਨ?

**ਕੈਪਟਨ ਬਲਬੀਰ ਸਿੰਘ ਬਾਠ** : ਤੁਸੀਂ ਆਪਣੇ ਘਰ ਵਿਚ ਹੀ ਚੈੱਕ ਕਰਵਾ ਲਵੋ।

**ਮਾਨਯੋਗ ਸਪੀਕਰ** : ਸਾਡੇ ਘਰ ਹੈ ਨਹੀਂ। (ਹਾਸਾ)

ਕੈਪਟਨ ਬਲਬੀਰ ਸਿੰਘ ਬਾਠ : ਮੰਤਰੀ ਸਾਹਿਬ ਦੱਸਣ, ਇਹ ਪੜ੍ਹ ਕੇ ਸੁਣਾਉਂਦੇ ਹਨ, ਇਹ ਆਪ ਜ਼ੁਬਾਨੀ ਕੁਝ ਦੱਸਣ।

ਮਾਨਯੋਗ ਸਪੀਕਰ : ਕੀ ਦੱਸਣ ਜ਼ੁਬਾਨੀ?

ਕੈਪਟਨ ਬਲਬੀਰ ਸਿੰਘ ਬਾਠ : ਸੈਕਿੰਡ ਪਾਰਟ ਸੀ ਕਿ ਨਾਈਟਰੋਜਨ ਗੈਸ ਲਿਕੁਅਿਡ ਰੂਪ ਵਿਚ, ਤਰਲ ਰੂਪ ਵਿਚ ਮੰਗਾਉਂਦੇ ਹਨ। ਉਹ ਜਦੋਂ ਥੱਲੇ ਤੱਕ ਆਉਂਦੀ ਹੈ ਤਾਂ ਅੱਧੀ ਰਹਿ ਜਾਂਦੀ ਹੈ, ਉਸ ਬਾਰੇ ਸਵਾਲ ਸੀ। ਮੈਂ ਸਿੰਪਲ ਗੱਲ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਮੋਗਾ ਦੀ ਨੈਸਲੇ ਕੰਪਨੀ ਇਹ ਗੈਸ ਮੰਗਾਉਂਦੀ ਹੈ, ਕੀ ਉਸ ਦੇ ਲੈਵਲ ਤੇ ਆਪਣੇ ਪੰਜਾਬ ਨੂੰ ਗੈਸ ਮੁਹੱਈਆ ਕਰਵਾਉਣਗੇ? ਉਸ ਦੇ ਲੈਵਲ ਤੇ ਲਿਆ ਕਿ ਲੋਕਾਂ ਨੂੰ ਸਪਲਾਈ ਕਰਨਗੇ ਤਾਂ ਕਿ ਜਿਹੜੀ ਗੈਸ ਇਨ-ਬਿਟਵੀਨ ਅਜਾਈਂ ਕਰਦੇ ਹਨ, ਉਹ ਲੱਖਾਂ ਰੁਪਏ ਬਚਾਏ ਜਾ ਸਕਣ?

ਮਾਨਯੋਗ ਸਪੀਕਰ : ਨਾਈਟਰੋਜਨ ਗੈਸ ਬਾਰੇ ਸਮਝਾਓ ਜੀ।

ਮੰਤਰੀ : ਸਪੀਕਰ ਸਾਹਿਬ, ਨਾਈਟਰੋਜਨ ਗੈਸ ਬਾਰੇ ਜੋ ਮੈਂਬਰ ਸਾਹਿਬ ਦੀ ਚਿੰਤਾ ਹੈ, ਅਸੀਂ ਗਲੋਬਲ ਟੈਂਡਰ ਲੈਂਦੇ ਹਾਂ। ਉਨ੍ਹਾਂ ਨਾਲ ਸਾਲ ਦਾ ਠੇਕਾ ਹੁੰਦਾ ਹੈ, ਜਿੰਨੀ-ਜਿੰਨੀ ਜ਼ਿਲ੍ਹਿਆਂ ਵਿਚ ਲੋੜ ਹੁੰਦੀ ਹੈ, ਉਹ ਸਿੱਧੀ ਭੇਜਦੇ ਹਨ।

ਮਾਨਯੋਗ ਸਪੀਕਰ : ਸਿੱਧੀ ਕਿੱਥੋਂ?

ਮੰਤਰੀ : ਉਹ ਆਪਣੀ ਏਜੰਸੀ ਵਿਚੋਂ ਲੈ ਕੇ ਆਉਂਦੇ ਹਨ, ਉਹ ਆਪ ਤਿਆਰ ਕਰਦੇ ਹਨ। ਇਕ ਸਲੰਡਰ ਵੱਧ ਤੋਂ ਵੱਧ 15 ਦਿਨ ਕੱਢਦਾ ਹੈ।

ਮਾਨਯੋਗ ਸਪੀਕਰ : ਕੀ ਗੌਰਮਿੰਟ ਆਫ ਇੰਡੀਆ ਦੀ ਏਜੰਸੀ ਹੈ?

ਮੰਤਰੀ : ਜਿਹੜੀਆਂ ਇਹ ਏਜੰਸੀਆਂ ਹਨ, ਇਹ ਭਾਰਤ ਸਰਕਾਰ ਵਲੋਂ ਅਪਰੂਵਡ ਹਨ। ਉਹ ਅੱਗੇ ਟੈਂਡਰ ਲੈਂਦੀਆਂ ਹਨ ਔਰ ਟੈਂਡਰ ਦੇ ਹਿਸਾਬ ਨਾਲ ਇੱਕ ਸਲੰਡਰ 15 ਦਿਨ ਕੱਢਦਾ ਹੈ। 15 ਦਿਨਾਂ ਤੋਂ ਬਾਅਦ ਫਿਰ ਜ਼ਿਲ੍ਹਿਆਂ ਵਿਚ ਜਾਂਦਾ ਹੈ। ਜੇਕਰ ਕਿਤੇ ਵੀ ਸ਼ਿਕਾਇਤ ਹੈ ਤਾਂ ਇਹ ਦੱਸ ਦੇਣ, ਅਸੀਂ ਠੀਕ ਕਰਵਾ ਦੇਵਾਂਗੇ।

---

## ਲਿੰਕ ਸੜਕਾਂ ਦੀ ਮੁਰੰਮਤ

*1486. ਸਰਦਾਰ ਅਮਰਜੀਤ ਸਿੰਘ ਸਮਰਾ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਲਿੰਕ ਸੜਕਾਂ ਦੀ ਵਿਸ਼ੇਸ਼ ਮੁਰੰਮਤ ਕਰਨ ਤੋਂ ਬਾਅਦ ਇਨ੍ਹਾਂ ਸੜਕਾਂ ਦੀ ਛੋਟੀ-ਮੋਟੀ ਮੁਰੰਮਤ ਕਰਨ ਲਈ ਸਰਕਾਰ ਦੀ ਨੀਤੀ ਕੀ ਹੈ;

(ਅ) ਕੀ ਸਰਕਾਰ ਲਿੰਕ ਸੜਕਾਂ ਦੀ ਮੁਰੰਮਤ ਅਤੇ ਰੱਖ-ਰਖਾਵ ਲਈ ਸਬੰਧਤ

ਸੜਕਾਂ ਦੇ ਠੇਕੇਦਾਰਾਂ ਦੀ ਜ਼ਿੰਮੇਵਾਰੀ ਨਿਸ਼ਚਿਤ ਕਰੇਗੀ ਜਦੋਂ ਤੱਕ ਸੜਕ ਦੀ ਅਗਲੀ ਵਿਸ਼ੇਸ਼ ਮੁਰੰਮਤ ਹੋਣੀ ਨਹੀਂ ਬਣਦੀ?

ਸਰਦਾਰ ਸੁੱਚਾ ਸਿੰਘ ਲੰਗਾਹ : (ੳ) ਲਿੰਕ ਸੜਕਾਂ ਦੀ ਵਿਸ਼ੇਸ਼ ਮੁਰੰਮਤ ਤੋਂ ਬਾਅਦ ਇਨ੍ਹਾਂ ਦੀ ਕੋਈ ਛੋਟੀ-ਮੋਟੀ ਮੁਰੰਮਤ ਨਹੀਂ ਕੀਤੀ ਜਾਂਦੀ। ਹੁਣ ਇਸ ਮੁੱਦੇ ਤੇ ਵਿਚਾਰ ਕੀਤਾ ਜਾ ਰਿਹਾ ਹੈ।

(ਅ) ਅਜਿਹੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

ਸਰਦਾਰ ਅਮਰਜੀਤ ਸਿੰਘ ਸਮਰਾ : ਸਪੀਕਰ ਸਾਹਿਬ, ਇਸ ਸੈਸ਼ਨ ਵਿਚ ਬੜਾ ਹੀ ਇੱਕ ਅਹਿਮ ਮੁੱਦਾ ਰਿਹਾ ਹੈ ਕਿ ਪੰਜਾਬ ਦੀਆਂ ਸੜਕਾਂ ਹਨ, ਸਾਡੀਆਂ ਵੱਡੀਆਂ ਰੋਡਜ਼, ਨੈਸ਼ਨਲ ਰੋਡਜ਼ ਦੀ ਹਾਲਤ ਤਾਂ ਲਗਭਗ ਠੀਕ ਹੈ ਪਰ ਜਿਹੜੀਆਂ ਲਿੰਕ ਰੋਡਜ਼ ਹਨ, ਉਨ੍ਹਾਂ ਦੀ ਹਾਲਤ ਬੜੀ ਬੁਰੀ ਹੈ ਅਤੇ ਉਨ੍ਹਾਂ ਦੀ ਰਿਪੇਅਰ ਦਾ ਸਮਾਂ ਘਟਾਇਆ ਜਾਵੇ। ਮੈਂ ਮੰਤਰੀ ਜੀ ਨੂੰ ਇੱਕ ਸਵਾਲ ਵਿਚ ਸਲਾਹ ਦਿੱਤੀ ਹੈ ਕਿ ਇਹ ਜੇਕਰ ਮਾੜੀ ਮੋਟੀ ਕਿਤੇ ਟੁੱਟੀ ਹੋਈ ਹੋਵੇ ਤਾਂ ਉਹ ਹੌਲੀ-ਹੌਲੀ ਸਾਰੀ ਸੜਕ ਹੀ ਖਰਾਬ ਹੋ ਜਾਂਦੀ ਹੈ ਪਰ ਜੇਕਰ ਉਸੇ ਵੇਲੇ ਹੀ ਮੁਰੰਮਤ ਹੋ ਜਾਵੇ ਤਾਂ ਕੁਝ ਨਾ ਕੁਝ ਬਚ ਸਕਦੀ ਹੈ। ਕੀ ਮੰਤਰੀ ਜੀ ਇਸ ਤੇ ਵਿਚਾਰ ਕਰਨਗੇ?

ਮਾਨਯੋਗ ਸਪੀਕਰ : ਇਹ ਸਵਾਲ 2-3 ਵਾਰ ਕੁਐਸ਼ਚਨ ਆਵਰ ਵਿਚ ਵੀ ਅਤੇ ਅਦਰਵਾਈਜ਼ ਵੀ ਪਹਿਲਾਂ ਡਿਸਕਸ ਹੋ ਚੁੱਕਿਆ ਹੈ।

ਸਰਦਾਰ ਅਮਰਜੀਤ ਸਿੰਘ ਸਮਰਾ : ਕਰੋ ਜੀ ਕੁਝ... (ਵਿਘਨ)... ਇੱਕ ਮਿੰਟ ਜਵਾਬ ਤਾਂ ਦੇਣ ਦਿਉ।

ਮੰਤਰੀ : ਕੋਈ ਗੱਲ ਨਹੀਂ, ਵਿਚਾਰ ਕਰ ਲਵਾਂਗੇ ਜੀ।

ਸਰਦਾਰ ਅਮਰਜੀਤ ਸਿੰਘ ਸਮਰਾ : ਇਸ ਤੇ ਅਮਲ ਕਰਨਾ ਚਾਹੀਦਾ ਹੈ।

ਮੰਤਰੀ : ਇਹ ਅੱਗੇ ਤਜਰਬਾ ਹੋ ਚੁੱਕਿਆ ਹੈ। ਲਿੰਕ ਸੜਕਾਂ ਦੀ ਸਾਲਾਨਾ ਮੁਰੰਮਤ ਦਾ ਕੰਮ ਠੇਕੇਦਾਰਾਂ ਨੂੰ ਦੇਣ ਸਬੰਧੀ ਸਰਕਾਰ ਵੱਲੋਂ ਜੂਨ, 2003 ਨੂੰ ਫੈਸਲਾ ਕੀਤਾ ਸੀ ਕਿ ਠੇਕੇਦਾਰਾਂ ਨੂੰ ਟੈਂਡਰ ਦੇ ਨਾਲ 6 ਸਾਲ ਦਾ ਸਮਾਂ ਦਿੱਤਾ ਜਾਵੇ ਪਰ ਕਿਸੇ ਠੇਕੇਦਾਰ ਨੇ ਟੈਂਡਰ ਨਹੀਂ ਸੀ ਦਿੱਤਾ। ਫਿਰ ਪਿਛਲੀ ਸਰਕਾਰ ਨੇ ਇਹ ਫੈਸਲਾ 11 ਤਰੀਕ ਨੂੰ ਵਾਪਸ ਲੈ ਲਿਆ। ਹੁਣ ਇਸ ਤੇ ਮੁੜ ਵਿਚਾਰ ਕੀਤਾ ਜਾ ਸਕਦਾ ਹੈ ਕਿ ਇਹ ਕਿਸ ਤਰ੍ਹਾਂ ਹੱਲ ਹੋ ਸਕਦਾ ਹੈ।

ਮਾਨਯੋਗ ਸਪੀਕਰ : ਵੈਸੇ ਜੇ ਗੱਲ ਚੰਗੀ ਲੱਗੇ ਤਾਂ ਉਸ ਦੇ ਨਾਲ ਹੀ ਸ਼ਰਤ ਰੱਖ ਦਿਉ, ਠੇਕੇਦਾਰ ਤੇ ਸ਼ਰਤ ਲਗਾ ਦਿਉ ਕਿ ਜੇਕਰ ਘੱਟੋ-ਘੱਟ ਇੰਨੇ ਚਿਰ ਵਿਚ ਸੜਕ ਦਾ ਨੁਕਸਾਨ ਹੋ ਗਿਆ ਤਾਂ ਉਸ ਬਾਰੇ ਜ਼ਿੰਮੇਵਾਰੀ ਫਿਰ ਉਸ ਠੇਕੇਦਾਰ ਦੀ ਹੋਵੇਗੀ। ਜੇਕਰ ਇਹ ਗੱਲ ਟੈਂਡਰ ਵਿਚ ਹੀ ਹੋ ਜਾਵੇ ਤਾਂ ਚੰਗੀ ਗੱਲ ਹੈ।

ਮੰਤਰੀ : ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ 2003 ਵਿਚ ਫੈਸਲਾ ਕੀਤਾ ਸੀ ਪਰ ਕਿਸੇ ਠੇਕੇਦਾਰ ਨੇ ਟੈਂਡਰ ਨਹੀਂ ਦਿੱਤੇ ਅਤੇ ਅਖੀਰ ਇਹ ਫੈਸਲਾ ਸਰਕਾਰ ਨੂੰ ਹੀ ਵਾਪਸ ਲੈਣਾ ਪਿਆ ਤਾਂ ਠੇਕੇਦਾਰਾਂ ਨੇ ਕੰਮ ਲਿਆ। ਹੁਣ ਇਸ ਬਾਰੇ ਸੋਚ ਰਹੇ ਹਾਂ ਕਿ ਸਪੈਸੀਫਿਕੇਸ਼ਨਜ਼ ਡਿਜ਼ਾਈਨਾਂ ਦੇ ਮੁਤਾਬਿਕ ਚੰਗੀਆਂ ਬਣਾ ਕੇ ਦਿੱਤੀਆਂ ਜਾਣ ਤਾਂ ਕਿ ਉਹ ਟੈਂਡਰ ਦੇ ਸਕਣ।

**ਸਰਦਾਰ ਅਮਰਜੀਤ ਸਿੰਘ ਸਮਰਾਂ** : ਸਪੀਕਰ ਸਾਹਿਬ, ਇਹ ਬਹੁਤ ਹੀ ਵਧੀਆ ਸੁਝਾਅ ਹੈ ਜਿਸ ਤਰ੍ਹਾਂ ਛੋਟੇ-ਛੋਟੇ ਠੇਕੇਦਾਰ ਹਨ ਉਹ ਨਵੇਂ ਨਵੇਂ ਪੈਦਾ ਹੁੰਦੇ ਹਨ ਅਤੇ ਸਸਤਾ ਟੈਂਡਰ ਲੈ ਕੇ ਸੜਕ ਬਣਾ ਕੇ ਤੁਰਦੇ ਹੁੰਦੇ ਹਨ ਅਤੇ ਮੁੜ ਕੇ ਉਹ ਸੜਕ 6 ਸਾਲ ਰਿਪੇਅਰ ਨਹੀਂ ਹੋਈ ਹੁੰਦੀ। ਇਸ ਤਰ੍ਹਾਂ ਸੜਕਾਂ ਦਾ ਬੜਾ ਹੀ ਬੁਰਾ ਹਾਲ ਰਹਿੰਦਾ ਹੈ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਦੇ ਕੰਮਾਂ ਵਿਚ ਬੜਾ ਵੱਡਾ ਧੱਬਾ ਹੈ। ਇਸ ਦਾ ਕੋਈ ਨਾ ਕੋਈ ਹੱਲ ਜ਼ਰੂਰ ਹੋਣਾ ਚਾਹੀਦਾ ਹੈ ਔਰ ਠੇਕੇਦਾਰ ਨੂੰ ਇਸ ਗੱਲ ਪ੍ਰਤੀ ਜਵਾਬਦੇਹ ਹੋਣਾ ਚਾਹੀਦਾ ਹੈ। ਉਹ ਵਧੀਆ ਮੈਟੀਰੀਅਲ ਤਾਂ ਹੀ ਪਾਉਣਗੇ ਜੇਕਰ ਉਨ੍ਹਾਂ ਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਵੇਗੀ।

**ਮਾਨਯੋਗ ਸਪੀਕਰ** : ਇਸ ਦੇ ਬਾਰੇ ਤੁਹਾਨੂੰ ਸਰਕਾਰ ਦਾ ਜਵਾਬ ਆ ਗਿਆ ਹੈ। ਹੁਣ ਅਗਲਾ ਸਵਾਲ।

---

## ਨਾਭਾ ਵਿਖੇ ਸੀਵਰੇਜ ਪ੍ਰਾਜੈਕਟ ਦੀ ਮੌਜੂਦਾ ਸਥਿਤੀ

***1511. ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਨਾਭਾ, ਜ਼ਿਲ੍ਹਾ ਪਟਿਆਲਾ ਵਿਖੇ ਸੀਵਰੇਜ ਦੇ ਪ੍ਰੋਜੈਕਟ ਦੀ ਮੌਜੂਦਾ ਸਥਿਤੀ ਕੀ ਹੈ;

(ਅ) ਕੀ ਨੇੜ ਭਵਿੱਖ ਵਿਚ ਨਾਭਾ ਸ਼ਹਿਰ ਨੂੰ ਰਾਸ਼ਟਰੀ ਸ਼ਹਿਰ ਬੁਨਿਆਦੀ ਢਾਂਚਾ ਵਿਕਾਸ ਸਕੀਮ ਵਿਚ ਸ਼ਾਮਲ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਨਾਭਾ ਵਿਖੇ ਮਿਉਂਸਿਪਲ ਡਿਵੈਲਪਮੈਂਟ ਫੰਡ ਪ੍ਰੋਜੈਕਟ ਅਧੀਨ ਸੀਵਰ ਦਾ ਕੰਮ ਕਰਵਾਉਣ ਲਈ 382.16 ਲੱਖ ਰੁਪਏ ਦਾ ਤਖਮੀਨਾ 23.9.2005 ਨੂੰ ਪਰਵਾਨ ਕੀਤਾ ਗਿਆ ਸੀ। ਇਸ ਵਿਰੁੱਧ ਪੰਜਾਬ ਸਰਕਾਰ ਵੱਲੋਂ 80 ਪ੍ਰਤੀਸ਼ਤ ਹਿੱਸਾ 305.73 ਲੱਖ ਰੁਪਏ ਅਤੇ ਨਗਰ ਕੌਂਸਲ, ਨਾਭਾ ਵੱਲੋਂ 20 ਪ੍ਰਤੀਸ਼ਤ ਹਿੱਸਾ 76.43 ਲੱਖ ਰੁਪਏ ਜਮ੍ਹਾਂ ਕਰਵਾਉਣੇ ਸਨ। ਇਸ ਵਿਚੋਂ 67.60 ਲੱਖ ਰੁਪਏ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੂੰ ਕਿਸ਼ਤਾਂ ਵਿਚ ਅਗਸਤ ਅਤੇ ਨਵੰਬਰ, 2007 ਵਿਚ ਪ੍ਰਾਪਤ ਹੋ ਗਏ ਹਨ। ਪੰਜਾਬ ਵਾਟਰ ਅਤੇ ਸੀਵਰੇਜ ਬੋਰਡ ਨੇ ਇਸ ਪੈਸੇ ਨਾਲ 6.76

ਕਿਲੋਮੀਟਰ ਸੀਵਰ ਦੀ ਲਾਈਨ ਵਿਛਾ ਦਿੱਤੀ ਹੈ।

(ਅ) ਸ਼ਹਿਰੀ ਇਲਾਕਿਆਂ ਲਈ ਨੈਸ਼ਨਲ ਇਨਫਰਾਸਟਰੱਕਚਰ ਵਿਕਾਸ ਸਕੀਮ ਨਾਂ ਦੀ ਕੋਈ ਸਕੀਮ ਨਹੀਂ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਵੈਸੇ ਤਾਂ ਮੈਂ ਵਜ਼ੀਰ ਸਾਹਿਬ ਦਾ ਸ਼ੁਕਰਗੁਜ਼ਾਰ ਹਾਂ ਕਿਉਂਕਿ ਇਹ ਪਹਿਲੇ ਸਦਨ ਦੇ ਵਿਚ ਸਵਾਲ ਲੱਗਿਆ ਸੀ ਅਤੇ ਉਸ ਵੇਲੇ ਜਵਾਬ "ਨਾਂਹ ਜੀ" ਦਾ ਆ ਗਿਆ ਸੀ ਪਰ ਹੁਣ ਇਨ੍ਹਾਂ ਨੇ ਘੱਟ ਤੋਂ ਘੱਟ ਵਿਸਥਾਰਪੂਰਵਕ ਜਵਾਬ ਤਾਂ ਦਿੱਤਾ ਹੈ। ਦੂਜੀ ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੇਰੀ ਬੇਨਤੀ ਹੈ, ਮੈਂ ਕੋਈ ਟਿੱਪਣੀ ਨਹੀਂ ਕਰਨੀ ਚਾਹੁੰਦਾ, ਬਾਦਲ ਸਾਹਿਬ ਨੇ ਪਿਛਲੀ ਵਾਰੀ ਸਦਨ ਦੇ ਵਿਚ ਆਸ਼ਵਾਸਨ ਦਿੱਤਾ ਸੀ ਕਿ 44 ਸ਼ਹਿਰਾਂ ਨੂੰ ਨਵੀਆਂ ਸਕੀਮਾਂ ਦੇ ਵਿਚ ਲਿਆਂਦਾ ਜਾ ਰਿਹਾ ਹੈ ਅਤੇ ਨਾਭੇ ਨੂੰ ਵੀ ਪਾਇਆ ਜਾਵੇਗਾ। ਇਸ ਪ੍ਰਸ਼ਨ ਦੇ "ਅ" ਭਾਗ ਦੇ ਵਿਚ ਨੈਸ਼ਨਲ ਇਨਫਰਾਸਟਰੱਕਚਰ ਡਿਵੈਲਪਮੈਂਟ ਦਾ ਜ਼ਿਕਰ ਹੈ, ਕਿਤੇ ਇਹ ਮਿਸਪ੍ਰਿੰਟ ਹੋਇਆ ਲਗਦਾ ਹੈ, ਜਦ ਕਿ ਮੈਂ ਸਵਾਲ ਪੰਜਾਬ ਇਨਫਰਾਸਟਰੱਕਚਰ ਡਿਵੈਲਪਮੈਂਟ ਬੋਰਡ ਜਾਂ ਕਿਸੇ ਹੋਰ ਗੌਰਮਿੰਟ ਸਕੀਮ ਬਾਰੇ ਕੀਤਾ ਸੀ। ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਇਹ ਪ੍ਰੋਜੈਕਟ ਸਾਲ 2005 ਦੇ ਵਿਚ ਕਾਂਗਰਸ ਸਰਕਾਰ ਨੇ ਸ਼ੁਰੂ ਕੀਤਾ ਸੀ ਔਰ ਮੈਂ ਬੜੇ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਉਸ ਵੇਲੇ ਨਾਭਾ ਨਗਰ ਕੌਂਸਲ ਨੇ ਆਪਣਾ ਹਿੱਸਾ ਜਮ੍ਹਾਂ ਕਰਵਾਇਆ ਸੀ। ਉਸ ਵੇਲੇ ਕੁਝ ਦੇਣਦਾਰੀ ਮੰਡੀ ਗੋਬਿੰਦਗੜ੍ਹ ਦੀ ਖੜ੍ਹੀ ਸੀ ਜਿਹੜਾ ਕਿ ਨਾਭੇ ਨਗਰ ਕੌਂਸਲ ਨੇ ਕਰਜ਼ਾ ਲਿਆ ਸੀ। ਉਹ ਵੀ ਅਸੀਂ ਤਕਰੀਬਨ 77 ਲੱਖ ਰੁਪਿਆ ਵਾਪਸ ਕੀਤਾ ਸੀ। ਉਸ ਤੋਂ ਬਾਅਦ ਇਹ ਪ੍ਰੋਜੈਕਟ ਪ੍ਰਵਾਨ ਹੋ ਕੇ ਇਸ ਦੀ ਸ਼ੁਰੂਆਤ ਕੀਤੀ ਗਈ ਸੀ ਔਰ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ 6.76 ਕਿ.ਮੀ. ਸੀਵਰੇਜ ਨਾਭੇ ਦੇ ਵਿਚ ਪਾਇਆ ਗਿਆ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਬੜਾ ਸਤਿਕਾਰ ਕਰਦਾ ਹਾਂ, ਇਨ੍ਹਾਂ ਨੂੰ ਤਜਰਬਾ ਵੀ ਬਥੇਰਾ ਹੈ ਪਰ ਇੰਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਨਾਭੇ ਦੇ ਵਿਚ ਹੋਰ ਸੀਵਰੇਜ ਪਾਉਣ ਦੀ ਲੋੜ ਹੈ ਜਾਂ ਨਹੀਂ ਹੈ? ਦੂਜੀ ਗੱਲ ਜਿਹੜਾ ਤੁਸੀਂ 67.70 ਲੱਖ ਰੁਪਏ ਦਾ ਜ਼ਿਕਰ ਕੀਤਾ ਹੈ, ਜਿਹੜਾ ਸਰਕਾਰ ਨੇ ਜਮ੍ਹਾਂ ਕੀਤਾ ਹੈ, ਉਸ ਦੇ ਵਿਚ ਨਗਰ ਕੌਂਸਲ ਦਾ ਕਿੰਨਾ ਹਿੱਸਾ ਸੀ ਅਤੇ ਸਰਕਾਰ ਦਾ ਕਿੰਨਾ ਸੀ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਪਿਛਲੀ ਵਾਰੀ ਸਵਾਲ ਕੀਤਾ ਸੀ ਉਸ ਵੇਲੇ ਇਨ੍ਹਾਂ ਨੇ ਪੁੱਛਿਆ ਸੀ ਕਿ ਕੋਈ ਸੀਵਰੇਜ ਵਿਛਾਉਣ ਦੀ ਪਰਪੋਜ਼ਲ ਹੈ? ਤਾਂ ਉਸ ਵੇਲੇ ਕਿਹਾ ਸੀ ਕਿ ਅਜਿਹੀ ਕੋਈ ਪਰਪੋਜ਼ਲ ਨਹੀਂ ਹੈ। ਐਤਕੀਂ ਇਨ੍ਹਾਂ ਨੇ ਪ੍ਰੋਜੈਕਟ ਦੇ ਬਾਰੇ ਪੁੱਛਿਆ ਹੈ। ਮੈਂ ਪ੍ਰੋਜੈਕਟ ਦੇ ਬਾਰੇ, ਜਿੰਨਾ ਪ੍ਰੋਜੈਕਟ ਹੈ, ਉਸ ਦੇ ਬਾਰੇ ਜਵਾਬ ਦੇ ਰਿਹਾ ਹਾਂ। ਜਿਹੜਾ ਪਹਿਲਾ ਸਵਾਲ ਸੀ, ਉਸ ਦਾ ਇਸ ਸਵਾਲ ਦੇ ਨਾਲੋਂ ਫਰਕ ਹੈ। ਜਿਹੜਾ ਜੁਆਬ ਦੇ ਭਾਗ "ਅ" ਵਿਚ ਨੈਸ਼ਨਲ ਇਨਫਰਾਸਟਰੱਕਚਰ ਸਕੀਮ ਦਾ ਜ਼ਿਕਰ ਹੈ, ਮੇਰਾ ਖਿਆਲ ਹੈ ਕਿ ਇਨ੍ਹਾਂ ਨੇ ਅਰਬਨ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਦੀ ਗੱਲ ਕੀਤੀ ਹੈ। ਮੈਂ ਪਹਿਲਾਂ ਵੀ ਕਿਹਾ ਸੀ ਕਿ ਅਸੀਂ ਜਿਹੜਾ

[ ਸਥਾਨਕ ਸਰਕਾਰ ਮੰਤਰੀ ]

ਨੈਕਸਟ ਫੇਜ਼ ਹੈ ਉਸ ਦੇ ਵਿਚ ਇਸ ਨੂੰ ਪਾ ਦਿਆਂਗੇ। ਬਾਕੀ ਮੇਰੀ ਐਫ.ਐਮ. ਸਾਹਿਬ ਦੇ ਨਾਲ ਗੱਲ ਹੋਈ ਹੈ ਕਿਉਂਕਿ ਨਾਭਾ ਸਾਹਿਬ ਨੇ ਬੜੀ ਵਾਰੀ ਸਵਾਲ ਕੀਤਾ ਹੈ, ਇਨ੍ਹਾਂ ਨੂੰ ਕਾਫੀ ਚਿੰਤਾ ਹੈ। ਅਸੀਂ ਇਸ ਬਜਟ ਦੇ ਵਿਚ ਡੇਢ ਕਰੋੜ ਰੁਪਿਆ ਨਾਭੇ ਨੂੰ ਦਿਆਂਗੇ ਅਤੇ ਉੱਥੇ ਸੀਵਰੇਜ ਦਾ ਕੰਮ ਸ਼ੁਰੂ ਕਰਾਂਗੇ।

ਸਰਦਾਰ ਰਣਦੀਪ ਸਿੰਘ ਨਾਭਾ : ਬਹੁਤ-ਬਹੁਤ ਧੰਨਵਾਦ ਜੀ।

---

## ਸਰਕਾਰੀ ਕਾਲਜ ਨਰੋਟ ਜੈਮਲ ਸਿੰਘ ਵਿਖੇ ਖਾਲੀ ਅਸਾਮੀਆਂ ਨੂੰ ਭਰਨਾ

*1527. ਸ਼੍ਰੀ ਬਿਸ਼ੰਬਰ ਦਾਸ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਨਰੋਟ ਜੈਮਲ ਸਿੰਘ ਵਿਖੇ ਸਰਕਾਰੀ ਕਾਲਜ ਵਿਚ ਖਾਲੀ ਪਈਆਂ ਅਸਾਮੀਆਂ ਦੇ ਵੇਰਵੇ ਕੀ ਹਨ ਅਤੇ ਉੱਥੇ ਸਟਾਫ ਦੀ ਕਮੀ ਨੂੰ ਪੂਰਾ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

ਡਾਕਟਰ ਉਪਿੰਦਰਜੀਤ ਕੌਰ : ਸ਼੍ਰੀਮਾਨ ਜੀ, ਸਰਕਾਰੀ ਕਾਲਜ, ਨਰੋਟ ਜੈਮਲ ਸਿੰਘ (ਗੁਰਦਾਸਪੁਰ) ਵਿਖੇ ਪ੍ਰਿੰਸੀਪਲ ਦੀ ਇੱਕ ਮਨਜ਼ੂਰਸ਼ੁਦਾ ਅਸਾਮੀ ਹੈ, ਜੋ ਇਸ ਸਮੇਂ ਖਾਲੀ ਹੈ ਅਤੇ ਸੀਨੀਅਰ ਮੋਸਟ ਰੈਗੂਲਰ ਲੈਕਚਰਾਰ ਨੂੰ ਡੀ.ਡੀ.ਓ. ਅਧਿਕਾਰ ਦਿੱਤੇ ਹੋਏ ਹਨ। ਲੈਕਚਰਾਰਾਂ ਦੀਆਂ ਮਨਜ਼ੂਰਸ਼ੁਦਾ 7 ਅਸਾਮੀਆਂ ਹਨ, ਜਿਨ੍ਹਾਂ ਵਿਚੋਂ ਇਸ ਸਮੇਂ 2 ਆਸਾਮੀਆਂ ਤੇ ਰੈਗੂਲਰ ਲੈਕਚਰਾਰ ਕੰਮ ਕਰ ਰਹੇ ਹਨ ਅਤੇ 5 ਆਸਾਮੀਆਂ ਖਾਲੀ ਹਨ। ਵਿਦਿਆਰਥੀਆਂ ਦੇ ਹਿੱਤ ਵਿਚ ਇਨ੍ਹਾਂ ਖਾਲੀ ਆਸਾਮੀਆਂ ਵਿਰੁੱਧ ਸਾਲ 2009-10 ਦੌਰਾਨ 4 ਗੈਸਟ ਫੈਕਲਟੀ ਲੈਕਚਰਾਰ ਵੀ ਰੱਖੇ ਗਏ ਸਨ ਜਿਨ੍ਹਾਂ ਨੂੰ ਵਿਦਿਅਕ ਸਾਲ ਖਤਮ ਹੋਣ ਤੇ ਮਿਤੀ 28.2.10 ਨੂੰ ਰਿਲੀਵ ਕਰ ਦਿੱਤਾ ਗਿਆ। ਇਸ ਸਬੰਧੀ ਵੇਰਵੇ ਅਨੁਲੱਗ "ੳ" ਤੇ ਹਨ।

ਸਰਕਾਰ ਵੱਲੋਂ ਲੈਕਚਰਾਰ (ਕਾਲਜ ਕਾਡਰ) ਦੀਆਂ 265 ਆਸਾਮੀਆਂ ਰੈਗੂਲਰ ਤੌਰ ਤੇ ਭਰਨ ਸਬੰਧੀ ਮੰਗ-ਪੱਤਰ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਭੇਜਿਆ ਗਿਆ ਸੀ, ਪਰੰਤੂ ਇਸ ਸਬੰਧ ਵਿਚ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਕੁਝ ਕੰਟੈਂਪਟ ਪੈਟੀਸ਼ਨਜ਼ ਦਾਇਰ ਹੋਣ ਕਾਰਨ ਸਰਕਾਰ ਵੱਲੋਂ ਹੁਣ ਵੱਖ-ਵੱਖ ਵਿਸ਼ਿਆਂ ਦੀਆਂ ਕੇਵਲ 16 ਪੋਸਟਾਂ ਭਰਨ ਲਈ ਹੀ ਕਮਿਸ਼ਨ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਮਾਨਯੋਗ ਹਾਈ ਕੋਰਟ ਵਿਚ ਲੰਬਿਤ ਵੱਖ-ਵੱਖ ਸਿਵਲ ਰਿੱਟ ਪੈਟੀਸ਼ਨਾਂ ਨੂੰ ਕਲੱਬ ਕਰਵਾ ਕੇ ਇਨ੍ਹਾਂ ਦੀ ਜਲਦੀ ਸੁਣਵਾਈ ਕਰਾਉਣ ਵਾਸਤੇ ਮਾਨਯੋਗ ਅਦਾਲਤ ਵਿਚ ਅਰਜ਼ੀ ਦਾਇਰ ਕੀਤੀ ਜਾ ਰਹੀ ਹੈ। ਅਦਾਲਤ ਦੇ ਫੈਸਲੇ ਤੋਂ ਬਾਅਦ ਹੀ ਰੈਗੂਲਰ ਭਰਤੀ ਦੀ ਪ੍ਰਕ੍ਰਿਆ ਆਰੰਭੀ ਜਾ ਸਕੇਗੀ।

ਅਨੁਲੱਗ "ੳ"

ਟੀਚਿੰਗ ਸਟਾਫ

| ਲੜੀ ਨੰ: | ਵਿਸ਼ਾ | ਮਨਜ਼ੂਰਸ਼ੁਦਾ ਆਸਾਮੀਆਂ | ਤਾਇਨਾਤ ਲੈਕਚਰਾਰ | ਖਾਲੀ ਆਸਾਮੀਆਂ |
|---|---|---|---|---|
| 1 | ਅੰਗਰੇਜ਼ੀ | 01 | – | 01 |
| 2 | ਪੰਜਾਬੀ | 01 | – | 01 |
| 3 | ਹਿੰਦੀ | 01 | – | 01 |
| 4 | ਹਿਸਟਰੀ | 01 | 01 | – |
| 5 | ਪੋਲੀਟੀਕਲ ਸਾਇੰਸ | 01 | – | 01 |
| 6 | ਫਿਜ਼ੀਕਲ ਐਜੂਕੇਸ਼ਨ | 01 | 01 | – |
| 7 | ਕੰਪਿਊਟਰ ਸਾਇੰਸ | 01 | – | 01 |
| | ਕੁੱਲ | 07 | 02 | 05 |

ਨੋਟ : ਵਿਦਿਆਰਥੀਆਂ ਦੇ ਹਿੱਤ ਨੂੰ ਧਿਆਨ ਵਿਚ ਰਖਦੇ ਹੋਏ ਅੰਗਰੇਜ਼ੀ, ਪੰਜਾਬੀ, ਹਿੰਦੀ ਅਤੇ ਪੋਲੀਟੀਕਲ ਸਾਇੰਸ ਵਿਸ਼ਿਆਂ ਦੀਆਂ ਖਾਲੀ ਆਸਾਮੀਆਂ ਵਿਰੁੱਧ ਸਾਲ 2009-10 ਦੌਰਾਨ 4 ਗੈਸਟ ਫੈਕਲਟੀ ਲੈਕਚਰਾਰ ਵੀ ਰੱਖੇ ਗਏ ਸਨ। ਕੰਪਿਊਟਰ ਸਾਇੰਸ ਵਿਸ਼ੇ ਵਿਚ ਵਰਕਲੋਡ ਅਤੇ ਕੰਪਿਊਟਰ ਲੈਬਾਰਟਰੀ ਨਾ ਹੋਣ ਕਰਕੇ ਇਸ ਵਿਸ਼ੇ ਦਾ ਕੋਈ ਗੈਸਟ ਫੈਕਲਟੀ ਲੈਕਚਰਾਰ ਨਹੀਂ ਰੱਖਿਆ ਗਿਆ।

ਸਵਾਲ ਦੇ ਦੂਜੇ ਭਾਗ ਦਾ ਉੱਤਰ ਹੈ ਕਿ ਅਸੀਂ 9 ਪ੍ਰਿੰਸੀਪਲ ਦੀਆਂ ਅਸਾਮੀਆਂ ਅਤੇ 265 ਲੈਕਚਰਾਰਾਂ ਦੀਆਂ ਅਸਾਮੀਆਂ ਲਈ ਵਿਗਿਆਪਨ ਅਪ੍ਰੈਲ, 2008 ਵਿਚ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਭੇਜਿਆ ਸੀ ਪਰ ਹਾਲੇ ਤੱਕ ਭਰਤੀ ਨਹੀਂ ਹੋ ਸਕੀ ਜਿਹੜਾ ਕਿ ਬਹੁਤ ਜ਼ਿਆਦਾ ਚਿੰਤਾ ਦਾ ਵਿਸ਼ਾ ਹੈ ਕਿਉਂ ਜੋ ਲੈਕਚਰਾਰਾਂ ਵੱਲੋਂ ਵੱਖ-ਵੱਖ ਰਿੱਟ ਪੈਟੀਸ਼ਨਾਂ ਹਾਈ ਕੋਰਟ ਵਿਚ ਦਾਇਰ ਕੀਤੀਆਂ ਗਈਆਂ ਹਨ ਜਿਸ ਕਰਕੇ ਰੋਕ ਲੱਗੀ ਹੈ। ਕੇਵਲ 16 ਲੈਕਚਰਾਰਾਂ ਦੀ ਭਰਤੀ ਕਰਨ ਲਈ ਸਾਨੂੰ ਹਾਲੇ ਤੱਕ ਪ੍ਰਵਾਨਗੀ ਮਿਲੀ ਹੈ ਜਿਸ ਵਾਸਤੇ ਅਸੀਂ ਲੋਕ ਸੇਵਾ ਕਮਿਸ਼ਨ ਨੂੰ ਲਿਖਿਆ ਹੈ। ਵਿਭਾਗ ਵੱਲੋਂ ਯਤਨ ਕੀਤਾ ਜਾ ਰਿਹਾ ਹੈ ਕਿ ਹਾਈ ਕੋਰਟ ਨੂੰ ਅਰਲੀ ਹੀਅਰਿੰਗ ਲਈ ਬੇਨਤੀ ਕੀਤੀ ਜਾਵੇ ਤਾਂ ਕਿ ਇਨ੍ਹਾਂ ਕਾਲਜਾਂ ਵਿਚ ਅਸੀਂ ਅਸਾਮੀਆਂ ਭਰ ਕੇ ਲੈਕਚਰਾਰ ਤੈਨਾਤ ਕਰ ਸਕੀਏ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਸਤਿਕਾਰਯੋਗ ਸਿੱਖਿਆ ਮੰਤਰੀ ਜੀ ਨੇ ਦੱਸਿਆ ਹੈ ਕਿ ਪ੍ਰਿੰਸੀਪਲ ਦੀ ਵੇਕੈਂਟ ਪੋਸਟ ਹੈ ਅਤੇ 5 ਲੈਕਚਰਾਰ ਵੀ ਨਹੀਂ ਹਨ,

[ ਸ੍ਰੀ ਬਿਸ਼ੰਬਰ ਦਾਸ ]

ਕੇਵਲ 2 ਹੀ ਲੈਕਚਰਾਰ ਪੋਸਟਿਡ ਹਨ। ਇੱਕ ਕਾਲਜ ਵਿਚ ਬੱਚਿਆਂ ਨੂੰ ਪੜ੍ਹਾਉਣ ਵਾਸਤੇ ਦੋ ਲੈਕਚਰਾਰ ਕਿਸ ਤਰ੍ਹਾਂ ਸਮਾਂ ਦੇ ਸਕਦੇ ਹਨ? ਇੱਥੇ ਦੱਸਣਯੋਗ ਹੈ ਕਿ ਮਾਨਯੋਗ ਸੀ.ਐਮ. ਸਾਹਿਬ ਵੱਲੋਂ ਸਾਢੇ 7 ਕਰੋੜ ਰੁਪਏ ਬਿਲਡਿੰਗ ਅਤੇ ਕਾਲਜ ਦੇ ਇਨਫਰਾਸਟਰੱਕਚਰ ਵਾਸਤੇ ਦਿੱਤੇ ਗਏ ਸਨ। ਬੱਚਿਆਂ ਦਾ ਨਵਾਂ ਸੈਸ਼ਨ ਸ਼ੁਰੂ ਹੋਣ ਵਾਲਾ ਹੈ। ਇਹ 5 ਆਸਾਮੀਆਂ ਲੈਕਚਰਾਰਾਂ ਦੀਆਂ ਅਤੇ ਇਕ ਪ੍ਰਿੰਸੀਪਲ ਦੀ ਆਸਾਮੀ ਕਦੋਂ ਤੱਕ ਦੇ ਦੇਣਗੇ? ਮੈਂ ਆਪਣੇ ਵੱਲੋਂ ਐਸ਼ੋਰੈਂਸ ਦਿੰਦਾ ਹਾਂ ਕਿ ਬਹੁਤ ਜ਼ਿਆਦਾ ਬੱਚੇ ਦਾਖਲ ਹੋਣ ਵਾਸਤੇ ਉਤਾਵਲੇ ਹਨ। ਉੱਥੇ ਬਹੁਤ ਜ਼ਿਆਦਾ ਬੱਚਿਆਂ ਦੀ ਤਾਦਾਦ ਹੈ। ਬੱਚੇ ਕਾਲਜ ਵਿਚ ਆਉਣਗੇ ਕਿਉਂਕਿ ਬਹੁਤ ਜ਼ਿਆਦਾ ਬੈਕਵਰਡ ਏਰੀਆ ਹੈ।

ਮਾਨਯੋਗ ਸਪੀਕਰ : ਬਿਸ਼ੰਬਰ ਜੀ, ਇਸ ਸਵਾਲ ਦਾ ਜਵਾਬ ਤਾਂ ਆ ਗਿਆ ਹੈ। ਉਨ੍ਹਾਂ ਨੇ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖਿਆ ਹੈ। ਭਰਤੀ ਹੋਣ ਤੋਂ ਬਾਅਦ ਪੋਸਟਾਂ ਭਰ ਜਾਣਗੀਆਂ।

ਸ੍ਰੀ ਬਿਸ਼ੰਬਰ ਦਾਸ : ਮੇਰਾ ਸਵਾਲ ਤਾਂ ਇੰਨਾ ਹੈ ਕਿ ਜੂਨ ਮਹੀਨੇ ਵਿਚ ਇਹ ਆਸਾਮੀਆਂ ਭਰ ਦਿੱਤੀਆਂ ਜਾਣ ਤਾਂ ਕਿ ਕਾਲਜ ਠੀਕ ਤਰੀਕੇ ਨਾਲ ਚੱਲ ਸਕੇ।

ਮਾਨਯੋਗ ਸਪੀਕਰ : ਇਸ ਦਾ ਜਵਾਬ ਆ ਗਿਆ ਹੈ। ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1516**

ਮਾਨਯੋਗ ਸਪੀਕਰ : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਅਗਲਾ ਸਵਾਲ, ਜੱਸੀ ਜੀ।... ਬੈਠੇ ਨਹੀਂ? ਚਲੋ ਕੋਈ ਗੱਲ ਨਹੀਂ, ਮੰਤਰੀ ਜੀ, ਉਨ੍ਹਾਂ ਦਾ ਜਵਾਬ ਪੜ੍ਹ ਦਿਓ।

---

## ਸ਼ਗਨ ਸਕੀਮ ਅਧੀਨ ਕੀਤੀ ਗਈ ਅਦਾਇਗੀ

*1523. ਸ੍ਰੀ ਹਰਮਿੰਦਰ ਸਿੰਘ ਜੱਸੀ : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਠਿੰਡਾ ਸ਼ਹਿਰ ਵਿਚ ਸਾਲ 2007-08, 2008-09 ਅਤੇ 2009-10 ਵਿਚ ਸ਼ਗਨ ਸਕੀਮ ਅਧੀਨ ਕਿੰਨੇ ਲਾਭਪਾਤਰੀਆਂ ਨੂੰ ਲਾਭ ਪ੍ਰਾਪਤ ਹੋ ਚੁੱਕਾ ਹੈ ਅਤੇ ਬਾਕੀ ਕਿੰਨੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਕਦੋਂ ਤੱਕ ਅਦਾਇਗੀ ਕੀਤੀ ਜਾਵੇਗੀ।

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਸ਼ਗਨ ਸਕੀਮ ਤਹਿਤ ਸਾਲ 2007-08, 2008-09 ਅਤੇ 2009-10 ਦੌਰਾਨ ਬਠਿੰਡਾ ਸ਼ਹਿਰ ਵਿਚ ਕੁੱਲ 600 ਦਰਖਾਸਤਾਂ ਪ੍ਰਾਪਤ ਹੋਈਆਂ, ਜਿਨ੍ਹਾਂ ਵਿਚੋਂ 412 ਯੋਗ ਲਾਭਪਾਤਰੀਆਂ ਨੂੰ 15000/- ਰੁਪਏ ਪ੍ਰਤੀ

** Reply to Starred Question No. 1516 has no been received till 8.4.2011 i.e. the date on which this debate was sent to the press for final printing.

Please See Appendix

ਲਾਭਪਾਤਰੀ 61.80 ਲੱਖ ਰੁਪਏ ਰਾਸ਼ੀ ਦੀ ਵੰਡ ਕੀਤੀ ਗਈ ਹੈ। ਸਾਲ 2009-10 ਦੇ ਫਰਵਰੀ, 2010 ਤੱਕ ਦੇ 188 ਲਾਭਪਾਤਰੀਆਂ ਨੂੰ ਸ਼ਗਨ ਦੀ ਰਾਸ਼ੀ ਦੇਣੀ ਬਕਾਇਆ ਹੈ। ਵਿੱਤ ਵਿਭਾਗ ਤੋਂ ਲੋੜੀਂਦੇ ਫੰਡਜ਼ ਦੀ ਮੰਗ ਕੀਤੀ ਗਈ ਹੈ ਜੋ ਪ੍ਰਾਪਤ ਹੋਣ ਤੇ ਇਨ੍ਹਾਂ ਬਕਾਇਆ ਦਰਖਾਸਤਾਂ ਦਾ ਵੀ ਨਿਪਟਾਰਾ ਕਰ ਦਿੱਤਾ ਜਾਵੇਗਾ ਜੀ।

---

## ਸਰਨਾ ਨਹਿਰ ਤੋਂ ਭੀਮਪੁਰ ਪੁਲ ਤੱਕ ਸੜਕ ਦੀ ਮੁਰੰਮਤ

*1524. ਸ਼੍ਰੀ ਬਿਸ਼ੰਬਰ ਦਾਸ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਨਾ ਨਹਿਰ ਤੋਂ ਭੀਮਪੁਰ ਪੁਲ ਤੱਕ ਵਾਇਆ ਫਰੀਦਾ ਨਗਰ ਨਹਿਰ ਦੇ ਨਾਲ ਨਾਲ ਸੜਕ ਦੀ ਖਸਤਾ ਹਾਲਤ ਦੇ ਮੱਦੇ ਨਜ਼ਰ ਇਸ ਨੂੰ ਪਹਿਲ ਦੇ ਅਧਾਰ ਉਤੇ ਮੁਰੰਮਤ ਕਰਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਨੂੰ ਕਦੋਂ ਤੱਕ ਮੁਰੰਮਤ ਕਰਵਾ ਦਿੱਤਾ ਜਾਵੇਗਾ?

ਸਰਦਾਰ ਸੁੱਚਾ ਸਿੰਘ ਲੰਗਾਹ : ਨਹੀਂ ਜੀ।

ਸ਼੍ਰੀ ਬਿਸ਼ੰਬਰ ਦਾਸ : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੰਤਰੀ ਜੀ ਨੂੰ ਰਿਕੁਐਸਟ ਕਰਦਾ ਹਾਂ ਕਿ ਜੂਨ, 2009 ਦੇ ਵਿਚ ਮਾਨਯੋਗ ਚੇਅਰਮੈਨ, ਮੰਡੀ ਬੋਰਡ ਨੇ ਦਫਤਰ ਵਿਚ ਬੁਲਾ ਕੇ ਆਸ਼ਵਾਸਨ ਦਿੱਤਾ ਸੀ ਕਿ ਇਹ ਸੜਕ ਹੁਣ ਥੋੜ੍ਹੇ ਦਿਨਾਂ ਵਿਚ ਬਣਾ ਦਿੱਤੀ ਜਾਵੇਗੀ। ਉੱਥੇ ਐਕਸੀਅਨ ਸਾਹਿਬ ਤੇ ਉਨ੍ਹਾਂ ਦਾ ਸਟਾਫ ਵੀ ਬੈਠਾ ਸੀ। ਇਸ ਸੜਕ ਦਾ ਸਮਾਂ ਪੂਰਾ ਹੋ ਚੁੱਕਿਆ ਹੈ ਪਰ ਇਹ ਸੜਕ ਅਜੇ ਤੱਕ ਨਹੀਂ ਬਣੀ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਸ ਨੂੰ ਇਹ ਕਦੋਂ ਤੱਕ ਬਣਾ ਦੇਣਗੇ?

ਮਾਨਯੋਗ ਸਪੀਕਰ : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

ਹੁਣ ਏਜੰਡੇ ਦੀ ਅਗਲੀ ਆਈਟਮ ਲਈ ਜਾਵੇਗੀ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

ਨਿਸ਼ਾਨ ਵਾਲਾ ਪ੍ਰਸ਼ਨ ਨੰ: 1514**

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

** For Starred Question No 1514 and reply thereto, please see Appendix to this Debates.

## ਸ਼ਹਿਰ ਨਾਭਾ ਲਈ ਫਾਇਰ ਇੰਜਣ ਉਪਲਬਧ ਕਰਵਾਉਣਾ

*1512. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਾਭਾ ਵਿਖੇ ਇਕ ਫਾਇਰ ਇੰਜਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਦੇ ਦਿੱਤਾ ਜਾਵੇਗਾ?

**ਸ਼੍ਰੀ ਮਨੋਰੰਜਨ ਕਾਲੀਆ** : ਨਹੀਂ ਜੀ।

---

## ਸ਼ਹੀਦ ਭਗਤ ਸਿੰਘ ਮਿਊਜ਼ੀਅਮ ਦਾ ਵਿਸਥਾਰ

*1535. **ਸਰਦਾਰ ਜਤਿੰਦਰ ਸਿੰਘ ਕਰੀਹਾ** : ਕੀ ਸੱਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2009 ਵਿਚ ਇੱਕ ਕੇਂਦਰੀ ਮੰਤਰੀ ਨੇ ਪਿੰਡ ਖਟਕੜ ਕਲਾਂ ਵਿਚ ਸ਼ਹੀਦ ਭਗਤ ਸਿੰਘ ਦੇ ਮਿਊਜ਼ੀਅਮ ਦਾ ਆਧੁਨਿਕ ਢੰਗ ਨਾਲ ਵਿਸਥਾਰ ਕਰਨ ਲਈ ਪ੍ਰੋਜੈਕਟ ਦਾ ਕੋਈ ਨੀਂਹ ਪੱਥਰ ਰੱਖਿਆ ਸੀ; ਜੇਕਰ ਰੱਖਿਆ ਸੀ ਤਾਂ ਉਸ ਪ੍ਰੋਜੈਕਟ ਨੂੰ ਸਿਰੇ ਚਾੜ੍ਹਨ ਲਈ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਹੀਰਾ ਸਿੰਘ ਗਾਬੜੀਆ** : ਜੀ ਹਾਂ। ਇਸ ਪ੍ਰੋਜੈਕਟ ਨੂੰ ਸਿਰੇ ਚਾੜ੍ਹਨ ਲਈ ਸਭਿਆਚਾਰਕ ਮਾਮਲੇ ਵਿਭਾਗ ਵੱਲੋਂ ਦੇਸ਼ ਦੇ ਪ੍ਰਮੁੱਖ ਅਖਬਾਰਾਂ ਰਾਹੀਂ 'ਐਕਸਪ੍ਰੈਸ਼ਨ ਆਫ ਇੰਟਰਸਟ' ਮੰਗ ਕੇ ਕੰਸਲਟੈਂਟ ਦੀ ਚੋਣ ਕਰ ਲਈ ਗਈ ਹੈ। ਕੰਸਲਟੈਂਟ ਵੱਲੋਂ ਇਸ ਪ੍ਰੋਜੈਕਟ ਬਾਰੇ ਵਿਸਥਾਰ-ਪੂਰਵਕ ਪਲਾਨ ਜਲਦੀ ਹੀ ਪੇਸ਼ ਕੀਤਾ ਜਾ ਰਿਹਾ ਹੈ। ਪਲਾਨ ਪ੍ਰਾਪਤ ਹੋਣ ਉਪਰੰਤ ਅਗਲੀ ਕਾਰਵਾਈ ਸ਼ੁਰੂ ਕਰ ਦਿੱਤੀ ਜਾਵੇਗੀ।

---

## ਪਰਵਾਨ ਕੀਤੇ ਗਏ ਮੈਗਾ ਪ੍ਰੋਜੈਕਟ

*1493. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿਚ ਮੌਜੂਦਾ ਸਰਕਾਰ ਦੁਆਰਾ ਹਾਊਸਿੰਗ ਦੇ ਪ੍ਰਵਾਨਿਤ ਕੀਤੇ ਗਏ ਮੈਗਾ ਪ੍ਰੋਜੈਕਟਾਂ ਦੇ ਵੇਰਵੇ ਕੀ ਹਨ ਅਤੇ ਹਰ ਇੱਕ ਪ੍ਰੋਜੈਕਟ ਦੀ ਅਨੁਮਾਨਿਤ ਲਾਗਤ ਕਿੰਨੀ ਹੈ;

(ਅ) ਉਕਤ ਪ੍ਰੋਜੈਕਟਾਂ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਹਰ ਇੱਕ ਪ੍ਰੋਜੈਕਟ ਨਾਲ ਪੈਦਾ ਹੋਏ ਰੋਜ਼ਗਾਰ ਦੇ ਵੇਰਵੇ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸ਼੍ਰੀਮਾਨ ਜੀ, (ੳ) ਪੰਜਾਬ ਰਾਜ ਵਿਚ ਮੌਜੂਦਾ ਸਰਕਾਰ ਦੁਆਰਾ ਹੁਣ ਤੱਕ 4 ਮੈਗਾ ਹਾਊਸਿੰਗ ਪ੍ਰੋਜੈਕਟਸ ਪ੍ਰਵਾਨ ਕੀਤੇ ਗਏ ਹਨ ਜਿਨ੍ਹਾਂ ਸਬੰਧੀ ਵੇਰਵਾ ਸਮੇਤ ਅਨੁਮਾਨਤ ਲਾਗਤ ਹੇਠ ਅਨੁਸਾਰ ਹੈ:-

| ਲੜੀ ਨੰ: | ਪ੍ਰੋਮੋਟਰ/ਕੰਪਨੀ ਦਾ ਨਾਂ ਅਤੇ ਪ੍ਰੋਜੈਕਟ ਦੀ ਲੋਕੇਸ਼ਨ | ਏਰੀਆ (ਏਕੜਾਂ ਵਿਚ) | ਐਮਪਾਵਰਡ ਕਮੇਟੀ ਵੱਲੋਂ ਪ੍ਰਵਾਨਗੀ ਦੀ ਮਿਤੀ | ਐਲ.ਓ.ਆਈ. ਜਾਰੀ ਕਰਨ ਦੀ ਮਿਤੀ | ਸਰਕਾਰ ਨਾਲ ਐਗਰੀਮੈਂਟ ਹਸਤਾਖਰ ਕਰਨ ਦੀ ਮਿਤੀ | ਅਨੁਮਾਨਤ ਲਾਗਤ (ਰੁਪਏ ਕਰੋੜਾਂ ਵਿਚ) |
|---|---|---|---|---|---|---|
| 1 | ਸਪਾਰਕ ਬਿਲਡਕੋਨ ਪ੍ਰਾ. ਲਿਮ:, ਲੋਕੇਸ਼ਨ - ਲੁਧਿਆਣਾ-ਫਿਰੋਜ਼ਪੁਰ ਰੋਡ, ਪਿੰਡ ਮੁੱਲਾਂਪੁਰ ਅਤੇ ਤਲਵੰਡੀ ਖੁਰਦ, ਲੁਧਿਆਣਾ। | 225 | 28.5.08 | 29.6.08 | 27.11.08 | 640 |
| 2 | ਓਮੈਕਸ ਬਿਲਡਹੋਮ ਪ੍ਰਾ. ਲਿਮ:, ਲੋਕੇਸ਼ਨ - ਪਿੰਡ ਅਮਰਗੜ੍ਹ ਭੋਖਰਾ ਅਤੇ ਨਹੀਆਂ ਵਾਲਾ, ਬਠਿੰਡਾ। | 71.81 | 28.5.08 | 30.7.08 | 7.8.08 | 108.60 |

[ ਮੁੱਖ ਮੰਤਰੀ ]

| | | | | | | |
|---|---|---|---|---|---|---|
| 3 | ਡੀ.ਐਸ.ਕੇ. ਰੀਅਲੇਟਰਜ਼ ਪ੍ਰਾ. ਲਿਮ:, ਲੋਕੇਸ਼ਨ - ਅਜਨਾਲਾ ਰੋਡ, ਅੰਮ੍ਰਿਤਸਰ | 100 | 16.12.08 | 20.1.09 | 24.8.09 | 190 |
| 4 | ਗੋਲਡਨ ਪੀਕ ਟਾਊਨਸ਼ਿਪ ਪ੍ਰਾ. ਲਿਮ:, ਲੋਕੇਸ਼ਨ - ਕੰਸਾਲਾ, ਪੜੌਲ, ਕਰਤਾਰਪੁਰ, ਰਾਣੀ ਮਾਜਰਾ, ਤਕੀਪੁਰ, ਬੂਥਗੜ੍ਹ, ਢੋਡੇਮਾਜਰਾ ਅਤੇ ਭਗਤ ਮਾਜਰਾ, ਮੁੱਲਾਂਪੁਰ। | 175 | 17.6.09 | 23.9.09 | 9.11.09 | 202.50 |

(ਅ) ਉਕਤ ਪ੍ਰੋਜੈਕਟ ਦੀ ਮੌਜੂਦਾ ਸਥਿਤੀ ਹੇਠਾਂ ਦਰਜ ਕੀਤੀ ਗਈ ਹੈ:-

| ਲੜੀ ਨੰ: | ਪ੍ਰੋਮੋਟਰ/ਕੰਪਨੀ ਦਾ ਨਾਂ ਅਤੇ ਪ੍ਰੋਜੈਕਟ ਦੀ ਲੋਕੇਸ਼ਨ | ਮੌਜੂਦਾ ਸਥਿਤੀ |
|---|---|---|
| 1 | ਸਪਾਰਕ ਬਿਲਡਕੋਨ ਪ੍ਰਾ. ਲਿਮ:, ਲੋਕੇਸ਼ਨ - ਲੁਧਿਆਣਾ-ਫਿਰੋਜ਼ਪੁਰ ਰੋਡ, ਪਿੰਡ ਮੁੱਲਾਂਪੁਰ ਅਤੇ ਤਲਵੰਡੀ ਖੁਰਦ, ਲੁਧਿਆਣਾ। | ਇਸ ਪ੍ਰੋਜੈਕਟ ਅਧੀਨ 279.99 ਏਕੜ ਰਕਬੇ ਦਾ ਚੇਂਜ ਆਫ ਲੈਂਡ ਯੂਜ਼ ਮਿਤੀ 2.4.09 ਨੂੰ ਕਰਨ ਉਪਰੰਤ ਲੇ-ਆਊਟ ਪਲੈਨ ਮਿਤੀ 5.3.2010 ਨੂੰ ਪ੍ਰਵਾਨ ਹੋ ਚੁੱਕਾ ਹੈ। ਪਾਪਰਾ ਤੋਂ ਛੋਟ ਲਈ ਕੇਸ ਵਿਚਾਰ ਅਧੀਨ ਹੈ। |
| 2 | ਓਮੈਕਸ ਬਿਲਡਹੋਮ ਪ੍ਰਾ. ਲਿਮ:, ਲੋਕੇਸ਼ਨ - ਪਿੰਡ ਅਮਰਗੜ੍ਹ ਭੋਖਰਾ ਅਤੇ ਨਹੀਆਂ ਵਾਲਾ, ਬਠਿੰਡਾ। | ਇਸ ਪ੍ਰੋਜੈਕਟ ਅਧੀਨ 70.82 ਏਕੜ ਰਕਬੇ ਦਾ ਚੇਂਜ ਆਫ ਲੈਂਡ ਯੂਜ਼ ਮਿਤੀ 29.8.08 ਨੂੰ ਕਰਨ ਉਪਰੰਤ ਲੇ-ਆਊਟ ਪਲੈਨ ਮਿਤੀ 5.9.08 ਨੂੰ ਪ੍ਰਵਾਨ ਹੋ ਚੁੱਕਾ ਹੈ। ਪਾਪਰਾ ਤੋਂ ਛੋਟ ਮਿਤੀ 29.9.08 ਨੂੰ ਦਿੱਤੀ ਜਾ ਚੁੱਕੀ ਹੈ। ਮੌਕੇ ਤੇ ਵਿਕਾਸ ਕਾਰਜ ਚੱਲ ਰਹੇ ਹਨ। |
| 3 | ਡੀ.ਐਸ.ਕੇ. ਰੀਅਲੇਟਰਜ਼ ਪ੍ਰਾ. ਲਿਮ:, ਲੋਕੇਸ਼ਨ - ਅਜਨਾਲਾ ਰੋਡ, ਅੰਮ੍ਰਿਤਸਰ | ਬਿਨੈਕਾਰ ਵੱਲੋਂ ਚੇਂਜ ਆਫ ਲੈਂਡ ਯੂਜ਼ ਲਈ ਅਪਲਾਈ ਕੀਤਾ ਗਿਆ ਹੈ ਅਤੇ ਵਿਚਾਰ ਅਧੀਨ ਹੈ। |
| 4 | ਗੋਲਡਨ ਪੀਕ ਟਾਊਨਸ਼ਿਪ ਪ੍ਰਾ. ਲਿਮ:, ਲੋਕੇਸ਼ਨ - ਕੰਸਾਲਾ, ਪੜੌਲ, ਕਰਤਾਰਪੁਰ, ਰਾਣੀ ਮਾਜਰਾ, ਤਕੀਪੁਰ, ਬੂਥਗੜ੍ਹ, ਢੋਡੇਮਾਜਰਾ ਅਤੇ ਭਗਤ ਮਾਜਰਾ, ਮੁੱਲਾਂਪੁਰ। | ਇਸ ਪ੍ਰੋਜੈਕਟ ਅਧੀਨ 113.513 ਏਕੜ ਦਾ ਚੇਂਜ ਆਫ ਲੈਂਡ ਯੂਜ਼ ਮਿਤੀ 21.4.09 ਨੂੰ ਕਰਨ ਉਪਰੰਤ ਲੇ-ਆਊਟ ਪਲੈਨ ਮਿਤੀ 27.11.09 ਨੂੰ ਪ੍ਰਵਾਨ ਹੋ ਚੁੱਕਾ ਹੈ। ਪਾਪਰਾ ਤੋਂ ਛੋਟ ਮਿਤੀ 25.1.2010 ਨੂੰ ਦਿੱਤੀ ਜਾ ਚੁੱਕੀ ਹੈ। |

ਇਨ੍ਹਾਂ ਪ੍ਰੋਜੈਕਟਸ ਨਾਲ ਹੁਣ ਤੱਕ ਪੈਦਾ ਹੋਏ ਰੋਜ਼ਗਾਰ ਸਬੰਧੀ ਵੇਰਵੇ ਸਰਕਾਰ ਕੋਲ ਉਪਲਬਧ ਨਹੀਂ ਹਨ।

———

## MATTERS RAISED DURING ZERO HOUR AND THE STATEMENTS BY THE DEPUTY CHIEF MINISTER AND THE MINISTER

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਪਹਿਲਾਂ ਉਪ ਮੁੱਖ ਮੰਤਰੀ ਜੀ ਬੈਠੇ ਨਹੀਂ ਸਨ। ਹੁਣ ਇਹ ਆ ਗਏ ਹਨ। ਹੁਣ ਇਹ ਮੇਰੇ ਸਵਾਲ ਬਾਰੇ ਚੀਫ ਸੈਕਟਰੀ ਦੀ ਇਨਕੁਆਇਰੀ ਟਾਈਮ ਬਾਊਂਡ ਮੈਨਰ ਵਿਚ ਮਾਰਕ ਕਰ ਦੇਣ ਜੀ। ਮੰਤਰੀ ਜੀ ਤਾਂ ਇਨਕੁਆਇਰੀ ਨੂੰ ਐਗਰੀ ਕਰ ਰਹੇ ਸਨ but I want the Chief Secretary to look into the matter and place it before the House. ਇਸ ਦੀ 26 ਤਾਰੀਖ ਤੋਂ ਪਹਿਲਾਂ ਰਿਪੋਰਟ ਦੇ ਦੇਣ ਜੀ।

ਮਾਨਯੋਗ ਸਪੀਕਰ : ਉਸ ਦਾ ਤਾਂ ਸਵਾਲ ਵਿਚ ਜਵਾਬ ਦੇ ਦਿੱਤਾ ਗਿਆ ਸੀ।

ਸ਼੍ਰੀ ਸੁਨੀਲ ਕੁਮਾਰ ਜਾਖੜ : ਜਵਾਬ ਵਿਚ ਇਨਕੁਆਇਰੀ ਬਾਰੇ ਉਨ੍ਹਾਂ ਨੇ ਕਿਹਾ ਸੀ ਕਿ ਆ ਕੇ ਕਮਰੇ ਵਿਚ ਮਿਲ ਲੈਣ। ਮੈਂ ਕਿਹਾ ਸੀ ਕਿ ਡਿਪਟੀ ਸੀ.ਐਮ. ਸਾਹਿਬ ਬੈਠੇ ਨਹੀਂ ਹਨ। ਹੁਣ ਡਿਪਟੀ ਸੀ.ਐਮ. ਸਾਹਿਬ ਆ ਗਏ ਹਨ। ਸੋ, ਮੰਤਰੀ ਜੀ ਤਾਂ ਪਹਿਲਾਂ ਵੀ ਐਗਰੀ ਕਰਦੇ ਸੀ ਪਰ ਜੇਕਰ ਚੀਫ ਸੈਕਟਰੀ ਸਾਹਿਬ ਇਨਕੁਆਇਰੀ ਕਰਕੇ ਤੁਹਾਡੇ ਸਾਹਮਣੇ ਰੱਖ ਦੇਣ ਤਾਂ ਹਾਊਸ ਸੈਟੀਸਫਾਈ ਹੋ ਜਾਵੇਗਾ। ਇਹ ਮੈਟਰ ਤਾਂ ਸਾਰੇ ਕਿਸਾਨਾਂ ਨਾਲ ਸਬੰਧਤ ਹੈ। ਮੰਤਰੀ ਜੀ ਵੀ ਐਗਰੀ ਕਰਦੇ ਹਨ। ਮੇਰਾ ਮਤਲਬ ਹੈ ਕਿ ਬੀਜ ਵਾਲੇ ਮਸਲੇ ਤੇ ਚੀਫ ਸੈਕਟਰੀ ਸਾਹਿਬ ਦੀ ਇਨਕੁਆਇਰੀ ਕਰਵਾ ਦਿਓ।

ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ) : ਕਰਵਾ ਦਿਆਂਗੇ ਜੀ। ਮੈਂ ਤਾਂ ਜਾਖੜ ਸਾਹਿਬ ਨੂੰ ਪਹਿਲਾਂ ਵੀ ਕਿਹਾ ਹੈ ਕਿ ਇਨਕੁਆਇਰੀ ਕਰਵਾ ਦਿਆਂਗੇ। ਜਿਸ ਤਰ੍ਹਾਂ ਜਾਖੜ ਸਾਹਿਬ ਨੂੰ ਤਸੱਲੀ ਹੋਵੇਗੀ, ਉਵੇਂ ਕਰਵਾ ਦਿਆਂਗੇ... (ਵਿਘਨ)(ਸ਼ੋਰ) ਇਨਕੁਆਇਰੀ ਕਰਵਾਵਾਂਗੇ।

ਸ਼੍ਰੀ ਸੁਨੀਲ ਕੁਮਾਰ ਜਾਖੜ : ਮੈਂ ਤਾਂ ਤੁਹਾਨੂੰ ਵੀ ਮਿਲ ਲਵਾਂਗਾ। ਚਲੋ, ਤੁਹਾਡੇ ਸੈਕਟਰੀ ਤੋਂ ਕਰਵਾ ਦਿਓ।

ਖੇਤੀਬਾੜੀ ਮੰਤਰੀ : ਠੀਕ ਹੈ ਜੀ, ਕਰਵਾ ਦਿਆਂਗੇ।

ਸ਼੍ਰੀ ਸੁਨੀਲ ਕੁਮਾਰ ਜਾਖੜ : ਚੀਫ ਸੈਕਟਰੀ ਸਾਹਿਬ ਤੋਂ ਇਨਕੁਆਇਰੀ ਕਰਵਾ ਦਿਓ। ਐਫ.ਸੀ.ਡੀ. ਤੋਂ ਕਰਵਾ ਦਿਓ।

ਖੇਤੀਬਾੜੀ ਮੰਤਰੀ : ਇੱਕ ਵਾਰੀ ਐਫ.ਸੀ.ਡੀ. ਤੋਂ ਕਰਵਾ ਦਿੰਦੇ ਹਾਂ।

ਸ਼੍ਰੀ ਸੁਨੀਲ ਕੁਮਾਰ ਜਾਖੜ : ਬਹੁਤ ਧੰਨਵਾਦ ਜੀ।

ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ ਸਾਹਿਬ, ਮੈਂ ਸਰਕਾਰ ਦਾ

ਧਿਆਨ ਬੜੇ ਅਹਿਮ ਮੁੱਦੇ ਤੇ ਲਿਆਉਣਾ ਚਾਹੁੰਦਾ ਹਾਂ। ਡਿਪਟੀ ਸੀ.ਐਮ. ਸਾਹਿਬ ਵੀ ਬੈਠੇ ਹਨ। ਹੋਮ ਦਾ ਮਹਿਕਮਾ ਇਨ੍ਹਾਂ ਕੋਲ ਹੈ। ਮਾਨਯੋਗ ਸੀ.ਐਮ. ਸਾਹਿਬ ਨੇ ਵੀ ਵਿਸ਼ਵਾਸ ਦਿੱਤਾ ਸੀ। ਸਾਡੇ ਨਾਭੇ ਵਿਚ ਪੰਜ ਕਤਲ ਹੋਏ। ਮੇਰੇ ਕੋਲ ਅੱਜ ਐਫੀਡੇਵਿਟ ਵੀ ਆਇਆ ਹੈ। ਤੁਹਾਡੇ ਜ਼ਰੀਏ, ਸਪੀਕਰ ਸਾਹਿਬ, ਮੈਂ ਡਿਪਟੀ ਸੀ.ਐਮ. ਸਾਹਿਬ ਕੋਲ ਕਾਗਜ਼ ਵੀ ਭੇਜ ਦਿਆਂਗਾ। ਇੱਕ ਬੱਚਾ ਵਿੱਕੀ ਬਿੰਦਰਾ ਨਾਂ ਦਾ ਹੈ, ਜਿਸ ਦਾ ਨਾਭੇ ਵਿਚ ਕਤਲ ਹੋਇਆ ਸੀ। ਉਸ ਕੇਸ ਸਬੰਧੀ ਪਰਚਾ ਦਰਜ ਹੋਇਆਂ ਤਕਰੀਬਨ ਇੱਕ ਸਾਲ ਹੋ ਗਿਆ ਹੈ। ਮਿਤੀ 3.4.2009 ਐਫ.ਆਈ.ਆਰ. ਨੰ: 28 ਹੈ, ਇਹ ਕੋਤਵਾਲੀ ਨਾਭੇ ਵਿਚ ਪਰਚਾ ਦਰਜ ਹੋਇਆ ਸੀ। ਇਸ ਬੱਚੇ ਦੀ ਲਾਸ਼ ਬੀੜ ਚੌਧਰੀ ਮਾਜਰੇ ਦੀ ਪੁਲੀ ਤੇ ਮਿਲੀ ਸੀ। ਉਸ ਦੇ ਮਾਂ ਬਾਪ ਬੜੀਆਂ ਉਮੀਦਾਂ ਨਾਲ ਵੱਖਰੀਆਂ-ਵੱਖਰੀਆਂ ਇਨਕੁਆਇਰੀਆਂ ਕਰ ਚੁੱਕੇ ਹਨ। ਪਰ ਇਨ੍ਹਾਂ ਦਾ ਕੋਈ ਨਤੀਜਾ ਨਹੀਂ ਨਿਕਲਿਆ। ਉਨ੍ਹਾਂ ਦਾ ਸ਼ੰਕਾ ਇੱਕ ਗੌਰਵ ਨਾਂ ਦੇ ਲੜਕੇ ਤੇ ਸੀ ਜਿਸ ਦਾ ਜ਼ਿਕਰ ਉਨ੍ਹਾਂ ਨੇ ਐਫੀਡੇਵਿਟ ਵਿਚ ਕੀਤਾ ਹੈ। ਉਸ ਨੂੰ ਬੇਰਹਿਮੀ ਨਾਲ ਕਤਲ ਕੀਤਾ ਗਿਆ ਸੀ। ਉਸ ਦਾ ਗਲਾ ਵੱਢਿਆ ਗਿਆ ਹੈ, ਉਸ ਦੀ ਕਿਡਨੀ ਵਿਚ ਚਾਕੂ ਮਾਰਿਆ ਗਿਆ। ਉਸ ਦੀ ਲਾਸ਼ ਸੁੱਟ ਦਿੱਤੀ ਗਈ। ਮੈਂ ਤੁਹਾਡੇ ਜ਼ਰੀਏ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਸਦਨ ਵਿਚ ਆਸ਼ਵਾਸਨ ਦੇ ਦੇਣ, ਕਿਉਂਕਿ ਸੀ.ਐਮ. ਸਾਹਿਬ ਨੇ ਜ਼ਿਕਰ ਕੀਤਾ ਸੀ ਕਿ ਦੋਸ਼ੀਆਂ ਨੂੰ ਸਖਤ ਤੋਂ ਸਖਤ ਸਜ਼ਾ ਜਲਦੀ ਤੋਂ ਜਲਦੀ ਦਿੱਤੀ ਜਾਵੇਗੀ। ਅੱਜ ਤਕਰੀਬਨ ਅੱਠ ਮਹੀਨੇ ਹੋ ਚੁੱਕੇ ਹਨ ਪਰ ਹਾਲੇ ਤੱਕ ਬੱਚੇ ਦੇ ਪਰਿਵਾਰ ਨੂੰ ਕੋਈ ਜਸਟਿਸ ਨਹੀਂ ਮਿਲੀ। ਮੇਰੀ, ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਗੁਜ਼ਾਰਿਸ਼ ਹੈ ਕਿ ਮੈਂ ਕਾਗਜ਼ ਡਿਪਟੀ ਸੀ.ਐਮ. ਸਾਹਿਬ ਕੋਲ ਭੇਜ ਦਿੰਦਾ ਹਾਂ ਕਿਉਂਕਿ ਹੋਮ ਦਾ ਮਹਿਕਮਾ ਇਨ੍ਹਾਂ ਕੋਲ ਹੈ। ਬੇਨਤੀ ਹੈ ਕਿ ਇਸ ਬਾਰੇ ਆਸ਼ਵਾਸਨ ਜ਼ਰੂਰ ਦੇਣ ਕਿ ਟਾਈਮ ਬਾਊਂਡ ਕਰਕੇ ਜਲਦੀ ਦੋਸ਼ੀਆਂ ਨੂੰ ਸਜ਼ਾ ਦਿਵਾ ਦਿੱਤੀ ਜਾਵੇ।

ਮਾਨਯੋਗ ਸਪੀਕਰ : ਕੀ ਅੱਗੇ ਸੀ.ਐਮ. ਸਾਹਿਬ ਨੇ ਕਿਹਾ ਸੀ...

ਸਰਦਾਰ ਰਣਦੀਪ ਸਿੰਘ ਨਾਭਾ : ਹਾਂ ਜੀ। ਸੀ.ਐਮ. ਸਾਹਿਬ ਨੇ ਅੱਗੇ ਇਸ ਸਦਨ ਵਿਚ ਵਿਸ਼ਵਾਸ ਦਿਵਾਇਆ ਸੀ ਅਤੇ ਆਸ਼ਵਾਸਨ ਦਿੱਤਾ ਸੀ ਕਿ ਦੋਸ਼ੀਆਂ ਨੂੰ ਛੇ ਮਹੀਨਿਆਂ ਦੇ ਅੰਦਰ-ਅੰਦਰ ਸਜ਼ਾ ਦਿੱਤੀ ਜਾਵੇਗੀ...

ਮਾਨਯੋਗ ਸਪੀਕਰ : ਇਸ ਬਾਰੇ ਪਹਿਲਾਂ ਜਦੋਂ ਆਸ਼ਵਾਸਨ ਸੀ.ਐਮ. ਸਾਹਿਬ ਵੱਲੋਂ ਆ ਗਿਆ ਸੀ, ਤਾਂ ਤੁਸੀਂ ਸੀ.ਐਮ. ਸਾਹਿਬ ਨਾਲ ਗੱਲ ਕਰ ਲਵੋ। ਰੋਜ਼ ਆਸ਼ਵਾਸਨ ਥੋੜ੍ਹਾ ਹਾਊਸ ਵਿਚ ਮਿਲਦੇ ਹੁੰਦੇ ਹਨ।

ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ ਸਾਹਿਬ, ਮਹਿਕਮਾ ਡਿਪਟੀ ਸੀ.ਐਮ. ਸਾਹਿਬ ਕੋਲ ਹੈ ਜੀ। ਮੈਂ ਤਾਂ ਚਾਹੁੰਦਾ ਹਾਂ ਕਿ ਉਸ ਬੱਚੇ ਦੇ ਮਾਂ ਬਾਪ, ਜੋ ਕਿ ਤੜਫਦੇ ਹੋਏ ਭੱਜੇ ਫਿਰਦੇ ਹਨ, ਉਨ੍ਹਾਂ ਦਾ ਇੱਕੋ ਇੱਕ ਬੱਚਾ ਸੀ, ਉਨ੍ਹਾਂ ਨੂੰ ਤਸੱਲੀ ਹੋ

[ ਸਰਦਾਰ ਰਣਦੀਪ ਸਿੰਘ ਨਾਭਾ ]

ਜਾਵੇ। ਘੱਟੋ ਘੱਟ ਦੋਸ਼ੀਆਂ ਨੂੰ ਸਜ਼ਾ ਤਾਂ ਮਿਲ ਜਾਵੇ। ਉਨ੍ਹਾਂ ਨੂੰ ਤਾਂ ਇਨਸਾਫ ਦੀ ਉਮੀਦ ਹੀ ਨਹੀਂ ਹੈ। ਇਨਸਾਫ ਤਾਂ ਮਿਲੇ।

**ਮਾਨਯੋਗ ਸਪੀਕਰ** : ਜਦੋਂ ਇਸ ਸਬੰਧੀ ਆਸ਼ਵਾਸਨ ਆ ਗਿਆ ਸੀ, ਸੀ.ਐਮ. ਸਾਹਿਬ ਨੇ ਆਸ਼ਵਾਸਨ ਦੇ ਦਿੱਤਾ ਸੀ ਤਾਂ ਤੁਸੀਂ ਇਸ ਸਬੰਧੀ ਸੀ.ਐਮ. ਸਾਹਿਬ ਨਾਲ ਗੱਲ ਕਰ ਲਵੋ ਕਿ ਕਿਉਂ ਅਜੇ ਤੱਕ ਕੇਸ ਹੱਲ ਨਹੀਂ ਹੋਇਆ। ਮੈਂ ਸਮਝਦਾ ਹਾਂ ਕਿ ਇਹ ਬੈਟਰ ਹੋਵੇਗਾ। ਇੱਕ ਗੱਲ ਤੇ ਰੋਜ਼ ਹਾਊਸ ਵਿਚ ਆਸ਼ਵਾਸਨ ਨਹੀਂ ਲਏ ਜਾਂਦੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤਾਂ ਹੀ ਕਹਿੰਦਾ ਹਾਂ ਕਿ ਮੈਂ ਤੁਹਾਡੇ ਜ਼ਰੀਏ ਕਾਗਜ਼ ਦੇ ਦਿੰਦਾ ਹਾਂ ਤਾਂ ਕਿ ਇਹ ਡਿਪਟੀ ਸੀ.ਐਮ. ਸਾਹਿਬ ਤੱਕ ਪਹੁੰਚ ਜਾਣ।

**ਮਾਨਯੋਗ ਸਪੀਕਰ** : ਕਾਗਜ਼ ਦੇ ਦਿਓ, ਇਸ ਵਿਚ ਕੋਈ ਹਰਜ਼ ਨਹੀਂ।

**ਸਰਦਾਰ ਰਣਦੀਪ ਸਿੰਘ ਨਾਭਾ** : ਠੀਕ ਹੈ ਜੀ, ਮੈਂ ਕਾਗਜ਼ ਪਹੁੰਚਾ ਦੇਵਾਂਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਆਮ ਨਾਗਰਿਕ ਦੀ ਹਾਲਤ ਇਸ ਸੂਬੇ ਵਿਚ ਕੀ ਹੋਵੇਗੀ, ਇਸ ਦਾ ਅੰਦਾਜ਼ਾ ਅੱਜ ਦੀ 'ਟ੍ਰਿਬਿਊਨ' ਅਖਬਾਰ ਵਿਚ ਛਪੀ ਹੋਈ ਬੜੀ ਇੰਪਾਰਟੈਂਟ ਖਬਰ ਤੋਂ ਹੋ ਜਾਂਦਾ ਹੈ। ਸ਼੍ਰੀ ਜੇ.ਐਸ. ਕਲਾਰ, ਮੁਕਤਸਰ ਦੇ ਇੱਕ ਸੈਸ਼ਨ ਜੱਜ ਹਨ। ਉਸ ਸੈਸ਼ਨ ਜੱਜ ਨੂੰ ਹਾਈ ਕੋਰਟ ਕੋਲ ਅਪਰੋਚ ਕਰਨੀ ਪਈ ਕਿ ਮੈਂ ਪੰਜਾਬ ਵਿਚ ਮਹਿਫੂਜ਼ ਨਹੀਂ ਹਾਂ ਕਿਉਂਕਿ ਮੇਰੀ ਸਕਿਓਰਟੀ-ਕਵਰ ਸਾਰੀ ਕੱਟ ਕਰ ਦਿੱਤੀ ਗਈ ਹੈ। ਜਿਹੜੇ ਕੋਰਟ ਪ੍ਰੇਮਿਸੀਜ਼ ਵਿਚ ਸਕਿਓਰਟੀ ਪਰਸੋਨਲਜ਼ ਹੋਣੇ ਚਾਹੀਦੇ ਹਨ, ਉਹ ਸਰਕਾਰ ਨੇ ਵਿਦਡਰਾਅ ਕਰ ਲਏ ਹਨ। ਹੁਣ ਉਨ੍ਹਾਂ ਨੂੰ ਕੈਨਾਲ ਰੈਸਟ ਹਾਊਸ ਦੇ ਇੱਕ ਕਮਰੇ ਵਿਚ ਰਹਿਣ ਵਾਸਤੇ ਮਜ਼ਬੂਰ ਕੀਤਾ ਜਾ ਰਿਹਾ ਹੈ। ਉਸ ਸੈਸ਼ਨ ਜੱਜ ਦਾ ਇਹ ਇਲਜ਼ਾਮ ਹੈ, ਕਿਸੇ ਛੋਟੇ ਮੋਟੇ ਵਿਅਕਤੀ ਦਾ ਨਹੀਂ, ਕਿਉਂਕਿ ਉਹ ਬਤੌਰ ਐਡੀਸ਼ਨਲ ਜੱਜ, ਮੁਹਾਲੀ ਸਾਡੇ ਵੇਲੇ ਸਤਿਕਾਰਯੋਗ ਚੀਫ ਮਨਿਸਟਰ ਸਾਹਿਬ ਅਤੇ ਉਨ੍ਹਾਂ ਦੇ ਪਰਿਵਾਰ ਖਿਲਾਫ ਜੋ ਕੁਰੱਪਸ਼ਨ ਮੈਟਰ ਚਲ ਰਿਹਾ ਹੈ, ਉਹ ਉਦੋਂ ਉਸ ਕੇਸ ਨੂੰ ਸੁਣ ਰਹੇ ਸੀ ਔਰ ਉਸ ਕੇਸ ਦੀ ਸੁਣਵਾਈ ਕਰਨ ਵਿਚ ਉਨ੍ਹਾਂ ਨੇ ਕੁਝ ਆਬਜ਼ਰਵੇਸ਼ਨਜ਼ ਕੀਤੀਆਂ ਸਨ। ਕੋਈ ਇਸ ਤਰ੍ਹਾਂ ਦੀ ਗੱਲ ਕੀਤੀ ਹੈ ਜਿਹੜੀ ਕਿ ਸਰਕਾਰ ਨੂੰ ਪਸੰਦ ਨਹੀਂ ਸੀ। ਅੱਜ ਉਸ ਸੈਸ਼ਨ ਜੱਜ਼ ਦੇ ਹਾਲਾਤ ਇਹ ਹਨ ਕਿ ਉਹ ਆਪਣੀ ਹਿਫਾਜ਼ਤ ਲਈ ਕੰਪਲੇਂਟ ਕਰ ਰਿਹਾ ਹੈ। ਜਿਹੜਾ ਸੈਸ਼ਨ ਜੱਜ ਹੈ ਉਹ ਹੁਣ ਕੰਪਲੇਂਟ ਕਰ ਰਿਹਾ ਹੈ। ਕਿਸੇ ਛੋਟੇ ਮੋਟੇ ਬੰਦੇ ਦੀ ਤਾਂ ਕੰਪਲੇਂਟ ਸੁਣੀ ਹੀ ਨਹੀਂ ਜਾਣੀ। ਸੈਸ਼ਨ ਜੱਜ ਦੀ ਕੰਪਲੇਂਟ ਤੇ ਕੀ Government will make the statement? Hon'ble Deputy Chief Minister, he is Home Minister also, will his security be restored? Will he be given

a suitable accommodation? Will his life and liberty be protected? This is a Sessions Judge's lament. This is my request.

ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) : ਮੈਂ ਐਸ਼ਿਓਰ ਕਰਦਾ ਹਾਂ ਕਿ ਉਨ੍ਹਾਂ ਨੂੰ ਪੂਰੀ ਪ੍ਰੋਟੈਕਸ਼ਨ, ਜਿੰਨੀ ਉਨ੍ਹਾਂ ਦੀ ਐਨਟਾਇਟਲਮੈਂਟ ਹੈ, ਜੋ ਵੀ ਹੈ, he will be given full security. ਔਰ ਜੋ ਫੈਸਿਲਿਟੀਜ਼ ਦੇਣ ਦੀ ਸਟੇਟ ਗੌਰਮਿੰਟ ਦੀ ਜ਼ਿੰਮੇਂਵਾਰੀ ਹੈ, ਉਹ ਫੈਸਿਲਿਟੀਜ਼ ਅਸੀਂ ਉਨ੍ਹਾਂ ਨੂੰ ਪ੍ਰੋਵਾਈਡ ਕਰਾਂਗੇ।

ਸਰਦਾਰ ਸੁਖਪਾਲ ਸਿੰਘ ਖਹਿਰਾ : ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਨੌਬਤ ਹੀ ਕਿਉਂ ਆਈ?

ਮਾਨਯੋਗ ਸਪੀਕਰ : ਤੁਸੀਂ ਨੌਬਤ ਦੀ ਗੱਲ ਛੱਡੋ... (ਵਿਘਨ, ਸ਼ੋਰ)

ਹਾਂ ਜੀ, ਮਜੀਠੀਆ ਜੀ, ਦੱਸੋ ਤੁਸੀਂ ਕੀ ਕਹਿਣਾ ਚਾਹੁੰਦੇ ਹੋ?

ਸਰਦਾਰ ਬਿਕਰਮ ਸਿੰਘ ਮਜੀਠੀਆ : ਸਪੀਕਰ ਸਾਹਿਬ, ਇਹ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ। ਅਸੀਂ ਵੀ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਬੈਠੇ ਹਾਂ। ਇਨ੍ਹਾਂ ਨੇ ਮੈਨੂੰ ਸ਼ੱਟ-ਅੱਪ ਕਿਹਾ ਹੈ, ਸ਼ੱਟ-ਅੱਪ ਕਹਿ ਦੇਣਾ ਠੀਕ ਨਹੀਂ ਹੈ। ਇਸ ਤਰ੍ਹਾਂ ਕਹਿਣ ਵਾਲਾ who is he?... Who is he? ਮੇਰੀ ਆਪ ਜੀ ਦੇ ਰਾਹੀਂ ਇਨ੍ਹਾਂ ਨੂੰ ਬੇਨਤੀ ਹੈ ਕਿ ਇਹ ਆਰਾਮ ਨਾਲ, ਪਿਆਰ ਨਾਲ, ਅਦਬ ਨਾਲ ਗੱਲ ਕਰ ਲੈਣ। ਕੋਈ ਵੱਡੀ ਗੱਲ ਨਹੀਂ, ਇਹ ਪਿਆਰ ਨਾਲ ਗੱਲ ਕਰ ਲੈਣ।

ਰਾਣਾ ਗੁਰਮੀਤ ਸਿੰਘ ਸੋਢੀ : ਹਾਊਸ ਨੂੰ ਆਰਾਮ ਨਾਲ ਚੱਲਣ ਦਿਓ ਜੀ।... (ਵਿਘਨ)...

ਸਰਦਾਰ ਬਿਕਰਮ ਸਿੰਘ ਮਜੀਠੀਆ : ਆਪਣੇ ਰਾਣਾ ਸਾਹਿਬ ਵਧੀਆ ਗੱਲ ਕਰਦੇ ਹਨ। ਜਾਖੜ ਸਾਹਿਬ ਵੀ ਬੜੀ ਵਧੀਆ ਗੱਲ ਕਰਦੇ ਹਨ। ਸਪੀਕਰ ਸਾਹਿਬ ਇਸ ਨੂੰ (ਸੁਖਪਾਲ ਸਿੰਘ ਖਹਿਰਾ ਨੂੰ ਸੰਬੋਧਨ ਕਰਦੇ ਹੋਏ) ਪਤਾ ਨਹੀਂ ਕਿਹੜੀ ਭ੍ਰਿੰਡ ਵੱਢ ਗਈ ਹੈ (ਹਾਸਾ)।

ਰਾਣਾ ਗੁਰਮੀਤ ਸਿੰਘ ਸੋਢੀ : ਸਪੀਕਰ ਸਾਹਿਬ, ਮੈਨੂੰ ਸਮਾਂ ਦੇਣ ਲਈ ਬਹੁਤ-ਬਹੁਤ ਧੰਨਵਾਦ। ਮੈਂ ਸਦਨ ਸਾਹਮਣੇ ਬੜਾ ਅਹਿਮ ਮਸਲਾ ਪੰਜਾਬ ਦੇ ਕਿਸਾਨਾਂ ਵਾਸਤੇ ਲਿਆਉਣਾ ਚਾਹੁੰਦਾ ਹਾਂ। ਸਾਨੂੰ ਸਭ ਨੂੰ ਪਤਾ ਹੈ ਕਿ ਪਿਛਲੀ ਜਿਹੜੀ ਝੋਨੇ ਦੀ ਫਸਲ ਸੀ, ਉਸ ਨੂੰ ਬੜੀ ਮਿਹਨਤ ਅਤੇ ਖਰਚੇ ਨਾਲ ਪੰਜਾਬ ਨੇ, ਕਿਸਾਨਾਂ ਨੇ ਉਗਾਇਆ ਔਰ ਉਹ ਫਸਲ ਤਿਆਰ ਕਰਕੇ ਉਸ ਨੇ ਆਪਣੇ ਕਰਜ਼ੇ ਲਾਹੇ ਔਰ ਜਿੱਥੇ 10/- ਰੁਪਏ ਖਰਚ ਹੋਣੇ ਸਨ ਉੱਥੇ 25/- ਰੁਪਏ ਖਰਚ ਕਰਕੇ ਉਸ ਨੇ ਫਸਲ ਨੂੰ ਪਾਲਿਆ ਔਰ ਹਿੰਦੁਸਤਾਨ ਦੇ ਅਨਾਜ ਭੰਡਾਰ ਵਿਚ ਬਹੁਤ ਵੱਡੀ ਕਾਂਟ੍ਰੀਬਿਊਸ਼ਨ ਕੀਤੀ ਜਿਸ ਕਰਕੇ ਸਾਰੇ ਹਿੰਦੁਸਤਾਨ ਨੂੰ ਔਰ ਸਾਰੇ ਪੰਜਾਬ ਨੂੰ ਪੰਜਾਬ ਦੇ ਕਿਸਾਨਾਂ ਤੇ ਮਾਣ ਹੈ ਔਰ ਅਸੀਂ ਉਨ੍ਹਾਂ

[ ਰਾਣਾ ਗੁਰਮੀਤ ਸਿੰਘ ਸੋਢੀ ]

ਦੇ ਸ਼ੁਕਰਗੁਜ਼ਾਰ ਵੀ ਹਾਂ। ਜਿਹੜੀ ਸਾਡੀ ਅਕਾਲੀ ਦਲ-ਭਾਜਪਾ ਦੀ ਮੌਜੂਦਾ ਸਰਕਾਰ ਹੈ, ਬੜੀ ਚੰਗੀ ਗੱਲ ਹੈ ਕਿ ਇਸ ਨੇ ਕੇਂਦਰ ਸਰਕਾਰ ਤੋਂ 1000 ਕਰੋੜ ਰੁਪਏ ਦੀ ਗ੍ਰਾਂਟ ਫਾਰਮਰਜ਼ ਦੀ ਮਦਦ ਲਈ ਮੰਗੀ ਸੀ, ਜਿਸ ਲਈ ਸਾਡੀ ਕਾਂਗਰਸ ਪਾਰਟੀ ਨੇ ਵੀ ਪ੍ਰਾਈਮ ਮਨਿਸਟਰ ਸਾਹਿਬ ਨੂੰ ਅਪਰੋਚ ਕੀਤਾ ਔਰ ਕ੍ਰਿਸ਼ੀ ਮੰਤਰੀ ਨੂੰ ਵੀ ਅਪਰੋਚ ਕੀਤਾ ਅਤੇ ਬੇਨਤੀ ਕੀਤੀ ਕਿ ਇਹ ਪੈਸਾ ਕਿਸਾਨਾਂ ਨੂੰ ਦਿੱਤਾ ਜਾਵੇ। ਹੁਣ ਪਿੱਛੇ ਜਿਹੇ ਖਬਰ ਆਈ ਸੀ। ਤੁਸੀਂ ਅਖਬਾਰਾਂ ਵਿਚ ਪੜ੍ਹਿਆ ਵੀ ਹੋਣਾ ਹੈ, ਇਸ ਹਾਊਸ ਦੇ ਵਿਚ ਇਸ ਬਾਰੇ ਡਿਬੇਟ ਵੀ ਹੋਈ ਸੀ ਔਰ ਸੈਂਟਰ ਵਲੋਂ ਕੁਮਿਟਮੈਂਟ ਵੀ ਹੋਈ ਹੈ ਕਿ 1000 ਕਰੋੜ ਰੁਪਏ ਦੀ ਬਜਾਏ ਉਨ੍ਹਾਂ ਨੇ 800 ਕਰੋੜ ਰੁਪਏ ਪੰਜਾਬ ਨੂੰ ਦੇਣ ਦਾ ਫੈਸਲਾ ਕਰ ਲਿਆ ਹੈ। ਮੈਂ ਚਾਹੁੰਦਾ ਹਾਂ ਕਿ, ਸਪੀਕਰ ਸਾਹਿਬ, ਤੁਸੀਂ ਹਾਊਸ ਦੀ ਕੋਈ ਕਮੇਟੀ ਬਣਾ ਦਿਓ ਕਿਉਂਕਿ ਛੋਟਾ ਜਿਹਾ ਮਸਲਾ ਜਿਹੜਾ ਬੀਜ ਦਾ ਹੋਇਆ ਹੈ ਉਸ ਸਬੰਧੀ ਜੋ ਸੈਂਟਰ ਤੋਂ ਸਬਸਿਡੀ ਆਈ ਹੈ, ਉਹ ਖੁਰਦ ਬੁਰਦ ਹੋ ਗਈ ਹੈ...

ਮਾਨਯੋਗ ਸਪੀਕਰ : ਉਹ ਤਾਂ ਗੱਲ ਹੋ ਗਈ, ਉਹੀ ਗੱਲ ਕਿਉਂ ਵਾਰ-ਵਾਰ ਕਰਦੇ ਹੋ।

ਰਾਣਾ ਗੁਰਮੀਤ ਸਿੰਘ ਸੋਢੀ : ਸਪੀਕਰ ਸਾਹਿਬ, ਮੈਂ ਉਦਾਹਰਨ ਦੇ ਰਿਹਾ ਹਾਂ। ਇਹ 800 ਕਰੋੜ ਦਾ ਮਸਲਾ ਹੈ, ਇਹ ਕਿਸਾਨਾਂ ਦੇ ਕੋਲ ਜਾਣਾ ਚਾਹੀਦਾ ਹੈ। ਉਸ ਵਾਸਤੇ ਇਨ੍ਹਾਂ ਨੇ ਕੀ ਕ੍ਰਾਈਟੇਰੀਆ ਅਡਾਪਟ ਕੀਤਾ ਹੈ ਔਰ ਜਿਹੜਾ ਇਨ੍ਹਾਂ ਨੇ 1000 ਕਰੋੜ ਰੁਪਿਆ ਮੰਗਿਆ ਹੈ, ਉਹ ਮੰਗਣ ਬਾਰੇ ਇਨ੍ਹਾਂ ਨੇ ਕੋਈ ਸਰਵੇ ਜ਼ਰੂਰ ਕੀਤਾ ਹੋਣਾ ਹੈ ਕਿ ਸਾਡਾ ਕਿਸ ਢੰਗ ਨਾਲ ਖਰਚ ਹੋਇਆ ਹੈ। ਮੈਂ ਚਾਹਾਂਗਾ ਕਿ ਹਾਊਸ ਦੀ ਇੱਕ ਕਮੇਟੀ ਬਣਾ ਦਿੱਤੀ ਜਾਵੇ ਤਾਂ ਕਿ ਉਹ ਮੋਨੀਟਰ ਕਰ ਸਕੇ ਕਿ ਇਹ ਪੈਸਾ ਵਾਕਿਆ ਹੀ ਕਿਸਾਨਾਂ ਤੱਕ ਪਹੁੰਚ ਰਿਹਾ ਹੈ ਔਰ ਇਹ 800 ਕਰੋੜ ਰੁਪਿਆ ਸਹੀ ਜਗ੍ਹਾ ਲਗੇ, ਉਨ੍ਹਾਂ ਕਿਸਾਨਾਂ ਨੂੰ ਮਿਲੇ, ਜਿਨ੍ਹਾਂ ਨੇ ਆਪਣਾ ਤੇਲ ਬਾਲਿਆ ਹੈ ਔਰ ਹੋਰ ਖਰਚੇ ਕੀਤੇ ਹਨ ਅਤੇ ਕਿਸੇ ਹੋਰ ਪਾਸੇ ਡਾਈਵਰਟ ਨਾ ਹੋਵੇ। ਹਾਊਸ ਵਿਚ ਐਫ.ਐਮ. ਸਾਹਿਬ ਵੀ ਬੈਠੇ ਹਨ ਔਰ ਡਿਪਟੀ ਚੀਫ ਮਨਿਸਟਰ ਸਾਹਿਬ ਵੀ ਬੈਠੇ ਹਨ, ਇਹ ਐਸ਼ੋਰੈਂਸ ਦੇ ਦੇਣ ਕਿ ਕੋਈ ਐਸੀ ਕਮੇਟੀ ਬਣਾਈ ਜਾਵੇਗੀ ਜੋ ਇਸ ਸਾਰੇ ਮਸਲੇ ਦੀ ਨਿਗਰਾਨੀ ਰੱਖੇਗੀ।

ਮਾਨਯੋਗ ਸਪੀਕਰ : ਇਸ ਵਾਸਤੇ ਐਸ਼ੋਰੈਂਸ ਦੀ ਕੋਈ ਲੋੜ ਨਹੀਂ ਹੈ।

ਰਾਣਾ ਗੁਰਮੀਤ ਸਿੰਘ ਸੋਢੀ : ਸਪੀਕਰ ਸਾਹਿਬ, 800 ਕਰੋੜ ਰੁਪਏ ਦਾ ਮਸਲਾ ਹੈ। ਕਿਸਾਨਾਂ ਦੇ ਹਿੱਤ ਦੀ ਅਸੀਂ ਗੱਲ ਕਰ ਰਹੇ ਹਾਂ ਔਰ ਆਪਾਂ ਸਾਰਿਆਂ ਨੂੰ ਪਤਾ ਹੈ...

ਮਾਨਯੋਗ ਸਪੀਕਰ : ਇਸ ਸਟੇਜ ਤੇ ਜਦੋਂ ਹਾਲੇ ਪੈਸੇ ਹੀ ਨਹੀਂ ਆਏ, ਇਹ ਗੱਲ ਕਰਨਾ ਕੋਈ ਫਾਇਦਾ ਨਹੀਂ, ਜਦੋਂ ਪੈਸੇ ਆ ਜਾਣਗੇ ਫਿਰ ਗੱਲ ਕਰਾਂਗੇ।

ਰਾਣਾ ਗੁਰਮੀਤ ਸਿੰਘ ਸੋਢੀ : ਜੇਕਰ 800 ਕਰੋੜ ਕਿਸੇ ਹੋਰ ਪਾਸੇ

ਡਾਇਵਰਟ ਹੋ ਜਾਵੇਗਾ ਤਾਂ who would be the sufferer? ਤੁਹਾਨੂੰ ਬੀਜ ਵਾਲੇ ਕਾਂਡ ਦਾ ਵੀ ਪਤਾ ਹੈ।

**ਮਾਨਯੋਗ ਸਪੀਕਰ** : ਤੁਸੀਂ ਨੋਟਿਸ ਵਿਚ ਲੈ ਆਂਦਾ ਹੈ, ਗੱਲ ਹੋ ਗਈ। ਬੀਬੀ ਜੀ ਖੜ੍ਹੇ ਹਨ। ਹਾਂ ਜੀ ਬੀਬੀ ਜੀ, ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜ਼ੀਰੋ ਆਵਰ ਦੌਰਾਨ 3-4 ਪੁਆਇੰਟ ਆਏ ਹਨ। ਇੱਕ ਪੁਆਇੰਟ ਜਿਹੜਾ ਸਾਡੇ ਨਾਭੇ ਤੋਂ ਮਾਨਯੋਗ ਐਮ.ਐਲ.ਏ. ਹਨ, ਉਨ੍ਹਾਂ ਨੇ ਲਿਆਂਦਾ ਹੈ। ਜ਼ੀਰੋ ਆਵਰ ਵਿਚ ਉਨ੍ਹਾਂ ਨੇ ਨਾਭੇ ਦੇ ਬੱਚੇ ਦੇ ਕਤਲ ਦੇ ਸਬੰਧ ਵਿਚ ਪੁਆਇੰਟ ਉਠਾਇਆ ਸੀ, ਬੜੀ ਦਰਦਨਾਕ ਘਟਨਾ ਹੈ, ਆਪਾਂ ਸਾਰੇ ਹੀ ਜਾਣਦੇ ਹਾਂ ਮਾਸੂਮ ਬੱਚੇ ਨਾਲ ਜੋ ਕੁਝ ਹੋਇਆ। ਜਿਹੜਾ ਪੁਆਇੰਟ ਮੈਂ ਕਹਿਣਾ ਹੈ, ਉਸ ਦੀ ਸੀਰੀਅਸਨੈਸ ਇਹ ਹੈ ਕਿ ਜਿਵੇਂ ਮੈਂਬਰ ਸਾਹਿਬ ਨੇ ਦੱਸਿਆ ਕਿ ਪਿਛਲੀ ਵਾਰੀ ਲੀਡਰ ਆਫ ਦੀ ਹਾਊਸ ਨੇ ਐਸ਼ੋਰੈਂਸ ਦਿੱਤੀ ਸੀ ਕਿ within six months he will give justice. ਪਰੰਤੂ ਉਨ੍ਹਾਂ ਵਿਚ ਚੀਫ ਮਨਿਸਟਰ ਦੀ ਕੁਮਿਟਮੈਂਟ ਪੂਰੀ ਨਾ ਹੋਣਾ ਬੜੀ ਸੀਰੀਅਸ ਗੱਲ ਹੈ। ਇਹ ਕੋਈ ਆਮ ਛੋਟੀ ਗੱਲ ਨਹੀਂ ਹੈ ਕਿ ਚੀਫ ਮਨਿਸਟਰ ਸਾਹਿਬ ਦੀ ਹਾਊਸ ਵਿਚ ਕੀਤੀ ਕੁਮਿਟਮੈਂਟ ਪੂਰੀ ਨਾ ਹੋਵੇ। ਡਿਪਟੀ ਚੀਫ ਮਨਿਸਟਰ ਬੈਠੇ ਹਨ, ਮੈਂ ਜਾਣਨਾ ਚਾਹੁੰਦੀ ਹਾਂ ਕਿ ਕੀ ਕਾਰਨ ਸੀ ਚੀਫ ਮਨਿਸਟਰ ਸਾਹਿਬ ਦੀ ਕੁਮਿਟਮੈਂਟ ਕਿਉਂ ਪੂਰੀ ਨਹੀਂ ਹੋ ਸਕੀ? ਇਹ ਸਾਨੂੰ 26 ਤਾਰੀਖ ਤੋਂ ਪਹਿਲਾਂ ਉਸ ਦੇ ਕਾਰਨ ਜ਼ਰੂਰ ਦੱਸਣ ਐਂਰ ਇਹ ਵੀ ਦੱਸਣ ਕਿ ਇਸ ਵਿਚ ਕੀ ਅੜਚਨ ਸੀ ਐਂਰ ਉਹ ਕੁਮਿਟਮੈਂਟ ਕਦੋਂ ਤੱਕ ਪੂਰੀ ਕੀਤੀ ਜਾਵੇਗੀ? ਜੇਕਰ ਕਿਸੇ ਅਫਸਰ ਵੱਲੋਂ ਕਿਸੇ ਪ੍ਰਕਾਰ ਦੀ ਕੋਈ ਅਣਗਹਿਲੀ ਹੋਈ ਹੈ ਤਾਂ ਉਸ ਦੇ ਖਿਲਾਫ ਵੀ ਸੀਰੀਅਸ ਐਕਸ਼ਨ ਹੋਣਾ ਚਾਹੀਦਾ ਹੈ ਕਿਉਂਕਿ ਸੀ.ਐਮ. ਸਾਹਿਬ ਦੀ ਜੇਕਰ ਹਾਊਸ ਵਿਚ ਦਿੱਤੀ ਹੋਈ ਕੁਮਿਟਮੈਂਟ ਪੂਰੀ ਨਾ ਹੋਵੇ ਤਾਂ ਫੇਰ ਤਾਂ ਕੋਈ ਗੱਲ ਹੀ ਨਹੀਂ ਕਹਿਣ ਵਾਲੀ ਰਹਿ ਜਾਂਦੀ। ਸੋ, ਮੈਂ ਬੇਨਤੀ ਕਰਦੀ ਹਾਂ ਅਤੇ ਮੰਗ ਕਰਦੀ ਹਾਂ ਕਿ ਡਿਪਟੀ ਸੀ.ਐਮ. ਸਾਹਿਬ ਇੱਥੇ ਬੈਠੇ ਹਨ, ਇਹ ਇਸ ਹਾਊਸ ਨੂੰ ਐਸ਼ਿਓਰ ਕਰਾਉਣ ਕਿ ਕੀ ਇਹ ਪੜਤਾਲ ਕਰਵਾਉਣਗੇ ਅਤੇ ਕੀ ਹਾਊਸ ਨੂੰ ਇਸ ਬਾਰੇ ਜਾਣਕਾਰੀ ਦੇਣਗੇ ਕਿ ਇਸ ਨਾਲ ਸਬੰਧਿਤ ਕੀ ਕਾਰਨ ਸਨ?

(ਇਸ ਸਮੇਂ ਰਾਣਾ ਗੁਰਮੀਤ ਸਿੰਘ ਸੋਢੀ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਤੁਸੀਂ ਪਲੀਜ਼ ਇਕ ਮਿੰਟ ਬੈਠੋ। ਡਿਪਟੀ ਸੀ.ਐਮ. ਸਾਹਿਬ ਖੜ੍ਹੇ ਹਨ।

**ਉਪ ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਸ ਸਮੇਂ ਦੀ ਇਹ ਗੱਲ ਕਰਦੇ ਹਨ ਮੈਂ ਉਸ ਵੇਲੇ ਇਥੇ ਨਹੀਂ ਸੀ। ਮੈਨੂੰ ਸੀ.ਐਮ. ਸਾਹਿਬ ਦੇ ਐਗਜ਼ੈਕਟ ਵਰਡਜ਼ ਜਾਂ ਜੋ ਲਫਜ਼ ਸਨ, ਉਹ ਮੈਨੂੰ ਪਤਾ ਨਹੀਂ ਹੈ। ਇਸ ਲਈ ਮੈਂ ਕੁਮੈਂਟ ਨਹੀਂ ਕਰ ਸਕਦਾ। ਲੇਕਿਨ ਮੈਂ ਐਗਜ਼ਾਮਿਨ ਕਰਾ ਲੈਂਦਾ ਹਾਂ ਕਿ ਇਹ ਇਸ਼ੂ ਕੀ ਹੈ? What the problem is? ਮੈਂ ਇਨ੍ਹਾਂ

[ ਉਪ ਮੁੱਖ ਮੰਤਰੀ ]

ਨੂੰ ਇਹ ਐਸ਼ਿਓਰ ਕਰਦਾ ਹਾਂ ਕਿ ਜੋ ਲਾਅ ਦੇ ਅਧੀਨ ਹੈ, ਜੋ ਕਾਨੂੰਨੀ ਕਾਰਵਾਈ ਕਰਨ ਦੀ ਲੋੜ ਹੈ, ਉਹ ਅਸੀਂ ਕਰਾਂਗੇ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੁਝ ਦਿਨ ਪਹਿਲਾਂ ਜਿਹੜਾ ਵਿਧਾਨ ਸਭਾ ਵਿਚ ਇੱਕ ਵਧੀਆ ਮਾਹੌਲ ਬਣਿਆ ਸੀ, ਉਸਦੀ ਰੋਸ਼ਨੀ ਵਿਚ ਆਪਣੇ ਡਿਪਟੀ ਸਪੀਕਰ ਸਾਹਿਬ ਨੇ ਇੱਕ ਚਿੱਠੀ ਆਪ ਜੀ ਨੂੰ ਲਿਖੀ ਸੀ, ਜਿਸ ਦੇ ਵਿਚ ਉਨ੍ਹਾਂ ਨੇ ਇਹ ਬੇਨਤੀ ਕੀਤੀ ਸੀ ਕਿ ਇਹ ਨਵਾਂ ਜਿਹੜਾ ਭਾਈਚਾਰਕ ਮਾਹੌਲ ਪੈਦਾ ਹੋਇਆ ਹੈ, ਇਸ ਦੀ ਰੋਸ਼ਨੀ ਵਿਚ ਕੁੜੱਤਣ ਨੂੰ ਦੂਰ ਕਰਨ ਵਾਸਤੇ ਦੋਹਾਂ ਧਿਰਾਂ ਵੱਲੋਂ ਇੱਕ ਦੂਜੇ ਦੇ ਖਿਲਾਫ ਜਿੰਨੇ ਵੀ ਕੇਸ ਕੀਤੇ ਗਏ ਹਨ, ਉਨ੍ਹਾਂ ਨੂੰ ਵਾਪਸ ਲੈ ਕੇ ਇਸ ਮਾਹੌਲ ਨੂੰ ਹੋਰ ਸਾਜ਼ਗਾਰ ਬਣਾਇਆ ਜਾਵੇ। ਮੈਂ ਕ੍ਰਿਪਾ ਕਰਕੇ ਆਪ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਉਸ ਬੇਨਤੀ ਤੇ ਤੁਸੀਂ ਅੱਗੇ ਫਰਦਰ ਕੀ ਸੋਚਿਆ ਔਰ ਕੀ ਕਰਨ ਜਾ ਰਹੇ ਹੋ?

---

## ANNOUNCEMENT BY THE SPEAKER RE. TAKING OPINION OF THE ADVOCATE GENERAL FOR WITHDRAWAL OF POLITICAL VENDETTA CASES AGAINST EACH OTHER BY BOTH THE SIDES TO REMOVE ILL WILL AND CREATE A CORDIAL ATMOSPHERE

ਮਾਨਯੋਗ ਸਪੀਕਰ : ਹਾਂ ਜੀ। ਚਿੱਠੀ ਇੱਕ ਮੈਨੂੰ ਮਿਲੀ ਹੈ। ਮੈਂ ਹਾਊਸ ਵਿਚ ਪੜ੍ਹ ਹੀ ਦਿਆਂਗਾ। ਹੁਣ ਤੇ ਟਾਈਮ ਲਗੇਗਾ। ਮੈਂ ਕਿਸੇ ਵੇਲੇ ਫੇਰ ਪੜ੍ਹ ਦਿਆਂਗਾ।

(ਵਿਰੋਧੀ ਧਿਰ ਵੱਲੋਂ ਆਵਾਜ਼ਾਂ : ਹੁਣੇ ਹੀ ਪੜ੍ਹ ਦਿਓ ਜੀ।)

ਇਹ ਡਿਪਟੀ ਸਪੀਕਰ ਸਾਹਿਬ ਵੱਲੋਂ ਚਿੱਠੀ ਹੈ। ਮੈਂ ਪੜ੍ਹ ਦਿੰਦਾ ਹਾਂ।

"ਸਤਿਕਾਰਯੋਗ ਕਾਹਲੋਂ ਸਾਹਿਬ,

ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਅੱਜ ਦੇ ਸੈਸ਼ਨ ਦੌਰਾਨ ਤੁਸੀਂ ਜੋ ਫਰਾਖਦਿਲੀ ਦਿਖਾਈ ਹੈ, ਉਸ ਨਾਲ ਪੰਜਾਬ ਵਿਧਾਨ ਸਭਾ ਦੇ ਅੰਦਰ ਦਾ ਮਾਹੌਲ ਬਹੁਤ ਹੀ ਸੁਹਿਰਦਤਾਪੂਰਨ ਹੋ ਗਿਆ ਹੈ। ਇਸ ਨਾਲ ਭਵਿੱਖ ਵਿਚ ਸਦਨ ਦੀ ਕਾਰਵਾਈ ਚਲਾਉਣ ਲਈ ਮਾਹੌਲ ਬਹੁਤ ਹੀ ਸੁਖਾਵਾਂ ਅਤੇ ਮਿੱਤਰਤਾਪੂਰਕ ਹੋਣ ਦੀ ਪੂਰਨ ਆਸ ਹੈ।

ਮੈਂ ਇਸ ਤੋਂ ਵੀ ਅੱਗੇ ਜਾਣਾ ਚਾਹੁੰਦਾ ਹਾਂ ਕਿ ਪੰਜਾਬ ਵਿਧਾਨ ਸਭਾ ਦੇ ਚਾਲੂ ਸੈਸ਼ਨ ਵਿਚ ਇੱਕ ਅਜਿਹਾ ਮਤਾ ਲਿਆਂਦਾ ਜਾਵੇ ਜਿਸ ਰਾਹੀਂ ਉਨ੍ਹਾਂ ਸਾਰੇ ਮਹੱਤਵਪੂਰਨ ਵਿਅਕਤੀਆਂ ਨਾਲ ਸਬੰਧਤ ਕੇਸਾਂ ਨੂੰ ਵਾਪਸ ਲਿਆ ਜਾਵੇ ਜਿਹੜੇ ਕਿ ਰਾਜਨੀਤਿਕ ਬਦਲਾਖੋਰੀ ਨਾਲ ਵੱਖ ਵੱਖ ਅਦਾਲਤਾਂ ਵਿਚ ਚੱਲ ਰਹੇ ਹਨ। ਮੁੱਖ ਤੌਰ ਤੇ ਇਹ ਕੇਸ

ਮਾਨਯੋਗ ਮੁੱਖ ਮੰਤਰੀ ਪੰਜਾਬ, ਮਾਨਯੋਗ ਸਪੀਕਰ ਸਾਹਿਬ, ਸਰਦਾਰ ਅਜੀਤ ਸਿੰਘ ਕੋਹਾੜ, ਮੰਤਰੀ, ਕੈਪਟਨ ਅਮਰਿੰਦਰ ਸਿੰਘ ਅਤੇ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਆਦਿ ਨਾਲ ਸਬੰਧਤ ਹਨ।

(ਇਸ ਤਰ੍ਹਾਂ ਦੇ ਕੇਸ ਤਾਂ ਹੋਰ ਵੀ ਹਨ। ਮੇਰਾ ਮਤਲਬ ਹੈ ਕਿ ਬਾਕੀ ਦੇ ਕੇਸ, ਕੁਝ ਦੇ ਖਿਲਾਫ ਤਾਂ ਖਤਮ ਹੋ ਗਏ ਹਨ।)

ਮੈਨੂੰ ਪੂਰਨ ਉਮੀਦ ਹੈ ਕਿ ਇਸ ਤਰ੍ਹਾਂ ਕਰਨ ਨਾਲ ਪੰਜਾਬ ਵਿਚ ਮਾਹੌਲ ਬਹੁਤ ਹੀ ਅੱਛਾ ਸਿਰਜਿਆ ਜਾ ਸਕਦਾ ਹੈ ਜਿਹੜਾ ਪੰਜਾਬ ਦੇ ਸਰਵਪੱਖੀ ਵਿਕਾਸ ਲਈ ਬਹੁਤ ਹੀ ਸਹਾਈ ਸਿੱਧ ਹੋ ਸਕਦਾ ਹੈ। ਇਸ ਨਾਲ ਇਕ ਨਵੇਂ ਯੁੱਗ ਦੀ ਸ਼ੁਰੂਆਤ ਹੋਵੇਗੀ ਅਤੇ ਪੰਜਾਬ ਫਿਰ ਤੋਂ ਤਰੱਕੀ ਦੇ ਰਾਹ ਤੇ ਨੰਬਰ ਇਕ ਸੂਬਾ ਬਣ ਜਾਵੇਗਾ।"

ਇਹ ਹੈ ਜੀ ਡਿਪਟੀ ਸਪੀਕਰ ਸਾਹਿਬ ਦਾ ਮੈਨੂੰ ਲਿਖਿਆ ਪੱਤਰ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਮੈਂ ਤਾਂ ਮਸਾਂ ਇਸ ਗੱਲ ਵਿਚੋਂ ਨਿਕਲੀ ਹਾਂ। ਦੂਸਰਾ ਮੈਨੂੰ ਦੁਬਾਰਾ ਇਸ ਵਿਚ ਘਸੀਟਿਆ ਨਾ ਜਾਵੇ।

**ਮਾਨਯੋਗ ਸਪੀਕਰ :** ਤੁਸੀਂ ਤੇ ਕੋਹਾੜ ਸਾਹਿਬ ਇਸ ਵਿਚ ਨਹੀਂ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਕੁੜਤੱਣ ਕੱਢਣ ਲਈ ਅਸੀਂ ਹਮੇਸ਼ਾਂ ਹੀ ਹੱਕ ਵਿਚ ਹਾਂ। ਕੁੜੱਤਣ ਕਿਸੇ ਤੇ ਵੀ ਜ਼ਾਤੀ ਨਹੀਂ ਹੋਣੀ ਚਾਹੀਦੀ। ਆਪਾਂ ਸਾਰੇ ਕਬੀਲਦਾਰ ਹਾਂ। ਅਸੀਂ ਇਸ ਚੀਜ਼ ਦੇ ਹੱਕ ਵਿਚ ਹਾਂ। ਮੈਂ ਥੋੜ੍ਹਾ ਜਿਹਾ ਹੋਰ ਐਡ ਕਰਨਾ ਚਾਹੁੰਦੀ ਹਾਂ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਅਸੀਂ ਆਪਣੇ ਕੇਸ ਤਾਂ ਵਾਪਸ ਕਰ ਲਵਾਂਗੇ। ਲੇਕਿਨ ਬੇਨਤੀ ਹੈ ਕਿ ਜਿਹੜੇ ਥੱਲੇ ਸਾਡੇ ਲੋਕ, ਸਾਡੇ ਵਰਕਰਜ਼ ਸ਼ਿਕਾਰ ਹੋਏ ਹਨ, ਵਿਕਟੇਮਾਈਜ਼ ਹੋਏ ਹਨ, ਉਨ੍ਹਾਂ ਦੇ ਕੇਸਾਂ ਨੂੰ ਵੀ, ਚਾਹੇ ਉਹ ਕੋਈ ਕਾਂਗਰਸੀ ਹੈ ਚਾਹੇ ਕੋਈ ਹੋਰ ਹੈ, ਉਹ ਸਾਡੇ ਸਮੇਂ ਹੋਏ ਜਾਂ ਕਿਸੇ ਸਮੇਂ ਵੀ ਹੋਏ, ਉਨ੍ਹਾਂ ਨੂੰ ਵੀ ਇਸ ਵਿਚ ਸ਼ਾਮਲ ਕੀਤਾ ਜਾਣਾ ਚਾਹੀਦਾ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਚਿੱਠੀ ਆਈ ਨੂੰ ਕਈ ਦਿਨ ਹੋ ਗਏ ਹਨ। ਤੁਹਾਡੇ ਇਸ ਬਾਰੇ ਕੀ ਵਿਚਾਰ ਹਨ?

**ਮਾਨਯੋਗ ਸਪੀਕਰ :** ਮੈਂ ਤਾਂ ਚਿੱਠੀ ਹਾਊਸ ਵਿਚ ਪੜ੍ਹ ਦਿੱਤੀ ਹੈ। ਰਾਏ ਤਾਂ ਇਸ ਬਾਰੇ ਤੁਹਾਡੀ ਸਾਰਿਆਂ ਦੀ ਹੋਣੀ ਚਾਹੀਦੀ ਹੈ ਅਤੇ ਫੈਸਲਾ ਹਾਊਸ ਨੇ ਕਰਨਾ ਹੈ। ਉਦੋਂ ਜਦੋਂ ਹਾਊਸ ਚੱਲ ਰਿਹਾ ਹੈ ਮੇਰੀ ਰਾਏ ਤਾਂ ਪਿੱਛੇ ਹੋ ਜਾਂਦੀ ਹੈ। ਮੈਂ ਇਸ ਬਾਰੇ ਕੋਈ ਫੈਸਲਾ ਨਹੀਂ ਕਰਨਾ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਫਿਰ ਇਸ ਬਾਰੇ ਸਰਕਾਰ ਦੇ ਕੀ ਵਿਚਾਰ ਹਨ, ਅਸੀਂ ਉਹ ਸੁਣ ਲੈਂਦੇ ਹਾਂ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)**: ਸਪੀਕਰ ਸਾਹਿਬ, ਡਿਪਟੀ ਸਪੀਕਰ ਸਾਹਿਬ ਦੀਆਂ ਭਾਵਨਾਵਾਂ ਬਿਲਕੁਲ ਠੀਕ ਹਨ। ਕੁੜੱਤਣ ਦਾ ਮਾਹੌਲ, ਵਿੰਡਿਕਟਿਵ ਪਾਲੇਟਿਕਸ ਖਤਮ ਹੋਣੀ ਚਾਹੀਦੀ ਹੈ। ਜੋ ਬੀਤ ਗਿਆ, ਸੋ ਬੀਤ ਗਿਆ ਪਰ ਅੱਗੇ ਤੋਂ ਇਹੋ ਜਿਹਾ ਕੰਮ ਨਹੀਂ ਹੋਣਾ ਚਾਹੀਦਾ। ਜਿੱਥੋਂ ਤੱਕ ਕੇਸ ਵਿਦਡਰਾਅ ਕਰਨ ਦੀ ਗੱਲ ਹੈ, ਕੀ ਅਸੀਂ ਜੁਡੀਸ਼ੀਅਲ ਮੈਟਰ ਨੂੰ ਇਸ ਵਿਧਾਨ ਸਭਾ ਵਿਚ ਡਿਸਕਸ ਕਰ ਸਕਦੇ ਹਾਂ ਜਾਂ ਨਹੀਂ? ਕੀ ਅਸੀਂ ਕੋਈ ਇਸ ਤਰ੍ਹਾਂ ਦਾ ਰੈਜ਼ੋਲਿਊਸ਼ਨ ਪਾਸ ਕਰ ਸਕਦੇ ਹਾਂ ਜਾਂ ਨਹੀਂ? ਇਸ ਵਾਸਤੇ ਬਿਹਤਰ ਹੋਵੇਗਾ ਕਿ ਪਹਿਲਾਂ ਕਾਨੂੰਨੀ ਰਾਏ ਲੈ ਲਈ ਜਾਵੇ.....

**ਮਾਨਯੋਗ ਸਪੀਕਰ** : ਮੈਂ ਤੁਹਾਡੀ ਰਾਏ ਨਾਲ ਸਹਿਮਤ ਹਾਂ। ਕਈ ਕੇਸ ਕੋਰਟਾਂ ਵਿਚ ਹਨ...

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਲਾਲ ਸਿੰਘ ਜੀ ਬੋਲਣ ਲਈ ਖੜ੍ਹੇ ਸਨ।)

ਸਰਦਾਰ ਲਾਲ ਸਿੰਘ ਜੀ, ਤੁਸੀਂ ਪਹਿਲਾਂ ਬੈਠ ਜਾਉ। ਕਾਨੂੰਨੀ ਰਾਏ ਲੈਣ ਤੋਂ ਪਹਿਲਾਂ ਜੇਕਰ ਅਸੀਂ ਕੋਈ ਗੱਲ ਵੈਸੇ ਹੀ ਕਰੀਏ ਤਾਂ ਇਹ ਚੰਗਾ ਨਹੀਂ ਹੋਵੇਗਾ। ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਮੈਂ ਉਨ੍ਹਾਂ ਨਾਲ ਗੱਲ ਕਰਾਂਗਾ, ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਐਡਵੋਕੇਟ ਜਨਰਲ ਸਾਹਿਬ ਨੂੰ ਵੀ ਸੱਦ ਕੇ ਡਿਸਕਸ ਕਰ ਲੈਂਦੇ ਹਾਂ।

(ਕੁਝ ਆਵਾਜ਼ਾਂ : ਇੱਕ ਕਮੇਟੀ ਬਣਾ ਲਵੋ ਜੀ।)

ਚਲੋ, ਜਿਹੜਾ ਮੈਂ ਕਿਹਾ ਹੈ, ਇਨ੍ਹਾਂ ਦੀ ਹੀ ਇਕ ਕਮੇਟੀ ਬਣਾ ਲੈਂਦੇ ਹਾਂ। ਡਿਪਟੀ ਸੀ.ਐਮ., ਲੀਡਰ ਆਫ ਆਪੋਜ਼ੀਸ਼ਨ, ਮੈਂ ਵੀ ਹੋਵਾਂਗਾ ਅਤੇ ਐਡਵੋਕੇਟ ਜਨਰਲ ਵੀ ਹੋਣਗੇ। ਕਾਲੀਆ ਸਾਹਿਬ ਤੁਸੀਂ ਵੀ ਨਾਲ ਹੋ ਜਾਓ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਪਹਿਲਾਂ ਤੁਸੀਂ ਆਪ ਖੁਦ ਹੀ ਐਡਵੋਕੇਟ ਜਨਰਲ ਨਾਲ ਡਿਸਕਸ ਕਰ ਲਵੋ। ਉਸ ਤੋਂ ਬਾਅਦ ਜਿਹੜੀ ਰਾਏ ਹੋਵੇਗੀ, ਉਸ ਦੇ ਮੁਤਾਬਿਕ ਕਾਰਵਾਈ ਕੀਤੀ ਜਾਵੇ।

**ਮਾਨਯੋਗ ਸਪੀਕਰ** : ਚਲੋ ਠੀਕ ਹੈ, ਇਸ ਤਰ੍ਹਾਂ ਕਰ ਲਵਾਂਗੇ। ਇਸ ਦੇ ਮੁਤੱਲਕ ਹੁਣ ਕੋਈ ਹੋਰ ਗੱਲ ਨਾ ਕਰੋ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਵੀ ਕੁਝ ਐਡ ਕਰਨਾ ਚਾਹੁੰਦਾ ਹਾਂ। ਇਸ ਦਾ ਸਾਰਾ ਕਰੈਡਿਟ ਤੁਹਾਨੂੰ ਜਾਂਦਾ ਹੈ। (ਥੰਪਿੰਗ)

ਮਾਨਯੋਗ ਸਪੀਕਰ : ਮੇਰੇ ਉਤੇ ਕੇਸ ਜੋ ਹੋਏ। (ਹਾਸਾ)

**ਸਰਦਾਰ ਲਾਲ ਸਿੰਘ :** ਜਿਹੜਾ ਡਿਪਟੀ ਸਪੀਕਰ ਸਾਹਿਬ ਨੇ ਸੁਝਾਓ ਦਿੱਤਾ ਹੈ, ਉਹ ਸਾਰਿਆਂ ਨੂੰ ਚੰਗਾ ਲੱਗਾ ਹੈ। ਜਿੱਥੋਂ ਤੱਕ ਬੀਬੀ ਭੱਠਲ ਜੀ ਨੇ ਕਿਹਾ ਹੈ ਕਿ ਸਾਨੂੰ ਹੇਠਲੇ ਲੈਵਲ ਦੇ ਲੋਕਾਂ ਦਾ ਵੀ ਜ਼ਰੂਰ ਧਿਆਨ ਰੱਖਣਾ ਚਾਹੀਦਾ ਹੈ, ਉਹ ਸਾਡੇ ਸਿਰ ਇਹ ਗੱਲ ਨਾ ਮੜ੍ਹ ਦੇਣ ਕਿ ਲੀਡਰ ਆਪਣਾ-ਆਪਣਾ ਹੀ ਸੋਚਦੇ ਹਨ, ਸਾਡੇ ਬਾਰੇ ਕੁਝ ਨਹੀਂ ਸੋਚਦੇ। ਜਿੱਥੋਂ ਤੱਕ ਕਾਲੀਆ ਸਾਹਿਬ ਦਾ ਲਾਸਟ ਸੁਝਾਓ ਹੈ, ਮੈਂ ਉਨ੍ਹਾਂ ਨਾਲ ਸਹਿਮਤ ਹਾਂ। ਜਿਸ ਤਰ੍ਹਾਂ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਹਨ, ਉਨ੍ਹਾਂ ਨੂੰ ਇਨਵਾਲਵ ਨਾ ਕੀਤਾ ਜਾਵੇ। ਪਹਿਲਾਂ ਸਪੀਕਰ ਸਾਹਿਬ, ਤੁਸੀਂ ਕਾਨੂੰਨੀ ਰਾਏ ਲੈ ਲਵੋ, ਉਹ ਜ਼ਿਆਦਾ ਬਿਹਤਰ ਹੋਵੇਗਾ।

ਮਾਨਯੋਗ ਸਪੀਕਰ : ਗੱਲ ਹਾਊਸ ਵਿਚ ਆ ਗਈ ਹੈ। ਡਿਪਟੀ ਸਪੀਕਰ ਸਾਹਿਬ ਦਾ ਧੰਨਵਾਦ, ਜਿਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਭਾਵਨਾਵਾਂ ਆਈਆਂ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਹੋਮ ਦਾ ਮਹਿਕਮਾ ਡਿਪਟੀ ਸੀ.ਐਮ. ਸਾਹਿਬ ਕੋਲ ਹੈ। ਮੈਂ ਐਡਵੋਕੇਟ ਜਨਰਲ ਨਾਲ ਵਿਚਾਰ ਕਰ ਲੈਂਦਾ ਹਾਂ। ਉਸ ਤੋਂ ਬਾਅਦ 26 ਮਾਰਚ, 2010 ਨੂੰ ਰਾਏ ਲੈ ਕੇ ਮੈਂ ਹਾਊਸ ਵਿਚ ਗੱਲ ਕਰਾਂਗਾ। ਜ਼ੀਰੋ ਆਵਰ ਖਤਮ ਹੁੰਦਾ ਹੈ। ਜ਼ੀਰੋ ਆਵਰ ਬਹੁਤ ਹੋ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਅੱਜ ਬਜਟ ਦੀ ਗੱਲ ਚਲ ਰਹੀ ਹੈ, ਪੈਸੇ ਦੀ ਗੱਲ ਚਲ ਰਹੀ ਹੈ। ਪਰ ਪੰਜਾਬ ਦੇ ਅੰਦਰ ਜਿਹੜਾ ਚੂਨਾ ਲਗ ਰਿਹਾ ਹੈ, ਉਸ ਦੀ ਕੋਈ ਗੱਲ ਨਹੀਂ ਕਰਦਾ। ਅੱਜ ਫਿਰ ਪਿਮਜ਼ (PIMS) ਦਾ ਮਸਲਾ ਅਖਬਾਰ ਵਿਚ ਲੱਗਾ ਹੋਇਆ ਹੈ। ਕੋਈ ਇਨਕੁਆਇਰੀ ਨਹੀਂ ਕਰਵਾਉਂਦਾ। ਪੀ.ਪੀ.ਐਸ.ਸੀ. ਦੀ ਇਨਕੁਆਇਰੀ ਹੋ ਰਹੀ ਹੈ। ਉੱਥੇ 62.50 ਕਰੋੜ ਰੁਪਏ ਦੇ ਕੇ ਕੰਮ ਸ਼ੁਰੂ ਕਰਨਾ ਸੀ, ਉਹ ਤਾਂ ਦਿੱਤੇ ਨਹੀਂ ਪਰ ਓ.ਪੀ.ਡੀ. ਚਾਲੂ ਹੋ ਗਈ ਹੈ। 2000 ਕਰੋੜ ਰੁਪਏ ਦੀ ਜਾਇਦਾਦ, ਸਪੀਕਰ ਸਾਹਿਬ, ਕੇਵਲ 1.31 ਕਰੋੜ ਰੁਪਏ.....

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ) : ਸਪੀਕਰ ਸਾਹਿਬ, ...

**ਮਾਨਯੋਗ ਸਪੀਕਰ :** ਬੀਬੀ ਜੀ, ਜ਼ਰਾ ਬੈਠੋ। ਪਹਿਲਾਂ ਇਕ ਰੈਜ਼ੋਲਿਊਸ਼ਨ ਹਾਊਸ ਵਿਚ ਬਹੁਤ ਹੀ ਮਹੱਤਵਪੂਰਨ ਪੇਸ਼ ਕੀਤਾ ਹੈ, ਯੂ.ਟੀ. ਵਿਚ ਪੰਜਾਬੀ ਲਾਗੂ ਕਰਾਉਣ ਵਾਸਤੇ। ਸਾਰੇ ਹਾਊਸ ਨੇ ਉਸ ਤੇ ਇੱਕ ਜ਼ੁਬਾਨ ਹੋ ਕੇ ਉਸਨੂੰ ਪਾਸ ਕਰਨ ਵਾਸਤੇ ਆਪਣਾ ਯੋਗਦਾਨ ਪਾਇਆ, ਔਰ ਅਵੱਸ਼ ਜਦੋਂ ਆਪਾਂ ਸਾਰੇ ਇਕੱਠੇ ਹੋ ਕੇ ਪੰਜਾਬ ਦੀ ਆਵਾਜ਼ ਅਗਾਂਹ ਤੋਰਦੇ ਹਾਂ ਤਾਂ ਉਸਦੇ ਨਤੀਜੇ ਵੀ ਚੰਗੇ ਨਿਕਲਣ ਦੀ ਸੰਭਾਵਨਾ ਬਣਦੀ ਹੈ। ਉਸ ਦਿਨ 2 ਚੀਜ਼ਾਂ ਬਾਕੀ ਰਹਿ ਗਈਆਂ ਸਨ : ਇਕ ਤਾਂ ਸੀ ਰਾਜਪ੍ਰਬੰਧ ਵਿਚ ਭਾਈਵਾਲੀ ਅਤੇ ਦੂਸਰੀ ਸੀ, ਬੀਬੀ ਜੀ ਨੇ ਜਿਹੜਾ ਮਤਾ ਲਿਆਉਣ ਵਾਸਤੇ ਆਖਿਆ ਸੀ ਉਹ

[ ਮਾਨਯੋਗ ਸਪੀਕਰ ]

ਲਿਆਂਦਾ ਹੈ। ਆਪਣੇ-ਆਪਣੇ ਖੇਤਰ ਵਿਚ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਹਰਿਆਣਾ ਨੇ ਦਿੱਤਾ ਹੈ, ਯੂ.ਟੀ. ਨੇ ਦਿੱਤਾ ਹੈ, ਹਿਮਾਚਲ ਨੇ ਦਿੱਤਾ ਹੈ, ਉਨ੍ਹਾਂ ਦਾ ਧੰਨਵਾਦ ਕਰਨ ਵਾਸਤੇ, ਇਹ ਇੱਕ ਚੰਗਾ ਸਟੈਪ ਹੈ। ਇਹ ਜਿਹੜੀਆਂ ਸਾਰੀਆਂ ਗੱਲਾਂ ਆਪਾਂ ਪੰਜਾਬ ਦੇ ਸਾਰੇ ਆਗੂ ਇਕੱਠੇ ਹੋ ਕੇ ਕਰਦੇ ਹਾਂ, ਅੱਜ ਉਹ ਰੈਜ਼ੋਲਿਊਸ਼ਨ ਦੇ ਰੂਪ ਵਿਚ ਮੇਰੇ ਕੋਲ ਆਇਆ ਹੈ। ਮੈਂ ਬੀਬੀ ਜੀ ਨੂੰ ਕਹਾਂਗਾ ਕਿ ਉਹ ਪੇਸ਼ ਕਰਨ।

---

## OFFICIAL RESOLUTIONS

## 1. RESOLUTION RE. : TAKING STEPS FOR THE PROMOTION OF PUNJABI LANGUAGE BY GIVING IT A SECOND LANGUAGE STATUS AND TEACHING IT IN THE STATES WHERE PUNJABIS ARE SETTLED IN GREAT NUMBERS

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** (ਡਾਕਟਰ ਉਪਿੰਦਰਜੀਤ ਕੌਰ) : ਮਾਨਯੋਗ ਸਪੀਕਰ ਸਾਹਿਬ, ਇਸ ਪਵਿੱਤਰ ਸਦਨ ਦੇ ਮੈਂਬਰਾਂ ਵੱਲੋਂ ਪ੍ਰਗਟਾਏ ਵਿਚਾਰਾਂ ਅਤੇ ਭਾਵਨਾਵਾਂ ਅਨੁਸਾਰ ਮੈਂ ਸਦਨ ਦੇ ਸਾਹਮਣੇ ਮਤਾ ਪੇਸ਼ ਕਰਦੀ ਹਾਂ ਕਿ :-

"ਪੰਜਾਬੀ, ਪੰਜਾਬੀਆਂ ਦੀ ਮਾਂ ਬੋਲੀ ਅਤੇ ਉਨ੍ਹਾਂ ਦੀ ਪਹਿਚਾਨ ਹੈ। ਪੰਜਾਬੀ ਪੰਜਾਬ ਸੂਬੇ ਦੀ ਰਾਜਭਾਸ਼ਾ ਵੀ ਹੈ। ਪੰਜਾਬੀ ਲੋਕ ਮੁਲਕ ਦੇ ਬਹੁਤ ਸਾਰੇ ਸੂਬਿਆਂ ਵਿਚ ਕਾਫੀ ਵੱਡੀ ਗਿਣਤੀ ਵਿਚ ਵਸੇ ਹੋਏ ਹਨ ਪਰ ਇਸ ਸਮੇਂ ਉਨ੍ਹਾਂ ਸੂਬਿਆਂ ਵਿਚ ਪੰਜਾਬੀ ਨੂੰ ਉਸਦੀ ਯੋਗ ਮਾਨਤਾ ਅਤੇ ਅਹਿਮੀਅਤ ਨਹੀਂ ਦਿੱਤੀ ਜਾ ਰਹੀ, ਉਹ ਚਿੰਤਾ ਦਾ ਮਾਮਲਾ ਹੈ। ਪੰਜਾਬ ਵਿਧਾਨ ਸਭਾ ਦੇ ਸਮੂਹ ਮੈਂਬਰ ਸਾਹਿਬਾਨ ਸਰਬਸੰਮਤੀ ਦੇ ਨਾਲ ਇਹ ਮਤਾ ਪਾਸ ਕਰਦੇ ਹਨ ਕਿ ਉਨ੍ਹਾਂ ਸਾਰੇ ਸੂਬਿਆਂ ਵਿਚ ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਦਾ ਦਰਜਾ ਦੇ ਕੇ ਪੰਜਾਬੀ ਭਾਸ਼ਾ ਦੇ ਪੜ੍ਹਾਏ ਜਾਣ ਅਤੇ ਇਸ ਦੀ ਪ੍ਰਫੁੱਲਤਾ ਲਈ ਕਾਰਵਾਈ ਕੀਤੀ ਜਾਵੇ, ਜਿਨ੍ਹਾਂ ਵਿਚ ਪੰਜਾਬੀ ਲੋਕ ਕਾਫੀ ਵੱਡੀ ਗਿਣਤੀ ਵਿਚ ਵਸੇ ਹੋਏ ਹਨ। ਦਿੱਲੀ ਅਤੇ ਹਰਿਆਣਾ ਪ੍ਰਦੇਸ਼ ਨੇ ਪੰਜਾਬੀ ਭਾਸ਼ਾ ਨੂੰ ਆਪਣੇ ਆਪਣੇ ਖੇਤਰ ਵਿਚ ਦੂਜੀ ਭਾਸ਼ਾ ਦਾ ਦਰਜਾ ਦੇ ਕੇ ਸ਼ਲਾਘਾਯੋਗ ਕੰਮ ਕੀਤਾ ਹੈ। ਇਹ ਪਵਿੱਤਰ ਸਦਨ ਇਹ ਵੀ ਪਾਸ ਕਰਦਾ ਹੈ ਕਿ ਹਿਮਾਚਲ ਪ੍ਰਦੇਸ਼, ਜੰਮੂ ਤੇ ਕਸ਼ਮੀਰ, ਉੱਤਰ ਪ੍ਰਦੇਸ਼, ਉਤਰਾਖੰਡ, ਮੱਧ ਪ੍ਰਦੇਸ਼, ਉੜੀਸਾ, ਪੱਛਮੀ ਬੰਗਾਲ, ਮਹਾਂਰਾਸ਼ਟਰ, ਰਾਜਸਥਾਨ ਆਦਿ ਦੀਆਂ ਸਰਕਾਰਾਂ ਪੰਜਾਬੀ ਲੋਕਾਂ ਦੀ ਚਿਰੋਕਣੀ ਮੰਗ ਨੂੰ ਪ੍ਰਵਾਨ ਕਰਦੇ ਹੋਏ ਪੰਜਾਬੀ ਭਾਸ਼ਾ ਨੂੰ ਆਪਣੇ ਖੇਤਰਾਂ ਵਿਚ ਦੂਜੀ ਭਾਸ਼ਾ ਦਾ ਦਰਜਾ ਦੇਣ।"

ਮਾਨਯੋਗ ਸਪੀਕਰ : ਹਾਂ ਜੀ ਮਤਾ ਪੇਸ਼ ਹੋਇਆ ਹੈ। ਮੈਂ ਸਾਰਾ ਪੜ੍ਹ ਦਿੰਦਾ ਹਾਂ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ ਕਿ :-

"ਪੰਜਾਬੀ, ਪੰਜਾਬੀਆਂ ਦੀ ਮਾਂ ਬੋਲੀ ਅਤੇ ਉਨ੍ਹਾਂ ਦੀ ਪਹਿਚਾਨ ਹੈ। ਪੰਜਾਬੀ ਪੰਜਾਬ ਸੂਬੇ ਦੀ ਰਾਜਭਾਸ਼ਾ ਵੀ ਹੈ। ਪੰਜਾਬੀ ਲੋਕ ਮੁਲਕ ਦੇ ਬਹੁਤ ਸਾਰੇ ਸੂਬਿਆਂ ਵਿਚ ਕਾਫੀ ਵੱਡੀ ਗਿਣਤੀ ਵਿਚ ਵਸੇ ਹੋਏ ਹਨ ਪਰ ਇਸ ਸਮੇਂ ਉਨ੍ਹਾਂ ਸੂਬਿਆਂ ਵਿਚ ਪੰਜਾਬੀ ਨੂੰ ਉਸਦੀ ਯੋਗ ਮਾਨਤਾ ਅਤੇ ਅਹਿਮੀਅਤ ਨਹੀਂ ਦਿੱਤੀ ਜਾ ਰਹੀ, ਉਹ ਚਿੰਤਾ ਦਾ ਮਾਮਲਾ ਹੈ। ਪੰਜਾਬ ਵਿਧਾਨ ਸਭਾ ਦੇ ਸਮੂਹ ਮੈਂਬਰ ਸਾਹਿਬਾਨ ਸਰਬਸੰਮਤੀ ਦੇ ਨਾਲ ਇਹ ਮਤਾ ਪਾਸ ਕਰਦੇ ਹਨ ਕਿ ਉਨ੍ਹਾਂ ਸਾਰੇ ਸੂਬਿਆਂ ਵਿਚ ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਦਾ ਦਰਜਾ ਦੇ ਕੇ ਪੰਜਾਬੀ ਭਾਸ਼ਾ ਦੇ ਪੜ੍ਹਾਏ ਜਾਣ ਅਤੇ ਇਸ ਦੀ ਪ੍ਰਫੁੱਲਤਾ ਲਈ ਕਾਰਵਾਈ ਕੀਤੀ ਜਾਵੇ, ਜਿਨ੍ਹਾਂ ਵਿਚ ਪੰਜਾਬੀ ਲੋਕ ਕਾਫੀ ਵੱਡੀ ਗਿਣਤੀ ਵਿਚ ਵਸੇ ਹੋਏ ਹਨ। ਦਿੱਲੀ ਅਤੇ ਹਰਿਆਣਾ ਪ੍ਰਦੇਸ਼ ਨੇ ਪੰਜਾਬੀ ਭਾਸ਼ਾ ਨੂੰ ਆਪਣੇ ਆਪਣੇ ਖੇਤਰ ਵਿਚ ਦੂਜੀ ਭਾਸ਼ਾ ਦਾ ਦਰਜਾ ਦੇ ਕੇ ਸ਼ਲਾਘਾਯੋਗ ਕੰਮ ਕੀਤਾ ਹੈ। ਇਹ ਪਵਿੱਤਰ ਸਦਨ ਇਹ ਵੀ ਪਾਸ ਕਰਦਾ ਹੈ ਕਿ ਹਿਮਾਚਲ ਪ੍ਰਦੇਸ਼, ਜੰਮੂ ਤੇ ਕਸ਼ਮੀਰ, ਉੱਤਰ ਪ੍ਰਦੇਸ਼, ਉਤਰਾਖੰਡ, ਮੱਧ ਪ੍ਰਦੇਸ਼, ਉੜੀਸਾ, ਪੱਛਮੀ ਬੰਗਾਲ, ਮਹਾਂਰਾਸ਼ਟਰ, ਰਾਜਸਥਾਨ ਆਦਿ ਦੀਆਂ ਸਰਕਾਰਾਂ ਪੰਜਾਬੀ ਲੋਕਾਂ ਦੀ ਚਿਰੋਕਣੀ ਮੰਗ ਨੂੰ ਪ੍ਰਵਾਨ ਕਰਦੇ ਹੋਏ ਪੰਜਾਬੀ ਭਾਸ਼ਾ ਨੂੰ ਆਪਣੇ ਖੇਤਰਾਂ ਵਿਚ ਦੂਜੀ ਭਾਸ਼ਾ ਦਾ ਦਰਜਾ ਦੇਣ।"

(ਬਹਿਸ)

ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਬੀਬੀ ਜੀ ਇੱਕ ਬਹੁਤ ਹੀ ਸ਼ਾਨਦਾਰ ਮਤਾ ਵਿਧਾਨ ਸਭਾ ਵਿਚ ਲੈ ਕੇ ਆਏ ਹਨ ਕਿ ਸਾਡੀ ਮਾਂ-ਬੋਲੀ ਪੰਜਾਬੀ ਨੂੰ ਜਿੱਥੇ-ਜਿੱਥੇ ਪੰਜਾਬੀ ਕਾਫੀ ਗਿਣਤੀ ਵਿਚ ਵਸਦੇ ਹਨ, ਉਸਨੂੰ ਇਸ ਦਾ ਬਣਦਾ ਸਥਾਨ ਦੂਜੀ ਭਾਸ਼ਾ ਦਾ ਦਰਜਾ ਦਿੱਤਾ ਜਾਵੇ। ਸ਼ਾਇਦ ਇਹ ਮੰਗ ਕੋਈ ਐਸੀ ਮੰਗ ਨਹੀਂ, ਜਿਸ ਨੂੰ ਕਿਹਾ ਜਾਵੇ ਕਿ ਇਹ ਜਾਇਜ਼ ਤੌਰ ਤੇ ਮੰਗ ਨਹੀਂ ਕੀਤੀ ਗਈ। ਮੈਂ ਇਸ ਗੱਲ ਦੀ ਖੁਸ਼ੀ ਲੈਂਦਾ ਹਾਂ ਕਿ ਕੈਨੇਡਾ ਵਰਗੇ ਮੁਲਕ ਵਿਚ ਜਿੱਥੇ ਕਾਫੀ ਗਿਣਤੀ ਵਿਚ ਪੰਜਾਬੀ ਵਸ ਗਏ ਹਨ, ਉਨ੍ਹਾਂ ਮੁਲਕਾਂ ਨੇ ਪੰਜਾਬੀ ਨੂੰ ਬਣਦਾ ਸਥਾਨ ਬਾਹਰਲੇ ਮੁਲਕਾਂ ਵਿਚ ਦੇ ਦਿੱਤਾ ਹੈ ਅਤੇ ਸਾਡਾ ਇਹ ਹੱਕ ਬਣ ਹੀ ਜਾਂਦਾ ਹੈ ਕਿ ਹਿੰਦੁਸਤਾਨ ਵਿਚ ਜਿੱਥੇ ਕਿਤੇ ਪੰਜਾਬੀ ਵੱਡੀ ਗਿਣਤੀ ਵਿਚ ਵਸਦੇ ਹਨ, ਉੱਥੇ ਪੰਜਾਬੀ ਨੂੰ ਦੂਸਰੀ ਭਾਸ਼ਾ ਦਾ ਦਰਜਾ ਦਿੱਤਾ ਜਾਵੇ। ਮੈਨੂੰ ਇਸ ਗੱਲ ਦਾ ਫਖਰ ਹੈ ਕਿ ਦੁਨੀਆ ਦੀਆਂ ਹਜ਼ਾਰਾਂ ਭਾਸ਼ਾਵਾਂ ਵਿਚ ਸਾਡੀ ਮਾਂ-ਬੋਲੀ ਦਾ ਸਥਾਨ, ਬਹੁਤ ਹੀ ਉੱਘੇ ਸਥਾਨ ਤੇ 12ਵੇਂ ਜਾਂ 13ਵੇਂ ਸਥਾਨ ਤੇ ਆਉਂਦਾ ਹੈ। ਮੈਨੂੰ ਇਸ ਗੱਲ ਦਾ ਵੀ ਫਖਰ ਹੈ ਕਿ ਸਾਡੀ ਇਹ

[ ਸਰਦਾਰ ਮੱਖਣ ਸਿੰਘ ]

ਬੋਲੀ ਇੰਨੀ ਸਮਰੱਥ ਬੋਲੀ ਹੈ ਕਿ ਜਿਸ ਬੋਲੀ ਵਿਚ ਬਾਬੇ ਨਾਨਕ ਨੇ ਬਾਣੀ ਰਚੀ, ਬਾਬਾ ਫਰੀਦ ਜੀ ਨੇ ਬਾਣੀ ਰਚੀ, ਜਿਸ ਵਿਚ ਵਾਰਸ ਸ਼ਾਹ ਨੇ ਲਿਖਿਆ, ਜਿਸ ਵਿਚ ਪ੍ਰੋਫੈਸਰ ਮੋਹਨ ਸਿੰਘ ਅਤੇ ਸ਼ਿਵ ਕੁਮਾਰ ਬਟਾਲਵੀ ਨੇ ਲਿਖਿਆ, ਇਹ ਉਹ ਸਮਰੱਥ ਭਾਸ਼ਾ ਹੈ। ਇਹ ਕਿੰਨੀ ਸਮਰੱਥ ਹੈ, ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲੱਗ ਸਕਦਾ ਹੈ ਕਿ ਅੱਜ ਹੋੜ ਲੱਗੀ ਹੋਈ ਹੈ ਕਿ ਹਰ ਕੋਈ ਚਾਹੁੰਦਾ ਹੈ ਕਿ ਮੇਰਾ ਬੱਚਾ ਜੰਮਦਿਆਂ ਹੀ ਅੰਗਰੇਜ਼ੀ ਭਾਸ਼ਾ ਸਿੱਖ ਲਵੇ। ਸਾਡੇ ਜ਼ਹਿਨ ਉੱਤੇ ਪਤਾ ਨਹੀਂ ਗੁਲਾਮੀ ਕਿਉਂ ਅਜੇ ਵੀ ਸਵਾਰ ਹੈ? ਹਰ ਕੋਈ ਪਤਾ ਨਹੀਂ ਕਿਉਂ ਸਮਝਦਾ ਹੈ ਕਿ ਅੰਗਰੇਜ਼ੀ ਜਾਣਨ ਵਾਲਾ ਹੀ ਅਕਲਮੰਦ ਹੈ। ਅਮਰੀਕਾ ਵਿਚ ਅੰਗਰੇਜ਼ੀ ਤਾਂ ਅਨਪੜ੍ਹ ਵੀ ਬੋਲ ਲੈਂਦਾ ਹੈ ਤੇ ਕੀ ਉਹ ਇੰਟੈਲੀਜੈਂਟ ਬਣ ਗਿਆ? ਇੰਗਲੈਂਡ ਵਿਚ ਜੰਮਿਆ ਅਨਪੜ੍ਹ ਵੀ ਅੰਗਰੇਜ਼ੀ ਬੋਲ ਲੈਂਦਾ ਹੈ ਤੇ ਕੀ ਉਹ ਇੰਟੈਲੀਜੈਂਟ ਹੋ ਗਿਆ? ਦੁਨੀਆ ਭਰ ਦੇ ਮਨੋਵਿਗਿਆਨੀਆਂ ਦਾ ਕੱਢਿਆ ਹੋਇਆ ਸੱਚ ਹੈ ਕਿ ਉਸ ਆਦਮੀ ਦੀ ਬੁੱਧੀ ਦਾ ਪੂਰਨ ਵਿਕਾਸ ਨਹੀਂ ਹੋ ਸਕਦਾ, ਜਿਸ ਨੇ ਆਪਣੀ ਪ੍ਰਾਇਮਰੀ ਐਜੂਕੇਸ਼ਨ ਆਪਣੀ ਮਾਂ ਬੋਲੀ ਵਿਚ ਨਾ ਲਈ ਹੋਵੇ। ਇਸ ਕਰਕੇ ਮਾਂ ਬੋਲੀ ਦੀ ਮਹੱਤਤਾ ਇੰਨੀ ਜ਼ਿਆਦਾ ਹੈ। ਮੈਂ ਵਿਧਾਨ ਸਭਾ ਵਿਚ ਪਹਿਲਾਂ ਵੀ ਇਹ ਗੱਲ ਕਹੀ ਸੀ ਕਿ ਕੋਈ ਮਨੁੱਖ ਜਦੋਂ ਪਾਗਲ ਹੋ ਜਾਂਦਾ ਹੈ ਤਾਂ ਉਸ ਨੂੰ ਪਤਾ ਨਹੀਂ ਹੁੰਦਾ ਕਿ ਮੇਰਾ ਨਾਂ ਕੀ ਹੈ? ਮੇਰੇ ਪਿਤਾ ਦਾ ਨਾਂ ਕੀ ਹੈ? ਮੇਰੀ ਮਾਤਾ ਦਾ ਨਾਂ ਕੀ ਹੈ? ਮੇਰਾ ਘਰ ਕਿੱਥੇ ਹੈ? ਪਿੰਡ ਕਿੱਥੇ ਹੈ? ਪਰ ਜਦੋਂ ਉਹ ਕਦੇ ਬੁੜਬੜਾਉਂਦਾ ਹੈ ਤਾਂ ਉਹ ਗੱਲ ਮਾਂ ਬੋਲੀ ਵਿਚ ਹੀ ਕਰਦਾ ਹੈ। ਉਹ ਸਭ ਕੁਝ ਭੁੱਲ ਜਾਂਦਾ ਹੈ ਪਰ ਆਪਣੀ ਮਾਂ ਬੋਲੀ ਨਹੀਂ ਭੁੱਲਦਾ। ਮਨੁੱਖ ਅਤੇ ਮਾਂ ਬੋਲੀ ਦੀ ਬਹੁਤ ਮਹੱਤਤਾ ਹੈ। ਮੈਂ ਪਹਿਲਾਂ ਵੀ ਇਹ ਗੱਲ ਕਹੀ ਸੀ ਕਿ ਮੈਂ ਕਿਸੇ ਜ਼ਮਾਨੇ ਵਿਚ ਰੂਸੀ ਨਾਵਲ ਪੜ੍ਹਿਆ ਸੀ। ਕਿਸੇ ਨੂੰ ਜਰਮਨੀ ਸਪਾਇੰਗ ਕਰਨ ਭੇਜਣਾ ਸੀ ਤੇ ਉੱਥੇ ਫਿਰ ਕਿਸੇ ਪਰੈਗਨੈਂਟ ਲੇਡੀ ਨੂੰ ਭੇਜ ਦਿੱਤਾ ਗਿਆ। ਉਸ ਨੇ ਉੱਥੇ ਇੱਕ ਬੱਚੇ ਨੂੰ ਜਨਮ ਦਿੱਤਾ। ਉਸ ਨੇ ਜਰਮਨ ਵਿਚ ਹੀ ਵਿੱਦਿਆ ਹਾਸਲ ਕੀਤੀ। ਉਸ ਨੇ ਜਰਮਨ ਵਿਚ ਹੀ ਜੈਸਚਰ ਸਿੱਖੇ ਤੇ ਫੌਜ ਵਿਚ ਭਰਤੀ ਹੋ ਗਿਆ। ਉੱਥੇ ਉਸ ਨੇ ਸਪਾਇੰਗ ਕੀਤੀ ਤੇ ਸਾਰਾ ਭੇਤ ਦਿੱਤਾ। ਜਦੋਂ ਉਸ ਦਾ ਮਿਸ਼ਨ ਪੂਰਾ ਹੋ ਗਿਆ ਤਾਂ ਆਖਿਰੀ ਦਿਨ, ਉਸ ਨੇ ਆਪਣੇ ਬੌਸ ਨੂੰ ਕਿਹਾ ਕਿ ਮੈਨੂੰ ਜੋ ਹੁਕਮ ਕੀਤਾ ਸੀ, ਉਹ ਮੈਂ ਸਾਰਾ ਪੂਰਾ ਕਰ ਦਿੱਤਾ ਹੈ ਤੇ ਅੱਜ ਮੈਂ ਆਰਾਮ ਵਿਚ ਸੌਣਾ ਚਾਹੁੰਦਾ ਹਾਂ। ਮੈਂ ਰੱਜ ਕੇ ਸੌਣਾ ਚਾਹੁੰਦਾ ਹਾਂ ਪਰ ਉਸ ਦੇ ਬੌਸ ਨੇ ਕਿਹਾ ਕਿ ਬਿਲਕੁਲ ਵੀ ਨਾ ਸੋਈਂ। ਜੇ ਤੂੰ ਸੌਂ ਗਿਆ ਤਾਂ ਤੈਨੂੰ ਸੁਪਨੇ ਆਉਣਗੇ ਤੇ ਫਿਰ ਤੂੰ ਰੂਸੀ ਭਾਸ਼ਾ ਵਿਚ ਬੁੜਬੁੜਾਏਂਗਾ ਤੇ ਫੜਿਆ ਜਾਵੇਂਗਾ। ਇਸ ਲਈ ਰਾਤ ਨੂੰ ਨਾ ਸੋਈਂ। ਮੈਨੂੰ ਬੜਾ ਮਾਣ ਹੈ ਕਿ ਸਾਡੀ ਮਾਤ ਭਾਸ਼ਾ ਇੰਨੀ ਸਮਰੱਥ ਹੈ।

ਸਪੀਕਰ ਸਾਹਿਬ, ਅੰਗਰੇਜ਼ੀ ਕੋਲ ਕੇਵਲ 26 ਧੁਨੀਆਂ ਹਨ ਅਤੇ ਇਨ੍ਹਾਂ 26 ਧੁਨੀਆਂ ਵਿਚ ਲਗਾਂ ਮਾਤਰਾਂ ਵੀ ਸ਼ਾਮਲ ਹਨ। ਸਾਡੇ ਕੋਲ 53 ਧੁਨੀਆਂ ਹਨ ਅਤੇ ਇਨ੍ਹਾਂ ਵਿਚੋਂ ਪੰਜਾਬੀ ਵਿਚ 35 ਅੱਖਰ ਹਨ। ਸਾਡੇ ਕੋਲ ਪੰਜ ਬਿੰਦੀ ਵਾਲੇ ਅੱਖਰ ਹਨ। ਹੁਣ 'ਲ' ਅੱਖਰ ਥੱਲੇ ਵੀ ਬਿੰਦੀ ਲੱਗਦੀ ਹੈ।ਸਾਡੇ ਕੋਲ 12 ਲਗਾਂ ਮਾਤਰਾ ਹਨ। ਇਸ ਤਰ੍ਹਾਂ

ਸਾਡੇ ਕੋਲ 53 ਧੁਨੀਆਂ ਹਨ। ਮੈਨੂੰ ਕਿਸੇ ਸਮੇਂ ਰੂਸ ਜਾਣ ਦਾ ਮੌਕਾ ਮਿਲਿਆ। ਮੈਨੂੰ ਉੱਥੇ ਉਹ ਨਹਿਰੂ ਜੀ ਦਾ ਬੁੱਤ ਦਿਖਾਉਣ ਲੈ ਗਏ ਪਰ ਮੈਂ ਹੈਰਾਨ ਰਹਿ ਗਿਆ ਜਦੋਂ 'ਨਹਿਰੂ' ਜੀ ਨੂੰ 'ਨੈਰੂ' ਜੀ ਕਿਹਾ ਕਿਉਂਕਿ ਉੱਥੇ 'ਖ' ਤੇ 'ਹ' ਦੀ ਧੁਨੀ ਹੀ ਨਹੀਂ ਹੈ। ਅੰਗਰੇਜ਼ੀ ਵਿਚ ਵੀ ਨਾ ਤਾਂ 'ਤ' ਦੀ ਧੁਨੀ ਹੈ ਤੇ ਨਾ ਹੀ 'ਢ' ਦੀ ਧੁਨੀ ਹੈ। ਸਾਡੇ ਕੋਲ 53 ਧੁਨੀਆਂ ਹਨ। ਇਹ ਸਾਡੇ ਲਈ ਬੜੇ ਮਾਣ ਵਾਲੀ ਗੱਲ ਹੈ। ਮੈਂ ਇਸ ਮਤੇ ਦਾ ਸਮਰਥਨ ਕਰਦਾ ਹੋਇਆ ਬੇਨਤੀ ਕਰਦਾ ਹਾਂ ਕਿ ਸਾਨੂੰ ਉਨ੍ਹਾਂ ਸਰਕਾਰਾਂ ਨਾਲ ਸਰਕਾਰੀ ਪੱਧਰ ਤੇ ਲਿਖਤ ਪੜ੍ਹਤ ਕਰਕੇ ਪੰਜਾਬੀ ਨੂੰ ਬਣਦਾ ਦਰਜਾ ਦਿਵਾਉਣ ਲਈ ਉਪਰਾਲੇ ਕਰਨੇ ਚਾਹੀਦੇ ਹਨ। ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਮੈਂ ਦੋ ਸ਼ਬਦ ਇਸ ਮਤੇ ਤੇ ਕਹਿਣੇ ਹਨ। ਤੁਹਾਡਾ ਧੰਨਵਾਦ। ਪਹਿਲਾਂ ਤਾਂ ਮੈਂ ਸ਼ਲਾਘਾ ਕਰਦਾ ਹਾਂ ਕਿ ਸਾਰੇ ਹਾਊਸ ਵੱਲੋਂ ਇਹ ਮਤਾ ਪਾਸ ਕੀਤਾ ਗਿਆ ਹੈ। ਫਿਰ ਆਨਰੇਬਲ ਡਿਪਟੀ ਸੀ.ਐਮ. ਅਤੇ ਭੈਣ ਜੀ ਦੀ ਅਗਵਾਈ ਹੇਠ ਗਵਰਨਰ ਸਾਹਿਬ ਨੂੰ ਮਿਲੇ, ਸਾਰੀ ਸਮੱਸਿਆ ਦੱਸੀ ਅਤੇ ਉਨ੍ਹਾਂ ਨੇ ਵੀ ਸ਼ਲਾਘਾ ਕੀਤੀ ਅਤੇ ਇਸ ਮਤੇ ਨੂੰ ਲਾਗੂ ਕਰਨ ਦਾ ਯਕੀਨ ਦਿਵਾਇਆ। ਮੈਂ ਇਸ ਗੱਲ ਦੀ ਸ਼ਲਾਘਾ ਕਰਦਾ ਹਾਂ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਭੈਣ ਜੀ ਬੈਠੇ ਹਨ, ਮੈਂ ਇਨ੍ਹਾਂ ਦੇ ਧਿਆਨ ਵਿਚ ਵੀ ਲਿਆਉਣਾ ਚਾਹੁੰਦਾ ਹਾਂ ਕਿ ਬੜੀ ਵੱਡੀ ਲੋੜ ਹੈ ਕਿ ਜਿਹੜੇ ਲੇਖਕ ਪੰਜਾਬੀ ਮਾਂ ਬੋਲੀ ਨੂੰ ਸਮਰਪਿਤ ਹਨ, ਉਨ੍ਹਾਂ ਨੂੰ ਵੀ ਬਣਦਾ ਸਨਮਾਨ ਦਿੱਤਾ ਜਾਣਾ ਚਾਹੀਦਾ ਹੈ। ਅੱਜ ਇਸ ਚੀਜ਼ ਦੀ ਘਾਟ ਹੈ। ਪਹਿਲੀ ਨਵੰਬਰ ਨੂੰ ਪੰਜਾਬੀ ਸੂਬਾ ਲਾਗੂ ਹੋਇਆ ਅਤੇ ਪਹਿਲੀ ਨਵੰਬਰ ਨੂੰ ਹੀ ਇਹ ਅਵਾਰਡ ਦਿੱਤੇ ਜਾਣ ਦੀ ਰਿਵਾਇਤ ਸ਼ੁਰੂ ਹੋਈ ਸੀ। ਲੇਕਿਨ ਹੁਣ ਇਸ ਵਿਚ ਕਮੀਆਂ ਆ ਗਈਆਂ ਹਨ। ਇਹ ਐਡਮਨਿਸਟ੍ਰੇਟਿਵ ਲੈਵਲ ਤੇ ਹਨ ਜਾਂ ਹੋਰ ਕਿਤੇ ਹਨ, ਮੈਂ ਭੈਣ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਹ ਪਹਿਲੀ ਨਵੰਬਰ ਨੂੰ ਅਵਾਰਡ ਦਿੱਤੇ ਜਾਣੇ ਚਾਹੀਦੇ ਹਨ। ਇਹ ਲਗਾਤਾਰ ਜਾਰੀ ਰਹਿਣੇ ਚਾਹੀਦੇ ਹਨ। ਨੰਬਰ ਦੋ, ਇਸ ਦੇ ਸਬੰਧ ਵਿਚ ਹਰਿਆਣੇ ਨੇ ਪੰਜਾਬੀ ਲੇਖਕਾਂ ਨੂੰ ਜਿਹੜਾ ਅਵਾਰਡ ਦੇਣਾ ਸ਼ੁਰੂ ਕੀਤਾ ਹੈ, ਉਹ ਬੜਾ ਸ਼ਲਾਘਾਯੋਗ ਕੰਮ ਹੈ। ਉਨ੍ਹਾਂ ਨੇ ਡੇਢ-ਡੇਢ ਲੱਖ ਰੁਪਿਆ ਪੰਜਾਬੀ ਲੇਖਕਾਂ ਨੂੰ ਦੇਣਾ ਸ਼ੁਰੂ ਕੀਤਾ ਹੈ। ਯੂ.ਪੀ. ਦੀ ਕਿਸੇ ਸੰਸਥਾ ਨੇ ਜੋ ਪੰਜਾਬੀ ਵਿਚ ਲਿਖੇਗਾ, ਉਸ ਨੂੰ ਢਾਈ ਲੱਖ ਰੁਪਿਆ ਅਵਾਰਡ ਦੇਣਾ ਅਨਾਊਂਸ ਕਰ ਦਿੱਤਾ ਹੈ ਲੇਕਿਨ ਸਾਡੇ ਡੇਢ ਲੱਖ ਹੀ ਹੈ। ਇਸ ਨੂੰ ਵਧਾਇਆ ਜਾਵੇ ਤਾਂ ਚੰਗਾ ਹੋਏਗਾ, ਚੰਗੀ ਗੱਲ ਲੱਗੇਗੀ। ਤੀਜੀ ਗੱਲ ਮੈਂ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬੀ ਭਾਸ਼ਾ ਨੂੰ ਪ੍ਰਫੁੱਲਤ ਕਰਨ ਲਈ ਪਟਿਆਲੇ ਪੰਜਾਬੀ ਭਵਨ ਬਣਾਇਆ ਹੈ, ਜਿਸ ਦੀ ਬੜੀ ਤਰਾਸਦੀ ਹੈ। ਉਸ ਦੀ ਹਾਲਤ ਵਿਚ ਸੁਧਾਰ ਲਿਆਂਦਾ ਜਾਵੇ ਤਾਂ ਕਿ ਸਾਡੇ ਲੇਖਕ ਸਾਹਿਬਾਨ ਚੰਗੀ ਖੋਜ ਕਰ ਸਕਣ ਅਤੇ ਇਸ ਗੱਲ ਨੂੰ ਹੋਰ ਅੱਗੇ ਲਿਜਾ ਸਕਣ। ਚੌਥੀ ਗੱਲ, ਇਸ ਸਬੰਧ ਵਿਚ ਮੈਂ ਬੇਨਤੀ ਕਰਦਾ ਹਾਂ ਕਿ

[ ਕੈਪਟਨ ਬਲਬੀਰ ਸਿੰਘ ਬਾਠ ]

ਜ਼ਿਲ੍ਹਾ ਪੱਧਰ ਤੇ ਜਿਹੜੇ ਜ਼ਿਲ੍ਹਾ ਭਾਸ਼ਾ ਅਫਸਰ ਹਨ, ਉਨ੍ਹਾਂ ਦੇ ਕੰਮ-ਕਾਜ ਨੂੰ ਹੋਰ ਠੀਕ ਤਰੀਕੇ ਨਾਲ ਪੇਸ਼ ਕੀਤਾ ਜਾਵੇ ਅਤੇ ਜੋ ਕਮੀਆਂ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾਵੇ ਤਾਂ ਕਿ ਮਾਂ ਬੋਲੀ ਦੀ ਚੰਗੇ ਢੰਗ ਨਾਲ ਸੇਵਾ ਕਰ ਸਕੀਏ। ਧੰਨਵਾਦ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਇਹ ਬਹੁਤ ਵਧੀਆ ਮਤਾ ਲਿਆਂਦਾ ਗਿਆ ਹੈ। ਇਸ ਦੇ ਬਾਰੇ ਸਰਦਾਰ ਮੱਖਣ ਸਿੰਘ ਅਤੇ ਬਾਠ ਸਾਹਿਬ ਨੇ ਆਪਣੇ-ਆਪਣੇ ਵਿਚਾਰ ਰੱਖੇ ਹਨ। ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਅਤੇ ਤੁਹਾਡਾ ਖਾਸ ਤੌਰ ਤੇ ਕਿਉਂਕਿ ਜਿਹੜੀ ਗੱਲ ਪੰਜਾਬ ਦੇ ਹਿੱਤ ਦੀ ਆਉਂਦੀ ਹੈ, ਉਸ ਦੇ ਲਈ ਤੁਸੀਂ ਜ਼ਰੂਰ ਉਸ ਗੱਲ ਨੂੰ ਹਾਊਸ ਦੇ ਵਿਚ ਲਿਆ ਕੇ ਸਾਰੇ ਹਾਊਸ ਨੂੰ ਇੱਕਜੁੱਟ ਕਰ ਲੈਂਦੇ ਹੋ। ਪੰਜਾਬੀ ਦੀ ਜਿਹੜੀ ਗੱਲ ਆਈ ਹੈ, ਬਹੁਤ ਵਧੀਆ ਗੱਲਾਂ ਕਹੀਆਂ ਗਈਆਂ ਹਨ। ਲੇਖਕਾਂ ਦਾ ਸਨਮਾਨ ਹੋਣਾ ਚਾਹੀਦਾ ਹੈ ਔਰ ਬਾਹਰ ਜਾ ਕੇ ਜੇ ਅਸੀਂ ਕਹਿੰਦੇ ਹਾਂ ਕਿ ਅਸੀਂ ਪੰਜਾਬ ਤੋਂ ਹਾਂ ਤਾਂ ਸਾਡਾ ਸਿਰ ਉੱਚਾ ਹੋ ਜਾਂਦਾ ਹੈ। ਬਾਹਰ ਸਾਨੂੰ ਬਹੁਤ ਵੱਡਾ ਸਨਮਾਨ ਮਿਲਦਾ ਹੈ ਔਰ ਇਸ ਨੂੰ ਜਿਵੇਂ ਲਾਗੂ ਕਰਵਾਉਣ ਵਾਲੀ ਗੱਲ ਹੋ ਰਹੀ ਹੈ, ਠੀਕ ਹੈ, ਕਿੰਤੂ ਪ੍ਰੰਤੂ ਤਾਂ ਹੱਟ ਨਹੀਂ ਸਕਦੇ। ਇਸ ਦੇ ਨਾਲ ਹੀ ਜਿੰਨਾ ਵੀ ਅਸੀਂ ਇਸ ਦੇ ਬਾਰੇ ਆਪਣਾ ਆਮ ਪ੍ਰਚਾਰ ਕਰਦੇ ਰਹੇ, ਕਿਉਂਕਿ ਬਹੁਤ ਜ਼ਿਆਦਾ ਪ੍ਰਥਾ ਹੈ, ਰੂਰਲ ਏਰੀਏ ਦੇ ਵਿਚ ਪ੍ਰਾਈਵੇਟ ਸਕੂਲ ਖੁਲ੍ਹੇ ਹਨ, ਅੰਗਰੇਜ਼ੀ ਦੀ ਗੱਲ ਚੱਲੀ ਜਾਂਦੀ ਹੈ ਲੇਕਿਨ ਪੰਜਾਬੀ ਲਾਗੂ ਹੋਣ ਨਾਲ ਪਹਿਲੀ ਵਾਰ ਇਹ ਮੋੜ ਪਿਆ ਹੈ, ਲੋਕਾਂ ਨੂੰ ਇਹ ਅਹਿਸਾਸ ਹੋਇਆ ਹੈ ਕਿ ਅਸੀਂ ਪੰਜਾਬ ਦੀ ਧਰਤੀ ਦੇ ਜੰਮਪਲ ਹਾਂ। ਇਸ ਲਈ ਵਿਸ਼ੇਸ਼ ਤੌਰ ਤੇ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਹਾਊਸ ਦੇ ਜਿੰਨੇ ਵੀ ਸਾਡੇ ਮੈਂਬਰ ਸਾਹਿਬਾਨ ਹਨ, ਸਾਰਿਆਂ ਦਾ ਮਨ ਇਸ ਗੱਲ ਵੱਲ ਮੁੜਿਆ ਹੈ, ਇਸ ਦੇ ਲਈ ਤੁਹਾਡਾ ਅਤੇ ਸਾਰੇ ਹਾਊਸ ਦਾ ਬਹੁਤ-ਬਹੁਤ ਧੰਨਵਾਦ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਸਰਦਾਰ ਮੱਖਣ ਸਿੰਘ, ਕੈਪਟਨ ਬਲਬੀਰ ਸਿੰਘ ਬਾਠ ਅਤੇ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ ਦਾ ਤਹਿ ਦਿਲੋਂ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਮਤੇ ਦੇ ਹੱਕ ਵਿਚ ਹਾਜ਼ਰੀ ਲਗਵਾਈ ਹੈ। ਮੈਂ ਕੁਝ ਸਪਸ਼ਟੀਕਰਨ ਦੇਣ ਦੇ ਲਈ ਖੜ੍ਹੀ ਹੋਈ ਹਾਂ। ਬਾਠ ਸਾਹਿਬ ਨੇ ਦੋ-ਤਿੰਨ ਮੁੱਦੇ ਉਠਾਏ ਹਨ ਔਰ ਸ਼ਾਇਦ ਉਹ ਅਜੇ ਵੀ ਭਰਮ ਪਾਲ ਰਹੇ ਹਨ ਕਿ ਮੌਜੂਦਾ ਸਰਕਾਰ ਵੱਲੋਂ ਲੇਖਕਾਂ ਦਾ ਸਨਮਾਨ ਨਹੀਂ ਕੀਤਾ ਜਾ ਰਿਹਾ। ਇਸ ਦੇ ਬਾਰੇ ਮੈਂ ਦੱਸਣਾ ਚਾਹਾਂਗੀ ਕਿ ਮੌਜੂਦਾ ਸਰਕਾਰ ਦੇ ਸੱਤਾ ਸੰਭਾਲਣ ਤੋਂ ਪਹਿਲਾਂ ਪੰਜਾਬ ਦੇ ਵਿਚ ਕੇਵਲ 13 ਕਿਸਮ ਦੇ ਐਵਾਰਡ ਸਨ ਔਰ ਇਕ ਐਵਾਰਡ ਦੀ ਰਾਸ਼ੀ ਕੇਵਲ 1 ਲੱਖ ਰੁਪਏ ਸੀ। ਜਦੋਂ ਤੋਂ ਮੌਜੂਦਾ ਸਰਕਾਰ ਨੇ ਸੇਵਾ ਸੰਭਾਲੀ ਹੈ, ਇਹ ਐਵਾਰਡ ਦੀ ਰਾਸ਼ੀ ਇੱਕ ਲੱਖ ਤੋਂ ਵਧਾ ਕੇ ਢਾਈ ਲੱਖ ਰੁਪਏ ਕਰ ਦਿੱਤੀ ਗਈ ਹੈ ਅਤੇ ਪੰਜਾਬੀ ਸਾਹਿਤ ਰਤਨ ਦੇ ਲਈ ਐਵਾਰਡ

ਦੀ ਰਾਸ਼ੀ ਢਾਈ ਲੱਖ ਰੁਪਏ ਤੋਂ ਵਧਾ ਕੇ ਪੰਜ ਲੱਖ ਰੁਪਏ ਕਰ ਦਿਤੀ ਗਈ ਹੈ (ਥੰਪਿੰਗ)। ਕੇਵਲ ਇੰਨਾ ਹੀ ਨਹੀਂ, ਪਹਿਲਾਂ ਕੇਵਲ 13 ਸ਼੍ਰੇਣੀਆਂ ਨੂੰ ਸਨਮਾਨਿਤ ਕੀਤਾ ਜਾਂਦਾ ਸੀ, ਇਹ ਵੀ ਹੁਣ ਵਧਾ ਕੇ ਸਨਮਾਨਾਂ ਦੀ ਗਿਣਤੀ 15 ਕਰ ਦਿੱਤੀ ਗਈ ਹੈ ਔਰ ਸਾਡਾ ਕੋਈ ਬੈਕਲਾਗ ਵੀ ਨਹੀਂ ਹੈ। ਅਸੀਂ ਲੇਖਕਾਂ ਦਾ ਸਨਮਾਨ ਕਰਨ ਦੇ ਲਈ ਆਪਣੀ ਵਚਨਬੱਧਤਾ ਨੂੰ ਦੁਹਰਾਉਂਦੇ ਹਾਂ ਕਿਉਂਕਿ ਲੇਖਕ ਸਾਡੇ ਸਾਹਿਤ ਦੇ, ਭਾਸ਼ਾ ਦੇ ਅਤੇ ਸਭਿਆਚਾਰ ਦੇ ਰਾਖੇ ਹਨ, ਕਸਟੋਡੀਅਨ ਹਨ ਔਰ ਇਹ ਸਮਾਜ ਨੂੰ ਸੇਧ ਪ੍ਰਦਾਨ ਕਰਦੇ ਹਨ। ਇਸ ਕਰਕੇ ਉਨ੍ਹਾਂ ਦਾ ਸਨਮਾਨ ਹੋਣਾ, ਇਸ ਗੱਲ ਨੂੰ ਯਕੀਨੀ ਬਣਾਉਣਾ ਸਾਡਾ ਧਰਮ ਹੈ। ਸੋ, ਜਿੱਥੋਂ ਤੱਕ ਸਨਮਾਨ ਦੇਣ ਦਾ ਤਾਅਲੁੱਕ ਹੈ, ਕੋਈ ਦੇਰੀ ਨਹੀਂ ਹੈ। ਬਾਕੀ ਜੋ ਇਨ੍ਹਾਂ ਦਾ ਸੁਝਾਅ ਹੈ ਕਿ 1 ਨਵੰਬਰ ਨੂੰ ਹੀ ਦਿੱਤਾ ਜਾਵੇ, ਉਸ ਨੂੰ ਵੀ ਅਸੀਂ ਆਪਣੇ ਜ਼ਿਹਨ ਦੇ ਵਿਚ ਰਖਾਂਗੇ। ਤੀਜੀ ਗੱਲ ਭਾਸ਼ਾ ਵਿਭਾਗ ਦੇ ਬਾਰੇ ਹੈ। ਪਿਛਲੇ ਅਰਸੇ ਦੌਰਾਨ ਭਾਸ਼ਾ ਵਿਭਾਗ ਬਿਲਕੁਲ ਸ਼ਕਤੀਹੀਨ ਹੋ ਗਿਆ ਸੀ ਔਰ ਜੋ ਉਸ ਨੇ ਮਹੱਤਵਪੂਰਨ ਕਾਰਵਾਈ ਸੰਪੰਨ ਕਰਨੀ ਸੀ, ਉਸ ਤੋਂ ਵੀ ਮਹਿਰੂਮ ਹੋ ਗਿਆ ਸੀ ਪਰ ਮੈਂ ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਪੰਜਾਬ ਦੇ ਵਿੱਤ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦਾ ਤਹਿ ਦਿਲੋਂ ਧੰਨਵਾਦ ਕਰਦੀ ਹਾਂ ਕਿ ਜੋ ਸਾਡੀ ਮੁੱਖ ਮੰਗ ਸੀ ਕਿ ਭਾਸ਼ਾ ਵਿਭਾਗ ਨੂੰ ਮੁੜ ਮਜ਼ਬੂਤ ਬਣਾਇਆ ਜਾਵੇ ਅਤੇ ਜੋ ਪੋਸਟਾਂ ਖਾਲੀ ਪਈਆਂ ਹਨ ਉਹ ਪੁਰ ਕੀਤੀਆਂ ਜਾਣ ਤਾਂ ਜੋ ਭਾਸ਼ਾ ਸਬੰਧੀ ਜੋ ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਹੈ ਉਸ ਦਾ ਸਹੀ ਰੂਪ ਦੇ ਵਿਚ ਨਿਰਮਾਣ ਹੋ ਸਕੇ। ਇਨ੍ਹਾਂ ਨੇ ਪੋਸਟਾਂ ਨੂੰ ਭਰਨਾ ਪ੍ਰਵਾਨ ਕੀਤਾ ਹੈ ਔਰ ਉਨ੍ਹਾਂ ਨੂੰ ਬਹੁਤ ਛੇਤੀ ਭਰ ਕੇ ਇਕ ਚੰਗੀ ਦਿਸ਼ਾ ਦੇ ਵਿਚ ਹੰਭਲਾ ਮਾਰਨ ਦਾ ਕਾਰਜ ਆਰੰਭਿਆ ਜਾਵੇਗਾ।

ਮਾਨਯੋਗ ਸਪੀਕਰ : ਪ੍ਰਸ਼ਨ ਹੈ ਕਿ –

"ਪੰਜਾਬੀ, ਪੰਜਾਬੀਆਂ ਦੀ ਮਾਂ ਬੋਲੀ ਅਤੇ ਉਨ੍ਹਾਂ ਦੀ ਪਹਿਚਾਨ ਹੈ। ਪੰਜਾਬੀ ਪੰਜਾਬ ਸੂਬੇ ਦੀ ਰਾਜ ਭਾਸ਼ਾ ਵੀ ਹੈ। ਪੰਜਾਬੀ ਲੋਕ ਮੁਲਕ ਦੇ ਬਹੁਤ ਸਾਰੇ ਸੂਬਿਆਂ ਵਿਚ ਕਾਫੀ ਵੱਡੀ ਗਿਣਤੀ ਵਿਚ ਵਸੇ ਹੋਏ ਹਨ ਪਰ ਇਸ ਸਮੇਂ ਉਨ੍ਹਾਂ ਸੂਬਿਆਂ ਵਿਚ ਪੰਜਾਬੀ ਨੂੰ ਉਸਦੀ ਯੋਗ ਮਾਨਤਾ ਅਤੇ ਅਹਿਮੀਅਤ ਨਹੀਂ ਦਿੱਤੀ ਜਾ ਰਹੀ, ਉਹ ਚਿੰਤਾ ਦਾ ਮਾਮਲਾ ਹੈ। ਪੰਜਾਬ ਵਿਧਾਨ ਸਭਾ ਦੇ ਸਮੂਹ ਮੈਂਬਰ ਸਾਹਿਬਾਨ ਸਰਬਸੰਮਤੀ ਦੇ ਨਾਲ ਇਹ ਮਤਾ ਪਾਸ ਕਰਦੇ ਹਨ ਕਿ ਉਨ੍ਹਾਂ ਸਾਰੇ ਸੂਬਿਆਂ ਵਿਚ ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਦਾ ਦਰਜਾ ਦੇ ਕੇ ਪੰਜਾਬੀ ਭਾਸ਼ਾ ਦੇ ਪੜ੍ਹਾਏ ਜਾਣ ਅਤੇ ਇਸ ਦੀ ਪ੍ਰਫੁੱਲਤਾ ਲਈ ਕਾਰਵਾਈ ਕੀਤੀ ਜਾਵੇ ਜਿਨ੍ਹਾਂ ਵਿਚ ਪੰਜਾਬੀ ਲੋਕ ਕਾਫੀ ਵੱਡੀ ਗਿਣਤੀ ਵਿਚ ਵਸੇ ਹੋਏ ਹਨ। ਦਿੱਲੀ ਅਤੇ ਹਰਿਆਣਾ ਪ੍ਰਦੇਸ਼ ਨੇ ਪੰਜਾਬੀ ਭਾਸ਼ਾ ਨੂੰ ਆਪਣੇ ਆਪਣੇ ਖੇਤਰ ਵਿਚ ਦੂਜੀ ਭਾਸ਼ਾ ਦਾ ਦਰਜਾ ਦੇ ਕੇ ਸ਼ਲਾਘਾਯੋਗ ਕੰਮ ਕੀਤਾ ਹੈ। ਇਹ ਪਵਿੱਤਰ ਸਦਨ ਇਹ ਵੀ ਪਾਸ ਕਰਦਾ ਹੈ ਕਿ

[ ਮਾਨਯੋਗ ਸਪੀਕਰ ]

ਹਿਮਾਚਲ ਪ੍ਰਦੇਸ਼, ਜੰਮੂ ਤੇ ਕਸ਼ਮੀਰ, ਉੱਤਰ ਪ੍ਰਦੇਸ਼, ਉਤਰਾਖੰਡ, ਮੱਧ ਪ੍ਰਦੇਸ਼, ਉੜੀਸਾ, ਪੱਛਮੀ ਬੰਗਾਲ, ਮਹਾਂਰਾਸ਼ਟਰ, ਰਾਜਸਥਾਨ ਆਦਿ ਦੀਆਂ ਸਰਕਾਰਾਂ ਪੰਜਾਬੀ ਲੋਕਾਂ ਦੀ ਚਿਰੋਕਣੀ ਮੰਗ ਨੂੰ ਪ੍ਰਵਾਨ ਕਰਦੇ ਹੋਏ ਪੰਜਾਬੀ ਭਾਸ਼ਾ ਨੂੰ ਆਪਣੇ ਖੇਤਰਾਂ ਵਿਚ ਦੂਜੀ ਭਾਸ਼ਾ ਦਾ ਦਰਜਾ ਦੇਣ। ਇਹ ਮਤਾ ਸਮੁੱਚੇ ਸਦਨ ਵੱਲੋਂ ਸਰਬਸੰਮਤੀ ਦੇ ਨਾਲ ਪ੍ਰਵਾਨ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

(ਥੰਪਿੰਗ) ਮੈਂ ਸਾਰਿਆਂ ਨੂੰ ਇਸ ਦੀ ਵਧਾਈ ਦਿੰਦਾ ਹਾਂ। ਅਗਲਾ ਮਤਾ ਵੀ ਡਾਕਟਰ ਉਪਿੰਦਰਜੀਤ ਕੌਰ ਜੀ ਪੇਸ਼ ਕਰਨ।

---

## 2. RESOLUTION RE. : RESTORING DUE RATIO OF OFFICERS FROM PUNJAB IN THE CHANDIGARH ADMINISTRATION

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਮਤਾ ਪੇਸ਼ ਕਰਦੀ ਹਾਂ ਕਿ -

"ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਅਤੇ ਇਸ ਦਾ ਅਨਿੱਖੜਵਾਂ ਅੰਗ ਹੈ। ਚੰਡੀਗੜ੍ਹ ਪੰਜਾਬ ਦੇ 28 ਪਿੰਡਾਂ ਦੀ 30,000 ਏਕੜ ਧਰਤੀ ਉੱਤੇ ਇਸ ਦੀ ਰਾਜਧਾਨੀ ਵਜੋਂ ਉਸਾਰਿਆ ਗਿਆ ਹੈ। 1 ਨਵੰਬਰ, 1966 ਵਿਚ ਜਦ ਸੂਬੇ ਦਾ ਪੁਨਰਗਠਨ ਹੋਇਆ ਤਾਂ ਚੰਡੀਗੜ੍ਹ ਨੂੰ ਪੰਜਾਬ ਦੀ ਰਾਜਧਾਨੀ ਦੇ ਨਾਲ ਕੇਂਦਰੀ ਸ਼ਾਸਤ ਪ੍ਰਦੇਸ਼ ਐਲਾਨਿਆ ਗਿਆ। ਚੰਡੀਗੜ੍ਹ ਨੂੰ ਕੇਂਦਰ ਸ਼ਾਸਤ ਪ੍ਰਦੇਸ਼ ਰੱਖਣਾ ਇੱਕ ਆਰਜ਼ੀ ਪ੍ਰਬੰਧ ਸੀ। ਰਾਜਾਂ ਦੇ ਪੁਨਰਗਠਨ ਸਮੇਂ ਹੋਈ ਵੰਡ ਅਨੁਸਾਰ ਇਸ ਕੇਂਦਰੀ ਸ਼ਾਸਤ ਪ੍ਰਦੇਸ਼ ਚੰਡੀਗੜ੍ਹ ਦਾ ਰਾਜ ਪ੍ਰਬੰਧ ਸਾਂਝੇ ਰੂਪ ਵਿਚ ਪੰਜਾਬ ਅਤੇ ਹਰਿਆਣਾ ਦੇ ਅਧਿਕਾਰੀਆਂ/ਕਰਮਚਾਰੀਆਂ ਵਿਚਕਾਰ 60:40 ਦੇ ਅਨੁਪਾਤ ਵਿਚ ਵੰਡਿਆ ਜਾਣਾ ਸੀ। ਭਾਵ ਪੰਜਾਬ ਦੇ ਹਿੱਸੇ 60% ਵਿਭਾਗ/ਵਿਸ਼ੇ ਆਉਣੇ ਸਨ ਜਦਕਿ ਹਰਿਆਣਾ ਦੇ ਹਿੱਸੇ 40% ਵਿਭਾਗ/ਵਿਸ਼ੇ ਆਉਣੇ ਸਨ। ਇਸ ਫੈਸਲੇ ਤਹਿਤ ਚੰਡੀਗੜ੍ਹ ਪ੍ਰਸ਼ਾਸਨ ਦੁਆਰਾ ਕੋਈ ਸਿੱਧੀ ਭਰਤੀ ਨਹੀਂ ਕੀਤੀ ਜਾਣੀ ਸੀ। ਐਪਰ, ਸਮੇਂ ਦੇ ਗੁਜ਼ਰਨ ਨਾਲ ਕਿਸੇ ਅਦਿੱਖ ਨੀਤੀ ਤਹਿਤ ਪੰਜਾਬ ਦੇ ਅਧਿਕਾਰੀਆਂ ਦਾ ਚੰਡੀਗੜ੍ਹ ਪ੍ਰਸ਼ਾਸਨ ਵਿਚ ਅਨੁਪਾਤ ਬਕਾਇਦਾ ਘਟਦਾ ਗਿਆ ਜੋ ਅਜੇ ਵੀ ਨਿਰੰਤਰ ਜਾਰੀ ਹੈ। ਇਹ ਇੱਕ ਬਹੁਤ ਗੰਭੀਰ ਅਤੇ ਨਾਜ਼ੁਕ ਮਸਲਾ ਹੈ। ਇਸ ਪਵਿੱਤਰ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਦ੍ਰਿੜ੍ਹਤਾ ਅਤੇ ਇੱਕਜੁਟਤਾ ਦਾ ਪ੍ਰਗਟਾਵਾ ਕਰਦੇ ਹੋਏ ਸਰਬਸੰਮਤੀ ਨਾਲ ਇਹ ਮਹਿਸੂਸ ਕਰਦੇ ਹਨ ਕਿ ਪ੍ਰਵਾਨਿਤ ਸਮਝੌਤੇ ਤਹਿਤ ਚੰਡੀਗੜ੍ਹ ਪ੍ਰਸ਼ਾਸਨ ਵਿਚ ਪੰਜਾਬ ਦਾ ਬਣਦਾ

ਹੱਕੀ ਹਿੱਸਾ ਫੌਰੀ ਤੌਰ ਤੇ ਬਹਾਲ ਕੀਤਾ ਜਾਵੇ ਅਤੇ ਪੰਜਾਬ ਨਾਲ ਆਪਣੀ ਹੀ ਰਾਜਧਾਨੀ ਵਿਚ ਹੋ ਰਹੀ ਬੇਇਨਸਾਫੀ ਦਾ ਅੰਤ ਕੀਤਾ ਜਾਵੇ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ -

"ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਅਤੇ ਇਸ ਦਾ ਅਨਿੱਖੜਵਾਂ ਅੰਗ ਹੈ। ਚੰਡੀਗੜ੍ਹ ਪੰਜਾਬ ਦੇ 28 ਪਿੰਡਾਂ ਦੀ 30,000 ਏਕੜ ਧਰਤੀ ਉੱਤੇ ਇਸ ਦੀ ਰਾਜਧਾਨੀ ਵਜੋਂ ਉਸਾਰਿਆ ਗਿਆ ਹੈ। 1 ਨਵੰਬਰ, 1966 ਵਿਚ ਜਦ ਸੂਬੇ ਦਾ ਪੁਨਰਗਠਨ ਹੋਇਆ ਤਾਂ ਚੰਡੀਗੜ੍ਹ ਨੂੰ ਪੰਜਾਬ ਦੀ ਰਾਜਧਾਨੀ ਦੇ ਨਾਲ ਕੇਂਦਰੀ ਸ਼ਾਸਤ ਪ੍ਰਦੇਸ਼ ਐਲਾਨਿਆ ਗਿਆ। ਚੰਡੀਗੜ੍ਹ ਨੂੰ ਕੇਂਦਰ ਸ਼ਾਸਤ ਪ੍ਰਦੇਸ਼ ਰੱਖਣਾ ਇੱਕ ਆਰਜ਼ੀ ਪ੍ਰਬੰਧ ਸੀ। ਰਾਜਾਂ ਦੇ ਪੁਨਰਗਠਨ ਸਮੇਂ ਹੋਈ ਵੰਡ ਅਨੁਸਾਰ ਇਸ ਕੇਂਦਰੀ ਸ਼ਾਸਤ ਪ੍ਰਦੇਸ਼ ਚੰਡੀਗੜ੍ਹ ਦਾ ਰਾਜ ਪ੍ਰਬੰਧ ਸਾਂਝੇ ਰੂਪ ਵਿਚ ਪੰਜਾਬ ਅਤੇ ਹਰਿਆਣਾ ਦੇ ਅਧਿਕਾਰੀਆਂ/ਕਰਮਚਾਰੀਆਂ ਵਿਚਕਾਰ 60:40 ਦੇ ਅਨੁਪਾਤ ਵਿਚ ਵੰਡਿਆ ਜਾਣਾ ਸੀ। ਭਾਵ ਪੰਜਾਬ ਦੇ ਹਿੱਸੇ 60% ਵਿਭਾਗ/ਵਿਸ਼ੇ ਆਉਣੇ ਸਨ ਜਦਕਿ ਹਰਿਆਣਾ ਦੇ ਹਿੱਸੇ 40% ਵਿਭਾਗ/ਵਿਸ਼ੇ ਆਉਣੇ ਸਨ। ਇਸ ਫੈਸਲੇ ਤਹਿਤ ਚੰਡੀਗੜ੍ਹ ਪ੍ਰਸ਼ਾਸਨ ਦੁਆਰਾ ਕੋਈ ਸਿੱਧੀ ਭਰਤੀ ਨਹੀਂ ਕੀਤੀ ਜਾਣੀ ਸੀ। ਐਪਰ, ਸਮੇਂ ਦੇ ਗੁਜ਼ਰਨ ਨਾਲ ਕਿਸੇ ਅਦਿੱਖ ਨੀਤੀ ਤਹਿਤ ਪੰਜਾਬ ਦੇ ਅਧਿਕਾਰੀਆਂ ਦਾ ਚੰਡੀਗੜ੍ਹ ਪ੍ਰਸ਼ਾਸਨ ਵਿਚ ਅਨੁਪਾਤ ਬਕਾਇਦਾ ਘਟਦਾ ਗਿਆ ਜੋ ਅਜੇ ਵੀ ਨਿਰੰਤਰ ਜਾਰੀ ਹੈ। ਇਹ ਇੱਕ ਬਹੁਤ ਗੰਭੀਰ ਅਤੇ ਨਾਜ਼ੁਕ ਮਸਲਾ ਹੈ। ਇਸ ਪਵਿੱਤਰ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਦ੍ਰਿੜ੍ਹਤਾ ਅਤੇ ਇੱਕਜੁਟਤਾ ਦਾ ਪ੍ਰਗਟਾਵਾ ਕਰਦੇ ਹੋਏ ਸਰਬਸੰਮਤੀ ਨਾਲ ਇਹ ਮਹਿਸੂਸ ਕਰਦੇ ਹਨ ਕਿ ਪ੍ਰਵਾਨਿਤ ਸਮਝੌਤੇ ਤਹਿਤ ਚੰਡੀਗੜ੍ਹ ਪ੍ਰਸ਼ਾਸਨ ਵਿਚ ਪੰਜਾਬ ਦਾ ਬਣਦਾ ਹੱਕੀ ਹਿੱਸਾ ਫੌਰੀ ਤੌਰ ਤੇ ਬਹਾਲ ਕੀਤਾ ਜਾਵੇ ਅਤੇ ਪੰਜਾਬ ਨਾਲ ਆਪਣੀ ਹੀ ਰਾਜਧਾਨੀ ਵਿਚ ਹੋ ਰਹੀ ਬੇਇਨਸਾਫੀ ਦਾ ਅੰਤ ਕੀਤਾ ਜਾਵੇ।"

ਬਹਿਸ ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸਪੀਕਰ ਸਾਹਿਬ, ਜੋ ਮਤਾ ਪੇਸ਼ ਕੀਤਾ ਗਿਆ ਹੈ ਉਸ ਨੂੰ ਕਿਰਪਾ ਕਰਕੇ ਇਸ ਪਵਿੱਤਰ ਸਦਨ ਤੇ ਸਮੂਹ ਮੈਂਬਰ ਸਾਹਿਬਾਨ ਸਰਬਸੰਮਤੀ ਨਾਲ ਪਾਸ ਕਰਨ ਤਾਂ ਕਿ ਇਸ ਧੱਕੇ ਦਾ ਅੰਤ ਕੀਤਾ ਜਾ ਸਕੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ -

"ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਅਤੇ ਇਸ ਦਾ ਅਨਿੱਖੜਵਾਂ ਅੰਗ ਹੈ।

[ ਮਾਨਯੋਗ ਸਪੀਕਰ ]

ਚੰਡੀਗੜ੍ਹ ਪੰਜਾਬ ਦੇ 28 ਪਿੰਡਾਂ ਦੀ 30,000 ਏਕੜ ਧਰਤੀ ਉੱਤੇ ਇਸ ਦੀ ਰਾਜਧਾਨੀ ਵਜੋਂ ਉਸਾਰਿਆ ਗਿਆ ਹੈ। 1 ਨਵੰਬਰ, 1966 ਵਿਚ ਜਦ ਸੂਬੇ ਦਾ ਪੁਨਰਗਠਨ ਹੋਇਆ ਤਾਂ ਚੰਡੀਗੜ੍ਹ ਨੂੰ ਪੰਜਾਬ ਦੀ ਰਾਜਧਾਨੀ ਦੇ ਨਾਲ ਕੇਂਦਰੀ ਸ਼ਾਸਤ ਪ੍ਰਦੇਸ਼ ਐਲਾਨਿਆ ਗਿਆ। ਚੰਡੀਗੜ੍ਹ ਨੂੰ ਕੇਂਦਰ ਸ਼ਾਸਤ ਪ੍ਰਦੇਸ਼ ਰੱਖਣਾ ਇੱਕ ਆਰਜ਼ੀ ਪ੍ਰਬੰਧ ਸੀ। ਰਾਜਾਂ ਦੇ ਪੁਨਰਗਠਨ ਸਮੇਂ ਹੋਈ ਵੰਡ ਅਨੁਸਾਰ ਇਸ ਕੇਂਦਰੀ ਸ਼ਾਸਤ ਪ੍ਰਦੇਸ਼ ਚੰਡੀਗੜ੍ਹ ਦਾ ਰਾਜ ਪ੍ਰਬੰਧ ਸਾਂਝੇ ਰੂਪ ਵਿਚ ਪੰਜਾਬ ਅਤੇ ਹਰਿਆਣਾ ਦੇ ਅਧਿਕਾਰੀਆਂ/ਕਰਮਚਾਰੀਆਂ ਵਿਚਕਾਰ 60:40 ਦੇ ਅਨੁਪਾਤ ਵਿਚ ਵੰਡਿਆ ਜਾਣਾ ਸੀ। ਭਾਵ ਪੰਜਾਬ ਦੇ ਹਿੱਸੇ 60% ਵਿਭਾਗ/ਵਿਸ਼ੇ ਆਉਣੇ ਸਨ ਜਦਕਿ ਹਰਿਆਣਾ ਦੇ ਹਿੱਸੇ 40% ਵਿਭਾਗ/ਵਿਸ਼ੇ ਆਉਣੇ ਸਨ। ਇਸ ਫੈਸਲੇ ਤਹਿਤ ਚੰਡੀਗੜ੍ਹ ਪ੍ਰਸ਼ਾਸਨ ਦੁਆਰਾ ਕੋਈ ਸਿੱਧੀ ਭਰਤੀ ਨਹੀਂ ਕੀਤੀ ਜਾਣੀ ਸੀ। ਐਪਰ, ਸਮੇਂ ਦੇ ਗੁਜ਼ਰਨ ਨਾਲ ਕਿਸੇ ਅਦਿੱਖ ਨੀਤੀ ਤਹਿਤ ਪੰਜਾਬ ਦੇ ਅਧਿਕਾਰੀਆਂ ਦਾ ਚੰਡੀਗੜ੍ਹ ਪ੍ਰਸ਼ਾਸਨ ਵਿਚ ਅਨੁਪਾਤ ਬਕਾਇਦਾ ਘਟਦਾ ਗਿਆ ਜੋ ਅਜੇ ਵੀ ਨਿਰੰਤਰ ਜਾਰੀ ਹੈ। ਇਹ ਇੱਕ ਬਹੁਤ ਗੰਭੀਰ ਅਤੇ ਨਾਜ਼ੁਕ ਮਸਲਾ ਹੈ। ਇਸ ਪਵਿੱਤਰ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਦ੍ਰਿੜ੍ਹਤਾ ਅਤੇ ਇੱਕਜੁਟਤਾ ਦਾ ਪ੍ਰਗਟਾਵਾ ਕਰਦੇ ਹੋਏ ਸਰਬਸੰਮਤੀ ਨਾਲ ਇਹ ਮਹਿਸੂਸ ਕਰਦੇ ਹਨ ਕਿ ਪ੍ਰਵਾਨਿਤ ਸਮਝੌਤੇ ਤਹਿਤ ਚੰਡੀਗੜ੍ਹ ਪ੍ਰਸ਼ਾਸਨ ਵਿਚ ਪੰਜਾਬ ਦਾ ਬਣਦਾ ਹੱਕੀ ਹਿੱਸਾ ਫੌਰੀ ਤੌਰ ਤੇ ਬਹਾਲ ਕੀਤਾ ਜਾਵੇ ਅਤੇ ਪੰਜਾਬ ਨਾਲ ਆਪਣੀ ਹੀ ਰਾਜਧਾਨੀ ਵਿਚ ਹੋ ਰਹੀ ਬੇਇਨਸਾਫੀ ਦਾ ਅੰਤ ਕੀਤਾ ਜਾਵੇ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।* (ਥੰਪਿੰਗ)

---

ਮਾਨਯੋਗ ਸਪੀਕਰ : ਅਗਲੀ ਆਈਟਮ ਤੇ ਆਉਣ ਤੋਂ ਪਹਿਲਾਂ, ਮੈਂ ਪਾਰਟੀਆਂ ਦੇ ਟਾਈਮ ਬਾਰੇ ਦੱਸਣਾ ਚਾਹਾਂਗਾ। ਕੱਲ੍ਹ 17 ਤਰੀਕ ਨੂੰ ਬਜਟ ਤੇ ਬਹਿਸ ਚੱਲੀ ਸੀ, ਉਸ ਵਿਚ ਪਾਰਟੀਆਂ ਵੱਲੋਂ ਬੋਲਣ ਵੇਲੇ ਜੋ ਟਾਈਮ ਕੰਜ਼ਿਊਮ ਹੋਇਆ ਹੈ, ਉਸ ਦਾ ਵਿਸਥਾਰ ਇਸ ਪ੍ਰਕਾਰ ਹੈ : ਸ਼੍ਰੋਮਣੀ ਅਕਾਲੀ ਦਲ 58 ਮਿੰਟ, ਜਿਹੜਾ ਉਨ੍ਹਾਂ ਨੇ ਕੱਲ੍ਹ ਟਾਈਮ ਲਿਆ ਸੀ। ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ 1 ਘੰਟਾ 19 ਮਿੰਟ, ਭਾਰਤੀ ਜਨਤਾ ਪਾਰਟੀ 40 ਮਿੰਟ, ਆਜ਼ਾਦ ਮੈਂਬਰਜ਼ ਦਾ ਟਾਈਮ ਕੱਲ੍ਹ ਕੋਈ ਨਹੀਂ ਸੀ।

ਸੋ, ਟਾਈਮ ਬਾਰੇ ਮੈ ਮਹਿਸੂਸ ਕਰਦਾ ਹਾਂ ਕਿ ਜਿੰਨਾ-ਜਿੰਨਾ ਟਾਈਮ ਹਰ ਪਾਰਟੀ ਦਾ ਹੈ, ਉਸ ਹੱਦ ਵਿਚ ਹੀ ਰਹਿਣ ਦਾ ਯਤਨ ਕੀਤਾ ਜਾਵੇ।

---

# BUDGET ESTIMATES FOR THE YEAR 2010-2011

## RESUMPTION OF GENERAL DISCUSSION ON THE BUDGET ESTIMATES FOR THE YEAR 2010-2011

ਮਾਨਯੋਗ ਸਪੀਕਰ : ਹੁਣ ਸਾਲ 2010-2011 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਹੁੰਦੀ ਹੈ। ਸਰਦਾਰ ਹਰਪ੍ਰੀਤ ਸਿੰਘ।

ਸਰਦਾਰ ਹਰਪ੍ਰੀਤ ਸਿੰਘ (ਮਲੋਟ, ਐਸ.ਸੀ.) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਅੱਜ ਤੁਸੀਂ ਮੈਨੂੰ ਪੰਜਾਬ ਸਰਕਾਰ ਦੇ ਚੌਥੇ ਸਾਲਾਨਾ ਬਜਟ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਮੈਂ ਸਭ ਤੋਂ ਪਹਿਲਾਂ ਮਾਨਯੋਗ ਵਿੱਤ ਮੰਤਰੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਬਜਟ ਵਿਚ ਆਪਣੀ ਕਾਬਲੀਅਤ ਦਾ ਸਬੂਤ ਦਿੱਤਾ ਹੈ। ਇਨ੍ਹਾਂ ਨੇ ਬੜਾ 'ਹਾਂ' ਪੱਖੀ ਬਜਟ ਪੇਸ਼ ਕੀਤਾ ਹੈ। ਪੰਜਾਬ ਵਾਸੀਆਂ ਵਾਸਤੇ ਬਜਟ ਦੀ ਸ਼ੁਰੂਆਤ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਫੁਰਮਾਇਆ ਹੈ, ਉਸ ਸ਼ਬਦ ਨਾਲ ਕੀਤੀ ਗਈ ਹੈ -

"ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ॥"

ਇਸ ਸ਼ਬਦ ਤੇ ਚਲਦੇ ਹੋਏ ਸਾਰਾ ਹੀ ਬਜਟ ਪੰਜਾਬ ਤੇ ਪੰਜਾਬ ਵਾਸੀਆਂ ਵਾਸਤੇ ਸ਼ੁਭ ਕੰਮਾਂ ਨਾਲ ਭਰਿਆ ਪਿਆ ਹੈ। ਮੈਨੂੰ ਇਸ ਗੱਲ ਦੀ ਹੈਰਾਨੀ ਹੈ ਕਿ ਕੱਲ੍ਹ ਜਦੋਂ ਬਜਟ ਤੇ ਬਹਿਸ ਹੋ ਰਹੀ ਸੀ ਤਾਂ ਸਾਡੇ ਸਾਥੀਆਂ ਨੇ ਇਸ ਬਜਟ ਨੂੰ ਨਕਾਰਦੇ ਹੋਏ ਕਿਹਾ ਕਿ ਇਹ ਸਿਵਾਏ ਗੱਲਾਂ ਦੇ ਕੁਝ ਨਹੀਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਿਰਫ ਨਿੰਦਣ ਲਈ ਨਿੰਦਾ ਕਰਨੀ ਜਾਂ ਇਹ ਕਹਿਣਾ ਕਿ ਇਹ ਪੈਸੇ ਕਿੱਥੋਂ ਆਏ ਹਨ ਤੇ ਕਿੰਨੇ ਆਏ ਹਨ, ਇਹ ਇਸ ਗੱਲ ਨੂੰ ਬਿਲਕੁਲ ਹੀ ਇਗਨੋਰ ਕਰਨਾ ਕਿ ਪੰਜਾਬ ਦੇ ਸਮੁੱਚੇ ਵਿਕਾਸ ਦੀ ਗੱਲ ਇਸ ਬਜਟ ਵਿਚ ਹੋਈ ਹੈ, ਇਹ ਸਾਹਮਣੇ ਬੈਠੇ ਮੈਂਬਰਾਂ ਦੀ ਜਿਹੜੀ ਨਾਕਾਰਤਮਕ ਸੋਚ ਹੈ, ਉਸ ਨੂੰ ਜ਼ਾਹਰ ਕਰਦਾ ਹੈ। ਬਜਟ ਦੀ ਸ਼ੁਰੂਆਤ ਵਿਚ ਹੀ ਇਹ ਦਰਜ ਕੀਤਾ ਗਿਆ ਕਿ ਮੁੱਢਲੇ ਤੇ ਦੂਸਰੇ ਦਰਜੇ ਦੇ ਖੇਤਰਾਂ ਦੀ ਜੇ ਤੁਲਨਾ ਕੀਤੀ ਜਾਵੇ ਤਾਂ ਪੰਜਾਬ ਬਾਕੀ ਦੇਸ਼ ਨਾਲੋਂ ਕਿਤੇ ਅੱਗੇ ਚਲ ਰਿਹਾ ਹੈ। ਸਾਲ 2008-09 ਵਿਚ ਮੁੱਢਲੇ ਸੈਕਟਰ ਵਿਚ ਪੰਜਾਬ ਨੇ ਪੂਰਬਲੇ ਸਾਲ ਦੇ ਮੁਕਾਬਲੇ 3.42 ਫੀਸਦੀ ਵਿਕਾਸ ਕੀਤਾ ਜਦੋਂ ਕਿ ਸਮੁੱਚੇ ਭਾਰਤ ਦੀ ਆਰਥਿਕਤਾ ਦੀ ਵਿਕਾਸ ਦਰ 1.8 ਫੀਸਦੀ ਸੀ। ਸਾਲ 2009-10 ਦੇ ਅਨੁਮਾਨਾਂ ਮੁਤਾਬਕ ਮੁੱਢਲੇ ਸੈਕਟਰ ਦੀ ਵਿਕਾਸ ਦਰ ਇੱਕ ਫੀਸਦ ਹੋਣ ਦੀ ਸੰਭਾਵਨਾ ਹੈ, ਜਦੋਂ ਕਿ ਪੰਜਾਬ ਦੀ ਵਿਕਾਸ ਦਰ 3.47 ਫੀਸਦੀ ਰਹਿਣ ਦੀ ਉਮੀਦ ਹੈ। ਮੁੱਢਲੇ ਸੈਕਟਰ ਤੋਂ ਬਾਅਦ ਜੇ ਦੂਸਰੇ ਦਰਜੇ ਦੇ ਖੇਤਰ ਦੀ ਵੀ ਗੱਲ ਕਰੀਏ ਤਾਂ ਸਮੁੱਚੇ ਭਾਰਤ ਦੀ ਵਿਕਾਸ ਦਰ 4 ਫੀਸਦੀ ਸੀ ਜਦੋਂ ਕਿ ਪੰਜਾਬ ਵਿਚ ਇਹ ਪਿਛਲੇ ਸਾਲ 8 ਫੀਸਦ ਰਹੀ। ਸਾਲ 2009-10 ਵਿਚ ਪੰਜਾਬ ਦੀ ਵਿਕਾਸ ਦਰ 8.41 ਫੀਸਦ ਅਤੇ ਕੌਮੀ ਪੱਧਰ ਤੇ 8.11 ਫੀਸਦ ਰਹਿਣ ਦੀ ਉਮੀਦ ਹੈ। ਜੇ ਪੰਜਾਬ ਵਿਚ ਜਿਹੜੀ ਪ੍ਰਤੀ ਜੀਅ ਆਮਦਨ ਹੈ, ਉਸ

[ ਸਰਦਾਰ ਹਰਪ੍ਰੀਤ ਸਿੰਘ ]

ਵੱਲ ਦੇਖੀਏ ਤਾਂ ਉਸ ਵਿਚ ਵੀ 15.42 ਫੀਸਦ ਦਾ ਵਾਧਾ ਹੋਇਆ ਹੈ। ਸਾਲ 2008-09 ਵਿਚ 52000 ਦੇ ਕਰੀਬ ਜੋ ਪ੍ਰਤੀ ਜੀਅ ਆਮਦਨ ਸੀ, ਉਹ ਹੁਣ ਵਧ ਕੇ 61000 ਦੇ ਕਰੀਬ ਹੋ ਗਈ ਹੈ। ਇਹ ਸਾਰਾ ਕੁਝ ਸਾਡੇ ਐਫ.ਐਮ. ਸਾਹਿਬ ਜੋ ਮਾਨਯੋਗ ਹਨ, ਬੜੇ ਕਾਬਲ ਹਨ, ਉਨ੍ਹਾਂ ਦੀਆਂ 'ਹਾਂ' ਪੱਖੀ ਨੀਤੀਆਂ ਦੀ ਕਾਮਯਾਬੀ ਨੂੰ ਜ਼ਾਹਰ ਕਰਦਾ ਹੈ। ਮਾਨਯੋਗ ਸਪੀਕਰ ਸਾਹਿਬ, ਆਪਾਂ ਸਾਰੇ ਜਾਣਦੇ ਹਾਂ ਕਿ ਪੰਜਾਬ ਖੇਤੀ ਪ੍ਰਧਾਨ ਸੂਬਾ ਹੈ। ਭਾਵੇਂ ਕਿ ਮਗਰਲੇ ਸਾਲ ਵਿਚ ਸਾਰੇ ਦੇਸ਼ ਵਿਚ ਸੋਕੇ ਵਰਗੇ ਹਾਲਾਤ ਰਹੇ, ਸਾਰੇ ਦੇਸ਼ ਨੂੰ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪਿਆ ਪਰ ਫਿਰ ਵੀ ਪੰਜਾਬ ਨੇ ਕੇਂਦਰੀ ਪੂਲ ਵਿੱਚ ਤਕਰੀਬਨ 45% ਕਣਕ ਤੇ 25% ਚਾਵਲ ਦੇ ਭੰਡਾਰ ਵਿਚ ਯੋਗਦਾਨ ਪਾਇਆ। ਇਹ ਤਾਂ ਹੀ ਸੰਭਵ ਹੋਇਆ ਹੈ ਜੇ ਪੰਜਾਬ ਅਤੇ ਕਿਸਾਨਾਂ ਨੇ ਹੱਡਭੰਨਵੀਂ ਮਿਹਨਤ ਕੀਤੀ। ਆਪਣੇ ਵਿੱਤਾਂ ਤੋਂ ਵੱਧ ਜੈਨਸੈਟ ਤੇ ਡੀਜ਼ਲ ਤੇ ਖਰਚਾ ਕੀਤਾ, ਕਰਜ਼ਾ ਵੀ ਚੁੱਕਿਆ ਔਰ ਤਕਰੀਬਨ 1000 ਕਰੋੜ ਰੁਪਏ ਦਾ ਵਾਧੂ ਖਰਚ ਕੀਤਾ ਔਰ ਪੰਜਾਬ ਸਰਕਾਰ ਨੇ ਵੀ ਆਪਣਾ ਬਣਦਾ ਯੋਗਦਾਨ 1420 ਕਰੋੜ ਦੀ ਬਿਜਲੀ ਦੀ ਖਰੀਦ ਕਰਕੇ ਪਾਇਆ ਔਰ ਤਾਂ ਹੀ ਇੰਨਾ ਵੱਡਾ ਯੋਗਦਾਨ ਕੇਂਦਰੀ ਪੂਲ ਵਿਚ ਪੰਜਾਬ ਦਾ ਸਫਲ ਹੋਇਆ। ਇਸ ਦੇ ਨਾਲ ਕੌਮੀ ਖੁਰਾਕ ਸੁਰੱਖਿਆ ਯਕੀਨੀ ਬਣੀ ਔਰ ਇਸ ਯੋਗਦਾਨ ਲਈ ਮਾਨਯੋਗ ਪ੍ਰਧਾਨ ਮੰਤਰੀ ਸਾਹਿਬ ਨੇ ਵੀ ਪੰਜਾਬ ਦਾ ਧੰਨਵਾਦ ਕੀਤਾ। ਪੰਜਾਬ ਸਰਕਾਰ ਨੇ ਕਿਸਾਨਾਂ ਦੇ ਹਿੱਤਾਂ ਨੂੰ ਮੁੱਖ ਰਖਦੇ ਹੋਏ ਕੇਂਦਰ ਅੱਗੇ ਮੰਗ ਰੱਖੀ ਸੀ ਕਿ 1400 ਕਰੋੜ ਰੁਪਏ ਦਾ ਮੁਆਵਜ਼ਾ ਕਿਸਾਨਾਂ ਲਈ ਦਿੱਤਾ ਜਾਵੇ ਪਰ ਕੇਂਦਰ ਨੇ ਆਪਣੇ ਬਜਟ ਵਿਚ ਕਿਸੇ ਕਿਸਮ ਦੀ ਕੋਈ ਰਾਹਤ ਦਾ ਐਲਾਨ ਨਹੀਂ ਕੀਤਾ। ਪਰਸੋਂ ਜ਼ਰੂਰ ਜਦੋਂ ਮਾਨਯੋਗ ਨਰੇਸ਼ ਗੁਜਰਾਲ ਜੀ ਨੇ ਇਹ ਮੁੱਦਾ ਰੱਖਿਆ ਤਾਂ ਉਦੋਂ ਜ਼ਰੂਰ ਕੇਂਦਰੀ ਵਿੱਤ ਮੰਤਰੀ ਜੀ ਨੇ ਪੰਜਾਬ ਨੂੰ 800 ਕਰੋੜ ਰੁਪਿਆ ਦੇਣ ਦੀ ਗੱਲ ਕੀਤੀ ਹੈ। ਪੰਜਾਬ ਦੀ ਕੇਂਦਰ ਵਿਚ ਖੁਰਾਕ ਸਬੰਧੀ ਪਾਏ ਯੋਗਦਾਨ ਦੀ ਬੜੀ ਅਹਿਮੀਅਤ ਹੈ ਔਰ ਜੇਕਰ ਉਨ੍ਹਾਂ ਨੂੰ ਪੰਜਾਬ ਦੇ ਕਿਸਾਨ ਨਾਲ ਕੋਈ ਹਮਦਰਦੀ ਹੈ ਤਾਂ ਉਨ੍ਹਾਂ ਨੂੰ ਪੰਜਾਬ ਦੇ ਕਿਸਾਨ ਦੀ ਹੌਸਲਾ ਅਫਜ਼ਾਈ ਕਰਨ ਲਈ 1400 ਕਰੋੜ ਦੀ ਮੰਗ ਤਾਂ ਮੰਨਣੀ ਹੀ ਚਾਹੀਦੀ ਸੀ, ਮੈਂ ਤਾਂ ਕਹਿੰਦਾ ਹਾਂ ਕਿ 2400 ਕਰੋੜ ਰੁਪਿਆ ਦੇਣਾ ਚਾਹੀਦਾ ਸੀ ਔਰ ਜਿਹੜੀ ਮੰਗ ਉਨ੍ਹਾਂ ਨੇ ਹੁਣ ਮੰਨੀ ਹੈ, ਉਹ ਤਾਂ ਅੱਧ ਦੇ ਕਰੀਬ ਹੈ ਔਰ ਬਿਲਕੁਲ ਹੀ ਨਾਕਾਫੀ ਹੈ। ਮਾਨਯੋਗ ਬੀਬੀ ਭੱਠਲ ਜੀ ਦੀ ਜ਼ੁਬਾਨ ਵਿਚ ਕਹਾਂ ਤਾਂ ਚੀਚੀ ਤੇ ਖੂਨ ਲਵਾ ਕੇ ਸ਼ਹੀਦ ਕਹਾਉਣ ਵਾਲੀ ਗੱਲ ਕੀਤੀ ਹੈ। ਇਸ ਤਰ੍ਹਾਂ ਦੀ ਕੋਸ਼ਿਸ਼ ਕੇਂਦਰ ਨੇ ਕੀਤੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਗ ਕਰਦਾ ਹਾਂ ਕਿ ਇਹ ਘੱਟੋ-ਘੱਟ 2400 ਕਰੋੜ ਰੁਪਿਆ ਦੇਣਾ ਚਾਹੀਦਾ ਹੈ। ਦੂਜੇ ਪਾਸੇ ਜੇਕਰ ਪੰਜਾਬ ਸਰਕਾਰ ਦੀ ਗੱਲ ਕਰੀਏ ਤਾਂ ਉਹ ਖੇਤੀ ਵਿਚ ਆਪਣਾ ਪੂਰਾ ਯੋਗਦਾਨ ਪਾ ਰਹੀ ਹੈ। ਪਿਛਲੇ ਸਾਲ 20 ਕਰੋੜ ਰੁਪਿਆ ਰੱਖਿਆ ਗਿਆ ਸੀ ਪਰ ਇਸ ਸਾਲ 105 ਕਰੋੜ ਰੁਪਿਆ ਪੀ.ਏ.ਯੂ. ਲੁਧਿਆਣਾ ਨੂੰ ਦਿੱਤਾ ਗਿਆ ਹੈ ਔਰ ਜਿਹੜੇ ਖੇਤੀਬਾੜੀ ਤੇ ਆਧਾਰਿਤ ਹੋਰ ਕਿੱਤੇ ਹਨ ਉਨ੍ਹਾਂ ਨੂੰ ਵਧਾਉਣ ਲਈ 331 ਕਰੋੜ ਰੁਪਏ ਦੀ ਤਜਵੀਜ਼ ਵੀ ਹੈ। ਆਪਾਂ

ਸਾਰੇ ਜਾਣਦੇ ਹਾਂ ਕਿ ਜੇਕਰ ਅਸੀਂ ਖੇਤੀਬਾੜੀ ਨੂੰ ਅੱਗੇ ਲੈ ਕੇ ਜਾਣਾ ਹੈ ਤਾਂ ਸਭ ਤੋਂ ਪਹਿਲਾਂ ਸਾਡੇ ਕੋਲ ਸਿੰਜਾਈ ਅਤੇ ਬਿਜਲੀ ਦਾ ਯੋਗ ਪ੍ਰਬੰਧ ਹੋਣਾ ਬਹੁਤ ਜ਼ਰੂਰੀ ਹੈ। ਮੌਜੂਦਾ ਸਰਕਾਰ ਇਸ ਪਾਸੇ ਵੱਲ ਪੂਰੀ ਜਾਗਰੂਕ ਹੈ ਔਰ ਇਸ ਸਬੰਧੀ ਸਰਕਾਰ ਨੇ ਇਸ ਬਜਟ ਵਿਚ ਸਾਕਾਰਾਤਮਕ ਕਦਮ ਚੁੱਕੇ ਹਨ। ਨਹਿਰੀ ਢਾਂਚੇ ਨੂੰ ਨਵਿਆਉਣ ਲਈ ਔਰ ਡਿਸਟ੍ਰੀਬਿਊਟ੍ਰੀਜ਼ ਔਰ ਖਾਲਿਆਂ ਨੂੰ ਨਵਾਂ ਰੂਪ ਦੇਣ ਲਈ, ਸੇਮ ਵਿਰੋਧੀ ਅਤੇ ਹੜ੍ਹ ਕੰਟਰੋਲ ਲਈ ਅਤੇ ਨਹਿਰਾਂ ਦੇ ਪਾਣੀ ਦੀ ਵਰਤੋਂ ਵਧਾਉਣ ਲਈ 645 ਕਰੋੜ ਦੀ ਤਜਵੀਜ਼ ਰੱਖੀ ਗਈ ਹੈ। ਇਹ ਬਹੁਤ ਸ਼ਲਾਘਾਯੋਗ ਕਦਮ ਹੈ ਪਰ ਇਸ ਵਿਚ ਹੋਰ ਵੀ ਬਹੁਤ ਕੁਝ ਕਰਨ ਦੀ ਲੋੜ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰਾ ਹਲਕਾ ਮਲੋਟ ਪਿਛਲੇ ਕਾਫੀ ਲੰਮੇ ਸਮੇਂ ਤੋਂ ਸੇਮ ਦੇ ਪ੍ਰਭਾਵ ਹੇਠ ਹੈ ਔਰ ਕਈ ਪਿੰਡ ਤਾਂ ਅਜਿਹੇ ਹਨ ਜਿੱਥੇ ਪਿਛਲੇ 20-20 ਸਾਲਾਂ ਤੋਂ ਪਾਣੀ ਖੜ੍ਹਾ ਹੈ। ਉੱਥੋਂ ਦੀ ਕਿਸਾਨੀ ਦਾ ਬੁਰਾ ਹਾਲ ਹੈ। ਮੈਂ ਧੰਨਵਾਦ ਕਰਦਾ ਹਾਂ ਮਾਨਯੋਗ ਸੀ.ਐਮ. ਸਾਹਿਬ ਦਾ ਜਿਨ੍ਹਾਂ ਨੇ ਪਿਛਲੀ 1997 ਦੀ ਸਰਕਾਰ ਵੇਲੇ ਵੀ ਅਤੇ ਹੁਣ ਦੀ ਸਰਕਾਰ ਵੇਲੇ ਵੀ ਬੜੇ ਅਹਿਮ ਕਦਮ ਚੁੱਕੇ ਅਤੇ ਸਾਡੇ ਇਲਾਕੇ ਦੇ ਲੋਕਾਂ ਨੂੰ ਸੇਮ ਦੀ ਸਮੱਸਿਆ ਤੋਂ ਕੁਝ ਰਾਹਤ ਮਿਲੀ ਹੈ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਾਲੇ ਵੀ ਬਹੁਤ ਕੁਝ ਕਰਨ ਦੀ ਲੋੜ ਹੈ। ਸਾਡੇ ਇਲਾਕੇ ਦੇ ਇਰੀਗੇਸ਼ਨ ਸਿਸਟਮ ਦੀ ਵੀ ਬੜੀ ਮਾੜੀ ਹਾਲਤ ਹੈ ਔਰ ਜਿਹੜਾ ਸਰਹਿੰਦ ਫੀਡਰ ਦਾ ਪਿੰਡ ਭੁੱਲਰ ਕੋਲ ਐਸਕੇਪ ਰੈਗੂਲੇਟਰ ਹੈ, ਉਹ ਬਿਲਕੁਲ ਬਰਬਾਦ ਹੋ ਚੁਕਿਆ ਹੈ ਔਰ ਉਸ ਨੂੰ ਇਮੀਜੀਏਟਲੀ ਰੀਕੰਸਟ੍ਰਕਟ ਕਰਨ ਦੀ ਲੋੜ ਹੈ ਔਰ ਅੰਦਾਜ਼ਨ ਇਸ ਤੇ 6 ਕਰੋੜ ਰੁਪਿਆ ਖਰਚਾ ਆਉਣਾ ਹੈ ਔਰ ਇਸ ਕੰਮ ਨਾਲ 262 ਪਿੰਡਾਂ ਨੂੰ ਫਾਇਦਾ ਮਿਲਣਾ ਹੈ, ਜੇਕਰ ਇਹ ਕੰਮ ਰਹਿ ਗਿਆ ਤਾਂ 262 ਪਿੰਡਾਂ ਦਾ ਖੇਤੀ ਦਾ ਨੁਕਸਾਨ ਹੋ ਜਾਵੇਗਾ। ਮੈਂ ਐਫ.ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਦਾ ਜ਼ਰੂਰ ਧਿਆਨ ਰੱਖਣ। ਇਸ ਤੋਂ ਇਲਾਵਾ ਸਾਡੇ ਇਲਾਕੇ ਵਿਚ ਅਰਨੀਵਾਲਾ ਡਿਸਟ੍ਰਿਬਿਊਟਰੀ ਸਿਸਟਮ ਹੈ, ਇਸ ਦੀ ਵੀ ਰੀਹੈਬਲੀਟੇਸ਼ਨ ਦੀ ਲੋੜ ਹੈ। ਇਸ ਡਿਸਟ੍ਰਿਬਿਊਟਰੀ ਸਿਸਟਮ ਨਾਲ ਸਾਡੇ 65 ਪਿੰਡਾਂ ਨੂੰ ਪਾਣੀ ਮਿਲਦਾ ਹੈ। ਲਗਭਗ 23 ਪਿੰਡ ਮੇਰੇ ਹਲਕੇ ਦੇ ਵੀ ਪੈਂਦੇ ਹਨ ਅਤੇ ਮੁਕਤਸਰ ਡਿਸਟ੍ਰਿਬਿਊਟਰੀ, ਜਿਸ ਤੇ ਤਕਰੀਬਨ 22 ਪਿੰਡ ਪੈਂਦੇ ਹਨ, ਵਿਚੋਂ 8 ਮੇਰੇ ਹਲਕੇ ਦੇ ਹਨ ਅਤੇ ਇਰਨਾਖੇੜਾ ਮਾਈਨਰ.....

ਮਾਨਯੋਗ ਸਪੀਕਰ : ਇਕ ਮਿੰਟ ਤੁਸੀਂ ਹੋਰ ਬੋਲ ਲਓ।

ਸਰਦਾਰ ਹਰਪ੍ਰੀਤ ਸਿੰਘ : ਇਰਨਾਖੇੜਾ ਮਾਈਨਰ ਬ੍ਰਾਂਚ ਕੈਨਾਲ ਇਨ੍ਹਾਂ ਸਾਰਿਆਂ ਲਈ ਵੀ ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਾਸਤੇ ਬਜਟ ਤਜਵੀਜ਼ ਰੱਖੀ ਜਾਵੇ। ਸਾਰੇ ਇਲਾਕੇ ਨੂੰ ਇਸ ਦੀ ਬੜੀ ਲੋੜ ਹੈ, ਇਸ ਦੀ ਬੜੀ ਅਹਿਮੀਅਤ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਦੀ ਪਰੋਵੀਜ਼ਨ ਕੀਤੀ ਜਾਵੇ।

ਇਰੀਗੇਸ਼ਨ ਤੋਂ ਬਾਅਦ ਖੇਤੀ ਲਈ ਜਿਹੜੀ ਬਿਜਲੀ ਦੀ ਲੋੜ ਹੈ, ਉਹਦੇ ਵੱਲ ਵੀ

[ ਸਰਦਾਰ ਹਰਪ੍ਰੀਤ ਸਿੰਘ ]

ਸਰਕਾਰ ਨੇ ਬੜੀ ਤਵਜੋ ਦਿੱਤੀ ਹੈ। ਬਿਜਲੀ ਦੀ ਇਕੱਲੀ ਖੇਤੀਬਾੜੀ ਨੂੰ ਹੀ ਲੋੜ ਨਹੀਂ ਹੈ, ਬਿਜਲੀ ਦੀ ਲੋੜ ਇੰਡਸਟਰੀ ਨੂੰ ਅਤੇ ਹੋਰ ਵਿਕਾਸ ਦੇ ਹਰ ਤਰ੍ਹਾਂ ਦੇ ਕੰਮਾਂ ਲਈ ਹੁੰਦੀ ਹੈ। ਮੈਂ ਇਸ ਗੱਲ ਲਈ ਵੀ ਪੰਜਾਬ ਸਰਕਾਰ ਦੀ ਸ਼ਲਾਘਾ ਕਰਦਾ ਹਾਂ ਕਿ ਪੰਜਾਬ ਵਿਚ ਪਿਛਲੇ 3 ਸਾਲਾਂ ਵਿਚ ਗੋਇੰਦਵਾਲ ਸਾਹਿਬ ਵਿਖੇ, ਤਲਵੰਡੀ ਸਾਬੋ ਵਿਖੇ ਅਤੇ ਰਾਜਪੁਰਾ ਵਿਖੇ ਥਰਮਲ ਪਾਵਰ ਪਲਾਂਟਾਂ ਦਾ ਕੰਮ ਸ਼ੁਰੂ ਕਰਕੇ 4840 ਮੈਗਾਵਾਟ ਬਿਜਲੀ ਪੈਦਾ ਕਰਨ ਦਾ ਉਦਮ ਕੀਤਾ ਹੈ। ਗਿੱਦੜਬਾਹਾ ਵਿਖੇ ਵੀ 2640 ਮੈਗਾਵਾਟ ਵਾਲੇ ਪਾਵਰ ਪਲਾਂਟ ਤੇ ਵੀ ਜਲਦੀ ਹੀ ਕੰਮ ਸ਼ੁਰੂ ਹੋਣ ਜਾ ਰਿਹਾ ਹੈ ਅਤੇ 168 ਮੈਗਾਵਾਟ ਸਮਰੱਥਾ ਵਾਲਾ ਸ਼ਾਹਪੁਰ ਕੰਡੀ ਹਾਈਡਲ ਪ੍ਰੋਜੈਕਟ ਕੌਮੀ ਪ੍ਰੋਜੈਕਟ ਵਜੋਂ ਐਲਾਨਿਆ ਗਿਆ ਹੈ। ਉਸ ਪ੍ਰੋਜੈਕਟ ਦਾ ਕੰਮ ਵੀ 2014-15 ਵਿਚ ਮੁਕੰਮਲ ਹੋਣ ਦੀ ਉਮੀਦ ਹੈ। ਇਸ ਦੇ ਨਾਲ ਹੀ ਜਿਹੜੇ ਗੈਰ ਰਵਾਇਤੀ ਊਰਜਾ ਸਥਾਪਿਤ ਕਰਨ ਲਈ ਪੰਜਾਬ ਸਰਕਾਰ ਵੱਲੋਂ ਉਦਮ ਕੀਤੇ ਜਾ ਰਹੇ ਹਨ, ਜਿਸ ਦੇ ਸਿੱਟੇ ਵਜੋਂ ਪੰਜਾਬ ਦੀ ਬਿਜਲੀ ਦੀ ਸਮਰੱਥਾ ਵਿਚ 250 ਮੈਗਾਵਾਟ ਦਾ ਵਾਧਾ ਹੋਇਆ ਹੈ, ਇਸ ਨੂੰ ਹੋਰ ਵਧਾ ਕੇ 1000 ਮੈਗਵਾਟ ਕਰਨ ਦਾ ਟੀਚਾ ਹੈ। ਇਹ ਸਾਰੇ ਕੰਮਾਂ ਲਈ ਪੰਜਾਬ ਸਰਕਾਰ ਸ਼ਲਾਘਾ ਦੀ ਪਾਤਰ ਹੈ। ਦੂਜੇ ਪਾਸੇ ਜੇਕਰ ਪਿਛਲੀ ਸਰਕਾਰ ਦੇ 5 ਸਾਲ ਦੇ ਸਮੇਂ ਵੱਲ ਝਾਤੀ ਮਾਰੀਏ ਤਾਂ ਅਸੀਂ ਦੇਖਦੇ ਹਾਂ ਕਿ ਇਨ੍ਹਾਂ ਨੇ ਆਪਣੇ ਵੇਲੇ ਇੱਕ ਬਲਬ ਜਗਾਉਣ ਜੋਗੀ ਵੀ ਬਿਜਲੀ ਪੈਦਾ ਨਹੀਂ ਕੀਤੀ ਜਿਸ ਦੇ ਅੱਜ ਆਪਾਂ ਗੰਭੀਰ ਅਤੇ ਭਿਆਨਕ ਸਿੱਟੇ ਭੁਗਤ ਰਹੇ ਹਾਂ ਅਤੇ ਸਾਨੂੰ ਅੱਜ ਬਿਜਲੀ ਸੰਕਟ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਸਪੀਕਰ ਸਾਹਿਬ, ਮੈਂ ਏਥੇ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ, ਮਾਨਯੋਗ ਐਫ.ਐਮ. ਸਾਹਿਬ ਏਥੇ ਬੈਠੇ ਹਨ ਕਿ ਪੰਜਾਬ ਦੇ ਜਿਹੜੇ ਛੋਟੇ ਦਰਜੇ ਦੇ ਕਿਸਾਨ ਹਨ ਅਤੇ ਸਮਾਲ ਸਕੇਲ ਇੰਡਸਟਰੀ ਵਾਲੇ ਜਿਹੜੇ ਕਾਰਖਾਨੇਦਾਰ ਹਨ, ਜਦੋਂ ਤੱਕ ਬਿਜਲੀ ਪੈਦਾ ਨਹੀਂ ਹੋ ਰਹੀ, ਕਿਉਂਕਿ ਥਰਮਲ ਪਲਾਂਟ ਜਿਹੜੇ ਸਥਾਪਿਤ ਕੀਤੇ ਜਾ ਰਹੇ ਹਨ ਉਨ੍ਹਾਂ ਨੂੰ ਓਪਰੇਸ਼ਨਲ ਹੋਣ ਵਿਚ ਹਾਲੇ ਸਮਾਂ ਲੱਗਣਾ ਹੈ, ਉਦੋਂ ਤੱਕ ਜਿਹੜੇ ਸਮਾਲ ਸਕੇਲ ਇੰਡਸਟਰੀ ਵਾਲੇ ਹਨ ਅਤੇ ਛੋਟੇ ਦਰਜੇ ਦੇ ਕਿਸਾਨ ਹਨ ਉਹ ਆਪਣਾ ਕੰਮ ਚਲਾਉਣ ਲਈ, ਮੋਟਰ ਚਲਾਉਣ ਲਈ 20-25 ਕਿਲੋਵਾਟ ਦੇ ਜੈਨਸੈਟਾਂ ਦੀ ਵਰਤੋਂ ਕਰ ਰਹੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਇਸ ਵੇਲੇ ਇਨ੍ਹਾਂ ਜੈਨਸੈਟਾਂ ਤੇ ਵੈਟ 12% ਦੀ ਦਰ ਨਾਲ ਚਾਰਜ ਕੀਤਾ ਜਾ ਰਿਹਾ ਹੈ, ਜੇਕਰ ਕੁਝ ਘਟਾ ਕੇ 4% ਫੀਸਦੀ ਕਰ ਦਿਓ ਤਾਂ ਇਹ ਬਹੁਤ ਅੱਛੀ ਗੱਲ ਹੋਵੇਗੀ।

**ਮਾਨਯੋਗ ਸਪੀਕਰ** : ਹੁਣ ਸਮਾਪਤ ਕਰੋ ਜੀ।

**ਸਰਦਾਰ ਹਰਪ੍ਰੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਅੱਜ ਪੰਜਾਬ ਦੀ ਜਵਾਨੀ ਬੜੀ ਮੁਸ਼ਕਲ ਦੇ ਦੌਰ ਵਿਚੋਂ ਨਿਕਲ ਰਹੀ ਹੈ। ਬੇਰੋਜ਼ਗਾਰਾਂ ਨੂੰ, ਨੌਜਵਾਨਾਂ ਨੂੰ ਨਸ਼ਿਆਂ ਵਿਚੋਂ ਬਾਹਰ ਕੱਢਣ ਦਾ ਕੰਮ ਪੰਜਾਬ ਸਰਕਾਰ ਵੱਲੋਂ ਬੜੇ ਜ਼ੋਰਦਾਰ ਢੰਗ ਨਾਲ ਅਤੇ ਸੰਜੀਦਾ ਹੋ ਕੇ ਕੀਤਾ ਜਾ ਰਿਹਾ ਹੈ। ਸਰਕਾਰ ਵੱਲੋਂ ਇਸ ਪਾਸੇ ਵੱਲ ਵਿਸ਼ੇਸ਼ ਧਿਆਨ

ਦਿੱਤਾ ਜਾ ਰਿਹਾ ਹੈ। ਜਿੱਥੇ ਸਰਕਾਰ ਇਕ ਪਾਸੇ ਨਸ਼ਿਆਂ ਦਾ ਕਾਰੋਬਾਰ ਕਰਨ ਵਾਲਿਆਂ ਦੇ ਖਿਲਾਫ ਕਾਰਵਾਈ ਕਰ ਰਹੀ ਹੈ, ਉੱਥੇ ਨੌਜਵਾਨਾਂ ਨੂੰ ਆਮ ਸਿੱਖਿਆ, ਉਚੇਰੀ ਸਿੱਖਿਆ ਦੇਣ ਲਈ, ਕਿੱਤਾਮੁਖੀ ਕੋਰਸਿਜ਼ ਕਰਾਉਣ ਲਈ ਮਿਆਰੀ ਸੰਸਥਾਵਾਂ ਖੋਲ੍ਹੀਆਂ ਜਾ ਰਹੀਆਂ ਹਨ। ਇਨ੍ਹਾਂ ਵਿਚ ਇੰਸਟੀਚਿਊਟ ਆਫ ਹੋਟਲ ਮੈਨੇਜਮੈਂਟ, ਬਠਿੰਡਾ, ਫੂਡ ਐਂਡ ਕਰਾਫਟ ਇੰਸਟੀਚਿਊਟ, ਹੁਸ਼ਿਆਰਪੁਰ ਅਤੇ ਟਾਟਾ ਦੇ ਸਹਿਯੋਗ ਨਾਲ ਡਰਾਈਵਿੰਗ ਅਤੇ ਆਟੋਮੋਟਿਵ ਸੈਂਟਰ, ਮਾਹੂਆਣਾ (ਮੁਕਤਸਰ) ਵਿਚ ਅਤੇ ਐਲ.ਐਂਡ.ਟੀ. ਦੇ ਸਹਿਯੋਗ ਨਾਲ ਕੰਸਟ੍ਰਕਸ਼ਨ ਸਕਿੱਲ ਡਿਵੈਲਪਮੈਂਟ ਸੈਂਟਰ, ਅਬੁਲਖੁਰਾਨਾ ਵਿਖੇ ਆ ਰਹੇ ਹਨ। ਬਜਟ ਵਿਚ ਇਨ੍ਹਾਂ ਸੰਸਥਾਵਾਂ ਦੀ ਸਥਾਪਨਾ ਬਾਰੇ ਜ਼ਿਕਰ ਕੀਤਾ ਗਿਆ ਹੈ।

ਮਾਨਯੋਗ ਸਪੀਕਰ : ਠੀਕ ਹੈ ਜੀ, ਚਲੋ ਹੁਣ ਸਮਾਪਤ ਕਰੋ।

ਸਰਦਾਰ ਹਰਪ੍ਰੀਤ ਸਿੰਘ : ਬਸ ਜੀ, ਹੁਣ ਤਾਂ ਥੋੜ੍ਹਾ ਹੀ ਰਹਿ ਗਿਆ ਹੈ। ਇਸ ਤੋਂ ਇਲਾਵਾ ਮੁਹਾਲੀ ਵਿਖੇ ਇੰਡੀਅਨ ਸਕੂਲ ਆਫ ਬਿਜ਼ਨੈਸ ਅਤੇ ਰੋਪੜ ਵਿਖੇ ਆਈ.ਆਈ.ਟੀ. ਅਤੇ ਬਠਿੰਡਾ ਸੈਂਟਰਲ ਯੂਨੀਵਰਸਿਟੀ ਏਨੇ ਮਿਆਰੀ ਅਤੇ ਪ੍ਰੈਸਟੀਜੀਅਸ ਇੰਸਟੀਚਿਊਟ ਪੰਜਾਬ ਵਿਚ ਪਹਿਲੀ ਵਾਰੀ ਆ ਰਹੇ ਹਨ। ਮਾਨਯੋਗ ਮੁੱਖ ਮੰਤਰੀ ਜੀ ਦੀ ਦੂਰਅੰਦੇਸ਼ੀ ਸਦਕਾ ਹੀ ਅੱਜ ਇੰਨੀਆਂ ਸੰਸਥਾਵਾਂ ਪੰਜਾਬ ਵਿਚ ਖੁੱਲ੍ਹ ਰਹੀਆਂ ਹਨ। ਇਹ ਕਾਰਜ ਪੰਜਾਬ ਦੀ ਬਿਹਤਰੀ ਵਾਸਤੇ ਹੀ ਕੀਤੇ ਜਾ ਰਹੇ ਹਨ। ਇਸ ਤੋਂ ਇਲਾਵਾ 133.5 ਕਰੋੜ ਰੁਪਏ ਤਕਨੀਕੀ ਸੰਸਥਾਵਾਂ ਦੀ ਬਿਹਤਰੀ ਵਾਸਤੇ ਖਰਚ ਕੀਤੇ ਜਾਣੇ ਹਨ। 12 ਕਰੋੜ ਰੁਪਏ ਦੀ ਲਾਗਤ ਨਾਲ 7 ਨਵੇਂ ਪਾਲੀਟੈਕਨਿਕ ਕਾਲਜ ਬਣਾਏ ਜਾ ਰਹੇ ਹਨ। ਇਨ੍ਹਾਂ ਸਾਰਿਆਂ ਦੀ ਸਥਾਪਨਾ ਕਰਕੇ ਪੰਜਾਬ ਦੇ ਯੂਥ ਨੂੰ ਵਧੀਆ ਅਤੇ ਮਿਆਰੀ ਐਜੂਕੇਸ਼ਨ ਦਿੱਤੇ ਜਾਣ ਦਾ ਉਪਰਾਲਾ ਹੈ ਤਾਂ ਕਿ ਉਹ ਕੰਪੀਟੀਸ਼ਨ ਫੇਸ ਕਰਨ ਲਈ ਤਿਆਰ ਹੋ ਸਕਣ।

ਇਸ ਤੋਂ ਅੱਗੇ ਸਪੀਕਰ ਸਾਹਿਬ, ਮੈਂ ਮਹਿੰਗਾਈ ਦੀ ਮਾਰ ਹੇਠ ਆਏ ਹੋਏ ਗਰੀਬ ਪਰਿਵਾਰਾਂ ਦੀ ਗੱਲ ਵੀ ਕਰਨਾ ਚਾਹੁੰਦਾ ਹਾਂ। ਪੰਜਾਬ ਸਰਕਾਰ ਵੱਲੋਂ ਪੰਜਾਬ ਦੇ 14 ਲੱਖ ਗਰੀਬ ਪਰਿਵਾਰਾਂ ਨੂੰ ਬਾਦਲ ਸਾਹਿਬ ਦੇ ਯਤਨਾਂ ਸਦਕਾ ਆਟਾ-ਦਾਲ ਸਕੀਮ ਹੇਠ ਆਟਾ ਦਾਲ ਦਿੱਤਾ ਜਾ ਰਿਹਾ ਹੈ। ਪਹਿਲਾਂ ਬਾਦਲ ਸਾਹਿਬ ਨੇ ਸ਼ਗਨ ਸਕੀਮ ਸ਼ੁਰੂ ਕੀਤੀ ਸੀ ਅਤੇ ਪੈਨਸ਼ਨ ਸਕੀਮ ਵੀ ਇਨ੍ਹਾਂ ਨੇ ਹੀ ਸ਼ੁਰੂ ਕੀਤੀ ਸੀ। ਸਪੀਕਰ ਸਾਹਿਬ, ਇਨ੍ਹਾਂ ਸਕੀਮਾਂ ਨੂੰ ਲਾਗੂ ਕਰਨ ਵੇਲੇ ਕਈ ਵਾਰੀ ਗਰਾਊਂਡ ਲੈਵਲ ਤੇ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਨ੍ਹਾਂ ਸਕੀਮਾਂ ਰਾਹੀਂ ਗਰੀਬਾਂ ਨੂੰ ਸੌਖੇ ਤਰੀਕੇ ਨਾਲ, ਅਫੈਕਟਿਵ ਢੰਗ ਨਾਲ ਸਹੂਲਤਾਂ ਮਿਲਣ, ਇਹ ਬਹੁਤ ਜ਼ਰੂਰੀ ਹੈ।...

ਮਾਨਯੋਗ ਸਪੀਕਰ : ਬੱਸ ਜੀ, ਹੁਣ ਸਮਾਪਤ ਕਰੋ ਜੀ।

ਸਰਦਾਰ ਹਰਪ੍ਰੀਤ ਸਿੰਘ : ਸਪੀਕਰ ਸਾਹਿਬ, ਮੈਂ ਹੁਣ ਆਖਰੀ ਬੇਨਤੀ ਕਰਨ ਲੱਗਾ ਹਾਂ। ਜਿਹੜੀ ਸ੍ਰੀ ਗੰਗਾਨਗਰ ਅਤੇ ਨੰਦੇੜ ਸਾਹਿਬ ਵਿਚਾਲੇ ਨਵੀਂ ਵਿਸ਼ੇਸ਼ ਰੇਲ ਗੱਡੀ ਚਲਾਈ ਗਈ ਹੈ, ਉਸ ਲਈ ਮੈਂ ਪ੍ਰਾਈਮ ਮਨਿਸਟਰ ਸਾਹਿਬ ਦਾ ਅਤੇ ਰੇਲ ਮੰਤਰੀ ਜੀ

[ ਸਰਦਾਰ ਹਰਪ੍ਰੀਤ ਸਿੰਘ ]

ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਮੈਂ ਨਾਲ ਹੀ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਡੀ ਸ਼੍ਰੀ ਗੰਗਾਨਗਰ ਤੋਂ ਚੱਲੇਗੀ ਤਾਂ ਇਸ ਦਾ ਪਹਿਲਾ ਸਟਾਪ ਬਠਿੰਡਾ ਵਿਖੇ ਹੀ ਹੋਵੇਗਾ। ਰਸਤੇ ਵਿਚ ਮਲੋਟ, ਲੰਬੀ, ਗਿੱਦੜਬਾਹਾ ਅਤੇ ਅਬੋਹਰ ਦੇ ਸ਼ਰਧਾਲੂਆਂ ਦੀਆਂ ਭਾਵਨਾਵਾਂ ਇਸ ਰੇਲ ਗੱਡੀ ਨਾਲ ਜੁੜੀਆਂ ਹੋਈਆਂ ਹਨ। ਮੇਰੀ ਬੇਨਤੀ ਹੈ ਕਿ ਮਲੋਟ ਵਿਖੇ ਇਸ ਦੇ ਹਾਲਟ ਦਾ ਪ੍ਰਬੰਧ ਹੋ ਸਕੇ ਤਾਂ ਚੰਗਾ ਹੋਵੇਗਾ। ਸਪੀਕਰ ਸਾਹਿਬ, ਸੀ.ਐਮ. ਸਾਹਿਬ ਇੱਥੇ ਹਾਜ਼ਰ ਨਹੀਂ ਹਨ, ਮੈਂ ਉਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਜਦੋਂ ਅਸੀਂ ਪੰਜਾਬ ਦੇ ਬਜਟ ਨੂੰ ਵੇਖਦੇ ਹਾਂ ਤਾਂ ਪੰਜਾਬ ਵਿਚ ਚਲ ਰਹੇ ਵਿਕਾਸ ਦੇ ਕੰਮਾਂ ਨੂੰ ਵੀ ਅਸੀਂ ਵੇਖਦੇ ਹਾਂ ਅਤੇ ਪੰਜਾਬ ਦੀ ਤਰੱਕੀ ਵੱਲ ਵੀ ਵੇਖਦੇ ਹਾਂ। ਬੁਨਿਆਦੀ ਢਾਂਚੇ ਤੇ ਜ਼ਿਆਦਾ ਐਂਫੇਸਾਈਜ਼ ਕੀਤਾ ਗਿਆ ਹੈ। ਸੜਕਾਂ ਬਣ ਰਹੀਆਂ ਹਨ, ਚੌੜੀਆਂ ਕੀਤੀਆਂ ਜਾ ਰਹੀਆਂ ਹਨ, ਪੁਲ ਬਣ ਰਹੇ ਹਨ, ਆਰ.ਓ.ਬੀ. ਬਣ ਰਹੇ ਹਨ, ਬਿਜਲੀ ਪੈਦਾ ਕਰਨ ਲਈ ਪ੍ਰੋਜੈਕਟ ਲਗ ਰਹੇ ਹਨ, ਏਅਰ ਪੋਰਟ ਬਣ ਰਿਹਾ ਹੈ। ਜਦੋਂ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਅਸੀਂ ਵੇਖਦੇ ਹਾਂ ਤਾਂ ਪੰਜਾਬ ਅਤੇ ਪੰਜਾਬੀਆਂ ਦੀ ਤਰੱਕੀ ਹੁੰਦੀ ਨਜ਼ਰ ਆਉਂਦੀ ਹੈ। ਇੰਡਸਟਰੀਅਲ ਗਰੋਥ ਨੂੰ ਵੀ ਹੁਲਾਰਾ ਮਿਲਣਾ ਚਾਹੀਦਾ ਹੈ ਪਰ ਇਸ ਵਿਚ ਕੇਂਦਰ ਸਰਕਾਰ ਪੰਜਾਬ ਨੂੰ ਬੜੇ ਲੰਮੇ ਸਮੇਂ ਤੋਂ ਗੁਆਂਢੀ ਰਾਜਾਂ ਵਾਂਗ ਸਹੂਲਤਾਂ ਦੇਣ ਵਿਚ ਅੜਿੱਕਾ ਬਣ ਰਹੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਨੂੰ ਗੁਆਂਢੀ ਰਾਜਾਂ ਦੀ ਤਰਜ ਤੇ ਸਪੈਸ਼ਲ ਪੈਕੇਜ ਮਿਲਣਾ ਚਾਹੀਦਾ ਹੈ। ਮੁੱਖ ਮੰਤਰੀ ਸਾਹਿਬ ਨੇ ਤਾਂ ਇਹ ਮੰਗ ਬਹੁਤ ਵਾਰ ਕੀਤੀ ਹੈ ਪ੍ਰੰਤੂ ਮੈਂ ਆਪੋਜ਼ੀਸ਼ਨ ਨੂੰ ਵੀ ਬੇਨਤੀ ਕਰਦਾ ਹਾਂ ਕਿ ਉਹ ਇਸ ਸਹੂਲਤ ਨੂੰ ਪ੍ਰਾਪਤ ਕਰਨ ਵਾਸਤੇ ਕੇਂਦਰ ਦੇ ਧਿਆਨ ਵਿਚ ਲਿਆਵੇ।

ਆਖਿਰ ਵਿਚ, ਵਿੱਤ ਮੰਤਰੀ ਜੀ ਵੱਲੋਂ ਪੇਸ਼ ਕੀਤੇ ਗਏ ਬਜਟ ਵਿਚ ਦਿਸ਼ਾ, ਪੰਜਾਬ ਦੀ ਉਸਾਰੂ ਸੋਚ ਤੇ ਖਾਸ ਤਵੱਜੋ ਦਿੱਤੀ ਗਈ ਹੈ। ਮਨੁੱਖੀ ਸਰੋਤਾਂ ਦਾ ਵਿਕਾਸ, ਬੁਨਿਆਦੀ ਢਾਂਚੇ ਦੇ ਵਿਕਾਸ ਅਤੇ ਵਾਤਾਵਰਣ ਦੀ ਸਾਂਭ-ਸੰਭਾਲ, ਪ੍ਰਦੂਸ਼ਣ ਦੀ ਰੋਕਥਾਮ ਆਦਿ ਸੱਚਮੁੱਚ ਹੀ ਸ਼ਲਾਘਾਯੋਗ ਕਦਮ ਹਨ ਅਤੇ ਕਾਬਲੇ ਤਾਰੀਫ ਉਪਰਾਲੇ ਹਨ। ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਬੋਲਣ ਲਈ ਸਮਾਂ ਦਿੱਤਾ। ਇੰਨਾ ਕਹਿੰਦਾ ਹੋਇਆ ਮੈਂ ਆਗਿਆ ਲਵਾਂਗਾ। ਧੰਨਵਾਦ।

ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ) : ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਬਜਟ ਉੱਤੇ ਬਹਿਸ ਤੇ ਬੋਲਣ ਲਈ ਮੌਕਾ ਦਿੱਤਾ ਹੈ। ਕੱਲ੍ਹ ਆਪੋਜ਼ੀਸ਼ਨ ਬੈਂਚਿਜ਼ ਦੇ ਇਕ ਬਹੁਤ ਹੀ ਸੀਨੀਅਰ ਮੈਂਬਰ ਸਰਦਾਰ ਲਾਲ ਸਿੰਘ ਜੀ ਨੇ ਕਈ ਸ਼ਬਦਾਂ ਦਾ ਇਸਤੇਮਾਲ ਕਰਦੇ ਹੋਏ ਬਜਟ ਦੀ ਨਿੰਦਾ ਕੀਤੀ ਹੈ। ਇਕੱਲੇ ਸ਼ਬਦਾਂ ਦੇ ਭਾਰ ਨਾਲ ਬਜਟ ਨੂੰ ਦਬਾਇਆ ਨਹੀਂ ਜਾ ਸਕਦਾ। ਦਲੀਲ ਨਾਲ, ਠੋਸ ਨੁਕਸ ਕੱਢ ਕੇ ਅਤੇ ਤਜਵੀਜ਼ ਦੇ ਕੇ ਹੀ ਬਜਟ ਦੀ ਨਿੰਦਾ ਕੀਤੀ ਜਾ ਸਕਦੀ ਹੈ। ਦਰਅਸਲ ਐਫ.ਐਮ. ਸਾਹਿਬ ਨੇ ਆਪਣੀ ਕਾਬਲੀਅਤ ਇਸ ਹੱਦ

ਤੱਕ ਵਿਖਾਈ ਹੈ ਕਿ ਉਨ੍ਹਾਂ ਦਾ ਹਰ ਆਰਥਿਕ ਸੰਕੇਤ ਪੰਜਾਬ ਨੂੰ ਉਭਾਰਦਾ ਦਿਖਾਈ ਦੇ ਰਿਹਾ ਹੈ। ਬਜਟ ਪੇਸ਼ ਕਰਦਿਆਂ ਮੈਂ ਮਹਿਸੂਸ ਕੀਤਾ ਕਿ ਆਪੋਜ਼ੀਸ਼ਨ ਵੱਲੋਂ ਕੁਝ ਗੱਲਾਂ ਹੋਈਆਂ ਹਨ। ਇਹ ਇਕ ਐਸੇ ਆਰਟਿਸਟ ਦੀ ਤਸਵੀਰ ਵਾਲੀ ਗੱਲ ਹੈ, ਜਿਸ ਨੇ ਇਕ ਤਸਵੀਰ ਬਣਾਈ ਅਤੇ ਕਿਹਾ ਕਿ ਨਿੰਦਾ ਕਰਨ ਵਾਲੇ ਇਸ ਦੇ ਨੁਕਸ ਕੱਢਣ। ਸੈਂਕੜੇ ਨੁਕਸ ਕੱਢ ਦਿੱਤੇ ਗਏ ਪਰ ਜਦੋਂ ਆਰਟਿਸਟ ਨੇ ਕਿਹਾ ਕਿ ਇਸ ਵਿਚ ਸੁਧਾਰ ਲਈ ਤਜਵੀਜ਼ਾਂ ਦਿਉ ਤਾਂ ਕੋਈ ਵੀ ਤਜਵੀਜ਼ ਸਾਹਮਣੇ ਨਹੀਂ ਆਈ। ਸਰਦਾਰ ਲਾਲ ਸਿੰਘ ਦੀ ਪੂਰੀ ਸਪੀਚ ਦੇ ਵਿਚ ਇੱਕ ਵੀ ਸ਼ਬਦ ਸੁਜੈਸ਼ਨ ਦੇ ਰੂਪ ਵਿਚ ਨਹੀਂ ਆਇਆ। ਜਿੰਨੇ ਫਿਸਕਲ ਇੰਡੀਕੇਟਰ ਹਨ, ਸਪੀਕਰ ਸਾਹਿਬ, ਮੈਂ ਉਹ ਦੁਹਰਾਉਣਾ ਨਹੀਂ ਚਾਹੁੰਦਾ, ਚਾਹੇ ਪ੍ਰਾਇਮਰੀ ਸੈਕਟਰ, ਸੈਕੰਡਰੀ ਸੈਕਟਰ ਸਾਰੇ ਕੰਪੈਰੇਟਿਵਲੀ ਗ੍ਰੋਥ ਵੱਲ ਹਨ ਅਤੇ ਰਾਸ਼ਟਰ-ਲੈਵਲ ਤੋਂ ਇੰਪਰੂਵਡ ਹਨ, ਚਾਹੇ ਇਕਾਨਮੀ ਦਾ ਲੈ ਲਈਏ। ਸਭ ਤੋਂ ਅਹਿਮ ਬਜਟ ਵਿਚ ਜਿਹੜੀ ਦਿਸ਼ਾ ਨਜ਼ਰ ਆਈ ਹੈ, ਉਹ ਹੈ ਗ੍ਰੋਥ ਆਫ ਟੈਕਸ, ਗ੍ਰੋਥ ਆਫ ਰੈਵੇ ਨਿਊ। ਜੇ ਸਾਲ 2006-07 ਦਾ ਬਜਟ ਦੇਖਿਆ ਜਾਵੇ...

| *12.06 ਵਜੇ ਬਾਅਦ ਦੁਪਹਿਰ | (ਇਸ* ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈੱਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।) |
|---|---|

ਤਾਂ ਸੇਲਜ਼ ਟੈਕਸ ਦੀ ਗ੍ਰੋਥ 0.31% ਸੀ, ਸਾਲ 2007-08 ਵਿਚ 9.78% ਸੀ, 2008-09 ਵਿਚ 12.64% ਅਤੇ 2009-10 ਵਿਚ 17.78% ਹੋਈ ਹੈ। ਜੇ ਵੈਟ ਦੀ ਗ੍ਰੋਥ ਲਈਏ ਤਾਂ ਸਾਲ 2006-07 ਵਿਚ 4.37%, ਸਾਲ 2007-08 ਵਿਚ 20.46% ਅਤੇ ਸਾਲ 2009-10 ਵਿਚ 29.28% ਹੈ। ਹੁਣ ਮੈਂ ਕਾਲੀਆ ਰਿਪੋਰਟ ਦਾ ਵੀ ਜ਼ਿਕਰ ਕਰਾਂਗਾ। ਪਹਿਲਾਂ ਕਾਲੀਆ ਰਿਪੋਰਟ ਤੋਂ ਪਹਿਲੀਆਂ ਗੱਲਾਂ ਕਰ ਲਈਏ। ਸਾਬਕਾ ਵਿੱਤ ਮੰਤਰੀ ਜੀ ਨੇ ਕੱਲ੍ਹ ਜੋ ਭਾਸ਼ਣ ਦਿੱਤਾ, ਇਨ੍ਹਾਂ ਦੇ ਕਾਲ ਵਿਚ ਸਾਲ 2002-03 ਦੇ ਵਿਚ ਐਕਸਾਈਜ਼ 1350 ਕਰੋੜ ਰੁਪਏ ਤੋਂ ਵੱਧ ਕੇ 1428 ਕਰੋੜ ਰੁਪਏ ਤੱਕ ਪੁੱਜਿਆ ਅਤੇ ਸੇਲਜ਼ ਟੈਕਸ 3072 ਕਰੋੜ ਰੁਪਏ ਤੋਂ 3307 ਕਰੋੜ ਰੁਪਏ ਤੇ ਪੁੱਜਿਆ ਅਤੇ ਪੂਰੇ ਪੰਜ ਸਾਲ ਵਿਚ ਐਕਸਾਈਜ਼ ਘੱਟ ਕੇ 13.67% ਤੇ ਆ ਗਈ ਅਤੇ ਵੈਟ ਲੱਗਣ ਕਰਕੇ ਜਿਹੜਾ ਵਾਧਾ ਆਇਆ ਉਹ 4829 ਕਰੋੜ ਰੁਪਏ ਤੇ ਆਇਆ। ਪਿਛਲੇ ਸਾਲ ਤੱਕ 9600 ਕਰੋੜ ਰੁਪਏ ਤੇ ਵੈਟ ਦਾ ਪਹੁੰਚਣਾ ਅਤੇ ਦੁਗਣਾ ਟੈਕਸ ਰੈਵਨਿਊ ਕੁਲੈਕਟ ਹੋਣਾ, ਮੈਂ ਸਮਝਦਾ ਹਾਂ ਕਿ ਸਭ ਤੋਂ ਵੱਡਾ ਸ਼ਲਾਘਾਯੋਗ ਕਦਮ ਇਸ ਸਰਕਾਰ ਦਾ ਨਜ਼ਰ ਆਉਂਦਾ ਹੈ। ਪੰਜ ਸਾਲ ਰਾਜ ਦੇ ਵਿਚ ਜਿਸ ਤਰੀਕੇ ਨਾਲ ਐਕਸਾਈਜ਼ ਦੀ ਲੁੱਟ-ਖਸੁੱਟ ਕੀਤੀ, ਠੇਕਿਆਂ ਨੂੰ ਦੇਣ ਵਿਚ ਪੱਖਪਾਤ ਦਿਖਾਇਆ, ਉਸ ਨੂੰ ਦੂਰ ਕਰਦੇ ਹੋਏ ਅੱਜ 1367 ਕਰੋੜ ਰੁਪਏ ਤੋਂ ਵੱਧ ਕੇ 25220 ਕਰੋੜ ਰੁਪਏ ਤੇ ਐਕਸਾਈਜ਼ ਦੀ ਗ੍ਰੋਥ ਹੋਣੀ, ਇਸ ਤੋਂ ਬੈਟਰ ਇੰਡੀਕੇਟਰ ਹੋਰ ਕੀ ਹੋ ਸਕਦਾ ਹੈ? ਜੇ ਪਲੈਨ ਸਾਈਜ਼ ਦੇਖੀਏ ਤਾਂ ਪਲੈਨ ਸਾਈਜ਼ ਪੰਜ ਸਾਲ ਦਾ ਪਿਛਲੀ ਸਰਕਾਰ ਦਾ 14823 ਕਰੋੜ ਰੁਪਏ ਸੀ, ਭਾਵ ਇੰਨਾ ਪੈਸਾ ਇਨ੍ਹਾਂ ਨੇ ਡਿਵੈਲਪਮੈਂਟ ਤੇ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਲਗਾਇਆ ਅਤੇ ਅੱਜ, ਸਭਾਪਤੀ ਸਾਹਿਬ, 31.12.2009 ਤੱਕ ਬਹੁਤ ਵਧੀਆ ਬੈਲੈਂਸਿੰਗ ਐਕਟ ਕਰਦੇ ਹੋਏ ਮੈਂ ਵਿੱਤ ਮੰਤਰੀ ਜੀ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਕਿ 15379 ਕਰੋੜ ਰੁਪਏ ਖਰਚ ਕੀਤੇ ਜਾ ਚੁੱਕੇ ਹਨ। ਇਸ ਤੋਂ ਵੱਡੇ ਵਿਕਾਸ ਦੇ ਸੰਕੇਤ ਹੋਰ ਕੀ ਹੋ ਸਕਦੇ ਹਨ ਕਿ ਸਰਦਾਰ ਲਾਲ ਸਿੰਘ ਜੀ ਦੇ ਸਮੇਂ ਪਲੈਨ ਸਾਈਜ਼ 2033 ਕਰੋੜ ਰੁਪਏ ਦੀ ਪਹਿਲੇ ਸਾਲ, ਦੂਸਰੇ ਸਾਲ ਘੱਟ ਕੇ 1590 ਦਾ ਆ ਗਿਆ ਸੀ ਅਤੇ ਆਖਰੀ ਸਾਲ ਜਦੋਂ ਹੰਭਲਾ ਮਾਰਿਆ ਸੀ, ਪੰਜ ਸਾਲ ਬਾਅਦ ਕਿ ਇਲੈਕਸ਼ਨ ਈਅਰ ਵਿਚ ਵੱਧ ਤੋਂ ਵੱਧ ਖਰਚ ਕਰੀਏ ਤਾਂ ਵੀ ਛਾਲ ਮਾਰੀ ਸੀ 5751 ਕਰੋੜ ਤੇ ਅੱਜ 9000 ਕਰੋੜ ਰੁਪਏ ਦੇ ਪਲੈਨ ਤੇ ਪਹੁੰਚਣ ਲਈ ਮੈਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ। (ਥੰਪਿੰਗ)

ਸਭਾਪਤੀ ਜੀ, ਬਜਟ ਵਿਚ ਹੋਰ ਕੀ ਸੰਕੇਤ ਹੁੰਦੇ ਹਨ ਕਿ ਪਾਵਰ ਸੈਕਟਰ ਨੂੰ ਕਿੰਨੀ ਤਰਜੀਹ ਦਿੱਤੀ ਹੈ, ਜਿਸ ਦੇ ਨਾਲ ਪੂਰੇ ਸੂਬੇ ਦੀ ਤਰੱਕੀ ਬੱਝੀ ਹੋਈ ਹੈ। ਪਾਵਰ ਸੈਕਟਰ ਤੇ 35% ਖਰਚਾ ਕਰਨਾ ਮੈਂ ਸਮਝਦਾ ਹਾਂ ਕਿ ਇਸ ਤੋਂ ਬੈਟਰ ਦਿਸ਼ਾ ਵਾਲਾ ਬਜਟ ਪਹਿਲਾਂ ਕਦੇ ਨਾ ਹੋਇਆ ਹੈ ਅਤੇ ਨਾ ਹੋ ਸਕਦਾ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਬਾਕੀ ਸ਼ਡਿਊਲਡ ਕਾਸਟਸ ਅਤੇ ਸ਼ਡਿਊਲਡ ਟਰਾਈਬਜ਼ ਲਈ 29%, ਇਰੀਗੇਸ਼ਨ ਲਈ 645 ਕਰੋੜ ਰੁਪਏ ਅਤੇ ਨਦੀਆਂ ਦੀ ਸਫਾਈ ਲਈ 256 ਕਰੋੜ ਰੁਪਏ, ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਵਿਖੇ ਰਿਸਰਚ ਲਈ ਪਹਿਲੀ ਵੇਰ 10 ਕਰੋੜ ਰੁਪਏ ਦੀ ਰਾਸ਼ੀ ਰੱਖੀ ਗਈ ਹੈ। ਇਸ ਤੋਂ ਬਜਟ ਦੀਆਂ ਪਾਜ਼ੇਟਿਵ ਇੰਡੀਕੇਸ਼ਨਜ਼ ਨਜ਼ਰ ਆਉਂਦੀਆਂ ਹਨ ਕਿ ਬਜਟ ਪੰਜਾਬ ਦੇ ਭਵਿੱਖ ਲਈ, ਕਿਸ ਤਰ੍ਹਾਂ, ਕਿਸ ਕਦਰ ਚਿੰਤਾ ਦਾ ਪ੍ਰਗਟਾਵਾ ਕਰਦੀ ਹੈ। ਇਸ ਤੋਂ ਇਲਾਵਾ ਇੰਪਲਾਇਮੈਂਟ ਜੈਨਰੇਸ਼ਨ ਨੂੰ ਵੀ ਪਹਿਲੀ ਵੇਰ ਤਰਜੀਹ ਦੇਣਾ, ਫਰੀਡਮ ਫਾਈਟਰ ਅਤੇ ਵਾਰ ਹੀਰੋਜ਼ ਦੀ ਕਦਰ ਕਰਨਾ ਵੀ ਮੈਂ ਸਮਝਦਾ ਹਾਂ ਕਿ ਇਹ ਇਕੱਲਾ ਇਹ ਹੀ ਨਹੀਂ ਕਿ ਇਕ ਬੈਲੈਂਸਡ ਬਜਟ ਤਿਆਰ ਕਰਨਾ ਹੈ, ਇਨ੍ਹਾਂ ਵਿਚ ਇਕ ਸੈਂਸਿਟਿਵ ਮਾਈਂਡ ਫਾਈਨਾਂਸ ਮਨਿਸਟਰ ਦੀ ਝਲਕ ਵੀ ਨਜ਼ਰ ਆਈ ਹੈ। ਕਿਸ ਤਰ੍ਹਾਂ ਫਰੀਡਮ ਫਾਈਟਰ ਦੀ ਇੱਜ਼ਤ, ਕਿਸ ਤਰ੍ਹਾਂ ਸਾਡੇ ਦੇਸ਼ ਤੇ ਮਰਨ ਵਾਲੇ ਸਿਪਾਹੀਆਂ ਦੇ ਮਾਣ ਲਈ ਪ੍ਰੋਵੀਜ਼ਨ ਕਰਨਾ, 5-5 ਲੱਖ ਰੁਪਏ ਦੇ ਮਕਾਨ ਉਨ੍ਹਾਂ ਲਈ ਖਰੀਦਣ ਦੀ ਵਿਉਂਤ ਬਣਾਉਣੀ, ਮੈਂ ਇਸਦੇ ਲਈ ਵੀ ਵਿੱਤ ਮੰਤਰੀ ਸਾਹਿਬ ਦੀ ਤਾਰੀਫ ਕਰਨੀ ਚਾਹੁੰਦਾ ਹਾਂ। ਬੜੀਆਂ ਗੱਲਾਂ ਵਾਰ-ਵਾਰ ਸਾਹਮਣੇ ਆਈਆਂ ਹਨ। ਸਰਦਾਰ ਲਾਲ ਸਿੰਘ ਜੀ ਨੇ ਬੋਲਦਿਆਂ ਕਿਹਾ ਸੀ ਕਿ ਪੰਜਾਬ ਦੇ ਸਿਰ ਕਰਜ਼ਾ ਇੰਨਾ ਵੱਧ ਗਿਆ ਹੈ ਕਿ ਆਉਣ ਵਾਲੇ ਸਮੇਂ ਵਿਚ ਸ਼ਾਇਦ ਪੰਜਾਬ ਇਸ ਕਰਜ਼ੇ ਵਿਚੋਂ ਬਾਹਰ ਨਹੀਂ ਨਿਕਲ ਸਕਦਾ। ਇਨ੍ਹਾਂ ਵੱਲੋਂ ਇਸ ਦਾ ਦੂਜਾ ਪੱਖ ਦੇਖਣ ਦਾ ਪ੍ਰਯਾਸ ਹੀ ਨਹੀਂ ਕੀਤਾ ਗਿਆ। ਉਹ ਇਹ ਹੈ ਕਿ ਤਿੰਨ ਸਾਲਾਂ ਵਿਚ ਜਿਹੜਾ ਕਰਜ਼ਾ ਪੰਜਾਬ ਦੇ ਸਿਰ ਵਧਿਆ ਹੈ, ਉਸ ਵਿਚ 16,052 ਕਰੋੜ ਰੁਪਏ ਕਰਜ਼ੇ ਦੀ ਅਦਾਇਗੀ ਵੀ ਕੀਤੀ ਗਈ ਹੈ ਔਰ ਜਿਹੜੀ ਗ੍ਰੋਥ ਹੋਈ ਹੈ ਵਿਆਜ ਦੇਣ ਦੀ, ਉਹ ਕਰਜ਼ੇ ਦੇ ਬਰਾਬਰ ਹੈ ਤੇ ਇਹ 16,086 ਕਰੋੜ ਰੁਪਏ ਹੈ। ਸਭਾਪਤੀ ਜੀ,

ਇਹ ਕਾਹਦਾ ਕਰਜ਼ਾ ਹੈ? ਇਹ ਉਸ ਸਮੇਂ ਦਾ ਹੈ ਜਦੋਂ ਪੰਜਾਬ ਮੁਲਕ ਦੀ ਲੜਾਈ ਅੱਤਵਾਦ ਦੇ ਖਿਲਾਫ ਲੜ ਰਿਹਾ ਸੀ। ਸਰਹੱਦੋਂ ਪਾਰ ਐਕਸਟਰਨਲ ਐਗਰੈਸ਼ਨ ਦੀ ਵਜ੍ਹਾ ਕਰਕੇ ਜੋ ਪੰਜਾਬ ਵਿਚ ਹਾਲਾਤ ਕਰੀਏਟ ਕੀਤੇ ਸੀ, ਉਸ ਦਾ ਸਾਹਮਣਾ ਕਰਦੇ ਹੋਏ ਪੰਜਾਬ ਨੇ ਇਹ ਕਰਜ਼ਾ ਆਪਣੇ ਮੋਢਿਆਂ ਤੇ ਚੁੱਕਿਆ ਸੀ ਜਿਸ ਦੀ ਪ੍ਰਤੀਪੂਰਤੀ ਕਰਨ ਲਈ ਮਾਨਯੋਗ ਐਫ.ਐਮ. ਸਾਹਿਬ ਨੇ ਵੀ ਜ਼ਿਕਰ ਕੀਤਾ ਕਿ ਮਾਫ ਕਰਨ ਦੇ ਇਲਾਵਾ, ਬੇਨਤੀ ਇਹ ਵੀ ਕੀਤੀ ਗਈ ਕਿ ਇਸ ਨੂੰ ਰੀ-ਸ਼ਡਿਊਲ ਕਰ ਦਿੱਤਾ ਜਾਵੇ ਪਰ ਕੇਂਦਰ ਸਰਕਾਰ ਨੇ ਉਸ ਤੇ ਉਕਾ ਹੀ ਗੌਰ ਨਹੀਂ ਕੀਤੀ।

ਸਰਦਾਰ ਸੁਖਪਾਲ ਸਿੰਘ ਖਹਿਰਾ : **

ਵਿੱਤ, ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ : ਚੇਅਰਮੈਨ ਸਾਹਿਬ, ਜਦੋਂ ਮੈਂ ਆਪਣੀ ਸਪੀਚ ਸਮ-ਅੱਪ ਕਰਾਂਗਾ, ਉਦੋਂ ਇਸ ਦਾ ਜਵਾਬ ਦੇ ਦਿਆਂਗਾ।

ਸਰਦਾਰ ਸੁਖਪਾਲ ਸਿੰਘ ਖਹਿਰਾ : **

ਸ਼੍ਰੀ ਸਭਾਪਤੀ : ਬੈਠੋ ਜੀ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ : ਚੇਅਰਮੈਨ ਸਾਹਿਬ, ਕਰਜ਼ੇ ਦੇ ਨਾਲ-ਨਾਲ ਰੈਵੀਨਿਊ ਡੈਫੀਸਿਟ ਦਾ ਜ਼ਿਕਰ ਵੀ ਸਰਦਾਰ ਲਾਲ ਸਿੰਘ ਜੀ ਨੇ ਕੀਤਾ ਹੈ। ਜੇਕਰ ਇੱਕ ਪਿਆਲੀ ਵਿਚ ਚਾਹ ਦਾ ਇੱਕ ਚਮਚਾ ਖੰਡ ਪਵੇ ਤੇ ਪੰਜ ਪਿਆਲੀਆਂ ਵਿਚ ਪੰਜ ਚਮਚ ਪੈ ਜਾਣ ਤਾਂ ਇਸ ਨਾਲ ਇਹ ਕਿਹਾ ਜਾਵੇ ਕਿ ਚੀਨੀ ਦਾ ਖਰਚਾ ਵੱਧ ਗਿਆ ਤਾਂ ਮੈਂ ਸਮਝਦਾ ਹਾਂ ਕਿ ਇਹ ਮੁਨਾਸਬ ਨਹੀਂ ਹੁੰਦਾ। ਇਸ ਨੂੰ ਰੈਲੇਟਿਵਲੀ ਦੇਖਣ ਦੀ ਲੋੜ ਹੈ ਕਿਉਂਕਿ ਪੰਜਾਬ ਦੇ ਬਜਟ ਦਾ ਸਾਈਜ਼ ਇਸ ਕਦਰ ਵੱਧ ਗਿਆ ਹੈ ਕਿ ਇਸ ਦਾ ਰੈਲੇਟਿਵਲੀ ਅਨੈਲੈਸਿਜ਼ ਬਹੁਤ ਹੀ ਆਵੱਸ਼ਕ ਹੈ। ਜੇ ਰੈਵੀਨਿਊ ਡੈਫੀਸਿਟ ਦੇਖੀਏ, ਪੰਜਾਬ ਦੀ ਗਰਾਸ ਡੋਮੈਸਟਿਕ ਪ੍ਰੋਡਕਟ ਦੇ ਹਿਸਾਬ ਨਾਲ ਸਾਲ 2008-09 ਵਿਚ 2.56% ਸੀ ਜਿਹੜਾ ਕਿ 2009-10 ਵਿਚ ਘੱਟ ਕੇ 2.16% ਆਇਆ ਤੇ ਸਾਲ 2010-11 ਵਿਚ 1.75% ਤੇ ਆਉਣ ਦੀ ਉਮੀਦ ਹੈ। ਫਿਸਕਲ ਡੈਫੀਸਿਟ ਦੇਖੀਏ ਤਾਂ ਉਹ ਸਾਲ 2008-09 ਵਿਚ 4.03%, ਸਾਲ 2009-10 ਵਿਚ 4.41% ਅਤੇ ਸਾਲ 2010-11 ਵਿਚ 3.1% ਤੇ ਆਉਣ ਦੀ ਸੰਭਾਵਨਾ ਹੈ। ਜੇ ਅਸੀਂ ਐਕਸਪੈਂਡੀਚਰ ਵੱਲ ਧਿਆਨ ਮਾਰੀਏ ਤਾਂ ਸਾਲ 2008-09 ਵਿਚ 85%, ਸਾਲ 2009-10 ਦੌਰਾਨ 81.93% ਤੇ ਸਾਲ 2010-11 ਵਿਚ 73.04% ਹੋਣ ਦੀ ਉਮੀਦ ਹੈ। ਇਸ ਦੇ ਬਾਵਜੂਦ ਪੇਅ ਕਮਿਸ਼ਨ ਲਾਗੂ ਹੋਣ ਨਾਲ 3000 ਕਰੋੜ ਦਾ ਵਾਧਾ ਹੋਇਆ ਹੈ। ਪਬਲਿਕ ਡੈਟ ਦੀ ਰੇਸ਼ੋ 2006-07 ਵਿਚ 39.89% ਸੀ, ਜਦਕਿ ਸਾਲ 2009-10 ਵਿਚ 33.75% ਤੇ ਸਾਲ 2010-11 ਵਿਚ 32.85% ਹੋਣ ਦੀ ਸੰਭਾਵਨਾ ਹੈ। ਇਸ ਤਰ੍ਹਾਂ ਡੈਟ ਜੀ.ਡੀ.ਪੀ. ਦੇ ਹਿਸਾਬ ਨਾਲ ਡਿਕਲਾਈਨ ਤੇ ਆ ਰਿਹਾ ਹੈ। ਇਹ ਇਕੱਲੀ ਗਿਣਤੀ ਨਾਲ ਜਾਂ ਅੰਕੜੇ ਦੇਣ ਨਾਲ ਨਹੀਂ

** Expunged as ordered by the Chair.

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਕੀਤਾ ਜਾ ਸਕਦਾ। ਇਸੇ ਤਰ੍ਹਾਂ, ਰੈਵੀਨਿਊ ਡੈਫੀਸਿਟ ਰਸੀਟ ਵਿਚ ਵੀ ਗਿਰਾਵਟ ਨਜ਼ਰ ਆ ਰਹੀ ਹੈ। ਇਹ 39.89 ਤੋਂ 32.85 ਪ੍ਰਤੀਸ਼ਤ ਤੇ ਆਇਆ ਹੈ। ਇਸੇ ਤਰ੍ਹਾਂ ਗੌਰਮਿੰਟ ਆਫ ਇੰਡੀਆ ਇਸ ਗੱਲ ਤੇ ਸਟਰੈਸ ਕਰਦੀ ਹੈ ਕਿ ਜਿਹੜੀ ਇੰਟਰੈਸਟ ਪੇਮੈਂਟ ਹੈ, ਉਹ ਰਿਸੀਟਸ ਤੋਂ 20 ਪ੍ਰਤੀਸ਼ਤ ਤੋਂ ਉਪਰ ਨਹੀਂ ਹੋਣੀ ਚਾਹੀਦੀ। ਇਹ ਸਾਲ 2006-07 ਵਿਚ 24.72 ਪ੍ਰਤੀਸ਼ਤ ਸੀ, ਸਾਲ 2008-09 ਵਿਚ ਘੱਟ ਕੇ 23.67%, ਸਾਲ 2009-10 ਵਿਚ 21.17 ਪ੍ਰਤੀਸ਼ਤ ਅਤੇ ਸਾਲ 2010-11 ਵਿਚ 19.46% ਹੋਣ ਦੀ ਸੰਭਾਵਨਾ ਹੈ, ਜਿਹੜੇ ਸਿੱਧੇ ਸੰਕੇਤ ਹਨ ਕਿ ਬਜਟ ਨੇ ਕਿਸ ਤਰ੍ਹਾਂ ਨਾਲ ਪੰਜਾਬ ਨੂੰ ਮੁੜ ਲੀਹ ਤੇ ਲਿਆਉਣ ਲਈ ਕਾਮਯਾਬੀ ਹਾਸਲ ਕੀਤੀ ਹੈ। ਤਿੰਨ ਸਾਲ ਵਿਚ ਇਕੱਲਾ ਇਹੀ ਨਹੀਂ। ਸਭਾਪਤੀ ਜੀ, ਇਹ ਵੀ ਦੇਖਣਾ ਪਵੇਗਾ ਕਿ ਕਿਸ ਸਮਾਜਿਕ ਨੀਡ ਦੇ ਵੱਲ ਤਰਜੀਹ ਦਿੱਤੀ ਗਈ ਹੈ ਅਤੇ ਐਕਸਪੈਂਡੀਚਰ ਦੀ ਗ੍ਰੋਥ ਕਿਵੇਂ ਹੋਈ ਹੈ। ਜੇ ਅਸੀਂ ਸਿੱਖਿਆ ਦੀ ਗੱਲ ਲਈਏ ਤਾਂ ਸਾਲ 2006-07 ਵਿਚ ਇਸ ਵਾਸਤੇ 2258 ਕਰੋੜ ਰੁਪਏ ਦਾ ਬਜਟ ਉਪਬੰਧ ਸੀ, ਸਾਲ 2002-03 ਵਿਚ 2014 ਕਰੋੜ ਰੁਪਏ ਦਾ ਉਪਬੰਧ ਸੀ, ਕੇਵਲ 200 ਕਰੋੜ ਰੁਪਏ ਦਾ ਵਾਧਾ ਚਾਰ ਸਾਲਾਂ ਵਿਚ ਹੋਇਆ ਅਤੇ ਹੁਣ ਤਿੰਨ ਸਾਲਾਂ ਦੇ ਵਿਚ ਵਿਚ 2258 ਕਰੋੜ ਰੁਪਏ ਤੋਂ ਦੁੱਗਣੇ ਤੋਂ ਵੀ ਵੱਧ 4627 ਕਰੋੜ ਰੁਪਏ ਦਾ ਬਜਟ ਉਪਬੰਧ ਹੈ। ਇਹ ਸੰਕੇਤ ਦਿੰਦੇ ਹਨ ਕਿ ਸਿੱਖਿਆ ਦੀ ਡਿਵੈਲਪਮੈਂਟ ਲਈ ਕਿਸ ਕਦਰ ਸਟੇਟ ਨੇ ਐਕਸਪੈਂਡੀਚਰ ਇਨਕਰੀਜ਼ ਕੀਤਾ ਹੈ। ਇਕੱਲਾ ਇਹੀ ਨਹੀਂ, ਜੇ ਹੈਲਥ ਸਰਵਿਸਿਜ਼ ਦੀ ਗੱਲ ਲਓ ਤਾਂ 2006-07 ਵਿਚ ਇਹ ਉਪਬੰਧ 30 ਕਰੋੜ ਰੁਪਏ ਸੀ ਅਤੇ ਅੱਜ ਇਸ ਵਾਸਤੇ ਬਜਟ ਪ੍ਰੋਵੀਜ਼ਨ 77.91 ਕਰੋੜ ਹੈ। ਜੇ ਮੈਡੀਕਲ ਅਤੇ ਪਬਲਿਕ ਹੈਲਥ ਦੀ ਗੱਲ ਲਈਏ ਤਾਂ ਸਾਲ 2006-07 ਵਿਚ 631 ਕਰੋੜ ਰੁਪਏ ਬਜਟ ਪ੍ਰੋਵੀਜ਼ਨ ਸੀ, ਸਾਲ 2002-03 ਵਿਚ 574 ਕਰੋੜ ਰੁਪਏ ਸੀ, ਮਹਿਜ਼ 50 ਕਰੋੜ ਦੀ ਇਨਕਰੀਜ਼ ਪਿਛਲੀ ਸਰਕਾਰ ਨੇ ਚਾਰ ਸਾਲ ਵਿਚ ਕੀਤੀ ਸੀ ਪਰ ਸਾਡੀ ਇਸ ਸਰਕਾਰ ਨੇ ਤਿੰਨ ਸਾਲਾਂ ਵਿਚ 631 ਤੋਂ ਦੁੱਗਣਾ ਕਰਕੇ 1201 ਕਰੋੜ ਰੁਪਏ ਤੇ ਲਿਆਂਦਾ ਹੈ। ਇਸ ਤੋਂ ਵੱਧ ਸਟਰੈਸ ਹੈਲਥ ਸੈਕਟਰ ਅਤੇ ਐਜੂਕੇਸ਼ਨ ਤੇ ਅੱਜ ਤੱਕ ਪੰਜਾਬ ਵਿਚ ਕਿਸੇ ਨੇ ਨਹੀਂ ਦਿੱਤੀ, ਜਿਸ ਲਈ ਮਾਨਯੋਗ ਐਫ.ਐਮ. ਸਾਹਿਬ ਵਧਾਈ ਦੇ ਪਾਤਰ ਹਨ।

ਚੇਅਰਮੈਨ ਸਾਹਿਬ, ਇਰੀਗੇਸ਼ਨ ਦੀ ਗੱਲ ਜੇ ਲਈਏ, ਕਿਸਾਨ ਦੀ ਗੱਲ ਬੜੀ ਹੁੰਦੀ ਹੈ। ਹਰ ਹਾਊਸ ਦੀ ਮੀਟਿੰਗ ਦੇ ਵਿਚ ਨਹਿਰਾਂ ਦੇ ਪਾਣੀ ਦੀ ਅਤੇ ਟੇਲਾਂ ਦੀ ਗੱਲ ਹੁੰਦੀ ਹੈ। ਸਾਲ 2002-03 ਵਿਚ ਇਸ ਲਈ 708 ਕਰੋੜ ਰੁਪਏ ਬਜਟ ਉਪਬੰਧ ਸੀ ਜਿਸ ਨੂੰ ਵਧਾ ਕੇ 877 ਕਰੋੜ ਰੁਪਏ ਤੇ ਲੈ ਕੇ ਗਏ ਜਦੋਂ ਕਿ ਸਾਡੀ ਇਹ ਸਰਕਾਰ ਤਿੰਨ ਸਾਲਾਂ ਵਿਚ 877 ਕਰੋੜ ਰੁਪਏ ਤੋਂ ਵਧਾ ਕੇ 1558 ਕਰੋੜ ਰੁਪਏ ਤੇ ਲੈ ਕੇ ਗਈ ਹੈ। ਕੀ ਸਰਕਾਰ ਨੇ ਇਸ ਪਾਸੇ ਧਿਆਨ ਰੱਖਣ ਦਾ ਸਿੱਧਾ ਸੰਕੇਤ ਨਹੀਂ ਦਿੱਤਾ?

ਪਾਵਰ ਸੈਕਟਰ ਦੇ ਵਿਚ 1447 ਕਰੋੜ ਰੁਪਏ ਸਾਲ 2006-07 ਵਿਚ ਬਜਟ

ਉਪਬੰਧ ਸੀ ਅਤੇ ਅੱਜ ਇਹ 3120 ਕਰੋੜ ਰੁਪਏ ਹੈ। ਇਹ ਸਿੱਧੇ ਸੰਕੇਤ ਦਿੰਦੇ ਹਨ ਕਿ ਇਸ ਸਰਕਾਰ ਨੇ ਕਿਸ ਤਰ੍ਹਾਂ ਡਿਵੈਲਪਮੈਂਟ ਵੱਲ ਧਿਆਨ ਦਿੱਤਾ ਹੈ। ਸਭਾਪਤੀ ਜੀ, ਬੜੀ ਵਾਰ ਗੱਲਾਂ ਹੋਈਆਂ, ਕੱਲ੍ਹ ਵੀ ਗੱਲਾਂ ਹੋਈਆਂ, ਇਹ ਵੀ ਜ਼ਿਕਰ ਕੀਤਾ ਸਰਦਾਰ ਲਾਲ ਸਿੰਘ ਜੀ ਨੇ ਕਿ ਕੁਮਿਟਿੱਡ ਐਕਸਪੈਂਡੀਚਰ ਗੌਰਮਿੰਟ ਦੇ ਰੈਵੇਨਿਊ ਦਾ 80% ਖਰਚ ਹੋ ਗਿਆ ਅਤੇ ਡਿਵੈਲਪਮੈਂਟ ਲਈ ਕੁਝ ਬਚਿਆ ਨਹੀਂ। ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਦਾ ਜੋ ਭਾਸ਼ਣ ਸੀ, ਮੈਂ ਬੜੀ ਗੰਭੀਰਤਾ ਨਾਲ ਸੁਣਨ ਦਾ ਪ੍ਰਯਾਸ ਕੀਤਾ ਹੈ। ਬਹੁਤ ਸਾਧਾਰਣ ਗੱਲਾਂ ਇਨ੍ਹਾਂ ਵੱਲੋਂ ਸੁਣਨ ਨੂੰ ਮਿਲੀਆਂ ਹਨ। ਵੈੱਲ ਡਾਇਰੈਕਟਿਡ ਕ੍ਰਿਟੀਸਿਜ਼ਮ ਵੀ ਸਾਹਮਣੇ ਨਹੀਂ ਆਇਆ। ਜਿਹੜੇ ਸੈਂਟਰ ਤੇ ਸਟੇਟ ਦੇ ਪਰਵੇਲਿੰਗ ਇੰਬੈਲੈਂਸ ਹਨ, ਉਸ ਦੇ ਵਿਚ ਰਿਜ਼ਰਵ ਬੈਂਕ ਦੀ ਫਾਈਂਡਿੰਗ ਅਨੁਸਾਰ, ਸਾਲ 2004-05 ਦੇ ਜਿਹੜੇ ਐਸਟੀਮੇਟਸ ਉਨ੍ਹਾਂ ਨੇ ਦਿੱਤੇ ਹਨ, ਕੁੱਲ ਹਿੰਦੁਸਤਾਨ ਦੇ ਸੂਬਿਆਂ ਨੇ ਜਿਹੜਾ ਡਿਵੈਲਪਮੈਂਟ ਐਕਸਪੈਂਡੀਚਰ ਤੇ ਬਰਡਨ ਲਿਆ, ਉਹ 3.62 ਲੱਖ ਕਰੋੜ ਰੁਪਏ ਸੀ ਜਦ ਕਿ ਸੈਂਟਰ ਵੱਲੋਂ ਜਿਹੜੀ ਕੰਟਰੀਬਿਊਸ਼ਨ ਸੀ, ਉਹ ਸਿਰਫ 2.33 ਲੱਖ ਕਰੋੜ ਰੁਪਏ ਸੀ। ਡੇਢ ਗੁਣਾਂ ਬਰਡਨ ਡਿਵੈਲਪਮੈਂਟ ਤੇ ਐਕਸਪੈਂਡੀਚਰ ਦਾ ਸੂਬਿਆਂ ਨੇ ਲਿਆ। ਇਹ ਸਿੱਧਾ ਸ਼ੀਸ਼ਾ ਦਿਖਾਉਂਦਾ ਹੈ ਕਿ ਕਿਸ ਤਰ੍ਹਾਂ ਸੂਬੇ ਭਾਰ ਚੁੱਕਦੇ ਹਨ ਅਤੇ ਸੈਂਟਰ ਪੂਰੇ ਤਰੀਕੇ ਨਾਲ ਸਾਹਮਣੇ ਨਹੀਂ ਆਉਂਦਾ। ਜਿਹੜਾ ਸਭ ਤੋਂ ਵੱਧ ਡਿਵੈਲਪਮੈਂਟ ਦਾ ਬਰਡਨ ਹੈ, ਉਹ ਸੂਬਿਆਂ ਤੇ ਹੈ, ਚਾਹੇ ਉਹ ਐਜੂਕੇਸ਼ਨ ਦਾ ਲੈ ਲਓ, ਚਾਹੇ ਹੈਲਥ ਦਾ ਲੈ ਲਓ, ਚਾਹੇ ਵਾਟਰ ਰਿਸੋਰਸਿਜ਼ ਦਾ ਲੈ ਲਓ, ਚਾਹੇ ਇਰੀਗੇਸ਼ਨ ਦਾ ਲੈ ਲਓ ਜਦ ਕਿ ਸੈਂਟਰ ਜਿਹੜਾ ਹੈ, ਉਸ ਨੇ ਆਈ.ਐਮ.ਐਫ., ਡਬਲਿਯੂ.ਟੀ.ਓ. ਤੇ ਵਰਲਡ ਬੈਂਕ ਦੀ ਜਿਹੜੀ ਫਿਸਕਲ ਰਿਸਪਾਂਸੇਬਿਲਟੀ ਤੇ ਬਜਟ ਮੈਨੇਜਮੈਂਟ ਦਾ ਅਸੂਲ ਲਾਗੂ ਕਰਨ ਦਾ ਪ੍ਰਯਾਸ ਕੀਤਾ ਹੈ, ਇਸ ਦੇ ਵਿਚ ਕੈਗ ਨੇ ਬੰਧਨ ਕੀਤਾ ਹੈ ਕਿ ਜਿਹੜੀਆਂ ਗਰਾਂਟਸ ਸਥਾਨਕ ਸਰਕਾਰ ਨੂੰ ਆਉਣਗੀਆਂ, ਏਡਿਡ ਸਕੂਲਾਂ ਅਤੇ ਸਰਕਾਰੀ ਸਕੂਲਾਂ ਨੂੰ ਆਉਣਗੀਆਂ, ਡਾਕਟਰਾਂ ਦੀਆਂ ਦਵਾਈਆਂ ਅਤੇ ਤਨਖਾਹਾਂ ਦੇ ਖਰਚੇ ਹੋਣਗੇ, ਇਹ ਸਾਰਾ ਰੈਵੇਨਿਊ ਐਕਸਪੈਂਡੀਚਰ ਰਿਸਪਾਂਸੀਬਲ ਹੈ ਅਤੇ ਜਿਹੜਾ 80 ਪ੍ਰਤੀਸ਼ਤ ਦਾ ਜ਼ਿਕਰ ਹੋਇਆ ਹੈ, ਇਹ ਸਾਰੇ ਆਈਟਮਜ਼ ਉਸ ਵਿਚ ਇਨਕਲੂਡਡ ਹਨ। ਪੰਜਾਬ ਦੇ 70 ਪ੍ਰਤੀਸ਼ਤ ਤੋਂ ਵੱਧ ਮੁਲਾਜ਼ਮ ਸਿਹਤ ਸੇਵਾਵਾਂ ਅਤੇ ਸਿੱਖਿਆ ਦੇ ਮੁਲਾਜ਼ਮ ਹਨ। ਇਹ ਸਾਰੇ ਇਨਕਲੂਡ ਹੋ ਕੇ ਐਕਸਪੈਂਡੀਚਰ ਦਾ ਜ਼ਿਕਰ ਆਉਂਦਾ ਹੈ ਅਤੇ, ਚੇਅਰਮੈਨ ਸਾਹਿਬ, ਜਿਹੜੀਆਂ ਸਕੀਮਾਂ ਵੀ ਸੈਂਟਰ ਲਾਗੂ ਕਰਨ ਦਾ ਪ੍ਰਯਾਸ ਕਰਦਾ ਹੈ ਉਨ੍ਹਾਂ ਦੇ ਵਿਚ ਸ਼ੁਰੂਆਤ ਕਿਤੇ ਹੁੰਦੀ ਹੈ ਅਤੇ ਅੰਤ ਕਿਤੇ ਹੁੰਦਾ ਹੈ। ਸਰਬ ਸਿੱਖਿਆ ਅਭਿਆਨ ਦੇ ਵਿਚ 15 ਪ੍ਰਤੀਸ਼ਤ ਸੂਬਿਆਂ ਨੇ ਦੇਣਾ ਸੀ ਅਤੇ 85 ਪ੍ਰਤੀਸ਼ਤ ਸੈਂਟਰ ਨੇ ਦੇਣਾ ਸੀ ਅਤੇ ਇਸ ਨੂੰ ਘਟਾਉਂਦੇ-ਘਟਾਉਂਦੇ 60:40 ਦੀ ਰੇਸ਼ੋ ਦੇ ਉੱਤੇ ਆ ਗਏ ਹਨ। ਜੇਕਰ ਸੜਕਾਂ ਬਣਾਉਣ ਦਾ ਪ੍ਰਯਾਸ ਕਰਨਾ ਹੈ ਤੇ ਸੜਕਾਂ ਬਣਾਉਣ ਦਾ ਮਾਪ ਦੰਡ ਲੈਣਾ ਹੈ ਤਾਂ ਸੂਬਿਆਂ ਦਾ ਭੂਗੋਲਿਕ ਆਕਾਰ ਵੇਖਿਆ ਜਾਂਦਾ ਹੈ। ਜਿਸ ਤਰ੍ਹਾਂ ਰਾਜਸਥਾਨ ਅਤੇ ਪੰਜਾਬ ਦੀ ਸਥਿਤੀ ਦੇ ਵਿਚ ਜੋ ਅੰਤਰ ਹੈ, ਉਤਰ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਪ੍ਰਦੇਸ਼ ਅਤੇ ਪੰਜਾਬ ਦੀ ਸਥਿਤੀ ਦੇ ਵਿਚ ਜੋ ਅੰਤਰ ਹੈ, ਉੱਥੇ ਬੰਜਰ ਜ਼ਮੀਨਾਂ ਦੇ ਵਿਚ ਸੜਕਾਂ ਦੀ ਲੋੜ ਨਹੀਂ ਹੈ ਪਰ ਉਨ੍ਹਾਂ ਕੁਝ ਸਟੇਟਾਂ ਨੂੰ ਹੀ ਲਗਾਤਾਰ, ਨਿਰੰਤਰ ਪੈਸੇ ਦਿੱਤੇ ਜਾਂਦੇ ਹਨ ਜਦ ਕਿ ਪੰਜਾਬ ਸੂਬੇ ਦਾ ਪੱਖ ਅਣਦੇਖਿਆ ਕੀਤਾ ਜਾਂਦਾ ਹੈ। ਅਸੀਂ ਸੈਂਟਰ ਦਾ ਜਿੰਨਾ ਮਰਜ਼ੀ ਅਨਾਜ ਭੰਡਾਰ ਭਰ ਦੇਈਏ ਪਰ ਸਾਡੇ ਪਾਣੀਆਂ ਦੇ ਸੁਧਾਰ ਲਈ, ਸਾਡੇ ਨਹਿਰਾਂ ਦੀ ਸੰਭਾਲ ਦੇ ਲਈ ਜੇਕਰ ਮਾਨਯੋਗ ਵਿੱਤ ਮੰਤਰੀ ਜੀ ਨੇ ਪੁਰਜ਼ੋਰ ਤੌਰ.ਤੇ 12000 ਕਰੋੜ ਰੁਪਏ ਦੀ ਮੰਗ ਕੀਤੀ ਤਾਂ ਕੇਂਦਰੀ ਬਜਟ ਦੇ ਵਿਚ ਉਸ ਦਾ ਜ਼ਿਕਰ ਤੱਕ ਨਹੀਂ ਆਇਆ ਪਰ, ਚੇਅਰਮੈਨ ਸਾਹਿਬ, ਜਿਹੜਾ ਸੈਂਟਰਲ ਗਰਾਂਟਸ ਦੇ ਵਿਚੋਂ ਸ਼ੇਅਰ ਹੈ, ਜਿਹੜੀ 11ਵੇਂ ਫਾਈਨਾਂਸ ਕਮਿਸ਼ਨ ਨੇ ਆਪਣੀਆਂ ਡਿਟੇਲਜ਼ ਰਿਲੀਜ਼ ਕੀਤੀਆਂ ਹਨ, 12ਵੇਂ ਦੀਆਂ ਤਾਂ ਅਜੇ ਰਿਲੀਜ਼ ਨਹੀਂ ਹੋਈਆਂ, ਉਸ ਦੇ ਵਿਚ ਸੈਂਟਰਲ ਫੰਡ ਦੇ ਵਿਚੋਂ ਪੰਜਾਬ ਦਾ ਹਿੱਸਾ 1.14% ਬਣਦਾ ਸੀ ਜਿਹੜਾ ਅੱਜ ਵਧ ਕੇ ਸਿਰਫ 1.4% ਦੇ ਉਤੇ ਆਇਆ ਹੈ ਜਦ ਕਿ ਦੂਜੇ ਸੂਬੇ, ਜਿਵੇਂ ਆਂਧਰਾ ਪ੍ਰਦੇਸ਼ 7.7 %, ਬਿਹਾਰ 14.59%, ਕਰਨਾਟਕਾ 4.9%, ਮੱਧ ਪ੍ਰਦੇਸ਼ 8.83%, ਉੜੀਸਾ 5.05%, ਉਤਰ ਪ੍ਰਦੇਸ਼ 19.79%, ਅਸੀਂ ਇਹ ਇੰਬੈਲੈਂਸ ਦੀ ਗੱਲ ਕਰਦੇ ਹਾਂ। ਜਿੱਥੋਂ ਤੱਕ ਸੈਂਟਰ ਦੇ ਪੈਸੇ ਸੂਬਿਆਂ ਨੂੰ ਦੇਣ ਦਾ ਤੁਅੱਲਕ ਹੈ। ਸਾਡੇ ਕਾਂਗਰਸੀ ਵੀਰ ਵਾਰ-ਵਾਰ ਗੁਹਾਰ ਲਗਾ ਕੇ, ਕੋਠਿਆਂ ਦੇ ਉੱਤੇ ਖੜ੍ਹ ਕੇ ਇਹ ਰੌਲਾ ਪਾਉਂਦੇ ਹਨ, ਆਵਾਜ਼ਾਂ ਕਢਦੇ ਹਨ ਕਿ ਸੈਂਟਰ ਨੇ ਦੇ ਦਿੱਤੇ ਹਨ। ਮਾਨਯੋਗ ਸਭਾਪਤੀ ਜੀ, ਭਾਰਤ ਦਾ ਸੰਵਿਧਾਨ ਸਪੱਸ਼ਟ ਹੈ ਅਤੇ ਇਸ ਦੇ ਆਰਟੀਕਲ 275 ਅਤੇ 280 ਦੇ ਰਾਹੀਂ ਜੇਕਰ ਸੈਂਟਰ ਸੂਬਿਆਂ ਨੂੰ ਵਿੱਤੀ ਮੱਦਦ ਬੰਦ ਕਰਨੀ ਚਾਹਵੇ ਤਾਂ ਸੈਂਟਰ ਇਸ ਤਰ੍ਹਾਂ ਮੱਦਦ ਬੰਦ ਨਹੀਂ ਕਰ ਸਕਦਾ। ਇਹ ਸੂਬਿਆਂ ਦਾ ਹੱਕ ਹੈ, ਸਾਨੂੰ ਇਹ ਹੱਕ ਮਿਲਦਾ ਹੈ। ਸਾਨੂੰ ਖ਼ੈਰਾਤ ਕਿਤੋਂ ਨਹੀਂ ਮਿਲਦੀ। ਮਾਨਯੋਗ ਸਭਾਪਤੀ ਜੀ ਹਰ ਵਾਰ ਇਹ ਕਹਿਣਾ ਕਿ ਵਾਰ-ਵਾਰ ਸੈਂਟਰ ਵਿੱਤੀ ਮਦਦ ਦਿੰਦੀ ਹੈ, ਸੈਂਟਰਲ ਡੈਵੋਲਿਊਸ਼ਨ ਆਫ ਫਾਈਨਾਂਸ ਜੋ ਹਨ ਉਹ ਇਕ ਕਾਨੂੰਨ ਦੇ ਤਹਿਤ ਦਿੱਤਾ ਜਾਂਦਾ ਹੈ, ਹਰ ਸੂਬੇ ਦੇ ਹੱਕ ਦੇ ਅਨੁਸਾਰ ਦਿੱਤਾ ਜਾਂਦਾ ਹੈ ਪਰ ਸਾਡਾ ਹੱਕ ਕਿਵੇਂ ਮਾਰਿਆ ਜਾਂਦਾ ਹੈ? ਉਹ ਮਾਰਿਆ ਇਸ ਤਰ੍ਹਾਂ ਜਾਂਦਾ ਹੈ ਕਿ ਜਿਹੜੇ ਮਾਪਦੰਡ ਦੇਣ ਦੇ ਲਈ ਬਣਾਉਂਦੇ ਹਨ ਉਹ ਪੰਜਾਬ ਵਰਗੇ ਸੂਬੇ ਦੀ ਲੋੜ ਅਤੇ ਇੱਛਾ ਨੂੰ ਕਦੇ ਵੀ ਨਜ਼ਰ ਵਿਚ ਨਹੀਂ ਲਿਆ ਜਾਂਦਾ, ਨਜ਼ਰਅੰਦਾਜ਼ ਕੀਤਾ ਜਾਂਦਾ ਹੈ। ਇਸ ਵਜ੍ਹਾ ਕਰਕੇ ਪੰਜਾਬ ਦੇ ਨਾਲ ਸਮੁੱਚਾ ਵਿਤਕਰਾ ਹੁੰਦਾ ਹੈ। ਜਿਹੜੀ ਪਰ-ਕੈਪੀਟਾ ਇਨਵੈਸਟਮੈਂਟ ਤੇ ਫਿਸਕਲ ਇੰਡੀਕੇਟਰ ਹਨ, ਜਿੱਥੋਂ ਤੱਕ ਪੰਜਾਬ ਦਾ ਤੁਅੱਲਕ ਹੈ, ਪੰਜਾਬ 4362 ਰੁਪਏ ਪਰ-ਕੈਪੀਟਾ ਆਨ ਰੈਵੇਨਿਊ ਤੋਂ ਖਰਚਾ ਕਰਦਾ ਹੈ। ਸਭਾਪਤੀ ਜੀ ਮੈਂ ਆਪ ਜੀ ਦੇ ਰਾਹੀਂ ਸਰਦਾਰ ਲਾਲ ਸਿੰਘ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ 4362 ਰੁਪਏ ਸੈਲਫ ਰੈਵੇਨਿਊ ਤੋਂ ਕਰਦਾ ਹੈ ਅਤੇ 1612 ਰੁਪਏ ਸੈਂਟਰ ਦੇ ਰੈਵੇਨਿਊ ਤੋਂ ਕਰਦਾ ਹੈ। ਇਹ ਪਬਲਿਕ ਫਾਈਨਾਂਸਿਜ਼ ਸਟੈਟਿਸਟਿਕਸ, ਮਨਿਸਟਰੀ ਆਫ ਫਾਈਨਾਂਸ, ਗੌਰਮਿੰਟ ਆਫ ਇੰਡੀਆ ਦੇ ਜਾਰੀ ਕੀਤੇ ਹੋਏ ਅੰਕੜੇ ਹਨ। ਇਹ ਮੇਰੇ ਮੂੰਹ ਬੋਲੇ ਨਹੀਂ ਹਨ। ਜਿੱਥੋਂ ਤੱਕ ਬਿਹਾਰ ਦਾ ਤੁਅੱਲਕ ਹੈ, ਉਹ ਆਪਣੇ

ਵਸੀਲਿਆਂ ਤੋਂ 2105 ਰੁਪਏ ਅਤੇ ਸੈਂਟਰ ਦੇ ਵਸੀਲਿਆਂ ਤੋਂ 1952 ਰੁਪਏ ਖਰਚ ਕਰਦਾ ਹੈ। ਜਿੱਥੋਂ ਤੱਕ ਮੱਧ ਪ੍ਰਦੇਸ਼ ਦਾ ਤੁਅੱਲਕ ਹੈ ਉਹ ਆਪਣੇ ਵਸੀਲਿਆਂ ਤੋਂ 1863 ਰੁਪਏ ਅਤੇ ਸੈਂਟਰ ਦੇ ਵਸੀਲਿਆਂ ਤੋਂ 1841 ਰੁਪਏ, ਜਿੱਥੋਂ ਤੱਕ ਉੜੀਸਾ ਦਾ ਤੁਅੱਲਕ ਹੈ ਉਹ ਆਪਣੇ ਵਸੀਲਿਆਂ ਤੋਂ 1945 ਰੁਪਏ ਅਤੇ ਸੈਂਟਰ ਦੇ ਵਸੀਲਿਆਂ ਤੋਂ 2568 ਰੁਪਏ, ਜਿੱਥੋਂ ਤੱਕ ਉੱਤਰ ਪ੍ਰਦੇਸ਼ ਦਾ ਤੁਅੱਲਕ ਹੈ ਉਹ ਆਪਣੇ ਵਸੀਲਿਆਂ ਤੋਂ 1607 ਰੁਪਏ ਤੇ ਸੈਂਟਰ ਦੇ ਵਸੀਲਿਆਂ ਤੋਂ 1631 ਰੁਪਏ, ਹਿਮਾਚਲ ਪ੍ਰਦੇਸ਼ ਆਪਣੇ ਵਸੀਲਿਆਂ ਤੋਂ 3690 ਰੁਪਏ ਅਤੇ ਸੈਂਟਰ ਦੇ ਵਸੀਲਿਆਂ ਤੋਂ 6996 ਰੁਪਏ, ਜੰਮੂ ਕਸ਼ਮੀਰ ਆਪਣੇ ਵਸੀਲਿਆਂ ਤੋਂ 2279 ਰੁਪਏ ਤੇ ਸੈਂਟਰ ਦੇ ਵਸੀਲਿਆਂ ਤੋਂ 8611 ਰੁਪਏ ਖਰਚ ਕਰਦਾ ਹੈ। ਚੇਅਰਮੈਨ ਸਾਹਿਬ, ਇਕੱਲਾ ਇਹ ਹੀ ਨਹੀਂ ਹੈ। ਮੈਂ ਮਾਨਯੋਗ ਵਿੱਤ ਮੰਤਰੀ ਜੀ ਨੂੰ ਮੁਬਾਰਕਬਾਦ ਦੇਣੀ ਚਾਹਾਂਗਾ ਕਿ ਜਿਹੜੀ ਤਿੰਨ ਸਾਲ ਦੇ ਲਈ ਪਾਵਰ ਦੇ ਉੱਤੇ ਦਿਸ਼ਾ ਦਿੱਤੀ ਹੈ ਉਸ ਦੇ ਨਤੀਜੇ ਤੇ ਸਿੱਟੇ ਸਾਹਮਣੇ ਆਉਣੇ ਵੀ ਸ਼ੁਰੂ ਹੋ ਗਏ ਹਨ। ਜਦ ਏਥੇ ਕਾਂਗਰਸ ਦੀ ਸਰਕਾਰ ਸੀ ਤਾਂ ਟਰਾਂਸਮਿਸ਼ਨ ਲਾਸਿਜ਼ 27% ਸੀ, ਜਿਹੜੇ ਪਹਿਲੇ ਸਾਲ 31 ਮਾਰਚ, 2008 ਨੂੰ ਘੱਟ ਕੇ 22.53% ਤੇ ਆਏ, 31 ਮਾਰਚ, 2009 ਨੂੰ 19.91% ਤੇ ਆਏ ਹਨ ਅਤੇ ਹੁਣ ਇਸ ਸਾਲ ਮਾਰਚ ਤੱਕ 19.05% ਤੇ ਆਏ ਹਨ। ਮਾਨਯੋਗ ਸਭਾਪਤੀ ਜੀ, ਇਹੋ ਹੀ ਨਹੀਂ, ਪੰਜਾਬ ਵਿਚ 20% ਖੇਤਾਂ ਦੇ ਟਿਊਬਵੈੱਲਾਂ ਤੇ ਇੰਡੀਵਿਜ਼ੂਅਲ ਟ੍ਰਾਂਸਫਾਰਮਰ ਲਗਾ ਦਿੱਤਾ ਗਿਆ ਹੈ। ਕੁਆਲਿਟੀ ਆਫ ਇਲੈਕਟ੍ਰੀਸਿਟੀ ਵੀ ਇੰਪਰੂਵ ਕੀਤੀ ਹੈ ਅਤੇ ਚੋਰੀ ਦੀ ਰੋਕਥਾਮ ਵੀ ਕੀਤੀ ਹੈ। ਪੰਜਾਬ ਦੇ 60 ਲੱਖ ਬਿਜਲੀ ਕੁਨੈਕਸ਼ਨਾਂ ਵਿਚੋਂ 40% ਮੀਟਰ ਬਾਹਰ ਲਗਾ ਦਿੱਤੇ ਗਏ ਹਨ ਅਤੇ ਉਨ੍ਹਾਂ ਦੀ ਕੁਆਲਿਟੀ ਆਫ ਇਲੈਕਟ੍ਰੀਸਿਟੀ ਇੰਪਰੂਵ ਕੀਤੀ ਹੈ ਅਤੇ 220 ਕੇ.ਵੀ. ਦੇ ਗਰਿੱਡ ਸਟੇਸ਼ਨ ਪੂਰੇ ਪੰਜਾਬ ਵਿਚ ਸ਼ੁਰੂ ਕੀਤੇ ਹਨ ਜਿਹੜੇ ਜਲਦੀ ਮੁਕੰਮਲ ਹੋ ਜਾਣਗੇ। ਜਿੱਥੋਂ ਤੱਕ ਬਿਜਲੀ ਦੇ ਸਟੇਟੱਸ ਦੀ ਗੱਲ ਕਰੀਏ, ਕੱਲ੍ਹ ਵੀ ਬੜਾ ਜ਼ਿਕਰ ਕੀਤਾ ਗਿਆ ਕਿ ਸਾਡੇ ਸਮੇਂ ਇਹ ਹੋਇਆ, ਤੁਹਾਡੇ ਸਮੇਂ ਇਹ ਹੋਇਆ। ਮੈਂ, ਸਭਾਪਤੀ ਜੀ, ਇਸ ਬਾਰੇ ਮੈਂਬਰ ਸਾਹਿਬਾਨ ਦੀ ਜਾਣਕਾਰੀ ਲਈ ਪੂਰੀ ਡਿਟੇਲ ਦੇਣੀ ਚਾਹੁੰਦਾ ਹਾਂ। ਸਾਲ 2009 ਵਿਚ ਸ਼ਾਹਪੁਰ ਕੰਢੀ ਦਾ 168 ਮੈਗਾਵਾਟ ਦਾ ਜੋ ਹਾਈਡਲ ਪ੍ਰਾਜੈਕਟ ਹੈ ਉਸ ਦੀ ਵਿਉਂਤ ਵੀ ਇਸੇ ਸਰਕਾਰ ਨੇ ਬਣਾਈ, ਸ਼ਾਹਪੁਰ ਕੰਢੀ ਦਾ ਦੂਸਰਾ ਪ੍ਰਾਜੈਕਟ 55.5 ਮੈਗਾਵਾਟ ਦਾ 12ਵੇਂ ਪਲੈਨ ਵਿਚ ਇਸ ਸਰਕਾਰ ਦੇ ਸਮੇਂ ਸ਼ੁਰੂ ਹੋਇਆ। ਠੀਕ ਹੈ ਆਪ ਦੇ ਸਮੇਂ ਵੀ ਦੋ ਹੋਏ, ਇੱਕ 75 ਮੈਗਾਵਾਟ ਦਾ ਅਤੇ ਦੂਸਰਾ 18 ਮੈਗਾਵਾਟ ਦਾ, ਇਕੱਲਾ ਇਹੀ ਨਹੀਂ ਇਹ ਸਾਡੇ ਕਾਂਗਰਸੀ ਭਰਾ ਅਕਸਰ ਸੈਂਟਰਲ ਸ਼ੇਅਰ ਦੀ ਗੱਲ ਕਰਦੇ ਹਨ ਕਿ ਪੂਰੇ ਮੁਲਕ ਵਿਚ ਸੈਂਟਰਲ ਪੂਲ ਵਿਚੋਂ ਪ੍ਰਾਜੈਕਟ ਲਗਦੇ ਹਨ ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸੈਂਟਰਲ ਫਾਈਨਾਂਸ ਕੁਝ ਹੱਦ ਤੱਕ ਹੁੰਦੇ ਹਨ, ਉਸ ਵਿਚੋਂ ਹਰ ਸੂਬੇ ਨੂੰ ਹਿੱਸਾ ਮਿਲਦਾ ਹੈ। ਜਿਹੜੇ ਪ੍ਰਾਜੈਕਟ ਸਾਲ 2002 ਤੋਂ ਲੈ ਕੇ 2007 ਤੱਕ ਦੇ ਸਮੇਂ ਵਿਚ ਲੱਗੇ ਹਨ ਉਨ੍ਹਾਂ ਤੋਂ ਬਿਜਲੀ ਦੀ ਆਮਦ 2007 ਤੋਂ 2010 ਵਿਚ ਆਈ ਹੈ, ਜਿਹੜੀ ਕੁੱਲ 159 ਮੈਗਾਵਾਟ ਆਈ ਹੈ। ਸਰਦਾਰ ਲਾਲ ਸਿੰਘ ਜੀ ਤੁਹਾਡੀ ਜਾਣਕਾਰੀ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਲਈ ਕੁਰੈਕਸ਼ਨ ਕਰ ਰਿਹਾ ਹਾਂ। ਪਿਛਲੀ ਅਕਾਲੀ ਦਲ ਦੀ ਸਰਕਾਰ ਦੇ ਸਮੇਂ ਜਿਹੜੇ ਯੂਨਿਟ ਆਏ ਸੀ ਸਾਲ 2002 ਤੋਂ 2007 ਵਿਚ, ਜੋ ਆਮਦ ਸ਼ੁਰੂ ਹੋਈ ਸੀ ਉਹ 531 ਮੈਗਾਵਾਟ ਸੀ। ਇਸ ਤੋਂ ਇਲਾਵਾ ਪ੍ਰਾਜੈਕਟ ਦੀਆਂ ਹੋਰ ਵੀ ਬਾਕੀ ਕਈ ਗੱਲਾਂ ਦਾ ਜ਼ਿਕਰ ਕੀਤਾ ਗਿਆ ਹੈ। ਲਹਿਰਾ ਮੁਹੱਬਤ ਥਰਮਲ ਪਲਾਂਟ ਦਾ ਜ਼ਿਕਰ ਵੀ ਕੀਤਾ ਹੈ ਕਿ ਇਸ ਦਾ ਮਿਤੀ 3.3.1994 ਨੂੰ ਨੀਂਹ ਪੱਥਰ ਰੱਖਿਆ ਗਿਆ ਸੀ, ਕਮਿਸ਼ਨਿੰਗ ਹੋਈ ਸੀ ਮਿਤੀ 22.12.1997 ਨੂੰ, ਸੈਕਿੰਡ ਯੂਨਿਟ ਦਾ ਮਿਤੀ 16.10.1998 ਨੂੰ ਫਾਊਂਡੇਸ਼ਨ ਸਟੋਨ ਰੱਖਿਆ ਗਿਆ ਸੀ, ਸੈਕਿੰਡ ਫੇਜ਼ ਦਾ ਮਾਨਯੋਗ ਚੀਫ ਮਨਿਸਟਰ, ਕੈਪਟਨ ਅਮਰਿੰਦਰ ਸਿੰਘ ਜੀ ਨੇ ਰੱਖਿਆ ਸੀ, ਉਹ ਮਿਤੀ 28.2.2005 ਨੂੰ ਰੱਖਿਆ ਸੀ। 3 ਸਾਲਾਂ ਬਾਅਦ ਸਰਕਾਰ ਨੇ ਨੀਂਹ ਪੱਥਰ 250 ਮੈਗਾਵਾਟ ਦਾ ਰੱਖਿਆ ਸੀ। ਦੂਸਰਾ ਨੀਂਹ ਪੱਥਰ ਰੱਖਿਆ ਸੀ ਮਿਤੀ 31.7.2008 ਨੂੰ, ਉਸ ਦੀ ਕਮਿਸ਼ਨਿੰਗ ਹੋਈ ਸੀ, ਦੂਜੇ ਦੀ ਮਿਤੀ 11.2.2009 ਨੂੰ ਹੋਈ ਸੀ। 60% ਤੋਂ ਘੱਟ ਕੰਮ ਇਨ੍ਹਾਂ ਦੋਵਾਂ ਪ੍ਰਾਜੈਕਟਾਂ ਤੇ ਹੋਇਆ ਹੈ ਜਿਹੜਾ ਇਸ ਸਰਕਾਰ ਨੇ ਆ ਕੇ ਕੀਤਾ ਹੈ। (ਵਿਘਨ)

ਮਾਨਯੋਗ ਸਭਾਪਤੀ ਜੀ, ਡੇਢ ਸਾਲ ਦੇ ਵਿਚ-ਵਿਚ ਤਿੰਨ ਯੂਨਿਟ ਜਿਹੜੇ ਹੋਰ ਲੱਗ ਰਹੇ ਹਨ 607 ਮੈਗਾਵਾਟ ਦੇ, ਉਨਾਂ ਦੀ ਉਸਾਰੀ ਦਾ ਕੰਮ ਸ਼ੁਰੂ ਹੋਇਆ ਪਿਆ ਹੈ। 40% ਕੰਮ ਕੰਪਲੀਟ ਹੋ ਚੁੱਕਾ ਹੈ ਅਤੇ ਆਉਣ ਵਾਲੇ ਸਮੇਂ ਵਿਚ ਉਸ ਦੀ ਕੰਪਲੀਸ਼ਨ ਹੋਣ ਦੀ ਸੰਭਾਵਨਾ ਹੈ। ਏਸੇ ਤਰ੍ਹਾਂ ਹੀ ਗੋਇੰਦਵਾਲ ਥਰਮਲ ਪਲਾਂਟ ਦਾ ਵੀ ਜ਼ਿਕਰ ਆਉਂਦਾ ਹੈ। ਇਸ ਦਾ ਮਿਤੀ 18.10.2008 ਨੂੰ ਨੀਂਹ ਪੱਥਰ ਰੱਖਿਆ ਗਿਆ ਸੀ, ਰਾਜਪੁਰਾ ਥਰਮਲ ਪਲਾਂਟ ਦਾ ਮਿਤੀ 2.3.2010 ਨੂੰ ਨੀਂਹ ਪੱਥਰ ਰੱਖਿਆ ਗਿਆ ਸੀ। ਤਿੰਨ ਸਾਲਾਂ ਵਿਚ 4000 ਕਰੋੜ ਰੁਪਏ ਤੋਂ ਉੱਤੇ ਦੇ ਕੰਮਾਂ ਦੀ ਸ਼ੁਰੂਆਤ ਕਰਨਾ, ਗੋਇੰਦਵਾਲ ਸਾਹਿਬ ਦਾ, ਮਾਫ ਕਰਨਾ ਆਪ ਜੀ ਦੀ ਪੰਜ ਸਾਲ ਦੀ ਸਰਕਾਰ ਸਮੇਂ ਡੱਕਾ ਨਹੀਂ ਤੋੜਿਆ ਗਿਆ, ਜਿਸ ਦੀ ਸ਼ੁਰੂਆਤ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਪਿਛਲੀ ਸਰਕਾਰ ਕਰਕੇ ਗਈ ਸੀ, ਇਸ ਨੂੰ ਹੁਣ ਮਿਤੀ 18.10.2008 ਨੂੰ ਮੁੜ ਚਾਲੂ ਕੀਤਾ ਗਿਆ, ਲੈਂਡ ਐਕੁਆਇਰ ਕਰਕੇ ਕੰਮ ਸ਼ੁਰੂ ਹੋ ਰਿਹਾ ਹੈ। ਇਕੱਲਾ ਇਹੀ ਨਹੀਂ, ਬਿਜਲੀ ਦਾ ਜ਼ਿਕਰ ਇੱਥੇ ਵਾਰ-ਵਾਰ ਕੀਤਾ ਗਿਆ ਹੈ ਕਿ ਬਿਜਲੀ ਦੀ ਗ੍ਰੋਥ ਦੀ ਡਿਮਾਂਡ ਦੀ ਗੱਲ ਹੋਈ ਹੈ। ਇਸ ਦਾ ਧਿਆਨ ਰੱਖਣਾ ਸਰਕਾਰ ਦਾ ਪਹਿਲਾ ਫਰਜ਼ ਬਣਦਾ ਹੈ ਕਿ ਆਉਣ ਵਾਲੇ ਤਿੰਨ ਸਾਲ ਜਾਂ ਪੰਜ ਸਾਲਾਂ ਵਿਚ ਇਸ ਦੀ ਡਿਮਾਂਡ ਕੀ ਹੋਵੇਗੀ? ਪਰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਨੇ ਕਦੇ ਵੀ ਗੰਭੀਰਤਾ ਨਾਲ ਨਹੀਂ ਦੇਖਿਆ ਕਿਉਂਕਿ ਇਨ੍ਹਾਂ ਦੇ ਮੁੱਖ ਮੰਤਰੀ ਜੀ ਨਿੱਜੀ ਜ਼ਿੰਦਗੀ ਵਿਚ ਜ਼ਿਆਦਾ ਗੰਭੀਰ ਰਹਿੰਦੇ ਸੀ।

**ਸ਼੍ਰੀ ਸਭਾਪਤੀ** : ਹੁਣ ਵਾਈਂਡ ਅੱਪ ਕਰੋ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ** : ਸਭਾਪਤੀ ਜੀ, ਮੈਂ 10 ਮਿੰਟ ਹੀ ਹੋਰ ਲਵਾਂਗਾ। ਹੁਣ ਮੈਂ ਮਹਿੰਗਾਈ ਦੀ ਗੱਲ ਕਰਾਂਗਾ। ਇਸ ਦੇ ਕਈ ਇੰਡੀਕੇਟਰ

ਹਨ, ਜਿਨ੍ਹਾਂ ਕਾਰਨ ਮਹਿੰਗਾਈ ਹੁੰਦੀ ਹੈ। ਪਹਿਲਾ, ਪ੍ਰੋਡਕਸ਼ਨ ਘੱਟ ਹੋਵੇ ਅਤੇ ਡਿਮਾਂਡ ਜ਼ਿਆਦਾ ਹੋਵੇ। ਦੂਸਰਾ, ਹੋਰਡਿੰਗ ਹੋਵੇ, ਤੀਜਾ, ਮੋਨੋਪਲੀ ਹੋਵੇ, ਚੌਥਾ, ਸਰਕਾਰ ਦੀ ਮਿਲੀਭੁਗਤ ਹੋਵੇ। ਇਹ ਚਾਰ ਚੀਜ਼ਾਂ ਦੇ ਕਾਰਨ ਮਹਿੰਗਾਈ ਹੁੰਦੀ ਹੈ। ਜੇ ਅਸੀਂ ਸਮਝੀਏ ਚੀਨੀ ਦਾ ਉਤਪਾਦਨ ਘੱਟ ਗਿਆ, ਦਾਲਾਂ ਦਾ ਉਤਪਾਦਨ ਘੱਟ ਗਿਆ, ਇਹ ਗੱਲਾਂ ਤਾਂ ਸਮਝ ਆਉਂਦੀਆਂ ਹਨ, ਪਰ ਕੀ ਫਰਟੇਲਾਈਜ਼ਰਜ਼ ਦਾ ਉਤਪਾਦਨ ਘੱਟ ਗਿਆ? ਕੀ ਦਵਾਈਆਂ ਦਾ ਉਤਪਾਦਨ ਘੱਟ ਗਿਆ? ਮੈਂ ਅੰਕੜੇ ਦੇਣੇ ਚਾਹੁੰਦਾ ਹਾਂ ਜੋ ਕਿ ਹਿੰਦੁਸਤਾਨ ਦੀ ਸਰਕਾਰ ਦੇ ਅੰਕੜੇ ਹਨ। ਮਨਿਸਟਰੀ ਆਫ ਕਮਰਸ ਐਂਡ ਇੰਡਸਟਰੀ ਦੇ ਅੰਕੜੇ ਹਨ, ਜਿਸ ਦੇ ਵਿਚ ਫੂਡ ਆਰਟੀਕਲਜ਼ ਤੇ ਮਹਿੰਗਾਈ 22%, ਦਾਲਾਂ ਤੇ 46%, ਸਬਜ਼ੀਆਂ ਤੇ 25%, ਫਲਾਂ ਤੇ 39%, ਦੁੱਧ ਤੇ 15%, ਆਂਡਾ-ਮੀਟ ਤੇ ਮੱਛੀ ਤੇ 29%, ਦੂਜੇ ਫੂਡ ਆਰਟੀਕਲਜ਼ ਤੇ 20%, ਖੰਡ ਤੇ 66%, ਚਾਹ ਤੇ ਕੌਫੀ ਤੇ 18%, ਕਾਟਨ ਟੈਕਸਟਾਈਲ ਤੇ 18%, ਪੈਸਟੀਸਾਈਡਜ਼ ਤੇ 28%, ਡਰੱਗਜ਼ ਅਤੇ ਮੈਡੀਸਨਜ਼ ਤੇ 23% ਵਧੇਰੇ ਮਹਿੰਗਾਈ ਹੋਈ ਹੈ। ਸਭਾਪਤੀ ਜੀ, ਇਸ ਦਾ ਹਾਲ ਕੀ ਹੋਇਆ ਹੈ ਕਿ ਮੁਲਕ ਦੀਆਂ ਸਾਰੀਆਂ ਤਾਂ ਨਹੀਂ, ਕੇਵਲ 33 ਖੰਡ ਮਿੱਲਾਂ ਨੂੰ ਜੋ ਪ੍ਰੌਫਿਟ ਪਿਛਲੇ ਸਾਲ 30 ਕਰੋੜ ਰੁਪਏ ਸੀ, ਇਸ ਸਾਲ 900 ਕਰੋੜ ਰੁਪਏ ਦਾ ਹੋਇਆ ਹੈ। ਇਹ ਸੈਂਟਰ ਸਰਕਾਰ ਦੀ ਮਿਲੀਭੁਗਤ ਤੇ ਰਿਸ਼ਵਤਖੋਰੀ ਦੇ ਨਾਲ ਹੋਇਆ ਹੈ। ਇਕੱਲਾ ਇਹੀ ਨਹੀਂ, ਜਿਹੜਾ 27% ਫਰਟੇਲਾਈਜ਼ਰ ਤੇ ਵਧਿਆ ਹੈ, ਪੂਰੇ ਪੰਜਾਬ ਦੇ ਕਿਸਾਨ ਤੇ ਉੱਤੇ 1080 ਕਰੋੜ ਰੁਪਏ ਦਾ ਕੁਹਾੜਾ ਵੱਜਿਆ ਹੈ। ਵਾਰ-ਵਾਰ ਆਮ ਆਦਮੀ ਦਾ ਜ਼ਿਕਰ ਹੁੰਦਾ ਹੈ। ਇਧਰੋਂ ਤਾਂ ਆਮ ਆਦਮੀ ਬਾਰੇ ਬੋਲਦੇ ਵੀ ਜ਼ਿਆਦਾ ਹਨ। ਹਿੰਦੀ ਵਿਚ ਆਮ ਸ਼ਬਦ ਦੀ ਇਕ ਹੋਰ ਪਰਿਭਾਸ਼ਾ ਵੀ ਹੈ, ਜਿਹੜਾ ਫਲਾਂ ਦਾ ਸਿਰਤਾਜ ਫਲ ਹੈ, ਅੰਬ, ਉਸ ਨੂੰ ਵੀ ਹਿੰਦੀ ਵਿਚ ਆਮ ਕਹਿੰਦੇ ਹਨ। ਇਸ 'ਆਮ' ਨੂੰ ਆਮ ਹਿੰਦੁਸਤਾਨੀ ਚੂਪ ਕੇ ਖਾਂਦੇ ਹਨ ਅਤੇ ਨਿਚੋੜ ਕੇ ਸੁਟਦੇ ਹਨ। ਆਮ ਆਦਮੀ ਦੀ ਤਾਂ ਇਨ੍ਹਾਂ ਨੇ 'ਅੰਬ' ਵਰਗੀ ਹਾਲਤ ਕਰ ਦਿੱਤੀ। ਉਸ ਨੂੰ ਸੈਂਟਰ ਦੀ ਸਰਕਾਰ ਨੇ ਮਹਿੰਗਾਈ ਕਰਕੇ ਚੂਪ ਕੇ, ਨਿਚੋੜ ਕੇ ਸੁੱਟ ਦਿੱਤਾ ਹੈ। ਇਕੱਲਾ ਇਹੀ ਨਹੀਂ, ਪੰਜਾਬ ਵਿਚ ਦੋ ਕਰੋੜ 80 ਲੱਖ ਬੰਦੇ ਹਨ। 56 ਲੱਖ ਨੀਲੇ ਕਾਰਡ ਹੋਲਡਰ ਹਨ। 14 ਲੱਖ ਇਨਕਮ ਟੈਕਸ ਪੇਅਰ ਹਨ। ਜਿਹੜੇ ਬਾਕੀ ਬਚਦੇ ਹਨ, ਉਹ ਆਮ ਆਦਮੀ ਹਨ। ਆਮ ਆਦਮੀ ਦਾ ਹਾਲ ਕੀ ਹੋਇਆ? ਮਹਿੰਗਾਈ ਦੇ ਨਾਲ ਅਤੇ ਦਾਲਾਂ ਦੇ ਭਾਅ ਵਧਣ ਕਾਰਨ 1916 ਕਰੋੜ ਦਾ ਭਾਰ ਇਨ੍ਹਾਂ ਤੇ ਪਿਆ ਹੈ। ਕਣਕ ਦੇ ਭਾਅ ਵਧਣ ਨਾਲ 18396 ਕਰੋੜ, ਖੰਡ ਦੇ ਭਾਅ ਵਧਣ ਨਾਲ 5825 ਕਰੋੜ ਅਤੇ ਤੇਲ ਦੇ ਭਾਅ ਵਧਣ ਨਾਲ 388 ਕਰੋੜ ਰੁਪਏ ਦਾ ਭਾਰ ਆਮ ਲੋਕਾਂ ਤੇ ਪਿਆ ਹੈ। ਪੰਜਾਬ ਦੇ ਆਮ ਆਦਮੀ ਉੱਤੇ 26525 ਕਰੋੜ ਦਾ ਭਾਰ ਪਿਆ ਹੈ।

(ਇਕ ਅਵਾਜ਼: ਢਾਂਡਾ ਸਾਹਿਬ ਇਹ ਅੰਕੜੇ ਕਿੱਥੋਂ ਲਏ ਹਨ?)

ਤੁਸੀਂ ਮੇਰੇ ਕੋਲ ਆ ਜਾਇਓ। ਇਹ ਵੀ ਮੈਂ ਤੁਹਾਨੂੰ ਦੱਸ ਦੇਵਾਂਗਾ। ਜਿਹੜਾ ਪੈਟਰੋਲ ਤੇ ਡੀਜ਼ਲ ਦਾ ਭਾਅ ਵਧਿਆ ਹੈ, ਪੈਟਰੋਲ ਦੇ ਭਾਅ ਵਧਣ ਨਾਲ ਲੋਕਾਂ ਨੂੰ 1486

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਕਰੋੜ ਰੁਪਿਆ ਵਧ ਦੇਣਾ ਪਵੇਗਾ। ਡੀਜ਼ਲ ਦੇ ਭਾਅ ਵਧਣ ਨਾਲ 6326 ਕਰੋੜ ਰੁਪਏ ਦਾ ਵਧੇਰੇ ਬੋਝ ਪਿਆ ਹੈ। ਇਕੱਲੇ ਪੰਜਾਬ ਵਾਸੀਆਂ ਨੂੰ ਵੱਖ-ਵੱਖ ਚੀਜ਼ਾਂ ਦੇ ਭਾਅ ਵਧਣ ਕਾਰਨ 7800 ਕਰੋੜ ਰੁਪਿਆ ਵਧ ਦੇਣਾ ਪਿਆ। ਭਾਅ ਵਧਣ ਬਾਰੇ ਇਹ ਕਹਿਣਗੇ ਕਿ ਕੱਚੇ ਤੇਲ ਦਾ ਭਾਅ ਵਧ ਗਿਆ। 50% ਕੰਪੋਨੈਂਟ ਟੈਕਸ ਹੈ, 39000 ਕਰੋੜ ਰੁਪਏ ਸੈਂਟਰ ਸਰਕਾਰ ਦੀ ਆਮਦਨ ਵਧ ਗਈ। ਇਹ ਆਮਦਨ ਵਧਣ ਦਾ ਕਿਸ ਤੇ ਕੁਹਾੜਾ ਵੱਜਿਆ ਹੈ? ਇਹ ਪੰਜਾਬੀਆਂ ਤੇ ਅਤੇ ਆਮ ਆਦਮੀ ਤੇ ਕੁਹਾੜਾ ਵੱਜਿਆ ਹੈ (ਘੰਟੀ)। ਮੈਨੂੰ ਹੁਣ ਦੋ ਲਾਈਨਾਂ ਦਾ ਜ਼ਿਕਰ ਕਰ ਲੈਣ ਦਿਓ। ਅੱਜ ਤੋਂ 60 ਸਾਲ ਪਹਿਲਾਂ ਜੋਸ਼ ਮਲਾਵਾਦੀ, ਨੇ ਕਵਿਤਾ ਲਿਖੀ ਸੀ, ਉਸ ਦੀਆਂ ਇਨ੍ਹਾਂ ਪੰਕਤੀਆਂ ਤੋਂ ਆਮ ਆਦਮੀ ਦੀ ਦਸ਼ਾ ਜੋ ਸੈਂਟਰ ਦੀ ਸਰਕਾਰ ਦੀ ਮਿਲੀਭੁਗਤ ਦੇ ਕਾਰਨ ਕੀਮਤਾਂ ਵਧੀਆਂ ਹਨ, ਉਸ ਕਾਰਨ ਆਮ ਆਦਮੀ ਦਾ ਆਲਮ ਦਰਸਾਉਂਦੀ ਹੈ, ਆਮ ਆਦਮੀ ਦਾ ਕੀ ਹਾਲ ਹੈ, ਉਹ ਇਸ ਤਰ੍ਹਾਂ ਹੈ :

"ਇਸ ਗਿਰਾਨੀ ਸੇ ਕਿਆ ਗੁੰਚਾ-ਏ-ਮਾਹ ਖਿਲੇ,
ਜੌਂ ਕੇ ਦਾਨੇ ਸਖਤ ਹੈ, ਤਾਂਬੇ ਕੇ ਸਿੱਕੇ ਪਿਲ ਪਿਲੇ,
ਜਾਏਂ ਕੱਪੜੇ ਕੇ ਲੀਏ ਤੋ ਦਾਮ ਸੁਨ ਕਰ ਦਿਲ ਹਿਲੇ,
ਜਬ ਗ਼ਰੀਬ-ਏ-ਤਾਬਾ-ਏ-ਦਾਮਨ ਆਏ ਤੋ ਕਪੜਾ ਮਿਲੇ,
ਜਾਨ ਭੀ ਦੇ ਦੇਂ ਤੋ ਸਸਤੇ ਦਾਮ ਮਿਲ ਸਕਤਾ ਨਹੀਂ,
ਆਦਮੀਅਤ ਕਾ ਕਫਨ ਹੈ ਦੋਸਤੋ, ਕਪੜਾ ਨਹੀਂ,
ਸਿਰਫ ਏਕ ਪਤਲੂਨ ਸਿਲਾਨਾ ਕਿਯਾਮਤ ਹੋ ਗਿਆ,
ਕਿਯਾ ਸਿਲਾਈ ਭੀ ਮਿਯਾਂ ਦਰਜੀ ਨੇ ਲੀ, ਨੰਗਾ ਕਰ ਦਿਯਾ,
ਆਪ ਕੋ ਮਾਲੂਮ ਭੀ ਹੈ, ਚਲ ਰਹੀ ਹੈ ਕਯਾ ਹਵਾ,
ਸਿਰਫ ਏਕ ਟਾਈ ਕੀ ਕੀਮਤ, ਘੁੱਟ ਦੇਤੀ ਹੈ ਗਲਾ,
ਹਲਕੀ ਟੋਪੀ ਸਰ ਪੇ ਰੱਖਤੇ ਹੈਂ ਤੋ ਚਕਰਾਤਾ ਹੈ ਸਰ,
ਔਰ ਜੂਤੇ ਕੀ ਤਰਫ ਬੜੀਏ, ਤੋ ਝੁਕ ਜਾਤਾ ਹੈ ਸਰ,
ਥੀ ਬਜ਼ੁਰਗੋਂ ਕੀ ਜੋ ਬਨਾਈਅਤ, ਵੋ ਬਨੀਆ ਲੇ ਗਯਾ,
ਘਰ ਮੇਂ ਜੋ ਗਾੜ੍ਹੀ ਕਮਾਈ ਥੀ, ਵੋ ਗਾੜ੍ਹਾ ਲੇ ਗਯਾ,
ਜਿਸਮ ਕੀ ਏਕ-ਏਕ ਗੋਟੀ, ਗੋਸ਼ਤ ਵਾਲਾ ਲੇ ਗਯਾ,
ਤਨ ਮੇਂ ਬਚੀ ਥੀ ਜੋ ਚਰਬੀ, ਵੋ ਘੀ ਕਾ ਪੀਪਾ ਲੇ ਗਯਾ।

ਅੱਜ, ਚੇਅਰਮੈਨ ਸਾਹਿਬ, ਇਹ ਹਾਲ ਆਮ ਇਨਸਾਨ ਦਾ ਹੋ ਰਿਹਾ ਹੈ। ਜੋ ਬਜਟ ਮਨਪ੍ਰੀਤ ਜੀ ਨੇ ਪੇਸ਼ ਕੀਤਾ ਹੈ, ਮੈਂ ਪੁਰਜ਼ੋਰ ਸਿਫਾਰਸ਼ ਕਰਦਾ ਹਾਂ ਕਿ ਇਸ ਬਜਟ ਦੀ ਇਕਮਤ ਹੋ ਕੇ ਤਾਈਦ ਕਰਨੀ ਚਾਹੀਦੀ ਹੈ। ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) : ਚੇਅਰਮੈਨ**

ਸਾਹਿਬ, ਮੈਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਹਾਊਸ ਅੰਦਰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਵੈਸੇ ਤਾਂ ਜਿਹੜੀ ਵੀ ਡਿਬੇਟ ਹੁੰਦੀ ਹੈ, ਬੜੀ ਹੈਲਦੀ ਹੁੰਦੀ ਹੈ। ਠੀਕ ਹੈ, ਉਨ੍ਹਾਂ ਦਾ ਜੋ ਪੱਖ ਹੈ, ਉਹ ਸਰਕਾਰ ਚਲਾ ਰਹੇ ਹਨ, ਹਰ ਸਾਲ ਉਨ੍ਹਾਂ ਨੇ ਸਾਰਾ ਲੇਖਾ ਜੋਖਾ ਦੇਣਾ ਹੈ। ਸਭ ਪ੍ਰੋਟੈਕਟ ਕਰਨਾ ਹੈ ਕਿਉਂਕਿ ਇੰਨਾ ਕੁਝ ਲੁਕਿਆ ਹੋਇਆ ਹੈ। ਮੈਂ ਤਾਂ ਸਰਦਾਰ ਲਾਲ ਸਿੰਘ ਜੀ ਦੀ ਬੜੀ ਸ਼ਲਾਘਾ ਕਰਦਾ ਹਾਂ ਜਿਨ੍ਹਾਂ ਨੇ ਕੱਲ੍ਹ ਸਾਰੇ ਤੱਥ ਕੱਢ ਕੇ ਲਿਆਂਦੇ। ਇਹ ਮੈਂ ਨਹੀਂ ਕਹਿ ਰਿਹਾ, ਤੁਸੀਂ ਹਿੰਦੁਸਤਾਨ ਟਾਈਮਜ਼ ਪੜ੍ਹੋ, ਟ੍ਰਿਬਿਊਨ ਪੜ੍ਹੋ, ਕਿਵੇਂ ਇੱਕ-ਇੱਕ ਗੱਲ ਬਾਰੇ ਲਿਖਿਆ ਹੈ। ਪ੍ਰੈਸ ਨੇ ਕਮਾਲ ਕੀਤੀ ਪਈ ਹੈ। ਲਿਖਿਆ ਹੈ "ਮਨਪ੍ਰੀਤ ਲੋਨ ਅਰੇਂਜਰ"। ਲੋਨ ਅਰੇਂਜਰ ਦਾ ਮਤਲਬ ਮਨਪ੍ਰੀਤ ਜੀ ਮੇਰੇ ਨਾਲੋਂ ਜ਼ਿਆਦਾ ਸਮਝਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇੰਨਾ ਵੱਡਾ ਘਾਟਾ ਹੈ। ਸਰਕਾਰ ਬੜੇ ਹੱਥ ਪੈਰ ਮਾਰ ਰਹੀ ਹੈ। ਪਰ ਤੁਹਾਡੇ ਹੱਥ ਪੈਰ ਬੰਨ੍ਹੇ ਹੋਇਆਂ ਨੂੰ 3 ਸਾਲ ਹੋ ਗਏ ਹਨ। ਤੁਸੀਂ ਕਿਉਂ ਨਹੀਂ ਆਪਣੇ ਸੂਬੇ ਦੀ ਸਾਰ ਲੈਂਦੇ। ਹਮੇਸ਼ਾਂ ਇਹ ਕਹਿਣਾ ਕਿ ਸੈਂਟਰ ਨੇ ਇਹ ਕਰ ਦਿੱਤਾ, ਕਦੇ ਕੁਝ ਕਹਿ ਦੇਣਾ। ਮੈਂ 2-4 ਗੱਲਾਂ ਵਿਚ ਹੀ ਸਾਰਾ ਕੁਝ ਕਲੀਅਰ ਕਰ ਦੇਣਾ ਚਾਹੁੰਦਾ ਹਾਂ। ਲੋਕ ਸਭਾ ਅੰਦਰ ਹਿੰਦੁਸਤਾਨ ਦਾ ਬਜਟ ਪੇਸ਼ ਹੋਇਆ ਹੈ। ਇਹ ਢਾਂਡਾ ਜੀ ਪਤਾ ਨਹੀਂ ਕਿੱਥੋਂ ਬੋਲੀ ਜਾਂਦੇ ਸਨ। ਭਲੇ ਮਾਨਸੋ 15-20 ਸਾਲ ਏਥੇ ਤੁਸੀਂ ਰਾਜ ਕੀਤਾ ਹੈ, ਤੁਸੀਂ ਦੱਸੋ ਇਕ ਥਰਮਲ ਪਲਾਂਟ ਵੀ 15 ਸਾਲਾਂ ਵਿਚ ਲਗਾਇਆ ਹੈ? ਆਹ ਸਰਦਾਰ ਮਨਪ੍ਰੀਤ ਸਿੰਘ ਬਾਦਲ ਜਿਨ੍ਹਾਂ ਨੂੰ ਬੜੇ ਵਧੀਆ ਤਰੀਕੇ ਨਾਲ 'ਸ਼ੇਰ' ਕਿਹਾ ਗਿਆ ਹੈ, ਨਾਲ ਹੀ ਕਿਹਾ ਗਿਆ ਹੈ ਕਿ 'ਸ਼ੇਰ' ਨੂੰ ਪਿੰਜਰੇ ਵਿਚ ਬੰਦ ਕਰ ਕੇ ਰੱਖਿਆ ਹੋਇਆ ਹੈ। ਗੱਲ ਇਹ ਹੈ ਕਿ ਬਾਦਲ ਪਰਿਵਾਰ ਬੜਾ ਨੇਕ ਤੇ ਚੰਗਾ ਪਰਿਵਾਰ ਹੈ। ਬੜੇ ਸਮੇਂ ਤੋਂ ਇਹ ਪੰਜਾਬ ਵਿਚ ਰਾਜ ਕਰ ਰਿਹਾ ਹੈ। ਇਨ੍ਹਾਂ ਤੋਂ ਉਮੀਦਾਂ ਤਾਂ ਬਹੁਤ ਵੱਡੀਆਂ-ਵੱਡੀਆਂ ਸਨ। ਕਿਉਂਕਿ ਜਾਤੀ ਤੌਰ ਤੇ ਤਾਂ ਇਹ ਬਹੁਤ ਕੁਝ ਕਰ ਰਹੇ ਹਨ। ਕੋਈ ਵੀ ਘੱਟ ਨਹੀਂ। ਇਨ੍ਹਾਂ ਦੇ ਮਨ ਵਿਚ ਹੈ ਕਿ ਅਸੀਂ ਪਹਿਲਾਂ ਆਪਣਾ ਆਪ ਦੇਖਾਂਗੇ, ਫਿਰ ਦੂਸਰੀ ਗੱਲ ਕਰਾਂਗੇ। ਪਰ ਜੋ ਤੁਹਾਡੀ ਇਸ ਸਦਨ ਵਿਚ ਆ ਕੇ ਜ਼ਿੰਮੇਵਾਰੀ ਬਣਦੀ ਹੈ, ਤੁਹਾਡੇ ਵੱਲ ਤਿੰਨ ਕਰੋੜ ਤੋਂ ਵੱਧ ਬੰਦਾ ਦੇਖ ਰਿਹਾ ਹੈ, ਪਰਿਵਾਰ ਦੇਖ ਰਹੇ ਹਨ, ਗਰੀਬ ਦੇਖ ਰਹੇ ਹਨ, ਆਮ ਆਦਮੀ ਦੇਖ ਰਿਹਾ ਹੈ। ਬਜਟ ਵਿਚ ਐਫ.ਐਮ. ਸਾਹਿਬ ਨੇ ਵਿਲਿਅਮ ਗਲੈਡਸਟੋਨ ਦੀ ਗੱਲ ਨਾਲ ਸ਼ੁਰੂਆਤ ਕੀਤੀ ਹੈ। 200 ਸਾਲ ਪੁਰਾਣੀ ਗੱਲ ਹੈ। ਅੱਜ ਜ਼ਮਾਨਾ ਕਿੱਥੇ ਜਾ ਰਿਹਾ ਹੈ? ਔਰ ਕਿਹਾ ਗਿਆ ਹੈ : "Budgets are not merely affairs of arithmetic but in a thousand ways go to the root of the prosperity of individuals," Mr William Gladstone. ਇੱਥੇ ਦੇਖੋ ਜੀ, ਸਾਡੇ ਪ੍ਰਣਬ ਮੁਖਰਜੀ ਜੀ, ਜਿਨ੍ਹਾਂ ਨੇ ਹਿੰਦੁਸਤਾਨ ਦਾ ਬਜਟ ਪੇਸ਼ ਕੀਤਾ, ਉਹ ਇਹ ਕਹਿ ਰਹੇ ਹਨ that though the budget is as per the language of the Constitution as an estimated annual statement of receipts and expenditure but it is also a political document because it reflects the economic philosophy of the ruling party.

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਅਸੀਂ ਅੱਜ ਲੋਕਾਂ ਦੀ ਜੋ ਲੋੜ ਹੈ, ਜ਼ਰੂਰਤ ਹੈ, ਉਸ ਨੂੰ ਅੱਖੋਂ ਪਰੋਲੇ ਨਹੀਂ ਕਰ ਸਕਦੇ। ਫਿਰ ਗੱਲ ਗੁਰਬਾਣੀ ਤੇ ਆ ਗਈ। ਐਮ.ਐਲ.ਏ. ਸਾਹਿਬ ਗੁਰੂ ਗੋਬਿੰਦ ਸਿੰਘ ਜੀ ਬਾਰੇ ਵੀ ਕਹਿ ਕੇ ਗਏ ਹਨ ਔਰ ਮੈਂ ਕਹਿਣਾ ਚਾਹੁੰਦਾ ਹਾਂ ਜਦੋਂ ਗੱਲ ਸਿਰੇ ਤੇ ਆ ਜਾਂਦੀ ਹੈ ਤਾਂ ਬਾਬਰ ਦੀ ਗੱਲ ਨੂੰ ਵੀ ਭੁੱਲਣਾ ਨਹੀਂ ਚਾਹੀਦਾ। ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਹੈ ਕਿ :

"ਜੈਸੀ ਮੈਂ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ॥

ਇਹ ਵੀ ਤਾਂ ਕਿਹਾ ਗਿਆ ਸੀ ਕਿ ਉਸ ਵੇਲੇ ਲੋਕਾਂ ਦੀ ਦੁਰਦਸ਼ਾ ਹੋ ਰਹੀ ਸੀ ਔਰ ਹੁਣ ਕੋਈ ਘੱਟ ਨਹੀਂ ਹੋ ਰਿਹਾ। ਮੈਂ ਇਨ੍ਹਾਂ ਦੀ ਨਿੰਦਾ ਨਹੀਂ ਕਰਨਾ ਚਾਹੁੰਦਾ ਪਰ ਜੋ ਪਰੈਜ਼ੈਂਟ ਹਾਲਾਤ ਹਨ, ਉਹਦੇ ਬਾਰੇ ਦੱਸਣਾ ਵੀ ਬਹੁਤ ਜ਼ਰੂਰੀ ਹੈ। ਅੱਗੇ ਜੀ.ਡੀ.ਪੀ. ਦੀ ਗੱਲ ਹੈ ਜੀ। ਗਰਾਸ ਡੋਮੈਸਟਿਕ ਪ੍ਰੋਡਕਟਸ ਬਾਰੇ 7.20% ਤੋਂ ਇਨ੍ਹਾਂ ਨੇ 7.54% ਕਿਹਾ ਹੈ, ਇਹ ਕਿੰਨਾ ਵਾਧਾ ਹੋਇਆ? ਇਹ ਜੀ 0.34% ਦਾ ਵਾਧਾ ਹੋਇਆ। ਇਹਦੇ ਲਈ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਜਿਹੜਾ 5 ਸਾਲ ਦਾ ਹਾਈ ਗ੍ਰੋਥ ਹੈ, ਟੈਕਸ ਲੌਸ ਜਿਹੜਾ ਹੋਇਆ ਹੈ, ਸੈਂਟਰ ਦੇ ਵਿਚ ਰੇਸ਼ੋ 9.2% ਸਾਲ 2003-04 ਤੱਕ ਅਤੇ 12.6% ਸਾਲ 2007-08 ਤੱਕ। ਜੇਕਰ ਸੈਂਟਰ ਅਤੇ ਸਟੇਟ ਟੈਕਸਿਜ਼ ਰੇਸ਼ੋ ਦੀ ਤੁਲਨਾ ਕਰੀਏ ਤਾਂ 15% ਤੋਂ 18%, can you compare? ਕਿੱਥੇ 0.34% ਤੇ ਕਿੱਥੇ 18.9%? That might appear to be a dramatic jump but it is not. In most developed countries, the Tax GDP ratio falls between 30% to 40%. ਇਹ ਐਵੇਂ ਨਹੀਂ ਵਧਦੇ ਹੁੰਦੇ। ਸਟੇਟ ਦੀਆਂ ਪਾਲਿਸੀਆਂ, ਤੁਹਾਡੀਆਂ ਨੀਤੀਆਂ, ਪੈਸਿਆਂ ਦੀ ਵੰਡ, ਸਿਸਟਮ ਨੂੰ ਠੀਕ ਰੱਖਣਾ ਤਾਂ ਅਸੀਂ ਉੱਥੇ ਪਹੁੰਚਦੇ ਹਾਂ। ਉਸ ਤੋਂ ਬਾਅਦ ਮੈਂ ਇਕ ਹੋਰ ਗੱਲ ਦੱਸ ਦੇਣੀ ਚਾਹੁੰਦਾ ਹਾਂ। ਵੈਸੇ ਹੁਣ ਡਿਪਟੀ ਸੀ.ਐਮ. ਸਾਹਿਬ ਏਥੇ ਨਹੀਂ ਹਨ if we see the international transparency which comes out with the report every year indicating the level of corruption, ਇਕ ਵੈਬਸਾਈਟ ਆਈ ਹੈ, ਉਨ੍ਹਾਂ ਨੇ ਸਰਦਾਰ ਸੁਖਬੀਰ ਸਿੰਘ ਜੀ ਦੀ ਫੋਟੋ ਵੀ ਲਾਈ ਹੈ। ਇਹ ਕੋਈ ਕਿਤਾਬ ਰੀਲੀਜ਼ ਕਰ ਰਹੇ ਹਨ। Often the present leadership of Punjab during the course of joint centre-state meetings has been pleading for transferring the power of taxation to the State. Everyone who has the knowledge of the working of the Punjab Government should laugh at such pleadings. A state which has squandered its own legitimate resources of revenue by offering freebies to the population on the eve of every election, where is the guarantee that the same Government will not squander away its share based on the formula

of sharing of collecting taxes? Punjab fiscal situation will be a lot worse if the present leadership or the similar one in future collects the centrally collected taxes. ਦੱਸੋ। ਇਹ ਬੜਾ ਕਲੀਅਰਲੀ ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਜੇ ਸਾਡੀ ਇਹ ਹਾਲਤ ਰਹੀ। ਤੁਸੀਂ ਕਹਿੰਦੇ ਹੋ ਕਿ ਤੁਸੀਂ ਸਾਨੂੰ ਪੈਸੇ ਦੇ ਦਿਓ ਪਰ ਜੋ ਤੁਸੀਂ ਇਕੱਠਾ ਕਰਦੇ ਹੋ ਤੁਸੀਂ ਆਪ ਹੀ ਤਾਂ ਲੁਟਾਈ ਜਾ ਰਹੇ ਹੋ। ਕੀ ਇਸ ਬੇਸ ਤੇ ਤੁਸੀਂ ਆਪਣੀ ਸਰਕਾਰ ਚਲਾਓਗੇ? ਕੀ ਇਨ੍ਹਾਂ ਗੱਲਾਂ ਨਾਲ ਹੀ ਸਰਕਾਰਾਂ ਸਿਰੇ ਲੱਗ ਜਾਂਦੀਆਂ ਹਨ? ਏਨੇ ਵੱਡੇ-ਵੱਡੇ ਘਾਟੇ? ਇਸ ਤੋਂ ਬਾਅਦ, ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਕੰਟਰੀਜ਼ ਦਾ, ਜਿਹੜਾ ਵਰਲਡ ਦਾ ਕ੍ਰਾਇਟੀਰੀਆ ਹੈ, ਜੀ.ਡੀ.ਪੀ. ਟੈਕਸ ਰੇਸ਼ੋ ਦਾ, ਉਸ ਦੇ ਵਿਚ ਅਸੀਂ ਬਹੁਤ ਪਿੱਛੇ ਰਹਿ ਗਏ ਹਾਂ। ਇਸ ਦੇ ਲਈ ਇਨ੍ਹਾਂ ਨੂੰ ਸੋਚਣਾ ਪਵੇਗਾ ਕਿ ਇਸ ਨੂੰ 0.34% ਤੋਂ ਅੱਗੇ ਕਿਵੇਂ ਵਧਾਉਣਾ ਹੈ।

ਚੇਅਰਮੈਨ ਸਾਹਿਬ, ਹੁਣ ਮੈਂ ਇਸ ਤੋਂ ਅੱਗੇ ਬਜਟ ਦੇ 18 ਪੇਜ਼ ਤੇ ਆਉਂਦਾ ਹਾਂ। ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ, ਏਥੇ ਕਰਜ਼ਿਆਂ ਦੀ ਗੱਲ ਕੀਤੀ ਗਈ ਹੈ। ਟੋਟਲ ਕਰਜ਼ਾ ਜਿਹੜਾ ਹੈ, ਉਹ ਸਾਡੇ ਮਾਨਯੋਗ ਸਰਦਾਰ ਲਾਲ ਸਿੰਘ ਜੀ ਨੇ ਦੱਸਿਆ ਹੈ ਕਿ ਹੁਣ 64924 ਕਰੋੜ ਰੁਪਏ ਤੇ ਪਹੁੰਚ ਗਿਆ ਹੈ ਅਤੇ ਆਉਣ ਵਾਲੇ ਸਮੇਂ ਵਿਚ ਇਹ 72,000 ਕਰੋੜ ਰੁਪਏ ਤੇ ਪਹੁੰਚ ਜਾਵੇਗਾ। ਇਸ ਦੇ ਲਈ ਮੈਂ ਦੱਸਦਾ ਹਾਂ ਕਿ ਯੂ.ਐਸ.ਏ. ਦੇ ਇਕ ਆਊਟਸਟੈਂਡਿੰਗ ਪ੍ਰੈਜ਼ੀਡੈਂਟ ਹੋਏ ਹਨ, ਉਨ੍ਹਾਂ ਨੇ ਬੜਾ ਕਲੀਅਰ ਲਿਖਿਆ ਹੈ ਕਿ "The question whether one generation has the right to bind another by the deficit it imposes is a question of such consequences as to place it among the fundamental principles of government. We should consider ourselves unauthorized to saddle posterity with our debts and morally bound to pay them ourselves." ਆਪਣੀ ਮੋਰੈਲਟੀ ਬਾਰੇ ਵੀ ਸਾਨੂੰ ਸੋਚਣਾ ਪਵੇਗਾ। ਠੀਕ ਹੈ, ਸਰਕਾਰੀ ਬੈਂਚਾਂ ਵੱਲੋਂ ਬਹੁਤ ਵਧੀਆ ਪ੍ਰੋਟੈਕਟ ਕੀਤਾ ਜਾ ਰਿਹਾ ਸੀ। ਬਜਟ ਤੇ ਬੋਲਦਿਆਂ ਬਹੁਤ ਜ਼ੋਰ ਲੱਗ ਰਿਹਾ ਸੀ। ਮੈਂ ਦੇਖਿਆ ਹੈ ਕਿ ਦੋ ਬੰਦੇ ਨਾਲ ਦੀ ਨਾਲ ਕਿਉਂ ਬੋਲ ਰਹੇ ਸੀ, ਇਸ ਦਾ ਕਾਰਨ ਇਕੋ ਸੀ ਕਿ ਜੇ ਸਾਡੇ ਵਿਰੋਧੀ ਧਿਰਾਂ ਦੇ ਬੈਂਚਾਂ ਤੋਂ ਸਚਾਈ ਕਹੀ ਗਈ ਤਾਂ ਉਸ ਨੂੰ ਸ਼ੀਲਡ ਦੇਣ ਲਈ ਦੋਹਾਂ ਨੇ ਗੱਲ ਕੀਤੀ ਹੈ, ਢਾਂਡਾ ਸਾਹਿਬ ਨੇ ਗੱਲ ਕੀਤੀ, ਕੋਈ ਗੱਲ ਨਹੀਂ।

ਚੇਅਰਮੈਨ ਸਾਹਿਬ, ਆਹ ਇਕ ਗੱਲ ਐਡੀਸ਼ਨਲ ਰਿਸੋਰਸਿਜ਼ ਮੋਬਿਲਾਈਜ਼ੇਸ਼ਨ ਦੀ ਆਈ ਸੀ। ਇਨ੍ਹਾਂ ਨੇ ਇਲੈਕਟ੍ਰੀਸਿਟੀ ਉਤੇ 3% ਡਿਊਟੀ ਲਗਾਈ ਹੈ ਤੇ ਕਿਹਾ ਹੈ ਕਿ ਇਸ ਨਾਲ ਸਰਕਾਰ ਨੂੰ 270 ਕਰੋੜ ਰੁਪਏ ਹੋਰ ਆਉਣਗੇ। ਗੱਲ ਆਈ ਸੁਖਬੀਰ-ਕਾਲੀਆ ਕਮੇਟੀ ਦੀ। ਇਹ ਕਿਹਾ ਗਿਆ ਕਿ ਅਸੀਂ 4000 ਕਰੋੜ ਰੁਪਏ ਮੋਬਿਲਾਈਜੇਸ਼ਨ ਕਰਾਂਗੇ। ਇਸ ਬਾਰੇ ਤਾਂ ਬਜਟ ਵਿਚ ਕੋਈ ਗੱਲ ਹੀ ਨਹੀਂ ਆਈ। ਇਸ ਬਾਰੇ ਜੋ ਕੁਝ ਕਿਹਾ ਗਿਆ ਹੈ, ਉਹ ਬੜਾ ਹੀ ਕਲੀਅਰ ਹੈ। ਐਂਟਰਟੇਨਮੈਂਟ ਟੈਕਸ ਦੀ ਗੱਲ ਆਈ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਹੈ ਕਿ ਉਹ 125% ਤੋਂ ਘਟਾ ਕੇ 25% ਕਰ ਦਿੱਤਾ ਗਿਆ ਹੈ। ਅਸੀਂ ਤਾਂ ਇਹ ਵੇਖ ਰਹੇ ਹਾਂ ਕਿ ਗਰੀਬ ਦੀ ਗੱਲ ਕਿਥੇ ਰਹਿ ਗਈ ਹੈ। ਉਨ੍ਹਾਂ ਗਰੀਬਾਂ ਨੂੰ ਤੁਸੀਂ ਕਿਥੇ ਜਾ ਕੇ ਕੁਝ ਦਿਉਗੇ। ਫਿਰ ਐਗਰੀਕਲਚਰ, ਪਾਵਰ ਤੇ ਐਜੂਕੇਸ਼ਨ, ਤਿੰਨ ਚੀਜ਼ਾਂ ਦੀ ਗੱਲ ਆਈ ਹੈ। ਮੈਂ ਇਨ੍ਹਾਂ ਬਾਰੇ 2-3 ਗੱਲਾਂ ਕਰਾਂਗਾ। ਸਭ ਤੋਂ ਪਹਿਲਾਂ, ਮੈਂ ਪਾਵਰ ਦੀ ਗੱਲ ਕਰਦਾ ਹਾਂ। ਪਾਵਰ ਬਾਰੇ ਸੈਂਟਰ ਦੀ ਪਲਾਨ ਐਲੋਕੇਸ਼ਨ 2230 ਕਰੋੜ ਰੁਪਏ ਤੋਂ ਵਧਾ ਕੇ 5130 ਕਰੋੜ ਰੁਪਏ ਇਕ ਸਾਲ ਲਈ ਕਰ ਦਿੱਤੀ ਹੈ। ਇਹ ਥਰਮਲ ਪਲਾਂਟ ਐਵੇਂ ਨਹੀਂ ਲਗ ਜਾਣੇ। ਸਾਰਾ ਪੈਸਾ ਸੈਂਟਰ ਤੋਂ ਆ ਰਿਹਾ ਹੈ। ਅੱਗੇ ਸਰਬ ਸਿੱਖਿਆ ਅਭਿਆਨ ਬਾਰੇ ਗੱਲ ਕਹੀ ਗਈ ਹੈ। 6800 ਕਰੋੜ ਰੁਪਿਆ ਸਾਲ 2009-10 ਲਈ ਸੈਂਟਰ ਨੇ ਦਿੱਤਾ ਹੈ, ਇਸ ਵਿਚ ਇਸ ਸਾਲ 3100.36 ਕਰੋੜ ਰੁਪਏ ਦਾ ਵਾਧਾ ਕੀਤਾ ਗਿਆ ਹੈ। ਫਿਰ ਇਸ ਬਾਰੇ ਇੱਥੇ ਕਿਵੇਂ ਗੱਲ ਕਹੀ ਗਈ, ਇਸ ਬਾਰੇ ਦੱਸੋ ਕਿ ਗਲਤ ਖਰਚ ਹੋਇਆ ਤਾਂ ਕਿਉਂ ਹੋਇਆ?

ਏਸੇ ਤਰ੍ਹਾਂ ਹੀ, ਐਗਰੀਕਲਚਰ ਬਾਰੇ ਗੱਲ ਕਹੀ ਗਈ ਹੈ ਕਿ ਪਿਛਲੀ ਸਰਕਾਰ ਵੇਲੇ ਕਿਸਾਨਾਂ ਨੂੰ ਬਾਗਬਾਨੀ ਵਾਸਤੇ ਬੜਾ ਇਨਸੈਂਟਿਵ ਦਿੱਤਾ ਗਿਆ ਸੀ। 2-3 ਕੰਪਨੀਆਂ ਨੇ ਪੈਸਾ ਦਿੱਤਾ ਸੀ, ਡਰਿੱਪ ਇਰੀਗੇਸ਼ਨ ਦਿੱਤੀ, ਬੂਟੇ ਦਿੱਤੇ। ਪਰ ਅਸੀਂ ਇਸ ਵਾਸਤੇ ਕੁਝ ਵੀ ਨਹੀਂ ਰੱਖਿਆ। ਜਿੱਧਰ ਪਾਣੀ ਦੀ ਕਮੀ ਹੈ, ਸੈਂਡੀ ਸੁਆਇਲ ਹੈ, ਟਿੱਬੇ ਹਨ, ਉੱਥੇ ਹਜ਼ਾਰਾਂ ਏਕੜਾਂ ਵਿਚ ਬਾਗ ਲੱਗੇ ਹੋਏ ਸਨ, ਉਨ੍ਹਾਂ ਤੇ ਗੌਰ ਕਰਨ ਤੋਂ ਬਿਨਾਂ ਉਹ ਬਾਗ ਉਜੜਨ ਦੇ ਕਿਨਾਰੇ ਪਹੁੰਚ ਗਏ ਹਨ ਅਤੇ ਜ਼ਿਮੀਂਦਾਰ ਇਨ੍ਹਾਂ ਵੱਲ ਝਾਕ ਰਹੇ ਹਨ। ਦੂਜਾ, ਖੇਤੀਬਾੜੀ ਦੀ ਪ੍ਰੋਡਕਸ਼ਨ ਬਾਰੇ ਇੱਥੇ ਗੱਲ ਕੀਤੀ ਗਈ ਹੈ। ਇਹ ਗੱਲ ਵੀ ਵਾਰ-ਵਾਰ ਏਥੇ ਆਈ ਹੈ ਕਿ ਅਸੀਂ ਕਣਕ ਪੈਦਾ ਕਰਕੇ ਭੇਜਦੇ ਹਾਂ। ਕਣਕ ਦੀ ਐਮ.ਐਸ.ਪੀ. ਦੀ ਗੱਲ ਆਉਂਦੀ ਹੈ। ਤੁਸੀਂ ਵੀ ਰਾਜ ਕਰਦੇ ਰਹੇ ਹੋ ਅਤੇ ਤੁਹਾਡੀ ਵੀ ਸੈਂਟਰ ਵਿਚ ਭਾਈਵਾਲੀ ਸਰਕਾਰ ਰਹੀ ਹੈ ਕੀ ਕਦੀ ਉਸ ਸਮੇਂ ਐਮ.ਐਸ.ਪੀ. ਦਾ ਰੌਲਾ ਪਿਆ ਸੀ? ਉਸ ਤੋਂ ਪਹਿਲਾਂ ਵੀ ਕਦੀ 300/-, 400/- ਰੁਪਏ ਪ੍ਰਤੀ ਕੁਇੰਟਲ ਰੇਟ ਵੱਧ ਦਿੱਤੇ ਗਏ ਹਨ? ਅੱਜ ਮਹਿੰਗਾਈ ਦੀ ਗੱਲ ਆਈ ਹੈ ਅਤੇ ਇਸ ਤੇ ਡਿਬੇਟ ਦੀ ਗੱਲ ਚਲ ਰਹੀ ਸੀ। ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਗਲੋਬੇਲਾਈਜੇਸ਼ਨ ਸਿਸਟਮ ਵਿਚ ਰਿਸੈਸ਼ਨ ਦਾ ਅਸਰ ਸਾਰੇ ਵਰਲਡ ਤੇ ਪਿਆ ਹੈ। ਪ੍ਰਧਾਨ ਮੰਤਰੀ ਜੀ ਨੇ ਆਪ ਖੁਦ ਇਸ ਗੱਲ ਨੂੰ ਫਰਮਾਇਆ ਹੈ ਕਿ ਜਦੋਂ ਖੇਤੀਬਾੜੀ ਦੀ ਗੱਲ ਆਉਂਦੀ ਹੈ ਤਾਂ ਡਰਾਉਟ (ਸੋਕਾ) ਕਾਰਨ ਵੀ ਅਨਾਜ ਦੀ ਕਮੀ ਹੋ ਜਾਂਦੀ ਹੈ। ਲੋਕਾਂ ਨੂੰ ਸਟੇਟ ਸਰਕਾਰ ਵੱਲੋਂ ਪਰਾਪਰਲੀ ਹੈਂਡਲ ਨਾ ਕਰਨ ਕਰਕੇ ਇਹ ਸਾਰੀ ਚੀਜ਼ ਬਰਬਾਦੀ ਵੱਲ ਜਾ ਰਹੀ ਹੈ। ਤੁਸੀਂ ਇਸ ਨੂੰ ਅੱਖੋਂ ਉਹਲੇ ਨਾ ਕਰੋ। ਜਿੰਨੀ ਜ਼ਿੰਮੇਵਾਰੀ ਸਟੇਟ ਦੀ ਬਣਦੀ ਹੈ, ਉਹ ਸਟੇਟ ਨੂੰ ਪੂਰੀ ਤਰ੍ਹਾਂ ਨਿਭਾਉਣੀ ਚਾਹੀਦੀ ਹੈ। ਇਸੇ ਤਰ੍ਹਾਂ ਐਜੂਕੇਸ਼ਨ ਦੀ ਗੱਲ ਆਈ ਹੈ ਕਿ ਬੜੇ ਕਾਲਜ ਤੇ ਸਕੂਲ ਖੋਲ੍ਹੇ ਜਾਣਗੇ। ਲੇਕਿਨ ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ, ਮੈਂ ਕਿਹਾ ਵੀ ਸੀ ਕਿ ਅੱਜ ਪੰਜਾਬ ਵਿਚ, ਬਠਿੰਡਾ ਲੋਕ ਸਭਾ ਹਲਕਾ ਐਜੂਕੇਸ਼ਨ ਵਿਚ ਸਭ ਤੋਂ

ਵਧੇਰੇ ਪੱਛੜਿਆ ਹੋਇਆ ਹੈ। ਜਿਹੜੀਆਂ ਐਜੂਕੇਸ਼ਨ ਸਿਸਟਮ ਦੀਆਂ ਗੱਲਾਂ ਕੀਤੀਆਂ ਗਈਆਂ ਹਨ ਅਤੇ ਜਿਹੜਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਆਪਣਾ ਰਿਜ਼ਨਲ ਸੈਂਟਰ ਖੋਲ੍ਹਿਆ ਹੈ ਉਨ੍ਹਾਂ ਨੂੰ ਝੁਨੀਰ-ਕਰੰਡੀ ਵਿਖੇ 80 ਏਕੜ ਜ਼ਮੀਨ ਪੰਚਾਇਤ ਨੇ ਦਿੱਤੀ, ਕੋਈ ਪੰਚਾਇਤ ਇਕ ਕਿੱਲਾ ਜ਼ਮੀਨ ਨਹੀਂ ਦਿੰਦੀ ਪਰ 50 ਏਕੜ ਕਰੰਡੀ ਦੀ ਪੰਚਾਇਤ ਨੇ ਦਿੱਤੀ ਅਤੇ ਉੱਥੋਂ ਦੀਆਂ ਬੱਚੀਆਂ ਪੀ.ਜੀ.ਡੀ.ਸੀ.ਏ. ਅਤੇ ਐਮ.ਬੀ.ਏ. ਕਰ ਰਹੀਆਂ ਹਨ ਅਤੇ ਇਨ੍ਹਾਂ ਨੇ ਕਿਹਾ ਕਿ ਅਸੀਂ ਤਿੰਨ ਡਿਗਰੀ ਕਾਲਿਜ ਖੋਲ੍ਹ ਦਿਆਂਗੇ। ਡਿਗਰੀ ਕਾਲਿਜ ਦਾ ਤਾਂ ਕੋਈ ਅਰਥ ਨਹੀਂ ਰਹਿ ਜਾਂਦਾ। ਅਸੀਂ ਆਪਣੇ ਬੱਚਿਆਂ ਨੂੰ ਮਿਸ ਗਾਈਡ ਨਾ ਕਰੀਏ, ਉਨ੍ਹਾਂ ਨੂੰ ਟੈਕਨੀਕਲ ਐਜੂਕੇਸ਼ਨ ਵੱਲ ਲੈ ਕੇ ਜਾਈਏ। ਠੀਕ ਹੈ ਕਿ ਖਾਨਾ ਪੂਰਤੀ ਕਰਨੀ ਹੈ ਤਾਂ ਕਰ ਲੈਂਦੇ ਹਾਂ, ਲੇਕਿਨ ਜੇ ਅਸੀਂ ਟੈਕਨੀਕਲ ਐਜੂਕੇਸ਼ਨ ਨਹੀਂ ਦੇਵਾਂਗੇ ਤਾਂ 10ਵੀਂ, 12ਵੀਂ ਜਾਂ ਚਲੋ ਬੀ.ਏ. ਕਹਿ ਲਓ, ਉਸ ਤੋਂ ਬਾਅਦ what will they do? ਕੌਣ ਪੁੱਛੇਗਾ? ਇੱਥੇ ਸੀ.ਆਈ.ਐਸ.ਐਫ. ਵਿਚ ਭਰਤੀ ਹੋ ਰਹੀ ਸੀ ਤਾਂ ਉੱਥੇ ਬੀ.ਏ., ਬੀ.ਏ., ਐਮ.ਏ., ਐਮ.ਏ. ਬੱਚੇ ਆਪਣਾ ਹੱਕ ਲੈਣ ਲਈ ਕਿਸ ਤਰੀਕੇ ਨਾਲ ਕੋਸ਼ਿਸ਼ ਕਰ ਰਹੇ ਸਨ? ਜੇ ਅਸੀਂ ਟੈਕਨੀਕਲ ਐਜੂਕੇਸ਼ਨ ਦੇਵਾਂਗੇ ਤਾਂ ਯੂਥ ਦਾ ਇਕ ਵੱਡਾ ਹਿੱਸਾ ਆਪਣੀ ਨੌਕਰੀ ਲੈਣ ਦੇ ਕਾਬਿਲ ਹੋਵੇਗਾ। ਦੁਨੀਆਂ ਬੜੀ ਤੇਜ਼ੀ ਨਾਲ ਵੱਧ ਰਹੀ ਹੈ, ਸਾਨੂੰ ਉਸ ਦਾ ਹਾਣੀ ਹੋਣਾ ਚਾਹੀਦਾ ਹੈ। ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਮੈਂ ਗੱਲ ਟੈਕਸ ਕੁਲੈਕਸ਼ਨ ਦੀ ਕਰਦਾ ਹਾਂ। ਇਹ ਵੀ ਬੜੀ ਅਹਿਮ ਗੱਲ ਹੈ, ਇਹ ਵੀ ਨੋਟ ਕਰੋ ਜੀ। ਇਸ ਵੇਲੇ ਹਰਿਆਣਾ ਦੀ ਟੈਕਸ ਕੁਲੈਕਸ਼ਨ ਵਿਚ ਵੈਟ ਤੋਂ 12000 ਕਰੋੜ ਰੁਪਏ ਕੁਲੈਕਸ਼ਨ ਹੈ ਅਤੇ ਪੰਜਾਬ ਦੀ 8000 ਕਰੋੜ ਰੁਪਏ ਹੈ। ਹੁਣੇ ਹੀ ਢਾਂਡਾ ਜੀ ਫੁਰਮਾ ਰਹੇ ਸਨ। ਇਹ ਜੇ ਤੁਸੀਂ ਆਪਣੀ ਪਾਲਿਸੀ vis-a-vis ਕਰ ਲਵੋ ਤਾਂ 1.66% ਇਜ਼ਾਫਾ ਹੋ ਕੇ the collection will be 20,000 crores and your whole problems will be solved. ਆਪਣੀ 8000 ਕਰੋੜ ਰੁਪਏ ਅਤੇ ਛੋਟੇ ਜਿਹੇ ਸੂਬੇ ਦੀ 12000 ਕਰੋੜ ਰੁਪਏ ਕੁਲੈਕਸ਼ਨ ਹੈ। ਇੱਥੋਂ 20,000 ਕਰੋੜ ਰੁਪਏ ਦੀ ਇਨ੍ਹਾਂ ਨੂੰ ਕੁਲੈਕਸ਼ਨ ਹੋ ਸਕਦੀ ਹੈ, ਜੇ ਇਹ ਇੱਥੇ ਨਿੱਗਰ ਪ੍ਰੋਗਰਾਮ ਲੈ ਕੇ ਆਉਣ।

ਸ਼੍ਰੀ ਸਭਾਪਤੀ : ਮੋਫਰ ਜੀ, ਜਿੰਨਾ ਤੁਹਾਨੂੰ ਸਮਾਂ ਦਿੱਤਾ ਗਿਆ ਸੀ, ਉਸ ਵਿਚੋਂ ਤੁਹਾਡੇ 5 ਮਿੰਟ ਬਾਕੀ ਰਹਿ ਗਏ ਹਨ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਠੀਕ ਹੈ ਜੀ। ਲਾਸਟ ਵਿਚ ਮੈਂ 2-3 ਗੱਲਾਂ ਕਰਨੀਆਂ ਚਾਹੁੰਦਾ ਹਾਂ। ਮਨਿਸਟਰੀ ਫਾਰ ਇੰਸਟੀਚਿਊਸ਼ਨਲ ਫਾਈਨਾਂਸ ਐਂਡ ਬੈਂਕਿੰਗ, ਇਹ ਇਕ ਅਦਾਰਾ ਹੈ ਜੀ। ਜਿਸ ਨੂੰ ਇੰਪਾਰਟੈਂਸ ਦੇਣ ਲਈ, ਇਸ ਆਸਪੈਕਟ ਲਈ ਡੀ.ਸੀਜ਼ ਇਨਵਾਲਵ ਹੁੰਦੇ ਹਨ, ਲੇਕਿਨ ਕੋਈ ਮੀਟਿੰਗ ਨਹੀਂ ਹੋਈ। ਮਾਨਸਾ ਜ਼ਿਲ੍ਹਾ ਮੇਰਾ ਆਪਣਾ ਹੈ ਅਤੇ 1500 ਕਰੋੜ ਰੁਪਿਆ ਉੱਥੇ ਗਿਆ ਹੈ ਤਾਂ ਕਿ ਅਨਇੰਪਲਾਈਡ ਯੂਥ ਨੂੰ ਪੈਸਾ ਦਿੱਤਾ ਜਾ ਸਕੇ ਅਤੇ ਉਹ ਆਪਣੇ ਪੈਰ੍ਹਾਂ ਤੇ ਖੜ੍ਹੇ ਹੋ ਸਕਣ, ਲੇਕਿਨ ਇਕ ਵੀ ਮੀਟਿੰਗ ਨਹੀਂ ਬੁਲਾਈ ਗਈ ਅਤੇ ਨਾ ਹੀ ਮੈਨੂੰ ਬਤੌਰ ਐਮ.ਐਲ.ਏ.

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਬੁਲਾਇਆ ਗਿਆ। ਇਸ ਲਈ, ਚੇਅਰਮੈਨ ਸਾਹਿਬ, ਇਹ ਜਿਹੜਾ ਬਜਟ ਲੈ ਕੇ ਆਏ ਹਨ, ਇਸ ਬਜਟ ਦੇ ਵਿਚ ਜੋ ਕੁਝ ਵੀ ਕਿਹਾ ਗਿਆ ਹੈ, ਠੀਕ ਹੈ, ਇਨ੍ਹਾਂ ਦਾ ਰਾਈਟ ਬਣਦਾ ਹੈ, ਪ੍ਰੋਟੈਕਟ ਕਰਨ, ਉਸ ਬਾਰੇ ਦੱਸਣ, ਇਨ੍ਹਾਂ ਦੀ ਆਪਣੀ ਸੋਚ ਹੈ। ਪਰ ਜੋ ਗੱਲ ਲੋਕਾਚਾਰੀ ਲਈ ਪ੍ਰੈਸ ਵਿਚ ਆਉਂਦੀ ਹੈ ਜਾਂ ਜੋ ਨਿੱਗਰ ਗੱਲ ਆਉਂਦੀ ਹੈ, ਉਸ ਨੂੰ ਕਦੇ ਓਵਾਈਡ ਨਹੀਂ ਕਰਨਾ ਚਾਹੀਦਾ ਕਿਉਂਕਿ ਅਗਲਾ ਬਜਟ ਵੀ ਤੁਸੀਂ ਲੈ ਕੇ ਆਉਣਾ ਹੈ। ਮੈਨੂੰ ਇਹ ਪੂਰੀ ਉਮੀਦ ਹੈ ਕਿ ਤਿੰਨ ਸਾਲ ਟੱਪ ਗਏ ਹਨ ਅਤੇ ਅਗਲਾ ਬਜਟ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਜ਼ਰੂਰ ਆਪਣੀ ਸੋਚ ਨਾਲ ਲੈ ਕੇ ਆਉਣਗੇ ਅਤੇ ਉਹ ਬਜਟ ਤੁਹਾਡਾ ਟੈਸਟ ਡਰਾਈਵ ਹੋਵੇਗਾ। ਇਹ ਐਚ.ਟੀ. ਵਿਚ ਅਤੇ ਟ੍ਰਿਬਿਊਨ ਵਿਚ ਇੰਨਾ ਕੁਝ ਲਿਖ ਕੇ ਆਇਆ ਹੈ, ਮੈਂ ਪੜ੍ਹ ਦਿੰਦਾ ਹਾਂ, I just read-out to conclude. "Finally, the Punjab government has not made any effort to make good use of Central funds available through various schemes. Since schemes require part contribution by the state, funds lapse for want of the state share. Despite having a rural vote bank the Akali leadership has failed to spend adequately on rural development. Funds for village uplift have remained under-utilized. Though the Badals are trying hard to manage a difficult financial situation and demanding a higher share of the central taxes, they will have to learn to use public money in a responsible way, avoid wasteful expenditure and work for the states and not just their own growth." ਇਹ ਮੈਂ ਨਹੀਂ ਕਹਿ ਰਿਹਾ ਜੀ, ਇਹ ਸਾਰਾ ਲੇਖਾ ਜੋਖਾ ਹੁੰਦਾ ਹੈ। ਜੇ ਇਸਦੇ ਮੁਤਾਬਿਕ ਹੁਣ ਵੀ ਸਮਝ ਲਈਏ ਕਿ ਸਾਡੀ ਏਡੀ ਵੱਡੀ ਜ਼ਿੰਮੇਂਵਾਰੀ ਬਣਦੀ ਹੈ ਕਿ ਅਸੀਂ ਪੰਜਾਬ ਦੇ ਲੋਕਾਂ ਨੂੰ ਜਵਾਬਦੇਹ ਹਾਂ। ਇਹ ਨਾ ਸੋਚ ਲੈਣਾ ਕਿ ਅਗਲੀ ਵਾਰੀ ਸਾਡੀ ਸਰਕਾਰ ਨਹੀਂ ਆਉਣੀ, ਤੁਸੀਂ ਹਾਰ ਜਾਵੋਗੇ, ਤੁਹਾਡੀ ਜ਼ਿੰਮੇਵਾਰੀ ਜੋ ਹੈ ਉਸ ਬਾਰੇ ਤੁਹਾਡੀ ਹਿਸਟਰੀ ਲਿਖੀ ਜਾਵੇਗੀ ਅਤੇ ਰਹਿੰਦੀ ਦੁਨੀਆਂ ਤੱਕ ਯਾਦ ਰਹੇਗੀ ਕਿ ਫਲਾਣੇ ਬੰਦੇ ਨੇ ਪੰਜਾਬ ਦੇ ਲੋਕਾਂ ਦਾ, ਆਮ ਪਬਲਿਕ ਦਾ, ਜ਼ਿਮੀਂਦਾਰਾਂ ਦਾ, ਪਿੰਡਾਂ ਵਿਚ ਵਸਦੇ ਬੇਸਹਾਰਾ ਲੋਕਾਂ ਦਾ ਕੀ ਹਾਲ ਕੀਤਾ? ਅੱਜ ਬਹੁਤ ਬੁਰਾ ਹਾਲ ਹੈ। ਮੈਂ ਫਲੋਰ ਆਫ ਦਿ ਹਾਊਸ ਤੇ ਆਪਣੀ ਇਸ ਬਜਟ ਸਪੀਚ ਨੂੰ ਕਨਕਲੂਡ ਕਰਦਾ ਹੋਇਆ ਕਹਿਣਾ ਚਾਹੁੰਦਾ ਹਾਂ ਕਿ ਇੰਨਾ ਕੁਝ ਡਿਸਕਸ ਹੋਇਆ ਹੈ, ਬੜੀਆਂ ਸ਼ਿਓਰਟੀਆਂ ਆਈਆਂ ਹਨ ਪਰ ਲੋਕ ਪਿੰਡਾਂ ਵਿਚ ਅੱਜ ਨੰਗੇ ਫਿਰਦੇ ਪਏ ਹਨ, ਪਿੰਡਾਂ ਵਿਚ ਕਿਸਾਨਾਂ ਦੀਆਂ ਖੁਦਕੁਸ਼ੀਆਂ ਹੋ ਰਹੀਆਂ ਹਨ ਪਰ ਕੋਈ ਬਾਂਹ ਨਹੀਂ ਫੜ ਰਿਹਾ। ਥਾਣਿਆਂ ਵਿਚ ਮਾਰ-ਕੁਟਾਈ ਹੋ ਰਹੀ ਹੈ। ਨੀਲੀਆਂ ਪੱਗਾਂ ਵਾਲੇ ਥਾਣੇ ਜਾਂਦੇ ਹਨ। ਅੱਜ ਲੋਕਾਂ ਦੇ ਇਨਸਾਫ ਦੀ ਗੱਲ ਹੈ। ਜੇ ਘਰ ਦਾਣੇ ਨਾ ਹੋਣ ਤਾਂ ਕੋਈ ਨਹੀਂ ਪੁੱਛਦਾ। ਇਸ ਕਰਕੇ ਲੋਕਾਂ ਦੀ ਸਾਰ ਲਓ, ਬਜਟ ਨੂੰ ਇੰਪਰੂਵ ਕਰੋ। ਜੋ ਸਰਦਾਰ ਲਾਲ ਸਿੰਘ ਜੀ ਨੇ ਬੋਲਦੇ ਹੋਏ ਕਿਹਾ ਸੀ ਜਾਂ ਦੂਜੇ

ਸਪੀਕਰਾਂ ਨੇ ਕਿਹਾ ਹੈ, ਉਨ੍ਹਾਂ ਨੇ ਹੈਲਦੀ ਗੱਲਾਂ ਕੀਤੀਆਂ ਹਨ। ਆਪਣੇ ਕੋਲ ਕੁਝ ਨਾ ਛੁਪਾਓ। ਖੁੱਲ੍ਹ ਕੇ ਦੱਸੋ ਕਿ what we will do for the State and the people of the State?

ਚਲੋ, ਅਖੀਰ ਵਿਚ ਮੈਂ ਇੱਕ ਸ਼ੇਅਰ ਨਾਲ ਸਮਾਪਤ ਕਰਦਾ ਹਾਂ:

ਦੁਸ਼ਮਨੋਂ ਨੇ ਦੁਸ਼ਮਨੀ ਕੀ ਹੈ,
ਦੋਸਤੋਂ ਨੇ ਭੀ ਕਿਆ ਕਮੀ ਕੀ ਹੈ।
ਕੀ ਨਹੀਂ ਉਮਰ ਭਰ ਜਿਸ ਨੇ ਖਤਾ,
ਉਸ ਨੇ ਤੌਹੀਨ-ਏ-ਜ਼ਿੰਦਗੀ ਕੀ ਹੈ।

ਚੇਅਰਮੈਨ ਸਾਹਿਬ, ਪੰਜਾਬ ਦੇ ਲੋਕਾਂ ਦਾ ਬਹੁਤ ਬੁਰਾ ਹਾਲ ਹੈ। ਸਿਰਫ ਡਿਬੇਟ ਨਾਲ ਨਹੀਂ ਸਰਨਾ। ਇਸ ਵਿਚ ਪਰਾਪਰ ਕੁਝ ਪਾਓ ਵੀ । ਬਹੁਤ-ਬਹੁਤ ਧੰਨਵਾਦ।

**ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ)** : ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਦੀ ਬਹਿਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਰਹਿਨੁਮਾਈ ਥੱਲੇ ਸਾਡੀ ਇਹ ਸਰਕਾਰ ਪਿਛਲੇ ਤਿੰਨ ਸਾਲਾਂ ਤੋਂ ਪੰਜਾਬ ਦੀ ਸੇਵਾ ਨਿਭਾ ਰਹੀ ਹੈ। ਇਸ ਦੇ ਬਹੁਤ ਹੀ ਸੂਝਵਾਨ ਖਜ਼ਾਨਾ ਮੰਤਰੀ ਜੀ ਨੇ ਜੋ ਬਜਟ ਪੇਸ਼ ਕੀਤਾ ਹੈ, ਉਹ ਬਹੁਤ ਵਧੀਆ ਹੈ। ਚੇਅਰਮੈਨ ਸਾਹਿਬ, ਅੱਜ ਹਾਲਾਤ ਇਹ ਹਨ ਕਿ ਸਾਰੀ ਦੁਨੀਆਂ ਵਿਚ ਮੰਦੀ ਦੀ ਮਾਰ ਹੈ। ਦੇਸ਼ ਵਿਚ ਸੋਕਾ ਪੈ ਰਿਹਾ ਹੈ। ਇਨ੍ਹਾਂ ਹਾਲਾਤਾਂ ਵਿਚ ਕੀ ਹਾਲਤ ਕਿਸੇ ਖਜ਼ਾਨੇ ਦੀ ਹੋ ਸਕਦੀ ਹੈ, ਇਸ ਦਾ ਅੰਦਾਜ਼ਾ ਬਾਖੂਬੀ ਲਗਾਇਆ ਜਾ ਸਕਦਾ ਹੈ। ਇਹ ਜਿਹੜਾ ਬਜਟ ਹੈ, ਇਹ ਤਾਂ ਲੇਖਾ ਜੋਖਾ ਹੁੰਦਾ ਹੈ ਕਿ ਕਮਾਇਆ ਕੀ ਅਤੇ ਖਰਚਿਆ ਕੀ? ਜਿਸ ਤਰ੍ਹਾਂ ਇੱਥੇ ਡੈੱਟ (ਕਰਜ਼ੇ) ਦਾ ਰੌਲਾ ਪੈਂਦਾ ਰਿਹਾ ਹੈ, ਇਹ ਕਰਜ਼ਾ ਕਿਉਂ ਲੈਣਾ ਪੈਂਦਾ ਹੈ? ਇਨ੍ਹਾਂ ਹਾਲਾਤਾਂ ਤੇ ਗੌਰ ਕਰਨਾ ਬੜਾ ਜ਼ਰੂਰੀ ਹੈ। ਚੇਅਰਮੈਨ ਸਾਹਿਬ, ਮੈਂ ਬਜਟ ਦੇ ਵਿਸ਼ੇ ਤੋਂ ਬਾਹਰ ਨਹੀਂ ਜਾਣਾ ਚਾਹੁੰਦਾ ਪਰ ਇਕ ਗੱਲ ਕਹਿਣ ਤੋਂ ਰਹਿ ਵੀ ਨਹੀਂ ਸਕਦਾ। ਜੇ ਅੱਜ ਪੰਜਾਬ ਕਰਜ਼ਾਈ ਹੈ, ਜੇ ਪੰਜਾਬ ਨੂੰ ਕਰਜ਼ਾ ਲੈਣਾ ਪਿਆ ਹੈ ਤਾਂ ਇਸ ਲਈ ਕੌਣ ਜ਼ਿੰਮੇਵਾਰ ਹੈ, ਜੋ ਪੰਜਾਬ ਵਿਚ ਹਾਲਾਤ ਬਣੇ ਤਾਂ ਇਸ ਲਈ ਕੌਣ ਜ਼ਿੰਮੇਵਾਰ ਹੈ? ਵੈਸੇ ਮੇਰੇ ਕਾਬਲ ਵੀਰ ਕਹਿੰਦੇ ਹਨ ਪਰ ਮੈਨੂੰ ਸਮਾਂ ਯਾਦ ਹੈ ਜਦੋਂ ਦੇਸ਼ ਦੇ, ਸੂਬੇ ਦੇ ਹਾਲਾਤ ਮਾੜੇ ਸਨ। ਸਾਡੇ ਗਵਰਨਰ ਸਾਹਿਬ ਕੁੱਲੂ ਗਏ ਤੇ ਰਸਤੇ ਵਿਚ ਉਨ੍ਹਾਂ ਦਾ ਜਹਾਜ਼ ਡਿੱਗਿਆ ਤਾਂ ਨੋਟਾਂ ਦੇ ਭਰੇ ਹੋਏ ਟਰੰਕ ਡਿੱਗੇ। ਕਿਸ ਨੇ ਸੂਬੇ ਨੂੰ ਲੁੱਟ ਲਿਆ ਤੇ ਪੰਜਾਬ ਨੂੰ ਕਰਜ਼ਾਈ ਕਰ ਦਿੱਤਾ? ਹਾਲਾਤ ਵੇਖੋ। ਕਿਨ੍ਹਾਂ ਹਾਲਤਾਂ ਵਿਚ ਪੰਜਾਬ ਪਹੁੰਚ ਗਿਆ ਹੈ। ਇਸ ਨੂੰ ਏਥੇ ਪਹੁੰਚਾਣ ਵਿਚ ਕੌਣ ਜ਼ਿੰਮੇਵਾਰ ਹੈ। ਵਾਰ-ਵਾਰ ਇੱਥੇ ਸੈਂਟਰ ਦੀ ਸਰਕਾਰ ਦੀ ਗੱਲ ਕੀਤੀ ਹੈ। ਇਹ ਤਾਂ ਇਸ ਤਰ੍ਹਾਂ ਮਹਿਸੂਸ ਕਰਵਾਉਂਦੇ ਹਨ ਕਿ ਪੰਜਾਬ ਨੂੰ ਤਾਂ ਜਿਵੇਂ ਹਿੰਦੁਸਤਾਨ ਦੇ ਨਕਸ਼ੇ ਤੋਂ ਬਾਹਰ ਕੱਢ ਦਿੱਤਾ ਗਿਆ ਹੋਵੇ। ਕੀ ਪੰਜਾਬ ਦਾ ਕੋਈ ਅਹਿਸਾਨ ਨਹੀਂ ਦੇਸ਼ ਪ੍ਰਤੀ?

[ ਸਰਦਾਰ ਅਮਰਜੀਤ ਸਿੰਘ ਸਾਹੀ ]

ਪੰਜਾਬ ਉਹ ਪ੍ਰਾਂਤ ਹੈ, ਇਹ ਉਹ ਸੂਬਾ ਹੈ ਜਿਸ ਨੇ ਆਪਣੀ ਛਾਤੀ ਤੇ ਗੋਲੀਆਂ ਖਾ ਕੇ ਦੇਸ਼ ਦੀ ਰੱਖਿਆ ਕੀਤੀ। ਇਹ ਪੰਜਾਬ ਉਹ ਸੂਬਾ ਹੈ ਜਦੋਂ ਅੰਨ ਦੀ ਦੇਸ਼ ਵਿਚ ਬਹੁਤ ਘਾਟ ਸੀ ਤੇ ਬਾਹਰੋਂ ਅੰਨ ਮੰਗਵਾਇਆ ਜਾਂਦਾ ਸੀ ਤਾਂ ਉਦੋਂ ਇੱਕ ਨਾਅਰਾ ਦਿੱਤਾ ਸੀ "ਜੈ ਜਵਾਨ, ਜੈ ਕਿਸਾਨ" ਅਤੇ ਇਸ ਪੰਜਾਬ ਦੇ ਕਿਸਾਨ ਨੇ ਇਸ ਦੇਸ਼ ਦੇ ਜਿਹੜੇ ਮੰਦੇ ਹਾਲਾਤ ਸੀ ਜਾਂ ਜਿੱਥੇ ਅੰਨ ਦੀ ਘਾਟ ਸੀ, ਉਸ ਦੇ ਭੰਡਾਰ ਨੂੰ ਪੂਰਿਆਂ ਕੀਤਾ, ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਸ ਦਾ ਇਨਾਮ ਕੀ ਮਿਲਿਆ? ਮੈਂ ਜ਼ਿਆਦਾ ਅੰਕੜਿਆਂ ਵਿਚ ਨਹੀਂ ਜਾਵਾਂਗਾ ਕਿਉਂਕਿ ਮੇਰੇ ਤੋਂ ਪਹਿਲਾਂ ਮੇਰੇ ਕਾਬਲ ਦੋਸਤ ਹਰੀਸ਼ ਰਾਏ ਢਾਂਡਾ ਜੀ ਨੇ ਬੜੇ ਮਾਕੂਲ ਤੇ ਬੜਾ ਨਾਪ ਤੋਲਾਂ ਵਾਲਾ ਜਵਾਬ ਦਿੱਤਾ ਔਰ ਅੰਕੜੇ ਦੱਸੇ ਕਿ ਕਿਨ੍ਹਾਂ ਹਾਲਾਤਾਂ ਵਿਚ ਸੈਂਟਰ ਨੇ ਸਾਨੂੰ ਕੀ-ਕੀ ਦਿੱਤਾ। ਚੇਅਰਮੈਨ ਸਾਹਿਬ, ਮੈਂ ਤਾਰੀਫ ਕਰਦਾ ਹਾਂ ਸਰਦਾਰ ਮਨਪ੍ਰੀਤ ਸਿੰਘ ਜੀ ਦੀ ਕਿਉਂਕਿ ਇੱਕ ਬੜਾ ਵੱਡਾ ਬੋਝ ਤਾਂ ਮੈਂ ਨਹੀਂ ਕਹਿ ਸਕਦਾ, ਇੱਕ ਜ਼ਿੰਮੇਵਾਰੀ ਜਿਹੜੀ ਪੇਅ-ਕਮਿਸ਼ਨ ਨੇ ਪੰਜਾਬ ਤੇ ਪਾਈ, ਉਸ ਨੂੰ ਵੀ ਇਨ੍ਹਾਂ ਨੇ ਝੱਲਿਆ ਔਰ ਇਨ੍ਹਾਂ ਹਾਲਾਤਾਂ ਵਿਚ, ਚੇਅਰਮੈਨ ਸਾਹਿਬ, ਜਿਹੜਾ ਇਹ ਖਰਚਾ ਹੋਰ ਪਿਆ, ਜਿਹੜਾ ਇਹ ਮਿਤੀ 1.8.2009 ਤੋਂ ਲਾਗੂ ਹੋਇਆ ਜਿਸ ਨਾਲ 1600 ਕਰੋੜ ਰੁਪਏ ਦਾ ਸਾਡੇ ਤੇ ਹੋਰ ਨਵਾਂ ਭਾਰ ਪਿਆ ਹੈ ਅਤੇ ਜਿਹੜਾ ਆਉਣ ਵਾਲਾ 2010-11 ਸਾਲ ਹੈ, ਉਸ ਦੇ ਵਿਚ ਇਹ ਬੋਝ ਵਧ ਕੇ 3000 ਕਰੋੜ ਰੁਪਏ ਹੋ ਜਾਣਾ ਹੈ। ਇਹ ਕਹਿੰਦੇ ਹਨ ਕਿ ਪੇਅ-ਕਮਿਸ਼ਨ ਦੀਆਂ ਸ਼ਰਤਾਂ ਲਾਗੂ ਕਰੋ ਪਰ ਉਸ ਦੇ ਵਿਚ ਦੇਖਣ ਦੀ ਲੋੜ ਹੈ ਕਿ ਉਸ ਦੇ ਵਿਚ ਇਹ ਮੱਦਦ ਕਿੰਨੀ ਕਰਦੇ ਹਨ। ਇਹ ਪੇਅ-ਕਮਿਸ਼ਨ ਦੇਣ ਬਾਰੇ ਕਹਿੰਦੇ ਹਨ ਪਰ ਜਿਹੜੀ ਕੁਲੈਕਸ਼ਨ ਇੱਥੋਂ ਲੈ ਕੇ ਜਾਂਦੇ ਹਨ, ਉਸ ਦੇ ਵਿਚੋਂ ਸਾਨੂੰ ਕੀ ਦਿੰਦੇ ਹਨ? ਸਾਡੇ ਤੋਂ ਪਹਿਲਾਂ ਢਾਂਡਾ ਜੀ ਨੇ ਦੱਸਿਆ ਕਿ ਸਾਨੂੰ ਇੱਕ ਪੁਆਇੰਟ ਕੁਝ ਖਜ਼ਾਨੇ ਵਿਚੋਂ ਦਿੰਦੇ ਹਨ। ਜਿਹੜਾ ਕਮਾਊ ਪੁੱਤਰ ਹੈ, ਜਿਹੜਾ ਇਜ਼ਾਫਾ ਕਰਦਾ ਹੈ, ਜਿਹੜਾ ਜਿਆਦਾ ਸੇਵਾ ਕਰਦਾ ਹੈ, ਉਸ ਨੂੰ ਇੱਕ ਪੁਆਇੰਟ ਕੁਝ ਅਤੇ ਜਿਹੜੇ ਹੋਰ ਸੂਬੇ ਹਨ, ਜਿੱਥੋਂ ਕੋਈ ਆਮਦਨ ਨਹੀਂ, ਉਸ ਨੂੰ 14-14 ਪ੍ਰਤੀਸ਼ਤ, 19-19 ਪ੍ਰਤੀਸ਼ਤ ਦਿੰਦੇ ਹਨ, ਇਹ ਕਿਧਰ ਦਾ ਇਨਸਾਫ ਹੈ? ਚੇਅਰਮੈਨ ਸਾਹਿਬ, ਇਹ ਬਿਲਕੁਲ ਸਹੀ ਮਾਅਨਿਆਂ ਵਿਚ ਕਾਂਗਰਸ ਵਾਲੇ ਕਿਸਾਨ ਵਿਰੋਧੀ ਹਨ। ਇਨ੍ਹਾਂ ਨੇ ਕਦੇ ਕਿਸਾਨ ਦਾ ਪੱਖ ਨਹੀਂ ਰੱਖਿਆ, ਨਾ ਕਿਸਾਨ ਦੇ ਪੱਖ ਬਾਰੇ ਕਦੇ ਸੋਚਿਆ ਹੈ। ਪਿਛਲੀ ਵਾਰੀ ਇਨ੍ਹਾਂ ਨੇ 77-78 ਹਜ਼ਾਰ ਕਰੋੜ ਰੁਪਏ ਦਾ ਜ਼ਿਮੀਂਦਾਰਾਂ ਦਾ ਕਰਜ਼ਾ ਮੁਆਫ ਕੀਤਾ ਹੈ। ਇਹ ਦੇਣਗੇ ਲੇਖਾਜੋਖਾ, ਪੰਜਾਬ ਦਾ ਕਿਸਾਨ ਜੋ ਅੰਨ ਭੰਡਾਰ ਵਿਚ 50 ਪ੍ਰਤੀਸ਼ਤ ਤੋਂ ਵੱਧ ਹਿੱਸੇਦਾਰੀ ਪਾਉਂਦਾ ਹੈ, ਉਸ ਨੂੰ ਕੀ ਦਿੱਤਾ।

*1.02 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਉਸ ਦਾ ਕਿੰਨਾ ਕੁ ਕਰਜ਼ਾ ਮੁਆਫ ਕੀਤਾ? ਉਨ੍ਹਾਂ ਸੂਬਿਆਂ ਦੇ ਕਿਸਾਨਾਂ ਦਾ ਕਰਜ਼ਾ ਮੁਆਫ ਕੀਤਾ ਜਿਹੜੇ ਸੂਬਿਆਂ ਦੇ ਕਿਸਾਨ ਦੇਸ਼ ਲਈ ਅੰਨ ਪਾਉਣਾ ਤਾਂ ਇੱਕ ਪਾਸੇ, ਉਹ

ਦੇਸ਼ ਦਾ ਅੰਨ ਖਾਂਦੇ ਹਨ, ਭੰਡਾਰ ਵਿਚ ਨਹੀਂ ਪਾਉਂਦੇ। ਉਨ੍ਹਾਂ ਦਾ ਕਰਜ਼ਾ ਮੁਆਫ ਕਰ ਦਿੱਤਾ। ਫਿਰ ਇਹ ਕਹਿੰਦੇ ਹਨ ਕਿ ਅਸੀਂ ਕਿਸਾਨ ਪੱਖੀ ਹਾਂ। ਆਹ, ਮੇਰੇ ਕਾਬਲ ਦੋਸਤ ਮੋਫਰ ਸਾਹਿਬ ਹੁਣੇ ਪ੍ਰਣਬ ਮੁਖਰਜੀ ਦੀ ਗੱਲ ਕਰਦੇ ਸੀ। ਮੈਂ, ਸਪੀਕਰ ਸਾਹਿਬ, ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪ੍ਰਣਬ ਮੁਖਰਜੀ ਪੰਜਾਬ ਦੇ ਬਾਰੇ ਕਿੰਨੇ ਚਿੰਤਤ ਹਨ ਜਾਂ ਖੇਤੀ ਬਾਰੇ ਕਿੰਨੇ ਚਿੰਤਤ ਹਨ? ਆਹ, ਸਪੀਕਰ ਸਾਹਿਬ, ਮੇਰੇ ਕੋਲ ਉਨ੍ਹਾਂ ਦੀ ਸਪੀਚ ਹੈ। ਮੈਂ ਕੋਈ ਆਪਣੇ ਕੋਲੋਂ ਨਹੀਂ ਕਹਿ ਰਿਹਾ। ਇਸ ਦੇ ਵਿਚ 44 ਨੰਬਰ ਪੇਜ ਤੇ ਐਗਰੀਕਲਚਰ ਗ੍ਰੋਥ ਬਾਰੇ ਜ਼ਿਕਰ ਕੀਤਾ ਹੈ ਔਰ 45 ਨੰਬਰ ਪੇਜ ਤੇ ਲੇਖਾ ਜੋਖਾ ਲਿਖਿਆ ਹੈ। ਇਸ ਦੇ ਵਿਚ ਇਨ੍ਹਾਂ ਨੇ ਸਿਰਫ 400 ਕਰੋੜ ਰੁਪਿਆ ਖੇਤੀ ਵਾਸਤੇ ਰੱਖਿਆ ਹੈ ਔਰ ਉਸ ਦੇ ਵਿਚ ਬਦਕਿਸਮਤੀ ਨਾਲ ਪੰਜਾਬ ਦਾ ਨਾਮ ਹੀ ਨਹੀਂ ਹੈ। ਮੋਫਰ ਸਾਹਿਬ ਹੁਣ ਚਲੇ ਗਏ ਹਨ। ਇਹ ਉਨ੍ਹਾਂ ਦੀ ਬੜੀ ਤਾਰੀਫ ਕਰਦੇ ਸੀ ਕਿ ਪ੍ਰਣਬ ਮੁਖਰਜੀ ਨੇ ਆਹ ਕਿਹਾ, ਉਸ ਦੇ ਵਿਚ ਉਨ੍ਹਾਂ ਨੇ ਬਿਹਾਰ, ਛੱਤੀਸਗੜ੍ਹ, ਝਾਰਖੰਡ, ਈਸਟਰਨ ਯੂ.ਪੀ., ਵੈਸਟ ਬੰਗਾਲ, ਉੜੀਸਾ ਲਈ ਰੱਖਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਕਿਹੜੇ ਕਿਸਾਨ ਪੱਖੀ ਹੋ? ਤੁਸੀਂ ਤਾਂ ਤਾਰੀਫ ਕਰਦੇ ਹੋ ਕਿਉਂਕਿ ਦਿੱਲੀ ਦੇ ਬਜਟ ਦਾ ਅਸਰ ਸਾਰੇ ਸੂਬਿਆਂ ਤੇ ਪੈਂਦਾ ਹੈ। ਜੇਕਰ ਅੱਜ ਮਹਿੰਗਾਈ ਦੀ ਮਾਰ ਹੈ ਤਾਂ ਉਹ ਬਾਦਲ ਸਾਹਿਬ ਦੇ ਕਰਕੇ ਨਹੀਂ ਹੈ। ਉਸ ਦੇ ਬਾਰੇ ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀ ਮਹਿੰਗਾਈ ਵਧੀ ਹੈ ਉਹ ਦਿੱਲੀ ਦੀ ਨਲਾਇਕ ਸਰਕਾਰ ਕਰਕੇ ਵਧੀ ਹੈ। ਉਨ੍ਹਾਂ ਨੇ ਜਮ੍ਹਾਂਖੋਰੀਆਂ ਦੇ ਵੱਲ ਬਿਲਕੁਲ ਹੀ ਧਿਆਨ ਨਹੀਂ ਰੱਖਿਆ ਅਤੇ ਜਮ੍ਹਾਂਖੋਰੀਆਂ ਨੇ ਸਮਾਨ ਜਮ੍ਹਾਂ ਕਰ ਕਰ ਕੇ ਅੱਜ ਹਾਲਾਤ ਇਸ ਤਰ੍ਹਾਂ ਦੇ ਬਣਾ ਦਿੱਤੇ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ :** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਇਹ ਇੰਨੀ ਮਹਿੰਗਾਈ ਹੋਈ ਹੈ ਤਾਂ ਫਿਰ ਕੀ ਇਹ ਉਸ ਨੂੰ ਲਾਇਕ ਸਰਕਾਰ ਕਹਿਣਗੇ, ਉਸ ਨੂੰ ਕਾਬਲ ਕਹਿਣਗੇ? ਸਪੀਕਰ ਸਾਹਿਬ, ਗੱਲ ਕੀਤੀ ਗਈ ਸੀ ਕਿ ਹਰਿਆਣਾ ਨੇ ਵੈਟ ਰਾਹੀਂ 12000 ਕਰੋੜ ਰੁਪਿਆ ਇਕੱਠਾ ਕੀਤਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਰਿਆਣਾ ਦੇ ਕੋਲ 12000 ਕਰੋੜ ਰੁਪਿਆ ਇਕੱਠਾ ਕਰਨ ਲਈ ਕੋਈ ਖਾਸੀਅਤ ਨਹੀਂ ਹੈ। ਜੇ ਹਿਮਾਚਲ ਪ੍ਰਦੇਸ਼ ਦੇ ਵਿਚ ਟੈਕਸ ਇਕੱਠਾ ਹੋਇਆ ਹੈ ਤਾਂ ਉਸ ਦੀ ਕੋਈ ਖਾਸੀਅਤ ਨਹੀਂ ਹੈ। ਇਹ ਦਿੱਲੀ ਦੀ ਸਰਕਾਰ ਨੇ ਪੰਜਾਬ ਦੇ ਨਾਲ ਵਿਤਕਰਾ ਕਰਕੇ ਉਨ੍ਹਾਂ ਸੂਬਿਆਂ ਨੂੰ ਇੰਡਸਟਰੀ ਵਾਸਤੇ ਵੱਧ ਰਾਹਤਾਂ ਦੇ ਕੇ ਸਾਡੀ ਪੰਜਾਬ ਦੀ ਇੰਡਸਟਰੀ ਦਾ ਬੇੜਾ ਗਰਕ ਕਰ ਦਿੱਤਾ ਹੈ ਅਤੇ ਉੱਥੇ ਇੰਡਸਟਰੀ ਜਾਣ ਨਾਲ ਉੱਥੇ ਵੈਟ ਜਾਂ ਟੈਕਸ ਦੀ ਕੁਲੈਕਸ਼ਨ ਦੇ ਬਾਰੇ ਪੰਜਾਬ ਜ਼ਿੰਮੇਵਾਰ ਨਹੀਂ ਹੈ। ਇਸ ਦੀ ਜ਼ਿੰਮੇਵਾਰ ਸੈਂਟਰ ਦੀ ਕਾਂਗਰਸ ਸਰਕਾਰ ਹੈ।

** Expunged as ordered by the Chair

[ ਸਰਦਾਰ ਅਮਰਜੀਤ ਸਿੰਘ ਸਾਹੀ ]

ਸਪੀਕਰ ਸਾਹਿਬ, ਮੈਂ ਬਹੁਤਾ ਜ਼ਿਕਰ ਸੈਂਟਰ ਅਤੇ ਪੰਜਾਬ ਬਾਰੇ ਨਹੀਂ ਕਰਨਾ ਚਾਹੁੰਦਾ। ਮੈਂ ਇਨ੍ਹਾਂ ਕਾਂਗਰਸੀ ਸਾਥੀਆਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪਹਿਲਾਂ ਇਸ ਨੂੰ ਸੇਲ ਟੈਕਸ ਕਹਿੰਦੇ ਸਨ, ਫਿਰ ਸਾਲ 2004-05 ਤੋਂ ਬਾਅਦ ਇਹ ਵੈਟ ਹੋ ਗਿਆ ਹੈ। ਇਨ੍ਹਾਂ ਦੇ ਵੇਲੇ ਕੁਲੈਕਸ਼ਨ ਮਾਤਰ 4.5% ਸੀ ਅਤੇ 2007-08 ਤੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਦੀ ਸ਼ੁਰੂਆਤ ਵੇਲੇ ਅਤੇ ਸਰਦਾਰ ਮਨਪ੍ਰੀਤ ਸਿੰਘ ਜੀ ਖਜ਼ਾਨਾ ਮੰਤਰੀ ਬਣੇ ਤਾਂ ਇਹ ਦਰ, ਇਹ ਕੁਲੈਕਸ਼ਨ ਤਕਰੀਬਨ 22% ਤੇ ਚਲੀ ਗਈ ਹੈ। ਇਹ ਕਹਿੰਦੇ ਹਨ ਕਿ ਇੱਥੇ ਟੈਕਸ ਕੁਲੈਕਸ਼ਨ ਦੇ ਵਿਚ ਕੋਈ ਵਾਧਾ ਨਹੀਂ ਹੋਇਆ ਹੈ ਔਰ ਇਹ ਜੋ ਵਾਧਾ ਹੋਇਆ ਹੈ ਇਹ ਵੀ ਟਰਾਂਸਪੇਰੈਂਸੀ ਦੇ ਕਾਰਨ ਹੋਇਆ ਹੈ, ਇਹ ਨਹੀਂ ਕਿ ਕਿਸੇ ਦੇ ਨਾਲ ਕੋਈ ਜ਼ਿਆਦਤੀ ਕੀਤੀ ਗਈ ਹੋਵੇ। ਸਪੀਕਰ ਸਾਹਿਬ, ਅੱਜ ਪੰਜਾਬ ਦੇ ਵਿਚ ਡੀਜ਼ਲ ਸਾਰੇ ਦੇਸ਼ ਦੇ ਨਾਲੋਂ ਸਸਤਾ ਹੈ। ਸਪੀਕਰ ਸਾਹਿਬ, ਮੈਨੂੰ ਪਿੱਛੇ ਜਿਹੇ ਮਹਾਂਰਾਸ਼ਟਰ ਜਾਣ ਦਾ ਮੌਕਾ ਮਿਲਿਆ ਤਾਂ ਉੱਥੇ ਡੀਜ਼ਲ ਦਾ ਰੇਟ ਤਰਕਰੀਬਨ-ਤਕਰੀਬਨ 40/- ਰੁਪਏ ਪ੍ਰਤੀ ਲਿਟਰ ਹੈ। ਇਹ ਕਹਿੰਦੇ ਹਨ ਕਿ ਪਿੱਛੇ ਜਿਹੇ ਸਰਕਾਰ ਨੇ ਇੱਕ ਛੋਟਾ ਜਿਹਾ ਟੈਕਸ ਲਗਾ ਦਿੱਤਾ ਸੀ ਤੇ ਕਹਿੰਦੇ ਹਨ ਕਿ ਤੇਲ ਦਾ ਰੇਟ ਵਧਾ ਦਿੱਤਾ ਹੈ। ਉੱਥੇ ਮਹਾਂਰਾਸ਼ਟਰ ਦੇ ਵਿਚ ਇਨ੍ਹਾਂ ਕਾਬਲ ਸਾਥੀਆਂ ਦੀ ਸਰਕਾਰ ਹੈ। ਸਪੀਕਰ ਸਾਹਿਬ, ਮੈਂ ਛੋਟੇ ਜਿਹੇ ਲੇਖੇ-ਜੋਖੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਇਹ ਹਮੇਸ਼ਾ ਪੰਜਾਬ ਦੇ ਕਰਜ਼ੇ ਦੀ ਗੱਲ ਕਰਦੇ ਹਨ ਅਤੇ ਬਲੇਮ ਕਰਦੇ ਹਨ ਕਿ ਪੰਜਾਬ ਦੇ ਸਿਰ ਕਰਜ਼ਾ ਵਧਾ ਦਿੱਤਾ ਹੈ। ਇਸ ਦੇ ਬਾਰੇ ਸਾਰਾ ਹਿਸਾਬ ਕਿਤਾਬ ਇਨ੍ਹਾਂ ਦੇ ਪਾਸ ਵੀ ਹੋਵੇਗਾ ਕਿ ਸਾਲ 1995-96 ਦੇ ਵਿਚ ਕਿੰਨੇ ਪ੍ਰਤੀਸ਼ਤ ਕਰਜ਼ਾ ਲਿਆ। ਸਪੀਕਰ ਸਾਹਿਬ, ਇਹ ਕਰਜ਼ਾ ਜੀ.ਐਸ.ਡੀ.ਪੀ. ਦੇ ਉੱਤੇ ਮਿਲਦਾ ਹੈ। ਸਾਲ 2001-02 ਦੇ ਵਿਚ ਇਹ ਜੀ.ਐਸ.ਡੀ.ਪੀ. ਦਾ 40.82% ਸੀ ਅਤੇ ਇਹ ਵਧਦਾ-ਵਧਦਾ ਸਾਲ 2005-06 ਦੇ ਵਿਚ 44.96% ਚਲਿਆ ਗਿਆ, ਤਕਰੀਬਨ 45% ਕਹਿ ਸਕਦੇ ਹਾਂ। ਸਾਲ 2007 ਦੇ ਵਿਚ ਇਹ ਤਕਰੀਬਨ 40% ਸੀ। ਇਹ ਸਾਡੇ ਕਾਬਲ ਖਜ਼ਾਨਾ ਮੰਤਰੀ ਸਾਹਿਬ ਇਸ ਨੂੰ ਘਟਾ ਕੇ ਕੇਵਲ 33% ਦੇ ਉੱਤੇ ਲੈ ਕੇ ਆਏ ਹਨ। ਸਪੀਕਰ ਸਾਹਿਬ, ਅਸੀਂ ਪੰਜਾਬ ਦੇ ਉੱਤੇ ਕਰਜ਼ਾ ਘਟਾ ਰਹੇ ਹਾਂ, ਵਧਾ ਨਹੀਂ ਰਹੇ। ਸਪੀਕਰ ਸਾਹਿਬ, ਇਹ ਗੱਲ ਮੈਂ ਤੱਥਾਂ ਦੇ ਆਧਾਰ ਉੱਤੇ ਕਹਿ ਰਿਹਾ ਹਾਂ, ਆਪਣੇ ਕੋਲੋਂ ਨਹੀਂ ਕਹਿ ਰਿਹਾ ਹਾਂ। ਅਸੀਂ ਕਰਜ਼ਾ ਵਧਾਇਆ ਨਹੀਂ ਹੈ। ਸਪੀਕਰ ਸਾਹਿਬ, ਕੱਲ੍ਹ ਇੱਕ ਗੱਲ ਮੇਰੇ ਕਾਬਲ ਸਾਥੀ ਮਜੀਠੀਆ ਜੀ ਨੇ ਕਹੀ ਸੀ, (ਵਿਘਨ) ਤੁਸੀਂ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਉਸ ਨੂੰ ਨਲਾਇਕੀ ਮੰਨ ਲਓ, ਅਸੀਂ ਧੰਨਵਾਦ ਦਾ ਮਤਾ ਪਾ ਦਿੰਦੇ ਹਾਂ।... (ਵਿਘਨ)...

ਸਰਦਾਰ ਰਿਪਜੀਤ ਸਿੰਘ ਬਰਾੜ : ** **

ਮਾਨਯੋਗ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

** Expunged as ordered by the Chair

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਮੈਂ ਮਾਫੀ ਚਾਹੁੰਦਾ ਹਾਂ। ਐਡਜੁਆਇੰਨਿੰਗ ਕਮਰੇ ਵਿਚ ਬੈਠਾ ਮੈਂ ਕੁਝ ਜ਼ਰੂਰੀ ਫਾਈਲਾਂ ਦੇਖ ਰਿਹਾ ਸੀ ਜਿਨ੍ਹਾਂ ਤੇ ਮੈਂ ਸਾਈਨ ਕਰਨੇ ਸਨ, ਜਿਹੜੀਆਂ ਕਿ ਐਮ.ਐਲ.ਏਜ਼. ਦੀਆਂ ਸੈਲਰੀਜ਼ ਨਾਲ ਸਬੰਧਤ ਹਨ। ਇਸ ਬਾਰੇ ਬਿਲ 25 ਤਰੀਕ ਨੂੰ ਪੇਸ਼ ਕਰਨਾ ਹੈ। ਇਸ ਲਈ ਤੁਸੀਂ ਮੈਨੂੰ ਦੋ ਮਿੰਟ ਦਾ ਸਮਾਂ ਦੇ ਦਿਓ।

**ਮਾਨਯੋਗ ਸਪੀਕਰ** : ਠੀਕ ਹੈ, ਕੋਈ ਗੱਲ ਨਹੀਂ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਰਿਹਾ ਸੀ ਕਿ ਕੱਲ੍ਹ ਮਜੀਠੀਆ ਜੀ ਨੇ ਇੱਕ ਜ਼ਿਕਰ ਕੀਤਾ ਸੀ, ਮੈਂ ਆਪਣੇ ਕਾਬਲ ਸਾਥੀਆਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ, ਜਿਹੜੀਆਂ ਸੈਂਟਰ ਦੀਆਂ ਗ੍ਰਾਂਟਾਂ ਹਨ ਉਨ੍ਹਾਂ ਪ੍ਰਤੀ ਮੈਂ ਜਨਾਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਾਲ 2002-03 ਵਿਚ 675 ਕਰੋੜ ਰੁਪਏ ਦੀਆਂ ਗ੍ਰਾਂਟਾਂ, ਉਸ ਤੋਂ ਬਾਅਦ ਸਾਲ 2003-04 ਵਿਚ 573 ਕਰੋੜ ਰੁਪਏ, ਸਾਲ 2004-05 ਵਿਚ 602 ਕਰੋੜ ਰੁਪਏ ਅਤੇ ਸਾਲ 2005-06 ਵਿਚ 2213 ਕਰੋੜ ਰੁਪਏ ਦੀ ਗ੍ਰਾਂਟ ਆਈ ਹੈ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਇਹ ਇਨ੍ਹਾਂ ਦੀ ਕਾਬਲੀਅਤ ਨਾਲ ਨਹੀਂ ਹੈ। ਕੱਲ੍ਹ ਮੇਰੇ ਸਤਿਕਾਰਯੋਗ ਸਾਥੀ ਸਰਦਾਰ ਲਾਲ ਸਿੰਘ ਜੀ ਆਪ ਮੰਨ ਗਏ ਸੀ, ਕਹਿੰਦੇ ਮਨਪ੍ਰੀਤ ਸਿੰਘ ਜੀ ਨੂੰ ਕਿ ਮੈਂ ਖਹਿੜਾ ਛੁਡਾ ਲਿਆ ਹੱਥ ਜੋੜ ਕੇ, ਹੁਣ ਤੁਸੀਂ ਵੀ ਛੁਡਾਓ। ਇਹ ਖਹਿੜਾ ਛੁਡਾਉਣ ਵਾਲੀ ਗੱਲ ਨਹੀਂ ਸੀ। ਉਦੋਂ ਪਲਾਨਿੰਗ ਕੋਈ ਨਹੀਂ ਸੀ। ਇਹ ਵੀ ਜਿਹੜਾ 2213 ਕਰੋੜ ਰੁਪਿਆ ਗ੍ਰਾਂਟ ਬਾਰੇ ਮਿਲਿਆ ਸੀ, ਇਹ ਕੋਈ ਕੁਲੈਕਸ਼ਨ ਜਾਂ ਕਾਬਲੀਅਤ ਨਾਲ ਨਹੀਂ ਆਇਆ, ਇਹ ਰੈਵੇਨਿਊ ਡੈਫੇਸਿਟ ਦੀ 1500 ਕਰੋੜ ਰੁਪਏ ਦੀ ਗ੍ਰਾਂਟ ਆਈ ਸੀ।

**ਸਰਦਾਰ ਲਾਲ ਸਿੰਘ** : ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਉਨ੍ਹਾਂ ਹਾਲਾਤਾਂ ਦੀ ਗੱਲ ਕਰਦਾ ਹਾਂ ਕਿ ਕੀ ਇਹ ਜੋ 602 ਕਰੋੜ ਤੋਂ 2213 ਕਰੋੜ ਰੁਪਏ ਹੋਇਆ, ਕੀ ਇਹ ਇਨ੍ਹਾਂ ਦੀ ਕਾਬਲੀਅਤ ਨਾਲ ਹੋਇਆ? ਇਹ 1500 ਕਰੋੜ ਰੁਪਏ ਦੀ ਰੈਵੇਨਿਊ ਡੈਫੇਸਿਟ ਦੀ ਗ੍ਰਾਂਟ ਆਈ ਸੀ। ਸਾਲ 2006-07 ਵਿਚ 900 ਕਰੋੜ ਰੁਪਏ ਆਏ, ਸਾਲ 2007-08 ਵਿਚ 600 ਕਰੋੜ ਰੁਪਏ ਅਤੇ ਹੁਣ ਇੱਕ ਨਵਾਂ ਪੈਸਾ ਨਹੀਂ ਆਉਂਦਾ ਉਸ ਗ੍ਰਾਂਟ ਦਾ ਅਤੇ ਇਨ੍ਹਾਂ ਨੇ ਆਪਣਾ ਪਲਾਨ ਉਸ ਗ੍ਰਾਂਟ ਨਾਲ ਸਿਰੇ ਚੜ੍ਹਾਇਆ।

**ਮਾਨਯੋਗ ਸਪੀਕਰ** : ਸਾਹੀ ਸਾਹਿਬ, ਤੁਸੀਂ ਟਾਈਮ ਦਾ ਧਿਆਨ ਰੱਖੋ।

---

** Expunged as ordered by the Chair

**ਸਰਦਾਰ ਅਮਰਜੀਤ ਸਿੰਘ ਸਾਹੀ** : ਅਸੀਂ ਆਪਣੇ ਰੈਵੇਨਿਊ, ਆਪਣੀ ਕੁਲੈਕਸ਼ਨ ਤੋਂ ਕਰ ਰਹੇ ਹਾਂ। ਸਪੀਕਰ ਸਾਹਿਬ, ਮੇਰੇ ਕਾਬਲ ਦੋਸਤ ਮੋਫਰ ਸਾਹਿਬ ਚਲੇ ਗਏ ਹਨ, ਮੈਂ ਉਨ੍ਹਾਂ ਦੇ ਧਿਆਨ ਵਿਚ ਇੱਕ ਗੱਲ ਲਿਆਉਣੀ ਚਾਹੁੰਦਾ ਹਾਂ। ਮੇਰੇ ਨਾਲ ਦੇ ਸਾਥੀਆਂ ਨੇ ਦੱਸਿਆ ਕਿ ਉਨ੍ਹਾਂ ਨੇ ਪ੍ਰਣਬ ਮੁਖਰਜੀ ਬਾਰੇ 2-3 ਵਾਰ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਇਹੀ ਤਾਂ ਗੱਲ ਹੈ ਕਿਉਂਕਿ ਇਹ ਪੰਜਾਬ ਨੂੰ ਹਮੇਸ਼ਾ ਭਾਰਤ ਦੇ ਨਕਸ਼ੇ ਤੋਂ ਬਾਹਰ ਸਮਝਦੇ ਹਨ।

**ਮਾਨਯੋਗ ਸਪੀਕਰ** : ਨਾਂ ਲੈ-ਲੈ ਕੇ ਤੁਸੀਂ ਆਪਣਾ ਕਿੰਨਾ ਜ਼ਿਆਦਾ ਟਾਈਮ ਜ਼ਾਇਆ ਕਰਦੇ ਹੋ।

**ਸਰਦਾਰ ਅਮਰਜੀਤ ਸਿੰਘ ਸਾਹੀ** : ਉਨ੍ਹਾਂ ਨੇ ਬਜਟ ਪੇਸ਼ ਕੀਤਾ। ਮੈਂ ਤੁਹਾਨੂੰ ਸਾਬਤ ਕਰਨ ਲੱਗਾ ਹਾਂ ਕਿ ਇਹ ਪੰਜਾਬ ਨਾਲ ਕਿਵੇਂ ਧੱਕਾ ਕਰਦੇ ਹਨ।

**ਮਾਨਯੋਗ ਸਪੀਕਰ** : ਸਾਬਤ ਕਰੋ, ਪਰ ਟਾਈਮ ਨਾ ਜ਼ਾਇਆ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਮਾਂ ਤਾਂ ਚਾਹੀਦਾ ਹੈ ਜੀ। ਹਿੰਦੁਸਤਾਨ ਦੇ ਤਾਮਿਲਨਾਡੂ ਪ੍ਰਾਂਤ ਵਿਚ ਇੱਕ ਤ੍ਰਿਪੁਰ ਸ਼ਹਿਰ ਹੈ ਜੀ। ਉੱਥੇ ਵੀ ਕੱਪੜੇ ਦਾ ਕੰਮ ਹੁੰਦਾ ਹੈ। ਆਮ ਤੌਰ ਤੇ ਸ਼ਹਿਰਾਂ ਨੂੰ ਪਲਿਊਸ਼ਨ ਖਤਮ ਕਰਨ ਵਾਸਤੇ ਬਹੁਤ ਰੌਲਾ ਸਾਡੇ ਸਦਨ ਵਿਚ ਪੈਂਦਾ ਹੈ ਜੀ। ਉਸ ਸ਼ਹਿਰ ਵਾਸਤੇ ਸ਼੍ਰੀ ਪ੍ਰਣਬ ਮੁਖਰਜੀ ਜੀ ਨੇ 200 ਕਰੋੜ ਰੁਪਿਆ ਐਫਲੂਐਂਟ ਟਰੀਟਮੈਂਟ ਪਲਾਂਟ ਲਈ ਦਿੱਤਾ। ਕੀ ਇਹ ਸਾਡੇ ਪੰਜਾਬ ਨਾਲ ਵਿਤਕਰਾ ਨਹੀਂ? ਕੀ ਲੁਧਿਆਣਾ ਉਨ੍ਹਾਂ ਦੇ ਧਿਆਨ ਵਿਚ ਨਹੀਂ ਹੈ ਜਾਂ ਕੀ ਲੁਧਿਆਣੇ ਦਾ ਰੌਲਾ ਨਹੀਂ ਸੀ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੇਰਾ ਖਿਆਲ ਹੈ ਕਿ ਸਾਹੀ ਸਾਹਿਬ ਦੇ ਧਿਆਨ ਵਿਚ ਨਹੀਂ ਹੈ ਕਿ ਪਿਛਲੀ ਵਾਰੀ ਤੁਹਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ 50 ਕਰੋੜ ਰੁਪਿਆ ਸੈਂਟਰ ਤੋਂ ਆਇਆ ਹੈ ਅਤੇ ਅਸੀਂ ਉਸ ਵਿਚ 5 ਕਰੋੜ ਰੁਪਿਆ ਪਾ ਕੇ ਲੁਧਿਆਣਾ ਐਫਲੂਐਂਟ ਟਰੀਟਮੈਂਟ ਪਲਾਂਟ ਤੇ ਲਗਾਵਾਂਗੇ ਪਰ ਉਹ ਅਜੇ ਤੱਕ ਵੀ ਨਹੀਂ ਲੱਗਿਆ। ਇਸ ਬਾਰੇ ਵੀ ਗੱਲਬਾਤ ਤੁਹਾਡੇ ਨਾਲ ਬਾਅਦ ਵਿਚ ਕਰਾਂਗੇ। ਪਰ ਇਹ ਨਾ ਕਹੋ ਕਿ ਸੈਂਟਰ ਤੋਂ ਪੈਸਾ ਆਇਆ ਹੀ ਨਹੀਂ। ਤੁਸੀ ਪਹਿਲਾਂ, ਪਹਿਲਾ ਪੈਸਾ ਤਾਂ ਇਸਤੇਮਾਲ ਕਰੋ, ਉਹ ਵੀ ਤੁਸੀਂ ਅਜੇ ਤੱਕ ਇਸਤੇਮਾਲ ਨਹੀਂ ਕੀਤਾ।

**ਸਰਦਾਰ ਅਮਰਜੀਤ ਸਿੰਘ ਸਾਹੀ** : ਮੈਂ ਕਹਿੰਦਾ ਹਾਂ ਕਿ ਜਿਹੜੀ ਤੁਸੀਂ ਆਪਣੇ ਖਜ਼ਾਨਾ ਮੰਤਰੀ ਸਾਹਿਬ ਦੀ ਤਾਰੀਫ ਕਰਦੇ ਸੀ, ਇਹ ਉਨ੍ਹਾਂ ਦੀ ਸਪੀਚ ਦਾ ਹੀ ਹਿੱਸਾ ਹੈ ਜੀ। ਇਹ ਤਾਂ, ਸਪੀਕਰ ਸਾਹਿਬ, ਇਹੋ ਜਿਹੀ ਬੇਹੂਦੀ ਗੱਲ ਕਰਦੇ ਹਨ। ਅੱਗੇ ਮੈਂ ਦੱਸਦਾ ਹਾਂ ਕਿ ਗੰਗਾ ਕਲੀਨਿੰਗ ਪਲੈਨ ਦਾ ਜ਼ਿਕਰ ਵੀ ਇਸ ਵਿਚ ਕੀਤਾ ਗਿਆ। ਉਸ ਦੇ ਲਈ ਵੀ 500 ਕਰੋੜ ਰੁਪਿਆ ਰੱਖਿਆ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ

ਸਤਲੁਜ ਨਹਿਰ ਦੀ ਸਫਾਈ ਜਾਂ ਕਲੀਨਿੰਗ ਦੀ ਲੋੜ ਨਹੀਂ? ਪੰਜਾਬ ਦਾ ਵੀ ਕੋਈ ਇਸ ਦੇ ਵਿਚ ਜ਼ਿਕਰ ਕਰ ਦਿੰਦੇ। ਪੰਜਾਬ ਵਾਸਤੇ ਵੀ ਇਸ ਤਹਿਤ ਕੁਝ ਨਾ ਕੁਝ ਲਿਆ ਦਿੰਦੇ। ਪੰਜਾਬ ਪ੍ਰਤੀ ਹਮੇਸ਼ਾ ਹੀ ਇਨ੍ਹਾਂ ਨੇ ਸਾਡੇ ਨਾਲ ਜ਼ਿਆਦਤੀਆਂ ਕੀਤੀਆਂ, ਪੰਜਾਬ ਨੂੰ ਥੱਲੇ ਲਾਉਣ ਦੀ ਕੋਸ਼ਿਸ਼ ਕੀਤੀ। ਸਪੀਕਰ ਸਾਹਿਬ, ਕਿਹੜੇ-ਕਿਹੜੇ ਮੁੱਦੇ ਦਾ ਜ਼ਿਕਰ ਮੈਂ ਜਨਾਬ ਦੇ ਧਿਆਨ ਵਿਚ ਲਿਆਵਾਂ। ਅੱਜ ਇਹ ਹੁਣੇ ਹੀ ਬਿਜਲੀ ਬਾਰੇ ਗੱਲ ਕਰਦੇ ਸੀ। ਬਿਜਲੀ ਕੋਈ ਬਾਦਲ ਸਾਹਿਬ ਨੇ ਹੱਥ ਮਲ ਕੇ ਤਾਂ ਪੈਦਾ ਨਹੀਂ ਕਰ ਦੇਣੀ ਸੀ ਕਿ ਆ ਗਏ ਤੇ ਹੱਥ ਚਲਾਏ ਤੇ ਬਿਜਲੀ ਪੈਦਾ ਹੋ ਜਾਵੇਗੀ। ਇਹ ਤਾਂ ਕੋਈ ਨਾ ਕੋਈ ਪਲਾਂਟ ਲਗਦਾ ਹੈ। ਇਨ੍ਹਾਂ ਨੇ ਆਪਣੇ ਪਿਛਲੇ ਪੰਜਾਂ ਸਾਲਾਂ ਵਿਚ 12000 ਕਰੋੜ ਰੁਪਏ ਦੀ ਬਿਜਲੀ ਖਰੀਦੀ ਸੀ।

ਮਾਨਯੋਗ ਸਪੀਕਰ : ਸਾਹੀ ਸਾਹਿਬ, ਤੁਹਾਡਾ ਟਾਈਮ ਖਤਮ ਹੋਣ ਵਾਲਾ ਹੈ।

ਸਰਦਾਰ ਅਮਰਜੀਤ ਸਿੰਘ ਸਾਹੀ : ਸਪੀਕਰ ਸਾਹਿਬ, ਜੇਕਰ ਆਪਣੇ ਵੇਲੇ ਇਹ ਇੱਕ ਅੱਧਾ ਪਲਾਂਟ ਹੀ ਲਗਾ ਦਿੰਦੇ ਤਾਂ ਅੱਜ ਪੰਜਾਬ ਦੇ ਇਹ ਹਾਲਾਤ ਨਾ ਹੁੰਦੇ। ਇਹ ਸਿਰਫ ਗੱਲਾਂ ਹੀ ਵੱਡੀਆਂ-ਵੱਡੀਆਂ ਕਰਦੇ ਹਨ। ਸਾਡੀ ਸਰਕਾਰ ਨੇ ਕੋਈ ਟੈਕਸਾਂ ਦੀ ਗੱਲ ਨਹੀਂ ਕੀਤੀ ਪਰ ਇਹ ਸਿਰਫ ਸ਼ੋਸ਼ੇ ਛੱਡ ਦਿੰਦੇ ਹਨ ਕਿ ਜੈਨਰੇਟਰਾਂ ਤੇ ਵੈਟ ਲਗਾ ਦਿੱਤਾ। ਜੈਨਰੇਟਰ ਤੇ ਕੋਈ ਟੈਕਸ ਨਹੀਂ ਲਗਾਇਆ ਗਿਆ। ਇਹ ਸਿਰਫ ਇੱਕ ਸਰਕਾਰ ਨੂੰ ਬਦਨਾਮ ਕਰਨ ਦੇ ਇਨ੍ਹਾਂ ਦੇ ਚਾਲੇ ਹਨ। ਸਪੀਕਰ ਸਾਹਿਬ, ਮੈਂ ਚਾਹਾਂਗਾ ਕਿ ਮੈਨੂੰ ਥੋੜ੍ਹਾ ਜਿਹਾ ਸਮਾਂ ਦਿੱਤਾ ਜਾਵੇ ਕਿਉਂਕਿ ਜਨਾਬ ਦੇ ਹੁਕਮ ਦੀ ਪਾਲਣਾ ਹੋਣੀ ਹੈ। ਇਹ 1400 ਕਰੋੜ ਰੁਪਏ ਦੇ ਰੀਲੀਫ ਦੀ ਗੱਲ ਕਹਿੰਦੇ ਸੀ ਅਤੇ ਹੁਣ ਕਹਿੰਦੇ ਹਨ ਕਿ 800 ਕਰੋੜ ਰੁਪਿਆ ਆ ਗਿਆ। ਇਹ ਪੰਜਾਬ ਨਾਲ ਮਜ਼ਾਕ ਨਹੀਂ ਤਾਂ ਹੋਰ ਕੀ ਹੈ? ਨੁਕਸਾਨ ਤਾਂ 1400 ਕਰੋੜ ਰੁਪਏ ਦਾ ਹੋਵੇ ਅਤੇ ਤੁਸੀਂ ਸਿਰਫ ਅੱਥਰੂ ਪੂੰਝਣ ਵਾਲੀ ਗੱਲ ਕਰੋ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਬਾਰੇ ਵੀ ਮਤਾ ਲਿਆਈਏ। ਕੇਂਦਰ ਸਰਕਾਰ ਦੇ ਕੰਨ ਖੋਲ੍ਹਣੇ ਚਾਹੀਦੇ ਹਨ ਕਿ ਤੁਸੀਂ ਪੰਜਾਬ ਦੇ ਕਿਸਾਨ ਦੀ ਮੱਦਦ ਨਹੀਂ ਕਰਦੇ, ਉਸ ਨਾਲ ਮਜ਼ਾਕ ਕਰਦੇ ਹੋ। ਪਾਣੀ ਦਾ ਵੀ ਬੜਾ ਰੌਲਾ ਹੈ। (ਘੰਟੀ) ਕੋਪਨਹੈਗਨ ਦੀ ਗੱਲ ਹੈ, ਉੱਥੇ ਇਨ੍ਹਾਂ ਦੇ ਪਾਸਿਓਂ ਵੀ ਗਏ। ਸਾਡੀਆਂ ਨਹਿਰਾਂ ਦੇ ਜੋ ਹਾਲਾਤ ਹਨ, ਉਹ ਖਰਾਬ ਹੋਈਆਂ ਹਨ, ਉਹ ਸਿਰਫ ਸਾਡੇ ਵੇਲੇ ਹੀ ਖਰਾਬ ਨਹੀਂ ਹੋ ਗਈਆਂ। ਨਹਿਰਾਂ ਕੋਈ ਅੱਜ ਨਹੀਂ ਬਣੀਆਂ, ਇਹ ਤਾਂ ਕਾਫੀ ਸਮੇਂ ਤੋਂ ਚੱਲ ਰਹੀਆਂ ਹਨ ਪਰ ਇਨ੍ਹਾਂ ਦਾ ਰੱਖ ਰਖਾਓ ਕਦੇ ਨਹੀਂ ਕੀਤਾ। ਕਿਸੇ ਵੀ ਸਰਕਾਰ ਨੇ ਸਾਡੀ ਸਰਕਾਰ ਤੋਂ ਪਹਿਲਾਂ ਕਦੇ ਵੀ ਨਹਿਰਾਂ ਵੱਲ ਧਿਆਨ ਨਹੀਂ ਦਿੱਤਾ, ਜਿੰਨਾ ਸਾਡੇ ਸਤਿਕਾਰਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਅਤੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਦਿੱਤਾ ਹੈ। ਮੈਂ ਇਸ ਗੱਲ ਨੂੰ ਕੱਟ ਸ਼ਾਰਟ ਕਰਦਾ ਹਾਂ। ਇਸ ਦੇ ਵਿਚ 30 ਕਰੋੜ ਰੁਪਿਆ ...(ਵਿਘਨ) ਮੇਰਾ ਸਮਾਂ ਖਰਾਬ ਹੋ ਜਾਣਾ ਹੈ। ਪਹਿਲਾਂ ਵੀ ਇਹ ਗੱਲ ਨਹੀਂ ਕਰਨ ਦਿੰਦੇ ਸੀ...

ਰਾਣਾ ਗੁਰਮੀਤ ਸਿੰਘ ਸੋਢੀ : ਸਪੀਕਰ ਸਾਹਿਬ, ਇਹ ਵਾਰ-ਵਾਰ ਉਹੀ ਗੱਲ ਕਰ ਰਹੇ ਹਨ। ਕੱਲ੍ਹ ਵੀ ਸਾਡੇ ਕੁਝ ਮੈਂਬਰ ਸਾਹਿਬਾਨ ਬੋਲ ਨਹੀਂ ਸਕੇ ਸਨ, ਸਮੇਂ ਦੀ ਬੜੀ ਘਾਟ ਹੈ ਜੀ। ਇਨ੍ਹਾਂ ਨੂੰ ਚੁੱਪ ਕਰਾਓ।

ਮਾਨਯੋਗ ਸਪੀਕਰ : ਸੋਢੀ ਜੀ, ਪਲੀਜ਼ ਤੁਸੀਂ ਕ੍ਰਿਪਾ ਕਰੋ,ਕੱਲ੍ਹ ਤੁਸੀਂ ਟਾਈਮ ਜ਼ਿਆਦਾ ਲਿਆ ਹੈ। ਅੱਜ ਵੀ ਸਮਾਂ ਜ਼ਿਆਦਾ ਹੋ ਰਿਹਾ ਹੈ। ਸਮਾਂ ਤਾਂ ਸਾਰਿਆਂ ਨੂੰ ਦੇਣਾ ਹੈ।

ਸਰਦਾਰ ਅਮਰਜੀਤ ਸਿੰਘ ਸਾਹੀ : ਸਪੀਕਰ ਸਾਹਿਬ, ਐਤਕੀਂ 30 ਕਰੋੜ ਰੁਪਿਆ ਕੰਢੀ ਕੈਨਾਲ ਵਾਸਤੇ ਰੱਖਿਆ ਗਿਆ। ਮੈਂ ਆਪ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਫੇਜ਼-2 ਵਾਸਤੇ 30 ਕਰੋੜ ਰੁਪਿਆ ਰੱਖਿਆ ਗਿਆ ਹੈ। ਉਸ ਤੋਂ ਪਹਿਲਾਂ ਜਿਹੜੀ ਫੇਜ਼-1 ਸਕੀਮ, ਜਿਹੜੀ ਸਾਡੇ ਸਤਿਕਾਰਯੋਗ ਸਾਥੀਆਂ ਦੀ ਸਰਕਾਰ ਵੇਲੇ ਚਲਦੀ ਸੀ, ਉਸ ਦਾ ਕੋਈ ਰੱਖ ਰਖਾਓ ਨਹੀਂ ਹੋਇਆ। ਕ੍ਰਿਪਾ ਕਰਕੇ ਉਸ ਦਾ ਧਿਆਨ ਰੱਖਿਆ ਜਾਵੇ।

ਮਾਨਯੋਗ ਸਪੀਕਰ : ਸਮਾਪਤ ਕਰੋ ਜੀ।

ਸਰਦਾਰ ਅਮਰਜੀਤ ਸਿੰਘ ਸਾਹੀ : ਜਿੱਥੋਂ ਤੱਕ ਐਜੂਕੇਸ਼ਨ ਦਾ ਸਵਾਲ ਹੈ, ਨਵੇਂ ਕਾਲਜ ਖੋਲ੍ਹੇ ਜਾ ਰਹੇ ਹਨ। ਜਿਹੜੀ ਇੰਪਲਾਇਮੈਂਟ ਸਕੀਮ ਅੱਜ ਐਜੂਕੇਸ਼ਨ ਵਿਚ ਆਈ ਹੈ ਜਾਂ ਰੱਖੀ ਗਈ ਹੈ, ਤੁਸੀਂ ਤਾਂ ਉਨ੍ਹਾਂ ਗਰੀਬ ਕੁੜੀਆਂ ਨੂੰ ਡਾਂਗਾਂ ਮਾਰਦੇ ਰਹੇ ਹੋ, ਜਿਹੜੀਆਂ ਤੁਹਾਡੇ ਕੋਲੋਂ ਨੌਕਰੀਆਂ ਮੰਗਣ ਜਾਂਦੀਆਂ ਸਨ। ਜੇਕਰ ਕਹੋ ਤਾਂ ਤੁਹਾਨੂੰ ਫੋਟੋ ਦੇ ਦਿੰਦੇ ਹਾਂ। ਫੋਟੋਆਂ ਦੇਖ ਲਓ ਕਿ ਕੇਸਾਂ ਤੋਂ ਫੜ੍ਹ ਕੇ ਕਿਵੇਂ ਘਸੀਟ ਰਹੇ ਹਨ। ਤੁਸੀਂ ਤਾਂ ਧੰਨਵਾਦ ਕਰੋ ਸਾਡੀ ਸਰਕਾਰ ਦਾ ਕਿ 26,684 ਬੱਚਿਆਂ ਨੂੰ ਰੁਜ਼ਗਾਰ ਦਿੱਤਾ ਹੈ, ਨੌਕਰੀ ਦਿੱਤੀ, ਤੁਹਾਨੂੰ ਤਾਂ ਧੰਨਵਾਦੀ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਰਕਾਰੀ ਕਾਲਜ, ਤਲਵਾੜਾ ਸੰਨ 1985 ਦਾ ਬਣਾਇਆ ਹੈ ਪਰ ਉੱਥੇ ਇਸ ਤੋਂ ਬਾਅਦ ਇੱਕ ਇੱਟ ਵੀ ਨਹੀਂ ਲੱਗੀ ਹਾਲਾਂ ਕਿ ਮੇਰੇ ਤੋਂ ਪਹਿਲਾਂ ਉੱਥੇ ਕਾਬਿਲ ਸਾਥੀ 23-24 ਸਾਲ ਰਹੇ ਹਨ। ਬਾਦਲ ਸਾਹਿਬ ਨੇ 5 ਕਰੋੜ ਰੁਪਿਆ ਦੇ ਕੇ ਉਸ ਕਾਲਜ ਦੀ ਸ਼ੁਰੂਆਤ ਕੀਤੀ। (ਥੰਪਿੰਗ) ਔਰ ਉਸ ਕਾਲਜ ਦੀ ਇਮਾਰਤ ਦਾ ਐਸਟੀਮੇਟ ਤਕਰੀਬਨ 12 ਕਰੋੜ ਰੁਪਏ ਹੈ। ਮੈਂ ਖਜ਼ਾਨਾ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ, ਕਿਉਂਕਿ ਉਹ ਬੈਠੇ ਹਨ, ਕ੍ਰਿਪਾ ਕਰਕੇ ਇਹ ਬਾਕੀ ਪੈਸੇ ਇਸ ਨੂੰ ਕੰਪਲੀਟ ਕਰਨ ਲਈ ਦੇਣ। ਇਸ ਤਰੀਕੇ ਨਾਲ ਜੋ ਐਜੂਕੇਸ਼ਨ ਵਿਚ ਯੋਗਦਾਨ ਪਾਇਆ, ਇਹ ਸਾਡੀ ਸਰਕਾਰ ਨੇ ਪਾਇਆ, ਬਾਦਲ ਸਾਹਿਬ ਨੇ ਪਾਇਆ ਹੈ।

ਮਾਨਯੋਗ ਸਪੀਕਰ : ਬੈਠੋ ਜੀ, ਤੁਹਾਡਾ ਟਾਈਮ ਖਤਮ ਹੈ।

ਰਾਣਾ ਗੁਰਮੀਤ ਸਿੰਘ ਸੋਢੀ (ਬੈਠੇ-ਬੈਠੈ) : ਚਲੋ ਛੱਡੋ ਜੀ।

ਸਰਦਾਰ ਅਮਰਜੀਤ ਸਿੰਘ ਸਾਹੀ : ਬਿਲਕੁਲ ਛੱਡ ਦਿੰਦੇ ਹਾਂ ਜੀ। ਇਹ ਬਿਨਾਂ ਵਜ੍ਹਾ ਨਿੰਦਿਆ ਕਰਨੀ ਛੱਡ ਦੇਣ। ਜੇ ਇਹ ਬਿਨਾਂ ਵਜ੍ਹਾ ਕੰਡੈਮ ਕਰਨਾ ਛੱਡ ਦੇਣ ਤਾਂ ਬਿਲਕੁਲ ਛੱਡ ਦਿੰਦੇ ਹਾਂ। ਮੈਂ ਸਾਰਿਆਂ ਨੂੰ ਰਿਕੁਐਸਟ ਕਰਦਾ ਹਾਂ ਕਿ ਰਲ ਕੇ ਕੋਈ ਯੋਗਦਾਨ ਪਾਓ। ਸੋ ਅੰਤ ਵਿਚ ਮੈਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਵਲੋਂ ਪੇਸ਼ ਕੀਤੇ ਗਏ ਬਜਟ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਸਾਰੇ ਹਾਊਸ ਦੇ ਅੱਗੇ ਗੁਜ਼ਾਰਿਸ਼ ਕਰਦਾ ਹਾਂ ਕਿ ਸਰਬਸੰਮਤੀ ਨਾਲ ਇਕ ਜੁੱਟ ਹੋ ਕੇ ਇਸ ਬਜਟ ਨੂੰ ਪਾਸ ਕਰਨ। ਤੁਹਾਡਾ ਬਹੁਤ-ਬਹੁਤ ਧੰਨਵਾਦ।

ਮਾਨਯੋਗ ਸਪੀਕਰ : ਹਾਂ ਜੀ ਖੰਗੂੜਾ ਜੀ। ਤੁਹਾਡਾ ਟਾਈਮ 15 ਮਿੰਟ ਹੈ।

ਸਰਦਾਰ ਜਸਬੀਰ ਸਿੰਘ ਖੰਗੂੜਾ (ਕਿਲਾ ਰਾਏਪੁਰ) : ਸਰ ਮੈਂ 15 ਮਿੰਟ ਤੋਂ ਜ਼ਿਆਦਾ ਲਵਾਂਗਾ।

ਮਾਨਯੋਗ ਸਪੀਕਰ : ਮੈਂ ਇਸ ਤੋਂ ਜ਼ਿਆਦਾ ਨਹੀਂ ਦੇ ਸਕਦਾ ਕਿਉਂਕਿ ਮੇਰੇ ਕੋਲ ਇਹੀ ਤੁਹਾਡੀ ਪਾਰਟੀ ਵਲੋਂ ਆਇਆ ਹੈ।

ਸਰਦਾਰ ਜਸਬੀਰ ਸਿੰਘ ਖੰਗੂੜਾ : ਸਪੀਕਰ ਸਾਹਿਬ, ਐਫ.ਐਮ. ਸਾਹਿਬ ਨੇ ਇਸ ਸਾਲ ਵੀ ਬਜਟ ਪੇਸ਼ ਕੀਤਾ ਹੈ ਪਰ ਜਿਹੜਾ ਇਹ ਪਿਛਲੇ ਸਾਲਾਂ ਵਿਚ ਬਜਟ ਪੇਸ਼ ਕਰਦੇ ਰਹੇ ਹਨ, ਉਸ ਵਿਚ ਜੋ ਸਪਾਰਕ ਹੁੰਦੀ ਸੀ, ਉਹ ਇਸ ਵਾਰ ਮਿਸਿੰਗ ਸੀ। ਇਸ ਨਾਲ ਪਤਾ ਲੱਗ ਰਿਹਾ ਹੈ ਕਿ ਪਿਛਲੇ 3 ਸਾਲ ਦਾ ਪਰੈਸ਼ਰ ਇਨ੍ਹਾਂ ਤੇ ਟੈੱਲ (tell) ਕਰ ਰਿਹਾ ਹੈ। ਬਜਟ ਸੂਬੇ ਦੀ ਫਾਇਨਾਂਸ਼ਿਅਲ ਹੈਲਥ ਦਾ ਸਿੰਪਟਮ ਹੈ। ਬਜਟ ਰਾਹੀਂ ਸਾਨੂੰ ਪਤਾ ਲੱਗ ਜਾਂਦਾ ਹੈ ਕਿ ਸਟੇਟ ਤਰੱਕੀ ਕਰ ਰਹੀ ਹੈ ਜਾਂ ਨਹੀਂ ਔਰ ਜੇਕਰ ਇਸ ਬਜਟ ਨੂੰ ਆਪਾਂ ਦੇਖੀਏ ਤਾਂ ਇਸ ਤੋਂ ਪਤਾ ਲੱਗਦਾ ਹੈ ਕਿ ਸੂਬੇ ਦੀ ਪੱਲਸ ਬੜੀ ਕਮਜ਼ੋਰ ਹੈ, ਉੱਥੇ ਹੀ ਖੜ੍ਹੀ ਹੈ, ਇੰਪਰੂਵ ਨਹੀਂ ਕਰ ਰਹੀ। ਐਫ.ਐਮ. ਸਾਹਿਬ ਨੇ ਆਪਣਾ ਇਹ ਚੌਥਾ ਬਜਟ ਪੇਸ਼ ਕੀਤਾ ਹੈ। ਉਨ੍ਹਾਂ ਨੇ ਬਜਟ ਦੇ ਤੀਜੇ ਸਫੇ ਤੇ ਆਪ ਹੀ ਲਿਖ ਦਿੱਤਾ ਕਿ ਉਨ੍ਹਾਂ ਕੋਲ ਨਵਾਂ ਕੁਝ ਨਹੀਂ। ਇੰਗਲਿਸ਼ ਵਿਚ ਕਹਾਂ ਤਾਂ ਓਲਡ ਪ੍ਰੈਸਕ੍ਰਿਪਸ਼ਨਜ਼ ਹੀ ਹਨ। ਬੜੇ ਅਫਸੋਸ ਦੀ ਗੱਲ ਹੈ, ਸਪੀਕਰ ਸਾਹਿਬ, ਮੈਂ ਤਾਂ ਇਹ ਕਹਾਂਗਾ ਕਿ ਜੋ ਐਫ.ਐਮ. ਸਾਹਿਬ ਨੇ ਬਜਟ ਪੇਸ਼ ਕੀਤਾ ਹੈ, ਇਹ ਅਸਲੀ ਬਜਟ ਹੈ ਹੀ ਨਹੀਂ। ਜਿਹੜੇ ਬਜਟ ਵਿਚ ਤੁਸੀਂ ਦੇਖੋ ਕਿ ਇਨ੍ਹਾਂ ਨੇ 3 ਪੈਰਾਗ੍ਰਾਫ ਦਿੱਤੇ ਹਨ। ਐਡੀਸ਼ਨਲ ਰੈਵੀਨਿਊ ਮੋਬੇਲਾਈਜ਼ੇਸ਼ਨ ਦੇ ਬਾਰੇ। ਕੁਝ ਹਫਤੇ ਪਹਿਲਾਂ ਸੁਖਬੀਰ-ਕਾਲੀਆ ਰਿਪੋਰਟ ਨੇ ਜਿਹੜੇ ਰਿਸੋਰਸਿਜ਼ ਮੋਬੇਲਾਈਜ਼ ਕੀਤੇ ਹਨ, ਭਾਵੇਂ ਉਹ 2,000 ਕਰੋੜ ਰੁਪਏ ਜਾਂ 4,000 ਕਰੋੜ ਰੁਪਏ ਸਨ, ਅਸਲੀ ਬਜਟ ਤਾਂ ਉਹ ਸੀ। ਆਹ ਜਿਹੜਾ ਬਜਟ ਹੁਣ ਆਪਣੇ ਮੂਹਰੇ ਲਿਆਂਦਾ ਗਿਆ ਹੈ ਇਹ ਤਾਂ ਇਕ ਤਰ੍ਹਾਂ ਨਾਲ ਬਨਾਉਟੀ ਬਜਟ ਹੈ। ਕਿਉਂਕਿ ਸਰਕਾਰ ਦੀ ਡਿਊਟੀ ਬਣਦੀ ਹੈ ਕਿ ਜਦੋਂ ਵੀ ਕੋਈ ਸਿਗਨੀਫੀਕੈਂਟ ਰੈਵੀਨਿਊ ਇੰਪਲੀਕੇਸ਼ਨ ਆਉਂਦੀ ਹੈ, ਭਾਵੇਂ ਹੋਵੇ ਪੀ.ਆਈ.ਡੀ.ਬੀ. ਦਾ executive order ਜਿਸ ਦੇ ਰਾਹੀਂ ਇਨ੍ਹਾਂ ਨੇ

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਪੀ.ਆਈ.ਡੀ.ਬੀ. ਦੀ ਲੈਵੀ 1% ਤੋਂ 2% ਅਤੇ 3% ਤੱਕ ਅੱਗੇ ਕਰ ਦਿੱਤੀ ਹੈ, ਭਾਵੇਂ ਸੁਖਬੀਰ-ਕਾਲੀਆ ਰਿਪੋਰਟ ਹੋਵੇ, ਭਾਵੇਂ ਉਹ ਰਿਪੋਰਟ ਪੰਜਾਬ ਦੀ ਕੈਬਨਿਟ ਨੇ ਪ੍ਰਵਾਨ ਕੀਤੀ, ਇਸ ਤੇ ਸਰਕਾਰ ਦੀ ਡਿਊਟੀ ਬਣਦੀ ਹੈ ਕਿ ਜਿਹੜੇ ਵੱਡੇ ਫਾਇਨੈਂਸ਼ੀਅਲ ਇੰਪਲੀਕੇਸ਼ਨ ਦੇ ਮਸਲੇ ਹਨ, ਉਹ ਤੁਸੀਂ ਹਾਊਸ ਦੇ ਸਾਹਮਣੇ ਲੈ ਕੇ ਆਓ ਅਤੇ ਹਾਊਸ ਤੋਂ ਉਨ੍ਹਾਂ ਤੇ ਰੈਟਰੋਸਪੈਕਟਿਵ ਕਨਸੈਂਟ ਲੈਣ ਦੀ ਲੋੜ ਹੈ। ਜਿਹੜੇ ਸੁਖਬੀਰ-ਕਾਲੀਆ ਰਿਪੋਰਟ ਦੇ ਵਿਚ ਪੁਆਇੰਟ ਦਿੱਤੇ ਹਨ, ਉਨ੍ਹਾਂ ਦੇ ਪ੍ਰਤੀ ਇਨ੍ਹਾਂ ਦਾ ਬਜਟ ਟੋਟਲੀ ਸਾਇਲੈਂਟ ਹੈ। ਘੱਟ ਤੋਂ ਘੱਟ ਇਨ੍ਹਾਂ ਨੂੰ ਚਾਹੀਦਾ ਸੀ ਕਿ ਤੁਸੀਂ ਰਿਕਾਰਡ ਤਾਂ ਕਰ ਲਓ ਕਿ ਅਸੀਂ ਇਹ ਰੈਵੀਨਿਊ ਮੋਬੇਲਾਈਜ਼ੇਸ਼ਨ ਆਲਰੇਡੀ ਕਰ ਚੁੱਕੇ ਹਾਂ। ਸਪੀਕਰ ਸਾਹਿਬ, ਅਸੀਂ ਆਪੋਜ਼ੀਸ਼ਨ ਸਾਈਡ ਹਾਂ। ਮੈਂ ਆਪੋਜ਼ੀਸ਼ਨ ਦਾ ਬੁਲਾਰਾ ਹਾਂ। ਟ੍ਰੇਜ਼ਰੀ ਬੈਂਚਿੰਜ਼ ਨੇ ਹਮੇਸ਼ਾ ਹੀ ਪਾਜ਼ੇਟਿਵ ਪਿਕਚਰ ਪੇਸ਼ ਕਰਨੀ ਹੁੰਦੀ ਹੈ ਅਤੇ ਆਪੋਜ਼ੀਸ਼ਨ ਦੀ ਡਿਊਟੀ ਆਪੋਜ਼ ਕਰਨ ਦੀ ਹੁੰਦੀ ਹੈ... (ਵਿਘਨ)... ਕੋਈ ਬਿਜ਼ਨੈਸਮੈਨ ਕਰਜ਼ੇ ਵਿਚ ਫਸਿਆ ਹੋਇਆ ਹੋਵੇ ਤਾਂ ਇਹ ਉਸਦੇ ਚਿਹਰੇ ਤੋਂ ਪਤਾ ਨਹੀਂ ਲੱਗਦਾ ਕਿ ਉਹ ਤਰੱਕੀ ਕਰਦਾ ਹੈ ਜਾਂ ਤਰੱਕੀ ਨਹੀਂ ਕਰਦਾ। ਜੇਕਰ ਉਸਤੇ ਕਰਜ਼ਾ ਹੈ ਤਾਂ ਉਹ ਕਿੰਨਾ ਕੁ ਕਰਜ਼ਾ ਚੁੱਕੇਗਾ? ਆਖਿਰ ਤੇ ਗੱਲ ਉੱਥੇ ਪਹੁੰਚ ਜਾਂਦੀ ਹੈ ਜਦੋਂ ਸਾਰੇ ਸ਼ਹਿਰ ਵਿਚ ਰੌਲਾ ਪੈ ਜਾਂਦਾ ਹੈ, ਡੰਡ ਪੈ ਜਾਂਦੀ ਹੈ ਕਿ ਇਸ ਦੇ ਬਿਜ਼ਨੈਸ ਦਾ ਹਾਲ ਮਾੜਾ ਹੈ। ਸਪੀਕਰ ਸਾਹਿਬ, ਜੇਕਰ ਕਿਸੇ ਘਰ ਵਿਚ ਨਲਾਇਕ ਮੁੰਡਾ ਹੋਵੇ, ਲੜਕੀ ਵਾਲੇ ਰਿਸ਼ਤਾ ਕਰਨ ਆਉਣ ਅਤੇ ਮੁੰਡੇ ਵਾਲੇ ਦੇ ਪੇਰੈਂਟਸ ਜੋ ਮਰਜ਼ੀ ਕਹੀ ਜਾਣ ਕਿ ਸਾਡਾ ਮੁੰਡਾ ਏਨਾ ਪੜ੍ਹਿਆ ਲਿਖਿਆ ਹੈ, ਇਹ ਹੈ, ਉਹ ਹੈ, ਮੇਰਾ ਮਤਲਬ ਹੈ ਕਿ ਕਈ ਗੱਲਾਂ ਇਹੋ ਜਿਹੀਆਂ ਹੁੰਦੀਆਂ ਹਨ ਜਿਹੜੀਆਂ ਕਿ ਆਪਾਂ ਛੁਪਾਉਣਾ ਚਾਹੁੰਦੇ ਹਾਂ ਪਰ ਉਹ ਛੁਪੀਆਂ ਨਹੀਂ ਰਹਿ ਸਕਦੀਆਂ। ਅਸਲੀਅਤ ਇਹ ਹੈ ਕਿ ਜਿੰਨਾ ਚਿਰ ਆਪਾਂ ਐਡੀਸ਼ਨਲ ਰਿਸੋਰਸਿਜ਼ ਮੋਬੇਲਾਈਜ਼ ਨਹੀਂ ਕਰਦੇ ਉਨਾ ਚਿਰ ਆਪਣਾ ਸੂਬਾ, ਆਪਣਾ ਦੇਸ਼ ਤਰੱਕੀ ਨਹੀਂ ਕਰ ਸਕਦਾ। ਰਿਸੋਰਸਿਜ਼ ਕਿਹੜੇ ਹੁੰਦੇ ਹਨ, ਟੈਕਸਿਜ਼ ਅਤੇ ਨਾਨ ਟੈਕਸਿਜ਼ ਅਤੇ ਟੈਕਸਿਜ਼ ਦੇ ਵਿਚ ਸਭ ਤੋਂ ਵੱਡਾ ਕੰਪੋਨੈਂਟ ਕਿਹੜਾ ਹੁੰਦਾ ਹੈ, ਉਹ ਹੁੰਦਾ ਹੈ ਇਕਨਾਮਿਕ ਗ੍ਰੋਥ। ਸਪੀਕਰ ਸਾਹਿਬ, ਇਕਨਾਮਿਕ ਗ੍ਰੋਥ ਗੱਲਾਂਬਾਤਾਂ ਨਾਲ ਨਹੀਂ ਹੁੰਦੀ। ਸਪੀਕਰ ਸਾਹਿਬ, ਮੈਂ ਕਿਲਾ ਰਾਇਪੁਰ ਨੂੰ ਰੀਪ੍ਰੈਜ਼ੈਂਟ ਕਰਦਾ ਹਾਂ। ਮੈਨੂੰ ਪਤਾ ਹੈ ਕਿ ਜਿਹੜਾ ਬਿਜ਼ਨੈਸ ਹੈ ਉਹ ਕਾਨਫੀਡੈਂਸ ਤੇ ਚਲਦਾ ਹੈ ਅਤੇ ਬੈਂਕਿੰਗ ਜਿਹੜੀ ਹੈ ਉਹ ਟ੍ਰਸਟ ਤੇ ਚਲਦੀ ਹੈ। ਜਦੋਂ ਤੁਸੀਂ ਪੰਜਾਬ ਤੋਂ ਬਾਹਰ ਜਾਓ ਤਾਂ ਤੁਸੀਂ ਬਿਜ਼ਨੈਸਮੈਨ ਨੂੰ ਪੁੱਛਦੇ ਹੋ ਕਿ ਤੁਸੀਂ ਪੰਜਾਬ ਵਿਚ ਕਿਉਂ ਨਹੀਂ ਆਉਂਦੇ। ਉਹ ਦੱਸਦੇ ਹਨ ਕਿ ਪੰਜਾਬ ਵਿਚ ਨਾ ਆਉਣ ਦੇ ਕੀ ਕਾਰਨ ਹਨ। ਉਹ ਦਸਦੇ ਹਨ ਕਿ ਉਨ੍ਹਾਂ ਦਾ ਪੈਸਾ ਕਿਹੜੇ ਸੂਬਿਆਂ ਦੇ ਵਿਚ ਲੱਗ ਰਿਹਾ ਹੈ। ਸਪੀਕਰ ਸਾਹਿਬ, ਜੇਕਰ ਆਪਾਂ ਇਕਨਾਮਿਕ ਗ੍ਰੋਥ ਇੰਪਰੂਵ ਕਰਨੀ ਹੈ ਤਾਂ ਸਭ ਤੋਂ ਵੱਡੀ ਗੱਲ ਕਾਨਫੀਡੈਂਸ ਦੀ ਹੈ। ਕਾਨਫੀਡੈਂਸ ਵਾਲੇ ਪਾਸੇ ਜੇਕਰ ਮੈਂ ਗੱਲ ਕਰਾਂ ਤਾਂ ਅੱਜ ਪੰਜਾਬ ਕਾਨਫੀਡੈਂਸ ਵਿਚ ਇਕ favourable destination ਨਹੀਂ ਹੈ। ਕਿਉਂਕਿ ਅੱਜ ਇਹ ਇਕ ਧਾਰਨਾ ਬਣੀ ਹੋਈ ਹੈ ਕਿ ਜੇਕਰ

ਪੰਜਾਬ ਦੇ ਵਿਚ ਬਿਜ਼ਨੈਸ ਕਰੋਗੇ ਤਾਂ ਉਹ ਬਿਜ਼ਨੈਸ ਤੁਹਾਨੂੰ ਮਹਿੰਗਾ ਪਊਗਾ। ਨੰਬਰ 2 ਤੇ ਮੈਂ ਐਫ.ਐਮ. ਸਾਹਿਬ ਨੂੰ ਕਹੂੰਗਾ ਕਿ ਜੇਕਰ ਆਪਾਂ ਦੂਸਰੀਆਂ ਸਟੇਟਾਂ ਤੋਂ ਇੱਥੇ ਪੰਜਾਬ ਦੇ ਵਿਚ ਬਿਜ਼ਨੈਸ ਲੈ ਕੇ ਆਉਣਾ ਹੈ ਤਾਂ ਅੱਜ ਆਪਾਂ ਨੂੰ pro-business attitude ਅਡਾਪਟ ਕਰਨ ਦੀ ਲੋੜ ਹੈ। ਸਪੀਕਰ ਸਾਹਿਬ, ਅੱਜ ਉਹ ਜ਼ਮਾਨਾ ਗਿਆ ਕਿ ਜਦੋਂ ਇੰਡਸਟਰੀ ਦੇ ਕੈਪਟਨ ਲਾਈਨ ਲਗਾ ਕੇ ਮੁੱਖ ਮੰਤਰੀ ਨੂੰ ਮਿਲਣ ਲਈ ਵੇਟ ਕਰਦੇ ਹੁੰਦੇ ਸੀ। ਅੱਜ ਪੰਜਾਬ ਤੋਂ ਬਾਹਰ ਸਾਰੇ ਰਾਜਾਂ ਦੇ ਮੁੱਖ ਮੰਤਰੀ, ਇੰਡਸਟਰੀਜ਼ ਦੇ ਕੈਪਟਨ ਕੋਲ ਭੱਜੇ ਜਾਂਦੇ ਹਨ। ਪਰ ਪੰਜਾਬ ਦੇ ਵਿਚ ਕੀ ਹੈ, ਇਹ ਸੋਚਦੇ ਹਨ ਕਿ ਉਹ ਸਾਨੂੰ ਆ ਕੇ ਮਿਲਣ ਤਾਂ ਅਸੀਂ ਉਨ੍ਹਾਂ ਨਾਲ ਗੱਲ ਕਰਾਂਗੇ। ਸਪੀਕਰ ਸਾਹਿਬ, ਅੱਜ ਜ਼ਮਾਨਾ ਬਦਲ ਗਿਆ ਹੈ। ਲੋਕ ਕਹਿੰਦੇ ਹਨ ਕਿ ਪੰਜਾਬ ਦੇ ਵਿਚ ਬਿਜ਼ਨੈਸ ਕਰਨਾ ਮਹਿੰਗਾ ਹੈ। ਕਿਉਂਕਿ ਮੈਂ ਬਾਹਰ ਰਹਿੰਦਾ ਹਾਂ ਅਤੇ ਮੈਂ ਇੰਡਸਟਰੀਜ਼ ਦੇ ਕੈਪਟਨਜ਼ ਨੂੰ ਮਿਲਦਾ ਰਹਿੰਦਾ ਹਾਂ। ਉਹ ਸਾਨੂੰ ਦਸਦੇ ਹਨ ਕਿ ਸਾਡੇ ਤੇ ਇਕੱਲਾ ਬੋਝ ਹੀ ਨਹੀਂ ਪਾਇਆ ਜਾਂਦਾ, ਸਾਨੂੰ ਇਹ ਵੀ ਕਿਹਾ ਜਾਂਦਾ ਹੈ ਕਿ ਸਾਨੂੰ ਦੱਸੋ ਕਿ ਸਾਨੂੰ ** ਇਕਨਾਮਿਕ ਗ੍ਰੋਥ ਲਈ, ਆਪਾਂ ਨੂੰ pro-active business approach ਚਾਹੀਦੀ ਹੈ। ਪੰਜਾਬ ਦੀ ਜਿਹੜੀ ਪੁਲੀਟੀਕਲ ਲੀਡਰਸ਼ਿਪ ਹੈ...

**ਮਾਨਯੋਗ ਸਪੀਕਰ** : ਇਹ ਜਿਹੜੀ ** ਗੱਲ ਇਨ੍ਹਾਂ ਨੇ ਕਹੀ ਹੈ, ਇਹ ਐਕਸਪੰਜ ਕਰ ਦਿੱਤੀ ਜਾਵੇ।

**ਚੌਧਰੀ ਮੋਹਨ ਲਾਲ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਇਹ ਜਿਹੜੀ ਗੱਲ ਕਰ ਰਹੇ ਹਨ ਖੰਗੂੜਾ ਸਾਹਿਬ, ਬੇਨਤੀ ਹੈ ਕਿ ਇਹ ਕੋਈ ਇੱਕ ਬੰਦਾ ਪੇਸ਼ ਕਰ ਦੇਣ ਜਿਹੜਾ ਆ ਕੇ ਕਹੇ ਕਿ ਸਾਡੇ ਕੋਲੋਂ **

**ਮਾਨਯੋਗ ਸਪੀਕਰ** : ਉਹ ਮੈਂ ਪਹਿਲਾਂ ਕਹਿ ਦਿੱਤਾ ਹੈ। ਕਟਵਾ ਦਿੱਤਾ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਪ੍ਰਾਈਵੇਟਲੀ ਮੇਰੇ ਤੋਂ ਜੋ ਮਰਜ਼ੀ ਪੁੱਛ ਲੈਣਾ, ਮੈਂ ਇਨਫਰਮੇਸ਼ਨ ਦੇ ਦਿਆਂਗਾ। ਅੱਜ, ਸਪੀਕਰ ਸਾਹਿਬ, ਲੋੜ ਹੈ ਕਿ ਆਪਾਂ ਪੰਜਾਬ ਵਿਚ ਇੰਡਸਟਰੀ ਲੈ ਕੇ ਆਈਏ, ਆਪਾਂ ਨੂੰ ਲੋੜ ਹੈ ਕਿ ਆਪਾਂ ਬਾਹਰ ਜਾ ਕੇ ਕੰਪੇਨ ਕਰੀਏ। ਜਨਵਰੀ ਦੇ ਮਹੀਨੇ ਵਿਚ ਵਰਲਡ ਇਕਨਾਮਿਕ ਫੋਰਮ ਹੁੰਦਾ ਹੈ, ਅੱਜ ਤੱਕ ਨਾ ਮੁੱਖ ਮੰਤਰੀ ਸਾਹਿਬ, ਨਾ ਐਫ.ਐਮ. ਸਾਹਿਬ ਅਤੇ ਨਾ ਸੁਖਬੀਰ ਬਾਦਲ ਸਾਹਿਬ ਉੱਥੇ ਗਏ ਹਨ। ਇਨ੍ਹਾਂ ਦੀ ਡਿਊਟੀ ਬਣਦੀ ਸੀ ਕਿ ਇਨ੍ਹਾਂ ਦੇ ਮੈਂਬਰ World Economic Forum ਵਿਚ ਜਾ ਕੇ ਇੰਡਸਟਰੀਆਂ ਦੇ ਕੈਪਟਨਜ਼ ਨੂੰ ਮਿਲਦੇ। ਮੈਂ ਐਫ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਤਿੰਨ ਸਾਲ ਹੋ ਗਏ ਹਨ। ਪਿਛਲੇ ਤਿੰਨ ਸਾਲਾਂ ਵਿਚ 500 ਐਗਜ਼ੀਕਿਊਟਿਵਾਂ ਵਿਚੋਂ ਕਿੰਨੇ ਇਨ੍ਹਾਂ ਨੂੰ ਆ ਕੇ ਮਿਲੇ ਹਨ, ਮੈਂ ਤਾਂ ਕੋਈ

** Expunged as ordered by the Chair

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਵੇਖਿਆ ਨਹੀਂ। ਸਪੀਕਰ ਸਾਹਿਬ, policy stability ਦੀ ਗੱਲ ਆਈ ਹੈ। ਬਿਜ਼ਨੈਸਮੈਨਾਂ ਨੂੰ ਖਤਰਾ ਹੈ ਕਿ ਕਿਧਰੇ ਸਰਕਾਰ ਦੀ ਪਾਲਿਸੀ ਰਾਤੋ-ਰਾਤ ਨਾ ਬਦਲ ਜਾਵੇ, ਇਸ ਲਈ ਇੱਥੇ ਪੈਸਾ ਨਹੀਂ ਲਗਾਉਣਾ। ਸਭ ਤੋਂ ਵੱਡੀ ਗਲਤੀ ਸਰਕਾਰ ਨੇ ਇਹ ਕੀਤੀ ਕਿ ਜਦੋਂ ਇਲੈਕਸ਼ਨਾਂ ਹੋਣੀਆਂ ਸਨ ਤਾਂ ਸਾਡੀ ਸਰਕਾਰ ਨੇ 32 ਮੈਗਾ ਪ੍ਰੋਜੈਕਟ ਲਗਾਉਣ ਲਈ ਇਨੀਸ਼ੀਏਟਿਵ ਲਿਆ ਸੀ ਪਰ ਇਲੈਕਸ਼ਨਾਂ ਤੋਂ ਬਾਅਦ ਇਨ੍ਹਾਂ 32 ਮੈਗਾ ਪ੍ਰੋਜੈਕਟਾਂ ਦਾ ਹੀ change of land use ਬਦਲ ਕੇ ਕੈਂਸਲ ਕਰ ਦਿੱਤਾ ਗਿਆ। ਬਾਅਦ ਵਿਚ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਤਾਂ ਇਨ੍ਹਾਂ 32 ਪ੍ਰੋਜੈਕਟਾਂ ਵਿਚੋਂ 27 ਮੈਗਾ ਪ੍ਰੋਜੈਕਟਾਂ ਨੂੰ ਰੀ-ਇਨਸਟੇਟ ਕਰ ਦਿੱਤਾ ਗਿਆ। ਜਿਹੜੀਆਂ ਉਨ੍ਹਾਂ ਦੀਆਂ terms & conditions ਸਨ, ਉਹ ਬਿਲਕੁਲ ਪਹਿਲੇ ਵਾਲੀਆਂ ਹੀ ਸਨ। ਇਕ ਅੱਖਰ ਵੀ ਚੇਂਜ ਨਹੀਂ ਕੀਤਾ ਗਿਆ। ਮੁੜ ਕੇ ਉਹ ਸਾਰੇ ਪ੍ਰੋਜੈਕਟ ਰੀ-ਇਨਸਟੇਟ ਕਰ ਦਿੱਤੇ ਗਏ।

ਸਪੀਕਰ ਸਾਹਿਬ, ਪੰਜਾਬ ਵਿਚ ਇਨਵੈਸਟਮੈਂਟ ਕਰਨ ਵਾਸਤੇ ਲਾਅ ਐਂਡ ਆਰਡਰ ਦਾ ਮਾਹੌਲ ਵਧੀਆ ਹੋਣਾ ਬਹੁਤ ਜ਼ਰੂਰੀ ਹੈ ਪਰ ਪੰਜਾਬ ਵਿਚ ਕਿਤੇ ਸ਼ਿੰਗਾਰ ਸਿਨੇਮਾ ਬਲਾਸਟ, ਕਿਧਰੇ ਆਰ.ਡੀ.ਐਕਸ ਬਰਾਮਦ ਅਤੇ ਕੁਝ ਕੁ ਹਫਤਿਆਂ ਬਾਅਦ frequent riots and burns ਵਾਪਰਦੇ ਰਹਿੰਦੇ ਹਨ। ਮੈਂ ਐਫ.ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਇਕ ਵੀ ਇੰਸੀਡੈਂਟ ਚਾਹੇ ਉਹ ਮਰਡਰ ਦਾ ਹੋਵੇ, ਚਾਹੇ ਰਾਇਟਸ ਦਾ, ਚਾਹੇ ਐਕਸਪਲੋਜ਼ਨ ਦਾ ਹੋਵੇ, ਖਬਰਾਂ ਤਾਂ ਸਾਰੇ ਦੇਸ਼ ਵਿਚ ਪਹੁੰਚਦੀਆਂ ਹਨ। ਇਸ ਨਾਲ ਪੰਜਾਬ ਤੋਂ ਬਾਹਰਲਾ ਬਿਜ਼ਨੈਸਮੈਨ ਤਾਂ ਇਹੀ ਸੋਚਦਾ ਹੈ ਕਿ ਸੂਬੇ ਦਾ ਮਾਹੌਲ ਅੱਛਾ ਨਹੀਂ ਹੈ, ਅਸੀਂ ਪੈਸਾ ਕਿਉਂ ਲਾਈਏ। Business Economic Growth ਲਈ incentives & innovation ਦੀ ਲੋੜ ਹੈ। ਇਹ ਪਬਲਿਕ ਸੈਕਟਰ ਵਿਚ ਵੀ ਹੋ ਸਕਦੀ ਹੈ ਅਤੇ ਪ੍ਰਾਈਵੇਟ ਸੈਕਟਰ ਵਿਚ ਵੀ ਹੋ ਸਕਦੀ ਹੈ। ਪੰਜਾਬ ਵਿਚ ਤਾਂ ਕੇਵਲ ਇਕੋ ਹੀ ਗੱਲ ਰਹਿ ਗਈ ਹੈ ਕਿ ਕਿਸ ਤਰ੍ਹਾਂ ਪੰਜਾਬ ਰੋਡਵੇਜ਼ ਦੀ ਬੱਸ ਜਾਂ ਪੀ.ਆਰ.ਟੀ.ਸੀ. ਦੀ ਬੱਸ ਤੇ ਸਵਾਰੀ ਨੂੰ ਰੋਕਿਆ ਜਾਵੇ। Economic growth ਲਈ decisive bureaucracy ਬੈਠੀ ਹੈ। ਬੜੇ ਪੜ੍ਹੇ-ਲਿਖੇ ਅਫਸਰ ਬੈਠੇ ਹਨ। ਜੇਕਰ ਅਸੀਂ ਉਨ੍ਹਾਂ ਦੇ ਪ੍ਰੋਫੈਸ਼ਨਲਿਜ਼ਮ ਦੀ ਰਿਸਪੈਕਟ ਕਰਾਂਗੇ ਤਾਂ ਹੀ ਕੁਝ ਬਣ ਸਕਦਾ ਹੈ। ਇਹ ਮੌਜੂਦਾ ਸਰਕਾਰ ਬਿਊਰੋਕਰੇਸੀ ਨੂੰ intimidate ਕਰਦੀ ਹੈ। ਤੁਸੀਂ ਵੇਖਿਆ ਹੋਵੇਗਾ ਕਿ ਪੰਜਾਬ ਦਾ ** **

ਮਾਨਯੋਗ ਸਪੀਕਰ : ** ** ਕੇਸ ਦੀ ਇਨਵੈਸਟੀਗੇਸ਼ਨ ਚੱਲ ਰਹੀ ਹੈ, ਇਸ ਲਈ ਇਹ ਕੱਟ ਦਿਉ। ਜਿੰਨੀ ਦੇਰ ਤੱਕ ਕਿਸੇ ਕਨਕਲੂਜ਼ਨ ਤੇ ਨਹੀਂ ਪਹੁੰਚ ਜਾਂਦੇ, ਅਸੀਂ ਆਪਣੀ ਰਾਏ ਕਿਸ ਤਰ੍ਹਾਂ ਦੇ ਸਕਦੇ ਹਾਂ। ਇਹ ਤਾਂ ਇਨਵੈਸਟੀਗੇਸ਼ਨ ਏਜੰਸੀ ਨੇ ਦੱਸਣਾ ਹੈ ਕਿ ਉਹ ਕਸੂਰਵਾਰ ਹੈ ਜਾਂ ਨਹੀਂ। ਬਾਕੀ ਫਿਰ ਕੋਰਟ ਨੇ ਫੈਸਲਾ ਦੇਣਾ ਹੈ।

** Expunged as ordered by the Chair

ਸਰਦਾਰ ਜਸਬੀਰ ਸਿੰਘ ਖੰਗੂੜਾ : ਸਰ, ਤੁਹਾਡੀ ਗੱਲ ਮੈਂ ਮੰਨਦਾ ਹਾਂ। ਸਵਾਲ ਇਹ ਹੈ ਕਿ ਜੇਕਰ ਅਸੀਂ ਇਸੇ ਤਰ੍ਹਾਂ ਆਈ.ਏ.ਐਸ. ਅਤੇ ਆਈ.ਪੀ.ਐਸ. ਅਫਸਰਾਂ ਦੀ ਇੰਟੀਮੀਡੇਸ਼ਨ ਕਰਦੇ ਰਹੇ ਤਾਂ ਪੰਜਾਬ ਦੀ ਇਕਨਾਮਿਕ ਗ੍ਰੋਥ ਕਿਵੇਂ ਹੋਵੇਗੀ?

ਸਪੀਕਰ ਸਾਹਿਬ, ਪੰਜਾਬ ਦੀ ਇਕਨਾਮਿਕ ਗ੍ਰੋਥ ਕਰਾਉਣ ਵਾਸਤੇ ਐਨ.ਆਰ.ਆਈਜ਼ ਦੀ ਸਪੋਰਟ ਲੈਣ ਤੋਂ ਬਿਨਾਂ ਅਸੀਂ ਤਰੱਕੀ ਨਹੀਂ ਕਰ ਸਕਦੇ। ਪੰਜਾਬ ਤੋਂ ਬਾਹਰ ਅਤੇ ਦੇਸ਼ ਤੋਂ ਬਾਹਰ 30 ਲੱਖ ਪੰਜਾਬੀ ਬੈਠੇ ਹੋਏ ਹਨ। ਉਹ ਪੰਜਾਬ ਵਿਚ ਇਨਵੈਸਟ ਕਰਨ ਤੋਂ ਡਰਦੇ ਹਨ। ਅੱਜ ਦੀ ਤਰੀਕ ਵਿਚ ਜਦੋਂ ਉਨ੍ਹਾਂ ਨੂੰ ਜਾ ਕੇ ਮਿਲਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਇਨਵੈਸਟਮੈਂਟ ਕਰਨ ਤੋਂ ਡਰ ਲਗਦਾ ਹੈ। ਮੈਂ ਇਸ ਦੀ ਇਕ ਮਿਸਾਲ ਦੇਣਾ ਚਾਹੁੰਦਾ ਹਾਂ। ਸਾਡੀ ਸਰਕਾਰ ਨੇ ਅੰਮ੍ਰਿਤਸਰ ਇੰਟਰਨੈਸ਼ਨਲ ਹੋਟਲ ਪ੍ਰਾਈਵੇਟਾਈਜ਼ ਕੀਤਾ ਸੀ ਅਤੇ ਸਰਕਾਰ ਨੂੰ 51 ਕਰੋੜ ਰੁਪਿਆ ਉਸ ਹੋਟਲ ਦਾ ਮਿਲਿਆ। ਉਨ੍ਹਾਂ ਦੇ ਪ੍ਰੋਮੋਟਰ ਲੰਡਨ ਬੈਠੇ ਹਨ, ਇਕ ਇੱਟ ਚੁੱਕਣ ਲਈ ਤਿਆਰ ਨਹੀਂ। ਸ਼ਾਇਦ ਫਾਇਨਾਂਸ ਮਨਿਸਟਰ ਸਾਹਿਬ ਉਨ੍ਹਾਂ ਨੂੰ ਫੋਨ ਕਰ ਲੈਣ, ਮੈਂ ਉਨ੍ਹਾਂ ਦਾ ਇਨ੍ਹਾਂ ਨੂੰ ਨੰਬਰ ਦੇ ਦਿਆਂਗਾ, ਉਹ ਤੁਹਾਨੂੰ ਆਪਣੇ ਆਪ ਹੀ ਦੱਸ ਦੇਣਗੇ ਕਿ ਕਿਸ ਕਰਕੇ ਉਹ ਡਿਵੈਲਪ ਨਹੀਂ ਕਰ ਰਹੇ। ਸ਼ਾਇਦ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਤੁਸੀਂ ਵੀ ਥੋੜ੍ਹੀ ਬਹੁਤ ਆਪਣੀ ਪਾਲਿਸੀ ਅਮੈਂਡ ਕਰ ਲਵੋ।

ਸਪੀਕਰ ਸਾਹਿਬ, ਹੁਣ ਮੈਂ ਪਾਵਰ ਦੀ ਗੱਲ ਕਰਾਂਗਾ। ਇਕ ਤਾਂ ਟੈਕਨੀਕਲ ਗੱਲ ਹੈ ਕਿ ਹਰ ਸਾਲ ਫਾਈਨਾਂਸ ਮਨਿਸਟਰ ਸਾਹਿਬ, ਚੌਥੀ ਵਾਰ ਹੋ ਗਿਆ ਹੈ, ਜਿਹੜਾ ਬਿਜਲੀ ਬੋਰਡ ਦਾ ਕੈਪੀਟਲ ਐਕਸਪੈਂਡੀਚਰ ਹੈ, ਜਿਹੜਾ ਕਿ ਡਾਇਰੈਕਟ ਸਰਕਾਰ ਦਾ ਖਰਚਾ ਨਹੀਂ ਹੈ, ਇਹ ਉਸਨੂੰ ਐਨੂਅਲ ਪਲੈਨ ਵਿਚ ਲੈ ਕੇ ਆਉਂਦੇ ਹਨ, ਇਹ ਕਿਉਂ ਲੈ ਕੇ ਆਉਂਦੇ ਹਨ? ਪਿਛਲੇ ਸਾਲ 2600 ਕਰੋੜ ਰੁਪਿਆ ਔਰ ਇਸ ਸਾਲ 3000 ਕਰੋੜ ਰੁਪਿਆ, ਇਹ ਉਸ ਦਾ ਕੰਪੋਨੈਂਟ ਨਹੀਂ ਹੈ। ਕਿਉਂਕਿ ਇਹ ਐਨੂਅਲ ਪਲੈਨ ਦੀ ਫਿਗਰ ਵਧਾਕੇ ਦੱਸਣੀ ਚਾਹੁੰਦੇ ਹਨ? ਇਹ ਉਸਦੇ ਵਿਚ ਪੀ.ਐਸ.ਈ.ਬੀ., ਜਿਹੜੀ ਕਿ ਇਕ ਪਬਲਿਕ ਅੰਡਰਟੇਕਿੰਗ ਹੈ, ਉਸਦੀ ਫਿਗਰ ਜਾਣਬੁਝ ਕੇ ਲੈ ਕੇ ਆਉਂਦੇ ਹਨ ਜਿਹੜਾ ਕਿ ਠੀਕ ਪ੍ਰੋਸੀਜ਼ਰ ਨਹੀਂ ਹੈ। ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਇਨੀਸ਼ੀਏਟਿਵ ਲਿਆ (ਥੰਪਿੰਗ), ਜਿੱਥੇ ਸਰਕਾਰ ਨੇ ਵਧੀਆ ਕੰਮ ਕੀਤਾ, ਮੈਂ ਉਸ ਦਾ ਵੀ ਜ਼ਿਕਰ ਕਰਾਂਗਾ। ਪੰਜਾਬ ਸਰਕਾਰ ਨੇ ਪਾਵਰ ਜੈਨਰੇਸ਼ਨ ਦੇ ਕੰਮ ਲਈ ਇੰਨੀਸ਼ੀਏਟਿਵ ਲਿਆ ਹੈ, ਇਹ ਵਧੀਆ ਹੈ, ਬਿਜਲੀ ਦੀ ਲੋੜ ਵੀ ਹੈ। (ਥੰਪਿੰਗ), ਲੇਕਿਨ ਅਫਸੋਸ ਦੀ ਗੱਲ ਇਹ ਹੈ ਕਿ ਜਿਵੇਂ ਆਪਾਂ ਬਿਜਲੀ ਦੀ ਅਵੇਲੇਬਿਲਟੀ ਵਧਾਉਂਦੇ ਹਾਂ, ਇਕ ਲੀਨੀਅਰ ਰਿਲੇਸ਼ਨਸ਼ਿਪ ਹੈ, ਜਿਵੇਂ ਬਿਜਲੀ ਵੱਧਦੀ ਹੈ ਤਾਂ ਬਿਜਲੀ ਬੋਰਡ ਦੇ ਘਾਟੇ ਵੱਧਦੇ ਹਨ ਅਤੇ ਇਹ ਜਿਹੜੀ 5-6 ਹਜ਼ਾਰ ਮੈਗਾਵਾਟ ਦੀ ਗੱਲ ਕਰਦੇ ਹਨ ਕਿ ਏਨੀ ਬਿਜਲੀ ਹੋਰ ਜੈਨਰੇਟ ਹੋਵੇਗੀ, ਹੋ ਸਕਦਾ ਹੈ ਕਿ ਬਿਜਲੀ ਜੈਨਰੇਟ ਹੋ ਜਾਵੇ, ਲੇਕਿਨ, ਸਪੀਕਰ ਸਾਹਿਬ, ਜੇ ਅਸੀਂ ਬਿਜਲੀ ਬੋਰਡ ਦੀ ਐਫੀਸ਼ੈਂਸੀ ਇੰਪਰੂਵ ਨਾ ਕੀਤੀ ਤਾਂ ਜਿਹੜੇ ਅੱਜ ਦੀ ਤਰੀਕ ਵਿਚ 3000 ਕਰੋੜ ਰੁਪਏ

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਦੇ ਘਾਟੇ ਹਨ, ਇਹ 6000 ਕਰੋੜ ਰੁਪਏ ਤੱਕ ਪਹੁੰਚ ਜਾਣਗੇ ਅਤੇ ਇਹ ਬੋਝ ਆਪਾਂ ਕਿਸ ਤੇ ਪਾਵਾਂਗੇ, ਇਹ ਬੋਝ ਅਲਟੀਮੇਟਲੀ ਪੰਜਾਬ ਦੇ ਲੋਕਾਂ ਤੇ ਪਵੇਗਾ। ਸਪੀਕਰ ਸਾਹਿਬ, ਆਪਣੇ ਡਿਪਟੀ ਸੀ.ਐਮ. ਸਾਹਿਬ ਨੇ ਮੀਡੀਆ ਰਾਹੀਂ ਇਕ ਸਟੇਟਮੈਂਟ ਦਿੱਤੀ ਸੀ ਕਿ ਅਸੀਂ ਪੰਜਾਬ ਦੀ ਬਿਜਲੀ ਪੰਜਾਬ ਤੋਂ ਬਾਹਰ ਵੀ ਵੇਚਿਆ ਕਰਾਂਗੇ। ਪਰ ਅਸਲੀਅਤ, ਸਪੀਕਰ ਸਾਹਿਬ, ਇਹ ਹੈ ਕਿ ਪੰਜਾਬ ਬਿਜਲੀ ਬੋਰਡ ਦੀ ਐਫੀਸ਼ੈਂਸੀ ਇੰਪਰੂਵ ਕਰਨ ਤੋਂ ਬਿਨਾਂ ਆਪਣੇ ਕੋਲ ਪੈਸਾ ਬਿਜਲੀ ਲਈ ਨਹੀਂ ਆਉਣਾ, ਆਪਾਂ ਨੂੰ ਇਸ ਲਈ ਬਿਜਲੀ ਬਾਹਰ ਵੇਚਣੀ ਹੀ ਪੈਣੀ ਹੈ। ਡਿਪਟੀ ਸੀ.ਐਮ. ਸਾਹਿਬ ਇਸ ਸਮੇਂ ਹਾਊਸ ਵਿਚ ਨਹੀਂ ਬੈਠੇ, ਜਾਂ ਤਾਂ ਇਹ ਬਿਆਨ ਦੇਣ ਕਿ ਜਿੰਨਾ ਚਿਰ ਪੰਜਾਬ ਵਿਚ ਬਿਜਲੀ ਦਾ ਕੱਟ ਹੈ, ਅਸੀਂ ਇਕ ਯੂਨਿਟ ਵੀ ਬਿਜਲੀ ਬਾਹਰ ਨਹੀਂ ਵੇਚਾਂਗੇ। ਇਹ ਬਿਆਨ ਇਹ ਦੇ ਨਹੀਂ ਸਕਦੇ, ਕਿਉਂਕਿ ਅਸਲੀਅਤ ਇਨ੍ਹਾਂ ਨੂੰ ਵੀ ਪਤਾ ਹੈ। ਮੈਂ ਵਿੱਤ ਮੰਤਰੀ ਜੀ ਨੂੰ ਸੁਜੈਸ਼ਨ ਦੇਣੀ ਚਾਹੁੰਦਾ ਹਾਂ ਕਿ ਜਿਹੜੇ ਪ੍ਰੋਜੈਕਟ ਆਪਣੇ ਲਗ ਰਹੇ ਹਨ, ਭਾਵੇਂ ਤਲਵੰਡੀ ਸਾਬੋ ਦਾ ਹੈ, ਭਾਵੇਂ ਰਾਜਪੁਰੇ ਦਾ ਹੈ, ਭਾਵੇਂ ਗੋਇੰਦਵਾਲ ਸਾਹਿਬ ਦਾ ਹੈ, ਭਾਵੇਂ ਗਿੱਦੜਬਾਹੇ ਦਾ ਹੈ, ਉੱਥੇ ਜਿਹੜਾ ਪਾਵਰ ਜੈਨਰੇਟ ਕਰਨਾ ਹੈ, ਉਸ ਵਿਚ ਬੜੀ ਦਿੱਕਤ ਆ ਰਹੀ ਹੈ। ਬੜੀ ਇਨਵੈਸਟਮੈਂਟ ਦੀ ਲੋੜ ਹੈ। ਮੇਰੀ ਸੁਜੈਸ਼ਨ ਇਹ ਹੈ ਕਿ ਇਨ੍ਹਾਂ ਮੌਜੂਦਾ ਪਾਵਰ ਪ੍ਰੋਜੈਕਟਸ ਤੇ, ਇਮੀਜੀਏਟ ਫੈਸਿਲਟੀਜ਼ ਤੇ ਕਿਉਂ ਨਾ ਇੰਡਸਟਰੀਅਲ ਲੋਨ ਕਰੀਏਟ ਕੀਤੇ ਜਾਣ ਕਿਉਂਕਿ ਜਿਹੜੀ ਉੱਥੇ ਬਿਜਲੀ ਜੈਨਰੇਟ ਹੁੰਦੀ ਹੈ, ਜੇ ਉਸਨੂੰ ਦੂਰ ਭੇਜਾਂਗੇ ਤਾਂ ਉਸ ਨਾਲ 20-25% ਦਾ ਨੁਕਸਾਨ ਹੋ ਜਾਵੇਗਾ। ਜੇ ਆਪਣੇ ਪ੍ਰਾਈਵੇਟ ਬਿਜਲੀ ਪ੍ਰੋਡਿਊਸਰ ਨੂੰ ਇਹ ਹੱਕ ਦੇ ਦੇਈਏ ਕਿ ਇੱਥੇ ਤੁਸੀਂ ਬਿਜਲੀ ਜੈਨਰੇਟ ਕੀਤੀ ਹੈ ਅਤੇ ਅੱਧੇ ਕਿਲੋਮੀਟਰ ਤੇ ਬਿਜਲੀ ਦੇ ਦਿਓ ਅਤੇ ਤੁਸੀਂ ਆਪ ਪੈਸਾ ਕੁਲੈਕਟ ਕਰੋ ਤਾਂ ਫਿਰ ਤੁਸੀਂ ਦੇਖ ਸਕਦੇ ਹੋ ਕਿ ਪੰਜਾਬ ਦੀ ਇੰਡਸਟਰੇਲਾਈਜ਼ੇਸ਼ਨ ਕੈਟੇਲਾਈਜ਼ ਹੋ ਰਹੀ ਹੈ।

ਮਾਨਯੋਗ ਸਪੀਕਰ : ਖੰਗੂੜਾ ਜੀ, ਤੁਹਾਡਾ ਟਾਈਮ ਸਮਾਪਤ ਹੋ ਗਿਆ ਹੈ।

ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ) : ਹੁਣ ਤਾਂ ਚੰਗੀਆਂ ਸਲਾਹਾਂ ਆਉਣ ਲੱਗੀਆਂ ਹਨ, ਦੋ ਚਾਰ ਮਿੰਟ ਹੋਰ ਦੇ ਦਿਓ ਜੀ। (ਹਾਸਾ)

ਸਰਦਾਰ ਜਸਬੀਰ ਸਿੰਘ ਖੰਗੂੜਾ : ਸਪੀਕਰ ਸਾਹਿਬ, ਮੈਂ ਕਲੋਜ਼ ਕਰ ਰਿਹਾ ਹਾਂ, ਹੁਣ ਜਲਦੀ ਹੀ ਕਲੋਜ਼ ਕਰਾਂਗਾ ਜੀ। ਹੁਣ ਮੈਂ ਪੀ.ਆਈ.ਡੀ.ਬੀ. ਦੀ ਗੱਲ ਕਰਨੀ ਚਾਹੁੰਦਾ ਹਾਂ। ਪੀ.ਆਈ.ਡੀ.ਬੀ. ਨੇ ਬੜੇ grandeurs ਪ੍ਰੋਜੈਕਟਸ ਅਨਾਊਂਸ ਕੀਤੇ ਹਨ। ਸਪੀਕਰ ਸਾਹਿਬ, ਤੁਹਾਡੇ ਵਾਂਗੂ ਮੇਰਾ ਵੀ ਪੇਂਡੂ ਹਲਕਾ ਹੈ। ਪੀ.ਆਈ.ਡੀ.ਬੀ. ਦਾ ਮੇਰੇ ਹਲਕੇ ਤੇ ਇਕ ਰੁਪਿਆ ਵੀ ਅਸਰ ਨਹੀਂ ਹੋਇਆ। ਮੈਂ ਬਹੁਤ ਸਾਰੇ ਮੈਂਬਰ ਸਾਹਿਬਾਨ ਨਾਲ ਗੱਲ ਕੀਤੀ ਹੈ ਕਿ ਤੁਸੀਂ ਦੱਸੋ ਕਿ ਤੁਹਾਡੇ ਹਲਕੇ ਵਿਚ ਕੋਈ ਪੀ.ਆਈ.ਡੀ.ਬੀ. ਦਾ ਪ੍ਰੋਜੈਕਟ ਆਇਆ, ਤਾਂ ਉਹ ਕਹਿੰਦੇ ਕਿ ਨਹੀਂ ਆਇਆ। ਅਫਸੋਸ ਦੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਪੀ.ਆਈ.ਡੀ.ਬੀ. ਬੜੀ ਵਰਲਡ ਮੈਨੇਜਡ ਬਾਡੀ ਹੈ ਅਤੇ ਬੜੇ

ਵਧੀਆ ਅਫਸਰ ਲੱਗੇ ਹੋਏ ਹਨ ਪਰ ਉਸਦਾ ਜਿਹੜਾ ਪ੍ਰੋਗਰਾਮ ਹੈ ਉਹ ਟੋਟਲੀ ਅਰਬੇਨਾਈਜ਼ੇਸ਼ਨਲ ਹੈ, ਉਹ ਸ਼ਹਿਰੀ ਲੋਕਾਂ ਲਈ ਹੈ। ਜਦੋਂ ਆਪਾਂ ਗੱਲ ਕਰਦੇ ਹਾਂ ਤਾਂ ਉਹ ਕਹਿ ਦਿੰਦੇ ਹਨ ਕਿ ਅਸੀਂ ਪੀ.ਆਈ.ਡੀ.ਬੀ. ਰਾਹੀਂ ਸੜਕਾਂ ਬਣਾਵਾਂਗੇ, ਲੇਕਿਨ ਉਹ ਸੜਕਾਂ ਦੇ ਜਿਹੜੇ ਇੰਟਰਸਿਟੀ ਲਿੰਕਜ਼ਿਜ਼ ਬਣਦੇ ਹਨ, ਉਹ ਵੀ ਸ਼ਹਿਰੀ ਲੋਕਾਂ ਲਈ ਬਣਦੇ ਹਨ। ਫਾਈਨਾਂਸ ਮਨਿਸਟਰ ਸਾਹਿਬ, ਆਪਾਂ ਨੂੰ ਸੋਚਣਾ ਚਾਹੀਦਾ ਹੈ ਕਿ ਜਿਹੜੇ ਪੀ.ਆਈ.ਡੀ.ਬੀ. ਦੇ ਪ੍ਰੋਗਰਾਮ ਹਨ ਇਨ੍ਹਾਂ ਨੂੰ ਆਪਾਂ ਹੋਰ ਰੂਰਲ ਸੈਂਟਰਿਕ ਬਣਾਈਏ ਕਿਉਂਕਿ ਅਨ-ਵਾਇਏਬਲ ਪ੍ਰੋਜੈਕਟ ਜਿਹੜੇ ਹਨ, ਉਹ ਤਕਰੀਬਨ ਸਾਰੇ ਪੇਂਡੂ ਹਲਕਿਆਂ ਵਿਚ ਹਨ। ਮੈਂ ਮੁੜ-ਮੁੜ ਕੇ ਹਰ ਸਾਲ ਇਹੀ ਮੰਗ ਕਰਦਾ ਹਾਂ ਕਿ ਤੁਸੀਂ ਗੈਪ ਫੰਡਿੰਗ ਕਰੋ, ਪ੍ਰੋਜੈਕਟ ਆਈਡੈਂਟੀਫਾਈ ਕਰੋ, ਕਿਉਂ ਨਹੀਂ ਪੀ.ਆਈ.ਡੀ.ਬੀ. ਦੇ ਛੋਟੇ-ਛੋਟੇ ਪੀ.ਆਈ.ਡੀ.ਬੀ. ਗੈਪ ਫੰਡਿੰਗਜ਼ ਪ੍ਰੋਜੈਕਟ ਪੇਂਡੂ ਹਲਕਿਆਂ ਵਿਚ ਲੱਗ ਸਕਦੇ? ਅੱਜ ਦੀ ਤਰੀਕ ਵਿਚ ਪੀ.ਆਈ.ਡੀ.ਬੀ. ਨੂੰ ਜ਼ਿੰਮੇਂਵਾਰੀ ਦਿੱਤੀ ਗਈ ਹੈ ਕਿ ਜਿਹੜੇ ਪੰਜਾਬ ਸਰਕਾਰ ਨੇ ਐਸਟਸ ਡਿਸਪੋਜ਼ ਆਫ ਕਰਨੇ ਹਨ, ਉਹ ਪਹਿਲਾਂ ਪੀ.ਆਈ.ਡੀ.ਬੀ. ਨੂੰ ਟਰਾਂਸਫਰ ਕਰੇ। ਲੇਕਿਨ ਪਰਾਬਲਮ ਇਹ ਹੈ ਕਿ ਪੀ.ਆਈ.ਡੀ.ਬੀ. ਬਰੀਫ ਨਹੀਂ ਬਲਕਿ ਇਸ ਦਾ ਇਨਫਰਾਸਟਰਕਚਰ ਬਰੀਫ ਹੈ। ਜੇ ਅਸੀਂ ਪੀ.ਆਈ.ਡੀ.ਬੀ. ਦਾ ਰੋਲ ਲਿਕੁਡੇਸ਼ਨ ਤੱਕ ਲੈ ਕੇ ਜਾਣਾ ਹੈ ਤਾਂ ਇਸ ਦਾ ਨਾਂ ਬਦਲਣਾ ਪਵੇਗਾ ਅਤੇ ਉਸ ਦਾ ਨਾਂ ਹੋਵੇਗਾ ਪੰਜਾਬ ਪਬਲਿਕ ਐਸਟਸ ਲਿਕੁਡੇਸ਼ਨ ਬੋਰਡ।

ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਐਨ.ਆਰ.ਆਈਜ਼ ਬਾਰੇ ਜ਼ਿਕਰ ਕੀਤਾ ਸੀ। ਮੈਂ ਐਨ.ਆਰ.ਆਈਜ਼ ਪ੍ਰਾਪਰਟੀਜ਼ ਅਤੇ ਸਰਕਾਰ ਦੇ ਰੈਵੇਨਿਊ ਦੀ ਗੱਲ ਕੀਤੀ ਸੀ। ਬਾਹਰ 30 ਲੱਖ ਐਨ.ਆਰ.ਆਈਜ਼ ਬੈਠੇ ਹਨ। ਸਾਰੇ ਮੰਤਰੀ ਸਾਹਿਬਾਨ, ਐਮ.ਐਲ.ਏ. ਸਾਹਿਬਾਨ ਖਾਸ ਕਰਕੇ ਗਰਮੀਆਂ ਦੇ ਮੌਸਮ ਵਿਚ ਬਾਹਰ ਜਾਂਦੇ ਹਨ। ਬਹੁਤ ਸਾਰੇ ਐਨ.ਆਰ.ਆਈਜ਼ ਚਾਹੁੰਦੇ ਹਨ ਕਿ ਪੰਜਾਬ ਵਿਚ ਰੈਜ਼ੀਡੈਂਸ਼ੀਅਲ ਪ੍ਰਾਪਰਟੀ ਖਰੀਦੀਏ ਪਰ ਉਹ ਡਰਦੇ ਹਨ ਕਿ ਜੇ ਪ੍ਰਾਪਰਟੀ ਖਰੀਦ ਲਈ ਤਾਂ ਉਸ ਦੀ ਰਾਖੀ ਕੌਣ ਕਰੇਗਾ? ਐਨ.ਆਰ.ਆਈਜ਼ ਦੀ ਪ੍ਰਾਪਰਟੀਜ਼ ਦਾ ਰਖਵਾਲਾ ਪੰਜਾਬ ਸਰਕਾਰ ਬਣ ਸਕਦੀ ਹੈ। ਜੇ ਉਨ੍ਹਾਂ ਨੇ ਕੋਈ ਪ੍ਰਾਪਰਟੀ ਖਰੀਦਣੀ ਹੈ ਤਾਂ ਤੁਸੀਂ ਐਡੀਸ਼ਨਲ ਟੈਕਸ ਲਗਾ ਦਿਓ। ਤੁਸੀਂ ਭਾਵੇਂ 5% ਐਡੀਸ਼ਨਲ ਵੈਲਿਊ ਲੈ ਲਓ ਤੇ ਭਾਵੇਂ 10% ਐਡੀਸ਼ਨਲ ਵੈਲਿਊ ਲੈ ਲਓ ਪਰ ਉਨ੍ਹਾਂ ਨੂੰ ਵਿਸ਼ਵਾਸ ਦਿਵਾਓ ਕਿ ਜੇ ਕਿਸੇ ਕਾਰਨ ਉਨ੍ਹਾਂ ਦੀ ਪ੍ਰਾਪਰਟੀ ਕਿਸੇ ਹੋਰ ਦੇ ਕਬਜ਼ੇ ਵਿਚ ਆ ਜਾਂਦੀ ਹੈ ਜਾਂ ਉਨ੍ਹਾਂ ਨਾਲ ਠੱਗੀ ਹੋ ਜਾਂਦੀ ਹੈ ਤਾਂ ਉਸ ਲਈ ਸਰਕਾਰ ਜ਼ਿੰਮੇਂਵਾਰ ਹੋਵੇਗੀ।

**ਮਾਨਯੋਗ ਸਪੀਕਰ :** ਖੰਗੂੜਾ ਸਾਹਿਬ, ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਮੈਂ ਪੰਜਾਬ ਦੇ ਪੁੱਡਾ ਅਤੇ ਹਰਿਆਣੇ ਦੇ ਹੁੱਡਾ ਨੂੰ ਕੰਪੇਅਰ ਕਰਨਾ ਚਾਹੁੰਦਾ ਹਾਂ, ਮੁੜ-ਮੁੜ ਕੇ ਇਹ ਗੱਲ

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਆ ਰਹੀ ਹੈ। ਹਰਿਆਣੇ ਵਿਚ ਹੁੱਡਾ ਦਾ ਰੋਲ ਹੈ। ਜੋ ਰੈਵੀਨਿਊ ਹਰਿਆਣੇ ਵਿਚ ਸਰਕਾਰ ਲਈ ਹੁੱਡਾ ਰੇਜ਼ ਕਰ ਰਿਹਾ ਹੈ, ਉਸ ਹਿਸਾਬ ਨਾਲ ਪੰਜਾਬ ਰੇਜ਼ ਨਹੀਂ ਕਰ ਰਿਹਾ। ਪੰਜਾਬ ਨੇ ਸਾਰੇ ਹੀ ਹਥਿਆਰ ਕਾਲੋਨਾਈਜ਼ਰਜ਼ ਜਾਂ ਪ੍ਰਾਈਵੇਟ ਸੈਕਟਰ ਨੂੰ ਦੇ ਦਿੱਤੇ ਹਨ। ਪ੍ਰਾਈਵੇਟ ਸੈਕਟਰ ਗੇਨ ਕਰ ਰਿਹਾ ਹੈ ਔਰ ਸਰਕਾਰ ਦਾ ਨੁਕਸਾਨ ਹੋ ਰਿਹਾ ਹੈ। (ਘੰਟੀ) ਸਪੀਕਰ ਸਾਹਿਬ, ਮੈਂ ਜਲਦੀ ਹੀ ਵਾਈਂਡ ਅੱਪ ਕਰਾਂਗਾ। ਸਪੀਕਰ ਸਾਹਿਬ, ਫਾਇਨਾਂਸ ਮਨਿਸਟਰ ਜੀ ਨੇ ਅਗਲੇ ਸਾਲ ਆਪਣਾ ਪੰਜਵਾਂ ਬਜਟ ਪੇਸ਼ ਕਰਨਾ ਹੈ। ਪੰਜਵਾਂ ਬਜਟ ਪੇਸ਼ ਕਰਨ ਤੋਂ ਬਾਅਦ ਲੋਕਾਂ ਤੋਂ ਵੋਟਾਂ ਮੰਗਣੀਆਂ ਹਨ। ਫਾਈਨਾਂਸ ਮਨਿਸਟਰ ਸਾਹਿਬ ਦੇ ਪੰਜ ਬਜਟ ਲੋਕ ਕਿਵੇਂ ਯਾਦ ਰੱਖਣਗੇ? ਕੀ ਉਹ ਯਾਦ ਰੱਖਣਗੇ ਕਿ ਕੀ ਇਹ ਐਂਬੀਸ਼ੀਅਸ ਬਜਟ ਸਨ? ਕੀ ਇਨ੍ਹਾਂ ਨੇ ਅਗਰੈਸ੍ਿਵ ਟਾਰਗੈਟ ਸੈੱਟ ਕੀਤੇ?

**ਮਾਨਯੋਗ ਸਪੀਕਰ** : ਮੈਨੂੰ ਲੱਗਦਾ ਹੈ ਕਿ ਤੁਹਾਡਾ ਇੱਕ ਬੁਲਾਰਾ ਮੈਨੂੰ ਰੋਕਣਾ ਪਵੇਗਾ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਕੀ ਉਹ ਯਾਦ ਰੱਖਣਗੇ ਕਿ ਕੀ ਰਿਫਾਰਮਜ਼ ਬਜਟ ਵਿਚ ਸਨ? ਫਾਇਨਾਂਸ ਮਨਿਸਟਰ ਸਾਹਿਬ ਨੇ ਕੀ ਇਨੋਵੇਸ਼ਨ ਲਿਆਂਦੀ? ਕੀ ਇਨ੍ਹਾਂ ਨੇ ਟੈਕਨਾਲੋਜੀ ਵਰਤੀ? ਮੈਨੂੰ ਤਿੰਨ ਸਾਲ ਹੋ ਗਏ ਹਨ ਕਹਿੰਦੇ ਨੂੰ ਕਿ ਐਕਸਾਈਜ਼ ਅਤੇ ਸੇਲਜ਼ ਟੈਕਸ ਹਨ, ਉਨ੍ਹਾਂ ਨੂੰ ਤੁਸੀਂ ਰੀਅਲ ਟਾਈਮ ਤੇ ਐਂਟਰੀ ਕਿਉਂ ਨਹੀਂ ਪਾਉਂਦੇ। ਜਦੋਂ ਉਨ੍ਹਾਂ ਨੇ ਸੇਲ ਕੀਤੀ, ਜਦੋਂ ਉਨ੍ਹਾਂ ਨੇ ਪਰਚੇਜ਼ ਕੀਤੀ, ਆਨ ਲਾਈਨ ਐਂਟਰੀ ਕਰਨ। ਅੱਜ ਦੀ ਤਾਰੀਖ ਵਿਚ ਇਹ ਹੁੰਦਾ ਹੈ ਕਿ 50 ਲੱਖ ਰੁਪਿਆ ਤੁਹਾਡਾ ਟਰਨ ਓਵਰ ਹੈ...

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਸਿਰਫ ਦੋ ਮਿੰਟ ਪਲੀਜ਼।

**ਮਾਨਯੋਗ ਸਪੀਕਰ** : ਦੋ ਮਿੰਟ ਨਹੀਂ ਹਨ। ਤੁਸੀਂ ਬੈਠੋ। ਹੁਣ ਡਾਕਟਰ ਦਲਬੀਰ ਸਿੰਘ ਜੀ ਬੋਲਣਗੇ।

**ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮਾਨਯੋਗ ਵਿੱਤ ਮੰਤਰੀ ਜੀ ਵੱਲੋਂ ਹਾਊਸ ਵਿਚ ਪੇਸ਼ ਕੀਤੇ ਗਏ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਸਾਡੇ ਬਹੁਤ ਹੀ ਸੂਝਵਾਨ ਮੰਤਰੀ ਤੇ ਮਿਹਨਤੀ ਫਾਇਨਾਂਸ ਮਨਿਸਟਰ ਸਾਹਿਬ ਵੱਲੋਂ ਜੋ ਬਜਟ ਤਜਵੀਜ਼ਾਂ ਹਾਊਸ ਵਿਚ ਰੱਖੀਆਂ ਗਈਆਂ ਹਨ, ਉਨ੍ਹਾਂ ਨੇ ਹਰ ਸਾਲ ਦੀ ਤਰ੍ਹਾਂ ਪੰਜਾਬ ਦੇ ਮਾੜੇ ਹਾਲਾਤਾਂ ਨੂੰ ਬਿਹਤਰ ਬਣਾਉਣ ਲਈ, ਪੰਜਾਬ ਦੀ ਤਰੱਕੀ ਲਈ, ਪੰਜਾਬ ਦੀ ਸਸਟੇਨੇਬਲ

ਡਿਵੈਲਪਮੈਂਟ ਵਾਸਤੇ ਜੋ ਕੁਝ ਕੀਤਾ ਹੈ, ਉਨ੍ਹਾਂ ਦਾ ਵਿਵਰਣ ਰੱਖਦਿਆਂ ਹਾਊਸ ਵਿਚ ਜੋ ਬਜਟ ਪੇਸ਼ ਕੀਤਾ ਹੈ, ਇਸ ਨਾਲ ਪੰਜਾਬ ਦਾ ਬਹੁਤ ਹੀ ਮਾਣਮੱਤਾ ਤੇ ਸ਼ਾਨਦਾਰ ਇਤਿਹਾਸ ਬਣ ਜਾਵੇਗਾ। ਪੰਜਾਬ ਦੇ ਲੋਕਾਂ ਦੀ ਧਾਰਮਿਕ ਮਾਣ ਮਰਿਆਦਾ ਦੇ ਨਾਲ ਸਮਾਜਿਕ ਅਤੇ ਆਰਥਿਕ ਬਿਹਤਰੀ ਦਾ ਵੀ ਲੋਕਾਂ ਨੂੰ ਜਿੰਨਾ ਮਾਣ ਹਾਸਲ ਹੈ, ਉਸ ਬਾਰੇ ਵੀ ਬਜਟ ਸਪੀਚ ਦੇ ਮੁੱਢ ਵਿਚ ਜ਼ਿਕਰ ਕੀਤਾ ਹੈ।

ਮਾਨਯੋਗ ਸਪੀਕਰ : ਡਾਕਟਰ ਸਾਹਿਬ, ਤੁਹਾਡੇ ਦਸ ਮਿੰਟ ਹਨ।

ਡਾਕਟਰ ਦਲਬੀਰ ਸਿੰਘ : ਸਪੀਕਰ ਸਾਹਿਬ, 15 ਮਿੰਟ ਕਰ ਦਿਓ ਜੀ।

ਮਾਨਯੋਗ ਸਪੀਕਰ : ਜੋ ਮੇਰੇ ਕੋਲ ਆਇਆ ਹੈ, ਮੈਂ ਉਸ ਮੁਤਾਬਿਕ ਦੱਸ ਰਿਹਾ ਹਾਂ।

ਡਾਕਟਰ ਦਲਬੀਰ ਸਿੰਘ : ਚਲੋ ਠੀਕ ਹੈ ਜੀ। ਮਾਨਯੋਗ ਸਪੀਕਰ ਸਾਹਿਬ, ਮੈਂ ਜਿਹੜੇ ਪਿਛਲੇ ਤਿੰਨ ਸਾਲ ਦੇ ਵਿਚ ਪੰਜਾਬ ਸਰਕਾਰ ਨੇ ਫਾਇਨਾਂਸ ਡਿਪਾਰਟਮੈਂਟ ਦੇ ਵਿਚ ਕਹਿ ਲਈਏ ਜਾਂ ਪੰਜਾਬ ਦੇ ਵਿਚ ਜਿਹੜੀ ਫਾਈਨਾਂਸਿਜ਼ ਦੀ ਤਰੱਕੀ ਹੋਈ ਹੈ, ਜੋ ਵਿਵਰਣ ਆਏ ਹਨ, ਉਨ੍ਹਾਂ ਦਾ ਵੇਰਵਾ ਰੱਖ ਕੇ ਇਹ ਗੱਲ ਦੁਹਰਾਉਣਾ ਚਾਹੁੰਦਾ ਹਾਂ ਕਿ ਆਪੋਜ਼ੀਸ਼ਨ ਵਾਲੇ ਜੋ ਮਰਜ਼ੀ ਕਹੀ ਜਾਣ, ਇਸ ਬਜਟ ਸਪੀਚ ਨੂੰ ਰੱਦ ਕਰੀ ਜਾਣ, ਹੋਰ ਵੀ ਜੋ ਮਰਜ਼ੀ ਕੁਮੈਂਟਸ ਦੇਈ ਜਾਣ, ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਦੀ ਸਰਕਾਰ ਦਾ ਸਾਲ 2005-06 ਵਿਚ ਜੋ ਬਜਟ ਸੀ, ਉਹ ਸਿਰਫ 3557.86 ਕਰੋੜ ਰੁਪਏ ਦੀ ਐਨੂਅਲ ਪਲਾਨ ਸੀ। ਜਿਹੜੀ ਸਾਲ 2006-07 ਵਿਚ ਪਲਾਨ ਰੱਖੀ ਸੀ, ਉਹ ਸਿਰਫ 4000 ਕਰੋੜ ਰੁਪਏ ਦੀ ਪਲਾਨ ਸੀ, ਯਾਨੀ ਕਿ ਪਿਛਲੇ ਸਾਲ ਨਾਲੋਂ 12.44% ਵੱਧ ਸੀ। ਲੇਕਿਨ, ਮਾਨਯੋਗ ਸਪੀਕਰ ਸਾਹਿਬ, ਜਿਸ ਵੇਲੇ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਸਾਲ 2007-08 ਦੀ ਇਸ ਹਾਊਸ ਵਿਚ ਪਲਾਨ ਰੱਖੀ, ਉਹ ਐਨੂਅਲ ਪਲਾਨ 5111 ਕਰੋੜ ਰੁਪਏ ਦੀ ਸੀ ਅਤੇ ਜਦੋਂ ਸਾਲ 2008-09 ਵਿਚ ਰੱਖੀ ਗਈ, ਉਹ 6210 ਕਰੋੜ ਰੁਪਏ ਦੀ ਸੀ, ਭਾਵ ਕਿ 21.5% ਉਸ ਦੇ ਵਿਚ ਵਾਧਾ ਹੋਇਆ ਹੈ। ਇਸੇ ਤਰ੍ਹਾਂ ਹੀ ਸਾਲ 2009-10 ਦੀ ਜਿਹੜੀ ਐਨੂਅਲ ਪਲਾਨ ਸੀ, ਉਹ 8625 ਕਰੋੜ ਰੁਪਏ ਹੋਣ ਦੇ ਨਾਲ 39% ਦਾ ਵਾਧਾ ਸੀ ਔਰ ਜਿਹੜੀ ਹੁਣ ਸਾਲ 2010-11 ਦੀ ਬਜਟ ਤਜਵੀਜ਼ ਰੱਖੀ ਹੈ, ਉਸ ਦੇ ਵਿਚ ਪਲਾਨ ਸਾਈਜ਼ 9000 ਕਰੋੜ ਰੁਪਏ ਦਾ ਹੈ ਅਤੇ ਲਗਭਗ ਇਹ 45% ਦਾ ਵਾਧਾ ਹੈ। ਇਹ ਸੈਲਫ ਐਕਸਪਲੇਨੇਟਰੀ ਸਟੇਟਮੈਂਟ ਹੈ ਕਿ ਪੰਜਾਬ ਨੇ ਤਰੱਕੀ ਕੀਤੀ ਹੈ ਪਰ ਇਹ ਬਜਟ ਨੂੰ ਬਿਲਕੁੱਲ ਹੀ ਕੰਡੈਮ ਕਰੀ ਜਾਂਦੇ ਹਨ ਕਿ ਇਹ ਕੰਡੈਮਨੇਬਲ ਹੈ ਜਾਂ ਐਪਰੀਸ਼ੀਏਬਲ ਨਹੀਂ ਹੈ। ਮਾਨਯੋਗ ਸਪੀਕਰ ਸਾਹਿਬ, ਜੇ ਅੰਕੜਿਆਂ ਦੀ ਗੱਲ ਕਰੀਏ ਤਾਂ ਆਪਾਂ ਸਾਰੇ ਜਾਣਦੇ ਹਾਂ ਕਿ ਜਿਹੜਾ ਪੰਜਾਬ ਹੈ, ਇਸ ਦਾ ਜਿਹੜਾ ਮੁੱਢਲਾ ਸੈਕਟਰ ਹੈ, ਉਹ ਖੇਤੀਬਾੜੀ ਅਤੇ ਪਸ਼ੂ ਪਾਲਣ ਵਿਚ ਆਉਂਦਾ ਹੈ ਯਾਨੀ ਕਿ 30% ਇਸ ਦੇ ਵਿਚ ਸਾਡੇ ਪੰਜਾਬ ਦੀ ਇਨਕਮ ਹੁੰਦੀ ਹੈ। ਜੇ ਇਸ ਨੂੰ ਆਪਾਂ ਦੇਸ਼ ਦੇ ਨਾਲ ਕੰਪੇਅਰ

[ ਡਾਕਟਰ ਦਲਬੀਰ ਸਿੰਘ ]

ਕਰੀਏ ਤਾਂ ਕੌਮੀ ਉਤਪਾਦਨ ਸਾਲ 2008-09 ਦਾ 19% ਹੋਇਆ ਅਤੇ ਪੰਜਾਬ ਦਾ ਉਤਪਾਦਨ 30% ਹੋਇਆ ਹੈ, ਯਾਨੀ ਕਿ ਹਿੰਦੁਸਤਾਨ ਦਾ 1.8% ਔਰ ਸਾਡੇ ਪੰਜਾਬ ਦਾ 3.4% ਪਿਛਲੇ ਸਾਲ ਤੋਂ ਵੱਧ ਉਤਪਾਦਨ ਹੋਇਆ ਹੈ। ਇਸੇ ਤਰ੍ਹਾਂ ਹੀ ਜਿਹੜਾ 2009-10 ਦਾ ਸਾਲ ਸੀ, ਉਹ ਐਸਟੀਮੇਟਸ ਚੈੱਕ ਕੀਤੇ ਸੀ, ਉਹ ਇੱਕ ਪ੍ਰਤੀਸ਼ਤ ਭਾਰਤ ਦਾ ਸੀ ਲੇਕਿਨ ਪੰਜਾਬ ਦਾ ਜਿਹੜਾ ਹੈ, ਉਹ 3.74 ਹੋਣ ਦੀ ਉਮੀਦ ਹੈ, ਯਾਨੀ ਕਿ ਇਹ ਪਿਛਲੇ ਸਾਲ ਨਾਲੋਂ ਇੰਨਾ ਜ਼ਿਆਦਾ ਹੋ ਰਿਹਾ ਹੈ। ਇਸੇ ਤਰ੍ਹਾਂ ਹੀ ਜੇ ਆਪਾਂ ਸੈਕੰਡਰੀ ਸੈਕਟਰ ਵਿਚ ਜਾਈਏ, ਉਸ ਦੇ ਵਿਚ ਪਿਛਲੇ ਸਾਲ, ਯਾਨੀ 2008-09 ਦਾ ਸਾਰੇ ਮੁਲਕ ਦਾ ਜਿਹੜਾ ਉਤਪਾਦਨ ਸੀ, ਉਹ 23.48% ਸੀ ਅਤੇ ਪੰਜਾਬ ਦਾ 26% ਹੋਇਆ ਹੈ, ਯਾਨੀ ਕਿ ਸਾਰੇ ਹਿੰਦੁਸਤਾਨ ਦਾ ਵਾਧਾ 4% ਸੀ ਔਰ ਪੰਜਾਬ ਦਾ 8% ਪਹਿਲਾਂ ਨਾਲੋਂ ਵਾਧਾ ਹੋਇਆ ਹੈ। ਇਸੇ ਤਰ੍ਹਾਂ ਹੀ ਸਾਲ 2009-10 ਦਾ ਜਿਹੜਾ ਐਡਵਾਂਸ ਐਸਟੀਮੇਟ ਸੀ, ਉਸ ਦੇ ਵਿਚ ਹਿੰਦੁਸਤਾਨ ਦਾ 8.11% ਵਿਕਾਸ ਦਰ ਅਤੇ ਸਾਡੀ ਪੰਜਾਬ ਦੀ 8.41% ਵਾਧਾ ਹੋਣ ਦੀ ਉਮੀਦ ਸੀ। ਇਸੇ ਤਰ੍ਹਾਂ ਹੀ ਸਾਲ 2008-09 ਦਾ ਤਾਮੀਰੀ ਸੈਕਟਰ ਦਾ ਜੋ ਸਾਰੇ ਹਿੰਦੁਸਤਾਨ ਦਾ ਵਿਕਾਸ ਰਿਹਾ ਹੈ, ਉਹ 5.9% ਹੈ ਅਤੇ ਪੰਜਾਬ ਦਾ 9.7% ਹੈ। ਜੇ ਆਪਾਂ ਟਰਸ਼ਰੀ ਸੈਕਟਰ ਦੀ ਗੱਲ ਕਰੀਏ, ਜਿਸ ਵਿਚ ਬੈਂਕਿੰਗ ਆ ਜਾਂਦਾ ਹੈ, ਸਰਵਿਸਿਜ਼, ਟਰਾਂਸਪੋਰਟ ਅਤੇ ਹੋਰ ਸੈਰ-ਸਪਾਟਾ ਮਹਿਕਮੇ ਆਉਂਦੇ ਹਨ, ਉਸ ਵਿਚ ਸਾਰੇ ਹਿੰਦੁਸਤਾਨ ਦਾ ਜਿਹੜਾ ਉਤਪਾਦ ਸੀ, ਉਹ 58.28% ਸੀ ਅਤੇ ਇਸ ਸੈਕਟਰ ਵਿਚ 43.91% ਪੰਜਾਬ ਦਾ ਕੁੱਲ ਉਤਪਾਦਨ ਹੋਇਆ ਹੈ, ਯਾਨੀ ਕਿ ਸਾਲ 2008-09 ਵਿਚ ਸਾਰੇ ਦੇਸ਼ ਦਾ ਪਿਛਲੇ ਸਾਲ ਨਾਲੋਂ 9.67% ਵੱਧ ਹੋਇਆ ਹੈ। ਯਾਨੀ ਕਿ ਸਾਲ 2008-09 ਦੇ ਵਿਚ ਜਿਹੜਾ ਸਾਰੇ ਦੇਸ਼ ਦਾ ਹੈ ਉਹ ਪਿਛਲੇ ਸਾਲ ਨਾਲੋਂ 9.67% ਦਾ ਵਾਧਾ ਹੋਇਆ ਹੈ ਅਤੇ ਪੰਜਾਬ ਦਾ 7.56% ਵਾਧਾ ਹੋਇਆ ਹੈ। ਜਿਹੜੇ ਹੁਣ ਇਸ ਖੇਤਰ ਦੇ ਐਡਵਾਂਸ ਐਸਟੀਮੇਟਸ ਆਏ ਹਨ ਉਹ ਸਾਰੇ ਭਾਰਤ ਦਾ 8.7% ਹੈ ਅਤੇ ਸਾਡੇ ਪੰਜਾਬ ਦਾ 7.6% ਹੈ। ਇਸ ਤੋਂ ਆਪਾਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਵਾਕਿਆ ਹੀ ਪੰਜਾਬ ਤਰੱਕੀ ਦੀ ਰਾਹ ਉੱਤੇ ਹੈ ਅਤੇ ਜੋ ਆਪੋਜ਼ੀਸ਼ਨ ਕਹਿੰਦੀ ਹੈ ਕਿ ਪੰਜਾਬ ਪਿਛਾਂਹ ਨੂੰ ਜਾ ਰਿਹਾ ਹੈ ਇਹ ਬਿਲਕੁਲ ਗਲਤ ਹੈ। ਅੱਗੇ ਜੇਕਰ ਆਪਾਂ ਘਰੇਲੂ ਉਤਪਾਦਨ ਦੀ ਗੱਲ ਕਰੀਏ ਤਾਂ ਇਹ ਸਾਲ 2008-09 ਦੇ ਵਿਚ ਇੱਕ ਲੱਖ 65 ਹਜ਼ਾਰ 804 ਕਰੋੜ ਰੁਪਏ ਦਾ ਸੀ ਅਤੇ ਸਾਲ 2009-10 ਦੇ ਵਿਚ 1 ਲੱਖ 92 ਹਜ਼ਾਰ 364 ਕਰੋੜ ਰੁਪਏ ਦਾ ਹੋ ਗਿਆ ਹੈ। ਇਹ ਜਿੰਨਾ ਵੱਡਾ ਵਾਧਾ ਹੋਇਆ ਹੈ, ਇਹ ਦਸਦਾ ਹੈ ਕਿ ਜਿਹੜੇ ਸਾਡੇ ਪਰਪੋਜ਼ਲਜ਼ ਸਨ, ਜਿਹੜਾ ਕੰਮ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਕੀਤਾ ਹੈ ਉਹ ਵਾਕਿਆ ਹੀ ਫਰੂਟਫੁੱਲ ਰਿਹਾ ਹੈ ਅਤੇ ਪੰਜਾਬ ਤਰੱਕੀ ਦੀ ਰਾਹ ਉੱਤੇ ਜਾ ਰਿਹਾ ਹੈ। ਇਸੇ ਤਰ੍ਹਾਂ ਜੇਕਰ ਆਪਾਂ ਪਰ ਕੈਪਿਟਾ ਇਨਕਮ ਦੇ ਬਾਰੇ ਅੰਦਾਜ਼ਾ ਲਗਾਈਏ ਤਾਂ ਉੱਥੇ ਪੰਜਾਬ ਦੇ ਵਿਚ 15% ਦਾ ਵਾਧਾ ਹੋਇਆ ਹੈ। ਮਾਨਯੋਗ ਸਪੀਕਰ ਸਾਹਿਬ, ਆਪੋਜ਼ੀਸ਼ਨ ਵਾਲਿਆਂ ਨੇ ਬੜਾ ਕ੍ਰਿਟੀਸਿਜ਼ਮ ਕੀਤਾ ਹੈ। ਸਰਦਾਰ ਲਾਲ ਸਿੰਘ ਹੋਰਾਂ ਨੂੰ ਇਸ ਬਜਟ ਸਪੀਚ ਨੂੰ ਬਜਟ ਸਪੀਚ ਆਖਣ ਦੇ ਵਿਚ ਸ਼ਰਮ

ਆਉਂਦੀ ਰਹੀ ਹੈ। ਉਹ ਇਸ ਨੂੰ ਕੇਵਲ ਇਕ ਡਾਕੂਮੈਂਟ, ਡਾਕੂਮੈਂਟ ਹੀ ਕਹੀ ਗਏ। ਸੋ, ਇਹ ਜਿਹੜੀ ਪ੍ਰੰਪਰਾ ਹੈ ਇਹ ਇਸ ਤਰ੍ਹਾਂ ਦੀ ਨਹੀਂ ਹੋਣੀ ਚਾਹੀਦੀ। ਇਹ ਸਰਕਾਰ ਚੱਲ ਰਹੀ ਹੈ ਅਤੇ ਇਸ ਤੋਂ ਪਹਿਲਾਂ ਤੁਹਾਡੀ ਵੀ ਸਰਕਾਰ ਚਲਦੀ ਰਹੀ ਹੈ। ਸਪੀਕਰ ਸਾਹਿਬ, ਪਿਛਲੇ ਤਿੰਨ ਸਾਲਾਂ ਦੇ ਜੋ ਅੰਕੜੇ ਦਸਦੇ ਹਨ ਉਨ੍ਹਾਂ ਅਨੁਸਾਰ ਪੰਜਾਬ ਦੇ ਵਿਚ ਹਰ ਕੰਮ ਵਿਚ ਵਾਧਾ ਹੋਇਆ ਹੈ, ਸੂਬਾ ਅਗਾਂਹ ਨੂੰ ਵਧਿਆ ਹੈ। ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਬਿਜਲੀ ਦੇ ਖੇਤਰ ਵਿਚ 35% ਟੋਟਲ ਪਲਾਨ ਦੇ ਪੈਸੇ ਰੱਖੇ ਹਨ। ਇਹ ਕੋਈ ਨਿੱਕੀ ਜਿਹੀ ਗੱਲ ਨਹੀਂ ਹੈ। ਜਦੋਂ ਤੁਸੀਂ ਆਪਣੇ ਪਿਛਲੇ ਸਾਲ ਦੇ ਬਜਟ ਪੇਸ਼ ਕੀਤੇ ਸਨ, ਉਹ ਮੈਂ ਤੁਹਾਡੇ ਪੰਜੇ ਬਜਟ ਲਿਆਂਦੇ ਹੋਏ ਹਨ, ਉਨ੍ਹਾਂ ਦੇ ਬਾਰੇ ਵੀ ਮੈਂ ਦੱਸ ਦੇਵਾਂਗਾ।

ਇਸੇ ਤਰ੍ਹਾਂ ਐਜੂਕੇਸ਼ਨ ਦੇ ਵਿਚ 25% ਪਿਛਲੇ ਸਾਲ ਦੇ ਨਾਲੋਂ ਇਨਕਰੀਜ਼ ਕੀਤਾ ਗਿਆ ਹੈ। ਇਰੀਗੇਸ਼ਨ ਦੇ ਵਿਚ 18% ਇਨਕਰੀਜ਼ ਕੀਤਾ ਗਿਆ ਹੈ ਅਤੇ ਜਿਹੜੇ ਸਾਡੇ ਗਰੀਬ ਭਰਾ ਹਨ, ਜਿਹੜੀ ਐਸ.ਸੀ. ਸਬ ਪਲਾਨ ਹੈ ਉਸ ਦੇ ਵਾਸਤੇ 29% ਟੋਟਲ ਪਲਾਨ ਦਾ ਰੱਖਿਆ ਹੈ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਅੱਜ ਪੰਜਾਬ ਮੁੜ ਤਰੱਕੀ ਦੀਆਂ ਲੀਹਾਂ ਉੱਤੇ ਜਾ ਰਿਹਾ ਹੈ ਅਤੇ ਉਹ ਦਿਨ ਦੂਰ ਨਹੀਂ ਹੈ ਜਿਸ ਦਿਨ ਪੰਜਾਬ ਦੁਬਾਰਾ ਤੋਂ ਨੰਬਰ ਇਕ ਸੂਬਾ ਹੋਵੇਗਾ। ਸੋ, ਇਸ ਦੇ ਲਈ ਮੈਂ ਧੰਨਵਾਦੀ ਹਾਂ ਅਤੇ ਆਪਣੇ ਕਾਬਲ ਫਾਈਨਾਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਅਤੇ ਸਾਡੇ ਬਹੁਤ ਹੀ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ, ਜਿਨ੍ਹਾਂ ਦੀ ਰਹਿਨੁਮਾਈ ਦੇ ਹੇਠਾਂ ਇਹ ਕੰਮ ਹੋ ਰਿਹਾ ਹੈ, ਇਨ੍ਹਾਂ ਦੇ ਚੰਗੇ ਨਤੀਜੇ ਸਾਹਮਣੇ ਆ ਰਹੇ ਹਨ। ਇਸ ਤਰ੍ਹਾਂ ਜੇਕਰ ਆਪਾਂ ਅਰਥਚਾਰੇ ਦੀ ਵਿਕਾਸ ਦਰ ਦੇ ਬਾਰੇ ਗੱਲ ਕਰੀਏ ਤਾਂ ਜਿਹੜੀ ਸਾਲ 2002 ਤੋਂ 2007 ਤੱਕ ਦਸਵੀਂ ਪੰਜ ਸਾਲਾ ਪਲਾਨ ਸੀ, ਉਸ ਦੇ ਵਿਚ ਕੌਮੀ ਅਰਥਚਾਰੇ ਦੀ ਵਿਕਾਸ ਦਰ 7.8% ਸੀ ਅਤੇ ਪੰਜਾਬ ਦੀ 5.11% ਸੀ ਲੇਕਿਨ ਜਿਹੜੀ ਸਾਲ 2007-12 ਤੱਕ 11ਵੀਂ ਪੰਜ ਸਾਲਾ ਯੋਜਨਾ ਹੈ, ਉਸ ਦੇ ਵਿਚ ਕੌਮੀ ਅਰਥਚਾਰੇ ਦੀ ਵਿਕਾਸ ਦਰ 9% ਦਾ ਮਨਸੂਬਾ ਬਣਾਇਆ ਗਿਆ ਹੈ ਅਤੇ ਪੰਜਾਬ ਦੇ ਵਿਚ ਇਸ ਦੀ ਵਿਕਾਸ ਦਰ 5.9% ਦੀ ਉਮੀਦ ਰੱਖੀ ਗਈ ਹੈ।

ਮਾਨਯੋਗ ਸਪੀਕਰ : ਤੁਹਾਡਾ ਇੱਕ ਮਿੰਟ ਰਹਿ ਗਿਆ ਹੈ।

ਡਾਕਟਰ ਦਲਬੀਰ ਸਿੰਘ : ਪੰਜਾਬ ਦੀ ਵਿਕਾਸ ਦਰ ਯੋਜਨਾ ਕਮਿਸ਼ਨ ਦੇ ਅੰਦਾਜ਼ਿਆਂ ਤੋਂ ਜ਼ਿਆਦਾ ਵੱਧ ਰਹੀ ਹੈ, ਜਿਵੇਂ ਪੰਜਾਬ ਦੇ ਅਰਥਚਾਰੇ ਦਾ ਆਪਾਂ ਵਿਕਾਸ ਦੇਖੀਏ ਤਾਂ ਸਾਲ 2007-08 ਦੇ ਵਿਚ ਕੌਮੀ ਦਰ ਮਹਿਜ਼ 9% ਸੀ ਅਤੇ ਪੰਜਾਬ ਦਾ 6.9% ਸੀ। ਇਸ ਤਰ੍ਹਾਂ 2008-09 ਦੇ ਵਿਚ ਭਾਰਤ ਦਾ 6.7% ਅਤੇ ਪੰਜਾਬ ਦਾ 6.4% ਸੀ, ਸਾਲ 2009-10 ਦਾ ਜਿਹੜਾ ਹੈ ਉਹ ਭਾਰਤ ਦਾ 7.2% ਤੇ ਪੰਜਾਬ ਦਾ 6.7% ਹੋ ਗਿਆ ਹੈ। ਇਸ ਲਈ ਆਪਾਂ ਇਹ ਕਹਿ ਸਕਦੇ ਹਾਂ ਕਿ ਇਹ ਅੰਕੜੇ ਇੰਡੀਕੇਟ ਕਰਦੇ ਹਨ ਕਿ ਪੰਜਾਬ ਨੂੰ ਫਿਰ ਤੋਂ ਤਰੱਕੀ ਦੀਆਂ ਲੀਹਾਂ ਦੇ ਉੱਤੇ ਲਿਆਉਣ ਲਈ ਜੋ ਉਪਰਾਲੇ ਸਾਡੇ

[ ਡਾਕਟਰ ਦਲਬੀਰ ਸਿੰਘ ]

ਮਾਨਯੋਗ ਵਿੱਤ ਮੰਤਰੀ ਜੀ ਕਰ ਰਹੇ ਹਨ, ਉਨ੍ਹਾਂ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਉਤਨੀ ਥੋੜ੍ਹੀ ਹੈ। ਇਸ ਦੇ ਬਾਰੇ ਆਪੋਜੀਸ਼ਨ ਵਾਲੇ ਕੁਝ ਕਹੀ ਜਾਣ। ਦੋ-ਚਾਰ ਗੱਲਾਂ ਆਪੋਜੀਸ਼ਨ ਪਾਰਟੀ ਵਾਲਿਆਂ ਨੇ ਇੱਥੇ ਕਹੀਆਂ ਹਨ ਅਤੇ ਜਿਸ ਤਰ੍ਹਾਂ ਕੱਲ੍ਹ ਸਰਦਾਰ ਸਾਧੂ ਸਿੰਘ ਜੀ ਬੋਲ ਰਹੇ ਸਨ ਕਿ ਐਸ.ਸੀ., ਬੀ.ਸੀ. ਵਰਗਾਂ ਦੇ ਜਿਹੜੇ ਤਰਾ ਹਨ, ਉਨ੍ਹਾਂ ਦੇ ਵਾਸਤੇ ਕੋਈ ਬਜਟ ਨਹੀਂ ਰੱਖਿਆ ਗਿਆ ਜਦ ਕਿ ਐਸ.ਸੀ. ਸਬ ਪਲਾਨ ਦੇ ਵਿਚ 29% ਰੱਖਿਆ ਗਿਆ ਹੈ। ਇਸੇ ਤਰ੍ਹਾਂ ਹੀ, ਆਪੋਜੀਸ਼ਨ ਦੇ ਬੁਲਾਰੇ ਨੇ ਕਿਹਾ ਹੈ ਕਿ ਪੰਜਾਬ ਦੀ ਇੰਡਸਟਰੀ ਰੂਲਿੰਗ ਪਾਰਟੀ ਨੇ ਤਬਾਹ ਕਰ ਦਿੱਤੀ ਹੈ, ਇਸ ਦੇ ਬਾਰੇ ਜ਼ਰਾ ਸੋਚੋ ਕਿ ਇਸ ਦੇ ਜ਼ਰੀਏ ਜੋ ਪਿਛਲੀ ਸਰਕਾਰ ਰਹੀ ਹੈ ਉਦੋਂ ਵੀ ਸੈਂਟਰ ਵਿਚ ਵੀ ਅਤੇ ਪੰਜਾਬ ਵਿਚ ਵੀ ਜਦੋਂ ਵੀ ਕੋਈ ਪੈਕੇਜਿਜ਼ ਦੀ ਗੱਲ ਕਰਦੇ ਹਾਂ...

ਮਾਨਯੋਗ ਸਪੀਕਰ : ਤੁਹਾਡਾ ਟਾਈਮ ਸਮਾਪਤ ਹੈ।

ਡਾਕਟਰ ਦਲਬੀਰ ਸਿੰਘ : ਸਪੀਕਰ ਸਾਹਿਬ, ਦੋ ਮਿੰਟ ਵਿਚ ਕਨਕਲੂਡ ਕਰ ਲੈਣ ਦਿਓ।

ਸਰਦਾਰ ਬਲਬੀਰ ਸਿੰਘ ਸਿੱਧੂ : **

ਮਾਨਯੋਗ ਸਪੀਕਰ : ਜਦੋਂ ਤੁਸੀਂ ਬੋਲਣਾ ਹੈ, ਉਸ ਵੇਲੇ ਦੱਸ ਦਿਓ। This is no point of order.

ਡਾਕਟਰ ਦਲਬੀਰ ਸਿੰਘ : ਜਿਹੜੀ ਪੰਜਾਬ ਦੀ ਆਰਥਿਕ ਸਥਿਤੀ ਹੈ, ਉਸ ਨੂੰ ਮਜ਼ਬੂਤ ਕਰਨ ਵਾਸਤੇ, ਦੂਸਰੇ ਲਫਜ਼ਾਂ ਵਿਚ ਇਹ ਕਹਿ ਲਈਏ ਕਿ ਜਿਹੜੀ ਆਪੋਜ਼ੀਸ਼ਨ ਦੀ ਡਿਊਟੀ ਬਣਦੀ ਹੈ, ਜੇਕਰ ਇਹ ਉਸ ਡਿਊਟੀ ਨੂੰ ਪੂਰੀ ਕਰ ਲੈਣ, ਜਿਹੜੇ ਮੈਂ 2-3 ਖੇਤਰ ਗਿਣਾਵਾਂਗਾ, ਜਿਸ ਵਿਚ ਪੰਜਾਬ ਨਾਲ ਵਿਤਕਰਾ ਹੋ ਰਿਹਾ ਹੈ, ਜਿਸ ਕਾਰਨ ਪੰਜਾਬ ਪਿਛਾਂਹ ਨੂੰ ਜਾ ਰਿਹਾ ਹੈ, ਜਿਵੇਂ ਤੁਸੀਂ ਕਹਿੰਦੇ ਹੋ ਉਹ ਸਾਰਾ ਕੁਝ ਦੂਰ ਹੋ ਸਕਦਾ ਹੈ। ਜਿਵੇਂ ਡਾਕਟਰ ਸਵਾਮੀਨਾਥਨ ਦੀ ਰਿਪੋਰਟ ਹੈ, ਸਾਡੀ ਪਾਰਟੀ ਨੇ ਇਸ ਨੂੰ ਪਲੀਡ ਕੀਤਾ ਹੈ। ਸੈਂਟਰ ਅੱਗੇ ਡਿਮਾਂਡ ਰੱਖੀ ਹੈ ਅਤੇ ਤੁਸੀਂ ਵੀ ਸਾਡੇ ਨਾਲ ਚੱਲੋ ਤੁਸੀਂ ਪੰਜਾਬ ਦੇ ਜੇਕਰ ਹਿਤੈਸ਼ੀ ਹੋ, ਜੇਕਰ ਆਪਾਂ ਸਾਰੇ ਚਾਹੁੰਦੇ ਹਾਂ ਕਿ ਪੰਜਾਬ ਤਰੱਕੀ ਕਰੇ, ਪੰਜਾਬ ਫਿਰ ਤੋਂ ਦੇਸ਼ ਦਾ ਸੂਬਾ ਨੰਬਰ ਇੱਕ ਹੋਵੇ, ਹਰ ਪੰਜਾਬੀ ਖੁਸ਼ਹਾਲ ਹੋਵੇ, ਤੁਸੀਂ ਵੀ ਇਹ ਵਾਅਦੇ ਕਰਕੇ ਆਉਂਦੇ ਹੋ, ਫੇਰ ਕਿਉਂ ਨਹੀਂ ਜਿਹੜੀਆਂ ਪੰਜਾਬ ਦੀਆਂ ਹੱਕੀ ਮੰਗਾਂ ਹਨ, ਉਨ੍ਹਾਂ ਦੀ ਹਮਾਇਤ ਕਰਦੇ ਜਿਸ ਨਾਲ ਪੰਜਾਬ ਡਿਵੈਲਪਮੈਂਟ ਦੀ ਰਾਹ ਤੇ ਆਏ। ਸੋ, ਤੁਸੀਂ ਵੀ ਹਮਾਇਤ ਕਰੋ। ਪੰਜਾਬ ਜਿਹੜਾ ਖੇਤੀ ਪ੍ਰਧਾਨ ਸੂਬਾ ਹੈ, ਜਦੋਂ ਇਸ ਨੂੰ ਐਮ.ਐਸ.ਪੀ. ਪੂਰਾ ਮਿਲੇਗਾ, ਤਾਂ ਪੰਜਾਬ ਦਾ ਕਿਸਾਨ ਖੁਸ਼ਹਾਲ ਹੋਵੇਗਾ, ਗਰੀਬ ਖੁਸ਼ਹਾਲ ਹੋਣਗੇ ਤਾਂ ਫੇਰ ਪੰਜਾਬ ਆਪ ਹੀ ਤਰੱਕੀ ਕਰੇਗਾ।

** Expunged as ordered by the Chair

ਮਾਨਯੋਗ ਸਪੀਕਰ : ਠੀਕ ਹੈ ਜੀ, ਡਾਕਟਰ ਸਾਹਿਬ ਹੁਣ ਬੈਠ ਜਾਓ।

ਡਾਕਟਰ ਦਲਬੀਰ ਸਿੰਘ : ਸਪੀਕਰ ਸਾਹਿਬ, ਮੈਨੂੰ ਬਜਟ ਦੀ ਤਾਈਦ ਤਾਂ ਕਰ ਲੈਣ ਦਿਓ। ਮੈਂ ਲਾਈਨਾਂ ਰਿਪੀਟ ਨਹੀਂ ਕਰਦਾ। ਜਿਹੜੀ ਦਰਿਆਵਾਂ ਦੇ ਪਾਣੀ ਦੀ ਗੱਲ ਹੈ, ਸਾਰੇ ਦੇਸ਼ ਵਿਚ ਹੋਰ ਰੂਲ ਅਤੇ ਪੰਜਾਬ ਵਾਸਤੇ ਹੋਰ ਰੂਲ ਹਨ। ਰਿਪੇਰੀਅਨ ਫਾਰਮੂਲੇ ਅਧੀਨ ਜੇਕਰ ਪੰਜਾਬ ਦਾ ਪਾਣੀ ਬਾਹਰ ਨਾ ਜਾਵੇ ਫੇਰ ਵੀ ਪੰਜਾਬ ਖੁਸ਼ਹਾਲ ਹੋ ਸਕਦਾ ਹੈ। ਚਲੋ, ਪੰਜਾਬ ਦਾ ਕਰਜ਼ਾ ਹੀ ਜੇਕਰ ਮਾਫ ਹੋ ਜਾਵੇ, ਬਾਕੀ ਸਾਰੀਆਂ ਗੱਲਾਂ ਛੱਡ ਦਿਓ, ਹਿੰਦੁਸਤਾਨ ਵਾਸਤੇ ਪੰਜਾਬ ਨੇ ਆਪਣੀ ਛਾਤੀ ਤੇ ਲੜਾਈ ਲੜੀ ਅਤੇ ਸਾਰਾ ਕੁਝ ਝੱਲਿਆ, ਤੁਹਾਨੂੰ (ਵਿਰੋਧੀ ਧਿਰ ਵੱਲ ਇਸ਼ਾਰਾ) ਵੀ ਪਤਾ ਹੈ। ਸੀ.ਆਰ.ਪੀ.ਐਫ. ਦਾ ਸਾਰਾ ਖਰਚ ਸਾਰੇ ਦੇਸ਼ ਦੀ ਰਾਖੀ ਵਾਸਤੇ ਕੀਤਾ ਗਿਆ, ਉਹ ਵੀ ਪੰਜਾਬ ਉੱਤੇ ਪਾ ਦਿੱਤਾ ਗਿਆ। ਚਲੋ, ਇਹ ਕਰਜ਼ਾ ਹੀ ਸਾਡੇ ਨਾਲ ਜਾ ਕੇ ਮਾਫ ਕਰਾ ਦਿਓ ਤਾਂ ਵੀ ਪੰਜਾਬ ਤਰੱਕੀ ਦੀ ਰਾਹ ਤੇ ਆ ਸਕਦਾ ਹੈ।

ਮਾਨਯੋਗ ਸਪੀਕਰ : ਬੈਠੋ ਡਾਕਟਰ ਸਾਹਿਬ, ਪਲੀਜ਼।

ਡਾਕਟਰ ਦਲਬੀਰ ਸਿੰਘ : ਮੈਂ ਸਤਿਕਾਰਯੋਗ ਫਾਈਨਾਂਸ ਮਨਿਸਟਰ ਜੀ ਵੱਲੋਂ ਜਿਹੜਾ ਬਜਟ ਵਿਧਾਨ ਸਭਾ ਵਿਚ ਰੱਖਿਆ ਗਿਆ ਹੈ, ਉਸ ਦੀ ਹਮਾਇਤ ਕਰਦਾ ਹਾਂ ਅਤੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਬਹੁਤ-ਬਹੁਤ ਧੰਨਵਾਦ।

ਸਰਦਾਰ ਈਸ਼ਰ ਸਿੰਘ (ਕੂੰਮਕਲਾਂ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਮੈਨੂੰ ਬਜਟ ਤੇ ਹੋ ਰਹੀ ਬਹਿਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇਸ ਪਵਿੱਤਰ ਸਦਨ ਵਿਚ ਜੋ ਬਜਟ ਪੇਸ਼ ਕੀਤਾ ਗਿਆ ਹੈ ਉਸ ਵਿਚ 3787 ਕਰੋੜ ਰੁਪਏ ਦਾ ਘਾਟਾ ਦਿਖਾਇਆ ਗਿਆ ਹੈ। ਬਜਟ ਵਿਚ ਆਮਦਨ ਦੀਆਂ ਪ੍ਰਾਪਤੀਆਂ ਦਾ ਵੇਰਵਾ ਅਤੇ ਨਾਲ-ਨਾਲ ਖਰਚੇ ਵੀ ਦਰਸਾਏ ਗਏ ਹਨ। ਸਪੀਕਰ ਸਾਹਿਬ, ਕੋਈ ਸੂਬਾ ਹੈ, ਚਾਹੇ ਪਰਿਵਾਰ ਹੈ, ਅਗਰ ਸਾਰਾ ਹੀ ਕਰਜ਼ਾਈ ਹੋਵੇ, ਕਿਸੇ ਇਨਸਾਨ ਦਾ ਮਕਾਨ ਵੀ ਕਰਜ਼ਾਈ ਹੋਵੇ, ਗੱਡੀਆਂ ਵੀ ਲੋਨ ਨਾਲ ਲਈਆਂ ਹੋਣ ਅਤੇ ਦਿੱਖ ਬਹੁਤ ਸੋਹਣੀ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਵਿਚ ਕੋਈ ਤਰੱਕੀ ਵਾਲੀ ਗੱਲ ਨਹੀਂ ਕਹੀ ਜਾ ਸਕਦੀ। ਠੀਕ ਹੈ, ਸਰਕਾਰ ਨੇ ਅਤੇ ਖਜ਼ਾਨਾ ਮੰਤਰੀ ਜੀ ਨੇ ਬਜਟ ਤਿਆਰ ਕਰਨ ਵਿਚ ਆਪਣੀ ਤਰਫੋਂ ਬਹੁਤ ਕੋਸ਼ਿਸ਼ ਕੀਤੀ ਹੈ, ਆਪਣੀ ਬੜੀ ਚੰਗੀ ਸੋਚ ਨਾਲ ਬਜਟ ਤਿਆਰ ਕੀਤਾ ਹੈ। ਪਰ ਜਿਹੜੀ ਚਿੰਤਾ ਵਾਲੀ ਗੱਲ ਹੈ, ਉਹ ਹੈ ਪੰਜਾਬ ਤੇ ਕਰਜ਼ਾ। ਸਤਿਕਾਰਯੋਗ ਟਰੈਜ਼ਰੀ ਬੈਂਚਾਂ ਵੱਲੋਂ ਗੱਲ ਆਈ ਕਿ ਕਰਜ਼ਾ ਪੰਜਾਬ ਦੇ ਮਾੜੇ ਸਮੇਂ ਵਿਚ ਸਿਰ ਚੜ੍ਹਿਆ ਅਤੇ ਉਸ ਕਰਜ਼ੇ ਨੇ ਸਾਨੂੰ ਦੱਬ ਲਿਆ। ਡਾਕਟਰ ਦਲਬੀਰ ਸਿੰਘ ਜੀ ਅਤੇ ਉਸ ਤੋਂ ਪਹਿਲਾਂ ਹਰੀਸ਼ ਢਾਂਡਾ ਜੀ ਨੇ ਵੀ ਕਿਹਾ ਹੈ। ਸਪੀਕਰ ਸਾਹਿਬ, ਉਸ ਮੌਕੇ ਜੋ ਪੰਜਾਬ ਵਿਚ ਮਾੜੇ ਹਾਲਾਤ ਬਣੇ, ਉਸ ਵਕਤ 8700 ਕਰੋੜ

[ ਸਰਦਾਰ ਈਸ਼ਰ ਸਿੰਘ ]

ਰੁਪਿਆ ਪੰਜਾਬ ਦੇ ਅਮਨ-ਕਾਨੂੰਨ ਨੂੰ ਕਾਇਮ ਰੱਖਣ ਵਾਸਤੇ ਭਾਰਤ ਸਰਕਾਰ ਨੇ ਖਰਚਿਆ। ਉਸ ਤੋਂ ਬਾਅਦ 1992 ਵਿਚ ਕਾਂਗਰਸ ਦੀ ਸਰਕਾਰ ਆਈ ਤਾਂ ਉਸ ਵਕਤ 3500 ਕਰੋੜ ਰੁਪਿਆ ਭਾਰਤ ਸਰਕਾਰ ਕੋਲੋਂ ਅਸੀਂ ਮੁਆਫ ਕਰਵਾਇਆ। 1997 ਵਿਚ ਏਥੇ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਆ ਗਈ। ਉਸ ਵਕਤ ਸ੍ਰੀ ਗੁਜਰਾਲ ਜੀ ਪ੍ਰਧਾਨ ਮੰਤਰੀ ਸਨ। ਇਨ੍ਹਾਂ ਨੇ ਕਿਹਾ ਕਿ ਅਸੀਂ ਸਾਰਾ ਕਰਜ਼ਾ ਮੁਆਫ ਕਰਵਾ ਲਿਆ ਹੈ। ਬਹੁਤ ਵੱਡੇ-ਵੱਡੇ ਬੋਰਡ ਇਸ ਬਾਰੇ ਲੱਗੇ, ਬਹੁਤ ਵੱਡੀ ਕਾਨਫਰੰਸ ਵੀ ਅੰਮ੍ਰਿਤਸਰ ਵਿਖੇ ਹੋਈ ਸੀ। ਭਾਰਤ ਸਰਕਾਰ ਦਾ ਧੰਨਵਾਦ ਵੀ ਕੀਤਾ ਸੀ। ਐਕਚੂਅਲੀ ਉਹ ਮੁਆਫ ਨਹੀਂ ਹੋਇਆ ਸੀ। ਉਹ ਪੈਸਾ ਉੱਥੇ ਸਟੈਂਡ ਕਰ ਗਿਆ। ਉਸ ਤੋਂ ਬਾਅਦ 3772 ਕਰੋੜ ਰੁਪਿਆ ਉਨ੍ਹਾਂ ਨੇ ਸਾਲ 2006-07 ਵਿਚ ਮੁਆਫ ਕੀਤਾ। ਲੇਕਿਨ ਕਰਜ਼ਾ ਚਲਦਾ ਹੀ ਗਿਆ। ਜੋ 8700 ਕਰੋੜ ਰੁਪਏ ਦੀ ਗੱਲ ਕਰਦੇ ਹਾਂ, ਅੱਜ ਇਹ 63217 ਕਰੋੜ ਰੁਪਏ ਦੇ ਕਰਜ਼ੇ ਤੱਕ ਪੰਜਾਬ ਪਹੁੰਚ ਗਿਆ। ਇਹ ਅੱਜ ਦੀ ਫਿਗਰ ਹੈ, ਜੋ ਕਿ ਖਜ਼ਾਨਾ ਮੰਤਰੀ ਜੀ ਨੇ ਬਜਟ ਦੌਰਾਨ ਦੱਸੀ ਹੈ। ਸਪੀਕਰ ਸਾਹਿਬ, ਮੈਂ ਰੂਲਿੰਗ ਪਾਰਟੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਕੱਲੇ 8700 ਕਰੋੜ ਰੁਪਏ ਦੀ ਗੱਲ ਨਹੀਂ ਹੈ। ਜਿੰਨੀਆਂ ਵੀ ਉਸ ਤੋਂ ਬਾਅਦ ਸਰਕਾਰਾਂ ਬਦਲੀਆਂ ਹਨ, ਆਪਣੀ ਵਿੱਤ ਦੇ ਹਿਸਾਬ ਨਾਲ ਉਨ੍ਹਾਂ ਨੇ ਪੰਜਾਬ ਦੀ ਤਰੱਕੀ ਵਿਚ ਯੋਗਦਾਨ ਪਾਉਣ ਵਾਸਤੇ ਕਰਜ਼ਾ ਲਿਆ ਹੈ ਪਰ ਇਸ ਦੀ ਵੀ ਕੋਈ ਹੱਦ ਹੁੰਦੀ ਹੈ ਕਿ ਕੀ ਸਾਡਾ ਪੰਜਾਬ ਇਹ ਦੇਣ ਜੋਗਾ ਹੈ ਅਤੇ ਆਉਣ ਵਾਲੀ ਜੈਨਰੇਸ਼ਨ ਸਾਨੂੰ ਕੀ ਕਹੇਗੀ, ਇਹ ਸੋਚਣਾ ਚਾਹੀਦਾ ਹੈ। ਜਦੋਂ ਕਿ ਪਿਛਲੇ ਅੰਕੜੇ ਜੇ ਦੇਖੀਏ ਤਾਂ ਸਾਲ 2002-07 ਦੌਰਾਨ ਸਾਡੀ ਕਾਂਗਰਸ ਦੀ ਸਰਕਾਰ ਰਹੀ। ਉਨ੍ਹਾਂ ਸਮਿਆਂ ਦੌਰਾਨ ਜੋ ਫਿਗਰ ਹੈ, 48,344 ਕਰੋੜ ਰੁਪਏ ਦਾ ਕਰਜ਼ਾ ਪੰਜਾਬ ਸਰਕਾਰ ਦੇ ਸਿਰ ਖੜ੍ਹਾ ਸੀ। ਜਿਹੜਾ 3772 ਭਾਰਤ ਸਰਕਾਰ ਨੇ ਮੁਆਫ ਕੀਤਾ ਜੇ ਉਸ ਨੂੰ ਕੱਢ ਦੇਈਏ ਤਾਂ 45,572 ਕਰੋੜ ਰੁਪਿਆ ਉਸ ਵੇਲੇ ਦੇਣਦਾਰੀਆਂ ਦਾ ਖੜ੍ਹਾ ਸੀ। ਲੇਕਿਨ ਬਜਟ ਵਿਚ ਦੱਸਿਆ ਗਿਆ ਹੈ ਕਿ ਸਾਲ 2009-10 ਵਿਚ 63,217 ਕਰੋੜ ਅਤੇ 2010-11 ਵਿਚ 71,086 ਕਰੋੜ ਰੁਪਏ ਹੈ। ਸਪੀਕਰ ਸਾਹਿਬ, ਕਾਂਗਰਸ ਦੀ ਸਰਕਾਰ ਮੌਕੇ ਤਾਂ 2002-07 ਦੌਰਾਨ ਸਿਰਫ 15,848 ਕਰੋੜ ਦਾ ਵਾਧਾ ਹੋਇਆ ਸੀ। ਪਰ ਬੜੇ ਦੁੱਖ ਦੀ ਗੱਲ ਹੈ ਕਿ ਸਿਰਫ ਤਿੰਨ ਸਾਲਾਂ ਵਿਚ ਇਹ ਵਧ ਕੇ 17,644 ਕਰੋੜ ਰੁਪਏ ਹੋ ਗਿਆ ਅਤੇ ਆਉਂਦੇ ਸਾਲ ਵਿਚ ਲਗਦਾ ਹੈ ਕਿ 7869 ਕਰੋੜ ਰੁਪਏ ਹੋਰ ਵਾਧਾ ਹੋਵੇਗਾ। ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਚਿੰਤਾ ਵਾਲੀ ਗੱਲ ਹੈ। ਇਸ ਦੇ ਨਾਲ ਜੋ ਪਬਲਿਕ ਸੈਕਟਰ ਦੇ ਅਦਾਰੇ ਆਉਂਦੇ ਹਨ, ਉਨ੍ਹਾਂ ਦੇ ਅੰਕੜਿਆਂ ਵਿਚ ਦੇਖਿਆ ਗਿਆ ਕਿ ਜਿਸ ਵਕਤ ਸਾਲ 2002-07 ਵਿਚ ਜਦੋਂ ਪਹਿਲਾਂ ਸਾਡੀ ਕਾਂਗਰਸ ਸਰਕਾਰ ਰਹੀ ਹੈ, ਉਸ ਵਕਤ ਉਨ੍ਹਾਂ ਅਦਾਰਿਆਂ ਦੀ ਦੇਣਦਾਰੀ 8341 ਕਰੋੜ ਰੁਪਏ ਰਹੀ ਹੈ ਤੇ ਅੱਜ ਉਹ ਵਧ ਕੇ 47575 ਕਰੋੜ ਰੁਪਏ ਹੋ ਗਈ ਹੈ। ਇਹ ਬੜੀ ਚਿੰਤਾ ਵਾਲੀ ਗੱਲ ਹੈ। ਜੇਕਰ ਟੋਟਲ ਲਗਾਈਏ ਤਾਂ ਤਕਰੀਬਨ ਇਹ 1,10,792 ਕਰੋੜ ਰੁਪਿਆ ਬਣਦਾ ਹੈ।

ਤਕਰੀਬਨ ਇਸ ਸਾਲ ਦੌਰਾਨ ਜੋ ਇਸ ਤੇ ਵਿਆਜ ਬਣਨਾ ਹੈ, ਉਹ 5764 ਕਰੋੜ ਰੁਪਏ ਬਣਨਾ ਹੈ। ਇਹ ਲਗਭਗ 482 ਕਰੋੜ ਪ੍ਰਤੀ ਮਹੀਨਾ ਅਤੇ 16 ਕਰੋੜ ਪ੍ਰਤੀ ਦਿਨ ਦਾ ਬਣਦਾ ਹੈ। ਸਾਡੀ ਸਟੇਟ ਇੰਨੀ ਕਰਜ਼ਾਈ ਹੋ ਜਾਵੇ, ਤਾਂ ਫਿਰ ਅਸੀਂ ਕਿਵੇਂ ਕਹਿੰਦੇ ਹਾਂ ਕਿ ਅਸੀਂ ਬਚ ਜਾਵਾਂਗੇ। ਠੀਕ ਹੈ, ਡਿਵੈਲਪਮੈਂਟ ਹਰ ਖੇਤਰ ਵਿਚ ਹੋਣੀ ਚਾਹੀਦੀ ਹੈ। ਮੈਂ ਇਸ ਗੱਲ ਦੇ ਹੱਕ ਵਿਚ ਹਾਂ ਕਿ ਹਰ ਖੇਤਰ ਦਾ ਵਿਕਾਸ ਹੋਣਾ ਜ਼ਰੂਰੀ ਹੈ। ਪਰ ਜੇਕਰ ਆਪਣੀਆਂ ਦੇਣਦਾਰੀਆਂ ਹੀ ਨਹੀਂ ਮੁਕਣਗੀਆਂ ਤਾਂ ਤੁਸੀਂ ਦੱਸੋ ਵਿਕਾਸ ਕਿੱਥੋਂ ਹੋ ਜਾਵੇਗਾ? ਅਸੀਂ ਕਦੋਂ ਤੱਕ ਕਰਜ਼ਾ ਲੈ ਕੇ ਚਲੇ ਚੱਲਾਂਗੇ। ਇਹ ਬੜੀ ਚਿੰਤਾ ਦਾ ਵਿਸ਼ਾ ਹੈ। ਸਤਿਕਾਰਯੋਗ ਖਜ਼ਾਨਾ ਮੰਤਰੀ ਜੀ ਬੈਠੇ ਹਨ, ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਠੀਕ ਹੈ ਕਿ ਤੁਸੀਂ ਟਰੈਜ਼ਰੀ ਬੈਂਚਿਜ਼ ਤੇ ਬੈਠੇ ਹੋ। ਅਸੀਂ ਵੀ ਪੰਜਾਬ ਵਾਸਤੇ ਕੰਸਟ੍ਰਕਟਿਵ ਗੱਲਾਂ ਕਰਾਂਗੇ। ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੇ ਤੌਰ ਤੇ ਇੱਥੇ ਆਏ ਹਾਂ, ਭਾਵੇਂ ਅਸੀਂ ਵਿਰੋਧੀ ਧਿਰ ਵਿਚ ਬੈਠੇ ਹਾਂ ਲੇਕਿਨ ਅਸੀਂ ਸਰਕਾਰ ਨੂੰ ਸਹੀ ਮਾਅਨਿਆਂ ਵਿਚ ਠੀਕ ਸਟੈੱਪ ਲੈਣ ਵਿਚ ਮਦਦ ਜ਼ਰੂਰ ਕਰਾਂਗੇ। ਜੋ ਵੀ ਗੱਲ ਕਰਾਂਗੇ, ਬਿਲਕੁਲ ਕੰਸਟ੍ਰਕਟਿਵ ਗੱਲ ਕਰਾਂਗੇ।

ਸਤਿਕਾਰਯੋਗ ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਅਗਲੀ ਗੱਲ ਤੇ ਆਉਂਦਾ ਹਾਂ। ਬਾਕੀ ਜਿੰਨੇ ਵੀ ਵਿਭਾਗ ਹਨ, ਉਨ੍ਹਾਂ ਵਾਸਤੇ ਸਰਕਾਰ ਨੇ ਜੋ ਕੁਝ ਬਜਟ ਵਿਚ ਦੱਸਿਆ ਹੈ, ਹੁਣ ਉਸ ਬਾਰੇ ਗੱਲ ਕਰਦਾ ਹਾਂ। ਹੁਣੇ ਹੀ ਗੱਲ ਆਈ ਸੀ ਕਿ ਸਾਡੇ ਸਤਿਕਾਰਯੋਗ ਸਾਧੂ ਸਿੰਘ ਜੀ ਨੇ ਐਸ.ਸੀ./ਬੀ.ਸੀ. ਵਰਗਾਂ ਦੀ ਭਲਾਈ ਵਿਭਾਗ ਬਾਰੇ ਬੋਲਦੇ ਹੋਏ ਕੱਲ੍ਹ ਕਿਹਾ ਸੀ ਕਿ ਬਜਟ ਵਿਚ ਇਨ੍ਹਾਂ ਵਰਗਾਂ ਵਾਸਤੇ ਕੁਝ ਨਹੀਂ ਦਿੱਤਾ ਗਿਆ। ਲੇਕਿਨ ਟਰੈਜ਼ਰੀ ਬੈਂਚਾਂ ਵਾਲੇ ਕਹਿੰਦੇ ਹਨ ਕਿ ਇਨ੍ਹਾਂ ਵਰਗਾਂ ਵਾਸਤੇ ਪੂਰੇ ਬਜਟ ਦਾ 29% ਹਿੱਸਾ ਰੱਖਿਆ ਹੈ ਜੋ ਕਿ 2611 ਕਰੋੜ ਰੁਪਿਆ ਬਣਦਾ ਹੈ। ਸਪੀਕਰ ਸਾਹਿਬ, ਜੋ ਪਾਪੂਲੇਸ਼ਨ ਦੇ ਅਧਾਰ ਤੇ 2611 ਕਰੋੜ ਰੁਪਿਆ ਬਣਦਾ ਹੈ, ਉਸ ਵਿਚ ਭਾਰਤ ਸਰਕਾਰ 75% ਹਿੱਸਾ ਪਾਉਂਦੀ ਹੈ ਅਤੇ ਚੌਥਾ ਹਿੱਸਾ ਸਟੇਟ ਗੌਰਮਿੰਟ ਪਾਉਂਦੀ ਹੈ। ਇਸ ਸੈਕਟਰ ਦੀ ਇੰਨੀ ਮਾੜੀ ਹਾਲਤ ਹੈ, ਜਿਵੇਂ ਕਿ ਕਹਿੰਦੇ ਹਨ ਕਿ "ਹਾਥੀ ਕੇ ਦਾਂਤ ਦਿਖਾਨੇ ਕੇ ਔਰ ਖਾਨੇ ਕੇ ਔਰ"। ਉਹ ਪੈਸਾ ਭਾਰਤ ਸਰਕਾਰ ਜੋ ਦਿੰਦੀ ਹੈ, ਉਹ ਸਹੀ ਮਾਅਨਿਆਂ ਵਿਚ ਐਸ.ਸੀ./ਬੀ.ਸੀ. ਵਰਗਾਂ ਦੀ ਬਿਹਤਰੀ ਵਾਸਤੇ ਨਹੀਂ ਲਗਦਾ। ਮੇਰੇ ਹਿਸਾਬ ਨਾਲ 15% ਪੈਸੇ ਨੂੰ ਹੀ ਇਨ੍ਹਾਂ ਤੇ ਖਰਚਿਆ ਜਾਂਦਾ ਹੈ ਅਤੇ ਬਾਕੀ 85% ਪੈਸਾ ਹੋਰ ਪਾਸੇ ਡਾਈਵਰਟ ਕੀਤਾ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਹਾਊਸ ਵਿਚ ਬਹੁਤ ਵਾਰੀ ਬੇਨਤੀ ਕਰ ਚੁੱਕਿਆ ਹਾਂ ਕਿ ਉਹ ਵਰਗ ਵੀ ਐਸੇ ਲੋਕਾਂ ਦਾ ਹੈ ਜੋ ਕਿ ਚਾਹੁੰਦੇ ਹਨ ਕਿ ਸਾਡਾ ਪੰਜਾਬ ਤਰੱਕੀ ਕਰੇ ਅਤੇ ਉਨ੍ਹਾਂ ਦਾ ਵੀ ਪੰਜਾਬ ਦੀ ਤਰੱਕੀ ਵਿਚ ਬਹੁਤ ਯੋਗਦਾਨ ਹੈ। ਚਾਹੇ ਉਹ ਖੰਡ ਮਜ਼ਦੂਰ ਹਨ, ਚਾਹੇ ਉਹ ਕਾਰਖਾਨੇ ਵਿਚ ਕੰਮ ਕਰਦੇ ਹਨ, ਚਾਹੇ ਕਿਸੇ ਅਦਾਰੇ ਵਿਚ ਵੀ ਕੰਮ ਕਰਦੇ ਹਨ, ਲੇਕਿਨ ਸਾਰੇ ਹਿੰਦੁਸਤਾਨ ਵਿਚ ਭਾਰਤ ਸਰਕਾਰ ਵਲੋਂ ਸਰਕੁਲਰ ਜਾਰੀ ਹੋਇਆ ਸੀ ਕਿ ਮਹਾਂਰਾਸ਼ਟਰ ਪੈਟਰਨ ਦੇ ਅਧਾਰ ਉੱਤੇ

[ ਸਰਦਾਰ ਈਸ਼ਰ ਸਿੰਘ ]

ਉਸ ਪੈਸੇ ਦੀ ਵੰਡ ਕਰ ਦਿਓ। ਲੇਕਿਨ ਬੜੇ ਦੁੱਖ ਦੀ ਗੱਲ ਹੈ ਕਿ ਸਾਡੀ ਪੰਜਾਬ ਸਰਕਾਰ ਉਸ ਚੀਜ਼ ਨੂੰ ਨਹੀਂ ਮੰਨਦੀ। ਮੈਂ ਸਮਝਦਾ ਹਾਂ ਕਿ ਜੇਕਰ ਪੰਜਾਬ ਸਰਕਾਰ ਉਸ ਚੀਜ਼ ਨੂੰ ਮੰਨ ਲਵੇ ਤਾਂ ਪੈਸਾ ਵੈਲਫੇਅਰ ਡਿਪਾਰਟਮੈਂਟ ਦੇ ਖਾਤੇ ਵਿਚ ਪੈ ਜਾਵੇ ਔਰ ਉਨ੍ਹਾਂ ਲੋਕਾਂ ਦੀ ਵੈਲਫੇਅਰ ਵਾਸਤੇ, ਭਾਵੇਂ ਉਨ੍ਹਾਂ ਦੇ ਮਕਾਨ ਕੱਚੇ ਤੋਂ ਪੱਕੇ ਕਰਨ ਦੀ ਗੱਲ ਆਉਂਦੀ ਹੈ, ਚਾਹੇ ਉਨ੍ਹਾਂ ਦੇ ਘਰਾਂ ਵਿਚ ਲੈਟਰੀਨ ਲਵਾਉਣ ਦੀ ਗੱਲ ਆਉਂਦੀ ਹੈ, ਚਾਹੇ ਗਲੀਆਂ ਨਾਲੀਆਂ ਦੀ ਗੱਲ ਆਉਂਦੀ ਹੈ, ਉਸ ਨਾਲ ਜੋ ਵੀ ਬਣਨ ਵਾਲਾ ਹੈ, ਉਸ ਨਾਲ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਬਿਹਤਰੀ ਹੋ ਸਕਦੀ ਹੈ। ਬਾਕੀ ਦੀਆਂ ਤਾਂ ਰੁਟੀਨ ਦੀਆਂ ਗੱਲਾਂ ਹਨ। ਕਹਿ ਦਿੱਤਾ ਕਿ ਧਰਮਸ਼ਾਲਾ ਦੇਵਾਂਗੇ, ਹੋਰ ਕੁਝ ਕਰਾਂਗੇ। ਪਰ ਸਹੀ ਅਰਥਾਂ ਵਿਚ ਜੇਕਰ ਪੰਜਾਬ ਸਰਕਾਰ ਇਸ ਨੂੰ ਲਾਗੂ ਕਰ ਦੇਵੇ ਤਾਂ ਮੈਂ ਸਮਝਦਾ ਹਾਂ ਕਿ ਸਾਡੀ ਆਉਣ ਵਾਲੀ ਜੈਨਰੇਸ਼ਨ ਕਹੇਗੀ ਕਿ ਵਾਕਿਆ ਹੀ ਇਨ੍ਹਾਂ ਨੇ ਕੋਈ ਸਹੀ ਫੈਸਲਾ ਲਿਆ ਹੈ। ਇਸ ਦੇ ਨਾਲ ਹੀ ਸਰਕਾਰ ਨੇ ਕੁਝ ਗਰੀਬ ਸੈਕਸ਼ਨਜ਼ ਨੂੰ ਰਿਆਇਤਾਂ ਦਿੱਤੀਆਂ ਹਨ। ਸ਼ਗਨ ਸਕੀਮ ਦੀ ਗੱਲ ਆਉਂਦੀ ਹੈ, ਪੈਸਿਆਂ ਦੀ ਗੱਲ ਆਉਂਦੀ ਹੈ। ਸ਼ਗਨ ਸਕੀਮ ਦਾ ਪੈਸਾ ਹੈ, ਇਸ ਬਾਰੇ ਕਈ ਜਗ੍ਹਾ ਘਪਲੇ ਵੀ ਦੇਖੇ ਗਏ ਹਨ। 200/- ਰੁਪਏ ਜਿਹੜੀ ਪੈਨਸ਼ਨ ਬਜ਼ੁਰਗਾਂ ਅਤੇ ਵਿਧਵਾਵਾਂ ਨੂੰ ਦਿੱਤੀ ਜਾਂਦੀ ਹੈ, ਇਹ ਪਹਿਲਾਂ ਪੰਚਾਇਤਾਂ ਦਿੰਦੀਆਂ ਸਨ ਪਰ ਫਿਰ ਇਹ ਬੈਂਕਾਂ ਵਿਚ ਚਲਾ ਗਿਆ। ਸਰਕਾਰ ਨੇ ਫਿਰ ਫੈਸਲਾ ਕਰਕੇ ਪੰਚਾਇਤਾਂ ਵੱਲ ਵਾਪਸ ਕਰਾ ਦਿੱਤੀਆਂ ਹਨ। ਸਪੀਕਰ ਸਾਹਿਬ, ਮੈਂ ਬੜੀ ਸਾਫ ਸੁਥਰੀ ਗੱਲ ਕਰਦਾ ਹਾਂ। ਕਿਸੇ ਪੱਖ ਦੀ ਗੱਲ ਨਹੀਂ ਕਰਦਾ। ਮੈਂ ਸਮਝਦਾ ਹਾਂ ਕਿ ਇਸ ਨੂੰ ਮੁੜ ਬੈਂਕਾਂ ਨੂੰ ਹੀ ਦੇ ਦੇਣਾ ਚਾਹੀਦਾ ਹੈ। ਬੈਂਕਾਂ ਨੂੰ ਕੋਈ ਇੰਸੈਂਟਿਵ ਸਰਕਾਰ ਦੇ ਦੇਵੇ ਕਿਉਂਕਿ ਬੈਂਕ ਵਾਲੇ ਕਹਿੰਦੇ ਹਨ ਕਿ ਜਿਹੜਾ ਇੰਪਲਾਈ ਅਸੀਂ ਉੱਥੇ ਬਠਾਉਂਦੇ ਹਾਂ ਉਹ ਸਾਡਾ ਟਾਈਮ ਕੰਜ਼ਿਊਮ ਕਰਦਾ ਹੈ, ਉਸ ਨੂੰ ਹੋਰ ਕੰਮ ਵੀ ਦੇਣਾ ਹੁੰਦਾ ਹੈ, ਉਹ ਕੌਣ ਕਰੇਗਾ। ਸੋ, ਮੈਂ ਸਮਝਦਾ ਹਾਂ ਕਿ ਸਰਕਾਰ ਬੈਂਕਾਂ ਨੂੰ 1-2% ਰਾਹਤ ਦੇਵੇ, ਜਿੰਨੀ ਵੀ ਉਨ੍ਹਾਂ ਨੇ ਡਿਸਟ੍ਰੀਬਿਊਸ਼ਨ ਕਰਨੀ ਹੈ, ਤਾਂ ਕਿ ਬੈਂਕਾਂ ਵਿਚ ਚੈੱਕ ਜਾਣ ਔਰ ਬਜ਼ੁਰਗਾਂ ਦੇ ਖਾਤਿਆਂ ਤੇ ਚੜ੍ਹਾ ਲੈਣ।

ਦੂਸਰੀ, ਸ਼ਗਨ ਸਕੀਮ ਦੀ ਗੱਲ ਆਈ ਹੈ। ਬੜਾ ਦੁੱਖ ਹੋਇਆ ਕਿ ਜ਼ਿਲ੍ਹਾ ਫਿਰੋਜ਼ਪੁਰ ਦੇ ਵਿਚ ਤਕਰੀਬਨ 5 ਕਰੋੜ 87 ਲੱਖ ਰੁਪਏ ਦਾ ਗਬਨ ਹੋਇਆ। ਫਰੀਦਕੋਟ ਵਿਚ ਹੋਇਆ। ਉਸ ਵਿਚ ਦੇਖਣ ਵਾਲੀ ਗੱਲ ਇਹ ਹੈ ਕਿ 15-15 ਹਜ਼ਾਰ ਰੁਪਿਆ ਕਈ-ਕਈ ਬੰਦਿਆਂ ਨੇ ਇੱਕ ਨਾਂ ਤੇ ਲਿਆ ਔਰ ਇਹ ਵੀ ਦੇਖਿਆ ਗਿਆ ਕਿ ਜੋ ਵਿਆਹ ਸ਼ਾਦੀ ਦਾ ਇਨਵੀਟੇਸ਼ਨ ਕਾਰਡ ਹੈ ਉਹ ਇਕੋ ਹੀ ਵਰਤਿਆ ਗਿਆ। ਮੈਂ ਇਸ ਗੱਲ ਤੇ ਬੜਾ ਹੈਰਾਨ ਹਾਂ ਕਿ ਕਿਸੇ ਨੇ ਚੈੱਕ ਵੀ ਨਹੀਂ ਕੀਤਾ। ਮੈਂ ਕਹਿੰਦਾ ਹਾਂ ਕਿ ਇਹ ਸਾਡੀ ਸਰਕਾਰ ਔਰ ਪ੍ਰਸ਼ਾਸਨ ਦੀ ਢਿੱਲ੍ਹ ਹੈ। ਇਨ੍ਹਾਂ ਨੂੰ ਸਖਤਾਈ ਨਾਲ ਕੰਮ ਕਰਨਾ ਚਾਹੀਦਾ ਹੈ ਤਾਂ ਕਿ ਗਰੀਬਾਂ ਤੱਕ ਸਹੂਲਤਾਂ ਪਹੁੰਚ ਸਕਣ।

ਇਸ ਤੋਂ ਅੱਗੇ ਟ੍ਰਾਂਸਪੋਰਟ ਦੀ ਗੱਲ ਆਉਂਦੀ ਹੈ। ਟ੍ਰਾਂਸਪੋਰਟ ਲਈ ਬਜਟ ਵਿਚ

239 ਕਰੋੜ ਰੁਪਿਆ ਰੱਖਿਆ ਗਿਆ ਹੈ। ਲੇਕਿਨ ਨਵੀਆਂ ਬੱਸਾਂ ਬਾਰੇ ਕੋਈ ਵੇਰਵਾ ਨਹੀਂ ਦਿੱਤਾ ਗਿਆ ਕਿ ਪੰਜਾਬ ਰੋਡਵੇਜ਼ ਜਾਂ ਪੀ.ਆਰ.ਟੀ.ਸੀ. ਕਿੰਨੀਆਂ ਬੱਸਾਂ ਪਾਵੇਗੀ। ਸੋ, ਮੈਂ ਸਮਝਦਾ ਹਾਂ ਕਿ ਚੋਰ ਮੋਰੀ ਰਾਹੀਂ ਜੋ ਸਾਡਾ ਪ੍ਰਾਈਵੇਟ ਟ੍ਰਾਂਸਪੋਰਟ ਦਾ ਅਦਾਰਾ ਹੈ, ਇਹ ਉਸ ਨੂੰ ਮਦਦ ਦੇਣ ਵਾਲੀ ਗੱਲ ਹੈ। ਸਰਕਾਰ ਨੂੰ ਕੰਡਮ ਬੱਸਾਂ ਦੀ ਡਿਸਪੋਜ਼ਲ ਅਤੇ ਨਵੀਆਂ ਬੱਸਾਂ ਦਾ ਯੋਗ ਪ੍ਰਬੰਧ ਕਰਨਾ ਚਾਹੀਦਾ ਹੈ।

ਇਕ ਹੋਰ ਬੜੀ ਗੱਲ ਹੈ ਕਿ ਇਹ ਕਿਸ ਰੋਡ ਤੇ ਚਲਦੀਆਂ ਹਨ, ਕਿਵੇਂ ਚਲਦੀਆਂ ਹਨ ਆਪਾਂ ਸਭ ਦੇਖਦੇ ਹਾਂ। ਅੱਜ ਸੜਕਾਂ ਤੇ ਟਰੈਫਿਕ ਦਾ ਕੋਈ ਕਾਇਦਾ ਕਾਨੂੰਨ ਹੀ ਨਹੀਂ ਹੈ। ਜੋ ਮੇਨ ਰੋਡਜ਼ ਤੇ ਸਾਡੀਆਂ ਗੱਡੀਆਂ ਚਲਦੀਆਂ ਹਨ, ਨਾਰਮਜ਼ ਦੇ ਮੁਤਾਬਿਕ ਤੇਜ਼ ਰਫਤਾਰ ਦੀਆਂ ਗੱਡੀਆਂ ਸੈਂਟਰ ਵਿਚ ਚਲਣੀਆਂ ਚਾਹੀਦੀਆਂ ਹਨ ਔਰ ਜਿਹੜੀਆਂ ਧੀਮੀ ਗਤੀ ਜਾਂ ਸਲੋਅ ਸਪੀਡ ਹੈ, ਉਨ੍ਹਾਂ ਨੂੰ ਦੂਸਰੀ ਲਾਈਨ ਵਿਚ ਖੱਬੇ ਪਾਸੇ ਚਲਣਾ ਚਾਹੀਦਾ ਹੈ। ਅੱਜ ਬੜਾ ਦੁੱਖ ਲਗਦਾ ਹੈ ਸੜਕ ਦੇ ਸੈਂਟਰ ਦੇ ਵਿਚ 20 ਕਿਲੋਮੀਟਰ ਦੀ ਸਪੀਡ ਵਾਲਾ ਟ੍ਰੈਕਟਰ ਜਾ ਰਿਹਾ ਹੈ, ਰੋਡ ਦੇ ਸੈਂਟਰ ਵਿਚ ਹੀ 40 ਕਿਲੋਮੀਟਰ ਦੀ ਸਪੀਡ ਵਾਲਾ ਟਰੱਕ ਜਾ ਰਿਹਾ ਹੈ, 50 ਕਿਲੋਮੀਟਰ ਤੇ ਬੱਸ ਜਾ ਰਹੀ ਹੈ ਔਰ ਕੋਈ ਕਿਸੇ ਨੂੰ ਓਵਰਟੇਕ ਕਰਨ ਦੀ ਗੱਲ ਹੀ ਨਹੀਂ ਕਰਦਾ, ਉਹ ਕਹਿੰਦਾ ਹੈ ਕਿ ਗੱਡੀ ਦਾ ਗੇਅਰ ਪਾ ਲਿਆ, ਮੈਂ ਖੱਬੇ ਸੱਜੇ ਜਾਣਾ ਹੀ ਨਹੀਂ। ਸਿੱਟੇ ਵਜੋਂ ਤੇਜ਼ ਰਫਤਾਰ ਦੀਆਂ ਗੱਡੀਆਂ ਨੂੰ ਗਲਤ ਸਾਈਡ ਤੋਂ ਓਵਰਟੇਕ ਕਰਨਾ ਪੈਂਦਾ ਹੈ ਜਿਸ ਕਰਕੇ ਰੋਡ ਐਕਸੀਡੈਂਟਸ ਹੁੰਦੇ ਹਨ ਕਿਉਂਕਿ ਦੂਜੇ ਪਾਸੇ ਸਲੋਅ ਸਪੀਡ ਗੱਡਾ ਵੀ ਹੋ ਸਕਦਾ ਹੈ, ਕੋਈ ਸਾਈਕਲ ਵਾਲਾ ਵੀ ਹੋ ਸਕਦਾ ਹੈ। ਮੈਂ ਪਿਛਲੇ 3 ਸਾਲ ਦੇ ਵੇਰਵੇ ਸਰਕਾਰ ਤੋਂ ਮੰਗੇ ਸੀ, ਮੈਂ ਫਿਗਰਾਂ ਦੇਖੀਆਂ ਹਨ ਕਿ ਬਹੁਤ ਸਾਰੀਆਂ ਕੀਮਤੀ ਜਾਨਾਂ ਗਈਆਂ ਹਨ। ਸਾਲ 2007 ਵਿਚ 5208 ਰੋਡ ਐਕਸੀਡੈਂਟ ਹੋਏ ਜਿਨ੍ਹਾਂ ਕਾਰਨ 3363 ਕੀਮਤੀ ਜਾਨਾਂ ਗਈਆਂ, ਸਾਲ 2008 ਵਿਚ 5409 ਐਕਸੀਡੈਂਟ ਹੋਏ ਅਤੇ 3333 ਕੀਮਤੀ ਜਾਨਾਂ ਗਈਆਂ। ਇਸੇ ਤਰ੍ਹਾਂ ਹੀ ਸਾਲ 2009 ਵਿਚ 6425 ਐਕਸੀਡੈਂਟ ਹੋਏ ਅਤੇ 3622 ਜਾਨਾਂ ਗਈਆਂ। ਇਹ ਬੜੇ ਦੁੱਖ ਦੀ ਗੱਲ ਹੈ। ਮੈਂ ਸਮਝਦਾ ਹਾਂ ਕਿ ਦਿੱਲੀ, ਜਿੱਥੇ ਕਿ ਬਹੁਤ ਜ਼ਿਆਦਾ ਟ੍ਰੈਫਿਕ ਹੈ, ਉੱਥੇ ਟ੍ਰੈਫਿਕ ਦੇ ਰੂਲਜ਼ ਨੂੰ ਸਖਤੀ ਨਾਲ ਫਾਲੋ ਕੀਤਾ ਜਾਂਦਾ ਹੈ। ਉੱਥੇ ਸਲੋਅ ਮੂਵਿੰਗ ਬੱਸਾਂ ਜਾਂ ਟਰੱਕਾਂ ਵਾਸਤੇ ਸੜਕਾਂ ਤੇ ਪੀਲੀ ਲਾਈਨ ਲਗਾਈ ਗਈ ਹੁੰਦੀ ਹੈ। ਉਹ ਉਸ ਦੇ ਵਿਚ ਹੀ ਚਲਦੇ ਹਨ ਪਰ ਸਾਡੇ ਇੱਥੇ ਸਭ ਕੁਝ ਹੋਣ ਦੇ ਬਾਵਜੂਦ, ਉਹ ਉਸ ਪਾਸੇ ਨਹੀਂ ਚਲਦੇ ਅਤੇ ਟ੍ਰੈਫਿਕ ਨਿਯਮਾਂ ਦੀ ਪਾਲਣਾ ਨਹੀਂ ਕੀਤੀ ਜਾਂਦੀ ਲੇਕਿਨ ਸਾਡੇ ਪੰਜਾਬ ਵਿਚ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ। ਜਦੋਂ ਅਸੀਂ ਚੰਡੀਗੜ੍ਹ, ਆਪਣੀ ਰਾਜਧਾਨੀ ਵਿਚ ਵੜਦੇ ਹਾਂ, ਅਸੀਂ ਟ੍ਰੈਫਿਕ ਰੂਲਜ਼ ਨੂੰ ਪੂਰੀ ਤਰ੍ਹਾਂ ਫਾਲੋ ਕਰਦੇ ਹਾਂ, ਖੱਬਾ ਸੱਜਾ ਵੀ ਦੇਖਦੇ ਹਾਂ, ਸਪੀਡ ਦਾ ਵੀ ਖਿਆਲ ਰੱਖਿਆ ਜਾਂਦਾ ਹੈ, ਲਾਲ ਬੱਤੀ ਦਾ ਵੀ ਖਿਆਲ ਰੱਖਿਆ ਜਾਂਦਾ ਹੈ, ਸੀਟ ਬੈਲਟ ਦਾ ਵੀ ਖਿਆਲ ਰਖਦੇ ਹਾਂ, ਰੈੱਡ ਲਾਈਟ ਵੀ ਦੇਖਦੇ ਹਾਂ ਪਰ ਸਾਡੀ ਸਰਕਾਰ ਨੂੰ ਪੰਜਾਬ ਦੇ ਵਿਚ ਟ੍ਰੈਫਿਕ ਰੂਲਜ਼ ਨੂੰ ਸਖਤੀ ਨਾਲ, ਜ਼ੋਰਦਾਰ ਢੰਗ ਨਾਲ ਪਬਲਿਕ

[ ਸਰਦਾਰ ਈਸ਼ਰ ਸਿੰਘ ]

ਤੋਂ ਫਾਲੋ ਕਰਵਾਉਣਾ ਚਾਹੀਦਾ ਹੈ। ਦੂਸਰੀ ਗੱਲ, ਗੱਡੀਆਂ ਤੇ ਰੈੱਡ ਲਾਈਟ ਲੱਗੀ ਹੈ, ਵਿਦਆਊਟ ਪਰਮਿਸ਼ਨ, ਗੱਡੀਆਂ ਤੇ ਕਾਲੀ ਫਿਲਮ ਲੱਗੀ ਹੈ, ਵਿਦਆਊਟ ਪਰਮਿਸ਼ਨ। ਸਪੀਕਰ ਸਾਹਿਬ, ਇਸ ਦੇ ਬਾਰੇ ਮੈਂ ਇਹ ਗੱਲ ਕਰਨੀ ਹੈ ਕਿ ਸਾਲ 2002 ਵਿਚ ਪੰਜਾਬ ਅਤੇ ਹਰਿਆਣਾ ਹਾਈਕੋਰਟ ਨੇ ਇਕ ਡਾਇਰੈਕਸ਼ਨ ਦਿੱਤੀ ਸੀ, ਇਕ ਹੁਕਮ ਕੀਤਾ ਸੀ ਏ.ਡੀ.ਜੀ.ਪੀ. ਪੰਜਾਬ ਅਤੇ ਚੰਡੀਗੜ੍ਹ ਦੇ ਆਈ.ਜੀ. ਨੂੰ ਕਿ ਜਿੰਨੀਆਂ ਵੀ ਕਾਲੀਆਂ ਫਿਲਮਾਂ ਗੱਡੀਆਂ ਤੇ ਲੱਗੀਆਂ ਹੋਈਆਂ ਹਨ ਉਨ੍ਹਾਂ ਨੂੰ ਕੈਂਸਲ ਕਰ ਦਿਓ, ਈਵਨ ਕਿ ਜ਼ੀਰੋ ਪਰਸੈਂਟ ਵਾਲੀਆਂ ਨੂੰ ਵੀ ਬੈਨ ਕਰ ਦਿਓ। ਇਸ ਤੋਂ ਬਾਅਦ ਹੂਟਰ, ਇਕ ਟੈਕਸੀ ਵਾਲਾ ਵੀ ਆਪਣੀ ਗੱਡੀ ਤੇ ਹੂਟਰ ਲਾਈ ਜਾਂਦਾ ਹੈ। ਇਸ ਨਾਲ ਵੀ.ਆਈ.ਪੀ. ਦੀ ਸ਼ਨਾਖਤ ਵਾਲੀ ਗੱਲ ਹੀ ਨਹੀਂ ਰਹੀ। ਕਿਉਂਕਿ ਸਤਿਕਾਰਯੋਗ ਮਨਿਸਟਰ ਸਾਹਿਬਾਨ ਜਾਂ ਹੋਰ ਵੀ.ਆਈ.ਪੀ. ਜਿਹੜੇ ਹਨ, ਉਨ੍ਹਾਂ ਕੋਲ ਸਮੇਂ ਦੀ ਤੰਗੀ ਹੁੰਦੀ ਹੈ, ਉਨ੍ਹਾਂ ਨੂੰ ਘੱਟ ਸਮੇਂ ਵਿਚ ਗੱਡੀਆਂ ਖਿਚ ਕੇ ਆਪਣੇ ਮੁਕਾਮ ਤੇ ਲਾਉਣੀਆਂ ਪੈਂਦੀਆਂ ਹਨ, ਇਸ ਕਰਕੇ ਉਨ੍ਹਾਂ ਨੂੰ ਰੈੱਡ ਲਾਈਟ ਦੀ ਲੋੜ ਪੈਂਦੀ ਹੈ। ਇਸ ਲਈ ਸਰਕਾਰ ਨੇ ਪਰੋਵੀਜ਼ਨ ਕੀਤਾ ਹੋਇਆ ਹੈ ਲੇਕਿਨ ਇਸ ਨੂੰ ਵੀ ਪੂਰੀ ਤਰ੍ਹਾਂ ਫਾਲੋ ਨਹੀਂ ਕੀਤਾ ਜਾ ਰਿਹਾ। ਇਸ ਦਾ ਵੀ ਕਈ ਲੋਕ ਮਿਸਯੂਜ਼ ਕਰ ਰਹੇ ਹਨ। ਮੇਰਾ ਕਹਿਣ ਦਾ ਮਤਲਬ ਹੈ ਕਿ ਇਨ੍ਹਾਂ ਸਾਰੀਆਂ ਗੱਲਾਂ ਨੂੰ ਚੈਕ ਕਰਨਾ ਸਰਕਾਰ ਦਾ ਫਰਜ਼ ਹੈ। ਇਹ ਬਜਟ ਹੈ। ਆਪਾਂ ਪੈਸੇ ਖਰਚਦੇ ਹਾਂ ਜੇਕਰ ਪੈਸੇ ਲਾ ਕੇ ਸਾਨੂੰ ਸਹੂਲਤਾਂ ਨਹੀਂ ਮਿਲਦੀਆਂ ਔਰ ਕੋਈ ਆਦਮੀ ਟੈਨਸ਼ਨ ਫਰੀ ਮੂਵ ਨਹੀਂ ਕਰ ਸਕਦਾ ਤਾਂ ਅਸੀਂ ਬਜਟ ਦੀ ਸ਼ਲਾਘਾ ਕਿਵੇਂ ਕਰ ਸਕਦੇ ਹਾਂ।

ਇਸ ਤੋਂ ਅੱਗੇ ਸਿੱਖਿਆ ਦੀ ਗੱਲ ਆਉਂਦੀ ਹੈ। ਸਪੀਕਰ ਸਾਹਿਬ, 540 ਕਰੋੜ ਰੁਪਏ ਬਜਟ ਵਿਚ ਸਕੂਲਾਂ ਦੀਆਂ ਨਵੀਆਂ ਬਿਲਡਿੰਗਾਂ ਬਣਾਉਣ ਵਾਸਤੇ ਰੱਖੇ ਗਏ ਹਨ ਪਰ, ਸਪੀਕਰ ਸਾਹਿਬ, ਅਸੀਂ ਦੇਖਿਆ ਹੈ ਕਿ ਜਿਹੜੀਆਂ ਸਕੂਲਾਂ ਦੀਆਂ ਪੁਰਾਣੀਆਂ ਇਮਾਰਤਾਂ ਬਣੀਆਂ ਹੋਈਆਂ ਹਨ ਸਰਕਾਰ ਵੱਲੋਂ ਗਰਾਂਟਸ ਦਿੱਤੀਆਂ ਜਾਂਦੀਆਂ ਹਨ ਲੇਕਿਨ ਉਹ ਕੰਪਲੀਟ ਨਹੀਂ ਹੋ ਸਕੀਆਂ। ਨਾ ਉੱਥੇ ਦਰਵਾਜ਼ੇ ਹਨ, ਨਾ ਖਿੜਕੀਆਂ ਹਨ, ਨਾ ਫਰਸ਼ ਹੈ। ਗਰੀਬ ਪਰਿਵਾਰਾਂ ਦੇ ਅਤੇ ਦਰਮਿਆਨੇ ਪਰਿਵਾਰਾਂ ਦੇ ਬੱਚੇ ਉੱਥੇ ਪੜ੍ਹਦੇ ਹਨ। ਲੇਕਿਨ ਜਿਸ ਵੇਲੇ ਕੋਈ ਹਨੇਰੀ ਆਉਂਦੀ ਹੈ ਤਾਂ ਉੱਥੇ ਸਕੂਲਾਂ ਦੀ ਅਤੇ ਬੱਚਿਆਂ ਦੀ ਹਾਲਤ ਦੇਖਣ ਵਾਲੀ ਹੁੰਦੀ ਹੈ।

ਇਸੇ ਤਰ੍ਹਾਂ ਹੀ ਬਿਜਲੀ ਦੀ ਗੱਲ ਕੀਤੀ ਗਈ ਹੈ। ਸਕੂਲਾਂ ਦੇ ਵਿਚ ਉੱਥੇ ਕੋਈ ਬਿਜਲੀ ਦਾ ਪੱਖਾ ਨਹੀਂ ਹੁੰਦਾ। ਗਰਮੀਆਂ ਦੇ ਵਿਚ ਛੋਟੇ-ਛੋਟੇ ਬੱਚੇ ਸਕੂਲਾਂ ਵਿਚ ਕਿਵੇਂ ਬੈਠਣ? ਜਿੱਥੇ ਸਰਕਾਰ ਨੇ ਏਨਾ ਉਦਮ ਕੀਤਾ ਹੈ ਉੱਥੇ ਸਰਕਾਰ ਨੂੰ ਪੁਰਾਣੀਆਂ ਬਿਲਡਿੰਗਾਂ ਵਿਚ ਪੱਖਿਆਂ ਆਦਿ ਵਾਸਤੇ ਵੀ ਕੋਈ ਪਰੋਵੀਜ਼ਨ ਕਰਨੀ ਚਾਹੀਦੀ ਹੈ ਤਾਂ ਕਿ ਬੱਚਿਆਂ ਨੂੰ ਸਹੂਲਤਾਂ ਮਿਲ ਸਕਣ। ਸਪੀਕਰ ਸਾਹਿਬ, ਵਿਧਾਨ ਸਭਾ ਵਿਚ, ਹਾਊਸ ਵਿਚ, ਇਕ ਪ੍ਰਸ਼ਨ ਦਾ ਜਵਾਬ ਦਿੱਤਾ ਗਿਆ ਸੀ ਕਿ ਕੁਝ ਟੀਚਰ ਠੇਕੇ ਤੇ ਰੱਖੇ ਗਏ ਹਨ।

ਠੀਕ ਹੈ ਕਿ ਸਰਕਾਰ ਨੇ ਬੱਚਿਆਂ ਨੂੰ ਪੜ੍ਹਾਉਣ ਲਈ ਅਜਿਹੇ ਪ੍ਰਬੰਧ ਕੀਤੇ ਹਨ। ਇਸ ਵਾਸਤੇ ਸ਼ਾਬਾਸ਼। ਲੇਕਿਨ ਦੁੱਖ ਇਸ ਗੱਲ ਦਾ ਹੈ ਕਿ ਉਨ੍ਹਾਂ ਦੀਆਂ ਕੁਆਲੀਫਿਕੇਸ਼ਨਾਂ ਸੇਮ ਹਨ। ਇਹ ਵਿਤਕਰਾ ਹੈ, ਇਹ ਫਾਇਨਾਂਸ਼ਅਲੀ ਕਾਫੀ ਵੱਡਾ ਵਿਤਕਰਾ ਹੈ। ਮੈਂ ਸਰਕਾਰ ਨੂੰ ਵੀ ਬੇਨਤੀ ਕਰਦਾ ਹਾਂ ਅਤੇ ਮਨਿਸਟਰ ਸਾਹਿਬਾ ਨੂੰ ਵੀ ਕਹਿੰਦਾ ਹਾਂ ਕਿ ਜਿਹੜੀਆਂ ਆਸਾਮੀਆਂ ਘੱਟ ਹਨ, ਖਾਲੀ ਪਈਆਂ ਹਨ, ਉਨ੍ਹਾਂ ਨੂੰ ਭਰਨ ਲਈ ਵੀ ਪ੍ਰਬੰਧ ਕੀਤੇ ਜਾਣ ਅਤੇ ਜਿਹੜੇ ਟੀਚਰ ਠੇਕੇ ਤੇ ਰੱਖੇ ਗਏ ਹਨ, ਉਨ੍ਹਾਂ ਨੇ ਜਿਹੜੀ ਪਹਿਲਾਂ ਸੇਵਾ ਕੀਤੀ ਹੈ, ਸਰਕਾਰੀ ਸੇਵਾ ਕੀਤੀ ਹੈ, ਉਨ੍ਹਾਂ ਨੂੰ ਉਸ ਕੀਤੀ ਹੋਈ ਸੇਵਾ ਦਾ ਵੀ ਲਾਭ ਦਿੱਤਾ ਜਾਵੇ ਅਤੇ ਉਨ੍ਹਾਂ ਨੂੰ ਰੈਗੂਲਰ ਨੌਕਰੀ ਦੇਣ ਵਿਚ ਪਰੈਫਰੈਂਸ ਦਿੱਤੀ ਜਾਵੇ। ਇਹ ਉਨ੍ਹਾਂ ਦਾ ਹੱਕ ਹੈ, ਇਹ ਹੱਕ ਉਨ੍ਹਾਂ ਨੂੰ ਦਿੱਤਾ ਜਾਵੇ।

ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਵਿਧਾਇਕ ਸਾਹਿਬ ਨੂੰ ਦਸਣਾ ਚਾਹੁੰਦੀ ਹਾਂ ਕਿ ਭਾਵੇਂ ਅਸੀਂ ਟੀਚਰ ਕਾਂਟ੍ਰੈਕਟ ਤੇ ਰੱਖੇ ਹਨ ਅਤੇ ਅਸੀਂ ਉਨ੍ਹਾਂ ਨੂੰ ਲੰਪਸਮ ਅਮਾਊਂਟ ਦਿੰਦੇ ਹਾਂ ਪਰ ਹੁਣ ਉਕਤ ਨਾਲ ਮੁਆਹਿਦਾ ਹੋਇਆ ਹੈ ਕਿ ਸਾਢੇ ਤਿੰਨ ਸਾਲ ਮਗਰੋਂ ਉਨ੍ਹਾਂ ਨੂੰ ਰੈਗੂਲਰ ਸਕੇਲ ਵਿਚ ਕਰ ਦੇਣਾ ਹੈ ਬਸ਼ਰਤੇ ਕਿ ਉਨ੍ਹਾਂ ਦਾ ਕੰਮ ਅਤੇ ਆਚਰਣ ਠੀਕ ਹੋਵੇ। (ਥੰਪਿੰਗ)

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਅੱਗੇ ਸਿਹਤ ਸੇਵਾਵਾਂ ਦੀ ਗੱਲ ਆਉਂਦੀ ਹੈ। ਸਪੀਕਰ ਸਾਹਿਬ, 1192 ਡਿਸਪੈਂਸਰੀਆਂ ਹਨ ਜਿਹੜੀਆਂ ਕਿ ਇਨ੍ਹਾਂ ਨੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਦੇ ਦਿੱਤੀਆਂ ਹਨ। ਠੀਕ ਹੈ ਕਿ ਪ੍ਰਸ਼ਾਸਨਿਕ ਤੌਰ ਤੇ ਮੰਨ ਲਿਆ ਕਿ ਜੋ ਸਾਡਾ ਸਿਹਤ ਵਿਭਾਗ ਹੈ, ਇਨ੍ਹਾਂ ਨੇ ਉਹ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਦਿੱਤੀਆਂ ਹਨ ਪਰ ਖਾਸ ਕਰਕੇ ਪਿੰਡਾਂ ਵਿਚ ਹੁਣ ਹਾਲਤ ਬਹੁਤ ਮਾੜੀ ਹੈ। ਡਾਕਟਰ, ਸਟਾਫ ਨਰਸ, ਫਾਰਮਾਸਿਸਟ, ਕਲਾਸ-4, ਚਾਰ ਆਦਮੀਆਂ ਦਾ ਇਹ ਉੱਥੇ ਸੈੱਟ ਬਣਾਇਆ ਹੈ ਪਰ ਇਹ ਉੱਥੇ ਹੈ ਨਹੀਂ। ਉਨ੍ਹਾਂ ਨਾਲ 35,000 ਰੁਪਿਆ ਪ੍ਰਤੀ ਮਹੀਨਾ ਦੇਣ ਦਾ ਕਾਂਟ੍ਰੈਕਟ ਹੋਇਆ ਹੈ। ਕਈਆਂ ਦਾ ਜਿਨ੍ਹਾਂ ਦਾ ਕਾਂਟ੍ਰੈਕਟ ਖਤਮ ਹੋਇਆ ਹੈ, ਉਹ ਉੱਥੇ ਮੁੜ ਕੇ ਆਏ ਨਹੀਂ ਅਤੇ ਉਹ ਡਿਸਪੈਂਸਰੀਆਂ ਹੁਣ ਖਾਲੀ ਪਈਆਂ ਹਨ। ਸਪੀਕਰ ਸਾਹਿਬ, ਇਹ ਕੰਮ ਕਿਵੇਂ ਹੋ ਸਕਦਾ ਹੈ। ਜਿਹੜੀਆਂ ਖਾਲੀ ਡਿਸਪੈਂਸਰੀਆਂ ਪਈਆਂ ਹਨ ਸਰਕਾਰ ਨੂੰ ਉੱਥੇ ਲੋੜੀਂਦਾ ਸਟਾਫ ਦੇਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜੇਕਰ ਸਟਾਫ ਪੂਰਾ ਨਹੀਂ ਹੋਵੇਗਾ ਤਾਂ ਗਰੀਬ ਲੋਕਾਂ ਤੱਕ ਸਿਹਤ ਸੇਵਾਵਾਂ ਕਿਸ ਤਰ੍ਹਾਂ ਪਹੁੰਚਾਈਆਂ ਜਾ ਸਕਣਗੀਆਂ। ਇਸ ਮਹਿੰਗਾਈ ਦੇ ਯੁੱਗ ਵਿਚ ਗਰੀਬ ਲੋਕਾਂ ਕੋਲ ਆਪਣੀਆਂ ਬਿਮਾਰੀਆਂ, ਚਾਹੇ ਉਹ ਛੋਟੀਆਂ ਹੋਣ ਜਾਂ ਵੱਡੀਆਂ ਹੋਣ, ਦਾ ਇਲਾਜ ਕਰਾਉਣ ਵਾਸਤੇ ਕੈਪੇਸਿਟੀ ਨਹੀਂ ਹੁੰਦੀ, ਫਾਈਨੈਂਸ਼ੀਅਲ ਤਾਕਤ ਨਹੀਂ ਹੁੰਦੀ। ਮੈਂ ਸਮਝਦਾ ਹਾਂ ਕਿ ਸਟਾਫ ਪੂਰਾ ਕਰਨ ਦੇ ਨਾਲ-ਨਾਲ ਉਨ੍ਹਾਂ ਨੂੰ ਦਵਾਈਆਂ ਵੀ ਮੁਫਤ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ।

ਇਸ ਦੇ ਨਾਲ ਹੀ ਹੁਣ ਮੈਂ, ਸਪੀਕਰ ਸਾਹਿਬ, ਸਦਨ ਵਿਚ ਇਕ ਹੋਰ ਗੱਲ

[ ਸਰਦਾਰ ਈਸ਼ਰ ਸਿੰਘ ]

ਕਰਨੀ ਚਾਹੁੰਦਾ ਹਾਂ ਕਿ ਸਾਡੇ ਨੌਜਵਾਨ ਨਸ਼ਿਆਂ ਵੱਲ ਬਹੁਤ ਚਲੇ ਗਏ ਹਨ। ਅਸੀਂ ਆਏ ਦਿਨ ਅਖਬਾਰਾਂ ਵਿਚ ਖਬਰਾਂ ਪੜ੍ਹਦੇ ਹਾਂ ਕਿ ਪੋਸਤ, ਅਫੀਮ ਅਤੇ ਹੈਰੋਇਨ ਕਿੱਲੋਆਂ ਹੀ ਨਹੀਂ ਬਲਕਿ ਕੁਇੰਟਲਾਂ ਦੀ ਤਦਾਦ ਵਿਚ ਫੜ੍ਹੀ ਜਾ ਰਹੀ ਹੈ। ਬੜਾ ਦੁੱਖ ਹੁੰਦਾ ਹੈ ਕਿ ਇਹ ਹੁਣ ਹੀ ਇਨੀ ਜ਼ਿਆਦਾ ਕਿਉਂ ਆਈ ਹੈ, ਪਹਿਲਾਂ ਕਿਉਂ ਨਹੀਂ ਸੀ ਹੁੰਦੀ।। ਹਾਂ, ਪਹਿਲਾਂ ਵੀ ਹੁੰਦੀ ਸੀ ਪਰ ਬਹੁਤ ਘੱਟ ਹੁੰਦੀ ਸੀ। ਹੁਣ ਤਾਂ ਰੋਜ਼ ਹੀ ਅਖਬਾਰਾਂ ਵਿਚ ਖਬਰਾਂ ਦੇਖਣ ਨੂੰ ਮਿਲਦੀਆਂ ਹਨ। ਇਸ ਮਾਮਲੇ ਵਿਚ ਪ੍ਰਸ਼ਾਸਕੀ ਤੌਰ ਤੇ ਬੜੀ ਢਿੱਲ੍ਹ ਵਰਤੀ ਜਾ ਰਹੀ ਹੈ। ਇਸ ਨਾਲ ਮੈਂ ਸਮਝਦਾ ਹਾਂ ਕਿ ਜਿਹੜੀ ਨੌਜਵਾਨਾਂ ਨੇ ਜ਼ਿੰਮੇਵਾਰੀ ਨਿਭਾਉਣੀ ਹੁੰਦੀ ਹੈ, ਉਹ ਆਪਣੀ ਜ਼ਿੰਮੇਵਾਰੀ ਨਹੀਂ ਨਿਭਾਅ ਸਕਣਗੇ। ਅੱਜ ਉਨ੍ਹਾਂ ਨੌਜਵਾਨਾਂ ਨੂੰ ਬਚਾਉਣ ਦੀ ਲੋੜ ਹੈ। ਪੰਜਾਬ ਵਿਚ ਮੈਡੀਕਲ ਸਟੋਰ ਖੁੱਲ੍ਹੇ ਹੋਏ ਹਨ। ਜਿੱਥੇ ਕੋਈ ਹਸਪਤਾਲ ਜਾਂ ਡਿਸਪੈਂਸਰੀ ਨਹੀਂ, ਕੋਈ ਕੁਆਲੀਫਾਈਡ ਡਾਕਟਰ ਨਹੀਂ, ਉੱਥੇ ਵੀ ਇਹ ਖੁੱਲ੍ਹੇ ਹੋਏ ਹਨ। ਪਤਾ ਨਹੀਂ ਉਹ ਕਿਹੜੀ ਪ੍ਰੈਸਕ੍ਰਿਪਸ਼ਨ ਤੇ ਦਵਾਈਆਂ ਵੇਚਦੇ ਹਨ ਜਾਂ ਕੀ ਕਰਦੇ ਹਨ। ਨਾਲ ਹੀ ਜਿਹੜੀ ਡਰੱਗ ਅਥਾਰਿਟੀ ਹੈ, ਜਿਸ ਨੇ ਕੈਮਿਸਟ ਸ਼ਾਪ ਖੋਲ੍ਹਣ ਲਈ ਲਾਇਸੰਸ ਦੇਣਾ ਹੁੰਦਾ ਹੈ, ਉਸ ਅਨੁਸਾਰ ਇਕ ਫਾਰਮਾਸਿਸਟ ਹੀ ਮੈਡੀਕਲ ਸਟੋਰ ਖੋਲ੍ਹ ਸਕਦਾ ਹੈ। ਪਰ ਵੇਖਿਆ ਗਿਆ ਹੈ ਕਿ ਉਸ ਦੇ ਲਾਇਸੰਸ ਦੀ ਫੋਟੋ ਕਾਪੀ ਉੱਤੇ ਹੀ ਕਈ-ਕਈ ਮੈਡੀਕਲ ਸਟੋਰ ਖੁੱਲ੍ਹੇ ਹੋਏ ਹਨ। ਡਰੱਗ ਇੰਸਪੈਕਟਰ ਤੇ ਲਾਇਸੰਸ ਅਥਾਰਿਟੀ ਇਸ ਗੱਲ ਨੂੰ ਚੈੱਕ ਕਰੇ ਕਿ ਇਕ ਫਾਰਮਾਸਿਸਟ ਦੇ ਲਾਇਸੰਸ ਉਤੇ ਕੇਵਲ ਇਕ ਹੀ ਮੈਡੀਕਲ ਸਟੋਰ ਹੋਵੇ, ਹੋਰ ਕੋਈ ਨਾ ਹੋਵੇ। ਨਾਲ ਹੀ ਸਰਕਾਰ ਹਦਾਇਤਾਂ ਜਾਰੀ ਕਰੇ ਕਿ ਬਹੁਤ ਸਾਰੀਆਂ ਦਵਾਈਆਂ ਜਿਨ੍ਹਾਂ ਵਿਚ ਨਸ਼ਾ ਹੁੰਦਾ ਹੈ, ਸਾਡੇ ਨੌਜਵਾਨ ਲੈਂਦੇ ਹਨ, ਬੇਟੀਆਂ ਵੀ ਸੇਵਨ ਕਰਦੀਆਂ ਹਨ, ਸਾਡੇ ਪਿੰਡਾਂ ਤੇ ਸ਼ਹਿਰਾਂ ਦੇ ਲੋਕ ਵੀ ਲੈਂਦੇ ਹਨ...

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਸਮਾਪਤ ਹੋਣ ਵਾਲਾ ਹੈ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਕ ਤਾਂ ਦਵਾਈ ਲੈਣ ਵਾਸਤੇ ਪ੍ਰੈਸਕ੍ਰਿਪਸ਼ਨ ਨੂੰ ਲਾਜ਼ਮੀ ਕਰਾਰ ਦਿੱਤਾ ਜਾਵੇ ਜਿਹੜੀ ਕਿ ਕੁਆਲੀਫਾਈਡ ਡਾਕਟਰ ਦੀ ਪਰਚੀ ਦੇ ਅਧਾਰ ਤੇ ਮੈਡੀਕਲ ਸਟੋਰ ਤੋਂ ਦਿੱਤੀ ਜਾਇਆ ਕਰੇ। ਇਸ ਦੇ ਨਾਲ ਹੀ ਉਨ੍ਹਾਂ ਦੀ ਮੰਥਲੀ ਚੈਕਿੰਗ ਕੀਤੀ ਜਾਵੇ, ਉਨ੍ਹਾਂ ਦੇ ਰਜਿਸਟਰਾਂ ਦੀ ਚੈਕਿੰਗ ਕੀਤੀ ਜਾਇਆ ਕਰੇ। ਜੇਕਰ ਕੋਈ ਗਲਤੀ ਪਾਈ ਜਾਵੇ ਤਾਂ ਕਾਨੂੰਨ ਅਨੁਸਾਰ ਉਨ੍ਹਾਂ ਦੇ ਖਿਲਾਫ ਸਖਤ ਤੋਂ ਸਖਤ ਕਾਰਵਾਈ ਕੀਤੀ ਜਾਵੇ ਤਾਂ ਜੋ ਇਹ ਸਾਡੇ ਨੌਜਵਾਨ ਭਰਾ ਨਸ਼ਿਆਂ ਤੋਂ ਬਚ ਸਕਣ।

ਸਪੀਕਰ ਸਾਹਿਬ, ਹੁਣ ਮੈਂ ਗੱਲ ਪੇਂਡੂ ਵਿਕਾਸ ਦੀ ਕਰਨੀ ਚਾਹੁੰਦਾ ਹਾਂ। ਪਿੰਡਾਂ ਦੀ ਡਿਵੈਲਪਮੈਂਟ ਕਰਨ ਵਾਸਤੇ ਜਿੰਨੀਆਂ ਵੀ ਸਰਕਾਰਾਂ ਆਈਆਂ, ਉਨ੍ਹਾਂ ਸਾਰੀਆਂ ਨੇ ਹੀ ਬੜਾ ਹੰਭਲਾ ਮਾਰਿਆ ਪਰ ਫਿਰ ਵੀ ਵਿਕਾਸ ਉੱਥੇ ਦਾ ਉੱਥੇ ਹੀ ਖੜ੍ਹਾ ਹੈ। ਮੈਂ ਸਮਝਦਾ ਹਾਂ ਕਿ ਹਰੇਕ ਸਰਕਾਰ ਨੇ ਪਿੰਡਾਂ ਦੀ ਮੰਗ ਪੂਰੀ ਕਰਨ ਦੀ ਕੋਸ਼ਿਸ਼ ਕੀਤੀ ਪਰ

ਪੂਰੀ ਕਾਮਯਾਬੀ ਨਹੀਂ ਮਿਲੀ। ਮੈਂ ਇਸ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਕ ਵਾਰੀ ਪੰਜਾਬ ਦੇ ਸਾਰੇ ਪਿੰਡਾਂ ਦਾ ਮੁਕੰਮਲ ਸਰਵੇ ਕਰਵਾਉਣਾ ਚਾਹੀਦਾ ਹੈ ਕਿ ਹਰੇਕ ਪਿੰਡ ਵਿਚ ਗਲੀਆਂ-ਨਾਲੀਆਂ ਪੂਰੀਆਂ ਹੋਈਆਂ ਹਨ ਜਾਂ ਨਹੀਂ, ਗੰਦੇ ਪਾਣੀ ਦੀ ਨਿਕਾਸੀ ਹੋਈ ਹੈ ਜਾਂ ਨਹੀਂ, ਛੱਪੜਾਂ ਵਿਚ ਗੰਦਾ ਪਾਣੀ ਪੈਣਾ ਰੁਕਿਆ ਹੈ ਜਾਂ ਨਹੀਂ ਅਤੇ ਉਨ੍ਹਾਂ ਦੀ ਪਰਾਪਰ ਸਫਾਈ ਜਾਂ ਸਾਂਭ-ਸੰਭਾਲ ਆਦਿ ਬਾਰੇ ਇਕ ਮੁਕੰਮਲ ਵਿਉਂਤਬੰਦੀ ਬਣਾਈ ਜਾਵੇ। ਐਵੇਂ ਹੀ ਨਾ ਪਿੰਡਾਂ ਨੂੰ ਪੈਸੇ ਦਿੱਤੇ ਜਾਇਆ ਕਰਨ ਕਿ ਕਿਸੇ ਪਿੰਡ ਨੂੰ 20 ਲੱਖ ਰੁਪਿਆ ਦੇ ਦਿੱਤਾ, ਕਿਸੇ ਨੂੰ 30 ਲੱਖ ਰੁਪਿਆ ਦੇ ਦਿੱਤਾ। ਇਸ ਨਾਲ ਪੈਸੇ ਦੀ ਦੁਰਵਰਤੋਂ ਹੁੰਦੀ ਹੈ ਅਤੇ ਕਾਫੀ ਪਿੰਡ ਪੈਸਿਆਂ ਤੋਂ ਵਾਂਝੇ ਰਹਿ ਜਾਂਦੇ ਹਨ। ਸਰਕਾਰ ਨੂੰ ਇਸ ਬਾਰੇ ਪੂਰੀ ਗੌਰ ਕਰਨੀ ਚਾਹੀਦੀ ਹੈ ਕਿ ਜਿਹੜਾ ਵੀ ਪੈਸਾ ਵਿਉਂਤਬੰਦੀ ਨਾਲ ਪਿੰਡਾਂ ਵਿਚ ਜਾਵੇ, ਉਹ ਸਹੀ ਤੌਰ ਤੇ ਵਰਤਿਆ ਜਾ ਰਿਹਾ ਹੈ ਜਾਂ ਨਹੀਂ।

ਅੱਗੇ ਨਰੇਗਾ ਸਕੀਮ ਦੀ ਗੱਲ ਹੈ। ਭਾਰਤ ਸਰਕਾਰ ਵੱਲੋਂ ਪਿੰਡਾਂ ਵਿਚ ਗਰੀਬਾਂ ਲਈ 100 ਦਿਨ ਦੇ ਰੁਜ਼ਗਾਰ ਦੀ ਗਰੰਟੀ ਦਾ ਪ੍ਰਬੰਧ ਕੀਤਾ ਹੈ। ਇਸ ਬਾਰੇ ਹਾਊਸ ਵਿਚ ਕਈ ਵਾਰੀ ਵਿਚਾਰਾਂ ਹੋਈਆਂ ਹਨ, ਸਵਾਲ ਵੀ ਲੱਗੇ ਹਨ ਅਤੇ ਸਤਿਕਾਰਯੋਗ ਮੰਤਰੀ ਜੀ ਜਵਾਬ ਵੀ ਦਿੰਦੇ ਰਹੇ ਹਨ। ਇਸ ਸਕੀਮ ਵਿਚ ਇਸ ਸਾਲ 110 ਕਰੋੜ ਰੁਪਏ ਦਿੱਤੇ ਗਏ ਹਨ ਅਤੇ ਇਸ ਵਿਚੋਂ 86 ਕਰੋੜ ਰੁਪਏ ਹੀ ਖਰਚ ਹੋਏ ਹਨ। ਸਪੀਕਰ ਸਾਹਿਬ, ਮੈਂ ਖੁਦ ਕਈ ਜਗ੍ਹਾ ਜਾ ਕੇ ਦੇਖਿਆ ਹੈ ਕਿ ਉਸ ਪੈਸੇ ਨੂੰ ਉਹ ਕਿਵੇਂ ਖਤਮ ਕਰਨ ਜਾ ਰਹੇ ਹਨ। ਕਿਧਰੇ ਪੰਚਾਇਤ ਨੂੰ 30 ਲੱਖ ਦੇ ਦਿੱਤਾ ਅਤੇ ਕਿਧਰੇ 10 ਲੱਖ ਦੇ ਦਿੱਤਾ ਅਤੇ ਸਰਪੰਚ ਨੂੰ ਕਹਿ ਦਿੱਤਾ ਕਿ ਇਸ ਨੂੰ ਖਰਚ ਕਰ ਦਿਉ। ਮੈਂ ਇਸ ਗੱਲ ਤੇ ਬੜਾ ਹੈਰਾਨ ਹਾਂ ਕਿ ਇਕ ਪੰਚਾਇਤ 31 ਮਾਰਚ ਤੱਕ 30 ਲੱਖ ਰੁਪਿਆ ਕਿਵੇਂ ਖਰਚ ਕਰੇਗੀ?

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਈਸ਼ਰ ਸਿੰਘ** : ਘੱਟੋ-ਘੱਟ ਉਸ ਪਿੰਡ ਦੀ ਕੋਈ ਪ੍ਰੋਪੋਜ਼ਲ, ਉਸਦੀ ਕੋਈ ਸਕੀਮ, ਕੋਈ ਐਸਟੀਮੇਟ, ਕਿੰਨੇ ਬੰਦੇ ਹਨ, ਕਿੰਨੇ ਲਗਾਉਣੇ ਹਨ, ਜੇਕਰ ਇਸ ਅਧਾਰ ਤੇ ਉਹ ਕੰਮ ਕਰਨਗੇ ਤਾਂ ਗਰੀਬਾਂ ਨੂੰ ਰੋਜ਼ਗਾਰ ਮਿਲੇਗਾ ਅਤੇ ਸਾਡੇ ਪਿੰਡਾਂ ਦਾ ਵਿਕਾਸ ਹੋਵੇਗਾ। ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਇਸ ਬਜਟ ਵਿਚ ਜੋ ਗਰੀਬ ਲੋਕਾਂ ਤੇ ਬੋਝ ਪਾਇਆ ਗਿਆ, ਭਾਰ ਪਾਇਆ ਗਿਆ ਹੈ, ਇਸਦੇ ਨਾਲ ਮੈਂ ਬਿਲਕੁਲ ਸਹਿਮਤ ਨਹੀਂ ਹਾਂ ਅਤੇ ਮੈਂ ਇਸ ਬਜਟ ਨੂੰ ਨਕਾਰਦਾ ਹਾਂ। ਤੁਹਾਡਾ ਬਹੁਤ-ਬਹੁਤ ਧੰਨਵਾਦ, ਜੈ ਹਿੰਦ।

**ਸਰਦਾਰ ਜਸਜੀਤ ਸਿੰਘ ਬੰਨੀ (ਬਨੂੜ)** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ, ਮੈਂ ਆਪ ਜੀ ਦਾ ਬਹੁਤ ਹੀ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਅੱਜ ਬਹੁਤ ਸਾਰੀਆਂ ਗੱਲਾਂ ਬਜਟ ਤੇ ਹੋਈਆਂ, ਕਈ ਪੁਆਇੰਟਸ ਵੀ ਰੇਜ਼ ਹੋਏ। ਸਪੀਕਰ ਸਾਹਿਬ, ਅੱਜ ਦਾ ਯੁੱਗ ਗਲੋਬਲ ਯੁੱਗ ਹੈ। ਆਪਣੀ ਇੰਡੀਅਨ

[ ਸਰਦਾਰ ਜਸਜੀਤ ਸਿੰਘ ਬੰਨੀ ]

ਇਕਾਨਮੀ ਕੁਝ ਸਮਾਂ ਪਹਿਲਾਂ ਪੂਰੀ ਦੁਨੀਆਂ ਵਾਸਤੇ ਖੁੱਲ੍ਹ ਗਈ ਔਰ ਜੋ ਵੀ ਵਾਕਿਆਤ, ਜੋ ਵੀ ਟਰੈਂਡਜ਼ ਗਲੋਬਲ ਇਕਾਨਮੀ ਵਿਚ ਹੁੰਦੇ ਹਨ, ਉਨ੍ਹਾਂ ਦਾ ਆਪਣੇ ਹਿੰਦੁਸਤਾਨ ਅਤੇ ਪੰਜਾਬ ਵਿਚ ਵੀ ਅਸਰ ਹੁੰਦਾ ਹੈ। ਸਪੀਕਰ ਸਾਹਿਬ, ਇਹ ਜਿਹੜਾ ਨਵਾਂ ਮਿਲੈਨੀਅਮ ਚੜ੍ਹਿਆ, ਇਸ ਵਿਚ ਦੋ ਬਹੁਤ ਵੱਡੇ ਗਲੋਬਲ ਇਕਨਾਮਿਕ ਸ਼ੇਕ-ਡਾਊਨ ਹੋਏ, ਇਕ 2002 ਵਿਚ ਹੋਇਆ ਅਤੇ ਦੂਸਰਾ 2009 ਵਿਚ ਹੋਇਆ ਔਰ ਆਪਣੇ ਪੰਜਾਬ ਦੇ ਵਿਚ ਦੋ ਸਰਕਾਰਾਂ ਨਵੇਂ ਮਿਲੈਨੀਅਮ ਦੇ ਵਿਚ ਬਣੀਆਂ। ਇਕ 2002 ਦੇ ਵਿਚ ਅਤੇ ਇਕ 2007 ਦੇ ਵਿਚ। ਇਨ੍ਹਾਂ ਸਰਕਾਰਾਂ ਨੇ ਇਹ ਜਿਹੜੀ ਉਥਲ-ਪੁਥਲ ਹੋਈ, ਸ਼ੇਕ-ਡਾਊਨ ਹੋਇਆ, ਜਿਸ ਨੂੰ ਆਪਾਂ ਰਿਸੈਸ਼ਨ ਵੀ ਕਹਿ ਦਿੰਦੇ ਹਾਂ, ਉਸਨੂੰ ਕਿਸ ਤਰ੍ਹਾਂ ਹੈਂਡਲ ਕੀਤਾ, ਕਿਸ ਤਰ੍ਹਾਂ ਮੈਨੇਜ ਕੀਤਾ, ਉਸ ਤੇ ਮੈਂ ਦੋ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਜਦੋਂ 2002 ਦੇ ਵਿਚ ਰਿਸੈਸ਼ਨ ਆਇਆ, 2001 ਦੇ ਵਿਚ ਡਬਲਯੂ.ਟੀ.ਸੀ. ਤੇ ਅਟੈਕ ਹੋਇਆ ਸੀ ਤਾਂ ਟੈਕਨੀਕਲ ਸਟਾਕ ਜਿਹੜੇ ਸਨ, ਉਹ ਸਾਰੇ ਗਿਰ ਗਏ ਸਨ। ਸਟਾਕ ਮਾਰਕੀਟ ਗਿਰ ਗਈ, ਉਸਦਾ ਅਸਰ ਜਿਹੜਾ ਹੋਇਆ, ਉਸਦੇ ਬਾਰੇ ਮੈਂ ਏਥੇ ਹਾਊਸ ਵਿਚ ਦੱਸਣਾ ਚਾਹੁੰਦਾ ਹਾਂ। ਜਿਵੇਂ ਇੱਥੇ ਦੱਸਿਆ ਗਿਆ ਕਿ ਪੁਰਾਣੀ ਸਰਕਾਰ ਹੁੰਦੀ ਸੀ, ਉਸ ਟਾਈਮ ਤੇ ਇਕ ਮੌਕਾ ਆਇਆ। ਪੂਰੇ ਹਿੰਦੁਸਤਾਨ ਨੇ ਉਸਦਾ ਫਾਇਦਾ ਚੁੱਕਿਆ। ਆਊਟ ਸੋਰਸਿੰਗ ਦਾ ਨਵਾਂ ਕੰਸੈਪਟ ਆਉਣ ਲੱਗਿਆ। ਜਿਵੇਂ ਗੱਲ ਹੋਈ ਕਿ ਹਰਿਆਣਾ ਵਰਗੀ ਸਟੇਟ ਆਪਾਂ ਤੋਂ ਅੱਗੇ ਨਿਕਲ ਗਈ, ਉਹ ਕਦੋਂ ਹੋਇਆ। ਇਕ ਬਹੁਤ ਹੀ ਵੱਡੀ opportunity ਆਪਾਂ ਨੂੰ ਉਸ ਸਮੇਂ ਮਿਲੀ ਸੀ ਅਤੇ ਕਈ ਸਟੇਟਾਂ ਨੇ ਉਸਦਾ ਫਾਇਦਾ ਚੁਕਿਆ, ਕਰਨਾਟਕਾ ਨੇ, ਮਹਾਂਰਾਸ਼ਟਰਾ ਨੇ, ਚੇਨਈ ਨੇ ਅਤੇ ਹਰਿਆਣਾ ਨੇ ਵੀ ਉਸਦਾ ਫਾਇਦਾ ਚੁਕਿਆ ਲੇਕਿਨ ਆਪਣੇ ਪੰਜਾਬ ਵਿਚ ਜਿਹੜੀ opportunity ਆਊਟ-ਸੋਰਸਿੰਗ ਦੀ ਆਈ ਸੀ, ਉਸਦਾ ਫਾਇਦਾ ਆਪਾਂ ਨਹੀਂ ਚੁੱਕ ਸਕੇ ਅਤੇ ਇਕ ਬਹੁਤ ਵੱਡਾ ਜਿਹੜਾ Jobs ਦਾ ਚੰਕ ਸੀ, ਉਹ ਪੰਜਾਬ ਦੇ ਹੱਥੋਂ ਨਿਕਲ ਗਿਆ। ਖਾਸ ਕਰਕੇ ਇੱਥੇ ਕਈ ਗੱਲਾਂ ਕਹੀਆਂ ਗਈਆਂ ਕਿ ਆਪਾਂ ਪੂਰੀ ਵਰਲਡ ਇਕਨਾਮਿਕਸ ਦੇ ਨਾਲ ਲਿੰਕਡ ਹਾਂ, ਜੇ ਆਪਾਂ ਉਸ ਮੌਕੇ ਤੇ ਉਦੋਂ ਫਾਇਦਾ ਚੁੱਕ ਲੈਂਦੇ ਤਾਂ ਅੱਜ ਪੰਜਾਬ ਕਿਤੇ ਤੋਂ ਕਿਤੇ ਪਹੁੰਚ ਜਾਂਦਾ। ਇਕ ਨੈਸਡੈਕ ਹੈ, ਜਿਹੜਾ ਉਦੋਂ 75% ਥੱਲੇ ਗਿਰ ਗਿਆ, ਉਸਦੇ ਸਟਾਕਸ ਗਿਰ ਗਏ ਅਤੇ ਮੈਂ ਸਮਝਦਾ ਹਾਂ ਕਿ ਉਸ ਸਮੇਂ ਤਿੰਨ ਲੱਖ ਨੌਕਰੀਆਂ ਬਾਹਰਲੇ ਮੁਲਕਾਂ ਤੋਂ ਹਿੰਦੁਸਤਾਨ ਵਿਚ ਆਈਆਂ ਸਨ। ਜੇ ਉਸ ਟਾਈਮ ਦੀ ਸਰਕਾਰ ਕੋਸ਼ਿਸ਼ ਕਰਦੀ ਤੇ ਇਨ੍ਹਾਂ ਨੌਕਰੀਆਂ ਨੂੰ ਪੰਜਾਬ ਵਿਚ ਲੈ ਕੇ ਆਉਂਦੀ ਤਾਂ ਇਹ ਬੜਾ ਵਧੀਆ ਸਟੈਪ ਸੀ। ਜਿਸ ਤਰ੍ਹਾਂ ਇੱਥੇ ਗੱਲਾਂ ਕਹੀਆਂ ਗਈਆਂ ਸਰਕਾਰ ਨੂੰ ਉਸ ਸਮੇਂ ਪਰੋ-ਐਕਟਿਵ ਹੋਣਾ ਚਾਹੀਦਾ ਹੈ। ਜੇ ਇਹ ਉਸ ਸਮੇਂ ਪਰੋ-ਐਕਟਿਵ ਹੋਏ ਹੁੰਦੇ ਤਾਂ ਅੱਜ ਪੰਜਾਬ ਕਿਸੇ ਹੋਰ ਮੁਕਾਮ ਤੇ ਹੁੰਦਾ। ਅੱਜ ਤੁਸੀਂ ਗੁੜਗਾਉਂ ਵਰਗੇ ਸ਼ਹਿਰ ਨੂੰ ਲੈ ਲਓ, ਬੰਗਲੌਰ ਨੂੰ ਲੈ ਲਓ, ਬੰਬੇ ਨੂੰ ਲੈ ਲਓ, ਹੈਦਰਾਬਾਦ ਨੂੰ ਲੈ ਲਓ। ਉੱਥੇ ਕਾਇਆ ਕਲਪ ਹੋ ਗਈ ਔਰ ਜਿਹੜੀ ਇਹ ਰੈਵੀਨਿਊ ਦੀ ਗੱਲ ਕਰ ਰਹੇ ਹਨ, ਉੱਥੇ ਰੈਵੀਨਿਊ ਵਧਿਆ। ਇਹ ਇਸ ਕਰਕੇ

ਵਧਿਆ ਕਿਉਂਕਿ ਉਸ ਸਮੇਂ ਦੀਆਂ ਸਰਕਾਰਾਂ ਨੇ ਉਸ ਸਮੇਂ ਦਾ ਫਾਇਦਾ ਉਠਾਇਆ। ਲੇਕਿਨ ਇਹ ਫਾਇਦਾ ਆਪਣੀ ਸਟੇਟ ਨੇ ਨਹੀਂ ਉਠਾਇਆ। ਇਹ ਆਪਾਂ ਨੂੰ ਦੇਖਣਾ ਚਾਹੀਦਾ ਹੈ। ਹਿੰਦੁਸਤਾਨ ਵਿਚ ਬਹੁਤ ਸਾਰੇ ਸੂਬੇ ਪੰਜਾਬ ਤੋਂ ਅੱਗੇ ਨਿਕਲ ਗਏ। ਮੈਂ ਅੱਜ ਦੀ ਗੱਲ ਕਰਨਾ ਚਾਹੁੰਦਾ ਹਾਂ। ਬਹੁਤ ਵੱਡਾ ਰਿਸੈਸ਼ਨ, ਸਾਰੇ ਮੁਲਕ ਵਿਚ, ਸਾਰੇ ਸੰਸਾਰ ਵਿਚ ਹੋਇਆ। ਇਹ ਜਿਹੜੀ ਰਿਸੈਸ਼ਨ ਹੋਈ, ਇਸ ਦਾ ਜਿਹੜਾ ਫਾਲ-ਆਊਟ ਸੀ, ਉਹ ਇਹ ਸੀ ਕਿ ਮਾਰਕੀਟ ਸ਼ਿਫਟਸ ਹੋ ਰਹੀਆਂ ਸਨ। ਪਹਿਲਾਂ ਬਾਹਰਲੇ ਮੁਲਕਾਂ ਦੀਆਂ ਕੰਪਨੀਆਂ ਦਾ ਆਪਣੀਆਂ ਮਾਰਕੀਟਸ ਵਿਚ ਸਮਾਨ ਵਿਕਦਾ ਸੀ ਪਰ ਉਹ ਕੰਪਨੀਆਂ ਸਾਡੇ ਮੁਲਕ ਵਿਚ ਆ ਗਈਆਂ। ਆਪਣੇ ਮੁਲਕ ਵਿਚ ਇਹ ਮਾਰਕੀਟ ਦਾ ਆਉਣਾ ਸਮੇਂ ਦੀ ਇਕ ਲੋੜ ਹੈ। ਆਪਾਂ ਪੰਜਾਬ ਵਿਚ ਇਨ੍ਹਾਂ ਬਾਹਰਲੀਆਂ ਕੰਪਨੀਆਂ ਨੂੰ ਕਿਹਾ ਕਿ ਇੱਥੇ ਇਹ ਕਿਉਂ ਨਹੀਂ ਆ ਰਹੀਆਂ। ਇਸ ਦਾ ਕਾਰਨ ਇਹ ਸੀ ਕਿਉਂਕਿ ਉਸ ਸਮੇਂ ਅਸੀਂ ਪਰੋ-ਐਕਟਿਵ ਨਹੀਂ ਹੋਏ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਇਹ ਬਜਟ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਸਾਹਿਬ ਨੇ ਪੇਸ਼ ਕੀਤਾ ਹੈ, ਇਸ ਵਿਚ ਇਹ ਜਿਹੜੀਆਂ ਮਾਰਕੀਟਸ ਸ਼ਿਫਟ ਹੋਈਆਂ ਹਨ, ਉਨ੍ਹਾਂ ਨੂੰ ਕੈਪਟੇਲਾਈਜ਼ ਕਰਨ ਲਈ ਕਿਹਾ ਗਿਆ ਹੈ ਅਤੇ ਬਜਟ ਵਿਚ ਇਨਫਰਾਸਟਰਕਚਰ ਕ੍ਰੀਏਟ ਕਰਨ ਤੇ ਬਹੁਤ ਵੱਡਾ ਥਰਸਟ ਦਿੱਤਾ ਹੈ। ਬਾਦਲ ਸਾਹਿਬ ਨੂੰ ਕਈ ਸਾਲ ਤੋਂ ਦੇਖਦੇ ਆ ਰਹੇ ਹਾਂ। ਹਰ ਵਾਰੀ ਇਨ੍ਹਾਂ ਨੇ ਡਿਵੈਲਪਮੈਂਟ ਤੇ, ਇਨਫਰਾਸਟਰਕਚਰ ਤੇ ਜ਼ੋਰ ਦਿੱਤਾ ਹੈ। ਚਾਹੇ ਉਹ ਮੁਹਾਲੀ ਦਾ ਇੰਟਰਨੈਸ਼ਨਲ ਏਅਰਪੋਰਟ ਹੋਵੇ, ਚਾਹੇ ਉਹ ਵੱਡੇ ਪਾਵਰ ਪ੍ਰਾਜੈਕਟ ਹੋਣ, ਚਾਹੇ ਸੜਕਾਂ ਦੀ ਗੱਲ ਹੋਵੇ, ਚਾਹੇ ਐਜੂਕੇਸ਼ਨ ਦੀ ਗੱਲ ਹੋਵੇ। ਇਹ ਬਜਟ ਕੀ ਕਹਿੰਦਾ ਹੈ? ਇਹ ਬਜਟ ਕਹਿੰਦਾ ਹੈ ਕਿ ਆਉਣ ਵਾਲੇ ਸਮੇਂ ਲਈ ਅਜੇ ਅਸੀਂ ਪੰਜਾਬ ਦੀ ਤਿਆਰੀ ਕਰ ਰਹੇ ਹਾਂ। ਇੱਥੇ ਆਪਾਂ ਜਿੰਨੇ ਮਰਜ਼ੀ ਅੰਕੜੇ ਦੇਈ ਜਾਈਏ ਲੇਕਿਨ ਸਰਕਾਰਾਂ ਦਾ ਸਭ ਤੋਂ ਵੱਡਾ ਕੰਮ ਇਹ ਹੁੰਦਾ ਹੈ ਕਿ ਸਹੀ ਦਿਸ਼ਾ ਦੇਈਏ, ਸੂਬੇ ਨੂੰ ਸਹੀ ਦਿਸ਼ਾ ਦੇਈਏ। ਮੈਨੂੰ ਖੁਸ਼ੀ ਹੈ ਕਿ ਅੱਜ ਆਪਾਂ ਸੂਬੇ ਨੂੰ ਸਹੀ ਦਿਸ਼ਾ ਦੇ ਕੇ ਇਕ ਬਹੁਤ ਵੱਡਾ ਕੰਮ ਕਰ ਲਿਆ ਹੈ। ਅੱਜ ਦਾ ਬਜਟ ਇਨਫਰਾਸਟਰਕਚਰ ਤੇ ਜ਼ੋਰ ਦੇ ਰਿਹਾ ਹੈ। ਇਹ ਪਿਛਲੇ ਬਜਟ ਵਿਚ ਵੀ ਸੀ ਅਤੇ ਉਸ ਵਿਚ ਇਸੇ ਗੱਲ ਤੇ ਹੀ ਜ਼ੋਰ ਦਿੱਤਾ ਸੀ। ਇਹ ਸੇਮ ਨੇਚਰ ਦਾ ਬਜਟ ਹੈ। ਜਿਹੜੇ ਵੀ ਬਜਟ ਅਸੀਂ ਪੇਸ਼ ਕੀਤੇ ਹਨ, ਜਦੋਂ ਤੋਂ ਸਰਕਾਰ ਬਣੀ ਹੈ, ਅਸੀਂ ਡਿਵੈਲਪਮੈਂਟ ਤੇ ਇਨਫਰਾਸਟਰਕਚਰ ਤੇ ਜ਼ੋਰ ਦੇ ਰਹੇ ਹਾਂ। ਇਕ ਕਨਸਿਸਟੈਂਸੀ ਹੈ। ਉਹ ਇਹ ਹੈ ਕਿ ਪੰਜਾਬ ਨੂੰ ਇਕ ਐਸਾ ਮੁਕਾਮ ਦੇਣਾ ਹੈ ਤਾਂ ਕਿ ਜਦੋਂ ਬਾਹਰਲੀਆਂ ਕੰਪਨੀਆਂ ਇੱਥੇ ਆਉਣ ਤਾਂ ਉਨ੍ਹਾਂ ਨੂੰ ਇੱਥੇ ਲੋੜੀਂਦਾ ਇਨਫਰਾਸਟਰਕਚਰ ਮਿਲੇ। ਜੋ ਵੀ ਪਿਛਲੀਆਂ ਸਰਕਾਰਾਂ ਨੇ ਖਾਮੀਆਂ ਕੀਤੀਆਂ ਹਨ ਜਾਂ ਜੋ ਨੁਕਸਾਨ 2002 ਵਿਚ ਭੁਗਤਿਆ ਹੈ, ਉਹ ਆਉਣ ਵਾਲੇ ਸਮੇਂ ਵਿਚ ਹੁਣ ਨਾ ਭੁਗਤੀਏ। ਕਈ ਵਾਰ ਇੱਥੇ ਗੱਲਾਂ ਹੋਈਆਂ। ਇੱਥੇ ਕਿਹਾ ਗਿਆ ਕਿ ਇਹ (ਐਫ.ਐਮ. ਵੱਲ ਇਸ਼ਾਰਾ) ਸ਼ੇਰ ਨੇ ਪਰ ਪਿੰਜਰੇ ਵਿਚ ਕੈਦ ਹਨ। ਮੈਂ ਇਸ ਗੱਲ ਨੂੰ ਬਿਲਕੁਲ ਹੀ ਝੁਠਲਾਉਂਦਾ ਹਾਂ ਤੇ ਕਹਿੰਦਾ ਹਾਂ ਕਿ ਇਹ ਸ਼ੇਰ

[ ਸਰਦਾਰ ਜਸਜੀਤ ਸਿੰਘ ਬੰਨੀ ]

ਹਨ ਅਤੇ ਆਪਣਾ ਕੰਮ ਸ਼ੇਰ ਵਰਗਾ ਹੀ ਕਰ ਰਹੇ ਹਨ। ਇਹ ਬਹੁਤ ਵਧੀਆ ਤਰੀਕੇ ਨਾਲ ਕੰਮ ਕਰ ਰਹੇ ਹਨ। (ਥੰਪਿੰਗ) ਇਹ ਪੰਜਾਬ ਨੂੰ ਇਕ ਐਸੀ ਦਿਸ਼ਾ ਦੇ ਰਹੇ ਹਨ ਕਿ ਆਉਣ ਵਾਲੀਆਂ ਪੀੜੀਆਂ ਯਾਦ ਰੱਖਣਗੀਆਂ। ਇਸ ਟਾਈਮ ਇਨ੍ਹਾਂ ਨੇ ਨੀਂਹ ਰੱਖੀ ਹੈ। ਇਹ ਰਿਸੈਸ਼ਨ ਦੁਨੀਆਂ ਵਿਚ ਹੋਇਆ ਹੈ ਤੇ ਸਾਨੂੰ ਵੀ ਭੁਗਤਣ ਦਾ ਮੌਕਾ ਮਿਲਿਆ ਹੈ। ਰਿਸੈਸ਼ਨ ਦੌਰਾਨ ਗਲੋਬਲ ਇਕਾਨਮੀ ਤਹਿਸ-ਨਹਿਸ ਹੋ ਗਈ ਹੈ ਪਰ ਸਾਡੀ ਕਾਇਮ ਹੈ ਕਿਉਂਕਿ ਇਹ ਰੂਰਲ ਬੇਸਡ ਇਕਾਨਮੀ ਹੈ। ਅਸੀਂ ਕਿਸਾਨੀ ਤੇ ਨਿਰਭਰ ਹਾਂ। ਸਾਡੀ ਇਕਾਨਮੀ ਪੰਜਾਬ ਦੇ ਕਿਸਾਨ ਨੇ ਚਲਾਈ ਹੈ। ਮੈਂ ਸਮਝਦਾ ਹਾਂ ਕਿ ਅਸੀਂ ਹਿੰਦੁਸਤਾਨ ਨੂੰ 50% ਕਣਕ ਅਤੇ 25% ਝੋਨਾ ਸਪਲਾਈ ਕਰ ਰਹੇ ਹਾਂ। ਜੇ ਦੁਨੀਆਂ ਦੀ ਮਾਰਕੀਟ ਤਹਿਸ-ਨਹਿਸ ਹੋਈ ਤਾਂ ਵੀ ਅਸੀਂ ਹਿੰਦੁਸਤਾਨ ਦੀ ਇਕਾਨਮੀ ਨੂੰ ਕਾਇਮ ਰੱਖਿਆ ਹੈ ਲੇਕਿਨ ਸੈਂਟਰ ਸਰਕਾਰ ਨੇ ਸਾਡੇ ਨਾਲ ਵਿਤਕਰਾ ਕੀਤਾ ਹੈ। ਪੰਜਾਬ ਨੇ ਰਿਸੈਸ਼ਨ ਵਿਚ ਹਿੰਦੁਸਤਾਨ ਨੂੰ ਬਚਾਇਆ ਹੈ।

**ਮਾਨਯੋਗ ਸਪੀਕਰ :** ਬੰਨੀ ਜੀ, ਤੁਸੀਂ ਫਿਰ ਬਜਟ ਤੇ ਬੋਲਣਾ ਹੈ।

ਹੁਣ ਸਦਨ ਵੀਰਵਾਰ, ਮਿਤੀ 25 ਮਾਰਚ, 2010 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.30 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਵੀਰਵਾਰ ਮਿਤੀ 25 ਮਾਰਚ, 2010 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

---

# APPENDIX

# TO

# PUNJAB VIDHAN SABHA DEBATES

*Thursday, the 18th March, 2010*

**Vol. IX – No. 11**

## STARRED QUESTIONS AND ANSWERS

### ਸ਼ਰਾਬ ਦੀ ਤਸਕਰੀ ਲਈ ਸਜ਼ਾ

*1480. ਸ਼੍ਰੀ ਚੂਨੀ ਲਾਲ ਭਗਤ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਜਾਇਜ਼ ਸ਼ਰਾਬ ਦੀ ਤਸਕਰੀ ਨੂੰ ਬੰਦ ਕਰਨ ਲਈ ਸਰਕਾਰ ਦੁਆਰਾ ਜ਼ੁਰਮਾਨੇ ਤੋਂ ਇਲਾਵਾ ਸਜ਼ਾ ਦੇਣ ਲਈ ਐਕਟ ਵਿਚ ਪ੍ਰੋਵੀਜ਼ਨ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵੇ ਦਿੱਤੇ ਜਾਣ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਹਾਂ ਜੀ। ਸਰਕਾਰ ਨੇ ਇਸ ਮਾਮਲੇ ਨੂੰ ਬੜੀ ਗੰਭੀਰਤਾ ਨਾਲ ਲਿਆ ਹੈ ਅਤੇ ਇਸ ਸਬੰਧੀ ਕਈ ਉਪਰਾਲੇ ਕੀਤੇ ਗਏ ਹਨ।

ਰਾਜ ਸਰਕਾਰ ਨੇ ਆਰ.ਬੀ.ਆਈ. ਦੀਆਂ ਦੋ ਆਬਕਾਰੀ ਬਟਾਲੀਅਨਾਂ ਆਬਕਾਰੀ ਤੇ ਕਰ ਵਿਭਾਗ ਦੀ ਡਿਸਪੋਜਲ ਤੇ ਕੇਵਲ ਆਬਕਾਰੀ ਤੇ ਕਰ ਵਿਭਾਗ ਦੁਆਰਾ ਨਜਾਇਜ਼ ਸ਼ਰਾਬ ਦੀ ਕਸ਼ੀਦਗੀ ਅਤੇ ਸ਼ਰਾਬ ਦੀ ਸਮੱਗਲਿੰਗ ਰੋਕਣ ਲਈ ਰੱਖੀਆਂ ਹਨ ਅਤੇ ਇਸ ਤੋਂ ਇਲਾਵਾ ਇਹ ਪੰਜਾਬ ਰਾਜ ਵਿਚ ਸ਼ਰਾਬ ਦੀ ਸਮੱਗਲਿੰਗ ਅਤੇ ਵਿਭਾਗੀ ਅਫਸਰਾਂ ਦੀ ਵੈਟ ਡਿਊਟੀਜ਼ ਵਿਚ ਮੱਦਦ ਕਰਨਗੀਆਂ।

ਸਾਲ 2009-10 ਦੌਰਾਨ ਆਬਕਾਰੀ ਐਕਟ ਦੀ ਧਾਰਾ 16/1/14 ਤਹਿਤ ਕੁੱਲ 5384 (ਫਰਵਰੀ, 2010 ਤੱਕ) ਕੇਸ ਰਜਿਸਟਰ ਕੀਤੇ ਜਾ ਚੁੱਕੇ ਹਨ।

ਇਸੇ ਤਰ੍ਹਾਂ ਰਾਜ ਸਰਕਾਰ ਨੇ ਚੰਡੀਗੜ੍ਹ ਪ੍ਰਸ਼ਾਸਨ ਨਾਲ ਇਹ ਮਾਮਲਾ ਟੇਕ ਅੱਪ ਕੀਤਾ ਅਤੇ ਸਰਕਾਰ ਦੀਆਂ ਲਗਾਤਾਰ ਕੋਸ਼ਿਸ਼ਾਂ ਵਜੋਂ ਯੂਨੀਅਨ ਟੈਰੀਟਰੀ, ਚੰਡੀਗੜ੍ਹ ਨੇ ਪਰਮਿੱਟਾਂ ਦੇ ਜਾਰੀ ਕਰਨ ਨੂੰ ਕੰਟਰੋਲ ਕੀਤਾ ਹੈ ਜਿਸ ਦੇ ਨਤੀਜੇ ਵਜੋਂ ਯੂਨੀਅਨ ਟੈਰੀਟਰੀ, ਚੰਡੀਗੜ੍ਹ ਤੋਂ ਪੰਜਾਬ ਰਾਜ ਵਿਚ ਸਮੱਗਲਿੰਗ ਨੂੰ ਠੱਲ੍ਹ ਪਈ ਹੈ।

ਇਸ ਦੇ ਨਤੀਜੇ ਵਜੋਂ ਭਾਰਤ ਵਿਚ ਬਣੀ ਵਿਦੇਸ਼ੀ ਸ਼ਰਾਬ ਅਤੇ ਦੇਸੀ ਸ਼ਰਾਬ ਦੀ ਯੂਨੀਅਨ ਟੈਰੀਟਰੀ, ਚੰਡੀਗੜ੍ਹ ਤੋਂ ਚੁਕਾਈ ਵਿਚ ਫਰਕ ਪਿਆ ਹੈ ਜਿਵੇਂ ਕਿ

ਯੂਨੀਅਨ ਟੈਰੀਟਰੀ ਦੇ ਆਬਕਾਰੀ ਤੇ ਕਰ ਵਿਭਾਗ ਨੇ ਹੇਠ ਲਿਖੇ ਅਨੁਸਾਰ ਰਿਪੋਰਟ ਪੇਸ਼ ਕੀਤੀ ਹੈ :-

| | 2008-09 | 2009-10 (ਫਰਵਰੀ, 2010 ਤੱਕ) | ਫਰਕ |
|---|---|---|---|
| ਆਈ.ਐਮ.ਐਫ.ਐਲ. | 313.64 ਲੱਖ ਪਰੂਫ ਲਿਟਰ | 201.71 ਲੱਖ ਪਰੂਫ ਲਿਟਰ | 111.93 ਲੱਖ ਪਰੂਫ ਲਿਟਰ |
| ਕੰਟਰੀ ਲਿਕੁੱਰ | 39.11 ਲੱਖ ਪਰੂਫ ਲਿਟਰ | 28.51 ਲੱਖ ਪਰੂਫ ਲਿਟਰ | 10.60 ਲੱਖ ਪਰੂਫ ਲਿਟਰ |

ਇਸ ਤਰ੍ਹਾਂ 2008-09 ਅਤੇ 2009-10 (28.2.2010 ਤੱਕ) ਦੌਰਾਨ ਆਈ.ਐਮ.ਐਫ.ਐਲ. ਦੇ 111.93 ਲੱਖ ਪਰੂਫ ਲਿਟਰ ਅਤੇ ਦੇਸੀ ਸ਼ਰਾਬ ਦੇ 10.60 ਲੱਖ ਪਰੂਫ ਲਿਟਰ ਪਰਮਿੱਟ ਘੱਟ ਜਾਰੀ ਕੀਤੇ ਗਏ ਹਨ।

ਇਸ ਤਰ੍ਹਾਂ ਭਾਰਤ ਵਿਚ ਬਣੀ ਵਿਦੇਸ਼ੀ ਸ਼ਰਾਬ ਵਿਚ 111.93 ਲੱਖ ਪਰ ਪਰੂਫ ਲਿਟਰ (ਪੀ.ਐਲ.) ਅਤੇ ਪੰਜਾਬ ਮੀਡੀਅਮ ਲਿਕੁੱਰ (ਪੀ.ਐਮ.ਐਲ.) ਵਿਚ 10.60 ਲੱਖ ਪਰ ਪਰੂਫ ਲਿਟਰ ਦੀ ਕਮੀ ਆਈ ਹੈ।

ਇਸ ਤਰ੍ਹਾਂ ਭਾਰਤ ਵਿਚ ਬਣੀ ਵਿਦੇਸ਼ੀ ਸ਼ਰਾਬ ਦੇ ਲਾਇਸੰਸ ਜਾਰੀ ਕਰਨ ਵਿਚ 35.69% ਦੀ ਕਮੀ ਆਈ ਹੈ ਅਤੇ ਪੰਜਾਬ ਮੀਡੀਅਮ ਲਿਕੁੱਰ (ਪੀ.ਐਮ.ਐਲ.) ਦੇ ਲਾਇਸੰਸ ਜਾਰੀ ਕਰਨ ਵਿਚ 27.10% ਦੀ ਕਮੀ ਆਈ ਹੈ।

---

## ਪਿੰਡ ਮੂਮ, ਜ਼ਿਲ੍ਹਾ ਸੰਗਰੂਰ ਲਈ 24 ਘੰਟੇ ਬਿਜਲੀ ਸਪਲਾਈ

*1514. **ਸ਼੍ਰੀਮਤੀ ਹਰਚੰਦ ਕੌਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਸੰਗਰੂਰ ਦੇ ਪਿੰਡ ਮੂਮ ਵਿਚ 24 ਘੰਟੇ ਬਿਜਲੀ ਮੁਹੱਈਆ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜ਼ਿਲ੍ਹਾ ਸੰਗਰੂਰ ਦੇ ਪਿੰਡ ਮੂਮ ਵਿਚ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਪਹਿਲਾਂ ਹੀ ਸਾਲ 2001 ਤੋਂ 2 ਫੇਜ਼ ਸਿਸਟਮ (3 ਫੇਜ਼-4 ਵਾਇਰ, ਫੀਡਰ) ਰਾਹੀਂ 24 ਘੰਟੇ ਬਿਜਲੀ ਸਪਲਾਈ ਦੀ ਸਹੂਲਤ ਮੁਹੱਈਆ ਕਰਵਾਈ ਹੋਈ ਹੈ।

---

## ਕਾਰਨੀਆ ਬਦਲਣ ਲਈ ਕੀਤੇ ਗਏ ਉਪ੍ਰੇਸ਼ਨ

*1430. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਸਾਲ 2007-08, 2008-09 ਅਤੇ 2009-10 ਦੇ ਦੌਰਾਨ ਸਰਕਾਰੀ ਹਸਪਤਾਲਾਂ ਵਿਚ ਅੱਖਾਂ ਦਾ ਕਾਰਨੀਆ ਬਦਲਣ ਦੇ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਕੁੱਲ ਕਿੰਨੇ ਉਪ੍ਰੇਸ਼ਨ ਕੀਤੇ ਗਏ ;

(ਅ) ਕੀ ਰਾਜ ਵਿਚਲੇ ਪ੍ਰਾਈਵੇਟ ਹਸਪਤਾਲਾਂ/ਕਲੀਨਿਕਾਂ ਵਿਚ ਵੀ ਅੱਖ ਦਾ ਕਾਰਨੀਆ ਬਦਲਣ ਦੇ ਉਪਰੇਸ਼ਨ ਕਰਨ ਦੀ ਆਗਿਆ ਹੈ, ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ ?

**ਸ਼੍ਰੀ ਤਿਕਸ਼ਨ ਸੂਦ (ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ)** : (ੳ) ਰਾਜ ਵਿਚ ਸਾਲ 2007-08, 2008-09 ਅਤੇ 2009-10 ਦੇ ਦੌਰਾਨ ਜ਼ਿਲ੍ਹਾਵਾਰ ਸਰਕਾਰੀ ਹਸਪਤਾਲਾਂ ਵਿਚ ਜਿਥੇ HOTA (Human Organ Transplantation Act), 1994 ਅਧੀਨ ਰਜਿਸਟਰਡ ਆਈ ਬੈਂਕ ਹਨ, ਅੱਖਾਂ ਦਾ ਕਾਰਨੀਆ ਬਦਲਣ ਦੇ ਕੀਤੇ ਗਏ ਉਪਰੇਸ਼ਨਾਂ ਸਬੰਧੀ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਜ਼ਿਲ੍ਹਾ | 2007-08 | 2008-09 | 2009-10 | ਕੁੱਲ |
|---|---|---|---|---|---|
| 1. | ਅੰਮ੍ਰਿਤਸਰ | - | 13 | 26 | 39 |
| 2. | ਫਰੀਦਕੋਟ | - | - | 3 | 3 |
| 3. | ਪਟਿਆਲਾ | 44 | 31 | 18 | 93 |
| | ਕੁੱਲ | 44 | 44 | 47 | 135 |

(ਅ) ਹਾਂ ਜੀ, ਕੇਵਲ ਉਹੀ ਪ੍ਰਾਈਵੇਟ ਹਸਪਤਾਲਾਂ/ਕਲੀਨਿਕਾਂ ਜਿਹੜੇ ਇਸ ਆਗਿਆ ਲਈ ਅਪਲਾਈ ਕਰਦੇ ਹਨ ਅਤੇ ਉਹ HOTA (ਹਿਊਮਨ ਆਰਗਨ ਟਰਾਂਸਪਲਾਂਟੇਸ਼ਨ ਐਕਟ), 1994 ਅਧੀਨ ਸ਼ਰਤਾਂ ਪੂਰੀਆਂ ਕਰਦੇ ਹਨ, ਉਨ੍ਹਾਂ ਨੂੰ ਅਜਿਹੀ ਆਗਿਆ ਵਿਭਾਗ ਵਲੋਂ ਦਿੱਤੀ ਜਾਂਦੀ ਹੈ।

---

## ਟਰੱਕ ਯੂਨੀਅਨਾਂ ਦੀ ਗਿਣਤੀ

*1513. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਟਰਾਂਸਪੋਰਟ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ :-

(ੳ) ਬਠਿੰਡਾ, ਮੋਗਾ, ਫਰੀਦਕੋਟ, ਮਾਨਸਾ, ਸੰਗਰੂਰ, ਬਰਨਾਲਾ ਅਤੇ ਮੁਕਤਸਰ ਜ਼ਿਲ੍ਹਿਆਂ ਵਿਚ ਪੈਂਦੀਆਂ ਟਰੱਕ ਯੂਨੀਅਨਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ;

(ਅ) ਇਨ੍ਹਾਂ ਯੂਨੀਅਨਾਂ ਦੇ ਕੰਮ-ਕਾਰ ਨੂੰ ਸੁਖਾਲਾ ਅਤੇ ਪਾਰਦਰਸ਼ੀ ਬਣਾਉਣ ਲਈ ਸਰਕਾਰ ਦੁਆਰਾ ਕੀ ਸਿਸਟਮ/ਨਿਯਮ ਅਪਣਾਇਆ ਗਿਆ ਹੈ?

ਮਾਸਟਰ ਮੋਹਨ ਲਾਲ : ਹਾਂ ਜੀ,

(ੳ) ਬਠਿੰਡਾ, ਮੋਗਾ, ਫਰੀਦਕੋਟ, ਮਾਨਸਾ, ਸੰਗਰੂਰ, ਬਰਨਾਲਾ ਅਤੇ ਮੁਕਤਸਰ ਜ਼ਿਲ੍ਹਿਆਂ ਵਿਚ ਪੈਂਦੀਆਂ ਟਰੱਕ ਯੂਨੀਅਨਾਂ ਦੇ ਜ਼ਿਲ੍ਹਾ-ਵਾਰ ਵੇਰਵੇ ਹੇਠ ਲਿਖੇ ਅਨੁਸਾਰ ਹਨ :

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਜ਼ਿਲ੍ਹੇ ਵਿਚ ਵੱਖ-ਵੱਖ ਥਾਵਾਂ ਤੇ ਪੈਂਦੀਆਂ ਟਰੱਕ ਯੂਨੀਅਨਾਂ ਦਾ ਵੇਰਵਾ |
|---|---|---|
| 1. | ਬਠਿੰਡਾ | ਬਠਿੰਡਾ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 9 ਟਰੱਕ ਯੂਨੀਅਨਾਂ ਹਨ :<br>1. ਬਠਿੰਡਾ, 2. ਗੋਨਿਆਣਾ, 3. ਭਗਤਾ, 4. ਜਲਾਲ, 5. ਰਾਮਪੁਰਾ, 6. ਭੁੱਚੋ, 7. ਮੌੜ, 8. ਤਲਵੰਡੀ, 9. ਰਾਮਾ। |
| 2. | ਮੋਗਾ | ਮੋਗਾ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 7 ਟਰੱਕ ਯੂਨੀਅਨਾਂ ਹਨ :<br>1. ਮੋਗਾ, 2. ਬਾਘਾਪੁਰਾਣਾ, 3. ਨਿਹਾਲ ਸਿੰਘ ਵਾਲਾ, 4. ਬੱਧਨੀ ਕਲਾਂ, 5. ਅਜੀਤਵਾਲ, 6. ਧਰਮਕੋਟ, 7. ਕੋਟ ਈਸੇ ਖਾਂ। |
| 3. | ਫਰੀਦਕੋਟ | ਫਰੀਦਕੋਟ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 5 ਟਰੱਕ ਯੂਨੀਅਨਾਂ ਹਨ :<br>1. ਫਰੀਦਕੋਟ, 2. ਸਾਦਿਕ, 3. ਕੋਟਕਪੂਰਾ, 4. ਬਾਜਾਖਾਨਾ, 5. ਜੈਤੋ। |
| 4. | ਮਾਨਸਾ | ਮਾਨਸਾ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 6 ਟਰੱਕ ਯੂਨੀਅਨਾਂ ਹਨ :<br>1. ਮਾਨਸਾ, 2. ਬਰੇਟਾ, 3. ਬੋਹਾ, 4. ਬੁਢਲਾਡਾ, 5. ਭੀਖੀ, 6. ਸਰਦੂਲਗੜ੍ਹ। |

| | | |
|---|---|---|
| 5. | ਸੰਗਰੂਰ | ਸੰਗਰੂਰ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 13 ਟਰੱਕ ਯੂਨੀਅਨਾਂ ਹਨ :<br>1. ਸੰਗਰੂਰ, 2. ਸੁਨਾਮ, 3. ਲਹਿਰਾ, 4. ਖਨੌਰੀ, 5. ਦਿੜ੍ਹਬਾ, 6. ਧੂਰੀ, 7. ਮਲੇਰਕੋਟਲਾ, 8. ਅਹਿਮਦਗੜ੍ਹ, 9. ਅਮਰਗੜ੍ਹ, 10. ਸ਼ੇਰਪੁਰ, 11. ਕੁੱਪ ਕਲਾਂ, 12. ਭਵਾਨੀਗੜ੍ਹ, 13. ਮੂਨਕ। |
| 6. | ਬਰਨਾਲਾ | ਬਰਨਾਲਾ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 5 ਟਰੱਕ ਯੂਨੀਅਨਾਂ ਹਨ :<br>1. ਬਰਨਾਲਾ, 2. ਧਨੌਲਾ, 3. ਮਹਿਲਕਲਾਂ, 4. ਭਦੌੜ, 5. ਤਪਾ। |
| 7. | ਮੁਕਤਸਰ | ਮੁਕਤਸਰ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 4 ਟਰੱਕ ਯੂਨੀਅਨਾਂ ਹਨ :<br>1. ਮੁਕਤਸਰ, 2. ਮਲੋਟ, 3. ਗਿਦੜਬਾਹਾ, 4. ਕਿਲਿਆਂਵਾਲੀ। |

(ਅ) ਟਰੱਕ ਯੂਨੀਅਨਾਂ ਬਾਰੇ ਮੋਟਰ ਗੱਡੀ ਐਕਟ/ਨਿਯਮਾਂ ਵਿਚ ਕੋਈ ਉਪਬੰਧ ਨਹੀਂ ਹੈ। ਇਸ ਲਈ ਮੋਟਰ ਗੱਡੀ ਐਕਟ/ਨਿਯਮਾਂ ਅਧੀਨ ਇਨ੍ਹਾਂ ਯੂਨੀਅਨਾਂ ਦੇ ਕੰਮਾਂ ਸਬੰਧੀ ਸਰਕਾਰ ਦੁਆਰਾ ਕੋਈ ਸਿਸਟਮ/ਨਿਯਮ ਬਣਾਉਣ ਦੀ ਵਿਵਸਥਾ ਨਹੀਂ ਹੈ।

---

APPENDIX

TO

PUNJAB VIDHAN SABHA

DEBATES

Thursday, the 18th March, 2010

Vol ~~IX~~ No 11

STARRED QUESTIONS AND ANSWERS



ਮੁਲਤਵੀ
18.3.2010

ਰਾਸ਼ਨ ਡਿਪੂ ਦੇਣ ਲਈ ਕਸੌਟੀ

*1515. ਸ੍ਰੀਮਤੀ ਹਰਚੰਦ ਕੌਰ, ਐਮ.ਐਲ.ਏ. : ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਪੇਂਡੂ ਖੇਤਰਾਂ ਵਿੱਚ ਰਾਸ਼ਨ ਡਿਪੂ ਜਾਰੀ ਕਰਨ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਜਾ ਰਹੀ ਹੈ;

(ਅ) ਕੀ ਸਰਕਾਰ ਦੀ ਹਰ ਇੱਕ ਪਿੰਡ ਦੇ ਅਸਲ ਵਾਸੀਆਂ ਨੂੰ ਰਾਸ਼ਨ ਡਿਪੂ ਜਾਰੀ ਕਰਨ ਲਈ ਵਿਚਾਰ ਕਰੇਗੀ?

ਸ੍ਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ, ਪੰਜਾਬ ਜੀ ਵੱਲੋਂ ਉੱਤਰ :

(ੳ) ਪੇਂਡੂ ਖੇਤਰਾਂ ਵਿੱਚ ਰਾਸ਼ਨ ਡਿਪੂ ਜਾਰੀ ਕਰਨ ਲਈ ਸਰਕਾਰ ਵੱਲੋਂ ਹਰ ਪਿੰਡ ਵਿੱਚ ਇੱਕ ਡਿਪੂ ਅਤੇ ਜਿਸ ਪਿੰਡ ਵਿੱਚ ਰਾਸ਼ਨ ਕਾਰਡਾਂ ਦੀ ਗਿਣਤੀ 300 ਤੋਂ ਵੱਧ ਜਾਵੇ, ਉਥੇ ਦੂਜਾ ਡਿਪੂ ਖੋਲ੍ਹਣ ਦੀ ਕਸੌਟੀ ਅਪਣਾਈ ਜਾਂਦੀ ਹੈ।

(ਅ) ਹਾਂ ਜੀ। ਰਾਸ਼ਨ ਡਿਪੂ ਪਿੰਡ/ਸ਼ਹਿਰ ਦੇ ਅਸਲ ਵਾਸੀ ਨੂੰ ਹੀ ਅਲਾਟ ਕੀਤਾ ਜਾਂਦਾ ਹੈ।

APPENDIX

TO

PUNJAB VIDHAN SABHA

DEBATES

Thursday, the 18th March, 2010

Vol IX No-11

STARRED QUESTIONS AND ANSWERS

ਨਗਰ ਨਿਗਮ ਬਠਿੰਡਾਂ ਵਿਚ ਰਾਸ਼ਨ ਕਾਰਡ ਬਣਾਉਣਾ

*1516. ਸ੍ਰੀ ਹਰਮਿੰਦਰ ਸਿੰਘ ਜੱਸੀ, ਐਮ.ਐਲ.ਏ. : ਕੀ ਖੁਰਾਕ ਅਤੇ ਸਿਵਲ ਸਪਲਾਈਜ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ ਬਠਿੰਡਾਂ ਨਗਰ ਨਿਗਮ ਅੰਦਰ ਰਾਸ਼ਨ ਕਾਰਡ ਧਾਰਕਾਂ ਦੀ ਗਿਣਤੀ ਕਿੰਨੀ ਹੈ ਅਤੇ ਕੀ ਉਨ੍ਹਾਂ ਦੇ ਰਾਸ਼ਨ ਕਾਰਡਾਂ ਦੀ ਮਿਆਦ ਪੂਰੀ ਹੋ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਨਵੇਂ ਰਾਸ਼ਨ ਕਾਰਡ ਖਪਤਕਾਰਾਂ ਨੂੰ ਕਦੋਂ ਤੱਕ ਮਿਲ ਜਾਣਗੇ?

ਸ੍ਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ,ਸਿਵਲ ਸਪਲਾਈਜ ਅਤੇ ਖਪਤਕਾਰ ਮਾਮਲੇ ਅਤੇ ਸੂਚਨਾਂ ਤਕਨੌਲਜੀ ਮੰਤਰੀ, ਪੰਜਾਬ ਜੀ ਵਲੋਂ ਉਤਰ :

ਇਸ ਸਮੇਂ ਨਗਰ ਨਿਗਮ ਬਠਿੰਡਾਂ ਅੰਦਰ ਰਾਸ਼ਨ ਕਾਰਡ ਧਾਰਕਾਂ ਦੀ ਗਿਣਤੀ 83576 ਹੈ। ਜਿਨ੍ਹਾਂ ਰਾਸ਼ਨ ਕਾਰਡਾਂ ਦੀ ਮਿਆਦ ਪੰਜ ਸਾਲ ਤੋਂ ਉਪਰ ਹੋ ਜਾਂਦੀ ਹੈ, ਉਹ ਦਰਖਾਸਤ ਲੈ ਕੇ ਨਵੇਂ ਬਣਾ ਦਿਤੇ ਜਾਂਦੇ ਹਨ ਅਤੇ ਇਸ ਸਮੇਂ ਕੋਈ ਦਰਖਾਸਤ ਪੈਡਿੰਗ ਨਹੀਂ ਹੈ।

12

# PUNJAB VIDHAN SABHA

## DEBATES

*Thursday, the 25th March, 2010*

**Vol. IX – No. 12**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Thursday, the 25th March, 2010*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਕੋਈਆਂ-ਖੜਖੜਾ-ਠੂਠੇਵਾਲ ਸੜਕ ਦੀ ਮੁਰੰਮਤ

*1525. **ਸ੍ਰੀ ਬਿਸ਼ੰਬਰ ਦਾਸ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੋਈਆਂ ਤੋਂ ਖੜਖੜਾ-ਠੂਠੇਵਾਲ ਵਾਇਆ ਵਮਾਉ ਬਾੜਵਾਂ ਫਤਿਹਪੁਰ ਸੜਕ ਦੀ ਜਲਦੀ ਮੁਰੰਮਤ ਕਰਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਇਹ ਸੜਕ ਪੀ.ਐਮ.ਜੀ.ਐਸ.ਵਾਈ. ਸਕੀਮ ਅਧੀਨ ਬਾਰਡਰ ਏਰੀਆ ਪ੍ਰੋਜੈਕਟ ਵਿਚ ਅਪਗ੍ਰੇਡੇਸ਼ਨ ਵਾਸਤੇ ਪੇਂਡੂ ਵਿਕਾਸ ਮੰਤਰਾਲਾ ਨਵੀਂ ਦਿੱਲੀ ਨੂੰ ਪੱਤਰ ਨੰ: 2219 ਮਿਤੀ 27.05.09 ਨਾਲ ਪ੍ਰਵਾਨਗੀ ਲਈ ਭੇਜੀ ਗਈ ਹੈ। ਇਸ ਸੜਕ ਦਾ ਪ੍ਰੋਜੈਕਟ ਵਿਚ ਨਾਂ "ਧੋਬਰਾ ਤਾਰਾਗੜ੍ਹ ਤੋਂ ਕਥਲੌਰ-ਕੋਈਆਂ-ਫਤਿਹਪੁਰ-ਖੜਖੜਾ ਸੜਕ (ਸੈਕਸ਼ਨ ਕੋਈਆਂ-ਫਤਿਹਪੁਰ-ਖੜਖੜਾ ਸੜਕ ਕਿ ਮੀ. 17.77 ਤੋਂ ਕਿ.ਮੀ. 37.18)" ਪੈਕੇਜ ਨੰ: ਪੀ.ਬੀ.-0638 ਹੈ। ਇਸ ਦੀ ਅਪਗ੍ਰੇਡੇਸ਼ਨ ਲਈ ਲੰਬਾਈ 19.41 ਕਿ.ਮੀ. ਹੈ ਅਤੇ ਇਸ ਦੀ ਅਨੁਮਾਨਤ ਲਾਗਤ 971.57 ਲੱਖ ਰੁਪਏ ਹੈ। ਰਾਜ ਸਰਕਾਰ ਦੇ ਬਾਰਡਰ ਏਰੀਆ ਪ੍ਰੋਜੈਕਟ ਨੂੰ ਵਿਚਾਰਨ ਲਈ ਪੇਂਡੂ ਵਿਕਾਸ ਮੰਤਰਾਲਾ, ਭਾਰਤ ਸਰਕਾਰ ਦੀ ਐਂਪਾਵਰਡ ਕਮੇਟੀ ਦੀ ਮੀਟਿੰਗ ਮਿਤੀ 23.03.10 ਨੂੰ ਹੋਣ ਵਾਲੀ ਹੈ। ਪੇਂਡੂ ਵਿਕਾਸ ਮੰਤਰਾਲਾ, ਭਾਰਤ ਸਰਕਾਰ ਵਲੋਂ 30 ਅਪ੍ਰੈਲ, 2010 ਤੱਕ ਇਹ ਪ੍ਰੋਜੈਕਟ ਮਨਜ਼ੂਰ ਹੋਣ ਦੀ ਸੰਭਾਵਨਾ ਹੈ। ਇਸ ਸੜਕ ਦੀ ਅਪਗ੍ਰੇਡੇਸ਼ਨ 10 ਫੁੱਟ ਤੋਂ 18 ਫੁੱਟ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ (ਬਾਰਡਰ ਏਰੀਆ ਪੈਕੇਜ) ਕਰਨ ਦੀ ਤਜਵੀਜ਼ ਹੈ। ਭਾਰਤ ਸਰਕਾਰ ਤੋਂ ਪ੍ਰਵਾਨਗੀ ਪ੍ਰਾਪਤ ਹੋਣ ਉਪਰੰਤ ਇਹ ਕੰਮ 6 ਮਹੀਨਿਆਂ ਵਿਚ ਮੁਕੰਮਲ ਕਰ ਲਏ ਜਾਣ ਦੀ ਸੰਭਾਵਨਾ ਹੈ।

**ਸ੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਠੀਕ ਹੈ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ 19.41 ਕਿਲੋਮੀਟਰ ਰਿਪੇਅਰ ਦੇ ਲਈ ਸੜਕ ਪ੍ਰਵਾਨ ਹੋਈ ਹੈ। ਇਸ ਨੂੰ ਮੈਚਿਉਰ ਹੋਈ ਨੂੰ ਕਾਫੀ ਸਮਾਂ ਬੀਤ ਗਿਆ ਅਤੇ ਇਸ ਸਮੇਂ ਇਸ ਵਿਚ ਖੱਡੇ ਬਹੁਤ ਹੋ ਗਏ ਹਨ। 6 ਮਹੀਨੇ ਬਹੁਤ ਲੰਬਾ ਸਮਾਂ ਹੈ। ਮੈਂ ਆਪ ਜੀ ਦੇ ਜ਼ਰੀਏ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਨੂੰ ਜਲਦੀ ਕਰਵਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਜਿਵੇਂ ਮੈਂ ਤੁਹਾਨੂੰ ਦੱਸਿਆ ਹੈ, 23 ਮਾਰਚ, 2010 ਨੂੰ ਮੀਟਿੰਗ ਹੋਈ ਸੀ ਅਤੇ ਸਾਨੂੰ ਉਸ ਮੀਟਿੰਗ ਵਿਚ ਮਨਜ਼ੂਰੀ ਮਿਲ ਗਈ ਹੈ। ਸਾਨੂੰ ਲਿਖਤੀ ਮਨਜ਼ੂਰੀ ਅਪ੍ਰੈਲ ਦੇ ਐਂਡ ਤੱਕ ਮਿਲ ਜਾਣੀ ਹੈ। ਉਸ ਤੋਂ ਬਾਅਦ ਸਾਨੂੰ ਘੱਟੋ-ਘੱਟ ਇੱਕ ਮਹੀਨਾ ਟੈਂਡਰਿੰਗ ਪ੍ਰੋਸੈੱਸ ਅਤੇ ਮੋਬੇਲਾਈਜ਼ੇਸ਼ਨ ਵਾਸਤੇ ਚਾਹੀਦਾ ਹੈ। ਆਸ ਹੈ ਕਿ ਤਕਰੀਬਨ ਦੋ ਮਹੀਨੇ ਵਿਚ ਇਸ ਦਾ ਕੰਮ ਸ਼ੁਰੂ ਕਰਵਾ ਦੇਵਾਂਗੇ ਜੀ।

**ਸ਼੍ਰੀ ਬਿਸ਼ੰਬਰ ਦਾਸ** : ਧੰਨਵਾਦ ਜੀ।

---

## ਲਿੰਕ ਸੜਕਾਂ ਦੀ ਉਸਾਰੀ

*1529. **ਰਾਣਾ ਗੁਰਮੀਤ ਸਿੰਘ ਸੋਢੀ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2007-08, 2008-09 ਅਤੇ 2009-10 ਦੇ ਦੌਰਾਨ ਲਿੰਕ ਸੜਕਾਂ ਬਣਾਉਣ ਲਈ ਕੁੱਲ ਕਿੰਨਾ ਬਜਟ ਰੱਖਿਆ ਗਿਆ ਸੀ ਅਤੇ ਰਾਜ ਵਿਚ ਇਸ ਸਮੇਂ ਦੇ ਦੌਰਾਨ ਕੁੱਲ ਕਿੰਨੇ ਕਿਲੋਮੀਟਰ ਨਵੀਆਂ ਲਿੰਕ ਸੜਕਾਂ ਬਣਾਈਆਂ ਗਈਆਂ ਹਨ;

(ਅ) ਸਾਲ 2008-09 ਅਤੇ 2009-10 ਦੇ ਦੌਰਾਨ ਰਾਜ ਵਿਚ ਕੁੱਲ ਕਿੰਨੇ ਕਿਲੋਮੀਟਰ ਲਿੰਕ ਸੜਕਾਂ ਬਣਾਏ ਜਾਣ ਦੀ ਤਜਵੀਜ਼ ਸੀ ਅਤੇ ਇਸਦੀ ਅਨੁਮਾਨਤ ਲਾਗਤ ਕਿੰਨੀ ਸੀ;

(ੲ) ਸਾਲ 2007-08, 2008-09 ਅਤੇ 2009-10 ਦੇ ਦੌਰਾਨ ਫਿਰੋਜ਼ਪੁਰ ਜ਼ਿਲ੍ਹੇ ਦੇ ਬਲਾਕ ਮਮਦੋਟ ਅਤੇ ਗੁਰੂ ਹਰਸਹਾਇ ਵਿਚ ਕੁੱਲ ਕਿੰਨੇ ਕਿਲੋਮੀਟਰ ਲਿੰਕ ਸੜਕਾਂ ਬਣਾਈਆਂ ਗਈਆਂ ਅਤੇ ਇਸ ਸਮੇਂ ਦੇ ਦੌਰਾਨ ਉਕਤ ਬਲਾਕਾਂ ਵਿਚ ਕਿੰਨੇ ਕਿਲੋਮੀਟਰ ਸੜਕਾਂ ਉਸਾਰੇ ਜਾਣ ਦੀ ਤਜਵੀਜ਼ ਸੀ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਪੰਜਾਬ ਮੰਡੀ ਬੋਰਡ ਦਾ ਲਿੰਕ ਸੜਕਾਂ ਨੂੰ ਬਣਾਉਣਾ ਅਤੇ ਮੁਰੰਮਤ ਕਰਨ ਦਾ ਸਾਲ 2007-08, 2008-09 ਅਤੇ 2009-10 ਦਾ ਬਜਟ ਵਿਚ ਕ੍ਰਮਵਾਰ ਉਪਬੰਧ 170 ਕਰੋੜ, 377 ਕਰੋੜ ਅਤੇ 255 ਕਰੋੜ ਰੁਪਏ ਸੀ। ਉਪਰੋਕਤ ਸਾਲਾਂ ਦੇ ਮਾਰਕੀਟ ਕਮੇਟੀਆਂ ਦੇ ਬਜਟ ਵਿਚ ਨਵੀਆਂ ਸੜਕਾਂ ਬਣਾਏ ਜਾਣ ਲਈ ਕ੍ਰਮਵਾਰ 4.76 ਕਰੋੜ, 7.39 ਅਤੇ 14.58 ਕਰੋੜ ਰੁਪਏ ਦੀ ਤਜਵੀਜ਼ ਸੀ। ਇਸ ਸਮੇਂ ਦੌਰਾਨ ਰਾਜ ਵਿਚ 4536 ਕਿਲੋਮੀਟਰ ਨਵੀਆਂ ਲਿੰਕ ਸੜਕਾਂ ਬਣਾਈਆਂ ਗਈਆਂ ਹਨ।

(ਅ) ਸਾਲ 2008-09 ਅਤੇ 2009-10 ਦੌਰਾਨ 2677 ਕਿਲੋਮੀਟਰ ਸੜਕਾਂ

ਬਣਾਏ ਜਾਣ ਦੀ ਤਜਵੀਜ਼ ਪ੍ਰਵਾਨ ਸੀ ਅਤੇ ਇਸ ਦੀ ਅਨੁਮਾਨਤ ਲਾਗਤ 431.50 ਕਰੋੜ ਰੁਪਏ ਸੀ।

(ੲ) ਇਸ ਸਮੇਂ ਦੌਰਾਨ ਬਲਾਕ ਮਮਦੋਟ ਅਤੇ ਬਲਾਕ ਗੁਰੂ ਹਰਸਹਾਇ ਵਿਚ 24.98 ਕਿਲੋਮੀਟਰ ਲਿੰਕ ਸੜਕਾਂ ਬਣਾਈਆਂ ਗਈਆਂ ਜਦਕਿ ਇਸ ਸਮੇਂ ਦੌਰਾਨ 25.58 ਕਿਲੋਮੀਟਰ ਲਿੰਕ ਸੜਕਾਂ ਉਸਾਰੇ ਜਾਣ ਦੀ ਤਜਵੀਜ਼ ਸੀ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜਾ ਗੁਰੂ ਹਰ ਸਹਾਏ ਬਲਾਕ ਅਤੇ ਮਮਦੋਟ ਬਲਾਕ ਬਾਰੇ ਦੱਸਿਆ ਹੈ, ਮੇਰੇ ਕੋਲ ਇਨ੍ਹਾਂ ਦੀ ਇਨਫਰਮੇਸ਼ਨ ਪਈ ਹੈ ਜਿਸ ਵਿਚ ਇਨ੍ਹਾਂ ਨੇ ਲਿਖਿਆ ਹੈ ਕਿ ਸਾਲ 2007-08 ਵਿਚ ਕੋਈ ਪਰਪੋਜ਼ਲ ਨਹੀਂ ਸੀ। ਸਾਲ 2008-09 ਵਿਚ ਸਿਰਫ 15.98 ਕਿਲੋਮੀਟਰ ਸੜਕ ਬਣਾਉਣ ਦੀ ਤਜਵੀਜ਼ ਸੀ ਅਤੇ ਸਾਲ 2009-10 ਦੇ ਵਿਚ ਫਿਰ ਕੋਈ ਪਰਪੋਜ਼ਲ ਨਹੀਂ ਸੀ। ਕੀ ਮੰਤਰੀ ਜੀ ਇਹ ਦੱਸ ਸਕਦੇ ਹਨ ਕਿ ਇਹ ਪਰਪੋਜ਼ਲਾਂ ਕਿਉਂ ਨਹੀਂ ਬਣਾਈਆਂ ਗਈਆਂ ਜਦ ਕਿ ਮੇਰੇ ਹਲਕੇ ਦੀਆਂ ਡਿਮਾਂਡਜ਼ ਅਤੇ ਪਰਪੋਜਲਜ਼ ਜਿਹੜੀਆਂ ਲਿਖ ਕੇ ਦਿੱਤੀਆਂ ਹਨ, there are more than 55 kilometers within Guru Harsahai Block itself?

**ਮਾਨਯੋਗ ਸਪੀਕਰ** : ਇਨ੍ਹਾਂ ਦੇ ਮੁਤਾਬਿਕ 25.58 ਕਿ.ਮੀ. ਲਿੰਕ ਰੋਡਜ਼ ਬਣਾਉਣ ਦੀ ਪਰਪੋਜ਼ਲ ਆਈ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਤਿੰਨ ਸਾਲਾਂ ਵਿਚ ਦੋ ਬਲਾਕਾਂ ਦੇ ਵਿਚ 15.98 ਕਿਲੋਮੀਟਰ ਲਿੰਕ ਰੋਡ ਬਣੀ ਹੈ, ਜਿਹੜੀ ਕਿ ਇਹ ਫੁਰਮਾ ਰਹੇ ਹਨ।

**ਮਾਨਯੋਗ ਸਪੀਕਰ** : ਇੱਕ ਤਾਂ 24.98 ਕਿਲੋਮੀਟਰ ਅਤੇ ਅਗਲੀ ਜਿਹੜੀ ਹੈ, ਉਹ 25.58 ਕਿਲੋਮੀਟਰ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਦੋਹਾਂ ਬਲਾਕਾਂ ਦੇ ਵਿਚ ਸਿਰਫ 15.98 ਕਿਲੋਮੀਟਰ ਕੁੱਲ ਸੜਕ ਬਣੀ ਹੈ ਔਰ ਇਹ ਫੁਰਮਾ ਰਹੇ ਹਨ ਕਿ ਕੁੱਲ 4536 ਕਿਲੋਮੀਟਰ ਦੀ ਤਜਵੀਜ਼ ਸੀ ਜਿਸ ਦੇ ਵਿਚੋਂ ਸਾਰੇ ਪੰਜਾਬ ਦੇ ਵਿਚ ਕੇਵਲ 2677 ਕਿਲੋਮੀਟਰ ਬਣੀ ਹੈ। ਉਥੇ ਦੀ ਜਿਹੜੀ ਡਿਮਾਂਡ ਹੈ that is more than 55 kms in one block only.

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਮੇਰੇ ਕੋਲ ਸਵਾਲ ਹੈ, ਉਹ ਬਲਾਕ ਮਮਦੋਟ ਅਤੇ ਬਲਾਕ ਗੁਰੂ ਹਰਸਹਾਇ...

**ਮਾਨਯੋਗ ਸਪੀਕਰ** : ਤੁਸੀਂ ਇਨ੍ਹਾਂ ਦਾ ਸਵਾਲ ਸਮਝ ਲਿਆ ਹੈ ਕਿ ਨਹੀਂ? ਇਨ੍ਹਾਂ ਦਾ ਸਵਾਲ ਇਹ ਹੈ ਕਿ ਜਿਹੜੀ ਨਾਂਹ ਦੀ ਗੱਲ ਸੀ, ਤੁਸੀਂ ਉਸ ਦਾ ਕਾਰਨ ਦੱਸ ਦਿਉ ਕਿ ਇਹ ਉਸ ਵੇਲੇ ਕਿਉਂ ਨਹੀਂ ਪਈਆਂ?

**ਮੰਤਰੀ** : ਸਪੀਕਰ ਸਾਹਿਬ, 25.58 ਕਿਲੋਮੀਟਰ ਦੀ ਸਾਰੀ ਪਰਪੋਜ਼ਲ ਹੈ। ਇਸ ਤੋਂ ਨਾ ਹੀ ਵੱਧ ਹੈ ਅਤੇ ਨਾ ਹੀ ਘੱਟ ਹੈ।

**ਮਾਨਯੋਗ ਸਪੀਕਰ** : ਉਹੀ ਮੈਂ ਇਨ੍ਹਾਂ ਨੂੰ ਦੱਸਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਉਥੇ ਪਰਪੋਜ਼ਲ 55 ਕਿਲੋਮੀਟਰ ਦੀ ਹੈ। ਇਨ੍ਹਾਂ ਦੇ ਪਾਸ ਜੇਕਰ ਇਨਫਰਮੇਸ਼ਨ ਗਲਤ ਹੈ ਤਾਂ ਉਸ ਨੂੰ ਜਾਂ ਤਾਂ ਡਿਪਾਰਟਮੈਂਟ ਗਲਤ ਦੇ ਰਿਹਾ ਹੈ ਜਾਂ ਮਨਿਸਟਰ ਸਾਹਿਬ ਖੁਦ ਤਿਆਰੀ ਕਰਕੇ ਨਹੀਂ ਆਏ, ਉਸ ਦੇ ਵਿਚ ਮੇਰਾ ਤਾਂ ਕੋਈ ਕਸੂਰ ਨਹੀਂ ਹੈ। ਮੈਂ ਇਨ੍ਹਾਂ ਦੇ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ 55 ਕਿਲੋਮੀਟਰ ਸੜਕ ਕਦੋਂ ਬਣਾਉਣਗੇ? ਕੀ ਇਨ੍ਹਾਂ ਦੀ ਕੋਈ ਤਜਵੀਜ਼ ਹੈ, ਇਸ ਦੇ ਬਾਰੇ ਦੱਸ ਦੇਣ।

**ਮੰਤਰੀ** : ਕੋਈ ਨਹੀਂ ਹੈ ਅਤੇ ਸਾਡੇ ਕੋਲ ਤਾਂ ਸਿਰਫ 0.90 ਕਿਲੋਮੀਟਰ ਸੜਕ ਹੀ ਰਹਿ ਗਈ ਹੈ ਜਿਹੜੀ ਕਿ ਥੋੜ੍ਹੇ ਦਿਨਾਂ ਦੇ ਵਿਚ ਮੁਕੰਮਲ ਕਰ ਦਿਆਂਗੇ।

**ਰਾਣਾ ਗੁਰਮੀਤ ਸਿੰਘ ਸੋਢੀ** : ਤੁਸੀਂ ਇਸ ਬਾਰੇ ਮੌਕੇ ਤੇ ਇਨਵੈਸਟੀਗੇਸ਼ਨ ਟੀਮ ਭੇਜੋ। ਉਥੇ 0.90 ਦਾ ਤਾਂ ਕੋਈ ਮਤਲਬ ਨਹੀਂ ਹੈ। ਮੈਂ ਕਹਿ ਰਿਹਾ ਹਾਂ ਕਿ ਮੇਰੇ ਕੋਲ 55 ਕਿਲੋਮੀਟਰ ਦੀ ਪਰਪੋਜ਼ਲ ਪਈ ਹੈ ਜੀ। ਸਪੀਕਰ ਸਾਹਿਬ, ਜੇਕਰ 15.98 ਕਿਲੋਮੀਟਰ ਤੋਂ ਵੱਧ ਸੜਕ ਬਣੀ ਹੋਵੇ ਤਾਂ ਮੈਂ ਇਸ ਦੇ ਲਈ ਦੇਣਦਾਰ ਹਾਂ।

**ਮਾਨਯੋਗ ਸਪੀਕਰ** : ਜਿਹੜਾ ਇਨ੍ਹਾਂ ਦਾ ਜਵਾਬ ਹੈ, ਉਸ ਦੇ ਮੁਤਾਬਿਕ 25.58 ਕਿਲੋਮੀਟਰ ਦੇ ਵਿਚੋਂ ਸਿਰਫ 0.90 ਕਿਲੋਮੀਟਰ ਰਹਿੰਦੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਇਹ ਕਰ ਰਿਹਾ ਹਾਂ ਕਿ ਇਨ੍ਹਾਂ ਦਾ ਜਿਹੜਾ ਜਵਾਬ ਹੈ, ਉਸ ਤੋਂ ਮੈਂ ਸੈਟਿਸਫਾਈਡ ਨਹੀਂ ਹਾਂ। ਸਾਰੇ ਪੰਜਾਬ ਰਾਜ ਦੇ ਵਿਚ 4536 ਕਿਲੋਮੀਟਰ ਸੜਕ ਬਣਾਉਣ ਦੀ ਪਰਪੋਜ਼ਲ ਹੈ ਅਤੇ ਮੇਰੇ ਬਲਾਕ ਦੇ ਵਿਚ ਤਿੰਨਾਂ ਸਾਲਾਂ ਦੀ 15.98 ਕਿਲੋਮੀਟਰ ਪਰਪੋਜ਼ਲ ਦੱਸੀ ਹੈ। ਇਨ੍ਹਾਂ ਨੇ ਮੈਨੂੰ ਪੈਸਿਆਂ ਦੇ ਬਾਰੇ ਗਿਣਾ ਦਿੱਤਾ ਹੈ ਕਿ 750-800 ਕਰੋੜ ਰੁਪਿਆ ਲਗਾ ਰਹੇ ਹਾਂ। ਜਿੰਨੀ ਸਾਰੇ ਪੰਜਾਬ ਦੇ ਵਿਚ ਇਨ੍ਹਾਂ ਵੱਲੋਂ ਸੜਕਾਂ ਬਣਾਉਣ ਦੀ ਪਰਪੋਜ਼ਲ ਹੈ, ਉਸਦੇ ਮੁਤਾਬਿਕ ਇਨ੍ਹਾਂ ਨੇ 50 ਪ੍ਰਤੀਸ਼ਤ ਸੜਕਾਂ ਅਜੇ ਤੱਕ ਨਹੀਂ ਬਣਾਈਆਂ।

**ਮੰਤਰੀ** : ਹੁਣ ਤੱਕ 24.98 ਕਿਲੋਮੀਟਰ ਬਣ ਚੁੱਕੀਆਂ ਹਨ, ਟੋਟਲ 25.58 ਕਿਲੋਮੀਟਰ ਬਣਾਉਣੀਆਂ ਸਨ...

**ਰਾਣਾ ਗੁਰਮੀਤ ਸਿੰਘ ਸੋਢੀ** : ਇਹ ਮੈਨੂੰ ਦੱਸ ਦੇਣ ਕਿ ਕਿਥੋਂ ਤੋਂ ਲੈ ਕੇ ਕਿਥੇ ਤੱਕ ਸੜਕ ਬਣੀ ਹੈ?

**ਮਾਨਯੋਗ ਸਪੀਕਰ** : ਇਹ ਤਾਂ ਜਵਾਬ ਦੇ ਮੁਤਾਬਿਕ ਹੀ ਦੱਸਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਮੰਤਰੀ ਸਾਹਿਬ, ਜਿਹੜੀਆਂ ਮੇਰੀਆਂ ਪਰਪੋਜ਼ਲਾਂ ਹਨ, ਜੇਕਰ ਤੁਸੀਂ ਉਨ੍ਹਾਂ ਨੂੰ ਵਿਚ ਪਾ ਦਿਉ ਤਾਂ ਤੁਹਾਡੀ ਬਹੁਤ ਮਿਹਰਬਾਨੀ ਹੋਵੇਗੀ।

**ਮਾਨਯੋਗ ਸਪੀਕਰ :** ਸੋਢੀ ਜੀ, ਤੁਸੀਂ ਮੰਤਰੀ ਜੀ ਦੇ ਨਾਲ ਗੱਲ ਕਰਕੇ ਵੇਖ ਲੈਣਾ, ਜੇਕਰ ਕੋਈ ਨੁਕਸ ਰਹਿ ਜਾਵੇ ਤਾਂ ਮੈਨੂੰ ਦੱਸ ਦੇਣਾ।

**ਰਾਣਾ ਗੁਰਮੀਤ ਸਿੰਘ ਸੋਢੀ :** ਚਲੋ, ਠੀਕ ਹੈ ਜੀ। ਸਪੀਕਰ ਸਾਹਿਬ, ਮਨਿਸਟਰ ਸਾਹਿਬ ਇਸ ਗੱਲ ਨੂੰ ਮੰਨਦੇ ਹਨ?

**ਮਾਨਯੋਗ ਸਪੀਕਰ :** ਮੰਨਣਗੇ ਜੀ।

**ਮੰਤਰੀ :** ਜੇਕਰ ਸਪੀਕਰ ਸਾਹਿਬ ਕਹਿਣਗੇ ਤਾਂ ਮੰਨਾਂਗੇ ਜੀ।

**ਮਾਨਯੋਗ ਸਪੀਕਰ :** ਬਦੋ-ਬਦੀ ਨਾ ਆਖੋ ਕਿ ਨਹੀਂ ਮੰਨਣੀ। (ਹਾਸਾ) ਅਗਲਾ ਸਵਾਲ।

---

## ਪੀ.ਐਸ.ਟੀ.ਸੀ. ਦੇ ਟਿਊਬਵੈੱਲ ਗੜ੍ਹਸ਼ੰਕਰ ਸਬ-ਡਵੀਜ਼ਨ ਦੇ ਸਪੁਰਦ ਕਰਨਾ

*1564. **ਸ਼੍ਰੀ ਲਵ ਕੁਮਾਰ ਗੋਲਡੀ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਰਕਾਰ ਨੇ ਜਿਲ੍ਹਾ ਹੁਸ਼ਿਆਰਪੁਰ ਦੇ ਖੇਤਰ ਵਿਚ ਪੈਂਦੇ ਪੰਜਾਬ ਨਲਕੂਪ ਏਜੰਸੀ (ਪਹਿਲਾਂ ਪੀ.ਐਸ.ਟੀ.ਸੀ.) ਦੇ ਪੁਰਾਣੇ ਡੂੰਘੇ ਟਿਊਬਵੈੱਲਾਂ ਦੇ ਰੱਖ-ਰਖਾਵ ਦਾ ਕੰਮ ਆਪਣੀ ਸਬ-ਡਵੀਜ਼ਨ ਗੜ੍ਹਸ਼ੰਕਰ ਨੂੰ ਸੌਂਪ ਦਿੱਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਕਾਰਣ ਕੀ ਹਨ;

(ਅ) ਕੀ ਇਹ ਵੀ ਠੀਕ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਲਗਾਏ ਗਏ ਨਵੇਂ ਡੂੰਘੇ ਟਿਊਬਵੈੱਲ ਸਬ-ਡਵੀਜ਼ਨ ਗੜ੍ਹਸ਼ੰਕਰ ਨੂੰ ਅਜੇ ਤੱਕ ਸੌਂਪੇ ਨਹੀਂ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਇਸਦੇ ਕਾਰਣ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ :** (ੳ) ਹਾਂ ਜੀ, ਜ਼ਿਲ੍ਹਾ ਹੁਸ਼ਿਆਰਪੁਰ ਦੇ ਖੇਤਰ ਵਿਚ ਪੈਂਦੇ ਪੰਜਾਬ ਜਲ ਸਰੋਤ ਪ੍ਰਬੰਧਨ ਅਤੇ ਵਿਕਾਸ ਕਾਰਪੋਰੇਸ਼ਨ (ਪਹਿਲਾ ਪੀ.ਐਸ.ਟੀ.ਸੀ.) ਦੇ ਪੁਰਾਣੇ 54 ਡੂੰਘੇ ਟਿਊਬਵੈੱਲਾਂ ਦੇ ਸੰਚਾਲਣ ਅਤੇ ਰੱਖ-ਰਖਾਵ ਦਾ ਕੰਮ ਕਾਰਪੋਰੇਸ਼ਨ ਦੀ ਗੜ੍ਹਸ਼ੰਕਰ ਸਬ-ਡਵੀਜ਼ਨ ਨੂੰ ਸੌਂਪਿਆ ਗਿਆ ਹੈ। ਇਸ ਦਾ ਕਾਰਨ ਇਹ ਹੈ ਕਿ ਇਨ੍ਹਾਂ ਟਿਊਬਵੈੱਲਾਂ ਦੇ ਸੰਚਾਲਣ ਅਤੇ ਰੱਖ-ਰਖਾਵ ਦਾ ਕੰਮ ਇਸ ਸਬ-ਡਵੀਜ਼ਨ

[ ਸਿੰਚਾਈ ਮੰਤਰੀ ]

ਦੇ ਅਧਿਕਾਰ ਖੇਤਰ ਅਧੀਨ ਆਉਂਦਾ ਹੈ।

(ਅ) ਹਾਂ ਜੀ, ਇਸ ਸਾਲ 2009-10 ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਲਗਾਏ ਨਵੇਂ ਟਿਊਬਵੈੱਲਾਂ ਵਿਚੋਂ ਗੜ੍ਹਸ਼ੰਕਰ ਬਲਾਕ ਦੇ 4 ਟਿਊਬਵੈੱਲਾਂ ਦੇ ਸੰਚਾਲਣ ਅਤੇ ਰੱਖ-ਰਖਾਵ ਦਾ ਕੰਮ ਗੜ੍ਹਸ਼ੰਕਰ ਸਬ-ਡਵੀਜ਼ਨ ਨੂੰ ਅਜੇ ਤੱਕ ਸੌਂਪਿਆ ਨਹੀਂ ਗਿਆ ਹੈ। ਇਸ ਦਾ ਕਾਰਨ ਇਹ ਹੈ ਕਿ ਇਨ੍ਹਾਂ ਟਿਊਬਵੈੱਲਾਂ ਤੇ ਸਿੰਚਾਈ ਲਈ ਵਿਛਾਈਆਂ ਗਈਆਂ ਪਾਈਪ ਲਾਈਨਾਂ ਨੂੰ ਚਲਾ ਕੇ ਇਨ੍ਹਾਂ ਦੀ ਕਾਰਗੁਜ਼ਾਰੀ ਪਰਖੀ ਜਾ ਰਹੀ ਹੈ। ਇਹ ਟਿਊਬਵੈੱਲ ਮਿਤੀ 30-4-2010 ਤੋਂ ਪਹਿਲਾਂ-ਪਹਿਲਾਂ ਗੜ੍ਹਸ਼ੰਕਰ ਸਬ-ਡਵੀਜ਼ਨ ਨੂੰ ਸੌਂਪ ਦਿੱਤੇ ਜਾਣਗੇ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਜਿਹੜਾ ਜਵਾਬ ਮੰਤਰੀ ਜੀ ਨੇ ਦੱਸਿਆ ਹੈ ਕਿ 54 ਟਿਊਬਵੈੱਲ ਲੱਗੇ ਹਨ, ਇਹ ਵੀ ਸਵਾਲ ਲਗਾਉਣ ਤੋਂ ਬਾਅਦ ਫਰਵਰੀ ਮਹੀਨੇ ਵਿਚ ਗੜ੍ਹਸ਼ੰਕਰ ਸਬ ਡਵੀਜ਼ਨ ਨੂੰ ਸੌਂਪੇ ਗਏ ਹਨ। ਇਨ੍ਹਾਂ ਵਿਚੋਂ 3-4 ਪਿੰਡ ਅਜਿਹੇ ਰਹਿੰਦੇ ਹਨ ਜਿਨ੍ਹਾਂ ਦੇ ਟਿਊਬਵੈੱਲਾਂ ਦਾ ਰੱਖ-ਰਖਾਵ ਗੜ੍ਹਸ਼ੰਕਰ ਸਬ-ਡਵੀਜ਼ਨ, ਪੇਰੈਂਟ ਸਬ-ਡਵੀਜ਼ਨ ਨੂੰ ਨਹੀਂ ਦਿੱਤਾ ਗਿਆ, ਜਿਵੇਂ ਕਿ ਬੱਢੋਵਾਲ, ਫੜਦੁੱਲਾਪੁਰ, ਟੁਟੋਮਜਾਰਾ। ਸਪੀਕਰ ਸਾਹਿਬ, ਜਿਸ ਵੇਲੇ ਟਿਊਬਵੈੱਲ ਖਰਾਬ ਹੁੰਦੇ ਹਨ ਤਾਂ ਉਸ ਵੇਲੇ ਨਾ ਤਾਂ ਲਾਉਣ ਵਾਲੀ ਅਤੇ ਨਾ ਹੀ ਰੱਖ-ਰਖਾਵ ਕਰਨ ਵਾਲੀ ਏਜੰਸੀ ਉਨ੍ਹਾਂ ਨੂੰ ਠੀਕ ਕਰਦੀ ਹੈ। ਦੂਸਰਾ, ਇਸ ਉੱਪਰ ਲੋਕਾਂ ਦਾ ਲੱਖਾਂ ਰੁਪਿਆ ਲੱਗਦਾ ਹੈ। ਉਹ ਆਪਣੇ ਕੋਲੋਂ ਪੈਸੇ ਇਕੱਠੇ ਕਰਕੇ ਟਿਊਬਵੈੱਲ ਠੀਕ ਕਰਾਉਂਦੇ ਹਨ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਬਾਕੀ ਟਿਊਬਵੈੱਲ ਰਹਿੰਦੇ ਹਨ, ਉਨ੍ਹਾਂ ਨੂੰ ਇਹ ਕਦੋਂ ਤੱਕ ਗੜ੍ਹਸ਼ੰਕਰ ਨੂੰ ਸੌਂਪ ਦੇਣਗੇ? ਜਿਹੜੇ ਲੋਕਾਂ ਨੇ ਪੈਸੇ ਖਰਚ ਕੀਤੇ ਹਨ, ਮਹਿਕਮੇ ਦੀ ਗਲਤੀ ਕਾਰਨ ਖਰਚ ਕੀਤੇ ਹਨ, ਕੀ ਮੰਤਰੀ ਜੀ ਉਨ੍ਹਾਂ ਨੂੰ ਵਾਪਸ ਦੇਣ ਦੀ ਖੇਚਲ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਜਵਾਬ ਵਿਚ ਕਿਹਾ ਹੈ ਕਿ ਮਿਤੀ 30.4.2010 ਤੱਕ ਸਾਰੇ ਟਿਊਬਵੈੱਲ ਹੈਂਡ ਓਵਰ ਕਰ ਦੇਵਾਂਗੇ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਮੈਂ ਭਾਗ 'ਅ' ਦੀ ਗੱਲ ਨਹੀਂ ਕਰ ਰਿਹਾ। ਜਿਹੜਾ ਇਹ 54 ਟਿਊਬਵੈੱਲ ਕਹਿੰਦੇ ਹਨ ਕਿ ਦੇ ਦਿੱਤੇ ਹਨ, ਮੈਂ ਇਸ ਬਾਰੇ ਗੱਲ ਕਰ ਰਿਹਾ ਹਾਂ। ਇਨ੍ਹਾਂ ਨੇ ਕਿਹਾ ਹੈ ਕਿ 54 ਟਿਊਬਵੈੱਲ ਦੇ ਚੁੱਕੇ ਹਾਂ, ਮੈਂ ਉਨ੍ਹਾਂ ਬਾਰੇ ਪੁੱਛ ਰਿਹਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਉਨ੍ਹਾਂ ਦੀ ਸੰਭਾਲ ਦੀ ਗੱਲ ਕਰਦੇ ਹੋ?

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਹਾਲੇ 3-4 ਪਿੰਡ ਰਹਿੰਦੇ ਹਨ ਜਿਨ੍ਹਾਂ ਨੂੰ ਕਿ ਨਹੀਂ ਦਿੱਤੇ ਗਏ। ਇਨ੍ਹਾਂ ਨੂੰ ਜਵਾਬ ਗਲਤ ਦਿੱਤਾ ਗਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਪਤਾ ਨਹੀਂ ਇਹ ਮਾਨਯੋਗ ਮੈਂਬਰ ਨੂੰ ਸਮਝ ਕਿਉਂ

ਨਹੀਂ ਆਉਂਦੀ। ਮੈਂ ਕਹਿ ਰਿਹਾ ਹਾਂ ਕਿ ਹਾਲੇ 3-4 ਪਿੰਡ ਰਹਿੰਦੇ ਹਨ ਅਤੇ ਉਨ੍ਹਾਂ ਦਾ ਰੱਖ-ਰਖਾਵ 30.4.10 ਤੱਕ ਦੇ ਦੇਵਾਂਗੇ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਮੈਂ ਸਾਲ 2009-10 ਦੀ ਗੱਲ ਨਹੀਂ ਕਰ ਰਿਹਾ। ਜਿਹੜੇ 4 ਸਾਲ ਪਹਿਲਾਂ 54 ਟਿਊਬਵੈੱਲ ਲੱਗੇ ਹਨ, ਮੈਂ ਉਨ੍ਹਾਂ ਦੀ ਗੱਲ ਕਰ ਰਿਹਾ ਹਾਂ। ਇਹ ਜਿਹੜਾ ਜਵਾਬ ਦੇ ਰਹੇ ਹਨ, ਇਹ ਸਾਲ 2009-10 ਬਾਰੇ ਦੇ ਰਹੇ ਹਨ। ਜਿਹੜਾ ਇਨ੍ਹਾਂ ਨੇ ਭਾਗ 'ੳ' ਦਾ ਜਵਾਬ ਦਿੱਤਾ ਹੈ, ਮੈਂ ਉਨ੍ਹਾਂ 54 ਟਿਊਬਵੈੱਲਾਂ ਦੀ ਗੱਲ ਕਰ ਰਿਹਾ ਹਾਂ। ਇਹ ਟਿਊਬਵੈੱਲ 4 ਸਾਲ ਪਹਿਲਾਂ 2005-06 ਵਿਚ ਲੱਗ ਚੁੱਕੇ ਹਨ। ਉਨ੍ਹਾਂ ਵਿਚੋਂ ਵੀ ਹਾਲੇ ਤੱਕ ਗੜ੍ਹਸ਼ੰਕਰ ਸਬ-ਡਵੀਜ਼ਨ ਨੂੰ ਰੱਖ-ਰਖਾਵ ਵਾਸਤੇ ਸੌਂਪਣ ਲਈ ਰਹਿੰਦੇ ਹਨ।

**ਮਾਨਯੋਗ ਸਪੀਕਰ** : ਜਵਾਬ ਤਾਂ ਆ ਗਿਆ ਹੈ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਇਹ ਸਾਲ 2009-10 ਦਾ ਜਵਾਬ ਦੇ ਰਹੇ ਹਨ, ਮੈਂ 54 ਟਿਊਬਵੈੱਲਾਂ ਦਾ ਜਵਾਬ ਮੰਗ ਰਿਹਾ ਹਾਂ।

**ਮਾਨਯੋਗ ਸਪੀਕਰ** : ਜਵਾਬ ਆਇਆ ਹੈ ਕਿ ਟਿਊਬਵੈੱਲ ਕਾਰਪੋਰੇਸ਼ਨ ਦੇ ਪੁਰਾਣੇ 54 ਡੂੰਘੇ ਟਿਊਬਵੈੱਲਾਂ ਦੇ ਸੰਚਾਲਣ ਅਤੇ ਰੱਖ-ਰਖਾਵ ਦਾ ਕੰਮ ਕਾਰਪੋਰੇਸ਼ਨ ਵੱਲੋਂ ਗੜ੍ਹਸ਼ੰਕਰ ਸਬ-ਡਵੀਜ਼ਨ ਨੂੰ ਸੌਂਪਿਆ ਗਿਆ ਹੈ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਇਹ ਜਿਹੜੇ 54 ਟਿਊਬਵੈੱਲ ਦੱਸ ਰਹੇ ਹਨ, ਇਹ ਜਵਾਬ ਬਿਲਕੁਲ ਗਲਤ ਹੈ ਕਿਉਂਕਿ ਹਾਲੇ ਕੁਝ ਪਿੰਡ ਰਹਿੰਦੇ ਹਨ ਜਿਨ੍ਹਾਂ ਦੇ ਟਿਊਬਵੈੱਲਾਂ ਦਾ ਰੱਖ-ਰਖਾਵ ਗੜ੍ਹਸ਼ੰਕਰ ਸਬ-ਡਵੀਜ਼ਨ ਨੂੰ ਨਹੀਂ ਸੌਂਪਿਆ ਗਿਆ।

**ਮਾਨਯੋਗ ਸਪੀਕਰ** : ਇਸ ਬਾਰੇ ਫੇਰ ਤੁਸੀਂ ਬਹਿ ਕੇ ਦੇਖ ਲਓ (ਹਾਸਾ) ਕਿਉਂਕਿ ਹਾਊਸ ਵਿਚ ਜਿਹੜਾ ਜਵਾਬ ਆਇਆ ਹੈ, ਉਸ ਵਿਚ ਕਾਰਪੋਰੇਸ਼ਨ ਨੇ 54 ਟਿਊਬਵੈੱਲ ਹੈਂਡ ਓਵਰ ਕਰ ਦਿੱਤੇ ਹਨ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਲੋਕਾਂ ਦਾ ਪੈਸਾ ਖਰਚ ਹੋਇਆ ਹੈ। ਕੀ ਸਰਕਾਰ ਸ਼ਿਓਰਟੀ ਦੇਵੇਗੀ ਕਿ ਉਹ ਟਿਊਬਵੈੱਲ ਦਿੱਤੇ ਜਾਣਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਦਿੰਦਾ ਹਾਂ। ਸਾਡੀਆਂ ਦੋ ਡਵੀਜ਼ਨਾਂ ਹੁੰਦੀਆਂ ਹਨ - ਇੱਕ ਕੰਸਟ੍ਰਕਸ਼ਨ ਵਿੰਗ, ਜਿਹੜੀ ਟਿਊਬਵੈੱਲ ਬਣਾਉਂਦੀ ਹੈ ਅਤੇ ਇੱਕ ਮੇਨਟੀਨੈਂਸ ਵਿੰਗ, ਜਿਹੜੀ ਉਸ ਦਾ ਰੱਖ-ਰਖਾਵ ਕਰਦੀ ਹੈ। ਜਦੋਂ ਟਿਊਬਵੈੱਲ ਬਣ ਜਾਂਦੇ ਹਨ ਤਾਂ ਸਬ ਡਵੀਜ਼ਨ ਨੂੰ ਸੌਂਪ ਦਿੱਤੇ ਜਾਂਦੇ ਹਨ। ਹੁਣ ਸਿਰਫ਼ 4 ਟਿਊਬਵੈੱਲ ਰਹਿੰਦੇ ਹਨ। ਜੇਕਰ ਕੋਈ ਕਿਤੇ ਖ਼ਰਾਬ ਪਿਆ ਹੈ ਤਾਂ ਇਹ ਮੈਨੂੰ ਦੱਸ ਦੇਣ, ਅਸੀਂ ਠੀਕ

[ ਸਿੰਚਾਈ ਮੰਤਰੀ ]

ਕਰਵਾ ਦੇਵਾਂਗੇ।

**ਸ਼੍ਰੀ ਲਵ ਕੁਮਾਰ ਗੋਲਡੀ :** ਸਪੀਕਰ ਸਾਹਿਬ, ਸਪਲੀਮੈਂਟਰੀ।

**ਮਾਨਯੋਗ ਸਪੀਕਰ :** ਹੁਣ ਜਵਾਬ ਤਾਂ ਆ ਗਿਆ ਹੈ। ਸਪਲੀਮੈਂਟਰੀ ਕਿਹੜੀ ਰਹਿ ਗਈ?

**ਸ਼੍ਰੀ ਲਵ ਕੁਮਾਰ ਗੋਲਡੀ :** ਸਪੀਕਰ ਸਾਹਿਬ, ਇਹ 4 ਟਿਊਬਵੈੱਲਾਂ ਦਾ ਵਾਰ-ਵਾਰ ਜਵਾਬ ਦੇ ਰਹੇ ਹਨ ਜਦਕਿ ਮੈਂ 54 ਟਿਊਬਵੈੱਲਾਂ ਵਿਚੋਂ ਜਿਹੜੇਂ ਰਹਿੰਦੇ ਹਨ, ਉਨ੍ਹਾਂ ਦੀ ਗੱਲ ਕਰ ਰਿਹਾ ਹਾਂ।

**ਮਾਨਯੋਗ ਸਪੀਕਰ :** ਸੇਖੋਂ ਸਾਹਿਬ, ਤੁਸੀਂ ਸਾਰਿਆਂ ਦਾ ਚੈੱਕ ਕਰਵਾ ਦਿਉ। ਅਗਲਾ ਸਵਾਲ।

**ਮੰਤਰੀ :** ਸਪੀਕਰ ਸਾਹਿਬ, ਇਹ 54 ਟਿਊਬਵੈੱਲ ਟ੍ਰਾਂਸਫਰ ਹੋ ਚੁੱਕੇ ਹਨ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1517*

**ਮਾਨਯੋਗ ਸਪੀਕਰ :** ਜੱਸੀ ਜੀ, ਤੁਹਾਡਾ ਕੱਲ੍ਹ ਸਵੇਰੇ ਪਹਿਲਾ ਸਵਾਲ ਹੋਵੇਗਾ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਮੈਂ ਜਿੰਨੇ ਵੀ ਕੁਐਸਚਨ ਲਗਾਏ ਹਨ, ਪਹਿਲਾਂ ਵੀ ਉਨ੍ਹਾਂ ਦੇ ਜਵਾਬ ਨਹੀਂ ਆਏ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਸਵੇਰੇ ਪਹਿਲਾ ਸਵਾਲ ਤੁਹਾਡਾ ਹੈ। ਅਗਲਾ ਕੁਐਸਚਨ।

---

*(1). The matter pertaining to Starred Question No. 1517 was raised again during Zero Hour by the concerned Hon'ble Member and the statement was made by the Chief Minister in this regard. As such, the said Question and the earlier reply thereto, as received in the Sabha Secretariat, has been incorporated on the next page in this Debate.

(2). Page No. 7 of Debate dated 26.3.10 (A.S.) may also be perused in this regard wherein the Hon'ble Speaker has ruled that the said Question has been treated as put and answered, as mentioned at (1) above.

## ਬਠਿੰਡਾ ਵਿਖੇ ਸਰਕਾਰੀ ਜਾਇਦਾਦਾਂ ਵੇਚਣਾ

*1517. **ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਬਠਿੰਡਾ ਸ਼ਹਿਰ ਵਿਖੇ ਸਰਕਾਰ ਦੁਆਰਾ 2007-08, 2008-09 ਅਤੇ 2009-10 ਦੌਰਾਨ ਵੇਚੀਆਂ ਗਈਆਂ ਜਾਇਦਾਦਾਂ ਦੇ ਵੇਰਵੇ ਕੀ ਹਨ ਅਤੇ ਸਰਕਾਰ ਨੂੰ ਉਨ੍ਹਾਂ ਤੋਂ ਕ੍ਰਮਵਾਰ ਕਿੰਨੀ ਰਕਮ ਪ੍ਰਾਪਤ ਹੋਈ ਹੈ,

(ਅ) ਸਰਕਾਰ ਵੱਲੋਂ ਉਪਰੋਕਤ ਭਾਗ (ੳ) ਵਿਚ ਦਰਸਾਈ ਗਈ ਪ੍ਰਾਪਤ ਹੋਈ ਰਕਮ ਕਿਸ-ਕਿਸ ਮੱਦ ਤੇ ਖਰਚ ਕੀਤੀ ਗਈ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ)** : (ੳ) ਪੰਜਾਬ ਸਰਕਾਰ ਵੱਲੋਂ ਸਰਕਾਰੀ ਜਾਇਦਾਦ ਵੇਚਣ ਦਾ ਕੰਮ ੳ.ਯੂ.ਵੀ.ਜ਼ੀ.ਐਲ. ਤਹਿਤ ਪੁੱਡਾ ਅਤੇ ਪੀ.ਆਈ.ਡੀ.ਬੀ. ਨੂੰ ਸੌਂਪਿਆ ਗਿਆ ਹੈ। ਉਨ੍ਹਾਂ ਅਦਾਰਿਆਂ ਵੱਲੋਂ ਬਠਿੰਡਾ ਵਿਖੇ ਸਾਲ 2007-08 ਤੋਂ 2009-10 ਤੱਕ ਵੇਚੀਆਂ ਸਰਕਾਰੀ ਜਾਇਦਾਦਾਂ ਅਤੇ ਇਨ੍ਹਾਂ ਤੋਂ ਪ੍ਰਾਪਤ ਹੋਈ ਰਾਸ਼ੀ ਦੇ ਵੇਰਵੇ ਨਿਮਨ ਅਨੁਸਾਰ ਹਨ :-

| ਲੜੀ ਨੰ: | ਸਾਲ | ਵੇਚੀਆਂ ਜਾਇਦਾਦਾਂ ਦੇ ਵੇਰਵੇ | ਪ੍ਰਾਪਤ ਹੋਈ ਰਕਮ |
|---|---|---|---|
| 1. | 2007-08 | ਪੁਰਾਣਾ ਹਸਪਤਾਲ ਸਾਈਟ, ਬਠਿੰਡਾ | 45,95,68,000/- ਰੁ: |
| 2. | 2008-09 | ਬੀ.ਐਂਡ/ਆਰ. 100 ਫੁੱਟ ਰੋਡ ਸਾਈਟ, ਬਠਿੰਡਾ | 73,12,60,113/- ਰੁ: |
| 3. | 2009-10 | 1. ਪੁਰਾਣੀ ਤਹਿਸੀਲ ਕੰਪਲੈਕਸ ਬਠਿੰਡਾ | 98,20,170/- ਰੁ: |
| | | 2. ਕੈਨਾਲ ਕਲੋਨੀ ਬਠਿੰਡਾ (ਰਕਬਾ 19 ਵਿੱਘੇ 3 ਵਿਸਵੇ) | 14,09,74,680/- ਰੁ: (ਇਸ ਜਾਇਦਾਦ ਦੀ ਅਜੇ ਤੱਕ 25% ਭਾਵ 3,55,99,000/- ਰੁ: ਦੀ ਰਾਸ਼ੀ ਪ੍ਰਾਪਤ ਹੋਈ ਹੈ। |

(ਅ) ਪੁੱਡਾ ਅਤੇ ਪੀ.ਆਈ.ਡੀ.ਬੀ. ਵੱਲੋਂ ਉਪਰੋਕਤ ਭਾਗ (ੳ) ਵਿਚ ਦਰਸਾਈ ਗਈ ਪ੍ਰਾਪਤ ਹੋਈ ਰਕਮ ੳ.ਯੂ.ਵੀ.ਜੀ.ਐਲ. ਤਹਿਤ ਪ੍ਰਵਾਨਤ ਜਨਤਕ ਮੰਤਵਾਂ ਲਈ ਸਾਰੇ ਰਾਜ ਵਿਚ ਖਰਚੀ ਜਾਂਦੀ ਹੈ। ਬਠਿੰਡਾ ਵਿਖੇ ਸਥਿਤ ਜਾਇਦਾਦਾਂ ਤੋਂ ਪ੍ਰਾਪਤ ਆਮਦਨ ਦਾ ਵੱਖਰਾ ਲੇਖਾ ਨਹੀਂ ਰੱਖਿਆ ਜਾਂਦਾ।

---

## ਬਲਾਕ ਮਜੀਠਾ/ਤਰਸਿੱਕਾ ਵਿਚ ਸਕੂਲ ਅਪਗ੍ਰੇਡ ਕਰਨਾ

***1544. ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਮਜੀਠਾ ਅਤੇ ਤਰਸਿੱਕਾ ਅਧੀਨ ਪਿੰਡਾਂ ਵਿਚ ਪੈਂਦੇ ਪ੍ਰਾਇਮਰੀ, ਮਿਡਲ, ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਨੂੰ ਅੱਪ-ਗਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵਾ ਦਿੱਤਾ ਜਾਵੇ?

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ, ਸਾਲ 2009-10 ਦੌਰਾਨ ਅੰਮ੍ਰਿਤਸਰ ਦੇ ਬਲਾਕ ਮਜੀਠਾ ਅਤੇ ਤਰਸਿੱਕਾ ਦੇ ਕ੍ਰਮਵਾਰ 7 ਅਤੇ 2 ਸਰਕਾਰੀ ਪ੍ਰਾਇਮਰੀ ਸਕੂਲਾਂ ਨੂੰ ਅਪਗ੍ਰੇਡ ਕਰਕੇ ਅੱਪਰ ਪ੍ਰਾਇਮਰੀ ਸਕੂਲ ਬਣਾਇਆ ਗਿਆ ਹੈ। ਇਨ੍ਹਾਂ ਸਕੂਲਾਂ ਦੀਆਂ ਇਮਾਰਤਾਂ ਦੀ ਉਸਾਰੀ ਲਈ ਰਾਸ਼ੀ ਦੇ ਦਿੱਤੀ ਗਈ ਹੈ। ਕਲਾਸਾਂ 1.4.2010 ਤੋਂ ਚਾਲੂ ਹੋ ਜਾਣਗੀਆਂ। ਇਸ ਤੋਂ ਇਲਾਵਾ ਇਨ੍ਹਾਂ ਬਲਾਕਾਂ ਵਿਚ ਸਕੂਲ ਅਪਗ੍ਰੇਡ ਕਰਨ ਦੀ ਹੋਰ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਸਰਵ ਸਿੱਖਿਆ ਅਭਿਆਨ ਸਕੀਮ ਅਧੀਨ ਸਾਲ 2009-10 ਦੌਰਾਨ ਜ਼ਿਲ੍ਹਾ ਅੰਮ੍ਰਿਤਸਰ ਵਿਚ ਮਜੀਠਾ ਬਲਾਕ ਦੇ 7 ਅਤੇ ਤਰਸਿੱਕਾ ਬਲਾਕ ਦੇ 2 ਪ੍ਰਾਇਮਰੀ ਸਕੂਲਾਂ ਨੂੰ ਅਪਗ੍ਰੇਡ ਕਰਕੇ ਮਿਡਲ ਬਣਾਇਆ ਗਿਆ ਹੈ।

ਰਾਸ਼ਟਰੀ ਮਾਧਮਿਕ ਸਿੱਖਿਆ ਅਭਿਆਨ ਸਕੀਮ ਤਹਿਤ ਸਾਲ 2009-10 ਦੌਰਾਨ ਜ਼ਿਲ੍ਹਾ ਅੰਮ੍ਰਿਤਸਰ ਵਿਚ ਬਲਾਕ ਮਜੀਠਾ ਅਤੇ ਤਰਸਿੱਕਾ ਵਿਚ ਕੋਈ ਵੀ ਮਿਡਲ ਸਕੂਲ ਅਪਗ੍ਰੇਡ ਕਰਕੇ ਹਾਈ ਸਕੂਲ ਨਹੀਂ ਬਣਾਇਆ ਗਿਆ।

ਇੱਥੇ ਇਹ ਦੱਸਿਆ ਜਾਂਦਾ ਹੈ ਕਿ ਰਾਸ਼ਟਰੀ ਮਾਧਮਿਕ ਸਿੱਖਿਆ ਅਭਿਆਨ ਸਕੀਮ ਤਹਿਤ ਇਸ ਸਮੇਂ ਕਿਸੇ ਵੀ ਹਾਈ ਸਕੂਲ ਨੂੰ ਸੀਨੀਅਰ ਸੈਕੰਡਰੀ ਸਕੂਲ ਦੇ ਤੌਰ ਤੇ ਅਪਗ੍ਰੇਡ ਨਹੀਂ ਕੀਤਾ ਜਾ ਰਿਹਾ ਹੈ।

ਉਪਰੋਕਤ ਸਰਵ ਸਿੱਖਿਆ ਅਭਿਆਨ ਸਕੀਮ ਤਹਿਤ 2009-10 ਦੌਰਾਨ ਬਲਾਕ ਮਜੀਠਾ ਅਤੇ ਤਰਸਿੱਕਾ ਦੇ ਪ੍ਰਾਇਮਰੀ ਤੋਂ ਅਪਗ੍ਰੇਡ ਹੋ ਕੇ ਮਿਡਲ ਬਣਨ ਵਾਲੇ ਸਕੂਲਾਂ ਦੀ ਸੂਚੀ ਹੇਠ ਅਨੁਸਾਰ ਹੈ :-

| ਲੜੀ ਨੰ: | ਸੀ.ਡੀ. ਬਲਾਕ | ਸਕੂਲ ਦਾ ਨਾਂ | ਰਾਸ਼ੀ (ਲੱਖਾਂ ਵਿਚ) |
|---|---|---|---|
| 1. | ਮਜੀਠਾ | ਤਲਵੰਡੀ ਢੁੰਮਣ | 9.00 |
| 2. | ਮਜੀਠਾ | ਲੁੱਧਰ | 9.00 |
| 3. | ਮਜੀਠਾ | ਗੁੱਜਰਪੁਰਾ | 9.00 |

| | | | |
|---|---|---|---|
| 4. | ਮਜੀਠਾ | ਮਰੜੀ ਕਲਾਂ | 9.00 |
| 5. | ਮਜੀਠਾ | ਮੀਆਂ ਪੰਧੇਰ | 9.00 |
| 6. | ਮਜੀਠਾ | ਪਤਾਲਪੁਰੀ | 9.00 |
| 7. | ਮਜੀਠਾ | ਰਾਮਦੀਵਾਲੀ ਹਿੰਦੂਆਂ | 9.00 |
| 8. | ਤਰਸਿੱਕਾ | ਨਵਾਂ ਪਿੰਡ | 9.00 |
| 9. | ਤਰਸਿੱਕਾ | ਚਾਟੀਵਿੰਡ ਲਹਿਲ | 9.00 |
| | ਕੁੱਲ | | 81.00 |

ਉਪਰੋਕਤ ਸਕੂਲਾਂ ਲਈ ਸਮੁੱਚੀ 81.00 ਲੱਖ ਰੁਪਏ ਦੀ ਰਾਸ਼ੀ ਜਾਰੀ ਕੀਤੀ ਜਾ ਚੁੱਕੀ ਹੈ।

## ਰਾਸ਼ਟਰੀ ਮਾਧਮਿਕ ਸਿੱਖਿਆ ਅਭਿਆਨ ਅਧੀਨ ਮਿਡਲ ਤੋਂ ਹਾਈ ਬਣਨ ਵਾਲੇ (70) ਸਕੂਲ

### ਜ਼ਿਲ੍ਹਾ ਅੰਮ੍ਰਿਤਸਰ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਬਾਬਾ ਬਕਾਲਾ | ਰਈਆ | |

### ਜ਼ਿਲ੍ਹਾ ਬਠਿੰਡਾ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਬੁਰਜ ਮਾਨਸਾ | ਮੌੜ | |
| 2. | ਭਾਈ ਬਖਤੌਰ | ਨਥਾਣਾ | |
| 3. | ਸਿਧਾਣਾ | ਫੂਲ | |
| 4. | ਗੁੜ੍ਹਥੜੀ | ਤਲਵੰਡੀ | |
| 5. | ਬਸਤੀ ਨੰ: 4-5 | ਬਠਿੰਡਾ | |
| 6. | ਕੋਠੇ ਚੇਤ ਸਿੰਘ | ਬਠਿੰਡਾ | |

[ ਸਿੱਖਿਆ ਮੰਤਰੀ ]

## ਜ਼ਿਲ੍ਹਾ ਫਤਿਹਗੜ੍ਹ ਸਾਹਿਬ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਨੂਰਪੁਰਾ | ਅਮਲੋਹ | |
| 2. | ਖਾਲਸਪੁਰ | ਬੱਸੀ ਪਠਾਣਾ | |
| 3. | ਪੱਤੋਂ | ਪੈੜਾ | |
| 4. | ਰਤੁਰਪੁਰਾ | ਸਰਹਿੰਦ | |

## ਜ਼ਿਲ੍ਹਾ ਫਿਰੋਜ਼ਪੁਰ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਰਾਜਪੁਰਾ | ਅਬੋਹਰ | |
| 2. | ਪੱਕਾ ਚਿਸਤੀ | ਫਾਜ਼ਿਲਕਾ | |
| 3. | ਜੰਡ ਵਾਲਾ ਭੀਮੇ ਸ਼ਾਹ (ਕੁੜੀਆਂ) | ਫਾਜ਼ਿਲਕਾ | |
| 4. | ਮਿਸ਼ਰੀਵਾਲਾ | ਘੱਲ ਖੁਰਦ | |
| 5. | ਬਾਰੇਕੇ | ਫਿਰੋਜ਼ਪੁਰ | |
| 6. | ਚੱਕ ਵਜੇਂਦਾ | ਜਲਾਲਾਬਾਦ | |
| 7. | ਮੱਲੋਕੇ | ਜ਼ੀਰਾ | |
| 8. | ਮੁਹੰਮਦ ਪੀਰਾਂ | ਫਾਜ਼ਿਲਕਾ | |
| 9. | ਪਾਲੀ ਵਾਲਾ | ਜਲਾਲਾਬਾਦ | |
| 10. | ਸੜੀਆ | ਜਲਾਲਾਬਾਦ | |
| 11. | ਪਿੰਡੀ | ਗੁਰੂ ਹਰ ਸਹਾਏ | |
| 12. | ਚੱਕ ਨਿਧਾਨਾਂ | ਗੁਰੂ ਹਰ ਸਹਾਏ | |
| 13. | ਸਵਾਈ ਰਾਮਕੇ | ਗੁਰੂ ਹਰ ਸਹਾਏ | |

## ਜ਼ਿਲ੍ਹਾ ਗੁਰਦਾਸਪੁਰ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਫਤਿਹਗੜ੍ਹ | ਪਠਾਨਕੋਟ | |

## ਜ਼ਿਲ੍ਹਾ ਹੁਸ਼ਿਆਰਪੁਰ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਹੱਲੇਵਾਲ | ਮਹਿਲਪੁਰ | |
| 2. | ਲਲਵਾਣ | ਮਹਿਲਪੁਰ | |
| 3. | ਭਟੇੜ | ਤਲਵਾੜਾ | |

## ਜ਼ਿਲ੍ਹਾ ਜਲੰਧਰ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਬੂਲੇ | ਭੋਗਪੁਰ | |
| 2. | ਸੰਘੇਵਾਲ | ਨੂਰਮਹਿਲ | |

## ਜ਼ਿਲ੍ਹਾ ਕਪੂਰਥਲਾ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਸੈਫਲਾਬਾਦ | ਢਿੱਲਵਾਂ | |
| 2. | ਦੇਸਲ | ਢਿੱਲਵਾਂ | |
| 3. | ਦੇਵਲਾਂਵਾਲਾ | ਕਪੂਰਥਲਾ | |
| 4. | ਗੋਪੀਪੁਰ | ਕਪੂਰਥਲਾ | |
| 5. | ਆਲੀਕਲ੍ਹਾਂ | ਸੁਲਤਾਨਪੁਰ ਲੋਧੀ | |
| 6. | ਲੱਖਵਰ੍ਹਿਆਂ | ਸੁਲਤਾਨਪੁਰ ਲੋਧੀ | |
| 7. | ਬਿਧੀਪੁਰ | ਸੁਲਤਾਨਪੁਰ ਲੋਧੀ | |

## ਜ਼ਿਲ੍ਹਾ ਲੁਧਿਆਣਾ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਰੱਜੋਵਾਲ | ਲੁਧਿਆਣਾ-2 | |

[ ਸਿੱਖਿਆ ਮੰਤਰੀ ]

## ਜ਼ਿਲ੍ਹਾ ਮਾਨਸਾ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਕੁਲਾਨਾ | ਬੁੱਢਲਾਡਾ | |
| 2. | ਸ਼ੇਰਾਵਾਲੀ | ਝੁਨੀਰ | |
| 3. | ਛੀਨੇਵਾਲਾ | ਸਰਦੂਲਗੜ੍ਹ | |
| 4. | ਆਦਮਕੇ | ਸਰਦੂਲਗੜ੍ਹ | |
| 5. | ਮਾਨਖੇੜ੍ਹਾ | ਸਰਦੂਲਗੜ੍ਹ | |
| 6. | ਝੰਡਾ ਖੁਰਦ | ਸਰਦੂਲਗੜ੍ਹ | |

## ਜ਼ਿਲ੍ਹਾ ਮੋਗਾ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਸ਼ੇਰਪੁਰ ਤੈਬਾਂ | ਧਰਮਕੋਟ | |
| 2. | ਲੁਹਾਰਾ | ਧਰਮਕੋਟ | |
| 3. | ਮਾਂਗੇਵਾਲਾ | ਮੋਗਾ-2 | |

## ਜ਼ਿਲ੍ਹਾ ਮੋਹਾਲੀ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਜੌਂਤੀ ਮਾਜਰੀ | ਮਾਜਰੀ | |

## ਜ਼ਿਲ੍ਹਾ ਮੁਕਤਸਰ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਜਵਾਹਰੇਵਾਲਾ | ਮੁਕਤਸਰ | |
| 2. | ਹਰਾਜ | ਮੁਕਤਸਰ | |
| 3. | ਕੋਟਲੀ ਦੇਵਨ | ਮੁਕਤਸਰ | |

## ਜ਼ਿਲ੍ਹਾ ਨਵਾਂ ਸ਼ਹਿਰ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਸਲੋਹ | ਨਵਾਂ ਸ਼ਹਿਰ | ਇਨ੍ਹਾਂ ਸਕੂਲਾਂ ਦਾ ਬਦਲਵਾਂ ਪ੍ਰਬੰਧ ਕਰਨ ਦਾ ਮਾਮਲਾ ਹਾਲੇ ਵਿਚਾਰ ਅਧੀਨ ਹੈ। |
| 2. | ਅੱਦੋਆਣਾ | ਬਲਾਚੌਰ | |

## ਜ਼ਿਲ੍ਹਾ ਪਟਿਆਲਾ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਰੱਤਾ ਖੇੜ੍ਹਾ | ਭੁਨਰਹੇੜੀ | |
| 2. | ਰਾਮਗੜ੍ਹ | ਨਾਭਾ | |

## ਜ਼ਿਲ੍ਹਾ ਰੋਪੜ

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਕੋਟਲਾ ਸੁਰਮੁੱਖ ਸਿੰਘ | ਚਮਕੌਰ ਸਾਹਿਬ | |
| 2. | ਸੰਧੂਆਂ | ਚਮਕੌਰ ਸਾਹਿਬ | |
| 3. | ਜਿੰਦਾਪੁਰ | ਚਮਕੌਰ ਸਾਹਿਬ | |
| 4. | ਬੱਸੀ ਗੁਜਰਾਂ | ਚਮਕੌਰ ਸਾਹਿਬ | |
| 5. | ਫੱਸੇ | ਚਮਕੌਰ ਸਾਹਿਬ | |
| 6. | ਚੰਦਪੁਰ ਬੇਲਾ | ਸ੍ਰੀ ਆਨੰਦਪੁਰ ਸਾਹਿਬ | |
| 7. | ਜਿੰਦਵਤੀ | ਸ੍ਰੀ ਆਨੰਦਪੁਰ ਸਾਹਿਬ | ਇਸ ਸਕੂਲਾਂ ਦਾ ਬਦਲਵਾਂ ਪ੍ਰਬੰਧ ਕਰਨ ਦਾ ਮਾਮਲਾ ਹਾਲੇ ਵਿਚਾਰ ਅਧੀਨ ਹੈ। |

[ ਸਿੱਖਿਆ ਮੰਤਰੀ ]

**ਜ਼ਿਲ੍ਹਾ ਤਰਨ ਤਾਰਨ**

| ਲੜੀ ਨੰ: | ਸਰਕਾਰੀ ਮਿਡਲ ਸਕੂਲ ਦਾ ਨਾਂ | ਸੀ.ਡੀ. ਬਲਾਕ | ਵਿਸ਼ੇਸ਼ ਕਥਨ |
|---|---|---|---|
| 1. | ਚੂੰਗ | ਭਿਖੀਵਿੰਡ | |
| 2. | ਐਮਾਂ ਕਲਾਂ | ਗੰਡੀਵਿੰਡ | |
| 3. | ਲਾਲੂ ਘੁੰਮਣ | ਤਰਨ ਤਾਰਨ | |
| 4. | ਬੰਨਵਾਲੀ ਪੁਰ | ਨੌਸ਼ਹਿਰਾ ਪੰਨੂਆਂ | |
| 5. | ਖਾਨ ਛੱਪੜੀ | ਚੋਹਲਾ ਸਾਹਿਬ | |
| 6. | ਡੱਲ | ਭਿਖੀਵਿੰਡ | |
| 7. | ਦੂਹਲ ਕੋਹਨਾਂ | ਵਲਟੋਹਾ | |
| 8. | ਝੁੱਗੀਆਂ ਨੱਥਾ ਸਿੰਘ | ਵਲਟੋਹਾ | |

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਰ, ਮੇਰੇ ਕੋਲ ਪਿੰਡਾਂ ਤੋਂ ਬਹੁਤ ਵੱਡੀ ਮੰਗ ਆਈ ਹੈ। ਬੀਬੀ ਜੀ ਦੀ ਗੱਲ ਬਿਲਕੁਲ ਦਰੁਸਤ ਹੈ ਕਿ ਕਈ ਸਕੂਲ ਅਪਗ੍ਰੇਡ ਹੋਏ ਹਨ ਮਗਰ ਜਿਸ ਹਿਸਾਬ ਨਾਲ ਉਹ ਹੋਣੇ ਚਾਹੀਦੇ ਸਨ, ਉਸ ਹਿਸਾਬ ਨਾਲ ਨਹੀਂ ਹੋਏ। ਮੈਂ ਬੀਬੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਮੇਰੇ ਕੋਲ ਹੋਰ ਵੀ ਕਾਫ਼ੀ ਵੱਡੀ ਲਿਸਟ ਹੈ, ਮੈਂ ਇਨ੍ਹਾਂ ਨੂੰ ਇਹ ਦੇ ਦਿੰਦਾ ਹਾਂ। ਪਿੰਡਾਂ ਵਾਲਿਆਂ ਦੀ ਮੰਗ ਹੈ ਕਿ ਉਨ੍ਹਾਂ ਦੇ ਸਕੂਲ ਛੇਤੀ ਤੋਂ ਛੇਤੀ ਅਪਗ੍ਰੇਡ ਕਰ ਦੇਣ। ਅਜਿਹਾ ਕਰਨ ਲਈ ਮੈਂ ਇਨ੍ਹਾਂ ਦਾ ਬੜਾ ਧੰਨਵਾਦੀ ਹੋਵਾਂਗਾ। ਦੂਜੀ ਗੱਲ, ਇਨ੍ਹਾਂ ਨੇ ਟੀਚਿੰਗ ਤੇ ਨਾਨ-ਟੀਚਿੰਗ ਸਟਾਫ ਬਾਰੇ ਜਵਾਬ ਦਿੱਤਾ ਸੀ। ਮਜੀਠੇ ਵਿਚ ਟੀਚਿੰਗ ਸਟਾਫ ਦੀਆਂ 62 ਪੋਸਟਾਂ ਖਾਲੀ ਹਨ ਅਤੇ ਬਲਾਕ ਤਰਸਿੱਕਾ ਵਿਚ 105 ਪੋਸਟਾਂ ਖਾਲੀ ਹਨ। ਭਾਵੇਂ ਕਿ ਮੈਂ ਇਨ੍ਹਾਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਭਰਤੀ ਬਹੁਤ ਵਧੀਆ ਤਰੀਕੇ ਨਾਲ ਅਤੇ ਵੱਡੇ ਲੈਵਲ ਤੇ ਹੋਈ ਹੈ ਪਰ ਉਸ ਦੀ ਬਲਾਕਵਾਈਜ਼ ਵੰਡ ਸ਼ਾਇਦ ਸਹੀ ਤਰੀਕੇ ਨਾਲ ਨਹੀਂ ਹੋਈ। ਇਹ ਛੇਤੀ ਤੋਂ ਛੇਤੀ ਉਸ ਦੀ ਵੰਡ ਵੀ ਸਹੀ ਤਰੀਕੇ ਨਾਲ ਕਰਵਾ ਦੇਣ ਤਾਂ ਕਿ ਕੋਈ ਸਕੂਲ ਅਜਿਹਾ ਨਾ ਰਹਿ ਜਾਵੇ ਜਿਥੇ ਕਿ ਵੱਡੀ ਗਿਣਤੀ ਵਿਚ ਟੀਚਰਾਂ ਦੀਆਂ ਪੋਸਟਾਂ ਖਾਲੀ ਰਹਿ ਜਾਣ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮਜੀਠੀਆ ਜੀ ਨੇ ਜੋ ਦੋ ਸਪਲੀਮੈਂਟਰੀ ਇਨਕੁਆਰੀਜ਼ ਕੀਤੀਆਂ ਹਨ, ਇੱਕ ਤਾਂ ਇਹ ਕਿ ਸਕੂਲ ਹੋਰ ਅਪਗ੍ਰੇਡ ਕੀਤੇ ਜਾਣ। ਇਸ ਸਬੰਧੀ ਸਾਨੂੰ ਜੋ ਹਦਾਇਤਾਂ ਪ੍ਰਾਪਤ ਹੁੰਦੀਆਂ ਹਨ, ਉਹ ਕੇਂਦਰ ਸਰਕਾਰ ਤੋਂ ਪ੍ਰਾਪਤ ਹੁੰਦੀਆਂ ਹਨ। ਅਸੀਂ ਉਸ ਕਸਵੱਟੀ ਦੇ ਮੁਤਾਬਕ ਸਕੂਲ ਆਈਡੈਂਟੀਫਾਈ ਕਰਦੇ ਹਾਂ ਅਤੇ ਫਿਰ ਉਨ੍ਹਾਂ ਨੂੰ ਅਪਗ੍ਰੇਡ ਕਰਦੇ ਹਾਂ। ਜਿਥੋਂ ਤੱਕ ਸਟਾਫ਼ ਦੀ ਭਰਤੀ ਦਾ ਤਾਅਲੁੱਕ ਹੈ, ਭਰਤੀ ਦੀ ਪ੍ਰਕ੍ਰਿਆ ਨਿਰੰਤਰ ਜਾਰੀ ਹੈ।ਜੋ ਅਸੀਂ ਹੁਣ ਤੱਕ ਭਰਤੀ ਕਰ ਚੁੱਕੇ ਹਾਂ,

ਉਨ੍ਹਾਂ ਨੂੰ ਤੈਨਾਤ ਕਰ ਦਿੱਤਾ ਹੈ। 7654 ਅਧਿਆਪਕਾਂ ਦੀ ਭਰਤੀ ਦਾ ਕਾਰਜ ਚੱਲ ਰਿਹਾ ਹੈ ਅਤੇ ਅੱਜ ਕੱਲ੍ਹ ਕੌਂਸਲਿੰਗ ਹੋ ਰਹੀ ਹੈ। ਜਦੋਂ ਇਹ ਕਾਰਜ ਵੀ ਮੁਕੰਮਲ ਹੋ ਗਿਆ ਤਾਂ ਇਨ੍ਹਾਂ ਨੂੰ ਵੀ ਤੈਨਾਤ ਕਰ ਦਿੱਤਾ ਜਾਵੇਗਾ। ਸਾਡਾ ਸਭ ਤੋਂ ਵੱਡਾ ਯਤਨ ਇਹ ਹੈ ਕਿ ਸਕੂਲਾਂ ਵਿਚ ਅਧਿਆਪਕਾਂ ਦੀਆਂ ਅਸਾਮੀਆਂ ਪੂਰ ਕੀਤੀਆਂ ਜਾਣ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਂ ਬੀਬੀ ਜੀ ਦਾ ਧੰਨਵਾਦ ਵੀ ਕਰਨਾ ਚਾਹੁੰਦਾ ਹਾਂ ਅਤੇ ਸਪਲੀਮੈਂਟਰੀ ਵੀ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਨਵੀਂ ਭਰਤੀ ਹੈ, for example, ਮੱਤੇਵਾਲ ਪਿੰਡ ਵਿਚ 11ਅਤੇ ਰਾਮਦਿਵਾਲੀ ਵਿਚ 16 ਪੋਸਟਾਂ ਖਾਲੀ ਹਨ। ਇਸੇ ਤਰੀਕੇ ਨਾਲ ਨਾਗਕਲਾਂ ਵਿਚ 9 ਪੋਸਟਾਂ ਖਾਲੀ ਹਨ। ਇਹ ਵੱਡੇ ਪਿੰਡ ਹਨ। ਇਨ੍ਹਾਂ ਦੀ ਅਬਾਦੀ 2500 ਤੋਂ 3000 ਤੱਕ ਦੀ ਹੈ। ਮੈਨੂੰ ਤਾਂ ਇੰਨਾ ਵਿਸ਼ਵਾਸ ਦਿਵਾ ਦੇਣ ਕਿ ਨਵੀਂ ਭਰਤੀ ਹੁੰਦੇ ਸਾਰ ਹੀ ਇਨ੍ਹਾਂ ਪਿੰਡਾਂ ਵਿਚ ਪਹਿਲ ਦੇ ਅਧਾਰ ਤੇ, ਪ੍ਰੀਆਰਟੀ ਦੇ ਕੇ ਇੱਥੇ ਅਧਿਆਪਕ ਤੇ ਸਟਾਫ ਪਹਿਲਾਂ ਭੇਜ ਦਿੱਤੇ ਜਾਣਗੇ।

**ਮਾਨਯੋਗ ਸਪੀਕਰ** : ਇਨ੍ਹਾਂ ਵੱਲੋਂ ਜਵਾਬ ਆ ਗਿਆ ਹੈ ਜੀ।

**ਸ੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਰਣਜੀਤ ਐਵੇਨਿਊ, ਅੰਮ੍ਰਿਤਸਰ ਦੇ ਵਿਚ ਦੋ ਸਰਕਾਰੀ ਸਕੂਲ ਹਨ। ਇੱਕ ਸਕੂਲ ਜਿਹੜਾ ਹੈ, ਉਸ ਦੀ ਦੀਵਾਰ ਬਿਲਕੁਲ ਨਹੀਂ ਹੈ, ਉਸ ਦੀਆਂ ਸਾਈਡਾਂ ਢਹੀਆਂ ਹੋਈਆਂ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿਉਂਕਿ ਸੈਸ਼ਨ ਸਿਰਫ ਕੱਲ੍ਹ ਤੱਕ ਦਾ ਹੀ ਰਹਿ ਗਿਆ ਹੈ, ਕ੍ਰਿਪਾ ਕਰਕੇ ਅੱਜ ਇਹ ਆਸ਼ਵਾਸਨ ਦੇ ਦੇਣ। ਮੈਂ ਦੋ ਸਾਲ ਤੋਂ ਦੇਖ ਰਿਹਾ ਹਾਂ ਕਿ ਉਸ ਸਕੂਲ ਦੀ ਦੀਵਾਰ ਢਹੀ ਹੋਈ ਹੈ। ਉਸ ਦਾ ਪਿੱਛੇ ਦਾ ਦਰਵਾਜ਼ਾ ਵੀ ਲੋਕ ਲਾਹ ਕੇ ਲੈ ਗਏ ਹਨ। ਕੀ ਉਸ ਦੀਵਾਰ ਨੂੰ ਬਣਾਉਣ ਦੇ ਲਈ ਕੋਈ ਫੰਡ ਜਾਰੀ ਕਰਨਗੇ ਤਾਂ ਕਿ ਘੱਟੋ-ਘੱਟ ਦੀਵਾਰ ਤਾਂ ਬਣ ਜਾਵੇ। ਇੱਕ ਹੋਰ ਸਰਕਾਰੀ ਸਕੂਲ ਰਣਜੀਤ ਐਵੇਨਿਊ ਵਿਚ ਹੈ, ਉਥੇ ਪੰਜ ਕਿੱਲੇ ਜਗ੍ਹਾ ਹੈ। ਕੀ ਉਸ ਸਕੂਲ ਵਾਸਤੇ ਕੋਈ ਗਰਾਊਂਡ ਜਾਂ ਇਨਫ੍ਰਾਸਟ੍ਰਕਚਰ ਦੇਣ ਦੀ ਇਹ ਮਿਹਰਬਾਨੀ ਕਰਨਗੇ?

**ਮਾਨਯੋਗ ਸਪੀਕਰ** : ਇਹ ਤਾਂ ਸੈਪਰੇਟ ਸਵਾਲ ਬਣਦਾ ਹੈ।

**ਸ੍ਰੀ ਅਨਿਲ ਜੋਸ਼ੀ** : ਇਹ ਮਾਈਨਰ ਗੱਲ ਹੈ। ਛੋਟੀਆਂ-ਛੋਟੀਆਂ ਗੱਲਾਂ...

**ਮਾਨਯੋਗ ਸਪੀਕਰ** : ਨਹੀਂ ਜੀ। ਇਸ ਵਾਸਤੇ ਸੈਪਰੇਟ ਸਵਾਲ ਬਣਦਾ ਹੈ। ਹੁਣ ਇਸ ਮੌਕੇ ਇਹ ਇਸ ਗੱਲ ਦਾ ਜਵਾਬ ਕਿਥੋਂ ਪਤਾ ਕਰਨਗੇ? ਹਾਂ ਜੀ, ਮੋਹਨ ਲਾਲ ਜੀ।

**ਚੌਧਰੀ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ

[ ਚੌਧਰੀ ਮੋਹਨ ਲਾਲ ]

ਚਾਹੁੰਦਾ ਹਾਂ ਕਿ ਜਿਹੜੇ ਸਕੂਲ ਅਪਗ੍ਰੇਡ ਕੀਤੇ ਹਨ, ਕੀ ਇਨ੍ਹਾਂ ਨੂੰ ਅਪਗ੍ਰੇਡ ਕਰਨ ਵਾਸਤੇ ਚੁਣ ਕੇ ਆਏ ਹੋਏ ਨੁਮਾਇੰਦਿਆਂ ਕੋਲੋਂ ਪੁੱਛਿਆ ਗਿਆ ਹੈ? ਇਸ ਦੇ ਨਾਲ ਹੀ ਕਈ ਸਕੂਲ ਹਾਈ ਸਕੂਲ ਤੋਂ ਅਪਗ੍ਰੇਡ ਕਰਕੇ ਸੀਨੀਅਰ ਸੈਕੰਡਰੀ ਸਕੂਲ ਕੀਤੇ ਜਾਂਦੇ ਹਨ। ਇਨ੍ਹਾਂ ਸੀਨੀਅਰ ਸੈਕੰਡਰੀ ਸਕੂਲਾਂ ਦੀ ਪਿੰਡਾਂ ਦੇ ਬੱਚਿਆਂ ਵੱਲੋਂ ਬੜੀ ਮੰਗ ਹੈ ਕਿਉਂਕਿ ਪਿੰਡਾਂ ਦੇ ਬੱਚਿਆਂ ਨੂੰ ਸ਼ਹਿਰ ਵਿਚ ਪੜ੍ਹਨ ਵਾਸਤੇ ਜਾਣਾ ਪੈਂਦਾ ਹੈ ਜਿਸ ਕਰਕੇ ਉਨ੍ਹਾਂ ਨੂੰ ਬਹੁਤ ਪਰੇਸ਼ਾਨੀ ਹੁੰਦੀ ਹੈ। ਕੀ ਇਸ ਸਾਲ ਦੇ ਵਿਚ ਹੋਰ ਸੀਨੀਅਰ ਸੈਕੰਡਰੀ ਸਕੂਲ ਅਪਗ੍ਰੇਡ ਕੀਤੇ ਜਾਣਗੇ?

**ਮੰਤਰੀ** : ਅਜੇ ਤੱਕ ਸੀਨੀਅਰ ਸੈਕੰਡਰੀ ਸਕੂਲ ਬਣਾਉਣ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1549**

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਗੜ੍ਹਸ਼ੰਕਰ ਸਬ-ਡਵੀਜ਼ਨ ਵਿਚ ਸੋਕੇ ਨਾਲ ਪ੍ਰਭਾਵਿਤ ਕਿਸਾਨਾਂ ਨੂੰ ਮੁਆਵਜ਼ਾ

*1563. **ਸ਼੍ਰੀ ਲਵ ਕੁਮਾਰ ਗੋਲਡੀ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2009-10 ਦੇ ਸਮੇਂ ਦੌਰਾਨ ਗੜ੍ਹਸ਼ੰਕਰ ਸਬ-ਡਵੀਜ਼ਨ ਦੇ ਬੀਟ ਖੇਤਰ ਵਿਚ ਸੋਕੇ ਨਾਲ ਪ੍ਰਭਾਵਿਤ ਕੁੱਲ ਕਾਸ਼ਤਯੋਗ ਖੇਤਰ ਕਿੰਨਾ ਹੈ;

(ਅ) ਕੀ ਸਰਕਾਰ ਨੇ ਸੋਕਾ ਪ੍ਰਭਾਵਿਤ ਖੇਤਰ ਦੀ ਵਿਸ਼ੇਸ਼ ਗਿਰਦਾਵਰੀ ਕੀਤੀ ਹੈ ਅਤੇ ਕਿਸਾਨਾਂ ਨੂੰ ਕੋਈ ਮੁਆਵਜ਼ਾ ਦਿੱਤਾ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਕੋਈ ਨਹੀਂ ਜੀ।

(ਅ) ਸਾਲ 2009-10 ਦੌਰਾਨ ਸੋਕੇ ਨਾਲ ਫਸਲਾਂ ਨੂੰ ਹੋਏ ਨੁਕਸਾਨ ਸਬੰਧੀ ਸਪੈਸ਼ਲ ਗਿਰਦਾਵਰੀ ਕਰਨ ਦੇ ਆਦੇਸ਼ ਦਿੱਤੇ ਗਏ ਸਨ। ਸਪੈਸ਼ਲ ਗਿਰਦਾਵਰੀ ਕਰਾਉਣ

**Reply to Starred Question No. 1549 has not been received till 8.4.2011 i.e. the date on which this Debate was sent to the Press for final printing.

Please see Appendix

ਤੇ ਇਹ ਪਾਇਆ ਗਿਆ ਸੀ ਕਿ ਤਹਿਸੀਲ ਗੜ੍ਹਸ਼ੰਕਰ ਦੇ ਬੀਟ ਏਰੀਏ ਵਿਚ ਸੋਕੇ ਨਾਲ ਫਸਲਾਂ ਨੂੰ ਕੋਈ ਨੁਕਸਾਨ ਨਹੀਂ ਹੋਇਆ ਸੀ।

**ਸ਼੍ਰੀ ਲਵ ਕੁਮਾਰ ਗੋਲਡੀ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ 'ਕੋਈ ਨਹੀਂ ਜੀ' ਔਰ ਦੂਸਰਾ ਇਹ ਕਿ 'ਤਹਿਸੀਲ ਗੜ੍ਹਸ਼ੰਕਰ ਵਿਚ ਫਸਲਾਂ ਨੂੰ ਸੋਕੇ ਨਾਲ ਕੋਈ ਨੁਕਸਾਨ ਨਹੀਂ ਹੋਇਆ।' ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਇਨ੍ਹਾਂ ਨੂੰ ਦਿੱਤੀ ਗਈ ਹੈ ਉਹ ਬਿਲਕੁਲ ਗਲਤ ਹੈ। ਗੜ੍ਹਸ਼ੰਕਰ ਤਹਿਸੀਲ ਦਾ ਕੁੱਲ 24411 ਏਕੜ ਰਕਬਾ ਬੀਟ ਏਰੀਆ ਹੈ। ਇਨ੍ਹਾਂ ਦੇ ਮਹਿਕਮੇ ਦੀ ਹੀ ਰਿਪੋਰਟ ਹੈ। ਤਕਰੀਬਨ 1000 ਏਕੜ ਜਿਹੜਾ ਰਕਬਾ ਹੈ, ਉਹ ਸਿੰਜਾਈ ਅਧੀਨ ਆਉਂਦਾ ਹੈ ਅਤੇ ਬਾਕੀ ਰਹਿੰਦਾ ਰਕਬਾ ਬਿਲਕੁਲ ਸੋਕੇ ਦੀ ਮਾਰ ਹੇਠ ਹੈ। ਇਸ ਤੋਂ ਵੀ ਅੱਗੇ ਜਾ ਕੇ ਜੇਕਰ ਗੱਲ ਕਰੀਏ ਤਾਂ ਮੇਰਾ ਆਪਣਾ ਪਿੰਡ ਉਸ ਵਿਚ ਪੈਂਦਾ ਹੈ। ਉੱਥੇ ਲੋਕਾਂ ਨੇ ਫਸਲ ਬਿਲਕੁਲ ਨਹੀਂ ਬੀਜੀ ਅਤੇ ਜਿਹੜੀ ਮਾੜੀ ਮੋਟੀ ਲੋਕਾਂ ਨੇ ਬੀਜੀ ਹੈ ਬਾਰਿਸ਼ ਨਾ ਪੈਣ ਕਾਰਨ ਉਹ ਬਿਲਕੁਲ ਖਰਾਬ ਹੋ ਚੁੱਕੀ ਹੈ। ਕੀ ਮੰਤਰੀ ਜੀ ਦੁਬਾਰਾ ਇਸ ਤੇ ਗੌਰ ਕਰਨਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਐਮ.ਐਲ.ਏ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪਹਿਲਾਂ ਵੀ ਸਪੈਸ਼ਲ ਗਿਰਦਾਵਰੀ ਕਰਵਾਈ ਹੈ। ਮਿਤੀ 11.8.09 ਨੂੰ ਮੀਮੋ ਨੰਬਰ 5/ਡੀ.ਐਮ-1/1427, ਮਿਤੀ 16.2.09 ਰਾਹੀਂ ਸਪੈਸ਼ਲ ਗਿਰਦਾਵਰੀ ਕਰਵਾਈ ਹੈ। ਸਾਰੇ ਜ਼ਿਲ੍ਹਿਆਂ ਵਿਚੋਂ ਸਿਰਫ਼ ਇੱਕ ਜ਼ਿਲ੍ਹੇ ਰੂਪ ਨਗਰ ਨੂੰ ਛੱਡ ਕੇ, ਬਾਕੀ ਕਿਸੇ ਜ਼ਿਲ੍ਹੇ ਤੋਂ ਇਸ ਬਾਰੇ ਡਿਪਟੀ ਕਮਿਸ਼ਨਰ ਦੀ ਕੋਈ ਰਿਪੋਰਟ ਨਹੀਂ ਆਈ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਕੋਈ ਕਮੇਟੀ ਹੀ ਬਣਾ ਦਿਓ, ਮੈਨੂੰ ਨਾਲ ਤੋਰ ਦਿਓ, ਮੈਂ ਸਾਹਮਣੇ ਦਿਖਾਉਣ ਨੂੰ ਤਿਆਰ ਹਾਂ ਜੀ।

**ਮਾਨਯੋਗ ਸਪੀਕਰ** : ਇਹ ਕਿਸੇ ਅਫ਼ਸਰ ਦੀ ਡਿਊਟੀ ਲਗਾ ਦੇਣਗੇ। ਕੋਹਾੜ ਸਾਹਿਬ ਕਿਸੇ ਅਫ਼ਸਰ ਦੀ ਡਿਊਟੀ ਲਗਾਓ, ਉਹ ਜਾ ਕੇ ਦੇਖੇ।

**ਮੰਤਰੀ** : ਠੀਕ ਹੈ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਸੋਕੇ ਦਾ ਇਸ਼ੂ ਹਾਊਸ ਵਿਚ ਉਠਿਆ ਹੈ। ਸਤਿਕਾਰਯੋਗ ਫਾਇਨਾਂਸ ਮਨਿਸਟਰ ਸਾਹਿਬ ਨੇ ਆਪਣੇ ਐਡਰੈੱਸ ਵਿਚ ਜ਼ਿਕਰ ਕੀਤਾ ਹੈ ਕਿ ਪਿਛਲੇ ਸਾਲ ਦੀ ਜਿਹੜੀ ਝੋਨੇ ਦੀ ਫਸਲ ਸੀ, ਉਸ ਲਈ ਕਾਫੀ ਡੀਜ਼ਲ ਵਗੈਰਾ ਇਸਤੇਮਾਲ ਕਰਨਾ ਪਿਆ ਕਿਉਂਕਿ ਬਾਰਸ਼ ਵੀ ਬਹੁਤ ਘੱਟ ਹੋਈ ਸੀ ਅਤੇ ਪਾਵਰ ਵੀ ਬਹੁਤ ਘੱਟ ਸੀ। ਅਸੀਂ ਕੇਂਦਰ ਤੋਂ ਲਗਭਗ 2400 ਕਰੋੜ ਰੁਪਿਆ ਮੰਗਿਆ ਸੀ। ਰਾਜ ਸਭਾ ਵਿਚ ਮਾਨਯੋਗ ਕੇਂਦਰੀ ਫਾਇਨਾਂਸ ਮਨਿਸਟਰ ਸਾਹਿਬ ਨੇ ਬਿਆਨ ਦਿੱਤਾ ਸੀ ਕਿ 800 ਕਰੋੜ ਰੁਪਿਆ ਪੰਜਾਬ ਨੂੰ ਦੇਣਾ ਹੈ ਅਤੇ 400 ਕਰੋੜ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਹਰਿਆਣੇ ਨੂੰ ਦੇਣਾ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ 800 ਕਰੋੜ ਰੁਪਿਆ ਬਿਜਲੀ ਦੀ ਘਾਟ ਕਰਕੇ ਕਿਸਾਨੀ ਲਈ ਦਿੱਤਾ ਗਿਆ ਹੈ। ਇਹ 800 ਕਰੋੜ ਰੁਪਿਆ ਪੰਜਾਬ ਵਿਚ ਆਉਣਾ ਹੈ ਜੀ। Will this money be passed on to the consumers/ farmers of the State? ਸਪੀਕਰ ਸਾਹਿਬ, 12,82,000 ਡੀਜ਼ਲ ਆਪਰੇਟਰਜ਼ ਹਨ, ਜਿਨ੍ਹਾਂ ਨੇ ਡੀਜ਼ਲ ਫੂਕਿਆ ਹੈ। ਜੇਕਰ ਸਰਕਾਰ 800 ਕਰੋੜ ਲੈ ਕੇ ਗਲੀਆਂ-ਨਾਲੀਆਂ ਤੇ ਲਗਾ ਦੇਵੇਗੀ ਤਾਂ ਉਨ੍ਹਾਂ ਦਾ ਨੁਕਸਾਨ ਹੋ ਜਾਵੇਗਾ।

**ਮਾਨਯੋਗ ਸਪੀਕਰ** : ਇਹ ਜਦ ਆ ਜਾਵੇਗਾ ਅਤੇ ਜੇਕਰ ਇਸ ਦੀ ਗਲਤ ਡਿਸਟ੍ਰਿਬਿਊਸ਼ਨ ਹੋਈ ਤਾਂ ਤੁਸੀਂ ਗੱਲ ਕਰ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਐਫ.ਐਮ. ਸਾਹਿਬ ਨੇ ਫਲੋਰ ਆਫ ਦਿ ਹਾਊਸ ਤੇ ਸਟੇਟਮੈਂਟ ਦਿੱਤੀ ਹੈ ਜੀ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਕਰਜ਼ਾ ਪ੍ਰਾਪਤ ਕਰਨ ਵਾਲੇ ਗਰੀਬ ਪਰਿਵਾਰਾਂ ਦੀ ਗਿਣਤੀ

***1397. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਪੰਜਾਬ ਵੱਲੋਂ ਸਾਲ 2009-10 ਵਿਚ ਜ਼ਿਲ੍ਹਾਵਾਰ ਕਿੰਨੇ ਗਰੀਬ ਪਰਿਵਾਰਾਂ ਨੂੰ ਕਰਜ਼ੇ ਦਿੱਤੇ ਗਏ ਹਨ ਅਤੇ ਉਸ ਵਿਚ ਕਿੰਨੀ ਸਬਸਿਡੀ ਹੈ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਾਲ 2009-10 ਦੌਰਾਨ ਗਰੀਬ ਪਰਿਵਾਰਾਂ ਨੂੰ ਸਬਸਿਡੀ ਸਮੇਤ ਵੰਡੇ ਗਏ ਕਰਜ਼ਿਆਂ ਅਤੇ ਸਬਸਿਡੀ ਦੀ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

## ਅਨੁਲੱਗ 'ੳ'

ਸਾਲ 2009-10 ਦੌਰਾਨ ਗਰੀਬ ਪਰਿਵਾਰਾਂ ਨੂੰ ਸਬਸਿਡੀ ਸਮੇਤ ਵੰਡੇ ਗਏ ਕਰਜ਼ਿਆਂ ਅਤੇ ਸਬਸਿਡੀ ਦਾ ਜ਼ਿਲ੍ਹੇਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :-

(ਰਕਮ ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਲਾਭਪਾਤਰੀਆਂ ਦੀ ਗਿਣਤੀ | ਕਰਜ਼ਾ ਸਮੇਤ ਸਬਸਿਡੀ | ਸਬਸਿਡੀ |
|---|---|---|---|---|
| 1. | ਅੰਮ੍ਰਿਤਸਰ | 104 | 45.25 | 4.30 |
| 2. | ਬਰਨਾਲਾ | 94 | 30.75 | 9.40 |
| 3. | ਬਠਿੰਡਾ | 76 | 29.89 | 5.10 |
| 4. | ਫਰੀਦਕੋਟ | 106 | 36.81 | 9.40 |
| 5. | ਫਤਿਹਗੜ੍ਹ ਸਾਹਿਬ | 256 | 97.18 | 17.50 |
| 6. | ਫਿਰੋਜ਼ਪੁਰ | 221 | 104.19 | 15.20 |
| 7. | ਗੁਰਦਾਸਪੁਰ | 377 | 110.42 | 32.70 |
| 8. | ਹੁਸ਼ਿਆਰਪੁਰ | 144 | 53.71 | 11.50 |
| 9. | ਜਲੰਧਰ | 92 | 34.74 | 6.20 |
| 10. | ਕਪੂਰਥਲਾ | 27 | 10.88 | 1.00 |
| 11. | ਲੁਧਿਆਣਾ | 61 | 25.23 | 3.40 |
| 12. | ਮਾਨਸਾ | 126 | 46.08 | 10.70 |
| 13. | ਮੋਗਾ | 120 | 50.44 | 6.60 |
| 14. | ਮੁਕਤਸਰ | 292 | 126.15 | 21.90 |
| 15. | ਸ਼ਹੀਦ ਭਗਤ ਸਿੰਘ ਨਗਰ | 79 | 27.54 | 5.70 |
| 16. | ਪਟਿਆਲਾ | 190 | 72.91 | 13.90 |
| 17. | ਰੋਪੜ | 152 | 54.27 | 10.60 |
| 18. | ਸੰਗਰੂਰ | 224 | 84.58 | 18.40 |
| 19. | ਐਸ.ਏ.ਐਸ. ਨਗਰ | 72 | 28.74 | 4.80 |
| 20. | ਤਰਨ ਤਾਰਨ | 208 | 78.65 | 10.30 |
| | ਕੁੱਲ ਜੋੜ | 3021 | 1148.41 | 218.60 |

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਸਮਾਜ ਭਲਾਈ ਮਹਿਕਮੇ ਵੱਲੋਂ ਸਿੱਧੀ ਕਰਜ਼ਾ ਯੋਜਨਾ ਰਾਹੀਂ ਅਤੇ ਬੈਂਕ ਟਾਈ ਅੱਪ ਸਕੀਮ ਰਾਹੀਂ ਕਰਜ਼ੇ ਦਿੱਤੇ ਜਾਂਦੇ ਹਨ...

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ, ਥੋੜ੍ਹੀ ਜਿਹੀ ਤਿਆਰੀ ਕਰਕੇ ਆਇਆ ਕਰੋ, ਕਾਗਜ਼ ਵਿਚੋਂ ਪੜ੍ਹ ਕੇ ਸਪਲੀਮੈਂਟਰੀ ਕਰਨੀ ਜ਼ਰਾ ਔਖੀ ਹੋ ਜਾਂਦੀ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਨਹੀਂ ਸਰ, ਤਿਆਰੀ ਹੈ ਜੀ। ਮੇਰਾ ਸਾਰਾ ਲਿਖਿਆ ਹੋਇਆ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵੱਲੋਂ ਜਿੰਨੇ ਟਾਰਗੈੱਟਸ ਫਿਕਸ ਕੀਤੇ ਜਾਂਦੇ ਹਨ, ਉਹ ਪੂਰੇ ਨਹੀਂ ਹੁੰਦੇ। ਸਾਲ 2008-09 ਵਿਚ 1094 ਦਾ ਟਾਰਗੈੱਟ ਸੀ, ਉਸ ਵਿਚੋਂ 443 ਟਾਰਗੈੱਟ ਪੂਰੇ ਹੋਏ। ਇਸੇ ਤਰ੍ਹਾਂ ਹੀ ਸਾਲ 2009-10 ਵਿਚ 1094 ਦਾ ਟਾਰਗੈੱਟ ਸੀ ਅਤੇ ਉਸ ਵਿਚੋਂ ਵੀ 507 ਹੀ ਪੂਰੇ ਹੋਏ। ਜ਼ਿਲ੍ਹਾ ਸੰਗਰੂਰ ਦੀ ਗੱਲ ਕਰ ਰਿਹਾ ਹਾਂ। ਸਿੱਧੇ ਕਰਜ਼ਿਆਂ ਦੀ ਸਕੀਮ ਅਧੀਨ ਸਾਲ 2008-09 ਵਿਚ 56 ਦਾ ਟਾਰਗੈੱਟ ਸੀ, ਉਸ ਵਿਚੋਂ ਕੇਵਲ 20 ਦਾ ਟਾਰਗੈੱਟ ਪੂਰਾ ਹੋਇਆ। ਇਸੇ ਤਰ੍ਹਾਂ ਹੀ ਸਾਲ 2009-10 ਵਿਚ 44 ਟਾਰਗੈੱਟ ਸੀ, ਉਸ ਵਿਚੋਂ ਕੇਵਲ 15 ਹੀ ਪੂਰੇ ਹੋਏ ਹਨ। ਗਰੀਬਾਂ ਲਈ ਫੰਡ ਘੱਟ ਰੱਖੇ ਜਾਂਦੇ ਹਨ। ਮੈਂ ਇਨ੍ਹਾਂ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜੋ ਟਾਰਗੈੱਟ ਰੱਖੇ ਜਾਂਦੇ ਹਨ, ਇਹ ਪੂਰੇ ਨਾ ਹੋਣ ਦਾ ਕੀ ਕਾਰਨ ਹੈ? ਮੈਂ ਇਨ੍ਹਾਂ ਤੋਂ ਇਹ ਵੀ ਜਾਣਨਾ ਚਾਹੁੰਦਾ ਹਾਂ ਕਿ ਇਸ ਲਈ ਕਿਹੜੇ-ਕਿਹੜੇ ਅਫ਼ਸਰ ਜ਼ਿੰਮੇਂਵਾਰ ਹਨ ਅਤੇ ਇਹ ਟਾਰਗੈੱਟਸ ਕਿਉਂ ਪੂਰੇ ਨਹੀਂ ਕੀਤੇ ਜਾਂਦੇ? ਇਸ ਦੇ ਨਾਲ ਹੀ, ਜਿਹੜੇ ਫੰਡਜ਼ ਰੱਖੇ ਜਾਂਦੇ ਹਨ ਉਹ ਸਹੀ ਢੰਗ ਨਾਲ ਮੁਹੱਈਆ ਕੀਤੇ ਜਾਇਆ ਕਰਨ, ਇਸ ਵਾਸਤੇ ਕੀ ਇਹ ਕੋਈ ਕਦਮ ਚੁੱਕਣਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜੀ ਮੈਂਬਰ ਸਾਹਿਬ ਦੀ ਚਿੰਤਾ ਹੈ, ਉਹ ਅਸੀਂ ਦੂਰ ਕਰਨ ਜਾ ਰਹੇ ਹਾਂ। ਸਾਲ 2009-10 ਬਾਰੇ ਇਨ੍ਹਾਂ ਨੇ ਪੁੱਛਿਆ ਹੈ, ਉਸ ਵਾਸਤੇ 11.48 ਕਰੋੜ ਰੁਪਿਆ ਅਸੀਂ ਰੱਖਿਆ ਸੀ ਜਿਸ ਨਾਲ 3021 ਲਾਭਪਾਤਰੀਆਂ ਨੂੰ ਕਵਰ ਕੀਤਾ ਗਿਆ ਹੈ। ਇਸ ਦੇ ਵਿਚ 2.18 ਕਰੋੜ ਰੁਪਏ ਦੀ ਸਬਸਿਡੀ ਦਿੱਤੀ ਗਈ ਹੈ। ਸਾਡਾ ਪੂਰੇ ਸਾਲ ਦਾ ਜਿਹੜਾ ਟੀਚਾ ਹੈ ਉਹ 46.62 ਕਰੋੜ ਰੁਪਏ ਹੈ। ਇਸ ਵਿਚੋਂ 10.33 ਕਰੋੜ ਰੁਪਏ ਸਬਸਿਡੀ ਜਾਣੀ ਹੈ। ਇਹ ਆਪਣੇ ਆਪ ਵਿਚ ਰਿਕਾਰਡ ਹੈ। ਇਸ ਰਾਸ਼ੀ ਨਾਲ 12,300 ਲਾਭਪਾਤਰੀ ਕਵਰ ਹੋਣਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜਾ ਟਾਰਗੈੱਟ ਹੈ, ਉਹ ਅੱਧਾ ਵੀ ਪੂਰਾ ਕਿਉਂ ਨਹੀਂ ਹੋ ਰਿਹਾ? ਜਿਹੜੀ ਇਹ ਕਰਜ਼ਾ ਦੇਣ ਦੀ ਪ੍ਰਕ੍ਰਿਆ ਹੈ, ਇਹ ਬਹੁਤ ਕਠਿਨ ਹੈ। ਸਮਾਜ ਭਲਾਈ ਵਿਭਾਗ ਵਿਚ ਪਹਿਲਾਂ ਐਪਲੀਕੇਸ਼ਨ ਦੇਣੀ ਪੈਂਦੀ ਹੈ, ਫਿਰ ਬੈਂਕ ਵਾਲੇ yes ਕਰਦੇ ਹਨ, ਫਿਰ ਕੇਸ ਚੰਡੀਗੜ੍ਹ ਜਾਂਦਾ ਹੈ, ਫਿਰ ਏ.ਡੀ.ਸੀ. ਡਿਵੈਲਪਮੈਂਟ ਦੇ ਅਧੀਨ ਕਮੇਟੀ ਬਣਦੀ ਹੈ। ਜਿਸ ਨੇ

10,000 ਰੁਪਿਆ ਸਬਸਿਡੀ ਲੈਣੀ ਹੁੰਦੀ ਹੈ ਉਸ ਦਾ 5,000/- ਰੁਪਿਆ ਤਾਂ ਇਸ ਤਰ੍ਹਾਂ ਹੀ ਖਰਾਬ ਹੋ ਜਾਂਦਾ ਹੈ। ਲੋਕ ਵਿਚੇ ਹੀ ਛੱਡ ਜਾਂਦੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਪ੍ਰਕ੍ਰਿਆ ਨੂੰ ਸਰਲ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਪ੍ਰਕਿਆ ਨੂੰ ਸਰਲ ਕਰਨ ਵਾਸਤੇ, ਸ਼ਾਰਟਕੱਟ ਕਰਨ ਵਾਸਤੇ ਕਿਹਾ ਹੈ, ਟਾਈਮ ਘੱਟ ਕਰਨ ਲਈ ਕਿਹਾ ਹੈ। ਇਹ ਮੈਨੂੰ ਮਿਲ ਲੈਣ ਜਾਂ ਅਸੀਂ ਇਨ੍ਹਾਂ ਨੂੰ ਬੁਲਾ ਲਵਾਂਗੇ ਅਤੇ ਬੈਠ ਕੇ ਕਾਰਵਾਈ ਕਰ ਲਵਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਆਦਮੀ ਇਸ ਤਰ੍ਹਾਂ ਦਾ ਲੋਨ ਲੈਂਦਾ ਹੈ, ਉਸ ਵਾਸਤੇ ਸਰਕਾਰ ਨੇ ਕੀ ਕੋਈ ਫਾਰਮੂਲਾ ਰੱਖਿਆ ਹੋਇਆ ਹੈ? ਮੈਂ ਉਸ ਬਾਰੇ ਇਨ੍ਹਾਂ ਨੂੰ ਇਸ ਲਈ ਪੁੱਛ ਰਿਹਾ ਹਾਂ ਕਿ ਕਈ ਇਹੋ ਜਿਹੇ ਗਰੀਬ ਪਰਿਵਾਰ ਹਨ ਜਿਹੜੇ ਲੋਨ ਲੈਂਦੇ ਹਨ ਪਰ ਬਾਅਦ ਵਿਚ ਵਾਪਸ ਕਰਨ ਤੋਂ ਅਸਮਰੱਥ ਹੁੰਦੇ ਹਨ, ਜਿਸ ਕਾਰਨ ਬਾਅਦ ਵਿਚ ਬੈਂਕ ਵਾਲੇ ਉਨ੍ਹਾਂ ਦੀ ਜ਼ਮੀਨ ਜਾਂ ਘਰ ਨੂੰ ਨਿਲਾਮ ਕਰਨ ਦੀ ਕੋਸ਼ਿਸ਼ ਕਰਦੇ ਹਨ। ਸਪੀਕਰ ਸਾਹਿਬ, ਕਈ ਲੋਕਾਂ ਕੋਲ ਤਾਂ ਇਕੱਲਾ ਘਰ ਹੀ ਹੁੰਦਾ ਹੈ, ਹੋਰ ਕੁਝ ਵੀ ਨਹੀਂ ਹੁੰਦਾ। ਇਸ ਵਾਸਤੇ ਇਹ ਕੁਝ ਕਰਨਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਜਿਹੇ ਲੋਕਾਂ ਨੂੰ ਇਸ ਤਰ੍ਹਾਂ ਕਰਨ ਤੋਂ ਰੋਕਣ ਦੀ ਕੋਈ ਇਸ ਵੇਲੇ ਤਜਵੀਜ਼ ਤਾਂ ਨਹੀਂ ਹੈ, ਫਿਰ ਵੀ ਵਿਚਾਰ ਕਰ ਲਵਾਂਗੇ ਕਿ ਕੀ ਕਰ ਸਕਦੇ ਹਾਂ।

---

## ਪਠਾਨਕੋਟ-ਅੰਮ੍ਰਿਤਸਰ ਰੋਡ ਉੱਤੇ ਝਾਕੋਲਾੜੀ ਵਿਖੇ ਰੇਲਵੇ ਓਵਰ ਬ੍ਰਿਜ ਦੀ ਉਸਾਰੀ

*1526. **ਸ਼੍ਰੀ ਬਿਸ਼ੰਬਰ ਦਾਸ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਠਾਨਕੋਟ-ਅੰਮ੍ਰਿਤਸਰ ਸੜਕ ਉੱਤੇ ਪੈਂਦੇ ਪਿੰਡ ਝਾਕੋਲਾੜੀ ਵਿਖੇ ਰੇਲਵੇ ਓਵਰ ਬ੍ਰਿਜ ਦੀ ਉਸਾਰੀ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੋਵੇ ਤਾਂ ਇਸ ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਪਠਾਨਕੋਟ-ਅੰਮ੍ਰਿਤਸਰ ਸੜਕ, ਜੋ ਕਿ ਨੈਸ਼ਨਲ ਹਾਈਵੇਅ ਨੰ: 15 ਦਾ ਹਿੱਸਾ ਹੈ, ਨੂੰ ਨੈਸ਼ਨਲ ਹਾਈਵੇਅ ਅਥਾਰਟੀ ਆਫ਼ ਇੰਡੀਆ (ਐਨ.ਐਚ.ਏ.ਆਈ.), ਨਵੀਂ ਦਿੱਲੀ ਵੱਲੋਂ ਚਾਰ ਮਾਰਗੀ ਕੀਤਾ ਜਾ ਰਿਹਾ ਹੈ। ਪ੍ਰੋਜੈਕਟ ਡਾਇਰੈਕਟਰ ਐਨ.ਐਚ.ਏ.ਆਈ., ਅੰਮ੍ਰਿਤਸਰ ਨੇ ਦੱਸਿਆ ਹੈ ਕਿ ਇਸ ਚਹੁੰ ਮਾਰਗੀ ਪ੍ਰੋਜੈਕਟ ਅਧੀਨ ਪਿੰਡ ਝਾਕੋਲਾੜੀ ਵਿਖੇ ਲੈਵਲ ਕਰਾਸਿੰਗ ਨੰ: ਬੀ 69 ਉਪਰ ਰੇਲਵੇ ਓਵਰ ਬ੍ਰਿਜ ਬਣਾਉਣ ਦੀ ਤਜਵੀਜ਼ ਹੈ। ਚਹੁੰ ਮਾਰਗੀ ਕਰਨ ਦਾ ਕੰਮ ਨਵੰਬਰ,

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

2009 ਵਿਚ ਅਲਾਟ ਹੋ ਗਿਆ ਹੈ ਅਤੇ ਇਹ ਕੰਮ ਮਈ, 2010 ਵਿਚ ਸ਼ੁਰੂ ਹੋ ਜਾਣ ਦੀ ਸੰਭਾਵਨਾ ਹੈ।

**ਸ੍ਰੀ ਬਿਸ਼ੰਬਰ ਦਾਸ** : ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਅਤੇ ਨਾਲ ਹੀ ਇਕ ਰਿਕੁਐਸਟ ਕਰਾਂਗਾ ਕਿ ਇਥੇ ਐਕਸੀਡੈਂਟਸ ਬਹੁਤ ਹੁੰਦੇ ਹਨ ਅਤੇ ਲੋਕਾਂ ਨੂੰ ਬਹੁਤ ਪ੍ਰਾਬਲਮ ਆਉਂਦੀ ਹੈ। ਇਹ ਜਲਦੀ ਨਾਲ ਇਸ ਨੂੰ ਕਰਵਾ ਦੇਣ ਤਾਂ ਮੈਂ ਇਨ੍ਹਾਂ ਦਾ ਬਹੁਤ-ਬਹੁਤ ਅਭਾਰੀ ਹੋਵਾਂਗਾ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸ੍ਰੀ ਜਗਦੀਸ਼ ਸਾਹਨੀ, ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਪੀਕਰ ਸਾਹਿਬ, ਪੰਜਾਬ ਵਿਚ ਕਿੰਨੇ ਹੀ ਫਲਾਈ ਓਵਰ ਬਣ ਰਹੇ ਹਨ ਅਤੇ ਪੰਜਾਬ ਸਰਕਾਰ ਵੱਲੋਂ ਜਿੰਨੇ ਫਲਾਈ ਓਵਰਜ਼ ਤੇ ਕੰਮ ਸ਼ੁਰੂ ਹੋਇਆ ਸੀ, ਉਹ ਹੁਣ ਤੱਕ ਤਕਰੀਬਨ ਸਾਰੇ ਹੀ ਕੰਪਲੀਟ ਹੋ ਚੁੱਕੇ ਹਨ ਮਗਰ ਜਿਹੜੀ ਪੁਲ ਤੇ ਸੜਕਾਂ ਦੀ ਜੋਆਇਨਿੰਗ ਸੈਂਟਰ ਗੌਰਮਿੰਟ ਵਲੋਂ ਕੀਤੀ ਜਾਣੀ ਸੀ, ਉਹ ਪੰਜਾਬ ਵਿਚ ਹੁਣ ਤੱਕ ਕਿਸੇ ਥਾਂ ਤੇ ਨਹੀਂ ਹੋਈ। ਲੋਕਾਂ ਨੂੰ ਇਸ ਕਾਰਨ ਬਹੁਤ ਤਕਲੀਫ਼ ਹੈ। ਬਟਾਲੇ ਵਿਚ ਸਭ ਤੋਂ ਵੱਧ ਤਕਲੀਫ਼ ਹੈ। ਇਹ ਜੋਆਇਨਿੰਗ ਕਦੋਂ ਤੱਕ ਹੋ ਜਾਵੇਗੀ ਅਤੇ ਕਦੋਂ ਤੱਕ ਟਰੈਫਿਕ ਚੱਲੇਗੀ? ਇਹ ਟੋਟਲ ਪੰਜਾਬ ਦੇ ਬਾਰੇ ਸਵਾਲ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਤੁਹਾਡੇ ਕੋਲ ਇਸ ਸਪਲੀਮੈਂਟਰੀ ਦਾ ਜਵਾਬ ਹੈ?

**ਮੰਤਰੀ** : ਜਿਥੋਂ ਤੱਕ ਸਾਰੇ ਪੰਜਾਬ ਦੀ ਗੱਲ ਹੈ, ਇਸ ਬਾਰੇ ਅਸੀਂ ਕਈ ਵਾਰੀ ਸੈਂਟਰ ਨਾਲ ਮਾਮਲਾ ਟੇਕ-ਅੱਪ ਕਰ ਚੁੱਕੇ ਹਾਂ। ਸੀ.ਐਮ. ਸਾਹਿਬ ਵੀ 2-3 ਵਾਰੀ ਕੇਂਦਰੀ ਰੇਲਵੇ ਮੰਤਰੀ ਨੂੰ ਮਿਲੇ ਹਨ ਅਤੇ 2-3 ਵਾਰ ਚਿੱਠੀਆਂ ਵੀ ਲਿਖ ਚੁੱਕੇ ਹਨ। ਸਾਡੇ ਵੱਲੋਂ ਮਾਮਲਾ ਕਈ ਵਾਰੀ ਟੇਕ-ਅੱਪ ਕਰਨ ਤੋਂ ਬਾਅਦ ਹੁਣ ਕੁਝ ਤੇਜ਼ੀ ਆਈ ਹੈ ਅਤੇ ਆਰ.ਓ. ਬੀਜ਼. ਦੀ ਮਨਜ਼ੂਰੀ ਨੂੰ ਉਨ੍ਹਾਂ ਨੇ ਆਪਣੀ ਪਲਾਨ ਵਿਚ ਪਾ ਲਿਆ ਹੈ। ਸਾਨੂੰ ਆਸ ਹੈ ਕਿ ਜਿਹੜੇ ਅਧੂਰੇ ਆਰ.ਓ.ਬੀਜ਼ ਹਨ, ਉਹ ਇਸ ਸਾਲ ਵਿਚ ਮੁਕੰਮਲ ਕਰ ਲਏ ਜਾਣਗੇ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਜਿਹੜੇ ਇਨ੍ਹਾਂ ਨੇ ਪੁਲ (ਓਵਰ ਬ੍ਰਿਜ) ਬਣਾਏ ਹਨ, ਉਹ ਰੇਲਵੇ ਦੇ ਮਹਿਕਮੇ ਦੇ ਨਾਰਮਜ਼ ਦੇ ਮੁਤਾਬਿਕ ਨਹੀਂ ਬਣਾਏ ਗਏ ਜਿਸ ਕਾਰਨ ਇਨ੍ਹਾਂ ਨੂੰ ਮਨਜ਼ੂਰੀ ਨਹੀਂ ਮਿਲੀ। ਜਦੋਂ ਇਹ ਠੇਕੇਦਾਰ ਨੂੰ ਠੇਕਾ ਦਿੰਦੇ ਹਨ ਅਤੇ ਜਦੋਂ ਪੁਲ ਦੀ ਉਸਾਰੀ ਸ਼ੁਰੂ ਕੀਤੀ ਜਾਂਦੀ ਹੈ ਤਾਂ ਭਾਰਤ ਸਰਕਾਰ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਮੁਤਾਬਿਕ ਉਨ੍ਹਾਂ ਦੀ ਹਾਈਟ ਨਹੀਂ ਰੱਖੀ ਜਾਂਦੀ ਜਿਸ ਕਾਰਨ ਇਹ ਪ੍ਰਾਬਲਮ ਸਾਰੇ ਪੰਜਾਬ ਦੇ ਵਿਚ ਆ ਰਹੀ ਹੈ। ਮੁੱਖ ਮੰਤਰੀ ਸਾਹਿਬ ਬੈਠੇ ਹਨ, ਇਹ ਜ਼ਰੂਰ ਜਾ ਕੇ ਇਹ ਕੰਮ ਕਰਵਾਉਣ। ਸਾਡੇ ਬਠਿੰਡੇ ਵਿਚ ਵੀ ਇਕ ਪੁਲ ਬਣ

ਰਿਹਾ ਹੈ, ਉਥੇ ਵੀ ਕੰਮ ਰੁਕਿਆ ਹੋਇਆ ਹੈ...

**ਮਾਨਯੋਗ ਸਪੀਕਰ** : ਜੱਸੀ ਜੀ, ਇਹ ਇਕ ਥਾਂ ਨਹੀਂ, ਸਾਡੇ ਡੇਰਾ ਬਾਬਾ ਨਾਨਕ ਵੀ ਬਣ ਰਿਹਾ ਹੈ ਅਤੇ ਸਾਹਨੀ ਸਾਹਿਬ ਵੀ ਗੱਲ ਕਰ ਰਹੇ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੇਨਤੀ ਹੈ ਕਿ ਪੁਲ ਦੇ ਦੋ ਹਿੱਸੇ ਹੁੰਦੇ ਹਨ। ਇਕ ਹਿੱਸਾ ਜਿਹੜਾ ਰੇਲਵੇ ਲਾਈਨ ਉੱਤੇ ਹੁੰਦਾ ਹੈ, ਉਹ ਸੈਂਟਰ ਦੀ ਸਰਕਾਰ ਨੇ ਬਣਾਉਣਾ ਹੁੰਦਾ ਹੈ। ਸਾਈਡ ਦੀਆਂ ਸਾਰੀਆਂ ਸੜਕਾਂ ਉਥੋਂ ਦੀ ਸਟੇਟ ਗੌਰਮਿੰਟ ਨੇ ਬਣਾਉਣੀਆਂ ਹੁੰਦੀਆਂ ਹਨ। ਮੈਂ ਤਾਂ ਕਈ ਵਾਰੀ ਉਥੇ ਜਾ ਕੇ ਬੇਨਤੀ ਕਰ ਆਇਆ ਹਾਂ ਕਿ ਜਿੰਨੇ ਵੀ ਕੁੱਲ ਪੁਲ ਬਣਨੇ ਹਨ, ਉਨ੍ਹਾਂ ਵਿਚੋਂ ਅੱਧੇ ਤੁਸੀਂ (ਸੈਂਟਰ ਸਰਕਾਰ) ਲੈ ਲਵੋ, ਉਹ ਤੁਸੀਂ ਕੰਪਲੀਟ ਕਰ ਦਿਆ ਕਰੋ। ਬਾਕੀ ਅੱਧੇ ਸਾਡੀ ਸਟੇਟ ਗੌਰਮਿੰਟ ਲੈ ਲੈਂਦੀ ਹੈ, ਉਹ ਅਸੀਂ ਕੰਪਲੀਟ ਕਰ ਦਿਆ ਕਰਾਂਗੇ। ਉਨ੍ਹਾਂ ਨੇ ਮੇਰੀ ਰਾਏ ਨੂੰ ਮੰਨਿਆ ਤਾਂ ਹੈ ਪਰ ਅਜੇ ਤੱਕ ਲਿਖਤੀ ਰੂਪ ਵਿਚ ਤਾਮੀਰ ਨਹੀਂ ਹੋਈ। ਜਿਹੜਾ ਜੱਸੀ ਸਾਹਿਬ ਨੂੰ ਖਦਸ਼ਾ ਹੈ ਕਿ ਕੁਆਲਿਟੀ ਚੰਗੀ ਨਹੀਂ, ਇਹ ਠੀਕ ਨਹੀਂ ਹੈ। ਜਦੋਂ ਅਸੀਂ ਦੋਵਾਂ ਪਾਸਿਆਂ ਤੋਂ ਆਪਣੇ ਹਿੱਸੇ ਦਾ ਪੁਲ ਬਣਾ ਦਿੰਦੇ ਹਾਂ ਤਾਂ ਜੇ ਵਿਚਾਲੇ ਪੁਲ ਨਾ ਬਣੇ ਤਾਂ ਸਾਡੇ ਬਣਾਏ ਦਾ ਵੀ ਕੋਈ ਫਾਇਦਾ ਨਹੀਂ ਹੁੰਦਾ। ਇਹ ਕੋਈ ਕੁਆਲਿਟੀ ਕਰਕੇ ਨਹੀਂ ਬਲਕਿ ਇਹ ਉਨ੍ਹਾਂ ਦੀ ਢਿੱਲ ਕਰਕੇ ਹੈ। ਮੈਂ ਕਈ ਵਾਰੀ ਬੇਨਤੀ ਵੀ ਕਰ ਚੁੱਕਿਆ ਹਾਂ ਅਤੇ ਮਨਿਸਟਰ ਸਾਹਿਬਾਨ ਨੂੰ ਵੀ ਮਿਲ ਚੁੱਕਿਆ ਹਾਂ। ਹੋਰ ਵੀ ਜਿਥੇ-ਜਿਥੇ ਇਹ ਪੁਲ ਹਨ, ਉਨ੍ਹਾਂ ਦਾ ਰਿਕਾਰਡ ਮੰਤਰੀ ਜੀ ਕੋਲੋਂ ਲੈ ਕੇ ਰੇਲਵੇ ਦੇ ਮਨਿਸਟਰ ਸਾਹਿਬਾਨ ਨੂੰ ਮਿਲ ਕੇ ਕਹਾਂਗਾ ਅਤੇ ਇਨ੍ਹਾਂ ਨੂੰ ਹੱਲ ਕਰਾਉਣ ਦੀ ਕੋਸ਼ਿਸ਼ ਕਰਾਂਗਾ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਂ ਇਹ ਨਹੀਂ ਕਿਹਾ ਕਿ ਕੁਆਲਿਟੀ ਮਾੜੀ ਹੈ। ਮੈਂ ਕਿਹਾ ਹੈ ਕਿ ਜਿਹੜੇ ਦੋਨਾਂ ਪਾਸਿਆਂ ਤੋਂ ਪੁਲ ਬਣਾਉਂਦੇ ਹਨ, ਉਹ ਸੈਂਟਰ ਦੇ ਨਾਰਮਜ਼ ਮੁਤਾਬਿਕ ਨਹੀਂ ਬਣ ਰਹੇ। ਜਿਹੜੇ ਇਹ ਦੋਨਾਂ ਪਾਸਿਆਂ ਤੋਂ ਪੁਲ ਬਣਾਉਂਦੇ ਹਨ, ਉਨ੍ਹਾਂ ਦੀ ਹਾਈਟ ਪਰਾਪਰ ਨਹੀਂ ਹੁੰਦੀ। ਜਦੋਂ ਸੈਂਟਰ ਗੌਰਮਿੰਟ ਨੇ ਵਿਚਲਾ ਪੁਲ ਬਣਾ ਕੇ ਨਾਲ ਜੋੜਨਾ ਹੁੰਦਾ ਹੈ ਤਾਂ ਉਸ ਵੇਲੇ ਪ੍ਰਾਬਲਮ ਆਉਂਦੀ ਹੈ। ਜਦੋਂ ਇਹ ਡਿਜ਼ਾਈਨ ਪਾਸ ਕਰਾਉਂਦੇ ਹਨ ਤਾਂ ਉਸ ਵੇਲੇ ਇਨ੍ਹਾਂ ਨੂੰ ਲਿਖਤੀ ਰੂਪ ਵਿਚ ਲੈਣਾ ਚਾਹੀਦਾ ਹੈ ਕਿ ਅਸੀਂ ਜਦੋਂ ਪੁਲ ਪੂਰਾ ਕਰ ਦਿਆਂਗੇ ਤਾਂ ਉਸ ਤੋਂ ਬਾਅਦ ਇਤਨੇ ਦਿਨਾਂ ਵਿਚ ਸੈਂਟਰ ਗੌਰਮਿੰਟ ਨੂੰ ਪੂਰਾ ਕਰਨਾ ਪਵੇਗਾ।

**ਮੰਤਰੀ** : ਸਪੀਕਰ ਸਾਹਿਬ, ਜੱਸੀ ਜੀ ਕੋਲ ਗਲਤ ਇਨਫਰਮੇਸ਼ਨ ਹੈ। ਅਸੀਂ ਕੋਈ ਵੀ ਨਾਰਮਜ਼ ਤੋਂ ਬਿਨਾਂ ਪੁਲ ਨਹੀਂ ਬਣਾ ਸਕਦੇ। ਜੀ.ਏ.ਡੀ. (ਜਨਰਲ ਐਡਮਨਿਸਟਰੇਟਿਵ ਡਰਾਇੰਗ) ਰੇਲਵੇ ਪਾਸ ਕਰਦੀ ਹੈ ਅਤੇ ਉਸ ਦੀਆਂ 6-7 ਸਟੇਜਾਂ ਹਨ, ਉਹ ਸਾਰੀਆਂ ਸਟੇਜਾਂ ਤੇ ਪਾਸ ਹੋਣ ਉਪ੍ਰੰਤ ਫਿਰ ਸਾਡੇ ਕੋਲ ਆਉਂਦੀ ਹੈ। ਇਹ ਕੋਈ ਇਕ ਵੀ ਅਜਿਹਾ ਕੇਸ ਦੱਸ ਦੇਣ ਜਿਥੇ ਕਿ ਨਾਰਮਜ਼ ਦੇ ਮੁਤਾਬਿਕ ਪੁਲ ਨਹੀਂ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਬਣਿਆ। ਸਾਰੇ ਨਾਰਮਜ਼ ਦੇ ਮੁਤਾਬਿਕ ਹੀ ਬਣੇ ਹਨ।

**ਮਾਨਯੋਗ ਸਪੀਕਰ** : ਮੁੱਖ ਮੰਤਰੀ ਸਾਹਿਬ ਨੇ ਕਹਿ ਦਿੱਤਾ ਹੈ ਕਿ ਉਹ ਗੱਲ ਕਰ ਲੈਣਗੇ। ਅਗਲਾ ਸਵਾਲ।

---

## ਜੰਡਿਆਲਾ ਗੁਰੂ ਵਿਖੇ ਸੀਵਰੇਜ ਸਿਸਟਮ ਵਿਛਾਉਣਾ

*1502. **ਡਾਕਟਰ ਦਲਬੀਰ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸੀਵਰੇਜ ਪਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦੇ ਵੇਰਵੇ ਦਿੱਤੇ ਜਾਣ?

**ਸ਼੍ਰੀ ਮਨੋਰੰਜਨ ਕਾਲੀਆ** : ਜੀ ਨਹੀਂ। ਸਪੀਕਰ ਸਾਹਿਬ, ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸੀਵਰੇਜ ਸਹੂਲਤ ਮੁਹੱਈਆ ਕਰਾਉਣ ਲਈ 18.43 ਕਰੋੜ ਰੁਪਏ ਦੀ ਡਿਟੇਲਡ ਪ੍ਰੋਜੈਕਟ ਰਿਪੋਰਟ ਤਿਆਰ ਕੀਤੀ ਗਈ ਸੀ। ਇਸ ਦੇ ਵਿਚ ਸੀਵਰੇਜ ਲਾਈਨ 28.5 ਕਿਲੋਮੀਟਰ ਹੈ। ਮੇਨ ਪੰਪਿੰਗ ਸਟੇਸ਼ਨ ਇਕ ਹੈ। ਸੀਵਰੇਜ ਟਰੀਟਮੈਂਟ ਪਲਾਂਟ ਦੀ ਕਪੈਸਿਟੀ 5.5 ਮਿਲੀਅਨ ਲੀਟਰ per day ਹੈ। ਫੰਡ ਮੁਹੱਈਆ ਕਰਾਉਣ ਲਈ ਪੀ.ਆਈ.ਡੀ.ਬੀ. ਨੂੰ ਕਿਹਾ ਹੋਇਆ ਹੈ। ਜਦੋਂ ਵੀ ਫੰਡ ਆ ਜਾਣਗੇ, ਅਸੀਂ ਇਹ ਕੰਮ ਸ਼ੁਰੂ ਕਰਵਾ ਦਿਆਂਗੇ।

**ਮਾਨਯੋਗ ਸਪੀਕਰ** : ਸਾਡੇ ਕੋਲ ਲਿਖਤੀ ਜਵਾਬ ਤਾਂ 'ਨਹੀਂ ਜੀ' ਵਿਚ ਹੀ ਆਇਆ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ 'ਨਹੀਂ ਜੀ' ਵਿਚ ਦਿੱਤਾ ਹੈ। ਪਿਛਲੀ ਸਰਕਾਰ ਵੇਲੇ ਵੀ ਇਸ ਦੀ ਪ੍ਰੋਪੋਜ਼ਲ ਬਣੀ ਸੀ ਪਰ ਬਾਅਦ ਵਿਚ ਇਹ ਕਿਤੇ ਹੋਰ ਸ਼ਿਫਟ ਕਰ ਦਿੱਤੀ ਗਈ ਸੀ ਅਤੇ ਜੰਡਿਆਲਾ ਵਾਸੀਆਂ ਨਾਲ ਧੋਖਾ ਹੋਇਆ ਸੀ। ਹੁਣ ਇਨ੍ਹਾਂ ਨੇ ਜਿਹੜਾ ਜਵਾਬ ਪੜ੍ਹਿਆ ਹੈ, ਉਹ 'ਨਹੀਂ ਜੀ' ਵਿਚ ਹੈ ਲੇਕਿਨ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਪ੍ਰੋਪੋਜ਼ਲ ਬਣੀ ਹੈ। ਇਹ ਵਿਸ਼ਵਾਸ ਦਿਵਾ ਦੇਣ ਕਿ ਆਉਣ ਵਾਲਾ ਜਿਹੜਾ ਸਾਲ ਹੈ, ਘੱਟੋ-ਘੱਟ 2010 ਵਿਚ ਇਹ ਇਸ ਨੂੰ ਕੰਪਲੀਟ ਕਰਾਉਣ ਦੀ ਕੋਸ਼ਿਸ਼ ਕਰਨਗੇ?

**ਮਾਨਯੋਗ ਸਪੀਕਰ** : ਪ੍ਰੋਪੋਜਲ ਤਾਂ ਹੋ ਗਈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਜਵਾਬ ਦਿੱਤਾ ਹੈ, ਉਸ ਦੀ ਪੁਸ਼ਟੀ ਕਰ ਦੇਣ ਜੀ। ਸਪੀਕਰ ਸਾਹਿਬ, ਇਨ੍ਹਾਂ ਨੂੰ ਜਵਾਬ ਤਾਂ ਦੇਣ ਦਿਓ ਜੀ।

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ, ਵਿਸ਼ਵਾਸ ਦਿਵਾਉਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਪੀ.ਆਈ.ਡੀ.ਬੀ. ਜਿਹੜਾ ਹੈ, ਪੰਜਾਬ ਵਿਚ ਇਨਫ੍ਰਾਸਟ੍ਰਕਚਰ ਬਣਾਉਣ ਲਈ ਇਹ ਬੋਰਡ ਸਹਾਈ ਹੁੰਦਾ ਹੈ। ਉਸ ਵਿਚ ਕੁਝ ਪ੍ਰਾਇਅਰਟੀਜ਼ ਹੁੰਦੀਆਂ ਹਨ। ਜਦੋਂ ਹੀ ਉਨ੍ਹਾਂ ਨੇ ਸਾਨੂੰ ਫੰਡਜ਼ ਦਿੱਤੇ ਅਸੀਂ immediately ਕੰਮ ਸਟਾਰਟ ਕਰ ਦੇਵਾਂਗੇ ਜੀ। ਧੋਖਾ ਨਹੀਂ ਹੋਵੇਗਾ ਜੀ।

**ਸਰਦਾਰ ਮਲਕੀਅਤ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੰਡਿਆਲਾ ਗੁਰੂ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਪਹਿਲਾਂ ਵੱਸਿਆ ਹੈ ਅਤੇ ਬੜਾ ਵੱਡਾ ਧਾਰਮਿਕ ਸ਼ਹਿਰ ਹੈ। ਉਥੇ ਜਦੋਂ ਵੀ ਬਾਰਿਸ਼ ਹੁੰਦੀ ਹੈ ਤਾਂ ਸੀਵਰ ਦਾ ਪਾਣੀ ਘਰਾਂ ਵਿਚ ਆ ਜਾਂਦਾ ਹੈ। ਇਸ ਸ਼ਹਿਰ ਨੇ ਬੜੇ-ਬੜੇ ਨਾਮੀਂ ਬੰਦੇ ਪੈਦਾ ਕੀਤੇ ਹਨ। ਦੋ ਸੁਪਰੀਮ ਕੋਰਟ ਦੇ ਜੱਜ ਪੈਦਾ ਕੀਤੇ ਹਨ ਅਤੇ ਇਕ ਮੌਜੂਦਾ ਜੱਜ ਵੀ ਹਨ ਜੀ। ਸ਼ਹਿਰ ਵਾਸੀਆਂ ਦੀ ਮੰਗ ਹੈ ਕਿ ਇਸ ਮੁਸ਼ਕਲ ਨੂੰ ਜਲਦੀ ਤੋਂ ਜਲਦੀ ਹੱਲ ਕੀਤਾ ਜਾਣਾ ਚਾਹੀਦਾ ਹੈ। ਪਿਛਲੇ ਸਾਲ ਵੀ ਇਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਕਰ ਦਿਆਂਗੇ ਪਰ ਹਾਲੇ ਤੱਕ ਕੁਝ ਨਹੀਂ ਹੋਇਆ।

**ਮਾਨਯੋਗ ਸਪੀਕਰ** : ਪ੍ਰੋਪੋਜ਼ਲ ਆ ਗਈ ਹੈ ਜੀ।

**ਸਰਦਾਰ ਮਲਕੀਅਤ ਸਿੰਘ** : ਧੰਨਵਾਦ ਜੀ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਸ਼ਹਿਰਾਂ ਅਤੇ ਕਸਬਿਆਂ ਦੀ ਡਿਵੈਲਪਮੈਂਟ ਦੀ ਗੱਲ ਚਲ ਰਹੀ ਹੈ, ਇਸ ਦੇ ਨਾਲ ਹੀ ਰੀਲੇਟਿਡ ਗੱਲ ਹੈ। ਬਜਟ ਵਿਚ ਜਿਹੜੇ ਮਾਸਟਰ ਪਲਾਨ ਵਿਚ ਕਸਬੇ ਜਾਂ ਸ਼ਹਿਰ ਆਏ ਹਨ, ਉਨ੍ਹਾਂ ਵਿਚ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ ਜੀ?

**ਮੰਤਰੀ** : ਸਪੀਕਰ ਸਾਹਿਬ, ਇਹ ਸੈਪਰੇਟ ਸਵਾਲ ਕਰ ਦੇਣ ਜੀ।

**ਸ਼੍ਰੀ ਬ੍ਰਹਮ ਮਹਿੰਦਰਾ** : ਮਾਨਯੋਗ ਸਪੀਕਰ ਸਾਹਿਬ, ਮੇਰੇ ਦੋ ਸਵਾਲ 1560 ਅਤੇ 1561 ਲੱਗੇ ਹਨ।

**ਮਾਨਯੋਗ ਸਪੀਕਰ** : ਅਗਲਾ 1560 ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਮੈਂ ਜਿਹੜੀ ਗੱਲ ਕਰਨੀ ਚਾਹੁੰਦਾ ਹਾਂ, ਜਿਹੜੀ ਬੇਨਤੀ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਤੁਸੀਂ ਹੁਣੇ ਝੂੰਦਾਂ ਸਾਹਿਬ ਨੂੰ ਕਹਿ ਕੇ ਹਟੇ ਹੋ ਕਿ ਜਿਹੜਾ ਜਵਾਬ ਭੇਜਿਆ ਜਾਂਦਾ ਹੈ, ਇਹ ਇਸੇ ਕਰਕੇ ਭੇਜਿਆ ਜਾਂਦਾ ਹੈ ਕਿ ਮੈਂਬਰ ਸਪਲੀਮੈਂਟਰੀ ਦੀ ਤਿਆਰੀ ਕਰ ਸਕਣ। ਇਹ ਦੋਵੇਂ ਸਵਾਲਾਂ ਦਾ ਜਵਾਬ, ਜਿਸ ਵੇਲੇ ਮੈਂ ਡੈਸਕ ਤੇ ਸਾਈਨ ਕਰਨ ਗਿਆ ਹਾਂ, ਉਸ ਵੇਲੇ ਹੀ ਮੈਨੂੰ ਮਿਲੇ ਹਨ। ਨਾਰਮਲੀ ਜ਼ਰੂਰੀ ਨਹੀਂ ਕਿ ਐਮ.ਐਲ.ਏ. ਸਾਹਿਬ ਆਉਂਦੇ ਹੀ ਸਾਈਨ ਕਰਦੇ ਹੋਣ। ਮੈਂ ਪਾਰਟੀ ਆਫਿਸ

[ ਸ਼੍ਰੀ ਬ੍ਰਹਮ ਮਹਿੰਦਰਾ ]

ਤੋਂ ਉਠਿਆ, ਸਾਡੀ ਇਕ ਸੀ.ਐਲ.ਪੀ. ਦੀ ਮੀਟਿੰਗ ਸੀ, ਮੈਂ ਮੀਟਿੰਗ ਅਟੈਂਡ ਕਰਕੇ ਬਾਈਚਾਂਸ ਉੱਧਰ ਚਲਿਆ ਗਿਆ ਕਿ ਚਲੋ ਸਾਈਨ ਕਰਦਾ ਜਾਵਾਂ। ਇਹ ਦੋਵੇਂ ਜਵਾਬ ਮੈਨੂੰ ਹੁਣ ਦਿੱਤੇ ਗਏ ਹਨ। ਇਹ ਥੋੜ੍ਹਾ ਜਿਹਾ ਵਿਧਾਨ ਸਭਾ ਦੀ ਕਾਰਿਆ-ਪ੍ਰਣਾਲੀ ਤੇ ਮੈਂ ਗੱਲ ਕਰਨੀ ਚਾਹੁੰਦਾ ਹਾਂ। ਇਹ ਮੈਂਬਰ ਨੂੰ ਵੈੱਲ-ਇਨ-ਐਡਵਾਂਸ ਜਾਣੇ ਚਾਹੀਦੇ ਹਨ। ਪਹਿਲੀ ਗੱਲ ਤਾਂ ਮੈਨੂੰ ਇਹ ਪਤਾ ਹੀ ਨਹੀਂ ਸੀ ਕਿ ਇਹ ਮੇਰੇ ਸਵਾਲ ਲੱਗੇ ਹੋਏ ਹਨ। ਜੇ ਮੈਂ ਸਾਈਨ ਨਾ ਕਰਨ ਜਾਂਦਾ ਤਾਂ ਮੈਨੂੰ ਪਤਾ ਕਿਵੇਂ ਲੱਗਦਾ। ਇਹ ਜ਼ਰੂਰੀ ਨਹੀਂ ਕਿ ਮੈਂਬਰ ਆਉਂਦੇ ਹੀ ਸਾਈਨ ਕਰਨ ਜਾਂਦੇ ਹੋਣ।

**ਮਾਨਯੋਗ ਸਪੀਕਰ :** ਜ਼ਰਾ ਬੈਠੋ, ਤੁਸੀਂ ਜ਼ਰਾ ਬੈਠੋ। ਮੈਂ ਮੰਤਰੀ ਸਾਹਿਬਾਨ ਤੁਹਾਨੂੰ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਇਕ ਸਵਾਲ ਦਾ ਜਵਾਬ ਅਜੇ ਹੁਣੇ ਹੀ ਆਇਆ ਹੈ। 4-5 ਛੁੱਟੀਆਂ ਵੀ ਹੋਈਆਂ ਹਨ। ਇੰਨਾ ਵਕਫ਼ਾ ਵੀ ਮਿਲ ਜਾਵੇ ਫੇਰ ਜਵਾਬ ਹੁਣ ਪੁੱਜਿਆ ਹੈ? ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਮਹਿਕਮੇ ਦੀ ਇੰਨੀ ਲਾ-ਪ੍ਰਵਾਹੀ ਪ੍ਰਵਾਨ ਨਹੀਂ ਹੋਵੇਗੀ। ਇਹ ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ, ਪਾਰਟੀਕੁਲਰ ਕਿਸੇ ਇਕ ਨੂੰ ਨਹੀਂ। ਮੈਂ ਸਾਰੇ ਮੰਤਰੀ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੇ ਮਹਿਕਮੇ ਦੇ ਜਿਹੜੇ ਬੰਦੇ ਹਨ, ਉਨ੍ਹਾਂ ਨੂੰ ਇਸ ਬਾਰੇ ਉਚੇਚੇ ਤੌਰ 'ਤੇ ਹਦਾਇਤ ਕੀਤੀ ਜਾਵੇ।

---

## ਈ.ਟੀ.ਟੀ. ਅਧਿਆਪਕਾਂ ਦੀਆਂ ਖਾਲੀ ਅਸਾਮੀਆਂ ਦੀ ਗਿਣਤੀ

***1560. ਸ਼੍ਰੀ ਬ੍ਰਹਮ ਮਹਿੰਦਰਾ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਵਿਚ ਜ਼ਿਲ੍ਹਾ-ਵਾਰ ਈ.ਟੀ.ਟੀ. ਅਧਿਆਪਕਾਂ ਦੀਆਂ ਮੰਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਰਾਜ ਵਿਚ ਜ਼ਿਲ੍ਹਾ-ਵਾਰ ਅਜਿਹੀਆਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ;

(ਅ) ਉਕਤ ਅਸਾਮੀਆਂ ਨੂੰ ਭਰਨ ਲਈ ਸਰਕਾਰ ਦੀ ਕੀ ਤਜਵੀਜ਼ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, (ੳ) ਰਾਜ ਵਿਚ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਅਧੀਨ ਜ਼ਿਲ੍ਹਾ-ਵਾਰ ਈ.ਟੀ.ਟੀ. ਅਧਿਆਪਕਾਂ ਦੀਆਂ ਮਨਜ਼ੂਰ-ਸ਼ੁਦਾ ਅਸਾਮੀਆਂ ਦੀ ਗਿਣਤੀ **ਅਨੁੱਲਗ "ੳ"** ਤੇ ਰੱਖੀ ਜਾਂਦੀ ਹੈ ਅਤੇ ਰਾਜ ਵਿਚ ਜ਼ਿਲ੍ਹਾ-ਵਾਰ ਖਾਲੀ ਅਸਾਮੀਆਂ ਦੀ ਗਿਣਤੀ **ਅਨੁਲੱਗ "ਅ"** ਤੇ ਰੱਖੀ ਜਾਂਦੀ ਹੈ।

(ਅ) ਇਨ੍ਹਾਂ ਖਾਲੀ ਅਸਾਮੀਆਂ ਨੂੰ ਭਰਨ ਲਈ ਕਾਰਵਾਈ ਜਲਦੀ ਹੀ ਮੁਕੰਮਲ ਕਰ ਲਈ ਜਾਵੇਗੀ।

## ਅਨੁੱਲਗ "ੳ"

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਈ.ਟੀ.ਟੀ. ਅਧਿਆਪਕਾਂ ਦੀਆਂ ਮਨਜ਼ੂਰ-ਸ਼ੁਦਾ ਅਸਾਮੀਆਂ |
|---|---|---|
| 1. | ਅੰਮ੍ਰਿਤਸਰ | 592 |
| 2. | ਤਰਨ ਤਾਰਨ | 654 |
| 3. | ਬਠਿੰਡਾ | 406 |
| 4. | ਫਰੀਦਕੋਟ | 321 |
| 5. | ਫਤਿਹਗੜ੍ਹ ਸਾਹਿਬ | 406 |
| 6. | ਫਿਰੋਜ਼ਪੁਰ | 1233 |
| 7. | ਗੁਰਦਾਸਪੁਰ | 1341 |
| 8. | ਹੁਸ਼ਿਆਰਪੁਰ | 1140 |
| 9. | ਜਲੰਧਰ | 810 |
| 10. | ਕਪੂਰਥਲਾ | 485 |
| 11. | ਲੁਧਿਆਣਾ | 1006 |
| 12. | ਮਾਨਸਾ | 439 |
| 13. | ਮੋਗਾ | 368 |
| 14. | ਮੁਕਤਸਰ | 388 |
| 15. | ਐਸ.ਬੀ.ਐਸ. ਨਗਰ | 434 |
| 16. | ਬਰਨਾਲਾ | 168 |
| 17. | ਰੋਪੜ | 623 |
| 18. | ਐਸ.ਏ.ਐਸ. ਨਗਰ | 348 |
| 19. | ਪਟਿਆਲਾ | 1098 |
| 20. | ਸੰਗਰੂਰ | 774 |
| | ਕੁੱਲ ਜੋੜ | 13034 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

## ਅਨੁੱਲਗ "ਅ"

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਈ.ਟੀ.ਟੀ. ਅਧਿਆਪਕਾਂ ਦੀਆਂ ਖਾਲੀ ਅਸਾਮੀਆਂ |
|---|---|---|
| 1. | ਅੰਮ੍ਰਿਤਸਰ | 17 |
| 2. | ਤਰਨ ਤਾਰਨ | 45 |
| 3. | ਬਠਿੰਡਾ | 18 |
| 4. | ਫਰੀਦਕੋਟ | 10 |
| 5. | ਫਤਿਹਗੜ੍ਹ ਸਾਹਿਬ | 28 |
| 6. | ਫਿਰੋਜ਼ਪੁਰ | 122 |
| 7. | ਗੁਰਦਾਸਪੁਰ | 24 |
| 8. | ਹੁਸ਼ਿਆਰਪੁਰ | 75 |
| 9. | ਜਲੰਧਰ | 36 |
| 10. | ਕਪੂਰਥਲਾ | 25 |
| 11. | ਲੁਧਿਆਣਾ | 60 |
| 12. | ਮਾਨਸਾ | 9 |
| 13. | ਮੋਗਾ | 12 |
| 14. | ਮੁਕਤਸਰ | 17 |
| 15. | ਐਸ.ਬੀ.ਐਸ. ਨਗਰ | 36 |
| 16. | ਬਰਨਾਲਾ | 11 |
| 17. | ਰੋਪੜ | 79 |
| 18. | ਐਸ.ਏ.ਐਸ. ਨਗਰ | 53 |
| 19. | ਪਟਿਆਲਾ | 75 |
| 20. | ਸੰਗਰੂਰ | 55 |
| | ਕੁੱਲ ਜੋੜ | 807 |

**ਸ਼੍ਰੀ ਬ੍ਰਹਮ ਮਹਿੰਦਰਾ :** ਸਰ, ਜਿਹੜਾ ਇਨ੍ਹਾਂ ਨੇ 'ਅ' ਦਾ ਜਵਾਬ ਦਿੱਤਾ ਹੈ ਕਿ ਖਾਲੀ ਅਸਾਮੀਆਂ ਨੂੰ ਭਰਨ ਲਈ ਕਾਰਵਾਈ ਜਲਦੀ ਹੀ ਮੁਕੰਮਲ ਕਰ ਲਈ ਜਾਵੇਗੀ, ਮੈਂ ਜਾਣਨਾ ਚਾਹੁੰਦਾ ਹਾਂ ਕਿ ਉਹ ਕਾਰਵਾਈ ਕੀ ਹੈ ਅਤੇ ਜਲਦੀ ਤੋਂ ਕੀ ਭਾਵ

ਹੈ? ਜਿਹੜੀਆਂ ਇਨ੍ਹਾਂ ਨੇ ਵੈਕੰਸੀਆਂ ਖਾਲੀ ਸ਼ੋਅ ਕੀਤੀਆਂ ਹਨ ਅਤੇ ਪਟਿਆਲਾ ਵਿਚ ਤਕਰੀਬਨ 45 ਅਸਾਮੀਆਂ ਖਾਲੀ ਦਰਸਾਈਆਂ ਗਈਆਂ ਹਨ, ਇਨ੍ਹਾਂ ਨੇ ਰਿਕਰੂਟਮੈਂਟ ਲਈ ਕੀ ਪ੍ਰੋਸੈੱਸ ਅਡਾਪਟ ਕੀਤਾ ਹੈ ਅਤੇ ਕਿਸ ਢੰਗ ਨਾਲ ਕਰ ਰਹੇ ਹਨ ਅਤੇ ਕਦੋਂ ਤੱਕ ਕਰ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਈ.ਟੀ.ਟੀ. ਟੀਚਰਾਂ ਦੀਆਂ ਕੁੱਲ 807 ਅਸਾਮੀਆਂ ਖਾਲੀ ਹਨ ਜਦ ਕਿ ਟੋਟਲ ਅਸਾਮੀਆਂ 13,034 ਹਨ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਹ ਛੇਤੀ ਹੀ ਭਰ ਦਿੱਤੀਆਂ ਜਾਣ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਜਵਾਬ ਤਾਂ ਉਥੇ ਹੀ ਖੜ੍ਹਾ ਹੈ। ਛੇਤੀ ਦੀ ਕੀ ਭਾਵਨਾ ਹੈ? ਇਸ ਦੀ ਡੈਫੀਨੇਸ਼ਨ ਕੀ ਹੈ? ਇਸ ਦਾ ਟਾਈਮ ਪੀਰੀਅਡ ਕੀ ਹੈ? ਇਸ ਵਾਸਤੇ ਕੀ ਪ੍ਰੋਸੀਜ਼ਰ ਅਡਾਪਟ ਕੀਤਾ ਹੈ ਤਾਂ ਕਿ ਇਨ੍ਹਾਂ ਨੂੰ ਫਿਲ ਅੱਪ ਕੀਤਾ ਜਾ ਸਕੇ। ਸਪੀਕਰ ਸਾਹਿਬ, ਪਿੱਛੇ ਜਿਹੇ ਈ.ਟੀ.ਟੀ. ਟੀਚਰਾਂ ਦੀ ਕਿੰਨੀ ਮੰਦਭਾਗੀ ਘਟਨਾ ਵਾਪਰੀ ਹੈ। ਟੈਂਕੀਆਂ ਤੇ ਚੜ੍ਹ ਕੇ ਸੁਸਾਈਡ ਕੀਤਾ ਗਿਆ। ਇਹ ਅਨਇੰਪਲਾਈਡ ਟੀਚਰ ਕਿੰਨੇ ਪਰੇਸ਼ਾਨ ਫਿਰ ਰਹੇ ਹਨ। ਇੱਕ ਪਾਸੇ ਇਹ ਲੋਕ ਇੰਨੇ ਬੇਰੁਜ਼ਗਾਰ ਹਨ ਤੇ ਪਰੇਸ਼ਾਨ ਹਨ ਪਰ ਦੂਜੇ ਪਾਸੇ ਇਹ ਪ੍ਰਾਸੈਸ ਨਹੀਂ ਦੱਸ ਰਹੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕੀ ਪ੍ਰਾਸੈਸ ਅਡਾਪਟ ਕੀਤਾ ਹੈ? ਕੀ ਮੈਥੱਡ ਅਡਾਪਟ ਕੀਤਾ ਹੈ? ਕੀ ਕ੍ਰਾਈਟੇਰੀਆ ਅਪਣਾਇਆ ਗਿਆ ਹੈ? ਇਹ ਕਦੋਂ ਪੂਰੀਆਂ ਅਸਾਮੀਆਂ ਭਰ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਿਆ ਹੈ ਕਿ ਛੇਤੀ ਹੀ ਭਰ ਦਿਆਂਗੇ। ਇਸ ਵਾਸਤੇ ਕੋਸ਼ਿਸ਼ ਕਰ ਰਹੇ ਹਾਂ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਕੁਐਸਚਨ ਤਾਂ ਇਹ ਹੈ ਕਿ ਕੀ ਪ੍ਰਾਸੈੱਸ ਅਡਾਪਟ ਕੀਤਾ ਹੋਇਆ ਹੈ? ਇਸ ਵੇਲੇ ਗੱਲ ਕਿੱਥੇ ਖੜ੍ਹੀ ਹੈ?

**ਮੰਤਰੀ** : ਸਪੀਕਰ ਸਾਹਿਬ, ਕੁੱਲ 13,034 ਪੋਸਟਾਂ ਹਨ ਜਿਨ੍ਹਾਂ ਵਿਚੋਂ 807 ਪੋਸਟਾਂ ਹੀ ਖਾਲੀ ਹਨ। ਕੋਈ ਜ਼ਿਆਦਾ ਖਾਲੀ ਨਹੀਂ ਹਨ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਛੇਤੀ ਹੀ ਭਰ ਦਿੱਤੀਆਂ ਜਾਣ। ਸਪੀਕਰ ਸਾਹਿਬ, ਮੈਂ ਹਾਊਸ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਨਾਲ ਗੱਲਬਾਤ ਚੱਲ ਰਹੀ ਹੈ। ਕੁਝ ਬਾਹਰਲੀਆਂ ਸਟੇਟਾਂ ਦੇ ਵਿਦਿਆਰਥੀ ਉਥੋਂ ਦੀਆਂ ਸਟੇਟਾਂ ਦੀਆਂ ਡਿਗਰੀਆਂ ਲੈ ਕੇ ਆ ਜਾਂਦੇ ਹਨ ਤੇ ਉਹ ਵੀ ਨੌਕਰੀਆਂ ਮੰਗਦੇ ਹਨ। ਅਗਰ ਉਨ੍ਹਾਂ ਨੂੰ ਨੌਕਰੀਆਂ ਦੇਈਏ ਤਾਂ ਫਿਰ ਪੰਜਾਬ ਦੇ ਜਿਹੜੇ ਪੜ੍ਹੇ ਲਿਖੇ ਈ.ਟੀ.ਟੀ. ਟੀਚਰ ਹਨ, ਉਹ ਰਹਿ ਜਾਂਦੇ ਹਨ। ਇਸ ਲਈ ਸਰਕਾਰ ਨਾਲ ਗੱਲਬਾਤ ਚੱਲ ਰਹੀ ਹੈ। ਜਦੋਂ ਵੀ ਇਸ ਦਾ ਫੈਸਲਾ ਹੋ ਗਿਆ ਫੇਰ ਛੇਤੀ ਹੀ ਭਰ ਦਿਆਂਗੇ।

---

## ਸਕੂਲ ਇਮਾਰਤਾਂ ਦੀ ਸਾਂਭ ਸੰਭਾਲ ਲਈ ਗ੍ਰਾਂਟਾਂ

***1550. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਵ ਸਿੱਖਿਆ ਅਭਿਆਨ ਰਾਹੀਂ ਪੰਜਾਬ ਵਿਚ ਸਕੂਲਾਂ ਦੀਆਂ ਪੁਰਾਣੀਆਂ ਇਮਾਰਤਾਂ ਦੀ ਸਾਂਭ-ਸੰਭਾਲ ਅਤੇ ਰਿਪੇਅਰ ਲਈ ਵੀ ਕੋਈ ਗਰਾਂਟਾਂ ਦਿੱਤੀਆਂ ਜਾਂਦੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਉਸਦਾ ਵੇਰਵਾ ਦਿੱਤਾ ਜਾਵੇ?

**ਡਾਕਟਰ ਉਪਿੰਦਰਜੀਤ ਕੌਰ :** ਹਾਂ, ਸ਼੍ਰੀਮਾਨ ਜੀ। ਸਰਵ ਸਿੱਖਿਆ ਅਭਿਆਨ ਸਕੀਮ ਰਾਹੀਂ ਪੰਜਾਬ ਵਿਚ ਸਕੂਲਾਂ ਦੀਆਂ ਪੁਰਾਣੀਆਂ ਇਮਾਰਤਾਂ ਦੀ ਸਾਂਭ-ਸੰਭਾਲ ਅਤੇ ਮੁਰੰਮਤ ਲਈ ਗ੍ਰਾਂਟਾਂ ਦਿੱਤੀਆਂ ਜਾਂਦੀਆਂ ਹਨ। ਵੇਰਵਾ ਅਨੁਲੱਗ 'ੳ' ਵਿਚ ਦਿੱਤਾ ਗਿਆ ਹੈ।

---

### ਅਨੁਲੱਗ 'ੳ'

ਪੰਜਾਬ ਰਾਜ ਵਿਚ ਸਰਵ ਸਿੱਖਿਆ ਅਭਿਆਨ ਸਕੀਮ ਤਹਿਤ ਰਾਜ ਦੇ ਸਰਕਾਰੀ ਸਕੂਲਾਂ ਨੂੰ ਹਰ ਸਾਲ ਸਕੂਲਾਂ ਦੀਆਂ ਬਿਲਡਿੰਗਾਂ ਦੀ ਛੋਟੀ-ਮੋਟੀ ਮੁਰੰਮਤ ਅਤੇ ਰੱਖ-ਰਖਾਅ ਲਈ ਗ੍ਰਾਂਟ ਜਾਰੀ ਕੀਤੀ ਜਾਂਦੀ ਹੈ। ਇਹ ਗ੍ਰਾਂਟ ਭਾਰਤ ਸਰਕਾਰ ਦੁਆਰਾ ਨਿਰਧਾਰਿਤ ਹੇਠ ਲਿਖੇ ਨਾਰਮ ਅਨੁਸਾਰ ਦਿੱਤੀ ਜਾਂਦੀ ਹੈ :-

ਉਹ ਸਰਕਾਰੀ ਸਕੂਲ ਜਿਸ ਵਿਚ ਤਿੰਨ ਜਾਂ ਤਿੰਨ ਤੋਂ ਘੱਟ ਜਮਾਤ ਦੇ ਕਮਰੇ ਹੋਣ ਉਸ ਨੂੰ ਵੱਧ ਤੋਂ ਵੱਧ 5000/- ਰੁਪਏ ਪ੍ਰਤੀ ਸਾਲ ਅਤੇ ਉਹ ਸਰਕਾਰੀ ਸਕੂਲ ਜਿਸ ਵਿਚ ਤਿੰਨ ਤੋਂ ਜ਼ਿਆਦਾ ਜਮਾਤ ਦੇ ਕਮਰੇ ਹੋਣ ਉਸ ਨੂੰ ਵੱਧ ਤੋਂ ਵੱਧ 10,000/- ਰੁਪਏ ਪ੍ਰਤੀ ਸਾਲ ਦੇ ਹਿਸਾਬ ਨਾਲ ਰੱਖ-ਰਖਾਅ ਗ੍ਰਾਂਟ ਜਾਰੀ ਕੀਤੀ ਜਾਂਦੀ ਹੈ। ਗ੍ਰਾਂਟ ਜਾਰੀ ਕਰਨ ਲੱਗਿਆ ਇਸ ਸੀਮਾ ਦਾ ਧਿਆਨ ਰੱਖਿਆ ਜਾਂਦਾ ਹੈ ਕਿ ਜ਼ਿਲ੍ਹੇ ਵਿਚ ਦਿੱਤੀ ਜਾਣ ਵਾਲੀ ਗ੍ਰਾਂਟ ਦੀ ਕੁੱਲ ਰਕਮ, ਜ਼ਿਲ੍ਹੇ ਵਿਚ ਪ੍ਰਤੀ ਸਕੂਲ 7500 ਰੁਪਏ ਨਾਲ ਬਣਦੀ ਕੁੱਲ ਰਕਮ ਦੇ ਜੋੜ ਨਾਲੋਂ ਵੱਧ ਨਾ ਹੋਵੇ।

ਸਕੂਲ ਦੀ ਜ਼ਰੂਰਤ ਅਨੁਸਾਰ ਇਸ ਗ੍ਰਾਂਟ ਦੀ ਹੇਠ ਲਿਖੇ ਕੰਮਾਂ ਲਈ ਵਰਤੋਂ ਕੀਤੀ ਜਾ ਸਕਦੀ ਹੈ :-

1. ਸਫੈਦੀ ਕਰਨਾ
2. ਬਲੈਕ ਬੋਰਡਾਂ ਨੂੰ ਪੇਂਟ ਕਰਨਾ
3. ਚੋਂਦੀਆਂ ਛੱਤਾਂ ਦੀ ਮੁਰੰਮਤ, ਜੇ ਲੋੜ ਹੋਵੇ
4. ਦਰਵਾਜ਼ਿਆਂ ਅਤੇ ਖਿੜਕੀਆਂ ਨੂੰ ਪੇਂਟ ਕਰਨਾ
5. ਦਰਵਾਜ਼ਿਆਂ ਅਤੇ ਖਿੜਕੀਆਂ ਦੀ ਮੁਰੰਮਤ/ਬਦਲਣ ਲਈ

6. ਪਲੱਸਤਰ ਦੀ ਮੁਰੰਮਤ/ਬਦਲਣ ਲਈ
7. ਫਰਸ਼ਾਂ ਦੀ ਮੁਰੰਮਤ/ਬਦਲਣ ਲਈ
8. ਕੰਧਾਂ ਦੀ ਮੁਰੰਮਤ
9. ਟੁਆਇਲਟ ਅਤੇ ਪੀਣ ਦੇ ਪਾਣੀ ਦੀਆਂ ਸਹੂਲਤਾਂ ਦਾ ਸੁਧਾਰ
10. ਕੰਡਿਆਲੀ ਤਾਰ ਲਾਉਣ/ਚਾਰ ਦੀਵਾਰੀ ਦੀ ਮੁਰੰਮਤ ਲਈ
11. ਕੱਪਬੋਰਡ/ਸਟੋਰ ਕਰਨ ਦੀ ਥਾਂ ਦਾ ਨਿਰਮਾਣ
12. ਰੈਂਪ ਬਣਾਉਣ ਅਤੇ ਉਸ ਤੇ ਫੜ ਕੇ ਚੜ੍ਹਨ ਲਈ ਗਰਿੱਲ ਲਾਉਣ ਲਈ।

ਸਾਲ 2009-10 ਦੌਰਾਨ ਮਾਈਨਰ ਮੁਰੰਮਤ ਅਤੇ ਰੱਖ-ਰਖਾਅ ਲਈ ਜਾਰੀ ਕੀਤੀ ਗ੍ਰਾਂਟ ਦਾ ਜ਼ਿਲ੍ਹਾਵਾਰ ਵੇਰਵਾ ਅਨੁਲੱਗ 'ੳ' ਅਨੁਸਾਰ ਹੈ।

**ਅਨੁਲੱਗ 'ੳ'**

**2009-10 ਦੌਰਾਨ ਜਾਰੀ ਕੀਤੀ ਗਈ ਰੱਖ-ਰਖਾਅ ਗ੍ਰਾਂਟ ਦਾ ਜ਼ਿਲ੍ਹਾ-ਵਾਰ ਵੇਰਵਾ :-**

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਰੱਖ-ਰਖਾਅ ਗ੍ਰਾਂਟ | |
|---|---|---|---|
| | | ਸਕੂਲਾਂ ਦੀ ਗਿਣਤੀ | ਰਾਸ਼ੀ (ਲੱਖਾਂ ਵਿਚ) |
| 1. | ਅੰਮ੍ਰਿਤਸਰ | 1210 | 90.75 |
| 2. | ਬਰਨਾਲਾ | 304 | 22.80 |
| 3. | ਬਠਿੰਡਾ | 638 | 47.85 |
| 4. | ਫਰੀਦਕੋਟ | 410 | 30.75 |
| 5. | ਫਤਿਹਗੜ੍ਹ ਸਾਹਿਬ | 652 | 48.90 |
| 6. | ਫਿਰੋਜ਼ਪੁਰ | 1528 | 114.60 |
| 7. | ਗੁਰਦਾਸਪੁਰ | 2026 | 151.95 |
| 8. | ਹੁਸ਼ਿਆਰਪੁਰ | 1714 | 128.55 |
| 9. | ਜਲੰਧਰ | 1415 | 106.13 |
| 10. | ਕਪੂਰਥਲਾ | 792 | 59.40 |
| 11. | ਲੁਧਿਆਣਾ | 1538 | 115.35 |
| 12. | ਮਾਨਸਾ | 468 | 35.10 |
| 13. | ਮੋਗਾ | 611 | 45.83 |

[ ਸਿੱਖਿਆ ਮੰਤਰੀ ]

| | | | |
|---|---|---|---|
| 14. | ਮੋਹਾਲੀ | 563 | 42.23 |
| 15. | ਮੁਕਤਸਰ | 538 | 40.35 |
| 16. | ਨਵਾਂ ਸ਼ਹਿਰ | 647 | 48.53 |
| 17. | ਪਟਿਆਲਾ | 1366 | 102.45 |
| 18. | ਰੋਪੜ | 760 | 57.00 |
| 19. | ਸੰਗਰੂਰ | 1023 | 76.73 |
| 20. | ਤਰਨ ਤਾਰਨ | 766 | 57.45 |
| | ਕੁੱਲ | 18969 | 1422.68 |

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਬਹੁਤ ਜ਼ਿਆਦਾ ਕੰਮ ਸਰਵ ਸਿੱਖਿਆ ਅਭਿਆਨ ਨੇ ਐਜੂਕੇਸ਼ਨ ਦੇ ਖੇਤਰ ਵਿਚ ਕੀਤਾ ਹੈ ਪਰ ਜਿੱਥੋਂ ਤੱਕ ਰਿਪੇਅਰ ਦੀ ਗੱਲ ਹੈ, 5000/- ਰੁ: ਤਿੰਨ ਕਮਰਿਆਂ ਲਈ ਦਿੱਤੇ ਜਾਂਦੇ ਹਨ ਤੇ 10,000/- ਰੁ: ਤਿੰਨ ਤੋਂ ਵੱਧ ਕਮਰਿਆਂ ਲਈ ਦਿੱਤੇ ਜਾਂਦੇ ਹਨ। ਸਪੀਕਰ ਸਾਹਿਬ, ਅੱਜ ਦਾ ਯੁੱਗ ਮਹਿੰਗਾਈ ਦਾ ਯੁੱਗ ਹੈ ਔਰ ਜੋ ਪੈਸੇ ਰਿਪੇਅਰ ਲਈ ਦਿੱਤੇ ਜਾਂਦੇ ਹਨ, ਇਹ ਬਹੁਤ ਹੀ ਘੱਟ ਹਨ। ਜੇ ਸਾਰੇ ਸਕੂਲਾਂ ਦਾ ਸਰਵੇ ਕਰਵਾਇਆ ਜਾਵੇ ਤਾਂ ਇਹ ਪਤਾ ਲੱਗਦਾ ਹੈ ਕਿ ਨਵੇਂ ਕਮਰਿਆਂ ਲਈ ਤਾਂ ਬਹੁਤ ਜ਼ਿਆਦਾ ਪੈਸੇ ਜਾ ਰਹੇ ਹਨ ਪਰ ਰਿਪੇਅਰ ਲਈ ਨਹੀਂ ਜਾ ਰਹੇ ਜਾਂ ਬਹੁਤ ਘੱਟ ਜਾ ਰਹੇ ਹਨ। ਜਿਵੇਂ ਤਿੰਨ ਕਮਰਿਆਂ ਲਈ ਪੰਜ ਹਜ਼ਾਰ ਰੁਪਏ ਅਤੇ ਤਿੰਨ ਤੋਂ ਵੱਧ ਕਮਰਿਆਂ ਲਈ ਦਸ ਹਜ਼ਾਰ ਰੁਪਏ। ਇਸ ਲਈ ਸਰਵ ਸਿੱਖਿਆ ਅਭਿਆਨ ਰਾਹੀਂ ਜਾਂ ਪੰਜਾਬ ਸਰਕਾਰ ਨੂੰ ਖੁਦ ਪੈਸੇ ਦੇਣੇ ਚਾਹੀਦੇ ਹਨ ਕਿਉਂਕਿ ਇਸ ਦਾ ਕਾਰਨ ਇਹ ਹੈ ਕਿ ਬਹੁਤ ਸਾਰੇ ਕਮਰੇ ਖਾਲੀ ਪਏ ਹਨ ਜਿੱਥੇ ਬੱਚੇ ਨਹੀਂ ਬੈਠਣਾ ਚਾਹੁੰਦੇ। ਪੰਚਾਇਤਾਂ ਦੀ ਵੀ ਇੰਨੀ ਸਮਰੱਥਾ ਨਹੀਂ ਹੁੰਦੀ ਕਿ ਉਹ ਠੀਕ ਕਰਵਾ ਸਕਣ। ਪੰਜ ਹਜ਼ਾਰ ਜਾਂ ਦਸ ਹਜ਼ਾਰ ਰੁਪਏ ਨਾਲ ਰਿਪੇਅਰ ਨਹੀਂ ਹੋ ਸਕਦੀ। ਇਸ ਲਈ ਕੀ ਬੀਬੀ ਜੀ ਦੱਸਣਗੇ ਕਿ ਇਹ ਪੈਸੇ ਰਿਪੇਅਰ ਲਈ ਵਧਾਏ ਜਾਣਗੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿੱਥੋਂ ਤੱਕ ਛੋਟੀ ਪੱਧਰ ਦੀ ਮੁਰੰਮਤ ਦਾ ਤਾਅਲੁੱਕ ਹੈ, ਅਸੀਂ ਹਰ ਸਕੂਲ ਵਿਚ ਜਿੱਥੇ ਤਿੰਨ ਕਮਰਿਆਂ ਦਾ ਸਕੂਲ ਹੈ, ਉਥੇ 5,000/- ਰੁ: ਦੀ ਗ੍ਰਾਂਟ ਮੁਹੱਈਆ ਕਰਦੇ ਹਾਂ ਅਤੇ ਜਿੱਥੇ ਤਿੰਨ ਕਮਰਿਆਂ ਤੋਂ ਵੱਧ ਦਾ ਸਕੂਲ ਹੈ, ਉਥੇ ਵੱਧ ਤੋਂ ਵੱਧ 10,000/- ਰੁ: ਗ੍ਰਾਂਟ ਮੁਹੱਈਆ ਕਰਦੇ ਹਾਂ। ਇਸ ਨਾਲ ਰੱਖ-ਰਖਾਓ ਤੇ ਮੁਰੰਮਤ ਦਾ ਕਾਰਜ ਹੋ ਜਾਂਦਾ ਹੈ ਪਰ ਜੇ ਪ੍ਰਾਇਮਰੀ ਸਕੂਲਾਂ ਅਤੇ ਅਪਰ ਪ੍ਰਾਇਮਰੀ ਸਕੂਲਾਂ ਵਿਚ ਵੱਡੀ ਪੱਧਰ ਤੇ ਮੁਰੰਮਤ ਦੀ ਲੋੜ ਹੋਵੇ ਤਾਂ ਪਿਛਲੇ ਦਸ ਸਾਲਾਂ ਤੋਂ ਜਿਨ੍ਹਾਂ ਸਕੂਲਾਂ ਦੀਆਂ ਇਮਾਰਤਾਂ ਦੀ ਮੁਰੰਮਤ ਲਈ ਵੱਡੀ ਪੱਧਰ ਤੇ ਕਾਰਜ ਕੀਤੇ ਜਾਣ ਦੀ ਲੋੜ ਹੈ, ਅਸੀਂ ਇਨ੍ਹਾਂ ਦਾ ਤਖ਼ਮੀਨਾ ਤਿਆਰ ਕਰਵਾਇਆ ਹੈ ਤੇ ਜਦੋਂ ਰਕਮਾਂ ਮਨਜ਼ੂਰ

ਹੋ ਗਈਆਂ ਤਾਂ ਇਸ ਕਾਰਜ ਲਈ ਉਪਲਬਧ ਕਰਾਂਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੇਰੀ ਰਿਕੁਐਸਟ ਇਹ ਹੈ ਕਿ 5-10 ਹਜ਼ਾਰ ਰੁਪਏ ਨਾਲ ਰਿਪੇਅਰ ਦਾ ਕੁਝ ਵੀ ਨਹੀਂ ਹੋ ਸਕਦਾ।

**ਮਾਨਯੋਗ ਸਪੀਕਰ** : ਉਨ੍ਹਾਂ ਦੀ ਪਰੋਪੋਜ਼ਲ ਹੋਰ ਵੀ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਪਰੋਪੋਜ਼ਲ ਤਾਂ ਹੈ ਮਗਰ ਗੱਲ ਇਹ ਹੈ ਕਿ ਇਨ੍ਹਾਂ ਦਾ ਪੈਸਾ ਵੱਧ ਤੋਂ ਵੱਧ ਵਧਾਇਆ ਜਾਵੇ ਜਾਂ ਬਜਟ ਵਿਚ ਪੈਸੇ ਰੱਖੇ ਜਾਣ। ਸੀ.ਐਮ. ਸਾਹਿਬ ਬੈਠੇ ਹਨ, ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ, ਇਨ੍ਹਾਂ ਸਕੂਲਾਂ ਦੀਆਂ ਸਾਰੀਆਂ ਬਿਲਡਿੰਗਾਂ ਖਾਲੀ ਪਈਆਂ ਹਨ।

**ਮਾਨਯੋਗ ਸਪੀਕਰ** : ਜੋਸ਼ੀ ਜੀ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਜਿਹੜੀ ਮੈਂ ਪਹਿਲਾਂ ਗੱਲ ਕੀਤੀ ਸੀ, ਇਹ ਉਸ ਦੇ ਨਾਲ ਰਲਦੀ-ਮਿਲਦੀ ਹੀ ਹੈ ਜੀ। ਸਪੀਕਰ ਸਾਹਿਬ, ਮੈਂ ਕੋਈ ਅੰਕੜੇ ਨਹੀਂ ਦੇਣੇ, ਇਹ ਐਸ਼ੋਰੈਂਸ ਦੇ ਦੇਣ, ਮੈਂ ਪਰੋਪੋਜ਼ਲ ਬਣਾ ਕੇ ਲੈ ਆਉਂਦਾ ਹਾਂ। ਜੇਕਰ ਕੋਈ ਅਰਜੈਂਟ ਕੰਮ ਹੋਵੇ ਤਾਂ ਉਸ ਦੇ ਵਾਸਤੇ ਪ੍ਰੋਵੀਜ਼ਨ ਹੈ ਜਾਂ ਨਹੀਂ, ਇਹ ਇਹੀ ਦੱਸ ਦੇਣ ਅਤੇ ਨਾਲ ਹੀ ਜਿਹੜੀ ਦੀਵਾਰ ਢੱਠੀ ਹੈ, ਉਸ ਦੇ ਮੈਂ ਐਸਟੀਮੇਟਸ ਬਣਾ ਕੇ ਲੈ ਆਉਂਦਾ ਹਾਂ, ਇਹ ਦੱਸ ਦੇਣ ਕਿ ਕੀ ਕਰ ਦੇਣਗੇ ?

**ਮਾਨਯੋਗ ਸਪੀਕਰ** : ਅਗਲਾ ਸਵਾਲ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਜਵਾਬ ਤਾਂ ਦੇ ਦੇਣ ਦਿਓ।

**ਮਾਨਯੋਗ ਸਪੀਕਰ** : ਹਰ ਸਵਾਲ ਦੇ ਨਾਲ ਇੱਕੋ ਗੱਲ ਲੈ ਕੇ ਥੋੜ੍ਹਾ ਤੁਰੇ ਜਾਈਦਾ ਹੈ। ਅਗਲਾ ਸਵਾਲ, ਜਗਬੀਰ ਸਿੰਘ ਬਰਾੜ।

---

## ਹੜ੍ਹਾਂ ਕਾਰਨ ਹੋਏ ਨੁਕਸਾਨ ਬਦਲੇ ਮੁਆਵਜ਼ਾ

*1571. **ਸਰਦਾਰ ਜਗਬੀਰ ਸਿੰਘ ਬਰਾੜ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਕਪੂਰਥਲਾ ਵਿਚ ਸਾਲ 2008 ਵਿਚ ਆਏ ਹੜ੍ਹਾਂ ਨਾਲ ਜਿਹੜੇ ਲੋਕਾਂ ਦੀਆਂ ਫਸਲਾਂ, ਇਮਾਰਤਾਂ ਅਤੇ ਕਾਰੋਬਾਰਾਂ ਦਾ ਨੁਕਸਾਨ ਹੋਇਆ ਸੀ, ਉਨ੍ਹਾਂ ਸਾਰਿਆਂ ਨੂੰ ਢੁੱਕਵਾਂ ਮੁਆਵਜ਼ਾ ਦੇ ਦਿੱਤਾ ਗਿਆ ਹੈ; ਜੇਕਰ ਨਹੀਂ ਤਾਂ ਇਹ ਮੁਆਵਜ਼ਾ ਕਦੋਂ ਤੱਕ ਅਦਾ ਕਰ ਦਿੱਤਾ ਜਾਵੇਗਾ?

**ਸਰਦਾਰ ਅਜੀਤ ਸਿੰਘ ਕੋਹਾੜ** : ਸਾਲ 2008 ਵਿਚ ਜ਼ਿਲ੍ਹਾ ਕਪੂਰਥਲਾ

[ ਮਾਲ ਮੰਤਰੀ ]

ਵਿਚ ਹੜ੍ਹ ਆਉਣ ਕਾਰਣ ਫ਼ਸਲਾਂ, ਇਮਾਰਤਾਂ ਅਤੇ ਵਪਾਰ ਸਮੇਤ ਸੜਕਾਂ ਆਦਿ ਨੂੰ ਹੜ੍ਹ ਨਾਲ ਹੋਏ ਨੁਕਸਾਨ ਅਤੇ ਹੜ੍ਹ ਬਚਾਓ ਕੰਮਾਂ ਲਈ ਸਰਕਾਰ ਵੱਲੋਂ ਜ਼ਿਲ੍ਹਾ ਕਪੂਰਥਲਾ ਨੂੰ ਕੁੱਲ 37.85 ਕਰੋੜ ਰੁਪਏ ਦੀ ਰਾਸ਼ੀ ਮਨਜ਼ੂਰ ਕੀਤੀ ਗਈ ਸੀ। ਇਸ ਰਕਮ ਵਿਚੋਂ 5.62 ਕਰੋੜ ਰੁਪਏ ਇਮਾਰਤਾਂ ਦੇ ਨੁਕਸਾਨ ਅਤੇ 15.37 ਕਰੋੜ ਰੁਪਏ ਫਸਲਾਂ ਦੇ ਨੁਕਸਾਨ ਦੀ ਰਾਹਤ ਦੇਣ ਲਈ ਖਰਚ ਕੀਤੀ ਗਈ। ਬਾਕੀ ਦੀ 12.46 ਕਰੋੜ ਰੁਪਏ ਦੀ ਰਕਮ ਸੜਕਾਂ ਦੀ ਮੁਰੰਮਤ ਅਤੇ ਹੜ੍ਹ ਬਚਾਉ ਕੰਮਾਂ ਤੇ ਖਰਚ ਕੀਤੀ ਗਈ ਸੀ। ਕੁੱਲ ਮਨਜ਼ੂਰ ਕੀਤੀ ਰਕਮ ਵਿਚੋਂ 33.45 ਕਰੋੜ ਰੁਪਏ ਦੀ ਰਾਸ਼ੀ ਖਰਚ ਕੀਤੀ ਜਾ ਚੁੱਕੀ ਹੈ ਅਤੇ 4.40 ਕਰੋੜ ਰੁਪਏ ਸਰੰਡਰ/ਵਾਪਸ ਕੀਤੇ ਗਏ ਸਨ।

**ਸਰਦਾਰ ਜਗਬੀਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮਹਿਕਮੇ ਨੇ ਸਵਾਲ ਹੀ ਨਹੀਂ ਸਮਝਿਆ ਜੀ। (ਹਾਸਾ) ਮੇਰਾ ਮਤਲਬ ਸੀ ਕਿ ਜਦੋਂ ਕਪੂਰਥਲਾ ਵਿਚ ਹੜ੍ਹ ਆਏ ਸੀ ਤਾਂ ਇਮਾਰਤਾਂ ਦਾ, ਫ਼ਸਲਾਂ ਦਾ, ਕਾਰੋਬਾਰੀ ਅਦਾਰਿਆਂ ਦਾ ਸਾਰਾ ਮੁਆਵਜ਼ਾ ਦੇ ਦਿੱਤਾ ਗਿਆ ਹੈ ਕਿ ਨਹੀਂ? ਇਹ ਤਾਂ ਮੈਂ ਪੁੱਛਿਆ ਹੀ ਨਹੀਂ ਕਿ ਕਿੰਨਾ ਆਇਆ, ਕਿੰਨਾ ਕਿਸ ਨੂੰ ਵੰਡਿਆ ਹੈ? ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਬੰਦੇ ਰਹਿ ਗਏ ਹਨ, ਕਿੰਨੇ ਕਾਰੋਬਾਰੀ ਖੇਤਰ ਰਹਿ ਗਏ ਹਨ, ਕਿੰਨੀਆਂ ਫ਼ਸਲਾਂ ਦਾ ਨੁਕਸਾਨ ਹੋਇਆ ਹੈ ਜਿਨ੍ਹਾਂ ਨੂੰ ਅਜੇ ਤੱਕ ਮੁਆਵਜ਼ਾ ਨਹੀਂ ਮਿਲਿਆ?

**ਮੰਤਰੀ** : ਸਪੀਕਰ ਸਾਹਿਬ, ਵੇਖੋ ਇਹ ਤਾਂ ਇਨ੍ਹਾਂ ਨੇ ਪੁੱਛਿਆ ਹੀ ਨਹੀਂ ਕਿ ਕਿੰਨੇ ਬੰਦੇ ਰਹਿ ਗਏ ਹਨ। ਇਨ੍ਹਾਂ ਨੇ ਜੋ ਪੁੱਛਿਆ ਹੈ, ਉਹ ਮੈਂ ਇਨ੍ਹਾਂ ਨੂੰ ਦੱਸ ਦਿੱਤਾ ਹੈ। ਇਹ ਅੰਦਾਜ਼ੇ ਨਾਲ ਹੀ ਮੁਆਵਜ਼ਾ ਮੰਗਾਇਆ ਸੀ। ਇਹ ਇੱਕ ਸਾਲ 9 ਮਹੀਨੇ ਦਾ ਸੀ ਅਤੇ ਜਿਹੜਾ ਨਹੀਂ ਵਰਤਿਆ, ਉਹ 4.40 ਕਰੋੜ ਰੁਪਿਆ ਵਾਪਸ ਕੀਤਾ ਹੈ।

**ਸਰਦਾਰ ਜਗਬੀਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮੈਂ ਮਗਰਲੇ ਸੈਸ਼ਨ ਵਿਚ ਸਵਾਲ ਕੀਤਾ ਸੀ ਔਰ ਉਸ ਵਿਚ ਮਾਨਯੋਗ ਮੰਤਰੀ ਜੀ ਨੇ ਮੰਨਿਆ ਸੀ ਕਿ ਕੋਈ ਨਹੀਂ ਰਹਿੰਦਾ ਪਰ ਉਦੋਂ ਪਰਾਗਪੁਰ ਦਾ ਇੱਕ ਕਿਸਾਨ ਸੀ, ਜਿਹੜਾ ਡੁੱਬ ਕੇ ਮਰ ਗਿਆ ਸੀ। ਇਨ੍ਹਾਂ ਨੇ ਮੰਨ ਲਿਆ ਸੀ ਕਿ ਅਸੀਂ ਮੁਆਵਜ਼ਾ ਦੇ ਦੇਵਾਂਗੇ ਅਤੇ ਮੁਆਵਜ਼ਾ ਦਿੱਤਾ ਹੈ ਜੀ। ਇੱਕ ਸਤਨਾਮ ਸਿੰਘ, ਸਾਬਕਾ ਸਰਪੰਚ ਜਿਹੜੇ ਢਿੱਲਵਾਂ ਰਹਿੰਦੇ ਹਨ, ਉਨ੍ਹਾਂ ਦਾ ਪੋਲਟਰੀ ਫਾਰਮ ਡਿੱਗ ਗਿਆ ਸੀ। ਮੈਂ ਆਰ.ਟੀ.ਆਈ ਦੇ ਤਹਿਤ ਇਨਫਰਮੇਸ਼ਨ ਲਈ ਹੈ। ਜੇਕਰ ਮੈਂ ਸਾਰਾ ਪੜ੍ਹਾਂ ਤਾਂ ਲੰਬਾ ਹੋ ਜਾਵੇਗਾ। ਮੈਨੂੰ ਲਿਖਤੀ ਤੌਰ ਤੇ ਦੱਸਿਆ ਹੈ ਕਿ 7-8 ਫੁੱਟ ਪਾਣੀ ਖੜ੍ਹਾ ਸੀ ਅਤੇ ਸਤਨਾਮ ਸਿੰਘ ਦਾ ਪੋਲਟਰੀ ਫਾਰਮ ਡਿੱਗ ਪਿਆ ਸੀ, ਇਸ ਦਾ ਲੈਂਟਰ ਡਿੱਗਿਆ ਸੀ। ਇਸ ਦੀਆਂ ਦੀਵਾਰਾਂ ਡਿੱਗ ਗਈਆਂ ਸਨ, ਜਿਸ ਕਾਰਨ ਲੈਂਟਰ ਡਿੱਗ ਪਿਆ ਸੀ। 5000 ਬਰਡ ਮਰ ਗਿਆ ਅਤੇ ਤਕਰੀਬਨ ਅੱਠ ਲੱਖ ਰੁਪਏ ਦਾ ਨੁਕਸਾਨ ਹੋਇਆ। ਤਹਿਸੀਲਦਾਰ ਸਾਹਿਬ ਕਹਿੰਦੇ ਹਨ ਕਿ ਅੱਠ

ਫੁੱਟ ਪਾਣੀ ਖੜ੍ਹਾ ਸੀ ਅਤੇ ਮੈਂ ਉਥੇ ਜਾ ਕੇ ਮੁਆਵਜ਼ਾ ਗੈੱਸ ਨਹੀਂ ਕਰ ਸਕਿਆ। ਸਪੀਕਰ ਸਾਹਿਬ, ਪਾਣੀ ਖੜ੍ਹਾ ਸੀ ਤਾਂ ਹੀ ਤਾਂ ਤਹਿਸੀਲਦਾਰ ਨੂੰ ਭੇਜਿਆ ਸੀ, ਕੋਈ ਸੈਰ ਕਰਨ ਥੋੜ੍ਹਾ ਭੇਜਿਆ ਸੀ...

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਜਗਬੀਰ ਸਿੰਘ ਬਰਾੜ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਆਰ.ਟੀ.ਆਈ. ਤਹਿਤ ਜਿਹੜਾ ਅੱਠ ਲੱਖ ਰੁਪਏ ਦਾ ਨੁਕਸਾਨ ਹੋਇਆ ਮੰਨਦੇ ਹਨ, ਉਹ ਮੁਆਵਜ਼ਾ ਉਸ ਨੂੰ ਮਿਲੇਗਾ ਜਾਂ ਨਹੀਂ? ਇਹ ਮੈਨੂੰ ਇਸ ਗੱਲ ਦੀ ਐਸ਼ੋਰੈਂਸ ਦੇਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਕੁਝ ਵੀ ਡੀ.ਸੀ. ਨੇ ਉਥੋਂ ਦੀ ਰਿਪੋਰਟ ਦੇ ਨੁਕਸਾਨ ਦੇ ਮੁਤਾਬਿਕ ਮੁਆਵਜ਼ੇ ਦੀ ਮੰਗ ਕੀਤੀ ਸੀ, ਉਸ ਦੇ ਮੁਤਾਬਿਕ ਮੁਆਵਜ਼ਾ ਆਇਆ ਹੈ। ਜਿਸ-ਜਿਸ ਤਰ੍ਹਾਂ ਨੁਕਸਾਨ ਹੋਇਆ ਸੀ, ਉਸੇ-ਉਸੇ ਤਰ੍ਹਾਂ ਅਸੀਂ ਨੁਕਸਾਨ ਦਾ ਮੁਆਵਜ਼ਾ ਦਿੱਤਾ ਹੈ। ਜਿਹੜਾ ਕੋਈ ਇਸ 5.62 ਕਰੋੜ ਰੁਪਏ ਦੀ ਰਕਮ ਵਿਚੋਂ ਰਹਿ ਗਿਆ ਹੈ, ਮੈਨੂੰ ਦੱਸ ਦੇਣ। ਜੇਕਰ ਇਨ੍ਹਾਂ ਨੇ ਇਕੱਲੇ-ਇਕੱਲੇ ਦੀ ਰਿਪੋਰਟ ਲੈਣੀ ਹੋਵੇ ਤਾਂ ਇਹ ਆ ਜਾਣ, ਮੈਂ ਮੰਗਵਾ ਕੇ ਦੇ ਦੇਵਾਂਗਾ।

**ਸਰਦਾਰ ਜਗਬੀਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਆਰ.ਟੀ.ਆਈ. ਦੀ ਰਿਪੋਰਟ ਮੈਂ ਤੁਹਾਡੇ ਕੋਲ ਭੇਜ ਦਿੰਦਾ ਹਾਂ। ਅੱਠ ਲੱਖ ਰੁਪਏ ਦਾ ਨੁਕਸਾਨ ਐਸ.ਡੀ.ਐਮ. ਸਾਹਿਬ ਮੰਨ ਰਹੇ ਹਨ। ਜਿਹੜੇ ਅਫਸਰਾਂ ਨੇ ਕੁਤਾਹੀ ਕੀਤੀ ਹੈ, ਉਨ੍ਹਾਂ ਨੂੰ ਤਾਂ ਕੁਝ ਕਹਿ ਨਹੀਂ ਰਹੇ, ਗਰੀਬ ਕਿਸਾਨ ਦਾ ਅੱਠ ਲੱਖ ਰੁਪਏ ਦਾ ਨੁਕਸਾਨ ਹੋਇਆ ਹੈ, ਇਹ ਮੁਆਵਜਾ ਕਦੋਂ ਤੱਕ ਦੇ ਦਿੱਤਾ ਜਾਵੇਗਾ?

**ਮਾਨਯੋਗ ਸਪੀਕਰ** : ਤੁਸੀਂ ਇਨ੍ਹਾਂ ਦੇ ਨਾਲ ਸੰਪਰਕ ਕਰ ਲੈਣਾ ਅਤੇ ਜਿਹੜੀ ਤੁਹਾਡੀ ਰਿਪੋਰਟ ਹੈ, ਇਹ ਆਰ.ਟੀ.ਆਈ. ਦੀ ਕਿਵੇਂ ਬਣ ਗਈ?

**ਸਰਦਾਰ ਜਗਬੀਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਹ ਰਾਈਟ ਟੂ ਇਨਫਰਮੇਸ਼ਨ ਐਕਟ ਦੇ ਰਾਹੀਂ ਲਈ ਹੈ। ਮਾਨਯੋਗ ਸੀ.ਐਮ. ਸਾਹਿਬ ਬੈਠੇ ਹਨ, ਇਹ ਆਪਣੀ ਤਰਫੋਂ ਦੇ ਦੇਣ ਤਾਂ ਉਸ ਗਰੀਬ ਦੀ ਭਰਪਾਈ ਹੋ ਜਾਵੇਗੀ।

**ਮਾਨਯੋਗ ਸਪੀਕਰ** : ਮੰਤਰੀ ਜੀ, ਇਸ ਬਾਰੇ ਕਿਸੇ ਦੀ ਡਿਊਟੀ ਲਗਾ ਕੇ ਚੈੱਕ ਕਰਵਾ ਲਵੋ।

**ਸਰਦਾਰ ਜਗਬੀਰ ਸਿੰਘ ਬਰਾੜ** : ਸਪੀਕਰ ਸਾਹਿਬ, ਰਿਪੋਰਟ ਤਾਂ ਆ ਗਈ ਹੈ ਪਰ ਹੁਣ ਗੱਲ ਤਾਂ ਮੁਆਵਜ਼ੇ ਦੀ ਹੈ। 8 ਲੱਖ ਰੁਪਏ ਦਾ ਮਸਲਾ ਹੈ ਅਤੇ ਗਰੀਬ ਕਿਸਾਨ ਹੈ।

**ਮਾਨਯੋਗ ਸਪੀਕਰ** : ਇਹ ਕਨਸਰਨਡ ਮਨਿਸਟਰ ਚੈੱਕ ਕਰਵਾ ਲੈਣ। ਅਗਲਾ ਸਵਾਲ।

---

## ਮਜੀਠਾ ਬਲਾਕ ਵਿਚ ਪਸ਼ੂ ਹਸਪਤਾਲ ਖੋਲ੍ਹਣਾ

*1545. **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਅੰਮ੍ਰਿਤਸਰ ਦੇ ਬਲਾਕ ਮਜੀਠਾ ਦੇ ਪਿੰਡਾਂ ਬੁੱਢਾ ਥੇਹ, ਉਮਰਪੁਰਾ, ਗੌਂਸਲ ਜ਼ਿੰਮੀਦਾਰਾ, ਗੌਂਸਲ ਅਫਗਾਨਾਂ ਅਤੇ ਥੋੜੇਵਾਲ ਅਫਗਾਨਾਂ ਦੇ ਪਸ਼ੂ ਪਾਲਕਾਂ ਦੇ ਤਕਰੀਬਨ 5000 ਪਸ਼ੂਆਂ ਦੇ ਇਲਾਜ ਲਈ ਕੋਈ ਸਰਕਾਰੀ ਪਸ਼ੂ ਡਿਸਪੈਂਸਰੀ ਜਾਂ ਕੋਈ ਸਰਕਾਰੀ ਪਸ਼ੂ ਹਸਪਤਾਲ ਉਪਲਬਧ ਹੈ;

(ਅ) ਜੇਕਰ ਉਪਰੋਕਤ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਕੀ ਇਨ੍ਹਾਂ ਪਿੰਡਾਂ ਦੇ ਪਸ਼ੂ-ਪਾਲਕਾਂ ਦੀ ਸਹੂਲਤ ਲਈ ਕੋਈ ਨਵਾਂ ਪਸ਼ੂ ਹਸਪਤਾਲ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੋਵੇ ਤਾਂ ਵੇਰਵੇ ਸਹਿਤ ਦੱਸਿਆ ਜਾਵੇ;

(ੲ) ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਮਜੀਠਾ ਅਤੇ ਤਰਸਿੱਕਾ ਵਿਚ ਕਿੰਨੇ ਪਸ਼ੂ ਹਸਪਤਾਲ ਅਤੇ ਕਿੰਨੀਆਂ ਪਸ਼ੂ ਡਿਸਪੈਂਸਰੀਆਂ ਹਨ;

(ਸ) ਕੀ ਇਨ੍ਹਾਂ ਵਿਚ ਲੋੜੀਂਦਾ ਸਟਾਫ, ਮੰਜੂਰ-ਸ਼ੁਦਾ ਅਸਾਮੀਆਂ ਅਨੁਸਾਰ ਤੈਨਾਤ ਹੈ ਜਾਂ ਨਹੀਂ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸੂਚਨਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

### ਅਨੁਲੱਗ 'ੳ'

(ੳ) ਨਹੀਂ ਜੀ।

(ਅ) ਨਹੀਂ ਜੀ।

(ੲ) ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਮਜੀਠਾ ਵਿਚ 7 ਪਸ਼ੂ ਹਸਪਤਾਲ ਅਤੇ 12 ਪਸ਼ੂ ਡਿਸਪੈਂਸਰੀਆਂ ਹਨ।

ਬਲਾਕ ਤਰਸਿੱਕਾ ਵਿਚ 9 ਪਸ਼ੂ ਹਸਪਤਾਲ ਅਤੇ 11 ਪਸ਼ੂ ਡਿਸਪੈਂਸਰੀਆਂ ਹਨ।

(ਸ) ਬਲਾਕ ਮਜੀਠਾ ਦੇ 7 ਪਸ਼ੂ ਹਸਪਤਾਲਾਂ ਵਿਚੋਂ 6 ਵਿਚ ਪੂਰਾ ਸਟਾਫ਼ ਤੈਨਾਤ

ਹੈ, ਕੇਵਲ 1 ਪਸ਼ੂ ਹਸਪਤਾਲ ਵਿਚ ਵੈਟਰਨਰੀ ਅਫ਼ਸਰ ਦੀ ਅਸਾਮੀ ਖਾਲੀ ਹੈ।

ਬਲਾਕ ਤਰਸਿੱਕਾ ਦੇ 9 ਪਸ਼ੂ ਹਸਪਤਾਲਾਂ ਵਿਚੋਂ 5 ਵਿਚ ਪੂਰਾ ਸਟਾਫ਼ ਤੈਨਾਤ ਹੈ ਅਤੇ 4 ਪਸ਼ੂ ਹਸਪਤਾਲਾਂ ਵਿਚ ਵੈਟਰਨਰੀ ਅਫ਼ਸਰਾਂ/ਰੂਰਲ ਵੈਟਰਨਰੀ ਅਫ਼ਸਰਾਂ ਦੀਆਂ ਅਸਾਮੀਆਂ ਖਾਲੀ ਹਨ।

ਬਲਾਕ ਮਜੀਠਾ ਦੀਆਂ 12 ਪਸ਼ੂ ਡਿਸਪੈਂਸਰੀਆਂ ਵਿਚੋਂ 10 ਵਿਚ ਪੂਰਾ ਸਟਾਫ਼ ਤੈਨਾਤ ਹੈ। ਇੱਕ ਪਸ਼ੂ ਡਿਸਪੈਂਸਰੀ ਵਿਚ ਵੈਟਰਨਰੀ ਇੰਸਪੈਕਟਰ ਦੀ ਅਸਾਮੀ ਖਾਲੀ ਪਈ ਹੈ ਅਤੇ ਇੱਕ ਹੋਰ ਪਸ਼ੂ ਡਿਸਪੈਂਸਰੀ ਵਿਚ ਸਟਾਫ਼ ਪ੍ਰਵਾਨ ਨਹੀਂ ਹੈ।

ਬਲਾਕ ਤਰਸਿੱਕਾ ਦੀਆਂ 11 ਪਸ਼ੂ ਡਿਸਪੈਂਸਰੀਆਂ ਵਿਚੋਂ 9 ਵਿਚ ਪੂਰਾ ਸਟਾਫ਼ ਤੈਨਾਤ ਹੈ ਅਤੇ 2 ਪਸ਼ੂ ਡਿਸਪੈਂਸਰੀਆਂ ਵਿਚ ਸਟਾਫ਼ ਪ੍ਰਵਾਨ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਮੈਨੂੰ 'ੳ' ਭਾਗ ਦਾ ਜਵਾਬ 'ਨਹੀਂ ਜੀ' ਮਿਲਿਆ ਹੈ ਅਤੇ 'ਅ' ਭਾਗ ਦਾ ਜਵਾਬ ਵੀ 'ਨਹੀਂ ਜੀ' ਮਿਲਿਆ ਹੈ। ਜਿਹੜਾ ਸਟਾਫ ਘੱਟ ਹੈ, ਉਨ੍ਹਾਂ ਦੀ ਗਿਣਤੀ ਬਾਰੇ ਮੰਤਰੀ ਜੀ ਨੇ ਦੱਸ ਦਿੱਤਾ ਹੈ। ਰਣੀਕੇ ਸਾਹਿਬ ਵੀ ਮਾਝੇ ਏਰੀਏ ਨੂੰ ਬਿਲੌਂਗ ਕਰਦੇ ਹਨ ਅਤੇ ਮੈਂ ਵੀ ਉਸ ਏਰੀਏ ਨੂੰ ਬਿਲੌਂਗ ਕਰਦਾ ਹਾਂ। ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਸ ਇਲਾਕੇ ਦੇ ਲੋਕਾਂ ਕੋਲ ਛੋਟੇ ਕਿਸਾਨ ਹੋਣ ਕਰਕੇ ਵਾਹੁਣਯੋਗ ਜ਼ਮੀਨ ਬਹੁਤ ਘੱਟ ਰਹਿ ਗਈ ਹੈ, ਇਸ ਲਈ ਦੁੱਧ ਦਾ ਵਪਾਰ ਉਥੇ ਮੁੱਖ ਕਿੱਤਾ ਹੈ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਵੱਧ ਤੋਂ ਵੱਧ ਪਸ਼ੂ ਹਸਪਤਾਲ ਖੁਲ੍ਹਣੇ ਚਾਹੀਦੇ ਹਨ ਅਤੇ ਜਿਥੇ ਸਟਾਫ਼ ਘੱਟ ਹੈ, ਉਸ ਨੂੰ ਛੇਤੀ ਤੋਂ ਛੇਤੀ ਪੂਰਾ ਕੀਤਾ ਜਾਣਾ ਚਾਹੀਦਾ ਹੈ ਕਿਉਂਕਿ ਲੋਕਾਂ ਦਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ। ਸਪੀਕਰ ਸਾਹਿਬ, ਜੇਕਰ ਸਰਕਾਰੀ ਹਸਪਤਾਲ ਦੀ ਫੀਸ ਦੋ ਰੁਪਏ ਹੈ ਤਾਂ ਉਥੇ ਪ੍ਰਾਈਵੇਟ ਡਾਕਟਰ ਡੰਗਰ ਵੇਖਣ ਲਈ 100/- ਰੁਪਏ ਲੈਂਦਾ ਹੈ ਅਤੇ ਜੇਕਰ ਕੋਈ ਗਲਤੀ ਨਾਲ ਟੀਕਾ ਲੱਗ ਜਾਵੇ ਤਾਂ ਡਾਕਟਰ ਮੁੜ ਕੇ ਲੱਭਦਾ ਨਹੀਂ ਹੈ। ਇਸ ਲਈ ਮੰਤਰੀ ਜੀ ਉਥੇ ਛੇਤੀ ਤੋਂ ਛੇਤੀ ਸਰਕਾਰੀ ਹਸਪਤਾਲ ਜ਼ਰੂਰ ਖੁਲ੍ਹਵਾਉਣ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜੀ ਮਜੀਠੀਆ ਸਾਹਿਬ ਦੀ ਚਿੰਤਾ ਹੈ, ਉਸ ਦੇ ਨਾਲ ਮੈਂ ਸਹਿਮਤ ਹਾਂ। ਉਥੇ ਜਿਹੜੀਆਂ ਸਾਡੀਆਂ ਨਾਨ ਸੈਂਕਸ਼ਨਡ ਡਿਸਪੈਂਸਰੀਆਂ ਹਨ, ਉਨ੍ਹਾਂ ਦੀ ਗਿਣਤੀ 244 ਹੈ...

**ਮਾਨਯੋਗ ਸਪੀਕਰ** : ਉਨ੍ਹਾਂ ਨੇ ਆਖਿਆ ਹੈ ਕਿ ਕੰਮ ਛੇਤੀ ਕਦੋਂ ਕਰਦੇ ਹੋ? ਕੀ ਛੇਤੀ ਕਰ ਦਿਉਗੇ?

**ਮੰਤਰੀ :** ਮੈਂ ਡਿਟੇਲ ਦੱਸ ਦਿੰਦਾ ਹਾਂ। ਇਨ੍ਹਾਂ ਪੋਸਟਾਂ ਦੇ ਬਾਰੇ ਕੇਸ ਅਸੀਂ ਵਿੱਤ ਵਿਭਾਗ ਨੂੰ ਭੇਜਿਆ ਹੈ। 260 ਦੇ ਬਾਰੇ ਸਾਡੇ ਅਫਸਰਾਂ ਦੀ ਮੀਟਿੰਗ ਹੋ ਗਈ ਹੈ। ਇਸ ਸਬੰਧੀ ਜਿਹੜੀ ਕਮੇਟੀ ਬਣੀ ਹੋਈ ਹੈ ਉਸ ਦੀ ਰਿਪੋਰਟ ਬਾਅਦ ਵਿਚ ਸੀ.ਐਮ. ਸਾਹਿਬ ਕੋਲ ਆ ਜਾਣੀ ਹੈ। ਉਨ੍ਹਾਂ ਵਿਚੋਂ ਅਸੀਂ ਜਿਹੜੀਆਂ ਇਕ-ਦੋ ਡਿਸਪੈਂਸਰੀਆਂ ਇਨ੍ਹਾਂ ਦੇ ਹਲਕੇ ਵਿਚ ਖਾਲੀ ਰਹਿ ਗਈਆਂ ਹਨ, ਉਹ ਪਹਿਲ ਦੇ ਅਧਾਰ ਤੇ ਭਰ ਦਿਆਂਗੇ।

**ਮਾਨਯੋਗ ਸਪੀਕਰ :** ਠੀਕ ਹੈ। ਅਗਲਾ ਸਵਾਲ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ। ਸਰ, ਮੇਰੀ ਗੱਲ ਦਾ ਕੋਈ ਜਵਾਬ ਨਹੀਂ ਆਇਆ ਹੈ। ਮੇਰੀ ਬੇਨਤੀ ਹੈ ਕਿ ਉਥੇ ਬਹੁਤ ਵੱਡੀ ਪ੍ਰਾਬਲਮ ਖੜ੍ਹੀ ਹੋ ਗਈ ਹੈ। ਮੰਤਰੀ ਜੀ ਵਿਸ਼ਵਾਸ ਦਿਵਾ ਦੇਣ ਕਿ ਜਿਹੜਾ ਸਟਾਫ ਘੱਟ ਹੈ, ਉਸ ਨੂੰ ਅਗਲੇ ਮਹੀਨੇ ਤੱਕ ਪੂਰਾ ਕਰ ਦਿਆਂਗੇ। ਇੰਨਾ ਤਾਂ ਵਿਸ਼ਵਾਸ ਦਿਵਾ ਦੇਣ ਕਿ ਜਿਥੇ ਲੋੜ ਹੈ ਉਥੇ ਐਡਹਾਕ ਤੌਰ ਤੇ ਕਿਸੇ ਦੀ ਡਿਊਟੀ ਲਗਾ ਦਿੱਤੀ ਜਾਵੇਗੀ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਹਲਕੇ ਵਿਚ ਇੱਕ ਡਾਕਟਰ ਘੱਟ ਸੀ। ਥੋੜ੍ਹੇ ਦਿਨ ਪਹਿਲਾਂ ਉਹ ਚਲਿਆ ਗਿਆ ਸੀ। ਉਸ ਹਸਪਤਾਲ ਵਿਚ ਵੀ ਅਸੀਂ...

**ਮਾਨਯੋਗ ਸਪੀਕਰ :** ਤੁਸੀਂ ਸਿੱਧੀ ਜਿਹੀ ਗੱਲ ਕਰੋ। ਤੁਸੀਂ ਕੰਮ ਨੂੰ ਟਾਈਮ ਬਾਊਂਡ ਕਰਨ ਦੇ ਬਾਰੇ ਜਵਾਬ ਦੇਣਾ ਹੈ।

**ਮੰਤਰੀ :** ਮੈਂਬਰ ਸਾਹਿਬ ਦੱਸ ਦੇਣ, ਜਿਥੇ ਐਮਰਜੰਸੀ ਹੋਵੇਗੀ, ਉਥੇ ਆਰਜ਼ੀ ਤੌਰ ਤੇ ਲਗਾ ਦਿਆਂਗੇ।

**ਮਾਨਯੋਗ ਸਪੀਕਰ :** ਚਲੋ, ਠੀਕ ਹੈ। ਅਗਲਾ ਸਵਾਲ, ਸੋਢੀ ਸਾਹਿਬ ਜੀ।

---

## ਲੁਧਿਆਣਾ-ਫਿਰੋਜ਼ਪੁਰ ਅਤੇ ਫਿਰੋਜ਼ਪੁਰ-ਅਬੋਹਰ ਸੜਕਾਂ ਨੂੰ ਚਹੁੰ-ਮਾਰਗੀ ਬਣਾਉਣਾ

*1530. **ਰਾਣਾ ਗੁਰਮੀਤ ਸਿੰਘ ਸੋਢੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਿਕਟ ਭਵਿੱਖ ਵਿਚ ਲੁਧਿਆਣਾ-ਫਿਰੋਜ਼ਪੁਰ ਅਤੇ ਫਿਰੋਜ਼ਪੁਰ-ਫਾਜਿਲਕਾ-ਅਬੋਹਰ ਸੜਕਾਂ ਨੂੰ ਚਹੁੰ-ਮਾਰਗੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਲੁਧਿਆਣਾ-ਫਿਰੋਜ਼ਪੁਰ ਸੜਕ: ਹਾਂ

ਜੀ। ਲੁਧਿਆਣਾ-ਫਿਰੋਜ਼ਪੁਰ ਸੜਕ ਨੂੰ ਮਿਉਂਸਪਲ ਲਿਮਿਟ ਲੁਧਿਆਣਾ ਤੋਂ ਤਲਵੰਡੀ ਚੌਂਕ ਤੱਕ 4-ਮਾਰਗੀ ਬਣਾਉਣ ਲਈ ਨੈਸ਼ਨਲ ਹਾਈਵੇਜ਼ ਡਿਵਲੈਪਮੈਂਟ ਪ੍ਰੋਗਰਾਮ 3ਬੀ ਅਧੀਨ ਬੀ.ਓ.ਟੀ. ਅਧਾਰ ਤੇ ਬਣਾਉਣ ਦੀ ਤਜਵੀਜ਼ ਹੈ। ਇਹ ਕੰਮ ਨੈਸ਼ਨਲ ਹਾਈਵੇਅ ਅਥਾਰਿਟੀ ਆਫ਼ ਇੰਡੀਆ ਵੱਲੋਂ ਕੀਤਾ ਜਾਣਾ ਹੈ। ਪ੍ਰੋਜੈਕਟ ਡਾਇਰੈਕਟਰ ਐਨ.ਐਚ. ਏ.ਆਈ. ਅਨੁਸਾਰ ਇਸ ਕੰਮ ਲਈ ਏਜੰਸੀਆਂ ਵਲੋਂ ਪ੍ਰੀ-ਕੁਆਲੀਫੀਕੇਸ਼ਨ ਲਈ ਦਸਤਾਵੇਜ਼ ਪ੍ਰਾਪਤ ਕੀਤੇ ਜਾ ਚੁੱਕੇ ਹਨ ਜੋ ਕਿ ਵਿਚਾਰ ਅਧੀਨ ਹਨ। ਏਜੰਸੀਆਂ ਦੀ ਪ੍ਰੀ-ਕੁਆਲੀਫੀਕੇਸ਼ਨ ਤੋਂ ਬਾਅਦ ਟੈਂਡਰ ਮੰਗੇ ਜਾਣਗੇ ਅਤੇ ਇਹ ਕੰਮ ਤਕਰੀਬਨ 6 ਮਹੀਨੇ ਤੱਕ ਅਵਾਰਡ ਕਰਨ ਦੀ ਸੰਭਾਵਨਾ ਹੈ।

ਤਲਵੰਡੀ ਚੌਂਕ ਤੋਂ ਫਿਰੋਜ਼ਪੁਰ ਤੱਕ ਸੜਕ ਨੂੰ ਚਹੁੰ-ਮਾਰਗੀ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਫਿਰੋਜ਼ਪੁਰ-ਫਾਜ਼ਿਲਕਾ-ਅਬੋਹਰ ਸੜਕ :**

ਇਸ ਸੜਕ ਨੂੰ ਚਹੁੰ-ਮਾਰਗੀ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪਲੀਮੈਂਟਰੀ, ਸਪੀਕਰ ਸਾਹਿਬ। ਇਨ੍ਹਾਂ ਨੇ ਦੱਸਿਆ ਹੈ ਕਿ ਅਸੀਂ ਤਜਵੀਜ਼ ਬਣਾ ਲਈ ਹੈ ਅਤੇ 6 ਮਹੀਨੇ ਵਿਚ ਅਵਾਰਡ ਕਰਨ ਦੀ ਸੰਭਾਵਨਾ ਹੈ। ਫਿਰੋਜ਼ਪੁਰ-ਲੁਧਿਆਣਾ ਤੋਂ ਤਲਵੰਡੀ ਚੌਂਕ ਤੱਕ ਦੀ ਸੜਕ ਬਾਰੇ ਮੇਰਾ ਸਵਾਲ ਇਹ ਹੈ ਕਿ ਇਹ ਕੰਮ ਕਦੋਂ ਤੱਕ ਕੰਪਲੀਟ ਹੋ ਜਾਵੇਗਾ? ਦੂਸਰਾ ਸਵਾਲ ਇਹ ਹੈ ਕਿ ਤਲਵੰਡੀ ਚੌਂਕ ਤੋਂ ਫਿਰੋਜ਼ਪੁਰ ਤੱਕ ਕਿਉਂ ਨਹੀਂ ਪ੍ਰੋਪੋਜ਼ਲ ਬਣਾਈ ਗਈ? It is a very historical district head quarter. ਸ਼ਹੀਦੇ-ਆਦਮ ਭਗਤ ਸਿੰਘ, ਰਾਜਗੁਰੂ, ਸੁਖਦੇਵ ਦਾ ਉਥੇ ਸ਼ਹੀਦੀ ਅਸਥਾਨ ਬਣਿਆ ਹੋਇਆ ਹੈ ਅਤੇ ਉਸ ਨੂੰ ਅਸੀਂ ਫੋਰ ਲੇਨਿੰਗ ਕਰਨ ਤੋਂ ਛੱਡ ਰਹੇ ਹਾਂ। ਤੀਸਰਾ, ਇਨ੍ਹਾਂ ਨੇ ਦੱਸਿਆ ਹੈ ਕਿ ਫਿਰੋਜ਼ਪੁਰ-ਫਾਜ਼ਿਲਕਾ-ਅਬੋਹਰ ਸੜਕ ਦੀ ਕੋਈ ਤਜਵੀਜ਼ ਨਹੀਂ ਹੈ, ਇਹ ਤਜਵੀਜ਼ ਕਿਉਂ ਨਹੀਂ ਹੈ? ਜਿਹੜਾ ਅਬੋਹਰ, ਫਾਜ਼ਿਲਕਾ ਹੈ, ਇਹ ਹਾਲੇ ਰਾਜਸਥਾਨ ਵਿਚ ਤਾਂ ਗਿਆ ਨਹੀਂ, ਇਹ ਹੈ ਤਾਂ ਪੰਜਾਬ ਵਿਚ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਪਹਿਲਾ ਸਵਾਲ ਹੈ, ਤਲਵੰਡੀ ਚੌਂਕ ਤੋਂ ਫਿਰੋਜ਼ਪੁਰ ਤੱਕ ਜਿਹੜੀ ਸੜਕ ਹੈ, ਇਸ ਦੀ ਤਜਵੀਜ਼ ਅਸੀਂ ਕੇਂਦਰ ਸਰਕਾਰ ਨੂੰ ਭੇਜੀ ਸੀ ਤਾਂ ਕਿ ਇਸ ਨੂੰ ਚਹੁੰ-ਮਾਰਗੀ ਕੀਤਾ ਜਾਵੇ ਪਰ ਉਨ੍ਹਾਂ ਨੇ ਇਹ ਤਜਵੀਜ਼ ਨਹੀਂ ਮੰਨੀ ਕਿਉਂਕਿ ਉਥੇ ਟ੍ਰੈਫਿਕ ਸੈਂਸਿਸ ਜਿਹੜਾ ਉਨ੍ਹਾਂ ਨੇ ਕੀਤਾ ਸੀ, ਉਸ ਮੁਤਾਬਿਕ ਇਹ ਪੂਰਾ ਨਹੀਂ ਉਤਰਦਾ ਸੀ। ਜਿਹੜੀਆਂ ਸਰਕਾਰ ਦੀਆਂ ਗਾਈਡਲਾਈਨਜ਼ ਹਨ, ਉਨ੍ਹਾਂ ਮੁਤਾਬਿਕ ਚਹੁੰ-ਮਾਰਗੀ ਸੜਕ ਕਰਨ ਵਾਸਤੇ ਘੱਟੋ-ਘੱਟ 20,000 P.C.U's ਟ੍ਰੈਫਿਕ ਡੈਨਸਟੀ ਚਾਹੀਦੀ ਹੈ ਜੋ ਕਿ ਸਾਡੇ ਇੱਥੇ ਨਹੀਂ ਹੈ। ਇਸ ਕਰਕੇ ਇਸ ਨੂੰ ਡਰਾਪ ਕਰ ਦਿੱਤਾ ਗਿਆ। ਦੂਸਰਾ, ਫਾਜ਼ਿਲਕਾ ਤੋਂ ਅਬੋਹਰ ਸੜਕ ਦਾ ਇੱਕ ਸੈਕਸ਼ਨ ਫਾਜ਼ਿਲਕਾ ਤੋਂ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਫਿਰੋਜ਼ਪੁਰ ਨੂੰ ਪਿਛਲੀ ਸਰਕਾਰ ਸਮੇਂ ਬੀ.ਓ.ਟੀ. ਤੇ ਦਿੱਤਾ ਗਿਆ ਹੈ, ਉਹ ਟ੍ਰਾਂਸਫਰ ਕਰ ਦਿੱਤਾ ਹੈ। ਜਿਹੜਾ ਬਾਕੀ ਰਹਿੰਦਾ ਸੈਕਸ਼ਨ ਹੈ, ਉਹ ਤਕਰੀਬਨ 30 ਕਿਲੋਮੀਟਰ ਫਾਜ਼ਿਲਕਾ ਤੋਂ ਅਬੋਹਰ ਹੈ ਜਿਸ ਵਿਚੋਂ 10 ਕਿਲੋਮੀਟਰ ਕਰ ਦਿੱਤਾ ਗਿਆ ਹੈ। ਲੋਡ ਮੁਤਾਬਿਕ ਇਸ ਨੂੰ ਚੌੜਾ ਵੀ ਕਰ ਦਿੱਤਾ ਗਿਆ ਹੈ। ਜਦੋਂ ਇਹ ਟ੍ਰੈਫਿਕ ਏਜੰਸੀ ਐਨ.ਐਚ.ਏ.ਆਈ. ਦੀਆਂ ਗਾਈਡ ਲਾਈਨਜ਼ ਮੁਤਾਬਿਕ ਮਾਪ-ਦੰਡਾਂ ਵਿਚ ਆ ਜਾਵੇਗਾ ਤਾਂ ਇਸ ਨੂੰ ਚਹੁੰ-ਮਾਰਗੀ ਕਰ ਦਿੱਤਾ ਜਾਵੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਅਬੋਹਰ ਤੋਂ ਫਿਰੋਜ਼ਪੁਰ ਦਾ ਡਿਸਟੈਂਸ 150 ਕਿਲੋਮੀਟਰ ਪੈਂਦਾ ਹੈ। ਮੇਰੇ ਖਿਆਲ ਵਿਚ ਆਪਣੀ ਕਿਸੇ ਵੀ ਡਿਸਟ੍ਰਿਕਟ ਵਿਚ ਇੰਨਾ ਜ਼ਿਆਦਾ ਡਿਸਟੈਂਸ ਨਹੀਂ ਹੈ। ਸਾਡੀ ਤਾਂ ਹਮੇਸ਼ਾ ਇਹ ਮੰਗ ਰਹੀ ਹੈ ਕਿ ਉਹ ਸਾਡਾ ਡਿਸਟ੍ਰਿਕਟ ਹੈੱਡ ਕੁਆਰਟਰ ਬਣਨਾ ਚਾਹੀਦਾ ਹੈ। ਹੁਣ ਇਹ ਬੀ.ਓ.ਟੀ. ਤੇ ਦੇਣ ਨਾਲ ਸਾਡਾ ਬੰਦਾ ਜਿਹੜਾ ਸਵੇਰੇ ਨਿਕਲਦਾ ਹੈ, ਉਸ ਦਾ ਨਾਲੇ ਤਾਂ ਸਾਰਾ ਦਿਨ ਵੇਸਟ ਹੁੰਦਾ ਹੈ, ਇਸ ਦੇ ਨਾਲ ਹੀ ਦੋ ਥਾਂ ਉਸ ਨੂੰ ਟੋਲ ਟੈਕਸ ਦੇਣਾ ਪੈਂਦਾ ਹੈ। ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਰਿਕੁਐਸਟ ਹੈ ਕਿ ਘੱਟੋ-ਘੱਟ ਇਹ ਟੋਲ ਟੈਕਸ ਹੀ ਮਾਫ਼ ਕਰ ਦਿਓ, ਸਾਡੇ ਬੰਦਿਆਂ ਨੂੰ ਦੋ ਵਾਰ ਤਾਂ ਨਾ ਮਾਰੋ। ਇੱਕ ਤਾਂ ਉਨ੍ਹਾਂ ਨੂੰ ਡਿਸਟ੍ਰਿਕਟ ਹੈੱਡ ਕੁਆਰਟਰ ਤੇ ਇੰਨੀ ਦੂਰ ਜਾਣਾ ਪੈਂਦਾ ਹੈ ਅਤੇ ਦੂਜਾ ਟੋਲ ਟੈਕਸ ਦੋ ਵਾਰ ਦੇਣਾ ਪੈਂਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਟੋਲ ਟੈਕਸ ਇਨ੍ਹਾਂ ਦੀ ਸਰਕਾਰ ਵੇਲੇ ਲੱਗਿਆ ਹੈ। ਇਸ ਟੋਲ ਪਲਾਜ਼ਾ ਨੂੰ 17 ਸਾਲ ਵਾਸਤੇ ਦਿੱਤਾ ਜਾ ਚੁੱਕਾ ਹੈ, ਇਸ ਲਈ ਕੈਂਸਲ ਨਹੀਂ ਕੀਤਾ ਜਾ ਸਕਦਾ। ਦੂਸਰਾ, ਅਸੀਂ ਸੜਕ ਨੂੰ 10 ਮੀਟਰ ਚੌੜਾ ਕਰ ਦਿੱਤਾ ਹੈ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਸ਼੍ਰੀ ਹਰਮਿੰਦਰ ਸਿੰਘ ਜੱਸੀ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇੱਕ ਸੈਕਿੰਡ, ਮੇਰਾ ਜਵਾਬ ਨਹੀਂ ਆਇਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਕੰਪਲੀਟ ਕਰ ਦੇਣਗੇ?

**ਮਾਨਯੋਗ ਸਪੀਕਰ** : ਉਨ੍ਹਾਂ ਨੇ ਦੱਸਿਆ ਤਾਂ ਹੈ ਕਿ ਉਪਰੋਂ ਹਾਂ ਨਹੀਂ ਆਈ।

**ਰਾਣਾ ਗੁਰਮੀਤ ਸਿੰਘ ਸੋਢੀ** : ਇੱਕ ਹੋਰ ਸਪਲੀਮੈਂਟਰੀ, ਸਪੀਕਰ ਸਾਹਿਬ, ਕੀ ਸਟੇਟ ਗੌਰਮਿੰਟ ਇਸ ਨੂੰ ਟੇਕ ਓਵਰ ਕਰ ਲਵੇਗੀ? ਇਹ ਜਿਹੜਾ 32 ਕਿਲੋਮੀਟਰ ਦਾ ਏਰੀਆ ਹੈ, ਕੀ ਇਸ ਨੂੰ ਚਹੁੰ-ਮਾਰਗੀ ਕਰ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਇਹ ਨੈਸ਼ਨਲ ਹਾਈਵੇਅ ਹੈ ਅਤੇ ਇਸ ਤੇ ਸਟੇਟ ਗੌਰਮਿੰਟ ਕੋਈ ਖਰਚਾ ਨਹੀਂ ਕਰ ਸਕਦੀ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਬਠਿੰਡਾ ਵਿਖੇ ਸੀਵਰੇਜ ਅਤੇ ਜਲ ਸਪਲਾਈ ਦੀ ਸਹੂਲਤ

*1518. **ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਬਠਿੰਡਾ ਸ਼ਹਿਰ ਵਿਖੇ ਸੀਵਰੇਜ਼ ਅਤੇ ਵਾਟਰ ਸਪਲਾਈ ਦੀ ਸਹੂਲਤ ਤੋਂ ਸੱਖਣੇ ਵਾਰਡਾਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਭਾਗ (ੳ) ਵਿਚ ਵਰਣਿਤ ਸੀਵਰੇਜ ਤੇ ਵਾਟਰ ਸਪਲਾਈ ਸਹੂਲਤਾਂ ਤੋਂ ਵਾਂਝੇ ਇਲਾਕਿਆਂ ਨੂੰ ਇਹ ਸਹੂਲਤਾਂ ਦੇਣ ਲਈ ਨਗਰ ਨਿਗਮ ਬਠਿੰਡਾ ਨੂੰ ਵਿੱਤੀ ਸਾਲ 2008-09 ਤੋਂ 2009-10 ਦੌਰਾਨ ਕੋਈ ਗ੍ਰਾਂਟ ਕੇਂਦਰ ਜਾਂ ਪੰਜਾਬ ਸਰਕਾਰ ਵਲੋਂ ਪ੍ਰਾਪਤ ਹੋਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ,

(ੲ) ਸੀਵਰੇਜ ਤੇ ਵਾਟਰ ਸਪਲਾਈ ਸੁਵਿਧਾ ਤੋਂ ਸੱਖਣੇ ਵਾਰਡਾਂ ਨੂੰ ਇਹ ਸਹੂਲਤਾਂ ਕਦੋਂ ਤੱਕ ਦਿੱਤੇ ਜਾਣ ਦੀ ਤਜਵੀਜ਼ ਹੈ?

**ਸ਼੍ਰੀ ਮਨੋਰੰਜਨ ਕਾਲੀਆ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਜਿਹੜਾ ਸਵਾਲ ਕੀਤਾ ਹੈ, ਮੈਨੂੰ ਇਸ ਸਵਾਲ ਤੇ ਬਹੁਤ ਹੈਰਾਨੀ ਹੋਈ। ਪਿਛਲੀ ਸਰਕਾਰ ਵੇਲੇ ਫਾਈਨਾਂਸ ਮਨਿਸਟਰ ਇਥੋਂ ਦੇ ਸਨ। ਮੈਂ ਸੋਚਿਆ ਕਿ ਵਾਟਰ ਸਪਲਾਈ ਅਤੇ ਸੀਵਰੇਜ਼ ਤਾਂ 100% ਪੈ ਚੁੱਕਾ ਹੋਣਾ ਹੈ, ਫਿਰ ਇਨ੍ਹਾਂ ਨੇ ਇਹ ਸਵਾਲ ਕਿਉਂ ਕੀਤਾ? ਪਰ ਹੁਣ ਮੈਂ ਜੋ ਦੇਖਿਆ ਹੈ ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ -

(ੳ) ਬਠਿੰਡਾ ਨਗਰ ਨਿਗਮ ਅਧੀਨ ਪੈਂਦੇ ਇਲਾਕੇ ਵਿਚ ਕੁੱਲ 50 ਵਾਰਡ ਹਨ, ਜਿਨ੍ਹਾਂ ਵਿਚ ਸੀਵਰੇਜ ਅਤੇ ਵਾਟਰ ਸਪਲਾਈ ਦੀਆਂ ਸਹੂਲਤਾਂ ਹੇਠ ਲਿਖੇ ਅਨੁਸਾਰ ਹਨ :-

| | ਵਾਟਰ ਸਪਲਾਈ | ਸੀਵਰੇਜ |
|---|---|---|
| 100% ਸਹੂਲਤ ਵਾਲੇ ਵਾਰਡ | 31 | 26 |
| 70% ਤੋਂ ਵੱਧ ਸਹੂਲਤ ਵਾਲੇ ਵਾਰਡ | 15 | 5 |
| 50%-70% ਸਹੂਲਤ ਵਾਲੇ ਵਾਰਡ | 4 | 5 |

[ ਸਥਾਨਕ ਸਰਕਾਰ ਮੰਤਰੀ ]

| | | |
|---|---|---|
| 20%-50% ਸਹੂਲਤ ਵਾਲੇ ਵਾਰਡ | ਕੋਈ ਨਹੀਂ | 12 |
| ਜਿੱਥੇ ਬਿਲਕੁਲ ਸਹੂਲਤ ਨਹੀਂ ਹੈ। | ਕੋਈ ਨਹੀਂ | 2 |
| ਕੁੱਲ ਵਾਰਡ | 50 | 50 |

(ਅ) ਉਪਰੋਕਤ ਪੈਰੇ ਵਿਚ ਵਰਣਿਤ ਵਾਟਰ ਸਪਲਾਈ ਤੋਂ ਵਾਂਝੇ ਵਾਰਡਾਂ ਨੂੰ ਵਾਟਰ ਸਪਲਾਈ ਦੇਣ ਲਈ ਭਾਰਤ ਸਰਕਾਰ ਨੇ 29.40 ਕਰੋੜ ਦਾ ਇਕ ਪ੍ਰੋਜੈਕਟ ਯੂ.ਆਈ.ਡੀ.ਐਸ.ਐਮ.ਟੀ. ਸਕੀਮ ਤਹਿਤ ਪ੍ਰਵਾਨ ਕੀਤਾ ਹੈ। ਇਸ ਅਧੀਨ ਕੇਂਦਰ ਸਰਕਾਰ ਪਾਸੋਂ 3.00 ਕਰੋੜ ਰੁਪਏ (ਫਰਵਰੀ, 2009) ਅਤੇ ਪੰਜਾਬ ਸਰਕਾਰ ਪਾਸੋਂ 1.32 ਕਰੋੜ ਰੁਪਏ (ਨਵੰਬਰ, 2008) ਪ੍ਰਾਪਤ ਹੋਏ ਹਨ। ਸਾਲ 2009-10 ਦੌਰਾਨ ਕੇਂਦਰ ਸਰਕਾਰ ਪਾਸੋਂ 7.57 ਕਰੋੜ ਰੁਪਏ (ਅਪ੍ਰੈਲ, 2009) ਪ੍ਰਾਪਤ ਹੋਏ ਹਨ। ਇਹ ਕੰਮ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਵੱਲੋਂ ਕੀਤਾ ਜਾ ਰਿਹਾ ਹੈ। ਪ੍ਰਾਪਤ ਫੰਡਾਂ ਵਿਰੁੱਧ ਹੁਣ ਤੱਕ 14.04 ਕਰੋੜ ਰੁਪਏ ਖਰਚ ਹੋ ਚੁੱਕੇ ਹਨ ਅਤੇ ਅੱਗੋਂ ਕੰਮ ਪ੍ਰਗਤੀ ਅਧੀਨ ਹੈ। ਨਗਰ ਨਿਗਮ, ਬਠਿੰਡਾ ਵੱਲੋਂ ਆਪਣਾ ਬਣਦਾ ਹਿੱਸਾ ਮਾਰਚ, 2010 ਦੌਰਾਨ ਦਿੱਤਾ ਜਾ ਰਿਹਾ ਹੈ।

(ੲ) ਉਪਰੋਕਤ ਵਾਟਰ ਸਪਲਾਈ ਪ੍ਰੋਜੈਕਟ ਵਿਰੁੱਧ ਸੱਖਣੇ ਵਾਰਡਾਂ ਨੂੰ ਵਾਟਰ ਸਪਲਾਈ ਦੀ ਸਹੂਲਤ ਕੇਂਦਰ ਸਰਕਾਰ ਅਤੇ ਪੰਜਾਬ ਸਰਕਾਰ ਪਾਸੋਂ ਬਾਕੀ ਰਹਿੰਦੀ ਰਾਸ਼ੀ ਪ੍ਰਾਪਤ ਹੋਣ ਦੇ 1-1/2 ਸਾਲ ਦੇ ਅੰਦਰ-ਅੰਦਰ ਮੁਹੱਈਆ ਕਰਵਾ ਦਿੱਤੀ ਜਾਵੇਗੀ। ਬਠਿੰਡਾ ਸ਼ਹਿਰ ਵਿਚ ਸੀਵਰੇਜ ਦੀ 100% ਸਹੂਲਤ ਦੇਣ ਲਈ 78.15 ਕਰੋੜ ਰੁਪਏ ਦੀ ਯੋਜਨਾ ਤਿਆਰ ਕੀਤੀ ਗਈ ਹੈ, ਜਿਸ ਵਿਰੁੱਧ ਫੰਡ ਪ੍ਰਾਪਤ ਹੋਣ ਦੇ ਤਿੰਨ ਸਾਲ ਦੇ ਅੰਦਰ-ਅੰਦਰ ਇਸ ਯੋਜਨਾ ਨੂੰ ਪੂਰਾ ਕਰ ਦਿੱਤਾ ਜਾਵੇਗਾ ਜੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਇਹ ਤਾਂ ਮੈਂ ਪੜ੍ਹ ਲਿਆ ਹੈ। ਕੀ ਮੈਂ ਸਪਲੀਮੈਂਟਰੀ ਕਰ ਲਵਾਂ ਜੀ ਕਿਉਂਕਿ ਪ੍ਰਸ਼ਨ ਕਾਲ ਖਤਮ ਹੋਣ ਵਿਚ ਇੱਕ ਸਕਿੰਟ ਦਾ ਸਮਾਂ ਹੀ ਰਹਿੰਦਾ ਹੈ। ਇਨ੍ਹਾਂ ਨੇ ਕਿਹਾ ਹੈ ਕਿ 24 ਵਾਰਡਾਂ ਵਿਚ ਤਾਂ ਅਸੀਂ ਪੀਣ ਵਾਲਾ ਪਾਣੀ ਨਹੀਂ ਦੇ ਸਕਦੇ ਅਤੇ 19 ਵਾਰਡਾਂ ਵਿਚ ਸੀਵਰੇਜ ਦੀ ਸਹੂਲਤ ਨਹੀਂ ਦੇ ਸਕਦੇ। ਇੱਕ ਸਕੀਮ ਸੈਂਟਰਲ ਗੌਰਮਿੰਟ ਵਲੋਂ ਆਈ ਸੀ। ਉਸ ਦੇ ਤਹਿਤ ਪੰਜਾਬ ਸਰਕਾਰ ਨੂੰ 109 ਕਰੋੜ ਰੁਪਿਆ ਭੇਜਿਆ ਗਿਆ ਸੀ ਜਿਸ ਵਿਚੋਂ ਇਹ 40 ਕਰੋੜ ਰੁਪਿਆ ਰੀਲੀਜ਼ ਕਰਵਾ ਚੁੱਕੇ ਹਨ। ਇਸ 40 ਕਰੋੜ ਰੁਪਏ ਵਿਚੋਂ ਉਥੇ ਇਨ੍ਹਾਂ ਨੇ 14 ਕਰੋੜ ਰੁਪਿਆ ਵੀ ਨਹੀਂ ਲਾਇਆ। ਉਥੇ ਜਦੋਂ ਅਸੀਂ ਜਾ ਕੇ ਉਨ੍ਹਾਂ ਨਾਲ ਗੱਲ ਕਰਦੇ ਹਾਂ ਤਾਂ ਉਹ ਕਹਿ ਦਿੰਦੇ ਹਨ ਕਿ ਵਰਤੋਂ ਸਰਟੀਫਿਕੇਟ ਭੇਜ ਦੇਣ, ਅਸੀਂ ਪੈਸੇ ਹੋਰ ਭੇਜ ਦੇਵਾਂਗੇ। ਇਹ ਪੈਸਾ ਸੈਂਟਰਲ ਗੌਰਮਿੰਟ ਦਾ ਹੈ ਜੀ ਜਿਹੜਾ ਇਨ੍ਹਾਂ ਨੇ ਕਿਸੇ ਹੋਰ ਹੈੱਡ ਵਿਚ

ਲਗਾ ਲਿਆ ਹੈ।

**ਮਾਨਯੋਗ ਸਪੀਕਰ** : ਸਮਾਂ ਖ਼ਤਮ ਹੈ ਜੀ।

ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਇੰਦਰਾ ਅਵਾਸ ਯੋਜਨਾ ਅਧੀਨ ਖਰਚੇ ਗਏ ਫੰਡ

*1561. **ਸ਼੍ਰੀ ਬ੍ਰਹਮ ਮਹਿੰਦਰਾ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2007-08, 2008-09 ਅਤੇ 2009-10 ਦੇ ਸਮੇਂ ਦੌਰਾਨ ਇੰਦਰਾ ਅਵਾਸ ਯੋਜਨਾ ਅਧੀਨ ਕੇਂਦਰ ਸਰਕਾਰ ਦੁਆਰਾ ਕੁੱਲ ਕਿੰਨੇ ਫੰਡ ਜਾਰੀ ਕੀਤੇ ਗਏ ਅਤੇ ਇਨ੍ਹਾਂ ਸਾਲਾਂ ਦੇ ਦੌਰਾਨ ਇਸ ਸਕੀਮ ਅਧੀਨ ਰਾਜ ਸਰਕਾਰ ਦੁਆਰਾ ਰਾਜ ਦਾ ਕਿੰਨਾ ਹਿੱਸਾ ਜਾਰੀ ਕੀਤਾ ਗਿਆ;

(ਅ) ਸਾਲ 2007-08, 2008-09 ਅਤੇ 2009-10 ਦੇ ਦੌਰਾਨ ਇਸ ਸਕੀਮ ਅਧੀਨ ਰਾਜ ਸਰਕਾਰ ਦੁਆਰਾ ਕੁੱਲ ਕਿੰਨੀ ਰਾਸ਼ੀ ਖਰਚ ਕੀਤੀ ਗਈ ਅਤੇ ਇਨ੍ਹਾਂ ਸਾਲਾਂ ਦੇ ਦੌਰਾਨ ਇਸਦੇ ਲਾਭਪਾਤਰੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ;

(ੲ) ਇਸ ਸਕੀਮ ਦੇ ਲਾਭਪਾਤਰੀਆਂ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਜਾਂਦੀ ਹੈ ਅਤੇ ਹਰ ਇੱਕ ਕੇਸ ਵਿਚ ਪੱਕੇ ਘਰਾਂ ਦੀ ਉਸਾਰੀ ਲਈ ਕਿੰਨੀ-ਕਿੰਨੀ ਰਾਸ਼ੀ ਖਰਚ ਕੀਤੀ ਜਾ ਰਹੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਇੰਦਰਾ ਅਵਾਸ ਯੋਜਨਾ ਅਧੀਨ ਸਾਲ 2007-08, 2008-09 ਅਤੇ 2009-10 ਦੌਰਾਨ (15 ਮਾਰਚ, 2010 ਤੱਕ) ਕੇਂਦਰ ਸਰਕਾਰ ਵਲੋਂ ਕ੍ਰਮਵਾਰ 3203.51 ਲੱਖ, 5412.24 ਲੱਖ ਅਤੇ 3589.30 ਲੱਖ ਰੁਪਏ ਪ੍ਰਾਪਤ ਹੋਏ ਹਨ ਅਤੇ ਰਾਜ ਸਰਕਾਰ ਵੱਲੋਂ ਕ੍ਰਮਵਾਰ 1086.33 ਲੱਖ, 1001.41 ਲੱਖ ਅਤੇ 1187.24 ਲੱਖ ਰੁਪਏ ਜਾਰੀ ਕੀਤੇ ਗਏ।

(ਅ) ਇਸ ਸਕੀਮ ਅਧੀਨ ਰਾਜ ਸਰਕਾਰ ਵੱਲੋਂ ਸਾਲ 2007-08, 2008-09 ਅਤੇ 2009-10 ਦੌਰਾਨ (15 ਮਾਰਚ, 2010 ਤੱਕ) ਕ੍ਰਮਵਾਰ 3981.17 ਲੱਖ,

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

4639.44 ਲੱਖ ਅਤੇ 5609.82 ਲੱਖ ਰੁਪਏ ਦੀ ਰਾਸ਼ੀ ਖ਼ਰਚ ਕੀਤੀ ਗਈ। ਸਾਲਵਾਰ ਅਤੇ ਜ਼ਿਲ੍ਹੇਵਾਰ ਖ਼ਰਚੇ ਅਤੇ ਲਾਭਪਾਤਰੀਆਂ ਦੀ ਗਿਣਤੀ ਅਨੁਲੱਗ 'ੳ', 'ਅ' ਅਤੇ 'ੲ' ਤੇ ਰੱਖੀ ਜਾਂਦੀ ਹੈ।

(ੲ) ਇਸ ਸਕੀਮ ਅਧੀਨ ਲਾਭਪਾਤਰੀਆਂ ਦੀ ਚੋਣ ਗ੍ਰਾਮ ਸਭਾ ਦੁਆਰਾ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਵਿਅਕਤੀਆਂ ਦੀ ਲਿਸਟ ਵਿਚੋਂ ਕੀਤੀ ਜਾਂਦੀ ਹੈ। ਨਵੇਂ ਮਕਾਨ ਦੀ ਉਸਾਰੀ ਲਈ ਮੈਦਾਨੀ ਏਰੀਏ ਲਈ 35,000/- ਰੁਪਏ ਅਤੇ ਪਹਾੜੀ/ ਕਠਿਨ ਏਰੀਏ ਲਈ 38,500/- ਰੁਪਏ ਅਤੇ ਪੁਰਾਣੇ ਘਰ ਦੀ ਮੁਰੰਮਤ ਵਾਸਤੇ ਮੈਦਾਨੀ ਏਰੀਏ ਲਈ 15,000/- ਰੁਪਏ ਅਤੇ ਪਹਾੜੀ ਕਠਿਨ ਏਰੀਏ ਲਈ 17,500/- ਰੁਪਏ ਦੀ ਰਾਸ਼ੀ ਖਰਚ ਕੀਤੀ ਜਾ ਰਹੀ ਹੈ।

---

## ਅਨੁੱਲਗ 'ੳ'

### ਇੰਦਰਾ ਅਵਾਸ ਯੋਜਨਾ ਤਹਿਤ ਸਾਲ 2007-08 ਦੌਰਾਨ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਵਲੋਂ ਜਾਰੀ ਕੀਤੇ ਫੰਡ, ਖ਼ਰਚਾ ਅਤੇ ਲਾਭਪਾਤਰਾਂ ਦੀ ਜ਼ਿਲ੍ਹੇਵਾਰ ਗਿਣਤੀ

(ਰੁਪਏ ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਕੇਂਦਰ ਸਰਕਾਰ ਵੱਲੋਂ ਜਾਰੀ ਕੀਤੇ ਫੰਡ | ਰਾਜ ਸਰਕਾਰ ਵੱਲੋਂ ਜਾਰੀ ਕੀਤੇ ਫੰਡ | ਖ਼ਰਚਾ | ਲਾਭਪਾਤਰਾਂ ਦੀ ਗਿਣਤੀ |
|---|---|---|---|---|---|
| 1. | ਅੰਮ੍ਰਿਤਸਰ | 218.83 | 100.84 | 321.50 | 1462 |
| 2. | *ਬਰਨਾਲਾ | 00 | 00 | 00 | 00 |
| 3. | ਬਠਿੰਡਾ | 203.51 | 78.81 | 273.25 | 1294 |
| 4. | ਫਰੀਦਕੋਟ | 82.68 | 18.30 | 101.16 | 247 |
| 5. | ਫਤਿਹਗੜ੍ਹ ਸਾਹਿਬ | 50.99 | 18.78 | 66.20 | 308 |
| 6. | ਫਿਰੋਜ਼ਪੁਰ | 284.51 | 49.97 | 334.00 | 1603 |
| 7. | ਗੁਰਦਾਸਪੁਰ | 282.20 | 149.76 | 385.75 | 1851 |
| 8. | ਹੁਸ਼ਿਆਰਪੁਰ | 102.64 | 27.27 | 130.28 | 1251 |
| 9. | ਜਲੰਧਰ | 263.49 | 90.36 | 356.87 | 2060 |
| 10. | ਕਪੂਰਥਲਾ | 107.67 | 48.85 | 84.85 | 407 |
| 11. | ਲੁਧਿਆਣਾ | 438.23 | 134.18 | 556.38 | 2658 |
| 12. | ਮਾਨਸਾ | 89.86 | 37.40 | 115.00 | 562 |

| | | | | | |
|---|---|---|---|---|---|
| 13. | ਮੋਗਾ | 157.00 | 45.50 | 198.56 | 968 |
| 14. | ਮੁਕਤਸਰ | 87.32 | 59.47 | 147.75 | 710 |
| 15. | ਨਵਾਂ ਸ਼ਹਿਰ | 101.96 | 43.15 | 145.12 | 880 |
| 16. | ਪਟਿਆਲਾ | 164.13 | 27.35 | 180.25 | 443 |
| 17. | ਰੋਪੜ | 128.46 | 36.83 | 167.00 | 700 |
| 18. | ਸੰਗਰੂਰ | 221.20 | 53.51 | 276.87 | 1327 |
| 19. | *ਐਸ.ਏ.ਐਸ. ਨਗਰ | 00 | 00 | 00 | 00 |
| 20. | ਤਰਨ ਤਾਰਨ | 218.83 | 66.00 | 140.38 | 669 |
| | ਕੁੱਲ ਜੋੜ | 3203.51 | 1086.33 | 3981.17 | 19400 |

*ਨਵੇਂ ਜਿਲ੍ਹੇ ਹੋਂਦ ਵਿਚ ਆਉਣ ਕਾਰਨ

---

## ਅਨੁੱਲਗ 'ਅ'

## ਇੰਦਰਾ ਅਵਾਸ ਯੋਜਨਾ (ਆਈ.ਏ.ਵਾਈ.) ਤਹਿਤ ਸਾਲ 2008-09 ਦੌਰਾਨ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਵਲੋਂ ਜਾਰੀ ਕੀਤੇ ਫੰਡ, ਖ਼ਰਚਾ ਅਤੇ ਲਾਭਪਾਤਰਾਂ ਦੀ ਜ਼ਿਲ੍ਹੇਵਾਰ ਗਿਣਤੀ

(ਰੁਪਏ ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਕੇਂਦਰ ਸਰਕਾਰ ਵੱਲੋਂ ਜਾਰੀ ਕੀਤੇ ਫੰਡ | ਰਾਜ ਸਰਕਾਰ ਵੱਲੋਂ ਜਾਰੀ ਕੀਤੇ ਫੰਡ | ਖ਼ਰਚਾ | ਲਾਭਪਾਤਰਾਂ ਦੀ ਗਿਣਤੀ |
|---|---|---|---|---|---|
| 1. | ਅੰਮ੍ਰਿਤਸਰ | 339.33 | 36.08 | 289.83 | 1174 |
| 2. | ਬਰਨਾਲਾ | 148.00 | 17.24 | 165.27 | 533 |
| 3. | ਬਠਿੰਡਾ | 397.47 | 34.91 | 446.35 | 816 |
| 4. | ਫਰੀਦਕੋਟ | 98.83 | 46.72 | 144.85 | 790 |
| 5. | ਫਤਿਹਗੜ੍ਹ ਸਾਹਿਬ | 127.11 | 21.54 | 138.85 | 504 |
| 6. | ਫਿਰੋਜ਼ਪੁਰ | 377.18 | 113.50 | 319.65 | 1156 |
| 7. | ਗੁਰਦਾਸਪੁਰ | 599.62 | 72.32 | 428.80 | 1446 |
| 8. | ਹੁਸ਼ਿਆਰਪੁਰ | 525.58 | 86.89 | 282.50 | 930 |
| 9. | ਜਲੰਧਰ | 120.10 | 31.39 | 151.88 | 812 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| | | | | | |
|---|---|---|---|---|---|
| 10. | ਕਪੂਰਥਲਾ | 140.53 | 25.16 | 126.65 | 203 |
| 11. | ਲੁਧਿਆਣਾ | 329.53 | 101.92 | 268.00 | 1049 |
| 12. | ਮਾਨਸਾ | 309.61 | 39.57 | 355.40 | 1286 |
| 13. | ਮੋਗਾ | 402.70 | 51.61 | 152.85 | 585 |
| 14. | ਮੁਕਤਸਰ | 331.81 | 69.86 | 367.40 | 1356 |
| 15. | ਨਵਾਂ ਸ਼ਹਿਰ | 53.48 | 18.46 | 71.90 | 408 |
| 16. | ਪਟਿਆਲਾ | 150.70 | 48.87 | 9216 | 681 |
| 17. | ਰੋਪੜ | 148.24 | 20.82 | 52.00 | 304 |
| 18. | ਸੰਗਰੂਰ | 160.72 | 25.78 | 187.30 | 678 |
| 19. | ਐਸ.ਏ.ਐਸ. ਨਗਰ | 154.67 | 21.01 | 84.15 | 305 |
| 20. | ਤਰਨ ਤਾਰਨ | 497.03 | 117.76 | 513.65 | 1807 |
| | ਕੁੱਲ ਜੋੜ | 5412.24 | 1001.41 | 4639.44 | 16823 |

## ਅਨੁੱਲਗ 'ੲ'

### ਇੰਦਰਾ ਅਵਾਸ ਯੋਜਨਾ (ਆਈ.ਏ.ਵਾਈ.) ਤਹਿਤ ਸਾਲ 2009-10 ਦੌਰਾਨ (15.3.2010 ਤੱਕ) ਕੇਂਦਰ ਸਰਕਾਰ ਅਤੇ ਰਾਜ ਸਰਕਾਰ ਵਲੋਂ ਜਾਰੀ ਕੀਤੇ ਫੰਡ, ਖ਼ਰਚਾ ਅਤੇ ਲਾਭਪਾਤਰਾਂ ਦੀ ਜ਼ਿਲ੍ਹੇਵਾਰ ਗਿਣਤੀ

(ਰੁਪਏ ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਕੇਂਦਰ ਸਰਕਾਰ ਵੱਲੋਂ ਜਾਰੀ ਕੀਤੇ ਫੰਡ | ਰਾਜ ਸਰਕਾਰ ਵੱਲੋਂ ਜਾਰੀ ਕੀਤੇ ਫੰਡ | ਖ਼ਰਚਾ | ਲਾਭਪਾਤਰਾਂ ਦੀ ਗਿਣਤੀ |
|---|---|---|---|---|---|
| 1. | ਅੰਮ੍ਰਿਤਸਰ | 267.62 | 99.40 | 363.60 | 1314 |
| 2. | ਬਰਨਾਲਾ | 79.67 | 37.10 | 100.30 | 541 |
| 3. | ਬਠਿੰਡਾ | 164.50 | 91.44 | 229.05 | 1455 |
| 4. | ਫਰੀਦਕੋਟ | 87.15 | 23.23 | 87.85 | 319 |
| 5. | ਫਤਿਹਗੜ੍ਹ ਸਾਹਿਬ | 60.73 | 26.49 | 88.52 | 336 |
| 6. | ਫਿਰੋਜ਼ਪੁਰ | 164.36 | 63.40 | 374.80 | 1240 |
| 7. | ਗੁਰਦਾਸਪੁਰ | 557.79 | 189.39 | 983.64 | 3716 |

| | | | | | |
|---|---|---|---|---|---|
| 8. | ਹੁਸ਼ਿਆਰਪੁਰ | 281.00 | 52.28 | 722.16 | 1956 |
| 9. | *ਜਲੰਧਰ | 00 | 00 | 37.05 | 0 |
| 10. | ਕਪੂਰਥਲਾ | 113.58 | 00 | 169.87 | 638 |
| 11. | ਲੁਧਿਆਣਾ | 498.08 | 163.83 | 208.00 | 656 |
| 12. | ਮਾਨਸਾ | 34.27 | 11.82 | 36.00 | 358 |
| 13. | ਮੋਗਾ | 152.50 | 90.93 | 549.92 | 2297 |
| 14. | ਮੁਕਤਸਰ | 302.28 | 112.28 | 271.60 | 449 |
| 15. | ਨਵਾਂ ਸ਼ਹਿਰ | 80.48 | 21.97 | 88.15 | 250 |
| 16. | ਪਟਿਆਲਾ | 140.71 | 47.26 | 234.98 | 793 |
| 17. | ਰੋਪੜ | 00 | 00 | 78.75 | 245 |
| 18. | ਸੰਗਰੂਰ | 119.15 | 45.39 | 132.85 | 479 |
| 19. | ਐਸ.ਏ.ਐਸ. ਨਗਰ | 97.20 | 7.50 | 284.00 | 412 |
| 20. | ਤਰਨ ਤਾਰਨ | 388.23 | 103.53 | 569.03 | 2059 |
| | ਕੁੱਲ ਜੋੜ | 3589.30 | 1187.24 | 5609.82 | 19513 |

*ਜਲੰਧਰ ਜ਼ਿਲ੍ਹੇ ਵਿਚ 135 ਮਕਾਨ ਉਸਾਰੀ ਅਧੀਨ ਹਨ।

## ਨਗਰ ਨਿਗਮ ਬਠਿੰਡਾ ਦੇ ਵਿਕਾਸ ਪ੍ਰਾਜੈਕਟ ਸਬੰਧੀ ਸ਼ਿਕਾਇਤ

***1569. ਸਰਦਾਰ ਮੱਖਣ ਸਿੰਘ** : ਕੀ ਚੌਕਸੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚੌਕਸੀ ਵਿਭਾਗ ਪਾਸ ਨਗਰ ਨਿਗਮ, ਬਠਿੰਡਾ ਦੇ 40 ਕਰੋੜ ਰੁਪਏ ਦੇ ਵਿਕਾਸ ਪ੍ਰਾਜੈਕਟ ਦੇ ਕੰਮ ਕਰਨ ਦੇ ਦੌਰਾਨ ਘਟੀਆ ਪੱਧਰ ਦਾ ਕੰਮ ਹੋਣ ਦੀ ਕੋਈ ਸ਼ਿਕਾਇਤ ਪ੍ਰਾਪਤ ਹੋਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਅਤੇ ਇਸ ਸਬੰਧ ਵਿਚ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਡਾਕਟਰ ਉਪਿੰਦਰਜੀਤ ਕੌਰ** : ਹਾਂ, ਸ਼੍ਰੀਮਾਨ ਜੀ। ਐਸ.ਪੀ. ਵਿਜੀਲੈਂਸ ਬਿਊਰੋ, ਬਠਿੰਡਾ ਦੇ ਦਫ਼ਤਰ ਰਾਹੀਂ ਮਿਤੀ 8.9.2009 ਨੂੰ ਵਿਜੀਲੈਂਸ ਬਿਊਰੋ ਦੇ ਮੁੱਖ ਦਫ਼ਤਰ ਵਿਚ ਇੱਕ ਸ਼ਿਕਾਇਤ ਪ੍ਰਾਪਤ ਹੋਈ ਜਿਸ ਵਿਚ ਦੋਸ਼ ਲਾਇਆ ਗਿਆ ਸੀ ਕਿ ਨਗਰ ਨਿਗਮ ਵੱਲੋਂ ਅਜਿਹੀਆਂ ਸ਼ਰਤਾਂ/ਹਾਲਾਤ ਬਣਾ ਦਿੱਤੇ ਗਏ ਕਿ ਕੇਵਲ ਇੱਕ ਹੀ ਪਾਰਟੀ ਇਹ ਸ਼ਰਤਾਂ ਪੂਰੀਆਂ ਕਰਦੀ ਸੀ। ਇਸ ਦੇ ਫਲਸਰੂਪ ਵੱਖ-ਵੱਖ ਸੜਕਾਂ ਅਤੇ ਫੁੱਟਪਾਥ ਵਗੈਰਾ ਬਣਾਉਣ ਲਈ 40.00 ਕਰੋੜ ਰੁਪਏ ਦਾ ਕੰਮ ਇੱਕ ਹੀ ਪਾਰਟੀ ਨੂੰ ਦਿੱਤਾ ਗਿਆ ਹੈ। ਦੂਜਾ ਦੋਸ਼ ਇਹ ਲਾਇਆ ਗਿਆ ਹੈ ਕਿ ਠੇਕੇਦਾਰ ਨੇ ਘਟੀਆ

[ ਚੌਕਸੀ ਮੰਤਰੀ ]

ਕੁਆਲਿਟੀ ਦਾ ਅਤੇ ਲੋੜ ਨਾਲੋਂ ਘੱਟ ਮਟੀਰੀਅਲ ਵਰਤਿਆ ਹੈ।

ਇਸ ਸ਼ਿਕਾਇਤ ਸਬੰਧੀ ਐਸ.ਪੀ. ਵਿਜੀਲੈਂਸ ਬਿਊਰੋ, ਬਠਿੰਡਾ ਰਾਹੀਂ ਸੋਰਸ ਰਿਪੋਰਟ ਤਿਆਰ ਕਰਵਾਈ ਗਈ। ਵਿਜੀਲੈਂਸ ਬਿਊਰੋ, ਮੁੱਖ ਦਫ਼ਤਰ ਦੀ ਸ਼ਿਕਾਇਤਾਂ ਦਾ ਨਿਪਟਾਰਾ ਕਰਨ ਲਈ ਬਣਾਈ ਗਈ ਕਮੇਟੀ ਵੱਲੋਂ ਇਸ ਸੋਰਸ ਰਿਪੋਰਟ ਸਬੰਧੀ ਫੈਸਲਾ ਲੈਣ ਉਪਰੰਤ ਇਸ ਕੇਸ ਬਾਰੇ ਐਫ.ਸੀ. ਨੰਬਰ 140/09, ਬਠਿੰਡਾ ਦਰਜ ਕੀਤੀ ਗਈ। ਪੱਤਰ ਨੰਬਰ 48693/ਵਬ/ਐਸ-11, ਮਿਤੀ 22.12.09 ਰਾਹੀਂ ਇਹ ਕੇਸ ਪੜਤਾਲ ਲਈ ਡੀ.ਆਈ.ਜੀ. ਵਿਜੀਲੈਂਸ ਬਿਊਰੋ, ਪਟਿਆਲਾ ਜ਼ੋਨ ਐਟ ਚੰਡੀਗੜ੍ਹ ਨੂੰ ਭੇਜਿਆ ਗਿਆ। ਉਨ੍ਹਾਂ ਨੇ ਆਪਣੇ ਦਫ਼ਤਰ ਦੇ ਪੱਤਰ ਨੰਬਰ 12/ਰੀਡਰ/ਡੀਆਈਜੀ/ਵਬ/ਪਟਿਆਲਾ, ਮਿਤੀ 01-01-10 ਰਾਹੀਂ ਇਹ ਪੜਤਾਲ ਐਸ.ਪੀ. ਵਿਜੀਲੈਂਸ ਬਿਊਰੋ, ਬਠਿੰਡਾ ਨੂੰ ਸੌਂਪ ਦਿੱਤੀ। ਐਸ.ਪੀ. ਵਿਜੀਲੈਂਸ ਬਿਊਰੋ, ਬਠਿੰਡਾ ਵੱਲੋਂ ਇਸ ਦੀ ਪੜਤਾਲ ਕੀਤੀ ਜਾ ਰਹੀ ਹੈ ਅਤੇ ਰਿਪੋਰਟ ਅਜੇ ਪ੍ਰਾਪਤ ਨਹੀਂ ਹੋਈ।

---

## ਜੰਡਿਆਲਾ ਗੁਰੂ ਵਿਖੇ ਪੀਣ ਵਾਲੇ ਪਾਣੀ ਦੀ ਸਪਲਾਈ

*1501. **ਡਾਕਟਰ ਦਲਬੀਰ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜੰਡਿਆਲਾ ਗੁਰੂ ਸ਼ਹਿਰ, ਜ਼ਿਲ੍ਹਾ ਅੰਮ੍ਰਿਤਸਰ ਵਿਚ ਪੀਣ ਵਾਲੇ ਪਾਣੀ ਦੇ ਕੀ-ਕੀ ਵਸੀਲੇ ਹਨ ਅਤੇ ਇਸ ਵੇਲੇ ਉਕਤ ਸ਼ਹਿਰ ਵਿਚ ਪਾਣੀ ਸਪਲਾਈ ਕਰਨ ਲਈ ਕਿੰਨੀਆਂ ਪਾਣੀ ਦੀਆਂ ਟੈਂਕੀਆਂ ਬਣਾਈਆਂ ਗਈਆਂ ਹਨ;

(ਅ) ਮੌਜੂਦਾ ਪਾਣੀ ਦੀਆਂ ਟੈਂਕੀਆਂ ਕਦੋਂ ਬਣਾਈਆਂ ਗਈਆਂ ਸਨ ਤੇ ਉਨ੍ਹਾਂ ਵਿਚੋਂ ਕਿੰਨੀਆਂ ਦੀ ਮਿਆਦ ਪੂਰੀ ਹੋ ਚੁੱਕੀ ਹੈ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਜੰਡਿਆਲਾ ਗੁਰੂ ਸ਼ਹਿਰ ਵਿਚ ਇਸ ਸਮੇਂ 6 ਟਿਊਬਵੈੱਲ ਲੱਗੇ ਹੋਏ ਹਨ, ਦੋ ਲੱਖ ਗੈਲਨ ਸਮਰੱਥਾ ਵਾਲੀ ਇੱਕ ਓਵਰਹੈੱਡ ਸਰਵਿਸ ਰੈਜ਼ਰਵਾਇਰ (ਟੈਂਕੀ) ਬਣੀ ਹੋਈ ਹੈ ਅਤੇ 32 ਕਿਲੋਮੀਟਰ ਵਾਟਰ ਸਪਲਾਈ ਪਾਈਪ ਲਾਈਨ ਲੱਗੀ ਹੋਈ ਹੈ।

(ਅ) ਮੌਜੂਦਾ ਦੋ ਲੱਖ ਗੈਲਨ ਸਮਰੱਥਾ ਵਾਲੀ ਇੱਕ ਓਵਰਹੈੱਡ ਸਰਵਿਸ ਰੈਜ਼ਰਵਾਇਰ (ਟੈਂਕੀ) ਸੰਨ 1983 ਵਿਚ ਬਣਾਈ ਗਈ ਸੀ। ਇਸ ਟੈਂਕੀ ਦੀ ਮਿਆਦ ਪੂਰੀ ਨਹੀਂ ਹੋਈ ਹੈ।

---

## ਨਰੇਗਾ ਅਧੀਨ ਮਜ਼ਦੂਰੀ ਦੀ ਰਕਮ

*1473. **ਸਰਦਾਰ ਮੱਖਣ ਸਿੰਘ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਭਾਰਤ ਸਰਕਾਰ ਵੱਲੋਂ ਚਲਾਈ ਜਾ ਰਹੀ ਨਰੇਗਾ ਸਕੀਮ ਤਹਿਤ ਪੰਜਾਬ ਸਰਕਾਰ ਇੱਕ ਮਜ਼ਦੂਰ ਨੂੰ ਕੀ ਦਿਹਾੜੀ ਮੁਹੱਈਆ ਕਰਵਾ ਰਹੀ ਹੈ;

(ਅ) ਕੀ ਮੁਹੱਈਆ ਕਰਵਾਈ ਜਾ ਰਹੀ ਉਜਰਤ ਘੱਟੋ-ਘੱਟ ਉਜਰਤ ਕਾਨੂੰਨ ਅਨੁਸਾਰ ਅਦਾ ਕੀਤੀ ਜਾ ਰਹੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਨਰੇਗਾ ਸਕੀਮ ਅਧੀਨ ਰਾਜ ਸਰਕਾਰ ਦੁਆਰਾ ਦਿਹਾੜੀ ਦੀ ਰਕਮ 123/- ਰੁਪਏ ਪ੍ਰਤੀ ਦਿਹਾੜੀ ਦਿੱਤੀ ਜਾ ਰਹੀ ਹੈ।

(ਅ) ਘੱਟੋ-ਘੱਟ ਉਜਰਤਾਂ ਕਾਨੂੰਨ ਰਾਸ਼ਟਰੀ ਪੇਂਡੂ ਰੋਜ਼ਗਾਰ ਗਰੰਟੀ ਸਕੀਮ (ਨਰੇਗਾ) ਤੇ ਲਾਗੂ ਨਹੀਂ ਹੁੰਦਾ ਕਿਉਂਕਿ ਰਾਸ਼ਟਰੀ ਪੇਂਡੂ ਰੋਜ਼ਗਾਰ ਗਰੰਟੀ ਐਕਟ, 2005 ਦੀ ਧਾਰਾ 6 (1) ਅਨੁਸਾਰ ਕੇਂਦਰ ਸਰਕਾਰ ਵੱਲੋਂ ਨਰੇਗਾ ਸਕੀਮ ਅਧੀਨ ਉਜਰਤਾਂ ਦੇ ਰੇਟ ਨੋਟੀਫਾਈ ਕੀਤੇ ਜਾਂਦੇ ਹਨ।

---

# UNSTARRED QUESTIONS AND ANSWERS

## ਬੰਗਾ-ਗੁਪਾਲਪੁਰ ਡਰੇਨ ਦੀ ਸਫ਼ਾਈ

293. **ਚੌਧਰੀ ਮੋਹਨ ਲਾਲ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੰਗਾ-ਗੁਪਾਲਪੁਰ ਡਰੇਨ ਦੀ ਸਫ਼ਾਈ ਕਰਵਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਡਰੇਨ ਦੀ ਸਫ਼ਾਈ ਕਦੋਂ ਤੱਕ ਕਰਵਾ ਦਿੱਤੀ ਜਾਵੇਗੀ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਜੀ ਹਾਂ, ਫੰਡਜ਼ ਪ੍ਰਾਪਤ ਹੋਣ ਉਪਰੰਤ ਡਰੇਨ ਦੀ ਸਫ਼ਾਈ ਆਉਣ ਵਾਲੀਆਂ 2010 ਦੀਆਂ ਬਰਸਾਤਾਂ ਤੋਂ ਪਹਿਲਾਂ ਮੌਕੇ ਤੇ ਕਰਵਾ ਦਿੱਤੀ ਜਾਵੇਗੀ।

---

## ਅੱਤਵਾਦੀ ਘਟਨਾਵਾਂ ਦੇ ਵੇਰਵੇ

294. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਉਪ ਮੁੱਖ ਮੰਤਰੀ ਕਿਰਪਾ

[ ਸਰਦਾਰ ਰਣਦੀਪ ਸਿੰਘ ਨਾਭਾ ]

ਕਰਕੇ ਦੱਸਣਗੇ ਕਿ -

(ੳ) ਪਿਛਲੇ ਇੱਕ ਸਾਲ ਦੇ ਸਮੇਂ ਦੌਰਾਨ ਰਾਜ ਵਿਚ ਵਾਪਰੀਆਂ ਅੱਤਵਾਦੀ ਘਟਨਾਵਾਂ ਦੇ ਵੇਰਵੇ ਕੀ ਹਨ;

(ਅ) ਰਾਜ ਵਿਚ ਅਜਿਹੀਆਂ ਅੱਤਵਾਦੀ ਘਟਨਾਵਾਂ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾਣੇ ਤਜਵੀਜ਼ਤ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ :** (ੳ) ਸਾਲ 2009 ਵਿਚ ਪੰਜਾਬ ਰਾਜ ਵਿਚ ਦੋ ਅੱਤਵਾਦੀ ਘਟਨਾਵਾਂ ਵਾਪਰੀਆਂ ਜਿਨ੍ਹਾਂ ਵਿਚ ਦੋ ਵਿਅਕਤੀਆਂ ਦੀਆਂ ਜਾਨਾਂ ਗਈਆਂ। ਪਹਿਲੀ ਵਾਰਦਾਤ ਵਿਚ ਇਕ ਲੀਲੀ ਕੁਮਾਰ ਨਾਂ ਦੇ ਵਿਅਕਤੀ ਦੀ ਮੌਤ ਮਾਨਸਾ ਦੇ ਨੇੜੇ ਹੋਈ ਜਿਸ ਸਬੰਧ ਵਿਚ ਮੁਕੱਦਮਾ ਨੰ: 61, ਮਿਤੀ 28.7.2009 ਅ/ਧ 302/34 ਆਈ.ਪੀ.ਸੀ., 25 ਅਸਲਾ ਐਕਟ, 13(1) ਅਨਲਾਅਫੁਲ ਐਕਟੀਵਿਟੀਜ਼ (ਪੀ) ਐਕਟ 1967, ਥਾਣਾ ਸਦਰ ਮਾਨਸਾ ਦਰਜ ਰਜਿਸਟਰ ਕੀਤਾ ਗਿਆ ਅਤੇ ਦੂਜੀ ਵਾਰਦਾਤ ਵਿਚ ਰੁਲਦਾ ਸਿੰਘ, ਮੁਖੀ, ਰਾਸ਼ਟਰੀਆ ਸਿੱਖ ਸੰਗਤ ਦੀ ਮੌਤ ਪਟਿਆਲਾ ਵਿਖੇ ਹੋਈ, ਇਸ ਸਬੰਧੀ ਮੁਕੱਦਮਾ ਨੰ: 279 ਮਿਤੀ 29.7.09 ਅ/ਧ 302/34 ਆਈ.ਪੀ.ਸੀ., 25 ਅਸਲਾ ਐਕਟ ਥਾਣਾ ਤ੍ਰਿਪੜੀ, ਜ਼ਿਲ੍ਹਾ ਪਟਿਆਲਾ ਵਿਖੇ ਦਰਜ ਰਜਿਸਟਰ ਕੀਤਾ ਗਿਆ। ਉਕਤ ਦਰਜ ਵਾਰਦਾਤਾਂ ਵਿਚ ਸੰਲਿਪਤ 3 ਅਪਰਾਧੀਆਂ/ਅੱਤਵਾਦੀਆਂ ਨੂੰ ਛੱਡ ਕੇ ਬਾਕੀਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ ਅਤੇ ਇਨ੍ਹਾਂ ਦੇ ਖਿਲਾਫ ਕਾਨੂੰਨ ਮੁਤਾਬਿਕ ਕਾਰਵਾਈ ਕੀਤੀ ਜਾ ਰਹੀ ਹੈ।

(ਅ) ਸਰਕਾਰ ਵੱਲੋਂ ਅਜਿਹੀਆਂ ਅੱਤਵਾਦੀ ਘਟਨਾਵਾਂ ਨੂੰ ਰੋਕਣ ਲਈ ਚੁੱਕੇ ਗਏ/ ਚੁੱਕੇ ਜਾਣ ਵਾਲੇ ਤਜਵੀਜ਼ਤ ਕਦਮ ਹੇਠ ਅਨੁਸਾਰ ਹਨ :-

1. ਕੇਂਦਰ ਅਤੇ ਦੂਜੇ ਰਾਜਾਂ ਦੀਆਂ ਏਜੰਸੀਆਂ ਨਾਲ ਸੂਚਨਾ ਦਾ ਆਦਾਨ-ਪ੍ਰਦਾਨ ਕਰਕੇ ਤਾਲਮੇਲ ਰੱਖਿਆ ਜਾ ਰਿਹਾ ਹੈ ਅਤੇ ਅਪਰਾਧੀਆਂ ਦੀ ਸਾਂਝਾ ਪੁੱਛਗਿੱਛ ਸੁਨਿਸ਼ਚਿਤ ਕੀਤੀ ਜਾ ਰਹੀ ਹੈ।

2. ਇੰਟੈਲੀਜੈਂਸ ਵਿੰਗ ਵਿਚ ਇੰਟੈਲੀਜੈਂਸ ਤੇ ਅਧਾਰਤ ਓਪਰੇਸ਼ਨ ਚਲਾਉਣ ਵਾਸਤੇ ਸਪੈਸ਼ਲ ਓਪਰੇਸ਼ਨ ਗਰੁੱਪ ਦੀ ਸਥਾਪਨਾ।

3. ਸਟੇਟ ਸਪੈਸ਼ਲ ਬ੍ਰਾਂਚਾਂ ਨੂੰ ਮਜ਼ਬੂਤ ਕਰਨਾ।

4. ਇੰਡੋ-ਪਾਕਿ ਬਾਰਡਰ ਤੇ ਐਕਟਿਵ ਸਮੱਗਲਰਜ਼, ਕੋਰੀਅਰਜ਼ ਅਤੇ ਹਵਾਲਾ ਡੀਲਰਜ਼ ਦੇ ਖਿਲਾਫ ਵਿਸ਼ੇਸ਼ ਮੁਹਿੰਮ ਚਲਾਉਣਾ।

5. ਭਗੌੜੇ ਹੋਏ ਅੱਤਵਾਦੀ ਅਤੇ ਉਨ੍ਹਾਂ ਦੇ ਸਹਿਯੋਗੀਆਂ ਦੇ ਵਿਰੁੱਧ ਵਿਸ਼ੇਸ਼ ਮੁਹਿੰਮ ਚਲਾਉਣਾ।

6. ਮਹੱਤਵਪੂਰਨ ਥਾਵਾਂ ਦੀ ਭੰਨ ਤੋੜ ਦੀ ਕਾਰਵਾਈ ਨੂੰ ਰੋਕਣ ਵਾਸਤੇ ਇੰਟੈਲੀਜੈਂਸ ਵਿੰਗ, ਸੁਰੱਖਿਆ ਵਿੰਗ, ਇੰਟੈਲੀਜੈਂਸ ਬਿਊਰੋ ਅਤੇ ਲੋਕਲ ਪੁਲਿਸ ਵੱਲੋਂ ਸਾਂਝੇ ਤੌਰ ਤੇ ਸੁਰੱਖਿਆ ਆਡਿਟ ਕਰਨਾ।

7. ਜਲੰਧਰ, ਪਟਿਆਲਾ ਅਤੇ ਚੰਡੀਗੜ੍ਹ ਵਿਖੇ ਸਹਾਇਕ ਇੰਸਪੈਕਟਰ ਜਨਰਲ ਦੀ ਦੇਖ-ਰੇਖ ਹੇਠ ਕਾਊਂਟਰ ਇੰਟੈਲੀਜੈਂਸ ਯੂਨਿਟਾਂ ਦੀ ਸਥਾਪਨਾ।

8. ਬਠਿੰਡਾ ਵਿਖੇ ਸਹਾਇਕ ਇੰਸਪੈਕਟਰ ਜਨਰਲ ਦੀ ਦੇਖ-ਰੇਖ ਹੇਠ ਕਾਊਂਟਰ ਇੰਟੈਲੀਜੈਂਸ ਯੂਨਿਟ ਦੀ ਸਿਰਜਣਾ ਕਰਨ ਬਾਰੇ ਯੋਜਨਾ।

9. ਅੱਤਵਾਦੀਆਂ, ਸਮੱਗਲਰਾਂ ਅਤੇ ਕੋਰੀਅਰਾਂ ਦੇ ਖਿਲਾਫ਼ ਇੰਟੈਲੀਜੈਂਸ ਤੇ ਅਧਾਰਤ ਓਪਰੇਸ਼ਨ ਚਲਾਉਣ ਵਾਸਤੇ ਸਟੇਟ ਸਪੈਸ਼ਲ ਓਪਰੇਸ਼ਨ ਸੈੱਲ ਦੀ ਪੁਲਿਸ ਸਟੇਸ਼ਨ ਵਜੋਂ ਸਥਾਪਨਾ ਜਿਸ ਦਾ ਅਧਿਕਾਰ ਖੇਤਰ ਪੂਰਾ ਪੰਜਾਬ ਹੋਵੇਗਾ।

10. ਟੈਰਰ ਫੰਡਿੰਗ ਦੇ ਵਿਰੁੱਧ ਫਾਈਨੈਂਸ਼ੀਅਲ ਇੰਟੈਲੀਜੈਂਸ ਯੂਨਿਟ ਦੀ ਸਥਾਪਨਾ।

11. ਇੰਟੈਲੀਜੈਂਸ ਬਿਊਰੋ ਵੱਲੋਂ ਅੱਤਵਾਦੀਆਂ ਸਬੰਧੀ ਸੂਚਨਾ ਸਾਂਝੀ ਕਰਨ ਵਾਸਤੇ ਪੁਲਿਸ ਹੈੱਡਕੁਆਟਰ, ਚੰਡੀਗੜ੍ਹ ਵਿਖੇ ਸਬਸੀਡਿਅਰੀ ਮਲਟੀ ਏਜੰਸੀ ਸੈਂਟਰ ਦੀ ਸਥਾਪਨਾ।

12. ਜ਼ਿਲ੍ਹਾ ਪੁਲਿਸ ਵੱਲੋਂ ਅਚਨਚੇਤ ਨਾਕੇ ਲਗਾਉਣਾ ਅਤੇ ਗੱਡੀਆਂ, ਹੋਟਲਜ਼, ਸਰਾਵਾਂ ਅਤੇ ਅਤਿ ਸ਼ੱਕੀ ਥਾਵਾਂ (ਸਸਪੈਕਟਡ ਹਾਈਡਆਊਟਸ) ਦੀ ਛਾਣਬੀਣ ਕਰਨਾ।

13. ਸਟੇਟ ਪੁਲਿਸ ਦੀਆਂ 18 ਸੁਕੇਅਰ ਲੈਵਲ ਸਪੈਸ਼ਲ ਵੈਪਨਜ਼ ਅਤੇ ਟੈਕਟਿਕਸ ਟੀਮਜ਼ (ਸਵੈਟ) ਜੋ ਕਿ ਕਿਊ.ਆਰ.ਟੀਜ਼ ਵਜੋਂ ਕੰਮ ਕਰਨਗੀਆਂ, ਦੀ ਸਥਾਪਨਾ ਸਬੰਧੀ ਯੋਜਨਾ।

---

## ਉਦਯੋਗਾਂ ਲਈ ਸਬਸਿਡੀ ਦੀ ਅਦਾਇਗੀ

295. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਰਾਜ ਸਰਕਾਰ ਵੱਲੋਂ ਅਨੁਦਾਨ ਨਾ ਮਿਲਣ ਕਰਕੇ ਡੇਰਾ ਬੱਸੀ, ਮੁਬਾਰਕਪੁਰ ਅਤੇ ਜ਼ੀਰਕਪੁਰ ਖੇਤਰ, ਜ਼ਿਲ੍ਹਾ ਪਟਿਆਲਾ

[ ਸਰਦਾਰ ਰਣਦੀਪ ਸਿੰਘ ਨਾਭਾ ]

ਦੀਆਂ ਉਦਯੋਗਿਕ ਇਕਾਈਆਂ ਬੰਦ ਪਈਆਂ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਅਜਿਹੀਆਂ ਉਦਯੋਗਿਕ ਇਕਾਈਆਂ ਦੇ ਵੇਰਵੇ ਕੀ ਹਨ ਅਤੇ ਸਰਕਾਰ ਦੁਆਰਾ ਇਨ੍ਹਾਂ ਇਕਾਈਆਂ ਨੂੰ ਵਿੱਤੀ ਸੰਸਥਾਵਾਂ ਪਾਸੋਂ ਲਏ ਗਏ ਕਰਜ਼ੇ ਤੋਂ ਛੁਟਕਾਰਾ ਦਿਵਾਉਣ ਲਈ ਅਤੇ ਪਬਲਿਕ ਲਿਮਿਟਡ ਇਕਾਈਆਂ ਦੇ ਕੇਸ ਵਿਚ ਨਿਵੇਸ਼ਕਰਤਾਵਾਂ ਦੇ ਹਿੱਤਾਂ ਦੀ ਰਾਖੀ ਲਈ ਕਰਜ਼ੇ ਤੋਂ ਮੁਕਤ ਕਰਾਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ;

(ੲ) ਰਾਜ ਵਿਚ ਜ਼ਿਲ੍ਹਾ-ਵਾਰ ਉਦਯੋਗਿਕ ਇਕਾਈਆਂ ਨੂੰ ਜਾਰੀ ਕੀਤੀ ਜਾਣ ਵਾਲੀ ਕੁੱਲ ਕਿੰਨੀ ਕੈਪੀਟਲ ਸਬਸਿਡੀ ਦੀ ਰਕਮ ਸਰਕਾਰ ਪਾਸ ਪੈਂਡਿੰਗ ਪਈ ਹੈ ਅਤੇ ਇਹ ਕਦੋਂ ਤੱਕ ਜਾਰੀ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਨਹੀਂ। ਅਜਿਹੀ ਕੋਈ ਰਿਪੋਰਟ ਨਹੀਂ ਜਿਸ ਅਨੁਸਾਰ ਕੋਈ ਇਕਾਈ ਜ਼ਿਲ੍ਹਾ ਐਸ.ਏ.ਐਸ. ਨਗਰ ਦੇ ਖੇਤਰ ਡੇਰਾਬੱਸੀ, ਮੁਬਾਰਕਪੁਰ ਅਤੇ ਜ਼ੀਰਕਪੁਰ ਵਿਚ ਸਟੇਟ ਸਬਸਿਡੀ ਨਾ ਮਿਲਣ ਕਰਕੇ ਬੰਦ ਹੋਈ ਹੋਵੇ।

(ਅ) ਪੰਜਾਬ ਸਰਕਾਰ ਵੱਲੋਂ ਉਨ੍ਹਾਂ ਇਕਾਈਆਂ ਨੂੰ ਸਹਾਇਤਾ ਦੇਣ ਲਈ ਵੰਨ-ਟਾਈਮ ਸੈਟਲਮੈਂਟ ਸਕੀਮ 2 ਮਾਰਚ, 2009 ਨੂੰ ਲਾਗੂ ਕਰ ਦਿੱਤੀ ਸੀ ਜਿਨ੍ਹਾਂ ਨੇ ਪੰਜਾਬ ਵਿੱਤ ਨਿਗਮ, ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਅਤੇ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਪਾਸੋਂ ਸਹਾਇਤਾ ਲਈ ਹੈ। ਇਹ ਸਕੀਮ 90 ਦਿਨਾਂ ਲਈ ਵੈਲਿਡ ਸੀ ਪਰੰਤੂ ਵੱਧ ਤੋਂ ਵੱਧ ਕਰਜ਼ਦਾਰਾਂ ਨੂੰ ਇਸ ਸਕੀਮ ਤਹਿਤ ਕਵਰ ਕਰਨ ਲਈ ਪਹਿਲਾਂ ਇਸ ਸਕੀਮ ਨੂੰ ਹੋਰ ਉਦਾਰ ਬਣਾਉਂਦੇ ਹੋਏ ਮਿਤੀ 31-8-2009 ਤੱਕ ਵਧਾਇਆ ਗਿਆ ਅਤੇ ਬਾਅਦ ਵਿਚ ਇਹ ਮਿਆਦ 31-12-2009 ਤੱਕ ਕਰ ਦਿੱਤੀ ਗਈ।

(ੲ) ਰਾਜ ਵਿਚ ਕੈਪੀਟਲ ਸਬਸਿਡੀ ਦੇ ਮਨਜ਼ੂਰ-ਸ਼ੁਦਾ ਪੈਂਡਿੰਗ ਕੇਸਾਂ ਦੀ ਵੰਡਣ ਯੋਗ ਕੁੱਲ ਰਾਸ਼ੀ ਲਗਭਗ 44.00 ਕਰੋੜ ਰੁਪਏ ਹੈ। ਜ਼ਿਲ੍ਹਾ-ਵਾਰ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਇਹ ਰਾਸ਼ੀ ਮਿਤੀ 31-3-2010 ਤੱਕ ਸਰਕਾਰ ਵੱਲੋਂ ਰਿਲੀਜ਼ ਹੋਣ ਦੀ ਸੰਭਾਵਨਾ ਹੈ ਜਿਸ ਤੋਂ ਤੁਰੰਤ ਬਾਅਦ ਇਸ ਦੀ ਅਦਾਇਗੀ ਯੋਗ ਇਕਾਈਆਂ ਨੂੰ ਕਰ ਦਿੱਤੀ ਜਾਵੇਗੀ।

# ਸਟੇਟਮੈਂਟ

## ਜ਼ਿਲ੍ਹਾਵਾਰ ਉਦਯੋਗਿਕ ਇਕਾਈਆਂ ਨੂੰ ਦਿੱਤੇ ਜਾਣ ਵਾਲੇ ਉਪਦਾਨ ਦਾ ਵੇਰਵਾ ਹੇਠ ਅਨੁਸਾਰ ਹੈ :-

| ਲੜੀ ਨੰ: | ਜ਼ਿਲ੍ਹਾ | ਯੂਨਿਟ | ਉਦਯੋਗਿਕ ਇਕਾਈਆਂ ਨੂੰ ਦਿੱਤੇ ਜਾਣ ਵਾਲੇ ਉਪਦਾਨ ਦੀ ਰਕਮ |
|---|---|---|---|
| 1. | ਅੰਮ੍ਰਿਤਸਰ/ਤਰਨ ਤਾਰਨ | 52 | 4,29,42,300 |
| 2. | ਬਟਾਲਾ | 12 | 1,01,96,975 |
| 3. | ਬਠਿੰਡਾ | 23 | 2,56,03,000 |
| 4. | ਫਰੀਦਕੋਟ | 12 | 66,01,643 |
| 5. | ਫਿਰੋਜ਼ਪੁਰ | 22 | 3,70,89,710 |
| 6. | ਹੁਸ਼ਿਆਰਪੁਰ | 08 | 1,66,16,665 |
| 7. | ਜਲੰਧਰ | 22 | 2,38,58,500 |
| 8. | ਕਪੂਰਥਲਾ | 04 | 45,74,600 |
| 9. | ਲੁਧਿਆਣਾ | 53 | 7,70,01,220 |
| 10. | ਮੰਡੀ ਗੋਬਿੰਦਗੜ੍ਹ | 22 | 2,71,20,105 |
| 11. | ਮਾਨਸਾ | 06 | 39,10,600 |
| 12. | ਮੋਗਾ | 12 | 1,74,75,000 |
| 13. | ਮੁਕਤਸਰ | 11 | 89,25,300 |
| 14. | ਨਵਾਂ ਸ਼ਹਿਰ | 02 | 29,04,815 |
| 15. | ਪਟਿਆਲਾ | 35 | 3,37,45,900 |
| 16. | ਮੋਹਾਲੀ/ਰੋਪੜ | 28 | 4,26,12,300 |
| 17. | ਮਲੇਰਕੋਟਲਾ | 50 | 5,73,89,750 |
| | ਕੁੱਲ | 374 | 43,85,68,383 |

## ਸਬ-ਰਜਿਸਟਰਾਰ, ਰਾਮਪੁਰਾ ਫੂਲ ਦੁਆਰਾ ਕੀਤੇ ਗਏ ਇੰਤਕਾਲਨਾਮੇ

296. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਿੰਡ ਰਾਜਗੜ੍ਹ (ਰਾਮਪੁਰਾ ਫੂਲ) ਦੀ ਹੱਦਬਸਤ ਵਿਚ ਪੈਂਦੀ ਜ਼ਮੀਨ ਦੇ ਸਬੰਧ ਵਿਚ ਮਿਤੀ 22 ਦਸੰਬਰ, 2009 ਨੂੰ ਸਬ-ਰਜਿਸਟਰਾਰ, ਰਾਮਪੁਰਾ ਫੂਲ (ਬਠਿੰਡਾ) ਦੁਆਰਾ ਜਾਰੀ ਕੀਤੇ ਇੰਤਕਾਲਨਾਮਿਆਂ ਦੇ ਵੇਰਵੇ ਕੀ ਹਨ;

(ਅ) ਕੀ ਇਨ੍ਹਾਂ ਇੰਤਕਾਲਨਾਮਿਆਂ ਵਿਚ ਸ਼ਾਮਲ ਜ਼ਮੀਨ ਦੇ ਸਾਰੇ ਮਾਲਕ ਰਜਿਸਟ੍ਰੇਸ਼ਨ ਦੇ ਸਮੇਂ ਮੌਜੂਦ ਸਨ; ਜੇਕਰ ਨਹੀਂ ਤਾਂ ਗੈਰ-ਮੌਜੂਦ ਮਾਲਕਾਂ ਦੀ ਸੂਚੀ ਕੀ ਹੈ ਅਤੇ ਕੀ ਗੈਰ-ਮੌਜੂਦ ਮਾਲਕਾਂ ਦੇ ਤਰਫੋਂ ਮੁਖਤਾਰਨਾਮੇ ਮੰਗੇ ਗਏ ਸਨ; ਜੇਕਰ ਨਹੀਂ ਤਾਂ ਇਸਦੇ ਕਾਰਣ ਕੀ ਹਨ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਸ਼੍ਰੀ ਜਸਦੀਪ ਸਿੰਘ ਪੁੱਤਰ ਸ਼੍ਰੀ ਗੁਰਦਰਸ਼ਨ ਸਿੰਘ ਪੁੱਤਰ ਸ਼੍ਰੀ ਗੁਰਬਚਨ ਸਿੰਘ, ਵਾਸੀ ਨਾਭਾ, ਜ਼ਿਲ੍ਹਾ ਪਟਿਆਲਾ ਵੱਲੋਂ ਮਿਤੀ 15-12-2009 ਨੂੰ ਇੱਕ ਵਸੀਕਾ ਨੰਬਰ 3674 ਰਕਬਾ ਤਦਾਦੀ 2105 ਕਨਾਲ 14 ਮਰਲੇ ਦਾ 391/42114ਵਾਂ ਹਿੱਸਾ ਬਕਦਰ 19 ਕਨਾਲ 11 ਮਰਲੇ ਵਾਕਿਆ ਰਕਬਾ ਰਾਜਗੜ੍ਹ, ਖੇਵਟ/ਖਤੌਨੀ ਨੰਬਰ 1/1 ਤਾ 86 ਆਪਣੀ ਮਾਲਕੀ ਦੀ ਸਾਂਝੀ ਖੇਵਟ ਵਿਚੋਂ ਕਰਵਾਇਆ ਗਿਆ ਹੈ।

(ਅ) ਇਸ ਵਸੀਕੇ ਰਾਹੀਂ ਸ਼੍ਰੀ ਜਸਦੀਪ ਸਿੰਘ ਨੇ ਸਿਰਫ਼ ਆਪਣੇ ਹਿੱਸੇ ਆਉਂਦਾ ਕੁੱਲ ਰਕਬਾ ਬੈ ਕੀਤਾ ਹੈ। ਇਸ ਲਈ ਖੇਵਟ ਦੇ ਕਿਸੇ ਹੋਰ ਹਿੱਸੇਦਾਰ ਨੂੰ ਹਾਜ਼ਰ ਹੋਣ ਦੀ ਜ਼ਰੂਰਤ ਨਹੀਂ ਸੀ। ਇਸ ਵਸੀਕੇ ਸਬੰਧੀ ਰਜਿਸਟਰੀ ਦਾ ਇੰਤਕਾਲ ਮੁਤਨਾਜਾ ਹੋ ਕੇ ਸਹਾਇਕ ਕੁਲੈਕਟਰ, ਦਰਜਾ-ਪਹਿਲਾ (ਉਪ ਮੰਡਲ ਮੈਜਿਸਟ੍ਰੇਟ ਰਾਮਪੁਰਾ ਫੂਲ) ਪਾਸ ਚੱਲ ਰਿਹਾ ਹੈ। ਇਹ ਕਾਰਵਾਈ ਕੁਆਸੀ-ਜੁਡੀਸ਼ੀਅਲ ਹੈ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 297*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਨਸ਼ਾ ਵਿਰੋਧੀ ਐਕਟ ਅਧੀਨ ਦਰਜ ਕੇਸਾਂ ਦੀ ਗਿਣਤੀ

298. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਉਪ ਮੁੱਖ ਮੰਤਰੀ ਕਿਰਪਾ

*For Unstarred Question No. 297 and reply thereto, please see Appendix to this Debate.

ਕਰਕੇ ਦੱਸਣਗੇ ਕਿ ਸਾਲ 2007-08, 2008-09 ਅਤੇ 2009-10 ਦੇ ਸਮੇਂ ਦੌਰਾਨ ਨਸ਼ਾ ਵਿਰੋਧੀ ਐਕਟ ਅਧੀਨ ਬਠਿੰਡਾ ਜ਼ਿਲ੍ਹੇ ਵਿਚ ਦਰਜ ਕੀਤੇ ਗਏ ਕੇਸਾਂ ਦੀ ਕੁੱਲ ਗਿਣਤੀ ਕਿੰਨੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸਾਲ 2007-08, 2008-09 ਅਤੇ 2009- 10 ਦੇ ਸਮੇਂ ਦੌਰਾਨ ਨਸ਼ਾ ਵਿਰੋਧੀ ਐਕਟ ਅਧੀਨ ਬਠਿੰਡਾ ਜ਼ਿਲ੍ਹੇ ਵਿਚ ਦਰਜ ਕੀਤੇ ਗਏ ਕੇਸਾਂ ਦੀ ਕੁੱਲ ਗਿਣਤੀ ਹੇਠ ਲਿਖੇ ਅਨੁਸਾਰ ਹੈ :-

| ਸਾਲ | ਦਰਜ ਮੁਕੱਦਮੇ |
|---|---|
| 1.4.2007 ਤੋਂ 31.3.2008 | 232 |
| 1.4.2008 ਤੋਂ 31.3.2009 | 138 |
| 1.4.2009 ਤੋਂ 31.3.2010 | 227 |
| ਕੁੱਲ ਜੋੜ | 597 |

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 299*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਬਠਿੰਡਾ ਵਿਖੇ ਆਟਾ-ਦਾਲ ਸਕੀਮ ਦੇ ਲਾਭ ਪਾਤਰਾਂ ਦੀ ਗਿਣਤੀ

**300. ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਗਰ ਨਿਗਮ, ਬਠਿੰਡਾ ਵਿਚ ਆਟਾ-ਦਾਲ ਸਕੀਮ ਦੇ ਲਾਭ ਪਾਤਰਾਂ ਦੀ ਗਿਣਤੀ ਕਿੰਨੀ ਹੈ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਨਗਰ ਨਿਗਮ ਬਠਿੰਡਾ ਵਿਖੇ ਆਟਾ-ਦਾਲ ਸਕੀਮ ਅਧੀਨ ਲਾਭਪਾਤਰੀਆਂ ਦੀ ਗਿਣਤੀ 11160 ਹੈ।

---

## ਪੈਨਸ਼ਨਾਂ ਦੀ ਅਦਾਇਗੀ

**301. ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਸਮਾਜਿਕ ਸੁਰੱਖਿਆ ਮੰਤਰੀ

*Reply to Unstarred Question No. 299 has not been received till 8.4.2011 i.e. the date on which this Debate was sent to the Press for final printing. Please see Appendix to this debates.

[ ਸ਼੍ਰੀ ਹਰਮਿੰਦਰ ਸਿੰਘ ਜੱਸੀ ]

ਕਿਰਪਾ ਕਰਕੇ ਦੱਸਣਗੇ ਕਿ ਬਠਿੰਡਾ ਸ਼ਹਿਰ ਵਿਚ ਲੱਗੀਆਂ ਹੋਈਆਂ ਬੁਢਾਪਾ, ਵਿਧਵਾ, ਅੰਗਹੀਣ ਅਤੇ ਬੇਸਹਾਰਾ ਪੈਨਸ਼ਨਾਂ ਦੀ ਗਿਣਤੀ ਕਿੰਨੀ ਹੈ ਅਤੇ ਕੀ ਇਨ੍ਹਾਂ ਪੈਨਸ਼ਨਾਂ ਦੇ ਲਾਭ ਪਾਤਰੀਆਂ ਨੂੰ ਹੁਣ ਤੱਕ ਦੀ ਪੈਨਸ਼ਨ ਜਾਰੀ ਕੀਤੀ ਜਾ ਚੁੱਕੀ ਹੈ; ਜੇ ਨਹੀਂ ਤਾਂ ਉਸ ਦੇ ਕੀ ਕਾਰਨ ਹਨ ਅਤੇ ਇਹ ਕਦੋਂ ਤੱਕ ਦੇਣ ਦੀ ਤਜਵੀਜ਼ ਹੈ?

**ਸ਼੍ਰੀ ਸਵਰਨਾ ਰਾਮ** : ਬਠਿੰਡਾ ਸ਼ਹਿਰ ਵਿਚ ਬੁਢਾਪਾ, ਵਿਧਵਾ, ਅਪੰਗ ਅਤੇ ਬੇਸਹਾਰਾ ਪੈਨਸ਼ਨਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਸਕੀਮ ਦਾ ਨਾਮ | ਲਾਭਪਾਤਰੀਆਂ ਦੀ ਗਿਣਤੀ |
|---|---|---|
| 1. | ਬੁਢਾਪਾ ਪੈਨਸ਼ਨ | 4380 |
| 2. | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ | 2201 |
| 3. | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ | 858 |
| 4. | ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ | 824 |
| | ਕੁੱਲ ਜੋੜ | 8263 |

ਇਨ੍ਹਾਂ ਲਾਭਪਾਤਰੀਆਂ ਨੂੰ ਨਵੰਬਰ, 2009 ਤੱਕ ਪੈਨਸ਼ਨ ਜਾਰੀ ਕੀਤੀ ਜਾ ਚੁੱਕੀ ਹੈ। ਬਕਾਇਆ ਸਮੇਂ ਦੀ ਪੈਨਸ਼ਨ ਜਲਦੀ ਹੀ ਜਾਰੀ ਕਰਨ ਦੀ ਸੰਭਾਵਨਾ ਹੈ।

---

## ਬਾੜੇਵਾਲ ਰੋਡ, ਲੁਧਿਆਣਾ ਵਿਖੇ ਪਸ਼ੂ ਹਸਪਤਾਲ ਵਿਚ ਤਾਇਨਾਤ ਅਮਲੇ ਦਾ ਖਰਚ

302. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਬਾੜੇਵਾਲ ਰੋਡ, ਲੁਧਿਆਣਾ ਵਿਖੇ ਸਥਿਤ ਪਸ਼ੂ ਹਸਪਤਾਲ ਵਿਚ ਕੈਟੇਗਰੀ-ਵਾਈਜ਼ ਕੁੱਲ ਕਿੰਨਾ ਅਮਲਾ ਤਾਇਨਾਤ ਹੈ ਅਤੇ ਸਾਰੇ ਅਮਲੇ ਦਾ ਮਹੀਨਾਵਾਰ ਤਨਖਾਹ ਅਤੇ ਭੱਤਿਆਂ ਦਾ ਕੁੱਲ ਕਿੰਨਾ ਖਰਚ ਆਉਂਦਾ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਸਪਤਾਲ ਵਿਚ ਸਾਲ 2007, 2008 ਅਤੇ 2009 ਵਿਚ ਜਾਨਵਰਾਂ (ਕੁੱਤੇ ਅਤੇ ਬਿੱਲੀਆਂ ਵਗੈਰਾ) ਦੇ

ਕੀਤੇ ਗਏ ਇਲਾਜ ਦਾ ਵੇਰਵਾ ਕੀ ਹੈ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** (ੳ) ਸੂਚਨਾ ਅਨੁਲੱਗ-1 ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

(ਅ) ਸੂਚਨਾ ਅਨੁਲੱਗ-2 ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

## ਅਨੁਲੱਗ-1

**(ੳ) ਪਸ਼ੂ ਹਸਪਤਾਲ, ਬਾੜੇਵਾਲ (ਲੁਧਿਆਣਾ) ਵਿਖੇ ਤੈਨਾਤ ਵੈਟਰਨਰੀ ਸਟਾਫ਼ ਅਤੇ ਉਨ੍ਹਾਂ ਨੂੰ ਦਿੱਤੀ ਜਾਣ ਵਾਲੀ ਮਹੀਨਾਵਾਰ ਤਨਖਾਹ ਅਤੇ ਭੱਤਿਆਂ ਦਾ ਵੇਰਵਾ**

| ਲੜੀ ਨੰ: | ਹਸਪਤਾਲ ਵਿਚ ਤੈਨਾਤ ਅਮਲਾ | | ਮਹੀਨਾਵਾਰ ਤਨਖਾਹ/ਭੱਤਿਆਂ ਦਾ ਵੇਰਵਾ (ਰੁਪਏ) |
|---|---|---|---|
| | ਅਸਾਮੀ ਦਾ ਨਾਮ | ਗਿਣਤੀ | |
| 1. | ਵੈਟਰਨਰੀ ਅਫ਼ਸਰ | ਇੱਕ | 54,430/- |
| 2. | ਖੇਤੀਬਾੜੀ ਵਿਕਾਸ ਅਫ਼ਸਰ (ਚਾਰਾ) | ਇੱਕ | 60,083/- |
| 3. | ਵੈਟਰਨਰੀ ਇੰਸਪੈਕਟਰ | ਇੱਕ | 33,167/- |
| 4. | ਲੈਬ. ਸਹਾਇਕ | ਇੱਕ | 27,816/- |
| 5. | ਦਰਜਾ ਚਾਰ | ਇੱਕ | 21,384/- |
| | | ਕੁੱਲ | 1,96,880/- |

## ਅਨੁਲੱਗ-2

**(ੳ) ਹਸਪਤਾਲ ਵਿਚ ਵਿੱਤੀ ਸਾਲ 2007-08, 2008-09 ਅਤੇ 2009-10 ਦੌਰਾਨ ਜਾਨਵਰਾਂ (ਕੁੱਤੇ ਅਤੇ ਬਿੱਲੀਆਂ) ਦੇ ਕੀਤੇ ਇਲਾਜ ਦਾ ਵੇਰਵਾ**

| ਸਾਲ | ਬਾਹਰ ਵਰਤੀ ਕੇਸ (ਗਿਣਤੀ) | ਲੈਬ. ਟੈਸਟ | ਏ.ਆਈ. ਗਾਵਾਂ | ਏ.ਆਈ. ਮੱਝਾਂ | ਕੁੱਲ ਕੇਸ | ਟੀਕਾਕਰਨ ਮੂੰਹ-ਖੁਰ | ਐਚ. ਐਸ. |
|---|---|---|---|---|---|---|---|
| 2007-08 | ਕੁੱਲ ਕੇਸ 741 (ਕੁੱਤੇ 97) | 102 | 515 | 244 | 1602 | 350 | 1000 |

[ ਪਸ਼ੂ ਪਾਲਣ ਮੰਤਰੀ ]

| | | | | | | | | |
|---|---|---|---|---|---|---|---|---|
| 2008-09 | ਕੁੱਲ ਕੇਸ 1067 (ਕੁੱਤੇ ਤੇ ਬਿੱਲੀਆਂ 140) | 90 | 599 | 323 | 2079 | 2450 | 950 |
| 2009-10 (ਫਰਵਰੀ, 2010 ਤੱਕ) | ਕੁੱਲ ਕੇਸ 958 (ਕੁੱਤੇ ਤੇ ਬਿੱਲੀਆਂ 155) | 100 | 800 | 546 | 2404 | 1100 | 1050 |

## ਪੀ.ਐਸ.ਈ.ਬੀ. ਦੇ ਸਬ-ਸਟੇਸ਼ਨ ਬਕਨੌਰ ਵਿਖੇ ਬਿਲ ਜਮ੍ਹਾਂ ਕਰਾਉਣ ਲਈ ਕਾਊਂਟਰ ਖੋਲ੍ਹਣਾ

303. **ਸ਼੍ਰੀ ਬਿਸ਼ੰਬਰ ਦਾਸ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਬਕਨੌਰ ਵਿਖੇ ਪੀ.ਐਸ.ਈ.ਬੀ. ਦੇ ਸਬ-ਸਟੇਸ਼ਨ ਵਿਖੇ ਬਿੱਲ ਜਮ੍ਹਾਂ ਕਰਵਾਉਣ ਲਈ ਕਾਊਂਟਰ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਾਊਂਟਰ ਕਦੋਂ ਤੱਕ ਕੰਮ ਕਰਨਾ ਸ਼ੁਰੂ ਕਰ ਦੇਵੇਗਾ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਸ ਸਮੇਂ ਪੰਜਾਬ ਰਾਜ ਬਿਜਲੀ ਬੋਰਡ ਦੇ 66 ਕੇ.ਵੀ. ਗਰਿੱਡ ਸਬ-ਸਟੇਸ਼ਨ, ਪਿੰਡ ਬਕਨੌਰ ਵਿਖੇ ਬਿਜਲੀ ਦੇ ਬਿਲ ਜਮ੍ਹਾਂ ਕਰਵਾਉਣ ਲਈ ਕੈਸ਼ ਕਾਊਂਟਰ ਖੋਲ੍ਹਣ ਲਈ ਕੋਈ ਤਜਵੀਜ਼ ਨਹੀਂ ਹੈ। ਇਸ ਪਿੰਡ ਦੇ ਲੋਕ ਸੰਚਾਲਣ ਉਪ ਮੰਡਲ/ਦੀਨਾ ਨਗਰ ਵਿਖੇ ਆਪਣੇ ਬਿਜਲੀ ਦੇ ਬਿਲ ਜਮ੍ਹਾਂ ਕਰਵਾ ਰਹੇ ਹਨ, ਜਿਹੜਾ ਕਿ ਇਸ ਪਿੰਡ ਤੋਂ 6 ਕਿਲੋਮੀਟਰ ਦੇ ਫਾਸਲੇ ਤੇ ਹੈ ਪਰੰਤੂ ਖਪਤਕਾਰਾਂ ਨੂੰ ਆਪਣੇ ਬਿਜਲੀ ਦੇ ਬਿਲ ਉਨ੍ਹਾਂ ਦੇ ਪਿੰਡ ਬਕਨੌਰ ਵਿਖੇ ਸਥਿਤ ਡਾਕਖਾਨੇ ਵਿਚ ਵੀ ਜਮ੍ਹਾਂ ਕਰਵਾਉਣ ਦੀ ਸਹੂਲਤ ਪਹਿਲਾਂ ਹੀ ਪੰਜਾਬ ਰਾਜ ਬਿਜਲੀ ਬੋਰਡ ਦੇ ਖ਼ਰਚੇ ਤੇ ਮੁਹੱਈਆ ਕਰਵਾਈ ਹੋਈ ਹੈ।

## ਸਕੂਲਾਂ ਵਿਚ ਖਾਲੀ ਅਸਾਮੀਆਂ ਦੀ ਗਿਣਤੀ

304. **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਮਜੀਠਾ ਅਤੇ ਤਰਸਿੱਕਾ ਵਿਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ, ਹਾਈ ਸਕੂਲਾਂ, ਐਲੀਮੈਂਟਰੀ ਸਕੂਲਾਂ ਅਤੇ ਪ੍ਰਾਇਮਰੀ ਸਕੂਲਾਂ ਦੀ ਕ੍ਰਮਵਾਰ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਸਾਰੇ ਸਕੂਲਾਂ ਵਿਚ ਟੀਚਿੰਗ ਅਤੇ ਨਾਨ-ਟੀਚਿੰਗ ਸਟਾਫ਼ ਦੀਆਂ

ਖਾਲੀ ਅਸਾਮੀਆਂ ਦੇ ਸਕੂਲਵਾਰ ਵੇਰਵੇ ਕੀ ਹਨ ਅਤੇ ਇਨ੍ਹਾਂ ਖਾਲੀ ਅਸਾਮੀਆਂ ਨੂੰ ਭਰਨ ਲਈ ਸਰਕਾਰ ਕੀ ਉਪਰਾਲੇ ਕਰ ਰਹੀ ਹੈ?

**ਡਾਕਟਰ ਉਪਿੰਦਰਜੀਤ ਕੌਰ :** (ੳ) ਸ਼੍ਰੀਮਾਨ ਜੀ, ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਮਜੀਠਾ ਅਤੇ ਤਰਸਿੱਕਾ ਵਿਚ ਸਰਕਾਰੀ ਸਕੂਲਾਂ ਦੀ ਗਿਣਤੀ ਅਨੁਲੱਗ "ੳ" ਤੇ ਹੈ।

(ਅ) ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਮਜੀਠਾ ਅਤੇ ਤਰਸਿੱਕਾ ਵਿਚ ਟੀਚਿੰਗ ਅਤੇ ਨਾਨ-ਟੀਚਿੰਗ ਸਟਾਫ਼ ਦੀਆਂ ਖਾਲੀ ਅਸਾਮੀਆਂ ਦੇ ਸਕੂਲਵਾਰ ਵੇਰਵੇ ਅਨੁਲੱਗ "ਅ" ਤੇ ਰੱਖੇ ਜਾਂਦੇ ਹਨ। ਮਾਸਟਰ/ਮਿਸਟ੍ਰੈਸ ਕਾਡਰ ਦੀਆਂ 3638, ਲੈਕਚਰਾਰ ਕਾਡਰ ਦੀਆਂ 513, ਆਰਟ ਐਂਡ ਕਰਾਫਟ ਟੀਚਰ ਦੀਆਂ 350 ਅਸਾਮੀਆਂ, 316 ਲਾਇਬ੍ਰੇਰੀਅਨ, 281 ਲਾਇਬ੍ਰੇਰੀ ਰਿਸਟੋਰਰ ਅਤੇ 450 ਸੀਨੀਅਰ ਲੈਬੋਰਟਰੀ ਅਟੈਂਡੈਂਟ ਦੀਆਂ ਖਾਲੀ ਅਸਾਮੀਆਂ ਨੂੰ ਠੇਕੇ ਦੇ ਅਧਾਰ ਤੇ ਭਰਨ ਦੀ ਪ੍ਰਕ੍ਰਿਆ ਚੱਲ ਰਹੀ ਹੈ।

## ਅਨੁਲੱਗ-"ੳ"

## ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਮਜੀਠਾ ਅਤੇ ਤਰਸਿੱਕਾ ਵਿਚ ਸਰਕਾਰੀ ਸਕੂਲਾਂ ਦੀ ਗਿਣਤੀ

| | ਬਲਾਕ ਮਜੀਠਾ | ਬਲਾਕ ਤਰਸਿੱਕਾ |
|---|---|---|
| ਸਰਕਾਰੀ ਸੀਨੀਅਰ ਸੈਕੰਡਰੀ ਸਕੂਲ | 7 | 9 |
| ਸਰਕਾਰੀ ਹਾਈ ਸਕੂਲ | 9 | 7 |
| ਸਰਕਾਰੀ ਐਲੀਮੈਂਟਰੀ ਸਕੂਲ | 16 | 15 |
| ਸਰਕਾਰੀ ਪ੍ਰਾਇਮਰੀ ਸਕੂਲ | 91 | 34 |

## ਅਨੁਲੱਗ-"ਅ"

## ਬਲਾਕ ਮਜੀਠਾ ਅਤੇ ਤਰਸਿੱਕਾ ਵਿਚ ਟੀਚਿੰਗ ਅਤੇ ਨਾਨ ਟੀਚਿੰਗ ਸਟਾਫ਼ ਦੀਆਂ ਖਾਲੀ ਅਸਾਮੀਆਂ ਦਾ ਸਕੂਲਵਾਰ ਵੇਰਵਾ

**ਬਲਾਕ ਮਜੀਠਾ**

| ਲੜੀ ਨੰ: | ਸਕੂਲ ਦਾ ਨਾਮ | ਬਲਾਕ ਦਾ ਨਾਮ | ਖਾਲੀ ਅਸਾਮੀਆਂ ਦੀ ਗਿਣਤੀ | |
|---|---|---|---|---|
| | | | ਟੀਚਿੰਗ | ਨਾਨ ਟੀਚਿੰਗ |
| 1. | ਸ.ਸ.ਸ.ਸ. ਅਜੈਬਵਾਲੀ | ਮਜੀਠਾ | 5 | 1 |
| 2. | ਸ.ਸ.ਸ.ਸ. ਭੰਗਾਲੀ | ਮਜੀਠਾ | 3 | 2 |

[ ਸਿੱਖਿਆ ਮੰਤਰੀ ]

| | | | | |
|---|---|---|---|---|
| 3. | ਸ.ਸ.ਸ.ਸ. ਚਵਿੰਡਾ ਦੇਵੀ | ਮਜੀਠਾ | 6 | 2 |
| 4. | ਸ.ਸ.ਸ.ਸ. ਜੇਠੂਵਾਲ | ਮਜੀਠਾ | 2 | 0 |
| 5. | ਸ.ਸ.ਸ.ਸ. ਕੱਥੂ ਨੰਗਲ | ਮਜੀਠਾ | 3 | 0 |
| 6. | ਸ.ਸ.ਸ.ਸ. ਮਜੀਠਾ | ਮਜੀਠਾ | 5 | 0 |
| 7. | ਸ.ਸ.ਸ.ਸ. ਨਾਗ ਕਲਾਂ | ਮਜੀਠਾ | 9 | 0 |
| 8. | ਸ.ਹ.ਸ. ਅਠਵਾਲ | ਮਜੀਠਾ | 1 | 1 |
| 9. | ਸ.ਹ.ਸ. ਅਬਦਾਲ | ਮਜੀਠਾ | 3 | 0 |
| 10. | ਸ.ਹ.ਸ. ਬੁੱਢਾ ਥੇਹ | ਮਜੀਠਾ | 2 | 2 |
| 11. | ਸ.ਹ.ਸ. ਗੋਪਾਲਪੁਰਾ | ਮਜੀਠਾ | 0 | 1 |
| 12. | ਸ.ਹ.ਸ. ਜਲਾਲਪੁਰਾ | ਮਜੀਠਾ | 1 | 2 |
| 13. | ਸ.ਹ.ਸ. ਕੋਟਲੀ ਮੱਲੀਆਂ | ਮਜੀਠਾ | 3 | 0 |
| 14. | ਸ.ਹ.ਸ. ਪਾਖਰਪੁਰਾ | ਮਜੀਠਾ | 2 | 0 |
| 15. | ਸ.ਹ.ਸ. ਸੋਹੀਆਂ ਕਲਾਂ | ਮਜੀਠਾ | 0 | 0 |
| 16. | ਸ.ਹ.ਸ. ਟਰਪਈ | ਮਜੀਠਾ | 3 | 3 |
| 17. | ਸ.ਮਿ.ਸ. ਬੋਗੋਵਾਲ | ਮਜੀਠਾ | 1 | 0 |
| 18. | ਸ.ਮਿ.ਸ. ਭੰਗਵਾ (ਮਜੀਠਾ) | ਮਜੀਠਾ | 0 | 1 |
| 19. | ਸ.ਮਿ.ਸ. ਬੀਰਬਲਪੁਰਾ | ਮਜੀਠਾ | 1 | 0 |
| 20. | ਸ.ਮਿ.ਸ. ਡਡੀਆਂ | ਮਜੀਠਾ | 1 | 1 |
| 21. | ਸ.ਮਿ.ਸ. ਢੱਡੇ | ਮਜੀਠਾ | 1 | 0 |
| 22. | ਸ.ਮਿ.ਸ. ਫੱਤੂ ਭੀਲਾ | ਮਜੀਠਾ | 2 | 0 |
| 23. | ਸ.ਮਿ.ਸ. ਹਰੀਆਂ | ਮਜੀਠਾ | 1 | 1 |
| 24. | ਸ.ਮਿ.ਸ. ਜੇਠੂਨੰਗਲ | ਮਜੀਠਾ | 0 | 0 |
| 25. | ਸ.ਮਿ.ਸ. ਕਲੇਰ ਮਾਂਗਟ | ਮਜੀਠਾ | 0 | 1 |
| 26. | ਸ.ਮਿ.ਸ. ਕੋਟਲਾ ਗੁਜਰਾਂ | ਮਜੀਠਾ | 1 | 0 |
| 27. | ਸ.ਮਿ.ਸ. ਢੋਲੇ ਸਾਹ | ਮਜੀਠਾ | 2 | 0 |
| 28. | ਸ.ਮਿ.ਸ. ਮਧੀਪੁਰ | ਮਜੀਠਾ | 1 | 1 |
| 29. | ਸ.ਮਿ.ਸ. ਮਾਂਗਾ ਸਰਾਏ | ਮਜੀਠਾ | 2 | 0 |
| 30. | ਸ.ਮਿ.ਸ. ਪੰਧੇਰ ਕਲਾਂ | ਮਜੀਠਾ | 0 | 0 |

| | | | | |
|---|---|---|---|---|
| 31. | ਸ.ਮਿ.ਸ. ਪੰਡੋਰੀ ਵੜੈਚ | ਮਜੀਠਾ | 1 | 1 |
| 32. | ਸ.ਮਿ.ਸ. ਵਰਿਆਮ ਨੰਗਲ | ਮਜੀਠਾ | 0 | 0 |
| | ਕੁੱਲ ਜੋੜ | | 62 | 20 |

## ਪ੍ਰਾਇਮਰੀ ਸਕੂਲਾਂ ਦੇ ਨਾਵਾਂ ਦੀ ਸੂਚੀ

| ਲੜੀ ਨੰ: | ਸਕੂਲ ਦਾ ਨਾਮ | ਖਾਲੀ ਪੋਸਟਾਂ | | | |
|---|---|---|---|---|---|
| | | ਸੀ.ਐਚ.ਟੀ. | ਐਚ.ਟੀ. | ਜੇ.ਬੀ.ਟੀ. | ਕੁੱਲ ਜੋੜ |
| 1. | ਦਾਦੂਪੁਰ | 1 | 0 | 0 | 1 |
| 2. | ਗਾਲੋਵਾਲੀ | 0 | 0 | 0 | 0 |
| 3. | ਚੇਤਨਪੁਰਾ | 0 | 0 | 0 | 0 |
| 4. | ਅਨਾਇਤਪੁਰਾ | 0 | 0 | 0 | 0 |
| 5. | ਮੱਝੂਪੁਰਾ | 0 | 0 | 0 | 0 |
| 6. | ਮਜੀਠਾ-2 | 0 | 1 | 0 | 1 |
| 7. | ਕੰਦੋਵਾਲੀ | 0 | 0 | 0 | 0 |
| 8. | ਭੰਗਵਾ | 0 | 0 | 0 | 0 |
| 9. | ਹਮਜ਼ਾ | 0 | 1 | 0 | 1 |
| 10. | ਅਠਵਾਲ | 0 | 1 | 0 | 1 |
| 11. | ਜੋਹਲ | 0 | 0 | 0 | 0 |
| 12. | ਕੋਟਲਾ ਗੁਜਰਾਂ | 0 | 0 | 0 | 0 |
| 13. | ਪੰਧੇਰ ਕਲਾਂ | 0 | 0 | 0 | 0 |
| 14. | ਸੰਗਤਪੁਰਾ | 0 | 1 | 0 | 1 |
| 15. | ਮਹੱਦੀਪੁਰਾ | 0 | 0 | 0 | 0 |
| 16. | ਵਡਾਲਾ | 0 | 0 | 0 | 0 |
| 17. | ਭੋਮਾ | 0 | 0 | 0 | 0 |
| 18. | ਵੀਰਮ | 0 | 0 | 0 | 0 |
| 19. | ਗੋਸਲ ਜਿਮੀਦਾਰਾਂ | 0 | 1 | 0 | 1 |
| 20. | ਬੁੱਢਾ ਥੇਹ | 0 | 0 | 0 | 0 |

[ ਸਿੱਖਿਆ ਮੰਤਰੀ ]

| | | | | | |
|---|---|---|---|---|---|
| 21. | ਭੰਗਾਲੀ ਕਲਾਂ | 0 | 0 | 0 | 0 |
| 22. | ਗੁੱਜਰਪੁਰਾਂ | 0 | 1 | 0 | 1 |
| 23. | ਥਰੀਏਵਾਲ | 0 | 1 | 0 | 1 |
| 24. | ਮਰੋੜੀ ਕਲਾਂ | 0 | 0 | 0 | 0 |
| 25. | ਮਰੋੜੀ ਖੁਰਦ | 0 | 1 | 0 | 1 |
| 26. | ਸਾਮ ਨਗਰ | 0 | 1 | 0 | 1 |
| 27. | ਚਾਚੋਵਾਲੀ | 0 | 1 | 0 | 1 |
| 28. | ਕੋਟਲਾ ਸੁਲਤਾਨ ਸਿੰਘ | 1 | 0 | 0 | 1 |
| 29. | ਬੁਰਜ ਨੌ ਅਬਾਦ | 0 | 0 | 0 | 0 |
| 30. | ਭੈਣੀ ਲਿੱਧੜ | 0 | 0 | 0 | 0 |
| 31. | ਬੋੜੇਵਾਲ ਕੰਗ | 0 | 0 | 0 | 0 |
| 32. | ਰਮਾਣਾ ਚੱਕ | 0 | 1 | 0 | 1 |
| 33. | ਜਲਾਲਪੁਰਾ | 0 | 1 | 0 | 1 |
| 34. | ਜਿੱਜੋਆਣੀ | 0 | 0 | 0 | 0 |
| 35. | ਟਰਪਈ | 0 | 1 | 0 | 1 |
| 36. | ਢਿੰਗ ਨੰਗਲ | 0 | 0 | 0 | 0 |
| 37. | ਕੋਟਲਾ ਮੱਝਾ ਸਿੰਘ | 0 | 1 | 0 | 1 |
| 38. | ਅਬਦਾਲ | 0 | 0 | 0 | 0 |
| 39. | ਸਹਿਣੇਵਾਲੀ | 0 | 1 | 0 | 1 |
| 40. | ਪਾਖਰਪੁਰਾ | 0 | 0 | 0 | 0 |
| 41. | ਤਲਵੰਡੀ ਖੁੰਮਣ | 0 | 1 | 0 | 1 |
| 42. | ਰੰਗੀਲਪੁਰਾ | 0 | 0 | 0 | 0 |
| 43. | ਮੁਘੋਸੋਹੀ | 0 | 0 | 0 | 0 |
| 44. | ਜਗਤਪੁਰ ਬਜਾਜ | 0 | 0 | 0 | 0 |
| 45. | ਕੋਟਲਾ ਖੁਰਦ | 0 | 0 | 0 | 0 |
| 46. | ਰੂਪੋਵਾਲੀ ਕਲਾਂ | 0 | 1 | 0 | 1 |
| 47. | ਰੂਪੋਵਾਲੀ ਖੁਰਦ | 0 | 0 | 0 | 0 |

| | | | | | |
|---|---|---|---|---|---|
| 48. | ਚੰਗਾਵਾ | 0 | 1 | 0 | 1 |
| 49. | ਜੈਤੀਪੁਰ | 0 | 0 | 0 | 0 |
| 50. | ਨਾਗ ਕਲਾਂ (ਮੁੰਡੇ) | 1 | 0 | 0 | 1 |
| 51. | ਨਾਗ ਕਲਾਂ (ਕੁੜੀਆਂ) | 0 | 0 | 0 | 0 |
| 52. | ਨਾਗ ਨਵੇਂ | 0 | 0 | 0 | 0 |
| 53. | ਨਾਗ ਖੁਰਦ | 0 | 0 | 0 | 0 |
| 54. | ਸੋਹੀਆਂ ਕਲਾਂ | 0 | 0 | 0 | 0 |
| 55. | ਦਬੁਰਜੀ | 0 | 1 | 0 | 1 |
| 56. | ਬੀਰਬਪੁਰਾ | 0 | 1 | 0 | 1 |
| 57. | ਲੁੱਧੜ | 0 | 1 | 0 | 1 |
| 58. | ਮਜੀਠਾ (ਸੈਂਟਰ) | 0 | 0 | 0 | 0 |
| 59. | ਨੰਗਲ ਪਨੂੰਆਂ | 0 | 0 | 0 | 0 |
| 60. | ਸੁਪਾਰੀ ਵਿੰਡ | 0 | 0 | 0 | 0 |
| 61. | ਚੰਡੇ | 0 | 0 | 0 | 0 |
| 62. | ਤਰਗੜ੍ਹ | 0 | 0 | 0 | 0 |
| 63. | ਹਰੀਆਂ (ਸੈਂਟਰ) | 0 | 0 | 0 | 0 |
| 64. | ਡੱਡੀਆਂ | 0 | 0 | 0 | 0 |
| 65. | ਕਲੇਰ ਮਾਂਗਟ | 0 | 0 | 0 | 0 |
| 66. | ਅਜਾਇਬਵਾਲੀ | 0 | 0 | 0 | 0 |
| 67. | ਕੋਟਲਾ ਤਰਖਾਣਾ | 0 | 0 | 0 | 0 |
| 68. | ਬੱਗੋਵਾਲੀ | 0 | 0 | 0 | 0 |
| 69. | ਪਤਾਲਪੁਰੀ | 0 | 0 | 0 | 0 |
| 70. | ਚਵਿੰਡਾ ਦੇਵੀ (ਸੈਂਟਰ) | 0 | 0 | 0 | 0 |
| 71. | ਕੈਰੋਂ ਨੰਗਰ | 0 | 1 | 0 | 1 |
| 72. | ਹਦਾਇਤਪੁਰਾ | 0 | 0 | 0 | 0 |
| 73. | ਮੁਕੰਦਪੁਰਾ | 0 | 0 | 0 | 0 |
| 74. | ਮਾਂਗਾਂ ਸਰਾਏ | 0 | 1 | 0 | 1 |

[ ਸਿੱਖਿਆ ਮੰਤਰੀ ]

| | | | | | |
|---|---|---|---|---|---|
| 75. | ਕੱਥੂਨੰਗਲ (ਮੁੰਡੇ) | 1 | 0 | 0 | 1 |
| 76. | ਕੱਥੂਨੰਗਲ (ਕੁੜੀਆਂ) | 0 | 0 | 0 | 0 |
| 77. | ਮਾਨ | 0 | 0 | 0 | 0 |
| 78. | ਰਾਮ ਦੀਵਾਲੀ ਹਿੰਦੂਆਂ | 0 | 1 | 0 | 1 |
| 79. | ਅਲਕੱੜੇ | 0 | 1 | 0 | 1 |
| 80. | ਝੰਡੇ | 0 | 1 | 0 | 1 |
| 81. | ਵਰਿਆਮ ਨੰਗਲ | 0 | 1 | 0 | 1 |
| 82. | ਭੋਇਆ ਫਤਹਿਗੜ੍ਹ | 0 | 0 | 0 | 0 |
| 83. | ਕੋਟਲਾ ਸੱਦਾ | 0 | 0 | 0 | 0 |
| 84. | ਗੋਪਾਲਪੁਰਾ | 0 | 0 | 0 | 0 |
| 85. | ਲਹਿਰਕਾ (ਸੈਂਟਰ) | 0 | 0 | 0 | 0 |
| 86. | ਕੋਟਲੀ ਢੋਲੇਸ਼ਾਹ | 0 | 1 | 0 | 1 |
| 87. | ਕੋਟਲੀ ਕਾਂਦਰਾਬਾਦ | 0 | 1 | 0 | 1 |
| 88. | ਕੋਟਲੀ ਮਲੀਆਂ | 0 | 0 | 0 | 0 |
| 89. | ਸ਼ਹਿਜ਼ਾਦਾ | 0 | 0 | 0 | 0 |
| 90. | ਡਾਹਰੀਕੇ | 0 | 0 | 0 | 0 |
| 91. | ਬਾਬੋਵਾਲ | 0 | 1 | 0 | 1 |
| | ਜੋੜ | 4 | 30 | 0 | 34 |

## ਤਰਸਿੱਕਾ ਬਲਾਕ

| ਲੜੀ ਨੰ: | ਸਕੂਲ ਦਾ ਨਾਮ | ਬਲਾਕ ਦਾ ਨਾਮ | ਖਾਲੀ ਅਸਾਮੀਆਂ ਦੀ ਗਿਣਤੀ | |
|---|---|---|---|---|
| | | | ਟੀਚਿੰਗ | ਨਾਨ ਟੀਚਿੰਗ |
| 1. | ਸ.ਸ.ਸ.ਸ. ਅਕਾਲਗੜ੍ਹ ਢਪਈਆਂ | ਤਰਸਿੱਕਾ | 2 | 21 |
| 2. | ਸ.ਸ.ਸ.ਸ. ਦਸਮੇਸ਼ ਨਗਰ | ਤਰਸਿੱਕਾ | 11 | 0 |
| 3. | ਸ.ਸ.ਸ.ਸ. ਡੇਹਰੀਵਾਲ | ਤਰਸਿੱਕਾ | 07 | 1 |
| 4. | ਸ.ਸ.ਸ.ਸ. ਜੱਬੋਵਾਲ | ਤਰਸਿੱਕਾ | 4 | 1 |

| | | | | |
|---|---|---|---|---|
| 5. | ਸ.ਸ.ਸ.ਸ. ਮੱਤੇਵਾਲ | ਤਰਸਿੱਕਾ | 11 | 0 |
| 6. | ਸ.ਸ.ਸ.ਸ. ਮਹਿਤਾ ਨੰਗਲ | ਤਰਸਿੱਕਾ | 8 | 2 |
| 7. | ਸ.ਸ.ਸ.ਸ. ਰਾਮ ਦੀਵਾਲੀ | ਤਰਸਿੱਕਾ | 16 | 0 |
| 8. | ਸ.ਸ.ਸ.ਸ. ਟਾਹਲੀ ਸਾਹਿਬ | ਤਰਸਿੱਕਾ | 6 | 0 |
| 9. | ਸ.ਸ.ਸ.ਸ. ਤਰਸਿੱਕਾ | ਤਰਸਿੱਕਾ | 7 | 3 |
| 10. | ਸ.ਹ.ਸ. ਚੋਗਾਵਾਂ ਸਾਧਪੁਰ | ਤਰਸਿੱਕਾ | 0 | 0 |
| 11. | ਸ.ਹ.ਸ. ਚੰਨਣਕੇ | ਤਰਸਿੱਕਾ | 1 | 0 |
| 12. | ਸ.ਹ.ਸ. ਕਾਲੇਕੇ | ਤਰਸਿੱਕਾ | 2 | 2 |
| 13. | ਸ.ਹ.ਸ. ਮੁਛਲ | ਤਰਸਿੱਕਾ | 1 | 0 |
| 14. | ਸ.ਹ.ਸ. ਮਾਲੇਵਾਲ | ਤਰਸਿੱਕਾ | 2 | 1 |
| 15. | ਸ.ਹ.ਸ. ਨਵਾਂ ਤਨੇਲ | ਤਰਸਿੱਕਾ | 3 | 1 |
| 16. | ਸ.ਹ.ਸ. ਸੈਦਪੁਰ (ਤਰਸਿੱਕਾ) | ਤਰਸਿੱਕਾ | 4 | 0 |
| 17. | ਸ.ਮਿ.ਸ. ਅਰਜਨ ਮਾਗਾ | ਤਰਸਿੱਕਾ | 4 | 0 |
| 18. | ਸ.ਮਿ.ਸ. ਬੱਗਾ | ਤਰਸਿੱਕਾ | 0 | 1 |
| 19. | ਸ.ਮਿ.ਸ. ਭੱਟੀਕੇ | ਤਰਸਿੱਕਾ | 1 | 0 |
| 20. | ਸ.ਮਿ.ਸ. ਭੀਲੋਵਾਲ | ਤਰਸਿੱਕਾ | 1 | 1 |
| 21. | ਸ.ਮਿ.ਸ. ਧਰਮੂ ਚੱਕ | ਤਰਸਿੱਕਾ | 2 | 0 |
| 22. | ਸ.ਮਿ.ਸ. ਜੋਧਾਂ ਨਗਰੀ | ਤਰਸਿੱਕਾ | 2 | 0 |
| 23. | ਸ.ਮਿ.ਸ. ਕੋਟਲਾ ਬੁਥਨਗੜ੍ਹ | ਤਰਸਿੱਕਾ | 0 | 0 |
| 24. | ਸ.ਮਿ.ਸ. ਮਹਿਸਮਪੁਰਾ | ਤਰਸਿੱਕਾ | 1 | 0 |
| 25. | ਸ.ਮਿ.ਸ. ਮੁਛਲ | ਤਰਸਿੱਕਾ | 1 | 1 |
| 26. | ਸ.ਮਿ.ਸ. ਰਸੂਲਪੁਰ ਕਲਾਂ | ਤਰਸਿੱਕਾ | 2 | 0 |
| 27. | ਸ.ਮਿ.ਸ. ਸੋਦੇਲੇਹਲ | ਤਰਸਿੱਕਾ | 0 | 0 |
| 28. | ਸ.ਮਿ.ਸ. ਸਿਆਲਕਾ | ਤਰਸਿੱਕਾ | 1 | 0 |
| 29. | ਸ.ਮਿ.ਸ. ਸੁਰੋ ਪੱਡਾ | ਤਰਸਿੱਕਾ | 1 | 0 |
| 30. | ਸ.ਮਿ.ਸ. ਤਾਹਰਪੁਰਾ | ਤਰਸਿੱਕਾ | 4 | 1 |
| 31. | ਸ.ਮਿ.ਸ. ਟਾਂਗਰਾ | ਤਰਸਿੱਕਾ | 0 | 0 |
| | ਕੁੱਲ ਜੋੜ | | 105 | 16 |

[ ਸਿੱਖਿਆ ਮੰਤਰੀ ]

## ਪ੍ਰਾਇਮਰੀ ਸਕੂਲਾਂ ਦੇ ਨਾਵਾਂ ਦੀ ਸੂਚੀ

| ਲੜੀ ਨੰ: | ਸਕੂਲ ਦਾ ਨਾਮ | ਖਾਲੀ ਪੋਸਟਾਂ | | | |
|---|---|---|---|---|---|
| | | ਸੀ.ਐਚ.ਟੀ. | ਐਚ.ਟੀ. | ਜੇ.ਬੀ.ਟੀ. | ਕੁੱਲ ਜੋੜ |
| 1. | ਅਕਾਲਗੜ੍ਹ ਢਪਈਆਂ | 0 | 0 | 0 | 0 |
| 2. | ਅਠਵਾਲ | 0 | 1 | 0 | 1 |
| 3. | ਬੱਗਾ | 0 | 1 | 0 | 1 |
| 4. | ਬੱਠੂਚੱਕ | 0 | 0 | 0 | 0 |
| 5. | ਭੱਟੀਕੇ | 0 | 1 | 0 | 1 |
| 6. | ਭੀਲੋਵਾਲ | 0 | 0 | 0 | 0 |
| 7. | ਭੌਏ | 0 | 1 | 0 | 1 |
| 8. | ਭੋਏਵਾਲ | 0 | 0 | 0 | 0 |
| 9. | ਬੁਲਾਰਾ | 0 | 1 | 0 | 1 |
| 10. | ਚੰਨਣਕੇ | 0 | 0 | 0 | 0 |
| 11. | ਚਾਟੀਵਿੰਡ | 0 | 0 | 0 | 0 |
| 12. | ਚੋਗਾਵਾਂ | 0 | 0 | 0 | 0 |
| 13. | ਜੀਵਨ ਭੰਦੇਰ | 0 | 1 | 0 | 1 |
| 14. | ਕਾਜੀਕੋਟ | 0 | 0 | 0 | 0 |
| 15. | ਖੈੜੇ ਬਾਲਾ ਚੱਕ | 0 | 1 | 0 | 1 |
| 16. | ਖਿੰਦੋਵਾਲੀ | 0 | 1 | 0 | 1 |
| 17. | ਕੋਹਾਲਾ | 0 | 0 | 0 | 0 |
| 18. | ਲੋਲਾ | 0 | 0 | 0 | 0 |
| 19. | ਮੱਤੇਵਾਲ (ਲ) | 0 | 0 | 0 | 0 |
| 20. | ਮਹਿਸਮਪੁਰ ਖੁਰਦ | 0 | 1 | 0 | 1 |
| 21. | ਮੀਰਾਚੱਕ | 0 | 0 | 0 | 0 |
| 22. | ਰਾਮਦਿਵਾਲੀ | 0 | 0 | 0 | 0 |
| 23. | ਰਸੂਲਪੁਰ ਕਲਾਂ | 0 | 0 | 0 | 0 |

| | | | | | |
|---|---|---|---|---|---|
| 24. | ਰਸੂਲਪੁਰ ਨਿੱਕਾ | 0 | 0 | 0 | 0 |
| 25. | ਰੂਪੋਵਾਲੀ ਬ੍ਰਾਹਮਣਾ | 0 | 0 | 0 | 0 |
| 26. | ਸੈਦਪੁਰ | 0 | 1 | 0 | 1 |
| 27. | ਸਾਧਪੁਰ | 0 | 1 | 0 | 1 |
| 28. | ਸੈਦੋ ਲੇਹਲ | 0 | 1 | 0 | 1 |
| 29. | ਸਿਆਲਕਾ | 0 | 1 | 0 | 1 |
| 30. | ਤਾਹਿਰਪੁਰ | 0 | 0 | 0 | 0 |
| 31. | ਟਾਹਣੀ ਸਾਹਿਬ | 0 | 0 | 0 | 0 |
| 32. | ਤਨੇਲ ਪੁਰਾਣਾ | 0 | 0 | 0 | 0 |
| 33. | ਤਰਸਿੱਕਾ | 0 | 0 | 0 | 0 |
| 34. | ਉਦੈਕੇ ਕਲਾਂ | 0 | 0 | 0 | 0 |
| | ਜੋੜ | 0 | 13 | 0 | 13 |

## ਬਲਾਕ ਮਜੀਠਾ/ਤਰਸਿੱਕਾ ਵਿਚ ਵਗਦੇ ਰਜਵਾਹਿਆਂ ਦੀ ਲੰਬਾਈ

305. **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਮਜੀਠਾ ਅਤੇ ਤਰਸਿੱਕਾ ਵਿਚ ਕਿਸਾਨਾਂ ਨੂੰ ਨਹਿਰੀ ਪਾਣੀ ਸਪਲਾਈ ਕਰਨ ਲਈ ਕੁੱਲ ਕਿੰਨੇ ਰਜਵਾਹੇ ਵਗਦੇ ਹਨ ਅਤੇ ਹਰ ਇੱਕ ਰਜਵਾਹੇ ਦੀ ਲੰਬਾਈ ਕਿੰਨੀ ਹੈ;

(ਅ) ਕੀ ਇਨ੍ਹਾਂ ਨਹਿਰੀ ਰਜਵਾਹਿਆਂ ਦੀ ਸਫ਼ਾਈ ਸਮੇਂ ਸਿਰ ਹੁੰਦੀ ਹੈ;

(ੲ) ਟੇਲਾਂ ਉਤੇ ਪਾਣੀ ਦੀ ਸਪਲਾਈ ਨੂੰ ਯਕੀਨੀ ਬਣਾਉਣ ਲਈ ਪਿਛਲੇ ਸਾਲਾਂ ਵਿਚ ਵਿਭਾਗ ਨੇ ਕੀ ਉਪਰਾਲੇ ਕੀਤੇ ਹਨ ਅਤੇ ਆਉਣ ਵਾਲੇ ਵਿੱਤੀ ਸਾਲ ਵਿਚ ਕਿਨ੍ਹਾਂ-ਕਿਨ੍ਹਾਂ ਰਜਵਾਹਿਆਂ ਦੀ ਸਫ਼ਾਈ ਕੀਤੇ ਜਾਣ ਦੀ ਤਜਵੀਜ਼ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਜ਼ਿਲ੍ਹਾ ਅੰਮ੍ਰਿਤਸਰ ਦੇ ਮਜੀਠਾ ਅਤੇ ਤਰਸਿੱਕਾ ਬਲਾਕ ਵਿਚ ਕਿਸਾਨਾਂ ਨੂੰ ਨਹਿਰੀ ਪਾਣੀ ਸਪਲਾਈ ਕਰਨ ਲਈ ਮਜੀਠਾ ਬਲਾਕ ਵਿਚ 18 ਨੰ: ਅਤੇ ਤਰਸਿੱਕਾ ਬਲਾਕ ਵਿਚ 9 ਨੰ: ਰਜਬਾਹੇ/ਮਾਈਨਰ ਵਗਦੇ ਹਨ

[ ਸਿੱਖਿਆ ਮੰਤਰੀ ]

ਜਿਨ੍ਹਾਂ ਦੀ ਕ੍ਰਮਵਾਰ ਕੁੱਲ ਲੰਬਾਈ 136.77 ਕਿਲੋਮੀਟਰ ਅਤੇ 60.23 ਕਿਲੋਮੀਟਰ ਹੈ। ਵੇਰਵਾ ਅਨੁਲੱਗ 'ੳ' ਤੇ ਹੈ।

(ਅ) ਮਹਿਕਮੇ ਵਿਚ ਪ੍ਰਚਲਿਤ ਨਾਰਮਜ਼ ਅਨੁਸਾਰ ਕੱਚੀਆਂ ਨਹਿਰਾਂ ਦੀ ਸਫ਼ਾਈ ਸਾਲ ਵਿਚ ਇੱਕ ਵਾਰ ਕਰਨੀ ਹੁੰਦੀ ਹੈ। ਆਮ ਤੌਰ ਤੇ ਫੰਡ ਮਿਲਣ ਉਪਰੰਤ ਹੀ ਸਫ਼ਾਈ ਦਾ ਕੰਮ ਕੀਤਾ ਜਾਂਦਾ ਹੈ ਜਿਸ ਕਾਰਨ ਕਈ ਵਾਰ ਸਫ਼ਾਈ ਸਮੇਂ ਸਿਰ ਨਹੀਂ ਕੀਤੀ ਜਾ ਸਕਦੀ।

(ੲ) ਟੇਲਾਂ ਉਤੇ ਪਾਣੀ ਦੀ ਸਪਲਾਈ ਦੇਣ ਲਈ ਵਿਭਾਗ ਵੱਲੋਂ 2008-09 ਦੌਰਾਨ ਮਜੀਠਾ ਬਲਾਕ ਅਤੇ ਤਰਸਿੱਕਾ ਬਲਾਕ ਵਿਚ ਪੈਂਦੀਆਂ ਨਹਿਰਾਂ ਵਿਚੋਂ ਬਰਮ ਕਟਿੰਗ ਅਤੇ ਕੁੱਲ ਸਫ਼ਾਈ ਦੇ ਕੰਮ ਕ੍ਰਮਵਾਰ 121.79 ਕਿਲੋਮੀਟਰ ਅਤੇ 48.49 ਕਿਲੋਮੀਟਰ ਲੰਬਾਈ ਵਿਚ 58.73 ਲੱਖ ਰੁਪਏ ਅਤੇ 29.62 ਲੱਖ ਰੁਪਏ ਦੀ ਲਾਗਤ ਨਾਲ ਕਰਵਾਏ ਗਏ ਸਨ।

ਹੁਣ 2009-10 ਦੌਰਾਨ ਮਜੀਠਾ ਬਲਾਕ ਅਤੇ ਤਰਸਿੱਕਾ ਬਲਾਕ ਵਿਚ ਪੈਂਦੀਆਂ ਨਹਿਰਾਂ ਵਿਚੋਂ ਕ੍ਰਮਵਾਰ 136.77 ਕਿਲੋਮੀਟਰ ਅਤੇ 60.23 ਕਿਲੋਮੀਟਰ ਲੰਬਾਈ ਵਿਚ ਵੀਡ, ਜਾਲਾ ਆਦਿ ਕੱਢਣ ਲਈ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਵੱਲੋਂ ਕ੍ਰਮਵਾਰ 19.90 ਲੱਖ ਰੁਪਏ ਅਤੇ 7.59 ਲੱਖ ਰੁਪਏ ਦੀ ਪ੍ਰਬੰਧਕੀ ਪ੍ਰਵਾਨਗੀ ਨਰੇਗਾ ਸਕੀਮ ਅਧੀਨ ਦਿੱਤੀ ਗਈ ਹੈ। ਇਹ ਕੰਮ ਅਪ੍ਰੈਲ/ਮਈ 2010 ਤੱਕ ਮੁਕੰਮਲ ਕਰਵਾਉਣ ਦੀ ਤਜਵੀਜ਼ ਹੈ।

## ਅਨੁਲੱਗ-'ੳ'

## ਮਜੀਠਾ ਬਲਾਕ ਵਿਚ ਪੈਂਦੇ ਰਜਬਾਹੇ/ਮਾਈਨਰਾਂ ਦੀ ਲੰਬਾਈ

| ਲੜੀ ਨੰ: | ਰਜਬਾਹ/ਮਾਈਨਰ ਦਾ ਨਾਂ | ਲੰਬਾਈ ਕਿ.ਮੀ. |
|---|---|---|
| 1. | ਸਾਰਚੂਰ ਰਜਬਾਹ | 12.95 |
| 2. | ਨਾਸਰਕੇ ਮਾਈਨਰ | 5.79 |
| 3. | ਸੌਹੀਆਂ ਸਬ ਮਾਈਨਰ | 2.54 |
| 4. | ਅਲੀਵਾਲ ਰਜਬਾਹ | 13.79 |
| 5. | ਜੈਜ਼ਤੀਪੁਰ ਮਾਈਨਰ | 1.29 |
| 6. | ਕੱਥੂ ਨੰਗਲ | 6.70 |
| 7. | ਦੂਧਾਲਾ ਮਾਈਨਰ | 1.16 |

| | | |
|---|---|---|
| 8. | ਕੋਟਲਾ ਰਜਬਾਹ | 13.56 |
| 9. | ਮਜੀਠਾ ਰਜਬਾਹ | 17.37 |
| 10. | ਕਾਲੂਵਾਲ ਮਾਈਨਰ | 3.71 |
| 11. | ਢਿੰਗਨੰਗਲ ਮਾਈਨਰ | 5.64 |
| 12. | ਥਰੀਏਵਾਲ ਰਜਬਾਹ | 12.86 |
| 13. | ਲੁੱਧਰ ਮਾਈਨਰ | 12.85 |
| 14. | ਨਾਗ ਸੱਬ ਮਾਈਨਰ | 3.39 |
| 15. | ਵੇਰਕਾ ਮਾਈਨਰ | 5.01 |
| 16. | ਘੁਕੇਵਾਲੀ ਰਜਬਾਹ | 10.36 |
| 17. | ਭੰਗਵਾਂ ਮਾਈਨਰ | 3.81 |
| 18. | ਬਾਬੋਵਾਲ ਰਜਬਾਹ | 3.99 |
| | ਕੁੱਲ | 136.77 |

## ਤਰਸਿੱਕਾ ਬਲਾਕ ਵਿਚ ਪੈਂਦੀਆਂ ਰਜਬਾਹੇ/ਮਾਈਨਰਾਂ ਦੀ ਲੰਬਾਈ

| ਲੜੀ ਨੰ: | ਰਜਬਾਹ/ਮਾਈਨਰ ਦਾ ਨਾਂ | ਲੰਬਾਈ ਕਿ.ਮੀ. |
|---|---|---|
| 1. | ਬਾਬੋਵਾਲ ਰਜਬਾਹ | 5.75 |
| 2. | ਰਾਏਪੁਰ ਰਜਬਾਹ | 10.80 |
| 3. | ਮਲਕਪੁਰ ਮਾਈਨਰ | 3.05 |
| 4. | ਗੱਦਲੀ ਰਜਬਾਹ | 5.48 |
| 5. | ਡਿਚ ਨੰ: 5 ਰਜਬਾਹ | 6.25 |
| 6. | ਡਿਚ ਨੰ: 4 ਰਜਬਾਹ | 5.49 |
| 7. | ਟਾਂਗਰਾ ਰਜਬਾਹ | 15.50 |
| 8. | ਮਹਿਸਮਪੁਰ ਮਾਈਨਰ | 3.74 |
| 9. | ਮੁਛਲ ਮਾਈਨਰ | 4.17 |
| | ਕੁੱਲ | 60.23 |

## ਸ਼ਗਨ ਸਕੀਮ ਲਈ ਜਾਰੀ ਕੀਤੀ ਗਈ ਰਾਸ਼ੀ ਦੇ ਵੇਰਵੇ

**306. ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮਾਰਚ, 2002 ਤੋਂ ਫਰਵਰੀ, 2007 ਤੱਕ ਸ਼ਗਨ ਸਕੀਮ ਰਾਹੀਂ ਦਿੱਤੀ ਗਈ ਰਾਸ਼ੀ ਦੇ ਵੇਰਵੇ ਕੀ ਹਨ ਅਤੇ ਮਾਰਚ, 2007 ਤੋਂ ਹੁਣ ਤੱਕ ਇਸ ਸਕੀਮ ਰਾਹੀਂ ਜਾਰੀ ਕੀਤੀ ਗਈ ਰਾਸ਼ੀ ਅਤੇ ਲਾਭਪਾਤਰੀਆਂ ਦੇ ਬਲਾਕ-ਵਾਰ ਵੇਰਵੇ ਕੀ ਹਨ;

(ਅ) ਬਲਾਕ ਮਜੀਠਾ ਅਤੇ ਤਰਸਿੱਕਾ ਅਧੀਨ ਪੈਂਦੇ ਪਿੰਡਾਂ ਦੇ ਸ਼ਗਨ ਸਕੀਮ ਦੇ ਕਿੰਨੇ ਕੇਸ ਹੁਣ ਤੱਕ ਪੈਂਡਿੰਗ ਹਨ ਅਤੇ ਇਨ੍ਹਾਂ ਦਾ ਕਦੋਂ ਤੱਕ ਭੁਗਤਾਨ ਹੋ ਜਾਵੇਗਾ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਮੰਗੀ ਗਈ ਸੂਚਨਾ ਅਨੁਲੱਗ 'ੳ' ਤੋਂ 'ੲ' ਤੇ ਦਿੱਤੀ ਜਾਂਦੀ ਹੈ ਜੀ।

### ਅਨੁਲੱਗ-'ੳ'

### ਸ਼ਗਨ ਸਕੀਮ ਤਹਿਤ ਮਾਰਚ, 2002 ਤੋਂ ਫਰਵਰੀ, 2007 ਤੱਕ ਦਿੱਤੀ ਗਈ ਰਾਸ਼ੀ ਦੇ ਵੇਰਵੇ

(ਰਕਮ ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਦਿੱਤੀ ਗਈ ਰਾਸ਼ੀ |
|---|---|---|
| 1. | ਅੰਮ੍ਰਿਤਸਰ | 1352.42 |
| 2. | ਬਠਿੰਡਾ | 391.04 |
| 3. | ਬਰਨਾਲਾ | 134.42 |
| 4. | ਫਿਰੋਜ਼ਪੁਰ | 720.15 |
| 5. | ਫਰੀਦਕੋਟ | 293.10 |
| 6. | ਫਤਿਹਗੜ੍ਹ ਸਾਹਿਬ | 213.20 |
| 7. | ਗੁਰਦਾਸਪੁਰ | 1052.23 |
| 8. | ਹੁਸ਼ਿਆਰਪੁਰ | 283.88 |
| 9. | ਜਲੰਧਰ | 584.08 |
| 10. | ਕਪੂਰਥਲਾ | 255.35 |

| | | |
|---|---|---|
| 11. | ਲੁਧਿਆਣਾ | 305.43 |
| 12. | ਮੋਗਾ | 405.27 |
| 13. | ਮੁਕਤਸਰ | 223.57 |
| 14. | ਮਾਨਸਾ | 268.09 |
| 15. | ਸ਼ਹੀਦ ਭਗਤ ਸਿੰਘ ਨਗਰ | 158.93 |
| 16. | ਪਟਿਆਲਾ | 552.60 |
| 17. | ਰੂਪ ਨਗਰ | 125.09 |
| 18. | ਸੰਗਰੂਰ | 601.56 |
| 19. | ਐਸ.ਏ.ਐਸ. ਨਗਰ | 45.15 |
| 20. | ਤਰਨ ਤਾਰਨ | -- |
| | ਕੁੱਲ ਜੋੜ | 7965.56 |

## ਅਨੁਲੱਗ 'ਅ'

## ਸ਼ਗਨ ਸਕੀਮ ਤਹਿਤ ਮਾਰਚ, 2007 ਤੋਂ ਹੁਣ ਤੱਕ ਜਾਰੀ ਕੀਤੀ ਗਈ ਰਾਸ਼ੀ ਅਤੇ ਲਾਭਪਾਤਰੀਆਂ ਦੇ ਬਲਾਕ-ਵਾਰ ਵੇਰਵੇ

(ਰਕਮ ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਚ, 2007 ਤੋਂ ਹੁਣ ਤੱਕ ਜਾਰੀ ਕੀਤੀ ਰਾਸ਼ੀ | ਜਾਰੀ ਕੀਤੀ ਰਾਸ਼ੀ ਦੇ ਬਲਾਕ ਵਾਰ ਵੇਰਵੇ | | |
|---|---|---|---|---|---|
| | | | ਬਲਾਕ ਦਾ ਨਾਂ | ਜਾਰੀ ਕੀਤੀ ਰਾਸ਼ੀ | ਕਵਰ ਕੀਤੇ ਲਾਭਪਾਤਰੀਆਂ ਦੀ ਗਿਣਤੀ |
| 1. | ਅੰਮ੍ਰਿਤਸਰ | 1933.65 | ਅਟਾਰੀ | 277.95 | 1853 |
| | | | ਮਜੀਠਾ | 264.30 | 1762 |
| | | | ਜੰਡਿਆਲਾ | 260.25 | 1735 |
| | | | ਵੇਰਕਾ | 259.35 | 1729 |
| | | | ਅੰਮ੍ਰਿਤਸਰ (ਸ਼ਹਿਰੀ) | 253.50 | 1690 |
| | | | ਤਰਸਿੱਕਾ | 106.05 | 707 |
| | | | ਰਈਆ | 95.70 | 638 |
| | | | ਚੁਗਾਵਾਂ | 149.25 | 995 |

[ ਭਲਾਈ ਮੰਤਰੀ ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਚ, 2007 ਤੋਂ ਹੁਣ ਤੱਕ ਜਾਰੀ ਕੀਤੀ ਰਾਸ਼ੀ | ਜਾਰੀ ਕੀਤੀ ਰਾਸ਼ੀ ਦੇ ਬਲਾਕ ਵਾਰ ਵੇਰਵੇ | | |
|---|---|---|---|---|---|
| | | | ਬਲਾਕ ਦਾ ਨਾਂ | ਜਾਰੀ ਕੀਤੀ ਰਾਸ਼ੀ | ਕਵਰ ਕੀਤੇ ਲਾਭਪਾਤਰੀਆਂ ਦੀ ਗਿਣਤੀ |
| | | | ਅਜਨਾਲਾ | 158.10 | 1054 |
| | | | ਹਰਸ਼ਾਛੀਨਾ | 109.20 | 728 |
| | | | ਜੋੜ | 1933.65 | 12891 |
| 2. | ਬਠਿੰਡਾ | 733.05 | ਫੂਲ | 50.85 | 339 |
| | | | ਰਾਮਪੁਰਾ | 55.65 | 371 |
| | | | ਭਗਤਾ | 48.90 | 326 |
| | | | ਮੌੜ | 74.10 | 494 |
| | | | ਤਲਵੰਡੀ | 122.85 | 819 |
| | | | ਸੰਗਤ | 80.40 | 536 |
| | | | ਨਥਾਣਾ | 91.20 | 608 |
| | | | ਬਠਿੰਡਾ | 209.10 | 1394 |
| | | | ਜੋੜ | 733.05 | 4887 |
| 3. | ਬਰਨਾਲਾ | 311.85 | ਬਰਨਾਲਾ | 137.10 | 914 |
| | | | ਮਹਿਲ ਕਲਾਂ | 99.75 | 665 |
| | | | ਸਹਿਣਾ | 75.00 | 500 |
| | | | ਜੋੜ | 311.85 | 2079 |
| 4. | ਫਿਰੋਜ਼ਪੁਰ | 1234.41 | ਅਬੋਹਰ | 124.20 | 828 |
| | | | ਖੂਈਆ ਸਰਵਰ | 204.15 | 1361 |
| | | | ਫਾਜ਼ਿਲਕਾ | 121.50 | 810 |
| | | | ਜਲਾਲਾਬਾਦ | 161.16 | 1361 |
| | | | ਜੀਰਾ | 69.90 | 446 |
| | | | ਮੱਖੂ | 89.25 | 595 |
| | | | ਫਿਰੋਜ਼ਪੁਰ | 135.00 | 900 |
| | | | ਮਮਦੋਟ | 90.00 | 800 |

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਚ, 2007 ਤੋਂ ਹੁਣ ਤੱਕ ਜਾਰੀ ਕੀਤੀ ਰਾਸ਼ੀ | ਜਾਰੀ ਕੀਤੀ ਰਾਸ਼ੀ ਦੇ ਬਲਾਕ ਵਾਰ ਵੇਰਵੇ | | |
|---|---|---|---|---|---|
| | | | ਬਲਾਕ ਦਾ ਨਾਂ | ਜਾਰੀ ਕੀਤੀ ਰਾਸ਼ੀ | ਕਵਰ ਕੀਤੇ ਲਾਭਪਾਤਰੀਆਂ ਦੀ ਗਿਣਤੀ |
| | | | ਘੱਲ ਖੁਰਦ | 86.25 | 575 |
| | | | ਗੁਰੂ ਹਰਸਹਾਏ | 153.00 | 1020 |
| | | | ਜੋੜ | 1234.41 | 8696 |
| 5. | ਫਰੀਦਕੋਟ | 620.99 | ਫਰੀਦਕੋਟ | 288.37 | 1929 |
| | | | ਕੋਟਕਪੂਰਾ | 332.62 | 2224 |
| | | | ਜੋੜ | 620.99 | 4153 |
| 6. | ਫਤਿਹਗੜ੍ਹ ਸਾਹਿਬ | 308 | ਫਤਹਿਗੜ੍ਹ ਸਾਹਿਬ | 99.60 | 664 |
| | | | ਬੱਸੀ ਪਠਾਣਾ | 63.30 | 422 |
| | | | ਅਮਲੋਹ | 78.15 | 521 |
| | | | ਖਮਾਣੋ | 67.50 | 450 |
| | | | ਜੋੜ | 308.55 | 2057 |
| 7. | ਗੁਰਦਾਸਪੁਰ | 1437.30 | ਗੁਰਦਾਸਪੁਰ | 105.75 | 705 |
| | | | ਧਾਰੀਵਾਲ | 86.70 | 578 |
| | | | ਦੀਨਾਨਗਰ | 80.70 | 538 |
| | | | ਕਾਹਨੂੰਵਾਨ | 73.20 | 488 |
| | | | ਕਲਾਨੌਰ | 93.45 | 623 |
| | | | ਦੋਰਾਗਲਾਂ | 81.00 | 540 |
| | | | ਪਠਾਨਕੋਟ | 98.70 | 658 |
| | | | ਨਰੋਟ ਜੈ ਮੱਲ ਸਿੰਘ | 72.75 | 485 |
| | | | ਸੁਜਾਨਪੁਰ | 99.45 | 663 |
| | | | ਧਾਰਕਲਾਂ | 94.95 | 633 |
| | | | ਬਰਿਆਲ | 96.15 | 641 |

[ ਭਲਾਈ ਮੰਤਰੀ ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਚ, 2007 ਤੋਂ ਹੁਣ ਤੱਕ ਜਾਰੀ ਕੀਤੀ ਰਾਸ਼ੀ | ਜਾਰੀ ਕੀਤੀ ਰਾਸ਼ੀ ਦੇ ਬਲਾਕ ਵਾਰ ਵੇਰਵੇ | | |
|---|---|---|---|---|---|
| | | | ਬਲਾਕ ਦਾ ਨਾਂ | ਜਾਰੀ ਕੀਤੀ ਰਾਸ਼ੀ | ਕਵਰ ਕੀਤੇ ਲਾਭਪਾਤਰੀਆਂ ਦੀ ਗਿਣਤੀ |
| | | | ਬਟਾਲਾ | 79.35 | 529 |
| | | | ਕਾਦੀਆਂ | 102.75 | 685 |
| | | | ਸ੍ਰੀ ਹਰਗੋਬਿੰਦ ਪੁਰ | 84.60 | 564 |
| | | | ਫਤਿਹਗੜ੍ਹ ਚੂੜੀਆਂ | 89.70 | 598 |
| | | | ਡੇਰਾ ਬਾਬਾ ਨਾਨਕ | 98.10 | 654 |
| | | | ਜੋੜ | 1437.30 | 9582 |
| 8. | ਹੁਸ਼ਿਆਰਪੁਰ | 665.55 | ਮਾਹਿਲਪੁਰ | 148.35 | 1197 |
| | | | ਗੜ੍ਹਸ਼ੰਕਰ | 93.90 | 840 |
| | | | ਹੁਸ਼ਿਆਰਪੁਰ-1 | 94.35 | 1068 |
| | | | ਹੁਸ਼ਿਆਰਪੁਰ-2 | 73.65 | 755 |
| | | | ਭੂੰਗਾ | 50.25 | 674 |
| | | | ਦਸੂਹਾ | 67.95 | 1043 |
| | | | ਟਾਂਡਾ | 33.15 | 489 |
| | | | ਮੁਕੇਰੀਆਂ | 53.55 | 908 |
| | | | ਹਾਜੀਪੁਰ | 23.25 | 272 |
| | | | ਤਲਵਾੜਾ | 27.15 | 337 |
| | | | ਜੋੜ | 665.55 | 7583 |
| 9. | ਜਲੰਧਰ | 1027.65 | ਆਦਮਪੁਰ | 112.65 | 751 |
| | | | ਭੋਗਪੁਰ | 140.25 | 935 |
| | | | ਜਲੰਧਰ ਈਸਟ | 166.50 | 1110 |
| | | | ਜਲੰਧਰ ਵੈਸਟ | 171.15 | 1148 |
| | | | ਫਿਲੌਰ | 73.35 | 489 |

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਚ, 2007 ਤੋਂ ਹੁਣ ਤੱਕ ਜਾਰੀ ਕੀਤੀ ਰਾਸ਼ੀ | ਜਾਰੀ ਕੀਤੀ ਰਾਸ਼ੀ ਦੇ ਬਲਾਕ ਵਾਰ ਵੇਰਵੇ | | |
|---|---|---|---|---|---|
| | | | ਬਲਾਕ ਦਾ ਨਾਂ | ਜਾਰੀ ਕੀਤੀ ਰਾਸ਼ੀ | ਕਵਰ ਕੀਤੇ ਲਾਭਪਾਤਰੀਆਂ ਦੀ ਗਿਣਤੀ |
| | | | ਰੁੜਕਾ | 57.75 | 385 |
| | | | ਨੂਰਮਹਿਲ | 84.00 | 560 |
| | | | ਨਕੋਦਰ | 82.65 | 551 |
| | | | ਸ਼ਾਹਕੋਟ | 75.30 | 502 |
| | | | ਲੋਹੀਆ | 64.05 | 427 |
| | | | ਜੋੜ | 1027.65 | 6851 |
| 10. | ਕਪੂਰਥਲਾ | 419.25 | ਫਗਵਾੜਾ | 102.00 | 680 |
| | | | ਸੁਲਤਾਨਪੁਰ ਲੋਧੀ | 73.50 | 490 |
| | | | ਕਪੂਰਥਲਾ | 111.75 | 745 |
| | | | ਨਡਾਲਾ | 68.55 | 457 |
| | | | ਢਿੱਲਵਾਂ | 63.45 | 423 |
| | | | ਜੋੜ | 419.25 | 2795 |
| 11. | ਲੁਧਿਆਣਾ | 1649.40 | ਜਗਰਾਓਂ | 150.00 | 1000 |
| | | | ਸਿਧਵਾਂ | 135.00 | 900 |
| | | | ਰਾਏਕੋਟ | 120.00 | 800 |
| | | | ਸੁਧਾਰ | 120.00 | 800 |
| | | | ਖੰਨਾ | 150.00 | 1000 |
| | | | ਦੋਰਾਹਾ | 149.40 | 996 |
| | | | ਸਮਰਾਲਾ | 127.50 | 850 |
| | | | ਮਾਛੀਵਾੜਾ | 127.50 | 850 |
| | | | ਲੁਧਿਆਣਾ-1 | 157.50 | 1050 |
| | | | ਲੁਧਿਆਣਾ-2 | 157.50 | 1050 |
| | | | ਡੇਹਲੋਂ | 142.50 | 950 |

[ ਭਲਾਈ ਮੰਤਰੀ ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਚ, 2007 ਤੋਂ ਹੁਣ ਤੱਕ ਜਾਰੀ ਕੀਤੀ ਰਾਸ਼ੀ | ਜਾਰੀ ਕੀਤੀ ਰਾਸ਼ੀ ਦੇ ਬਲਾਕ ਵਾਰ ਵੇਰਵੇ | | |
|---|---|---|---|---|---|
| | | | ਬਲਾਕ ਦਾ ਨਾਂ | ਜਾਰੀ ਕੀਤੀ ਰਾਸ਼ੀ | ਕਵਰ ਕੀਤੇ ਲਾਭਪਾਤਰੀਆਂ ਦੀ ਗਿਣਤੀ |
| | | | ਪਖੋਵਾਲ | 112.50 | 750 |
| | | | ਜੋੜ | 1649.40 | 10996 |
| 12. | ਮੋਗਾ | 561.27 | ਨਿਹਾਲ ਸਿੰਘ ਵਾਲਾ | 116.10 | 794 |
| | | | ਕੋਟ ਈਸੇ ਖਾਂ | 94.05 | 627 |
| | | | ਮੋਗਾ-2 | 99.60 | 664 |
| | | | ਬਾਘਾ ਪੁਰਾਣਾ | 150.57 | 1006 |
| | | | ਮੋਗਾ-1 | 100.95 | 673 |
| | | | ਜੋੜ | 561.27 | 3764 |
| 13. | ਮੁਕਤਸਰ | 856.95 | ਮੁਕਤਸਰ | 291.37 | 1949 |
| | | | ਮਲੋਟ | 179.98 | 1204 |
| | | | ਗਿੱਦੜਬਾਹਾ | 188.53 | 1261 |
| | | | ਲੰਬੀ | 197.07 | 1318 |
| | | | ਜੋੜ | 856.95 | 5732 |
| 14. | ਮਾਨਸਾ | 586.95 | ਮਾਨਸਾ | 145.05 | 967 |
| | | | ਭੀਖੀ | 78.00 | 520 |
| | | | ਬੁਢਲਾਡਾ | 178.80 | 1192 |
| | | | ਸਰਦੂਲਗੜ੍ਹ | 111.15 | 741 |
| | | | ਝੁਨੀਰ | 73.95 | 493 |
| | | | ਜੋੜ | 586.95 | 3913 |
| 15. | ਸ਼ਹੀਦ ਭਗਤ ਸਿੰਘ ਨਗਰ | 296.60 | ਬਲਾਚੌਰ | 52.20 | 348 |
| | | | ਸੜੋਆ | 39.00 | 260 |
| | | | ਨਵਾਂ ਸ਼ਹਿਰ | 90.20 | 601 |

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਚ, 2007 ਤੋਂ ਹੁਣ ਤੱਕ ਜਾਰੀ ਕੀਤੀ ਰਾਸ਼ੀ | ਜਾਰੀ ਕੀਤੀ ਰਾਸ਼ੀ ਦੇ ਬਲਾਕ ਵਾਰ ਵੇਰਵੇ | | |
|---|---|---|---|---|---|
| | | | ਬਲਾਕ ਦਾ ਨਾਂ | ਜਾਰੀ ਕੀਤੀ ਰਾਸ਼ੀ | ਕਵਰ ਕੀਤੇ ਲਾਭਪਾਤਰੀਆਂ ਦੀ ਗਿਣਤੀ |
| | | | ਬੰਗਾ | 74.40 | 496 |
| | | | ਔੜ | 40.80 | 272 |
| | | | ਜੋੜ | 296.60 | 1977 |
| 16. | ਪਟਿਆਲਾ | 894.45 | ਪਟਿਆਲਾ | 77.25 | 515 |
| | | | ਸਨੌਰ | 78.45 | 525 |
| | | | ਭੁਨਰਹੇੜੀ | 79.05 | 527 |
| | | | ਨਾਭਾ | 155.25 | 1035 |
| | | | ਰਾਜਪੁਰਾ | 103.50 | 690 |
| | | | ਘਨੌਰ | 75.75 | 505 |
| | | | ਸਮਾਣਾ | 132.00 | 880 |
| | | | ਪਾਤੜਾਂ | 192.90 | 1286 |
| | | | ਜੋੜ | 894.45 | 5963 |
| 17. | ਰੂਪ ਨਗਰ | 265.65 | ਅਨੰਦਪੁਰ ਸਾਹਿਬ | 59.85 | 399 |
| | | | ਨੂਰਪੁਰ ਬੇਦੀ | 62.25 | 415 |
| | | | ਚਮਕੌਰ ਸਾਹਿਬ | 47.25 | 315 |
| | | | ਮੋਰਿੰਡਾ | 49.50 | 330 |
| | | | ਰੂਪ ਨਗਰ | 46.80 | 312 |
| | | | ਜੋੜ | 265.65 | 1771 |
| 18. | ਸੰਗਰੂਰ | 623.70 | ਸੰਗਰੂਰ | 78.15 | 521 |
| | | | ਭਵਾਨੀਗੜ੍ਹ | 65.10 | 434 |
| | | | ਸੁਨਾਮ | 127.65 | 851 |

[ ਭਲਾਈ ਮੰਤਰੀ ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਾਰਚ, 2007 ਤੋਂ ਹੁਣ ਤੱਕ ਜਾਰੀ ਕੀਤੀ ਰਾਸ਼ੀ | ਜਾਰੀ ਕੀਤੀ ਰਾਸ਼ੀ ਦੇ ਬਲਾਕ ਵਾਰ ਵੇਰਵੇ | | |
|---|---|---|---|---|---|
| | | | ਬਲਾਕ ਦਾ ਨਾਂ | ਜਾਰੀ ਕੀਤੀ ਰਾਸ਼ੀ | ਕਵਰ ਕੀਤੇ ਲਾਭਪਾਤਰੀਆਂ ਦੀ ਗਿਣਤੀ |
| | | | ਲਹਿਰਾਗਾਗਾ | 75.00 | 500 |
| | | | ਅੰਨਦਾਣਾ | 52.65 | 351 |
| | | | ਧੂਰੀ | 44.25 | 295 |
| | | | ਸ਼ੇਰਪੁਰ | 37.80 | 252 |
| | | | ਮਲੇਰਕੋਟਲਾ-1 | 80.25 | 585 |
| | | | ਮਲੇਰਕੋਟਲਾ-2 | 60.75 | 405 |
| | | | ਜੋੜ | 423.70 | 4208 |
| 19. | ਐਸ.ਏ.ਐਸ. ਨਗਰ | 234.30 | ਖਰੜ | 102.00 | 680 |
| | | | ਮੋਹਾਲੀ | 58.35 | 389 |
| | | | ਡੇਰਾਬੱਸੀ | 73.95 | 493 |
| | | | ਜੋੜ | 234.30 | 1562 |
| 20. | ਤਰਨ ਤਾਰਨ | 1342.35 | ਖਡੂਰ ਸਾਹਿਬ | 218.25 | 1455 |
| | | | ਤਰਨ ਤਾਰਨ | 204.30 | 1362 |
| | | | ਨੌਸ਼ਹਿਰਾ ਪੰਨੂਆ | 183.60 | 1224 |
| | | | ਚੋਹਲਾ ਸਾਹਿਬ | 156.45 | 1043 |
| | | | ਗੰਡੀਵਿੰਡ | 123.30 | 822 |
| | | | ਵਲਟੋਹਾ | 186.45 | 1243 |
| | | | ਪੱਟੀ | 160.80 | 1072 |
| | | | ਭਿੱਖੀਵਿੰਡ | 109.20 | 728 |
| | | | ਜੋੜ | 1342.35 | 8949 |

## ਅਨੁਲੱਗ 'ੲ'

## ਬਲਾਕ ਮਜੀਠਾ ਅਤੇ ਤਰਸਿੱਕਾ ਅਧੀਨ ਪੈਂਦੇ ਪਿੰਡਾਂ ਦੇ ਸ਼ਗਨ ਸਕੀਮ ਦੇ ਪੈਂਡਿੰਗ ਕੇਸਾਂ ਦਾ ਵੇਰਵਾ

| ਲੜੀ ਨੰ: | ਬਲਾਕ ਦਾ ਨਾਂ | ਪੈਂਡਿੰਗ ਕੇਸਾਂ ਦੀ ਗਿਣਤੀ | | | ਵਿਸ਼ੇਸ਼ ਕਥਨ |
|---|---|---|---|---|---|
| | | 2006-07 | 2009-10 | ਜੋੜ | |
| 1. | ਮਜੀਠਾ | 331 | 638 | 969 | ਸਾਲ 2007-08 ਅਤੇ 2008-09 ਦਾ ਕੋਈ ਕੇਸ ਪੈਂਡਿੰਗ ਨਹੀਂ ਹੈ। ਸਰਕਾਰ ਤੋਂ ਫੰਡਜ਼ ਪ੍ਰਾਪਤ ਹੋਣ ਤੇ ਪੈਂਡਿੰਗ ਕੇਸਾਂ ਦਾ ਨਿਪਟਾਰਾ ਕੀਤਾ ਜਾਵੇਗਾ। |
| 2. | ਤਰਸਿੱਕਾ | 78 | 100 | 178 | ਸਾਲ 2007-08 ਅਤੇ 2008-09 ਦਾ ਕੋਈ ਕੇਸ ਪੈਂਡਿੰਗ ਨਹੀਂ ਹੈ। ਸਰਕਾਰ ਤੋਂ ਫੰਡਜ਼ ਪ੍ਰਾਪਤ ਹੋਣ ਤੇ ਪੈਂਡਿੰਗ ਕੇਸਾਂ ਦਾ ਨਿਪਟਾਰਾ ਕੀਤਾ ਜਾਵੇਗਾ। |
| | ਕੁੱਲ ਜੋੜ | 409 | 738 | 1147 | |

---

## STATEMENT BY THE HON'BLE CHIEF MINISTER

**ਮਾਨਯੋਗ ਸਪੀਕਰ** : ਅਗਲੀ ਆਈਟਮ ਤੋਂ ਪਹਿਲਾਂ ਮੈਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਸੀ.ਐਮ. ਸਾਹਿਬ ਕੁਝ ਬੋਲਣਾ ਚਾਹੁੰਦੇ ਹਨ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਕੋਈ ਲੰਬੀ ਪੁਲੀਟੀਕਲ ਸਟੇਟਮੈਂਟ ਜਾਂ ਹੋਰ ਮੁੱਦੇ ਤੇ ਗੱਲ ਨਹੀਂ ਕਰਨੀ। ਮੈਂ ਤਾਂ ਸਿਰਫ ਤੁਹਾਡੇ ਤੋਂ, ਸਦਨ ਦੇ ਸਾਰੇ ਹੀ ਮੈਂਬਰ ਸਾਹਿਬਾਨ ਤੋਂ ਅਤੇ ਪ੍ਰੈੱਸ ਤੋਂ ਬੜੀ ਨਿਮਰਤਾ ਸਹਿਤ ਖ਼ਿਮਾ ਮੰਗਦਾ ਹਾਂ ਕਿ ਬਹੁਤ ਮਜ਼ਬੂਰੀਆਂ ਦੇ ਕਾਰਨ ਮੈਂ ਬਜਟ ਸੈਸ਼ਨ ਵਿਚ ਹਾਜ਼ਰ ਨਹੀਂ ਹੋ ਸਕਿਆ। ਮੇਰੀ ਲੰਬੀ ਸਿਆਸਤ ਵਿਚ ਮੈਂ ਅੱਜ ਤੱਕ ਆਪਣੀ ਜ਼ਿੰਦਗੀ ਵਿਚ ਇਹ ਜੋ ਸੈਸ਼ਨ ਦਾ ਅਹਿਮ ਸਮਾਂ ਹੁੰਦਾ ਹੈ, ਕਿਉਂਕਿ ਇਹ ਸਾਲ ਤੋਂ ਬਾਅਦ ਹੁੰਦਾ ਹੈ, ਉਸ ਤੋਂ ਮੈਂ ਕਦੇ ਵੀ ਗੈਰਹਾਜ਼ਰੀ ਨਹੀਂ ਕੀਤੀ। ਇਸ ਸੈਸ਼ਨ ਦੌਰਾਨ ਗੈਰ-ਹਾਜ਼ਰ ਰਹਿਣ ਦਾ ਮੈਨੂੰ ਗਹਿਰਾ ਦੁੱਖ ਤੇ ਅਫ਼ਸੋਸ ਹੈ। ਇਸ ਨਾਲ ਇੱਕ ਤਾਂ ਜਿੱਥੇ ਮੈਨੂੰ ਜ਼ਾਤੀ ਤੌਰ ਤੇ ਨੁਕਸਾਨ ਹੋਇਆ ਹੈ ਕਿ ਜੋ ਆਨਰੇਬਲ ਮੈਂਬਰ ਸਾਹਿਬਾਨ ਦੀਆਂ ਕੀਮਤੀ ਰਾਏ ਸਨ, ਉਨ੍ਹਾਂ ਨੂੰ ਮੈਂ ਉਨ੍ਹਾਂ ਦੀ ਜ਼ਬਾਨੀ ਸੁਣ ਨਹੀਂ ਸਕਿਆ। ਭਾਵੇਂ ਮੈਂ ਸਦਨ ਦੀ ਰਿਪੋਰਟ ਮੰਗਵਾਉਂਦਾ ਰਿਹਾ

[ ਮੁੱਖ ਮੰਤਰੀ ]

ਹਾਂ ਪਰ ਇੱਕ ਆਪ ਸੁਣਨਾ ਹੁੰਦਾ ਹੈ ਅਤੇ ਇੱਕ ਅਫ਼ਸਰ ਨੇ ਦੱਸਣਾ ਹੁੰਦਾ ਹੈ। ਜੋ ਰਿਕਾਰਡ ਹੁੰਦਾ ਹੈ, ਉਹ ਤਾਂ ਮੈਂ ਨਹੀਂ ਪੜ੍ਹਿਆ, ਉਸ ਵੇਲੇ ਨਹੀਂ ਪੜ੍ਹ ਸਕਿਆ ਪਰ ਜਿਹੜੀਆਂ ਗੱਲਾਂ ਇੱਥੇ ਆ ਕੇ, ਤੁਹਾਡੇ ਮੁਖਾਰਬਿੰਦ ਤੋਂ ਨਿਕਲਦੀਆਂ ਹਨ, ਉਹ ਬੜੀਆਂ ਕੀਮਤੀ ਹੁੰਦੀਆਂ ਹਨ ਔਰ ਇਹ ਵੀ ਹੈ ਕਿ ਆਪੋਜੀਸ਼ਨ ਬੈਂਚਿਜ ਵਲੋਂ ਜੋ ਨੁਕਤਾਚੀਨੀ ਹੁੰਦੀ ਹੈ, ਜਿਹੜੀ ਕਿ ਸਰਕਾਰ ਤੇ ਹੋਣੀ ਚਾਹੀਦੀ ਹੈ, ਇਨ੍ਹਾਂ ਗੱਲਾਂ ਵਿਚੋਂ ਕਿਸੇ ਨਾ ਕਿਸੇ ਗੱਲ ਤੋਂ ਸਰਕਾਰ ਨੂੰ ਫਾਇਦਾ ਹੁੰਦਾ ਹੈ, ਉਸ ਤੋਂ ਵੀ ਮੈਂ ਵਾਂਝਾ ਰਿਹਾ ਹਾਂ। ਇਸ ਲਈ ਮੈਨੂੰ ਜਿੱਥੇ ਇਸ ਦਾ ਅਫ਼ਸੋਸ ਹੈ, ਉਥੇ ਇਸ ਗੱਲ ਦਾ ਬੜਾ ਅਫ਼ਸੋਸ ਹੈ ਕਿ ਸਾਡੇ ਮਾਨਯੋਗ ਗਵਰਨਰ ਸਾਹਿਬ ਜਿਹੜੇ ਕਿ ਅਹੁਦਾ ਸੰਭਾਲਣ ਤੋਂ ਮਗਰੋਂ ਪਹਿਲੀ ਦਫ਼ਾ ਇਸ ਸੈਸ਼ਨ ਨੂੰ ਐਡਰੈਸ ਕਰਨ ਵਾਸਤੇ ਆਏ ਸਨ ਅਤੇ ਮੈਂ ਨਾ ਉਨ੍ਹਾਂ ਨੂੰ 'ਜੀ ਆਇਆਂ' ਕਹਿ ਸਕਿਆ ਅਤੇ ਨਾ ਹੀ ਉਨ੍ਹਾਂ ਦਾ ਭਾਸ਼ਣ ਸੁਣ ਸਕਿਆ, ਨਾ ਹੀ ਮੈਂ ਉਨ੍ਹਾਂ ਵਾਸਤੇ ਧੰਨਵਾਦ ਦੇ ਮਤੇ ਦੀ ਬਹਿਸ ਦੌਰਾਨ ਆਪਣੀ ਰਾਏ ਦਾ ਪ੍ਰਗਟਾਵਾ ਕਰ ਸਕਿਆ। ਇਸ ਚੀਜ਼ ਦਾ ਮੈਨੂੰ ਬੜਾ ਦੁੱਖ ਹੈ ਕਿਉਂਕਿ ਮੇਰੀ ਇਹ ਇਖ਼ਲਾਕੀ, ਸਿਆਸੀ ਤੇ ਵਿਧਾਨਿਕ ਡਿਊਟੀ ਬਣਦੀ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦਾ ਅਹੁਦਾ ਬਹੁਤ ਉੱਚਾ ਹੁੰਦਾ ਹੈ ਅਤੇ ਸਾਡੇ ਸਾਰਿਆਂ ਦੇ ਮਨਾਂ ਵਿਚ ਉਨ੍ਹਾਂ ਵਾਸਤੇ ਸਤਿਕਾਰ ਹੈ। ਗਵਰਨਰ ਸਾਹਿਬ ਦਾ ਦੋ-ਤਿੰਨ ਕਾਰਨਾਂ ਕਰਕੇ, ਸਾਰੇ ਦੇਸ਼ ਵਾਸੀਆਂ ਦੇ ਮਨਾਂ ਵਿਚ ਅਤੇ ਖਾਸ ਕਰਕੇ ਪੰਜਾਬੀਆਂ ਦੇ ਦਿਲਾਂ ਵਿਚ ਬਹੁਤ ਭਾਰੀ ਅਸਰ ਹੈ, ਉਸ ਦਾ ਕਾਰਨ ਕੀ ਹੈ? ਗੁਰਤਾ ਗੱਦੀ ਦਾ ਪ੍ਰੋਗਰਾਮ ਅਸੀਂ ਬੜੀ ਸ਼ਰਧਾ ਅਤੇ ਸਤਿਕਾਰ ਨਾਲ ਮਨਾਇਆ ਅਤੇ ਨੈਸ਼ਨਲ ਲੈਵਲ ਤੇ ਇਸ ਸਬੰਧੀ ਸਾਰੇ ਸਮਾਗਮ ਹੋਏ ਹਨ। ਉਹ ਜਿਹੜੀ ਸਾਰੇ ਸਮਾਗਮ ਮਨਾਉਣ ਦੀ ਵਿਉਂਤਬੰਦੀ ਸੀ, ਉਹ ਆਪਣੇ ਮੌਜੂਦਾ ਗਵਰਨਰ ਸਾਹਿਬ ਸ਼੍ਰੀ ਸ਼ਿਵਰਾਜ ਪਾਟਿਲ ਜੀ ਦੀ ਚੇਅਰਮੈਨਸ਼ਿਪ ਅਧੀਨ ਸੀ। ਬੀਬੀ ਜੀ ਵੀ ਸਾਰੀਆਂ ਮੀਟਿੰਗਾਂ ਵਿਚ ਜਾਂਦੇ ਰਹੇ ਹਨ। ਮੇਰਾ ਖਿਆਲ ਹੈ ਕਿ ਜਿੰਨੀ ਫਰਾਖ਼ਦਿਲੀ ਨਾਲ, ਜਿੰਨੀ ਲਗਨ ਨਾਲ, ਜਿੰਨੀ ਸ਼ਰਧਾ ਨਾਲ ਉਨ੍ਹਾਂ ਨੇ ਸਾਰੇ ਪ੍ਰੋਗਰਾਮ ਮਨਾਏ, ਸ਼ਾਇਦ ਮੇਰੇ ਵਰਗਾ ਇਨਸਾਨ ਵੀ ਹੁੰਦਾ ਤਾਂ ਅਜਿਹਾ ਨਹੀਂ ਹੋ ਸਕਦਾ ਸੀ। ਜੋ ਵੀ ਸੁਝਾਅ ਉਨ੍ਹਾਂ ਨੂੰ ਦਿੱਤੇ, ਉਨ੍ਹਾਂ ਨੇ ਮੰਨੇ। ਕਿਸੇ ਨੇ ਵੀ ਦਿੱਤੇ, ਉਨ੍ਹਾਂ ਨੇ ਮੰਨੇ। ਮੈਂ ਤਾਂ ਉਨ੍ਹਾਂ ਨੂੰ ਦੋ ਸੁਝਾਅ ਦਿੱਤੇ। ਮੀਟਿੰਗ ਮੁੰਬਈ ਹੋਈ ਸੀ, ਨਾਂਦੇੜ ਸਾਹਿਬ ਵੀ ਹੋਈ ਸੀ। ਇਨ੍ਹਾਂ ਪ੍ਰੋਗਰਾਮਾਂ ਦਾ ਤਾਅਲੁਕ ਸ਼੍ਰੀ ਅਨੰਦਪੁਰ ਸਾਹਿਬ ਨਾਲ ਅਤੇ ਸ੍ਰੀ ਤਲਵੰਡੀ ਸਾਬੋ ਨਾਲ ਹੈ, ਮੈਂ ਕਿਹਾ ਕਿ ਸਾਨੂੰ ਇਨ੍ਹਾਂ ਦੀ ਡਿਵੈਲਪਮੈਂਟ ਲਈ ਫੰਡ ਦਿਓ। ਮੈਨੂੰ ਕਹਿੰਦੇ, ਕਿੰਨੇ ਚਾਹੀਦੇ ਹਨ? ਮੈਂ ਬਾਅਦ ਵਿਚ ਪਛਤਾਇਆ ਵੀ ਕਿ ਜ਼ਿਆਦਾ ਮੰਗ ਲੈਂਦਾ। ਮੈਂ ਕਿਹਾ ਕਿ 170 ਕਰੋੜ ਤਾਂ ਦੇ ਦਿਓ। ਉਹ ਕਹਿੰਦੇ 180 ਕਰੋੜ ਦੇ ਦਿੰਦੇ ਹਾਂ। (ਥੰਪਿੰਗ)

ਮੇਰਾ ਖ਼ਿਆਲ ਹੈ ਕਿ ਅੱਜ ਦੇ ਸਮੇਂ ਵਿਚ ਇੰਨੀ ਫਰਾਖ਼ਦਿਲੀ ਵਾਲਾ ਕੋਈ ਹੋ ਹੀ ਨਹੀਂ ਸਕਦਾ। ਦੂਸਰੀ ਇੱਕ ਹੋਰ ਗੱਲ ਮੈਂ ਕਹੀ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੋਈ ਸਿਰਫ ਸਿੱਖਾਂ ਜਾਂ ਪੰਜਾਬੀਆਂ ਦੇ ਹੀ ਨਹੀਂ, ਸਗੋਂ ਉਹ ਤਾਂ ਸਾਰੀ ਮਨੁੱਖਤਾ ਦੇ ਗੁਰੂ ਸਨ। ਇਸ ਲਈ ਉਨ੍ਹਾਂ ਦੀ ਯਾਦ ਵਿਚ ਗੁਰੂ ਗੋਬਿੰਦ ਸਿੰਘ ਮਾਰਗ ਦੇ ਨਾਂਅ ਨਾਲ ਸਾਰੇ

ਦੇਸ਼ ਦੇ ਅੰਦਰ ਅਨੰਦਪੁਰ ਸਾਹਿਬ ਤੋਂ ਸ਼ੁਰੂ ਕਰਕੇ ਹਜ਼ੂਰ ਸਾਹਿਬ ਤੱਕ ਮਾਰਗ ਬਣਨਾ ਚਾਹੀਦਾ ਹੈ। ਉਸ ਵਿਚ ਕਈ ਸਟੇਟਾਂ ਪੈਂਦੀਆਂ ਹਨ। ਆਪਣੀ ਸਟੇਟ ਤੋਂ ਸਰਵੇ ਸ਼ੁਰੂ ਕੀਤਾ। ਪੀ.ਡਬਲਿਊ.ਡੀ. ਦੀ ਟੀਮ ਨਾਲ ਮੇਰੇ ਖਿਆਲ ਵਿਚ ਮਨਿਸਟਰ ਸਾਹਿਬ ਵੀ ਗਏ ਸਨ। ਇਨ੍ਹਾਂ ਨੂੰ ਇੱਥੋਂ ਹਜ਼ੂਰ ਸਾਹਿਬ ਤੱਕ ਭੇਜਿਆ ਸੀ। ਜਿਸ-ਜਿਸ ਅਸਥਾਨ ਤੋਂ ਹੋ ਕੇ ਗੁਰੂ ਸਾਹਿਬ ਸ੍ਰੀ ਹਜ਼ੂਰ ਸਾਹਿਬ ਤੱਕ ਤਸ਼ਰੀਫ਼ ਲੈ ਕੇ ਗਏ ਸਨ, ਉਸ ਸਾਰੇ ਦੀ ਨਿਸ਼ਾਨਬੰਦੀ ਕਰਕੇ ਇਨ੍ਹਾਂ ਨੇ ਨਕਸ਼ਾ ਬਣਾ ਲਿਆ। ਉਨ੍ਹਾਂ ਸਟੇਟਾਂ ਨੇ ਉਹ ਵੀ ਅਪਰੂਵ ਕਰ ਦਿੱਤਾ। ਪਰ ਇੱਕ-ਦੋ ਸਟੇਟਾਂ ਨੇ ਕਿਹਾ ਕਿ ਇਸ ਦਾ ਖ਼ਰਚ ਕੌਣ ਦੇਵੇਗਾ? ਇਸ ਗੱਲ ਤੇ ਸ੍ਰੀ ਪਾਟਿਲ ਨੇ ਉਨ੍ਹਾਂ ਨੂੰ ਬੜੇ ਗੁੱਸੇ ਵਿਚ ਆ ਕੇ ਤਾੜਨਾ ਕਰ ਦਿੱਤੀ। ਅਜਿਹਾ ਕਰਨਾ ਕੋਈ ਮਾਮੂਲੀ ਗੱਲ ਨਹੀਂ ਹੁੰਦੀ। ਇਹ ਵੀ ਮੈਂ ਕਹਿ ਸਕਦਾ ਹਾਂ ਕਿ ਜਦੋਂ ਉਹ ਹੋਮ ਮਨਿਸਟਰ ਸਨ ਉਦੋਂ ਵੀ ਮੈਂ ਉਨ੍ਹਾਂ ਕੋਲ ਜਦ ਕਦੇ ਪੰਜਾਬ ਦਾ ਕੋਈ ਵੀ ਮਸਲਾ ਲੈ ਕੇ ਗਿਆ ਹਾਂ ਉਨ੍ਹਾਂ ਨੇ ਕਦੇ ਜਵਾਬ ਨਹੀਂ ਦਿੱਤਾ। ਸੋ ਇਸ ਗੱਲ ਦਾ ਵੀ ਮੇਰੇ ਮਨ ਤੇ ਬੜਾ ਬੋਝ ਹੈ ਕਿ ਉਹ ਸਾਡੇ ਗਵਰਨਰ ਸਾਹਿਬ ਬਣ ਕੇ ਆਏ, ਔਰ ਪਹਿਲੀ ਦਫਾ ਆਏ ਪਰ ਮੁੱਖ ਸੇਵਾਦਾਰ ਹੋਣ ਦੇ ਨਾਤੇ ਮੈਂ ਉਨ੍ਹਾਂ ਦੇ ਐਡਰੈਸ ਵਿਚ ਹਾਜ਼ਰ ਨਹੀਂ ਹੋ ਸਕਿਆ। ਇਸ ਗੱਲ ਦਾ ਵੀ ਮੈਨੂੰ ਬੜਾ ਅਫ਼ਸੋਸ ਹੈ ਪਰ ਇੱਕ ਗੱਲ ਦੀ ਮੈਨੂੰ ਬੜੀ ਖੁਸ਼ੀ ਹੈ ਕਿ ਜਿਹੜਾ ਇਹ ਸੈਸ਼ਨ ਹੋਇਆ ਹੈ ਇਹ ਬੜੀ ਹੀ ਸਦਭਾਵਨਾ ਦੇ ਨਾਲ ਚੱਲਿਆ ਹੈ। ਮੈਂ ਅਖ਼ਬਾਰਾਂ ਵਿਚ ਵੀ ਖਬਰਾਂ ਪੜ੍ਹਦਾ ਰਿਹਾ ਹਾਂ। ਸਪੀਕਰ ਸਾਹਿਬ ਦੇ ਜਜ਼ਬਾਤ ਅਤੇ ਹੋਰ ਸਾਰਿਆਂ ਦੇ ਜਜ਼ਬਾਤ ਸਾਹਮਣੇ ਆਏ। ਮੁੱਖ ਗੱਲ ਇਹ ਕਿ ਇਸ ਸੈਸ਼ਨ ਵਿਚ ਕੁੜੱਤਣ ਨਹੀਂ ਆਈ। 2-3 ਸਾਲਾਂ ਬਾਅਦ ਪਹਿਲੀ ਦਫਾ ਇਸ ਸੈਸ਼ਨ ਵਿਚ ਕੁੱੜਤਣ ਨਹੀਂ ਆਈ। ਦਲੀਲ ਨਾਲ ਗੱਲ ਹੋਈ ਹੈ, ਦਲੀਲ ਨਾਲ ਗੱਲ ਸੁਣੀ ਗਈ ਹੈ। ਇਸ ਲਈ ਵੀ ਮੈਂ ਤੁਹਾਡਾ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦਾ ਹਾਂ। (ਥੰਪਿੰਗ) ਇਹ ਬੜੀ ਵੱਡੀ ਗੱਲ ਹੈ। ਆਪਣੀ ਪਾਰਟੀ ਲਈ ਬੋਲਣਾ, ਆਪਣੀ ਪਾਰਟੀ ਦੇ ਹੱਕ ਲਈ ਗੱਲ ਕਰਨਾ ਇਹ ਹਰ ਇੱਕ ਆਨਰੇਬਲ ਮੈਂਬਰ ਦਾ ਹੱਕ ਹੈ। ਲੇਕਿਨ ਮੈਂ ਫਿਰ ਕਹਿੰਦਾ ਹਾਂ ਕਿ ਅਸੀਂ ਪਿਛਲੀਆਂ ਗੱਲਾਂ ਭੁੱਲੀਏ ਅਤੇ ਉਸ ਵਿਚ ਕੌਣ ਜ਼ਿੰਮੇਵਾਰ ਹੈ ਕੌਣ ਨਹੀਂ ਇਸ ਗੱਲ ਵਿਚ ਵੀ ਨਾ ਜਾਈਏ। ਮੈਂ ਇਹ ਵੀ ਨਹੀਂ ਕਹਿੰਦਾ ਕਿ ਲੀਗਲੀ ਜਿਸ ਕਿਸੇ ਨੇ ਕੋਈ ਗਲਤ ਕੰਮ ਕੀਤਾ ਹੈ ਉਸ ਨੂੰ ਛੋਟ ਹੋਣੀ ਚਾਹੀਦੀ ਹੈ ਪਰ ਇਹ ਵੀ ਨਹੀਂ ਕਿ ਆਪਸ ਵਿਚ ਇੰਨੀਆਂ ਦੂਰੀਆਂ ਹੋ ਜਾਣ ਕਿ ਆਪਾਂ ਇਕ-ਦੂਜੇ ਦੇ ਨਾਲ ਇਕੱਠੇ ਬੈਠ ਕੇ ਰੋਟੀ ਵੀ ਨਾ ਖਾ ਸਕੀਏ ਅਤੇ ਇਕ ਦੂਜੇ ਨੂੰ ਮਿਲ ਵੀ ਨਾ ਸਕੀਏ। ਮੈਨੂੰ ਹੋਰ ਵੀ ਖੁਸ਼ੀ ਹੋਈ ਹੈ ਕਿ ਇਸ ਵਾਰ ਇਥੇ ਆਪਾਂ ਰੋਟੀ ਵੀ ਇਕੱਠੇ ਖਾਧੀ ਹੈ। ਮੈਨੂੰ ਪਤਾ ਲੱਗਿਆ ਹੈ ਕਿ ਕਿਸੇ ਨੇ ਇਹ ਵੀ ਕਿਹਾ ਕਿ ਕਿਉਂਕਿ ਮੈਂ ਹਾਜ਼ਰ ਨਹੀਂ ਸੀ, ਇਸ ਕਰਕੇ ਰੋਟੀ ਇਕੱਠੇ ਖਾਧੀ ਹੈ। (ਹਾਸਾ) ਜੇ ਮੇਰੀ ਗੈਰ ਹਾਜ਼ਰੀ ਨਾਲ ਤੁਹਾਡਾ ਪਿਆਰ ਵਧਦਾ ਹੈ ਤਾਂ ਮੈਂ ਹੋਰ ਛੁੱਟੀ ਵੀ ਲੈਣ ਨੂੰ ਤਿਆਰ ਹਾਂ। (ਵਿਘਨ) ਨਹੀਂ ਜੀ, ਨਹੀਂ, ਪ੍ਰਵਾਨ ਕਰਨੀ ਚਾਹੀਦੀ ਸੀ। ਨਹੀਂ ਨਹੀਂ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। I am sorry ਜੇਕਰ ਕਿਸੇ ਨੇ ਇਨਕਾਰ ਕੀਤਾ ਹੈ ਤਾਂ ਇਹ ਵੀ

[ ਮੁੱਖ ਮੰਤਰੀ ]

ਬਹੁਤ ਮਾੜੀ ਗੱਲ ਕੀਤੀ ਹੈ। ਮੈਂ ਤਾਂ ਅੱਜ ਵੀ ਮਸਾਂ ਹੀ ਆਇਆ ਹਾਂ। ਮੈਂ ਤਾਂ ਆਖਿਆ ਕਿਤੇ ਗੱਡੀ ਜਮ੍ਹਾ ਹੀ ਨਾ ਟੱਪ ਜਾਏ। ਮੈਂ ਸੋਚਿਆ ਕਿ ਮੈਂ ਤੁਹਾਡੇ ਦਰਸ਼ਨ-ਮੇਲੇ ਵੀ ਕਰ ਲਵਾਂ। ਮੈਂ ਇੱਥੇ ਕਿਹੜਾ ਕੋਈ ਸਿਆਸੀ ਸਪੀਚ ਕਰਨੀ ਸੀ। ਮੈਂ ਤਾਂ ਆਪਣੇ ਦਿਲ ਦੇ ਜਿਹੜੇ ਜਜ਼ਬਾਤ ਸਨ ਉਹ ਤੁਹਾਡੇ ਨਾਲ ਸਾਂਝੇ ਕਰਨੇ ਸਨ। ਮੈਂ ਤਾਂ ਬਿਮਾਰ ਸੀ, ਬਿਸਤਰੇ ਤੇ ਪਿਆ ਸੀ ਪਰ ਕਿਸੇ ਨੇ ਇਹ ਵੀ ਆਖਿਆ ਕਿ ਪਿਓ ਆਪਣੇ ਪੁੱਤ ਦਾ ਟੈਸਟ ਲੈਂਦਾ ਹੈ। (ਹਾਸਾ) ਚਲੋ, ਹਾਸਾ ਮਖੌਲ ਵੀ ਹੁੰਦਾ ਹੈ। ਜੇ ਇਹ ਗੱਲ ਹੋਈ ਤਾਂ ਇਹ ਵੀ ਚੰਗਾ ਸੀ। ਮੈਂ ਕੋਈ ਡਰਾਮਾ ਕਰਨ ਦੇ ਹੱਕ ਵਿਚ ਕਦੇ ਵੀ ਨਹੀਂ ਰਿਹਾ ਅਤੇ ਨਾ ਹੀ ਮੈਂ ਇਹੋ ਜਿਹਾ ਕੋਈ ਡਰਾਮਾ ਕਰਨਾ ਚਾਹੁੰਦਾ ਹਾਂ। ਮੈਂ ਤਾਂ ਸਗੋਂ ਇਮੋਸ਼ਨਲ ਸੀ ਕਿ ਇਸ ਵਾਸਤੇ ਮੈਂ ਤੁਹਾਡੇ ਕੋਲ ਮੁਆਫੀ ਮੰਗਾਂ, ਤੁਹਾਡੇ ਤੋਂ ਖ਼ਿਮਾਂ ਮੰਗਾਂ, ਪੰਜਾਬ ਦੇ ਲੋਕਾਂ ਤੋਂ ਵੀ ਖਿਮਾਂ ਮੰਗਾਂ ਕਿਉਂਕਿ ਪੰਜਾਬ ਦੇ ਲੋਕਾਂ ਦੀ ਸੈਸ਼ਨ ਤੇ ਨਿਗਾਹ ਹੁੰਦੀ ਹੈ। ਉਨ੍ਹਾਂ ਦੀ ਜਿਹੜੀ ਖੁਸ਼ਹਾਲੀ ਅਤੇ ਤਰੱਕੀ ਹੈ ਉਹ ਤੁਹਾਡੇ ਮੁਖਾਰਬਿੰਦ ਤੋਂ ਜਿਹੜੀਆਂ ਅਵਾਜ਼ਾਂ ਨਿਕਲਦੀਆਂ ਹਨ, ਚਾਹੇ ਟ੍ਰੈਜ਼ਰੀ ਬੈਂਚਾਂ ਤੋਂ, ਚਾਹੇ ਆਪੋਜੀਸ਼ਨ ਵਾਲੇ ਪਾਸਿਓਂ ਗੱਲਾਂ ਕੀਤੀਆਂ ਜਾਂਦੀਆਂ ਹਨ, ਉਸ ਦੇ ਵਿਚ ਮੇਰੀ ਡਿਊਟੀ ਹੁੰਦੀ ਹੈ ਕਿ ਮੈਂ ਲੰਮਾ ਸਮਾਂ ਲਾ ਕੇ ਵਿਸਥਾਰ ਨਾਲ ਜੋ ਵੀ ਸਰਕਾਰ ਦੀਆਂ ਪਾਲਿਸੀਆਂ, ਪ੍ਰੋਗਰਾਮ ਹਨ, ਉਹ ਲੋਕਾਂ ਤੱਕ ਪਹੁੰਚਾ ਸਕਾਂ ਤੇ ਜੋ ਤੁਹਾਡੇ ਸੁਝਾਅ ਹਨ, ਖਾਸ ਕਰਕੇ ਆਪੋਜੀਸ਼ਨ ਦੇ, ਉਹ ਵੀ ਗ੍ਰਹਿਣ ਕਰੀਏ ਅਤੇ ਉਸ ਤੋਂ ਕੋਈ ਸਬਕ ਸਿੱਖੀਏ। ਇਹ ਨਹੀਂ ਕਿ ਕ੍ਰਿਟੀਸਿਜ਼ਮ ਫਾਰ ਕ੍ਰਿਟੀਸਿਜ਼ਮ ਹੋਇਆ ਹੈ, ਕੋਈ ਗੱਲ ਨਹੀਂ। ਤੁਸੀਂ ਬਹੁਤ ਅੱਛੇ ਸੁਝਾਅ ਦਿੱਤੇ ਹਨ, ਉਨ੍ਹਾਂ ਦਾ ਮੈਂ ਧੰਨਵਾਦ ਕਰਦਾ ਹਾਂ। ਮੈਂ ਤਾਂ ਅੱਜ ਪਹਿਲੀ ਦਫ਼ਾ ਕੋਠੀ ਵਿਚੋਂ ਨਿਕਲ ਕੇ ਆਇਆ ਹਾਂ। ਮੈਂ ਤੁਹਾਨੂੰ ਬਿਲਕੁਲ ਸਹੀ ਦਸਦਾ ਹਾਂ ਕਿ ਇਸ ਵਾਰੀ ਮੈਨੂੰ ਬਹੁਤ ਵੱਡੀ ਤਕਲੀਫ ਆ ਗਈ ਸੀ। ਜ਼ਿੰਦਗੀ ਦੇ ਵਿਚ ਕਦੇ ਇੰਨੀ ਵੱਡੀ ਤਕਲੀਫ਼ ਨਹੀਂ ਆਈ ਜਿੰਨੀ ਇਸ ਵਾਰੀ ਆ ਗਈ। ਇਹ ਤੁਹਾਡੀਆਂ ਅਰਦਾਸਾਂ ਹੀ ਸਨ ਜਿਨ੍ਹਾਂ ਕਾਰਨ ਦੁਬਾਰਾ ਤੁਹਾਡੇ ਦਰਸ਼ਨ ਕਰਨ ਦਾ ਫਿਰ ਇਕ ਵਾਰੀ ਮੌਕਾ ਮਿਲਿਆ ਹੈ। ਮੈਂ ਇਹੀ ਅਪੀਲ ਕਰਦਾ ਹਾਂ ਕਿ ਜੇਕਰ ਕੋਈ ਥੋੜ੍ਹੀ ਬਹੁਤ ਗੱਲ ਰਹਿ ਜਾਵੇ, ਕੋਈ ਸੜਕ ਬਣਨ ਤੋਂ ਰਹਿ ਗਈ ਜਾਂ ਕੋਈ ਪੁਲ ਰਹਿ ਗਿਆ ਜਾਂ ਕਿਸੇ ਵਾਰਡ ਵਿਚ, ਜੱਸੀ ਸਾਹਿਬ, ਸੀਵਰੇਜ ਨਹੀਂ ਪਿਆ, ਕੋਈ ਗੱਲ ਨਹੀਂ, ਜੱਸੀ ਸਾਹਿਬ, ਵਾਰਡਾਂ ਵਿਚ ਸੀਵਰੇਜ ਪੈ ਜਾਣਗੇ। ਅਸੀਂ ਤਾਂ ਸੜਕਾਂ ਅਤੇ ਸੀਵਰੇਜ ਪਾਉਂਦੇ ਹੀ ਰਹਿ ਗਏ ਪਰ ਵੋਟਾਂ ਜੱਸੀ ਸਾਹਿਬ ਲੈ ਗਏ। (ਹਾਸਾ) ਇਹ ਤਾਂ ਮੈਂ ਤੁਹਾਡੇ ਨਾਲ ਸ਼ੁਗਲੀਆ ਗੱਲ ਕੀਤੀ ਹੈ। ਇਹ ਨਹੀਂ ਕਿ ਅਸੀਂ ਵੋਟਾਂ ਲੈਣ ਵਾਸਤੇ ਕੰਮ ਕਰਦੇ ਹਾਂ। ਪਤਾ ਨਹੀਂ ਇਨ੍ਹਾਂ ਕੋਲ ਕਿਹੜੀ ਮਿਕਨਾਤੀਸ ਹੈ ਜਿਹੜੀ ਹਰ ਚੀਜ਼ ਨੂੰ ਆਪਣੇ ਵੱਲ ਖਿੱਚ ਲੈਂਦੀ ਹੈ। (ਹਾਸਾ)

(ਇੱਕ ਅਵਾਜ਼ : ਇਹ ਤਾਂ ਬੰਦਾ ਹੀ ਤੁਹਾਡਾ ਹੈ।)

ਸਾਨੂੰ ਹਰਾਉਣ ਵਾਸਤੇ ਤਾਂ ਇਨ੍ਹਾਂ ਨੇ ਪੱਬਾਂ ਭਾਰ ਜ਼ੋਰ ਲਾ ਦਿੱਤਾ। ਸਾਡੀ ਇਕ ਸੀਟ ਇਨ੍ਹਾਂ ਨੇ 28,000 ਵੋਟਾਂ ਤੇ ਹਰਾ ਦਿੱਤੀ। (ਹਾਸਾ) ਇਹ ਤਾਂ ਮਖੌਲ ਦੀਆਂ ਗੱਲਾਂ

ਹਨ। ਇਨ੍ਹਾਂ ਦਾ ਇਸ ਗੱਲ ਨਾਲ ਕੋਈ ਤਾਅਲੁਕ ਨਹੀਂ ਹੈ। ਇਸ ਕਰਕੇ, ਬੀਬੀ ਜੀ, ਮੈਂ ਤੁਹਾਡੇ ਕੋਲੋਂ ਮੁਆਫੀ ਮੰਗਦਾ ਹਾਂ ਅਤੇ ਇਕ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਕ ਤਾਂ ਪੰਜਾਬ ਵਿਚ ਜੋ ਭਾਈਚਾਰਕ ਮਾਹੌਲ ਹੈ, ਉਹ ਅੱਜ ਤੁਸੀਂ ਵੀ ਜਾਣਦੇ ਹੋ ਅਤੇ ਮੈਂ ਵੀ ਜਾਣਦਾ ਹਾਂ ਕਿ ਕਈ ਸ਼ਕਤੀਆਂ ਅਜਿਹੀਆਂ ਹਨ ਜਿਹੜੀਆਂ ਫਿਰ ਪੰਜਾਬ ਨੂੰ ਲਾਂਬੂ ਲਾਉਣ ਨੂੰ ਤਿਆਰ ਹਨ। ਅੱਗੇ ਵੀ ਆਪਾਂ ਰਲ ਮਿਲ ਕੇ ਇਸ ਮਾਹੌਲ ਵਿਚੋਂ ਬਚ ਕੇ ਨਿਕਲੇ ਹਾਂ। ਭਾਈਚਾਰਕ ਸਾਂਝ, ਪਾਰਟੀਆਂ ਦਾ ਇਕ ਦੂਸਰੇ ਨਾਲ ਮਿਲਵਰਤਣ, ਸਹਿਯੋਗ ਹੋਵੇ। ਘੱਟੋ-ਘੱਟ, ਨਫ਼ਰਤ ਨਹੀਂ ਹੋਣੀ ਚਾਹੀਦੀ, ਸਹਿਯੋਗ ਹੋਣਾ ਚਾਹੀਦਾ ਹੈ। ਮੇਰੇ ਕੋਲੋਂ ਜੇਕਰ ਤਿੰਨ ਸਾਲਾਂ ਦੀ ਸਰਕਾਰ ਵਿਚ ਕੋਈ ਗਲਤੀ ਹੋਈ ਹੈ ਤਾਂ ਉਸ ਵਾਸਤੇ ਮੁਆਫ਼ੀ ਮੰਗ ਲੈਂਦਾ ਹਾਂ। ਇੰਨਾ ਕਹਿ ਕਿ ਮੈਂ ਤੁਹਾਡੇ ਤੋਂ ਇਜਾਜ਼ਤ ਮੰਗਦਾ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜੋ ਮਾਨਯੋਗ ਲੀਡਰ ਆਫ ਦੀ ਹਾਊਸ ਨੇ ਵਿਚਾਰ ਰੱਖੇ ਹਨ ਮੈਂ ਸਮਝਦੀ ਹਾਂ, ਅਸੀਂ ਸਾਰੇ ਸਮਝਦੇ ਹਾਂ ਕਿ ਇਹ ਉਮਰ ਵਿਚ ਸਾਡੇ ਸਾਰਿਆਂ ਤੋਂ ਵੱਡੇ ਹਨ, ਸਾਨੂੰ ਸਾਰਿਆਂ ਨੂੰ ਇਨ੍ਹਾਂ ਦਾ ਸਤਿਕਾਰ ਹੈ। ਸਾਡਾ ਰਾਜ ਸੀ, ਭੇੜ ਜ਼ਰੂਰ ਹੈ ਅਤੇ ਆਖਿਰ ਤੱਕ ਰਹੇਗਾ ਕਿਉਂਕਿ ਜਿਹੜੀਆਂ ਪਾਲਿਸੀਆਂ ਹਨ ਜਾਂ ਜਿਹੜੇ ਵਿਚਾਰ ਹਨ, ਉਹ ਵੱਖਰੇ-ਵੱਖਰੇ ਹਨ। ਸਾਡੀ ਹਾਈਕਮਾਂਡ ਵਿਚ ਵੀ ਇਹ ਰਵਾਇਤ ਰਹੀ ਹੈ। ਆਪੋਜ਼ੀਸ਼ਨ ਨਾਲ ਪੋਲੀਟੀਕਲ ਡਿਫਰੈਂਸਜ਼ ਤਾਂ ਹੁੰਦੇ ਹਨ ਪਰ ਜ਼ਾਤੀ ਤੌਰ ਤੇ ਕੋਈ ਨਹੀਂ ਹੋਏ। ਮੁੱਖ ਮੰਤਰੀ ਜੀ ਸਿਹਤਯਾਬ ਹੋ ਕੇ ਆਏ ਹਨ, ਸਾਨੂੰ ਸਾਰਿਆਂ ਨੂੰ ਇਸ ਗੱਲ ਦੀ ਖੁਸ਼ੀ ਹੈ। ਅਸੀਂ ਸਾਰੇ ਮਹਿਸੂਸ ਕਰਦੇ ਹਾਂ ਕਿ ਇਹ ਠੀਕ ਹੋਏ ਹਨ ਅਤੇ ਸਾਨੂੰ ਇਹ ਅੱਛਾ ਲੱਗਿਆ ਹੈ। (ਥੰਪਿੰਗ) ਦੂਜੀ ਗੱਲ ਗਵਰਨਰ ਸਾਹਿਬ ਬਾਰੇ ਬਾਦਲ ਸਾਹਿਬ ਨੇ ਕਹੀ ਹੈ। ਮੈਂ ਵੀ ਮੀਟਿੰਗ ਵਿਚ ਸ਼ਾਮਲ ਹੁੰਦੀ ਸੀ। ਇਹ ਵਾਕਿਆ ਹੀ ਇਕ ਸ਼ਲਾਘਾਯੋਗ ਇਨਸ਼ੀਏਟਿਵ ਹੈ ਕਿ ਸ਼੍ਰੀ ਪਾਟਿਲ ਨੇ ਸਾਡੇ ਦਿਲ ਦੀਆਂ ਭਾਵਨਾਵਾਂ ਨਾਲ ਜੁੜ ਕੇ ਸਾਡੇ ਦੋਵਾਂ ਪਵਿੱਤਰ ਸਥਾਨਾਂ ਵਾਸਤੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਰਗ ਵਾਸਤੇ ਬਹੁਤ ਕੁਝ ਕੀਤਾ ਅਤੇ ਜਿਥੇ-ਜਿਥੇ ਵੀ ਦੇਸ਼-ਵਿਦੇਸ਼ ਵਿਚ ਸਾਡੇ ਪੰਜਾਬੀ ਵੱਸਦੇ ਹਨ, ਉਨ੍ਹਾਂ ਸਾਰਿਆਂ ਨੇ ਇਸ ਨੂੰ ਬਹੁਤ ਸਲਾਹਿਆ ਹੈ। ਉਸ ਵਕਤ ਉਹ ਹੋਮ ਮਨਿਸਟਰ ਸਨ ਅਤੇ ਅੱਜ ਉਹ ਸਾਡੇ ਗਵਰਨਰ ਸਾਹਿਬ ਬਣ ਕੇ ਇੱਥੇ ਆਏ ਹਨ। ਉਨ੍ਹਾਂ ਨੇ ਅੱਛੀ ਛਵੀ ਦੇ ਨਾਲ ਆਪਣਾ ਰਾਜਸੀ ਜੀਵਨ ਬਿਤਾਇਆ ਹੈ। ਜਿਸ ਤਰ੍ਹਾਂ ਕੁੜੱਤਣ ਘਟਾਉਣ ਦੀ ਗੱਲ ਕੀਤੀ ਗਈ ਹੈ, ਪਹਿਲਾਂ ਵੀ ਦਲੀਲਾਂ ਉਤੇ ਰਾਜਸੀ ਵਿਰੋਧਤਾ ਹੁੰਦੀ ਆਈ ਹੈ ਅਤੇ ਅੱਜ ਵੀ ਵਿਰੋਧਤਾ ਦੀ ਗੱਲ ਆਈ ਹੈ ਅਤੇ ਇਹ ਅੱਗੇ ਨੂੰ ਵੀ ਹੁੰਦੀ ਰਹਿਣੀ ਹੈ। ਇਸ ਵਿਚ ਕਿਸੇ ਦਾ ਕੋਈ ਜ਼ਾਤੀ ਵਿਰੋਧ ਨਹੀਂ ਹੈ। ਇਸ ਵਿਚ ਕੋਈ ਨਿੱਜੀ ਜਾਂ ਜ਼ਮੀਨ ਆਦਿ ਦਾ ਕੋਈ ਝਗੜਾ ਨਹੀਂ ਹੈ। ਅਸੀਂ ਹਾਊਸ ਵਿਚ ਲੋਕਾਂ ਦੀ ਗੱਲ ਕਰਦੇ ਹਾਂ ਕਿ ਕੀ ਸਰਕਾਰ ਗਲਤ ਕਰ ਰਹੀ ਹੈ ਅਤੇ ਆਪੋਜ਼ੀਸ਼ਨ ਨੂੰ ਕੀ ਕਰਨਾ ਚਾਹੀਦਾ ਹੈ ਕਿਉਂਕਿ ਸਾਰਾ ਸੂਬਾ ਦੇਖ ਰਿਹਾ ਹੁੰਦਾ ਹੈ ਕਿ ਅਸੀਂ ਇਥੇ ਹਾਊਸ ਵਿਚ ਕੀ ਵਿਚਾਰ-ਵਟਾਂਦਰਾ ਕਰਦੇ ਹਾਂ। ਜਿਥੇ ਅੱਜ ਅਸੀਂ ਨਵੀਆਂ ਰਵਾਇਤਾਂ ਬਣਾਉਣ ਦੀ ਗੱਲ ਕਰਦੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਹਾਂ, ਤੁਸੀਂ ਬਾਦਲ ਸਾਹਿਬ ਇਨਸ਼ੀਏਟਿਵ ਲਿਆ ਹੈ, ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਗਵਰਨਰ ਸਾਹਿਬ, ਜੋ ਉਸ ਵੇਲੇ ਭਾਰਤ ਦੇ ਹੋਮ ਮਨਿਸਟਰ ਸਨ, ਉਨ੍ਹਾਂ ਨੇ ਜੋ ਕੁਝ ਪੰਜਾਬ ਲਈ ਕੀਤਾ ਅਤੇ ਸੈਂਟਰ ਤੋਂ ਬਾਕੀ ਗ੍ਰਾਂਟਾਂ ਵੀ ਕਿਸੇ ਪੱਖਪਾਤ ਤੋਂ ਸਾਨੂੰ ਮਿਲੀਆਂ ਸਨ, ਅੱਜ ਸਾਡੇ ਵੱਲੋਂ ਇਕ ਧੰਨਵਾਦ ਮਤਾ ਪਾਸ ਕਰਕੇ ਗਵਰਨਰ ਸਾਹਿਬ ਨੂੰ, ਜੋ ਕਿ ਉਸ ਵਕਤ ਦੇ ਹੋਮ ਮਨਿਸਟਰ ਸਨ, ਭੇਜਣਾ ਚਾਹੀਦਾ ਹੈ। ਸਾਨੂੰ ਸੈਂਟਰ ਸਰਕਾਰ ਨੂੰ ਇਕ ਰੈਜ਼ੋਲਿਊਸ਼ਨ ਪਾਸ ਕਰਕੇ ਭੇਜਣਾ ਚਾਹੀਦਾ ਹੈ ਤਾਂ ਜੋ ਉਹ ਅੱਗੇ ਨੂੰ ਵੀ ਸਾਡੇ ਪੰਜਾਬ ਵਾਸਤੇ ਹਮਦਰਦੀ ਦੀ ਗੱਲ ਕਰਦੇ ਰਹਿਣ। ਜੋ ਉਨ੍ਹਾਂ ਨੇ ਸਾਨੂੰ ਦਿੱਤਾ ਹੈ, ਅਸੀਂ ਉਸ ਲਈ ਉਨ੍ਹਾਂ ਦੇ ਅਹਿਸਾਨ-ਫਰਾਮੋਸ਼ ਨਾ ਹੋਈਏ ਬਲਕਿ ਇਕ ਰੈਜ਼ੋਲਿਊਸ਼ਨ ਪਾਸ ਕਰੀਏ ਕਿ ਬਤੌਰ ਹੋਮ ਮਨਿਸਟਰ ਗਵਰਨਰ ਸਾਹਿਬ ਨੇ ਸਾਡੇ ਲਈ ਕਾਫ਼ੀ ਕੁਝ ਕੀਤਾ ਅਤੇ ਭਾਰਤ ਸਰਕਾਰ ਸਾਡੇ ਲਈ ਕਰ ਰਹੀ ਹੈ। ਮੈਂ ਇੰਨਾ ਕਹਿਣਾ ਚਾਹੁੰਦੀ ਹਾਂ ਕਿ ਸਾਨੂੰ ਧੰਨਵਾਦ ਦਾ ਮਤਾ ਪਾਉਣਾ ਚਾਹੀਦਾ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਅੱਜ ਲੀਡਰ ਆਫ਼ ਦੀ ਹਾਊਸ ਇਸ ਸੈਸ਼ਨ ਵਿਚ ਪਹਿਲੀ ਵਾਰ ਆਏ ਹਨ ਤਾਂ ਮੈਂ ਸਮਝਦਾ ਹਾਂ ਕਿ ਹਾਊਸ ਦੀ ਰੌਣਕ ਵਾਪਸ ਆ ਗਈ ਹੈ। (ਥੰਪਿੰਗ) ਸਾਡੀ ਅਸੈਂਬਲੀ ਦੇ 117 ਨੁਮਾਇੰਦੇ ਕਹਿ ਲਵੋ, ਇਹ ਇਕ ਗੁਲਦਸਤਾ ਹੈ ਅਤੇ ਹਰ ਇਕ ਵਿਅਕਤੀ ਦੀ ਆਪਣੀ ਅਹਿਮੀਅਤ ਹੈ ਅਤੇ ਹਰੇਕ ਵਿਅਕਤੀ ਦੀ ਆਪਣੀ ਹੀ ਰੌਣਕ ਹੈ। ਇਹ ਰੌਣਕ ਕਾਇਮ ਰਹਿਣੀ ਚਾਹੀਦੀ ਹੈ ਅਤੇ ਇਹ ਗੁਲਦਸਤਾ ਸਦਾ ਖਿੜਿਆ ਰਹਿਣਾ ਚਾਹੀਦਾ ਹੈ। ਇਹ ਠੀਕ ਹੈ ਕਿ ਆਪੋਜ਼ੀਸ਼ਨ ਦਾ ਇਹ ਕੰਮ ਹੁੰਦਾ ਹੈ ਕਿ ਟਰੈਜ਼ਰੀ ਬੈਂਚਿਜ਼ ਜਾਂ ਸਰਕਾਰ ਦੀਆਂ ਜਿੱਥੇ ਲੋਕਾਂ ਨੂੰ ਕਮੀਆਂ ਲਗਦੀਆਂ ਹਨ, ਉਹ ਉਜਾਗਰ ਕੀਤੀਆਂ ਜਾਣ ਅਤੇ ਕੰਸਟ੍ਰਕਟਿਵ ਕ੍ਰਿਟੀਸਿਜ਼ਮ ਕੀਤਾ ਜਾਵੇ ਅਤੇ ਸਰਕਾਰ ਤੇ ਟਰੈਜ਼ਰੀ ਬੈਂਚਾਂ ਨੂੰ ਉਸੇ ਤਰੀਕੇ ਨਾਲ ਲੈਣਾ ਚਾਹੀਦਾ ਹੈ। ਲੀਡਰ ਆਫ ਦੀ ਹਾਊਸ ਨੇ ਬਿਲਕੁਲ ਬਜਾ ਫ਼ਰਮਾਇਆ ਹੈ ਕਿ ਜਿਹੜੀ ਕੁੜੱਤਣ ਘਟੀ ਹੈ, well begun half done. ਇਹ ਮਾਹੌਲ ਇਸੇ ਤਰ੍ਹਾਂ ਕਾਇਮ ਰਹੇਗਾ। ਇਹ ਠੀਕ ਹੈ ਕਿ ਗਵਰਨਰ ਐਡਰੈਸ ਉਤੇ ਵੀ ਡਿਪਟੀ ਸੀ.ਐਮ. ਜੀ ਨੇ on behalf of the Leader of the House reply ਦਿੱਤਾ ਹੈ। ਪਰ ਜੋ ਗੱਲ ਲੀਡਰ ਆਫ ਦੀ ਹਾਊਸ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਹੈ, ਉਹ ਕਮੀ ਤਾਂ ਪੂਰੀ ਨਹੀਂ ਹੁੰਦੀ, ਇਹ ਤਾਂ ਉਹੀ ਕਰ ਸਕਦੇ ਹਨ। ਇਸ ਲਈ ਮੈਂ ਈਸ਼ਵਰ ਅੱਗੇ ਦੁਆ ਕਰਦਾ ਹਾਂ ਕਿ ਉਨ੍ਹਾਂ ਦੀ ਸਿਹਤ ਅੱਛੀ ਰਹੇ ਅਤੇ ਉਹ ਪੰਜਾਬ ਦੀ ਅਗਵਾਈ ਕਰਦੇ ਰਹਿਣ। ਉਨ੍ਹਾਂ ਦੀ ਉਮਰ ਲੰਮੀ ਹੋਵੇ। ਈਸ਼ਵਰ ਸਾਰਿਆਂ ਦੀ ਸਿਹਤ ਕਾਇਮ ਰੱਖੇ। ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਲੀਡਰ ਆਫ ਦੀ ਹਾਊਸ ਬਾਦਲ ਸਾਹਿਬ ਨੇ, ਗਵਰਨਰ ਸਾਹਿਬ ਵਲੋਂ ਜਿਹੜੇ ਉਨ੍ਹਾਂ ਨੇ ਗਵਰਨਰਸ਼ਿਪ ਤੋਂ ਪਹਿਲਾਂ ਵੀ ਕੰਮ ਕੀਤੇ ਗਏ ਹਨ, ਉਨ੍ਹਾਂ

ਬਾਰੇ ਗੱਲ ਕੀਤੀ ਹੈ ਅਤੇ ਹੁਣ ਉਹ ਪੰਜਾਬ ਵਿਚ ਆਏ ਹਨ। ਇੱਕ ਹੋਰ ਚੰਗਾ ਰਿਸ਼ਤਾ ਉਨ੍ਹਾਂ ਦਾ ਸਾਡੇ ਨਾਲ ਕਾਇਮ ਹੋਇਆ ਹੈ ਕਿਉਂਕਿ ਪੰਜਾਬ ਵਿਚ ਆ ਕੇ ਪੰਜਾਬ ਦੀਆਂ ਜ਼ਿੰਮੇਂਵਾਰੀਆਂ ਉਨ੍ਹਾਂ ਨੇ ਸੰਭਾਲੀਆਂ ਹਨ। ਬੀਬੀ ਜੀ ਨੇ ਵੀ ਗਵਰਨਰ ਸਾਹਿਬ ਦੀ ਗੱਲ ਕੀਤੀ ਹੈ, ਬਾਦਲ ਸਾਹਿਬ ਦੀ ਸਿਹਤਯਾਬੀ ਦੇ ਮੁਤੱਲਕ ਵੀ ਗੱਲ ਹੋਈ ਹੈ। ਕਾਲੀਆ ਸਾਹਿਬ ਨੇ ਵੀ ਚੰਗੇ ਰਿਲੇਸ਼ਨਜ਼ ਦੀਆਂ ਅਤੇ ਹੋਰ ਵੀ ਗੱਲਾਂ ਕੀਤੀਆਂ ਹਨ। ਜੇ ਆਪਾਂ ਸਾਰੇ ਧੰਨਵਾਦ ਦੀ ਗੱਲ ਪ੍ਰਵਾਨ ਕਰੀਏ ਤਾਂ ਮੈਂ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਧੰਨਵਾਦ ਦਾ ਰੈਜ਼ੋਲਿਊਸ਼ਨ ਲੈ ਆਉਣ ਜਾਂ ਸੀ.ਐਮ. ਸਾਹਿਬ ਲੈ ਆਉਣ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਦੁਬਾਰਾ ਖੜ੍ਹਾ ਹੋ ਕੇ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਗਵਰਨਰ ਸਾਹਿਬ ਹਿੰਦੁਸਤਾਨ ਦੀ ਮਹਾਨ ਸ਼ਖਸੀਅਤ ਹਨ। (ਥੰਪਿੰਗ) ਉਨ੍ਹਾਂ ਨੇ ਗੁਰਤਾ ਗੱਦੀ ਪ੍ਰੋਗਰਾਮ ਵਿਚ ਜੋ ਯੋਗਦਾਨ ਪਾਇਆ, ਸਾਰੇ ਮੁਲਕ ਨੇ ਪਾਇਆ, ਸਾਰੀ ਦੁਨੀਆਂ ਨੇ ਪਾਇਆ ਲੇਕਿਨ ਅਗਵਾਈ ਉਨ੍ਹਾਂ ਨੇ ਕੀਤੀ ਸੀ। ਜੇ ਉਹ ਇੰਨੇ ਫਰਾਖਦਿਲ ਨਾ ਹੁੰਦੇ ਜਾਂ ਇੰਨਾ ਨਾ ਕਰਦੇ ਤਾਂ ਸ਼ਾਇਦ ਇੰਨੀ ਖੁਸ਼ੀ ਦੀ ਗੱਲ ਨਾ ਹੁੰਦੀ। ਇਸ ਕਰਕੇ ਉਹ ਬਤੌਰ ਚੇਅਰਮੈਨ, ਗੁਰਤਾ ਗੱਦੀ ਕਮੇਟੀ ਜਾਂ ਐਜ਼ ਏ ਹੋਮ ਮਨਿਸਟਰ ਜਿੰਨਾ ਚਿਰ ਰਹੇ ਹਨ, ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ ਹੈ। ਇਸ ਲਈ ਮੈਂ ਸਾਰੇ ਸਦਨ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਦੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਉਨ੍ਹਾਂ ਦਾ ਧੰਨਵਾਦ ਕਰ ਦਿੱਤਾ ਜਾਵੇ ਅਤੇ ਧੰਨਵਾਦ ਦਾ ਮਤਾ ਇਸ ਸਦਨ ਵਿਚ ਪਾਸ ਕਰ ਦਿੱਤਾ ਜਾਵੇ। (ਥੰਪਿੰਗ)

(ਇਸ ਸਮੇਂ ਮਾਨਯੋਗ ਮੈਂਬਰ ਰਾਣਾ ਗੁਰਮੀਤ ਸਿੰਘ ਸੋਢੀ ਖੜ੍ਹੇ ਸਨ ਅਤੇ ਬੋਲਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਗੱਲ ਹੋ ਗਈ ਹੈ। ਹੁਣ ਮੈਨੂੰ ਅਗਲੀ ਗੱਲ ਮਤਾ ਪਾਸ ਕਰਾਉਣ ਦੀ ਕਰ ਲੈਣ ਦਿਓ। ਪਹਿਲਾਂ ਗੱਲ ਹੋ ਗਈ ਹੈ, ਉਸ ਨੂੰ ਆਪਾਂ ਪਾਸ ਕਰ ਲਈਏ, ਪਲੀਜ਼। ਤੁਸੀਂ ਫਿਰ ਗੱਲ ਕਰ ਲੈਣਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਡਾਕਟਰ ਮਨਮੋਹਨ ਸਿੰਘ ਜੀ, ਪ੍ਰਧਾਨ ਮੰਤਰੀ ਜੋ ਕਿ ਆਪਣੇ ਪੰਜਾਬ ਦੇ ਹਨ, ਉਨ੍ਹਾਂ ਦਾ ਨਾਮ ਵੀ ਪਾ ਲਿਆ ਜਾਵੇ ਤਾਂ ਸ਼ਾਇਦ ਇਸ ਦੇ ਵਿਚ ਕੋਈ ਮਾੜੀ ਗੱਲ ਨਹੀਂ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਮਤੇ ਨਾਲ ਬਿਲਕੁਲ ਸਹਿਮਤ ਹਾਂ ਕਿ ਜੋ ਸੇਵਾ ਗੁਰਤਾ ਗੱਦੀ ਪ੍ਰੋਗਰਾਮਾਂ ਵਿਚ ਹੋਈ ਹੈ ਉਸ ਵਾਸਤੇ ਉਸ ਵੇਲੇ ਦੇ ਹੋਮ ਮਨਿਸਟਰ ਸਾਹਿਬ ਅਤੇ ਪ੍ਰਧਾਨ ਮੰਤਰੀ ਜੀ ਦਾ ਅਸੀਂ ਧੰਨਵਾਦ ਕਰਦੇ ਹਾਂ। (ਥੰਪਿੰਗ)

**ਮਾਨਯੋਗ ਸਪੀਕਰ :** ਮੈਂ ਸਮਝਦਾ ਹਾਂ, ਤੁਹਾਡਾ ਸਾਰਿਆਂ ਦਾ ਧੰਨਵਾਦ। ਮੈਨੂੰ ਇਸ ਪਾਸੇ ਅੱਗੇ ਗੱਲ ਕਰ ਲੈਣ ਦਿਓ। ਗਵਰਨਰ ਸਾਹਿਬ ਦਾ ਅਤੇ ਪ੍ਰਾਈਮ ਮਨਿਸਟਰ ਸਾਹਿਬ ਦਾ ਧੰਨਵਾਦ ਕਰਨ ਦਾ ਮਤਾ ਲਿਆਂਦਾ ਗਿਆ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਸ ਕਿਸੇ ਨੇ ਚੰਗੀ ਗੱਲ ਕੀਤੀ ਹੋਵੇ, ਮੇਰਾ ਦਿਲ ਕਹਿੰਦਾ ਹੈ ਕਿ ਧੰਨਵਾਦ ਸਾਨੂੰ ਐਗਰੀਕਲਚਰ ਮਨਿਸਟਰ ਸਾਹਿਬ ਦਾ ਵੀ ਕਰਨਾ ਚਾਹੀਦਾ ਹੈ ਜਿਨ੍ਹਾਂ ਨੇ 201 ਵੈਰਾਇਟੀ ਤੇ ਸਾਨੂੰ ਖੱਜਲ-ਖੁਆਰੀ ਤੋਂ ਬਚਾਇਆ। ਮੈਂ ਉਨ੍ਹਾਂ ਦਾ ਵੀ ਧੰਨਵਾਦ ਕਰਦਾ ਹਾਂ ਕਿ ਇਹ ਉਹ ਸ਼ਖਸ ਹੈ ਜਿਸਨੇ 201 ਵੈਰਾਇਟੀ ਨੂੰ ਉਹ ਕਨਸੈਸ਼ਨ ਦਿੱਤੇ। ਇਹ ਕਨਸੈਸ਼ਨ ਐਗਰੀਕਲਚਰ ਮਨਿਸਟਰ ਨੇ ਦਿੱਤੇ ਹਨ, ਮੈਂ ਉਨ੍ਹਾਂ ਦਾ ਵੀ ਧੰਨਵਾਦ ਕਰਦਾ ਹਾਂ। (ਥੰਪਿੰਗ) ਜਿਹੜੀ ਗੱਲ ਸਹੀ ਹੈ, ਉਹ ਜ਼ਰੂਰ ਕਰਨੀ ਚਾਹੀਦੀ ਹੈ।

---

## OFFICIAL RESOLUTION REGARDING EXPRESSING THANKS TO DR. MANMOHAN SINGH, PRIME MINISTER OF INDIA AND SHRI SHIVRAJ PATIL, HON'BLE GOVERNOR, PUNJAB AND THE THEN UNION HOME MINISTER FOR THEIR SERVICES RENDERED TO THE GURTA GADDI DIWAS CELEBRATIONS AND TO THE STATE OF PUNJAB AND APPRECIATION OF SHRI SHARAD PAWAR, UNION AGRICULTURE MINISTER FOR GIVING CONCESSION TO 201 VARIETY OF PADDY

**ਮਾਨਯੋਗ ਸਪੀਕਰ :** ਮਾਨਯੋਗ ਮੁੱਖ ਮੰਤਰੀ ਜੀ ਹੁਣ ਇਸ ਸਬੰਧੀ ਪ੍ਰਸਤਾਵ ਪੇਸ਼ ਕਰਨਗੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ-

"ਇਹ ਸਦਨ ਸਰਬ-ਸੰਮਤੀ ਨਾਲ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਵੱਲੋਂ ਗੁਰਤਾ ਗੱਦੀ ਸਮਾਗਮਾਂ ਪ੍ਰਤੀ ਅਤੇ ਪੰਜਾਬ ਪ੍ਰਤੀ ਹੋਰ ਸੇਵਾਵਾਂ ਨਿਭਾਉਣ ਤੇ ਅਤੇ ਮਾਨਯੋਗ ਗਵਰਨਰ, ਸ਼੍ਰੀ ਸ਼ਿਵਰਾਜ ਪਾਟਿਲ ਵੱਲੋਂ ਕੇਂਦਰ ਸਰਕਾਰ ਵੱਲੋਂ ਬਣਾਈ ਗਈ ਗੁਰਤਾ ਗੱਦੀ ਸਮਾਗਮਾਂ ਦੀ ਵਿਉਂਤਬੰਦੀ ਸਬੰਧੀ ਕਮੇਟੀ ਦੇ ਚੇਅਰਮੈਨ ਵਜੋਂ ਅਤੇ ਕੇਂਦਰੀ ਗ੍ਰਹਿ ਮੰਤਰੀ ਵਜੋਂ ਪੰਜਾਬ ਪ੍ਰਤੀ ਨਿਭਾਏ ਗਏ ਰੋਲ ਅਤੇ ਕੇਂਦਰੀ ਖੇਤੀਬਾੜੀ ਮੰਤਰੀ, ਸ਼੍ਰੀ ਸ਼ਰਦ ਪਵਾਰ ਵੱਲੋਂ ਝੋਨੇ ਦੀ 201 ਵੈਰਾਇਟੀ ਨੂੰ ਛੋਟ ਦੇਣ ਦੀ ਸ਼ਲਾਘਾ ਕਰਦਾ ਹੋਇਆ ਇਨ੍ਹਾਂ ਸਾਰਿਆਂ ਦਾ ਧੰਨਵਾਦ ਕਰਦਾ ਹੈ।"

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸ਼੍ਰੀਮਾਨ ਜੀ, ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ ਕਿ-

"ਇਹ ਸਦਨ ਸਰਬ-ਸੰਮਤੀ ਨਾਲ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਵੱਲੋਂ ਗੁਰਤਾ ਗੱਦੀ ਸਮਾਗਮਾਂ ਪ੍ਰਤੀ ਅਤੇ ਪੰਜਾਬ ਪ੍ਰਤੀ ਹੋਰ ਸੇਵਾਵਾਂ ਨਿਭਾਉਣ

ਤੇ ਅਤੇ ਮਾਨਯੋਗ ਗਵਰਨਰ, ਸ਼੍ਰੀ ਸ਼ਿਵਰਾਜ ਪਾਟਿਲ ਵੱਲੋਂ ਕੇਂਦਰ ਸਰਕਾਰ ਵੱਲੋਂ ਬਣਾਈ ਗਈ ਗੁਰਤਾ ਗੱਦੀ ਸਮਾਗਮਾਂ ਦੀ ਵਿਉਂਤਬੰਦੀ ਸਬੰਧੀ ਕਮੇਟੀ ਦੇ ਚੇਅਰਮੈਨ ਵਜੋਂ ਅਤੇ ਕੇਂਦਰੀ ਗ੍ਰਹਿ ਮੰਤਰੀ ਵਜੋਂ ਪੰਜਾਬ ਪ੍ਰਤੀ ਨਿਭਾਏ ਗਏ ਰੋਲ ਅਤੇ ਕੇਂਦਰੀ ਖੇਤੀਬਾੜੀ ਮੰਤਰੀ, ਸ਼੍ਰੀ ਸ਼ਰਦ ਪਵਾਰ ਵੱਲੋਂ ਝੋਨੇ ਦੀ 201 ਵੈਰਾਇਟੀ ਨੂੰ ਛੋਟ ਦੇਣ ਦੀ ਸ਼ਲਾਘਾ ਕਰਦਾ ਹੋਇਆ ਇਨ੍ਹਾਂ ਸਾਰਿਆਂ ਦਾ ਧੰਨਵਾਦ ਕਰਦਾ ਹੈ।"

**ਮਾਨਯੋਗ ਸਪੀਕਰ :** ਸੋ, ਜੇ ਕੋਈ ਵਿਰੋਧਤਾ ਨਾ ਹੋਵੇ ਤਾਂ ਇਹ ਸਰਬ-ਸੰਮਤੀ ਦੇ ਨਾਲ ਪਾਸ ਕਰਨ ਦੀ ਗੱਲ ਕਰ ਦੇਈਏ। ਸਰਬ-ਸੰਮਤੀ ਨਾਲ ਧੰਨਵਾਦ ਦਾ ਮਤਾ ਹਿੰਦੁਸਤਾਨ ਦੇ ਪ੍ਰਾਈਮ ਮਨਿਸਟਰ ਸਾਹਿਬ, ਡਾਕਟਰ ਮਨਮੋਹਨ ਸਿੰਘ ਜੀ, ਜਿਨ੍ਹਾਂ ਦੀਆਂ ਗੁਰਤਾ ਗੱਦੀ ਪ੍ਰਤੀ ਅਤੇ ਪੰਜਾਬ ਪ੍ਰਤੀ ਹੋਰ ਸੇਵਾਵਾਂ ਹਨ, ਉਨ੍ਹਾਂ ਦੇ ਧੰਨਵਾਦ ਦਾ ਅਤੇ ਗਵਰਨਰ ਸਾਹਿਬ ਦਾ, ਗੁਰਤਾ ਗੱਦੀ ਔਰ ਪੰਜਾਬ ਵੱਲ ਉਨ੍ਹਾਂ ਦੀ ਉਚੇਚਾ ਜ਼ਿੰਮੇਵਾਰੀ ਨਿਭਾਉਣ ਸਬੰਧੀ ਅਤੇ ਅੱਗੇ ਨੂੰ ਵੀ ਉਨ੍ਹਾਂ ਤੋਂ ਬਹੁਤ ਸਾਰੀਆਂ ਆਸ਼ਾਵਾਂ ਹਨ, ਐਗਰੀਕਲਚਰ ਮਨਿਸਟਰ, ਜਿਨ੍ਹਾਂ ਨੇ ਉਚੇਚਾ ਜ਼ਿੰਮੇਵਾਰੀ ਨਿਭਾਉਂਦਿਆਂ ਝੋਨੇ ਦੀ ਗੱਲ ਕੀਤੀ ਹੈ, ਉਤਸ਼ਾਹ ਵਿਖਾਇਆ, ਉਨ੍ਹਾਂ ਦਾ ਵੀ ਧੰਨਵਾਦ ਕਰੀਏ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ-

"ਇਹ ਸਦਨ ਸਰਬ-ਸੰਮਤੀ ਨਾਲ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਵੱਲੋਂ ਗੁਰਤਾ ਗੱਦੀ ਸਮਾਗਮਾਂ ਪ੍ਰਤੀ ਅਤੇ ਪੰਜਾਬ ਪ੍ਰਤੀ ਹੋਰ ਸੇਵਾਵਾਂ ਨਿਭਾਉਣ ਤੇ ਅਤੇ ਮਾਨਯੋਗ ਗਵਰਨਰ, ਸ਼੍ਰੀ ਸ਼ਿਵਰਾਜ ਪਾਟਿਲ ਵੱਲੋਂ ਕੇਂਦਰ ਸਰਕਾਰ ਵੱਲੋਂ ਬਣਾਈ ਗਈ ਗੁਰਤਾ ਗੱਦੀ ਸਮਾਗਮਾਂ ਦੀ ਵਿਉਂਤਬੰਦੀ ਸਬੰਧੀ ਕਮੇਟੀ ਦੇ ਚੇਅਰਮੈਨ ਵਜੋਂ ਅਤੇ ਕੇਂਦਰੀ ਗ੍ਰਹਿ ਮੰਤਰੀ ਵਜੋਂ ਪੰਜਾਬ ਪ੍ਰਤੀ ਨਿਭਾਏ ਗਏ ਰੋਲ ਅਤੇ ਕੇਂਦਰੀ ਖੇਤੀਬਾੜੀ ਮੰਤਰੀ, ਸ਼੍ਰੀ ਸ਼ਰਦ ਪਵਾਰ ਵੱਲੋਂ ਝੋਨੇ ਦੀ 201 ਵੈਰਾਇਟੀ ਨੂੰ ਛੋਟ ਦੇਣ ਦੀ ਸ਼ਲਾਘਾ ਕਰਦਾ ਹੋਇਆ ਇਨ੍ਹਾਂ ਸਾਰਿਆਂ ਦਾ ਧੰਨਵਾਦ ਕਰਦਾ ਹੈ।"

**ਮਤਾ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ।**

ਇਸ ਮਤੇ ਨੂੰ ਦਿੱਲੀ ਵੀ ਭੇਜ ਦਿੱਤਾ ਜਾਵੇਗਾ ਅਤੇ ਕਨਸਰਨਡ ਸ਼ਖਸੀਅਤਾਂ ਨੂੰ ਵੀ ਭੇਜ ਦਿੱਤਾ ਜਾਵੇਗਾ।

---

## MATTERS RAISED DURING ZERO HOUR AND THE STATEMENTS BY THE CHIEF MINISTER THEREON

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਜਿਸ ਦਿਨ ਦਾ ਸੈਸ਼ਨ ਮੁੱਕਿਆ ਹੈ, ਇੱਕ ਸ਼ਖਸ ਨੇ ਬਟਾਲਾ ਸ਼ਹਿਰ ਨੂੰ ਬਿਲਕੁਲ ਹੀ ਸੂਲੀ ਤੇ ਟੰਗ ਦਿੱਤਾ ਹੈ। ਉਹ ਲੇਬਰ ਲੀਡਰ ਹੈ ਤੇ ਉਸ ਨੇ ਸਾਰੀ

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਇੰਡਸਟਰੀ ਨੂੰ ਸੂਲੀ ਤੇ ਟੰਗਿਆ ਹੋਇਆ ਹੈ। ਨੌਂ ਦਿਨ ਹੋ ਗਏ ਹਨ, ਸਾਰੀ ਇੰਡਸਟਰੀ ਬੰਦ ਪਈ ਹੈ ਔਰ ਕਿਸੇ ਨੇ ਵੀ ਹੁਣ ਤੱਕ ਸੁਣਵਾਈ ਨਹੀਂ ਕੀਤੀ। ਪਰਸੋਂ ਸੇਖਵਾਂ ਸਾਹਿਬ ਵੀ ਗਏ ਸਨ। ਉਨ੍ਹਾਂ ਨੇ ਬਾਦਲ ਸਾਹਿਬ ਦੇ ਬੀਹਾਫ਼ ਤੇ ਤਸੱਲੀ ਵੀ ਦਿੱਤੀ ਸੀ। ਹੈਰਾਨਗੀ ਦੀ ਗੱਲ ਹੈ, ਸਪੀਕਰ ਸਾਹਿਬ, ਸਾਡੀ ਪੁਲਿਸ ਨੇ ਬੰਦਾ ਫੜਿਆ। ਹਸਪਤਾਲ ਵਿਚ ਦਾਖਲ ਹੋ ਗਿਆ। ਸਾਨੂੰ ਕਮਿਊਨੀਕੇਟ ਕੀਤਾ ਗਿਆ ਕਿ ਬੰਦੇ ਦੀ ਲੱਤ ਟੁੱਟ ਗਈ ਹੈ ਤੇ ਰੀੜ੍ਹ ਦੀ ਹੱਡੀ ਟੁੱਟ ਗਈ ਹੈ ਪਰ ਉਹ ਰਾਤੋ-ਰਾਤ ਆਪਣੀ ਕਾਰ ਵਿਚ ਦੌੜ ਗਿਆ। ਕਿਸੇ ਨੇ ਵੀ ਫੜ੍ਹਨ ਦੀ ਕੋਸ਼ਿਸ਼ ਨਹੀਂ ਕੀਤੀ। ਇਸ ਸ਼ਖਸ ਨੇ ਬਟਾਲਾ ਇੰਡਸਟਰੀ ਨੂੰ ਇੰਨੀ ਵੱਡੀ ਢਾਹ ਲਗਾਈ ਹੈ ਕਿ ਇੰਡਸਟਰੀ ਖੜ੍ਹੀ ਕਰਨ ਜੋਗੀ ਨਹੀਂ ਰਹੀ। ਉਹ ਜਿਸ ਮਰਜ਼ੀ ਘਰ ਵਿਚ ਚਲਾ ਜਾਵੇ, ਜਿਸ ਮਰਜ਼ੀ ਫੈਕਟਰੀ ਵਿਚ ਚਲਾ ਜਾਵੇ, ਉਥੇ ਗਾਲ੍ਹਾਂ ਕੱਢਦਾ ਹੈ ਅਤੇ ਧੱਕੇ ਨਾਲ ਲੇਬਰ ਕੋਲੋਂ ਪੈਸੇ ਲੈਂਦਾ ਹੈ। ਕਿਸੇ ਸਰਕਾਰ ਦਾ, ਕਿਸੇ ਇੰਡਸਟਰੀ ਦੇ ਬੰਦੇ ਦਾ ਉਸ ਅੱਗੇ ਵੱਸ ਨਹੀਂ। ਅੱਜ ਇੰਡਸਟਰੀ ਮਨਿਸਟਰ ਸਾਹਿਬ ਵੀ ਬੈਠੇ ਹਨ। ਬਾਦਲ ਸਾਹਿਬ ਵੀ ਤਸ਼ਰੀਫ ਲਿਆਏ ਹਨ। ਅੱਜ ਉਥੇ ਸਿਪਾਹੀਆਂ ਨੂੰ ਸਸਪੈਂਡ ਕੀਤਾ ਜਾ ਰਿਹਾ ਹੈ। ਮੈਂ ਆਪਣੇ ਮੂੰਹ ਤੋਂ ਕਹਿੰਦਾ ਹਾਂ, ਲੋਕ ਕਹਿੰਦੇ ਹਨ ਕਿ ਇਸ ਸ਼ਖਸ ਨੂੰ ਸਿਕਿਓਰਟੀ ਮਿਲੀ ਹੋਈ ਹੈ। ਮੈਨੂੰ ਮੀਟਿੰਗ ਵਿਚ ਦੱਸਿਆ ਗਿਆ ਕਿ ਇਸ ਨੂੰ ਗ੍ਰਿਫਤਾਰ ਕੀਤਾ ਜਾ ਚੁੱਕਾ ਹੈ। ਸੇਖਵਾਂ ਸਾਹਿਬ ਗਵਾਹ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ਜੇ ਉਸ ਨੂੰ ਗ੍ਰਿਫਤਾਰ ਕੀਤਾ ਗਿਆ ਤਾਂ ਉਸ ਨੂੰ ਹੱਥਕੜੀ ਲਗਾਓ ਪਰ ਕਿਸੇ ਨੇ ਵੀ ਲਗਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਉਸ ਨੂੰ ਵੀ.ਆਈ.ਪੀ. ਟਰੀਟਮੈਂਟ ਮਿਲ ਰਿਹਾ ਹੈ। ਪੁਲਿਸ ਅਫ਼ਸਰ ਨਾਲ ਹਨ। ਇਸ ਤਰ੍ਹਾਂ ਅਸੀਂ ਕਿਸ ਤਰ੍ਹਾਂ ਇੰਡਸਟਰੀ ਚਲਾ ਸਕਾਂਗੇ? ਕਾਲੀਆ ਸਾਹਿਬ ਬੈਠੇ ਹਨ, ਇਹ ਜਵਾਬ ਦੇਣ। ਕੀ ਇਹ ਇੰਡਸਟਰੀ ਬਾਰੇ ਕੁਝ ਸੋਚਣਗੇ? ਬਟਾਲੇ ਨੌਂ ਦਿਨ ਤੋਂ ਇੰਡਸਟਰੀ ਬੰਦ ਪਈ ਹੈ। ਇੱਕ ਸ਼ਖਸ ਕਾਰਨ ਕੰਮ ਨਹੀਂ ਹੋ ਰਿਹਾ। ਕੋਈ ਇੰਡਸਟਰੀ ਨਹੀਂ ਚੱਲ ਰਹੀ। ਸਪੀਕਰ ਸਾਹਿਬ, ਦੂਸਰੀ ਗੱਲ ਅੱਜ ਬਾਦਲ ਸਾਹਿਬ ਇੱਥੇ ਆਏ ਹਨ। ਸਾਨੂੰ ਬੜੀ ਖੁਸ਼ੀ ਹੈ। ਅਸੀਂ ਮਹਾਰਾਜ ਸੱਚੇ ਪਾਤਸ਼ਾਹ ਜੀ ਦਾ ਧੰਨਵਾਦ ਕਰਦੇ ਹਾਂ ਕਿ ਉਨ੍ਹਾਂ ਨੇ ਠੀਕ ਕਰਕੇ ਭੇਜਿਆ ਹੈ। ਬਟਾਲੇ ਇੰਡਸਟਰੀ ਦਾ ਇੱਕ ਫੀਡਰ ਚੇਂਜ ਕਰਨ ਵਾਸਤੇ... (ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਹ ਮਨਿਸਟਰੀ ਵਿਚ ਹਨ। ਪਹਿਲਾਂ ਸਾਡੀ ਗੱਲ ਸੁਣੋ।

**ਮਾਨਯੋਗ ਸਪੀਕਰ** : ਤੁਹਾਨੂੰ ਕਿਸ ਚੀਜ਼ ਦੀ ਚਿੰਤਾ ਹੈ?

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਇਹ ਜ਼ੀਰੋ ਆਵਰ ਦਾ ਮਸਲਾ ਹੈ। ਜ਼ੀਰੋ ਆਵਰ ਦੀ ਗੱਲ ਹੈ। ਤੁਸੀਂ (ਵਿਰੋਧੀ ਧਿਰ ਵੱਲ ਇਸ਼ਾਰਾ) ਤਾਂ ਅਖ਼ਬਾਰ ਵਿਚ ਗੱਲ ਲਗਵਾਉਣੀ ਹੈ। (ਵਿਘਨ)

**ਮਾਨਯੋਗ ਸਪੀਕਰ** : ਬੈਠੋ, ਪਲੀਜ਼। (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਜੀ ਦੇ ਧਿਆਨ ਵਿਚ ਇੱਕ ਅੰਤਾਂ ਦੇ ਦਰਦਨਾਕ ਹਾਦਸੇ ਦੀ ਗੱਲ ਲਿਆਉਣੀ ਚਾਹੁੰਦਾ ਹਾਂ। ਇਹ ਬੀਤੇ ਦਿਨੀਂ ਫਰੀਦਕੋਟ ਜ਼ਿਲ੍ਹੇ ਵਿਚ ਹੋਇਆ। ਬਰਨਾਲਾ ਸੜਕ, ਮੁਕਤਸਰ ਤੋਂ ਫਿਰੋਜ਼ਪੁਰ ਸੜਕ ਤੇ ਤੇਲ ਦਾ ਟੈਂਕਰ ਜਾ ਰਿਹਾ ਸੀ। ਉਸ ਦਾ ਟਾਇਰ ਫਟ ਗਿਆ ਅਤੇ ਉਹ ਜੁਨੇਰੀਆ ਪਿੰਡ ਕੋਲ ਉਲਟ ਗਿਆ। ਇਸ ਟੈਂਕਰ ਨੂੰ ਅੱਗ ਲੱਗ ਗਈ। ਉਥੇ ਖੜ੍ਹੀਆਂ ਜੀਪਾਂ, ਕਾਰਾਂ, ਮੋਟਰ ਸਾਈਕਲਾਂ ਅਤੇ ਕਰੀਬੀ ਦੁਕਾਨਾਂ ਨੂੰ ਵੀ ਅੱਗ ਲੱਗ ਗਈ ਜਿਸ ਕਾਰਨ ਚਾਰ ਬੰਦਿਆਂ ਦੀ ਮੌਤ ਹੋ ਗਈ ਤੇ 12 ਦੇ ਕਰੀਬ ਬੰਦੇ ਵੱਖ-ਵੱਖ ਹਸਪਤਾਲਾਂ ਵਿਚ ਜ਼ੇਰੇ-ਇਲਾਜ ਹਨ। ਮੈਂ ਮੰਗ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਦੀ ਮੌਤ ਹੋ ਗਈ ਹੈ, ਉਨ੍ਹਾਂ ਦੇ ਪਰਿਵਾਰਾਂ ਨੂੰ ਪੰਜ-ਪੰਜ ਲੱਖ ਰੁਪਏ ਅਤੇ ਜਿਹੜੇ ਜ਼ਖਮੀ ਹਨ, ਉਨ੍ਹਾਂ ਦਾ ਸਰਕਾਰੀ ਤੌਰ ਤੇ ਮੁਫ਼ਤ ਇਲਾਜ ਕਰਵਾਇਆ ਜਾਵੇ ਕਿਉਂਕਿ ਉਹ ਬਹੁਤ ਗਰੀਬ ਹਨ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜਿਸ ਦੁਖਦਾਈ ਘਟਨਾ ਦਾ ਜ਼ਿਕਰ ਕੀਤਾ ਹੈ, ਮੈਂ ਵੀ ਉਸ ਦੁੱਖ ਵਿਚ ਸ਼ਾਮਿਲ ਹੁੰਦਾ ਹਾਂ। ਮੈਂ ਅੱਜ ਹੀ ਫਰੀਦਕੋਟ ਦੇ ਡੀ.ਸੀ. ਤੋਂ ਰਿਪੋਰਟ ਮੰਗਵਾ ਕੇ, ਭਾਵੇਂ ਇਨ੍ਹਾਂ ਨੇ ਕਹਿਣਾ ਹੈ ਕਿ ਡੀ.ਸੀ. ਨਾਲੋਂ ਤੁਸੀਂ ਵੱਡੇ ਹੋ, ਲੇਕਿਨ ਕਾਨੂੰਨੀ ਕਾਰਵਾਈ ਕਰਨੀ ਪੈਂਦੀ ਹੈ। ਜੋ ਸਰਕਾਰ ਦਾ ਲਾਅ ਹੈ, ਇੱਕ-ਇੱਕ ਲੱਖ ਰੁਪਿਆ ਜਿਨ੍ਹਾਂ ਦੀ ਡੈੱਥ ਹੋ ਚੁੱਕੀ ਹੈ, ਜਿਹੜੇ ਜ਼ਖ਼ਮੀ ਹਨ ਉਨ੍ਹਾਂ ਦਾ ਸਰਕਾਰੀ ਤੌਰ ਤੇ ਇਲਾਜ + 25-25 ਹਜ਼ਾਰ ਰੁਪਿਆ ਦੇਵਾਂਗੇ। (ਥੰਪਿੰਗ) ਜੇ ਆਨਰੇਬਲ ਮੈਂਬਰ ਸਾਹਿਬ ਉਨ੍ਹਾਂ ਦੇ ਪਰਿਵਾਰਾਂ ਵਾਸਤੇ ਹੋਰ ਵੀ ਕੁਝ ਕਹਿਣਗੇ ਤਾਂ ਮੇਰਾ ਕੋਈ ਇਨਕਾਰ ਨਹੀਂ। ਇਹ ਮੈਨੂੰ ਟੈਲੀਫੋਨ ਹੀ ਕਰ ਦੇਣ, ਜੋ ਕੁਝ ਇਹ ਕਹਿਣਗੇ, ਮੈਂ ਕਰ ਦੇਵਾਂਗਾ।

**ਸਰਦਾਰ ਅਵਤਾਰ ਸਿੰਘ ਬਰਾੜ** : ਸ਼ੁਕਰੀਆ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਆਪ ਜੀ ਦੀ ਪਰਸਨਲ ਇੰਟਰਵੈਨਸ਼ਨ ਕਰਕੇ ਤੁਸੀਂ ਕਣਕ ਦੇ ਬੀਜ ਦੀ ਸਬਸਿਡੀ ਦੇ ਘੁਟਾਲੇ ਦੀ ਜਾਂਚ ਦੇ ਆਦੇਸ਼ ਦਿੱਤੇ ਸੀ। ਅੱਜ ਦੇ ਅਖ਼ਬਾਰ ਦੇ ਵਿਚ, ਪੰਜਾਬ ਪੁਲਿਸ ਦੀ ਸੀ.ਆਈ.ਡੀ. ਦੀ ਰਿਪੋਰਟ ਕਹਿੰਦੀ ਹੈ ਕਿ ਤਿੰਨ ਕਰੋੜ ਰੁਪਏ ਦਾ ਘਪਲਾ ਉਨ੍ਹਾਂ ਨੇ ਫੜ੍ਹਿਆ ਹੈ। ਉਸ ਰਿਪੋਰਟ ਦੇ ਨਾਲ-ਨਾਲ ਅੱਜ ਦੇ 'ਟਾਈਮਜ਼ ਆਫ ਇੰਡੀਆ' ਅਤੇ 'ਅਜੀਤ' ਅਖਬਾਰ ਦੇ ਵਿਚ ਜੋ ਬਿਆਨ ਮੰਤਰੀ ਜੀ ਨੇ ਉਸ ਦਿਨ ਦਿੱਤੇ ਸੀ ਕਿ 600/- ਰੁਪਏ ਦੀ ਸਬਸਿਡੀ ਦੇ ਦਿੱਤੀ ਅਤੇ ਬਾਕੀ 200/- ਰੁਪਏ ਜ਼ਿੰਕ ਤੇ ਮੈਂਗਨੀਜ਼ ਸਲਫੇਟ ਵਾਸਤੇ ਇਸਤੇਮਾਲ ਕਰ ਲਿਆ, ਉਸ ਦੇ ਵਾਸਤੇ, ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਸਰਕਾਰ ਨੂੰ ਗੁਜ਼ਾਰਿਸ਼ ਹੈ ਕਿ ਜੋ ਐਫ.ਸੀ.ਡੀ. ਨੂੰ ਇਨਕੁਆਇਰੀ ਮਾਰਕ ਕੀਤੀ ਹੈ, **it should be brought into that parameter,**

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਕਿ 18,000/- ਰੁਪਏ ਦੀ ਜ਼ਿੰਕ ਜਿਹੜੀ ਖਰੀਦੀ ਗਈ ਹੈ, ਸਾਡੇ ਮੈਂਬਰਾਂ ਕੋਲ ਇਸ ਦੇ ਬਿੱਲ ਪਏ ਹਨ, ਉਸ ਫਰਮ ਨੇ 18,000/- ਰੁਪਏ ਦੀ ਜ਼ਿੰਕ ਪ੍ਰਾਈਵੇਟ ਡੀਲਰਾਂ ਨੂੰ ਵੇਚੀ। ਪੰਜਾਬ ਦੀ ਫੂਡ ਗਰੇਨਜ਼ ਕਾਰਪੋਰੇਸ਼ਨ 20,000/- ਰੁਪਏ ਦੀ ਖਰੀਦ ਕੇ ਸਰਕਾਰ ਨੂੰ 23,000/- ਰੁਪਏ ਵਿੱਚ ਵੇਚ ਰਹੀ ਹੈ। ਮੋਟੀ ਜਿਹੀ ਗੱਲ ਕਿ 100/- ਰੁਪਏ ਵਾਲੀ ਚੀਜ 150/- ਰੁਪਏ ਵਿਚ ਖਰੀਦ ਕੇ ਅੱਗੇ ਸਰਕਾਰ 200/- ਰੁਪਏ ਦੀ ਸਬਸਿਡੀ ਦਿਖਾ ਰਹੀ ਹੈ। ਜ਼ਿੰਕ ਸਲਫੇਟ, ਮੈਂਗਨੀਜ਼ ਸਲਫੇਟ ਦਾ ਜਿਹੜਾ ਘੁਟਾਲਾ ਹੈ, ਇਹ ਵੀ ਇਸ ਵਿੱਚ ਇਨਕਲੂਡ ਕੀਤਾ ਜਾਵੇ ਅਤੇ ਜੋ ਵੀ ਕਨਸਰਨਡ ਅਧਿਕਾਰੀ ਹੈ, whether it is political patronage or whether it is official bungling, ਇਸ ਨੂੰ ਉਸ ਇਨਕੁਆਇਰੀ ਵਿਚ ਸ਼ਾਮਿਲ ਕੀਤਾ ਜਾਵੇ। ਸਪੀਕਰ ਸਾਹਿਬ, ਮੇਰੀ ਤੁਹਾਡੇ ਅੱਗੇ ਗੁਜ਼ਾਰਿਸ਼ ਹੈ ਕਿ ਸੀ.ਐਮ. ਸਾਹਿਬ ਉਸ ਦਿਨ ਹੈ ਨਹੀਂ ਸਨ ਅਤੇ ਡਿਪਟੀ ਸੀ.ਐਮ. ਸਾਹਿਬ ਨੇ ਐਫ.ਸੀ.ਡੀ. ਸਾਹਿਬ ਨੂੰ ਇਨਕੁਆਇਰੀ ਮਾਰਕ ਕੀਤੀ ਸੀ, ਉਸ ਦੇ ਵਿਚ ਇਸ ਨੂੰ ਵੀ ਇਨਵਾਲਵ ਕੀਤਾ ਜਾਵੇ ਅਤੇ ਟਾਈਮ-ਬਾਊਂਡ ਤਰੀਕੇ ਨਾਲ ਰਿਪੋਰਟ ਹਾਊਸ ਦੇ ਨੈਕਸਟ ਸੈਸ਼ਨ ਵਿਚ ਜਾਂ ਉਸ ਤੋਂ ਪਹਿਲਾਂ ਤੁਹਾਡੇ ਸਾਹਮਣੇ ਰੱਖੀ ਜਾਵੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਾਖੜ ਸਾਹਿਬ ਨੇ ਜੋ ਮੇਰੇ ਸਾਹਮਣੇ ਗੱਲ ਲਿਆਂਦੀ ਹੈ, ਭਾਵੇਂ ਮੈਂ ਥੋੜ੍ਹੀ ਬਹੁਤ ਅਖ਼ਬਾਰਾਂ ਵਿਚ ਪੜ੍ਹੀ ਸੀ ਲੇਕਿਨ ਬਿਮਾਰੀ ਦੀ ਹਾਲਤ ਵਿਚ ਮੈਂ ਜ਼ਿਆਦਾ ਡੀਪ ਨਹੀਂ ਜਾ ਸਕਿਆ। ਕਾਂਈਡਲੀ ਇਹ ਮੈਨੂੰ ਥੋੜ੍ਹਾ ਨੋਟ ਵੀ ਭੇਜ ਦੇਣ, I will be obliged ਤੇ ਮੈਂ ਐਫ.ਸੀ.ਡੀ. ਸਾਹਿਬ ਨੂੰ ਕਹਾਂਗਾ ਕਿ ਇਹ ਇਨਕੁਆਇਰੀ ਵੀ ਕਰਨ, ਤੁਹਾਨੂੰ ਵੀ ਕਾਨਫੀਡੈਂਸ ਵਿਚ ਲੈ ਲੈਣ ਕਿਉਂਕਿ ਤੁਸੀਂ ਵੀ ਉਨ੍ਹਾਂ ਦੀ ਵਾਕਫੀਅਤ ਵਿਚ ਵਾਧਾ ਕਰ ਸਕਦੇ ਹੋ। ਸਾਨੂੰ ਇਹੋ ਜਿਹੇ ਕਿਸੇ ਬੰਦੇ ਨਾਲ ਹਮਦਰਦੀ ਨਹੀਂ ਜਿਹੜਾ ਗਲਤ ਕੰਮ ਕਰਦਾ ਹੈ ਅਤੇ ਉਹ ਸਾਰੀ ਇਨਕੁਆਇਰੀ ਇੱਕ ਮਹੀਨੇ ਦੇ ਅੰਦਰ-ਅੰਦਰ ਮੁਕੰਮਲ ਕਰ ਲੈਣ। (ਥੰਪਿੰਗ)

**Shri Sunil Kumar Jakhar :** Thank you, Sir.

**ਸ਼੍ਰੀ ਲਵ ਕੁਮਾਰ ਗੋਲਡੀ :** ਮਾਨਯੋਗ ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਚੀਫ਼ ਮਨਿਸਟਰ ਸਾਹਿਬ ਦਾ ਜਿਹੜੀ ਇਨ੍ਹਾਂ ਨੇ ਇਨਕੁਆਇਰੀ ਦੀ ਗੱਲ ਕੀਤੀ ਹੈ। ਜਿਹੜੀ ਗੱਲ ਇਨਕੁਆਇਰੀ ਦੀ ਕੀਤੀ ਹੈ...

**ਮਾਨਯੋਗ ਸਪੀਕਰ :** ਇਨਕੁਆਇਰੀ ਦਾ ਮੁੱਦਾ ਛੱਡ ਦਿਓ ਕਿਉਂਕਿ ਕਾਫ਼ੀ ਡਿਸਕਸ ਹੋ ਚੁੱਕਿਆ ਹੈ। ਸੀ.ਐਮ. ਸਾਹਿਬ ਨੇ ਗੱਲ ਕਰ ਦਿੱਤੀ ਹੈ।

**ਸ਼੍ਰੀ ਲਵ ਕੁਮਾਰ ਗੋਲਡੀ :** ਇਨ੍ਹਾਂ ਨੇ ਉਸ ਦੀ ਇਨਕੁਆਇਰੀ ਦੀ ਗੱਲ ਕੀਤੀ ਹੈ, ਇਸ ਦੇ ਨਾਲ-ਨਾਲ ਮੈਂ ਇੱਕ ਹੋਰ ਮੁੱਦਾ ਦੱਸਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਇਸ ਨੂੰ ਇਸ ਮੁੱਦੇ ਦੇ ਨਾਲ ਨਾ ਜੋੜੋ।

**ਸ਼੍ਰੀ ਲਵ ਕੁਮਾਰ ਗੋਲਡੀ :** ਇਸੇ ਤਰ੍ਹਾਂ ਦਾ ਮੁੱਦਾ ਹੈ, ਮੇਰੇ ਕੋਲ ਇਹ ਇਕ ਬਿੱਲ ਹੈ, 18,000/- ਰੁਪਏ ਦੀ ਖਰੀਦੀ ਗਈ। ਇਨ੍ਹਾਂ ਦੇ ਮਹਿਕਮੇ ਵੱਲੋਂ 21,700...

**ਮਾਨਯੋਗ ਸਪੀਕਰ :** ਗੋਲਡੀ ਜੀ, ਮੁਆਫ਼ ਕਰਨਾ। ਗੱਲ ਜਿਹੜੀ ਹੋ ਗਈ ਹੈ, ਕਿਉਂ ਵਾਰ-ਵਾਰ ਅਸੀਂ ਉਹੀ ਗੱਲ ਕਰੀ ਜਾਂਦੇ ਹਾਂ?

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, thank you very much. ਮੈਂ ਸਦਨ ਦੇ ਸਾਹਮਣੇ, ਸੀ.ਐਮ. ਸਾਹਿਬ ਦੇ ਸਾਹਮਣੇ ਅਤੇ ਤੁਹਾਡੇ ਜ਼ਿਹਨ ਵਿਚ ਬਹੁਤ ਹੀ ਜ਼ਰੂਰੀ ਖ਼ਬਰ ਲਿਆਉਣੀ ਚਾਹੁੰਦਾ ਹਾਂ। ਅੱਜ ਦੇ 'ਟ੍ਰਿਬਿਊਨ' ਅਖ਼ਬਾਰ ਦੇ ਫਰੰਟ ਪੇਜ਼ ਤੇ ਬੜੀ ਸ਼ਰਮਸਾਰ ਕਰਨ ਵਾਲੀ, ਬੜੀ ਸ਼ੌਕਿੰਗ ਨਿਊਜ਼ ਰਿਪੋਰਟ ਆਈ ਹੈ ਕਿ Punjab takes poor children for a ride. ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਆਂਗਨਵਾੜੀਆਂ ਨਾਲ ਕਨਸਰਨਡ ਖਬਰ ਹੈ। ਜਿਥੇ ਸਾਡੇ ਆਂਗਨਵਾੜੀ ਸੈਂਟਰ 14,370 ਸੀ, ਹੁਣ ਉਹ ਡਬਲ ਤੋਂ ਵੀ ਜ਼ਿਆਦਾ ਹੋ ਗਏ ਹਨ ਅਤੇ ਜਿਹੜਾ ਸਾਡਾ ਬਜਟ ਸੀ, ਉਹ 230 ਕਰੋੜ ਰੁਪਏ ਦਾ ਹੋ ਗਿਆ ਹੈ। ਲੇਕਿਨ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੇ ਉਥੇ ਬੱਚੇ ਹਨ ਉਨ੍ਹਾਂ ਦੀ ਗਿਣਤੀ 50 ਪ੍ਰਤੀਸ਼ਤ ਤੋਂ ਵੀ ਘੱਟ ਕੇ ਹੇਠਾਂ ਆ ਗਈ ਹੈ ਅਤੇ ਜਿਹੜੇ ਆਂਗਨਵਾੜੀ ਵਰਕਰਜ਼ ਹਨ ਉਹ 5,267 ਹਨ, ਜਿਹੜੇ ਕਿ ਪਿਛਲੇ ਸਾਲ ਦੇ ਵਿਚ ਐਪੁਆਇੰਟ ਕੀਤੇ ਗਏ ਸਨ। ਹੈਰਾਨਗੀ ਦੀ ਗੱਲ ਹੈ ਕਿ ਸੈਂਟਰਾਂ ਦੇ ਵਿਚ ਕਿਤਾਬਾਂ ਨਹੀਂ ਹਨ, 40 ਪ੍ਰਤੀਸ਼ਤ ਬੱਚਿਆਂ ਨੂੰ ਟੀਚਿੰਗ ਏਡ ਨਹੀਂ ਹੈ, 90 ਪ੍ਰਤੀਸ਼ਤ ਟੇਬਲਸ ਤੇ ਕੁਰਸੀਆਂ ਨਹੀਂ ਹਨ, 90 ਪ੍ਰਤੀਸ਼ਤ ਸੋਰਸ ਆਫ ਡਰਿੰਕਿੰਗ ਵਾਟਰ ਨਹੀਂ ਹੈ, 99 ਪ੍ਰਤੀਸ਼ਤ ਟੁਆਲਿਟਸ ਨਹੀਂ ਹਨ ਅਤੇ 99 ਪ੍ਰਤੀਸ਼ਤ ਕਿਚਨ ਅਸੈਟਸ ਨਹੀਂ ਹਨ। ਉਥੇ ਬੱਚਿਆਂ ਵਾਸਤੇ ਟੁਆਇਲਟ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਸੈਂਟਰਾਂ ਦੀ ਆਪਣੀ ਕੋਈ ਬਿਲਡਿੰਗ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਸੀ.ਐਮ. ਸਾਹਿਬ ਬੈਠੇ ਹਨ, ਮੈਨੂੰ ਇਸ ਦੇ ਵਿਚ ਬਹੁਤ ਵੱਡਾ ਘਪਲਾ ਲਗਦਾ ਹੈ ਕਿ 230 ਕਰੋੜ ਰੁਪਏ ਦਾ ਐਨੂਅਲੀ ਖਰਚਾ ਹੋ ਰਿਹਾ ਹੈ। ਸੈਂਟਰਾਂ ਨੂੰ ਅਤੇ ਵਰਕਰਾਂ ਨੂੰ ਤਾਂ ਡਬਲ ਕਰ ਦਿੱਤਾ ਹੈ ਲੇਕਿਨ ਜਿਨ੍ਹਾਂ ਬੱਚਿਆਂ ਵਾਸਤੇ ਇਹ ਕੀਤਾ ਗਿਆ ਹੈ ਉਨ੍ਹਾਂ ਦੀ ਗਿਣਤੀ ਘੱਟ ਗਈ ਹੈ, ਫਿਰ ਇਹ ਪੈਸਾ ਕਿਥੇ ਜਾ ਰਿਹਾ ਹੈ। ਇਸ ਤਰ੍ਹਾਂ ਸਟੇਟ ਦੇ ਐਕਸਚੈਕਰ ਦਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਉਤੇ ਜ਼ਰੂਰ ਕੋਈ ਟਿੱਪਣੀ ਕਰਨ ਤੇ ਇਸ ਦੇ ਲਈ ਹਾਊਸ ਦੀ ਕੋਈ ਕਮੇਟੀ ਬਣਾਈ ਜਾਵੇ। ਇਕ ਹੋਰ ਚੀਜ਼ ਵੀ ਮੈਂ ਦੱਸਣੀ ਚਾਹੁੰਦਾ ਹਾਂ ਕਿ ਜਿਹੜੇ ਕਨਸਰਨਡ ਮਨਿਸਟਰ ਸਾਹਿਬਾਨ ਹਨ, ਉਨ੍ਹਾਂ ਨੇ ਆਪ ਐਡਮਿਟ ਕੀਤਾ ਹੈ ਅਤੇ 'ਟ੍ਰਿਬਿਊਨ' ਅਖ਼ਬਾਰ ਵਿਚ ਉਨ੍ਹਾਂ ਦਾ ਬਿਆਨ ਹੈ ਕਿ ਜਿਹੜੀਆਂ ਫੈਸਿਲਟੀਜ਼ ਇਨ੍ਹਾਂ ਸੈਂਟਰਾਂ ਦੇ ਵਿਚ ਹਨ ਉਨ੍ਹਾਂ ਦੇ ਵਿਚ ਬਹੁਤ ਲੈਪਸਿਜ਼ ਹਨ ਔਰ ਨਾਲ ਇਹ ਵੀ ਮੰਨਦੇ ਹਨ ਕਿ ਇਸ ਜਾਬ ਨੂੰ ਲੈਣ ਵਾਸਤੇ 70 ਤੋਂ 80 ਹਜ਼ਾਰ ਰੁਪਿਆ ਬਰਾਈਬ ਦਿੱਤੀ ਜਾ ਰਹੀ ਹੈ...

**ਮਾਨਯੋਗ ਸਪੀਕਰ :** ਇਹ ਤਾਂ ਕਿਸੇ ਨੇ ਨਹੀਂ ਮੰਨਿਆ।

**ਰਾਣਾ ਗੁਰਮੀਤ ਸਿੰਘ ਸੋਢੀ :** ਮੰਨਿਆ ਹੈ ਜੀ, ਅਖ਼ਬਾਰ ਦੇ ਵਿਚ ਆਇਆ ਹੈ। ਤੁਸੀਂ ਮੈਨੂੰ ਟਾਈਮ ਦਿਉ ਮੈਂ ਪੜ੍ਹ ਦਿੰਦਾ ਹਾਂ।

**ਮਾਨਯੋਗ ਸਪੀਕਰ :** ਹਾਊਸ ਦੇ ਵਿਚ ਇਸ ਤਰ੍ਹਾਂ ਦੀ 70-80 ਹਜ਼ਾਰ ਰੁਪਏ ਲੈਣ ਦੀ ਕੋਈ ਗੱਲ ਨਹੀਂ ਆਈ।

**ਰਾਣਾ ਗੁਰਮੀਤ ਸਿੰਘ ਸੋਢੀ :** ਮੇਰੀ ਗੱਲ ਸੁਣ ਲਵੋ। ਮੈਂ ਇਹ ਪੜ੍ਹ ਦਿੰਦਾ ਹਾਂ। "Job of a worker who gets an honorarium of around Rs. 2100/- per month is apparently attractive enough for public to even dole out Rs. 70,000/- as bribe for it."

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦਾ ਧੰਨਵਾਦੀ ਹਾਂ। ਮੈਂ ਸਵੇਰੇ ਸਾਰੇ ਅਖ਼ਬਾਰ ਪੜ੍ਹਦਾ ਹਾਂ ਅਤੇ ਇਸ ਦੇ ਮੁਤੱਲਕ ਜਿਹੜੇ ਦੋਵੇਂ ਆਰਟੀਕਲ ਅਖਬਾਰਾਂ ਦੇ ਵਿਚ ਆਏ ਹਨ, ਉਹ ਮੈਂ ਪੜ੍ਹੇ ਹਨ। ਮੈਂ ਉਦੋਂ ਹੀ ਪ੍ਰਿੰਸੀਪਲ ਸੈਕਟਰੀ ਨੂੰ ਆਖਿਆ ਕਿ ਚੀਫ਼ ਸੈਕਟਰੀ ਸਾਹਿਬ, ਕਿਸੇ ਯੋਗ ਆਦਮੀ ਦੁਆਰਾ ਇਸ ਇਸ਼ੂ ਉਤੇ ਡਿਟੇਲਡ ਇਨਕੁਆਇਰੀ ਕੀਤੀ ਜਾਵੇ। ਮੈਂ ਪਹਿਲਾਂ ਹੀ ਇਸ ਵਾਸਤੇ ਆਰਡਰ ਦੇ ਚੁੱਕਾ ਹਾਂ। (ਥੰਪਿੰਗ) ਇਹ ਨਹੀਂ ਕਿ ਕੋਈ ਇਨਕੁਆਇਰੀ ਨਹੀਂ ਕਰਵਾਉਣੀ, ਜਿੰਨੀ ਵੀ ਮੇਰੇ ਨੋਟਿਸ ਵਿਚ ਕੋਈ ਗੱਲ ਆਉਂਦੀ ਹੈ ਮੈਂ ਸਾਰਿਆਂ ਦੀ ਇਨਕੁਆਇਰੀ ਕਰਵਾਉਂਦਾ ਹਾਂ, ਇਹ ਇਨਸਾਨ ਦੀ ਡਿਊਟੀ ਵੀ ਹੈ।

**ਸਰਦਾਰ ਜਗਜੀਵਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਰੇਲਵੇ ਲਾਈਨ ਚੰਡੀਗੜ੍ਹ-ਲੁਧਿਆਣਾ ਨਿਕਲ ਰਹੀ ਹੈ, ਇਹ ਤਕਰੀਬਨ 70 ਕਿਲੋਮੀਟਰ ਲਾਈਨ ਵਿਛਾਈ ਜਾਣੀ ਹੈ। ਇਸ ਦਾ ਤਕਰੀਬਨ 30 ਕਿਲੋਮੀਟਰ ਦਾ ਹਿੱਸਾ ਸਾਡੇ ਸਮਰਾਲੇ ਹਲਕੇ ਦਾ ਪੈਂਦਾ ਹੈ। ਜਿਹੜੇ ਸਾਡੇ ਜ਼ਿਮੀਦਾਰ ਭਰਾ ਹਨ, ਉਨ੍ਹਾਂ ਦਾ ਰੇਲਵੇ ਲਾਈਨ ਨਿਕਲਣ ਦੇ ਨਾਲ ਬਹੁਤ ਨੁਕਸਾਨ ਹੋਇਆ ਹੈ। ਮੈਂ ਸੀ.ਐਮ. ਸਾਹਿਬ ਦੇ ਧਿਆਨ ਵਿਚ ਪਹਿਲਾਂ ਵੀ ਲਿਆਂਦਾ ਸੀ ਕਿ ਉਥੇ ਜੰਗੀ ਪੱਧਰ ਦੇ ਉਤੇ ਮਿੱਟੀ ਪਾਉਣ ਦਾ ਜਿਹੜਾ ਕੰਮ ਚੱਲ ਰਿਹਾ ਹੈ, ਉਸ ਨਾਲ ਉਥੋਂ ਦੀਆਂ ਸੜਕਾਂ ਦੀ ਬਹੁਤ ਵੱਡੇ ਪੱਧਰ ਤੇ ਭੰਨ-ਤੋੜ ਹੋਈ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਪੈਸ਼ਲ ਰਿਪੇਅਰ ਕਰਵਾ ਕੇ ਮੁਰੰਮਤ ਕੀਤੀ ਜਾਵੇ। ਇਸ ਦਾ ਮੈਂ ਮੁੱਖ ਮੰਤਰੀ ਸਾਹਿਬ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਕਿਉਂਕਿ ਮੈਂ ਹੁਣ ਸ਼ੁਰੂ ਕਰ ਦਿੱਤਾ ਹੈ ਅਤੇ ਹਰ ਇੱਕ ਦਾ ਜਵਾਬ ਮੈਨੂੰ ਦੇਣਾ ਪਵੇਗਾ। ਤੁਹਾਡੀਆਂ ਸਾਰੀਆਂ ਸੜਕਾਂ ਦੀ ਸਪੈਸ਼ਲ ਰਿਪੇਅਰ ਕਰਵਾ ਦਿਆਂਗੇ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਸਦਨ ਦਾ ਧਿਆਨ ਇਕ ਬਹੁਤ ਇੰਪਾਰਟੈਂਟ ਵਿਸ਼ੇ ਵੱਲ ਦਿਵਾਉਣਾ ਚਾਹੁੰਦਾ ਹਾਂ। ਸ਼ਹੀਦ ਕੌਮ ਦਾ ਸਰਮਾਇਆ ਹੁੰਦੇ ਹਨ। ਕਿਰਨਜੀਤ ਸਿੰਘ, ਜੋ ਕਿ ਸ਼ਹੀਦ ਭਗਤ ਸਿੰਘ ਦੇ ਬੜੇ ਕਰੀਬੀ ਰਿਸ਼ਤੇਦਾਰ ਹਨ, ਉਨ੍ਹਾਂ ਨੇ ਅੱਜ ਇਸ ਖ਼ਬਰ ਰਾਹੀਂ ਇਹ ਕਿਹਾ ਹੈ ਕਿ Who is the real Bhagat Singh? Definitely not the one depicted in an advertisement released by the State Government. ਉਹ ਭਗਤ ਸਿੰਘ ਦੀ ਤਸਵੀਰ ਨਹੀਂ ਹੈ ਜਿਹੜੀ ਕਿ ਪੰਜਾਬ ਦਾ ਇਨਫਰਮੇਸ਼ਨ ਮਹਿਕਮਾ ਰਿਲੀਜ਼ ਕਰ ਰਿਹਾ ਹੈ। ਇਹ ਚਾਰ ਫੋਟੋਆਂ ਹਨ, ਜਿਸ ਵਿਚ ਇੱਕ ਉਨ੍ਹਾਂ ਦੇ ਬਚਪਨ ਦੀ ਤਸਵੀਰ ਹੈ। ਉਨ੍ਹਾਂ ਨੇ ਦੇਸ਼ ਨੂੰ ਪ੍ਰਭੂਸੱਤਾ ਸੰਪੰਨ ਹੋਣ ਲਈ ਆਪਣੀਆਂ ਕੁਰਬਾਨੀਆਂ ਦਿੱਤੀਆਂ। ਇਹ ਚਾਰ ਫੋਟੋਆਂ ਜਿੱਥੇ ਬਚਪਨ ਦੇ ਭਗਤ ਸਿੰਘ, ਜਵਾਨੀ ਵੇਲੇ ਭਗਤ ਸਿੰਘ ਜਿਸ ਵਿਚ ਉਨ੍ਹਾਂ ਨੇ ਚਿੱਟੀ ਦਸਤਾਰ ਸਜਾਈ ਹੈ, ਤੀਜੀ ਫੋਟੋ ਵਿਚ ਜੇਲ੍ਹ ਕੋਠੜੀ ਦੇ ਮੰਜੇ ਤੇ ਬੈਠੇ ਹਨ, ਚੌਥੀ ਇਹ ਪੰਜਾਬ ਸਰਕਾਰ ਦੀ ਤਸਵੀਰ ਹੈ ਜਿਸ ਨੂੰ ਕੇਵਲ ਉਨ੍ਹਾਂ ਦੇ ਰਿਸ਼ਤੇਦਾਰਾਂ ਨੇ ਹੀ ਨਹੀਂ ਨਕਾਰਿਆ ਬਲਕਿ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਦੇ ਪ੍ਰੋਫੈਸਰ ਚਮਨ ਲਾਲ, ਜਿਨ੍ਹਾਂ ਨੇ Jail Note Book-A very-very important document ever written on the life of Bhagat Singh ਲਿਖਿਆ ਹੈ, ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਬੜੇ ਮਜ਼ਾਕ ਦੀ ਗੱਲ ਹੈ ਕਿ ਪੰਜਾਬ ਦੀ ਸਰਕਾਰ ਹੋਵੇ ਅਤੇ ਪੰਜਾਬ ਦੇ ਇਸ ਸ਼ਹੀਦ ਦੀ ਲੋਕਾਂ ਦੇ ਮਨਾਂ ਵਿਚ ਇੰਨੀ ਜ਼ਿਆਦਾ ਇੱਜ਼ਤ ਹੋਵੇ, ਉਸ ਦੀ ਫੋਟੋਗ੍ਰਾਫ ਹੀ ਗਲਤ ਹੋਵੇ। ਸਪੀਕਰ ਸਾਹਿਬ, ਅੱਜ ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਵੱਡੀ ਗਲਤੀ ਹੈ। ਇਨ੍ਹਾਂ ਸ਼ਹੀਦਾਂ ਨੇ ਜੋ ਕੁਰਬਾਨੀਆਂ ਕੀਤੀਆਂ, ਜੋ ਵਤਨ ਦੀ ਖ਼ਾਤਿਰ ਆਪਣੀਆਂ ਜਾਨਾਂ ਦਿੱਤੀਆਂ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹਾਂਗਾ ਕਿ ਜਾਂ ਤਾਂ ਇਹ ਖ਼ਬਰ ਗਲਤ ਹੈ ਜਾਂ ਪੰਜਾਬ ਸਰਕਾਰ ਵੱਲੋਂ ਇੱਕ ਗਲਤ ਫੋਟੋ ਦੇ ਕੇ ਇੰਨੇ ਵੱਡੇ ਸ਼ਹੀਦੇ-ਆਜ਼ਮ ਦਾ ਇੰਨਾ ਵੱਡਾ ਨਿਰਾਦਰ ਕੀਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਇਸ ਦਾ ਜਵਾਬ ਜ਼ਰੂਰ ਚਾਹਾਂਗਾ। ਮੇਰਾ ਇੱਥੇ ਬੈਠੇ ਦਾ ਸ਼ਰਮ ਨਾਲ ਸਿਰ ਝੁਕ ਗਿਆ ਕਿ ਆਪਾਂ ਸ਼ਹੀਦ-ਏ-ਆਜ਼ਮ ਦੀ ਫੋਟੋ ਗਲਤ ਲਗਾ ਰਹੇ ਹਾਂ। ਇਹ ਬਹੁਤ ਅਹਿਮ ਮਸਲਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅਸੀਂ ਅੱਜ ਵੀ ਅਖ਼ਬਾਰ ਵਿਚ ਪੜ੍ਹਿਆ ਹੈ ਅਤੇ 2-3 ਦਿਨ ਤੋਂ ਇਹ ਮੁੱਦਾ ਚੱਲ ਰਿਹਾ ਹੈ ਕਿ ਪੰਜਾਬ ਦਾ ਅੰਨ ਦਾਤਾ ਜਿਹੜਾ ਕਿ ਦੇਸ਼ ਨੂੰ ਅੰਨ ਖਵਾਉਂਦਾ ਹੈ, ਉਹ ਸੜਕਾਂ ਤੇ 3-4 ਦਿਨਾਂ ਤੋਂ ਇਨਸਾਫ਼ ਦੀ ਮੰਗ ਕਰਨ ਲਈ ਬੈਠਾ ਹੈ ਲੇਕਿਨ ਉਨ੍ਹਾਂ ਦੀ ਫੜੋ-ਫੜਾਈ ਕੀਤੀ ਜਾ ਰਹੀ ਹੈ। ਇਨਸਾਫ਼ ਲੈਣ ਲਈ ਪੀਸਫੁਲ ਤਰੀਕੇ ਨਾਲ ਪ੍ਰੋਟੈਸਟ ਜ਼ਾਹਰ ਕਰਨਾ ਸਾਡਾ ਸੰਵਿਧਾਨਿਕ ਅਤੇ ਲੋਕਤੰਤਰਿਕ ਹੱਕ ਹੈ। ਇੱਥੇ ਵੀ ਅਸੀਂ ਕਰਦੇ ਰਹੇ ਹਾਂ। ਸੋ, ਮੈਂ ਸਮਝਦੀ ਹਾਂ ਕਿ ਇਹ ਬੜੀ ਮੰਦਭਾਗੀ ਗੱਲ ਹੈ ਕਿਉਂਕਿ ਉਸ ਵੇਲੇ ਦੇ ਜਿਹੜੇ ਅਫ਼ਸਰ ਸੀ ਉਨ੍ਹਾਂ ਨੇ ਵਾਰ-ਵਾਰ ਕੁਝ ਨਾ ਕੁਝ ਕੁਮਿਟਮੈਂਟਸ ਕੀਤੀਆਂ ਪਰ ਫਿਰ ਉਹ ਉਨ੍ਹਾਂ ਤੋਂ ਹਟਦੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਗਏ, ਟਲਦੇ ਗਏ, ਟਰਕਾਉਂਦੇ ਗਏ ਜਿਸ ਨਾਲ ਇਰੀਟੇਸ਼ਨ ਵਧਦੀ ਗਈ। ਸੋ, ਅੱਜ ਇਹ ਗੱਲ ਸਾਰੇ ਲੈਵਲ ਤੇ ਫੈਲ ਗਈ ਹੈ ਕਿ ਸ਼ਾਇਦ ਰੂਲਿੰਗ ਪਾਰਟੀ ਦੇ ਕਿਸੇ ਐਕਸ ਐਮ.ਐਲ.ਏ. ਨੂੰ, ਮੈਨੂੰ ਇਸ ਬਾਰੇ ਨਹੀਂ ਪਤਾ, ਉਸ ਦਾ ਨਾਂ ਮੈਂ ਨਹੀਂ ਲੈਂਦੀ, ਉਸ ਨੂੰ ਬਚਾਉਣ ਲਈ ਅਫ਼ਸਰ ਇਹ ਕਰ ਰਹੇ ਹਨ। ਕਿਸ ਲੈਵਲ ਤੋਂ ਤਾਰ ਜੁੜ ਰਹੀ ਹੈ ਇਹ ਮੈਨੂੰ ਨਹੀਂ ਪਤਾ ਲੇਕਿਨ ਮੰਦਭਾਗੀ ਅਤੇ ਨਿੰਦਾ ਵਾਲੀ ਗੱਲ ਇਹ ਹੈ ਕਿ ਅੱਗ ਵਰਗੀ ਧਰਤੀ ਤੇ ਧੁੱਪ ਵਿਚ ਪੀਸਫੁਲ ਧਰਨੇ ਤੇ ਬੈਠੇ ਉਨ੍ਹਾਂ ਬੱਚਿਆਂ ਨੂੰ ਅਤੇ ਨਾਲ ਹੀ ਕਾਂਗਰਸੀਆਂ ਨੂੰ ਫੜਿਆ ਜਾ ਰਿਹਾ ਹੈ। ਇੱਕ ਪਾਸੇ ਅਸੀਂ ਕਹਿੰਦੇ ਹਾਂ ਕਿ ਵਾਤਾਵਰਨ ਅਮਨ ਵਾਲਾ ਹੋਵੇ ਪਰ ਦੂਜੇ ਪਾਸੇ ਇੰਨਾ ਜ਼ੁਲਮ ਹੋਵੇ, ਧੱਕਾ ਹੋਵੇ ਤੇ ਅਸੀਂ ਉਨ੍ਹਾਂ ਨੂੰ ਬੈਠਿਆਂ ਨੂੰ ਅਰੈਸਟ ਕਰੀਏ, ਮੈਂ ਸਮਝਦੀ ਹਾਂ ਕਿ ਅਜਿਹਾ ਕੁਝ ਫੌਰੀ ਤੌਰ ਤੇ ਬੰਦ ਹੋਣਾ ਚਾਹੀਦਾ ਹੈ। ਜੋ ਕੇਸ ਹੋਇਆ ਹੈ ਉਸ ਵਿਚ ਬਕਾਇਦਾ ਇਨਸਾਫ਼ ਮਿਲਣਾ ਚਾਹੀਦਾ ਹੈ, ਜੋ ਕੁਮਿਟਮੈਂਟਾਂ ਉਸ ਵੇਲੇ ਦੇ ਅਫ਼ਸਰਾਂ ਨੇ ਕੀਤੀਆਂ ਸੀ ਉਹ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਕਿਸਾਨ ਸਾਡਾ ਸਭ ਕੁਝ ਹੈ, ਕਿਸਾਨ ਸਾਡੀ ਪਛਾਣ ਹੈ, ਉਸ ਨਾਲ ਧੱਕਾ ਨਹੀਂ ਹੋਣਾ ਚਾਹੀਦਾ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰਾ ਜਵਾਬ ਨਹੀਂ ਆਇਆ।

**ਮਾਨਯੋਗ ਸਪੀਕਰ :** ਪਲੀਜ਼, ਬੈਠੋ।

**ਮੁੱਖ ਮੰਤਰੀ :** ਬੀਬੀ ਜੀ ਨੇ ਬਹੁਤ ਅਹਿਮ ਮਸਲੇ ਤੇ ਸਾਡਾ ਧਿਆਨ ਦਿਵਾਇਆ ਹੈ। ਸਾਰੇ ਹਾਲਾਤ ਦਾ ਬੀਬੀ ਜੀ ਨੂੰ ਸ਼ਾਇਦ ਪਤਾ ਨਹੀਂ। ਇਹ ਮਸਲਾ ਨਾ ਤਾਂ ਕਿਸਾਨੀ ਦਾ ਹੈ ਅਤੇ ਨਾ ਇਕਨਾਮਿਕ ਹੈ। ਇਹ ਇੱਕ ਕੇਸ ਹੈ ਜਿਹੜਾ ਅੰਮ੍ਰਿਤਸਰ ਦੇ ਭਿੰਡੀ ਔਲਖ ਨਾਂ ਦੇ ਪਿੰਡ ਵਿਖੇ ਹੋਇਆ ਸੀ, ਜਿੱਥੇ ਇੱਕ ਆਦਮੀ ਦੀ ਡੈੱਥ ਹੋ ਗਈ। ਉਸ ਦੀ ਇਨਕੁਆਇਰੀ ਚੱਲ ਰਹੀ ਹੈ। ਵਾਰ-ਵਾਰ ਇਹ ਕਿਹਾ ਗਿਆ ਹੈ ਕਿ ਇਨਸਾਫ਼ ਹੋਵੇਗਾ। ਭਾਵੇਂ ਕੋਈ ਛੋਟਾ ਹੈ ਜਾਂ ਵੱਡਾ ਹੈ, ਜੇ ਉਹ ਮੁਲਜ਼ਮ ਹੈ ਜਾਂ ਉਸ ਦੀ ਕੋਈ ਸ਼ਰਾਰਤ ਹੈ ਤਾਂ ਉਸ ਨੂੰ ਛੱਡਿਆ ਨਹੀਂ ਜਾਵੇਗਾ। ਲੇਕਿਨ ਤੁਸੀਂ ਆਪ ਦੇਖ ਲਵੋ ਕਿ ਜੋ ਡੈੱਥ ਹੋਈ ਹੈ, ਅਜੇ ਤੱਕ ਉਸ ਦਾ ਮੈਡੀਕਲ ਕਰਨ ਵਾਸਤੇ ਜੋ ਵਿਸਰਾ ਭੇਜਿਆ ਗਿਆ ਹੈ, ਉਸ ਦਾ ਰਿਜ਼ਲਟ ਵੀ ਨਹੀਂ ਆਇਆ। ਇਹ ਵੀ ਪਤਾ ਨਹੀਂ ਚੱਲਿਆ ਕਿ ਡੈੱਥ ਹੋਣ ਦੇ ਕਾਰਨ ਕੀ ਹਨ। ਅਜੇ ਤਫਤੀਸ਼ ਚੱਲ ਰਹੀ ਹੈ ਪਰ ਇਹ ਤਾਂ ਕੋਈ ਗੱਲ ਨਹੀਂ ਬਣਦੀ ਕਿ ਤਫਤੀਸ਼ ਚੱਲ ਰਹੀ ਹੋਵੇ ਅਤੇ ਧਰਨੇ ਸ਼ੁਰੂ ਹੋ ਜਾਣ। ਅਜੇ ਤਾਂ ਕੋਈ ਚਲਾਨ ਨਹੀਂ ਹੋਇਆ, ਕੋਈ ਹੋਰ ਗੱਲ ਨਹੀਂ ਹੋਈ। ਮੈਂ ਉਨ੍ਹਾਂ ਸਾਰੇ ਭਰਾਵਾਂ ਨੂੰ ਵੀ ਬੇਨਤੀ ਕਰਦਾ ਹਾਂ ਕਿ ਜੇਕਰ ਕਿਸੇ ਇੱਕ ਅਫ਼ਸਰ ਦੀ ਇਨਕੁਆਇਰੀ ਤੋਂ ਉਹ ਸੰਤੁਸ਼ਟ ਨਹੀਂ ਹਨ ਤਾਂ ਮੈਂ ਆਈ.ਜੀ. ਦੁਆਰਾ ਇਨਕੁਆਇਰੀ ਜਾਂ ਜਿਸ ਦੀ ਵੀ ਕਹਿਣਗੇ ਜਾਂ ਫਿਰ ਆਈ.ਜੀ. (ਕਰਾਈਮ) ਦੁਆਰਾ ਇਨਕੁਆਇਰੀ ਕਰਵਾ ਸਕਦਾ ਹਾਂ। ਆਖਿਰਕਾਰ ਇਨਕੁਆਇਰੀ

ਤਾਂ ਅਫ਼ਸਰਾਂ ਨੇ ਹੀ ਕਰਨੀ ਹੈ। ਇਹ ਨਾ ਤੁਸੀਂ ਕਰਨੀ ਹੈ ਅਤੇ ਨਾ ਹੀ ਮੈਂ ਕਰਨੀ ਹੈ। ਬੀਬੀ ਜੀ, ਇਹ ਵੀ ਜਾਣ ਲਵੋ, ਵੈਸੇ ਵਿਚੋਂ ਤਾਂ ਤੁਸੀਂ ਜਾਣਦੇ ਹੀ ਹੋਵੋਗੇ, ਉਨ੍ਹਾਂ ਨੇ ਕਿਹਾ ਸੀ ਕਿ ਡਾਂਗਾਂ ਤੇ ਵੱਟੇ ਨਾਲ ਲੈ ਕੇ ਆਇਓ। ਜੇਕਰ ਪੀਸਫੁਲ ਧਰਨਾ ਹੁੰਦਾ ਤਾਂ ਅਜਿਹਾ ਨਾ ਹੁੰਦਾ। ਜੇਕਰ ਉਥੇ ਅੰਮ੍ਰਿਤਸਰ ਵਿਖੇ 5000 ਬੰਦਾ ਤਿੰਨ ਦਿਨ ਵਾਸਤੇ ਇਕੱਠਾ ਹੋ ਕੇ ਬੈਠ ਜਾਂਦਾ ਫਿਰ ਜਿਹੜੀ ਪੁਜ਼ੀਸ਼ਨ ਹੋ ਜਾਣੀ ਸੀ, ਉਸ ਵਾਸਤੇ ਫਿਰ ਤੁਸੀਂ ਸਾਨੂੰ ਹੀ ਗਾਲਾਂ ਕੱਢਣੀਆਂ ਸਨ ਕਿ ਸਰਕਾਰ ਨਿਕੰਮੀ ਹੈ, ਲੋਕਾਂ ਲਈ ਅਮਨ-ਸ਼ਾਂਤੀ ਦਾ ਪ੍ਰਬੰਧ ਨਹੀਂ ਕਰ ਸਕੀ। ਇਸ ਲਈ ਇਹ ਸੋਚੋ। ਕਿਉਂਕਿ ਇਹ ਗੱਲਾਂ ਸਾਡੇ ਸਾਰਿਆਂ ਦੇ ਦਰਪੇਸ਼ ਆਉਣਗੀਆਂ। ਸਰਕਾਰਾਂ ਤਾਂ ਕਦੇ ਕਿਸੇ ਦੀਆਂ ਅਤੇ ਕਦੇ ਕਿਸੇ ਦੀਆਂ ਬਣਦੀਆਂ ਰਹਿੰਦੀਆਂ ਹਨ। ਕਈ ਵਾਰੀ ਇਹੋ ਜਿਹੇ ਹਾਲਾਤ ਬਣ ਜਾਂਦੇ ਹਨ। ਅਮਨ-ਸ਼ਾਂਤੀ ਨਾਲ ਰਹਿਣ ਦਾ ਹਰ ਕਿਸੇ ਦਾ ਹੱਕ ਹੈ। ਕਿਸੇ ਦੁਆਰਾ ਡਾਂਗਾਂ ਫੜ੍ਹ ਕੇ ਅਤੇ ਰੋੜੇ ਲੈ ਕੇ ਆਉਣਾ ਤਾਂ ਸਰਕਾਰ ਬਰਦਾਸ਼ਤ ਨਹੀਂ ਕਰ ਸਕਦੀ? ਇਹ ਸਰਕਾਰ ਦੀ ਡਿਊਟੀ ਹੈ, ਭਾਵੇਂ ਕਿ ਕੌੜੀ ਡਿਊਟੀ ਹੈ। ਜੇਕਰ ਕੋਈ ਕਿਸਾਨੀ ਦਾ ਮਸਲਾ ਹੈ, ਤਾਂ ਦੱਸੋ। ਇਸ ਵਿਚ ਕਿਹੜੀ ਮੰਗ ਕਿਸਾਨੀ ਬਾਰੇ ਹੈ? ਜੇਕਰ ਕੋਈ ਕਹੇ ਕਿ ਫਲਾਣੇ ਤੇ ਕੇਸ ਦਰਜ ਕਰੋ, ਫਲਾਣੇ ਨੂੰ ਜ਼ਰੂਰ ਫੜਨਾ ਹੈ ਤਾਂ ਇਹ ਕਿਵੇਂ ਹੋਵੇਗਾ? ਇਨਕੁਆਇਰੀ ਕਰਕੇ ਹੀ ਦੱਸਿਆ ਜਾ ਸਕਦਾ ਹੈ ਕਿ ਕੋਈ ਕਾਤਲ ਹੈ ਜਾਂ ਨਹੀਂ? ਇਸ ਕਰਕੇ ਸਾਰੀਆਂ ਗੱਲਾਂ ਤੇ ਡੀਪਲੀ ਸੋਚਿਆ ਜਾਵੇ। ਜੇਕਰ ਕੋਈ ਸਾਡੀ ਗੱਲ ਹੋਵੇ ਤਾਂ ਅਸੀਂ ਹਰ ਗੱਲ ਤੇ ਰੀਟਰੀਟ ਕਰਨ ਨੂੰ ਵੀ ਤਿਆਰ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ)** : ਇਸ ਨੂੰ ਟਾਈਮ ਬਾਊਂਡ ਕਰ ਦਿੱਤਾ ਜਾਵੇ।

**ਮੁੱਖ ਮੰਤਰੀ** : ਨਹੀਂ ਬੀਬੀ ਜੀ। ਟਾਈਮ ਬਾਊਂਡ ਤਾਂ ਕੀ, ਉਹ ਜਿਵੇਂ ਵੀ ਆਖਣਗੇ, ਉਵੇਂ ਕਰਨ ਨੂੰ ਤਿਆਰ ਹਾਂ। ਉਨ੍ਹਾਂ ਨੂੰ ਪਹਿਲਾਂ ਸੁਨੇਹਾ ਵੀ ਭੇਜਿਆ ਸੀ। ਮੈਂ ਇੱਕ ਦਿਨ ਬੈੱਡ ਤੇ ਬੈਠੇ ਹੋਏ ਨੇ ਇਹ ਵੀ ਕਿਹਾ ਕਿ ਡੀ.ਜੀ.ਪੀ. ਸਾਹਿਬ ਨੂੰ ਉਹ ਆ ਕੇ ਮਿਲ ਲੈਣ। ਜੋ ਵੀ ਗੱਲ ਕਰਨੀ ਚਾਹੁਣ, ਕਰ ਲੈਣ। ਮੈਂ ਖੁਦ ਵੀ ਮਿਲਣ ਨੂੰ ਤਿਆਰ ਸੀ ਪਰ ਮੈਂ ਮਿਲ ਨਹੀਂ ਸਕਦਾ ਸੀ। ਮੈਂ ਤਾਂ ਉਨ੍ਹਾਂ ਨੂੰ ਸੌ ਵਾਰੀ ਮਿਲਿਆ ਹਾਂ। ਉਹ ਡੀ.ਜੀ.ਪੀ. ਸਾਹਿਬ ਨੂੰ ਮਿਲਣ ਲਈ ਗਏ ਹੀ ਨਹੀਂ, ਉਹ ਕਹਿੰਦੇ ਕਿ ਐਸ.ਐਸ.ਪੀ. ਨੂੰ ਮਿਲਣਾ ਹੀ ਨਹੀਂ ਹੈ। ਫਿਰ ਦੱਸੋ ਕੀ ਕਰੀਏ? ਜਾਂ ਤਾਂ ਖੁਲ੍ਹੀਆਂ ਵਾਗਾਂ ਛੱਡ ਦਿੰਦੇ ਹਾਂ, ਭਾਵੇਂ ਕੋਈ ਡਲੇ ਲਿਆਵੇ, ਡਾਂਗਾਂ ਤੇ ਸੋਟੀਆਂ ਲਿਆਵੇ ਅਤੇ ਆ ਜਾਵੇ। ਇਸ ਬਾਰੇ ਤੁਸੀਂ ਦੱਸ ਦਿਓ ਕਿ ਅਜਿਹਾ ਕਰਨ ਦੇਣਾ ਚਾਹੀਦਾ ਹੈ ਕਿ ਨਹੀਂ? ਤੁਸੀਂ ਆਪ ਵੀ ਜਾਣਦੇ ਹੋ, ਸਾਰੇ ਮੈਂਬਰ ਸਾਹਿਬਾਨ ਨੂੰ ਇਸ ਗੱਲ ਬਾਰੇ ਪਤਾ ਹੈ ਕਿ ਇਸ ਦੇ ਪਿੱਛੇ ਕੀ ਗੱਲ ਹੈ। ਮੈਂ ਆਪਣੇ ਮੂੰਹੋਂ ਇਹ ਨਹੀਂ ਕਹਿਣਾ ਚਾਹੁੰਦਾ। ਜੱਸੀ ਸਾਹਿਬ, ਤੁਹਾਨੂੰ ਪਤਾ ਹੀ ਹੈ ਨਾ? (ਹਾਸਾ) ਇਸ ਕਰਕੇ ਥੋੜ੍ਹਾ ਜਿਹਾ ਵੇਖਿਆ ਕਰੋ ਕਿ ਜਿਹੜਾ ਕੋਈ ਪੰਜਾਬ ਦੀ ਅਮਨ-ਸ਼ਾਂਤੀ, ਭਾਈਚਾਰਕ ਸਾਂਝ ਨੂੰ ਸੱਟ ਮਾਰੇਗਾ, ਉਹ ਨਾ ਕਾਂਗਰਸ ਦਾ ਮਿੱਤਰ ਹੈ ਅਤੇ ਨਾ ਹੀ ਕਿਸੇ

[ ਮੁੱਖ ਮੰਤਰੀ ]

ਹੋਰ ਦਾ ਮਿੱਤਰ ਹੈ। ਉਹ ਨਾ ਦੇਸ਼ ਦਾ ਅਤੇ ਨਾ ਹੀ ਪੰਜਾਬ ਦਾ ਮਿੱਤਰ ਹੈ। ਇਹ ਗੱਲ ਸੋਚਣ ਤੋਂ ਬਾਅਦ ਤੁਸੀਂ ਜੋ ਆਖੋਗੇ, ਕਰਨ ਨੂੰ ਤਿਆਰ ਹਾਂ। (ਥੰਪਿੰਗ)

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਂ ਇੱਕ ਮਿੰਟ ਹੀ ਲੈਣਾ ਹੈ ਜੀ।

**ਮਾਨਯੋਗ ਸਪੀਕਰ** : ਹਾਂ ਜੀ, ਇੱਕ ਮਿੰਟ ਹੀ ਲੈਣਾ ਜੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਅੱਜ ਬਾਦਲ ਸਾਹਿਬ ਬਹੁਤ ਹੀ ਮਿਹਰਬਾਨ ਹਨ। ਮੈਨੂੰ ਬੜੀ ਖੁਸ਼ੀ ਹੈ ਕਿ ਇਨ੍ਹਾਂ ਦੀ ਸਿਹਤ ਅੱਛੀ ਹੋਈ ਹੈ ਅਤੇ ਅੱਛਾ ਮਾਹੌਲ ਹੋ ਗਿਆ ਹੈ। ਸਾਡੇ ਬਠਿੰਡੇ ਵਿਚ ਇਨ੍ਹਾਂ ਨੇ 300 ਕਰੋੜ ਰੁਪਏ ਦੇ ਲਗਭਗ ਕੀਮਤ ਦੀ ਪ੍ਰਾਪਰਟੀ ਵੇਚੀ ਹੈ, ਫਿਰ ਵੀ ਉਥੇ ਪੀਣ ਵਾਲਾ ਪਾਣੀ ਨਹੀਂ ਹੈ ਅਤੇ ਸੀਵਰੇਜ ਵੀ ਨਹੀਂ ਹੈ। ਕੋਈ ਚੰਗਾ ਹਾਸਪੀਟਲ ਵੀ ਉਥੇ ਨਹੀਂ ਹੈ। ਅੱਜ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ 300 ਕਰੋੜ ਰੁਪਏ ਵਿਚੋਂ ਜੇ ਇਸ ਦਾ 50% ਨਹੀਂ ਤਾਂ ਘੱਟੋ-ਘੱਟ 25% ਤਾਂ ਜ਼ਰੂਰ ਦੇ ਦੇਣ ਕਿਉਂਕਿ ਇਹ ਹਰ ਇੱਕ ਗੱਲ ਵਿਚ ਮੇਰਾ ਨਾਂ ਜ਼ਰੂਰ ਲੈਂਦੇ ਹਨ ਅਤੇ ਮੇਰੇ ਤੋਂ ਹਾਂ ਵੀ ਭਰਵਾਉਂਦੇ ਹਨ ਅਤੇ ਮੈਂ ਭਰ ਵੀ ਦਿੰਦਾ ਹਾਂ। ਚਲੋ, ਕੋਈ ਗੱਲ ਨਹੀਂ। (ਹਾਸਾ) ਮੈਂ ਭਰ ਵੀ ਦਿੰਦਾ ਹਾਂ। ਸਰ, ਮੇਰੀ ਇਹ ਬੇਨਤੀ ਜ਼ਰੂਰ ਮੰਨ ਲੈਣ ਕਿ ਜਿਹੜਾ 300 ਕਰੋੜ ਰੁਪਿਆ ਇਹ ਉਥੋਂ ਵੱਟ ਕੇ ਲਿਆਏ ਹਨ...

**ਮਾਨਯੋਗ ਸਪੀਕਰ** : ਕੱਲ੍ਹ ਵਾਲਾ ਕੁਐਸਚਨ...

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੇਰੀ ਬੇਨਤੀ ਸੁਣ ਲਵੋ ਜੀ। ਮੈਂ ਤੁਹਾਡਾ ਬਹੁਤ ਸਤਿਕਾਰ ਤੇ ਇੱਜ਼ਤ ਕਰਦਾ ਹਾਂ। ਪਹਿਲਾਂ ਮੈਨੂੰ ਗੱਲ ਕਰ ਲੈਣ ਦਿਓ ਜੀ।

**ਮਾਨਯੋਗ ਸਪੀਕਰ** : ਨਹੀਂ ਜੀ, ਪਹਿਲਾਂ ਮੇਰੀ ਗੱਲ ਸੁਣ ਲਵੋ। ਫਿਰ ਕੱਲ੍ਹ ਲੱਗਣ ਵਾਲਾ ਕੁਐਸਚਨ ਹੁਣ ਦੁਬਾਰਾ ਆ ਗਿਆ? (ਹਾਸਾ)

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਜੇਕਰ ਬਾਦਲ ਸਾਹਿਬ ਮੈਨੂੰ ਅੱਜ ਵੀ ਪੈਸਾ ਦੇ ਦੇਣ ਤਾਂ ਮੈਂ ਕੱਲ੍ਹ ਨੂੰ ਇਸ ਸਬੰਧੀ ਸਵਾਲ ਨਹੀਂ ਕਰਦਾ ਜੀ। (ਹਾਸਾ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਅੱਜ ਹੀ ਜਵਾਬ ਦੇ ਦਿੰਦਾ ਹਾਂ ਜੀ। ਮੇਰੇ ਤਾਂ ਸਾਰੀ ਗੱਲ ਉਂਗਲਾਂ ਤੇ ਹੈ। ਮੈਂ ਜੱਸੀ ਸਾਹਿਬ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਮੇਰੇ ਕੋਲ ਇਹ ਆ ਜਾਣ। (ਹਾਸਾ) ਮੈਂ ਸਾਰਾ ਹਿਸਾਬ-ਕਿਤਾਬ ਮੰਗਵਾ ਦਿਆਂਗਾ। ਜੇਕਰ ਉਥੇ ਹਿਸਾਬ ਤੋਂ ਵੱਧ ਖਰਚਾ ਹੋ ਗਿਆ ਹੋਵੇ ਤਾਂ ਕੀ ਫਿਰ ਤੁਸੀਂ ਪੈਸਾ ਦਿਓਗੇ? (ਹਾਸਾ) ਇਸ ਤਰ੍ਹਾਂ ਨੀਵੀਂ ਜਿਹੀ ਪਾ ਕੇ ਗੱਲ ਨਾ ਕਰੋ। ਦੇਖੋ, ਤੁਸੀਂ ਬਿਲਕੁਲ ਮੇਰੇ ਕੋਲ ਆਓ। ਇਹ ਖੁੱਲ੍ਹੀ ਕਿਤਾਬ ਹੈ, ਤੁਸੀਂ ਆ ਜਾਓ। ਮੈਂ ਤੁਹਾਨੂੰ ਜਾਣਕਾਰੀ ਦੇ ਦੇਵਾਂਗਾ।

ਭਾਵੇਂ ਕਿ ਮੈਨੂੰ ਹੁਣ ਨਹੀਂ ਪਤਾ ਕਿਉਂਕਿ ਕੋਈ ਕਿਸੇ ਡਿਪਾਰਟਮੈਂਟ ਦੇ ਕੰਮ ਹਨ ਅਤੇ ਕੋਈ ਕਿਸੇ ਹੋਰ ਡਿਪਾਰਟਮੈਂਟ ਦੇ ਹਨ। ਮੈਨੂੰ ਇੰਨਾ ਪਤਾ ਹੈ ਕਿ ਤੁਸੀਂ ਆਪ ਆਖਿਆ ਹੈ ਕਿ ਬਠਿੰਡੇ ਨੂੰ ਪੈਰਿਸ ਬਣਾ ਦਿੱਤਾ ਹੈ। (ਥੰਪਿੰਗ) ਪਹਿਲਾਂ ਐਫ.ਐਮ. ਸਾਹਿਬ ਕਹਿੰਦੇ ਸੀ ਕਿ ਬਠਿੰਡਾ ਪੈਰਿਸ ਬਣਾ ਦਿੱਤਾ, ਉਨ੍ਹਾਂ ਦਾ ਕਿਹਾ ਤਾਂ ਬਣਿਆ ਨਹੀਂ ਪਰ ਹੁਣ ਤੁਸੀਂ ਆਪ ਆਖਿਆ ਹੈ ਕਿ ਬਠਿੰਡਾ ਪੈਰਿਸ ਬਣਾ ਦਿੱਤਾ। ਪੈਰਿਸ ਇਵੇਂ ਨਹੀਂ ਬਣਦਾ? ਇੱਕ-ਇੱਕ ਲਾਈਟ ਜਿਹੜੀ ਲੱਗੀ ਹੈ, ਉਸ ਦਾ ਜਾ ਕੇ ਹਿਸਾਬ-ਕਿਤਾਬ ਦੇਖ ਲਓ ਕਿ ਕੀ ਕੁਝ ਹੈ?

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਬੜੀਆਂ ਗੱਲਾਂ ਕਹੀਆਂ ਹਨ ਔਰ ਮੈਂ ਇਨ੍ਹਾਂ ਦਾ ਬੜਾ ਸਤਿਕਾਰ ਕਰਦਾ ਹਾਂ। ਇਹ ਜੋ ਗੱਲ ਕਹਿ ਦਿੰਦੇ ਹਨ ਮੈਂ ਕਦੇ ਕੱਟਦਾ ਨਹੀਂ। ਇਨ੍ਹਾਂ ਨੇ ਕਿਹਾ ਹੈ ਕਿ ਮੇਰੇ ਕੋਲ ਆ ਕੇ ਹਿਸਾਬ ਲੈ ਲੈਣ। ਮੈਂ ਇਨ੍ਹਾਂ ਕੋਲ ਚਲਾ ਜਾਵਾਂਗਾ। ਜਿਹੜੀ ਪ੍ਰਾਪਰਟੀ ਇਨ੍ਹਾਂ ਵੇਚੀ ਹੈ ਉਸ ਦੇ ਮੇਰੇ ਕੋਲ ਵੇਰਵੇ ਹਨ ਜਿਹੜੇ ਕਿ ਅੱਜ ਆਏ ਹਨ। ਦੂਸਰੀ ਗੱਲ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਉਥੇ ਪੈਰਿਸ ਬਣਾ ਦਿੱਤਾ। ਬਠਿੰਡੇ ਦੀ ਵਿਚਕਾਰਲੀ ਸੜਕ ਛੱਡ ਦਿਓ, ਕਿਸੇ ਵਾਰਡ ਵਿਚ ਚਲੇ ਜਾਓ, ਹਰੇਕ ਦੀ ਸੜਕ ਟੁੱਟੀ ਹੋਈ ਹੈ। ਕਿਸੇ ਵਾਰਡ ਵਿਚ ਜਾ ਕੇ ਪੀਣ ਵਾਲੇ ਪਾਣੀ ਬਾਰੇ ਪੁੱਛ ਲਓ, ਪੀਣ ਵਾਲਾ ਪਾਣੀ ਨਹੀਂ ਹੈ, ਕਿਤੇ ਸੀਵਰੇਜ ਨਹੀਂ ਹੈ। ਜਿਹੜਾ ਬਾਦਲ ਸਾਹਿਬ ਕਹਿੰਦੇ ਹਨ ਕਿ ਅਸੀਂ ਬਹੁਤ ਪੈਸਾ ਲਗਾਇਆ, ਮੈਨੂੰ ਇਨ੍ਹਾਂ ਤੇ ਬੜਾ ਭਰੋਸਾ ਹੈ, ਬਾਦਲ ਸਾਹਿਬ ਜਿਹੜੀ ਗੱਲ ਕਹਿੰਦੇ ਹੋਣਗੇ ਸਹੀ ਹੈ, ਪਰ ਪੈਸਾ ਉਥੇ ਲੱਗਿਆ ਨਹੀਂ, ਉਸ ਦੀ ਇਨਕੁਆਇਰੀ ਕਰਵਾ ਲੈਣ।

**ਮਾਨਯੋਗ ਸਪੀਕਰ** : ਜ਼ੀਰੋ ਆਵਰ ਵਿਚ ਇੰਨੀ ਗੱਲ ਨਹੀਂ ਹੁੰਦੀ। ਇੰਨਾ ਲੰਮਾ ਜ਼ੀਰੋ ਆਵਰ ਨਹੀਂ ਹੁੰਦਾ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਬਾਦਲ ਸਾਹਿਬ ਪੈਸੇ ਦੇਣ ਨੂੰ ਤਿਆਰ ਹਨ ਜੀ। ਬਸ ਸਿਰਫ 2 ਸਕਿੰਟਾਂ ਦੀ ਗੱਲ ਹੈ। (ਹਾਸਾ)

**ਸ੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਵਪਾਰੀਆਂ ਵਿਚ ਬੜਾ ਭਾਰੀ ਰੋਸ ਚਲ ਰਿਹਾ ਹੈ। ਪਿੱਛੇ ਜਿਹੇ ਐਕਸਾਈਜ ਵਿਭਾਗ ਨੇ 23, 24 ਨੰਬਰ ਫਾਰਮ ਦੀ ਅਮੈਂਡਮੈਂਟ ਕੀਤੀ ਹੈ ਜਿਸ ਨਾਲ ਵਪਾਰੀਆਂ ਨੂੰ ਰਿਫੰਡ ਨਹੀਂ ਮਿਲਦਾ ਔਰ ਵਪਾਰੀ ਸਾਰੇ ਸੜਕਾਂ ਤੇ ਆ ਚੁੱਕੇ ਹਨ। ਉਨ੍ਹਾਂ ਨੇ ਅਲਟੀਮੇਟਮ ਦੇ ਦਿੱਤਾ ਹੈ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਬਿਆਨ ਦੇਣ ਕਿ ਜਿਹੜੀ ਇਹ ਨੋਟੀਫਿਕੇਸ਼ਨ ਹੋਈ ਹੈ ਇਸ ਨੂੰ ਰੱਦ ਕੀਤਾ ਜਾਵੇਗਾ। ਜਿਹੜਾ ਜੈਨਰੇਟਰਾਂ ਤੇ 12.5% ਐਡਿਡ ਟੈਕਸ ਲਗਾਇਆ ਗਿਆ ਹੈ,ਉਸ ਦੀ ਵੀ ਨੋਟੀਫਿਕੇਸ਼ਨ ਰੱਦ ਕੀਤੀ ਜਾਵੇ ਤਾਂ ਕਿ ਪੰਜਾਬ ਦਾ ਵਪਾਰ ਵੱਧ ਸਕੇ। ਮੈਂ ਬੇਨਤੀ ਕਰਦਾ ਹਾਂ ਕਿ ਸੀ.ਐਮ. ਸਾਹਿਬ ਬਿਆਨ ਦੇਣ ਕਿਉਂਕਿ

[ ਸ਼੍ਰੀ ਕੇ.ਡੀ. ਭੰਡਾਰੀ ]

ਵਪਾਰੀਆਂ ਵਿਚ ਬਹੁਤ ਜ਼ਿਆਦਾ ਰੋਸ ਹੈ, ਇਹ ਮੇਰੀ ਬੇਨਤੀ ਹੈ।

(ਇਸ ਸਮੇਂ ਸਦਨ ਵਿਚ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਜ਼ੀਰੋ ਆਵਰ ਇੰਨਾ ਲੰਮਾ ਨਹੀਂ ਹੁੰਦਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇੱਕ ਬਲਾਤਕਾਰ ਦਾ ਮਾਮਲਾ, ਜਿਸ ਬਾਰੇ 8 ਤਾਰੀਖ ਨੂੰ ਕਾਲ ਅਟੈਂਸ਼ਨ ਮੋਸ਼ਨ ਸੀਰੀਅਲ ਨੰਬਰ 10 ਐਡਮਿਟ ਹੋ ਗਈ ਹੈ, ਮੈਂ ਮਾਨਯੋਗ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਤੁਸੀਂ ਮੇਰੀ ਇਹ ਬੇਨਤੀ ਪ੍ਰਵਾਨ ਕਰੋ ਕਿ ਇਹ ਮੇਰਾ ਕਾਲ ਅਟੈਂਸ਼ਨ ਮੋਸ਼ਨ ਕੱਲ੍ਹ ਲੱਗ ਜਾਵੇਗਾ। ਜੇਕਰ ਤੁਸੀਂ ਨਹੀਂ ਲਾਉਣਾ ਤਾਂ ਅੱਜ ਮੈਨੂੰ ਕ੍ਰਿਪਾ ਕਰਕੇ ਗੱਲ ਕਰ ਲੈਣ ਦਿਉ ਜੀ।

**ਮਾਨਯੋਗ ਸਪੀਕਰ** : ਕੱਲ੍ਹ ਦਾ ਪ੍ਰੋਗਰਾਮ ਤਾਂ ਜਾਰੀ ਹੋ ਚੁੱਕਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਸ਼ੁਰੂਆਤ ਵਿਚ ਇੱਥੇ ਹੀ ਸਦਨ ਵਿਚ ਕਿਹਾ ਸੀ ਕਿ ਔਰਤਾਂ ਦਾ ਸਤਿਕਾਰ ਪੰਜਾਬ ਵਿਚ ਨੰਬਰ ਇੱਕ ਤੇ ਹੋਵੇਗਾ। ਸਪੀਕਰ ਸਾਹਿਬ, ਔਰਤ ਦਾ ਨਾਂ ਨਹੀਂ ਲੈਣਾ। ਥਾਣਾ ਭੁਲੱਥ, 5 ਤਾਰੀਖ ਦਾ ਬਲਾਤਕਾਰ ਦਾ ਮਾਮਲਾ ਹੈ। ਪਹਿਲਾਂ ਤਾਂ 8 ਦਿਨ ਲੇਟ ਐਫ.ਆਈ.ਆਰ ਦਰਜ ਕੀਤੀ ਗਈ ਫੇਰ ਇਸ ਨੂੰ ਪੁਲਿਟੀਕਲੀ ਸ਼ੀਲਡ ਕਰਨ ਲਈ 354 ਧਾਰਾ ਲਗਾਈ ਗਈ ਜੋ ਕਿ ਮਹਿਜ਼ ਛੇੜ-ਛਾੜ ਦੀ ਧਾਰਾ ਹੁੰਦੀ ਹੈ। ਮਾਮਲਾ ਇਸ ਤਰ੍ਹਾਂ ਹੋਇਆ ਕਿ ਉਸ ਇਕੱਲੀ ਔਰਤ ਨੂੰ ਪਾ ਕੇ, ਮੈਂ ਲਫਜ਼ ਨਹੀਂ ਵਰਤਣਾ ਚਾਹੁੰਦਾ, ਉਪਰੋਂ ਉਸ ਦੀ ਸੱਸ ਆ ਗਈ। ਇਸ ਗੱਲ ਨੂੰ ਹੁਣ ਢਾਈ-ਤਿੰਨ ਮਹੀਨੇ ਹੋ ਗਏ ਹਨ ਪਰ ਕੁਝ ਨਹੀਂ ਹੋਇਆ।

**ਮਾਨਯੋਗ ਸਪੀਕਰ** : ਇਹ ਗੱਲ ਪਹਿਲਾਂ ਸਦਨ ਵਿਚ ਆ ਚੁੱਕੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਬਿਲਕੁਲ ਨਹੀਂ, ਸਪੀਕਰ ਸਾਹਿਬ। ਪਹਿਲੀ ਵਾਰ ਇਹ ਸਦਨ ਵਿਚ ਗੱਲ ਆਈ ਹੈ। ਅਲਟੀਮੇਟਲੀ ਉਹ ਵਿਕਟਿਮ ਡੀ.ਆਈ.ਜੀ., ਜਲੰਧਰ ਦੇ ਪੇਸ਼ ਹੋਈ। ਐਸ.ਪੀ., ਜਲੰਧਰ ਨੇ ਇਨਕੁਆਇਰੀ ਕੀਤੀ। ਇਨਕੁਆਇਰੀ ਕਰਨ ਤੋਂ ਬਾਅਦ ਧਾਰਾ 376, 511 ਔਰ 452 ਦੀ ਰਿਪੋਰਟ ਉਨ੍ਹਾਂ ਨੇ ਦਿੱਤੀ। ਇਹ ਰਿਪੋਰਟ ਪਿਛਲੇ ਮਹੀਨੇ ਦੀ ਦਬਾ ਕੇ ਰੱਖੀ ਹੋਈ ਹੈ। ਇਹ ਔਰਤਾਂ ਦਾ ਸਤਿਕਾਰ ਹੋ ਰਿਹਾ ਹੈ ਪੰਜਾਬ ਦੇ ਵਿਚ? ਮੁਆਫ ਕਰਨਾ, ਉਸ ਦਿਨ ਡਿਪਟੀ ਸੀ.ਐਮ. ਬੈਠੇ ਸਨ, ਇੱਕ ਕਸਟੋਡੀਅਲ ਡੈੱਥ ਵੀ ਹੋਈ ਸੀ, ਮੈਂ ਉਸ ਬਾਰੇ ਵੀ ਅਵਾਜ਼ ਉਠਾਈ ਸੀ। ਇਹ ਔਰਤ ਵੀ ਅਕਾਲੀ ਦਲ ਨੂੰ ਵੋਟ ਪਾਉਣ ਵਾਲੀ ਔਰਤ ਸੀ।...

**ਮਾਨਯੋਗ ਸਪੀਕਰ** : ਕਿਸੇ ਪਾਰਟੀ ਦੀ ਵੀ ਗੱਲ ਹੋਈ ਹੋਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਬਲਾਤਕਾਰ ਦਾ ਮਾਮਲਾ ਹੈ, ਕੀ ਉਸ ਤੇ ਵੀ ਸਦਨ ਵਿਚ ਵਿਸ਼ਵਾਸ ਨਹੀਂ ਦਿਵਾਇਆ ਜਾਵੇਗਾ? I want to know that will that report be implemented? ਐਸ.ਪੀ. ਦੀ ਰਿਪੋਰਟ ਹੈ। ਰਿਪੋਰਟ ਦਾ ਨੰਬਰ ਸੁਣ ਲਓ। ਐਸ.ਪੀ. ਦੀ ਰਿਪੋਰਟ ਜਿਹੜੀ ਉਨ੍ਹਾਂ ਨੇ ਦਿੱਤੀ ਹੈ, ਉਸ ਦਾ ਨੰਬਰ ਹੈ 4495/98/ਜੇ.ਆਰ./ਪੀ.ਸੀ.। ਮੇਰੇ ਕਹਿਣ ਦਾ ਮਤਲਬ ਹੈ ਕਿ ਪੰਜਾਬ ਪੁਲਿਸ ਦਾ ਐਸ.ਪੀ. ਧਾਰਾ 376, 511 ਰਿਕੁਮੈਂਡ ਕਰ ਰਿਹਾ ਹੈ। ਇਕ ਛੋਟਾ ਜਿਹਾ ਇੰਪਲਾਈ ਹੈ ਲੇਕਿਨ ਸਾਰੀ ਪੰਥਕ ਸਰਕਾਰ ਉਸ ਛੋਟੇ ਜਿਹੇ ਇੰਪਲਾਇ ਦੇ ਪਿੱਛੇ ਜਾ ਕੇ ਖੜ੍ਹੀ ਹੋ ਗਈ ਹੈ ਤਾਂ ਕਿ ਵਿਕਟਮ ਨੂੰ ਇਨਸਾਫ਼ ਨਾ ਮਿਲ ਜਾਵੇ। ਮੈਂ, ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਹਾਊਸ ਵਿਚ ਵਿਸ਼ਵਾਸ ਦਿਵਾਉਣਗੇ ਕਿ Is there any justice for women over here? ਸੀ.ਐਮ. ਸਾਹਿਬ ਖੜ੍ਹੇ ਹੋ ਕੇ ਇੰਨਾ ਹੀ ਵਿਸ਼ਵਾਸ ਦਿਵਾ ਦੇਣ।

**ਮਾਨਯੋਗ ਸਪੀਕਰ** : ਜ਼ੀਰੋ ਆਵਰ ਖਤਮ ਹੁੰਦਾ ਹੈ।

---

## PAPER LAID ON THE TABLE OF THE HOUSE

**ਮਾਨਯੋਗ ਸਪੀਕਰ** : ਅਗਲੀ ਆਈਟਮ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪੰਜਾਬ ਐਡਵੋਕੇਟ ਵੈਲਫੇਅਰ ਫੰਡ (ਸੋਧਨਾ) ਆਰਡੀਨੈਂਸ, 2010 (2010 ਦਾ ਪੰਜਾਬ ਆਰਡੀਨੈਂਸ ਨੰ: 3) ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ, ਸਦਨ ਦੀ ਮੇਜ਼ ਤੇ ਰੱਖਦਾ ਹਾਂ।

---

## PRESENTATION OF THE REPORTS OF THE COMMITTEES

**ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਈਸ਼ਰ ਸਿੰਘ)** : ਸਤਿਕਾਰਯੋਗ ਸਪੀਕਰ ਸਾਹਿਬ, ਆਪ ਜੀ ਨੇ ਜੋ ਲੋਕ ਲੇਖਾ ਕਮੇਟੀ ਨੂੰ ਜ਼ਿੰਮੇਵਾਰੀ ਸੌਂਪੀ ਸੀ, ਉਸ ਕਮੇਟੀ ਦੇ ਸਾਰੇ ਮੈਂਬਰ ਸਾਹਿਬਾਨ, ਵਿਧਾਨ ਸਭਾ ਅਤੇ ਸੀ.ਏ.ਜੀ. ਦੇ ਕਰਮਚਾਰੀ ਸਾਹਿਬਾਨ ਦੀ ਮਿਹਨਤ ਸਦਕਾ ਇਮਾਨਦਾਰੀ ਅਤੇ ਤਨਦੇਹੀ ਨਾਲ ਜੋ ਕੰਮ ਕੀਤਾ ਗਿਆ ਹੈ ਉਨ੍ਹਾਂ ਪੈਰ੍ਹਿਆਂ ਦੇ ਪੜਚੋਲ ਕਰਨ ਉਪਰੰਤ ਮੈਂ :

(i) ਸਥਾਨਕ ਸਰਕਾਰ ਵਿਭਾਗ ਨਾਲ ਸਬੰਧਤ ਸਾਲ 1999-2000 ਲਈ

[ ਸਭਾਪਤੀ, ਲੋਕ ਲੇਖਾ ਕਮੇਟੀ ]

ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 1999-2000 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 172ਵੀਂ ਰਿਪੋਰਟ;

(ii) ਸਿੰਜਾਈ ਵਿਭਾਗ ਨਾਲ ਸਬੰਧਤ ਸਾਲਾਂ 2000-01, 2001-02 ਅਤੇ 2002-03 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 2000-01, 2001-02 ਅਤੇ 2002-03 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਦੀ 173ਵੀਂ ਰਿਪੋਰਟ;

(iii) ਸਿੰਚਾਈ ਵਿਭਾਗ ਦੇ ਕੰਡੀ ਕੈਨਾਲ ਨਾਲ ਸਬੰਧਤ ਸਾਲ 2002-03 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 2002-03 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਵੱਲੋਂ ਕੀਤੇ ਗਏ ਮੌਕੇ ਤੇ ਅਧਿਐਨ ਸਬੰਧੀ 174ਵੀਂ ਰਿਪੋਰਟ;

(iv) ਲੋਕ ਕਾਰਜ (ਭਵਨ ਅਤੇ ਮਾਰਗ) ਵਿਭਾਗ ਨਾਲ ਸਬੰਧਤ ਸਾਲਾਂ 2000-01 ਅਤੇ 2001-02 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 2000-01 ਅਤੇ 2001-02 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 175ਵੀਂ ਰਿਪੋਰਟ;

(v) ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਵਿਭਾਗ ਨਾਲ ਸਬੰਧਤ ਸਾਲਾਂ 2000-01, 2001-02, 2004-05 ਅਤੇ 2005-06 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 2000-01, 2001-02, 2004-05 ਅਤੇ 2005-06 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 176ਵੀਂ ਰਿਪੋਰਟ; ਅਤੇ

(vi) ਖੁਰਾਕ ਅਤੇ ਸਿਵਲ ਸਪਲਾਈਜ਼ ਅਤੇ ਉਪਭੋਗਤਾ ਮਾਮਲਿਆਂ ਦੇ ਵਿਭਾਗ ਨਾਲ ਸਬੰਧਤ ਸਾਲਾਂ 1995-96, 1999-2000, 2000-01 ਅਤੇ 2001-02 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1995-96, 1999-2000, 2000-01 ਅਤੇ 2001-02 ਲਈ ਭਾਰਤ ਸਰਕਾਰ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 177ਵੀਂ ਰਿਪੋਰਟ

ਪੇਸ਼ ਕਰਦਾ ਹਾਂ।

**ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਕੈਪਟਨ ਬਲਬੀਰ ਸਿੰਘ ਬਾਠ)** : ਸ਼੍ਰੀਮਾਨ ਜੀ, ਮੈਂ :

(1) ਪੰਜਾਬ ਵਿੱਤ ਕਾਰਪੋਰੇਸ਼ਨ ਨਾਲ ਸਬੰਧਤ ਸਾਲ 2004-05 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਵਪਾਰਕ) ਵਿਚ ਆਉਂਦੇ ਆਡਿਟ ਪੈਰਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 90ਵੀਂ ਰਿਪੋਰਟ; ਅਤੇ

(2) ਪੰਜਾਬ ਰਾਜ ਬਿਜਲੀ ਬੋਰਡ ਨਾਲ ਸਬੰਧਤ ਸਾਲ 1998-99 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਵਪਾਰਕ) ਵਿਚ ਆਉਂਦੇ ਆਡਿਟ ਪੈਰਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 91ਵੀਂ ਰਿਪੋਰਟ

ਪੇਸ਼ ਕਰਦਾ ਹਾਂ।

**ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ (ਡਾਕਟਰ ਦਲਬੀਰ ਸਿੰਘ)** : ਸ਼੍ਰੀਮਾਨ ਜੀ, ਮੈਂ :

(1) ਸਾਲ 2009-10 ਲਈ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ਦੀ 35ਵੀਂ ਰਿਪੋਰਟ; ਅਤੇ

(2) ਸਾਲ 2009-10 ਲਈ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ਦੀ 36ਵੀਂ ਰਿਪੋਰਟ

ਪੇਸ਼ ਕਰਦਾ ਹਾਂ।

**ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਈਸ਼ਰ ਸਿੰਘ)** : ਸਪੀਕਰ ਸਾਹਿਬ, ਮੈਂ ਲੋਕ ਲੇਖਾ ਕਮੇਟੀ ਦੀਆਂ ਰਿਪੋਰਟਾਂ ਬਾਰੇ ਕੁਝ ਸੇਲੀਐਂਟ ਫੀਚਰਜ਼ ਦੱਸਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਉਹ ਤਾਂ ਗੱਡੀ ਲੰਘ ਗਈ। ਤੁਹਾਡੀ ਰਿਪੋਰਟ ਲੇਅ ਹੋ ਗਈ ਹੈ। ਉਸ ਤੋਂ ਅਗਲੀਆਂ ਰਿਪੋਰਟਾਂ ਵੀ ਲੇਅ ਹੋ ਗਈਆਂ ਹਨ। ਸੌਰੀ, ਹੁਣ ਅਗਲੀ ਆਈਟਮ ਲਈ ਜਾਵੇਗੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਲੋਕ ਲੇਖਾ ਕਮੇਟੀ ਦੀ 176ਵੀਂ ਰਿਪੋਰਟ ਤੇ ਕੁਝ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਮੈਂ ਤੁਹਾਨੂੰ ਦੱਸ ਦਿਆਂ ਕਿ ਇਹ ਰਿਪੋਰਟਾਂ ਇਥੇ ਡਿਸਕਸ ਨਹੀਂ ਹੁੰਦੀਆਂ। ਐਫ.ਐਮ. ਸਾਹਿਬ ਨੇ ਇਸ ਤੇ ਗੱਲ ਕਰਨੀ ਹੁੰਦੀ ਹੈ।

---

**THE BUDGET ESTIMATES FOR THE YEAR 2010-11**
**RESUMPTION OF GENERAL DISCUSSION ON THE BUDGET ESTIMATES FOR THE YEAR 2010-11**

**ਮਾਨਯੋਗ ਸਪੀਕਰ** : ਹੁਣ ਸਾਲ 2010-11 ਲਈ ਬਜਟ ਅਨੁਮਾਨਾਂ ਤੇ ਹੋਰ ਆਮ ਬਹਿਸ ਮੁੜ ਅਰੰਭ ਕੀਤੀ ਜਾਵੇਗੀ। ਪਲੀਜ਼, ਪਾਰਟੀ-ਵਾਈਜ਼ ਟਾਈਮ ਨੋਟ ਕਰ ਲਵੋ। ਟੋਟਲ ਟਾਈਮ ਜਿਹੜਾ ਅਲਾਟ ਕੀਤਾ ਹੈ, ਸ਼੍ਰੋਮਣੀ ਅਕਾਲੀ ਦਲ ਲਈ 3 ਘੰਟੇ 53 ਮਿੰਟ, ਕਾਂਗਰਸ ਪਾਰਟੀ ਲਈ 3 ਘੰਟੇ 16 ਮਿੰਟ ਅਤੇ ਬੀ.ਜੇ.ਪੀ. ਲਈ 1 ਘੰਟਾ 28 ਮਿੰਟ। ਇਹ ਜਿਹੜੀ ਟਾਈਮ ਦੀ ਡਿਟੇਲ ਹੈ, ਇਸ ਵਿਚੋਂ ਜਿਹੜਾ ਟਾਈਮ ਕੰਜ਼ਿਊਮ ਹੋ ਚੁੱਕਾ ਹੈ, ਉਹ ਇਸ ਤਰ੍ਹਾਂ ਹੈ :-

| | |
|---|---|
| ਸ਼੍ਰੋਮਣੀ ਅਕਾਲੀ ਦਲ | 2 ਘੰਟੇ 11 ਮਿੰਟ |
| ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ | 2 ਘੰਟੇ 20 ਮਿੰਟ (ਬਕਾਇਆ ਟਾਈਮ 56 ਮਿੰਟ) |
| ਬੀ.ਜੇ.ਪੀ. | 1 ਘੰਟਾ 06 ਮਿੰਟ (22 ਮਿੰਟ ਬੈਲੰਸ ਰਹਿ ਗਏ) |

ਹੁਣ ਸਰਦਾਰ ਕੁਲਦੀਪ ਸਿੰਘ ਭੱਠਲ ਜੀ ਬੋਲਣਗੇ। ਤੁਹਾਡਾ ਟਾਈਮ 20-22 ਮਿੰਟ ਹੈ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, ਮੈਂ ਬੜਾ ਅਭਾਰ ਵਿਅੱਕਤ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ...

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪਿਛਲੇ ਦਿਨ ਜਦੋਂ ਸਦਨ ਸਥਗਿਤ ਹੋਇਆ ਸੀ ਤਾਂ ਉਸ ਦਿਨ ਸਰਦਾਰ ਜਸਜੀਤ ਸਿੰਘ ਬੰਨੀ ਬੋਲ ਰਹੇ ਸਨ।

**ਮਾਨਯੋਗ ਸਪੀਕਰ** : ਠੀਕ ਹੈ, ਭੱਠਲ ਜੀ, ਤੁਸੀਂ ਜ਼ਰਾ ਬੈਠੋ। He was on his legs. ਹਾਂ ਜੀ, ਬੰਨੀ ਜੀ, ਤੁਸੀਂ 5 ਮਿੰਟ ਵਿਚ ਹੀ ਸਮਾਪਤ ਕਰ ਲੈਣਾ।

**ਸਰਦਾਰ ਜਸਜੀਤ ਸਿੰਘ ਬੰਨੀ (ਬਨੂੜ)** : ਸਪੀਕਰ ਸਾਹਿਬ, ਤੁਹਾਡਾ ਬੜਾ ਹੀ ਧੰਨਵਾਦ ਕਿ ਤੁਸੀਂ ਅੱਜ ਫਿਰ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਉਸ ਦਿਨ ਮੈਂ ਜਿਹੜੀ ਗੱਲ ਕਰ ਰਿਹਾ ਸੀ, ਉਹ ਇਹ ਸੀ ਕਿ ਇਸ ਹਿੰਦੁਸਤਾਨ ਦਾ ਸੰਵਿਧਾਨ ਕਹਿੰਦਾ ਹੈ ਕਿ ਪੰਜ ਸਾਲ ਲਈ ਸਰਕਾਰ ਬਣਦੀ ਹੈ ਅਤੇ ਹਰ ਇਕ ਸਰਕਾਰ ਜਿਹੜੀ ਬਣਦੀ ਹੈ, ਉਸ ਨੂੰ ਪੰਜ ਸਾਲ ਦਾ ਮੌਕਾ ਮਿਲਦਾ ਹੈ ਕਿ ਆਪਣੇ ਸੂਬੇ ਨੂੰ ਉਹ ਸਰਕਾਰ ਇਕ ਵਧੀਆ ਦਿਸ਼ਾ ਦੇ ਸਕੇ। ਉਨ੍ਹਾਂ ਪੰਜ ਸਾਲਾਂ ਵਿਚ ਸਰਕਾਰ ਨੇ ਆਪਣੇ ਡਿਵੈਲਪਮੈਂਟ ਦੇ ਕੰਮ ਵੀ ਕਰਨੇ ਹਨ, ਤਨਖਾਹਾਂ ਵੀ ਦੇਣੀਆਂ ਹਨ, ਜਿਹੜੀਆਂ ਉਸ ਦੀਆਂ ਐਡਮਨਿਸਟ੍ਰੇਟਿਵ ਜ਼ਿੰਮੇਵਾਰੀਆਂ ਹਨ, ਉਹ ਵੀ ਕਰਨੀਆਂ ਹਨ। ਲੇਕਿਨ ਜਿਹੜਾ ਸਭ ਤੋਂ ਇੰਪਾਰਟੈਂਟ ਕੰਮ

ਸਰਕਾਰ ਦਾ ਹੁੰਦਾ ਹੈ ਉਹ ਇਹ ਹੈ ਕਿ ਉਨ੍ਹਾਂ ਪੰਜ ਸਾਲਾਂ ਵਿਚ ਸਰਕਾਰ ਆਪਣੀ ਛਾਪ ਸੂਬੇ ਤੇ ਛੱਡ ਦੇਵੇ। ਸਰਕਾਰ ਨੇ ਜੋ ਦਿਸ਼ਾ ਸੂਬੇ ਨੂੰ ਦੇਣੀ ਹੈ, ਉਨ੍ਹਾਂ ਪੰਜਾਂ ਸਾਲਾਂ ਵਿਚ ਉਸ ਦੀ ਤਿਆਰੀ ਕਰਕੇ, ਸੂਬੇ ਨੂੰ ਉਸੇ ਸੜਕ ਪਾ ਦੇਵੇ, ਰਾਹ ਪਾ ਦੇਵੇ। ਸਪੀਕਰ ਸਾਹਿਬ, ਸਾਡੀ ਸਰਕਾਰ ਸਾਲ 2007 ਵਿਚ ਆਈ ਸੀ ਅਤੇ ਆਉਂਦਿਆਂ ਸਾਰ ਹੀ ਸਾਡੇ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਨੇ ਇਸ ਪੰਜਾਬ ਸੂਬੇ ਨੂੰ ਕੀ ਦਿਸ਼ਾ ਦੇਣੀ ਹੈ, ਉਹ ਆਉਂਦੇ ਸਾਰ ਹੀ ਕਲੀਅਰ ਕਰ ਦਿਤਾ ਸੀ ਅਤੇ ਸਰਕਾਰ ਨੇ ਬੜੀਆਂ ਹੀ ਕਲੀਅਰ ਟਰਮਜ਼ ਵਿਚ ਜਿਹੜੀ ਦਿਸ਼ਾ ਸੂਬੇ ਨੂੰ ਦਿੱਤੀ ਉਹ ਸੀ ਇਨਫ੍ਰਾਸੱਟ੍ਰਕਚਰ ਡਿਵੈਲਪਮੈਂਟ। ਬਾਦਲ ਸਾਹਿਬ ਨੇ ਆਉਂਦੇ ਹੀ ਕਿਹਾ ਕਿ ਸਾਡਾ ਮੇਨ ਮਕਸਦ ਹੈ : ਡਿਵੈਲਪਮੈਂਟ, ਵਿਕਾਸ ਅਤੇ ਅਸੀਂ ਪੰਜਾਬ ਦਾ ਇਨਫ੍ਰਾਸੱਟ੍ਰਕਚਰ ਇੰਪਰੂਵ ਕਰਨਾ ਹੈ। ਸਰਦਾਰ ਮਨਪ੍ਰੀਤ ਸਿੰਘ ਬਾਦਲ ਸਾਹਿਬ ਦੇ ਵੀ ਜੇ ਆਪਾਂ ਪਿਛਲੇ ਬਜਟ ਦੇਖੀਏ ਤਾਂ 60 ਤੋਂ 70% ਜਿਹੜੀ ਪਲਾਨ ਆਊਟ ਲੇਅ ਹੈ ਉਸ ਵਿਚ ਇਨਫ੍ਰਾਸੱਟ੍ਰਕਚਰ ਡਿਵੈਲਪਮੈਂਟ ਨੂੰ ਇਨ੍ਹਾਂ ਨੇ ਤਵੱਜੋ ਦਿੱਤੀ ਹੈ। ਬੜੀ ਕਲੀਅਰਲੀ ਸਰਕਾਰ ਨੇ ਇਨਫ੍ਰਾਸੱਟ੍ਰਕਚਰ ਡਿਵੈਲਪਮੈਂਟ ਜਿਸ ਵਿਚ ਪਾਵਰ, ਸੜਕਾਂ ਨੂੰ ਬਣਾਉਣਾ, ਸੋਸ਼ਲ ਸੈਕਟਰ ਵਾਸਤੇ, ਐਜੂਕੇਸ਼ਨ ਵਾਸਤੇ ਇਹ ਕਲੀਅਰ ਕਰ ਦਿੱਤਾ ਕਿ ਅਸੀਂ ਜੋ ਦਿਸ਼ਾ ਪੰਜਾਬ ਨੂੰ ਦੇਣੀ ਹੈ, ਉਹ ਇਸ ਰਾਹੀਂ ਦੇਣੀ ਹੈ।

ਸਪੀਕਰ ਸਾਹਿਬ, ਮੈਂ ਹੋਰ ਗੱਲਾਂ ਵੀ ਸਾਂਝੀਆਂ ਕਰਨੀਆਂ ਚਾਹੁੰਦਾ ਹਾਂ। ਸਭ ਤੋਂ ਵੱਡੀ ਗੱਲ ਹੈ ਕਿ ਹਰ ਸਰਕਾਰ ਨੂੰ ਸਮੇਂ ਦੇ ਮੁਤਾਬਕ ਕੋਈ ਨਾ ਕੋਈ ਮੌਕਾ ਜ਼ਰੂਰ ਮਿਲਦਾ ਹੈ, ਕੋਈ ਨਾ ਕੋਈ ਆਪਰਚੂਨਟੀ ਮਿਲਦੀ ਹੈ। ਇਹੋ ਜਿਹੇ ਦੁਨੀਆ ਵਿਚ ਹਾਲਾਤ ਪੈਦਾ ਹੋਏ ਹੁੰਦੇ ਹਨ ਜਿਸ ਨੂੰ ਸੋਸ਼ਲੀ ਤੇ ਇਕਨਾਮਿਕਲੀ ਕੈਪਟੇਲਾਈਜ਼ ਕਰਕੇ ਸਰਕਾਰ ਉਸ ਸੂਬੇ ਨੂੰ, ਸਮਾਜ ਨੂੰ ਤਰੱਕੀ ਦੀਆਂ ਰਾਹਾਂ ਤੇ ਪਾ ਸਕਦੀ ਹੈ। ਕੋਈ ਨਾ ਕੋਈ ਹਵਾ ਚੱਲ ਰਹੀ ਹੁੰਦੀ ਹੈ, ਜੇ ਅਸੀਂ ਇਸ ਨੂੰ ਕੈਪਟੇਲਾਈਜ਼ ਕਰ ਲਈਏ ਅਤੇ ਸੂਬੇ ਨੂੰ ਸਹੀ ਰਾਹ ਦੇ ਦੇਈਏ ਤਾਂ ਸਰਕਾਰ ਬਹੁਤ ਵੱਡੀ ਕਾਰਗੁਜ਼ਾਰੀ ਕਰ ਸਕਦੀ ਹੈ। ਬਾਦਲ ਸਾਹਿਬ ਦੀ ਸਰਕਾਰ ਨੇ ਵਿਸ਼ੇਸ਼ ਤੌਰ ਤੇ ਇਨਫ੍ਰਾਸੱਟ੍ਰਕਚਰ ਡਿਵੈਲਪਮੈਂਟ ਨੂੰ ਬਹੁਤ ਜ਼ਿਆਦਾ ਉਪਰ ਚੁੱਕਿਆ ਹੈ। ਸਾਲ 2008 ਵਿਚ ਰਿਸੈਸ਼ਨ ਆਇਆ ਸੀ। ਉਸ ਮੁਤਾਬਿਕ ਮਾਰਕੀਟਸ ਸ਼ਿਫਟ ਹੋ ਰਹੀਆਂ ਸਨ। ਯੂ.ਐਸ.ਏ. ਦੀ ਇਕਾਨਮੀ ਪੂਰੀ ਦੁਨੀਆਂ ਵਿਚ ਡਾਵਾਂਡੋਲ ਹੋ ਗਈ ਸੀ। ਭਾਰਤ ਦੇਸ਼ ਇਕ ਐਸਾ ਮੁਲਕ ਹੈ ਜਿਹੜਾ ਕਿਸਾਨੀ ਬੇਸਡ ਹੈ ਅਤੇ ਕਿਸਾਨੀ ਕਰਕੇ ਅਸੀਂ ਅੱਜ ਵੀ ਸਪੈਂਡਿੰਗ ਪਾਵਰ ਵਿਚ ਹਾਂ। ਇਸ ਕਰਕੇ ਬਾਹਰਲੇ ਮੁਲਕਾਂ ਦੀਆਂ ਕੰਪਨੀਆਂ ਨੇ ਇਸ ਵੱਲ ਧਿਆਨ ਦੇਣਾ ਸ਼ੁਰੂ ਕਰ ਦਿੱਤਾ ਹੈ। ਇੱਥੇ ਪੰਜਾਬ ਵਿਚ ਜਾਂ ਹਿੰਦੁਸਤਾਨ ਵਿਚ ਜੋ ਕਿਸਾਨ ਬੈਠਾ ਹੈ ਜਿਹੜਾ ਖੂਨ- ਪਸੀਨਾ ਇੱਕ ਕਰਦਾ ਹੈ, ਉਸ ਦੀ ਬਦੌਲਤ ਅੱਜ ਅਸੀਂ ਕਹਿ ਸਕਦੇ ਹਾਂ ਕਿ ਪੰਜਾਬ ਦੀ, ਦੇਸ਼ ਦੀ ਇਕਾਨਮੀ ਡੀਰੇਲ ਨਹੀਂ ਹੋਈ। ਇਹ ਅੱਜ ਦੀ ਗੱਲ ਹੈ। ਜੇ ਅਸੀਂ ਆਪਣੀ ਇਕਾਨਮੀ ਵਧਾਉਣੀ ਹੈ ਤਾਂ ਇਸ ਵੱਲ ਤਵੱਜੋ ਦੇਣੀ ਪਵੇਗੀ। ਇਨਫ੍ਰਾਸੱਟ੍ਰਕਚਰ ਡਿਵੈਲਪਮੈਂਟ ਦੇ ਕਈ ਕਾਰਨ ਹਨ। ਸਭ

[ ਸਰਦਾਰ ਜਸਜੀਤ ਸਿੰਘ ਬੰਨੀ ]

ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਇਨਫ੍ਰਾਸੱਟ੍ਰਕਚਰ ਡਿਵੈਲਪਮੈਂਟ ਹੁੰਦੀ ਹੈ ਸਮਾਲ ਸਕੇਲ ਇੰਡਸਟਰੀ ਜਾਂ ਸਮਾਲ ਸਕੇਲ ਸੈਕਟਰ ਵਾਸਤੇ, ਇਸ ਨਾਲ ਛੋਟੀ ਇੰਡਸਟਰੀ ਨੂੰ ਫਾਇਦਾ ਹੁੰਦਾ ਹੈ। ਇਸ ਲਈ ਜੇ ਇਸ ਇਕਾਨਮੀ ਵਿਚ ਇੱਕ ਅੱਧੇ ਸਾਲ ਵਿਚ ਹੀ ਜੋ ਪੈਸਾ ਪਾਈਏ ਤਾਂ ਉਸ ਨਾਲ ਸਮਾਲ ਸਕੇਲ ਇੰਡਸਟਰੀ ਰਿਵਾਈਵ ਕਰ ਜਾਂਦੀ ਹੈ, ਕਿਸਾਨੀ ਰਿਵਾਈਵ ਹੋ ਜਾਂਦੀ ਹੈ। ਪੂਰੇ ਮੁਲਕ ਦੇ ਇਕਾਨਮਿਸਟ ਕਹਿੰਦੇ ਹਨ ਕਿ ਜਿਹੜਾ ਇਨਫ੍ਰਾਸੱਟ੍ਰਕਚਰ ਹਿੰਦੁਸਤਾਨ ਵਿਚ ਲਗਾਇਆ ਜਾਵੇ ਤਾਂ ਉਸ ਨਾਲ ਸਮਾਲ ਸਕੇਲ ਇੰਡਸਟਰੀ ਨੂੰ ਆਪਾਂ ਵਧਾ ਸਕਦੇ ਹਾਂ। ਬਹੁਤ ਤਰੀਕੇ ਨਾਲ ਹੋਰ ਸੂਬਿਆਂ ਵਿਚ ਵੀ ਇਨਫ੍ਰਾਸੱਟ੍ਰਕਚਰ ਡਿਵੈਲਪਮੈਂਟ ਹੋ ਰਹੀਆਂ ਹਨ। ਪ੍ਰਧਾਨ ਮੰਤਰੀ ਜੀ ਦਾ ਵੀ ਬਿਆਨ ਆਇਆ ਹੈ ਕਿ ਇਨਫ੍ਰਾਸੱਟ੍ਰਕਚਰ ਡਿਵੈਲਪਮੈਂਟ ਵਿਚ ਤਰਜੀਹ ਦੇਣੀ ਚਾਹੀਦੀ ਹੈ ਔਰ ਪੰਜਾਬ ਪਿਛਲੇ ਤਿੰਨ ਸਾਲਾਂ ਤੋਂ ਇਹ ਕੰਮ ਕਰ ਰਿਹਾ ਹੈ ਪਰ ਇਸ ਦੇ ਨਾਲ ਹੀ ਜੋ ਅਸੀਂ ਪਿਛਲੇ ਸਮੇਂ ਵਿਚ ਗਲਤੀਆਂ ਕੀਤੀਆਂ ਹਨ, ਜੇ ਅਸੀਂ ਉਨ੍ਹਾਂ ਨੂੰ ਕੁਰੈਕਟ ਨਾ ਕੀਤਾ ਤਾਂ ਬਹੁਤ ਵੱਡਾ ਗੁਨਾਹ ਹੋਵੇਗਾ। ਇੱਕ ਸਮਾਂ ਆਇਆ ਸੀ, ਜਦੋਂ ਸਾਲ 2002 ਦਾ ਇਕਨਾਮਿਕ ਰਿਸੈਸ਼ਨ ਹੋਇਆ ਸੀ। ਇੱਕ ਬਹੁਤ ਵੱਡੀ ਵੇਵ ਟੈਕਨਾਲੋਜੀ ਦੀ ਚੱਲੀ ਸੀ। ਬਹੁਤ ਵੱਡੀਆਂ ਕੰਪਨੀਆਂ ਦਾ ਸਟਾਕ ਕਰੈਸ਼ ਹੋ ਗਿਆ। ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਆਪਣੀਆਂ ਕੰਪਨੀਆਂ ਦੀ ਕਾਸਟ ਕਟਿੰਗ ਹੋਵੇ। ਤਨਖਾਹਾਂ ਘਟਾ ਦਿੱਤੀਆਂ ਗਈਆਂ। ਅਮਰੀਕਾ ਵਿਚ ਨੌਜਵਾਨ ਬੇਰੁਜ਼ਗਾਰ ਹੋ ਗਏ। ਉਹ ਹਿੰਦੁਸਤਾਨ ਵਿਚ ਆਉਣ ਲੱਗੇ। ਇਹ ਉਹ ਸਮਾਂ ਸੀ ਜਦੋਂ ਗੁੜਗਾਉਂ ਜਾਂ ਹੈਦਰਾਬਾਦ ਵਰਗੇ ਸ਼ਹਿਰਾਂ ਵਿਚ ਟੈਕਨਾਲੋਜੀ ਸ਼ਿਫਟ ਕਰ ਰਹੀ ਸੀ। ਇਹ ਸਮੇਂ ਦੀ ਮੰਗ ਸੀ ਲੇਕਿਨ ਮੈਂ ਕਹਿ ਸਕਦਾ ਹਾਂ ਕਿ ਆਪਣਾ ਸੂਬਾ ਇਸ ਵਿਚ ਬਹੁਤ ਪੱਛੜ ਗਿਆ। ਇਕਨਾਮਿਕ ਟਰਾਂਜ਼ਿਸ਼ਨ ਪੂਰੀ ਦੁਨੀਆਂ ਵਿਚ ਸ਼ਿਫਟ ਹੋ ਰਹੀ ਸੀ ਪਰ ਪੰਜਾਬ ਇਸ ਦਾ ਫਾਇਦਾ ਨਹੀਂ ਚੱਖ ਸਕਿਆ। ਸਾਡਾ ਸੂਬਾ ਪਿੱਛੇ ਰਹਿ ਗਿਆ। ਬਾਹਰੋਂ ਇੰਡਸਟਰੀ ਹਿੰਦੁਸਤਾਨ ਵਿਚ ਆਈ। ਬਾਹਰੋਂ ਕੰਪਨੀਆਂ ਇੱਥੇ ਆਈਆਂ। ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਇੱਥੇ ਇਨਫ੍ਰਾਸੱਟ੍ਰਕਚਰ ਕਰੀਏਟ ਕੀਤਾ ਜਾਵੇ ਲੇਕਿਨ ਮੈਂ ਸਮਝਦਾ ਹਾਂ ਕਿ ਆਪਾਂ ਫੇਲ੍ਹ ਹੋ ਗਏ ਤੇ ਉਸ ਟਾਈਮ ਤੇ ਬਹੁਤ ਵੱਡਾ ਧੱਕਾ ਲੱਗਾ। ਉਸ ਟਾਈਮ ਤੇ ਤਿੰਨ ਲੱਖ ਨੌਕਰੀਆਂ ਨੌਜਵਾਨਾਂ ਵਾਸਤੇ ਕਰੀਏਟ ਹੋਈਆਂ ਪਰ ਪੰਜਾਬ ਇਸ ਤੋਂ ਵਾਂਝਾ ਰਹਿ ਗਿਆ। ਮੈਂ ਰਿਕਾਰਡ ਤੇ ਗੱਲ ਕਰਨੀ ਚਾਹੁੰਦਾ ਹਾਂ। ਜੇ ਅਸੀਂ ਉਸ ਟਾਈਮ ਨੂੰ ਕੈਪਟੇਲਾਈਜ਼ ਕਰ ਲਿਆ ਹੁੰਦਾ ਤਾਂ ਪੰਜਾਬ ਦੀ ਇਕਾਨਮੀ ਕਿੱਥੇ ਪਹੁੰਚੀ ਹੁੰਦੀ, ਨੌਜਵਾਨਾਂ ਕੋਲ ਪੈਸਾ ਹੁੰਦਾ ਤੇ ਆਪਣੇ ਸੂਬੇ ਵਿਚ ਇੱਕ ਜਾਂ ਦੋ ਸ਼ਹਿਰ ਅਜਿਹੇ ਹੁੰਦੇ ਜਿਥੇ ਇਹ ਟੈਕਨਾਲੋਜੀ, ਇਹ ਹੈਵੀ ਇੰਡਸਟਰੀਜ਼ ਹੁੰਦੀਆਂ। ਉਥੇ ਆਪਾਂ ਕਹਿ ਸਕਦੇ ਕਿ ਆਪਣੀ ਰੈਵੇਨਿਊ ਵਧ ਗਈ ਹੈ। ਉਸ ਦਿਨ ਗੱਲ ਹੋਈ, ਕਿਸੇ ਨੇ ਕਿਹਾ ਕਿ ਪੰਜਾਬ ਦੀ ਬਹੁਤ ਸਾਰੀ ਰੈਵੇਨਿਊ ਵਧੀ ਹੈ। ਮੈਂ ਮੰਨਦਾ ਹਾਂ ਵਧੀ ਹੈ ਔਰ ਉਸ ਸਮੇਂ ਦੇ ਵਿਚ ਜੋ ਉਨ੍ਹਾਂ ਨੇ ਗੱਲ ਕੀਤੀ, ਗੁੜਗਾਉਂ ਸ਼ਹਿਰ ਦੇ ਵਿਚ ਟੈਕ ਫਾਰਮ ਹੈ, ਉਨ੍ਹਾਂ ਨੇ ਲਿਆ ਕੇ ਬੇਸ ਕੀਤੀ ਔਰ ਉਥੇ ਜਾ ਕੇ ਉਨ੍ਹਾਂ ਦੀ ਰੈਵੇਨਿਊ ਵਧੀ ਹੈ। ਮੈਂ ਸਮਝਦਾ ਹਾਂ ਕਿ ਗੁੜਗਾਉਂ ਸ਼ਹਿਰ ਪੂਰੇ ਹਰਿਆਣੇ ਨੂੰ ਫੀਡ ਕਰ ਰਿਹਾ ਹੈ। ਜਿਸ ਤਰ੍ਹਾਂ ਮੁੰਬਈ

ਸ਼ਹਿਰ ਪੂਰੇ ਮਹਾਂਰਾਸ਼ਟਰ ਨੂੰ ਫੀਡ ਕਰ ਰਿਹਾ ਹੈ, ਬੰਗਲੌਰ ਸ਼ਹਿਰ ਪੂਰੇ ਕਰਨਾਟਕਾ ਨੂੰ ਫੀਡ ਕਰ ਰਿਹਾ ਹੈ, ਆਪਣੇ ਕੋਲ ਕੋਈ ਐਸਾ ਸ਼ਹਿਰ ਨਹੀਂ ਜਿਹੜਾ ਉਸ ਟਾਈਪ ਦਾ ਰੈਵੇਨਿਊ ਕਰੀਏਟ ਕਰ ਸਕੇ, ਜਿਹੜਾ ਪੂਰੇ ਪੰਜਾਬ ਨੂੰ ਫੀਡ ਕਰ ਸਕੇ। ਸੋ, ਇੱਕ ਗਲਤੀ ਆਪਣੇ ਕੋਲੋਂ ਉਸ ਸਮੇਂ ਹੋਈ ਹੈ ਲੇਕਿਨ ਮੈਂ ਵਧਾਈ ਦੇਣੀ ਚਾਹੁੰਦਾ ਹਾਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ, ਜਿਨ੍ਹਾਂ ਨੇ ਇਨਫ੍ਰਾਸੱਟ੍ਰਕਚਰ ਵਾਸਤੇ ਇੰਨੇ ਵੱਡੇ ਕਦਮ ਚੁੱਕੇ ਹਨ। ਇੱਕ-ਦੋ ਗੱਲਾਂ ਮੈਂ ਕਹਿਣੀਆਂ ਚਾਹੁੰਦਾ ਹਾਂ ਜੀ। ਸਭ ਤੋਂ ਵੱਡੀ ਗੱਲ ਹੈ ਕਿ ਜੋ ਬਾਹਰਲੀ ਫਰਮ ਇਥੇ ਕੰਮ ਕਰਨਾ ਚਾਹੁੰਦੀ ਹੈ, ਇਹ ਦੇਖਣਾ ਚਾਹੁੰਦੀ ਹੈ, ਖੰਗੂੜਾ ਸਾਹਿਬ ਵੀ ਬੈਠੇ ਹਨ, ਇਨ੍ਹਾਂ ਨੇ ਸਸਟੇਨੇਬਿਲਟੀ ਦੀ ਗੱਲ ਕੀਤੀ, ਮੈਂ ਵੀ ਇਹ ਕਹਿਣਾ ਚਾਹੁੰਦਾ ਹਾਂ ਕਿ ਸਸਟੇਨੇਬਿਲਟੀ ਦੇਖਣੀ ਚਾਹੀਦੀ ਹੈ। ਜੇ ਅੱਜ ਕਿਸੇ ਸਰਕਾਰ ਦਾ ਰਿਪੋਰਟ ਕਾਰਡ ਦੇਖਣਾ ਹੋਵੇ ਜਾਂ ਦੇਖਣਾ ਹੋਵੇ ਕਿ ਸਰਕਾਰ ਕਿਸ ਤਰ੍ਹਾਂ ਕੰਮ ਕਰ ਰਹੀ ਹੈ ਤਾਂ ਉਸ ਬਾਰੇ ਇਹ ਦੇਖਣਾ ਚਾਹੀਦਾ ਹੈ ਕਿ ਪੰਜਾਬ ਵਿਚ ਸਸਟੇਨੇਬਲ ਡਿਵੈਲਪਮੈਂਟ ਹੋ ਰਹੀ ਹੈ ਕਿ ਨਹੀਂ? ਸਸਟੇਨੇਬਲ ਡਿਵੈਲਪਮੈਂਟ ਦੇ ਤਿੰਨ ਫਿਸਕਲ ਇੰਡੀਕੇਟਰ ਹੁੰਦੇ ਹਨ। ਇੱਕ ਹੁੰਦਾ ਹੈ **revenue deficit as a percentage of GSDP,** ਜਿਹੜਾ ਕਿ ਸਾਲ 2009-10 ਵਿਚ 2.16 ਸੀ ਔਰ 2010-11 ਵਿਚ 1.75 ਸੀ। ਇਹ ਜਿਹੜਾ ਫਿਸਕਲ ਇੰਡੀਕੇਟਰ ਹੈ **revenue deficit as a percentage of GSDP,** ਇਹ ਫਾਲ ਕਰ ਰਿਹਾ ਹੈ। ਸੈਂਟਰ ਗੌਰਮਿੰਟ ਦਾ ਰੋਡ ਮੈਪ ਹੈ, ਜਿਹੜਾ ਕਹਿੰਦਾ ਹੈ ਕਿ ਜੇ ਤੁਹਾਡਾ ਰੈਵੀਨਿਊ ਡੈਫੀਸਿਟ 1.8 ਪ੍ਰਤੀਸ਼ਤ ਦੇ ਵਿਚ ਹੈ, ਉਸ ਦੇ ਥੱਲੇ ਹੈ, **then you are okay.** ਦੂਸਰੀ ਗੱਲ ਜਿਹੜੀ ਸਸਟੇਨੇਬਲ ਡਿਵੈਲਪਮੈਂਟ ਦੀ ਦੇਖੀ ਜਾਂਦੀ ਹੈ, ਜਿਹੜਾ ਰਿਪੋਰਟ ਕਾਰਡ ਹੈ, ਜਿਸ ਤਰ੍ਹਾਂ ਬੈਂਕ ਤੋਂ ਕਰਜ਼ਾ ਲੈਣਾ ਹੋਵੇ ਤਾਂ ਉਹ ਪਿਛਲੇ ਤਿੰਨ ਸਾਲ ਦੀ ਇਨਕਮ ਟੈਕਸ ਰਿਟਰਨ ਦੇਖਦੀ ਹੈ ਕਿ ਦਿਖਾਓ, ਉਨ੍ਹਾਂ ਨੇ ਇਨਕਮ ਟੈਕਸ ਵਿਚ ਪੜ੍ਹ ਲੈਣਾ ਹੈ ਕਿ ਤੁਹਾਡੀ ਕਰੈਡਿਟ ਕਿੰਨੀ ਹੈ। ਜਿਹੜੀਆਂ ਕੰਪਨੀਆਂ ਨੇ ਬਾਹਰੋਂ ਆਉਣਾ ਹੈ, ਉਨ੍ਹਾਂ ਨੇ ਇਹ ਰਿਪੋਰਟ ਕਾਰਡ ਦੇਖਣੀ ਹੈ, ਜਿਸ ਸਸਟੇਨੇਬਲ ਡਿਵੈਲਪਮੈਂਟ ਦੀਆਂ ਅਸੀਂ ਗੱਲਾਂ ਕਰ ਰਹੇ ਹਾਂ। ਦੂਸਰੀ ਗੱਲ ਹੁੰਦੀ ਹੈ **revenue deficit as a percentage of GSDP** ਸਾਲ 2009-10 ਵਿਚ 3.41, ਸਾਲ 2010-11 ਵਿਚ 3.1, ਇਹ ਥੱਲੇ ਆ ਰਹੀ ਹੈ। ਦੂਸਰੀ ਗੱਲ ਇਥੇ ਡੈੱਟ ਦੀ ਕੀਤੀ ਗਈ ਹੈ। ਅਸੀਂ ਸਾਰੇ ਕਹਿੰਦੇ ਹਾਂ ਕਿ ਪੰਜਾਬ ਦੀ ਡੈੱਟ ਵਧਦੀ ਗਈ, ਜਦੋਂ ਟੈਰੋਰਿਜ਼ਮ ਸੀ ਇਹ ਹਰ ਸਾਲ ਡਬਲ ਹੁੰਦੀ ਗਈ ਲੇਕਿਨ ਜਿਹੜੀ ਅੱਜ ਦੇਖਣ ਵਾਲੀ ਗੱਲ ਹੈ, ਜੇ ਅਸੀਂ ਮਨਪ੍ਰੀਤ ਸਿੰਘ ਬਾਦਲ ਦਾ ਰਿਪੋਰਟ ਕਾਰਡ ਦੇਖੀਏ ਕਿ **debt as a percentage of GSDP** ਕਿੰਨੀ ਹੈ? ਸਾਲ 2006-07 ਵਿਚ 39.89 ਪ੍ਰਤੀਸ਼ਤ, ਸਾਲ 2009-10 ਵਿਚ 33.75 ਪ੍ਰਤੀਸ਼ਤ ਅਤੇ ਸਾਲ 2010-11 ਵਿਚ 32.85 ਪ੍ਰਤੀਸ਼ਤ। ਮੈਂ ਇਹ ਸਮਝਦਾ ਹਾਂ ਕਿ **debt as a percentage of GSDP** ਥੱਲੇ ਆ ਰਹੀ ਹੈ। ਇਹ ਇੱਕ ਬਹੁਤ ਵੱਡਾ ਸ਼ਲਾਘਾਯੋਗ ਕੰਮ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਸਰਦਾਰ ਮਨਪ੍ਰੀਤ ਸਿੰਘ ਬਾਦਲ ਸਾਹਿਬ ਦੀ ਬਹੁਤ ਵੱਡੀ ਅਚੀਵਮੈਂਟ ਹੈ। ਜਦੋਂ ਕਾਂਗਰਸ ਦੀ

[ ਸਰਦਾਰ ਜਸਜੀਤ ਸਿੰਘ ਬੰਨੀ ]

ਸਰਕਾਰ ਸੀ ਤਾਂ ਉਸ ਵੇਲੇ debt as a percentage of GSDP ਕਿੱਥੇ ਜਾ ਰਹੀ ਸੀ, ਇਹ ਇਨਕਰੀਜ਼ ਹੋ ਰਹੀ ਸੀ। ਇਹ ਹਮੇਸ਼ਾ ਇਨਕਰੀਜ਼ ਹੁੰਦੀ ਸੀ। ਆਪਣੀ ਟੈਕਸ ਕੁਲੈਕਸ਼ਨ ਵਧ ਗਈ ਹੈ। ਅੱਜ ਅਸੀਂ ਕਹਿ ਸਕਦੇ ਹਾਂ ਕਿ ਜੀ.ਐਸ.ਡੀ.ਪੀ. ਇੱਕ ਲੱਖ 90 ਹਜ਼ਾਰ ਕਰੋੜ ਰੁਪਿਆ, 25 ਹਜ਼ਾਰ ਕਰੋੜ ਰੁਪਿਆ ਪਿਛਲੇ ਸਾਲ ਤੋਂ ਵੱਧ ਹੋਈ ਹੈ। ਸਾਡੀ ਜੀ.ਐਸ.ਡੀ.ਪੀ. ਦੀ ਗਰੋਥ ਹੋ ਰਹੀ ਹੈ। ਸੋ, ਇਹ ਜਿਹੜੇ ਫਿਸਕਲ ਇੰਡੀਕੇਟਰ ਹਨ, ਇਸ ਨੂੰ ਅੱਗੇ ਕਿਵੇਂ ਟੈਕਲ ਕਰਨਾ ਹੈ, ਇਕਾਨਮੀ ਦੀ ਸਿਚੂਏਸ਼ਨ ਨੂੰ ਕਿਵੇਂ ਇੰਪਰੂਵ ਕਰਨਾ ਹੈ, ਕਿਵੇਂ ਬੂਸਟ ਕਰਨਾ ਹੈ, ਕਿਵੇਂ ਇੰਪਰੂਵਮੈਂਟ ਦੇਣੀ ਹੈ ਇਸ ਵਾਸਤੇ ਮਨਪ੍ਰੀਤ ਸਿੰਘ ਬਾਦਲ ਸਾਹਿਬ ਦਾ ਇੱਕ ਰੋਡ ਮੈਪ ਹੈ, ਇਨਫ੍ਰਾਸੱਟ੍ਰਕਚਰ ਡਿਵੈਲਪਮੈਂਟ। ਇਨਫ੍ਰਾਸੱਟ੍ਰਕਚਰ ਡਿਵੈਲਪਮੈਂਟ ਕਰਵਾਉਣ ਦੇ ਨਾਲ-ਨਾਲ ਹੀ ਜਿਹੜਾ ਪੈਸਾ ਹੈ, ਉਹ ਸਰਕੂਲੇਸ਼ਨ ਦੇ ਵਿਚ ਆ ਜਾਂਦਾ ਹੈ ਅਤੇ ਛੋਟੀ ਇੰਡਸਟਰੀ ਨੂੰ ਬਹੁਤ ਫਾਇਦਾ ਹੁੰਦਾ ਹੈ। ਜਿਹੜਾ ਸਰਵਿਸ ਸੈਕਟਰ ਹੈ, ਜਿਸ ਨੂੰ ਟਰਸ਼ੀਅਰੀ ਸੈਕਟਰ ਕਹਿੰਦੇ ਹਾਂ, ਇਹ ਵੀ ਬਹੁਤ ਵੱਡੀ ਗਰੋਥ ਦਿਖਾ ਰਿਹਾ ਹੈ ਔਰ ਖਾਸ ਕਰਕੇ ਪੰਜਾਬ ਦੇ ਵਿਚ ਟਰਸ਼ੀਅਰੀ ਸੈਕਟਰ ਗਰੋਅ ਕਰ ਰਿਹਾ ਹੈ, ਇਸ ਨੇ ਅੱਗੇ ਵੀ ਗਰੋਅ ਕਰਨਾ ਹੈ। ਟਰਸ਼ੀਅਰੀ ਸੈਕਟਰ ਅਤੇ ਪ੍ਰਾਇਮਰੀ ਸੈਕਟਰ ਨੂੰ ਜਦੋਂ ਤੁਸੀਂ ਇਕੱਠੇ ਦੇਖੋ ਤਾਂ ਐਗਰੀਕਲਚਰ ਗਰੋਥ ਨਾਲ ਅਸੀਂ ਟਰਸ਼ੀਅਰੀ ਸੈਕਟਰ ਨੂੰ ਬਹੁਤ ਵਧੀਆ ਤਰੀਕੇ ਨਾਲ ਫੀਡ ਕਰ ਸਕਦੇ ਹਾਂ। ਹਿੰਦੁਸਤਾਨ ਦੇ ਵਿਚ ਇਹੀ ਸਮੱਸਿਆ ਰਹੀ ਹੈ। ਪਹਿਲਾਂ ਫਰੀ ਇਕਾਨਮੀ ਕਰ ਦਿੱਤੀ ਲੇਕਿਨ ਉਨ੍ਹਾਂ ਨੇ ਪ੍ਰਾਇਮਰੀ ਸੈਕਟਰ, ਐਗਰੀਕਲਚਰ ਦੀ ਗਰੋਥ ਨੂੰ ਕੋਈ ਬਹੁਤੀ ਤਵੱਜੋਂ ਨਹੀਂ ਦਿੱਤੀ ਹੈ, ਸੈਂਟਰ ਨੇ ਕਦੇ ਇਹ ਨਹੀਂ ਦੇਖਿਆ ਕਿ ਜਿਹੜੀ ਹਿੰਦੁਸਤਾਨ ਦੀ ਇਕਾਨਮੀ ਨੇ ਗਰੋਥ ਕੀਤੀ ਹੈ, ਇਹ ਕਿਉਂ ਕੀਤੀ ਹੈ? ਅੱਜ ਅਸੀਂ ਕਹਿੰਦੇ ਹਾਂ ਕਿ ਇੰਡਸਟਰੀ ਥੋੜ੍ਹੀ ਜਿਹੜੀ ਥੱਲੇ ਆਈ ਹੈ। ਇਸ ਨੂੰ ਕਿਹੜੀ ਢਾਅ ਲੱਗੀ ਹੈ? ਸਪੀਕਰ ਸਾਹਿਬ, ਅੱਜ ਚਾਈਨਾ ਨੇ ਪੂਰੇ ਸੰਸਾਰ ਦੀ ਇੰਡਸਟਰੀ ਨੂੰ ਆਪਣੀ ਜੇਬ ਵਿਚ ਰੱਖਿਆ ਹੋਇਆ ਹੈ ਔਰ ਅੱਜ ਹਿੰਦੁਸਤਾਨ ਅਤੇ ਚਾਈਨਾ ਦੀਆਂ ਗੱਲਾਂ ਇਕੱਠੀਆਂ ਹੁੰਦੀਆਂ ਹਨ। ਅਸੀਂ ਸਰਵਿਸ ਸੈਕਟਰ ਦੇ ਵਿਚ ਅੱਗੇ ਨਿਕਲ ਗਏ ਹਾਂ। ਜਿਸ ਵੇਲੇ ਇਹ ਇਕਾਨਮੀ ਖੁੱਲ੍ਹੀ ਸੀ ਜੇ ਕਿਤੇ ਅਸੀਂ ਐਗਰੀਕਲਚਰ ਵਿਚ ਪੈਸਾ ਉਸ ਵੇਲੇ ਪਾਇਆ ਹੁੰਦਾ ਤਾਂ ਮੈਂ ਸਮਝਦਾ ਹਾਂ ਕਿ ਮੈਨੂਫੈਕਚਰਿੰਗ ਇੰਡਸਟਰੀ ਨੂੰ ਵੀ ਬਹੁਤ ਵੱਡਾ ਫਾਇਦਾ ਮਿਲਣਾ ਸੀ ਕਿਉਂਕਿ ਕੰਪੀਟਿਟਿਵਨੈਸ ਰੇਜ਼ ਹੋਣੀ ਸੀ। ਜੇਕਰ ਅੱਜ ਅਸੀਂ ਪੰਜਾਬ ਦੇ ਵਿਚ ਕਿਸਾਨ ਨੂੰ ਲਿਬਰੇਲਾਈਜ਼ ਕਰਨਾ ਹੈ ਉਸ ਦਾ ਫਾਇਦਾ ਕਰਨਾ ਹੈ ਤਾਂ ਉਸ ਨੂੰ ਇਨਫ੍ਰਾਸੱਟ੍ਰਕਚਰ ਦੇਣਾ ਪਵੇਗਾ ਜਿਸ ਦੇ ਨਾਲ ਸਰਵਿਸ ਇੰਡਸਟਰੀ ਨੂੰ ਵੀ ਫਾਇਦਾ ਮਿਲੇਗਾ ਅਤੇ ਦੂਸਰਾ ਆਪਣੀ ਕਿਸਾਨੀ ਨੂੰ ਵੀ ਬਹੁਤ ਫਾਇਦਾ ਮਿਲੇਗਾ।

**ਮਾਨਯੋਗ ਸਪੀਕਰ** : ਟਾਈਮ ਦਾ ਖਿਆਲ ਰੱਖੋ।

**ਸਰਦਾਰ ਜਸਜੀਤ ਸਿੰਘ ਬੰਨੀ** : ਸਪੀਕਰ ਸਾਹਿਬ, ਮੈਂ ਆਪ ਦਾ ਬਹੁਤ ਧੰਨਵਾਦ ਕਰਦਾ ਹਾਂ ਅਤੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਸਾਹਿਬ ਦਾ ਵੀ ਬਹੁਤ

ਧੰਨਵਾਦ ਕਰਨਾ ਚਾਹੁੰਦਾ ਹਾਂ ਅਤੇ ਮੈਂ ਖਾਸ ਕਰਕੇ ਇਹ ਗੱਲ ਰਿਕਾਰਡ ਦੇ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਜਦੋਂ ਸਾਲ 2002 ਤੋਂ ਲੈ ਕੇ ਸਾਲ 2007 ਤੱਕ ਸਾਡੇ ਕੋਲ ਜੋ ਆਪਰਚੂਨਿਟੀ ਆਈ ਸੀ ਉਸ ਵੇਲੇ ਅਸੀਂ ਇਨਫਰਮੇਸ਼ਨ ਟੈਕਨਾਲੋਜੀ ਨੂੰ ਟੈਬ ਕਰਦੇ, ਜਦੋਂ ਰਿਸੈਸ਼ਨ ਆਇਆ ਸੀ ਉਸ ਵੇਲੇ ਅਸੀਂ ਇਨਫਰਮੇਸ਼ਨ ਟੈਕਨਾਲੋਜੀ ਨੂੰ ਟੈਬ ਕਰਦੇ ਤਾਂ ਕਿ ਜਦੋਂ ਗਲੋਬਲ ਰਿਸੈਸ਼ਨ ਆਇਆ ਸੀ ਉਸ ਵੇਲੇ ਪੰਜਾਬ ਵਿਚ ਜਾੱਬਸ ਕ੍ਰੀਏਟ ਕਰਦੇ ਤਾਂ ਫਿਰ ਇਥੇ ਲੱਖਾਂ ਨੌਕਰੀਆਂ ਕ੍ਰੀਏਟ ਹੋਣੀਆਂ ਸਨ ਜੋ ਕਿ ਅੱਜ ਦੀ ਡੇਟ ਵਿਚ ਇਹ ਚਾਰ-ਪੰਜ ਗੁਣਾਂ ਵਧ ਜਾਣੀਆਂ ਸਨ। ਸਾਨੂੰ ਇਸ ਦਾ ਕਿਤੇ ਨਾ ਕਿਤੇ ਬਹੁਤ ਫਾਇਦਾ ਮਿਲਣਾ ਸੀ। ਲੇਕਿਨ ਉਹ ਸਮਾਂ ਸੀ, ਉਹ ਚਲਿਆ ਗਿਆ ਅਤੇ ਉਸ ਸਮੇਂ ਦੇ ਵਿਚ ਕੁਝ ਨਹੀਂ ਕੀਤਾ ਗਿਆ, ਇਨੀਸ਼ੀਏਟਿਵ ਨਹੀਂ ਲਏ ਗਏ। ਜੇਕਰ ਕੋਈ ਲਏ ਵੀ ਗਏ ਹਨ ਤਾਂ ਉਨ੍ਹਾਂ ਦਾ ਰਿਪੋਰਟ ਕਾਰਡ ਕੋਈ ਸਾਹਮਣੇ ਦੇਖਣ ਨੂੰ ਨਹੀਂ ਮਿਲਿਆ। ਲੇਕਿਨ ਇਹ ਗੱਲ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਸਾਡੀ ਸਰਕਾਰ ਨੇ ਜੋ ਇਨੀਸ਼ੀਏਟਿਵ ਲਿਆ ਹੈ ਇਸ ਦੇ ਨਾਲ ਸਰਵਿਸ ਸੈਕਟਰ ਨੂੰ ਬਹੁਤ ਵੱਡਾ ਹੁਲਾਰਾ ਮਿਲੇਗਾ। ਆਉਣ ਵਾਲੇ ਸਮੇਂ ਵਿਚ ਇਹ ਜਿਹੜੀਆਂ ਕੰਪਨੀਆਂ ਪੰਜਾਬ ਵਿਚ ਆਉਣਾ ਚਾਹੁੰਦੀਆਂ ਹਨ ਉਨ੍ਹਾਂ ਨੂੰ ਹੁਲਾਰਾ ਮਿਲੇਗਾ। ਮੈਂ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦੇ ਲਈ ਸਮਾਂ ਦਿੱਤਾ ਹੈ। ਬਹੁਤ-ਬਹੁਤ ਧੰਨਵਾਦ।

**ਸਰਦਾਰ ਕੁਲਦੀਪ ਸਿੰਘ ਭੱਠਲ (ਧਨੌਲਾ)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਬਜਟ ਦੇ ਉਤੇ ਬੋਲਣ ਦਾ ਸਮਾਂ ਦਿੱਤਾ ਹੈ। ਇਸ ਸੰਸਾਰ ਨੂੰ ਚਲਾਉਣ ਲਈ...

**ਮਾਨਯੋਗ ਸਪੀਕਰ** : ਤੁਹਾਡਾ ਟਾਈਮ 22-23 ਮਿੰਟ ਹੈ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, ਮੇਰਾ ਟਾਈਮ ਥੋੜ੍ਹਾ ਵੱਧ ਕਰ ਦਿਉ, ਬਾਕੀ ਬੰਦਿਆਂ ਦਾ ਘੱਟ ਕਰ ਦੇਣਾ। ਸਪੀਕਰ ਸਾਹਿਬ, ਇਕ ਬੁਨਿਆਦੀ ਨਿਯਮ ਹੈ ਕਿ ਜੇਕਰ ਉਚਾਈ ਵੱਲ ਜਾਣਾ ਹੋਵੇ, ਟੀਸੀਆਂ ਤੇ ਪਹੁੰਚਣਾ ਹੋਵੇ ਤਾਂ ਬਹੁਤ ਜ਼ੋਰ ਲਗਾਉਣਾ ਪੈਂਦਾ ਹੈ ਲੇਕਿਨ ਜੇਕਰ ਉਚਾਈ ਤੋਂ ਹੇਠਾਂ ਵੱਲ ਆਉਣ ਲੱਗੀਏ ਤਾਂ ਕੋਈ ਜ਼ੋਰ ਨਹੀਂ ਲੱਗਦਾ, ਕੋਈ ਊਰਜ਼ਾ ਸ਼ਕਤੀ ਦੀ ਲੋੜ ਨਹੀਂ ਹੈ। ਪਰ ਜੇਕਰ ਇਨ੍ਹਾਂ ਦੋਹਾਂ ਤੋਂ ਇਲਾਵਾ, ਕਿਸੇ ਉਚਾਈ ਤੇ ਪਹੁੰਚ ਕੇ, ਕਿਸੇ ਟੀਸੀ ਤੇ ਪਹੁੰਚ ਕੇ ਉਥੇ ਖੜ੍ਹੇ ਰਹਿਣਾ ਪਵੇ ਤਾਂ ਉਸ ਦੇ ਲਈ ਸਭ ਤੋਂ ਜ਼ਿਆਦਾ ਕੋਸ਼ਿਸ਼, ਸਭ ਤੋਂ ਜ਼ਿਆਦਾ ਸਿਰੜ ਦੀ ਜ਼ਰੂਰਤ ਪੈਂਦੀ ਹੈ। ਸਾਡੇ ਪੰਜਾਬ ਦੀ ਜੋ ਇਸ ਵੇਲੇ ਹਾਲਤ ਹੈ ਉਸ ਨੂੰ ਵੇਖਦੇ ਹੋਏ ਸਾਡੇ ਵਿਚੋਂ ਜਾਂ ਉਹ ਲੋਕ ਜਿਨ੍ਹਾਂ ਨੇ ਸਾਨੂੰ ਚੁਣ ਕੇ ਭੇਜਿਆ ਹੈ ਉਨ੍ਹਾਂ ਵਿਚੋਂ ਕਈ ਇਸ ਨੀਤੀ ਨੂੰ ਨਹੀਂ ਅਪਣਾਉਣਗੇ ਕਿਉਂਕਿ ਦੁਨੀਆ ਦੇ ਵਿਚ ਉਹ ਲੋਕ ਜਿਹੜੇ ਆਪਣੇ ਅੰਦਰ ਦੀਆਂ ਮੌਲਿਕ ਕਦਰਾਂ ਕੀਮਤਾਂ ਦੇ ਉਤੇ ਖੜ੍ਹੇ ਰਹੇ, ਕੋਈ ਸਮਝੌਤਾ ਨਹੀਂ ਕੀਤਾ ਤੇ ਸਿਰੜ ਦੇ ਨਾਲ ਉਨ੍ਹਾਂ ਨੇ ਸਭ ਕੁਝ ਸਿਰ ਮੱਥੇ ਨਿਭਾਇਆ, ਉਹ ਲੋਕ ਜਿਹੜੇ ਆਪਣੇ ਲਈ ਵੀ

[ ਸਰਦਾਰ ਕੁਲਦੀਪ ਸਿੰਘ ਭੱਠਲ ]

ਕੁਝ ਕਰਦੇ ਹਨ ਤੇ ਦੂਜਿਆਂ ਲਈ ਵੀ ਕੁਝ ਕਰ ਜਾਂਦੇ ਹਨ, ਮਹਾਨ ਹੋ ਜਾਂਦੇ ਹਨ। ਲੇਕਿਨ ਉਹ ਲੋਕ ਜਿਹੜੇ ਆਪਣੇ ਉਪਰ ਦੁੱਖ ਝੱਲ ਕੇ ਦੂਜਿਆਂ ਲਈ ਸਭ ਕੁਝ ਕਰ ਜਾਂਦੇ ਹਨ ਤਾਂ ਉਹ ਫਿਰ ਦੇਵ ਤੱਤਵਾਂ ਨੂੰ ਪ੍ਰਾਪਤ ਹੋ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਜਿਹੜੇ ਲੋਕ ਆਪਣੇ ਲਈ ਦੁੱਖ ਝੱਲ ਕੇ ਸਾਰੇ ਦੇਸ਼ ਲਈ ਕੁਝ ਕਰ ਜਾਂਦੇ ਹਨ ਉਹ ਜੀਸਸ ਕ੍ਰਾਈਸਟ ਬਣ ਜਾਂਦੇ ਹਨ, ਗੁਰੂ ਗੋਬਿੰਦ ਸਿੰਘ ਬਣ ਜਾਂਦੇ ਹਨ।

*4.24 ਵਜੇ ਸ਼ਾਮ | (ਇਸ *ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈੱਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਅੱਜ ਪੰਜਾਬ ਜਿਨ੍ਹਾਂ ਬਰੂਹਾਂ ਉਤੇ ਇਸ ਵੇਲੇ ਖੜ੍ਹਾ ਹੋਇਆ ਹੈ ਉਸ ਵੇਲੇ ਜ਼ਰੂਰਤ ਹੈ ਇਕ ਅਜਿਹੀ ਪਾਲਿਸੀ ਬਣਾਉਣ ਦੀ, ਇਕ ਅਜਿਹੀ ਮੈਥਾਲਿਓਜੀ ਲੈ ਕੇ ਆਉਣ ਦੀ, ਐਸੀ ਅਪਰੋਚ ਬਣਾਉਣ ਦੀ ਕਿ ਅਸੀਂ ਕਿਸੇ ਤਰੀਕੇ ਨਾਲ ਇਸ ਨੂੰ ਆਪਣੇ ਪੈਰਾਂ ਦੇ ਉਤੇ ਖੜ੍ਹਾ ਕਰ ਸਕੀਏ। ਚੇਅਰਮੈਨ ਸਾਹਿਬ, ਚਾਣਕਿਆ ਨੀਤੀ ਹਿੰਦੁਸਤਾਨ ਦਾ ਇਕ ਬਹੁਤ ਇੰਪਾਰਟੈਂਟ ਡਾਕੂਮੈਂਟ ਹੈ। ਉਨ੍ਹਾਂ ਦੀ ਨੀਤੀ ਅਜਿਹੀ ਸੀ ਜਿਨ੍ਹਾਂ ਕਾਰਨ ਉਹ ਪੂਰਾ ਰਾਜ ਖੁਸ਼ਹਾਲ ਹੋ ਕੇ ਵਸਿਆ। ਸਭ ਤੋਂ ਕਮਾਲ ਦੀ ਗੱਲ, ਰਾਜਾ ਕਿਤੇ ਹੋਰ ਮਹੱਲਾਂ ਦੇ ਵਿਚ ਰਹਿੰਦਾ ਸੀ ਅਤੇ ਚਾਣਕਿਆ ਕਿਤੇ ਹੋਰ ਰਹਿੰਦਾ ਸੀ। ਉਹ ਕਪਾਹ ਉਗਾ ਕੇ ਆਪਣੀ ਰੋਟੀ-ਰੋਜ਼ੀ ਚਲਾਉਂਦੇ ਰਹੇ। ਕਿਸੇ ਵੀ ਰਾਜ ਦੇ ਵਿਕਾਸ ਵਿਚ ਸਭ ਤੋਂ ਵੱਡੀ ਲੋੜ ਇਸ ਚੀਜ਼ ਦੀ ਹੁੰਦੀ ਹੈ ਕਿ ਉਹ ਵਧੀਆ ਨੀਤੀ ਬਣਾ ਸਕੇ, ਉਸ ਦਾ ਦਿਸ਼ਾ-ਨਿਰਦੇਸ਼ ਠੀਕ ਹੋ ਸਕੇ। ਜਿਸ ਤਰ੍ਹਾਂ ਬੰਨੀ ਜੀ, ਮੇਰੇ ਸਾਥੀ ਜੀ ਨੇ ਵੀ ਕਿਹਾ ਹੈ ਕਿ ਦਿਸ਼ਾ-ਨਿਰਦੇਸ਼ ਬਹੁਤ ਇੰਪਾਰਟੈਂਟ ਹੈ।

ਮੈਂ ਹੁਣ ਗੱਲ ਬਜਟ ਦੀ ਕਰਾਂਗਾ। ਘੁੰਮਾ-ਫਿਰਾ ਕੇ ਇਸ ਵਿਚੋਂ ਕਰੱਕਸ ਦੋ-ਤਿੰਨ ਚੀਜ਼ਾਂ ਤੇ ਹੀ ਆਉਂਦਾ ਹੈ। ਇਕ ਤਾਂ ਕਿ ਸਾਡੇ ਪੰਜਵੇਂ ਤਨਖਾਹ ਕਮਿਸ਼ਨ ਦੇ ਉਪਰ ਬਹੁਤ ਪੈਸੇ ਖਰਚ ਹੋ ਗਏ। ਦੂਸਰਾ, ਸਾਡਾ ਇੰਟਰਸਟ ਬਹੁਤ ਜ਼ਿਆਦਾ ਹੈ। 66000 ਕਰੋੜ ਜਿਹੜਾ ਸਾਡਾ ਕਰਜ਼ਾ ਹੈ, ਹਾਲਾਂਕਿ ਉਹ ਇੰਨਾ ਨਹੀਂ ਹੈ, ਸਰਦਾਰ ਲਾਲ ਸਿੰਘ ਜੀ ਨੇ ਬਿਲਕੁਲ ਸਹੀ ਫੁਰਮਾਇਆ ਹੈ। ਜੇ ਪੀ.ਐਸ.ਯੂ. ਦਾ ਟੋਟਲ ਕਰਜ਼ਾ ਜਿਹੜਾ ਸਾਡੇ ਵੇਲੇ 32000 ਕਰੋੜ ਸੀ ਉਸ ਨੂੰ ਜੇਕਰ 66000 ਕਰੋੜ ਨਾਲ ਜੋੜ ਲਿਆ ਜਾਵੇ ਤਾਂ 1 ਲੱਖ ਕਰੋੜ ਦੇ ਨੇੜੇ ਸਾਡਾ ਕਰਜ਼ਾ ਚਲਾ ਜਾਂਦਾ ਹੈ, ਜਿਸ ਉਪਰ ਲਗਭਗ 6000 ਕਰੋੜ ਰੁਪਿਆ ਇੱਕ ਸਾਲ ਦਾ ਵਿਆਜ ਬਣਦਾ ਹੈ, ਜਿਹੜਾ ਤੁਸੀਂ ਅਖ਼ਬਾਰਾਂ ਵਿਚ ਵੀ ਪੜ੍ਹਿਆ ਹੈ ਕਿ ਇੱਕ ਦਿਨ ਦਾ ਵਿਆਜ 15 ਕਰੋੜ ਰੁਪਿਆ ਬਣਦਾ ਹੈ, ਹਾਲਾਤ ਬਹੁਤ ਮਾੜੇ ਹਨ। ਸਾਡੀ ਸਰਕਾਰ ਵੇਲੇ ਹਾਲਾਤ ਇੰਨੇ ਮਾੜੇ ਨਹੀਂ ਸਨ ਜਿੰਨੇ ਕਿ ਹੁਣ ਹਨ। ਇਸ ਵੇਲੇ ਇਹ ਗੱਲ ਬਿਲਕੁਲ ਅਫੋਰਡ ਨਹੀਂ ਕੀਤੀ ਜਾ ਸਕਦੀ ਸੀ ਕਿ ਸਰਕਾਰ ਦਾ ਇੰਨਾ ਪੈਸਾ ਖ਼ਰਚ ਹੁੰਦਾ ਹੋਵੇ ਤੇ ਉਸ ਵਿਚ ਢਿੱਲ-ਮੱਠ ਵਰਤੀ ਜਾਵੇ। ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੀ ਲਿਜਾਉਣਾ ਚਾਹਾਂਗਾ ਕਿਉਂਕਿ ਮੈਂ ਸਮਝਦਾ ਹਾਂ ਕਿ ਇਸ ਵੇਲੇ ਇਹ ਗੱਲ ਕਰਨੀ ਸਭ ਤੋਂ

ਜ਼ਰੂਰੀ ਹੈ ਜਿਵੇਂ ਜੱਸੀ ਜੀ ਨੇ ਕੀਤੀ ਹੈ, ਬੰਨੀ ਜੀ ਨੇ ਕੀਤੀ ਹੈ ਕਿ ਆਖਿਰ ਪੈਸਾ ਕਿਥੋਂ ਆਵੇ ਅਤੇ ਕਿਵੇਂ ਇਸ ਦੀ ਹਾਲਤ ਨੂੰ ਸੁਧਾਰਿਆ ਜਾ ਸਕਦਾ ਹੈ। ਬਾਕੀ ਗੱਲਾਂ ਜਿੰਨੀਆਂ ਮਰਜ਼ੀ ਕਰੀ ਜਾਈਏ ਕਿ ਹਾਲਤ ਖ਼ਰਾਬ ਹੋ ਗਈ ਹੈ ਜਾਂ ਕਿੰਨੀ ਮਾੜੀ ਹਾਲਤ ਹੋ ਗਈ ਹੈ, ਜਿੰਨਾ ਮਰਜ਼ੀ ਰਿਪੀਟ ਕਰੀ ਜਾਈਏ ਇਸ ਵਿਚੋਂ ਨਿਕਲਣਾ ਕੁਝ ਨਹੀਂ। ਮਨਪ੍ਰੀਤ ਜੀ ਨੇ ਪਿਛਲੇ ਬਜਟ ਵਿਚ ਇਹ ਗੱਲ ਕਹੀ ਸੀ ਕਿ ਮੈਂ ਅਸਿਸਟੈਂਸ ਨਹੀਂ ਮੰਗਾਂਗਾ, ਕੋਸ਼ਿਸ਼ ਕਰਾਂਗਾ ਕਿ ਆਪਣੇ ਆਪ ਉਸ ਨੂੰ ਠੀਕ ਕਰਾਂ। ਮੈਂ ਸਮਝਦਾ ਹਾਂ ਕਿ ਇਸ ਨੂੰ ਬਿਲਕੁਲ ਠੀਕ ਕੀਤਾ ਜਾ ਸਕਦਾ ਹੈ। ਲੇਕਿਨ ਜਿਹੜੀ ਸਾਡੀ ਪਾਲਿਸੀ ਹੈ ਅਗਰ ਉਸ ਉੱਤੇ ਥੋੜ੍ਹੀ ਜਿਹੀ ਝਾਤ ਮਾਰੀ ਜਾਵੇ, ਮੈਂ ਤੁਹਾਡਾ ਧਿਆਨ ਉਸ ਪਾਸੇ ਲਿਜਾਉਣਾ ਚਾਹਾਂਗਾ ਕਿ ਜਿਹੜੀਆਂ ਇਸ ਵਿਚ ਉਂਣਤਾਈਆਂ ਹਨ ਉਹ ਸਾਡੇ ਅਫ਼ਸਰਾਂ ਅਤੇ ਸਾਡੇ ਡਿਪਾਰਟਮੈਂਟਾਂ ਦੀ ਕਾਰਜ ਕੁਸ਼ਲਤਾ ਤੇ ਵੱਡਾ ਪ੍ਰਸ਼ਨ ਚਿੰਨ੍ਹ ਲਗਾਉਂਦੀਆਂ ਹਨ। ਸਭ ਤੋਂ ਪਹਿਲਾਂ ਮੈਂ ਗੱਲ ਕਰਨੀ ਚਾਹਾਂਗਾ about the arrears of revenue as on 31.3.2009 in respect of principal heads of revenue. ਮੈਂ ਸਮਝਦਾ ਹਾਂ ਕਿ ਜੇਕਰ ਰੈਵੇਨਿਊ ਰਿਸੀਟਸ ਨੂੰ ਠੀਕ ਢੰਗ ਨਾਲ ਕਰ ਲਿਆ ਜਾਵੇ, ਅਣਗਹਿਲੀਆਂ ਨਾ ਹੋਣ, ਕਾਰਜ ਕੁਸ਼ਲਤਾ ਵਧਾਈ ਜਾਵੇ ਤਾਂ ਕਾਫ਼ੀ ਪੈਸਾ ਉਥੋਂ ਆ ਸਕਦਾ ਹੈ ਜਿਹੜਾ ਕਿ ਨਹੀਂ ਹੋ ਰਿਹਾ। ਅੱਜ ਦੀ ਡੇਟ ਵਿਚ 1375.6 ਕਰੋੜ ਰੁਪਿਆ ਆਊਟਸਟੈਂਡਿੰਗ ਖੜ੍ਹਾ ਹੈ, ਇਹ ਤੁਹਾਨੂੰ ਜਾਣ ਕੇ ਹੈਰਾਨੀ ਹੋਵੇਗੀ। ਤੁਸੀਂ ਜਾਣ ਕੇ ਹੋਰ ਵੀ ਹੈਰਾਨ ਹੋਵੋਗੇ ਕਿ 31.3.2009 ਤੱਕ 618.97 ਕਰੋੜ ਰੁਪਏ ਐਸੇ ਡਿਊਜ਼ ਹਨ ਜਿਹੜੇ ਕਿ more than five years ਤੋਂ ਰਿਕਵਰ ਨਹੀਂ ਕੀਤੇ ਗਏ। ਇਸ ਸਮੇਂ ਵਿਚ ਜਦੋਂ ਭੁੱਖਮਰੀ ਦੀ ਹਾਲਤ ਹੋਵੇ, ਫੰਡ ਸਟਾਰਵਿੰਗ ਸਾਡਾ ਸੂਬਾ ਹੋਇਆ ਪਿਆ ਹੈ, ਉਸ ਵੇਲੇ how can we afford ਕਿ 618 ਕਰੋੜ ਦੀ ਰਕਮ ਡਿਊ ਖੜ੍ਹੀ ਹੋਵੇ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਰਕਮ ਹੈ it constitutes more than 45% of the total arrears. ਇਹ ਹੋਰ ਵੀ ਦੁੱਖ ਦੀ ਗੱਲ ਹੈ। ਇਹ ਕਿਸ-ਕਿਸ ਵਿਚੋਂ ਹੈ - Sales tax on vehicles, tax on electricity, irrigation, forestry, interest, receipts of PEPSU and Punjab State Tubewell Corporation. ਮੈਂ ਤੁਹਾਡਾ ਧਿਆਨ ਇਸ ਗੱਲ ਤੇ ਲੈ ਕੇ ਜਾਣਾ ਚਾਹਾਂਗਾ ਕਿ tax on sale, trade etc. ਜਿਹੜੇ ਪੰਜ ਸਾਲਾਂ ਤੋਂ ਜ਼ਿਆਦਾ ਤੋਂ ਪੈਸੇ ਖੜ੍ਹੇ ਹਨ ਉਹ 401 ਕਰੋੜ ਰੁਪਿਆ ਹੈ। ਇਸ ਵਿਚ balance amount of 471.80 crores was at different stages of action, ਜਿਸ ਵਾਸਤੇ ਰਿਕਵਰੀ ਦੀ ਕੋਈ ਕੋਸ਼ਿਸ਼ ਨਹੀਂ ਹੋ ਰਹੀ। Taxes and duty on electricity : no reason for non recovery of balance amount of Rs. 144.87 crores was intimated by the department. ਇਹ ਵੱਡੀਆਂ-ਵੱਡੀਆਂ ਲੰਪਸਮ 4617 ਕਰੋੜ ਦੀਆਂ ਰਕਮਾਂ ਹਨ। Taxes on vehicles - no reasons for non recovery of the balance amount of Rs. 108.88 crores were intimated by the department. ਅੱਗੇ ਹੈ, ਇਰੀਗੇਸ਼ਨ - reason for non recovery of arrears

[ ਸਰਦਾਰ ਕੁਲਦੀਪ ਸਿੰਘ ਭੱਠਲ ]

was not intimated by the department. ਮੈਂ ਸਮਝਦਾ ਹਾਂ ਕਿ ਇਸ ਸਮੇਂ ਵਿਚ ਅਗਰ ਸਾਡੇ ਡਿਪਾਰਟਮੈਂਟ ਦੇ ਅਫ਼ਸਰ ਸਾਹਿਬਾਨ ਜਾਂ ਜਿਹੜੇ ਇਸ ਨੂੰ ਮੋਨੀਟਰ ਕਰਦੇ ਹਨ, ਜਿਹੜੇ ਡਿਪਾਰਟਮੈਂਟਾਂ ਨੂੰ ਹੈੱਡ ਕਰਦੇ ਹਨ, ਜਿਹੜੇ ਕਿ ਜਵਾਬ ਦੇਣ ਤੋਂ ਗੁਰੇਜ਼ ਕਰਦੇ ਹਨ ਅਤੇ ਜਵਾਬ ਦੇਣਾ ਜ਼ਰੂਰੀ ਨਹੀਂ ਸਮਝਦੇ, ਉਨ੍ਹਾਂ ਕੋਲ ਕੋਈ ਰੀਜ਼ਨ ਨਹੀਂ ਹੈ ਕਿ ਅਸੀਂ ਰਿਕਵਰੀ ਕਿਉਂ ਨਹੀਂ ਕਰ ਰਹੇ ਤਾਂ ਮੈਂ ਸਮਝਦਾ ਹਾਂ ਕਿ it is a bad, bad, worst governance of revenue receipts, ਜਿਹੜੀ ਕਿ ਅਸੀਂ ਅਫੋਰਡ ਨਹੀਂ ਕਰ ਸਕਦੇ। ਅਗਲੀ ਗੱਲ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ, ਇਹ ਮੈਂ ਜਲਦੀ ਜਲਦੀ ਪੜ੍ਹਨ ਦੀ ਕੋਸ਼ਿਸ਼ ਕਰਾਂਗਾ, ਇਕ ਸਿਸਟਮ ਬਣਾਇਆ ਹੈ। ਇਸ ਦੀ ਬੈਕਗਰਾਊਂਡ ਦੱਸਣੀ ਜ਼ਰੂਰੀ ਹੈ :

Principal Accountant General (Audit) Punjab arranges to conduct periodical inspections of various offices of the Government Departments to test check transactions of the State tax and non tax receipts and verify the maintenance of the important accounting and other records as per the prescribed rules and procedures. These inspections are followed by the issue of inspection reports. ਜਿਥੇ ਕੋਈ ਟੈਕਸ ਠੀਕ ਤਰ੍ਹਾਂ ਰਿਕਵਰ ਨਹੀਂ ਕੀਤਾ ਜਾਂ ਹੋਰ ਕੋਈ ਗੱਲ ਹੈ, ਉਨ੍ਹਾਂ ਨੂੰ ਆਈ.ਆਰ. ਕਿਹਾ ਜਾਂਦਾ ਹੈ ਜੀ। ਇੰਸਪੈਕਸ਼ਨ ਰਿਪੋਰਟਸ ਦੇ ਵਿਚ ਜਿਹੜੀਆਂ ਇਰਰੈਗੂਲੈਰੀਟੀਜ਼ ਹਨ, ਇਸ ਦੇ ਹਾਲਾਤ ਮੈਂ ਤੁਹਾਨੂੰ ਦੱਸਣੇ ਚਾਹੁੰਦਾ ਹਾਂ ਕਿ ਪੁਜੀਸ਼ਨ ਕੀ ਹੈ? 9227 ਆਬਜ਼ਰਵੇਸ਼ਨਜ਼ ਅਤੇ 2794 ਆਈ.ਆਰਜ਼. ਪੈਂਡਿੰਗ ਹਨ ਜਿਨ੍ਹਾਂ ਦਾ ਰੀਜ਼ਨ ਕੋਈ ਨਹੀਂ ਹੈ। 30 ਜੂਨ, 2009 ਦੀ ਇਹ ਪੁਜੀਸ਼ਨ ਹੈ ਕਿ ਇੰਨੀਆਂ ਆਈ.ਆਰਜ਼ ਪਈਆਂ ਹਨ ਅਤੇ 3223 ਕਰੋੜ ਰੁਪਿਆ ਸਵਾਲਾਂ ਅਤੇ ਕੁਐਸਚਨਜ਼ ਵਿਚ ਹੀ ਪਿਆ ਹੋਇਆ ਹੈ ਜਿਨ੍ਹਾਂ ਦੀਆਂ ਆਈ.ਆਰਜ਼. ਦਾ ਸਾਡੇ ਅਫ਼ਸਰ ਸਾਹਿਬਾਨਾਂ ਵਲੋਂ ਕੋਈ ਜਵਾਬ ਹੀ ਨਹੀਂ ਦਿੱਤਾ ਜਾ ਰਿਹਾ। ਇਹ ਕੰਡੀਸ਼ਨ ਹੈ। ਮੈਨੂੰ ਤਾਂ ਲਗਦਾ ਹੈ ਕਿ ਇਸ ਸਮੇਂ ਵਿਚ ਸਾਡੀ ਮੈਨੇਜਮੈਂਟ ਇੰਨੀ ਐਫੀਸ਼ੀਐਂਟ ਹੋਣੀ ਚਾਹੀਦੀ ਹੈ ਕਿ ਇੱਕ ਵੀ ਆਈ.ਆਰ. ਪੈਂਡਿੰਗ ਨਹੀਂ ਹੋਣੀ ਚਾਹੀਦੀ। 8453 ਆਈ.ਆਰਜ਼ ਅਤੇ 2453 ਕਰੋੜ ਰੁਪਏ ਕਿੰਨੇ ਸਮੇਂ ਲਈ ਹਨ, ਇਹ ਇੱਕ ਸਾਲ ਤੋਂ ਵੱਧ ਸਮੇਂ ਦੀਆਂ ਹਨ। Can we afford it? It is a very bad governance. 295 observations relating to 139 paras involving Rs. 1203.70 crores issued upto 31st December, 2008 which were required to be received from the head offices within four weeks, ਇਨ੍ਹਾਂ ਬਾਰੇ ਕੋਈ ਜਵਾਬ ਨਹੀਂ ਹੈ। Not received till date. This is the state of affairs.

ਸਰ, ਅਗਲੀ ਗੱਲ ਮੈਂ ਰੂਲਜ਼ ਐਂਡ ਰੈਗੂਲੇਸ਼ਨਜ਼ ਬਾਰੇ ਕਰਨੀ ਚਾਹੁੰਦਾ ਹਾਂ। ਸਾਡੇ ਰੂਲਜ਼ ਰੈਗੂਲੇਸ਼ਨਜ਼ ਬਣਦੇ ਹਨ। ਮੈਂ ਉਸ ਦੀ ਬੈਕਗਰਾਊਂਡ ਵੀ ਦੱਸ ਰਿਹਾ ਹਾਂ। The

Punjab Government by a Notification in January, 2005 appointed the STP and DTP as the competent authority to excercise and perform all or any of the powers and functions of PAPRA and rules framed thereunder. ਇਸ ਦੇ ਵਿਚ ਕੀ ਹੁੰਦਾ ਹੈ ਕਿ ਇਨ੍ਹਾਂ ਨੇ ਲਾਇਸੰਸ ਗ੍ਰਾਂਟ ਕਰਨੇ ਹੁੰਦੇ ਹਨ। ਕਲੌਨੀਜ਼ ਨੂੰ ਤੇ ਡਿਵੈਲਪਰਜ਼ ਨੂੰ ਪਰਮਿਸ਼ਨ ਦੇਣੀ ਹੁੰਦੀ ਹੈ। ਇਨ੍ਹਾਂ ਨੇ ਫੀਸ ਜਮ੍ਹਾਂ ਕਰਵਾਉਣੀ ਹੁੰਦੀ ਹੈ for areas not exceeding 10 gross acres. ਤੁਸੀਂ ਇਹ ਜਾਣ ਕੇ ਹੈਰਾਨ ਹੋਵੋਗੇ ਕਿ licence/promotion fee is the fee for granting promotion to the colonizer/promoters for their projects. During the test check of the record of the CTP introduced in April, 2009 Punjab Government vide notification issued in August, 2007...

ਸਰ, ਮੈਂ ਸਮੇਂ ਨੂੰ ਦੇਖਦਾ ਹੋਇਆ ਅੱਗੇ ਚਲਦਾ ਹਾਂ ਜੀ। ਮੈਂ ਆਖਰੀ ਗੱਲ ਇਸ ਬਾਰੇ ਇਹ ਕਹਿਣੀ ਚਾਹਾਂਗਾ ਕਿ 46.2 ਕਰੋੜ ਰੁਪਏ ਜਿਹੜੇ ਕਿ ਡੀ.ਏ. ਕੋਲ ਪਏ ਹੋਏ ਹਨ ਅਤੇ ਸੀ.ਟੀ.ਪੀ. ਨੇ ਇਕੱਠੇ ਕਰਨੇ ਸਨ, ਇੰਨੀ ਵੱਡੀ ਇਰਰੈਗੂਲੈਰੀਟੀ ਕੀਤੀ ਗਈ ਕਿ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਹੀ ਨਹੀਂ ਕਰਵਾਏ ਗਏ। ਮੈਂ ਤਾਂ ਇਹ ਪੜ੍ਹ ਕੇ ਹੈਰਾਨ ਹੋਇਆ ਹਾਂ ਕਿ ਇਹ ਕਿਵੇਂ ਹੋ ਸਕਦਾ ਹੈ ਕਿ 46.2 ਕਰੋੜ ਰੁਪਏ ਦੀ ਰਕਮ ਕਿਸੇ ਅਫ਼ਸਰ ਨੇ ਰੱਖੀ ਹੋਈ ਹੈ ਜਾਂ ਡੀ.ਏ. ਨੇ ਰੱਖੀ ਹੋਈ ਹੈ, ਸਰਕਾਰ ਇਸ ਬਾਰੇ ਬਿਹਤਰ ਜਾਣਦੀ ਹੈ। ਇਸ ਤੋਂ ਵੱਡੀ ਇਰਰੈਗੂਲੈਰਿਟੀ ਹੋਰ ਕੀ ਹੋ ਸਕਦੀ ਹੈ ਕਿ ਰਕਮ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਹੀ ਨਹੀਂ ਕਰਵਾਈ ਗਈ?

ਅਗਲੀ ਗੱਲ, ਸਾਲ 2008-09 ਦੇ ਦਰਮਿਆਨ ਜੋ ਆਡਿਟ ਦੇ ਰਿਜ਼ਲਟ ਸਨ ਉਨ੍ਹਾਂ ਨੇ ਰੀਵੀਲ ਵੀ ਕੀਤਾ ਹੈ irregularities amounting to Rs. 144.95 crores in 9 cases. ਇਸ ਤੋਂ ਅਗਲੀ ਚੀਫ ਟਾਊਨ ਪਲਾਨਰ ਬਾਰੇ ਹੈ, ਜਿਹੜੇ ਕਿ ਲਾਇਸੰਸ ਤੇ ਸੀ.ਐਲ.ਯੂ. ਦਿੰਦੇ ਹਨ। ਉਹ ਕੀ ਕਰਦੇ ਹਨ ਕਿ ਇੱਕ ਪ੍ਰਮੋਟਰ ਨੇ ਉਨ੍ਹਾਂ ਕੋਲ ਐਪਲੀਕੇਸ਼ਨ ਦਿੱਤੀ ਅਤੇ ਉਸ ਨੇ 42.38 ਕਰੋੜ ਰੁਪਏ ਕਨਵਰਸ਼ਨ ਚਾਰਜਿਜ਼ ਵਾਸਤੇ ਪੁੱਡਾ ਕੋਲ ਜਮ੍ਹਾਂ ਕਰਵਾ ਦਿੱਤੇ। ਆਡਿਟ ਸਕਰੂਟਨੀ ਤੋਂ ਇਹ ਪਤਾ ਲੱਗਿਆ ਕਿ ਇਨ੍ਹਾਂ ਨੇ ਸਾਰੇ ਪੈਸੇ ਜਿਹੜੇ ਕਨਵਰਸ਼ਨ ਚਾਰਜਿਜ਼ ਦੇ ਸਨ, ਉਨ੍ਹਾਂ ਵਿਚੋਂ 15.8 ਕਰੋੜ ਰੁਪਿਆ ਗੌਰਮਿੰਟ ਅਕਾਊਂਟ ਨੂੰ ਕਰੈਡਿਟ ਕਰਨ ਦੀ ਬਜਾਏ ਆਪਣੇ ਕੋਲ ਰੱਖੇ ਹਨ। This is the failure on the part of the CTP to recover the conversion charges levied in terms of Notification of August, 2007 resulting in irregular retention of the Government receipts of Rs. 15.08 crores. ਇਹ ਮੈਂ ਤੁਹਾਨੂੰ ਪੁੱਡਾ ਦੀ ਗੱਲ ਦੱਸ ਰਿਹਾ ਹਾਂ, ਸਰ।

ਅੱਗੇ, ਚੇਅਰਮੈਨ ਸਾਹਿਬ, ਮੈਂ ਹੋਮ ਐਂਡ ਜਸਟਿਸ ਦੀ ਗੱਲ ਕਰਾਂਗਾ। ਵੱਖ-ਵੱਖ ਸਟੇਟਾਂ ਦੀ ਪੁਲਿਸ ਨੂੰ ਅਸੀਂ ਪੁਲਿਸ ਟ੍ਰੇਨਿੰਗ ਪ੍ਰੋਵਾਈਡ ਕਰਦੇ ਹਾਂ, ਉਸ ਵਿਚ ਚਾਹੀਦਾ

[ ਸਰਦਾਰ ਕੁਲਦੀਪ ਸਿੰਘ ਭੱਠਲ ]

ਹੈ ਕਿ ਅਮਾਉਂਟ ਐਡਵਾਂਸ ਵਿਚ ਲਈ ਜਾਵੇ। ਐਡਵਾਂਸ ਅਮਾਉਂਟ ਨਾ ਲੈਣ ਕਾਰਨ ਸਾਡੇ 4.25 ਕਰੋੜ ਰੁਪਏ ਖਰਾਬ ਹੋ ਗਏ।

ਉਸ ਤੋਂ ਅੱਗੇ ਮੈਂ ਤੁਹਾਨੂੰ ਅਕਾਊਂਟਸ ਦੀ ਸਿਚੂਏਸ਼ਨ ਦੱਸਣੀ ਚਾਹਾਂਗਾ। From October, 2008 to September, 2009 out of 35 accounts of working companies, 22 accounts were qualified, 3 accounts got adverse certificates and 21 cases were not complying with accounting standards. This is the state of affairs in our departments. 21 ਕੇਸਾਂ ਦਾ ਅਕਾਊਂਟਸ ਦੇ ਨਾਲ ਕੰਪਲਾਇੰਸ ਹੀ ਨਹੀਂ ਕੀਤਾ।

ਅੱਗੇ, ਮੈਂ ਸਟੇਟ ਟ੍ਰਾਂਸਪੋਰਟ ਅੰਡਰਟੇਕਿੰਗ ਦੀ ਗੱਲ ਕਰਨੀ ਚਾਹਾਂਗਾ। ਸਟੇਟ ਟਰਾਂਸਪੋਰਟ ਅੰਡਰਟੇਕਿੰਗ ਤੋਂ ਅਸੀਂ 20.75 ਰੁਪਏ ਪ੍ਰਤੀ ਕਿਲੋਮੀਟਰ ਅਰਨ ਕਰਦੇ ਹਾਂ ਔਰ ਖਰਚਾ 23.65 ਰੁਪਏ ਕਰਦੇ ਹਾਂ। ਇਹ ਬੜਾ ਵੱਡਾ ਲੋਸ ਹੈ। ਪੀ.ਆਰ.ਟੀ.ਸੀ. ਨੇ ਥੋੜ੍ਹੇ ਚਿਰ ਪਹਿਲਾਂ 35 ਬੱਸਾਂ ਹਾਇਰ ਕੀਤੀਆਂ ਸਨ। ਬੱਸ ਅਤੇ ਹੋਰ ਸਾਰਾ ਖਰਚਾ ਬੱਸ ਓਨਰ, ਪ੍ਰਾਈਵੇਟ ਓਨਰ ਨੇ ਕਰਨਾ ਸੀ, ਗੌਰਮਿਟ ਨੇ ਸਿਰਫ ਕੰਡਕਟਰ ਪ੍ਰੋਵਾਈਡ ਕਰਨਾ ਸੀ। ਇਸ ਦਾ ਤਜਰਬਾ ਮੈਂ ਤੁਹਾਨੂੰ ਦੱਸਣਾ ਚਾਹਾਂਗਾ ਕਿ ਇਸ ਤੋਂ ਉਨ੍ਹਾਂ ਪ੍ਰਾਈਵੇਟ ਓਨਰਜ਼ ਨੇ 17.48 ਕਰੋੜ ਰੁਪਏ ਦਾ ਪ੍ਰਾਫਿਟ ਕਮਾਇਆ, ਇਹ ਰਿਵਿਊ ਕੀਤਾ ਗਿਆ। ਜੇਕਰ ਪ੍ਰਾਈਵੇਟ ਆਪਰੇਟਰਜ਼ ਆਪਣੀ ਕੋਸਟ ਲੋਅ ਰੱਖ ਕੇ 17.48 ਕਰੋੜ ਰੁਪਏ ਪ੍ਰਾਫਿਟ ਕਮਾ ਸਕਦੇ ਹਨ ਤਾਂ ਫਿਰ ਸਾਡੀ ਸਰਕਾਰੀ ਟ੍ਰਾਂਸਪੋਰਟ ਵਿਚ ਕੀ ਖਰਾਬੀ ਹੈ? ਅਸੀਂ ਉਨ੍ਹਾਂ ਤੋਂ ਕਿਉਂ ਨਹੀਂ ਇਹ ਸਿੱਖ ਸਕਦੇ ਕਿ ਉਹ ਆਪਣੀਆਂ ਬੱਸਾਂ ਵਿਚੋਂ ਕਿਸ ਤਰ੍ਹਾਂ ਪ੍ਰਾਫਿਟ ਕਮਾਉਂਦੇ ਹਨ? ਇੱਕ ਹੋਰ ਗੱਲ ਹੈ। ਅੱਜ ਟ੍ਰਾਂਸਪੋਰਟ ਮੰਤਰੀ ਜੀ ਨਹੀਂ ਹਨ। ਮੈਂ ਤੁਹਾਡੇ ਰਾਹੀਂ ਕਹਿਣਾ ਚਾਹਾਂਗਾ ਕਿ ਏ.ਸੀ. ਬੱਸਾਂ ਦੇ ਟੈਕਸ ਵਿਚ ਇਨ੍ਹਾਂ ਨੇ ਰਿਆਇਤ ਦਿੱਤੀ ਹੈ, ਮੈਨੂੰ ਸਮਝ ਨਹੀਂ ਆਉਂਦਾ ਕਿ ਏ.ਸੀ. ਬੱਸਾਂ, ਜਿਨ੍ਹਾਂ ਵਿਚ ਲੋਕ ਅਰਾਮ ਨਾਲ ਸਫਰ ਕਰਦੇ ਹਨ, ਵੱਡੇ ਲੋਕ ਸਫਰ ਕਰਦੇ ਹਨ ਜੇਕਰ ਉਨ੍ਹਾਂ ਵਿਚ ਤੁਸੀਂ ਰਿਆਇਤ ਦਿੱਤੀ ਹੈ ਤਾਂ ਆਮ ਬੱਸਾਂ ਜਾਂ ਨਾਨ ਏ.ਸੀ. ਬੱਸਾਂ ਵਿਚ ਤਾਂ ਕੋਈ ਬੈਠਣਾ ਹੀ ਪਸੰਦ ਨਹੀਂ ਕਰੇਗਾ। ਸੋ, ਇਹ ਊਣਤਾਈਆਂ ਹਨ ਜੋ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ।

ਉਸ ਤੋਂ ਅੱਗੇ, ਮੈਂ ਤੁਹਾਨੂੰ ਗੌਰਮਿੰਟ ਦੇ ਅਕਾਊਂਟਸ ਤੇ ਵੀ ਇੱਕ ਝਾਤ ਪੁਆਉਣੀ ਚਾਹੁੰਦਾ ਹਾਂ। Reconciliation of finance and accounts of government with that of PSUs. ਇਸ ਫਿਗਰ ਦੇ ਵਿਚ ਮੈਂ ਤੁਹਾਨੂੰ ਇਹ ਦੱਸਣਾ ਚਾਹਾਂਗਾ ਕਿ ਇੱਕ ਤਾਂ ਇਕੁਈਟੀ ਹੈ, ਇੱਕ ਲੋਨ ਹੈ ਅਤੇ ਇੱਕ ਗਰੰਟੀ, ਇਹ ਜਿਹੜੇ ਅਕਾਊਂਟਸ ਹਨ ਇਹ ਗੌਰਮਿੰਟ ਦੇ ਫਾਇਨਾਂਸ ਅਕਾਊਂਟਸ ਨਾਲ ਟੈਲੀ ਕਰਨੇ ਚਾਹੀਦੇ ਹਨ। ਲੇਕਿਨ ਹੋਇਆ ਕੀ ਹੈ? Equity 3593.35 amounts as per finance accounts, provision of government accounts as per record of PSUs 3734.19 and difference is

140.84. ਕਿੰਨਾ ਡਿਫਰੈਂਸ ਹੈ? ਲੋਨਜ਼ ਵਿਚ ਗੌਰਮਿੰਟ ਦੇ ਫਾਇਨਾਂਸ ਅਕਾਊਂਟਸ ਦਿਖਾ ਰਹੇ ਹਨ 3397.25 ਔਰ ਪੀ.ਐਸ.ਯੂ. ਦਿਖਾ ਰਿਹਾ ਹੈ 2620.06, ਫਰਕ 777.19 ਕਰੋੜ ਰੁਪਏ ਦਾ ਹੈ। ਗਰੰਟੀਜ਼ ਵਿਚ 18195.41 ਔਰ ਪੀ.ਐਸ.ਯੂ. ਦਿਖਾ ਰਿਹਾ ਹੈ 18322.37, ਫਰਕ ਕਿੰਨਾ ਹੈ 126.96 ਕਰੋੜ ਰੁਪਏ ਦਾ। This should be an eye opener for us. ਉਸ ਤੋਂ ਬਾਅਦ ਮੈਂ ਇਕ ਹੋਰ ਗੱਲ ਦੱਸਣੀ ਚਾਹਾਂਗਾ ਕਿ ਇਕ ਬੜਾ ਅਜੀਬ ਫਿਨੋਮੀਨਾ ਨਜ਼ਰ ਆਇਆ ਹੈ। ਆਪਾਂ ਸਸਟੇਨ ਕਰਨ ਦੀ ਗੱਲ ਕਰ ਰਹੇ ਹਾਂ ਅਤੇ ਕਹਿ ਰਹੇ ਹਾਂ ਕਿ ਸਾਡੀ ਪ੍ਰਾਗ੍ਰੈੱਸ ਸਸਟੇਨ ਹੋਣੀ ਚਾਹੀਦੀ ਹੈ। ਹੁਣ ਬੰਨੀ ਜੀ ਨੇ ਗੱਲ ਕੀਤੀ ਹੈ। ਚੇਅਰਮੈਨ ਸਾਹਿਬ, ਤੁਸੀਂ ਝਾਤੀ ਮਾਰ ਕੇ ਦੇਖੋ ਕਿ ਸਾਡਾ 21 ਤੋਂ 69% ਬਜਟ ਜਿਹੜਾ ਖਰਚ ਹੁੰਦਾ ਹੈ ਉਹ ਮਾਰਚ ਮਹੀਨੇ ਵਿਚ ਖਰਚ ਹੁੰਦਾ ਹੈ। ਇਸ ਵਿਚ ਮੈਨੂੰ ਸਸਟੇਨ ਕਰਨ ਵਾਲੀ ਕੋਈ ਗੱਲ ਨਜ਼ਰ ਨਹੀਂ ਆਈ। ਮੈਂ ਇਕ ਗੱਲ ਹੋਰ ਤੁਹਾਡੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਗਰੋਸ ਰੈਵੀਨਿਊ ਰਿਸੀਟ ਦੀ ਫਿਗਰ ਵੀ ਦੇਖ ਲਓ। ਜਦੋਂ ਇਥੇ ਪੰਜਾਬ ਵਿਚ ਕਾਂਗਰਸ ਦੀ ਸਰਕਾਰ ਸੀ ਉਸ ਵੇਲੇ ਸਾਲ 2005-06 ਵਿਚ 16966.48 ਕਰੋੜ ਰੁਪਏ, ਸਾਲ 2006-07 ਵਿਚ 20567.00 ਕਰੋੜ ਰੁਪਏ ਪਰ ਇਸ ਸਰਕਾਰ ਦੇ ਸਾਲ 2007-08 ਵਿਚ 19237 ਕਰੋੜ ਰੁਪਏ ਔਰ ਸਾਲ 2008-09 ਵਿਚ 20712 ਕਰੋੜ ਰੁਪਏ - ਬਹੁਤ ਜ਼ਿਆਦਾ ਇੰਪਰੂਵਮੈਂਟ ਨਹੀਂ ਹੋ ਸਕੀ। ਤੁਸੀਂ ਬਹੁਤ ਜ਼ਿਆਦਾ ਅੱਛੀ ਮੈਨੇਜਮੈਂਟ ਨਹੀਂ ਕਰ ਸਕੇ। ਸ਼ਾਇਦ ਮੈਂ ਇਸ ਗੱਲ ਤੇ ਖਜ਼ਾਨਾ ਮੰਤਰੀ ਜੀ ਨਾਲ ਡਿਸਐਗਰੀ ਕਰਦਾ ਹੋਵਾਂ। ਜੇਕਰ ਸਟੇਟ ਨੂੰ ਰਿਪੇਅਰ ਕਰਨ ਵਾਲੇ ਜਾਂ ਕਹਿ ਲਓ ਜੇਕਰ ਵਾੜ ਹੀ ਖੇਤ ਨੂੰ ਖਾਣ ਲੱਗ ਪਏ ਔਰ ਅਕਾਊਂਟਸ ਟੈਲੀ ਹੀ ਨਾ ਕੀਤੇ ਜਾਣ, ਅਕਾਊਂਟਸ ਠੀਕ ਨਾ ਰੱਖੇ ਜਾਣ ਤਾਂ ਫੇਰ ਜਿਹੜਾ ਕਰੋੜਾਂ ਦਾ ਰੈਵੀਨਿਊ ਹੈ ਜਿਹੜਾ ਕਿ 46% of the total receipts ਹੈ, ਉਹ ਖਰਾਬ ਹੁੰਦਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ it is bad governance. ਇਸ ਚੀਜ਼ ਨੂੰ ਬਹੁਤ ਛੇਤੀ ਅਤੇ ਤੁਰੰਤ ਠੀਕ ਕਰਕੇ ਸਟੇਟ ਦੀ ਹਾਲਤ ਨੂੰ ਬਹੁਤ ਅੱਛੀ ਲੀਹ ਤੇ ਲਿਆਂਦਾ ਜਾ ਸਕਦਾ ਹੈ।

ਮੇਰਾ ਦਿਲ ਤਾਂ ਨਹੀਂ ਕਰਦਾ ਪਰ ਮੈਂ ਥੋੜ੍ਹੀਆਂ ਜਿਹੀਆਂ ਕੌੜੀਆਂ ਗੱਲਾਂ ਕਰਨੀਆਂ ਹਨ। ਮੈਨੂੰ ਇਸ ਗੱਲ ਦਾ ਦੁੱਖ ਹੈ ਕਿ ਅੱਜ ਪੰਜਾਬ ਵਿਚ ਬਹੁਤ ਵੱਡੀ ਸਮੱਸਿਆ ਨਸ਼ਿਆਂ ਦੀ ਹੈ। ਮੇਰਾ ਖਿਆਲ ਹੈ ਕਿ ਅੱਜ ਰੈਜ਼ੋਲਿਊਸ਼ਨ ਵੀ ਆਇਆ ਹੈ ਕਿ ਦੇਸ਼ ਨੂੰ ਨਸ਼ਿਆਂ ਤੋਂ ਬਚਾਇਆ ਜਾਵੇ। ਲੇਕਿਨ ਸੱਚਾਈ ਇਹ ਹੈ ਕਿ ਇਸ ਵਾਸਤੇ ਬਜਟ ਵਿਚ ਕੋਈ ਵੀ ਪੈਸਾ ਨਹੀਂ ਰੱਖਿਆ ਗਿਆ। ਮੈਨੂੰ ਇਸ ਗੱਲ ਦੀ ਬਹੁਤ ਵੱਡੀ ਹੈਰਾਨੀ ਹੋਈ ਹੈ। ਅੱਜ ਤੁਹਾਡੇ ਤੇ ਇਕ ਹੋਰ ਹਮਲਾ ਹੋ ਰਿਹਾ ਹੈ। ਸਾਡੇ ਦੇਸ਼ ਦੇ ਨੌਜਵਾਨਾਂ ਨੂੰ ਦੋ ਤਰੀਕੇ ਨਾਲ ਗੁਲਾਮ ਬਣਾਇਆ ਜਾ ਰਿਹਾ ਹੈ। ਇਹ ਨਸ਼ਾ ਜਿਹੜਾ ਹੈ ਇਹ ਕਿੱਥੋਂ ਆ ਰਿਹਾ ਹੈ? ਇਹ ਜਿਹੜੇ ਨਸ਼ੇ ਹਨ ਇਹ ਬਾਹਰਲੇ ਮੁਲਕਾਂ ਤੋਂ ਸਾਡੇ ਦੇਸ਼ ਅੰਦਰ ਭੇਜੇ ਜਾ ਰਹੇ ਹਨ। ਇਹ ਠੀਕ ਹੈ ਕਿ ਤੁਸੀਂ ਇਹ ਨਸ਼ੇ ਦਾ ਸਮਾਨ ਫੜ ਰਹੇ ਹੋ। ਇਹ ਸਾਡੇ ਤੇ ਅਟੈਕ ਕਰਨ ਵਾਸਤੇ ਭੇਜੇ ਜਾਂਦੇ ਹਨ।

ਚੇਅਰਮੈਨ ਸਾਹਿਬ, ਇਸ ਤੋਂ ਇਲਾਵਾ ਇਕ ਹੋਰ ਹਮਲਾ ਹੋ ਰਿਹਾ ਹੈ ਸਾਡੇ

[ ਸਰਦਾਰ ਕੁਲਦੀਪ ਸਿੰਘ ਭੱਠਲ ]

ਸਭਿਆਚਾਰ ਤੇ ਜਿਸ ਦੇ ਬਾਰੇ ਇਥੇ ਕਦੇ ਕਿਸੇ ਨੇ ਬੋਲਿਆ ਨਹੀਂ ਹੈ। ਸਿਰਫ ਇਕ ਵਾਰੀ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਹੈਲਥ ਮਨਿਸਟਰ ਇਸ ਤੇ ਇਕ ਵਾਰੀ ਬੋਲੇ ਹਨ। ਮੈਨੂੰ ਉਦੋਂ ਬਹੁਤ ਅੱਛਾ ਲੱਗਿਆ। ਉਨ੍ਹਾਂ ਨੇ ਦੱਸਿਆ ਸੀ ਕਿ ਸਾਡੇ ਰਹਿਣ-ਸਹਿਣ ਤੇ ਅਟੈਕ ਹੋ ਰਿਹਾ ਹੈ, ਸਾਡੀ ਬੋਲੀ ਨੂੰ ਬਦਲਿਆ ਜਾ ਰਿਹਾ ਹੈ। ਤੁਸੀਂ ਪੰਜਾਬੀਅਤ ਦੀ ਗੱਲ ਕਰਦੇ ਹੋ, ਇਥੇ ਸਾਡੇ ਦੇਸ਼ ਦੇ ਇਤਿਹਾਸ ਨੂੰ ਹੀ ਬਦਲਿਆ ਜਾ ਰਿਹਾ ਹੈ। ਮੈਂ ਇਕ ਗੱਲ ਹੋਰ ਕਹਿਣੀ ਚਾਹਾਂਗਾ ਕਿ ਅਗਰ ਕੁਝ ਬੁਨਿਆਦੀ ਚੀਜ਼ਾਂ ਹਨ, ਚੰਗਿਆਈਆਂ ਹਨ ਜਿਨ੍ਹਾਂ ਦੇ ਉਲਟ ਕੋਈ ਵੀ ਆਦਮੀ ਜਾਂਦਾ ਹੋਵੇ, ਚਾਹੇ ਉਹ ਕਿਸੇ ਵੀ ਪਾਰਟੀ ਦਾ ਕਿਉਂ ਨਾ ਹੋਵੇ, ਉਸ ਨੂੰ ਬਿਲਕੁਲ ਸ਼ੈਲਟਰ ਨਹੀਂ ਕੀਤਾ ਜਾਣਾ ਚਾਹੀਦਾ। ਚੇਅਰਮੈਨ ਸਾਹਿਬ, ਇਕ ਪਿਰਤ ਪਾਉਣੀ ਚਾਹੀਦੀ ਹੈ ਕਿ ਤੁਰੰਤ ਉਸ ਆਦਮੀ ਨੂੰ ਪਾਰਟੀ ਵਿਚੋਂ ਐਕਸਪੈੱਲ ਕੀਤਾ ਜਾਵੇ। ਵੱਡੀ ਤੋਂ ਵੱਡੀ ਸਜ਼ਾ ਉਸ ਨੂੰ ਦਿੱਤੀ ਜਾਵੇ। ਮੈਂ ਤੁਹਾਨੂੰ ਇਕ ਖ਼ਬਰ ਦੱਸਣੀ ਚਾਹਾਂਗਾ। 3 ਮਾਰਚ, 2010 ਦਾ 'ਟਾਈਮਜ਼ ਆਫ਼ ਇੰਡੀਆ' ਦੇਖੋ। ਉਸ ਦੇ ਵਿਚ ਬਠਿੰਡੇ ਨਾਲ ਸਬੰਧਤ ਇਕ ਖ਼ਬਰ ਹੈ। ਇਕ ਬੰਦਾ ਹੈ ਸਾਧੂ ਸਿੰਘ ਜਿਸ ਨੂੰ ਅਫ਼ੀਮ ਦੇ ਕੇਸ ਵਿਚ 10 ਸਾਲ ਦੀ ਕੈਦ ਅਦਾਲਤ ਨੇ ਸੁਣਾ ਦਿੱਤੀ। ਉਸਦਾ ਇਕ ਰਿਸ਼ਤੇਦਾਰ, ਜਿਸ ਦਾ ਨਾਂ ਸਰਦਾਰ ਦਰਸ਼ਨ ਸਿੰਘ ਹੈ, ਉਹ ਉਸ ਨਾਲ ਮੁਲਾਕਾਤ ਕਰਨ ਗਿਆ ਤਾਂ ਉਸ ਰਿਸ਼ਤੇਦਾਰ ਕੋਲੋਂ 175 ਡਰੱਗਜ਼ ਦੇ ਕੈਪਸੂਲ ਪਕੜੇ ਗਏ ਸਨ। ਜਿਹੜਾ ਇਹ ਬੰਦਾ ਹੈ ਇਹ ਬਲਾਕ ਲੈਵਲ ਦਾ ਅਕਾਲੀ ਲੀਡਰ ਹੈ। ਇਹ ਕੋਈ ਬਹੁਤ ਵੱਡਾ ਅਕਾਲੀ ਲੀਡਰ ਹੈ, ਮੈਨੂੰ ਇਸ ਬਾਰੇ ਪੱਕਾ ਪਤਾ ਨਹੀਂ ਹੈ। ਸ਼ਾਇਦ ਇਹ ਪਲਾਨਿੰਗ ਬੋਰਡ ਦੇ ਚੇਅਰਮੈਨ ਦੇ ਅਹੁਦੇ ਤੇ ਹੈ। ਮੈਂ ਮੰਗ ਕਰਦਾ ਹਾਂ, ਜਿਵੇਂ ਬਾਦਲ ਸਾਹਿਬ ਨੇ ਕਿਹਾ ਹੈ ਕਿ ਉਹ ਹਰ ਰੋਜ਼ ਅਖ਼ਬਾਰ ਪੜ੍ਹਦੇ ਹਨ, ਉਸ ਦੇ ਬਾਰੇ ਸਵੇਰੇ ਹੀ ਬਿਆਨ ਆਉਣਾ ਚਾਹੀਦਾ ਸੀ ਕਿ ਇਸ ਨੂੰ ਐਕਸਪੈੱਲ ਕਰੋ, ਇਸ ਨੂੰ ਸਾਡੀ ਪਾਰਟੀ ਦੇ ਵਿਚੋਂ ਖ਼ਤਮ ਕਰੋ। ਦੂਜਾ, ਮੈਂ ਬੜੇ ਭਰੇ ਮਨ ਨਾਲ ਇਹ ਗੱਲ ਕਹਿ ਰਿਹਾ ਹਾਂ ਕਿ ਸਾਡੇ ਸਾਰੇ ਮੈਂਬਰ ਸਾਹਿਬਾਨ ਬੜੇ ਮਾਨਯੋਗ ਹਨ, ਮੈਂ ਸਭ ਦੀ ਇੱਜ਼ਤ ਕਰਦਾ ਹਾਂ। ਅਗਰ ਕੋਈ ਇਹੋ ਜਿਹੀ ਗਲਤ ਪਿਰਤ ਪੈਂਦੀ ਹੈ ਤਾਂ ਇਸ ਨੂੰ ਰੋਕਣਾ ਚਾਹੀਦਾ ਹੈ। ਇਕ ਮੈਂ ਹੋਰ ਨਿਊਜ਼ ਆਈਟਮ ਦੀ ਗੱਲ ਕਰਦਾ ਹਾਂ, ਇਹ 5 ਮਾਰਚ, 2010 'ਹਿੰਦੁਸਤਾਨ ਟਾਈਮਜ਼' ਦੀ ਹੈ। ਸਾਡੇ ਕੋਲ ਪੈਸਾ ਕਿਵੇਂ ਨਹੀਂ ਆ ਰਿਹਾ? ਅਖ਼ਬਾਰ ਵਿਚ ਸਾਰਿਆਂ ਨੇ ਪੜ੍ਹਿਆ ਹੋਵੇਗਾ ਵੀ.ਆਈ.ਪੀ. ਨੰਬਰ ਨੀਲਾਮ ਕੀਤੇ ਜਾਣੇ ਸਨ। ਅਜਨਾਲਾ ਦੇ ਐਮ.ਐਲ.ਏ. ਸਾਹਿਬਾਨ ਉਥੇ ਡਰਾ-ਧਮਕਾ ਕੇ, ਡੰਡੇ ਦੇ ਜ਼ੋਰ ਨਾਲ ਸਾਰਿਆਂ ਨੂੰ ਬਾਹਰ ਕੱਢ ਕੇ ਨੰਬਰ ਲੈ ਗਏ ਅਤੇ ਕੇਵਲ 3 ਲੱਖ ਰੁਪਿਆ ਹੀ ਆਇਆ ਹੈ। ਇਹ ਐਸ.ਡੀ.ਐਮ. ਸ੍ਰੀ ਰਵਿੰਦਰ ਦੇ ਬਿਆਨ ਹਨ ਕਿ 1 ਤੋਂ 3 ਲੱਖ ਰੁਪਿਆ ਹਰੇਕ ਨੰਬਰ ਦਾ ਆਉਣਾ ਸੀ ਪਰ ਕੇਵਲ 3 ਲੱਖ ਰੁਪਿਆ ਹੀ ਆਇਆ ਹੈ। ਮੈਂ ਸਮਝਦਾ ਹਾਂ ਕਿ ਇਹੋ ਜਿਹੀਆਂ ਪਿਰਤਾਂ ਬਹੁਤ ਹੀ ਗਲਤ ਹਨ ਅਤੇ ਇਨ੍ਹਾਂ ਨੂੰ ਰੋਕਣਾ ਚਾਹੀਦਾ ਹੈ। ਸਾਰਿਆਂ ਨੂੰ ਇਸ ਗੱਲ ਨੂੰ ਬੁਰਾ ਨਾ ਮੰਨ ਕੇ, ਸੰਕਲਪ ਕਰਨਾ ਚਾਹੀਦਾ ਹੈ ਕਿ ਅਸੀਂ ਅੱਛੀਆਂ ਪਿਰਤਾਂ ਪਾਈਏ।

**ਸ੍ਰੀ ਸਭਾਪਤੀ :** ਵਾਈਂਡ-ਅੱਪ ਕਰੋ ਜੀ। ਕੇਵਲ ਚਾਰ ਮਿੰਟ ਰਹਿ ਗਏ ਹਨ।

**ਸਰਦਾਰ ਕੁਲਦੀਪ ਸਿੰਘ ਭੱਠਲ** : ਮੈਂ ਕਰਨ ਹੀ ਲੱਗਾ ਹਾਂ। ਇਸ ਤੋਂ ਬਾਅਦ ਲਾਅ ਐਂਡ ਆਰਡਰ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਸ ਬਾਰੇ ਬਜਟ ਵਿਚ ਕੋਈ ਖਾਸ ਗੱਲ ਨਹੀਂ ਕੀਤੀ ਗਈ। ਇਕ ਹੋਰ ਗੱਲ ਮੈਂ ਕਿਸਾਨਾਂ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਸ਼੍ਰੀ ਸਾਧੂ ਸਿੰਘ ਤਖਤੂਪੁਰਾ ਦਾ ਕਤਲ ਹੋਇਆ। ਮੈਨੂੰ ਲਗਦਾ ਸੀ ਕਿ ਇਸ ਹਾਊਸ ਵਿਚ ਕੋਈ ਨਾ ਕੋਈ ਰਿਪੋਰਟ ਜ਼ਰੂਰ ਲਿਆਂਦੀ ਜਾਵੇਗੀ ਪਰ ਐਸਾ ਕੁਝ ਨਹੀਂ ਹੋਇਆ।

ਹੁਣ ਅੱਗੇ ਮੈਂ ਗੱਲ ਕਰਨ ਜਾ ਰਿਹਾ ਹਾਂ ਕਿ ਜਿਹੜੀਆਂ ਸਟੇਟ ਨੂੰ ਗਰਾਂਟਾਂ ਆ ਰਹੀਆਂ ਹਨ, ਉਨ੍ਹਾਂ ਦੀ ਡਾਈਵਰਸੀਫਿਕੇਸ਼ਨ ਕਰਨ ਨਾਲ ਕੀ ਅਸਰ ਹੋ ਰਿਹਾ ਹੈ? ਸਾਰਿਆਂ ਨੇ ਅਖ਼ਬਾਰਾਂ ਵਿਚ ਵੀ ਪੜ੍ਹਿਆ ਹੋਣਾ ਹੈ ਕਿ ਪੀ.ਐਚ.ਡੀ. ਕਰਨ ਵਾਲੇ ਸਟੂਡੈਂਟਾਂ ਦਾ ਰੇਟ 12% ਘੱਟ ਗਿਆ ਹੈ। No body is interested in Ph.d. ਉਨ੍ਹਾਂ ਦੀਆਂ ਵੇਜਿਜ਼ ਘਟਾ ਦਿੱਤੀਆਂ ਹਨ ਅਤੇ ਡਾਈਵਰਟ ਕਰ ਦਿੱਤੀਆਂ ਹਨ।

ਇਸੇ ਤਰ੍ਹਾਂ ਪੁਲਿਸ ਦੇ ਸਿਸਟਮ ਦੀ ਗੱਲ ਕਰਨ ਲੱਗਾ ਹਾਂ ਕਿ ਸਾਰੇ ਥਾਣਿਆਂ ਨੂੰ ਸੈਟੇਲਾਈਟ ਨੈੱਟਵਰਕ ਥੱਲੇ ਲਿਆਂਦਾ ਜਾਣਾ ਸੀ ਪਰ ਹੋਇਆ ਕੀ ਕਿ 71% of Police Station Satelite network for police telecommunications was either not installed or was not functional. ਮੈਂ ਸਮਝਦਾ ਹਾਂ ਕਿ ਜੇਕਰ ਇਸੇ ਤਰ੍ਹਾਂ ਹੁੰਦਾ ਰਹੇਗਾ ਤਾਂ ਸਟੇਟ ਦੀ ਤਰੱਕੀ ਦਾ ਸੁਪਨਾ ਬੇਕਾਰ ਹੋ ਜਾਵੇਗਾ।

ਮੈਂ ਸਮਝਦਾ ਹਾਂ ਕਿ ਮਿਲ ਜੁਲ ਕੇ 117 ਮੈਂਬਰ ਸਾਹਿਬਾਨ ਨੂੰ ਕੰਮ ਕਰਨਾ ਚਾਹੀਦਾ ਹੈ। ਸਾਡੇ ਡਿਪਾਰਟਮੈਂਟਾਂ ਦਾ ਇੰਨਾ ਬੁਰਾ ਹਾਲ ਹੈ ਕਿ 3-3 ਲੈਟਰ ਲਿਖਣ ਦੇ ਬਾਵਜੂਦ ਵੀ ਉੱਤਰ ਨਹੀਂ ਦਿੱਤਾ ਜਾਂਦਾ, ਲਗਦਾ ਹੈ ਉਹ ਜਵਾਬ ਦੇਣਾ ਮੁਨਾਸਿਬ ਹੀ ਨਹੀਂ ਸਮਝਦੇ। ਮੈਂ ਜਦੋਂ ਪੁੱਛਿਆ ਕਿ ਮਹਿਕਮਾ ਮੁਨਾਫ਼ੇ ਵਿਚ ਹੈ ਜਾਂ ਘਾਟੇ ਵਿਚ ਹੈ, ਜੇਕਰ ਇਸ ਬਾਰੇ ਹੀ ਨਹੀਂ ਪਤਾ ਤਾਂ ਫੇਰ ਉਹ ਮਹਿਕਮਾ ਕਿਵੇਂ ਤਰੱਕੀ ਕਰ ਸਕਦਾ ਹੈ? ਮੈਂ ਪੁੱਛਿਆ ਕਿ ਸਾਲ 2004 ਤੋਂ ਬਾਅਦ ਦੀਆਂ ਰਿਪੋਰਟਾਂ ਸਾਲ 2007-08 ਤੱਕ ਕਿਉਂ ਨਹੀਂ ਭੇਜੀਆਂ ਗਈਆਂ? ਜਦੋਂ ਥੋੜ੍ਹਾ ਮਗਰ ਲੱਗ ਕੇ ਰਿਪੋਰਟਾਂ ਮੰਗਵਾਈਆਂ ਤਾਂ ਉਨ੍ਹਾਂ ਦੇ ਸੈਕਟਰੀ ਸਾਹਿਬਾਨ ਦਾ ਜਵਾਬ ਸੀ ਕਿ ਜੇਕਰ ਤੁਸੀਂ ਪਹਿਲਾਂ ਮੰਗ ਲੈਂਦੇ ਤਾਂ ਅਸੀਂ ਦੋ ਮਹੀਨੇ ਪਹਿਲਾਂ ਭੇਜ ਦਿੰਦੇ। ਜਦੋਂ ਪੁੱਛਿਆ ਕਿ ਹੁਣ ਕਿਵੇਂ ਤਿਆਰ ਹੋ ਗਈਆਂ ਹਨ ਤਾਂ ਉਨ੍ਹਾਂ ਕਿਹਾ ਕਿ ਦੀਵਾਲੀ ਵਾਲੇ ਦਿਨ ਵੀ ਐਮਰਜੰਸੀ ਦੇ ਤੌਰ ਤੇ ਕੰਮ ਕੀਤਾ ਗਿਆ ਹੈ। ਇਸੇ ਤਰ੍ਹਾਂ ਸਾਨੂੰ ਐਮਰਜੰਸੀ ਦੇ ਤੌਰ ਤੇ ਕੰਮ ਕਰਨਾ ਚਾਹੀਦਾ ਹੈ। ਮੈਂ ਇੰਨਾ ਹੀ ਕਹਿੰਦਾ ਹੋਇਆ ਆਪਣੀ ਜਗ੍ਹਾ ਲੈਂਦਾ ਹਾਂ। ਬਹੁਤ-ਬਹੁਤ ਧੰਨਵਾਦ।

**ਸ਼੍ਰੀ ਕੇ.ਡੀ. ਭੰਡਾਰੀ (ਜਲੰਧਰ ਉੱਤਰੀ )** : ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਬਜਟ ਉਤੇ ਬੋਲਣ ਦਾ ਮੌਕਾ ਦਿੱਤਾ ਹੈ, ਧੰਨਵਾਦ। ਮੈਂ ਸਰਦਾਰ ਮਨਪ੍ਰੀਤ ਸਿੰਘ ਜੀ ਦਾ ਬਹੁਤ ਹੀ ਰਿਣੀ ਹਾਂ ਜਿਨ੍ਹਾਂ ਨੇ ਇਕ ਬੜਾ ਹੀ ਅੱਛਾ ਬਜਟ ਪੇਸ਼ ਕੀਤਾ ਹੈ। ਇਹ ਲੋਕ ਹਿੱਤ ਵਿਚ ਹੈ। ਜਦੋਂ ਉਨ੍ਹਾਂ ਨੇ ਆਪਣਾ ਪਹਿਲਾ ਬਜਟ ਪੇਸ਼ ਕੀਤਾ ਸੀ ਤਾਂ ਉਸ ਵੇਲੇ ਉਨ੍ਹਾਂ

[ ਸ਼੍ਰੀ ਕੇ.ਡੀ. ਭੰਡਾਰੀ ]

ਦੇ ਮਨ ਵਿਚ ਇਕ ਵਿਚਾਰ ਸੀ ਕਿ ਜਦੋਂ ਸਾਲ 2011-12 ਦਾ ਬਜਟ ਪੇਸ਼ ਕਰਾਂਗਾ ਤਾਂ ਉਸ ਵੇਲੇ ਇਹ ਐਨੂਅਲ ਪਲਾਨ ਪੰਜ ਫਿਗਰਾਂ ਵਿਚ ਹੋਵੇਗੀ। ਉਸ ਵੇਲੇ ਉਨ੍ਹਾਂ ਦੇ ਮਨ ਵਿਚ ਕੁਝ ਕਰਨ ਦੀ ਝਲਕ ਨਜ਼ਰ ਆ ਰਹੀ ਸੀ ਅਤੇ ਇਕ ਵਿਸ਼ਵਾਸ ਨਜ਼ਰ ਆ ਰਿਹਾ ਸੀ ਅਤੇ ਮੈਨੂੰ ਲਗਦਾ ਸੀ ਕਿ ਅਗਲੇ ਸਾਲ ਇਹ ਵਿਸ਼ਵਾਸ ਪੂਰਾ ਹੋ ਜਾਵੇਗਾ। ਇਸ ਸਾਲ ਦੀ ਐਨੂਅਲ ਪਲਾਨ 9050 ਕਰੋੜ ਰੁਪਏ ਦੀ ਲਿਆਂਦੀ ਗਈ ਹੈ। ਚੇਅਰਮੈਨ ਸਾਹਿਬ, ਇਹ ਬਹੁਤ ਹੀ ਅੱਛੇ ਤਰੀਕੇ ਨਾਲ ਅਤੇ ਆਪਣੀ ਕਾਬਲੀਅਤ ਨਾਲ ਲਿਆਂਦੀ ਗਈ ਹੈ ਅਤੇ ਇਸ ਵਿਚ ਹਰ ਵਰਗ ਨੂੰ, ਹਰ ਮਹਿਕਮੇ ਨੂੰ ਫੰਡ ਐਲੋਕੇਟ ਕੀਤੇ ਗਏ ਹਨ। ਮੈਂ ਇਸ ਗੱਲ ਲਈ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ।

ਚੇਅਰਮੈਨ ਸਾਹਿਬ, ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਜਿਸ ਦਾ ਕਿਸਾਨ ਪੂਰੇ ਹਿੰਦੁਸਤਾਨ ਨੂੰ ਅਨਾਜ ਦਿੰਦਾ ਹੈ, ਝੋਨਾ ਦਿੰਦਾ ਹੈ। ਮੈਂ ਇਸ ਗੱਲ ਦੀ ਸ਼ਲਾਘਾ ਕਰਦਾ ਹਾਂ ਲੇਕਿਨ ਇਸ ਦੇ ਨਾਲ ਹੀ ਜਿਹੜਾ ਪੰਜਾਬ ਦਾ ਸੈਕੰਡਰੀ ਸੈਕਟਰ ਇੰਡਸਟਰੀ ਹੈ, ਵਪਾਰ ਹੈ, ਅਸੀਂ ਉਸ ਨੂੰ ਭੁੱਲ ਨਹੀਂ ਸਕਦੇ। ਅਗਰ ਪੰਜਾਬ ਨੇ ਤਰੱਕੀ ਕਰਨੀ ਹੈ ਤਾਂ ਜਿਹੜੇ ਸਾਡੇ ਇਹ ਦੋਵੇਂ ਪੱਖ ਹਨ, ਜੇ ਬਰਾਬਰ ਚੱਲਣ, ਤਾਂ ਪੰਜਾਬ ਦੀ ਤਰੱਕੀ ਬਹੁਤ ਤੇਜ਼ ਹੋਵੇਗੀ। ਮੈਂ ਬਾਦਲ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਆਪਣੇ ਬਜਟ ਵਿਚ ਇਕ ਸ਼ੀਸ਼ਾ ਦਿਖਾਇਆ ਹੈ ਕਿ ਅਸੀਂ ਪੰਜਾਬ ਨੂੰ ਕਿਸ ਤਰ੍ਹਾਂ ਅਗਾਂਹ ਲੈ ਕੇ ਜਾਣਾ ਹੈ ਤਾਂ ਕਿ ਜਿਹੜਾ ਪੰਜਾਬ ਦਾ ਬੁਨਿਆਦੀ ਢਾਂਚਾ ਹੈ, ਉਹ ਅੱਛਾ ਬਣੇ। ਪੰਜਾਬ ਦੀ ਇੰਡਸਟਰੀ ਗਰੋਅ ਕਰੇ, ਇਸ ਲਈ ਇਨ੍ਹਾਂ ਨੇ ਬਹੁਤ ਵੱਡੇ ਪ੍ਰਬੰਧ ਕੀਤੇ ਹਨ। ਮੈਂ ਇਸ ਕਰਕੇ ਇਨ੍ਹਾਂ ਨੂੰ ਬਹੁਤ ਵਧਾਈ ਦਿੰਦਾ ਹਾਂ ਕਿਉਂਕਿ ਇੰਡਸਟਰੀ ਜਿਹੜੀ ਹੈ, ਉਹ ਸਰਕਾਰ ਨੂੰ ਰੈਵਨਿਊ ਦਿੰਦੀ ਹੈ ਅਤੇ ਸਾਡੇ ਨੌਜਵਾਨ ਨੂੰ ਕੰਮ ਕਰਨ ਲਈ ਮੌਕਾ ਉਪਲਬਧ ਕਰਦੀ ਹੈ। ਦੂਸਰਾ, ਸਾਡਾ ਵਪਾਰ ਹੈ ਜਿਹੜੀ ਸ਼ਹਿਰਾਂ ਵਿਚ ਸਾਡੀ ਦੁਕਾਨਦਾਰੀ ਹੈ ਅਤੇ ਜਿਹੜੇ ਸਾਡੇ ਦੁਕਾਨਦਾਰ ਹਨ, ਅਗਰ ਉਹ ਸਹੀ ਚੱਲਣਗੇ ਤਾਂ ਹੋਰ ਵੀ ਟੈਕਸ ਮਿਲੇਗਾ। ਇਸ ਵਾਸਤੇ ਜਿਹੜੇ ਇਨ੍ਹਾਂ ਨੇ ਉਪਰਾਲੇ ਕੀਤੇ ਹਨ, ਉਸ ਵਿਚ ਸਭ ਤੋਂ ਪਹਿਲੀ ਗੱਲ ਆਈ ਹੈ ਕਿ ਕੋਈ ਵੀ ਸਟੇਟ ਉਦੋਂ ਤਰੱਕੀ ਕਰਦੀ ਹੈ, ਜਦੋਂ ਉਥੇ ਪਾਵਰ ਦੀ ਸਪਲਾਈ ਠੀਕ ਹੈ। ਬਿਜਲੀ ਠੀਕ ਮਿਲੇਗੀ ਤਾਂ ਉਸਦਾ ਕਾਰੋਬਾਰ ਵਧੇਗਾ। ਇਨ੍ਹਾਂ ਨੇ ਆਪਣੇ ਬਜਟ ਵਿਚ 35% ਇਜ਼ਾਫਾ ਕਰਕੇ ਬਿਜਲੀ ਵਾਸਤੇ ਲਗਭਗ 3300 ਕਰੋੜ ਰੁਪਿਆ ਉਪਲਬਧ ਕਰਾਇਆ ਹੈ। ਇਸ ਨਾਲ ਪੰਜਾਬ ਵਿਚ ਤਿੰਨ ਥਰਮਲ ਪਲਾਂਟ ਲੱਗ ਰਹੇ ਹਨ। 1980 ਮੈਗਾਵਾਟ ਦਾ ਤਲਵੰਡੀ ਸਾਬੋ ਵਿਚ, 540 ਮੈਗਾਵਾਟ ਦਾ ਗੋਇੰਦਵਾਲ ਸਾਹਿਬ ਵਿਚ ਅਤੇ 1320 ਮੈਗਾਵਾਟ ਦਾ ਰਾਜਪੁਰਾ ਵਿਚ ਥਰਮਲ ਪਲਾਂਟ ਪਾਈਪ ਲਾਈਨ ਵਿਚ ਹੈ। ਜਦੋਂ ਇਹ ਲੱਗ ਜਾਣਗੇ ਤਾਂ ਜਿਹੜੀ ਸਾਡੇ ਬਿਜਲੀ ਦੀ ਘਾਟ ਹੈ, ਇਹ ਬਿਲਕੁਲ ਖ਼ਤਮ ਹੋ ਜਾਵੇਗੀ। ਅਗਰ ਅਸੀਂ ਇੰਡਸਟਰੀ ਵਧਾਉਣੀ ਹੈ ਤਾਂ ਪਾਵਰ ਦਾ ਵਧਾਉਣਾ ਬਹੁਤ ਜ਼ਰੂਰੀ ਹੈ ਕਿਉਂਕਿ ਪੰਜਾਬ ਵਿਚ ਜਿਹੜੇ ਮਾਲਜ਼ ਖੁਲ੍ਹੇ ਹਨ, ਉਨ੍ਹਾਂ ਵਿਚ ਵੀ ਬਿਜਲੀ ਦੀ ਸਮੱਸਿਆ ਆ ਰਹੀ ਹੈ ਲੇਕਿਨ ਸਾਡੀ ਸਰਕਾਰ

ਵਚਨਬੱਧ ਹੈ ਕਿ ਅਸੀਂ ਆਉਣ ਵਾਲੇ ਸਾਲਾਂ ਵਿਚ ਪੰਜਾਬ ਵਿਚ ਬਿਜਲੀ ਸਰਪਲੱਸ ਕਰਾਂਗੇ। ਇਸ ਲਈ ਮੈਂ ਵਿੱਤ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਇਸ ਕੰਮ ਲਈ ਬਹੁਤ ਵੱਡੇ ਪ੍ਰਬੰਧ ਕੀਤੇ ਹਨ। ਮੈਂ ਇਥੇ ਇਹ ਵੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਛੋਟੇ ਦੁਕਾਨਦਾਰ ਹਨ, ਜਿਹੜੀ ਛੋਟੀ ਇੰਡਸਟਰੀ ਹੈ, ਜਿਨ੍ਹਾਂ ਨੇ ਦੋ-ਦੋ ਕਿਲੋਵਾਟ ਦਾ ਕੁਨੈਕਸ਼ਨ ਲੈਣਾ ਹੈ, ਉਨ੍ਹਾਂ ਨੂੰ ਐਨ.ਓ.ਸੀ. ਲੈਣ ਵਾਸਤੇ ਦਫ਼ਤਰਾਂ ਵਿਚ ਬਹੁਤ ਚੱਕਰ ਕੱਟਣੇ ਪੈਂਦੇ ਹਨ। ਕਦੇ ਕਾਰਪੋਰੇਸ਼ਨ ਦੇ ਦਫਤਰ ਵਿਚ ਜਾਓ, ਕਦੇ ਕਿਤੇ ਜਾਓ ਪਰ ਉਨ੍ਹਾਂ ਨੂੰ ਐਨ.ਓ.ਸੀ. ਨਹੀਂ ਮਿਲਦੀ। ਇਸ ਲਈ ਸਰਕਾਰ ਨੇ ਇਹ ਜਿਹੜੀ ਪਾਬੰਦੀ ਲਾਈ ਹੈ ਕਿ ਐਨ.ਓ.ਸੀ. ਤੋਂ ਬਗੈਰ ਕੁਨੈਕਸ਼ਨ ਨਹੀਂ ਦੇਣਾ, ਅਗਰ ਇਸ ਪਾਬੰਦੀ ਨੂੰ ਖ਼ਤਮ ਕਰ ਦਿੱਤਾ ਜਾਵੇ ਤਾਂ ਸਾਡਾ ਜਿਹੜਾ ਛੋਟਾ ਦੁਕਾਨਦਾਰ ਅਤੇ ਇੰਡਸਟਰੀਲਿਸਟ ਹੈ, ਉਸਦੀ ਕੰਮ ਕਰਨ ਦੀ ਸਮਰੱਥਾ ਵੱਧ ਜਾਵੇਗੀ। ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵੱਲ ਦਿਵਾਉਣਾ ਚਾਹੁੰਦਾ ਹਾਂ।

ਚੇਅਰਮੈਨ ਸਾਹਿਬ, ਕਿਸੇ ਵੀ ਸਰਕਾਰ ਦੀ ਗੁਣਵੱਤਾ ਉਥੋਂ ਦੀ ਐਜੂਕੇਸ਼ਨ ਹੁੰਦੀ ਹੈ। ਕਿਸੇ ਵੀ ਸੂਬੇ ਦੀ ਅਗਰ ਪੜ੍ਹਾਈ ਅੱਛੀ ਹੋਵੇਗੀ ਤਾਂ ਹੀ ਸੂਬਾ ਤਰੱਕੀ ਕਰੇਗਾ। ਬਾਦਲ ਸਾਹਿਬ ਦੀ ਇਹ ਸੋਚ ਹੈ ਕਿ ਅਸੀਂ ਪੰਜਾਬ ਨੂੰ ਕਿਸ ਤਰ੍ਹਾਂ ਪੜ੍ਹਾਈ ਦੇ ਖੇਤਰ ਵਿਚ ਅੱਗੇ ਵਧਾਉਣਾ ਹੈ। ਇਸ ਵਾਸਤੇ ਉਹ ਬਹੁਤ ਵੱਡੇ ਉਪਰਾਲੇ ਕਰ ਰਹੇ ਹਨ। ਮਾਡਲ ਸਕੂਲ ਖੋਲ੍ਹ ਰਹੇ ਹਨ, ਆਦਰਸ਼ ਸਕੂਲ ਖੁੱਲ੍ਹ ਰਹੇ ਹਨ। ਇਸਦੇ ਲਈ ਐਫ.ਐਮ. ਸਾਹਿਬ ਨੇ ਬਜਟ ਵਿਚ 598 ਕਰੋੜ ਰੁਪਏ ਦਾ ਯੋਗਦਾਨ ਪਾਇਆ ਹੈ, ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਇਸ ਨਾਲ ਸਕੂਲ ਅੱਪਗਰੇਡ ਹੋਣਗੇ, 1500 ਨਵੇਂ ਕਮਰੇ ਬਣਨਗੇ ਅਤੇ ਹੋਰ ਵੀ ਜਿਹੜਾ ਇਨਫ੍ਰਾਸਟ੍ਰਕਚਰ ਹੋਵੇਗਾ, ਉਹ ਚੰਗਾ ਹੋਵੇਗਾ। ਇਸਦੇ ਲਈ ਵੀ ਮੈਂ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਸਦੇ ਲਈ ਜੇ ਹੋਰ ਜ਼ਿਆਦਾ ਫੰਡ ਹੋਣ ਤਾਂ ਹੋਰ ਵੀ ਅੱਛਾ ਕੰਮ ਹੋ ਸਕਦਾ ਹੈ।

ਚੇਅਰਮੈਨ ਸਾਹਿਬ, ਸਭ ਤੋਂ ਵੱਡੀ ਜਿਹੜੀ ਗੱਲ ਹੈ, ਲੋਕਲ ਬਾਡੀਜ਼ ਦੀ ਹੈ। ਅਗਰ ਅਸੀਂ ਚਾਹੁੰਦੇ ਹਾਂ ਕਿ ਸ਼ਹਿਰਾਂ ਦੇ ਵਿਚ ਵਿਕਾਸ ਹੋਵੇ ਤਾਂ ਸਾਨੂੰ ਇਸ ਦੇ ਲਈ ਬਹੁਤ ਵੱਡੇ ਪ੍ਰਬੰਧ ਕਰਨੇ ਚਾਹੀਦੇ ਹਨ। ਇਸ ਵਾਸਤੇ ਸਾਡੇ ਵਿੱਤ ਮੰਤਰੀ ਸਾਹਿਬ ਨੇ 207 ਕਰੋੜ ਰੁਪਿਆ ਜਿਹੜਾ ਲੋਕਲ ਬਾਡੀਜ਼ ਨੂੰ ਦਿੱਤਾ ਹੈ, ਇਹ ਮੇਰੇ ਹਿਸਾਬ ਦੇ ਨਾਲ ਬਹੁਤ ਹੀ ਘੱਟ ਹੈ ਕਿਉਂਕਿ ਸ਼ਹਿਰਾਂ ਵਿਚ ਬਹੁਤ ਵੱਡੇ ਕੰਮ ਹੋਣ ਵਾਲੇ ਪਏ ਹਨ। ਅਨ-ਅਪਰੂਵਡ ਕਾਲੋਨੀਆਂ ਬਣ ਰਹੀਆਂ ਹਨ ਜਿਨ੍ਹਾਂ ਵਿਚ ਨਾ ਤਾਂ ਕਾਲੋਨਾਈਜ਼ਰ ਸੀਵਰੇਜ ਪਾਉਂਦਾ ਹੈ, ਨਾ ਲਾਈਟਾਂ ਲਗਵਾਉਂਦਾ ਹੈ ਅਤੇ ਨਾ ਹੀ ਸੜਕਾਂ ਬਣਵਾਉਂਦਾ ਹੈ। ਇਹ ਸਾਰਾ ਕੰਮ ਚੁਣੇ ਹੋਏ ਨੁਮਾਇੰਦਿਆਂ ਦੇ ਖਾਤੇ ਵਿਚ ਪੈ ਜਾਂਦਾ ਹੈ ਕਿਉਂਕਿ ਕਾਰਪੋਰੇਸ਼ਨ ਕੰਮ ਨਹੀਂ ਕਰਵਾ ਸਕਦੀ ਅਤੇ ਗਰਾਂਟ ਨਾਲ ਹੀ ਕੰਮ ਕਰਵਾਉਣਾ ਪੈਂਦਾ ਹੈ। ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਜ਼ਰੂਰ ਧਿਆਨ ਦੇਈਏ। ਜਿਹੜੇ ਸ਼ਹਿਰੀ ਐਮ.ਐਲ.ਏਜ਼ ਹਨ, ਉਨ੍ਹਾਂ ਨੂੰ ਜ਼ਰੂਰ ਫੰਡਜ਼ ਦੇਈਏ ਤਾਂ ਜੋ ਉਹ

[ ਸ਼੍ਰੀ ਕੇ.ਡੀ. ਭੰਡਾਰੀ ]

ਇਲਾਕੇ ਦੇ ਕੰਮ ਕਰਵਾ ਸਕਣ। ਭਾਵੇਂ ਲੋਕਲ ਬਾਡੀਜ਼ ਦਾ ਮਹਿਕਮਾ ਇੰਡੀਪੈਂਡੈਂਟ ਹੈ ਪਰ ਕੋਈ ਵੀ ਕੰਮ ਸ਼ਹਿਰ ਦਾ ਮੇਅਰ ਆਪਣੀ ਮਰਜ਼ੀ ਨਾਲ ਨਹੀਂ ਕਰਵਾ ਸਕਦਾ। ਕੋਈ ਫਾਈਲ ਹੋਵੇ, ਪਹਿਲਾਂ ਮਤਾ ਪਾ ਕੇ ਚੰਡੀਗੜ੍ਹ ਭੇਜੀ ਜਾਂਦੀ ਹੈ, ਫੇਰ ਪਤਾ ਨਹੀਂ ਪਾਸ ਹੋ ਕੇ ਵਾਪਸ ਆਵੇ ਜਾਂ ਨਾ ਆਵੇ। ਇਸ ਲਈ ਕਾਰਪੋਰੇਸ਼ਨਾਂ ਨੂੰ ਇੰਡੀਪੈਂਡੈਂਟ ਅਖ਼ਤਿਆਰ ਮਿਲਣੇ ਚਾਹੀਦੇ ਹਨ। ਸਾਡੇ ਸਾਹਮਣੇ ਕਈ ਪ੍ਰਕਾਰ ਦੇ ਕੇਸ ਪਏ ਹਨ। ਜਲੰਧਰ ਸ਼ਹਿਰ ਦੀ ਗੱਲ ਕਰੀਏ। ਇਕੱਲੇ 65 ਕੇਸ ਤਾਂ ਸੀ.ਐਲ.ਯੂ. (ਚੇਂਜ ਆਫ਼ ਲੈਂਡ ਯੂਜ਼) ਦੇ ਪੈਂਡਿੰਗ ਪਏ ਹਨ। ਕਰੋੜਾਂ ਰੁਪਏ ਦੀ ਇਨਵੈਸਟਮੈਂਟ ਹੋਈ ਪਈ ਹੈ ਪਰ ਫਾਈਲਾਂ ਦਬੀਆਂ ਰਹਿੰਦੀਆਂ ਹਨ।

**ਸ਼੍ਰੀ ਸਭਾਪਤੀ** : ਵਾਈਂਡ ਅੱਪ ਕਰੋ ਜੀ।

**ਸ਼੍ਰੀ ਕੇ.ਡੀ. ਭੰਡਾਰੀ** : ਚੇਅਰਮੈਨ ਸਾਹਿਬ, ਜੇ ਇਹ ਕੇਸ ਕਲੀਅਰ ਹੋ ਜਾਣ ਤਾਂ ਇਸ ਨਾਲ ਸਰਕਾਰ ਨੂੰ ਕਰੋੜਾਂ ਰੁਪਏ ਦੀ ਆਮਦਨ ਹੋਵੇਗੀ। ਮੇਰੀ ਬੇਨਤੀ ਹੈ ਕਿ ਇਹ ਪੈਂਡਿੰਗ ਫਾਈਲਾਂ ਤੁਰੰਤ ਕਲੀਅਰ ਕੀਤੀਆਂ ਜਾਣ। ਇਸ ਨਾਲ ਸਰਕਾਰ ਨੂੰ ਪੈਸਾ ਵੀ ਮਿਲੇਗਾ ਤੇ ਸ਼ਹਿਰਾਂ ਦਾ ਵਿਕਾਸ ਵੀ ਹੋਵੇਗਾ।

ਚੇਅਰਮੈਨ ਸਾਹਿਬ, ਤੀਸਰੀ ਗੱਲ ਇਹ ਹੈ ਕਿ ਮੇਰੇ ਹਲਕੇ ਵਿਚ ਚਾਰ ਰੇਲਵੇ ਫਾਟਕ ਪੈਂਦੇ ਹਨ। ਮੇਰੀ ਐਫ.ਐਮ. ਸਾਹਿਬ ਨੂੰ ਰਿਕੁਐਸਟ ਹੈ ਕਿ ਜਿਹੜਾ ਚੰਦਨ ਨਗਰ ਦਾ ਅੰਡਰ ਬਰਿਜ ਹੈ, ਉਸ ਨੂੰ ਸਪੈਸ਼ਲ ਫੰਡਜ਼ ਦੇ ਕੇ ਕੰਪਲੀਟ ਕਰਵਾਇਆ ਜਾਵੇ। ਇਹ ਮੇਰੇ ਹਲਕੇ ਦੀ ਬਹੁਤ ਵੱਡੀ ਸਮੱਸਿਆ ਹੈ। ਕਈ ਵਾਰ ਇਸ ਤਰ੍ਹਾਂ ਦਾ ਇੰਸੀਡੈਂਟ ਹੋ ਜਾਂਦਾ ਹੈ ਕਿ ਕੋਈ ਬਹੁਤ ਜ਼ਿਆਦਾ ਬਿਮਾਰ ਬੰਦਾ ਫਾਟਕ ਬੰਦ ਹੋਣ ਕਾਰਨ ਸਮੇਂ ਸਿਰ ਆਪਣਾ ਇਲਾਜ ਨਹੀਂ ਕਰਵਾ ਸਕਦਾ ਤੇ ਉਸ ਦੀ ਰਾਹ ਵਿਚ ਹੀ ਮੌਤ ਹੋ ਜਾਂਦੀ ਹੈ। ਜੇ ਇਹ ਪੈਂਡਿੰਗ ਕੰਮ ਕੰਪਲੀਟ ਹੋ ਜਾਵੇ ਤਾਂ ਮੈਂ ਇਨ੍ਹਾਂ ਦਾ ਰਿਣੀ ਰਹਾਂਗਾ।

ਚੇਅਰਮੈਨ ਸਾਹਿਬ, ਅਗਲੀ ਗੱਲ ਜਿਹੜੀ ਹੈ, ਉਹ ਹੈ ਇੰਡਸਟਰੀ ਵਧਾਉਣ ਦੀ। ਸਾਡੇ ਮਾਨਯੋਗ ਡਿਪਟੀ ਚੀਫ ਮਨਿਸਟਰ ਸਾਹਿਬ ਸੁਖਬੀਰ ਜੀ ਨੇ ਏਅਰਪੋਰਟ ਦਾ ਕੰਮ ਮੁਹਾਲੀ ਵਿਚ ਸ਼ੁਰੂ ਕੀਤਾ ਹੈ। ਇਹ ਬਹੁਤ ਹੀ ਸ਼ਲਾਘਾਯੋਗ ਹੈ। ਪਹਿਲਾਂ ਸਾਡੇ ਲੋਕਾਂ ਨੂੰ ਦਿੱਲੀ ਜਾਣਾ ਪੈਂਦਾ ਸੀ ਪਰ ਹੁਣ ਏਅਰਪੋਰਟ ਨਜ਼ਦੀਕ ਹੋਣ ਕਾਰਨ ਕਾਰੋਬਾਰ ਵਿਚ ਵਾਧਾ ਹੋਵੇਗਾ। ਮੈਂ ਇਸ ਦੀ ਬਹੁਤ ਸ਼ਲਾਘਾ ਕਰਦਾ ਹਾਂ।

ਚੇਅਰਮੈਨ ਸਾਹਿਬ, ਇਸ ਤੋਂ ਇਲਾਵਾ ਖੇਡਾਂ ਵਾਸਤੇ, ਸਾਡੇ ਨੌਜਵਾਨਾਂ ਲਈ 29 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਹ ਅੱਜ ਦੇ ਸਮੇਂ ਦੀ ਲੋੜ ਹੈ। ਪੰਜਾਬ ਦੇ ਨੌਜਵਾਨ ਨਸ਼ਿਆਂ ਵੱਲ ਜਾ ਰਹੇ ਹਨ, ਪੰਜਾਬ ਦੀ ਜਵਾਨੀ ਖਰਾਬ ਹੋ ਰਹੀ ਹੈ। ਐਫ.ਐਮ. ਸਾਹਿਬ ਨੇ ਬਹੁਤ ਹੀ ਅੱਛਾ ਕੰਮ ਕੀਤਾ ਹੈ ਔਰ ਨੌਜਵਾਨਾਂ ਨੂੰ ਖੇਡਾਂ ਵੱਲ ਉਤਸ਼ਾਹਿਤ ਕਰਨ ਲਈ ਪੈਸੇ ਉਪਲਬਧ ਕਰਵਾਏ ਹਨ। ਮੈਂ ਇਸ ਦੀ ਸ਼ਲਾਘਾ ਕਰਦਾ ਹਾਂ।

ਚੇਅਰਮੈਨ ਸਾਹਿਬ, ਜੇ ਸਿਹਤ ਵਿਭਾਗ ਦੀ ਗੱਲ ਕਰੀਏ ਤਾਂ ਇਸ ਵਿਚ 417

ਕਰੋੜ ਰੁਪਏ ਹੈਲਥ ਵਾਸਤੇ ਰੱਖੇ ਗਏ ਹਨ। ਮੈਨੂੰ ਯਾਦ ਹੈ ਜਲੰਧਰ ਸ਼ਹਿਰ ਵਿਚ ਸਿਵਲ ਹਸਪਤਾਲ ਵਿਚ ਸਾਡੀ ਸਰਕਾਰ ਵੱਲੋਂ ਟਰੋਮਾ ਸੈਂਟਰ ਖੋਲ੍ਹਿਆ ਗਿਆ ਹੈ। ਪਹਿਲਾਂ ਗਰੀਬਾਂ ਨੂੰ ਬਹੁਤ ਮੁਸ਼ਕਲ ਹੁੰਦੀ ਸੀ ਪਰ ਬਾਦਲ ਸਾਹਿਬ ਨੇ ਉਥੇ ਟਰੋਮਾ ਸੈਂਟਰ ਖੋਲ੍ਹ ਕੇ ਗਰੀਬਾਂ ਵਾਸਤੇ ਬਹੁਤ ਉਪਕਾਰ ਕੀਤਾ ਹੈ। ਇੱਥੇ ਗਰੀਬਾਂ ਨੂੰ ਸਸਤਾ ਇਲਾਜ ਮੁਹੱਈਆ ਹੋਵੇਗਾ। ਮੈਂ ਇਸ ਵਾਸਤੇ ਬਾਦਲ ਸਾਹਿਬ ਦੀ ਸ਼ਲਾਘਾ ਕਰਦਾ ਹਾਂ।

ਚੇਅਰਮੈਨ ਸਾਹਿਬ, ਸਿੰਜਾਈ ਵਾਸਤੇ ਵੀ 18% ਦਾ ਵਾਧਾ ਕੀਤਾ ਗਿਆ ਹੈ। ਜੇ ਅਸੀਂ ਇਨ੍ਹਾਂ ਗੱਲਾਂ ਵੱਲ ਧਿਆਨ ਦੇਵਾਂਗੇ ਤਾਂ ਸਾਡੀ ਖੇਤੀਬਾੜੀ ਵਧੇਗੀ।

ਇਸ ਤੋਂ ਅੱਗੇ ਸੜਕਾਂ ਤੇ ਪੁਲਾਂ ਦੀ ਗੱਲ ਹੈ ਜਿਸ ਵਾਸਤੇ 1100 ਕਰੋੜ ਰੁਪਿਆ ਰੱਖਿਆ ਗਿਆ ਹੈ। ਇਹ ਬਹੁਤ ਵੱਡੀ ਅਮਾਊਂਟ ਇਨਫ੍ਰਾਸਟ੍ਰਕਚਰ ਵਾਸਤੇ ਐਫ.ਐਮ. ਸਾਹਿਬ ਨੇ ਰੱਖੀ ਹੈ। ਜਦੋਂ ਲੋਕ ਬਾਹਰੋਂ ਆਉਂਦੇ ਹਨ ਤਾਂ ਸੜਕਾਂ ਦੇਖ ਕੇ, ਪੰਜਾਬ ਦਾ ਮਾਹੌਲ ਦੇਖ ਕੇ ਬਹੁਤ ਖੁਸ਼ ਹੁੰਦੇ ਹਨ। ਇਸ ਕਰਕੇ ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ਅਤੇ ਐਫ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ।

ਸਭ ਤੋਂ ਮਹੱਤਵਪੂਰਨ ਗੱਲ ਇੰਡਸਟਰੀ ਦੀ ਹੈ। ਅਗਰ ਇੰਡਸਟਰੀ ਤਰੱਕੀ ਕਰੇਗੀ ਤਾਂ ਪੰਜਾਬ ਤਰੱਕੀ ਕਰੇਗਾ।

**ਸ੍ਰੀ ਸਭਾਪਤੀ** : ਤੁਹਾਡਾ ਇੱਕ ਮਿੰਟ ਰਹਿ ਗਿਆ ਹੈ, ਵਾਈਂਡ ਅੱਪ ਕਰੋ।

**ਸ੍ਰੀ ਕੇ.ਡੀ. ਭੰਡਾਰੀ** : ਮੈਨੂੰ ਯਾਦ ਹੈ ਪਿਛਲੀ ਵਾਰੀ ਮੈਂ ਰਿਕੁਐਸਟ ਕੀਤੀ ਸੀ ਅਤੇ ਕਾਲੀਆ ਸਾਹਿਬ ਅਤੇ ਐਫ.ਐਮ. ਸਾਹਿਬ ਦੀ ਬਦੌਲਤ ਸਾਢੇ ਅੱਠ ਕਰੋੜ ਰੁਪਿਆ ਸਾਡੇ ਜਲੰਧਰ ਦੇ ਫੋਕਲ ਪੁਆਇੰਟ ਨੂੰ ਮਿਲਿਆ ਸੀ ਅੱਜ ਉਥੇ ਸੜਕਾਂ ਬਣ ਗਈਆਂ ਹਨ, ਲਾਈਟਾਂ ਲੱਗ ਗਈਆਂ ਹਨ। ਅੱਜ ਬਾਹਰੋਂ ਕੋਈ ਆਉਂਦਾ ਹੈ ਤਾਂ ਦੇਖ ਕੇ ਖੁਸ਼ ਹੁੰਦਾ ਹੈ ਕਿ ਵਾਕਿਆ ਹੀ ਸਰਕਾਰ ਨੇ ਕੋਈ ਕੰਮ ਕੀਤਾ ਹੈ। ਇਹ ਫੋਕਲ ਪੁਆਇੰਟ 1977 ਦਾ ਬਣਿਆ ਹੋਇਆ ਹੈ ਪਰ ਉਥੇ ਹੁਣ ਸੜਕਾਂ ਬਣੀਆਂ ਹਨ। ਮੈਂ ਐਫ.ਐਮ. ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਫੋਕਲ ਪੁਆਇੰਟ ਵਿਚ ਇਨਹਾਂਸਮੈਂਟ ਦਾ ਮੁੱਦਾ ਮੁੱਖ ਸਮੱਸਿਆ ਹੈ। ਉਨ੍ਹਾਂ ਲੋਕਾਂ ਨੂੰ ਪਹਿਲਾਂ 150 ਗਜ਼ ਜ਼ਮੀਨ ਮਿਲੀ ਸੀ ਲੇਕਿਨ ਉਸ ਤੋਂ ਬਾਅਦ ਜ਼ਿੰਮੀਦਾਰਾਂ ਨੇ ਹੋਰ ਜ਼ਮੀਨ ਦੀ ਮੰਗ ਕੀਤੀ, ਇਹ ਇਨਹਾਂਸਮੈਂਟ ਦਾ ਮੁੱਦਾ ਹਾਲੇ ਤੱਕ ਪੈਂਡਿੰਗ ਪਿਆ ਹੈ। ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਸਰਕਾਰ ਇਸ ਦੇ ਬਾਰੇ ਜ਼ਰੂਰ ਕੁਝ ਸੋਚੇ ਤਾਂ ਕਿ ਇੰਡਸਟ੍ਰੀਲਿਸਟ ਵੀਰਾਂ ਨੂੰ ਹੌਂਸਲਾ ਮਿਲ ਸਕੇ।

ਅੰਤ ਵਿਚ ਮੈਂ ਇਸ ਬਜਟ ਦੀ ਸ਼ਲਾਘਾ ਕਰਦਾ ਹਾਂ ਕਿ ਮਨਪ੍ਰੀਤ ਜੀ ਨੇ ਦਿਆਨਤਦਾਰੀ ਨਾਲ, ਆਪਣੀ ਸੋਚ ਨਾਲ ਇੱਕ ਬਹੁਤ ਹੀ ਲੋਕ ਉਸਾਰੂ, ਲੋਕ ਹਿਤ ਦਾ ਬਜਟ ਪੇਸ਼ ਕੀਤਾ ਹੈ। ਮੈਂ ਇਸ ਬਜਟ ਦੀ ਸ਼ਲਾਘਾ ਕਰਦਾ ਹਾਂ ਔਰ ਇਹ ਆਸ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇਗਾ। ਧੰਨਵਾਦ। (ਥੰਪਿੰਗ)

**ਸਰਦਾਰ ਇਕਬਾਲ ਸਿੰਘ ਝੂੰਦਾਂ (ਧੂਰੀ)** : ਮਾਨਯੋਗ ਚੇਅਰਮੈਨ ਸਾਹਿਬ, ਮੈਂ ਸਭ ਤੋਂ ਪਹਿਲਾਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਦੁਆਰਾ, ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਵੱਲੋਂ ਪੇਸ਼ ਕੀਤੇ ਸਲਾਨਾ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਸ ਪੰਜਾਬ ਦੇ ਵਿੱਤੀ ਹਾਲਾਤ ਨੂੰ ਮੁੱਖ ਰੱਖ ਕੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਦੇ ਉੱਦਮ ਸਦਕਾ ਪੈਸੇ ਦੀ ਵੰਡ ਵੇਲੇ ਉਨ੍ਹਾਂ ਖੇਤਰਾਂ ਨੂੰ ਪਹਿਲ ਦਿੱਤੀ ਗਈ ਹੈ, ਜਿਹੜੇ ਖੇਤਰਾਂ ਦਾ ਪੰਜਾਬ ਦੀ ਆਰਥਿਕਤਾ ਨਾਲ ਔਰ ਪੰਜਾਬ ਦੀ ਤਰੱਕੀ ਨਾਲ ਜ਼ਿਆਦਾ ਵਾਸਤਾ ਹੈ। ਖਾਸ ਤੌਰ ਤੇ ਖੇਤੀਬਾੜੀ ਦੇ ਸੈਕਟਰ ਨੂੰ, ਖੇਤੀਬਾੜੀ ਦੀ ਖੋਜ ਨੂੰ, ਪਾਣੀ ਦੇ ਸਾਧਨਾਂ ਨੂੰ ਬਚਾਉਣ ਲਈ, ਦਰਿਆਈ ਪਾਣੀਆਂ ਨੂੰ ਔਰ ਸਾਡੇ ਜਿਹੜੇ ਸਰੋਤ ਹਨ, ਉਨ੍ਹਾਂ ਦੀ ਸਾਂਭ-ਸੰਭਾਲ ਲਈ, ਨਹਿਰੀ ਪਾਣੀ ਨੂੰ ਟੇਲਾਂ ਤੱਕ ਪਹੁੰਚਾਉਣ ਲਈ, ਖਾਲੇ ਪੱਕੇ ਕਰਨ ਲਈ, ਨਹਿਰਾਂ ਪੱਕੀਆਂ ਕਰਨ ਲਈ ਜੋ ਉਪਰਾਲੇ ਸਰਕਾਰ ਵੱਲੋਂ ਕੀਤੇ ਗਏ ਹਨ, ਇਹ ਪੰਜਾਬ ਦੀ ਤਰੱਕੀ ਨੂੰ ਬੁਲੰਦੀਆਂ ਤੇ ਪਹੁੰਚਾਉਣ ਲਈ ਬਹੁਤ ਵੱਡੇ ਉਪਰਾਲੇ ਬਜਟ ਵਿਚ ਕੀਤੇ ਗਏ ਹਨ। ਸੋ, ਮੈਂ ਸਭ ਤੋਂ ਪਹਿਲਾਂ ਤਾਂ ਬਾਦਲ ਸਾਹਿਬ ਦਾ ਇਸ ਗੱਲ ਲਈ ਧੰਨਵਾਦ ਕਰਦਾ ਹਾਂ। ਪੰਜਾਬ ਨੂੰ ਕੁਦਰਤ ਵੱਲੋਂ ਦੋ ਵੱਡੀਆਂ ਨਿਆਮਤਾਂ ਪ੍ਰਾਪਤ ਹੋਈਆਂ ਹਨ। ਇੱਕ ਤਾਂ ਧਰਤੀ ਹੇਠਲਾ ਪਾਣੀ ਜੋ ਦੁਨੀਆਂ ਦੇ ਬਹੁਤ ਘੱਟ ਖੇਤਰਾਂ ਵਿਚ ਉਪਲਬਧ ਹੈ, ਜਿਸ ਨੂੰ ਅਸੀਂ ਟਿਊਬਵੈਲਾਂ ਰਾਹੀਂ ਬਾਹਰ ਕੱਢ ਕੇ ਦੇਸ਼ ਦੇ ਅਨਾਜ ਭੰਡਾਰ ਭਰਨ ਵਾਸਤੇ ਬਹੁਤ ਜ਼ਿਆਦਾ ਮਾਤਰਾ ਵਿਚ ਵਰਤ ਰਹੇ ਹਾਂ। ਦੂਸਰਾ, ਦਰਿਆਈ ਪਾਣੀ ਹਨ। ਪੰਜਾਬ ਕੋਲ ਕੁਦਰਤੀ ਤੌਰ ਤੇ ਦੋ ਹੀ ਸੋਮੇ ਹਨ ਜਿਨ੍ਹਾਂ ਨਾਲ ਪੰਜਾਬ ਦੀ ਆਰਥਿਕਤਾ, ਪੰਜਾਬ ਦੀ ਖੇਤੀ, ਪੰਜਾਬ ਦੀ ਖੁਸ਼ਹਾਲੀ ਜੁੜੀ ਹੋਈ ਹੈ। ਅਸੀਂ ਦੋਵੇਂ ਸੋਮੇ ਲੰਬੇ ਸਮੇਂ ਤੋਂ ਬੜੀ ਬੇਦਰਦੀ ਨਾਲ ਵਰਤ ਰਹੇ ਹਾਂ ਜਿਸ ਨਾਲ ਸਾਡੇ ਪੰਜਾਬ ਦਾ ਭਵਿੱਖ ਧੁੰਦਲਾ ਨਜ਼ਰ ਆਉਂਦਾ ਹੈ। ਇਸ ਖੇਤਰ ਵਿਚ ਜਦੋਂ ਸਾਡੀ ਸਰਕਾਰ ਕੇਂਦਰ ਤੋਂ ਕੋਈ ਇਮਦਾਦ ਲੈਣ ਲਈ ਗੱਲ ਕਰਦੀ ਹੈ ਤਾਂ ਸਾਨੂੰ ਇਨ੍ਹਾਂ ਖੇਤਰਾਂ ਦੀ ਤਰੱਕੀ ਲਈ ਉਧਰੋਂ ਕੋਈ ਸਹਾਰਾ ਨਹੀਂ ਮਿਲਦਾ। ਨਹਿਰਾਂ ਪੱਕੀਆਂ ਕਰਨ ਲਈ ਜੇ ਕੇਂਦਰ ਤੋਂ ਇਮਦਾਦ ਲੈਣ ਲਈ ਸਾਡੇ ਖਜ਼ਾਨਾ ਮੰਤਰੀ ਜੀ, ਸਾਡੇ ਮੁੱਖ ਮੰਤਰੀ ਜੀ ਜਾਂਦੇ ਹਨ ਤਾਂ ਉਸ ਤਰ੍ਹਾਂ ਦਾ ਸਹਿਯੋਗ ਨਹੀਂ ਦਿੱਤਾ ਜਾਂਦਾ।

ਅੱਗੇ ਕਰਜ਼ਾ ਮੁਆਫੀ ਦੀ ਗੱਲ ਹੈ। ਸਾਡਾ ਧਰਤੀ ਹੇਠਲਾ ਪਾਣੀ ਅਸੀਂ ਬਰਬਾਦ ਕਰ ਬੈਠੇ ਹਾਂ ਤਾਂ ਕੇਂਦਰ ਤੋਂ ਸਹਿਯੋਗ ਇੱਕ ਪ੍ਰਤੀਸ਼ਤ ਮਿਲਦਾ ਹੈ। ਇਸ ਦੇ ਨਾਲ ਹੀ ਹਜ਼ਾਰਾਂ ਕਰੋੜ ਦਾ ਡੀਜ਼ਲ ਪੰਜਾਬ ਦੇ ਕਿਸਾਨ ਨੇ ਫੂਕ ਕੇ ਪੰਜਾਬ ਦੇ ਅਨਾਜ ਭੰਡਾਰ ਭਰੇ ਪਰ ਇਸ ਪਾਸਿਓਂ ਪ੍ਰਾਪਤੀ ਬਿਲਕੁਲ ਨਹੀਂ ਹੋ ਰਹੀ। ਪੰਜਾਬ ਸਰਕਾਰ ਨੇ ਤਰਜੀਹ ਦੇ ਕੇ ਪੰਜਾਬ ਦੀ ਕਿਸਾਨੀ ਨੂੰ ਬਚਾਉਣ ਲਈ ਬਹੁਤ ਵੱਡਾ ਉਪਰਾਲਾ ਕੀਤਾ ਹੈ। ਖੇਤੀ ਖੋਜ ਲਈ ਪੀ.ਏ.ਯੂ. ਨੂੰ ਵੱਡੇ ਫੰਡ ਮੁਹੱਈਆ ਕਰਾਉਣ ਲਈ ਉਪਰਾਲਾ ਕੀਤਾ ਹੈ। 20 ਕਰੋੜ ਤੋਂ ਵਧਾ ਕੇ 105 ਕਰੋੜ ਰੁਪਏ ਦਾ ਇਜ਼ਾਫਾ ਪੀ.ਏ.ਯੂ. ਨੂੰ ਮਦਦ ਕਰਕੇ ਕੀਤਾ ਤਾਂ ਕਿ ਐਸੇ ਬੀਜਾਂ ਦੀ ਖੋਜ ਹੋ ਸਕੇ ਜੋ ਕਿ ਘੱਟ ਪਾਣੀ ਦੀ ਮਾਤਰਾ ਨਾਲ ਹੋਣ ਅਤੇ ਇਸ ਦੇ ਨਾਲ

ਹੀ ਅਸੀਂ ਦੇਸ਼ ਦੀ ਤਰੱਕੀ ਵਿਚ ਵੀ ਯੋਗਦਾਨ ਪਾ ਸਕੀਏ। ਜਿਹੜਾ ਸਾਡਾ ਵੱਡਮੁੱਲਾ ਪਾਣੀ ਹੈ, ਉਸ ਨੂੰ ਅਸੀਂ ਬਚਾਉਣ ਦਾ ਉਪਰਾਲਾ ਕਰ ਸਕੀਏ।

*5.05 ਵਜੇ ਸ਼ਾਮ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸੋਂ, ਮੈਂ ਸਮਝਦਾ ਹਾਂ ਕਿ ਖਜ਼ਾਨਾ ਮੰਤਰੀ ਜੀ ਨੇ ਇਸ ਪੱਖ ਵਿਚ ਜੋ ਉਪਰਾਲੇ ਕੀਤੇ ਹਨ ਉਨ੍ਹਾਂ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਉਹ ਥੋੜ੍ਹੀ ਹੈ ਕਿਉਂਕਿ ਜਿਹੜਾ ਪੰਜਾਬ ਦਾ ਭਵਿੱਖ ਹੈ, ਜੇਕਰ ਉਸ ਨੂੰ ਅਸੀਂ ਪਾਣੀ ਦੇ ਪੱਖ ਤੋਂ ਨਾ ਬਚਾਅ ਸਕੇ ਤਾਂ ਪੰਜਾਬ ਦੀ ਆਉਣ ਵਾਲੀ ਜਿਹੜੀ ਤਸਵੀਰ ਹੈ ਉਹ ਧੁੰਦਲੀ ਨਜ਼ਰ ਆਉਂਦੀ ਹੈ। ਇਸ ਲਈ ਖਜ਼ਾਨਾ ਮੰਤਰੀ ਸਾਹਿਬ ਨੇ ਸਾਡੇ ਭਵਿੱਖ ਨੂੰ ਵੇਖ ਕੇ ਜੋ ਉਪਰਾਲੇ ਕੀਤੇ ਹਨ ਉਨ੍ਹਾਂ ਦੀ ਸ਼ਲਾਘਾ ਕਰਨੀ ਬਣਦੀ ਹੈ।

ਇਸੇ ਤਰ੍ਹਾਂ ਜਿਹੜਾ ਸਾਡਾ ਪੇਂਡੂ ਖੇਤਰ ਹੈ ਉਸ ਵੱਲ ਵੀ ਸਰਕਾਰ ਵੱਲੋਂ ਬਹੁਤ ਉਪਲਬਧੀਆਂ ਕੀਤੀਆਂ ਗਈਆਂ ਹਨ। ਇਸ ਵਾਰ ਦਿਹਾਤੀ ਜਲ ਸਪਲਾਈ ਲਈ ਰੂਰਲ ਵਾਟਰ ਸਪਲਾਈ ਪ੍ਰੋਗਰਾਮ ਤਹਿਤ 100 ਕਰੋੜ ਰੁਪਿਆ, ਨਬਾਰਡ ਤਹਿਤ 120 ਕਰੋੜ ਰੁਪਏ, ਵਰਲਡ ਬੈਂਕ ਸਪਾਂਸਰਡ ਵਾਟਰ ਸਪਲਾਈ ਐਂਡ ਸੈਨੀਟੇਸ਼ਨ ਪ੍ਰਾਜੈਕਟ ਤਹਿਤ 100 ਕਰੋੜ ਰੁਪਏ ਰੱਖੇ ਗਏ ਹਨ। ਇਸ ਤੋਂ ਭਾਵ ਹੈ ਕਿ ਪੰਜਾਬ ਦੇ ਪੀਣ ਵਾਲੇ ਪਾਣੀ, ਪੰਜਾਬ ਦੇ ਦਰਿਆਈ ਪਾਣੀ ਅਤੇ ਪੰਜਾਬ ਦੀ ਖੇਤੀਬਾੜੀ ਨਾਲ ਜੋ ਸਬੰਧਤ ਹਨ, ਉਨ੍ਹਾਂ ਨੂੰ ਬਚਾਉਣ ਲਈ, ਉਨ੍ਹਾਂ ਲੋਕਾਂ ਨੂੰ ਸਹੀ ਸੁਵਿਧਾ ਦੇਣ ਲਈ ਸਰਕਾਰ ਵੱਲੋਂ, ਵਿੱਤ ਮੰਤਰੀ ਜੀ ਵੱਲੋਂ ਬਹੁਤ ਵੱਡਾ ਉਪਰਾਲਾ ਕੀਤਾ ਗਿਆ ਹੈ। ਇਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ। ਦਿਹਾਤੀ ਖੇਤਰ ਦੇ ਗਰੀਬ ਪਰਿਵਾਰਾਂ ਵਾਸਤੇ ਲੈਟਰੀਨਾਂ ਬਾਰੇ ਸੁਝਾਅ ਹੈ ਅਤੇ ਸਾਡੇ ਜਿਹੜੇ ਪਿੰਡਾਂ ਦੇ ਟੋਭੇ ਹਨ, ਇਨ੍ਹਾਂ ਦੇ ਪਾਣੀ ਦੀ ਸਹੀ ਸੰਭਾਲ ਦੇ ਲਈ, ਉਨ੍ਹਾਂ ਦੀ ਦੇਖ-ਰੇਖ ਲਈ ਵੀ ਸਾਨੂੰ ਬਹੁਤ ਵੱਡੇ ਸਾਧਨਾਂ ਦੀ ਲੋੜ ਹੈ। ਇਹ ਪੰਜਾਬ ਦਾ ਇੱਕ ਬਹੁਤ ਵੱਡਾ ਮਸਲਾ ਹੈ। ਕਈ ਅਜਿਹੇ ਪਿੰਡ ਵੀ ਹਨ ਜਿਨ੍ਹਾਂ ਵਿਚ ਟੋਭੇ ਨਹੀਂ ਹਨ ਜਾਂ ਬਹੁਤ ਜ਼ਿਆਦਾ ਛੋਟੇ ਟੋਭੇ ਹਨ ਜਿਨ੍ਹਾਂ ਉਤੋਂ ਪਾਣੀ ਓਵਰ ਫਲੋਅ ਹੋ ਕੇ ਪਿੰਡਾਂ ਵਿਚ ਜਾ ਵੜਦਾ ਹੈ। ਇਸ ਦੇ ਲਈ ਵੀ ਕੁਝ ਵਿਸ਼ੇਸ਼ ਪੈਕੇਜ ਬਜਟ ਵਿਚ ਕੀਤਾ ਜਾਵੇ ਤਾਂਕਿ ਪਿੰਡਾਂ ਦੇ ਵਿਚ ਪਾਣੀ ਦੀ ਇਹ ਜਿਹੜੀ ਸਮੱਸਿਆ ਹੈ ਉਸ ਦਾ ਕੁਝ ਹੱਲ ਹੋ ਸਕੇ।

ਇਸੇ ਤਰ੍ਹਾਂ ਜੇਕਰ ਆਪਾਂ ਪਾਵਰ ਸੈਕਟਰ ਦੀ ਗੱਲ ਕਰੀਏ, ਬਿਜਲੀ ਦੇ ਸਿਸਟਮ ਵਿਚ ਸੁਧਾਰ ਕਰਨ ਲਈ ਸਰਕਾਰ ਵਲੋਂ 1200 ਕਰੋੜ ਰੁਪਏ ਦੀ ਤਜਵੀਜ਼ ਕੀਤੀ ਗਈ ਹੈ ਜਿਸ ਨਾਲ ਇਹ ਵਿਚਾਰ ਹੈ ਕਿ ਪੰਜਾਬ ਇੱਕ ਹਜ਼ਾਰ ਮੈਗਾਵਾਟ ਬਿਜਲੀ ਦੀ ਬਚਤ ਕਰ ਸਕਦਾ ਹੈ। ਸੋ, ਇਸ ਤਰ੍ਹਾਂ ਦੇ ਉਪਰਾਲੇ ਪੰਜਾਬ ਦੀ ਬਿਜਲੀ ਨੂੰ ਵਧਾਉਣ ਦੇ ਲਈ ਅਤੇ ਹੋਰ ਬਿਜਲੀ ਪੈਦਾ ਕਰਨ ਲਈ, ਤਲਵੰਡੀ ਸਾਬੋ, ਗੋਇੰਦਵਾਲ ਸਾਹਿਬ ਔਰ ਰਾਜਪੁਰਾ ਵਿਖੇ ਥਰਮਲ ਪਲਾਂਟ ਲਗਾਉਣਾ ਸਰਕਾਰ ਦੀ ਵੱਡੀ ਉਪਲਬਧੀ ਹੈ। ਇਨ੍ਹਾਂ ਦੇ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਨਤੀਜੇ ਭਾਵੇਂ ਸਾਨੂੰ ਅੱਜ ਤੋਂ ਢਾਈ-ਤਿੰਨ ਸਾਲ ਬਾਅਦ ਮਿਲਣਗੇ ਪ੍ਰੰਤੂ ਸਰਕਾਰ ਵੱਲੋਂ ਬਹੁਤ ਹੀ ਚੰਗੀ ਅਤੇ ਸੁਚੱਜੀ ਸ਼ੁਰੂਆਤ ਕੀਤੀ ਗਈ ਹੈ। ਇਹ ਉਨ੍ਹਾਂ ਖੇਤਰਾਂ ਵਿਚ ਕੀਤੀ ਗਈ ਹੈ ਜਿਨ੍ਹਾਂ ਨਾਲ ਭਵਿੱਖ ਵਿਚ ਪੰਜਾਬ ਦੀ ਤਸਵੀਰ ਸਾਨੂੰ ਬੜੀ ਵਧੀਆ ਨਜ਼ਰ ਆਵੇਗੀ।

ਡਿਵੈਲਪਮੈਂਟ ਦੇ ਬਹੁਤ ਵੱਡੇ ਖੇਤਰ ਵੱਲ ਪੰਜਾਬ ਤੁਰਿਆ ਹੈ। ਸ਼ਹਿਰੀ ਹਵਾਬਾਜ਼ੀ ਵਾਲੇ ਪਾਸੇ ਏਅਰਪੋਰਟ ਬਣ ਰਹੇ ਹਨ। ਇਸੇ ਤਰ੍ਹਾਂ ਸੜਕਾਂ ਅਤੇ ਪੁਲਾਂ ਦੇ ਖੇਤਰ ਵਿਚ ਵੀ ਪਿਛਲੀਆਂ ਸਰਕਾਰਾਂ ਦੇ ਨਾਲੋਂ ਅੱਜ ਦੀ ਸਰਕਾਰ ਦੀ ਤਿੰਨ ਸਾਲਾਂ ਦੀ ਕਾਰਗੁਜ਼ਾਰੀ ਬਹੁਤ ਹੀ ਬਿਹਤਰ ਔਰ ਸ਼ਲਾਘਾਯੋਗ ਨਜ਼ਰ ਆਈ ਹੈ। ਇਸ ਦੇ ਬਾਰੇ ਸਾਰੇ ਅੰਕੜੇ, ਸਾਰੇ ਡਾਟੇ ਦੱਸਦੇ ਹੀ ਹਨ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਭਿਆਚਾਰ ਅਤੇ ਕਲਾ ਨੂੰ ਵਿਕਸਤ ਕਰਨ ਦੀ ਗੱਲ ਕੀਤੀ ਗਈ ਹੈ। ਪੰਜਾਬ ਦਾ ਸਭਿਆਚਾਰ ਬਹੁਤ ਹੀ ਅਮੀਰ ਹੈ ਅਤੇ ਸਾਡੀ ਵਿਰਾਸਤ ਇਕ ਵਿਲੱਖਣਤਾ ਵਾਲੀ ਪਹਿਚਾਣ ਰੱਖਦੀ ਹੈ। ਉਸ ਨੂੰ ਗੰਦਲਾ ਕਰਨ ਅਤੇ ਉਸ ਨੂੰ ਲੱਚਰਤਾ ਅਤੇ ਨੰਗੇਜ਼ ਵੱਲ ਧੱਕਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਜਿਸ ਵੱਲ ਮੈਂ ਆਪਣੀ ਸਰਕਾਰ ਅਤੇ ਖਜ਼ਾਨਾ ਮੰਤਰੀ ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਹ ਸਾਡੇ ਅਜਿਹੇ ਖੇਤਰ ਹਨ ਕਿ ਜਿਸ ਨਾਲ ਸਾਡੇ ਪੰਜਾਬ ਦਾ ਵਿਰਸਾ ਅਮੀਰ ਹੈ। ਅੱਜ ਲੜਕੀਆਂ ਨੂੰ ਨੰਗੇਜ਼ ਦੀ ਹਾਲਤ ਵਿਚ ਸਟੇਜਾਂ ਉਤੇ ਨਚਾਇਆ ਜਾਂਦਾ ਹੈ, ਚੰਗੇ ਵਿਆਹਾਂ ਤੇ ਕਾਰਜਾਂ ਦੇ ਵਿਚ ਗਰੀਬ ਪਰਿਵਾਰਾਂ ਦੀਆਂ ਬੇਰੁਜ਼ਗਾਰ ਲੜਕੀਆਂ ਦੇ ਕੋਲੋਂ ਸ਼ਰਾਬ ਦਾ ਵੀ ਵਰਤਾਰਾ ਕਰਵਾਇਆ ਜਾਂਦਾ ਹੈ। ਸੋ, ਇਸ ਤਰ੍ਹਾਂ ਦੀਆਂ ਜਿਹੜੀਆਂ ਸਾਡੇ ਸਭਿਆਚਾਰ ਵਿਚ ਕਮਜ਼ੋਰੀਆਂ ਆ ਰਹੀਆਂ ਹਨ, ਇਨ੍ਹਾਂ ਲਈ ਕੋਈ ਅਜਿਹਾ ਕਾਨੂੰਨ ਬਣਾਇਆ ਜਾਣਾ ਚਾਹੀਦਾ ਹੈ ਤਾਂ ਜੋ ਲੱਚਰਤਾ ਅਤੇ ਨੰਗੇਜ਼ ਦੇ ਪ੍ਰਗਟਾਵੇ ਨੂੰ ਰੋਕਿਆ ਜਾਵੇ ਅਤੇ ਅਸੀਂ ਪੰਜਾਬ ਦੇ ਅਮੀਰ ਵਿਰਸੇ ਨੂੰ ਬਚਾ ਸਕੀਏ ਤਾਂ ਜੋ ਸਾਡੇ ਸਭਿਆਚਾਰ ਦੀ ਵਿਲੱਖਣਤਾ ਦੀ ਪਹਿਚਾਣ ਕਾਇਮ ਰਹਿ ਸਕੇ।

ਇਸ ਤੋਂ ਅੱਗੇ ਸਾਡੇ ਪੰਜਾਬ ਦੀ ਤਰੱਕੀ ਦੇ ਨਾਲ ਸਬੰਧਤ ਮਸਲੇ ਹਨ। ਉਸ ਵਿਚ ਖਾਸ ਤੌਰ ਤੇ ਵਿੱਦਿਆ ਦੇ ਖੇਤਰ ਦੀ ਗੱਲ ਆਉਂਦੀ ਹੈ। ਉਸ ਪਾਸੇ ਬਹੁਤ ਵੱਡਾ ਯੋਗਦਾਨ, ਬਹੁਤ ਵੱਡਾ ਉਪਰਾਲਾ ਸਾਡੀ ਵਿੱਦਿਆ ਮੰਤਰੀ ਜੀ ਨੇ ਕੀਤਾ ਹੈ, ਇਸ ਵਾਸਤੇ ਮੈਂ ਬੀਬੀ ਜੀ ਦੀ ਸ਼ਲਾਘਾ ਕਰਦਾ ਹਾਂ। ਅੱਜ ਸਾਰਾ ਪੰਜਾਬ ਜਾਣਦਾ ਹੈ ਕਿ ਇਨ੍ਹਾਂ ਤਿੰਨਾਂ ਸਾਲਾਂ ਦੇ ਵਿਚ ਪੰਜਾਬ ਦੀ ਜੋ ਪਹਿਚਾਣ ਵਿੱਦਿਆ ਦੇ ਖੇਤਰ ਵਿਚ ਬਣੀ ਹੈ, ਹਰ ਪਿੰਡ ਦੇ ਵਿਚ, ਹਰ ਸ਼ਹਿਰ ਦੇ ਵਿਚ ਸਕੂਲਾਂ ਦੇ ਲਈ ਗਰਾਂਟਾਂ ਦਿੱਤੀਆਂ ਗਈਆਂ ਹਨ, ਇੱਕ-ਇੱਕ ਵਿਧਾਨ ਸਭਾ ਹਲਕੇ ਦੇ ਵਿਚ ਤਿੰਨ-ਤਿੰਨ ਸਕੂਲ, 50-50 ਲੱਖ ਰੁਪਏ ਦੀ ਗਰਾਂਟ ਖਰਚ ਕਰਕੇ ਬਣਾਏ ਗਏ ਹਨ। ਇਸੇ ਤਰ੍ਹਾਂ ਸਕੂਲਾਂ ਨੂੰ ਅਪਗਰੇਡ ਵੀ ਕੀਤਾ ਗਿਆ ਹੈ। ਕੁਝ ਨਾ ਕੁਝ ਕਿਤੇ ਕਮੀਆਂ ਵੀ ਹਨ ਜਿਨ੍ਹਾਂ ਨੂੰ ਮੈਂ ਉਜਾਗਰ ਕਰਨਾ ਚਾਹੁੰਦਾ

ਹਾਂ। ਇੱਕ ਅਜਿਹੀ ਪਾਲਿਸੀ ਜ਼ਰੂਰੀ ਬਣਨੀ ਚਾਹੀਦੀ ਹੈ ਜੋ ਮੈਂ ਵਿੱਦਿਆ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ-ਇੱਕ ਵਿਧਾਨ ਸਭਾ ਹਲਕੇ ਵਿਚ ਇੱਕ ਡਿਗਰੀ ਕਾਲਜ ਜ਼ਰੂਰੀ ਹੋਣਾ ਚਾਹੀਦਾ ਹੈ। ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਸਾਡੇ ਦੋਵੇਂ ਵਿਧਾਨ ਸਭਾ ਹਲਕਿਆਂ, ਧੂਰੀ ਅਤੇ ਅਮਰਗੜ੍ਹ ਜਿਹੜੇ ਕਿ ਨਾਲ-ਨਾਲ ਲਗਦੇ ਹਨ, ਦੋਵਾਂ ਵਿਚ ਕੋਈ ਡਿਗਰੀ ਕਾਲਜ ਨਹੀਂ ਹੈ। ਇਸੇ ਤਰ੍ਹਾਂ ਧਨੌਲਾ ਦਾ ਵੀ ਇਹੀ ਹਾਲ ਹੈ। ਇਸ ਲਈ ਵਿਧਾਨ ਸਭਾ ਹਲਕਿਆਂ ਵਿਚ ਡਿਗਰੀ ਕਾਲਜ ਜਿਓਗ੍ਰਾਫੀਕਲ ਕੰਡੀਸ਼ਨਜ਼ ਨੂੰ ਮੁੱਖ ਰੱਖਦੇ ਹੋਏ ਬਣਾਏ ਜਾਣ ਤਾਂ ਕਿ ਉਥੇ ਵੀ ਵਿੱਦਿਆ ਦਾ ਪਸਾਰ ਸਹੀ ਢੰਗ ਨਾਲ ਹੋ ਸਕੇ।

**ਸਰਦਾਰ ਕੁਲਦੀਪ ਸਿੰਘ ਭੱਠਲ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ** **

**Mr. Speaker :** This is no point of order. ਝੂੰਦਾਂ ਜੀ, ਸਮਾਪਤ ਕਰੋ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਜਿੱਥੇ ਮੈਂ ਵਿੱਦਿਆ ਦੇ ਖੇਤਰ ਦੀ ਸ਼ਲਾਘਾ ਕਰਦਾ ਹਾਂ ਉਥੇ ਹੀ ਮੈਂ ਆਪਣੇ ਹਲਕੇ ਨਾਲ ਸਬੰਧਤ ਮੰਗਾਂ ਦਾ ਵੀ ਜ਼ਿਕਰ ਕੀਤਾ ਹੈ। ਇਸੇ ਤਰ੍ਹਾਂ ਬੁਨਿਆਦੀ ਢਾਂਚੇ ਵਿਚ...

**ਮਾਨਯੋਗ ਸਪੀਕਰ** : ਮੈਂ ਕਿਹਾ ਜੀ, ਸਮਾਪਤ ਕਰੋ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਬੜੀ ਤਰੱਕੀ ਸਾਨੂੰ ਨਜ਼ਰ ਆ ਰਹੀ ਹੈ। ਚਹੁੰ ਮਾਰਗੀ ਸੜਕਾਂ, ੧੪ ਫੁੱਟ ਦੀਆਂ ਸੜਕਾਂ ਅਤੇ ਹੋਰ ਵਿਕਾਸ ਸੜਕਾਂ ਅਤੇ ਪੁਲਾਂ ਰਾਹੀਂ ਹੋ ਰਿਹਾ ਹੈ। ਮੈਂ ਖਜ਼ਾਨਾ ਮੰਤਰੀ ਜੀ ਨੂੰ ਵਿਸ਼ੇਸ਼ ਤੌਰ ਤੇ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਉਨ੍ਹਾਂ ਖੇਤਰਾਂ ਲਈ ਪੈਸੇ ਰੱਖੇ ਹਨ ਜਿੱਥੇ ਲੋਕਾਂ ਨੂੰ ਸਹੂਲਤ ਦੇਣ ਦੀ ਜ਼ਿਆਦਾ ਲੋੜ ਹੈ ਤਾਂ ਹੀ ਪੰਜਾਬ ਤਰੱਕੀ ਦੀਆਂ ਲੀਹਾਂ ਵੱਲ ਜਾ ਰਿਹਾ ਹੈ।

ਅੰਤ ਵਿਚ ਮੈਂ ਜਿੱਥੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦੀ ਕਾਰਗੁਜ਼ਾਰੀ ਦੀ ਸ਼ਲਾਘਾ ਕਰਦਾ ਹਾਂ ਉਥੇ ਸਾਡੇ ਖ਼ਜ਼ਾਨਾ ਮੰਤਰੀ ਜੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਵਲੋਂ ਪੇਸ਼ ਕੀਤੇ ਬਜਟ ਦੀ ਸ਼ਲਾਘਾ ਕਰਦਾ ਹੋਇਆ ਉਸ ਦੇ ਹੱਕ ਵਿਚ ਬੇਨਤੀ ਕਰਦਾ ਹਾਂ ਕਿ ਸਾਰਾ ਹਾਊਸ ਇਸ ਨੂੰ ਸਰਬ- ਸੰਮਤੀ ਨਾਲ ਪਾਸ ਕਰੇ, ਪ੍ਰਵਾਨ ਕਰੇ ਜਿਸ ਵਿਚ ਸਰਦਾਰ ਮਨਪ੍ਰੀਤ ਸਿੰਘ ਬਾਦਲ ਦਾ ਪੰਜਾਬ ਨੂੰ ਅੱਗੇ ਲਿਜਾਉਣ ਦਾ ਸੁਪਨਾ, ਬਾਦਲ ਸਾਹਿਬ ਦੀਆਂ ਵੱਡੀਆਂ ਇੱਛਾਵਾਂ ਪੰਜਾਬ ਨੂੰ ਤਰੱਕੀਆਂ ਅਤੇ ਬੁਲੰਦੀਆਂ ਉੱਤੇ ਲਿਜਾਉਣ ਦੀਆਂ, ਉਹ ਸਾਨੂੰ ਸਾਕਾਰ ਹੁੰਦੀਆਂ ਨਜ਼ਰ ਆ ਰਹੀਆਂ ਹਨ। ਇੰਨੀਆਂ ਬੇਨਤੀਆਂ ਕਰਦਾ ਹੋਇਆ ਮੈਂ ਤੁਹਾਡਾ ਹਾਰਦਿਕ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ। ਧੰਨਵਾਦ। (ਥੰਪਿੰਗ)

---

**Expunged as ordered by the Chair.

**ਸਰਦਾਰ ਰਣਦੀਪ ਸਿੰਘ ਨਾਭਾ (ਨਾਭਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਜਿਹੜਾ ਬਜਟ ਸਰਦਾਰ ਮਨਪ੍ਰੀਤ ਸਿੰਘ ਬਾਦਲ ਵੱਲੋਂ 16 ਮਾਰਚ, 2010 ਨੂੰ ਸਦਨ ਦੀ ਰਵਾਇਤ ਅਨੁਸਾਰ ਰੱਖਿਆ ਗਿਆ ਸੀ, ਉਸ ਤੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਇੱਕ ਪੁਰਾਣੀ ਕਹਾਵਤ ਹੈ, - A Politician who makes mistake, is generally a blunder for the nation. ਵੈਸੇ ਮਨਪ੍ਰੀਤ ਸਾਹਿਬ ਬੜੇ ਲਾਇਕ ਹਨ, ਬਾਹਰਲੇ ਮੁਲਕਾਂ ਵਿਚ ਪੜ੍ਹੇ ਹਨ। ਮੈਂ ਸਮਝਦਾ ਹਾਂ ਕਿ ਇਹ ਕੋਈ ਦਿਸ਼ਾ ਦੇਣ ਦੀ ਕੋਸ਼ਿਸ਼ ਜ਼ਰੂਰ ਕਰ ਰਹੇ ਹਨ। ਮੈਨੂੰ ਉਹ ਦਿਨ ਵੀ ਯਾਦ ਹੈ, ਮੈਂ ਇਨ੍ਹਾਂ ਦੇ ਓਰੇਸ਼ਨ ਸਕਿੱਲ ਦਾ ਬੜਾ ਆਰਡੈਂਟ ਐਡਮਾਇਰਰ ਰਿਹਾ ਹਾਂ। ਇਨ੍ਹਾਂ ਨੇ ਜ਼ਿਕਰ ਕੀਤਾ ਸੀ ਕਿ ਮੈਨੂੰ ਕਦੇ ਮੌਕਾ ਮਿਲੇ ਤਾਂ ਮੈਂ ਸਦਨ ਵਿਚ 10000 ਕਰੋੜ ਦਾ ਬਜਟ ਪੇਸ਼ ਕਰਾਂ। ਮੇਰੇ ਤੋਂ ਪਹਿਲੇ ਮੈਂਬਰ ਸਾਹਿਬ ਵੀ ਬੋਲਦੇ ਹੋਏ ਜ਼ਿਕਰ ਕਰ ਰਹੇ ਸੀ ਕਿ ਇਹ ਪੰਜ ਫਿੱਗਰ ਦਾ ਬਜਟ ਪੇਸ਼ ਕਰਨਾ ਚਾਹੁੰਦੇ ਸੀ। ਲੇਕਿਨ ਮੈਨੂੰ ਇਸ ਬਜਟ ਵਿਚ ਕੋਈ ਦਿਸ਼ਾ ਨਹੀਂ ਦਿਖੀ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਾਫ਼ੀ ਵੀ ਚਾਹੁੰਦਾ ਹਾਂ ਕਿਉਂਕਿ ਮੈਂ ਕ੍ਰਿਟੀਸਾਈਜ਼ ਕਰਨ ਲਈ ਖੜ੍ਹਾ ਨਹੀਂ ਹੋਇਆ। ਜਿਹੜਾ ਬਜਟ ਹੁੰਦਾ ਹੈ, ਵੈਸੇ ਇਹ ਸਰਕਾਰ ਨੂੰ ਦਿਸ਼ਾ ਦਿੰਦਾ ਹੈ। ਇਸ ਨਾਲ ਲੋਕਾਂ ਦੀਆਂ ਉਮੀਦਾਂ ਬੰਨ੍ਹੀਆਂ ਹੁੰਦੀਆਂ ਹਨ। ਮੈਂ ਇਨ੍ਹਾਂ ਨੂੰ ਜਗਾਉਣਾ ਚਾਹੁੰਦਾ ਹਾਂ ਕਿਉਂਕਿ ਇਹ ਸਰਕਾਰ ਬੜੀ ਗਹਿਰੀ ਨੀਂਦ ਵਿਚ ਸੌਂ ਰਹੀ ਹੈ। ਮੈਂ ਉਮੀਦ ਕਰਦਾ ਹਾਂ ਕਿ ਸ਼ਾਇਦ ਇਹ ਉੱਠ ਜਾਣ ਅਤੇ ਪੰਜਾਬ ਨੂੰ ਦਿਸ਼ਾ ਦੇ ਸਕਣ। ਮੈਂ, ਸਪੀਕਰ ਸਾਹਿਬ, ਇਸ ਪਾਸੇ ਨਹੀਂ ਪੈਣਾ ਚਾਹੁੰਦਾ ਸੀ। ਮੈਨੂੰ ਮਹਿਸੂਸ ਹੁੰਦਾ ਹੈ, ਐਫ.ਐਮ. ਸਾਹਿਬ ਆਪ ਬੜੇ ਲਾਇਕ ਹਨ, ਕਾਬਲ ਹਨ, he is a well meaning guy. ਜਿੰਨਾ ਕੁ ਮੈਂ ਇਨ੍ਹਾਂ ਨਾਲ ਮਿਲਿਆ ਹਾਂ, ਗੱਲਬਾਤ ਹੋਈ ਹੈ, ਪਤਾ ਨਹੀਂ ਇਨ੍ਹਾਂ ਦੀ ਕੀ ਮਜ਼ਬੂਰੀ ਹੈ ਕਿ ਜਿਵੇਂ ਇਨ੍ਹਾਂ ਨੂੰ ਕੇਜ਼ਡ ਕੀਤਾ ਹੁੰਦਾ ਹੈ, ਕੈਦ ਕੀਤੀ ਹੁੰਦੀ ਹੈ। ਇਹ ਮਜ਼ਬੂਰੀ ਨਹੀਂ ਦੱਸ ਸਕਦੇ ਕਿ ਇਹ ਪੰਜਾਬ ਨੂੰ ਦਿਸ਼ਾ ਕਿਉਂ ਨਹੀਂ ਦੇ ਸਕਦੇ।

ਸਪੀਕਰ ਸਾਹਿਬ, ਮੈਂ ਸ਼ੁਰੂਆਤ ਕਰਨ ਤੋਂ ਪਹਿਲਾਂ ਕਹਿਣਾ ਚਾਹੁੰਦਾ ਹਾਂ ਕਿ ਵਿਸ਼ੇਸ਼ ਤੌਰ ਤੇ ਜਿਹੜੀ ਸਾਡੀ ਇਕਾਨਮੀ ਹੈ, ਸਾਡੇ ਫਾਇਨਾਂਸਿਜ਼ ਹਨ, ਜਿਸ ਬਾਰੇ ਮੈਂਬਰ ਸਾਹਿਬ ਜ਼ਿਕਰ ਕਰ ਰਹੇ ਸੀ ਕਿ ਕਾਂਗਰਸ ਵੇਲੇ ਸਾਡੇ ਰੈਵੇਨਿਊ ਡੈਫੀਸਿਟ ਦੀ ਬੜੀ ਦੁਰਦਸ਼ਾ ਸੀ। ਇਹ ਮੇਰੇ ਕੋਲ ਸਾਲ 2005 ਦਾ ਰੈਵੇਨਿਊ ਡੈਫੀਸਿਟ ਦਾ ਵੇਰਵਾ ਹੈ ਜੋ ਕਿ ਐਜ ਪਰ ਜੀ.ਐਸ.ਡੀ.ਪੀ. ਹੈ। ਸਾਲ 2005-06 ਵਿਚ ਰੈਵੇਨਿਊ ਡੈਫੀਸਿਟ 1710 ਕਰੋੜ ਰੁਪਏ ਸੀ। ਇਹ ਕਾਂਗਰਸ ਵੇਲੇ ਸੀ। ਸਾਲ 2006-07 ਦੌਰਾਨ ਇਹ 1390 ਕਰੋੜ ਰੁਪਏ ਸੀ। ਇੱਕ ਸਾਲ ਦੇ ਅੰਦਰ ਕਾਂਗਰਸ ਸਰਕਾਰ ਦੇ ਵੇਲੇ ਰੈਵੇਨਿਊ ਡੈਫੀਸਿਟ 320 ਕਰੋੜ ਰੁਪਏ ਘਟਿਆ ਸੀ। ਇਹ ਜਿਹੜਾ ਹੁਣ ਵੇਰਵਾ ਮੇਰੇ ਕੋਲ ਹੈ, ਇਹ ਇਸ ਸਰਕਾਰ ਦਾ ਹੈ, ਇਸ ਵਿਚ ਸਾਲ 2007-08 ਦਾ 3856.20 ਕਰੋੜ ਰੁਪਏ ਜ਼ਿਕਰ ਕੀਤਾ ਗਿਆ ਹੈ ਅਤੇ ਸਾਲ 2008-09 ਵਿਚ 3823.24 ਕਰੋੜ ਰੁਪਏ ਜ਼ਿਕਰ

ਕੀਤਾ ਗਿਆ ਹੈ। ਇਸ ਤਰ੍ਹਾਂ 32.96 ਕਰੋੜ ਦਾ ਵਾਧਾ ਹੋਇਆ ਹੈ। ਮੈਂ ਸਮਝਦਾ ਹਾਂ ਕਿ ਕਿਤੇ ਨਾ ਕਿਤੇ ਲੈਪਸ ਹੋਇਆ ਹੈ ਜੋ ਕਿ ਇਸ ਸਰਕਾਰ ਤੋਂ ਹੋ ਰਿਹਾ ਹੈ। ਲੇਕਿਨ ਆਪਾਂ ਕਾਂਗਰਸ ਦੇ ਵੇਲੇ ਬਾਰੇ ਕਹਿ ਰਹੇ ਹਾਂ। ਕਾਂਗਰਸ ਵੇਲੇ ਤਾਂ ਇਹ 320 ਕਰੋੜ ਰੁਪਏ ਘਟਿਆ ਸੀ। ਮੈਂ ਇਹ ਵੇਰਵਾ ਇਸ ਵਾਸਤੇ ਦੱਸਿਆ ਹੈ ਤਾਂ ਕਿ ਆਪਾਂ ਅਹਿਸਾਸ ਕਰ ਲਈਏ। ਵਿਸ਼ੇਸ਼ ਤੌਰ ਤੇ ਸਿਆਸੀ ਤੌਰ ਤੇ ਆਪਾਂ ਸਾਰਿਆਂ ਨੂੰ ਪਤਾ ਹੈ, ਮੈਂ ਪਹਿਲਾਂ ਵੀ ਸਪੀਕਰ ਸਾਹਿਬ, ਇਸ ਸਦਨ ਵਿਚ ਜ਼ਿਕਰ ਕੀਤਾ ਸੀ।

*5.16 ਵਜੇ ਸ਼ਾਮ (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, 1264 ਕਰੋੜ ਰੁਪਏ ਸਾਡਾ ਰੈਵੇਨਿਊ ਸਰਪਲੱਸ ਸੀ। ਜਦੋਂ ਬਰਨਾਲਾ ਸਰਕਾਰ ਵਜ਼ਾਰਤ ਛੱਡ ਕੇ ਗਈ ਉਸ ਸਮੇਂ ਸਾਡੇ ਸੂਬੇ ਦਾ ਐਕਸਚੈਕਰ ਟੂ ਦਿ ਸਟੇਟ, ਸਾਡੇ ਸੂਬੇ ਤੇ ਜੋ ਕਰਜ਼ੇ ਦਾ ਬੋਝ ਸੀ, ਸਾਲ 1992 ਵਿਚ ਜਦੋਂ ਸਵਰਗੀ ਸਰਦਾਰ ਬੇਅੰਤ ਸਿੰਘ ਨੇ ਸਰਕਾਰ ਸੰਭਾਲੀ ਸੀ, ਉਦੋਂ 8500 ਕਰੋੜ ਰੁਪਏ ਦਾ ਕਰਜ਼ਾ ਸਾਡੇ ਸੂਬੇ ਨੇ ਇਨਹੈਰਿਟ ਕੀਤਾ ਸੀ। ਇਸ ਦਾ ਮਤਲਬ ਕਿਤੇ ਨਾ ਕਿਤੇ ਤਾਂ ਉਸ ਸਮੇਂ ਦੌਰਾਨ ਕੋਈ ਅਣਗਹਿਲੀਆਂ ਹੋਈਆਂ ਹਨ। ਉਸ ਸਮੇਂ ਮੈਨੇਜਮੈਂਟ ਕਿਸ ਦੇ ਕੋਲ ਸੀ? ਇਹ ਸਾਡੇ ਸਰਕਾਰੀ ਕਰਮਚਾਰੀਆਂ ਜਾਂ ਗਵਰਨਰ ਸਾਹਿਬ ਕੋਲ ਸੀ। ਸਾਡੇ ਸੂਬੇ ਨੂੰ ਜੋ ਉਦੋਂ ਘਾਟਾ ਪਿਆ ਇਸ ਦਾ ਵੇਰਵਾ ਮੇਰੇ ਕੋਲ ਹੈ। ਇਹ ਸਾਰਾ ਜੋੜ ਕੇ 9764 ਕਰੋੜ ਰੁਪਏ ਬਣਦਾ ਸੀ। ਇਹ ਸਾਨੂੰ ਜਿਹੜੀ ਘਾਟ ਮਹਿਸੂਸ ਕਰਨੀ ਪਈ, ਇਸ ਦਾ ਮਤਲਬ ਕਿਤੇ ਨਾ ਕਿਤੇ ਅਸੀਂ ਗਲਤ ਦਿਸ਼ਾ ਲੈ ਗਏ ਹਾਂ। ਜਿਸ ਦੇ ਕਾਰਨ ਸਾਡਾ ਸੂਬਾ ਉਥੋਂ ਸਲਿੱਪ ਕਰਦਾ ਤੇ ਗਿਰਦਾ ਜਾ ਰਿਹਾ ਹੈ। ਜਿਵੇਂ ਸਾਡੇ ਮੈਂਬਰ ਸਰਦਾਰ ਭੱਠਲ ਸਾਹਿਬ ਨੇ ਜ਼ਿਕਰ ਕੀਤਾ ਕਿ ਪੌੜੀ ਚੜ੍ਹਨੀ ਔਖੀ ਹੁੰਦੀ ਹੈ। ਜੇ ਤਿਲਕਣੀ ਸ਼ੁਰੂ ਕਰ ਦਿਓ ਤਾਂ ਪਤਾ ਨਹੀਂ ਇਨਸਾਨ ਕਿਥੇ ਜਾ ਕੇ ਰੁਕਦਾ ਹੈ। ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਤੁਹਾਡੇ ਜ਼ਰੀਏ ਐਫ.ਐਮ. ਸਾਹਿਬ ਨੂੰ ਇਹ ਹੈ ਕਿ ਘੱਟ ਤੋਂ ਘੱਟ ਇੰਨਾ ਵਿਸ਼ਵਾਸ ਤਾਂ ਕਰਨ। ਮੈਂ ਪੜ੍ਹ ਰਿਹਾ ਸੀ, ਇਨ੍ਹਾਂ ਨੇ ਆਪਣੇ ਫਾਈਨਾਂਸ ਮਹਿਕਮੇ ਦੇ ਸਾਰੇ ਕਰਮਚਾਰੀਆਂ ਦਾ ਜ਼ਿਕਰ ਕੀਤਾ ਹੈ ਅਤੇ ਪਰੇਜ਼ ਵੀ ਕੀਤੀ ਹੈ। ਬੇਸ਼ੱਕ ਕਰਨੀ ਚਾਹੀਦੀ ਹੈ, ਹੌਸਲਾ ਅਫਜ਼ਾਈ ਕਰਨੀ ਚਾਹੀਦੀ ਹੈ, ਲੇਕਿਨ ਬੇਨਤੀ ਹੈ ਕਿ ਅੱਜ ਆਪਾਂ ਜੋ ਕਠਿਨਾਈਆਂ ਵੇਖ ਰਹੇ ਹਾਂ, ਆਪਣਾ ਸੂਬਾ ਕਠਿਨਾਈਆਂ ਦੇਖ ਰਿਹਾ ਹੈ ਜਿਸ ਕਾਰਨ ਰਾਜਨੀਤਿਕ ਲੋਕਾਂ ਤੋਂ ਸੂਬੇ ਦੇ ਲੋਕਾਂ ਦਾ ਵਿਸ਼ਵਾਸ ਉਠਦਾ ਜਾ ਰਿਹਾ ਹੈ। ਉਸ ਦੇ ਕਾਰਨ ਇਹੀ ਹਨ ਕਿ ਅਸੀਂ ਆਪਣੇ ਸੂਬੇ ਨੂੰ ਕੋਈ ਦਿਸ਼ਾ ਨਹੀਂ ਦੇ ਸਕੇ। ਦੂਜੀ ਗੱਲ, ਮੈਂ ਜ਼ਿਕਰ ਕਰਦਾ ਹਾਂ ਕਿ ਜਿਹੜਾ ਕਰਜ਼ਾ ਅੱਜ ਸਾਡੇ ਸੂਬੇ ਤੇ ਖੜ੍ਹਿਆ ਹੈ, ਸਾਡੀ ਸਰਕਾਰ ਵੇਲੇ, ਇਸ ਵਿਚ ਫਾਈਨਾਂਸ ਮਨਿਸਟਰ ਸਾਹਿਬ ਨੇ ਸਾਲ 1996-97 ਤੋਂ ਲੈ ਕੇ 2001-02 ਤੱਕ ਦਾ ਜ਼ਿਕਰ ਕੀਤਾ ਹੈ, ਲਗਭਗ 15250 ਕਰੋੜ ਰੁਪਏ ਦਾ ਪਹਿਲਾਂ

[ ਸਰਦਾਰ ਰਣਦੀਪ ਸਿੰਘ ਨਾਭਾ ]

ਕਰਜ਼ਾ ਸੀ ਜਿਹੜਾ ਕਿ ਤਕਰੀਬਨ 32496 ਕਰੋੜ ਰੁਪਏ ਸਾਲ 2002 ਤੱਕ ਹੋ ਗਿਆ ਸੀ। ਇਹ ਵੇਰਵਾ ਸ਼ਾਇਦ ਤੁਹਾਡੇ ਕੋਲ ਨਾ ਹੋਵੇ, ਮੈਂ ਦੱਸ ਵੀ ਦਿੰਦਾ ਹਾਂ। ਸਾਲ 2004-05 ਵਿਚ ਸਾਡੇ ਸੂਬੇ ਤੇ ਲਗਭਗ 44982 ਕਰੋੜ ਰੁਪਏ ਦਾ ਕਰਜ਼ਾ ਸੀ। ਕਹਿਣ ਦਾ ਭਾਵ ਕਿ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ, ਤੁਸੀਂ ਆਪ ਵੀ ਜ਼ਿਕਰ ਕੀਤਾ ਹੈ ਕਿ 64924 ਕਰੋੜ ਦਾ ਕਰਜ਼ਾ ਸਾਡੇ ਸੂਬੇ ਤੇ ਲਗਭਗ 31.3.2010 ਤੱਕ ਚੜ੍ਹਨਾ ਹੈ। ਪੀ.ਐਸ.ਯੂ. ਦੇ ਜ਼ਰੀਏ ਅਸੀਂ ਤਕਰੀਬਨ 16000 ਕਰੋੜ ਰੁਪਏ ਦਾ ਕਰਜ਼ਾ ਲਿਆ ਹੈ। ਇਹ ਉਹ ਕਰਜ਼ਾ ਹੈ ਜਿਸ ਨੂੰ ਤੁਸੀਂ ਨਹੀਂ ਜੋੜਿਆ। ਇਕ ਦਿਨ ਦੇ ਹਿਸਾਬ ਨਾਲ ਆਪਾਂ ਲਗਭਗ 25 ਕਰੋੜ ਰੁਪਿਆ ਇਕੱਲਾ ਕਰਜ਼ੇ ਤੇ ਵਿਆਜ ਦੇਵਾਂਗੇ। ਸੋ, ਆਪਣੇ ਪੰਜਾਬ ਦੀ ਹਾਲਤ ਬਹੁਤੀ ਮਜ਼ਬੂਤ ਨਹੀਂ ਹੈ। ਜਿਵੇਂ ਜਾਖੜ ਸਾਹਿਬ ਨੇ ਰਾਜਪਾਲ ਜੀ ਦੇ ਭਾਸ਼ਣ ਤੇ ਵੀ ਜ਼ਿਕਰ ਕੀਤਾ ਸੀ ਕਿ all is well, but all does not seem well. ਮੇਰਾ ਦੁਖ ਹੋਰ ਵੱਧ ਰਿਹਾ ਹੈ ਕਿਉਂਕਿ ਮੈਨੂੰ ਉਮੀਦ ਸੀ ਕਿ ਤੁਸੀਂ ਬਜਟ ਵਿਚ ਕੁਝ ਨਾ ਕੁਝ ਪ੍ਰੋਵੀਜ਼ਨ ਰੱਖੋਗੇ। ਪ੍ਰੋਵੀਜ਼ਨ ਉਹ ਰੱਖਣੀ ਸੀ ਜਿਸ ਨਾਲ ਆਪਾਂ ਪ੍ਰੋਫੈਸ਼ਨਲ ਮੈਨੇਜਮੈਂਟ ਬਾਹਰੋਂ ਲੈ ਸਕਦੇ ਸੀ। ਜਿੰਨਾ ਪੰਜਾਬ ਦੇ ਸੂਬੇ ਤੇ ਕਰਜ਼ਾ ਚੜ੍ਹ ਰਿਹਾ ਹੈ ਇਸ ਨੂੰ ਆਪਾਂ ਕੋਈ ਪ੍ਰੋਫੈਸ਼ਨਲ ਹੈਲਪ ਲੈ ਕੇ ਪੰਜਾਬ ਨੂੰ ਦਿਸ਼ਾ ਦੇ ਸਕੀਏ। ਜਿਹੜਾ ਪਲਾਨਿੰਗ ਕਮਿਸ਼ਨ ਹੈ, ਉਸ ਦੀਆਂ ਆਪਣੀਆਂ ਵੱਖਰੀਆਂ ਮਜਬੂਰੀਆਂ ਹੁੰਦੀਆਂ ਹਨ। ਬਾਕੀ ਸੂਬਿਆਂ ਨਾਲ ਉਹ ਡਿਸਪੈਰਿਟੀ ਨਹੀਂ ਕਰ ਸਕਦੇ। ਉਨ੍ਹਾਂ ਨੂੰ ਸਾਰੇ ਸੂਬਿਆਂ ਨੂੰ ਬਰਾਬਰ ਦਿਸ਼ਾ ਵਿਚ ਬਰਾਬਰ ਅੰਦਾਜ਼ ਨਾਲ ਦੇਖਣਾ ਪੈਂਦਾ ਹੈ। ਮੈਨੂੰ ਉਮੀਦ ਸੀ ਕਿ ਤੁਸੀਂ ਕੁਝ ਨਾ ਕੁਝ ਇਸ ਬਜਟ ਵਿਚ ਪ੍ਰੋਵੀਜ਼ਨ ਜ਼ਰੂਰ ਰੱਖੋਗੇ ਤਾਂ ਕਿ ਆਪਾਂ ਪ੍ਰੋਫੈਸ਼ਨਲ ਹੈਲਪ ਲੈ ਸਕੀਏ। ਸਮਾਂ ਬੜਾ ਤਬਦੀਲ ਹੋ ਗਿਆ ਹੈ। ਅੱਜ ਪੰਜਾਬ ਨੂੰ ਪ੍ਰੋਫੈਸ਼ਨਲ ਹੈਲਪ ਦੀ ਲੋੜ ਹੈ ਤਾਂ ਕਿ ਅਸੀਂ ਸੂਬੇ ਨੂੰ ਦਿਸ਼ਾ ਦੇ ਸਕੀਏ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਮੈਂ ਖੇਤੀਬਾੜੀ ਦੇ ਖੇਤਰ ਬਾਰੇ ਕਹਿਣਾ ਚਾਹਾਂਗਾ। ਆਪਣਾ ਸੂਬਾ 5 ਦਰਿਆਵਾਂ ਨਾਲ ਜੁੜਿਆ ਹੋਇਆ ਹੈ ਅਤੇ ਇਹ ਇੱਕ ਬੜਾ ਇਤਿਹਾਸਕ ਸੂਬਾ ਹੈ। ਜੱਟ-ਜ਼ਿੰਮੀਦਾਰ, ਕਿਸਾਨ ਸਾਡੇ ਸੂਬੇ ਵਿਚ ਬਹੁਤ ਅਹਿਮੀਅਤ ਰੱਖਦਾ ਹੈ। ਜਿਹੜੀਆਂ ਸਾਡੀਆਂ ਐਡਵਰਟਾਇਜ਼ਮੈਂਟਸ ਵੀ ਆਉਂਦੀਆਂ ਹਨ, ਉਨ੍ਹਾਂ ਵਿਚ ਜ਼ਿੰਮੀਦਾਰ ਜਾਂ ਤਾਂ ਟ੍ਰੈਕਟਰ ਤੇ ਬੈਠਾ ਹੁੰਦਾ ਹੈ ਜਾਂ ਫ਼ਸਲ ਵਿਚ ਖੜਾ ਹੁੰਦਾ ਹੈ, ਇਸ ਨੂੰ ਪੰਜਾਬ ਦਾ ਨਾਂ ਦਿੱਤਾ ਹੁੰਦਾ ਹੈ। ਲੇਕਿਨ ਅੱਜ ਸੂਬੇ ਦੀ ਸਚਾਈ ਇਹ ਹੈ ਕਿ ਅੱਜ ਉਹੀ ਜੱਟ-ਜ਼ਿੰਮੀਦਾਰ ਪੰਜਾਬ ਵਿਚ ਕਰਜ਼ੇ ਦੇ ਬੋਝ ਥੱਲੇ ਆ ਕੇ ਆਤਮ ਹੱਤਿਆ ਕਰ ਰਿਹਾ ਹੈ। ਇਹ ਸਾਡੀ ਪੰਜਾਬ ਸੂਬੇ ਦੀ ਦਸ਼ਾ ਹੈ ਜਿਸ ਨੂੰ ਅਸੀਂ ਕਹਿ ਰਹੇ ਹਾਂ ਕਿ ਪੰਜਾਬ ਤਰੱਕੀ ਦੀ ਰਾਹ ਤੇ ਤੁਰ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜਾ ਪੰਜਾਬ ਦਾ ਪੋਸਟਰ ਬੁਆਏ ਹੈ ਜਾਂ ਪੋਸਟਰ ਇਮੇਜ਼ ਹੈ, ਉਸੀ ਦੇ ਪੰਜਾਬ ਵਿਚ ਛੱਕੇ ਛੁੱਟ ਰਹੇ ਹਨ ਤਾਂ ਫਿਰ ਕਿਵੇਂ ਕਹਿ ਸਕਦੇ ਹਾਂ ਕਿ ਪੰਜਾਬ ਤਰੱਕੀ ਦੀ ਰਾਹ ਤੇ ਹੈ? ਸੋ, ਇਸ ਤੇ ਵਿਚਾਰ ਕਰੋ, ਗੌਰ ਕਰੋ ਕਿਉਂਕਿ ਜਿਹੜਾ ਖੇਤੀਬਾੜੀ ਦਾ ਖੇਤਰ ਹੈ, ਇਹ ਪੰਜਾਬ ਦੀ

ਰੀੜ੍ਹ ਦੀ ਹੱਡੀ ਹੈ। ਮੇਰੇ ਤੋਂ ਪਹਿਲਾਂ ਵੀ ਜ਼ਿਕਰ ਕੀਤਾ ਗਿਆ ਹੈ, ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਪੂਰੇ ਹਿੰਦੁਸਤਾਨ ਵਿਚ 2% ਸਾਡੀ ਅਬਾਦੀ ਹੈ, ਇਸ ਦੇ ਬਾਵਜੂਦ ਵੀ ਨੈਸ਼ਨਲ ਲੈਵਲ ਤੇ ਫੂਡਗ੍ਰੇਨ ਵਿਚ ਸਾਡੀ ਕਾਂਟ੍ਰੀਬਿਊਸ਼ਨ ਸਭ ਤੋਂ ਵੱਧ ਹੈ। ਸੋ, ਜੇ ਅਸੀਂ ਇਸ ਤੇ ਗੌਰ ਨਹੀਂ ਕਰ ਰਹੇ ਤਾਂ ਠੀਕ ਨਹੀਂ ਹੈ। ਗਵਰਨਰ ਐਡਰੈਸ ਵਿਚ ਵੀ ਅਤੇ ਹੋਰ ਵੀ ਵਾਰ-ਵਾਰ ਜ਼ਿਕਰ ਕੀਤਾ ਜਾ ਰਿਹਾ ਹੈ ਕਿ ਸਾਡੇ ਬੱਚੇ ਬਾਹਰ ਜਾ ਰਹੇ ਹਨ, ਸੁਰੱਖਿਆ ਦੇ ਪ੍ਰਬੰਧ ਕੀਤੇ ਜਾਣ। ਇਸ ਵਿਚ ਅਸੀਂ ਆਪਣੀ ਜ਼ਿੰਮੇਵਾਰੀ ਨਹੀਂ ਸਮਝ ਪਾ ਰਹੇ। ਬੱਚੇ ਬਾਹਰ ਕਿਉਂ ਜਾ ਰਹੇ ਹਨ? ਕਿਉਂਕਿ ਅਸੀਂ ਉਨ੍ਹਾਂ ਨੂੰ ਇੱਥੇ ਨੌਕਰੀ ਦੇ ਸਾਧਨ ਮੁਹੱਈਆ ਹੀ ਨਹੀਂ ਕਰਵਾ ਪਾ ਰਹੇ। ਇਸ ਲਈ ਬੱਚੇ ਨੌਕਰੀਆਂ ਭਾਲਦੇ ਹੋਏ ਵਿਦੇਸ਼ਾਂ ਵਿਚ ਭੱਜ ਰਹੇ ਹਨ ਜਾਂ ਡਾਲਰ ਕਮਾਉਣ ਲਈ ਅਤੇ ਅਸੀਂ ਕਹਿੰਦੇ ਹਾਂ ਕਿ ਸਾਡਾ ਸੂਬਾ ਤਰੱਕੀ ਦੀ ਰਾਹ ਤੇ ਹੈ। ਇਹ ਸਾਨੂੰ ਜਾਣਕਾਰੀ ਨਹੀਂ ਕਿ ਸਾਡਾ ਕਿਸਾਨ ਆਪਣੀਆਂ ਜ਼ਮੀਨਾਂ ਸਸਤੇ ਭਾਅ ਤੇ ਲੈਂਡ ਮਾਫ਼ੀਆ ਨੂੰ ਵੇਚ ਰਿਹਾ ਹੈ। ਲੈਂਡ ਮਾਫੀਆ ਇਸ ਤੇ ਅੱਗੇ ਸੀ.ਐਲ.ਯੂ. ਲੈ ਕੇ ਇਸ ਨੂੰ ਕਮਰਸ਼ੀਲਾਈਜ਼ ਕਰ ਰਿਹਾ ਹੈ। ਇਸ ਨਾਲ ਸਾਡਾ ਲੈਂਡ ਪੂਲ ਘੱਟ ਰਿਹਾ ਹੈ ਜਿਸ ਨਾਲ ਨੈਸ਼ਨਲ ਫੂਡਗ੍ਰੇਨਜ਼ ਵਿਚ ਕਾਂਟ੍ਰੀਬਿਊਸ਼ਨ ਘਟੇਗਾ ਕਿਉਂਕਿ ਬੱਚੇ ਜ਼ਮੀਨਾਂ ਵੇਚ ਕੇ ਬਾਹਰ ਭੱਜ ਰਹੇ ਹਨ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਐਫ.ਐਮ. ਸਾਹਿਬ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ 15 ਲੱਖ ਫਾਰਮਰਜ਼ ਹਨ ਜਿਸ ਵਿਚੋਂ ਫਿਗਰਜ਼ ਮੁਤਾਬਿਕ 15000 ਜ਼ਿੰਮੀਦਾਰ ਕਰਜ਼ਾਈ ਹੈ। ਇਸ ਦੇ ਨਾਲ ਹੀ ਸਾਡਾ ਪੰਜਾਬ ਦਾ ਫਾਰਮਰ ਤਕਰੀਬਨ 50000/- ਰੁਪਏ ਦਾ ਕਰਜ਼ਾਈ ਹੈ। ਤਕਰੀਬਨ 35000 ਕਰੋੜ ਰੁਪਏ ਦਾ ਕਰਜ਼ਾ ਪੰਜਾਬ ਦੇ ਜ਼ਿੰਮੀਦਾਰ ਤੇ ਚੜ੍ਹਿਆ ਹੋਇਆ ਹੈ। ਪਰ ਏਕੜ ਮੁਤਾਬਿਕ ਤਕਰੀਬਨ 14000/- ਰੁਪਏ ਕਰਜ਼ਾ ਪੰਜਾਬ ਦੇ ਫਾਰਮਰ ਤੇ ਚੜ੍ਹਿਆ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਫ.ਐਮ. ਸਾਹਿਬ ਨੂੰ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਤਕਰੀਬਨ 4.6 ਲੱਖ ਟਰੈਕਟਰਜ਼ ਹਨ। ਮੇਰਾ ਖਿਆਲ ਹੈ ਕਿ we are over tractorized, under mechanized. ਜਿਹੜਾ ਖੇਤੀ ਯੋਗ ਰਕਬਾ ਹੈ ਉਹ 4.2 ਮਿਲੀਅਨ ਹੈਕਟੇਅਰਜ਼ ਹੈ। ਜੇਕਰ ਅਸੀਂ ਵੱਧ ਤੋਂ ਵੱਧ 30 ਏਕੜ ਤੇ ਇੱਕ ਟਰੈਕਰ ਲਗਾ ਲਈਏ ਤਾਂ ਘੱਟੋ-ਘੱਟ 2 ਲੱਖ ਟਰੈਕਟਰ ਪੰਜਾਬ ਵਿਚ ਫਾਲਤੂ ਹਨ। ਇਸ ਦੀ ਯੂਟੀਲਾਈਜ਼ੇਸ਼ਨ ਅਸੀਂ ਹੋਰ ਪਾਸੇ ਕਰ ਸਕਦੇ ਹਾਂ ਅਤੇ ਆਪਣੇ ਜੱਟ-ਜ਼ਿੰਮੀਦਾਰਾਂ ਨੂੰ ਟਰੈਕਟਰਾਂ ਦੇ ਕਰਜ਼ਿਆਂ ਤੋਂ ਵੀ ਬਚਾ ਸਕਦੇ ਹਾਂ।

ਅੱਗੇ, ਡਿਪਟੀ ਸਪੀਕਰ ਸਾਹਿਬ, ਕਲਾਈਮੇਟ ਦੀ ਗੱਲ ਹੈ। ਕੋਪਨਹੇਗਨ ਵਿਚ ਇਸ ਬਾਰੇ ਜਿਹੜੀ ਕਾਨਫਰੰਸ ਹੋਈ ਸੀ, ਉਸ ਵਿਚ ਵਿਸ਼ਵ ਦੇ ਵੱਡੇ-ਵੱਡੇ ਲੀਡਰਾਂ ਨੇ ਭਾਗ ਲਿਆ ਸੀ। ਗਰਾਉਂਡ ਵਾਟਰ ਡਿਗਦਾ ਜਾ ਰਿਹਾ ਹੈ। ਅਸੀਂ ਇਸ ਸਬੰਧੀ ਵੀ ਕੋਈ ਪ੍ਰੋਵੀਜ਼ਨ ਨਹੀਂ ਰੱਖੀ ਹੈ, ਜਿਵੇਂ ਗੁਜਰਾਤ ਵਿਚ ਵਾਟਰ ਬਜਟਿੰਗ ਕੀਤੀ ਗਈ ਹੈ। ਮੰਤਰੀ ਜੀ ਨੇ ਜ਼ਿਕਰ ਕੀਤਾ ਸੀ ਕਿ ਅਸੀਂ ਮੈਨਡੈਟਰੀ ਕਰ ਰਹੇ ਹਾਂ ਪਰ ਮੇਰੇ ਖਿਆਲ

[ ਸਰਦਾਰ ਰਣਦੀਪ ਸਿੰਘ ਨਾਭਾ ]

ਨਾਲ ਹਾਲੇ ਤੱਕ ਕੋਈ ਅਜਿਹਾ ਆਰਡਰ ਨਹੀਂ ਨਿਕਲਿਆ ਜਿਸ ਨਾਲ ਰੇਨ ਵਾਟਰ ਹਾਰਵੈਸਟਿੰਗ ਮੈਨਡੇਟਰੀ ਕੀਤੀ ਗਈ ਹੋਵੇ ਕਿਉਂਕਿ 365 ਦਿਨਾਂ ਵਿਚੋਂ 120 ਦਿਨ ਖੇਤੀਬਾੜੀ ਦੇ ਹਨ ਜਿਸ ਵਿਚ ਬੀਜਣਾ ਅਤੇ ਵਾਹੁਣਾ ਸ਼ਾਮਲ ਹੈ। ਉਸ ਤੋਂ ਬਾਅਦ ਅਤੇ ਉਸ ਦੇ ਦਰਮਿਆਨ ਆਪਾਂ ਰਖਵਾਲੀ ਕਰਦੇ ਹਾਂ। ਆਪਾਂ ਇਕ ਜ਼ਿਮੀਂਦਾਰ ਨੂੰ ਕੀ ਦਿਸ਼ਾ ਦੇ ਸਕਦੇ ਹਾਂ? ਵੈਸੇ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਵੀ ਆਉਂਦਾ ਹੈ -

ਪਵਣ ਗੁਰੂ ਪਾਣੀ ਪਿਤਾ, ਮਾਤਾ ਧਰਤੁ ਮਹਤੁ

ਇਸ ਦੇ ਬਾਵਜੂਦ ਵੀ ਇਸ ਪਾਸੇ ਕੋਈ ਬਜਟ ਨਹੀਂ ਰੱਖਿਆ ਗਿਆ, ਕੋਈ ਪ੍ਰੋਵੀਜ਼ਨ ਨਹੀਂ ਕੀਤੀ ਗਈ। ਵਾਟਰ ਕਨਜ਼ਰਵ ਕਰਨ ਵਾਸਤੇ ਕੋਈ ਉਪਰਾਲਾ ਨਹੀਂ ਕੀਤਾ ਗਿਆ। ਬਾਣੀ ਵਿਚ ਲਿਖਿਆ ਹੋਣ ਦੇ ਬਾਵਜੂਦ ਵੀ ਕੋਈ ਪ੍ਰੋਵੀਜ਼ਨ ਨਹੀਂ ਕੀਤੀ ਗਈ। ਡਿਪਟੀ ਸਪੀਕਰ ਸਾਹਿਬ, ਜਿਹੜਾ ਆਉਣ ਵਾਲਾ ਸਮਾਂ ਹੈ, ਐਫ.ਐਮ. ਸਾਹਿਬ ਨੂੰ ਵੀ ਯਾਦ ਹੋਵੇਗਾ ਜਦੋਂ ਇਹ ਇਧਰ ਆਪੋਜ਼ੀਸ਼ਨ ਵਿਚ ਬੈਠਿਆ ਕਰਦੇ ਸਨ ਤਾਂ ਇਕ ਵਾਰੀ ਇਨ੍ਹਾਂ ਨੇ ਆਪ ਕਿਹਾ ਸੀ ਕਿ World War III could be fought for water and that is a situation that we are facing today in Punjab, so water conservation is a must. It is time to preserve and conserve water. ਸੋ, ਮੇਰੀ ਬੇਨਤੀ ਹੈ ਕਿ ਤੁਸੀਂ ਇਸ ਤੇ ਜ਼ਰੂਰ ਗੌਰ ਕਰੋ।

**ਮਾਨਯੋਗ ਡਿਪਟੀ ਸਪੀਕਰ :** ਪਲੀਜ਼ ਵਾਈਂਡ ਅੱਪ ਕਰੋ। ਟਾਈਮ ਬਹੁਤ ਘੱਟ ਰਹਿ ਗਿਆ ਹੈ।

**ਸਰਦਾਰ ਰਣਦੀਪ ਸਿੰਘ ਨਾਭਾ :** ਡਿਪਟੀ ਸਪੀਕਰ ਸਾਹਿਬ, ਹਾਲੇ ਤਾਂ ਮੈਂ ਬਹੁਤ ਗੱਲਾਂ ਕਰਨੀਆਂ ਹਨ। ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਆਪਣੇ ਬਜਟ ਵਿਚ ਜ਼ਿਕਰ ਕੀਤਾ ਹੈ 'ਇਨਏਬਲਰ', ਇਸ ਦਾ ਅਰਥ ਹੈ ਪ੍ਰਾਈਵੇਟਾਈਜ਼ੇਸ਼ਨ। ਤੁਹਾਨੂੰ ਯਾਦ ਹੋਵੇਗਾ ਕਿ ਜਦੋਂ ਆਪਾਂ ਸਾਰੇ ਛੋਟੇ ਸੀ, ਬੀ.ਐਸ.ਐਨ.ਐਲ. ਦੇ ਤਹਿਤ ਸਾਡੇ ਫਾਦਰ ਸਾਹਿਬ ਕਈ ਵਾਰੀ ਕਿਸੇ ਆਦਮੀ ਨੂੰ ਐਮਰਜੰਸੀ ਕਾਲ ਕਰਦੇ ਹੁੰਦੇ ਸੀ। ਜਿਸ ਨੇ ਕਾਲ ਕਰਨੀ ਹੁੰਦੀ ਸੀ ਅਤੇ ਜਿਸ ਨੂੰ ਕਾਲ ਕਰਨੀ ਹੁੰਦੀ ਸੀ, ਉਸਦਾ ਬਕਾਇਦਾ ਨਾਂ ਲਿਖਿਆ ਜਾਂਦਾ ਸੀ ਲੇਕਿਨ ਅੱਜ ਇੰਨੀ ਛੇਤੀ ਤਬਦੀਲੀ ਆ ਗਈ ਹੈ। ਉਦੋਂ ਬੀ.ਐਸ.ਐਨ.ਐਲ. ਨੂੰ ਅਲੱਗ ਕਰਨ ਲਈ ਕਾਰਵਾਈ ਕੀਤੀ ਗਈ ਸੀ ਕਿਉਂਕਿ ਲੋਕਾਂ ਨੂੰ ਕੋਈ ਬਹੁਤਾ ਲਾਭ ਨਹੀਂ ਹੋ ਰਿਹਾ ਸੀ, ਲੋਕਾਂ ਨੂੰ ਪੂਰੀ ਸਹੂਲਤ ਨਹੀਂ ਮਿਲ ਰਹੀ ਸੀ। ਇਸ ਵਾਸਤੇ ਪ੍ਰਾਈਵੇਟਾਈਜ਼ੇਸ਼ਨ ਦਾ ਸਹਾਰਾ ਚੁਣਿਆ ਗਿਆ ਸੀ। ਲੇਕਿਨ ਅੱਜ ਖੇਤੀਬਾੜੀ ਦੇ ਵਿਚ ਤੁਸੀਂ ਇਹ ਲਫ਼ਜ਼ ਵਰਤਿਆ ਹੈ। ਮੈਂ ਪੀ.ਏ.ਯੂ. ਦਾ ਅਤੇ ਜੌਹਲ ਸਾਹਿਬ ਅਤੇ ਕਾਲਕਟ ਸਾਹਿਬ ਦਾ ਵੀ ਇੱਜ਼ਤ-ਮਾਣ ਸਤਿਕਾਰ ਕਰਦਾ ਹਾਂ। ਲੇਕਿਨ ਸਮੇਂ ਦੀ ਨਜ਼ਾਕਤ ਨੂੰ ਮੁੱਖ ਰੱਖਦਿਆਂ ਹੋਇਆਂ ਅੱਜ ਨੌਜਵਾਨਾਂ ਨੂੰ ਨਾਲ ਇਨਵਾਲਵ ਕਰਨ ਦੀ ਲੋੜ ਹੈ। ਜਿਹੜੇ ਖੇਤੀਬਾੜੀ ਵਿਚ ਜਾਂ ਆਪਣੇ-ਆਪਣੇ ਫੀਲਡ ਵਿਚ ਮਾਹਿਰ ਹਨ ਉਨ੍ਹਾਂ ਨੂੰ

ਜ਼ਿੰਮੇਵਾਰੀ ਦਿੱਤੀ ਜਾਵੇ ਤਾਂ ਕਿ ਕਿਸਾਨਾਂ ਦੀ ਅਵਾਜ਼ ਉੱਪਰ ਤੱਕ ਪਹੁੰਚਾਈ ਜਾ ਸਕੇ ਕਿਉਂਕਿ ਜੋ ਕੁਝ ਐਗਰੀਕਲਚਰ ਯੂਨੀਵਰਸਿਟੀ ਕਰਦੀ ਹੈ, ਉਹ ਥੱਲੇ ਤੱਕ ਨਹੀਂ ਪਹੁੰਚਦਾ। ਸਿਰਫ਼ ਅਖ਼ਬਾਰਾਂ ਵਿਚ ਬਿਆਨਬਾਜ਼ੀ ਹੁੰਦੀ ਹੈ ਪਰ ਉਸ ਤੇ ਕੋਈ ਕੰਮ ਨਹੀਂ ਹੁੰਦਾ। ਗੱਲਾਂ ਤਾਂ ਹੋਰ ਵੀ ਬਹੁਤ ਕਰਨ ਵਾਲੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੈਨੂੰ 10 ਮਿੰਟ ਹੋਰ ਦੇ ਦਿਓ ਜੇਕਰ ਤੁਹਾਡੇ ਕੋਲ ਟਾਈਮ ਹੈ ਤਾਂ...

**ਮਾਨਯੋਗ ਡਿਪਟੀ ਸਪੀਕਰ :** ਨਾਭਾ ਜੀ, ਹੁਣ ਬੱਸ ਪਲੀਜ਼। ਤੁਹਾਡਾ ਟਾਈਮ ਖ਼ਤਮ ਹੋ ਗਿਆ ਹੈ। ਤੁਸੀਂ ਵਾਈਂਡ ਅੱਪ ਕਰੋ। ਅਗਲੇ ਸਪੀਕਰ ਨੇ ਵੀ ਬੋਲਣਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ :** ਡਿਪਟੀ ਸਪੀਕਰ ਸਾਹਿਬ, ਪਲੀਜ਼ ਮੈਨੂੰ ਪੰਜ ਮਿੰਟ ਹੋਰ ਦੇ ਦਿਓ। ਮੇਰੀ ਬੇਨਤੀ ਹੈ ਕਿ ਸਾਡੇ ਨਾਭੇ ਦਾ ਸਿੱਖ ਕੌਮ ਦੇ ਇਤਿਹਾਸ ਦੇ ਖੇਤਰ ਵਿਚ ਬੜਾ ਮਹੱਤਵਪੂਰਨ ਸਥਾਨ ਰਿਹਾ ਹੈ। ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਅਤੇ ਹੁਣ ਤੁਹਾਡੇ ਰਾਹੀਂ ਵੀ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ 1.5 ਕਰੋੜ ਰੁਪਿਆ ਨਾਭੇ ਵਾਸਤੇ ਸੀਵਰੇਜ ਲਈ ਰੱਖਿਆ ਹੈ। ਇਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ। ਸਿੱਖ ਕੌਮ ਦੇ ਇਤਿਹਾਸ ਵਿਚ ਸੰਨ 1909 ਵਿਚ ਸਭ ਤੋਂ ਪਹਿਲੇ ਅਨੰਦ ਕਾਰਜ ਸਾਡੇ ਨਾਭੇ ਵਿਚ ਕੀਤੇ ਗਏ। ਇਸ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਪੀ ਪੰਜਾਬੀ/ਗੁਰਮੁਖੀ ਕਰਨ ਦੀ ਸੰਨ 1931 ਵਿਚ ਕੋਸ਼ਿਸ਼ ਕੀਤੀ ਗਈ। ਜੈਤੋਂ ਦਾ ਮੋਰਚਾ ਨਾਭੇ ਤੋਂ ਸ਼ੁਰੂ ਹੋਇਆ। ਉਦੋਂ ਵੀ ਸਾਡੇ ਨਾਲ ਅੰਗਰੇਜ਼ਾਂ ਨੇ ਜ਼ੁਲਮ ਕੀਤਾ ਅਤੇ ਹੁਣ ਵੀ ਸਾਡੇ ਨਾਲ ਜ਼ੁਲਮ ਹੋ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਐਫ.ਐਮ. ਸਾਹਿਬ ਮਹਿਸੂਸ ਕਰਦੇ ਸੀ ਕਿ ਜੇਕਰ ਜ਼ਿਲ੍ਹੇ ਛੋਟੇ ਕਰ ਦਿੱਤੇ ਤਾਂ ਕੰਮ ਨਹੀਂ ਚੱਲਣਾ। ਮੈਂ ਸਮਝਦਾ ਹਾਂ ਕਿ ਜ਼ਿਲ੍ਹੇ ਜਿੰਨੇ ਜ਼ਿਆਦਾ ਛੋਟੇ ਹੋਣਗੇ ਉਸ ਨਾਲ ਮੈਨੇਜਮੈਂਟ ਕਰਨੀ ਹੋਰ ਸੁਖਾਲੀ ਹੋ ਜਾਵੇਗੀ। ਸਿੱਖ ਕੌਮ ਦੇ ਇਤਿਹਾਸ ਵਿਚ ਨਾਭੇ ਦਾ ਸਥਾਨ ਦੇਖਦੇ ਹੋਏ ਬਜਟ ਵਿਚ ਇਹੋ ਜਿਹੀ ਕੋਈ ਪ੍ਰੋਵੀਜ਼ਨ ਇਹ ਜ਼ਰੂਰ ਕਰ ਲੈਣ ਤਾਂ ਕਿ ਸਾਡੇ ਨਾਭੇ ਨੂੰ ਵੀ ਜ਼ਿਲ੍ਹੇ ਦਾ ਦਰਜਾ ਦੇ ਦਿੱਤਾ ਜਾਵੇ। ਇਹ ਮੇਰੀ ਬੇਨਤੀ ਹੈ ਜੀ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਦਰਸ਼ਨ ਸਿੰਘ ਬਰਾੜ ਕਿਸੇ ਹੋਰ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ :** ਬਰਾੜ ਸਾਹਿਬ, ਤੁਸੀਂ ਜੋ ਵੀ ਬੋਲਣਾ ਚਾਹੁੰਦੇ ਹੋ, ਉਹ ਤੁਸੀਂ ਆਪਣੀ ਸੀਟ ਤੇ ਜਾ ਕੇ ਬੋਲੋ। (ਵਿਘਨ) ਦਰਸ਼ਨ ਜੀ, ਪਲੀਜ਼ ਬੈਠੋ, ਟਾਈਮ ਘੱਟ ਹੈ। ਇਸ ਕਰਕੇ ਤੁਸੀਂ ਬੈਠੋ।

**ਸਰਦਾਰ ਰਣਦੀਪ ਸਿੰਘ ਨਾਭਾ :** ਬਰਾੜ ਸਾਹਿਬ ਨੂੰ ਸਟੇਟਸ ਦੇ ਦਿਓ। ਮੈਨੂੰ ਕੋਈ ਗਿਲਾ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ** ** (ਸ਼ੋਰ)

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਹਾਂ ਜੀ, ਨਾਭਾ ਜੀ, ਤੁਸੀਂ ਜਾਰੀ ਰੱਖੋ।

**ਸਰਦਾਰ ਰਣਦੀਪ ਸਿੰਘ ਨਾਭਾ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਐਫ.ਐਮ. ਸਾਹਿਬ ਇੱਧਰ ਆਪੋਜ਼ੀਸ਼ਨ ਵਿਚ ਬੈਠਦੇ ਸਨ, ਉਨ੍ਹਾਂ ਨੇ ਜ਼ਿਕਰ ਕੀਤਾ ਸੀ ਕਿ ਐਮ.ਐਲ.ਏ ਲੋਕਲ ਏਰੀਆ ਫੰਡ ਕਾਇਮ ਹੋਣਾ ਚਾਹੀਦਾ ਹੈ ਪਰ ਇਸ ਦੀ ਇਸ ਬਜਟ ਵਿਚ ਕੋਈ ਤਜਵੀਜ਼ ਨਹੀਂ ਰੱਖੀ ਗਈ (ਸ਼ੋਰ) (ਵਿਘਨ)

(ਮਾਨਯੋਗ ਮੈਂਬਰ ਸਰਦਾਰ ਦਰਸ਼ਨ ਸਿੰਘ ਬਰਾੜ ਹਾਲੇ ਵੀ ਖੜ੍ਹੇ ਹੋ ਕੇ ਬਿਨਾਂ ਇਜ਼ਾਜ਼ਤ ਬੋਲ ਰਹੇ ਸਨ ਪ੍ਰੰਤੂ ਸ਼ੋਰ ਹੋਣ ਕਾਰਣ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਡਿਪਟੀ ਸਪੀਕਰ ਸਾਹਿਬ, ਮੈਂ ਖਿਮਾਂ ਮੰਗਦਾ ਹਾਂ ਜੇਕਰ ਇਨ੍ਹਾਂ ਨੇ ਮਹਿਸੂਸ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਐਫ.ਐਮ. ਸਾਹਿਬ ਨੇ ਆਪ ਜ਼ਿਕਰ ਕੀਤਾ ਸੀ ਕਿ ਐਮ.ਐਲ.ਏ. ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹੁੰਦੇ ਹਨ ਅਤੇ ਉਨ੍ਹਾਂ ਨੂੰ ਖੇਡ-ਮੇਲਿਆਂ ਵਗੈਰਾ ਵਿਚ ਜਾਣਾ ਪੈਂਦਾ ਹੈ। ਇਸ ਲਈ ਐਮ.ਐਲ.ਏ. ਲੋਕਲ ਏਰੀਆ ਫੰਡ ਕਾਇਮ ਕੀਤਾ ਜਾਣਾ ਚਾਹੀਦਾ ਹੈ ਪਰ ਇਸ ਬਾਰੇ ਬਜਟ ਵਿਚ ਕੋਈ ਤਜਵੀਜ਼ ਨਹੀਂ ਰੱਖੀ ਗਈ, ਇਸ ਬਾਰੇ ਗੌਰ ਕੀਤਾ ਜਾਵੇ। ਸੀ.ਐਮ. ਸਾਹਿਬ ਨੇ ਵੀ ਕਿਹਾ ਹੈ ਕਿ ਮਾਹੌਲ ਚੰਗਾ ਹੈ, ਸ਼ੇਅਰੋ-ਸ਼ਾਇਰੀ ਦਾ ਮਾਹੌਲ ਹੈ। ਮੈਂ ਵੀ ਇਕ ਸ਼ੇਅਰ ਸੁਣਾਉਣਾ ਚਾਹਾਂਗਾ। ਇਸ ਤੋਂ ਪਹਿਲਾਂ ਮੈਂ ਇਕ ਬੇਨਤੀ ਜ਼ਰੂਰ ਕਰਾਂਗਾ। ਇਕ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਭਾਦਸੋਂ ਨੂੰ ਨੋਟੀਫਾਈਡ ਏਰੀਆ ਕਮੇਟੀ ਡਿਕਲੇਅਰ ਕੀਤਾ ਹੈ। ਇਹ ਕਮੇਟੀ ਅਬਾਦੀ ਦੇ ਅਧਾਰ ਤੇ ਬਣਦੀ ਹੈ। ਕਿਉਂਕਿ ਦੋਵੇਂ ਪਿੰਡਾਂ ਭਾਦਸੋਂ ਤੇ ਰਾਮ ਸਿੰਘ ਨਊ ਵਿਖੇ ਕਾਂਗਰਸੀ ਪੰਚਾਇਤਾਂ ਹਨ ਇਸ ਲਈ ਉਥੇ ਧੱਕੇ ਨਾਲ ਹੀ ਨੋਟੀਫਾਈਡ ਏਰੀਆ ਕਮੇਟੀ ਬਣਾ ਦਿੱਤੀ ਗਈ ਹੈ। ਇਸ ਉਤੇ ਦੁਬਾਰਾ ਗੌਰ ਕਰ ਲਵੋ ਤਾਂ ਜੋ ਸਾਡੇ ਨਾਲ ਵਿਤਕਰਾ ਨਾ ਹੋਵੇ। ਅੱਜ ਮੈਂ ਇਹ ਵੀ ਮਹਿਸੂਸ ਕਰਦਾ ਹਾਂ ਅਤੇ ਮੁਆਫੀ ਚਾਹੁੰਦਾ ਹਾਂ ਜੇ ਐਫ.ਐਮ. ਸਾਹਿਬ ਨੇ ਵੀ ਕੋਈ ਮਹਿਸੂਸ ਕੀਤਾ ਹੋਵੇ (ਅਵਾਜ਼ਾਂ : ਸ਼ੇਅਰ ਤਾਂ ਸੁਣਾ ਦਿਉ।) ਹੁਣ ਮੈਂ ਸ਼ੇਅਰ

**Expunged as ordered by the Chair.

ਸੁਣਾਉਣ ਲੱਗਿਆ ਹਾਂ :

"ਨਜ਼ਾਮ ਅਮਨ ਕੀ ਉਨਸੇ ਉਮੀਦ ਕਿਆ ਰੱਖੇਂ,
ਕਿ ਜਿਨ ਖੁਦਾਓਂ ਕੀ ਖੁਦਾਈ ਨਕਲੀ ਥੀ।
ਇਲਾਜ ਠੀਕ ਥਾ ਮਗਰ ਮਰੀਜ਼ ਬਚ ਨਾ ਸਕੇ,
ਗਿਰਾ ਕੇ ਦਾਮ ਮਗਰ ਦਵਾਈਆਂ ਨਕਲੀ ਥੀ।"

ਡਿਪਟੀ ਸਪੀਕਰ ਸਾਹਿਬ, ਅਸੀਂ ਇੰਨਾ ਵੱਡਾ ਬੋਝ ਪੰਜਾਬ ਦੇ ਲੋਕਾਂ ਤੇ ਪਾਉਣ ਚੱਲੇ ਹਾਂ ਕਿਤੇ ਇਹ ਨਾ ਹੋਵੇ ਕਿ ਲੋਕਾਂ ਨੂੰ ਦਵਾਈਆਂ ਅਸਲੀ ਨਾ ਮਿਲਣ। ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਹੈ। ਮੈਂ ਇਸ ਬਜਟ ਦੀ ਵਿਰੋਧਤਾ ਕਰਦਾ ਹਾਂ ਲੇਕਿਨ ਮੈਂ ਉਮੀਦ ਵੀ ਕਰਦਾ ਹਾਂ...

**ਮਾਨਯੋਗ ਡਿਪਟੀ ਸਪੀਕਰ** : ਤੁਹਾਡਾ ਟਾਈਮ ਖ਼ਤਮ ਹੋ ਚੁੱਕਾ ਹੈ। ਹਾਂ ਜੀ, ਜਾਖੜ ਜੀ, ਤੁਸੀਂ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ)** : ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਵਿੱਤ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੂੰ ਵਧਾਈ ਦੇਣੀ ਚਾਹਾਂਗਾ ਕਿ ਇਨ੍ਹਾਂ ਨੇ ਐਗਰੀਕਲਚਰ ਰੀਸਰਚ ਵਾਸਤੇ ਐਗਰੀਕਲਚਰਲ ਯੂਨੀਵਰਸਿਟੀ ਨੂੰ 105 ਕਰੋੜ ਰੁਪਏ ਦਿੱਤੇ ਹਨ। (ਥੰਪਿੰਗ), ਇਸ ਲਈ ਜਿੰਨੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ। (ਥੰਪਿੰਗ) ਮੈਂ ਇਨ੍ਹਾਂ ਦੀ ਸ਼ਲਾਘਾ ਇਸ ਕਰਕੇ ਵੀ ਕਰਨੀ ਚਾਹਾਂਗਾ ਕਿ ਉਨ੍ਹਾਂ ਪੰਜਾਬ ਦੇ ਨੌਜਵਾਨਾਂ ਵਾਸਤੇ, ਜਿਨ੍ਹਾਂ ਨੇ ਜਦੋਂ ਵੀ ਹਿੰਦੁਸਤਾਨ ਨੂੰ ਸ਼ਹਾਦਤ ਦੀ ਲੋੜ ਪਈ, ਖੂਨ ਦੀ ਲੋੜ ਪਈ ਤਾਂ ਸਭ ਤੋਂ ਅੱਗੇ ਵੱਧ ਕੇ ਹਿੱਸਾ ਲਿਆ, ਉਨ੍ਹਾਂ ਨੂੰ ਐਨ.ਡੀ.ਏ. ਅਤੇ ਇੰਡੀਅਨ ਮਿਲਟਰੀ ਅਕੈਡਮੀ ਵਿਚ ਦਾਖਲਾ ਮਿਲਣ ਤੇ ਇੱਕ-ਇੱਕ ਲੱਖ ਰੁਪਿਆ ਦੇਣ ਦੀ ਗੱਲ ਕੀਤੀ ਹੈ, ਉਸ ਦੇ ਲਈ ਸਾਰੇ ਸਦਨ ਨੂੰ ਇਨ੍ਹਾਂ ਦਾ ਸਤਿਕਾਰ ਕਰਨਾ ਚਾਹੀਦਾ ਹੈ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਕੁਲੀਗ ਜੱਸੀ ਖੰਗੂੜਾ ਜੀ ਨਾਲ ਸਹਿਮਤ ਨਹੀਂ। ਉਨ੍ਹਾਂ ਨੇ ਆਪਣੀ ਸਪੀਚ ਵਿਚ ਕਿਹਾ ਹੈ ਕਿ ਮੈਨੂੰ ਵਿੱਤ ਮੰਤਰੀ ਜੀ ਦੀ ਸਪੀਚ ਵਿਚ ਕੋਈ ਸਪਾਰਕ ਨਜ਼ਰ ਨਹੀਂ ਆਇਆ, could not find any spark. ਜੱਸੀ ਜੀ, ਮੈਂ ਤੁਹਾਨੂੰ ਦੱਸਣਾ ਚਾਹਾਂਗਾ ਕਿ ਇਹ ਸਪਾਰਕ ਹੈ, other than that ਇਸਦੇ ਵਿਚ ਹੋਰ ਕੋਈ ਅੱਗ ਵਾਲਾ ਭਬੂਕਾ ਨਹੀਂ ਹੈ। ਬਾਕੀ ਤਾਂ you rightly said that this is a proxy budget. ਬਜਟ ਵਾਲੀ ਗੱਲ ਤਾਂ ਇਨ੍ਹਾਂ ਨੇ ਨਿਬੇੜ ਦਿੱਤੀ ਸੀ ਜਦੋਂ ਕਾਲੀਆ ਸਾਹਿਬ ਅਤੇ ਸੁਖਬੀਰ ਜੀ ਦੀ ਰਿਪੋਰਟ ਆ ਗਈ। ਜਿਵੇਂ ਬੰਦੇ ਦਾ ਮੱਚ ਮਾਰਿਆ ਜਾਂਦਾ ਹੈ, ਇਵੇਂ ਇਨ੍ਹਾਂ ਨੇ ਫਾਈਨਾਂਸ ਮਨਿਸਟਰ ਦਾ ਮੱਚ ਮਾਰ ਦਿੱਤਾ। ਫਾਈਨਾਂਸ ਮਨਿਸਟਰ ਤਾਂ ਬਥੇਰਾ ਅੱਗ ਦਾ ਭਬੂਕਾ ਹੋਵੇਗਾ but it was all taken out of his hands and decided somewhere else. ਡਿਪਟੀ ਸਪੀਕਰ ਸਾਹਿਬ, ਇਹ ਗੱਲ ਮੈਂ ਇਸ ਕਰਕੇ ਲਿਆਇਆ ਹਾਂ ਕਿ I do not want to make a laughing issue out of it but the

[ ਸ਼੍ਰੀ ਸੁਨੀਲ ਕੁਮਾਰ ਜਾਖੜ ]

thing is that this very Sukhbir-Kalia Commission Report has lot of answers. ਡਿਪਟੀ ਸਪੀਕਰ ਸਾਹਿਬ, ਜਿਸ ਦਿਨ ਸੁਖਬੀਰ-ਕਾਲੀਆ ਰਿਪੋਰਟ ਆਈ, ਇਨ੍ਹਾਂ ਨੇ ਕਿਹਾ ਕਿ 4000 ਕਰੋੜ ਰੁਪਿਆ ਐਡੀਸ਼ਨਲ ਰਿਸੋਰਸਿਜ਼ ਮੋਬੇਲਾਈਜੇਸ਼ਨ ਹੋਈ ਹੈ and even Finance Minister was on record that ਜੇ ਇਹ ਕਮੇਟੀ ਕੋਈ ਦੋ ਸਾਲ ਪਹਿਲਾਂ ਬਣਦੀ then Punjab would have been in a different shape. Now in his budget, he says after minor and final calculations, we have come down to a point of 1900 crore and some amount of rupees. ਮੇਰੀ ਗੁਜਾਰਿਸ਼ ਹੈ ਡਿਪਟੀ ਸਪੀਕਰ ਸਾਹਿਬ, ਕਿ ਮੁਰਗੀ ਤਾਂ ਜਾਨ ਤੋਂ ਗਈ ਅਤੇ ਖਾਣ ਵਾਲੇ ਨੂੰ ਸਵਾਦ ਨਹੀਂ ਆਇਆ। What does it mean? ਇਹ ਫਿਰ ਕੋਈ ਲਾਉਣਗੇ। This gap between 4000 crore to 1900 crore, has that been effected into this budget? He must have prepared the budget thinking that Sukhbir-Kalia Report is the answer for everything. Has that been taken into account? ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਵੋਟਰ ਬਹੁਤ ਜਾਗਰੂਕ ਹਨ। ਮੈਂ ਕਹਿੰਦਾ ਹਾਂ ਕਿ ਕਿਸੇ ਹੋਰ ਮੁਲਕ ਵਿਚ ਚਲੇ ਜਾਓ, ਕਿਸੇ ਹੋਰ ਸਟੇਟ ਵਿਚ ਚਲੇ ਜਾਓ, ਅਸੀਂ ਪੰਜਾਬੀ ਬਹੁਤ ਜਾਗਰੂਕ ਹਾਂ ਪਰ ਅਸੀਂ ਭੁੱਲ ਜਾਂਦੇ ਹਾਂ। ਇਹ ਮੇਰੇ ਕੋਲ 4 ਜਨਵਰੀ ਦਾ ਅਖ਼ਬਾਰ ਹੈ : "ਵਧੀਆਂ ਬਿਜਲੀ ਦਰਾਂ ਵਾਪਸ ਲੈਣ ਦਾ ਫੈਸਲਾ"। ਬੜੀਆਂ ਹਾਈ ਲੈਵਲ ਮੀਟਿੰਗਾਂ ਹੋਈਆਂ। ਬੀ.ਜੇ.ਪੀ. ਨੇ ਕਿਹਾ ਕਿ ਸਾਲ 2009 ਤੋਂ ਜਿਹੜੀਆਂ ਕੀਮਤਾਂ ਵਧਾਈਆਂ ਸਨ, this all amounting to Rs. 759 ਕਰੋੜ ਦਾ ਵਜ਼ਨ ਕੰਜਿਊਮਰ ਤੇ ਪਿਆ ਸੀ, which included domestic as well as the commercial consumers. ਫਿਰ ਇਨ੍ਹਾਂ ਦੇ ਜੇਤਲੀ ਸਾਹਿਬ ਨੇ ਵੀ ਗੱਲ ਕੀਤੀ, ਪੁੰਜ ਸਾਹਿਬ ਨੇ ਵੀ ਗੱਲ ਕੀਤੀ। ਇਨ੍ਹਾਂ ਨੇ, ਸਾਰੇ ਸਾਥੀਆਂ ਨੇ ਇਸ ਗੱਲ ਦਾ ਬਵੰਡਰ ਬਣਾਇਆ ਸੀ। ਫੇਰ ਇਨ੍ਹਾਂ ਦੇ ਅਖ਼ਬਾਰਾਂ ਵਿਚ ਬਿਆਨ ਹੋਏ ਹਨ ਕਿ ਪੰਜਾਬ ਵਿਚ ਵਧੀਆਂ ਬਿਜਲੀ ਦਰਾਂ ਨੂੰ ਲੈ ਕੇ ਅਕਾਲੀ-ਭਾਜਪਾ ਗੱਠਜੋੜ ਵਿਚ ਚਲ ਰਿਹਾ ਰੇੜਕਾ ਜੋ ਪਿਛਲੇ ਕਈ ਦਿਨਾਂ ਤੋਂ ਚਲ ਰਿਹਾ ਸੀ, ਖਤਮ ਹੋ ਗਿਆ। ਇਨ੍ਹਾਂ ਨੇ ਇਹ ਐਲਾਨ ਕਰ ਦਿੱਤਾ ਕਿ ਸਰਕਾਰ ਨੇ ਫੈਸਲਾ ਵਾਪਸ ਲੈ ਲਿਆ ਹੈ। ਇਸ ਦੇ ਨਾਲ ਹੀ ਅਗਲੇ ਦਿਨ ਦੇ ਅਖ਼ਬਾਰ ਵਿਚ ਵਿੱਤ ਮੰਤਰੀ ਸਾਹਿਬ ਦਾ ਇਹ 12ਵੇਂ ਪੇਜ਼ ਤੇ ਬਿਆਨ ਹੈ ਕਿ ਅਜਿਹੇ ਕਿਸੇ ਫੈਸਲੇ ਸਬੰਧੀ ਕੋਈ ਜਾਣਕਾਰੀ ਨਹੀਂ ਸੀ। ਜੇ ਅਜਿਹਾ ਕੋਈ ਫੈਸਲਾ ਲਿਆ ਗਿਆ ਹੈ ਤਾਂ ਇਹ ਸਿਰੇ ਕਿਵੇਂ ਚੜੇਗਾ, ਮੈਨੂੰ ਤਾਂ ਇਸਦੀ ਸਮਝ ਨਹੀਂ। ਡਿਪਟੀ ਸਪੀਕਰ ਸਾਹਿਬ, ਇਸ ਦਾ ਕੀ ਮਤਲਬ ਹੈ? ਫਾਈਨਾਂਸ ਮਨਿਸਟਰ ਸਾਹਿਬ ਇਹ ਕਹਿ ਰਹੇ ਹਨ ਕਿ 759 ਕਰੋੜ ਰੁਪਿਆ ਜਿਹੜਾ ਵਾਪਸ ਲੈ ਲਿਆ ਹੈ, ਉਸਦੀ ਮੈਨੂੰ ਸਮਝ ਨਹੀਂ। ਜਾਂ ਤਾਂ ਅਕਾਲੀ-ਬੀ.ਜੇ.ਪੀ. ਗੌਰਮਿੰਟ ਲੋਕਾਂ ਨਾਲ ਝੂਠ ਬੋਲਦੀ ਹੈ, ਕਿਉਂਕਿ ਇਨ੍ਹਾਂ ਨੇ ਕਿਹਾ ਸੀ ਕਿ ਇਹ ਰਿਟਰੋਸਪੈਕਟਿਵ ਇਫੈਕਟ ਨਾਲ ਲੱਗਿਆ ਅਤੇ ਪੁਰਾਣੀ ਰੇਟ ਨਾਲ ਤੁਹਾਡੇ ਤੋਂ ਲਿਆ ਜਾਵੇਗਾ। ਫਿਰ ਜਿਵੇਂ ਇਨ੍ਹਾਂ

ਨੇ 4 ਤਰੀਕ ਨੂੰ ਫੈਸਲਾ ਲਿਆ ਤਾਂ ਉਸ ਦੇ ਵਿਚ ਇਨ੍ਹਾਂ ਨੇ ਕਿਹਾ ਕਿ ਤੁਹਾਡੇ ਤੋਂ ਅਸੀਂ ਇਹ ਕਿਸ਼ਤਾਂ ਵਿਚ ਲਵਾਂਗੇ। ਪਰ ਅੱਜ ਵੀ ਲੋਕਾਂ ਕੋਲ ਉਸੇ ਤਰ੍ਹਾਂ ਹੀ ਬਿਲ ਆ ਰਹੇ ਹਨ। Whether the Finance Minister is aware of it? Whether he has found a way how he is going to leave it out or these people are lying. ਪੰਜਾਬ ਦੇ ਲੋਕ ਇਸ ਗੱਲ ਦਾ ਇਸ ਬਜਟ ਤੋਂ ਸਵਾਲ ਮੰਗਣਗੇ, ਇਸ ਸਰਕਾਰ ਤੋਂ ਜਵਾਬ ਮੰਗਣਗੇ। ਇਹ ਮੈਂ ਕਹਿਣਾ ਚਾਹੁੰਦਾ ਹਾਂ। But leave that aside.

**ਸਰਦਾਰ ਬਲਬੀਰ ਸਿੰਘ ਸਿੱਧੂ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਡਿਪਟੀ ਸਪੀਕਰ ਸਾਹਿਬ, ਇਹ ਤਾਂ ਗੱਲ ਹੋਈ ਅੰਕੜਿਆਂ ਦੀ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਹ ਗੱਲਾਂ ਪਾਸੇ ਛੱਡ ਦੇਈਏ ਤੇ ਐਫ.ਐਮ. ਸਾਹਿਬ ਜਵਾਬ ਦੇਣਗੇ। So, leave this thing aside. I only say that he is a genious in a wrong profession. He would have made a great salesman. The proverbial salesman who could go and sell a refrigerator to an Eskimo. I believe in it because with such a prolonged and with such a sincerity of purpose, he has put forth this budget. ਬੰਦਾ ਜਾਣ-ਬੁੱਝ ਕੇ ਮਜਬੂਰ ਹੋ ਜਾਂਦਾ ਹੈ। Listening to his opening remarks, he said the primary sector is doing very well. He read from the budget. Everybody has seen that. He talked about the secondary sector, Industry also is doing very well. ਸੈਕਟਰਾਂ ਦੀ ਗੱਲ ਸੁਣ ਲਓ। ਸਰਵੇ ਜਿਹੜਾ ਆਇਆ ਸੀ। ਟ੍ਰਿਬਿਊਨ ਵਿਚ ਲਿਖਿਆ ਹੈ : Punjab is the slowest growing State. Believe it or not. ਇਹ ਪੁਰਾਣੀ ਨਹੀਂ, 11ਵੇਂ ਪਲਾਨ ਦੀ ਗੱਲ ਕਰ ਰਿਹਾ ਹਾਂ।

**ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਡਿਪਟੀ ਸਪੀਕਰ ਸਾਹਿਬ, ਅਖ਼ਬਾਰ ਦੀ ਗੱਲ

---

**Expunged as ordered by the Chair.

[ ਸ੍ਰੀ ਸੁਨੀਲ ਕੁਮਾਰ ਜਾਖੜ ]

ਜੇ ਇਨ੍ਹਾਂ ਨੂੰ ਮਾੜੀ ਲਗਦੀ ਹੈ ਤਾਂ ਮੈਂ ਛੱਡ ਦਿੰਦਾ ਹਾਂ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਆਪਣੀ ਗੱਲ ਤੋਂ ਮੁੱਕਰ ਗਏ ਹਨ। But still a clarification from the Finance Minister is very welcome. ਡਿਪਟੀ ਸਪੀਕਰ ਸਾਹਿਬ, ਮੈਂ ਅਖ਼ਬਾਰ ਦੀ ਗੱਲ ਨਹੀਂ ਪੜ੍ਹਦਾ ਪਰ ਉਹ ਕਹਿੰਦੇ ਹਨ ਸਭ ਤੋਂ ਜ਼ਿਆਦਾ ਮਾੜੀ ਇਕਨਾਮਿਕ ਡਿਵੈਲਪਮੈਂਟ ਪੰਜਾਬ ਦੀ ਹੈ। ਮੈਂ ਇਨ੍ਹਾਂ ਦਾ ਆਪਣਾ ਸਰਵੇ ਪੜ੍ਹ ਕੇ ਦੱਸ ਦਿੰਦਾ ਹਾਂ। ਇਨ੍ਹਾਂ ਨੇ ਆਪਣੇ ਬਜਟ ਨਾਲ ਐਨੁਅਲ ਫਾਇਨਾਂਸ਼ੀਅਲ ਸਟੇਟਮੈਂਟ ਵਿਚ ਆਪਣੀਆਂ ਰਿਪੋਰਟਾਂ ਪ੍ਰਾਜੈਕਟ ਕੀਤੀਆਂ ਸਨ। ਉਸ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਸਟੇਟ ਦੇ ਜਿਹੜੇ ਫਿਕਸਡ ਐਕਸਪੈਂਡੀਚਰ ਹਨ, ਜਿਵੇਂ ਸੈਲਰੀ, ਪੈਨਸ਼ਨ, ਇੰਟਰੈਸਟ ਪੇਮੈਂਟ - This will be brought down from 81.93 to 73.04 (projected) I agree. ਇਹ ਇਨ੍ਹਾਂ ਦੀ ਪ੍ਰਾਜੈਕਟਿਡ ਰਿਪੋਰਟ ਨਾਲ ਹੈ। ਮੈਂ ਐਗਰੀ ਹਾਂ। ਇਹ ਇਨ੍ਹਾਂ ਨੇ ਕਿਸ ਕੀਮਤ ਤੇ ਬਣਾਈ ਹੈ? ਜਿੰਨੇ ਰਿਟਾਇਰਡ ਇੰਪਲਾਈਜ਼ ਹਨ, ਉਨਾਂ ਦਾ ਇਨ੍ਹਾਂ ਨੇ ਇੱਕ ਸਾਲ ਕੰਟਰੈਕਟ ਤੇ ਵਾਧਾ ਕਰ ਦਿੱਤਾ। ਇਹ ਵੀ ਪਿੱਕ ਐਂਡ ਚੂਜ਼ ਹੈ ਕਿ ਇੰਪਲਾਈ ਹੈ, ਰਿਟਾਇਰਡ ਹੈ। ਉਸ ਨੂੰ ਨੋਟੀਫਾਈ ਨਹੀਂ ਕੀਤਾ ਜਿਸ ਕਰਕੇ ਅਸੀਂ ਭੁਗਤ ਰਹੇ ਹਾਂ। ਸਾਡਾ ਜਿਹੜਾ ਐਸ.ਡੀ.ਐਮ. ਲਗਾਇਆ ਹੈ, ਉਹ ਵੀ ਕੰਟਰੈਕਟ ਤੇ ਹੈ। He is under their thumb. It is their administrative matter. But the financial implication in this regard is that if we take all the pensions, all the retiral benefits, all will be borne by the next government. ਇੱਕ ਸਾਲ ਹੋਰ ਵਧਾ ਦੇਣਗੇ, ਅਗਲੀ ਸਰਕਾਰ ਤੇ ਪਵੇਗਾ। ਨਾਭਾ ਸਾਹਿਬ ਕਹਿ ਰਹੇ ਸੀ ਕਿ ਸੁਨੀਲ ਨੇ ਕਿਹਾ, ਸੁਨੀਲ ਨੇ ਨਹੀਂ ਕਿਹਾ। This is what they are projecting. All is well. Is this well? Can you tell me? ਕੀ ਫਾਈਨਾਂਸ ਮਨਿਸਟਰ ਸਾਹਿਬ ਦਾ ਬਜਟ ਇੰਪਲਾਈ ਕੋਲ ਲਿਜਾ ਸਕਦੇ ਹਾਂ, ਜਿਹੜਾ ਵਾਟਰ ਵਰਕਸ ਦੀ ਟੈਂਕੀ ਤੇ ਚੜ੍ਹਿਆ ਖੜ੍ਹਾ ਹੈ ਕਿ ਮਨਪ੍ਰੀਤ ਜੀ ਨੇ ਕਹਿ ਦਿੱਤਾ ਹੈ, ਹੁਣ ਥੱਲੇ ਉਤਰ ਆ, ਸਾਰਾ ਕੁਝ ਠੀਕ ਹੋ ਜਾਵੇਗਾ। ਪਰ ਸਾਡੇ ਕੋਲ ਏਰੀਅਰ ਦੇਣ ਵਾਸਤੇ ਪੈਸੇ ਨਹੀਂ ਹਨ। Can he come down on this assurance? No, he will not. ਲੋਕ ਜਵਾਬ ਮੰਗ ਰਹੇ ਹਨ, ਲੋਕ ਗੱਲਾਂ ਨਹੀਂ ਮੰਗਦੇ। ਡਿਪਟੀ ਸਪੀਕਰ ਸਾਹਿਬ, He is a thorough gentleman, So, I do not belive that he has adopted any condescending attitude. On page 4 he says "I must attempt a survey unencumbered by details..." ਆਪਾਂ ਪੁਲੀਟੀਕਲ ਬੰਦੇ ਹਾਂ, I will not go into the details, "I must attempt a survey unencumbered by details to help Hon'ble Members form a definite and sure picture of our finances". But that is not the point. I am people's representative. ਇੱਕ ਬੰਦਾ ਜ਼ਿੰਮੀਦਾਰਾਂ ਦੇ ਘਰ ਰਿਸ਼ਤਾ ਲੈਣ ਗਿਆ। ਨੈਚੁਰਲੀ ਜ਼ਿੰਮੀਦਾਰ ਨੂੰ ਹੁੰਦਾ ਹੈ ਕਿ ਜਾ ਕੇ ਖੇਤ ਦਿਖਾਵਾਂ, ਫ਼ਸਲ ਦਿਖਾ ਕੇ ਇੰਪਰੈਸ ਕਰਾਂ। ਦੂਜਾ ਬੰਦਾ ਸਿਆਣਾ ਸੀ। ਉਹ ਕਹਿਣ ਲੱਗਾ ਮੈਨੂੰ ਖੇਤ-ਖੂਤ

ਦੀਆਂ ਟੱਕਰਾਂ ਨਾ ਮਰਾ, ਮੈਂ ਤਾਂ ਥਾਲੀ ਵਿਚ ਹੀ ਦੇਖ ਲਵਾਂਗਾ। ਜਿਹੋ ਜਿਹਾ ਮਾਲ-ਸ਼ਾਲ ਖਵਾਏਂਗਾ, ਉਹੋ ਜਿਹਾ ਮੈਂ ਉਪੀਨੀਅਨ ਬਣਾ ਲਵਾਂਗਾ। I will go by what is the present status. Leave aside all these figures. ਸਭ ਤੋਂ ਪਹਿਲਾਂ ਮੈਂ ਗੱਲ ਕਹਿੰਦਾ ਹਾਂ ਕਿ ਇਨ੍ਹਾਂ ਸਾਰਿਆਂ ਨੂੰ ਕੀ ਆਦਤ ਹੈ, ਸਾਡੇ ਵਾਲਿਆਂ ਨੂੰ ਵੀ ਆਦਤ ਹੈ। ਮਜੀਠੀਆ ਸਾਹਿਬ ਖੜ੍ਹੇ ਸੀ, everybody speaks ਕਿ ਪੰਜਾਬ ਦੇ ਕਿਸਾਨ ਨੇ, ਦੋ ਪ੍ਰਤੀਸ਼ਤ ਆਬਾਦੀ ਹੈ, ਸਾਰੇ ਹਿੰਦੁਸਤਾਨ ਨੂੰ ਅਨਾਜ ਦਿੱਤਾ। It is very well. It is a fact also. Can we claim credit for it? Can we enjoy the benefit ਉਸ ਦੇ ਖੂਨ ਪਸੀਨੇ ਦਾ? What I mean to say, Deputy Speaker Sahib, is that whatever he is doing, is inspite of us and not because of us. We are just creating hindrances. I will come to that point...

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਉਨ੍ਹਾਂ ਨੂੰ ਤਾਂ ਸਮਝ ਹੀ ਨਹੀਂ ਆਉਂਦੀ ਅੰਗਰੇਜ਼ੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਮਝਣ ਵਾਲੇ ਸਮਝਦੇ ਹਨ, ਬਾਕੀਆਂ ਨੂੰ ਤਾਂ ਕੋਈ ਫ਼ਰਕ ਨਹੀਂ ਪੈਣਾ। ਬੜਾ ਅਹਿਮ ਮਸਲਾ ਹੈ। (ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਉਨ੍ਹਾਂ ਨੂੰ ਬੋਲਣ ਦਿਉ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਕੀ ਚਾਹੀਦਾ ਹੈ ਕਿਸਾਨ ਨੂੰ? ਆਬਿਆਨੇ ਦੀ ਗੱਲ ਆਈ। That day our Irrigation Minister was kind enough. ਹੁਣ ਨੰਬਰਦਾਰਾਂ ਨੂੰ ਕਹਿ ਦਿੱਤਾ ਕਿ ਪੁਰਾਣਾ 2004 ਦਾ ਉਗਰਾਹੋ। He was kind enough to say ਕਿ ਨਹੀਂ, ਇਹ ਨਹੀਂ ਲੈਣਾ। ਇਸ ਦੇ ਨਾਲ ਹੀ, ਇਨ੍ਹਾਂ ਨੇ ਨਵੀਂ ਸਕੀਮ ਬਣਾਈ ਹੈ but to tell you honestly I have not been able to understand. ਮੈਂ ਆਪਣੇ ਆਪ ਨੂੰ ਕੋਈ ਬਹੁਤਾ ਸਿਆਣਾ ਵੀ ਨਹੀਂ ਸਮਝਦਾ ਪਰ ਇੰਨਾ ਬੁੱਗ ਵੀ ਨਹੀਂ ਕਿ ਸਮਝਦਾ ਨਹੀਂ, but even I have asked Officers, I have asked my colleagues ਕਿ ਸੁਖਬੀਰ-ਕਾਲੀਆ ਕਮੇਟੀ ਦੀ ਰਿਪੋਰਟ ਵਿਚ ਕਿਸਾਨਾਂ ਦੇ ਟਿਊਬਵੈਲਾਂ ਦੀ ਜਿਹੜੀ ਸਕੀਮ ਬਣਾਈ ਹੈ, ਕੀ ਇਸ ਦੀ ਸਮਝ ਆਈ ਹੈ? ਇਹ ਕਹਿੰਦੇ ਹਨ ਕਿ ਪਹਿਲਾਂ ਜਮ੍ਹਾਂ ਕਰਾ ਦਿਉ ਫਿਰ ਤੁਹਾਨੂੰ 50 ਰੁਪਏ ਪ੍ਰਤੀ ਹਾਰਸ ਪਾਵਰ ਦੇ ਹਿਸਾਬ ਨਾਲ 6 ਮਹੀਨੇ ਬਾਅਦ ਬੋਨਸ ਦਿਆਂਗੇ। ਇੱਕ ਤਾਂ ਆਬਿਆਨਾ ਲਗਾ ਦਿੱਤਾ, ਦੂਜਾ ਇਹ ਕਹਿ ਰਹੇ ਹਨ ਕਿ ਤੁਹਾਨੂੰ ਅਸੀਂ ਬੋਨਸ ਦਿਆਂਗੇ। I wonder, where they are going? Can anybody figure out what it is or they do not have the courage to say ਕਿ ਅਸੀਂ ਹਟਾ ਰਹੇ ਹਾਂ ਜਾਂ ਅਸੀਂ ਸਬਸਿਡੀ ਦਿਆਂਗੇ। It is not the Regulatory Commission but we are bound by our commitment and should have the courage to say so. ਆਮ ਆਦਮੀ ਬੜਾ ਸਮਝਦਾਰ ਹੈ। ਉਹ ਕਹਿੰਦੇ ਹਨ ਕਿ ਜਾਖੜ ਸਾਹਿਬ ਤੁਸੀਂ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਕਿਹੜੇ ਚੱਕਰਾਂ ਵਿਚ ਪਏ ਹੋ, ਸਮਝਣ ਦੀ ਕੋਸ਼ਿਸ਼ ਕਰੀ ਜਾਂਦੇ ਹੋ। ਇਨ੍ਹਾਂ ਨੇ ਕੱਢ ਲਿਆ ਹੋਣਾ ਕਿ ਇੰਨਾ ਦਿਆਂਗੇ, ਵਾਪਸ ਦਿਆਂਗੇ, ਕਿਸਾਨਾਂ ਨੂੰ ਵਰੀ ਕਰਨ ਦੀ ਲੋੜ ਨਹੀਂ। ਤੁਸੀਂ ਵੀ ਜ਼ਿਮੀਂਦਾਰ ਹੋ। ਜਦੋਂ ਨਵੇਂ ਬੈਲ ਨੂੰ ਜੋੜਦੇ ਹਾਂ ਤਾਂ ਉਸ ਤੇ ਇੱਕ ਦਮ ਵਜ਼ਨ ਨਹੀਂ ਪਾਉਂਦੇ ਬਲਕਿ ਹਲਕਾ ਜਿਹਾ, ਮਾੜਾ ਜਿਹਾ ਵਜ਼ਨ ਪਾਉਂਦੇ ਹਾਂ। ਕਿਸਾਨ ਦੇ ਵਾਸਤੇ this is a back-door entry to his pocket. ਉਸ ਨੂੰ ਵਖਤ ਪਾਉਣ ਵਾਸਤੇ ਆਬਿਆਨਾ ਲਾਇਆ ਹੈ ਇਹ ਕਿਸਾਨ ਨੂੰ ਪਹਿਲਾਂ ਦੇਣਾ ਚਾਲੂ ਕਰਵਾ ਲਓ। ਆਪਾਂ ਜਿਹੜਾ ਮੋੜਨਾ ਹੈ, ਕਿਸੇ ਟਾਈਮ ਇਸ ਨੂੰ ਅਮੈਂਡ ਕਰ ਦੇਵਾਂਗੇ। Is it our policy? We are not running away from paying 'abiana'.

*5.49 ਵਜੇ ਸ਼ਾਮ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

But can you assure that ਜਿਹੜਾ ਆਬਿਆਨਾ ਇਕੱਠਾ ਕਰੋਗੇ that will be used and will be put in a fund to be used specifically for the repair and maintenance of the channels. Can you assure that? If he can, I must say that there is overstated anxiety about it. The Finance Minister knows it very well ਕਿ ਮੈਂ 10,000 ਕਰੋੜ ਤੇ ਪੰਜਾਬ ਦਾ ਪਲਾਨ ਲਿਜਾ ਕੇ ਖੜ੍ਹਾ ਕਰਾਂਗਾ। He is most welcome. ਪਰ ਇਹ ਨਾ ਹੋ ਜਾਵੇ, ਸਪੀਕਰ ਸਾਹਿਬ, ਮੇਰੇ ਸਾਹਮਣੇ ਬੈਠੇ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ, ਜਿਹੜੇ ਕਿ ਸਾਡੀ ਐਸਟੀਮੇਟ ਕਮੇਟੀ ਦੇ ਚੇਅਰਮੈਨ ਰਹੇ ਹਨ, ਇਨ੍ਹਾਂ ਨੇ ਵੇਖਿਆ ਹੈ ਕਿ ਨਹਿਰਾਂ ਦਾ ਕੀ ਹਾਲ ਹੈ। ਗੱਲ ਆਉਂਦੀ ਹੈ ਕਿ ਨਵੀਆਂ ਨਹਿਰਾਂ ਵਾਸਤੇ ਪੈਸਾ ਪਲਾਨ ਵਿਚ ਹੈ ਪਰ ਰਿਪੇਅਰ ਦੇ ਵਾਸਤੇ ਪੈਸਾ ਨਹੀਂ ਹੈ। ਮੈਂ ਇਹ ਕਿਹਾ ਸੀ ਕਿ ਇਸ ਨੂੰ ਕਮੇਟੀ ਦੇ ਵਿਚ ਆਪਾਂ ਪਾਈਏ। 'ਅਗਾ ਦੌੜ ਤੇ ਪਿੱਛਾ ਚੌੜ।' ਸੋ, ਨਹਿਰਾਂ ਟੁੱਟੀਆਂ ਪਈਆਂ ਹਨ ਪਰ ਤੁਸੀਂ ਕਹਿ ਰਹੇ ਹੋ ਕਿ ਅਸੀਂ ਨਵਾਂ ਪੈਸਾ ਲਗਾ ਰਹੇ ਹਾਂ। ਸੈਂਟਰ ਕੋਲੋਂ 1400 ਕਰੋੜ ਰੁਪਿਆ ਆਉਣਾ ਹੈ ਪਰ ਬਾਦਲ ਸਾਹਿਬ ਦੇ ਜਨਮ ਦਿਨ ਤੇ 3200 ਕਰੋੜ ਰੁਪਿਆ ਅਨਾਊਂਸ ਕੀਤਾ ਗਿਆ। ਸੋ, ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਗੱਲਾਂ ਅਵਾਇਡ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਮੇਰਾ ਕਹਿਣ ਦਾ ਭਾਵ ਹੈ ਕਿ ਸਾਨੂੰ ਰਾਜਨੀਤੀ ਕਰਨ ਦਾ ਚਸਕਾ ਪੈ ਗਿਆ ਹੈ। ਇਥੇ ਅਸੈਂਬਲੀ ਦੀ ਕਾਰਵਾਈ ਚਲਦੀ ਹੈ। I was watching Lok Sabha debate and in that, Speaker Sahib, a lady from Jharkhand was saying about allocations to Punjab and Haryana ਉਨ੍ਹਾਂ ਨੇ ਕਿਹਾ ਕਿ ਜਦੋਂ ਮਨਿਸਟਰ ਜਾਂ ਫਾਈਨਾਂਸ ਮਨਿਸਟਰ ਸਾਹਿਬ ਐਗਰੀਕਲਚਰਲ ਵਾਸਤੇ ਪੈਸੇ ਦੇਣ ਦੀ ਗੱਲ ਕਰਦੇ ਹਨ ਤਾਂ ਹਮੇਸ਼ਾ ਪੰਜਾਬ ਤੇ ਹਰਿਆਣੇ ਨੂੰ ਚੁੱਕ ਕੇ ਅੱਗੇ ਲਿਆਉਂਦੇ ਹਨ, I wish we had someone to rebut it. ਜਿਹੜੇ ਸਾਨੂੰ 400 ਕਰੋੜ ਰੁਪਏ ਦਿੱਤੇ ਹਨ, ਝਾਰਖੰਡ, ਬਿਹਾਰ

ਅਤੇ ਉੜੀਸਾ ਲਈ ਵੀ ਇਸ ਪਾਸੇ 400 ਕਰੋੜ ਰੁਪਏ ਰੱਖੇ ਗਏ ਹਨ for the improvement of agriculture. Speaker Sahib, my submission is that it is a writing on the wall. We cannot afford to ignore it. We can ignore it at our own peril. ਦੁਬਈ ਵਾਲਿਆਂ ਦੇ ਕੋਲ ਤੇਲ ਬਥੇਰਾ ਹੈ। Why they are preparing for eventuality, ਕਿ ਤੇਲ ਖਤਮ ਹੋ ਜਾਵੇਗਾ। Why are we monopolising on monopoly? ਸਾਡੀ ਕਣਕ ਤੋਂ ਬਿਨਾਂ ਹਿੰਦੁਸਤਾਨ ਚਲਦਾ ਨਹੀਂ ਹੈ, 50 ਪ੍ਰਤੀਸ਼ਤ ਅਸੀਂ ਦਿੰਦੇ ਹਾਂ ਤੇ ਸਾਡੇ ਤੋਂ ਬਾਹਰ ਕਿਥੇ ਜਾਵੇਗੀ? Those days are over. Fertile land is waiting for water and irrigation channels. ਜਿਸ ਦਿਨ ਉਹ ਬਣਾ ਦਿੱਤੀਆਂ ਤਾਂ ਆਪਣੀ ਮੋਨੋਪਲੀ ਖਤਮ ਹੋ ਜਾਵੇਗੀ। ਇਸ ਲਈ ਪੰਜਾਬ ਦੇ ਲੋਕ ਤੁਹਾਡੇ ਕੋਲੋਂ ਸਬਸਿਡੀ ਨਹੀਂ ਭਾਲਦੇ, ਕੋਈ ਹੈਂਡ ਆਊਟ ਨਹੀਂ ਭਾਲਦੇ, they want leadership. I was raising the issue of subsidy and wheat seed. This is the crux of the problem. ਪੰਜਾਬ ਦਾ ਸਰਵੇ ਆਇਆ ਸੀ ਕਿ we have exhausted the fertility of our soil because of this wheat and paddy rotation. ਇਸ ਦੇ ਵਿਚੋਂ ਕੀ ਕੱਢੋਗੇ? That is why thank you that we have put that much money for research and production of seed. ਜਦੋਂ ਸਾਰਾ ਹਿੰਦੁਸਤਾਨ ਕਣਕ ਉਗਾਉਣ ਲੱਗਿਆ, ਖੇਤੀਬਾੜੀ ਕਰਨ ਲੱਗਿਆ ਤਾਂ not only that university is to do research, we should be seed provider also. We should be a step up the chain. We do not have to be a part of the system. ਕਿ ਸਾਰੇ ਉਗਾਉਣ ਲੱਗੇ ਹਨ ਤੇ ਅਸੀਂ ਵੀ ਕਣਕ ਉਗਾਉਣ ਲੱਗੇ ਹਾਂ। We have to take these people a step up on the value chain. ਖੰਗੂੜਾ ਸਾਹਿਬ ਨੇ ਗੱਲ ਕੀਤੀ ਹੈ, he is very generous. He had suggested to the Finance Minister ਕਿ ਤੁਸੀਂ ਡੈਬਾਸ ਵਰਲਡ ਇਕਨਾਮਿਕ ਫਾਰਮ ਦੇ ਵਿਚ ਜਾ ਕੇ ਆਓ। ਮੈਂ ਝਾਕੀ ਜਾਂਦਾ ਸੀ ਕਿ ਮੇਰੇ ਸਾਥੀ ਮੈਗਾਬਾਈਟ ਤੇ ਗੀਗਾਬਾਈਟ ਦੀ ਗੱਲ ਕਰ ਰਹੇ ਹਨ ਤੇ ਮੇਰੇ ਵਰਗਾ ਕੱਛੂਆ ਛਾਪ ਅਗਰਬੱਤੀ ਦੀ ਗੱਲ ਕਰਨ ਲੱਗ ਜਾਵੇਗਾ ਕਿਉਂਕਿ ਆਪਾਂ ਤਾਂ ਉਹੀ ਬਾਈਟ ਜਾਣਦੇ ਹਾਂ, ਮਸਕੀਟੋ ਬਾਈਟ। That is not required. What is required is what kind of value addition we can make. ਸਾਡੇ ਕਿੰਨੀਆਂ ਮੈਗਾ ਮਿਲੀਅਨ ਮਿੱਲਾਂ ਲੱਗੀਆਂ ਹਨ। ਮੈਗੀ ਨੂਡਲ ਵਾਲੇ ਤੁਰੇ ਫਿਰਦੇ ਹਨ ਅਤੇ ਜਿਹੜੀ ਦੂਜੀ ਪ੍ਰਾਸੈਸਿੰਗ ਇੰਡਸਟਰੀ ਜਿਸ ਦੇ ਬਾਰੇ ਕੈਰੋਂ ਸਾਹਿਬ, ਸਾਡੇ ਫੂਡ ਐਂਡ ਸਿਵਲ ਸਪਲਾਈ ਮਨਿਸਟਰ ਨੇ ਕਿਹਾ ਹੈ ਕਿ ਅਸੀਂ ਵੀ ਉਥੋਂ ਜਿਹੜੀ ਕਣਕ ਆਵੇਗੀ ਉਸ ਦਾ ਆਟਾ ਬਣਾ ਕੇ ਦਿਆਂਗੇ। Why can't we approach the Government of India with this. A portion of that we will process and then we will hand over, we will add value to it. We will bring industry in the same process.

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ)** : ਸਪੀਕਰ ਸਾਹਿਬ, ਅਸੀਂ ਕਣਕ ਤੋਂ ਆਟਾ ਬਣਾਉਣ ਲੱਗੇ ਹਾਂ ਤਾਂ ਇਥੇ ਪ੍ਰਾਬਲਮ ਖੜ੍ਹੀ ਹੋ ਗਈ ਹੈ। ਮੈਂ ਇਸ ਦੇ ਬਾਰੇ ਦੱਸਦਾ ਹਾਂ। ਆਪਾਂ ਸਾਰੇ ਸਮਝਦੇ ਹਾਂ ਕਿ ਸਾਡੀ ਐਗਰੋ ਇੰਡਸਟਰੀ ਨੂੰ ਹੈਲਪ ਦੀ ਬਹੁਤ ਜ਼ਿਆਦਾ ਲੋੜ ਹੈ। ਲਗਭਗ 3500 ਪਲਾਂਟ ਹਨ ਜਿਹੜੇ ਪੈਡੀ ਤੋਂ ਚਾਵਲ ਬਣਾ ਰਹੇ ਹਨ। ਅਸੀਂ ਇਸ ਵਾਸਤੇ ਭੱਜ-ਨੱਠ ਕੀਤੀ। ਜਿਸ ਤਰ੍ਹਾਂ ਪਹਿਲਾਂ ਹੀ ਕਹਿ ਚੁੱਕੇ ਹਾਂ ਕਿ ਇਸ ਦੇ ਵਿਚ ਬਹੁਤ ਵੱਡੀ ਕੰਟਰੀਬਿਊਸ਼ਨ ਸ਼ਰਦ ਪਵਾਰ ਜੀ ਦੀ ਹੈ। ਅਸੀਂ ਪੀ.ਆਈ.ਡੀ.ਯੂ. ਦੀ ਕੰਸੈਸ਼ਨ ਲੈ ਕੇ ਅੱਜ 3500 ਯੂਨਿਟ ਖੋਲ੍ਹੇ ਹਨ। ਜੇਕਰ ਇਕ-ਇਕ ਯੂਨਿਟ ਦੇ ਵਿਚ ਤੀਹ-ਤੀਹ ਫੈਮਿਲੀਜ਼ ਨੂੰ ਰੋਜ਼ਗਾਰ ਮਿਲੇਗਾ ਤਾਂ ਲਗਭਗ ਇੱਕ ਲੱਖ ਫੈਮਿਲੀ ਨੂੰ ਅਸੀਂ ਇਸ ਐਗਰੋ ਇੰਡਸਟਰੀ ਰਾਹੀਂ ਇਹ ਕੰਮ ਕਰਵਾਇਆ ਹੈ। ਇਸ ਤੋਂ ਅੱਗੇ ਜਿੰਨੀ ਫਲੋਰ ਮਿੱਲ ਇੰਡਸਟਰੀ ਸੀ, ਉਹ ਸਾਰੀ ਬੰਦ ਹੋਣ ਦੇ ਕਿਨਾਰੇ ਤੇ ਆ ਗਈ ਸੀ, ਇਸ ਦੇ ਬਾਰੇ ਭਾਵੇਂ ਕਿਸੇ ਨੂੰ ਪੁੱਛ ਲਵੋ। ਇਥੇ 70-80 ਮਿੱਲਾਂ ਪੰਜਾਬ ਦੇ ਵਿਚ ਸਨ ਤੇ ਕਿਸੇ ਨੇ ਇਨ੍ਹਾਂ ਦੇ ਬਾਰੇ ਕੁਝ ਕੀਤਾ ਜਾਂ ਨਹੀਂ ਕੀਤਾ, ਤੁਹਾਨੂੰ ਪਤਾ ਹੈ। ਉਹ ਸਾਡੇ ਕੋਲ ਆਏ ਤੇ ਕਹਿੰਦੇ ਕਿ ਸਾਡੀਆਂ ਮਿੱਲਾਂ ਚਲਾਓ। ਇਤਫਾਕਨ ਉਸ ਵੇਲੇ ਸਾਡੇ ਕੋਲ ਗੌਰਮਿੰਟ ਆਫ਼ ਇੰਡੀਆ ਦੀ ਸਕੀਮ ਆਈ ਸੀ ਕਿ ਕਣਕ ਨਾ ਦਿਉ, ਆਟਾ ਦਿਉ। ਅਸੀਂ ਉਨ੍ਹਾਂ ਮਿੱਲਾਂ ਵਾਲਿਆਂ ਨੂੰ ਵੀ ਨਾਲ ਜੋੜ ਲਿਆ। ਸਪੀਕਰ ਸਾਹਿਬ, ਪੰਜਾਬ ਵਿਚ ਇਹ 68 ਯੂਨਿਟ ਜਿਹੜੇ ਕਿ ਫਲੋਰ ਬਣਾਉਂਦੇ ਹਨ, ਆਟਾ ਬਣਾਉਂਦੇ ਹਨ, ਉਨ੍ਹਾਂ ਨੂੰ ਵੀ ਕੰਮ ਲਾ ਲਿਆ। (ਥੰਪਿੰਗ) ਅੱਜ ਦੀ ਤਰੀਕ ਵਿਚ 95% ਪੰਜਾਬ ਦੀਆਂ ਮਿੱਲਾਂ ਫਲੋਰ ਬਣਾ ਰਹੀਆਂ ਹਨ। ਇਸ ਤੋਂ ਇਲਾਵਾ ਅਸੀਂ 200 ਆਟੋਮੈਟਿਕ ਚੱਕੀ ਪਲਾਂਟਸ ਨੂੰ ਵੀ ਕੰਮ ਦੇਣ ਲੱਗੇ ਹਾਂ ਤਾਂ ਕਿ ਉਹ ਵੀ ਇਸ ਸਕੀਮ ਤਹਿਤ ਆ ਜਾਣ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ** : ਪੁਆਇੰਟ ਆਫ਼ ਆਰਡਰ ਤੇ ਅੱਗੇ ਫਿਰ ਪੁਆਇੰਟ ਆਫ਼ ਆਰਡਰ। ਇਨ੍ਹਾਂ ਤੋਂ ਜਵਾਬ ਲਓ। ਇਹ ਆਪੇ ਬੋਲ ਕੇ ਜਵਾਬ ਦੇਣਗੇ। ਪੁਆਇੰਟ ਆਫ਼ ਆਰਡਰ ਕੈਰੋਂ ਸਾਹਿਬ ਦਾ ਆਇਆ ਸੀ। ਬੈਠ ਜਾਓ। ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਬਿਲਕੁਲ ਸਹਿਮਤ ਹਾਂ ਕਿ ਇਨ੍ਹਾਂ ਨੇ ਆਟਾ ਮਿੱਲਾਂ ਚਾਲੂ ਕਰਵਾਈਆਂ but I think ਸੈਂਟਰ ਗੌਰਮਿੰਟ ਵਾਲਾ ਕੋਈ ਮੰਤਰੀ ਹੈ ਜਾਂ ਹੋਰ ਕੋਈ ਹੈ, ਕੌਣ ਹੈ ਜਿਹੜਾ 6 ਰੁਪਏ ਦੇ ਹਿਸਾਬ ਨਾਲ ਪਿਸਾਈ ਦੇਵੇਗਾ? ਮੈਂ ਉਸ ਦਿਨ ਵੀ ਕਿਹਾ ਸੀ ਕਿ ਇੰਨੀ ਪਿਸਾਈ ਕਿਸੇ ਨੇ ਨਹੀਂ ਦੇਣੀ। Not his economics but the idea is ਕਿ ਆਪਣੇ ਇੱਥੇ ਉਸ ਦੀ ਵੈਲਿਊ ਐਡੀਸ਼ਨ ਹੋਵੇ, we should bring in more. He has given money for research. We will find more seeds, which are suitable for our kind of environment of rising

temperature but I must say, Sir, the kind of commitment we have shown in presenting the budget does not reflect in the money he has provided in the budget. ਤੁਸੀਂ ਆਪ ਬਹੁਤ ਸਮਝਦਾਰ ਹੋ। ਤੁਹਾਨੂੰ ਪਤਾ ਹੈ ਕਿ ਅੱਜ ਸਾਰੀ ਦੁਨੀਆਂ ਗ੍ਰੀਨ-ਗ੍ਰੀਨ ਕਰ ਰਹੀ ਹੈ। These are fad words. We should bring in more value addition. ਪੰਜਾਬ ਵਿਚ ਜਿਹੜੀ ਇੱਕ ਗੱਲ ਇੱਕ ਤੋਂ ਬਾਅਦ ਇੱਕ ਹਰੇਕ ਬੁਲਾਰੇ ਨੇ ਕਹੀ ਹੈ ਕਿ ਪਾਣੀ ਦਾ ਮਸਲਾ ਹੈ, ਪਾਣੀ ਬਚਾਓ। ਉਸ ਦਿਨ ਮਾਨਯੋਗ ਮੰਤਰੀ ਜੀ ਉਲਝ ਗਏ ਸਨ ਜਦੋਂ ਇਨ੍ਹਾਂ ਨੂੰ ਡ੍ਰਿਪ ਇਰੀਗੇਸ਼ਨ ਵਾਸਤੇ ਕੁਨੈਕਸ਼ਨ ਲਈ ਕਿਹਾ, ਕਹਿੰਦੇ ਇਹ ਮੇਰਾ ਮਹਿਕਮਾ ਨਹੀਂ ਹੈ ਇਹ ਬਿਜਲੀ ਵਾਲਾ ਦੇਵੇਗਾ। ਨੈਸ਼ਨਲ ਹਾਰਟੀਕਲਚਰ ਮਿਸ਼ਨ ਦੀ ਡਿੱਗੀ ਵਾਸਤੇ ਜਿਹੜੀ ਸਬਸਿਡੀ ਆਉਂਦੀ ਹੈ ਉਸ ਬਾਰੇ ਕਹਿੰਦੇ ਹਨ ਕਿ ਐਗਰੀਕਲਚਰ ਵਾਲੇ ਦੇਣਗੇ। ਬਾਕੀ ਜਿਹੜਾ ਇਰੀਗੇਸ਼ਨ ਦਾ ਮਹਿਕਮਾ ਹੈ ਇਹ ਇਨ੍ਹਾਂ ਕੋਲ ਹੈ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਖ਼ਤਮ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਰਿਕੁਐਸਟ ਕਰਦਾ ਹਾਂ ਕਿ ਇਹ ਲੇਟ ਚਲੇ ਜਾਣਗੇ, ਮੈਨੂੰ ਆਪਣੀ ਗੱਲ ਕਹਿ ਲੈਣ ਦਿਉ। ਇਨ੍ਹਾਂ ਨੇ ਕਿਹਾ ਸੀ ਕਿ ਨਿੰਦਕ ਨੇੜੇ ਰਾਖੀਐ। ਹੁਣ ਨਿੰਦਾ ਕਰ ਰਹੇ ਹਾਂ ਤਾਂ ਇਨ੍ਹਾਂ ਨੂੰ ਸੁਣ ਲੈਣ ਦਿਉ।

**ਮਾਨਯੋਗ ਸਪੀਕਰ** : ਆਪਣੇ ਕਿਸੇ ਬੰਦੇ ਦਾ ਟਾਈਮ ਖਾ ਜਾਓਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਅੱਜ ਬੋਲ ਲੈਣ ਦਿਉ। ਕਿਸੇ ਸਾਥੀ ਦਾ ਘਟਾ ਦਿਉ। ਜੇਕਰ ਤੁਹਾਨੂੰ ਲੱਗੇ ਕਿ ਮੈਂ ਵਾਹਿਯਾਤ ਗੱਲ ਕਰ ਰਿਹਾ ਹਾਂ ਤਾਂ ਬਹਿ ਜਾਵਾਂਗਾ। 80 ਕਰੋੜ ਰੁਪਿਆ ਡ੍ਰਿਪ ਇਰੀਗੇਸ਼ਨ ਵਾਸਤੇ ਨੈਸ਼ਨਲ ਹਾਰਟੀਕਲਚਰ ਮਿਸ਼ਨ ਦੇ ਤਹਿਤ ਆਇਆ ਜਿਸ ਵਿਚੋਂ 18 ਕਰੋੜ ਰੁਪਿਆ ਇਸਤੇਮਾਲ ਹੋਇਆ। Is this the policy? 1786 ਨੰ: ਸਵਾਲ ਦਾ ਮੈਂ ਜਵਾਬ ਮੰਗਿਆ ਸੀ ਕਿ ਡ੍ਰਿਪ ਵਾਲਿਆਂ ਦੇ ਕਿੰਨੇ ਬਕਾਇਆ ਪਏ ਹਨ? ਜਿਹੜੇ ਪਏ ਹਨ ਉਨ੍ਹਾਂ ਨੂੰ ਵੀ ਚੁੱਕ ਕੇ ਕਿਸੇ ਹੋਰ ਲਾਈਨ ਵਿਚ ਲਾ ਦਿੰਦੇ ਜਿੱਥੇ ਟਿਊਬਵੈੱਲਾਂ ਦੇ ਕੁਨੈਕਸ਼ਨ ਹਨ। ਜੇ ਉਨ੍ਹਾਂ ਨੂੰ ਪ੍ਰੋਮੋਟ ਨਹੀਂ ਕਰ ਸਕਦੇ ਤਾਂ what green revolution or green budget we are talking about? ਕ੍ਰਾਪਸ ਤਾਂ ਆਪਣੇ ਕੋਲ ਹਨ, ਪਲਸਿਜ਼ ਨੂੰ ਲਿਆਓ। ਨੈਸਲੇ ਵਾਲੇ ਤੁਹਾਡੇ ਇੱਥੇ ਕੰਮ ਕਰਦੇ ਹਨ, ਉਨ੍ਹਾਂ ਦਾ ਮੋਗਾ ਵਿਚ ਇੰਨਾ ਵੱਡਾ ਪਲਾਂਟ ਹੈ। They are experimenting. ਉਨ੍ਹਾਂ ਨੇ ਸਾਡੇ ਉਥੇ ਚਿਕੋਰੀ ਲਾਈ ਹੈ, ਉਹ ਚਿਕੋਰੀ ਇੱਥੇ ਲਵਾ ਲਓ। ਹੋਰ ਤਾਂ ਹੋਰ ਸਾਡੇ ਸਾਥੀ ਬੈਠੇ ਹਨ, ਕਪੂਰਥਲੇ, ਜਲੰਧਰ ਏਰੀਏ ਦੇ, ਉਸ ਇਲਾਕੇ ਵਿਚ ਆਲੂਆਂ ਦੀ ਫ਼ਸਲ ਕਾਰਨ ਹਾਹਾਕਾਰ ਮੱਚੀ ਹੋਈ ਸੀ, ਆਲੂਆਂ ਨੂੰ ਪ੍ਰਾਸੈੱਸ ਹੀ ਕਰਵਾ ਲਓ। (ਵਿਘਨ)

**ਮਾਨਯੋਗ ਸਪੀਕਰ** : ਸਪੀਚ ਖ਼ਤਮ ਕਰੋ ਜੀ।

**ਸ੍ਰੀ ਸੁਨੀਲ ਕੁਮਾਰ ਜਾਖੜ** : ਚਿਪਸ ਨਹੀਂ ਮੈਂ ਕਹਿ ਰਿਹਾ। ਇਸ ਨੂੰ ਵੋਦਕਾ ਵਿਚ ਪੁਆ ਦਿਉ। ਪੰਜਾਬ ਵਿਚ ਵੋਦਕਾ ਦੀ ਦਾਰੂ ਵਿਕੇਗੀ, ਆਪੇ ਹੀ ਉਸ ਵਿਚ ਆਲੂ ਲੱਗ ਜਾਵੇਗਾ। The idea is to add value. ਸਪੀਕਰ ਸਾਹਿਬ, ਮੇਰਾ ਇਹ ਕਹਿਣਾ ਹੈ। ਤੁਸੀਂ ਟਾਈਮ ਦਾ ਕਹਿ ਰਹੇ ਹੋ।

**ਮਾਨਯੋਗ ਸਪੀਕਰ** : ਮੈਂ ਤਾਂ ਟਾਈਮ ਦਾ ਹੀ ਕਹਾਂਗਾ।

**ਸ੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇੱਕ ਮਿੰਟ। ਮੈਂ ਕਈ ਦਿਨਾਂ ਤੋਂ ਇਹ ਪਰਚਾ ਲੈ ਕੇ ਫਿਰ ਰਿਹਾ ਹਾਂ। ਐਗਰੀਕਲਚਰ ਇੰਡਸਟਰੀ ਦੀ ਗੱਲ ਅਸੀਂ ਕਰ ਰਹੇ ਸੀ।

**ਮਾਨਯੋਗ ਸਪੀਕਰ** : ਵਾਰ-ਵਾਰ ਕਿਉਂ ਕਹੀ ਜਾਂਦੇ ਹੋ ਜਦੋਂ ਕਿ ਇਹ ਡਿਸਕਸ ਹੋ ਚੁੱਕਾ ਹੈ? ਫੇਰ ਉਹੀ, ਅਗਲੇ ਦਿਨ ਫੇਰ ਉਹੀ, ਤੁਹਾਡਾ ਮਨ ਕਿਤੇ ਟਿਕਦਾ ਹੀ ਨਹੀਂ।

**ਸ੍ਰੀ ਸੁਨੀਲ ਕੁਮਾਰ ਜਾਖੜ** : ਇਹ ਕਹਿੰਦੇ ਹਨ ਕਿ ਇੰਡਸਟਰੀ ਲੈ ਕੇ ਆਉਣੀ ਹੈ। ਇਸ ਵਾਸਤੇ ਕਦੇ ਆਪਾਂ ਹਿਮਾਚਲ ਨੂੰ ਕੋਸਣ ਲਗ ਜਾਂਦੇ ਹਾਂ ਜਾਂ ਫੇਰ ਕਿਸੇ ਹੋਰ ਨੂੰ ਕੋਸ ਦਿੰਦੇ ਹਾਂ। ਪੰਜਾਬ ਵਿਚ 350 ਜਿਨਿੰਗ ਐਂਡ ਪ੍ਰੈਸਿੰਗ ਫੈਕਟ੍ਰੀਜ਼ ਹਨ। 14% ਸਾਡੇ ਵੈਟ ਲਗਦਾ ਹੈ, ਕੰਪੇਅਰਿੰਗ ਟੂ ਰਾਜਸਥਾਨ ਜਿੱਥੇ 7.6%, ਮੱਧ ਪ੍ਰਦੇਸ਼ ਵਿਚ ਸਾਢੇ 5%, ਮਹਾਰਾਸ਼ਟਰ ਸਾਢੇ 6%, ਗੁਜਰਾਤ ਸਾਢੇ 6%, ਆਂਧਰਾ ਪ੍ਰਦੇਸ਼ 6%। ਪੰਜਾਬ ਵਿਚ 350 ਇੰਡਸਟਰੀਜ਼ ਲੱਗੀਆਂ ਹਨ ਜਿਨ੍ਹਾਂ ਵਿਚ 40,000 ਬੰਦਾ ਕੰਮ ਕਰਦਾ ਹੈ, ਜਿਸ ਨੂੰ ਲੋਕ ਬੰਦ ਕਰਨ ਨੂੰ ਫਿਰਦੇ ਹਨ ਕਿਉਂਕਿ ਉਸ ਵਿਚ ਅਸੀਂ 14% ਵੈਟ ਲਾਈ ਫਿਰਦੇ ਹਾਂ। ਇਸ ਤਰੀਕੇ ਨਾਲ ਅਸੀਂ ਇੰਡਸਟਰੀ ਲੈ ਕੇ ਆਉਣੀ ਹੈ। ਦੋ ਇੰਡਸਟ੍ਰੀਆਂ ਫੂਡ ਪ੍ਰੋਸੈਸਿੰਗ ਦੀਆਂ ਲੱਗੀਆਂ ਹਨ। ਜੂਸ ਦੀਆਂ ਲੱਗੀਆਂ ਹਨ, ਉਹ ਬੰਦ ਹਨ। ਉਹ ਬੰਦੇ ਫਿਰ ਮਿਲਣ ਆਏ ਸੀ। Chief Minister Sahib was kind enough., ਉਦੋਂ ਚਾਰ ਮੀਟਿੰਗਾਂ ਹੋਈਆਂ। ਉਨ੍ਹਾਂ ਨੇ ਕਿਹਾ ਕਿ ਐਫ.ਸੀ.ਡੀ. ਦੀ ਸੁਪਰਵੀਜ਼ਨ ਵਿਚ ਇੱਕ ਕਮੇਟੀ ਬਣਾ ਦਿਉ। ਉਨ੍ਹਾਂ ਨੇ ਰਿਕੁਮੈਂਡੇਸ਼ਨ ਦੇ ਦਿੱਤੀਆਂ ਕਿ ਜਿਹੜਾ ਫਾਲਤੂ ਹੈ, ਇਹ ਜਿਹੜਾ ਸਰਚਾਰਜ ਲਗਾ ਰੱਖਿਆ ਹੈ, ਇਨਫਰਾਸਟ੍ਰਕਚਰ ਡਿਵੈਲਪਮੈਂਟ ਅਸੈਸ ਤੇ ਜਿਹੜਾ ਵੈਟ ਵਧਾਇਆ ਹੈ, ਇਹ ਕਰ ਦਿਉ। ਇਹ ਬੀ.ਜੇ.ਪੀ. ਵਾਲੇ ਸਾਥੀ ਬੈਠੇ ਹਨ। ਇਨ੍ਹਾਂ ਨੇ ਇੰਡਸਟਰੀ ਤੇ ਵੈਟ ਡੇਢ ਪਰਸੈਂਟ ਵਧਵਾ ਦਿੱਤਾ। ਮੈਂ ਫੈਡ ਵਰਡ ਇਸਤੇਮਾਲ ਕੀਤਾ ਸੀ ਕਿ ਅੱਜਕਲ੍ਹ green is fad word, what I am saying is from personal experience. ਪਿਛਲੇ ਸਾਲ ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ I am open to suggestions. He sought consultation over internet. ਉਨ੍ਹਾਂ ਨੇ ਕਿਹਾ ਸੀ, ਮੈਂ ਸਾਰੀ ਇੰਡਸਟਰੀ ਨਾਲ ਬੈਠ ਕੇ ਸਲਾਹ ਕਰਾਂਗਾ। ਮੈਂ ਜਾਣਨਾ ਚਾਹੁੰਦਾ

ਹਾਂ ਕਿ ਐਤਕੀਂ ਇਨ੍ਹਾਂ ਨੇ ਕਿੰਨੀ ਕੁ ਸਲਾਹ ਕੀਤੀ ਹੈ? ਜਿਹੜੀਆਂ ਇਨ੍ਹਾਂ ਨੇ ਸਮਾਲ ਸਕੇਲ ਇੰਡਸਟਰੀ ਅਤੇ ਸਮਾਲ ਟ੍ਰੇਡਰਜ਼ ਵਾਲੀਆਂ ਦੋ ਕਾਰਪੋਰੇਸ਼ਨਾਂ ਮਨਿਸਟਰੀ ਦਾ ਦਰਜਾ ਦੇ ਕੇ ਬਣਾਈਆਂ ਹਨ, ਕੀ ਉਨ੍ਹਾਂ ਦੀ ਕੋਈ ਸੁਜੈਸ਼ਨ ਆਈ? ਕਪੂਰ ਸਾਹਿਬ ਵਰਗੇ ਲਾਲ ਬੱਤੀਆਂ ਲਗਾਈ ਫਿਰਦੇ ਹਨ, ਕੀ ਉਨ੍ਹਾਂ ਨੇ ਜਾਂ ਤੁਸੀਂ ਉਨ੍ਹਾਂ ਨਾਲ ਇੰਡਸਟਰੀ ਬਾਬਤ ਗੱਲ ਕੀਤੀ? I am not resourceful, I can't go around ਕਿ ਮੈਂ ਪੰਜਾਬ ਦੇ ਵਪਾਰੀਆਂ ਨਾਲ ਗੱਲ ਕਰਾਂ। ਮੈਂ ਆਪਣੇ ਅਬੋਹਰ ਵਿਚ ਵਪਾਰੀਆਂ ਨਾਲ ਮੀਟਿੰਗ ਕੀਤੀ। ਭਾਵੇਂ ਕਿ ਮੇਰੇ ਕੋਲ ਅਖਤਿਆਰ ਨਹੀਂ ਹਨ, ਪਰ ਮੈਂ ਉਥੇ ਜਾ ਕੇ ਤੁਹਾਡੇ ਬਾਰੇ ਰਾਗ ਜ਼ਰੂਰ ਅਲਾਪ ਕਰਾਂਗਾ। ਸਪੀਕਰ ਸਾਹਿਬ, tertiary sector, service sector, ਬਾਰੇ ਮੈਂ ਗੱਲ ਕਰ ਲਵਾਂ। ਸਾਡੇ ਇੱਥੇ ਦੋ ਲੱਖ ਪਰਿਵਾਰ ਜਦੋਂ ਸੋਨੇ ਵਾਲਾ ਕੰਮ ਕਰਦੇ ਸਨ...

**ਮਾਨਯੋਗ ਸਪੀਕਰ** : ਟਾਈਮ ਖਤਮ ਹੈ।

**ਸ੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, 10 ਮਿੰਟ ਦਾ ਸਮਾਂ ਦੇ ਦਿਉ।

**ਮਾਨਯੋਗ ਸਪੀਕਰ** : ਪੰਜ ਮਿੰਟ ਵਿਚ ਖਤਮ ਕਰ ਲਵੋ।

**ਸ੍ਰੀ ਸੁਨੀਲ ਕੁਮਾਰ ਜਾਖੜ** : ਠੀਕ ਹੈ ਜੀ। ਉਨ੍ਹਾਂ ਸੁਨਿਆਰਿਆਂ ਦੀ ਇਕੋ ਇਕ ਮੰਗ ਸੀ ਕਿ ਜਿਹੜਾ ਚੋਰੀ ਵਾਲਾ ਕਾਨੂੰਨ ਹੈ, ਇਹ ਹਟਾ ਦਿਉ। ਜੇ ਕੋਈ ਚੋਰੀ ਕਰਦਾ ਹੈ ਤਾਂ ਸਾਰੇ ਸੁਨਿਆਰੇ ਫੜ੍ਹ ਲਏ ਜਾਂਦੇ ਹਨ ਕਿ ਤੁਸੀਂ ਚੋਰੀ ਦਾ ਸੋਨਾ ਖਰੀਦਿਆ ਹੈ। In this atmosphere ਕੀ ਕੋਈ ਕੰਮ ਕਰ ਸਕਦਾ ਹੈ? ਸਾਰਿਆਂ ਨੂੰ ਫੜ੍ਹ ਕੇ ਚੁੱਕ ਲਿਆ ਜਾਂਦਾ ਹੈ। ਭੱਠੇ ਵਾਲਿਆਂ ਦੀ ਗੱਲ ਕਰ ਲਓ। ਭੱਠੇ ਵਾਲੇ ਵੀ ਬੁਲਾਏ ਸੀ। ਭੱਠੇ ਵਾਲਿਆਂ ਦੀ ਜੇ ਮੈਂ ਫਿੱਗਰ ਦੱਸਾਂ ਤਾਂ ਸੁਣ ਕੇ ਹੈਰਾਨ ਰਹਿ ਜਾਓਗੇ। ਕੈਰੋਂ ਸਾਹਿਬ ਬੜੇ ਲਰਨਡ ਹਨ, ਇਨ੍ਹਾਂ ਨੇ 2800 ਭੱਠਿਆਂ ਬਾਰੇ ਫਿਗਰਜ਼ ਦੇ ਦਿੱਤੀਆਂ। ਭੱਠੇ ਵਾਲਿਆਂ ਦੀ ਐਸੋਸੀਏਸ਼ਨ ਹੈ, ਉਥੇ ਸਾਢੇ ਪੰਜ ਲੱਖ ਬੰਦੇ ਕੰਮ ਕਰਦੇ ਹਨ। ਉਨ੍ਹਾਂ ਸਾਰਿਆਂ ਦੀ ਮੰਗ ਹੈ, 16 ਇੰਸਪੈਕਟਰ ਆ ਕੇ ਉਨ੍ਹਾਂ ਦੀ ਚੈਕਿੰਗ ਕਰਦੇ ਹਨ। ਅੱਜ ਤੱਕ ਵੀ ਅੰਗਰੇਜ਼ਾਂ ਦੇ ਸਮੇਂ ਦੇ ਕਾਨੂੰਨ ਚੱਲੀ ਜਾ ਰਹੇ ਹਨ। I have list of all the inspectors who are involved. It was the way, we want to run our industry? ਆਪਾਂ ਇਨ੍ਹਾਂ ਨੂੰ ਸੰਭਾਲੀਏ। ਆਪਾਂ ਇਨ੍ਹਾਂ ਵਾਸਤੇ ਕੋਈ ਕੰਮ ਕਰੀਏ। (ਵਿਘਨ) ਸਾਹਨੀ ਸਾਹਿਬ, ਸੁਣ ਲਵੋ, ਅਗਰ ਨਾ ਜਚੇ ਤਾਂ ਇਨ੍ਹਾਂ ਤੋਂ ਜਵਾਬ ਦਿਵਾ ਦੇਣਾ।

**ਮਾਨਯੋਗ ਸਪੀਕਰ** : ਤੁਸੀਂ ਬੋਲੋ। ਫਾਈਨਾਂਸ ਮਨਿਸਟਰ ਸਾਹਿਬ ਜਵਾਬ ਆਪੇ ਦੇ ਦੇਣਗੇ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ਇਹ ਜੋ ਮਰਜ਼ੀ ਗੱਲ ਕਰੀ ਜਾਣ, ਹਰ ਗੱਲ ਨੂੰ ਅਸੀਂ ਮੰਨੀ ਨਹੀਂ ਜਾਣਾ। ਇਹ ਬਿਲਕੁਲ ਝੂਠੀ ਫਿੱਗਰ ਦੇ ਰਹੇ ਹਨ।

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਭੱਠੇ ਵਾਲਿਆਂ ਨੂੰ ਪੁੱਛੋ ਕਿ ਜੇਕਰ ਵੈਟ ਵਾਲੀ ਗੱਲ ਕਰਦੇ ਹਾਂ ਤਾਂ ਉਸ ਤੇ ਕਿੱਥੇ ਸਟੈਂਡ ਕਰਦੇ ਹਨ? ਭੱਠਿਆਂ ਬਾਰੇ ਪੁੱਛੋ ਕਿ ਕੀ ਪੁਜੀਸ਼ਨ ਹੈ? ਭੱਠਿਆਂ ਵਾਲਿਆਂ ਤੇ ਲੰਪਸੰਮ ਟੈਕਸ ਲਗਾਇਆ ਗਿਆ, ਕੀ ਉਹ ਭੱਠੇ ਵਾਲਿਆਂ ਨੇ ਦਿੱਤਾ? ਕੀ ਉਨ੍ਹਾਂ ਨੇ ਇੱਟਾਂ ਤੇ ਟੈਕਸ ਦਿੱਤਾ? ਮੈਂ ਸੌ ਗੱਲਾਂ ਦੀ ਇਕੋ ਗੱਲ ਕਰ ਦਿੰਦਾ ਹਾਂ ਕਿ ਇਕ ਬੰਦੇ ਨੇ ਮੂਰਤੀ ਬਹੁਤ ਖੂਬਸੂਰਤ ਬਣਾ ਕੇ ਚੌਕ ਵਿਚ ਖੜ੍ਹੀ ਕਰ ਦਿੱਤੀ ਕਿ ਇਸ ਵਿਚ ਨੁਕਸ ਕੱਢ ਦਿਉ। ਸ਼ਾਮ ਤੱਕ ਮੂਰਤੀ ਬਦਸ਼ਕਲ ਹੋ ਗਈ ਸੀ। ਕਿਸੇ ਸਿਆਣੇ ਬੰਦੇ ਨੇ ਕਿਹਾ ਕਿ ਇੰਜ ਨਹੀਂ ਕਰਨਾ ਸੀ। ਤੁਸੀਂ ਕਹਿਣਾ ਸੀ ਕਿ ਇਸ ਨੂੰ ਠੀਕ ਕਰ ਜਾਓ। ਠੀਕ ਕਰਨ ਵਾਸਤੇ ਇਸ ਕੋਲ ਕੋਈ ਨਹੀਂ ਆਇਆ। ਮਨਪ੍ਰੀਤ ਹੋਰੀਂ ਦੁਹਾਈ ਦਿੰਦੇ ਰਹੇ ਔਰ ਇਨ੍ਹਾਂ ਦੇ ਮੁਤਾਬਕ ਦਿੰਦੇ ਰਹੇ ਪਰ ਕੋਈ ਵੀ ਠੀਕ ਕਰਨ ਵਾਸਤੇ ਨਹੀਂ ਆਇਆ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਬਾਕੀ ਛੱਡ ਦਿੰਦਾ ਹਾਂ। ਇਨ੍ਹਾਂ ਨੇ ਜੋ ਫਾਈਨਲ ਗੱਲ ਕੀਤੀ, ਉਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ the only concern that our Hon'ble Finance Minsiter showed is the primary and secondary sector, tertiary sector. ਸਾਡੇ ਪ੍ਰਾਇਮਰੀ ਤੇ ਸੈਕੰਡਰੀ ਸੈਕਟਰ ਤਾਂ ਠੀਕ ਹਨ ਪਰ ਟਰਸ਼ੀਅਰੀ ਸੈਕਟਰ ਵਿਚ ਪ੍ਰਾਬਲਮ ਹੈ। ਉਸ ਦੀ ਗਰੋਥ ਰੇਟ ਨੈਸ਼ਨਲ ਐਵਰੇਜ ਤੋਂ ਘੱਟ ਹੈ। ਸਪੀਕਰ ਸਾਹਿਬ, ਟਰਸ਼ੀਅਰੀ ਸੈਕਟਰ ਦੀ ਗੱਲ ਲੈ ਲਓ। Do we have our priorities? ਸਾਰੇ ਸਾਥੀ ਇਸ ਗੱਲ ਨੂੰ ਲੈ ਰਹੇ ਹਨ ਕਿ ਪੰਜਾਬ ਛੋਟਾ ਜਿਹਾ ਸੂਬਾ ਹੈ, ਕਿੰਨੇ ਏਅਰਪੋਰਟ ਲੈ ਆਏ ਹਾਂ। ਬਹੁਤ ਵਧੀਆ ਗੱਲ ਹੈ। What is this? This is not a problem, the priority is the only symptom. ਏਅਰਪੋਰਟ ਇੱਥੇ ਲੈ ਆਏ ਕਿਉਂਕਿ ਸਾਡਾ ਪੰਜਾਬੀ ਭਰਾ ਦਿੱਲੀ ਉਤਰਦਾ ਹੈ, ਉਥੋਂ ਲੈ ਕੇ ਸਾਰੇ ਰਾਹ ਵਿਚ ਕਿੰਨੇ ਹੀ ਨਾਕੇ ਲੱਗੇ ਹੋਏ ਹਨ, ਵੱਡੇ-ਵੱਡੇ ਸੂਟਕੇਸ ਦੇਖ ਕੇ ਸਾਰੇ ਉਸ ਨੂੰ ਪਰੇਸ਼ਾਨ ਕਰਦੇ ਹਨ। This is the only benefit ਕਿ ਇਥੋਂ ਚੜ੍ਹ ਜਾਵੇਗਾ, ਇਥੇ ਉਤਰ ਜਾਵੇਗਾ।

**ਮਾਨਯੋਗ ਸਪੀਕਰ** : ਜਾਖੜ ਸਾਹਿਬ, ਸਮਾਂ ਖ਼ਤਮ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਾਨੂੰ ਲੋੜ ਏਅਰਪੋਰਟ ਦੀ ਨਹੀਂ, ਸਾਨੂੰ ਸੁਪਰ ਫ੍ਰੇਟ ਕੁਨੈਕਸ਼ਨ ਦੀ ਲੋੜ ਹੈ ਤਾਂ ਕਿ ਅਸੀਂ ਡਿਵੈਲਪ ਹੋ ਸਕੀਏ। ਜੇਕਰ ਇੰਨਾ ਜ਼ੋਰ ਸੁਪਰ ਫ੍ਰੇਟ ਕਾਰੀਡੋਰ ਤੇ ਲਾਇਆ ਹੁੰਦਾ ਤਾਂ ਅਸੀਂ ਅੱਗੇ ਵੱਧ ਸਕਦੇ ਸੀ। ਮੈਂ ਸਾਡੇ ਸਾਥੀ ਬੰਨੀ ਜੀ (ਸਰਦਾਰ ਜਸਜੀਤ ਸਿੰਘ ਬੰਨੀ) ਨੂੰ ਵਧਾਈ ਦੇਣੀ ਚਾਹਾਂਗਾ। ਇਨ੍ਹਾਂ ਨੇ ਜੋ ਗੱਲ ਫਿਊਚਰ ਨੂੰ ਸਾਹਮਣੇ ਰੱਖ ਕੇ ਕੀਤੀ ਹੈ ਕਿ ਕਿੱਥੇ ਲੈ ਕੇ ਜਾਣਾ ਹੈ। ਉਸ ਦੇ ਵਾਸਤੇ we have to develop the infrastructure, ਆਪਣੇ ਕੋਲ ਸਿਰਫ਼ ਚੰਡੀਗੜ੍ਹ ਹੈ। ਮੁਹਾਲੀ ਤਾਂ ਡਿਵੈਲਪ ਕਰ ਲਿਆ ਪਰ ਬਾਕੀ ਸ਼ਹਿਰਾਂ ਨੂੰ ਵੀ ਡਿਵੈਲਪ ਕਰੀਏ। There is urban decay all around and on the top of that is technical education. ਟੈਕਨੀਕਲ

ਐਜੂਕੇਸ਼ਨ ਤੇ ਹਾਇਰ ਐਜੂਕੇਸ਼ਨ ਬਾਰੇ ਗੱਲ ਕਰੀਏ, ਸਿਰਫ਼ ਇਨ੍ਹਾਂ ਦੇ ਕਾਲਜਾਂ ਦੀ ਗਿਣਤੀ ਵਧਾਈ ਜਾ ਰਹੇ ਹਨ...

**ਮਾਨਯੋਗ ਸਪੀਕਰ** : ਜਾਖੜ ਜੀ, ਟਾਈਮ ਖ਼ਤਮ ਹੈ। ਪਲੀਜ਼, ਬੈਠੋ। ਫਾਈਨਾਂਸ ਮਨਿਸਟਰ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : (ਥੰਪਿੰਗ) ਮੁਅੱਜ਼ਜ਼ ਸਪੀਕਰ ਸਾਹਿਬ, 16 ਮਾਰਚ ਨੂੰ ਪੰਜਾਬ ਸੂਬੇ ਦਾ ਬਜਟ ਪੜ੍ਹਨ ਦੀ ਮੈਨੂੰ ਖੁਸ਼ਨਸੀਬੀ ਹਾਸਲ ਹੋਈ ਸੀ ਔਰ ਪਿਛਲੇ ਤਿੰਨ ਦਿਨਾਂ ਦੌਰਾਨ ਹਾਊਸ ਦੇ ਵਿਚ ਬੜੇ ਆਲਾ-ਪੈਮਾਨੇ ਦੀ ਬਹਿਸ ਇਸ ਬਜਟ ਤੇ ਹੋਈ। ਮੈਂ ਹਾਊਸ ਦੇ ਦੋਨਾਂ ਤਰਫ ਦੇ ਮੈਂਬਰਾਨ ਨੂੰ ਇਸ ਗੱਲ ਦੀ ਵਧਾਈ ਵੀ ਦੇਣੀ ਚਾਹੁੰਦਾ ਹਾਂ ਕਿ ਤੁਸੀਂ ਬਜਟ ਦੇ ਹਰ ਪਹਿਲੂ ਤੇ ਰੋਸ਼ਨੀ ਪਾਈ। ਸਪੀਕਰ ਸਾਹਿਬ, ਇਸ ਹਾਊਸ ਦੇ ਵਿਚ ਕੁਝ ਤਾਂ ਮੇਰੇ ਦੋਸਤ ਹੀ ਹਨ ਜਿਨ੍ਹਾਂ ਨੇ ਇਸ ਬਜਟ ਦੀ ਤਾਰੀਫ਼ ਕੀਤੀ। ਮੈਂ ਆਪਣੇ ਦੋਸਤਾਂ ਦਾ ਔਰ ਖ਼ਾਸ ਕਰਕੇ ਕੁਝ ਦੋਸਤਾਂ ਦਾ ਜਿਨ੍ਹਾਂ ਨੇ ਮੇਰੀ ਜ਼ਾਤ ਦੇ ਮੁਤੱਲਕ ਕੁਝ ਐਸੇ ਜ਼ਜ਼ਬਾਤ ਕਹੇ, ਮੈਂ ਉਨ੍ਹਾਂ ਦਾ ਬੜਾ ਮਨਮੂਨ ਹਾਂ। ਸਪੀਕਰ ਸਾਹਿਬ, ਮੈਂ ਆਪਣੇ ਦੋਸਤਾਂ ਨੂੰ, ਇਸ ਹਾਊਸ ਦੇ ਕਾਬਿਲੇ-ਕਦਰ ਮੈਂਬਰਾਨ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਸਰਕਾਰ, ਪੰਜਾਬ ਦੇ ਲੋਕਾਂ ਦੇ ਜੋ ਤਵੱਕੁਆਤ ਹਨ, ਉਸ ਤੇ ਪੂਰੀ ਉਤਰੇਗੀ। ਜੋ ਸਰਕਾਰ ਦੀ ਹੈਸੀਅਤ ਹੈ, ਜੋ ਸਰਕਾਰ ਦੀ ਤਾਕਤ ਹੈ ਅਤੇ ਜੋ ਸਰਕਾਰ ਦੇ ਕੋਲ ਵਸੀਲੇ ਹਨ ਉਨ੍ਹਾਂ ਵਸੀਲਿਆਂ ਨਾਲ ਪੰਜਾਬ ਦੀ ਤਰੱਕੀ ਲਈ, ਇਸ ਸੂਬੇ ਦੇ ਫੈਲਾਅ ਤੇ ਬਿਹਤਰੀ ਲਈ ਪੰਜਾਬ ਸਰਕਾਰ ਕਦਮ ਚੁੱਕੇਗੀ। ਸਪੀਕਰ ਸਾਹਿਬ, ਕੁਝ ਦੋਸਤ ਐਸੇ ਵੀ ਸਨ, ਜਿਵੇਂ ਜਾਖੜ ਸਾਹਿਬ ਔਰ ਜੱਸੀ ਸਾਹਿਬ, ਇਨ੍ਹਾਂ ਦੋਸਤਾਂ ਨੇ ਬੜੇ ਤਾਮੀਰੀ ਸੁਝਾਅ ਵੀ ਦਿੱਤੇ। ਕਈ ਦੋਸਤਾਂ ਨੇ ਆਪਣੀ ਕਾਂਸਟੀਚੂਐਂਸੀਜ਼ ਜਾਂ ਆਪਣੇ ਇਲਾਕਿਆਂ ਦੇ ਮੁਤੱਲਕ ਵੀ ਕੁਝ ਸੁਝਾਅ ਦਿੱਤੇ ਜਾਂ ਕੁਝ ਡਿਮਾਂਡਜ਼ ਵੀ ਕੀਤੀਆਂ ਹਨ। ਮੈਂ ਉਨ੍ਹਾਂ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਜੋ ਵੀ ਉਨ੍ਹਾਂ ਦੇ ਸੁਝਾਅ ਹਨ ਉਨ੍ਹਾਂ ਤੇ ਸਰਕਾਰ ਪੂਰੀ ਸੰਜੀਦਗੀ ਨਾਲ ਵਿਚਾਰ ਕਰੇਗੀ ਅਤੇ ਉਨ੍ਹਾਂ ਤੇ ਗੌਰ ਹੋਵੇਗਾ। ਸਪੀਕਰ ਸਾਹਿਬ, ਇਸੇ ਤਰ੍ਹਾਂ ਨੁਕਤਾਚੀਨੀ ਵੀ ਹੋਈ ਹੈ। ਜ਼ੀਰੋ ਆਵਰ ਤੋਂ ਪਹਿਲਾਂ ਬਾਦਲ ਸਾਹਿਬ ਨੇ ਵੀ ਇਹ ਗੱਲ ਕਹੀ ਸੀ ਕਿ...

*6.07 ਵਜੇ ਸ਼ਾਮ (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮੈਂ ਨੁਕਤਾਚੀਨੀ ਦੀ ਕਦਰ ਕਰਦਾ ਹਾਂ, ਮੈਂ ਵੀ ਇਸ ਦਾ ਖ਼ੈਰਮਕਦਮ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਜਮੂਹਰੀਅਤ ਦੀ ਸਰਕਾਰ ਵਿਚ ਸਰਕਾਰ ਔਰ ਵਿਰੋਧੀ ਧਿਰ ਇੱਕ ਗੱਡੀ ਦੇ ਦੋ ਪਹੀਏ ਹੁੰਦੇ ਹਨ। ਇਸ ਕਰਕੇ ਜੋ ਵੀ ਨੁਕਤਾਚੀਨੀ ਹੋਈ ਹੈ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਜਾਂ ਸੁਝਾਅ ਆਏ ਹਨ, ਮੇਰੇ ਫਾਜ਼ਿਲ ਦੋਸਤ ਬੈਠੇ ਹਨ, ਮੈਂ ਉਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਸਰਕਾਰ ਦੀ ਕਾਰਗੁਜ਼ਾਰੀ ਵਿਚ ਅੱਗੇ ਤੋਂ ਹੋਰ ਬਿਹਤਰੀ ਲੈ ਕੇ ਆਵਾਂਗੇ ਔਰ ਜੋ ਨੁਕਤਾਚੀਨੀ ਹੋਈ ਹੈ ਇਸ ਤੇ ਗੌਰ ਵੀ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਇਹ ਬਹਿਸ ਤਿੰਨ ਦਿਨ ਚੱਲੀ ਹੈ ਔਰ ਸਵਾਲ ਵੀ ਬਹੁਤ ਹੋਏ ਹਨ। ਡਿਪਟੀ ਸਪੀਕਰ ਸਾਹਿਬ, ਜਿੰਨੇ ਵੀ ਬੁਲਾਰੇ ਬੋਲੇ ਹਨ, ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਦੇ ਸਵਾਲ ਸਨ ਜਾਂ ਖਦਸ਼ੇ ਸਨ ਉਹ ਮੈਂ ਨੋਟ ਕਰਦਾ ਰਿਹਾ ਹਾਂ। 3-4 ਫਾਈਨਾਂਸ ਡਿਪਾਰਟਮੈਂਟ ਦੇ ਅਫ਼ਸਰ ਵੀ ਖ਼ਸੂਸੀ ਤੌਰ ਤੇ ਇਸੇ ਕਰਕੇ ਬਿਠਾਏ ਹਨ। ਸੋ, ਹੋ ਸਕਦਾ ਹੈ ਕਿ ਸਮੇਂ ਦੀ ਕਮੀ ਦੇ ਪੇਸ਼ੇ-ਨਜ਼ਰ ਮੈਂ ਹਰ ਇੱਕ ਸਵਾਲ ਦਾ ਜਵਾਬ ਨਾ ਦੇ ਸਕਾਂ ਪਰ ਫਿਰ ਵੀ ਮੈਂ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜੇਕਰ ਮੈਂ ਕਿਸੇ ਗੱਲ ਦਾ ਜਵਾਬ ਨਹੀਂ ਦੇ ਸਕਿਆ ਤਾਂ ਉਹ ਇਸ ਕਰਕੇ ਨਹੀਂ ਹੋਵੇਗਾ ਕਿ ਮੈਂ ਕਿਸੇ ਖਾਸ ਨੀਅਤ ਨਾਲ ਉਸ ਨੂੰ ਨਜ਼ਰਅੰਦਾਜ ਕਰ ਰਿਹਾ ਹਾਂ। ਜੋ ਵੀ ਇਨ੍ਹਾਂ ਦੇ ਸਵਾਲ ਹਨ ਉਨ੍ਹਾਂ ਤੇ ਗੌਰ ਕੀਤਾ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਕਈ ਵਾਰੀ ਇਸ ਹਾਊਸ ਵਿਚ ਇਹ ਬਿਆਨ ਦਿੱਤਾ ਹੈ ਕਿ ਮੈਂ ਪ੍ਰਾਇਮਰੀ ਤੌਰ ਤੇ ਇਸ ਹਾਊਸ ਨੂੰ ਜਵਾਬਦੇਹ ਹਾਂ। I am answerable to this House, I am answerable to the Cabinet and I am aswerable to the people of Punjab. ਮੇਰੀ ਇਹੀ ਕੋਸ਼ਿਸ਼ ਹੈ ਕਿ ਜੋ ਹਾਊਸ ਦੇ ਕਾਬਲੇ-ਏਹਤਰਾਮ ਮੈਂਬਰ ਹਨ ਉਨ੍ਹਾਂ ਸਾਹਮਣੇ ਮੈਂ ਪੰਜਾਬ ਦੇ ਫਾਇਨਾਂਸਿਜ਼ ਦੀ ਹਕੀਕੀ ਤਸਵੀਰ ਸਾਫ-ਸੁਥਰੇ ਤਰੀਕੇ ਨਾਲ ਪੇਸ਼ ਕਰਾਂ। ਮੇਰੀ ਮਨਸ਼ਾ ਪੰਜਾਬ ਦੀ ਅਸੈਂਬਲੀ ਤੋਂ, ਪੰਜਾਬ ਦੀ ਕੈਬਨਿਟ ਤੋਂ ਜਾਂ ਪੰਜਾਬ ਦੇ ਲੋਕਾਂ ਤੋਂ ਪੰਜਾਬ ਦੇ ਫਾਇਨਾਂਸਿਜ਼ ਨੂੰ ਲੁਕਾਉਣ ਦੀ ਕੋਸ਼ਿਸ਼ ਨਹੀਂ ਹੈ ਬਲਕਿ ਤੁਹਾਡੇ ਸਾਹਮਣੇ ਪੇਸ਼ ਕਰਨ ਦੀ ਹੈ। I work at the pleasure of this House and at the pleasure of the Cabinet. ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਆਪ ਸਗੋਂ ਇਕ ਗੱਲ ਹੋਰ ਸਮਝਦਾ ਹਾਂ ਕਿ ਜਿਹੜਾ ਇਹ ਚੌਥਾ ਬਜਟ ਹੈ, ਇਸ ਵਿਚ ਜੇ ਕਿਤੇ ਕੋਈ ਗਲਤੀ ਹੋਈ ਹੈ ਤਾਂ ਇਕ ਪੰਜਾਬੀ ਦਾ ਲਫਜ਼ ਹੈ ਜਿਸ ਨੂੰ ਕਹਿੰਦੇ ਹਨ 'ਲਿਹਾਜ਼', ਵੈਸੇ ਤਾਂ ਇਹ ਛੋਟਾ ਜਿਹਾ ਲਫਜ਼ ਹੈ ਪਰ ਮੈਨੂੰ ਲਗਦਾ ਹੈ ਕਿ ਪਿਛਲੇ ਚਾਰ ਸਾਲ ਆਪੋਜ਼ੀਸ਼ਨ ਵਾਲੇ ਸਾਥੀਆਂ ਨੇ ਵੀ ਅਤੇ ਟਰੇਜ਼ਰੀ ਬੈਂਚਿਜ਼ ਵਾਲਿਆਂ ਨੇ ਵੀ ਮੇਰੇ ਨਾਲ ਲਿਹਾਜ਼ ਹੀ ਕੀਤਾ ਹੈ। ਮੈਂ ਆਪੋਜ਼ੀਸ਼ਨ ਦਾ ਬੜਾ ਮਸ਼ਕੂਰ ਹਾਂ। ਜਿਸ ਦਿਨ ਮੈਂ ਹਾਊਸ ਵਿਚ ਬਜਟ ਪੇਸ਼ ਕੀਤਾ ਉਸ ਦਿਨ ਹਾਊਸ ਦੇ ਅੰਦਰ ਇਸ ਤਰ੍ਹਾਂ ਦਾ ਮਾਹੌਲ ਸੀ ਅਤੇ ਮੈਨੂੰ ਵੀ ਇਹੀ ਲਗਦਾ ਸੀ ਕਿ ਬਜਟ ਕਿਸੇ ਨੇ ਸੁਣਨਾ ਨਹੀਂ, ਸਾਰਿਆਂ ਨੇ ਰੌਲਾ ਪਾ ਕੇ ਨਿਕਲ ਜਾਣਾ ਹੈ। ਮੈਂ ਆਪੋਜ਼ੀਸ਼ਨ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਇਸ ਬਜਟ ਨੂੰ ਸੁਣਨ ਦੀ ਜ਼ਹਿਮਤ ਵੀ ਕੀਤੀ ਅਤੇ ਉਸ ਉਤੇ ਪੂਰੀ ਤਿਆਰੀ ਵੀ ਕੀਤੀ। ਮੈਂ ਇਸ ਲਈ ਤੁਹਾਡਾ ਸਾਰਿਆਂ ਦਾ ਬਹੁਤ ਮਸ਼ਕੂਰ ਹਾਂ।

ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੀਆਂ ਗੱਲਾਂ ਹਨ, ਕੁਝ ਗੱਲਾਂ ਅਜਿਹੀਆਂ ਹਨ ਜਿਹੜੀਆਂ ਹਾਸੇ-ਮਜ਼ਾਕ ਵਾਲੀਆਂ ਵੀ ਹੁੰਦੀਆਂ ਹਨ, I want to answer those

questions. ਸਭ ਤੋਂ ਪਹਿਲੀ ਗੱਲ, ਕਿਉਂਕਿ ਸਰਦਾਰ ਲਾਲ ਸਿੰਘ ਜੀ ਨੇ ਬਜਟ ਸਪੀਚ ਸ਼ੁਰੂ ਕੀਤੀ ਸੀ, ਇਹ ਸਾਡੇ ਸਭ ਤੋਂ ਸੀਨੀਅਰ ਕੁਲੀਗ ਹਨ। ਸੰਨ 1977 ਵਿਚ ਇਹ ਪਹਿਲੀ ਵਾਰੀ ਇਥੇ ਚੁਣ ਕੇ ਆਏ ਸੀ। ਉਸ ਸਮੇਂ ਮੈਂ 8ਵੀਂ ਵਿਚ ਪੜ੍ਹਦਾ ਸੀ। ਇਨ੍ਹਾਂ ਨੇ ਇਹ ਗੱਲ ਕਹੀ ਸੀ ਕਿ ਬਜਟ ਸਪੀਚ ਤਾਂ ਸਿਰਫ 48-50 ਪੰਨਿਆਂ ਵਿਚ ਹੀ ਛਪੀ ਹੋਈ ਹੈ, ਸਾਡੇ ਵੇਲੇ ਦੋ ਕਾਪੀਆਂ ਬਣ ਕੇ ਆਉਂਦੀਆਂ ਸਨ। ਕਿਉਂਕਿ ਬਜਟ ਵਿਚ ਲੁਕਾਉਣ ਦੀ ਕੋਸ਼ਿਸ਼ ਕੀਤੀ ਹੈ ਇਸ ਕਰਕੇ ਇਹ ਛੋਟੀ ਜਿਹੀ ਸਪੀਚ ਹੈ। ਡਿਪਟੀ ਸਪੀਕਰ ਸਾਹਿਬ, ਗੌਰਮਿੰਟ ਆਫ਼ ਇੰਡੀਆ ਦਾ ਜਿਹੜਾ ਇਸ ਸਾਲ ਦਾ ਬਜਟ ਹੈ ਉਹ ਵੀ ਮੈਂ ਪੜ੍ਹਿਆ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਪੂਰੇ ਇੰਡੀਆ ਦਾ ਬਜਟ 29 ਸਫ਼ਿਆਂ ਦੇ ਵਿਚ ਛਪਿਆ ਹੋਇਆ ਹੈ ਅਤੇ ਜੇ ਪੂਰੇ ਇੰਡੀਆ ਦਾ ਬਜਟ 29 ਸਫ਼ਿਆਂ ਵਿਚ ਪੜ੍ਹਿਆ ਜਾ ਸਕਦਾ ਸੀ ਤਾਂ ਮੈਨੂੰ ਲਗਦਾ ਸੀ ਕਿ ਇਸ ਗੱਲ ਤੋਂ ਤੁਸੀਂ ਮੈਨੂੰ ਮੁਆਫ ਕਰੋਗੇ ਕਿ ਉਹ ਬਜਟ ਸਪੀਚ ਹੋਰ ਲੰਮੀ ਹੋਣੀ ਚਾਹੀਦੀ ਸੀ।

ਇਸੇ ਤਰ੍ਹਾਂ ਹੀ ਜੱਸੀ ਸਾਹਿਬ ਨੇ ਇਹ ਗੱਲ ਕਹੀ ਕਿ ਐਨੂਅਲ ਪਲਾਨ ਜਿਹੜੀ ਬਣਦੀ ਹੈ ਉਸ ਵਿਚ ਪੀ.ਐਸ.ਈ.ਬੀ. ਦਾ ਪਲਾਨ ਕਿਉਂ ਸ਼ਾਮਲ ਕਰਦੇ ਹੋ? **It inflates the plan figure.** ਇਸ ਬਾਰੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਇਸ ਕਰਕੇ ਕਰਦੇ ਹਾਂ ਕਿਉਂਕਿ ਪਲਾਨਿੰਗ ਕਮਿਸ਼ਨ ਆਫ਼ ਇੰਡੀਆ ਦੀਆਂ ਜਿਹੜੀਆਂ ਗਾਈਡ ਲਾਈਨਜ਼ ਹਨ ਉਹ ਕਹਿੰਦੇ ਹਨ ਕਿ ਇਹ ਤੁਸੀਂ ਪਲਾਨ ਦੇ ਵਿਚ ਸ਼ਾਮਲ ਕਰੋ। ਜਿੰਨੇ ਕੁ ਫਾਇਨਾਂਸ ਮਹਿਕਮੇ ਦੇ ਮੁਲਾਜ਼ਮ ਕੰਮ ਕਰਦੇ ਹਨ **they don't remember** ਕਿ ਕਦੇ ਪਹਿਲਾਂ ਇਸ ਤਰ੍ਹਾਂ ਹੋਇਆ ਹੋਵੇ। ਇਹ ਇਸ ਸੂਬੇ ਦੀ ਰਵਾਇਤ ਹੈ।

ਇਸੇ ਤਰ੍ਹਾਂ ਹੀ, ਇਕ ਗਲਤ ਫਹਿਮੀ ਸੈਂਟਰਲ ਸਪਾਂਸਰਡ ਸਕੀਮਾਂ ਬਾਰੇ ਬਜਟ ਵਿਚ ਰਹਿੰਦੀ ਹੈ। ਇਹ ਕਹਿੰਦੇ ਹਨ ਕਿ ਜਨਾਬ ਇਹ ਸਾਰਾ ਪੈਸਾ ਹੀ ਸੈਂਟਰਲ ਸਪਾਂਸਰਡ ਸਕੀਮਾਂ ਦਾ ਹੈ, ਇਹ ਇਸ ਬਜਟ ਦੇ ਵਿਚੋਂ ਨਹੀਂ ਹੈ। ਇਸ ਸਾਲ 1950 ਕਰੋੜ ਰੁਪਿਆ ਸੈਂਟਰਲ ਸਪਾਂਸਰਡ ਸਕੀਮਾਂ ਬਾਰੇ ਬਜਟ ਵਿਚ ਰੱਖਿਆ ਗਿਆ ਹੈ ਪਰ ਬਜਟ ਵਿਚ ਰਿਫਲੈਕਟ ਨਹੀਂ ਕੀਤਾ ਗਿਆ। ਜੇਕਰ ਇਸ ਪੈਸੇ ਨੂੰ ਵੀ ਇਸ ਬਜਟ ਦੇ ਵਿਚ ਲੈ ਲਈਏ ਤਾਂ ਤਕਰੀਬਨ 11000 ਕਰੋੜ ਰੁਪਏ ਦਾ ਇਹ ਬਜਟ ਹੈ ਪਰ ਇਹ 1950 ਕਰੋੜ ਰੁਪਿਆ ਇਸ ਬਜਟ ਵਿਚ ਸ਼ੋ ਨਹੀਂ ਕੀਤਾ ਗਿਆ। ਇਸੇ ਤਰ੍ਹਾਂ ਹੀ ਸਾਬਕਾ ਖਜ਼ਾਨਾ ਮੰਤਰੀ ਸਾਹਿਬ ਨੇ ਕਿਹਾ ਕਿ 93 ਦਿਨਾਂ ਲਈ ਇਹ ਸੂਬਾ ਓਵਰ ਡਰਾਫਟ ਵਿਚ ਰਿਹਾ। ਦਰਅਸਲ 93 ਦਿਨ ਨਹੀਂ, ਇਹ ਕੇਵਲ 16 ਦਿਨਾਂ ਲਈ ਓਵਰ ਡਰਾਫਟ ਵਿਚ ਰਿਹਾ ਹੈ। 16 ਦਿਨਾਂ ਵਿਚੋਂ ਵੀ ਪਿਛਲੇ 10 ਦਿਨ ਇਹ ਓਵਰ ਡਰਾਫਟ ਵਿਚ ਰਿਹਾ ਹੈ। ਇਸ ਦਾ ਕਾਰਨ ਹੈ ਕਿ ਜਿਹੜੇ ਸਟੇਟ ਨੇ ਕਰਜ਼ੇ ਲਏ ਹੁੰਦੇ ਹਨ, ਉਨ੍ਹਾਂ ਦੀਆਂ ਮਾਰਚ ਦਾ ਮਹੀਨਾ ਹੋਣ ਕਰਕੇ ਅਦਾਇਗੀਆਂ ਕਰਨ ਕਰਕੇ ਇਹ ਹੋਇਆ ਹੈ। ਵਰਨਾ ਓਵਰ ਡਰਾਫਟ ਵਿਚ ਰਹਿਣ ਵਾਲੀ ਨੌਬਤ ਨਹੀਂ ਆਈ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਹੈ ਤਾਂ ਛੋਟੇ-ਛੋਟੇ ਮਸਲੇ। ਜੱਸੀ ਸਾਹਿਬ ਨੇ ਵੀ ਕਿਹਾ ਸੀ ਕਿ ਇੰਡਸਟਰੀ ਦਾ ਜਿਹੜਾ ਮਾਹੌਲ ਹੈ ਉਹ ਬਿਹਤਰ ਹੋਣਾ ਚਾਹੀਦਾ ਹੈ, ਮੈਂ ਇਸ ਨਾਲ ਸਹਿਮਤ ਹਾਂ। I agree we need to industrialize very-very quickly. In the due course of my speech, I am going to speak about it. ਡਿਪਟੀ ਸਪੀਕਰ ਸਾਹਿਬ, ਆਈ.ਐਫ.ਡੀ. ਦੀ ਇਕ ਰਿਪੋਰਟ ਆਈ ਹੈ। ਅਖ਼ਬਾਰਾਂ ਵਿਚ ਵੀ ਇਹ ਆਈ ਹੋਵੇਗੀ : "Ease of doing business in India" ਭਾਵ ਇੰਡੀਆ ਵਿਚ ਸਭ ਤੋਂ ਸੌਖਾ ਬਿਜ਼ਨਸ ਕਰਨਾ ਹੋਵੇ ਤਾਂ ਸਭ ਤੋਂ ਸੌਖਾ ਕਿੱਥੇ ਹੈ। ਰਿਪੋਰਟ ਵਿਚ ਜਿਹੜਾ ਉਨ੍ਹਾਂ ਨੇ ਸ਼ਹਿਰ ਚੁਣਿਆ ਹੈ ਉਹ ਸ਼ਹਿਰ ਲੁਧਿਆਣਾ ਹੈ। ਇਸ ਤੋਂ ਬਾਅਦ ਹੈਦਰਾਬਾਦ, ਭੁਵਨੇਸ਼ਵਰ, ਗੁੜਗਾਉਂ, ਅਹਿਮਦਾਬਾਦ ਆਦਿ ਸ਼ਹਿਰ ਹਨ। ਡਿਪਟੀ ਸਪੀਕਰ ਸਾਹਿਬ, ਜੱਸੀ ਸਾਹਿਬ (ਸ. ਜਸਬੀਰ ਸਿੰਘ ਖੰਗੂੜਾ) ਖੁਦ ਲੁਧਿਆਣੇ ਨੂੰ ਬਿਲਾਂਗ ਕਰਦੇ ਹਨ। ਉਹ ਤਾਂ ਖੁਦ ਜਾਣਦੇ ਹੋਣਗੇ ਕਿ ਉਥੇ ਕੀ ਖਸੂਸੀਆਤ ਹਨ।

ਇਸੇ ਤਰ੍ਹਾਂ ਇਕ ਗੱਲ ਸਰਦਾਰ ਸਾਧੂ ਸਿੰਘ ਵੱਲੋਂ ਆਈ ਕਿ ਸ਼ਗਨ ਸਕੀਮ ਦੇ ਪੈਸੇ ਸਮੇਂ ਸਿਰ ਨਹੀਂ ਮਿਲੇ। ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਤਕਰਾਰ ਦੇ ਕਲਾਮ ਦਾ ਆਦੀ ਨਹੀਂ। I don't want to hurt him. ਮੈਂ ਪਿਛਲਾ ਰਿਕਾਰਡ ਵੇਖਿਆ ਹੈ। ਸਾਲ 2002-03 ਵਿਚ ਸ਼ਗਨ ਸਕੀਮ ਵਿਚ ਕਿੰਨਾ ਪੈਸਾ ਰੱਖਿਆ ਗਿਆ? ਇਕ ਰੁਪਿਆ ਵੀ ਨਹੀਂ ਰੱਖਿਆ ਗਿਆ। ਫਿਰ ਸਾਲ 2003-04 ਵਿਚ 2 ਕਰੋੜ ਰੁਪਏ ਰੱਖੇ ਗਏ। ਸਾਲ 2004-05 ਵਿਚ 1.8 ਕਰੋੜ ਰੁਪਿਆ ਰੱਖਿਆ ਗਿਆ। ਮੈਂ ਇਨ੍ਹਾਂ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ। ਇਕ ਇਹ ਵੀ ਨੁਕਤਾਚੀਨੀ ਹੋਈ ਕਿ ਫਾਈਨਾਂਸ ਮਨਿਸਟਰ ਸਾਹਿਬ ਤਾਂ ਸ਼ੇਅਰ ਹੀ ਬੋਲਦੇ ਰਹਿੰਦੇ ਹਨ, ਹੋਰ ਕੋਈ ਗੱਲ ਨਹੀਂ ਕਰਦੇ। ਅਖ਼ਬਾਰਾਂ ਵਿਚ ਵੀ ਇਸ ਗੱਲ ਦੀ ਨੁਕਤਾਚੀਨੀ ਹੋਈ ਹੈ। ਦਰਅਸਲ, ਡਿਪਟੀ ਸਪੀਕਰ ਸਾਹਿਬ, ਸ਼ੇਅਰ ਬੋਲਣਾ ਸਾਡੇ ਮੁਲਕ ਦੀ ਟ੍ਰੈਡੀਸ਼ਨ ਹੈ, ਇਕ ਰਵਾਇਤ ਹੈ ਖਾਸ ਕਰਕੇ ਇੰਡੀਅਨ ਸਬ-ਕੰਟੀਨੈਂਟ ਵਿਚ। ਡੈਮੋਕਰੇਸੀ ਤਾਂ ਇਕ ਨਵੀਂ ਚੀਜ਼ ਹੈ। ਜਦੋਂ ਪਹਿਲਾਂ ਰਾਜੇ-ਮਹਾਰਾਜੇ ਹੁੰਦੇ ਸਨ, ਉਸ ਸਮੇਂ only people who had license to say something, ਉਹ ਪੋਇਟਸ ਹੁੰਦੇ ਸਨ। ਸਾਡੇ ਮੁਲਕ ਦੀ ਇਹ ਇਕ ਰਵਾਇਤ ਬਣ ਗਈ ਹੈ ਕਿ ਤੁਸੀਂ ਜਿਸ ਚੀਜ਼ ਨੂੰ ਕਨਵੇਅ ਕਰਨਾ ਹੈ, ਉਸ ਨੂੰ ਥਰੂ ਪੋਇਟਰੀ ਕਨਵੇਅ ਕਰਨਾ ਹੈ। ਮੈਂ ਪੰਜਾਬ ਵਿਧਾਨ ਸਭਾ ਦਾ ਪੁਰਾਣਾ ਰਿਕਾਰਡ ਵੀ ਪੜ੍ਹਿਆ ਹੈ। ਮੁਆਫ ਕਰਨਾ, ਉਸ ਵਕਤ ਜਦੋਂ ਐਮ.ਐਲ.ਏਜ਼ ਸਪੀਚ ਕਰਨ ਲਈ ਉਠਦੇ ਸਨ, ਖਾਸ ਕਰਕੇ 1947 ਤੋਂ ਪਹਿਲਾਂ ਅਤੇ ਉਸ ਤੋਂ ਬਾਅਦ 1950-1955-1960 ਤੱਕ, ਇਹ ਇਕ ਰਵਾਇਤ ਚਲਦੀ ਰਹੀ ਹੈ ਕਿ ਉਸ ਵੇਲੇ ਜਿਹੜਾ ਵੀ ਐਮ.ਐਲ.ਏ. ਉਠਦਾ ਸੀ, ਉਹ ਫਾਰਸੀ ਦਾ ਸ਼ੇਅਰ ਬੋਲਦਾ ਸੀ। They wanted to show their intellectual prowess. ਫਾਰਸੀ ਦਾ ਸ਼ੇਅਰ ਪੜ੍ਹਨਾ ਮਾਣ ਸਮਝਿਆ ਜਾਂਦਾ ਸੀ। ਉਹ ਸਮਝਦੇ ਸਨ ਕਿ ਉਰਦੂ ਦਾ ਸ਼ੇਅਰ ਤਾਂ ਨਲਾਇਕ ਪੜ੍ਹਦੇ ਹਨ, ਇਸ ਨੂੰ ਤਾਂ ਉਰਦੂ ਹੀ ਆਉਂਦਾ ਹੈ, ਫਾਰਸੀ ਨਹੀਂ ਆਉਂਦੀ।

ਪਿਛਲੇ 15 ਸਾਲਾਂ ਵਿਚ ਇਕ ਸਮਾਂ ਐਸਾ ਵੀ ਆਇਆ ਕਿ ਸ਼ੇਅਰ ਪੜ੍ਹਨੇ ਬਿਲਕੁਲ ਬੰਦ ਹੀ ਹੋ ਗਏ ਸਨ। ਮੈਨੂੰ ਖੁਸ਼ੀ ਹੈ ਕਿ ਸ਼ੇਅਰੋ-ਸ਼ਾਇਰੀ ਮੁੜ ਚੱਲ ਪਈ ਹੈ। ਇਹ ਠੀਕ ਹੈ ਕਿ ਸ਼ੇਅਰ ਕੁਝ ਹਲਕੇ ਪੜ੍ਹਨੇ ਚਾਹੀਦੇ ਹਨ ਕਿਉਂਜੋ ਇਹ ਛੇਤੀ ਸਮਝ ਆ ਜਾਂਦੇ ਹਨ। ਔਖੇ ਸ਼ੇਅਰ ਸਮਝ ਨਹੀਂ ਆਉਂਦੇ। ਹੁਣ ਮੈਂ ਸਰਦਾਰ ਲਾਲ ਸਿੰਘ ਜੀ ਨੂੰ ਇਕ ਹਲਕਾ ਸ਼ੇਅਰ ਪੜ੍ਹ ਕੇ ਸੁਣਾਉਂਦਾ ਹਾਂ, (ਹਾਸਾ):

ਥੀ ਖ਼ਬਰ ਗਰਮ ਕਿ ਗਾਲਿਬ ਕੇ ਉੜੇਂਗੇ ਪੁਰਜ਼ੇ,
ਦੇਖਣੇ ਹਮ ਭੀ ਗਏ ਥੇ ਮਗਰ ਤਮਾਸ਼ਾ ਨਾ ਹੂਆ।

ਤਮਾਸ਼ਾ ਬਿਲਕੁਲ ਨਹੀਂ ਹੋਇਆ, ਬਚ ਗਏ। ਇਕ ਹੋਰ ਸ਼ੇਅਰ ਹੈ :

"ਰਿੰਦ ਬਖ਼ਸ਼ੇ ਗਏ ਕਿਆਮਤ ਮੇਂ,
(ਰਿੰਦ ਕਹਿੰਦੇ ਹਨ ਜਿਹੜਾ ਰੋਜ਼ ਪੀਂਦਾ ਹੈ। ਸ਼ਰ੍ਹਾ ਵਿਚ ਸ਼ਰਾਬ ਪੀਣੀ ਮਨਾ ਹੈ।)
ਸ਼ੇਖ ਕਰਤਾ ਰਹਾ ਹਿਸਾਬ, ਹਿਸਾਬ, ਹਿਸਾਬ
(ਉਹ ਹਿਸਾਬ ਹੀ ਮੰਗਦਾ ਰਿਹਾ ਪਰ ਸਭ ਬਖ਼ਸ਼ੇ ਗਏ।)

**ਸਰਦਾਰ ਲਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਵੀ ਐਫ.ਐਮ. ਸਾਹਿਬ ਨੂੰ ਇਕ ਸ਼ੇਅਰ ਸੁਣਾਉਂਦਾ ਹਾਂ, ਮੈਨੂੰ ਵੀ ਮੌਕਾ ਦਿਉ। ਐਫ.ਐਮ. ਸਾਹਿਬ ਬੜੇ ਖੁਸ਼ ਹਨ ਅਤੇ ਖੁਸ਼ ਹੋਣਾ ਕੋਈ ਮਾੜੀ ਗੱਲ ਨਹੀਂ। ਸ਼ੇਅਰ ਹੈ :

ਹਸੇ ਤੋ ਦੀਵਾਨਾ ਹਸੇ ਯਾ ਵੋ ਹਸੇ ਜਿਸੇ ਤੂੰ ਤੌਫੀਕ ਦੇ।
(ਦੀਵਾਨਾ ਕਹਿੰਦੇ ਹਨ ਪਾਗਲ ਨੂੰ)

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਨਹੀਂ, ਵੈਸੇ ਨਹੀਂ ਕਿਹਾ ਸੀ। ਮਜ਼ਾਕ ਵਿਚ ਇਨ੍ਹਾਂ ਨੇ ਤਾਂ ਇਹ ਵੀ ਕਿਹਾ ਸੀ ਕਿ ਮੈਂ ਤਾਂ ਦੋ-ਢਾਈ ਸਾਲ ਕਰਕੇ ਬੜੀ ਮੁਸ਼ਕਲ ਨਾਲ ਖਹਿੜਾ ਛੁਡਵਾਇਆ ਸੀ ਅਤੇ ਤੂੰ ਵੀ ਹੁਣ ਖਹਿੜਾ ਛੁਡਵਾ ਅਤੇ ਤੇਰੇ ਚਿਹਰੇ ਤੇ ਮੈਨੂੰ ਜਿਹੜੀ ਮਾਯੂਸੀ ਲੱਗਦੀ ਹੈ, ਉਹ ਇਸੇ ਕਰਕੇ ਲੱਗਦੀ ਹੈ। ਡਿਪਟੀ ਸਪੀਕਰ ਸਾਹਿਬ, I think ਪੰਜਾਬ ਦਾ ਫਾਈਨਾਂਸ ਮਨਿਸਟਰ ਹੋਣਾ ਇਕ ਬਹੁਤ ਵੱਡਾ ਈਜ਼ਾਦ ਹੈ। It is a very rare honour and privilege to be asked to chair the economic destiny of the State and this is a challenge which I accept happily, this is a challenge which I am not willing to exchange, this is a challenge which I intent to win. (thumping) ਡਿਪਟੀ ਸਪੀਕਰ ਸਾਹਿਬ, ਵੈਸੇ ਵੀ ਜੇ ਤੁਸੀਂ ਕੋਈ ਵੀ ਗਿਆਨ ਦੀ ਕਿਤਾਬ ਖੋਲ੍ਹੋ, ਮੈਂ ਕੁਰਾਨ ਸ਼ਰੀਫ ਵਿਚ ਪੜ੍ਹਿਆ ਸੀ, ਇਕ ਆਇਤ ਹੈ, ਆਪ ਲਿਖਦੇ ਹਨ -

ਵਤ ਜਿਲੋ ਮਿਨਤੋ ਸ਼ੋ
ਵਤ ਜਿਲੋ ਇਨਤੋ ਸ਼ੋ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਡਿਪਟੀ ਸਪੀਕਰ ਸਾਹਿਬ, ਮਤਲਬ ਇਹ ਕਿ ਜਿਹੜੀ ਜਲਾਲਤ ਹੈ ਜਾਂ ਇੱਜ਼ਤ ਹੈ, ਇਹ ਪ੍ਰਮਾਤਮਾ ਦੇ ਹੱਥ ਹੈ, ਲੋਕਾਂ ਦੇ ਹੱਥ ਨਹੀਂ ਹੁੰਦੀ। ਸ੍ਰੀ ਗੁਰੂ ਗਰੰਥ ਸਾਹਿਬ ਵਿਚ ਵੀ ਇਹ ਫੁਰਮਾਨ ਹੈ ਕਿ -

ਨਦਰਿ ਉਪਠੀ ਜੇ ਕਰੈ
ਸੁਲਤਾਨਾ ਘਾਹੁ ਕਰਾਇਦਾ
ਦਰਿ ਮੰਗਣ ਭਿਖ ਨ ਪਾਇਦਾ॥

ਰਮਾਇਣ ਦੇ ਵਿਚ ਵੀ ਲਿਖਿਆ ਹੈ ਕਿ-

ਹਾਨੀ-ਲਾਭ, ਜੀਵਨ-ਮਰਨ, ਯਸ਼- ਅਪਯੱਸ਼ ਵਿਧੀ ਹਾਥ।

ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਇਸ ਦਾ ਜ਼ਿਕਰ ਨਹੀਂ ਕਰਨਾ। ਮੈਂ ਸਮਝਦਾ ਹਾਂ ਕਿ ਠੀਕ ਇਨਸਾਨ ਜਿਹੜਾ ਹੈ ਉਹ ਆਪਣੀ ਜ਼ਮੀਰ ਦੇ ਹਿਸਾਬ ਨਾਲ ਕੰਮ ਕਰੇ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਤਕਰੀਰ ਦਾ ਜਿਹੜਾ ਪ੍ਰਿੰਟ ਆਊਟ ਘੱਲਿਆ ਸੀ, ਉਸ ਦੇ ਵਿਚ ਇਕ ਗੱਲ ਕਹੀ ਸੀ ਕਿ ਕੰਸਟਰੱਕਟਿਵ ਕ੍ਰਿਟੀਸਿਜ਼ਮ, ਜਿਹੜੀ ਤਨਕੀਦ ਹੈ ਬਰਾਏ-ਤਾਮੀਰ ਹੋਵੇ ਤਾਂ ਮੈਂ ਉਸਦਾ ਖ਼ੈਰਮਕਦਮ ਕਰਾਂਗਾ ਪਰ ਜਿਹੜੀ ਬਿਨਾਂ ਕਿਸੇ ਵਜ੍ਹਾ ਤੋਂ ਹੋਵੇ, ਜਿਵੇਂ ਜੱਸੀ ਸਾਹਿਬ ਨੇ ਫੁਰਮਾਇਆ ਕਿ ਇਹ ਤਾਂ ਇਕ ਦਸਤੂਰ ਹੈ, ਬਜਟ ਆਇਆ ਅਤੇ ਇਸ ਵਿਚ we have to pick holes. ਇੰਨਾ ਕੁ ਅਸੀਂ ਕ੍ਰਿਟੀਸਿਜ਼ਮ ਦੇ ਆਦੀ ਹੋ ਗਏ ਹਾਂ। ਇੰਨਾ ਕੁ ਲੋਕ ਕ੍ਰਿਟੀਸਾਈਜ਼ ਕਰਦੇ ਹਨ, ਵੈਸੇ ਤਾਂ ਆਦੀ ਹੋ ਗਏ, ਇਸ ਕਰਕੇ ਜੇ ਕੋਈ ਥੋੜ੍ਹਾ ਜਿਹਾ ਵੀ ਸਾਥ ਦੇਵੇ you know it is very easy. In fact people denounce this. ਬੰਦੇ ਨੂੰ ਫਲੈਟਰ ਤਾਂ ਨਹੀਂ ਹੋਣਾ ਚਾਹੀਦਾ ਪਰ ਜੇ ਥੋੜ੍ਹੀ ਬਹੁਤ ਵੀ flattering ਹੋਵੇ ਤਾਂ ਉਸ ਦੇ ਨਾਲ ਦਿਲ ਖੁਸ਼ ਹੋ ਜਾਂਦਾ ਹੈ। Mr. Deputy Speaker, why I carry on, why I persist with my views, why I defend my views, why I carry on? ਮੈਨੂੰ ਦਿੱਲੀ ਤੋਂ ਇੱਕ ਐਸ.ਐਮ.ਐਸ. ਆਇਆ। ਉਸ ਦਾ ਨਾਮ ਮੈਂ ਨਹੀਂ ਜਾਣਦਾ ਕਿਉਂਕਿ ਉਸਨੇ ਨਾਮ ਨਹੀਂ ਲਿਖਿਆ, ਵੈਸੇ ਦਿੱਲੀ ਦਾ ਨੰਬਰ ਸੀ। ਉਸ ਨੇ ਲਿਖਿਆ "Just wanted to compliment for the budget. I don't know the details but deep down there is a sense of trust that given the handicap, you would have done the best possible for Punjab. ਮੈਨੂੰ ਡੀਟੇਲ ਨਹੀਂ ਪਤਾ, ਉਹ ਮੈਨੂੰ ਜਾਣਦਾ ਨਹੀਂ ਪਰ ਉਸਨੇ ਕਿਹਾ ਕਿ ਯਾਰ ਤੇਰੇ ਤੇ ਮੈਨੂੰ ਟਰੱਸਟ ਹੈ, ਤੂੰ ਜੋ ਕਰ ਦਿੱਤਾ ਠੀਕ ਹੈ। ਪਰ ਹਾਜ਼ਰੀਨ ਡਿਪਟੀ ਸਪੀਕਰ ਸਾਹਿਬ, ਮੈਂ....

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ, ਬੜੀ ਸ਼ੇਅਰੋ-ਸ਼ਾਇਰੀ ਕਰਦੇ ਹਨ, ਐਸ.ਐਮ.ਐਸ. ਬਾਰੇ ਦੱਸ ਰਹੇ ਹਨ ਅਤੇ ਆਪਣੀ ਤਾਰੀਫ਼ ਬਾਰੇ ਦੱਸ ਰਹੇ ਹਨ। ਜਿਹੜੀ ਅਸਲੀ ਹਕੀਕਤ ਹੈ, ਉਹ ਪੰਜਾਬ ਦੇ ਲੋਕ ਜਾਣਦੇ ਹਨ। ਅੱਜ ਪੰਜਾਬ ਦੇ ਲੋਕ ਹਰ ਪਾਸਿਉਂ ਕਰਜ਼ੇ ਵਿਚ ਹਨ। ਪੰਜਾਬ ਸਿਰ

64000 ਕਰੋੜ ਰੁਪਿਆ ਕਰਜ਼ਾ ਹੈ। (ਵਿਘਨ) ਇਨ੍ਹਾਂ ਨੂੰ ਬੜਾ ਦਰਦ ਹੋਇਆ ਹੈ ਜੀ। ਮੇਰੀ ਗੱਲ ਸੁਣੋ, ਸਾਰੇ ਬਜਟ ਦੇ ਵਿਚ ਮੈਂ ਦੋ ਮਿੰਟ ਮੰਗੇ ਹਨ। ਇਹ ਮੇਰੀ ਦੋ ਮਿੰਟ ਗੱਲ ਸੁਣ ਲੈਣ, ਬਾਅਦ ਵਿਚ ਕਲੀਅਰ ਕਰ ਦੇਣ।

**ਮਾਨਯੋਗ ਡਿਪਟੀ ਸਪੀਕਰ** : ਮਨਪ੍ਰੀਤ ਜੀ, ਤੁਸੀਂ ਬੋਲੋ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਮੈਂ 2-3 ਕਲੈਰੀਫਿਕੇਸ਼ਨਾਂ ਮੰਗਣਾ ਚਾਹੁੰਦਾ ਹਾਂ। ਇਸ ਤੇ ਬੋਲਣ ਦਾ ਮੈਨੂੰ ਸਮਾਂ ਨਹੀਂ ਮਿਲਿਆ। ਇਹ ਬਿਲਕੁਲ ਗਲਤ ਹੈ ਜੀ। ਮੈਨੂੰ ਦੋ ਮਿੰਟ ਦਿਉ ਜੀ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਤਵੱਜੋ ਤਲਬ ਕਰਨੀ ਚਾਹਾਂਗਾ ਕਿ ਸਾਡੇ ਦੇਸ਼ ਦੀ ਜਿਹੜੀ ਤਰੱਕੀ ਹੈ, ਪਲਾਨਿੰਗ ਹੈ ਉਸ ਵਾਸਤੇ ਜਿਹੜੀ ਵੀ ਸਰਕਾਰ ਚਲਦੀ ਹੈ ਉਹ ਫਾਈਵ ਈਅਰ ਪਲੈਨ ਬਣਾਉਂਦੀ ਹੈ। ਕੁਝ ਕੁਦਰਤ ਰੱਬ ਦੀ ਐਸੀ ਹੋ ਗਈ ਕਿ ਪੰਜਾਬ ਦੇ ਇਲੈਕਸ਼ਨਜ ਅਤੇ ਪੰਜਾਬ ਦੀਆਂ ਫਾਈਵ ਈਅਰ ਪਲਾਨਜ਼ ਦਾ ਪੀਰੀਅਡ ਬਿਲਕੁਲ ਰਲ ਗਿਆ ਹੈ। ਜਿਹੜੀ ਸਰਕਾਰ ਆਉਂਦੀ ਹੈ, ਜਿਵੇਂ ਸਾਲ 2002 ਤੋਂ 2007 ਤੱਕ ਆਈ, ਉਸ ਸਮੇਂ ਦਸਵੀਂ ਪੰਜ ਸਾਲਾ ਪਲਾਨ ਸੀ ਜਦ ਕਿ ਹੁਣ ਗਿਆਰਵੀਂ ਪੰਜ ਸਾਲਾ ਯੋਜਨਾ ਚੱਲ ਰਹੀ ਹੈ। ਜੇ ਮੈਂ ਆਪਣੇ ਮੂੰਹੋਂ ਗੱਲ ਕਹਾਂ ਤਾਂ ਚੰਗਾ ਨਹੀਂ ਲੱਗਦਾ। ਮੈਂ ਦਸਵੀਂ ਪੰਜ ਸਾਲਾ ਪਲਾਨ ਦੀ ਗਰੋਥ ਫਿਗਰ ਰੱਖ ਰਿਹਾ ਹਾਂ, ਜਿਹੜੀ ਕਿ ਪਿਛਲੀ ਸਰਕਾਰ ਦੇ ਬਿਲਕੁਲ ਨਾਲ ਚੱਲੀ ਹੈ। ਡਿਪਟੀ ਸਪੀਕਰ ਸਾਹਿਬ, 2002-07 ਵਿਚ ਪੰਜਾਬ ਦਾ ਗਰੋਥ ਰੇਟ 5.11 ਫ਼ੀਸਦ ਸੀ, ਇਹ ਫਿੱਗਰ ਪਲਾਨਿੰਗ ਕਮਿਸ਼ਨ ਦੇ ਹਨ, ਸਟੈਟਿਸਟੀਕਲ ਆਰਗੇਨਾਈਜ਼ੇਸ਼ਨ ਦੇ ਹਨ। ਜਿਹੜੀ ਗਿਆਰਵੀਂ ਪੰਜ ਸਾਲਾ ਯੋਜਨਾ ਚੱਲ ਰਹੀ ਹੈ, ਇਸ ਵਿਚ ਪਿਛਲੇ ਤਿੰਨ ਸਾਲਾਂ ਦਾ ਜੋ ਐਵਰੇਜ ਹੈ, ਇਹ 6.66 ਫ਼ੀਸਦ ਹੈ। ਡਿਪਟੀ ਸਪੀਕਰ ਸਾਹਿਬ, ਫੈਕਟ ਇਹ ਹੈ ਕਿ ਪਿਛਲੇ ਪੰਜ ਸਾਲਾਂ ਨਾਲੋਂ ਇਨ੍ਹਾਂ ਤਿੰਨ ਸਾਲਾਂ ਵਿਚ 30% ਦਾ ਇਜ਼ਾਫਾ ਹੋਇਆ ਹੈ। ਇਹ ਕਾਫੀ ਇਜ਼ਾਫਾ ਹੋਇਆ ਹੈ। ਮੈਂ ਨਹੀਂ ਕਹਿੰਦਾ ਕਿ ਇਹ ਇਕਾਨਮੀ ਮੈਂ ਠੀਕ ਕੀਤੀ ਹੈ ਪਰ ਜੋ ਹਕੀਕਤ ਹੈ, ਉਹ ਇਹ ਹੈ ਕਿ ਇਕਾਨਮੀ ਵਿਚ ਪਿਛਲੇ ਪੰਜ ਸਾਲਾਂ ਨਾਲੋਂ ਇਨ੍ਹਾਂ ਤਿੰਨ ਸਾਲਾਂ ਵਿਚ 30% ਦਾ ਇਜ਼ਾਫਾ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿਚ ਜਦੋਂ 10ਵੀਂ ਪੰਜ ਸਾਲਾ ਪਲਾਨ ਚੱਲ ਰਹੀ ਸੀ, ਇਸ ਵਿਚ ਕੁੱਲ ਖਰਚਾ 14823 ਕਰੋੜ ਰੁਪਿਆ ਹੋਇਆ। ਇਨ੍ਹਾਂ ਤਿੰਨਾਂ ਸਾਲਾਂ ਵਿਚ ਜਦੋਂ ਕਿ 11ਵੀਂ ਪੰਜ ਸਾਲਾ ਯੋਜਨਾ ਚੱਲ ਰਹੀ ਹੈ, ਇਸ ਵਿਚ ਹੁਣ ਤੱਕ ਦੇ ਤਿੰਨ ਸਾਲਾਂ ਵਿਚ 15379 ਕਰੋੜ ਰੁਪਿਆ ਖਰਚ ਹੋ ਚੁੱਕਾ ਹੈ। ਜੋ ਇਨ੍ਹਾਂ ਤਿੰਨ ਸਾਲਾਂ ਵਿਚ ਪਿਛਲੇ ਪੰਜ ਸਾਲਾਂ ਨਾਲੋਂ ਖਰਚਾ ਵਧਿਆ ਹੈ ਤਾਂ ਮੈਂ ਦੱਸਦਾ ਹਾਂ ਕਿ ਕਿੱਥੇ-ਕਿੱਥੇ ਵਧਿਆ ਹੈ। ਮੈਂ ਇਹ ਗੱਲ ਇਸ ਤਰਜ਼ ਤੇ ਨਹੀਂ ਕਰਨੀ ਚਾਹੁੰਦਾ ਕਿ ਕਿੱਥੇ-ਕਿੱਥੇ ਖ਼ਰਚ ਹੋ ਗਿਆ ਹੈ ਪਰ ਕਹਿਣਾ ਚਾਹੁੰਦਾ ਹਾਂ ਕਿ ਕਿੱਥੇ-ਕਿੱਥੇ ਦਿੱਤਾ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਗਿਆ ਹੈ। ਪਿਛਲੇ ਪੰਜ ਸਾਲਾਂ ਵਿਚ ਐਗਰੀਕਲਚਰ ਲਈ 405 ਕਰੋੜ ਰੁਪਿਆ ਰੱਖਿਆ ਗਿਆ ਸੀ, ਜਿਵੇਂ ਕਿ ਜਾਖੜ ਸਾਹਿਬ ਬੋਲ ਰਹੇ ਸਨ, ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਇਨ੍ਹਾਂ ਤਿੰਨ ਸਾਲਾਂ ਵਿਚ ਇਸ ਸੈਕਟਰ ਵਿਚ ਪਲਾਨ ਐਕਸਪੈਂਡੀਚਰ 700 ਕਰੋੜ ਹੋਇਆ ਹੈ। ਇਸ ਦਾ ਮਤਲਬ ਕਿ ਦੁੱਗਣਾ ਹੋ ਗਿਆ।

*6.27 ਵਜੇ ਸ਼ਾਮ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

---

## EXTENSION OF TIME OF THE SITTING

**ਮਾਨਯੋਗ ਸਪੀਕਰ** : ਕਿਉਂਕਿ ਮਨਪ੍ਰੀਤ ਜੀ ਵੱਲੋਂ ਜਵਾਬ ਦੇਣ ਵਿਚ ਟਾਈਮ ਲੱਗ ਜਾਣਾ ਹੈ, ਇਸ ਲਈ ਜੇ ਸਦਨ ਸਹਿਮਤ ਹੋਵੇ ਤਾਂ ਵਿੱਤ ਮੰਤਰੀ ਜੀ ਵੱਲੋਂ ਬਹਿਸ ਦਾ ਜਵਾਬ ਦੇਣ ਤੱਕ ਸਦਨ ਦਾ ਸਮਾਂ ਵਧਾ ਦਿੱਤਾ ਜਾਵੇ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਸਦਨ ਦਾ ਸਮਾਂ ਵਿੱਤ ਮੰਤਰੀ ਜੀ ਵੱਲੋਂ ਬਜਟ ਤੇ ਬਹਿਸ ਦਾ ਜਵਾਬ ਦੇਣ ਤੱਕ ਵਧਾਇਆ ਜਾਂਦਾ ਹੈ।

---

## GENERAL DISCUSSION ON THE BUDGET ESTIMATES FOR THE YEAR 2010-11 *(RESUMPTION)*

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਜਿਹੜੀ ਜਨਰਲ ਐਜੂਕੇਸ਼ਨ ਹੈ, ਉਸ ਉਪਰ ਦਸਵੀਂ ਪੰਜ ਸਾਲਾ ਯੋਜਨਾ ਦੌਰਾਨ ਪਿਛਲੇ ਪੰਜ ਸਾਲਾਂ ਵਿਚ 540 ਕਰੋੜ ਰੁਪਿਆ ਖ਼ਰਚ ਕੀਤਾ ਗਿਆ ਅਤੇ ਇਨ੍ਹਾਂ ਤਿੰਨ ਸਾਲਾਂ ਵਿਚ 540 ਕਰੋੜ ਦੇ ਮੁਕਾਬਲੇ 1246 ਕਰੋੜ ਰੁਪਿਆ ਰੱਖਿਆ ਗਿਆ ਸੀ। This even beats inflation. (ਥੰਪਿੰਗ)

ਇਸੇ ਤਰ੍ਹਾਂ, ਸਪੀਕਰ ਸਾਹਿਬ, ਐਸ.ਸੀਜ਼ ਅਤੇ ਬੀ.ਸੀਜ਼ ਦੀ ਵੈਲਫੇਅਰ ਵਾਸਤੇ ਪਿਛਲੇ ਪੰਜ ਸਾਲਾਂ ਵਿਚ 207 ਕਰੋੜ ਰੁਪਿਆ ਖ਼ਰਚ ਕੀਤਾ ਜਦ ਕਿ ਇਨ੍ਹਾਂ ਤਿੰਨ ਸਾਲਾਂ ਵਿਚ 296 ਕਰੋੜ ਰੁਪਿਆ ਖਰਚ ਹੋਇਆ ਹੈ। ਨਿਊਟ੍ਰੀਸ਼ਨ ਤੇ ਪਿਛਲੇ ਪੰਜ ਸਾਲਾਂ ਵਿਚ 94 ਕਰੋੜ ਅਤੇ ਸਾਡੇ ਇਨ੍ਹਾਂ ਤਿੰਨ ਸਾਲਾਂ ਵਿਚ 205 ਕਰੋੜ ਰੁਪਿਆ ਖਰਚ ਹੋਇਆ ਹੈ। ਸਪੀਕਰ ਸਾਹਿਬ, ਲਿਸਟ ਬਹੁਤ ਲੰਬੀ ਹੈ ਤੇ ਮੈਂ ਸਟੈਟਿਸਟਿਕਸ ਦੇ ਅਧਾਰ ਤੇ ਹਾਊਸ ਵਿਚ ਕੁਝ ਵੀ ਪਰੂਵ ਕਰ ਸਕਦਾ ਹਾਂ। ਕਈ ਡਿਪਾਰਟਮੈਂਟਸ ਵਿਚ ਘੱਟ ਵੀ ਖਰਚ ਕੀਤਾ ਗਿਆ। ਕਈਆਂ ਵਿਚ ਐਲੋਕੇਸ਼ਨ ਵਧਾਈ ਗਈ। ਇਰੀਗੇਸ਼ਨ, ਪਾਵਰ, ਜਨਰਲ ਐਜੂਕੇਸ਼ਨ, ਅਰਬਨ ਡਿਵੈਲਪਮੈਂਟ ਵਿਚ ਵਾਧਾ ਵੀ ਕੀਤਾ ਗਿਆ। ਅਰਬਨ ਡਿਵੈਲਪਮੈਂਟ ਵਿਚ ਪਿਛਲੇ ਪੰਜ ਸਾਲਾਂ ਵਿਚ 257 ਕਰੋੜ ਰੁਪਏ ਖ਼ਰਚ ਕੀਤੇ ਗਏ ਜਦ ਕਿ ਇਨ੍ਹਾਂ ਤਿੰਨ

ਸਾਲਾਂ ਵਿਚ ੪00 ਕਰੋੜ ਰੁਪਏ ਖਰਚ ਕੀਤੇ ਗਏ। (ਥੰਪਿੰਗ)

ਸਪੀਕਰ ਸਾਹਿਬ, ਸੰਨ 1916 ਵਿਚ ਬਨਾਰਸ ਹਿੰਦੂ ਯੂਨੀਵਰਸਿਟੀ ਕਾਇਮ ਕੀਤੀ ਗਈ। ਮਦਨ ਮੋਹਨ ਮਾਲਵੀਆ ਜੀ ਇੱਕ-ਇੱਕ ਰੁਪਿਆ ਇਕੱਠਾ ਕਰਦੇ ਸਨ ਤੇ ਯੂਨੀਵਰਸਿਟੀ ਦਾ ਨਿਰਮਾਣ ਕਰਵਾਉਂਦੇ ਸਨ। ਇੱਕ ਦਿਨ ਪੈਸੇ ਮੁੱਕ ਗਏ। ਹੋਰ ਕੋਈ ਸਾਧਨ ਨਹੀਂ ਸੀ ਤੇ ਚੰਦਾ ਸਿਰਫ਼ ਕਲਕੱਤੇ ਦੇ ਸੇਠ ਘਣਸ਼ਾਮ ਦਾਸ ਬਿਰਲਾ ਤੋਂ ਮਿਲ ਸਕਦਾ ਸੀ ਜੋ ਕਿ ਬੜੇ ਵੱਡੇ ਸੇਠ ਸਨ। ਮਾਲਵੀਆ ਜੀ ਨੇ ਸੋਚਿਆ ਕਿ ਉਥੇ ਚਲਦੇ ਹਾਂ ਤੇ ਉਹ ਉਥੇ ਗਏ। ਸੇਠ ਜੀ ਦੇ ਜਿਹੜੇ ਸੇਵਾਦਾਰ ਸਨ, ਉਨ੍ਹਾਂ ਨੇ ਅੰਦਰ ਜਾ ਕੇ ਸੇਠ ਜੀ ਨੂੰ ਦੱਸਿਆ ਕਿ ਬਨਾਰਸ ਤੋਂ ਪੰਡਤ ਜੀ ਆਏ ਹਨ ਅਤੇ ਉਨ੍ਹਾਂ ਨੇ ਤੁਹਾਡੇ ਨਾਲ ਗੱਲ ਕਰਨੀ ਹੈ। ਸੇਠ ਜੀ ਨੇ ਕਿਹਾ ਕਿ ਪੰਡਤ ਜੀ ਨੂੰ ਆਪਣੇ ਮਹਿਮਾਨਖਾਨੇ ਵਿਚ ਬਿਠਾਓ। ਮਾਲਵੀਆ ਜੀ ਮਹਿਮਾਨਖਾਨੇ ਵਿਚ ਬੈਠ ਗਏ। ਉਧਰੋਂ ਸੇਠ ਜੀ ਤੁਰੇ ਆਉਂਦੇ ਸਨ ਅਤੇ ਜਿਹੜੇ ਉਨ੍ਹਾਂ ਦੇ ਮੁਲਾਜ਼ਮ ਸਨ, ਕਿਉਂਕਿ ਦਿਨ ਦਾ ਛਿਪਾ ਸੀ, ਦਿਨ ਢਲ ਰਿਹਾ ਸੀ, ਉਨ੍ਹਾਂ ਨੇ ਸੋਚਿਆ ਕਿ ਹਨੇਰਾ ਹੋ ਜਾਣਾ ਹੈ, ਥੋੜ੍ਹੀ ਰੋਸ਼ਨੀ ਕਰ ਦਿਉ। ਉਨ੍ਹਾਂ ਦਿਨਾਂ ਵਿਚ ਬਿਜਲੀ ਨਹੀਂ ਹੁੰਦੀ ਸੀ, ਮਿੱਟੀ ਦੇ ਤੇਲ ਦੇ ਲੈਂਪ ਹੋਇਆ ਕਰਦੇ ਸੀ। ਨੌਕਰ ਨੇ ਚਿਮਨੀ ਖੋਲ੍ਹੀ ਅਤੇ ਲੈਂਪ ਨੂੰ ਜਦੋਂ ਜਗਾਉਣ ਲੱਗਿਆ, ਕਿਉਂਕਿ ਖਿੜਕੀ ਖੁਲ੍ਹੀ ਸੀ ਤਾਂ ਉਸ ਦੀ ਤੀਲੀ ਬੁਝ ਗਈ। ਨੌਕਰ ਨੇ ਦੂਜੀ ਤੀਲੀ ਕੱਢੀ ਅਤੇ ਬੜੇ ਇਹਤਿਆਤ ਨਾਲ ਲੈਂਪ ਨੂੰ ਰੋਸ਼ਨ ਕਰ ਦਿੱਤਾ, ਚਿਮਨੀ ਉੱਪਰ ਰੱਖ ਦਿੱਤੀ। ਉਧਰੋਂ ਜਦੋਂ ਸੇਠ ਜੀ ਆਏ ਅਤੇ ਉਨ੍ਹਾਂ ਨੇ ਦੇਖਿਆ ਕਿ ਨੌਕਰ ਨੇ ਇੱਕ ਤੀਲੀ ਜਾਇਆ ਕਰ ਦਿੱਤੀ ਤਾਂ ਉਹ ਕੱਪੜਿਆਂ ਤੋਂ ਬਾਹਰ ਹੋ ਗਏ। ਨੌਕਰ ਨੂੰ ਕਹਿਣ ਲੱਗੇ, "ਤੁਮਹਾਰੇ ਮੇਂ ਕਿਫ਼ਾਇਤ ਕਾ ਜਜ਼ਬਾ ਨਹੀਂ ਹੈ। ਦੇਖ ਨਹੀਂ ਸਕਤੇ ਥੇ ਕਿ ਪਹਿਲੇ ਖਿੜਕੀ ਬੰਦ ਕਰਨੀ ਹੈ ਫਿਰ ਤੀਲੀ ਲਗਾਨੀ ਹੈ। ਏਕ ਤੀਲੀ ਜਾਇਆ ਹੋ ਗਈ। ਐਸੇ ਨਿਕੰਮੇ ਆਦਮੀ ਮੈਂਨੇ ਰੱਖ ਰਖੇ ਹੈਂ, 24 ਘੰਟੇ ਨੁਕਸਾਨ ਕਰਤੇ ਹੈਂ।" ਪੰਡਤ ਜੀ ਜਿਹੜੇ ਚੰਦਾ ਲੈਣ ਆਏ ਸੀ, ਉਨ੍ਹਾਂ ਦੇ ਪੈਰਾਂ ਥੱਲਿਉਂ ਮਿੱਟੀ ਖਿਸਕ ਗਈ ਕਿ ਮਨਾ, ਇਥੇ ਤਾਂ ਇੱਕ ਤੀਲੀ ਪਿੱਛੇ ਫਿਟਕਾਰਾਂ ਪਈ ਜਾਂਦੀਆਂ ਹਨ ਤੇ ਸੇਠ ਜੀ ਨੇ ਚੰਦਾ ਕਿਥੋਂ ਦੇਣਾ ਹੈ। ਖੈਰ ਜਦੋਂ ਸੇਠ ਜੀ ਉਨ੍ਹਾਂ ਕੋਲ ਗਏ ਤਾਂ ਕਹਿਣ ਲੱਗੇ, "ਫਰਮਾਈਏ ਪੰਡਤ ਜੀ, ਮੈਂ ਆਪ ਕੀ ਕਿਆ ਖ਼ਿਦਮਤ ਕਰ ਸਕਤਾ ਹੂੰ।" ਪੰਡਤ ਜੀ ਦਾ ਹੌਂਸਲਾ ਨਾ ਪਿਆ, ਉਹ ਕਹਿਣ ਲੱਗੇ, "ਜੀ ਕਾਮ ਤੋ ਕੋਈ ਨਹੀਂ ਥਾ, ਮੈਂ ਤੋ ਯਹਾਂ ਸੇ ਗੁਜ਼ਰ ਰਹਾ ਥਾ, ਮੈਨੇ ਸੋਚਾ, ਚਲੋ, ਆਪ ਕੋ ਸਲਾਮ ਕਰਤਾ ਚਲੂੰ। ਕਾਮ ਕੋਈ ਨਹੀਂ ਹੈ।" ਫਿਰ ਕੀ ਹੋਇਆ, ਸਪੀਕਰ ਸਾਹਿਬ, ਸੇਠ ਜੀ ਆਪਣੇ ਨੌਕਰਾਂ ਨੂੰ ਕਹਿਣ ਲੱਗੇ ਕਿ ਪਹਿਲੇ ਦੁੱਧ ਲਿਆਓ ਅਤੇ ਉਸ ਵਿਚ ਕੇਸਰ ਪਾ ਦਿਉ। ਕੇਸਰ ਨਾਲ ਜਰਾ ਸਵਾਦ ਵੀ ਬਣ ਜਾਂਦਾ ਹੈ ਅਤੇ ਦੁੱਧ ਸੋਹਣਾ ਵੀ ਲਗਦਾ ਹੈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

** **

---

**Expunged as ordered by the Chair.

**Mr. Speaker :** This is no Point of Order (interruption) please.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਅੱਜ ਜੱਸੀ ਸਾਹਿਬ ਮੇਰੇ ਤੇ ਨਰਾਜ਼ ਲੱਗਦੇ ਹਨ, ਪਤਾ ਨਹੀਂ ਸਵਾਲ ਮੁਲਤਵੀ ਹੋ ਗਿਆ ਇਸ ਕਰਕੇ ਇੰਨਾ ਨਾ ਲਿਹਾਜ਼ ਰੱਖਿਆ ਕਰ ਯਾਰ... (ਵਿਘਨ)... ਮੈਨੂੰ ਲਗਦਾ ਹੈ ਕਿ ਮੈਂਬਰ ਸਾਹਿਬ ਦਾ ਨਸ਼ਾ ਟੁੱਟ ਰਿਹਾ ਹੈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ (ਬੈਠੇ-ਬੈਠੇ) :** ਕੇਸਰ ਵਾਲੀ ਗੱਲ ਪੂਰੀ ਕਰ ਲੈਣ ਦਿਉ ਜੀ।

**ਮਾਨਯੋਗ ਸਪੀਕਰ :** ਕੇਸਰ ਵਾਲੀ ਗੱਲ ਸੁਣਾ ਦਿਉ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਜਦੋਂ ਦੁੱਧ ਲੈ ਕੇ ਆਏ ਤਾਂ ਸੇਠ ਜੀ ਕਹਿਣ ਲੱਗੇ ਕਿ ਮੈਨੂੰ ਪੰਜ ਮਿੰਟ ਦਾ ਟਾਈਮ ਦਿਉ, ਮੈਂ ਤੁਹਾਨੂੰ ਇੱਕ ਖ਼ਤ ਲਿਖ ਕੇ ਦੇਣਾ ਹੈ। ਖ਼ਤ ਲਿਖ ਕੇ ਦੇ ਦਿੱਤਾ ਅਤੇ ਪੰਡਤ ਜੀ ਮਾਯੂਸ ਹੋ ਕੇ ਘਰ ਵਾਪਸ ਆ ਗਏ। ਜਦੋਂ ਉਹ ਆਪਣੇ ਘਰ ਅਰਾਮ ਕਰ ਰਹੇ ਸੀ ਤਾਂ ਉਨ੍ਹਾਂ ਨੂੰ ਯਾਦ ਆਇਆ ਕਿ ਮੈਂ ਖ਼ਤ ਪੜ੍ਹ ਲਵਾਂ। ਜਦੋਂ ਉਨ੍ਹਾਂ ਨੇ ਖ਼ਤ ਖੋਲ੍ਹਿਆ, ਮੈਂ ਸੰਨ 1916 ਦੀ ਗੱਲ ਕਰ ਰਿਹਾ ਹਾਂ, ਉਸ ਵਿਚ ਪੰਜ ਲੱਖ ਰੁਪਏ ਦਾ ਚੈੱਕ ਸੀ ਅਤੇ ਜੇ ਅੱਜ ਦੇ ਹਿਸਾਬ ਨਾਲ ਜਰਬ ਕਰੀਏ ਤਾਂ ਇਹ 73 ਕਰੋੜ ਰੁਪਿਆ ਬਣਦਾ ਹੈ। ਇਹ ਪੰਡਤ ਮਦਨ ਮੋਹਨ ਮਾਲਵੀਆ ਨੂੰ ਸੇਠ ਘਣਸ਼ਾਮ ਦਾਸ ਨੇ ਦਿੱਤਾ। ਸਪੀਕਰ ਸਾਹਿਬ, ਉਸ ਚਿੱਠੀ ਵਿਚ ਲਿਖਿਆ ਸੀ, "ਜਹਾਂ ਕਿਫ਼ਾਇਤ ਬਰਤਨੀ ਹੈ, ਵਹਾਂ ਕਿਫ਼ਾਇਤ ਬਰਤਨੀ ਹੈ। ਜਹਾਂ ਦਿਲ ਖੋਲ੍ਹਣਾ ਹੈ, ਵਹਾਂ ਦਿਲ ਖੋਲ੍ਹਣਾ ਹੈ।" (ਥੰਪਿੰਗ) ਸਪੀਕਰ ਸਾਹਿਬ, ਇਹ ਜਿਹੜੇ ਮਹਿਕਮੇ ਤੁਹਾਨੂੰ ਗਿਣਾਏ ਹਨ - ਐਗਰੀਕਲਚਰ, ਇਰੀਗੇਸ਼ਨ, ਵੈਲਫੇਅਰ ਆਫ ਐਸ.ਸੀਜ਼., ਜਨਰਲ ਐਜੂਕੇਸ਼ਨ, ਪਾਵਰ, ਨਿਊਟ੍ਰੀਸ਼ਨ, ਸਪੀਕਰ ਸਾਹਿਬ, ਇੱਥੇ ਪਿਛਲੇ ਤਿੰਨ ਸਾਲਾਂ ਵਿਚ ਦਿਲ ਖੋਲ੍ਹਿਆ ਹੈ। ਮੈਂ ਅੱਜ ਵੀ ਹਾਊਸ ਨੂੰ ਕਹਿੰਦਾ ਹਾਂ ਕਿ ਜੇ ਲੜਿਆ ਤਾਂ ਤੀਲੀ ਪਿੱਛੇ ਲੜਾਂਗਾ ਵਰਨਾ ਇਵੇਂ ਹੀ ਸੈਂਕੜੇ-ਕਰੋੜਾਂ ਰੁਪਏ ਇਥੋਂ ਜਾਣਗੇ। (ਥੰਪਿੰਗ)

ਸਪੀਕਰ ਸਾਹਿਬ, ਮੈਂ ਨੇਕਨੀਤੀ ਨਾਲ ਅਤੇ ਖਲੂਸਦਿਲੀ ਨਾਲ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੀ ਜਿਹੜੀ ਇਕਾਨਮੀ ਹੈ, ਪੰਜਾਬ ਦੇ ਜਿਹੜੇ ਫਾਈਨਾਂਸਿਜ਼ ਹਨ, the worst is over. ਜਿਹੜੀ ਹਨੇਰੀ ਸੀ, ਜਿਹੜਾ ਵਰੋਲਾ ਸੀ, ਉਹ ਨਿਕਲ ਚੁੱਕਿਆ ਹੈ। ਇਸ ਦੀ ਵਜ੍ਹਾ ਕੀ ਬਣੀ ਹੈ? ਇਸ ਦੀਆਂ ਦੋ ਵਜ੍ਹਾ ਬਣੀਆਂ ਹਨ। ਉਹ ਇਹ ਕਿ ਪੰਜਾਬ ਦੀ ਜਿਹੜੀ ਜੀ.ਐਸ.ਡੀ.ਪੀ. ਹੈ ਇਸ ਵਿਚ ਪਿਛਲੇ ਤਿੰਨ ਸਾਲਾਂ ਵਿਚ ਜੰਪ ਹੋਇਆ ਹੈ, ਇਜ਼ਾਫਾ ਹੋਇਆ ਹੈ। ਪੰਜਾਬ ਦੀਆਂ 6-7 ਫਸਲਾਂ ਬੜੀਆਂ ਟਿਕਾਅ ਕੇ ਲੰਘੀਆਂ ਹਨ। ਸਪੀਕਰ ਸਾਹਿਬ, ਇਸ ਨੇ ਪੰਜਾਬ ਦੀ ਇਕਾਨਮੀ ਵਿਚ ਪਰਸੈਪਟੀਬਲ ਡਿਫਰੈਂਸ ਪਾਇਆ ਹੈ। ਦੂਸਰਾ, ਸਪੀਕਰ ਸਾਹਿਬ, ਜਿਹੜੇ ਸਾਡੇ ਟੈਕਸ ਰੈਵੇਨਿਊ ਹਨ, ਪਿਛਲੇ ਤਿੰਨ ਸਾਲਾਂ ਵਿਚ ਇਸ ਦੇ ਵਿਚ ਆਲਮੋਸਟ 20 ਪ੍ਰਤੀਸ਼ਤ ਇਜ਼ਾਫਾ ਹੋਇਆ ਹੈ। ਹਰ

ਸਾਲ ਇੱਕ ਛੋਟੇ ਜਿਹੇ ਸਟੇਟ ਨੂੰ ਟੈਕਸ ਰੈਵੇਨਿਊਜ਼ ਜਦੋਂ ਆਉਂਦੇ ਹਨ, ਉਦੋਂ ਜੀ.ਐਸ.ਡੀ.ਪੀ. ਵਧਦੀ ਹੈ। ਸਪੀਕਰ ਸਾਹਿਬ, ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਬੋਲਦਿਆਂ ਬੰਨੀ ਸਾਹਿਬ (ਸਰਦਾਰ ਜਸਜੀਤ ਸਿੰਘ ਬੰਨੀ) ਜਾਂ ਹੋਰਾਂ ਨੇ ਵੀ ਕਿਹਾ ਹੈ ਕਿ ਜਿਹੜੇ ਸਾਡੇ ਅੰਕੜੇ ਸਨ, ਭਾਵੇਂ ਉਹ ਡੈੱਟ ਐਜ਼ ਏ ਪਰਸੈਂਟੇਜ਼ ਆਫ ਜੀ.ਐਸ.ਡੀ.ਪੀ. ਹਨ ਭਾਵੇਂ ਰੈਵੇਨਿਊ ਡੈਫੀਸਿਟ ਹਨ ਅਤੇ ਭਾਵੇਂ ਫਿਸਕਲ ਡੈਫੀਸਿਟ ਸੀ, ਇਥੇ ਰੈਵੇਨਿਊ ਡੈਫੀਸਿਟ ਦੀਆਂ ਗੱਲਾਂ ਹੋਈਆਂ, ਸਪੀਕਰ ਸਾਹਿਬ, ਇਹ ਰੈਵੇਨਿਊ ਡੈਫੀਸਿਟ ਕੋਈ ਨਵਾਂ ਨਹੀਂ ਆਇਆ। ਸਾਲ 1981 ਤੋਂ ਲੈ ਕੇ ਅੱਜ ਤਕਰੀਬਨ 30 ਸਾਲ ਦਾ ਸਮਾਂ ਹੋ ਗਿਆ ਹੈ, ਇਹ ਪੰਜਾਬ ਰੈਵੇਨਿਊ ਡੈਫੀਸਿਟ ਸਟੇਟ ਹੈ। ਸਾਡੀ ਰੋਜ਼ ਦੀ ਜਿਹੜੀ ਆਮਦਨ ਹੈ ਉਹ ਸਾਡੇ ਰੋਜ਼ ਦੇ ਖ਼ਰਚਿਆਂ ਦੇ ਨਾਲੋਂ ਘੱਟ ਹੈ। ਸਪੀਕਰ ਸਾਹਿਬ, ਇਸ ਦੇ ਕੀ ਹਿਸਟੋਰੀਕਲ ਰੀਜ਼ਨ ਹਨ ਉਨ੍ਹਾਂ ਵੱਲ ਮੈਂ ਨਹੀਂ ਜਾਣਾ ਚਾਹੁੰਦਾ, ਪਰ ਸਪੀਕਰ ਸਾਹਿਬ, ਤੁਸੀਂ ਘੱਟੋ-ਘੱਟ ਆਪਣੀ ਸਰਕਾਰ ਨੂੰ ਇਸ ਗੱਲ ਦੀ ਸ਼ਾਬਾਸ਼ ਦੇ ਹੀ ਦਿਉਗੇ ਕਿ ਅਸੀਂ ਰੈਵੇਨਿਊ ਡੈਫੀਸਿਟ ਨੂੰ ਲਗਾਮ ਪਾ ਕੇ ਰੱਖਿਆ ਹੈ, we have tried to rein in revenue deficit. ਸਪੀਕਰ ਸਾਹਿਬ, ਜਿਸ ਵੇਲੇ ਮੈਂ ਪਹਿਲਾ ਬਜਟ ਪੜ੍ਹਿਆ ਸੀ ਤਾਂ ਕਈ ਮੈਂਬਰ ਸਾਹਿਬਾਨ ਨੂੰ ਸ਼ਾਇਦ ਯਾਦ ਨਹੀਂ ਹੋਵੇਗਾ ਕਿ ਮੈਂ ਪ੍ਰਾਮਿਸ ਕੀਤਾ ਸੀ ਕਿ ਜਿਹੜਾ ਅਖੀਰਲਾ ਬਜਟ ਹੋਣਾ ਹੈ, ਉਹ ਰੈਵੇਨਿਊ ਨਿਊਟਰਲ ਬਜਟ ਅਸੀਂ ਲੈ ਕੇ ਆਉਣਾ ਹੈ। ਜੇਕਰ ਤੁਸੀਂ ਅੱਜ ਇਹ ਬਜਟ ਪੜ੍ਹੋ ਤਾਂ ਇਸ ਵਿਚ ਜਿਹੜਾ 3700 ਕਰੋੜ ਰੁਪਏ ਦਾ ਰੈਵੇਨਿਊ ਡੈਫੀਸਿਟ ਹੈ, ਸਪੀਕਰ ਸਾਹਿਬ, ਜੇਕਰ ਇਸ ਦੇ ਵਿਚੋਂ ਇਕੱਲੇ ਪੇਅ ਕਮਿਸ਼ਨ ਦੀ ਲਾਇਬਿਲਟੀ ਕੱਢ ਦੇਈਏ ਤਾਂ ਇਸ ਸਾਲ ਸਾਡਾ ਰੈਵੇਨਿਊ ਡੈਫੀਸਿਟ ਘੱਟ ਕੇ 700 ਕਰੋੜ ਰੁਪਿਆ ਰਹਿ ਜਾਣਾ ਸੀ ਅਤੇ ਅਗਲੇ ਸਾਲ ਅਸੀਂ ਜ਼ੀਰੋ ਤੇ ਲੈ ਕੇ ਆਉਣਾ ਸੀ। ਸਪੀਕਰ ਸਾਹਿਬ, ਫਾਈਨਾਂਸਿਜ਼ ਦੇ ਵਿਚ ਕਈ ਚੀਜ਼ਾਂ ਵਿਚ ਭਾਵੇਂ ਕਿਸੇ ਦੀ ਕਿੰਨੀ ਵੀ ਨੇਕਨੀਤੀ ਹੋਵੇ there are some things which go beyond your control. ਸਪੀਕਰ ਸਾਹਿਬ, ਅੱਜ ਇਕੱਲਾ ਪੰਜਾਬ ਹੀ ਨਹੀਂ ਹੈ। ਇਹ ਰੈਵੇਨਿਊ ਡੈਫੀਸਿਟ ਆਸਾਮ, ਅਰੁਣਾਂਚਲ ਪ੍ਰਦੇਸ਼, ਗੁਜਰਾਤ, ਕੇਰਲਾ, ਮਹਾਂਰਾਸ਼ਟਰਾ, ਉੜੀਸਾ, ਰਾਜਸਥਾਨ, ਵੈਸਟ ਬੰਗਾਲ, ਉਤਰਾਖੰਡ, ਤ੍ਰਿਪੁਰਾ, ਤਾਮਿਲਨਾਡੂ ਅਤੇ ਪਾਂਡੀਚਿਰੀ ਸਭ ਪਾਸੇ ਹੈ। ਇਕੱਲਾ ਪੰਜਾਬ ਰੈਵੇਨਿਊ ਡੈਫੀਸਿਟ ਵਾਲਾ ਸਟੇਟ ਨਹੀਂ ਰਹਿ ਜਾਂਦਾ। ਸਪੀਕਰ ਸਾਹਿਬ, ਇਥੇ ਬੜੀਆਂ ਗੱਲਾਂ ਹੋਈਆਂ ਹਨ ਕਿ ਤੁਸੀਂ ਹਰਿਆਣੇ ਦਾ ਮੁਕਾਬਲਾ ਨਹੀਂ ਕਰ ਸਕਦੇ, ਤੁਸੀਂ ਇਹ ਨਹੀਂ ਕਰ ਸਕਦੇ, ਉਹ ਨਹੀਂ ਕਰ ਸਕਦੇ। ਸਪੀਕਰ ਸਾਹਿਬ, ਅੱਜ ਜਿਹੜਾ ਹਰਿਆਣੇ ਦਾ ਰੈਵੇਨਿਊ ਡੈਫੀਸਿਟ ਹੈ, ਉਹ ਪੰਜਾਬ ਨਾਲੋਂ 2000 ਕਰੋੜ ਜ਼ਿਆਦਾ ਹੈ। ਇਸ ਕਰਕੇ ਸਾਡੀ ਇਹ ਕੋਸ਼ਿਸ਼ ਰਹੀ ਹੈ ਅਤੇ ਅਸੀਂ ਇਮਾਨਦਾਰੀ ਦੇ ਨਾਲ ਇਸ ਸੂਬੇ ਦੇ ਫਾਈਨਾਂਸਿਜ਼ ਨੂੰ ਚਲਾਉਣ ਦੀ ਕੋਸ਼ਿਸ਼ ਕੀਤੀ ਹੈ। ਸਪੀਕਰ ਸਾਹਿਬ, ਜਿਹੜਾ 13ਵਾਂ ਫਾਈਨਾਂਸ ਕਮਿਸ਼ਨ ਹੈ, ਇਸ ਨੇ ਪੰਜਾਬ ਦੇ ਫਾਈਨਾਂਸ ਬਾਰੇ ਇਕ ਨਵੀਂ ਰੋਡ ਮੈਪ ਤਿਆਰ ਕੀਤੀ ਹੈ। ਸਪੀਕਰ ਸਾਹਿਬ, ਇਸ ਦੇ ਵਿਚ ਜੋ ਉਨ੍ਹਾਂ ਨੇ ਅਗਲੇ ਸਾਲ ਦਾ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਰੈਵੇਨਿਊ ਡੈਫੀਸਿਟ ਬਾਰੇ ਪੰਜਾਬ ਦਾ ਰੋਡ ਮੈਪ ਤਿਆਰ ਕੀਤਾ ਹੈ, ਪੰਜਾਬ ਨੂੰ ਜਿਸ ਸੜਕ ਦੇ ਉਤੇ ਚੱਲਣ ਨੂੰ ਕਿਹਾ ਹੈ, ਉਹ ਅਸੀਂ ਇਸੇ ਸਾਲ ਹੀ ਕੰਪਲੀਟ ਕਰ ਲਵਾਂਗੇ। ਫਿਸਕਲ ਡੈਫੀਸਿਟ ਜੋ ਅੱਜ ਤੋਂ ਦੋ ਸਾਲ ਬਾਅਦ ਤਹਿ ਕੀਤਾ ਹੈ ਉਸ ਦੀ ਕੰਪਲਾਇੰਸ ਅਸੀਂ ਇਸ ਸਾਲ ਕਰਾਂਗੇ। ਸਪੀਕਰ ਸਾਹਿਬ, ਜਿਹੜੀ ਇਹ 13ਵੀਂ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਹੈ ਉਸ ਨੇ ਸਾਨੂੰ ਮਾਯੂਸ ਕੀਤਾ ਹੈ। ਇਹ ਰਿਪੋਰਟ ਬੜੀ ਲੰਮੀ ਹੈ ਅਤੇ ਇਹ ਜਨਾਬ ਨੇ ਵੀ ਪੜ੍ਹੀ ਹੋਣੀ ਹੈ, ਮੈਂਬਰਾਨ ਨੇ ਵੀ ਪੜ੍ਹੀ ਹੋਣੀ ਹੈ। ਸਪੀਕਰ ਸਾਹਿਬ, ਜਿਹੜੀ ਪਿਛਲੀ ਸਾਲ 2002-07 ਦੀ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਸੀ ਉਸ ਵਿਚ ਪੰਜਾਬ ਨੂੰ ਰੈਵੇਨਿਊ ਡੈਫੀਸਿਟ ਗਰਾਂਟਸ ਮਿਲੀਆਂ ਸਨ। ਰਣਦੀਪ ਜੀ,ਜਦੋਂ ਤੁਸੀਂ ਗੱਲ ਕੀਤੀ ਸੀ ਕਿ ਅਸੀਂ 1700 ਕਰੋੜ ਰੈਵੇਨਿਊ ਡੈਫਸਿਟ ਲੈ ਕੇ ਆਏ ਸੀ ਤਾਂ ਉਸ ਵਕਤ 1500 ਕਰੋੜ ਰੁਪਿਆ ਰੈਵੇਨਿਊ ਡੈਫੀਸਿਟ ਗ੍ਰਾਂਟ ਆ ਗਈ ਸੀ ਅਤੇ ਫਿਰ ਉਸ ਤੋਂ ਅਗਲੇ ਸਾਲ 900 ਕਰੋੜ ਰੁਪਏ ਆ ਗਈ ਸੀ। ਉਹ ਗ੍ਰਾਂਟਾਂ ਪੰਜਾਬ ਵਾਸਤੇ 13ਵੇਂ ਫਾਈਨਾਂਸ ਕਮਿਸ਼ਨ ਨੇ ਰਿਕੁਮੈਂਡ ਨਹੀਂ ਕੀਤੀਆਂ।

ਸਪੀਕਰ ਸਾਹਿਬ, ਐਲੀਮੈਂਟਰੀ ਐਜੂਕੇਸ਼ਨ ਨੂੰ ਇੰਪਰੂਵ ਕਰਨ ਵਾਸਤੇ ਫਾਈਨਾਂਸ ਕਮਿਸ਼ਨ ਨੇ 24000 ਕਰੋੜ ਰੁਪਏ ਤੋਂ ਜ਼ਿਆਦਾ ਰੱਖਿਆ ਹੈ। ਉਸ 24000 ਕਰੋੜ ਰੁਪਏ ਦੇ ਵਿਚੋਂ ਪੰਜਾਬ ਦਾ ਸਿਰਫ਼ 224 ਕਰੋੜ ਰੁਪਏ ਦਾ ਹਿੱਸਾ ਹੈ। ਇਸ ਦਾ ਮਤਲਬ ਹੈ ਕਿ ਇੱਕ ਪਰਸੈਂਟ ਤੋਂ ਥੋੜ੍ਹਾ ਥੱਲੇ ਹੀ ਆਇਆ ਹੈ। ਫਾਰੈਸਟ ਵਾਸਤੇ ਉਨ੍ਹਾਂ ਨੇ ਪੰਜ ਹਜ਼ਾਰ ਕਰੋੜ ਰੁਪਏ ਦੀ ਗ੍ਰਾਂਟ ਰੱਖੀ ਹੈ। ਜਿਸ ਵਿਚੋਂ ਪੰਜਾਬ ਦਾ ਹਿੱਸਾ ਸਿਰਫ਼ 9 ਕਰੋੜ ਰੁਪਏ ਹੈ। ਇਸ ਦਾ ਮਤਲਬ ਹੈ ਕਿ 18 ਪੈਸੇ। ਪੰਜਾਬ ਵਿਚ ਐਸ.ਸੀਜ਼ ਤੇ ਬੀ.ਸੀਜ਼ ਦੀ ਪ੍ਰਸੈਂਟੇਜ਼ ਹਾਈਐਸਟ ਹੈ। ਅਸੀਂ ਉਨ੍ਹਾਂ ਨੂੰ ਕਿਹਾ ਸੀ ਕਿ ਤੁਸੀਂ ਸਾਨੂੰ 100 ਕਰੋੜ ਰੁਪਿਆ, ਜੇਕਰ ਹੋ ਸਕੇ ਤਾਂ 500 ਕਰੋੜ ਰੁਪਿਆ ਦੇ ਦਿਉ, ਪਰ ਇਕ ਵੀ ਪੈਸਾ ਇਸ ਵਾਸਤੇ ਨਹੀਂ ਰੱਖਿਆ ਗਿਆ। ਇਸੇ ਤਰ੍ਹਾਂ ਸਾਡੇ ਪੰਜਾਬ ਦੀ ਇੱਕ ਬਹੁਤ peculiar ਪ੍ਰਾਬਲਮ ਹੈ ਉਹ ਹੈ ਬਾਰਡਰ, ਜਿਹੜਾ ਇੰਟਰਨੈਸ਼ਨਲ ਬਾਰਡਰ ਪਾਕਿਸਤਾਨ ਦੇ ਨਾਲ ਲਗਦਾ ਹੈ। ਅਸੀਂ ਭਾਰਤ ਸਰਕਾਰ ਨੂੰ ਬਹੁਤ ਵਧੀਆ ਕੇਸ ਭੇਜਿਆ ਸੀ ਕਿ ਪੰਜਾਬ ਦੀ ਜਿਹੜੀ ਇਕਾਨਮੀ ਹੈ ਉਹ ਪ੍ਰਭਾਵਿਤ ਹੁੰਦੀ ਹੈ ਕਿਉਂਕਿ ਪਾਕਿਸਤਾਨ ਦੇ ਨਾਲ ਟੈਨਸ਼ਨ ਰਹਿਣ ਕਾਰਨ ਉਹ ਕਦੇ ਗ੍ਰੇਨੇਡ ਸੁਟ ਦਿੰਦੇ ਹਨ, ਕਦੇ ਬੰਬ ਸੁੱਟ ਦਿੰਦੇ ਹਨ। ਇਸ ਲਈ ਬਾਰਡਰ ਏਰੀਆ ਹੋਣ ਦੇ ਨਾਤੇ ਇਸ ਦੀ ਡਿਵੈਲਪਮੈਂਟ ਵਾਸਤੇ ਕੁਝ ਨਾ ਕੁਝ ਦਿਉ। ਸਪੀਕਰ ਸਾਹਿਬ, ਬਾਰਡਰ ਏਰੀਏ ਵਾਸਤੇ ਨੈਗਲੀਜ਼ੀਬਲ ਅਮਾਊਂਟ ਰੱਖੀ ਗਈ ਹੈ। The most cruel cut ਜਿਹੜਾ ਕਿ ਪੰਜਾਬ ਨੂੰ ਪਿਆ, ਉਸ ਬਾਰੇ ਖਹਿਰਾ ਸਾਹਿਬ (ਸਰਦਾਰ ਸੁਖਪਾਲ ਸਿੰਘ ਖਹਿਰਾ) ਨੇ ਵੀ ਜ਼ਿਕਰ ਕੀਤਾ ਸੀ। ਅਸੀਂ ਉਨ੍ਹਾਂ ਨੂੰ ਕਿਹਾ ਸੀ ਕਿ ਚਲੋ, ਸਾਨੂੰ ਕੁਝ ਨਾ ਦਿਉ ਪਰ ਸਾਡੀ ਜਿਹੜੀ ਡੈਟ ਹੈ, ਇਹ ਅੱਜ ਦੀ ਨਹੀਂ ਅੱਜ ਤੋਂ 10 ਸਾਲ ਪਹਿਲਾਂ ਵਾਲੀ ਹੈ। ਸਪੀਕਰ ਸਾਹਿਬ, ਸਾਡੀ ਇਹ ਡੈਟ 1983-84 ਤੋਂ ਲੈ ਕੇ 1994-95 ਤੱਕ ਹੈ। ਅਸੀਂ ਆਪਣਾ ਮੁਕੱਦਮਾ ਇਵੇਂ ਪੇਸ਼ ਕੀਤਾ ਸੀ ਕਿ ਜਿਸ ਵੇਲੇ

ਪੰਜਾਬ ਵਿਚ ਟੈਰੋਰਿਜ਼ਮ ਜਾਂ ਪੁਲੀਟੀਕਲ ਟਰਬੁਲੈਂਸ ਦਾ ਦੌਰ ਸੀ, ਉਨ੍ਹਾਂ ਦਿਨਾਂ ਵਿਚ ਪੰਜਾਬ ਸੈਂਟਰਲ ਰੂਲ ਹੇਠ ਸੀ। ਜਿਹੜੇ ਐਡਵਾਈਜ਼ਰ ਸਨ, ਉਹ ਹਰ ਸਾਲ ਐਨੁਅਲ ਪਲਾਨ ਵੀ ਬਣਾਉਂਦੇ ਸਨ ਜਿਵੇਂ ਕਿ ਹੁਣ ਆਪਾਂ ਬਹਿ ਕੇ ਡਿਸਕਸ ਕਰਦੇ ਹਾਂ। ਜਿਹੜੇ ਐਨੁਅਲ ਪਲਾਨ ਬਣਦੇ ਸੀ ਉਨ੍ਹਾਂ ਵਿਚ ਨਾ ਤਾਂ ਟੈਕਸ ਇਕੱਠਾ ਹੁੰਦਾ ਸੀ ਅਤੇ ਨਾ ਹੀ ਕੋਈ ਟੈਕਸ ਦਿੰਦਾ ਸੀ। ਮੈਂ ਉਨ੍ਹਾਂ ਸੈਂਟਰਲ ਐਡਵਾਈਜ਼ਰਜ਼ ਦਾ ਕ੍ਰਿਟੀਸਿਜ਼ਮ ਕਰਨ ਲਈ ਖੜ੍ਹਾ ਨਹੀਂ ਹੋਇਆ ਕਿਉਂਕਿ ਉਹ ਵਕਤ ਹੀ ਐਸਾ ਸੀ। ਐਨੁਅਲ ਪਲਾਨ ਵਾਸਤੇ ਪੈਸੇ ਕਿਥੋਂ ਆਉਣ ਤਾਂ ਕਿ ਸਾਰਾ ਕੁਝ ਨਾਰਮਲ ਲੱਗੇ, ਇਸ ਵਾਸਤੇ ਕਹਿਣ ਲੱਗੇ ਕਿ ਕਰਜ਼ਾ ਲਿਆ ਜਾਵੇ। ਸਾਲ 1981-82 ਤੋਂ ਪਹਿਲਾਂ ਪੰਜਾਬ ਸਿਰਫ਼ 20-30-40 ਕਰੋੜ ਤੋਂ ਵੱਧ ਕਰਜ਼ਾ ਨਹੀਂ ਲੈਂਦਾ ਸੀ। ਉਨ੍ਹਾਂ ਹਾਲਾਤਾਂ ਵਿਚ ਉਹ ਕਰਜ਼ਾ ਕਿੰਨਾ ਲੈਣ ਲੱਗ ਗਏ, ਹਜ਼ਾਰ ਕਰੋੜ ਰੁਪਿਆ, ਅਗਲੇ ਸਾਲ ਹੋਰ ਇਸ ਤੋਂ ਵੱਧ। ਮਤਲਬ ਹਰ ਸਾਲ 10 ਸਾਲਾਂ ਵਾਸਤੇ ਅਸੀਂ ਆਪਣੀ ਡੈੱਟ ਡਬਲ ਕਰਦੇ ਜਾਂਦੇ ਸੀ। ਜੇ ਇਸ ਸਾਲ 64000 ਕਰੋੜ ਹੈ ਤਾਂ ਅਗਲੇ 10 ਸਾਲਾਂ ਵਿਚ ਇੱਕ ਲੱਖ ਵੀਹ ਹਜ਼ਾਰ ਕਰੋੜ ਤੇ ਬਾਅਦ ਵਿਚ ਢਾਈ ਲੱਖ ਕਰੋੜ ਰੁਪਏ ਹੋ ਜਾਵੇਗਾ। ਅਸੀਂ, ਸਪੀਕਰ ਸਾਹਿਬ, ਸੈਂਟਰ ਸਰਕਾਰ ਨੂੰ ਕਿਹਾ ਸੀ ਕਿ ਪੰਜਾਬ ਵਿਚ ਜਿਹੜੇ ਹਾਲਾਤ ਹਨ ਇਹ ਆਮ ਹਾਲਾਤ ਨਹੀਂ ਹਨ। ਦਰਅਸਲ ਪਾਕਿਸਤਾਨ ਸਾਡੇ ਨਾਲ ਪ੍ਰਾਕਸੀ ਵਾਰ ਲੜ ਰਿਹਾ ਹੈ। ਕਾਂਸਟੀਚਿਊਸ਼ਨ ਆਫ਼ ਇੰਡੀਆ ਇਹ ਕਹਿੰਦਾ ਹੈ ਕਿ ਜੇਕਰ any State is under stress internally or externally, Government of India must come to their aid. ਸਪੀਕਰ ਸਾਹਿਬ, ਮੈਂ ਇਸ ਸਥਿਤੀ ਤੋਂ ਬੜਾ ਮਾਯੂਸ ਹਾਂ, ਕਿਉਂਕਿ ਉਸ ਤੋਂ ਇਲਾਵਾ ਦੋ ਕਿਸਮ ਦੇ ਹੋਰ ਲੋਨ ਵੀ ਲਏ ਜਾ ਰਹੇ ਸਨ। ਸਪੈਸ਼ਲ ਟਰਮ ਲੋਨ ਜਿਹੜਾ ਕਿ ਅੱਤਵਾਦ ਵਾਸਤੇ ਸੀ, ਇਹ 5799 ਕਰੋੜ ਰੁਪਏ ਸੀ। ਜਿੰਨੇ ਵੀ ਆਪਾਂ ਲੋਨ ਲੈਂਦੇ ਹਾਂ, ਇਹ 10 ਸਾਲ ਵਾਸਤੇ ਹੁੰਦੇ ਹਨ। ਇਨ੍ਹਾਂ ਸਾਰੇ ਲੋਨਾਂ ਦੀ, ਜਿਹੜੇ ਲਏ ਗਏ ਸਨ, ਰੀਪੇਮੈਂਟ ਵੀ ਸ਼ੁਰੂ ਹੋ ਗਈ। ਇਸ ਵਿਚ 771 ਕਰੋੜ ਰੁਪਿਆ ਅਸੀਂ ਮੂਲ ਵਾਪਸ ਕੀਤਾ। 1923 ਕਰੋੜ ਰੁਪਿਆ ਵਿਆਜ ਵੀ ਵਾਪਸ ਕੀਤਾ। 1996-97 ਵਿਚ ਇਸ ਤੇ ਰੋਕ ਲੱਗ ਗਈ ਸੀ ਅਤੇ 2-3 ਕਿਸ਼ਤਾਂ ਵਿਚ ਨਰਸਿਮਹਾ ਰਾਓ ਜੀ ਨੇ, ਗੁਜਰਾਲ ਸਾਹਿਬ ਨੇ ਮਾਫ਼ ਕੀਤਾ ਅਤੇ ਅਖੀਰਲੀ ਮਾਫ਼ੀ ਸਾਲ 2006 ਵਿਚ ਆਈ ਹੈ। ਅਸੀਂ ਗੌਰਮਿੰਟ ਆਫ਼ ਇੰਡੀਆ ਨੂੰ ਕਿਹਾ ਸੀ ਕਿ 10 ਸਾਲ ਦਾ ਜਿਹੜਾ ਲੋਨ ਦਾ ਪੀਰੀਅਡ ਸੀ, ਚਾਹੇ ਸਪੈਸ਼ਲ ਟਰਮ ਲੋਨ ਸੀ ਜਾਂ ਹੋਰ ਲੋਨ ਸਨ ਉਸ ਨੇ ਸਾਨੂੰ ਉਸ ਘੁੰਮਣ-ਘੇਰੀ ਵਿਚ ਪਾ ਦਿੱਤਾ ਹੈ ਕਿ we are borrowing. ਹੁਣ ਅਸੀਂ ਆਪਣਾ ਸੂਦ ਦੇਈਏ ਜਾਂ ਆਪਣੀ ਰਕਮ ਦੇਈਏ? ਸਪੀਕਰ ਸਾਹਿਬ, ਇਹ ਸਾਰੇ ਲੋਨ ਦਿੱਤੇ ਜਾ ਚੁੱਕੇ ਹਨ। ਇਹ ਹੁਣ ਪੁਰਾਣੀਆਂ ਗੱਲਾਂ ਹਨ। ਪਰ ਸਪੀਕਰ ਸਾਹਿਬ, ਜਿਹੜੀ ਸਾਡੀ ਡੈਟ ਕ੍ਰਾਈਸਿਜ਼ ਹੈ ਇਸ ਦੀ ਸ਼ੁਰੂਆਤ ਇਹ ਹੈ ਕਿ ਅਸੀਂ ਲੋਨ ਲੈ ਲਏ ਸੀ ਅਤੇ ਇਨ੍ਹਾਂ ਨੂੰ ਵਾਪਸ ਕਰਨਾ ਸੀ। ਅਸੀਂ ਇਹ ਵੀ ਕਿਹਾ ਸੀ ਕਿ ਜੰਮੂ-ਕਸ਼ਮੀਰ ਤੋਂ ਇਲਾਵਾ ਕੋਈ ਹੋਰ ਸਟੇਟ ਐਸੀ ਨਹੀਂ ਜਿਹੜੀ ਕਿ ਸੈਂਟਰਲ ਰੂਲ ਹੇਠ ਰਹੀ ਹੋਵੇ। This is not to be an exception. ਚਲੋ,

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਮਾਫ਼ ਨਹੀਂ ਕਰ ਸਕਦੇ ਤਾਂ ਇਨ੍ਹਾਂ ਨੂੰ ਹੋਰ 20-30 ਸਾਲ ਲਈ ਰੀਸ਼ਡਿਊਲ ਕਰ ਦਿਉ। ਸਪੀਕਰ ਸਾਹਿਬ, ਮੈਂ ਸਮਝ ਨਹੀਂ ਸਕਿਆ ਇਹ ਕਿਉਂ ਹੋ ਗਿਆ।

ਸੈਂਟਰਲੀ ਸਪਾਂਸਰਡ ਸਕੀਮਾਂ ਵੀ ਬੜੀਆਂ ਚਰਚਾ ਦਾ ਇਸ਼ੂ ਬਣੀਆਂ। ਇਸ ਵਿਚ ਦੋ ਗੱਲਾਂ ਮਹੱਤਵਪੂਰਨ ਹਨ ਜੋ ਮੈਂ ਕਲੈਰੀਫਾਈ ਕਰਨੀਆਂ ਚਾਹਾਂਗਾ। ਇੰਪਰੈਸ਼ਨ ਇਹ ਹੈ ਕਿ ਜਿੰਨੀਆਂ ਸੈਂਟਰਲੀ ਸਪਾਂਸਰਡ ਸਕੀਮਾਂ ਹਨ ਜਿੰਨੀਆਂ ਮਰਜ਼ੀ ਲਈ ਜਾਓ, ਜੋ ਤੁਹਾਡਾ ਚਿੱਤ ਕਰੇ ਤੁਸੀਂ ਹਿੱਸਾ ਪਾਓ ਤੇ ਚੁੱਕੀ ਜਾਓ। ਅਜਿਹਾ ਨਹੀਂ ਹੈ। ਸੈਂਟਰਲੀ ਸਪਾਂਸਰਡ ਸਕੀਮ ਤਹਿਤ ਗ੍ਰਾਂਟ ਕਿਸ ਸਟੇਟ ਨੂੰ ਕਿੰਨੀ ਮਿਲਣੀ ਹੈ ਇਹ ਪਲਾਨਿੰਗ ਕਮਿਸ਼ਨ ਨੇ ਤਹਿ ਕਰਨਾ ਹੈ। ਇਹ ਤਹਿਸ਼ੁਦਾ ਹੁੰਦਾ ਹੈ ਕਿ ਪੰਜਾਬ ਨੂੰ ਪ੍ਰਧਾਨ ਮੰਤਰੀ ਰੋਜ਼ਗਾਰ ਯੋਜਨਾ ਵਿਚ ਇੰਨਾ ਪੈਸਾ ਮਿਲੇਗਾ, ਸਰਵ ਸਿੱਖਿਆ ਅਭਿਆਨ ਵਿਚ ਇੰਨਾ ਪੈਸਾ ਮਿਲੇਗਾ, ਫਲਾਣੇ ਵਿਚ ਇੰਨਾ ਮਿਲੇਗਾ, ਢਿਮਕੇ ਵਿਚ ਇੰਨਾ ਮਿਲੇਗਾ। ਦੂਸਰਾ, ਸਪੀਕਰ ਸਾਹਿਬ, ਅਖ਼ਬਾਰਾਂ ਵਿਚ ਵੀ ਆਉਂਦਾ ਰਹਿੰਦਾ ਹੈ ਕਿ ਪੰਜਾਬ ਗੌਰਮਿੰਟ ਵਲੋਂ ਆਪਣਾ ਹਿੱਸਾ ਨਹੀਂ ਪਾਇਆ ਗਿਆ ਇਸ ਲਈ ਸਕੀਮਾਂ ਲੈਪਸ ਹੋ ਗਈਆਂ। ਸਕੀਮਾਂ ਲੈਪਸ ਨਹੀਂ ਹੁੰਦੀਆਂ, ਜਿਹੜੀ ਸਕੀਮ ਪਲਾਨਿੰਗ ਕਮਿਸ਼ਨ ਨੇ ਰੱਖੀ ਹੈ, ਜੇ 31 ਮਾਰਚ ਤੱਕ ਉਸ ਦਾ ਪੈਸਾ ਯੂਟੇਲਾਈਜ਼ ਨਾ ਹੋਵੇ, ਕਿਉਂਕਿ ਕਈ ਵਾਰੀ ਗੌਰਮਿੰਟ ਆਫ਼ ਇੰਡੀਆ ਤੋਂ ਰੀਲੀਜ਼ਜ਼ ਹੀ ਮਾਰਚ ਦੇ ਮਹੀਨੇ ਵਿਚ ਹੁੰਦੀਆਂ ਹਨ, ਇਹ ਨਹੀਂ ਕਿ ਇਹ ਪਹਿਲੇ ਹੀ ਦਿਨ ਆ ਜਾਂਦੀਆਂ ਹਨ। ਕਈ ਵਾਰੀ ਇਨ੍ਹਾਂ ਵਿਚ ਡਿਲੇਅ ਹੋ ਜਾਂਦੀ ਹੈ। 31 ਮਾਰਚ ਤੱਕ ਜੇ ਸਾਡੀ ਕੋਈ ਸੈਂਟਰਲੀ ਸਪਾਂਸਰਡ ਸਕੀਮ ਪੂਰੀ ਨਾ ਹੋਈ ਹੋਵੇ ਤਾਂ ਅਸੀਂ ਉਸ ਨੂੰ ਰੀਵੈਲੀਡੇਟ ਕਰਵਾ ਲੈਂਦੇ ਹਾਂ। ਜਿਹੜੀ ਅਗਲੇ ਸਾਲ ਦੀ ਸਕੀਮ ਹੈ ਉਸ ਦੀ ਪਹਿਲੀ ਕਿਸ਼ਤ ਸੈਂਟਰ ਵੱਲੋਂ ਬਗੈਰ ਕੋਈ ਸਵਾਲ ਪੁੱਛੇ ਸਾਡੇ ਕੋਲ ਆ ਜਾਂਦੀ ਹੈ। ਸਾਡੇ ਕੈਲੰਡਰ ਵਿਚ ਇਕ ਦਿਨ 30 ਸਤੰਬਰ ਹੈ, ਉਹ ਕੱਟ ਆਫ਼ ਡੇਟ ਹੈ। ਜਦੋਂ ਉਨ੍ਹਾਂ ਨੇ 30 ਸਤੰਬਰ ਨੂੰ ਰਿਵਿਊ ਕਰਨਾ ਹੈ ਉਸ ਸਮੇਂ ਉਹ ਦੇਖਦੇ ਹਨ ਕਿ ਤੁਹਾਡੀਆਂ ਪਿਛਲੇ ਸਾਲ ਵਾਲੀਆਂ ਸਕੀਮਾਂ ਪੂਰੀਆਂ ਹੋ ਗਈਆਂ ਹਨ ਜਾਂ ਨਹੀਂ? ਕੀ ਸਟੇਟ ਸ਼ੇਅਰ ਰੀਲੀਜ਼ ਹੋ ਗਿਆ ਹੈ ਅਤੇ ਕੀ ਸਕੀਮਾਂ ਦੇ ਪੈਸੇ ਯੂਟੇਲਾਈਜ ਹੋ ਗਏ ਹਨ? ਸਪੀਕਰ ਸਾਹਿਬ, ਮੈਨੂੰ ਭਾਵੇਂ ਓਵਰ ਡਰਾਫਟ ਵਿਚ ਜਾਣਾ ਹੋਵੇ, ਅਸੀਂ ਕਿਸੇ ਵੀ ਸੈਂਟਰਲੀ ਸਪਾਂਸਰਡ ਸਕੀਮ ਵਿਚ ਪੈਸੇ ਨਹੀਂ ਰੋਕੇ। ਸਪੀਕਰ ਸਾਹਿਬ, ਸੈਂਟਰਲੀ ਸਪਾਂਸਰਡ ਸਕੀਮਾਂ ਬਾਰੇ ਜੇ ਮੈਂ ਤੁਹਾਨੂੰ ਚਾਰਟ ਦੱਸਾਂ, ਜਿਹੜੀ 10ਵੀਂ ਪੰਜ ਸਾਲਾ ਪਲਾਨ ਸੀ, ਉਸ ਵਿਚ ਸੈਂਟਰਲੀ ਸਪਾਂਸਰਡ ਸਕੀਮ ਦੀ ਹਰ ਸਾਲ ਦੀ ਐਵਰੇਜ ਪੰਜਾਬ ਨੇ ਜਿਸ ਵਿਚ ਕੁਆਲੀਫਾਈ ਕੀਤਾ ਜਾਂ ਪੰਜਾਬ ਦੀ ਸਰਕਾਰ ਨੇ ਚਲਾਈਆਂ, ਉਹ 412 ਕਰੋੜ, 318 ਕਰੋੜ, 273 ਕਰੋੜ ਹਨ ਜੋ ਕਿ ਪਿਛਲੇ ਦੋ ਸਾਲਾਂ ਵਿਚ 522 ਕਰੋੜ ਹੋ ਗਈਆਂ ਅਤੇ ਅਖ਼ੀਰਲੇ ਸਾਲ 533 ਕਰੋੜ ਵੀ ਹੋ ਗਈਆਂ ਸਨ। ਇਹ ਐਵਰੇਜ 415 ਕਰੋੜ ਦੀ ਹੈ, ਜਿਹੜੇ ਪਿਛਲੇ ਤਿੰਨ ਸਾਲ ਗੁਜ਼ਰੇ ਹਨ। ਇਨ੍ਹਾਂ ਤੋਂ ਪਹਿਲਾਂ ਕਿਥੇ ਤਾਂ 415 ਕਰੋੜ ਦੀ ਐਵਰੇਜ ਸੀ ਤੇ ਕਿੱਥੇ 2000 ਕਰੋੜ ਦੀ ਐਵਰੇਜ ਜੋ ਕਿ ਪਿਛਲੇ ਤਿੰਨ ਸਾਲਾਂ ਵਿਚ ਰਹੀ ਹੈ। (ਥੰਪਿੰਗ) ਇਹ ਇਸ ਕਰਕੇ ਨਹੀਂ

ਕਿ ਕਈ ਫਲੈਗਸ਼ਿਪ ਸਕੀਮਜ਼ ਗੌਰਮਿੰਟ ਆਫ਼ ਇੰਡੀਆ ਦੀਆਂ ਇਨ੍ਹਾਂ ਦੀ ਸਰਕਾਰ ਤੋਂ ਬਾਅਦ ਆਈਆਂ...

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਇਨ੍ਹਾਂ ਤੋਂ ਜਾਣਨਾ ਚਾਹੁੰਦਾ ਹਾਂ ਕਿਉਂਕਿ ਐਫ.ਐਮ. ਸਾਹਿਬ ਨੇ 10ਵੀਂ ਪੰਜ ਸਾਲਾ ਯੋਜਨਾ ਅਤੇ 11ਵੀਂ ਪੰਜ ਸਾਲਾ ਯੋਜਨਾ ਬਾਰੇ ਜ਼ਿਕਰ ਕੀਤਾ ਹੈ, that India grew at 7.8% while Punjab grew at 5.11%. I think it is not very pleasing because 11th Five Year Plan ਵਿਚ ਅਸੀਂ ਸਾਲ 2007 ਤੋਂ 2012 ਤੱਕ ਪਰਪੋਜ਼ ਕੀਤਾ ਸੀ ਕਿ ਅਸੀਂ 5.9% ਗਰੋਥ ਰੇਟ ਅਚੀਵ ਕਰਾਂਗੇ i.e. .2% lesser than what it grew during 2002 to 2007 ਅਤੇ ਆਪਣਾ ਨੈਸ਼ਨਲ ਗਰੋਥ ਰੇਟ 9% ਸੀ while the disparity at that time was 1.7% whereas now the disparity is 4.9%. I think it is not very pleasing. I would appreciate if Manpreet could clarify it.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਪਲਾਨਿੰਗ ਕਮਿਸ਼ਨ ਨੇ ਜਿਹੜਾ ਐਸਟੀਮੇਟ ਲਗਾਇਆ ਸੀ, ਉਨ੍ਹਾਂ ਦੇ ਵੀ ਐਸਟੀਮੇਟਸ ਹੀ ਹੁੰਦੇ ਹਨ। ਉਨ੍ਹਾਂ ਨੇ ਸੋਚਿਆ ਸੀ ਕਿ ਜੇ ਪੰਜਾਬ ਦੀ ਇਹੀ ਸੁਸਤ ਰਫ਼ਤਾਰੀ ਰਹੀ ਤਾਂ ਇਹ 5.9% ਤੱਕ ਹੀ ਗਰੋਅ ਕਰੇਗਾ ਪਰ ਇਹ 6.6% ਤੇ ਆ ਗਿਆ। So we have beaten the projection of the Planning Commission. That is what I am trying to emphasize. ਸਪੀਕਰ ਸਾਹਿਬ, ਇਹ ਵੀ ਕਿਹਾ ਜਾਂਦਾ ਹੈ ਕਿ ਸੈਂਟਰ ਦੀ ਰਹਿਮਦਿਲੀ ਹੈ। ਮੈਂ ਮੁਸਤਫ਼ਾ ਕਮਾਲ ਅਤਾਤੁਰਕ, ਜੋ ਕਿ ਤੁਰਕੀ ਦੇ ਲੀਡਰ ਹੋਏ ਹਨ, ਉਨ੍ਹਾਂ ਦੀ ਬਾਇਓਗ੍ਰਾਫੀ ਪੜ੍ਹੀ ਸੀ। ਉਸ ਵਿਚ ਬੁਲਗੇਰੀਆ ਮੁਲਕ, ਜਿਸ ਦੀ ਰਾਜਧਾਨੀ ਸੋਫ਼ੀਆ ਹੈ, ਵਿਚ ਵਾਪਰੀ ਇਕ ਘਟਨਾ ਲਿਖੀ ਹੋਈ ਸੀ ਕਿ ਇਕ ਵਾਰੀ ਉਹ ਕਿਸੇ ਰੈਸਟੋਰੈਂਟ ਵਿਚ ਖਾਣਾ ਖਾਣ ਬੈਠਾ ਸੀ, ਵਰਦੀ ਵਗੈਰਾ ਪਾਈ ਹੋਈ ਸੀ, ਫੌਜ਼ ਦਾ ਉਹ ਅਫ਼ਸਰ ਸੀ। ਇਕ ਬੁਲਗੇਰੀਆ ਦਾ ਕਿਸਾਨ ਉਸ ਸਮੇਂ ਉਸ ਰੈਸਟੋਰੈਂਟ ਵਿਚ ਆ ਗਿਆ, ਉਸ ਦੇ ਬੂਟਾਂ ਤੇ ਮਿੱਟੀ ਲੱਗੀ ਹੋਈ ਸੀ, ਕੱਪੜੇ ਵੀ ਸੋਹਣੇ ਨਹੀਂ ਪਾਏ ਸਨ। ਇਕ ਵੇਟਰ ਉਸ ਕੋਲ ਗਿਆ ਤੇ ਕਹਿਣ ਲੱਗਾ ਕਿ ਸਰ, I am sorry, ਇਹ ਬਹੁਤ ਹੀ ਹਾਈ ਰੈਸਟੋਰੈਂਟ ਹੈ, ਤੁਸੀਂ ਇਨ੍ਹਾਂ ਕੱਪੜਿਆਂ ਵਿਚ ਆਏ ਹੋ, ਇਸ ਕਿਸਮ ਦੇ ਬੰਦਿਆਂ ਨੂੰ ਅਸੀਂ ਇਥੇ ਖਾਣਾ ਨਹੀਂ ਦੇਣਾ। ਉਹ ਜਦੋਂ ਨਹੀਂ ਹਿੱਲਿਆ ਤਾਂ ਸਪੀਕਰ ਸਾਹਿਬ... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਆਪਾਂ ਗੱਲ ਮੁੱਕਣ ਦੇਈਏ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਬੈਠੋ ਜੀ। This is no Point of Order.

---

**Expunged as ordered by the Chair.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਉਹ ਮੈਨੇਜਰ ਨੂੰ ਕਹਿਣ ਲੱਗਾ ਕਿ ਮੈਂ ਕਿਸਾਨ ਹਾਂ। ਮੈਂ ਇਸ ਮੁਲਕ ਵਾਸਤੇ ਅਨਾਜ ਪੈਦਾ ਕਰਦਾ ਹਾਂ। I feed Bulgaria. ਮੇਰਾ ਲੜਕਾ ਫੌਜ ਵਿਚ ਹੈ। He defends the borders of Bulgaria. I have every right to eat on this table. ਮੈਂ ਇਸ ਰੈਸਟੋਰੈਂਟ ਤੋਂ ਨਹੀਂ ਹਿੱਲਾਂਗਾ। ਮੈਂ ਇੱਥੇ ਰੋਟੀ ਖਾ ਕੇ ਜਾਵਾਂਗਾ because I contribute for this nation. ਸੋ, ਸਪੀਕਰ ਸਾਹਿਬ, ਮੈਂ ਅੱਜ ਇਹ ਗੱਲ ਕਰਦਾ ਹਾਂ ਕਿ Punjab has every right. They have not given us any charity. This is what is due to us. That is what I want to emphasize. ਸਪੀਕਰ ਸਾਹਿਬ, ਜਿੰਨੇ ਵੀ ਹਾਈ ਪਰ ਕੈਪਿਟਾ ਇਨਕਮ ਸਟੇਟਸ ਇੰਡੀਆ ਵਿਚ ਹਨ, ਜਿਵੇਂ ਗੁਜਰਾਤ ਹੈ, ਮਹਾਂਰਾਸ਼ਟਰ ਹੈ, ਤਾਮਿਲਨਾਡੂ ਹੈ, ਜਿੱਥੇ ਵੀ ਹਾਈ ਪਰ ਕੈਪਿਟਾ ਇਨਕਮਜ਼ ਹੁੰਦੀਆਂ ਹਨ, ਉਨ੍ਹਾਂ ਵਿਚ ਅਤੇ ਪੰਜਾਬ ਵਿਚ ਕੀ ਫਰਕ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ** **

**Mr. Speaker :** This is no Point of Order.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਅਸੀਂ ਪੰਜਾਬ ਨੂੰ ਇੰਡਸਟ੍ਰੀਅਲੀ ਡਿਵੈਲਪ ਨਹੀਂ ਕਰ ਸਕੇ। ਅੱਜ ਜੇਕਰ ਪੰਜਾਬ ਵਿਚ ਥੋੜ੍ਹੀ ਬਹੁਤ ਇੰਡਸਟ੍ਰੀਅਲ ਡਿਵੈਲਪਮੈਂਟ ਹੈ ਤਾਂ ਉਹ ਟੋਟਲੀ ਜੀ.ਟੀ. ਰੋਡ ਸੈਂਟਰਿਕ ਹੈ। ਜਿਹੜੀ ਇੰਡਸਟਰੀ ਹੈ ਉਹ ਜੀ.ਟੀ. ਰੋਡ ਤੇ ਹੀ ਹੈ। ਇਹ ਅਖ਼ਬਾਰਾਂ ਵਿਚ ਵੀ ਚਰਚਾ ਆਈ ਹੈ ਕਿ ਪੰਜਾਬ ਨੂੰ ਲੈਂਡ ਬੈਂਕ ਡਿਵੈਲਪ ਕਰਨੇ ਚਾਹੀਦੇ ਹਨ। ਜੇਕਰ ਕੋਈ ਇੰਡਸਟ੍ਰੀਅਲਿਸਟ ਜਾਂ ਇਨਵੈਸਟਰ ਆਵੇ ਤਾਂ ਪ੍ਰਾਪਰਟੀ ਡੀਲਰ ਕੋਲ ਨਾ ਜਾਵੇ ਕਿ ਮੈਂ ਇੱਥੇ ਇੰਡਸਟ੍ਰੀ ਲਗਾਉਣੀ ਹੈ ਮੈਨੂੰ ਜਗ੍ਹਾ ਦੱਸ, ਮੈਂ ਇੰਡਸਟਰੀ ਕਿੱਥੇ ਲਗਾਵਾਂ। ਜਿਹੜੀਆਂ ਗੱਲਾਂ ਸਰਕਾਰ ਨੇ ਕੀਤੀਆਂ ਹਨ, ਮੈਂ ਉਨ੍ਹਾਂ ਦਾ ਹੀ ਜ਼ਿਕਰ ਕਰ ਸਕਦਾ ਹਾਂ। ਜਿਹੜਾ 1275 ਏਕੜ ਦਾ ਰਾਜਪੁਰੇ ਦੇ ਵਿਚ ਨਵਾਂ ਆਈ.ਟੀ. ਇੰਡਸਟ੍ਰੀਅਲ ਪਾਰਕ, ਰੋਪੜ ਵਿਚ 250 ਏਕੜ ਦਾ ਆਈ.ਆਈ.ਟੀ. ਦੇ ਨਾਲ ਨਵਾਂ ਆਈ.ਟੀ. ਪਾਰਕ ਹੈ ਜਾਂ ਕਪੂਰਥਲੇ ਜ਼ਿਲ੍ਹੇ ਵਿਚ ਹੈ, it is a step in the right direction. ਸਪੀਕਰ ਸਾਹਿਬ, ਕੱਲ੍ਹ ਫਾਈਨਾਂਸ ਮਨਿਸਟਰ ਆਫ਼ ਇੰਡੀਆ ਵੀ ਆਏ ਸਨ। ਉਨ੍ਹਾਂ ਨਾਲ ਵੀ ਮੈਂ ਗੱਲ ਕੀਤੀ ਸੀ ਕਿ ਇੱਕ ਵੱਡੀ ਇਨਵੈਸਟਮੈਂਟ ਪੰਜਾਬ ਵਿਚ ਆ ਜਾਵੇ ਭਾਵੇਂ ਉਹ ਇੰਜੀਨੀਅਰਿੰਗ, ਮੈਨੂਫੈਕਚਰਿੰਗ ਜਾਂ ਕੋਈ ਹੋਰ ਸਾਈਡ ਤੇ ਆ ਜਾਵੇ। ਇਸ ਦੇ ਨਾਲ ਹੀ I want to say that it will be a catalyst for Punjab's Industrial Development. I am happy that he has assured me that ਕੋਈ ਵੀ ਕੰਪਨੀ ਜਿਸ ਨਾਲ ਸਾਡੀ ਗੱਲਬਾਤ ਚਲ ਰਹੀ ਹੈ, ਉਹ ਮੇਰੇ ਨਾਲ ਜਾ ਕੇ ਉਸ ਇਨਵੈਸਟਮੈਂਟ ਲਈ ਉਹ ਵੀ ਦਰਖਾਸਤ ਕਰਨਗੇ।

**Expunged as ordered by the Chair.

ਸਪੀਕਰ ਸਾਹਿਬ, ਮੈਂ ਹੁਣ ਅਰਬਨ ਡਿਵੈਲਪਮੈਂਟ ਦੀ ਗੱਲ ਕਰਾਂਗਾ। 15 ਸਾਲਾਂ ਬਾਅਦ ਜਿਹੜੀ ਪੰਜਾਬ ਦੀ ਅਰਬਨ ਆਬਾਦੀ ਹੈ, that will be 50% of Punjab's total population. ਸਪੀਕਰ ਸਾਹਿਬ, ਅਸੀਂ ਪੰਜਾਬ ਦੀ ਅਰਬਨ ਡਿਵੈਲਪਮੈਂਟ ਵਿਚ 30 ਸਾਲ ਲੇਟ ਹੋ ਗਏ ਹਾਂ। ਅੱਜ ਹਾਲਾਤ ਇਹ ਹਨ ਕਿ ਜਿੱਥੇ ਹਰਿਆਣੇ ਵਿਚ ਸਾਲ 1977 ਵਿਚ ਜਿੰਨੇ ਵੀ ਉਸ ਦੇ ਸ਼ਹਿਰ ਸਨ ਉਨ੍ਹਾਂ ਦੀਆਂ ਮਾਸਟਰ ਪਲਾਨਜ਼ ਬਣਾ ਲਈਆਂ, ਉਨ੍ਹਾਂ ਦੇ ਲੈਂਡ ਯੂਜ਼ ਆਈਡੈਂਟੀਫਾਈ ਹੋ ਗਏ, ਇਹ ਸਾਰੇ ਕੰਮ ਪੰਜਾਬ ਸਰਕਾਰ ਹੁਣ ਸਾਲ 2010 ਵਿਚ ਕਰਨ ਜਾ ਰਹੀ ਹੈ। "ਦੇਰ ਆਇਦ ਦਰੁਸਤ ਆਇਦ।" ਅੱਜ 44 ਸ਼ਹਿਰਾਂ ਦੇ ਮਾਸਟਰ ਪਲਾਨ ਪਾਈਪ ਲਾਈਨ ਵਿਚ ਹਨ। ਸਪੀਕਰ ਸਾਹਿਬ, ਇਹ ਸਾਡੀ ਬਦਕਿਸਮਤੀ ਰਹੀ ਹੈ ਕਿ ਅਸੀਂ ਪ੍ਰਾਪਰ ਅਰਬਨ ਪਲਾਨਿੰਗ ਨਹੀਂ ਕਰ ਸਕੇ, ਇਸ ਕਰਕੇ ਸਾਡੀ ਅਰਬਨ ਪਲਾਨਿੰਗ ਹੈਪਹੇਜ਼ਰਡ ਹੋਈ ਹੈ ਜਿਸ ਨੂੰ ਅਸੀਂ ਸਾਰੀ ਉਮਰ ਦਰੁਸਤ ਨਹੀਂ ਕਰ ਸਕਦੇ। ਅੱਜ ਅਸੀਂ ਚੰਡੀਗੜ੍ਹ ਵਿਚ ਬੈਠੇ ਹਾਂ। ਚੰਡੀਗੜ੍ਹ ਸਾਲ 1955-56 ਤੋਂ ਸ਼ੁਰੂ ਹੋਇਆ। ਇਹ ਕਿਸ ਨੇ ਬਣਾਇਆ? ਪੰਜਾਬ ਦੀ ਪੀ.ਡਬਲਿਊ.ਡੀ. ਨੇ ਬਣਾ ਦਿੱਤਾ। ਨਾ ਉਦੋਂ ਕੰਪਿਊਟਰ ਸੀ, ਨਾ ਮੋਬਾਇਲ, ਨਾ 3 ਜੀ ਟੈਕਨਾਲੋਜੀ ਸੀ, ਨਾ ਕੋਈ ਅਜਿਹੇ ਕੰਪਿਊਟਰ ਸੀ ਜਿਨ੍ਹਾਂ ਵਿਚ ਨਕਸ਼ੇ ਵਗੈਰਾ ਬਣ ਸਕਦੇ ਸਨ। ਸੋ, ਸਪੀਕਰ ਸਾਹਿਬ, ਜਿਹੜੇ ਪਿਛਲੇ 30-40 ਸਾਲ ਗੁਜ਼ਰੇ ਹਨ ਉਨ੍ਹਾਂ ਵਿਚ ਇਹ ਅਸੀਂ ਨਹੀਂ ਕਰ ਸਕੇ। ਅਸੀਂ ਇਸ ਬਜਟ ਦੇ ਵਿਚ ਕੋਸ਼ਿਸ਼ ਕੀਤੀ ਹੈ। J.N.N.U.R.M., P.I.D.B. and Green initiative ਵਿਚ ਵੀ ਪੈਸੇ ਰੱਖੇ ਹਨ। ਇਸ ਤੋਂ ਇਲਾਵਾ ਨੈਸ਼ਨਲ ਰਿਵਰ ਕਾਂਜ਼ਰਵੇਸ਼ਨ ਪ੍ਰੋਜੈਕਟ ਅਧੀਨ ਅਰਬਨ ਅਬਾਦੀ ਵਿਚ ਸੀਵੇਜ ਟ੍ਰੀਟਮੈਂਟ ਪਲਾਂਟਸ ਲਗਾਏ ਜਾਣਗੇ। ਅਸੀਂ ਚਾਹੁੰਦੇ ਹਾਂ ਕਿ ਸਾਲ 2012 ਤੱਕ ਅਸੀਂ ਪੰਜਾਬ ਦੀ 80% ਪਾਪੂਲੇਸ਼ਨ ਕਵਰ ਕਰੀਏ ਜਿਹੜੀ ਕਿ ਅੱਜ 45% ਹੈ, atleast we should cover double than that. ਪੀ.ਆਈ.ਡੀ.ਬੀ. ਅਤੇ ਗ੍ਰੀਨ ਇਨੀਸ਼ੀਏਟਿਵ ਦੇ ਜਿਹੜੇ ਸਾਰੇ ਪੈਸੇ ਹਨ ਇਹ ਅਸੀਂ ਸੀਵਰੇਜ, ਡ੍ਰਿੰਕਿੰਗ ਵਾਟਰ ਅਤੇ ਅਰਬਨ ਪਲਾਨਿੰਗ ਵਿਚ ਲਗਾਵਾਂਗੇ।

ਇਸੇ ਤਰ੍ਹਾਂ ਹੀ ਜਾਖੜ ਸਾਹਿਬ ਨੇ ਕਿਹਾ ਕਿ ਗਰੀਨ ਇਨੀਸ਼ੀਏਟਿਵ ਵਿਚ ਪੈਸੇ ਘੱਟ ਰੱਖੇ ਗਏ ਹਨ। 270 ਕਰੋੜ ਰੁਪਏ ਖਾਸੂਸੀ ਤੌਰ ਤੇ ਗਰੀਨ ਇਨੀਸ਼ੀਏਟਿਵ ਵਾਸਤੇ ਮਖਸੂਸ ਕੀਤੇ ਗਏ ਹਨ। We will supplement our treatment plants. ਇਸ ਤੋਂ ਇਲਾਵਾ, ਜਦੋਂ ਅਸੀਂ ਪੈਡੀ ਕੱਟਦੇ ਹਾਂ ਅਤੇ ਜਿਹੜੀ ਪਰਾਲੀ ਰਹਿ ਜਾਂਦੀ ਹੈ ਜਿਸ ਨੂੰ ਬਾਅਦ ਵਿਚ ਅੱਗ ਲਾ ਦਿੱਤੀ ਜਾਂਦੀ ਹੈ, ਉਸ ਦੇ ਲਈ 270 ਕਰੋੜ ਰੁਪਏ ਵਿਚੋਂ ਅੱਧੀਆਂ ਬੇਲਿੰਗ ਮਸ਼ੀਨਾਂ ਆ ਗਈਆਂ ਹਨ, I think it is going to be a new wonder machine, ਤਾਂ ਕਿ ਪੰਜਾਬ ਵਿਚ ਧੂੰਏ ਅਤੇ ਪੋਲਿਊਸ਼ਨ ਨੂੰ ਨਾ ਹੋਣ ਦਿੱਤਾ ਜਾਵੇ। ਇਹ ਗਰੀਨ ਇਨੀਸ਼ੀਏਟਿਵ ਜਿਹੜਾ ਰੱਖਿਆ ਗਿਆ ਹੈ ਇਹ ਬੜਾ ਸੋਚ-ਸਮਝ ਕੇ ਰੱਖਿਆ ਗਿਆ ਹੈ। It is not fad. ਇਸ ਦੇ ਵਿਚ ਵਾਟਰ ਕਨਜ਼ਰਵੇਸ਼ਨ, ਐਨਰਜੀ ਕਨਜ਼ਰਵੇਸ਼ਨ ਅਤੇ ਸੀ.ਐਫ.ਐਲ. ਵਗੈਰਾ ਵੀ ਲੈ ਕੇ ਆਉਣੇ ਹਨ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਸਪੀਕਰ ਸਾਹਿਬ, ਅਸੀਂ ਇਸ ਪਾਸੇ ਵੀ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਦੇ ਕੋਲ ਕੀ ਹੈ? ਪੰਜਾਬ ਕੋਲ ਹਿਊਮੈਨ ਰਿਸੋਰਸਿਜ਼ ਹਨ। ਮੈਂ ਕੱਲ੍ਹ ਹੀ ਟੀ.ਵੀ. ਤੇ ਦੇਖ ਰਿਹਾ ਸੀ। ਅੱਜ ਕੱਲ੍ਹ ਪਾਕਿਸਤਾਨ ਅਤੇ ਅਮਰੀਕਾ ਵਿਚ ਬੜੀ ਦੋਸਤੀ ਚੱਲ ਰਹੀ ਹੈ, ਡਾਇਲਾਗ ਵੀ ਚੱਲ ਰਿਹਾ ਹੈ। ਅਮਰੀਕਾ ਦੇ ਜਿਹੜੇ ਫਾਰੇਨ ਮਨਿਸਟਰ ਸਾਹਿਬ ਹਨ ਉਨ੍ਹਾਂ ਨੇ ਗੱਲ ਕਹੀ ਹੈ ਜੋ ਕਿ ਮੈਨੂੰ ਬਹੁਤ ਅੱਛੀ ਲੱਗੀ ਹੈ। ਉਨ੍ਹਾਂ ਨੇ ਕਿਹਾ ਹੈ ਕਿ talent is universal but opportunities are not. ਇਹ ਜਿਹੜੀ ਆਪਰਚੂਨਿਟੀ ਹੈ ਇਹ ਅੱਜ ਪੰਜਾਬ ਦੇ ਬੱਚਿਆਂ ਦੇ ਕੋਲ ਨਹੀਂ ਹੈ। ਪੰਜਾਬ ਦਾ ਜਿਹੜਾ ਸੋਸ਼ਲ ਸੈਕਟਰ ਹੈ ਜਿਸ ਵਿਚ ਹੈਲਥ ਐਜੂਕੇਸ਼ਨ ਆਉਂਦਾ ਹੈ, ਇਸ ਵਾਸਤੇ ਪਿਛਲੇ ਤਿੰਨ ਸਾਲਾਂ ਤੱਕ ਪੰਜਾਬ ਦੇ ਬਜਟ ਦਾ 17% ਸੋਸ਼ਲ ਸੈਕਟਰ ਤੇ ਲਗਦਾ ਸੀ ਜਿਹੜਾ ਕਿ ਅਸੀਂ ਇਸ ਸਾਲ ਵਧਾ ਕੇ 25% ਤੇ ਲੈ ਕੇ ਆਏ ਹਾਂ। ਇਸ ਨਾਲ ਰਾਤੋ-ਰਾਤ ਕੋਈ ਤਬਦੀਲੀ ਨਹੀਂ ਆਵੇਗੀ। ਹੋ ਸਕਦਾ ਹੈ ਕਿ ਇਸ ਦੇ ਰਿਜ਼ਲਟ ਆਉਣ ਵਿਚ ਵੀ 10 ਸਾਲ ਲੱਗ ਜਾਣ। ਲੇਕਿਨ ਜਿਸ ਤਰ੍ਹਾਂ ਮੈਂ ਕਿਹਾ ਹੈ ਕਿ ਅਸੀਂ ਨੇਕ ਨੀਤੀ ਨਾਲ ਹਰ ਖੇਤਰ ਵਿਚ, ਭਾਵੇਂ ਉਹ ਹਾਇਰ ਐਜੂਕੇਸ਼ਨ ਹੈ, ਭਾਵੇਂ ਹੈਲਥ ਐਜੂਕੇਸ਼ਨ ਹੈ, ਭਾਵੇਂ ਟੈਕਨੀਕਲ ਐਜੂਕੇਸ਼ਨ ਹੈ, ਅਸੀਂ ਇਨ੍ਹਾਂ ਖੇਤਰਾਂ ਵਿਚ ਫੰਡਜ਼ ਨੂੰ ਵਧਾਉਣ ਦੀ ਕੋਸ਼ਿਸ਼ ਕੀਤੀ ਹੈ।

ਮੈਂ ਤਾਂ ਸਿਰਫ ਇਹੀ ਕਹਿ ਸਕਦਾ ਹਾਂ ਕਿ ਅੱਜ ਸਾਡੇ ਦੇਸ਼ ਨੂੰ ਆਜ਼ਾਦ ਹੋਏ ਨੂੰ 63 ਸਾਲ ਹੋ ਗੁਜ਼ਰੇ ਹਨ, ਟਾਈਮ ਬਹੁਤ ਜ਼ਿਆਦਾ ਹੋ ਗਿਆ ਹੈ ਪਰ ਇਨ੍ਹਾਂ ਸਾਲਾਂ ਵਿਚ ਜਿਹੜੇ ਮਸਲੇ ਖੜ੍ਹੇ ਹੋਏ ਸਨ ਉਹ ਜਿਉਂ ਦੇ ਤਿਉਂ ਹੀ ਪਏ ਹਨ। ਅੱਜ ਵੀ, ਸਪੀਕਰ ਸਾਹਿਬ, ਇਸ ਦੇਸ਼ ਵਿਚ ਗੁਰਬਤ, ਰਿਸ਼ਵਤ, ਫਿਰਕਾਪ੍ਰਸਤੀ, ਭੁੱਖਮਰੀ, ਅਨਪੜ੍ਹਤਾ ਅਤੇ ਵਤਨ ਦੁਸ਼ਮਣੀ ਵਾਲੀਆਂ ਕਾਰਵਾਈਆਂ, ਜਿਹੜੀਆਂ 1947 ਵਿਚ ਸਨ, ਉਹੀ ਅੱਜ ਵੀ ਦਿਖਾਈ ਦੇ ਰਹੀਆਂ ਹਨ। ਅੱਜ ਉਨ੍ਹਾਂ 20-25 ਸਾਲ ਪੁਰਾਣੀਆਂ ਕਹਾਣੀਆਂ ਨੂੰ ਦੁਹਰਾਉਣ ਦਾ ਕੋਈ ਫਾਇਦਾ ਨਹੀਂ ਹੋਣਾ ਅਤੇ ਨਾ ਹੀ ਉਸ ਦੇ ਚੰਗੇ ਨਤੀਜੇ ਨਿਕਲਣੇ ਹਨ। ਇਜ਼ਰਾਈਲ ਦਾ ਇਕ ਪਰੋਵਰਬ ਹੈ ਕਿ "Even God cannot change the past." ਜਿਹੜਾ ਹੋ ਗਿਆ, ਜਿਹੜੀ ਚੀਜ਼ ਬੀਤ ਗਈ ਉਹ ਤਾਂ ਪ੍ਰਮਾਤਮਾ ਦੇ ਹੱਥ ਵੀ ਨਹੀਂ ਰਹਿ ਗਈ। ਹੁਣ ਸਾਡੇ ਵੱਸ ਵਿਚ ਕੀ ਰਹਿ ਗਿਆ? ਜਿਹੜਾ ਵਕਤ ਹੈ ਉਹ ਆਪਣੀ ਰਫ਼ਤਾਰ, ਆਪਣਾ ਰਸਤਾ ਤਾਂ ਪੰਜਾਬ ਲਈ ਤਬਦੀਲ ਨਹੀਂ ਕਰ ਸਕਦਾ? ਵਕਤ ਅਤੇ ਰਫ਼ਤਾਰ ਨੇ ਆਪਣੀ ਗਤੀ ਨਾਲ ਉਸੇ ਤਰ੍ਹਾਂ ਹੀ ਤੁਰੇ ਜਾਣਾ ਹੈ। ਅੱਜ ਇੰਡੀਆ ਦੀ ਇਕਾਨਮੀ ਦੇਖੋ, ਹਿੰਦੁਸਤਾਨ ਦੀ ਤਕਦੀਰ ਵਿਚ ਇੱਕ ਇਨਕਲਾਬ ਆਉਣ ਵਾਲਾ ਹੈ। ਇਹ ਲਿਖਿਆ ਜਾ ਚੁੱਕਿਆ ਹੈ ਅਤੇ ਜਿਹੜੀਆਂ ਗਰੀਬੀ, ਗੁਰਬਤ ਦੀਆਂ ਜੰਜ਼ੀਰਾਂ ਹਜ਼ਾਰਾਂ ਸਾਲਾਂ ਤੋਂ ਸਨ ਉਹ ਕੱਟ ਕੇ ਡਿੱਗਣ ਵਾਲੀਆਂ ਹਨ। ਸਵਾਲ ਇਹ ਹੈ ਕਿ ਇਸ ਨਵੇਂ ਹਿੰਦੁਸਤਾਨ ਵਿਚ ਪੰਜਾਬ ਦਾ ਕੀ ਮੁਕਾਮ ਹੋਏਗਾ ਅਤੇ ਮੈਂ, ਸਪੀਕਰ ਸਾਹਿਬ, ਮੰਨਦਾ ਹਾਂ ਕਿ ਜੇਕਰ ਅਸੀਂ ਇੱਧਰ (ਟਰੈਜ਼ਰੀ ਬੈਂਚਿੰਜ਼) ਅਤੇ ਉੱਧਰ (ਆਪੋਜ਼ੀਸ਼ਨ ਬੈਂਚਿਜ਼) ਵਾਲਿਆਂ ਨੇ ਕਦਮ ਨਾਲ ਕਦਮ ਮਿਲਾਉਣ ਤੋਂ ਕਿਨਾਰਾਕਸ਼ੀ ਕੀਤੀ ਤਾਂ ਉਹ

ਜਿਹੜਾ ਮੁਸਤਕਬਿਲ ਦਾ ਮੁਬਰਕ ਹੈ, ਉਹ ਲਿਖੇਗਾ ਕਿ ਹਿੰਦੁਸਤਾਨ ਦੇ 100 ਕਰੋੜ ਬੰਦਿਆਂ ਦਾ ਇਕ ਗੋਨ ਸੀ ਉਸ ਵਿਚ ਪੰਜਾਬ ਦੇ ਲੋਕਾਂ ਨੇ ਉਹ ਰਵੱਈਆ ਅਖ਼ਤਿਆਰ ਕੀਤਾ ਜਿਹੜਾ ਕਿ ਸਫ਼ੇ ਹਸਤੀ ਤੋਂ ਮਿਟ ਜਾਣ ਵਾਲੀਆਂ ਕੌਮਾਂ ਦਾ ਹੁੰਦਾ ਹੈ।

ਸਪੀਕਰ ਸਾਹਿਬ, ਇਹ ਠੀਕ ਹੈ ਕਿ ਪਿਛਲੇ 20-25 ਸਾਲਾਂ ਵਿਚ ਜੋ ਅੰਕੜੇ ਪੰਜਾਬ ਵਾਸਤੇ ਦਿੱਤੇ ਗਏ ਸਨ, ਪੰਜਾਬ ਇਸ ਵਕਤ ਉਨ੍ਹਾਂ ਖਾਹਿਸ਼ਾਂ ਮੁਤਾਬਿਕ ਅੰਗੜਾਈਆਂ ਨਹੀਂ ਲੈ ਰਿਹਾ ਪਰ ਵਕਤ ਇਹ ਦੱਸ ਰਿਹਾ ਹੈ ਕਿ ਹਿੰਦੁਸਤਾਨ ਦੇ 100 ਕਰੋੜ ਬੰਦਿਆਂ ਦੀ ਤਕਦੀਰ ਵਿਚ ਵਕਤ ਨੇ ਜ਼ਰੂਰ ਕਰਵਟ ਬਦਲ ਲਈ ਹੈ। ਸਪੀਕਰ ਸਾਹਿਬ, ਇਸ ਵਿਚ ਕੋਈ ਸ਼ੱਕ ਨਹੀਂ ਕਿ ਹਿੰਦੁਸਤਾਨ ਨੇ ਤਰੱਕੀ ਕਰਨੀ ਹੈ। ਅੱਜ ਪੁਰਾਣੇ ਸਿਆਸੀ ਸਾਂਚੇ ਖ਼ਤਮ ਹੋ ਰਹੇ ਹਨ ਅਤੇ ਨਵੇਂ ਸਿਆਸੀ ਸਾਂਚੇ ਬਣਨ ਜਾ ਰਹੇ ਹਨ। ਇਹ ਸਭ ਕੁਝ ਸਾਡੇ ਉਤੇ ਮੁਅੱਸਰ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਕ ਮਿੰਟ ਵਾਸਤੇ ਮੈਂ ਤੁਹਾਡੇ ਜ਼ਰੀਏ ਇਕ-ਦੋ ਕਲੈਰੀਫਿਕੇਸ਼ਨਾਂ ਲੈਣੀਆਂ ਚਾਹੁੰਦਾ ਹਾਂ, ਫਿਰ ਟਾਈਮ ਲੰਘ ਜਾਵੇਗਾ। ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਦੀ ਗੱਲ ਆਈ ਹੈ। ਇਸ ਦੇ ਵਿਚ ਦੋ ਮੈਂਬਰੀ ਕਮੇਟੀ ਬਣਾਈ ਗਈ ਹੈ। ਜੇਕਰ ਇਹ ਇਸ ਐਡਰੈਸ ਵਿਚ ਇਨਕਲੂਡ ਨਹੀਂ ਹੈ then I can point out later on.

**Finance, Planning & Programme Implementation Minister :** I will answer you right away.

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ** **

**Mr. Speaker :** This is no Point of Order.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਜਦੋਂ ਵੀ ਕੋਈ ਨਵੇਂ ਟੈਕਸ ਲਗਦੇ ਹਨ, financial projections ਹੁੰਦੀਆਂ ਹਨ, ਇਹ ਕੇਵਲ ਐਸਟੀਮੇਟਸ ਹੀ ਹੁੰਦੇ ਹਨ। ਜੇ ਮੈਂ ਕਹਾਂ ਕਿ ਇੰਨੇ ਰੁਪਏ ਇਕੱਠੇ ਹੋ ਜਾਣਗੇ ਤਾਂ ਇਹ ਸੱਚ ਨਹੀਂ ਹੋਵੇਗਾ। ਇਸੇ ਕਰਕੇ ਸਾਲ ਵਿਚ ਬਜਟ ਤੋਂ ਬਾਅਦ ਰਿਵਾਈਜ਼ਡ ਐਸਟੀਮੇਟਸ ਵੀ ਬਣਦੇ ਹਨ ਅਤੇ ਸਪਲੀਮੈਂਟਰੀ ਗਰਾਂਟਸ ਵੀ ਆਉਂਦੀਆਂ ਹਨ। ਕਮੇਟੀ ਦੀ ਰਿਕੁਮੈਂਡੇਸ਼ਨਜ਼ ਦੇ ਮੁਤਾਬਿਕ 4000 ਕਰੋੜ ਰੁਪਏ ਦੇ ਅਡੀਸ਼ਨਲ ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਹੋਵੇਗੀ। ਜਦੋਂ ਐਫ.ਡੀ. ਨੇ ਇਨ੍ਹਾਂ ਤੇ ਪੂਰਾ ਗੌਰ ਕੀਤਾ ਤਾਂ ਪੰਜਾਬ ਦੇ ਕਨਸੋਲੀਡੇਟਿਡ ਫ਼ੰਡ ਵਿਚ 1930 ਕਰੋੜ ਰੁਪਏ ਦਾ ਵਾਧਾ ਹੁੰਦਾ ਸੀ ਅਤੇ ਜਿਹੜਾ ਲੋਕਲ ਬਾਡੀਜ਼ ਦਾ ਹੋਣਾ ਸੀ ਉਹ 700 ਕਰੋੜ ਰੁਪਏ ਹੋਣਾ ਸੀ। ਇਹ ਤਕਰੀਬਨ 2600 ਕਰੋੜ ਰੁਪਏ ਦੀ ਮੋਬੇਲਾਈਜੇਸ਼ਨ ਹੋਈ ਹੈ। ਇਸ ਬਜਟ ਵਿਚ ਜੋ ਕੈਪਚਰ ਕੀਤਾ ਹੈ ਉਹ 1930

**Expunged as ordered by the Chair.

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਕਰੋੜ ਰੁਪਏ ਹੈ। ਜਿਥੋਂ ਤੱਕ lone ranger ਦੀ ਗੱਲ ਹੈ, ਇੰਟਰਵਿਊ ਵਿਚ ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਰਿਸੋਰਸਿਜ਼ ਮੋਬੇਲਾਈਜੇਸ਼ਨ ਇਕੱਲੇ ਐਫ.ਐਮ. ਨੇ ਨਹੀਂ ਕਰਨੀ, there is a lot of give and take and this is not an easy task. ਪੂਰੀ ਕੈਬਨਿਟ ਦੀ ਮਨਜ਼ੂਰੀ ਲੈਣੀ ਪੈਂਦੀ ਹੈ। ਕੈਬਨਿਟ ਨੂੰ ਮਨਾਉਣਾ ਕਿ ਨਵੇਂ ਟੈਕਸ ਲਗਾਓ ਇਹ ਇਕ ਨਾਮੁਮਕਿਨ ਜਿਹੀ ਗੱਲ ਹੈ। ਇਹ ਤਾਂ ਪਤਾ ਨਹੀਂ ਕਿਵੇਂ ਸ਼ੇਰ ਦੀ ਮੁੱਛ ਨੂੰ ਹੱਥ ਪਾ ਬੈਠੇ ਅਤੇ ਉਨ੍ਹਾਂ ਨੂੰ ਮਨਾ ਲਿਆ। (ਹਾਸਾ) ਇਹ ਹੁਣ ਸਾਡੇ ਦਿਮਾਗਾਂ ਤੇ ਮੁਅੱਸਰ ਹੈ ਕਿ ਅਸੀਂ ਕੁਝ ਚੰਗੇ ਇਰਾਦਿਆਂ ਬਾਰੇ ਸੋਚੀਏ। ਮੈਂ ਆਪਣੇ ਸਾਰੇ ਸਾਥੀਆਂ ਨੂੰ ਇਹ ਕਹਾਂਗਾ ਕਿ ਆਪਾਂ ਸਾਰੇ ਤਬਦੀਲੀਆਂ ਨਾਲ ਚੱਲੀਏ। ਇਸ ਵਾਸਤੇ ਤਿਆਰ ਹੋ ਜਾਈਏ। ਸਪੀਕਰ ਸਾਹਿਬ, ਅਖੀਰ ਵਿਚ ਮੈਂ ਇਕ ਸ਼ੇਅਰ ਅਲਾਮਾ ਇਕਬਾਲ ਸਾਹਿਬ ਦਾ ਪੜ੍ਹਦਾ ਹਾਂ –

ਗੁਲਾਮੀ ਮੇਂ ਨਾ ਕਾਮ ਆਤੀ ਹੈਂ ਤਦਬੀਰੇਂ,
ਨਾ ਤਕਦੀਰੇਂ, ਨਾ ਸ਼ਮਸ਼ੀਰੇਂ।

ਇਹ ਜੁਗਤਾਂ ਕੰਮ ਨਹੀਂ ਆਉਂਦੀਆਂ।

ਉਹ ਕਹਿੰਦੇ ਹਨ :

ਕੱਟ ਜਾਤੀ ਹੈ ਜੰਜ਼ੀਰ,
ਯਕੀਨ ਮੁਹੱਤਮ,
ਅਸਲ ਪਹਿਰ,
ਮੁਹੱਬਤ ਫਾਤੇ ਆਲਮ
ਜ਼ਾਹਾਦੇ ਜ਼ਿੰਦਗੀ ਮੇਂ,
ਯਹੀ ਹੀ ਮਰਦੋਂ ਕੀ ਸ਼ਮਸ਼ੀਰੇਂ।

ਆਪਣੇ ਆਪ ਤੇ ਯਕੀਨ ਕਰਨਾ, ਉਸ ਤੇ ਅਮਲ ਕਰਨਾ। ਮੈਂ ਤਾਂ ਸਪੀਕਰ ਸਾਹਿਬ, ਇਨ੍ਹਾਂ ਨੂੰ ਇਹੀ ਕਹਾਂਗਾ ਕਿ ਜੇਕਰ ਮਨਾਂ ਦੀ ਚੁਭਣ ਅਜੇ ਖ਼ਤਮ ਨਹੀਂ ਹੋਈ,...

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਹਰਮਿੰਦਰ ਸਿੰਘ ਜੱਸੀ ਆਪਣੀ ਸੀਟ ਤੇ ਬੋਲਣ ਵਾਸਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਜੱਸੀ ਸਾਹਿਬ, ਕਿਉਂ ਨਹੀਂ ਤੁਸੀਂ ਗੱਲ ਮੁੱਕਣ ਦਿੰਦੇ?

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਪਹਿਲਾਂ ਮੇਰੀ ਗੱਲ ਤਾਂ ਸੁਣ ਲਓ। ਇਹ ਆਪਣੇ ਭਾਸ਼ਣ ਨੂੰ ਬੰਦ ਕਰ ਰਹੇ ਹਨ। ਦੋ-ਤਿੰਨ ਕਲੈਰੀਫਿਕੇਸ਼ਨਾਂ ਮੈਂ ਲੈਣੀਆਂ ਚਾਹੁੰਦਾ ਹਾਂ, ਬਾਅਦ ਵਿਚ ਮੈਨੂੰ ਟਾਈਮ ਦਿੱਤਾ ਜਾਵੇ ਜੀ।

**ਮਾਨਯੋਗ ਸਪੀਕਰ** : ਬਾਅਦ ਵਿਚ ਕਰ ਲੈਣਾ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ,

ਮੈਂ ਤਾਂ ਸਿਰਫ਼ ਇਕੋ ਗੱਲ ਕਹਿ ਸਕਦਾ ਹਾਂ ਕਿ 23 ਮਾਰਚ ਦਾ ਦਿਨ ਗੁਜ਼ਰਿਆ ਹੈ ਅਤੇ 23 ਮਾਰਚ ਦੇ ਦਿਨ ਨੂੰ ਆਪਾਂ ਗਵਾਹ ਰੱਖ ਲਈਏ। ਆਪਣੀ ਜ਼ਮੀਰ ਨੂੰ ਗਵਾਹ ਰੱਖ ਲਈਏ। ਜੋ ਹਿੰਦੁਸਤਾਨ ਨੂੰ ਅਜ਼ਾਦ ਕਰਨ ਦੀ ਤਾਰੀਖ ਹੈ, ਉਸ ਨੂੰ ਗਵਾਹ ਰੱਖ ਲਈਏ ਅਤੇ ਅੱਜ ਇਹ ਅਹਿਦ ਕਰਕੇ ਜਾਈਏ ਕਿ ਜਿਹੜੀ ਸਾਡੀ ਸਿਆਸਤ ਹੈ, ਸਾਡੀ ਸਿਆਸਤ ਦਾ ਮਰਕਜ਼ ਹੈ, ਉਹ ਕੇਵਲ ਤੇ ਕੇਵਲ ਪੰਜਾਬ ਹੋਵੇ, ਸਾਡੀ ਸਿਆਸਤ ਦਾ ਜਿਹੜਾ ਮਰਕਜ਼ ਹੈ, ਉਹ ਕੇਵਲ ਤੇ ਕੇਵਲ ਹਿੰਦੁਸਤਾਨ ਹੋਵੇਗਾ। ਸਪੀਕਰ ਸਾਹਿਬ, that is the will power. ਸਪੀਕਰ ਸਾਹਿਬ, ਪੰਜਾਬ ਨੂੰ ਆਪਣੇ ਮੁਕਾਮ ਤੇ ਪਹੁੰਚਣ ਤੋਂ ਕੋਈ ਰੋਕ ਨਹੀਂ ਸਕਦਾ ਬਸ਼ਰਤੇ ਕਿ ਇਸ ਦੇ ਲਈ ਆਪਾਂ ਤਿਆਰ ਹੋ ਜਾਈਏ। ਇੰਨੀਆਂ ਗੱਲਾਂ ਕਹਿੰਦਾ ਹੋਇਆ ਮੈਂ ਹਾਊਸ ਤੋਂ ਮੁਆਫੀ ਚਾਹਾਂਗਾ ਕਿ ਮੈਂ ਬਹੁਤ ਜ਼ਿਆਦਾ ਸਮਾਂ ਲੈ ਲਿਆ ਹੈ। ਸਪੀਕਰ ਸਾਹਿਬ, ਇਕ ਜਨਾਬ ਦਾ ਹੁਕਮ ਹੋਇਆ ਸੀ ਕਿ ਵਿਧਾਨ ਸਭਾ ਦੀ ਅੱਪ-ਕੀਪ ਵਾਸਤੇ, ਰੈਨੋਵੇਸ਼ਨ ਵਾਸਤੇ ਵੈਸੇ ਤਾਂ ਪੈਸੇ ਰੱਖੇ ਹੋਏ ਹਨ ਪਰ 2.50 ਕਰੋੜ ਰੁਪਿਆ ਐਡ ਕੀਤਾ ਜਾਵੇ। ਉਹ ਕੱਲ੍ਹ ਅਸੀਂ ਜਦੋਂ ਡੀਮਾਂਡਜ਼ ਪਾਸ ਕਰਾਵਾਂਗੇ ਉਸ ਵਿਚ ਐਡ ਕਰ ਲਵਾਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਕੁਝ ਕਲੈਰੀਫਿਕੇਸ਼ਨਜ਼ ਹਨ ਜੋ ਸਾਰੇ ਮੈਂਬਰਾਂ ਨੇ ਲੈਣੀਆਂ ਹਨ। ਮੈਂ ਬੜੀ ਹੈਰਾਨ ਹੋ ਰਹੀ ਸੀ ਕਿ ਇਹ ਸਾਰੇ ਬਜਟ ਦੇ ਵਿਚ ਐਫ.ਐਮ. ਸਾਹਿਬ ਜਦੋਂ ਜਵਾਬ ਦੇ ਰਹੇ ਹਨ ਤਾਂ ਸ਼ਾਇਦ ਹੁਣ ਸਾਡੇ ਵੱਲੋਂ ਉਠਾਏ ਗਏ ਪੁਆਇੰਟ ਦਾ ਜਵਾਬ ਦੇਣਗੇ, ਹੁਣ ਦੇਣਗੇ ਪਰ ਇਨ੍ਹਾਂ ਨੇ ਉਨ੍ਹਾਂ ਨੂੰ ਬਿਲਕੁਲ ਟੱਚ ਹੀ ਨਹੀਂ ਕੀਤਾ। ਸਾਡੇ ਮੈਂਬਰ ਜੱਸੀ ਜੀ ਨੇ ਠੀਕ ਕਿਹਾ ਹੈ ਕਿ ਇਹ ਸ਼ੇਅਰੋ-ਸ਼ਾਇਰੀ ਅਤੇ ਕਹਾਣੀਆਂ ਹੀ ਸੁਣਾਉਂਦੇ ਰਹੇ। ਠੀਕ ਹੈ, ਉਹ ਵੀ ਚੰਗੇ ਹੁੰਦੇ ਹਨ, ਬੋਲਣੇ ਚਾਹੀਦੇ ਹਨ ਪਰ ਅਸਲੀ ਵਿਸ਼ੇ ਤੋਂ ਹੀ ਪਾਸੇ ਚਲੇ ਜਾਣਾ ਠੀਕ ਨਹੀਂ ਹੈ। ਮੈਂ ਉਸ ਸਮੇਂ ਇਨ੍ਹਾਂ ਨੂੰ ਇੰਟਰੱਪਟ ਨਹੀਂ ਕੀਤਾ ਜਦੋਂ ਇਨ੍ਹਾਂ ਨੇ ਕਿਹਾ ਕਿ ਉਹ ਕਿਸਾਨ ਲਿਬੜੇ ਹੋਏ ਪੈਰਾਂ ਵਾਲਾ ਗਿਆ ਅਤੇ ਸਾਡਾ ਹੱਕ ਬਣਦਾ ਹੈ। ਬਿਲਕੁਲ ਇਸ ਦੇ ਨਾਲ ਅਸੀਂ ਸਹਿਮਤ ਹਾਂ, ਪੰਜਾਬ ਦਾ ਹੱਕ ਬਣਦਾ ਹੈ ਅਤੇ ਦੂਸਰੀਆਂ ਸਟੇਟਾਂ ਦਾ ਹੱਕ ਬਣਦਾ ਹੈ ਕਿ ਸੈਂਟਰ ਦੀ ਸਰਕਾਰ ਸਾਨੂੰ ਦੇਵੇ। ਪਰ ਸਾਡਾ ਰੌਲਾ ਇੱਥੇ ਪੈਂਦਾ ਹੈ ਕਿ ਤੁਸੀਂ ਸਾਡੇ ਵੇਲੇ ਤਾਂ ਕਹਿੰਦੇ ਹੋ ਕਿ ਸਾਡਾ ਹੱਕ ਬਣਦਾ ਹੈ ਪਰ ਜਦੋਂ ਐਨ.ਡੀ.ਏ. ਦੀ ਸਰਕਾਰ ਸੀ, ਉਦੋਂ ਨਹੀਂ ਸੀ ਤੁਹਾਡਾ ਹੱਕ ਬਣਦਾ, ਉਦੋਂ ਤੁਸੀਂ ਕਿਉਂ ਨਹੀਂ ਲੈ ਕੇ ਆਏ?

ਦੂਜੀ ਕਲੈਰੀਫੀਕੇਸ਼ਨ ਅਸੀਂ ਚਾਹੁੰਦੇ ਸੀ ਕਿ ਜਿਹੜੀ ਮੁਫ਼ਤ ਬਿਜਲੀ ਕਿਸਾਨਾਂ ਨੂੰ ਅਤੇ ਦਲਿਤਾਂ ਨੂੰ ਅਸੀਂ 200 ਯੂਨਿਟ ਦਿੱਤੀ ਸੀ ਉਸ ਵਿਚੋਂ ਇਨ੍ਹਾਂ ਨੇ 100 ਯੂਨਿਟ ਵਾਪਸ ਕਰ ਲਿਆ, ਉਸ ਦੇ ਬਾਰੇ ਮੈਨੂੰ ਆਸ ਸੀ ਅਤੇ ਹੁਣ ਵੀ ਮੈਂ ਮੰਗ ਕਰਦੀ ਹਾਂ ਕਿ ਪਾਸ ਕਰਨ ਤੋਂ ਪਹਿਲਾਂ ਜੇ ਘੱਟੋ-ਘੱਟ ਜ਼ਿਆਦਾ ਨਹੀਂ ਕਰ ਸਕਦੇ ਤਾਂ ਗਰੀਬ ਦਲਿਤ ਜਿਹੜੇ ਹਨ, ਉਨ੍ਹਾਂ ਦੀ 200 ਯੂਨਿਟ ਬਹਾਲ ਕੀਤੀ ਜਾਵੇ। ਅਗਲਾ ਮੇਰਾ ਪੁਆਇੰਟ ਪੇਅ ਕਮਿਸ਼ਨ ਬਾਰੇ ਹੈ। ਤੁਸੀਂ ਕੁਝ ਨਾ ਕੁਝ ਥੋੜ੍ਹਾ ਬਹੁਤ ਦਿੱਤਾ, ਮੈਂ ਇਸ ਨੂੰ ਲੰਗੜੀ ਪੇਅ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਕਮਿਸ਼ਨ ਕਹਿੰਦੀ ਹਾਂ। ਸਪੀਕਰ ਸਾਹਿਬ, ਅਸੀਂ ਲੀਡਰ ਹੋਈਏ, ਮਨਿਸਟਰ ਹੋਈਏ, ਚੀਫ਼ ਮਨਿਸਟਰ ਹੋਈਏ, ਵੱਡੇ ਅਫ਼ਸਰ ਹੋਈਏ, ਸਾਡਾ ਸਾਰਾ ਕੰਮ ਹੋ ਜਾਂਦਾ ਹੈ ਲੇਕਿਨ ਜਿਹੜਾ ਥੱਲੇ ਛੋਟਾ ਵਰਕਰ ਕੰਮ ਕਰਦਾ ਹੈ, ਚਾਹੇ ਉਹ ਪੁਲਿਸ ਦਾ ਮੁਲਾਜ਼ਮ ਹੈ, ਚਾਹੇ ਸਿਵਲ ਦਾ ਮੁਲਾਜ਼ਮ ਹੈ, ਕੰਮ ਇਨ੍ਹਾਂ ਨੇ ਕਰਨਾ ਹੁੰਦਾ ਹੈ। ਜੇਕਰ ਉਹ ਪੂਰੀ ਪੇਅ ਕਮਿਸ਼ਨ ਹਰਿਆਣਾ ਲਾਗੂ ਕਰ ਸਕਦਾ ਹੈ, ਦੂਜੀਆਂ ਸਟੇਟਾਂ ਕਰ ਸਕਦੀਆਂ ਹਨ ਤਾਂ ਉਸ ਪੂਰੀ ਪੇਅ ਕਮਿਸ਼ਨ ਦੀ ਰਿਪੋਰਟ, ਜੋ ਸੈਂਟਰਲ ਪੈਟਰਨ ਤੇ ਸੀ, ਉਸ ਦੇ ਮੁਤਾਬਿਕ ਵੇਜ਼ਿਜ਼ ਦਿੱਤੇ ਜਾਣ ਅਤੇ ਮੈਂ ਸਮਝਦੀ ਹਾਂ ਕਿ ਬਜਟ ਪਾਸ ਕਰਨ ਤੋਂ ਪਹਿਲਾਂ ਉਸਦਾ ਜਵਾਬ ਜ਼ਰੂਰ ਦਿੱਤਾ ਜਾਵੇ। ਪਤਾ ਨਹੀਂ ਇਹ ਗੱਲ ਇਹ ਕਿਵੇਂ ਭੁੱਲ ਗਏ ਹਨ, ਸ਼ਾਇਦ ਬਾਅਦ ਵਿਚ ਇਸ ਦਾ ਜਵਾਬ ਦੇਣ। ਇਨ੍ਹਾਂ ਨੇ ਥੀਨ ਡੈਮ ਦੀ ਵੀ ਗੱਲ ਕੀਤੀ ਹੈ, ਵਾਕਿਆ ਹੀ ਬਣਾਉਣ ਵਾਲੇ ਬੜੇ ਚੰਗੇ ਸੀ। ਸ਼ਾਹਪੁਰ ਕੰਡੀ ਡੈਮ ਜਿਹੜਾ ਬਣਿਆ ਹੈ, ਉਥੇ ਗਰੀਬਾਂ ਦੀ 200-300 ਫੈਮਿਲੀਆਂ ਪਹਾੜ ਕੱਟਦਿਆਂ ਮਰੀਆਂ। ਜਿੱਥੋਂ ਅਸੀਂ ਬਿਜਲੀ ਪਾਣੀ ਲੈਣ ਦੀ ਗੱਲ ਕਰਦੇ ਹਾਂ, ਉਨ੍ਹਾਂ ਨੂੰ ਰਿਆਇਤਾਂ ਦਿੱਤੀਆਂ ਗਈਆਂ ਪਰ ਹੁਣ ਇਹ ਫੈਸਲਾ ਕਰ ਦਿੱਤਾ ਗਿਆ ਕਿ ਉਨ੍ਹਾਂ ਤੋਂ ਇਹ ਰਿਆਇਤਾਂ ਵਾਪਸ ਲੈ ਲਈਆਂ ਜਾਣ। ਕੋਰਟ ਨੇ ਕਿਹਾ ਵੀ ਸੀ ਕਿ ਇਹ ਰਿਆਇਤਾਂ ਵਾਪਸ ਨਾ ਲਈਆਂ ਜਾਣ ਲੇਕਿਨ ਇਸ ਸਰਕਾਰ ਨੇ ਰਿਆਇਤਾਂ ਵਾਪਸ ਲੈ ਲਈਆਂ। ਇਸ ਬਾਰੇ ਦੱਸਿਆ ਜਾਵੇ ਔਰ ਇਹ ਰਿਆਇਤਾਂ ਵਾਪਸ ਨਾ ਲਈਆਂ ਜਾਣ ਤੇ ਉਸੇ ਤਰ੍ਹਾਂ ਹੀ ਦਿੱਤੀਆਂ ਜਾਣ।

ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਹੜੇ ਵੈਟਰਨਰੀ ਡਾਕਟਰ ਹਨ, ਸਾਰੀਆਂ ਸਟੇਟਾਂ ਨੇ ਉਨ੍ਹਾਂ ਨੂੰ ਐਨ.ਪੀ.ਏ. ਦਿੱਤਾ ਹੈ। ਹਿਮਾਚਲ ਪ੍ਰਦੇਸ਼ ਨੇ ਵੀ ਇਹ ਭੱਤਾ ਦਿੱਤਾ ਹੈ, ਹਰਿਆਣਾ ਵੀ ਦੇ ਰਿਹਾ ਹੈ, ਚੰਡੀਗੜ੍ਹ ਵੀ ਦੇ ਰਿਹਾ ਹੈ, ਦਿੱਲੀ ਵੀ ਦੇ ਰਹੀ ਹੈ। ਸਾਨੂੰ ਵੀ ਇਹ ਭੱਤਾ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਡਾਕਟਰਾਂ ਨਾਲ ਵਿਤਕਰਾ ਨਹੀਂ ਕਰਨਾ ਚਾਹੀਦਾ। ਇਸੇ ਤਰ੍ਹਾਂ ਹੀ ਮੈਂ ਸਾਰੇ ਛੋਟੇ-ਦਰਮਿਆਨੇ ਮੁਲਾਜ਼ਮਾਂ ਲਈ ਅਤੇ ਖ਼ਾਸ ਕਰਕੇ ਪੁਲਿਸ ਮੁਲਾਜ਼ਮਾਂ ਲਈ ਇਹ ਮੰਗ ਕਰਦੀ ਹਾਂ ਕਿ ਅਸੀਂ ਹਾਊਸ ਵਿਚ ਬੈਠੇ ਹਾਂ ਤਾਂ ਕਿ ਲੋਕਾਂ ਦੇ ਕੇਸ ਤੁਹਾਡੇ ਸਾਹਮਣੇ ਰੱਖ ਸਕੀਏ। ਤੁਹਾਡੇ ਬਜਟ ਵਿਚ ਕੀ ਹੈ? ਇਹ ਪਹਿਲਾਂ ਵੀ ਫਿੱਕਾ ਸੀ ਅਤੇ ਹੁਣ ਵੀ ਫੋਕੀਆਂ ਗੱਲਾਂ ਹੀ ਹਨ। ਇਹ ਬਜਟ ਬਿਲਕੁਲ ਖ਼ਾਲੀ ਹੈ। ਜੇ ਸਾਨੂੰ ਇਸ ਬਾਰੇ ਪਹਿਲਾਂ ਪਤਾ ਹੁੰਦਾ ਤਾਂ ਅਸੀਂ ਬਿਲਕੁਲ ਨਾ ਬੈਠਦੇ। ਅੱਜ ਬਜਟ ਤੇ ਅਖ਼ੀਰਲਾ ਦਿਨ ਹੈ। ਇਸ ਕਰਕੇ ਇਨ੍ਹਾਂ ਚਾਰ ਗੱਲਾਂ ਬਾਰੇ ਜ਼ਰੂਰ ਐਲਾਨ ਕੀਤਾ ਜਾਵੇ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਅਹਿਮ ਮਸਲਾ ਕਰਜ਼ੇ ਦਾ ਮਸਲਾ ਹੈ। ਇਸ ਬਾਰੇ ਡਿਟੇਲ ਵਿਚ ਹਾਊਸ ਨੂੰ ਜਾਣਕਾਰੀ ਨਹੀਂ ਦਿੱਤੀ ਗਈ ਤੇ ਪਹਿਲਾਂ ਵਾਂਗ ਲੁਕਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਨੂੰ ਆਸ ਸੀ ਕਿ ਵਿੱਤ ਮੰਤਰੀ ਜੀ ਕਲੈਰੀਫਾਈ ਕਰਨਗੇ ਪਰ ਅਜਿਹਾ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਜਿਹੜੇ ਸਾਡੇ ਪਬਲਿਕ ਅਦਾਰੇ ਹਨ, ਜਿਵੇਂ ਪੀ.ਐਸ.ਈ.ਬੀ., ਮਾਰਕਫੈੱਡ, ਪਨਸਪ, ਵੇਅਰ

ਹਾਊਸ, ਇਹ ਅਦਾਰੇ ਸਰਕਾਰ ਦੀ ਗਰੰਟੀ ਤੋਂ ਬਿਨਾਂ ਕਰਜ਼ਾ ਨਹੀਂ ਲੈ ਸਕਦੇ। ਇੱਕ ਪੈਸਾ ਨਹੀਂ ਲੈ ਸਕਦੇ। ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਕਰਜ਼ਾ 64924 ਕਰੋੜ ਦੱਸਿਆ ਹੈ, ਜਦ ਕਿ ਪਬਲਿਕ ਅੰਡਰਟੇਕਿੰਗਜ਼ ਨੇ 28264 ਕਰੋੜ ਦਾ ਕਰਜ਼ਾ ਲਿਆ ਹੈ। ਸਾਡੇ ਵੇਲੇ ਪਬਲਿਕ ਅੰਡਰਟੇਕਿੰਗਜ਼ ਦਾ ਕਰਜ਼ਾ 10322 ਕਰੋੜ ਸੀ ਤੇ ਹੁਣ 38596 ਕਰੋੜ ਹੋ ਗਿਆ ਹੈ। ਸਪੀਕਰ ਸਾਹਿਬ, 64924 ਕਰੋੜ ਤੇ 38596 ਕਰੋੜ ਦਾ ਜੋੜ ਕਰ ਲਿਆ ਜਾਵੇ ਤੇ ਇੱਕ ਲੱਖ ਤਿੰਨ ਹਜ਼ਾਰ ਪੰਜ ਸੌ ਵੀਹ ਕਰੋੜ ਦਾ ਕਰਜ਼ਾ ਬਣ ਜਾਂਦਾ ਹੈ। ਇਹ ਪੰਜਾਬ ਦੇ ਸਿਰ ਤੇ ਹੈ। ਕੀ ਇਹ ਫਿਗਰ ਗਲਤ ਹੈ? ਮੈਂ ਆਪਣੇ ਵੱਲੋਂ ਨਹੀਂ ਕਹਿ ਰਿਹਾ। ਜਿਹੜਾ ਪੇਪਰ ਹਾਊਸ ਵਿਚ ਇਨ੍ਹਾਂ ਨੇ ਪੇਸ਼ ਕੀਤਾ ਹੈ, ਪੰਜਾਬ ਬਜਟ ਤੇ ਇੱਕ ਝਾਤ, ਇਹ ਇਸ ਦੇ ਫਿਗਰਜ਼ ਹਨ। ਇਹ ਕਹਿੰਦੇ ਹਨ ਕਿ ਬੜੀ ਗਰੋਥ ਹੋਈ ਹੈ ਪਰ ਕਰਜ਼ੇ ਦੀ ਵੀ ਗਰੋਥ ਹੋਈ ਹੈ। ਇਸ ਬਾਰੇ ਵੀ ਜ਼ਿਕਰ ਕਰਨ। ਦੂਜੀ ਕਲੈਰੀਫਿਕੇਸ਼ਨ ਇਹ ਹੈ, ਸਪੀਕਰ ਸਾਹਿਬ, ਕਾਲੀਆ ਸਾਹਿਬ-ਸੁਖਬੀਰ ਜੀ ਦੀ ਰਿਪੋਰਟ ਨੇ ਪਾਵਰ ਟੈਰਿਫ 50/- ਰੁ. ਪ੍ਰਤੀ ਹਾਰਸ ਪਾਵਰ ਕਿਸਾਨਾਂ ਤੇ ਲਗਾ ਦਿੱਤੀ ਹੈ। ਇਹ ਵੀ ਕਿਹਾ ਗਿਆ ਕਿ ਇਹ ਰੀਇੰਬਰਸ ਕੀਤੀ ਜਾਵੇਗੀ? ਇਹ ਦੱਸਣ ਕਿ ਕਦੋਂ ਰੀਇੰਬਰਸ ਕੀਤੀ ਜਾਵੇਗੀ? ਇਹ ਕੀ ਨਾਲ-ਨਾਲ ਕਰਨਗੇ ਜਾਂ ਨਹੀਂ ਕਰਨਗੇ? ਜੇ ਲੇਟ ਕਰਨਗੇ ਤਾਂ ਕੀ ਇਸ ਤੇ ਵਿਆਜ ਦੇਣਗੇ? ਤੀਸਰੀ ਗੱਲ ਇਹ ਹੈ ਕਿ ਪ੍ਰਭਾਵ ਦੇਣ ਦੀ ਕੋਸ਼ਿਸ਼ ਕੀਤੀ ਗਈ ਕਿ ਪੰਜਾਬ ਦੇ ਲੋਕਾਂ ਦੀ ਇਕਾਨਮੀ ਦੀ ਇਨ੍ਹਾਂ ਨੂੰ ਬਹੁਤ ਚਿੰਤਾ ਹੈ। ਸਬਸਿਡੀਆਂ ਦੇ ਖਿਲਾਫ ਵੀ ਇਨ੍ਹਾਂ ਨੇ ਹੌਂਸਲਾ ਵਿਖਾਇਆ ਹੈ। ਇਨ੍ਹਾਂ ਦਾ ਪਬਲਿਕ ਫੇਸ ਹੋਰ ਹੈ ਤੇ ਦੂਜਾ ਫੇਸ ਹੋਰ ਹੈ। ਹੈਰਾਨੀ ਹੋਈ ਕਿ ਕਾਲੀਆ ਸਾਹਿਬ ਤੇ ਫਾਇਨਾਂਸ ਮਨਿਸਟਰ ਸਾਹਿਬ ਨੇ ਆਪਸ ਵਿਚ ਗਿਟ-ਮਿਟ ਕਰਕੇ 62.5 ਕਰੋੜ ਰੁਪਿਆ ਇੰਡਸਟਰੀ ਨੂੰ ਦੇਣ ਦਾ ਫੈਸਲਾ ਕਰ ਲਿਆ ਅਤੇ ਜਦੋਂ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਇਹ ਗੱਲ ਲਿਆਂਦੀ ਤਾਂ ਉਨ੍ਹਾਂ ਨੇ ਇਹ ਫਾਈਲ ਮੰਗਵਾਈ। ਉਨ੍ਹਾਂ ਨੇ ਉਹ ਫਾਈਲ ਓਪੀਨੀਅਨ ਵਾਸਤੇ ਐਡਵੋਕੇਟ ਜਨਰਲ ਨੂੰ ਭੇਜੀ। ਐਡਵੋਕੇਟ ਜਨਰਲ ਨੇ ਚੀਫ਼ ਮਨਿਸਟਰ ਸਾਹਿਬ ਨੂੰ ਕਿਹਾ ਕਿ ਇੱਕ ਪੈਸਾ ਪਹਿਲਾਂ 1996 ਦਾ ਪਿਆ ਹੋਇਆ ਹੈ, 1996 ਵਿਚ ਪੀ.ਆਈ.ਐਲ. ਤੇ ਸੀ.ਬੀ.ਆਈ. ਦੀ ਇਨਕੁਆਇਰੀ ਚਲਦੀ ਹੈ, ਇਹ ਵੀ ਇੱਕ ਸਕੈਂਡਲ ਬਣ ਜਾਵੇਗਾ ਤਾਂ ਫਿਰ ਇਨ੍ਹਾਂ ਦੀ ਰਿਪੋਰਟ ਨੂੰ ਰੋਕਿਆ ਗਿਆ। ਸਪੀਕਰ ਸਾਹਿਬ, ਇਹ ਅਸਲੀ ਫੇਸ ਹੈ ਅਤੇ ਲੋਕਾਂ ਨੂੰ ਦਿਖਾਉਣ ਦਾ ਹੋਰ ਫੇਸ ਹੈ। ਇਹ ਮੈਂ ਨਹੀਂ ਕਹਿੰਦਾ ਇਹ ਅਖ਼ਬਾਰ ਵਿਚ ਖਬਰ ਲੱਗੀ ਹੈ: A.G. advice says, no money for closed units. ਇਹ ਮੇਰੀਆਂ ਤਿੰਨ ਕਲੈਰੀਫਿਕੇਸ਼ਨਜ਼ ਹਨ, ਇਹ ਜ਼ਰਾ ਦੱਸਣ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਜੱਸੀ ਜੀ, ਕੁਝ ਰਹਿ ਗਿਆ ਹੈ?

**ਸ੍ਰੀ ਹਰਮਿੰਦਰ ਸਿੰਘ ਜੱਸੀ** : ਮੈਂ ਤਾਂ ਹੁਣ ਤੱਕ ਕੋਈ ਕਲੈਰੀਫਿਕੇਸ਼ਨ ਪੁੱਛੀ ਹੀ ਨਹੀਂ ਜੀ। ਪਹਿਲਾਂ ਤਾਂ ਮੈਂ ਸ਼ੇਅਰੋ-ਸ਼ਾਹਿਰੀ ਹੀ ਰੋਕਦਾ ਰਿਹਾ ਕਿ ਟਾਈਮ ਬਚ ਜਾਵੇ। ਪਹਿਲਾਂ ਤਾਂ ਮੈਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ 3783 ਕਰੋੜ ਰੁਪਏ ਦਾ ਇਨ੍ਹਾਂ ਨੇ ਘਾਟਾ ਦਿਖਾਇਆ ਹੈ, ਇਹ ਕਿੱਥੋਂ ਪੂਰਾ ਕਰਨਗੇ? ਨੰਬਰ ਦੋ, ਜਿਹੜਾ ਮੁਲਾਜ਼ਮਾਂ ਦਾ ਏਰੀਅਰ ਤਕਰੀਬਨ 4000 ਕਰੋੜ ਰੁਪਏ ਦਾ ਹੈ, (ਵਿਘਨ) ਤੀਸਰਾ ਇਹ ਹੈ ਕਿ 941 ਕਰੋੜ ਰੁਪਿਆ ਪੀ.ਆਈ.ਡੀ.ਬੀ. ਦਾ ਰੱਖਿਆ ਹੈ, ਉਹ 941 ਕਰੋੜ ਰੁਪਿਆ ਇਹ ਕਿੱਥੋਂ ਲਿਆਉਣਗੇ? ਕੀ 941 ਕਰੋੜ ਰੁਪਏ ਲਈ ਪੰਜਾਬ ਦੀ ਕੋਈ ਜਾਇਦਾਦ ਵੇਚਣਗੇ, ਇੱਕ ਤਾਂ ਇਹ ਕਲੀਅਰ ਕਰ ਦੇਣ। ਇਹ ਤਿੰਨ ਪੁਆਇੰਟਾਂ ਬਾਰੇ ਦੱਸ ਦੇਣ ਕਿ ਮੰਤਰੀ ਸਾਹਿਬ ਇਨ੍ਹਾਂ ਵਾਸਤੇ ਕਿੱਥੋਂ ਪੈਸਾ ਪੂਰਾ ਕਰਨਗੇ?

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਐਫ.ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਪਿਛਲੀ ਵਾਰ ਇਨ੍ਹਾਂ ਨੇ ਆਪ ਸਦਨ ਵਿਚ ਲੋਕਲ ਐਮ.ਐਲ.ਏ. ਏਰੀਆ ਫੰਡ ਬਾਰੇ ਕਿਹਾ ਸੀ, ਉਸ ਦੇ ਤਹਿਤ ਹੁਣ ਕੋਈ ਜ਼ਿਕਰ ਨਹੀਂ ਕੀਤਾ। ਦੂਜਾ, ਸਪੀਕਰ ਸਾਹਿਬ ਮੈਂ ਐਫ.ਐਮ. ਸਾਹਿਬ ਨੂੰ ਵਾਟਰ ਬਜਟਿੰਗ ਦੇ ਤਹਿਤ ਰਿਕੁਐਸਟ ਕੀਤੀ ਸੀ, ਉਸ ਦੇ ਬਾਰੇ ਇਨ੍ਹਾਂ ਨੇ ਕੋਈ ਜ਼ਿਕਰ ਨਹੀਂ ਕੀਤਾ। ਉਸ ਦੇ ਤਹਿਤ ਇਹ ਜ਼ਰੂਰ ਕੋਈ ਜਾਣਕਾਰੀ ਇਸ ਸਦਨ ਨੂੰ ਦੇਣ ਕਿਉਂਕਿ Ground water depletion is a major problem in the State, ਇਸ ਦੇ ਲਈ ਵੀ ਕੋਈ ਪ੍ਰੋਵੀਜ਼ਨ ਨਹੀਂ ਰੱਖੀ ਗਈ। ਤੀਸਰਾ, ਇਹ ਜ਼ਿਕਰ ਕਰ ਰਹੇ ਸੀ, we are in favour of going green. ਜਾਖੜ ਸਾਹਿਬ ਨੇ ਵੀ ਇਸ ਦੇ ਬਾਰੇ ਜ਼ਿਕਰ ਕੀਤਾ ਸੀ। ਇਨ੍ਹਾਂ ਨੂੰ ਮੈਂ ਬੇਨਤੀ ਕੀਤੀ ਸੀ ਕਿ ਜਿਹੜਾ ਆਪਾਂ ਨੂੰ extension services due to promotion in private sector ਨੁਕਸਾਨ ਹੋ ਰਿਹਾ ਹੈ, ਜਿਹੜੀ ਤੁਹਾਡੀ ਐਕਸਟੈਨਸ਼ਨ ਸਰਵਿਸ ਹੈ it is in lieu of agriculture sector ਅਤੇ ਸਕਿਲਡ ਡਿਵੈਲਪਮੈਂਟ ਸੈਂਟਰ ਬਾਰੇ ਕੋਈ ਜ਼ਿਕਰ ਨਹੀਂ ਕੀਤਾ, ਤਿੰਨੋ ਪ੍ਰੋਵੀਜ਼ਨਜ਼ ਬਾਰੇ ਤੁਸੀਂ ਕੋਈ ਜ਼ਿਕਰ ਨਹੀਂ ਕੀਤਾ। ਮੈਂ ਬੇਨਤੀ ਕਰਾਂਗਾ ਕਿ ਇਸ ਦੇ ਬਾਰੇ ਸਦਨ ਨੂੰ ਜਾਣਕਾਰੀ ਜ਼ਰੂਰ ਦੇਣ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਖਜ਼ਾਨਾ ਮੰਤਰੀ ਜੀ ਤੋਂ 2-3 ਕਲੈਰੀਫਿਕੇਸ਼ਨਜ਼ ਲੈਣੀਆਂ ਚਾਹੁੰਦਾ ਹਾਂ। ਪੰਜਾਬ ਦੇ ਵਿਚ ਹਾਊਸਿਜ਼ ਦੀ, ਖਾਸ ਤੌਰ ਤੇ ਵੀਕਰ ਸੈਕਸ਼ਨਜ਼ ਦੇ ਜਿਹੜੇ ਲੋਕ ਹਨ, ਛੋਟੇ ਮੁਲਾਜ਼ਮ ਹਨ, ਉਨ੍ਹਾਂ ਨੂੰ ਹਾਊਸਿਜ਼ ਦੀ ਬੜੀ ਵੱਡੀ ਪਰਾਬਲਮ ਆਉਣੀ ਹੈ। ਹਾਊਸਿਜ਼ ਦੇ ਮੈਗਾ ਪ੍ਰੋਜੈਕਟ ਜੋ ਹੋਰ ਪ੍ਰੋਜੈਕਟ ਬਿਲਡਰਜ਼ ਦੇ ਰਾਹੀਂ ਬਣਾਏ ਜਾਂਦੇ ਹਨ, ਬਾਰੇ ਕਾਫੀ ਚਰਚਾ ਹੋਈ ਹੈ। ਮੈਂ ਜਾਣਕਾਰੀ ਲੈਣੀ ਚਾਹੁੰਦਾ ਸੀ ਕਿ ਪੰਜਾਬ ਵਿਚ ਜਦੋਂ ਤੋਂ ਨਵੀਂ ਸਰਕਾਰ ਬਣੀ ਹੈ, ਤਿੰਨ ਮੈਗਾ ਪ੍ਰੋਜੈਕਟ ਹੋਂਦ ਵਿਚ ਆਏ ਹਨ। ਉਸ ਵਿਚ ਪ੍ਰੋਵੀਜ਼ਨ ਰੱਖੀ ਗਈ ਹੈ ਕਿ ਉਨ੍ਹਾਂ ਵੱਲੋਂ 10 ਪ੍ਰਤੀਸ਼ਤ ਹਾਊਸਿਜ਼ ਕਨਸੈਸ਼ਨਲ ਰੇਟ ਤੇ weaker ਸੈਕਸ਼ਨਜ਼ ਨੂੰ ਦਿੱਤੇ ਜਾਣਗੇ। ਬਜਟ

ਦੇ ਵਿਚ ਇਹੋ ਜਿਹੀ ਕੋਈ ਪ੍ਰੋਵੀਜ਼ਨ ਨਹੀਂ ਹੈ ਕਿ ਇਹ ਹਾਊਸ ਉਨ੍ਹਾਂ ਨੂੰ ਕਨਸੈਸ਼ਨਲ ਰੇਟ ਤੇ ਉਪਲਬਧ ਕਰਵਾਏ ਜਾਣਗੇ। ਮੈਂ ਜਾਣਨਾ ਚਾਹੁੰਦਾ ਹਾਂ ਕਿ ਹੁਣ ਤੱਕ, ਤਿੰਨ ਸਾਲਾਂ ਵਿਚ ਕਿੰਨੇ ਲੋਕਾਂ ਨੂੰ ਇਹ ਕਨਸੈਸ਼ਨਲ ਰੇਟ ਤੇ ਇਹ ਮਕਾਨ ਦਿਵਾ ਸਕੇ ਹਨ? ਇੱਕ ਤਾਂ ਮੈਂ ਇਹ ਕਲੈਰੀਫਿਕੇਸ਼ਨ ਜਾਣਨਾ ਚਾਹੁੰਦਾ ਹਾਂ। ਦੂਸਰਾ ਇਹ ਕਿ ਪੰਜਾਬ ਦੀ ਜਿਹੜੀ ਐਜੂਕੇਸ਼ਨ ਹੈ, ਖਾਸ ਤੌਰ ਤੇ ਹਾਇਰ ਐਜੂਕੇਸ਼ਨ ਐਂਡ ਪ੍ਰੋਫੈਸ਼ਨਲ ਕੋਰਸਿਜ਼ ਦੀ ਜਿਹੜੀ ਐਜੂਕੇਸ਼ਨ ਹੈ, ਉਸ ਦਾ ਦਰਅਸਲ ਜੇ ਅਸੀਂ ਅਨੈਲਸਿਜ਼ ਕਰੀਏ ਤਾਂ ਉਸ ਦਾ ਬਹੁਤ ਮਾੜਾ ਹਾਲ ਹੈ। ਮੈਂ ਤੁਹਾਡੇ ਰਾਹੀਂ ਮਾਨਯੋਗ ਖਜ਼ਾਨਾ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਪੰਜਾਬ ਦੇ ਪਿੰਡਾਂ ਵਿਚ ਰਹਿੰਦੇ ਹਨ, ਉਨ੍ਹਾਂ ਦੇ ਬੱਚਿਆਂ ਨੂੰ ਪ੍ਰੋਫੈਸ਼ਨਲ ਡਿਗਰੀ ਹਾਸਲ ਕਰਨ ਦੇ ਕਾਲਜਾਂ ਵਿਚ ਦਾਖਲਾ ਲੈਣ ਲਈ ਕੀ ਕੋਈ ਪ੍ਰੋਵੀਜ਼ਨ ਰੱਖੀ ਗਈ ਹੈ? ਇਹ ਵੀ ਦੱਸਿਆ ਜਾਵੇ ਕਿ ਸਾਢੇ ਚੌਦਾਂ ਲੱਖ ਲੋਕਾਂ ਕੋਲ ਨੀਲੇ ਕਾਰਡ ਹਨ ਅਤੇ 6 ਲੱਖ ਕੋਲ ਪੀਲੇ ਕਾਰਡ ਹਨ, ਕਹਿਣ ਤੋਂ ਭਾਵ ਕਿ ਕਾਫ਼ੀ ਵੱਡੀ ਗਿਣਤੀ ਹੈ ਜਿਹੜੀ ਗਰੀਬੀ ਰੇਖਾ ਵਿਚ ਹੈ, ਉਨ੍ਹਾਂ ਦੇ ਬੱਚਿਆਂ ਦੇ ਵੀ ਸੁਪਨੇ ਹਨ ਕਿ ਅਸੀਂ ਵੀ ਹਾਇਰ ਐਜੂਕੇਸ਼ਨ ਹਾਸਿਲ ਕਰੀਏ, ਕੀ ਉਸ ਬਾਰੇ ਬਜਟ ਵਿਚ ਕੋਈ ਪ੍ਰੋਵੀਜ਼ਨ ਕੀਤੀ ਗਈ ਹੈ? ਮੈਂ ਚਾਹਾਂਗਾ ਕਿ ਇਸ ਦੇ ਬਾਰੇ ਕੁਝ ਦੱਸਣ। (ਵਿਘਨ) One minute, last point.

**ਮਾਨਯੋਗ ਸਪੀਕਰ** : ਤੁਸੀਂ ਸਾਰਿਆਂ ਨੇ ਸਾਰਾ ਕੁਝ ਬੋਲ ਲਿਆ ਹੈ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, Just one minute. ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਪੇਅ ਕਮਿਸ਼ਨ ਦੀ ਚਰਚਾ ਬਹੁਤ ਹੋਈ ਹੈ, ਮੈਂ ਤੁਹਾਡੇ ਜ਼ਰੀਏ ਕੁਐਸਚਨ ਵੀ ਲਗਾਇਆ ਸੀ ਕਿ ਪੇਅ ਕਮਿਸ਼ਨ ਬਾਰੇ ਸਪੱਸ਼ਟੀਕਰਨ ਦਿੱਤਾ ਜਾਵੇ ਕਿ 1.1.2006 ਤੋਂ ਲਾਗੂ ਕਰਕੇ ਇਸ ਦੇ ਬੈਨੀਫਿਟਸ, ਸਰਵਿਸ ਕਰਨ ਵਾਲਿਆਂ ਅਤੇ ਰਿਟਾਇਰਡ ਲੋਕਾਂ ਨੂੰ ਜਿਹੜੇ ਪੰਜਾਬ ਦੇ ਇੰਪਲਾਈਜ਼ ਹਨ, ਉਨ੍ਹਾਂ ਨੂੰ ਕਦੋਂ ਅਤੇ ਕਿਸ ਸ਼ਕਲ ਦੇ ਵਿਚ ਏਰੀਅਰ ਦਿੱਤੇ ਜਾਣਗੇ, ਉਸ ਦੇ ਬਾਰੇ ਇਸ ਬਜਟ ਦੇ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਇਸ ਦੇ ਬਾਰੇ ਵੀ ਖਜ਼ਾਨਾ ਮੰਤਰੀ ਜੀ ਕੁਝ ਦੱਸਣ।

**ਮਾਨਯੋਗ ਸਪੀਕਰ** : ਹਾਂ ਜੀ, ਮਨਪ੍ਰੀਤ ਜੀ, ਤੁਸੀਂ ਕੁਝ ਇਸ ਦੇ ਬਾਰੇ ਕਹਿਣਾ ਹੈ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਲਾਸਟ ਦੇ ਵਿਚ ਇਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ। ਮੈਂ ਇਨ੍ਹਾਂ ਨੂੰ ਇੱਕ ਵੈਟ ਕੁਲੈਕਸ਼ਨ ਦੇ ਬਾਰੇ ਪੁਆਇੰਟ ਦਿੱਤਾ ਸੀ ਜਿਸ ਵਿਚ ਪੰਜਾਬ ਤੇ ਹਰਿਆਣੇ ਦਾ ਕੰਪੈਰੀਜ਼ਨ ਕੀਤਾ ਗਿਆ ਸੀ। ਸਾਡੀ ਪੰਜਾਬ ਦੀ ਵੈਟ ਕੁਲੈਕਸ਼ਨ 8000 ਕਰੋੜ ਰੁਪਏ ਦੀ ਹੈ ਅਤੇ ਉਨ੍ਹਾਂ ਦੀ 12000 ਕਰੋੜ ਰੁਪਏ ਹੈ। ਸੈਂਟਰ ਦੇ ਫਾਈਨਾਂਸ ਮਨਿਸਟਰ ਨੇ ਦੱਸਿਆ ਹੈ ਕਿ it comes to 1.66%. ਇਸ ਕੁਲੈਕਸ਼ਨ ਦੇ ਹਿਸਾਬ ਨਾਲ ਕਰੋ ਤਾਂ ਤੁਸੀਂ ਵੀਹ ਹਜ਼ਾਰ ਕਰੋੜ ਰੁਪਏ ਦੀ ਕੁਲੈਕਸ਼ਨ ਦੇ ਉਤੇ ਪਹੁੰਚ ਸਕਦੇ ਹੋ। ਉਸ ਦੇ ਬਾਰੇ ਇਨ੍ਹਾਂ ਨੇ ਕੋਈ ਗੱਲ ਨਹੀਂ ਕੀਤੀ।

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਦੂਜੀ, ਜਿਹੜੀ ਪੇਅ ਕਮਿਸ਼ਨ ਦੀ ਗੱਲ ਆਈ ਹੈ ਉਸ ਬਾਰੇ ਇਨ੍ਹਾਂ ਨੇ ਹਾਊਸ ਵਿਚ ਕਿਹਾ ਸੀ ਕਿ ਜਿਹੜਾ ਪੈਸਾ ਆਈ.ਪੀ.ਐਸ. ਅਤੇ ਆਈ.ਏ.ਐਸ. ਆਫੀਸਰਜ਼ ਨੂੰ ਏਰੀਅਰਜ਼ ਦਾ ਬਕਾਇਆ ਦਿੱਤਾ ਗਿਆ ਹੈ ਉਹ ਸਾਰਾ ਸੈਂਟਰ ਤੋਂ ਆਇਆ ਹੈ ਜਦ ਕਿ ਇਹ ਸਾਰਾ ਖ਼ੁਦ ਇਨ੍ਹਾਂ ਨੇ ਆਪਣੇ ਖਜ਼ਾਨੇ ਵਿਚੋਂ ਦਿੱਤਾ ਹੈ। ਇਨ੍ਹਾਂ ਨੇ ਮੰਨਿਆ ਸੀ ਕਿ ਦੂਜੀਆਂ ਸਟੇਟਾਂ ਦੇ ਵਿਚ ਕਿਸੇ ਨੇ ਵੀ ਮੁਲਾਜ਼ਮਾਂ ਨੂੰ ਏਰੀਅਰ ਨਹੀਂ ਦਿੱਤਾ। ਇਹ ਏਰੀਅਰ ਦੇਣ ਬਾਰੇ ਇਨ੍ਹਾਂ ਨੇ ਕੋਈ ਕਲੈਰੀਫਿਕੇਸ਼ਨ ਨਹੀਂ ਦਿੱਤੀ। ਇਨ੍ਹਾਂ ਦੋ ਗੱਲਾਂ ਬਾਰੇ ਇਹ ਜ਼ਰੂਰ ਦੱਸ ਦੇਣ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪੰਜਾਬ ਦੇ ਵਿਚ 13000 ਦੇ ਲਗਭਗ ਸ਼ਗਨ ਸਕੀਮ ਦੇ ਕੇਸ, ਸਾਲ 2006-07 ਦੇ ਪੈਂਡਿੰਗ ਪਏ ਹਨ...

**ਮਾਨਯੋਗ ਸਪੀਕਰ** : ਇਹ ਗੱਲ ਇਨ੍ਹਾਂ ਦੀ ਗੱਲ ਦੇ ਨਾਲ ਕਿਸ ਤਰ੍ਹਾਂ ਆ ਗਈ। ਹੁਣ ਸਾਲ 2010-11 ਲਈ ਬਜਟ ਅਨੁਮਾਨਾਂ ਤੇ ਬਹਿਸ ਸਮਾਪਤ ਹੋਈ...

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਖਜ਼ਾਨਾ ਮੰਤਰੀ ਜੀ ਦੇ ਕੋਲੋਂ ਕੋਈ ਜਵਾਬ ਤਾਂ ਦਿਵਾ ਦਿਉ। ਇਹ ਤਾਂ ਕੋਈ ਫ਼ਾਇਦਾ ਨਾ ਹੋਇਆ ਜੀ। ਸਪੀਕਰ ਸਾਹਿਬ, ਕਲੈਰੀਫਿਕੇਸ਼ਨ ਤਾਂ ਦਿਵਾਓ। (ਵਿਘਨ) ਸਪੀਕਰ ਸਾਹਿਬ, ਕਦੇ ਇਸ ਤਰ੍ਹਾਂ ਹੋਇਆ ਨਹੀਂ ਹੈ। (ਵਿਘਨ) ਖਜ਼ਾਨਾ ਮੰਤਰੀ ਜੀ ਉੱਠੋ।

**ਮਾਨਯੋਗ ਸਪੀਕਰ** : ਮਨਪ੍ਰੀਤ ਜੀ, ਤੁਸੀਂ ਉਠਣਾ ਤਾਂ ਨਹੀਂ ਹੈ? ਠੀਕ ਹੈ। ਹੁਣ ਸਦਨ ਸ਼ੁਕਰਵਾਰ, ਮਿਤੀ 26 ਮਾਰਚ, 2010 ਦੇ 10.00 ਵਜੇ ਸਵੇਰੇ ਤੱਕ ਸਥੱਗਿਤ ਹੁੰਦਾ ਹੈ।

*7.22 ਵਜੇ ਸ਼ਾਮ

(ਇਸ *ਸਮੇਂ ਸਦਨ ਸ਼ੁੱਕਰਵਾਰ, ਮਿਤੀ 26 ਮਾਰਚ, 2010 ਦੇ 10.00 ਵਜੇ ਸਵੇਰੇ ਤੱਕ ਸਥੱਗਿਤ ਹੋ ਗਿਆ।)

---

# APPENDIX

# TO

# PUNJAB VIDHAN SABHA

# DEBATES

*Thursday, the 25th March, 2010*

*Vol. IX—No. 12*

---

## UNSTARRED QUESTION AND ANSWER

## ਬੋਰਡਾਂ/ਨਿਗਮਾਂ ਦੇ ਨਾਮਜ਼ਦ ਕੀਤੇ ਗਏ ਚੇਅਰਮੈਨਾਂ ਦੀ ਗਿਣਤੀ

297. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਸਰਕਾਰ ਦੁਆਰਾ ਮੌਜੂਦਾ ਸਮੇਂ ਸ਼੍ਰੇਣੀ-ਵਾਰ ਨਿਯੁਕਤ/ਨਾਮਜ਼ਦ ਕੀਤੇ ਗਏ ਬੋਰਡਾਂ/ਕਾਰਪੋਰੇਸ਼ਨਾਂ, ਸਰਕਾਰੀ ਅਦਾਰਿਆਂ/ਅਰਧ ਸਰਕਾਰੀ ਸੰਸਥਾਵਾਂ ਦੇ ਚੇਅਰਮੈਨਾਂ, ਉਪ-ਚੇਅਰਮੈਨਾਂ ਅਤੇ ਮੈਂਬਰਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਵਰਣਿਤ ਪਤਵੰਤੇ ਵਿਅਕਤੀਆਂ ਵਿਚੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵੱਖੋ-ਵੱਖ ਗਿਣਤੀ ਕਿੰਨੀ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ ਅਨੁਲੱਗ 'ੳ' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

# ਅਨੁਲੱਗ - 'ੳ'

| ਲੜੀ ਨੰ: | ਵਿਭਾਗ ਦਾ ਨਾਮ | ਬੋਰਡ/ਕਾਰਪੋਰੇਸ਼ਨ/ਸਰਕਾਰੀ/ ਅਰਧ ਸਰਕਾਰੀ ਅਦਾਰੇ ਦਾ ਨਾਮ | (ੳ) ਰਾਜ ਸਰਕਾਰ ਦੁਆਰਾ ਮੌਜੂਦਾ ਸਮੇਂ ਸ਼੍ਰੇਣੀ-ਵਾਰ ਨਿਯੁਕਤ/ਨਾਮਜਦ ਕੀਤੇ ਗਏ ਬੋਰਡਾਂ/ਕਾਰਪੋਰੇਸ਼ਨਾਂ, ਸਰਕਾਰੀ ਅਦਾਰਿਆਂ/ਅਰਧ-ਸਰਕਾਰੀ ਸੰਸਥਾਵਾਂ ਦੇ ਚੇਅਰਮੈਨਾਂ ਅਤੇ ਮੈਂਬਰਾਂ ਦੀ ਕੁੱਲ ਗਿਣਤੀ | | | | (ਅ) ਪਤਵੰਤੇ ਵਿਅਕਤੀਆਂ ਵਿਚੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵੱਖੋ-ਵੱਖ ਗਿਣਤੀ | | | |
|---|---|---|---|---|---|---|---|---|---|---|
| | | | ਚੇਅਰਮੈਨਾਂ ਦੀ ਗਿਣਤੀ | ਉਪ ਚੇਅਰਮੈਨਾਂ ਦੀ ਗਿਣਤੀ | ਮੈਂਬਰਾਂ ਦੀ ਗਿਣਤੀ | ਕਾਲਮ ਨੰ: 4,5 ਅਤੇ 6 ਦੀ ਕੁੱਲ ਗਿਣਤੀ | ਚੇਅਰਮੈਨ | ਉਪ ਚੇਅਰਮੈਨ | ਮੈਂਬਰ | ਕਾਲਮ ਨੰ: 8,9 ਅਤੇ 10 ਦੀ ਕੁੱਲ ਗਿਣਤੀ |
| 1 | 2 | 3 | 4 | 5 | 6 | 7 | 8 | 9 | 10 | 11 |
| 1. | ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ | 1. ਜ਼ਿਲ੍ਹਾ ਪ੍ਰੀਸਦ | 20 | 20 | 324 | 364 | 07 | 07 | 108 | 122 |
| | | 2. ਪੰਚਾਇਤ ਸੰਮਤੀ | 141 | 141 | 2715 | 2997 | 51 | 51 | 909 | 1011 |
| 2. | ਉਦਯੋਗ ਅਤੇ ਕਾਮਰਸ ਵਿਭਾਗ | 1. ਪੰਜਾਬ ਖਾਦੀ ਤੇ ਗ੍ਰਾਮ ਉਦਯੋਗ ਬੋਰਡ | 01 | - | - | 01 | 01 | - | - | 01 |
| | | 2. ਪੰਜਾਬ ਸੂਚਨਾ ਅਤੇ ਸੰਚਾਰ ਤਕਨਾਲੋਜੀ ਨਿਗਮ ਲਿਮ: | 01 | - | 11 | 12 | - | - | - | - |
| | | 3. ਪੰਜਾਬ ਵਿੱਤ ਨਿਗਮ | 01 | - | 09 | 10 | - | - | - | - |
| | | 4. ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਨਿਗਮ | 01 | - | 06 | 07 | - | - | - | - |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| | | 5. ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਲਿਮ: | 01 | - | 07 | 08 | - | - | - | - |
| | | 6. ਬੁਨਿਆਦੀ ਵਿਕਾਸ ਕੌਂਸਲ | 01 | 01 | 10 | 12 | - | - | - | - |
| | | 7. ਵੱਡੇ ਉਦਯੋਗ ਵਿਕਾਸ ਬੋਰਡ | 01 | 01 | 13 | 15 | - | - | - | - |
| | | 8. ਦਰਮਿਆਨੇ ਉਦਯੋਗ ਵਿਕਾਸ ਬੋਰਡ | 01 | 01 | 10 | 12 | 01 | - | - | 01 |
| | | 9. ਛੋਟੇ ਉਦਯੋਗ ਵਿਕਾਸ ਬੋਰਡ | 01 | 01 | 10 | 12 | - | - | - | - |
| 3. | ਭਲਾਈ ਵਿਭਾਗ | 1. ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ | 01 | - | 02 | 03 | 1 | - | 2 | 3 |
| | | 2. ਪੰਜਾਬ ਰਾਜ ਪਛੜੀਆਂ ਸ਼੍ਰੇਣੀਆਂ ਕਮਿਸ਼ਨ | 01 | - | - | 01 | - | - | - | - |
| 4. | ਸਮਾਜਿਕ ਸੁਰੱਖਿਆ ਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ | 1. ਪੰਜਾਬ ਰਾਜ ਮਹਿਲਾ ਕਮਿਸ਼ਨ | 01 | - | 3 | 04 | - | - | 01 | 01 |
| | | 2. ਪੰਜਾਬ ਸਮਾਜ ਭਲਾਈ ਬੋਰਡ | 01 | - | 05 | 06 | - | - | 02 | 02 |
| 5. | ਸਾਇੰਸ ਤਕਨਾਲੋਜੀ ਤੇ ਵਾਤਾਵਰਣ ਵਿਭਾਗ | 1. ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ | 01 | - | 03 | 04 | - | - | - | - |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| | | 2. ਪੰਜਾਬ ਅਨਰਜੀ ਡਿਵੈਲਪਮੈਂਟ ਏਜੰਸੀ | 01 | - | - | 01 | - | - | - | - |
| | | 3. ਪੰਜਾਬ ਸਟੇਟ ਕੌਂਸਲ ਫਾਰ ਸਾਇੰਸ ਐਂਡ ਤਕਨਾਲੋਜੀ | 01 | - | - | 01 | - | - | - | - |
| | | 4. ਪੰਜਾਬ ਬਾਇਓ ਤਕਨਾਲੋਜੀ ਇਨਕੂਏਟਰ, ਮੁਹਾਲੀ | 01 | - | - | 01 | - | - | - | - |
| | | 5. ਪੁਸ਼ਪਾ ਗੁਜਰਾਲ ਸਾਇੰਸ ਸਿਟੀ, ਜਲੰਧਰ | 01 | - | - | 01 | - | - | - | - |
| 6. | ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਵਿਭਾਗ | 1. ਪੰਜਾਬ ਡੇਅਰੀ ਵਿਕਾਸ ਬੋਰਡ | 01 | 01 | 06 | 08 | - | 01 | - | 01 |
| | | 2. ਪੰਜਾਬ ਪਸ਼ੂ ਧਨ ਵਿਕਾਸ ਬੋਰਡ | 01 | 01 | 03 | 05 | 01 | - | - | 01 |
| 7. | ਉਚੇਰੀ ਸਿੱਖਿਆ ਤੇ ਭਾਸ਼ਾ ਵਿਭਾਗ | ਪੰਜਾਬ ਰਾਜ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ | 01 | - | - | 01 | - | - | - | - |
| 8. | ਖੇਤੀਬਾੜੀ ਵਿਭਾਗ | 1. ਪੰਜਾਬ ਐਗਰੋ ਇੰਡਸਟ੍ਰੀਜ਼ ਕਾਰਪੋਰੇਸ਼ਨ | 01 | 01 | 02 | 04 | - | - | - | - |
| | | 2. ਪੰਜਾਬ ਐਗਰੋ ਫੂਡ ਕਾਰਪੋਰੇਸ਼ਨ | 01 | - | 03 | 04 | - | - | - | - |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| | | 3. ਪੰਜਾਬ ਐਗਰੋ ਐਕਸਪੋਰਟ ਕਾਰਪੋਰੇਸ਼ਨ | - | - | 02 | 02 | - | - | - | - |
| | | 4. ਪੰਜਾਬ ਰਾਜ ਮੰਡੀ ਬੋਰਡ | 01 | - | 01 | 02 | - | - | - | - |
| | | 5. ਪੰਜਾਬ ਰਾਜ ਵੇਅਰ ਹਾਊਸਿੰਗ ਕਾਰਪੋਰੇਸ਼ਨ | 01 | - | 02 | 03 | - | - | - | - |
| | | 6. ਪੰਜਾਬ ਰਾਜ ਬੀਜ ਪ੍ਰਮਾਣਤ ਸੰਸਥਾ | - | - | 04 | 04 | - | - | 01 | 01 |
| | | 7. ਪੰਜਾਬ ਸੀਡਜ ਕਾਰਪੋਰੇਸ਼ਨ | - | - | 03 | 03 | - | - | - | - |
| | | 8. ਪੰਜਾਬ ਖੇਤੀਬਾੜੀ ਯੂਨੀਵਰਸਿਟੀ | - | - | 05 | 05 | - | - | - | - |
| 9. | ਸਹਿਕਾਰਤਾ ਵਿਭਾਗ | 1. ਮਾਰਕਫੈਡ | 01 | - | - | 01 | - | - | - | - |
| | | 2. ਮਿਲਕਫੈਡ | - | - | - | - | - | - | - | - |
| | | 3. ਸ਼ੂਗਰਫੈਡ | 01 | - | - | 01 | - | - | - | - |
| | | 4. ਹਾਊਸਫੈਡ | - | - | - | - | - | - | - | - |
| | | 5. ਲੇਬਰਫੈਡ | - | - | - | - | - | - | - | - |
| | | 6. ਪਨਕੋਫੈਡ | - | - | - | - | - | - | - | - |
| | | 7. ਵੀਵਕੋ | - | - | - | - | - | - | - | - |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| | | 8. ਪੀ.ਆਈ.ਸੀ.ਟੀ. | - | - | - | - | - | - | - | - |
| | | 9. ਪੀ.ਐਸ.ਸੀ.ਬੀ. | - | - | - | - | - | - | - | - |
| | | 10. ਪੀ.ਐਸ.ਏ.ਡੀ.ਬੀ. | - | - | - | - | - | - | - | - |
| 10. | ਵਿੱਤ ਵਿਭਾਗ | ਪੰਜਾਬ ਇਨਫਰਾਸਟਰਕਚਰ ਰੈਗੂਲੇਟਰੀ ਅਥਾਰਟੀ | 01 | - | - | 01 | 01 | - | - | 01 |
| 11. | ਖੇਡਾਂ ਤੇ ਯੁਵਕ ਸੇਵਾਵਾਂ ਭਲਾਈ ਵਿਭਾਗ | ਪੰਜਾਬ ਰਾਜ ਯੂਥ ਡਿਵੈਲਪਮੈਂਟ ਬੋਰਡ | 01 | 01 | 09 | 11 | - | - | - | - |
| 12. | ਰੱਖਿਆ ਸੇਵਾਵਾਂ ਭਲਾਈ ਵਿਭਾਗ | ਪੰਜਾਬ ਐਕਸ ਸਰਵਿਸਮੈਨ ਕਾਰਪੋਰੇਸ਼ਨ | 01 | - | 04 | 05 | - | - | - | - |
| 13. | ਯੋਜਨਾਬੰਦੀ ਵਿਭਾਗ | ਪੰਜਾਬ ਰਾਜ ਯੋਜਨਾ ਬੋਰਡ | 0 | 1 | - | 1 | - | - | - | - |
| 14. | ਖੁਰਾਕ ਤੇ ਸਿਵਲ ਸਪਲਾਈਜ ਅਤੇ ਖਪਤਕਾਰ ਮਾਮਲੇ ਵਿਭਾਗ | 1. ਪਨਗ੍ਰੇਨ | 01 | 0 | - | 1 | - | - | - | - |
| | | 2. ਪਨਸਪ | 1 | - | 9 | 10 | - | - | 1 | 1 |
| 15. | ਟਰਾਂਸਪੋਰਟ ਵਿਭਾਗ | 1. ਪੀ.ਆਰ.ਟੀ.ਸੀ., ਪਟਿਆਲਾ | - | - | - | - | - | - | - | - |
| | | 2. ਪੰਜਾਬ ਸਟੇਟ ਬੱਸ ਸਟੈਂਡ ਮੈਨੇਜਮੈਂਟ ਕੰਪਨੀ (ਪਨਬੱਸ) | 1 | - | 7 | 8 | - | - | - | - |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| 16. | ਗ੍ਰਹਿ ਮਾਮਲੇ ਅਤੇ ਨਿਆਂ ਵਿਭਾਗ | 1. ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਲਿਮਟਿਡ | 1 | - | 5 | 6 | - | - | - | - |
| | | 2. ਪੰਜਾਬ ਪੁਲਿਸ ਸਕਿਉਰਿਟੀ ਕਾਰਪੋਰੇਸ਼ਨ ਲਿਮਟਿਡ | 1 | - | 5 | 6 | - | - | - | - |
| | | 3. ਪ੍ਰਵਾਸੀ ਭਲਾਈ ਲੇਬਰ ਬੋਰਡ | 1 | - | 1 | 2 | - | - | - | - |
| | | 4. ਪੰਜਾਬ ਰਾਜ ਘੱਟ ਗਿਣਤੀ ਕਮਿਸ਼ਨ | 1 | - | - | 1 | - | - | - | - |
| | | 5. ਮਨੁੱਖੀ ਅਧਿਕਾਰ ਕਮਿਸ਼ਨ | 1 | - | 3 | 4 | - | - | 1 | 1 |
| | | 6. ਪੰਜਾਬ ਵਕਫ ਬੋਰਡ | 1 | - | 10 | 11 | - | - | - | - |
| | | 7. ਪੰਜਾਬ ਰਾਜ ਲਾਅ ਕਮਿਸ਼ਨ | 1 | - | 1 | 2 | - | - | 1 | 1 |
| 17. | ਸਿੰਚਾਈ ਵਿਭਾਗ | ਪੰਜਾਬ ਜਲ ਸਰੋਤ ਪ੍ਰਬੰਧਨ ਤੇ ਵਿਕਾਸ ਕਾਰਪੋਰੇਸ਼ਨ | 1 | - | - | 1 | - | - | - | - |
| 18. | ਬਿਜਲੀ ਵਿਭਾਗ | ਮੈਨੇਜਿੰਗ ਕਮੇਟੀ/ਪਾਵਰਕੋਮ ਅਤੇ ਟਰਾਂਸਕੋ | 1 | - | 5 | 6 | - | - | - | - |
| 19. | ਮਾਲ, ਪੁਨਰਵਾਸ ਤੇ ਡਿਜ਼ਾਸਟਰ ਮੈਨੇਜਮੈਂਟ ਵਿਭਾਗ | ਪੈਪਸੂ ਨਗਰ ਵਿਕਾਸ ਬੋਰਡ, ਰਾਜਪੁਰਾ | 1 | - | 6 | 7 | - | - | - | - |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| 20. | ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ | ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ | 1 | - | 20 | 21 | - | - | 2 | 2 |
| 21. | ਵਣ ਅਤੇ ਜੰਗਲੀਜੀਵ ਸੁਰੱਖਿਆ ਵਿਭਾਗ | ਪੰਜਾਬ ਰਾਜ ਵਣ ਵਿਕਾਸ ਨਿਗਮ ਲਿਮਟਿਡ | 1 | - | 7 | 8 | - | - | - | - |
| 22. | ਸਿਖਿਆ ਵਿਭਾਗ | ਪੰਜਾਬ ਸਕੂਲ ਸਿਖਿਆ ਬੋਰਡ | 1 | 1 | 22 | 24 | - | - | - | - |
| 23. | ਸੂਚਨਾ ਤੇ ਲੋਕ ਸੰਪਰਕ ਵਿਭਾਗ | ਪੰਜਾਬ ਫਿਲਮ ਐਂਡ ਨਿਊਜ ਕਾਰਪੋਰੇਸ਼ਨ ਲਿਮਟਿਡ | 1 | - | 2 | 3 | - | - | - | - |
| 24. | ਆਬਕਾਰੀ ਤੇ ਕਰ ਵਿਭਾਗ | 1. ਸਮਾਲ ਟਰੇਡਰਜ ਬੋਰਡ | 1 | 1 | 11 | 13 | - | - | - | - |
| | | 2. ਪੰਜਾਬ ਟਰੇਡਰਜ ਬੋਰਡ | 1 | 1 | 10 | 12 | - | - | - | - |
| | | 3. ਵੈਟ ਟ੍ਰਿਬਿਊਨਲ | 1 | - | 1 | 02 | - | - | - | - |
| 25. | ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਵਿਭਾਗ | 1. ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ | 1 | 1 | 4 | 6 | - | - | - | - |
| | | 2. ਗ੍ਰੇਟਰ ਮੁਹਾਲੀ ਏਰੀਆ ਵਿਕਾਸ ਅਥਾਰਟੀ | 1 | - | 11 | 12 | - | - | - | - |
| | | 3. ਗ੍ਰੇਟਰ ਲੁਧਿਆਣਾ ਵਿਕਾਸ ਅਥਾਰਟੀ | 1 | 1 | 10 | 12 | - | - | - | - |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| | | 4. ਜਲੰਧਰ ਵਿਕਾਸ ਅਥਾਰਿਟੀ | 1 | - | 11 | 12 | - | - | - | - |
| | | 5. ਅੰਮ੍ਰਿਤਸਰ ਵਿਕਾਸ ਅਥਾਰਿਟੀ | 1 | - | 11 | 12 | - | - | - | - |
| | | 6. ਬਠਿੰਡਾ ਵਿਕਾਸ ਅਥਾਰਿਟੀ | 1 | - | 11 | 12 | - | - | - | - |
| | | 7. ਪਟਿਆਲਾ ਵਿਕਾਸ ਅਥਾਰਿਟੀ | 1 | - | 07 | 08 | - | - | - | - |
| 26. | ਮੈਡੀਕਲ ਸਿਖਿਆ ਅਤੇ ਖੋਜ ਵਿਭਾਗ | 1. ਪੰਜਾਬ ਮੈਡੀਕਲ ਕੌਂਸਲ | 1 | - | 4 | 5 | - | - | 1 | 1 |
| | | 2. ਪੰਜਾਬ ਰਾਜ ਫਾਰਮੇਸੀ ਕੌਂਸਲ | 1 | 1 | 11 | 13 | - | - | - | - |
| | | 3. ਪੰਜਾਬ ਡੈਂਟਲ ਕੌਂਸਲ | 1 | - | 11 | 12 | - | - | - | - |
| | | 4. ਕੌਂਸਲ ਆਫ ਹੋਮਿਉਪੈਥਿਕ ਸਿਸਟਮ ਆਫ ਮੈਡੀਸਨ, ਪੰਜਾਬ | 1 | - | 10 | 11 | - | - | - | - |
| | | 5. ਪੰਜਾਬ ਨਰਸਿਜ ਰਜਿਸਟ੍ਰੇਸ਼ਨ ਕੌਂਸਲ | 1 | - | - | 1 | 1 | - | - | 1 |
| | | 6. ਬੋਰਡ ਆਫ ਅਯੁਰਵੈਦਿਕ ਅਤੇ ਯੂਨਾਨੀ ਸਿਸਟਮ ਆਫ ਮੈਡੀਸਨ | 1 | 1 | 10 | 12 | - | - | - | - |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| | | 7. ਨੋਡਲ ਅਥਾਰਿਟੀ | 1 | - | 2 | 3 | - | - | - | - |
| 27. | ਕਿਰਤ ਵਿਭਾਗ | 1. ਬਿਲਡਿੰਗ ਐਂਡ ਅਦਰ ਕੰਸਟ੍ਰਕਸ਼ਨ ਵਰਕਰਜ਼ ਵੈਲਫੇਅਰ ਬੋਰਡ | 1 | - | 14 | 15 | - | - | 3 | 3 |
| | | 2. ਪੰਜਾਬ ਲੇਬਰ ਵੈਲਫੇਅਰ ਬੋਰਡ | 1 | - | 17 | 18 | - | - | - | - |
| | | 3. ਪੰਜਾਬ ਮਿਨੀਮਮ ਵੇਜਿਜ ਐਡਵਾਈਜਰੀ ਬੋਰਡ | 1 | 2 | 18 | 21 | - | - | 2 | 2 |
| | | 4. ਸਟੇਟ ਐਡਵਾਇਜਰੀ ਕੰਟਰੈਕਟ ਲੇਬਰ ਬੋਰਡ | 1 | - | 12 | 13 | - | - | 1 | 1 |
| 28. | ਸਭਿਆਚਾਰਕ ਮਾਮਲੇ ਵਿਭਾਗ | 1. ਪੰਜਾਬ ਕਲਾ ਪ੍ਰੀਸਦ | 1 | 1 | 1 | 3 | - | - | - | - |
| | | 2. ਪੰਜਾਬ ਸੰਗੀਤ ਨਾਟਕ ਅਕਾਦਮੀ | 1 | - | - | 1 | 1 | - | - | 1 |
| | | 3. ਪੰਜਾਬ ਲਲਿਤ ਕਲਾ ਅਕਾਦਮੀ | 1 | - | - | 1 | - | - | - | - |
| | | 4. ਪੰਜਾਬ ਸਾਹਿਤ ਅਕਾਦਮੀ | 1 | - | - | 1 | - | - | - | - |
| 29. | ਪ੍ਰਸੋਨਲ ਵਿਭਾਗ | 1. ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ | 1 | - | 6 | 7 | - | - | 1 | 1 |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| | | 2. ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ | 1 | – | 10 | 11 | – | – | 1 | 1 |
| | | 3. ਪੰਜਾਬ ਗਵਰਨੈਂਸ ਸੁਧਾਰ ਕਮਿਸ਼ਨ | 1 | – | 4 | 5 | – | – | – | – |
| | | 4. ਪੰਜਾਬ ਮੁਲਾਜਮ ਭਲਾਈ ਬੋਰਡ | 1 | – | – | 1 | – | – | – | – |

## ਅੰਨਤੋਦਿਆ ਅੰਨ ਯੋਜਨਾਂ ਦੇ ਲਾਭਪਾਤਰ ਪਰਿਵਾਰਾਂ ਦੀ ਗਿਣਤੀ

299. ਸ੍ਰੀ ਹਰਮਿੰਦਰ ਸਿੰਘ ਜੱਸੀ, ਐਮ.ਐਲ.ਏ :- ਕੀ ਖੁਰਾਕ ਅਤੇ ਸਿਵਲ ਸਪਲਾਈਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਨਗਰ ਨਿਗਮ ਬਠਿੰਡਾਂ ਵਿਚ ਅੰਨਤੋਦਿਆ ਅੰਨ ਯੋਜਨਾਂ (ਏ.ਏ.ਵਾਈ) ਕੇਂਦਰੀ ਸਕੀਮ ਅਧੀਨ ਲਾਭਪਾਤਰੀ ਪਰਿਵਾਰ ਕਿੰਨੇ ਹਨ, ਅਤੇ ਇਨ੍ਹਾਂ ਨੂੰ ਕਿੰਨਾਂ ਰਾਸ਼ਨ ਅਤੇ ਕਿਸ ਰੇਟ ਤੇ ਦਿੱਤਾ ਜਾਂਦਾਂ ਹੈ?

(ਅ) ਕੀ ਉਪਰੋਕਤ ਭਾਗ (ੳ) ਵਿਚ ਦਰਸਾਏ ਗਏ ਪਰਿਵਾਰ ਪੰਜਾਬ ਸਰਕਾਰ ਦੀ ਆਟਾ-ਦਾਲ ਸਕੀਮ ਵਿਚ ਵੀ ਸ਼ਾਮਿਲ ਹਨ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਪਰਿਵਾਰਾਂ ਦੀ ਗਿਣਤੀ ਕਿੰਨੀ ਹੈ?

(ੲ) ਨਗਰ ਨਿਗਮ ਬਠਿੰਡਾਂ ਵਿਚ ਏ.ਪੀ.ਐਲ ਕੇਂਦਰੀ ਸਕੀਮ ਦੇ ਕਿੰਨੇ ਲਾਭਪਾਤਰੀ ਹਨ ਅਤੇ ਇਨ੍ਹਾਂ ਨੂੰ ਕਿੰਨਾਂ ਰਾਸ਼ਨ ਦਿੱਤਾ ਜਾਂਦਾਂ ਹੈ ਅਤੇ ਕਿਸ ਰੇਟ ਤੇ ਦਿੱਤਾ ਜਾਂਦਾਂ ਹੈ?

ਸ੍ਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ,ਸਿਵਲ ਸਪਲਾਈਜ ਅਤੇ ਖਪਤਕਾਰ ਮਾਮਲੇ ਅਤੇ ਸੂਚਨਾ ਤਕਨੌਲਜੀ ਮੰਤਰੀ, ਪੰਜਾਬ ਜੀ ਵਲੋਂ ਉਤਰ :

(ੳ) ਨਗਰ ਨਿਗਮ ਬਠਿੰਡਾਂ ਵਿਚ ਅੰਨਤੋਦਿਆ ਅੰਨ ਯੋਜਨਾਂ (ਏ.ਏ.ਵਾਈ) ਕੇਂਦਰੀ ਸਕੀਮ ਅਧੀਨ ਲਾਭਪਾਤਰੀ ਪਰਿਵਾਰ 263 ਹਨ, ਅਤੇ ਇਨ੍ਹਾਂ ਨੂੰ 35 ਕਿਲੋ ਕਣਕ 2 ਰੁਪਏ ਪ੍ਰਤੀ ਕਿਲੋ ਅਤੇ 2.5 ਕਿਲੋ ਪ੍ਰਤੀ ਰਾਸ਼ਨ ਕਾਰਡ ਲੈਵੀ ਸੂਗਰ 13.47 ਰੁਪਏ ਪ੍ਰਤੀ ਕਿਲੋ ਦੇ ਰੇਟ ਤੇ ਹਰ ਮਹੀਨੇ ਰਾਜ ਸਰਕਾਰ ਵਲੋ ਐਲੋਕੇਟ ਕੀਤੀ ਜਾਂਦੀ ਹੈ।

(ਅ) ਹਾਂ ਜੀ। ਏ.ਏ.ਵਾਈ ਕਾਰਡ ਧਾਰਕ ਜਿਹੜੇ ਕਿ ਪੰਜਾਬ ਸਰਕਾਰ ਦੀ ਆਟਾ-ਦਾਲ ਸਕੀਮ ਵਿਚੋਂ ਵੀ ਸ਼ਾਮਿਲ ਹਨ, ਉਨ੍ਹਾਂ ਦੀ ਗਿਣਤੀ 126 ਹੈ।

(ੲ) ਨਗਰ ਨਿਗਮ, ਬਠਿੰਡਾਂ ਵਿਖੇ 83576 ਏ.ਪੀ.ਐਲ ਰਾਸ਼ਨ ਕਾਰਡ ਬਣੇ ਹੋਏ ਹਨ। ਇਨ੍ਹਾਂ ਨੂੰ ਕੇਂਦਰੀ ਸਕੀਮ ਦੇ ਅਧੀਨ ਭਾਰਤ ਸਰਕਾਰ ਵੱਲੋਂ ਪ੍ਰਾਪਤ ਐਲੋਕੇਸ਼ਨ ਦੇ ਆਧਾਰ ਤੇ ਹਰ ਪਰਿਵਾਰ ਨੂੰ ਬਣਦੇ ਅਨੁਪਾਤ ਅਨੁਸਾਰ ਕਣਕ ਮਹੀਨੇਵਾਰ ਐਲੋਕੇਟ ਕੀਤੀ ਜਾਂਦੀ ਹੈ, ਇਸ ਦਾ ਰੇਟ 8.06 ਪੈਸੇ ਪ੍ਰਤੀ ਕਿਲੋਗਰਾਮ ਹੈ।

APPENDIX

TO

PUNJAB VIDHAN SABHA

DEBATES

Thursday, the 25th March, 2010

Vol. IX No 12

STARRED QUESTION AND ANSWER



## ਆਟਾ ਦਾਲ ਸਕੀਮ ਚਲਾਉਣ ਲਈ ਫੰਡ

* 1549 ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ ਐਮ.ਐਲ.ਏ. : ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਉਨ੍ਹਾਂ ਸਰਕਾਰੀ ਅਦਾਰਿਆਂ/ਸੰਸਥਾਵਾਂ ਦੇ ਨਾਮ ਕੀ-ਕੀ ਹਨ ਜਿੰਨ੍ਹਾਂ ਨੇ ਆਟਾ ਦਾਲ ਸਕੀਮ ਨੂੰ ਚਲਾਉਣ ਲਈ ਸਰਕਾਰ ਨੂੰ ਫੰਡ ਦਿੱਤੇ ਹਨ ਅਤੇ ਇਨ੍ਹਾਂ ਦੁਆਰਾ ਮਿਤੀ ਅੰਤ ਤੱਕ ਵੱਖ-ਵੱਖ ਕੁੱਲ ਕਿੰਨੀ ਰਕਮ ਦੇ ਫੰਡ ਦਿੱਤੇ ਗਏ ਹਨ ?

(ਅ) ਕੀ ਰਾਜ ਸਰਕਾਰ ਦੇ ਇਨ੍ਹਾਂ ਦੁਆਰਾ ਦਿੱਤੀ ਗਈ ਰਕਮ ਵਾਪਿਸ ਕਰ ਦਿੱਤੀ ਹੈ, ਜੇਕਰ ਨਹੀਂ ਤਾਂ ਪੈਂਡਿੰਗ ਰਕਮ ਦੇ ਵੇਰਵੇ ਕੀ ਹਨ ?

ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ, ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਵਲੋਂ ਉੱਤਰ

(ੳ) ਕਿਸੇ ਵੀ ਸਰਕਾਰੀ ਅਦਾਰੇ/ਸੰਸਥਾ ਵੱਲੋਂ ਆਟਾ-ਦਾਲ ਸਕੀਮ ਚਲਾਉਣ ਲਈ ਰਾਜ ਸਰਕਾਰ ਨੂੰ ਕੋਈ ਫੰਡਜ਼ ਨਹੀਂ ਦਿੱਤੇ ਗਏ।

(ਅ) ਕਿਉਂਕਿ ਕਿਸੇ ਵੀ ਸਰਕਾਰੀ ਅਦਾਰੇ/ਸੰਸਥਾ ਵੱਲੋਂ ਰਾਜ ਸਰਕਾਰ ਨੂੰ ਇਸ ਮੰਤਵ ਲਈ ਕੋਈ ਫੰਡਜ਼ ਨਹੀ ਦਿੱਤੇ ਗਏ, ਇਸ ਲਈ ਕੋਈ ਵੀ ਰਾਸ਼ੀ ਵਾਪਿਸ ਕਰਨਯੋਗ ਨਹੀਂ ਬਣਦੀ।

17

# PUNJAB VIDHAN SABHA

## DEBATES

*26th March, 2010 (Morning Sitting)*

**Vol. IX - No. 13**

**OFFICIAL REPORT**



CONTENTS



Appendix (i)


**Punjab Vidhan Sabha Secretariat, Chandigarh**

**Price : Rs. ..............**


408-0

Checked

# PUNJAB VIDHAN SABHA

*Friday, the 26th March, 2010 (Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਪਿੰਡ ਵੱਲਾ (ਅੰਮ੍ਰਿਤਸਰ) ਦੀ ਫਿਰਨੀ ਪੱਕਾ ਕਰਨਾ

*1498. **ਡਾਕਟਰ ਦਲਬੀਰ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਮਾਰਕੀਟ ਕਮੇਟੀ ਅੰਮ੍ਰਿਤਸਰ ਵੱਲੋਂ ਪਿੰਡ ਵੱਲਾ, ਜ਼ਿਲ੍ਹਾ ਅੰਮ੍ਰਿਤਸਰ ਦੀ ਫਿਰਨੀ/ਸੜਕ ਨੂੰ ਪੱਕਾ ਕਰਨ ਦੀ ਕਾਰਵਾਈ ਕਦੋਂ ਸ਼ੁਰੂ ਕੀਤੀ ਗਈ ਸੀ ;

(ਅ) ਕੀ ਉਕਤ ਫਿਰਨੀ ਹੁਣ ਪੱਕੀ ਕਰ ਦਿੱਤੀ ਗਈ ਹੈ ; ਜੇਕਰ ਨਹੀਂ ਤਾਂ ਕਦੋਂ ਤੱਕ ਪੱਕੀ ਕਰ ਦਿੱਤੀ ਜਾਵੇਗੀ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਇਹ ਕੰਮ 17 ਅਪ੍ਰੈਲ, 2008 ਨੂੰ ਅਲਾਟ ਕਰ ਦਿੱਤਾ ਗਿਆ ਸੀ।

(ਅ) ਇਸ ਸੜਕ ਵਿੱਚ ਮਿੱਟੀ ਦੀ ਭਰਤੀ ਦਾ ਕੰਮ ਪਿੰਡ ਵਾਸੀਆਂ ਵੱਲੋਂ ਕੀਤਾ ਜਾਣਾ ਸੀ ਜੋ ਕਿ ਹੁਣ ਤੱਕ ਸਿਰਫ 75% ਕੀਤਾ ਗਿਆ ਹੈ। ਪਿੰਡ ਵਾਲਿਆਂ ਵੱਲੋਂ ਮਿੱਟੀ ਦਾ ਕੰਮ ਮੁਕੰਮਲ ਹੋਣ ਉਪਰੰਤ 3 ਮਹੀਨਿਆਂ ਵਿੱਚ ਸੜਕ ਦੀ ਉਸਾਰੀ ਦਾ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ।

**ਡਾਕਟਰ ਦਲਬੀਰ ਸਿੰਘ** : ਸਪਲੀਮੈਂਟਰੀ, ਸਪੀਕਰ ਸਾਹਿਬ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਤਿੰਨ ਮਹੀਨੇ ਵਿੱਚ ਸੜਕ ਨੂੰ ਪੂਰੀ ਕਰਨ ਦਾ ਵਿਸ਼ਵਾਸ ਦਿਵਾਇਆ ਹੈ ਪਰ ਮੈਂ ਇਨ੍ਹਾਂ ਦੀ ਜਾਣਕਾਰੀ ਲਈ ਕਹਿਣਾ ਚਾਹੁੰਦਾ ਹਾਂ ਕਿ ਇਹ ਪਿੰਡ ਕਾਰਪੋਰੇਸ਼ਨ ਵਿੱਚ ਆ ਗਿਆ ਹੈ। ਫਿਰ ਵੀ ਪਿੰਡ ਵਾਸੀਆਂ ਨੂੰ ਜਦੋਂ ਮਹਿਕਮੇ ਨੇ ਕਿਹਾ ਕਿ ਮਿੱਟੀ ਪਾਓ ਤਾਂ ਉਨ੍ਹਾਂ ਨੇ ਕੋਸ਼ਿਸ਼ ਕਰਕੇ ਮਿੱਟੀ ਪਾਉਣ ਦਾ ਕੰਮ ਲਗਭਗ ਪੂਰਾ ਕਰ ਦਿੱਤਾ ਹੈ। ਉਨ੍ਹਾਂ ਨੇ ਉਦੋਂ ਮਿੱਟੀ ਪਾਉਣੀ ਖਤਮ ਕੀਤੀ ਜਦੋਂ ਅਫਸਰ ਸਾਹਿਬਾਨ ਨੇ ਕਿਹਾ ਕਿ ਮਿੱਟੀ ਦੀ ਮਿਕਦਾਰ ਪੂਰੀ ਹੋ ਗਈ ਹੈ ਲੇਕਿਨ ਫਿਰ ਵੀ ਜੇਕਰ ਕੋਈ ਵਾਧਾ ਘਾਟਾ ਹੈ ਤਾਂ ਪਿੰਡ ਵਾਲੇ ਪੂਰਾ ਕਰ ਦੇਣਗੇ। ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਪਰ ਇਹ ਤਿੰਨ ਮਹੀਨੇ ਵਿੱਚ ਬਣਾ ਜ਼ਰੂਰ ਦੇਣ।

---

## ਡਰੋਲੀ ਕਲਾਂ ਵਿਖੇ ਚੋਅ ਦੇ ਸਾਈਫਨ ਦਾ ਕੰਮ

*1588. ਸਰਦਾਰ ਸਰਬਜੀਤ ਸਿੰਘ ਮੱਕੜ : ਕੀ ਸਿੰਚਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਡਰੋਲੀ ਕਲਾਂ ਦੇ ਨਸਰਾਲਾ ਚੋਅ ਦਾ ਸਾਈਫਨ ਦਾ ਕੰਮ, ਜੋ 1992—97 ਦੌਰਾਨ ਸ਼ੁਰੂ ਹੋਇਆ ਸੀ, ਅਜੇ ਤੱਕ ਅਧੂਰਾ ਪਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕੰਮ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ ?

ਸਰਦਾਰ ਜਨਮੇਜਾ ਸਿੰਘ ਸੇਖੋਂ : ਹਾਂ ਜੀ, ਇਹ ਸਹੀ ਹੈ ਕਿ ਡਰੋਲੀ ਕਲਾਂ ਨੇੜੇ ਨਸਰਾਲਾ ਚੋਅ ਤੇ ਕੈਨਾਲ ਸਾਈਵਨ/ਸੁਪਰ ਪੈਸੇਜ ਦੀ ਉਸਾਰੀ ਦਾ ਕੰਮ ਜੋ 1995 ਵਿੱਚ ਸ਼ੁਰੂ ਹੋਇਆ ਸੀ, ਅਜੇ ਅਧੂਰਾ ਪਿਆ ਹੈ। ਇਸ ਕੰਮ ਨੂੰ ਮੁਕੰਮਲ ਕਰਨ ਲਈ 16.99 ਕਰੋੜ ਰੁਪਏ ਦਾ ਉਪਬੰਧ ਭਾਰਤ ਸਰਕਾਰ ਵੱਲੋਂ ਤਕਨੀਕੀ ਪੱਖੋਂ ਮਨਜ਼ੂਰ ਹੋਏ ਪ੍ਰੋਜੈਕਟ ਬਾਬਤ extension, renovation and modernisation of canals being fed from river Sutlej ਵਿੱਚ ਕੀਤਾ ਗਿਆ ਹੈ। ਕੰਮ ਫੰਡ ਮਿਲਣ ਉਪਰੰਤ ਇੱਕ ਸਾਲ ਵਿੱਚ ਮੁਕੰਮਲ ਕਰਨ ਦੀ ਤਜਵੀਜ਼ ਹੈ।

ਸਰਦਾਰ ਸਰਬਜੀਤ ਸਿੰਘ ਮੱਕੜ : ਸਪਲੀਮੈਂਟਰੀ, ਸਪੀਕਰ ਸਾਹਿਬ। ਮੈਂ ਥੋੜ੍ਹਾ ਜਿਹਾ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਸਾਈਫਨ ਬੰਦ ਹੋਣ ਕਾਰਨ ਦੋ ਵਾਰੀ ਇਹ ਪਿੰਡ ਉੱਜੜ ਚੁੱਕੇ ਹਨ। ਜੇਕਰ ਇਹ ਕੰਮ ਸਮਾਂ ਬੱਧ ਹੋ ਜਾਵੇ ਤਾਂ ਬਹੁਤ ਚੰਗਾ ਹੋਵੇਗਾ ਕਿਉਂਕਿ ਪਿਛਲੇ ਸਾਲ ਵੀ ਮੁੱਖ ਮੰਤਰੀ ਸਾਹਿਬ ਮੀਟਿੰਗ ਵਿੱਚ ਬੈਠੇ ਸਨ ਤੇ ਉਨ੍ਹਾਂ ਨੇ ਅਚਾਨਕ ਸਾਨੂੰ ਬਚਾ ਲਿਆ ਸੀ। ਇੱਥੇ ਪਾਣੀ ਇੰਨਾ ਜ਼ਿਆਦਾ ਆ ਜਾਣਾ ਸੀ ਜਿਸ ਨਾਲ ਪਿੰਡਾਂ ਦਾ ਨੁਕਸਾਨ ਹੋ ਜਾਣਾ ਸੀ। ਇਹ ਚੋਕ ਹੋਇਆ ਹੈ, ਬੜੇ ਬੁਰੇ ਹਾਲਾਤ ਹਨ ਜਿਸ ਕਾਰਨ ਕਿਸੇ ਵੀ ਵੇਲੇ ਨੁਕਸਾਨ ਹੋ ਸਕਦਾ ਹੈ। ਕੀ ਇਹ ਮੈਨੂੰ ਦੱਸ ਸਕਦੇ ਹਨ ਕਿ ਇਸ ਵਾਸਤੇ ਜਲਦੀ ਹੀ ਕੋਈ ਹੱਲ ਹੋ ਸਕਦਾ ਹੈ ਜਾਂ ਮੁੱਖ ਮੰਤਰੀ ਸਾਹਿਬ ਇਸ ਬਾਰੇ ਹੁਕਮ ਕਰ ਦੇਣ ਕਿਉਂਕਿ ਇਹ ਬੜਾ ਜ਼ਰੂਰੀ ਹੈ, ਇਸ ਲਈ ਮੈਂ ਇਹ ਸਵਾਲ ਪੁੱਛਿਆ ਹੈ।

ਮੰਤਰੀ : ਸਪੀਕਰ ਸਾਹਿਬ, ਇਹ ਬਿਸਤ ਦੁਆਬ ਕੈਨਾਲ ਦਾ ਪ੍ਰੋਜੈਕਟ ਹੈ। ਉਸ ਵਿੱਚ ਹੋਰ ਵੀ ਸਾਈਫਨ ਬੜੇ ਟੁੱਟੇ ਹੋਏ ਹਨ, ਉਸ ਪ੍ਰਾਜੈਕਟ ਵਿੱਚ ਇਸ ਨੂੰ ਵੀ ਸ਼ਾਮਲ ਕੀਤਾ ਹੋਇਆ ਹੈ। ਇਸ ਦੀ ਸੈਂਟਰ ਤੋਂ ਟੈਕਨੀਕਲ ਇਨਵੈਸਟਮੈਂਟ ਕਲੀਅਰੈਂਸ ਹੋ ਚੁੱਕੀ ਹੈ ਅਤੇ ਹੁਣ ਪਲਾਨਿੰਗ ਕਮਿਸ਼ਨ ਕੋਲ ਗਿਆ ਹੈ। ਮੇਰਾ ਖਿਆਲ ਹੈ ਕਿ ਇਹ ਜਲਦੀ ਹੀ ਹੋ ਜਾਵੇਗਾ।

---

## ਧਾਰਮਿਕ ਸ਼ਹਿਰਾਂ ਵਿੱਚ ਸੀਵਰੇਜ ਪਾਉਣ ਲਈ ਸਕੀਮ

*1572. ਸਰਦਾਰ ਚਰਨਜੀਤ ਸਿੰਘ ਚੰਨੀ : ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਪੰਜਾਬ ਵਿੱਚ ਧਾਰਮਿਕ ਤੌਰ ਤੇ ਵਿਸ਼ੇਸ਼ ਮਹੱਤਤਾ ਰੱਖਣ ਵਾਲੇ ਸ਼ਹਿਰ ਜਿਵੇਂ ਕਿ ਚਮਕੌਰ ਸਾਹਿਬ, ਸੁਲਤਾਨਪੁਰ ਲੋਧੀ ਵਿੱਚ ਸਰਕਾਰ ਦੀ ਵੱਖਰੇ ਤੌਰ ਤੇ ਪਹਿਲ ਦੇ ਅਧਾਰ ਤੇ ਸੀਵਰੇਜ ਪਾਉਣ ਦੀ ਕੋਈ ਸਕੀਮ ਹੈ; ਜੇਕਰ ਹੈ ਤਾਂ ਇਸ ਦੇ ਕੀ ਵੇਰਵੇ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਹਾਂ ਜੀ। ਪੰਜਾਬ ਸਰਕਾਰ ਵੱਲੋਂ ਤਿੰਨ ਧਾਰਮਿਕ ਸ਼ਹਿਰਾਂ ਚਮਕੌਰ ਸਾਹਿਬ ਸੁਲਤਾਨਪੁਰ ਲੋਧੀ ਅਤੇ ਡੇਰਾ ਬਾਬਾ ਨਾਨਕ ਵਿੱਚ 100% ਸੀਵਰੇਜ ਪਾਉਣ ਲਈ 24.81 ਕਰੋੜ ਰੁਪਏ ਦੀ ਸਕੀਮ ਪ੍ਰਵਾਨ ਕੀਤੀ ਗਈ ਹੈ। ਇਸ ਸਕੀਮ ਦਾ ਵੇਰਵਾ ਅਨੁਲੱਗ 'ਏ' ਤੇ ਨੱਥੀ ਹੈ।

**ਅਨੁਲੱਗ 'ਏ'**

**(ਰੁਪਏ ਲੱਖਾਂ ਵਿੱਚ)**

| ਸ਼ਹਿਰ ਦਾ ਨਾਂ | ਅੰਦਾਜ਼ਨ ਲਾਗਤ | ਫੰਡਜ਼ | ਖਰਚਾ | ਵਿਸ਼ੇਸ਼ ਕਥਨ |
|---|---|---|---|---|
| ਚਮਕੌਰ ਸਾਹਿਬ | 911.00 | — | — | ਟੈਂਡਰ ਪ੍ਰਾਪਤ ਕੀਤੇ ਜਾ ਚੁੱਕੇ ਹਨ। ਫੰਡਜ਼ ਪ੍ਰਾਪਤ ਹੋਣ ਤੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। |
| ਸੁਲਤਾਨਪੁਰ ਲੋਧੀ | 873.00 | 100.00 | 8.55 | 100.00 ਲੱਖ ਰੁਪਏ ਵਾਟਰ ਸਪਲਾਈ ਅਤੇ ਸੀਵਰੇਜ ਸਕੀਮ ਲਈ ਪ੍ਰਾਪਤ ਹੋਏ ਹਨ। ਕੰਮ ਪ੍ਰਗਤੀ ਅਧੀਨ ਹੈ ਅਤੇ 750 ਮੀਟਰ ਸੀਵਰ ਲਾਈਨ ਲੱਗ ਚੁੱਕੀ ਹੈ। |
| ਡੇਰਾ ਬਾਬਾ ਨਾਨਕ | 697.82 | — | — | ਟੈਂਡਰ ਪ੍ਰਾਪਤ ਕੀਤੇ ਜਾ ਚੁੱਕੇ ਹਨ। ਫੰਡਜ਼ ਪ੍ਰਾਪਤ ਹੋਣ ਤੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। |

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਤਾਂ ਮਾਨਯੋਗ ਮੰਤਰੀ ਜੀ ਅਤੇ ਮੁੱਖ ਮੰਤਰੀ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਦੇ ਬਹੁਤ ਹੀ ਮਹੱਤਵਪੂਰਨ ਅਤੇ ਧਾਰਮਿਕ ਤੌਰ ਤੇ ਵਿਸ਼ੇਸ਼ ਮਹੱਤਤਾ ਰੱਖਣ ਵਾਲੇ ਸ਼ਹਿਰਾਂ ਵਿੱਚ ਸੀਵਰੇਜ ਪਾਉਣ ਨੂੰ ਪਹਿਲ ਦਿੱਤੀ ਹੈ। ਮੈਂ ਨਾਲ ਹੀ ਖਾਸ ਤੌਰ ਤੇ ਆਪਣੇ ਇਲਾਕੇ ਦੇ ਚਮਕੌਰ ਸਾਹਿਬ ਦੇ ਲੋਕਾਂ ਵੱਲੋਂ ਵੀ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਮੈਂ ਮੰਤਰੀ ਜੀ ਨੂੰ ਆਪ ਜੀ ਰਾਹੀਂ ਸਿਰਫ ਦੋ ਗੱਲਾਂ ਪੁੱਛਣੀਆਂ ਚਾਹੁੰਦਾ ਹਾਂ। ਜਿਵੇਂ ਇਨ੍ਹਾਂ ਨੇ ਸੀਵਰੇਜ ਪਾਉਣ ਬਾਰੇ ਦੱਸਿਆ ਹੈ ਕਿ ਇਸ ਦੇ ਨਾਲ ਵਾਟਰ ਸਪਲਾਈ ਦੀ ਅਪਗ੍ਰੇਡੇਸ਼ਨ ਵਾਸਤੇ ਵੀ ਇਸ ਸਕੀਮ ਦੇ ਵਿੱਚ ਤਜਵੀਜ਼ ਸ਼ਾਮਲ ਹੈ ? ਦੂਸਰਾ, ਕਿਉਂਕਿ ਵੱਖਰੇ ਤੌਰ ਤੇ ਪੰਜਾਬ ਦੇ ਧਾਰਮਿਕ ਤੌਰ ਤੇ ਮਹੱਤਤਾ ਰੱਖਣ ਵਾਲੇ ਸ਼ਹਿਰਾਂ ਨੂੰ ਇਸ ਸਕੀਮ ਤਹਿਤ ਲਿਆ ਗਿਆ ਹੈ, ਸੀਵਰੇਜ ਪਾਉਣ ਦਾ ਕੰਮ ਕਿੰਨੇ ਸਮੇਂ ਵਿੱਚ ਮੁਕੰਮਲ ਹੋ ਜਾਵੇਗਾ ਕਿਉਂਕਿ ਉਸ ਦੇ ਟੈਂਡਰ ਲੱਗ ਚੁੱਕੇ ਹਨ। ਇਸ ਕੰਮ ਵਾਸਤੇ ਪੈਸੇ ਕਿੰਨੀ ਕੁ ਛੇਤੀ, ਕੀ ਮੌਕੇ ਤੇ ਪ੍ਰਾਪਤ ਹੋ ਜਾਣਗੇ ? ਕੁੱਲ ਕਿੰਨੇ ਸਮੇਂ ਵਿੱਚ ਇਹ ਸਾਰੇ ਕੰਮ ਮੁਕੰਮਲ ਹੋ ਜਾਣਗੇ ? ਮੇਰਾ ਮੰਤਰੀ ਜੀ ਨੂੰ ਇਹੀ ਸਵਾਲ ਹੈ।

**ਮਾਨਯੋਗ ਸਪੀਕਰ** : ਇਹ ਤਾਂ ਮੇਰਾ ਵੀ ਸਵਾਲ ਹੈ।

**ਮੰਤਰੀ** : ਮਾਨਯੋਗ ਸਪੀਕਰ ਸਹਿਬ, ਚਮਕੌਰ ਸਾਹਿਬ ਵਿਖੇ ਵਾਟਰ ਸਪਲਾਈ 75% ਪਈ ਹੋਈ ਹੈ, ਸੁਲਤਾਨਪੁਰ ਲੋਧੀ ਵਿਖੇ 94% ਅਤੇ ਡੇਰਾ ਬਾਬਾ ਨਾਨਕ ਵਿਖੇ 95% ਪਈ ਹੋਈ ਹੈ। ਸੋ, ਇਨ੍ਹਾਂ ਨੇ ਸੀਵਰੇਜ ਬਾਰੇ ਪ੍ਰਸ਼ਨ ਕੀਤਾ ਸੀ ਜਿਸ ਬਾਰੇ ਕਿ ਅਸੀਂ ਰਿਪਲਾਈ ਦੇ ਰਹੇ ਹਾਂ। ਇੱਕ ਕਰੋੜ ਰੁਪਏ ਦੀ ਲਾਗਤ ਨਾਲ ਸੁਲਤਾਨਪੁਰ ਲੋਧੀ ਵਿਖੇ ਕੰਮ ਚੱਲ ਰਿਹਾ ਹੈ। ਇੱਕ ਕਰੋੜ ਰੁਪਿਆ ਲੱਗ ਚੁੱਕਾ ਹੈ ਪਰ ਬਾਕੀ ਫੰਡ ਪੀ. ਆਈ.. ਡੀ. ਬੀ. ਵੱਲੋਂ ਆਉਣੇ ਹਨ। ਜਦੋਂ ਫੰਡ ਆ ਜਾਣਗੇ ਤਾਂ ਅਸੀਂ ਕੰਮ ਸ਼ੁਰੂ ਕਰਵਾ ਦੇਵਾਂਗੇ। ਟੈਂਡਰ ਲੱਗ ਚੁੱਕੇ ਹਨ।

**ਮਾਨਯੋਗ ਸਪੀਕਰ** : ਛੇਤੀ ਲਾਓ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਸ਼ਹਿਰ ਤੁਹਾਡੇ ਹਲਕੇ ਦੇ ਵੀ ਹਨ ਅਤੇ ਸਾਡੇ ਹਲਕੇ ਵਿੱਚ ਵੀ ਹਨ। ਮੈਂ ਸਿਰਫ ਆਪਣੇ ਹਲਕੇ ਦੇ ਸ਼ਹਿਰ ਹੋਣ ਕਾਰਨ ਹੀ ਗੱਲ ਨਹੀਂ ਕਰਦਾ। ਇਹ ਤਾਂ ਸਰਕਾਰ ਵੱਲੋਂ ਗੁਰੂਆਂ ਨੂੰ ਸਤਿਕਾਰ ਭੇਂਟ ਕਰਨ ਲਈ ਇਨ੍ਹਾਂ ਸ਼ਹਿਰਾਂ ਵਿਖੇ ਕੰਮ ਸ਼ੁਰੂ ਕੀਤੇ ਗਏ ਹਨ। ਇਸ ਵਾਸਤੇ ਮੈਂ ਸਤਿਕਾਰਯੋਗ ਮੁੱਖ ਮੰਤਰੀ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਪਹਿਲ ਦੇ ਅਧਾਰ ਤੇ ਬਹੁਤ ਹੀ ਵਧੀਆ ਅਤੇ ਸ਼ਲਾਘਾਯੋਗ ਕੰਮ ਇਨ੍ਹਾਂ ਧਾਰਮਿਕ ਮਹੱਤਤਾ ਵਾਲੇ ਸ਼ਹਿਰਾਂ ਲਈ ਕੀਤੇ ਹਨ ਅਤੇ ਬੇਨਤੀ ਵੀ ਕਰਦਾ ਹਾਂ ਕਿ ਪੀ. ਆਈ. ਡੀ. ਬੀ. ਵੱਲੋਂ ਛੇਤੀ ਪੈਸੇ ਦਿਵਾਉਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਸੀਵਰੇਜ ਦੇ ਕੰਮ ਵੀ ਸਮੇਂ ਸਿਰ ਸ਼ੁਰੂ ਹੋ ਸਕਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਸ਼ਹਿਰਾਂ ਦੇ ਕੰਮਾਂ ਵਾਸਤੇ ਕਿਸੇ ਕਿਸਮ ਦੇ ਪੈਸੇ ਦੀ ਥੋੜ੍ਹ ਨਹੀਂ ਆਉਣ ਦਿੱਤੀ ਜਾਵੇਗੀ। (ਥੰਪਿੰਗ) ਜੇਕਰ ਪੈਸੇ ਦੀ ਕਮੀ ਵੀ ਹੋਵੇਗੀ... ਪਰ ਪ੍ਰੀਆਰਟੀ ਤੇ ਪਹਿਲਾਂ ਇਨ੍ਹਾਂ ਦਾ ਕੰਮ ਕਰਵਾਇਆ ਜਾਵੇਗਾ। ਇਹ ਸਕੀਮਾਂ ਪਹਿਲਾਂ ਇਸੇ ਕਾਰਨ ਹੀ ਬਣਾਈਆਂ ਹਨ। ਛੇਤੀ ਹੀ ਇਨ੍ਹਾਂ ਦਾ ਕੰਮ ਮੁਕੰਮਲ ਹੋ ਜਾਵੇਗਾ।

**ਮਾਨਯੋਗ ਸਪੀਕਰ** : ਧੰਨਵਾਦ ਜੀ। ਅਗਲਾ ਸਵਾਲ। ਸਰਦਾਰ ਰਣਦੀਪ ਸਿੰਘ ਨਾਭਾ ਜੀ।

---

## ਗਰਾਮ ਪੰਚਾਇਤ ਪੇਧਾਂ ਨੂੰ ਸ਼ਾਮਲਾਟ ਜ਼ਮੀਨ ਤੋਂ ਆਮਦਨ

*1581. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 2008—09 ਅਤੇ 2009—10 ਦੇ ਦੌਰਾਨ ਗਰਾਮ ਪੰਚਾਇਤ ਪੇਧਾਂ (ਨਾਭਾ) ਦੀ ਸ਼ਾਮਲਾਟ ਜ਼ਮੀਨ ਤੋਂ ਕੁੱਲ ਕਿੰਨੀ ਆਮਦਨ ਹੋਈ;

(ਅ) ਕੀ ਪਿਛਲੇ ਸਾਲ ਉਪਰੋਕਤ ਵਰਣਿਤ ਪਿੰਡ ਨੂੰ ਸੀ.ਆਰ.ਡੀ.ਪੀ. ਸਕੀਮ ਵਿੱਚ ਸ਼ਾਮਿਲ ਕਰ ਲਿਆ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਸਕੀਮ ਅਧੀਨ ਪਿੰਡ ਵਿੱਚ ਕੀਤੇ ਗਏ ਵਿਕਾਸ ਕੰਮਾਂ ਦੇ ਵੇਰਵੇ ਕੀ ਹਨ ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਸ਼੍ਰੀਮਾਨ ਜੀ, (ੳ) ਸਾਲ 2008—09 ਅਤੇ 2009—10 ਦੌਰਾਨ ਗਰਾਮ ਪੰਚਾਇਤ ਪੇਧਾਂ ਨੂੰ ਸ਼ਾਮਲਾਟ ਜ਼ਮੀਨ ਤੋਂ ਹੇਠ ਲਿਖੇ ਅਨੁਸਾਰ ਸਾਲ-ਵਾਰ ਆਮਦਨ ਹੋਈ ਹੈ :—

| ਲੜੀ ਨੰ: | ਸਾਲ | ਆਮਦਨ |
|---|---|---|
| 1 | 2008—09 | 8,24,200/-ਰੁਪਏ |
| 2 | 2009—10 | 18,46,800/-ਰੁਪਏ |
| | ਕੁਲ ਜੋੜ | 26,71,000/-ਰੁਪਏ |

(ਅ) ਜੀ ਨਹੀਂ।

ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਸ਼ੁਕਰਗੁਜ਼ਾਰ ਹਾਂ, ਜਿਨ੍ਹਾਂ ਨੇ ਇਸ ਪਿੰਡ ਦੀ ਸ਼ਾਮਲਾਟ ਜ਼ਮੀਨ ਦੀ ਬੋਲੀ ਦੀ ਆਮਦਨ ਲਗਭਗ 26,71,000/-ਰੁਪਏ ਬਾਰੇ ਜ਼ਿਕਰ ਕੀਤਾ ਹੈ ਕਿ ਸਾਲ 2008 ਤੋਂ 2010 ਤੱਕ ਇਸ ਪਿੰਡ ਦੀ ਆਮਦਨ ਇਹ ਰਹੀ ਹੈ। ਦੂਜੇ ਭਾਗ ਬਾਰੇ ਇਨ੍ਹਾਂ ਨੇ ਜਵਾਬ ਵਿੱਚ 'ਨਹੀਂ ਜੀ' ਕਿਹਾ ਹੈ। ਕਿਉਂਕਿ ਇਸ ਸਵਾਲ ਵਿੱਚ ਸਾਲ-ਵਾਰ ਵੇਰਵੇ ਪੁੱਛੇ ਗਏ ਸੀ, ਮੈਂ ਇਸ ਸਬੰਧੀ ਰਾਤੀਂ ਮੰਤਰੀ ਜੀ ਨੂੰ ਬੇਨਤੀ ਵੀ ਕੀਤੀ ਸੀ ਕਿ ਇਸ ਨੂੰ ਆਈ.ਆਰ.ਡੀ.ਪੀ. ਵਿੱਚ ਸ਼ਾਮਲ ਕੀਤਾ ਗਿਆ ਸੀ, ਇਹ ਇਸ ਲਈ ਕੀਤਾ ਗਿਆ ਸੀ ਕਿ ਸੂਬੇਦਾਰ ਕਰਤਾਰ ਸਿੰਘ ਜੀ ਨੇ ਆਪਣੇ ਦੇਸ਼ ਵਾਸਤੇ ਕਾਰਗਿਲ ਦੀ ਲੜਾਈ ਦੌਰਾਨ ਸ਼ਹਾਦਤ ਦਿੱਤੀ ਹੈ, ਜੋ ਕਿ ਇਸ ਪਿੰਡ ਦੇ ਸਨ। ਉਨ੍ਹਾਂ ਨੇ ਆਪਣੀ ਜ਼ਿੰਦਗੀ ਦੀ ਸ਼ਹਾਦਤ ਮਿਤੀ 27 ਅਕਤੂਬਰ, 2003 ਨੂੰ ਦਿੱਤੀ, ਉਨ੍ਹਾਂ ਦਾ ਭੋਗ ਮਿਤੀ 3 ਜਨਵਰੀ, 2003 ਨੂੰ ਪਾਇਆ ਗਿਆ, ਇਸ ਪਿੰਡ ਵਿੱਚ ਉਨ੍ਹਾਂ ਦੀ ਯਾਦਗਾਰ ਦੇ ਤਹਿਤ ਉਨ੍ਹਾਂ ਦੇ ਪਰਿਵਾਰ ਦੀ ਮੰਗ ਸੀ ਕਿ ਉਨ੍ਹਾਂ ਦੇ ਪਿੰਡ ਵਿੱਚ ਸੂਬੇਦਾਰ ਕਰਤਾਰ ਸਿੰਘ ਜੀ ਦੇ ਨਾਂ ਤੇ ਗੇਟ ਲਗਵਾ ਦਿੱਤਾ ਜਾਵੇ। ਉਨ੍ਹਾਂ ਨੇ ਹਿੰਦੁਸਤਾਨ ਵਾਸਤੇ ਆਪਣੀ ਸ਼ਹਾਦਤ ਦਿੱਤੀ ਹੈ। ਉਹ ਛੋਟਾ ਜਿਹਾ ਪਿੰਡ ਹੈ। ਉਸ ਦੀ ਅਬਾਦੀ ਤਕਰੀਬਨ 700—800 ਦੇ ਕਰੀਬ ਹੈ। ਉਸ ਪਿੰਡ ਦੀ ਆਮਦਨ ਕਾਫੀ ਹੈ, ਆਮਦਨ ਦੇ ਸਾਧਨ ਬਥੇਰੇ ਹਨ, ਜਿਵੇਂ ਕਿ ਮਹਿਕਮੇ ਵੱਲੋਂ ਵੀ ਜਵਾਬ ਵਿੱਚ ਦਰਸਾਇਆ ਗਿਆ ਹੈ। ਪਰ ਫਿਰ ਵੀ ਉਸ ਪਿੰਡ ਦੇ ਵਾਸੀਆਂ ਨੂੰ ਨਰਕ ਭੋਗਣਾ ਪੈ ਰਿਹਾ ਹੈ ਕਿਉਂਕਿ ਉਸ ਪਿੰਡ ਦੇ ਵਿੱਚ ਪਹਿਲਾਂ ਕਈ ਐਸੇ ਸਰਪੰਚ ਬਣੇ, ਜਿਹੜੇ ਕਿ ਕਦੀ ਕਿਸੇ ਪਾਰਟੀ ਵਿੱਚ ਤੇ ਕਦੀ ਕਿਸੇ ਹੋਰ ਪਾਰਟੀ ਵਿੱਚ ਟਪੂਸੀਆਂ ਮਾਰ ਕੇ ਪਾਰਟੀ ਬਦਲਦੇ ਰਹੇ। ਇਹੀ ਰਿਵਾਇਤ ਉਥੇ ਰਹੀ ਹੈ। ਪਹਿਲਾਂ ਉਥੋਂ ਦੇ ਸਰਪੰਚ ਦੇ ਖਿਲਾਫ ਵਿਜੀਲੈਂਸ ਦੀ ਇਨਕੁਆਇਰੀ ਵੀ ਮਾਰਕ ਹੋਈ ਸੀ। ਦੋ ਸਰਪੰਚਾਂ ਦੇ ਖਿਲਾਫ ਵਿਜੀਲੈਂਸ ਦੀ ਇਨਕੁਆਇਰੀ ਮਾਰਕ ਹੋਈ ਪਰ

[ਸਰਦਾਰ ਰਣਦੀਪ ਸਿੰਘ ਨਾਭਾ]

ਉਨ੍ਹਾਂ ਨੇ ਖੁਰਦ-ਬੁਰਦ ਕਰਵਾ ਦਿੱਤੀ। ਮੇਰੀ ਤੁਹਾਡੇ ਜ਼ਰੀਏ ਬੇਨਤੀ ਹੈ ਕਿ ਇਕ ਛੋਟਾ ਜਿਹਾ ਪਿੰਡ ਹੋਵੇ, ਇੰਨੀ ਆਮਦਨ ਹੋਵੇ ਅਤੇ ਪਿੰਡ ਦੀ ਇੰਨੀ ਦੁਰਦਸ਼ਾ ਹੋਵੇ ਤਾਂ ਕਿਤੇ ਨਾ ਕਿਤੇ ਤਾਂ ਅਣਗਹਿਲੀ ਰਹੀ ਹੈ। ਇਹ ਇਨ੍ਹਾਂ ਗੱਲਾਂ ਦੀ ਆਪਣੇ ਮਹਿਕਮੇ ਦੇ ਅਧੀਨ ਇਨਕੁਆਇਰੀ ਕਰਵਾ ਦੇਣ। ਉਨ੍ਹਾਂ ਦੇ ਪਰਿਵਾਰ ਨਾਲ ਜਿਹੜਾ ਪਹਿਲਾਂ ਵਾਅਦਾ ਕੀਤਾ ਸੀ, ਉਸ ਨੂੰ ਪੂਰਾ ਕਰਨ ਵਾਸਤੇ ਉਨ੍ਹਾਂ ਦੀ ਯਾਦਗਾਰ ਵਿੱਚ ਗੇਟ ਬਣਵਾ ਦੇਣ। ਇੰਨੀ ਕੁ ਗੁਜਾਰਿਸ਼ ਹੈ ਜੀ।

ਮੰਤਰੀ : ਸਪੀਕਰ ਸਾਹਿਬ, ਇਹ ਜਿਹੜੇ ਅੰਕੜੇ ਦਿੱਤੇ ਹਨ, ਇਸ ਤੋਂ ਤਾਂ ਇਹ ਸਾਬਤ ਹੁੰਦਾ ਹੈ ਕਿ ਸਰਪੰਚ ਬਹੁਤ ਵਧੀਆ ਕੰਮ ਕਰ ਰਿਹਾ ਹੈ। ਪਿਛਲੇ ਸਾਲ ਕੇਵਲ 8 ਲੱਖ ਰੁਪਏ ਦੀ ਬੋਲੀ ਗਈ ਸੀ ਔਰ ਐਤਕੀਂ 18, 46,000/- ਰੁਪਏ ਦੀ ਬੋਲੀ ਗਈ ਹੈ। ਬਾਕੀ ਜਿੱਥੋਂ ਤੱਕ ਇਨ੍ਹਾਂ ਨੇ ਉਨ੍ਹਾਂ ਦੇ ਕੰਮ ਸਬੰਧੀ ਖਦਸ਼ਾ ਜ਼ਾਹਿਰ ਕੀਤਾ ਹੈ, ਜਿਸਨੇ ਡਿਪਟੀ ਡਾਇਰੈਕਟਰ, ਪਟਿਆਲਾ ਕੋਲ ਕੰਪਲੇਂਟ ਕੀਤੀ ਹੈ, ਜਿਹੜਾ ਸਬੰਧਤ ਕੇਸ ਹੈ, ਉਹ ਚਲ ਰਿਹਾ ਹੈ, ਉਸਨੂੰ ਸੰਮਨ ਕੱਢੇ ਹਨ, ਉਸਨੂੰ ਇਤਲਾਹ ਕਰਾਉਣ ਦੀ ਕੋਸ਼ਿਸ਼ ਕੀਤੀ ਗਈ ਸੀ ਪਰ ਉਹ ਆਇਆ ਨਹੀਂ। ਸੋ, ਉਹ ਕੇਸ ਚੱਲਦਾ ਹੈ। ਜੇਕਰ ਉਸ ਤੋਂ ਇਨ੍ਹਾਂ ਦੀ ਸੈਟਿਸਫੈਕਸ਼ਨ ਹੋਈ ਤਾਂ ਠੀਕ ਹੈ ਔਰ ਜੇਕਰ ਹੋਰ ਕੋਈ ਉਸ ਖਿਲਾਫ ਇਨ੍ਹਾਂ ਦੀ ਸ਼ਿਕਾਇਤ ਹੋਈ ਤਾਂ ਜਿਹੜੀ ਇਨਕੁਆਇਰੀ ਚਾਹੁੰਣਗੇ, ਉਹ ਕਰਵਾ ਦਿਆਂਗੇ ਔਰ ਮੈਂ ਆਪਣੇ ਤੌਰ ਤੇ, ਜਾਤੀ ਤੌਰ ਤੇ ਵੀ ਮਿਲ ਕੇ ਜਿਹੜਾ ਤੁਸੀਂ ਸ਼ਹੀਦ ਦੇ ਨਾਂ ਤੇ ਗੇਟ ਬਣਾਉਣਾ ਚਾਹੁੰਦੇ ਹੋ, ਕਿਉਂਕਿ ਪੰਚਾਇਤ ਵਾਲਿਆਂ ਨੇ ਇਹ ਕੰਮ ਕਰਨਾ ਹੈ, ਉਨ੍ਹਾਂ ਨੂੰ ਰਿਕੁਐਸਟ ਕਰਾਂਗੇ ਔਰ ਇਹ ਯਾਦਗਾਰੀ ਗੇਟ ਬਣਾਇਆ ਜਾਵੇਗਾ।

ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਹੈ ਕਿ ਗੇਟ ਉਨ੍ਹਾਂ ਦੀ ਯਾਦਗਾਰ ਵਿੱਚ ਬਣ ਜਾਵੇਗਾ ਔਰ ਦੂਸਰੀ ਮੇਰੀ ਬੇਨਤੀ ਹੈ ਕਿ ਇਹ ਇਨਕੁਆਇਰੀ 6 ਸਾਲ ਤੋਂ ਚੱਲ ਰਹੀ ਹੈ ਔਰ ਹਾਲੇ ਤੱਕ ਵੀ ਚੱਲ ਰਹੀ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਪਿੰਡ ਵਿੱਚ ਕਮਿਊਨਿਟੀ ਸੈਂਟਰ ਬਣਵਾਇਆ ਗਿਆ, ਜਿਹੜਾ ਅਜੇ ਅਧੂਰਾ ਹੈ, ਸਟੇਡੀਅਮ ਬਣਵਾਇਆ ਗਿਆ ਉਹ ਵੀ ਅਧੂਰਾ ਹੈ, ਟੋਭੇ ਵਿੱਚ ਜਿਹੜੀ ਕੰਧ ਕੱਢੀ ਸੀ (ਰਿਟੇਨਿੰਗ ਵਾਲ) ਉਹ ਵੀ ਅਧੂਰੀ ਪਈ ਹੈ ਔਰ ਉਵੇਂ ਹੀ ਗਲੀਆਂ ਨਾਲੀਆਂ ਦੀ ਦੁਰਦਸ਼ਾ ਹੈ। ਸੋ, ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਸਿਰਫ 700 ਲੋਕਾਂ ਦੀ ਛੋਟੀ ਜਿਹੀ ਆਬਾਦੀ ਹੈ, ਤੁਸੀਂ ਆਪ ਜ਼ਿਕਰ ਕੀਤਾ ਹੈ ਕਿ 26 ਲੱਖ ਰੁਪਏ ਦੀ ਆਮਦਨ ਦੇ ਸਾਧਨ ਹਨ ਔਰ ਫਿਰ ਵੀ ਇੰਨੀ ਦੁਰਦਸ਼ਾ ਹੋਵੇ ਤਾਂ ਫਿਰ ਕਿਤੇ ਨਾ ਕਿਤੇ ਤਾਂ ਗੜਬੜ ਹੈ। ਜਾਂ ਤਾਂ ਮਹਿਕਮੇ ਵੱਲੋਂ ਘਾਟ ਹੈ ਕਿ ਜਿਹੜੇ ਮੁਲਾਜ਼ਮ ਹਨ, ਉਹ ਨਾਲ ਰਲੇ ਹੋਏ ਹਨ ਜਾਂ ਸਰਪੰਚ ਵੱਲੋਂ ਕੋਈ ਘਾਟ ਹੈ।

ਮਾਨਯੋਗ ਸਪੀਕਰ : ਇਸ ਸਬੰਧੀ ਤਾਂ ਇਨਕੁਆਇਰੀ ਦੀ ਗੱਲ ਹੋ ਗਈ।

ਸਰਦਾਰ ਰਣਦੀਪ ਸਿੰਘ ਨਾਭਾ : ਉਹ ਇਨਕੁਆਇਰੀ ਟਾਈਮ ਬਾਊਂਡ ਕਰ ਦੇਣ, ਇੰਨੀ ਕੁ ਬੇਨਤੀ ਹੈ।

ਮਾਨਯੋਗ ਸਪੀਕਰ : ਹਾਂ ਜੀ, ਕਿੰਨਾ ਕੁ ਟਾਈਮ ਲਵੋਗੇ ?

ਮੰਤਰੀ : ਸਪੀਕਰ ਸਾਹਿਬ, ਇੱਕ ਮਹੀਨੇ ਦੇ ਵਿੱਚ ਕਰਵਾ ਦਿਆਂਗੇ। ਇਸ ਸਬੰਧੀ ਸੰਮਨ ਕੱਢੇ ਸਨ ਪਰ ਉਹ ਆਇਆ ਨਹੀਂ ਔਰ ਜਿਹੜੀ ਫੈਸਲੇ ਦੀ ਗੱਲ ਹੈ, ਉਹ ਡਿਪਟੀ ਡਾਇਰੈਕਟਰ ਸਾਹਿਬ ਕਰ ਦੇਣਗੇ।

ਮਾਨਯੋਗ ਸਪੀਕਰ : ਹਾਂ ਜੀ, ਅਗਲਾ ਸਵਾਲ ।

---

## ਮੋਹਾਲੀ ਵਿਖੇ ਵਿਕਾਸ ਭਵਨ ਦੀ ਉਸਾਰੀ

*1548 **ਸਰਦਾਰ ਮੱਖਣ ਸਿੰਘ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਮੋਹਾਲੀ ਵਿਖੇ ਨਵੇਂ ਉਸਾਰੇ ਗਏ ਵਿਕਾਸ ਭਵਨ ਦਾ ਨੀਂਹ ਪੱਥਰ ਕਿਸ ਮਿਤੀ ਨੂੰ ਰੱਖਿਆ ਗਿਆ ਸੀ, ਕਿਸ ਵਿਸ਼ੇਸ਼ ਵਿਅਕਤੀ ਦੁਆਰਾ ਰੱਖਿਆ ਗਿਆ ਸੀ ਅਤੇ ਉਹ ਨੀਂਹ ਪੱਥਰ ਇਸ ਵੇਲੇ ਕਿੱਥੇ ਲੱਗਾ ਹੋਇਆ ਹੈ ? ;

(ਅ) ਭਾਗ (ੳ) ਵਿੱਚ ਵਰਣਿਤ ਭਵਨ ਦਾ ਉਦਘਾਟਨ ਕਦੋਂ ਅਤੇ ਕਿਸ ਵਿਸ਼ੇਸ਼ ਵਿਅਕਤੀ ਦੁਆਰਾ ਕੀਤਾ ਗਿਆ ਸੀ ਅਤੇ ਉਦਘਾਟਨ ਸਮੇਂ ਦਾ ਯਾਦਗਾਰੀ ਪੱਥਰ ਇਸ ਵੇਲੇ ਕਿੱਥੇ ਲੱਗਾ ਹੋਇਆ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਨਵੇਂ ਉਸਾਰੇ ਗਏ ਵਿਕਾਸ ਭਵਨ ਦਾ ਨੀਂਹ ਪੱਥਰ ਮਿਤੀ 20 ਨਵੰਬਰ, 2001 ਨੂੰ ਸਰਦਾਰ ਨਿਰਮਲ ਸਿੰਘ ਕਾਹਲੋਂ, ਉਸ ਸਮੇਂ ਦੇ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਵੱਲੋਂ ਰੱਖਿਆ ਗਿਆ ਸੀ। ਇਹ ਨੀਂਹ ਪੱਥਰ ਇਸ ਵੇਲੇ ਇਮਾਰਤ ਦੇ ਬਲਾਕ-'ਬੀ' ਦੇ ਸਵਾਗਤੀ ਹਾਲ ਦੀ ਕੰਧ ਤੇ ਲੱਗਾ ਹੋਇਆ ਹੈ।

(ਅ) ਇਸ ਇਮਾਰਤ ਦਾ ਉਦਘਾਟਨ ਮਿਤੀ 13 ਸਤੰਬਰ, 2009 ਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮਾਨਯੋਗ ਮੁੱਖ ਮੰਤਰੀ, ਪੰਜਾਬ ਵੱਲੋਂ ਕੀਤਾ ਗਿਆ ਸੀ। ਇਹ ਉਦਘਾਟਨ ਪੱਥਰ ਇਸ ਵੇਲੇ ਇਮਾਰਤ ਦੇ ਬਲਾਕ-'ਏ' ਦੇ ਸਵਾਗਤੀ ਹਾਲ ਦੀ ਕੰਧ ਤੇ ਲੱਗਾ ਹੋਇਆ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਜਿਥੋਂ ਤੱਕ ਇਸ ਵਿਕਾਸ ਭਵਨ ਦੀ ਜਗ੍ਹਾ ਚੁਣਨ, ਨੀਂਹ ਪੱਥਰ ਰੱਖਣ ਔਰ ਉਸ ਦਾ ਨਕਸ਼ਾ ਪਾਸ ਕਰਾਉਣ ਦਾ ਸਵਾਲ ਹੈ, ਇਸ ਬਾਰੇ ਕੀ ਮੰਤਰੀ ਜੀ ਦੱਸਣਗੇ ਕਿ ਇਹ ਕਿਨ੍ਹਾਂ ਵੱਲੋਂ ਕੀਤਾ ਗਿਆ ਸੀ?

**ਮਾਨਯੋਗ ਸਪੀਕਰ** : ਉਹ ਤਾਂ ਮੈਂ ਹੀ ਦੱਸ ਦਿੰਦਾ ਹਾਂ। ਹਾਂ ਜੀ, ਮੰਤਰੀ ਜੀ।

**ਮੰਤਰੀ** : ਮੁਆਫ ਕਰਨਾ, ਉਸ ਸਮੇਂ ਤੁਹਾਡਾ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਰਾਜ ਸੀ।

**ਮਾਨਯੋਗ ਸਪੀਕਰ** : ਨਹੀਂ। ਇਨ੍ਹਾਂ ਦਾ ਰਾਜ ਤਾਂ ਨਹੀਂ ਸੀ।

**ਮੰਤਰੀ** : ਮੁਆਫ ਕਰਨਾ, ਜਦੋਂ ਇਸ ਪ੍ਰੋਜੈਕਟ ਦੀ ਤਿਆਰੀ ਹੋਈ ਹੈ, ਮੈਂ ਉਦੋਂ ਦੀ ਗੱਲ ਕਰ ਰਿਹਾ ਹਾਂ ਬੇਸ਼ੱਕ ਨੀਂਹ ਪੱਥਰ ਤਾਂ ਤੁਸੀਂ (ਮਾਨਯੋਗ ਸਪੀਕਰ ਵੱਲ ਮੁਖਾਤਿਬ ਹੁੰਦੇ ਹੋਏ) ਹੀ ਰੱਖਿਆ ਸੀ, ਨਕਸ਼ਾ ਜਿਹੜਾ ਹੈ, ਉਹ ਤਿਆਰ ਹੋ ਕੇ ਫਿਰ ਫਾਰਮੈਲਟੀਆਂ ਪੂਰੀਆਂ ਹੋਈਆਂ ਹੋਣਗੀਆਂ।

**ਮਾਨਯੋਗ ਸਪੀਕਰ** : ਬ੍ਰਹਮਪੁਰਾ ਸਾਹਿਬ, ਇਹ ਠੀਕ ਨਹੀਂ ਹੈ। ਇਹ ਜਿਹੜੀ ਜ਼ਮੀਨ ਦੀ ਸਿਲੈਕਸ਼ਨ ਸੀ, ਬੀਬੀ ਜੀ ਉਸ ਵੇਲੇ ਮੰਤਰੀ ਸੀ ਅਤੇ ਮੈਂ ਵੀ ਮਨਿਸਟਰ ਸੀ। ਇਨ੍ਹਾਂ ਦੀ ਮਦਦ ਦੇ ਨਾਲ 5-6 ਪੁਆਇੰਟ ਜਿਹੜੇ ਸਨ, ਉਹ ਸਿਲੈਕਟ ਹੋਏ ਸਨ ਔਰ ਫਿਰ ਜਿਹੜਾ ਪੁਆਇੰਟ ਮੈਨੂੰ ਚੰਗਾ ਲੱਗਾ, ਉਹ ਮੈਂ ਸਿਲੈਕਟ ਕੀਤਾ। ਨਕਸ਼ਾ ਵੀ ਮੈਂ ਤਿਆਰ ਕਰਵਾਇਆ ਔਰ ਉਸ ਤੋਂ ਬਾਅਦ ਨੀਂਹ ਪੱਥਰ ਦਾ ਔਰ ਪੈਸਿਆਂ ਦਾ ਅਰੇਂਜਮੈਂਟ ਵੀ ਉਦੋਂ ਹੀ ਹੋਇਆ ਸੀ ਅਤੇ ਉਦੋਂ ਬਣਨਾ ਵੀ ਸ਼ੁਰੂ ਹੋ ਗਿਆ ਸੀ। ਜਿਹੜੀ ਅਗਲੀ ਗੱਲ ਪੱਥਰ ਦੀ ਹੈ, ਨੀਂਹ ਪੱਥਰ ਮੇਰੇ ਵੱਲੋਂ ਲੱਗਾ ਸੀ, ਸਿਲੈਕਸ਼ਨ ਮੇਰੇ ਵੱਲੋਂ ਹੋਈ ਸੀ ਅਤੇ ਨਕਸ਼ਾ ਮੇਰੇ ਵੱਲੋਂ ਤਿਆਰ ਕਰਵਾਇਆ ਗਿਆ ਸੀ ਜਿਹੜਾ ਕਿ ਚੰਗਾ ਨਕਸ਼ਾ ਬਣਿਆ ਹੈ ਔਰ ਉਸ ਤੇ ਅੱਜ ਉਹ ਵਿਕਾਸ ਭਵਨ ਬਣਿਆ ਹੈ। ਜਦੋਂ ਬਿਲਡਿੰਗ ਤਿਆਰ ਹੋ ਗਈ, ਉਸ ਤੋਂ ਬਾਅਦ ਪਤਾ ਨਹੀਂ ਨੀਂਹ ਪੱਥਰ ਤੁਸੀਂ ਚੁੱਕ ਕੇ ਕਿੱਥੇ ਰੱਖ ਦਿੱਤਾ ਹੈ ? ਇਸ ਦੇ ਮੁਤੱਲਕ ਇਹ ਗੱਲ ਕਰਦੇ ਹਨ।

**ਮੰਤਰੀ** : ਸਪੀਕਰ ਸਾਹਿਬ, ਇਹ ਕੋਈ ਲੁਕੋਅ ਵਾਲੀ ਗੱਲ ਨਹੀਂ ਹੈ। ਮੁਆਫ ਕਰਨਾ ਕਿ ਜਦੋਂ ਇਹ ਸਵਾਲ ਆਇਆ ਸੀ ਤਾਂ ਮੈਂ ਤੁਹਾਨੂੰ ਮਿਲ ਕੇ....

**ਮਾਨਯੋਗ ਸਪੀਕਰ** : ਆਪਾਂ ਇਸ ਬਾਰੇ ਗੱਲ ਕੀਤੀ ਸੀ।

**ਮੰਤਰੀ** : ਤੁਹਾਨੂੰ ਸਾਰੀ ਗੱਲ ਦੱਸ ਦਿੱਤੀ ਸੀ ਕਿ ਜਦੋਂ ਇਹ ਬਿਲਡਿੰਗ ਸ਼ੁਰੂ ਕੀਤੀ, ਉਸ ਦੀ ਭੰਨਤੋੜ ਹੋਈ ਤਾਂ ਉਹ ਪੱਥਰ ਚੁੱਕ ਕੇ, ਜਿਵੇਂ ਮੈਂ ਦੱਸਿਆ ਵੀ ਹੈ ਸਤਿਕਾਰਯੋਗ ਮੈਂਬਰ ਸਾਹਿਬ ਨੂੰ, ਕਿ ਕਿਤੇ ਸਟੋਰ ਵਿੱਚ ਰੱਖ ਦਿੱਤਾ ਗਿਆ। ਕਿਸੇ ਨੂੰ ਪਤਾ ਨਹੀਂ ਸੀ ਕਿ ਇਹ ਕਿੱਥੇ ਹੈ ਕਿਉਂਕਿ ਸਟੋਰ ਬਹੁਤ ਵੱਡਾ ਸੀ ਅਤੇ ਉਸ ਵਿੱਚ ਬਹੁਤ ਸਮਾਨ ਪਿਆ ਸੀ। ਜਦੋਂ ਇਹ ਸਵਾਲ ਲੱਗਿਆ ਤਾਂ ਉਦੋਂ ਇਸ ਬਾਰੇ ਪੜਚੋਲ ਕੀਤੀ ਗਈ ਕਿ ਉਹ ਪੱਥਰ ਕਿੱਥੇ ਹੈ, ਤਾਂ ਉਹ ਪੱਥਰ ਲੱਭ ਗਿਆ। ਜਿਸ ਦਿਨ ਇਹ ਪੱਥਰ ਲੱਭ ਗਿਆ, ਉਸੇ ਦਿਨ ਤੋਂ ਹੀ ਇਸ ਨੂੰ ਬਹੁਤ ਵਧੀਆ ਥਾਂ ਤੇ ਸਤਿਕਾਰ ਦੇ ਨਾਲ ਫਿਰ ਲਗਾ ਦਿੱਤਾ ਗਿਆ ਹੈ।

**ਮਾਨਯੋਗ ਸਪੀਕਰ** : ਨਹੀਂ ਤਾਂ ਇਹ ਪੱਥਰ ਗਵਾਚ ਹੀ ਗਿਆ ਸੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਬੇਨਤੀ ਹੈ ਕਿ ਜੇਕਰ ਇਹ ਸਵਾਲ ਨਾ ਲੱਗਦਾ, ਫਿਰ ਤਾਂ ਇਹ ਪੱਥਰ ਸਟੋਰ ਵਿੱਚ ਹੀ ਰਹਿਣਾ ਸੀ। ਜਦੋਂ ਇਹ ਸਵਾਲ ਲੱਗਿਆ, ਉਦੋਂ ਇਹ ਆਪ ਹੀ ਮੰਨਦੇ ਹਨ ਕਿ ਇਹ ਪੱਥਰ ਫਿਰ ਲੱਭਿਆ ਗਿਆ ਅਤੇ ਲਾਇਆ ਗਿਆ। ਮੈਨੂੰ ਵੀ ਇਸ ਗੱਲ ਦਾ ਪਤਾ ਲੱਗ ਗਿਆ। ਮੈਂ ਉਚੇਚੇ ਤੌਰ ਤੇ ਵਿਕਾਸ ਭਵਨ ਦੇਖ ਕੇ ਆਇਆ ਹਾਂ, ਮੈਨੂੰ ਤਾਂ ਇਹ ਪੱਥਰ ਹਾਲੇ ਵੀ ਉਥੇ ਨਹੀਂ ਦਿੱਸਿਆ।

**ਮਾਨਯੋਗ ਸਪੀਕਰ** : ਦੁਬਾਰਾ ਫਿਰ ਦੇਖ ਆਓ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਸ ਵਾਸਤੇ ਹਾਊਸ ਦੀ ਇਕ ਕਮੇਟੀ ਬਣਾਓ, ਜਿਹੜੀ ਜਾ ਕੇ ਦੇਖ ਲਵੇ। ਵੈਸੇ, ਸਪੀਕਰ ਸਾਹਿਬ, ਇਹ ਰਵਾਇਤ ਬੜੀ ਮਾੜੀ ਹੈ। ਦੇਖੋ, ਅਧਿਕਾਰੀ ਆਉਂਦੇ ਹਨ, ਅਧਿਕਾਰੀ ਚਲੇ ਜਾਂਦੇ ਹਨ, ਨਵੇਂ ਅਧਿਕਾਰੀ ਵੀ ਆ ਜਾਂਦੇ ਹਨ ਲੇਕਿਨ ਇਸ ਦਾ ਮਤਲਬ ਇਹ ਨਹੀਂ ਕਿ ਜਿਹੜੇ ਵਿਕਾਸ ਕਾਰਜ ਕਿਸੇ ਨਾਂ ਨਾਲ ਜੁੜੇ ਹੋਏ ਹਨ, ਉਨ੍ਹਾਂ ਦੇ ਲਾਏ ਹੋਏ ਪੱਥਰ ਹੀ ਪੁੱਟ ਕੇ ਸਟੋਰਾਂ ਦੇ ਵਿੱਚ ਰੱਖ ਦਿੱਤੇ ਜਾਣ। ਸੋ, ਇਸ ਦੇ ਬਾਰੇ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਮੌਕੇ ਤੇ ਜਾ ਕੇ ਇਸ ਦੀ ਇਨਕੁਆਇਰੀ ਕਰੇ। ਨਹੀਂ ਤਾਂ ਇਹ ਰਵਾਇਤਾਂ ਬਹੁਤ ਮਾੜੀਆਂ ਹਨ। ਅੱਜ ਰਾਜ ਭਾਗ ਅਕਾਲੀ ਦਲ ਦਾ ਹੈ.....

**ਮਾਨਯੋਗ ਸਪੀਕਰ** : ਇਹ ਵਿਕਾਸ ਭਵਨ ਦਾ ਬਹੁਤ ਵੱਡਾ ਪ੍ਰੋਜੈਕਟ ਹੈ।

**ਸਰਦਾਰ ਮੱਖਣ ਸਿੰਘ** : ਸਰ, ਇਹ ਠੀਕ ਹੈ ਜੀ। ਇਹ ਬਹੁਤ ਵੱਡਾ ਪ੍ਰੋਜੈਕਟ ਹੈ। ਇਸ ਲਈ ਇਸ ਦੇ ਵਾਸਤੇ ਹਾਊਸ ਦੀ ਕਮੇਟੀ ਬਣਾਓ ਜੀ।

**ਮਾਨਯੋਗ ਸਪੀਕਰ** : ਠੀਕ ਹੈ। ਮੈਂ ਦੋ ਬੰਦਿਆਂ ਦੀ ਕਮੇਟੀ ਬਣਾ ਦਿਆਂਗਾ, ਜਿਹੜੀ ਜਾ ਕੇ ਦੇਖ ਲਵੇ। ਇਹ ਵੀ ਨਾਲ ਹੀ ਦੇਖ ਲੈਣਾ ਕਿ ਉਹ ਪੱਥਰ ਪਰਾਪਰ ਥਾਂ ਤੇ ਹੈ ਜਾਂ ਨਹੀਂ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂ ਨੀਂਹ ਪੱਥਰਾਂ ਬਾਰੇ ਹੀ ਬੇਨਤੀ ਕਰਨੀ ਹੈ। ਸਪੀਕਰ ਸਾਹਿਬ, ਆਮ ਤੌਰ ਤੇ ਸਾਰੇ ਹੀ ਪੰਜਾਬ ਵਿੱਚ ਨੀਂਹ ਪੱਥਰਾਂ ਦਾ ਇਹੀ ਸਿਸਟਮ ਹੈ ਕਿ.....

**ਮਾਨਯੋਗ ਸਪੀਕਰ** : ਇਸ ਦੇ ਬਾਰੇ ਤੁਸੀਂ ਸੈਪਰੇਟ ਸਵਾਲ ਕਰ ਲੈਣਾ। ਅਗਲਾ ਸਵਾਲ।

---

## ਸਿਵਲ ਹਸਪਤਾਲ, ਗੁਰਦਾਸਪੁਰ ਨੂੰ ਅਪਗ੍ਰੇਡ ਕਰਨਾ

***1582. ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਿਵਲ ਹਸਪਤਾਲ ਗੁਰਦਾਸਪੁਰ ਨੂੰ 100 ਬਿਸਤਰਿਆਂ ਤੋਂ 200 ਬਿਸਤਰਿਆਂ ਦਾ ਕਰਨ ਦੀ ਕੋਈ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਜੀ ਨਹੀਂ, ਸਿਵਲ ਹਸਪਤਾਲ ਗੁਰਦਾਸਪੁਰ ਨੂੰ 100 ਬਿਸਤਰਿਆਂ ਤੋਂ 150 ਬਿਸਤਰਿਆਂ ਵਿੱਚ ਅਪਗ੍ਰੇਡ ਕਰਨ ਦਾ ਕੰਮ ਪ੍ਰਗਤੀ ਅਧੀਨ ਹੈ, ਜੋ ਕਿ 31 ਜੁਲਾਈ, 2010 ਤੱਕ ਪੂਰਾ ਹੋ ਜਾਵੇਗਾ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਮਾਨਯੋਗ ਸਪੀਕਰ ਸਾਹਿਬ, ਮੇਰਾ ਇਹ ਸਵਾਲ ਪੂਰਾ ਨਹੀਂ ਲੱਗਿਆ। ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਉਥੇ 50 ਬੈੱਡ ਹੋਰ ਵਧਾਉਣ ਵਾਸਤੇ ਕਿੰਨੇ ਪੈਸੇ ਦਿੱਤੇ ਗਏ ਹਨ? ਹੈਲਥ ਕਾਰਪੋਰੇਸ਼ਨ ਆਫ ਇੰਡੀਆ ਵੱਲੋਂ ਇਕ ਚਿੱਠੀ ਆਈ ਸੀ, ਉਸ ਚਿੱਠੀ ਦੀ ਉਲੰਘਣਾ ਹੋਈ ਹੈ ਕਿਉਂਕਿ ਉਥੇ ਜ਼ਮੀਨ ਦੀ ਘਾਟ ਹੈ, ਕੋਈ ਪਾਰਕਿੰਗ ਉਥੇ ਹੋ ਨਹੀਂ ਸਕਦੀ ਅਤੇ ਐਕਸਪੈਨਸ਼ਨ ਵੀ ਨਹੀਂ ਹੋ ਸਕਦੀ। ਇਸ ਲਈ ਇਹ ਕ੍ਰਿਪਾ ਕਰਕੇ ਦੱਸਣ ਕਿ ਉਥੇ ਇਸ ਕੰਮ ਵਾਸਤੇ ਕਿੰਨੇ ਪੈਸੇ ਗਏ ਹਨ ਅਤੇ ਇਸ ਕੰਮ ਦੇ ਪੂਰਾ ਨਾ ਹੋਣ ਵਾਸਤੇ ਕੌਣ ਅਧਿਕਾਰੀ ਜ਼ਿੰਮੇਵਾਰ ਹਨ ?

**मंत्री :** स्पीकर साहिब, इन्होंने प्रश्न पूछा था कि क्या इस अस्पताल को 200 बैड का कर रहे हो ? इन को मैं सीधा जवाब दे रही हूँ कि 150 बैड का कर रहे हैं । ज़मीन चार एकड़ के लगभग है । अस्पताल शहर के बीच पठानकोट हाईवे मार्ग पर चल रहा है । जो तीन – चार किलोमीटर दूर अस्पताल बनाने की बात विधायक साहिब के मन में है, इस बारे में भी मुझे पता है कि क्यों है । मैं इन को स्पष्ट कर देना चाहती हूँ कि अस्पताल वहीं रहेगा । अस्पताल को हम 150 बैड का कर रहें हैं । मुझे यह भी पता है कि यहां जगह कम है क्योंकि ज़मीन कम उपलब्ध हो रही है । जो नये norms आये हैं, उन के अनुसार ज़मीन की उपलब्धता कम भी चलेगी। मोहाली में 'सुपर स्पैशलिस्ट' अस्पताल 3.5 ऐकड़ में बन रहा है लेकिन इसके उपर तो हम बिलडिंग भी बनाऐंगे । यह अस्पताल चल रहा है और इस अस्पताल की सेवा पूरी हो इस बात का हम पूरा ध्यान रखेंगे ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਮੋਹਾਲੀ ਵਿਖੇ ਗਲਤ ਹੋਇਆ ਹੈ ਤਾਂ ਕੀ ਇਹ ਜ਼ਰੂਰੀ ਹੈ ਕਿ ਗੁਰਦਾਸਪੁਰ ਵੀ ਉਹੀ ਕੁਝ ਕਰਨਾ ਹੈ। ਇਹ ਦੱਸਿਆ ਜਾਵੇ ਕਿ ਉਥੇ ਪੈਸੇ ਕਿੰਨੇ ਗਏ ਹਨ ? ਕਿਸ ਨੇ ਉਹ ਬਿਲਡਿੰਗ ਬਣਾਈ ਹੈ ? ਪਹਿਲੀ ਬਿਲਡਿੰਗ ਬਹੁਤ ਹੀ ਪੁਰਾਣੀ ਹੈ। ਜੇਕਰ ਉਹ ਬਿਲਡਿੰਗ ਬੈਠ ਗਈ ਤਾਂ ਇਸ ਸਬੰਧੀ ਕਿਸ ਅਧਿਕਾਰੀ ਦੀ ਜ਼ਿੰਮੇਵਾਰੀ ਹੋਵੇਗੀ ? ਉਹ ਬਹੁਤ ਹੀ ਪੁਰਾਣਾ ਹਸਪਤਾਲ ਹੈ ਅਤੇ ਉਥੇ 10 ਫੁੱਟ ਜਗ੍ਹਾ ਵੀ ਪਾਰਕਿੰਗ ਦੀ ਨਹੀਂ ਹੈ, ਪਾਰਕਿੰਗ ਦਾ ਕੋਈ ਸਿਸਟਮ ਨਹੀਂ ਹੈ। ਜਿਹੜਾ ਇਹ 3 ਕਿਲੋਮੀਟਰ ਦੂਰੀ ਤੇ ਹਸਪਤਾਲ ਬਾਰੇ ਗੱਲ ਕਰ ਰਹੇ ਹਨ, ਉਹ ਮੇਰਾ

ਅਗਲਾ ਸਵਾਲ ਹੈ, ਉਸ ਵਿੱਚ ਦੱਸ ਦੇਣ। ਪਹਿਲਾਂ ਇਹ ਦੱਸਣ ਕਿ ਉਥੇ ਪੈਸਾ ਕਿੰਨਾ ਗਿਆ ਹੈ ਅਤੇ ਜੇਕਰ ਬਿਲਡਿੰਗ ਬੈਠ ਗਈ ਤਾਂ ਕਿਹੜੇ -ਕਿਹੜੇ ਅਧਿਕਾਰੀ ਜਿੰਮੇਵਾਰ ਹੋਣਗੇ ਅਤੇ ਬਿਲਡਿੰਗ ਕਿੱਥੇ ਬਣਾਈ ਗਈ ਹੈ? ਇਸ ਗੱਲ ਨੂੰ ਪਹਿਲਾਂ ਕਲੀਅਰ ਕਰਨ।

**ਮੰਤਰੀ** : ਸਪੀਕਰ ਸਾਹਿਬ, 14 ਸਤੰਬਰ, 2009 ਨੂੰ 2.58 ਕਰੋੜ ਰੁਪਏ ਨਾਲ ਐਕਸਪੈਨਸ਼ਨ ਦਾ ਕੰਮ ਸ਼ੁਰੂ ਕੀਤਾ ਗਿਆ ਹੈ। ਇਹ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੇ ਇੰਜੀਨੀਅਰਜ਼ ਦੀ ਦੇਖ-ਰੇਖ ਹੇਠ ਬਣਾਇਆ ਜਾ ਰਿਹਾ ਹੈ। ਇਹ ਠੀਕ ਹੈ ਕਿ ਕੰਮ ਦੀ ਸਪੀਡ ਥੋੜ੍ਹੀ ਸਲੋਅ ਹੈ ਕਿਉਂਕਿ ਪਹਿਲਾਂ ਇਸ ਦਾ ਕੁਝ ਹਿੱਸਾ ਗਿਰਾਉਣਾ ਹੈ ਅਤੇ ਫਿਰ ਬਣਾਉਣਾ ਹੈ। 2.58 ਕਰੋੜ ਰੁਪਏ ਦੀ ਲਾਗਤ ਨਾਲ ਇਹ ਬਣ ਰਿਹਾ ਹੈ। ਅਗਰ ਇਹ ਗਲਤ ਬਣਦਾ ਹੈ ਤਾਂ ਮੇਰੇ ਸਮੇਤ ਸਾਰਾ ਮਹਿਕਮਾ ਹੀ ਜਿੰਮੇਵਾਰ ਹੋਵੇਗਾ, ਕਿਸੇ ਇਕ ਅਧਿਕਾਰੀ ਉਤੇ ਇਹ ਜਿੰਮੇਵਾਰੀ ਨਹੀਂ ਪਾਈ ਜਾ ਸਕਦੀ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਤਾਂ ਪਤਾ ਹੀ ਨਹੀਂ ਕਿ ਬਿਲਡਿੰਗ ਕਿੱਥੇ ਬਣ ਰਹੀ ਹੈ। ਇਨ੍ਹਾਂ ਨੇ ਤਾਂ ਇਕ ਦਿਨ ਵਿੱਚ ਹੀ ਗੁਰਦਾਸਪੁਰ, ਬਟਾਲੇ ਤੇ ਪਠਾਨਕੋਟ ਵਿੱਚ ਤਿੰਨ ਨੀਂਹ ਪੱਥਰ ਰੱਖ ਦਿੱਤੇ। ਅਫਸਰਾਂ ਨੇ ਜਾ ਕੇ ਉਹ ਨੀਂਹ ਪੱਥਰ ਲਗਾ ਦਿੱਤੇ। ਇਨ੍ਹਾਂ ਨੇ ਆਪ ਆਪਣੇ ਨਾਂ ਤੇ ਨੀਂਹ ਪੱਥਰ ਰਖਵਾਏ ਹਨ। ਜਦੋਂ ਹਲਕੇ ਦੇ ਕਿਸੇ ਐਮ. ਐਲ. ਏ. ਨੂੰ ਪੁੱਛਣਾ ਹੀ ਨਹੀਂ ਕਿ ਬਿਲਡਿੰਗ ਕਿੱਥੇ ਬਣਾਉਣੀ ਹੈ, ਕਿਸ ਤਰੀਕੇ ਨਾਲ ਬਣਾਉਣੀ ਹੈ ਜਾਂ ਬਣਨੀ ਹੈ ਤਾਂ ਇਹ ਗੱਲ ਠੀਕ ਨਹੀਂ। ਇਹ ਸਾਰਾ ਕੁਝ ਹਲਕੇ ਦਾ ਐਮ. ਐਲ. ਏ. ਹੀ ਦੱਸ ਸਕਦਾ ਹੈ ਕਿਉਂਜੋ ਅਸੀਂ ਲੋਕਾਂ ਦੇ ਸੇਵਾਦਾਰ ਹਾਂ। ਉੱਪਰ ਲੀਡਰਾਂ ਨੂੰ ਸਾਰਾ ਕੁਝ ਪਤਾ ਨਹੀਂ ਲੱਗ ਸਕਦਾ ਭਾਵੇਂ ਉਹ ਕਿੰਨੀ ਵੀ ਜ਼ਿਆਦਾ ਮਿਹਨਤ ਕਿਉਂ ਨਾ ਕਰਨ। ਇਹ ਆਪ ਤਾਂ ਉਥੇ ਗਏ ਹੀ ਨਹੀਂ, ਨੀਂਹ ਪੱਥਰ ਭੇਜ ਦਿੱਤੇ ਗਏ ਤੇ ਪਲੇਟ ਲਗਾ ਕੇ ਬਿਲਡਿੰਗ ਬਣਾਉਣੀ ਸ਼ੁਰੂ ਕਰ ਦਿੱਤੀ। ਮੈਂ ਬੇਨਤੀ ਕਰਦਾ ਹਾਂ ਕਿ ਇਸ ਦੀ ਪੜਤਾਲ ਕਰਵਾਈ ਜਾਵੇ। ਮੈਂ ਸੀ. ਐਮ. ਸਾਹਿਬ ਨੂੰ ਵੀ ਲਿਖ ਕੇ ਦੇਵਾਂਗਾ। ਉਥੇ ਬਿਲਕੁਲ ਪੈਸੇ ਨਹੀਂ ਲੱਗੇ। ਕੰਮ ਬੜਾ ਸਲੋਅ ਹੈ। ਕੇਵਲ 1-2 ਮਜ਼ਦੂਰ ਤੇ ਮਿਸਤਰੀ ਹੀ ਲੱਗੇ ਹੋਏ ਹਨ। ਪੜਤਾਲ ਉਪ੍ਰੰਤ ਜਿਸ ਤਰ੍ਹਾਂ ਵੀ ਹੋਵੇਗਾ, ਉਸ ਅਨੁਸਾਰ ਕਾਰਵਾਈ ਕੀਤੀ ਜਾਵੇ ਜੀ।

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਸਾਰਾ ਕੁਝਾ ਕਹਿਣਾ ਠੀਕ ਨਹੀਂ ਹੈ। ਕੁਝ ਹੱਦ ਤੱਕ ਹੀ ਠੀਕ ਹੈ। ਅਜੇ ਉਥੇ 22 ਲੱਖ ਤੇ ਕੁਝ ਹਜ਼ਾਰ ਰੁਪਿਆ ਲੱਗਾ ਹੈ। ਕਾਰਨ ਇਹ ਹੈ ਕਿ ਬਿਲਡਿੰਗ ਪੁਰਾਣੀ ਹੈ ਅਤੇ ਉਸ ਨੂੰ ਨਵੀਂ ਬਣਾਇਆ ਜਾਣਾ ਹੈ। ਕੰਮ ਦੀ ਸਪੀਡ ਸਲੋਅ ਰਹੀ ਹੈ। ਇਸ ਤੇ 2.58 ਕਰੋੜ ਰੁਪਏ ਲੱਗਣੇ ਹਨ।

**ਮਾਨਯੋਗ ਸਪੀਕਰ** : ਕੀ ਇਹ ਸਾਰੀ ਹੀ ਬਿਲਡਿੰਗ ਗਿਰਾਉਣੀ ਹੈ ?

**ਮੰਤਰੀ** : ਨਹੀਂ ਜੀ, ਇਸ ਦਾ ਇੱਕ ਪੋਰਸ਼ਨ ਹੀ ਗਿਰਾਉਣਾ ਹੈ। ਮੈਂਬਰ ਸਾਹਿਬ ਨੇ ਕਿਹਾ ਹੈ ਕਿ ਜੇਕਰ ਮੋਹਾਲੀ ਵਿੱਚ ਗਲਤ ਹੋਇਆ ਹੈ ਤਾਂ ਇੱਥੇ ਵੀ ਕਿਉਂ ਹੋਵੇ। ਮੈਂ ਦੱਸਣਾ ਚਾਹੁੰਦੀ ਹਾਂ ਕਿ ਕੁਝ ਵੀ ਗਲਤ ਨਹੀਂ ਹੋਇਆ। ਮੈਕਸ ਕੰਪਨੀ ਵਾਲੇ ਮੋਹਾਲੀ ਵਿਖੇ ਸੁਪਰ ਸਪੈਸ਼ਲਿਟੀ ਕੈਂਸਰ ਹਸਪਤਾਲ ਬਣਾ ਰਹੇ ਹਨ। ਅੱਜ ਕੱਲ੍ਹ ਤੁਸੀਂ ਦੇਖਦੇ ਹੀ ਹੋ ਕਿ ਬਿਲਡਿੰਗਾਂ ਉਪਰ ਨੂੰ ਜਾ ਰਹੀਆਂ ਹਨ, ਨੀਚੇ ਜ਼ਮੀਨ ਨਹੀਂ ਮਿਲ ਰਹੀ। ਉਥੇ 3.67 ਏਕੜ ਜਗ੍ਹਾ ਹੈ, ਜਿਸ ਤੇ ਹਸਪਤਾਲ ਬਣ ਰਿਹਾ ਹੈ। ਮਿਤੀ 17 ਮਈ, 2006 ਨੂੰ ਉਸ ਸਮੇਂ ਦੇ ਮੁੱਖ ਮੰਤਰੀ ਨੇ ਉਥੋਂ 3-4 ਕਿਲੋਮੀਟਰ ਦੂਰ ਪਿੰਡ ਬਾਬਰੀ ਵਿੱਚ 17 ਏਕੜ 4 ਕਨਾਲ ਜ਼ਮੀਨ ਉਤੇ ਹਸਪਤਾਲ ਬਣਾਉਣ ਲਈ ਨੀਂਹ ਪੱਥਰ ਰੱਖਿਆ ਸੀ। ਉਸ ਵੇਲੇ ਇਹ 16 ਕਰੋੜ ਰੁਪਏ ਦਾ ਪ੍ਰੋਜੈਕਟ ਸੀ ਜਿਸ ਦੀ ਹੁਣ ਲਾਗਤ ਵਧ ਕੇ 21 ਕਰੋੜ ਰੁਪਏ ਹੋ ਗਈ ਹੈ। ਨਾ ਤਾਂ ਉਸ ਸਮੇਂ ਦੇ ਫਾਈਨਾਂਸ ਵਿਭਾਗ ਨੇ ਇਸ ਨੂੰ ਪਾਸ ਕੀਤਾ, ਨਾ ਪਲਾਨਿੰਗ ਵਾਲਿਆਂ ਨੇ ਪਾਸ ਕੀਤਾ ਅਤੇ ਨਾ ਹੀ ਕੋਈ ਪੈਸਾ ਦਿੱਤਾ ਸੀ। ਫਿਰ ਸਾਲ 2007 ਵਿੱਚ ਇਸ ਨੂੰ ਪੀ. ਪੀ. ਪੀ. ਆਧਾਰ ਤੇ ਦੇਣ ਦੀ ਗੱਲ ਕਹੀ ਗਈ ਪਰ ਉਹ ਵੀ ਗੱਲਬਾਤ ਸਿਰੇ ਨਹੀਂ ਚੜ੍ਹ ਸਕੀ। ਹੁਣ ਇਹ ਤਹਿ ਕੀਤਾ ਗਿਆ ਹੈ ਕਿ ਉਸ ਜ਼ਮੀਨ ਉਤੇ ਅਸੀਂ ਹਰਬਲ ਗਾਰਡਨ ਬਣਾਵਾਂਗੇ ਅਤੇ ਜ਼ਮੀਨ ਦਾ ਸਦਉਪਯੋਗ ਕਰਾਂਗੇ। ਮੈਂ ਆਪਣੇ ਸਾਥੀ ਐਮ. ਐਲ. ਏ. ਸਾਹਿਬ ਅਤੇ ਸਾਰਿਆਂ ਨੂੰ ਵਿਸ਼ਵਾਸ ਦਿਵਾਉਂਦੀ ਹਾਂ ਕਿ ਗੁਰਦਾਸਪੁਰ ਵਾਲਾ ਹਸਪਤਾਲ ਲੋਕਾਂ ਦੀ ਸੇਵਾ ਕਰਨ ਦੇ ਸਮਰੱਥ ਹੈ। ਇਹ 100 ਬੈਡੱਡ ਹਸਪਤਾਲ ਹੈ ਅਤੇ 100% ਭਰਿਆ ਰਹਿੰਦਾ ਹੈ। ਪੈਸਾ ਠੀਕ ਲੱਗੇਗਾ ਅਤੇ ਲੱਗ ਰਿਹਾ ਹੈ। 2.58 ਕਰੋੜ ਰੁਪਏ ਵਿੱਚੋਂ ਹੁਣ ਤੱਕ ਕੇਵਲ 22 ਲੱਖ ਤੇ ਕੁਝ ਹਜ਼ਾਰ ਰੁਪਿਆ ਹੀ ਲੱਗਾ ਹੈ ।

ਮਾਨਯੋਗ ਸਪੀਕਰ : ਸਾਹਨੀ ਸਾਹਿਬ, ਤੁਸੀਂ ਕੁਝ ਪੁੱਛਣਾ ਚਾਹੁੰਦੇ ਸੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਗੁਰਦਾਸਪੁਰ ਹਸਪਤਾਲ ਵਿੱਚ, ਤੁਸੀਂ ਵੀ ਜਾਣਦੇ ਹੋ ਅਤੇ ਜ਼ਿਲ੍ਹੇ ਦੇ ਸਾਰੇ ਮੰਤਰੀ ਤੇ ਐਮ. ਐਲ. ਏ. ਸਾਹਿਬਾਨ ਵੀ ਜਾਣਦੇ ਹਨ, ਕਿ ਉਥੇ ਖੜ੍ਹੇ ਹੋਣ ਦੀ ਵੀ ਥਾਂ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਉਥੇ 150 ਬਿਸਤਰਿਆਂ ਦਾ ਹਸਪਤਾਲ ਬਣਾ ਦਿੱਤਾ ਗਿਆ ਤਾਂ ਹਾਲਾਤ ਕੀ ਹੋਣਗੇ। ਜੇਕਰ ਆਪਣੇ ਕੋਲ ਜਗ੍ਹਾ ਦੂਜੇ ਪਾਸੇ ਹੈ ਤਾਂ ਆਪਾਂ ਕਿਉਂ ਨਹੀਂ ਉੱਧਰ ਜਾਂਦੇ ? ਆਉਣ ਵਾਲੇ ਸਮੇਂ ਵਿੱਚ ਇਸ ਹਸਪਤਾਲ ਵਿੱਚ ਕਨਜੈਸ਼ਨ ਹੋਰ ਵਧਣੀ ਹੈ। 100 ਬੈਡ ਦੇ ਹਸਪਤਾਲ ਵਿੱਚ ਕਨਜੈਸ਼ਨ ਦੀ ਪੋਜ਼ੀਸ਼ਨ ਇਹ ਹੈ ਕਿ ਤੁਸੀਂ ਸਕੂਟਰ ਵੀ ਅੰਦਰ ਨਹੀਂ ਲਗਾ ਸਕਦੇ। ਜੇ ਬਾਹਰ ਵਹੀਕਲ ਲਗਾ ਦਿੰਦੇ ਹੋ ਤਾਂ ਸੜਕ ਤੇ ਟ੍ਰੈਫਿਕ ਜਾਮ ਹੋ ਜਾਂਦਾ ਹੈ। ਉਥੇ ਮੇਨ ਜੀ. ਟੀ. ਰੋਡ ਚੱਲਦੀ ਹੈ। ਇਨ੍ਹਾਂ ਦੇ ਮੁਤਾਬਿਕ ਵੀ ਚੱਲਦੀ ਹੈ ਅਤੇ ਫਿਜ਼ੀਕਲੀ ਵੀ ਚੱਲਦੀ ਹੈ। ਮੈਂ ਸਮਝਦਾ ਹਾਂ ਕਿ ਉਥੇ ਹਸਪਤਾਲ ਬਣਾਉਣਾ 100% ਘਾਟਾ ਹੈ। ਅਸੀਂ ਪਬਲਿਕ ਨੂੰ ਕੁਝ ਦੇਣ ਦੀ ਬਜਾਏ ਪਬਲਿਕ ਲਈ ਹਰਡਲ ਕਰੀਏਟ ਕਰ ਰਹੇ ਹਾਂ। ਇਸ ਲਈ ਇਸ ਹਸਪਤਾਲ ਨੂੰ ਬਾਹਰ ਲੈ ਕੇ ਜਾਣਾ ਚਾਹੀਦਾ ਹੈ, ਜਿੰਨੇ ਮਰਜ਼ੀ ਪੈਸੇ ਲੱਗ ਜਾਣ। ਹਸਪਤਾਲ ਜ਼ਰੂਰ ਬਾਹਰ ਰਹਿਣਾ ਚਾਹੀਦਾ ਹੈ। ਅਸੀਂ ਡਿਸਟ੍ਰਿਕਟ ਗੁਰਦਾਸਪੁਰ ਦੇ ਰਹਿਣ ਵਾਲੇ ਹਾਂ ਅਤੇ ਸਾਨੂੰ ਇਸਦੇ ਨਾਲ ਬਹੁਤ ਪ੍ਰੇਮ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਹਸਪਤਾਲ ਜ਼ਰੂਰ ਬਾਹਰ ਜਾਣਾ ਚਾਹੀਦਾ ਹੈ, ਬਹੁਤ-ਬਹੁਤ ਧੰਨਵਾਦ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਵੀ ਕੁਨੈਕਸ਼ਨ ਗੁਰਦਾਸਪੁਰ ਦੇ ਸਵਾਲ ਦੇ ਨਾਲ ਹੀ ਹੈ। ਸਪੀਕਰ ਸਾਹਿਬ, ਤਿੰਨ ਸਾਲ ਹੋ ਗਏ ਹਨ ਸਰਕਾਰ ਨੂੰ ਹੈਲਥ ਕੇਅਰ ਪਾਲਿਸੀ ਬਣਾਉਂਦੇ ਹੋਏ। ਮੇਰਾ ਹਲਕਾ ਪੇਂਡੂ ਹਲਕਾ ਹੈ ਅਤੇ ਇਸਦੇ ਵਿੱਚ 82 ਪਿੰਡ ਪੈਂਦੇ ਹਨ। ਪੰਜਾਬ ਦੀ 70% ਪਾਪੂਲੇਸ਼ਨ ਪਿੰਡਾਂ ਵਿੱਚ ਰਹਿੰਦੀ ਹੈ। ਪੰਜਾਬ ਦਾ ਜਿਹੜਾ ਹੈਲਥ ਕੇਅਰ ਬਜਟ ਹੈ, ਉਹ ਸਾਰਾ ਸ਼ਹਿਰ.....

**ਮਾਨਯੋਗ ਸਪੀਕਰ** : ਤੁਸੀਂ ਸੈਪਰੇਟ ਕੁਐਸਚਨ ਕਰ ਦਿਓ। ਅਗਲਾ ਸਵਾਲ, ਸਰਦਾਰ ਬਲਬੀਰ ਸਿੰਘ ਸਿੱਧੂ।

---

## ਪਿੰਡ ਮਨੌਲੀ (ਮੋਹਾਲੀ) ਦੀ ਫਿਰਨੀ ਨਿਰਧਾਰਤ ਕਰਨਾ

*1558 **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮਾਲ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਮਨੌਲੀ (ਮੋਹਾਲੀ) ਦੇ ਆਲੇ-ਦੁਆਲੇ ਅਜੇ ਤੱਕ ਫਿਰਨੀ ਨਿਰਧਾਰਤ ਨਹੀਂ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਫਿਰਨੀ ਕਦੋਂ ਤੱਕ ਨਿਰਧਾਰਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : ਨਹੀਂ ਜੀ, ਪਿੰਡ ਮਨੌਲੀ (ਮੋਹਾਲੀ) ਦੀ ਮੁਰੱਬਾਬੰਦੀ "ਦੀ ਈਸਟ ਪੰਜਾਬ ਹੋਲਡਿੰਗਜ਼ (ਕੰਨਸੋਲੀਡੇਸ਼ਨ ਐਂਡ ਪ੍ਰੀਵੈਨਸ਼ਨ ਆਫ ਫਰੈਗਮੈਨਟੇਸ਼ਨ) ਐਕਟ 1948" ਅਧੀਨ ਨਹੀਂ ਹੋਈ, ਬਲਕਿ ਸਹਿਕਾਰਤਾ ਵਿਭਾਗ ਵੱਲੋਂ ਕੀਤੀ ਗਈ ਸੀ। ਉਸ ਸਮੇਂ ਪਿੰਡ ਦੀ ਫਿਰਨੀ ਕਾਇਮ ਕੀਤੀ ਗਈ ਸੀ ਜੋ ਮੌਕੇ ਤੇ ਕਾਇਮ ਹੈ ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਇਹ ਜਿਹੜਾ ਮਨੌਲੀ ਹੈ, ਇਹ ਬੜਾ ਪੁਰਾਣਾ ਕਸਬਾ ਹੈ। ਇਸ ਦੀ ਤਰਾਸਦੀ ਇਹ ਹੈ ਕਿ ਇਸਦੇ ਦੋਵੇਂ ਪਾਸੇ ਬਹੁਤ ਵੱਡੇ ਗੰਦੇ ਨਾਲੇ ਲੱਗਦੇ ਹਨ ਅਤੇ ਜਦੋਂ ਬਾਰਸ਼ ਹੁੰਦੀ ਹੈ ਤਾਂ ਪਿੰਡ ਦਾ ਬਹੁਤ ਸਾਰਾ ਪੋਰਸ਼ਨ ਹੜ੍ਹ ਵੀ ਜਾਂਦਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸਦੀ ਫਿਰਨੀ ਠੀਕ ਨਹੀਂ, ਲੋਕ ਬੜੇ ਪਰੇਸ਼ਾਨ ਹਨ। ਇਸ ਦੀ ਦੁਬਾਰਾ ਡੀਮਾਰਕੇਸ਼ਨ ਕਰਵਾ ਕੇ ਇਸ ਫਿਰਨੀ ਨੂੰ ਦੁਬਾਰਾ ਬਣਵਾਇਆ ਜਾਵੇ।

**ਮੰਤਰੀ** : ਪਿੰਡ ਮਨੌਲੀ, ਜ਼ਿਲ੍ਹਾ ਐਸ.ਏ.ਐਸ. ਨਗਰ ਦੀ ਮੁਰੱਬਾ ਬੰਦੀ "ਦੀ ਈਸਟ ਪੰਜਾਬ ਹੋਲਡਿੰਗਜ਼ (ਕੰਨਸੋਲੀਡੇਸ਼ਨ ਐਂਡ ਪ੍ਰੀਵੈਸ਼ਨ ਆਫ ਫਰੈਗਮੈਂਟੇਸ਼ਨ) ਐਕਟ, 1948" ਦੇ ਅਧੀਨ ਨਹੀਂ ਹੋਈ ਅਤੇ ਜਿਹੜੀ ਫਿਰਨੀ ਹੈ ਉਹ ਇਸ ਵੇਲੇ ਮੌਕੇ ਤੇ ਹੈ। ਇਹ ਸੈਪਰੇਟ ਸਵਾਲ ਹੈ ਕਿ ਇਸਨੂੰ ਹੋਰ ਖੁੱਲੀ ਕਰਨਾ ਜਾਂ ਉੱਪਰ ਦੀ ਕਰਨਾ ਚਾਹੀਦਾ ਹੈ। ਇਸ ਵੇਲੇ ਮੇਰੇ ਕੋਲ ਇਸ ਫਿਰਨੀ ਦੇ ਨੰਬਰ ਵੀ ਹਨ ਜੋ ਕਿ ਇਸ ਪ੍ਰਕਾਰ ਹਨ : ਨੰਬਰ 1382-3 ਕਨਾਲ 13 ਮਰਲੇ, 1433-4 ਕਨਾਲ 15 ਮਰਲੇ, 1488-3 ਕਨਾਲ 13 ਮਰਲੇ, 1489-3 ਕਨਾਲ 5 ਮਰਲੇ। ਇਹ ਫਿਰਨੀ ਤਾਂ ਹੈ, ਇਸ ਨੂੰ ਖੁੱਲ੍ਹਾ ਕਰਨ ਜਾਂ ਉੱਪਰ ਦੀ ਕਰਨਾ ਹੋਵੇ ਤਾਂ ਸੈਪਰੇਟ ਗੱਲ ਹੈ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਨਾਲ ਬਿਲਕੁਲ ਸਹਿਮਤ ਹਾਂ ਜੀ ਕਿ ਰਕਬਾ ਤਾਂ ਹੈ ਪਰ ਉਹ ਸਾਰਾ ਨਾਲਿਆਂ ਵਿੱਚ ਖੁਰ ਗਿਆ ਅਤੇ ਜੇ ਉਸਨੂੰ ਨਾ ਰੋਕਿਆ ਗਿਆ ਅਤੇ ਦੁਬਾਰਾ ਨਾ ਕਵਰ ਕੀਤਾ ਗਿਆ ਤਾਂ ਪਿੰਡ ਦੇ ਖੁਰਨ ਦਾ ਬੜਾ ਖਤਰਾ ਹੈ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ : 1576****

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਬੋਡੇ-ਨਾਨਕਸਰ ਕਲੇਰਾਂ ਸੜਕ ਦਾ ਨਵੀਨੀਕਰਨ

***1338. ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੋਡੇ ਤੋਂ ਨਾਨਕਸਰ ਕਲੇਰਾਂ ਵਾਇਆ ਮੀਨੀਆਂ, ਲੋਪੋ, ਦੌਦਰ, ਕਾਉਂਕੇ ਸੜਕ ਨੂੰ ਪ੍ਰਧਾਨ ਮੰਤਰੀ ਗਰਾਮੀਣ ਸੜਕ ਸਕੀਮ ਅਧੀਨ ਲਿਆਂਦਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦਾ ਕਦੋਂ ਤੱਕ ਨਵੀਨੀਕਰਨ ਕਰ ਦਿੱਤਾ ਜਾਵੇਗਾ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਜੀ। ਹਾਲ ਦੀ ਘੜੀ ਇਹ ਸੜਕ ਪ੍ਰਧਾਨ ਮੰਤਰੀ ਗਰਾਮੀਣ ਸੜਕ ਸਕੀਮ ਅਧੀਨ ਨਹੀਂ ਲਿਆਂਦੀ ਗਈ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੰਤਰੀ ਜੀ ਨੇ ਉੱਤਰ ਨਾਂਹ ਵਿੱਚ ਦਿੱਤਾ ਹੈ। ਇਹ ਜਿਹੜੀ ਸੜਕ ਬੋਡੇ ਤੋਂ ਲੈ ਕੇ ਵਾਇਆ ਮੀਨੀਆਂ, ਲੋਪੋ, ਦੋਦਰ, ਕਾਉਂਕੇ ਅਤੇ ਕਲੇਰਾਂ ਹੈ, ਇਹ ਬੜੀ ਇਤਿਹਾਸਕ ਸੜਕ ਹੈ ਅਤੇ ਇਸ ਦੀ ਹਾਲਤ ਬਹੁਤ ਮਾੜੀ ਹੈ। ਮੈਨੂੰ ਪਤਾ ਲੱਗਿਆ ਹੈ ਕਿ ਇਸਦਾ ਅੱਧਾ ਏਰੀਆ ਜਗਰਾਉਂ ਵਿੱਚ ਪੈਂਦਾ ਹੈ ਅਤੇ ਅੱਧਾ ਏਰੀਆ ਮੋਗੇ ਜ਼ਿਲ੍ਹੇ ਦੇ ਨਿਹਾਲ ਸਿੰਘ ਵਾਲਾ ਹਲਕੇ ਵਿੱਚ ਪੈਂਦਾ ਹੈ। ਜਿਹੜਾ ਜਗਰਾਉਂ ਏਰੀਏ ਦਾ ਪੋਰਸ਼ਨ ਹੈ, ਉਸਦੀ ਰਿਕੁਮੈਂਡੇਸ਼ਨ ਐਮ. ਪੀ. ਵੱਲੋਂ ਪ੍ਰਧਾਨ ਮੰਤਰੀ ਗਰਾਮੀਣ ਸੜਕ ਯੋਜਨਾ ਅਧੀਨ ਚਲੀ ਗਈ ਹੈ। ਜਿਹੜਾ ਦੂਜਾ ਅੱਧਾ ਏਰੀਆ ਹੈ, ਇਸ ਦੀ ਰਿਕੁਮੈਂਡੇਸ਼ਨ ਪੰਜਾਬ ਸਰਕਾਰ ਵੱਲੋਂ, ਸਾਡੇ ਮੰਤਰੀ ਜੀ ਵੱਲੋਂ ਜਾਣੀ ਹੈ। ਮੇਰਾ ਸੁਝਾਓ ਹੈ ਕਿ ਇਸ ਦੀ ਇਤਿਹਾਸਕ ਅਤੇ ਧਾਰਮਿਕ ਮਹੱਤਤਾ ਨੂੰ ਧਿਆਨ ਵਿੱਚ ਰੱਖਦੇ ਹੋਏ, ਇਸਦੀ ਰਿਕੁਮੈਂਡੇਸ਼ਨ ਜ਼ਰੂਰ ਜਾਵੇ ਜੀ। ਕੀ ਮੰਤਰੀ ਜੀ ਇਸ ਬਾਰੇ ਭਰੋਸਾ ਦਿਵਾਉਣਗੇ ?

---

* *For Starred Question No. 1576 and reply thereto, please see Page No. 35 of this Debate.

**ਮੰਤਰੀ** : ਮੈਂ ਇਸਦੇ ਨਾਲ ਬਿਲਕੁਲ ਸਹਿਮਤ ਹਾਂ ਜੀ। ਇਹ ਇਕ ਬਹੁਤ ਹੀ ਅਹਿਮ ਲਿੰਕ ਸੜਕ ਹੈ। ਸਪੀਕਰ ਸਾਹਿਬ, ਪਹਿਲਾਂ ਜਿਹੜਾ ਕੋਰ ਨੈੱਟ ਵਰਕ ਪ੍ਰਧਾਨ ਮੰਤਰੀ ਗਰਾਮੀਣ ਸੜਕ ਯੋਜਨਾ ਦਾ ਹੈ ਉਸਦੇ ਵਿੱਚ ਇਹ ਨਹੀਂ ਹੈ, ਪਰ ਹੁਣ ਜਿਹੜਾ ਅਸੀਂ ਰੀਵਾਈਜ਼ ਕਰ ਰਹੇ ਹਾਂ, ਉਸਦੇ ਵਿੱਚ ਇਸ ਨੂੰ ਲਿਆਂਦਾ ਗਿਆ ਹੈ। ਜੇ ਸਾਨੂੰ ਕੇਂਦਰ ਸਰਕਾਰ ਇਸ ਰਵੀਜ਼ਨ ਦੀ ਐਪਰੂਵਲ ਦੇ ਦੇਵੇਗੀ ਕਿ go ahead, ਕਰ ਦਿਓ ਤਾਂ ਫਿਰ ਅਸੀਂ ਇਸ ਨੂੰ ਪ੍ਰਧਾਨ ਮੰਤਰੀ ਗਰਾਮੀਣ ਸੜਕ ਯੋਜਨਾ ਵਿੱਚ ਲੈ ਲਵਾਂਗੇ, ਅਸੀਂ ਪ੍ਰੋਪੋਜ਼ਲ ਤਿਆਰ ਕੀਤੀ ਹੈ ਅਤੇ ਕੇਂਦਰ ਸਰਕਾਰ ਨੇ ਉਸ ਨੂੰ ਝੰਡੀ ਦੇਣੀ ਹੈ।

---

## ਮਖੂ/ਜ਼ੀਰਾ ਵਿਖੇ ਪਾਲੀਟੈਕਨਿਕ ਕਾਲਜ ਖੋਲ੍ਹਣਾ

***1573. ਸ਼੍ਰੀ ਨਰੇਸ਼ ਕਟਾਰੀਆ** : ਕੀ ਤਕਨੀਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਕਸਬਾ ਮਖੂ ਅਤੇ ਜ਼ੀਰਾ ਵਿਖੇ ਪਾਲੀਟੈਕਨਿਕ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਾਲਜ ਕਦੋਂ ਤੋਂ ਸ਼ੁਰੂ ਕਰ ਦਿੱਤੇ ਜਾਣਗੇ ?

**ਸ਼੍ਰੀ ਸਵਰਨਾ ਰਾਮ** : ਨਹੀਂ ਜੀ।

**ਸ਼੍ਰੀ ਨਰੇਸ਼ ਕਟਾਰੀਆ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤਕਨੀਕੀ ਸਿੱਖਿਆ ਬਾਰੇ ਸਰਕਾਰ ਦੀ ਕੋਈ ਨੀਤੀ ਹੈ ਜਿਸ ਰਾਹੀਂ ਇਹ ਯਕੀਨੀ ਬਣਾਇਆ ਜਾਵੇ ਕਿ ਬਾਰਡਰ, ਬੇਟ, ਕੰਢੀ ਅਤੇ ਪੱਛੜੇ ਇਲਾਕਿਆਂ ਨੂੰ ਪਹਿਲ ਦਿੱਤੀ ਜਾਵੇਗੀ ਤਾਂ ਕਿ ਇਨ੍ਹਾਂ ਇਲਾਕਿਆਂ ਦੇ ਬੱਚਿਆਂ ਨੂੰ ਵੀ ਅਸਾਨੀ ਨਾਲ ਸਿੱਖਿਆ ਮਿਲ ਸਕੇ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਆਪਣੇ ਸਵਾਲ ਵਿੱਚ ਇਹ ਗੱਲ ਨਹੀਂ ਕਹੀ। ਇਹ ਆਪਣਾ ਸਵਾਲ ਪੜ੍ਹ ਲੈਣ ਲੇਕਿਨ ਫਿਰ ਵੀ ਅਗਰ ਬਾਰਡਰ ਏਰੀਏ ਬਾਰੇ ਜਾਂ ਹੋਰ ਏਰੀਏ ਬਾਰੇ ਪੁੱਛਣਾ ਚਾਹੁੰਦੇ ਹਨ ਤਾਂ ਮੈਂ ਜਵਾਬ ਦੇ ਦਿੰਦਾ ਹਾਂ।

**ਸ਼੍ਰੀ ਨਰੇਸ਼ ਕਟਾਰੀਆ** : ਸਪੀਕਰ ਸਾਹਿਬ, ਸਾਡੇ ਇਲਾਕਿਆਂ ਦੇ ਆਲੇ-ਦੁਆਲੇ ਕੋਈ ਵਧੀਆ ਕਾਲਜ ਨਹੀਂ ਹਨ। ਸਾਡਾ ਇਲਾਕਾ ਬਹੁਤ ਪੱਛੜਿਆ ਹੋਇਆ ਹੈ। ਮੇਰੀ ਬੇਨਤੀ ਹੈ ਕਿ ਮਖੂ ਅਤੇ ਜ਼ੀਰਾ ਵਿੱਚ ਕੋਈ ਵੀ ਚੰਗਾ ਕਾਲਜ ਨਹੀਂ ਹੈ। ਇਸ ਲਈ ਕੀ ਮੰਤਰੀ ਜੀ ਪਹਿਲ ਦੇ ਆਧਾਰ ਤੇ ਇਸ ਤੇ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਸਾਡੇ ਕੋਲ ਸੈਂਟਰ ਵੱਲੋਂ ਕੋਈ ਵੀ ਸਕੀਮ ਕਾਲਜ ਖੋਲ੍ਹਣ ਬਾਰੇ ਨਹੀਂ ਆਈ। ਅਗਰ ਕੋਈ ਸਕੀਮ ਆਉਂਦੀ ਹੈ ਤਾਂ ਇਸ ਤੇ ਜ਼ਰੂਰ ਵਿਚਾਰ ਕਰਾਂਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਮਜੀਠੀਆ ਜੀ.....ਉਹ ਹਾਜ਼ਰ ਨਹੀਂ ਹਨ। ਚਲੋ ਮੰਤਰੀ ਜੀ, ਉਨ੍ਹਾਂ ਦੇ ਸਵਾਲ ਦਾ ਜਵਾਬ ਪੜ੍ਹ ਦਿਓ।

---

## ਨਕਲੀ ਖਾਦ/ਕੀੜੇਮਾਰ ਦਵਾਈਆਂ ਦੀ ਵਿਕਰੀ ਵਿਰੁੱਧ ਮਾਰੇ ਗਏ ਛਾਪੇ

***1536. ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 2008 ਅਤੇ ਸਾਲ 2009 ਦੌਰਾਨ ਖੇਤੀਬਾੜੀ ਵਿਭਾਗ ਦੇ ਅਧਿਕਾਰੀਆਂ ਦੁਆਰਾ ਨਕਲੀ ਖਾਦਾਂ ਅਤੇ ਕੀੜੇਮਾਰ ਦਵਾਈਆਂ ਵੇਚਣ ਵਾਲਿਆਂ ਵਿਰੁੱਧ ਮਾਰੇ ਗਏ ਛਾਪਿਆਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਛਾਪਿਆਂ ਦੌਰਾਨ ਦੋਸ਼ੀ ਪਾਏ ਗਏ ਦੁਕਾਨਦਾਰ/ਫਰਮਾਂ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਦੇ ਖਿਲਾਫ ਕੀ ਕਾਨੂੰਨੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਸਾਲ 2008-09 ਦੌਰਾਨ ਖੇਤੀਬਾੜੀ ਵਿਭਾਗ ਵੱਲੋਂ ਖਾਦ ਦੇ 3145 ਸੈਂਪਲ ਭਰੇ ਗਏ ਅਤੇ ਸਾਲ 2009-10 ਦੌਰਾਨ 2934 ਸੈਂਪਲ ਭਰੇ ਗਏ।

ਸਾਲ 2008-09 ਦੌਰਾਨ ਕੀੜੇਮਾਰ ਦਵਾਈਆਂ ਦੇ 3874 ਸੈਂਪਲ ਭਰੇ ਗਏ ਅਤੇ ਸਾਲ 2009-10 ਦੌਰਾਨ ਕੀੜੇਮਾਰ ਦਵਾਈਆਂ ਦੇ 3811 (ਫਰਵਰੀ, 2010 ਤੱਕ) ਸੈਂਪਲ ਭਰੇ ਗਏ।

(ਅ) ਸਾਲ 2008-09 ਦੌਰਾਨ ਖਾਦ ਦੇ 3145 ਸੈਪਲਾਂ ਵਿੱਚੋਂ 6 ਸੈਂਪਲ ਗੈਰ ਮਿਆਰੀ ਪਾਏ ਗਏ ਅਤੇ ਸਾਲ 2009-10 ਦੌਰਾਨ 2934 ਸੈਂਪਲਾਂ ਵਿੱਚੋਂ 15 ਸੈਂਪਲ ਗੈਰ ਮਿਆਰੀ ਪਾਏ ਗਏ।

ਸਾਲ 2008 ਦੌਰਾਨ ਕੀੜੇਮਾਰ ਦਵਾਈਆਂ ਦੇ 3874 ਸੈਂਪਲਾਂ ਵਿੱਚੋਂ 90 ਸੈਂਪਲ ਗੈਰ ਮਿਆਰੀ ਪਾਏ ਗਏ ਅਤੇ ਸਾਲ 2009-10 ਦੌਰਾਨ ਖਾਦ ਦੇ 3811 ਸੈਂਪਲਾਂ ਵਿੱਚੋਂ 122 ਸੈਂਪਲ ਗੈਰ ਮਿਆਰੀ ਪਾਏ ਗਏ।

ਗੈਰ ਮਿਆਰੀ ਖਾਦਾਂ ਅਤੇ ਕੀੜੇਮਾਰ ਦਵਾਈਆਂ ਵੇਚਣ ਵਾਲੀਆਂ ਦੋਸ਼ੀ ਫਰਮਾਂ ਦੇ ਵੇਰਵੇ ਕ੍ਰਮਵਾਰ ਅਨੁਲੱਗ—'ੳ'** ਅਤੇ ਅਨੁਲੱਗ—'ਅ'** ਤੇ ਨੱਥੀ ਹਨ।

---

** Placed in Revisor Branch.

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਲਿਸਟ ਦਿੱਤੀ ਗਈ ਹੈ, ਇਸ ਤੇ ਕੀ ਐਕਸ਼ਨ ਹੋਇਆ ਹੈ ਭਾਵ ਕਿ ਕੀ ਕਿਸੇ ਦਾ ਲਾਇਸੰਸ ਕੈਂਸਲ ਕੀਤਾ ਗਿਆ ਹੈ ਜਾਂ ਇਸ ਦਾ ਇਸ ਵੇਲੇ ਕੀ ਸਟੇਟੱਸ ਹੈ ?

**ਮੰਤਰੀ** : ਸਪੀਕਰ ਸਾਹਿਬ, ਦੋਸ਼ੀ ਫਰਮਾਂ ਦੀ ਗਿਣਤੀ 21 ਹੈ ਤੇ ਦਵਾਈਆਂ ਦੀ ਗਿਣਤੀ 212 ਹੈ ਅਤੇ ਦੋ ਲਾਇਸੰਸ ਰੱਦ ਕੀਤੇ ਗਏ ਹਨ। ਖਾਦਾਂ ਦੇ ਛੇ ਲਾਇਸੰਸ ਰੱਦ ਕੀਤੇ ਗਏ ਹਨ। ਦਵਾਈਆਂ ਦੇ 128 ਰੱਦ ਕੀਤੇ ਗਏ ਹਨ। ਇਸ ਤੋਂ ਇਲਾਵਾ ਕਾਰਨ ਦੱਸੋ ਨੋਟਿਸ ਜਾਰੀ ਹੋਏ ਹਨ ਅਤੇ ਅਪੀਲਾਂ ਵੀ ਹੋਈਆਂ ਹਨ। ਐਫ. ਆਈ. ਆਰ. ਦਰਜ਼ ਕੀਤੀਆਂ ਹਨ ਅਤੇ ਕੋਰਟਾਂ ਵਿੱਚ ਕੇਸ ਚੱਲ ਰਹੇ ਹਨ ।

---

## ਨਵੇਂ ਬਲਾਕਾਂ ਵਿੱਚ ਅਮਲੇ ਦੀ ਤਾਇਨਾਤੀ

*1592. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 2001-02 ਦੌਰਾਨ ਸਰਕਾਰ ਨੇ ਕਿੰਨੇ ਨਵੇਂ ਵਿਕਾਸ ਬਲਾਕ ਸਥਾਪਤ ਕਰਨ ਦੀ ਮਨਜ਼ੂਰੀ ਦਿੱਤੀ ਸੀ ਅਤੇ ਉਨ੍ਹਾਂ ਬਲਾਕਾਂ ਦੇ ਨਾਂ ਕੀ ਹਨ ?;

(ਅ) ਉਪਰੋਕਤ ਭਾਗ (ੳ) ਵਿੱਚ ਨਵੇਂ ਸਥਾਪਤ ਕੀਤੇ ਵਿਕਾਸ ਬਲਾਕਾਂ ਵਿੱਚ ਮਨਜ਼ੂਰ ਕੀਤੇ ਗਏ ਅਤੇ ਇਨ੍ਹਾਂ ਬਲਾਕਾਂ ਵਿੱਚ ਤਾਇਨਾਤ ਕੀਤੇ ਗਏ ਅਮਲੇ ਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਸਾਲ 2001-02 ਦੌਰਾਨ ਭਗਤਾ ਭਾਈ ਕਾ (ਬਠਿੰਡਾ), ਸੁਜਾਨਪੁਰ (ਗੁਰਦਾਸਪੁਰ) ਅਤੇ ਰਾਏਕੋਟ (ਲੁਧਿਆਣਾ) ਬਲਾਕਾਂ ਦੀ ਰਚਨਾ ਕਰਨ ਦੀ ਪ੍ਰਵਾਨਗੀ ਮੰਤਰੀ ਮੰਡਲ ਵੱਲੋਂ ਦਿੱਤੀ ਗਈ।

(ਅ) ਇਨ੍ਹਾਂ ਸਥਾਪਿਤ ਕੀਤੇ ਗਏ ਨਵੇਂ ਬਲਾਕਾਂ ਵਿੱਚ ਕੋਈ ਵੀ ਅਮਲਾ ਵਿੱਤ ਵਿਭਾਗ ਵੱਲੋਂ ਮਨਜ਼ੂਰ ਨਹੀਂ ਕੀਤਾ ਗਿਆ ਅਤੇ ਇਸ ਵਿਭਾਗ ਦੇ ਮੌਜੂਦਾ ਸਟਾਫ ਸਟਰੈਂਥ ਵਿੱਚੋਂ ਅੰਦਰੂਨੀ ਪ੍ਰਬੰਧ ਵਜੋਂ ਹੇਠ ਲਿਖਿਆ ਅਮਲਾ ਕੰਮ ਕਰ ਰਿਹਾ ਹੈ :—

| ਬਲਾਕ ਦਾ ਨਾਂ | | ਅਧਿਕਾਰੀ ਦਾ ਨਾਂ |
|---|---|---|
| | | ਸਰਵ ਸ਼੍ਰੀ/ਸ਼੍ਰੀਮਤੀ,— |
| ਭਗਤਾ ਭਾਈ ਕਾ | (1) | ਕੁਲਵੰਤ ਰਾਏ, ਐਸ.ਈ.ਪੀ.ਓ. (ਵਾਧੂ ਚਾਰਜ ਬੀ.ਡੀ.ਪੀ.ਓ.) |
| | (2) | ਬੂਟਾ ਸਿੰਘ, ਗੁਰਜੰਟ ਸਿੰਘ ਅਤੇ ਕਿਰਨਜੀਤ ਸਿੰਘ, ਗਰਾਮ ਸੇਵਕ |

[ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ]

(3) ਮਨਜੀਤ ਸਿੰਘ ਅਤੇ ਜੱਗਾ ਸਿੰਘ, ਜੇ.ਈ.

(4) ਬਲਵੀਰ ਕੌਰ, ਲੇਖਾ ਕਲਰਕ

(5) ਇਸ ਬਲਾਕ ਵਿੱਚ 7 ਪੰਚਾਇਤ ਸਕੱਤਰ ਕੰਮ ਕਰ ਰਹੇ ਹਨ।

ਰਾਏਕੋਟ (1) ਸੁਭਾਸ਼ ਚੰਦਰ, ਬੀ.ਡੀ.ਪੀ.ਓ.

(2) ਨਿਰਮਲ ਸਿੰਘ, ਮਨਜੀਤ ਸਿੰਘ, ਬਲਜਿੰਦਰ ਸਿੰਘ ਅਤੇ ਬਲਵੰਤ ਸਿੰਘ, ਗਰਾਮ ਸੇਵਕ

(3) ਜਵਾਹਰ ਲਾਲ, ਜੇ.ਈ.

(4) ਇਸ ਬਲਾਕ ਵਿੱਚ 4 ਪੰਚਾਇਤ ਸਕੱਤਰ ਕੰਮ ਕਰ ਰਹੇ ਹਨ।

ਸੁਜਾਨਪੁਰ (1) ਸ਼ਿਵ ਰਤਨ ਕੁਮਾਰ, ਬੀ.ਡੀ.ਪੀ.ਓ. ਪਠਾਨਕੋਟ ਨੂੰ ਵਾਧੂ ਚਾਰਜ

(2) ਕੇਸ਼ਵ ਸ਼ਰਮਾ, ਜੇ.ਈ.

(3) ਇੱਕ ਸੁਪਰਡੰਟ, ਕਲਰਕ ਅਤੇ ਇੱਕ ਚੌਕੀਦਾਰ ਡੀ.ਸੀ. ਰੇਟ ਤੇ ਰੱਖੇ ਹੋਏ ਹਨ

(4) ਗੁਰਪ੍ਰੀਤ ਸਿੰਘ, ਲੇਖਾਕਾਰ

(5) ਬਲਵਿੰਦਰ ਸਿੰਘ, ਗਰਾਮ ਸੇਵਕ

(6) ਇਸ ਬਲਾਕ ਵਿੱਚ 7 ਪੰਚਾਇਤ ਸਕੱਤਰਾਂ ਦੀ ਦੂਸਰੇ ਬਲਾਕਾਂ ਤੋਂ ਕੰਮ ਕਾਜ਼ ਲਈ ਡਿਊਟੀ ਲਗਾਈ ਗਈ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਪੇਂਡੂ ਵਿਕਾਸ ਦੇ ਨਾਲ ਸਬੰਧਤ ਤਿੰਨ ਬਲਾਕ ਬਣਿਆਂ ਨੂੰ 9 ਸਾਲ ਹੋ ਗਏ ਹਨ। ਉਸ ਤੋਂ ਬਾਅਦ ਨਵੇਂ ਬਲਾਕ ਵੀ ਬਣੇ ਹਨ। ਉਨ੍ਹਾਂ ਦੇ ਵਿੱਚ ਤਾਂ ਅਮਲਾ ਮਨਜ਼ੂਰ ਕਰ ਦਿੱਤਾ ਗਿਆ ਹੈ, ਲੇਕਿਨ ਬੜੀ ਹੈਰਾਨੀ ਦੀ ਗੱਲ ਹੈ ਕਿ ਜਿਹੜੇ ਬਲਾਕ 9 ਸਾਲ ਪਹਿਲਾਂ ਬਣਾਏ ਗਏ ਹਨ, ਮਨਜ਼ੂਰ ਹਨ, ਚੱਲ ਵੀ ਰਹੇ ਹਨ, ਉਥੇ ਅਮਲਾ ਕਿਉਂ ਨਹੀਂ ਮਨਜ਼ੂਰ ਕੀਤਾ ਗਿਆ ? ਜੇ ਮਹਿਕਮੇ ਨੇ ਇਸ ਦੇ ਬਾਰੇ ਪਹਿਲਾਂ ਜਾਣਕਾਰੀ ਨਹੀਂ ਸੀ ਦਿੱਤੀ ਕਿ ਅਸੀਂ ਬਲਾਕ ਨਵੇਂ ਬਣਾਏ ਹਨ, ਸਾਨੂੰ ਅਮਲਾ ਮਨਜ਼ੂਰ ਕਰਨ ਦੀ ਲੋੜ ਹੈ ਪਰ ਹੁਣ ਨੋਟਿਸ ਵਿੱਚ ਆ ਗਿਆ ਹੈ ਤਾਂ ਕੀ ਇਹ ਜਲਦੀ ਕੋਸ਼ਿਸ਼ ਕਰਨਗੇ ਕਿ ਅਮਲੇ ਦੀ ਮਨਜ਼ੂਰੀ ਵਿੱਤ ਵਿਭਾਗ ਤੋਂ ਕਰਵਾ ਕੇ ਉਥੇ ਅਮਲਾ ਤਾਇਨਾਤ ਕੀਤਾ ਜਾਵੇ ?

**ਮਾਨਯੋਗ ਸਪੀਕਰ :** ਜੇਕਰ ਬਲਾਕ ਹੈ ਤਾਂ ਅਮਲਾ ਦਿਓ।

**ਮੰਤਰੀ** : ਸਪੀਕਰ ਸਾਹਿਬ, ਅਮਲੇ ਵਾਸਤੇ ਫਾਈਨਾਂਸ ਡਿਪਾਰਟਮੈਂਟ ਨੂੰ ਲਿਖਿਆ ਸੀ ਅਤੇ ਉਨ੍ਹਾਂ ਨੇ ਇਹ ਕਿਹਾ ਹੈ ਕਿ ਸਾਡੇ ਕੋਲ ਪੈਸਾ ਨਹੀਂ ਹੈ, ਜਦੋਂ ਪੈਸੇ ਆਉਣਗੇ ਫਿਰ ਦੇ ਦੇਵਾਂਗੇ। ਚੀਫ ਮਨਿਸਟਰ ਸਾਹਿਬ ਬੈਠੇ ਹਨ, ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਕਿਉਂਕਿ ਇਹ ਜਿਹੜੇ ਬਲਾਕ ਹਨ, ਇਨ੍ਹਾਂ ਦੇ ਵਿੱਚ ਕੰਮ ਚਲਾਊ ਸਟਾਫ ਭੇਜ ਕੇ ਹੁਣ ਕੰਮ ਚਲਾਉਂਦੇ ਹਾਂ ਅਤੇ ਇਹ ਨਵੇਂ ਸਟਾਫ ਦੀ ਭਰਤੀ ਵਾਸਤੇ ਪ੍ਰਬੰਧ ਕਰਨ। ਇਹ ਮੇਰੀ ਬੇਨਤੀ ਹੈ, ਇਹ ਠੀਕ ਹੈ, ਇਨ੍ਹਾਂ ਦਾ ਵਾਜ਼ਬ ਸਵਾਲ ਹੈ।

**ਮਾਨਯੋਗ ਸਪੀਕਰ** : ਪ੍ਰਬੰਧ ਤਾਂ ਤੁਸੀਂ ਕਰਨਾ ਹੈ। ਸੀ.ਐਮ. ਸਾਹਿਬ ਨਾਲ ਤੁਸੀਂ ਦਫਤਰ ਵਿੱਚ ਗੱਲਬਾਤ ਕਰ ਲਓ।

**ਮੰਤਰੀ** : ਅਸੀਂ ਤਾਂ ਜੀ ਲਿਖ ਕੇ ਭੇਜਣਾ ਸੀ, ਅਸੀਂ ਭੇਜਿਆ ਹੈ। ਮਿਤੀ 24 ਜੁਲਾਈ, 2009 ਨੂੰ ਅਸੀਂ ਭੇਜਿਆ ਹੈ ਅਤੇ 16 ਸਤੰਬਰ, 2009 ਨੂੰ ਫਾਈਨਾਂਸ ਡਿਪਾਰਟਮੈਂਟ ਨੇ ਸਾਡੀ ਤਜਵੀਜ਼ ਰੱਦ ਕਰ ਦਿੱਤੀ ਹੈ। ਅਸੀਂ ਤਾਂ ਬੇਨਤੀ ਕਰ ਸਕਦੇ ਹਾਂ ਔਰ ਅਸੀਂ ਬੇਨਤੀ ਕਰ ਰਹੇ ਹਾਂ। ਇਹ ਜਿਹੜੇ ਬਲਾਕ ਬਣੇ ਹਨ, ਇਹ ਇਨ੍ਹਾਂ ਮਹਾਂਪੁਰਖਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਦੇ ਵੇਲੇ ਬਣੇ ਸੀ। ਉਦੋਂ ਇਨ੍ਹਾਂ ਨੂੰ ਚਾਹੀਦਾ ਸੀ ਕਿ ਸਟਾਫ ਵੀ ਭਰਤੀ ਕਰਦੇ। ਬਾਦਲ ਸਾਹਿਬ ਦੀ ਸਰਕਾਰ ਵੇਲੇ ਇੱਕੋ ਅਟਾਰੀ ਬਲਾਕ ਬਣਿਆ ਹੈ, ਉਥੇ ਅਸੀਂ ਨਾਲ ਹੀ ਸਟਾਫ ਵੀ ਭਰਤੀ ਕੀਤਾ ਹੈ।

**ਮਾਨਯੋਗ ਸਪੀਕਰ** : ਇਹ ਜਿਹੜੀ ਤੁਹਾਡੀ ਇਨਫਰਮੇਸ਼ਨ ਹੈ, ਇਹ ਠੀਕ ਨਹੀਂ ਹੈ। ਬ੍ਰਹਮਪੁਰਾ ਸਾਹਿਬ, ਇਹ ਆਪਣੇ ਵੇਲੇ ਬਣਾਏ ਸਨ। (ਹਾਸਾ)

**ਮੰਤਰੀ** : ਇਹ ਸਾਲ 2000 ਵਿੱਚ.....

**ਮਾਨਯੋਗ ਸਪੀਕਰ** : ਮਤਲਬ ਤਾਂ ਸਟਾਫ ਦਾ ਹੈ, ਉਹ ਤਾਂ ਤੁਸੀਂ ਭੇਜੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਬ੍ਰਹਮਪੁਰਾ ਸਾਹਿਬ ਨੇ ਕਿਹਾ ਹੈ ਕਿ ਕੰਮ ਚਲਾਊ ਸਟਾਫ ਲਗਾਇਆ ਹੈ ਅਤੇ ਕੰਮ ਚਲਾਊ ਸਿਸਟਮ ਬਾਰੇ ਤੁਹਾਨੂੰ ਪਤਾ ਹੀ ਹੈ। ਕੰਮ ਚਲਾਊ ਵਾਲੀ ਗੱਲ ਨਾ ਕਰੀਏ, ਜਿਨ੍ਹਾਂ ਲੋਕਾਂ ਨੇ ਪੰਜਾਬ ਦਾ ਵਿਕਾਸ ਕਰਨਾ ਹੈ, ਇਨ੍ਹਾਂ ਬਲਾਕਾਂ ਦੇ ਵਿੱਚ ਸਟਾਫ ਦੀ ਲੋੜ ਹੈ, ਠੀਕ ਹੈ ਕਿ ਜਿਹੜੇ ਹੁਣ ਬਲਾਕ ਬਣਾਏ ਹਨ ਅਤੇ ਉਥੇ ਸਟਾਫ ਦੇ ਦਿੱਤਾ ਗਿਆ ਹੈ। ਜਿਸ ਤਰ੍ਹਾਂ ਬ੍ਰਹਮਪੁਰਾ ਸਾਹਿਬ ਨੇ ਕਿਹਾ ਹੈ ਵਿੱਤ ਮੰਤਰੀ.....

**ਮਾਨਯੋਗ ਸਪੀਕਰ** : ਇਹ ਕੈਬਨਿਟ ਮੀਟਿੰਗ ਵਿੱਚ ਕਰਵਾ ਲੈਣਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮਿਹਰਬਾਨੀ, Thank you.

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਵਿੱਤ ਮੰਤਰੀ ਨੂੰ ਚਿੱਠੀਆਂ ਲਿਖੀਆਂ ਹਨ। ਨਾਲ ਇਨ੍ਹਾਂ ਦੇ ਵਿੱਤ ਮੰਤਰੀ ਜੀ ਬੈਠੇ ਹਨ, ਹੁਣੇ ਪੁੱਛ ਕੇ ਦੱਸ ਦੇਣ ਕਿ ਕਿੰਨੀ ਦੇਰ ਵਿੱਚ ਲਗਾ ਦੇਣਗੇ। ਕੀ ਇਹ ਦੱਸਣਗੇ ?

(ਇਸ ਸਮੇਂ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਉਨ੍ਹਾਂ ਦਾ ਜਵਾਬ ਤਾਂ ਲੈ ਲਈਏ। ਹਾਂ ਜੀ, ਬ੍ਰਹਮਪੁਰਾ ਸਾਹਿਬ, ਗੱਲ ਤਾਂ ਛੋਟੀ ਜਿਹੀ ਹੈ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਕੋਸ਼ਿਸ਼ ਕਰਾਂਗੇ ਜੀ, ਇਹ ਬੜਾ ਵਾਜ਼ਬ ਸਵਾਲ ਹੈ। ਅਸੀਂ ਕੋਸ਼ਿਸ਼ ਕਰਾਂਗੇ, ਛੇਤੀ ਕੋਸ਼ਿਸ਼ ਕਰਾਂਗੇ ਕਿ ਇਹ ਸਟਾਫ ਭਰਤੀ ਹੋ ਜਾਵੇ।

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ, ਤੁਸੀਂ ਕੁਝ ਦੱਸੋਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਗੱਲ ਬੜੀ ਜਾਇਜ਼ ਹੈ ਪਰ ਅਫਸੋਸ ਵੀ ਹੈ ਕਿ ਇੰਨੇ ਸਾਲਾਂ ਤੋਂ ਪੋਸਟਾਂ ਭਰੀਆਂ ਨਹੀਂ ਗਈਆਂ। ਕਿਸੇ ਵੇਲੇ ਵੀ ਕੋਈ ਬਲਾਕ ਬਣੇ, ਵੈਸੇ ਤਾਂ ਗੌਰਮਿੰਟ ਦਾ ਅਸੂਲ ਹੋਣਾ ਚਾਹੀਦਾ ਹੈ ਕਿ ਜਦੋਂ ਕੋਈ ਬਲਾਕ ਬਣੇ ਤਾਂ ਨਾਲ ਹੀ ਉਸ ਦੀਆਂ ਸਾਰੀਆਂ ਪੋਸਟਾਂ ਵੀ ਮਨਜ਼ੂਰ ਕੀਤੀਆਂ ਜਾਣ। ਚਲੋ, ਜੋ ਕੁਝ ਵੀ ਹੋਇਆ, ਮੈਂ ਹੁਣ ਸਰਦਾਰ ਵਿਰਸਾ ਸਿੰਘ ਨੂੰ ਅਤੇ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਲਦੀ ਤੋਂ ਜਲਦੀ ਇਹ ਪੋਸਟਾਂ ਭਰ ਦਿੱਤੀਆਂ ਜਾਣਗੀਆਂ। (ਥੰਪਿੰਗ)

**ਮਾਨਯੋਗ ਸਪੀਕਰ** : ਅਗਲਾ ਸਵਾਲ, ਸਰਦਾਰ ਅਜੀਤ ਸਿੰਘ ਸ਼ਾਂਤ।

---

## ਆਰਥਿਕ ਜ਼ੋਨ ਵਜੋਂ ਚੁਣੇ ਗਏ ਜ਼ਿਲ੍ਹੇ

*1307. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਵਿੱਤ ਤੇ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪੰਜਾਬ ਦੇ ਕਿਹੜੇ-ਕਿਹੜੇ ਜ਼ਿਲ੍ਹੇ ਨੂੰ ਆਰਥਿਕ ਜ਼ੋਨ ਵਜੋਂ ਕੇਂਦਰ ਸਰਕਾਰ ਵੱਲੋਂ ਚੁਣਿਆ ਗਿਆ ਹੈ ਅਤੇ ਇਨ੍ਹਾਂ ਜ਼ਿਲ੍ਹਿਆਂ ਵਾਸਤੇ ਪ੍ਰਾਪਤ ਪੈਕੇਜ਼ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਸਬੰਧੀ ਪ੍ਰਾਪਤ ਫੰਡਾਂ ਦੀ ਕਿੱਥੇ-ਕਿੱਥੇ ਵਰਤੋਂ ਕੀਤੀ ਜਾ ਚੁੱਕੀ ਹੈ ?

ਸ਼੍ਰੀ ਮਨੋਰੰਜਨ ਕਾਲੀਆ : (ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ) :— (ੳ) ਕਿਸੇ ਜ਼ਿਲ੍ਹੇ ਨੂੰ ਆਰਿਥਕ ਜ਼ੋਨ ਵਜੋਂ ਘੋਸ਼ਿਤ ਕਰਨ ਦੀ ਕੋਈ ਨੀਤੀ ਨਹੀਂ ਹੈ ਪਰ ਭਾਰਤ ਸਰਕਾਰ ਦੇ ਸਪੈਸ਼ਲ ਇਕਨੋਮਿਕ ਐਕਟ, 2005 ਅਤੇ ਰਾਜ ਸਰਕਾਰ ਦੇ ਪੰਜਾਬ ਸਪੈਸ਼ਲ ਇਕਨੋਮਿਕ ਐਕਟ, 2009 ਤਹਿਤ ਕਿਸੇ ਖੇਤਰ ਨੂੰ ਸਪੈਸ਼ਲ ਇਕਨੋਮਿਕ ਜ਼ੋਨ ਅਧਿਸੂਚਿਤ ਕਰਨ ਦੀ ਨੀਤੀ ਹੈ। ਅਜਿਹੇ ਵਿਸ਼ੇਸ਼ ਆਰਥਿਕ ਜ਼ੋਨਾਂ ਨੂੰ ਭਾਰਤ ਸਰਕਾਰ ਅਤੇ ਰਾਜ ਸਰਕਾਰ ਦੇ ਐਕਟ ਅਧੀਨ ਉਪਲਬਧ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ। ਸਹੂਲਤਾਂ ਦਾ ਵੇਰਵਾ ਸਟੇਟਮੈਂਟ—I ਰਾਹੀਂ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਵਿਸ਼ੇਸ਼ ਆਰਥਿਕ ਜ਼ੋਨ, ਜ਼ਿਲ੍ਹਾ ਮੋਹਾਲੀ, ਅੰਮ੍ਰਿਤਸਰ ਅਤੇ ਲੁਧਿਆਣਾ ਵਿਖੇ ਪ੍ਰਵਾਨ ਅਧਿਸੂਚਿਤ ਕੀਤੇ ਗਏ ਹਨ ਜਿਨ੍ਹਾਂ ਦਾ ਵੇਰਵਾ ਸਟੇਟਮੈਂਟ—II ਰਾਹੀਂ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

## STATEMENT—I

## CONCESSIONS ADMISSIBLE TO SEZ PROJECTS UNDER SEZ ACT, 2005 OF GOVERNMENT OF INDIA

1. Exemption from customs duty on goods imported or services provided in SEZ or a unit to carry on authorised operations by the Developer or entrepreneur.

2. Exemption from customs duty on Goods exported from or services provided from SEZ or from a unit, to any place outside India.

3. Exemption from any duty of Excise under the Central Excise Act on Goods brought from Domestic Tariff Area to SEZ or a unit to carry on authorised operations by the Developer or entrepreneur.

4. Duty drawbacks or such other benefits on goods brought or services provided from Domestic Tariff Area into a SEZ or unit or services provided in a SEZ or unit by the Service Providers outside India to carry on the authorised operations by the Developer or entrepreneur.

[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]

5. Exemption from customs duty on Goods imported or services provided in SEZ or a unit to carry on authorised operations by the Developer or entrepreneur.

6. Exemption from customs duty on Goods exported from or services provided from SEZ or from a unit to any place outside India.

7. Exemption from Service Tax on Taxable Services provided to a Developer or unit to carry on the authorised operations in a SEZ.

8. Exemption from the securities transaction tax, in case the

9. Exemption from levy of Central Sales Tax on goods other than Newspapers, if such goods are meant to carry on the authorised operations by the Developer or Entrepreneur.

10. 100% Income Tax Exemption on profits from Export of such articles or things or from services for first five years and 50% for next five years and 50% of the ploughed back export profit for next five years.

**CONCESSIONS ADMISSIBLE TO SEZ PROJECTS UNDER PUNJAB SEZ ACT, 2009**

1. Exemption from payment of any Tax, Duty, Fee, Cess or any other levy.

2. Exemption from Stamp Duty, Registration Fee and Social Security Cess on purchase of land for SEZ and on first transfer or lease of immovable property within SEZ.

3. Permission for generation of Electricity in or outside SEZ for consumption of units in SEZ.

4. No electricity duty on generation, transmission and distribution and consumption of electricity within SEZ.

5. All SEZ units will be given a public utility status.

**STATEMENT-II**

DETAILS OF SPECIAL ECONOMIC ZONES (SEZs) NOTIFIED/APPROVED IN PUNJAB

NOTIFIED SEZs

| Sr. No. | Name of the Company/ SEZ Developer | Type of Industry | Location of SEZ | Area in Hectares (1hect=2.471 acres) | Proposed Investment (Rs. in Crores) |
|---|---|---|---|---|---|
| 1 | M/s Quarkcity India Pvt. Ltd. A-40-A, Indl. Focal Point, Ph. VIII Extension, SAS Nagar, (Mohali)—160071 | IT | Mohali (SAS Nagar) | 13.75 | 500.00 |
| 2 | M/s Ranbaxy Laboratories Ltd. Plot No. A-41, Focal Point, Phase VIII-A, SAS Nagar, (Mohali) | Pharma-ceutical | Mohali (SAS Nagar) | 32 | 265 |

APPROVED SEZs :

| Sr. No. | Name of the Company/ SEZ Developer | Type of Industry | Location of SEZ | Area in Hectares (1hect=2.471 acres) | Proposed Investment (Rs. in Crores) |
|---|---|---|---|---|---|
| 1 | M/s Sukhmani Towers (P) Ltd., 4 & 6 Judges Court Road, Flat No. 2-C, Alipore, Kolkata—700027 | IT | Derabassi, Distt. SAS Nagar (Mohali) | 14 | 719.74 |
| 2 | M/s Lark Projects (P) Ltd. 232-B, 2nd floor, Okhla Industrial Estate, Phase—III, New Delhi | IT/TES | Vill. Landran, Distt. SAS Nagar (Mohali) | 12.14 | 540.16 |
| 3 | M/s Sukm Infrastructure (P) Ltd., SCO 161-162, Sector 8-C, Chandigarh | IT | Mohali (SAS Nagar) | 11.62 | 745.00 |
| 4 | M/s ATS Estate Pvt. Ltd., 711/92, Deepali, Nehru Place, New Delhi—110019 | IT | Dera Bassi, Distt. SAS Nagar (Mohali) | 10.58 | 600.00 |

[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]

| | | | | | |
|---|---|---|---|---|---|
| 5 | M/s Shipra Estate Ltd., New Delhi, D-32, Laxmi Nagar, Main Vikas Marg, Delhi—110092 | IT | Derbassi, Distt. SAS Nagar (Mohali) | 20.24 | 360.00 |
| 6 | M/s Ishan Developers (P) Ltd., SCO No. 24-25, Sector 33-D, Chandigarh | Textile | Vill. Khasa, Distt. Amritsar | 100 | 1861 |
| 7 to 10 | M/s DLF Universals Ltd., (4 SEZ Projects-Engg. Sector, Textile Sector, Food Processing Sector and a Free Trade Ware Housing Zone at Amritsar), DLF Centre, Sansad Marg, New Delhi | Multi Product | Amritsar | 440 | 453.00 |
| 11 | M/s DLF Universal Ltd., Ludhiana, DLF Centre, Sansad Marg, New Delhi | Multi Product | Ludhiana | 1011 | 1800.00 |
| 12 | M/s Rockman Projects Ltd,. Rockman House, A-46, Hauz Khas, New Delhi | Textile | Ludhiana | 100 | 250.00 |
| 13 | M/s Malhotra Land Developers & Colonisers Pvt. Ltd., SCF No. 12, Urban Estate-1, Dugri, Ludhiana | Engg. | Ludhiana | 121.41 | 213.00 |

**ਸਰਦਾਰ ਅਜੀਤ ਸਿੰਘ ਸ਼ਾਂਤ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਜਿਹੜਾ ਆਰਥਿਕ ਜ਼ੋਨ ਜਾਂ ਕੋਈ ਵਿਸ਼ੇਸ਼ ਆਰਥਿਕ ਜ਼ੋਨ ਹੁੰਦਾ ਹੈ, ਇਨ੍ਹਾਂ ਦੋਹਾਂ ਦੇ ਵਿੱਚ ਮੰਤਰੀ ਜੀ ਕੋਈ ਅੰਤਰ ਦੱਸਣਗੇ ਕਿ ਕੀ ਹੈ ? ਦੂਜਾ, ਜਿਹੜੇ ਇਨ੍ਹਾਂ ਨੇ ਤਿੰਨ ਜ਼ਿਲ੍ਹੇ ਲਏ ਹਨ, ਜਿਨ੍ਹਾਂ ਨੂੰ ਨੋਟੀਫਾਈ ਕੀਤਾ ਹੈ, ਮੋਗਾ, ਮੁਕਤਸਰ ਅਤੇ ਬਠਿੰਡਾ ਜਿਹੜਾ ਸਾਡਾ ਪੱਛੜਿਆ ਹੋਇਆ ਏਰੀਆ ਹੈ, ਕੀ ਇਸ ਏਰੀਏ ਨੂੰ ਵੀ ਉਸ ਜ਼ੋਨ ਵਿੱਚ ਪਾਉਣ ਦੀ ਤਜਵੀਜ਼ ਸਰਕਾਰ ਬਣਾ ਸਕਦੀ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਕਿ ਕਿਸੇ ਜ਼ਿਲ੍ਹੇ ਨੂੰ ਇਕਨਾਮਿਕ ਜ਼ੋਨ ਵਜੋਂ ਨੋਟੀਫਾਈ ਨਹੀਂ ਕਰਦੇ, ਏਰੀਏ ਹੁੰਦੇ ਹਨ ਤੇ ਸਪੈਸ਼ਲ ਇਕਨਾਮਿਕ ਜ਼ੋਨ ਐਕਟ ਦੇ ਅੰਡਰ ਜੇਕਰ ਕੋਈ ਐਸ.ਈ. ਜ਼ੈੱਡ ਲਗਾਉਣਾ ਚਾਹੁੰਦਾ ਹੈ ਤਾਂ ਉਸ ਏਰੀਏ ਨੂੰ ਨੋਟੀਫਾਈ ਕਰਦੇ ਹਾਂ। ਸੈਂਟਰਲ ਗੌਰਮਿੰਟ ਵੱਲੋਂ ਕਨਸੈਸ਼ਨਜ਼ ਹਨ ਅਤੇ ਸਟੇਟ ਗੌਰਮਿੰਟ ਨੇ ਵੀ ਕਨਸੈਸ਼ਨਜ਼ ਦਿੱਤੇ ਹਨ, ਉਹ ਐਪਲੀਕੇਬਲ ਹੁੰਦੇ ਹਨ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਪਹਿਲੀ ਹੀ ਲਾਈਨ ਦੇ ਵਿੱਚ ਲਿਖਿਆ ਹੈ ਕਿ ਆਰਥਿਕ ਜ਼ੋਨ ਘੋਸ਼ਿਤ ਕਰਨ ਦੀ ਕੋਈ ਨੀਤੀ ਨਹੀਂ ਹੈ ਪਰ ਸਪੈਸ਼ਲ ਆਰਥਿਕ ਜ਼ੋਨ ਘੋਸ਼ਿਤ ਕਰਨ ਦੀ ਨੀਤੀ ਭਾਰਤ ਸਰਕਾਰ ਦੀ ਵੀ ਹੈ ਅਤੇ ਪੰਜਾਬ ਸਰਕਾਰ ਦੀ ਵੀ ਹੈ। ਇਨ੍ਹਾਂ ਦੋਨਾਂ ਦੇ ਵਿੱਚ ਅੰਤਰ ਕੀ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਸੀਂ ਐਸ.ਈ. ਜ਼ੈੱਡ. ਡਿਕਲੇਅਰ ਕਰਦੇ ਹਾਂ। ਉਥੇ ਉਹ ਯੂਨਿਟ ਲੱਗਦੇ ਹਨ ਜਿਹੜੇ 100 ਪ੍ਰਤੀਸ਼ਤ ਐਕਸਪੋਰਟ ਓਰੀਐਂਟਿਡ ਹੁੰਦੇ ਹਨ। ਉਸ ਦਾ ਐਸ.ਈ.ਜ਼ੈੱਡ. ਬਣਾਉਂਦੇ ਹਾਂ, ਪ੍ਰਾਈਵੇਟ ਪਾਰਟੀਜ਼ ਬਣਾਉਂਦੀਆਂ ਹਨ। ਉਸ ਦੇ ਲਈ ਜਿਹੜੇ ਅਸੀਂ ਕਨਸੈਸ਼ਨ ਦਿੰਦੇ ਹਾਂ ਉਹ ਕਿਸੇ ਜ਼ਿਲ੍ਹੇ ਨੂੰ ਨਹੀਂ ਦਿੰਦੇ। ਇਸ ਵਾਸਤੇ ਅਸੀਂ ਏਰੀਏ ਨੂੰ ਘੋਸ਼ਿਤ ਕਰਦੇ ਹਾਂ। ਜਿਥੇ ਕੋਈ ਪ੍ਰਾਈਵੇਟ ਪਾਰਟੀਆਂ ਕਹਿੰਦੀਆਂ ਹਨ ਕਿ ਉਹ ਐਸ.ਈ.ਜ਼ੈੱਡ. ਬਣਾਉਣਾ ਚਾਹੁੰਦੀਆਂ ਹਨ ਤੇ ਉਹ ਪਾਰਟੀਜ਼ ਡਿਵੈਲਪ ਕਰਨਾ ਚਾਹੁੰਦੀਆਂ ਹਨ ਤਾਂ ਉਥੇ ਅਸੀਂ ਉਸ ਏਰੀਏ ਨੂੰ ਨੋਟੀਫਾਈ ਕਰਦੇ ਹਾਂ। ਉਸ ਤੋਂ ਬਾਅਦ ਸੈਂਟਰਲ ਗੌਰਮਿੰਟ ਦੇ ਕਨਸੈਸ਼ਨਜ਼ ਤੇ ਸਟੇਟ ਗੌਰਮਿੰਟ ਦੇ ਕਨਸੈਸ਼ਨਜ਼ ਹਨ, ਉਹ ਅਪਲਾਈ ਕਰਕੇ ਉਨ੍ਹਾਂ ਨੂੰ ਦਿੱਤੇ ਜਾਂਦੇ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਫਿਰੋਜ਼ਪੁਰ ਇੱਕ ਬਾਰਡਰ ਏਰੀਆ ਡਿਸਟ੍ਰਿਕਟ ਹੈ। ਮੰਤਰੀ ਜੀ ਉਸ ਜ਼ਿਲ੍ਹੇ ਦੇ ਵਿੱਚ ਕੋਈ ਅਜਿਹਾ ਏਰੀਆ ਤਜਵੀਜ਼ ਕਰਨਗੇ ਜਾਂ ਕੋਈ ਅਜਿਹੀ ਤਜਵੀਜ਼ ਬਣਾਉਣਗੇ ਕਿ ਉਥੇ ਐਸ.ਈ.ਜ਼ੈੱਡ. ਬਣਾਉਣ ਦੀ ਪ੍ਰਵਾਨਗੀ ਦਿੱਤੀ ਜਾ ਸਕੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਗੌਰਮਿੰਟ ਕੋਈ ਐਸ.ਈ.ਜ਼ੈੱਡ. ਨਹੀਂ ਬਣਾ ਰਹੀ। ਇਸਨੂੰ ਪ੍ਰਾਈਵੇਟ ਪਾਰਟੀਆਂ ਡਿਵੈਲਪ ਕਰਦੀਆਂ ਹਨ। ਜੇਕਰ ਮਾਨਯੋਗ ਮੈਂਬਰ ਸਾਹਿਬ ਇੰਟਰਸਟਿਡ ਹਨ ਅਤੇ ਕੋਈ ਉਥੇ ਪ੍ਰਾਈਵੇਟ ਪਾਰਟੀਜ਼ ਏਰੀਆ ਡਿਵੈਲਪ ਕਰਨਾ ਚਾਹੁੰਦੀਆਂ ਹਨ ਜਾਂ ਮਾਨਯੋਗ ਮੈਂਬਰ ਸਾਹਿਬ ਦੇ ਕੋਲ ਕੋਈ ਪਰਪੋਜ਼ਲ ਹੈ ਜਾਂ ਕੋਈ ਵਿਅਕਤੀ ਐਸ.ਈ.ਜ਼ੈੱਡ. ਬਣਾਉਣਾ ਚਾਹੁੰਦਾ ਹੈ ਤਾਂ ਅਸੀਂ ਵੈਲਕਮ ਕਰਾਂਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਗੁਰਦਾਸਪੁਰ ਵਿਖੇ ਬੰਦ ਪਏ ਟੀ.ਬੀ. ਹਸਪਤਾਲ ਨੂੰ ਚਾਲੂ ਕਰਨਾ

*1583. **ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਗੁਰਦਾਸਪੁਰ ਵਿਖੇ ਸਥਿਤ ਬੰਦ ਪਏ ਟੀ.ਬੀ. ਹਸਪਤਾਲ ਨੂੰ ਚਾਲੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਨਹੀਂ, ਸ੍ਰੀਮਾਨ ਜੀ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਸਪੀਕਰ ਸਾਹਿਬ, ਮੈਨੂੰ ਤਾਂ ਇਹੋ ਹੀ ਆਸ ਸੀ ਕਿ ਇਨ੍ਹਾਂ ਨੇ 'ਨਾਂਹ' ਦੇ ਵਿੱਚ ਜਵਾਬ ਦੇਣਾ ਹੈ। ਉਥੇ ਕਾਫੀ ਸਮੇਂ ਤੋਂ ਟੀ.ਬੀ. ਹਸਪਤਾਲ ਬੰਦ ਪਿਆ ਹੈ। ਤਿੰਨ ਸਾਲ ਇਨ੍ਹਾਂ ਨੂੰ ਮੰਤਰੀ ਬਣਿਆਂ ਨੂੰ ਹੋ ਗਏ ਹਨ ਅਤੇ ਉਸ ਦੇ ਲਈ ਮੈਂ 17 ਏਕੜ ਜ਼ਮੀਨ ਦੀ ਨਿਸ਼ਾਨਦੇਹੀ ਕਰਵਾਈ ਹੈ ਅਤੇ ਨਜਾਇਜ਼ ਕਬਜ਼ੇ ਛੁਡਵਾਏ ਹਨ, ਪਰ ਇਹ 'ਨਾਂਹ ਜੀ' ਕਹਿਕੇ ਬੜੀ ਮਾੜੀ ਗੱਲ ਕੀਤੀ ਗਈ ਹੈ ਕਿ ਉਥੇ ਕੋਈ ਤਜਵੀਜ਼ ਨਹੀਂ ਅਤੇ ਨਾ ਹੀ ਉਸ ਦੀ ਰਿਪੇਅਰ ਕਰਵਾਈ ਗਈ ਹੈ। ਮੈਂ ਤੁਹਾਡੇ ਰਾਹੀਂ ਬੀਬੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ...

**ਮਾਨਯੋਗ ਸਪੀਕਰ** : 'ਨਾਂਹ' ਵਾਪਸ ਲੈ ਲੈਣ?

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਇਨ੍ਹਾਂ ਨੇ 'ਨਾਂਹ' ਤਾਂ ਵਾਪਸ ਨਹੀਂ ਲੈਣੀ। ਮੈਂ ਇਹ ਬੇਨਤੀ ਕਰਦਾ ਹਾਂ ਕਿ ਉਸ ਦੇ ਬਾਰੇ ਮੈਂ ਇਹ ਨਹੀਂ ਕਿਹਾ ਕਿ ਉਸ ਸਾਰੇ ਨੂੰ ਬਾਹਰ ਕੱਢਣਾ ਹੈ। ਮੇਰੀ ਇਹ ਪਰਪੋਜ਼ਲ ਸੀ ਕਿ ਜਿਹੜੀ ਐਮਰਜੰਸੀ ਹੈ, ਉਹ ਵੀ ਵਿੱਚ ਹੀ ਚੱਲੇ, ਬੱਚਿਆਂ ਦਾ ਵਾਰਡ ਵੀ ਚੱਲੇ, ਬਾਕੀ ਜਿਹੜਾ ਸਾਰਾ ਸਿਸਟਮ ਹੈ ਉਥੇ ਚੱਲੀ ਜਾਵੇ ਕਿਉਂਕਿ ਉਥੇ 17 ਏਕੜ ਜ਼ਮੀਨ ਵਿਹਲੀ ਪਈ ਹੈ। ਇਹ ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਉਸ ਦੀ ਇਹ ਕੋਈ ਪਰਪੋਜ਼ਲ ਬਣਾ ਲੈਣ ਤਾਂ ਜੋ ਉਹ ਜ਼ਮੀਨ ਵਰਤੋਂ ਦੇ ਵਿੱਚ ਆ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਤਿੰਨ-ਚਾਰ ਪ੍ਰਸ਼ਨ ਇਕੱਠੇ ਹੋ ਗਏ ਹਨ। ਜ਼ਮੀਨ ਤਾਂ ਵਰਤੋਂ ਦੇ ਵਿੱਚ ਆ ਜਾਵੇਗੀ, ਉਸ ਦੀ ਚਿੰਤਾ ਇਹ ਨਾ ਕਰਨ। ਇਨ੍ਹਾਂ ਨੇ ਪਿਛਲੇ ਦਿਨਾਂ ਦੇ ਵਿੱਚ ਬਹੁਤ ਅੱਛਾ ਕੀਤਾ ਹੈ ਅਤੇ ਕਬਜ਼ੇ ਛੁਡਵਾਉਣ ਦੇ ਵਿੱਚ ਮਦਦ ਕੀਤੀ ਹੈ, ਹੁਣ ਉਥੇ ਕੋਈ ਕਬਜ਼ਾ ਨਹੀਂ ਹੈ। ਲੇਕਿਨ ਇੱਕ ਗੱਲ ਸਾਰਿਆਂ ਨੂੰ ਪਤਾ ਹੋਵੇਗੀ ਕਿ ਸੈਂਟਰਲ ਟੀ.ਬੀ. ਵਿਜ਼ਨ ਭਾਰਤ ਸਰਕਾਰ ਦੀ ਹੈ ਅਤੇ ਡਬਲਯੂ.ਐਚ.ਓ. ਦੇ ਨਿਰਦੇਸ਼ਾਂ ਦੇ ਅਨੁਸਾਰ ਜਦੋਂ ਤੋਂ ਇਹ ਆਰ.ਐਨ.ਡੀ. ਟੀ.ਸੀ. ਪ੍ਰੋਗਰਾਮ ਅਤੇ ਡਾਟਸ ਸਿਸਟਮ ਟੀ.ਵੀ. ਦੇ ਉਤੇ ਸ਼ੁਰੂ ਹੋਇਆ ਹੈ, ਉਦੋਂ ਤੋਂ ਮਰੀਜਾਂ ਨੂੰ ਘਰ ਤੋਂ ਨਿਕਾਲ ਕੇ ਸੈਨੇਟੋਰੀਅਮਜ਼ ਵਿੱਚ ਭੇਜਣਾ ਜਾਂ ਹਸਪਤਾਲ ਵਿੱਚ

ਉਨ੍ਹਾਂ ਨੂੰ ਅਲੱਗ ਤੋਂ ਰੱਖਣਾ, ਇਸ ਨੂੰ ਬੜਾਵਾ ਨਹੀਂ ਦਿੱਤਾ ਜਾ ਰਿਹਾ। ਇੱਕ ਜਾਂ ਦੋ ਪਰਸੈਂਟ ਲੋਕ ਹੀ ਅਜਿਹੇ ਹਨ, ਜਿਨ੍ਹਾਂ ਨੂੰ ਹਾਸਪਿਟੇਲਾਈਜ਼ੇਸ਼ਨ ਦੀ ਜ਼ਰੂਰਤ ਹੁੰਦੀ ਹੈ, ਉਸ ਦਾ ਪ੍ਰਬੰਧ ਸਿਵਲ ਹਸਪਤਾਲਾਂ ਵਿੱਚ ਹੈ। ਐਂਟੀ ਟੀ.ਬੀ. ਡਰੱਗ ਦੀ ਥੋੜ੍ਹੀ ਡੋਜ਼ ਦੇਣ ਤੋਂ ਬਾਅਦ ਹੀ ਇਹ ਛੂਤ ਦੀ ਬਿਮਾਰੀ, ਸੰਕਰਮਣ ਰੋਗ ਖਤਮ ਹੋ ਜਾਂਦਾ ਹੈ ਅਤੇ ਸਿਵਲ ਹਸਪਤਾਲ ਵਿੱਚ ਉਨ੍ਹਾਂ ਦਾ ਇਲਾਜ਼ ਕੀਤਾ ਜਾਂਦਾ ਹੈ। ਮੈਂ ਮੈਂਬਰ ਸਾਹਿਬ ਦੀ ਚਿੰਤਾ ਨੂੰ ਜਾਣਦੀ ਹਾਂ ਕਿ ਉਸੇ ਜਗ੍ਹਾ ਤੇ ਦੂਜਾ ਹਸਪਤਾਲ ਬਣਾ ਦਿੱਤਾ ਜਾਵੇ। ਸਪੀਕਰ ਸਾਹਿਬ, ਮੈਂ ਚਾਰ ਹਸਪਤਾਲਾਂ ਦੀ ਉਦਾਹਰਣ ਦਿੰਦੀ ਹਾਂ ਜਿਹੜੇ ਕਿ ਸ਼ਹਿਰ ਤੋਂ ਦੂਰ ਹਨ—ਦੀਨਾਨਗਰ ਵਿੱਚ ਸਿੰਘਵਾਲੀ, ਹੁਸ਼ਿਆਰਪੁਰ ਵਿੱਚ ਬੂਲਕਲੇਟਾ, ਲੁਧਿਆਣਾ ਵਿੱਚ ਰਾਏਕੋਟ....

**ਮਾਨਯੋਗ ਸਪੀਕਰ** : ਇਸੇ ਹਸਪਤਾਲ ਦੀ ਗੱਲ ਕਰੋ।

**ਮੰਤਰੀ** : ਮੇਰਾ ਇਹ ਕਹਿਣਾ ਹੈ ਕਿ ਇਸ ਤਰ੍ਹਾਂ ਹਸਪਤਾਲ ਸ਼ਹਿਰ ਤੋਂ ਦੂਰ ਚਲੇ ਜਾਂਦੇ ਹਨ। ਨਵੇਂ ਨਿਰਦੇਸ਼ਾਂ ਮੁਤਾਬਿਕ ਟੀ.ਬੀ. ਹਸਪਤਾਲ ਬਣਾਉਣ ਦੀ ਕੋਈ ਜ਼ਰੂਰਤ ਨਹੀਂ ਹੈ। ਅਸੀਂ ਜ਼ਮੀਨ ਦਾ ਸਦਉਪਯੋਗ ਨਿਸ਼ਚਿਤ ਕਰਾਂਗੇ ਅਤੇ ਤੁਹਾਡੀ ਸਲਾਹ ਲੈ ਕੇ ਕਰਾਂਗੇ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਸਪਲੀਮੈਂਟਰੀ, ਸਪੀਕਰ ਸਾਹਿਬ। ਮੰਤਰੀ ਜੀ ਨੇ ਇਹ ਗੱਲ ਹਾਊਸ ਵਿੱਚ ਕਹੀ ਹੈ ਕਿ ਉਹ ਸ਼ਹਿਰ ਤੋਂ ਬੜਾ ਦੂਰ ਹੈ। ਮੈਂ ਜਿਹੜੀ ਪਹਿਲਾਂ ਬੇਨਤੀ ਕੀਤੀ ਸੀ ਉਹ ਇਹ ਸੀ ਕਿ ਜਦੋਂ ਇਨ੍ਹਾਂ ਨੇ ਉਥੇ ਜਾਣਾ ਹੈ, ਇਨ੍ਹਾਂ ਨੇ ਐਮ.ਐਲ.ਏ. ਨੂੰ ਥੋੜ੍ਹਾ ਪੁੱਛਣਾ ਹੈ ਕਿ ਉਥੇ ਕੀ ਹੋ ਰਿਹਾ ਹੈ? ਇਨ੍ਹਾਂ ਨੂੰ ਪਤਾ ਨਹੀਂ ਹੈ ਕਿ ਇਹ ਸ਼ਹਿਰ ਦੇ ਬਿਲਕੁਲ ਨੇੜੇ ਹੈ। ਇਹ ਟੀ.ਬੀ. ਹਸਪਤਾਲ ਇਨਕਮ ਟੈਕਸ ਦੇ ਦਫਤਰ ਅਤੇ ਪਬਲਿਕ ਹੈਲਥ ਦੇ ਦਫਤਰ ਦੇ ਵਿਚਕਾਰ ਹੈ। ਮੈਂ ਪਿੱਛੇ ਜਿਹੇ ਸੀ.ਐਮ. ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਸਾਡੇ ਉਥੇ ਇੱਕ ਕੰਪਲੈਕਸ ਬਣ ਰਿਹਾ ਹੈ। ਜਿਹੜਾ ਪਹਿਲੀ ਜਗ੍ਹਾ ਤੇ ਬਣ ਰਿਹਾ ਹੈ, ਉਹ ਸ਼ਹਿਰ ਦੇ ਲਾਗੇ ਹੈ। ਉਥੇ ਪੁੱਡਾ ਦੀ ਜ਼ਮੀਨ ਪਈ ਹੈ। ਮੇਰੀ ਬੇਨਤੀ ਹੈ ਕਿ ਉਨ੍ਹਾਂ ਨੇ ਚੀਫ ਸੈਕਟਰੀ ਨੂੰ ਦੱਸਣ ਵਾਸਤੇ ਨਾਲ ਭੇਜਿਆ ਹੈ ਕਿ ਉਥੇ ਜ਼ਮੀਨ ਪਈ ਹੈ। ਇਨ੍ਹਾਂ ਨੇ ਤਾਂ ਪੁੱਛਣਾ ਹੀ ਕਿਸੇ ਨੂੰ ਨਹੀਂ ਕਿ ਅਸੀਂ ਕਰ ਕੀ ਰਹੇ ਹਾਂ।

**ਮਾਨਯੋਗ ਸਪੀਕਰ** : ਸਵਾਲ ਕਰੋ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਮੇਰੀ ਬੇਨਤੀ ਹੈ ਕਿ ਜਿਹੜੀ ਚਿੰਤਾ ਦੀ ਇਹ ਗੱਲ ਕਰਦੇ ਹਨ, ਚਿੰਤਾ ਇਸ ਗੱਲ ਦੀ ਹੈ ਕਿ ਤਿੰਨ-ਚਾਰ ਮਹੀਨੇ ਪਹਿਲਾਂ...

**ਮਾਨਯੋਗ ਸਪੀਕਰ** : ਸਵਾਲ ਕੀ ਹੈ?

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਸਵਾਲ ਇਹ ਹੈ ਕਿ ਤਕਰੀਬਨ ਚਾਰ ਮਹੀਨੇ ਪਹਿਲਾਂ ਇਨ੍ਹਾਂ ਨੇ ਬਿਆਨ ਦਿੱਤਾ ਸੀ ਕਿ ਮੈਂ ਸੰਨਿਆਸ ਲੈ ਲੈਣਾ ਹੈ, ਜਿਹੜਾ ਮਰਜ਼ੀ ਉਥੋਂ ਚੋਣ ਲੜ ਲਵੇ। ਇਨ੍ਹਾਂ ਨੇ ਤਾਂ ਸੰਨਿਆਸ ਲੈ ਲੈਣਾ ਹੈ ਪਰ ਅਸੀਂ ਤਾਂ ਲੋਕਾਂ ਦੀ ਸੇਵਾ ਕਰਨੀ ਹੈ ਅਤੇ ਲੋਕਾਂ ਨੂੰ ਜਵਾਬ ਦੇਣਾ ਹੈ।

**ਮਾਨਯੋਗ ਸਪੀਕਰ** : ਸਵਾਲ ਕਰੋ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਇਹ ਸਵਾਲ ਹੀ ਹੈ ਕਿ ਜੇਕਰ ਸੰਨਿਆਸ ਲੈਣਾ ਹੈ ਤਾਂ ਹੁਣੇ ਹੀ ਲੈ ਲਓ। ਕਿਸੇ ਹੋਰ ਦੀ ਵਾਰੀ ਆ ਜਾਵੇਗੀ। ਇੰਨੀ ਕੁ ਗੱਲ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਜੋ ਕੁਝ ਬੋਲੇ ਹਨ, ਮੈਂ ਭਾਵੇਂ ਨਹੀਂ ਚਾਹੁੰਦੀ ਕਿ ਇਥੇ ਇਹ ਬੋਲਣਾ ਜ਼ਰੂਰੀ ਹੈ ਕਿ ਮੈਂ ਸੰਨਿਆਸ ਲੈਣਾ ਹੈ ਜਾਂ ਨਹੀਂ ਲੈਣਾ, ਇਸ ਦੀ ਚਿੰਤਾ ਕਰਨ ਦੀ ਇਨ੍ਹਾਂ ਨੂੰ ਜ਼ਰੂਰਤ ਨਹੀਂ ਹੈ। ਮੈਂ ਇਲੈਕਸ਼ਨ ਲੜਾਂ ਜਾਂ ਨਾ ਲੜਾਂ। ਮੈਂ ਕਲਮ ਹੱਥ ਵਿੱਚ ਲੈ ਕੇ ਸਮਾਜ ਦੀ ਪਹਿਰੇਦਾਰੀ ਕਰਾਂਗੀ ਅਤੇ ਜਿੱਥੇ ਗਲਤ ਹੈ, ਉਹ ਵੀ ਠੀਕ ਕਰਵਾਵਾਂਗੀ। ਮੈਂ ਸਮਾਜ ਨੂੰ ਇੱਕ ਉਦਾਹਰਣ ਵੀ ਦੇਵਾਂਗੀ ਕਿ ਚੋਣ ਲੜਨ ਤੋਂ ਬਾਅਦ ਸੀਟ ਛੱਡੀ ਵੀ ਜਾ ਸਕਦੀ ਹੈ, ਤਾਉਮਰ ਉਸ ਨਾਲ ਚਿਪਕਿਆ ਨਹੀਂ ਜਾ ਸਕਦਾ। (ਵਿਘਨ) ਤੁਹਾਨੂੰ ਖੁਸ਼ ਕਰਕੇ ਜਾਵਾਂਗੀ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਸਪੀਕਰ ਸਾਹਿਬ, ਇੱਕ ਗੱਲ ਪੁੱਛਣੀ ਸੀ।

**ਮਾਨਯੋਗ ਸਪੀਕਰ** : ਤੁਸੀਂ ਹੁਣ ਸੰਨਿਆਸ ਵਾਲੇ ਪਾਸੇ ਤੁਰ ਪਏ, ਉਹ ਲਾਈਨ ਹੀ ਪੁੱਛ ਲੈਣੀ ਸੀ। ਨਹੀਂ ਜੀ। ਅਗਲਾ ਸਵਾਲ। (ਵਿਘਨ)(ਸ਼ੋਰ) ਪਲੀਜ਼।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1577**

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

### ਦਰਿਆ ਸਤਲੁਜ ਉੱਤੇ ਪੁਲ ਦੀ ਉਸਾਰੀ

***1488. ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜਲੰਧਰ ਅਤੇ ਲੁਧਿਆਣਾ ਜ਼ਿਲ੍ਹਿਆਂ ਵਿੱਚ ਪੈਂਦੇ ਪਿੰਡ ਢਾਗਰਾ ਅਤੇ ਭੁੰਡਰੀ ਵਿਚਕਾਰ ਨੂਰਮਹਿਲ ਤੋਂ ਮੁੱਲਾਂਪੁਰ ਦਾਖਾ ਸੜਕ ਉਤੇ ਸਤਲੁਜ ਉੱਤੇ ਪੁਲ ਦੀ ਉਸਾਰੀ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ; ਤਾਂ ਇਸ ਦੇ ਵੇਰਵੇ ਕੀ ਹਨ ?

---

* For Starred Question No. 1577 and reply thereto please see Appendix to this Debate.

ਸਰਦਾਰ ਪਰਮਿੰਦਰ ਸਿੰਘ ਢੀਂਡਸਾ : ਨਹੀਂ ਜੀ। ਹਾਲ ਦੀ ਘੜੀ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਸਰਦਾਰ ਅਮਰਜੀਤ ਸਿੰਘ ਸਮਰਾ : ਸਪੀਕਰ ਸਾਹਿਬ, ਇਸ ਪੁਲ ਦੀ ਬੜੀ ਮਹੱਤਤਾ ਹੈ। ਦੁਆਬੇ ਅਤੇ ਮਾਲਵੇ ਦਾ ਬੜਾ ਗੂੜ੍ਹਾ ਮੇਲ ਹੁੰਦਾ ਹੈ। ਜੀ.ਟੀ. ਰੋਡ ਜਲੰਧਰ-ਲੁਧਿਆਣਾ, ਜੋ ਕਿ ਨੰਬਰ-1 ਹਾਈਵੇਅ ਹੈ, ਉਸ ਉੱਤੇ ਟ੍ਰੈਫਿਕ ਬੜਾ ਵੱਧ ਗਿਆ ਹੈ। ਇਹ ਪੁਲ ਇੱਕ ਬਦਲ ਹੋ ਸਕਦਾ ਹੈ। ਇਸ ਨਾਲ ਸਾਡੇ ਨੂਰਮਹਿਲ ਏਰੀਏ ਦੇ 88 ਪਿੰਡਾਂ, ਜਲੰਧਰ ਜ਼ਿਲ੍ਹੇ ਨੂੰ ਅਤੇ ਲੁਧਿਆਣੇ ਦੇ 31 ਪਿੰਡਾਂ ਨੂੰ ਫਾਇਦਾ ਹੁੰਦਾ ਹੈ। ਪੁਲ ਦੇ ਦੋਵੇਂ ਪਾਸੇ ਪਿੰਡ ਢਾਗਰਾ ਅਦੇ ਭੂੰਡਰੀ ਲਗਦੇ ਹਨ। ਉਨ੍ਹਾਂ ਤੱਕ ਸੜਕ ਆਲਰੇਡੀ ਬਣੀ ਹੋਈ ਹੈ। ਇਸ ਪੁਲ ਦੀ ਬਹੁਤ ਵੱਡੀ ਜ਼ਰੂਰਤ ਹੈ, ਜੇਕਰ ਇਹ ਆਪਣੇ ਵੱਲੋਂ ਨਹੀਂ ਬਣਾ ਸਕਦੇ ਤਾਂ ਬੀ.ਓ.ਟੀ. ਸਕੀਮ ਵਿੱਚ ਪਾ ਕੇ ਇਸ ਪੁਲ ਨੂੰ ਬਣਾਉਣ, ਇਸ ਦੀ ਬਹੁਤ ਮਹੱਤਤਾ ਹੈ। ਕੀ ਇਹ ਪੁਲ ਆਪ ਬਣਾਉਣਗੇ ਜਾਂ ਫਿਰ ਬੀ.ਓ.ਟੀ. ਸਕੀਮ ਵਿੱਚ ਇਸ ਦੀ ਸਟੱਡੀ ਕਰਵਾ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਇਹ ਜਿਹੜਾ ਪੁਲ ਬਣਾਉਣ ਨੂੰ ਕਹਿੰਦੇ ਹਨ, ਉਸ ਤੋਂ ਸਿਰਫ 20 ਕਿਲੋਮੀਟਰ ਅੱਪਸਟ੍ਰੀਮ ਨੈਸ਼ਨਲ ਹਾਈਵੇਅ-1 ਦਾ ਪੁਲ ਹੈ ਅਤੇ ਥੱਲੇ ਸੰਘਵਾਲ ਵਿੱਚ ਵੀ ਦਰਿਆ ਦਾ ਪੁਲ ਬਣਿਆ ਹੈ। ਇਸ ਕਰਕੇ ਇਸ ਮੌਕੇ ਅਸੀਂ ਇਸ ਦੀ ਕੋਈ ਲੋੜ ਨਹੀਂ ਸਮਝਦੇ। ਜਿਵੇਂ ਕਿ ਐਮ.ਐਲ.ਏ ਸਾਹਿਬ ਨੇ ਕਿਹਾ ਹੈ, 88 ਪਿੰਡਾਂ ਦਾ ਬਹੁਤ ਇੰਪਾਰਟੈਂਟ ਲਿੰਕ ਉਥੇ ਹੈ। ਅਸੀਂ ਇਸ ਨੂੰ ਬਣਾਉਣ ਦਾ ਵਿਚਾਰ ਕਰ ਲੈਂਦੇ ਹਾਂ ਪਰ ਪੰਜਾਬ ਦੇ ਵਿੱਚ ਜੋ ਦਰਿਆ ਤੇ ਪੁਲ ਹਨ, ਉਨ੍ਹਾਂ ਦੀ ਗਿਣਤੀ ਬਾਕੀ ਨਾਰਮਜ਼ ਨਾਲੋਂ ਬਹੁਤ ਜ਼ਿਆਦਾ ਹੈ। ਤਕਰੀਬਨ ਸਤਲੁਜ ਦਰਿਆ ਤੇ ਆਲਰੇਡੀ 11 ਪੁਲ ਹਨ ਅਤੇ ਸਤਲੁਜ ਦੀ ਲੰਬਾਈ 266 ਕਿਲੋਮੀਟਰ ਹੈ। ਇਹ 11 ਪੁਲ ਉਥੇ ਹੋਣੇ ਆਪਣੇ ਆਪ ਵਿੱਚ ਰਿਕਾਰਡ ਹੈ। ਕਈ ਵਾਰੀ ਇੰਨੇ ਜ਼ਿਆਦਾ ਪੁਲ ਬਣਾਉਣੇ ਵੀ ਸੰਭਵ ਨਹੀਂ ਹੁੰਦੇ ਪਰ ਇਨ੍ਹਾਂ ਦੀ ਡਿਮਾਂਡ ਨੂੰ ਮੁੱਖ ਰੱਖ ਕੇ ਅਸੀਂ ਵਿਚਾਰ ਕਰ ਲਵਾਂਗੇ।

---

## ਪੀ.ਐਚ.ਸੀ., ਵੇਰਕਾ ਵਿਖੇ ਖਾਲੀ ਅਸਾਮੀਆਂ ਦੀ ਗਿਣਤੀ

*1445. ਡਾਕਟਰ ਦਲਬੀਰ ਸਿੰਘ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪ੍ਰਾਇਮਰੀ ਹੈਲਥ ਸੈਂਟਰ, ਵੇਰਕਾ ਵਿਖੇ ਕੈਟਾਗਰੀਵਾਈਜ਼ ਮਨਜ਼ੂਰਸ਼ੁਦਾ ਕਿੰਨੀਆਂ ਪੋਸਟਾਂ ਵਿੱਚੋਂ ਕਿੰਨੀਆਂ ਖਾਲੀ ਹਨ ਅਤੇ ਇਹ ਕਦੋਂ ਤੱਕ ਭਰੀਆਂ ਜਾਣਗੀਆਂ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਲੋੜੀਂਦੀ ਸੂਚਨਾ 'ਅਨੁਲੱਗ' ਤੇ ਉਪਲਬਧ ਹੈ ਜੀ। ਕੋਈ ਅਸਾਮੀ ਖਾਲੀ ਨਹੀਂ ਹੈ ਜੀ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

'ਅਨੁਲੱਗ'

ਪ੍ਰਾਇਮਰੀ ਹੈਲਥ ਸੈਂਟਰ (ਪੀ.ਐਚ.ਸੀ.), ਵੇਰਕਾ ਵਿਖੇ ਮਨਜ਼ੂਰਸ਼ੁਦਾ ਅਤੇ ਖਾਲੀ ਅਸਾਮੀਆਂ

| ਲੜੀ ਨੰ: | ਕੈਟਾਗਰੀ | ਮਨਜ਼ੂਰਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ |
|---|---|---|---|---|
| 1 | ਸੀਨੀਅਰ ਮੈਡੀਕਲ ਅਫਸਰ | 1 | 1 | 0 |
| 2 | ਮੈਡੀਕਲ ਅਫਸਰ | 1 | 1 | 0 |
| 3 | ਮੈਡੀਕਲ ਅਫਸਰ (ਡੈਂਟਲ) | 1 | 1 | 0 |
| 4 | ਬਲਾਕ ਐਕਸਟੈਨਸ਼ਨ ਐਜੂਕੇਟਰ | 1 | 1 | 0 |
| 5 | ਲੇਡੀ ਹੈਲਥ ਵਿਜ਼ਟਰ | 1 | 1 | 0 |
| 6 | ਮਲਟੀਪਰਪਜ਼ ਹੈਲਥ ਵਰਕਰ (ਫੀਮੇਲ) | 1 | 1 | 0 |
| 7 | ਲੈਬੋਰੇਟਰੀ ਟੈਕਨੀਸ਼ੀਅਨ | 3 | 3 | 0 |
| 8 | ਮਲਟੀਪਰਪਜ਼ ਹੈਲਥ ਵਰਕਰ (ਮੇਲ) | 1 | 1 | 0 |
| 9 | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਮੇਲ) | 1 | 1 | 0 |
| 10 | ਅਪਥਾਲਮਿਕ ਅਫਸਰ | 1 | 1 | 0 |
| 11 | ਸੀਨੀਅਰ ਸਹਾਇਕ | 1 | 1 | 0 |
| 12 | ਕਲਰਕ | 2 | 2 | 0 |
| 13 | ਕੰਪਿਊਟਰ | 1 | 1 | 0 |
| 14 | ਸਟੈਨੋ ਟਾਈਪਿਸਟ | 1 | 1 | 0 |
| 15 | ਟਰੇਂਡ ਦਾਈ | 1 | 1 | 0 |
| 16 | ਦਰਜਾ ਚਾਰ | 9 | 9 | 0 |
| | **ਮੈਡੀਕਲ ਕਾਲਜ, ਅੰਮ੍ਰਿਤਸਰ ਦਾ ਪੀ.ਐਚ.ਸੀ., ਵੇਰਕਾ ਵਿਖੇ ਕੰਮ ਕਰ ਰਿਹਾ ਸਟਾਫ** | | | |
| 1 | ਮੈਡੀਕਲ ਅਫਸਰ | 2 | 2 | 0 |
| 2 | ਚੀਫ ਫਾਰਮਾਸਿਸਟ | 1 | 1 | 0 |
| 3 | ਫਾਰਮਾਸਿਸਟ | 1 | 1 | 0 |
| 4 | ਦਰਜਾ ਚਾਰ | 2 | 2 | 0 |

ਸਪੀਕਰ ਸਾਹਿਬ, ਆਵਸ਼ਕ ਸੂਚਨਾ 'ਅਨੁਲਗ' ਅਨੁਸਾਰ ਪੇਪਰ ਵਿੱਚ ਦੇ ਦਿੱਤੀ ਗਈ ਹੈ। ਵੇਰਕਾ ਵਿੱਚ ਇੱਕ ਵੀ ਜਗ੍ਹਾ ਖਾਲੀ ਨਹੀਂ ਹੈ। ਸਭ ਕੈਟਾਗਰੀਆਂ ਦੇ ਸਾਰੇ ਮੱਦ ਭਰੇ ਹੋਏ ਹਨ ਜੀ।

**ਡਾਕਟਰ ਦਲਬੀਰ ਸਿੰਘ :** ਮਿਹਰਬਾਨੀ ਹੈ ਜੀ। ਪੋਸਟਾਂ ਭਰ ਲਈਆਂ ਹਨ। ਮੰਤਰੀ ਸਾਹਿਬਾ ਦਾ ਧੰਨਵਾਦ ਹੈ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਕਈ ਮਹਿਕਮਿਆਂ ਵਿੱਚ, ਬਲਾਕਾਂ ਵਿੱਚ ਕਾਫੀ ਪੋਸਟਾਂ ਖਾਲੀ ਪਈਆਂ ਹਨ ਜਿਵੇਂ ਕਿ ਪੰਚਾਇਤ ਸਕੱਤਰਾਂ ਦੀਆਂ, ਪਟਵਾਰੀਆਂ ਦੀਆਂ, ਹੈਲਥ ਵਾਲਿਆਂ ਦੀਆਂ। ਇਸ ਦਾ ਜ਼ਿਕਰ ਸਰਦਾਰ ਲਾਲ ਸਿੰਘ ਜੀ ਨੇ ਪਰਸੋਂ ਪੀ.ਐਸ.ਯੂ. ਬਾਰੇ ਬੋਲਦੇ ਹੋਏ ਵੀ ਕੀਤਾ ਸੀ। ਛੋਟੀ ਜਿਹੀ ਗੱਲ ਹੈ। ਮੈਂ ਇੱਕ ਮਿੰਟ ਹੀ ਲੈਣਾ ਹੈ।

**ਮਾਨਯੋਗ ਸਪੀਕਰ :** ਆਪਾਂ ਕੁਐਸਚਨ ਆਵਰ ਵਿੱਚ ਕੁਐਸਚਨ ਹੀ ਕਰੀਏ। ਇਸ ਨੂੰ ਕੁਐਸਚਨ ਆਵਰ ਹੀ ਰੱਖੋ। ਅੱਗੇ ਜ਼ੀਰੋ ਆਵਰ ਆਉਣਾ ਹੈ, ਉਸ ਵਿੱਚ ਇਹ ਗੱਲ ਕਰ ਲੈਣਾ ਤਾਂ ਕਿ ਸਵਾਲ ਮੁਕੰਮਲ ਹੋ ਸਕਣ। ਬੈਠੋ ਜੀ। ਆਪਾਂ ਬੇਲੋੜੀ ਗੱਲ ਨਾ ਕਰੀਏ। ਸ਼੍ਰੀ ਜੋਗਿੰਦਰ ਪਾਲ ਜੈਨ ਜੀ। ਅਗਲਾ ਸਵਾਲ।

---

## ਜਨਮ/ਮੌਤ ਸਰਟੀਫਿਕੇਟ ਜਾਰੀ ਕਰਨਾ

*1585. (1) **ਸ਼੍ਰੀ ਜੋਗਿੰਦਰ ਪਾਲ ਜੈਨ**
(2) **ਸਰਦਾਰ ਅਮਰਜੀਤ ਸਿੰਘ ਸਮਰਾ** } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਪੰਜਾਬ ਦੇ ਲੋਕ ਜਨਮ/ਮੌਤ ਸਰਟੀਫਿਕੇਟ ਵਿੱਚ ਭਾਸ਼ਾ ਦੀ ਸਮੱਸਿਆ ਦਾ ਸਾਹਮਣਾ ਕਰ ਰਹੇ ਹਨ ਕਿਉਂਕਿ ਇਹ ਦਸਤਾਵੇਜ਼ ਸਿਰਫ ਪੰਜਾਬੀ ਵਿੱਚ ਹੀ ਜਾਰੀ ਕੀਤੇ ਜਾਂਦੇ ਹਨ ਜਿਨ੍ਹਾਂ ਦਾ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਅੰਗਰੇਜ਼ੀ ਵਿੱਚ ਹੋਣਾ ਲੋੜੀਂਦਾ ਹੈ;

(ਅ) ਕੀ ਸਰਕਾਰ ਆਮ ਜਨਤਾ ਨੂੰ ਇਸ ਸਮੱਸਿਆ ਤੋਂ ਬਚਾਉਣ ਲਈ ਉਕਤ ਸਰਟੀਫਿਕੇਟਾਂ ਨੂੰ ਦੋਵੇਂ ਭਾਸ਼ਾਵਾਂ ਵਿੱਚ ਜਾਰੀ ਕਰਨ ਲਈ ਹਦਾਇਤਾਂ ਜਾਰੀ ਕਰੇਗੀ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਨਹੀਂ ਜੀ, ਬਿਨੈਕਾਰ ਦੀ ਮੰਗ ਅਨੁਸਾਰ ਜਨਮ/ਮੌਤ ਸਰਟੀਫਿਕੇਟ ਅੰਗਰੇਜ਼ੀ ਅਨੁਵਾਦ ਵਿੱਚ ਵੀ ਕਰਕੇ ਦੇ ਦਿੱਤਾ ਜਾਂਦਾ ਹੈ।

(ਅ) ਨਹੀਂ ਜੀ।

**ਸ਼੍ਰੀ ਜੋਗਿੰਦਰ ਪਾਲ ਜੈਨ :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਦਾ ਹਾਂ ਕਿ ਕਿਸੇ ਵੀ ਦਫਤਰ ਦੇ ਵਿੱਚ ਜੋ ਪ੍ਰੋਫਾਰਮਾ ਛਪਦਾ ਹੈ, ਉਹ ਪੰਜਾਬੀ ਦੇ ਵਿੱਚ ਹੁੰਦਾ ਹੈ। ਅਗਰ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਇਸ ਨੂੰ ਟਰਾਂਸਲੇਟ ਕਰਕੇ ਦੇ ਦਿਓ ਤਾਂ ਉਨ੍ਹਾਂ ਵੱਲੋਂ ਕਿਹਾ ਜਾਂਦਾ ਹੈ ਕਿ ਇਸ ਨੂੰ ਬਾਹਰੋਂ ਟਰਾਂਸਲੇਟ ਕਰਕੇ ਨੋਟਰੀ ਤੋਂ ਤਸਦੀਕ ਕਰਵਾ ਲਵੋ। ਮੇਰੀ ਬੇਨਤੀ ਹੈ ਕਿ ਇਹ ਡਾਕੂਮੈਂਟ ਨੈਸ਼ਨਲ ਅਤੇ ਇੰਟਰਨੈਸ਼ਨਲ ਲੈਵਲ ਤੇ ਇਸਤੇਮਾਲ ਕਰਨ ਦੀ ਹਰ ਕਿਸੇ ਨੂੰ ਲੋੜ ਪੈਂਦੀ ਹੈ। ਇਸ ਦੀ ਇੰਪਾਰਟੈਂਸ ਨੂੰ ਦੇਖਦੇ ਹੋਏ ਇੱਕ ਤਾਂ ਇਸ ਦਾ ਜੋ ਪੇਪਰ ਹੈ, ਉਸ ਦੀ ਕੁਆਲਿਟੀ ਵਧੀਆ ਕਰਕੇ ਫਿਰ ਯੂਜ਼ ਕੀਤਾ ਜਾਵੇ ਔਰ ਦੂਜਾ ਇਸ ਸਰਟੀਫਿਕੇਟ ਦਾ ਜੋ ਪ੍ਰੋਫਾਰਮਾ ਹੈ, ਉਹ ਇੰਗਲਿਸ਼ ਭਾਸ਼ਾ ਵਿੱਚ ਵੀ ਤਿਆਰ ਕਰਵਾ ਕੇ ਦਿੱਤਾ ਜਾਇਆ ਕਰੇ ਤਾਂ ਕਿ ਅਗਰ ਕੋਈ ਡਿਮਾਂਡ ਕਰਦਾ ਹੈ ਤਾਂ ਉਸ ਨੂੰ ਇੰਗਲਿਸ਼ ਭਾਸ਼ਾ ਵਿੱਚ ਮੌਕੇ ਤੇ ਹੀ ਦਿੱਤਾ ਜਾ ਸਕੇ ਨਾ ਕਿ ਪਹਿਲਾਂ ਇਸ ਦੀ ਟਰਾਂਸਲੇਸ਼ਨ ਕਾਪੀ ਕਰਵਾ ਕੇ ਦੇਣੀ ਪਵੇ।

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਪਹਿਲਾਂ ਹੀ ਆਸ਼ੰਕਾ ਸੀ ਕਿ ਇਸ ਬਾਰੇ ਕੋਈ ਨਾ ਕੋਈ ਪ੍ਰਸ਼ਨ ਜ਼ਰੂਰ ਆਵੇਗਾ। ਮੈਂ ਜਨਮ ਤੇ ਮੌਤ ਦੇ ਦੋਵੇਂ ਪ੍ਰਮਾਣ ਪੱਤਰਾਂ ਦੀ ਪ੍ਰਤੀ ਲੈ ਕੇ ਆਈ ਹਾਂ। ਇਹ ਦੋਵੇਂ ਅੰਗਰੇਜ਼ੀ ਵਿੱਚ ਵੀ ਛੱਪਦੇ ਹਨ ਅਤੇ ਪੰਜਾਬੀ ਵਿੱਚ ਵੀ ਛੱਪਦੇ ਹਨ। ਬਲਕਿ ਮੈਂ ਤਾਂ ਸੋਚ ਰਹੀ ਹਾਂ ਕਿ ਭਾਰਤ ਸਰਕਾਰ ਤੋਂ ਨਿਰਦੇਸ਼ ਲੈਣ ਤੋਂ ਬਾਅਦ ਇਨ੍ਹਾਂ ਨੂੰ ਤ੍ਰੈ-ਭਾਸ਼ੀ ਵੀ ਕਰਵਾ ਦਿਆਂਗੀ। ਆਪ ਜੀ ਮੇਰੇ ਤੋਂ ਇਨ੍ਹਾਂ ਦੀ ਕਾਪੀ ਲੈ ਸਕਦੇ ਹੋ। ਅੰਗਰੇਜ਼ੀ ਤੇ ਪੰਜਾਬੀ ਦੋਵਾਂ ਭਾਸ਼ਾਵਾਂ ਵਿੱਚ ਇਹ ਹਨ। (ਸਰਟੀਫਿਕੇਟ ਦਿਖਾਉਂਦੇ ਹੋਏ) ਇਹ 'ਜਨਮ ਸਰਟੀਫਿਕੇਟ' ਹੈ ਅਤੇ ਇਹ 'ਮੌਤ ਸਰਟੀਫਿਕੇਟ' ਹੈ। ਆਪ ਨੂੰ ਕਿਹੜਾ ਸਰਟੀਫਿਕੇਟ ਚਾਹੀਦਾ ਹੈ ? ਜਨਮ ਦਾ ਸਰਟੀਫਿਕੇਟ ਜਾਂ ਮੌਤ ਦਾ ਸਰਟੀਫਿਕੇਟ, ਉਹੀ ਆਪ ਨੂੰ ਦਿਖਾ ਦਿੰਦੀ ਹਾਂ। (ਹਾਸਾ) (ਵਿਘਨ)....

(ਇੱਕ ਅਵਾਜ਼ : ਇਹ ਆਪ ਬਣਵਾ ਕੇ ਲਿਆਏ ਹਨ।)

ਮੈਂ ਬਣਵਾ ਕੇ ਨਹੀਂ ਲਿਆਈ। ਪੂਰੇ ਪੰਜਾਬ ਦੇ ਵਿੱਚ ਇਹ ਇਸੇ ਤਰ੍ਹਾਂ ਹੀ ਛਪਦੇ ਹਨ। (ਵਿਘਨ) ਕ੍ਰਿਪਾ ਕਰਕੇ ਮੇਰੀ ਗੱਲ ਪੂਰੀ ਹੋ ਲੈਣ ਦਿਓ।

(ਇੱਕ ਅਵਾਜ਼ : ਇਨ੍ਹਾਂ ਨੇ ਮੌਤ ਦਾ ਸਰਟੀਫਿਕੇਟ ਦੇਖਣਾ ਹੈ। ਇਨ੍ਹਾਂ ਨੂੰ ਮੌਤ ਵਾਲਾ ਦਿਖਾ ਦਿਓ ਜੀ।)

ਚਲੋ ਜੀ, ਜ਼ਿੰਦਗੀ ਤੇ ਮੌਤ ਦੋਵੇਂ ਹੀ ਜੁੜੀਆਂ ਹੋਈਆਂ ਗੱਲਾਂ ਹਨ। ਸਪੀਕਰ ਸਾਹਿਬ, ਮੇਰੀ ਪ੍ਰਾਰਥਨਾ ਹੈ ਕਿ ਇੱਕ ਨਿਯਮ ਹੈ। ਜਨਮ-ਮ੍ਰਿਤੂ ਪੰਜੀਕਰਨ ਜੋ ਅਧਿਨਿਯਮ ਹੈ, ਉਸ ਦੇ ਅਨੁਸਾਰ ਜਿਸ ਭਾਸ਼ਾ ਵਿੱਚ ਸਿਵਲ ਸਰਜਨ ਆਫਿਸ ਵਿੱਚ, ਜਾਂ ਚੌਕੀਦਾਰ ਕੋਲ ਜਾਂ ਪੰਚਾਇਤ ਦੇ ਰਿਕਾਰਡ ਵਿੱਚ ਵੇਰਵਾ ਦਰਜ ਹੈ, ਉਸੀ ਭਾਸ਼ਾ ਵਿੱਚ ਇਹ ਸਰਟੀਫਿਕੇਟ ਬਣਾਇਆ ਜਾਂਦਾ ਹੈ। ਅੰਗਰੇਜ਼ੀ ਦੇ ਵਿੱਚ ਦੇਣ ਵਾਸਤੇ ਉਪਰ 'ਟਰਾਂਸਲੇਟਿਡ ਲਿਖਿਆ ਜਾਂਦਾ ਹੈ। ਅਗਰ ਨੋਟਰੀ ਦੇ ਕੋਲ ਵੀ ਜਾਣਾ ਪੈਂਦਾ ਹੈ ਤਾਂ ਮੈਨੂੰ ਲੱਗਦਾ ਹੈ ਕਿ ਉਹ ਜ਼ਿਆਦਾ ਸੁਵਿਧਾ ਵਾਲਾ ਕੰਮ ਹੈ ਕਿਉਂਕਿ ਪੰਜਾਬੀ ਤੋਂ ਅੰਗਰੇਜ਼ੀ ਵਿੱਚ ਟਰਾਂਸਲੇਟ ਕਰਵਾ ਲਿਆ ਅਤੇ ਮੋਹਰ ਲਗਵਾ ਲਈ ਅਤੇ ਦਫਤਰ ਵਿੱਚ ਨਹੀਂ ਆਉਣਾ ਪੈਂਦਾ ਪਰ ਅਸੀਂ ਵਿਭਾਗ ਵਿੱਚ ਇਹ ਤਹਿ ਕੀਤਾ ਹੈ ਕਿ ਅਸੀਂ ਸਿਰਫ ਵਿਦੇਸ਼ ਹੀ ਨਹੀਂ, ਦੇਸ਼ ਦੀ ਵੀ ਚਿੰਤਾ ਕਰਾਂਗੇ ਕਿਉਂਕਿ ਉੜੀਸਾ, ਬਿਹਾਰ ਅਤੇ ਮੱਧ-ਪ੍ਰਦੇਸ਼ ਵਿੱਚ ਜਾਣ ਵਾਲੇ ਲੋਕਾਂ ਨੂੰ ਹਿੰਦੀ ਭਾਸ਼ਾ ਦੀ ਵੀ ਜ਼ਰੂਰਤ ਪੈਂਦੀ ਹੈ। ਅਗਰ ਭਾਰਤ ਸਰਕਾਰ ਵੱਲੋਂ ਕੋਈ ਅੜਚਨ ਨਾ ਆਈ ਤਾਂ ਅਸੀਂ ਇਨ੍ਹਾਂ ਸਰਟੀਫਿਕੇਟਾਂ ਨੂੰ ਤਿੰਨੋਂ ਭਾਸ਼ਾਵਾਂ ਵਿੱਚ ਬਣਵਾ ਦਿਆਂਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਭੱਟੀ ਜੀ.....

ਉਹ ਹਾਜ਼ਰ ਨਹੀਂ ਹਨ। ਚਲੋ, ਮੰਤਰੀ ਜੀ, ਉਨ੍ਹਾ ਦੇ ਸਵਾਲ ਦਾ ਜਵਾਬ ਪੜ੍ਹ ਦਿਓ।

---

## ਮੋਹਾਲੀ-ਫਤਿਹਗੜ੍ਹ ਸਾਹਿਬ-ਪਟਿਆਲਾ ਸੜਕ ਨੂੰ ਚਹੁੰ ਮਾਰਗੀ ਬਣਾਉਣਾ

*** 1580. ਸਰਦਾਰ ਦੀਦਾਰ ਸਿੰਘ ਭੱਟੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੋਹਾਲੀ-ਫਤਿਹਗੜ੍ਹ ਸਾਹਿਬ-ਪਟਿਆਲਾ ਸੜਕ ਨੂੰ ਚਹੁੰ-ਮਾਰਗੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਦਿੱਤੇ ਜਾਣ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ, ਜੀ। ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪਲੀਮੈਂਟਰੀ, ਸਰ।

**ਮਾਨਯੋਗ ਸਪੀਕਰ** : ਅਗਲਾ ਸਵਾਲ ਵੀ ਢੀਂਡਸਾ ਸਾਹਿਬ ਦਾ ਹੀ ਹੈ। ਫਿਰ ਕਰ ਲੈਣਾ।

**ਸਰਦਾਰ ਬਲਬੀਰ ਸਿੰਘ ਸਿੱਧੂ** : ਠੀਕ ਹੈ ਜੀ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਆਦਮਪੁਰ-ਮੇਹਟੀਆਣਾ ਸੜਕ ਦੇ ਨਿਰਮਾਣ ਦਾ ਕੰਮ

*1591. **ਸਰਦਾਰ ਸਰਬਜੀਤ ਸਿੰਘ ਮੱਕੜ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਿਸਤ ਦੁਆਬ ਨਹਿਰ ਦੇ ਨਾਲ-ਨਾਲ ਆਦਮਪੁਰ ਤੋਂ ਮੇਹਟੀਆਣਾ ਸੜਕ ਦੀ ਉਸਾਰੀ ਦਾ ਕੰਮ ਬਹੁਤ ਮੱਧਮ ਸਪੀਡ ਨਾਲ ਚੱਲ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਹ ਕੰਮ ਕਿੰਨੇ ਚਿਰ ਵਿੱਚ ਮੁਕੰਮਲ ਹੋ ਜਾਵੇਗਾ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਹਾਂ, ਜੀ। ਇਹ ਸੜਕ ਬਿਸਤ ਦੁਆਬ ਨਹਿਰ ਦੇ ਨਾਲ-ਨਾਲ ਹੈ ਅਤੇ ਇਸ ਨੂੰ ਇਕ ਪਾਸਿਉਂ ਹੀ 10 ਫੁੱਟ ਤੋਂ 18 ਫੁੱਟ ਚੌੜਾ ਕੀਤਾ ਜਾਣਾ ਹੈ। ਇਸ ਸੜਕ ਦੀ ਸਾਰੀ ਲੰਬਾਈ (11.41 ਕਿ: ਮੀ:) ਵਿੱਚ ਵਣ ਵਿਭਾਗ ਵੱਲੋਂ ਕਲੀਅਰੈਂਸ ਅਤੇ ਦਰੱਖਤ ਕੱਟਣ ਵਿੱਚ ਦੇਰੀ ਹੋਣ ਕਾਰਨ ਇਸ ਕੰਮ ਦੀ ਗਤੀ ਮੱਧਮ ਸੀ। ਹੁਣ ਮਾਰਚ, 2010 ਵਿੱਚ ਵਣ ਵਿਭਾਗ ਵੱਲੋਂ ਕਲੀਅਰੈਂਸ ਦੇ ਦਿੱਤੀ ਗਈ ਹੈ ਅਤੇ ਹੁਣ ਤੱਕ 80% ਕੰਮ ਮੁਕੰਮਲ ਹੋ ਚੁੱਕਾ ਹੈ। ਇਹ ਸਾਰਾ ਕੰਮ ਜੂਨ, 2010 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਸਮਾਂ ਬੱਧ ਕਰ ਦਿੱਤਾ ਹੈ ਕਿ ਇਸ ਸਮੇਂ ਤੱਕ ਇਹ ਇਸ ਨੂੰ ਮੁਕੰਮਲ ਕਰ ਦੇਣਗੇ। ਇੱਕ ਇਸ ਦੀ ਡੈਪਥ ਘਟ ਗਈ ਅਤੇ ਨਹਿਰ ਦੇ ਬਰਾਬਰ ਹੋ ਗਈ ਹੈ, ਇਸ ਲਈ ਉਥੇ ਫੈਂਸ ਦਾ ਹੋਣਾ ਬੜਾ ਜ਼ਰੂਰੀ ਹੈ। ਉਥੇ ਲੇਟੈਸਟ 2-3 ਐਕਸੀਡੈਂਟ ਹੋਏ ਹਨ। ਕੀ ਉਸ ਫੈਂਸ ਬਾਰੇ ਵੀ ਕੁਝ ਸੋਚ ਰਹੇ ਹਨ ਕਿਉਂਕਿ ਉਹ ਨਹਿਰ ਦੇ ਬਰਾਬਰ ਹੋ ਗਈ ਹੈ, ਇਸ ਲਈ ਫੈਂਸ ਲਾਉਣਾ ਬੜਾ ਜ਼ਰੂਰੀ ਹੋ ਗਿਆ ਹੈ ਔਰ ਇੱਕ ਉਥੇ ਪੁਲੀ ਹੈ, ਜਿਹੜੀ ਜ਼ੈਡ ਟਾਈਪ ਡਿਜ਼ਾਈਨ ਦੀ ਹੈ ਔਰ ਉਸ ਪੁਲੀ ਤੇ ਵੀ ਐਕਸੀਡੈਂਟ ਹੁੰਦੇ ਰਹਿੰਦੇ ਹਨ। ਪਿਛਲੇ ਸਾਲ ਵੀ ਮੌਤ ਹੋਈ ਸੀ। ਸੋ, ਉਸ ਪੁਲੀ ਬਾਰੇ ਵੀ ਤੁਸੀਂ ਨਾਲ ਐਡ ਕਰਕੇ ਜਵਾਬ ਦੇ ਦਿਓ ਤਾਂ ਚੰਗਾ ਰਹੇਗਾ ਜੀ।

**ਮੰਤਰੀ :** ਜਿਹੜੀ ਇੰਬੈਂਕਮੈਂਟ ਲਈ ਐਮ.ਐਲ.ਏ. ਸਾਹਿਬ ਨੇ ਕਿਹਾ ਹੈ ਉਸ ਲਈ ਮੈਂ ਅੱਜ ਹਦਾਇਤਾਂ ਦੇ ਦਿੰਦਾ ਹਾਂ। ਸੇਫਟੀ ਲਈ ਅਸੀਂ ਕਰਾਂਗੇ ਔਰ ਜਿਹੜੀ ਇਨ੍ਹਾਂ ਨੇ ਪੁਲੀ ਦੀ ਗੱਲ ਕੀਤੀ ਹੈ, ਉਹ ਵੀ ਦੱਸ ਦੇਣ ਕਿ ਕਿੱਥੇ ਸਮੱਸਿਆ ਹੈ, ਉਸ ਬਾਰੇ ਵੀ ਅਸੀਂ ਵਿਚਾਰ ਲਵਾਂਗੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪਟਿਆਲਾ—ਫਤਿਹਗੜ੍ਹ ਸਾਹਿਬ ਸੜਕ ਨੂੰ ਚਹੁੰ-ਮਾਰਗੀ ਕੀਤਾ ਜਾਵੇ ਕਿਉਂਕਿ ਉੱਥੇ ਐਕਸੀਡੈਂਟ ਡੇਅਲੀ ਹੋ ਰਹੇ ਹਨ। ਪਿਛਲੇ ਦਿਨੀਂ 2 ਬੰਦਿਆਂ ਦੀ ਉਥੇ ਆਨ ਦੀ ਸਪੌਟ ਡੈਥ ਹੋ ਗਈ। ਉਥੋਂ ਲੰਘਣ ਵਾਲੇ ਸਾਰੇ ਲੋਕ ਉਸ ਨੂੰ ਯੂਜ਼ ਕਰਦੇ ਹਨ। ਇਸ ਲਈ ਮੇਰੀ ਰਿਕੁਐਸਟ ਹੈ ਕਿ ਇਸ ਨੂੰ ਚਹੁੰ-ਮਾਰਗੀ ਕੀਤਾ ਜਾਵੇ।

ਮੰਤਰੀ : ਸਪੀਕਰ ਸਾਹਿਬ, ਜਿਹੜੀ ਮੋਹਾਲੀ—ਫਤਿਹਗੜ੍ਹ ਸਾਹਿਬ ਸੜਕ ਹੈ, ਇਸ ਦਾ ਕੰਮ ਹੁਣੇ ਜੂਨ ਵਿੱਚ ਹੀ ਮੁਕੰਮਲ ਹੋਇਆ ਹੈ। ਇਹ ਵਰਲਡ ਬੈਂਕ ਦੀ ਸਕੀਮ ਅਧੀਨ ਚੌੜੀ ਕੀਤੀ ਹੈ। ਇਸੇ ਤਰ੍ਹਾਂ ਸਰਹਿੰਦ—ਪਟਿਆਲਾ ਜਿਹੜੀ ਸੜਕ ਹੈ, ਉਸ ਦਾ ਸਾਲ 2008 ਵਿੱਚ ਅਸੀਂ ਕੰਮ ਮੁਕੰਮਲ ਕੀਤਾ ਹੈ। ਇਹ ਵੀ ਵਰਲਡ ਬੈਂਕ ਪ੍ਰੋਜੈਕਟ ਦੇ ਤਹਿਤ ਚੌੜੀ ਕੀਤੀ ਗਈ ਹੈ। ਕਿਉਂਕਿ ਹਾਲੇ ਤਕਰੀਬਨ 6 ਮਹੀਨੇ ਜਾਂ ਸਾਲ ਦਾ ਸਮਾਂ ਹੀ ਹੋਇਆ ਹੈ, ਇਸ ਕਰਕੇ ਇਸ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਨਹੀਂ ਹੈ। ਜਿਹੜੀ ਜ਼ੀਰਕਪੁਰ—ਪਟਿਆਲਾ ਸੜਕ ਹੈ, ਇਸ ਨੂੰ ਚਹੁੰ-ਮਾਰਗੀ ਕੀਤਾ ਜਾ ਰਿਹਾ ਹੈ ਜਿਸ ਨਾਲ ਇਸ ਸੜਕ ਤੇ ਟਰੈਫਿਕ ਜ਼ਰੂਰ ਘਟੇਗਾ ਔਰ ਇਸ ਤੋਂ ਕੰਜੈਸ਼ਨ ਘੱਟ ਜਾਵੇਗੀ।

ਮਾਨਯੋਗ ਸਪੀਕਰ : ਮਾਸਟਰ ਮੋਹਨ ਲਾਲ ਜੀ, ਵੈਸੇ ਤਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1576 ਦੀ ਤੁਹਾਡੀ ਐਕਸਟੈਂਸ਼ਨ ਸੀ ਪਰ ਹੁਣ ਮੇਰੇ ਕੋਲ ਤੁਹਾਡਾ ਲਿਖਿਆ ਆਇਆ ਹੈ ਕਿ ਤੁਸੀਂ ਜਵਾਬ ਦੇਣਾ ਹੈ। ਕੀ ਤੁਸੀਂ ਜਵਾਬ ਦੇਣਾ ਚਾਹੋਗੇ?

---

## ਮੱਖੂ—ਫਿਰੋਜ਼ਪੁਰ ਰੂਟ ਉੱਤੇ ਸਰਕਾਰੀ ਬੱਸ ਸੇਵਾ

*1576. ਸ਼੍ਰੀ ਨਰੇਸ਼ ਕਟਾਰੀਆ : ਕੀ ਟਰਾਂਸਪੋਰਟ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਮਖੂ-ਫਿਰੋਜ਼ਪੁਰ ਵਾਇਆ ਮੱਲਾਂ ਵਾਲਾ ਰੂਟ ਉੱਤੇ ਪੰਜਾਬ ਰੋਡਵੇਜ਼/ਪੀ.ਆਰ.ਟੀ.ਸੀ. ਦੇ ਕਿੰਨੇ ਟਾਈਮ ਚੱਲ ਰਹੇ ਹਨ, ਜੇਕਰ ਕੋਈ ਵੀ ਸਰਕਾਰੀ ਬੱਸ ਇਸ ਰੂਟ ਉੱਤੇ ਨਹੀਂ ਚੱਲ ਰਹੀ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਸ ਰੂਟ ਉੱਤੇ ਕਦੋਂ ਤੱਕ ਸਰਕਾਰੀ ਬੱਸ ਸੇਵਾ ਉਪਲਬੱਧ ਕਰਵਾਏ ਜਾਣ ਦੀ ਤਜਵੀਜ਼ ਹੈ ?

ਮਾਸਟਰ ਮੋਹਨ ਲਾਲ : ਜੀ ਹਾਂ। ਮਖੂ-ਫਿਰੋਜ਼ਪੁਰ ਵਾਇਆ ਮੱਲਾਂ ਵਾਲਾ ਰੂਟ ਉੱਤੇ ਪੀ.ਆਰ.ਟੀ.ਸੀ ਕੋਲ ਕੋਈ ਮਨਜ਼ੂਰ-ਸ਼ੁਦਾ ਰੂਟ ਪਰਮਿਟ ਨਹੀਂ ਹੈ ਕਿਉਂਕਿ ਇਹ ਰੂਟ ਪੰਜਾਬ ਰੋਡਵੇਜ਼ ਦੇ ਅਧਿਕਾਰ ਖੇਤਰ ਵਿੱਚ ਆਉਂਦਾ ਹੈ ਅਤੇ ਪੰਜਾਬ ਰੋਡਵੇਜ਼ ਦੇ 2 ਟਾਈਮ ਰਹੇ ਹਨ ਜੋ ਕਿ ਪੰਜਾਬ ਰੋਡਵੇਜ਼, ਫਿਰੋਜ਼ਪੁਰ ਵੱਲੋਂ ਚਲਾਏ ਜਾ ਰਹੇ ਹਨ। ਇਨ੍ਹਾਂ ਦਾ ਚੱਲਣ ਦਾ ਸਮਾਂ ਹੇਠ ਲਿਖੇ ਅਨੁਸਾਰ ਹੈ :—

| ਫਿਰੋਜ਼ਪੁਰ ਤੋਂ ਚੱਲਣ ਦਾ ਸਮਾਂ | ਮਖੂ ਤੋਂ ਚੱਲਣ ਦਾ ਸਮਾਂ |
| --- | --- |
| 16:22 | 7:30 ਸਵੇਰੇ |
| 16:32 | 8:00 ਸਵੇਰੇ |

**(ਟਰਾਂਸਪੋਰਟ ਮੰਤਰੀ)**

ਇਸ ਤੋਂ ਇਲਾਵਾ ਪੰਜਾਬ ਰੋਡਵੇਜ਼, ਫਿਰੋਜ਼ਪੁਰ ਵੱਲੋਂ ਫਿਰੋਜ਼ਪੁਰ ਤੋਂ ਮਖੂ ਤੱਕ ਦੇ 3 ਵਾਪਸੀ ਫੇਰੇ ਲਏ ਗਏ ਹਨ। ਸਕੱਤਰ, ਆਰ.ਟੀ.ਏ., ਫਿਰੋਜ਼ਪੁਰ ਵੱਲੋਂ ਇਨ੍ਹਾਂ ਟਾਈਮਾਂ ਦੀ ਟਾਈਮ ਟੇਬਲ ਵਿੱਚ ਐਡਜਸਟਮੈਂਟ ਤੋਂ ਬਾਅਦ ਇਹ 3 ਟਾਈਮ ਚਲਾ ਦਿੱਤੇ ਜਾਣਗੇ।

**ਸ਼੍ਰੀ ਨਰੇਸ਼ ਕਟਾਰੀਆ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨਾ ਚਿਰ ਪਹਿਲਾਂ ਤੋਂ ਪੰਜਾਬ ਰੋਡਵੇਜ਼ ਦੇ 3 ਵਾਪਸੀ ਫੇਰੇ ਸ਼ੁਰੂ ਕੀਤੇ ਹਨ ਜੋ ਮਖੂ ਤੋਂ ਫਿਰੋਜ਼ਪੁਰ ਤੱਕ ਲੱਗਣੇ ਹਨ ਅਤੇ ਇਨ੍ਹਾਂ ਨੂੰ ਚਾਲੂ ਕਰਨ ਵਿੱਚ ਕੀ ਅੜਚਨ ਆਈ, ਕਿੰਨੇ ਪ੍ਰਾਈਵਟ ਬੱਸਾਂ ਦੇ ਪਰਮਿਟ ਦਿੱਤੇ ਹੋਏ ਹਨ ਔਰ ਅਸਲ ਵਿੱਚ ਕਿੰਨੇ ਚੱਲ ਰਹੇ ਹਨ ਔਰ ਬੱਸਾਂ ਨਾ ਚਲਾਉਣ ਵਾਲਿਆਂ ਵਿਰੁੱਧ ਕੀ ਕਾਰਵਾਈ ਕੀਤੀ ਜਾਵੇਗੀ ?

**ਮਾਨਯੋਗ ਸਪੀਕਰ** : ਪ੍ਰਸ਼ਨ ਖਤਮ ਹੁੰਦੇ ਹਨ ।

---

## UNSTARRED QUESTIONS AND ANSWERS

### ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 307*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

### ਸਕੂਲ ਲੈਕਚਰਾਰਾਂ ਦੀ ਪਦ ਉਨਤੀ

308. **ਡਾਕਟਰ ਦਲਬੀਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਿਨ੍ਹਾਂ ਸਕੂਲ ਲੈਕਚਰਾਰਾਂ ਨੂੰ ਪ੍ਰਿੰਸੀਪਲ ਦਾ ਆਰਜ਼ੀ ਚਾਰਜ ਦਿੱਤਾ ਗਿਆ ਸੀ ਅਤੇ ਉਨ੍ਹਾਂ ਪ੍ਰਿੰਸੀਪਲਾਂ ਨੇ ਲਗਭਗ 8 ਜਾਂ 10 ਸਾਲ ਬਤੌਰ ਕਾਰਜਕਾਰੀ ਪ੍ਰਿੰਸੀਪਲ ਕੰਮ ਕੀਤਾ ਹੈ; ਉਨ੍ਹਾਂ ਤੋਂ ਜਿਨ੍ਹਾਂ ਜੂਨੀਅਰ ਲੈਕਚਰਾਰਾਂ ਨੂੰ ਪ੍ਰਿੰਸੀਪਲ ਬਣਾਇਆ ਗਿਆ ਹੈ, ਉਸ ਦੇ ਵੇਰਵੇ ਦਿੱਤੇ ਜਾਣ ?

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ, ਕਿਸੇ ਵੀ ਸੀਨੀਅਰ ਲੈਕਚਰਾਰ, ਜਿਸਦਾ ਕੇਸ ਵਿਭਾਗੀ ਤਰੱਕੀ ਕਮੇਟੀ ਵੱਲੋਂ ਵਿਚਾਰ ਕੇ ਨਿਰਧਾਰਿਤ ਮਾਪਦੰਡ ਅਨੁਸਾਰ ਯੋਗ ਪਾਇਆ ਗਿਆ ਹੋਵੇ, ਨੂੰ ਛੱਡ ਕੇ ਕਿਸੇ ਜੂਨੀਅਰ ਲੈਕਚਰਾਰ ਨੂੰ ਪ੍ਰਿੰਸੀਪਲ ਨਹੀਂ ਬਣਾਇਆ ਗਿਆ।

ਫਿਰ ਵੀ ਸੀਨੀਅਰ ਲੈਕਚਰਾਰਾਂ ਦੇ ਜੋ ਕੇਸ ਵਿਭਾਗੀ ਤਰੱਕੀ ਕਮੇਟੀ ਅੱਗੇ ਕਿਸੇ ਕਾਰਨ ਪੇਸ਼ ਨਹੀਂ ਕੀਤੇ ਜਾ ਸਕੇ, ਉਨ੍ਹਾਂ ਦੀ ਪਦ-ਉਨਤੀ ਸਬੰਧੀ ਵਿਚਾਰ ਕਰਨ ਲਈ ਹੁਣ ਵਿਭਾਗੀ ਤਰੱਕੀ ਕਮੇਟੀ ਦੀ ਮੀਟਿੰਗ ਨੇੜਲੇ ਭਵਿੱਖ ਵਿੱਚ ਰੱਖੀ ਜਾ ਰਹੀ ਹੈ।

---

* Reply to Unstarred Question No. 307 was not received till 9.9.2011 i.e. the date on which this Debate was sent to the Press for final printing.

Please see Appendix.

## ਅਕਾਲ ਆਸ਼ਰਮ ਕਲੋਨੀ, ਸੋਹਾਣਾ ਲਈ ਅਪਰੂਵਲ

309. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਅਕਾਲ ਆਸ਼ਰਮ ਕਲੋਨੀ, ਸੋਹਾਣਾ, ਜ਼ਿਲ੍ਹਾ ਮੋਹਾਲੀ ਦਾ ਕੁਝ ਹਿੱਸਾ ਗਮਾਡਾ ਦੁਆਰਾ ਅਪਰੂਵ ਕੀਤਾ ਹੋਇਆ ਹੈ ਅਤੇ ਕੁਝ ਹਿੱਸੇ ਨੂੰ ਗਮਾਡਾ ਦੀ ਅਪਰੂਵਲ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਕੀ ਕਾਰਨ ਹਨ ਅਤੇ ਕਲੋਨੀ ਦੇ ਬਾਕੀ ਰਹਿੰਦੇ ਹਿੱਸੇ ਨੂੰ ਗਮਾਡਾ ਦੀ ਅਪਰੂਵਲ ਕਦੋਂ ਤੱਕ ਮਿਲ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੋਹਾਲੀ ਵਿਖੇ ਸੈਕਟਰ 76 ਤੋਂ 80 ਦੀ ਭੌਂ ਪ੍ਰਾਪਤੀ ਦੌਰਾਨ ਇਹ ਪਾਇਆ ਗਿਆ ਕਿ ਪਿੰਡ ਸੋਹਾਣਾ ਵਿਖੇ ਗੁਰੂਦੁਆਰਾ ਅਕਾਲ ਆਸ਼ਰਮ ਨਾਲ ਇੱਕ ਰਿਹਾਇਸ਼ੀ ਕਲੋਨੀ ਬਣੀ ਹੋਈ ਹੈ ਜੋ ਅਕਾਲ ਆਸ਼ਰਮ ਕਲੋਨੀ ਦੇ ਨਾਂ ਨਾਲ ਜਾਣੀ ਜਾਂਦੀ ਹੈ। ਇਸ ਸਬੰਧ ਵਿੱਚ ਪੁੱਡਾ ਦੀ ਵਿੱਤ ਅਤੇ ਲੇਖਾ ਕਮੇਟੀ ਨੇ ਫੈਸਲਾ ਕੀਤਾ ਸੀ ਕਿ ਜਿਨ੍ਹਾਂ ਪਲਾਟਾਂ ਤੇ ਉਸਾਰੀ ਹੋਈ ਹੈ, ਉਨ੍ਹਾਂ ਪਲਾਟਾਂ ਨੂੰ ਮੁੜ ਪਲਾਟਾਂ ਦੇ ਮਾਲਕਾਂ ਨੂੰ ਰੀ-ਅਲਾਟ ਕਰ ਦਿੱਤਾ ਜਾਵੇ ਅਤੇ ਜੋ ਪਲਾਟ ਖਾਲੀ ਸਨ, ਉਨ੍ਹਾਂ ਨੂੰ ਰੀ-ਅਲਾਟ ਨਾ ਕਰਨ ਦਾ ਫੈਸਲਾ ਕੀਤਾ ਗਿਆ ਸੀ। ਮੌਕੇ ਤੇ ਉਸਾਰੀ ਵਾਲਾ ਹਿੱਸਾ ਪਿੰਡ ਸੋਹਾਣਾ ਦੇ ਖਸਰਾ ਨੰ: 91 ਵਿਖੇ ਪੈਂਦਾ ਸੀ ਜਿਸ ਵਿੱਚ ਬਣੇ ਮਕਾਨਾਂ ਨੂੰ ਰੀ-ਅਲਾਟ ਕਰ ਦਿੱਤਾ ਗਿਆ ਸੀ। ਉਸਾਰੀ ਤੋਂ ਬਿਨਾਂ ਖਾਲੀ ਹਿੱਸੇ ਨੂੰ ਰੈਗੂਲਰ ਕਰਨ ਦਾ ਕੋਈ ਫੈਸਲਾ ਨਹੀਂ ਕੀਤਾ ਗਿਆ ਹੈ।

---

## ਭੌਂ-ਪ੍ਰਾਪਤੀ ਬਦਲੇ ਪਲਾਟਾਂ ਦੀ ਅਲਾਟਮੈਂਟ

310. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਸੱਚ ਹੈ ਕਿ ਭੌਂ-ਪ੍ਰਾਪਤੀ ਲਈ ਜਿੱਥੇ ਸਾਂਝੇ ਖਾਤੇਦਾਰਾਂ ਨੂੰ ਅਲੱਗ ਮੁਆਵਜ਼ਾ ਦਿੱਤਾ ਜਾਂਦਾ ਹੈ, ਉਥੇ ਸਾਰੇ ਸਾਂਝੇ ਖਾਤੇਦਾਰਾਂ ਨੂੰ ਰਿਹਾਇਸ਼ੀ ਪਲਾਟ ਵੀ ਅਲੱਗ-ਅਲੱਗ ਦੇਣੇ ਬਣਦੇ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਗਮਾਡਾ ਦੁਆਰਾ ਸੈਕਟਰ 76 ਤੋਂ 80 ਲਈ ਜਿਨ੍ਹਾਂ ਦੀ ਭੌਂ-ਪ੍ਰਾਪਤੀ ਕੀਤੀ ਗਈ ਹੈ, ਉਨ੍ਹਾਂ ਨੂੰ ਅਲੱਗ-ਅਲੱਗ ਰਿਹਾਇਸ਼ੀ ਪਲਾਟ ਨਾ ਦਿੱਤੇ ਜਾਣ ਦੇ ਕੀ ਕਾਰਨ ਹਨ ਅਤੇ ਉਨ੍ਹਾਂ ਹੱਕਦਾਰਾ ਨੂੰ ਕਦੋਂ ਤੱਕ ਪਲਾਟ ਦੇ ਦਿੱਤੇ ਜਾਣਗੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ। ਪੁੱਡਾ/ਗਮਾਡਾ ਦੀ ਪਾਲਿਸੀ ਪੱਤਰ ਨੰਬਰ 38528-40, ਮਿਤੀ 26 ਸਤੰਬਰ, 1994 ਅਨੁਸਾਰ ਸਾਰੇ ਸਾਂਝੇ ਖਾਤੇਦਾਰਾਂ ਨੂੰ ਇੱਕ ਹੀ ਪਲਾਟ ਦਿੱਤਾ ਜਾਣਾ ਹੈ ਭਾਵੇਂ ਉਨ੍ਹਾਂ ਵੱਲੋਂ ਆਪਣੇ ਹਿੱਸੇ ਅਨੁਸਾਰ ਵੱਖਰਾ ਮੁਆਵਜ਼ਾ ਲੈ ਲਿਆ ਹੋਵੇ।

(ਅ) ਲਾਗੂ ਨਹੀਂ ਹੁੰਦਾ।

---

## ਧਰਮੀ ਫੌਜੀਆਂ ਲਈ ਪੈਨਸ਼ਨ ਦੀ ਅਦਾਇਗੀ

311. **ਕੈਪਟਨ ਬਲਬੀਰ ਸਿੰਘ ਬਾਠ** : ਕੀ ਸੈਨਿਕ ਸੇਵਾਵਾਂ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ 1984 ਦੇ ਸਾਕਾ ਨੀਲਾ ਤਾਰਾ ਕਾਰਣ ਬੈਰਕਾਂ ਛੱਡ ਕੇ ਆਏ ਧਰਮੀ ਫੌਜੀਆਂ ਨੂੰ ਪੈਨਸ਼ਨ ਦਿੱਤੀ ਜਾ ਰਹੀ ਹੈ, ਜੇਕਰ ਹੈ ਤਾਂ ਪ੍ਰਾਂਤ ਵਿੱਚ ਇਸ ਦੇ ਕੁੱਲ ਕਿੰਨੇ ਲਾਭਪਾਤਰੀ ਹਨ ਅਤੇ ਇਹ ਪੈਨਸ਼ਨ ਕਿੰਨੀ-ਕਿੰਨੀ ਦਿੱਤੀ ਜਾ ਰਹੀ ਹੈ ?

**ਸਰਦਾਰ ਸੇਵਾ ਸਿੰਘ ਸੇਖਵਾਂ** : ਸਾਲ 1984 ਦੇ ਸਾਕਾ ਨੀਲਾ ਤਾਰਾ ਕਾਰਣ ਬੈਰਕਾਂ ਛੱਡ ਕੇ ਆਏ ਰਾਜ ਦੇ ਧਰਮੀ ਫੌਜੀਆਂ ਨੂੰ ਪੰਜਾਬ ਸਰਕਾਰ ਵੱਲੋਂ "ਪੈਨਸ਼ਨ" ਨਹੀਂ ਦਿੱਤੀ ਜਾ ਰਹੀ, ਪਰ ਮਾਸਿਕ ਗੁਜ਼ਾਰਾ ਭੱਤਾ (ਐਮ.ਐਮ.ਜੀ.) ਖੁਦ ਧਰਮੀ ਫੌਜੀਆਂ ਨੂੰ 1500/-ਰੁਪਏ ਅਤੇ ਲਾਪਤਾ/ਮਾਰੇ ਗਏ ਧਰਮੀ ਫੌਜੀਆਂ ਦੇ ਪਰਿਵਾਰਾਂ ਨੂੰ 2500/- ਰੁਪਏ ਦੀ ਦਰ ਨਾਲ ਦਿੱਤਾ ਜਾ ਰਿਹਾ ਹੈ। ਪੰਜਾਬ ਰਾਜ ਵਿੱਚ ਦਫਤਰ ਦੇ ਰਿਕਾਰਡ ਅਨੁਸਾਰ ਧਰਮੀ ਫੌਜੀਆਂ ਦੀ ਕੁੱਲ ਗਿਣਤੀ 121 ਹੈ, ਜਿਨ੍ਹਾਂ ਵਿੱਚੋਂ 93 ਖੁਦ ਅਤੇ 28 ਪਰਿਵਾਰ ਸ਼ਾਮਲ ਹਨ।

---

## ਆਬਕਾਰੀ ਵਿਭਾਗ ਵੱਲੋਂ ਜ਼ਬਤ ਕੀਤੀ ਗਈ ਰਕਮ

312. (1) **ਸਰਦਾਰ ਸੁਖਪਾਲ ਸਿੰਘ ਖਹਿਰਾ**
(2) **ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** } : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) 2008-09 ਦੇ ਦੌਰਾਨ ਪੰਜਾਬ ਵਿੱਚ ਅਲਾਟ ਕੀਤੀਆਂ ਸ਼ਰਾਬ ਦੀਆਂ ਦੁਕਾਨਾਂ ਲਈ ਬਿਨੈ-ਪੱਤਰਾਂ ਤੋਂ ਸਰਕਾਰ ਨੂੰ ਕੁੱਲ ਕਿੰਨੀ ਰਾਸ਼ੀ ਪ੍ਰਾਪਤ ਹੋਈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਉਕਤ ਰਾਸ਼ੀ ਵਿੱਚੋਂ ਸਰਕਾਰ ਦੁਆਰਾ ਕਿੰਨੀ ਰਾਸ਼ੀ ਜ਼ਬਤ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਾਲ 2008-09 ਦੇ ਦੌਰਾਨ ਪੰਜਾਬ ਵਿੱਚ ਅਲਾਟ ਕੀਤੀਆਂ ਸ਼ਰਾਬ ਦੀਆਂ ਦੁਕਾਨਾਂ ਲਈ ਬਿਨੈ-ਪੱਤਰਾਂ ਤੋਂ ਸਰਕਾਰ ਨੂੰ ਦਫਤਰ ਦੇ ਰਿਕਾਰਡ ਮੁਤਾਬਿਕ ਕੁੱਲ 38.72 ਕਰੋੜ ਰੁਪਏ ਦੀ ਰਾਸ਼ੀ ਪ੍ਰਾਪਤ ਹੋਈ ਸੀ।

(ਅ) ਉਪਰੋਕਤ 'ੳ' ਤੇ ਵਰਣਿਤ ਰਾਸ਼ੀ ਨਾ-ਮੋੜਨਯੋਗ ਸੀ ਜੋ ਕਿ ਸਾਰੀ ਦੀ ਸਾਰੀ ਰਾਸ਼ੀ ਸਰਕਾਰੀ ਖਜ਼ਾਨੇ ਵਿੱਚ ਜਮ੍ਹਾਂ ਕਰਵਾਈ ਗਈ।

---

## ਸਹਿਕਾਰੀ ਖੰਡ ਮਿਲਾਂ ਦੀ ਗਿਣਤੀ

313. **ਸਰਦਾਰ ਈਸ਼ਰ ਸਿੰਘ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ ਮੌਜੂਦਾ ਸਮੇਂ ਚੱਲ ਰਹੀਆਂ ਅਤੇ ਬੰਦ ਪਈਆਂ ਸਹਿਕਾਰੀ ਖੰਡ ਮਿੱਲਾਂ ਦੀ ਜ਼ਿਲ੍ਹਾ-ਵਾਰ, ਵੱਖ-ਵੱਖ ਗਿਣਤੀ ਕਿੰਨੀ ਹੈ;

(ਅ) ਕੀ ਉਕਤ ਬੰਦ ਪਈਆਂ ਖੰਡ ਮਿੱਲਾਂ ਦੇ ਸਟਾਫ ਨੂੰ ਤਨਖਾਹ ਲਗਾਤਾਰ ਦਿੱਤੀ ਜਾ ਰਹੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੰਜਾਬ ਰਾਜ ਵਿੱਚ ਸ਼ੂਗਰਫੈੱਡ ਅਧੀਨ ਸਹਿਕਾਰੀ ਖੇਤਰ ਵਿੱਚ ਕੁੱਲ 15 ਮਿੱਲਾਂ ਹਨ ਜਿਨ੍ਹਾਂ ਵਿੱਚੋਂ 9 ਚੱਲ ਰਹੀਆਂ ਹਨ ਅਤੇ 6 ਬੰਦ ਪਈਆਂ ਹਨ। ਇਨ੍ਹਾਂ ਦਾ ਜ਼ਿਲ੍ਹੇ-ਵਾਰ ਵੇਰਵਾ ਅਨੁਲੱਗ 'ਕ' ਅਨੁਸਾਰ ਹੈ।

(ਅ) ਨਹੀਂ ਜੀ। ਇਹ ਬੰਦ ਪਈਆਂ ਸਹਿਕਾਰੀ ਖੰਡ ਮਿੱਲਾਂ ਸਮਾਪਤੀ ਅਧੀਨ ਹਨ ਅਤੇ ਇਨ੍ਹਾਂ ਮਿੱਲਾਂ ਦੇ ਸਮਾਪਤਕਾਰਾਂ ਕੋਲ ਫੰਡਜ਼ ਦੀ ਘਾਟ ਹੋਣ ਕਾਰਨ ਕਰਮਚਾਰੀਆਂ ਨੂੰ ਤਨਖਾਹ ਲਗਾਤਾਰ ਨਹੀਂ ਦਿੱਤੀ ਜਾ ਰਹੀ ਹੈ।

### ਅਨੁਲੱਗ 'ਕ'

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਚੱਲ ਰਹੀਆਂ ਸਹਿਕਾਰੀ ਖੰਡ ਮਿੱਲਾਂ ਦੀ ਗਿਣਤੀ ਅਤੇ ਨਾਮ | ਬੰਦ ਪਈਆਂ ਸਹਿਕਾਰੀ ਖੰਡ ਮਿੱਲਾਂ ਦੀ ਗਿਣਤੀ ਅਤੇ ਨਾਮ |
|---|---|---|---|
| 1 | ਫਿਰੋਜ਼ਪੁਰ | 1 (ਫਾਜ਼ਿਲਕਾ) | 1 (ਜ਼ੀਰਾ) |
| 2 | ਫਰੀਦਕੋਟ | — | 1 (ਫਰੀਦਕੋਟ) |
| 3 | ਤਰਨ ਤਾਰਨ | — | 1 (ਤਰਨ ਤਾਰਨ) |
| 4 | ਅੰਮ੍ਰਿਤਸਰ | 1 (ਅਜਨਾਲਾ) | — |
| 5 | ਗੁਰਦਾਸਪੁਰ | 2 (ਬਟਾਲਾ ਅਤੇ ਗੁਰਦਾਸਪੁਰ) | — |

[ਮੁੱਖ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਚੱਲ ਰਹੀਆਂ ਸਹਿਕਾਰੀ ਖੰਡ ਮਿੱਲਾਂ ਦੀ ਗਿਣਤੀ ਅਤੇ ਨਾਮ | ਬੰਦ ਪਈਆਂ ਸਹਿਕਾਰੀ ਖੰਡ ਮਿੱਲਾਂ ਦੀ ਗਿਣਤੀ ਅਤੇ ਨਾਮ |
|---|---|---|---|
| 6 | ਜਲੰਧਰ | 2 (ਨਕੋਦਰ ਅਤੇ ਭੋਗਪੁਰ) | — |
| 7 | ਨਵਾਂ ਸ਼ਹਿਰ | 1 (ਨਵਾਂ ਸ਼ਹਿਰ) | — |
| 8 | ਰੋਪੜ | 1 (ਮੋਰਿੰਡਾ) | — |
| 9 | ਲੁਧਿਆਣਾ | 1 (ਬੁਢੇਵਾਲ) | 1 (ਜਗਰਾਉਂ) |
| 10 | ਪਟਿਆਲਾ | — | 1 (ਪਟਿਆਲਾ) |
| 11 | ਮਾਨਸਾ | — | 1 (ਬੁਢਲਾਡਾ) |
| | ਕੁੱਲ ਗਿਣਤੀ | 9 | 6 |

## ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਵਾਧੂ ਵਸੂਲ ਕੀਤੀ ਰਕਮ ਦੀ ਵਾਪਸੀ

314. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 2009-10 ਦੇ ਸਮੇਂ ਦੌਰਾਨ ਹਰ ਕਿਸਮ ਦੇ ਖਪਤਕਾਰਾਂ ਤੋਂ ਬਿਜਲੀ ਦੀਆਂ ਵਧੀਆਂ ਹੋਈਆਂ ਦਰਾਂ ਕਰਕੇ ਪੀ.ਐਸ.ਈ.ਬੀ. ਦੁਆਰਾ ਵਾਧੂ ਪ੍ਰਾਪਤ ਕੀਤੀ ਗਈ ਕੁੱਲ ਰਕਮ ਕਿੰਨੀ ਹੈ ਅਤੇ ਵਧੀਆਂ ਦਰਾਂ ਦੇ ਵਾਪਸ ਲਏ ਜਾਣ ਕਰਕੇ ਖਪਤਕਾਰਾਂ ਨੂੰ ਵਾਪਸ ਕੀਤੀ ਜਾਣ ਵਾਲੀ ਉਕਤ ਰਕਮ ਕਿੰਨੀ ਹੈ;

(ਅ) ਖਪਤਕਾਰਾਂ ਨੂੰ ਵਾਪਸ ਕੀਤੀ ਜਾਣ ਵਾਲੀ ਉਕਤ ਵਰਣਿਤ ਰਕਮ ਦੀ ਅਦਾਇਗੀ ਦਾ ਕੀ ਢੰਗ ਹੈ ਅਤੇ ਉਕਤ ਰਕਮ ਨੂੰ ਕਦੋਂ ਤੱਕ ਪੂਰੀ ਤਰ੍ਹਾਂ ਨਾਲ ਵਾਪਸ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਾਲ 2009-10 ਦੌਰਾਨ, ਟੈਰਿਫ ਦੇ ਵਾਧੇ ਕਾਰਨ 1300.08 ਕਰੋੜ ਰੁਪਏ ਦੀ ਵਾਧੂ ਰਕਮ ਸਾਰੀਆਂ ਕੈਟੇਗਰੀਆਂ ਦੇ ਖਪਤਕਾਰਾਂ ਤੋਂ ਪ੍ਰਾਪਤ ਹੋਣ ਦੀ ਉਮੀਦ ਹੈ। ਪਰੰਤੂ ਹੁਣ ਤੱਕ ਸਾਰੀਆਂ ਕੈਟੇਗਰੀਆਂ, ਸਿਵਾਏ ਖੇਤੀਬਾੜੀ ਪਾਵਰ ਕੈਟੇਗਰੀ ਦੇ, ਜਿਸਦਾ ਭੁਗਤਾਨ ਸਰਕਾਰ ਵੱਲੋਂ ਸਬਸਿਡੀ ਦੁਆਰਾ ਕੀਤਾ ਜਾਣਾ ਹੈ, ਦੇ ਖਪਤਕਾਰਾਂ ਤੋਂ 584.341 ਕਰੋੜ ਰੁਪਏ ਵਸੂਲੇ ਜਾ ਚੁੱਕੇ ਹਨ। ਕੈਟੇਗਰੀਆਂ ਅਨੁਸਾਰ ਖਪਤਕਾਰਾਂ ਤੋਂ ਪ੍ਰਾਪਤ ਕੀਤੀ ਰਾਸ਼ੀ ਦੇ ਵੇਰਵੇ ਅਨੁਲੱਗ-'ੳ' ਅਨੁਸਾਰ ਹਨ। ਇਸ ਵਧੇ ਹੋਏ ਟੈਰਿਫ ਆਰਡਰ ਨੂੰ ਵਾਪਸ ਲੈਣ ਬਾਰੇ ਅਜੇ ਤੱਕ ਕੋਈ ਵੀ ਹਦਾਇਤਾਂ ਜਾਰੀ ਨਹੀਂ ਹੋਈਆਂ ਹਨ।

(ਅ) ਟੈਰਿਫ ਦੇ ਵਾਧੇ ਕਾਰਨ ਵੱਖ-ਵੱਖ ਕੈਟੇਗਰੀਆਂ ਦੇ ਖਪਤਕਾਰਾਂ ਤੋਂ ਪ੍ਰਾਪਤ ਕੀਤੀ ਰਕਮ ਦੀ ਵਾਪਸੀ, ਟੈਰਿਫ ਵਿੱਚ ਵਾਧੇ ਦੇ ਹੁਕਮਾਂ ਨੂੰ ਵਾਪਸ ਲੈਣ ਸਬੰਧੀ ਲਏ ਜਾਣ ਵਾਲੇ ਫੈਸਲੇ ਮੁਤਾਬਿਕ, ਕੀਤੀ ਜਾਵੇਗੀ।

ਅਨੁਲੱਗ-'ੳ'

| ਕ੍ਰਮ ਨੰ: | ਕੈਟੇਗਰੀ | ਟੈਰਿਫ ਰਵੀਜ਼ਨ ਕਾਰਨ ਰੈਵੇਨਿਊ ਵਿੱਚ ਹੋਇਆ ਵਾਧਾ (ਰੁਪਏ ਕਰੋੜਾਂ ਵਿੱਚ) | ਸਮਾਂ |
|---|---|---|---|
| 1 | ਲਾਰਜ ਸਪਲਾਈ | 224.902 | 01-04-2009 ਤੋਂ 31-12-2009 |
| 2 | ਬਲਕ ਸਪਲਾਈ | 16.807 | 01-04-2009 ਤੋਂ 31-12-2009 |
| 3 | ਰੇਲਵੇ ਟਰੈਕਸ਼ਨ | 12.922 | 01-04-2009 ਤੋਂ 31-12-2009 |
| 4 | ਘਰੇਲੂ ਸਪਲਾਈ/ ਨਾਨ-ਰੈਜ਼ੀਡੈਂਸ਼ੀਅਲ ਸਪਲਾਈ | 205.57 | 01-04-2009 ਤੋਂ 31-12-2009 |
| 5 | ਘਰੇਲੂ ਸਪਲਾਈ/ ਨਾਨ-ਰੈਜ਼ੀਡੈਂਸ਼ੀਅਲ ਸਪਲਾਈ (20 ਕਿਲੋਵਾਟ ਤੋਂ ਵੱਧ ਲੋਡ) | 43.1 | 01-04-2009 ਤੋਂ 31-01-2010 |
| 6 | ਸਮਾਲ ਪਾਵਰ | 24.07 | 01-04-2009 ਤੋਂ 31-01-2010 |
| 7 | ਮੀਡੀਅਮ ਸਪਲਾਈ | 52.88 | 01-04-2009 ਤੋਂ 31-01-2010 |
| 8 | ਪਬਲਿਕ ਲਾਈਟਿੰਗ | 4.09 | 01-04-2009 ਤੋਂ 31-01-2010 |
| | ਕੁੱਲ | 584.341 | |

## ਜ਼ਿਲ੍ਹਾ ਯੋਜਨਾ ਕਮੇਟੀ ਫਿਰੋਜ਼ਪੁਰ ਦੀਆਂ ਮੀਟਿੰਗਾਂ

315. **ਰਾਣਾ ਗੁਰਮੀਤ ਸਿੰਘ ਸੋਢੀ** : ਕੀ ਵਿੱਤ ਤੇ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 2009-10 ਦੇ ਸਮੇਂ ਦੌਰਾਨ ਜ਼ਿਲ੍ਹਾ ਯੋਜਨਾ ਕਮੇਟੀ, ਫਿਰੋਜ਼ਪੁਰ ਦੁਆਰਾ ਕੀਤੀਆਂ ਗਈਆਂ ਮੀਟਿੰਗਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਮੀਟਿੰਗਾਂ ਵਿੱਚ ਲਏ ਗਏ ਫੈਸਲਿਆਂ ਅਤੇ ਉਕਤ ਫੈਸਲਿਆਂ ਦੇ ਸਿੱਟਿਆਂ ਦੇ ਵੇਰਵੇ ਕੀ ਹਨ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : (ੳ) ਸ਼੍ਰੀਮਾਨ ਜੀ, ਜ਼ਿਲ੍ਹਾ ਯੋਜਨਾ ਕਮੇਟੀ, ਫਿਰੋਜ਼ਪੁਰ ਦੀ ਚਾਲੂ ਮਾਲੀ ਸਾਲ ਦੌਰਾਨ ਹੁਣ ਤੱਕ ਸਿਰਫ ਇੱਕ ਮੀਟਿੰਗ ਮਿਤੀ 12 ਜਨਵਰੀ, 2010 ਨੂੰ ਹੋਈ ਹੈ।

(ਅ) ਜ਼ਿਲ੍ਹਾ ਯੋਜਨਾ ਕਮੇਟੀ ਵੱਲੋਂ ਆਪਣੀ ਮੀਟਿੰਗ ਵਿੱਚ ਵਿੱਤੀ ਸਾਲ 2009-10 ਦੌਰਾਨ ਮੀਟਿੰਗ ਤੋਂ ਪਹਿਲਾਂ ਜਾਰੀ ਕੀਤੇ ਯੋਜਨਾ ਫੰਡਾਂ ਦੀ ਕਾਰਜ ਬਾਅਦ ਪ੍ਰਵਾਨਗੀ ਦਿੱਤੀ ਗਈ। ਵੱਖ-ਵੱਖ ਸਕੀਮਾਂ ਤਹਿਤ ਲੰਬਿਤ ਵਰਤੋਂ ਸਰਟੀਫਿਕੇਟ ਦਾ ਰੀਵਿਊ ਕੀਤਾ ਗਿਆ। ਇਸ ਤੋਂ ਇਲਾਵਾ ਜ਼ਿਲ੍ਹਾ ਯੋਜਨਾ ਕਮੇਟੀ ਲਈ 8.42 ਲੱਖ ਰੁਪਏ ਦੀ ਰਾਸ਼ੀ ਜ਼ਾਰੀ ਕਰਨ ਦੀ ਪ੍ਰਵਾਨਗੀ ਦਿੱਤੀ ਗਈ ਹੈ।

---

## ਦਿਹਾਤੀ ਜਲ ਸਪਲਾਈ ਸਕੀਮ ਅਧੀਨ ਪਿੰਡਾਂ ਦੀ ਗਿਣਤੀ

316. **ਸ਼੍ਰੀ ਲਵ ਕੁਮਾਰ ਗੋਲਡੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਬ-ਡਵੀਜ਼ਨ ਗੜ੍ਹਸ਼ੰਕਰ ਵਿੱਚ ਉਨ੍ਹਾਂ ਪਿੰਡਾਂ ਦੇ ਨਾਂ ਕੀ ਹਨ ਜਿੱਥੇ ਅਜੇ ਤੱਕ ਦਿਹਾਤੀ ਜਲ ਸਪਲਾਈ ਸਕੀਮ ਲਾਗੂ ਨਹੀ ਕੀਤੀ ਗਈ ਹੈ;

(ਅ) ਉਕਤ ਪਿੰਡਾਂ ਨੂੰ ਪੀਣ ਯੋਗ ਪਾਣੀ ਦੀ ਸਪਲਾਈ ਮੁਹੱਈਆ ਕਰਵਾਉਣ ਲਈ ਸਰਕਾਰ ਦੁਆਰਾ ਚੁੱਕੇ ਗਏ/ਚੁੱਕੇ ਜਾਣ ਵਾਲੇ ਕਦਮਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਪਿੰਡਾਂ ਨੂੰ ਦਿਹਾਤੀ ਜਲ ਸਪਲਾਈ ਸਕੀਮ ਅਧੀਨ ਕਦੋਂ ਤੱਕ ਕਵਰ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਸੁਖਬੀਰ ਸਿੰਘ ਬਾਦਲ : ਸ਼੍ਰੀਮਾਨ ਜੀ, (ੳ) ਸਬ-ਡਵੀਜ਼ਨ ਗੜ੍ਹਸ਼ੰਕਰ ਵਿੱਚ ਹੇਠ ਲਿਖੇ 4 ਪਿੰਡਾਂ ਵਿੱਚ ਅਜੇ ਤੱਕ ਦਿਹਾਤੀ ਜਲ ਸਪਲਾਈ ਸਕੀਮ ਲਾਗੂ ਨਹੀਂ ਕੀਤੀ ਗਈ :—

(1) ਮੱਖਣਗੜ੍ਹ

(2) ਬਲੀਮ

(3) ਦਾਰਾਪੁਰ

(4) ਲੱਧੇਵਾਲ

(ਅ) ਸਰਕਾਰ ਵੱਲੋਂ ਉਕਤ ਪਿੰਡਾਂ ਨੂੰ ਪੀਣ ਯੋਗ ਪਾਣੀ ਮੁਹੱਈਆ ਕਰਵਾਉਣ ਲਈ, ਇਨ੍ਹਾਂ ਦੇ ਨਾਂਵਾਂ ਦੇ ਸਾਹਮਣੇ ਦਿੱਤੇ ਹੇਠ ਲਿਖੇ ਵੇਰਵੇ ਅਨੁਸਾਰ ਵੱਖ-ਵੱਖ ਸਕੀਮਾਂ ਅਧੀਨ ਕਵਰ ਕਰਨ ਲਈ ਕਦਮ ਚੁੱਕੇ ਗਏ ਹਨ :—

| ਲੜੀ ਨੰ: | ਪਿੰਡ ਦਾ ਨਾਂ | ਪ੍ਰੋਜੈਕਟ | ਅਨੁਮਾਨਤ ਲਾਗਤ | ਸਕੀਮ ਨੂੰ ਕਮਿਸ਼ਨ ਕਰਨ ਦੀ ਸੰਭਾਵਿਤ ਮਿਤੀ |
|---|---|---|---|---|
| 1 | ਮੱਖਣਗੜ੍ਹ | ਵਰਲਡ ਬੈਂਕ | 28.42 ਲੱਖ | 30-04-2010 |
| 2 | ਬਲੀਮ | ਏ.ਆਰ.ਪੀ. ਨਾਨ ਸਵੈਪ | 6.10 ਲੱਖ | 30-04-2010 |
| 3 | ਦਾਰਾਪੁਰ | ਨੈਸ਼ਨਲ ਰੂਰਲ ਡਰੀਕਿੰਗ ਵਾਟਰ ਪ੍ਰੋਗਰਾਮ | 9.15 ਲੱਖ | 30-04-2010 |
| 4 | ਲੱਧੇਵਾਲ | ਨੈਸ਼ਨਲ ਰੂਰਲ ਡਰੀਕਿੰਗ ਵਾਟਰ ਪ੍ਰੋਗਰਾਮ | ਤਖਮੀਨਾ ਤਿਆਰੀ ਅਧੀਨ ਹੈ | 31-07-2010 |

---

## ਖੇਡ ਸੰਗਠਨਾਂ ਦੇ ਅਹੁਦੇਦਾਰਾਂ ਦਾ ਕਾਰਜਕਾਲ

317. ਸਰਦਾਰ ਮੱਖਣ ਸਿੰਘ : ਕੀ ਉਪ-ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੇ ਰਾਜ ਦੇ ਖੇਡ ਸੰਗਠਨਾਂ ਦੇ ਅਹੁਦੇਦਾਰਾਂ ਦੇ ਕਾਰਜਕਾਲ ਸਬੰਧੀ ਕੋਈ ਹਦਾਇਤਾਂ ਜਾਰੀ ਕੀਤੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਅਤੇ ਮੁੱਖ ਵਿਸ਼ੇਸ਼ਤਾਵਾਂ ਕੀ ਹਨ;

(ਅ) ਕੀ ਵੱਖ-ਵੱਖ ਖੇਡ ਸੰਗਠਨਾਂ ਦੁਆਰਾ ਅਜਿਹੀਆਂ ਹਦਾਇਤਾਂ ਦੀ ਉਲੰਘਣਾ ਕਰਨ ਸਬੰਧੀ ਕੋਈ ਸ਼ਿਕਾਇਤਾਂ ਆਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਸਬੰਧ ਵਿੱਚ ਖੇਡ ਸੰਗਠਨਾਂ ਲਈ ਨਿਰਧਾਰਤ ਕੀਤੀਆ ਗਈਆਂ ਸੋਧਾਂ ਦੀ ਪਾਲਣਾ ਨੂੰ ਯਕੀਨੀ ਬਣਾਉਣ ਲਈ ਚੁੱਕੇ ਗਏ ਸੁਧਾਰਕ ਉਪਾਅ ਕੀ ਹਨ ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਨਹੀਂ ਜੀ।

(ਅ) ਨਹੀਂ ਜੀ। ਰਾਜ ਖੇਡ ਸੰਸਥਾਵਾਂ ਪੰਜਾਬ ਓਲੰਪਿਕ ਸੰਸਥਾ ਦੇ ਅਧੀਨ ਕੰਮ ਕਰਦੀਆਂ ਹਨ। ਇਸ ਸਬੰਧ ਵਿੱਚ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ।

---

## ਅਵਾਜ਼ ਪ੍ਰਦੂਸ਼ਣ ਨੂੰ ਕੰਟਰੋਲ ਕਰਨਾ

318. **ਸਰਦਾਰ ਮੱਖਣ ਸਿੰਘ** : ਕੀ ਮੁੱਖ-ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਦੀਆਂ ਪੰਜ ਨਗਰ ਨਿਗਮਾਂ ਵਿੱਚ ਅਵਾਜ਼ ਪ੍ਰਦੂਸ਼ਣ ਦੀ ਕੀ ਸਥਿਤੀ ਹੈ ਅਤੇ ਇਸ ਸਬੰਧ ਵਿੱਚ ਵਿਸ਼ਵ ਸਿਹਤ ਸੰਗਠਨ (ਡਬਲਯੂ.ਐਚ.ਓ.) ਨੇ ਕੀ ਮਾਪਦੰਡ ਨਿਰਧਾਰਿਤ ਕੀਤੇ ਹਨ;

(ਅ) ਸਰਕਾਰ ਦੁਆਰਾ ਰਾਜ ਵਿੱਚ ਡਬਲਯੂ.ਐਚ.ਓ. ਦੁਆਰਾ ਨਿਰਧਾਰਿਤ ਕੀਤੇ ਗਏ ਮਾਪਦੰਡਾਂ ਨੂੰ ਲਾਗੂ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸ੍ਰੀਮਾਨ ਜੀ, ਪੰਜਾਬ ਪ੍ਰਦੂਸ਼ਣ ਕੰਟਰੋਲ ਵੱਲੋਂ ਰਾਜ ਦੇ ਪੰਜ ਨਗਰ ਨਿਗਮਾਂ ਵਿੱਚ ਅਵਾਜ਼ ਪ੍ਰਦੂਸ਼ਣ ਦੁਸਹਿਰਾ ਅਤੇ ਦੀਵਾਲੀ ਦੇ ਸਮੇਂ ਹੀ ਮਾਪਿਆ ਜਾਂਦਾ ਹੈ। ਇਸ ਸਬੰਧੀ ਸਾਲ 2009 ਦੌਰਾਨ ਅਵਾਜ਼ ਪ੍ਰਦੂਸ਼ਣ ਸਬੰਧੀ ਪਾਈ ਗਈ ਸਥਿਤੀ ਹੇਠ ਲਿਖੇ ਅਨੁਸਾਰ ਹੈ :—

**ਦੁਸ਼ਹਿਰਾ (2009) ਦੌਰਾਨ ਸ਼ੋਰ ਪ੍ਰਦੂਸ਼ਣ**

| ਸ਼ਹਿਰ | ਸਥਾਨ | ਸ਼ੋਰ ਪ੍ਰਦੂਸ਼ਣ | | | | | |
|---|---|---|---|---|---|---|---|
| | | ਤਿਉਹਾਰ ਤੋਂ ਪਹਿਲਾਂ | | ਤਿਉਹਾਰ ਦੌਰਾਨ | | ਤਿਉਹਾਰ ਤੋਂ ਬਾਅਦ | |
| | | dB(AI) | dB(c) Pk | dB(AI) | dB(c) Pk | dB (AI) | dB(c) Pk |
| ਪਟਿਆਲਾ | ਵੀਰ ਹਕੀਕਤ ਰਾਏ ਪਾਰਕ, ਰਾਜਪੁਰਾ ਰੋਡ | 80.7 | 96.7 | 107.3 | 138.4 | 76.3 | 82.7 |

| ਸ਼ਹਿਰ | ਸਥਾਨ | ਸ਼ੋਰ ਪ੍ਰਦੂਸ਼ਣ | | | | | |
|---|---|---|---|---|---|---|---|
| ਲੁਧਿਆਣਾ | ਅਰਬਨ ਅਸਟੇਟ ਜਮਾਲਪੁਰ | 79.5 | 101.0 | 101.1 | 128.6 | 90.2 | 112.6 |
| | ਅਰਬਨ ਅਸਟੇਟ ਦੁਗਰੀ | 77.1 | 101.5 | 105.3 | 128.6 | 92.7 | 107.5 |
| ਅੰਮ੍ਰਿਤਸਰ | ਦੁਸਹਿਰਾ ਗਰਾਊਂਡ | 70 | 94 | 92 | 112 | 69 | 90 |
| ਜਲੰਧਰ | ਛੋਟੀ ਬਾਰਾਂਦਰੀ ਮੈਡੀਕਲ ਕਾਲਜ ਦੇ ਸਾਹਮਣੇ | 76 | 106 | 89 | 118 | 74 | 101 |
| ਬਠਿੰਡਾ | ਐਮ.ਐਸ. ਡੀ. ਸੀਨੀਅਰ ਸੈਕੰਡਰੀ ਸਕੂਲ | 78.9 | 83.9 | 94.4 | 116.4 | 80.2 | 86.0 |

**ਦੀਵਾਲੀ (2009) ਦੌਰਾਨ ਸ਼ੋਰ ਪ੍ਰਦੂਸ਼ਣ**

| | ਵਪਾਰਕ ਖੇਤਰੀ | | ਰਿਹਾਇਸ਼ੀ ਖੇਤਰ | | ਸੰਵੇਦਨਸ਼ੀਲ ਖੇਤਰ | |
|---|---|---|---|---|---|---|
| | ਦਿਨ dB(A) | ਰਾਤ dB(A) | ਦਿਨ dB(A) | ਰਾਤ dB(A) | ਦਿਨ dB(A) | ਰਾਤ dB(A) |
| ਬਠਿੰਡਾ | 75.4 | 67.3 | 65.5 | 62.3 | 57.4 | 54.0 |
| ਜਲੰਧਰ | 69.6 | 43.7 | 74.7 | 40.1 | 63.6 | 37.7 |
| ਲੁਧਿਆਣਾ | 75.4 | 72.7 | 73.1 | 68.8 | 64.7 | 61.8 |
| ਪਟਿਆਲਾ | 74.3 | 57 | 65.8 | 54.3 | 58.3 | 44.8 |
| ਅੰਮ੍ਰਿਤਸਰ | 65.3 | 61.4 | 54.5 | 52.4 | 60.5 | 56.1 |

[ਮੁੱਖ ਮੰਤਰੀ]

ਸੰਸਾਰ ਸਿਹਤ ਸੰਸਥਾ (WHO) ਦੁਆਰਾ ਸ਼ੋਰ ਪ੍ਰਦੂਸ਼ਣ ਸਬੰਧੀ ਨਿਰਧਾਰਤ ਹੱਦਾਂ ਹੇਠ ਲਿਖੇ ਅਨੁਸਾਰ ਹਨ :—

| ਵਾਤਾਵਰਨ/ਸਥਾਨ | ਸਿਹਤ ਉਪਰ ਅਸਰ | ਸ਼ੋਰ ਦੀ ਹੱਦ dB(A) | ਸਮਾਂ (ਘੰਟੇ) |
|---|---|---|---|
| ਘਰ ਤੋਂ ਬਾਹਰ | ਚਿੜਚਿੜਾਹਟ | 50-55 | 16 |
| ਘਰ ਦੇ ਅੰਦਰ | ਬੋਲ ਬੜਬੜਾਉਣਾ | 35 | 16 |
| ਸੌਣ ਵਾਲਾ ਕਮਰਾ | ਨੀਂਦ ਨਾ ਆਉਣਾ | 30 | 8 |
| ਸਕੂਲ ਕਲਾਸ ਰੂਮ | ਪੜ੍ਹਾਉਣ ਵਿੱਚ ਵਿਘਨ ਪੈਣਾ | 35 | During class |
| ਉਦਯੋਗਿਕ, ਵਪਾਰਕ ਅਤੇ ਭੀੜ ਭੜੱਕੇ ਦਾ ਖੇਤਰ | ਸੁਣਨਾ ਘੱਟ ਜਾਣਾ | 70 | 24 |
| ਕੰਨਾਂ ਨੂੰ ਹੈੱਡ ਫੋਨ ਲਗਾਕੇ ਸੰਗੀਤ ਸੁਣਨਾ | ਸੁਣਨਾ ਘੱਟ ਜਾਣਾ | 85 | 1 |
| ਸਮਾਗਮਾਂ ਦੌਰਾਨ | ਸੁਣਨਾ ਘੱਟ ਜਾਣਾ | 100 | 4 |

(ਅ) ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਪੰਜਾਬ ਵਿੱਚ ਸੰਸਾਰ ਸਿਹਤ ਸੰਸਥਾ ਦੀਆਂ ਹੱਦਾਂ ਲਾਗੂ ਨਹੀਂ ਕਰ ਰਿਹਾ ਪਰੰਤੂ ਪੰਜਾਬ ਰਾਜ ਵਿੱਚ ਬੋਰਡ ਭਾਰਤ ਸਰਕਾਰ ਦੁਆਰਾ ਹਵਾ (ਪ੍ਰਦੂਸ਼ਣ ਅਤੇ ਕੰਟਰੋਲ) ਐਕਟ, 1981 (ਜੋ ਪੰਜਾਬ ਸਰਕਾਰ ਦੁਆਰਾ ਅਪਣਾਇਆ ਗਿਆ ਹੈ) ਅਧੀਨ ਨਿਯਤ ਕੀਤੇ ਗਏ ਪੈਮਾਨੇ ਲਾਗੂ ਕਰ ਰਿਹਾ ਹੈ ਜੋ ਹੇਠ ਲਿਖੇ ਅਨੁਸਾਰ ਹਨ :—

| ਏਰੀਆ ਕੋਡ | ਖੇਤਰ/ਜ਼ੋਨ | ਸ਼ੋਰ ਪ੍ਰਦੂਸ਼ਣ ਦੀਆਂ ਹੱਦਾਂ dB(A) Leg | |
|---|---|---|---|
| | | ਦਿਨ ਸਮੇਂ | ਰਾਤ ਸਮੇਂ |
| (A) | ਉਦਯੋਗਿਕ ਖੇਤਰ | 75 | 70 |
| (B) | ਵਪਾਰਕ ਖੇਤਰ | 65 | 55 |
| (C) | ਰਿਹਾਇਸ਼ੀ ਖੇਤਰ | 55 | 45 |
| (D) | ਸੰਵੇਦਨਸ਼ੀਲ ਖੇਤਰ | 50 | 40 |

* ਦਿਨ ਸਮੇਂ ਤੋਂ ਭਾਵ ਸਵੇਰੇ 6.00 ਵਜੇ ਤੋਂ ਰਾਤ 9.00 ਵਜੇ ਤੱਕ ਹੈ।

* ਰਾਤ ਸਮੇਂ ਤੋ ਭਾਵ ਰਾਤ 9.00 ਵਜੇ ਤੋਂ ਸਵੇਰੇ 6.00 ਵਜੇ ਤੱਕ ਹੈ।

* ਸੰਵੇਦਨਸ਼ੀਲ ਖੇਤਰ ਤੋਂ ਭਾਵ ਹਸਪਤਾਲਾਂ, ਵਿੱਦਿਅਕ ਅਦਾਰਿਆਂ ਅਤੇ ਕਚਹਿਰੀਆਂ ਦੇ ਆਲੇ-ਦੁਆਲੇ 100 ਮੀਟਰ ਦਾ ਖੇਤਰ ਹੈ। ਸੰਵੇਦਨਸ਼ੀਲ ਖੇਤਰ ਸਮਰੱਥ ਅਧਿਕਾਰੀ ਦੁਆਰਾ ਘੋਸ਼ਿਤ ਕੀਤੇ ਜਾਂਦੇ ਹਨ। ਭਾਰਤ ਸਰਕਾਰ ਵੱਲੋਂ ਅਵਾਜ਼ ਪ੍ਰਦੂਸ਼ਣ ਦੇ ਕੰਟਰੋਲ ਸਬੰਧੀ ਅਵਾਜ਼ ਪ੍ਰਦੂਸ਼ਣ (ਰੈਗੂਲੇਸ਼ਨ ਐਂਡ ਕੰਟਰੋਲ) ਰੂਲਜ਼, 2000 ਅਧਿਸੂਚਿਤ ਕੀਤੇ ਗਏ ਹਨ ਜੋ ਰਾਜ ਵਿੱਚ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਅਤੇ ਡਿਪਟੀ ਕਮਿਸ਼ਨਰਾਂ ਵੱਲੋਂ ਲਾਗੂ ਕੀਤੇ ਜਾ ਰਹੇ ਹਨ।

ਪੰਜਾਬ ਰਾਜ ਵਿੱਚ ਬੋਰਡ ਵੱਲੋਂ 11 ਰਿਜਨਲ ਦਫਤਰ ਸਥਾਪਿਤ ਕੀਤੇ ਗਏ ਹਨ ਜੋ ਕਿ ਆਪਣੇ-ਆਪਣੇ ਅਧਿਕਾਰਤ ਖੇਤਰ ਵਿੱਚ ਸ਼ੋਰ ਪ੍ਰਦੂਸ਼ਣ ਦੀ ਰੋਕਥਾਮ ਸਬੰਧੀ ਜ਼ਿਲ੍ਹਾ ਪ੍ਰਸ਼ਾਸ਼ਨ ਨਾਲ ਤਾਲਮੇਲ ਕਰਕੇ ਲੋੜੀਂਦੀ ਕਾਰਵਾਈ ਕਰਦੇ ਹਨ।

---

## ਢੋਲਬਾਹਾ—ਜਨੌੜੀ ਵਿਖੇ ਗਰਿੱਡ ਸਥਾਪਿਤ ਕਰਨਾ

319. **ਸਰਦਾਰ ਜਗਬੀਰ ਸਿੰਘ ਬਰਾੜ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਸਰਕਾਰ ਦੇ ਧਿਆਨ ਵਿੱਚ ਹੈ ਕਿ ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਕੰਢੀ ਦੇ ਏਰੀਏ (ਢੋਲਬਾਹਾ—ਜਨੌੜੀ) ਵਿੱਚ ਬਿਜਲੀ ਦੀ ਵੋਲਟੇਜ ਬਹੁਤ ਘੱਟ ਹੋਣ ਕਰਕੇ ਇਸ ਇਲਾਕੇ ਦੇ ਕਿਸਾਨਾਂ ਵੱਲੋਂ ਸਿੰਜਾਈ ਲਈ ਲਗਾਈਆਂ ਮੋਟਰਾਂ ਸੜ ਜਾਂਦੀਆਂ ਹਨ ਅਤੇ ਲੋਕਾਂ ਦੇ ਘਰਾਂ ਵਿੱਚ ਲੱਗੇ ਬਿਜਲੀ ਦੇ ਉਪਕਰਨ ਵੀ ਸੜ ਜਾਂਦੇ ਹਨ;

(ਅ) ਜੇਕਰ ਭਾਗ (ੳ) ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਕੀ ਇਸ ਕੰਢੀ ਦੇ ਇਲਾਕੇ ਦੇ ਲੋਕਾਂ ਦੀ ਤਕਲੀਫ ਨੂੰ ਹੱਲ ਕਰਨ ਲਈ ਜਨੌੜੀ ਵਿਖੇ ਇੱਕ ਨਵਾਂ ਗਰਿੱਡ ਸਥਾਪਿਤ ਕਰਨ ਲਈ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਗਰਿੱਡ ਕਦੋਂ ਤੱਕ ਲੱਗ ਜਾਵੇਗਾ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਕੰਢੀ ਏਰੀਏ ਦੇ ਪਿੰਡ ਢੋਲਬਾਹਾ-ਜਨੌੜੀ ਦੇ ਲੋਕਾਂ ਵੱਲੋਂ ਕੁੱਝ ਹਾਲਾਤਾਂ ਵਿੱਚ ਘੱਟ ਵੋਲਟੇਜ ਹੋਣ ਬਾਰੇ ਸੂਚਿਤ ਕੀਤਾ ਗਿਆ ਹੈ।

(ਅ) ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਕੰਢੀ ਏਰੀਏ ਦੇ ਪਿੰਡ ਢੋਲਬਾਹਾ-ਜਨੌੜੀ ਵਿੱਚ ਬਿਜਲੀ ਦੀ ਘੱਟ ਵੋਲਟੇਜ ਦੀ ਸਮੱਸਿਆ ਨੂੰ ਦੂਰ ਕਰਨ ਲਈ, ਪੰਜਾਬ ਰਾਜ ਬਿਜਲੀ ਬੋਰਡ ਨੇ ਪਿੰਡ ਜਨੌੜੀ ਵਿਖੇ ਇੱਕ 66 ਕੇ.ਵੀ. ਸਬ-ਸਟੇਸ਼ਨ ਸਥਾਪਿਤ ਕਰਨ ਦੀ ਯੋਜਨਾ ਬਣਾਈ ਹੈ। ਇਸ ਕੰਮ ਤੇ ਤਕਰੀਬਨ 5.49 ਕਰੋੜ ਰੁਪਏ ਦੀ ਲਾਗਤ ਆਵੇਗੀ। ਇਸ ਕੰਮ ਲਈ ਲੋੜੀਂਦੇ ਫੰਡਾਂ ਦੇ ਪ੍ਰਬੰਧ ਹਿੱਤ, ਆਰ.ਈ.ਸੀ. ਸਕੀਮ ਮਨਜ਼ੂਰੀ ਅਧੀਨ ਹੈ ਅਤੇ ਇਸਦੇ 2 ਮਹੀਨੇ ਦੇ ਅੰਦਰ-ਅੰਦਰ ਮਨਜ਼ੂਰ ਹੋਣ ਦੀ ਉਮੀਦ ਹੈ। ਇਸ ਸਕੀਮ ਦੇ ਮਨਜ਼ੂਰ ਹੋਣ ਉਪਰੰਤ, ਇਸ ਕੰਮ ਨੂੰ ਪੂਰਾ ਹੋਣ ਲਈ 2 ਸਾਲ ਦਾ ਸਮਾਂ ਲੱਗੇਗਾ।

---

## ਸਕੂਲ ਅਧਿਆਪਕਾਂ ਦੀਆਂ ਖਾਲੀ ਅਸਾਮੀਆਂ

320. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਐਸ.ਏ.ਐਸ. ਨਗਰ ਦੇ ਸਰਕਾਰੀ ਸਕੂਲਾਂ ਵਿੱਚ ਸਕੂਲ-ਵਾਰ ਤੇ ਵਿਸ਼ਾ-ਵਾਰ ਕਿੰਨੀਆਂ-ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ;

(ਅ) ਉਪਰੋਕਤ ਵਰਣਿਤ ਸਰਕਾਰੀ ਸਕੂਲ ਕਿਹੜੇ-ਕਿਹੜੇ ਗਰੁੱਪ-ਏ, ਬੀ,ਸੀ, ਅਤੇ ਡੀ ਵਿੱਚ ਆਉਂਦੇ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦੇ ਸਰਕਾਰੀ ਸਕੂਲਾਂ ਵਿੱਚ ਸਕੂਲ-ਵਾਰ ਤੇ ਵਿਸ਼ਾ-ਵਾਰ ਖਾਲੀ ਅਸਾਮੀਆਂ ਦੀ ਸੂਚਨਾ ਅਨੁਲੱਗ 'ੳ'** ਵਿੱਚ ਦਰਜ ਹੈ।

(ਅ) ਉਪਰੋਕਤ ਸਰਕਾਰੀ ਸਕੂਲਾਂ ਦੇ ਗਰੁੱਪ ਵੀ ਅਨੁਲੱਗ 'ੳ'** ਵਿੱਚ ਹੀ ਦਰਜ ਹਨ।

---

## ਮੱਲੇਵਾਲ (ਨਾਭਾ) ਵਿਖੇ ਗਰਿੱਡ ਸਥਾਪਿਤ ਕਰਨਾ

321. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਕਦੇ ਪਿੰਡ ਮੱਲੇਵਾਲ (ਨਾਭਾ) ਦੀ ਗ੍ਰਾਮ ਪੰਚਾਇਤ ਨੇ ਉੱਥੇ ਗਰਿੱਡ ਸਥਾਪਿਤ ਕਰਨ ਲਈ ਜ਼ਮੀਨ ਪੀ.ਐਸ.ਈ.ਬੀ. ਨੂੰ ਸੌਂਪੀ/ਤਬਦੀਲ ਕੀਤੀ ਸੀ;

(ਅ) ਕੀ ਉਕਤ ਜ਼ਮੀਨ ਉੱਤੇ ਗਰਿੱਡ ਸਥਾਪਿਤ ਹੋ ਚੁੱਕਿਆ ਹੈ; ਜੇਕਰ ਨਹੀਂ ਤਾਂ ਉਕਤ ਜ਼ਮੀਨ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਸਾਲ 2003 ਦੌਰਾਨ ਪਿੰਡ ਮੱਲੇਵਾਲ (ਨਾਭਾ) ਦੀ ਗ੍ਰਾਮ ਪੰਚਾਇਤ ਨੇ ਇਸ ਪਿੰਡ ਵਿਖੇ ਗਰਿੱਡ ਸਬ-ਸਟੇਸ਼ਨ ਸਥਾਪਿਤ ਕਰਨ ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਨਾਂ ਤੇ 12.5 ਬਿੱਘੇ ਜ਼ਮੀਨ ਟਰਾਂਸਫਰ ਕੀਤੀ ਸੀ।

**Placed in the Revisor Branch.

(ਅ) ਨਹੀਂ ਜੀ, ਅਜੇ ਤੱਕ ਇਸ ਸਥਾਨ ਤੇ ਕੋਈ ਗਰਿੱਡ ਸਥਾਪਿਤ ਨਹੀਂ ਹੋਇਆ ਹੈ। ਇਸ ਪਿੰਡ ਦੀ ਗ੍ਰਾਮ ਪੰਚਾਇਤ ਦੁਆਰਾ ਦਿੱਤੀ ਗਈ ਜ਼ਮੀਨ ਅਜੇ ਵੀ ਪੰਜਾਬ ਰਾਜ ਬਿਜਲੀ ਬੋਰਡ ਦੇ ਨਾਂ ਤੇ ਹੈ ਅਤੇ ਅਜੇ ਤੱਕ ਖਾਲੀ ਪਈ ਹੈ। ਪਰੰਤੂ, ਇਸ ਖੇਤਰ ਦੀ ਵੋਲਟੇਜ ਅਤੇ ਓਵਰਲੋਡਿੰਗ ਦੀ ਸਮੱਸਿਆ ਹੱਲ ਕਰਨ ਲਈ, ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਪਿੰਡ ਮੱਲੇਵਾਲ (ਨਾਭਾ) ਵਿਖੇ 66 ਕੇ.ਵੀ. ਸਬ-ਸਟੇਸ਼ਨ ਉਸਾਰਨ ਲਈ ਤਜਵੀਜ਼ ਬਣਾਈ ਹੋਈ ਹੈ। ਇਸ ਕਾਰਜ ਤੇ ਲਗਭਗ 4.48 ਕਰੋੜ ਰੁਪਏ ਲਾਗਤ ਆਵੇਗੀ। ਇਸ ਸਬ-ਸਟੇਸ਼ਨ ਨੂੰ ਬਣਾਉਣ ਲਈ ਲੋੜੀਂਦੇ ਫੰਡਾਂ ਦੇ ਪ੍ਰਬੰਧ ਹਿੱਤ ਆਰ.ਈ.ਸੀ. ਸਕੀਮ ਮਨਜ਼ੂਰੀ ਅਧੀਨ ਹੈ ਅਤੇ ਇਸਦੇ 2 ਮਹੀਨੇ ਦੇ ਅੰਦਰ-ਅੰਦਰ ਮਨਜ਼ੂਰ ਹੋਣ ਦੀ ਉਮੀਦ ਹੈ। ਇਸ ਸਕੀਮ ਦੀ ਮਨਜ਼ੂਰੀ ਹੋਣ ਉਪਰੰਤ ਇਸ ਕੰਮ ਦੇ ਪੂਰਾ ਹੋਣ ਲਈ 2 ਸਾਲ ਦਾ ਸਮਾਂ ਲੱਗੇਗਾ।

---

## ਕੋਟ ਮਜਲਮ ਵਿਖੇ 66 ਕੇ.ਵੀ. ਦਾ ਗਰਿੱਡ ਸਥਾਪਿਤ ਕਰਨਾ

322. **ਸਰਦਾਰ ਲਖਬੀਰ ਸਿੰਘ ਲੋਧੀਨੰਗਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਕੋਟ ਮਜਲਮ ਵਿਖੇ 66 ਕੇ.ਵੀ. ਦਾ ਗਰਿੱਡ ਸਟੇਸ਼ਨ ਸਥਾਪਿਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਦਿੱਤੇ ਜਾਣ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਜ਼ਿਲ੍ਹਾ ਗੁਰਦਾਸਪੁਰ ਵਿਖੇ ਸਥਿਤ ਪਿੰਡ ਕੋਟ-ਮਜਲਮ ਦੇ ਪਿੰਡ ਅਤੇ ਇਸਦੇ ਆਸ-ਪਾਸ ਦੇ ਖੇਤਰ ਦੀ ਓਵਰਲੋਡਿੰਗ ਦੀ ਸਮੱਸਿਆ ਨੂੰ ਹੱਲ ਕਰਨ ਲਈ, ਪੰਜਾਬ ਰਾਜ ਬਿਜਲੀ ਬੋਰਡ ਨੇ ਪਿੰਡ ਕੋਟ-ਮਜਲਮ ਵਿਖੇ 66 ਕੇ.ਵੀ. ਸਬ-ਸਟੇਸ਼ਨ ਉਸਾਰਨ ਦੀ ਤਜਵੀਜ਼ ਬਣਾਈ ਹੈ। ਇਸ ਸਬ-ਸਟੇਸ਼ਨ ਨੂੰ 220 ਕੇ.ਵੀ. ਗਰਿੱਡ ਸਬ-ਸਟੇਸ਼ਨ, ਕੋਟਲੀ ਸੂਰਤ ਮੱਲੀ ਤੋਂ 12 ਕਿਲੋਮੀਟਰ ਲਾਈਨ ਖਿੱਚ ਕੇ ਫੀਡ ਕੀਤਾ ਜਾਵੇਗਾ। ਇਸ ਕਾਰਜ ਉੱਤੇ ਲਗਭਗ 6.15 ਕਰੋੜ ਰੁਪਏ ਦੀ ਲਾਗਤ ਆਵੇਗੀ। ਇਸ ਕਾਰਜ ਨੂੰ ਪੂਰਾ ਕਰਨ ਲਈ ਲੋੜੀਂਦੇ ਫੰਡਾਂ ਦਾ ਪ੍ਰਬੰਧ ਕਰ ਲਿਆ ਗਿਆ ਹੈ ਅਤੇ ਇਸਨੂੰ ਪਹਿਲ ਦੇ ਆਧਾਰ ਤੇ ਕੀਤਾ ਜਾਵੇਗਾ ਅਤੇ ਇਸ ਕੰਮ ਨੂੰ ਪੂਰਾ ਹੋਣ ਲਈ 2 ਸਾਲ ਦਾ ਸਮਾਂ ਲੱਗੇਗਾ।

---

## ਸਰਵ ਸਿੱਖਿਆ ਅਭਿਆਨ ਅਧੀਨ ਖਰਚੇ ਗਏ ਫੰਡ

323. **ਸਰਦਾਰ ਦਰਸ਼ਨ ਸਿੰਘ ਬਰਾੜ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਸਾਲ 2008-09 ਅਤੇ 2009-10 ਦੌਰਾਨ ਮੋਗਾ ਜ਼ਿਲ੍ਹੇ ਵਿੱਚ ਸਰਵ ਸਿੱਖਿਆ ਅਭਿਆਨ ਅਧੀਨ ਕਿੰਨੀ ਰਕਮ ਜਾਰੀ ਕੀਤੀ ਗਈ;

(ਅ) ਸਾਲ 2008-09 ਦੇ ਦੌਰਾਨ ਮੋਗਾ ਜ਼ਿਲ੍ਹੇ ਵਿੱਚ ਸਰਵ ਸਿੱਖਿਆ ਅਭਿਆਨ ਅਧੀਨ ਖਰਚ ਕੀਤੀ ਗਈ ਰਕਮ ਦੇ ਪਿੰਡ-ਵਾਰ ਵੇਰਵੇ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਮੋਗਾ ਜ਼ਿਲ੍ਹੇ ਵਿੱਚ ਸਰਵ ਸਿੱਖਿਆ ਅਭਿਆਨ ਅਧੀਨ ਸਾਲ 2008-09 ਅਤੇ ਸਾਲ 2009-10 ਦੌਰਾਨ ਜਾਰੀ ਕੀਤੀ ਰਕਮ ਦਾ ਵੇਰਵਾ ਨਿਮਨਲਿਖਤ ਅਨੁਸਾਰ ਹੈ :—

| ਸਾਲ | | ਰਕਮ |
|---|---|---|
| 2008-09 | .. | 7,09,17,475 ਰੁਪਏ |
| 2009-10 | .. | 10,52,26,990 ਰੁਪਏ |

(ਅ) ਸਾਲ 2008-09 ਦੇ ਦੌਰਾਨ ਜ਼ਿਲ੍ਹੇ ਵਿੱਚ ਸਰਵ ਸਿੱਖਿਆ ਅਭਿਆਨ ਅਧੀਨ ਖਰਚ ਕੀਤੀ ਗਈ ਰਕਮ ਦੇ ਪਿੰਡ-ਵਾਰ ਵੇਰਵੇ 'ਅਨੁਲੱਗ ੳ' ** ਤੇ ਹਨ।

---

## ਸ਼ੂਗਰ ਮਿੱਲ, ਭੋਗਪੁਰ ਦਾ ਨਵੀਨੀਕਰਨ

324. **ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸ਼ੂਗਰ ਮਿੱਲ, ਭੋਗਪੁਰ ਦਾ ਨਵੀਨੀਕਰਨ ਕਰਨ ਵਾਸਤੇ ਕਿਹੜੀ ਫਰਮ ਨਾਲ ਸਮਝੌਤਾ ਹੋਇਆ ਸੀ ਅਤੇ ਮਿੱਲ ਦੇ ਨਵੀਨੀਕਰਨ ਦੇ ਕੰਮ ਦੀ ਅਜੋਕੀ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਭੋਗਪੁਰ ਸਹਿਕਾਰੀ ਖੰਡ ਮਿੱਲ ਨੇ ਨਵੀਨੀਕਰਨ ਕਰਨ ਦਾ ਸਮਝੌਤਾ ਮੈਸਰਜ਼ ਸਪਰੇਅ ਇੰਜੀਨਿਅਰਿੰਗ ਡਿਵਾਇਸਿਸ ਲਿਮਿਟਿਡ, ਮੋਹਾਲੀ ਨਾਲ ਮਿਤੀ 12 ਜਨਵਰੀ, 2009 ਨੂੰ ਕੀਤਾ ਸੀ।

ਨਵੀਨੀਕਰਨ ਦਾ ਕੰਮ ਅਜੇ ਸ਼ੁਰੂ ਨਹੀਂ ਹੋਇਆ ਕਿਉਂਜੋ ਮਿੱਲ ਅਤੇ ਪਾਰਟੀ ਵਿਚਕਾਰ ਸਮਝੌਤੇ ਦੀਆਂ ਸ਼ਰਤਾਂ ਤੇ ਮਤਭੇਦ ਹੈ।

---

## ਸਰਕਾਰੀ ਡਿਗਰੀ ਕਾਲਜ, ਤਲਵਾੜਾ ਦੀ ਇਮਾਰਤ ਦੀ ਉਸਾਰੀ

325. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਸਰਕਾਰੀ ਡਿਗਰੀ ਕਾਲਜ, ਤਲਵਾੜਾ ਕਿਹੜੇ ਸਾਲ ਵਿੱਚ ਸ਼ੁਰੂ ਹੋਇਆ ਸੀ ਅਤੇ ਇਸਦੇ ਨਿਰਮਾਣ ਦਾ ਅਨੁਮਾਨਿਤ ਖਰਚਾ ਕਿੰਨਾ ਹੈ ਤੇ ਕਿੰਨੇ ਦਾ ਟੈਂਡਰ ਹੋਇਆ ਹੈ;

(ਅ) ਉਪਰੋਕਤ ਕਾਲਜ ਦੇ ਨਿਰਮਾਣ ਦੇ ਕੰਮ ਦੀ ਸਮਾਂ-ਸੀਮਾ ਕੀ ਹੈ ਅਤੇ ਕੀ ਇਸ ਦੇ ਨਿਰਮਾਣ ਲਈ ਟੈਂਡਰ ਦੀ ਪੂਰੀ ਰਕਮ ਰਿਲੀਜ਼ ਹੋ ਚੁੱਕੀ ਹੈ?

**Placed in the Revisor Branch.

**ਡਾਕਟਰ ਉਪਿੰਦਰਜੀਤ ਕੌਰ :** ਸ਼੍ਰੀਮਾਨ ਜੀ, (ੳ) ਸਰਕਾਰੀ ਡਿਗਰੀ ਕਾਲਜ, ਤਲਵਾੜਾ ਸਾਲ 1986 ਤੋਂ ਆਈ.ਟੀ.ਆਈ. ਤਲਵਾੜਾ ਦੇ ਹੋਸਟਲ ਦੀ ਬਿਲਡਿੰਗ ਵਿੱਚ ਚੱਲ ਰਿਹਾ ਹੈ। ਇਸ ਡਿਗਰੀ ਕਾਲਜ ਦੀ ਨਵੀਂ ਬਿਲਡਿੰਗ ਦੀ ਉਸਾਰੀ ਮਿਤੀ 26 ਫਰਵਰੀ, 2009 ਨੂੰ ਸ਼ੁਰੂ ਹੋਈ ਅਤੇ ਜਿਸ ਦੀ ਉਸਾਰੀ ਦੀ ਅਨੁਮਾਨਿਤ ਲਾਗਤ 17,34,67,000 ਰੁਪਏ (ਸਤਾਰ੍ਹਾਂ ਕਰੋੜ ਚੌਂਤੀ ਲੱਖ ਸਤਾਹਠ ਹਜ਼ਾਰ ਰੁਪਏ) ਸੀ। ਐਪਰ, ਟੈਂਡਰ 12,10,65,422 ਰੁਪਏ (ਬਾਰਾਂ ਕਰੋੜ ਦਸ ਲੱਖ ਪੈਂਹਠ ਹਜ਼ਾਰ ਚਾਰ ਸੌ ਬਾਈ ਰੁਪਏ) ਦਾ ਹੋਇਆ ਸੀ।

(ਅ) ਕਾਲਜ ਦੀ ਬਿਲਡਿੰਗ ਦੇ ਨਿਰਮਾਣ ਦੀ ਸਮਾਂ-ਸੀਮਾ ਇੱਕ ਸਾਲ ਭਾਵ ਮਿਤੀ 26 ਫਰਵਰੀ, 2009 ਤੋਂ 25 ਫਰਵਰੀ, 2010 ਤੱਕ ਸੀ, ਜਿਸਨੂੰ ਹੁਣ ਮਿਤੀ 30 ਅਗਸਤ, 2010 ਤੱਕ ਵਧਾ ਦਿੱਤਾ ਗਿਆ ਹੈ। ਹੁਣ ਤੱਕ 5,00,00,000 ਰੁਪਏ (ਪੰਜ ਕਰੋੜ ਰੁਪਏ) ਦੀ ਰਾਸ਼ੀ ਰਿਲੀਜ਼ ਹੋ ਚੁੱਕੀ ਹੈ।

---

## MATTERS RAISED DURING ZERO HOUR AND STATEMENTS BY THE CHIEF MINISTER THEREON

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਾਨਯੋਗ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਇਕ ਬਹੁਤ ਹੀ ਮੰਦਭਾਗੀ ਘਟਨਾ ਲਿਆਉਣੀ ਚਾਹੁੰਦਾ ਹਾਂ। ਮੇਰੇ ਹਲਕੇ ਬਾਘਾ ਪੁਰਾਣਾ ਵਿੱਚ ਪਿੰਡ ਰੋਡੇ ਦੇ ਨੇੜੇ ਜਗਤਾਰ ਸਿੰਘ ਸੋਢੀ, ਪੁੱਤਰ ਸਰਦਾਰ ਸੌਦਾਗਰ ਸਿੰਘ, ਜਿਨ੍ਹਾਂ ਨੇ ਸਿਟੀ ਬੇਅਰਿੰਗ ਕੰਪਨੀ, ਸਾਡੇ ਬਾਘੇ ਪੁਰਾਣੇ ਦੁਕਾਨ ਖੋਲ੍ਹੀ ਸੀ, ਕਈ ਸਾਲ ਪਹਿਲਾਂ ਉਨ੍ਹਾਂ ਨੇ ਰੋਡੇ ਪਿੰਡ ਦੇ ਨਾਲ ਦੇ ਪਿੰਡਾਂ ਦੇ ਲੋਕਾਂ ਤੋਂ ਪੈਸੇ ਅਮਾਨਤਾਂ ਰਖਾ ਲਈਆਂ। ਕਣਕ ਅਤੇ ਝੋਨਾ ਲੈ ਕੇ ਪੈਸੇ ਰੱਖ ਲਏ। ਵੱਧ ਵਿਆਜ ਦੇਣ ਦਾ ਲਾਲਚ ਲੋਕਾਂ ਨੂੰ ਦਿੱਤਾ ਗਿਆ। ਫੌਜੀਆਂ ਦੀਆਂ ਵਿਧਵਾਵਾਂ ਅਤੇ ਪਿੰਡ ਦੇ ਫੌਜੀਆਂ ਨੇ, ਜਿਹੜੇ ਵਿਚਾਰੇ ਪੈਨਸ਼ਨ ਤੇ ਆਏ ਸੀ, ਲਗਭਗ ਸਾਢੇ ਤਿੰਨ ਕਰੋੜ ਰੁਪਏ ਦੇ ਕਰੀਬ ਪੈਸਾ ਉਥੇ ਦੁਕਾਨ ਤੇ ਰੱਖ ਦਿੱਤਾ। ਜਦੋਂ ਉਸ ਨੂੰ ਪੁੱਛਿਆ ਤਾਂ ਉਹ ਬਿਲਕੁਲ ਹੀ ਮੁੱਕਰ ਗਿਆ। ਉਸ ਨੇ ਉਨ੍ਹਾਂ ਪੈਸਿਆਂ ਦੇ ਨਾਲ ਮੋਗੇ ਵੀ ਜਾਇਦਾਦ ਬਣਾ ਲਈ ਹੈ ਅਤੇ ਚੰਡੀਗੜ੍ਹ ਵੀ ਜਾਇਦਾਦ ਬਣਾ ਲਈ ਹੈ। ਉਸ ਨੇ ਆਪਣੇ ਪਿੰਡ ਕੋਠੀਆਂ ਵੀ ਬਣਾ ਲਈਆਂ ਲੇਕਿਨ ਜਿਨ੍ਹਾਂ ਲੋਕਾਂ ਦੇ ਉਸ ਨੇ ਪੈਸੇ ਦੇਣੇ ਸਨ, ਉਨ੍ਹਾਂ ਲੋਕਾਂ ਨੂੰ ਇਹ ਟਾਲ-ਮਟੋਲ ਕਰਦਾ ਰਿਹਾ ਹੈ ਅਤੇ ਉਸ ਨੇ ਲੋਕਾਂ ਨੂੰ ਉਹ ਪੈਸੇ ਵਾਪਸ ਨਹੀਂ ਮੋੜੇ। ਜਦੋਂ ਉਹ ਲੋਕ ਇਕੱਠੇ ਹੋ ਕੇ ਸਾਡੇ ਜ਼ਿਲ੍ਹੇ ਮੋਗੇ ਦੇ ਡੀ.ਸੀ. ਸਾਹਿਬ ਅਤੇ ਐਸ.ਐਸ.ਪੀ. ਸਾਹਿਬ ਨੂੰ ਮਿਲੇ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਡੀ.ਐਸ.ਪੀ., ਬਾਘਾਪੁਰਾਣਾ ਨੂੰ ਇਨਕੁਆਇਰੀ ਮਾਰਕ ਕਰ ਦਿੱਤੀ। ਡੀ.ਐਸ.ਪੀ ਨੇ ਇਸ ਕੇਸ ਦੀ ਪੂਰੀ ਘੋਖ ਕੀਤੀ ਅਤੇ ਜਦੋਂ ਪਰਚਾ ਦਰਜ ਕਰਨ

[ਸਰਦਾਰ ਦਰਸ਼ਨ ਸਿੰਘ ਬਰਾੜ]

ਦਾ ਸਮਾਂ ਆਇਆ ਤਾਂ ਉਹ ਇਨਕੁਆਇਰੀ ਉਸ ਡੀ.ਐਸ.ਪੀ. ਤੋਂ ਲੈ ਕੇ ਬਦਲ ਦਿੱਤੀ ਗਈ। ਫਿਰ ਜਦੋਂ ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਚੌਕ ਮਹਿਤਾ ਸੰਗਤ ਦਰਸ਼ਨ ਕਰਨ ਗਏ ਤਾਂ ਉਹ ਲੋਕ ਗੱਡੀਆਂ ਭਰ ਕੇ ਚੌਕ ਮਹਿਤਾ ਆ ਗਏ ਅਤੇ ਬਾਦਲ ਸਾਹਿਬ ਨੂੰ ਮਿਲ ਕੇ ਬੇਨਤੀ ਕੀਤੀ। ਉਨ੍ਹਾਂ ਦੀ ਗੱਲ ਸੁਣ ਕੇ ਇਨ੍ਹਾਂ ਨੇ ਆਈ.ਜੀ. ਬਾਰਡਰ ਰੇਂਜ, ਅੰਮ੍ਰਿਤਸਰ ਨੂੰ ਕਹਿ ਕੇ ਡੀ.ਆਈ.ਜੀ. ਸਾਹਿਬ ਦੀ ਇਨਕੁਆਇਰੀ ਲਾ ਦਿੱਤੀ। ਡੀ.ਆਈ.ਜੀ. ਨੇ ਸਾਰੇ ਪਿੰਡ ਜਾ ਕੇ ਇਨਕੁਆਇਰੀ ਕੀਤੀ। ਸਾਰੇ ਪਿੰਡ ਵਾਲਿਆਂ ਨੂੰ ਪੁੱਛਿਆ ਤਾਂ ਸਾਰੇ ਪਿੰਡ ਵਾਲਿਆਂ ਨੇ ਆਪਣੇ ਬਿਆਨ ਦਿੱਤੇ ਅਤੇ 100-150 ਬੰਦਿਆਂ ਨੇ ਤਾਂ ਹਲਫੀਆ ਬਿਆਨ ਵੀ ਦਿੱਤੇ ਕਿ ਅਸੀਂ ਇਸ ਆਦਮੀ ਕੋਲੋਂ ਪੈਸੇ ਲੈਣੇ ਹਨ। ਉਨ੍ਹਾਂ ਬੰਦਿਆਂ ਨੇ ਇਹ ਬਿਲਕੁਲ ਤਸਦੀਕ ਕਰ ਦਿੱਤਾ। ਇਹ ਤਸਦੀਕ ਹੋ ਗਿਆ ਕਿ ਇਸ ਬੰਦੇ ਨੇ ਲੋਕਾਂ ਕੋਲੋਂ ਪੈਸੇ ਲਏ ਹਨ ਅਤੇ ਉਨ੍ਹਾਂ ਪੈਸਿਆਂ ਦੇ ਨਾਲ ਇਹ ਜਾਇਦਾਦ ਬਣਾਈ ਹੈ। ਲੇਕਿਨ ਜਦੋਂ ਡੀ.ਆਈ.ਜੀ. ਸਾਹਿਬ ਨੇ ਪਰਚਾ ਦਰਜ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਕੋਲੋਂ ਵੀ ਇਹ ਇਨਕੁਆਇਰੀ ਖੋਹ ਲਈ ਗਈ। ਹੁਣ ਇਹ ਇਨਕੁਆਇਰੀ ਆਈ.ਜੀ., ਬਠਿੰਡਾ ਨੂੰ ਮਾਰਕ ਕਰ ਦਿੱਤੀ ਗਈ ਹੈ। ਸਪੀਕਰ ਸਾਹਿਬ, ਉਸ ਪਿੰਡ ਦੇ ਸਾਰੇ ਲੋਕ ਹੁਣ ਧੱਕੇ ਖਾਂਦੇ ਫਿਰਦੇ ਹਨ। ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਿਸ ਤਰ੍ਹਾਂ ਪਿੰਡ ਦੇ ਲੋਕਾਂ ਨੇ ਦੱਸਿਆ ਸੀ, ਉਨ੍ਹਾਂ ਦਾ ਇਹ ਸਾਢੇ ਤਿੰਨ ਕਰੋੜ ਰੁਪਿਆ ਵਾਪਸ ਕਰਵਾ ਦੇਣ ਕਿਉਂਕਿ ਉਸ ਨੇ ਇਸ ਪੈਸੇ ਨਾਲ ਪੰਜ-ਛੇ ਕਰੋੜ ਰੁਪਏ ਦੀ ਜਾਇਦਾਦ ਬਣਾ ਲਈ ਹੈ। ਉਹ ਗਰੀਬ ਲੋਕ ਵਿਚਾਰੇ ਅੱਜ ਦਰ-ਦਰ ਮੰਗਦੇ ਫਿਰਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਹ ਆਪਣੇ ਜ਼ਿਲ੍ਹੇ ਦਾ ਪਿੰਡ ਹੈ। ਕ੍ਰਿਪਾ ਕਰਕੇ ਜਿਸ ਤਰ੍ਹਾਂ ਇਨਕੁਆਇਰੀ ਮਾਰਕ ਹੋਈ ਸੀ, ਉਨ੍ਹਾਂ ਗਰੀਬ ਲੋਕਾਂ ਦੇ ਪੈਸੇ ਉਸ ਤੋਂ ਵਾਪਸ ਕਰਵਾ ਦਿਓ। ਦੂਸਰੀ ਬੇਨਤੀ ਇਹ ਹੈ ਕਿ ਪੰਜਾਬ ਸਰਕਾਰ ਨੇ ਸ਼ਰਾਬ ਦੇ ਠੇਕਿਆਂ ਦੀ ਨਿਲਾਮੀ ਕੀਤੀ ਹੈ। ਬਹੁਤ ਵਧੀਆ ਪਾਰਦਰਸ਼ੀ ਢੰਗ ਨਾਲ ਕੀਤੀ ਹੈ। ਇਕ ਠੇਕਾ, ਕੋਟਕਪੂਰੇ ਦਾ ਇੱਕ ਬੰਦਾ ਹੈ, ਉਹ ਗਰੀਬ ਮੁੰਡਾ ਹੈ, ਉਨ੍ਹਾਂ ਨੇ ਇਕੱਠੇ ਹੋ ਕੇ ਪਰਚੀ ਪਾ ਦਿੱਤੀ ਅਤੇ ਉਸ ਦੀ ਪਰਚੀ ਨਿਕਲ ਆਈ ਅਤੇ ਉਹ ਠੇਕਾ ਉਸਦੇ ਨਾਂ ਤੇ ਨਿਕਲ ਆਇਆ.....

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਮੈਂ ਤੁਹਾਡੀ ਗੱਲ ਟੋਕਦਾ ਹਾਂ। ਗੱਲ ਇਹ ਹੈ ਕਿ ਜਿਹੜਾ ਜ਼ੀਰੋ ਆਵਰ ਹੁੰਦਾ ਹੈ, ਇਸ ਵਿੱਚ ਸਾਰੇ ਮਸਲੇ ਇੱਕ ਆਦਮੀ ਨੇ ਹੀ ਨਹੀਂ ਉਠਾਉਣੇ ਹੁੰਦੇ। ਇੱਕ ਆਦਮੀ ਨੇ ਇੱਕੋ ਹੀ ਪੁਆਇੰਟ ਉਠਾਉਣਾ ਹੁੰਦਾ ਹੈ। ਦੂਸਰਾ, ਅੱਗੇ ਕਿਸੇ ਹੋਰ ਨੇ ਵੀ ਗੱਲ ਕਰਨੀ ਹੁੰਦੀ ਹੈ.....

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਧਿਆਨ ਇਕ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ। 'ਹਿੰਦੁਸਤਾਨ ਟਾਈਮਜ਼' ਵਿੱਚ ਖਬਰ ਲੱਗੀ ਹੈ, ਹੈਡਿੰਗ ਹੈ: "Held for graft, SMO rejoins, told to leave" ਹੈਰਾਨਗੀ

ਦੀ ਗੱਲ ਹੈ ਕਿ ਸਪੀਕਰ ਸਾਹਿਬ, 9 ਦਿਨ ਪਹਿਲਾਂ ਉਸ ਦੀ ਅਰੈਸਟ ਹੋਈ ਸੀ। ਨਾਭਾ ਸਿਵਲ ਹਸਪਤਾਲ ਸਾਡੇ ਬਜ਼ੁਰਗਾਂ ਦੀ ਦੇਣ ਸੀ। ਜਨਰਲ ਸ਼ਿਵਦੇਵ ਸਿੰਘ ਅਤੇ ਦੀਵਾਨ ਗੁਰਬਚਨ ਸਿੰਘ ਜੀ ਦੀ ਦੇਣ ਸੀ। ਤਕਰੀਬਨ 9 ਦਿਨ ਪਹਿਲਾਂ ਉਸ ਡਾਕਟਰ ਦੀ ਅਰੈਸਟ ਪਾਈ ਗਈ। ਸਰਵਿਸ ਰੂਲਾਂ ਦੇ ਮੁਤਾਬਿਕ ਜੇ ਕੋਈ ਸਰਕਾਰੀ ਅਫਸਰ ਜਾਂ ਕਰਮਚਾਰੀ ਜੁਡੀਸ਼ੀਅਲ ਕਸਟਡੀ ਵਿੱਚ 48 ਘੰਟੇ ਅੰਦਰ ਰਹਿੰਦਾ ਹੈ ਤਾਂ ਉਸ ਨੂੰ ਸਸਪੈਂਡ ਕਰ ਦਿੱਤਾ ਜਾਂਦਾ ਹੈ। ਲੇਕਿਨ ਇਸ ਐਸ.ਐਮ.ਓ. ਨੇ ਆਪ ਐਡਮਿਟ ਕੀਤਾ ਹੈ ਕਿ ਉਸ ਨੇ ਫਿਰ ਦੁਬਾਰਾ ਜੁਆਇਨ ਕਰ ਲਿਆ। He accepts his own joining report in Nabha. ਮੈਂ ਸਮਝਦਾ ਸੀ ਕਿ ਡਾਕਟਰਾਂ ਦੀ ਆਪਸੀ ਕੋਈ ਲੜਾਈ ਹੋ ਸਕਦੀ ਹੈ। ਸਪੀਕਰ ਸਾਹਿਬ, ਸਾਡੇ ਨਾਭੇ ਇੱਕ ਬੱਚੇ ਦੀ, ਤਰਸੇਮ ਗਰਗ ਦੀ ਮੌਤ ਹੋ ਗਈ, ਜਿਸ ਦਾ ਉਸ ਦਿਨ ਜਨਮ ਦਿਹਾੜਾ ਵੀ ਸੀ.....(ਵਿਘਨ)। ਇਸ ਦੇ ਨਾਲ ਹੀ ਸਬੰਧਤ ਹੈ। ਮੈਂ ਡਾਕਟਰ ਦੀ high-handedness ਬਾਰੇ ਗੱਲ ਕਰ ਰਿਹਾ ਹਾਂ। ਮਿਤੀ 27 ਫਰਵਰੀ, 2010 ਨੂੰ ਬੱਚਾ ਸਕੂਟਰ ਤੇ ਜਾ ਰਿਹਾ ਸੀ ਤੇ ਉਸ ਦੀ ਮੌਤ ਹੋ ਗਈ। ਚਲੋ, ਬਚਣਾ ਜਾਂ ਮਰਨਾ ਤਾਂ ਪ੍ਰਮਾਤਮਾ ਦੇ ਹੱਥ ਵਿੱਚ ਹੈ। ਪਰ ਡਾਕਟਰ ਬਾਰੇ ਹੈਰਾਨਗੀ ਹੈ ਕਿ, ਉਸ ਨੂੰ ਸਸਪੈਂਡ.....

**ਮਾਨਯੋਗ ਸਪੀਕਰ** : ਨਾਭਾ ਜੀ, ਤੁਸੀਂ ਗੱਲ ਸਸਪੈਂਸ਼ਨ ਦੀ ਕਰ ਰਹੇ ਹੋ। ਹੁਣ ਤੁਸੀਂ ਦੂਸਰੀ ਗੱਲ ਕਰਨ ਲੱਗ ਪਏ ਹੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਕ ਮਿੰਟ ਜੀ, (ਵਿਘਨ) ਬੱਚਾ ਮਰ ਗਿਆ। ਬੱਚੇ ਦੇ ਪਿਤਾ ਨੇ ਡੈਥ ਸਰਟੀਫਿਕੇਟ ਮੰਗਿਆ ਤਾਂ ਉਸ ਨੂੰ ਕੈਟੇਗਰੀਕਲੀ ਇਨਕਾਰ ਕਰ ਦਿੱਤਾ ਕਿ ਮੈਂ ਡੈਥ ਸਰਟੀਫਿਕੇਟ ਨਹੀਂ ਦੇਵਾਂਗਾ ਕਿਉਂਕਿ ਐਫ.ਆਈ.ਆਰ. ਵਿੱਚ 'ਰਾਹੁਲ ਗਰਗ' ਨਾਂ ਲਿਖਿਆ ਹੋਇਆ ਹੈ ਜਦੋਂਕਿ ਐਫ.ਆਈ.ਆਰ. ਵੀ ਮੇਰੇ ਕੋਲ ਹੈ....

**ਮਾਨਯੋਗ ਸਪੀਕਰ** : ਤੁਸੀਂ ਮੇਰੀ ਗੱਲ ਫਾਲੋ ਨਹੀਂ ਕਰ ਰਹੇ। ਇਸ ਤਰ੍ਹਾਂ ਮੈਂ ਇਹ ਰਿਕਾਰਡ ਨਹੀਂ ਹੋਣ ਦੇਵਾਂਗਾ। ਮੈਂ ਜਿਹੜੀ ਗੱਲ ਉਨ੍ਹਾਂ ਨਾਲ ਕੀਤੀ ਹੈ, ਉਸ ਮੁਤਾਬਿਕ ਹੀ ਚੱਲੋ। ਕੇਵਲ ਇੱਕ ਗੱਲ ਹੀ ਕਰੋ। ਤੁਸੀਂ ਪਹਿਲਾਂ ਡਾਕਟਰ ਦੀ ਸਸਪੈਂਨਸ਼ਨ ਦੀ ਗੱਲ ਕੀਤੀ, ਹੁਣ ਤੁਸੀਂ ਦੂਸਰੇ ਪਾਸੇ ਗੱਲ ਤੋਰ ਦਿੱਤੀ ਹੈ.....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਕਿਰਪਾ ਕਰਕੇ ਇੱਕ ਮੈਂਬਰ ਵੱਲੋਂ ਇੱਕ ਪੁਆਇੰਟ ਹੀ ਉਠਾਉਣ ਦੀ ਗੱਲ ਆਪਾਂ ਕੀਤੀ ਹੈ। ਤੁਸੀਂ ਇਕ ਪੁਆਇੰਟ ਉਠਾ ਲਿਆ ਹੈ, ਹੁਣ ਤੁਸੀਂ ਬੈਠ ਜਾਓ। ਇਸ ਤੋਂ ਬਾਅਦ ਸਰਦਾਰ ਈਸ਼ਰ ਸਿੰਘ ਤੇ ਉਸ ਤੋਂ ਬਾਅਦ ਸਰਦਾਰ ਅਵਤਾਰ ਸਿੰਘ ਬਰਾੜ ਨੇ ਗੱਲ ਕਰਨੀ ਹੈ।

**ਸਰਦਾਰ ਈਸ਼ਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਇਕ ਬਹੁਤ ਹੀ ਅਹਿਮੀਅਤ ਵਾਲਾ ਮੁੱਦਾ ਲਿਆਉਣਾ ਚਾਹੁੰਦਾ ਹਾਂ। ਅੱਜ ਲੱਕ ਤੋੜਵੀਂ ਮਹਿੰਗਾਈ ਨੇ ਜਿਥੇ ਪੰਜਾਬ ਰਾਜ ਦੇ ਹਰ ਵਰਗ ਦੇ ਉਤੇ ਅਸਰ ਪਾਇਆ ਹੈ, ਉਸ ਦੇ ਨਾਲ ਮੁਲਾਜ਼ਮ ਵਰਗ ਉਤੇ ਵੀ ਇਸ ਦਾ ਬਹੁਤ ਅਸਰ ਪਿਆ ਹੈ। ਸਰਕਾਰ ਦੀਆਂ ਨੀਤੀਆਂ, ਸਰਕਾਰ ਦੇ ਫੈਸਲੇ, ਜਿਹੜੇ ਕਿ ਰਾਜ ਵਾਸੀਆਂ ਦੀ ਬਿਹਤਰੀ ਤੇ ਵਿਕਾਸ ਵਾਸਤੇ ਲਏ ਜਾਂਦੇ ਹਨ, ਉਨ੍ਹਾਂ ਨੂੰ ਸਹੀ ਮਾਅਨਿਆਂ ਵਿੱਚ ਗਰਾਸ-ਰੂਟ ਲੈਵਲ ਤੇ ਪਹੁੰਚਾਉਣ ਦਾ ਕੰਮ ਮੁਲਾਜ਼ਮ ਵਰਗ ਹੀ ਕਰਦਾ ਹੈ। ਪਰ ਮਹਿੰਗਾਈ ਦਾ ਉਨ੍ਹਾਂ ਉਤੇ ਬਹੁਤ ਅਸਰ ਪਿਆ ਹੈ। ਅੱਜ ਮਨਿਸਟੀਰੀਅਲ ਸਟਾਫ ਪੈੱਨ-ਡਾਊਨ ਸਟਰਾਈਕ ਕਰਨ ਜਾ ਰਹੇ ਹਨ। ਇਸ ਦੇ ਨਾਲ ਹੀ 31 ਮਾਰਚ ਦੀ ਕਲੋਜ਼ਿੰਗ ਆ ਰਹੀ ਹੈ। ਕਰੋੜਾਂ ਰੁਪਏ ਦੇ ਫੰਡ ਤੇ ਗਰਾਂਟਾ ਸਾਰੀਆਂ ਲੈਪਸ ਹੋ ਜਾਣੀਆਂ ਹਨ। ਮੁਲਾਜ਼ਮਾਂ ਨੇ ਕਿਹਾ ਹੈ ਕਿ ਜੇਕਰ ਉਨ੍ਹਾਂ ਦੀਆਂ ਮੰਗਾਂ ਸਰਕਾਰ ਨੇ ਨਾ ਮੰਨੀਆਂ ਤਾਂ ਉਹ ਇਹ ਸਟਰਾਈਕ ਜਾਰੀ ਰੱਖਣਗੇ। ਇਹ ਬਹੁਤ ਹੀ ਅਹਿਮ ਤੇ ਵਿਚਾਰਿਆ ਜਾਣ ਵਾਲਾ ਮੁੱਦਾ ਹੈ। ਕਿਰਪਾ ਕਰਕੇ ਮੁੱਖ ਮੰਤਰੀ ਜੀ ਹਾਊਸ ਵਿੱਚ ਯਕੀਨ ਦਿਵਾਉਣ ਕਿ ਉਨ੍ਹਾਂ ਮੁਲਾਜ਼ਮਾਂ ਦੀਆਂ ਬਣਦੀਆਂ ਮੰਗਾਂ ਨੂੰ ਨੇਪਰੇ ਚਾੜਨ ਦੀ ਕੋਸ਼ਿਸ਼ ਕਰਨਗੇ। ਇਸ ਦੇ ਨਾਲ ਹੀ ਹੋਰ ਮੁਲਾਜ਼ਮ ਵਰਗ ਵੀ ਹਨ ਜਿਹੜੇ ਕਿ ਇਸੇ ਤਰ੍ਹਾਂ ਅੱਗੇ ਵਧਣਗੇ। ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਤਾਂ ਕੀਤੀਆਂ ਗਈਆਂ ਪਰ ਅੱਜ ਤੱਕ ਮੁਲਾਜ਼ਮਾਂ ਨੂੰ ਕੋਈ ਏਰੀਅਰ ਨਹੀਂ ਦਿੱਤਾ ਗਿਆ ਅਤੇ ਨਾ ਹੀ ਉਨ੍ਹਾਂ ਦੇ ਸਕੇਲ ਵਧਾਏ ਗਏ ਹਨ। ਵੈਟਰਨਰੀ ਡਾਕਟਰਾਂ ਨੂੰ ਨਾਨ-ਪ੍ਰੈਕਟਿਸ ਭੱਤਾ ਨਹੀਂ ਦਿੱਤਾ ਗਿਆ ਜਦੋਂ ਕਿ ਨਾਲ ਦੇ ਗੁਆਂਢੀ ਰਾਜਾਂ ਹਿਮਾਚਲ ਪ੍ਰਦੇਸ਼ ਅਤੇ ਹਰਿਆਣਾ ਵਿੱਚ ਇਹ ਭੱਤਾ ਮਿਲ ਰਿਹਾ ਹੈ, ਯੂ.ਟੀ. ਵਿੱਚ ਵੀ ਮਿਲ ਰਿਹਾ ਹੈ ਪਰ ਪੰਜਾਬ ਵਿੱਚ ਡਾਕਟਰਾਂ ਨੂੰ ਇਹ ਨਹੀਂ ਦਿੱਤਾ ਗਿਆ। ਇਸ ਦੇ ਨਾਲ ਹੀ ਪੰਜਾਬ ਵਿੱਚ ਛੇ ਸ਼ੂਗਰ ਮਿੱਲਾਂ ਬੰਦ ਪਈਆਂ ਹਨ, ਉਨ੍ਹਾਂ ਦੇ ਮੁਲਾਜ਼ਮਾਂ ਨੂੰ ਤਨਖਾਹਾਂ ਨਹੀਂ ਮਿਲ ਰਹੀਆਂ। (ਵਿਘਨ) ਮੇਰਾ ਮਤਲਬ ਹੈ ਕਿ ਉਹ ਵੀ ਇਸ ਤਰ੍ਹਾਂ ਦੇ ਸਟੈਪ ਲੈਣਗੇ। ਉਹ ਸਿਊਸਾਈਡ ਕਰਨ ਵੱਲ ਜਾ ਰਹੇ ਹਨ। ਫਰੀਦਕੋਟ ਵਿਖੇ ਆਪਣੀਆਂ ਮੰਗਾਂ ਦੇ ਸਬੰਧ ਵਿੱਚ ਮੁਲਾਜ਼ਮ ਟੈਂਕੀ ਉਤੇ ਚੜ੍ਹ ਗਏ ਸੀ, ਬੜੀ ਮੁਸ਼ਕਲ ਨਾਲ ਉਨ੍ਹਾਂ ਨੂੰ ਉਤਾਰਿਆ ਗਿਆ....

**ਮਾਨਯੋਗ ਸਪੀਕਰ** : ਤੁਸੀਂ ਕਹਿ ਕੀ ਰਹੇ ਹੋ, ਮੇਰੇ ਗੱਲ ਸਮਝ ਨਹੀਂ ਆਈ।

**ਸਰਦਾਰ ਈਸ਼ਰ ਸਿੰਘ** : ਮੇਰੀ ਬੇਨਤੀ ਹੈ ਕਿ ਉਨ੍ਹਾਂ ਮੁਲਾਜ਼ਮਾਂ ਨੂੰ ਬੁਲਾ ਕੇ ਉਨ੍ਹਾਂ ਨਾਲ ਗੱਲ ਕਰਕੇ ਉਨ੍ਹਾਂ ਦੀਆਂ ਮੰਗਾਂ ਨੇਪਰੇ ਚੜ੍ਹਾਈਆਂ ਜਾਣ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਬਹੁਤ ਹੀ ਸੰਵੇਦਨਸ਼ੀਲ ਮੁੱਦਾ ਇਸ ਹਾਊਸ ਵਿੱਚ, ਵਿਸ਼ੇਸ਼ ਤੌਰ ਤੇ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਪਿਛਲੇ ਦਿਨੀ ਸ਼ਹੀਦ-ਏ-ਆਜ਼ਮ ਸਰਦਾਰ

ਭਗਤ ਸਿੰਘ ਦਾ ਸ਼ਹੀਦੀ ਦਿਹਾੜਾ ਸਾਰੇ ਦੇਸ਼ ਵਿੱਚ ਮਨਾਇਆ ਗਿਆ ਹੈ। ਦੇਸ਼ ਦੇ ਕੋਨੇ-ਕੋਨੇ ਵਿੱਚ ਉਨ੍ਹਾਂ ਦੀ ਜੀਵਨੀ ਬਾਰੇ ਅਤੇ ਨਸ਼ਿਆਂ ਦੇ ਖਿਲਾਫ ਨਾਟਕ ਮੰਡਲੀਆਂ ਨੇ ਨਾਟਕ ਖੇਡੇ। ਇਸੇ ਤਰ੍ਹਾਂ ਦਾ ਇਕ ਯਤਨ ਮੇਰੇ ਸ਼ਹਿਰ ਵਿੱਚ ਵੀ ਹੋਇਆ। ਗਰੀਬ ਬਸਤੀ ਸੰਜੇ ਨਗਰ, ਜਿਸਦੇ ਵਿੱਚ 80% ਦਲਿਤ ਵਸਦੇ ਹਨ, ਦੇ ਬੱਚਿਆਂ ਨੇ ਰਲ ਕੇ ਉਦਮ ਕੀਤਾ ਕਿ 24 ਤਰੀਕ ਨੂੰ ਅਸੀਂ ਸ਼ਹੀਦ ਭਗਤ ਸਿੰਘ ਦੇ ਜੀਵਨ ਨਾਲ ਸਬੰਧਤ ਛੋਟਾ ਜਿਹਾ ਨਾਟਕ ਅਤੇ ਨਸ਼ਿਆਂ ਵਿਰੁੱਧ ਨਾਟਕ ਖੇਡਣਾ ਹੈ। ਉਨ੍ਹਾਂ ਨੇ ਗਲਤੀ ਇਹ ਕਰ ਲਈ ਕਿ ਸਪੀਕਰ ਲਗਾਉਣ ਸਬੰਧੀ ਮਨਜ਼ੂਰੀ ਨਾ ਲਈ। 24 ਤਰੀਕ ਨੂੰ 10 ਤੋਂ 11 ਵਜੇ ਤੱਕ ਦਿਨ ਵੇਲੇ ਇਹ ਨਾਟਕ ਕਰਨਾ ਸੀ, ਉਨ੍ਹਾਂ ਨੇ ਮੈਨੂੰ ਵੀ ਬੁਲਾਇਆ। ਜਦੋਂ ਮੈਂ ਉਥੇ ਪਹੁੰਚਿਆ ਤਾਂ ਉਥੇ ਇੱਕ ਏ.ਐਸ. ਆਈ. ਅਤੇ 10 ਦੇ ਕਰੀਬ ਪੁਲਿਸ ਕਰਮਚਾਰੀ ਖੜ੍ਹੇ ਸਨ। ਮੈਂ ਬੱਚਿਆਂ ਨੂੰ ਪੁੱਛਿਆ ਕਿ ਕੀ ਕਾਰਨ ਹੋ ਗਿਆ ਤਾਂ ਉਨ੍ਹਾਂ ਨੇ ਮੈਨੂੰ ਇਹ ਵਿੱਥਿਆ ਸੁਣਾਈ ਕਿ ਇਹ ਪੁਲਿਸ ਵਾਲੇ ਸਾਨੂੰ ਨਾਟਕ ਖੇਡਣ ਨਹੀਂ ਦਿੰਦੇ ਸਨ ਪਰ ਹੁਣ ਅਸੀਂ ਮਨਾ ਲਏ ਹਨ ਕਿ ਅਸੀਂ ਸਪੀਕਰ ਨਹੀਂ ਲਗਾਉਂਦੇ, ਸਪੀਕਰ ਤੋਂ ਬਿਨਾਂ ਸਾਨੂੰ ਕਰਨ ਦਿਓ, ਇਹ ਮੰਨ ਗਏ ਹਨ। ਮੈਂ ਏ.ਐਸ. ਆਈ. ਤੋਂ ਸਬੰਧਤ ਐਮ.ਐਚ.ਓ. ਦਾ ਨੰਬਰ ਲੈ ਕੇ ਟੈਲੀਫੋਨ ਕਰਨਾ ਚਾਹਿਆ ਤਾਂ ਕਿ ਮੈਂ ਉਨ੍ਹਾਂ ਨੂੰ ਇਹ ਕਹਿ ਸਕਾਂ ਕਿ ਇਹ ਇਕ ਅੱਛਾ ਇਸ਼ੂ ਹੈ, ਵੈਸੇ ਤਾਂ ਸਪੀਕਰ ਲਗਾਉਣ ਵਾਸਤੇ ਮਨਜ਼ੂਰੀ ਲੈਣੀ ਚਾਹੀਦੀ ਸੀ ਜੋ ਕਿ ਇਹ ਨਹੀਂ ਲੈ ਸਕੇ, ਪਰ ਇਹ ਇੱਕ ਚੰਗਾ ਕਾਰਜ ਕਰ ਰਹੇ ਹਨ। ਫੋਟੋਗਰਾਫੀ ਵੀ ਕਰਨੀ ਹੈ, ਇਹ ਨਾਟਕ ਸਪੀਕਰ ਲਗਾਏ ਬਿਨਾਂ ਬੱਚੇ ਕਰ ਨਹੀਂ ਸਕਦੇ, ਜੇ ਤੁਸੀਂ ਆਗਿਆ ਦੇ ਦਿਓ ਤਾਂ ਚੰਗੀ ਗੱਲ ਹੈ। ਪਰ ਉਨ੍ਹਾਂ ਨੇ ਮੇਰਾ ਫੋਨ ਨਹੀਂ ਚੁੱਕਿਆ। ਚਲੋ, ਅਸੀਂ ਬਿਨਾਂ ਸਪੀਕਰ ਤੋਂ ਉਥੇ ਉਹ ਕਾਰਜ 20 ਮਿੰਟ ਕੀਤਾ ਅੰਰ ਮੈਂ ਉਥੇ ਇਹ ਗੱਲ ਜ਼ਰੂਰ ਕਹੀ ਕਿ ਅੱਜ ਇਸ ਤਰ੍ਹਾਂ ਦੇ ਹਾਲਾਤ ਹਨ ਕਿ ਅੰਗਰੇਜ਼ ਤਾਂ ਚਲੇ ਗਏ ਪਰ ਉਸ ਸੋਚ ਦੇ ਮਾਲਕ ਕੁਝ ਪੁਲਿਸ ਅਧਿਕਾਰੀ ਜ਼ਰੂਰ ਹਨ ਜਿਹੜੇ ਇਸ ਇਸ਼ੂ ਨੂੰ ਸਮਝ ਨਹੀਂ ਸਕੇ ਅਤੇ ਮੈਂ ਇਹ ਗੱਲ ਵਿਧਾਨ ਸਭਾ ਵਿੱਚ ਜ਼ਰੂਰ ਉਠਾਵਾਂਗਾ। ਮੈਂ ਰਸਤੇ ਵਿੱਚ ਆਉਂਦੇ ਹੋਏ ਐਸ.ਐਸ.ਪੀ. ਨਾਲ ਗੱਲ ਕੀਤੀ ਅਤੇ ਉਨ੍ਹਾਂ ਨੇ ਮੇਰੇ ਨਾਲ ਹੁੰਗਾਰਾ ਵਧੀਆ ਭਰਿਆ ਅਤੇ ਕਿਹਾ ਕਿ ਮੈਂ ਤਾੜਨਾ ਕਰਾਂਗਾ, ਤੁਸੀਂ ਮੇਰੇ ਨਾਲ ਹੀ ਗੱਲ ਕਰ ਲੈਣੀ ਸੀ। ਪਰ ਗੱਲ ਇੱਥੇ ਹੀ ਖਤਮ ਨਹੀਂ ਹੋ ਗਈ, ਜਿਹੜਾ ਉਨ੍ਹਾਂ ਵਿੱਚੋਂ ਆਗੂ ਮੁੰਡਾ ਸੀ, ਉਸ ਨੂੰ ਰਾਤ ਨੂੰ ਚੁੱਕਿਆ ਅਤੇ ਗੁਆਂਢੀਆਂ ਕੋਲੋਂ ਦਰਖਾਸਤ ਲੈ ਲਈ ਕਿ ਇਹ ਮੈਨੂੰ ਗਾਲ੍ਹਾਂ ਕੱਢਦਾ ਸੀ ਅਤੇ ਉਸ ਨੂੰ ਕੋਤਵਾਲੀ ਲੈ ਆਏ, 250-300 ਲੋਕ ਮੁਹੱਲੇ ਦੇ ਇਕੱਠੇ ਹੋ ਕੇ ਕੋਤਵਾਲੀ ਗਏ, ਮੈਨੂੰ ਵੀ ਫੋਨ ਆਇਆ। ਡਾਕਟਰ ਜਗਜੀਤ ਸਿੰਘ, ਜਿਹੜਾ ਕੌਂਸਲਰ ਰਿਹਾ ਹੈ, ਮੈਂ ਉਸਨੂੰ ਕਿਹਾ ਕਿ ਮੇਰੀ ਗੱਲ ਐਸ.ਐਚ.ਓ. ਨਾਲ ਕਰਵਾ ਦੇ। ਉਨ੍ਹਾਂ ਦਾ ਜਵਾਬ ਸੀ ਕਿ ਉਹ ਤੁਹਾਡੇ ਨਾਲ ਗੱਲ ਕਰਨ ਲਈ ਤਿਆਰ ਨਹੀਂ ਅਤੇ ਉਹ ਕਹਿੰਦਾ ਹੈ ਕਿ ਮੈਂ ਗੱਲ ਫਿਰ ਕਰਾਂਗਾ। ਉਸ ਨੇ ਉਹ ਲੜਕਾ ਨਹੀਂ ਛੱਡਿਆ। ਲੋਕਾਂ ਵੱਲੋਂ 'ਜਿੰਦਾਬਾਦ-ਮੁਰਦਾਬਾਦ' ਹੁੰਦੀ ਰਹੀ। ਮੈਂ ਐਸ.ਐਸ.ਪੀ. ਨੂੰ ਫੋਨ ਕੀਤਾ, ਉਸ ਨੇ ਦਖਲ ਦਿੱਤਾ, ਉਸ ਨੇ ਫਿਰ ਵੀ ਲੜਕਾ ਨਹੀਂ ਛੱਡਿਆ। ਫਿਰ ਰਾਤ ਨੂੰ 11 ਵਜੇ ਜਾਕੇ ਉਸ ਬੰਦੇ ਨੂੰ ਛੱਡਿਆ। ਮੈਂ ਸਮਝਦਾ ਹਾਂ ਕਿ ਇੱਕ ਐਸਾ ਅਧਿਕਾਰੀ, ਜਿਹੜਾ ਕਿਸੇ ਨੂੰ ਕੁਝ ਸਮਝਦਾ ਹੀ ਨਹੀਂ, ਇਕ

[ਸਰਦਾਰ ਅਵਤਾਰ ਸਿੰਘ ਬਰਾੜ]

ਅਹੰਕਾਰੀ, ਬਦ-ਦਿਮਾਗ ਅਫਸਰ, ਜਿਹੜਾ ਨਾ ਐਮ.ਐਲ.ਏ. ਦੀ ਗੱਲ ਸੁਣਨ ਲਈ ਤਿਆਰ ਹੈ, ਨਾ ਸਰਦਾਰ ਭਗਤ ਸਿੰਘ ਦੀ ਜੀਵਨੀ ਨਾਲ ਸਬੰਧਤ ਨਾਟਕ ਖੇਡਣ ਦੇਣ ਦੀ ਆਗਿਆ ਦੇਣ ਲਈ ਤਿਆਰ ਹੈ, ਮੈਂ ਚੀਫ ਮਨਿਸਟਰ ਸਾਹਿਬ ਤੋਂ ਮੰਗ ਕਰਦਾ ਹਾਂ ਕਿ ਉਸ ਨੂੰ ਤੁਰੰਤ ਸਸਪੈਂਡ ਕਰਨ ਤਾਂ ਕਿ ਉਥੋਂ ਦੇ ਜਿਹੜੇ ਕਰਮਚਾਰੀ ਅਤੇ ਅਧਿਕਾਰੀ ਹਨ, ਉਨ੍ਹਾਂ ਨੂੰ ਕੰਨ ਹੋ ਜਾਣ ਕਿ ਕਿਸ ਤਰ੍ਹਾਂ ਵਿਧਾਇਕ ਨਾਲ ਬਿਹੇਵ ਕਰਨਾ ਚਾਹੀਦਾ ਹੈ ਅਤੇ ਕਿਸ ਤਰ੍ਹਾਂ ਸ਼ਹੀਦਾਂ ਪ੍ਰਤੀ ਸਤਿਕਾਰ ਦਿਖਾਉਣਾ ਬਣਦਾ ਹੈ। ਮੈਂ ਮੰਗ ਕਰਦਾ ਹਾਂ, ਚੀਫ ਮਨਿਸਟਰ ਸਾਹਿਬ ਇਥੇ ਸਾਹਮਣੇ ਬੈਠੇ ਹਨ, ਉਸਦੇ ਸਸਪੈਂਸ਼ਨ ਦੇ ਤੁਰੰਤ ਆਰਡਰ ਕਰਨ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਬਹੁਤ ਸਾਰੇ ਪੁਆਇੰਟ ਆਨਰੇਬਲ ਮੈਂਬਰਜ਼ ਨੇ ਉਠਾਏ ਹਨ। ਮੈਂ ਸਮਝਦਾ ਸੀ ਕਿ ਸਾਰਿਆਂ ਦਾ ਇਕੱਠੇ ਹੀ 2-3 ਮਿੰਟ ਵਿੱਚ ਜਵਾਬ ਦੇ ਦੇਵਾਂਗਾ। ਸਭ ਤੋਂ ਪਹਿਲਾਂ ਬਾਘਾ ਪੁਰਾਣੇ ਦਾ ਕਿੱਸਾ ਦੱਸਿਆ ਕਿ ਕੋਈ ਆੜ੍ਹਤੀਆ ਜਾਂ ਬੰਦਾ ਲੋਕਾਂ ਦਾ ਤਿੰਨ ਸਾਢੇ ਤਿੰਨ ਕਰੋੜ ਰੁਪਿਆ ਲਾਲਚ ਵਿੱਚ ਆ ਕੇ ਲੈ ਗਿਆ ਜਾਂ ਲੋਕਾਂ ਨੂੰ ਲਾਲਚ ਆ ਗਿਆ, ਉਸ ਨੇ ਆਪਣੀ ਪ੍ਰਾਪਰਟੀ ਬਣਾ ਲਈ। ਇਸ ਬਾਰੇ ਇਨਕੁਆਇਰੀਆਂ ਵੀ ਚਲਦੀਆਂ ਰਹੀਆਂ ਹਨ, ਪਰ ਮੈਂ ਅੱਜ ਹੀ ਜਾ ਕੇ ਕਨਸਰਨਡ ਡੀ.ਆਈ.ਜੀ. ਨੂੰ ਜਾਂ ਜਿਸ ਨੂੰ ਵੀ ਇਹ ਕਹਿਣ, ਇਨਕੁਆਇਰੀ ਮਾਰਕ ਕਰ ਦਿੰਦਾ ਹਾਂ ਕਿ ਜੋ ਵੀ ਉਹ ਲੀਗਲੀ ਕਾਰਵਾਈ ਕਰ ਸਕਦੇ ਹਨ, ਕਰਨ। ਇਹੋ ਜਿਹੇ ਕੇਸਾਂ ਵਿੱਚ ਕਈ ਵਾਰ ਆਪਣੇ ਬੰਦੇ ਵੀ ਪੈਸੇ ਦੇ ਆਉਂਦੇ ਹਨ ਅਤੇ ਕੋਈ ਰਸੀਦ ਨਹੀਂ ਲੈਂਦੇ, ਕੋਈ ਦਸਖਤ ਨਹੀਂ ਕਰਦੇ, ਜਿਸ ਦਾ ਕਿ ਹੁਸ਼ਿਆਰ ਬੰਦੇ ਫਾਇਦਾ ਉਠਾਉਂਦੇ ਹਨ। ਲੇਕਿਨ ਲੀਗਲੀ, ਮੌਰਲੀ ਜੋ ਵੀ ਐਡਮਨਿਸਟਰੇਸ਼ਨ ਕਰ ਸਕਦੀ ਹੈ, ਉਹ ਜ਼ਰੂਰ ਕੀਤਾ ਜਾਵੇਗਾ।

ਸਰਦਾਰ ਰਣਦੀਪ ਸਿੰਘ ਨਾਭਾ ਜੀ ਨੇ ਐਸ.ਐਮ. ਓ. ਦੀ ਗੱਲ ਕੀਤੀ ਹੈ। ਉਹ ਵੀ ਮੈਂ ਨੋਟ ਕੀਤੀ ਹੈ। ਜੇ ਬੀਬੀ ਜੀ ਨੂੰ ਪਤਾ ਹੈ ਤਾਂ ਇਹ ਦੱਸ ਦੇਣ। ਮੇਰੇ ਨਾਲੋਂ ਇਹ ਜ਼ਿਆਦਾ ਬੈਟਰ ਜਵਾਬ ਦੇ ਸਕਦੇ ਹਨ ਕਿਉਂਕਿ ਇਨ੍ਹਾਂ ਕੋਲ ਫੁੱਲ ਇਨਫਰਮੇਸ਼ਨ ਹੈ। ਮੇਰੇ ਤੋਂ ਬਾਅਦ ਇਹ ਦੱਸ ਦੇਣਗੇ।

ਤੀਸਰਾ, ਮੁਲਾਜ਼ਮਾਂ ਦੀਆਂ ਗੱਲਾਂ ਕੀਤੀਆਂ ਹਨ ਅਤੇ ਕੁਝ ਮਹਿੰਗਾਈ ਦੀ ਗੱਲ ਕੀਤੀ ਹੈ। ਮਹਿੰਗਾਈ ਤਾਂ ਸਾਰੇ ਹਿੰਦੁਸਤਾਨ ਵਿੱਚ ਹੀ ਹੈ। ਕੇਵਲ ਇੱਕਲੇ ਪੰਜਾਬ ਵਿੱਚ ਹੀ ਮਹਿੰਗਾਈ ਨਹੀਂ ਹੋਈ। ਗੌਰਮਿੰਟਾਂ ਦੀਆਂ ਨੈਸ਼ਨਲ ਪਾਲਿਸੀਆਂ ਹੁੰਦੀਆਂ ਹਨ, ਇਹ ਉਸ ਤੇ ਨਿਰਭਰ ਕਰਦੀ ਹੈ। ਮੈਂ ਇਸ ਦੀ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ। ਮੈਂ ਚੀਫ ਸੈਕਟਰੀ ਸਾਹਿਬ ਨੂੰ ਅੱਜ ਹੀ ਕਹਿ ਦਿਆਂਗਾ, ਉਹ ਬੈਠੇ ਵੀ ਹਨ, ਸੁਣ ਲੈਣਗੇ ਕਿ ਭਾਵੇਂ ਸੈਕਟਰੀਏਟ ਜਾਂ ਹੋਰ ਮਹਿਕਮਿਆਂ ਦੇ ਮੁਲਾਜ਼ਮ ਹਨ, ਉਨ੍ਹਾਂ ਸਾਰਿਆਂ ਨੂੰ ਬੁਲਾ ਕੇ ਉਨ੍ਹਾਂ ਦੀਆਂ ਜੋ ਤਕਲੀਫਾਂ ਹੱਲ ਹੋ ਸਕਦੀਆਂ ਹਨ, ਉਹ ਹੱਲ ਕਰਨ ਦੀ ਕੋਸ਼ਿਸ਼ ਕਰਨ।

ਇਸ ਤੋਂ ਇਲਾਵਾ ਵੈਟਰਨਰੀ ਹਸਪਤਾਲਾਂ ਦੀ ਗੱਲ ਕੀਤੀ ਗਈ ਹੈ।

ਅਖੀਰ ਵਿੱਚ ਸ਼ਹੀਦ ਭਗਤ ਸਿੰਘ ਜੀ ਦੇ ਜੀਵਨ ਬਾਰੇ ਨਾਟਕ ਖੇਡਣ ਸਬੰਧੀ ਗੱਲ ਹੋਈ ਹੈ। ਇਸ ਦਾ ਬਹੁਤ ਅਫਸੋਸ ਹੈ। ਇਹ ਸਾਡੇ ਨੈਸ਼ਨਲ ਹੀਰੋ ਹਨ। ਮੇਰਾ ਖਿਆਲ ਹੈ ਕਿ ਜੇ ਸਭ ਤੋਂ ਵੱਧ ਕਿਸੇ ਨੈਸ਼ਨਲ ਹੀਰੋ ਦੀ ਇੱਜ਼ਤ ਹੈ ਤਾਂ ਉਹ ਸ਼ਹੀਦ ਭਗਤ ਸਿੰਘ ਦੀ ਹੈ। ਵੈਸੇ ਤਾਂ ਸਾਰਿਆਂ ਦੀ ਇੱਜ਼ਤ ਹੋਣੀ ਚਾਹੀਦੀ ਹੈ ਪਰ ਸ਼ਹੀਦ ਭਗਤ ਸਿੰਘ ਦੀ ਸਭ ਤੋਂ ਜ਼ਿਆਦਾ ਹੈ। ਮੈਂ ਇੱਕ ਆਰਟੀਕਲ ਵੀ ਪੜ੍ਹਿਆ ਸੀ ਤੇ ਉਸ ਵਿੱਚ ਵੀ ਲਿਖਿਆ ਸੀ ਕਿ ਸ਼ਹੀਦ ਭਗਤ ਸਿੰਘ ਬਾਰੇ ਲੋਕਾਂ ਦੇ ਦਿਲ ਵਿੱਚ ਸਭ ਤੋਂ ਵੱਧ ਸਤਿਕਾਰ ਹੈ। (ਥੰਪਿੰਗ) ਮੈਂ ਇਸ ਦੀ ਇਨਕੁਆਇਰੀ ਕਰਵਾ ਲਵਾਂਗਾ, ਜੋ ਬਰਾੜ ਸਾਹਿਬ ਨੇ ਕਿਹਾ ਹੈ ਤੇ ਜੋ ਵੀ ਲੀਗਲ ਐਕਸ਼ਨ ਹੋਵੇਗਾ, ਉਹ ਜ਼ਰੂਰ ਕਰਾਂਗੇ। ਤੁਹਾਨੂੰ ਸਾਰਿਆਂ ਨੂੰ ਇਹੀ ਬੇਨਤੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਬੜਾ ਕਲੀਅਰਲੀ ਇੱਕ ਲੈਜਿਸਲੇਟਰ ਨੇ ਦੱਸਿਆ ਹੈ ਕਿ ਨਾ ਤਾਂ ਮੇਰੀ ਗੱਲ ਮੰਨੀ ਹੈ, ਨਾ ਐਸ.ਐਸ.ਪੀ. ਦੀ ਮੰਨੀ ਹੈ ਤੇ ਨਾ ਹੀ ਡੀ.ਆਈ.ਜੀ. ਦੀ ਮੰਨੀ ਹੈ। ਇਸ਼ੂ ਵੀ ਤੁਹਾਡੇ ਸਾਹਮਣੇ ਹੈ। ਕਿਸੇ ਪਾਰਟੀ ਦਾ ਮਾਮਲਾ ਨਹੀਂ ਸੀ, ਸ਼ਹੀਦ ਭਗਤ ਸਿੰਘ ਜੀ ਦੀ ਜੀਵਨੀ ਬਾਰੇ ਨਾਟਕ ਖੇਡਣ ਦਾ ਹੀ ਮਾਮਲਾ ਸੀ। ਮੈਂ ਸਮਝਦੀ ਹਾਂ ਕਿ ਇੱਕ ਐਮ.ਐਲ.ਏ ਦਾ ਟੈਲੀਫੋਨ ਨਾ ਸੁਣਨਾ ਤੇ ਕਹਿਣਾ ਕਿ ਮੈਂ ਗੱਲ ਨਹੀਂ ਕਰਨੀ ਚਾਹੁੰਦਾ, ਅਜਿਹਾ ਕਰਕੇ ਉਸ ਨੇ ਸਾਰੇ ਹੀ ਲੈਜਿਸਲੇਚਰ ਵਿੰਗ ਦੀ ਤੌਹੀਨ ਕੀਤੀ ਹੈ। ਇਸ ਸਬੰਧੀ ਇਨਕੁਆਇਰੀ ਕਰਵਾਓ। ਇਨਕੁਆਇਰੀ ਤਾਂ ਲੰਮਾ ਸਮਾਂ ਵੀ ਚਲ ਸਕਦੀ ਹੈ ਪਰ ਅਖੀਰ ਵਿੱਚ ਸਸਪੈਂਨਸ਼ਨ ਕਰਨੀ ਤਾਂ ਕੋਈ ਪਨਿਸ਼ਮੈਂਟ ਨਹੀਂ ਹੈ। ਉਸ ਤੇ ਇਮੀਜੀਏਟਲੀ ਸਿਗਨਲ ਦੇਣ ਲਈ ਸਸਪੈਂਨਸ਼ਨ ਪਹਿਲਾਂ ਕਰਕੇ ਇਨਕੁਆਇਰੀ ਫਿਰ ਕਰਨੀ ਚਾਹੀਦੀ ਹੈ। ਮੈਂ ਆਪਣੀ ਪਾਰਟੀ ਵੱਲੋਂ ਇਹੀ ਮੰਗ ਕਰਦੀ ਹਾਂ।

**ਮੁੱਖ ਮੰਤਰੀ** : ਬੀਬੀ ਜੀ, ਗੱਲ ਇਹ ਹੈ ਕਿ ਤੁਸੀਂ ਚੀਫ ਮਨਿਸਟਰ ਵੀ ਰਹੇ ਹੋ ਅਤੇ ਹੋਰ ਵੀ ਬੜੀਆਂ ਪੋਸਟਾਂ ਤੇ ਰਹੇ ਹੋ। ਕਾਗਜ਼ੀ ਕਾਰਵਾਈ ਤੋਂ ਬਿਨਾਂ ਕੋਈ ਗੱਲ ਨਹੀਂ ਹੁੰਦੀ। ਮੈਂ ਹੁਣੇ ਜਾਵਾਂਗਾ ਕਿਉਂਕਿ ਜ਼ਿਆਦਾ ਦੇਰ ਮੈਂ ਬੈਠ ਨਹੀਂ ਸਕਦਾ। ਸ਼ਾਮ ਨੂੰ ਸੈਸ਼ਨ ਵਿੱਚ ਫਿਰ ਆਵਾਂਗਾ। ਮੈਂ ਡੀ.ਆਈ.ਜੀ. ਦੀ ਡਿਊਟੀ ਲਗਾ ਦਿੰਦਾ ਹਾਂ। ਉਹ ਸਾਰੀ ਚੀਜ਼ ਦੀ ਇਨਕੁਆਇਰੀ ਕਰ ਲੈਣਗੇ। ਮੇਰੇ ਵਾਸਤੇ ਤਾਂ ਇਨ੍ਹਾਂ ਦਾ ਕਿਹਾ ਹੀ ਬੜਾ ਹੁਕਮ ਹੈ। ਮੈਂ ਇਨ੍ਹਾਂ ਦਾ ਸਤਿਕਾਰ ਕਰਦਾ ਹਾਂ ਲੇਕਿਨ ਸਾਰਾ ਕੁਝ ਸਿਸਟਮ ਨਾਲ ਹੀ ਹੋਵੇਗਾ। ਅਫਸਰ ਸਾਰੀ ਗੱਲ ਸੁਣ ਕੇ ਹੀ ਕੁਝ ਕਰੇਗਾ। ਮੈਂ ਕਿਸੇ ਥਾਣੇਦਾਰ ਦੀ ਫੇਵਰ ਨਹੀਂ ਕਰ ਰਿਹਾ। ਮੈਨੂੰ ਇਸ ਨਾਲ ਕੀ ਤਾਅਲੁੱਕ ਹੈ। ਮਾੜਾ ਕੰਮ ਹੋਇਆ ਹੈ, ਮੈਂ ਇਸ ਨਾਲ ਸਹਿਮਤ ਹਾਂ। ਬੱਚੇ ਨਾਟਕ ਕਰਨਾ ਚਾਹੁੰਦੇ ਸਨ ਪਰ ਸਪੀਕਰ ਲਗਾਉਣ ਸਬੰਧੀ ਮਨਜ਼ੂਰੀ ਨਹੀਂ ਲੈ ਸਕੇ। ਇੱਥੇ ਕਿਹੜਾ ਕੋਈ ਨਜਾਇਜ਼ ਅਸਲਾ ਫੜ੍ਹਿਆ ਗਿਆ ਹੈ। ਇਹ ਤਾਂ ਛੋਟੀਆਂ-ਛੋਟੀਆਂ ਗੱਲਾਂ ਹਨ। ਜੋ ਸਿਆਣਾ ਅਫਸਰ ਹੁੰਦਾ ਹੈ, ਉਹ ਦਰਗੁਜ਼ਰ ਕਰਕੇ ਗੱਲ ਨਿਬੇੜ ਦਿੰਦਾ ਹੈ। ਮੈਂ ਯਕੀਨ ਦਿਵਾਉਂਦਾ ਹਾਂ ਕਿ ਇਸ ਦੀ ਇਨਕੁਆਇਰੀ ਕਰਵਾ ਲਵਾਂਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਬੜੀ ਕਲੀਅਰਲੀ ਕਹਿ ਰਹੀ ਹਾਂ। ਜਿਵੇਂ ਕਿਹਾ ਗਿਆ ਹੈ, ਮੈਂ ਸੀ.ਐਮ. ਵੀ ਰਹੀ ਹਾਂ, ਮਨਿਸਟਰੀਆਂ ਵੀ ਚਲਾਈਆਂ ਹਨ। ਜੇ ਕਿਸੇ ਥਾਂ ਤੇ ਕਿਸੇ ਮਨਿਸਟਰ ਦੇ ਜਾਂ ਕਿਸੇ ਐਮ.ਐਲ.ਏ. ਦੇ ਤੁਰੇ ਜਾਂਦੇ ਧਿਆਨ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਵਿੱਚ ਕੋਈ ਅਣਗਹਿਲੀ ਆ ਜਾਵੇ ਤਾਂ ਉਹ ਸਸਪੈਨਸ਼ਨ ਕਰਵਾ ਸਕਦਾ ਹੈ। ਮੈਂ ਜਿਸ ਤਰ੍ਹਾਂ ਪਹਿਲਾਂ ਕਿਹਾ ਹੈ, ਇਸ ਸਬੰਧੀ ਕਨੂੰਨ ਕਢਵਾ ਕੇ ਦੇਖ ਲਓ। ਚੀਫ ਸੈਕਟਰੀ ਸਾਹਿਬ ਬੈਠੇ ਹਨ। ਸਸਪੈਨਸ਼ਨ ਨੂੰ ਸਜ਼ਾ ਵਜੋਂ ਨਹੀਂ ਗਿਣਿਆ ਜਾਂਦਾ। ਵਿਧਾਨ ਸਭਾ ਦੀ ਫਲੋਰ ਤੇ ਆਨ ਰਿਕਾਰਡ ਐਮ.ਐਲ.ਏ. ਨੇ ਇਤਰਾਜ਼ ਲਗਾਇਆ ਹੈ ਕਿ ਉਸ ਅਫਸਰ ਨੇ ਫੋਨ ਨਹੀਂ ਸੁਣਿਆ। ਇਹ ਹੀ ਬਹੁਤ ਹੈ। ਬਾਕੀ ਉਸ ਨੇ ਸਪੀਕਰ ਲਗਾਉਣ ਦੀ ਆਗਿਆ ਕਿਉਂ ਨਹੀਂ ਦਿੱਤੀ, ਉਸ ਬਾਰੇ ਇਹ ਇਨਕੁਆਇਰੀ ਕਰਦੇ ਰਹਿਣ ਪਰ ਉਸ ਨੂੰ ਇਮੀਜੀਏਟਲੀ ਸਸਪੈਂਡ ਕਰ ਦਿਓ। ਉਸ ਤੋਂ ਬਾਅਦ ਸ਼ਾਮ ਨੂੰ ਨੈਕਸਟ ਸੈਸ਼ਨ ਆਵੇਗਾ, ਇਸ ਕੇਸ ਸਬੰਧੀ, ਕਿਸ ਦੀ ਡਿਊਟੀ ਲਗਾਈ ਹੈ, ਕੀ ਕੀਤਾ ਹੈ, ਉਸ ਦੌਰਾਨ ਫਰਦਰ ਗੱਲ ਦੱਸ ਦੇਣਾ। ਮੈਂ ਸਮਝਦੀ ਹਾਂ ਕਿ ਇਹ ਸ਼ਹੀਦਾਂ ਪ੍ਰਤੀ ਸ਼ਰਧਾਂਜਲੀ ਨਹੀਂ ਹੋਣੀ, ਇੱਕ ਮਾਣ ਹੀ ਹੋਵੇਗਾ। ਸ਼ਹੀਦ ਦੇ ਮਾਮਲੇ ਵਿੱਚ ਰੋੜਾ ਅਟਕਾਉਣ ਵਾਲੇ ਅਤੇ ਵਿਧਾਨਕ ਹੱਕਾਂ ਸਬੰਧੀ ਐਮ.ਐਲ.ਏ. ਦਾ ਅਪਮਾਨ ਕਰਨ ਵਾਲੇ ਅਫਸਰ ਨੂੰ ਕੀ ਅਸੀਂ ਸਸਪੈਂਡ ਵੀ ਨਹੀਂ ਕਰ ਸਕਦੇ ? ਇਹ ਸਜ਼ਾ ਨਹੀਂ ਹੈ। ਇਹ ਕੋਈ ਵੱਡੀ ਗੱਲ ਨਹੀਂ ਹੈ। ਕਨੂੰਨ ਦੀ ਇਸ ਵਿੱਚ ਕੋਈ ਲੋੜ ਨਹੀਂ ਹੈ। ਹੁਣ ਇਮੀਜੀਏਟਲੀ ਅਸੀਂ ਸਸਪੈਂਡ ਕਰ ਸਕਦੇ ਹਾਂ। ਜੇ ਉਹ ਦੋਸ਼ੀ ਨਾ ਹੋਇਆ ਤਾਂ ਉਸ ਨੂੰ ਬਹਾਲ ਕਰ ਦਿਓ। ਕਈ ਮਹਿਕਮਿਆਂ ਵਿੱਚ ਆਪਾਂ ਦੇਖਦੇ ਹਾਂ, ਮੈਂ ਵੀ ਦੇਖਿਆ ਹੈ। ਆਪਾਂ ਪਹਿਲਾਂ ਸਸਪੈਂਡ ਕਰਦੇ ਹਾਂ। ਜੇ ਦੋਸ਼ ਸਾਬਤ ਨਹੀਂ ਹੁੰਦਾ ਤਾਂ ਫਿਰ ਉਸ ਨੂੰ ਬਹਾਲ ਕਰ ਦਿੱਤਾ ਜਾਂਦਾ ਹੈ। ਇਸ ਸਬੰਧੀ ਅਗਲੀ ਡਿਟੇਲ ਅਗਲੇ ਸੈਸ਼ਨ ਵਿੱਚ ਦੱਸ ਦੇਣਾ। ਸਾਡੀ ਮਿਨੀਮਮ ਡਿਮਾਂਡ ਇਹ ਹੈ ਕਿ ਅੱਜ ਉਸ ਮਹਾਨ ਸ਼ਹੀਦ, ਜਿਸ ਨੂੰ ਆਪਾਂ ਹੀਰੋ ਕਹਿੰਦੇ ਹਾਂ, ਉਸ ਸਬੰਧੀ ਫੰਕਸ਼ਨ ਅਤੇ ਐਮ.ਐਲ.ਏ. ਦਾ ਅਪਮਾਨ ਕਰਨਾ, ਇਹ ਛੋਟੀ ਗੱਲ ਨਹੀਂ ਹੈ। ਇਹ ਵੱਡਾ ਮਾਮਲਾ ਹੈ। ਸਾਡੀ ਇਸ ਥਾਣੇਦਾਰ ਨੂੰ ਸਸਪੈਂਡ ਕਰਨ ਤੋਂ ਥੱਲੇ ਕੋਈ ਤਸੱਲੀ ਨਹੀਂ ਹੈ। ਮੁੱਖ ਮੰਤਰੀ ਜੀ ਇਸ ਬਾਰੇ ਆਰਡਰ ਕਰਨ ਅਤੇ ਆਉਣ ਵਾਲੇ ਸੈਸ਼ਨ ਵਿੱਚ ਦੱਸਣ ਕਿ ਇਨਕੁਆਇਰੀ ਕਿਸ ਦੇ ਖਿਲਾਫ ਹੈ। ਅਸੀਂ ਬੜੇ ਸਤਿਕਾਰ ਨਾਲ ਮੰਗ ਕਰਦੇ ਹਾਂ। ਤੁਸੀਂ ਵੀ ਪੰਜ ਵਾਰ ਮੁੱਖ ਮੰਤਰੀ ਰਹੇ ਹੋ। ਤੁਹਾਨੂੰ ਪਤਾ ਹੈ ਕਿ ਇਹ ਵੱਡਾ ਮਾਮਲਾ ਹੈ।

**ਮੁੱਖ ਮੰਤਰੀ** : ਬੀਬੀ ਜੀ, ਬੜਾ ਅਫਸੋਸ ਹੈ। ਹੁੰਦਾ ਤਾਂ ਬਹੁਤ ਕੁਝ ਰਿਹਾ ਹੈ। ਕਾਨੂੰਨ ਦੀ ਉਲੰਘਣਾ ਕਰਕੇ ਵੀ ਹੁੰਦਾ ਰਿਹਾ ਹੈ। ਮੇਰੇ ਤੇ ਜੋ ਮੁਕੱਦਮਾ ਚੱਲਿਆ, ਮੇਰੇ ਖਿਲਾਫ ਕੋਈ ਸ਼ਿਕਾਇਤ ਵੀ ਨਹੀਂ ਸੀ, ਸਿਰਫ ਇਹ ਸੀ ਕਿ ਮੁਹਤਬਰ ਸੂਤਰਾਂ ਤੋਂ ਪਤਾ ਚੱਲਿਆ ਕਿ ਬਾਦਲ ਦੇ ਕੋਲ ਇੰਨੇ ਕਰੋੜ ਰੁਪਏ ਹਨ....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਸ ਦਾ ਇਸ ਕੇਸ ਦੇ ਨਾਲ ਕੀ ਤਾਅਲੁੱਕ ਹੈ ?

**ਮੁੱਖ ਮੰਤਰੀ** : ਤੁਸੀਂ ਗੱਲ ਤਾਂ ਸਮਝੋ। ਉਦੋਂ ਤਾਂ ਕਾਨੂੰਨ ਦੀਆਂ ਧੱਜੀਆਂ ਉੱਡ ਗਈਆਂ, ਕਿਸੇ ਦੀ ਸ਼ਿਕਾਇਤ ਨਹੀਂ ਸੀ। 19 ਮੁਕੱਦਮੇ ਸਾਡੇ ਮਨਿਸਟਰਾਂ ਤੇ ਹੋਏ ਹਨ।

....(ਵਿਘਨ)....ਮੇਰੀ ਅਰਜ ਸੁਣੋ। ਮੈਂ ਉਸੇ ਗੱਲ ਤੇ ਆ ਰਿਹਾਂ ਹਾਂ। ਕਿਸੇ ਦੇ ਖਿਆਫ ਕੋਈ ਸ਼ਿਕਾਇਤ ਨਹੀਂ ਸੀ ਅਤੇ ਉਸ ਵੇਲੇ ਗੈਰ-ਕਾਨੂੰਨੀ ਗੱਲਾਂ ਹੋਈਆਂ ਹਨ। ਠੀਕ ਹੈ ਇਸ ਸਬੰਧ ਵਿੱਚ ਸਿਸਟਮ ਤੇ ਲਾਅ ਹੈ ਕਿ ਕਿਸੇ ਦੀ ਸੁਣਵਾਈ ਤੋਂ ਬਿਨਾਂ, ਕੋਈ ਗੱਲ ਕਰਨ ਤੋਂ ਬਿਨਾਂ, ਐਕਸਪਲੇਨੇਸ਼ਨ ਤੋਂ ਬਿਨਾਂ ਕੋਈ ਸਜ਼ਾ ਦੇ ਵੀ ਸਕਦੇ ਹਾਂ ਜਾਂ ਨਹੀਂ ? ਆਪਾਂ ਤਾਂ ਕਹਿ ਦਿੰਦੇ ਹਾਂ, ਆਪਾਂ ਨੂੰ ਜੇ ਕੋਈ ਸਸਪੈਂਡ ਕਰੇ, ਮੈਂ ਕਿਹੜਾ ਉਸ ਨਾਲ ਲਿਹਾਜ਼ ਕਰਦਾ ਹਾਂ ਜਾਂ ਪੱਖ ਪੂਰਦਾ ਹਾਂ । ਬਰਾੜ ਸਾਹਿਬ, ਯਕੀਨ ਮੰਨੋ ਇਸ ਕੇਸ ਸਬੰਧੀ ਜੋ ਕੁਝ ਵੀ ਹੋ ਸਕਦਾ ਹੈ, ਮੈਂ ਕਰਾਂਗਾ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਪੁਲੀਟੀਕਲ ਲਾਈਫ 40 ਸਾਲ ਦੀ ਹੈ। ਮੇਰੀ ਇਹ ਤੀਜੀ ਟਰਮ ਹੈ। ਮੇਰੇ ਬੋਲਣ ਦਾ, ਗੱਲ ਕਹਿਣ ਦਾ ਅੰਦਾਜ਼ ਸਾਰੇ ਜਾਣਦੇ ਹਨ। ਕਿੰਨੀ ਕੁ ਮੈਂ ਗਲਤ ਗੱਲ ਕਰਦਾ ਹਾਂ, ਮੇਰਾ ਇਹ ਵੀ ਪਤਾ ਹੈ। ਮੇਰੇ ਪਰਿਵਾਰ ਦਾ ਸੀ.ਐਮ. ਸਾਹਿਬ ਨੂੰ ਵੀ ਪਤਾ ਹੈ। ਮੇਰੇ ਬਾਪ ਨੇ ਦੇਸ਼ ਦੀ ਅਜ਼ਾਦੀ ਵਾਸਤੇ ਕੁਰਬਾਨੀ ਦਿੱਤੀ ਹੈ। ਮੇਰੇ ਵਿੱਚ ਉਸੇ ਬਾਪ ਦਾ ਖੂਨ ਹੈ। ਮੈਂ ਗਲਤ ਗੱਲ ਬਰਦਾਸ਼ਤ ਨਹੀਂ ਕਰ ਸਕਦਾ। ਮੈਂ ਵਿਧਾਇਕ ਹਾਂ। ਕੀ ਮੇਰੇ ਤੇ ਸੀ.ਐਮ. ਨੂੰ ਕੋਈ ਭਰੋਸਾ ਨਹੀਂ ? ਮੈਂ ਕੱਲ੍ਹ ਵਾਲੇ ਪ੍ਰਕਾਸ਼ ਸਿੰਘ ਬਾਦਲ ਨੂੰ ਲੱਭ ਰਿਹਾ ਹਾਂ, ਜਿਹੜੇ ਇਥੇ ਬੋਲੇ ਸੀ, ਉਹ ਕਿੱਥੇ ਗਏ ? ਜਿਹੜੀ ਕੱਲ੍ਹ ਇਨ੍ਹਾਂ ਨੇ ਟੂਣੇਹਾਰੀ ਭਾਸ਼ਾ ਬੋਲੀ ਸੀ, ਜਿਸ ਨੇ ਸਾਡਾ ਦਿਲ ਜਿੱਤਿਆ ਸੀ, ਉਹ ਪ੍ਰਕਾਸ਼ ਸਿੰਘ ਬਾਦਲ ਕਿੱਥੇ ਗਏ ? ਮੈਂ ਉਸ ਨੂੰ ਲੱਭਦਾ ਹਾਂ, ਜਿਹੜੇ ਕਹਿੰਦੇ ਸੀ ਮੇਰੇ ਆਦਰਯੋਗ ਵਿਧਾਇਕ ਹਨ, ਮੈਂ ਉਨ੍ਹਾਂ ਦੇ ਵਿਚਾਰ ਨਹੀਂ ਸੁਣ ਸਕਿਆ। ਪਰ ਹੁਣ ਇੱਕ ਵਿਧਾਇਕ ਦੀ ਦਰਦ ਭਰੀ ਕਹਾਣੀ ਨਾਲੋਂ ਇੱਕ ਥਾਣੇਦਾਰ ਨੂੰ ਪਹਿਲ ਦਿੱਤੀ ਜਾ ਰਹੀ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਥੇ ਜਦੋਂ ਵੀ ਸਵਾਲ ਜਵਾਬ ਹੁੰਦੇ ਹਨ, ਤੁਸੀਂ ਅਫਸਰਾਂ ਦੀਆਂ ਗੱਲਾਂ ਸੁਣ ਕੇ ਵਿਧਾਇਕ ਤੇ ਭਰੋਸਾ ਨਹੀਂ ਕਰਦੇ। ਤੁਸੀਂ ਅਫਸਰਾਂ ਦੀਆਂ ਰਿਪੋਰਟਾਂ ਤੇ ਗੱਲ ਕਰਦੇ ਹੋ, ਵੈਸੇ ਵਿਧਾਇਕ ਦਾ ਰੁਤਬਾ ਤੁਸੀਂ ਚੀਫ ਸੈਕ੍ਰੇਟਰੀ ਤੋਂ ਉੱਪਰ ਰੱਖਿਆ ਹੈ। ਕਾਗਜਾਂ ਵਿੱਚ ਤੁਸੀਂ ਕੀ ਕਹਿੰਦੇ ਹੋ ਅਤੇ ਸਲੀਕੇ ਦੀਆਂ ਗੱਲਾਂ ਕੀ ਕਰਦੇ ਹੋ। ਪਰ ਇੱਥੇ ਥਾਣੇਦਾਰ ਨੂੰ ਵਿਧਾਇਕ ਤੋਂ ਉੱਪਰ ਸਮਝਦੇ ਹੋ, ਜਿਹੜਾ ਤੀਸਰੀ ਵਾਰ ਵਿਧਾਇਕ ਬਣਿਆ ਹੋਵੇ, ਜਿਹੜਾ ਤਿੰਨ ਵਾਰ ਮਨਿਸਟਰ ਬਣਿਆ ਹੋਵੇ, ਜਿਹੜਾ ਫਰੀਡਮ ਫਾਈਟਰ ਦਾ ਬੇਟਾ ਹੋਵੇ, ਜਿਹੜਾ ਸਫੈਦ ਕੱਪੜਿਆਂ ਵਿੱਚ ਹੋਵੇ, ਜਿਸ ਦਾ ਪੁਲੀਟੀਕਲ ਕੈਰੀਅਰ ਦਾਗਦਾਰ ਨਾ ਹੋਵੇ, ਸਫੈਦ ਰੱਖਿਆ ਹੋਵੇ, ਉਸ ਦਾ ਇਸ ਸਦਨ ਵਿੱਚ ਇਹ ਹਾਲ ਹੈ ? ਮੈਨੂੰ ਅਫਸੋਸ ਹੈ ਇਸ ਗੱਲ ਦਾ ਕਿ ਜਿਸ ਚੀਫ ਮਨਿਸਟਰ ਨੇ ਕੱਲ੍ਹ ਜਵਾਬ ਦਿੱਤਾ ਸੀ ਅੱਜ ਉਨ੍ਹਾਂ ਨੇ ਮੇਰੇ ਨਾਲ ਇਸ ਤਰ੍ਹਾਂ ਦਾ ਬਿਹੇਵ ਕੀਤਾ, very sorry.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਬੜੇ ਅਫਸੋਸ ਦੀ ਗੱਲ ਹੈ, ਮੈਂ ਤੀਜੀ ਵਾਰ ਕਹਿ ਰਹੀ ਹਾਂ.....

**ਮਾਨਯੋਗ ਸਪੀਕਰ** : ਬੀਬੀ ਜੀ, ਐਸ਼ੋਰੈਂਸ ਤਾਂ ਦੇ ਦਿੱਤੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਦੇਖੋ ਜੀ, ਪਾਣੀ ਵਿੱਚ ਮਧਾਣੀ ਪਾਉਣ ਵਾਲੀ ਗੱਲ ਕੀਤੀ ਹੈ। ਮੈਨੂੰ ਤਾਂ ਇਸ ਗੱਲ ਤੇ ਅਫਸੋਸ ਹੈ ਕਿ ਅਸੀਂ ਗੱਲ ਸ਼ਹੀਦ ਭਗਤ ਸਿੰਘ ਦੀ ਕਰਦੇ ਹਾਂ ਅਤੇ ਇਹ ਆਪਣੇ ਕੇਸਾਂ ਨੂੰ ਲੈ ਕੇ ਬਹਿ ਗਏ ਹਨ। ਇਹ ਪਾਣੀ ਵਿੱਚ ਮਧਾਣੀ ਪਾਈ ਹੈ। ਸਾਡਾ ਇਸ ਤੇ ਸਖਤ ਪ੍ਰੋਟੈਸਟ ਹੈ। ਅਗਰ ਮੁੱਖ ਮੰਤਰੀ ਜੀ ਦਾ ਇਹ ਰਵੱਈਆ ਹੈ ਤਾਂ ਅਸੀਂ ਬਿਲਕੁਲ ਵਾਕ-ਆਊਟ ਕਰਦੇ ਹਾਂ, ਸਾਡਾ ਇਨ੍ਹਾਂ ਤੇ ਕੋਈ ਯਕੀਨ ਨਹੀਂ।

## WALK-OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰਜ਼, ਅਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸਰਦਾਰ ਸੰਗਤ ਸਿੰਘ ਗਿਲਜੀਆਂ ਜੀਰੋ ਆਵਰ ਵਿੱਚ ਮਾਨਯੋਗ ਮੈਂਬਰ ਸਰਦਾਰ ਅਵਤਾਰ ਸਿੰਘ ਬਰਾੜ ਵੱਲੋਂ ਉਨ੍ਹਾਂ ਦੇ ਸ਼ਹਿਰ ਦੇ ਐਸ.ਐਚ.ਓ. ਦੁਆਰਾ ਉਨ੍ਹਾਂ ਪ੍ਰਤੀ ਧਾਰਨ ਕੀਤੇ ਗਏ ਵਤੀਰੇ ਕਾਰਨ ਉਸ ਨੂੰ ਤੁਰੰਤ ਸਸਪੈਂਡ ਕਰਨ ਦੀ ਉਨ੍ਹਾਂ ਦੀ ਮੰਗ ਅਨੁਸਾਰ ਮਾਨਯੋਗ ਮੁੱਖ ਮੰਤਰੀ ਵੱਲੋਂ ਐਸ.ਐਚ.ਓ. ਨੂੰ ਸਸਪੈਂਡ ਕਰਨ ਦਾ ਐਲਾਨ ਨਾ ਕੀਤੇ ਜਾਣ ਦੇ ਰੋਸ ਵਜੋਂ ** ** ਨਾਅਰੇ ਲਗਾਉਂਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।

ਮਾਨਯੋਗ ਸਪੀਕਰ : ਅਗਲੀ ਆਈਟਮ ਸਰਦਾਰ ਚਰਨਜੀਤ ਸਿੰਘ ਚੰਨੀ, ਤੁਸੀਂ ਆਪਣੀ ਕਾਲ ਅਟੈਨਸ਼ਨ ਨੋਟਿਸ ਪੜ੍ਹੋ। ਨਾਅਰੇ ਰਿਕਾਰਡ ਨਹੀਂ ਕਰਨੇ...(ਵਿਘਨ).... ਚੰਨੀ ਜੀ।

## CALL ATTENTION NOTICE UNDER RULE 66

(ਕ੍ਰਮ ਨੰ: 47)

**ਸਰਦਾਰ ਚਰਨਜੀਤ ਸਿੰਘ ਚੰਨੀ** : ਸ਼੍ਰੀਮਾਨ ਜੀ ਮੈਂ, ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਪੰਜਾਬ ਅੰਦਰ ਗਵਾਂਢੀ ਰਾਜਾਂ ਤੋਂ ਆ ਰਹੇ ਪਸ਼ੂਆਂ ਦੇ ਝੁੰਡਾਂ ਕਾਰਨ ਭਿਆਨਕ ਮੂੰਹ ਖੁਰ ਦੀ ਬੀਮਾਰੀ ਫੈਲਣੀ ਸ਼ੁਰੂ ਹੋ ਗਈ ਹੈ ਅਤੇ ਇਨ੍ਹਾਂ ਦੇ ਅੱਗੇ-ਅੱਗੇ ਵਧਣ ਦੇ ਨਾਲ-ਨਾਲ ਇਹ ਬੀਮਾਰੀ ਪੰਜਾਬ ਦੇ ਪਸ਼ੂ ਧਨ ਤੇ ਬਹੁਤ ਤੇਜ਼ੀ ਨਾਲ ਫੈਲਦੀ ਜਾ ਰਹੀ ਹੈ। ਪਸ਼ੂ ਧਨ ਮਾਲਕਾਂ ਦੇ ਮਨ ਤੇ ਡਰ ਅਤੇ ਸਹਿਮ ਪੈਦਾ ਹੋ ਗਿਆ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ)** : ਸਪੀਕਰ ਸਾਹਿਬ, ਰਾਜ ਵਿੱਚ ਮੂੰਹ ਖੁਰ ਦੀ ਬਿਮਾਰੀ ਤੋਂ ਪਸ਼ੂਆਂ ਨੂੰ ਬਚਾਉਣ ਲਈ ਹਰ ਸਾਲ ਦੋ ਵਾਰ ਟੀਕਾਕਰਨ ਕੀਤਾ ਜਾਂਦਾ ਹੈ। ਇਸ ਸਾਲ

** Not recorded as ordered by the Chair.

2009-10 ਦੌਰਾਨ, ਫਰਵਰੀ 2010 ਤੱਕ 84 ਲੱਖ 23 ਹਜ਼ਾਰ 477 ਟੀਕੇ ਪਸ਼ੂਆਂ ਨੂੰ ਲਗਾਏ ਗਏ ਹਨ। ਗਵਾਂਢੀ ਰਾਜਾਂ ਤੋਂ ਆਉਣ ਵਾਲੇ ਪਸ਼ੂਆਂ ਦੇ ਝੁੰਡਾਂ ਨੂੰ ਵੀ ਇਸ ਬਿਮਾਰੀ ਤੋਂ ਬਚਾਉਣ ਲਈ ਟੀਕਾਕਰਨ ਲਈ ਆਦੇਸ਼ ਦਿੱਤੇ ਗਏ ਹਨ ਤਾਂ ਜੋ ਪੰਜਾਬ ਰਾਜ ਦੇ ਜਾਨਵਰਾਂ ਨੂੰ ਇਸ ਬਿਮਾਰੀ ਤੋਂ ਬਚਾਇਆ ਜਾ ਸਕੇ। ਸਪੈਸ਼ਲ ਸਕੀਮ ਅਧੀਨ ਦੂਜੇ ਰਾਜਾਂ ਨਾਲ ਲਗਦੇ ਜ਼ਿਲ੍ਹਿਆਂ ਦੇ ਪਸ਼ੂਆਂ ਨੂੰ ਸਾਲ ਵਿੱਚ ਦੋ ਵਾਰੀ ਮੂੰਹ ਖੁਰ ਦੀ ਬਿਮਾਰੀ ਦਾ ਟੀਕਾਕਰਨ ਕੀਤਾ ਜਾਂਦਾ ਹੈ। ਸਾਡੇ ਡਿਪਟੀ ਡਾਇਰੈਕਟਰ ਅਤੇ ਡੀ.ਸੀਜ਼. ਸਾਹਿਬਾਨ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਜੇਕਰ ਬਾਹਰੋਂ ਕੋਈ ਪਸ਼ੂ ਆਉਂਦਾ ਹੈ ਤਾਂ ਉਸ ਨੂੰ ਰੋਕਿਆ ਜਾਵੇ ਅਤੇ ਇਸ ਸਬੰਧੀ ਕਾਨੂੰਨ ਵੀ ਬਣ ਗਿਆ ਹੈ ਕਿ ਬਾਹਰੋਂ ਪਸ਼ੂ ਲੈ ਕੇ ਆਉਣ ਵਾਲੇ ਆਪਣੇ ਪਸ਼ੂਆਂ ਦੇ ਸਬੰਧੀ ਸਰਟੀਫਿਕੇਟ ਨਾਲ ਲੈ ਕੇ ਇੱਧਰ ਆਉਣ, ਸਰਟੀਫਿਕੇਟ ਤੋਂ ਬਿਨਾਂ ਦਾਖਲ ਨਹੀਂ ਹੋਣ ਦਿੱਤਾ ਜਾਂਦਾ।

ਸਰਦਾਰ ਚਰਨਜੀਤ ਸਿੰਘ ਚੰਨੀ : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਵਾਂਢੀ ਰਾਜਾਂ, ਖਾਸ ਕਰਕੇ ਹਿਮਾਚਲ ਪ੍ਰਦੇਸ਼ ਅਤੇ ਜੰਮੂ ਕਸ਼ਮੀਰ ਵੱਲੋਂ ਬਹੁਤ ਸਾਰੇ ਲੋਕ, ਖਾਸ ਤੌਰ ਤੇ ਸਰਦੀਆਂ ਦੇ ਦਿਨਾਂ ਦੇ ਵਿੱਚ ਆਪਣੇ ਬਹੁਤ ਜ਼ਿਆਦਾ ਡੰਗਰ ਲੈ ਕੇ, ਜਿਨ੍ਹਾਂ ਦੇ ਵਿੱਚ ਜ਼ਿਆਦਾ ਗਾਂਵਾਂ ਤੇ ਮੱਝਾਂ ਹੁੰਦੀਆਂ ਹਨ, ਉਨ੍ਹਾਂ ਰਾਜਾਂ ਨਾਲ ਲਗਦੇ ਜਿਹੜੇ ਸਾਡੇ ਜ਼ਿਲ੍ਹੇ ਹਨ, ਜਿਸ ਤਰ੍ਹਾਂ ਸਾਡਾ ਜ਼ਿਲ੍ਹਾ ਰੋਪੜ ਪੈਂਦਾ ਹੈ ਅਤੇ ਹੋਰ ਵੀ ਇਨ੍ਹਾਂ ਸੂਬਿਆਂ ਦੇ ਨਾਲ ਜਿਹੜੇ ਜ਼ਿਲ੍ਹੇ ਲਗਦੇ ਹਨ, ਉਨ੍ਹਾਂ ਦੇ ਵਿੱਚ ਆ ਜਾਂਦੇ ਹਨ, ਜਿਸ ਕਾਰਨ ਉਨ੍ਹਾਂ ਦੇ ਨਾਲ ਹੀ ਡੰਗਰਾਂ ਦੀਆਂ ਬਿਮਾਰੀਆਂ ਵੀ ਆ ਜਾਂਦੀਆਂ ਹਨ। ਵੱਡੇ-ਵੱਡੇ ਝੁੰਡ ਸਾਰਾ ਦਿਨ ਸ਼ਰੇਆਮ ਸੜਕਾਂ ਦੇ ਉਤੇ ਘੁੰਮਦੇ ਰਹਿੰਦੇ ਹਨ। ਉਨ੍ਹਾਂ ਲੋਕਾਂ ਦੇ ਪਾਸ ਆਪਣੀ ਕੋਈ ਜ਼ਮੀਨ ਨਹੀਂ ਹੁੰਦੀ। ਉਹ ਆ ਕੇ ਜਾਂ ਤਾਂ ਪੰਚਾਇਤ ਦੀ ਸ਼ਾਮਲਾਤ ਜਗ੍ਹਾ ਮੱਲਦੇ ਹਨ ਜਾਂ ਕੋਈ ਸ਼ਹਿਰੀ ਜਗ੍ਹਾ ਲੱਭਦੇ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਬਾਹਰੋਂ ਡੰਗਰ ਆਉਂਦੇ ਹਨ, ਕੀ ਉਨ੍ਹਾਂ ਦੇ ਵਾਸਤੇ ਟੀਕਾਕਰਨ ਤੇ ਬਿਮਾਰੀਆਂ ਦੀ ਰੋਕਥਾਮ ਕਰਨ ਦਾ ਕੋਈ ਇੰਤਜ਼ਾਮ ਨਹੀਂ ਹੈ ? ਉਸ ਵਾਸਤੇ ਕੀ ਉਪਰਾਲੇ ਕੀਤੇ ਜਾ ਰਹੇ ਹਨ ? ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਦੇ ਕੋਲ ਇਥੇ ਡੰਗਰ ਰੱਖਣ ਦੇ ਲਈ ਜਗ੍ਹਾ ਹੀ ਨਹੀਂ ਹੁੰਦੀ, ਉਨ੍ਹਾਂ ਨੂੰ ਦੋ-ਦੋ ਸੌ, ਚਾਰ-ਚਾਰ ਸੌ ਡੰਗਰ ਲੈ ਕੇ ਕਿਉਂ ਇਥੇ ਵੜ੍ਹਨ ਦਿੱਤਾ ਜਾਂਦਾ ਹੈ ਅਤੇ ਇਥੇ ਕਿਉਂ ਰਹਿਣ ਦਿੱਤਾ ਜਾਂਦਾ ਹੈ। ਉਨ੍ਹਾਂ ਦੇ ਡੰਗਰ ਸਾਰਾ ਦਿਨ ਸਾਡੇ ਸ਼ਹਿਰਾਂ ਦੀਆਂ ਗਲੀਆਂ ਦੇ ਵਿੱਚ ਘੁੰਮਦੇ ਰਹਿੰਦੇ ਹਨ। ਕਈਂ ਵਾਰੀ ਉਨ੍ਹਾਂ ਦੀ ਆੜ ਵਿੱਚ ਕ੍ਰੀਮੀਨਲ ਲੋਕ, ਖਾਸ ਕਰਕੇ ਜੰਮੂ ਐਂਡ ਕਸ਼ਮੀਰ ਵੱਲੋਂ, ਉਹ ਵੀ ਇਥੇ ਐਂਟਰ ਕਰ ਜਾਂਦੇ ਹਨ। ਇਸ ਦੇ ਨਾਲ ਹੀ ਮੇਰੀ ਇਹ ਵੀ ਬੇਨਤੀ ਹੈ ਕਿ ਇਹ ਡੰਗਰਾਂ ਵਾਲੇ ਸ਼ਹਿਰਾਂ ਦੇ ਵਿੱਚ ਇੰਨਾਂ ਗੰਦ ਪਾਉਂਦੇ ਹਨ ਜਿਸ ਦਾ ਕੋਈ ਅੰਤ ਨਹੀਂ ਅਤੇ ਜਿਹੜੀਆਂ ਦੁੱਧ ਵਾਲੀਆਂ ਗਾਵਾਂ ਬਚ ਜਾਂਦੀਆਂ ਹਨ, ਉਨ੍ਹਾਂ ਨੂੰ ਤਾਂ ਇਹ ਵਾਪਸ ਲੈ ਜਾਂਦੇ ਹਨ ਅਤੇ ਬਾਕੀ ਦੇ ਡੰਗਰਾਂ ਨੂੰ ਇਥੇ ਸੜਕਾਂ ਦੇ ਉਤੇ ਰੁਲਣ ਵਾਸਤੇ ਹੀ ਛੱਡ ਜਾਂਦੇ ਹਨ, ਜਿਨ੍ਹਾਂ ਦੇ ਕਾਰਨ ਅਕਸਰ ਐਕਸੀਡੈਂਟ ਹੁੰਦੇ ਹਨ। ਸਿਰਫ

[ਸਰਦਾਰ ਚਰਨਜੀਤ ਸਿੰਘ ਚੰਨੀ]

ਗਾਵਾਂ ਹੀ ਨਹੀਂ ਕਈ ਤਾਂ ਸਾਂਢ ਵੀ ਛੱਡ ਜਾਂਦੇ ਹਨ। ਸਪੀਕਰ ਸਾਹਿਬ, ਸੱਚੀ ਗੱਲ ਹੈ, ਪਿੱਛੇ ਜਿਹੇ ਸਾਂਢ ਨੇ ਮੈਨੂੰ ਵੀ ਮਾਰਿਆ ਸੀ....

**ਮਾਨਯੋਗ ਸਪੀਕਰ** : ਇਥੇ ਤਾਂ ਤੁਸੀਂ ਭਾਸ਼ਣ ਹੀ ਕਰਨ ਲੱਗ ਜਾਂਦੇ ਹੋ, ਕੋਈ ਕਲੈਰੀਫਿਕੇਸ਼ਨ ਲਵੋ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮੇਰੀ ਬੇਨਤੀ ਇਹ ਹੈ ਕਿ ਕੀ ਮੰਤਰੀ ਜੀ ਇਸ ਦੇ ਬਾਰੇ ਆਸ਼ਵਾਸ਼ਨ ਦੇਣਗੇ ਕਿ ਜਿਹੜੇ ਬਾਹਰੋਂ ਡੰਗਰ ਆਉਂਦੇ ਹਨ, ਉਨ੍ਹਾਂ ਨੂੰ ਇਥੇ ਐਂਟਰੀ, ਜੇਕਰ ਉਨ੍ਹਾਂ ਦੇ ਪਾਸ ਆਪਣੀ ਜਗ੍ਹਾ ਰਹਿਣ ਦੇ ਵਾਸਤੇ ਨਹੀਂ ਹੈ, ਤਾਂ ਐਂਟਰੀ ਬੈਨ ਕੀਤੀ ਜਾਵੇਗੀ ਅਤੇ ਕੀ ਉਨ੍ਹਾਂ ਦੀ ਬਿਮਾਰੀ ਦਾ ਇਲਾਜ਼ ਕੀਤਾ ਜਾਵੇਗਾ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਜੋ ਪੁੱਛ ਰਹੇ ਹਨ, ਮੈਂ ਇਸ ਸਬੰਧੀ ਪਹਿਲਾਂ ਵੀ ਦੱਸਿਆ ਹੈ ਕਿ ਸਾਰੇ ਡੀ.ਸੀ. ਸਾਹਿਬਾਨ ਨੂੰ, ਸਾਰੇ ਸਬੰਧਤ ਡਿਪਟੀ ਡਾਇਰੈਕਟਰਾਂ ਨੂੰ ਜ਼ਿਲ੍ਹੇਵਾਰ ਵੀ ਆਦੇਸ਼ ਦਿੱਤੇ ਹਨ ਕਿ ਜੇਕਰ ਇਸ ਤਰ੍ਹਾਂ ਦੀ ਕੋਈ ਗੱਲ ਧਿਆਨ ਦੇ ਵਿੱਚ ਆਉਂਦੀ ਹੈ ਤਾਂ ਉਸ ਨੂੰ ਤੁਰੰਤ ਰੋਕਿਆ ਜਾਵੇ। ਇਹ ਕਾਨੂੰਨ ਵੀ ਬਣਾਇਆ ਹੈ ਕਿ ਜਿਹੜੇ ਬਾਹਰਲੀਆਂ ਸਟੇਟਾਂ ਵਿੱਚੋਂ ਡੰਗਰ ਆਉਂਦੇ ਹਨ, ਉਨ੍ਹਾਂ ਡੰਗਰਾਂ ਦਾ ਮੈਡੀਕਲ ਸਰਟੀਫਿਕੇਟ ਨਾਲ ਹੋਵੇ, ਨਹੀਂ ਤਾਂ ਉਨਾਂ ਚਿਰ ਉਸ ਡੰਗਰ ਨੂੰ ਦਾਖਲ ਨਾ ਹੋਣ ਦਿੱਤਾ ਜਾਵੇ। ਜਿਹੜੇ ਝੁੰਡਾਂ ਦੇ ਰਾਹੀਂ ਗੁੱਜਰਾਂ ਦੇ ਡੰਗਰ ਆਉਂਦੇ ਹਨ, ਉਨ੍ਹਾਂ ਨੂੰ ਟੀਕਾਕਰਨ ਜ਼ਰੂਰੀ ਸ਼ਰਤ ਹੈ ਕਿ ਉਹ ਆਪਣੇ ਡੰਗਰਾਂ ਨੂੰ ਟੀਕੇ ਲਗਵਾਉਣ। ਸਾਡੇ ਡਿਪਟੀ ਡਾਇਰੈਕਟਰਾਂ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਜੇਕਰ ਉਹ ਟੀਕੇ ਨਹੀਂ ਲਗਵਾਉਂਦੇ ਤਾਂ ਆਪ ਜਾ ਕੇ ਉਨ੍ਹਾਂ ਦੀ ਰਿਪੋਰਟ ਕਰੋ ਅਤੇ ਟੀਕੇ ਵੀ ਲਗਵਾਓ ਤਾਂ ਜੋ ਦੂਜੇ ਡੰਗਰਾਂ ਨੂੰ, ਜੋ ਇਨ੍ਹਾਂ ਦੀ ਚਿੰਤਾ ਹੈ, ਮੂੰਹ ਖੁਰ ਦੀ ਬਿਮਾਰੀ ਨਾ ਫੈਲ ਸਕੇ।

---

## ANNOUNCEMENT BY THE HON'BLE SPEAKER REGARDING CONSTITUTION OF TWO MEMBER COMMITTEE

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਦੌਰਾਨ ਸਰਦਾਰ ਮੱਖਣ ਸਿੰਘ ਵੱਲੋਂ ਪੇਸ਼ ਕੀਤੇ ਗਏ ਨਿਸ਼ਾਨ ਵਾਲੇ ਪ੍ਰਸ਼ਨ ਨੰ: 1548, ਜੋ ਕਿ ਮੋਹਾਲੀ ਵਿਖੇ ਵਿਕਾਸ ਭਵਨ ਦੀ ਉਸਾਰੀ ਸਮੇਂ ਰੱਖੇ ਗਏ ਨੀਂਹ ਪੱਥਰ ਨੂੰ ਪ੍ਰਾਪਰ ਥਾਂ ਤੇ ਲਗਾਉਣ ਬਾਰੇ ਹੈ, ਇਸ ਸਬੰਧੀ ਮੈਂ ਕੈਪਟਨ ਬਲਬੀਰ ਸਿੰਘ ਬਾਠ, ਸ਼੍ਰੋਮਣੀ ਅਕਾਲੀ ਦਲ ਅਤੇ ਸਰਦਾਰ ਮੱਖਣ ਸਿੰਘ, ਇੰਡੀਅਨ ਨੈਸ਼ਨਲ ਕਾਂਗਰਸ ਅਧਾਰਤ ਦੋ ਮੈਂਬਰੀ ਕਮੇਟੀ ਦਾ ਗਠਨ ਕਰਦਾ ਹਾਂ ਜੋ ਕਿ ਮੌਕੇ ਤੇ ਜਾ ਕੇ ਦੇਖੇਗੀ ਕਿ ਨੀਂਹ ਪੱਥਰ ਇਸ ਸਮੇਂ ਪ੍ਰਾਪਰ ਜਗ੍ਹਾ ਤੇ ਲਗਾਇਆ ਗਿਆ ਹੈ ਕਿ ਨਹੀਂ।

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਅਗਲੀ ਆਈਟਮ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :—

(1) ਸਾਲ 2004-05 ਲਈ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਦੀ 22ਵੀਂ ਸਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਐਕਟ, 1955 ਦੀ ਧਾਰਾ 28 ਅਧੀਨ ਲੋੜੀਂਦਾ ਹੈ।

(2) ਸਾਲ 2008-09 ਲਈ ਪੰਜਾਬ ਰਾਜ ਕੰਟੇਨਰ ਅਤੇ ਮਾਲ ਗੁਦਾਮ ਕਾਰਪੋਰੇਸ਼ਨ ਲਿਮਟਿਡ, (ਕਾਨਵਿਅਰ) ਦੀ 14ਵੀਂ ਸਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

---

## PRESENTATION OF THE REPORTS OF THE COMMITTEES

**ਮਾਨਯੋਗ ਸਪੀਕਰ :** ਅਗਲੀ ਆਈਟਮ, ਕਮੇਟੀ ਦੀਆਂ ਰਿਪੋਰਟਾਂ ਪੇਸ਼ ਕਰਨਾ।

**ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਕੈਪਟਨ ਬਲਬੀਰ ਸਿੰਘ ਬਾਠ) :** ਸ਼੍ਰੀਮਾਨ ਜੀ, ਮੈਂ :—

(1) ਪੰਜਾਬ ਰਾਜ ਵਣ ਕਾਰਪੋਰੇਸ਼ਨ ਦੇ ਆਮ ਕੰਮ ਕਾਰ ਨਾਲ ਸਬੰਧਤ ਸਰਕਾਰੀ ਕਾਰੋਬਾਰ ਕਮੇਟੀ ਦੀ 92ਵੀਂ ਰਿਪੋਰਟ;

(2) ਪੰਜਾਬ ਵਿੱਤ ਕਾਰਪੋਰੇਸ਼ਨ ਦੇ ਆਮ ਕੰਮ ਕਾਰ ਨਾਲ ਸਬੰਧਤ ਸਰਕਾਰੀ ਕਾਰੋਬਾਰ ਕਮੇਟੀ ਦੀ 93ਵੀਂ ਰਿਪੋਰਟ;

(3) ਪੰਜਾਬ ਰਾਜ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ ਦੇ ਆਮ ਕੰਮ ਕਾਰ ਨਾਲ ਸਬੰਧਤ ਸਰਕਾਰੀ ਕਾਰੋਬਾਰ ਕਮੇਟੀ ਦੀ 94ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਸਭਾਪਤੀ, ਅਧੀਨ ਵਿਧਾਨ ਕਮੇਟੀ (ਸਰਦਾਰ ਗੁਰਤੇਜ ਸਿੰਘ ਘੁੜਿਆਣਾ) :** ਸ਼੍ਰੀਮਾਨ ਜੀ, ਮੈਂ ਸਾਲ 2009-10 ਲਈ ਅਧੀਨ ਵਿਧਾਨ ਕਮੇਟੀ ਦੀ 36ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਸਭਾਪਤੀ, ਕੁਐਸਚਨਜ਼ ਐਂਡ ਰੈਫਰੈਂਸਿਜ਼ ਕਮੇਟੀ (ਸਰਦਾਰ ਜਤਿੰਦਰ ਸਿੰਘ ਕਰੀਹਾ)** : ਸ਼੍ਰੀਮਾਨ ਜੀ, ਮੈਂ ਸਾਲ 2009-10 ਲਈ ਕੁਐਸਚਨਜ਼ ਐਂਡ ਰੈਫਰੈਂਸਿਜ਼ ਕਮੇਟੀ ਦੀ 5ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਸਭਾਪਤੀ, ਸਰਕਾਰੀ ਆਸ਼ਵਾਸ਼ਨਾਂ ਸਬੰਧੀ ਕਮੇਟੀ (ਚੌਧਰੀ ਮੋਹਨ ਲਾਲ)** : ਸ਼੍ਰੀਮਾਨ ਜੀ, ਮੈਂ ਸਾਲ 2009-10 ਲਈ ਸਰਕਾਰੀ ਆਸ਼ਵਾਸ਼ਨਾਂ ਸਬੰਧੀ ਕਮੇਟੀ ਦੀ 41ਵੀਂ ਰਿਪੋਰਟ ਪੇਸ਼ ਕਰਦਾ ਹਾਂ।

---

**RESOLUTION REG. RECOMMENDATION TO THE STATE GOVERNMENT TO TAKE STEPS FOR THE PREVENTION OF MISUSE OF THE DRUGS/ INTOXICANTS AMONGST THE YOUTH IN THE STATE AND ALSO FOR ENCOURAGING THEIR PARTICIPATION IN SPORTS AND OTHER DEVELOPMENTAL ACTIVITIES**

**ਮਾਨਯੋਗ ਸਪੀਕਰ** : ਹੁਣ ਸਰਦਾਰ ਮੱਖਣ ਸਿੰਘ ਮਤਾ ਪੇਸ਼ ਕਰਨਗੇ।

**ਸਰਦਾਰ ਮੱਖਣ ਸਿੰਘ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ :—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਵਿੱਚ ਨੌਜਵਾਨਾਂ ਵਿੱਚ ਦਵਾਈਆਂ/ਨਸ਼ੀਲੀਆਂ ਵਸਤੂਆਂ ਦੀ ਵੱਧ ਰਹੀ ਕੁਵਰਤੋਂ ਦੀ ਰੋਕਥਾਮ ਲਈ ਉਨ੍ਹਾਂ ਨੂੰ ਖੇਡਾਂ ਅਤੇ ਹੋਰ ਵਿਕਾਸ ਕਾਰਜਾਂ ਵਿੱਚ ਹਿੱਸਾ ਲੈਣ ਵਾਸਤੇ ਉਤਸ਼ਾਹਿਤ ਕਰਨ ਲਈ ਵੀ ਕਦਮ ਚੁੱਕੇ ਜਾਣ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ :—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਵਿੱਚ ਨੌਜਵਾਨਾਂ ਵਿੱਚ ਦਵਾਈਆਂ/ਨਸ਼ੀਲੀਆਂ ਵਸਤੂਆਂ ਦੀ ਵੱਧ ਰਹੀ ਕੁਵਰਤੋਂ ਦੀ ਰੋਕਥਾਮ ਲਈ ਉਨ੍ਹਾਂ ਨੂੰ ਖੇਡਾਂ ਅਤੇ ਹੋਰ ਵਿਕਾਸ ਕਾਰਜਾਂ ਵਿੱਚ ਹਿੱਸਾ ਲੈਣ ਵਾਸਤੇ ਉਤਸ਼ਾਹਿਤ ਕਰਨ ਲਈ ਵੀ ਕਦਮ ਚੁੱਕੇ ਜਾਣ।"

ਬਹਿਸ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਸਪੀਕਰ ਸਾਹਿਬ, ਮੈਂ ਇੱਕ ਬਹੁਤ ਹੀ ਮਹੱਤਵਪੂਰਨ ਮਤਾ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਹਾਊਸ ਇਸ ਸਮੱਸਿਆ ਵੱਲ ਉਚੇਚਾ ਧਿਆਨ ਦੇਵੇ। ਪੰਜਾਬ ਰਾਜ ਬਾਰੇ

ਕਿਸੇ ਸਮੇਂ ਵਿੱਚ ਇਹ ਮੰਨਿਆ ਜਾਂਦਾ ਸੀ ਕਿ ਇਥੋਂ ਦੇ ਗੱਭਰੂ, ਇਥੋਂ ਦੇ ਨੌਜਵਾਨ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਕਰਨ ਵਿੱਚ ਮੋਹਰੀ ਰੋਲ ਅਦਾ ਕਰਦੇ ਰਹੇ ਹਨ। ਬੜੀ ਹੈਰਾਨੀ ਦੀ ਗੱਲ ਹੈ ਕਿ ਅੱਜ ਨਸ਼ਿਆਂ ਦਾ ਪ੍ਰਚਲਣ ਇਸ ਰਾਜ ਵਿੱਚ ਇੰਨਾ ਹੋ ਗਿਆ ਹੈ ਕਿ ਇਸ ਉਤੇ ਬੜੀ ਚਿੰਤਾ ਪ੍ਰਗਟ ਕੀਤੀ ਜਾ ਰਹੀ ਹੈ ਔਰ ਵਿਸ਼ੇਸ਼ ਤੌਰ ਤੇ ਸਰਵੇ ਕਰਵਾਏ ਜਾ ਰਹੇ ਹਨ ਕਿ ਇਹ ਨਸ਼ੇ ਕਿਥੋਂ ਆਉਂਦੇ ਹਨ, ਕਿਵੇਂ ਆਉਂਦੇ ਹਨ ਅਤੇ ਕਿਵੇਂ ਨੌਜਵਾਨਾਂ ਤੱਕ ਪਹੁੰਚਦੇ ਹਨ ਅਤੇ ਕਿਵੇਂ ਸਾਡੀਆਂ ਜ਼ਿੰਮੇਵਾਰ ਏਜੰਸੀਆਂ, ਜਿਨ੍ਹਾਂ ਨੂੰ ਇਨ੍ਹਾਂ ਤੇ ਕੰਟਰੋਲ ਕਰਨਾ ਚਾਹੀਦਾ ਹੈ, ਉਹ ਕੰਟਰੋਲ ਕਰਨ ਵਿੱਚ ਨਾਕਾਮਯਾਬ ਹੋਈਆਂ ਹਨ? ਇਨ੍ਹਾਂ ਸਾਰੇ ਪੱਖਾਂ ਨੂੰ ਸਰਕਾਰੀ ਪੱਧਰ ਤੇ ਵੀ ਅਤੇ ਗੈਰ-ਸਰਕਾਰੀ ਪੱਧਰ ਤੇ ਵੀ ਵਾਚਿਆ ਜਾ ਰਿਹਾ ਹੈ। ਇਹ ਵੀ ਬਦਕਿਸਮਤੀ ਦੀ ਗੱਲ ਹੈ ਕਿ ਸਾਡੇ ਗੁਆਂਢ ਦੇ ਪਾਕਿਸਤਾਨ ਦੇਸ਼ ਵਿੱਚ, ਜਿਸ ਦੇ ਅਗਲੇ ਪਾਸੇ ਅਫਗਾਨਿਸਤਾਨ ਲੱਗਦਾ ਹੈ, ਇਨ੍ਹਾਂ ਸਾਰੀਆਂ ਬੀਮਾਰੀਆਂ ਦੀ ਗੈਰ-ਕਾਨੂੰਨੀ ਤੌਰ ਤੇ ਪੈਦਾਵਾਰ ਹੁੰਦੀ ਹੈ। ਫਿਰ ਉਹ ਬਾਰਡਰ ਦੇ ਰਸਤੇ ਸਾਡੇ ਪੰਜਾਬ ਵਿੱਚ ਆ ਵੜਦੀਆਂ ਹਨ। ਪੰਜਾਬ ਦੇ ਸ਼ਹਿਰਾਂ ਵਿਚੋਂ ਦੀ ਲੰਘ ਕੇ ਅੱਗੇ ਤੱਕ ਮੁਲਕ ਦੇ ਵਿੱਚ ਇਨ੍ਹਾਂ ਦੀ ਸਪਲਾਈ ਹੁੰਦੀ ਹੈ। ਇਨ੍ਹਾਂ ਦਾ ਬਹੁਤ ਵੱਡਾ ਜਾਲ ਫੈਲ ਰਿਹਾ ਹੈ ਜਿਹੜੀ ਕਿ ਬੜੀ ਚਿੰਤਾ ਦੀ ਗੱਲ ਹੈ। ਅੱਗੇ ਇਨ੍ਹਾਂ ਨੂੰ ਸੇਵਨ ਕਰਨ ਵਾਲੇ ਲੋਕ ਬੜੀਆਂ ਭਿਆਨਕ ਬੀਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ ਅਤੇ ਸੁਸਾਇਟੀ ਵਿੱਚ ਇਹੋ ਜਿਹੀਆਂ ਭਿਆਨਕ ਬੀਮਾਰੀਆਂ ਲੈ ਕੇ ਆ ਰਹੇ ਹਨ। ਚਾਹੇ ਉਹ 'ਐਚ.ਆਈ.ਵੀ.' ਹੈ ਭਾਵੇਂ ਹੈਪੇਟਾਈਟਸ 'ਸੀ' ਹੋਵੇ। ਯੂ.ਐਨ.ਓ. ਦੀ ਰਿਪੋਰਟ ਮੁਤਾਬਕ ਕਿਹਾ ਗਿਆ ਹੈ ਕਿ ਪੰਜਾਬ ਦੇ ਸ਼ਹਿਰ ਗੁਰਦਾਸਪੁਰ, ਅੰਮ੍ਰਿਤਸਰ, ਤਰਨ ਤਾਰਨ, ਕਪੂਰਥਲਾ, ਹੁਸ਼ਿਆਰਪੁਰ, ਲੁਧਿਆਣਾ, ਪਟਿਆਲਾ ਅਤੇ ਚੰਡੀਗੜ੍ਹ ਬਾਕੀ ਮੁਲਕ ਨੂੰ ਨਸ਼ੇ ਸਪਲਾਈ ਕਰਨ ਦੇ ਅੱਡੇ ਹਨ। ਉਹ ਇਥੋਂ ਸਮਗਲਰਾਂ ਰਾਹੀਂ ਬਾਕੀ ਮੁਲਕ ਨੂੰ ਨਸ਼ੇ ਸਪਲਾਈ ਕਰਦੇ ਹਨ। ਤੁਸੀਂ ਹੈਰਾਨ ਹੋਵੋਗੇ ਕਿ ਪਿਛਲੇ ਸਮੇਂ ਦੌਰਾਨ ਜਿਹੜੀਆਂ ਡਰੱਗਜ ਪਕੜੀਆਂ ਗਈਆਂ ਹਨ, ਇਨ੍ਹਾਂ ਦੀ ਮਾਤਰਾ ਵਿੱਚ ਹਰ ਸਾਲ ਵਾਧਾ ਹੁੰਦਾ ਜਾ ਰਿਹਾ ਹੈ। ਸਾਲ 2006 ਵਿੱਚ 53 ਕਿਲੋ ਹੈਰੋਇਨ, 32 ਕਿਲੋ ਸਮੈਕ, 891 ਕਿਲੋ ਭੁੱਕੀ, 502 ਕਿਲੋ ਅਫੀਮ ਅਤੇ 98 ਕਿਲੋ ਚਰਸ ਫੜੀ ਗਈ ਸੀ। ਜਿਥੇ ਪਹਿਲਾਂ ਸਾਲ 2006 ਵਿੱਚ 53 ਕਿਲੋ ਹੈਰੋਇਨ ਫੜੀ ਸੀ, ਉਸ ਤੋਂ ਅਗਲੇ ਸਾਲ ਦੌਰਾਨ 2007 ਵਿੱਚ 111 ਕਿਲੋ ਹੈਰੋਇਨ ਪਕੜੀ ਗਈ, 32 ਕਿਲੋ ਸਮੈਕ ਪਕੜੀ ਗਈ, 887 ਕਿਲੋ ਭੁੱਕੀ ਅਤੇ 96 ਕਿਲੋ ਚਰਸ ਪਕੜੀ ਗਈ। ਇਸੇ ਤਰ੍ਹਾਂ ਅਗਲੇ ਸ਼ਾਲ 2008 ਦੌਰਾਨ, ਜਿਥੇ ਪਹਿਲੇ ਸਾਲ 53 ਕਿਲੋ ਹੈਰੋਇਨ ਸੀ, ਦੂਜੇ ਸਾਲ 111 ਕਿਲੋ ਹੈਰੋਇਨ ਪਕੜੀ ਗਈ ਸੀ, ਉਥੇ ਸਾਲ 2008 ਵਿੱਚ 269 ਕਿਲੋ ਹੈਰੋਇਨ, 55 ਕਿਲੋ ਸਮੈਕ, 588 ਕਿਲੋ ਭੁੱਕੀ, 500 ਕਿਲੋ ਅਫੀਮ ਤੇ 110 ਕਿਲੋ ਚਰਸ ਫੜੀ ਗਈ। ਅੰਕੜੇ ਦਰਸਾਉਂਦੇ ਹਨ ਕਿ ਸਾਲਾਂ ਦੇ ਬੀਤਣ ਨਾਲ ਇਨ੍ਹਾਂ ਨਸ਼ਿਆਂ ਦੀ ਆਮਦ ਪੰਜਾਬ ਦੀ ਧਰਤੀ ਤੇ ਵਧਦੀ ਜਾ ਰਹੀ ਹੈ ਅਤੇ ਜਿਆਦਾ ਤੋਂ ਜ਼ਿਆਦਾ ਨੌਜਵਾਨ ਇਨ੍ਹਾਂ ਦੇ ਆਦੀ ਹੋ ਰਹੇ ਹਨ। ਇਨ੍ਹਾਂ ਦੇ ਆਦੀ ਹੋਣ ਸਦਕਾ ਜਿਹੜੇ ਨਸ਼ੇਖੋਰ ਕਿਸਮ ਦੇ ਬੰਦੇ ਹੁੰਦੇ ਹਨ, ਉਹ ਬਹੁਤ ਸਾਰੀਆਂ ਹੋਰ ਬੀਮਾਰੀਆਂ ਨੂੰ ਜਨਮ ਦਿੰਦੇ ਹਨ।

| |
|---|
| *11.38 ਵਜੇ ਪੂਰਵ ਦੁਪਹਿਰ |

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

[ਸਰਦਾਰ ਮੱਖਣ ਸਿੰਘ]

ਨਸ਼ੇ ਵਿੱਚ ਧੁੱਤ ਇਹ ਲੋਕ ਸ਼ਾਮ ਨੂੰ ਔਰਤਾਂ ਨੂੰ ਅਵਾਜ਼ੇ ਕੱਸਦੇ ਹਨ, ਪਰਸ ਖੋਂਹਦੇ ਹਨ, ਚੋਰੀਆਂ ਕਰਦੇ ਹਨ ਅਤੇ ਨਸ਼ੇ ਦੇ ਹਾਲਤ ਵਿੱਚ ਲੜਾਈਆਂ ਵੀ ਕਰਦੇ ਹਨ ਤੇ ਕਈ ਵਾਰੀ ਮਰਡਰ ਤੱਕ ਵੀ ਕਰ ਦਿੰਦੇ ਹਨ। ਇਨ੍ਹਾਂ ਦੇ ਸਦਕਾ ਬਹੁਤ ਵਾਰੀ ਘਰਾਂ ਵਿੱਚ ਕਲੇਸ਼ ਹੁੰਦੇ ਹਨ, ਪਰਿਵਾਰ ਟੁੱਟ ਜਾਂਦੇ ਹਨ, ਮਰਡਰ ਹੋਣ ਨਾਲ ਔਰਤਾਂ ਵਿਧਵਾ ਹੁੰਦੀਆਂ ਹਨ ਅਤੇ ਬੱਚੇ ਅਨਾਥ ਹੋ ਜਾਂਦੇ ਹਨ। ਡਰੱਗਜ਼ ਲੈਣ ਵਾਲਿਆਂ ਦਾ ਸੁਸਾਇਟੀ ਤੇ ਬਹੁਤ ਬੁਰਾ ਪ੍ਰਭਾਵ ਪੈਂਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਸਾਡੇ ਪੰਜਾਬ ਵਿੱਚ 67% ਫੈਮਿਲੀਜ਼ ਹਨ ਜਿਨ੍ਹਾਂ ਦਾ ਕੋਈ ਨਾ ਕੋਈ ਜੀਅ ਪੰਜਾਬ ਵਿੱਚ ਡਰੱਗਜ਼ ਲੈਂਦਾ ਹੈ। ਇਹ ਬੜਾ ਹੈਰਾਨੀਜਨਕ ਤੱਥ ਹੈ ਕਿ ਪੰਜਾਬ ਵਿੱਚ 67% ਫੈਮਿਲੀਜ਼ ਦਾ ਇੱਕ ਨਾ ਇੱਕ ਜੀਅ ਡਰੱਗਜ਼ ਲੈਂਦਾ ਹੈ ਔਰ ਇਸ ਤੋਂ ਵੀ ਹੈਰਾਨੀਜਨਕ ਤੱਥ ਸਾਹਮਣੇ ਆਇਆ ਹੈ ਕਿ ਮਾਝੇ ਔਰ ਦੁਆਬੇ ਦੇ ਵਿੱਚ 65% ਐਸੇ ਲੋਕ ਹਨ ਜਿਹੜੇ ਇਨ੍ਹਾਂ ਨਸ਼ਿਆਂ ਦਾ ਸੇਵਨ ਕਰਦੇ ਹਨ ਔਰ ਮਾਲਵਾ ਵੀ ਕੁਝ ਘੱਟ ਨਹੀਂ ਹੈ, ਮਾਲਵੇ ਵਿੱਚ ਵੀ 64% ਲੋਕ ਨਸ਼ਿਆਂ ਦਾ ਇਸਤੇਮਾਲ ਕਰਦੇ ਹਨ। ਇਸ ਦਾ ਮੁੱਖ ਕਾਰਨ ਪੰਜਾਬ ਦੀ ਹੱਦ ਬਾਰਡਰ ਨਾਲ ਲੱਗਣਾ ਹੈ। ਜਿਹੜਾ ਇਨ੍ਹਾਂ ਨਸ਼ਿਆਂ ਵਿੱਚ ਇੱਕ ਨੰਬਰ ਦਾ ਜ਼ਿਲ੍ਹਾ ਹੈ, ਉਹ ਪੰਜਾਬ ਦਾ ਤਰਨ ਤਾਰਨ ਜ਼ਿਲ੍ਹਾ ਹੈ ਔਰ ਇਸ ਬਾਰਡਰ ਏਰੀਏ ਦੇ ਰਾਹੀਂ ਹੀ ਬਾਕੀ ਸਾਰੇ ਮੁਲਕ ਨੂੰ ਅਤੇ ਪੰਜਾਬ ਸੂਬੇ ਨੂੰ ਡਰੱਗਜ਼ ਦੀ ਸਪਲਾਈ ਹੁੰਦੀ ਹੈ। ਤੁਸੀਂ ਅਖਬਾਰਾਂ ਵਿੱਚ ਵੀ ਪੜ੍ਹਿਆ ਹੋਣਾ ਕਿ ਕਈ ਵਾਰੀ ਇਹ ਜਿਹੜੇ ਨਸ਼ੇ ਦੇ ਆਦੀ ਹੋ ਚੁੱਕੇ ਲੋਕ ਹਨ, ਇਹ ਆਪਣੇ ਨਸ਼ਿਆਂ ਦੀ ਪੂਰਤੀ ਲਈ ਕਿਸੇ ਵੀ ਹੱਦ ਤੱਕ ਜਾ ਸਕਦੇ ਹਨ। ਜਿਹੜੇ ਰਿਕਸ਼ਾ ਚਾਲਕ ਅੰਮ੍ਰਿਤਸਰ ਵਿੱਚ ਹਨ, ਉਹ ਨਸ਼ਿਆਂ ਦੀ ਪੂਰਤੀ ਲਈ ਆਪਣਾ ਖੂਨ ਤੱਕ ਵੇਚਦੇ ਹਨ ਤਾਂ ਜੋ ਉਹ ਆਪਣੇ ਨਸ਼ੇ ਦੀ ਆਦਤ ਪੂਰੀ ਕਰ ਸਕਣ। ਕਈ ਲੋਕ ਜਿਹੜੇ ਨਸ਼ੇ ਦੇ ਆਦੀ ਹਨ, ਉਹ ਗਲੀਆਂ ਦੇ ਵਿੱਚ ਪੈਸੇ ਮੰਗ ਕੇ ਵੀ ਆਪਣੇ ਨਸ਼ੇ ਦੀ ਪੂਰਤੀ ਕਰਦੇ ਹਨ। ਮੁੱਖ ਤੌਰ ਤੇ ਪੰਜਾਬ ਵਿੱਚ ਜਿਹੜਾ ਨਸ਼ਾ ਸਪਲਾਈ ਹੋ ਰਿਹਾ ਹੈ, ਉਹ ਭੁੱਕੀ, ਸਮੈਕ, ਹੈਰੋਇਨ, ਚਰਸ ਅਤੇ ਗਾਂਜਾ ਆਦਿ ਹੈ। ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ-ਨਾਲ ਇਹ ਨਸ਼ਾ ਖੋਰ ਲੋਕ ਕੇਵਲ ਉਹੀ ਨਸ਼ੇ ਨਹੀਂ ਕਰ ਰਹੇ ਜਿਹੜੇ ਕਿ ਸਰਹਦੋਂ ਪਾਰ ਆਉਂਦੇ ਹਨ ਬਲਕਿ ਉਨ੍ਹਾਂ ਨੇ ਦਵਾਈਆਂ ਵਗੈਰਾ ਦੇ ਨਸ਼ੇ ਵੀ ਕਰਨੇ ਸ਼ੁਰੂ ਕਰ ਦਿੱਤੇ ਹਨ ਜਿਹੜੇ ਕਿ ਸਾਡੇ ਸ਼ਹਿਰਾਂ ਅਤੇ ਪਿੰਡਾਂ ਵਿੱਚ ਕੈਮਿਸਟਾਂ ਦੀ ਦੁਕਾਨ ਤੇ ਆਮ ਮਿਲ ਜਾਂਦੇ ਹਨ ਔਰ ਨਸ਼ੇ ਦੇ ਤੌਰ ਤੇ ਜਿਵੇਂ ਬਰੂਫਿਨ, ਪਰਾਕਮੀਵਨ, ਡਾਇਜ਼ਾਪਾਮ, ਕਾਂਬੀਫਲੇਮ ਅਤੇ ਕਾਂਪੋਜ਼ ਵਗੈਰਾ ਅਤੇ ਖਾਂਸੀ ਵਿੱਚ ਇਸਤੇਮਾਲ ਹੋਣ ਵਾਲੇ ਸਿਰਪ ਵੀ ਸ਼ਾਮਲ ਹਨ। ਇਥੋਂ ਤੱਕ ਕਿ ਮਾਰਫਿਨ ਦੇ ਇੰਜੈਕਸ਼ਨ ਵੀ ਇਸਤੇਮਾਲ ਕਰਦੇ ਹਨ ਜੋ ਕਿ ਦਵਾਈਆਂ ਦੀਆਂ ਦੁਕਾਨਾਂ ਤੇ ਆਮ ਮਿਲ ਜਾਂਦੇ ਹਨ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਤੁਸੀਂ ਹੈਰਾਨ ਹੋਵੋਗੇ ਕਿ ਸਾਡੇ ਸਕੂਲਾਂ-ਕਾਲਜਾਂ ਵਿੱਚ ਪੜ੍ਹ ਰਹੇ ਬੱਚੇ ਔਰ ਸਕੂਲਾਂ-ਕਾਲਜਾਂ ਵਿੱਚ ਪੜ੍ਹ ਰਹੀ ਨੌਜਵਾਨ ਪੀੜ੍ਹੀ ਬੁਰੀ ਤਰ੍ਹਾਂ ਇਨ੍ਹਾਂ ਡਰੱਗਜ਼ ਨੂੰ ਲੈਣ ਦੀ ਸ਼ਿਕਾਰ ਹੋਈ ਪਈ ਹੈ ਔਰ ਅੰਕੜੇ ਦੱਸਦੇ ਹਨ ਕਿ 10 ਕੁੜੀਆਂ ਵਿੱਚੋਂ 3 ਕੁੜੀਆਂ ਵੀ ਡਰੱਗਜ਼ ਲੈਂਦੀਆਂ ਹਨ ਔਰ ਇਸੇ ਤਰ੍ਹਾਂ 10 ਮੁੰਡਿਆਂ ਦੇ ਪਿੱਛੇ 7 ਮੁੰਡੇ ਡਰੱਗਜ਼ ਲੈਂਦੇ ਹਨ। ਪੰਜਾਬ ਗੌਰਮਿੰਟ ਨੇ ਇਸ ਦੀ ਆਪਣੇ ਲੈਵਲ ਤੇ ਖੋਜ

ਪੜਤਾਲ ਕਰਵਾਈ ਸੀ, ਮੈਂ ਉਸ ਦੇ ਅੰਕੜੇ ਇੱਥੇ ਕੋਟ ਕਰ ਰਿਹਾ ਹਾਂ। ਤਰਨਤਾਰਨ ਬਾਰਡਰ ਏਰੀਏ ਵਿੱਚ 15-25 ਸਾਲ ਵਰਗ ਦੇ 70-75% ਤੱਕ ਲੋਕ ਡਰੱਗਜ਼ ਲੈ ਰਹੇ ਹਨ ਔਰ 35-60 ਸਾਲ ਵਰਗ ਵਿੱਚ 40% ਲੋਕ ਡਰੱਗਜ਼ ਲੈ ਰਹੇ ਹਨ। ਇਸੇ ਤਰ੍ਹਾਂ ਸਰਵੇ ਦੱਸਦਾ ਹੈ ਕਿ 53% ਆਦਮੀ ਔਰ 43% ਔਰਤਾਂ ਕਿਸੇ ਨਾ ਕਿਸੇ ਤਰ੍ਹਾਂ ਡਰੱਗਜ਼ ਲੈਣ ਦੇ ਆਦੀ ਹੋਏ ਪਏ ਹਨ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਇਸ ਬੀਮਾਰੀ ਨੇ ਪੰਜਾਬ ਦੇ ਬਹੁਤ ਵੱਡੇ ਨੌਜਵਾਨ ਵਰਗ ਨੂੰ ਆਪਣੀ ਗਿਰਫਤ ਵਿੱਚ ਲਿਆ ਹੋਇਆ ਹੈ ਔਰ ਇਸ ਦੇ ਸੇਵਨ ਨਾਲ ਹੀ ਪੰਜਾਬ ਵਿਚ ਹੋਰ ਗਲਤ ਬੀਮਾਰੀਆਂ ਵੀ ਫੈਲ ਰਹੀਆਂ ਹਨ। ਨਸ਼ਾ ਕਰਨ ਵਾਲੇ ਵਿਅਕਤੀ ਐਚ.ਆਈ.ਵੀ. ਏਡਜ਼ ਔਰ ਹੈਪੀਟਾਈਟਸ 'ਸੀ' ਵਰਗੀਆਂ ਕਈ ਖਤਰਨਾਕ ਤੇ ਲਾਇਲਾਜ ਬੀਮਾਰੀਆਂ ਦੇ ਸ਼ਿਕਾਰ ਹੋ ਜਾਂਦੇ ਹਨ। ਸ਼ਾਇਦ ਹੈਪੀਟਾਈਟਸ 'ਸੀ' ਦਾ ਤਾਂ ਕੋਈ ਇਲਾਜ ਲੱਭ ਲਿਆ ਹੈ ਪਰੰਤੂ ਐਚ.ਆਈ.ਵੀ. ਏਡਜ਼ ਦਾ ਕੋਈ ਇਲਾਜ ਹਾਲੇ ਕਿਤੇ ਵੀ ਸੰਭਵ ਨਹੀਂ ਹੋ ਸਕਿਆ। ਇਸ ਲਈ ਇਹ ਪੱਕਾ ਹੈ ਕਿ ਜਿਸ ਨੂੰ ਇਸ ਕਿਸਮ ਦੀਆਂ ਭਿਆਨਕ ਬਿਮਾਰੀਆਂ ਹੋ ਜਾਂਦੀਆਂ ਹਨ, ਉਸ ਨੇ ਆਖਿਰ ਇਸ ਦੁਨੀਆਂ ਨੂੰ ਅਲਵਿਦਾ ਕਹਿ ਕੇ ਚਲੇ ਜਾਣਾ ਹੁੰਦਾ ਹੈ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਇਸ ਤੇ ਇੱਕਲੀ ਪੰਜਾਬ ਸਟੇਟ ਹੀ ਚਿੰਤਾ ਨਹੀਂ ਕਰ ਰਹੀ, ਸਾਡਾ ਦੇਸ਼ ਹੀ ਨਹੀਂ ਕਰ ਰਿਹਾ ਬਲਕਿ ਏਸ਼ੀਆ ਦੇ ਵਿੱਚ ਵੀ ਇਸ ਬਿਮਾਰੀ ਤੇ ਕਾਫੀ ਚਿੰਤਾ ਪ੍ਰਗਟ ਕੀਤੀ ਜਾ ਰਹੀ ਹੈ। ਸਾਰਕ ਦੇਸ਼ਾਂ ਵੱਲੋਂ ਵੀ ਕਈ ਮੀਟਿੰਗਾਂ ਆਰਗੇਨਾਈਜ਼ ਕੀਤੀਆਂ ਗਈਆਂ ਹਨ। ਯੂਨਾਈਟਿਡ ਨੇਸ਼ਨਜ਼ ਵੱਲੋਂ ਵੀ ਇਸ ਚਿੰਤਾ ਵਾਲੇ ਵਿਸ਼ੇ ਤੇ ਵਿਚਾਰਾਂ ਕੀਤੀਆਂ ਗਈਆਂ ਹਨ ਕਿ ਕਿਵੇਂ ਇਸ ਨੂੰ ਘਟਾਇਆ ਜਾਵੇ ਔਰ ਕਿਵੇਂ ਇਸ ਤੇ ਕਾਬੂ ਪਾਇਆ ਜਾਵੇ। ਸਾਰਕ ਦੇਸ਼ਾਂ ਨੇ ਪਹਿਲੀ ਵਾਰੀ 1977 ਵਿੱਚ, ਫਿਰ 1988 ਵਿੱਚ ਅਤੇ ਫਿਰ 1990 ਵਿੱਚ ਕਨਵੈਂਸ਼ਨ ਕੀਤੀ ਸੀ। ਸਾਲ 1998 ਵਿੱਚ ਯੂਨਾਈਟਿਡ ਨੇਸ਼ਨਜ਼ ਨੇ ਵਿਸ਼ੇਸ਼ ਤੌਰ ਤੇ ਇਸ ਬਿਮਾਰੀ ਤੇ ਕਾਬੂ ਪਾਉਣ ਲਈ ਵਿਚਾਰ ਵਟਾਂਦਰੇ ਕੀਤੇ।

ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਨੇ ਸਰਵੇ ਕਰਵਾ ਲਿਆ। ਉਸ ਤੋਂ ਬਾਅਦ 5 ਸਾਲਾਂ ਲਈ ਕੁਝ ਕਦਮ ਚੁੱਕਣ ਵਾਸਤੇ ਆਪਣੇ ਸਾਹਮਣੇ ਰੱਖੇ। ਉਨ੍ਹਾਂ ਕਦਮਾਂ ਵਿੱਚ ਸਭ ਤੋਂ ਪਹਿਲਾ ਕਦਮ ਇਹ ਸੀ ਕਿ 5 ਸਾਲ ਵਿੱਚ ਅਸੀਂ ਇਸ ਬਿਮਾਰੀ ਨੂੰ ਘਟਾਉਣ ਵਾਸਤੇ ਯਤਨ ਕਰਨੇ ਹਨ। ਇਨ੍ਹਾਂ ਪੰਜਾਂ ਸਾਲਾਂ ਵਿੱਚ ਬਾਰਡਰ ਪਾਰ ਤੋਂ ਜਿਹੜੀ ਇਸ ਦੀ ਸਪਲਾਈ ਹੈ ਇਸ ਨੂੰ ਰੋਕਣ ਦੇ ਯਤਨ ਕਰਨੇ ਹਨ। ਇਨ੍ਹਾਂ ਪੰਜਾਂ ਸਾਲਾਂ ਵਿੱਚ ਜਿਹੜੇ ਇਸ ਦੇ ਸਮੱਗਲਰਜ਼ ਹਨ ਉਨ੍ਹਾਂ ਨੂੰ ਵੱਧ ਤੋਂ ਵੱਧ ਗ੍ਰਿਫਤਾਰ ਕੀਤਾ ਜਾਵੇ ਅਤੇ ਟਾਰਗੈੱਟ ਸਾਹਮਣੇ ਰੱਖੇ ਗਏ। ਇਹ ਟਾਰਗੈੱਟ ਰੱਖਿਆ ਗਿਆ ਸੀ ਕਿ ਜਿਹੜੇ ਸਮੱਗਲਰਜ਼ ਹਨ, ਉਨ੍ਹਾਂ ਦੀਆਂ ਜਾਇਦਾਦਾਂ ਕੁਰਕ ਕੀਤੀਆਂ ਜਾਣ ਕਿਉਂਕਿ ਇਨ੍ਹਾਂ ਨੇ ਲੋਕਾਂ ਦੀ ਜਾਨ ਖਤਰੇ ਵਿੱਚ ਪਾ ਕੇ ਕੰਮ ਕੀਤੇ ਹਨ, ਕਮਾਈ

[ਸਰਦਾਰ ਮੱਖਣ ਸਿੰਘ]

ਕੀਤੀ ਹੈ ਅਤੇ ਇਹ ਜਾਇਦਾਦਾਂ ਇਕੱਠੀਆਂ ਕੀਤੀਆਂ ਹਨ। ਇਸ ਤਰ੍ਹਾਂ ਦੇ ਟਾਰਗੈੱਟ ਸਰਕਾਰਾਂ ਵੱਲੋਂ ਰੱਖੇ ਗਏ ਸਨ ਕਿ ਜਿਹੜਾ ਪੁਲਿਸ ਤੰਤਰ ਹੈ ਜਿਸ ਨੇ ਇਹ ਕਾਰੋਬਾਰ ਕਰਨਾ ਹੁੰਦਾ ਹੈ, ਉਸ ਨੂੰ ਚੁਸਤ ਦਰੁਸਤ ਕੀਤਾ ਜਾਵੇ। ਇਨਫਰਮੇਸ਼ਨ ਲੈਣ ਦੇ ਲਈ ਜਿਹੜੇ ਸੋਰਸਿਜ਼ ਹਨ, ਉਨ੍ਹਾਂ ਵਿੱਚ ਵਾਧਾ ਕੀਤਾ ਜਾਵੇ ਔਰ ਨਾਲ ਇਹ ਵੀ ਫੈਸਲਾ ਲਿਆ ਸੀ ਕਿ ਅਜਿਹੇ ਕੇਸ ਜਿਹੜੇ ਹਨ ਇਨ੍ਹਾਂ ਦਾ ਨਿਪਟਾਰਾ ਬੜੀ ਜਲਦੀ ਹੋਵੇ ਔਰ ਸਜ਼ਾਵਾਂ ਵੀ ਇਸ ਕਿਸਮ ਦੀਆਂ ਰੱਖੀਆਂ ਜਾਣ ਤਾਂ ਕਿ ਸਮੱਗਲਰਾਂ ਨੂੰ ਕੰਨ ਹੋ ਜਾਣ। ਇਹੋ ਜਿਹੀਆਂ ਸਖਤ ਸਜ਼ਾਵਾਂ ਦਾ ਬੰਦੋਬਸਤ ਕੀਤਾ ਜਾਵੇ ਔਰ ਇਸ ਵਾਸਤੇ ਜਿਹੜਾ ਸਾਡਾ ਹੈਲਥ ਡਿਪਾਰਟਮੈਂਟ ਹੈ, ਉਹ ਸ਼ਿਕੰਜੇ ਕਸੇ ਕਿ ਜਿਹੜੀਆਂ ਮਨੁੱਖੀ ਅਰੋਗਤਾ ਵਾਸਤੇ ਵਰਤੀਆਂ ਜਾਣ ਵਾਲੀਆਂ ਦਵਾਈਆਂ ਹਨ, ਇਨ੍ਹਾਂ ਡਰੱਗ ਸਟੋਰਾਂ ਤੇ ਮਿਲਦੀਆਂ ਹਨ, ਉਨ੍ਹਾਂ ਦਾ ਮਿਸਯੂਜ਼ ਨਾ ਹੋਵੇ, ਉਨ੍ਹਾਂ ਨੂੰ ਸਿੰਥੈਟਿਕ ਨਸ਼ਿਆਂ ਦੇ ਤੌਰ ਤੇ ਇਸਤੇਮਾਲ ਨਾ ਕੀਤਾ ਜਾਵੇ। ਸਿਹਤ ਵਿਭਾਗ ਨੂੰ ਹਦਾਇਤਾਂ ਕੀਤੀਆਂ ਜਾਣ ਕਿ ਇਸ ਵਾਸਤੇ ਡਰੱਗ ਸਟੋਰਾਂ ਤੇ ਛਾਪੇ ਮਾਰੇ ਜਾਣ ਅਤੇ ਦੋਸ਼ੀ ਪਾਏ ਜਾਣ ਵਾਲੇ ਡਰੱਗ ਸਟੋਰ ਵਾਲਿਆਂ ਦੇ ਖਿਲਾਫ ਜਿਹੜੀ ਪੁਲਿਸ ਕਾਰਵਾਈ ਹੈ ਉਹ ਸਖਤੀ ਨਾਲ ਕੀਤੀ ਜਾਵੇ ਤਾਂ ਕਿ ਇਨ੍ਹਾਂ ਡਰੱਗਜ਼ ਦਾ ਕੋਈ ਗਲਤ ਇਸਤੇਮਾਲ ਨਾ ਹੋ ਸਕੇ। ਇਸ ਬਿਮਾਰੀ ਦੇ ਨਾਲ ਅੱਜ ਸਕੂਲਾਂ, ਕਾਲਜਾਂ ਦੇ ਹੋਸਟਲਾਂ ਦੇ ਬੱਚੇ ਗ੍ਰਸਤ ਹਨ। ਮੇਰੇ ਇਲਾਕੇ ਦਾ ਇਕ ਪਿੰਡ ਹੈ ਜਿਸ ਦਾ ਮੈਂ ਨਾਂ ਨਹੀਂ ਲਵਾਂਗਾ, ਉਸ ਦੇ ਸਕੂਲ ਦੀ ਚਾਰ ਦਿਵਾਰੀ ਅਤੇ ਕਮਰਿਆਂ ਦੇ ਵਿਚਕਾਰ ਦੋ-ਢਾਈ ਫੁੱਟ ਦੀ ਵਿੱਥ ਰਹਿੰਦੀ ਹੈ। ਕਦੇ ਵੀ ਕਿਸੇ ਨੇ, ਸਕੂਲ ਦੇ ਸਟਾਫ ਨੇ ਜਾਂ ਕਿਸੇ ਪੇਰੈਂਟ ਨੇ ਕਦੇ ਇਥੇ ਝਾਕ ਕੇ ਨਹੀਂ ਦੇਖਿਆ ਸੀ। ਇੱਕ ਦਿਨ ਅਚਾਨਕ ਕੋਈ ਉਥੇ ਗਿਆ, ਕਿਸੇ ਦੀ ਨਿਗਾਹ ਪੈ ਗਈ। ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਜਿਹੜੀ ਖੰਘ ਦੀ ਦਵਾਈ ਹੁੰਦੀ ਹੈ, ਉਸ ਨੂੰ ਨਸ਼ਿਆਂ ਦੇ ਤੌਰ ਤੇ ਇਸਤੇਮਾਲ ਕਰਨ ਦੇ ਵਾਸਤੇ ਬੱਚਿਆਂ ਨੇ ਉਹ ਦਵਾਈ ਪੀ-ਪੀ ਕੇ ਖਾਲੀ ਜਗ੍ਹਾ ਤੇ ਸ਼ੀਸ਼ੀਆਂ ਸੁੱਟੀਆਂ ਹੋਈਆਂ ਸਨ। ਇਸ ਤੋਂ ਤੁਸੀਂ ਇਸ ਭਿਆਨਕਤਾ ਦਾ ਅੰਦਾਜ਼ਾ ਲਗਾ ਸਕਦੇ ਹੋ ਕਿ ਸਾਡੇ ਹਾਈ ਸਕੂਲਾਂ ਦੇ ਬੱਚੇ, ਕਾਲਜਾਂ ਦੇ ਬੱਚੇ ਇਨ੍ਹਾਂ ਨਸ਼ਿਆਂ ਵਿੱਚ ਕਿੰਨੇ ਗਲਤਾਨ ਹੋਏ ਪਏ ਹਨ। ਡਿਪਟੀ ਸਪੀਕਰ ਸਾਹਿਬ, ਇਸ ਵਾਸਤੇ ਜਿੱਥੇ ਮਤੇ ਦੇ ਵਿੱਚ ਇਹ ਸੁਝਾਅ ਦਿੱਤਾ ਹੈ ਕਿ ਇਨ੍ਹਾਂ ਦੇ ਧਿਆਨ ਡਾਈਵਰਟ ਕਰਨ ਦੀ ਜ਼ਰੂਰਤ ਹੈ, ਉਥੇ ਮੈਂ ਚਾਹਾਂਗਾ ਕਿ ਸਭ ਤੋਂ ਪਹਿਲਾਂ ਇੰਡੋ-ਪਾਕ ਬਾਰਡਰ, ਜਿਥੇ ਫੈਂਸਿੰਗ ਵੀ ਕੀਤੀ ਹੋਈ ਹੈ, ਬੀ.ਐਸ.ਐਫ. ਵੀ ਕੜੀ ਨਿਗਰਾਨੀ ਕਰਦੀ ਹੈ, ਉਥੇ ਹੋਰ ਸਖਤੀ ਕੀਤੀ ਜਾਣੀ ਚਾਹੀਦੀ ਹੈ। ਅੱਜ ਕੰਡਿਆਲੀ ਤਾਰ ਦੇ ਬਾਵਜੂਦ, ਬੀ.ਐਸ.ਐਫ. ਦੀ ਮੁਸਤੈਦੀ ਵਰਤਣ ਦੇ ਬਾਵਜੂਦ ਬੜੇ ਜ਼ੋਰਾਂ-ਸ਼ੋਰਾਂ ਨਾਲ ਸਮਗਲਿੰਗ ਹੋ ਰਹੀ ਹੈ। ਕਈ ਤਰ੍ਹਾਂ ਦੀਆਂ ਡਰੱਗਜ਼ ਦੀ ਸਮਗਲਿੰਗ ਹੀ ਨਹੀਂ ਹੁੰਦੀ ਬਲਕਿ ਉਸ ਦੇ ਨਾਲ ਫੇਕ ਕਰੰਸੀ ਵੀ ਆਉਂਦੀ ਹੈ। ਜਿਹੜਾ ਸਮੱਗਲਰਾਂ ਅਤੇ ਮਾੜਾ ਧੰਦਾ ਕਰਨ ਵਾਲਿਆਂ ਵਿੱਚਕਾਰ ਇੱਕ ਨੈਕਸਸ ਜਿਹਾ ਬਣ ਗਿਆ ਹੈ, ਉਸ ਨੂੰ ਤੋੜਣ ਦੀ ਲੋੜ ਹੈ। ਸਭ ਤੋਂ ਵੱਡਾ ਮੁੱਦਾ ਹੈ ਕਿ ਜੇ ਅਸੀਂ ਇਸ ਦੀ ਆਮਦ ਘੱਟ ਕਰਵਾ ਸਕਾਂਗੇ ਤਾਂ ਉਸ ਦੀ ਸਪਲਾਈ ਵੀ ਅੱਗੇ ਬੱਚਿਆਂ ਵਿੱਚ ਘੱਟ ਕੀਤੀ ਜਾ ਸਕੇਗੀ। ਸੋ,

ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸਾਨੂੰ ਆਪਣੀ ਬੀ.ਐਸ.ਐਫ. ਅਤੇ ਪੁਲਿਸ ਉਤੇ ਹੀ ਨਿਰਭਰ ਨਹੀਂ ਕਰਨਾ ਚਾਹੀਦਾ ਬਲਕਿ ਵਿਸ਼ੇਸ਼ ਰੂਪ ਵਿੱਚ ਇਕ ਸਪੈਸ਼ਲ ਸੈੱਲ ਕਾਇਮ ਕੀਤਾ ਜਾਣਾ ਚਾਹੀਦਾ ਹੈ ਜੋ ਇਸ ਕੰਮ ਤੋਂ ਬਿਨਾਂ ਹੋਰ ਕਿਸੇ ਕ੍ਰਾਈਮ ਨਾਲ ਬਿਲਕੁਲ ਡੀਲ ਨਾ ਕਰੇ ਕਿਉਂਕਿ ਬਾਕੀ ਪੁਲਿਸ ਨੂੰ ਬੜੀ ਕਿਸਮ ਦੇ ਕ੍ਰਾਈਮਜ਼ ਨਾਲ ਡੀਲ ਕਰਨਾ ਪੈਂਦਾ ਹੈ ਅਤੇ ਕਈ ਕਿਸਮ ਦੀਆਂ ਡਿਊਟੀਆਂ ਨਾਲ ਡੀਲ ਕਰਨਾ ਪੈਂਦਾ ਹੈ। ਇਕ ਸਪੈਸ਼ਲ ਢਾਂਚਾ ਅਜਿਹਾ ਕਾਇਮ ਕੀਤਾ ਜਾਣਾ ਚਾਹੀਦਾ ਹੈ ਜਿਹੜਾ ਕੇਵਲ ਤੇ ਕੇਵਲ ਇਸ ਕਿਸਮ ਦੇ ਡਰੱਗਜ਼ ਦੇ ਕ੍ਰਾਈਮਜ਼ ਨਾਲ ਸਬੰਧਤ ਕੰਮ ਹੀ ਕਰੇ, ਜਿਹੜਾ ਡਰੱਗਜ਼ ਨਾਲ ਸਬੰਧਤ ਤੇ ਇਸ ਨਾਲ ਸਬੰਧਤ ਬਿਮਾਰੀਆਂ ਨਾਲ ਹੀ ਡੀਲ ਕਰੇ।

ਇਸ ਦੇ ਨਾਲ ਹੀ ਸਾਡੇ ਸਕੂਲਾਂ-ਕਾਲਜਾਂ ਵਿੱਚ ਵਿਸ਼ੇਸ਼ ਤੌਰ ਤੇ ਸਿਲੇਬਸ ਹੋਵੇ ਕਿ ਡਰੱਗਜ਼ ਲੈਣ ਦੇ ਭਿਆਨਕ ਸਿੱਟੇ ਨਿਕਲਦੇ ਹਨ ਅਤੇ ਇਸ ਦਾ ਜੋ ਸੁਸਾਇਟੀ ਉਤੇ ਮਾੜਾ ਪ੍ਰਭਾਵ ਪੈਂਦਾ ਹੈ ਉਸ ਬਾਰੇ ਜਾਗਰੂਕਤਾ ਪੈਦਾ ਕਰਨ ਲਈ ਸਾਡੇ ਸਕੂਲਾਂ ਤੇ ਕਾਲਜਾਂ ਵਿੱਚ ਕਰੀਕੁਲਮ ਦਾ ਹਿੱਸਾ ਇਸ ਵਿਸ਼ੇ ਤੇ ਬਣਾਉਣਾ ਚਾਹੀਦਾ ਹੈ ਤਾਂ ਜੋ ਛੋਟੀਆਂ ਕਲਾਸਾਂ ਦੇ ਬੱਚਿਆਂ ਨੂੰ ਇਸ ਦੇ ਦੁਰਪ੍ਰਭਾਵਾਂ ਤੋਂ ਜਾਣੂੰ ਕਰਵਾਇਆ ਜਾ ਸਕੇ। ਇਸੇ ਤਰ੍ਹਾਂ ਸਾਨੂੰ ਨਾਨ-ਗੌਰਮਿੰਟ ਆਰਗੇਨਾਈਜ਼ੇਸ਼ਨਜ਼ ਨੂੰ ਉਤਸ਼ਾਹਿਤ ਕਰਨਾ ਚਾਹੀਦਾ ਹੈ ਕਿ ਉਹ ਇਨ੍ਹਾਂ ਬਿਮਾਰੀਆਂ ਦੇ ਖਿਲਾਫ ਜਿਥੇ ਆਪਣੇ ਪਰਚੇ ਵੰਡਣ, ਕੰਧ ਲਿਖਤਾਂ ਕਰਨ, ਫਲੈਸ਼ ਬੋਰਡ ਲਗਾਉਣ, ਉਥੇ ਛੋਟੀਆਂ-ਛੋਟੀਆਂ ਨਾਟਕ ਮੰਡਲੀਆਂ ਬਣਾ ਕੇ ਅਜਿਹੇ ਪ੍ਰੋਗਰਾਮ ਕਰਨ, ਜਿਹੜੇ ਡਰੱਗਜ਼ ਦੇ ਮਾੜੇ ਪ੍ਰਭਾਵਾਂ ਨੂੰ ਉਜਾਗਰ ਕਰਨ। ਸੁਸਾਇਟੀ ਨੂੰ ਇਕ ਚੈਲੰਜ ਲੈ ਕੇ ਇਸ ਦੇ ਖਿਲਾਫ ਖੜ੍ਹੇ ਹੋਣਾ ਪਵੇਗਾ। ਇਹ ਕੰਮ ਇਕੱਲੀ ਸਰਕਾਰ ਦਾ ਨਹੀਂ ਹੈ। ਸਰਕਾਰ ਦੇ ਨਾਲ-ਨਾਲ ਗੈਰ ਸਰਕਾਰੀ ਸੰਸਥਾਵਾਂ ਸਰਕਾਰ ਦੇ ਨਾਲ ਚਲਣ ਅਤੇ ਸਮਾਜ ਦੇ ਆਮ ਲੋਕ ਵੀ ਸਰਕਾਰ ਦਾ ਸਾਥ ਦੇਣ, ਜਿਹੜੇ ਚਾਹੁੰਦੇ ਹਨ ਕਿ ਇੱਕ ਸਿਹਤਮੰਦ ਸਮਾਜ ਉਸਰੇ, ਜਿਹੜੇ ਚਾਹੁੰਦੇ ਹਨ ਕਿ ਸਾਡਾ ਨੌਜਵਾਨ ਕੁਰਾਹੇ ਨਾ ਪਵੇ, ਗੁੰਮਰਾਹ ਨਾ ਹੋਵੇ। ਇਸ ਤਰ੍ਹਾਂ ਉਨ੍ਹਾਂ ਦਾ ਆਪਣੇ ਆਪ ਹੀ ਪਵਿੱਤਰ ਫਰਜ਼ ਬਣ ਜਾਂਦਾ ਹੈ ਕਿ ਉਹ ਅਜਿਹੀਆਂ ਬਿਮਾਰੀਆਂ ਦੇ ਖਿਲਾਫ ਆਪਣੀ ਅਵਾਜ਼ ਉਠਾਉਣ। ਡਿਪਟੀ ਸਪੀਕਰ ਸਾਹਿਬ, ਇਸ ਦਾ ਮੁਕਾਬਲਾ ਕਰਨ ਲਈ ਦੂਜਾ ਢੰਗ ਇਹ ਅਸੀਂ ਵਰਤ ਸਕਦੇ ਹਾਂ ਕਿ ਬੱਚਿਆਂ ਨੂੰ ਬਚਪਨ ਤੋਂ ਹੀ ਉਤਸ਼ਾਹਿਤ ਕੀਤਾ ਜਾਵੇ ਕਿ ਉਹ ਖੇਡਾਂ ਵੱਲ ਰੁਚਿਤ ਹੋਣ ਅਤੇ ਵੱਖ-ਵੱਖ ਖੇਡਾਂ ਵਿੱਚ ਹਿੱਸਾ ਲੈਣ। ਹੇਠਲੇ ਪੱਧਰ ਤੋਂ ਉਨ੍ਹਾਂ ਨੂੰ ਉਤਸ਼ਾਹਿਤ ਕਰਨ ਲਈ ਸਕੂਲ ਪੱਧਰ ਤੇ ਜੋ ਬੱਚੇ ਫਸਟ ਆਉਂਦੇ ਹਨ, ਉਨ੍ਹਾਂ ਨੂੰ ਢੁਕਵੇਂ ਇਨਾਮ ਦਿੱਤੇ ਜਾਣ ਅਤੇ ਹੋਰ ਖੇਡਾਂ ਵੱਲ ਉਤਸ਼ਾਹਿਤ ਕਰਨ ਵਾਸਤੇ ਸਰਕਾਰ ਨੂੰ ਆਪਣੇ ਲੈਵਲ ਤੇ ਚਾਹੀਦਾ ਹੈ ਕਿ ਹਰ ਪਿੰਡ ਵਿੱਚ ਖੇਡਾਂ ਵਾਸਤੇ ਸਾਰੇ ਇਕਵਿਪਮੈਂਟ ਦਾ ਪ੍ਰਬੰਧ ਕਰੇ, ਫੁੱਟਬਾਲ ਦਾ ਪ੍ਰਬੰਧ ਕਰੇ, ਵਾਲੀਬਾਲ ਦਾ ਪ੍ਰਬੰਧ ਕਰੇ, ਟੈਨਿਸ ਵਗੈਰਾ ਖੇਡਾਂ ਹਨ, ਇਨ੍ਹਾਂ ਦਾ ਪੰਚਾਇਤਾਂ ਕੋਲ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਸਾਰਾ ਪਿੰਡ ਕਿਸੇ ਨਾ ਕਿਸੇ ਖੇਡ ਵਿੱਚ ਰੁਚੀ ਲੈ ਸਕੇ। ਖੇਡ ਮੈਦਾਨ ਬਣਾਉਣਾ ਵੀ ਸਰਕਾਰ ਦੀ ਜ਼ਿੰਮੇਵਾਰੀ ਹੈ। ਕੋਈ ਵੀ ਅਜਿਹਾ ਪਿੰਡ ਨਾ ਹੋਵੇ, ਜਿਥੇ ਖੇਡਣ

[ਸਰਦਾਰ ਮੱਖਣ ਸਿੰਘ]

ਵਾਸਤੇ ਮੈਦਾਨ ਨਾ ਹੋਵੇ। ਖੇਡ ਮੈਦਾਨ ਉਸਾਰੇ ਜਾਣ। ਹਰ ਪੱਧਰ ਤੇ ਖਿਡਾਰੀਆਂ ਨੂੰ ਢੁਕਵੇਂ ਇਨਾਮ ਦਿੱਤੇ ਜਾਣ। ਨਕਦ ਇਨਾਮ ਵੀ ਦਿੱਤੇ ਜਾਣ। ਅੱਜ ਅਸੀਂ ਵੇਖਦੇ ਹਾਂ ਕਿ ਸਾਡੀਆਂ ਸਾਰੀਆਂ ਰਵਾਇਤੀ ਖੇਡਾਂ, ਜਿਹੜੀਆਂ ਮੁੱਦਤਾਂ ਤੋਂ ਸਾਡੇ ਦਾਦੇ-ਪੜਦਾਦਿਆਂ ਵੱਲੋਂ ਖੇਡੀਆਂ ਜਾ ਰਹੀਆਂ ਸਨ, ਉਨ੍ਹਾਂ ਖੇਡਾਂ ਨੂੰ ਨਹੀਂ ਬਲਕਿ ਇੱਕ-ਦੋ ਖੇਡਾਂ ਜਿਹੜੀਆਂ ਹਨ, ਮਿਸਾਲ ਦੇ ਤੌਰ ਤੇ ਜਿਵੇਂ ਕਿ ਕ੍ਰਿਕੇਟ ਦੀ ਖੇਡ ਹੈ, ਉਨ੍ਹਾਂ ਨੂੰ ਹੀ ਉਤਸ਼ਾਹਿਤ ਕੀਤਾ ਜਾਂਦਾ ਹੈ, ਕੋਈ ਇਸਨੂੰ ਉਸ ਖੇਡ ਦੀ ਮੁਖਾਲਫਤ ਵੀ ਨਾ ਸਮਝੇ। ਪਰ ਮੈਂ ਕਹਿ ਰਿਹਾ ਹਾਂ ਕਿ ਸਾਡੀ ਸਰਕਾਰ ਵੱਲੋਂ, ਸਾਡੇ ਮੀਡੀਏ ਵੱਲੋਂ ਅਤੇ ਸਾਡੀਆਂ ਖੇਡ ਸੰਸਥਾਵਾਂ ਵੱਲੋਂ ਵੀ ਜ਼ਿਆਦਾ ਪ੍ਰਾਇਿਆਰਟੀ ਜਿਹੜੀ ਹੈ ਕੇਵਲ ਕ੍ਰਿਕਟ ਗੇਮ ਨੂੰ ਦਿੱਤੀ ਜਾਂਦੀ ਹੈ, ਬਾਕੀ ਖੇਡਾਂ ਨੂੰ ਉਨ੍ਹਾਂ ਦੇ ਮੁਕਾਬਲੇ ਉਤਸ਼ਾਹਿਤ ਨਹੀਂ ਕੀਤਾ ਜਾਂਦਾ। ਜਿੱਥੋਂ ਤੱਕ ਮੈਨੂੰ ਜਾਣਕਾਰੀ ਹੈ, ਜਦੋਂ ਇੰਗਲੈਂਡ ਦੇ ਵਿੱਚ ਡੈਮੋਕਰੇਸੀ ਹੋਂਦ ਵਿੱਚ ਆਈ ਤਾਂ ਸ਼ਾਹੀ ਘਰਾਣੇ ਦੇ ਲੋਕ ਉਸ ਦੇ ਵਿੱਚ ਨਾਮੀਨੇਟ ਹੁੰਦੇ ਸੀ। ਉਦੋਂ ਨਾ ਕੋਈ ਪਾਰਲੀਮੈਂਟ ਹੁੰਦੀ ਸੀ ਨਾ ਇਸ ਤਰ੍ਹਾਂ ਲੰਮੀਆਂ ਅਸੰਬਲੀਆਂ ਜੁੜਦੀਆਂ ਸਨ ਅਤੇ ਨਾ ਹੀ ਜੁਡੀਸ਼ੀਅਰੀ ਦਾ ਇੰਨਾ ਲੰਮਾ ਕੋਈ ਤਾਣਾ-ਬਾਣਾ ਸੀ। ਉਹ ਸ਼ਾਹੀ ਘਰਾਣੇ ਦੇ ਲੋਕ ਵਿਹਲੇ ਹੋਇਆ ਕਰਦੇ ਸੀ ਅਤੇ ਉਨ੍ਹਾਂ ਨੂੰ ਆਪਣਾ ਟਾਈਮ ਬਿਤਾਉਣ ਵਾਸਤੇ ਕੋਈ ਚੀਜ਼ ਚਾਹੀਦੀ ਸੀ ਤਾਂ ਉਨ੍ਹਾਂ ਨੇ ਉਸ ਸਮੇਂ ਕ੍ਰਿਕਟ ਇਜ਼ਾਦ ਕੀਤੀ। ਕਰੀਬ 4-4, 5-5 ਦਿਨ ਗੇਮ ਚੱਲਦੀ ਸੀ, ਕਦੇ ਟੀ-ਟਾਈਮ ਹੋ ਜਾਂਦਾ ਸੀ ਅਤੇ ਕਦੇ ਲੰਚ ਟਾਈਮ ਹੋ ਜਾਂਦਾ ਸੀ ਪਰ ਅੱਜ ਪਾਰਲੀਮੈਂਟਾਂ ਬੜੀਆਂ ਸਕ੍ਰਿਆ ਹਨ, ਅੱਜ ਵਿਧਾਨ ਸਭਾਵਾਂ ਬੜੀਆਂ ਸਕ੍ਰਿਆ ਹਨ। ਅੱਜ ਅਦਾਲਤਾਂ ਦੇ ਕੋਲ ਵਕਤ ਹੀ ਨਹੀਂ, ਪੈਂਡੈਂਸੀ ਇੰਨੀ ਹੈ। ਪਿਛੇ ਜਿਹੇ ਹਾਈ ਕੋਰਟ ਵੱਲੋਂ ਆਇਆ ਸੀ ਕਿ ਜੇ ਸਾਰੀ ਪੈਂਡੈਂਸੀ ਨੂੰ ਕੱਢਣਾ ਹੋਵੇ ਤਾਂ ਸਾਰੀਆਂ ਅਦਾਲਤਾਂ ਨੂੰ 312 ਸਾਲ ਚਾਹੀਦੇ ਹਨ। ਅੱਜ ਇਸ ਤੇਜ਼ ਜ਼ਮਾਨੇ ਦੇ ਵਿੱਚ ਭਾਵੇਂ ਕ੍ਰਿਕਟ ਨੇ ਵੀ ਮੋੜਾ ਖਾਧਾ ਹੈ, ਇੱਕ ਦਿਨਾਂ ਕ੍ਰਿਕਟ ਮੈਚ ਵੀ ਚੱਲਣ ਲੱਗੇ ਹਨ ਅਤੇ 'ਟਵੰਟੀ-ਟਵੰਟੀ' ਮੈਚ ਵੀ ਚੱਲਣ ਲੱਗੇ ਹਨ ਪਰ ਸਾਨੂੰ ਦੂਸਰੀਆਂ ਜ਼ਿਹੜੀਆਂ ਰਿਵਾਇਤੀ ਭਾਰਤੀ ਖੇਡਾਂ ਹਨ, ਉਨ੍ਹਾਂ ਨੂੰ ਵੀ ਉਤਸ਼ਾਹਿਤ ਕਰਨਾ ਚਾਹੀਦਾ ਹੈ। ਕਬੱਡੀ ਨੂੰ ਉਤਸ਼ਾਹਿਤ ਕਰਨਾ ਚਾਹੀਦਾ ਹੈ, ਵਾਲੀਬਾਲ ਅਤੇ ਫੁਟਬਾਲ ਨੂੰ ਵੀ ਉਤਸ਼ਾਹਿਤ ਕਰਨਾ ਚਾਹੀਦਾ ਹੈ।

ਇੰਨੀ ਚਿੰਤਾ ਦਾ ਜਿਹੜਾ ਵਿਸ਼ਾ ਹੈ, ਇਸਦੇ ਵੱਲ ਸਾਨੂੰ ਪੂਰੀ ਤਵੱਜੋਂ ਦੇ ਕੇ ਯਤਨ ਕਰਨੇ ਚਾਹੀਦੇ ਹਨ ਅਤੇ ਬਿਮਾਰੀ ਦਾ ਟਾਕਰਾ ਕਰਨ ਲਈ ਖੇਡਾਂ ਨੂੰ ਉਤਸ਼ਾਹਿਤ ਜ਼ਰੂਰ ਕਰਨਾ ਚਾਹੀਦਾ ਹੈ। ਅਸੀਂ ਅੱਤਵਾਦ ਤਾਂ ਪੰਜਾਬ ਵਿੱਚੋਂ ਮੁਕਾ ਲਿਆ ਹੈ, ਜਿਸਦੇ ਲਈ ਆਪਾਂ ਸਾਰਿਆਂ ਨੂੰ, ਜਿਨ੍ਹਾਂ ਨੇ ਯਤਨ ਕੀਤੇ, ਉਨ੍ਹਾਂ ਨੂੰ ਸ਼ਾਬਾਸ ਦੇਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਉਹ 10-12 ਸਾਲ ਜਿਹੜੇ ਇਸ ਧਰਤੀ ਤੇ ਬੀਤੇ, ਇਹ ਨਸ਼ਿਆਂ ਦਾ ਰੁਝਾਨ ਉਸ ਨਾਲੋਂ ਵੀ ਜ਼ਿਆਦਾ ਖਤਰਨਾਕ ਅੱਤਵਾਦ ਹੈ। ਹੈਰਾਨੀ ਦੀ ਗੱਲ ਹੈ ਕਿ ਪੰਜਾਬ ਵਰਗੇ ਸੂਬੇ ਵਿੱਚ 67% ਫੈਮਲੀਜ਼ ਵਿੱਚ ਇੱਕ ਨਾ ਇੱਕ ਜਾਂ ਦੋ ਮੈਂਬਰ ਡਰੱਗ ਦੇ ਐਡੀਕਿਟ ਜ਼ਰੂਰ ਹਨ। ਇਸ ਲਈ, ਡਿਪਟੀ ਸਪੀਕਰ ਸ਼ਾਹਿਬ, ਮੈਂ ਆਪ ਜੀ ਦੇ ਰਾਹੀਂ ਸਾਰੇ ਸਦਨ, ਸਾਡੀ ਸਰਕਾਰ ਅਤੇ ਸਾਡੇ ਸਮਾਜ ਦੇ ਧਿਆਨ ਵਿੱਚ ਇਕ ਬਹੁਤ ਹੀ ਵੱਡੀ ਸਮੱਸਿਆ ਲੈ ਕੇ ਆਉਣੀ ਚਾਹੁੰਦਾ ਸੀ ਅਤੇ ਇੰਨੀਆਂ ਬੇਨਤੀਆਂ ਕਰਕੇ ਮੈਂ ਆਪਣਾ ਸਥਾਨ ਲੈਂਦਾ ਹਾਂ, ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਰਿਣੀ ਹਾਂ ਕਿ ਆਪ ਜੀ ਨੇ ਮੈਨੂੰ ਇੱਕ ਬਹੁਤ ਹੀ ਮਹੱਤਵਪੂਰਨ ਵਿਸ਼ੇ ਤੇ, ਜਿਸ ਤੇ ਕਿ ਸਾਡੇ ਮਾਨਯੋਗ ਮੈਂਬਰ ਸਰਦਾਰ ਮੱਖਣ ਸਿੰਘ ਜੀ ਨੇ ਇੱਕ ਬਹੁਤ ਹੀ ਖ਼ੂਬਸੂਰਤ ਮਤਾ ਲਿਆਂਦਾ ਹੈ, ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਪੰਜਾਬ ਨੂੰ ਬਹੁਤ ਲੋੜ ਹੈ ਕਿ ਅਜਿਹੇ ਮੁੱਦਿਆਂ ਤੇ ਵਿਧਾਨ ਸਭਾ ਵਿੱਚ ਵਿਚਾਰ ਹੋਵੇ ਅਤੇ ਇਸਦੇ ਸਾਜ਼ਗਾਰ ਹੱਲ ਲੱਭੇ ਜਾਣ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਤਵਾਦ ਤੋਂ ਬਾਅਦ ਅੱਜ ਪੰਜਾਬ ਵਿੱਚ ਜੇ ਕੋਈ ਸਭ ਤੋਂ ਵੱਡੀ ਮੁਸੀਬਤ ਹੈ ਤਾਂ ਉਹ ਨਸ਼ਿਆਂ ਦਾ ਆਦਾਨ-ਪ੍ਰਦਾਨ ਅਤੇ ਪੰਜਾਬ ਦੇ ਨੌਜਵਾਨਾਂ ਵੱਲੋਂ ਨਸ਼ਿਆਂ ਦਾ ਸੇਵਨ ਹੈ। ਅੱਜ ਮੈਂ ਕੋਸ਼ਿਸ਼ ਕਰਾਂਗਾ ਕਿ ਜੋ ਮੁੱਦੇ ਸਰਦਾਰ ਮੱਖਣ ਸਿੰਘ ਜੀ ਨੇ ਉਠਾਏ ਹਨ, ਉਨ੍ਹਾਂ ਨੂੰ ਮੈਂ ਰਿਪੀਟ ਨਾ ਕਰਾਂ ਅਤੇ ਹੋਰ ਕੋਈ ਨਵੀਂ ਗੱਲ, ਜਿੰਨੀ ਜ਼ਰੂਰੀ ਹੈ, ਉਨੇ ਸਮੇਂ ਵਿੱਚ ਆਪਣੀ ਗੱਲ ਕਹਿਕੇ ਮੈਂ ਸਥਾਨ ਲਵਾਂਗਾ।

ਆਪਣੇ ਪੰਜਾਬ ਦੇ ਵਿੱਚ ਹਰ ਤੀਸਰਾ-ਚੌਥਾ ਨੌਜਵਾਨ ਜਿਹੜਾ ਹੈ, ਉਹ ਨਸ਼ਾ ਕਰਦਾ ਹੈ ਅਤੇ ਕੁੜੀਆਂ ਤੱਕ ਵੀ ਇਹ ਨਸ਼ਾ ਪੁੱਜ ਗਿਆ ਹੈ। ਅੱਜ ਪੰਜਾਬ ਦੇ ਵਿੱਚ ਮਾਫੀਆ ਗਰੁੱਪ ਇੰਨੇ ਘੁੰਮ ਰਹੇ ਹਨ ਕਿ ਅਫੀਮ, ਭੁੱਕੀ, ਚਰਸ, ਗਾਂਜਾ ਅਤੇ ਹੋਰ ਬਹੁਤ ਸਾਰੇ ਅਜਿਹੇ ਨਸ਼ੇ, ਜਿਨ੍ਹਾਂ ਦਾ ਕਿ ਸਾਨੂੰ ਨਾਮ ਨਹੀਂ ਪਤਾ, ਹਰ ਤਰ੍ਹਾਂ ਦਾ ਨਸ਼ਾ ਅੱਜ ਪੰਜਾਬ ਵਿੱਚ ਵਿਕ ਰਿਹਾ ਹੈ। ਦਵਾਈਆਂ ਦੀਆਂ ਦੁਕਾਨਾਂ ਤੇ ਵੀ ਨਸ਼ੇ ਵਿਕ ਰਹੇ ਹਨ। ਅੱਜਕਲ੍ਹ ਜੇ 100 ਮੈਡੀਕਲ ਕੈਮਿਸਟਾਂ ਦੀਆਂ ਦੁਕਾਨਾਂ ਹਨ ਤਾਂ 80 ਦੁਕਾਨਾਂ ਵਾਲੇ ਤਾਂ ਸਿਰਫ ਨਸ਼ਾ ਵੇਚਦੇ ਹਨ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰਾ ਹਲਕਾ ਚਮਕੌਰ ਸਾਹਿਬ ਹੈ ਤੇ ਉਥੇ ਲਖੇੜੀ ਪਿੰਡ ਵਿੱਚ ਇੱਕ ਦੁਕਾਨਦਾਰ ਨੇ ਦੁਕਾਨ ਦੇ ਮੂਹਰੇ ਕੈਨੀ ਰੱਖੀ ਹੋਈ ਹੈ। ਜਿਸ ਤਰ੍ਹਾਂ ਪਾਣੀ ਵਾਲੀ ਕੈਨੀ ਹੁੰਦੀ ਹੈ ਉਸ ਤਰ੍ਹਾਂ ਕੈਨੀ ਰੱਖ ਕੇ ਵਿੱਚ ਕੋਰੈਕਸ ਪਾਈ ਹੋਈ ਹੈ। ਜਿੰਨੇ ਕੋਈ ਪੈਸੇ ਦਿੰਦਾ ਹੈ, ਉਸ ਹਿਸਾਬ ਨਾਲ ਸ਼ੀਸ਼ੀ ਜਾਂ ਗਿਲਾਸ ਵਿੱਚ ਪਾ ਕੇ ਪੀ ਲਵੇ। ਇਸ ਤਰ੍ਹਾਂ ਪੰਜਾਬ ਵਿੱਚ ਇਹ ਨਸ਼ੇ ਵਿਕ ਰਹੇ ਹਨ ਜਿਸ ਕਰਕੇ ਪੰਜਾਬ ਦੀ ਜਵਾਨੀ ਨਸ਼ਿਆਂ ਨਾਲ ਗਲ ਰਹੀ ਹੈ। ਸ਼ਰਾਬ ਤਾਂ ਸਰਕਾਰ ਨੇ ਰੀਕੋਗਨਾਇਜ਼ ਕਰ ਦਿੱਤੀ ਹੈ। ਸ਼ਰਾਬ ਵੀ ਇੱਕ ਨਸ਼ਾ ਹੈ। ਅੱਜ ਹਰ ਪਿੰਡ ਦੀ ਜੂਹ ਵਿੱਚ, ਪਿੰਡ ਵਿੱਚ ਵੜ੍ਹਨ ਸਾਰ ਹੀ ਵਧੀਆ ਢੰਗ ਨਾਲ ਅਹਾਤੇ ਬਣਾਏ ਹੋਏ ਹਨ। ਉਥੋਂ ਧੀਆਂ-ਭੈਣਾਂ ਨੂੰ ਵੀ ਲੰਘਣ ਵਿੱਚ ਦਿੱਕਤ ਆਉਂਦੀ ਹੈ। ਉਨ੍ਹਾਂ ਨੇ ਪਿੰਡ ਦੀ ਐਂਟਰੀ ਤੇ ਹੀ ਬੜੇ ਖ਼ੂਬਸੂਰਤ ਢੰਗ ਨਾਲ ਠੇਕਾ ਬਣਾਇਆ ਹੁੰਦਾ ਹੈ। ਜੀ.ਟੀ. ਰੋਡ ਤੇ ਵੀ ਪੈਟਰੋਲ ਪੰਪ ਮਿਲੇ ਨਾ ਮਿਲੇ, ਪਰ ਹਰ 5 ਕਿਲੋਮੀਟਰ ਤੇ ਵਧੀਆ ਠੇਕਾ ਤੇ ਵਧੀਆ ਅਹਾਤਾ ਸਰਕਾਰ ਨੇ ਜ਼ਰੂਰ ਪ੍ਰੋਵਾਈਡ ਕਰਵਾਇਆ ਹੋਇਆ ਹੈ ਜਿੱਥੇ ਤੁਸੀਂ ਜਾ ਕੇ ਆਰਾਮ ਨਾਲ ਨਸ਼ੇ ਕਰ ਸਕਦੇ ਹੋ। ਸੋ, ਡਿਪਟੀ ਸਪੀਕਰ ਸਾਹਿਬ, ਇਹ ਗੱਲਾਂ ਸਰਕਾਰਾਂ ਦੀਆਂ ਕਮਜ਼ੋਰੀਆਂ ਹੋ ਗਈਆਂ ਹਨ। ਨਸ਼ਿਆਂ ਤੋਂ ਰੈਵੀਨਿਊ ਇਕੱਠਾ ਹੋ ਰਿਹਾ ਹੈ। ਜਿਵੇਂ ਕਿ ਇੱਕ ਕਹਾਣੀ ਹੈ, ਇੱਕ ਜਗ੍ਹਾ ਤੇ ਹੜ੍ਹ ਵਿੱਚ ਕੰਬਲ ਰੁੜ੍ਹਿਆ ਜਾਂਦਾ ਸੀ ਤੇ ਇੱਕ ਬੰਦੇ ਨੇ ਸੋਚਿਆ ਕਿ ਛਾਲ ਮਾਰ ਕੇ ਕੰਬਲ ਫੜ ਲਵਾਂ।

[ਸਰਦਾਰ ਚਰਨਜੀਤ ਸਿੰਘ ਚੰਨੀ]

ਉਸ ਨੇ ਕੰਬਲ ਫੜ ਲਿਆ। ਦੂਜਾ ਬੰਦਾ ਕਹਿਣ ਲੱਗਾ ਕਿ ਛੇਤੀ ਕਰ, ਕਿਤੇ ਹੜ੍ਹ ਹੋਰ ਨਾ ਆ ਜਾਵੇ। ਉਹ ਬੰਦਾ ਕਹਿਣ ਲੱਗਾ ਕਿ ਮੈਂ ਕੰਬਲ ਨਾਲ ਲੈ ਕੇ ਆਉਣਾ ਹੈ। ਪਰ ਉਹ ਬਾਹਰ ਨਿਕਲਣ ਵਿੱਚ ਨਹੀਂ ਆ ਰਿਹਾ ਸੀ। ਦੂਜੇ ਬੰਦੇ ਨੇ ਕਿਹਾ ਜੇ ਕੰਬਲ ਭਾਰਾ ਹੋ ਗਿਆ ਹੈ ਅਤੇ ਤੂੰ ਬਾਹਰ ਨਹੀਂ ਆ ਸਕਦਾ ਤਾਂ ਕੰਬਲ ਛੱਡ ਦੇ ਪਰ ਤੂੰ ਆਪ ਤਾਂ ਬਾਹਰ ਆ ਜਾ, ਨਹੀਂ ਤਾਂ ਜਾਨ ਚਲੀ ਜਾਊ। ਪਹਿਲਾਂ ਬੰਦਾ ਕਹਿਣ ਲੱਗਾ ਕਿ ਪਹਿਲਾਂ ਮੈਂ ਕੰਬਲ ਨਹੀਂ ਛੱਡਦਾ ਸੀ ਤੇ ਹੁਣ ਕੰਬਲ ਮੈਨੂੰ ਨਹੀਂ ਛੱਡਦਾ। ਅਸਲ ਵਿੱਚ ਉਹ ਇੱਕ ਰਿੱਛ ਸੀ ਤੇ ਰਿੱਛ ਨੇ ਉਸ ਬੰਦੇ ਨੂੰ ਫੜ ਲਿਆ ਸੀ ਤੇ ਮਾਰ ਦਿੱਤਾ। ਡਿਪਟੀ ਸਪੀਕਰ ਸਾਹਿਬ, ਇਹ ਸ਼ਰਾਬ ਵੀ ਰਿੱਛ ਵਾਂਗ ਹੈ, ਜਿਸ ਨੂੰ ਅਸੀਂ ਕੰਬਲ ਸਮਝ ਲਿਆ ਹੈ, ਤੇ ਹੁਣ ਇਹ ਪੰਜਾਬ ਦੀ ਜਵਾਨੀ ਨੂੰ ਗਾਲ ਰਹੀ ਹੈ। ਸਰਕਾਰਾਂ ਦੀ ਹੁਣ ਇਹ ਮਜ਼ਬੂਰੀ ਬਣ ਗਈ ਹੈ ਕਿਉਂਕਿ ਨਸ਼ਿਆਂ ਤੋਂ ਰੈਵੀਨਿਊ ਆ ਰਿਹਾ ਹੈ, ਪੈਸਾ ਆ ਰਿਹਾ ਹੈ। ਸੋ, ਡਿਪਟੀ ਸਪੀਕਰ ਸਾਹਿਬ.....

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਨਸ਼ਿਆਂ ਦਾ ਸਬੰਧ ਸਰਕਾਰਾਂ ਜਾਂ ਪਾਰਟੀਆਂ ਨਾਲ ਨਹੀਂ ਹੈ। ਨਸ਼ਿਆਂ ਦਾ ਇਸ਼ੂ ਸੈਂਸੇਟਿਵ ਇਸ਼ੂ ਹੈ। ਇਸਨੂੰ ਕਿਸੇ ਪਾਰਟੀ ਨਾਲ ਨਹੀਂ ਬੰਨਿਆ ਜਾ ਸਕਦਾ। ਹਿੰਦੁਸਤਾਨ ਵਿੱਚ ਐਸੇ ਸੂਬੇ, ਐਸੀਆਂ ਸਰਕਾਰਾਂ ਵੀ ਹਨ ਜਿੱਥੇ ਸ਼ਰਾਬ ਨਹੀਂ ਵਿਕਦੀ ਲੇਕਿਨ ਫਿਰ ਵੀ ਸਰਕਾਰਾਂ ਚੱਲ ਰਹੀਆਂ ਹਨ, ਪੰਜਾਬ ਨਾਲੋਂ ਵਧੀਆ ਚੱਲ ਰਹੀਆਂ ਹਨ। ਜੇ ਪੰਜਾਬ ਸਰਕਾਰ ਸ਼ਰਾਬ ਬੰਦ ਕਰ ਦੇਵੇ ਤਾਂ ਰੈਵੀਨਿਊ ਸਾਧਨ ਫਿਰ ਵੀ ਕਿਸੇ ਹੋਰ ਸਾਧਨ ਤੋਂ ਜੁਟਾਏ ਜਾ ਸਕਦੇ ਹਨ। ਕਿਸੇ ਠੇਕੇ ਦੇ ਮੂਹਰੇ ਸ਼ਰਾਬ ਪੀਣ ਦੀ ਹੱਦ ਬਾਰੇ ਨਹੀਂ ਲਿਖਿਆ ਹੁੰਦਾ ਕਿ ਇੱਥੇ ਪਊਆ ਪੀਣਾ ਹੈ ਜਾਂ ਚਾਰ ਬੋਤਲਾਂ ਜਾਂ ਪੰਜ ਬੋਤਲਾਂ ਪੀਣੀਆਂ ਹਨ। ਕੋਈ ਜਿੰਨਾ ਮਰਜ਼ੀ ਪੀਵੇ, ਉਸ ਨੂੰ ਖੁੱਲ੍ਹ ਹੈ। ਇਹ ਕੋਈ ਲੁਕੀ ਛਿਪੀ ਗੱਲ ਨਹੀਂ ਹੈ। ਸ਼ਰਾਬ ਵੀ ਇੱਕ ਨਸ਼ਾ ਹੈ। ਸਰਕਾਰ ਚਾਹੇ ਅੱਜ ਦੀ ਹੈ, ਚਾਹੇ ਪਹਿਲੀਆਂ ਹਨ ਜਾਂ ਆਉਣ ਵਾਲੀਆਂ ਹਨ, ਉਹ ਵੀ ਆਪਣਾ ਠੱਪਾ ਲਗਾ ਕੇ, ਸਰਕਾਰੀ ਸਟੈਂਪ ਲਗਾ ਕੇ ਵੇਚ ਰਹੀਆਂ ਹਨ। ਨਸ਼ਾ ਜਿਹੜਾ ਪੰਜਾਬ ਦਾ ਨੁਕਸਾਨ ਕਰ ਰਿਹਾ ਹੈ, ਇਸ ਗੱਲ ਨੂੰ ਕਦੇ ਵੀ ਡਿਨਾਈ ਨਹੀਂ ਕੀਤਾ ਜਾ ਸਕਦਾ। ਜਿਸ ਤਰ੍ਹਾਂ ਕੈਮਿਸਟ ਸ਼ਾਪਸ ਤੇ ਨਸ਼ਾ ਵਿਕ ਰਿਹਾ ਹੈ, ਇਸੇ ਤਰ੍ਹਾਂ ਸ਼ਰਾਬ ਦਾ ਨਸ਼ਾ ਵੀ ਇੱਕ ਹੈ, ਜਿਹੜਾ ਵਿਕ ਰਿਹਾ ਹੈ। ਮੈਂ ਆਪਣੀ ਇਸ ਗੱਲ ਦੀ ਫਿਰ ਪ੍ਰੋੜ੍ਹਤਾ ਕਰਾਂਗਾ ਕਿ ਜੇ ਹੋ ਸਕਦਾ ਹੈ, ਬਲਕਿ ਇਹ ਸੰਭਵ ਹੈ, ਜੇ ਸਰਕਾਰਾਂ ਇਸ ਵੱਲ ਆਪਣੀ ਨਿਸ਼ਠਾ ਕਰਨ, ਆਪਣਾ ਇਰਾਦਾ ਪੱਕਾ ਕਰਨ ਕਿ ਅਸੀਂ ਪੰਜਾਬ ਦੇ ਲੋਕਾਂ ਨੂੰ ਨਸ਼ੇ ਤੋਂ ਸੁਰਖਰੂ ਕਰਨਾ ਹੈ ਤਾਂ ਉਹ ਅਜਿਹਾ ਕਰ ਸਕਦੀਆਂ ਹਨ। ਅੱਜ ਕੋਈ ਧਰਮ ਇਹ ਨਹੀਂ ਕਹਿ ਰਿਹਾ ਕਿ ਤੁਸੀਂ ਨਸ਼ਾ ਕਰੋ। ਇੱਕ ਸੱਚਾ ਕ੍ਰਿਸ਼ਚੀਅਨ ਨਸ਼ਾ ਨਹੀਂ ਕਰਦਾ, ਇੱਕ ਸੱਚਾ ਸਿੱਖ ਨਸ਼ਾ ਨਹੀਂ

** Expunged as ordered by the Chair.

ਕਰਦਾ, ਇੱਕ ਸੱਚਾ ਹਿੰਦੂ ਨਸ਼ਾ ਨਹੀਂ ਕਰਦਾ, ਇੱਕ ਸੱਚਾ ਮੁਸਲਮਾਨ ਨਸ਼ਾ ਨਹੀਂ ਕਰਦਾ। ਜੇ ਅਸੀਂ ਧਰਮਾਂ ਦੇ ਨਾਲ ਸਬੰਧਤ ਹਾਂ, ਜੇ ਅਸੀਂ ਕਿਸੇ ਧਰਮ ਨੂੰ ਮੰਨਦੇ ਹਾਂ, ਤਾਂ ਸਾਨੂੰ ਨਸ਼ਾ ਨਹੀਂ ਕਰਨਾ ਚਾਹੀਦਾ। ਲੇਕਿਨ ਮੈਂ ਇਹ ਗੱਲ ਆਪਣੇ ਵੱਲੋਂ ਇਸ ਕਰਕੇ ਕਹਿ ਰਿਹਾ ਹਾਂ ਕਿ ਪ੍ਰਮਾਤਮਾ ਦੀ ਕਿਰਪਾ ਦੇ ਨਾਲ ਮੈਂ ਧਾਰਮਿਕ ਸਕੂਲਾਂ ਵਿੱਚ ਪੜ੍ਹਿਆ ਹਾਂ ਅਤੇ ਜਿਸ ਤਰ੍ਹਾਂ ਬਜ਼ੁਰਗਾਂ ਨੇ ਨਸੀਹਤ ਦਿੱਤੀ, ਉਸਨੂੰ ਮੰਨਦਾ ਰਿਹਾ ਹਾਂ। ਮੈਂ ਪਵਿੱਤਰ ਸਦਨ ਵਿੱਚ ਇਹ ਗੱਲ ਕਹਿ ਸਕਦਾ ਹਾਂ ਕਿ ਮੈਂ ਆਪਣੀ ਜ਼ਿੰਦਗੀ ਵਿੱਚ ਕਿਸੇ ਕਿਸਮ ਦਾ ਸ਼ਰਾਬ ਦਾ ਜਾਂ ਹੋਰ ਨਸ਼ਾ ਨਹੀਂ ਕਰਿਆ। ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਸ਼ੇ ਤੋਂ ਨਿਜਾਤ ਦਿਵਾਉਣ ਲਈ, ਸਾਨੂੰ ਆਪਣੀਆਂ ਸਰਕਾਰਾਂ ਦੇ ਰੁਖ ਮੋੜਨੇ ਪੈਣਗੇ, ਸਾਨੂੰ ਆਪਣੀਆਂ ਸਮਾਜਿਕ ਸੰਸਥਾਵਾਂ ਦੇ ਰੁਖ ਮੋੜਨੇ ਪੈਣਗੇ, ਸਾਨੂੰ ਮੀਡੀਏ ਦੇ ਰੁਖ ਮੋੜਨੇ ਪੈਣਗੇ, ਸਾਨੂੰ ਗਾਇਕਾਂ ਦੇ, ਗੀਤਕਾਰਾਂ ਦੇ ਰੁਖ ਮੋੜਨੇ ਪੈਣਗੇ ਇਸ ਪਾਸੇ ਨੂੰ ਕਿ ਅਸੀਂ ਨਸ਼ੇ ਨੂੰ ਦੂਰ ਕਰ ਸਕੀਏ। ਅੱਜ ਨਸ਼ੇ ਇਸ ਤਰੀਕੇ ਨਾਲ ਚੱਲ ਰਹੇ ਹਨ ਕਿ ਖਿਡਾਰੀ ਵੀ ਨਸ਼ੇ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਇਥੋਂ ਤੱਕ ਕਿ ਬਲਦਾਂ ਦੀਆਂ ਦੌੜਾਂ ਹੋਈਆਂ, ਮੈਂ 2-4 ਦਿਨ ਪਹਿਲਾਂ ਬਲਦਾਂ ਦੀ ਦੌੜ ਦਾ ਉਦਘਾਟਨ ਕਰਨ ਗਿਆ ਸੀ, ਉਥੇ ਇੱਕ ਬੰਦਾ ਬਲਦਾਂ ਨੂੰ ਸ਼ਰਾਬ ਪਿਲਾ ਰਿਹਾ ਸੀ, ਇਥੋਂ ਤੱਕ ਕਿ ਭੁੱਕੀ-ਅਫੀਮ ਤੱਕ ਵੀ ਬਲਦਾਂ ਨੂੰ ਖਵਾਉਂਦੇ ਹਨ। ਨਸ਼ਾ ਕਰਵਾ ਕੇ ਫਿਰ ਉਨ੍ਹਾਂ ਨੂੰ ਦੁੜਾਉਂਦੇ ਹਨ। ਫਿਰ ਬਲਦ ਪੂਰਾ ਦੌੜਦਾ ਹੈ। ਜਿਹੜਾ ਬੈਲਗੱਡੀ ਤੇ ਬੰਦਾ ਬੈਠਾ ਹੁੰਦਾ ਹੈ, ਉਸ ਨੇ ਵੀ ਨਸ਼ਾ ਕਰਿਆ ਹੁੰਦਾ ਹੈ ਕਿਉਂਕਿ ਛੋਟੀ ਜਿਹੀ ਬੈਲ ਗੱਡੀ ਹੁੰਦੀ ਹੈ, ਉਸ ਤੇ ਬੈਠਣਾ ਇੰਨਾ ਸੌਖਾ ਤਾਂ ਹੈ ਨਹੀਂ। ਉਥੇ ਉਹ ਨਸ਼ਾ ਕਰਕੇ ਬੈਠਦੇ ਹਨ। ਇਸ ਕਰਕੇ ਖੇਡਾਂ ਵਿੱਚ ਵੀ ਸਾਡੇ ਕੋਲ ਨਸ਼ੇ ਆ ਗਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਕੱਲ੍ਹ-ਪਰਸੋਂ ਆਪਣੇ ਪਿੰਡ ਗਿਆ ਤਾਂ ਮੈਨੂੰ ਇੱਕ ਬੰਦਾ ਕਹਿੰਦਾ ਕਿ ਆਪਣਾ ਕਾਰਡ ਦੇ ਜਾਵੀਂ। ਮੈਂ ਆਪਣੇ ਨਾਲ ਦੇ ਨੂੰ ਕਿਹਾ ਕਿ ਬੰਦੇ ਨੇ ਟੈਲੀਫੋਨ ਕਰਨਾ ਹੁੰਦਾ ਹੈ, ਇਸ ਨੂੰ ਮੇਰਾ ਕਾਰਡ ਦੇ ਦੇ। ਉਹ ਕਹਿੰਦਾ ਯਾਰ 15-20 ਇਕੱਠੇ ਹੀ ਦੇ ਦੇ। ਮੈਂ ਕਿਹਾ ਇੱਕ ਠੀਕ ਹੈ, 2-4 ਠੀਕ ਹਨ ਪਰ 15-20 ਕੀ ਕਰਨੇ ਹਨ ਤਾਂ ਉਹ ਕਹਿੰਦਾ ਕਿ ਇਹ ਭੁੱਕੀ ਖਾਣ ਦੇ ਬੜਾ ਲੋਟ ਹੈ, ਇਸ ਨੂੰ ਹੱਥ ਵਿੱਚ ਫੜ੍ਹ ਕੇ ਇਸ ਨਾਲ ਭੁੱਕੀ ਖਾਂਦੇ ਹਾਂ। ਮੇਰਾ ਕਾਰਡ ਉਹ ਭੁੱਕੀ ਖਾਣ ਵਾਸਤੇ ਮੰਗ ਰਿਹਾ ਸੀ। ਇਸ ਤਰ੍ਹਾਂ ਅੱਜ ਪੰਜਾਬ ਦੇ ਵਿੱਚ ਨਸ਼ੇ ਦੇ ਬਾਰੇ ਗੱਲਾਂ ਚੱਲ ਰਹੀਆਂ ਹਨ। ਸੋ, ਮੈਂ ਇਸ ਦੇ ਜਿਹੜੇ ਮੇਨ ਕਾਰਨ ਹਨ, ਉਹ ਦੱਸਦਾ ਹਾਂ। ਡਿਪਟੀ ਸਪੀਕਰ ਸਾਹਿਬ, ਜਦੋਂ ਤੱਕ ਪੰਜਾਬ ਦੇ ਨੌਜਵਾਨ ਨੂੰ ਕਿਸੇ ਕੰਮ ਧੰਦੇ ਵਿੱਚ ਨਹੀਂ ਲਗਾਇਆ ਜਾਂਦਾ, ਉਸ ਨੂੰ ਗਰੀਬੀ ਵਿਚੋਂ ਨਹੀਂ ਕੱਢਿਆ ਜਾਂਦਾ ਤਾਂ ਵਿਹਲਾ ਮਨ ਸ਼ੈਤਾਨ ਦਾ ਘਰ ਹੁੰਦਾ ਹੈ, ਉਹ ਕਰੇ ਤਾਂ ਕੀ ਕਰੇ। ਉਹ ਨਸ਼ਿਆਂ ਦੇ ਵਿੱਚ ਇਸ ਕਰਕੇ ਵੀ ਜਾ ਰਿਹਾ ਹੈ ਕਿ ਅਸੀਂ ਆਪਣੇ ਪੰਜਾਬ ਦੇ ਜਵਾਨਾਂ ਨੂੰ ਅੱਜ ਤੱਕ ਸਹੀ ਸੇਧ ਦੇਣ ਵਿੱਚ ਨਾ-ਕਾਮਯਾਬ ਰਹੇ ਹਾਂ। ਅੱਜ ਹਜ਼ਾਰਾਂ ਵਿੱਚ ਨਹੀਂ, ਲੱਖਾਂ ਦੀ ਗਿਣਤੀ ਵਿੱਚ ਪੰਜਾਬ ਦਾ ਨੌਜਵਾਨ ਵਿਹਲਾ ਫਿਰ ਰਿਹਾ ਹੈ। ਉਨ੍ਹਾਂ ਕੋਲ ਕੋਈ ਨੌਕਰੀ ਨਹੀਂ, ਉਨ੍ਹਾਂ ਕੋਲ ਕੋਈ ਕੰਮ-ਧੰਦਾ ਨਹੀਂ। ਟੀ.ਵੀ. ਅੱਗੇ ਬੈਠ ਕੇ ਨਸ਼ਾ ਕਰਨ ਤੋਂ ਇਲਾਵਾ ਉਹ ਕਰੇ ਤਾਂ ਕੀ ਕਰੇ? ਅੱਜ ਪੰਜਾਬ ਦੇ ਗਰੀਬ ਦਾ ਬੱਚਾ ਪੜ੍ਹਾਈ ਵਿੱਚ ਜਾਂ ਤਾਂ ਪੰਜਵੀਂ ਵਿੱਚੋਂ ਹਟ

[ਸਰਦਾਰ ਚਰਨਜੀਤ ਸਿੰਘ ਚੰਨੀ]

ਜਾਂਦਾ ਹੈ ਨਹੀਂ ਤਾਂ ਅੱਠਵੀਂ ਕਲਾਸ ਵਿਚੋਂ ਹਟ ਜਾਂਦਾ ਹੈ, ਦਸਵੀਂ ਕਲਾਸ ਪਿੱਛੋਂ ਹਟਣਾ ਤਾਂ ਪੱਕਾ ਹੋ ਗਿਆ ਹੈ ਕਿਉਂਕਿ ਉਸ ਤੋਂ ਬਾਅਦ ਉਸ ਦੇ ਬਾਪੂ ਕੋਲ ਕਿਤਾਬਾਂ ਜੋਗੇ ਪੈਸੇ ਨਹੀਂ ਹੁੰਦੇ ਅਤੇ ਗਰੀਬੀ ਦੀ ਹਾਲਤ ਵਿੱਚ ਉਹ ਪੜ੍ਹ ਨਹੀਂ ਸਕਦਾ। ਵੈਸੇ ਵੀ ਪੰਜਾਬ ਦੇ ਨੌਜਵਾਨਾਂ ਨੂੰ ਸਕੂਲਾਂ ਵਿੱਚ ਵੀ ਅਸੀਂ ਕਿਤਾਬੀ ਕੀੜੇ ਬਣਾ ਰਹੇ ਹਾਂ ਲੇਕਿਨ ਜੋ ਮੌਰਲ ਵੈਲਿਊਜ਼ ਹਨ, ਉਨ੍ਹਾਂ ਤੇ ਸਕੂਲਾਂ ਵਿੱਚ ਕੋਈ ਲੈਕਚਰ ਨਹੀਂ, ਸਕੂਲਾਂ ਵਿੱਚ ਕੁਝ ਸਿਖਾਇਆ ਨਹੀਂ ਜਾਂਦਾ। ਹਾਲਾਤ ਇਹ ਹੋ ਗਏ ਹਨ ਕਿ ਮੁੰਡਾ ਜਦੋਂ 20 ਸਾਲ ਦਾ ਹੋ ਜਾਂਦਾ ਹੈ ਤਾਂ ਉਹ ਕਹਿੰਦਾ ਹੈ ਕਿ ਬਾਪੂ, 20 ਸਾਲ ਮੈਂ ਤੈਨੂੰ ਬਾਪੂ ਕਹਿ ਲਿਆ, ਹੁਣ ਤੂੰ ਮੈਨੂੰ ਕਹੇਂਗਾ। ਅੱਜ ਜਿਹੜੀ ਸਾਡੀ ਨਵੀਂ ਜੈਨਰੇਸ਼ਨ ਹੈ, ਉਹ ਜਿਹੜੇ ਸਾਡੇ ਪੁਰਾਣੇ ਸੰਸਕਾਰ ਪਿੰਡਾਂ ਦੇ ਵਿੱਚ ਸੀ, ਉਨ੍ਹਾਂ ਤੋਂ ਪਿੱਛੇ ਜਾ ਰਹੀ ਹੈ ਜਿਸ ਕਰਕੇ ਅੱਜ ਮੁੰਡਿਆਂ ਨੂੰ ਨਸ਼ਿਆਂ ਵਰਗੀਆਂ ਪੁੱਠੀਆਂ ਇੱਲਤਾਂ ਪੈ ਰਹੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਸ਼ਾ ਦੂਰ ਕਰਨ ਵਾਸਤੇ ਸਾਡੇ ਪਾਸ ਦੋ ਮਹਿਕਮੇ ਹਨ। ਉਹ ਜਾਂ ਤਾਂ ਪੁਲਿਸ ਵਿਭਾਗ ਹੈ ਜਾਂ ਫਿਰ ਸਿਹਤ ਵਿਭਾਗ ਹੈ। ਪਿੱਛੇ ਜਿਹੇ ਜਿਸ ਵੇਲੇ ਮੈਂ ਐਮ.ਐਲ.ਏ. ਨਹੀਂ ਸੀ ਤਾਂ ਇੱਕ ਵਾਰੀ ਮੈਂ ਡੀ.ਐਸ.ਪੀ. ਨੂੰ ਜਾ ਕੇ ਮਿਲਿਆ ਕਿ ਸਾਡੇ ਮੁਹੱਲੇ ਦੇ ਵਿੱਚ ਬਹੁਤ ਨਸ਼ਾ ਵਿਕਦਾ ਹੈ ਅਤੇ ਮੇਰੇ ਪਾਸ ਸਵੇਰੇ ਕੁਝ ਬੰਦੇ ਇਕੱਠੇ ਹੋ ਕੇ ਆਏ ਸੀ, ਮੈਂ ਉਸ ਵੇਲੇ ਸ਼ਹਿਰ ਦਾ ਪ੍ਰਧਾਨ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਕਿਰਪਾ ਕਰੋ ਤੇ ਅਸੀਂ ਤੁਹਾਨੂੰ ਨਸ਼ਾ ਵੇਚਣ ਵਾਲਿਆਂ ਨੂੰ ਮੌਕੇ ਦੇ ਉੱਤੇ ਫੜਾ ਦਿੰਦੇ ਹਾਂ। ਦੂਸਰੇ ਦਿਨ ਮੈਂ ਫਿਰ ਗਿਆ, ਮੇਰੇ ਪਾਸ ਜਾਣ ਤੋਂ ਪਹਿਲਾਂ ਹੀ ਬੰਦੇ ਆ ਕੇ ਕਹਿੰਦੇ ਕਿ ਉਹ ਨਸ਼ਾ ਵੇਚਣ ਵਾਲੇ ਤੜਕੇ ਹੀ ਸਮਾਨ ਚੁੱਕ ਕੇ ਭੱਜ ਗਏ ਹਨ। ਇਸ ਦੇ ਬਾਰੇ ਜਾਂ ਤਾਂ ਮੈਨੂੰ ਪਤਾ ਸੀ ਜਾਂ ਡੀ.ਐਸ.ਪੀ. ਸਾਹਿਬ ਨੂੰ ਹੀ ਪਤਾ ਸੀ। ਸੋ, ਸਾਡੀ ਜਿਹੜੀ ਪੰਜਾਬ ਦੀ ਪੁਲਿਸ ਹੈ ਜਾਂ ਸਿਹਤ ਵਿਭਾਗ ਹੈ, ਉਹ ਜਦੋਂ ਤੱਕ ਆਪਣੇ ਮਨ ਵਿੱਚ ਨਸ਼ਿਆਂ ਦੇ ਵਿਰੁੱਧ ਸੱਚਾਈ ਤੇ ਇਮਾਨਦਾਰੀ ਪੈਦਾ ਨਹੀਂ ਕਰਦੇ , ਜਦੋਂ ਤੱਕ ਪੰਜਾਬ ਪੁਲਿਸ ਅਤੇ ਸਿਹਤ ਵਿਭਾਗ ਇਮਾਨਦਾਰੀ ਦੀ ਸੋਚ ਨਹੀਂ ਰੱਖਦੇ, ਤਦ ਤੱਕ ਨਸ਼ਿਆਂ ਵਿਰੁੱਧ ਜਿੰਨਾ ਮਰਜ਼ੀ ਇੱਥੇ ਲੈਕਚਰ ਕਰ ਲਿਆ ਜਾਵੇ, ਜਿੰਨਾ ਮਰਜ਼ੀ ਅਸੀਂ ਸਟੇਜਾਂ ਤੇ ਬੋਲ ਲਈਏ, ਉਦੋਂ ਤੱਕ ਪੰਜਾਬ ਦੇ ਵਿੱਚੋਂ ਨਸ਼ਾ ਨਹੀਂ ਜਾ ਸਕਦਾ, ਤੁਸੀਂ ਜਿੰਨਾ ਮਰਜ਼ੀ ਕਹਿ ਲਵੋ ਤੇ ਜੇਕਰ ਪੁਲਿਸ ਵਾਲਿਆਂ ਨੇ ਫੜਨਾ ਹੀ ਨਹੀਂ ਹੈ ਤੇ ਉਨ੍ਹਾਂ ਨੇ ਆਪਣਾ ਹਿੱਸਾ ਕੀਤਾ ਹੋਇਆ ਹੈ ਤਾਂ ਸ਼ਰੇਆਮ ਨਸ਼ਾ ਵਿਕੀ ਜਾਣਾ ਹੈ। ਇਸ ਲਈ ਮੈਂ ਆਪ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਜਿੰਨਾ ਮਰਜ਼ੀ ਲੈਕਚਰ ਕਰੀਏ, ਉਸ ਦਾ ਉਤਨਾ ਅਸਰ ਨਹੀਂ ਹੁੰਦਾ ਲੇਕਿਨ ਜੇ ਪੰਜਾਬ ਦਾ ਕੋਈ ਗਾਉਣ ਵਾਲਾ ਜਾਂ ਲਿਖਣ ਵਾਲਾ ਜਾਂ ਕੋਈ ਟੀ.ਵੀ. ਚੈਨਲ ਚੰਗੀ ਗੱਲ ਕਰਦਾ ਹੈ ਤਾਂ ਉਸ ਗੱਲ ਦਾ ਮੁੰਡਿਆਂ ਦੇ ਵਿੱਚ ਅਸਰ ਹੁੰਦਾ ਹੈ। ਪਿੱਛੇ ਜਿਹੇ 'ਥ੍ਰੀ ਈਡੀਅਟਸ' ਪਿਕਚਰ ਆਈ ਸੀ, ਉਸ ਦੇ ਵਿੱਚ ਜਿਸ ਜਿਸ ਤਰ੍ਹਾਂ ਵਿਖਾਇਆ ਗਿਆ ਸੀ, ਸਾਡੇ ਮੁੰਡੇ ਵੀ ਉਸੇ ਤਰ੍ਹਾਂ ਹੀ ਕਰਨ ਲੱਗ ਗਏ ਸਨ। ਉਸ ਦੇ ਵਿੱਚ ਖਾਸੀਆਂ ਚੰਗੀਆਂ ਗੱਲਾਂ ਵੀ ਸਨ ਤੇ ਨਾਲ ਹੀ ਉਸ ਦੇ ਵਿੱਚ ਸ਼ਰਾਬ ਪੀਂਦਾ ਵੀ ਵਿਖਾ ਦਿੱਤਾ ਤੇ ਮੁੰਡੇ ਸ਼ਰਾਬ ਵੀ ਪੀਣ ਲਗ ਗਏ ਤੇ ਕਹਿੰਦੇ ਨੌਜਵਾਨੀ ਦੇ ਵਿੱਚ ਸ਼ਰਾਬ ਪੀਈਦੀ ਹੈ। ਜੇਕਰ ਗੁਰਦਾਸ ਮਾਨ ਕਹਿੰਦਾ ਹੈ ਕਿ 'ਰੋਟੀ ਹੱਕ ਦੀ ਖਾਈਏ ਜੀ ਭਾਵੇਂ ਬੂਟ

ਪਾਲਸ਼ਾਂ ਕਰੀਏ' ਤਾਂ ਸਾਡੇ ਨੌਜਵਾਨ ਮੁੰਡੇ ਉਸੇ ਤਰ੍ਹਾਂ ਸੋਚਣ ਲੱਗ ਜਾਂਦੇ ਹਨ ਤੇ ਕਹਿੰਦੇ ਹਨ ਕਿ ਰੋਟੀ ਹੱਕ ਦੀ ਖਾਈਏ ਤੇ ਜਿਹੜੇ ਲੋਕ ਪੈਸੇ ਲੈਂਦੇ ਹਨ, ਉਹ ਮਾੜੇ ਹਨ ਲੇਕਿਨ ਜੇਕਰ ਦੂਜਾ ਗਾਉਣ ਵਾਲਾ ਕਹਿੰਦਾ ਹੈ 'ਡੱਬੇ ਵਿੱਚ ਬੰਦ ਬੋਤਲਾਂ ਮੁੰਡੇ ਮਾਰਦੇ ਫਿਰਨ ਲਲਕਾਰੇ', ਫਿਰ ਲਲਕਾਰੇ ਵੱਜਦੇ ਹਨ। ਸੋ, ਸਾਡੇ ਜਿਹੜੇ ਗਾਉਣ ਵਾਲੇ ਹਨ, ਸਾਡੇ ਜਿਹੜੇ ਪੱਤਰਕਾਰ ਹਨ, ਸਾਡੇ ਜਿਹੜੇ ਅਖਬਾਰ ਹਨ ਅਤੇ ਸਾਹਿਤਕਾਰ ਹਨ, ਇਨ੍ਹਾਂ ਦੇ ਉਤੇ ਇਸ ਗੱਲ ਦਾ ਬਹੁਤ ਭਾਰੀ ਵਜ਼ਨ ਹੈ ਕਿ ਜੇਕਰ ਇਹ ਚੰਗੀਆਂ ਗੱਲਾਂ ਸਾਡੇ ਲੋਕਾਂ ਨੂੰ ਲਿਖ ਕੇ ਦੇਣਗੇ, ਚੰਗਾ ਗਾਉਣਗੇ, ਚੰਗੇ ਸਾਜ਼ ਵਜਾਉਣਗੇ ਤਾਂ ਸਾਡੇ ਪੰਜਾਬ ਦਾ ਨੌਜਵਾਨ ਇਸ ਪਾਸੇ ਤੋਂ ਨਿਕਲ ਸਕਦਾ ਹੈ। ਲੇਕਿਨ ਅੱਜ ਧਰਮ ਦੇ ਪ੍ਰਤੀ ਵੀ ਆਸਥਾ ਰੱਖਣ ਦੀ ਲੋੜ ਹੈ। ਕਈ ਧਾਰਮਿਕ ਬਿਰਤੀ ਵਾਲੇ ਲੋਕਾਂ ਦੇ ਉਤੇ ਵੀ ਇਸ ਗੱਲ ਦਾ ਬੜਾ ਭਾਰੀ ਅਸਰ ਹੈ ਕਿ ਸਹੀ ਤਰੀਕੇ ਦੇ ਨਾਲ ਲੋਕਾਂ ਨੂੰ ਧਰਮ ਦੇ ਨਾਲ ਜੋੜ ਕੇ ਰੱਖਿਆ ਜਾਵੇ, ਇਹ ਜ਼ਰੂਰੀ ਹੈ ਕਿ ਜਿਹੜਾ ਅਸਲ ਵਿੱਚ ਧਰਮ ਦੇ ਨਾਲ ਜੁੜ ਜਾਵੇਗਾ ਤਾਂ ਉਹ ਨਸ਼ੇ ਤੋਂ ਦੂਰ ਰਹੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਰ ਸ਼ਹਿਰ ਦੇ ਹਸਪਤਾਲ ਵਿੱਚ ਜੇਕਰ ਇਕ ਡਾਕਟਰ ਅਜਿਹਾ ਹੋਵੇ ਜਿਹੜਾ ਨਸ਼ਿਆਂ ਦੇ ਬਾਰੇ ਦੇਖ ਰੇਖ ਕਰੇ ਤਾਂ ਫਿਰ ਲੋਕ ਇਸ ਤੋਂ ਬਚ ਵੀ ਸਕਦੇ ਹਨ ਕਿਉਂਕਿ ਇਸ ਦੇ ਵਿੱਚ ਵੱਡੀ ਪ੍ਰਾਬਲਮ ਇਹ ਹੈ ਕਿ ਜਿਹੜਾ ਨਸ਼ਾ ਕਿਸੇ ਨੂੰ ਲੱਗ ਜਾਂਦਾ ਹੈ, ਖਾਸ ਤੌਰ ਤੇ ਅਫੀਮ-ਭੁੱਕੀ ਜਾਂ ਜਿਹੜੇ ਟੀਕੇ ਲਗਾਉਂਦੇ ਹਨ, ਇਹ ਨਸ਼ਾ ਉਸ ਬੰਦੇ ਦੀ ਮਜ਼ਬੂਰੀ ਬਣ ਜਾਂਦੀ ਹੈ ਲੇਕਿਨ ਉਸ ਬੰਦੇ ਨੂੰ ਉਸ ਦੇ ਵਿੱਚੋਂ ਕੱਢਣ ਦੇ ਲਈ ਸਹਾਇਤਾ ਦੀ ਲੋੜ ਹੁੰਦੀ ਹੈ, ਪਰਿਵਾਰ ਦੀ ਸਹਾਇਤਾ ਦੀ ਲੋੜ ਹੁੰਦੀ ਹੈ, ਸਮਾਜ ਦੀ ਸਹਾਇਤਾ ਦੀ ਲੋੜ ਹੈ, ਸਰਕਾਰਾਂ ਦੀ ਸਹਾਇਤਾ ਦੀ ਲੋੜ ਹੈ ਕਿ ਉਸ ਨੂੰ ਨਸ਼ਿਆਂ ਦੇ ਵਿੱਚੋਂ ਕਿਸ ਤਰ੍ਹਾਂ ਕੱਢਿਆ ਜਾਵੇ। ਜਿਹੜਾ ਸਰੀਰ ਹੁੰਦਾ ਹੈ, ਉਹ ਫਿਰ ਦੁਬਾਰਾ ਨਸ਼ਾ ਮੰਗਦਾ ਹੈ ਤਾਂ ਉਸ ਵਕਤ ਉਸ ਬੰਦੇ ਨੂੰ ਮਦਦ ਦੀ ਲੋੜ ਹੁੰਦੀ ਹੈ, ਉਸ ਦੇ ਵਾਸਤੇ ਸਹੀ ਗਾਈਡੈਂਸ ਦੀ ਲੋੜ ਹੁੰਦੀ ਹੈ ਜਿਹੜੀ ਕਿ ਅੱਜ ਪੰਜਾਬ ਦੇ ਵਿੱਚ ਮੁਹੱਈਆ ਨਹੀਂ ਕੀਤੀ ਜਾ ਰਹੀ। ਜੇਕਰ ਨਸ਼ਾ ਕਰਨ ਵਾਲੇ ਬੰਦੇ ਨੂੰ ਸਹੀ ਅਰਥਾਂ ਦੇ ਵਿੱਚ ਸਮਝਾਇਆ ਜਾਵੇ, ਉਸ ਨੂੰ ਉਤਨੀ ਦੇਰ ਉਸ ਨਸ਼ੇ ਤੋਂ ਕਾਬੂ ਕਰਨ ਲਈ, ਕੁਝ ਦਵਾਈਆਂ ਜਾਂ ਚੀਜ਼ਾਂ ਦਿੱਤੀਆਂ ਜਾਣ ਜਿਸ ਦੇ ਨਾਲ ਉਸ ਦੀ ਜਿਹੜੀ ਸਿਹਤ ਹੈ ਉਹ ਨਸ਼ਿਆਂ ਦੀ ਕਮੀ ਨੂੰ ਸਹਿਣ ਕਰ ਸਕੇ, ਜਿਹੜੀ ਕਿ ਪੰਜਾਬ ਦੇ ਵਿੱਚ ਜੋ ਮੁੰਡੇ ਨਸ਼ੇ ਕਰ ਰਹੇ ਹਨ, ਉਨ੍ਹਾਂ ਨੂੰ ਨਹੀਂ ਮਿਲ ਰਹੀ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਸ਼ਾ ਦੂਰ ਕਰਨ ਦੇ ਲਈ ਜਿੰਨੇ ਸਾਡੇ ਸਕੂਲ ਹਨ, ਜਿੰਨੇ ਸਾਡੇ ਕਾਲਜ ਹਨ, ਇਨ੍ਹਾਂ ਦੇ ਵਿੱਚ ਇਸ ਤਰ੍ਹਾਂ ਦੇ ਸਪੈਸ਼ਲ ਲੈਕਚਰ ਕਰਵਾਏ ਜਾਣ ਜਿਸ ਦੇ ਨਾਲ ਮੁੰਡਿਆਂ ਨੂੰ ਗਾਈਡ ਕੀਤਾ ਜਾ ਸਕੇ ਕਿ ਨਸ਼ਿਆਂ ਦਾ ਕੀ ਬੁਰਾ ਅਸਰ ਹੈ ਅਤੇ ਇਸ ਨਾਲ ਕੀ ਨੁਕਸਾਨ ਹੁੰਦਾ ਹੈ, ਜੇਕਰ ਉਹ ਨਸ਼ੇ ਨਹੀਂ ਕਰਦੇ ਤਾਂ ਸਿਹਤ ਨੂੰ ਕੀ ਫਾਇਦੇ ਹੁੰਦੇ ਹਨ। ਅੱਜ ਪੰਜਾਬ ਵਿੱਚ ਜ਼ਰੂਰੀ ਹੈ ਕਿ ਪੁਲਿਸ ਅਤੇ ਸਿਹਤ ਵਿਭਾਗ ਦਾ ਇੱਕ ਜੁਆਇੰਟ ਸੈੱਲ ਹਰ ਤਹਿਸੀਲ ਲੈਵਲ ਤੇ ਬਣਾਇਆ ਜਾਵੇ ਜਿਸ ਵਿੱਚ ਪੁਲਿਸ ਅਫਸਰ ਦੀ ਅਤੇ ਸਿਹਤ ਵਿਭਾਗ ਦੇ ਕਿਸੇ ਅਫਸਰ ਦੀ ਡਿਊਟੀ ਹੋਵੇ ਕਿ ਤੁਸੀਂ ਸਿਰਫ ਨਸ਼ਿਆਂ ਬਾਰੇ ਹੀ ਘੋਖ ਕਰਨੀ ਹੈ ਕਿ ਕਿੱਥੇ ਨਸ਼ਾ

[ਸਰਦਾਰ ਚਰਨਜੀਤ ਸਿੰਘ ਚੰਨੀ]

ਵਿਕਦਾ ਹੈ, ਕੌਣ ਨਸ਼ਾ ਕਰਦਾ ਹੈ। ਜਿਹੜੇ ਨਸ਼ੇ ਵੇਚਦੇ ਹਨ, ਅਜਿਹੇ ਲੋਕਾਂ ਨੂੰ ਕਾਨੂੰਨੀ ਕਿਤਾਬਾਂ ਵਿੱਚ ਲਿਆ ਕੇ ਸਜ਼ਾਵਾਂ ਦਿੱਤੀਆਂ ਜਾਣ। ਆਮ ਤੌਰ ਤੇ ਕੀ ਹੁੰਦਾ ਹੈ ਕਿ ਜਿਨ੍ਹਾਂ ਨੂੰ ਫੜਦੇ ਹਨ, ਉਹ ਉਨ੍ਹਾਂ ਦੇ ਆਪਣੇ ਹੀ ਜਾਣਕਾਰ ਹੁੰਦੇ ਹਨ। ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਅਸੀਂ ਚਾਰ ਦਿਨਾਂ ਬਾਅਦ ਛੁੱਟ ਕੇ ਆ ਜਾਣਾ ਹੈ। ਮੇਰਾ ਖਿਆਲ ਹੈ ਕਿ ਇਸ ਮਸਲੇ ਵਿੱਚ 1% ਲੋਕਾਂ ਨੂੰ ਵੀ ਸਜ਼ਾ ਨਹੀਂ ਹੋ ਰਹੀ ਜਿਸ ਕਾਰਨ ਨਸ਼ਾ ਵੇਚਣ ਵਾਲੇ ਉਤਸ਼ਾਹਤ ਹੋ ਰਹੇ ਹਨ। ਸੋ, ਮੈਂ ਆਪ ਜੀ ਦਾ ਹੋਰ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਹ ਬੇਨਤੀ ਕਰਾਂਗਾ ਕਿ ਜਿਹੜਾ ਸਰਦਾਰ ਮੱਖਣ ਸਿੰਘ ਜੀ ਨੇ ਮਤਾ ਲਿਆਂਦਾ ਹੈ, ਇਸ ਦੀ ਮੈਂ ਪੁਰਜ਼ੋਰ ਪ੍ਰੋੜ੍ਹਤਾ ਕਰਦਾ ਹਾਂ ਅਤੇ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਪਾਸ ਕੀਤਾ ਜਾਵੇ। ਇਸ ਦੇ ਨਾਲ ਹੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਨਸ਼ਿਆਂ ਬਾਰੇ ਸੰਜੀਦਗੀ ਨਾਲ, ਨੇਕ ਨੀਤੀ ਨਾਲ ਕਦਮ ਉਠਾਏ ਜਾਣ। ਤੁਹਾਡਾ ਬਹੁਤ-ਬਹੁਤ ਧੰਨਵਾਦ। 'ਜੈ ਹਿੰਦ'।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਡਿਪਟੀ ਸਪੀਕਰ ਸਾਹਿਬ, ਇੱਕ ਬਹੁਤ ਅਹਿਮ ਮਸਲਾ ਆਇਆ ਹੈ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਤੇ ਬੋਲਣ ਲਈ ਟਾਈਮ ਦਿੱਤਾ ਹੈ। ਇਸ ਦੀ ਡਿਬੇਟ ਬੜੇ ਹੈਲਦੀ ਤੌਰ ਤੇ ਹੋ ਰਹੀ ਹੈ। ਜਿਵੇਂ ਸਰਦਾਰ ਮੱਖਣ ਸਿੰਘ ਜੀ ਨੇ ਉਦਾਹਰਣ ਦਿੱਤੀ ਹੈ ਅਤੇ ਚੰਨੀ ਜੀ ਨੇ ਗੱਲ ਕੀਤੀ ਹੈ, ਜਿਹੜੀ ਸੱਚਾਈ ਹੈ ਇਸ ਤੋਂ ਦੂਰ ਨਹੀਂ ਜਾਣਾ ਚਾਹੀਦਾ। ਨਸ਼ਿਆਂ ਦੀ ਵਰਤੋਂ ਦਾ ਹੁਣ ਵੱਧ ਜਾਣਾ, ਡਰੱਗ ਐਬਿਊਜ਼ ਹੈ, ਪਿਛਲੇ 20 ਸਾਲ, 15 ਸਾਲ, 5 ਸਾਲ ਤੇ ਇਨ੍ਹਾਂ 3 ਸਾਲਾਂ ਦਾ ਅਨੈਲਸਿਜ਼ ਦੇਖ ਲਓ। ਜਿੰਨਾ ਹੁਣ ਪਿੱਛੇ ਜਿਹੇ ਨਸ਼ਾ ਫੜਿਆ ਗਿਆ ਹੈ, ਕਰੋੜਾਂ ਰੁਪਏ ਦੀ ਹੈਰੋਇਨ, ਭੁੱਕੀ ਰਾਜਸਥਾਨ ਤੋਂ ਆਉਂਦੀ ਸੀ। ਪਹਿਲਾਂ ਸਾਡਾ ਏਰੀਆ ਇਸ ਕੰਮ ਲਈ ਮਸ਼ਹੂਰ ਸੀ, ਸਾਹਨੀ ਜੀ ਕਹਿੰਦੇ ਹੁਣ ਤਾਂ ਪਠਾਨਕੋਟ, ਲੁਧਿਆਣਾ, ਜਲੰਧਰ ਜਿੱਥੇ ਮਰਜ਼ੀ ਚਲੇ ਜਾਓ, ਟਰੱਕਾਂ ਦੇ ਟਰੱਕ ਫੜੇ ਜਾ ਰਹੇ ਹਨ। ਅਫੀਮ ਦੀ ਗੱਲ ਲੈ ਲਓ। ਡਰੱਗ ਇੰਸਪੈਕਟਰ ਚੈਕਿੰਗ ਲਈ ਫਿਰਦੇ ਹਨ। ਮੈਡਮ ਲਕਸ਼ਮੀ ਕਾਂਤਾ ਚਾਵਲਾ ਬੜੇ ਸੀਰੀਅਸ ਹਨ, ਉਨ੍ਹਾਂ ਨੇ ਬੜੀਆਂ ਹਦਾਇਤਾਂ ਕੀਤੀਆਂ ਕਿ ਨਸ਼ੀਲੀਆਂ ਗੋਲੀਆਂ ਜਾਂ ਜਿਹੜੀ ਵੀ ਕੋਈ ਨਸ਼ੀਲੀ ਵਸਤੂ ਹੈ, ਉਹ ਵਿਕਣ ਨਹੀਂ ਦਿੱਤੀ ਜਾਵੇਗੀ ਪਰ ਹਕੀਕਤ ਵਿੱਚ ਹਰ ਚੀਜ਼ ਉਲਟ ਹੋ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਬੜੀ ਸਪੈਸੇਫਿਕ ਗੱਲ ਕਰਨੀ ਹੈ। ਜੇ ਆਪਾਂ ਰੈਜ਼ੋਲਿਊਸ਼ਨ ਬਾਰੇ ਕਹਿ ਲਈਏ, ਹੁਣ ਪੰਜਾਬੀ ਬੋਲੀ ਬਾਰੇ ਰੈਜ਼ੋਲਿਊਸ਼ਨ ਆਇਆ, ਯੂਨੈਨੀਮਸਲੀ ਐਕਸੈਪਟ ਹੋਇਆ ਤੇ ਜੇ ਸਾਡੇ ਨੌਜਵਾਨ ਹੀ ਨਾ ਰਹੇ, ਜੇ ਉਹ ਨਸ਼ਿਆਂ ਦੇ ਸੇਵਨ ਵਿੱਚ ਹੀ ਗਲਤਾਨ ਹੋ ਗਏ ਤਾਂ ਪੰਜਾਬੀ ਬੋਲੀ ਕੌਣ ਬੋਲੇਗਾ ? ਇਹ ਬਹੁਤ ਅਹਿਮ ਰੈਜ਼ੋਲਿਊਸ਼ਨ ਹੈ। ਇਸ ਨੂੰ ਯੂਨੈਨੀਮਸਲੀ ਇਕੱਲਾ ਪਾਸ ਹੀ ਨਹੀਂ ਕਰਨਾ, ਜਿਵੇਂ ਪੰਜਾਬੀ ਬੋਲੀ ਦੀ ਗੱਲ ਆਈ, ਸਗੋਂ ਇਸ ਦੀ ਜੜ੍ਹ ਤੱਕ ਜਾਣਾ ਪਵੇਗਾ। ਨਸ਼ੇ ਸ਼ੁਰੂ ਕਿਥੋਂ ਹੁੰਦੇ ਹਨ, ਕੰਟਰੋਲ ਕਿਵੇਂ ਕਰਨੇ ਹਨ ? ਇਹ ਸਾਰਾ ਕੁਝ ਦੇਖਣਾ ਪਵੇਗਾ ਕਿ ਜਿਹੜੀ ਸਰਕਾਰ ਦੀ ਮਸ਼ੀਨਰੀ ਹੈ, ਉਹ ਉਸ ਡਾਇਰੈਕਸ਼ਨ ਵਿੱਚ ਚਲਦੀ ਹੈ ਕਿ ਨਹੀਂ ? ਜਿਹੜਾ ਸਰਕਾਰ ਚਲਾ ਰਿਹਾ ਹੈ, ਮੁੱਖ ਮੰਤਰੀ ਜਾਂ ਉਸ ਦੀ ਕੈਬਨਿਟ ਅਤੇ ਉਨ੍ਹਾਂ ਦੇ ਥੱਲੇ ? ਜਿਹੜੇ ਲੀਡਰ ਫਿਰਦੇ ਹਨ, ਜੇਕਰ ਉਨ੍ਹਾਂ ਨੂੰ ਜਵਾਨੀ ਦੀ, ਬੱਚਿਆਂ ਦੀ ਚਿੰਤਾ ਹੋਵੇਗੀ ਤਾਂ ਇਹ

ਕੰਮ ਰੁਕੇਗਾ। ਜੇ ਤੁਸੀਂ ਕਹੋ ਕਿ ਲੀਡਰ ਨੇ ਦੇਖਣਾ ਹੈ, ਮੇਰੀ ਇਲੈਕਸ਼ਨ ਵਿੱਚ ਕਰੋੜ ਰੁਪਿਆ ਲੱਗ ਗਿਆ, ਇਹ ਇਕੱਠੇ ਕਿਥੋਂ ਕਰਨੇ ਹਨ, ਤਾਂ ਫਿਰ, ਡਿਪਟੀ ਸਪੀਕਰ ਸਾਹਿਬ, ਕੁਝ ਨਹੀਂ ਹੋਣਾ। ਮੈਂ ਇਸ ਦੀ ਉਦਾਹਰਣ ਵੀ ਦੇਵਾਂਗਾ। ਤਿੰਨ ਸਾਲਾਂ ਵਿੱਚ ਇਸ ਸਰਕਾਰ ਦੀ ਇਸ ਨੂੰ ਰੋਕਣ ਵਾਸਤੇ ਜਿਹੜੀ ਕਾਰਗੁਜ਼ਾਰੀ ਹੈ, ਉਹ ਇੰਨੀ ਤਸੱਲੀਬਖਸ਼ ਨਹੀਂ ਹੈ। ਮੈਂ ਇਸ ਕਰਕੇ ਨਹੀਂ ਕਹਿ ਰਿਹਾ ਕਿ ਆਪੋਜ਼ੀਸ਼ਨ ਵਿੱਚ ਬੈਠਾ ਹਾਂ। ਜੋ ਅੰਕੜੇ ਮਿਲੇ ਹਨ, ਜਿੰਨੀ ਇਸ ਵੇਲੇ ਪਿੰਡਾਂ ਵਿੱਚ ਮਾੜੀ ਹਾਲਤ ਹੈ ਅਤੇ ਗਰੀਬ ਵਰਗ ਦੇ ਲੋਕ ਜਿਹੜੇ ਕਿ ਦਿਹਾੜੀ ਕਰਦੇ ਹਨ, ਕਿਸੇ ਦਾ ਹੀ ਬੱਚਾ ਮਾੜਾ-ਮੋਟਾ ਪੜ੍ਹ ਸਕਦਾ ਹੈ ਪਰ ਸਭ ਤੋਂ ਜ਼ਿਆਦਾ ਗਲਤ ਹੈ ਕਿ ਇਸ ਵਰਗ ਦੀ ਪਹੁੰਚ ਵਿੱਚ ਸਸਤਾ ਨਸ਼ਾ ਆ ਜਾਂਦਾ ਹੈ। ਚੰਨੀ ਜੀ, ਇਕੱਲੇ ਮੁੰਡਿਆਂ ਦੀ ਗੱਲ ਨਹੀਂ, ਇਸ ਵੇਲੇ ਹਾਲਤ ਇਹ ਹੈ ਕਿ ਸਕੂਲ ਤੋਂ ਕਾਲਜ ਤੱਕ ਅਤੇ ਕਾਲਜ ਤੋਂ ਯੂਨੀਵਰਸਿਟੀ ਤੱਕ ਸਟੂਡੈਂਟ, ਚਾਹੇ ਮੁੰਡਾ ਹੈ ਜਾਂ ਕੁੜੀ ਹੈ, ਇਸ ਦੀ ਐਵਰੇਜ ਕੱਢ ਕੇ ਦੇਖ ਲਓ, ਤੁਸੀਂ ਚੰਡੀਗੜ੍ਹ ਦਾ ਹਾਲ ਦੇਖ ਲਓ। ਸਾਡੇ ਜਿੰਨੇ ਵੀ ਐਜੂਕੇਸ਼ਨ ਦੇ ਅਦਾਰੇ ਹਨ ਉਥੇ ਡਰੱਗ ਐਬਿਊਜ਼ ਹੋ ਰਿਹਾ ਹੈ ਔਰ ਡਰੱਗਜ਼ ਵਿੱਚ ਹੈਰੋਇਨ, ਓਪੀਅਮ, ਸਮੈਕ ਅਤੇ ਐਲ.ਐਸ.ਡੀ. ਵਰਗੇ ਨਸ਼ਿਆਂ ਦੀਆਂ ਆਦਤਾਂ ਪੈ ਜਾਂਦੀਆਂ ਹਨ ਕਿ ਜੇ ਕੋਈ ਇਕ-ਦੋ ਵਾਰ ਇਨ੍ਹਾਂ ਦਾ ਸੇਵਨ ਕਰ ਲਵੇ ਤਾਂ ਉਹ ਮੁੜ ਕੇ ਬਚ ਨਹੀਂ ਸਕਦਾ। ਪੰਜਾਬ ਵਿੱਚ ਬੜੇ ਨਸ਼ਾ ਛਡਾਊ ਸੈਂਟਰ ਖੋਲ੍ਹੇ ਗਏ ਹਨ ਅਤੇ ਗੱਲ ਵੀ ਹੋਈ ਹੈ। ਲੇਕਿਨ ਇਨ੍ਹਾਂ ਬਾਰੇ ਸੀਰੀਅਸਨੈੱਸ ਆਪਣੇ ਵਿੱਚ ਕਿਥੋਂ ਤੱਕ ਆਵੇਗੀ, ਇਹ ਦੇਖਣ ਵਾਲੀ ਗੱਲ ਹੈ। ਮੈਡੀਕਲ ਸਟੋਰਾਂ ਬਾਰੇ ਗੱਲ ਆਈ ਹੈ ਕਿ ਬੜੀਆਂ ਗੋਲੀਆਂ ਤੇ ਨਸ਼ਾ ਉਥੇ ਵਿਕਦਾ ਹੈ। ਸਾਡੀ ਅਸੈਂਬਲੀ ਵਿੱਚ ਇਸ ਵਿਸ਼ੇ ਤੇ ਸਵਾਲ ਵੀ ਆਉਂਦੇ ਹਨ ਅਤੇ ਅਸੀਂ ਮੈਡਮ ਨੂੰ ਵੀ ਸਵਾਲ ਪੁੱਛਦੇ ਹਾਂ ਕਿ ਜਿਹੜੀਆਂ ਤੁਹਾਡੀਆਂ ਮੈਨੂਫੈਕਚਰਡ ਡਰੱਗਜ਼ ਹਨ, ਜੇ ਤੁਹਾਡੀ ਮਸ਼ੀਨਰੀ ਠੀਕ ਨਹੀਂ ਤਾਂ ਉਨ੍ਹਾਂ ਨੂੰ ਪਾਊਡਰ ਬਣਾ ਕੇ, ਉਸੇ ਸਟੋਰ ਵਾਲੇ ਤੇ ਕੇਸ ਪਾ ਦਿੱਤਾ ਜਾਂਦਾ ਹੈ ਅਤੇ ਜੇ ਉਹ ਕੋਈ ਗੱਲ ਨਹੀਂ ਕਰਦਾ ਜਾਂ ਕੋਈ ਅੰਡਰਹੈਂਡ ਪੈਸਾ ਨਹੀਂ ਦਿੰਦਾ ਤਾਂ ਉਸ ਨੂੰ ਫਸਾ ਦਿੱਤਾ ਜਾਂਦਾ ਹੈ। ਪਰ ਜੇ ਕਿਤੇ 20-50 ਹਜ਼ਾਰ ਗੋਲੀ ਫੜੀ ਜਾਵੇ ਤਾਂ ਉਸ ਦੀ ਡਿਪਾਰਟਮੈਂਟ ਨੂੰ ਸਮੈੱਲ ਨਹੀਂ ਆਉਂਦੀ। ਜੇ ਅਸੀਂ ਇਥੇ ਆ ਕੇ ਸਵਾਲ ਕਰਦੇ ਹਾਂ ਤਾਂ ਸਾਨੂੰ ਤਸੱਲੀਬਖਸ਼ ਜਵਾਬ ਨਹੀਂ ਮਿਲਦਾ। ਮੈਂ ਉਸ ਦਿਨ ਮੈਡਮ ਨੂੰ ਵੀ ਪੁੱਛਿਆ ਸੀ ਕਿ ਜਿਹੜੀ ਡਰੱਗ ਫੜੀ ਜਾਂਦੀ ਹੈ, ਉਹ ਕਿਥੇ ਰੱਖੀ ਜਾਂਦੀ ਹੈ? When do you destroy that, what records have been kept by the Government ? ਕਿਉਂਕੇ ਜੇ ਸਾਨੂੰ ਇਹੀ ਨਹੀਂ ਪਤਾ ਲੱਗੇਗਾ ਕਿ ਕਿੰਨੀ ਚੀਜ਼ ਕਿਥੋਂ ਆਈ, ਕਿੱਥੇ ਗਈ, ਉਸ ਦਾ ਕੀ ਕੀਤਾ ਗਿਆ ਤਾਂ ਅਸੀਂ ਡਰੱਗ ਐਬਿਊਜ਼ ਨੂੰ ਕਿਵੇਂ ਹਟਾਵਾਂਗੇ? ਡਿਪਟੀ ਸਪੀਕਰ ਸਾਹਿਬ, ਜੇ ਮੈਂ ਆਪਣੇ ਇਲਾਕੇ ਦੀ ਉਦਾਹਰਣ ਦੇਵਾਂ, ਉਥੇ ਪਿੱਛੇ ਜਿਹੇ ਐਟਲੀਸਟ ਪੰਜ ਕਿਲੋ ਅਫੀਮ ਫੜੀ ਗਈ ਸੀ। ਅੱਜ ਹਾਊਸ ਵਿੱਚ ਵੀ ਗੱਲ ਹੋ ਰਹੀ ਸੀ, ਮੈਂ ਉਦੋਂ ਐਸ.ਐਚ.ਓ. ਤੋਂ ਲੈ ਕੇ ਡੀ.ਆਈ.ਜੀ. ਅਤੇ ਆਈ.ਜੀ. ਤੱਕ ਵੀ ਗੱਲ ਕੀਤੀ ਸੀ। ਉਹ ਫੜੀ ਹੋਈ ਅਫੀਮ ਪਟਿਆਲਾ ਪੁਲਿਸ ਨੇ ਸਰਦੂਲਗੜ੍ਹ ਤੋਂ ਲਿਆਂਦੀ ਪਰ ਉਸੇ ਬੰਦੇ ਕੋਲ ਵਾਪਸ ਚਲੀ ਗਈ, ਜਿਸ ਤੋਂ ਫੜੀ ਗਈ ਸੀ। ਪੰਜਾਬ ਸਰਕਾਰ ਦੇ ਕਿਸੇ ਮੁਲਾਜ਼ਮ ਕੋਲੋਂ ਅਫੀਮ ਫੜੀ ਜਾਵੇ ਪਰ ਉਸਦਾ ਕੇਸ ਰਫਾ-ਦਫਾ ਕਰ ਦੇਣਾ ਬੜੀ ਮਾੜੀ ਗੱਲ ਹੈ। ਜਦੋਂ ਮੈਂ ਉਸ ਚੀਜ਼ ਬਾਰੇ ਕਿਹਾ ਕਿ ਇਸ ਸਬੰਧੀ ਅਸੈਂਬਲੀ ਵਿੱਚ ਰੌਲਾ ਪਵੇਗਾ ਤਾਂ ਉਹ ਇੱਕ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਗਰੀਬ ਆਦਮੀ ਤੇ ਪਾ ਦਿੱਤੀ। ਉਹ ਬੰਦਾ ਜੇਲ੍ਹ ਵਿੱਚ ਬੈਠਾ ਹੈ, ਉਸ ਦੇ ਬੱਚੇ ਰੁਲ ਰਹੇ ਹਨ। ਜੇ ਇਹੋ ਜਿਹਾ ਕੁਝ ਕਰਨਾ ਹੈ ਤਾਂ ਤੁਸੀਂ ਦੱਸੋ ਕਿ ਆਮ ਪਬਲਿਕ ਨੂੰ ਕਿਵੇਂ ਰਿਲੀਫ ਮਿਲ ਸਕਦਾ ਹੈ। ਅਸੀਂ ਆਪਣੇ ਬੱਚਿਆਂ ਨੂੰ ਨਸ਼ਿਆਂ ਦੇ ਸੇਵਨ ਤੋਂ ਕਿਵੇਂ ਮੋੜਾਂਗੇ ? ਅਸੀਂ ਇਕੱਲੇ ਅਫਸਰਾਂ ਤੇ ਪੁਲਿਸ ਤੇ ਆ ਜਾਂਦੇ ਹਾਂ, ਜਦੋਂ ਕਿ ਸੋ ਕਾਲਡ ਪੁਲੀਟੀਕਲ ਲੋਕ, ਹਰੇਕ ਬੰਦਾ ਇਨ੍ਹਾਂ ਗੱਲਾਂ ਵਿੱਚ ਇਨਵਾਲਵ ਹੁੰਦਾ ਹੈ। ਜਦੋਂ ਕਿਸੇ ਦੀ ਜੇਬ ਵਿੱਚ ਹੱਥ ਜਾਂਦਾ ਹੈ, ਉਸ ਵੇਲੇ ਹਰੇਕ ਬੰਦਾ ਲਾਲਚਵਸ ਹੋ ਕੇ ਕੇਸ ਰਫਾ-ਦਫਾ ਕਰਵਾਉਣ ਦੀ ਕੋਸ਼ਿਸ਼ ਕਰਦਾ ਹੈ। ਬੇਸ਼ੱਕ ਇਥੇ ਬੜੀਆਂ ਗੱਲਾਂ ਕਹੀਆਂ ਜਾਂਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਸਾਡੇ ਉਥੇ ਕੁਇੰਟਲਾਂ ਦੇ ਕੁਇੰਟਲ ਭੁੱਕੀ ਵਿਕ ਰਹੀ ਹੈ। ਹੁਣ ਥੋੜ੍ਹਾ ਜਿਹਾ ਅਸੀਂ ਚੈੱਕ ਕੀਤਾ ਅਤੇ ਪੁਲਿਸ ਦਾ ਕੋਈ ਚੰਗਾ ਅਫਸਰ ਆਇਆ ਹੈ ਜਾਂ ਥੋੜ੍ਹਾ ਬਹੁਤ ਇਥੇ ਰੌਲਾ ਪਿਆ ਹੈ ਤਾਂ ਉਸ ਚੀਜ਼ ਬਾਰੇ ਚੈੱਕ ਹੋਇਆ ਹੈ ਪਰ ਅਜੇ ਇਹ ਚੀਜ਼ ਰੁਕੀ ਨਹੀਂ ਹੈ। ਮੈਂ ਇਕੱਲੀ ਉਥੋਂ ਦੀ ਉਦਾਹਰਨ ਦੇ ਰਿਹਾ ਹਾਂ....

ਟਰਾਂਸਪੋਰਟ ਮੰਤਰੀ : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

** ** ** **

ਮਾਨਯੋਗ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੋਫਰ ਸਾਹਿਬ, ਆਪਣੀ ਗੱਲ ਬੋਲੋ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਬਿਲਕੁਲ ਬੜੀ ਵਧੀਆ ਗੱਲ ਕੀਤੀ ਹੈ। ਇਸ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਕਲੀਅਰ ਕਰ ਦਿੰਦਾ ਹਾਂ। ਮੇਰੀ ਆਈ.ਜੀ. ਹੈਡਕੁਆਰਟਰ ਨਾਲ ਗੱਲ ਹੋਈ ਸੀ। ਮੈਂ ਇਹ ਗੱਲ ਰਿਕਾਰਡ ਤੇ ਲੈ ਕੇ ਆਵਾਂਗਾ। ਤੁਸੀਂ ਇਨਕੁਆਇਰੀ ਕਰਵਾ ਲਵੋ। ਹਾਊਸ ਦੀ ਕਮੇਟੀ ਬਿਠਾ ਦਿਉ। ਕੀ ਗਰੀਬ ਲੋਕਾਂ ਨੂੰ ਇਵੇਂ ਹੀ ਮਰਵਾਉਣਾ ਹੈ ? ਮੈਂ ਉਸ ਬੰਦੇ ਦਾ ਨਾਂ ਦੱਸਣਾ ਚਾਹੁੰਦਾ ਹਾਂ। ਉਹ ਬੰਦਾ ਗ੍ਰਾਮ ਸੇਵਕ ਲੱਗਿਆ ਹੋਇਆ ਹੈ ਜਿਸ ਦਾ ਨਾਂ 'ਕਾਕਾ ਸਿੰਘ' ਹੈ, ਉਸ ਤੋਂ ਅਫੀਮ ਫੜੀ ਗਈ ਸੀ। ਮੈਂ ਸਦਨ ਵਿੱਚ ਨਾਂ ਲੈ ਰਿਹਾ ਹਾਂ। ਇਸ ਦੀ ਇਨਕੁਆਇਰੀ ਕਰਵਾਓ। ਇੱਕ ਗਰੀਬ ਆਦਮੀ ਜੋ ਕਿ ਪੈਂਚਰ ਲਗਾ ਰਿਹਾ ਸੀ ਉਸ ਨੂੰ ਫੜ ਕੇ ਉਸ ਤੇ ਕੇਸ ਪਾ ਦਿੱਤਾ। ਪਟਿਆਲੇ ਦੇ ਸੀ.ਆਈ.ਏ. ਦੇ ਸਟਾਫ਼ ਨੇ ਸਰਦੂਲਗੜ੍ਹ ਵਾਲੇ ਅੱਡੇ ਤੋਂ ਅਫੀਮ ਫੜੀ ਸੀ। ਜਦੋਂ ਉਹ ਸੀ.ਆਈ.ਏ. ਸਟਾਫ ਵਿਚੋਂ ਅਫ਼ੀਮ ਲਿਜਾ ਰਿਹਾ ਸੀ ਤਾਂ ਮੇਰਾ ਟੈਲੀਫੋਨ ਟਾਈਮ ਟੂ ਟਾਈਮ ਡੀ.ਐਸ.ਪੀ. ਤੇ ਥਾਣੇਦਾਰ ਨਾਲ ਹੋ ਰਿਹਾ ਸੀ। ਕਿਉਂਕਿ ਤੁਸੀਂ ਇਹ ਗੱਲ ਪੁੱਛੀ ਹੈ ਮੈਂ ਤੁਹਾਨੂੰ ਥਰੂ ਡਿਪਟੀ ਸਪੀਕਰ ਸਾਹਿਬ ਜਵਾਬ ਦੇ ਰਿਹਾ ਹਾਂ। ਜਦੋਂ ਮੇਰੀ ਆਈ.ਜੀ. ਨਾਲ ਇਸ ਸਬੰਧ ਵਿੱਚ ਗੱਲ ਹੋਈ ਤਾਂ ਉਹ ਕਹਿੰਦੇ ਕਿ ਛੱਡਦੇ ਤਾਂ ਨਹੀਂ ਪਰ ਇਸ ਦੀ ਇਨਕੁਆਇਰੀ ਹੋਵੇਗੀ। ਗੱਲ ਕੀ ਇੰਨਾ ਪ੍ਰੈਸ਼ਰ ਬਣਿਆ, ਇਥੇ ਲੀਡਰ ਆਫ਼ ਦਿ ਹਾਊਸ ਤੱਕ ਗੱਲ ਆ ਕੇ ਵੀ ਉਹ ਗਰੀਬ ਮਾਰਿਆ ਗਿਆ। ਹੁਣ ਤੁਸੀਂ ਇਸ ਦੀ ਇਨਕੁਆਇਰੀ ਕਰਵਾ ਲਵੋ, ਹਾਊਸ ਦੀ ਕਮੇਟੀ ਬਣਾ ਲਓ।

* Expunged as ordered by the chair.

ਮੈਂ ਇਸ ਗੱਲ ਦਾ ਜਵਾਬ ਦੇਵਾਂਗਾ। ਇਹ ਗੱਲ ਬੜੀ ਮਾੜੀ ਹੈ। ਦੇਖੋ, ਗੱਲ ਡਰੱਗਜ਼ ਦੀ ਚੱਲਦੀ ਹੈ। ਜੇ ਇਥੇ ਗੱਲ ਕੋਈ ਆਉਂਦੀ ਹੈ ਤਾਂ ਪਿੰਨ ਪੁਆਇੰਟ ਕਰਨੀ ਪੈਂਦੀ ਹੈ। ਇਥੇ ਮੈਡਮ ਬੈਠੇ ਹਨ। ਮੈਂ ਅੰਮ੍ਰਿਤਸਰ ਦੇ ਡਾਕਟਰ ਦਲਜੀਤ ਸਿੰਘ ਦੀ ਗੱਲ ਕਰਦਾ ਹਾਂ। ਅੰਮ੍ਰਿਤਸਰ ਦੇ ਡਾਕਟਰ ਦਲਜੀਤ ਸਿੰਘ ਜੀ ਬੜੇ ਕਾਬਲ ਡਾਕਟਰ ਹਨ, ਉਨ੍ਹਾਂ ਨੇ ਇੱਕ ਆਰਟੀਕਲ ਕੱਢਿਆ ਸੀ ਜਿਸ ਵਿੱਚ ਲਿਖਿਆ ਸੀ ਕਿ "Being HIV positive and having AIDS, it is entirely different", ਕਿਉਂਕਿ ਡਰੱਗਜ਼ ਤੋਂ ਏਡਜ਼ ਹੁੰਦੀ ਹੈ, ਜਿਹੜੀ ਹੈਰੋਇਨ ਜਾਂ ਐਲ.ਐਸ.ਡੀ. ਲੈ ਲੈਂਦੇ ਹਨ, ਉਸ ਨਾਲ ਸਰੀਰ ਦਾ ਅੰਦਰੂਨੀ ਸਿਸਟਮ ਕਮਜ਼ੋਰ ਹੁੰਦਾ ਜਾਂਦਾ ਹੈ, then your system loses immunity after consuming those drugs and you move towards AIDS.

ਅੱਗੇ ਉਸ ਦੇ ਕੀ ਭਿਆਨਕ ਸਿੱਟੇ ਨਿਕਲਦੇ ਹਨ। ਇਸ ਬਾਰੇ ਬੜਾ ਵੱਡਾ ਆਰਟੀਕਲ ਆਇਆ ਸੀ। ਇਸ ਬਾਰੇ ਪੜਤਾਲ ਕਰੋ। 30 ਸਾਲ ਪਹਿਲਾਂ ਐਚ.ਆਈ.ਵੀ. ਪਾਜ਼ੇਟਿਵ ਦੀ ਜਦੋਂ ਰਿਸਰਚ ਹੋਈ ਸੀ, ਜਿਹੜਾ ਉਹ ਬੰਦਾ ਰਿਸਰਚ ਕਰਨ ਵਾਲਾ ਸੀ, ਬਕਾਇਦਾ ਉਸ ਦਾ ਨਾਂ ਉਸ ਆਰਟੀਕਲ ਵਿੱਚ ਦੱਸਿਆ ਗਿਆ ਹੈ। ਇਹ ਵੀ ਦੱਸਿਆ ਹੈ ਕਿ ਜਿੰਨੇ ਵੀ ਐਚ.ਆਈ.ਵੀ. ਦੇ ਟੈਸਟ ਹੋਣਗੇ ਉਨ੍ਹਾਂ ਦਾ 10% ਹਿੱਸਾ ਉਸ ਨੂੰ ਜਾਣਾ ਹੈ, ਅੱਜ ਵੀ ਉਸ ਨੂੰ ਪੂਰੇ ਵਰਲਡ ਵਿਚੋਂ ਹਰ ਟੈਸਟ ਦਾ 10% ਹਿੱਸਾ ਜਾ ਰਿਹਾ ਹੈ। ਇਕ ਹੋਰ ਵਿਅਕਤੀ ਸਾਲ 1989 ਵਿੱਚ ਉਸੇ ਦੇ ਨਾਲ ਰਿਸਰਚ ਕਰ ਰਿਹਾ ਸੀ, ਉਸ ਨੇ ਕਹਿ ਦਿੱਤਾ ਕਿ ਤੁਹਾਡਾ ਸਿਸਟਮ ਇੰਨਾ ਸਟ੍ਰਾਂਗ ਹੈ ਕਿ ਇਹ ਆਪ ਹੀ 10 ਦਿਨਾਂ ਵਿੱਚ ਐਚ.ਆਈ.ਵੀ. ਦੇ ਜਰਮਜ਼ ਨੂੰ ਖਤਮ ਕਰ ਦਿੰਦਾ ਹੈ। ਸੋ, ਇਹ ਜਿਹੜਾ ਸਾਡਾ ਇੰਨਾ ਵੱਡਾ ਡਿਪਾਰਟਮੈਂਟ ਹੈ, ਇਸ ਬਾਰੇ ਐਨੇਲਾਈਜ਼ ਕਰਵਾਓ। ਇੰਨਾ ਵੱਡਾ ਉਸ ਡਾਕਟਰ ਨੇ ਆਰਟੀਕਲ ਲਿਖਿਆ ਹੈ। ਐਚ.ਆਈ.ਵੀ. ਪਾਜ਼ੀਟਿਵ ਜਿਸ ਨੂੰ ਇੱਕ ਵਾਰ ਕਹਿ ਦਿੱਤਾ ਜਾਂਦਾ ਹੈ, ਉਹ ਅੱਧਾ ਤਾਂ ਉਥੇ ਹੀ ਮਰ ਜਾਂਦਾ ਹੈ ਔਰ ਫਿਰ ਉਸ ਨੂੰ ਇੰਨੀਆਂ ਸਟ੍ਰਾਂਗ ਮੈਡੀਸਨਜ਼ ਦਿੱਤੀਆਂ ਜਾਂਦੀਆਂ ਹਨ ਜਿਹੜੀਆਂ ਕਿ ਕੈਂਸਰ ਨੂੰ ਕੰਟਰੋਲ ਕਰਨ ਲਈ ਦਿੱਤੀਆਂ ਜਾਂਦੀਆਂ ਹਨ, ਉਹ ਪੇਸ਼ੈਂਟ ਦੇ ਰੈੱਡ ਬਲੱਡ ਕਾਰਪਸਲਸ ਨੂੰ ਖਤਮ ਕਰ ਦਿੰਦੀਆਂ ਹਨ ਔਰ ਵਿੱਦਇਨ 2-3 months ਉਹ ਮੀਆਂ-ਬੀਵੀ ਜਾਂ ਇਨਫੈਕਟਿਡ ਵਿਅਕਤੀ ਖਤਮ ਹੋ ਜਾਂਦਾ ਹੈ। Can we check on these points ? It is a very serious thing. ਡਰੱਗਜ਼ ਦਾ ਵਰਲਡ ਮਾਫੀਆ ਤੱਕ ਤਾਅਲੁੱਕ ਹੈ, ਕਿੱਥੇ-ਕਿੱਥੇ ਤੱਕ ਗੱਲਾਂ ਫੈਲੀਆਂ ਹੋਈਆਂ ਹਨ।

ਅਸੀਂ ਬੱਚਿਆਂ ਦੀ ਪੜ੍ਹਾਈ ਲਿਖਾਈ ਲਈ ਹਰ ਸੰਭਵ ਕੋਸ਼ਿਸ਼ ਕਰਦੇ ਹਾਂ। ਮੈਂ ਇੱਥੇ ਪੁਆਇੰਟ ਲੈ ਕੇ ਆਇਆ ਸੀ, ਸਾਡੇ ਏਰੀਏ ਵਿੱਚ ਝੁਨੀਰ ਪਿੰਡ ਵਿੱਚ ਯੂਨੀਵਰਸਿਟੀ ਦਾ ਰੀਜ਼ਨਲ ਸੈਂਟਰ ਖੁਲ੍ਹਿਆ ਹੋਇਆ ਸੀ, ਉਥੇ ਬੱਚੀਆਂ ਐਮ.ਬੀ.ਏ. ਤੇ ਪੀ.ਜੀ.ਡੀ.ਸੀ.ਏ. ਕਰਕੇ ਨਿਕਲਦੀਆਂ ਸਨ, ਪੰਚਾਇਤ ਨੇ ਆਪਣੀ ਜ਼ਮੀਨ ਦਿੱਤੀ ਹੋਈ ਸੀ, ਇਹ ਪਿੱਛੇ ਜਿਹੇ ਦੀ ਗੱਲ ਹੈ, ਮੇਰੇ ਕੋਲ ਰੈਜ਼ੋਲਿਊਸ਼ਨ ਪਿਆ ਹੈ। ਅਸੀਂ ਬੱਚਿਆਂ ਨੂੰ ਪੜ੍ਹਾਈ ਵੱਲ ਲੈ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਕੇ ਜਾਂਦੇ ਹਾਂ ਪਰ ਉਸ ਨੂੰ ਇਹ ਵੇਚਣ ਲਈ ਤਿਆਰ ਹੋ ਗਏ ਹਨ। ਜੇਕਰ ਅਸੀਂ ਇਸ ਨੂੰ ਬੰਦ ਕਰਾਂਗੇ, ਪੜ੍ਹਾਈ ਦੇ ਅਦਾਰਿਆਂ ਨੂੰ ਬੰਦ ਕਰਾਂਗੇ ਤਾਂ ਫਿਰ ਬੱਚਿਆਂ ਨੇ ਡਰੱਗਜ਼ ਵੱਲ ਨਹੀਂ ਤਾਂ ਹੋਰ ਕਿੱਥੇ ਜਾਣਾ ਹੈ?

ਮੈਂ ਇੱਕ ਹੋਰ ਤੁਹਾਨੂੰ ਮਾਨਸਾ ਦੀ ਉਦਾਹਰਨ ਦੇ ਦਿੰਦਾ ਹਾਂ। ਉੱਥੇ ਜਿਹੜੀਆਂ ਦੁਕਾਨਾਂ ਹਨ, ਉਥੇ 500 ਦੇ ਕਰੀਬ ਦੁਕਾਨਦਾਰ ਹਨ, ਜਿਨ੍ਹਾਂ ਵਿਚੋਂ ਕੁਝ ਕੋਲ ਮੈਡੀਕਲ ਸਟੋਰ ਵੀ ਹਨ। ਸਥਾਨਕ ਸਰਕਾਰ ਮੰਤਰੀ ਕਾਲੀਆ ਸਾਹਿਬ ਇਸ ਸਮੇਂ ਬੈਠੇ ਨਹੀਂ ਹਨ, ਇਹ ਉਥੇ ਗਏ ਔਰ ਇਨ੍ਹਾਂ ਨੇ ਕਹਿ ਦਿੱਤਾ ਕਿ ਪੰਜਾਬ ਸਰਕਾਰ ਨੂੰ ਪੈਸਿਆਂ ਦੀ ਬੜੀ ਲੋੜ ਹੈ, ਇਨ੍ਹਾ ਨੂੰ ਵੇਚ ਦਿਓ। ਹਾਈ ਕੋਰਟ ਵੱਲੋਂ ਉਸਦਾ ਫੈਸਲਾ ਦਿੱਤਾ ਹੋਇਆ ਸੀ ਕਿ ਵੇਚ ਨਹੀ ਸਕਦੇ ਪਰ ਇਨ੍ਹਾਂ ਦੇ ਕਹਿਣ ਤੇ 2 ਲੱਖ ਰੁਪਏ ਗਜ਼ ਦੇ ਹਿਸਾਬ ਨਾਲ ਉਨ੍ਹਾਂ ਦੀ ਕੀਮਤ ਫਿਕਸ ਕਰ ਦਿੱਤੀ, ਇਹ ਮੇਰੇ ਕੋਲ ਸਾਰਾ ਉਨ੍ਹਾਂ ਦਾ ਰਿਕਾਰਡ ਪਿਆ ਹੈ। ਉਥੇ ਇਸ ਗੱਲ ਕਾਰਨ ਬੜਾ ਰੌਲਾ ਪਿਆ, ਦੁਕਾਨਾਂ ਬੰਦ ਹੋ ਗਈਆਂ ਅਤੇ ਦੁਕਾਨਦਾਰਾਂ ਵਿੱਚ ਰੋਸ ਸੀ। ਫਿਰ ਕੀ ਹੋਇਆ ਕਿ ਜਿਹੜੇ ਉਥੇ 4-5 ਦਵਾਈਆਂ ਵਾਲੇ ਦੁਕਾਨਦਾਰ ਸੀ, ਉਨ੍ਹਾਂ ਤੇ ਇੰਨਾ ਪਰੈਸ਼ਰ ਬਣਾਇਆ ਕਿ ਜਾਂ ਤਾਂ ਤੁਸੀਂ ਕਹਿ ਦਿਉ ਕਿ ਅਸੀਂ ਦੂਜਿਆਂ ਨਾਲ ਸਹਿਮਤ ਨਹੀਂ, ਨਹੀਂ ਤਾਂ ਫਿਰ ਤੁਸੀਂ ਅੰਦਰ ਜਾਵੋਗੇ। ਡਿਪਟੀ ਸਪੀਕਰ ਸਾਹਿਬ, ਇਸ ਤਰੀਕੇ ਨਾਲ ਤੁਸੀਂ ਦੇਖੋ ਕਿ ਹਾਲਾਤ ਕਿੱਥੇ ਜਾਣਗੇ? ਇਹ ਬੜਾ ਸੀਰੀਅਸ ਮਸਲਾ ਹੈ। ਜਿਵੇਂ ਪੁਲਿਸ ਵਿਭਾਗ ਦੀ ਗੱਲ ਹੋਈ ਹੈ। ਸਾਰਾ ਕੁਝ ਪੁਲਿਸ ਤੇ ਹੀ ਛੱਡਣਾ ਠੀਕ ਨਹੀਂ ਹੈ। ਸਿਰਫ ਪੁਲਿਸ ਨੂੰ ਦੋਸ਼ੀ ਨਾ ਠਹਿਰਾਓ। ਜਦੋਂ ਅਸੀਂ ਆਪ ਹੀ ਆਪਣੇ ਕਿਸੇ ਬੰਦੇ ਨੂੰ ਥਾਣੇਦਾਰ ਲਵਾਉਂਦੇ ਹਾਂ ਜਾਂ ਡੀ.ਐਸ.ਪੀ. ਲਵਾਉਂਦੇ ਹਾਂ, ਫਿਰ ਉਹ ਕੀ ਕਰਨਗੇ, ਉਹੀ ਕਰਨਗੇ ਜੋ ਅਸੀਂ ਕਹਾਂਗੇ ਔਰ ਅੱਜ ਜੇਕਰ ਸਾਡੀ ਇਹ ਹਾਲਤ ਹੋ ਗਈ ਕਿ ਅਸੀਂ ਆਪਣੀ ਸਰਕਾਰੀ ਮਸ਼ੀਨਰੀ ਨੂੰ ਇਸ ਤਰ੍ਹਾਂ ਵਰਤ ਰਹੇ ਹਾਂ ਤਾਂ ਫਿਰ ਭਵਿੱਖ ਵਿੱਚ ਕੀ ਬਣੇਗਾ ? ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਬਿਲਕੁਲ ਹਰ ਇੱਕ ਬੰਦੇ ਦਾ ਨਾਂ ਲੈਣ ਨੂੰ ਤਿਆਰ ਹਾਂ ਜੇਕਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਇੰਡੀਪੈਂਡੈਂਟ ਇਨਕੁਆਰੀ ਕਰਵਾ ਲੈਣ। ਸਿਰਫ 2-4 ਸਿਆਸੀ ਬੰਦਿਆਂ ਨੂੰ ਟੰਗ ਦਿਉ, ਸਾਰੇ ਮਹਿਕਮੇ ਆਪ ਹੀ ਠੀਕ ਹੋ ਜਾਣਗੇ। ਜੇ ਤੁਹਾਡੇ ਵਾਲੇ ਗਲਤ ਕਰਦੇ ਹਨ ਜਾਂ ਸਾਡੇ ਵਾਲੇ ਗਲਤ ਕਰਦੇ ਹਨ ਤਾਂ ਉਨ੍ਹਾਂ ਨੂੰ ਸਿੱਧਾ ਕਰੋ। 5 ਸਾਲ ਸਾਡੀ ਸਰਕਾਰ ਰਹੀ। ਅਸੀਂ no compromise on drug abuse ਵਾਲੀ ਸੋਚ ਅਪਣਾਈ ਸੀ। ਕੋਈ ਬੰਦਾ ਜੇ ਡਰੱਗਜ਼ ਦੇ ਕੇਸ ਵਿੱਚ ਫੜਿਆ ਗਿਆ, ਚਾਹੇ ਉਹ ਕੋਈ ਵੀ ਹੋਵੇ, ਕਿਸੇ ਵੀ ਪਾਰਟੀ ਦਾ ਹੋਵੇ whosoever he may be, ਉਹ ਅੰਦਰ ਜਾਵੇ। ਕੋਈ ਮੰਨੇ ਜਾਂ ਨਾ ਮੰਨੇ, ਤੁਹਾਨੂੰ ਮੈਂ ਇਹ ਇੱਕ ਐਗਜ਼ਾਂਪਲ ਪੰਜ ਕਿਲੋ ਅਫੀਮ ਵਾਲੀ ਦੇ ਦਿੱਤੀ ਹੈ, ਇਸ ਦੀ ਇਨਕੁਆਇਰੀ ਕਰਵਾ ਲਓ ਤੇ ਦੇਖ ਲੈਣਾ, ਸਚਾਈ

ਸਾਹਮਣੇ ਆ ਜਾਵੇਗੀ। ਉਹ ਗਰੀਬ ਆਦਮੀ ਰੋਈ ਜਾਂਦਾ ਹੈ, ਉਸਦੀ ਜ਼ਨਾਨੀ ਰੋਈ ਜਾਂਦੀ ਹੈ। ਉਸ ਦੀ ਕੋਈ ਸੁਣਵਾਈ ਨਹੀਂ। ਇਸ ਕਰਕੇ ਜੇਕਰ ਸਰਕਾਰੀ ਮਸ਼ੀਨਰੀ ਨੂੰ ਪਰਾਪਰ ਯੂਜ਼ ਕਰੋਗੇ ਤਾਂ ਹੀ ਅਸਲ ਦੋਸ਼ੀ ਸਾਹਮਣੇ ਆਉਣਗੇ ਤੇ ਇਸ ਤਰ੍ਹਾਂ ਦੀਆਂ ਘਟਨਾਵਾਂ ਨਹੀਂ ਵਾਪਰਨਗੀਆਂ। ਅੰਮ੍ਰਿਤਸਰ ਵਿੱਚ ਦੇਖੋ ਕਿੰਨੀ ਡਰੱਗਜ਼ ਦੀ ਗੱਲ ਆਉਂਦੀ ਹੈ ਕਿ ਇੰਨੀ ਫੜੀ ਜਾਂਦੀ ਹੈ । ਇਸ ਦੀ ਜ਼ਿੰਮੇਵਾਰੀ ਕਿੱਥੇ ਪਾਈ ਜਾਵੇ ? ਕੀ ਇਕੱਲਾ ਪੰਜਾਬ ਹੀ ਇੰਟਰਨੈਸ਼ਨਲ ਬਾਰਡਰ ਤੇ ਆ ਗਿਆ ਹੈ ਜਿਸ ਕਾਰਨ ਇਥੇ ਇੰਨੀ ਡਰੱਗਜ਼ ਫੜੀ ਜਾਂਦੀ ਹੈ, ਕੀ ਹੋਰ ਕੋਈ ਬਾਰਡਰ ਸਟੇਟ ਨਹੀਂ ਹੈ ? ਗੁਜਰਾਤ ਨੂੰ ਬਾਰਡਰ ਲੱਗਦਾ ਹੈ, ਹੋਰ ਵੀ ਸੂਬੇ ਹਨ ਜੋ ਕਿ ਬਾਰਡਰ ਨਾਲ ਲੱਗਦੇ ਹਨ, ਉਥੇ ਇੰਨਾ ਕੁਝ ਕਿਉਂ ਨਹੀਂ ਆ ਜਾਂਦਾ ? Why Punjab is the only safe place for all the drugs to come in ? ਇਸ ਲਈ ਸਾਡੀ ਜਿੰਨੀ ਸਰਕਾਰੀ ਮਸ਼ੀਨਰੀ ਹੈ, ਚਾਹੇ ਬੀ.ਐਸ.ਐਫ. ਹੈ, ਸੀ.ਆਰ.ਪੀ.ਐਫ. ਹੈ ਜਾਂ ਪੰਜਾਬ ਪੁਲਿਸ ਹੈ, ਇਨ੍ਹਾਂ ਸਾਰੀਆਂ ਫੋਰਸਿਸ ਨੂੰ ਬਕਾਇਦਾ ਹਦਾਇਤ ਹੋਵੇ ਕਿ ਅਸੀਂ ਇਸ ਪਾਸੇ ਕੋਈ ਕੰਪਰੋਮਾਈਜ਼ ਨਹੀਂ ਕਰਨਾ। ਜੇਕਰ ਕਿਤੇ ਕੋਈ ਡਰੱਗਜ਼ ਆ ਰਹੀ ਹੈ ਤਾਂ ਉਸ ਤੇ ਬਕਾਇਦਾ ਤੌਰ ਤੇ ਕਾਨੂੰਨੀ ਕਾਰਵਾਈ ਹੋਵੇ, ਸਖਤੀ ਹੋਵੇ।

ਡਿਪਟੀ ਸਪੀਕਰ ਸਾਹਿਬ, ਚੰਨੀ ਜੀ ਨੇ ਸ਼ਰਾਬ ਦੀ ਗੱਲ ਕੀਤੀ ਹੈ। ਬੜੀ ਵਧੀਆ ਗੱਲ ਹੈ। ਆਮ ਕਿਹਾ ਜਾਂਦਾ ਹੈ ਕਿ "ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।" ਮੈਂ ਤਾਂ ਆਪ ਕਹਿੰਦਾ ਹਾਂ ਕਿ ਪ੍ਰਮਾਤਮਾ ਦਾ ਨਾਂ ਲਵੋ, ਹੋਰ ਕਿਸੇ ਚੀਜ਼ ਦੀ ਲੋੜ ਹੀ ਨਹੀਂ। ਅਜੇ ਕੱਲ੍ਹ ਹੀ ਮਨਪ੍ਰੀਤ ਸਿੰਘ ਬਾਦਲ ਜੀ ਨੂੰ ਵੀ ਸੁਝਾਅ ਦਿੱਤੇ ਹਨ ਕਿ ਬਈ ਕਿਉਂ ਪੈਸਾ-ਪੈਸਾ ਕਰੀ ਜਾਂਦੇ ਹੋ। ਕਦੇ ਕਹਿ ਦਿੰਦੇ ਹਨ ਕਿ ਪੰਜਾਬ ਦਾ ਇੰਨਾ ਡੈਫੀਸ਼ਿਟ ਹੈ, ਕਦੇ ਕਹਿ ਦਿੰਦੇ ਹਨ ਕਿ ਇਹ 64,000 ਕਰੋੜ ਰੁਪਏ ਹੈ। ਇਕ ਮਿੰਟ ਵਿੱਚ ਕਹਿ ਦਿੰਦੇ ਹਨ ਕਿ ਅਸੀਂ ਚੱਕ ਦਿੱਤੇ ਫੱਟੇ, ਹੁਣ ਸਾਰਾ ਕੁਝ ਠੀਕ ਹੋ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਜਦੋਂ ਸਾਧਨ ਜੁਟਾਉਣ ਦੀ ਗੱਲ ਆਉਂਦੀ ਹੈ ਤਾਂ ਇਨ੍ਹਾਂ ਨੂੰ ਦੱਸਦੇ ਹਾਂ ਕਿ ਬਈ ਤੁਸੀਂ ਇੰਨੇ ਪੈਸੇ ਲੈ ਰਹੇ ਹੋ ਤੇ ਦੂਜੇ ਸੂਬਿਆਂ ਨੂੰ ਵੀ ਦੇਖ ਲਓ। How will you prove yourself? ਕੱਲ੍ਹ ਇਨ੍ਹਾਂ ਨੂੰ ਇੰਨੇ ਸੁਝਾਅ ਆਏ ਪਰ ਇਨ੍ਹਾਂ ਕੋਲ ਕੋਈ ਜਵਾਬ ਹੀ ਨਹੀਂ ਸੀ। ਜਿਹੜੀ ਇਨ੍ਹਾਂ ਨੇ ਸ਼ਰਾਬ ਦੀ ਗੱਲ ਕੀਤੀ ਹੈ, ਪੈਸਾ ਇਕੱਠਾ ਕਰਨ ਦੀ ਗੱਲ ਕੀਤੀ ਹੈ, ਇਹ ਗੱਲ ਠੀਕ ਹੈ ਕਿ ਸਰਕਾਰਾਂ ਪਾਲਿਸੀਆਂ ਬਣਾਉਂਦੀਆਂ ਹਨ। (ਵਿਘਨ) ਗੱਲ ਤਾਂ ਸ਼ਰਾਬ ਰੋਕਣ ਦੀ ਹੈ। (ਵਿਘਨ) ਗੱਲ ਨਸ਼ੇ ਰੋਕਣ ਦੀ ਹੈ। (ਵਿਘਨ) How can you stop the drug abuse ? ਡਿਪਟੀ ਸਪੀਕਰ ਸਾਹਿਬ, ਗੱਲ ਨਸ਼ੇ ਰੋਕਣ ਦੀ ਹੈ। ਪੰਜਾਬ ਵਿੱਚ ਨਸ਼ੇ ਰੋਕਣ ਲਈ ਵੀ ਪਾਲਿਸੀਆਂ ਚਾਹੀਦੀਆਂ ਹਨ।

ਇਸ ਤੋਂ ਅੱਗੇ ਆ ਗਿਆ ਮੈਡਮ ਚਾਵਲਾ ਜੀ ਦਾ ਮਹਿਕਮਾ, ਹੁਣ ਉਸ ਬਾਰੇ ਗੱਲ ਕਰਦਾ ਹਾਂ। ਜੇਕਰ ਡਰੱਗ ਇੰਸਪੈਕਟਰ ਨੇ ਰਿਆਇਤ ਕਰ ਦਿੱਤੀ ਜਾਂ ਜੇ ਕੋਈ ਜਾਣਬੁੱਝ ਕੇ ਕਿਸੇ ਮੈਡੀਕਲ ਸਟੋਰ ਦੇ ਖਿਲਾਫ ਝੂਠਾ ਕੇਸ ਦਰਜ ਕਰਵਾਉਣਾ ਚਾਹੇ, ਇਸ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਬਾਰੇ ਸਖਤ ਹਦਾਇਤ ਇਸ ਵਿਭਾਗ ਵੱਲੋਂ ਹੋਣੀ ਚਾਹੀਦੀ ਹੈ। ਸਾਡੇ ਉਥੇ ਇਕ ਕੇਸ ਹੋਇਆ ਹੈ ਜੀ। ਉਹ ਕੇਸ ਇਹ ਹੋਇਆ ਕਿ ਡਰੱਗ ਇੰਸਪੈਕਟਰ ਨਾਲ ਨਹੀਂ ਗਿਆ, ਪੁਲਿਸ ਵਾਲਿਆਂ ਨੇ ਕਿਸੇ ਦੇ ਕਹਿਣ ਤੇ ਉਸਨੂੰ ਫੜ ਲਿਆ, ਭਾਵੇਂ ਉਹ ਮੈਨੂਫੈਕਚਰਡ ਗੋਲੀਆਂ ਹੀ ਸੀ ਲੇਕਿਨ ਗੋਲੀਆਂ ਦਾ ਪਾਊਡਰ ਬਣਾ ਦਿੱਤਾ ਅਤੇ ਕਹਿ ਦਿੱਤਾ ਕਿ ਡਰੱਗਜ਼ ਦਾ ਬੜਾ ਵੱਡਾ haul ਫੜ ਲਿਆ ਹੈ। ਮੈਂ ਤੁਹਾਨੂੰ ਇਹ ਐਗਜ਼ਾਂਪਲ ਦਿੱਤੀ ਹੈ। ਜਿਥੇ ਸੱਚ-ਮੁੱਚ ਹੀ ਇਹ ਕੁਝ ਵਿਕ ਰਿਹਾ ਹੈ, ਉਸ ਨੂੰ ਤਾਂ ਕੋਈ ਚੈੱਕ ਹੀ ਨਹੀਂ ਕਰ ਰਿਹਾ। ਇਨ੍ਹਾਂ ਦੇ ਹੈਲਥ ਡਿਪਾਰਟਮੈਂਟ ਦੇ ਡਰੱਗ ਇੰਸਪੈਕਟਰ ਨੂੰ ਨਾਲ ਲਏ ਬਿਨਾਂ ਕੋਈ ਦਵਾਈ ਫੜੀ ਹੀ ਨਹੀਂ ਜਾਣੀ ਚਾਹੀਦੀ। ਜੇ ਫੜੀ ਜਾਵੇ, ਜੇਕਰ ਉਸ ਵਿੱਚ ਨੁਕਸ ਹੈ that officer should be responsible for that. ਜੇਕਰ ਆਪਾਂ ਇਨ੍ਹਾਂ ਚੀਜ਼ਾਂ ਨੂੰ ਲਵਾਂਗੇ ਤਾਂ drug abuse ਘੱਟ ਜਾਵੇਗਾ।

ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਬੱਚਿਆਂ ਦੀਆਂ ਖੇਡਾਂ ਦੀ ਗੱਲ ਆਉਂਦੀ ਹੈ। ਕਿੰਨਾ ਸੋਹਣਾ ਮਾਹੌਲ ਪਿੰਡਾਂ ਵਿੱਚ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਨੌਜਵਾਨਾਂ ਦੇ ਕਲੱਬ ਬਣਾਏ ਜਾ ਰਹੇ ਹਨ, ਰਜਿਸਟਰਡ ਕਰਵਾਏ ਜਾ ਰਹੇ ਹਨ। ਉਨ੍ਹਾਂ ਕੋਲ ਪੈਸਾ ਹੈ ਨਹੀਂ, ਉਹ ਵਿਚਾਰੇ ਕੁਲੈਕਸ਼ਨ ਕਰਦੇ ਹਨ। ਬਾਦਲ ਸਾਹਿਬ ਨੂੰ ਬਹੁਤ ਵਾਰੀ ਕਿਹਾ ਕਿ ਜਦੋਂ ਕੋਈ ਕਲੱਬ ਖੇਡਾਂ ਕਰਵਾਉਂਦੇ ਹਨ ਤਾਂ ਉਨ੍ਹਾਂ ਨੂੰ ਉਤਸ਼ਾਹਿਤ ਕਰਨਾ ਚਾਹੀਦਾ ਹੈ ਔਰ ਇਥੇ ਹੁਣ ਬੜੀ ਵੱਡੀ ਇੰਟਰਨੈਸ਼ਨਲ ਕਬੱਡੀ ਦੀ ਗੱਲ ਚੱਲ ਰਹੀ ਹੈ। ਜੇਕਰ ਪਿੰਡਾਂ ਦੇ ਬੱਚਿਆਂ ਨੂੰ 50,000 ਜਾਂ 1,00,000 ਰੁਪਏ ਦੇ ਕੇ ਉਤਸ਼ਾਹਿਤ ਕਰੋਗੇ ਤਾਂ ਉਹ ਨੌਜਵਾਨ ਬੱਚੇ ਕਲੱਬਾਂ ਵਾਲੇ ਵੱਡੀਆਂ ਖੇਡਾਂ ਵੀ ਕਰਵਾ ਸਕਣਗੇ, ਚਾਹੇ ਉਹ ਕਬੱਡੀ ਹੈ, ਕ੍ਰਿਕਟ ਹੈ ਜਾਂ ਹਾਕੀ ਹੈ, ਉਹ ਖੇਡਾਂ ਵਾਲੇ ਪਾਸੇ ਹੋਰ ਬੱਚਿਆਂ ਨੂੰ ਵੀ ਨਾਲ ਲੈ ਕੇ ਜਾਣਗੇ। ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਉਨ੍ਹਾਂ ਬੱਚਿਆਂ ਦੀਆਂ ਖੇਡਾਂ ਦਾ ਉਦਘਾਟਨ ਕਰਦੇ ਹਾਂ ਤਾਂ ਉਹ ਵਿਚਾਰੇ ਸਾਡੇ ਵੱਲ ਦੇਖਦੇ ਹਨ। ਕੋਈ ਐਮ.ਐਲ.ਏ. 5,000/-, 10,000/- ਜਾਂ 20,000/- ਰੁਪਿਆ ਤਾਂ ਦੇ ਸਕਦਾ ਹੈ, ਜਦੋਂ ਸਰਕਾਰ ਨੂੰ ਲਿਖ ਕੇ ਭੇਜਦੇ ਹਾਂ nobody pays heed to that. ਉਂਝ ਭਾਵੇਂ ਅਸੀਂ ਕਿੰਨਾ ਮਰਜ਼ੀ ਪੈਸਾ ਖਰਚ ਕਰ ਦੇਈਏ। ਮੇਰਾ ਸੁਝਾਅ ਹੈ ਕਿ ਜਦੋਂ ਪਿੰਡਾਂ ਵਿੱਚ ਖੇਡ ਮੇਲੇ ਆਉਂਦੇ ਹਨ ਤਾਂ ਉਥੇ ਜ਼ਰੂਰ ਸਰਕਾਰ ਨੂੰ ਮਾਲੀ ਸਹਾਇਤਾ ਕਰਨੀ ਚਾਹੀਦੀ ਹੈ। ਚਾਹੇ ਯੂਥ ਕੁਆਰਡੀਨੇਸ਼ਨ ਕਮੇਟੀ ਹੈ ਜਾਂ ਸਪੈਸ਼ਲ ਸਪੋਰਟਸ ਡਿਪਾਰਟਮੈਂਟ ਹੈ, ਉਹ ਐਨਸ਼ਿਓਰ ਕਰੇ ਕਿ ਜਿਹੜਾ ਵੀ ਕੋਈ ਰਜਿਸਟਰਡ ਕਲੱਬ ਸਪੋਰਟਸ ਕਰਵਾ ਰਿਹਾ ਹੈ, ਤਾਂ ਉਥੇ ਸਪੋਰਟਸ ਡਿਪਾਰਟਮੈਂਟ ਦੇ ਬੰਦੇ, ਉਥੋਂ ਦਾ ਲੋਕਲ ਪ੍ਰਸ਼ਾਸਨ ਜ਼ਰੂਰ ਉਥੇ ਜਾਵੇ ਔਰ ਦੇਖੇ ਕਿ ਉਥੇ ਮਾਹੌਲ ਕੀ ਹੈ ਔਰ ਉਹ ਆ ਕੇ ਸਰਕਾਰ ਨੂੰ ਰਿਪੋਰਟ ਵੀ ਕਰੇ ਕਿ ਉਥੇ ਕਿਹੜੀ -ਕਿਹੜੀ ਚੀਜ਼ ਦੀ ਲੋੜ ਹੈ। ਜੇਕਰ ਆਪਾਂ ਇੰਝ ਕਰਾਂਗੇ ਤਾਂ ਸਪੋਰਟਸ ਨੂੰ ਉਤਸ਼ਾਹਿਤ ਕਰ ਸਕਾਂਗੇ। ਸੋ, ਇਹ ਬੜਾ ਅਹਿਮ ਰੈਜ਼ੋਲਿਊਸ਼ਨ ਹੈ ਜੀ। ਸਰਕਾਰ ਨਸ਼ਿਆਂ ਨੂੰ ਰੋਕੇ ਅਤੇ ਆਪਣੀ ਪੀੜ੍ਹੀ ਥੱਲੇ ਸੋਟਾ ਮਾਰੇ। ਨਾ ਤਾਂ ਕਿਸੇ ਨੂੰ ਗਲਤ ਕੰਮ ਕਰਨ ਦੇਵੇ ਅਤੇ ਨਾ ਆਪ ਕਰੇ। ਜਿੰਨੇ ਸੋ ਕਾਲਡ ਲੀਡਰ ਬੈਠੇ ਹਨ, ਕਿਸ ਲੈਵਲ ਤੇ ਬੈਠੇ ਹਨ......

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ) : ਡਿਪਟੀ ਸਪੀਕਰ ਸਾਹਿਬ, ਸਾਡੇ ਕੁਲੀਗ ਮੋਫਰ ਸਾਹਿਬ ਜੀ ਬੋਲ ਰਹੇ ਹਨ, ਮੈਂ ਬਹੁਤ ਦੇਰ ਤੋਂ ਸੋਚ ਰਹੀ ਸੀ ਕਿ ਇਨ੍ਹਾਂ ਦੇ ਦਿਲ ਵਿੱਚ ਪੰਜਾਬ ਦੇ ਬਾਰੇ ਬਹੁਤ ਦਰਦ ਹੈ ਲੇਕਿਨ ਇਹ ਆਪਣੀ ਪੀੜ੍ਹੀ ਥੱਲੇ ਸੋਟਾ ਮਾਰਨ। ਤੁਸੀਂ ਪੰਜ ਸਾਲ ਪਹਿਲਾਂ ਇੱਥੇ ਰਾਜ ਕੀਤਾ। ਪਿਛਲੇ 5 ਸਾਲਾਂ ਵਿੱਚ ਜਾਂ ਤਿੰਨ ਸਾਲਾਂ ਵਿੱਚ ਤੁਹਾਡੀ ਸਰਕਾਰ ਨੇ ਕੀ ਕੀਤਾ ? ਮੇਰਾ ਮੈਂਬਰ ਸਾਹਿਬ ਨੂੰ ਇਕ ਪ੍ਰਸ਼ਨ ਹੈ ਕਿ ਜਿਸ ਗੌਰਮਿੰਟ ਦੇ ਬਾਰੇ ਇਹ ਗੱਲ ਕਰ ਰਹੇ ਹਨ, ਪਿਛਲੀ ਸਰਕਾਰ ਵੇਲੇ ਇਹ ਆਪ ਵੀ ਸਨ, ਇਹ ਦੱਸਣ ਕਿ ਕਿੰਨੀ ਰਕਮ ਦੀਆਂ ਦਵਾਈਆਂ ਫੜੀਆਂ ਗਈਆਂ ਸਨ? ਉਦੋਂ ਕੇਵਲ 58 ਲੱਖ ਰੁਪਏ ਦੀਆਂ ਪੰਜ ਸਾਲ ਵਿੱਚ ਗਲਤ ਦਵਾਈਆਂ ਫੜੀਆਂ ਗਈਆਂ। ਸਾਡੀ ਸਰਕਾਰ ਦੇ ਪੌਣੇ ਤਿੰਨ ਸਾਲਾਂ ਵਿੱਚ 8 ਕਰੋੜ ਰੁਪਏ ਦੀਆਂ ਗਲਤ ਦਵਾਈਆਂ ਫੜੀਆਂ ਗਈਆਂ ਅਤੇ ਇਸ ਜਨਵਰੀ ਤੋਂ ਹੁਣ ਤੱਕ 30 ਲੱਖ ਰੁਪਏ ਦੀਆਂ ਫੜੀਆਂ ਜਾ ਚੁੱਕੀਆਂ ਹਨ। ਦੂਜੀ ਗੱਲ ਮੈਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਇਨ੍ਹਾਂ ਦੀ ਸਰਕਾਰ ਸਮੇਂ 6 ਡਰੱਗ ਇੰਸਪੈਕਟਰਾਂ ਦੇ ਸਿਰ ਤੇ ਇਨ੍ਹਾਂ ਦੀ ਸਰਕਾਰ ਚਲਦੀ ਰਹੀ। ਇਨ੍ਹਾਂ ਨੇ ਹੋਰ ਕੋਈ ਡਰੱਗ ਇੰਸਪੈਕਟਰ ਭਰਤੀ ਨਹੀਂ ਕੀਤੇ। ਸਾਡੀ ਸਰਕਾਰ 2007 ਵਿੱਚ ਬਣੀ ਤਾਂ ਮਾਨਯੋਗ ਮੁੱਖ ਮੰਤਰੀ ਅਤੇ ਵਿੱਤ ਮੰਤਰੀ ਜੀ ਦੇ ਸਹਿਯੋਗ ਨਾਲ ਅਸੀਂ 13 ਡਰੱਗ ਇੰਸਪੈਕਟਰ ਭਰਤੀ ਕੀਤੇ। ਉਸ ਤੋਂ ਬਾਅਦ ਮੁੱਖ ਮੰਤਰੀ ਜੀ ਨੇ 34 ਡਰੱਗ ਇੰਸਪੈਕਟਰ ਭਰਨ ਦੀ ਸਾਨੂੰ ਇਜਾਜ਼ਤ ਦੇ ਦਿੱਤੀ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਮੇਰੀ ਤੁਹਾਡੇ ਨਾਲ ਸਹਿਮਤੀ ਹੈ ਕਿ ਸ਼ਰਾਬ ਦਾ ਨਸ਼ਾ ਸਭ ਤੋਂ ਬੁਰਾ ਨਸ਼ਾ ਹੈ। ਦਵਾਈਆਂ ਤਾਂ ਇਕੱਲੇ ਆਦਮੀ ਨੂੰ ਮਾਰਦੀਆਂ ਹਨ ਪਰ ਸ਼ਰਾਬ ਪੀ ਕੇ ਗੱਡੀ ਚਲਾਉਣ ਵਾਲਾ ਤਾਂ ਪੰਜਾਹ ਬੰਦਿਆਂ ਨੂੰ ਮਾਰਦਾ ਹੈ। ਵਿਆਹ-ਸ਼ਾਦੀਆਂ ਤੇ ਗੋਲੀਆਂ ਇਸੇ ਕਾਰਨ ਹੀ ਚਲਦੀਆਂ ਹਨ। ਸ਼ਰਾਬ ਵੀ ਇਹ ਬੰਦ ਨਹੀਂ ਕਰਵਾ ਸਕੇ ਅਤੇ ਅਸੀਂ ਵੀ ਨਹੀਂ ਕਰਵਾ ਸਕੇ। ਇਸ ਕਰਕੇ ਅਸੀਂ ਦੋਨੋਂ ਹੀ ਕਸੂਰਵਾਰ ਹਾਂ। ਬਾਕੀ, ਸੀ.ਐਮ. ਸਾਹਿਬ ਨੇ ਇਸ ਵਾਸਤੇ ਆਦੇਸ਼ ਦਿੱਤੇ ਹੋਏ ਹਨ ਕਿ ਡਰੱਗਜ਼ ਪਕੜਨ ਦੇ ਕੇਸਾਂ ਵਿੱਚ ਇਕੱਲੀ ਪੁਲਿਸ ਨਹੀਂ ਜਾ ਸਕਦੀ। ਪਿਛੇ ਜਿਹੇ ਮਾਨਸਾ ਵਿੱਚ ਇੱਕ ਕੇਸ ਹੋਇਆ। ਉਨ੍ਹਾਂ ਨੇ ਪਾਊਡਰ ਬਣਾ ਕੇ ਕੇਸ ਪਾਇਆ। ਮੈਂ ਸਿੱਧੀ ਐਸ.ਐਸ.ਪੀ. ਨਾਲ ਟੈਲੀਫੂਨ ਤੇ ਗੱਲ ਕੀਤੀ ਕਿ ਮੈਂ ਇਹ ਕੰਮ ਬਿਲਕੁਲ ਨਹੀਂ ਹੋਣ ਦੇਵਾਂਗੀ। ਸਾਡਾ ਡਰੱਗ ਇੰਸਪੈਕਟਰ ਬਾਅਦ ਵਿੱਚ ਵਿਟਨੈਸ ਬਣਨ ਲਈ ਬਿਲਕੁਲ ਨਹੀਂ ਆਵੇਗਾ। ਮੇਰੀ ਜਾਣਕਾਰੀ ਦੇ ਮੁਤਾਬਿਕ ਉਹ ਕੇਸ ਸੁਲਝ ਗਿਆ ਹੈ। ਮੋਫਰ ਸਾਹਿਬ, ਮੈਨੂੰ ਵਾਰ-ਵਾਰ ਮੈਡਮ-ਮੈਡਮ ਕਹਿ ਰਹੇ ਹਨ। ਮੈਂ ਤਾਂ ਇਨ੍ਹਾਂ ਦੀ ਭੈਣਜੀ ਲੱਗਦੀ ਹਾਂ। ਮੈਡਮ ਤਾਂ ਸੋਨੀਆ ਗਾਂਧੀ ਹੁੰਦੇ ਹਨ। (ਹਾਸਾ)

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਚਾਹੇ ਮੈਡਮ ਕਿਹਾ ਗਿਆ ਹੈ ਜਾਂ ਭੈਣ ਜੀ, ਮੈਂ ਤਾਂ ਤੁਹਾਡਾ ਸਤਿਕਾਰ ਕਰਦਾ ਹਾਂ।

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ : ਬਹੁਤ-ਬਹੁਤ ਧੰਨਵਾਦ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਤਾਂ ਸਾਰੀਆਂ ਲੇਡੀਜ਼ ਦਾ ਸਤਿਕਾਰ ਕਰਦਾ ਹਾਂ। ਜਦੋਂ ਅਸੀਂ ਗੁਰਬਾਣੀ ਪੜ੍ਹਦੇ ਹਾਂ, ਵਲਟੋਹਾ ਸਾਹਿਬ ਵੀ ਬੈਠੇ ਹਨ, ਪਹਿਲਾਂ ਪੜ੍ਹਦੇ ਹਾਂ 'ਗੁਰਦੇਵ ਮਾਤਾ, ਗੁਰਦੇਵ ਪਿਤਾ'। ਗੁਰਬਾਣੀ ਵਿੱਚ ਵੀ ਲੇਡੀ ਨੂੰ ਸਭ ਤੋਂ ਵੱਧ ਇੱਜ਼ਤ ਦਿੱਤੀ ਗਈ ਹੈ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਧਾਰਮਿਕ ਗ੍ਰੰਥਾਂ ਵਿੱਚ ਤਾਂ ਲੇਡੀਜ਼ ਨੂੰ ਬਹੁਤ ਸਤਿਕਾਰ ਦਿੱਤਾ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਜੇਕਰ ਮੈਂ ਗੁਰਬਾਣੀ ਪੜ੍ਹਣ ਲਗ ਪਿਆ ਤਾਂ ਵਿਧਾਨ ਸਭਾ ਕਿਸੇ ਹੋਰ ਪਾਸੇ ਵੱਲ ਤੁਰ ਪਵੇਗੀ। ਮੇਰੇ ਕਹਿਣ ਦਾ ਭਾਵ ਹੈ ਕਿ ਜਿਹੜੀ ਇਨ੍ਹਾਂ ਨੇ ਫਿਗਰਾਂ ਦੀ ਗੱਲ ਕੀਤੀ ਹੈ You should appreciate the previous government. ਇਨ੍ਹਾਂ ਨੇ ਨਸ਼ਿਆਂ ਨੂੰ ਕੰਟਰੋਲ ਹੀ ਨਹੀਂ ਕੀਤਾ ਬਲਕਿ ਬਾਹਰੋਂ ਨਸ਼ੇ ਆਉਣ ਹੀ ਨਹੀਂ ਦਿੱਤੇ। ਇਨ੍ਹਾਂ ਨੇ ਆਪ ਮੰਨਿਆ ਹੈ ਕਿ ਅਸੀਂ ਡਰੱਗ ਇੰਸਪੈਕਟਰ ਭਰਤੀ ਕੀਤੇ ਹਨ। ਆਹ ਕੇਸ ਫੜ ਲਿਆ ਔਹ ਫੜ ਲਿਆ। ਆਪ ਮੰਨੀ ਜਾਂਦੇ ਹੋ। ਕਿਤੇ ਪਾਊਡਰ ਫੜ ਲਿਆ। ਉਹ ਵਿਚਾਰਾ ਗਰੀਬ ਬੰਦਾ ਜੇਲ੍ਹ ਵਿੱਚ ਬੈਠਾ ਹੈ, ਮਾਮਲਾ ਅਜੇ ਸੁਲਝਿਆ ਨਹੀਂ। ਉਸ ਦੇ ਜਵਾਕ ਰੋਂਦੇ ਪਏ ਹਨ। ਜੇਕਰ ਇਹ ਕਹਿਣ ਕਿ ਕੇਸ ਵਾਪਸ ਕਰਵਾ ਦਿੱਤਾ ਹੈ ਤਾਂ I will be thankful to her. ਇਹ ਵਧੀਆ ਗੱਲ ਹੈ ਕਿ ਤੁਸੀਂ ਆਪਣੇ ਮਸ਼ੀਨਰਜ਼ ਤਕੜੇ ਕਰੋ, ਡਰੱਗਜ਼ ਨੂੰ ਵੱਧ ਤੋਂ ਵੱਧ ਕੰਟਰੋਲ ਕਰੋ, ਡਰੱਗਜ਼ ਨੂੰ ਪੰਜਾਬ ਅੰਦਰ ਨਾ ਆਉਣ ਦਿਉ।

ਜਿਵੇਂ ਗੋਲੀਆਂ ਤੇ ਹੋਰ ਕੋਰੈਕਸ, ਪੀਣ ਵਾਲੀਆਂ ਦਵਾਈਆਂ ਸਾਡੇ ਪੰਜਾਬ ਵਿੱਚ ਆ ਰਹੀਆਂ ਹਨ, ਡਿਪਟੀ ਸਪੀਕਰ ਸਾਹਿਬ, ਮੈਂ ਬੜਾ ਹੈਰਾਨ ਹੋਇਆ ਹਾਂ... (ਵਿਘਨ)।

**ਸੂਚਨਾ ਤੇ ਲੋਕ ਸੰਪਰਕ, ਪ੍ਰਵਾਸੀ ਭਾਰਤੀ ਮਾਮਲੇ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਸਰਦਾਰ ਸੇਵਾ ਸਿੰਘ ਸੇਖਵਾਂ)** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੋਫਰ ਸਾਹਿਬ ਨੇ 2-3 ਵਾਰ ਇਕੋ ਗੱਲ ਕੀਤੀ ਹੈ ਕਿ ਇਨ੍ਹਾਂ ਤਿੰਨ ਸਾਲਾਂ ਵਿੱਚ ਨਸ਼ਿਆਂ ਦੀਆਂ ਬੜੀਆਂ ਵੱਡੀਆਂ ਖੇਪਾਂ ਫੜੀਆਂ ਗਈਆਂ ਹਨ। ਮੈਂ ਸਮਝਦਾ ਹਾਂ ਕਿ ਇਹ ਤਾਂ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਸਰਕਾਰ ਦੀ ਬੜੀ ਵੱਡੀ ਪ੍ਰਾਪਤੀ ਹੈ ਕਿ ਜਿਸ ਮਕਸਦ ਵਾਸਤੇ ਸ਼ਰਾਰਤੀ ਲੋਕਾਂ ਨੇ ਮਾੜੇ ਅਨਸਰਾਂ ਨੂੰ ਇਹ ਡਰੱਗਜ਼ ਪਹੁੰਚਾਉਣੀਆਂ ਸਨ, ਉਨ੍ਹਾਂ ਲੋਕਾਂ ਤੱਕ ਅਸੀਂ ਇਹ ਡਰੱਗਜ਼ ਪਹੁੰਚਣ ਹੀ ਨਹੀਂ ਦਿੱਤੀਆਂ (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਉਹ ਅਸੀਂ ਫੜ ਲਈਆਂ। ਮੈਂ ਇੱਕ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡੇ ਪਿਛਲੇ 5 ਸਾਲਾਂ ਵਿੱਚ ਤੁਸੀਂ ਦੱਸੋ ਇਹੋ ਜਿਹੀਆਂ ਕਿੰਨੀਆਂ ਖੇਪਾਂ ਫੜੀਆਂ ਸਨ ? ਇਨ੍ਹਾਂ ਨੇ ਤਾਂ ਵੇਚਣ ਵਾਸਤੇ ਖੁੱਲ੍ਹੀ ਇਜਾਜ਼ਤ ਦੇ ਦਿੱਤੀ ਸੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਗੱਲ ਇਹ ਹੈ ਕਿ ਅਸੀਂ ਹੈਲਦੀ ਡਿਬੇਟ ਵਿੱਚ ਬਿਲੀਵ ਕਰਦੇ ਹਾਂ। ਹਾਊਸ ਦੀ ਇੱਕ ਕਮੇਟੀ ਬਣਾ ਲਵੋ। ਫਿਰ ਇਨ੍ਹਾਂ ਨੂੰ ਵੀ ਪਤਾ ਲੱਗ ਜਾਵੇਗਾ ਕਿ ਪਿਛਲੀ ਸਰਕਾਰ ਵੇਲੇ ਕਿੰਨਾ-ਕਿੰਨਾ ਨਸ਼ਾ

ਫੜਿਆ ਗਿਆ ਅਤੇ ਕਿੱਥੋਂ-ਕਿੱਥੋਂ ਫੜਿਆ ਗਿਆ ਅਤੇ ਹੁਣ ਵਾਲੀ ਸਰਕਾਰ ਵਿੱਚ ਕਿੰਨਾ ਫੜਿਆ ਗਿਆ ਹੈ। ਮੇਰੇ ਹਲਕੇ ਸਰਦੂਲਗੜ੍ਹ ਦੀ ਹੀ ਗੱਲ ਲੈ ਲਵੋ। ਜੇ ਤੁਹਾਡਾ ਹਾਲ ਇੰਨਾ ਭੈੜਾ ਨਾ ਦਿਖਾ ਦੇਵਾਂ ਕਿ ** ਨਜਾਇਜ਼ ਗੱਡੀਆਂ, ਕੋਈ 20 ਗੱਡੀਆਂ ਫੜੀਆਂ ਹੋਣੀਆਂ ਮੇਰੇ ਹਲਕੇ ਵਿੱਚੋਂ, ਸਾਰੀਆਂ ਭੁੱਕੀ ਦੀਆਂ ਭਰੀਆਂ ਹੋਈਆਂ ਸਨ, ਦੱਸੋ ਮੈਂ ਕੀ ਜਵਾਬ ਦੇਵਾਂਗਾ? ਮੈਨੂੰ ਤਾਂ ਆਪ ਸ਼ਰਮ ਆਉਂਦੀ ਹੈ। ਦੇਖੋ ਗੱਲ ਇਹ ਹੈ ਕਿ ਅਸੀਂ ਅਸਲੀਅਤ ਤੋਂ ਪਾਸੇ ਨਾ ਜਾਈਏ। ਤੁਸੀਂ ਇਹ ਫੜੀਆਂ ਬਹੁਤ ਚੰਗਾ ਕੰਮ ਕੀਤਾ ਹੈ, ਤੁਹਾਡੀ ਬਹੁਤ ਪ੍ਰਸੰਸਾ ਹੈ, ਬਿਲਕੁਲ ਦੱਬ ਕੇ ਫੜੋ। ਪਰ ਉਸਦੇ ਬਾਵਜੂਦ ਸਾਡੇ ਬੱਚਿਆਂ ਨੂੰ ਕਿੱਥੋਂ ਨਸ਼ਾ ਮਿਲਦਾ ਹੈ, ਇਹ ਵੀ ਦੱਸਿਆ ਜਾਵੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਡਿਪਟੀ ਸਪੀਕਰ ਸਾਹਿਬ, ਮੈਂ ਮੋਫਰ ਸਾਹਿਬ ਨੂੰ ਇਕ ਰਿਕੁਐਸਟ ਕਰਦਾ ਹਾਂ ਕਿ ਇਹ ਮੁੱਦਾ ਤਾਂ ਠੀਕ ਹੈ, ਇਸ ਮੁੱਦੇ ਤੇ ਗੱਲ ਜ਼ਰੂਰ ਕਰਨੀ ਚਾਹੀਦੀ ਹੈ ਪਰ ਜਿੱਥੋਂ ਤੱਕ ਪੱਗ ਦਾ ਸਵਾਲ ਹੈ, ਭਾਵੇਂ ਹੋਵੇ ਨੀਲੀ, ਭਾਵੇਂ ਹੋਵੇ ਚਿੱਟੀ ਜਾਂ ਕਿਸੇ ਹੋਰ ਰੰਗ ਦੀ ਹੋਵੇ, ਇਹ ਇਸ ਤਰ੍ਹਾਂ ਦੇ ਸ਼ਬਦ ਇਸਤੇਮਾਲ ਨਾ ਕਰਨ ਜਿਸ ਦੇ ਨਾਲ ਕਿਸੇ ਧਰਮ ਦਾ ਤਾਅਲੁੱਕ ਹੋਵੇ। ਇਹ ਤਾਂ ਹੈ ਨਹੀਂ ਸੀ ਕਿ ਪਿਛਲੀ ਸਰਕਾਰ ਵੇਲੇ ਸਾਰੇ ਬਗੈਰ ਪੱਗਾਂ ਤੋਂ ਹੀ ਸਨ ਜਾਂ ਉਸ ਵੇਲੇ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੋਈ। ਇਸ ਲਈ ਮੈਂ ਮਹਿਸੂਸ ਕਰਦਾ ਹਾਂ ਕਿ ਇਹ ** ਸ਼ਬਦ ਇਸਤੇਮਾਲ ਕਰਨਾ ਠੀਕ ਨਹੀਂ, ਇਸ ਲਈ ਇਨ੍ਹਾਂ ਨੂੰ ਐਕਸਪੰਜ ਕੀਤਾ ਜਾਵੇ। ਆਫਟਰ-ਆਲ ਇਹ ਤਾਂ ਸਾਡਾ ਇਕ ਰੂਪ ਹੈ, ਸਾਡੀ ਇੱਜ਼ਤ ਹੈ। ਇਸ ਸ਼ਬਦ ਨੂੰ ਐਕਸਪੰਜ ਕੀਤਾ ਜਾਵੇ।

**ਮਾਨਯੋਗ ਡਿਪਟੀ ਸਪੀਕਰ** : ਠੀਕ ਹੈ, ਇਹ ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਜੇ ਇਨ੍ਹਾਂ ਨੂੰ ਆਪਣੀ ਇੱਜ਼ਤ ਦਾ ਇੰਨਾ ਖਿਆਲ ਹੈ ਤਾਂ ਫਿਰ ਅਜਿਹੇ ਕੰਮ ਨਾ ਕਰਨ। ਮੈਨੂੰ ਤਾਂ ਕਹਿੰਦੇ ਨੂੰ ਸ਼ਰਮ ਆਉਂਦੀ ਹੈ। 'ਗੁਰੂ ਗਰੰਥ ਸਾਹਿਬ' ਦੀ ਹਜ਼ੂਰੀ ਵਿੱਚ ਬੜਾ ਕੁਝ ਹੋ ਜਾਂਦਾ ਹੈ, ਉਹ ਗੱਲ ਮੈਂ ਇੱਥੇ ਨਹੀਂ ਕਹਿਣੀ ਚਾਹੁੰਦਾ। ਡਿਪਟੀ ਸਪੀਕਰ ਸਾਹਿਬ, ਗੱਲ ਇਹ ਹੈ ਕਿ ...

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਆਪਣਾ ਭਾਸ਼ਣ ਦਿਉ, ਤੁਸੀਂ ਇਸ ਤਰ੍ਹਾਂ ਪੁਆਇੰਟ ਆਊਟ ਨਾ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਠੀਕ ਹੈ ਜੀ, ਮੇਰੀ ਪਾਰਟੀ ...(ਵਿਘਨ)

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ)** : ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ** ਨਸ਼ੇ ਵੇਚਦੇ ਹਨ। ਉਹ ਸਾਰੇ ਲੋਕਾਂ ਵਿੱਚ ਦੁਸ਼ਮਣ ਹਨ। ਇਹ ਆਪਣੇ ਮੁੱਦੇ ਤੋਂ ਬਾਹਰ ਉਠਕੇ ਪੁਲੀਟੀਕਲੀ ਗੱਲਬਾਤ ਅਤੇ ਬਿਆਨਬਾਜ਼ੀ ਕਰ ਰਹੇ ਹਨ। ਇਹ ਬਿਲਕੁਲ ਗਲਤ ਹੈ, ਇਸ ਲਈ ਇਹ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ।

---

**Expunged as ordered by the Chair.

**ਮਾਨਯੋਗ ਡਿਪਟੀ ਸਪੀਕਰ** : ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਉਹ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਪੱਗ ਦੇ ਰੰਗ ਦੀ ਗੱਲ ਨਹੀਂ। ਕੋਈ ਵੀ ਪੱਗ ਵਾਲਾ ਗਲਤ ਕੰਮ ਕਰਦਾ ਹੈ ਤਾਂ ਸਾਡੀ ਬੇਇਜ਼ਤੀ ਹੈ। ਜੇਕਰ ਮੇਰਾ ਬੱਚਾ, ਮੇਰੇ ਹਲਕੇ ਦੇ ਬੰਦੇ, ਮੇਰੀ ਪਾਰਟੀ ਦੇ ਬੰਦੇ ਕਰਦੇ ਹਨ ਤਾਂ ਸਾਡੇ ਤੇ ਵੀ ਐਕਸ਼ਨ ਲਓ। ਮੈਂ ਇਨ੍ਹਾਂ ਦੀ ਗੱਲ ਨਹੀਂ ਕਰਦਾ ਕਿਉਂਕਿ guilty conscious pricks the mind. ਜੇ ਕਿਸੇ ਅੰਦਰ ਪਾਪ ਹੁੰਦਾ ਹੈ ਤਾਂ ਉਹ ਛਾਲ ਮਾਰਦਾ ਹੈ। ਜੇ ਪੁਲਿਸ ਆਉਂਦੀ ਹੈ ਤਾਂ ਚੋਰ ਨੀਵੀਂ ਪਾ ਲੈਂਦਾ ਹੈ। ਜਿਹੜਾ ਬੰਦਾ ਸਾਫ ਹੁੰਦਾ ਹੈ ਤਾਂ ਉਹ ਕਹਿੰਦਾ ਹੈ 'ਹਾਂ ਜੀ ਦੱਸੋ'। ਇਸ ਕਰਕੇ ਇੰਨਾ ਨਾ ਕਰੋ, ਮੈਂ ਤੁਹਾਡੇ ਤੇ ਕੋਈ ਪ੍ਰਸਨਲ ਅਟੈਕ ਨਹੀਂ ਕਰ ਰਿਹਾ। ਜਿੰਨਾ ਪਿਆਰ ਅਤੇ ਸਤਿਕਾਰ ਤੁਹਾਨੂੰ ਪੱਗ ਦਾ ਹੈ, ਮੈਂ ਵੀ ਉਂਨਾ ਹੀ ਕਰਦਾ ਹਾਂ ਲੇਕਿਨ ਜੇ ਅਸੀਂ ਆਪਣੇ ਚਿਹਰੇ-ਮੁਹਰੇ ਦਾ ਧਿਆਨ ਨਾ ਰੱਖ ਕੇ ਗਲਤ ਕੰਮ ਕਰਾਂਗੇ ਤਾਂ ਸਾਨੂੰ ਬਦਨਾਮੀ ਆਉਂਦੀ ਹੈ। ਜਦੋਂ ਕਿਸੇ ਪੱਗ ਵਾਲੇ ਨੂੰ ਪੁਲਿਸ ਵਾਲੇ ਫੜ ਕੇ ਲੈ ਜਾਂਦੇ ਹਨ ਕਿ 50 ਕਿਲੋ ਭੁੱਕੀ ਫੜ ਲਈ, ਤਾਂ ਸਾਡਾ ਦਿਲ ਦੁਖਦਾ ਹੈ। ਇਸ ਕਰਕੇ ਇਹ ਜਿਹੜਾ ਰੈਜੋਲਿਊਸ਼ਨ ਹੈ, ਇਸਦੀ ਡਿਬੇਟ ਜਿਹੜੀ ਹੈ, ਉਹ ਬੜੀ ਹੈਲਦੀ ਹੈ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ** ** ਬੰਨ ਲਈ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਤਾਂ ਕਦੇ ** ਨਹੀਂ (ਵਿਘਨ) ਲਓ ਹੁਣ ਸੁਣ ਲਓ, ਬਾਦਲ ਸਾਹਿਬ ਨੇ ਵੀ ** ਬੰਨੀ ਹੈ, ਹੋਰ ਦੱਸੋ ਮੈਂ ਕੀ ਕਰਾਂ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜਿਹੜਾ ਮਤਾ ਸਰਦਾਰ ਮੱਖਣ ਸਿੰਘ ਨੇ ਲਿਆਂਦਾ ਹੈ, ਮਤਾ ਨਸ਼ਿਆਂ ਸੰਬੰਧੀ ਹੈ, ਅਸੀਂ ਸਾਰੇ ਚਿੰਤਤ ਹਾਂ। ਸਾਰਿਆਂ ਨੂੰ ਪੰਜਾਬ ਦੀ ਜਵਾਨੀ ਪਿਆਰੀ ਹੈ, ਪੰਜਾਬ ਦਾ ਭਵਿੱਖ ਸਾਰਿਆਂ ਨੂੰ ਦਿਸ ਰਿਹਾ ਹੈ। ਪਰ ਮੇਰੇ ਸਾਥੀ ਜੋ ਡਿਬੇਟ ਕਰ ਰਹੇ ਹਨ, ਇਹ ਇਕ ਪਾਰਟੀ ਨੂੰ ਮੇਨ ਮੁੱਦਾ ਬਣਾ ਕੇ ਗੱਲ ਕਰ ਰਹੇ ਹਨ, ਵਾਰ-ਵਾਰ ** ਇਨ੍ਹਾਂ ਨੇ ਤਾਂ ਆਪਣੀ ** ਬਦਲ ਲਈ। ਕੀ ਸਾਰੇ ਹੀ ** ਵਾਲੇ ਨਸ਼ਾ ਵੇਚਦੇ ਹਨ। ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਲਫਜ਼ ਮੇਰੇ ਸਾਥੀ ਨੇ ਵਰਤੇ ਹਨ, ਉਹ ਐਕਸਪੰਜ ਹੋਣੇ ਚਾਹੀਦੇ ਹਨ।

**ਮਾਨਯੋਗ ਡਿਪਟੀ ਸਪੀਕਰ** : ਉਹ ਤਾਂ ਮੈਂ ਐਕਸਪੰਜ ਕਰਵਾ ਦਿੱਤੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਜੇ ਇਨ੍ਹਾਂ ਨੂੰ ਇੰਨਾ ਵਧੀਆ ਇਹ ਰੈਜ਼ੋਲਿਊਸ਼ਨ ਲੱਗਦਾ ਹੈ ਤਾਂ ਇਸ ਨੂੰ ਪਾਸ ਹੀ ਕਰ ਦਿਓ ਜੀ।

**Expunged as ordered by the Chair.

**ਮਾਨਯੋਗ ਡਿਪਟੀ ਸਪੀਕਰ :** ਤੁਹਾਡੀ ਜਿਹੜੀ ਗੱਲ ਹੈ, ** ਉਹ ਐਕਸਪੰਜ ਕਰਵਾ ਦਿੱਤੀ ਹੈ। ਬਾਕੀ ਤੁਸੀਂ ਬੋਲੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਡਿਪਟੀ ਸਪੀਕਰ ਸਾਹਿਬ, ਗੱਲ ਇਹ ਹੈ ਕਿ ਇੰਨਾ ਵਧੀਆ ਰੈਜ਼ੋਲਿਊਸ਼ਨ ਹੈ, ਇਨ੍ਹਾਂ ਨੂੰ ਠੀਕ ਨਹੀਂ ਲੱਗ ਰਿਹਾ। ਡਿਬੇਟ ਦੇ ਵਿੱਚ ਸੱਚ ਤਾਂ ਬੋਲਣਾ ਹੀ ਪੈਂਦਾ ਹੈ। ਐਵੇਂ ਤੁਸੀਂ ਕਹੋ, ਮੇਰੇ ਕੋਲੋਂ ਲਿਪਾ-ਪੋਚੀ ਨਹੀਂ ਹੁੰਦੀ। ਜੇ ਤੁਸੀਂ ਅਸਲ ਵਿੱਚ ਸਾਫ-ਸੁਥਰੇ ਹੋ ਤਾਂ ਮੈਂ ਕਹਿੰਦਾ ਹਾਂ ਕਿ ਇਸ ਤੋਂ ਵਧੀਆ ਸਰਕਾਰ ਨਹੀਂ ਹੋ ਸਕਦੀ। ਇਨ੍ਹਾਂ ਨੂੰ ਇਨਾਮ ਦੇਣਾ ਚਾਹੀਦਾ ਹੈ। ਜੇ ਥੱਲੇ ਕੰਮ ਖਰਾਬ ਹੈ, ਤਾਂ ਇਸ ਨੂੰ ਚੈੱਕ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਸਾਹੀ ਸਾਹਿਬ, ਜਦੋਂ ਤੁਹਾਡੀ ਵਾਰੀ ਆਵੇਗੀ, ਉਦੋਂ ਉਸ ਤੇ ਬੋਲਣਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਸਪਸ਼ਟੀਕਰਨ ਦੇ ਦਿੰਦਾ ਹਾਂ।

**ਮਾਨਯੋਗ ਡਿਪਟੀ ਸਪੀਕਰ :** ਮੋਫਰ ਸਾਹਿਬ, ਤੁਸੀਂ ਆਪਣੇ ਭਾਸ਼ਣ ਤੇ ਬੋਲੋ। ਅੱਛਾ ਮੁੱਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਤੋਂ ਪੁੱਛ ਲਓ। ਮੇਰੇ ਬਾਰੇ ਉਹ ਆਪੇ ਦੱਸ ਦੇਣਗੇ। (ਵਿਘਨ) ਚਲੋ, ਗੱਲ ਇਹ ਹੈ ਕਿ ਸਾਹੀ ਸਾਹਿਬ ਨੂੰ ਮੈਂ ਇੱਕਲਿਆਂ ਨੂੰ ਦੱਸ ਦੇਵਾਂਗਾ। ਪੂਰੀ ਹਿਸਟਰੀ ਦੇ ਦੇਵਾਂਗਾ। ਇਹ ਰੈਜ਼ੋਲਿਊਸ਼ਨ ਬਹੁਤ ਵਧੀਆ ਆਇਆ ਹੈ।

**ਮਾਨਯੋਗ ਡਿਪਟੀ ਸਪੀਕਰ :** ਸਰਦਾਰ ਮੱਖਣ ਸਿੰਘ ਜੀ ਨੇ ਬਹੁਤ ਵਧੀਆ ਮੁੱਦਾ ਲਿਆਂਦਾ ਹੈ। ਆਪਾਂ ਉਸ ਤੇ ਬੋਲੀਏ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਇਹ ਗੱਲਾਂ ਤਾਂ ਕਰ ਰਿਹਾ ਹਾਂ ਕਿਉਂਕਿ ਜੇ ਆਪਾਂ ਇਹ ਗੱਲਾਂ ਨਹੀਂ ਕਰਾਂਗੇ, ਚੈੱਕ ਨਹੀਂ ਕਰਾਂਗੇ ਤਾਂ ਫਿਰ ਇਸ ਬੁਰਾਈ ਨੂੰ ਕਿਵੇਂ ਰੋਕਾਂਗੇ, ਹੋਰ ਕੋਈ ਗੱਲ ਨਹੀਂ। ਹਾਜ਼ਰੀ ਤਾਂ ਐਮ.ਐਲ.ਏ. ਬਣ ਕੇ ਲੱਗੀ ਹੋਈ ਹੈ, ਉਸਦੀ ਫਿਕਰ ਨਾ ਕਰੋ। ਗੱਲ ਇਹ ਹੈ ਕਿ ਇਹ ਗੱਲਾਂ ਮੈਂ ਤਾਂ ਕੀਤੀਆਂ ਹਨ ਕਿ ਜੇ ਡਰੱਗਜ਼ ਐਬਿਊਜ਼ ਬਾਰੇ ਤੁਹਾਡੇ ਲੂਪਹੋਲ ਪਲੱਗ ਨਹੀਂ ਹੋਣਗੇ ਤਾਂ ਫਿਰ ਕਿਵੇਂ ਨਸ਼ਿਆਂ ਨੂੰ ਰੋਕਿਆ ਜਾਵੇਗਾ। ਠੀਕ ਹੈ ਕਿ ਇਹ ਰੈਜ਼ੋਲਿਊਸ਼ਨ ਵਧੀਆ ਹੈ, ਇਸ ਨੂੰ ਪਾਸ ਕਰ ਦਿਉ।

**Expunged as ordered by the Chair.

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਗੱਲ ਇਹ ਹੈ ਕਿ ਜੋ ਖਾਮੀ ਇੱਧਰ ਹੈ ਉਹ ਵੀ ਦੱਸੋ, ਜੋ ਉਧਰ ਹੈ ਉਹ ਵੀ ਦੱਸੋ। ਆਪਾਂ ਉਸ ਨੂੰ ਪਲੱਗ ਕਰੀਏ ਅਤੇ ਨੌਜਵਾਨ ਬੱਚਿਆਂ ਨੂੰ ਖੇਡਾਂ ਵੱਲ ਉਤਸ਼ਾਹਿਤ ਕਰੀਏ, ਪੜ੍ਹਾਈ ਵੱਲ ਉਤਸ਼ਾਹਿਤ ਕਰੀਏ ਔਰ ਨਸ਼ਿਆਂ ਤੋਂ ਦੂਰ ਕਰੀਏ। ਇਹ ਸਾਡੇ ਲਈ ਬਹੁਤ ਵੱਡੀ ਘਾਤਕ ਬਿਮਾਰੀ ਹੈ। ਨੌਜਵਾਨ ਬੱਚੇ ਖਤਮ ਹੋ ਰਹੇ ਹਨ। ਬੱਚਿਆਂ ਦੀ ਸੈਕਸ ਰੇਸ਼ੋ ਘੱਟ ਹੋ ਰਹੀ ਹੈ, ਬਿਮਾਰੀਆਂ ਲੱਗ ਰਹੀਆਂ ਹਨ, ਡਰੱਗਜ਼ ਦਾ ਅਸਰ ਨਵੇਂ ਜੰਮੇ ਬੱਚਿਆਂ ਤੇ ਆ ਰਿਹਾ ਹੈ।

*12.46 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਇਸ ਦਾ ਕਾਰਨ ਇਹ ਹੈ ਕਿ ਉਨ੍ਹਾਂ ਦੇ ਪੈਰੈਂਟਸ ਆਲਰੇਡੀ ਡਰੱਗਜ਼ ਵੱਲ ਹਨ। ਇਸ ਲਈ ਇਸ ਰੈਜ਼ੋਲਿਊਸ਼ਨ ਨੂੰ ਆਪਾਂ ਇਕੱਲਾ ਪਾਸ ਹੀ ਨਹੀਂ ਕਰਨਾ, ਬਲਕਿ ਇਸ ਦੇ ਜਿੰਨੇ ਲੂਪਹੋਲਜ਼ ਹਨ, ਉਹ ਪਲੱਗ ਕਰਨੇ ਪੈਣਗੇ। ਇਸ ਦੇ ਨਾਲ ਹੀ ਜਿਹੜੇ ਵੀ ਅਦਾਰੇ ਹਨ, ਚਾਹੇ ਪੁਲਿਸ ਹੈ, ਚਾਹੇ ਸਾਡਾ ਪੁਲਿਟੀਕਲ ਵਿੰਗ ਹੈ, ਚਾਹੇ ਸਾਡਾ ਹੈਲਥ ਡਿਪਾਰਟਮੈਂਟ ਹੈ, ਜੇ ਸਖਤੀ ਨਾਲ ਇਸ ਪਾਸੇ ਤੁਰਨਗੇ ਤਾਂ ਹੀ ਅਸੀਂ ਕਾਮਯਾਬ ਹੋਵਾਂਗੇ। ਇਹ ਕੰਮ ਇੱਕ ਦਿਨ ਵਿੱਚ ਨਹੀਂ ਹੋ ਸਕਦਾ ਜਿਵੇਂ ਕਿ ਥਰਮਲ ਪਲਾਂਟ ਦੀ ਗੱਲ ਆਈ ਸੀ, ਨੀਂਹ ਪੱਥਰ ਕਦੋਂ ਰੱਖਿਆ ਜਾਂਦਾ ਹੈ ਤੇ ਚਾਲੂ ਉਹ ਕਦੋਂ ਹੁੰਦਾ ਹੈ, ਚਾਲੂ ਹੋਣ ਵਿਚ ਸਮਾਂ ਤਾਂ ਲਗਦਾ ਹੈ। ਜੇ ਡਰੱਗਜ਼ ਐਬਿਊਜ਼ ਤੇ ਆਪਾਂ ਤਕੜੇ ਹੋ ਕੇ ਖੜ੍ਹ ਗਏ, ਆਪਣੇ ਪਿੰਡਾਂ ਦਾ, ਆਪੋ ਆਪਣੇ ਹਲਕਿਆਂ ਦਾ, ਆਪੋ ਆਪਣੇ ਸ਼ਹਿਰਾਂ ਦਾ ਜ਼ਿੰਮਾ ਚੁੱਕ ਲਈਏ ਤੇ ਇੰਪਾਰਸ਼ਲ ਹੋ ਕੇ ਸਹੀ ਗੱਲ ਸਾਹਮਣੇ ਰੱਖ ਦੇਈਏ ਤਾਂ ਹੀ ਡਰੱਗ ਐਬਿਊਜ਼ ਹੱਟ ਸਕੇਗਾ। ਇਸ ਨਾਲ ਮਹਿਕਮਾ ਵੀ ਤੁਹਾਡੇ ਨਾਲ ਚੱਲੇਗਾ, ਬੱਚਿਆਂ ਨੂੰ ਖੇਡਾਂ ਵੱਲ ਉਤਸ਼ਾਹਿਤ ਕਰਾਂਗੇ ਤੇ ਬਹੁਤ ਹੀ ਨੇਕ ਕੰਮ ਕਰ ਸਕਾਂਗੇ, ਮਨੁੱਖਤਾ ਦੇ ਭਲੇ ਦੀ ਗੱਲ ਕਰ ਸਕਾਂਗੇ। ਆਪਾਂ ਨੁਕਤਾਚੀਨੀ ਜਿੰਨੀ ਮਰਜ਼ੀ ਕਰ ਲਈਏ, ਉਸ ਦਾ ਕੋਈ ਫਾਇਦਾ ਨਹੀਂ। ਸੋ, ਜੋ ਰੈਜ਼ੋਲਿਊਸ਼ਨ ਸਰਦਾਰ ਮੱਖਣ ਸਿੰਘ ਜੀ ਨੇ ਲਿਆਂਦਾ ਹੈ, ਚੰਨੀ ਸਾਹਿਬ ਤੇ ਹੋਰ ਬੁਲਾਰੇ ਵੀ ਬੋਲੇ ਹਨ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਤੇ ਚਾਹੁੰਦਾ ਹਾਂ ਕਿ ਇਸ ਨੂੰ ਯੂਨੈਨੀਮਸਲੀ ਪਾਸ ਕਰ ਲਓ। ਜਿਹੜੇ ਵਧੀਆ ਤੇ ਚੰਗੇ ਪੁਆਇੰਟ ਹਨ, ਉਹ ਆਪਾਂ ਅਪਣਾ ਕੇ ਚੱਲੀਏ। ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਆਪਣੇ ਸਾਥੀਆਂ ਨੂੰ ਅਵਾਜ਼ ਮਾਰ ਲਓ, ਤਾਂ ਹੀ ਯੂਨਾਨੀ-ਮਸਲੀ ਹੋਵੇਗਾ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਹਾਲਾਤ ਦੇਖ ਲਓ। ਇਹ ਵਾਰ-ਵਾਰ ਕਹਿੰਦੇ ਹਨ ਕਿ ਅਸੀਂ ਬੜਾ ਸੀਰੀਅਸ ਮਤਾ ਲਿਆਂਦਾ ਹੈ, ਬੜਾ ਭਲਾ ਕੀਤਾ, ਜੇ ਜ਼ਰਾ ਮਾਸਾ ਵੀ ਕਾਂਗਰਸ ਦੇ ਐਮ.ਐਲ.ਏਜ਼ ਨੂੰ ਪਤਾ ਹੁੰਦਾ ਕਿ ਮਤਾ ਸੀਰੀਅਸ ਹੈ ਔਰ ਲੋਕਾਂ ਦੇ ਭਲੇ ਲਈ ਹੈ, ਅੱਜ ਇਹ ਇੱਥੇ ਹਾਜ਼ਰ ਹੁੰਦੇ। ਹੁਣ ਦੋ ਹੀ ਮੈਂਬਰ

ਇੱਥੇ ਰਹਿ ਗਏ ਹਨ। ਇੱਕ ਉਹ ਜਿਸਨੇ ਮਤਾ ਰੱਖਿਆ ਸੀ ਤੇ ਦੂਜੇ ਮੋਫਰ ਸਾਹਿਬ ਹਨ। ਇਹ ਮਤੇ ਬਾਰੇ ਸੀਰੀਅਸ ਨਹੀਂ ਹਨ। ਇਹ ਹਾਊਸ ਦਾ ਟਾਈਮ ਖਰਾਬ ਕਰ ਰਹੇ ਹਨ। ਪਹਿਲਾਂ ਇਹ ਆਪਣੇ ਬੰਦਿਆਂ ਨੂੰ ਹਾਜ਼ਰ ਕਰ ਲੈਣ, ਫਿਰ ਯੂਨੈਨੀਮਸਲੀ ਪਾਸ ਕਰ ਲੈਂਦੇ ਹਾਂ। ਆਪਣੇ ਬੰਦੇ ਤਾਂ ਇਹ ਲਿਆ ਨਹੀਂ ਸਕੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉਸ ਕੇਸ ਵਿੱਚ ਸਬੰਧਤ ਥਾਣੇਦਾਰ ਨੂੰ ਸਸਪੈਂਡ ਕਰ ਦਿਓ। ਸਾਰੇ ਹੀ ਆ ਜਾਣਗੇ।

**ਮਾਨਯੋਗ ਸਪੀਕਰ** : ਇਹ ਕਿਹੜੀਆਂ ਗੱਲਾਂ ਹੋਈਆਂ, ਕੀ ਥਾਣੇਦਾਰ ਦੀ ਵੀ ਕੋਈ ਕੰਡੀਸ਼ਨ ਹੁੰਦੀ ਹੈ ? ਆਪਾਂ ਇਹ ਗੱਲ ਨਹੀਂ ਕਰਨੀ। ਗੱਲ ਸੁਣੋ, ਮੋਫਰ ਜੀ। ਜੇ ਅਫਸਰ ਇਸ ਤਰ੍ਹਾਂ ਹੀ ਸਸਪੈਂਡ ਹੋਣ ਲੱਗੇ ਕਿ ਅਸੀਂ ਇਹ ਗੱਲ ਲੈ ਆਏ ਹਾਂ ਫਿਰ ਗੱਲ ਨਹੀਂ ਬਣਨੀ। ਕੀ ਤੁਸੀਂ ਚੈਂਬਰ ਵਿਚ ਜਾ ਕੇ ਗੱਲ ਨਹੀਂ ਕਰ ਸਕਦੇ ਸੀ ? ਇਹ ਅਫਸਰਾਂ ਨੂੰ ਇੱਥੇ ਹਾਊਸ ਵਿਚ ਸਸਪੈਂਡ ਕਰਨ ਦਾ ਰਿਵਾਜ ਕਿਉਂ ਪਾਉਂਦੇ ਹੋ ? (ਵਿਘਨ) ਮੈਂ ਤੁਹਾਡੀ ਗੱਲ ਨਾਲ ਸਹਿਮਤ ਹਾਂ, ਹਾਊਸ ਵੀ ਸਹਿਮਤ ਹੋਵੇਗਾ ਪਰ ਗੱਲ ਪ੍ਰੋਸੀਜਰ ਦੀ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਵਿੱਚ ਨੌਜਵਾਨਾਂ ਵਿੱਚ ਦਵਾਈਆਂ/ਨਸ਼ੀਲੀਆਂ ਵਸਤੂਆਂ ਦੀ ਵਧ ਰਹੀ ਕੁਵਰਤੋਂ ਦੀ ਰੋਕਥਾਮ ਲਈ ਉਨ੍ਹਾਂ ਨੂੰ ਖੇਡਾਂ ਅਤੇ ਹੋਰ ਵਿਕਾਸ ਕਾਰਜਾਂ ਵਿੱਚ ਹਿੱਸਾ ਲੈਣ ਵਾਸਤੇ ਉਤਸ਼ਾਹਿਤ ਕਰਨ ਲਈ ਵੀ ਕਦਮ ਚੁੱਕੇ ਜਾਣ ।"

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

———

**(ii) RESOLUTION REG. DENOUNCING THE REIGN OF HEINOUS AND BARBARIC RACIAL BLOODBATH UNLEASHED AGAINST THE MINORITIES IN AUSTRALIA AND BY THE TALIBAN IN PAKISTAN AND RECOMMENDING TO THE CENTRE GOVERNMENT TO TAKE UP THESE GRAVE ISSUES WITH THE COUNTRIES CONCERNED**

**ਮਾਨਯੋਗ ਸਪੀਕਰ** : ਅਗਲਾ ਮਤਾ। ਸਰਦਾਰ ਹਰਪ੍ਰੀਤ ਸਿੰਘ, ਐਮ.ਐਲ.ਏ. ਅਗਲਾ ਮਤਾ ਪੇਸ਼ ਕਰਨ।

**ਸਰਦਾਰ ਹਰਪ੍ਰੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ—

[ ਸਰਦਾਰ ਹਰਪ੍ਰੀਤ ਸਿੰਘ ]

"ਇਹ ਸਦਨ ਆਸਟ੍ਰੇਲੀਆ ਵਿੱਚ ਅਤੇ ਪਾਕਿਸਤਾਨ ਵਿੱਚ ਤਾਲਿਬਾਨੀਆਂ ਦੁਆਰਾ ਘੱਟ ਗਿਣਤੀ ਦੇ ਲੋਕਾਂ ਦੇ ਨਸਲੀ ਭਾਵਨਾ ਨਾਲ ਹੋ ਰਹੇ ਘਿਨਾਉਣੇ ਅਤੇ ਅਣ-ਮਨੁੱਖੀ ਕਤਲਾਂ ਦੀ ਨਿਖੇਧੀ ਕਰਦਾ ਹੈ ਅਤੇ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਅਜਿਹੇ ਕਤਲਾਂ ਨੂੰ ਰੋਕਣ ਬਾਰੇ ਕੇਂਦਰ ਸਰਕਾਰ ਨੂੰ ਤੁਰੰਤ ਪਹੁੰਚ ਕਰੇ ਤਾਂ ਜੋ ਕੇਂਦਰ ਸਰਕਾਰ ਦੁਆਰਾ ਉਨ੍ਹਾਂ ਦੇਸ਼ਾਂ ਨਾਲ ਉੱਚ-ਪੱਧਰ ਤੇ ਇਹ ਅਤਿ ਗੰਭੀਰ ਮਾਮਲਾ ਉਠਾਇਆ ਜਾਵੇ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ—

"ਇਹ ਸਦਨ ਆਸਟ੍ਰੇਲੀਆ ਵਿੱਚ ਅਤੇ ਪਾਕਿਸਤਾਨ ਵਿੱਚ ਤਾਲਿਬਾਨੀਆਂ ਦੁਆਰਾ ਘੱਟ ਗਿਣਤੀ ਦੇ ਲੋਕਾਂ ਦੇ ਨਸਲੀ ਭਾਵਨਾ ਨਾਲ ਹੋ ਰਹੇ ਘਿਨਾਉਣੇ ਅਤੇ ਅਣ-ਮਨੁੱਖੀ ਕਤਲਾਂ ਦੀ ਨਿਖੇਧੀ ਕਰਦਾ ਹੈ ਅਤੇ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਅਜਿਹੇ ਕਤਲਾਂ ਨੂੰ ਰੋਕਣ ਬਾਰੇ ਕੇਂਦਰ ਸਰਕਾਰ ਨੂੰ ਤੁਰੰਤ ਪਹੁੰਚ ਕਰੇ ਤਾਂ ਜੋ ਕੇਂਦਰ ਸਰਕਾਰ ਦੁਆਰਾ ਉਨ੍ਹਾਂ ਦੇਸ਼ਾਂ ਨਾਲ ਉੱਚ-ਪੱਧਰ ਤੇ ਇਹ ਅਤਿ ਗੰਭੀਰ ਮਾਮਲਾ ਉਠਾਇਆ ਜਾਵੇ।"

ਬਹਿਸ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਇਹ ਵੀ ਯੂਨੈਨੀਮਸਲੀ ਪਾਸ ਕਰ ਲਓ।

**ਮਾਨਯੋਗ ਸਪੀਕਰ** : ਆਪਣੇ ਕੋਲ ਟਾਈਮ ਹੈ। ਹਾਊਸ ਵਿੱਚ ਆਪਣੇ ਵਿਚਾਰ ਰੱਖਣ ਦੀ, ਗੱਲ ਕਰਨ ਦੀ ਅਤੇ ਚਾਨਣਾ ਪਾਉਣ ਦੀ ਲੋੜ ਹੈ।

**ਸਰਦਾਰ ਹਰਪ੍ਰੀਤ ਸਿੰਘ (ਮਲੋਟ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਬੜੇ ਹੀ ਗੰਭੀਰ ਮਸਲੇ ਤੇ ਇਸ ਪਵਿੱਤਰ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਪਿਛਲੇ ਸਮੇਂ ਵਿੱਚ ਆਪਾਂ ਅਖਬਾਰਾਂ ਵਿੱਚ ਪੜ੍ਹਿਆ ਸੀ ਅਤੇ ਬੜਾ ਕੁਝ ਦੇਖਣ ਵਿੱਚ ਆਇਆ ਸੀ। ਉਸ ਵੇਲੇ ਸਾਰੇ ਇੰਡੀਆ ਦੇ ਵਿੱਚ ਗੱਲ ਚਲੀ ਸੀ ਕਿ ਇੰਡੀਆ ਦੇ ਜਿਹੜੇ ਨੌਜਵਾਨ ਹਨ ਤੇ ਖਾਸ ਤੌਰ ਤੇ ਜਿਹੜੇ ਪੰਜਾਬ ਨਾਲ ਸਬੰਧ ਰੱਖਦੇ ਹਨ, ਉਹ ਪੜ੍ਹਾਈ ਲਈ ਜਾਂ ਆਪਣੇ ਸੁਨਹਿਰੀ ਭਵਿੱਖ ਲਈ ਆਸਟਰੇਲੀਆ ਤੇ ਹੋਰ ਦੇਸ਼ਾਂ ਦੇ ਵਿੱਚ ਜਾ ਕੇ ਰਹਿ ਰਹੇ ਹਨ, ਉਥੇ ਉਹ ਪੜ੍ਹਾਈ ਵੀ ਕਰ ਰਹੇ ਹਨ ਤੇ ਕੰਮ ਵੀ ਕਰ ਰਹੇ ਹਨ। ਸਾਲ 2008 ਦਾ ਜੋ ਅੰਕੜਾ ਸੀ ਤਾਂ 95,000 ਦੇ ਕਰੀਬ ਇਥੋਂ ਬੱਚੇ ਆਸਟਰੇਲੀਆ ਦੇ ਵਿੱਚ ਪੜ੍ਹਨ ਲਈ ਗਏ। ਆਪਣੇ ਵੱਲੋਂ ਉਨ੍ਹਾਂ ਨੇ ਕਾਫੀ ਖਰਚਾ ਵੀ ਕੀਤਾ ਸੀ, ਉਨ੍ਹਾਂ ਵਿੱਚੋਂ ਕਈ ਬੱਚੇ ਅਜਿਹੇ ਸਨ, ਜਿਨ੍ਹਾਂ ਨੇ ਆਪਣੀਆਂ ਜ਼ਮੀਨਾਂ ਵੀ ਵੇਚੀਆਂ ਅਤੇ ਕਰਜ਼ਾ ਵੀ ਲਿਆ। ਉਨ੍ਹਾਂ ਨੇ ਬੜਾ ਖਰਚਾ ਕਰਕੇ

ਆਸਟਰੇਲੀਆ ਵਿੱਚ ਦਾਖਲਾ ਲੈ ਕੇ ਪੜ੍ਹਾਈ ਸ਼ੁਰੂ ਕੀਤੀ ਪਰ ਉਥੇ ਉਨ੍ਹਾਂ ਨਾਲ ਉਥੋਂ ਦੇ ਲੋਕਾਂ ਨੇ ਕਾਫੀ ਮਾੜਾ ਵਿਵਹਾਰ ਕੀਤਾ, ਨਸਲੀ ਹਮਲੇ ਹੋਏ, ਉਥੇ ਉਨ੍ਹਾਂ ਨੂੰ ਆਹਿਸਤਾ-ਆਹਿਸਤਾ ਟਾਰਗੈਟ ਬਣਾਇਆ ਗਿਆ। ਇਹ ਵੀ ਵੇਖਣ ਵਿੱਚ ਆਇਆ ਹੈ ਅਤੇ ਆਸਟਰੇਲੀਆ ਸਰਕਾਰ ਨੇ ਆਪ ਵੀ ਮੰਨਿਆ ਹੈ ਕਿ ਸਾਲ 2009 ਦੇ ਪਹਿਲੇ 6 ਮਹੀਨਿਆਂ ਦੇ ਵਿੱਚ ਉਨ੍ਹਾਂ ਨੇ 500 ਦੇ ਕਰੀਬ ਕੇਸ ਦਰਜ ਕੀਤੇ । ਇਸ ਤੋਂ ਇਲਾਵਾ ਹੋਰ ਪਤਾ ਨਹੀ ਕਿੰਨੇ ਕੁ ਕੇਸ ਸਨ, ਜਿਨ੍ਹਾਂ ਦੇ ਉਤੇ ਰਿਪੋਰਟ ਵੀ ਨਹੀਂ ਹੋਈ। ਸੋ, ਇਹ ਉਥੇ ਮਾੜਾ ਵਤੀਰਾ ਕੀਤਾ ਗਿਆ। ਇਸ ਦੇ ਉਨ੍ਹਾਂ ਨੇ ਕਈ ਕਾਰਨ ਦੱਸੇ ਹਨ, ਜਿਸ ਤਰ੍ਹਾਂ ਇਹ ਵੀ ਕਿਹਾ ਕਿ ਜਿਹੜਾ ਗਲੋਬਲ ਰਿਸੈਸ਼ਨ ਚਲ ਰਿਹਾ ਹੈ, ਉਸ ਦੇ ਕਰਕੇ ਬੇਰੁਜ਼ਗਾਰੀ ਹੋਈ ਹੈ ਤਾਂ ਉਥੋਂ ਦੇ ਜਿਹੜੇ ਮੂਲ ਨਿਵਾਸੀ ਹਨ, ਨੌਜਵਾਨ ਹਨ, ਉਹ ਜਿਹੜੇ ਇੰਡੀਅਨਜ਼ ਹਨ ਜਾਂ ਹੋਰ ਦੇਸ਼ਾਂ ਤੋਂ ਆਏ ਬੱਚੇ ਹਨ, ਉਨ੍ਹਾਂ ਨੂੰ ਦੋਸ਼ੀ ਮੰਨ ਰਹੇ ਹਨ ਕਿ ਇਨ੍ਹਾਂ ਬੱਚਿਆਂ ਦੇ ਕਾਰਨ, ਇਨ੍ਹਾਂ ਦੇ ਵਧ ਪੜ੍ਹੇ ਲਿਖੇ ਹੋਣ ਦੇ ਕਾਰਨ ਸਾਨੂੰ ਬੇਰੁਜ਼ਗਾਰੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਸੋ, ਉਨ੍ਹਾਂ ਨੂੰ ਇਹ ਫਰੱਸਟ੍ਰੇਸ਼ਨ ਦੀ ਭਾਵਨਾ ਸੀ, ਉਸ ਨੂੰ ਕੱਢਣ ਲਈ ਉਨ੍ਹਾਂ ਨੇ ਸਾਡੇ ਬੱਚਿਆਂ ਦੇ ਉਤੇ ਅਟੈਕ ਕੀਤੇ। ਇੱਕ ਗੱਲ ਹੋਰ ਵੀ ਚਲੀ ਸੀ ਕਿ ਭਾਵੇਂ ਭਾਰਤ ਦੇਸ਼ ਨੂੰ ਆਜ਼ਾਦ ਹੋਇਆਂ ਨੂੰ ਕਾਫੀ ਸਮਾਂ ਹੋ ਗਿਆ ਹੈ ਪਰ ਆਸਟਰੇਲੀਆ ਤੇ ਕੁਝ ਹੋਰ ਬਾਹਰਲੇ ਦੇਸ਼ਾਂ ਦੇ ਲੋਕਾਂ ਦੀ ਸੋਚ ਹਾਲੇ ਵੀ ਕਲੋਨੀਆਂ ਬਣਾ ਕੇ ਰਾਜ ਕਰਨ ਵਾਲੀ ਹੈ। ਉਹ ਸੋਚਦੇ ਹਨ ਕਿ ਜਿਹੜਾ ਇਹ ਗੁਲਾਮ ਦੇਸ਼ ਸੀ, ਉਹ ਅੱਜ ਤਰੱਕੀ ਕਿਵੇਂ ਕਰ ਗਿਆ, ਅੱਜ ਉਸ ਦੇ ਵਿੱਚ ਇੰਨੀ ਪੜ੍ਹਾਈ-ਲਿਖਾਈ ਜਾਂ ਸਮਰੱਥਾ ਕਿਵੇਂ ਆ ਗਈ ਕਿ ਉਹ ਸਾਡੇ ਨਾਲ ਆ ਕੇ ਬਹਿਣ, ਸਾਡੇ ਦੇਸ਼ ਵਿੱਚ ਕੰਮ ਕਰਨ, ਉਚੀਆਂ ਪਦਵੀਆਂ ਦੇ ਉਤੇ ਬੈਠਣ ਅਤੇ ਤਰੱਕੀਆਂ ਪ੍ਰਾਪਤ ਕਰਨ। ਇਹ ਗੱਲ ਵੀ ਉਨ੍ਹਾਂ ਤੋਂ ਜਰੀ ਨਹੀਂ ਗਈ। ਇਹ ਭਾਵਨਾ ਵੀ ਉਥੇ ਵਿਖਾਈ ਦਿੱਤੀ ਹੈ ਅਤੇ ਆਸਟਰੇਲੀਆ ਸਰਕਾਰ ਦਾ ਬਿਆਨ ਆ ਗਿਆ। ਪਹਿਲਾਂ ਤਾਂ ਉਹ ਇਗਨੋਰ ਹੀ ਕਰਦੇ ਰਹੇ, ਉਨ੍ਹਾਂ ਨੇ ਇਸ ਗੱਲ ਨੂੰ ਮੰਨਿਆ ਹੀ ਨਹੀਂ ਸੀ ਕਿ ਇਹ ਜਿਹੜੇ ਹਮਲੇ ਹਨ ਇਹ ਖਾਸ ਤੌਰ ਤੇ ਇੰਡੀਅਨਜ਼ ਨੂੰ ਟਾਰਗੈਟ ਬਣਾ ਕੇ ਕੀਤੇ ਗਏ ਹਨ ਜਾਂ ਇਹ ਨਸਲੀ ਨੇਚਰ ਦੇ ਹਨ। ਪਹਿਲਾਂ ਉਨ੍ਹਾਂ ਨੇ ਇਸ ਗੱਲ ਨੂੰ ਮੰਨਣ ਤੋਂ ਇਨਕਾਰ ਕੀਤਾ ਸੀ। ਉਸ ਤੋਂ ਬਾਅਦ ਜਿਸ ਵੇਲੇ ਇਹ ਮੰਨ ਗਏ ਤਾਂ ਇੱਕ ਹੋਰ ਨਵੀਂ ਗੱਲ ਕਰ ਦਿੱਤੀ। ਉਨ੍ਹਾਂ ਨੇ ਇਕ ਐਡਵਾਈਸ ਵੀ ਇਸ਼ੂ ਕਰ ਦਿੱਤੀ ਕਿ ਜਿਹੜੇ ਭਾਰਤੀ ਬੱਚੇ ਉਥੇ ਪੜ੍ਹਨ ਜਾਂਦੇ ਹਨ ਜਾਂ ਰਹਿ ਰਹੇ ਹਨ ਜਾਂ ਕੰਮ ਕਰ ਰਹੇ ਹਨ, ਜੇਕਰ ਉਹ ਪੈਸੇ ਪੱਖੋਂ ਸੌਖੇ ਹਨ ਤਾਂ ਉਨ੍ਹਾਂ ਨੂੰ ਇਸ ਦੀ ਨੁਮਾਇਸ਼ ਨਹੀਂ ਕਰਨੀ ਚਾਹੀਦੀ। ਉਨ੍ਹਾਂ ਨੇ ਐਡਵਾਈਸ ਦਿੱਤੀ ਕਿ ਭਾਰਤੀ ਮੂਲ ਦੇ ਜਿਹੜੇ ਲੋਕ ਉਥੇ ਰਹਿ ਰਹੇ ਹਨ, ਉਨ੍ਹਾਂ ਨੂੰ ਲੈਪ-ਟਾਪ ਕੈਰੀ ਨਹੀਂ ਕਰਨੇ ਚਾਹੀਦੇ, ਉਨ੍ਹਾਂ ਦੇ ਪਾਸ ਚੰਗੇ ਮੋਬਾਇਲ ਨਹੀਂ ਹੋਣੇ ਚਾਹੀਦੇ, ਉਨ੍ਹਾਂ ਦੇ ਵਧੀਆ ਜਿਊਲਰੀ ਨਹੀਂ ਪਾਈ ਹੋਣੀ ਚਾਹੀਦੀ। ਸੋ, ਇਸ ਤਰ੍ਹਾਂ ਦੀਆਂ ਗੱਲਾਂ ਉਥੋਂ ਦੇ ਪ੍ਰਸਾਸ਼ਨ ਨੇ ਕੀਤੀਆਂ। ਇਸ ਤੋਂ ਤਾਂ ਉਨ੍ਹਾਂ ਦੀ ਸੋਚ ਦੇ ਬਾਰੇ ਵੀ ਇੱਕ ਵਾਰੀ ਸ਼ੱਕ ਹੁੰਦਾ ਹੈ ਕਿ ਉਹ ਆਪ ਇੰਡੀਆ ਵਾਸਤੇ ਜਾਂ ਇੰਡੀਆ ਦੇ ਲੋਕਾਂ ਵਾਸਤੇ ਕਿਹੋ ਜਿਹੀ ਸੋਚ ਰੱਖਦੇ ਹਨ। ਸੋ, ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਆਪਣੇ ਦੇਸ਼ ਦੀ ਕ੍ਰੀਮ ਹੈ, ਜਿਹੜੇ

[ ਸਰਦਾਰ ਹਰਪ੍ਰੀਤ ਸਿੰਘ ]

ਆਈ.ਆਈ.ਟੀ. ਦੇ ਚੰਗੇ ਪੜ੍ਹੇ ਲਿਖੇ ਸਟੂਡੈਂਟ ਹਨ ਜਾਂ ਆਈ.ਆਈ.ਐਮ ਤੋਂ ਪੜ੍ਹੇ ਹਨ ਜਾਂ ਹੋਰ ਚੰਗੇ ਕਾਲਜਾਂ ਤੋਂ ਪੜ੍ਹੇ ਹਨ ਤਾਂ ਉਹ ਬਾਹਰਲੇ ਦੇਸ਼ਾਂ ਵਿੱਚ ਸੁਨਹਿਰਾ ਸੁਪਨਾ ਲੈ ਕੇ ਜਾਂਦੇ ਹਨ ਪਰ ਅੱਗੇ ਉਨ੍ਹਾਂ ਨੂੰ ਅਜਿਹੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਉਥੇ ਉਨ੍ਹਾਂ ਦੀ ਕੋਈ ਬਾਂਹ ਫੜ੍ਹਨ ਨੂੰ ਤਿਆਰ ਨਹੀਂ। ਜੇ ਅਸੀਂ ਉਨ੍ਹਾਂ ਦੇ ਹੱਕ ਵਿੱਚ ਅਵਾਜ਼ ਨਹੀਂ ਚੁੱਕਾਂਗੇ ਜਾਂ ਉਨ੍ਹਾਂ ਦੀ ਮਦਦ ਲਈ ਕੋਈ ਉਪਰਾਲਾ ਨਹੀਂ ਕਰਾਂਗੇ ਤਾਂ ਦੂਜੇ ਦੇਸ਼ਾਂ ਦੀਆਂ ਸਰਕਾਰਾਂ ਤੋਂ ਅਸੀਂ ਕੋਈ ਆਸ ਨਹੀਂ ਰੱਖ ਸਕਾਂਗੇ। ਇਹ ਬਹੁਤ ਗੰਭੀਰ ਮਸਲਾ ਹੈ, ਇਸ ਨੂੰ ਆਪਾਂ ਨੂੰ ਵਿਚਾਰਨਾ ਚਾਹੀਦਾ ਹੈ ਅਤੇ ਪਾਸ ਵੀ ਕਰਨਾ ਚਾਹੀਦਾ ਹੈ।

ਦੂਜੇ ਪਾਸੇ ਪਾਕਿਸਤਾਨ ਵਿੱਚ ਤਾਲਿਬਾਨ ਨੇ ਜੋ ਕੁਝ ਕੀਤਾ ਹੈ, ਉਹ ਵੀ ਬੜੀ ਮੰਦਭਾਗੀ ਘਟਨਾ ਹੋਈ ਸੀ ਜਿਸ ਨੂੰ ਆਪਾਂ ਸਾਰਿਆਂ ਨੇ ਟੀ.ਵੀ. ਵਿੱਚ ਦੇਖਿਆ ਹੈ ਅਤੇ ਅਖਬਾਰਾਂ ਵਿੱਚ ਪੜ੍ਹਿਆ ਹੈ। ਤਿੰਨ ਸਿੱਖ ਨੌਜਵਾਨਾਂ ਨੂੰ ਤਾਲਿਬਾਨ ਨੇ ਕਿਡਨੈਪ ਕੀਤਾ ਅਤੇ 30-40 ਦਿਨ ਆਪਣੇ ਕਬਜ਼ੇ ਵਿੱਚ ਰੱਖਿਆ। ਉਥੇ ਉਨ੍ਹਾਂ ਨੇ ਸਿੱਖਾਂ ਤੇ ਜ਼ਜ਼ੀਆ ਲਗਾ ਰੱਖਿਆ ਹੈ ਜੋ ਕਿ ਤਾਲਿਬਾਨ ਵੱਲੋਂ ਵਸੂਲਿਆ ਜਾਂਦਾ ਹੈ। ਉਨ੍ਹਾਂ ਨੇ ਮੰਗ ਕੀਤੀ ਕਿ ਜਾਂ ਤਾਂ ਤੁਸੀਂ ਸਾਨੂੰ ਤਿੰਨ ਕਰੋੜ ਰੁਪਿਆ ਦਿਓ ਨਹੀਂ ਤਾਂ ਜਿਹੜੇ ਬੰਦੇ ਫੜੇ ਹਨ, ਉਨ੍ਹਾਂ ਨੂੰ ਮਾਰ ਦੇਵਾਂਗੇ। ਮਾਨਯੋਗ ਸਪੀਕਰ ਸਾਹਿਬ, ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇੱਕ ਨੌਜਵਾਨ ਸਰਦਾਰ ਜਸਪਾਲ ਸਿੰਘ ਦਾ ਬੇਰਹਿਮੀ ਨਾਲ, ਬੇਦਰਦੀ ਨਾਲ ਸਿਰ ਕਲਮ ਕਰ ਦਿੱਤਾ ਗਿਆ ਕਿਉਂਕਿ ਮੌਕੇ ਤੇ ਪੈਸਾ ਨਹੀਂ ਦਿੱਤਾ ਜਾ ਸਕਿਆ। ਸੋ, ਇਸ ਮੰਦਭਾਗੀ ਘਟਨਾ ਨੂੰ ਦੇਖਦੇ ਹੋਏ ਮੈਂ ਇਸ ਦੇ ਪਿਛੋਕੜ ਵਿੱਚ ਵੀ ਜਾਣਾ ਚਾਹੁੰਦਾ ਹਾਂ ਕਿ ਉਥੇ ਤਾਲਿਬਾਨ ਵੱਲੋਂ ਜ਼ਜ਼ੀਆ ਲਾਗੂ ਕੀਤਾ ਗਿਆ ਹੈ। ਉਨ੍ਹਾਂ ਨੇ ਫਤਵਾ ਜਾਰੀ ਕੀਤਾ ਹੈ ਕਿ ਉਥੇ ਵਸਦੇ ਘੱਟ ਗਿਣਤੀ ਧਰਮਾਂ ਨਾਲ ਸਬੰਧਤ ਲੋਕ ਜਾਂ ਤਾਂ ਮੁਸਲਮਾਨ ਬਣ ਜਾਣ ਜਾਂ ਫਿਰ ਜ਼ਜ਼ੀਆ ਦੇਣ ਜਿਸ ਨੂੰ ਕਿ ਉਹ ਪ੍ਰੋਟੈਕਸ਼ਨ ਮਨੀ ਕਹਿੰਦੇ ਹਨ। ਉਹ ਚਾਹੁੰਦੇ ਹਨ ਕਿ ਇਹ ਦਿਓ ਜਾਂ ਫਿਰ ਦੇਸ਼ ਛੱਡ ਕੇ ਚਲੇ ਜਾਓ। ਅੱਜ ਮੈਂ ਉਨ੍ਹਾਂ ਪਰਿਵਾਰਾਂ ਦੀ ਅਵਾਜ਼ ਇਸ ਸਦਨ ਵਿੱਚ ਚੁੱਕਣੀ ਚਾਹੁੰਦਾ ਹਾਂ ਜਿਹੜੇ ਕਾਫੀ ਲੰਮੇ ਸਮੇਂ ਤੋਂ ਪਾਕਿਸਤਾਨ ਵਿੱਚ ਰਹਿ ਰਹੇ ਹਨ। ਕੁਝ ਪਰਿਵਾਰ ਤਾਂ ਜਦੋਂ ਪੰਜਾਬ ਵਿੱਚ ਔਰੰਗਜ਼ੇਬ ਦਾ ਜ਼ੁਲਮ ਹੋ ਰਿਹਾ ਸੀ, ਉਸ ਵੇਲੇ ਤੋਂ ਪਾਕਿਸਤਾਨ ਵਿੱਚ ਰਹਿ ਰਹੇ ਹਨ। ਕੁਝ ਪਰਿਵਾਰ ਜਦੋਂ ਤਾਲਿਬਾਨ ਨੇ 1990 ਦੇ ਦਸ਼ਕ ਵਿੱਚ ਅਫਗਾਨਿਸਤਾਨ ਵਿੱਚ ਕਬਜ਼ਾ ਕਰ ਲਿਆ ਸੀ ਤਾਂ ਉਸ ਵੇਲੇ ਉਹ ਲੋਕ ਕਾਬਲ ਛੱਡ ਕੇ ਪਾਕਿਸਤਾਨ ਵਿੱਚ ਆ ਗਏ ਸਨ। ਸੋ, ਉਹ ਸਾਰੇ ਪਰਿਵਾਰ ਜਿਹੜੇ ਪਾਕਿਸਤਾਨ ਵਿੱਚ ਰਹਿ ਰਹੇ ਹਨ, ਉਨ੍ਹਾਂ ਦੀ ਸੁਰੱਖਿਆਂ ਦੀ ਆਪਾਂ ਨੂੰ ਚਿੰਤਾ ਕਰਨੀ ਚਾਹੀਦੀ ਹੈ। ਉਨ੍ਹਾਂ ਤੋਂ ਜ਼ਬਰੀ ਜ਼ਜ਼ੀਆ ਦੇ ਨਾਂ ਤੇ ਪੈਸਾ ਵਸੂਲਿਆ ਜਾ ਰਿਹਾ ਹੈ। ਜੇਕਰ ਉਥੇ ਪਾਕਿਸਤਾਨ ਸਰਕਾਰ ਇਹ ਕਹਿ ਕੇ ਪੱਲਾ ਛੁਡਾ ਰਹੀ ਹੈ ਕਿ ਸਾਡੇ ਵੱਸ ਵਿੱਚ ਨਹੀਂ ਜਾਂ ਕੰਟਰੋਲ ਵਿੱਚ ਨਹੀਂ ਤਾਂ ਸਾਨੂੰ ਇਹ ਗੱਲ ਵੀ ਵਿਚਾਰਨੀ ਚਾਹੀਦੀ ਹੈ ਕਿ ਉਨ੍ਹਾਂ ਸਿੱਖ ਪਰਿਵਾਰਾਂ ਦੀ ਰੱਖਿਆ ਵਾਸਤੇ ਇੱਥੇ ਪੰਜਾਬ ਵਿੱਚ ਕੋਈ ਪ੍ਰਬੰਧ ਕਰੀਏ ਕਿਉਂਕਿ ਉਨ੍ਹਾਂ ਲੋਕਾਂ ਵਲੋਂ ਇਹ ਵਿਚਾਰ ਆਇਆ ਸੀ ਕਿ ਉਹ ਲੋਕ ਪਾਕਿਸਤਾਨ ਛੱਡ ਕੇ ਪੰਜਾਬ ਵਿੱਚ ਆਉਣਾ ਚਾਹੁੰਦੇ ਹਨ। ਇੰਨੀ ਮਾੜੀ ਹਾਲਤ ਉਥੇ ਹੋ ਚੁੱਕੀ ਹੈ। ਉਥੇ ਰਹਿਣਾ ਕੋਈ ਸੁਖਾਲਾ ਨਹੀਂ। ਮੈਂ ਇਸ ਸਦਨ ਵਿੱਚ ਬੇਨਤੀ ਕਰਦਾ ਹਾਂ ਕਿ ਜੇਕਰ ਉਨ੍ਹਾਂ ਪਰਿਵਾਰਾਂ ਦੇ ਜਾਨ-ਮਾਲ ਦੀ ਕੋਈ

ਸੁਰੱਖਿਆ ਨਹੀਂ ਹੋ ਸਕਦੀ ਤਾਂ ਉਨ੍ਹਾਂ ਦਾ ਇੱਥੇ ਪੰਜਾਬ ਵਿੱਚ ਰਹਿਣ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਆਪਣੀ ਇਹ ਜ਼ੁੰਮੇਵਾਰੀ ਬਣਦੀ ਹੈ ਕਿ ਘੱਟ ਗਿਣਤੀਆਂ ਨਾਲ ਸਬੰਧਤ ਲੋਕ, ਭਾਵੇਂ ਆਪਣੇ ਦੇਸ਼ ਦਾ ਕੋਈ ਬੰਦਾ ਬਾਹਰ ਰਹਿੰਦਾ ਹੈ ਅਤੇ ਖਾਸ ਕਰਕੇ ਪੰਜਾਬੀ ਭਰਾ ਕਿਤੇ ਬਾਹਰ ਰਹਿੰਦਾ ਹੈ ਤਾਂ ਉਸ ਦੀ ਸੁਰੱਖਿਆ ਵਾਸਤੇ ਆਪਾਂ ਨੂੰ ਅਵਾਜ਼ ਚੁੱਕਣੀ ਚਾਹੀਦੀ ਹੈ। ਇਹ ਇੰਟਰਨੈਸ਼ਨਲ ਮਸਲਾ ਹੈ ਅਤੇ ਕੇਂਦਰ ਸਰਕਾਰ ਹੀ ਆਸਟ੍ਰੇਲੀਆ ਅਤੇ ਪਾਕਿਸਤਾਨ ਦੀ ਸਰਕਾਰ ਨਾਲ ਇਸ ਬਾਰੇ ਗੱਲਬਾਤ ਕਰ ਸਕਦੀ ਹੈ। ਸਾਨੂੰ ਸਦਨ ਵਿੱਚ ਇਹ ਮਤਾ ਪਾਸ ਕਰਕੇ ਕੇਂਦਰ ਸਰਕਾਰ ਦੇ ਧਿਆਨ ਵਿੱਚ ਇਹ ਗੱਲਾਂ ਲਿਆਉਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਤੋਂ ਇਹ ਮੰਗ ਕਰਨੀ ਚਾਹੀਦੀ ਹੈ ਕਿ ਇਸ ਗੰਭੀਰ ਮਸਲੇ ਨੂੰ ਦੇਖਦੇ ਹੋਏ ਪੂਰੀ ਗੰਭੀਰਤਾ ਨਾਲ, ਪੂਰੇ ਜ਼ੋਰ ਨਾਲ ਘੱਟ ਗਿਣਤੀ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਵੇ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜੇ 95,000 ਬੱਚੇ ਇੱਥੋਂ ਪੜ੍ਹਾਈ ਲਈ ਆਸਟ੍ਰੇਲੀਆ ਗਏ ਹਨ ਤਾਂ ਉਹ ਕੋਈ ਮੁਫਤ ਵਿੱਚ ਨਹੀਂ ਗਏ, ਕਰੋੜਾਂ ਰੁਪਏ ਦੀ ਰਾਸ਼ੀ ਫੀਸ ਵਜੋਂ ਦੇ ਕੇ, ਪੈਸਾ ਵਹਾ ਕੇ ਆਸਟ੍ਰੇਲੀਆ ਨੂੰ ਉਹ ਦੇ ਰਹੇ ਹਨ। ਪੜ੍ਹਾਈ ਤੋਂ ਇਲਾਵਾ ਹੋਰ ਕਈ ਤਰ੍ਹਾਂ ਦੇ ਸਬੰਧ ਵੀ ਸਾਡੇ ਦੇਸ ਦੇ ਆਸਟ੍ਰੇਲੀਆ ਨਾਲ ਹਨ। ਜੇ ਭਾਰਤ ਸਰਕਾਰ ਚਾਹਵੇ ਤਾਂ ਆਸਟ੍ਰੇਲੀਆ ਤੇ ਇੰਨਾ ਕੁ ਪ੍ਰੈਸ਼ਰ ਬਣਾ ਸਕਦੀ ਹੈ ਕਿ ਉਹ ਇਸ ਗੱਲ ਤੇ ਸੀਰੀਅਸ ਵਿਊ ਲੈਣ ਲਈ ਮਜਬੂਰ ਹੋ ਜਾਣਗੇ। ਅਸੀਂ ਚਾਹੁੰਦੇ ਹਾਂ ਕਿ ਉਥੇ ਦੀ ਸਰਕਾਰ ਉਥੇ ਸਖਤ ਕਾਨੂੰਨ ਬਣਾਵੇ ਤੇ ਜਿਹੜੇ ਵੀ ਕੋਈ ਨਸਲੀ ਹਿੰਸਾ ਵਿੱਚ ਹਿੱਸਾ ਲੈ ਰਹੇ ਹਨ, ਜੋ ਸਾਡੇ ਬੱਚਿਆਂ ਦਾ ਨੁਕਸਾਨ ਕਰ ਰਹੇ ਹਨ, ਉਨ੍ਹਾਂ ਵਿਰੁੱਧ ਸਖਤ ਤੋਂ ਸਖਤ ਕਾਰਵਾਈ ਕੀਤੀ ਜਾਵੇ ਤਾਂ ਜੋ ਨਸਲੀ ਹਿੰਸਾ ਬੰਦ ਹੋ ਸਕੇ। ਮੈਂ ਇੰਨੀ ਹੀ ਗੱਲ ਕਰਦਾ ਹੋਇਆ ਇਸ ਪਵਿੱਤਰ ਸਦਨ ਨੂੰ ਇਸ ਮਤੇ ਨੂੰ ਪਾਸ ਕਰਨ ਲਈ ਬੇਨਤੀ ਕਰਦਾ ਹਾਂ। (ਥੰਪਿੰਗ) ਬਹੁਤ-ਬਹੁਤ ਧੰਨਵਾਦ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਸ ਮਹਾਨ ਸਦਨ ਵਿੱਚ ਇਸ ਅਹਿਮ ਮਤੇ ਤੇ, ਜੋ ਕਿ ਮੇਰੇ ਕਾਬਲ ਦੋਸਤ ਵੱਲੋਂ ਲਿਆਂਦਾ ਗਿਆ ਹੈ, ਮੈਨੂੰ ਇਥੇ ਬੋਲਣ ਦਾ ਸਮਾਂ ਦਿੱਤਾ ਹੈ। ਘੱਟ ਗਿਣਤੀ ਭਰਾਵਾਂ ਨਾਲ ਜੋ ਆਸਟ੍ਰੇਲੀਆ, ਪਾਕਿਸਤਾਨ ਅਤੇ ਅਫਗਾਨਿਸਤਾਨ ਵਰਗੇ ਦੇਸ਼ਾਂ ਵਿੱਚ ਜ਼ਿਆਦਤੀਆਂ ਹੋ ਰਹੀਆਂ ਹਨ, ਉਨ੍ਹਾਂ ਦੇ ਖਿਲਾਫ ਸਦਨ ਵਿੱਚ ਜਿਹੜਾ ਮਤਾ ਲਿਆਂਦਾ ਹੈ ਔਰ ਇਸ ਸਦਨ ਦੇ ਰਾਹੀਂ ਸੈਂਟਰ ਗੌਰਮਿੰਟ ਦੇ ਧਿਆਨ ਵਿੱਚ ਲਿਆਉਣ ਵਾਸਤੇ ਜਿਹੜਾ ਸੰਦੇਸ਼ ਹੈ, ਇਸ ਤੇ ਮੈਂ ਪਵਿੱਤਰ ਸਦਨ ਵਿੱਚ ਆਪਣੇ ਵਿਚਾਰ ਰੱਖਣੇ ਚਾਹੁੰਦਾ ਹਾਂ। ਸਪੀਕਰ ਸਾਹਿਬ, ਵੈਸੇ ਤਾਂ ਸਿੱਖ ਵਿਅਕਤੀ ਦੀ ਇੱਕ ਅਹਿਮ ਪਹਿਚਾਣ ਹੈ।

*1.07 ਵਜੇ ਬਾਅਦ ਦੁਪਹਿਰ

(*ਇਸ ਸਮੇਂ ਡਾਕਟਰ ਦਲਬੀਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈੱਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

[ਸਰਦਾਰ ਅਮਰਜੀਤ ਸਿੰਘ ਸਾਹੀ]

ਚੇਅਰਮੈਨ ਸਾਹਿਬ, ਇਹ ਜਿਹੜਾ ਖਾਲਸੇ ਦਾ ਰੂਪ ਹੈ, ਇਹ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਦਿੱਤਾ ਹੈ। ਜੇ ਹਜ਼ਾਰਾਂ ਵਿੱਚ ਇੱਕ ਸਿੱਖ ਵੀ ਖੜ੍ਹਾ ਹੋਵੇ ਤਾਂ ਉਹ ਦੂਰੋਂ ਹੀ ਪਹਿਚਾਣਿਆ ਜਾਂਦਾ ਹੈ। ਇਹ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਭਾਵੇਂ ਕਿ ਸਿੱਖ ਦੀ ਵੱਖਰੀ ਪਹਿਚਾਣ ਤਾਂ ਹੈ ਪਰ ਜਦੋਂ ਵੀ ਕਿਸੇ ਬਾਹਰਲੇ ਮੁਲਕ ਵਿੱਚ ਨਸਲੀ ਹਿੰਸਾ ਦੀਆਂ ਹਰਕਤਾਂ ਹੋਈਆਂ ਤਾਂ ਸਭ ਤੋਂ ਪਹਿਲਾਂ ਜੋ ਨੁਕਸਾਨ ਹੋਇਆ, ਉਹ ਇੱਕ ਸਿੱਖ ਦਾ ਹੋਇਆ ਹੈ। ਚੇਅਰਮੈਨ ਸਾਹਿਬ, ਜਦੋਂ ਯੂ.ਐਸ.ਏ. ਵਿੱਚ 9-11 ਦਾ ਵਾਕਿਆ ਹੋਇਆ, ਤਾਲਿਬਾਨ ਨੇ, ਅਲਕਾਇਦਾ ਨੇ ਜਿਹੜੀ ਘਿਨਾਉਣੀ ਹਰਕਤ ਨਿਊਯਾਰਕ ਅਮਰੀਕਾ ਵਿਖੇ ਕੀਤੀ ਸੀ, ਮੈਂ ਉਹ ਵਾਕਿਆ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਉਥੇ ਦੋ ਚਾਰ ਖਾਲਸੇ ਆਪਣਾ ਕਾਰੋਬਾਰ ਕਰਦੇ ਸਨ ਅਤੇ ਅਮਨ ਸ਼ਾਂਤੀ ਦੀ ਜ਼ਿੰਦਗੀ ਬਤੀਤ ਕਰਦੇ ਸਨ, ਉਨ੍ਹਾਂ ਦਾ ਕਤਲ ਕਰ ਦਿੱਤਾ ਗਿਆ। ਇਹ ਇੱਕ ਬੜੀ ਅਫਸੋਸਨਾਕ ਗੱਲ ਹੈ ਕਿ ਜਦੋਂ ਵੀ ਐਸੀ ਗੱਲ ਹੁੰਦੀ ਹੈ ਤਾਂ ਉਥੇ ਘੱਟ ਗਿਣਤੀ ਵਰਗਾਂ ਦੇ ਲੋਕਾਂ ਨੂੰ ਨਿਸ਼ਾਨਾ ਬਣਾਇਆ ਜਾਂਦਾ ਹੈ। ਮੇਰੇ ਤੋਂ ਪਹਿਲਾਂ ਮੇਰੇ ਕਾਬਲ ਦੋਸਤ ਨੇ ਇਕ ਗੱਲ ਬਿਲਕੁਲ ਠੀਕ ਕੀਤੀ ਹੈ ਕਿ ਪੰਜਾਬ ਇੱਕ ਬੜਾ ਮਿਹਨਤੀ ਸੂਬਾ ਹੈ । ਠੀਕ ਹੈ ਦੇਸ਼ ਨੂੰ ਅਜ਼ਾਦ ਹੋਇਆਂ ਥੋੜ੍ਹਾ ਸਮਾਂ ਹੋਇਆ ਹੈ ਪਰ ਪੰਜਾਬੀਆਂ ਨੇ ਦੇਸ਼ ਦੀ ਅਜ਼ਾਦੀ ਵਿੱਚ ਬੜਾ ਅਹਿਮ ਰੋਲ ਅਦਾ ਕੀਤਾ ਹੈ ਅਤੇ ਬੜਾ ਵੱਡਾ ਯੋਗਦਾਨ ਪਾਇਆ ਹੈ । ਇਸੇ ਤਰ੍ਹਾਂ ਜੇ ਝਾਤ ਮਾਰ ਕੇ ਵੇਖੀਏ, ਹੋਰ ਮੁਲਕਾਂ ਵਿੱਚ ਜਿਥੇ ਵੀ ਪੰਜਾਬੀ ਗਏ ਹਨ, ਉਨ੍ਹਾਂ ਨੇ ਬਹੁਤ ਤਰੱਕੀ ਕੀਤੀ ਹੈ । ਇਸ ਵਿੱਚ ਸ਼ੱਕ ਵਾਲੀ ਕੋਈ ਗੱਲ ਨਹੀਂ ਹੈ । ਮੈਂ ਕਹਾਂਗਾ ਕਿ ਘਟੀਆ ਸੋਚ ਵਾਲੇ ਲੋਕਾਂ ਨੇ ਉਨ੍ਹਾਂ ਦੀ ਤਰੱਕੀ ਨੂੰ ਬਰਦਾਸ਼ਤ ਨਾ ਕੀਤਾ ਅਤੇ ਉਨ੍ਹਾਂ ਤੇ ਨਸਲੀ ਹਮਲੇ ਕਰਨੇ ਸ਼ੁਰੂ ਕਰ ਦਿੱਤੇ । ਆਸਟਰੇਲੀਆ ਵਿੱਚ ਸਾਡੇ ਬਹੁਤ ਸਾਰੇ ਪੰਜਾਬੀ ਬੱਚੇ ਪੜ੍ਹ ਰਹੇ ਹਨ । ਉਨ੍ਹਾਂ ਦੇ ਮਾਪਿਆਂ ਨੇ ਬੜੀਆਂ ਰੀਝਾਂ ਨਾਲ ਆਪਣੇ ਬੱਚਿਆਂ ਨੂੰ ਪੈਸੇ ਲਗਾ ਕੇ ਉੱਚੀ ਤੇ ਅੱਛੀ ਸਿੱਖਿਆ ਦਿਵਾਉਣ ਦੀ ਖਾਤਰ ਉਸ ਮੁਲਕ ਵਿੱਚ ਭੇਜਿਆ ਹੈ । ਇਸ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਅੱਜ ਦੇ ਮਹਿੰਗਾਈ ਦੇ ਹਾਲਾਤਾਂ ਵਿੱਚ ਕਿਨ੍ਹਾਂ ਹਾਲਤਾਂ ਵਿੱਚ ਪੈਸਾ ਇਕੱਠਾ ਕਰਕੇ, ਭਾਵੇਂ ਆਪਣੀ ਕੋਈ ਚੀਜ਼ ਵੇਚੀ, ਗਹਿਣੇ ਵੇਚੇ ਜਾਂ ਪ੍ਰਾਪਰਟੀ ਵੇਚੀ, ਆਪਣੇ ਬੱਚਿਆਂ ਨੂੰ ਮਾਪਿਆਂ ਨੇ ਉੱਚੀ ਸਿੱਖਿਆ ਦੇਣ ਲਈ ਇੰਨਾ ਦੂਰ ਭੇਜਿਆ ਔਰ ਆਪਣੀਆਂ ਅੱਖਾਂ ਤੋਂ ਉਹਲੇ ਕੀਤਾ ਔਰ ਉਥੇ ਜੋ ਕੁਝ ਉਨ੍ਹਾਂ ਨਾਲ ਹੋਇਆ, ਉਹ ਬਹੁਤ ਮਾੜਾ ਸੀ । ਮੈਂ, ਚੇਅਰਮੈਨ ਸਾਹਿਬ, ਜੇਕਰ ਸਾਰੇ ਵਾਕਿਆ ਦੱਸਾਂ ਤਾਂ ਬਹੁਤ ਸਮਾਂ ਲੱਗ ਜਾਣਾ ਹੈ। ਜੇਕਰ ਉਹ ਕਿਸੇ ਹੋਟਲ ਵਿੱਚ ਵੀ ਖਾਣਾ ਖਾਣ ਚਲੇ ਗਏ ਤਾਂ ਉਥੋਂ ਦੇ ਸ਼ਰਾਰਤੀ ਅਨਸਰਾਂ ਨੇ, ਉਥੋਂ ਦੇ ਨਸ਼ੇੜੀਆਂ ਨੇ ਉਥੇ ਆ ਕੇ ਉਨ੍ਹਾਂ ਤੇ ਹਮਲਾ ਕੀਤਾ ਔਰ ਉਥੋਂ ਦੇ ਆਮ ਲੋਕਾਂ ਨੇ ਉਨ੍ਹਾਂ ਨੂੰ ਛੁਡਾਉਣ ਦੀ ਕੋਸ਼ਿਸ਼ ਨਹੀਂ ਕੀਤੀ । ਪਤਾ ਨਹੀਂ ਕਿਵੇਂ ਉਨ੍ਹਾਂ ਬੱਚਿਆਂ ਨੇ ਆਪਣੀ ਜਾਨ ਬਚਾਈ ਔਰ 2-4 ਬੱਚੇ ਤਾਂ ਉਥੇ ਸ਼ਹੀਦੀ ਵੀ ਪਾ ਗਏ । ਚੇਅਰਮੈਨ ਸਾਹਿਬ, ਮੈਂ ਇਹ ਵੀ ਗੱਲ ਸਾਂਝੀ ਕਰਨੀ ਚਾਹਾਂਗਾ ਕਿ ਉਥੋਂ ਦੀਆਂ ਸਰਕਾਰਾਂ ਨੇ ਵੀ ਕੋਈ ਖਾਸ ਸੀਰੀਅਸਲੀ ਕਦਮ ਨਹੀਂ ਚੁੱਕਿਆ ਔਰ ਉਹ ਇਸ ਗੱਲ ਨੂੰ ਬੜਾ ਲਾਈਟਲੀ ਲੈਂਦੇ ਰਹੇ ।

ਚੇਅਰਮੈਨ ਸਾਹਿਬ, ਸਾਡੇ ਪਰਿਵਾਰਾਂ ਵਿੱਚ ਵੀ ਕੁਝ ਪਰਿਵਾਰ ਬਾਹਰ ਰਹਿੰਦੇ ਹਨ । ਮੈਨੂੰ ਇਸ ਗੱਲ ਦੀ ਬੜੀ ਹੈਰਾਨਗੀ ਹੋਈ ਕਿ ਨਿਊਜ਼ੀਲੈਂਡ ਵਿੱਚ ਕੁਝ ਹੋਰ ਨਾਂ ਨਾਲ ਹੀ ਸਾਡੇ ਲੋਕਾਂ ਨੂੰ ਉਹ ਬੁਲਾਉਂਦੇ ਹਨ । ਸਾਡੇ ਲੋਕ ਦੱਸਦੇ ਹਨ ਕਿ ਕਿਤੇ ਜੇਕਰ ਉਹ ਸਾਡੇ ਘਰ ਚੋਰੀ ਕਰਨ ਆ ਜਾਣ, ਜੇਕਰ ਸਾਨੂੰ ਲੁੱਟਣ ਆ ਜਾਣ ਤਾਂ ਅਸੀਂ ਉਨ੍ਹਾਂ ਨੂੰ ਕੁਝ ਕਹਿ ਨਹੀਂ ਸਕਦੇ, ਉਨ੍ਹਾਂ ਨੂੰ ਮਾਰ ਨਹੀਂ ਸਕਦੇ । ਮੈਂ ਪੁਛਿਆ ਕਿ ਭਾਈ ਕਿਉਂ ਨਹੀਂ ਤੁਸੀਂ ਕੁਝ ਕਰ ਸਕਦੇ, ਜੇਕਰ ਉਹ ਘਰ ਲੁੱਟਣ ਹੀ ਆ ਗਏ ਤਾਂ ਤੁਸੀਂ ਕਿਉਂ ਨਹੀਂ ਮਾਰ ਸਕਦੇ ? ਉਹ ਕਹਿੰਦੇ ਕਿ ਸਰਕਾਰ ਉਲਟਾ ਸਾਡੇ ਖਿਲਾਫ ਕਾਰਵਾਈ ਕਰ ਦਿੰਦੀ ਹੈ । ਸਰਕਾਰ ਕਹਿੰਦੀ ਹੈ ਕਿ ਜੇਕਰ ਤੁਹਾਡੇ ਘਰ ਕੋਈ ਲੁੱਟਣ ਆਇਆ, ਜੋ ਵੀ ਤੁਹਾਡਾ ਨੁਕਸਾਨ ਹੋਇਆ, ਤੁਸੀਂ ਸਾਨੂੰ ਉਸ ਦੀ ਲਿਸਟ ਬਣਾ ਕੇ ਦੇ ਦਿਉ, ਅਸੀਂ ਉਸ ਦੀ ਪੂਰਤੀ ਕਰ ਦਿਆਂਗੇ । ਤੁਸੀਂ ਉਨ੍ਹਾਂ ਨੂੰ ਕੁਝ ਕਹਿਣਾ ਅਤੇ ਮਾਰਨਾ ਨਹੀਂ। ਮੈਂ ਕਹਿੰਦਾ ਹਾਂ ਕਿ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਜਿਹੜੇ ਸਾਡੇ ਨੌਜਵਾਨ ਬੱਚੇ ਦੁਨੀਆਂ ਤੋਂ ਤੁਰ ਗਏ, ਜਿਹੜੇ ਮਾਪਿਆਂ ਦੇ ਨੌਜਵਾਨ ਬੱਚੇ ਉਨ੍ਹਾਂ ਤੋਂ ਖੁੱਸ ਗਏ, ਉਨ੍ਹਾਂ ਦੇ ਕਾਤਲਾਂ ਦੇ ਖਿਲਾਫ ਕਾਰਵਾਈ ਸਰਕਾਰ ਨੇ ਪਹਿਲਾਂ ਤਾਂ ਬਹੁਤ ਘੱਟ ਕੀਤੀ, ਔਰ ਜੇ ਕੀਤੀ ਤਾਂ ਇੰਨਾ ਸਮਾਂ ਲਾਇਆ । ਮੈਨੂੰ ਉਹ ਵੀ ਗੱਲ ਯਾਦ ਹੈ ਕਿ ਜਦੋਂ ਆਸਟਰੇਲੀਆ ਦੇ ਪ੍ਰਧਾਨ ਮੰਤਰੀ ਜੀ ਕਹਿੰਦੇ ਸੀ ਕਿ ਅਸੀਂ ਇਸ ਬਾਰੇ ਵਿਚਾਰ ਕਰ ਰਹੇ ਹਾਂ, ਅਸੀਂ ਇਸ ਬਾਰੇ ਪੜਚੋਲ ਕਰ ਰਹੇ ਹਾਂ । ਸਾਨੂੰ ਇਨ੍ਹਾਂ ਮਸਲਿਆਂ ਨੂੰ ਬੜੀ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ । ਇਹ ਜਿਹੜਾ ਟੈਰਰ ਸਮਾਜ ਦੇ ਵਿੱਚ ਫੈਲ ਰਿਹਾ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਬਹੁਤ ਹੀ ਮਾੜਾ ਹੈ । ਇਹ ਕਿਸੇ ਮੁਲਕ ਵਿੱਚ ਵੀ ਹੋਵੇ, ਬਹੁਤ ਮਾੜਾ ਹੈ। ਇਹ ਗੱਲ ਕਿਸੇ ਵੀ ਹਾਲਤ ਵਿੱਚ ਬਰਦਾਸ਼ਤ ਨਹੀਂ ਕਰਨੀ ਚਾਹੀਦੀ । ਘੱਟ ਗਿਣਤੀ ਵਰਗਾਂ ਦੇ ਲੋਕਾਂ ਨੂੰ ਵੀ ਪੂਰੇ ਅਧਿਕਾਰ ਮਿਲਣੇ ਚਾਹੀਦੇ ਹਨ । ਚੇਅਰਮੈਨ ਸਾਹਿਬ, ਮੈਨੂੰ ਫ਼ਖਰ ਹੈ ਕਿ ਜੇਕਰ ਘੱਟ ਗਿਣਤੀ ਦੀ ਰੱਖਿਆ ਦੀ ਗੱਲ ਕਰੀਏ, ਜਦੋਂ ਸਾਡੇ ਦੇਸ਼ ਦੀ ਵੰਡ ਹੋਈ ਤਾਂ ਜਿਹੜੇ ਸਾਡੇ ਮਲੇਰਕੋਟਲੇ ਮੁਸਲਿਮ ਭਾਈਚਾਰੇ ਦੇ ਭਰਾ ਸਨ, ਉਨ੍ਹਾਂ ਦੀ ਅਸੀਂ ਰੱਖਿਆ ਕੀਤੀ। ਉਹ ਵੀ ਘੱਟ ਗਿਣਤੀ ਵਰਗ ਨਾਲ ਸਬੰਧਤ ਸਨ । ਇਸ ਗੱਲ ਦੀ ਮਿਸਾਲ ਦਿੱਤੀ ਜਾਂਦੀ ਹੈ ਕਿ ਜਦੋਂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਸੂਮ ਬੱਚਿਆਂ ਨੂੰ ਨੀਹਾਂ ਵਿੱਚ ਚਿਣਿਆ ਜਾ ਰਿਹਾ ਸੀ, ਤਾਂ ਉਨ੍ਹਾਂ ਨੇ ਵੀ 'ਹਾਅ' ਦਾ ਨਾਅਰਾ ਮਾਰਿਆ ਸੀ। ਸੋ, ਚੇਅਰਮੈਨ ਸਾਹਿਬ, ਅੱਜ ਅਸੀਂ ਵੀ ਆਪਣੇ ਭਾਈਚਾਰੇ ਲਈ 'ਹਾਅ' ਦਾ ਨਾਅਰਾ ਮਾਰ ਰਹੇ ਹਾਂ । ਇਹ ਉਨ੍ਹਾਂ ਦੇ ਵੱਸ ਦੀ ਗੱਲ ਨਹੀਂ । ਉਨ੍ਹਾਂ ਨਾਲ ਉਥੇ ਜ਼ਿਆਦਤੀ ਕੀਤੀ ਜਾ ਰਹੀ ਹੈ । ਚੇਅਰਮੈਨ ਸਾਹਿਬ, ਜਿਵੇਂ ਕਿ ਕਹਾਵਤ ਹੈ ਕਿ—

"ਜਿਸ ਤਨ ਲਾਗੇ ਸੋ ਤਨ ਜਾਣੇ, ਕੌਣ ਜਾਣੇ ਪੀੜ ਪਰਾਈ"।

ਚੇਅਰਮੈਨ ਸਾਹਿਬ, ਜਿਹੜੇ ਉਥੇ ਬੈਠੇ ਹਨ ਜੋ ਉਨ੍ਹਾਂ ਦਾ ਹਾਲ ਹੋ ਰਿਹਾ ਹੈ ਜਾਂ ਫਿਰ ਜਿਹੜੇ ਅਫਗਾਨਿਸਤਾਨ ਤੋਂ ਦਿੱਲੀ ਆ ਕੇ ਬੈਠੇ ਹਨ, ਉਨ੍ਹਾਂ ਦਾ ਹਾਲ ਦੇਖੋ । ਚੇਅਰਮੈਨ ਸਾਹਿਬ, ਮੈਨੂੰ ਇੱਕ ਵਾਰ ਪਾਕਿਸਤਾਨ ਜਾਣ ਦਾ ਮੌਕਾ ਮਿਲਿਆ। ਧੰਨ ਧੰਨ

[ਸਰਦਾਰ ਅਮਰਜੀਤ ਸਿੰਘ ਸਾਹੀ]

ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਹਾੜੇ ਤੇ ਮੈਨੂੰ ਜਾਣ ਦਾ ਮੌਕਾ ਮਿਲਿਆ ਔਰ ਉਥੋਂ ਪਿਸ਼ਾਵਰ ਵਾਲੇ ਪਾਸੇ ਵੀ ਜਾਣ ਦਾ ਤੇ ਹਸਨ ਅਬਦਾਲ ਜਾਣ ਦਾ ਵੀ ਮੌਕਾ ਮਿਲਿਆ। ਜਿਹੜੇ ਮੇਰੇ ਵੀਰ, ਭਾਵੇਂ ਉਹ ਹਿੰਦੂ ਭਾਈਚਾਰੇ ਨਾਲ ਜਾਂ ਸਿੱਖ ਭਾਈਚਾਰੇ ਨਾਲ ਸਬੰਧ ਰੱਖਦੇ ਸਨ, ਮੈਨੂੰ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ। ਚੇਅਰਮੈਨ ਸਾਹਿਬ, ਮੈਂ ਬੜੇ ਅਫਸੋਸ ਨਾਲ ਕਹਿਣਾ ਚਾਹੁੰਦਾ ਹਾਂ, ਉਨ੍ਹਾਂ ਦੀਆਂ ਗੱਲਾਂ ਸੁਣ-ਸੁਣ ਕੇ ਮੇਰੇ ਲੂੰਅ ਕੰਡੇ ਖੜ੍ਹੇ ਹੋ ਰਹੇ ਸਨ। ਉਨ੍ਹਾਂ ਨਾਲ ਜੋ ਉਥੇ ਬੀਤ ਰਹੀ ਸੀ, ਨਾ ਤਾਂ ਉਨ੍ਹਾਂ ਦੀਆਂ ਧੀਆਂ ਭੈਣਾਂ ਦੀ ਇਜ਼ੱਤ ਮਹਿਫੂਜ਼ ਸੀ ਅਤੇ ਨਾ ਉਨ੍ਹਾਂ ਦੀ ਜ਼ਿੰਦਗੀ ਮਹਿਫੂਜ਼ ਸੀ। ਸਾਡੇ ਗੁਰੂ ਘਰਾਂ ਦਾ ਤਾਂ ਕੋਈ ਹਾਲ ਨਹੀਂ ਸੀ। ਚੇਅਰਮੈਨ ਸਾਹਿਬ, ਮੈਂ ਆਪਣੇ ਇਸ ਪਵਿੱਤਰ ਸਦਨ ਦੇ ਰਾਹੀਂ ਸੈਂਟਰਲ ਸਰਕਾਰ ਦੇ ਕੋਲ ਆਪਣੀ ਆਵਾਜ਼ ਪਹੁੰਚਾਉਣੀ ਚਾਹੁੰਦਾ ਹਾਂ ਕਿ ਉਨ੍ਹਾਂ ਘੱਟ ਗਿਣਤੀਆਂ ਦੇ ਨਾਲ ਜੋ ਕੁਝ ਉਥੇ ਹੋ ਰਿਹਾ ਹੈ, ਉਹ ਬੇਹੱਦ ਨਿੰਦਣਯੋਗ ਹੈ। ਜੇਕਰ ਤੱਥਾਂ ਦੇ ਆਧਾਰ ਤੇ ਗੱਲ ਕਰੀਏ ਤਾਂ ਇਸ ਦੇਸ਼ ਦੀ ਜਦੋਂ ਵੰਡ ਹੋਈ ਤਾਂ ਉਥੇ ਸਾਡੇ ਕੁਝ ਪੰਜਾਬੀ ਵੀਰ, ਚਾਹੇ ਹਿੰਦੂ ਭਾਈਚਾਰੇ ਤੋਂ ਚਾਹੇ ਸਿੱਖ ਭਾਈਚਾਰੇ ਤੋਂ, ਉਧਰ ਰਹਿ ਗਏ ਸੀ। ਅੱਜ ਉਥੇ ਕਿੰਨੇ ਪਰਿਵਾਰ ਬਚੇ ਹਨ, ਉਨ੍ਹਾਂ ਦੀ ਗਿਣਤੀ ਦਾ ਲੇਖਾ-ਜੋਖਾ ਕਰ ਲਈਏ। ਜਦੋਂ ਮੈਂ ਪਾਕਿਸਤਾਨ ਗਿਆ ਤਾਂ ਮੈਨੂੰ ਤੁਰਨ ਤੋਂ ਪਹਿਲਾਂ ਮੇਰੇ ਹਲਕੇ ਦੇ ਇੱਕ ਪਿੰਡ ਉਸਮਾਨਚੀਨ ਦੇ ਕਿਸੇ ਸੱਜਣ ਨੇ ਦੱਸਿਆ ਕਿ ਸਾਡਾ ਇੱਕ ਬਸ਼ਿੰਦਾ ਹੈ, ਸਾਡਾ ਇਕ ਵੀਰ ਪਾਕਿਸਤਾਨ ਰਹਿ ਰਿਹਾ ਹੈ ਅਤੇ ਉਸ ਦਾ ਬਾਕੀ ਦਾ ਪਰਿਵਾਰ ਇੱਥੇ ਹੈ, ਉਸ ਨੇ ਮੈਨੂੰ ਕਿਹਾ ਕਿ ਉਸ ਨੂੰ ਜ਼ਰੂਰ ਮਿਲ ਕੇ ਆਉਣਾ। ਉਹ ਉਧਰ ਰਹਿ ਗਿਆ ਹੈ। ਚੇਅਰਮੈਨ ਸਾਹਿਬ, ਉਹ ਸਾਹੋਵਾਲ ਪਿੰਡ ਵਿੱਚ ਸੀ। ਮੈਂ ਕਿਸੇ ਬਹਾਨੇ ਪੁੱਛਦਾ-ਪੁਛਾਉਂਦਾ ਉਸ ਦੇ ਘਰ ਪਹੁੰਚ ਗਿਆ। ਮੈਂ ਉਹਦੇ ਘਰ ਗਿਆ ਤਾਂ ਉਸਦਾ ਇੱਕ ਲੜਕਾ ਬਾਹਰ ਆਇਆ। ਮੈਂ ਉਸ ਨੂੰ ਪੁੱਛਿਆ ਕਿ ਜੀ ਇਹ ਫਲਾਣਿਆਂ ਦਾ ਘਰ ਹੈ ਤਾਂ ਉਸ ਨੇ ਦੱਸਿਆ ਕਿ ਠੀਕ ਹੈ, ਇਹ ਉਨ੍ਹਾਂ ਦਾ ਹੀ ਘਰ ਹੈ। ਉਸ ਮੁੰਡੇ ਨੂੰ ਮੈਂ ਪੁੱਛਿਆ ਕਿ ਉਸਦੇ ਪਿਤਾ ਘਰ ਹਨ ਜਾਂ ਨਹੀਂ, ਮੈਂ ਉਨ੍ਹਾਂ ਨੂੰ ਮਿਲਣਾ ਹੈ ਤਾਂ ਉਸ ਲੜਕੇ ਨੇ ਕਿਹਾ ਕਿ ਉਹ ਤਾਂ ਨਮਾਜ਼ ਪੜ੍ਹਨ ਗਏ ਹਨ। ਚੇਅਰਮੈਨ ਸਾਹਿਬ, ਮੈਨੂੰ ਉਸਦਾ ਇਹ ਜਵਾਬ ਸੁਣ ਕੇ ਬੜੀ ਹੈਰਾਨੀ ਹੋਈ ਕਿ ਉਹ ਇਕ ਸਿੱਖ ਪਰਿਵਾਰ ਵਿੱਚੋਂ ਸਨ ਅਤੇ ਉਹ ਨਮਾਜ਼ ਪੜ੍ਹਨ ਗਏ ਹਨ। ਮੈਂ ਉਥੇ ਕੀ ਗੱਲ ਕਰਨੀ ਸੀ। ਉਸ ਲੜਕੇ ਨੇ ਮੈਨੂੰ ਬੈਠਣ ਲਈ ਕਿਹਾ। ਮੈਂ ਉਸਦੇ ਡਰਾਇੰਗ ਰੂਮ ਵਿਚ ਬੈਠ ਗਿਆ। ਥੋੜ੍ਹੀ ਦੇਰ ਬਾਅਦ ਜਦੋਂ ਉਹ ਮੁੜ ਕੇ ਆਏ ਤਾਂ ਉਨ੍ਹਾਂ ਨੇ ਮੇਰੀ ਬੜੀ ਇੱਜ਼ਤ ਕੀਤੀ, ਪਿਆਰ-ਸਤਿਕਾਰ ਦਿੱਤਾ ਅਤੇ ਉਨ੍ਹਾਂ ਨੂੰ ਬੜੀ ਖੁਸ਼ੀ ਹੋਈ ਕਿ ਮੇਰਾ ਸਾਥੀ ਮੈਨੂੰ ਮਿਲਣ ਲਈ ਆਇਆ ਹੈ। ਕੋਈ ਸਾਨੂੰ ਵੀ ਇੰਡੀਆ ਵਿੱਚ ਪੁੱਛਣ ਵਾਲਾ ਹੈ। ਮੇਰੇ ਤੋਂ ਰਿਹਾ ਨਾ ਗਿਆ। ਮੈਂ ਆਪਣੇ ਦਿਲ ਦੀ ਗੱਲ ਕਰਨੀ ਚਾਹੀ ਕਿ ਚਲੋ ਬਾਕੀ ਗੱਲਾਂ ਤੇ ਠੀਕ ਹਨ ਲੇਕਿਨ ਮੈਂ ਇਹ ਦੇਖ ਕੇ ਬਹੁਤ ਹੈਰਾਨ ਹੋਇਆ ਹਾਂ ਕਿ ਤੁਸੀਂ ਧਰਮ ਦੀ ਤਬਦੀਲੀ ਕਰ ਲਈ ਹੈ ਜਦੋਂ ਕਿ ਸਾਡੇ ਉਧਰ ਤਾਂ ਹਰ ਧਰਮ ਦਾ ਬਹੁਤ ਸਤਿਕਾਰ ਕੀਤਾ ਜਾਂਦਾ ਹੈ। ਚੇਅਰਮੈਨ ਸਾਹਿਬ, ਮੈਂ ਉਸ ਦੀਆਂ ਗੱਲਾਂ ਜੇ ਕਰਨਾ ਚਾਹਾਂ ਤਾਂ ਸਮਾਂ ਬਹੁਤ ਲੱਗੇਗਾ। ਉਹ ਕਹਿੰਦਾ

ਕਿ ਇਥੇ ਮੇਰੀ ਇਹੋ ਜਿਹੀ ਹਾਲਤ ਸੀ ਕਿ ਇੱਥੇ ਨਾ ਮੈਨੂੰ ਕੋਈ ਪੁੱਛਦਾ ਸੀ ਅਤੇ ਨਾ ਮੈਨੂੰ ਕੋਈ ਬੁਲਾਉਂਦਾ ਸੀ । ਮੈਂ ਬਹੁਤ ਇਕਲਾਪੇ ਦੀ ਜ਼ਿੰਦਗੀ ਬਤੀਤ ਕਰਦਾ ਸੀ ਅਤੇ ਮੇਰੀ ਪਤਨੀ ਕੋਠੇ ਤੇ ਚੜ੍ਹ-ਚੜ੍ਹ ਕੇ ਹਿੰਦੁਸਤਾਨ ਵੱਲ ਹੱਥ ਕਰ-ਕਰ ਕੇ ਅਰਦਾਸਾਂ ਕਰਦੀ ਸੀ ਕਿ ਸੱਚੇ ਪਾਤਸ਼ਾਹ, ਕਿਤੇ ਕੋਈ ਮੇਰੇ ਮਾਂ-ਪਿਓ ਅਤੇ ਮੇਰੇ ਭਰਾ ਮਿਲਾ ਦੇ । ਚੇਅਰਮੈਨ ਸਾਹਿਬ, ਉਹ ਕਹਿੰਦਾ ਕਿ ਉਸ ਨੂੰ ਫੜ ਲਿਆ ਜਾਂਦਾ ਸੀ ਅਤੇ ਉਸ ਨਾਲ ਇਹੋ ਜਿਹੇ ਕਰਮ ਕੀਤੇ ਜਾਂਦੇ ਸਨ ਜਿਹੜੇ ਕਿ ਮੈਂ ਹਾਊਸ ਵਿੱਚ ਬਿਆਨ ਨਹੀਂ ਕਰਨਾ ਚਾਹੁੰਦਾ । ਆਖਿਰ ਮੈਨੂੰ ਇੰਨਾ ਕੁ ਮਜ਼ਬੂਰ ਕਰ ਦਿੱਤਾ ਗਿਆ ਕਿ ਮੈਨੂੰ ਆਪਣਾ ਧਰਮ ਤਬਦੀਲ ਕਰਨਾ ਪਿਆ । ਇਸ ਤਰ੍ਹਾਂ ਦੇ ਹਾਲਾਤ ਉਥੇ ਸਾਡੇ ਭਰਾਵਾਂ ਨਾਲ ਬੀਤ ਰਹੇ ਹਨ, ਹੋ ਰਹੇ ਹਨ । ਚੇਅਰਮੈਨ ਸਾਹਿਬ, ਤਾਲਿਬਾਨ ਨੇ ਅੱਜ ਤੋਂ 10-12 ਸਾਲ ਪਹਿਲਾਂ ਜਦੋਂ ਅਫਗਾਨਿਸਤਾਨ ਤੇ ਰਾਜ ਸ਼ੁਰੂ ਕੀਤਾ, ਕਬਜ਼ਾ ਕੀਤਾ ਤਾਂ ਉਦੋਂ ਉਥੇ ਜਿਹੜੇ ਵੀ ਦੂਜੇ ਧਰਮ ਦੇ ਵਾਸੀ ਸੀ, ਘੱਟ ਗਿਣਤੀ ਦੇ ਲੋਕ ਸਨ, ਉਨ੍ਹਾਂ ਤੇ ਜ਼ਿਆਦਤੀਆਂ ਸ਼ੁਰੂ ਹੋ ਗਈਆਂ।

ਚੇਅਰਮੈਨ ਸਾਹਿਬ, ਹੁਣ ਤੁਹਾਡੇ ਧਿਆਨ ਵਿੱਚ ਜ਼ਜ਼ੀਏ ਦੀ ਗੱਲ ਆਈ ਹੈ, ਜ਼ਜ਼ੀਏ ਦੇ ਤੌਰ ਤੇ ਇੰਨੀ ਵੱਡੀ ਰਕਮ ਲਈ ਜਾਂਦੀ ਹੈ ਕਿ ਜਿਹੜੀ ਕੋਈ ਭਰ ਹੀ ਨਹੀਂ ਸਕਦਾ ਔਰ ਇੰਨੀ ਦਹਿਸ਼ਤ ਪਾਈ ਜਾਂਦੀ ਹੈ ਜਿਵੇਂ ਸਰਦਾਰ ਜਸਪਾਲ ਸਿੰਘ ਹੋਰਾਂ ਦਾ ਸਿਰ ਕਲਮ ਕਰ ਦਿੱਤਾ ਔਰ ਇੰਨੀ ਬੇਦਰਦੀ ਨਾਲ ਸਿਰ ਕਲਮ ਕੀਤਾ ਗਿਆ ਕਿ ਸਭ ਦਾ ਸਿਰ ਸ਼ਰਮ ਨਾਲ ਹੀ ਝੁਕ ਜਾਂਦਾ ਹੈ । ਚੇਅਰਮੈਨ ਸਾਹਿਬ, ਤਾਲਿਬਾਨੀਆਂ ਵਰਗੇ ਜਿਹੜੇ ਬੜੇ ਘਟੀਆ ਲੋਕ ਇਸ ਧਰਤੀ ਤੇ ਵੱਸ ਰਹੇ ਹਨ, ਉਹ ਇਹੋ ਕੰਮ ਕਰਨ ਵਿੱਚ ਫਖਰ ਸਮਝਦੇ ਹਨ, ਉਹ ਕਿਸੇ ਦਾ ਸੀਸ ਕਲਮ ਕਰਕੇ ਉਸਦੀ ਵੀਡੀਓ ਬਣਾਉਂਦੇ ਹਨ ਔਰ ਉਸ ਦੀ ਵੀਡੀਓ ਵੈਬਸਾਈਟ ਤੇ ਪਾ ਦਿੰਦੇ ਹਨ, ਉਸ ਦਾ ਸਿਰ ਕਲਮ ਕਰਕੇ ਉਸਦੇ ਸਰੀਰ ਤੇ ਰੱਖ ਦਿੰਦੇ ਹਨ ।

**ਸ਼੍ਰੀ ਸਭਾਪਤੀ :** ਵਾਈਂਡ-ਅੱਪ ਕਰੋ ਜੀ ।

**ਸਰਦਾਰ ਅਮਰਜੀਤ ਸਿੰਘ ਸਾਹੀ :** ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸੈਂਟਰ ਦੀ ਸਰਕਾਰ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਇਸ ਗੱਲ ਨੂੰ ਬੜੀ ਮਜ਼ਬੂਤੀ ਨਾਲ, ਮੇਰੇ ਕੋਲ ਸ਼ਬਦ ਨਹੀਂ ਹਨ, ਬੜੀ ਸਖਤੀ ਨਾਲ ਇਸ ਨੂੰ ਲਾਗੂ ਕਰਨ । ਸਾਡੇ ਫਾਰੇਨ ਮਨਿਸਟਰ ਸਾਹਿਬ ਜਦੋਂ ਉਥੇ ਜਾਂਦੇ ਹਨ ਤਾਂ ਉਹ ਦੋ ਮਿੰਟ ਮੇਜ਼ ਦੁਆਲੇ ਬੈਠ ਕੇ ਗੱਲਾਂ ਕਰਕੇ ਵਾਪਸ ਆ ਜਾਂਦੇ ਹਨ । ਇਸ ਦਾ ਕੋਈ ਠੋਸ ਸਿੱਟਾ ਕੱਢਿਆ ਜਾਵੇ। ਜਿਸ ਹਿਸਾਬ ਨਾਲ ਇਹ ਘੱਟ ਗਿਣਤੀ ਲੋਕਾਂ ਉਤੇ ਹਮਲੇ ਹੋ ਰਹੇ ਹਨ, ਜੇ ਇਨ੍ਹਾਂ ਨੂੰ ਰੋਕਿਆ ਨਾ ਗਿਆ ਤਾਂ ਇਸ ਨਾਲ ਸਾਡੇ ਸਮਾਜ ਵਿੱਚ ਦੋ—ਫਿਰਕਾ ਸਮਾਜ ਪੈਦਾ ਹੋ ਜਾਵੇਗਾ।

[ਸਰਦਾਰ ਅਮਰਜੀਤ ਸਿੰਘ ਸਾਹੀ]

ਚੇਅਰਮੈਨ ਸਾਹਿਬ, ਆਸਟਰੇਲੀਆ ਦੇ ਲੋਕ ਅਤੇ ਹੋਰ ਬਾਹਰਲੇ ਮੁਲਕਾਂ ਵਾਲੇ ਲੋਕ ਇੱਥੇ ਜਦੋਂ ਆਉਂਦੇ ਹਨ ਤਾਂ ਉਨ੍ਹਾਂ ਦਾ ਇੱਥੇ ਸਤਿਕਾਰ ਕੀਤਾ ਜਾਂਦਾ ਹੈ । ਬਾਹਰਲੇ ਮੁਲਕਾਂ ਵਾਲਿਆਂ ਦੇ ਬੱਚੇ ਵੀ ਇਥੇ ਦਿੱਲੀ ਤੇ ਹੋਰ ਯੂਨੀਵਰਸਿਟੀਆਂ ਵਿਚ ਪੜ੍ਹਦੇ ਹਨ ਅਤੇ ਉਨ੍ਹਾਂ ਦਾ ਵੀ ਇਥੇ ਸਤਿਕਾਰ ਕੀਤਾ ਜਾਂਦਾ ਹੈ। ਸਾਡੀ ਸਰਕਾਰ ਇਸ ਗੱਲ ਨੂੰ ਬੜੀ ਗੰਭੀਰਤਾ ਨਾਲ ਲਵੇ ਅਤੇ ਉਥੇ ਬਾਹਰ ਰਹਿਣ ਵਾਲੇ ਲੋਕਾਂ ਲਈ ਉਥੋਂ ਦੀਆਂ ਸਰਕਾਰਾਂ ਨੂੰ ਨਾਲ ਲਿਆ ਜਾਵੇ, ਉਹ ਇਸ ਸਥਿਤੀ ਨੂੰ ਸੰਭਾਲੇ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਸਾਡੇ ਪਰਿਵਾਰਾਂ ਅਤੇ ਸਾਡੇ ਬੱਚਿਆਂ ਦੀ ਰਾਖੀ ਹੋ ਸਕੇ । ਸਾਡੇ ਪੰਜਾਬੀਆਂ ਨੇ ਬਾਹਰਲੇ ਮੁਲਕਾਂ ਵਿਚ ਜਾ ਕੇ ਬੜੇ-ਬੜੇ ਅੱਛੇ ਕਾਰੋਬਾਰ ਬਣਾਏ ਹੋਏ ਹਨ, ਬੜੇ-ਬੜੇ ਅੱਛੇ ਫਾਰਮ ਬਣਾਏ ਹੋਏ ਹਨ ਅਤੇ ਟਰਾਂਸਪੋਰਟ ਸਥਾਪਤ ਕੀਤੀ ਹੋਈ ਹੈ । ਸਭ ਤੋਂ ਵੱਡੀ ਗੱਲ ਇਹ ਵੀ ਹੈ ਕਿ ਐਨ. ਆਰ. ਆਈਜ਼ ਦੀ ਮਾਰਫਤ ਅਸੀਂ ਵੀ ਕਾਫੀ ਤਰੱਕੀ ਕਰ ਰਹੇ ਹਾਂ। ਅਸੀਂ ਦੇਖਦੇ ਹਾਂ ਕਿ ਪੰਜਾਬ ਦੀ ਤਰੱਕੀ ਵਿੱਚ ਉਨ੍ਹਾਂ ਦਾ ਬੜਾ ਵੱਡਾ ਯੋਗਦਾਨ ਹੁੰਦਾ ਹੈ । ਮੈਂ ਤੁਹਾਡੇ ਰਾਹੀਂ, ਸਦਨ ਰਾਹੀਂ ਆਪਣੀ ਕੇਂਦਰ ਦੀ ਸਰਕਾਰ ਦੇ ਧਿਆਨ ਵਿੱਚ ਇਹ ਸਾਰੀਆਂ ਗੱਲਾਂ ਲਿਆਉਣਾ ਚਾਹੁੰਦਾ ਹਾਂ ਕਿ ਉਹ ਇਸ ਨੂੰ ਗੰਭੀਰਤਾ ਨਾਲ ਲਵੇ, ਇਸ ਉਤੇ ਵਿਚਾਰ ਕਰੇ ਅਤੇ ਇਹ ਸਦਨ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰਕੇ ਸੈਂਟਰ ਸਰਕਾਰ ਕੋਲ ਭੇਜੇ । ਇਨ੍ਹਾਂ ਸ਼ਬਦਾਂ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

ਸਰਦਾਰ ਦੀਦਾਰ ਸਿੰਘ ਭੱਟੀ (ਸਰਹਿੰਦ) : ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਬਹੁਤ ਹੀ ਅਹਿਮ ਰੈਜ਼ੋਲਿਊਸ਼ਨ, ਜਿਹੜਾ ਕਿ ਸਰਦਾਰ ਹਰਪ੍ਰੀਤ ਸਿੰਘ ਜੀ, ਐਮ.ਐਲ.ਏ. ਹੋਰਾਂ ਨੇ ਲਿਆਂਦਾ ਹੈ, ਜੋ ਕਿ ਆਸਟਰੇਲੀਆ ਤੇ ਪਾਕਿਸਤਾਨ ਵਿੱਚ ਜੋ ਘਟਨਾਵਾਂ ਵਾਪਰੀਆਂ ਹਨ, ਨਾਲ ਸਬੰਧਤ ਹੈ, ਉਸ ਉਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਮੈਂ ਇਸ ਲਈ ਤੁਹਾਡਾ ਧੰਨਵਾਦ ਕਰਦਾ ਹਾਂ। ਚੇਅਰਮੈਨ ਸਾਹਿਬ, ਪਿਛਲੇ ਸਮੇਂ ਵਿਚ ਸਾਡੇ ਬਹੁਤ ਸਾਰੇ ਨੌਜਵਾਨ ਆਸਟਰੇਲੀਆ ਵਿਚ ਗਏ ਹਨ, ਜਿਸ ਦਾ ਮੁੱਖ ਕਾਰਨ ਇੱਥੇ ਕਈ ਗੱਲਾਂ ਵਿਚ, ਸਾਡੀ ਸਰਕਾਰ ਦੇ ਸਿਸਟਮ ਵਿਚ ਕਮਜ਼ੋਰੀਆਂ ਹੋਣ ਕਰਕੇ ਉਹ ਉਥੇ ਰੁਜ਼ਗਾਰ ਦੀ ਭਾਲ ਵਿੱਚ, ਸੈਟਲ ਹੋਣ ਵਾਸਤੇ ਗਏ ਹਨ । ਇਨ੍ਹਾਂ ਵਿਚੋਂ ਕੁਝ ਨੌਜਵਾਨ ਆਪਣੀ ਉੱਚ ਵਿੱਦਿਆ ਪ੍ਰਾਪਤ ਕਰਨ ਲਈ ਵੀ ਜਾਂਦੇ ਹਨ। ਉਨ੍ਹਾਂ ਨੂੰ ਛੱਡ ਕੇ ਬਹੁਤ ਸਾਰੇ ਆਮ ਨੌਜਵਾਨ ਵੀ ਗਏ ਹਨ, ਜਿਹੜੇ ਇਥੇ ਤਾਂ ਘੱਟ ਕੰਮ ਕਰਦੇ ਹਨ ਪਰ ਬਾਹਰਲੇ ਮੁਲਕਾਂ ਵਿੱਚ ਜਾ ਕੇ ਉਹ ਆਪਣੇ ਭਵਿੱਖ ਨੂੰ ਸੁਨਹਿਰਾ ਬਣਾਉਣ ਲਈ ਬੜੀ ਮਿਹਨਤ ਕਰਦੇ ਹਨ । ਉਹ ਬਹੁਤ ਵੱਡੀਆਂ ਰਕਮਾਂ ਖਰਚ ਕਰਕੇ, ਆਪਣੀਆਂ ਜ਼ਮੀਨਾਂ ਵੇਚ ਕੇ ਆਪਣਾ ਜਾਣ ਦਾ ਬੰਦੋਬਸਤ ਕਰਕੇ ਉਥੇ ਜਾਂਦੇ ਹਨ ਅਤੇ ਬਹੁਤ ਸਾਰੇ ਇਸੇ ਤਰੀਕੇ ਨਾਲ ਹੀ ਗਏ ਹਨ। ਉਥੇ ਜਾ ਕੇ ਉਨ੍ਹਾਂ ਨੇ ਕਾਲਜਾਂ ਅਤੇ ਯੂਨੀਵਰਸਿਟੀਆਂ ਜਿਹੜੀਆਂ ਸਥਾਪਤ ਹਨ, ਉਨ੍ਹਾਂ ਨੂੰ ਫੀਸਾਂ ਵਗੈਰਾ ਦਿੱਤੀਆਂ ਹਨ । ਜਿਵੇਂ ਕਿ ਸਾਹੀ ਸਾਹਿਬ ਜ਼ਿਕਰ ਕਰ ਰਹੇ ਸਨ ਕਿ ਸਾਡੇ ਪੰਜਾਬੀ ਸਾਡੇ ਦੇਸ਼ ਤੋਂ ਬਾਹਰ ਜਾ ਕੇ ਸੈਟਲ ਹੋਏ ਹਨ। ਉਨ੍ਹਾਂ ਨੇ ਜਿੱਥੇ ਆਪਣੇ ਆਪ ਨੂੰ ਖੁਸ਼ਹਾਲ ਕੀਤਾ, ਮਾਇਕ ਤੌਰ ਤੇ ਪ੍ਰਫੁੱਲਤ ਕੀਤਾ, ਉਥੇ ਉਨ੍ਹਾਂ ਦੇਸ਼ਾਂ ਦੀ ਜਿਹੜੀ ਇਕਾਨਮੀ ਹੈ ਔਰ

ਉਥੇ ਜੋ ਉਨ੍ਹਾਂ ਦੀ ਕਾਮਯਾਬੀ ਹੈ, ਉਸਦੇ ਵਿੱਚ ਭਰਪੂਰ ਯੋਗਦਾਨ ਸਾਡੇ ਨੌਜਵਾਨਾਂ ਦਾ ਹੈ । ਮਸਲਾ ਇਹ ਹੈ ਕਿ ਜਿਹੜੀਆਂ ਹੁਣ ਦੀਆਂ ਘਟਨਾਵਾਂ ਆਸਟਰੇਲੀਆ ਵਿੱਚ ਹੋਈਆਂ, ਉਹ ਬਹੁਤ ਹੀ ਚਿੰਤਾ ਦਾ ਵਿਸ਼ਾ ਬਣੀਆਂ ਹੋਈਆਂ ਹਨ ਜਿਸ ਕਰਕੇ ਇਹ ਰੈਜ਼ੋਲਿਊਸ਼ਨ ਲਿਆਉਣ ਦੀ ਲੋੜ ਪਈ ਹੈ ਔਰ ਸਮੇਂ-ਸਮੇਂ ਤੇ ਜਿਹੜੇ ਵੀ ਕੋਈ ਹਾਕਮ ਆਉਂਦੇ ਹਨ, ਉਨ੍ਹਾਂ ਨੇ ਆਪਣੇ ਦੇਸ਼ ਵਾਸੀਆਂ ਦੇ ਨਾਲ ਜਿਹੜੇ ਹੋਰ ਲੋਕਾਂ ਦੀ ਵੀ ਰਾਖੀ ਕਰਨੀ ਹੁੰਦੀ ਹੈ, ਉਹ ਆਪਣੀ ਜ਼ਿਮੇਂਵਾਰੀ ਨਹੀਂ ਸਮਝਦੇ । ਜਿਵੇਂ ਭਾਰਤ ਸਰਕਾਰ ਵੱਲੋਂ ਅਤੇ ਪੰਜਾਬ ਦੀ ਸਰਕਾਰ ਵੱਲੋਂ, ਸਾਡੇ ਮਾਨਯੋਗ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਵਲੋਂ ਵੀ ਬੜੇ ਦਖਲ ਦੇ ਕੇ ਡਾਕਟਰ ਮਨਮੋਹਨ ਸਿੰਘ, ਪ੍ਰਧਾਨ ਮੰਤਰੀ ਜੀ ਰਾਹੀਂ ਪਹਿਲਾਂ ਵੀ ਯਤਨ ਕੀਤੇ ਗਏ ਹਨ ਅਤੇ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਵੀ ਦਿਵਾਇਆ ਕਿ ਅਸੀਂ ਉੱਚ ਪੱਧਰੀ ਗੱਲ ਕਰਾਂਗੇ ਪਰ ਉਨ੍ਹਾਂ ਦੀ ਸਰਕਾਰ ਨੇ ਸਾਡੀ ਗੱਲ ਵੱਲ ਬਹੁਤਾ ਧਿਆਨ ਨਹੀਂ ਦਿੱਤਾ ਸਗੋਂ ਜਿਹੜੀ ਗੱਲ ਉਨ੍ਹਾਂ ਨੇ ਕਹੀ ਕਿ ਤੁਸੀਂ ਬੱਚਿਆ ਨੂੰ ਕਹੋ ਕਿ ਚੰਗੇ ਕਪੜੇ ਪਾ ਕੇ ਬਾਹਰ ਨਾ ਨਿਕਲਣ ਅਤੇ ਆਪਣੇ ਕੋਲ ਲੈਪ-ਟਾਪ ਨਾ ਰੱਖਣ, ਇਹ ਗੱਲਾਂ ਜਾਂ ਤਾਂ ਬੇਵਸੀ ਵਾਲੀਆਂ ਗੱਲਾਂ ਹਨ ਜਾਂ ਉਹ ਜਾਣਬੁਝ ਕੇ ਸਾਡੇ ਬੱਚਿਆਂ ਨੂੰ ਪ੍ਰੋਟੈਕਸ਼ਨ ਨਹੀਂ ਦੇਣਾ ਚਾਹੁੰਦੇ । ਇਹ ਬਹੁਤ ਮਾੜੀ ਗੱਲ ਹੈ। ਜਿਥੇ ਇੰਨੀਆਂ ਫੀਸਾਂ ਦੇ ਕੇ, ਸਟੱਡੀ ਪਰਮਿਟ ਵੀਜ਼ੇ ਸਾਡੇ ਬੱਚਿਆਂ ਨੂੰ ਮਿਲਦੇ ਹਨ, ਉਸ ਤੇ ਉਹ ਜਾਂਦੇ ਹਨ ਤਾਂ ਉਥੇ ਉਨ੍ਹਾਂ ਦੀ ਰਾਖੀ ਕਰਨਾ ਵੀ ਉਥੋਂ ਦੀ ਸਰਕਾਰ ਦਾ ਫਰਜ਼ ਬਣਦਾ ਹੈ। ਜਦੋਂ ਉਹ ਰੋਜ਼ਗਾਰ ਲੈਣ ਲਈ ਜਾਂਦੇ ਹਨ ਤਾਂ ਉਥੇ ਕੰਪੀਟੀਸ਼ਨ ਬਹੁਤ ਜ਼ਿਆਦਾ ਹੈ, ਕਿਉਂਕਿ ਲੱਖਾਂ ਦੀ ਗਿਣਤੀ ਵਿੱਚ ਬੱਚੇ ਉਥੇ ਜਾ ਚੁੱਕੇ ਹਨ ਅਤੇ ਜਿਹੜੇ ਉਥੋਂ ਦੇ ਬਸ਼ਿੰਦੇ ਹਨ, ਆਸਟਰੇਲੀਆ ਦੇ ਜੰਮਪਲ ਬੱਚੇ ਹਨ, ਉਨ੍ਹਾਂ ਦੀ ਜੋ ਈਰਖਾ ਹੈ, ਉਸਦਾ ਵੀ ਉਹ ਸਬੱਬ ਬਣਦੇ ਹਨ । ਜਦੋਂ ਵੀ ਉਨ੍ਹਾਂ ਦਾ ਆਪਸ ਵਿੱਚ ਕਿਸੇ ਗੱਲ ਤੇ ਕੋਈ ਤਕਰਾਰ ਹੁੰਦਾ ਹੈ ਤਾਂ ਸਰਕਾਰ ਉਥੋਂ ਦੇ ਜੰਮਪਲ ਬੱਚਿਆਂ ਦੀ ਮਦਦ ਕਰਦੀ ਹੈ ਅਤੇ ਆਪਣੇ ਬੰਦਿਆਂ ਨੂੰ ਡਿਸਕਰੇਜ਼ ਕਰਦੀ ਹੈ । ਇਸਦਾ ਵੀ ਬੜਾ ਭੈੜਾ ਪ੍ਰਭਾਵ ਪੈ ਰਿਹਾ ਹੈ ਅਤੇ ਬਹੁਤ ਹੀ ਜ਼ਿਆਦਾ ਮੰਦਭਾਗਾ ਵਾਪਰਿਆ। ਆਪਾਂ ਨੇ ਦੇਖਿਆ ਹੈ ਕਿ ਪੰਜਾਬ ਦੇ ਵਿੱਚ ਤਾਂ ਕਈ ਬੱਚਿਆਂ ਦੀਆਂ ਲਾਸ਼ਾਂ ਆਈਆਂ ਹਨ ਜਿਹੜੀਆਂ ਸਾਨੂੰ ਰਸੀਵ ਕਰਨੀਆਂ ਪਈਆਂ । ਸਾਡੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਅਤੇ ਸਤਿਕਾਰਯੋਗ ਸਾਡੇ ਉਪ ਮੁਖ ਮੰਤਰੀ ਸਾਹਿਬ ਨੇ ਬੜੇ ਯਤਨ ਕੀਤੇ ਅਤੇ ਬੜੇ ਵੱਡੇ ਲੈਵਲ ਤੇ ਗੱਲ ਵੀ ਕੀਤੀ ਹੈ, ਪਰ ਇਹ ਦੁਖਾਂਤ ਜਾਰੀ ਹੈ । ਰੋਜ਼ ਹੀ ਕੋਈ ਨਾ ਕੋਈ ਇਸ ਤਰ੍ਹਾਂ ਦੀ ਖਬਰ ਪੜ੍ਹ ਲਈਦੀ ਹੈ ਕਿ ਇਸ ਤਰ੍ਹਾਂ ਘਟਨਾ ਵਾਪਰ ਗਈ ਹੈ, ਇਸ ਤਰ੍ਹਾਂ ਦੀ ਵਾਪਰ ਗਈ ਹੈ । ਇਸ ਲਈ ਚੇਅਰਮੈਨ ਸਾਹਿਬ, ਇਹ ਬੜਾ ਦੁਖਦਾਈ ਕੰਮ ਹੈ ਜੀ ।

ਚੇਅਰਮੈਨ ਸਾਹਿਬ, ਦੂਸਰਾ ਜਿਹੜਾ ਪਾਕਿਸਤਾਨ ਦੇ ਵਿੱਚ ਤਾਲਿਬਾਨ ਨੇ ਇੰਨਾ ਵੱਡਾ ਵਿਤਕਰਾ ਕੀਤਾ ਹੈ, ਆਪਣੇ ਇਥੇ ਵੀ ਬਹੁਤ ਜ਼ਿਆਦਾ ਲੋਕ ਪਾਕਿਸਤਾਨ ਤੋਂ ਉਜੜ ਕੇ ਇੱਧਰ ਆਏ ਹਨ। ਉਥੇ ਇੱਕੋ ਗੱਲ ਸੀ ਕਿ ਧਰਮ ਦਾ ਫਰਕ ਸੀ ਔਰ ਬਹੁਤ ਵੱਡੀਆਂ ਜਾਇਦਾਦਾਂ ਗਵਾਈਆਂ ਅਤੇ ਬਹੁਤ ਸਾਰੇ ਜੀਅ ਗਵਾਏ । ਇਸਦੇ ਨਾਲ ਜੋ

[ਸਰਦਾਰ ਦੀਦਾਰ ਸਿੰਘ ਭੱਟੀ]

ਸਾਡਾ ਨੁਕਸਾਨ ਹੋਇਆ ਅਤੇ ਉਸ ਤੋਂ ਬਾਅਦ ਹੁਣ ਤੱਕ ਸੈਟਲਮੈਂਟ ਹੋਈ ਹੈ ਅਤੇ ਜਿਹੜੇ ਸਾਡੇ ਭਰਾ ਕਿਸੇ ਵਜ੍ਹਾ ਕਰਕੇ ਉਥੇ ਰਹਿ ਗਏ ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ ਨਮਸਕਾਰ ਕਰਦੇ ਹਨ ਅਤੇ ਗੁਰੂ ਨਾਨਕ ਨਾਮ ਲੇਵਾ ਹਨ, ਉਨ੍ਹਾਂ ਦੇ ਨਾਲ ਪਿਛਲੇ ਦਿਨੀਂ ਬਹੁਤ ਵੱਡਾ ਧੱਕਾ ਹੋਇਆ । ਉਨ੍ਹਾਂ ਤੋਂ ਬਹੁਤ ਵੱਡੇ ਟੈਕਸ ਲੱਖਾਂ ਕਰੋੜਾਂ ਰੁਪਏ ਦੀ ਗਿਣਤੀ ਵਿੱਚ ਮੰਗੇ ਗਏ ਅਤੇ ਬਾਅਦ ਵਿੱਚ ਉਨ੍ਹਾਂ ਨੂੰ ਬੁਰੀ ਤਰ੍ਹਾਂ ਮਾਰਿਆ ਗਿਆ। ਇਹ ਵੀ ਬਹੁਤ ਚਿੰਤਾ ਦਾ ਵਿਸ਼ਾ ਹੈ । ਮੈਂ ਇਸ ਰੈਜ਼ੋਲਿਊਸ਼ਨ ਦੀ ਹਮਾਇਤ ਕਰਦਾ ਹਾਂ ਅਤੇ ਪੁਰਜ਼ੋਰ ਬੇਨਤੀ ਕਰਦਾ ਹਾਂ ਕਿ ਹਾਊਸ ਵੱਲੋਂ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਕੇ ਕੇਂਦਰ ਦੀ ਸਰਕਾਰ ਨੂੰ ਭੇਜਿਆ ਜਾਵੇ ਤਾਂ ਕਿ ਉਹ ਆਪਣਾ ਉਚ ਪੱਧਰੀ ਅਸਰ ਵਰਤਕੇ ਇਹ ਜੋ ਵਿਤਕਰਾ ਹੋ ਰਿਹਾ ਹੈ, ਅਤੇ ਨਸਲੀ ਸਮੱਸਿਆ ਹੈ, ਇਸ ਨੂੰ ਰੋਕਿਆ ਜਾਵੇ । ਮੈਂ ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ. ਸੀ.) :** ਮਾਨਯੋਗ ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਸਰਦਾਰ ਹਰਪ੍ਰੀਤ ਸਿੰਘ ਜੀ ਵੱਲੋਂ ਜੋ ਮਹੱਤਵਪੂਰਨ ਮਤਾ ਲਿਆਂਦਾ ਗਿਆ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ । ਚੇਅਰਮੈਨ ਸਾਹਿਬ, ਵਿਦੇਸ਼ ਰਹਿਣਾ ਬੜਾ ਔਖਾ ਹੈ । ਆਪਣੇ ਪਰਿਵਾਰ ਨੂੰ ਛੱਡ ਕੇ ਦੂਸਰੇ ਦੇਸ਼ ਵਿਚ ਰੋਟੀ-ਰੋਜ਼ੀ ਜਾਂ ਪੜ੍ਹਾਈ ਲਈ ਜਾਣਾ, ਆਪਣੇ ਲੋਕਾਂ ਨੂੰ ਛੱਡ ਕੇ ਦੂਸਰੇ ਲੋਕਾਂ ਵਿਚ ਜਾ ਕੇ ਐਡਜਸਟ ਹੋਣਾ ਕਾਫੀ ਔਖਾ ਹੈ । ਚਾਣਕਿਆ ਦੀ ਨੀਤੀ ਵਿੱਚ ਜਿਹੜੀਆਂ ਬੰਦੇ ਲਈ ਸਭ ਤੋਂ ਦੁਖਦਾਈ ਗੱਲਾਂ ਹਨ, ਉਨ੍ਹਾਂ ਵਿੱਚ ਹੋਰਨਾਂ ਦੇ ਨਾਲ-ਨਾਲ ਇਹ ਵੀ ਲਿਖਿਆ ਹੈ ਕਿ ਵਿਦੇਸ਼ ਵਿੱਚ ਰਹਿਣਾ ਵੀ ਦੁਖਦਾਈ ਹੈ । ਸੋ, ਜੋ ਮਤਾ ਅੱਜ ਆਇਆ ਹੈ, ਮੈਂ ਇਸ ਦੀ ਪ੍ਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ । ਚੇਅਰਮੈਨ ਸਾਹਿਬ, ਇਹ ਗੱਲ ਵਿਚਾਰਨ ਦੀ ਲੋੜ ਹੈ ਕਿ ਸਾਡਾ ਨੌਜਵਾਨ ਬਾਹਰ ਕਿਉਂ ਜਾਂਦਾ ਹੈ । ਸਾਨੂੰ ਇਸ ਤੇ ਵੀ ਸੰਜੀਦਗੀ ਨਾਲ ਧਿਆਨ ਦੇਣਾ ਚਾਹੀਦਾ ਹੈ । ਜੇਕਰ ਅਸੀਂ ਆਪਣੇ ਨੌਜਵਾਨਾਂ ਨੂੰ ਇੱਥੇ ਸਹੀ ਰੁਜ਼ਗਾਰ ਨਹੀਂ ਦੇ ਰਹੇ, ਸਹੀ ਢੰਗ ਨਾਲ ਰਹਿਣ ਸਹਿਣ ਨਹੀਂ ਦੇ ਰਹੇ, ਚੰਗੀ ਪੜ੍ਹਾਈ ਕਰਨ ਵਿੱਚ ਪੂਰੇ ਸਾਜ਼ਗਾਰ ਸਾਬਤ ਨਹੀਂ ਹੋ ਰਹੇ ਜਾਂ ਅਸੀਂ ਅਸਮਰਥ ਰਹਿ ਰਹੇ ਹਾਂ ਤਾਂ ਹੀ ਸਾਡਾ ਨੌਜਵਾਨ ਬਾਹਰਲੇ ਦੇਸ਼ਾਂ ਨੂੰ ਤਰਜੀਹ ਦੇ ਰਿਹਾ ਹੈ ਅਤੇ ਉਥੇ ਜਾਣਾ ਪਸੰਦ ਕਰ ਰਿਹਾ ਹੈ। ਸੋ, ਸਾਨੂੰ ਇਸ ਗੱਲ ਤੇ ਵੀ ਵਿਚਾਰ ਕਰਨਾ ਚਾਹੀਦਾ ਹੈ ਕਿ ਅਸੀਂ ਆਪਣੇ ਨੌਜਵਾਨਾਂ ਨੂੰ ਨੌਕਰੀਆਂ ਮੁਹੱਈਆ ਕਰੀਏ, ਉਨ੍ਹਾਂ ਦੀ ਪੜ੍ਹਾਈ ਦੇ ਮਿਆਰ ਵਿੱਚ ਵਾਧਾ ਕਰੀਏ । ਬੀਬੀ ਜੀ ਦੇ ਖਾਸ ਤੌਰ ਤੇ ਯੋਗ ਯਤਨਾਂ ਦੇ ਬਾਵਜੂਦ ਸਾਡੇ ਕਿੰਨੇ ਹੀ ਸਕੂਲਾਂ ਵਿਚ ਟੀਚਰ ਪੂਰੇ ਨਹੀਂ ਹੋਏ ।

*1.32 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਸਕੂਲਾਂ ਦੀਆਂ ਬਿਲਡਿੰਗਾਂ ਨਹੀਂ ਹਨ ਔਰ ਉਹ ਵਿਦਿਅਕ ਅਦਾਰੇ ਖੁੱਲ੍ਹ ਰਹੇ ਹਨ ਜਿਹੜੇ ਕਿ ਮਨ-ਮਰਜ਼ੀ ਦੀਆਂ ਫੀਸਾਂ ਲੈ ਰਹੇ ਹਨ ਤੇ ਉਥੇ ਸਾਡੇ ਨੌਜਵਾਨ ਆਪਣੀ ਆਮਦਨ ਨੂੰ ਸੰਕੋਚਦੇ ਹੋਏ ਦਾਖਲ ਨਹੀਂ ਹੋ ਸਕਦੇ । ਸਰਕਾਰ ਲੱਖਾਂ ਰੁਪਿਆ ਲਗਾ ਕੇ ਇੱਕ ਇੰਜੀਨੀਅਰ ਤਿਆਰ ਕਰਦੀ ਹੈ। ਲੱਖਾਂ ਰੁਪਿਆ ਲੱਗਦਾ ਹੈ ਇਕ ਡਾਕਟਰ ਨੂੰ ਤਿਆਰ ਕਰਨ ਵਿੱਚ ਤੇ ਦਸ ਸਾਲ ਦੀ ਪੜ੍ਹਾਈ ਤੋਂ ਬਾਅਦ ਇੱਕ ਚੰਗਾ ਡਾਕਟਰ ਤਿਆਰ ਹੁੰਦਾ ਹੈ । ਦਸ ਸਾਲ ਬੱਚੇ ਤੇ ਮਿਹਨਤ ਕਰਦੇ ਹਾਂ, ਖਰਚੇ ਕਰਦੇ ਹਾਂ ਤੇ ਡਾਕਟਰ ਤਿਆਰ ਕਰਦੇ ਹਾਂ ਪਰ ਜਦੋਂ ਡਾਕਟਰ ਬਣ ਜਾਂਦਾ ਹੈ ਜਾਂ ਇੰਜੀਨੀਅਰ ਬਣ ਜਾਂਦਾ ਹੈ ਤਾਂ ਉਹ ਬਾਹਰਲੇ ਦੇਸ਼ ਨੂੰ ਚਲਾ ਜਾਂਦਾ ਹੈ ਕਿਉਂਕਿ ਬਾਹਰ ਚੰਗੀ ਆਮਦਨ ਮਿਲਦੀ ਹੈ, ਬਾਹਰ ਚੰਗਾ ਮਾਹੌਲ ਮਿਲਦਾ ਹੈ । ਇਸ ਕਰਕੇ ਉਹ ਸਭ ਕੁਝ ਛੱਡ ਕੇ ਬਾਹਰ ਜਾਂਦਾ ਹੈ । ਮੈਂ ਇਹ ਕਹਾਂਗਾ ਕਿ ਸਰਕਾਰ ਨੂੰ ਇਸ ਬਾਰੇ ਵਿਚਾਰ ਕਰਨੀ ਚਾਹੀਦੀ ਹੈ ਕਿ ਜਿਸ ਬੰਦੇ ਤੇ ਇੰਨੀ ਇਨਵੈਸਟਮੈਂਟ ਕੀਤੀ ਜਾ ਰਹੀ ਹੈ, ਉਹ ਘੱਟੋ-ਘੱਟ ਪੰਜ-ਦਸ ਸਾਲ ਇੱਥੇ ਲੋਕਾਂ ਦੀ ਸੇਵਾ ਕਰੇ ਤੇ ਉਸ ਤੋਂ ਬਾਅਦ ਬਾਹਰ ਜਾ ਸਕੇ ਲੇਕਿਨ, ਸਪੀਕਰ ਸਾਹਿਬ, ਅੱਜ ਮਾਹੌਲ ਇਹ ਹੈ ਕਿ ਲੋਕ ਬਾਹਰ ਜਾ ਰਹੇ ਹਨ । ਪੜ੍ਹਾਈ ਵਾਸਤੇ ਤਾਂ 20% ਜਾਂਦੇ ਹਨ ਪਰ ਜ਼ਿਆਦਾ ਰੁਝਾਨ ਬਾਹਰ ਕੰਮ-ਕਾਰ ਦਾ ਹੁੰਦਾ ਹੈ ਕਿ ਅਸੀਂ ਕੰਮ ਕਰਾਂਗੇ । ਲੇਕਿਨ ਪੰਜਾਬ ਦਾ ਜੋ ਪੰਜਾਬੀ ਇਨਸਾਨ ਹੈ, ਉਹ ਮਿਹਨਤਕਸ਼ ਹੈ, ਮਿਹਨਤੀ ਹੈ, ਉਸ ਕੋਲ ਦਿਮਾਗ ਹੈ । ਇਸ ਕਰਕੇ ਬਾਹਰਲੇ ਦੇਸ਼ ਤਰੱਕੀ ਕਰ ਰਹੇ ਹਨ । ਇਹ ਕੁਦਰਤੀ ਤੌਰ ਤੇ ਬੰਦੇ ਦੀ ਮਨੋਬਿਰਤੀ ਹੈ ਕਿ ਉਹ ਜਦੋਂ ਕੋਈ ਤਰੱਕੀ ਕਰਦਾ ਹੈ ਤਾਂ ਉਸ ਨੂੰ ਦੂਸਰੇ ਵਲੋਂ ਦਬਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਅੱਜ ਸਾਡੇ ਨੌਜਵਾਨ ਬਾਹਰ ਤਰੱਕੀਆਂ ਕਰ ਰਹੇ ਹਨ ਤੇ ਬਾਹਰ ਦੇ ਲੋਕ ਉਨ੍ਹਾਂ ਨੂੰ ਦਬਾਉਣ ਦੀ ਕੋਸ਼ਿਸ਼ ਕਰ ਰਹੇ ਹਨ ਤਾਂ ਕਿ ਉਨ੍ਹਾਂ ਨੂੰ ਸੁਵਿਧਾਵਾਂ ਨਾ ਮਿਲਣ । ਉਨ੍ਹਾਂ ਨੂੰ ਉਹ ਸੁਵਿਧਾਵਾਂ ਨਾ ਮਿਲਣ, ਜੋ ਉਹ ਆਪਣੇ ਸ਼ਹਿਰੀਆਂ ਨੂੰ ਦੇ ਰਹੇ ਹਨ । ਉਨ੍ਹਾਂ ਨੂੰ ਉਹ ਮਾਹੌਲ ਨਾ ਮਿਲੇ ਜੋ ਉਹ ਆਪਣੇ ਸ਼ਹਿਰੀਆਂ ਨੂੰ ਦੇ ਰਹੇ ਹਨ। ਇਥੋਂ ਤੱਕ ਕਿ ਮਾਰ ਕੁੱਟ ਤੱਕ ਗੱਲ ਆ ਗਈ ਹੈ ਤੇ ਸਾਡੇ ਨੌਜਵਾਨਾਂ ਨੂੰ ਬਾਹਰ ਮਾਰਿਆ ਵੀ ਗਿਆ ਹੈ, ਇਸ ਕਰਕੇ ਕਿ ਇਹ ਉਥੇ ਉਨ੍ਹਾਂ ਦੇ ਬਸ਼ਿੰਦੇ ਹਨ । ਨਸਲੀ ਹਿੰਸਾ ਦਾ ਸਾਡੇ ਨੌਜਵਾਨ ਅਤੇ ਸਾਡੇ ਲੋਕ ਸ਼ਿਕਾਰ ਹੋਏ ਹਨ । ਇਸ ਕਰਕੇ ਅੱਜ ਇਹ ਮਤਾ ਆਇਆ ਹੈ ਅਤੇ ਮੈਂ ਇਸ ਮਤੇ ਦੀ ਪ੍ਰੋੜਤਾ ਕਰਨ ਦੇ ਲਈ ਪੁਰਜ਼ੋਰ ਅਪੀਲ ਕਰਨ ਦੇ ਲਈ ਖੜ੍ਹਾ ਹੋਇਆ ਹਾਂ । ਮਾਨਯੋਗ ਸਪੀਕਰ ਸਾਹਿਬ, ਅੱਜ ਸਾਡਾ ਨੌਜਵਾਨ ਇਥੇ ਕੰਮ ਕਰਨ ਦੀ ਆਦਤ ਪਾਵੇ। ਮੈਂ ਇਸ ਮਤੇ ਦੇ ਵਿੱਚ ਆਪ ਜੀ ਦੇ ਰਾਹੀਂ ਅਤੇ ਸਦਨ ਦੇ ਰਾਹੀਂ ਆਪਣੇ ਨੌਜਵਾਨ ਮੁੰਡਿਆਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਇੱਧਰ ਪੂਰੀ ਮਿਹਨਤ ਕਰਨ ਕਿਉਂਕਿ ਸਾਡੇ ਨੌਜਵਾਨਾਂ ਦੇ ਵਿੱਚ ਅੱਜ ਆਪਣੇ ਦੇਸ਼ ਵਿੱਚ ਮਿਹਨਤ ਕਰਨ ਦੀ ਆਦਤ ਨਹੀਂ ਰਹੀ । ਅੱਜ ਸਾਡੇ ਖੇਤਾਂ ਵਿੱਚ ਪ੍ਰਵਾਸੀ ਮਜ਼ਦੂਰ ਲੱਗੇ ਹੋਏ ਹਨ, ਸਾਡੇ ਕਿਸਾਨ ਦਾ ਮੁੰਡਾ ਸਿਰਫ ਟਰੈਕਟਰ ਤੇ ਟੇਪ ਰਿਕਾਰਡਰ ਲਗਾ ਕੇ ਰੱਖਦਾ ਹੈ। ਚਾਹੇ ਉਸ ਕੋਲ 5-7 ਕਿੱਲੇ ਜ਼ਮੀਨ ਹੈ, ਚਾਹੇ 2 ਕਿੱਲੇ ਹਨ, ਉਸ ਨੇ ਫੋਰਡ ਟਰੈਕਟਰ ਲੈਣਾ ਹੈ, ਵੱਡੇ ਤੋਂ ਵੱਡਾ ਟਰੈਕਟਰ ਲੈਣਾ ਹੈ, ਚਾਹੇ ਉਸ ਦੀਆਂ ਕਿਸ਼ਤਾਂ ਮੁੜਨ ਜਾਂ ਨਾ ਮੁੜਨ । ਉਹ ਟੇਪ ਲਗਾ ਕੇ ਸਿਰਫ ਰੋਟੀ ਦੇਣ ਜਾਂਦਾ ਹੈ । ਇਸ ਤਰ੍ਹਾਂ ਦੀ ਅੱਜ ਸਾਡੇ ਨੌਜਵਾਨ ਦੀ ਆਦਤ ਬਣ ਚੁੱਕੀ ਹੈ । ਉਹ ਕੰਮ ਕਰਨਾ ਨਹੀਂ ਚਾਹੁੰਦਾ । ਸ਼ਹਿਰਾਂ ਦੇ ਵਿੱਚ ਰੁਝਾਨ ਹੈ ਕਿ ਲੋਕ ਫੜ੍ਹੀ ਲਗਾਉਣ ਨੂੰ ਤਿਆਰ ਹੁੰਦੇ ਹਨ । ਇੱਕ ਖਾਸ ਕਿਸਮ ਦੇ ਲੋਕ

[ਸਰਦਾਰ ਚਰਨਜੀਤ ਸਿੰਘ ਚੰਨੀ]

ਹਨ ਜਿਹੜੇ ਫੜ੍ਹੀ ਲਗਾਉਂਦੇ ਹਨ । ਪਹਿਲੇ ਦਿਨ ਫੜ੍ਹੀ ਲਗਾ ਲਈ, 6 ਮਹੀਨੇ ਬਾਅਦ ਖੋਖਾ ਲਗਾ ਲਿਆ, ਦੋ ਸਾਲ ਬਾਅਦ ਵੱਡਾ ਖੋਖਾ ਬਣਾ ਲਿਆ ਅਤੇ ਦੋ ਸਾਲ ਬਾਅਦ ਦੁਕਾਨ ਬਣਾ ਲਈ । ਜਿਹੜੇ ਮਿਹਨਤ ਕਰਦੇ ਹਨ, ਉਹ ਤਰੱਕੀ ਇੱਥੇ ਵੀ ਕਰ ਰਹੇ ਹਨ । ਜਿਨ੍ਹਾਂ ਨੇ ਮਿਹਨਤ ਨਹੀਂ ਕਰਨੀ, ਉਹ ਇੱਥੇ ਵੀ ਤਰੱਕੀ ਨਹੀਂ ਕਰ ਸਕਦੇ ਅਤੇ ਬਾਹਰ ਵੀ ਨਹੀਂ ਕਰ ਸਕਦੇ। ਲੇਕਿਨ ਸਾਡੇ ਨੌਜਵਾਨ, ਖਾਸ ਤੌਰ ਤੇ ਪੇਂਡੂ ਮੁੰਡਿਆਂ ਵਿੱਚ ਅੱਜ ਆਪਣੇ ਦੇਸ਼ ਦੇ ਵਿੱਚ ਮਿਹਨਤ ਕਰਨ ਦਾ, ਆਪਣੇ ਸੂਬਿਆਂ ਦੇ ਵਿੱਚ ਮਿਹਨਤ ਕਰਨ ਦਾ, ਆਪਣੇ ਪਿੰਡਾਂ ਦੇ ਵਿੱਚ ਮਿਹਨਤ ਕਰਨ ਦਾ ਰੁਝਾਨ ਖਤਮ ਹੋ ਰਿਹਾ ਹੈ। ਉਹ ਬਾਹਰ ਜਾ ਕੇ ਝਾੜੂ ਮਾਰ ਲੈਣਗੇ, ਬਾਹਰ ਜਾ ਕੇ ਘਟੀਆ ਤੋਂ ਘਟੀਆ ਕੰਮ ਕਰਨ ਨੂੰ ਤਿਆਰ ਹਨ ਲੇਕਿਨ ਆਪਣੇ ਬਾਪੂ ਦੀ ਜ਼ਮੀਨ ਨੂੰ ਵਾਹੁਣ ਨੂੰ ਤਿਆਰ ਨਹੀਂ ; ਆਪਣੇ ਬਾਪੂ ਦਾ ਕੰਮ-ਧੰਦਾ ਅਡਾਪਟ ਕਰਨ ਨੂੰ ਤਿਆਰ ਨਹੀਂ । ਇਹ ਜਿਹੜੀ ਪ੍ਰਵਿਰਤੀ ਹੈ, ਇਸ ਨੂੰ ਬਦਲਣ ਦੇ ਲਈ ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਨਾਲ ਹੀ ਅੱਜ ਕੇਂਦਰ ਸਰਕਾਰ ਨੂੰ ਜ਼ੋਰ ਪਾਉਣਾ ਚਾਹੀਦਾ ਹੈ ਕਿ ਜਿਹੜੇ ਸਾਡੇ ਦੂਸਰੇ ਦੇਸ਼ਾਂ ਵਿੱਚ ਨੌਜਵਾਨ ਵਸਦੇ ਹਨ, ਜਿਸ ਤਰੀਕੇ ਦੇ ਨਾਲ ਘੱਟ ਗਿਣਤੀ ਵਰਗਾਂ ਲਈ ਕਮਿਸ਼ਨ ਬਣਾਇਆ ਹੈ, ਸਾਡੇ ਦੇਸ਼ ਵਿੱਚ ਘੱਟ ਗਿਣਤੀਆਂ ਦੀ ਦੇਖਭਾਲ ਲਈ, ਉਨ੍ਹਾਂ ਦੇ ਸਹੀ ਪਾਲਣ-ਪੋਸ਼ਣ ਲਈ, ਸਹੀ ਪ੍ਰਫੁੱਲਤ ਹੋਣ ਵਾਸਤੇ ਕਮਿਸ਼ਨ ਹੈ, ਇਸੇ ਤਰ੍ਹਾਂ ਦੂਸਰੇ ਦੇਸ਼ਾਂ ਵਿੱਚ ਵੀ ਸਾਡੇ ਜਿਹੜੇ ਨੌਜਵਾਨ ਹਨ, ਉਨ੍ਹਾਂ ਦੀ ਦੇਖਰੇਖ, ਉਨ੍ਹਾਂ ਦੀ ਮਦਦ, ਉਨ੍ਹਾਂ ਦੀ ਜਾਨ-ਮਾਲ ਦੀ ਹਿਫਾਜ਼ਤ ਕਰਨ ਵਾਸਤੇ ਵਾਜ਼ਬ ਕਾਨੂੰਨ ਉਨ੍ਹਾਂ ਦੇਸ਼ਾਂ ਵਿੱਚ ਬਣਨੇ ਚਾਹੀਦੇ ਹਨ । ਇਸ ਵਾਸਤੇ ਮੈਂ ਬੇਨਤੀ ਕਰਾਂਗਾ ਅਤੇ ਮੈਂ ਇਸ ਮਤੇ ਦੀ ਪੁਰਜ਼ੋਰ ਅਪੀਲ ਕਰਦਾ ਹੋਇਆ, ਸਦਨ ਨੂੰ ਇਹੀ ਬੇਨਤੀ ਕਰਾਂਗਾ ਕਿ ਇਸ ਮਤੇ ਨੂੰ ਇੰਨ-ਬਿੰਨ ਪਾਸ ਕਰਕੇ ਕੇਂਦਰ ਸਰਕਾਰ ਨੂੰ ਬੇਨਤੀ ਕੀਤੀ ਜਾਵੇ ਕਿ ਉਹ ਦੂਸਰੇ ਦੇਸ਼ਾਂ ਤੇ ਦਬਾਅ ਪਾ ਕੇ ਇਸ ਮਤੇ ਦੇ ਹੱਕ ਦੇ ਵਿੱਚ ਆਵਾਜ਼ ਉਠਾਉਣ । ਤੁਹਾਡਾ ਬਹੁਤ-ਬਹੁਤ ਧੰਨਵਾਦ । 'ਜੈ ਹਿੰਦ'

**ਮਾਨਯੋਗ ਸਪੀਕਰ :** ਕੈਪਟਨ ਬਲਬੀਰ ਸਿੰਘ ਬਾਠ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ) :** ਧੰਨਵਾਦ, ਸਪੀਕਰ ਸਾਹਿਬ । ਬਹੁਤ ਵਧੀਆ ਉਸਾਰੂ ਮਤੇ ਤੇ ਦੋ ਸ਼ਬਦ ਕਹਿਣ ਦਾ ਮੈਨੂੰ ਸਮਾਂ ਦਿੱਤਾ ਹੈ । ਇਹ ਸਾਰੇ ਦੇ ਸਾਰੇ ਜੋ ਸਾਡੇ ਲੋਕਾਂ ਨਾਲ ਆਸਟਰੇਲੀਆ, ਪਾਕਿਸਤਾਨ ਜਾਂ ਬਾਕੀ ਮੁਲਕਾਂ ਵਿੱਚ ਨਸਲੀ ਵਿਤਕਰੇ ਹੋ ਰਹੇ ਹਨ, ਉਨ੍ਹਾਂ ਦੇ ਬਾਰੇ ਹੈ । ਇਹ ਨਸਲੀ ਹਿੰਸਾ ਬਾਰੇ ਜ਼ਿਆਦਾ ਹੈ । ਮੈਂ ਉਸ ਵਾਸਤੇ ਦੋ ਸ਼ਬਦ ਕਹਿਣ ਲਈ ਧੰਨਵਾਦ ਕਰਦਾ ਹਾਂ ਅਤੇ ਸਮਾਂ ਦੇਣ ਲਈ ਤੁਹਾਡਾ ਮਸ਼ਕੂਰ ਹਾਂ। ਸਪੀਕਰ ਸਾਹਿਬ, ਹਿੰਸਾ ਦਾ ਜ਼ਿਕਰ ਹੋ ਰਿਹਾ ਹੈ ਅਤੇ ਇਸ ਦੇ ਕਾਰਨ ਕੀ-ਕੀ ਹਨ, ਮੈਂ ਉਨ੍ਹਾਂ ਦੇ ਬਾਰੇ ਗੱਲ ਕਰਨੀ ਚਾਹਾਂਗਾ । ਗੁਰਬਾਣੀ ਦਾ ਇਲਾਹੀ ਹੁਕਮ ਹੈ-

ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ।
ਨਾਨਕ ਉਤਮੁ ਨੀਚੁ ਨ ਕੋਇ ॥

ਧਰਮ ਦੇ ਨਾਮ ਤੇ ਅਤੇ ਰਾਜ ਸੱਤਾ ਨੂੰ ਵਧਾਉਣ ਲਈ, ਆਪਾਂ ਦੁਨੀਆਂ ਦਾ ਸਦੀਆਂ ਪੁਰਾਣਾ ਇਤਿਹਾਸ ਫਰੋਲ ਲਈਏ ਤਾਂ ਕਿਸੇ ਨੇ ਕਸਰ ਨਹੀਂ ਛੱਡੀ । ਨਾ ਮੇਰੇ ਸ਼ਾਹੀ

ਵੀਰਾਂ ਨਾਦਰ ਸ਼ਾਹ, ਤੈਮੂਰ ਸ਼ਾਹ, ਅਹਿਮਦ ਸ਼ਾਹ ਅਬਦਾਲੀ ਨੇ ਛੱਡੀ ਹੈ ਜਿਹੜੇ ਬਹੁਤ ਤਾਕਤਵਰ ਸਨ। 2000 (B.C.) ਸਾਲ ਦੀ ਮੈਂ ਗੱਲ ਕਰਦਾ ਹਾਂ ਅਤੇ ਉਸ ਤੋਂ 300 ਸਾਲ ਬਾਅਦ, ਸਾਲ 1700-1800 ਬਾਅੰਦ ਵਿੱਚ ਮੁਹੰਮਦ ਸਾਹਿਬ ਆਏ ਸਨ। ਭਾਵੇਂ ਉਨ੍ਹਾਂ ਨੇ ਇਹ ਗੱਲ ਕਿਤੇ ਵੀ ਨਹੀਂ ਕਹੀ ਕਿ ਲੋਕਾਂ ਦੇ ਨਾਲ ਅੱਤਿਆਚਾਰ ਕਰੋ ਜਾਂ ਭੈੜਾ ਸਲੂਕ ਕਰੋ ਪਰ ਜੋ ਉਨ੍ਹਾਂ ਦੇ ਪੈਰੋਕਾਰ ਸਨ, ਉਨ੍ਹਾਂ ਨੇ ਜੋ ਤਬਾਹੀ ਕੀਤੀ, ਇਸਾਈ ਵੀਰਾਂ ਨੇ ਕੀਤੀ, ਇਸ ਬਾਰੇ ਦੁਨੀਆਂ ਦਾ ਇਤਿਹਾਸ ਗਵਾਹ ਹੈ ਅਤੇ ਇਹ ਰੌਂਗਟੇ ਖੜ੍ਹੇ ਕਰਨ ਵਾਲਾ ਹੈ। ਸੈਂਕੜੇ ਸਾਲਾਂ ਲੜਾਈਆਂ ਯੂਰਪ ਦੀ ਧਰਤੀ ਤੇ, ਮਿਡਲ ਈਸਟ ਏਸ਼ੀਆ ਦੀ ਧਰਤੀ ਤੇ ਸਿਰਫ ਧਰਮ ਦੀ ਖਾਤਰ ਤੇ ਰਾਜ ਸੱਤਾ ਨੂੰ ਵਧਾਉਣ ਲਈ, ਆਪਣੀ ਗੱਲ ਮੰਨਵਾਉਣ ਲਈ ਹੁੰਦੀਆਂ ਰਹੀਆਂ। ਜੋ ਗੱਲ ਮੈਂ ਪਹਿਲਾਂ ਵੀ ਕੀਤੀ ਸੀ :

ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ।
ਨਾਨਕ ਉਤਮੁ ਨੀਚੁ ਨ ਕੋਇ ॥

ਕਿਸੇ ਨੇ ਕੋਈ ਕਸਰ ਨਹੀਂ ਛੱਡੀ, ਇਹ ਵੀ ਗੱਲ ਇਸ ਸੰਦਰਭ ਦੇ ਵਿਚ ਹੀ ਹੈ ਜੋ ਕਿ ਮੈਂ ਆਪਣੀ ਗੱਲ ਨੂੰ ਹੋਰ ਵਜਨ ਦੇਣ ਲਈ ਕਹਿਣਾ ਚਾਹੁੰਦਾ ਹਾਂ। ਮੈਂ ਬਹੁਤਾ ਸਮਾਂ ਨਾ ਲਵਾਂ, ਮੇਰੇ ਕੋਲ ਇਤਨਾ ਬੋਲਿਆ ਵੀ ਨਹੀਂ ਜਾਣਾ। ਇਸ ਦੇ ਐਗਜੈਕਟਿਲੀ ਉਲਟ ਫਿਰ ਵੀ ਮੁਹੰਮਦ ਸਾਹਿਬ ਦੇ ਪੈਰੋਕਾਰਾਂ ਨੇ ਤਲਵਾਰ ਫੜੀ ਕਿ ਆਪਣੇ ਮੁਸਲਮਾਨ ਧਰਮ ਨੂੰ ਕਿਰਪਾਨ ਦੀ ਸ਼ਕਤੀ ਨਾਲ ਵਧਾਇਆ ਜਾ ਸਕਦਾ ਹੈ। ਜੋ ਮੁਹੰਮਦ ਸਾਹਿਬ ਦੀਆਂ 108 ਹਦਾਇਤਾਂ ਹਨ, ਉਨ੍ਹਾਂ ਦੇ ਵਿੱਚੋਂ ਇਕ ਹਦਾਇਤ ਹਾਊਸ ਦੇ ਵਿਚ ਕੋਟ ਕਰ ਦੇਵਾਂ ਤਾਂ ਮੈਨੂੰ ਬਹੁਤ ਚੰਗਾ ਲੱਗਦਾ ਹੈ। ਮੁਹੰਮਦ ਸਾਹਿਬ ਕਿਤੇ ਫੁਰਮਾਉਂਦੇ ਹਨ, ਆਪਣੀ ਹਦਾਇਤ ਦੇ ਵਿਚ ਆਪਣੇ ਸੇਵਕਾਂ ਨੂੰ ਹੁਕਮ ਕਰਦੇ ਹਨ ਕਿ ਮਿੱਤਰੋ, ਇਹ ਜਿਹੜਾ ਜ਼ਬਰੋ-ਜ਼ੁਲਮ ਦਾ ਰਾਹ ਹੈ, ਇਹ ਮਨੁੱਖਤਾ ਨੂੰ ਵਾਰਾ ਨਹੀਂ ਖਾਂਦਾ, ਮੈਨੂੰ ਵਾਰਾ ਨਹੀਂ ਖਾਂਦਾ। ਤੁਹਾਡੇ ਇੱਕ ਸ਼ਹੀਦ ਦੇ ਡੁੱਲ੍ਹੇ ਖੂਨ ਨਾਲ, ਉਦੋਂ ਸਿਆਹੀਆਂ ਹੁੰਦੀਆਂ ਸਨ, ਦਵਾਤ ਦੀ ਡੁੱਲ੍ਹੀ ਸਿਆਹੀ ਵਾਂਗ ਨਾ ਕੋਈ ਪਾਪ ਉਤਰੈ.... ਗਿਆਨ ਬਹੁਤ ਜ਼ਰੂਰੀ ਹੈ। ਇਹ ਗੱਲਾਂ ਉਨ੍ਹਾਂ ਨੇ ਦੱਸੀਆਂ ਹੋਣੀਆਂ ਹਨ। ਉਨ੍ਹਾਂ ਨੂੰ ਪਤਾ ਹੋਵੇਗਾ ਕਿ ਮੇਰੇ ਪਿੱਛੋਂ ਆਉਣ ਵਾਲਿਆਂ ਨੇ ਕੀ ਕਰਨਾ ਹੈ। ਉਨ੍ਹਾਂ ਨੇ ਜ਼ਬਰ ਜ਼ੁਲਮ ਦੇ ਖਿਲਾਫ ਉਦੋਂ ਉਸ ਵੇਲੇ ਹੀ ਆਪਣੀਆਂ ਹਦਾਇਤਾਂ ਇਸ਼ੂ ਕਰ ਦਿੱਤੀਆਂ ਸਨ ਜਿਸ ਦੇ ਉਤੇ ਅਮਲ ਨਹੀਂ ਹੋਇਆ। ਮੈਨੂੰ ਇਸ ਗੱਲ ਦਾ ਅਫਸੋਸ ਹੈ। ਸਾਡੇ ਗੁਰੂ ਸਾਹਿਬਾਨਾਂ ਨੂੰ ਵੀ, ਸਾਡੇ 6ਵੇਂ ਪਾਤਸ਼ਾਹ ਨੂੰ, 10ਵੇਂ ਪਾਤਸ਼ਾਹ ਨੂੰ ਤੇਗ ਉਠਾਉਣੀ ਪਈ ਕਿ ਜ਼ੁਲਮ ਨੂੰ ਕਿਸ ਤਰ੍ਹਾਂ ਠੱਲ੍ਹ ਪਾਉਣੀ ਹੈ :

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ਹਲਾਲ ਅਸਤ ਬਰਦਨ ਬ ਸ਼ਮਸ਼ੀਰ ਦਸਤ ।**

ਉਨ੍ਹਾਂ ਨੇ ਤੇਗ ਵੀ ਉਠਾਈ ਤਾਂਕਿ ਜ਼ੁਲਮ ਦੀ ਗੱਲ ਨੂੰ ਠੱਲ੍ਹ ਪਾਈ ਜਾ ਸਕੇ। ਮੈਂ ਇਹ ਗੱਲ ਕੋਟ ਕਰਨ ਉਤੇ ਮਾਣ ਮਹਿਸੂਸ ਕਰਦਾ ਹਾਂ। ਇੱਕ ਛੋਟੀ ਜਿਹੀ ਗੱਲ ਹੈ ਕਿ ਜੋ

[ਕੈਪਟਨ ਬਲਬੀਰ ਸਿੰਘ ਬਾਠ]

ਅੱਜ ਪਾਕਿਸਤਾਨ ਦੇ ਵਿਚ ਹੋ ਰਿਹਾ ਹੈ ਜਾਂ ਆਸਟਰੇਲੀਆ ਵਰਗੇ ਮੁਲਕਾਂ ਵਿਚ ਹੋ ਰਿਹਾ ਹੈ, ਸਪੀਕਰ ਸਾਹਿਬ, ਉਸ ਦਾ ਵੀ ਇੱਕ ਪਿਛੋਕੜ ਹੈ । ਮੇਰੇ ਤੋਂ ਪਹਿਲਾਂ ਬੜੇ ਹੀ ਸੂਝਵਾਨ ਸੱਜਣ ਬੋਲੇ ਹਨ । ਮੈਂ ਇਹ ਸਮਝਦਾ ਹਾਂ ਕਿ ਇਸ ਨੂੰ ਕਿਸੇ ਨੇ ਟੱਚ ਕਰਨ ਦੀ ਗੱਲ ਨਹੀਂ ਕੀਤੀ ਕਿ ਇਹ ਕਿਉਂ ਹੋ ਰਿਹਾ ਹੈ ? ਆਸਟਰੇਲੀਆ ਦੇ ਲੋਕ ਕਿਉਂ ਇਸ ਤਰ੍ਹਾਂ ਕਰਦੇ ਹਨ ? ਜੇ ਗੱਲ ਕਰਨੀ ਹੈ ਤਾਂ ਸਾਨੂੰ ਆਸਟਰੇਲੀਆ ਦੇ ਲੋਕਾਂ ਦਾ ਅਤੇ ਉਨ੍ਹਾਂ ਦੇ ਅਨੁਯਾਈਆਂ ਦਾ ਸੁਭਾਅ ਪੜ੍ਹਨਾ ਪਵੇਗਾ । ਇਸ ਦੇ ਨਾਲ ਹੀ ਸਾਡੇ ਆਪਣੇ ਲੋਕਾਂ ਦਾ ਵੀ ਸੁਭਾਅ ਪੜ੍ਹਨਾ ਪਵੇਗਾ। ਫਿਰ ਉਨ੍ਹਾਂ ਦੀਆਂ ਸਮੱਸਿਆਵਾਂ ਸਮਝਣੀਆਂ ਪੈਣੀਆਂ ਹਨ । ਉਨ੍ਹਾਂ ਆਸਟਰੇਲੀਅਨ ਲੋਕਾਂ ਦਾ ਜੇ ਪਿਛੋਕੜ ਵੇਖੀਏ ਕਿ ਉਹ ਕੌਣ ਲੋਕ ਹਨ, ਉਨ੍ਹਾਂ ਦੇ ਵਿਚੋਂ ਮੈਜਾਰਿਟੀ ਉਨ੍ਹਾਂ ਲੋਕਾਂ ਦੀ ਹੈ ਜਿਹੜੇ ਯੂਰਪ ਦੀ ਧਰਤੀ ਤੋਂ ਮਾੜੇ ਕੰਮਾਂ ਦੇ ਕਾਰਨ, ਬਦਮਾਸ਼ੀ ਦੇ ਕਾਰਨ, ਕਤਲਾਂ ਦੇ ਕਾਰਨ, ਗੁਨਾਹ ਦੇ ਕਾਰਨ ਉਥੋਂ ਕੱਢੇ ਗਏ ਸਨ ਤੇ ਉਨ੍ਹਾਂ ਨੂੰ ਸਜ਼ਾ ਵਜੋਂ ਆਸਟਰੇਲੀਆ ਦੀ ਧਰਤੀ ਦੇ ਉਤੇ ਧੱਕ ਦਿੱਤਾ ਗਿਆ ਸੀ, ਡੰਪ ਕਰ ਦਿੱਤਾ ਗਿਆ ਸੀ । ਉਨ੍ਹਾਂ ਨੂੰ ਕਿਹਾ ਕਿ ਜਾਓ ਜੰਗਲਾਂ ਨੂੰ ਅਬਾਦ ਕਰੋ, ਸਾਡੇ ਗਲੋਂ ਲਹਿ ਜਾਓ। ਇਹ ਉਹ ਲੋਕ ਸਨ, ਜਿਨ੍ਹਾਂ ਨੇ ਆਪਣੇ ਦੇਸ਼ ਵਿੱਚ ਵੀ ਅਤਿਆਚਾਰ ਕੀਤਾ ਸੀ । ਜੋ ਉਥੋਂ ਦੇ ਅਸਲੀ ਲੋਕ ਸਨ, ਓਰੀਜੀਨਲ ਲੋਕ ਸਨ, ਉਨ੍ਹਾਂ ਦਾ ਵੀ ਕਤਲੇਆਮ ਕੀਤਾ ਸੀ । ਮੈਂ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੇ ਜੀਨਜ਼ ਹਨ, ਇਹ ਜੈਨੇਟਿਕ ਹੁੰਦੇ ਹਨ, ਇਹ ਹਮੇਸ਼ਾ ਇਨਸਾਨ ਨਾਲ ਰਹਿੰਦੇ ਹਨ, ਬੰਦਾ ਕਿਤੇ ਵੀ ਚਲਿਆ ਜਾਵੇ, ਸੁਭਾਅ ਬਦਲੀ ਨਹੀਂ ਹੁੰਦਾ। ਉਹ ਸਾਨੂੰ ਹਿੰਦੁਸਤਾਨੀਆਂ ਨੂੰ, ਪੰਜਾਬੀਆਂ ਨੂੰ, ਜਾਂ ਬਾਹਰ ਦੇ ਲੋਕਾਂ ਨੂੰ ਕਿਵੇਂ ਬਰਦਾਸ਼ਤ ਕਰ ਲੈਣਗੇ । ਮੈਂ ਸਮਝਦਾ ਹਾਂ ਕਿ ਇਸ ਸਮੱਸਿਆ ਦੇ ਨਾਲ ਨਜਿੱਠਣ ਦੇ ਲਈ ਵੱਖ-ਵੱਖ ਮੇਰੇ ਮਿੱਤਰਾਂ ਨੇ ਐਮ. ਐਲ. ਏ. ਸਾਹਿਬਾਨ ਨੇ ਸੁਝਾਅ ਦਿੱਤੇ ਹਨ। ਮੈਂ ਕੋਈ ਸੁਝਾਅ ਤਾਂ ਨਹੀਂ ਦੇਣਾ ਚਾਹਾਂਗਾ । ਉਨ੍ਹਾਂ ਦੀ ਇਸ ਮਾਨਸਿਕਤਾ ਨੂੰ ਸਮਝਣ ਲਈ ਵੱਖ-ਵੱਖ ਲੀਡਰ ਸਾਹਿਬਾਨ ਨੇ ਨੈਸ਼ਨਲ ਪੱਧਰ ਦੇ ਉਤੇ, ਇੰਟਰਨੈਸ਼ਨਲ ਪੱਧਰ ਦੇ ਉਤੇ ਗੱਲਾਂ ਕੀਤੀਆਂ ਹਨ । ਜਿਹੜੇ ਸਾਡੇ ਮੁੰਡੇ ਜਾਂ ਸਾਡੇ ਬੱਚੇ ਗਏ ਹੋਏ ਹਨ , ਮੈਂ ਉਨ੍ਹਾਂ ਦੇ ਬਾਰੇ ਥੋੜ੍ਹੀ ਜਿਹੀ ਗੱਲ ਕਰਨੀ ਚਾਹਾਂਗਾ । ਮੈਂ ਪਹਿਲੀ ਗੱਲ ਨੂੰ ਛੱਡ ਦਿੰਦਾ ਹਾਂ । ਕਸੂਰ ਸਾਡੇ ਲੋਕਾਂ ਦਾ ਵੀ ਹੈ, ਖਿਮਾ ਕਰਨਾ, ਮੈਂ ਹਾਊਸ ਤੋਂ ਮੁਆਫੀ ਮੰਗਦਾ ਹਾਂ । ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਸਾਡੇ ਪਿੰਡਾਂ ਦੇ ਵਿਚੋਂ ਬਹੁਤ ਸਾਰੇ ਬੱਚੇ ਜੋ ਬਾਹਰ ਗਏ ਹਨ, ਉਨ੍ਹਾਂ ਦੀ ਪੜ੍ਹਾਈ ਦਾ ਲੈਵਲ ਕੋਈ ਬਹੁਤਾ ਉੱਚਾ ਨਹੀਂ ਹੈ । ਜਾਅਲੀ ਡਿਗਰੀਆਂ ਬਣਾ ਕੇ, ਜੋ ਕੁੜੀਆਂ ਬਹੁਤ ਪੜ੍ਹੀਆਂ ਲਿਖੀਆਂ ਹਨ ਉਨ੍ਹਾਂ ਨਾਲ ਫਰਜ਼ੀ ਵਿਆਹ ਕਰਵਾ ਕੇ, ਕਿਸੇ ਨਾ ਕਿਸੇ ਢੰਗ ਦੇ ਨਾਲ, ਏਜੰਟਾਂ ਨੂੰ ਪੰਜ-ਪੰਜ ਜਾਂ ਛੇ-ਛੇ ਲੱਖ ਰੁਪਿਆ ਦੇ ਕੇ, ਮੈਨੇਜ ਕਰਕੇ ਉਹ ਇਥੋਂ ਚਲੇ ਗਏ ਹਨ ਤਾਂਕਿ ਉਹ ਉਥੇ ਸੈਟਲ ਹੋ ਸਕਣ। ਅਸਲ ਵਿੱਚ ਪੜ੍ਹਾਈ ਦੀ ਕੋਈ ਗੱਲ ਨਹੀਂ, ਸ਼ੌਕ ਨਹੀਂ ਹੈ । ਉਥੇ ਜਾ ਕੇ ਉਹ ਕੰਮ ਕਰਦੇ ਹਨ। ਇਸ ਗੱਲ ਨੂੰ ਉਹ ਲੋਕ ਪਸੰਦ ਨਹੀਂ ਕਰਦੇ ਨਾ ਹੀ ਉਹ ਸਾਡੇ ਬੱਚਿਆਂ ਦੀ ਜੀਵਨ ਜਾਚ ਨੂੰ ਪਸੰਦ ਕਰਦੇ ਹਨ, ਜਿਥੋਂ ਲੜਾਈ ਝਗੜੇ ਹੁੰਦੇ ਹਨ । ਸਾਨੂੰ ਆਪਣੇ ਲੋਕਾਂ ਦਾ ਵੀ ਸੁਧਾਰ ਕਰਨਾ ਪਵੇਗਾ । ਮੈਂ ਇਸ ਤਰਾਸਦੀ ਦੇ ਅਮਲ ਤੋਂ ਵੀ ਜਾਣੂ ਹਾਂ ਕਿ ਇਸ ਦੇ ਨਾਲ ਜਿਹੜੇ ਚੰਗੇ ਬੱਚੇ ਹਨ,

ਜਿਹੜੇ ਪੜ੍ਹਨ ਲਿਖਣ ਵਾਸਤੇ ਹੀ ਗਏ ਹਨ ਜਿਨ੍ਹਾਂ ਵਿੱਚ ਯੋਗਤਾ ਹੈ, ਉਨ੍ਹਾਂ ਦਾ ਵੀ ਨੁਕਸਾਨ ਹੁੰਦਾ ਹੈ। ਸਪੀਕਰ ਸਾਹਿਬ, ਮੁਕਦੀ ਗੱਲ ਹੈ ਕਿ ਆਪਣੇ ਘਰ ਵਰਗੀ ਕਿਤੇ ਮੌਜ ਨਹੀਂ । ਇੱਥੇ ਸਾਨੂੰ ਆਪਣੇ ਬੱਚਿਆਂ ਨੂੰ ਵਧੀਆ ਤੋਂ ਵਧੀਆ ਪੜ੍ਹਾਈ ਦੇਣੀ ਚਾਹੀਦੀ ਹੈ, ਇੱਥੇ ਉਨ੍ਹਾਂ ਨੂੰ ਰੁਜ਼ਗਾਰ ਦੇਈਏ ਅਤੇ ਉਨ੍ਹਾਂ ਨੂੰ ਚੰਗੇ ਪਾਸੇ ਲਿਜਾ ਸਕੀਏ । ਸਦੀਆਂ ਪੁਰਾਣੀ ਗੱਲ ਹੈ, ਦੁਨੀਆਂ ਦੀ ਸਭ ਤੋਂ ਪਹਿਲੀ ਸਭਿਅਤਾ ਦੇ ਸ਼ਹਿਰ ਬਲਖ਼ ਤੇ ਬੁਖ਼ਾਰਾ ਸਨ । ਉਸ ਵੇਲੇ ਦਾ ਅਖਾਣ ਹੈ —

"ਜੋ ਸੁਖ ਛੱਜੂ ਦੇ ਚੁਬਾਰੇ, ਨਾ ਉਹ ਬਲਖ਼ ਨਾ ਬੁਖਾਰੇ।"

ਜੋ ਆਪਣੇ ਘਰ ਵਾਲੀ ਗੱਲ ਹੈ, ਉਹ ਕਿਤੇ ਨਹੀਂ। ਇਸ ਤੋਂ ਵੱਡੀ ਕੋਈ ਗੱਲ ਨਹੀਂ ਕਿ ਅਸੀਂ ਆਪਣੇ ਬੱਚਿਆਂ ਨੂੰ ਸਹੀ ਰਾਹ ਤੇ ਲਿਆਉਣ ਲਈ ਅਤੇ ਖੱਜਲ ਖੁਆਰੀ ਤੋਂ ਬਚਾਉਣ ਲਈ ਇੱਥੇ ਸਾਧਨ ਕ੍ਰੀਏਟ ਕਰੀਏ, ਜਾਬਜ਼ ਦੇਈਏ, ਜਾਬ ਓਰੀਐਂਟੇਸ਼ਨ ਪੜ੍ਹਾਈ ਦੇਈਏ ਜਾਂ ਫਿਰ ਹੋਰ ਕਿਵੇਂ ਕਰਨਾ ਹੈ, ਮੈਂ ਇਸ ਬਾਰੇ ਬਾਅਦ ਵਿੱਚ ਗੱਲ ਕਰਾਂਗਾ, ਇਸ ਪਾਸੇ ਅਸੀਂ ਆਪਣੇ ਬੱਚਿਆਂ ਨੂੰ ਲਿਆਈਏ ।

ਅੱਜ ਪਾਕਿਸਤਾਨ ਵਿੱਚ ਬਹੁਤ ਕੁਝ ਹੋ ਰਿਹਾ ਹੈ । ਅੱਜਕਲ੍ਹ ਉਨ੍ਹਾਂ ਲੋਕਾਂ ਕੋਲ ਗੋਲੀਆਂ ਹਨ, ਬੰਦੂਕਾਂ ਹਨ, ਅੰਨ੍ਹੀ ਤਾਕਤ ਹੈ ਪਰ ਸਾਡੇ ਲੋਕ ਉਥੇ ਘੱਟ ਗਿਣਤੀ ਵਿੱਚ ਹਨ, ਉਹ ਲੋਕ ਧੱਕੇਸ਼ਾਹੀ ਨਾਲ ਉਨ੍ਹਾਂ ਨੂੰ ਮੁਸਲਮਾਨ ਬਣਾਉਣਾ ਚਾਹੁੰਦੇ ਹਨ ਤੇ ਉਨ੍ਹਾਂ ਤੇ ਅਤਿਆਚਾਰ ਕਰਦੇ ਹਨ, ਇਸ ਗੱਲ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ, ਉਹ ਘੱਟ ਹੈ । ਮੈਂ ਇਸ ਦੀ ਨਿਖੇਧੀ ਕਰਦਾ ਹਾਂ । ਇਹ ਬਹੁਤ ਚੰਗਾ ਮਤਾ ਹੈ ਭਾਵੇਂ ਕਿ ਵਿਰੋਧੀ ਧਿਰ ਇੱਥੇ ਨਹੀਂ ਹੈ, ਕੇਵਲ ਸਰਦਾਰ ਮੱਖਣ ਸਿੰਘ ਹੀ ਬੈਠੇ ਹਨ । ਇਹ ਬਹੁਤ ਚੰਗਾ ਮਤਾ ਹੈ । ਮੈਂ ਫਿਰ ਵੀ ਬੇਨਤੀ ਕਰਾਂਗਾ ਕਿ ਸਰਬਸੰਮਤੀ ਨਾਲ ਇਸ ਮਤੇ ਨੂੰ ਪਾਸ ਕੀਤਾ ਜਾਣਾ ਚਾਹੀਦਾ ਹੈ ਅਤੇ ਉਨ੍ਹਾਂ ਮੁਲਕਾਂ ਨੂੰ ਵੀ ਭੇਜਿਆ ਜਾਣਾ ਚਾਹੀਦਾ ਹੈ । ਧੰਨਵਾਦ ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ. ਸੀ.)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਰਦਾਰ ਹਰਪ੍ਰੀਤ ਸਿੰਘ ਵੱਲੋਂ ਇੱਕ ਬਹੁਤ ਹੀ ਮਹੱਤਤਾ ਵਾਲੇ ਰੈਜ਼ੋਲਿਊਸ਼ਨ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਬਜਾ ਤੌਰ ਤੇ ਅਸੀਂ ਸਾਰੇ ਬੜੇ ਚਿੰਤਤ ਹਾਂ ਜਦੋਂ ਤੋਂ ਆਸਟ੍ਰੇਲੀਆ ਵਿੱਚ ਸਾਡੇ ਹਿੰਦੁਸਤਾਨੀ ਅਤੇ ਪੰਜਾਬੀ ਜਿਹੜੇ ਉਥੇ ਪੜ੍ਹਨ ਗਏ ਜਾਂ ਕਾਰੋਬਾਰ ਲਈ ਗਏ ਤਾਂ ਉਥੋਂ ਦੇ ਨਾਗਰਿਕਾਂ ਵੱਲੋਂ ਉਨ੍ਹਾਂ ਤੇ ਨਸਲੀ ਹਮਲੇ ਕੀਤੇ ਜਾ ਰਹੇ ਹਨ । ਕਈਆਂ ਨੂੰ ਆਪਣੀਆਂ ਜਾਨਾਂ ਤੋਂ ਹੱਥ ਧੋਣੇ ਪਏ ਹਨ । ਇਹ ਬੜੀ ਚਿੰਤਾ ਵਾਲੀ ਗੱਲ ਹੈ । ਅੱਜ 21ਵੀਂ ਸਦੀ ਵਿਚੋਂ ਅਸੀਂ ਗੁਜ਼ਰ ਰਹੇ ਹਾਂ ਅਤੇ ਅੱਜ ਵਿੱਦਿਆ ਦਾ ਆਦਾਨ-ਪ੍ਰਦਾਨ ਸਾਰੇ ਦੇਸ਼ਾਂ ਵਿੱਚ ਕੀਤਾ ਜਾਂਦਾ ਹੈ । ਸਾਡੇ ਬੱਚੇ ਇਕੱਲੇ ਆਸਟ੍ਰੇਲੀਆ ਵਿੱਚ ਹੀ ਨਹੀਂ ਦੂਸਰੇ ਮੁਲਕਾਂ ਵਿੱਚ ਵੀ ਵਿੱਦਿਆ ਲੈਣ ਵਾਸਤੇ ਜਾਂਦੇ ਹਨ । ਦੂਸਰੇ ਮੁਲਕਾਂ ਦੇ ਲੋਕ ਸਾਡੀਆਂ ਯੂਨੀਵਰਸਿਟੀਆਂ ਵਿੱਚ ਵੀ ਪੜ੍ਹਨ ਵਾਸਤੇ ਆਉਂਦੇ ਹਨ । ਸਾਡੇ ਪੰਜਾਬੀ ਤਾਂ ਸੈਂਕੜੇ ਸਾਲਾਂ ਤੋਂ ਹੀ ਬਾਹਰਲੇ ਮੁਲਕਾਂ ਵਿੱਚ ਗਏ ਹੋਏ

[ਸਰਦਾਰ ਮੱਖਣ ਸਿੰਘ]

ਹਨ । ਉਥੇ ਚੰਗੇ ਤੌਰ ਤੇ ਉਹ ਸਥਾਪਿਤ ਵੀ ਹਨ, ਉਥੇ ਉਨ੍ਹਾਂ ਦੇ ਬਹੁਤ ਚੰਗੇ ਕਾਰੋਬਾਰ ਵੀ ਹਨ । ਕੈਨੇਡਾ ਵਰਗੇ ਦੇਸ਼ਾਂ ਵਿੱਚ ਵੱਡੇ-ਵੱਡੇ ਫਾਰਮਾਂ ਦੇ ਮਾਲਕ ਅਤੇ ਬੜੇ ਸਪੈਸ਼ਲਿਸਟ ਕਿਸਮ ਦੇ ਲੋਕ ਸਾਡੇ ਇਥੋਂ ਸਥਾਪਿਤ ਹੋਏ ਹਨ । ਅੱਜ ਦੁਨੀਆਂ ਕੋਈ ਇਸ ਤਰ੍ਹਾਂ ਦੀ ਨਹੀਂ ਰਹੀ ਕਿ ਕੋਈ ਇੱਕ-ਦੂਸਰੇ ਜਾਂ ਦੂਸਰਾ ਕਿਸੇ ਹੋਰ ਦੇਸ਼ ਵਿੱਚ ਕਾਰੋਬਾਰ ਨਹੀਂ ਕਰ ਸਕਦਾ ਜਾਂ ਸੈਟਲ ਨਹੀਂ ਹੋ ਸਕਦਾ । 21ਵੀਂ ਸਦੀ ਵਿੱਚ ਅਸੀਂ ਸਮਝਦੇ ਹਾਂ ਕਿ ਮਨੁੱਖੀ ਚੇਤਨਾ ਦਾ ਪੱਧਰ ਬੜਾ ਉੱਚਾ ਹੋ ਰਿਹਾ ਹੈ । ਮਨੁੱਖ ਨੇ ਬਹੁਤ ਲੰਮਾ ਸਫ਼ਰ ਕਰ ਲਿਆ ਹੈ ਅਤੇ ਹੁਣ ਸ਼ਾਇਦ ਇਨ੍ਹਾਂ ਸੌੜੀਆਂ ਚੀਜ਼ਾਂ ਤੋਂ ਉਪਰ ਉੱਠਿਆ ਜਾਵੇਗਾ ਪਰ ਬੜੇ ਅਫ਼ਸੋਸ ਨਾਲ ਇਹ ਗੱਲ ਨੋਟ ਕੀਤੀ ਜਾਂਦੀ ਹੈ ਕਿ ਨਸਲੀ ਵਿਤਕਰਾ ਹਾਲੇ ਤੱਕ ਵੀ ਕਾਇਮ ਹੈ । ਹਾਲੇ ਤੱਕ ਵੀ ਮਨੁੱਖ ਮਨੁੱਖ ਨਹੀਂ ਬਣ ਸਕਿਆ, ਇਨਸਾਨ ਨਹੀਂ ਬਣ ਸਕਿਆ ਅਤੇ ਇਨਸਾਨੀਅਤ ਅਤੇ ਭਾਈਚਾਰੇ ਵਾਲੀ ਸੋਚ ਨਹੀਂ ਅਪਣਾ ਸਕਿਆ । ਹਾਲੇ ਵੀ ਉਹ ਨਫ਼ਰਤ ਦੀਆਂ ਵਲਗਣਾਂ ਵਿੱਚ ਵਲਿਆ ਹੋਇਆ ਹੈ । ਇਹ ਬੜੀ ਅਫ਼ਸੋਸਨਾਕ ਗੱਲ ਹੈ । 21ਵੀਂ ਸਦੀ ਵਿੱਚ ਮਨੁੱਖ ਦੇ ਚਿੰਤਨ ਨੂੰ ਬਹੁਤ ਤਿੱਖਾ ਤੇ ਤੀਬਰ ਹੋਣਾ ਚਾਹੀਦਾ ਸੀ । ਬੜਾ ਲੰਮਾ ਸਮਾਂ ਪਹਿਲਾਂ ਇਬਰਾਹਮ ਲਿੰਕਨ ਨੇ ਇਸ ਨਸਲੀ ਬੀਮਾਰੀ ਦੇ ਖਿਲਾਫ਼ ਬੜੀ ਵੱਡੀ ਜੱਦੋ-ਜਹਿਦ ਅਮਰੀਕਾ ਤੋਂ ਸ਼ੁਰੂ ਕੀਤੀ ਸੀ, ਜਿਸ ਦਾ ਨਤੀਜਾ ਵੀ ਨਿਕਲਿਆ ਅਤੇ ਅੱਜ ਜਦੋਂ ਫਿਰ ਅਸੀਂ 21ਵੀਂ ਸਦੀ ਵਿੱਚ ਇਨ੍ਹਾਂ ਗੱਲਾਂ ਉੱਤੇ ਵਿਚਾਰਾਂ ਕਰਨ ਤੇ ਮਤਾ ਪਾਸ ਕਰਨ ਵੱਲ ਲੱਗੇ ਹੋਏ ਹਾਂ ਤਾਂ ਮਨੁੱਖਤਾ ਦੀ ਸੌੜੀ ਸੋਚ ਤੇ ਅਫ਼ਸੋਸ ਜ਼ਾਹਰ ਕਰਨਾ ਪੈਂਦਾ ਹੈ । ਮੇਰੇ ਕਿਸੇ ਹੋਰ ਦੋਸਤ ਨੇ ਵੀ ਇਹ ਨੁਕਤਾ ਉਠਾਇਆ ਸੀ ਕਿ ਸਾਡੇ ਇੱਥੇ ਵੀ ਬਾਹਰਲੇ ਦੇਸ਼ਾਂ ਦੇ ਲੋਕ ਸੈਰ-ਸਪਾਟੇ ਲਈ ਆਉਂਦੇ ਹਨ । ਸਾਡੇ ਮੁਲਕ ਵਿੱਚ ਹੋਰ ਬਾਹਰਲੇ ਦੇਸ਼ਾਂ ਦੇ ਲੋਕ ਸੈਟਲ ਹੋਣ ਲਈ ਵੀ ਆਉਂਦੇ ਹਨ । ਜੇ ਅਸੀਂ ਉਨ੍ਹਾਂ ਨੂੰ ਨਫਰਤ ਕਰਨ ਜਾਂ ਉਨ੍ਹਾਂ ਤੇ ਹਮਲੇ ਕਰਨ ਲੱਗ ਜਾਈਏ ਤਾਂ ਕਿਵੇਂ ਚੱਲੇਗਾ ? ਸਾਡੇ ਮੁਲਕ ਦੇ ਲੋਕ ਜਿਹੜੇ ਬਾਹਰਲੇ ਮੁਲਕਾਂ ਵਿੱਚ ਬੈਠੇ ਹਨ, ਉਨ੍ਹਾਂ ਤੇ ਜੇ ਹਮਲੇ ਹੁੰਦੇ ਰਹੇ ਤਾਂ ਕੀ ਬਣੇਗਾ ? ਦੁਨੀਆਂ ਦਾ ਕੀ ਬਣੇਗਾ? ਦੁਨੀਆਂ ਵਿੱਚ ਅਸਹਿਣਸ਼ੀਲਤਾ ਬਹੁਤ ਜਿਆਦਾ ਹੋ ਗਈ ਹੈ । ਇਹ ਮਾਨਵਤਾ ਤੇ ਭਾਰੂ ਹੁੰਦੀ ਜਾ ਰਹੀ ਹੈ । ਅੱਜ 21ਵੀਂ ਸਦੀ ਦੇ ਮਨੁੱਖ ਨੂੰ ਮਨੁੱਖ ਬਣਨ ਵਾਸਤੇ ਜਿਹੜੇ ਸਾਡੇ ਪੈਗੰਬਰ ਸਨ, ਉਨ੍ਹਾਂ ਦੀਆਂ ਸਿੱਖਿਆਵਾਂ ਤੇ ਚਲਣ ਦੀ ਲੋੜ ਹੈ । ਉਨ੍ਹਾਂ ਨੇ ਤਾਂ ਦੁਬਾਰਾ ਪਰਤਣਾ ਨਹੀਂ, ਉਨ੍ਹਾਂ ਦੀਆਂ ਸਿੱਖਿਆਵਾਂ ਤਾਂ ਸਾਡੇ ਕੋਲ ਹਨ, ਜਾਂ ਤਾਂ ਮਨੁੱਖ ਉਨ੍ਹਾਂ ਤੋਂ ਹੀ ਕੁਝ ਸਿੱਖੇ ਜਾਂ ਆਪ ਕੁਝ ਸਭਿਅਕ ਬਣਨ ਦਾ ਯਤਨ ਕਰੇ। ਜੋ ਕੁਝ ਆਸਟ੍ਰੇਲੀਆ ਵਿੱਚ ਹੋ ਰਿਹਾ ਹੈ, ਉਹ ਬਹੁਤ ਨਿੰਦਣਯੋਗ ਤੇ ਘਿਨਾਉਣਾ ਹੈ । ਇਸ ਵਾਸਤੇ ਜੋ ਅਸੀਂ ਰੈਜੋਲਿਊਸ਼ਨ ਪਾਸ ਕਰ ਰਹੇ ਹਾਂ, ਇਹ ਬਹੁਤ ਜਾਇਜ਼ ਹੈ । ਸਾਨੂੰ ਕੇਂਦਰ ਸਰਕਾਰ ਨੂੰ ਇਸ ਸਬੰਧ ਵਿੱਚ ਬੇਨਤੀ ਕਰਨੀ ਚਾਹੀਦੀ ਹੈ । ਕੇਂਦਰ ਸਰਕਾਰ ਪਹਿਲਾਂ ਵੀ ਆਪਣੇ ਪੱਧਰ ਤੇ ਉਥੇ ਯਤਨ ਕਰ ਚੁੱਕੀ ਹੈ । ਡਾਕਟਰ ਮਨਮੋਹਨ ਸਿੰਘ, ਪ੍ਰਧਾਨ ਮੰਤਰੀ ਜੀ ਅਤੇ ਸਾਡੇ ਵਿਦੇਸ਼ ਮੰਤਰੀ ਸ਼੍ਰੀਮਤੀ ਪ੍ਰਨੀਤ ਕੌਰ ਇਸ ਮਾਮਲੇ ਤੇ ਉਥੋਂ ਦੀ ਸਰਕਾਰ ਨਾਲ ਗੱਲ ਵੀ ਕਰ ਚੁੱਕੇ ਹਨ । ਉਥੇ ਜਾ ਕੇ ਵੀ ਉਨ੍ਹਾਂ ਨੇ ਗੱਲ ਕੀਤੀ ਹੈ । ਇਥੇ ਵੀ ਉਨ੍ਹਾਂ ਦੇਸ਼ਾਂ ਦੇ ਜੋ ਅੰਬੈਸਡਰ ਹਨ, ਉਨ੍ਹਾਂ

ਨਾਲ ਵੀ ਸਮੇਂ-ਸਮੇਂ ਤੇ ਸਾਰੇ ਮਾਮਲੇ ਨੂੰ ਉਠਾਇਆ ਜਾਂਦਾ ਹੈ। ਫਿਰ ਵੀ ਇਹ ਕੋਈ ਕੁਥਾਂ ਗੱਲ ਨਹੀਂ ਹੋਵੇਗੀ ਜੇਕਰ ਦੁਬਾਰਾ ਅਸੀਂ ਰੈਜ਼ੋਲਿਊਸ਼ਨ ਪਾਸ ਕਰਕੇ ਦੁਬਾਰਾ ਕੇਂਦਰ ਸਰਕਾਰ ਨੂੰ ਕਹੀਏ ਕਿ ਇਸ ਮਾਮਲੇ ਨੂੰ ਪੂਰੀ ਗੰਭੀਰਤਾ ਨਾਲ ਲਵੇ । ਇਹ ਮਾਮਲਾ ਬਹੁਤ ਹੀ ਗੰਭੀਰ ਹੈ । ਅੱਜ ਦੇ ਸਮੇਂ ਵਿੱਚ ਸੈਂਟਰਲ ਗੌਰਮਿੰਟ ਨੂੰ ਸਾਡੀ ਦੁਬਾਰਾ ਬੇਨਤੀ ਜਾਣੀ ਚਾਹੀਦੀ ਹੈ।

ਦੂਜਾ ਵੀ ਬਹੁਤ ਮਹੱਤਵਪੂਰਨ ਸਵਾਲ ਹੈ । ਪਾਕਿਸਤਾਨ ਦੀ ਧਰਤੀ ਉਪਰ ਸਾਡੇ ਕੁਝ ਘੱਟ ਗਿਣਤੀ ਦੇ ਲੋਕ, ਭਾਵੇਂ ਲੱਖਾਂ ਉਧਰੋਂ ਆ ਵੀ ਗਏ, ਇਹ ਪੰਜਾਬੀਆਂ ਵਾਸਤੇ ਸੰਤਾਪ ਵੀ ਹੈ ਕਿ ਬਹੁਤ ਵੱਡੀ ਇਤਿਹਾਸਕ ਦੁਰਘਟਨਾ ਸਾਲ 1947 ਦੇ ਵਿੱਚ ਵਾਪਰੀ, ਜਦੋਂ ਇੱਕ ਗ਼ਲਤ ਤਰ੍ਹਾਂ ਧਰਮਾਂ ਦੀਆਂ ਵੰਡੀਆਂ ਦੇ ਨਾਲ ਦੋ ਕੌਮਾਂ ਦੀ ਥਿਊਰੀ ਨੂੰ ਅੰਗਰੇਜ਼ ਸਰਕਾਰ ਵਲੋਂ ਪੇਸ਼ ਕੀਤਾ ਗਿਆ । ਉਹ ਥਿਊਰੀ ਗਲਤ ਸੀ । ਅੱਜ ਵੀ ਪਾਕਿਸਤਾਨ ਵਿੱਚ ਉਰਦੂ ਰਾਜ ਦੀ ਭਾਸ਼ਾ ਹੈ । ਭਾਵੇਂ ਪੰਜਾਬੀ ਹੁਣ ਮਾੜੀ ਮੋਟੀ ਕਿਸੇ ਪੱਧਰ ਦੇ ਇਮਤਿਹਾਨਾਂ ਦੇ ਵਿੱਚ ਵਰਤੀ ਜਾਣ ਲੱਗੀ ਹੈ, ਉਨ੍ਹਾਂ ਦੀ ਲਿਪੀ ਹਾਲੇ ਵੀ ਸ਼ਾਹ ਲਿੱਪੀ ਹੈ ਪਰ ਫਿਰ ਵੀ 62-63 ਸਾਲਾਂ ਬਾਅਦ ਵੀ ਉਥੋਂ ਪੰਜਾਬੀ ਭਾਸ਼ਾ ਖਤਮ ਨਹੀਂ ਹੋਈ । ਆਮ ਲੋਕਾਂ ਦੀ ਬੋਲੀ ਵਿੱਚ ਪੰਜਾਬੀ ਭਾਸ਼ਾ ਵਰਤੀ ਜਾਂਦੀ ਹੈ । ਪੰਜਾਬੀ ਵਿੱਚ ਸਾਹਿਤ ਰਚਨਾ ਵੀ ਹੁੰਦੀ ਹੈ । ਕੌਮਾਂ ਦਾ ਸਿਧਾਂਤ ਧਰਮਾਂ ਦੇ ਨਾਲ ਜੋੜ ਕੇ ਦੋ ਕੌਮਾਂ ਦੀ ਥਿਊਰੀ ਅੰਗਰੇਜ ਗੌਰਮਿੰਟ ਨੇ ਗਲਤ ਤਰੀਕੇ ਨਾਲ ਪੇਸ਼ ਕੀਤੀ । ਅੱਜ ਵੀ ਅਸੀਂ ਆਪਣੇ ਮੁਲਕ ਵਿੱਚ ਵੇਖਦੇ ਹਾਂ ਕਿ ਬੜੀ ਵਾਰ ਧਾਰਨਾ ਪੇਸ਼ ਕੀਤੀ ਜਾਂਦੀ ਹੈ ਕਿ ਪੰਜਾਬੀ ਸਿੱਖਾਂ ਦੀ ਬੋਲੀ ਹੈ, ਹਿੰਦੀ ਹਿੰਦੂਆਂ ਦੀ ਬੋਲੀ ਹੈ ਅਤੇ ਉਰਦੂ ਮੁਸਲਮਾਨਾਂ ਦੀ ਬੋਲੀ ਹੈ । ਇਸ ਤਰ੍ਹਾਂ ਦਾ ਸਿਧਾਂਤ ਅੰਗਰੇਜ ਸਰਕਾਰ ਨੇ ਦਿੱਤਾ ਸੀ ਕਿ ਹਿੰਦੂ ਇੱਕ ਕੌਮ ਹੈ, ਮੁਸਲਿਮ ਇਕ ਕੌਮ ਹੈ ਤੇ ਸਿੱਖ ਇੱਕ ਕੌਮ ਹੈ । ਧਰਮਾਂ ਦੇ ਅਧਾਰ ਤੇ ਕੌਮਾਂ ਦੀ ਵੰਡ ਦੀ ਗਲਤ ਥਿਊਰੀ ਪੇਸ਼ ਕਰਕੇ ਇਸ ਦੇਸ਼ ਦੀਆਂ ਵੰਡੀਆਂ ਕਰ ਦਿੱਤੀਆਂ ਤੇ ਦੋ ਹਿੱਸਿਆਂ ਵਿੱਚ ਵੰਡ ਦਿੱਤਾ ਗਿਆ । ਪੰਜਾਬ ਇੱਕ ਪਾਸੇ ਦੋ ਹਿੱਸਿਆ ਵਿੱਚ ਵੰਡ ਦਿੱਤਾ ਗਿਆ । ਬੰਗਾਲ ਵੀ ਦੋ ਹਿੱਸਿਆ ਵਿੱਚ ਵੰਡ ਦਿਤਾ ਗਿਆ । ਪਰ 63-64 ਤੇ 65 ਸਾਲਾਂ ਬਾਅਦ ਵੀ ਅਸੀਂ ਵੇਖਦੇ ਹਾਂ ਕਿ ਬੰਗਾਲ ਪਾਕਿਸਤਾਨ ਦਾ ਹਿੱਸਾ ਨਾ ਰਿਹਾ ਤੇ ਬੰਗਲਾਦੇਸ਼ ਵੱਖਰਾ ਦੇਸ਼ ਬਣ ਗਿਆ। ਉਥੇ ਚਾਹੇ ਕੋਈ ਹਿੰਦੂ ਵੱਸਦਾ ਹੈ, ਚਾਹੇ ਕੋਈ ਮੁਸਲਮਾਨ ਵੱਸਦਾ ਹੈ, ਉਹ ਬੰਗਾਲੀ ਬੋਲੀ ਹੀ ਬੋਲਦਾ ਹੈ । ਮੈਂ ਪਹਿਲਾਂ ਅਰਜ ਕਰ ਚੁਕਿਆਂ ਹਾਂ ਕਿ ਪੱਛਮੀ ਪੰਜਾਬ ਦੀ ਧਰਤੀ ਉਤੇ, ਬਾਵਜੂਦ ਇਸ ਦੇ ਕਿ ਉਥੇ ਸਰਕਾਰੀ ਤੌਰ ਤੇ ਉਥੋਂ ਦੀ ਪੰਜਾਬੀ ਭਾਸ਼ਾ ਨੂੰ ਕੋਈ ਮਾਨਤਾ ਨਹੀਂ ਹੈ, ਪਰ ਇਸ ਦੇ ਬਾਵਜੂਦ ਵੀ ਪੰਜਾਬੀ ਉਥੋਂ ਚੱਲਦੀ ਹੈ । ਅੱਜ ਵੀ ਉਥੇ ਪੰਜਾਬੀ ਹੈ । ਲੇਕਿਨ ਧਰਮਾਂ ਦੇ ਨਾਲ ਕੌਮਾਂ ਦੇ ਸਿਧਾਂਤ ਦੀ ਪੇਸ਼ਕਾਰੀ ਕਰਕੇ ਸਾਡੇ ਦੋ ਬਹੁਤ ਹੀ ਇੰਟੈਲੀਜੈਂਟ ਤੇ ਬਹਾਦਰ ਸੂਬਿਆਂ ਵਿੱਚ ਵੰਡੀਆਂ ਪਾ ਦਿੱਤੀਆਂ । ਇਨ੍ਹਾਂ ਵੰਡੀਆਂ ਕਰਕੇ ਹੀ 10 ਲੱਖ ਪੰਜਾਬੀਆਂ ਨੂੰ ਉਧਰੋਂ ਇਧਰ ਅਤੇ ਇੱਧਰੋਂ ਉਧਰ ਆਉਣਾ ਜਾਣਾ ਪਿਆ । 10 ਲੱਖ ਪੰਜਾਬੀਆਂ ਦਾ ਆਦਾਨ ਪ੍ਰਦਾਨ ਹੋਇਆ ਔਰ ਲੱਖਾਂ ਦੀ ਗਿਣਤੀ ਵਿੱਚ ਸਾਡੇ ਲੋਕ ਇਧਰੋਂ ਉੱਧਰ ਜਾਂਦੇ ਤੇ ਉਧਰੋਂ ਇੱਧਰ ਆਉਂਦੇ ਮਾਰੇ ਗਏ। ਉਹ ਲੁੱਟੇ-ਪੁਟੇ

[ਸਰਦਾਰ ਮੱਖਣ ਸਿੰਘ]

ਗਏ ਤੇ ਘਰ ਉਜੜ ਗਏ, ਜਾਇਦਾਦਾਂ ਦਾ ਨੁਕਸਾਨ ਹੋਇਆ, ਔਰਤਾਂ ਵਿਧਵਾ ਹੋ ਗਈਆਂ, ਬੱਚੇ ਅਨਾਥ ਹੋ ਗਏ ਔਰ ਅਸੀਂ ਬਹੁਤ ਵੱਡਾ ਸੰਤਾਪ ਭੋਗਿਆ । ਉਥੋਂ ਲੋਕ, ਹਿੰਦੂ ਵੀ ਤੇ ਸਿੱਖ ਵੀ, ਇੱਧਰ ਆ ਗਏ। ਪਰ ਕੁਝ ਲੋਕ ਇਸ ਵੰਡ ਨੂੰ ਮੰਨਦੇ ਹੀ ਨਹੀਂ ਸੀ । ਉਹ ਸਮਝਦੇ ਸੀ ਕਿ ਇਹ ਇੱਕ ਆਰਜੀ ਪ੍ਰਬੰਧ ਹੈ, ਕੱਲ੍ਹ ਨੂੰ ਅਸੀਂ ਫਿਰ ਇੱਕ ਹੋ ਜਾਣਾ ਹੈ ।

**ਮਾਨਯੋਗ ਸਪੀਕਰ** : ਸਮਾਪਤ ਕਰੋ ਜੀ ।

**ਸਰਦਾਰ ਮੱਖਣ ਸਿੰਘ** : ਉਥੇ ਜਿਹੜੇ ਰਹਿ ਗਏ, ਉਨ੍ਹਾਂ ਘੱਟ ਗਿਣਤੀਆਂ ਨਾਲ ਅੱਜ ਜੋ ਸਲੂਕ ਹੋ ਰਿਹਾ ਹੈ, ਉਹ ਬਹੁਤ ਮਾੜਾ ਹੋ ਰਿਹਾ ਹੈ । ਜਿਵੇਂ ਸਾਡੇ 3 ਭਰਾਵਾਂ ਨੂੰ ਚੁੱਕਿਆ ਗਿਆ । ਵੱਡੀਆਂ ਫਿਰੌਤੀਆਂ ਉਨ੍ਹਾਂ ਤੋਂ ਮੰਗੀਆਂ ਗਈਆਂ, ਇਹ ਅਤਿ ਨਿੰਦਣਯੋਗ ਹੈ । ਇਸ ਲਈ ਵੀ ਸਾਨੂੰ ਅਪੀਲ ਕਰਨੀ ਚਾਹੀਦੀ ਹੈ, ਰੈਜ਼ੋਲਿਊਸ਼ਨ ਭੇਜ ਕੇ ਕਹਿਣਾ ਚਾਹੀਦਾ ਹੈ ਔਰ ਜਿਸ ਪੱਧਰ ਤੇ ਵੀ ਇਹ ਮਸਲਾ ਲਿਜਾ ਸਕਦੇ ਹਾਂ, ਪਾਕਿਸਤਾਨ ਸਰਕਾਰ ਨਾਲ ਸਖਤੀ ਨਾਲ ਲੈਣਾ ਚਾਹੀਦਾ ਹੈ । ਸਾਡੇ ਦੇਸ਼ ਵਿੱਚ ਵੀ ਘੱਟ ਗਿਣਤੀ ਵਰਗਾਂ ਦੇ ਲੋਕ ਹਨ । ਕਦੇ ਕਦਾਈਂ ਕਿਤੇ ਕੋਈ ਦੰਗਾ ਫਸਾਦ ਹੋ ਜਾਵੇ ਤਾਂ ਵੱਖਰੀ ਗੱਲ ਹੈ ਪਰ ਸਾਡੇ ਦੇਸ਼ ਵਿੱਚ ਘੱਟ ਗਿਣਤੀਆਂ ਦੇ ਲੋਕ ਸੁਰੱਖਿਅਤ ਹਨ । ਸਾਡੇ ਦੇਸ਼ ਵਿੱਚ ਘੱਟ ਗਿਣਤੀ ਲੋਕਾਂ ਨੂੰ ਉਨ੍ਹਾਂ ਦੇ ਘੱਟ ਗਿਣਤੀ ਵਰਗ ਵਿੱਚ ਹੋਣ ਕਰਕੇ ਵਿਸ਼ੇਸ਼ ਸਹੂਲਤਾਂ ਵੀ ਦਿੱਤੀਆਂ ਜਾਂਦੀਆਂ ਹਨ । ਮੈਂ ਇਸ ਬਾਰੇ ਇੱਕ ਸਵਾਲ ਕੀਤਾ ਸੀ ਔਰ ਉਸ ਵਿੱਚ ਦੱਸਿਆ ਗਿਆ ਸੀ ਕਿ ਘੱਟ ਗਿਣਤੀ ਵਰਗ ਦੇ ਬੱਚਿਆਂ ਨੂੰ ਉਨ੍ਹਾਂ ਦੀ ਪੜ੍ਹਾਈ ਵਿੱਚ ਮਦਦ ਦੇਣ ਲਈ ਵਜ਼ੀਫੇ ਦਿੱਤੇ ਜਾਂਦੇ ਹਨ । ਵਜ਼ੀਫੇ ਲਈ ਜਿੰਨਾ ਪੈਸਾ ਸੈਂਟਰ ਸਰਕਾਰ ਦਿੰਦੀ ਹੈ ਉਨਾ ਸਟੇਟ ਸਰਕਾਰਾਂ ਵਲੋਂ ਵਰਤਿਆ ਨਹੀਂ ਜਾਂਦਾ ਇਸੇ ਕਰਕੇ ਮੈਂ ਸਵਾਲ ਕੀਤਾ ਸੀ। ਸੋ, ਇਸ ਲਈ ਪਾਕਿਸਤਾਨ ਨਾਲ ਗੱਲ ਕੀਤੀ ਜਾਣੀ ਚਾਹੀਦੀ ਹੈ ਕਿ ਸਾਡੇ ਲੋਕ ਤੁਹਾਡੇ ਮੁਲਕ ਵਿੱਚ ਘੱਟ ਗਿਣਤੀ ਵਿੱਚ ਹਨ, ਉਨ੍ਹਾਂ ਤੇ ਹਮਲੇ ਹੋ ਰਹੇ ਹਨ, ਉਨ੍ਹਾਂ ਦੀ ਪੂਰੀ ਹਿਫਾਜ਼ਤ ਕੀਤੀ ਜਾਵੇ। ਜਦੋਂ ਅੱਜ ਪਾਕਿਸਤਾਨ ਇਹ ਕਲੇਮ ਕਰਦਾ ਹੈ ਕਿ ਹੁਣ ਫੌਜੀ ਰਾਜ ਵਾਲੇ ਦਿਨ ਖਤਮ ਹੋ ਗਏ ਔਰ ਜਮੂਹਰੀਅਤ ਵੱਲ ਉਹ ਵਧ ਰਹੇ ਹਨ ਤਾਂ ਫਿਰ ਘੱਟ ਗਿਣਤੀ ਦੇ ਲੋਕਾਂ ਦੀ ਹਿਫਾਜ਼ਤ ਦਾ ਬੰਦੋਬਸਤ ਵੀ ਕੀਤਾ ਜਾਵੇ। ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ ।

**ਮਾਨਯੋਗ ਸਪੀਕਰ** : ਇਹ ਜਿਹੜਾ ਮਤਾ ਸਰਦਾਰ ਹਰਪ੍ਰੀਤ ਸਿੰਘ, ਐਮ. ਐਲ. ਏ. ਵਲੋਂ ਲਿਆਂਦਾ ਗਿਆ ਹੈ, ਇਸ ਤੇ ਕਾਫੀ ਬਹਿਸ ਹੋਈ ਹੈ ਔਰ ਮੈਂ ਮਹਿਸੂਸ ਕਰਦਾ ਹਾਂ ਕਿ ਚੰਗੇ ਢੰਗ ਨਾਲ ਬੁਲਾਰਿਆਂ ਨੇ ਆਪਣੇ ਵਿਚਾਰ ਰੱਖੇ ਹਨ ਔਰ ਅਵੱਸ਼ ਸਾਡਾ ਸਾਰਿਆਂ ਦਾ ਔਰ ਪੰਜਾਬ ਦਾ ਜਿਹੜਾ ਇੰਟਰੈਸਟ ਹੈ, ਦਿਲਚਸਪੀ ਹੈ, ਚਿੰਤਾ ਵੀ ਹੈ, ਇਸ ਸਬੰਧੀ ਦਿੱਲੀ ਦੇ ਵਿੱਚ ਸੈਂਟਰ ਸਰਕਾਰ ਨਾਲ ਗੱਲ ਬਾਤ ਕੀਤੀ ਜਾਵੇਗੀ ਅਤੇ ਉਹ ਦੂਸਰੇ ਮੁਲਕਾਂ ਨਾਲ ਜਿੱਥੇ-ਜਿੱਥੇ ਅਸੀਂ ਪ੍ਰਾਬਲਮ ਫੇਸ ਕਰ ਰਹੇ ਹਾਂ, ਗੱਲ ਕਰਨਗੇ ।

# RESOLUTION REG. DENOUNCING THE REIGN OF HEINOUS AND BARBARIC RACIAL BLOODBATH UNLEASHED AGAINST THE MINORITIES IN AUSTRALIA AND BY THE TALIBAN IN PAKISTAN AND RECOMMENDING TO THE CENTRE GOVERNMENT TO TAKE UP THESE GRAVE ISSUES WITH THE COUNTRIES CONCERNED

ਪ੍ਰਸ਼ਨ ਹੈ ਕਿ—

"ਇਹ ਸਦਨ ਆਸਟ੍ਰੇਲੀਆ ਵਿੱਚ ਅਤੇ ਪਾਕਿਸਤਾਨ ਵਿੱਚ ਤਾਲਿਬਾਨੀਆਂ ਦੁਆਰਾ ਘੱਟ ਗਿਣਤੀ ਦੇ ਲੋਕਾਂ ਦੇ ਨਸਲੀ ਭਾਵਨਾ ਨਾਲ ਹੋ ਰਹੇ ਘਿਨਾਉਣੇ ਅਤੇ ਅਣ-ਮਨੁੱਖੀ ਕਤਲਾਂ ਦੀ ਨਿਖੇਧੀ ਕਰਦਾ ਹੈ ਅਤੇ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਅਜਿਹੇ ਕਤਲਾਂ ਨੂੰ ਰੋਕਣ ਬਾਰੇ ਕੇਂਦਰ ਸਰਕਾਰ ਨੂੰ ਤੁਰੰਤ ਪਹੁੰਚ ਕਰੇ ਤਾਂ ਜੋ ਕੇਂਦਰ ਸਰਕਾਰ ਦੁਆਰਾ ਉਨ੍ਹਾਂ ਦੇਸ਼ਾਂ ਨਾਲ ਉੱਚ-ਪੱਧਰ ਤੇ ਇਹ ਅਤਿ ਗੰਭੀਰ ਮਾਮਲਾ ਉਠਾਇਆ ਜਾਵੇ।"

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਸ਼ੁੱਕਰਵਾਰ, ਮਿਤੀ 26 ਮਾਰਚ, 2010 ਦੇ 3.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.00 ਵਜੇ ਬਾਅਦ ਦੁਪਹਿਰ

(ਇਸ *ਉਪ੍ਰੰਤ ਸਦਨ ਸ਼ੁਕਰਵਾਰ, ਮਿਤੀ 26 ਮਾਰਚ, 2010 ਦੇ 3.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ)

———

13301/PVS—Govt. Press, U.T., Chd.

# APPENDIX
# TO
# PUNJAB VIDHAN SABHA

## DEBATES

*FRIDAY, THE 26TH MARCH, 2010 (M.S.)*

**VOL. IX—NO. 13**

STARRED QUESTION AND ANSWER

**ਮੈਹਿੰਗਰੋਵਾਲ, ਜ਼ਿਲ੍ਹਾ ਹੁਸ਼ਿਆਰਪੁਰ ਦੀਆਂ ਜਾਇਦਾਦਾਂ ਦਾ ਰਜਿਸਟਰ ਨਾ ਹੋਣਾ**

*1577. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਮੈਹਿੰਗਰੋਵਾਲ, ਤਹਿਸੀਲ ਤੇ ਜਿਲਾ ਹੁਸ਼ਿਆਰਪੁਰ ਦੇ ਵਸਨੀਕਾਂ ਨੂੰ ਆਪਣੀ ਜਾਇਦਾਦ/ਜ਼ਮੀਨਾਂ ਖ੍ਰੀਦਣ ਅਤੇ ਵੇਚਣ ਵਿਚ ਮਾਲ ਵਿਭਾਗ ਦੇ ਅਧਿਕਾਰੀਆਂ ਦੁਆਰਾ ਰਜਿਸਟਰੀਆਂ ਨਾ ਕੀਤੇ ਜਾਣ ਕਾਰਨ ਭਾਰੀ ਸਮੱਸਿਆ ਦਾ ਸਾਹਮਣਾ ਕਰਨਾ ਪੈ ਰਿਹਾ ਹੈ ; ਜੇਕਰ ਅਜਿਹਾ ਹੋਵੇ ਤਾਂ ਇਸਦੇ ਕੀ ਕਾਰਨ ਹਨ ਅਤੇ ਇਸ ਪਿੰਡ ਦੇ ਵਸਨੀਕਾਂ ਦੀ ਇਸ ਗੰਭੀਰ ਸਮੱਸਿਆ ਦਾ ਹੱਲ ਕਿੰਨੇ ਚਿਰ ਵਿਚ ਕਰ ਦਿੱਤਾ ਜਾਵੇਗਾ ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਂ ਜੀ। ਪਿੰਡ ਮੈਹਿੰਗਰੋਵਾਲ ਦੀ ਚੱਕਬੰਦੀ ਦੌਰਾਨ ਗਰਾਮ ਪੰਚਾਇਤ ਦੇ ਨਾਂ ਦਰਜ ਤਕਰੀਬਨ 60625 ਕਨਾਲ 18 ਮਰਲੇ ਰਕਬੇ ਵਿਚੋਂ 951 ਕਨਾਲ 14 ਮਰਲੇ ਰਕਬਾ ਛੱਡ ਕੇ ਬਾਕੀ ਪਿੰਡ ਦੇ ਮਾਲਕਾਂ ਦੇ ਨਾਂ ਤਬਦੀਲ ਕਰ ਦਿਤਾ ਗਿਆ। ਇਸ ਵਿਰੁੱਧ ਗਰਾਮ ਪੰਚਾਇਤ ਵੱਲੋਂ ਮਾਨਯੋਗ ਹਾਈ ਕੋਰਟ ਵਿਚ ਰਿਟਸ ਦਾਇਰ ਕੀਤੀਆਂ ਗਈਆਂ ਜਿਸ ਵਿਚੋਂ ਕੁਝ ਤੇ ਅਦਾਲਤ ਨੇ ਕਾਬਜਾਂ ਨੂੰ ਕੱਢਣ ਤੇ ਰੋਕ ਲਾਈ ਹੈ। ਇਸ ਤਰ੍ਹਾਂ ਪੰਚਾਇਤ ਅਤੇ ਹਿੱਸੇਦਾਰਾਨ ਵਿਚ ਮੁਕੱਦਮੇਬਾਜ਼ੀ ਚਲ ਰਹੀ ਹੈ ਜਿਸ ਕਾਰਨ ਜ਼ਮੀਨ ਜਾਇਦਾਦ ਦੀ ਵੇਚ ਖਰੀਦ ਤੇ ਰੋਕ ਲਾਈ ਗਈ ਸੀ। ਹੁਣ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਨੂੰ ਆਦੇਸ਼ ਦਿੱਤੇ ਗਏ ਹਨ ਕਿ ਪਿੰਡ ਮੈਹਿੰਗਰੋਵਾਲ ਦੀ ਜਿਹੜੀ ਜ਼ਮੀਨ ਹੁਣ ਪੰਚਾਇਤ ਦੇ ਨਾਂ ਨਹੀਂ ਹੈ ਅਤੇ ਪਹਿਲੇ ਕਿਸੇ ਸਮੇਂ ਵੀ ਮਾਲ ਰਿਕਾਰਡ ਵਿਚ ਪੰਚਾਇਤ ਦੇ ਨਾਮ ਨਹੀਂ ਸੀ ਅਤੇ ਜੋ ਅਦਾਲਤੀ ਕੇਸਾਂ ਵਿਚ ਉਲਝੀ ਹੋਈ ਨਹੀਂ ਅਰਥਾਤ ਜਿਸ ਤੇ ਮਾਨਯੋਗ ਹਾਈਕੋਰਟ ਦੇ ਸਟੇਅ ਆਰਡਰ ਜਾਂ Status-quo ਦੇ ਜਾਂ dispossession ਰੋਕਣ ਤੇ ਆਰਡਰ ਨਹੀਂ ਹਨ, ਉਸ ਸਬੰਧੀ ਵਸੀਕਿਆਂ ਦੀ ਰਜਿਸਟਰੇਸ਼ਨ ਅਤੇ ਇੰਤਕਾਲਾਂ ਨੂੰ ਨਾ ਰੋਕਿਆ ਜਾਵੇ।

---

APPENDIX

TO

PUNJAB VIDHAN SABHA DEBATES

Friday, the 26th March, 2010 (M.S.)

Vol.- IX -No. 13

UNSTARRED QUESTION AND ANSWER

ਪ੍ਰਸ਼ਨ ਨੰ. 307 (ਅਣ-ਤਾਰਾ ਅੰਕਿਤ) ਈ-ਟੈਂਡਰਿੰਗ ਸਿਸਟਮ ਲਾਗੂ ਕਰਨਾ

307

ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਐਮ.ਐਲ.ਏ. – ਕੀ ਮੁੱਖ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ਕਿ ਪੰਜਾਬ ਸਰਕਾਰ ਦੇ ਦਫ਼ਤਰਾਂ/ ਸਰਕਾਰੀ ਅਦਾਰਿਆਂ/ਸੰਸਥਾਵਾਂ ਵਿਚ ਈ-ਟੈਂਡਰਿੰਗ ਸਿਸਟਮ ਨੂੰ ਲਾਗੂ ਕਰਨ ਦੀ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਨੂੰ ਕਿਸ ਸਮੇਂ ਤੱਕ ਲਾਗੂ ਕੀਤਾ ਜਾਣਾ ਹੈ?

ਜਵਾਬ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ :

ਜੀ ਹਾਂ, ਸ਼੍ਰੀਮਾਨ

ਈ-ਟੈਂਡਰਿੰਗ ਸਿਸਟਮ ਨੂੰ ਹੁਣ ਤੱਕ ਰਾਜ ਦੇ 27 ਦਫਤਰਾਂ/ ਸੰਸਥਾਵਾਂ ਵਿਚ ਲਾਗੂ ਕੀਤਾ ਜਾ ਚੁੱਕਾ ਹੈ। ਬਾਕੀ ਦੇ ਰਹਿੰਦੇ ਦਫ਼ਤਰਾਂ / ਸੰਸਥਾਵਾਂ ਵਿਚ ਜਿੱਥੇ ਟੈਂਡਰਾਂ ਦੀ ਉਚਿੱਤ ਮਾਤਰਾ ਹੈ ਉਨ੍ਹਾਂ ਵਿਚ ਈ-ਟੈਂਡਰਿੰਗ ਸਿਸਟਮ ਨੂੰ ਮਾਰਚ, 2013 ਤੱਕ ਲਾਗੂ ਕਰਨ ਦੀ ਸੰਭਾਵਨਾ ਹੈ।

***************

**307 (un-starred) - Implementation of E-Tendering System**

**Sardar Ajit Inder Singh Mofar, MLA** – Will the Chief Minister be pleased to state where there is any proposal under consideration of the Government to implement the E-Tendering System in all departments/ Government Undertakings Institutions of the Punjab Government. If so, the time by which it is likely to be implemented?"

Reply - Sukhbir Singh Badal, Deputy Chief Minister

Yes, Sir.

The E-Tendering system has been implemented in 27 Departments/Institutions so far. The remaining Departments/Institutions having sufficient volume of tenders would be covered for introducing E-Tendering system likely by March, 2013.

date 26-3.10 (M.S.)

***************

14

# PUNJAB VIDHAN SABHA

## DEBATES

*Friday, the 26th March, 2010*
*(Afternoon Sitting)*

**Vol. IX – No. 14**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

---

## PUNJAB VIDHAN SABHA

*Friday, the 26th March, 2010*
*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 3.00 P.M. Mr. Speaker (Sardar Nirmal Singh Kahlon) in the Chair.*

---

## POSTPONED STARRED QUESTIONS AND ANSWERS

### ਨਿਸ਼ਾਨ ਵਾਲੇ ਪ੍ਰਸ਼ਨ ਨੰ: 1306 ਅਤੇ 1482

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

**ਮਾਨਯੋਗ ਸਪੀਕਰ** : ਵੈਸੇ ਆਪਾਂ ਨਵੀਂ ਪਿਰਤ ਤਾਂ ਪਾਈ ਹੈ ਪਰ ਜਿੰਨੀ ਦੇਰ ਸਵਾਲ ਕਰਨ ਵਾਲਾ ਮੈਂਬਰ ਖੁਦ ਹਾਊਸ ਵਿਚ ਹਾਜ਼ਰ ਨਾ ਹੋਵੇ, ਉਨੀ ਦੇਰ ਤੱਕ ਸਵਾਲ ਕਰਨ ਦਾ ਸਵਾਦ ਨਹੀਂ ਆਉਂਦਾ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਜੇ ਟਾਈਮ ਬਚ ਜਾਵੇ ਤਾਂ ਬੇਸ਼ੱਕ ਲੈ ਲਿਆ ਕਰੋ।

**ਮਾਨਯੋਗ ਸਪੀਕਰ** : ਠੀਕ ਹੈ ਜੀ।

---

### ਨਿਸ਼ਾਨ ਵਾਲੇ ਪ੍ਰਸ਼ਨ ਨੰ: 1483*, 1403* ਅਤੇ 1317*

**ਮਾਨਯੋਗ ਸਪੀਕਰ** : ਇਨ੍ਹਾਂ ਤਿੰਨਾਂ ਸਵਾਲਾਂ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

* Replies to Postponed Starred Questions No. 1483, 1403 and 1317 were not received till 22.02.2011 i.e. the date on which this Debates was sent to the Press for final printing.

## ਟਰੱਕ ਯੂਨੀਅਨਾਂ ਦੀ ਗਿਣਤੀ

*1513. **ਸਰਦਾਰ ਅਜਾਇਬ ਸਿੰਘ ਭੱਟੀ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਬਠਿੰਡਾ, ਮੋਗਾ, ਫਰੀਦਕੋਟ, ਮਾਨਸਾ, ਸੰਗਰੂਰ, ਬਰਨਾਲਾ ਅਤੇ ਮੁਕਤਸਰ ਜ਼ਿਲ੍ਹਿਆਂ ਵਿਚ ਪੈਂਦੀਆਂ ਟਰੱਕ ਯੂਨੀਅਨਾਂ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ ;

(ਅ) ਇਨ੍ਹਾਂ ਯੂਨੀਅਨਾਂ ਦੇ ਕੰਮ-ਕਾਰ ਨੂੰ ਸੁਖਾਲਾ ਅਤੇ ਪਾਰਦਰਸ਼ੀ ਬਣਾਉਣ ਲਈ ਸਰਕਾਰ ਦੁਆਰਾ ਕੀ ਸਿਸਟਮ/ਨਿਯਮ ਅਪਣਾਇਆ ਗਿਆ ਹੈ?

**ਮਾਸਟਰ ਮੋਹਨ ਲਾਲ :** (ੳ) ਬਠਿੰਡਾ, ਮੋਗਾ, ਫਰੀਦਕੋਟ, ਮਾਨਸਾ, ਸੰਗਰੂਰ, ਬਰਨਾਲਾ ਅਤੇ ਮੁਕਤਸਰ ਜ਼ਿਲ੍ਹਿਆਂ ਵਿਚ ਪੈਂਦੀਆਂ ਟਰੱਕ ਯੂਨੀਅਨਾਂ ਦੇ ਜ਼ਿਲ੍ਹਾਵਾਰ ਵੇਰਵੇ ਹੇਠ ਲਿਖੇ ਅਨੁਸਾਰ ਹਨ :-

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਜ਼ਿਲ੍ਹੇ ਵਿਚ ਵੱਖ-ਵੱਖ ਥਾਵਾਂ ਤੇ ਪੈਂਦੀਆਂ ਟਰੱਕ ਯੂਨੀਅਨਾਂ ਦਾ ਵੇਰਵਾ |
|---|---|---|
| 1. | ਬਠਿੰਡਾ | ਬਠਿੰਡਾ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 9 ਟਰੱਕ ਯੂਨੀਅਨਾਂ ਹਨ : 1. ਬਠਿੰਡਾ, 2. ਗੋਨਿਆਣਾ, 3. ਭਗਤਾ, 4. ਜਲਾਲ, 5. ਰਾਮਪੁਰਾ, 6. ਭੁੱਚੋ, 7. ਮੌੜ, 8. ਤਲਵੰਡੀ, 9. ਰਾਮਾਂ। |
| 2. | ਮੋਗਾ | ਮੋਗਾ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 7 ਟਰੱਕ ਯੂਨੀਅਨਾਂ ਹਨ : 1. ਮੋਗਾ, 2. ਬਾਘਾ ਪੁਰਾਣਾ, 3. ਨਿਹਾਲ ਸਿੰਘ ਵਾਲਾ, 4. ਬੱਧਨੀ ਕਲਾਂ, 5. ਅਜੀਤਵਾਲ, 6. ਧਰਮਕੋਟ, 7. ਕੋਟ ਈਸੇ ਖਾਂ। |
| 3. | ਫਰੀਦਕੋਟ | ਫਰੀਦਕੋਟ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 5 ਟਰੱਕ ਯੂਨੀਅਨਾਂ ਹਨ : 1. ਫਰੀਦਕੋਟ, 2. ਸਾਦਿਕ, 3. ਕੋਟ ਕਪੂਰਾ, 4. ਬਾਜਾਖਾਨਾ, 5. ਜੈਤੋ। |
| 4. | ਮਾਨਸਾ | ਮਾਨਸਾ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 6 ਟਰੱਕ ਯੂਨੀਅਨਾਂ ਹਨ : 1. ਮਾਨਸਾ, 2. ਬਰੇਟਾ, 3. ਬੋਹਾ, 4. ਬੁਢਲਾਡਾ, 5. ਭੀਖੀ, 6. ਸਰਦੂਲਗੜ੍ਹ। |

| | | |
|---|---|---|
| 5. | ਸੰਗਰੂਰ | ਸੰਗਰੂਰ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 13 ਟਰੱਕ ਯੂਨੀਅਨਾਂ ਹਨ :<br>1. ਸੰਗਰੂਰ, 2. ਸੁਨਾਮ, 3. ਲਹਿਰਾ, 4. ਖਨੌਰੀ, 5. ਦਿੜ੍ਹਬਾ, 6. ਧੂਰੀ, 7. ਮਲੇਰਕੋਟਲਾ, 8. ਅਹਿਮਦਗੜ੍ਹ, 9. ਅਮਰਗੜ੍ਹ, 10. ਸ਼ੇਰਪੁਰ, 11. ਕੁੱਪ ਕਲਾਂ, 12. ਭਵਾਨੀਗੜ੍ਹ, 13. ਮੂਨਕ। |
| 6. | ਬਰਨਾਲਾ | ਬਰਨਾਲਾ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 5 ਟਰੱਕ ਯੂਨੀਅਨਾਂ ਹਨ :<br>1. ਬਰਨਾਲਾ, 2. ਧਨੌਲਾ, 3. ਮਹਿਲ ਕਲਾਂ, 4. ਭਦੌੜ, 5. ਤਪਾ। |
| 7. | ਮੁਕਤਸਰ | ਮੁਕਤਸਰ ਜ਼ਿਲ੍ਹੇ ਵਿਚ ਹੇਠ ਲਿਖੇ ਸ਼ਹਿਰਾਂ ਵਿਚ 4 ਟਰੱਕ ਯੂਨੀਅਨਾਂ ਹਨ :<br>1. ਮੁਕਤਸਰ, 2. ਮਲੋਟ, 3. ਗਿਦੜਬਾਹਾ, 4. ਕਿਲਿਆਂ ਵਾਲੀ। |

(ਅ) ਟਰੱਕ ਯੂਨੀਅਨਾਂ ਬਾਰੇ ਮੋਟਰ ਗੱਡੀ ਐਕਟ/ਨਿਯਮਾਂ ਵਿਚ ਕੋਈ ਉਪਬੰਧ ਨਹੀਂ ਹੈ। ਇਸ ਲਈ ਮੋਟਰ ਗੱਡੀ ਐਕਟ/ਨਿਯਮਾਂ ਅਧੀਨ ਇਨ੍ਹਾਂ ਯੂਨੀਅਨਾਂ ਦੇ ਕੰਮਾਂ ਸਬੰਧੀ ਸਰਕਾਰ ਦੁਆਰਾ ਕੋਈ ਸਿਸਟਮ/ਨਿਯਮ ਬਣਾਉਣ ਦੀ ਵਿਵਸਥਾ ਨਹੀਂ ਹੈ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਖਾਸ ਤੌਰ ਤੇ ਮਾਲਵੇ ਵਿਚ ਟਰੱਕ ਯੂਨੀਅਨਾਂ ਦੀ ਬੜੀ ਅਹਿਮੀਅਤ ਹੈ। ਉਹ ਰਾਜ ਦੀ ਇਕਾਨਮੀ ਵਿਚ ਹਰ 6 ਮਹੀਨੇ ਬਾਅਦ ਕਰੋੜਾਂ ਰੁਪਏ ਦਾ ਬਿਜਨੈਸ ਕਰਦੀਆਂ ਹਨ। ਜਦੋਂ ਯੂਨੀਅਨਾਂ ਦੀ ਫਾਰਮੇਸ਼ਨ ਹੁੰਦੀ ਹੈ, ਟਰੱਕ ਯੂਨੀਅਨਾਂ ਬਣਦੀਆਂ ਹਨ ਤਾਂ ਉਦੋਂ ਉਥੇ ਸਿੱਧੇ ਤੌਰ ਤੇ ਸਬੰਧਤ ਜ਼ਿਲ੍ਹੇ ਦੀ ਐਡਮਨਿਸਟ੍ਰੇਸ਼ਨ ਜੋ ਹੈ, ਖਾਸ ਤੌਰ ਤੇ ਪੁਲਿਸ ਐਡਮਨਿਸਟ੍ਰੇਸ਼ਨ, ਦਖਲ-ਅੰਦਾਜ਼ੀ ਕਰਕੇ ਉਥੋਂ ਦਾ ਪ੍ਰਬੰਧ ਕੁਝ ਚਹੇਤੇ ਬੰਦਿਆਂ ਨੂੰ ਦਿਵਾ ਦਿੰਦੇ ਹਨ। ਫਿਰ ਮਨ ਚਾਹੇ ਰੇਟਾਂ ਤੇ ਸਰਕਾਰੀ ਏਜੰਸੀਆਂ ਦੀ ਢੋਆ-ਢੁਆਈ ਦਾ ਕੰਮ ਕਰਦੀਆਂ ਹਨ। ਜਿਹੜੇ ਆਮ ਲੋਕ ਹਨ, ਜਿਹੜੇ ਓਪਰੇਟਰ ਹਨ, ਉਨ੍ਹਾਂ ਨੂੰ ਕਿਸੇ ਢੋਆ-ਢੁਆਈ ਦਾ ਕੰਮ ਕਰਨ ਲਈ ਉਹ ਆਗਿਆ ਨਹੀਂ ਦਿੰਦੀਆਂ। ਮੈਂ ਬੇਨਤੀ ਕਰਾਂਗਾ ਕਿ ਇਸ ਦੇ ਲਈ ਕੋਈ ਕਾਨੂੰਨ ਜਾਂ ਰੂਲਜ਼ ਦੇ ਵਿਚ ਸੋਧ ਕਰਨ ਦਾ ਕੋਈ ਉਪਬੰਧ ਕੀਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਸਤਿਕਾਰਯੋਗ ਐਮ.ਐਲ.ਏ. ਸਾਹਿਬ ਨੇ ਜਿਹੜੀ ਚਿੰਤਾ ਦੱਸੀ ਹੈ, ਇਹ ਬਿਲਕੁਲ ਵਾਜਿਬ ਹੈ ਪਰ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਲੋਕਲ ਐਡਮਨਿਸਟ੍ਰੇਸ਼ਨ ਦੇ ਵਿਚ ਰਹੇ ਹਨ ਅਤੇ ਇਨ੍ਹਾਂ ਨੂੰ ਪਤਾ ਹੈ ਕਿ ਸਰਕਾਰ ਕੋਲ

[ ਟਰਾਂਸਪੋਰਟ ਮੰਤਰੀ ]

ਐਸਾ ਕੁਝ ਨਹੀਂ ਹੈ। ਫਿਰ ਵੀ ਮੈਂ ਸਾਰੇ ਹਾਊਸ ਨੂੰ ਐਸ਼ਿਓਰ ਕਰਦਾ ਹਾਂ ਕਿ ਇਹ ਟਰੱਕ ਯੂਨੀਅਨਜ਼ ਨੂੰ ਅਸੀਂ ਰੈਗੂਲੇਰਾਈਜ਼ ਕਰਨ ਵਾਸਤੇ ਸੀ.ਐਮ. ਸਾਹਿਬ ਨਾਲ ਗੱਲ ਕਰਾਂਗੇ ਅਤੇ ਕੋਈ ਨਾ ਕੋਈ ਢੰਗ-ਤਰੀਕਾ ਲੱਭਾਂਗੇ ਤਾਂ ਕਿ ਇਨ੍ਹਾਂ ਯੂਨੀਅਨਜ਼ ਦੀ ਰਜਿਸਟ੍ਰੇਸ਼ਨ, ਚਾਹੇ ਉਹ ਐਸ.ਟੀ.ਸੀ. ਦੇ ਦਫ਼ਤਰ ਰਾਹੀਂ ਕੀਤੀ ਜਾਵੇ ਜਾਂ ਕੋਈ ਰੂਲਜ਼ ਬਣਾ ਦਿੱਤੇ ਜਾਣ ਤਾਂ ਕਿ ਇਹ ਯੂਨੀਅਨਜ਼ ਆਪਣੀ ਜ਼ਿੰਮੇਵਾਰੀ ਸਮਝਣ। ਜਿਥੋਂ ਤੱਕ ਪੁਲਿਸ ਦੀ ਦਖਲ-ਅੰਦਾਜ਼ੀ ਦਾ ਸਵਾਲ ਹੈ, ਮੈਂ ਬੇਨਤੀ ਕਰਦਾ ਹਾਂ ਕਿ ਜਿਥੇ-ਜਿਥੇ ਵੀ ਕੋਈ ਲਾਅ ਐਂਡ ਆਰਡਰ ਦੀ ਪ੍ਰਾਬਲਮ ਆਉਂਦੀ ਹੈ, ਅਸੀਂ ਉਥੇ ਪੂਰਾ ਐਕਸ਼ਨ ਲੈਂਦੇ ਹਾਂ। ਕਿਸੇ ਨੂੰ ਵੀ ਮਨਮਾਨੀ ਨਹੀਂ ਕਰਨ ਦਿੱਤੀ ਜਾਂਦੀ। ਪੁਲਿਸ ਨੂੰ ਵੀ ਬਹੁਤ ਇੰਟਰਫੀਅਰੈਂਸ ਨਹੀਂ ਕਰਨ ਦਿੱਤੀ ਜਾਵੇਗੀ। ਇਸ ਦੀ ਮੈਂ ਸਾਰਿਆਂ ਨੂੰ ਐਸ਼ਿਓਰੈਂਸ ਦਿਵਾਉਂਦਾ ਹਾਂ।

**ਸਰਦਾਰ ਅਜਾਇਬ ਸਿੰਘ ਭੱਟੀ :** ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਪਰ ਜਿਹੜੀ ਇਨ੍ਹਾਂ ਨੇ ਕੋਈ ਸੋਧ ਕਰਨੀ ਹੈ ਜਾਂ ਜੋ ਵੀ ਕੁਝ ਕਰਨਾ ਹੈ, ਉਸ ਨੂੰ ਕੀ ਇਹ ਟਾਈਮ-ਬਾਊਂਡ ਕਰਨਗੇ? ਚਾਹੇ ਰਜਿਸਟਰੇਸ਼ਨ ਹੋਣੀ ਹੈ ਜਾਂ ਜੋ ਵੀ ਮੋਟਰ ਵਹੀਕਲ ਐਕਟ ਵਿਚ ਕਿਸੇ ਤਰ੍ਹਾਂ ਦੀ ਸੋਧ ਕਰਕੇ ਉਸ ਦਾ ਕੰਟਰੋਲ ਸਰਕਾਰ ਨੂੰ ਦੇ ਕੇ ਇਸ ਬਾਰੇ ਕੋਈ ਜਵਾਬਦੇਹੀ ਹੋਣੀ ਹੈ ਅਤੇ ਇਸ ਤਰ੍ਹਾਂ ਦੀ ਕੋਈ ਵਿਵਸਥਾ ਕਰਨੀ ਹੈ, ਉਸ ਨੂੰ ਇਹ ਟਾਈਮ-ਬਾਊਂਡ ਕਰ ਦੇਣ।

**ਮਾਨਯੋਗ ਸਪੀਕਰ :** ਮੰਤਰੀ ਜੀ ਕੋਈ ਟਾਈਮ ਲਿਮਟ ਹੋ ਸਕਦੀ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੋਟਰ ਵਹੀਕਲ ਐਕਟ 1993 ਦਾ ਸੈਕਸ਼ਨ ਪੜ੍ਹ ਦਿੰਦਾ ਹਾਂ। ਐਮ.ਐਲ.ਏ. ਸਾਹਿਬ ਤੁਸੀਂ ਵੀ ਜ਼ਰਾ ਧਿਆਨ ਦੇਣਾ।

**ਮਾਨਯੋਗ ਸਪੀਕਰ :** ਤੁਸੀਂ ਪੜ੍ਹ ਕੇ ਜੋ ਸੁਣਾਉਣ ਲੱਗੇ ਹੋ, ਜ਼ਬਾਨੀ ਹੀ ਦੱਸ ਦਿਉ।

**ਮੰਤਰੀ :** ਸਪੀਕਰ ਸਾਹਿਬ, ਐਸਾ ਕੋਈ ਉਪਬੰਧ ਤਾਂ ਨਹੀਂ ਹੈ ਪਰ ਜਿਹੜੀ ਇਨ੍ਹਾਂ ਨੇ ਚਿੰਤਾ ਪ੍ਰਗਟ ਕੀਤੀ ਹੈ, ਜੇਕਰ ਕੋਈ ਐਕਟ ਜਾਂ ਕਾਨੂੰਨ ਵਿਚ ਸੋਧ ਕਰਨੀ ਹੈ ਤਾਂ ਘੱਟੋ ਘੱਟ 90 ਦਿਨ ਤਾਂ ਲੱਗ ਹੀ ਜਾਂਦੇ ਹਨ। ਅਸੀਂ 90 ਦਿਨਾਂ ਵਿਚ ਕੋਈ ਗੱਲ ਕਰ ਸਕਾਂਗੇ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਕੱਲ੍ਹ ਮੈਂ ਇਕ ਸਵਾਲ ਲਾਇਆ ਸੀ। ਮੈਨੂੰ ਉਸ ਦਾ ਜਵਾਬ ਨਹੀਂ ਦਿੱਤਾ ਗਿਆ। ਤੁਸੀਂ ਕੱਲ੍ਹ ਦਾ ਸਮਾਂ ਦਿੱਤਾ ਸੀ।

**ਮਾਨਯੋਗ ਸਪੀਕਰ :** ਕੱਲ੍ਹ ਗੱਲ ਹੋ ਗਈ ਸੀ। ਇਸ ਕਰਕੇ ਸਵਾਲ ਨਹੀਂ ਲੱਗਾ।

ਸ਼੍ਰੀ ਹਰਮਿੰਦਰ ਸਿੰਘ ਜੱਸੀ : ਸਰ, ਜਵਾਬ ਨਹੀਂ ਸੀ ਆਇਆ। ਕੱਲ੍ਹ ਜ਼ੀਰੋ ਆਵਰ ਵਿਚ ਗੱਲ ਹੋਈ ਸੀ। ਗੱਲ ਤਾਂ ਹੋ ਗਈ ਸੀ। ਪਰ ਜਵਾਬ ਤਾਂ ਦਿੱਤਾ ਨਹੀਂ। ਨਾ ਹੀ ਸੀ.ਐਮ. ਸਾਹਿਬ ਨੇ ਜਵਾਬ ਦਿੱਤਾ ਸੀ।

ਮਾਨਯੋਗ ਸਪੀਕਰ : ਕੱਲ੍ਹ ਹੀ ਸਾਰੀ ਗੱਲ ਹੋ ਗਈ ਸੀ। ਇਸ ਕਰਕੇ ਅੱਜ ਇਹ ਸਵਾਲ ਨਹੀਂ ਲੱਗਾ।

ਸ਼੍ਰੀ ਹਰਮਿੰਦਰ ਸਿੰਘ ਜੱਸੀ : ਮਿਹਰਬਾਨੀ ਜੀ।

---

## STARRED QUESTIONS AND ANSWERS

### ਚਮਕੌਰ ਸਾਹਿਬ-ਬੇਲਾ ਸੜਕ ਉਤੇ ਕੱਚੀ ਨਹਿਰ ਦੇ ਪੁਲ ਨੂੰ ਚੌੜਾ ਕਰਨਾ

*1405. ਸਰਦਾਰ ਚਰਨਜੀਤ ਸਿੰਘ ਚੰਨੀ : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਚਮਕੌਰ ਸਾਹਿਬ ਨਾਲ ਵਗਦੀ ਸਰਹਿੰਦ ਨਹਿਰ ਉਤੇ ਚਮਕੌਰ ਸਾਹਿਬ-ਬੇਲਾ ਸੜਕ ਉਤੇ ਪੈਂਦੀ ਕੱਚੀ ਨਹਿਰ ਦੇ ਪੁਲ ਨੂੰ ਚੌੜਾ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦਾ ਵੇਰਵਾ ਕੀ ਹੈ?

ਸਰਦਾਰ ਜਨਮੇਜਾ ਸਿੰਘ ਸੇਖੋਂ : ਨਹੀਂ ਜੀ, ਚਮਕੌਰ ਸਾਹਿਬ-ਬੇਲਾ ਸੜਕ ਉਤੇ ਕੱਚੀ ਨਹਿਰ ਦੇ ਪੁਲ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਿੰਚਾਈ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ।

ਸਰਦਾਰ ਚਰਨਜੀਤ ਸਿੰਘ ਚੰਨੀ : ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਬੇਨਤੀ ਹੈ ਕਿ ਇਹ ਪ੍ਰਸ਼ਨ ਸਿੰਚਾਈ ਵਿਭਾਗ ਨਾਲ ਸਬੰਧਤ ਨਹੀਂ ਸੀ। ਇਹ ਤਾਂ ਪੀ.ਡਬਲਯੂ.ਡੀ. ਵਾਲਿਆਂ ਨੇ ਪੁਲ ਬਣਾਉਣਾ ਸੀ। ਸੜਕ ਨਵੀਂ ਬਣੀ ਹੈ। ਇਹ ਪ੍ਰਸ਼ਨ ਗਲਤ ਰੂਟ ਹੋ ਗਿਆ ਹੈ ਜੀ। ਇਸ ਕਰਕੇ ਜਾਂ ਤਾਂ ਇਸ ਨੂੰ ਅਨਸਟਾਰਡ ਕਰਕੇ ਮੇਰਾ ਜਵਾਬ ਦਿਵਾਇਆ ਜਾਵੇ...

ਮਾਨਯੋਗ ਸਪੀਕਰ : ਅਨਸਟਾਰਡ ਕਿਸ ਤਰ੍ਹਾਂ ਹੋ ਜਾਵੇਗਾ ?

ਸਰਦਾਰ ਚਰਨਜੀਤ ਸਿੰਘ ਚੰਨੀ : ਸਪੀਕਰ ਸਾਹਿਬ, ਪੀ.ਡਬਲਿਊ.ਡੀ. ਮੰਤਰੀ ਸਾਹਿਬ ਬੈਠੇ ਹਨ।

ਮਾਨਯੋਗ ਸਪੀਕਰ : ਮੰਤਰੀ ਜੀ ਕਿਸੇ ਵੀ ਸਵਾਲ ਨੂੰ ਅਨਸਟਾਰਡ ਨਹੀਂ ਕਰ ਸਕਦੇ।

ਸਰਦਾਰ ਚਰਨਜੀਤ ਸਿੰਘ ਚੰਨੀ : ਸਰ, ਮੰਤਰੀ ਜੀ ਬੈਠੇ ਹਨ। ਸ਼ਾਇਦ ਉਹ ਜਵਾਬ ਦੇ ਦੇਣ। ਸਵਾਲ ਗਲਤ ਪਾਸੇ ਚਲਾ ਗਿਆ ਹੈ ਜੀ।

**ਮੰਤਰੀ :** ਸਪੀਕਰ ਸਾਹਿਬ, ਇਸ ਸੜਕ ਦਾ ਰੱਖ-ਰਖਾਵ ਬੀ.ਐਂਡ.ਆਰ. ਵੱਲੋਂ ਕੀਤਾ ਜਾਂਦਾ ਹੈ। ਪੁਲ ਉਨ੍ਹਾਂ ਨੇ ਬਣਾਉਣਾ ਹੈ। ਮੈਨੂੰ ਇਹ ਗਲਤ ਮਾਰਕ ਹੋ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਸਵਾਲ ਕਿਸੇ ਤਰ੍ਹਾਂ ਵਿਧਾਨ ਸਭਾ ਵੱਲੋਂ ਗਲਤ ਭੇਜ ਦਿੱਤਾ ਗਿਆ ਹੈ। ਪੀ.ਡਬਲਯੂ.ਡੀ. ਮੰਤਰੀ ਜੀ ਬੈਠੇ ਹਨ, ਉਹ ਜਵਾਬ ਦੇ ਦੇਣਗੇ।

**ਮਾਨਯੋਗ ਸਪੀਕਰ :** ਉਹ ਰਾਅ-ਹੈਂਡ ਕਿਸ ਤਰ੍ਹਾਂ ਜਵਾਬ ਦੇ ਦੇਣਗੇ? ਜਿੰਨਾ ਜਵਾਬ ਮੰਤਰੀ ਜੀ ਕੋਲ ਸੀ, ਉਨ੍ਹਾਂ ਨੇ ਦੇ ਦਿੱਤਾ ਹੈ। ਅਗਲਾ ਸਵਾਲ ਸਰਦਾਰ ਇਕਬਾਲ ਸਿੰਘ ਝੂੰਦਾਂ ਜੀ।

---

## ਸ਼ਹੀਦ ਜਵਾਨਾਂ ਦੀਆਂ ਯਾਦਗਾਰਾਂ ਲਈ ਫੰਡ

*1322. **ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਸੈਨਿਕ ਸੇਵਾਵਾਂ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੋ ਫੌਜੀ ਜਵਾਨ ਦੇਸ਼ ਦੀ ਸੁਰੱਖਿਆ ਕਰਦੇ ਸ਼ਹਾਦਤ ਪ੍ਰਾਪਤ ਕਰ ਜਾਂਦੇ ਹਨ, ਉਨ੍ਹਾਂ ਦੀਆਂ ਯਾਦਗਾਰਾਂ ਬਣਾਉਣ ਲਈ ਸਰਕਾਰ ਵੱਲੋਂ ਕੋਈ ਫੰਡ ਰੱਖੇ ਜਾਂਦੇ ਹਨ; ਜੇਕਰ ਅਜਿਹਾ ਹੋਵੇ ਤਾਂ ਵੇਰਵੇ ਸਹਿਤ ਦੱਸਿਆ ਜਾਵੇ?

**ਸਰਦਾਰ ਸੇਵਾ ਸਿੰਘ ਸੇਖਵਾਂ :** ਜੀ ਹਾਂ, ਰੂਲਜ਼ ਫਾਰ ਦਾ ਐਡਮਨਿਸਟ੍ਰੇਸ਼ਨ ਆਫ ਪੰਜਾਬ ਵਾਰ ਹੀਰੋਜ਼ ਫੈਮਿਲੀਜ਼ ਰਿਲੀਫ ਫੰਡ ਮਿਤੀ 26.6.1999 ਨੂੰ ਮੁੱਖ ਤੌਰ ਤੇ ਕਾਰਗਿਲ ਅਤੇ ਹੋਰ ਓਪਰੇਸ਼ਨਾਂ ਵਿਚ ਸ਼ਹੀਦ ਹੋਏ ਸੈਨਿਕਾਂ ਦੇ ਪਰਿਵਾਰਾਂ ਦੀ ਸਹਾਇਤਾ ਕਰਨ ਹਿਤ ਬਣਾਏ ਗਏ ਸਨ। ਰੂਲ 9 (ਸੀ) ਤਹਿਤ ਸ਼ਹੀਦਾਂ ਦੀਆਂ ਯਾਦਗਾਰਾਂ ਬਣਾਉਣ ਲਈ ਫੰਡਾਂ ਦੀ ਵਿਵਸਥਾ ਕੀਤੀ ਹੋਈ ਹੈ। ਸਰਕਾਰ ਦੀ ਮੌਜੂਦਾ ਪਾਲਿਸੀ ਅਨੁਸਾਰ ਕੇਵਲ ਪਰਮਵੀਰ ਚੱਕਰ ਵਿਜੇਤਾਵਾਂ ਦੀ ਯਾਦ ਵਿਚ ਹੀ ਵਾਰ ਮੈਮੋਰੀਅਲ ਸਥਾਪਿਤ ਕੀਤੇ ਜਾਂਦੇ ਹਨ। ਪੰਜਾਬ ਸਰਕਾਰ ਵੱਲੋਂ ਜੰਗੀ ਸ਼ਹੀਦਾਂ ਦੀ ਯਾਦ ਵਿਚ ਸਟੇਟ ਵਾਰ ਮੈਮੋਰੀਅਲ ਜਲੰਧਰ ਵਿਖੇ ਸਾਲ 1981 ਵਿਚ ਬਣਾਇਆ ਹੋਇਆ ਹੈ ਜਿਥੇ ਹਰ ਸਾਲ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਿਤ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਸ਼ਹੀਦਾਂ ਦੀ ਯਾਦ ਵਿਚ ਆਰਮੀ/ਸ਼ਹੀਦਾਂ ਦੇ ਰਿਸ਼ਤੇਦਾਰਾਂ ਵੱਲੋਂ ਵੀ ਵਾਰ ਮੈਮੋਰੀਅਲ ਸਥਾਪਿਤ ਕੀਤੇ ਗਏ ਹਨ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਇਕ ਤਾਂ ਮੰਤਰੀ ਜੀ ਨੇ ਜਵਾਬ ਵਿਚ ਕਿਹਾ ਕਿ ਸਿਰਫ ਪਰਮਵੀਰ ਵਿਜੇਤਾ ਦੇ ਸ਼ਹੀਦਾਂ ਦੀ ਯਾਦਗਾਰ ਲਈ ਫੰਡ ਦਿੱਤੇ ਜਾਂਦੇ ਹਨ। ਦੂਸਰਾ ਇਹ ਹੈ ਕਿ ਪਰਿਵਾਰਾਂ ਦੀ ਸਹਾਇਤਾ ਲਈ ਫੰਡ ਰੱਖੇ ਜਾਂਦੇ ਹਨ। ਮੇਰੀ ਬੇਨਤੀ ਹੈ ਕਿ ਅੱਜ ਦੇ ਹਾਲਾਤ ਵਿਚ ਜਿਹੜੀ ਪਾਕਿਸਤਾਨ ਨਾਲ ਦੇਸ਼ ਦੀ ਜੰਗ ਲੜੀ ਜਾ ਰਹੀ ਹੈ ਜਾਂ ਜਿਹੜੀ ਪ੍ਰਾਕਸੀ ਵਾਰ ਹੈ, ਉਸ

ਦੇ ਵਿਚ ਬਹੁਤ ਸ਼ਹਾਦਤਾਂ ਹੋ ਰਹੀਆਂ ਹਨ। ਜਦੋਂ ਪਿੰਡਾਂ ਵਿਚ ਉਨ੍ਹਾਂ ਸ਼ਹੀਦਾਂ ਦੀਆਂ ਦੇਹਾਂ ਅੰਤਿਮ ਰਸਮਾਂ ਲਈ ਲਿਆਂਦੀਆਂ ਜਾਂਦੀਆਂ ਹਨ ਤਾਂ ਉਨ੍ਹਾਂ ਦੀਆਂ ਅੰਤਿਮ ਰਸਮਾਂ ਅਤੇ ਭੋਗਾਂ ਵਿਚ ਲੋਕਾਂ ਦੀ ਇਹ ਭਾਵਨਾ ਹੁੰਦੀ ਹੈ ਕਿ ਸਰਕਾਰ ਵੱਲੋਂ ਜਿਹੜਾ ਕੋਈ ਅਫਸਰ ਜਾਂਦਾ ਹੈ, ਆਗੂ ਜਾਂਦਾ ਹੈ ਜਾਂ ਮੰਤਰੀ ਜਾਂਦੇ ਹਨ, ਉਨ੍ਹਾਂ ਦੀ ਤਰਫੋਂ ਕੋਈ ਨਾ ਕੋਈ ਉਨ੍ਹਾਂ ਸ਼ਹੀਦਾਂ ਦੀ ਯਾਦ ਲਈ ਫੰਡ ਰੱਖਿਆ ਜਾਵੇ। ਉਨ੍ਹਾਂ ਪਿੰਡਾਂ ਦੇ ਲੋਕਾਂ ਦੀ ਬੁੱਤ ਲਗਾਉਣ ਦੀ ਮੁੱਖ ਮੰਗ ਹੁੰਦੀ ਹੈ ਜਾਂ ਗੇਟ ਬਣਾਉਣ ਦੀ ਮੰਗ ਹੁੰਦੀ ਹੈ ਅਤੇ ਜਿਹੜਾ ਸਾਡਾ ਆਰ.ਡੀ.ਐਫ. ਹੈ ਜਾਂ ਦੂਜਾ ਜਿਹੜਾ ਐਮ.ਪੀ. ਲੈਡ ਦਾ ਫੰਡ ਹੈ, ਇਨ੍ਹਾਂ ਦੋਵਾਂ ਖਾਤਿਆਂ ਵਿਚੋਂ ਉਨ੍ਹਾਂ ਯਾਦਗਾਰਾਂ ਲਈ ਫੰਡਜ਼ ਨਹੀਂ ਦਿੱਤੇ ਜਾ ਸਕਦੇ। ਇਸ ਲਈ ਚਾਹੇ 2-3 ਕਰੋੜ ਰੁਪਿਆ ਹੀ ਰੱਖਿਆ ਜਾਵੇ ਜਾਂ 4 ਕਰੋੜ ਰੁਪਿਆ ਰੱਖਿਆ ਜਾਵੇ ਪਰ ਰੱਖਿਆ ਜ਼ਰੂਰ ਜਾਵੇ। ਇਹ ਕੋਈ ਵੱਡੀ ਰਾਸ਼ੀ ਨਹੀਂ ਹੈ ਲੇਕਿਨ ਉਨ੍ਹਾਂ ਸ਼ਹੀਦਾਂ ਦੇ ਸਤਿਕਾਰ ਅੱਗੇ ਇਕ ਥੋੜ੍ਹਾ ਬਹੁਤ ਸਰਕਾਰ ਦਾ ਉਪਰਾਲਾ ਹੋਵੇਗਾ। ਕੀ ਇਹ ਇਸ ਮੰਤਵ ਲਈ ਫੰਡ ਰੱਖਣਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਲਈ ਅਜੇ ਗਾਈਡਲਾਈਨਜ਼ ਤਿਆਰ ਨਹੀਂ ਹੋਈਆਂ। ਮੈਂ ਕੋਸ਼ਿਸ਼ ਕਰ ਰਿਹਾ ਹਾਂ ਅਤੇ ਇਸ ਦੇ ਲਈ ਗਾਈਡਲਾਈਨਜ਼ ਤਿਆਰ ਕਰਕੇ ਇਸ ਦੇ ਬਾਰੇ ਜ਼ਰੂਰ ਵਿਚਾਰ ਕੀਤਾ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇਸ ਦੇ ਨਾਲ ਹੀ ਲੱਗਦਾ ਇਕ ਹੋਰ ਬਹੁਤ ਹੀ ਜ਼ਰੂਰੀ ਮਸਲਾ ਹੈ ਕਿ ਪੰਜਾਬ ਦੇ ਵਿਚ 1962 ਤੋਂ ਲੈ ਕੇ ਜਿਨ੍ਹਾਂ ਨੇ 1962, 1965, ਅਤੇ 1971 ਦੀ ਵੀ ਜੰਗ ਲੜੀ, ਚਾਹੇ ਉਹ ਕੋਈ ਸਿਪਾਹੀ ਸੀ ਜਾਂ ਅਫਸਰ ਸੀ, ਉਨ੍ਹਾਂ ਵਿਚਾਰਿਆਂ ਨੂੰ ਹੁਣ ਤੱਕ ਵੀ ਕੋਈ ਪੈਨਸ਼ਨ ਦੀ ਸਹੂਲਤ ਨਹੀਂ ਮਿਲੀ ਜਦ ਕਿ ਉਨ੍ਹਾਂ ਨੇ ਤਿੰਨੇ ਜੰਗਾਂ ਲੜੀਆਂ। ਉਹ ਸਾਰੇ ਵਿਚਾਰੇ ਲਾਚਾਰ ਹਨ, ਉਨ੍ਹਾਂ ਦਾ ਮਸਲਾ ਸੈਂਟਰ ਸਰਕਾਰ ਨਾਲ ਟੇਕ-ਅੱਪ ਕੀਤਾ ਜਾਵੇ। ਇਹ ਪੰਜਾਬ ਸਰਕਾਰ ਦਾ ਬੜਾ ਜ਼ਰੂਰੀ ਮਸਲਾ ਹੈ ਜੀ।

**ਮਾਨਯੋਗ ਸਪੀਕਰ :** ਸਵਾਲ ਕੀ ਹੋਇਆ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਰ, ਇਹ ਸਵਾਲ ਫੌਜੀਆਂ ਦਾ ਹੈ ਜੀ।

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਨਗਰ ਕੌਂਸਲ ਅਬੋਹਰ ਵਿਖੇ ਸੀਵਰੇਜ ਅਤੇ ਜਲ-ਸਪਲਾਈ ਦੇ ਕੰਮ

*1466. **ਸ਼੍ਰੀ ਸੁਨੀਲ ਕੁਮਾਰ ਜਾਖੜ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਾਲ 2006-07 ਦੇ ਦੌਰਾਨ ਨਗਰ

[ ਸ਼੍ਰੀ ਸੁਨੀਲ ਕੁਮਾਰ ਜਾਖੜ ]

ਕੌਂਸਲ, ਅਬੋਹਰ ਨੂੰ ਮਿਊਂਸਿਪਲ ਵਿਕਾਸ ਫੰਡ ਅਧੀਨ ਸੀਵਰੇਜ ਅਤੇ ਜਲ-ਸਪਲਾਈ ਪ੍ਰਾਜੈਕਟਾਂ ਲਈ ਕ੍ਰਮਵਾਰ 14.79 ਕਰੋੜ ਰੁਪਏ ਅਤੇ 5.99 ਕਰੋੜ ਰੁਪਏ ਮਨਜ਼ੂਰ ਕੀਤੇ ਗਏ ਸਨ; ਜੇਕਰ ਅਜਿਹਾ ਹੋਵੇ ਤਾਂ ਹੁਣ ਤੱਕ ਦੋਨਾਂ ਪ੍ਰਾਜੈਕਟਾਂ ਉਤੇ ਖਰਚ ਕੀਤੇ ਫੰਡਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਪ੍ਰਾਜੈਕਟਾਂ ਦੀ ਮੌਜੂਦਾ ਸਥਿਤੀ ਕੀ ਹੈ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਜੀ, ਅਬੋਹਰ ਸ਼ਹਿਰ ਵਿਚ ਸੀਵਰੇਜ ਅਤੇ ਵਾਟਰ ਸਪਲਾਈ ਦੇ ਪ੍ਰੋਜੈਕਟ ਲਈ 14.79 ਕਰੋੜ ਅਤੇ 5.99 ਕਰੋੜ ਰੁਪਏ (ਮਿਊਂਸਿਪਲ ਡਿਵੈਲਪਮੈਂਟ ਫੰਡ ਅਧੀਨ) ਮਨਜ਼ੂਰ ਕੀਤੇ ਗਏ ਸਨ। ਇਸ ਪ੍ਰੋਜੈਕਟ ਲਈ 163.91 ਲੱਖ ਰੁਪਏ ਅਤੇ 45.26 ਲੱਖ ਰੁਪਏ ਖਰਚ ਕੀਤੇ ਜਾ ਚੁੱਕੇ ਹਨ। ਜਦੋਂ ਵੀ ਹੋਰ ਫੰਡ ਉਪਲਬਧ ਹੋਣਗੇ ਤਾਂ ਅੱਗੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਕਹਿਣ ਨੂੰ ਬਹੁਤ ਕੁਝ ਹੈ, ਪਰ ਮੈਂ ਟਾਈਮ ਖਰਾਬ ਨਹੀਂ ਕਰਨਾ ਚਾਹੁੰਦਾ। ਜਿਹੜੇ ਇਨ੍ਹਾਂ ਨੇ 163.91 ਲੱਖ ਰੁਪਏ ਖਰਚ ਕੀਤੇ ਦੱਸੇ ਹਨ, ਉਹ ਸਾਡੇ ਟਾਈਮ ਤੇ ਲੱਗੇ ਹਨ but that is not my question. ਮੇਰੀ ਬੇਨਤੀ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਇਹ ਹੈ ਕਿ ਜਿਹੜੇ-ਜਿਹੜੇ ਸ਼ਹਿਰਾਂ ਵਿਚ ਮਿਊਂਸਿਪਲ ਡਿਵੈਲਪਮੈਂਟ ਫੰਡ ਸਕੀਮ ਦੇ ਤਹਿਤ ਸੀਵਰੇਜ ਜਾਂ ਪਾਣੀ ਲਈ ਪੈਸੇ ਸੈਂਕਸ਼ਨ ਹੋਏ ਸੀ, ਜਦੋਂ ਸਰਕਾਰ ਬਣੀ ਅਤੇ ਕਾਲੀਆ ਜੀ ਨੇ ਵਜ਼ਾਰਤ ਸੰਭਾਲੀ, ਇਨ੍ਹਾਂ ਨੇ ਉਸ ਸਮੇਂ ਇਹ ਸਾਰੀ ਸਕੀਮ ਸਟਾਪ ਕਰਵਾ ਦਿੱਤੀ ਅਤੇ ਜਿਹੜੇ ਮਿਊਂਸਿਪਲ ਕਮੇਟੀਆਂ ਕੋਲ ਫੰਡਜ਼ ਸੀ, ਉਹ ਇਨ੍ਹਾਂ ਨੇ ਵਾਪਸ ਮੰਗਵਾ ਲਏ। ਉਸ ਦੇ ਬਾਅਦ ਇਨ੍ਹਾਂ ਨੇ Urban Infrastructure Development Scheme for Small and Medium Towns ਦੇ ਤਹਿਤ 40 ਸ਼ਹਿਰਾਂ ਦਾ ਸਰਵੇ ਕਰਾਇਆ। ਉਸ ਸਕੀਮ ਦੇ ਤਹਿਤ ਮਲੋਟ, ਫਿਰੋਜ਼ਪੁਰ, ਪਠਾਨਕੋਟ, ਮਜੀਠਾ ਅਤੇ ਫਤਹਿਗੜ੍ਹ ਚੂੜੀਆਂ ਵਿਖੇ ਕੰਮ ਚਾਲੂ ਹੋ ਗਿਆ। ਕੀ ਕਰਾਈਟੇਰੀਆ ਸੀ ਜਿਸ ਦੇ ਤਹਿਤ ਇਨ੍ਹਾਂ ਨੇ ਇਹ ਸ਼ਹਿਰ ਸਿਲੈਕਟ ਕੀਤੇ? ਕੀ ਇਹੀ ਕਰਾਈਟੇਰੀਆ ਹੈ ਕਿ ਜਿਥੇ ਕਾਂਗਰਸ ਦਾ ਐਮ.ਐਲ.ਏ. ਹੈ, ਉਥੇ ਕੰਮ ਨਹੀਂ ਕਰਾਉਣਾ? ਮੇਰਾ ਤੁਹਾਡੇ ਰਾਹੀਂ ਸਵਾਲ ਹੈ ਕਿ ਅਬੋਹਰ ਮਿਊਂਸਿਪਲ ਕਮੇਟੀ ਤਾਂ ਤੁਹਾਡੇ ਬੰਦਿਆਂ ਦੇ ਕੋਲ ਹੈ, ਉਥੇ ਤਾਂ ਪੈਸੇ ਦਿਉ। ਸੈਕਿੰਡ ਸਵਾਲ, ਸਪੀਕਰ ਸਾਹਿਬ, ਜਿਹੜਾ 163.91 ਲੱਖ ਰੁਪਿਆ ਲੱਗਿਆ, ਇਸ ਦੇ ਨਾਲ ਦੋ ਵਾਟਰ ਟੈਂਕ ਬਣੇ ਹਨ but they are lying defunct ever since they have been built. ਟੋਟਲ ਪੈਸਾ ਵੇਸਟ ਜਾ ਰਿਹਾ ਹੈ। ਥੋੜ੍ਹਾ ਜਿਹਾ ਪੈਸਾ, ਭਾਵ ਇੱਕ ਕਰੋੜ ਵੀਹ ਲੱਖ ਰੁਪਿਆ ਲੱਗਣਾ ਹੈ। ਇਹ ਪੈਸਾ ਲੱਗਣ ਨਾਲ ਟੈਂਕ ਇਸਤੇਮਾਲ ਹੋ ਜਾਣਗੇ। ਇਸ ਕਰਕੇ ਇਸ ਤੇ ਜ਼ਰੂਰ ਵਿਚਾਰ ਕੀਤਾ ਜਾਵੇ। ਦੂਜਾ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਬੋਹਰ ਨੂੰ ਅਰਬਨ ਡਿਵੈਲਪਮੈਂਟ 'ਚ ਪਾਉਣ ਦੀ ਕੋਈ ਸਕੀਮ ਹੈ? ਨਾਲ ਹੀ ਮੰਤਰੀ ਜੀ ਇਹ ਵੀ ਦੱਸਣ ਕਿ ਸ਼ਹਿਰ ਸਿਲੈਕਟ ਕਰਨ ਲਈ ਕੀ ਕਰਾਈਟੇਰੀਆ ਅਡਾਪਟ ਕੀਤਾ ਗਿਆ ਸੀ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਬਹੁਤ ਸੁਲਝੇ ਹੋਏ ਵਿਧਾਇਕ ਹਨ। ਹੁਣ ਇਹ ਕਹਿ ਰਹੇ ਹਨ ਕਿ ਇਹ ਮੇਰਾ ਪ੍ਰਸ਼ਨ ਨਹੀਂ ਹੈ। ਪ੍ਰਸ਼ਨ ਇਨ੍ਹਾਂ ਨੇ ਇਹ ਪੁੱਛਿਆ ਸੀ ਕਿ ਕੀ ਸਾਲ 2006-07 ਵਿਚ ਨਗਰ ਕੌਂਸਲ, ਅਬੋਹਰ ਵਿਚ ਸੀਵਰੇਜ ਤੇ ਵਾਟਰ ਸਪਲਾਈ ਲਈ ਕ੍ਰਮਵਾਰ 14.79 ਕਰੋੜ ਅਤੇ 5.99 ਕਰੋੜ ਰੁਪਏ ਮਿਉਂਸਿਪਲ ਡਿਵੈਲਪਮੈਂਟ ਫੰਡ ਲਈ ਮਨਜ਼ੂਰ ਹੋਏ ਸਨ? ਮੈਂ ਕਿਹਾ ਕਿ 'ਯੈੱਸ'। ਹੁਣ ਇਹ ਕਹਿ ਰਹੇ ਹਨ ਕਿ ਇਹ ਮੇਰਾ ਸਵਾਲ ਨਹੀਂ ਹੈ। ਸਵਾਲ ਤਾਂ ਇਹ ਹੀ ਸੀ। ਸੋ, ਪੈਸਾ ਪੂਰਾ ਨਹੀਂ ਦਿੱਤਾ ਗਿਆ ਅਤੇ ਕੰਮ ਅਧੂਰਾ ਪਿਆ ਹੈ। ਜਿੱਥੋਂ ਤੱਕ ਸਵਾਲ ਹੈ, ਅਰਬਨ ਡਿਵੈਲਪਮੈਂਟ ਫੰਡਜ਼ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਸਕੀਮ ਦਾ, ਇਹ ਸਕੀਮ 2005 ਤੋਂ ਚੱਲ ਰਹੀ ਹੈ। ਦੋ ਸਾਲ ਇਨ੍ਹਾਂ ਦਾ ਸ਼ਾਸਨ ਰਿਹਾ। ਦੋ ਸਾਲ ਇਨ੍ਹਾਂ ਦੀ ਸਰਕਾਰ ਰਹੀ। ਕੇਂਦਰ ਸਰਕਾਰ ਨੇ ਇਹ ਸਕੀਮ ਚਾਲੂ ਕੀਤੀ ਪਰ ਪੰਜਾਬ ਵਿਚੋਂ ਇਕ ਵੀ ਮਿਉਂਸਿਪੈਲਿਟੀ ਜਾਂ ਪ੍ਰਾਜੈਕਟ ਇਸ ਵਿਚ ਨਹੀਂ ਪਾਇਆ ਗਿਆ ਔਰ ਜੇ ਕੋਈ ਪਈ ਵੀ ਹੈ ਤਾਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਉਣ ਤੋਂ ਬਾਅਦ ਪਈ ਹੈ। ਸੋ, ਸਰਕਾਰ ਬਣਨ ਤੋਂ ਬਾਅਦ, ਜਦੋਂ ਮੈਂ ਅਰਬਨ ਡਿਵੈਲਪਮੈਂਟ ਮਨਿਸਟਰ ਸ਼੍ਰੀ ਜੈਪਾਲ ਰੈਡੀ ਜੀ ਨੂੰ ਮਿਲਿਆ ਤੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਪੰਜਾਬ ਦਾ ਖਿਆਲ ਰੱਖੋ ਕਿਉਂਕਿ ਸਾਡੀ ਨਵੀਂ ਸਰਕਾਰ ਆਈ ਹੈ ਤਾਂ ਉਹ ਕਹਿਣ ਲੱਗੇ ਕਿ ਆਪਣੀ ਕੋਈ ਡੀ.ਪੀ.ਆਰ. ਤਾਂ ਲੈ ਕੇ ਆਓ। ਮੈਂ ਸੋਚਿਆ ਕਿ ਪਿਛਲੀ ਸਰਕਾਰ ਨੇ ਕੋਈ ਡੀ.ਪੀ.ਆਰ. ਬਣਾਈਆਂ ਹੋਣਗੀਆਂ। ਭਾਵੇਂ ਜਿਹੜੇ ਇਲਾਕੇ ਨੂੰ ਕਾਂਗਰਸ ਐਮ.ਐਲ.ਏ. ਰਿਪ੍ਰੈਜ਼ੈਂਟ ਕਰਦੇ ਸੀ, ਕਿਸੇ ਵਿਚ ਵੀ, ਪੂਰੇ ਪੰਜਾਬ ਵਿਚ ਕੋਈ ਡੀ.ਪੀ.ਆਰ. ਨਹੀਂ ਬਣਾਈ। ਹੁਣ ਅਸੀਂ ਫੇਜ਼-ਵਾਈਜ਼ ਕਰ ਰਹੇ ਹਾਂ। ਹਰ ਸਾਲ ਕੇਂਦਰ ਸਰਕਾਰ ਪੈਸੇ ਐਲੋਕੇਟ ਕਰਦੀ ਹੈ। ਦਸ ਹਜ਼ਾਰ ਕਰੋੜ ਰੁਪਿਆ ਐਲੋਕੇਟ ਕੀਤਾ ਜਿਹੜਾ ਕਿ ਸਾਡਾ ਜ਼ਾਇਆ ਚਲਾ ਗਿਆ। ਜਿਹੜਾ ਪੈਸਾ ਅਸੀਂ ਨਹੀਂ ਲੈ ਸਕੇ, ਉਹ ਦੂਸਰੇ ਪ੍ਰਦੇਸ਼ਾਂ ਨੂੰ ਚਲਾ ਗਿਆ। ਸੋ, ਜਿਹੜੇ ਦੋ ਸਾਲ ਹਨ, ਉਸ ਵਿਚ ਅਸੀਂ ਉਹ ਕਰ ਰਹੇ ਹਾਂ ਜਿਹੜੇ ਇਹ ਆਪਣੇ ਦੋ ਸਾਲਾਂ ਵਿਚ ਨਹੀਂ ਲੈ ਕੇ ਆਏ। ਹੁਣ ਅਸੀਂ ਨੈਕਸਟ ਫੇਜ਼ ਵਿਚ ਅਬੋਹਰ ਨੂੰ ਵੀ ਪਾਵਾਂਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਅਬੋਹਰ ਨੂੰ ਕਿਹੜੇ ਫੇਜ਼ ਵਿਚ ਪਾਉਗੇ? ਕੱਲ੍ਹ ਤਾਂ ਫਾਇਨਾਂਸ ਮਨਿਸਟਰ ਸਾਹਿਬ ਕਹਿ ਰਹੇ ਸਨ ਕਿ ਪੈਸਾ ਵਿਅਰਥ ਨਹੀਂ ਜਾਂਦਾ, ਇਸ ਨੂੰ ਰਿਨਿਊ ਕਰਵਾ ਲੈਂਦੇ ਹਨ। ਹੁਣ ਇਹ ਰਿਨਿਊ ਕਰਵਾ ਕੇ ਅਬੋਹਰ ਨੂੰ ਪਾ ਲੈਣ। ਇਸ ਲਈ ਮੰਤਰੀ ਜੀ ਦੱਸਣ ਕਿ ਇਹ ਕਿਹੜੀ ਸਕੀਮ ਵਿਚ ਇਸ ਨੂੰ ਲੈਣਗੇ ਕਿਉਂਕਿ ਤਿੰਨ ਸਾਲ ਤਾਂ ਨਿਕਲ ਗਏ ਹਨ?

**ਮੰਤਰੀ :** ਸਪੀਕਰ ਸਾਹਿਬ, ਅਰਬਨ ਇਨਫਰਾਸਟਰਕਚਰ ਡਿਵੈਲਪਮੈਂਟ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਸਕੀਮ ਵਿਚ ਜੋ ਸੈਂਟਰਲ ਗੌਰਮਿੰਟ ਦੀ ਨੈਕਸਟ ਐਲੋਕੇਸ਼ਨ ਆਵੇਗੀ, ਉਸ ਵਿਚ ਪਾਵਾਂਗੇ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਇਕ ਬੜਾ ਸੁੰਦਰ ਕੁਐਸਚਨ ਜਾਖੜ ਸਾਹਿਬ ਨੇ ਮੰਤਰੀ ਜੀ ਤੋਂ ਪੁੱਛਿਆ ਸੀ ਪਰ ਮੰਤਰੀ ਜੀ ਨੇ ਜਵਾਬ ਨਹੀਂ ਦਿੱਤਾ ਕਿ ਕਿਸ ਕਰਾਈਟੇਰੀਏ ਨਾਲ ਇਹ ਸ਼ਹਿਰ ਪਾਏ ਗਏ। ਸਾਨੂੰ ਕਰਾਈਟੇਰੀਆ ਦਿੱਤਾ ਜਾਵੇ ਕਿਉਂਕਿ ਮਜੀਠਾ ਪੈ ਸਕਦਾ ਹੈ ਪਰ ਬਟਾਲਾ ਤਾਂ ਇਨ੍ਹਾਂ ਕੋਲੋਂ ਪਿਆ ਹੀ ਨਹੀਂ। ਬਟਾਲਾ ਸਭ ਤੋਂ ਵੱਡਾ ਸ਼ਹਿਰ ਹੈ। ਪਠਾਨਕੋਟ ਪੈ ਸਕਦਾ ਹੈ। ਇਸ ਕਰਕੇ ਇਹ ਕਰਾਈਟੇਰੀਆ ਦੱਸਣ ਕਿ ਅਸੀਂ ਉਸ ਕਰਾਈਟੇਰੀਏ ਵਿਚ ਕਿਉਂ ਨਹੀਂ ਫਿੱਟ ਹੋਏ? ਇਹ ਦੱਸਣ ਕਿ ਕਿਸ ਕਰਾਈਟੇਰੀਏ ਤਹਿਤ ਸ਼ਹਿਰ ਪਾਏ ਗਏ ਹਨ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸੈਂਟਰਲ ਗੌਰਮਿੰਟ ਵਲੋਂ ਫੰਡਾਂ ਦੀ ਜਿੰਨੀ ਐਲੋਕੇਸ਼ਨ ਹੁੰਦੀ ਹੈ, ਉਸ ਅਨੁਸਾਰ ਸਟੇਟ-ਵਾਈਜ਼ ਉਸ ਵਿਚ ਜਿੰਨੇ ਮੈਕਸੀਮਮ ਸ਼ਹਿਰ ਪੈ ਸਕਦੇ ਹਨ, ਉਹ ਪਾਏ ਗਏ ਹਨ। ਕਾਂਗਰਸ ਦੇ ਟਾਈਮ ਤਾਂ ਇੱਕ ਵੀ ਮਿਊਂਸਿਪੈਲਿਟੀ ਨਹੀਂ ਪਈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਪਾਏ ਗਏ? ਕੀ ਕਰਾਈਟੇਰੀਆ ਹੈ? ਇਹ ਨਹੀਂ ਕਿ ਮਰਜ਼ੀ ਨਾਲ ਪਾ ਦਿੱਤੇ। ਭੇਦ-ਭਾਵ ਨਾਲ ਪਾ ਦਿੱਤੇ। ਬਟਾਲਾ ਚੰਗਾ ਭਲਾ ਸ਼ਹਿਰ ਹੈ। ਇਹ ਕਿਉਂ ਨਹੀਂ ਪਾਇਆ ਗਿਆ?

**ਮਾਨਯੋਗ ਸਪੀਕਰ :** ਗੱਲ ਬਟਾਲੇ ਦੀ ਹੈ। ਵੱਡਾ ਸ਼ਹਿਰ ਹੈ। ਇਸ ਨੂੰ ਵੀ ਪਾਉ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਤੁਹਾਡੇ ਕੋਲ ਹੱਥ ਜੋੜ ਕੇ ਬੇਨਤੀ ਹੈ ਕਿ ਕਰਾਈਟੇਰੀਆ ਜ਼ਰੂਰ ਦੱਸਣਾ ਚਾਹੀਦਾ ਹੈ ਕਿ ਕਿਹੜੇ -ਕਿਹੜੇ ਕਰਾਈਟੇਰੀਏ ਨਾਲ ਕਿਹੜਾ-ਕਿਹੜਾ ਸ਼ਹਿਰ ਫਿੱਟ ਹੋਇਆ ਹੈ? ਇਹ ਨਹੀਂ ਕਿ ਜਿਸ ਤੇ ਮਨਿਸਟਰ ਮਿਹਰਬਾਨ ਹੋ ਗਿਆ, ਉਹ ਪੈ ਗਿਆ ਤੇ ਜਿੱਥੇ ਮਿਹਰਬਾਨੀ ਨਹੀਂ, ਉਹ ਠੁੱਕ ਗਿਆ। ਇਹ ਗਲਤ ਗੱਲ ਹੈ। ਇਸ ਕਰਕੇ ਮਿਹਰਬਾਨੀ ਕਰਕੇ ਕਰਾਈਟੇਰੀਆ ਦੱਸਿਆ ਜਾਵੇ।

**ਮਾਨਯੋਗ ਸਪੀਕਰ :** ਅਗਲਾ ਸਵਾਲ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਮੇਰੇ ਨਾਲ ਤਾਂ ਫਿਰ ਧੱਕਾ ਹੀ ਹੈ.....(ਵਿਘਨ)..... ਸਾਡਾ ਸ਼ਹਿਰ ਰੁਕਿਆ ਹੈ .....(ਵਿਘਨ).....

(**ਅਵਾਜ਼ਾਂ** : ਤੁਸੀਂ ਵਾਕ-ਆਊਟ ਕਰੋ।)

ਮੈਂ ਪਾਗਲ ਨਹੀਂ ਹਾਂ ਕਿ ਮੈਂ ਵਾਕ-ਆਊਟ ਕਰਾਂ। (ਹਾਸਾ) ਮੇਰੀ ਆਪਣੀ ਸਰਕਾਰ ਹੈ, ਮੈਂ ਲੱਥ ਸਕਦਾ ਹਾਂ, ਵਾਕ-ਆਊਟ ਨਹੀਂ ਕਰ ਸਕਦਾ। ਸਪੀਕਰ ਸਾਹਿਬ, ਮੇਰੀ ਤੁਹਾਡੇ ਚਰਨਾਂ ਵਿਚ ਦੋਨੋਂ ਹੱਥ ਜੋੜ ਕੇ ਬੇਨਤੀ ਹੈ ਕਿ ਮੈਨੂੰ ਇਸ ਦਾ ਜਵਾਬ ਜ਼ਰੂਰ ਦਿਵਾਇਆ ਜਾਵੇ ਕਿ ਕਰਾਈਟੇਰੀਆ ਕੀ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਹੜੇ ਅਰਬਨ ਇਨਫਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਸਕੀਮ ਦੇ ਫੰਡ ਹੁੰਦੇ ਹਨ, ਇਹ ਐਲੋਕੇਸ਼ਨ ਸੈਂਟਰਲ ਗੌਰਮਿੰਟ ਕਰਦੀ ਹੈ। ਸੋ, ਇਨ੍ਹਾਂ ਦੇ ਤਹਿਤ ਇੱਕੋ ਟਾਈਮ ਸਾਰੀਆਂ ਕਾਂਸਟੀਚਿਊਐਂਸੀਆਂ ਕਵਰ ਹੋ ਜਾਣ, ਸਾਰੀਆਂ ਮਿਊਂਸਿਪਲ ਬਾਡੀਜ਼ ਕਵਰ ਹੋ ਜਾਣ, ਇਹ ਪਾਸੀਬਲ ਨਹੀਂ ਹੈ। ਉਸ ਦੇ ਵਿਚ ਕੀ ਹੁੰਦਾ ਹੈ ਕਿ ਸੀ.ਐਮ. ਸਾਹਿਬ ਨਾਲ ਬੈਠ ਕੇ .....(ਵਿਘਨ)..... ਮੈਂ ਅਤੇ ਸੀ.ਐਮ. ਸਾਹਿਬ ਬੈਠ ਕੇ ਤਹਿ ਕਰਦੇ ਹਾਂ ਅਤੇ ਉਸ ਦੇ ਮੁਤਾਬਿਕ ਐਲੋਕੇਸ਼ਨ ਕਰ ਦਿੰਦੇ ਹਾਂ। ਨੈਕਸਟ ਫੇਜ਼ ਵਿਚ ਅਸੀਂ ਹੋਰ ਕਰਾਂਗੇ।

**ਮਾਨਯੋਗ ਸਪੀਕਰ** : ਨੈਕਸਟ ਫੇਜ਼ ਕਦੋਂ ਸ਼ੁਰੂ ਹੋਣੀ ਹੈ?

**ਮੰਤਰੀ** : ਜਦੋਂ ਸੈਂਟਰਲ ਗੌਰਮਿੰਟ ਫੰਡਾਂ ਦੀ ਐਲੋਕੇਸ਼ਨ ਕਰੇਗੀ, ਉਸ ਦੇ ਵਿਚ ਅਸੀਂ ਪਾਵਾਂਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਰੌਲਾ ਪਿੱਕ ਐਂਡ ਚੂਜ਼ ਦਾ ਹੈ। ਤੁਸੀਂ ਕਰਾਈਟੇਰੀਆ ਬਣਾ ਦਿਉ ਕਿ ਇੰਨੀ ਅਬਾਦੀ ਵਾਲੇ ਸ਼ਹਿਰ ਨੂੰ ਪਰਾਇਰਟੀ ਦਿਆਂਗੇ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਪੀਕਰ ਸਾਹਿਬ .....(ਵਿਘਨ)....

**ਮਾਨਯੋਗ ਸਪੀਕਰ** : ਸਾਹਨੀ ਸਾਹਿਬ, ਬੈਠੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਪੀਕਰ ਸਾਹਿਬ, ਮਨਿਸਟਰ ਫਾਰ ਲੋਕਲ ਬਾਡੀਜ਼ ਨੇ ਕਰਾਈਟੇਰੀਆ ਨਹੀਂ ਦੱਸਿਆ। ਮੈਨੂੰ ਇਹ ਦੱਸਿਆ ਜਾਵੇ ਕਿ ਕਰਾਈਟੇਰੀਆ ਕੀ ਹੈ? ਕਿਸ ਕਰਾਈਟੇਰੀਏ ਨਾਲ ਸਾਰੇ ਸ਼ਹਿਰ ਪਏ ਹਨ ਅਤੇ ਕਿਹੜੇ ਸ਼ਹਿਰ ਕਿਉਂ ਰਹਿ ਗਏ ਹਨ? ਇੰਨਾ ਸਵਾਲ ਹੈ। ਨਾ ਇਸ ਵਿਚ ਸੈਂਟਰਲ ਗੌਰਮਿੰਟ ਹੈ, ਨਾ ਕੋਈ ਹੋਰ ਗੱਲ ਹੈ। ਮੈਂ ਤਾਂ ਕਹਿੰਦਾ ਹਾਂ ਕਿ ਕਰਾਈਟੇਰੀਆ ਦੱਸਿਆ ਜਾਵੇ ਕਿ ਕਿਸ ਕਰਾਈਟੇਰੀਏ ਨਾਲ.....

**ਮਾਨਯੋਗ ਸਪੀਕਰ** : ਚਲੋ, ਗੱਲ ਹੋ ਗਈ ਹੈ। ਨੈਕਸਟ ਫੇਜ਼ ਵਿਚ ਇਸ ਨੂੰ ਪਾ ਦਿਉ। ਅਗਲਾ ਸਵਾਲ।

---

## ਜ਼ਿਲ੍ਹਾ ਫਿਰੋਜ਼ਪੁਰ ਵਿਚ ਘਰਾਂ ਅਤੇ ਗੁਸਲਖਾਨਿਆਂ ਦੀ ਉਸਾਰੀ

*1531. ਰਾਣਾ ਗੁਰਮੀਤ ਸਿੰਘ ਸੋਢੀ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2007-08, 2008-09 ਅਤੇ 2009-10 ਦੇ ਦੌਰਾਨ ਜ਼ਿਲ੍ਹਾ ਫਿਰੋਜ਼ਪੁਰ ਦੇ ਪੇਂਡੂ ਖੇਤਰਾਂ ਵਿਚ ਨਵੇਂ ਗੁਸਲਖਾਨੇ ਅਤੇ ਨਵੇਂ ਘਰਾਂ ਦੀ ਉਸਾਰੀ ਲਈ ਬਲਾਕ-ਵਾਰ ਕਿੰਨੇ ਫੰਡ ਰੱਖੇ ਗਏ ਅਤੇ ਇਸ ਸਮੇਂ ਦੇ ਦੌਰਾਨ ਬਲਾਕ-ਵਾਰ ਕਿੰਨੇ ਅਜਿਹੇ ਗੁਸਲਖਾਨੇ ਅਤੇ ਘਰ ਉਸਾਰੇ ਗਏ ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਸ਼੍ਰੀਮਾਨ ਜੀ, ਸਾਲ 2007-08, 2008-09 ਅਤੇ 2009-10 ਦੌਰਾਨ ਜ਼ਿਲ੍ਹਾ ਫਿਰੋਜ਼ਪੁਰ ਦੇ ਪੇਂਡੂ ਖੇਤਰਾਂ ਵਿਚ ਸਾਲਵਾਰ 272.00 ਲੱਖ, 378.15 ਲੱਖ ਅਤੇ 588.70 ਲੱਖ ਰੁਪਏ ਰੱਖੇ ਗਏ ਜਿਸ ਨਾਲ ਕ੍ਰਮਵਾਰ 1088, 909 ਅਤੇ 1682 ਨਵੇਂ ਗੁਸਲਖਾਨੇ ਅਤੇ 1088, 909 ਅਤੇ 1682 ਨਵੇਂ ਘਰਾਂ ਦੀ ਉਸਾਰੀ ਕੀਤੀ ਗਈ। ਬਲਾਕਵਾਰ ਰੱਖੇ ਗਏ ਫੰਡਜ਼ ਦੀ ਸੂਚਨਾ ਅਨੁਲੱਗ 'ੳ' ਅਤੇ ਬਲਾਕਵਾਰ ਉਸਾਰੇ ਗਏ ਨਵੇਂ ਗੁਸਲਖਾਨੇ ਅਤੇ ਨਵੇਂ ਘਰਾਂ ਦੀ ਗਿਣਤੀ ਅਨੁਲੱਗ 'ਅ' ਤੇ ਰੱਖੀ ਜਾਂਦੀ ਹੈ।

### ਅਨੁਲੱਗ-'ੳ'

### ਜ਼ਿਲ੍ਹਾ ਫਿਰੋਜ਼ਪੁਰ ਵਿਚ ਨਵੇਂ ਗੁਸਲਖਾਨੇ ਅਤੇ ਨਵੇਂ ਘਰਾਂ ਦੀ ਉਸਾਰੀ ਲਈ ਬਲਾਕਵਾਰ ਰੱਖੇ ਗਏ ਫੰਡਾਂ ਦੀ ਸਥਿਤੀ

| ਲੜੀ ਨੰ: | ਬਲਾਕ ਦਾ ਨਾਂ | ਰਲੀਜ਼ ਕੀਤੀ ਰਾਸ਼ੀ (ਰੁਪਏ ਲੱਖਾਂ ਵਿਚ) | | |
|---|---|---|---|---|
| | | 2007-08 | 2008-09 | 2009-10 |
| 1. | ਫਿਰੋਜ਼ਪੁਰ | 18.75 | 28.00 | 4.55 |
| 2. | ਘੱਲ ਖੁਰਦ | 36.25 | 14.70 | 31.85 |
| 3. | ਮੱਖੂ | 15.00 | 17.75 | 29.05 |
| 4. | ਮਮਦੋਟ | 26.25 | 88.55 | 134.05 |
| 5. | ਜ਼ੀਰਾ | 29.00 | 17.15 | 80.50 |
| 6. | ਜਲਾਲਾਬਾਦ | 15.50 | 52.85 | 108.85 |
| 7. | ਫਾਜ਼ਿਲਕਾ | 0.75 | 25.90 | 26.25 |
| 8. | ਗੁਰੂ ਹਰਸਹਾਏ | 54.50 | 39.20 | 75.25 |
| 9. | ਅਬੋਹਰ | 20.50 | 22.40 | 62.65 |
| 10. | ਖੂਹੀਆਂ ਸਰਵਰ | 55.50 | 12.25 | 35.70 |
| | ਕੁੱਲ ਰਕਮ | 272.00 | 318.15 | 588.70 |

## ਅਨੁਲੱਗ-'ਅ'

## ਜ਼ਿਲ੍ਹਾ ਫਿਰੋਜ਼ਪੁਰ ਵਿਚ ਬਲਾਕ-ਵਾਰ ਉਸਾਰੇ ਗਏ ਨਵੇਂ ਗੁਸਲਖਾਨੇ ਅਤੇ ਨਵੇਂ ਘਰਾਂ ਦੀ ਗਿਣਤੀ ਸਬੰਧੀ ਸੂਚਨਾ

| ਲੜੀ ਨੰ: | ਬਲਾਕ ਦਾ ਨਾਂ | 2007-08 | | 2008-09 | | 2009-10 | |
|---|---|---|---|---|---|---|---|
| | | ਕੁੱਲ ਉਸਾਰੀਆਂ ਰੂਰਲ ਲੈਟਰੀਨ (ਪਖਾਨੇ) | ਕੁੱਲ ਉਸਾਰੇ ਗਏ ਨਵੇਂ ਘਰ | ਕੁੱਲ ਉਸਾਰੀਆਂ ਰੂਰਲ ਲੈਟਰੀਨ (ਪਖਾਨੇ) | ਕੁੱਲ ਉਸਾਰੇ ਗਏ ਨਵੇਂ ਘਰ | ਕੁੱਲ ਉਸਾਰੀਆਂ ਰੂਰਲ ਲੈਟਰੀਨ (ਪਖਾਨੇ) | ਕੁੱਲ ਉਸਾਰੇ ਗਏ ਨਵੇਂ ਘਰ |
| 1. | ਫਿਰੋਜ਼ਪੁਰ | 75 | 75 | 80 | 80 | 13 | 13 |
| 2. | ਘੱਲ ਖੁਰਦ | 145 | 145 | 42 | 42 | 91 | 91 |
| 3. | ਮੱਖੂ | 60 | 60 | 49 | 49 | 83 | 83 |
| 4. | ਮਮਦੋਟ | 105 | 105 | 253 | 253 | 383 | 383 |
| 5. | ਜ਼ੀਰਾ | 116 | 116 | 49 | 49 | 230 | 230 |
| 6. | ਜਲਾਲਾਬਾਦ | 62 | 62 | 151 | 151 | 311 | 311 |
| 7. | ਫਾਜ਼ਿਲਕਾ | 3 | 3 | 74 | 74 | 75 | 75 |
| 8. | ਗੁਰੂ ਹਰਸਹਾਏ | 218 | 218 | 112 | 112 | 215 | 215 |
| 9. | ਅਬੋਹਰ | 82 | 82 | 64 | 64 | 179 | 179 |
| 10. | ਖੂਹੀਆਂ ਸਰਵਰ | 222 | 222 | 35 | 35 | 102 | 102 |
| | ਕੁੱਲ ਰਕਮ | 1088 | 1088 | 909 | 909 | 1682 | 1682 |

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀ ਸੂਚੀ ਮੇਰੇ ਕੋਲ ਵੀ ਦਿੱਤੀ ਹੈ, ਇਸ ਵਿਚ ਇਨ੍ਹਾਂ ਨੇ ਇੰਨੇ ਟਾਇਲਟਸ ਅਤੇ ਇੰਨੇ ਮਕਾਨ ਬਣਾਏ ਦਰਸਾਏ ਹਨ। ਮੈਂ ਪੁੱਛਣਾ ਚਾਹਾਂਗਾ ਕਿ ਹਰ ਮਕਾਨ ਦੇ ਨਾਲ ਟਾਇਲਟ ਹਨ ਜਾਂ ਟਾਇਲਟ ਬਣਾਉਣ ਦੀ ਵੱਖਰੀ ਸਕੀਮ ਹੈ, ਜੋ ਇਨ੍ਹਾਂ ਨੇ ਬਣਾਏ ਹਨ?

**ਮੰਤਰੀ** : ਸਪੀਕਰ ਸਾਹਿਬ, ਇਹ ਦੋ ਸਕੀਮਾਂ ਹਨ। ਇੱਕ ਤਾਂ ਇੰਦਰਾ ਅਵਾਸ ਯੋਜਨਾ ਸਕੀਮ ਹੈ। ਉਸ ਦੇ ਤਹਿਤ ਮਕਾਨ ਬਣਦੇ ਹਨ। ਉਨ੍ਹਾਂ ਨੂੰ ਅਸੀਂ 35,000/- ਰੁਪਿਆ ਦਿੰਦੇ ਹਾਂ ਅਤੇ ਇਹ ਉਸ ਨੂੰ ਦਿੰਦੇ ਹਾਂ ਜਿਸ ਕੋਲ ਬੀ.ਪੀ.ਐਲ. ਕਾਰਡ ਹੁੰਦਾ ਹੈ। ਉਸ ਨੇ ਹੀ ਲੈਟਰੀਨ ਬਣਾਉਣੀ ਹੁੰਦੀ ਹੈ .....(ਵਿਘਨ).....

(ਇਸ ਸਮੇਂ ਕੁਝ ਮੈਂਬਰ ਬੈਠੇ-ਬੈਠੇ ਆਪਸ ਵਿਚ ਨੋਕ-ਝੋਂਕ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਜੇ ਬੋਲਣ ਦੀ ਲੋੜ ਹੈ ਤਾਂ ਤੁਹਾਡੇ ਕੋਲ ਸਪੀਕਰ ਕਾਹਦੇ ਲਈ ਹੈ, ਤੁਸੀਂ ਉੱਠ ਕੇ ਗੱਲ ਕਰ ਲਉ।

**ਮੰਤਰੀ** : ਸਪੀਕਰ ਸਾਹਿਬ, ਦੂਸਰੀ ਸਕੀਮ ਹੈ ਡੀ.ਏ.ਬੀ.ਪੀ., ਆਰ.ਡੀ.ਐਫ. ਅਤੇ ਨਿਰਮਲ ਪੁਰਸਕਾਰ ਯੋਜਨਾ। ਇਨ੍ਹਾਂ ਦੇ ਤਹਿਤ ਵੀ ਇਹ ਘਰ ਬਣਾਏ ਜਾਂਦੇ ਹਨ ਅਤੇ ਲੈਟਰੀਨਾਂ ਵੀ ਬਣਾਈਆਂ ਜਾਂਦੀਆਂ ਹਨ। ਪਰ ਜਿਹੜੀ ਇਹ ਸਕੀਮ ਹੈ, ਇਸ ਦੇ ਤਹਿਤ 7800/- ਰੁਪਿਆ ਲੈਟਰੀਨਾਂ ਵਾਸਤੇ ਦਿੱਤਾ ਜਾਂਦਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਕਾਨਾਂ ਤੋਂ ਇਲਾਵਾ ਇਨ੍ਹਾਂ ਨੇ ਟਾਇਲਟ ਕਿੰਨੇ ਬਣਾਏ ਹਨ? ਸਿਰਫ ਟਾਇਲਟ ਪੁੱਛਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਮੰਤਰੀ ਜੀ, ਇਸ ਦੀ ਇਨਫਰਮੇਸ਼ਨ ਤੁਹਾਡੇ ਕੋਲ ਹੈ?

**ਮੰਤਰੀ** : ਨਹੀਂ ਜੀ, ਇਨ੍ਹਾਂ ਨੇ ਜਿਹੜਾ ਸਵਾਲ ਕੀਤਾ ਹੈ, ਉਸ ਦਾ ਜਵਾਬ 'ੳ' ਅਤੇ 'ਅ' ਅਨੁਲੱਗ ਦੇ ਉੱਤੇ ਦਿੱਤਾ ਹੈ। ਇਨ੍ਹਾਂ ਨੇ ਪੁੱਛਿਆ ਹੈ ਕਿ ਕਿੰਨੇ ਹਨ, ਉਹ ਮੈਂ ਲਿਖ ਕੇ ਦਿੱਤਾ ਹੈ। ਇਹ ਪੁੱਛਣ ਕਿੱਥੇ, ਅਸੀਂ ਦੱਸ ਦਿੰਦੇ ਹਾਂ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਜਾਨਣਾ ਚਾਹੁੰਦਾ ਕਿ 383 ਤਾਂ ਤੁਸੀਂ ਮਕਾਨ ਬਣਾਏ ਹਨ, ਉਸ ਦੇ ਨਾਲ ਹੀ ਟੁਆਲਿਟਸ ਬਣਾ ਦਿੱਤੇ ਲੇਕਿਨ ਜਿਹੜੇ ਅਲੱਗ ਟੁਆਲਿਟਸ ਬਣਦੇ ਹਨ ਜਾਂ ਕਿਸੇ ਵੀ ਸਕੀਮ ਦੇ ਤਹਿਤ ਅਲੱਗ ਬਣਦੇ ਹਨ ਜਾਂ ਰੂਰਲ ਡਿਵੈਲਪਮੈਂਟ ਵਿਚ ਕੋਈ ਸਕੀਮ ਹੈ, ਉਹ ਕਿਹੜੀ ਸਕੀਮ ਹੈ?

**ਮੰਤਰੀ** : ਇਹ ਅਲੱਗ ਟੁਆਲਿਟਸ ਨਹੀਂ ਬਣਦੇ, ਇਹ ਘਰਾਂ ਦੇ ਵਿਚ ਹੀ ਬਣਦੇ ਹਨ। (ਵਿਘਨ) ਮੇਰੀ ਗੱਲ ਨੂੰ ਸਮਝਣ ਦੀ ਕੋਸ਼ਿਸ਼ ਕਰੋ। ਦੋ ਸਕੀਮਾਂ ਹਨ, ਇਕ ਇੰਦਰਾ ਅਵਾਸ ਯੋਜਨਾ ਤਹਿਤ ਬਣਦੇ ਹਨ ਅਤੇ ਦੂਸਰੀਆਂ ਉਹ ਜਿਹੜੀਆਂ ਮੈਂ ਦੱਸੀਆਂ ਹਨ। ਇਹ ਮਕਾਨ ਦੇ ਵਿਚ ਹੀ ਲੈਟਰੀਨਾਂ ਬਣਦੀਆਂ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਮੈਂ ਮੰਤਰੀ ਸਾਹਿਬ ਵਾਸਤੇ ਥੋੜ੍ਹਾ ਜਿਹਾ ਇਜ਼ੀ ਕਰ ਦਿੰਦਾ ਹਾਂ। ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜੇ ਮਕਾਨ ਬਣਾਏ ਹਨ, ਉਨ੍ਹਾਂ ਦਾ ਕੀ ਕ੍ਰਾਈਟੇਰੀਆ ਬਣਾਇਆ ਹੋਇਆ ਹੈ? ਉਹ ਕਿਨ੍ਹਾਂ ਨੂੰ ਅਲਾਟ ਹੋਏ ਹਨ, ਕੌਣ ਅਲਾਟ ਕਰਦਾ ਹੈ, ਕਿਸ ਦੇ ਰਾਹੀਂ ਕਰਦਾ ਹੈ ਅਤੇ ਕਿਸ ਦੇ ਰਾਹੀਂ ਵੰਡੇ ਜਾਂਦੇ ਹਨ? Who is distributing all these?

**ਮੰਤਰੀ** : ਇਹ ਜਿਹੜੇ ਬੀ.ਪੀ.ਐਲ. ਕਾਰਡ ਹੋਲਡਰ ਹਨ, ਉਨ੍ਹਾਂ ਨੂੰ ਇਹ ਪੈਸੇ ਦਿੱਤੇ ਜਾਂਦੇ ਹਨ ਔਰ ਬੀ.ਪੀ.ਐਲ. ਦੇ ਵਿਚੋਂ 60 ਪ੍ਰਤੀਸ਼ਤ ਸ਼ਡਿਊਲਡ ਕਾਸਟ ਦੇ ਲਈ ਬਣਦੇ ਹਨ। 40 ਪ੍ਰਤੀਸ਼ਤ ਜਿਹੜੇ ਨਾਨ-ਸ਼ਡਿਊਲਡ ਕਾਸਟ ਬੀ.ਪੀ.ਐਲ. ਕਾਰਡ

ਹੋਲਡਰ ਹੁੰਦੇ ਹਨ, ਉਨ੍ਹਾਂ ਦੇ ਲਈ ਬਣਦੇ ਹਨ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਰਿਕੁਐਸਟ ਕਰਨਾ ਚਾਹਾਂਗਾ ਕਿ ਇਸ ਦੀ ਇਨਕੁਆਇਰੀ ਜ਼ਰੂਰ ਕਰਵਾ ਲੈਣ, ਇਹ ਬੀ.ਪੀ.ਐਲ. ਕਾਰਡ ਹੋਲਡਰਾਂ ਦੇ ਲੋਕਾਂ ਨੂੰ ਮਕਾਨ ਨਹੀਂ ਮਿਲ ਰਹੇ, ਉਨ੍ਹਾਂ ਲਈ ਨਹੀਂ ਬਣ ਰਹੇ ਹਨ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਬੀ.ਪੀ.ਐਲ. ਤੋਂ ਇਲਾਵਾ ਵੀ ਗੱਲ ਕੀਤੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਮੇਰਾ ਸਵਾਲ ਪੁੱਛਣ ਦਾ ਮਕਸਦ ਇਹ ਹੀ ਸੀ। ਮੈਂ ਕਹਿ ਰਿਹਾ ਹਾਂ ਕਿ ਆਪਾਂ ਬੀ.ਪੀ.ਐਲ. ਵਾਲਿਆਂ ਨੂੰ ਮਕਾਨ ਬਣਾ ਕੇ ਦੇ ਰਹੇ ਹਾਂ ਪਰ ਗਲਤ ਕ੍ਰਾਈਟੇਰੀਆ ਰੱਖ ਕੇ। ਬੀ.ਪੀ.ਐਲ. ਲੋਕਾਂ ਲਈ ਮਕਾਨ ਬਣਾਏ ਗਏ ਹਨ ਔਰ ਜਿੰਨੇ ਇਥੇ ਦੱਸੇ ਗਏ ਹਨ, ਉਥੇ ਪ੍ਰੈਜ਼ੈਂਟਲੀ ਇੰਨੇ ਮਕਾਨਾਂ ਦੀ ਕੰਸਟ੍ਰਕਸ਼ਨ ਨਹੀਂ ਹੋਈ। ਇਸ ਦੇ ਵਾਸਤੇ ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਤੁਸੀਂ ਆਪਣੇ ਡਿਪਾਰਟਮੈਂਟ ਦੀ ਕੋਈ ਇਨਕੁਆਇਰੀ ਕਰਵਾਉ।

**ਮੰਤਰੀ :** ਸਪੀਕਰ ਸਾਹਿਬ, ਇਹ ਦੱਸ ਦੇਣ ਕਿ ਕਿਹੜੇ ਗਲਤ ਬਣੇ ਹਨ, ਉਨ੍ਹਾਂ ਦੀ ਇਨਕੁਆਇਰੀ ਕਰਵਾ ਲਵਾਂਗੇ।

**ਰਾਣਾ ਗੁਰਮੀਤ ਸਿੰਘ ਸੋਢੀ :** ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਬੰਦਿਆਂ ਨੂੰ ਵਾਕਿਆ ਹੀ ਜ਼ਰੂਰਤ ਹੈ, ਕੀ ਉਨ੍ਹਾਂ ਦੇ ਲਈ ਬਣਾ ਦਿੱਤੇ ਜਾਣਗੇ?

**ਮੰਤਰੀ :** ਜਦੋਂ ਫੰਡ ਆਉਂਦੇ ਹਨ ਇਹ ਉਸ ਵੇਲੇ ਹੀ ਬਣਦੇ ਹਨ। ਸਾਡੇ ਕੋਲ ਜਿਹੜੇ ਫੰਡ ਸਨ, ਉਹ ਵਰਤ ਦਿੱਤੇ ਗਏ ਹਨ। ਜਿਹੜੇ ਪੈਸੇ ਸਾਡੇ ਕੋਲ ਆਉਂਦੇ ਹਨ, ਅਸੀਂ ਉਨ੍ਹਾਂ ਦੇ ਵਿਚੋਂ ਹੀ ਬਣਾਉਂਦੇ ਹਾਂ। ਜੇਕਰ ਤੁਹਾਨੂੰ ਕੋਈ ਸ਼ਿਕਾਇਤ ਹੈ ਕਿ ਕਿਤੇ ਕੋਈ ਫਾਊਲ ਪਲੇਅ ਹੋਇਆ ਹੈ ਤਾਂ.....

**ਰਾਣਾ ਗੁਰਮੀਤ ਸਿੰਘ ਸੋਢੀ :** ਤੁਸੀਂ ਇਸ ਦੀ ਇਨਕੁਆਇਰੀ ਕਰਵਾ ਲਵੋਗੇ?

**ਮੰਤਰੀ :** ਕਰਵਾ ਦਿਆਂਗੇ, ਤੁਸੀਂ ਸਾਨੂੰ ਦੱਸ ਦਿਉ ਕਿ ਕੀ ਇਨਕੁਆਇਰੀ ਕਰਵਾਉਣੀ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਪੰਜਾਬੀ ਭਾਸ਼ਾ ਵਿਚ ਅਦਾਲਤਾਂ ਦਾ ਕੰਮ-ਕਾਰ ਕਰਨ ਸਬੰਧੀ

*1570. **ਸਰਦਾਰ ਮੱਖਣ ਸਿੰਘ :** ਕੀ ਭਾਸ਼ਾ ਮੰਤਰੀ ਕਿਰਪਾ ਕਰਕੇ

[ ਸਰਦਾਰ ਮੱਖਣ ਸਿੰਘ ]

ਦੱਸਣਗੇ ਕਿ -

(ੳ) ਮਾਤ ਭਾਸ਼ਾ ਦੇ ਸੋਧੇ ਹੋਏ ਕਾਨੂੰਨ ਅਨੁਸਾਰ ਪੰਜਾਬ ਦੇ ਸਾਰੇ ਸਰਕਾਰੀ ਦਫ਼ਤਰਾਂ ਵਿਚ ਮਾਤ ਭਾਸ਼ਾ ਦੀ ਵਰਤੋਂ ਕੀਤੇ ਜਾਣ ਨੂੰ ਯਕੀਨੀ ਬਣਾਉਣ ਲਈ ਕਿਹੜੇ-ਕਿਹੜੇ ਉਪਰਾਲੇ ਕੀਤੇ ਗਏ ਹਨ ;

(ਅ) ਮਹਿਕਮੇ ਵੱਲੋਂ ਕੀਤੇ ਗਏ ਉਪਰਾਲਿਆਂ ਸਦਕਾ ਕੀ ਨਤੀਜੇ ਤੇ ਨਿਸ਼ਾਨੇ ਪ੍ਰਾਪਤ ਕੀਤੇ ਗਏ ਹਨ ;

(ੲ) ਕੀ ਅਦਾਲਤੀ ਕੰਮ-ਕਾਰ ਵਿਚ ਵੀ ਇਸ ਸਬੰਧੀ ਕੋਈ ਪ੍ਰਗਤੀ ਹੋਈ ਹੈ?

**ਡਾਕਟਰ ਉਪਿੰਦਰਜੀਤ ਕੌਰ** : ਸ੍ਰੀਮਾਨ ਜੀ, ਸਰਕਾਰ ਵੱਲੋਂ ਮਹਿਸੂਸ ਕੀਤਾ ਗਿਆ ਸੀ ਕਿ ਪੰਜਾਬੀ ਨੂੰ ਦਫ਼ਤਰੀ ਭਾਸ਼ਾ ਵਜੋਂ ਵਰਤਣ ਦੇ ਮਨੋਰਥ ਹਿਤ ਪਾਸ ਕੀਤਾ ਗਿਆ ਪੰਜਾਬ ਰਾਜ ਭਾਸ਼ਾ ਐਕਟ, 1967 ਪੂਰੀ ਤਰ੍ਹਾਂ ਅਸਰਦਾਇਕ ਸਾਬਤ ਨਹੀਂ ਹੋ ਰਿਹਾ। ਇਸ ਐਕਟ ਵਿਚ ਵਾਰ-ਵਾਰ ਕੁਤਾਹੀ ਕਰਨ ਵਾਲੇ ਸਰਕਾਰੀ ਅਮਲੇ ਨੂੰ ਸਜ਼ਾ ਦੇਣ ਦਾ ਉਚਿਤ ਉਪਬੰਧ ਨਹੀਂ ਸੀ। ਇਨ੍ਹਾਂ ਤਰੁੱਟੀਆਂ ਨੂੰ ਦੂਰ ਕਰਨ ਲਈ ਨਵੰਬਰ, 2008 ਵਿਚ ਇਸ ਐਕਟ ਵਿਚ ਸੋਧ ਕੀਤੀ ਗਈ।

ਸੋਧੇ ਹੋਏ ਐਕਟ ਤਹਿਤ ਪੰਜਾਬੀ ਭਾਸ਼ਾ ਨੂੰ ਦਫ਼ਤਰੀ ਭਾਸ਼ਾ ਵਜੋਂ ਲਾਗੂ ਕਰਨ ਲਈ ਕੀਤੇ ਗਏ ਭਰਪੂਰ ਉਪਰਾਲਿਆਂ, ਪ੍ਰਾਪਤ ਨਤੀਜਿਆਂ ਅਤੇ ਅਦਾਲਤੀ ਕੰਮ-ਕਾਰ ਵਿਚ ਹੋਈ ਪ੍ਰਗਤੀ ਦੇ ਵੇਰਵੇ ਅਨੁਲੱਗ-'ੳ' ਵਿਚ ਦਿੱਤੇ ਗਏ ਹਨ।

**ਅਨੁਲੱਗ-'ੳ'**

(ੳ) ਉਪਰਾਲਿਆਂ ਦਾ ਵੇਰਵਾ :

(1) ਪੰਜਾਬ ਰਾਜ ਭਾਸ਼ਾ (ਸੋਧ) ਐਕਟ 2008 ਦੀ ਧਾਰਾ 8-ਬੀ ਤਹਿਤ 16 ਮੈਂਬਰੀ ਰਾਜ ਪੱਧਰੀ ਅਧਿਕਾਰਤ ਕਮੇਟੀ ਦਾ ਗਠਨ ਕੀਤਾ ਗਿਆ ਹੈ।

(2) ਧਾਰਾ 8-ਸੀ ਤਹਿਤ ਹਰ ਜ਼ਿਲ੍ਹੇ ਵਿਚ 13 ਮੈਂਬਰੀ ਇੱਕ-ਇੱਕ ਜ਼ਿਲ੍ਹਾ ਅਧਿਕਾਰਤ ਕਮੇਟੀ ਦਾ ਗਠਨ ਕੀਤਾ ਗਿਆ ਹੈ।

(3) ਦਫ਼ਤਰਾਂ ਦੀ ਚੈਕਿੰਗ ਕਰਨ ਲਈ ਜ਼ਿਲ੍ਹਾ ਪੱਧਰੀ ਅਧਿਕਾਰਤ ਕਮੇਟੀ ਦੇ ਮੈਂਬਰਾਂ ਵਿਚੋਂ ਸਬ-ਕਮੇਟੀਆਂ ਬਣਾਈਆਂ ਗਈਆਂ ਹਨ।

(4) ਸਰਕਾਰ ਵੱਲੋਂ ਸਮੂਹ ਮੰਤਰੀ ਸਹਿਬਾਨ, ਵਿੱਤੀ ਕਮਿਸ਼ਨਰਾਂ/ਪ੍ਰਬੰਧਕੀ ਸਕੱਤਰਾਂ, ਡਿਪਟੀ ਕਮਿਸ਼ਨਰਾਂ, ਸਮੂਹ ਵਿਭਾਗਾਂ ਦੇ ਮੁਖੀਆਂ ਨੂੰ ਹਦਾਇਤ ਜਾਰੀ ਕੀਤੀ ਗਈ ਹੈ ਕਿ ਉਹ ਸਾਰਾ ਦਫ਼ਤਰੀ ਕੰਮ-ਕਾਜ ਪੰਜਾਬੀ ਵਿਚ ਕਰਨ ਨੂੰ ਯਕੀਨੀ ਬਣਾਉਣ।

(5) ਸਰਕਾਰੀ ਦਫ਼ਤਰਾਂ, ਕਾਰਪੋਰੇਸ਼ਨਾਂ, ਬੋਰਡਾਂ, ਅਦਾਰਿਆਂ ਅਤੇ ਜਨਤਕ

ਥਾਵਾਂ ਤੇ ਲੱਗੇ ਸੂਚਨਾ ਬੋਰਡ, ਸੜਕਾਂ ਦੇ ਕਿਨਾਰੇ ਤੇ ਸਥਿਤ ਪਿੰਡਾਂ/ਸ਼ਹਿਰਾਂ ਦੇ ਨਾਮ ਪੰਜਾਬੀ ਭਾਸ਼ਾ ਵਿਚ ਲਿਖਣ ਲਈ ਸਬੰਧਤ ਵਿਭਾਗਾਂ ਨੂੰ ਲਿਖਿਆ ਗਿਆ ਹੈ।

(6) ਇਸ ਤੋਂ ਇਲਾਵਾ ਦਫ਼ਤਰਾਂ, ਸਕੂਲਾਂ ਅਤੇ ਕਾਲਜਾਂ ਵਿਚ "ਪੰਜਾਬੀ ਪੜ੍ਹੋ, ਪੰਜਾਬੀ ਲਿਖੋ, ਪੰਜਾਬੀ ਬੋਲੋ" ਦੀਆਂ ਤਖਤੀਆਂ ਪੰਜਾਬੀ ਵਿਚ ਲਗਾਉਣ ਲਈ ਵੀ ਲਿਖਿਆ ਗਿਆ ਹੈ।

(7) ਮੁੱਖ ਮੰਤਰੀ, ਪੰਜਾਬ ਵੱਲੋਂ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਚੰਡੀਗੜ੍ਹ (ਯੂ.ਟੀ) ਵਿਚ ਸਰਕਾਰੀ ਇਮਾਰਤਾਂ, ਜਨਤਕ ਥਾਵਾਂ ਅਤੇ ਪੰਜਾਬ ਵਿਚ ਸਥਿਤ ਕੇਂਦਰ ਸਰਕਾਰ ਦੇ ਦਫ਼ਤਰਾਂ/ਅਦਾਰਿਆਂ ਅਤੇ ਕੌਮੀ ਸ਼ਾਹ ਮਾਰਗਾਂ ਉਤੇ ਪੰਜਾਬੀ ਵਿਚ ਬੋਰਡ ਲਾਉਣ ਸਬੰਧੀ ਹਦਾਇਤ ਜਾਰੀ ਕਰਨ ਲਈ ਲਿਖਿਆ ਗਿਆ ਹੈ।

(੮) ਪੰਜਾਬ ਭਾਸ਼ਾ ਰਾਜ ਸਲਾਹਕਾਰ ਬੋਰਡ ਅਤੇ ਪੰਜਾਬ ਵਿਧਾਨ ਸਭਾ ਵੱਲੋਂ ਚੰਡੀਗੜ੍ਹ ਵਿਚ ਪੰਜਾਬੀ ਭਾਸ਼ਾ ਨੂੰ ਬਣਦਾ ਸਥਾਨ ਦਿਵਾਉਣ ਲਈ ਮਤੇ ਪਾਸ ਕੀਤੇ। ਉੱਪ ਮੁੱਖ ਮੰਤਰੀ ਜੀ ਦੀ ਅਗਵਾਈ ਹੇਠ, ਭਾਸ਼ਾ ਰਾਜ ਸਲਾਹਕਾਰ ਬੋਰਡ ਦੇ ਚੇਅਰਪਰਸਨ (ਸਿੱਖਿਆ ਅਤੇ ਭਾਸ਼ਾ ਮੰਤਰੀ) ਅਤੇ ਸਮੂਹ ਮੈਂਬਰਾਂ ਦੁਆਰਾ ਇਹ ਮਤੇ ਵਫਦ ਦੇ ਰੂਪ ਵਿਚ ਮਿਲ ਕੇ ਮਾਨਯੋਗ ਰਾਜਪਾਲ, ਪੰਜਾਬ ਅਤੇ ਪ੍ਰਸ਼ਾਸਕ, ਚੰਡੀਗੜ੍ਹ ਪ੍ਰਸ਼ਾਸਨ ਨੂੰ ਪੇਸ਼ ਕੀਤੇ ਗਏ।

(9) ਪੰਜਾਬ ਰਾਜ ਅੰਦਰ ਸਾਰੇ ਸਕੂਲਾਂ, ਭਾਵੇਂ ਉਹ ਕਿਸੇ ਵੀ ਬੋਰਡ ਨਾਲ ਐਫੀਲੀਏਟਿਡ ਹੋਣ, ਵਿਚ ਦਸਵੀਂ ਪੱਧਰ ਤੱਕ ਪੰਜਾਬੀ ਨੂੰ ਲਾਜ਼ਮੀ ਵਿਸ਼ੇ ਵਜੋਂ ਪੜ੍ਹਾਉਣ ਦੇ ਮਨੋਰਥ ਹਿਤ "ਪੰਜਾਬ, ਪੰਜਾਬੀ ਅਤੇ ਹੋਰ ਭਾਸ਼ਾਵਾਂ ਪੜ੍ਹਾਈ ਐਕਟ, 200੮" ਪਾਸ ਕਰਵਾਇਆ ਗਿਆ ਹੈ।

(10) ਭਾਸ਼ਾ ਵਿਭਾਗ ਨੂੰ ਮੁੜ ਮਜ਼ਬੂਤ ਕਰਨ ਲਈ ਵੱਖ-ਵੱਖ ਸ਼੍ਰੇਣੀਆਂ ਦੀਆਂ ਖਤਮ ਹੋ ਚੁੱਕੀਆਂ ਅਸਾਮੀਆਂ ਮੁੜ ਸੁਰਜੀਤ ਕਰਵਾਈਆਂ ਗਈਆਂ ਹਨ ਅਤੇ ਨਵੇਂ ਜ਼ਿਲ੍ਹਿਆਂ ਲਈ ਨਵੀਆਂ ਅਸਾਮੀਆਂ ਦੀ ਰਚਨਾ ਕਰਵਾਈ ਗਈ ਹੈ।

(11) ਸੋਧੀ ਹੋਈ ਪ੍ਰਬੰਧਕੀ ਸ਼ਬਦਾਵਲੀ ਤਿਆਰ ਕਰਕੇ ਭਾਸ਼ਾ ਵਿਭਾਗ ਦੀ ਨਵੀਂ ਸ਼ੁਰੂ ਕੀਤੀ ਜਾਣ ਵਾਲੀ ਵੈਬਸਾਈਟ ਤੇ ਪਾਉਣ ਦੀ ਕਾਰਵਾਈ ਅੰਤਿਮ ਸਟੇਜ ਤੇ ਹੈ।

(12) ਕਾਨੂੰਨ ਦੇ ਕਿੱਤੇ ਨਾਲ ਸਬੰਧਤ ਸ਼ਬਦਾਵਲੀ ਦੀ ਸੋਧ ਕਰਕੇ ਖਰੜਾ

[ ਭਾਸ਼ਾ ਮੰਤਰੀ ]

ਤਿਆਰ ਕਰ ਲਿਆ ਗਿਆ ਹੈ ਜਿਹੜਾ ਜਲਦੀ ਹੀ ਛਪਵਾਇਆ ਜਾਵੇਗਾ।

(ਅ) ਪ੍ਰਾਪਤ ਨਤੀਜੇ : ਸਰਕਾਰ ਵੱਲੋਂ ਕੀਤੇ ਉਪਰਾਲਿਆਂ ਸਦਕਾ ਹੁਣ ਦਫ਼ਤਰੀ ਕੰਮ-ਕਾਜ ਵਿਚ ਮਾਤ ਭਾਸ਼ਾ ਪੰਜਾਬੀ ਦੀ ਵਰਤੋਂ ਦੇ ਰੁਝਾਨ ਵਿਚ ਕਈ ਗੁਣਾ ਵਾਧਾ ਹੋਇਆ ਹੈ। ਸਾਲ 2009 ਦੌਰਾਨ 827 ਦਫ਼ਤਰਾਂ ਦੀ ਚੈਕਿੰਗ ਕੀਤੀ ਗਈ, ਜਿਸ ਵਿਚ 27 ਅਧਿਕਾਰੀ ਅਤੇ 44 ਕਰਮਚਾਰੀ ਕੁਤਾਹੀਕਾਰ ਪਾਏ ਗਏ ਸਨ।

(ੲ) ਅਦਾਲਤੀ ਕੰਮ-ਕਾਰ ਵਿਚ ਪੰਜਾਬੀ ਭਾਸ਼ਾ ਦੀ ਵਰਤੋਂ ਸਬੰਧੀ ਸਕੱਤਰ, ਭਾਸ਼ਾ ਵਿਭਾਗ ਵੱਲੋਂ 20.11.2008 ਨੂੰ ਪ੍ਰਮੁੱਖ ਸਕੱਤਰ, ਪੰਜਾਬ ਸਰਕਾਰ, ਗ੍ਰਹਿ ਅਤੇ ਨਿਆਂ ਮਾਮਲੇ ਵਿਭਾਗ, ਪੰਜਾਬ ਨੂੰ ਲਿਖ ਦਿੱਤਾ ਗਿਆ ਹੈ। ਸਰਕਾਰ ਪੱਧਰ ਤੇ 18.02.2009 ਨੂੰ ਇਸ ਸਬੰਧ ਵਿਚ ਰਜਿਸਟਰਾਰ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੂੰ ਲਿਖਿਆ ਗਿਆ। ਡਾਇਰੈਕਟਰ ਭਾਸ਼ਾ ਵਿਭਾਗ ਵੱਲੋਂ ਮਿਤੀ 26.03.2009, 26.05.2009, 15.10.2009, 23.11.2009 ਅਤੇ 05.02.2010 ਨੂੰ ਪ੍ਰਮੁੱਖ ਸਕੱਤਰ, ਗ੍ਰਹਿ ਵਿਭਾਗ ਨੂੰ ਲਿਖਿਆ ਗਿਆ।

**ਸਰਦਾਰ ਮੱਖਣ ਸਿੰਘ :** ਬੀਬੀ ਜੀ, ਜਿਹੜੀਆਂ ਆਪਾਂ ਡਿਸਟ੍ਰਿਕਟ ਲੈਵਲ ਦੇ ਉਤੇ ਇੰਪਲੀਮੈਂਟੇਸ਼ਨ ਕਮੇਟੀਆਂ ਬਣਾਈਆਂ ਹਨ ਕੀ ਉਨ੍ਹਾਂ ਦੀਆਂ ਰੈਗੂਲਰ ਮੀਟਿੰਗਾਂ ਹੁੰਦੀਆਂ ਹਨ?

**ਮੰਤਰੀ :** ਹਾਂ ਜੀ। ਰੈਗੂਲਰ ਮੀਟਿੰਗਾਂ ਹੁੰਦੀਆਂ ਰਹਿੰਦੀਆਂ ਹਨ। ਹਰ ਦੋ ਮਹੀਨਿਆਂ ਦੇ ਵਿਚ ਘੱਟੋ-ਘੱਟ ਇਕ ਮੀਟਿੰਗ ਲਾਜ਼ਮੀ ਹੈ।

**ਸਰਦਾਰ ਮੱਖਣ ਸਿੰਘ :** ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਅਗਲਾ ਸਵਾਲ। ਬੱਬੇਹਾਲੀ ਜੀ।

---

## ਦਵਾਈਆਂ ਦੀ ਖਰੀਦ ਉਤੇ ਖਰਚਾ

*1584. **ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਾਲ 2009-10 ਵਿਚ ਸਿਵਲ ਹਸਪਤਾਲ ਗੁਰਦਾਸਪੁਰ ਵਿਚ ਮਰੀਜ਼ਾਂ ਦੇ ਇਲਾਜ ਲਈ ਖਰੀਦੀਆਂ ਗਈਆਂ ਦਵਾਈਆਂ ਦੇ ਵੇਰਵੇ ਕੀ ਹਨ

ਅਤੇ ਜ਼ਿਲ੍ਹੇ ਦੀਆਂ ਵੱਖ-ਵੱਖ ਡਿਸਪੈਂਸਰੀਆਂ ਵਿਚ ਭੇਜੀਆਂ ਗਈਆਂ ਦਵਾਈਆਂ ਦੇ ਵੇਰਵੇ ਕੀ ਹਨ?

(ਅ) ਸਿਵਲ ਹਸਪਤਾਲ ਗੁਰਦਾਸਪੁਰ ਦੀ ਬਿਲਡਿੰਗ ਦੀ ਉਸਾਰੀ ਲਈ ਸਾਲ 2009-10 ਵਿਚ ਕਿੰਨੇ ਪੈਸੇ ਖਰਚ ਕੀਤੇ ਹਨ ਅਤੇ ਜ਼ਿਲ੍ਹੇ ਦੀਆਂ ਡਿਸਪੈਂਸਰੀਆਂ ਦੀਆਂ ਇਮਾਰਤਾਂ ਦੀ ਕੀਤੀ ਗਈ ਮੁਰੰਮਤ ਦੇ ਵੇਰਵੇ ਕੀ ਹਨ ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸ੍ਰੀਮਾਨ ਜੀ, (ੳ) ਸਾਲ 2009-10 (ਮਿਤੀ 20.03.2010 ਤੱਕ) ਸਿਵਲ ਹਸਪਤਾਲ ਗੁਰਦਾਸਪੁਰ ਵਿਚ ਮਰੀਜ਼ਾਂ ਦੇ ਇਲਾਜ ਲਈ ਖਰੀਦੀਆਂ ਗਈਆਂ ਦਵਾਈਆਂ ਦਾ ਵੇਰਵਾ ਅਨੁਲੱਗ-I ਅਨੁਸਾਰ ਹੈ। ਜ਼ਿਲ੍ਹੇ ਦੀਆਂ ਸਿਵਲ ਡਿਸਪੈਂਸਰੀਆਂ ਵਿਚ ਭੇਜੀਆਂ ਗਈਆਂ ਦਵਾਈਆਂ ਦਾ ਵੇਰਵਾ ਅਨੁਲੱਗ-II ਅਨੁਸਾਰ ਹੈ।

(ਅ) ਇਸ ਹਸਪਤਾਲ ਦੀ ਬਿਲਡਿੰਗ ਦੀ ਉਸਾਰੀ ਦਾ ਕੰਮ 253.47 ਲੱਖ ਰੁਪਏ ਦੀ ਲਾਗਤ ਨਾਲ ਸ਼ੁਰੂ ਕੀਤਾ ਸੀ, ਜਿਸ ਤੇ ਸਾਲ 2009-10 ਦੌਰਾਨ (ਮਿਤੀ 20.3.2010 ਤੱਕ) 22.44 ਲੱਖ ਰੁਪਏ ਖਰਚ ਕੀਤੇ ਜਾ ਚੁੱਕੇ ਹਨ। ਜ਼ਿਲ੍ਹੇ ਦੀਆਂ ਚਾਰ ਡਿਸਪੈਂਸਰੀਆਂ (ਪ੍ਰਾਇਮਰੀ ਹੈਲਥ ਸੈਂਟਰ/ਮਿੰਨੀ ਪ੍ਰਾਇਮਰੀ ਹੈਲਥ ਸੈਂਟਰ) ਦੀਆਂ ਇਮਾਰਤਾਂ ਦੀ ਕੀਤੀ ਗਈ ਮੁਰੰਮਤ ਦਾ ਵੇਰਵਾ ਅਨੁਲੱਗ-III ਅਨੁਸਾਰ ਹੈ।

## ਅਨੁਲੱਗ-I

ਸਾਲ 2009-10 ਦੌਰਾਨ ਸਿਵਲ ਹਸਪਤਾਲ ਗੁਰਦਾਸਪੁਰ ਲਈ ਖਰੀਦੀਆਂ ਗਈਆਂ ਦਵਾਈਆਂ ਦਾ ਵੇਰਵਾ :

(ੳ) ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਰਾਹੀਂ ਖਰੀਦੀਆਂ ਗਈਆਂ ਦਵਾਈਆਂ :

| ਲੜੀ ਨੰ: | ਦਵਾਈ ਦਾ ਨਾਂ | ਮਾਤਰਾ |
|---|---|---|
| 1. | Tab. Ciprofloxacin | 5000 |
| 2. | Tab. Brufen | 9000 |
| 3. | Tab. Ceflixin | 10000 |
| 4. | Tab. Dicyclomin | 8000 |
| 5. | Tab. Fluconazole | 5000 |
| 6. | Tab. Tinadazole | 7000 |
| 7. | Albendazole | 5000 |
| 8. | Tab. Ranitidine | 20000 |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | |
|---|---|---|
| 9. | I.V. Ringer Lactate | 600 |
| 10. | Inj. Hydrocartizone | 1200 |
| 11. | Inj. Pheniramine Maleate | 5000 |
| 12. | Inj. Promethazine | 1000 |
| 13. | Inj. Metopcloperamide | 1000 |
| 14. | Inj. Dicyclomin | 600 |
| 15. | Distilled Water | 350 |
| 16. | Inj. Diazepam | 1000 |
| 17. | Inj. Gentamicyin | 7500 |
| 18. | Inj. Methyl Ergometrine | 600 |
| 19. | Inj. Oxytrocin | 500 |
| 20. | Micropore 1" | 30 |
| 21. | Inj. Diclofen Sodium | 2500 |
| 22. | Inj. Etophyllin + Theophyllin | 1000 |
| 23. | Inj. Pentagocine | 1000 |
| 24. | Inj. Verorab | 50 |
| 25. | Inj. Atropine | 1000 |
| 26. | Inj. Dexamethazone | 1898 |

(ਅ) ਹਸਪਤਾਲ ਵੱਲੋਂ ਯੂਜ਼ਰ ਚਾਰਜਿਜ਼ ਰਾਹੀਂ ਖਰੀਦੀਆਂ ਗਈਆਂ ਦਵਾਈਆਂ :

| ਲੜੀ ਨੰ: | ਦਵਾਈ ਦਾ ਨਾਂ | ਮਾਤਰਾ |
|---|---|---|
| 1. | Inj. Aminophyllin | 75 |
| 2. | Inj. Adrenaline | 160 |
| 3. | Inj. Aminophyllin 500 mg | 1400 |
| 4. | Inj. Ofloxacin | 804 |
| 5. | Inj. ASV | 4 |
| 6. | Inj. Ranitidine | 2200 |
| 7. | I.V. Cipro | 962 |
| 8. | Inj. Cal. Glucomate | 60 |
| 9. | Inj. Thromosolve | 2 |
| 10. | Inj. Fluxum | 16 |

| | | |
|---|---|---|
| 11. | Inj. Coramine | 50 |
| 12. | Inj. Diagepam | 200 |
| 13. | Inj. Dexamethasone | 450 |
| 14. | Inj. Etophyline+Pheophyllin | 206 |
| 15. | Inj. Dopamine | 100 |
| 16. | Inj. Diclofe. Sodium | 900 |
| 17. | Inj. Frussamide | 230 |
| 18. | Inj. Hydrocortisone | 150 |
| 19. | Inj. Gentamycin 80 mg | 300 |
| 20. | Inj. Mikacin | 150 |
| 21. | I.V. Haemceal | 28 |
| 22. | Inj. Methyl Ergometril | 150 |
| 23. | Inj. Metoclopramide | 100 |
| 24. | Inj. Monocef, 1 g | 28 |
| 25. | Inj. Nikethamide | 150 |
| 26. | Inj. Oxytoccin | 170 |
| 27. | Inj. Pheniramine Maleate | 200 |
| 28. | In. Pentazocine | 450 |
| 29. | Inj. Soda Bicarb | 84 |
| 30. | Inj. Xylocaine with Adrenaline | 347 |
| 31. | Inj. Xylocaine 2% | 300 |
| 32. | Dextrose 5% | 2952 |
| 33. | Dextrose 25% | 25 |
| 34. | Dextrose Saline | 2288 |
| 35. | Dextrose 10% | 1780 |
| 36. | Hallothane | 6 |
| 37. | Manitol 20% | 336 |
| 38. | I.V. Metronidazole | 1560 |
| 39. | Normal Saline | 2244 |
| 40. | Ringer Lactate | 864 |
| 41. | Inj. Tig | 25 |
| 42. | Inj. Rabipure | 24 |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਅਨੁਲੱਗ–II

**Detail of medicines supplied to Civil Dispensaries by DHS 2009-10**

| ਲੜੀ ਨੰ: | ਸਪਲਾਈ ਕੀਤੀ ਦਵਾਈ ਦਾ ਨਾਂ | ਦਵਾਈ ਦੀ ਮਾਤਰਾ | | | | | |
|---|---|---|---|---|---|---|---|
| | | ਸਿਵਲ ਡਿਸਪੈਂਸਰੀ ਸਲੱਮ ਏਰੀਆ, ਗੁਰਦਾਸਪੁਰ | ਸਿਵਲ ਡਿਸਪੈਂਸਰੀ ਪਠਾਨਕੋਟ | ਸਿਵਲ ਡਿਸਪੈਂਸਰੀ ਬਟਾਲਾ | ਸਿਵਲ ਡਿਸਪੈਂਸਰੀ ਧਾਰੀਵਾਲ | ਸਿਵਲ ਡਿਸਪੈਂਸਰੀ ਸਲੱਮ ਏਰੀਆ ਸੈਲੀ ਕੁੱਲੀਆਂ | ਕੁੱਲ ਜੋੜ |
| 1. | Tab. Atenolol 50 mg | 400 Tab. | 300 Tab. | 400 Tab. | 200 Tab. | 200 Tab. | 1500 Tab. |
| 2. | Tab. Amlodipine | 1000 Tab. | 1000 Tab. | 2000 Tab. | 500 Tab. | 1000 Tab. | 5500 Tab. |
| 3. | Tab. Alprazolam 0.25 mg | 750 Tab. | 300 Tab. | 1000 Tab. | 200 Tab. | 300 Tab. | 2550 Tab. |
| 4. | Tab. Azithromycin 500 mg | 750 Tab. | 200 Tab. | 100 Tab. | 0 | 200 Tab. | 1250 Tab. |
| 5. | Tab. Azithromycin 250 mg | 500 Tab. | 0 | 0 | 0 | | 500 Tab. |
| 6. | Tab. Erythromycin 250 mg | 500 Tab. | 250 Tab. | 400 Tab. | 200 Tab. | 250 Tab. | 1600 Tab. |
| 7. | Tab. ciprofloxcin 250 mg | 2000Tab. | 1300 Tab. | 1400 Tab. | 200 Tab. | 1400 Tab. | 6300 Tab. |
| 8. | Tab. Cetriazine 10 mg | 1600Tab. | 2000 Tab. | 0 | 2000 Tab. | 2000 Tab. | 7600 Tab. |

| | | | | | | | |
|---|---|---|---|---|---|---|---|
| 9. | Tab. Ciprofloxcin 500 mg | 700 Tab. | 700 Tab. | 500 Tab. | 200 Tab. | 700 Tab. | 2800 Tab. |
| 10. | Tab. Diclofenac Sod 50 mg | 3000 Tab. | 1500 Tab. | 1000 Tab. | 500 Tab. | 1500 Tab. | 7500 Tab. |
| 11. | Tab. Domeperidone | 450 Tab. | 100 Tab. | 400 Tab. | 300 Tab. | 100 Tab. | 1350 Tab. |
| 12. | Tab. Frusemide | 500 Tab. | 50 Tab. | 400 Tab. | 100 Tab. | 50 Tab. | 1100 Tab. |
| 13. | Tab. Ibuprofen 400 mg | 3000 Tab. | 1500 Tab. | 3000 Tab. | 2000 Tab. | 1500 Tab. | 11000 Tab. |
| 14. | Tab. Metformin 500 | 500 Tab. | 100 Tab. | 200 Tab. | 0 | 0 | 800 Tab. |
| 15. | Tab. Paracetamol | 3500 Tab. | 2000 Tab. | 2000 Tab. | 1500 Tab. | 2000 Tab. | 11000 Tab. |
| 16. | Tab. Salbutamol 4 mg | 800 Tab. | 200 Tab. | 400 Tab. | 400 Tab. | 300 Tab. | 2100 Tab. |
| 17. | Tab. Ranitidine | 250 Tab. | 100 Tab. | 0 | 0 | 100 Tab. | 450 Tab. |
| 18. | Tab. CPM (Chlorpheniramine) | 6000 Tab. | 6000 Tab. | 5200 Tab. | 5000 Tab. | 8000 Tab. | 30200 Tab. |
| 19. | Tab. Ibuprofen+Paracetamol | 2000 Tab. | 4000 Tab. | 2000 Tab. | 2000 Tab. | 5000 Tab. | 15000 Tab. |
| 20. | Tab. Norfloxcin 400 mg | 200 Tab. | 200 Tab. | 200 Tab. | 200 Tab. | 200 Tab. | 1000 Tab. |
| 21. | Tab. Poly Vitaimin | 250 Tab. | 300 Tab. | 200 Tab. | 1000 Tab. | 400 Tab. | 2150 Tab. |
| 22. | Tab. Cotrimoxazole D.S. | 500 Tab. | 0 | 0 | 300 Tab. | 200 Tab. | 1000 Tab. |
| 23. | Tab. Cotrimoxazole S.S. | 500 Tab. | 0 | 200 Tab. | 0 | 0 | 700 Tab. |
| 24. | Tab. Dicyclomine HCL | 400 Tab. | 0 | 3000 Tab. | 0 | 0 | 3400 Tab. |
| 25. | Tab. Isosorbide 20 mg | 100 Tab. | 0 | 0 | 0 | 0 | 100 Tab. |
| 26. | Tab. Mebendazole | 1000 Tab. | 0 | 1000 Tab. | 0 | 0 | 2000 Tab. |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | | | | | | | |
|---|---|---|---|---|---|---|---|
| 27. | Tab. Phenobarbitone 30 mg | 2000 Tab. | 0 | 2000 Tab. | 0 | 0 | 4000 Tab. |
| 28. | Tab. Phenobarbitone 60 mg | 2000 Tab. | 0 | 2000 Tab. | 0 | 0 | 4000 Tab. |
| 29. | Inj Atropine | 10 Amp | 0 | 50 Amp | 0 | 0 | 60 Amp |
| 30. | Inj. Diclofenac Sod | 410 Amp | 0 | 0 | 0 | 0 | 410 Amp |
| 31. | Inj. Promethazine | 5 Amp | 0 | 0 | 0 | 0 | 5 Amp |
| 32. | Inj. Ranitidine | 60 Amp | 0 | 0 | 0 | 0 | 60 Amp |
| 33. | Inj. Metronidzole I.V. | 50 Vials | 0 | 40 Vials | 0 | 10 Vials | 100 Vials |
| 34. | Inj. Amikacin 250 mg | 50 Vials | 0 | 0 | 0 | 0 | 50 Vials |
| 35. | Inj. Dexamethasone 2 ml | 50 Amp | 0 | 50 Amp | 0 | 0 | 100 Amp |
| 36. | Inj. Gentamycin 2 ml | 100 Vials | 0 | 0 | 0 | 0 | 100 Amp |
| 37. | Inj. Hydrocortisone | 50 Vials | 0 | 25 Vials | 0 | 0 | 75 Vials |
| 38. | Inj. Lignocaine 2% 30 Vials | 50 Vials | 0 | 20 Vials | 0 | 0 | 70 Vials |
| 39. | Inj. Lignocaine with Adernaline | 50 Vials | 0 | 0 | 0 | 0 | 50 Vials |
| 40. | Inj. Frusemide | 50 Amp | 0 | 30 Amp | 0 | 0 | 80 Amp |
| 41. | Inj. Pheniramine+Meleate | 50 Amp | 25 Amp | 0 | 0 | 25 Amp | 100 Amp |
| 42. | Cap. Doxycyline 100 mg | 100 Cap | 100 Cap | 0 | 0 | 100 Cap | 300 Cap |
| 43. | Cap. Omeprazole | 1100 Cap | 0 | 1000 Cap | 0 | 0 | 2100 Cap |
| 44. | Syrp. Lincomycin 60 ml | 100 Btl | 0 | 0 | 55 Btl | 50 Btl | 205 Btl |

| | | | | | | | |
|---|---|---|---|---|---|---|---|
| 45. | Syrp. Promethazine | 300 Btl | 40 Btl | 0 | 35 Btl | 40 Btl | 415 Btl |
| 46. | Syrp. Cotrimoxazole 60 ml | 70 Btl | 40 Btl | 0 | 25 Btl | 40 Btl | 175 Btl |
| 47. | Syrp. Albendazole | 60 Btl | 50 Btl | 0 | 50 Btl | 50 Btl | 210 Btl |
| 48. | Syrp. Amoxycillin | 100 Btl | 50 Btl | 0 | 25 Btl | 50 Btl | 225 Btl |
| 49. | Syrp. Paracetamol | 50 Btl | 60 Btl | 0 | 25 Btl | 50 Btl | 185 Btl |
| 50. | Syrp. Nimuslide | 150 Btl | 100 Btl | 0 | 50 Btl | 100 Btl | 400 Btl |
| 51. | Oflaxacin+Dexamethsone Eye drops | 10 Drops | 0 | 0 | 20 Drops | 10 Drops | 40 Drops |
| 52. | I.V. Ciprofloxacin (fluid) | 40 Btl | 10 Btl | 0 | 0 | 10 Btl | 60 Btl |
| 53. | Gamma Benzene Hexacloride 1 Ltr. | 2 Btl | 4 Btl | 0 | 7 Btl | 4 Btl | 19 Btl |
| 54. | Ointment Miconazole | 50 Tubes | 50 Tubes | 0 | 25 Tubes | 50 Tubes | 175 Tubes |
| 55. | Povidine Sol | 6 Btl | 0 | 0 | 0 | 0 | 6 Btl |
| 56. | Clotrimazole Gell 2% (Vez) | 30 Tubes | 0 | 0 | 0 | 0 | 30 Tubes |
| 57. | Silver Sulphadiazine Ointment | 30 Ont | 0 | 0 | 0 | 0 | 30 Ont |
| 58. | Tab. Tinidazole | 0 | 400 Tab. | 300 Tab. | 200 Tab. | 300 Tab. | 1200 Tab. |
| 59. | Tab. Roxy Thromycin | 0 | 100 Tab. | 0 | 0 | 0 | 100 Tab. |
| 60. | Tab. Diclofenac+Paracetamol | 0 | 300 Tab. | 0 | 0 | 0 | 300 Tab. |
| 61. | Tab. Nimuslide+Paracetamol | 0 | 100 Tab. | 0 | 0 | 0 | 100 Tab. |
| 62. | Tab. Aceclofenac+Paracetamol | 0 | 100 Tab. | 0 | 0 | 100 Tab. | 200 Tab. |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਅਨੁਲੱਗ-III

ਜ਼ਿਲ੍ਹਾ ਗੁਰਦਾਸਪੁਰ ਦੀਆਂ ਡਿਸਪੈਂਸਰੀਆਂ ਵਿਚ
ਰਿਪੇਅਰ ਕੀਤੇ ਕੰਮਾਂ ਦੇ ਵੇਰਵੇ :

| ਲੜੀ ਨੰ: | ਡਿਸਪੈਂਸਰੀ ਦਾ ਨਾਂ | ਕੰਮ ਦੀ ਡਿਟੇਲ |
|---|---|---|
| 1. | ਬਹਿਰਾਮਪੁਰ | ਫਰਸ਼ ਦੀਆਂ ਟਾਇਲਾਂ ਤਬਦੀਲ, ਦੀਵਾਰਾਂ ਉਤੇ ਗਲੇਜ਼ਡ ਟਾਇਲਾਂ, ਗੀਜਰ ਅਤੇ ਹੋਰ ਇਲੈਕਟਰੀਕਲ ਰਿਪੇਅਰ ਆਦਿ, ਸਕਰਬ ਦੀ ਪ੍ਰੋਵੀਜ਼ਨ |
| 2. | ਤਾਰਾਗੜ੍ਹ | ਫਰਸ਼ ਦੀਆਂ ਟਾਇਲਾਂ ਤਬਦੀਲ, ਦੀਵਾਰਾਂ ਉਤੇ ਗਲੇਜ਼ਡ ਟਾਇਲਾਂ, ਗੀਜਰ ਅਤੇ ਹੋਰ ਇਲੈਕਟਰੀਕਲ ਰਿਪੇਅਰ ਆਦਿ, ਸਕਰਬ ਦੀ ਪ੍ਰੋਵੀਜ਼ਨ |
| 3. | ਘਿਆਲਾ | ਨਵੇਂ ਲੈਬੋਰਟਰੀ ਕਮਰੇ ਦੀ ਉਸਾਰੀ, ਟਾਇਲੈਟ, ਸਟਰਲਾਈਜੇਸ਼ਨ ਕਮਰਾ, ਬਰਾਮਦੇ ਦੀ ਉਸਾਰੀ, ਸਕਰਬ ਆਦਿ |
| 4. | ਬੱਬੇਹਾਲੀ | ਸਫੇਦੀ, ਰੰਗ, ਸਨੌਸਮ, ਮਮਟੀ ਦੀ ਉਸਾਰੀ, ਪੌੜੀਆਂ ਆਦਿ ਨਾਲ ਰੈਨੋਵੇਸ਼ਨ ਦਾ ਕੰਮ ਕੀਤਾ। ਟਾਇਲੈਟਸ ਦੀ ਰੈਨੋਵੇਸ਼ਨ, ਨਵਾਂ ਟਿਊਬਵੈਲ, ਸੈਪਟਿਕ ਟੈਂਕ |

**ਮਾਨਯੋਗ ਸਪੀਕਰ** : ਇਹ ਸਵਾਲ ਜਿਹੜਾ ਹੈ, ਇਸ ਦਾ ਤਾਂ ਪਹਿਲਾਂ ਹੀ ਕਾਫੀ ਹਿੱਸਾ ਡਿਸਕਸ ਹੋ ਚੁੱਕਾ ਹੈ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਸਪੀਕਰ ਸਾਹਿਬ, ਦੋ ਸਵਾਲ ਪਹਿਲਾਂ ਸੀ, ਉਨ੍ਹਾਂ ਦੇ ਵਿਚ ਇਹ ਸਵਾਲ ਚਲ ਗਿਆ ਹੈ। ਚਲੋ, ਮੈਂ ਹੁਣ ਸਪਲੀਮੈਂਟਰੀ ਕਰ ਲੈਂਦਾ ਹਾਂ ਕਿਉਂਕਿ ਦਵਾਈਆਂ ਦੇ ਨਾਲ ਸਬੰਧਤ ਗੱਲ ਹੈ। ਸਪੀਕਰ ਸਾਹਿਬ, ਜਿਹੜੀਆਂ ਦਵਾਈਆਂ ਜ਼ਿਲ੍ਹਾ ਗੁਰਦਾਸਪੁਰ ਦੇ ਲਈ ਖਰੀਦੀਆਂ ਗਈਆਂ ਹਨ ਤੇ ਜੋ ਇਨ੍ਹਾਂ ਨੇ ਲਿਸਟ ਭੇਜੀ ਹੈ ਇਹ ਅੱਜ ਹੀ ਆਈ ਹੈ। ਜੇਕਰ ਕੋਈ ਅਜਿਹੀ ਗੱਲ ਹੋਈ ਤਾਂ ਬਾਅਦ ਵਿਚ ਸਰਕਾਰ ਦੇ ਧਿਆਨ ਦੇ ਵਿਚ ਲਿਆਵਾਂਗੇ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਦਵਾਈਆਂ ਖਰੀਦਣ ਵਾਸਤੇ ਕੀ ਕੋਈ ਕਮੇਟੀ ਬਣੀ ਹੈ ਜਾਂ ਕੋਈ ਇਕੋ ਅਫਸਰ ਹੀ ਖਰੀਦਦਾ ਹੈ ਅਤੇ ਕਿਹੜੀ ਕੰਪਨੀ ਵੱਲੋਂ ਖਰੀਦੀਆਂ ਗਈਆਂ, ਕੀ ਟੈਂਡਰ ਹੋਏ ਹਨ? ਲੋਐਸਟ ਟੈਂਡਰ-ਵਾਈਜ਼ ਆਰਡਰ ਦਿੱਤਾ ਗਿਆ ਜਾਂ ਆਪਣੀ ਮਰਜ਼ੀ ਨਾਲ ਖਰੀਦੀਆਂ ਗਈਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਸਾਰੇ ਜਾਣਦੇ ਹਾਂ ਕਿ ਡਿਪਾਰਟਮੈਂਟ ਦੀਆਂ ਦਵਾਈਆਂ ਖਰੀਦਣ ਵਾਸਤੇ ਆਪਣੀ ਪ੍ਰਕ੍ਰਿਆ ਹੁੰਦੀ ਹੈ। ਇਸ ਦੀ ਕਮੇਟੀ ਵੀ ਬਣੀ ਹੋਈ

ਹੈ ਅਤੇ ਟੈਂਡਰ ਵੀ ਹੁੰਦੇ ਹਨ। ਜਿੱਥੇ ਡਿਪਾਰਟਮੈਂਟ ਨੂੰ ਰੇਟ ਘੱਟ ਮਿਲਦੇ ਹਨ, ਉਥੋਂ ਹੀ ਦਵਾਈਆਂ ਲਈਆਂ ਜਾਂਦੀਆਂ ਹਨ। ਕੁਝ ਫਰਮਾਂ ਦੇ ਬਾਦਲ ਸਰਕਾਰ ਦੁਆਰਾ ਰੇਟ ਕੰਟਰੈਕਟ ਕੀਤੇ ਜਾ ਚੁੱਕੇ ਹਨ, ਉਨ੍ਹਾਂ ਤੋਂ ਦਵਾਈਆਂ ਲਈਆਂ ਜਾਂਦੀਆਂ ਹਨ। ਹਸਪਤਾਲਾਂ ਵਾਲੇ ਜਿਸ ਯੂਜ਼ਰ ਚਾਰਜਿਜ਼ ਤੇ ਖਰੀਦਦੇ ਹਨ, ਉਸ ਦੀ ਵੀ ਪ੍ਰਕ੍ਰਿਆ ਹੈ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਸਪੀਕਰ ਸਾਹਿਬ, ਇਹ ਦਵਾਈਆਂ ਦਾ ਮਸਲਾ ਹੈ ਅਤੇ ਮੈਂ ਇਸ ਸਭ ਬਾਰੇ ਪਤਾ ਕਰਕੇ ਫਿਰ ਦੁਬਾਰਾ ਸਰਕਾਰ ਦੇ ਧਿਆਨ ਵਿਚ ਲਿਆਵਾਂਗਾ।

———

## ਆਦਮਪੁਰ-ਭੋਗਪੁਰ ਰੂਟ ਉੱਤੇ ਬੱਸ ਸਰਵਿਸ

*1587. **ਸਰਦਾਰ ਸਰਬਜੀਤ ਸਿੰਘ ਮੱਕੜ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਆਦਮਪੁਰ-ਭੋਗਪੁਰ-ਅਲਾਵਲਪੁਰ ਬੱਸ ਰੂਟ ਉੱਤੇ ਪੰਜਾਬ ਰੋਡਵੇਜ਼ ਦੀ ਬੱਸ ਸਰਵਿਸ ਚਲਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਸਰਵਿਸ ਕਦੋਂ ਤੱਕ ਮੁਹੱਈਆ ਕਰਵਾ ਦਿੱਤੀ ਜਾਵੇਗੀ?

**ਮਾਸਟਰ ਮੋਹਨ ਲਾਲ :** ਜੀ ਨਹੀਂ। ਆਦਮਪੁਰ-ਭੋਗਪੁਰ-ਅਲਾਵਲਪੁਰ ਰੂਟ ਤੇ ਪੰਜਾਬ ਰੋਡਵੇਜ਼ ਦੀ ਬੱਸ ਸਰਵਿਸ ਚਲਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਸੀਂ ਲੋਕਾਂ ਵਿਚ ਜਾ ਕੇ 'ਨਹੀਂ ਜੀ' ਕਹਿ ਦੇਈਏ ਜਾਂ ਫਿਰ ਇਹ ਇਸ ਦੀ ਕੋਈ ਵਿਵਸਥਾ ਕਰਨਗੇ? ਜੇਕਰ ਇਹ 'ਨਹੀਂ ਜੀ' ਕਹਿੰਦੇ ਹਾਂ ਤਾਂ ਲੋਕਾਂ ਵਿਚ ਕੀ ਮੈਸੇਜ਼ ਜਾਵੇਗਾ? ਕਈ ਰੂਟ ਇਨ੍ਹਾਂ ਨੇ ਬੰਦ ਕਰ ਦਿੱਤੇ, ਇਹ ਮੈਨੂੰ ਦੱਸਣ ਕਿ ਇਨ੍ਹਾਂ ਦੀ ਜ਼ਿੰਮੇਵਾਰੀ ਕੀ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪਣੇ ਬਹੁਤ ਹੀ ਮੋਹਤਰਮ ਸਾਥੀ ਐਮ.ਐਲ. ਏ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਸ ਰੂਟ ਦੀ ਲੰਬਾਈ ਗੌਰਮਿੰਟ ਬੱਸਾਂ ਚਲਾਉਣ ਵਾਲੀ ਨਹੀਂ ਹੈ। ਇਹ ਸਾਰਾ 22 ਕਿਲੋਮੀਟਰ ਦਾ ਸਫ਼ਰ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਅਸੀਂ ਉਥੇ 37 ਮਿਨੀ ਬੱਸਾਂ ਚਲਾਉਂਦੇ ਹਾਂ ਅਤੇ 7 ਵੱਡੀਆਂ ਬੱਸਾਂ ਦੇ ਫੇਰੇ ਹਨ। ਇਹ ਨਾ ਵਾਇਬਲ ਹੈ ਅਤੇ ਨਾ ਹੀ ਇਕਨਾਮੀਕਲ ਹੈ। ਇਸ ਕਰਕੇ ਉਥੇ ਪ੍ਰਾਈਵੇਟ ਬੱਸਾਂ ਅਤੇ ਮਿਨੀ ਬੱਸਾਂ ਚਲਦੀਆਂ ਹਨ। ਹੋਰ ਵਹੀਕਲ ਵੀ ਚਲਦੇ ਹਨ। ਇਸ ਲਈ ਇੱਥੇ ਸਰਕਾਰੀ ਬੱਸਾਂ ਚਲਾਉਣਾ ਵਾਇਬਲ ਨਹੀਂ ਹੈ, ਇਕਨਾਮੀਕਲ ਨਹੀਂ ਹੈ। ਇਹ ਮੇਰੀ ਬੇਨਤੀ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਸਤਿਕਾਰਯੋਗ

[ ਸਰਦਾਰ ਸਰਬਜੀਤ ਸਿੰਘ ਮੱਕੜ ]

ਮਨਿਸਟਰ ਸਾਹਿਬ ਨੂੰ ਮੈਂ ਵੀ 2-3 ਵਾਰ ਜਾ ਕੇ ਮਿਲਿਆ ਹਾਂ। ਇਨ੍ਹਾਂ ਨੇ ਮੈਨੂੰ ਆਪਣੇ ਟੇਬਲ ਤੇ ਜਵਾਬ ਦਿੱਤਾ ਸੀ ਕਿ ਪ੍ਰਾਈਵੇਟ ਰੂਟ ਪਵਾ ਲਓ। ਜੇ ਮੈਨੂੰ ਇਹ ਸਾਬਤ ਕਰ ਦੇਣ ਕਿ ਉਥੇ ਪ੍ਰਾਈਵੇਟ ਬੱਸਾਂ ਚਲਦੀਆਂ ਹਨ ਤਾਂ ਮੈਂ ਇਸ ਵਾਸਤੇ ਜ਼ੁਰਮਾਨਾ ਭਰਨ ਨੂੰ ਤਿਆਰ ਹਾਂ। ਪਿੰਡਾਂ ਦੇ ਲੋਕ ਸਾਨੂੰ ਵੜਨ ਨਹੀਂ ਦਿੰਦੇ। ਬੀਬੀਆਂ, ਬੱਚੇ, ਸਕੂਲਾਂ ਦੀਆਂ ਕੁੜੀਆਂ ਵਗੈਰਾ ਨੂੰ ਬੜੀ ਵੱਡੀ ਪ੍ਰਾਬਲਮ ਆਉਂਦੀ ਹੈ। ਹਰ ਪਿੰਡ ਸਾਨੂੰ ਸ਼ਿਕਾਇਤ ਕਰਦਾ ਹੈ। ਇਨ੍ਹਾਂ ਦੀ ਰਿਪੋਰਟ ਬਿਲਕੁਲ ਗਲਤ ਹੈ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਸ ਦੀ ਵੈਰੀਫਿਕੇਸ਼ਨ ਕਰਵਾਈ ਜਾਵੇ। ਮੈਂ ਵੀ ਤੁਹਾਡੀ ਪਾਰਟੀ ਦਾ ਐਮ.ਐਲ.ਏ. ਹਾਂ, ਮੈਂ ਤੁਹਾਨੂੰ ਗਲਤ ਨਹੀਂ ਕਹਿ ਸਕਦਾ। ਤੁਸੀਂ ਮੈਨੂੰ ਸਹੀ ਜਵਾਬ ਦਿਓ।

**ਮਾਨਯੋਗ ਸਪੀਕਰ :** ਹਾਂ ਜੀ, ਪੰਡਿਤ ਜੀ, ਕੋਈ ਖਾਸ ਗੱਲ ਕਰਨੀ ਹੈ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਜਿਹੜੀ ਚਿੰਤਾ, ਤੌਖਲਾ ਹੈ, ਇਹ ਬਿਲਕੁਲ ਸਹੀ ਹੈ ਪਰ ਅਸੀਂ ਸਰਕਾਰੀ ਤੌਰ ਤੇ ਉਥੇ ਬੱਸਾਂ ਨਹੀਂ ਚਲਾ ਸਕਦੇ। ਉਥੇ ਮਿੰਨੀ ਬੱਸਾਂ ਦੇ ਪਰਮਿਟ ਦਿੱਤੇ ਹਨ। ਇਹ ਅਗਰ ਹੋਰ ਮਿੰਨੀ ਬੱਸਾਂ ਚਾਹੁੰਦੇ ਹਨ ਤਾਂ ਅਸੀਂ ਉਨ੍ਹਾਂ ਦੇ ਪਰਮਿਟ ਦੇ ਦਿੰਦੇ ਹਾਂ ਪਰ ਅਸੀਂ ਇਸ 22 ਕਿਲੋਮੀਟਰ ਤੇ ਸਰਕਾਰੀ ਬੱਸਾਂ ਨਹੀਂ ਚਲਾ ਸਕਦੇ।

**ਸਰਦਾਰ ਸਰਬਜੀਤ ਸਿੰਘ ਮੱਕੜ :** ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਮਿੰਨੀ ਬੱਸਾਂ ਨਹੀਂ ਚੱਲਦੀਆਂ, ਇਹ ਬਿਲਕੁਲ ਗਲਤ ਹੈ। ਜੇ ਚੱਲਦੀਆਂ ਹਨ ਤਾਂ ਇਹ ਪਰੂਵ ਕਰ ਦੇਣ ਅਤੇ ਹੋਰ ਮਿੰਨੀ ਬੱਸਾਂ ਦੇ ਦੇਣ। ਮੈਨੂੰ ਤਾਂ ਬੱਸਾਂ ਹੀ ਚਾਹੀਦੀਆਂ ਹਨ।

**ਮੰਤਰੀ :** ਸਪੀਕਰ ਸਾਹਿਬ, ਅਸੀਂ ਇਸ ਦੀ ਇਨਕੁਆਇਰੀ ਕਰਵਾ ਲੈਂਦੇ ਹਾਂ ਕਿ ਇਥੇ ਜਿਹੜੇ ਮਿੰਨੀ ਬੱਸਾਂ ਦੇ ਰੂਟ ਦਿੱਤੇ ਹਨ, ਉਹ ਚੱਲਦੀਆਂ ਹਨ ਕਿ ਨਹੀਂ? ਅਸੀਂ ਐਮ.ਐਲ.ਏ. ਸਾਹਿਬ ਨੂੰ ਨਾਲ ਲੈ ਲੈਂਦੇ ਹਾਂ। ਮੈਂ ਆਪ ਖੁਦ ਜਾਣ ਨੂੰ ਤਿਆਰ ਹਾਂ ਅਤੇ ਅਸੀਂ ਸਾਰਾ ਕੁਝ ਪਤਾ ਕਰ ਲੈਂਦੇ ਹਾਂ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਸਪਲੀਮੈਂਟਰੀ।

**ਮਾਨਯੋਗ ਸਪੀਕਰ :** ਇਹ ਟ੍ਰਾਂਸਪੋਰਟਰ ਹਨ, ਇਨ੍ਹਾਂ ਨੂੰ ਗੱਲ ਕਰਨ ਦਿਓ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ। ਮੈਂ ਬੜਾ ਹੈਰਾਨ ਹੋਇਆ ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ। ਪਤਾ ਨਹੀਂ ਇਨ੍ਹਾਂ ਨੇ ਕਿਸ ਦਿਨ ਸੋਚਿਆ ਹੈ ਕਿ ਜਿਹੜੀ ਸਰਕਾਰ ਹੈ, ਇਹ ਨਫ਼ੇ-ਨੁਕਸਾਨ ਨਾਲ ਚੱਲਦੀ ਹੈ। (ਹਾਸਾ) ਇਕਨਾਮੀਕਲੀ ਸਰਕਾਰਾਂ ਨਹੀਂ ਚੱਲਦੀਆਂ। ਸਰਕਾਰਾਂ ਕੋਈ ਲਾਲੇ ਦੀ ਹੱਟੀ ਨਹੀਂ। ਪੰਜਾਬ ਸਰਕਾਰ ਨੇ ਲੋਕਾਂ ਨੂੰ ਸਹੂਲਤ ਦੇਣੀ ਹੈ। ਪੰਜਾਬ

ਰੋਡਵੇਜ਼ ਦੀ ਬਣਤਰ ਜਦੋਂ ਸਾਲ 1961-62 ਵਿਚ ਬਣਾਈ ਗਈ ਸੀ ਤਾਂ ਇਹ ਧਿਆਨ ਵਿਚ ਰੱਖ ਕੇ ਬਣਾਈ ਗਈ ਸੀ ਕਿ ਜਿੱਥੇ ਅਨ-ਇਕਨਾਮੀਕਲ ਰੂਟ ਹਨ, ਉਥੇ ਪੰਜਾਬ ਰੋਡਵੇਜ਼ ਚੱਲ ਕੇ ਲੋਕਾਂ ਨੂੰ ਸਹੂਲਤ ਦੇਵੇਗੀ। ਮੈਂ ਹੈਰਾਨ ਹਾਂ ਕਿ ਇੰਨੀ ਵੱਡੀ ਗੱਲ ਮਾਸਟਰ ਜੀ ਨੇ ਫਟਾਫਟ ਕਹਿ ਦਿੱਤੀ। ਇਨ੍ਹਾਂ ਨੂੰ ਸਮਝਾਓ ਕਿ ਇਹ ਸਕੂਲ ਨਹੀਂ ਹਨ, ਇਹ ਬੱਸਾਂ ਹਨ। (ਹਾਸਾ) ਬੱਸਾਂ ਉਥੇ ਚੱਲਣਗੀਆਂ ਜਿੱਥੇ ਲੋਕਾਂ ਦੀ ਡਿਮਾਂਡ ਹੋਵੇਗੀ। ਉਥੇ ਸਰਕਾਰ ਰੋਕ ਨਹੀਂ ਸਕਦੀ ਅਤੇ ਸਰਕਾਰ ਨੂੰ ਚਾਹੀਦਾ ਹੈ ਕਿ ਬੱਸਾਂ ਚਲਾਏ। ਇਹ ਦੱਸਣ ਕਿ ਬੱਸਾਂ ਚਲਾਉਣਗੇ ਕਿ ਨਹੀਂ ਚਲਾਉਣਗੇ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸ਼੍ਰੀ ਲਵ ਕੁਮਾਰ ਗੋਲਡੀ :** ਮਾਨਯੋਗ ਸਪੀਕਰ ਸਾਹਿਬ, ਇਹ ਤਾਂ ਵਧੀਆ ਹੋ ਗਿਆ ਹੈ। ਮੱਕੜ ਸਾਹਿਬ ਦੀ ਸਪਲੀਮੈਂਟਰੀ ਦਾ ਜਵਾਬ ਹੁਣੇ ਹੀ 'ਨਾਂਹ' ਵਿਚ ਆ ਗਿਆ ਹੈ। ਮੈਨੂੰ ਅੱਜ ਤੋਂ ਤਿੰਨ ਸੈਸ਼ਨ ਪਹਿਲਾਂ ਮਾਨਯੋਗ ਮੰਤਰੀ ਜੀ ਨੇ ਮਾਨਸੋਂਵਾਲ ਤੋਂ ਹੁਸ਼ਿਆਰਪੁਰ ਤੱਕ ਬੱਸ ਚਲਾਉਣ ਲਈ ਆਸ਼ਵਾਸਨ ਦਿੱਤਾ ਸੀ, ਉਹ ਤਾਂ ਅੱਜ ਤੱਕ ਚੱਲੀ ਨਹੀਂ।.....

**ਮਾਨਯੋਗ ਸਪੀਕਰ :** ਇਸ ਦਾ ਤਾਂ ਵੱਖਰਾ ਸਵਾਲ ਬਣਦਾ ਹੈ।

**ਸ਼੍ਰੀ ਲਵ ਕੁਮਾਰ ਗੋਲਡੀ :** ਮੇਰਾ ਸਵਾਲ ਅਜੇ ਪੂਰਾ ਨਹੀਂ ਹੋਇਆ ਜੀ।

**ਮਾਨਯੋਗ ਸਪੀਕਰ :** ਨਹੀਂ ਜੀ। ਉਨ੍ਹਾਂ ਨੇ ਸਵਾਲ ਦਾ ਜਵਾਬ ਦੇ ਦਿੱਤਾ ਹੈ। ਅਗਲਾ ਸਵਾਲ ਜੱਸੀ ਜੀ।

---

## ਬਠਿੰਡਾ ਵਿਖੇ ਮਾਨਸਾ ਰੋਡ ਬਾਈਪਾਸ ਦੀ ਉਸਾਰੀ

*1519. **ਸ਼੍ਰੀ ਹਰਮਿੰਦਰ ਸਿੰਘ ਜੱਸੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਬਠਿੰਡਾ ਵਿਖੇ ਬਰਨਾਲਾ ਰੋਡ ਤੋਂ ਮਾਨਸਾ ਰੋਡ ਬਾਈਪਾਸ ਦਾ ਕੰਮ ਕਦੋਂ ਸ਼ੁਰੂ ਹੋਇਆ ਅਤੇ ਇਸ ਰੋਡ ਦਾ ਐਸਟੀਮੇਟ ਕਿੰਨਾ ਸੀ;

(ਅ) ਉਪਰੋਕਤ ਪ੍ਰੋਜੈਕਟ ਉਤੇ ਹੁਣ ਤੱਕ ਕਿੰਨਾ ਖਰਚਾ ਹੋ ਗਿਆ ਹੈ ਅਤੇ ਬਾਕੀ ਅਧੂਰਾ ਪਿਆ ਕੰਮ ਕਿੰਨੇ ਸਮੇਂ ਵਿਚ ਪੂਰਾ ਕੀਤਾ ਜਾਵੇਗਾ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਇਹ ਕੰਮ ਮਈ 2001 ਵਿਚ ਸ਼ੁਰੂ ਹੋਇਆ ਸੀ ਅਤੇ ਇਸ ਬਾਈਪਾਸ ਦੀ ਅਨੁਮਾਨਤ ਲਾਗਤ 601.89 ਲੱਖ ਰੁਪਏ ਸੀ।

(ਅ) ਇਸ ਕੰਮ ਤੇ ਹੁਣ ਤੱਕ 433.78 ਲੱਖ ਰੁਪਏ ਦਾ ਖਰਚਾ ਹੋ ਚੁੱਕਾ ਹੈ।

[ ਲੋਕ ਨਿਰਮਾਣ (ਭ ਅਤੇ ਮ) ਮੰਤਰੀ ]

ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵੱਲੋਂ ਰੋਡ ਰੀਚ (0.728 ਤੋਂ 0.928) ਵਿਚ ਸਟੇਅ ਮਿਲਿਆ ਹੋਇਆ ਹੈ ਇਸ ਲਈ ਇਸ ਕੰਮ ਨੂੰ ਪੂਰਾ ਕੀਤੇ ਜਾਣ ਦਾ ਸਮਾਂ ਦੱਸਿਆ ਨਹੀਂ ਜਾ ਸਕਦਾ। ਇਸ ਬਾਈਪਾਸ ਦੀ ਕੁੱਲ ਲੰਬਾਈ 5.70 ਕਿ:ਮੀ: ਹੈ ਜਿਸ ਵਿਚੋਂ 3.60 ਕਿ: ਮੀ: (0.728 ਤੋਂ 0.928) ਤੋਂ ਇਲਾਵਾ ਕੰਮ ਮੁਕੰਮਲ ਹੈ। ਬਾਕੀ ਬਾਈਪਾਸ ਦੀ 2.10 ਕਿ: ਮੀ: ਲੰਬਾਈ ਤੇ ਮਿਲਟਰੀ ਅਥਾਰਟੀ ਵੱਲੋਂ ਅਸਲਾ ਡਿਪੂ ਨੇੜੇ ਹੋਣ ਕਾਰਨ ਕੰਮ ਕਰਵਾਉਣ ਦੀ ਅਗਿਆ ਨਹੀਂ ਦਿੱਤੀ ਗਈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਕਾਰਨ ਦੱਸੇ ਹਨ। ਪਹਿਲਾ ਕਾਰਨ ਹਾਈ ਕੋਰਟ ਦਾ ਦੱਸਿਆ ਹੈ ਕਿ ਉਥੋਂ ਸਟੇਅ ਮਿਲੀ ਹੋਈ ਹੈ। ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਦੇ ਖੇਤਾਂ ਵਿਚੋਂ ਦੀ ਇਹ ਸੜਕ ਨਿਕਲਦੀ ਹੈ, ਉਹ ਜਗ੍ਹਾ ਦੇਣ ਨੂੰ ਤਿਆਰ ਹਨ। ਇਹ ਚਾਹੁੰਦੇ ਹਨ ਕਿ ਜਿਹੜੀ ਆਸੇ-ਪਾਸੇ ਵਾਲੀ ਜ਼ਮੀਨ ਹੈ, ਉਹ ਵੀ ਉਨ੍ਹਾਂ ਨੂੰ ਦੇ ਦਿੱਤੀ ਜਾਵੇ। ਜੇ ਉਹ ਇਹ ਜਗ੍ਹਾ ਲੈ ਲੈਣ ਤਾਂ ਇਹ ਬਾਈਪਾਸ ਚੱਲ ਸਕਦਾ ਹੈ। ਨੰਬਰ-2, ਦੂਸਰਾ ਕਾਰਨ ਇਨ੍ਹਾਂ ਨੇ ਦੱਸਿਆ ਹੈ ਕਿ ਉਥੇ ਕੰਟੋਨਮੈਂਟ ਹੈ। ਉਥੇ ਅਸਲੇ ਦਾ ਡਿਪੂ ਹੈ, ਇਸ ਕਰਕੇ ਇਹ ਸੜਕ ਚੱਲ ਨਹੀਂ ਸਕਦੀ। ਮੰਤਰੀ ਸਾਹਿਬ ਇਹ ਜ਼ਰੂਰ ਮੈਨੂੰ ਦੱਸਣ ਕਿ ਜਦੋਂ ਸਾਲ 2001 ਵਿਚ ਇਹ ਸੜਕ ਸ਼ੁਰੂ ਕੀਤੀ ਸੀ, ਉਸ ਵੇਲੇ ਵੀ ਉਥੇ ਡਿਪੂ ਸੀ ਅਤੇ ਉਸ ਵੇਲੇ ਤਾਂ ਬਠਿੰਡਾ ਛਾਉਣੀ ਵੀ ਉਥੇ ਸੀ। ਉਥੇ 4.33 ਕਰੋੜ ਰੁਪਿਆ ਲੱਗ ਚੁੱਕਿਆ ਹੈ। ਬਠਿੰਡੇ ਦੇ ਲੋਕ ਬੜੀ ਤਕਲੀਫ ਝੱਲ ਰਹੇ ਹਨ। ਅੱਜ ਮੰਤਰੀ ਸਾਹਿਬ ਨੇ ਦੋ ਕਾਰਨ ਦੱਸ ਕੇ ਉਹ ਸੜਕ ਬਿਲਕੁਲ ਬੰਦ ਕਰਨ ਦੇ ਕਿਨਾਰੇ ਤੇ ਖੜ੍ਹੀ ਕਰ ਦਿੱਤੀ। ਇਹ ਇਸ ਦਾ ਜਵਾਬ ਦੇਣ ਜੀ।

**ਮੰਤਰੀ :** ਸਪੀਕਰ ਸਾਹਿਬ, ਕੰਟੋਨਮੈਂਟ ਬੋਰਡ ਵੱਲੋਂ ਜੋ ਰੋਕ ਲਗਾਈ ਗਈ ਹੈ, ਉਹ ਤਾਂ ਅਸੀਂ ਦੂਰ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਦੀ ਆਗਿਆ ਤੋਂ ਬਿਨਾਂ ਅਸੀਂ ਉਸ ਏਰੀਏ ਵਿਚ ਕੋਈ ਕੰਸਟਰਕਸ਼ਨ ਨਹੀਂ ਕਰ ਸਕਦੇ। ਇਹ ਜੋ ਪ੍ਰੋਜੈਕਟ ਹੈ, ਇਹ ਪੁੱਡਾ ਵੱਲੋਂ ਸ਼ੁਰੂ ਕੀਤਾ ਗਿਆ ਸੀ। ਇਸ ਦਾ ਜ਼ਿਆਦਾਤਰ ਕੰਮ ਵੀ ਪੁੱਡਾ ਵੱਲੋਂ ਹੀ ਕੀਤਾ ਗਿਆ ਹੈ। ਇਸ ਕਰਕੇ ਇਸ ਵੇਲੇ ਮੈਂ ਪੂਰੀ ਡਿਟੇਲ ਵਿਚ ਤਾਂ ਇਨਫਰਮੇਸ਼ਨ ਨਹੀਂ ਦੇ ਸਕਦਾ ਪਰ ਮੇਨ ਜਿਹੜੀ ਗੱਲ ਹੈ, ਉਹ ਮਿਲਟਰੀ ਕੰਟੋਨਮੈਂਟ ਹੈ। ਉਨ੍ਹਾਂ ਨੇ 2.10 ਕਿਲੋਮੀਟਰ ਜਗ੍ਹਾ ਉਤੇ ਕੰਸਟ੍ਰਕਸ਼ਨ ਕਰਨ ਦੀ ਮਨਾਹੀ ਕੀਤੀ ਹੋਈ ਹੈ।

**ਮਾਨਯੋਗ ਸਪੀਕਰ :** ਕੀ ਕੰਟੋਨਮੈਂਟ ਵਾਲਿਆਂ ਨੇ ਮਨਾਹੀ ਕੀਤੀ ਹੈ ਜਾਂ ਰੋਕ ਲਗਾਈ ਹੋਈ ਹੈ?

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਹਾਂ ਜੀ। ਇਹ ਕਹਿੰਦੇ ਹਨ ਕਿ ਛਾਉਣੀ ਵਾਲਿਆਂ ਨੇ ਰੋਕਿਆ ਹੈ। ਮੈਂ ਕਹਿੰਦਾ ਹਾਂ ਕਿ ਜਦੋਂ ਸਾਲ 2001 ਵਿਚ ਇਹ ਸੜਕ ਸ਼ੁਰੂ

ਹੋਈ ਸੀ ਤਾਂ ਉਸ ਸਮੇਂ ਵੀ ਉਥੇ ਛਾਉਣੀ ਸੀ। ਇੱਕ ਨੰਬਰ ਗੱਲ ਇਹ ਹੈ। ਨੰਬਰ ਦੋ, ਇਥੇ ਬਾਦਲ ਸਾਹਿਬ ਬੈਠੇ ਹਨ। ਜਿਥੇ ਇਹ ਸੜਕ ਬਣ ਰਹੀ ਹੈ, ਉਥੇ ਛਾਉਣੀ ਦਾ ਜ਼ਿਆਦਾ ਨੁਕਸਾਨ ਨਹੀਂ ਹੋ ਸਕਦਾ ਜਦੋਂ ਕਿ ਉਥੇ ਡਿਪੂ ਟੇਲ ਤੇ ਬਣਿਆ ਹੈ, ਉਨ੍ਹਾਂ ਚੀਜ਼ਾਂ ਨਾਲ ਤਾਂ ਕੋਈ ਨੁਕਸਾਨ ਨਹੀਂ ਹੋ ਰਿਹਾ। ਜਿਹੜੀ ਇਹ ਸੜਕ ਬਣ ਰਹੀ ਹੈ, ਇਸ ਨਾਲ ਨੁਕਸਾਨ ਹੋ ਰਿਹਾ ਹੈ। ਮੈਂ ਤਾਂ ਸਿਰਫ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਉਨ੍ਹਾਂ ਦੀ ਹਾਈ ਅਥਾਰਿਟੀ ਨਾਲ ਗੱਲ ਕਰਕੇ ਜਿਹੜਾ 433.78 ਲੱਖ ਰੁਪਿਆ ਵੇਸਟ ਸਰਕਾਰ ਦਾ ਜਾ ਰਿਹਾ ਹੈ....

**ਮਾਨਯੋਗ ਸਪੀਕਰ** : ਤੁਹਾਡੇ ਕਹਿਣ ਦਾ ਮਤਲਬ ਹੈ ਕਿ ਜਿਹੜੀ ਸੜਕ ਬਣਾਉਣ ਤੇ ਰੋਕ ਲਗਾਈ ਹੋਈ ਹੈ, ਉਸ ਨੂੰ ਦੂਰ ਕਰਵਾਉਣ ਵਾਸਤੇ ਮੰਤਰੀ ਜੀ ਯਤਨ ਕਰਨ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਹਾਂ ਜੀ। ਮੰਤਰੀ ਜੀ ਕੋਸ਼ਿਸ਼ ਕਰਨ।

**ਮੰਤਰੀ** : ਪਹਿਲਾਂ ਵੀ ਕੋਸ਼ਿਸ਼ ਕੀਤੀ ਸੀ, ਪਰ ਉਨ੍ਹਾਂ ਵੱਲੋਂ ਮਨਜ਼ੂਰੀ ਨਹੀਂ ਮਿਲੀ। ਅਸੀਂ ਇਸ ਨੂੰ ਦੁਬਾਰਾ ਟੇਕਅੱਪ ਕਰਨ ਲਈ ਕੋਸ਼ਿਸ਼ ਕਰ ਲਵਾਂਗੇ।

**ਮਾਨਯੋਗ ਸਪੀਕਰ** : ਹਾਂ ਜੀ, ਕਰੋ ਜੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਇਹ ਕਹਿੰਦੇ ਹਨ ਕਿ ਅਸੀਂ ਯਤਨ ਕੀਤੇ ਹਨ। ਇਹ ਦੱਸ ਦੇਣ ਕਿ ਇਨ੍ਹਾਂ ਨੇ ਕਿਹੜੀ ਡੇਟ ਨੂੰ ਯਤਨ ਕੀਤੇ ਹਨ?

**ਮਾਨਯੋਗ ਸਪੀਕਰ** : ਚੰਗਾ ਤਾਂ ਇਹ ਹੈ ਕਿ ਡੇਟ ਪੁੱਛਣ ਨਾਲੋਂ ਤੁਸੀਂ ਤੇ ਮੰਤਰੀ ਸਾਹਿਬ ਇਕੱਠੇ ਚਲੇ ਜਾਓ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਮੈਂ ਤਾਂ ਚਲਾ ਜਾਵਾਂਗਾ ਜੀ, ਨਾਲ ਇਹ ਦੱਸ ਦੇਣ ਕਿਹੜੀ ਡੇਟ ਨੂੰ ਜਾਣਾ ਹੈ। ਬਾਦਲ ਸਾਹਿਬ ਬੈਠੇ ਹਨ, ਪੁੱਛੋ ਜੀ 4 ਕਰੋੜ 33 ਲੱਖ ਰੁਪਿਆ ਲੱਗਿਆ ਹੈ? ਬਰਨਾਲੇ ਤੋਂ ਮਾਨਸੇ ਨੂੰ ਬਾਈਪਾਸ ਜਾਂਦਾ ਹੈ, ਉਹ ਰੋਕਿਆ ਪਿਆ ਹੈ।

**ਮਾਨਯੋਗ ਸਪੀਕਰ** : ਬੁਨਿਆਦੀ ਇਸ਼ੂ ਜਿਹੜਾ ਹੈ ਕਿ ਜਦੋਂ ਤੱਕ ਉਥੋਂ ਰੋਕ ਨਹੀਂ ਹਟਾਉਂਦੇ, ਗੱਲ ਅੱਗੇ ਨਹੀਂ ਤੁਰਦੀ। ਉੱਥੇ 4 ਕਰੋੜ ਰੁਪਿਆ ਲੱਗਿਆ ਜਾਂ 400 ਕਰੋੜ ਰੁਪਿਆ ਲੱਗਿਆ, ਉਦੋਂ ਤੱਕ ਇਹ ਗੱਲ ਕਰਨ ਦਾ ਫਾਇਦਾ ਨਹੀਂ।

**ਮੁੱਖ ਮੰਤਰੀ** : ਮੈਂ ਜਿਸ ਦਿਨ ਵੀ ਬਠਿੰਡੇ ਗਿਆ, ਮੈਂ ਉਨ੍ਹਾਂ ਦੇ ਜਰਨੈਲ ਸਾਹਿਬ, ਜਿਹੜੇ ਵੀ ਹਨ, ਉਨ੍ਹਾਂ ਨੂੰ ਆਪ ਮਿਲਾਂਗਾ। ਕੋਸ਼ਿਸ਼ ਕਰਾਂਗਾ ਕਿ ਟੈਲੀਫੋਨ ਅੱਜ ਹੀ ਕਰ ਲਈਏ, ਮੈਨੂੰ ਥੋੜ੍ਹਾ ਜਿਹਾ ਨੋਟ ਲਿਖ ਕੇ ਦੇ ਦੇਣ, ਅੱਜ ਸ਼ਾਮ ਨੂੰ ਟੈਲੀਫੋਨ ਵੀ ਕਰ ਲਵਾਂਗਾ। ਜੋ ਐਫਰਟਸ ਹੋ ਸਕੀਆਂ, ਉਸ ਲਈ ਪੂਰੇ ਯਤਨ ਕਰਾਂਗੇ। (ਥੰਪਿੰਗ)।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1538

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1468**

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਸੀ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਹ ਤਾਂ ਦੱਸ ਦਿਉ ਜੀ, ਕਿਸ ਕਰਕੇ ਮੁਲਤਵੀ ਕੀਤਾ ਹੈ।

**ਮਾਨਯੋਗ ਸਪੀਕਰ** : ਨਹੀਂ ਜੀ, ਇਹ ਤੁਹਾਨੂੰ ਦੱਸਣਾ ਜ਼ਰੂਰੀ ਨਹੀਂ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਹਾਊਸ ਨੂੰ ਹੀ ਦੱਸ ਦਿਉ ਜੀ।

**ਮਾਨਯੋਗ ਸਪੀਕਰ** : ਹਾਊਸ ਆਪਾਂ ਹੀ ਸਾਰੇ ਹਾਂ। ਇਸ ਦੀ ਜਿਹੜੀ ਕੰਪੀਟੈਂਸੀ ਹੈ ਉਹ ਮੇਰੇ ਕੋਲ ਹੈ। ਅਗਲਾ ਸਵਾਲ ਜੀ।

---

## ਸਰਵਿਸ ਪ੍ਰੋਵਾਈਡਰਾਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ

*1552. 1. **ਸਰਦਾਰ ਈਸ਼ਰ ਸਿੰਘ**
2. **ਸ਼੍ਰੀ ਬ੍ਰਹਮ ਮਹਿੰਦਰਾ** } : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਵਿਚ ਦਿਹਾਤੀ ਡਿਸਪੈਂਸਰੀਆਂ ਲਈ ਸਰਵਿਸ ਪ੍ਰੋਵਾਈਡਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿਚੋਂ ਇਸ ਵੇਲੇ ਖਾਲੀ ਪਈਆਂ ਉਕਤ ਆਸਾਮੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ;

(ਅ) ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਕੀ ਕਦਮ ਚੁੱਕੇ ਗਏ/ਚੁੱਕੇ ਜਾ ਰਹੇ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਰਾਜ ਵਿਚ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਅਧੀਨ ਕੰਮ ਕਰਦੇ ਦਿਹਾਤੀ ਡਿਸਪੈਂਸਰੀਆਂ ਵਿਚ

---

** For Starred Question No. 1468 and reply thereto, please see Appendix to this Debates.

ਸਰਵਿਸ ਪ੍ਰੋਵਾਈਡਰਾਂ ਦੀਆਂ ਮਨਜ਼ੂਰ-ਸ਼ੁਦਾ ਆਸਾਮੀਆਂ ਦੀ ਗਿਣਤੀ ਅਨੁੱਲਗ "ੳ" ਅਤੇ ਖਾਲੀ ਅਸਾਮੀਆਂ ਦੀ ਗਿਣਤੀ ਅਨੁੱਲਗ "ਅ" ਤੇ ਰੱਖੀ ਜਾਂਦੀ ਹੈ।

(ਅ) ਸਰਵਿਸ ਪ੍ਰੋਵਾਈਡਰਾਂ ਦੀਆਂ ਇਹਨਾਂ ਅਸਾਮੀਆਂ ਨੂੰ ਭਰਨ ਲਈ ਵਿਭਾਗ ਵੱਲੋਂ ਮਿਤੀ 12.3.2010 ਨੂੰ ਅਖਬਾਰਾਂ ਵਿਚ ਵਿਗਿਆਪਨ ਦਿੱਤਾ ਗਿਆ ਹੈ। ਭਰਤੀ ਸਬੰਧੀ ਕਾਰਵਾਈ ਜਾਰੀ ਹੈ।

## ਅਨੁਲੱਗ "ੳ"

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਰਵਿਸ ਪ੍ਰੋਵਾਈਡਰਾਂ ਦੀਆਂ ਮਨਜ਼ੂਰ-ਸ਼ੁਦਾ ਆਸਾਮੀਆਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 92 |
| 2. | ਬਰਨਾਲਾ | 35 |
| 3. | ਬਠਿੰਡਾ | 59 |
| 4. | ਫਰੀਦਕੋਟ | 17 |
| 5. | ਫਤਿਹਗੜ੍ਹ ਸਾਹਿਬ | 23 |
| 6. | ਫਿਰੋਜ਼ਪੁਰ | 79 |
| 7. | ਗੁਰਦਾਸਪੁਰ | 114 |
| 8. | ਹੁਸ਼ਿਆਰਪੁਰ | 85 |
| 9. | ਜਲੰਧਰ | 93 |
| 10. | ਕਪੂਰਥਲਾ | 43 |
| 11. | ਲੁਧਿਆਣਾ | 107 |
| 12. | ਮਾਨਸਾ | 37 |
| 13. | ਮੋਗਾ | 52 |
| 14. | ਮੋਹਾਲੀ | 30 |
| 15. | ਮੁਕਤਸਰ | 43 |
| 16. | ਨਵਾਂ ਸ਼ਹਿਰ | 47 |
| 17. | ਪਟਿਆਲਾ | 74 |
| 18. | ਰੋਪੜ | 30 |
| 19. | ਸੰਗਰੂਰ | 68 |
| 20. | ਤਰਨ ਤਾਰਨ | 58 |
| | ਕੁੱਲ ਜੋੜ | 1186 |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

ਅਨੁਲੱਗ "ਅ"

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਰਵਿਸ ਪ੍ਰੋਵਾਈਡਰਾਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 5 |
| 2. | ਬਰਨਾਲਾ | 6 |
| 3. | ਬਠਿੰਡਾ | 4 |
| 4. | ਫਰੀਦਕੋਟ | 0 |
| 5. | ਫਤਿਹਗੜ੍ਹ ਸਾਹਿਬ | 1 |
| 6. | ਫਿਰੋਜ਼ਪੁਰ | 14 |
| 7. | ਗੁਰਦਾਸਪੁਰ | 2 |
| 8. | ਹੁਸ਼ਿਆਰਪੁਰ | 4 |
| 9. | ਜਲੰਧਰ | 6 |
| 10. | ਕਪੂਰਥਲਾ | 9 |
| 11. | ਲੁਧਿਆਣਾ | 17 |
| 12. | ਮਾਨਸਾ | 4 |
| 13. | ਮੋਗਾ | 11 |
| 14. | ਮੋਹਾਲੀ | 4 |
| 15. | ਮੁਕਤਸਰ | 14 |
| 16. | ਨਵਾਂ ਸ਼ਹਿਰ | 7 |
| 17. | ਪਟਿਆਲਾ | 18 |
| 18. | ਰੋਪੜ | 4 |
| 19. | ਸੰਗਰੂਰ | 16 |
| 20. | ਤਰਨ ਤਾਰਨ | 6 |
| | ਕੁੱਲ ਜੋੜ | 152 |

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, "ੳ" ਦੇ ਜਵਾਬ ਵਿਚ ਸਰਵਿਸ ਪ੍ਰੋਵਾਈਡਰਾਂ ਦੀਆਂ ਆਸਾਮੀਆਂ 1186 ਦੱਸੀਆਂ ਗਈਆਂ ਹਨ। ਕੁਲ ਮਿਲਾ ਕੇ ਲਗਭਗ 12200 ਪਿੰਡ ਹਨ ਔਰ ਲਗਭਗ 10 ਪਿੰਡਾਂ ਪਿੱਛੇ ਇੱਕ ਆਸਾਮੀ ਆਉਂਦੀ ਹੈ। ਅੱਜ ਹਰ ਇੱਕ ਜੀਅ ਦਵਾਈ ਵਗੈਰਾ ਲੈਂਦਾ ਹੈ ਅਤੇ ਉਸ ਨੂੰ ਕੋਈ ਨਾ ਕੋਈ ਬਿਮਾਰੀ ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਘੱਟੋ-ਘੱਟ 10 ਪਿੰਡਾਂ ਦੀ

ਜਗ੍ਹਾ 5 ਪਿੰਡਾਂ ਦੇ ਪਿੱਛੇ ਇਕ ਸਰਵਿਸ ਪ੍ਰੋਵਾਈਡਰ ਦੀ ਆਸਾਮੀ ਦੇਣ ਦਾ ਉਪਰਾਲਾ ਕਰਨਗੇ?

ਮੰਤਰੀ : ਉਪਰਾਲਾ ਕਰ ਲਵਾਂਗੇ ਜੀ। (ਹਾਸਾ)

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕੰਟਰੈਕਟ ਤੇ ਰੱਖਿਆ ਗਿਆ ਹੈ ਅਤੇ ਇਨ੍ਹਾਂ ਨੂੰ 30000/- ਰੁਪਏ ਮਹੀਨਾ ਮਿਲਦਾ ਹੈ। ਲੇਕਿਨ ਦੇਖਿਆ ਜਾਵੇ ਕਿ ਉਥੇ ਇਕ ਆਸਾਮੀ ਡਾਕਟਰ ਦੀ ਹੈ, ਇਕ ਫਾਰਮਾਸਿਸਟ ਦੀ ਹੈ ਅਤੇ ਇਕ ਕਲਾਸ ਫੋਰ ਦੀ ਹੈ। ਸੋ, ਸਰਵਿਸ ਪ੍ਰੋਵਾਈਡਰ ਨੂੰ ਕੇਵਲ 30,000/- ਰੁਪਏ ਮਹੀਨਾ ਮਿਲਦਾ ਹੈ। ਅੱਜ ਇਕ ਡਾਕਟਰ ਚਾਹੁੰਦਾ ਹੈ ਕਿ ਉਸ ਨੂੰ ਘੱਟੋ-ਘੱਟ 50,000/- ਰੁਪਿਆ ਮਹੀਨਾ ਮਿਲੇ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਯਕੀਨੀ ਬਣਾਉਣਗੇ ਕਿ ਜਿੰਨੇ ਮੁਲਾਜ਼ਮ ਰੱਖੇ ਗਏ ਹਨ, ਵਾਕਿਆ ਹੀ ਉਹ ਉਥੇ ਕੰਮ ਕਰਦੇ ਹਨ ਔਰ ਉਨ੍ਹਾਂ ਨੂੰ ਤਨਖਾਹ ਮਿਲਦੀ ਹੈ? ਕੀ ਉਨ੍ਹਾਂ ਦਾ ਕੰਮ ਚੈੱਕ ਕੀਤਾ ਜਾਂਦਾ ਹੈ ਔਰ ਕੀ ਉਨ੍ਹਾਂ ਨੂੰ ਪੇਮੈਂਟ ਚੈੱਕ ਰਾਹੀ ਕਰਨ ਦਾ ਵਿਚਾਰ ਕਰਨਗੇ?

ਮੰਤਰੀ : ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 5ਵੇਂ ਫਾਈਨਾਂਸ ਕਮਿਸ਼ਨ ਦੀਆਂ ਸਿਫਾਰਸ਼ਾਂ ਤੋਂ ਬਾਅਦ ਹੁਣ ਉਨ੍ਹਾਂ ਨੂੰ 37,250/- ਰੁਪਏ ਮਿਲਦੇ ਹਨ। ਇਸ ਵਿਚੋਂ ਫਾਰਮਾਸਿਸਟ ਨੂੰ 6,250/- ਰੁਪਏ ਅਤੇ ਕਲਾਸ ਫੋਰ ਨੂੰ 2,500/- ਰੁਪਏ ਮਿਲਦੇ ਹਨ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਮੰਤਰੀ ਜੀ ਡਿਪਾਰਟਮੈਂਟ ਨੂੰ ਹੈੱਡ ਕਰਦੇ ਹਨ। ਇਨ੍ਹਾਂ ਨੇ 37,250/- ਰੁਪਏ ਦੱਸੇ ਹਨ। ਇਨ੍ਹਾਂ ਨੇ ਦੱਸਿਆ ਕਿ ਇਸ ਵਿਚੋਂ ਫਾਰਮਾਸਿਸਟ ਨੂੰ ਵੀ ਪੈਸਾ ਜਾਂਦਾ ਹੈ ਅਤੇ ਕਲਾਸ ਫੋਰ ਨੂੰ ਵੀ ਜਾਂਦਾ ਹੈ। ਉਸੇ ਵਿੱਚੋਂ ਬਿਜਲੀ ਦਾ ਬਿੱਲ ਵੀ 5,000/- ਰੁਪਏ ਜਾਂਦਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਐਡੀਸ਼ਨ ਕਰਨਾ ਚਾਹੁੰਦਾ ਹਾਂ ਕਿ ਬਿਜਲੀ ਦਾ ਬਿੱਲ ਵੀ ਦਿੰਦੇ ਹਨ ਜੋ 5,000/- ਰੁਪਏ ਦੇ ਕਰੀਬ ਆ ਜਾਂਦਾ ਹੈ। ਇਹ ਜਿਹੜਾ 37,250/- ਰੁਪਿਆ ਫਿਕਸ ਕਰਕੇ ਤੁਸੀਂ ਸਰਵਿਸ ਪਰੋਵਾਈਡਰ ਨੂੰ ਦਿੰਦੇ ਹੋ, ਜਿਹੜਾ ਕਿ ਇਕ ਐਮ.ਬੀ.ਬੀ.ਐਸ. ਡਾਕਟਰ ਹੈ, ਜਿਵੇਂ ਦੱਸਿਆ ਗਿਆ ਹੈ ਕਿ ਉਸ ਦੇ ਕੋਲ 10-10 ਡਿਸਪੈਂਸਰੀਆਂ ਦਾ ਚਾਰਜ ਹੈ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਮਹਿਕਮੇ ਨੂੰ ਹੈੱਡ ਕਰਦੇ ਹਨ, ਇਸ ਲਈ ਇਨ੍ਹਾਂ ਦੇ ਕੋਲ ਵੀ ਫੀਡ ਬੈਕ ਹੋਵੇਗਾ ਕਿ 37,250/- ਰੁਪਏ ਨੂੰ ਵੰਡਣ ਵਿਚ ਕਿਹੜੀਆਂ ਕੁਰੀਤੀਆਂ ਹਨ। ਕਿਸੇ ਵੇਲੇ ਪਿੰਡਾਂ ਵਿਚ ਸਰਪੰਚ ਨਾਲ ਮਿਲ ਕੇ ਜਾਂ ਕਿਸੇ ਹੋਰ ਨਾਲ ਮਿਲ ਕੇ ਨੈਕਸਸ ਬਣ ਜਾਂਦਾ ਹੈ ਕਿ ਸਰਵਿਸ ਪਰੋਵਾਈਡਰ ਅੱਗੇ ਪੇਮੈਂਟ ਨਹੀਂ ਦਿੰਦਾ। ਜਿਸ ਵੇਲੇ ਉਹ ਪੇਮੈਂਟ ਨਹੀਂ ਦਿੰਦਾ ਤਾਂ ਬਿਜਲੀ ਦਾ ਬਿੱਲ

[ ਸ਼੍ਰੀ ਬ੍ਰਹਮ ਮਹਿੰਦਰਾ ]

ਤਾਂ ਚਲੋ ਪਿੰਡ ਵਾਲੇ ਰਲ ਕੇ ਦੇ ਦਿੰਦੇ ਹਨ, ਪਰ ਨਾ ਉਹ ਫਾਰਮਾਸਿਸਟ ਹਾਇਰ ਕਰਦਾ ਹੈ ਅਤੇ ਨਾ ਹੀ ਉਹ ਪੈਰਾਮੈਡੀਕਲ ਸਟਾਫ ਨੂੰ ਪੇਮੈਂਟ ਕਰਦਾ ਹੈ। ਇਸ ਨਾਲ ਲੋਕਾਂ ਨੂੰ ਬੜੀ ਦਿੱਕਤ ਆਉਂਦੀ ਹੈ। ਇਹ ਮਨਿਸਟਰ ਇੰਚਾਰਜ ਹਨ। ਜੇਕਰ ਇਹ ਇਨ੍ਹਾਂ ਦੇ ਧਿਆਨ ਵਿਚ ਹੈ ਤਾਂ ਇਸ ਨੂੰ ਠੀਕ ਕਰਨ ਲਈ ਇਹ ਕੀ ਉਪਰਾਲੇ ਕਰ ਰਹੇ ਹਨ ਅਤੇ ਕਦੋਂ ਤੱਕ ਕਰ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ 30,000/- ਰੁਪਿਆ ਦਿੱਤਾ ਜਾਂਦਾ ਸੀ। ਅਸੀਂ ਹੁਣ ਜਦੋਂ ਤਨਖਾਹ ਕਮਿਸ਼ਨ ਦੀ ਰਿਪੋਰਟ ਆਈ ਹੈ, ਉਸ ਤੋਂ ਬਾਅਦ ਇਨ੍ਹਾਂ ਡਾਕਟਰਾਂ ਦੀਆਂ, ਫਾਰਮਾਸਿਸਟਾਂ ਦੀਆਂ ਅਤੇ ਕਲਾਸ ਫੋਰ ਦੀਆਂ ਤਨਖਾਹਾਂ ਵਧਾਈਆਂ ਹਨ। ਜਿਹੜਾ ਸਾਡਾ ਡਾਕਟਰ ਹੈ ਅਤੇ ਜਿਹੜਾ ਦੂਸਰਾ ਸਰਕਾਰੀ ਡਾਕਟਰ ਹੈ, ਉਨ੍ਹਾਂ ਵਿਚ ਅੰਤਰ ਇਹ ਹੈ ਕਿ ਸਰਕਾਰੀ ਡਾਕਟਰ 24 ਘੰਟੇ ਸਰਕਾਰ ਦਾ ਮੁਲਾਜ਼ਮ ਹੈ ਪਰ ਸਾਡੇ ਡਾਕਟਰ ਨੇ 9.00 ਵਜੇ ਆਉਣਾ ਹੈ ਅਤੇ 3.00 ਵਜੇ ਘਰ ਨੂੰ ਚਲੇ ਜਾਣਾ ਹੈ। ਦੂਸਰਾ ਇਹ ਕੰਟ੍ਰੈਕਟ ਤੇ ਕੰਮ ਕਰਦੇ ਹਨ। ਉਨ੍ਹਾਂ ਨੂੰ ਕੋਈ ਪ੍ਰਾਬਲਮ ਨਹੀਂ ਹੈ। ਇਹ ਬੜੇ ਖੁਸ਼ ਹਨ। ਇਨ੍ਹਾਂ ਨੂੰ ਕੋਈ ਪ੍ਰਾਬਲਮ ਹੈ ਤਾਂ ਦੱਸੋ।

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਸਿਵਲ ਹਸਪਤਾਲ ਮੋਹਾਲੀ ਵਿਚ ਡਾਕਟਰਾਂ ਦੀ ਨਿਯੁਕਤੀ

*1595. **ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਮੋਹਾਲੀ ਦੇ ਫੇਜ਼ 6 ਵਿਖੇ ਸਿਵਲ ਹਸਪਤਾਲ ਵਿਖੇ ਆਈ.ਸੀ.ਯੂ. ਦੀ ਯੂਨਿਟ ਹੈ; ਜੇਕਰ ਨਹੀਂ ਤਾਂ ਇਹ ਸੁਵਿਧਾ ਕਦੋਂ ਤੱਕ ਉਪਲਬਧ ਕਰਵਾ ਦਿੱਤੇ ਜਾਣ ਦੀ ਤਜਵੀਜ਼ ਹੈ ;

(ਅ) ਉਪਰੋਕਤ ਹਸਪਤਾਲ ਵਿਖੇ ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਪੋਸਟਾਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਵੇਲੇ ਉਥੇ ਕਿੰਨੇ ਡਾਕਟਰ ਤਾਇਨਾਤ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਜੀ ਨਹੀਂ। ਹਾਲ ਦੀ ਘੜੀ ਇਹ ਸੁਵਿਧਾ ਉਪਲਬਧ ਕਰਵਾਉਣ ਲਈ ਕੋਈ ਨਿਸ਼ਚਿਤ ਮਿਤੀ ਨਹੀਂ ਦਿੱਤੀ ਜਾ ਸਕਦੀ ਹੈ ਜੀ।

(ਅ) ਉਪਰੋਕਤ ਹਸਪਤਾਲ ਵਿਚ 31 ਮਨਜ਼ੂਰਸ਼ੁਦਾ ਡਾਕਟਰਾਂ ਦੀਆਂ ਪੋਸਟਾਂ ਹਨ ਅਤੇ ਇਸ ਵੇਲੇ 26 ਡਾਕਟਰ ਤਾਇਨਾਤ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਭੈਣ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੋਹਾਲੀ ਦੇ ਹਸਪਤਾਲ ਦੀ ਅਹਿਮੀਅਤ ਇਸ ਵੇਲੇ ਬਹੁਤ ਜ਼ਿਆਦਾ ਹੈ। ਇਹ ਚੰਡੀਗੜ੍ਹ ਦੇ ਸੈਕਟਰ 16 ਜਾਂ ਸੈਕਟਰ 32 ਦੇ ਹਸਪਤਾਲ ਦੇ ਮੁਕਾਬਲੇ ਤੇ ਕਿਸੇ ਵੀ ਤਰ੍ਹਾਂ ਘੱਟ ਨਹੀਂ ਹੈ। ਇਸ ਕਰਕੇ ਮੋਹਾਲੀ ਸ਼ਹਿਰ ਦੇ ਹਸਪਤਾਲ ਵਿਚ ਆਈ.ਸੀ.ਯੂ. ਦੀ ਬਹੁਤ ਜ਼ਿਆਦਾ ਜ਼ਰੂਰਤ ਹੈ। ਬਹੁਤ ਸਾਰੇ ਮਰੀਜ਼ ਇਥੇ ਤੱਕ ਆਉਂਦੇ-ਆਉਦੇ ਰਾਹ ਵਿਚ ਹੀ ਮਰ ਜਾਂਦੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਇਥੇ ਆਈ.ਸੀ.ਯੂ. ਚਾਲੂ ਕਰਵਾ ਦੇਣਗੇ? ਸਮਾਂ ਦੱਸ ਦੇਣ।

ਦੂਸਰਾ ਇਹ ਹੈ ਕਿ ਇਥੇ 31 ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਹਨ ਪਰ 26 ਡਾਕਟਰ ਕੰਮ ਕਰਦੇ ਹਨ ਅਤੇ ਕੁਝ ਆਸਾਮੀਆਂ ਖਾਲੀ ਪਈਆਂ ਹਨ। ਮੈਂ ਕਹਿੰਦਾ ਹਾਂ ਕਿ 26 ਡਾਕਟਰ ਵੀ ਅਸਲ ਵਿਚ ਕੰਮ ਨਹੀਂ ਕਰ ਰਹੇ। ਹੁਣ ਆਪਣੇ ਇਥੇ ਸੈਸ਼ਨ ਚੱਲ ਰਿਹਾ ਹੈ ਔਰ ਡਾਕਟਰ ਉਥੋਂ ਇਥੇ ਆਉਂਦੇ ਹਨ। ਓ.ਪੀ.ਡੀ. ਵਿਚ ਹਰ ਰੋਜ਼ 200-250 ਮਰੀਜ਼ ਉਥੇ ਆਉਂਦੇ ਹਨ। ਲੋਕਾਂ ਦਾ ਉਥੇ ਬਹੁਤ ਬੁਰਾ ਹਾਲ ਹੈ। ਇਹ ਡਾਕਟਰ ਉਥੋਂ ਸੈਸ਼ਨ ਡਿਊਟੀ ਕਾਰਨ ਆਉਂਦੇ ਹਨ। ਜਿਹੜੀਆਂ ਪੋਸਟਾਂ ਖਾਲੀ ਪਈਆਂ ਹਨ, ਇਹ ਕਦੋਂ ਤੱਕ ਪੂਰੀਆਂ ਕਰਾ ਦੇਣਗੇ? ਉਥੇ ਡਾਕਟਰ ਹੋਰ ਭੇਜੇ ਜਾਣ।

**ਮੰਤਰੀ :** ਸਪੀਕਰ ਸਾਹਿਬ, ਮੋਹਾਲੀ ਹਸਪਤਾਲ ਵਿਚ 36 ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਹਨ ਜੋ ਕਿ ਜ਼ਰੂਰਤ ਤੋਂ ਵੀ ਵੱਧ ਹਨ। ਕੇਵਲ ਬੱਚਿਆਂ ਦੇ ਡਾਕਟਰ ਉਥੇ ਨਹੀਂ ਹਨ। ਉਹ 10 ਦਿਨਾਂ ਦੇ ਅੰਦਰ-ਅੰਦਰ ਉਥੇ ਭੇਜ ਦਿੱਤੇ ਜਾਣਗੇ। ਜਿਸ ਵੇਲੇ ਇਹ ਸ਼ਹਿਰ ਜ਼ਿਲ੍ਹਾ ਬਣਿਆ ਸੀ ਤਾਂ ਉਸ ਵੇਲੇ ਦੇ ਮੁੱਖ ਮੰਤਰੀ ਜੀ ਨੇ ਇਸ ਨੂੰ 200 ਬੈੱਡ ਦਾ ਹਸਪਤਾਲ ਅਨਾਊਂਸ ਕਰ ਦਿੱਤਾ ਸੀ ਪਰ ਉਸ ਵੇਲੇ 70 ਬੈੱਡ ਸਨ ਅਤੇ ਡਾਕਟਰ 200 ਬੈੱਡ ਦੇ ਹਸਪਤਾਲ ਦੇ ਹਿਸਾਬ ਨਾਲ ਲਗਾ ਦਿੱਤੇ ਗਏ। ਜਿੰਨੇ ਵੀ ਇਧਰੋਂ-ਉਧਰੋਂ ਸਿਫਾਰਸ਼ੀ ਸਨ, ਇਕ-ਇਕ ਸਪੈਸ਼ਲਿਟੀ ਦੇ ਚਾਰ-ਚਾਰ ਡਾਕਟਰ ਮੋਹਾਲੀ ਵਿਚ ਹੀ ਇਕੱਠੇ ਕਰ ਦਿੱਤੇ ਗਏ। ਇਸ ਸਮੇਂ ਇਹ 70 ਬੈੱਡ ਹਸਪਤਾਲ ਹੈ ਅਤੇ ਇਸ ਵਿਚ 50 ਬੈੱਡ ਹੋਰ ਵਧਾਉਣ ਲਈ ਇਥੇ ਕੰਸਟ੍ਰਕਸ਼ਨ ਚੱਲ ਰਹੀ ਹੈ। ਇਕ ਕਰੋੜ ਰੁਪਿਆ ਖਰਚ ਹੋ ਗਿਆ ਹੈ ਅਤੇ ਢਾਈ ਕਰੋੜ ਰੁਪਿਆ ਜੁਲਾਈ ਤੱਕ ਹੋਰ ਖਰਚ ਹੋ ਜਾਵੇਗਾ। ਬੱਚਿਆਂ ਦੇ ਡਾਕਟਰ ਉਥੇ ਘੱਟ ਹਨ। ਵੈਸੇ ਜਿਹੜੇ ਇਨ੍ਹਾਂ ਨੇ ਡਾਕਟਰ ਮਨਜ਼ੂਰ ਕੀਤੇ ਹਨ, ਉਹ 200 ਬੈੱਡ ਦੇ ਹਿਸਾਬ ਨਾਲ ਮਨਜ਼ੂਰ ਕੀਤੇ ਹਨ। ਜੇਕਰ ਇਹ ਹਸਪਤਾਲ 120 ਬੈੱਡ ਹਸਪਤਾਲ ਵੀ ਹੋ ਜਾਵੇ ਤਾਂ ਵੀ ਡਾਕਟਰ ਜ਼ਿਆਦਾ ਹਨ। ਬੱਚਿਆਂ ਦੇ ਡਾਕਟਰ ਦੀ ਉਥੇ ਜ਼ਰੂਰਤ ਹੈ ਉਹ 10 ਦਿਨਾਂ ਦੇ ਅੰਦਰ-ਅੰਦਰ ਉਥੇ ਜ਼ਰੂਰ ਭੇਜ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ :** ਠੀਕ ਹੈ ਜੀ।

———

## ਸਤਲੁਜ ਦਰਿਆ ਉਤੇ ਪੁਲ ਦੀ ਉਸਾਰੀ

*1575. **ਸ੍ਰੀ ਨਰੇਸ਼ ਕਟਾਰੀਆ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਖੂ-ਲੋਹੀਆ ਵਿਚਕਾਰ ਸਤਲੁਜ ਦਰਿਆ ਉੱਤੇ ਪੁਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਹ ਪੁਲ ਕਦੋਂ ਤੱਕ ਬਣਾ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ, ਜੀ। ਮਖੂ-ਲੋਹੀਆਂ ਸੜਕ ਤੇ ਪਿੰਡ ਗਿੱਦੜਪਿੰਡੀ ਨੇੜੇ ਸਤਲੁਜ ਦਰਿਆ ਤੇ ਹਾਈ ਲੈਵਲ ਪੁਲ ਬਣਾਉਣ ਦੀ ਤਜਵੀਜ਼ ਸਰਕਾਰ ਵੱਲੋਂ ਮਨਜ਼ੂਰ ਹੋ ਚੁੱਕੀ ਹੈ। ਇਸ ਪੁਲ ਦੀ ਉਸਾਰੀ ਦਾ ਕੰਮ ਏਜੰਸੀ ਨੂੰ ਮਿਤੀ 25.01.2010 ਨੂੰ ਅਲਾਟ ਹੋ ਚੁੱਕਾ ਹੈ ਅਤੇ ਇਹ ਕੰਮ ਮਿਤੀ 30.06.2011 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

**ਸ੍ਰੀ ਨਰੇਸ਼ ਕਟਾਰੀਆ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਕੰਮ ਸ਼ੁਰੂ ਕਰਵਾ ਦਿੱਤਾ ਹੈ। ਡੇਢ-ਦੋ ਸਾਲ ਪਹਿਲਾਂ ਵੀ ਕੰਮ ਸ਼ੁਰੂ ਹੋਇਆ ਸੀ, ਪਰ ਅੱਜ ਤੱਕ ਉਥੇ ਕੋਈ ਕਾਰਵਾਈ ਨਹੀਂ ਹੋਈ। ਇਕ ਹੀ ਪਿੱਲਰ ਬਣਿਆ ਹੈ ਜਦੋਂ ਕਿ ਇਹ ਪੁਲ ਮਾਝੇ, ਦੁਆਬੇ ਅਤੇ ਮਾਲਵੇ ਦੇ ਖੇਤਰ ਲਈ ਇਕ ਬੜਾ ਅਹਿਮ ਪੁਲ ਹੈ। ਤਿੰਨਾਂ ਖੇਤਰਾਂ ਨੂੰ ਇਹ ਜੋੜਦਾ ਹੈ। ਇਹ ਕੋਈ ਗਰੰਟੀ ਦੇ ਦੇਣ ਕਿ ਕਦੋਂ ਤੱਕ ਬਣਾ ਦੇਣਗੇ।

**ਮਾਨਯੋਗ ਸਪੀਕਰ** : ਮੰਤਰੀ ਜੀ ਨੇ ਦੱਸਿਆ ਹੈ ਕਿ 2011 ਤੱਕ ਬਣ ਜਾਵੇਗਾ। ਇਹ ਹੋਰ ਕੀ ਗਰੰਟੀ ਦੇਣ? ਗਰੰਟੀ ਹੋਰ ਕਾਹਦੀ ਹੁੰਦੀ ਹੈ?

---

## ਮੰਡੀਆਂ ਵਿਚ ਫੂਸ ਦੀ ਨਿਲਾਮੀ ਤੋਂ ਆਮਦਨ

*1553. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਰਕੀਟ ਕਮੇਟੀਆਂ ਵੱਲੋਂ ਜੋ ਪੰਜਾਬ ਵਿਚ ਫੂਸ ਦੇ ਟੈਂਡਰ ਕੀਤੇ ਜਾਂਦੇ ਹਨ, ਉਸ ਤੋਂ ਸਮੁੱਚੇ ਪੰਜਾਬ ਵਿਚੋਂ ਮੰਡੀ ਬੋਰਡ ਨੂੰ ਕਿੰਨੀ ਆਮਦਨ ਹੁੰਦੀ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : ਪੰਜਾਬ ਰਾਜ ਦੀਆਂ ਵੱਖ-ਵੱਖ ਮਾਰਕੀਟ ਕਮੇਟੀਆਂ ਨੂੰ ਸਾਲ 2009-10 ਦੌਰਾਨ ਫੂਸ ਦੇ ਟੈਂਡਰਾਂ ਤੋਂ 5,41,62,936/- ਰੁਪਏ ਦੀ ਆਮਦਨ ਹੋਈ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਇਹ ਮਸਲਾ ਬਹੁਤ ਹੀ ਗਰੀਬ ਅਤੇ ਲੋੜਵੰਦ ਪਰਿਵਾਰਾਂ ਨਾਲ ਜੁੜਿਆ ਹੋਇਆ ਹੈ, ਜਿਹੜੇ ਵਿਚਾਰੇ

ਘਾਹ-ਫੂਸ ਖਰੀਦ ਕੇ, ਉਸ ਨੂੰ ਛਾਣ ਕੇ, ਉਸ ਵਿਚੋਂ ਕੁਝ ਨਾ ਕੁਝ ਕੱਢਦੇ ਹਨ। ਇਸ ਦਾ ਵੀ ਠੇਕਾ ਦਿੱਤਾ ਜਾਂਦਾ ਹੈ। ਸਾਰੇ ਪੰਜਾਬ ਵਿਚ ਇਨ੍ਹਾਂ ਠੇਕਿਆਂ ਤੋਂ 5 ਕਰੋੜ ਰੁਪਏ ਦੀ ਆਮਦਨ ਹੋਈ ਹੈ। ਮੇਰੇ ਕੋਲ ਜ਼ਿਲ੍ਹੇ ਦੇ ਅੰਕੜੇ ਵੀ ਹਨ। 123 ਕਰੋੜ ਰੁਪਏ ਆਰ.ਡੀ.ਐਫ. ਫੰਡ ਵਿਚ ਮਾਰਕੀਟ ਫੀਸ ਦੀ ਆਮਦਨ ਹੁੰਦੀ ਹੈ ਜਦੋਂ ਕਿ ਇਸ ਦੇ ਠੇਕੇ ਤੋਂ ਮੇਰੇ ਜ਼ਿਲ੍ਹੇ ਵਿਚ ਕੇਵਲ 53 ਲੱਖ ਰੁਪਏ ਦੀ ਹੀ ਆਮਦਨ ਹੋਈ ਹੈ। ਇਹ ਬੜੀ ਹੀ ਘੱਟ ਆਮਦਨ ਹੈ। ਇਸ ਨਾਲ 4 ਹਜ਼ਾਰ ਗਰੀਬ ਤੇ ਲੋੜਵੰਦ ਪਰਿਵਾਰ ਜੁੜੇ ਹੋਏ ਹਨ। ਇਹ ਟੋਟਲ ਰੈਵਨਿਊ ਦਾ ਅੱਧਾ ਪ੍ਰਤੀਸ਼ਤ ਵੀ ਨਹੀਂ ਹੈ। ਇਹ ਤਾਂ ਇਕ ਤਰ੍ਹਾਂ ਨਾਲ ਗਰੀਬ ਪਰਿਵਾਰਾਂ ਉਤੇ ਟੈਕਸ ਹੀ ਲਗਾਇਆ ਹੋਇਆ ਹੈ। ਮੇਰੀ ਬੇਨਤੀ ਹੈ ਕਿ ਪਿਛਲੀ ਸਰਕਾਰ ਸਮੇਂ ਦਾਲਾਂ ਤੇ ਤੇਲਾਂ ਜਿਵੇਂ ਮੂੰਗੀ, ਮੋਠ, ਮਾਂਹ, ਮੂੰਗਫਲੀ, ਸਰੋਂ, ਗੁੜ ਤੇ ਸ਼ੱਕਰ ਆਦਿ ਤੇ ਟੈਕਸ ਖਤਮ ਕਰ ਦਿੱਤਾ ਸੀ, ਮੇਰਾ ਭਾਵ ਹੈ ਕਿ ਜਿਹੜੇ ਵੱਡੇ-ਵੱਡੇ ਪਲਾਂਟਾਂ ਵਾਲੇ ਹਨ, ਉਨ੍ਹਾਂ ਨੂੰ 12-12 ਕਰੋੜ ਰੁਪਏ ਦੀ ਛੋਟ ਦਿੱਤੀ ਗਈ ਹੈ। ਇਸ ਤੋਂ ਕੋਈ ਜ਼ਿਆਦਾ ਵੱਡੀ ਆਮਦਨ ਨਹੀਂ ਹੈ। ਜੇਕਰ ਸਾਰੇ ਪੰਜਾਬ ਦੇ ਜੋੜ ਲਈਏ ਤਾਂ ਤਕਰੀਬਨ ਇਕ ਲੱਖ ਗਰੀਬ ਪਰਿਵਾਰ ਇਸ ਤੇ ਪਲ ਰਹੇ ਹਨ। ਉਨ੍ਹਾਂ ਨੂੰ ਇਸ ਤੋਂ ਛੋਟ ਦਿੱਤੀ ਜਾਵੇ। ਉਹ ਵਿਚਾਰੇ ਗਰੀਬ ਲੋਕ ਹਨ। ਮੁੱਖ ਮੰਤਰੀ ਜੀ ਵੀ ਬੈਠੇ ਹਨ। ਮਸਲ-ਮੈਨ ਇਸ ਦਾ ਠੇਕਾ ਲੈਂਦੇ ਹਨ ਅਤੇ ਗਰੀਬਾਂ ਨੂੰ ਤੰਗ ਕਰਦੇ ਹਨ, ਜਬਰੀ ਪੈਸਾ ਵਸੂਲਦੇ ਹਨ। ਮੰਤਰੀ ਜੀ ਇਸ ਗੱਲ ਨੂੰ ਕਲੀਅਰ ਕਰਨ ਕਿ ਉਨ੍ਹਾਂ ਨੂੰ ਛੋਟ ਦਿੱਤੀ ਜਾਵੇਗੀ।

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਘਾਹ-ਫੂਸ ਦੇ ਟੈਂਡਰ ਹੁੰਦੇ ਹਨ, ਹਾਲਾਤ ਦੇ ਮੁਤਾਬਿਕ ਇਹ ਜ਼ਰੂਰੀ ਹੋ ਗਏ ਹਨ। ਪਹਿਲਾਂ ਉਥੇ ਤਕਰੀਬਨ ਲੜਾਈਆਂ ਹੀ ਹੁੰਦੀਆਂ ਰਹਿੰਦੀਆਂ ਸਨ। ਕਈ-ਕਈ ਗਰੁੱਪ ਇਕੱਠੇ ਹੋ ਕੇ ਆ ਜਾਂਦੇ ਸਨ। ਇਨ੍ਹਾਂ ਠੇਕਿਆਂ ਤੋਂ ਮਾਰਕੀਟ ਕਮੇਟੀਆਂ ਨੂੰ ਕਾਫੀ ਆਮਦਨ ਹੁੰਦੀ ਹੈ ਅਤੇ ਲੜਾਈਆਂ ਘੱਟ ਹੁੰਦੀਆਂ ਹਨ। ਇਹ ਇਸ ਕਰਕੇ ਕੀਤਾ ਗਿਆ ਹੈ।

ਮਾਨਯੋਗ ਸਪੀਕਰ : ਅਗਲਾ ਸਵਾਲ, ਸ਼੍ਰੀ ਹਰਮਿੰਦਰ ਸਿੰਘ ਜੱਸੀ ਜੀ।

---

## ਨਗਰ ਨਿਗਮ, ਬਠਿੰਡਾ ਵਿਖੇ ਹੱਡਾ-ਰੋੜੀ ਦਾ ਸਥਾਨ ਬਦਲਣਾ

***1520. ਸ਼੍ਰੀ ਹਰਮਿੰਦਰ ਸਿੰਘ ਜੱਸੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਗਰ ਨਿਗਮ, ਬਠਿੰਡਾ ਦੀ ਹਦੂਦ ਅੰਦਰ ਗਿਆਨੀ ਜ਼ੈਲ ਸਿੰਘ ਕਾਲਜ ਆਫ ਇੰਜੀਨੀਅਰਿੰਗ ਅਤੇ ਟੈਕਨਾਲੋਜੀ ਨਜ਼ਦੀਕ ਸਥਿਤ ਹੱਡਾ-ਰੋੜੀ ਨੂੰ ਕਿਸੇ ਹੋਰ ਸਥਾਨ ਤੇ ਤਬਦੀਲ ਕੀਤੇ ਜਾਣ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦਾ ਵੇਰਵਾ ਕੀ ਹੈ ?

ਸ਼੍ਰੀ ਮਨੋਰੰਜਨ ਕਾਲੀਆ : ਸ਼੍ਰੀਮਾਨ ਜੀ, ਗਿਆਨੀ ਜ਼ੈਲ ਸਿੰਘ ਕਾਲਜ ਆਫ ਇੰਜਨੀਅਰਿੰਗ ਐਂਡ ਟੈਕਨਾਲੋਜੀ, ਬਠਿੰਡਾ ਸਥਿਤ ਹੱਡਾ-ਰੋੜੀ ਨੂੰ ਤਬਦੀਲ ਕਰਨ ਦੀ ਇਸ ਸਮੇਂ ਕੋਈ ਤਜਵੀਜ਼ ਨਹੀਂ ਹੈ ਪਰੰਤੂ ਹੁਣ ਇਸ ਤੇ ਵਿਚਾਰ ਕੀਤਾ ਜਾ ਰਿਹਾ ਹੈ। ਜਿਹੜਾ ਹੱਡਾ-ਰੋੜੀ ਦਾ ਕੰਟਰੈਕਟ ਕੀਤਾ ਹੋਇਆ ਹੈ, ਉਹ ਮਿਤੀ 31.12.2010 ਤੱਕ ਹੈ। ਉਸ ਤੋਂ ਬਾਅਦ ਅਸੀਂ ਜਗ੍ਹਾ ਲੈ ਕੇ ਇਸ ਨੂੰ ਸ਼ਿਫਟ ਕਰ ਦੇਵਾਂਗੇ।

ਸ਼੍ਰੀ ਹਰਮਿੰਦਰ ਸਿੰਘ ਜੱਸੀ : ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ। ਸਿਰਫ ਇਕ ਗੱਲ ਹੀ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਕੀ ਇਸ ਹੱਡਾ-ਰੋੜੀ ਨੂੰ ਇਕ ਸਾਲ ਦੇ ਅੰਦਰ-ਅੰਦਰ ਇਹ ਚੁੱਕ ਲੈਣਗੇ? ਇਹ ਇਕ ਸਾਲ ਦਾ ਟਾਈਮ ਦੇ ਦੇਣ। ਜਲਦੀ ਕਰ ਦੇਵਾਂਗੇ, ਇਹ ਲਫਜ਼ ਨਾ ਕਹਿਣ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਹੱਡਾ-ਰੋੜੀ ਦਾ ਕੰਟਰੈਕਟ ਮਿਤੀ 31.12.2010 ਨੂੰ ਸਮਾਪਤ ਹੋਣਾ ਹੈ। ਉਸ ਤੋਂ ਬਾਅਦ ਅਸੀਂ ਇਸ ਨੂੰ ਚੁੱਕ ਲਵਾਂਗੇ। ਬਾਅਦ ਵਿਚ ਇਸ ਨੂੰ ਸ਼ਿਫਟ ਕਰ ਦੇਵਾਂਗੇ।

ਸ਼੍ਰੀ ਹਰਮਿੰਦਰ ਸਿੰਘ ਜੱਸੀ : ਸਪੀਕਰ ਸਾਹਿਬ, ਬਾਦਲ ਸਾਹਿਬ ਵੀ ਉਥੋਂ ਦੀ ਲੰਘਦੇ ਹਨ, ਉਨ੍ਹਾਂ ਨੂੰ ਵੀ ਪਤਾ ਹੈ ਕਿ ਇਸ ਪਾਸੇ ਕਾਲਜ ਹੈ.....

ਮੰਤਰੀ : ਸਪੀਕਰ ਸਾਹਿਬ, ਪੰਜ ਸਾਲ ਇਨ੍ਹਾਂ ਦੀ ਸਰਕਾਰ ਰਹੀ ਹੈ, ਉਦੋਂ ਤਾਂ ਇਨ੍ਹਾਂ ਤੋਂ ਚੁੱਕਿਆ ਨਹੀਂ ਗਿਆ। ਫਾਈਨਾਂਸ ਮਨਿਸਟਰ ਵੀ ਉਥੋਂ ਦੇ ਹੀ ਸਨ।

ਮਾਨਯੋਗ ਸਪੀਕਰ : ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਇਸ ਸਾਲ ਦੇ ਅੰਤ ਤੱਕ ਸ਼ਿਫਟ ਹੋ ਜਾਵੇਗੀ।

ਸ਼੍ਰੀ ਹਰਮਿੰਦਰ ਸਿੰਘ ਜੱਸੀ : ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਜੀ ਕਿ ਇਨ੍ਹਾਂ ਨੇ ਵਾਅਦਾ ਦਿੱਤਾ ਹੈ।

ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ ਸਾਹਿਬ, ਇਹ ਕਾਫੀ ਗੰਭੀਰ ਮਸਲਾ ਹੈ ਕਿਉਂਕਿ ਆਮ ਤੌਰ ਤੇ ਜਿਹੜੇ ਪੁਰਾਣੇ ਸ਼ਹਿਰ ਹਨ, ਉਨ੍ਹਾਂ ਦੀ ਹੱਡਾ-ਰੋੜੀ ਸ਼ਹਿਰ ਵਿਚ ਆ ਗਈ ਹੈ, ਮੁਸ਼ਕ ਆਉਂਦਾ ਹੈ ਅਤੇ ਬਿਮਾਰੀ ਵੀ ਫੈਲਦੀ ਹੈ। ਸਾਡੇ ਨਾਭੇ ਵਿਚ ਵੀ ਆ ਗਈ ਹੈ। ਬੇਨਤੀ ਹੈ ਕਿ ਸਰਕਾਰ ਕੋਈ ਪਾਲਿਸੀ ਬਣਾ ਲਵੇ ਅਤੇ ਜਿਹੜੇ ਪੁਰਾਣੇ ਸ਼ਹਿਰ ਹਨ, ਜਿਨ੍ਹਾਂ ਦੀ ਹੱਡਾ-ਰੋੜੀ ਸ਼ਹਿਰ ਵਿਚ ਆ ਗਈ ਹੈ, ਉਸ ਨੂੰ ਸ਼ਿਫਟ ਕਰਨ ਦੇ ਉਪਰਾਲੇ ਜ਼ਰੂਰ ਕੀਤੇ ਜਾਣ ਜੀ।

ਮਾਨਯੋਗ ਸਪੀਕਰ : ਚਲੋ, ਅਗਲਾ ਸਵਾਲ ਜੀ।

---

## ਨਰੇਗਾ ਅਧੀਨ ਮੋਗਾ ਜ਼ਿਲ੍ਹੇ ਵਿਚ ਖਰਚੇ ਗਏ ਫੰਡ

*1586. **ਸਰਦਾਰ ਦਰਸ਼ਨ ਸਿੰਘ ਬਰਾੜ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਾਲ 2008-09 ਅਤੇ 2009-10 ਦੇ ਸਮੇਂ ਦੌਰਾਨ ਮੋਗਾ ਜ਼ਿਲ੍ਹੇ ਵਿਚ ਨਰੇਗਾ ਅਧੀਨ ਕਿੰਨੀ ਰਕਮ ਜਾਰੀ ਕੀਤੀ ਗਈ ;

(ਅ) ਸਾਲ 2008-09 ਅਤੇ 2009-10 ਦੇ ਸਮੇਂ ਦੌਰਾਨ ਮੋਗਾ ਜ਼ਿਲ੍ਹੇ ਵਿਚ ਨਰੇਗਾ ਅਧੀਨ ਖਰਚ ਕੀਤੀ ਗਈ ਰਕਮ ਦੇ ਪਿੰਡ-ਵਾਰ ਵੇਰਵੇ ਕੀ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, (ੳ) ਨਰੇਗਾ ਸਕੀਮ ਅਧੀਨ ਸਾਲ 2008-09 ਦੌਰਾਨ ਮੋਗਾ ਜ਼ਿਲ੍ਹੇ ਵਿਚ ਕੇਂਦਰ ਸਰਕਾਰ ਵੱਲੋਂ 92.95 ਲੱਖ ਰੁਪਏ ਅਤੇ ਰਾਜ ਸਰਕਾਰ ਵੱਲੋਂ 10.33 ਲੱਖ ਰੁਪਏ ਜਾਰੀ ਕੀਤੇ ਗਏ। ਸਾਲ 2009-10 ਦੌਰਾਨ (ਫ਼ਰਵਰੀ, 2010 ਤੱਕ) ਕੇਂਦਰ ਸਰਕਾਰ ਵੱਲੋਂ 35.52 ਲੱਖ ਰੁਪਏ ਅਤੇ ਰਾਜ ਸਰਕਾਰ ਵੱਲੋਂ 3.94 ਲੱਖ ਰੁਪਏ ਜਾਰੀ ਕੀਤੇ ਗਏ।

(ਅ) ਸਾਲ 2008-09 ਅਤੇ 2009-10 ਦੇ ਸਮੇਂ ਦੌਰਾਨ ਮੋਗਾ ਜ਼ਿਲ੍ਹੇ ਵਿਚ ਨਰੇਗਾ ਸਕੀਮ ਅਧੀਨ ਪਿੰਡ-ਵਾਰ ਖਰਚ ਕੀਤੀ ਗਈ ਰਾਸ਼ੀ ਦਾ ਵੇਰਵਾ ਅਨੁਲੱਗ 'ੳ' ਤੇ ਰੱਖਿਆ ਗਿਆ ਹੈ।

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

## ਅਨੁਲੱਗ 'ੳ'

ਬਲਾਕ ਮੋਗਾ-1

| ਲੜੀ ਨੰ: | ਪਿੰਡ ਦਾ ਨਾਮ | ਕੀਤੇ ਗਏ ਕੰਮਾਂ ਦਾ ਵੇਰਵਾ ਸਾਲ 2008-09 | | | | | ਕੀਤੇ ਗਏ ਕੰਮਾਂ ਦਾ ਵੇਰਵਾ ਸਾਲ 2009-10 | | | | |
|---|---|---|---|---|---|---|---|---|---|---|---|
| | | ਛੱਪੜਾਂ ਦਾ ਕੰਮ | ਪਲਾਂਟੇਸ਼ਨ | ਨਹਿਰਾਂ ਦੀ ਸਫਾਈ | ਜਲ ਸਪਲਾਈ | ਕੁੱਲ ਖਰਚਾ | ਛੱਪੜਾਂ ਦਾ ਕੰਮ | ਪਲਾਂਟੇਸ਼ਨ | ਨਹਿਰਾਂ ਦੀ ਸਫਾਈ | ਜਲ ਸਪਲਾਈ | ਕੁੱਲ ਖਰਚਾ |
| 1. | ਮਹਿਣਾਂ | 5.00 | | | | 5.00 | | | | | |
| 2. | ਕਪੂਰੇ | 7.00 | | | | 7.00 | | | | | |
| 3. | ਡਾਲਾ | 3.00 | | | | 3.00 | | | | | |
| 4. | ਝੰਡੇਵਾਲਾ | | | | | | 1.00 | | | | 1.00 |
| 5. | ਮੱਲੀਆ ਵਾਲਾ | | | | | | 1.00 | | | | 1.00 |
| 6. | ਦੌਧਰ ਗਰਬੀ | | | | | | 1.00 | | | | 1.00 |

ਬਲਾਕ ਮੋਗਾ-2

| | | | | | | | | | | | |
|---|---|---|---|---|---|---|---|---|---|---|---|
| 1. | ਡਗਰੂ | 3.00 | | | | 3.00 | | | | | |
| 2. | ਸਲੀਣਾ | 6.41 | | | | 6.41 | | | | | |

| | | | | | | | |
|---|---|---|---|---|---|---|---|
| 3. | ਘੱਲ ਪੱਤੀ ਮਹਿਰ | 3.00 | | 3.00 | | | |
| 4. | ਡਰੋਲੀ ਭਾਈ | 3.00 | | 3.00 | | | |
| 5. | ਮਹੇਸ਼ਰੀ | 2.77 | | 2.77 | | | |
| 6. | ਦੌਲਤਪੁਰਾ ਉੱਚਾ | | | | 1.00 | | 1.00 |
| 7. | ਵੱਡਾ ਘਰ | | | | 1.00 | | 1.00 |
| 8. | ਕਾਲੀਏਵਾਲਾ | | | | 1.00 | | 1.00 |
| 9. | ਖੁਖਰਾਣਾ | | | | 1.00 | | 1.00 |
| 10. | ਸਿੰਘਾਵਾਲਾ | | | | | 3.00 | 3.00 |
| 11. | ਚੰਦ ਨਵਾਂ | | | | | 1.00 | 1.00 |
| 12. | ਗਿੱਲ | | | | | 3.00 | 3.00 |
| | ਬਾਘਾਪੁਰਾਣਾ | | | | | | |
| 1. | ਚੰਨੂਵਾਲਾ | 4.00 | | 4.00 | | | |
| 2. | ਰਾਜੇਆਣਾ | 4.00 | | 4.00 | | | |
| 3. | ਰੋਡੇ ਕਲਾ | 4.00 | | 4.00 | | | |
| 4. | ਮਾਹਲਾ ਕਲਾਂ | 4.00 | | 4.00 | | | |
| 5. | ਘੋਲੀਆ ਖੁਰਦ | | 3.77 | 3.77 | | | |

| | | | | | | | | |
|---|---|---|---|---|---|---|---|---|
| 6. | ਭਲੂਰ | | 6.00 | | | 6.00 | | |
| 7. | ਨੱਥੂਵਾਲਾ | | | | 2.00 | 2.00 | | |
| | ਨਿਹਾਲ ਸਿੰਘ ਵਾਲਾ | | | | | | | |
| 1. | ਪੱਤੋ ਦਿਦਾਰ ਸਿੰਘ | 1.20 | | | | 1.20 | | |
| 2. | ਪੱਤੋ ਹੀਰਾ ਸਿੰਘ | 3.00 | | | | 3.00 | | |
| 3. | ਰੌਂਤਾ | 3.00 | | | | 3.00 | | |
| 4. | ਤੱਖਤੂਪੁਰਾ | 3.00 | | | | 3.00 | | |
| 5. | ਨਿਹਾਲ ਸਿੰਘ ਵਾਲਾ | | | | | | 0.50 | 0.50 |
| 6. | ਰਣਸੀਹ ਕਲਾਂ | | | | | | 0.50 | 0.50 |
| 7. | ਧੂੜਕੋਟ ਰਣਸੀਹ | | | | | | 0.50 | 0.50 |
| 8. | ਲੋਪੋ | | | | | | 0.50 | 0.50 |
| 9. | ਦੀਨਾ | | | 0.53 | | 0.53 | | |
| 10. | ਮਾਛੀਕੇ | 1.80 | | | | 1.80 | | |
| | ਕੋਟ ਈਸੇ ਖਾਂ | | | | | | | |
| 1. | ਰਾਮਗੜ੍ਹ | 4.00 | | | | 4.00 | | |
| 2. | ਫਿਰੋਜਵਾਲ ਬਾਂਡਾ | 3.33 | | | | 3.33 | | |

| | | | | | | | | | | | |
|---|---|---|---|---|---|---|---|---|---|---|---|
| 3. | ਬੱਗੇ | 2.00 | | | | 2.00 | | | | | |
| 4. | ਕਿਸ਼ਨਪੁਰ ਕਲਾਂ | 3.37 | | | | 3.37 | | | | | |
| 5. | ਬਲਖੰਡੀ | 1.38 | | | | 1.38 | | | | | |
| 6. | ਕੋਟ ਈਸੇ ਖਾਂ | | 9.50 | | | 9.50 | | | | | |
| 7. | ਮਨਾਵਾ | | | | | | 1.00 | | | | 1.00 |
| 8. | ਮੌਜਗੜ੍ਹ | | | | | | 1.00 | | | | 1.00 |
| 9. | ਚੂਹੜਚੱਕ | | | | | | 1.00 | | | | 1.00 |
| 10. | ਧਰਮਕੋਟ | | | | | | | 13.71 | | | 13.71 |
| 11. | ਲੁਹਾਰਾ | | | | | | | 3.00 | | | 3.00 |
| 12. | ਮਦਾਰਪੁਰ | | | | | | | 2.35 | | | 2.35 |
| | ਕੁੱਲ ਜੋੜ | 75.26 | 15.50 | 0.53 | 5.77 | 97.06 | 10.00 | 28.06 | 00 | 00 | 38.06 |

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਉੱਤਰ ਵਿਚ ਜੋ ਲਿਖਿਆ ਹੈ, ਉਹ ਮੈਨੂੰ ਵੀ ਮਿਲ ਗਿਆ ਹੈ। ਇਨ੍ਹਾਂ ਨੇ ਲਿਖਿਆ ਹੈ ਕਿ 6 ਲੱਖ ਰੁਪਿਆ ਭਲੂਰ ਲਈ ਪਲਾਂਟੇਸ਼ਨ ਵਾਸਤੇ ਰੱਖਿਆ ਹੈ, ਸਲੀਣਾ ਲਈ 3 ਲੱਖ ਰੁਪਿਆ ਰੱਖਿਆ ਹੈ ਅਤੇ ਗਿੱਲਾਂ ਵਾਸਤੇ 3 ਲੱਖ ਰੁਪਿਆ ਦਿੱਤਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਪਿੰਡਾਂ ਵਿਚ ਦਰੱਖਤ ਲੱਗ ਗਏ? ਕੀ ਉਥੇ ਪਲਾਂਟੇਸ਼ਨ ਹੋ ਗਈ ਹੈ? ਮੈਨੂੰ ਇਸ ਗੱਲ ਦਾ ਜਵਾਬ ਚਾਹੀਦਾ ਹੈ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਨੂੰ ਪਿੰਡ ਵਾਰ ਜਵਾਬ ਦੇ ਦਿੱਤਾ ਹੈ। ਤਕਰੀਬਨ 377 ਪਿੰਡ ਮੋਗਾ ਜ਼ਿਲ੍ਹੇ ਦੇ ਹਨ। ਇਨ੍ਹਾਂ ਨੇ ਜਿਨ੍ਹਾਂ ਪਿੰਡਾਂ ਦਾ ਜ਼ਿਕਰ ਕੀਤਾ ਹੈ, ਉਸ ਦਾ ਮੈਂ ਲਿਖ ਕੇ ਜਵਾਬ ਦੇ ਦਿੱਤਾ ਹੈ। ਜੇ ਤੁਹਾਨੂੰ ਕੋਈ ਸ਼ਿਕਾਇਤ ਹੈ ਕਿ ਕਿਸੇ ਪਿੰਡ ਵਿਚ ਨਹੀਂ ਲੱਗੇ ਤਾਂ ਤੁਸੀਂ ਸਾਨੂੰ ਲਿਖ ਕੇ ਸ਼ਿਕਾਇਤ ਦੇ ਦਿਉ। ਅਸੀਂ ਇਨਕੁਆਇਰੀ ਕਰਵਾ ਲਵਾਂਗੇ ਅਤੇ ਜੇ ਕੋਈ ਦੋਸ਼ੀ ਪਾਇਆ ਗਿਆ ਤਾਂ ਉਸ ਨੂੰ ਸਜ਼ਾ ਵੀ ਦਿਆਂਗੇ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਨੂੰ ਇਹ ਕੋਈ ਅਫਸਰ ਦੇ ਦੇਣ, ਅੱਜ ਸੈਸ਼ਨ ਖਤਮ ਹੋ ਜਾਣਾ ਹੈ। ਮੈਂ ਕੱਲ੍ਹ ਨੂੰ ਹੀ ਚੈੱਕ ਕਰਵਾ ਦੇਵਾਂਗਾ, ਮੈਂ ਲਿਖ ਕੇ ਕਿਉਂ ਦੇਵਾਂ ਜੀ?

**ਮਾਨਯੋਗ ਸਪੀਕਰ :** ਤੁਸੀਂ ਉਹ ਕੰਮ ਤਾਂ ਕਰੋ ਜਿਹੜਾ ਕਰਨ ਵਾਲਾ ਹੈ। ਪੜਤਾਲ ਤਾਂ ਹੀ ਹੋਵੇਗੀ ਜੇ ਤੁਸੀਂ ਕੋਈ ਲਿਖ ਕੇ ਸ਼ਿਕਾਇਤ ਕਰੋਗੇ, ਕੋਈ ਗੱਲ ਕਰੋਗੇ ਜਾਂ ਕਿਸੇ ਪਰਟੀਕੂਲਰ ਥਾਂ ਦੀ ਗੱਲ ਕਰੋਗੇ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਕੱਲ੍ਹ ਹੀ ਪੜਤਾਲ ਕਰਕੇ ਆਇਆ ਹਾਂ, ਮੈਨੂੰ ਪਤਾ ਹੈ।

**ਮਾਨਯੋਗ ਸਪੀਕਰ :** ਤੁਹਾਡੇ ਕੋਲ ਜੋ ਰਿਪੋਰਟ ਆਈ ਹੈ, ਜੇ ਉਸ ਦੇ ਵਿਚ ਕੋਈ ਨਹੀਂ ਤਾਂ ਇਹ ਹੁਣ ਇੱਥੇ ਉਸ ਦਾ ਕੀ ਜਵਾਬ ਦੇਣਗੇ। ਇਹ ਤਾਂ ਤੁਸੀਂ ਮਿਲ ਕੇ ਕਹੋਗੇ ਕਿ ਇਹ ਗਲਤ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਇਕ ਹੋਰ ਸਪਲੀਮੈਂਟਰੀ ਹੈ ਜੀ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਜਾਬ ਕਾਰਡ ਨਰੇਗਾ ਸਕੀਮ ਤਹਿਤ ਬਣੇ ਹਨ, ਉਨ੍ਹਾਂ ਵਿਚੋਂ ਕਿੰਨਿਆਂ ਨੂੰ ਕੰਮ ਦਿੱਤਾ ਗਿਆ ਅਤੇ ਕਿੰਨੇ ਜਾਬ ਕਾਰਡ ਵਾਲਿਆਂ ਨੂੰ ਪੈਸੇ ਦਿੱਤੇ ਗਏ?

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਦਾ ਸਵਾਲ ਹੀ ਨਹੀਂ। ਇਨ੍ਹਾਂ ਨੇ ਪੁੱਛਿਆ ਸੀ ਕਿ ਸਾਲ 2008-09 ਅਤੇ 2009-10 ਦੇ ਦੌਰਾਨ ਮੋਗਾ ਨੂੰ ਅਤੇ ਹੋਰ ਦੂਜੇ

ਪਿੰਡਾਂ ਨੂੰ ਕਿੰਨੇ ਪੈਸੇ ਦਿੱਤੇ ਗਏ? ਉਹ ਮੈਂ ਦੱਸ ਦਿੱਤਾ ਹੈ ਜੀ। ਜੇ ਇਹ ਇਕ ਪਿੰਡ ਦਾ ਪੁੱਛਣ ਤਾਂ ਇਹ ਤਾਂ ਮੁਸ਼ਕਲ ਹੈ ਜੀ।

---

## ਡਰੱਗ ਇੰਸਪੈਕਟਰਾਂ ਦੀ ਗਿਣਤੀ

*1599. **ਸਰਦਾਰ ਈਸ਼ਰ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਰਾਜ ਵਿਚ ਡਰੱਗ ਇੰਸਪੈਕਟਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਰਾਜ ਵਿਚ ਅਸਲ ਵਿਚ ਕੰਮ ਕਰ ਰਹੇ ਡਰੱਗ ਇੰਸਪੈਕਟਰਾਂ ਦੀ ਗਿਣਤੀ ਕਿੰਨੀ ਹੈ ;

(ਅ) ਰਾਜ ਵਿਚ ਇਸ ਸਮੇਂ ਕੰਮ ਕਰ ਰਹੇ ਹਰ ਇਕ ਡਰੱਗ ਇੰਸਪੈਕਟਰ ਦੇ ਕੰਮ ਦਾ ਅਧਿਕਾਰ ਖੇਤਰ ਕੀ ਹੈ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਪੰਜਾਬ ਰਾਜ ਵਿਚ ਡਰੱਗ ਇੰਸਪੈਕਟਰਾਂ ਦੀਆਂ 19 ਮਨਜ਼ੂਰਸ਼ੁਦਾ ਆਸਾਮੀਆਂ ਹਨ ਅਤੇ ਇਸ ਸਮੇਂ 16 ਡਰੱਗ ਇੰਸਪੈਕਟਰ ਕੰਮ ਕਰ ਰਹੇ ਹਨ।

(ਅ) ਰਾਜ ਵਿਚ ਕੰਮ ਕਰ ਰਹੇ ਹਰ ਇਕ ਡਰੱਗ ਇੰਸਪੈਕਟਰ ਦਾ ਅਧਿਕਾਰ ਖੇਤਰ ਉਸ ਜ਼ਿਲ੍ਹੇ ਵਿਚ ਹੈ, ਜਿਸ ਜ਼ਿਲ੍ਹੇ ਵਿਚ ਸਰਕਾਰ ਵੱਲੋਂ ਉਸ ਦੀ ਤੈਨਾਤੀ ਹੋਵੇ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਜਿਹੜੇ ਮੈਡੀਕਲ ਸਟੋਰ ਖੁੱਲ੍ਹਦੇ ਹਨ, ਉਨ੍ਹਾਂ ਦਾ ਲਾਇਸੈਂਸ ਸਿਹਤ ਮਹਿਕਮਾ ਜਾਰੀ ਕਰਦਾ ਹੈ ਅਤੇ ਉਸ ਦੀ ਇਹ ਸ਼ਰਤ ਹੈ ਕਿ ਫਾਰਮੇਸੀ ਦਾ ਡਿਪਲੋਮਾ ਹੋਣਾ ਜ਼ਰੂਰੀ ਹੈ ਅਤੇ ਡਰੱਗ ਇੰਸਪੈਕਟਰ ਉਹ ਲਾਇਸੈਂਸ ਜਾਰੀ ਕਰਦਾ ਹੈ। ਬਹੁਤ ਵਾਰ ਇਹ ਵੇਖਣ ਵਿਚ ਆਇਆ ਹੈ ਕਿ ਉਸ ਦੀਆਂ ਫੋਟੋ ਸਟੇਟ ਕਾਪੀਆਂ ਤੇ ਬਹੁਤ ਸਾਰੀਆਂ ਦੁਕਾਨਾਂ ਖੁੱਲ੍ਹੀਆਂ ਹਨ। ਇਹ ਪ੍ਰੈਕਟਿਸ ਠੀਕ ਨਹੀਂ। ਇਸ ਪ੍ਰੈਕਟਿਸ ਨੂੰ ਰੋਕਣ ਵਾਸਤੇ ਕੀ ਡਰੱਗ ਇੰਸਪੈਕਟਰ ਦੇ ਨਾਲ ਜ਼ਿਲ੍ਹੇ ਦੇ ਸੀ.ਐਮ.ਓ. ਦੀ ਮੌਜੂਦਗੀ ਲਾਜ਼ਮੀ ਕਰਨਗੇ ਤਾਂ ਕਿ ਇਹ ਪ੍ਰੈਕਟਿਸ ਰੁਕ ਸਕੇ?

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਜੋ ਲਾਇਸੈਂਸ ਲੈਂਦਾ ਹੈ, ਉਸ ਦੇ ਲਈ ਫਾਰਮੇਸੀ ਦਾ ਡਿਪਲੋਮਾ ਜ਼ਰੂਰੀ ਨਹੀਂ। ਫਾਰਮਾਸਿਸਟ ਡਿਪਲੋਮਾ ਉਸ ਕਰਮਚਾਰੀ ਕੋਲ ਹੋਣਾ ਜ਼ਰੂਰੀ ਹੈ ਜਿਹੜਾ ਦਵਾਈ ਵੇਚਦਾ ਹੈ। ਦੂਜੀ ਗੱਲ ਇਹ ਹੈ ਕਿ ਕਾਂਗਰਸ ਸਰਕਾਰ ਕੇਵਲ 6 ਡਰੱਗ ਇੰਸਪੈਕਟਰਾਂ ਨਾਲ ਕੰਮ ਚਲਾ ਰਹੀ ਸੀ ਪਰ ਸਾਡੀ ਸਰਕਾਰ ਨੇ ਆਉਂਦੇ ਹੀ 2007 ਵਿਚ, ਵਿੱਤ ਮੰਤਰੀ ਜੀ ਨੇ ਅਤੇ ਮੁੱਖ ਮੰਤਰੀ ਜੀ ਨੇ 13

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਡਰੱਗ ਇੰਸਪੈਕਟਰ ਦਿੱਤੇ ਜਿਨ੍ਹਾਂ ਵਿਚੋਂ 2 ਛੱਡ ਗਏ। ਹੁਣ 34+2=36 ਡਰੱਗ ਇੰਸਪੈਕਟਰਾਂ ਦੀ ਭਰਤੀ ਦੀ ਸਵੀਕ੍ਰਿਤੀ ਸੀ.ਐਮ. ਸਾਹਿਬ ਨੇ ਦੇ ਦਿੱਤੀ ਹੈ। ਹੁਣ ਅਸੀਂ ਕਾਰਵਾਈ ਕਰ ਰਹੇ ਹਾਂ। ਵੱਡੇ ਜ਼ਿਲ੍ਹਿਆਂ ਵਿਚ 3 ਤੇ ਛੋਟੇ ਜ਼ਿਲ੍ਹਿਆਂ ਵਿਚ 2 ਲਗਾ ਦਿੱਤੇ ਜਾਣਗੇ ਤੇ ਪੰਜਾਬ ਵਿਚ ਡਰੱਗ ਇੰਸਪੈਕਟਰ 53 ਦੇ ਕਰੀਬ ਹੋਣਗੇ।

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜਲੰਧਰ-ਤਲਵਨ ਸੜਕ ਨੂੰ ਚੌੜਾ ਕਰਨਾ

*1597. **ਸਰਦਾਰ ਅਮਰਜੀਤ ਸਿੰਘ ਸਮਰਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਿਕਟ ਭਵਿੱਖ ਵਿਚ ਜਲੰਧਰ-ਜੰਡਿਆਲਾ-ਨੂਰਮਹਿਲ-ਤਲਵਨ ਸੜਕ ਨੂੰ ਚੌੜਾ ਅਤੇ ਪੱਕਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਨਹੀਂ ਜੀ। ਫਿਲਹਾਲ ਅਜਿਹੀ ਕੋਈ ਤਜਵੀਜ਼ ਨਹੀਂ ਹੈ।

---

### ਗੁਰੂ ਹਰਸਹਾਏ ਵਿਖੇ ਬੱਸ ਅੱਡੇ ਦੀ ਉਸਾਰੀ

*1532. **ਰਾਣਾ ਗੁਰਮੀਤ ਸਿੰਘ ਸੋਢੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਗੁਰੂ ਹਰਸਹਾਏ ਵਿਖੇ ਉਸਾਰੇ ਜਾਣ ਵਾਲੇ ਬੱਸ ਸਟੈਂਡ ਦੇ ਪ੍ਰੋਜੈਕਟ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸ੍ਰੀ ਮਨੋਰੰਜਨ ਕਾਲੀਆ :** ਨਗਰ ਕੌਂਸਲ, ਗੁਰੂ ਹਰਸਹਾਏ ਵੱਲੋਂ ਬੱਸ ਸਟੈਂਡ ਬਣਾਉਣ ਦਾ ਕੋਈ ਪ੍ਰੋਜੈਕਟ ਨਹੀਂ ਚੱਲ ਰਿਹਾ।

---

## ਈ.ਟੀ.ਟੀ. ਅਧਿਆਪਕਾਂ ਦੀ ਬਦਲੀ ਸਬੰਧੀ

*1596. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸ਼ਾਦੀ ਹੋਣ ਤੋਂ ਬਾਅਦ ਇਸਤਰੀ ਈ.ਟੀ.ਟੀ. ਅਧਿਆਪਕਾ ਆਪਣੇ ਪਤੀ ਦੀ ਤੈਨਾਤੀ ਦੇ ਸਥਾਨ ਤੇ ਬਦਲੀ ਕਰਵਾ ਸਕਦੀ ਹੈ ਪਰ ਈ.ਟੀ.ਟੀ. ਅਧਿਆਪਕ ਆਪਣੀ ਪਤਨੀ ਦੇ ਨੌਕਰੀ ਵਾਲੇ ਸਥਾਨ ਤੇ ਆਪਣੀ ਬਦਲੀ ਨਹੀਂ ਕਰਵਾ ਸਕਦਾ ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਕੋਈ ਰਾਹਤ ਦੇਣ ਲਈ ਚੁੱਕੇ ਜਾਣ ਵਾਲੇ ਕਦਮਾਂ ਦੇ ਵੇਰਵੇ ਕੀ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਹਾਂ ਜੀ, ਪਰ ਨਿਯਮਾਂ ਅਧੀਨ ਮਰਦ ਅਧਿਆਪਕ ਵੀ ਸ਼ਾਦੀ ਦੇ ਅਧਾਰ ਤੇ ਖਾਲੀ ਥਾਂ ਤੇ ਆਪਣੀ ਪਤਨੀ ਦੇ ਨੌਕਰੀ ਵਾਲੇ ਸਥਾਨ ਤੇ ਬਦਲੀ ਕਰਵਾ ਸਕਦਾ ਹੈ।

---

# UNSTARRED QUESTIONS AND ANSWERS

## ਹੈਡਮਾਸਟਰਾਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ

326. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਿੱਖਿਆ ਵਿਭਾਗ ਵਿਚ ਸਰਕਾਰੀ ਹਾਈ ਸਕੂਲਾਂ ਵਿਚ ਹੈਡਮਾਸਟਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਕਿੰਨੀਆਂ ਆਸਾਮੀਆਂ ਖਾਲੀ ਹਨ ;

(ਅ) ਹੈਡਮਾਸਟਰਾਂ ਦੀਆਂ ਖਾਲੀ ਆਸਾਮੀਆਂ ਨੂੰ ਪਦ-ਉੱਨਤੀ ਰਾਹੀਂ ਭਰਨ ਲਈ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਹੈ?

**ਡਾਕਟਰ ਉਪਿੰਦਰਜੀਤ ਕੌਰ** : (ੳ) ਰਾਜ ਦੇ ਸਰਕਾਰੀ ਹਾਈ ਸਕੂਲਾਂ ਵਿਚ ਹੈਡਮਾਸਟਰਾਂ ਦੀਆਂ 1742 ਮਨਜ਼ੂਰਸ਼ੁਦਾ ਆਸਾਮੀਆਂ ਹਨ। ਇਨ੍ਹਾਂ ਵਿਚੋਂ 1144 ਆਸਾਮੀਆਂ ਖਾਲੀ ਹਨ।

(ਅ) ਹੈਡਮਾਸਟਰਾਂ ਦੀਆਂ ਖਾਲੀ ਆਸਾਮੀਆਂ ਨੂੰ ਪਦ-ਉੱਨਤੀ ਰਾਹੀਂ ਭਰਨ ਦੀ ਪ੍ਰਕ੍ਰਿਆ ਚੱਲ ਰਹੀ ਹੈ।

---

## ਜ਼ਿਲ੍ਹਾ ਸਿੱਖਿਆ ਅਫਸਰ, ਜਲੰਧਰ ਪਾਸ ਏ.ਸੀ.ਪੀ. ਦੇ ਪੈਂਡਿੰਗ ਕੇਸਾਂ ਦੀ ਗਿਣਤੀ

327. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿੱਖਿਆ ਮੰਤਰੀ

[ ਸਰਦਾਰ ਅਮਰਜੀਤ ਸਿੰਘ ਸਾਹੀ ]

ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਸਿੱਖਿਆ ਅਫਸਰ (ਸੈਕੰਡਰੀ ਸਿੱਖਿਆ), ਜਲੰਧਰ ਦੇ ਦਫ਼ਤਰ ਵਿਖੇ ਅਧਿਆਪਕਾਂ ਦੀਆਂ ਵੱਖ-ਵੱਖ ਸ਼੍ਰੇਣੀਆਂ ਨਾਲ ਸਬੰਧਤ ਏ.ਸੀ.ਪੀ. ਸਕੀਮ ਦਾ ਲਾਭ ਦੇਣ ਲਈ ਲੰਬਿਤ ਪਏ ਕੇਸਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਕੇਸਾਂ ਦੇ ਨਿਪਟਾਰੇ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਡਾਕਟਰ ਉਪਿੰਦਰਜੀਤ ਕੌਰ :** ਜ਼ਿਲ੍ਹਾ ਸਿੱਖਿਆ ਅਫਸਰ (ਸੈਕੰਡਰੀ ਸਿੱਖਿਆ), ਜਲੰਧਰ ਦੇ ਦਫ਼ਤਰ ਵਿਖੇ ਅਧਿਆਪਕਾਂ ਦੀਆਂ ਵੱਖ-ਵੱਖ ਸ਼੍ਰੇਣੀਆਂ ਨਾਲ ਸਬੰਧਤ ਏ.ਸੀ.ਪੀ. ਸਕੀਮ ਦਾ ਲਾਭ ਦੇਣ ਲਈ ਲੰਬਿਤ ਪਏ ਕੇਸਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਵੇਰਵਾ | ਲੰਬਿਤ ਕੇਸਾਂ ਦੀ ਗਿਣਤੀ |
|---|---|---|
| 1. | ਪ੍ਰਿੰਸੀਪਲ | 1 |
| 2. | ਹੈਡਮਾਸਟਰ | 3 |
| 3. | ਲੈਕਚਰਾਰ | 7 |
| 4. | ਮਾਸਟਰ | 8 |
| | ਕੁੱਲ | 19 |

ਡੀ.ਪੀ.ਆਈ. (ਸੈ.ਸਿੱ) ਨੂੰ ਹਦਾਇਤ ਕੀਤੀ ਗਈ ਹੈ ਕਿ ਉਹ ਇਨ੍ਹਾਂ ਲੰਬਿਤ ਕੇਸਾਂ ਦਾ ਤਿੰਨ ਹਫ਼ਤੇ ਦੇ ਅੰਦਰ-ਅੰਦਰ ਨਿਪਟਾਰਾ ਕਰਨ ਨੂੰ ਯਕੀਨੀ ਬਣਾਉਣ।

------

## ਬਿਜਲੀ ਕੁਨੈਕਸ਼ਨ ਲਈ ਪ੍ਰਾਪਤ ਅਰਜ਼ੀਆਂ

328. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਉਪ ਮੰਡਲ ਦਫ਼ਤਰ, ਬਿਜਲੀ ਵਿਭਾਗ, ਬਡਾਲੀ ਆਲਾ ਸਿੰਘ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਚ 1 ਜਨਵਰੀ, 1990 ਤੋਂ 31 ਦਸੰਬਰ, 1990 ਦੌਰਾਨ ਟਿਊਬਵੈੱਲ ਕੁਨੈਕਸ਼ਨ ਪ੍ਰਾਪਤ ਕਰਨ ਲਈ ਪ੍ਰਾਪਤ ਹੋਈਆਂ ਅਰਜ਼ੀਆਂ ਦੇ ਬਿਨੈਕਾਰਾਂ ਵੱਲੋਂ ਡਿਮਾਂਡ ਨੋਟਿਸ ਉੱਤੇ ਲੋੜੀਂਦੀ ਕਾਰਵਾਈ ਕਰਨ ਉਪਰੰਤ ਅਤੇ ਲੋੜੀਂਦੀ ਰਾਸ਼ੀ ਉਪ ਮੰਡਲ ਅਫਸਰ ਦੇ ਦਫ਼ਤਰ ਵਿਚ ਜਮ੍ਹਾਂ ਕਰਵਾ ਦਿੱਤੇ ਜਾਣ ਉਪਰੰਤ ਵੀ ਕਿੰਨੇ ਬਿਨੈਕਾਰਾਂ ਦੀਆਂ ਅਰਜ਼ੀਆਂ ਅਜੇ ਤੱਕ ਕੁਨੈਕਸ਼ਨਾਂ ਲਈ ਲੰਬਿਤ ਪਈਆਂ ਹਨ ;

(ਅ) ਸਰਕਾਰ/ਬਿਜਲੀ ਬੋਰਡ ਵੱਲੋਂ ਅਜਿਹੇ ਉਕਤ ਬਿਨੈਕਾਰਾਂ ਨੂੰ ਕਦੋਂ ਤੱਕ ਕੁਨੈਕਸ਼ਨ ਜਾਰੀ ਕਰ ਦਿੱਤੇ ਜਾਣਗੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਉਪ-ਮੰਡਲ/ਬਡਾਲੀ ਆਲਾ ਸਿੰਘ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਅਧੀਨ 01.01.1990 ਤੋਂ 31.12.1990 ਦੌਰਾਨ ਟਿਊਬਵੈੱਲ ਕੁਨੈਕਸ਼ਨਾਂ ਦੀਆਂ ਬਕਾਇਆ ਪਈਆਂ ਅਰਜ਼ੀਆਂ ਜਿਨ੍ਹਾਂ ਵਿਰੁੱਧ ਡਿਮਾਂਡ ਨੋਟਿਸ ਜਾਰੀ ਹੋ ਚੁੱਕੇ ਹਨ ਅਤੇ ਬਿਨੈਕਾਰਾਂ ਵੱਲੋਂ ਲੋੜੀਂਦੀ ਰਾਸ਼ੀ ਵੀ ਜਮ੍ਹਾਂ ਕਰਵਾਈ ਹੋਈ ਹੈ, ਦੀ ਕੁੱਲ ਗਿਣਤੀ 204 ਹੈ।

(ਅ) ਇਨ੍ਹਾਂ ਸਾਰੇ ਬਕਾਇਆ ਪਏ 204 ਨੰ: ਟਿਊਬਵੈੱਲ ਕੁਨੈਕਸ਼ਨਾਂ ਨੂੰ ਜਾਰੀ ਕਰਨ ਲਈ ਪੁਰਜ਼ੋਰ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਇਨ੍ਹਾਂ ਕੁਨੈਕਸ਼ਨਾਂ ਦਾ ਕੰਮ 7 ਮਹੀਨਿਆਂ ਵਿਚ ਪੂਰਾ ਹੋਣ ਦੀ ਸੰਭਾਵਨਾ ਹੈ।

---

## ਵਿਭਾਗੀ ਅਧਿਕਾਰੀ ਵਿਰੁੱਧ ਚਾਰਜਸ਼ੀਟ

329. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਹਿਕਾਰਤਾ ਵਿਭਾਗ ਜਾਂ ਇਸ ਦੇ ਕਿਸੇ ਵਿੰਗ ਦਾ ਅਜਿਹਾ ਮੁੱਖੀ ਮੌਜੂਦ ਹੈ, ਜਿਸ ਦੇ ਆਚਰਣ ਪੱਤਰ ਉਤੇ ਮੁੱਖੀ ਹੋਣ ਸਮੇਂ ਭੈੜੇ ਕਥਨ ਦਰਜ ਹੋਣ, ਉਸ ਵਿਰੁੱਧ ਚਾਰਜਸ਼ੀਟ ਜਾਰੀ ਹੋਈ ਹੋਵੇ, ਆਡੀਟਰ ਜਨਰਲ ਵੱਲੋਂ ਲਗਭਗ ਤਿੰਨ ਕਰੋੜ ਰੁਪਏ ਦਾ ਸਰਕਾਰੀ ਖਜ਼ਾਨੇ ਨੂੰ ਨੁਕਸਾਨ ਕਰਨ ਦਾ ਇਤਰਾਜ਼ ਲੱਗਿਆ ਹੋਵੇ, ਅਨੁਸੂਚਿਤ ਜਾਤੀ ਦੇ ਜਾਅਲੀ ਸਰਟੀਫਿਕੇਟ ਉਤੇ ਕਿਸੇ ਵਿਅਕਤੀ ਨੂੰ ਨੌਕਰੀ ਕਰਵਾਉਣ ਦਾ ਦੋਸ਼ ਹੋਵੇ ਅਤੇ ਵਿਦੇਸ਼ੀ ਨਾਗਰਿਕਤਾ ਵਾਲੇ ਵਿਅਕਤੀ ਨੂੰ ਨੌਕਰੀ ਤੇ ਰੱਖਿਆ ਹੋਵੇ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ ਤਾਂ ਉਸ ਦੇ ਖਿਲਾਫ ਸਰਕਾਰ ਕੀ ਕਾਰਵਾਈ ਕਰਨ ਦਾ ਵਿਚਾਰ ਰੱਖਦੀ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਹਾਂ ਜੀ। ਸਹਿਕਾਰਤਾ ਵਿਭਾਗ (ਆਡਿਟ ਵਿੰਗ) ਦੇ ਸ਼੍ਰੀ ਅਜੈ ਤਿਆਗੀ, ਚੀਫ ਆਡੀਟਰ, ਸਹਿਕਾਰੀ ਸਭਾਵਾਂ, ਪੰਜਾਬ ਵਿਭਾਗ ਦੇ ਮੌਜੂਦਾ ਮੁੱਖੀ ਹਨ। ਇਸ ਅਧਿਕਾਰੀ ਦੀ ਸਾਲ 2007-08 ਦੀ ਸਾਲਾਨਾ ਗੁਪਤ ਰਿਪੋਰਟ ਵਿਚ ਭੈੜੇ ਕਥਨ ਦਰਜ ਹਨ। ਇਸ ਅਧਿਕਾਰੀ ਵਿਰੁੱਧ ਅਨੁਸੂਚਿਤ ਜਾਤੀ ਦੇ ਜਾਅਲੀ ਸਰਟੀਫਿਕੇਟ ਉਪਰ ਕਿਸੇ ਵਿਅਕਤੀ ਨੂੰ ਨੌਕਰੀ ਕਰਵਾਉਣ ਸਬੰਧੀ ਇੱਕ ਚਾਰਜਸ਼ੀਟ ਵੀ ਜਾਰੀ ਹੋਈ ਸੀ। ਮਹਾਂਲੇਖਾਕਾਰ ਵੱਲੋਂ ਇੰਸਪੈਕਟਰ ਆਡਿਟ ਗ੍ਰੇਡ-2 (ਨਾਨ ਪਟੀਸ਼ਨਰਜ਼) ਨੂੰ ਏਰੀਅਰ ਦੇਣ ਸਬੰਧੀ ਇਤਰਾਜ਼ ਲਗਾਇਆ ਗਿਆ ਸੀ

[ ਮੁੱਖ ਮੰਤਰੀ ]

ਅਤੇ ਵਿਭਾਗ ਵਿੱਚ ਵਿਦੇਸ਼ੀ ਨਾਗਰਿਕਤਾ ਵਾਲੇ ਵਿਅਕਤੀ ਨੂੰ ਨੌਕਰੀ ਵਿਚ ਰੱਖਣ ਦਾ ਇਕ ਕੇਸ ਵੀ ਹੈ।

(ਅ) (i) ਸਲਾਨਾ ਗੁਪਤ ਰਿਪੋਰਟ ਵਿਚ ਭੈੜੇ ਕਥਨ ਦਰਜ ਕੀਤੇ ਜਾਣ ਵਿਰੁੱਧ ਸਰਕਾਰ ਨੂੰ ਪ੍ਰਤੀ-ਬੇਨਤੀ ਦਿੱਤੀ ਗਈ ਹੈ ਜਿਹੜੀ ਕਿ ਅਜੇ ਵਿਚਾਰ ਅਧੀਨ ਹੈ।

(ii) ਇਸ ਅਧਿਕਾਰੀ ਵਿਰੁੱਧ ਚਾਰਜਸ਼ੀਟ ਵਿਚ ਲਗਾਏ ਗਏ ਦੋਸ਼ਾਂ ਦੀ ਸੱਚਾਈ ਜਾਨਣ ਲਈ ਸ਼੍ਰੀ ਡੀ.ਕੇ. ਜੈਨ, ਆਈ.ਏ.ਐਸ. (ਰਿਟਾਇਰਡ) ਪਾਸੋਂ ਇਨਕੁਆਇਰੀ ਕਰਵਾਈ ਗਈ ਹੈ। ਪੜਤਾਲ ਰਿਪੋਰਟ ਪ੍ਰਾਪਤ ਹੋ ਗਈ ਹੈ ਅਤੇ ਸਰਕਾਰ ਦੇ ਵਿਚਾਰ ਅਧੀਨ ਹੈ।

(iii) ਮਹਾਂਲੇਖਾਕਾਰ ਵੱਲੋਂ ਇੰਸਪੈਕਟਰ ਆਡਿਟ ਗ੍ਰੇਡ-2 (ਨਾਨ-ਪਟੀਸ਼ਨਰਜ਼) ਨੂੰ ਏਰੀਅਰ ਦੇਣ ਸਬੰਧੀ ਜੋ ਇਤਰਾਜ਼ ਲਗਾਇਆ ਗਿਆ ਸੀ, ਦਾ ਉਤਰ ਮਹਾਂਲੇਖਾਕਾਰ ਨੂੰ ਭੇਜ ਦਿੱਤਾ ਗਿਆ ਸੀ। ਮਹਾਂਲੇਖਾਕਾਰ ਨੇ ਆਪਣੇ ਪੱਤਰ ਨੰ: ਆਈ.ਸੀ.-2/ਏ.ਯੂ. ਆਈ./08-09/732 ਮਿਤੀ 22.1.2009 ਰਾਹੀਂ ਵਿਭਾਗ ਨੂੰ ਮੁੜ ਲਿਖਿਆ ਹੈ ਕਿ ਇਸ ਆਡਿਟ ਪੈਰ੍ਹੇ ਨੂੰ ਉਨ੍ਹਾਂ ਵੱਲੋਂ ਕੀਤੇ ਜਾਣ ਵਾਲੇ ਅਗਲੇ ਆਡਿਟ ਸਮੇਂ ਸੈਟਲ ਕਰਵਾਇਆ ਜਾਵੇ। ਅਜੇ ਤਕ ਮਹਾਂਲੇਖਾਕਾਰ ਦੀ ਕਿਸੇ ਟੀਮ ਵੱਲੋਂ ਅਗਲਾ ਆਡਿਟ ਨਹੀਂ ਕੀਤਾ ਗਿਆ ਹੈ।

(iv) ਸ਼੍ਰੀ ਪ੍ਰੇਮ ਕੁਮਾਰ ਰਤਨ, ਸੀਨੀਅਰ ਆਡੀਟਰ, ਸਹਿਕਾਰੀ ਸਭਾਵਾਂ, ਵਿਰੁੱਧ ਵਿਦੇਸ਼ੀ ਨਾਗਰਿਕਤਾ ਹਾਸਿਲ ਕਰਕੇ ਨੌਕਰੀ ਵਿਚ ਬਣੇ ਰਹਿਣ ਦਾ ਦੋਸ਼ ਹੈ। ਇਸ ਆਧਾਰ ਤੇ ਇਸ ਅਧਿਕਾਰੀ ਨੂੰ ਚਾਰਜਸ਼ੀਟ ਕੀਤਾ ਗਿਆ ਸੀ। ਇਨਕੁਆਇਰੀ ਅਫਸਰ ਤੋਂ ਪ੍ਰਾਪਤ ਹੋਈ ਰਿਪੋਰਟ ਅਨੁਸਾਰ ਇਸ ਕੇਸ ਵਿਚ ਕੁਝ ਕਾਨੂੰਨੀ ਪੇਚੀਦਗੀਆਂ ਸਨ ਜਿੰਨ੍ਹਾਂ ਬਾਰੇ ਕਾਨੂੰਨੀ ਮਸ਼ੀਰ ਤੋਂ ਰਾਏ ਲਈ ਗਈ ਹੈ ਅਤੇ ਕੁੱਝ ਨੁਕਤਿਆਂ ਤੇ ਪ੍ਰਸੋਨਲ ਵਿਭਾਗ ਤੋਂ ਸਪੱਸ਼ਟੀਕਰਨ ਲੈਣ ਲਈ ਮਾਮਲਾ ਵਿਚਾਰ ਅਧੀਨ ਹੈ।

------

## ਵਿਦੇਸ਼ੀ ਨਾਗਰਿਕਤਾ ਹਾਸਲ ਵਾਲਿਆਂ ਲਈ ਸਰਕਾਰੀ ਨੌਕਰੀ

330. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਵਿਦੇਸ਼ੀ ਨਾਗਰਿਕਤਾ ਵਾਲਾ ਵਿਅਕਤੀ ਸਰਕਾਰੀ ਨੌਕਰੀ ਤੇ ਰਹਿ ਸਕਦਾ ਹੈ; ਜੇਕਰ ਨਹੀਂ ਤਾਂ ਇਸ ਤਰ੍ਹਾਂ ਨੌਕਰੀ ਉਤੇ ਲੱਗੇ ਹੋਏ ਵਿਅਕਤੀਆਂ ਨੂੰ ਨੌਕਰੀ ਤੋਂ ਕੱਢਣ ਲਈ ਕਿੰਨਾ ਸਮਾਂ ਲਗਦਾ ਹੈ।

(ਅ) ਸਹਿਕਾਰਤਾ ਵਿਭਾਗ ਵਿਚ ਇਸ ਤਰ੍ਹਾਂ ਦੇ ਕਿੰਨੇ ਕੇਸ ਸਾਹਮਣੇ ਆਏ ਹਨ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਵਿਦੇਸ਼ੀ ਨਾਗਰਿਕਤਾ ਪ੍ਰਾਪਤ ਕਰਨ ਉਪਰੰਤ ਨੌਕਰੀ ਵਿਚ ਬਣੇ ਰਹਿਣ ਕਾਰਨ ਸ਼੍ਰੀ ਪ੍ਰੇਮ ਕੁਮਾਰ ਰਤਨ, ਸੀਨੀਅਰ ਆਡੀਟਰ, ਨੂੰ ਚਾਰਜਸ਼ੀਟ ਕੀਤਾ ਗਿਆ ਸੀ। ਇਸ ਚਾਰਜਸ਼ੀਟ ਦੇ ਸਬੰਧ ਵਿਚ ਨਿਯੁਕਤ ਕੀਤੇ ਇਨਕੁਆਇਰੀ ਅਫਸਰ ਨੇ ਆਪਣੀ ਰਿਪੋਰਟ ਵਿਚ ਇਸ ਮਾਮਲੇ ਬਾਰੇ ਕਾਨੂੰਨੀ ਸਲਾਹ ਲੈਣ ਲਈ ਸਿਫਾਰਸ਼ ਕੀਤੀ ਸੀ ਜਿਸ ਕਰਕੇ ਕਾਨੂੰਨੀ ਮਸ਼ੀਰ ਦੀ ਸਲਾਹ ਲਈ ਗਈ ਸੀ। ਕਾਨੂੰਨੀ ਮਸ਼ੀਰ ਨੇ ਰੂਲ 21 ਪੰਜਾਬ ਸਿਵਲ ਸੇਵਾਵਾਂ (ਜਨਰਲ ਅਤੇ ਕਾਮਨ ਕੰਡੀਸ਼ਨਜ਼ ਆਫ ਸਰਵਿਸ) ਰੂਲਜ਼, 1994 ਅਤੇ ਪੰਜਾਬ ਕਰਮਚਾਰੀ ਕੰਡਕਟ ਰੂਲਜ਼, 1965 ਦੇ ਨਿਯਮ 3 ਬਾਰੇ ਰਾਏ ਲੈਣ ਲਈ ਮਾਮਲਾ ਪ੍ਰਸੋਨਲ ਅਤੇ ਆਮ ਰਾਜ ਪ੍ਰਬੰਧ ਵਿਭਾਗ ਨਾਲ ਟੇਕਅੱਪ ਕਰਨ ਦੀ ਸਲਾਹ ਦਿੱਤੀ ਹੈ। ਇਸ ਸਬੰਧ ਵਿਚ ਅਗਲੇਰੀ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ।

(ਅ) ਸਹਿਕਾਰਤਾ ਵਿਭਾਗ ਵਿਚ ਅਜਿਹਾ ਇੱਕ ਹੀ ਕੇਸ ਹੈ

---

## ਇਨਕੁਆਇਰੀ ਅਫਸਰ ਬਦਲਣਾ

331. ਸਰਦਾਰ ਅਜੀਤ ਸਿੰਘ ਸ਼ਾਂਤ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਹਿਕਾਰਤਾ ਵਿਭਾਗ ਦੇ ਆਡਿਟ ਵਿੰਗ ਦੇ ਮੁੱਖੀ ਖਿਲਾਫ ਇਨਕੁਆਇਰੀ ਕਰਨ ਲਈ ਲਗਾਏ ਗਏ ਇਨਕੁਆਇਰੀ ਅਫ਼ਸਰ ਨੂੰ ਬਦਲ ਕੇ ਹੋਰ ਇਨਕੁਆਇਰੀ ਅਫ਼ਸਰ ਲਗਾਉਣ ਦੇ ਕੀ ਕਾਰਨ ਹਨ ;

(ਅ) ਕੀ ਸਰਕਾਰ ਪਹਿਲਾਂ ਲਗਾਏ ਗਏ ਇਨਕੁਆਇਰੀ ਅਫਸਰ ਤੋਂ ਇਨਕੁਆਇਰੀ ਕਰਵਾਉਣ ਦਾ ਵਿਚਾਰ ਰੱਖਦੀ ਹੈ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਸ਼੍ਰੀ ਅਜੈ ਤਿਆਗੀ, ਚੀਫ ਆਡੀਟਰ, ਸਹਿਕਾਰੀ ਸਭਾਵਾਂ, ਪੰਜਾਬ ਨੂੰ ਮਿਤੀ 22.05.2008 ਰਾਹੀਂ ਚਾਰਜਸ਼ੀਟ ਕੀਤਾ ਗਿਆ ਸੀ। ਚਾਰਜਸ਼ੀਟ ਦਾ ਜਵਾਬ ਤਸੱਲੀਬਖਸ਼ ਨਾ ਹੋਣ ਕਾਰਨ ਰੈਗੂਲਰ ਪੜਤਾਲ ਕਰਵਾਉਣ ਲਈ ਸ਼੍ਰੀ ਐਮ.ਐਮ. ਉਬਰਾਏ, ਆਈ.ਏ.ਐਸ. (ਰਿਟਾਇਰਡ) ਨੂੰ ਪੜਤਾਲੀਆ ਅਫ਼ਸਰ ਨਿਯੁਕਤ ਕੀਤਾ ਗਿਆ। ਸ਼੍ਰੀ ਅਜੈ ਤਿਆਗੀ ਨੇ ਮਿਤੀ 16.04.2009 ਨੂੰ ਪ੍ਰਤੀਬੇਨਤੀ ਦਿੱਤੀ ਕਿ ਨਿਯੁਕਤ ਕੀਤੇ ਗਏ ਇਨਕੁਆਇਰੀ ਅਫਸਰ ਦੀ ਉਸ ਨਾਲ ਪੁਰਾਣੀ ਰੰਜਿਸ਼ ਹੈ ਅਤੇ ਉਸ ਨੂੰ ਐਮ.ਐਮ. ਉਬਰਾਏ,

[ ਮੁੱਖ ਮੰਤਰੀ ]

ਆਈ.ਏ.ਐਸ. (ਰਿਟਾਇਰਡ) ਤੋਂ ਇਨਸਾਫ ਮਿਲਣ ਦੀ ਆਸ ਨਹੀਂ ਅਤੇ ਇਸ ਲਈ ਇਨਕੁਆਇਰੀ ਅਫਸਰ ਬਦਲਿਆ ਜਾਵੇ।

ਅਧਿਕਾਰੀ ਦੀ ਪ੍ਰਤੀਬੇਨਤੀ ਨੂੰ ਮੱਦੇ-ਨਜ਼ਰ ਰੱਖਦੇ ਹੋਏ ਸਮਰੱਥ ਅਧਿਕਾਰੀ ਦੇ ਹੁਕਮਾਂ ਉਪਰੰਤ ਸ਼੍ਰੀ ਡੀ.ਕੇ. ਜੈਨ, ਆਈ.ਏ.ਐਸ. (ਰਿਟਾਇਰਡ) ਨੂੰ ਇਨਕੁਆਇਰੀ ਅਫਸਰ ਨਿਯੁਕਤ ਕੀਤਾ ਗਿਆ ਸੀ।

(ਅ) ਇਨਕੁਆਇਰੀ ਅਫਸਰ ਸ਼੍ਰੀ ਡੀ.ਕੇ. ਜੈਨ, ਆਈ.ਏ.ਐਸ. (ਰਿਟਾਇਰਡ) ਵੱਲੋਂ ਪ੍ਰਾਪਤ ਹੋਈ ਪੜਤਾਲ ਰਿਪੋਰਟ ਸਰਕਾਰ ਦੇ ਵਿਚਾਰ ਅਧੀਨ ਹੈ।

———

## MATTERS RAISED DURING ZERO HOUR

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਸਵੇਰੇ ਬੜਾ ਮਹੱਤਵਪੂਰਨ ਮਾਮਲਾ ਹਾਊਸ ਦੇ ਧਿਆਨ ਵਿਚ ਆਇਆ ਸੀ। ਅਸੀਂ, ਤੁਸੀਂ ਅਤੇ ਸਾਰਾ ਹਿੰਦੁਸਤਾਨ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦਾ ਰਿਣੀ ਹੈ, ਉਨ੍ਹਾਂ ਦੇ ਸਾਥੀਆਂ ਦਾ ਰਿਣੀ ਹੈ, ਜਿਨ੍ਹਾਂ ਦੀ ਬਦੌਲਤ ਅਸੀਂ ਇੱਥੇ ਬੈਠੇ ਹਾਂ। ਦੇਸ਼ਾਂ-ਵਿਦੇਸ਼ਾਂ ਵਿਚ ਵੀ ਉਨ੍ਹਾਂ ਦੇ ਨਾਂ ਮਨਾਏ ਜਾਂਦੇ ਹਨ। ਲੇਕਿਨ ਉਨ੍ਹਾਂ ਦੀ ਸ਼ਰਧਾਂਜਲੀ ਵਿਚ ਲੋਕਲ ਐਡਮਨਿਸਟਰੇਸ਼ਨ ਨੇ ਸ਼ਾਮਲ ਤਾਂ ਕੀ ਹੋਣਾ ਸੀ, ਉਲਟਾ ਲੋਕਾਂ ਨੂੰ ਕੁੱਟ ਕੇ ਭਜਾਇਆ ਗਿਆ ਔਰ ਰੋਕਿਆ ਗਿਆ। ਉਨ੍ਹਾਂ ਨੂੰ ਇਜਾਜ਼ਤ ਨਹੀਂ ਦਿੱਤੀ ਗਈ। ਮੈਂ ਸਮਝਦੀ ਹਾਂ ਕਿ ਉਸ ਵਕਤ ਤਾਂ ਗੋਰਿਆਂ ਦੇ ਅਧਿਕਾਰੀ ਅਜਿਹਾ ਕਰਦੇ ਸੀ ਅਤੇ ਦੇਸ਼ ਭਗਤਾਂ ਨਾਲ ਇਹੋ ਜਿਹਾ ਸਲੂਕ ਕੀਤਾ ਜਾਂਦਾ ਸੀ ਪਰ ਅੱਜ ਆਜ਼ਾਦ ਭਾਰਤ ਵਿਚ, ਆਜ਼ਾਦ ਪੰਜਾਬ ਵਿਚ ਸਰਕਾਰ ਦੇ ਇੱਕ ਥਾਣੇਦਾਰ ਨੇ ਜੋ ਇੰਨੀ ਵੱਡੀ ਕੁਤਾਹੀ ਕੀਤੀ ਹੈ, ਇਹ ਪੂਰੇ ਦੇਸ਼ ਦੇ ਸ਼ਹੀਦਾਂ ਦਾ ਅਪਮਾਨ ਹੈ, ਕੋਈ ਛੋਟੀ ਗੱਲ ਨਹੀਂ ਹੈ। ਅਸੀਂ ਡਾਕੂਮੈਂਟਰੀ ਪਰੂਫਾਂ ਨਾਲ ਮਾਮਲਾ ਰੱਖ ਦਿੱਤਾ। ਮੈਨੂੰ ਬੜਾ ਅਫਸੋਸ ਹੈ, ਜੋ ਬਾਦਲ ਸਾਹਿਬ ਕੱਲ੍ਹ ਕਹਿ ਰਹੇ ਸੀ, ਕਰ ਰਹੇ ਸੀ, ਅੱਜ ਉਸ ਕਹਿਣੀ ਤੇ ਕਥਨੀ ਵਿਚ ਇੰਨਾ ਵੱਡਾ ਫਰਕ ਆ ਗਿਆ। ਜਿਸ ਐਸ.ਐਚ.ਓ. ਨੇ ਕੁਤਾਹੀ ਕੀਤੀ, ਸਾਡੇ ਸ਼ਹੀਦ ਦਾ ਅਪਮਾਨ ਕੀਤਾ, ਅਸੀਂ ਉਸ ਨੂੰ ਸਸਪੈਂਡ ਕਰਨ ਦੀ ਗੱਲ ਹੀ ਕਹੀ ਸੀ। ਇਨ੍ਹਾਂ ਨੇ ਕਿਹਾ ਕਿ ਇਨਕੁਆਇਰੀ ਕਰਵਾਵਾਂਗੇ। ਇਨਕੁਆਇਰੀ ਕਰਵਾਉਣ ਦੀ ਲੋੜ ਤਾਂ ਡਿਸਮਿਸ ਕਰਵਾਉਣ ਵਾਸਤੇ ਹੁੰਦੀ ਹੈ। ਮੈਂ ਪਹਿਲਾਂ ਵੀ ਕਿਹਾ ਸੀ ਕਿ ਸਸਪੈਨਸ਼ਨ ਪਨਿਸ਼ਮੈਂਟ ਨਹੀਂ ਹੈ। ਮੇਰੀ ਅਤੇ ਮੇਰੀ ਪਾਰਟੀ ਦੀ ਪੁਰਜ਼ੋਰ ਮੰਗ ਹੈ ਕਿ ਕਦੀ ਵੀ ਅਜਿਹਾ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਅਸੀਂ ਸ਼ਹੀਦਾਂ ਦਾ ਅਪਮਾਨ ਬਿਲਕੁਲ ਵੀ ਬਰਦਾਸ਼ਤ ਨਹੀਂ ਕਰ ਸਕਦੇ। ਮੁੱਖ ਮੰਤਰੀ ਜੀ ਬੈਠੇ ਹਨ। ਆਫਟਰਨੂਨ ਵਾਲਾ ਸੈਸ਼ਨ ਵੀ ਆ ਗਿਆ ਹੈ। ਮੈਂ ਦੁਹਰਾਉਂਦੀ ਹਾਂ ਅਤੇ ਮੰਗ ਰੱਖਦੀ ਹਾਂ ਕਿ ਸ਼ਹੀਦਾਂ ਦਾ ਸਨਮਾਨ ਬਰਕਰਾਰ ਰੱਖਣ ਲਈ ਮੁੱਖ ਮੰਤਰੀ ਜੀ ਘੱਟੋ-ਘੱਟ ਉਸ ਨੂੰ ਸਸਪੈਂਡ ਕਰਨ ਦਾ ਐਲਾਨ

ਕਰਨ। ਫਿਰ ਇਨਕੁਆਇਰੀ ਮਾਰਕ ਕਰਨ। ਅਗਰ ਉਹ ਕਸੂਰਵਾਰ ਪਾਇਆ ਜਾਂਦਾ ਹੈ ਤਾਂ ਉਸ ਨੂੰ ਡਿਸਮਿਸ ਕੀਤਾ ਜਾਵੇ। ਅਗਰ ਨਹੀਂ ਤਾਂ ਉਸ ਨੂੰ ਬਹਾਲ ਕੀਤਾ ਜਾਵੇ। ਲੇਕਿਨ ਸਸਪੈਨਸ਼ਨ ਸਜ਼ਾ ਨਹੀਂ। ਇੱਕ ਸ਼ਹੀਦ ਦੇ ਸਨਮਾਨ ਵਾਸਤੇ ਇਹ ਬਹੁਤ ਹੀ ਛੋਟੀ ਜਿਹੀ ਗੱਲ ਹੈ। ਮੁੱਖ ਮੰਤਰੀ ਜੀ ਹਰ ਵਾਰ ਕਹਿੰਦੇ ਹਨ ਕਿ ਅਸੀਂ ਸ਼ਹੀਦਾਂ ਦਾ, ਦੇਸ਼ ਭਗਤਾਂ ਦਾ ਬੜਾ ਸਨਮਾਨ ਕਰਦੇ ਹਾਂ ਲੇਕਿਨ ਅੱਜ ਇਨ੍ਹਾਂ ਵਿਚ ਕਿਸ ਦੀ ਰੂਹ ਆ ਗਈ ਹੈ? ਅੱਜ ਇਹ ਕਿਉਂ ਨਹੀਂ ਕੀਤਾ ਜਾ ਰਿਹਾ? ਮੈਂ ਜ਼ੋਰਦਾਰ ਸ਼ਬਦਾਂ ਨਾਲ ਕਹਿਣਾ ਚਾਹੁੰਦੀ ਹਾਂ ਕਿ ਮੈਂ ਬਹੁਤ ਬੇਚੈਨ ਹਾਂ। ਸਾਰਾ ਦੇਸ਼ ਹੀ ਬੇਚੈਨ ਹੈ। ਜਿਵੇਂ ਬਰਾੜ ਸਾਹਿਬ (ਸਰਦਾਰ ਅਵਤਾਰ ਸਿੰਘ ਬਰਾੜ) ਨੇ ਕਿਹਾ ਜਿਨ੍ਹਾਂ ਲੋਕਾਂ ਦੇ ਪਰਿਵਾਰਾਂ ਨੇ ਦੁੱਖ ਉਠਾਏ ਹਨ, ਜਿਨ੍ਹਾਂ ਨੇ ਘੋਲ ਕੀਤੇ ਹਨ, ਅੱਜ ਉਨ੍ਹਾਂ ਦੀ ਆਤਮਾ ਵਿਲਕਦੀ ਹੈ। ਅੱਜ ਤੁਸੀਂ ਥਾਣੇਦਾਰ ਨੂੰ ਬਚਾਉਣ ਤੇ ਲੱਗੇ ਹੋਏ ਹੋ। ਸ਼ਹੀਦਾਂ ਨੇ ਸਾਨੂੰ ਬਚਾਇਆ, ਦੇਸ਼ ਬਚਾਇਆ.....।

**ਮਾਨਯੋਗ ਸਪੀਕਰ :** ਬੀਬੀ ਜੀ, ਇਹ ਇਸ਼ੂ ਸਵੇਰੇ ਆ ਗਿਆ ਸੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਪਰ ਜਵਾਬ ਨਹੀਂ ਆਇਆ।

**ਮਾਨਯੋਗ ਸਪੀਕਰ :** ਜਵਾਬ ਆ ਗਿਆ ਸੀ। ਤੁਸੀਂ ਉਹੀ ਇਸ਼ੂ ਫਿਰ ਰੇਜ਼ ਕਰ ਰਹੇ ਹੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਸਾਡੀ ਮੰਗ ਸਸਪੈਨਸ਼ਨ ਦੀ ਹੈ, ਇਨਕੁਆਇਰੀ ਦੀ ਨਹੀਂ। ਇਨਕੁਆਇਰੀ ਤੋਂ ਬਾਅਦ ਭਾਵੇਂ ਉਹ ਡਿਸਮਿਸ ਹੋਵੇ। ਸਾਡੀ ਮੰਗ ਹੈ ਕਿ ਉਸ ਨੂੰ ਇਮੀਜੀਏਟਲੀ ਸਸਪੈਂਡ ਕੀਤਾ ਜਾਵੇ। ਮੁੱਖ ਮੰਤਰੀ ਜੀ ਦੀ ਕੀ ਮਜ਼ਬੂਰੀ ਹੈ ਕਿ ਉਹ ਅਜਿਹਾ ਕਿਉਂ ਨਹੀਂ ਕਰ ਰਹੇ? ਇੱਕ ਨਿੱਕਾ ਜਿਹਾ ਐਕਸ਼ਨ ਸ਼ਹੀਦ ਦੇ ਮਾਣ ਵਾਸਤੇ ਨਹੀਂ ਲੈ ਸਕਦੇ। ਮੇਰੀ ਮੰਗ ਉਥੇ ਹੀ ਹੈ। ਅਸੀਂ ਉਥੇ ਖੜ੍ਹੇ ਹਾਂ। ਜਦ ਤੱਕ ਸਵਾਲ ਦਾ ਜਵਾਬ ਨਹੀਂ ਮਿਲਦਾ, ਮੈਂ ਤੇ ਮੇਰੀ ਪਾਰਟੀ ਡਟ ਕੇ ਇਸ ਪ੍ਰੋਟੈਸਟ ਵਾਸਤੇ ਖੜ੍ਹੇ ਹਾਂ। ਅਸੀਂ ਜਵਾਬ ਦੀ ਉਡੀਕ ਕਰਦੇ ਹਾਂ।

**ਮਾਨਯੋਗ ਸਪੀਕਰ :** ਜਵਾਬ ਤਾਂ ਉਨ੍ਹਾਂ ਨੇ ਦੇ ਦਿੱਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਸਸਪੈਨਸ਼ਨ ਸਾਡੀ ਡਿਮਾਂਡ ਹੈ।

**ਮਾਨਯੋਗ ਸਪੀਕਰ :** ਜ਼ਰੂਰੀ ਨਹੀਂ ਕਿ ਜ਼ੀਰੋ ਆਵਰ ਵਿਚ ਜਵਾਬ ਦਿੱਤਾ ਜਾਵੇ। ...(ਵਿਘਨ)... ਸੋਢੀ ਸਾਹਿਬ, ਇਕ ਵੇਲੇ ਇਸ਼ੂ ਆ ਚੁੱਕਾ ਹੈ। ਹਰ ਵਕਤ ਦੁਬਾਰਾ-ਦੁਬਾਰਾ ਰਿਪੀਟ ਕਰੀ ਜਾਉ, ਇਹ ਠੀਕ ਨਹੀਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਹ ਆਰਡੀਨਰੀ ਇਸ਼ੂ ਨਹੀਂ ਹੈ। ਮੈਂ ਹੈਰਾਨ ਹਾਂ। ਇੱਕ ਪਾਸੇ ਮੁੱਖ ਮੰਤਰੀ ਜੀ ਕਹਿੰਦੇ ਹਨ ਕਿ ਮੈਂ ਦਰਿਆਦਿਲ ਹਾਂ ਤੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਦੂਜੇ ਪਾਸੇ ਇਹ ਥਾਣੇਦਾਰ ਨੂੰ ਸਸਪੈਂਡ ਕਰਨ ਲਈ ਕੰਬੀ ਜਾਂਦੇ ਹਨ। ਕਾਰਨ ਕੀ ਹੈ? ਸਮਝ ਨਹੀਂ ਆਉਂਦੀ ! ਕੀ ਮਜ਼ਬੂਰੀ ਹੈ? ਉਸ ਨੂੰ ਸਸਪੈਂਡ ਕਰੋ। ਇਹ ਸਾਡੀ ਡਿਮਾਂਡ ਹੈ।

ਮਾਨਯੋਗ ਸਪੀਕਰ : ਮੈਂ ਜਵਾਬ ਦੇਣ ਲਈ ਮਜਬੂਰ ਨਹੀਂ ਕਰ ਸਕਦਾ। ਤੁਹਾਨੂੰ ਪਤਾ ਹੈ, ਜ਼ੀਰੋ ਆਵਰ ਵਿਚ ਮੈਂ ਜਵਾਬ ਲਈ ਨਹੀਂ ਕਹਿ ਸਕਦਾ ਕਿ ਜਵਾਬ ਦੇਣਾ ਹੈ ਜਾਂ ਨਹੀਂ ਦੇਣਾ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਇਸ਼ੂ ਉਠਾਇਆ ਸੀ। ਮੇਰੀਆ ਅੱਖਾਂ ਦੇ ਸਾਹਮਣੇ ਸਭ ਕੁਝ ਵਾਪਰਿਆ ਹੈ, ਮੈਂ ਇਸ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਅਜੇ 23 ਤਰੀਕ ਨੂੰ ਪੰਜਾਬ ਸਰਕਾਰ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ.....

ਮਾਨਯੋਗ ਸਪੀਕਰ : ਸਵੇਰੇ ਤੁਸੀਂ ਇਹ ਮਸਲਾ ਉਠਾਇਆ ਸੀ।

ਸਰਦਾਰ ਅਵਤਾਰ ਸਿੰਘ ਬਰਾੜ : ਸਾਡੇ ਡਿਪਟੀ ਚੀਫ ਮਨਿਸਟਰ ਸਾਹਿਬ ਉਥੇ ਖਟਕੜ ਕਲਾਂ ਵੀ ਗਏ ਅਤੇ ਹੁਸੈਨੀ ਵਾਲਾ ਵੀ ਗਏ ਸਨ। ਉਨ੍ਹਾਂ ਨੇ ਇਹ ਵੀ ਕਿਹਾ ਕਿ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦਾ ਸੁਪਨਾ ਪੂਰਾ ਕਰਨ ਲਈ ਸਾਡੀ ਸਰਕਾਰ ਹਰ ਯਤਨ ਕਰੇਗੀ ਔਰ ਅਸੀਂ ਉਨ੍ਹਾਂ ਦੇ ਸੁਪਨਿਆਂ ਦੀ ਆਜ਼ਾਦੀ ਨੂੰ ਸੰਪੂਰਨ ਕਰਾਂਗੇ। ਮੈਂ ਹਾਊਸ ਨੂੰ ਚੇਤੇ ਕਰਵਾਉਣਾ ਚਾਹੁੰਦਾ ਹਾਂ ਕਿ ਇਸੇ ਜਗ੍ਹਾ ਤੇ ਜਦੋਂ ਗਿਆਨੀ ਜ਼ੈਲ ਸਿੰਘ ਜੀ ਚੀਫ ਮਨਿਸਟਰ ਸਨ ਤਾਂ ਉਨ੍ਹਾਂ ਨੇ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੀ ਮਾਤਾ ਨੂੰ 'ਪੰਜਾਬ ਮਾਤਾ' ਕਹਿ ਕੇ ਸਨਮਾਨਤ ਕੀਤਾ ਸੀ ਔਰ ਪੂਰੇ ਸਨਮਾਨ ਨਾਲ ਕੈਬਨਿਟ ਰੈਂਕ ਦੇ ਕੇ ਸਨਮਾਨਿਤ ਕੀਤਾ ਸੀ। ਜਦੋਂ ਉਨ੍ਹਾਂ ਦੀ ਅੰਤਿਮ ਯਾਤਰਾ ਸੀ ਤਾਂ ਸਾਰਾ ਪੰਜਾਬ ਉਸ ਵਿਚ ਸ਼ਾਮਿਲ ਹੋਇਆ ਔਰ ਉਨ੍ਹਾਂ ਦੀ ਉਥੇ ਯਾਦਗਾਰ ਬਣਾਈ ਗਈ ਹੈ। ਉਨ੍ਹਾਂ ਲੋਕਾਂ ਦਾ ਦਰਦ, ਜਿਨ੍ਹਾਂ ਨੇ ਆਜ਼ਾਦੀ ਦੀ ਲੜਾਈ ਵਿਚ ਹਿੱਸਾ ਪਾਇਆ ਹੋਵੇ.....

ਮਾਨਯੋਗ ਸਪੀਕਰ : ਤੁਸੀਂ ਜਿਹੜੀ ਗੱਲ ਕਰਦੇ ਹੋ, ਇਹ ਸਵੇਰੇ ਹੋ ਗਈ ਹੈ। ਹੁਣ ਦੂਸਰੇ ਸੈਸ਼ਨ (ਬਾਅਦ ਦੁਪਹਿਰ ਦਾ ਸੈਸ਼ਨ) ਵਿਚ ਉਹੀ ਡਿਸਕਸ ਕਰਨ ਲੱਗ ਜਾਣਾ ਇਹ ਜ਼ਰੂਰੀ ਨਹੀਂ ਹੁੰਦਾ।

ਸਰਦਾਰ ਅਵਤਾਰ ਸਿੰਘ ਬਰਾੜ : ਤੁਸੀਂ ਵੀ ਇਸ ਨੂੰ ਲਾਈਟਲੀ ਲੈਂਦੇ ਹੋ?

ਮਾਨਯੋਗ ਸਪੀਕਰ : ਇਸ ਦਾ ਜਵਾਬ ਜਿਹੜਾ ਹੈ, ਉਹ ਆ ਗਿਆ ਹੈ।

ਸਰਦਾਰ ਅਵਤਾਰ ਸਿੰਘ ਬਰਾੜ : ਇੱਕ ਹੈਂਕੜਬਾਜ਼ ਅਤੇ ਬਦਤਮੀਜ਼ ਥਾਣੇਦਾਰ ਇਸ ਤਰ੍ਹਾਂ ਦੀ ਹਰਕਤ ਕਰੇ .....(ਵਿਘਨ).....

ਮਾਨਯੋਗ ਸਪੀਕਰ : ਅਗਲੀ ਆਈਟਮ ਜੀ। ਨਿਯਮ 16 ਅਧੀਨ ਪ੍ਰਸਤਾਵ। ਸ਼੍ਰੀ ਤਿਕਸ਼ਨ ਸੂਦ, ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਕਰਨ।

ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) : ਸਪੀਕਰ ਸਾਹਿਬ ....(ਵਿਘਨ).....

ਮਾਨਯੋਗ ਸਪੀਕਰ : ਆਪਾਂ ਆਰਾਮ ਨਾਲ ਸੁਣੀਏ। ਬਾਦਲ ਸਾਹਿਬ ਨੇ ਜਵਾਬ ਦੇ ਦਿੱਤਾ ਹੈ। ਜੋ ਉਹ ਦੇਣਾ ਚਾਹੁੰਦੇ ਸੀ, ਉਹ ਉਨ੍ਹਾਂ ਨੇ ਦੇ ਦਿੱਤਾ ਹੈ। ਹਾਂ ਜੀ, ਤੁਸੀਂ ਪ੍ਰਸਤਾਵ ਕਰੋ। .....(ਵਿਘਨ).....

ਸਰਦਾਰ ਅਵਤਾਰ ਸਿੰਘ ਬਰਾੜ : ਲੱਖਾਂ ਰੁਪਿਆ ਪੰਜਾਬ ਦਾ ਜਿਹੜਾ ਡਰਾਮਿਆਂ ਵਿਚ ਬਰਬਾਦ ਕੀਤਾ ਹੈ, ਉਹ ਤਾਂ ਨਾ ਕਰਨ .....(ਵਿਘਨ).....

ਮਾਨਯੋਗ ਸਪੀਕਰ : ਹਾਂ ਜੀ, ਸੂਦ ਜੀ।

---

## MOTION UNDER RULE 16

ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

> ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

> ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

> ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ।*

---

## WALK OUT

(ਮਿਤੀ 26.3.10 (ਸਵੇਰੇ ਦੀ ਬੈਠਕ) ਵਿਚ ਜ਼ੀਰੋ ਆਵਰ ਦੌਰਾਨ ਮਾਨਯੋਗ ਮੈਂਬਰ ਸਰਦਾਰ ਅਵਤਾਰ ਸਿੰਘ ਬਰਾੜ ਵੱਲੋਂ ਉਨ੍ਹਾਂ ਦੇ ਸ਼ਹਿਰ ਦੇ ਐਸ.ਐਚ.ਓ. ਦੁਆਰਾ ਉਨ੍ਹਾਂ ਪ੍ਰਤੀ ਧਾਰਨ ਕੀਤੇ ਗਏ ਵਤੀਰੇ ਕਾਰਨ ਉਸ ਨੂੰ ਤੁਰੰਤ ਸਸਪੈਂਡ ਕਰਨ ਦੀ ਮੰਗ ਮੁੜ ਰੱਖੇ ਜਾਣ ਉਪਰ ਮਾਨਯੋਗ ਮੁੱਖ ਮੰਤਰੀ ਵੱਲੋਂ ਕੋਈ ਜਵਾਬ ਨਾ ਦਿੱਤੇ ਜਾਣ ਦੇ ਰੋਸ ਵਜੋਂ ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਅਤੇ ਆਜ਼ਾਦ ਮੈਂਬਰ ਸਰਦਾਰ ਸੰਗਤ ਸਿੰਘ ਗਿਲਜੀਆਂ ਅਤੇ ਸ਼੍ਰੀ ਮਦਨ ਲਾਲ ਠੇਕੇਦਾਰ ** ** ਨਾਅਰੇ ਲਗਾਉਂਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ।

---

## PRESENTATION OF THE REPORTS OF THE COMMITTEES

**ਮਾਨਯੋਗ ਸਪੀਕਰ :** ਰਿਪੋਰਟਾਂ ਪੇਸ਼ ਕਰਨਾ। ਸਰਦਾਰ ਈਸ਼ਰ ਸਿੰਘ, ਸਭਾਪਤੀ, ਲੋਕ ਲੇਖਾ ਕਮੇਟੀ, ਰਿਪੋਰਟਾਂ ਪੇਸ਼ ਕਰਨ।

**ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਈਸ਼ਰ ਸਿੰਘ) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਦੇ ਰੋਸ ਵਿਚ ਸ਼ਾਮਿਲ ਹਾਂ ਪਰ ਲੋਕ ਹਿੱਤ ਹੋਣ ਕਰਕੇ ਮੈਂ ਵਿਧਾਨ ਸਭਾ ਵਿਚ ਰਿਪੋਰਟਾਂ ਲੇਅ ਕਰਦਾ ਹਾਂ। ਮੈਂ ਇਸ ਤੇ 2-4 ਸੇਲੀਏਂਟ ਫੀਚਰ ਵੀ ਕਹਿਣਾ ਚਾਹੁੰਦਾ ਹਾਂ। ਮੈਨੂੰ ਇਸ ਲਈ ਸਮਾਂ ਦੇ ਦਿਉ ਤਾਂ ਕਿ ਮੈਂ ਰਿਪੋਰਟਾਂ ਲੇਅ ਕਰਾਂ।

**ਮਾਨਯੋਗ ਸਪੀਕਰ :** ਇਸ ਵਿਚ ਸੇਲੀਏਂਟ ਫੀਚਰ ਦੀ ਗੱਲ ਨਹੀਂ ਹੁੰਦੀ, ਰਿਪੋਰਟਾਂ ਪੇਸ਼ ਹੀ ਕਰਨੀਆਂ ਹੁੰਦੀਆਂ ਹਨ।

**ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਈਸ਼ਰ ਸਿੰਘ) :** ਸ਼੍ਰੀਮਾਨ ਜੀ, ਮੈਂ -

1) ਟਰਾਂਸਪੋਰਟ ਵਿਭਾਗ ਨਾਲ ਸਬੰਧਤ ਸਾਲਾਂ 1997-98, 1998-99, 1999-2000, 2000-01 ਅਤੇ 2001-02 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1997-98, 1998-99, 1999-2000, 2000-01 ਅਤੇ 2001-02 ਲਈ ਭਾਰਤ ਸਰਕਾਰ ਦੇ ਕੰਪਟ੍ਰੋਲਰ ਅਤੇ

---

** Not recorded as Ordered by the Chair.

ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 178ਵੀਂ ਰਿਪੋਰਟ ; ਅਤੇ

2) ਆਬਕਾਰੀ ਅਤੇ ਕਰ ਵਿਭਾਗ ਨਾਲ ਸਬੰਧਤ ਸਾਲ 1997-98 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 1997-98 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 179ਵੀਂ ਰਿਪੋਰਟ

ਪੇਸ਼ ਕਰਦਾ ਹਾਂ।

ਸਪੀਕਰ ਸਾਹਿਬ, ਮੈਂ ਇਸ ਤੇ 2-4 ਮਿੰਟਾਂ ਲਈ ਸੇਲੀਏਂਟ ਫੀਚਰ ਵੀ ਦੱਸਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਇਹ ਸਿਰਫ ਪੇਸ਼ ਹੀ ਕਰਨੀਆਂ ਹੁੰਦੀਆਂ ਹਨ। ਹੁਣ ਅਗਲੀ ਰਿਪੋਰਟ ਪੇਸ਼ ਕੀਤੀ ਜਾਵੇ।

**ਸਭਾਪਤੀ, ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ) :** (i) ਸ਼੍ਰੀਮਾਨ ਜੀ, ਮੈਂ ਨਗਰ ਸੁਧਾਰ ਟ੍ਰਸਟ, ਬਟਾਲਾ ਦੇ ਸਬੰਧ ਵਿਚ ਸਾਲ 2009-10 ਲਈ ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ ਦੀ 5ਵੀਂ ਰਿਪੋਰਟ ਪੇਸ਼ ਕਰਦਾ ਹਾਂ।

(ii) ਸ਼੍ਰੀਮਾਨ ਜੀ, ਮੈਂ ਨਗਰ ਕੌਂਸਲ, ਨਵਾਂ ਸ਼ਹਿਰ ਦੇ ਸਬੰਧ ਵਿਚ ਸਾਲ 2009-10 ਲਈ ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ ਦੀ 6ਵੀਂ ਰਿਪੋਰਟ ਪੇਸ਼ ਕਰਦਾ ਹਾਂ।

(iii) ਸ਼੍ਰੀਮਾਨ ਜੀ, ਮੈਂ ਨਗਰ ਨਿਗਮ, ਅੰਮ੍ਰਿਤਸਰ ਦੇ ਸਬੰਧ ਵਿਚ ਸਾਲ 2009-10 ਲਈ ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਇਕਾਈਆਂ ਸਬੰਧੀ ਕਮੇਟੀ ਦੀ 7ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ :** ਅਗਲੀ ਆਈਟਮ। ਹਾਂ ਜੀ, ਸੂਦ ਜੀ।

------

## MOTION REGARDING CONSTITUTION OF ELECTED COMMITTEES FOR THE YEAR 2010-11

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ

[ ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ]

ਪ੍ਰਸਤਾਵ ਕਰਦਾ ਹਾਂ -

"ਕਿਉਂਜੋ ਸਾਲ 2010-11 ਲਈ -

(1) ਲੋਕ ਲੇਖਾ ਕਮੇਟੀ ;

(2) ਅਨੁਮਾਨ ਕਮੇਟੀ ;

(3) ਸਰਕਾਰੀ ਕਾਰੋਬਾਰ ਕਮੇਟੀ ; ਅਤੇ

(4) ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

ਲਈ ਚੋਣਾਂ 31 ਮਾਰਚ, 2010 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ / ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2010-11 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸ ਦੇ ਉਲਟ ਹੋਣ, ਮੁਅੱਤਲ ਰਹਿਣਗੇ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

"ਕਿਉਂਜੋ ਸਾਲ 2010-11 ਲਈ -

(1) ਲੋਕ ਲੇਖਾ ਕਮੇਟੀ ;

(2) ਅਨੁਮਾਨ ਕਮੇਟੀ ;

(3) ਸਰਕਾਰੀ ਕਾਰੋਬਾਰ ਕਮੇਟੀ ; ਅਤੇ

(4) ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

ਲਈ ਚੋਣਾਂ 31 ਮਾਰਚ, 2010 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ / ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2010-11 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸ ਦੇ ਉਲਟ ਹੋਣ, ਮੁਅੱਤਲ ਰਹਿਣਗੇ।"

ਮਾਨਯੋਗ ਸਪੀਕਰ : ਪ੍ਰਸ਼ਨ ਹੈ -

"ਕਿਉਂਜੋ ਸਾਲ 2010-11 ਲਈ -

(1) ਲੋਕ ਲੇਖਾ ਕਮੇਟੀ ;

(2) ਅਨੁਮਾਨ ਕਮੇਟੀ ;

(3) ਸਰਕਾਰੀ ਕਾਰੋਬਾਰ ਕਮੇਟੀ ; ਅਤੇ

(4) ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

ਲਈ ਚੋਣਾਂ 31 ਮਾਰਚ, 2010 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ / ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2010-11 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸ ਦੇ ਉਲਟ ਹੋਣ, ਮੁਅੱਤਲ ਰਹਿਣਗੇ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## FINANCIAL BUSINESS

### (i) DISCUSSION AND VOTING ON THE DEMANDS FOR GRANTS RELATING TO THE BUDGET ESTIMATES FOR THE YEAR 2010-11

ਮਾਨਯੋਗ ਸਪੀਕਰ : ਅਗਲੀ ਆਈਟਮ। ਸਾਲ 2010-11 ਲਈ ਬਜਟ ਅਨੁਮਾਨਾਂ ਸਬੰਧੀ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ। ਅੱਜ ਦੀ ਕਾਰਜ ਸੂਚੀ ਵਿਚ ਸਦਨ ਵਿਚ ਬਹਿਸ ਅਤੇ ਵੋਟਿੰਗ ਲਈ ਕੁੱਲ 30 ਬਜਟ ਅਨੁਮਾਨਾਂ ਸਬੰਧੀ ਗ੍ਰਾਂਟਾਂ ਲਈ ਮੰਗਾਂ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਕੱਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

ਮੰਗ ਨੰ: 1.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 10,08,26,70,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,35,31,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 2.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,01,72,41,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,19,60,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 3.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 85,36,29,000 ਰੁਪਏ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 4.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 41,59,49,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 5.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 44,92,54,21,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,67,51,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 6.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 32,06,85,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 7.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,00,75,97,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 8.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,36,35,36,13,000 ਰੁਪਏ ਅਤੇ ਪੂੰਜੀਗਤ ਲੇਖੇ ਤੇ 74,57,00,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 9.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,20,79,55,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,78,34,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 10.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,41,01,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,79,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸਨ ਦੇ ਸਬੰਧ ਵਿੱਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

ਮੰਗ ਨੰ: 11.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 13,19,86,25,000 ਰੁਪਏ ਅਤੇ ਪੂੰਜੀਗਤ ਲੇਖੇ ਤੇ 72,99,55,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 12.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 24,95,40,21,000 ਰੁਪਏ ਅਤੇ ਪੂੰਜੀਗਤ ਲੇਖੇ ਤੇ 98,45,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਿਹ ਮਾਮਲੇ ਅਤੇ ਨਿਆਂ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 13.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,03,45,77,000 ਰੁਪਏ ਅਤੇ ਪੂੰਜੀਗਤ ਲੇਖੇ ਤੇ 51,20,90,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 14.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 27,37,67,000 ਰੁਪਏ ਅਤੇ ਪੂੰਜੀਗਤ ਲੇਖੇ ਤੇ 30,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 15.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 40,26,90,03,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,44,30,14,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 16.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 44,07,26,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 17.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,26,55,50,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,41,68,76,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 18.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 32,15,95,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,72,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 19.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 28,48,21,000 ਰੁਪਏ ਅਤੇ ਪੂੰਜੀਗਤ ਲੇਖੇ ਤੇ 58,67,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 20.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 21.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 8,66,00,36,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,12,10,14,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 22.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 9,22,10,51,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,31,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿੱਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

ਮੰਗ ਨੰ: 23.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 9,96,39,46,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,58,01,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 24.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 15,15,13,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,45,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ, ਤਕਨਾਲੋਜੀ ਅਤੇ ਵਾਤਾਵਰਨ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 25.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 12,78,68,80,000 ਰੁਪਏ ਅਤੇ ਪੂੰਜੀਗਤ ਲੇਖੇ ਤੇ 29,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 26.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 19,81,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 27.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,46,76,62,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,56,59,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 28.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 91,21,64,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,24,90,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ

ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 29.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,80,33,29,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,41,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 30.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 24,83,34,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

**ਮਾਨਯੋਗ ਸਪੀਕਰ :** ਜਿਹੜੇ ਮਾਨਯੋਗ ਮੈਂਬਰ ਜਿਸ ਮੰਗ ਤੇ ਬੋਲਣਾ ਚਾਹੁੰਣ ਤਾਂ ਉਹ ਉਸ ਮੰਗ ਦਾ ਜ਼ਿਕਰ ਜ਼ਰੂਰ ਕਰਨ। ਬਹਿਸ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਜਿਹੜੀ ਸਤਿਕਾਰਯੋਗ ਖ਼ਜ਼ਾਨਾ ਮੰਤਰੀ ਜੀ ਵੱਲੋਂ ਮੰਗ ਕੀਤੀ ਗਈ ਹੈ, ਮੈਂ ਡਿਮਾਂਡ ਨੰ: 3 ਦੇ ਸਬੰਧ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿੰਨੇ ਵੀ ਸਹਿਕਾਰੀ ਬੈਂਕ ਚੱਲ ਰਹੇ ਹਨ, ਅੱਜ ਉਨ੍ਹਾਂ ਵਿਚ ਸਟਾਫ਼ ਦੀ ਬਹੁਤ ਵੱਡੀ ਕਮੀ ਹੈ। ਸਾਰੇ ਕੋਆਪਰੇਟਿਵ ਬੈਂਕ ਨਫ਼ੇ ਵਿਚ ਹਨ, ਕੋਈ ਵੀ ਘਾਟੇ ਵਿਚ ਨਹੀਂ ਹੈ। ਉਨ੍ਹਾਂ ਬੈਂਕਾਂ ਦੇ ਕੰਮ-ਕਾਜ ਵਿਚ ਬੜੀ ਮੁਸ਼ਕਿਲ ਆ ਰਹੀ ਹੈ। ਕਿਰਪਾ ਕਰਕੇ ਜਿੱਥੇ ਇਹ ਡਿਮਾਂਡ ਦੀ ਗੱਲ ਆਈ ਹੈ, ਉਥੇ ਹੀ ਨਵੀਂ ਭਰਤੀ ਦੀ ਪ੍ਰੋਵੀਜ਼ਨ ਵੀ ਜ਼ਰੂਰ ਹੋਣੀ ਚਾਹੀਦੀ ਹੈ। ਇਸ ਨਾਲ ਸਰਕਾਰ ਦੇ ਖ਼ਜ਼ਾਨੇ ਤੇ ਕੋਈ ਬੋਝ ਨਹੀਂ ਪੈਣਾ।

ਦੂਜੀ ਬੇਨਤੀ ਡਿਮਾਂਡ ਨੰ: 12 ਹੋਮ ਅਫ਼ੇਅਰਜ਼ ਦੇ ਸਬੰਧ ਵਿਚ ਹੈ। ਨਵੀਂ ਹਲਕਾਬੰਦੀ ਸਾਰੇ ਪੰਜਾਬ ਵਿਚ ਹੋਈ ਹੈ। ਕੁਝ ਹਲਕਿਆਂ ਵਿਚ ਨਵੇਂ ਥਾਣੇ ਵਿਕਸਿਤ ਕੀਤੇ ਜਾਣੇ ਹਨ। ਇਸ ਦੀ ਨੋਟੀਫਿਕੇਸ਼ਨ ਹੋ ਗਈ ਹੈ। ਹੁਸ਼ਿਆਰਪੁਰ ਵਿਚ ਚੱਬੇਵਾਲ ਮੇਰਾ ਨਵਾਂ ਹਲਕਾ ਬਣਿਆ ਹੈ। ਉਸ ਵਿਚ ਦੋ ਥਾਣੇ ਚੱਬੇਵਾਲ ਅਤੇ ਮੇਹਦੀਆਣਾ ਦੀਆਂ ਕੋਈ ਬਿਲਡਿੰਗਾਂ ਨਹੀਂ ਹਨ। ਮੁੱਖ ਮੰਤਰੀ ਜੀ ਬੈਠੇ ਹਨ, ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜਿਹੜੀ ਨਵੇਂ ਥਾਣਿਆਂ ਦੀ ਨੋਟੀਫਿਕੇਸ਼ਨ ਕੀਤੀ ਹੈ, ਉਸ ਦੇ ਨਾਲ ਹੀ ਨਵੀਆਂ ਬਿਲਡਿੰਗਾਂ ਵਾਸਤੇ ਵੀ ਪ੍ਰੋਵੀਜ਼ਨ ਕੀਤੀ ਜਾਵੇ। ਇਸ ਦੇ ਨਾਲ ਹੀ ਅੱਜ ਪੰਜਾਬ ਵਿਚ ਜਿੰਨੇ ਕ੍ਰਾਈਮ ਵਧੇ ਹਨ, ਪਾਪੂਲੇਸ਼ਨ ਵਧੀ ਹੈ, ਬਾਹਰਲੇ ਸੂਬਿਆਂ ਤੋਂ ਆਉਣ ਵਾਲੇ ਲੋਕ ਇੱਥੇ

[ ਮੁੱਖ ਸੰਸਦੀ ਸਕੱਤਰ, ਖੇਤੀਬਾੜੀ ]

ਵਸੇ ਹਨ, ਪਰ ਪੁਲਿਸ ਦੀ ਗਿਣਤੀ ਉਤਨੀ ਨਹੀਂ ਵਧੀ ਹੈ। ਅਫ਼ਸਰਾਂ ਦੀ ਗਿਣਤੀ ਤਾਂ ਬਹੁਤ ਹੈ ਪਰ ਹੇਠਲੇ ਲੈਵਲ ਦੇ ਸਿਪਾਹੀ ਅਤੇ ਹੌਲਦਾਰਾਂ ਦੀਆਂ ਪੋਸਟਾਂ ਬਹੁਤ ਘੱਟ ਹਨ। ਇਸ ਨਾਲ ਦਿੱਕਤ ਆਉਂਦੀ ਹੈ। ਕਿਸੇ ਵੀ ਕੇਸ ਨੂੰ ਸਹੀ ਤਰੀਕੇ ਨਾਲ ਦੇਖਣ ਅਤੇ ਕਾਰਵਾਈ ਕਰਨ ਵਾਸਤੇ ਪੁਲਿਸ ਦੀ ਬਹੁਤ ਵੱਡੀ ਕਮੀ ਹੈ। ਇਸ ਗੱਲ ਨੂੰ ਧਿਆਨ ਵਿਚ ਰੱਖ ਕੇ ਪੁਲਿਸ ਦੀ ਨਵੀਂ ਭਰਤੀ ਦੀ ਪ੍ਰੋਵੀਜ਼ਨ ਹੋਣੀ ਬਹੁਤ ਜ਼ਰੂਰੀ ਹੈ।

ਇਸ ਤੋਂ ਅੱਗੇ ਡਿਮਾਂਡ ਨੰ: 23 ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸੈਂਟਰ ਗੌਰਮਿੰਟ ਦੀ ਨਵੀਂ ਸਕੀਮ ਨਰੇਗਾ ਹੈ ਜਿਸ ਬਾਰੇ ਇੱਥੇ ਹਾਊਸ ਵਿਚ ਵੀ ਬੜੀ ਚਰਚਾ ਹੋਈ ਹੈ। ਇਸ ਸਕੀਮ ਦਾ ਬੇਸਿਕ ਮੁੱਦਾ ਇਹ ਸੀ ਕਿ ਗਰੰਟੀਡ ਰੋਜ਼ਗਾਰ ਯੋਜਨਾ ਅਧੀਨ ਲੋਕਾਂ ਨੂੰ ਰੋਜ਼ਗਾਰ ਦੇਣਾ ਹੈ। ਹੁਣ ਇਸ ਦੀ ਪਰਿਭਾਸ਼ਾ ਬਦਲ ਗਈ ਹੈ। ਇਸ ਵਿਚ ਜਿਹੜਾ ਕੰਮ ਦਿੱਤਾ ਜਾਂਦਾ ਹੈ ਉਸ ਦੀ ਇਨਕੁਆਇਰੀ ਹੋਣੀ ਸ਼ੁਰੂ ਹੋ ਗਈ ਹੈ। ਐਵਰੇਜ਼ ਦੇਖੀ ਜਾਂਦੀ ਹੈ ਕਿ ਕਿੰਨੇ ਬੰਦਿਆਂ ਨੇ ਕੰਮ ਕੀਤਾ ਹੈ ਅਤੇ ਐਵਰੇਜ਼ ਕੀ ਹੈ? ਇਸ ਦਾ ਰਿਜ਼ਲਟ ਇਹ ਹੋਇਆ ਹੈ ਕਿ ਪਿੰਡਾਂ ਦੇ 50-60 ਸਾਲ ਦੇ ਬਜ਼ੁਰਗ, ਬੀਬੀਆਂ ਅਤੇ ਬੰਦੇ ਕੰਮ ਕਰਦੇ ਹਨ ਅਤੇ ਉਹ ਉਤਨੇ ਐਫਰਟ ਨਹੀਂ ਕਰ ਸਕਦੇ। ਕਿਤਨੇ ਹੀ ਅਧਿਕਾਰੀ ਡੀ.ਸੀ. ਅਤੇ ਪੰਚਾਇਤ ਸੈਕਟਰੀ ਤੱਕ ਨਰੇਗਾ ਵਿਚ ਫਸ ਕੇ ਰਹਿ ਗਏ ਹਨ। ਅਸਲ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਨਰੇਗਾ ਦਾ ਕੰਮ ਕਰਨ ਵਾਸਤੇ ਵੱਖਰਾ ਸਟਾਫ਼ ਹੋਣਾ ਚਾਹੀਦਾ ਹੈ। ਜੇ.ਈ. ਵੱਖਰੇ ਹੋਣ, ਉਨ੍ਹਾਂ ਦਾ ਸਟਾਫ਼ ਵੱਖਰਾ ਹੋਵੇ ਤਾਂ ਕਿ ਉਹ ਨਰੇਗਾ ਦਾ ਹੀ ਲੇਖਾ-ਜੋਖਾ ਕਰਨ ਅਤੇ ਸਾਡੇ ਸਟਾਫ਼ ਦੀਆਂ ਜਿਹੜੀਆਂ ਡਿਵੈਲਪਮੈਂਟ ਦੀਆਂ ਹੋਰ ਸਕੀਮਾਂ ਹਨ, ਉਹ ਪ੍ਰਭਾਵਿਤ ਨਾ ਹੋਣ।

ਇਸ ਤੋਂ ਬਾਅਦ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ, ਤੁਸੀਂ ਵੀ ਮੇਰੀ ਇਸ ਗੱਲ ਨਾਲ ਸਹਿਮਤ ਹੋਵੋਗੇ, ਹਾਊਸ ਵਿਚ ਵੀ ਗੱਲ ਆਈ ਹੈ, ਤੁਹਾਡੀ ਪ੍ਰਧਾਨਗੀ ਵਿਚ ਵੀ ਇਹ ਗੱਲ ਹੋਈ ਸੀ ਅਤੇ ਐਫ.ਐਮ. ਸਾਹਿਬ ਨੇ ਵੀ ਇਹ ਗੱਲ ਮੰਨੀ ਸੀ ਅਤੇ ਸਾਰਿਆਂ ਨੇ ਰਲ-ਮਿਲ ਕੇ ਵੀ ਬੇਨਤੀ ਕੀਤੀ ਸੀ ਕਿ ਜਿੱਥੇ ਪੇ-ਕਮਿਸ਼ਨ ਦੀ ਗੱਲ ਹੋਈ ਹੈ, ਉਥੇ ਨਾਲ ਹੀ ਐਮ.ਐਲ.ਏਜ਼. ਦੀਆਂ ਤਨਖਾਹਾਂ/ਭੱਤਿਆਂ ਬਾਰੇ ਵੀ ਗੱਲ ਹੋਣੀ ਚਾਹੀਦੀ ਹੈ। ਹਾਊਸ ਵਿਚ ਇਹ ਐਸ਼ਿਓਰੈਂਸ ਦਿੱਤੀ ਗਈ ਸੀ ਕਿ ਇਹ ਬਿਲ ਇਸ ਸਮੇਂ ਦੌਰਾਨ ਆ ਜਾਵੇਗਾ। ਮੈਨੂੰ ਦੁੱਖ ਇਸ ਗੱਲ ਦਾ ਨਹੀਂ ਕਿ ਬਿਲ ਕਿਉਂ ਨਹੀਂ ਆਇਆ? ਪਰ ਜੋ 6 ਮਹੀਨਿਆਂ ਵਿਚ ਮੀਡੀਏ ਨੇ ਐਮ.ਐਲ.ਏਜ਼. ਦੀ ਦੁਰਦਸ਼ਾ ਕੀਤੀ ਹੈ, ਅਖ਼ਬਾਰਾਂ ਰਾਹੀਂ ਕਿਹਾ ਗਿਆ ਕਿ ਇਹ ਆਪਣੇ ਭੱਤੇ ਵਧਾਉਣ ਲਈ ਇਕੱਠੇ ਹੋ ਜਾਂਦੇ ਹਨ, ਆਪਣੀਆਂ ਤਨਖਾਹਾਂ ਵਧਾਈ ਜਾਂਦੇ ਹਨ। ਦੁੱਖ ਇਹ ਹੈ ਕਿ ਐਮ.ਐਲ.ਏ. ਦਾ ਰੈਂਕ ਚੀਫ਼ ਸੈਕਟਰੀ ਤੋਂ ਵੱਧ ਹੈ। ਚੀਫ਼ ਸੈਕਟਰੀ ਇਕ ਲੱਖ ਰੁਪਏ ਤੋਂ ਵੱਧ ਤਨਖਾਹ ਲੈ ਰਿਹਾ ਹੈ, ਉਸ ਦੇ ਭੱਤੇ ਵੀ ਵੱਧ ਹਨ ਅਤੇ ਹੋਰ ਚੀਜ਼ਾਂ ਵੀ ਵੱਧ ਹਨ। ਉਨ੍ਹਾਂ ਨੇ ਨਾ ਕਿਸੇ ਨੂੰ ਕਦੀ ਸ਼ਗਨ ਦੇਣਾ ਹੈ ਅਤੇ ਨਾ ਹੀ ਕਿਸੇ ਦੇ ਭੋਗ ਤੇ ਜਾਣਾ ਹੈ। ਪਰ ਐਮ.ਐਲ.ਏ. ਸਵੇਰ ਤੋਂ ਲੈ ਕੇ ਰਾਤ ਦੇ

12.00-1.00 ਵਜੇ ਤੱਕ ਲੋਕਾਂ ਦੇ ਵਿਚ ਤੁਰਿਆ ਫਿਰਦਾ ਰਹਿੰਦਾ ਹੈ ਜਿਸ ਕਾਰਨ ਉਸ ਦੇ ਪੈਟਰੋਲ ਦੇ ਪੈਸੇ ਵੀ ਪੂਰੇ ਨਹੀਂ ਹੁੰਦੇ। ਪਰ ਇਸ ਵਾਰੀ ਫਿਰ ਇਹ ਗੱਲ ਹਾਊਸ ਵਿਚ ਨਹੀਂ ਆਈ। ਇਹ ਹਾਊਸ ਦਾ ਮਸਲਾ ਹੈ (ਥੰਪਿੰਗ) ਤੁਸੀਂ ਵੀ ਇਸ ਬਾਰੇ ਗੱਲ ਕੀਤੀ ਸੀ। ਮੇਰੀ ਬੇਨਤੀ ਹੈ ਕਿ ਹਾਊਸ ਵਿਚ ਐਫ.ਐਮ. ਸਾਹਿਬ ਜਾਂ ਸੀ.ਐਮ. ਸਾਹਿਬ ਵੱਲੋਂ ਕੋਈ ਇਸ ਸਬੰਧੀ ਐਸ਼ਿਓਰੈਂਸ ਹੋ ਜਾਵੇ ਜਾਂ ਕੋਈ ਇਹੋ ਜਿਹੀ ਗੱਲ ਆ ਜਾਵੇ ਜਿਸ ਨਾਲ ਸਾਰੇ ਮੈਂਬਰਾਂ ਦੀ ਤਸੱਲੀ ਹੋ ਜਾਵੇ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਸ਼ਾਇਦ ਮੈਂ ਠੀਕ ਗੱਲ ਕਰਦਾ ਹੋਵਾਂ ਕਿਉਂਕਿ ਜਿਹੜੀ ਤੁਸੀਂ ਐਮ.ਐਲ.ਏਜ਼. ਤੇ ਮੰਤਰੀਆਂ ਵਾਲੀ ਗੱਲ ਕੀਤੀ ਹੈ, ਮੇਰੇ ਕੋਲ ਇਹ ਬਿਲ ਆ ਗਿਆ ਸੀ। ਕੈਬਨਿਟ ਵੱਲੋਂ ਤਾਂ ਇਹ ਨਹੀਂ ਸੀ ਕਿਉਂਕਿ ਕੈਬਨਿਟ ਵੱਲੋਂ ਤਾਂ ਪਹਿਲਾਂ ਪਾਸ ਹੋ ਗਿਆ ਸੀ। ਸਾਰਾ ਕੁਝ ਮੇਰੇ ਕੋਲ ਆ ਗਿਆ ਸੀ। ਇਸ ਦੇ ਵਿਚ ਕੋਈ ਟੈਕਨੀਕਲ ਲਕੂਨਾ ਸੀ। ਜਿਹੜਾ ਫਰੈੱਸ਼ ਨੋਟਿਸ ਆਉਣਾ ਸੀ, ਉਸ ਦੇ ਬਾਰੇ ਗਵਰਨਰ ਸਾਹਿਬ ਦੀ ਮਨਜ਼ੂਰੀ ਲੈਣੀ ਸੀ, ਹੋਰ ਕਈ ਗੱਲਾਂ ਕਰਨੀਆਂ ਪੈਣੀਆਂ ਸਨ। ਪਰ ਟਾਈਮ ਦੀ ਸ਼ਾਰਟੇਜ ਸੀ। ਇਸ ਸਬੰਧੀ ਨਾ ਫਾਈਨਾਂਸ ਮਨਿਸਟਰ ਸਾਹਿਬ ਵੱਲੋਂ ਅਤੇ ਨਾ ਹੀ ਮੁੱਖ ਮੰਤਰੀ ਸਾਹਿਬ ਵੱਲੋਂ ਕੋਈ ਡਿਫੀਕਲਟੀ ਜਾਂ ਆਬਜੈਕਸ਼ਨ ਸੀ। ਕਿਉਂਕਿ ਸੀ.ਐਮ. ਸਾਹਿਬ ਨੇ ਇਸ ਬਾਰੇ ਪੂਰੀ ਐਸ਼ਿਓਰੈਂਸ ਦਿੱਤੀ ਸੀ। ਇਹ ਮੇਰੇ ਕੋਲ ਆ ਗਿਆ ਸੀ। ਇਸ ਦਾ ਟੈਕਨੀਕਲ ਰੀਜ਼ਨ ਹੈ ਜਿਸ ਦੇ ਕਾਰਨ ਹਾਊਸ ਵਿਚ ਇਸ ਵੇਲੇ ਬਿਲ ਨਹੀਂ ਆ ਸਕਿਆ। ਜਿਨ੍ਹਾਂ ਕਾਰਨਾਂ ਕਰਕੇ ਵੀ ਇਹ ਬਿਲ ਨਹੀਂ ਆ ਸਕਿਆ, ਉਨ੍ਹਾਂ ਬਾਰੇ ਮੈਂ ਵੀ ਮਹਿਸੂਸ ਕਰਦਾ ਹਾਂ ਔਰ ਮੈਂ ਹੀ ਤੁਹਾਨੂੰ ਯਕੀਨ ਦਿਵਾ ਦਿੰਦਾ ਹਾਂ ਕਿ ਹੁਣ ਥੋੜ੍ਹੇ ਦਿਨਾਂ ਵਿਚ ਹੀ ਸਾਰਾ ਕੁਝ ਤੁਹਾਡੇ ਕੋਲ ਆਉਣ ਦੀ ਸੰਭਾਵਨਾ ਹੈ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ। ਕ੍ਰਿਪਾ ਕਰਕੇ ਇਸ ਬਾਰੇ ਹੋਰ ਕੋਈ ਗੱਲ ਨਾ ਕਰੋ।

**ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ.)** : ਸਪੀਕਰ ਸਾਹਿਬ, ਮੈਂ ਪੰਜ ਨੰਬਰ ਡਿਮਾਂਡ ਤੇ ਬੋਲਣਾ ਚਾਹੁੰਦਾ ਹਾਂ। ਗੁਰੂ ਨਾਨਕ ਦੇਵ ਯੂਨੀਵਰਸਿਟੀ ਇੱਕ ਤਾਂ ਬਾਰਡਰ ਦੇ ਕੰਢੇ ਤੇ ਹੈ ਅਤੇ ਦੂਜਾ ਉਸ ਦੇ ਫੀਲਡ ਜ਼ਿਆਦਾ ਕਰਕੇ ਰੂਰਲ ਏਰੀਆਜ਼ ਵਿਚ ਹਨ। ਉਥੇ ਸਾਲ 2003 ਤੋਂ ਅੱਜ ਤੱਕ ਜਿਹੜੀ ਮੈਨਟੀਨੈਂਸ ਗਰਾਂਟ ਹੈ, ਉਹ ਵਧਾਈ ਨਹੀਂ ਗਈ। ਹੁਣ ਜਿਹੜਾ ਪੰਜਵਾਂ ਤਨਖਾਹ ਕਮਿਸ਼ਨ ਆਇਆ ਹੈ, ਇਸ ਨਾਲ ਤਨਖਾਹਾਂ ਦਾ ਖਰਚਾ ਵੀ ਬਹੁਤ ਵਧ ਗਿਆ ਹੈ। ਸਾਲ 2003 ਵਿਚ ਸੈਲਰੀਜ਼ ਦਾ ਖਰਚਾ 46% ਸੀ। ਹੁਣ ਸੈਲਰੀਜ਼ ਦਾ ਟੋਟਲ ਖਰਚਾ ਲੱਗਭੱਗ 100 ਕਰੋੜ ਦੇ ਕਰੀਬ ਹੋ ਗਿਆ ਹੈ ਅਤੇ ਜਿਹੜੀ ਗਰਾਂਟ ਹੈ, ਉਹ ਘੱਟ ਕੇ ਤਕਰੀਬਨ 18% ਰਹਿ ਗਈ ਹੈ। ਜਿਹੜੇ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਹਨ, ਉਨ੍ਹਾਂ ਨੇ ਵਿੱਤ ਮੰਤਰੀ ਜੀ ਨੂੰ ਇਹੀ ਬੇਨਤੀ ਕੀਤੀ ਹੈ ਕਿ ਉਨ੍ਹਾਂ ਦਾ ਸਾਲ 2009-10 ਦਾ 60 ਕਰੋੜ ਰੁਪਏ ਗ੍ਰਾਂਟਾਂ ਦਾ ਖਰਚਾ ਹੈ ਅਤੇ ਸਾਲ 2010-11 ਦਾ ਸੈਲਰੀਜ਼ ਆਦਿ ਦਾ ਵਧਿਆ ਹੋਇਆ ਖਰਚਾ ਹੈ। ਮੈਂ ਇਹ ਗੱਲ ਸਰਕਾਰ ਦੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਇਹ ਰਾਸ਼ੀ ਰਿਲੀਜ਼ ਕੀਤੀ ਜਾਵੇ। ਦੂਸਰੀ ਗੱਲ

[ ਡਾਕਟਰ ਦਲਬੀਰ ਸਿੰਘ ]

ਇਹ ਹੈ ਕਿ ਜਿਹੜੇ ਵੀ.ਸੀ. ਸਾਹਿਬ ਆਏ ਹਨ, ਉਹ ਟੈਕਨੋਕਰੇਟ ਤੇ ਬੜੇ ਹੀ ਪ੍ਰਸਿੱਗ ਵਾਈਸ ਚਾਂਸਲਰ ਹਨ। ਉਹ ਆਪ ਵੀ ਕੈਮਿਸਟਰੀ ਦੇ ਪ੍ਰੋਫੈਸਰ ਹਨ। ਉਹ ਬੜੀਆਂ ਵੱਡੀਆਂ-ਵੱਡੀਆਂ ਇੰਸਟੀਚਿਊਸ਼ਨਜ਼ ਵਿਚ ਵਾਈਸ-ਚਾਂਸਲਰ ਰਹਿ ਚੁੱਕੇ ਹਨ। ਆਈ.ਆਈ.ਟੀ., ਦਿੱਲੀ ਵਿਚ ਵੀ ਉਨ੍ਹਾਂ ਨੇ ਕੰਮ ਕੀਤਾ ਹੈ। ਉਨ੍ਹਾਂ ਦਾ ਇਰਾਦਾ ਯੂਨੀਵਰਸਿਟੀ ਨੂੰ ਇੰਟਰਨੈਸ਼ਨਲ ਲੈਵਲ ਤੇ ਲੈ ਕੇ ਜਾਣ ਦਾ ਹੈ। ਜਿਹੜਾ ਇਸ ਦਾ ਏਰੀਆ ਹੈ, ਉਸ ਨੂੰ ਫੀਡ ਕਰਨ ਵਾਸਤੇ ਉਨ੍ਹਾਂ ਨੇ ਪਰਪੋਜ਼ਲਾਂ ਬਣਾਈਆਂ ਹਨ। ਇਹ ਪਰਪੋਜ਼ਲਾਂ ਉਨ੍ਹਾਂ ਨੇ ਪੰਜਾਬ ਇਨਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਨੂੰ ਵੀ ਭੇਜੀਆਂ ਹਨ। ਉਨ੍ਹਾਂ ਦਾ ਖਾਸ ਕਰਕੇ ਇਰਾਦਾ ਹੈ ਕਿ ਇੰਸਟੀਚਿਊਟ ਆਫ ਸਪੋਰਟਸ ਮੈਡੀਸਨ ਐਂਡ ਰੀਹੈਬਲੀਟੇਸ਼ਨ ਤੇ ਜ਼ੋਰ ਦਿੱਤਾ ਜਾਵੇ। ਇਸ ਬਾਰੇ ਸਾਡੇ ਮਾਨਯੋਗ ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਵੀ ਕਾਫੀ ਚੰਗੇ ਪ੍ਰੋਗਰਾਮ ਬਣਾਏ ਹਨ, ਜਿਨ੍ਹਾਂ ਵਿਚੋਂ ਕਬੱਡੀ ਨੂੰ ਨੈਸ਼ਨਲ ਸਪੋਰਟਸ ਦਾ ਦਰਜਾ ਦਿਵਾਉਣਾ ਹੈ। ਇਸ ਦੇ ਨਾਲ ਉਨ੍ਹਾਂ ਨੇ ਜਿਹੜੀਆਂ ਪਰਪੋਜ਼ਲਾਂ ਰੱਖੀਆਂ ਹਨ, ਉਨ੍ਹਾਂ ਮੁਤਾਬਕ ਉਨ੍ਹਾਂ ਨੇ ਸਟੂਡੈਂਟਸ ਸਪੋਰਟਸ ਮੇਨਟੀਨੈਂਸ ਐਂਡ ਰੈਨੋਵੇਸ਼ਨ ਵਾਸਤੇ 15 ਕਰੋੜ ਰੁਪਿਆ ਮੰਗਿਆ ਹੈ। ਐਡਵਾਂਸ ਸੈਂਟਰ ਫਾਰ ਨੈਨੋ ਮੈਟੀਰੀਅਲ ਵਾਸਤੇ 15 ਕਰੋੜ ਰੁਪਏ ਅਤੇ ਸੈਂਟਰ ਫਾਰ ਅਲਾਈਡ ਸਰਵਿਸਜ਼ ਵਾਸਤੇ 15 ਕਰੋੜ ਰੁਪਏ, ਇੰਸਟੀਚਿਊਟ ਆਫ ਇੰਟੈਗ੍ਰੇਟਿਡ ਲਰਨਿੰਗ ਐਂਡ ਮੈਨੇਜਮੈਂਟ ਵਾਸਤੇ 6 ਕਰੋੜ ਰੁਪਏ, ਇੰਸਟੀਚਿਊਟ ਆਫ ਸਪੋਰਟਸ ਮੈਡੀਸਨ ਤੇ ਰੀਹੈਬਲੀਟੇਸ਼ਨ ਵਾਸਤੇ 9 ਕਰੋੜ ਰੁਪਏ ਦੀ ਮੰਗ ਰੱਖੀ ਹੈ। ਇਹ ਟੋਟਲ 60 ਕਰੋੜ ਰੁਪਿਆ ਬਣਦਾ ਹੈ। ਮੈਂ ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਅਤੇ ਪੰਜਾਬ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਵੀ ਯੂਨੀਵਰਸਿਟੀ ਦੇ ਵੀ.ਸੀ. ਸਾਹਿਬ ਨੇ ਬੇਨਤੀ ਕੀਤੀ ਹੋਈ ਹੈ, ਕਿ ਇਹ ਜਿਹੜੇ ਯੂਨੀਵਰਸਿਟੀ ਦੇ ਖਰਚੇ ਹਨ, ਕਿਉਂਕਿ ਆਮ ਕਰਕੇ ਕਿਹਾ ਜਾਂਦਾ ਹੈ ਕਿ ਇਹ ਯੂਨੀਵਰਸਿਟੀ ਪੰਜਾਬ ਦੀਆਂ ਸਾਰੀਆਂ ਯੂਨੀਵਰਸਿਟੀਆਂ ਨਾਲੋਂ ਮਹਿੰਗੀ ਹੈ, ਸਪੀਕਰ ਸਾਹਿਬ, ਉਨ੍ਹਾਂ ਨੂੰ ਜਿਹੜੀ ਗ੍ਰਾਂਟ ਹੈ ਉਹ ਘੱਟ ਮਿਲਦੀ ਹੈ ਔਰ ਖਰਚਾ ਜਿਹੜਾ ਹੈ, ਉਹ ਸਟੂਡੈਂਟਸ ਦੀਆਂ ਫੀਸਾਂ ਤੋਂ ਜਾਂ ਹੋਰ ਜਿਹੜੀਆਂ ਫੀਸਾਂ ਲਈਆਂ ਜਾਂਦੀਆਂ ਹਨ, ਉਸ ਤੋਂ ਪੂਰਾ ਕੀਤਾ ਜਾਂਦਾ ਹੈ। ਸੋ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਵੱਧ ਤੋਂ ਵੱਧ ਗ੍ਰਾਂਟਾ ਦੇਣ ਦੀ ਕ੍ਰਿਪਾਲਤਾ ਕੀਤੀ ਜਾਵੇ।

**ਕੈਪਟਨ ਬਲਬੀਰ ਸਿੰਘ ਬਾਠ (ਸ਼੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਮੈਂ ਤੁਹਾਡਾ ਰਿਣੀ ਹਾਂ ਕਿ ਤੁਸਾਂ ਸਮਾਂ ਦਿੱਤਾ ਹੈ। ਮੈਂ ਬਹੁਤ ਲੰਮੀ ਚੌੜੀ ਗੱਲ ਨਹੀਂ ਕਰਨੀ ਚਾਹੁੰਦਾ। ਮੈਂ ਖੇਤੀਬਾੜੀ ਬਾਰੇ ਦੋ ਗੱਲਾਂ ਕਰਨਾ ਚਾਹੁੰਦਾ ਹਾਂ। ਮਾਨਯੋਗ ਸੀ.ਐਮ. ਸਾਹਿਬ ਵੀ ਤਸ਼ਰੀਫ ਲੈ ਆਏ ਹਨ ਅਤੇ ਖੇਤੀਬਾੜੀ ਮੰਤਰੀ ਵੀ ਬੈਠੇ ਹਨ। ਹਿੰਦੁਸਤਾਨ ਵਿਚ ਵਧੀਆ ਫਸਲਾਂ ਜਿਣਸਾਂ ਦੀ ਖੋਜ ਲਈ ਸੰਸਥਾ ਸਭ ਤੋਂ ਪਹਿਲਾਂ ਜ਼ਿਲ੍ਹਾ ਗੁਰਦਾਸਪੁਰ ਵਿਚ

ਬਣੀ ਸੀ, ਹਾਲੇ ਵੀ ਹੈ, ਔਰ ਸੰਨ 1910 ਵਿਚ ਇਸ ਦੀ ਐਸਟੈਬਲਿਸ਼ਮੈਂਟ ਹੋਈ, ਜਦੋਂ ਹਿੰਦੁਸਤਾਨ ਪਾਕਿਸਤਾਨ ਵੰਡਿਆ ਨਹੀਂ ਗਿਆ ਸੀ। ਕਿੰਨਾ ਸਮਾਂ ਲੰਘ ਗਿਆ। ਕੋਈ ਡਿਵੈਲਪਮੈਂਟ ਨਹੀਂ ਹੋਈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਸ ਸੰਸਥਾ ਨੂੰ ਡਿਵੈਲਪ ਕੀਤਾ ਜਾਵੇ। ਅੱਜ ਖੇਤੀ ਵਿਚ ਵੰਨ-ਸੁਵੰਨਤਾ ਲਿਆਉਣ ਲਈ ਸਮੇਂ ਦੀ ਬੜੀ ਲੋੜ ਹੈ ਔਰ ਰਿਸਰਚ ਦੀ ਲੋੜ ਹੈ। ਪੀ.ਏ.ਯੂ., ਲੁਧਿਆਣਾ ਇਕੱਲੀ ਇਸ ਦੀਆਂ ਲੋੜਾਂ ਪੂਰੀਆਂ ਨਹੀਂ ਕਰ ਸਕਦੀ, ਇਸ ਲਈ ਉਸ ਸੰਸਥਾ ਨੂੰ ਹੋਰ ਵਧਾਇਆ ਜਾਵੇ।

ਨੰਬਰ ਦੋ ਜਿਹੜੀ ਬੜੀ ਅਹਿਮ ਗੱਲ ਹੈ ਔਰ ਜਿਹੜੀ ਮੈਂ ਅੱਗੇ ਵੀ ਕਹੀ ਹੈ ਕਿ ਸਾਡੇ ਗਵਰਨਰ ਸਾਹਿਬ ਦੇ ਭਾਸ਼ਣ ਤੇ ਸਰਕਾਰ ਦਾ ਸਾਰਾ ਹੀ ਜ਼ੋਰ ਲੱਗਿਆ ਹੈ। ਗਵਰਨਰ ਸਾਹਿਬ ਦੇ ਭਾਸ਼ਣ ਦੇ ਪੈਰ੍ਹਾ 4 ਵਿਚ ਲਿਖਿਆ ਹੈ ਕਿ ਸੂਬਿਆਂ ਨੂੰ ਵੱਧ ਅਧਿਕਾਰ, ਵੱਧ ਮਾਲੀ ਅਧਿਕਾਰ ਦਿੱਤੇ ਜਾਣ ਤਾਂ ਕਿ ਉਹ ਆਪਣੀ ਕਿਸਮਤ ਚੰਗੇ ਢੰਗ ਨਾਲ ਆਪ ਬਣਾ ਸਕਣ। ਮਾਰਕੀਟ ਕਮੇਟੀਆਂ ਸੂਬੇ ਦੀ ਇਨਕਮ ਦਾ ਸਰੋਤ ਹਨ। ਇੱਥੋਂ ਤੱਕ ਕਿ ਜਿਹੜੀਆ ਛੋਟੀਆਂ-ਛੋਟੀਆਂ ਮਾਰਕੀਟ ਕਮੇਟੀਆਂ ਹਨ, ਜਿਨ੍ਹਾਂ ਦੀ ਆਮਦਨ ਸਿਰਫ 6-7 ਕਰੋੜ ਰੁਪਏ ਹੈ ਉਹ ਆਪ ਦੁਆਨੀ ਵੀ ਖਰਚ ਨਹੀਂ ਕਰ ਸਕਦੀਆਂ ਕਿਉਂਜੋ ਉਨ੍ਹਾਂ ਕੋਲ ਕੋਈ ਅਧਿਕਾਰ ਨਹੀਂ ਹੈ। ਮੇਰੀ ਬੇਨਤੀ ਹੈ ਕਿ ਜਿਹੜੀ ਇਨ੍ਹਾਂ ਦੀ ਖਰਚ ਕਰਨ ਦੀ ਸਮਰਥਾ ਹੈ, ਇਸ ਨੂੰ ਵਧਾਇਆ ਜਾਵੇ ਤਾਂ ਕਿ ਉਨ੍ਹਾਂ ਨੂੰ ਛੋਟੀਆਂ-ਛੋਟੀਆਂ ਗੱਲਾਂ, ਜਿਵੇਂ ਲਾਈਟਾਂ ਲਗਾਉਣੀਆਂ ਹਨ ਜਾਂ ਕੋਈ ਫੜ੍ਹ ਪੱਕਾ ਕਰਨਾ ਹੈ, ਉਸ ਲਈ ਵਾਰ-ਵਾਰ ਇੱਥੇ ਨਾ ਆਉਣਾ ਪਵੇ। ਛੋਟੇ-ਛੋਟੇ ਕੰਮਾਂ ਨੂੰ ਕਰਾਉਣ ਲਈ ਉਨ੍ਹਾਂ ਨੂੰ 2-2 ਸਾਲ ਲਗ ਜਾਂਦੇ ਹਨ। ਇਹ ਕਿਹੋ ਜਿਹੀ ਗੱਲ ਹੈ? ਅਸੀਂ ਥੱਲੇ ਅਧਿਕਾਰ ਦੇਣ ਦੀ ਗੱਲ ਕਰਦੇ ਹਾਂ ਤਾਂ ਇਸ ਪਾਸੇ ਵੀ ਧਿਆਨ ਦੇਣ ਦੀ ਬੜੀ ਲੋੜ ਹੈ।

ਅਗਲੀ ਬੜੀ ਅਹਿਮ ਗੱਲ ਮੈਂ ਮੰਗ ਨੰਬਰ 4 ਤੇ ਡਿਫੈਂਸ ਸਰਵਿਸਜ਼ ਬਾਰੇ ਬੋਲਣਾ ਚਾਹੁੰਦਾ ਹਾਂ। ਸੇਖਵਾਂ ਸਾਹਿਬ ਮੰਤਰੀ ਜੀ ਵੀ ਤਸ਼ਰੀਫ ਲਿਆਏ ਹਨ। ਇਨ੍ਹਾਂ ਦੀਆਂ ਸਮੱਸਿਆਵਾਂ ਬੜੀਆਂ ਗੰਭੀਰ ਹਨ। ਐਫ.ਐਮ. ਸਾਹਿਬ ਬੈਠੇ ਹਨ, ਮੈਂ ਵਧਾਈ ਦੇਣਾ ਚਾਹੁੰਦਾ ਹਾਂ। ਕਦੇ ਸਮਾਂ ਸੀ ਕਿ ਮੈਂ ਫੌਜ ਵਿਚ ਨੌਕਰੀ ਕਰਦਾ ਸੀ। ਇੱਕ ਲਿਮਟ ਸੀ ਕਿ ਇਕ ਰੈਜ਼ੀਮੈਂਟ ਵਿਚ ਅਫਸਰ 21 ਤੋਂ ਵਧ ਨਹੀਂ ਹੋਣੇ ਚਾਹੀਦੇ। ਕਿਸੇ ਵੇਲੇ ਪੰਜਾਬ ਦੇ 15-16 ਅਫਸਰ ਇੱਕ-ਇੱਕ ਰੈਜੀਮੈਂਟ ਵਿਚ ਹੁੰਦੇ ਸਨ। ਪਰ ਅੱਜ ਇਕ ਰੈਜ਼ੀਮੈਂਟ ਵਿਚ ਇਕ-ਦੋ ਹੀ ਰਹਿ ਗਏ ਹਨ। ਅੱਜ ਚੀਫ ਮਨਿਸਟਰ ਸਾਹਿਬ ਨੇ ਧਿਆਨ ਦਿੱਤਾ ਹੈ ਔਰ ਐਫ.ਐਮ. ਸਾਹਿਬ ਨੇ 10 ਕਰੋੜ ਰੁਪਿਆ ਫੌਜੀ ਅਫਸਰ ਬਣਾਉਣ ਲਈ ਮੋਹਾਲੀ ਵਿਖੇ ਅਕਾਡਮੀ ਖੋਲ੍ਹਣ ਵਾਸਤੇ ਦਿੱਤਾ ਹੈ, ਇਸ ਗੱਲ ਦੀ ਮੈਂ ਵਧਾਈ ਦੇਣਾ ਚਾਹੁੰਦਾ ਹਾਂ।

ਮੈਂ ਇਕ ਅਹਿਮ ਮਸਲੇ ਦੀ ਗੱਲ ਵੀ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਖਾੜਕੂਵਾਦ ਦੇ ਸਮੇਂ, ਸਪੀਕਰ ਸਾਹਿਬ, ਦੁੱਖ ਤੁਸਾਂ ਵੀ ਹੰਢਾਇਆ ਹੈ ਔਰ ਸਾਰਿਆਂ ਨੇ ਹੰਢਾਇਆ ਹੈ, ਗੋਲੀਆਂ ਤੁਹਾਡੇ ਵੀ ਵੱਜੀਆਂ, ਮੇਰੇ ਵੀ ਵੱਜੀਆਂ। ਉਸ ਸਮੇਂ ਦੇ ਜਿਹੜੇ

[ ਕੈਪਟਨ ਬਲਬੀਰ ਸਿੰਘ ਬਾਠ ]

ਫੌਜੀ ਸਾਲ 1985-86 ਵਿਚ ਫੌਜ ਵਿਚੋਂ ਰਿਟਾਇਰਮੈਂਟ ਲੈ ਕੇ ਆਏ, ਜਿਨ੍ਹਾਂ ਦੀ 15-16 ਸਾਲ ਦੀ ਸਰਵਿਸ ਹੋਈ ਸੀ, ਉਨ੍ਹਾਂ ਬਾਰੇ ਖਦਸ਼ਾ ਸੀ ਕਿ ਇਹ ਖਾੜਕੂਆਂ ਨਾਲ ਨਾ ਰਲ ਜਾਣ। ਸਰਕਾਰ ਨੇ ਸੋਚਿਆ ਕਿ ਇਨ੍ਹਾਂ ਨੂੰ ਆਪਣੇ ਨਾਲ ਰੱਖੋ, ਇਨ੍ਹਾਂ ਨੂੰ ਆਹਰੇ ਲਾਉ। ਇਸ ਲਈ ਛੋਟੇ-ਮੋਟੇ ਲੋਨ ਦਿੱਤੇ ਗਏ ਕਿ ਕੋਈ ਟਰੱਕ ਪਾ ਲਉ, ਕੋਈ ਛੋਟਾ-ਮੋਟਾ ਬਿਜ਼ਨਸ ਕਰ ਲਉ, ਕੋਈ ਛੋਟੀ ਜਿਹੀ ਇੰਡਸਟਰੀ ਲਾ ਲਉ। ਇਸ ਮੰਤਵ ਲਈ 4-5 ਲੱਖ ਰੁਪਏ ਦੇ ਕਰੀਬ ਲੋਨ ਦਿੱਤਾ ਜਾਂਦਾ ਸੀ। ਬਦਕਿਸਮਤੀ ਇਹ ਹੋਈ ਕਿ ਕਿਉਂਜੋ ਹਾਲਾਤ ਮਾੜੇ ਸਨ, ਇਸ ਕਰਕੇ ਉਨ੍ਹਾਂ ਦੇ ਕੀਤੇ ਬਿਜ਼ਨਸ ਆਲਮੋਸਟ ਫੇਲ੍ਹ ਹੋ ਗਏ। ਉਨ੍ਹਾਂ ਵਿਚੋਂ ਬਹੁਤ ਸਾਰੇ ਲੋਕਾਂ ਨੇ ਤਾਂ ਲੋਨ ਵਾਪਸ ਕਰ ਦਿੱਤੇ। ਪਰ 109 ਦੇ ਕਰੀਬ ਅਜਿਹੇ ਕੇਸ ਹਨ, ਜਿਹੜੇ ਮੂਲ ਤਾਂ ਵਾਪਸ ਕਰ ਚੁੱਕੇ ਹਨ ਪਰ ਵਿਆਜ ਤੇ ਵਿਆਜ ਲਗਦਾ ਜਾ ਰਿਹਾ ਹੈ। ਉਨ੍ਹਾਂ ਦੀ ਸਮਰਥਾ ਨਹੀਂ ਕਿ ਉਹ ਸਰਕਾਰ ਦੇ ਪੈਸੇ ਮੋੜ ਸਕਣ। ਨਤੀਜਾ ਕੀ ਹੋਇਆ ਕਿ ਉਨ੍ਹਾਂ ਦੀਆਂ ਕੁਰਕੀਆਂ ਹੋ ਗਈਆਂ, ਉਨ੍ਹਾਂ ਦੇ ਕਾਰੋਬਰ ਦੀਆਂ ਕੁਰਕੀਆਂ ਹੋ ਗਈਆਂ। ਉਨ੍ਹਾਂ ਨੇ ਜਿਹੜੀਆਂ ਜ਼ਮੀਨਾਂ ਗਹਿਣੇ ਪਾਈਆਂ ਸਨ, ਉਨ੍ਹਾਂ ਦੀਆਂ ਕੁਰਕੀਆਂ ਹੋ ਗਈਆਂ ਹਨ। ਇਸ ਦੇ ਬਾਰੇ ਧਿਆਨ ਦੇਣਾ ਜ਼ਰੂਰੀ ਹੈ ਕਿ ਉਨ੍ਹਾਂ ਲੋਕਾਂ ਦਾ ਕੀ ਕਸੂਰ ਸੀ? ਸਰਕਾਰ ਤਾਂ ਉਨ੍ਹਾਂ ਦੀ ਮਦਦ ਕਰਨ ਲੱਗੀ ਸੀ ਪਰ ਹਾਲਾਤ ਨੇ ਉਨ੍ਹਾਂ ਲੋਕਾਂ ਦੀ ਮਦਦ ਨਹੀਂ ਹੋਣ ਦਿੱਤੀ। ਇਨ੍ਹਾਂ ਦੇ ਬਾਰੇ ਸੀ.ਐਮ. ਸਾਹਿਬ ਜ਼ਰੂਰ ਧਿਆਨ ਦੇਣ।

ਤੀਜੀ ਗੱਲ, ਜਿਹੜੀ ਬੜੀ ਅਹਿਮ ਗੱਲ ਹੈ, ਸੇਖਵਾਂ ਸਾਹਿਬ ਦਾ ਮੈਂ ਬੜਾ ਮਸ਼ਕੂਰ ਹਾਂ। ਜਿਹੜਾ ਸੀ.ਐਮ. ਸਾਹਿਬ ਨੇ ਜਾਂ ਐਫ.ਐਮ. ਸਾਹਿਬ ਨੇ ਉਪਰਾਲਾ ਕੀਤਾ ਹੈ ਕਿ ਫੌਜੀਆਂ ਦੇ ਬੱਚਿਆਂ ਨੂੰ ਮਦਦ ਮਿਲੀ ਹੈ। ਇਕ ਤਾਂ ਉਨ੍ਹਾਂ ਨੂੰ ਰਿਗਾਰਡ ਮਿਲੇ ਅਤੇ ਦੂਜਾ ਸਾਡੇ ਫੌਜੀ ਅਫ਼ਸਰਾਂ ਦੀ ਨਿਸਬਤ ਵਧੇ। ਨਾਲ ਹੀ ਪੰਜਾਬ ਸਰਕਾਰ ਨੇ, ਸੀ.ਐਮ. ਸਾਹਿਬ ਨੇ ਅਨਾਊਂਸ ਕੀਤਾ ਸੀ ਕਿ ਇਕ ਹੋਰ ਸੈਨਿਕ ਸਕੂਲ ਜ਼ਿਲ੍ਹਾ ਗੁਰਦਾਸਪੁਰ ਵਿਚ ਦੇਣਾ ਹੈ। ਇਹ ਵੀ ਇਕ ਵਧੀਆ ਉਪਰਾਲਾ ਕੀਤਾ ਹੈ। ਉਸ ਦੇ ਵਾਸਤੇ ਵੀ ਬੇਨਤੀ ਹੈ ਕਿ ਸੈਨਿਕ ਸਕੂਲ ਲਈ ਪੈਸੇ ਵਗੈਰਾ ਵੀ ਗੁਰਦਾਸਪੁਰ ਨੂੰ ਦਿੱਤੇ ਜਾਣ ਤਾਂ ਹੀ ਗੱਲ ਬਣੇਗੀ। ਐਫ.ਐਮ. ਸਾਹਿਬ ਨੇ ਬਜਟ ਵਿਚ ਪੈਸੇ ਨਹੀਂ ਰੱਖੇ, ਸੀ.ਐਮ. ਸਾਹਿਬ ਤੁਸੀਂ ਕ੍ਰਿਪਾ ਕਰੋ। ਤੁਹਾਡਾ ਵੀ ਇਸ ਵਾਸਤੇ ਧੰਨਵਾਦ ਹੈ। ਸੇਖਵਾਂ ਸਾਹਿਬ ਨੇ ਇਸ ਵਾਸਤੇ ਜ਼ਮੀਨ ਦੇ ਦਿੱਤੀ ਹੈ। ਇਹ ਬਹੁਤ ਵਧੀਆ ਸਟੈਪ ਹੈ। ਮੈਂ ਸੀ.ਐਮ. ਸਾਹਿਬ ਨੂੰ ਕਹਿੰਦਾ ਹਾਂ ਕਿ ਇਸ ਦੇ ਬਾਰੇ ਵੀ ਪੈਸੇ ਦੇ ਦੇਣ।

ਇਸ ਤੋਂ ਅੱਗੇ ਮੇਰੀ ਇਕ ਹੋਰ ਛੋਟੀ ਜਿਹੀ ਬੇਨਤੀ ਹੈ, ਜਿਹੜੀ ਮੈਂ ਇਸ ਹਾਊਸ ਦੇ ਰਾਹੀਂ ਉਪਰ ਪਹੁੰਚਾਉਣੀ ਚਾਹੁੰਦਾ ਹਾਂ ਕਿ ਵੰਨ-ਰੈਂਕ-ਵੰਨ-ਪੇਅ, ਸੇਖਵਾਂ ਸਾਹਿਬ ਸੁਣ ਲਉ, ਤੁਹਾਡਾ ਮਸਲਾ ਹੈ। ਸੂਬੇਦਾਰ, ਮੇਜਰ ਲੈਵਲ ਤੱਕ ਤਾਂ ਇਹ ਹੱਲ ਹੋ ਗਿਆ ਹੈ। ਇਸ ਤੋਂ ਉਪਰਲੇ ਲੈਵਲ ਤੇ ਥੋੜ੍ਹੀ ਜਿਹੀ ਗੱਲ ਰਹਿ ਗਈ ਹੈ। ਅਡਵਾਨੀ ਸਾਹਿਬ ਨੇ ਇਸ ਵਾਰੀ ਪਾਰਲੀਮੈਂਟ ਵਿਚ ਵੀ ਇਹ ਮਸਲਾ ਉਠਾਇਆ ਹੈ। ਮੈਂ ਬਾਦਲ ਸਾਹਿਬ ਨੂੰ ਅਤੇ ਸੇਖਵਾਂ

ਸਾਹਿਬ ਨੂੰ ਵੀ ਬੇਨਤੀ ਕਰਦਾ ਹਾਂ ਕਿ ਇਹ ਵੀ ਉਪਰਾਲਾ ਕਰਨ। ਹੁਣ ਤਾਂ ਇਹ ਕੇਵਲ ਦੋ-ਤਿੰਨ ਹਜ਼ਾਰ ਕਰੋੜ ਰੁਪਏ ਦਾ ਹੀ ਮਸਲਾ ਹੈ, ਜਿਥੇ ਸੈਂਟਰ ਦੀ ਸਰਕਾਰ ਰੋਜ਼ਗਾਰ ਦੇਣ ਵਾਸਤੇ 90-90 ਹਜ਼ਾਰ ਕਰੋੜ ਰੁਪਿਆ ਦੇ ਸਕਦੀ ਹੈ ਅਤੇ ਕਿਸਾਨਾਂ ਦੇ ਕਰਜ਼ੇ ਮੁਆਫ ਕਰਨ ਵਾਸਤੇ 70-72 ਹਜ਼ਾਰ ਕਰੋੜ ਰੁਪਿਆ ਮੁਆਫ ਕਰ ਸਕਦੀ ਹੈ ਉਥੇ ਇਹ ਤਾਂ ਫਿਰ ਕੇਵਲ 2-3 ਹਜ਼ਾਰ ਕਰੋੜ ਰੁਪਏ ਦੀ ਹੀ ਗੱਲ ਹੈ। ਉਸ ਹਿਸਾਬ ਨਾਲ ਤਾਂ ਇਹ ਬਹੁਤ ਛੋਟੀ ਜਿਹੀ ਗੱਲ ਹੈ। ਜਿਹੜੇ ਫੌਜੀ ਕਾਰਗਿੱਲ ਦੇ ਮੈਦਾਨ ਵਿਚ ਲੜਦੇ ਰਹੇ, ਉਸ ਹਾਲਾਤ ਮੁਤਾਬਿਕ ਉਨ੍ਹਾਂ ਨੂੰ ਪਰਾਪਰ ਬੂਟ ਅਤੇ ਵਰਦੀ ਨਹੀਂ ਮਿਲਦੀ। ਕੀ ਇਹ ਉਨ੍ਹਾਂ ਵਾਸਤੇ ਦੋ-ਤਿੰਨ ਹਜਾਰ ਕਰੋੜ ਰੁਪਿਆ ਨਹੀਂ ਵਧਾ ਸਕਦੇ? ਉਨ੍ਹਾਂ ਵਾਸਤੇ ਇਹ ਵੰਨ-ਰੈਂਕ-ਵੰਨ-ਪੇਅ ਦਾ ਯਤਨ ਜ਼ਰੂਰ ਕਰਨ ਤਾਂ ਕਿ ਉਹ ਲੋਕ ਦੇਸ਼ ਦੀ ਬਿਹਤਰ ਸੇਵਾ ਕਰ ਸਕਣ।

ਮਾਨਯੋਗ ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਸੀ.ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਫੌਜ ਦੇ ਵਿਚ ਕੁਝ ਜਵਾਨ ਜਿਹੜੇ ਸੇਵਾ ਕਰਦੇ ਹਨ, ਜਦੋਂ ਉਨ੍ਹਾਂ ਦੀ ਨੌਕਰੀ 15-16 ਸਾਲ ਦੀ ਹੁੰਦੀ ਸੀ ਅਤੇ ਜਦੋਂ ਉਹ ਹੌਲਦਾਰ ਬਣ ਜਾਂਦਾ ਸੀ ਤਾਂ ਉਸ ਦੀ ਪਰਮੋਸ਼ਨ ਦਾ ਹੋਰ ਕੋਈ ਚਾਂਸ ਨਹੀਂ ਹੁੰਦਾ ਸੀ, ਇਸ ਲਈ ਉਸ ਨੂੰ ਰਿਟਾਇਰ ਕਰ ਦਿੱਤਾ ਜਾਂਦਾ ਸੀ। ਲੇਕਿਨ ਉਹ ਬੰਦਾ ਸਰਵਿਸ ਕਰਨ ਦੇ ਯੋਗ ਹੁੰਦਾ ਹੈ। ਉਹ ਇਥੇ ਆ ਕੇ ਸਿਵਲ ਵਿਚ ਸਰਵਿਸ ਕਰਦਾ ਹੈ ਤਾਂ ਉਸ ਨੂੰ ਸਕਿਉਰਟੀ ਦੀ ਜਾਬ ਮਿਲਦੀ ਹੈ, ਉਸ ਨੂੰ ਇਥੇ ਉਨੀ ਤਨਖਾਹ ਨਹੀਂ ਮਿਲਦੀ ਅਤੇ ਨਾ ਹੀ ਉਨੇ ਬੈਨੀਫਿਟਸ ਮਿਲਦੇ ਹਨ। ਉਹ ਬੰਦੂਕ ਲੈ ਕੇ ਜਾਂ ਡਾਂਗ ਲੈ ਕੇ ਕਿਸੇ ਦੇ ਗੇਟ ਤੇ ਖੜ੍ਹਾ ਹੁੰਦਾ ਹੈ। ਕਿਉਂਕਿ ਉਹ ਦੇਸ਼ ਦੀ ਸੇਵਾ ਕਰਕੇ ਆਉਂਦਾ ਹੈ ਇਸ ਲਈ ਉਸ ਨੂੰ ਇਥੇ ਸਿਵਲ ਵਿਚ ਕੋਈ ਅੱਛਾ ਰੁਤਬਾ ਦਿੱਤਾ ਜਾਵੇ ਅਤੇ ਉਸ ਦੀ ਤਨਖਾਹ ਅੱਛੀ ਹੋਣੀ ਚਾਹੀਦੀ ਹੈ। ਜੇਕਰ ਲੋੜ ਹੋਵੇ ਤਾਂ ਨਿਯਮਾਂ ਵਿਚ ਵੀ ਲੋੜੀਂਦੀ ਸੋਧ ਕਰ ਲਈ ਜਾਵੇ, ਨਿਯਮਤ ਕਰ ਲਿਆ ਜਾਵੇ ਤਾਂ ਚੰਗਾ ਲੱਗੇਗਾ।

ਸਪੀਕਰ ਸਾਹਿਬ, ਮੈਂ ਧਰਮੀ ਫੌਜੀਆਂ ਦੀ ਗੱਲ ਵੀ ਕਰਨ ਲੱਗਾਂ ਹਾਂ। ਇਸ ਬਾਰੇ ਮੈਂ ਸਟਾਰਡ ਸਵਾਲ ਵੀ ਕੀਤਾ ਸੀ ਅਤੇ ਉਸ ਦਾ ਜਵਾਬ ਅਨਸਟਾਰਡ ਵਿਚ ਆ ਗਿਆ ਹੈ। ਸੇਖਵਾਂ ਸਾਹਿਬ ਜ਼ਰਾ ਧਿਆਨ ਦੇਣ। ਹਰਿਆਣੇ ਵਿਚ, ਸੇਖਵਾਂ ਸਾਹਿਬ, ਜਿਸ ਫੌਜੀ ਨੇ ਕੋਈ ਮੈਡਲ ਲਿਆ ਹੈ ਜਾਂ ਕੋਈ ਬਹਾਦਰੀ ਦਾ ਕੰਮ ਕੀਤਾ ਹੈ ਉਸ ਨੂੰ ਪਰ ਹੈਡ ਇਕ-ਇਕ ਹਜ਼ਾਰ ਰੁਪਿਆ ਦਿੱਤਾ ਹੈ। ਇਸ ਬਜਟ ਵਿਚ ਅਸੀਂ ਵੀ ਕੁਝ ਕਰ ਸਕੀਏ ਤਾਂ ਚੰਗਾ ਹੋਵੇਗਾ। ਚਲੋ, ਭਾਵੇਂ ਉਨ੍ਹਾਂ ਨੂੰ ਪੈਨਸ਼ਨ ਨਾ ਲਾਉ, ਲੇਕਿਨ 2,000 ਰੁਪਿਆ ਬਹੁਤ ਘੱਟ ਹੈ, ਘੱਟੋ-ਘੱਟ 1000 ਜਾਂ 1500 ਰੁਪਿਆ ਹੋਰ ਵਧਾ ਦਿੱਤਾ ਜਾਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਦੇ ਲਈ ਤੁਹਾਡਾ ਧੰਨਵਾਦ ਕਰਦਾ ਹਾਂ।

**ਮੁੱਖ ਸੰਸਦੀ ਸਕੱਤਰ, ਮੈਡੀਕਲ ਸਿੱਖਿਆ ਅਤੇ ਖੋਜ (ਸਰਦਾਰ ਸੀਤਲ ਸਿੰਘ) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਨ੍ਹਾਂ ਮੰਗਾਂ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਆਪ ਜੀ ਦੇ ਰਾਹੀਂ ਮਾਨਯੋਗ ਸੀ.ਐਮ.

[ ਮੁੱਖ ਸੰਸਦੀ ਸਕੱਤਰ, ਮੈਡੀਕਲ ਸਿੱਖਿਆ ਅਤੇ ਖੋਜ ]

ਸਾਹਿਬ ਦਾ ਬੜਾ ਧੰਨਵਾਦੀ ਹਾਂ ਅਤੇ ਸਮੁੱਚੀ ਐਸ.ਸੀ. ਆਬਾਦੀ ਵੱਲੋਂ ਵੀ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਜਿੰਨੀ ਵਾਰੀ ਵੀ ਇਨ੍ਹਾਂ ਦੀ, ਸਾਡੀ ਸਰਕਾਰ ਬਣੀ ਹੈ, ਸਾਡੇ ਐਸ.ਸੀਜ਼. ਵਾਸਤੇ ਜਿੰਨੀਆਂ ਵੀ ਭਲਾਈ ਸਕੀਮਾਂ ਬਣੀਆਂ ਹਨ, ਉਹ ਇਨ੍ਹਾਂ ਦੇ ਵੇਲੇ ਚਾਲੂ ਹੋਈਆਂ ਹਨ। ਚਾਹੇ ਕਾਲੋਨੀਆਂ ਬਣਾਉਣ ਦੀ ਸਕੀਮ ਸੀ, ਚਾਹੇ ਆਟਾ-ਦਾਲ ਦੀ ਸਕੀਮ ਸੀ, ਚਾਹੇ ਸ਼ਗਨ ਸਕੀਮ ਸੀ, ਚਾਹੇ ਪੈਨਸ਼ਨਾਂ ਦੀ ਸਕੀਮ ਸੀ, ਇਹ ਸਾਰੀਆਂ ਹੀ ਇਨ੍ਹਾਂ ਦੇ ਵੇਲੇ ਚਾਲੂ ਹੋਈਆਂ ਹਨ। ਇਸ ਲਈ ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ ਹੈ। ਹੁਣ ਜਿਹੜੀ 2007 ਤੋਂ ਪਹਿਲਾਂ ਦੀ ਗੱਲ ਚਲਦੀ ਆ ਰਹੀ ਹੈ, ਜਦੋਂ ਅਸੀਂ ਇਲੈਕਸ਼ਨਾਂ ਵਿਚ ਗਏ ਸੀ ਤਾਂ ਉਦੋਂ ਲੋਕ ਕਹਿੰਦੇ ਸੀ ਕਿ ਵਿਆਹ-ਸ਼ਾਦੀਆਂ ਜਿਹੜੀਆਂ 2007 ਤੋਂ ਪਹਿਲਾਂ ਹੋਈਆਂ ਹਨ, ਭਾਵ ਸਾਡੀ ਸਰਕਾਰ ਬਣਨ ਤੋਂ ਪਹਿਲਾਂ ਹੋਈਆਂ ਹਨ, ਪਰ ਉਨ੍ਹਾਂ ਨੂੰ ਸ਼ਗਨ ਸਕੀਮ ਦਾ ਪੈਸਾ ਨਹੀਂ ਮਿਲਿਆ, ਉਨ੍ਹਾਂ ਲੋਕਾਂ ਦਾ ਕੋਈ ਕਸੂਰ ਨਹੀਂ ਹੈ। ਲੇਕਿਨ ਬਹੁਤ ਥੋੜ੍ਹੀਆਂ ਜਿਹੀਆਂ ਉਨ੍ਹਾਂ ਲੋਕਾਂ ਦੀਆਂ ਐਪਲੀਕੇਸ਼ਨਾਂ ਹਨ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਅਤੇ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਐਪਲੀਕੇਸ਼ਨਾਂ ਨੂੰ ਵੀ ਇਨ੍ਹਾਂ ਵਿਚ ਸ਼ਾਮਲ ਕਰ ਲਿਆ ਜਾਵੇ। ਉਨ੍ਹਾਂ ਲੋਕਾਂ ਨੂੰ ਵੀ ਸ਼ਗਨ ਸਕੀਮ ਦਾ ਫਾਇਦਾ ਦਿੱਤਾ ਜਾਵੇ। ਬਹੁਤ ਥੋੜ੍ਹੀਆਂ ਐਪਲੀਕੇਸ਼ਨਾਂ ਹਨ। ਸਾਡੀ ਸਰਕਾਰ ਦੀ ਇਸ ਨਾਲ ਹੋਰ ਪਾਪੂਲੈਰਿਟੀ ਵਧੇਗੀ। ਨਹੀਂ ਤਾਂ ਉਹ ਕਹਿੰਦੇ ਹਨ ਕਿ ਉਨ੍ਹਾਂ ਵਾਸਤੇ ਕਾਂਗਰਸ ਸਰਕਾਰ ਨੇ ਵੀ ਕੁਝ ਨਹੀਂ ਕੀਤਾ। ਸਾਡੇ ਵਾਸਤੇ ਤਾਂ ਇਕੋ ਹੀ ਗੱਲ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਐਪਲੀਕੇਸ਼ਨਾਂ ਦਾ ਵੀ ਨਿਪਟਾਰਾ ਕੀਤਾ ਜਾਣਾ ਚਾਹੀਦਾ ਹੈ।

ਦੂਸਰੀ ਗੱਲ ਇਹ ਹੈ ਕਿ ਜਿਹੜੀਆਂ ਐਸ.ਸੀ. ਸਕੀਮਾਂ ਵਾਸਤੇ ਫੰਡ ਆਉਂਦੇ ਹਨ, ਉਨ੍ਹਾਂ ਵਾਸਤੇ ਇਕ ਵੱਖਰਾ ਹੈਡ ਬਣਾਇਆ ਜਾਵੇ, ਜਿਸ ਵਿਚ ਉਹ ਸਾਰਾ ਪੈਸਾ ਜਾਵੇ। ਇੰਨੀ ਬੇਨਤੀ ਕਰਦਾ ਹੋਇਆ ਮੈਂ ਖਿਮਾਂ ਮੰਗਦਾ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਦੋ ਮੰਗਾਂ ਨੂੰ ਜ਼ਰੂਰ ਸ਼ਾਮਲ ਕਰ ਲਿਆ ਜਾਵੇ।

**ਸ਼੍ਰੀ ਅਨਿਲ ਜੋਸ਼ੀ (ਅੰਮ੍ਰਿਤਸਰ ਉੱਤਰੀ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮਾਨਯੋਗ ਮੁੱਖ ਮੰਤਰੀ ਜੀ ਅੱਜ ਹਾਊਸ ਵਿਚ ਆਏ ਹਨ। ਉਨ੍ਹਾਂ ਦੀ ਪਹਿਲਾਂ ਤਬੀਅਤ ਠੀਕ ਨਹੀਂ ਸੀ। ਜੇਕਰ ਉਹ ਇਥੇ ਹਾਜ਼ਰ ਹੁੰਦੇ ਤਾਂ ਸਮੇਂ-ਸਮੇਂ ਤੇ ਸਾਰੀ ਗੱਲ ਉਨ੍ਹਾਂ ਕੋਲ ਪਹੁੰਚਦੀ ਰਹਿਣੀ ਸੀ। ਚਲੋ, ਪ੍ਰਮਾਤਮਾ ਦਾ ਸ਼ੁਕਰ ਹੈ ਕਿ ਉਹ ਸਿਹਤਯਾਬ ਹੋ ਕੇ ਇਥੇ ਆਏ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਰਗਾ ਮੁੱਖ ਮੰਤਰੀ ਨਾ ਪਹਿਲਾਂ ਕੋਈ ਜੰਮਿਆ ਹੈ ਅਤੇ ਨਾ ਹੀ ਅੱਗੇ ਨੂੰ ਜੰਮਣਾ ਹੈ.....

**ਮਾਨਯੋਗ ਸਪੀਕਰ :** ਤੁਸੀਂ ਆਈਟਮ ਤੇ ਬੋਲੋ ਕਿ ਕਿਹੜੀ ਹੈ?

**ਸ਼੍ਰੀ ਅਨਿਲ ਜੋਸ਼ੀ :** ਮੈਂ ਬੇਨਤੀ ਕਰਦਾ ਹਾਂ ਕਿ ਜਦੋਂ ਇਹ ਹਾਊਸ ਵਿਚ ਨਹੀਂ

ਸਨ ਤਾਂ ਅੰਮ੍ਰਿਤਸਰ ਵਿਚ ਲੜਕਿਆਂ ਦੇ ਕਾਲਜ ਦਾ ਸਵਾਲ ਲੱਗਾ ਸੀ। ਤੁਸੀਂ ਵੀ ਬੜੀ ਕਿਰਪਾ ਕੀਤੀ ਸੀ ਅਤੇ ਕਿਹਾ ਸੀ ਕਿ ਗੁਰੂ ਕੀ ਨਗਰੀ ਇਤਿਹਾਸਕ ਸ਼ਹਿਰ ਅੰਮ੍ਰਿਤਸਰ ਵਿਚ ਇਕ ਵੀ ਮੁੰਡਿਆਂ ਦਾ ਸਰਕਾਰੀ ਕਾਲਜ ਨਾ ਹੋਵੇ, ਇਹ ਬੜੀ ਮਾੜੀ ਗੱਲ ਹੈ। .....(ਵਿਘਨ)..... ਗਾਬੜੀਆ ਸਾਹਿਬ, ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰ ਰਿਹਾ ਹਾਂ। ਸਪੀਕਰ ਸਾਹਿਬ, ਗਾਬੜੀਆ ਸਾਹਿਬ ਨੂੰ ਕਹੋ ਕਿ ਉਹ ਬਾਅਦ ਵਿਚ ਗੱਲ ਕਰ ਲੈਣ, ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰ ਰਿਹਾ ਹਾਂ......

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਸੁਣ ਰਹੇ ਹਨ।

**ਸ਼੍ਰੀ ਅਨਿਲ ਜੋਸ਼ੀ** : ਤੁਸੀਂ ਵੀ ਉਦੋਂ ਕਿਹਾ ਸੀ ਕਿ ਕੀ ਪੰਜਾਬ ਸਰਕਾਰ ਆਪਣੇ ਖਰਚੇ ਉਤੇ ਇਸ ਨੂੰ ਸ਼ੁਰੂ ਨਹੀਂ ਕਰ ਸਕਦੀ? ਉਥੇ ਬਹੁਤ ਜ਼ਿਆਦਾ ਜ਼ਰੂਰਤ ਹੈ, ਬੜੀ ਲੋੜ ਹੈ। ਕਾਲਜ ਉਥੇ ਖੁਲ੍ਹ ਕੇ ਬੰਦ ਹੋ ਚੁੱਕਾ ਹੈ। ਲੋਕ ਸਫਰ ਕਰ ਰਹੇ ਹਨ। ਗਰੀਬ ਘਰਾਂ ਦੇ ਲੜਕੇ ਵਿਚਾਰੇ ਪ੍ਰਾਈਵੇਟ ਕਾਲਜਾਂ ਵਿਚ ਫੀਸਾਂ ਨਹੀਂ ਦੇ ਸਕਦੇ। ਅੰਮ੍ਰਿਤਸਰ ਵਾਸਤੇ ਕਾਲਜ ਅਪਰੂਵ ਹੋਇਆ ਸੀ ਪਰ ਉਹ ਤਰਨਤਾਰਨ ਚਲਾ ਗਿਆ। ਚਲੋ, ਉਥੇ ਵੀ ਇਸ ਦੀ ਜ਼ਰੂਰਤ ਸੀ। ਪਰ ਅੰਮ੍ਰਿਤਸਰ ਦੀ ਇਤਿਹਾਸਕ ਨਗਰੀ ਵਿਚ ਮੁੰਡਿਆਂ ਦਾ ਕੋਈ ਵੀ ਸਰਕਾਰੀ ਕਾਲਜ ਨਹੀਂ ਹੈ। ਇਸ ਵਾਸਤੇ ਜਗ੍ਹਾ ਵੀ ਅਲਾਟ ਕਰ ਦਿੱਤੀ ਸੀ। ਕਾਲਜ ਤੁਸੀਂ ਸ਼ੁਰੂ ਕਰਵਾ ਦਿਉ। ਜਦੋਂ ਕੋਈ ਸੈਂਟਰ ਸਰਕਾਰ ਦੀ ਗਰਾਂਟ ਆਵੇਗੀ ਤਾਂ ਇਸ ਵਿਚ ਪਾ ਲਵਾਂਗੇ। ਲੜਕੇ ਐਜੀਟੇਸ਼ਨ ਤੇ ਉਤਰੇ ਹੋਏ ਹਨ। ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਨੂੰ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਉਹ ਮੇਰੀ ਗੱਲ ਦਾ ਜ਼ਰੂਰ ਜਵਾਬ ਦੇਣ, ਜ਼ਰੂਰ ਐਸ਼ਿਓਰੈਂਸ ਦੇਣ।

ਸਪੀਕਰ ਸਾਹਿਬ, ਅੰਮ੍ਰਿਤਸਰ ਵਿਚ ਬੱਚਿਆਂ ਦੇ ਖੇਡਣ ਵਾਸਤੇ ਕੋਈ ਵੀ ਸਟੇਡੀਅਮ ਨਹੀਂ ਹੈ। ਜਿਹੜਾ ਇਕ ਸਟੇਡੀਅਮ ਗਾਂਧੀ ਗਰਾਊਂਡ ਹੈ, ਉਹ ਕੇਵਲ ਕ੍ਰਿਕਟ ਲਈ ਹੀ ਹੈ। ਬਾਕੀ ਕਾਲਜਾਂ ਦੇ ਆਪਣੇ-ਆਪਣੇ ਗਰਾਊਂਡ ਹਨ। ਕਾਮਨ ਪਲੇਅ-ਗਰਾਊਂਡ ਕੋਈ ਵੀ ਨਹੀਂ ਹੈ। ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਬਜਟ ਸੈਸ਼ਨ ਵਿਚ ਵੀ ਇਸ ਦੀ ਡਿਮਾਂਡ ਰੱਖੀ ਸੀ ਕਿ ਉਥੇ ਕੋਈ ਨਾ ਕੋਈ ਜਗ੍ਹਾ ਕਾਮਨ ਪਲੇਅ-ਗਰਾਊਂਡ ਵਾਸਤੇ ਰੱਖੀ ਜਾਵੇ। ਜਦੋਂ ਵੀ ਛੁੱਟੀਆਂ ਹੁੰਦੀਆਂ ਹਨ, ਸਾਰੇ ਸਪੋਰਟਸਮੈਨ ਬਾਗਾਂ ਤੇ ਛੋਟੇ ਪਾਰਕਾਂ ਵਿਚ ਚਲੇ ਜਾਂਦੇ ਹਨ। ਤੁਸੀਂ ਜਾ ਕੇ ਦੇਖੋ ਕੰਪਨੀ ਬਾਗ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਪੋਰਟਸਮੈਨ ਖੇਡਣ ਲਈ ਚਲੇ ਜਾਂਦੇ ਹਨ। ਉਨ੍ਹਾਂ ਨੂੰ ਉਥੇ ਖੇਡਣ ਨਹੀਂ ਦਿੱਤਾ ਜਾਂਦਾ, ਹੱਲ ਵਾਹ ਦਿੱਤਾ ਜਾਂਦਾ ਹੈ ਤਾਂ ਕਿ ਉਹ ਉਥੇ ਨਾ ਖੇਡ ਸਕਣ। ਕਾਰਪੋਰੇਸ਼ਨ ਵਾਲੇ ਵੀ ਠੀਕ ਹਨ ਕਿ ਉਨ੍ਹਾਂ ਦੇ ਪੌਦੇ ਟੁੱਟਦੇ ਹਨ। ਇਸ ਕਰਕੇ ਕਾਮਨ-ਪਲੇਅ-ਗਰਾਊਂਡ ਦੀ ਬਹੁਤ ਜ਼ਰੂਰਤ ਹੈ ਜਿਥੇ ਕਿ ਬੱਚੇ ਖੇਡ ਸਕਣ।

ਸਪੀਕਰ ਸਾਹਿਬ਼, ਤੁਹਾਡੇ ਰਾਹੀਂ ਮੈਂ ਮੁੱਖ ਮੰਤਰੀ ਜੀ ਨੂੰ ਹੋਰ ਕਹਿਣਾ ਚਾਹੁੰਦਾ ਹਾਂ ਕਿ ਇਤਿਹਾਸਕ ਸ਼ਹਿਰ ਦੇ ਪੈਰੀਫੇਰੀ ਵਾਰਡਾਂ ਵਿਚ ਕਿਸੇ ਨੂੰ ਰਸਤਾ ਹੀ ਨਾ ਹੋਵੇ, ਇਹ

[ ਸ਼੍ਰੀ ਅਨਿਲ ਜੋਸ਼ੀ ]

ਬੜੀ ਹੀ ਮਾੜੀ ਗੱਲ ਹੈ। ਸੀ.ਐਮ. ਸਾਹਿਬ ਨੇ ਬੜੀ ਕਿਰਪਾ ਕੀਤੀ ਹੈ ਅਤੇ ਬੜੇ ਫੰਡ ਦਿੱਤੇ ਹਨ। ਸੜਕਾਂ ਵੀ ਬਣ ਗਈਆਂ ਹਨ, ਜਿਥੇ ਪੈਚ ਲਗਣੇ ਸਨ ਉਥੇ ਲੁੱਕ ਵੀ ਪੈ ਗਈ ਹੈ, ਉਹ ਤਾਂ ਠੀਕ ਹੈ। ਪਰ ਜਦੋਂ ਬਾਰਸ਼ ਹੋ ਜਾਵੇ ਅਤੇ ਲੋਕ ਘਰ ਹੀ ਨਾ ਜਾ ਸਕਣ ਅਤੇ ਕਹਿਣ ਕਿ ਕਿਸੇ ਰਿਸ਼ਤੇਦਾਰ ਦੇ ਘਰ ਰਹਿ ਜਾਈਏ ਕਿਉਂਕਿ ਨਾ ਉਥੋਂ ਸਕੂਟਰ ਲੰਘੇ, ਨਾ ਕਾਰ ਅਤੇ ਨਾ ਸਾਈਕਲ ਲੰਘੇ, ਇਨ੍ਹਾਂ ਵਾਰਡਾਂ ਵਿਚ ਘੱਟੋ-ਘੱਟ ਇੱਟਾਂ ਲਗਾਉਣ ਵਾਸਤੇ ਪੈਸੇ ਦਿੱਤੇ ਜਾਣ ਅਤੇ ਵਾਟਰ-ਸਪਲਾਈ ਦਾ ਪ੍ਰਬੰਧ ਕੀਤਾ ਜਾਵੇ ਤਾਂ ਜੋ ਮੁੱਢਲੀ ਸਹੂਲਤ ਇਸ ਗੁਰੂ ਦੀ ਨਗਰੀ ਦੇ ਲੋਕਾਂ ਨੂੰ ਮਿਲ ਸਕੇ।

ਸਪੀਕਰ ਸਾਹਿਬ, ਹੁਣ ਮੈਂ ਇੰਡਸਟਰੀ ਵਾਸਤੇ ਗੱਲ ਕਰਦਾ ਹਾਂ ਜਿਵੇਂ ਕਿ ਭੰਡਾਰੀ ਜੀ ਨੇ ਵੀ ਗੱਲ ਕੀਤੀ ਹੈ। ਮਾਨਯੋਗ ਮੰਤਰੀ ਸ਼੍ਰੀ ਕਾਲੀਆ ਜੀ ਵੀ ਬੈਠੇ ਹਨ। ਸੈਸ਼ਨ ਦੌਰਾਨ ਇਕ ਡੈਪੂਟੇਸ਼ਨ ਨੂੰ ਵੀ ਇਨ੍ਹਾਂ ਨਾਲ ਮਿਲਾਇਆ ਹੈ। ਉਥੇ ਇਕ ਇਨਹਾਂਸਮੈਂਟ ਕੋਰਟ ਰਾਹੀਂ ਹੋਈ ਹੈ ਜਿਹੜੀ ਕਿ ਬਹੁਤ ਪੁਰਾਣੀ ਹੈ। ਪੈਸੇ ਤਾਂ ਬਹੁਤ ਥੋੜ੍ਹੇ ਸਨ। ਸ਼ਾਇਦ 50/- ਰੁਪਏ ਇੰਡਸਟਰੀਲਿਸਟਾਂ ਨੂੰ ਪ੍ਰਤੀ ਗਜ਼ ਪਿਆ ਹੈ ਪਰ ਇੰਟਰਸਟ ਪੈ ਕੇ ਉਹ 400-500/- ਰੁਪਏ ਪ੍ਰਤੀ ਗਜ਼ ਹੋ ਗਿਆ ਹੈ ਅਤੇ ਲੱਖਾਂ ਰੁਪਏ ਉਨ੍ਹਾਂ ਨੂੰ ਪੈ ਗਏ ਹਨ ਜਿਹੜੇ ਕਿ ਉਹ ਪੇਅ ਨਹੀਂ ਕਰ ਸਕਦੇ। ਅੱਗੇ ਹੀ ਇੰਡਸਟਰੀ ਦਾ ਬੁਰਾ ਹਾਲ ਹੋ ਗਿਆ ਹੈ ਅਤੇ ਇੰਡਸਟਰੀਲਿਸਟ ਕੋਈ ਜੰਮੂ-ਕਸ਼ਮੀਰ ਨੂੰ, ਕੋਈ ਹਿਮਾਚਲ ਨੂੰ ਅਤੇ ਕੋਈ ਕਿਤੇ ਹੋਰ ਸ਼ਿਫਟ ਕਰ ਰਿਹਾ ਹੈ ਅਤੇ ਬੜੀ ਮੁਸ਼ਕਲ ਨਾਲ ਅੰਮ੍ਰਿਤਸਰ ਸਾਹਿਬ, ਗੁਰੂ ਕੀ ਨਗਰੀ ਦੇ ਲੋਕ ਸਰਵਾਈਵ ਕਰ ਰਹੇ ਹਨ। ਇਸ ਲਈ ਤੁਹਾਡੇ ਰਾਹੀਂ ਮੇਰੀ ਸੀ.ਐਮ. ਸਾਹਿਬ ਨੂੰ ਬੇਨਤੀ ਹੈ ਕਿ ਉਹ ਮੰਤਰੀ ਸਾਹਿਬ ਨਾਲ ਸਲਾਹ ਕਰਕੇ ਜੋ ਵੀ ਵੇਅ-ਆਊਟ ਨਿਕਲ ਸਕਦਾ ਹੈ, ਕੱਢਣ। ਜਾਂ ਤਾਂ ਉਨ੍ਹਾਂ ਦਾ ਵਿਆਜ ਮੁਆਫ ਕਰ ਦਿਉ ਅਤੇ ਜਿਹੜੀ 50/- ਜਾਂ 60/- ਰੁਪਏ ਦੀ ਉਨ੍ਹਾਂ ਨੂੰ ਇਨਹਾਂਸਮੈਂਟ ਪਈ ਸੀ, ਉਨ੍ਹਾਂ ਤੋ ਉੱਨਾ ਹੀ ਪੈਸਾ ਲਿਆ ਜਾਵੇ ਕਿਉਂਕਿ ਜਿਹੜੀ ਇੰਡਸਟਰੀ ਦੀ ਹੱਬ ਅੰਮ੍ਰਿਤਸਰ ਵਿਖੇ ਸੀ, ਉਹ ਉਜੜ ਗਈ ਹੈ ਅਤੇ ਅੱਜ ਉਥੇ ਟੂਰਿਸਟ ਤੋਂ ਬਗੈਰ ਹੋਰ ਕੋਈ ਕੰਮ ਨਹੀਂ ਹੈ। ਉਥੋਂ ਵਪਾਰ ਅਤੇ ਇੰਡਸਟਰੀ ਦੂਜੀਆਂ ਸਟੇਟਾਂ ਵਿਚ ਚਲੀ ਗਈ ਹੈ। ਇਸ ਲਈ ਤੁਹਾਡੇ ਰਾਹੀਂ ਮੇਰੀ ਬੇਨਤੀ ਹੈ ਕਿ ਜਿਹੜੀ ਉਥੇ ਥੋੜ੍ਹੀ-ਬਹੁਤ ਇੰਡਸਟਰੀ ਹੈ, ਉਸ ਨੂੰ ਬਚਾਇਆ ਜਾਵੇ ਜੀ। ਇਸ ਲਈ ਤੁਹਾਡੇ ਰਾਹੀਂ ਮੇਰੀ ਇਹ ਸੀ.ਐਮ. ਸਾਹਿਬ ਨੂੰ ਬੇਨਤੀ ਹੈ, ਧੰਨਵਾਦ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ)** : ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ: 1 ਤੇ ਐਗਰੀਕਲਚਰ ਬਾਰੇ ਬੋਲਣਾ ਹੈ ਜੀ। ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ, ਵਿੱਤ ਮੰਤਰੀ ਸਾਹਿਬ ਅਤੇ ਐਗਰੀਕਲਚਰ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ।.....

**ਮਾਨਯੋਗ ਸਪੀਕਰ** : ਸਾਹੀ ਸਾਹਿਬ, ਮੈਂ ਪਹਿਲਾਂ ਇਹ ਗੱਲ ਕੀਤੀ ਸੀ ਕਿ

ਜਿਹੜੀ ਡੀਮਾਂਡ ਦੀ ਗੱਲ ਕਰਨੀ ਹੈ, ਉਹ ਦੱਸ ਦਿਆ ਕਰੋ ਤਾਂ ਕਿ ਨੋਟ ਕਰਨ ਵਾਲੇ ਨੂੰ ਸੌਖ ਰਹੇ। ਜਿਸ ਤਰ੍ਹਾਂ ਇਹ ਜੋਸ਼ੀ ਜੀ ਬੋਲੇ ਹਨ, ਇੰਨੀਆਂ ਲੰਮੀਆਂ ਸਾਰੀਆਂ ਡੀਮਾਂਡਾਂ ਕਵਰ ਕਰ ਗਏ। ਪਤਾ ਨਹੀਂ ਕਿਹੜੀ ਗੱਲ ਉਨ੍ਹਾਂ ਨੇ ਨੋਟ ਕਰਨੀ ਹੈ, ਕਿਹੜੀ ਨਹੀਂ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਰ, ਮੈਂ ਡੀਮਾਂਡ ਨੰਬਰ: 1 ਦੀ ਗੱਲ ਕੀਤੀ ਹੈ ਜੀ, ਐਗਰੀਕਲਚਰ ਬਾਰੇ। ਪਿੰਡ ਗੰਗੀਆਂ ਵਿਖੇ ਡਾਕਟਰ ਐਮ.ਐਸ. ਰੰਧਾਵਾ ਹਾਰਟੀਕਲਚਰ ਰਿਸਰਚ ਸੈਂਟਰ ਸੀ। ਡਾ: ਐਮ.ਐਸ. ਰੰਧਾਵਾ ਸਾਡੇ ਪੰਜਾਬ ਦੀ ਉਹ ਸਖਸ਼ੀਅਤ ਸਨ ਜਿਨ੍ਹਾਂ ਨੇ ਹਾਰਟੀਕਲਚਰ ਨੂੰ ਬਹੁਤ ਡਿਵੈਲਪ ਕਰਨ ਦੀ ਕੋਸ਼ਿਸ਼ ਕੀਤੀ। ਅੱਜ ਐਗਰੀਕਲਚਰ ਨੂੰ ਡਾਈਵਰਸੀਫਾਈ ਕਰਨ ਦੀ ਲੋੜ ਹੈ। ਉਸ ਰਿਸਰਚ ਸੈਂਟਰ ਵਿਚ ਲੀਚੀ, ਅੰਬ, ਅਮਰੂਦ ਅਤੇ ਨਾਖ ਹੋਰ ਬਹੁਤ ਸਾਰੇ ਫਲ-ਫਰੂਟ ਤੇ ਰਿਸਰਚ ਕੀਤੀ ਜਾਂਦੀ ਹੈ। ਅੱਜ ਉਸ ਦੀ ਹਾਲਤ ਇਹ ਹੈ ਕਿ ਉਥੇ ਲੈਬਾਰਟਰੀ ਵਿਚ ਇਕ ਵੀ ਚੀਜ਼ ਟੈਸਟ ਕਰਨ ਲਈ ਉਨ੍ਹਾਂ ਦੇ ਕੋਲ ਇਕ ਬੀਕਰ ਵੀ ਨਹੀਂ ਹੈ। ਹੁਣ ਉਸ ਦਾ ਹਾਲ ਇਹ ਹੈ ਕਿ ਉਹ ਬੰਦ ਹੋਣ ਦੇ ਕਿਨਾਰੇ ਹੈ। ਉਥੋਂ ਦੇ ਮੁਲਾਜ਼ਮਾਂ ਦੀ ਟਰਾਂਸਫਰ ਹੋ ਗਈ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਫੰਡ ਜ਼ਰੂਰ ਦਿੱਤੇ ਜਾਣ ਕਿਉਂਕਿ ਹੁਸ਼ਿਆਰਪੁਰ ਦਾ ਜਿੰਨਾ ਵੀ ਕੰਡੀ ਏਰੀਆ ਸੀ, ਉਸ ਨੂੰ ਰਿਸਰਚ ਸੈਂਟਰ ਰਿਸਰਚ ਕਰਕੇ ਅੱਛੇ-ਅੱਛੇ ਪਲਾਂਟ ਮੁਹੱਈਆ ਕਰਾਉਂਦਾ ਸੀ। ਇੱਥੇ ਮੁੱਖ ਮੰਤਰੀ ਸਾਹਿਬ ਬੈਠੇ ਹਨ ਅਤੇ ਇਹ ਖੁਦ ਹਾਰਟੀਕਲਚਰ ਨੂੰ ਅਤੇ ਬਾਗਬਾਨੀ ਨੂੰ ਪਸੰਦ ਕਰਦੇ ਹਨ। ਮੈਂ ਉਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਸ ਤੇ ਖਾਸ ਧਿਆਨ ਕਰਕੇ ਉਸ ਰਿਸਰਚ ਸੈਂਟਰ ਦੀ ਮਾਲੀ ਹਾਲਤ ਨੂੰ ਦੁਬਾਰਾ ਠੀਕ ਕੀਤਾ ਜਾਵੇ ਤਾਂ ਕਿ ਉਹ ਹਾਰਟੀਕਲਚਰ ਦੇ ਖੇਤਰ ਵਿਚ ਉਸ ਇਲਾਕੇ ਦੇ ਲੋਕਾਂ ਦੀ ਸੇਵਾ ਕਰ ਸਕੇ।

ਮੇਰੀ ਦੂਜੀ ਡਿਮਾਂਡ ਨੰਬਰ: 5 ਐਜੂਕੇਸ਼ਨ ਬਾਰੇ ਹੈ। ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਦਾ ਧੰਨਵਾਦੀ ਹਾ। ਇਨ੍ਹਾਂ ਨੇ ਅੱਜ ਤੋਂ ਦੋ ਸਾਲ ਪਹਿਲਾਂ ਤਲਵਾੜਾ ਵਿਖੇ ਜਾ ਕੇ ਉਸ ਇਲਾਕੇ ਦੀ ਸਾਰ ਲਈ, ਜਿੱਥੇ ਪਿਛਲੇ 25 ਸਾਲ ਪਹਿਲਾਂ ਅਨਾਊਂਸ ਹੋਇਆ ਕਾਲਜ ਕਾਗਜ਼ਾਂ ਵਿਚ ਹੀ ਸੀ ਅਤੇ ਕਿਸੇ ਹੋਸਟਲ ਵਿਚ ਚਲਦਾ ਸੀ। ਉਥੇ ਇਨ੍ਹਾਂ ਨੇ ਅਨਾਊਂਸ ਕਰਕੇ 5 ਕਰੋੜ ਰੁਪਿਆ ਮੁਹੱਈਆ ਕਰਵਾ ਕੇ ਉਸ ਕਾਲਜ ਦੀ ਬਿਲਡਿੰਗ ਨੂੰ ਸ਼ੁਰੂ ਕਰਵਾਇਆ। ਅੱਜ ਮੈਂ ਫਿਰ ਸੀ.ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਹ ਬਿਲਡਿੰਗ ਬਣਦੀ-ਬਣਦੀ ਰੁਕ ਗਈ ਹੈ ਕਿਉਂਕਿ ਉਸ ਬਿਲਡਿੰਗ ਦਾ 12.10 ਕਰੋੜ ਰੁਪਏ ਦਾ ਟੈਂਡਰ ਸੀ ਅਤੇ 5 ਕਰੋੜ ਰੁਪਿਆ ਦਿੱਤਾ ਹੋਇਆ ਸੀ। ਉਸ ਪੈਸੇ ਵਿਚੋਂ ਕੁਝ ਰੁਪਿਆ ਬੀ.ਬੀ.ਐਮ.ਬੀ. ਨੇ ਤਾਰਾਂ ਸ਼ਿਫਟ ਕਰਨ ਵਾਸਤੇ ਲੈ ਲਿਆ। ਸਾਡੀ ਸਰਕਾਰ ਐਜੂਕੇਸ਼ਨ ਅਤੇ ਹੈਲਥ ਵਾਸਤੇ ਬਹੁਤ ਧਿਆਨ ਦੇ ਰਹੀ ਹੈ। ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਲੋਕ ਇਸ ਗੱਲ ਨੂੰ ਮੰਨਦੇ ਵੀ ਹਨ। ਮੈਂ ਸੀ.ਐਮ. ਸਾਹਿਬ ਦੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਕਿ ਬਾਕੀ ਦੀ ਰਕਮ, ਕਿਉਂਕਿ ਕੰਮ ਰੁਕ

[ ਸਰਦਾਰ ਅਮਰਜੀਤ ਸਿੰਘ ਸਾਹੀ ]

ਗਿਆ ਹੈ ਅਤੇ ਇਨ੍ਹਾਂ ਵੱਲੋਂ ਇਹ ਵੀ ਅਨਾਊਂਸਮੈਂਟ ਸੀ ਕਿ ਸਾਲ 2010 ਦੇ ਅੰਦਰ-ਅੰਦਰ ਹੀ ਉਹ ਕਾਲਜ ਕੰਪਲੀਟ ਕਰ ਦਿੱਤਾ ਜਾਵੇਗਾ, ਇਸ ਲਈ ਜਿਹੜੀ ਰਕਮ ਇਸ ਮੱਦ ਅਧੀਨ ਮੁਹੱਈਆ ਕੀਤੀ ਗਈ ਹੈ, ਮੈਂ ਐਜੂਕੇਸ਼ਨ ਮਨਿਸਟਰ ਅਤੇ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਸ ਕਾਲਜ ਦੀ ਬਿਲਡਿੰਗ ਨੂੰ ਕੰਪਲੀਟ ਕਰਵਾ ਕੇ, ਉਸ ਇਲਾਕੇ ਦਾ ਸਿੱਖਿਆ ਦਾ ਜਿਹੜਾ ਮਿਆਰ ਹੈ, ਉਸ ਦਾ ਧਿਆਨ ਰੱਖਿਆ ਜਾਵੇ ਜੀ। ਬਹੁਤ-ਬਹੁਤ ਧੰਨਵਾਦ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ (ਗੁਰਦਾਸਪੁਰ)** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਖੇਤੀਬਾੜੀ ਦੇ ਮੁੱਦੇ ਤੇ ਬੋਲਣਾ ਚਾਹੁੰਦਾ ਹਾਂ। ਖੇਤੀਬਾੜੀ ਲਈ ਬੜੀ ਵੱਡੀ ਰਕਮ ਰੱਖੀ ਗਈ ਹੈ ਤਾਂ ਕਿ ਖੇਤੀਬਾੜੀ ਦਾ ਸੁਧਾਰ ਹੋ ਸਕੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਸੀ.ਐਮ. ਸਾਹਿਬ ਵੀ ਬੈਠੇ ਹਨ, ਇਸ ਚੀਜ਼ ਦੀ ਤੁਰੰਤ ਲੋੜ ਹੈ। ਗਰਮੀ ਕਾਫੀ ਹੋ ਗਈ ਹੈ, ਇਸ ਕਰਕੇ ਸੂਇਆਂ ਦੀ ਸਫਾਈ ਦੀ ਬਹੁਤ ਜ਼ਰੂਰਤ ਹੈ। ਇਸ ਵਾਸਤੇ ਕੋਈ ਬਹੁਤੀ ਵੱਡੀ ਅਮਾਊਂਟ ਨਹੀਂ ਚਾਹੀਦੀ। ਭਾਵੇਂ ਅਮਾਊਂਟ ਜ਼ਿਆਦਾ ਰੱਖੀ ਗਈ ਹੈ ਪਰ ਇਹ ਵੱਖ-ਵੱਖ ਪਰਪਜ਼ ਵਾਸਤੇ ਹੋਵੇਗੀ। ਇਸ ਸਮੇਂ ਲੇਬਰ ਮਿਲ ਸਕਦੀ ਹੈ। ਨਰੇਗਾ ਤੋਂ ਪੈਸੇ ਮਿਲ ਸਕਦੇ ਹਨ। ਇਸ ਕਰਕੇ ਜੋ ਅਮਾਊਂਟ ਰੱਖੀ ਗਈ ਹੈ, ਇਸ ਵਿਚੋਂ ਕੁਝ ਅਮਾਊਂਟ ਰਿਲੀਜ਼ ਕਰਕੇ ਸੂਇਆਂ ਦੀ ਸਫਾਈ ਕਰਵਾਈ ਜਾਵੇ ਤਾਂ ਕਿ ਆਉਣ ਵਾਲੇ ਸਮੇਂ ਵਿਚ ਜੋ ਫਸਲਾਂ ਬੀਜਣੀਆਂ ਹਨ, ਉਨ੍ਹਾਂ ਦਾ ਸੁਧਾਰ ਹੋ ਸਕੇ।

ਸਪੀਕਰ ਸਾਹਿਬ, ਇਸ ਤੋਂ ਅੱਗੇ ਡਿਮਾਂਡ ਨੰ: 2 ਹੈ ਜੋ ਪਸ਼ੂ ਪਾਲਣ ਅਤੇ ਮੱਛੀ ਪਾਲਣ ਵਾਸਤੇ ਹੈ। ਇਸ ਵਾਸਤੇ ਕਾਫੀ ਰਕਮ ਰੱਖੀ ਗਈ ਹੈ। ਪਸ਼ੂਆਂ ਦੀਆਂ ਜੋ ਡਿਸਪੈਂਸਰੀਆਂ ਹਨ, ਉਨ੍ਹਾਂ ਦੀਆਂ ਬਿਲਡਿੰਗਾਂ ਨੂੰ ਰਿਪੇਅਰ ਕਰਨ ਦੀ ਲੋੜ ਹੈ। ਇਸ ਕਰਕੇ ਇਸ ਪਾਸੇ ਧਿਆਨ ਦੇ ਕੇ ਇਨ੍ਹਾਂ ਦੀ ਰਿਪੇਅਰ ਵਾਸਤੇ ਪੈਸਾ ਰੱਖਣਾ ਚਾਹੀਦਾ ਹੈ। ਮੈਂ ਨਵੀਂ ਰਕਮ ਮੰਗਣ ਤੋਂ ਪਹਿਲਾਂ ਇਹ ਗੱਲ ਜ਼ਰੂਰ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਵਿੱਤ ਮੰਤਰੀ ਸਾਹਿਬ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੇ ਬੜਾ ਵਧੀਆ ਭਾਸ਼ਣ ਦਿੱਤਾ ਸੀ ਤੇ ਖੁੱਲ੍ਹੇ ਗੱਫੇ ਦੇਣ ਦੀ ਗੱਲ ਕੀਤੀ ਸੀ, ਮੈਂ ਇਸ ਗੱਲ ਨਾਲ ਸਹਿਮਤ ਹਾਂ। ਮੈਂ ਆਪਣੀ ਰਾਏ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੱਲੋਂ ਪਹਿਲਾਂ ਵੀ ਕਾਫੀ ਖਰਚ ਕੀਤਾ ਜਾ ਰਿਹਾ ਹੈ ਪਰ ਉਸ ਨਾਲ ਲੋਕਾਂ ਨੂੰ ਕਿੰਨਾ ਕੁ ਲਾਭ ਹੋ ਰਿਹਾ ਹੈ, ਇਹ ਵੇਖਣ ਵਾਲੀ ਗੱਲ ਹੈ।

ਸਪੀਕਰ ਸਾਹਿਬ, ਮੈਂ ਥੋੜ੍ਹਾ ਸਮਾਂ ਹੀ ਲਵਾਂਗਾ। ਮੈਂ ਸਰਕਾਰ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਡਿਪਾਰਟਮੈਂਟ ਦੀ ਮੈਂ ਗੱਲ ਕਰਦਾ ਹਾਂ ਕਿ ਜ਼ਿਲ੍ਹਾ ਪ੍ਰੀਸ਼ਦਾਂ ਵੱਲੋਂ ਜੋ ਟੀਚਰ ਲਗਾਏ ਜਾਂਦੇ ਹਨ, ਉਨ੍ਹਾਂ ਦੀਆਂ ਤਨਖਾਹਾਂ ਜ਼ਿਲ੍ਹਾ ਪ੍ਰੀਸ਼ਦਾਂ ਵੱਲੋਂ ਦਿੱਤੀਆਂ ਜਾ ਰਹੀਆਂ ਹਨ ਔਰ ਪਿੰਡਾਂ ਦੀਆਂ ਕਮੇਟੀਆਂ ਮਿਡ-ਡੇ-ਮੀਲ ਦਾ ਪ੍ਰਬੰਧ ਕਰਦੀਆਂ ਹਨ ਅਤੇ ਇਹ ਕੰਮ ਡੀ.ਈ.ਓ. ਪ੍ਰਾਇਮਰੀ ਅਧੀਨ ਆਉਂਦਾ ਹੈ ਪਰ ਜਿਹੜੇ ਟੀਚਰ ਹਨ, ਉਨ੍ਹਾਂ ਦੀਆਂ ਤਨਖਾਹਾਂ ਜ਼ਿਲ੍ਹਾ ਪ੍ਰੀਸ਼ਦਾਂ ਦਿੰਦੀਆਂ ਹਨ। ਇਸ ਕਰਕੇ

ਐਜੂਕੇਸ਼ਨ ਅਫਸਰ ਕਿਵੇਂ ਕੰਟਰੋਲ ਕਰ ਸਕਦੇ ਹਨ? ਟੀਚਰ ਤਨਖਾਹਾਂ ਜ਼ਿਲ੍ਹਾ ਪ੍ਰੀਸ਼ਦ ਤੋਂ ਲੈ ਰਹੇ ਹਨ। ਇਸ ਕਰਕੇ ਕੰਟਰੋਲ ਇਕਸਾਰ ਹੋਣਾ ਚਾਹੀਦਾ ਹੈ। ਇਸੇ ਤਰ੍ਹਾਂ ਪੰਜਾਬ ਸਰਕਾਰ ਵੱਲੋਂ ਇੱਕ ਨਵੀਂ ਪਾਲਿਸੀ ਬਣਾਈ ਗਈ ਸੀ। ਸੀ.ਐਮ. ਸਾਹਿਬ ਤੇ ਐਜੂਕੇਸ਼ਨ ਮਨਿਸਟਰ ਸਾਹਿਬ ਬੈਠੇ ਹਨ। ਪਾਲਿਸੀ ਇਹ ਸੀ ਕਿ ਜਿਨ੍ਹਾਂ ਪ੍ਰਾਇਮਰੀ ਸਕੂਲਾਂ ਵਿਚ 60 ਬੱਚੇ ਹੋਣਗੇ, ਉਥੇ ਦੋ ਟੀਚਰ ਹੋਣਗੇ। ਇਸ ਕਰਕੇ ਬਾਕੀ ਜੋ ਟੀਚਰ ਸਨ, ਉਹ ਹੋਰ ਸਕੂਲਾਂ ਵਿਚ ਭੇਜ ਦਿੱਤੇ ਗਏ। ਅਗਰ ਸਾਡੇ ਬੱਚਿਆਂ ਦੀ ਨੀਂਹ ਹੀ ਕਮਜ਼ੋਰ ਹੋਵੇਗੀ ਤਾਂ ਉਹ ਵੱਡੀਆਂ ਡਿਗਰੀਆਂ ਵਾਲੇ ਕਾਲਜਾਂ ਵਿਚ ਨਹੀਂ ਪਹੁੰਚ ਸਕਦੇ। ਮੇਰਾ ਕਾਫੀ ਤਜ਼ਰਬਾ ਹੈ। ਪ੍ਰਾਇਮਰੀ ਸਕੂਲਾਂ ਵਿਚ, ਜਿੱਥੇ ਬੱਚੇ 60 ਹਨ ਉਥੇ ਦੋ ਟੀਚਰ ਹੋਣਗੇ ਪਰ ਕਲਾਸਾਂ ਤਾਂ ਉਥੇ ਪੰਜ ਚਲ ਰਹੀਆਂ ਹਨ ਤੇ ਦੋ ਟੀਚਰ ਪੰਜਵੀਂ ਤੱਕ ਕਲਾਸਾਂ ਕਿਵੇਂ ਪੜ੍ਹਾ ਸਕਦੇ ਹਨ। ਟੀਚਰ ਇੱਕ ਕਲਾਸ ਵਿਚ ਰਹੇਗਾ ਜਾਂ ਦੂਜੀ ਵਿਚ ਜਾਵੇਗਾ? ਇਸ ਕਰਕੇ ਹੌਲੀ-ਹੌਲੀ ਲੋਕ ਬੱਚੇ ਬਿਲਕੁਲ ਦਾਖਲ ਨਹੀਂ ਕਰਵਾਉਣਗੇ। ਸਪੀਕਰ ਸਾਹਿਬ, ਪ੍ਰਾਇਮਰੀ ਟੀਚਿੰਗ ਦਾ ਮਿਆਰ ਥੱਲੇ ਆ ਗਿਆ ਹੈ। ਮੈਂ ਪਿਛਲੀ ਵਾਰ ਵੀ ਬੇਨਤੀ ਕੀਤੀ ਸੀ ਕਿ ਪ੍ਰਾਇਮਰੀ ਸਿੱਖਿਆ ਵਿਚ ਬੱਚੇ ਨਹੀਂ ਪੜ੍ਹਦੇ। ਇਸ ਕਰਕੇ ਇਸ ਪਾਲਿਸੀ ਵਿਚ ਸੋਧ ਕੀਤੀ ਜਾਵੇ। ਅੱਜ ਇਸ ਗੱਲ ਦੀ ਬਹੁਤ ਲੋੜ ਹੈ। ਐਜੂਕੇਸ਼ਨ ਲਈ ਬਹੁਤ ਵੱਡਾ ਬਜਟ ਰੱਖਿਆ ਗਿਆ ਹੈ। ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਜਿਨ੍ਹਾਂ ਸਕੂਲਾਂ ਵਿਚ 60 ਬੱਚੇ ਹਨ ਉਥੇ ਦੋ ਟੀਚਰ ਹੋਣਗੇ ਤੇ ਜਿਨ੍ਹਾਂ ਸਕੂਲਾਂ ਵਿਚ 90 ਬੱਚੇ ਹਨ, ਉਥੇ ਤਿੰਨ ਟੀਚਰ ਹੋਣਗੇ। ਇਹ ਰੇਸ਼ੋ ਵੀ ਬਹੁਤ ਘੱਟ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਭਾਵੇਂ ਤਿੰਨ-ਚਾਰ ਹਜ਼ਾਰ ਤੇ ਜਾਂ ਕੰਟਰੈਕਟ ਤੇ ਸਿੱਖਿਆ ਕਰਮੀ ਰੱਖ ਲਉ, ਪਿੰਡਾਂ ਵਿਚ ਬੀ.ਏ., ਬੀ.ਐਡ. ਵਿਅਕਤੀ ਆਮ ਮਿਲ ਜਾਂਦੇ ਹਨ। ਇਸ ਤਰ੍ਹਾਂ ਦਾ ਖਰਚਾ ਕਰਨ ਦਾ ਫਾਇਦਾ ਹੋਵੇਗਾ। ਜਿੱਥੇ ਥੋੜ੍ਹਾ ਜਿਹਾ ਖਰਚਾ ਵਧਾਉਣ ਨਾਲ ਸਿਸਟਮ ਠੀਕ ਹੋ ਸਕਦਾ ਹੈ, ਉਥੇ ਅਜਿਹਾ ਜ਼ਰੂਰ ਕੀਤਾ ਜਾਵੇ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸੈਸ਼ਨ ਵਿਚ ਡਾਕਟਰਾਂ ਦੀ ਗੱਲ ਚੱਲੀ ਹੈ। ਹੈਲਥ ਮਨਿਸਟਰ ਸਾਹਿਬ ਨੇ ਕਿਹਾ ਕਿ ਇਹ ਬ੍ਰਹਮਪੁਰਾ ਸਾਹਿਬ ਦੇ ਡਾਕਟਰ ਹਨ, ਇਹ ਦੇਖਣਗੇ। ਜਿੱਥੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਡਾਕਟਰ ਹਨ, ਉਹ ਜ਼ਿਲ੍ਹਾ ਪ੍ਰੀਸ਼ਦਾਂ ਤੋਂ ਤਨਖਾਹ ਲੈ ਰਹੇ ਹਨ ਅਤੇ ਸਿਹਤ ਵਿਭਾਗ ਦੇ ਹਸਪਤਾਲਾਂ ਵਿਚ ਦੱਸਿਆ ਸੀ ਕਿ ਉਥੇ ਜ਼ਿਲ੍ਹਾ ਪ੍ਰੀਸ਼ਦ ਦੇ ਡਾਕਟਰ ਲੱਗੇ ਹਨ। ਸਿਹਤ ਵਿਭਾਗ ਵਾਲੇ ਉਸ ਨੂੰ ਕਿਸ ਤਰ੍ਹਾਂ ਚੈੱਕ ਕਰ ਸਕਦੇ ਹਨ। ਜੋ ਜ਼ਿਲ੍ਹਾ ਪ੍ਰੀਸ਼ਦ ਵਿਚੋਂ ਤਨਖਾਹ ਲੈ ਰਹੇ ਹਨ, ਐਸ.ਐਮ.ਓ. ਉਨ੍ਹਾਂ ਦੀ ਐਬਸੈਂਟ ਨਹੀਂ ਲਗਾ ਸਕਦਾ। ਜੇ ਜ਼ਿਲ੍ਹਾ ਪ੍ਰੀਸ਼ਦ ਵਾਲਾ ਜਾਏਗਾ ਤਾਂ ਉਹ ਵੀ ਗੱਲ ਨਹੀਂ ਬਣਦੀ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜ਼ਿਲ੍ਹਾ ਪ੍ਰੀਸ਼ਦ ਦੇ ਡਾਕਟਰਾਂ ਦੀ ਜੋ ਭਰਤੀ ਕੀਤੀ ਜਾ ਰਹੀ ਹੈ, ਉਸ ਲਈ ਏ.ਡੀ.ਸੀ. (ਵਿਕਾਸ) ਦੀ ਕਮੇਟੀ ਬਣੇ, ਡਾਕਟਰ ਜਿਹੜੇ 25-30 ਹਜ਼ਾਰ ਰੁਪਏ ਤਨਖਾਹ ਲੈ ਰਹੇ ਹਨ, ਉਹ ਡਾਇਰੈਕਟੋਰੇਟ ਵੱਲੋਂ ਆ ਰਹੇ ਹਨ, ਉਨ੍ਹਾਂ ਦੀ ਉਥੇ ਹੀ ਕਮ-ਅਜ਼-ਕਮ ਚੈਕਿੰਗ ਹੋਵੇ। ਜਿਹੜਾ ਕਰੋੜਾਂ ਰੁਪਿਆ ਬਜਟ ਵਿਚੋਂ ਲੋਕਾਂ ਦੇ ਹਿਤ

[ ਸਰਦਾਰ ਗੁਰਬਚਨ ਸਿੰਘ ਬੱਬੇਹਾਲੀ ]

ਵਾਸਤੇ ਤਨਖਾਹਾਂ ਲਈ ਖਰਚਿਆ ਜਾ ਰਿਹਾ ਹੈ, ਇਸ ਨੂੰ ਇੱਕਸਾਰ ਕਰਕੇ ਕੋਈ ਕਮੇਟੀ ਬਣਾ ਕੇ ਸਾਰੇ ਮਹਿਕਮਿਆਂ ਵੱਲ ਧਿਆਨ ਦੇ ਕੇ ਕੰਟਰੋਲ ਹੋਣਾ ਚਾਹੀਦਾ ਹੈ ਤਾਂ ਜੋ ਲੋਕਾਂ ਦੇ ਹਿਤ ਦੀ ਗੱਲ ਹੋ ਸਕੇ ਅਤੇ ਸਾਰਾ ਸਿਸਟਮ ਠੀਕ ਹੋ ਜਾਵੇ। ਕੰਮ ਕੋਈ ਕਿਸੇ ਮਹਿਕਮੇ ਵਿਚ ਕਰਦਾ ਹੈ, ਤਨਖਾਹਾਂ ਕਿਤੋਂ ਲੈ ਰਿਹਾ ਹੈ, ਚੈੱਕ ਉਸ ਨੂੰ ਕੋਈ ਹੋਰ ਕਰਦਾ ਹੈ। ਕਿਸੇ ਸਰਕਾਰੀ ਮੁਲਾਜ਼ਮ ਨੂੰ ਹੈਡਕਵਾਟਰ ਤੋਂ ਡਰ ਨਹੀਂ ਰਹਿੰਦਾ, ਇਸੇ ਲ਼ਈ ਮੈਂ ਤੁਹਾਨੂੰ ਬੇਨਤੀ ਕੀਤੀ ਹੈ। ਇਸੇ ਤਰ੍ਹਾ ਪਿੰਡਾਂ ਦੇ ਵਿੱਚ....

**ਮਾਨਯੋਗ ਸਪੀਕਰ** : ਤੁਸੀਂ ਕਿਹੜੀ ਡਿਮਾਂਡ ਦੀ ਗੱਲ ਕਰਦੇ ਹੋ?

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਮੈਂ ਲੋਕਾਂ ਦੇ ਹਿਤ ਦੀ ਬਹੁਤ ਵਧੀਆ ਗੱਲ ਕਰ ਰਿਹਾ ਹਾਂ। ਇਥੇ ਤਾਂ ਥਾਣੇਦਾਰ ਦੀ ਗੱਲ ਹੀ ਕਰਦੇ ਰਹੇ ਹਨ। ਇਹ ਡਿਮਾਂਡ ਪਸ਼ੂ ਪਾਲਣ ਵਿਭਾਗ ਦੇ ਨਾਲ ਸਬੰਧਤ ਹੈ।

ਹੁਣ ਮੈਂ ਸਹਿਕਾਰਤਾ ਦੀ ਗੱਲ ਕਰਦਾ ਹਾਂ ਕਿ ਇਸ ਨੂੰ ਮਜ਼ਬੂਤ ਕਰਨ ਵਾਸਤੇ ਵੀ ਬੜੀ ਵੱਡੀ ਅਮਾਊਂਟ ਰੱਖੀ ਗਈ ਹੈ। ਇਹ ਤਿੰਨ ਨੰਬਰ ਡਿਮਾਂਡ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸਹਿਕਾਰਤਾ ਮਹਿਕਮੇ ਨਾਲ ਸਬੰਧਤ ਸ਼ੂਗਰ ਮਿੱਲਾਂ ਬੰਦ ਹੋਈਆਂ ਹਨ, ਉਥੇ ਅੱਜ ਮਿੱਲਾਂ ਬੰਦ ਹੋਣ ਤੋਂ ਬਾਅਦ, ਮੈਂ ਪੰਜਾਬ ਸਰਕਾਰ ਦਾ, ਸੀ.ਐਮ. ਸਾਹਿਬ ਦਾ ਤੁਹਾਡੇ ਰਾਹੀਂ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਾਇੰਟ ਵੈਂਚਰ ਦੀ ਗੱਲ ਕੀਤੀ ਹੈ। ਜਾਇੰਟ ਵੈਂਚਰ ਦੀ ਜਦੋਂ ਪ੍ਰਾਈਵੇਟ ਨਾਲ ਗੱਲ ਕਰਨੀ ਹੈ ਤਾਂ ਸਰਮਾਏਦਾਰ ਲੋਕ ਬਹੁਤ ਵੱਡੀਆਂ-ਵੱਡੀਆਂ ਸ਼ਰਤਾਂ ਰੱਖਣਗੇ ਜਿਹੜੀਆਂ ਸ਼ਰਤਾਂ ਸਰਕਾਰ ਨੂੰ ਸੂਟ ਨਹੀਂ ਕਰਨਗੀਆਂ। ਉਸ ਸਿਸਟਮ ਨੂੰ ਚਲਾਉਣ ਵਾਸਤੇ ਬਹੁਤ ਔਖਾ ਕੰਮ ਹੋਏਗਾ। ਇੱਕ ਜਿਹੜੀ ਮੈਂ ਪਹਿਲਾਂ ਗੱਲ ਕੀਤੀ ਹੈ, ਜਿੰਨਾ ਚਿਰ ਸਿਸਟਮ ਵਿਚ ਸੁਧਾਰ ਨਹੀਂ ਆਉਂਦਾ, ਉਨਾ ਚਿਰ ਇਹ ਹਰ ਸਾਲ ਸਮੇਂ ਦੇ ਮੁਤਾਬਿਕ ਜਲਦੀ ਸਿੱਕ ਹੋ ਜਾਣਗੀਆਂ, ਬੰਦ ਹੋ ਜਾਣਗੀਆਂ ਅਤੇ ਸਰਕਾਰਾਂ ਨੂੰ ਚਲਾਉਣਾ ਬੜਾ ਔਖਾ ਹੋਏਗਾ। ਇਸ ਸਮੇਂ ਇੱਕ ਵੀ ਮਹਿਕਮਾ ਆਰਥਿਕ ਤਾਲਮੇਲ ਤੇ ਨਹੀਂ ਚੱਲ ਰਿਹਾ, ਜਿਸ ਤਰ੍ਹਾਂ ਸਹਿਕਾਰਤਾ ਮਹਿਕਮੇ ਨਾਲ ਸਬੰਧਤ ਕਈ ਕਿਰਾਏ ਲੈਣ ਵਾਲੇ ਹੁੰਦੇ ਹਨ। ਉਦਾਹਰਣ ਦੇ ਤੌਰ ਤੇ ਮਾਰਕੀਟ ਸੁਸਾਇਟੀਆਂ ਦੀ ਗੱਲ ਹੈ। ਮਾਰਕਫੈੱਡ ਦੇ ਗੁਦਾਮ ਕਿਰਾਏ ਤੇ ਹਨ, ਉਸ ਨੇ ਉਥੇ ਹੀ ਕਿਰਾਇਆ ਲੈਣਾ ਹੈ ਅਤੇ ਮਾਰਕੀਟ ਸੁਸਾਇਟੀਆਂ ਨੂੰ ਦੇ ਦੇਣਾ ਹੈ। ਸਹਿਕਾਰਤਾ ਮਹਿਕਮੇ ਨੂੰ ਬਾਹਰੋਂ ਪੈਸੇ ਲੈਣ ਦੀ ਲੋੜ ਨਹੀਂ ਪੈਂਦੀ ਅਤੇ ਅਪੀਲ ਜਾਇੰਟ ਰਜਿਸਟਰਾਰ, ਸਹਿਕਾਰਤਾ ਮਹਿਕਮੇ ਕੋਲ ਹੈ.....

**ਮਾਨਯੋਗ ਸਪੀਕਰ** : ਤੁਸੀਂ ਤਾਂ ਭਾਸ਼ਣ ਦੇਣ ਲੱਗ ਪਏ ਹੋ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਸਹਿਕਾਰਤਾ ਮਹਿਕਮੇ ਨੂੰ ਮਜ਼ਬੂਤ ਕਰਨ ਦੀ ਗੱਲ ਹੈ ਕਿਉਂਕਿ ਜਿਹੜੇ ਨਵੇਂ ਬਜਟ ਵਿਚ ਪੈਸੇ ਆਉਣੇ ਹਨ, ਉਹ ਬੜੇ ਔਖੇ

ਆਉਣੇ ਹਨ ਪਰ ਜਿਹੜੇ ਪੈਸੇ ਇਧਰੋਂ-ਉਧਰੋਂ ਆਉਣੇ ਹਨ, ਜਿਹੜੇ ਪੈਸੇ ਦਾ ਪ੍ਰਬੰਧ ਕਰਨਾ ਹੈ, ਉਸ ਦੀ ਮੈਂ ਗੱਲ ਕਰ ਰਿਹਾ ਹਾਂ ਕਿ ਇਸ ਸਾਰੇ ਸਿਸਟਮ ਬਾਰੇ ਵੱਖ-ਵੱਖ ਮਹਿਕਮਿਆਂ ਦੀ ਕਮੇਟੀ ਬਣਾ ਕੇ ਗੱਲ ਕੀਤੀ ਜਾਵੇ ਤਾਂ ਹੀ ਬਜਟ ਵਿਚ ਸੁਧਾਰ ਹੋ ਸਕਦਾ ਹੈ। ਸੋ, ਮੈਂ ਇਹੋ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਵੀ ਡਿਮਾਂਡਾਂ ਦੀ ਮੈਂ ਗੱਲ ਕੀਤੀ ਹੈ, ਇੱਕ ਨੰਬਰ, ਦੋ ਨੰਬਰ, ਤਿੰਨ ਨੰਬਰ ਅਤੇ ਪੰਜ ਨੰਬਰ, ਇਹ ਗਰਾਂਟਾ ਛੇਤੀ ਤੋਂ ਛੇਤੀ ਰਿਲੀਜ਼ ਕੀਤੀਆਂ ਜਾਣ, ਇਹ ਲੋਕਾਂ ਦੇ ਹਿਤ ਦੀ ਗੱਲ ਹੈ। ਬਹੁਤ-ਬਹੁਤ ਧੰਨਵਾਦ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਮੈਂ 17 ਨੰਬਰ ਡਿਮਾਂਡ ਤੇ ਬੋਲਣਾ ਚਾਹੁੰਦਾ ਹਾਂ। ਇਹ ਸਥਾਨਕ ਸਰਕਾਰ ਬਾਰੇ ਹੈ। ਸਪੀਕਰ ਸਾਹਿਬ, ਅੱਜ ਦੇ ਸਮੇਂ ਵਿਚ ਆਬਾਦੀ ਕਾਫੀ ਜ਼ਿਆਦਾ ਪਿੰਡਾਂ ਤੋਂ ਸ਼ਹਿਰਾਂ ਵਿਚ ਸ਼ਿਫਟ ਹੋ ਗਈ ਹੈ। ਅੱਤਵਾਦ ਤੋਂ ਬਾਅਦ ਆਬਾਦੀ ਦਾ ਅਨੁਪਾਤ ਬਿਲਕੁਲ ਬਦਲ ਗਿਆ। ਪਹਿਲਾਂ ਇਹ 27-28 ਪ੍ਰਤੀਸ਼ਤ ਸੀ ਪਰ ਹੁਣ ਅੱਜ ਦੀ ਡੇਟ ਵਿਚ ਇਹ ਅਨੁਪਾਤ 40-45 ਪ੍ਰਤੀਸ਼ਤ ਤੱਕ ਜਾ ਪਹੁੰਚਿਆ ਹੈ ਔਰ ਐਫ.ਐਮ. ਸਾਹਿਬ ਨੇ ਖੁਦ ਆਪਣੀ ਸਪੀਚ ਵਿਚ ਮੰਨਿਆ ਹੈ ਕਿ 50-60 ਪ੍ਰਤੀਸ਼ਤ ਦੇ ਕਰੀਬ ਲੋਕ ਸ਼ਹਿਰਾਂ ਵਿਚ ਆ ਚੁੱਕੇ ਹਨ। ਇਸ ਦੇ ਮੁਤਾਬਿਕ ਇਹ ਹੋ ਗਿਆ ਕਿ ਸ਼ਹਿਰਾਂ ਵਿਚ ਹਰ ਚੀਜ ਦੀ ਡਿਮਾਂਡ ਵਧ ਗਈ ਹੈ। ਸਭ ਤੋਂ ਵੱਡੀ ਜੋ ਸਰਕਾਰ ਦੀ ਕਮਜ਼ੋਰੀ ਹੈ ਉਸ ਦੇ ਬਾਰੇ ਇਸ ਵਿਚ ਕੋਈ ਜ਼ਿਕਰ ਨਹੀਂ ਹੈ। ਮੈਂ ਐਫ.ਐਮ. ਸਾਹਿਬ ਨੂੰ, ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ, ਕਾਲੀਆ ਸਾਹਿਬ ਵੀ ਬੈਠੇ ਹਨ, ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਅੱਜ ਦੀ ਡੇਟ ਵਿਚ ਕਿਸੇ ਸ਼ਹਿਰ, ਕਿਸੇ ਮਿਉਂਸਿਪੈਲਿਟੀ ਕੋਲ ਗਾਰਬਿਜ ਸੁੱਟਣ ਲਈ ਡੰਪਿੰਗ ਗਰਾਉਂਡ ਨਹੀਂ ਹੈ। ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਪਠਾਨਕੋਟ ਤੋਂ ਬਾਹਰੋਂ ਬਾਈਪਾਸ ਤੋਂ ਚਲੋਗੇ ਤਾਂ ਤੁਹਾਨੂੰ ਪਠਾਨਕੋਟ ਦੀ ਸਾਈਡ ਦੇ ਉਤੇ ਸਾਰੀ ਗਾਰਬੇਜ ਤੇ ਨਜ਼ਰ ਪਵੇਗੀ ਅਤੇ ਥਾਂ-ਥਾਂ ਦੇ ਉਤੇ ਗਾਰਬੇਜ ਸੁੱਟੀ ਹੋਈ ਹੋਵੇਗੀ। ਇਨ੍ਹਾ ਦੇ ਲਈ ਕੋਈ ਡੰਪਿੰਗ ਗਰਾਊਂਡ ਨਹੀਂ ਹੈ। ਇਸ ਤੋਂ ਜ਼ਿਆਦਾ ਵਰਸਟ ਪੋਜ਼ੀਸ਼ਨ ਗੁਰਦਾਸਪੁਰ ਦੀ ਹੈ। ਗੁਰਦਾਸਪੁਰ ਤੋਂ ਅੱਗੇ ਦੀਨਾ ਨਗਰ ਦਾ ਵੀ ਇਹੋ ਹੀ ਹਾਲ ਹੈ। ਦੀਨਾ ਨਗਰ ਤੋਂ ਅੱਗੇ ਚਲ ਕੇ ਸਾਡੇ ਬਟਾਲੇ ਦਾ ਤਾਂ ਬਹੁਤਾ ਹੀ ਬੁਰਾ ਹਾਲ ਹੈ। ਸਾਨੂੰ ਤਾਂ ਲੋਕੀਂ ਅੰਦਰ ਤੱਕ ਨਹੀਂ ਜਾਣ ਦਿੰਦੇ। ਇਸ ਲਈ ਅੱਜ ਇਸ ਦੇ ਲਈ ਸਪੈਸ਼ਲ ਫੰਡਜ਼ ਰੱਖਣੇ ਪੈਣੇ ਹਨ ਕਿਉਂਕਿ ਕਿਸੇ ਵੀ ਮਿਉਂਸਿਪਲ ਕਮੇਟੀ ਦੇ ਕੋਲ ਫੰਡਜ਼ ਦੀ ਆਪਣੀ ਜੈਨਰੇਸ਼ਨ ਕੋਈ ਨਹੀਂ ਹੈ। ਪਹਿਲਾਂ ਇਨ੍ਹਾਂ ਨੂੰ ਚੁੰਗੀ ਦੇ ਪੈਸੇ ਆਉਂਦੇ ਸਨ ਪਰ ਹੁਣ ਉਹ ਸਟੇਟ ਗੌਰਮਿੰਟ ਦੇ ਉਤੇ ਮੁਨਸਰ ਹਨ। ਸਟੇਟ ਗੌਰਮਿੰਟ ਚੁੰਗੀਆਂ ਦਾ ਜੋ ਪੈਸਾ ਲੈ ਕੇ ਦਿੰਦੀ ਹੈ ਤਾਂ ਉਹ ਚਲਦੇ ਹਨ। ਜਿਹੜਾ ਪੈਸਾ 426 ਕਰੋੜ ਰੁਪਏ ਦੇ ਕਰੀਬ ਰੱਖਿਆ ਹੈ, ਮੈਂ ਸਮਝਦਾ ਹਾਂ ਕਿ ਇਹ ਬਹੁਤ ਘੱਟ ਪੈਸਾ ਰੱਖਿਆ ਗਿਆ ਹੈ। ਸੇਮ ਪੁਜ਼ੀਸ਼ਨ ਬਾਕੀ ਸ਼ਹਿਰਾਂ ਦੀ ਹੈ। ਅੰਮ੍ਰਿਤਸਰ, ਜਲੰਧਰ ਤੇ ਲੁਧਿਆਣਾ ਵਰਗੇ ਸ਼ਹਿਰਾਂ ਨੇ ਤਾਂ ਆਪਣੇ ਟਰੀਟਮੈਂਟ

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਪਲਾਂਟ ਲਗਾ ਲਏ ਹਨ ਪਰ ਸਾਡੇ ਕੋਲ ਕੋਈ ਇੱਕ-ਇੱਕ ਲਾਈਨ ਦੇ ਉਤੇ ਨਾ ਕੋਈ ਟ੍ਰੀਟਮੈਂਟ ਪਲਾਂਟ ਹੈ, ਨਾ ਕੁਝ ਹੈ। ਭਾਵੇਂ ਮੇਰੀਆਂ ਗੱਲਾਂ ਦੇ ਬਾਰੇ ਸੂਦ ਸਾਹਿਬ ਹੱਸ ਰਹੇ ਹਨ, ਹਾਲ ਇਨ੍ਹਾਂ ਦਾ ਵੀ ਬੁਰਾ ਹੀ ਹੈ ਕਿਉਂਕਿ ਹਰ ਥਾਂ ਜਿਥੇ ਅਸੀਂ ਜਾਵਾਂਗੇ ਤੇ ਡੰਪਿੰਗ ਗਰਾਉਂਡ ਕੋਈ ਨਜਰ ਨਹੀਂ ਆਵੇਗਾ। ਮੈਂ ਬਾਦਲ ਸਾਹਿਬ ਨੂੰ ਅਤੇ ਖਾਸ ਤੌਰ ਤੇ ਐਫ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਲਈ ਕਿਤੋਂ ਵੀ ਕੋਈ ਅਜਿਹੀ ਪ੍ਰੋਵੀਜ਼ਨ ਕੀਤੀ ਜਾਵੇ, ਜਿਸ ਕਰਕੇ ਡੰਪਿੰਗ ਗਰਾਊਂਡ ਖਰੀਦਣ ਲਈ, ਹਰ ਸ਼ਹਿਰ ਵਿਚ ਘੱਟੋ-ਘੱਟ ਤਿੰਨ-ਚਾਰ ਕਰੋੜ ਰੁਪਿਆ ਮਿਨੀਮਮ ਇਕ ਕਮੇਟੀ ਨੂੰ ਦੇਣਾ ਚਾਹੀਦਾ ਹੈ। ਜੇਕਰ ਇਕ ਸ਼ਹਿਰ 20-20 ਕਿਲੇ ਜ਼ਮੀਨ ਲਵੇਗਾ ਤਾਂ ਅੱਜ ਦੀ ਤਰੀਕ ਦੇ ਵਿਚ ਪੰਦਰਾਂ ਜਾਂ ਵੀਹ ਲੱਖ ਰੁਪਿਆ ਕਿਲੇ ਦਾ ਰੇਟ ਹੈ, ਇਹ ਚਾਹੇ ਥੋੜ੍ਹਾ ਦੂਰ ਹੀ ਲੈ ਲਈਏ, ਇੰਨੀ ਜ਼ਮੀਨ ਤਾਂ ਲੈਣੀ ਹੀ ਪੈਣੀ ਹੈ। ਪਾਣੀ ਦੀ ਸਪਲਾਈ ਦੇ ਲਈ ਵੱਖਰੇ ਪੈਸੇ ਚਾਹੀਦੇ ਹਨ। ਇਹ ਬਿਲਕੁਲ ਘੱਟ ਪੈਸੇ ਰੱਖੇ ਗਏ ਹਨ, ਇੰਨੇ ਥੋੜ੍ਹੇ ਪੈਸਿਆਂ ਦੇ ਨਾਲ ਇੰਨਾ ਵੱਡਾ ਪੰਜਾਬ ਨਹੀਂ ਚਲ ਸਕਦਾ, ਖਾਸ ਤੌਰ ਤੇ ਮਿਉਂਸਿਪਲ ਕਮੇਟੀਆਂ ਨਹੀਂ ਚਲ ਸਕਦੀਆਂ। ਕਾਲੀਆ ਸਾਹਿਬ ਨੇ ਬੜੀ ਹੀ ਸ਼ਾਨ ਦੇ ਨਾਲ ਕਿਹਾ ਹੈ ਕਿ ਅੰਮ੍ਰਿਤਸਰ ਨੂੰ ਇੰਨੇ ਪੈਸੇ ਦਿੱਤੇ ਹਨ, ਜਲੰਧਰ ਨੂੰ ਇੰਨੇ ਪੈਸੇ ਦਿੱਤੇ ਹਨ। ਕੀ ਅਸੀਂ ਤਿੰਨ-ਚਾਰ ਕਾਰਪੋਰੇਸ਼ਨਾਂ ਦੇ ਨਾਲ ਹੀ ਜਿਉਣਾ ਹੈ, ਅਸੀਂ ਮਿਉਂਸਿਪਲ ਕਮੇਟੀਆਂ ਦੇ ਨਾਲ ਨਹੀਂ ਜਿਉਣਾ ਚਾਹੁੰਦੇ। ਸੋ, ਮੈਂ ਕ੍ਰੀਟੀਸਿਜ਼ਮ ਦੇ ਵਿਚ ਨਾ ਪੈ ਕੇ ਇਹ ਹੀ ਬੇਨਤੀ ਕਰਾਂਗਾ, ਕਿਉਂਕਿ ਹੁਣ ਫਾਈਨਲ ਹੈ ਅਤੇ ਸਾਡੇ ਕੋਲ ਦੋ ਸਾਲ ਲੋਕਾਂ ਦੀ ਸੇਵਾ ਕਰਨ ਦੇ ਲਈ ਪਏ ਹਨ, ਇਕ ਤਾਂ ਬੱਤੀ ਦੀ ਕਮੀ ਕਰਕੇ ਸ਼ਹਿਰਾਂ ਦੇ ਵਿਚ ਤਕਲੀਫ ਹੈ। ਸੋ, ਮੈਂ ਇਸ ਡਿਮਾਂਡ ਦੇ ਉਤੇ ਪਰਟੀਕੁਲਰ ਇਹ ਹੀ ਡਿਮਾਂਡ ਕਰਾਂਗਾ ਕਿ ਹੋਰ ਪੈਸੇ ਵਧਾਏ ਜਾਣ। ਸਪੈਸ਼ਲ ਫੰਡ ਦਿੱਤਾ ਜਾਵੇ ਤਾਂ ਕਿ ਜਿੰਨੇ ਡੰਪਿੰਗ ਗਰਾਊਂਡ ਖਰੀਦਣ ਉਹ ਡਾਇਰੈਕਟ ਪੈਸੇ ਲੋਕਲ ਬਾਡੀ ਉਸ ਮਿਉਂਸਿਪਲ ਕਮੇਟੀ ਨੂੰ ਅਲਾਟ ਕਰੇ। ਇਨ੍ਹਾਂ ਸ਼ਬਦਾਂ ਦੇ ਨਾਲ ਤੁਹਾਡਾ ਬਹੁਤ-ਬਹੁਤ ਧੰਨਵਾਦ।

ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ) : ਸਪੀਕਰ ਸਾਹਿਬ, ਮੈਂ ਡਿਮਾਂਡ ਨੰਬਰ ਤਿੰਨ ਦੇ ਉਤੇ ਬੋਲਣਾ ਚਾਹੁੰਦਾ ਹਾਂ। ਪੰਜਾਬ ਦੇ ਅੰਦਰ ਸਹਿਕਾਰਤਾ ਮਹਿਕਮੇ ਦੀ ਬਹੁਤ ਵੱਡੀ ਦੇਣ ਹੈ। ਪਰ ਅੱਜ ਦੇ ਸਮੇਂ ਅੰਦਰ ਜਿਥੇ ਕਿਸਾਨ ਖੇਤੀਬਾੜੀ ਕਰਦਾ ਹੈ, ਕਿਸਾਨਾਂ ਦੇ ਕੋਲ ਜ਼ਮੀਨਾਂ ਬਹੁਤ ਥੋੜ੍ਹੀਆਂ ਰਹਿ ਗਈਆਂ ਹਨ, ਕਿਸੇ ਦੇ ਕੋਲ ਦੋ ਕਿੱਲੇ ਹਨ, ਕਿਸੇ ਦੇ ਕੋਲ ਚਾਰ ਕਿੱਲੇ ਜ਼ਮੀਨ ਹੈ। ਇਸ ਲਈ ਅੱਜ ਜ਼ਰੂਰਤ ਹੈ ਕਿ ਪੰਜਾਬ ਦੇ ਅੰਦਰ ਜਿਹੜੀ ਮਿਲਕ ਇੰਡਸਟਰੀ ਹੈ, ਉਸ ਨੂੰ ਪ੍ਰਫੁੱਲਿਤ ਕੀਤਾ ਜਾਵੇ। ਖਾਸ ਕਰਕੇ ਵੇਰਕਾ, ਜਿਹੜਾ ਸਰਕਾਰ ਦਾ ਇਕ ਅਦਾਰਾ ਹੈ, ਉਸ ਦੇ ਜਿਹੜੇ ਚਿਲਿੰਗ ਸੈਂਟਰ ਹਨ, ਖਾਸ ਕਰਕੇ ਬਾਰਡਰ ਏਰੀਏ ਦੇ, ਉਸ ਏਰੀਏ ਵਿਚ ਮਿਲਕ ਇੰਡਸਟਰੀ ਨੂੰ ਬੜਾ ਬੜਾਵਾ ਦਿੱਤਾ ਜਾ ਸਕਦਾ ਹੈ। ਸਾਡੇ ਫਾਈਨਾਂਸ ਮਨਿਸਟਰ ਸਾਹਿਬ ਬੈਠੇ ਹਨ, ਸੀ.ਐਮ. ਸਾਹਿਬ ਬੈਠੇ ਹਨ। ਸੀ.ਐਮ. ਸਾਹਿਬ ਦੇ ਕਹਿਣ ਦੇ ਉਤੇ ਮੇਰੇ ਹਲਕੇ ਦੇ ਵਿਚ

ਵੇਰਕੇ ਦਾ ਇਕ ਚਿਲਿੰਗ ਸੈਂਟਰ ਖੋਲ੍ਹਣ ਵਾਸਤੇ ਐਸਟੀਮੇਟ ਲਗਵਾਇਆ ਗਿਆ ਸੀ ਜਿਹੜਾ ਕਰੀਬ ਡੇਢ ਕਰੋੜ ਰੁਪਏ ਦਾ ਬਣਿਆ ਹੈ। ਬਾਰਡਰ ਏਰੀਏ ਦੀਆਂ ਆਪਣੀਆਂ ਤਕਲੀਫਾਂ ਹਨ, ਉਥੋਂ ਦੇ ਲੋਕਾਂ ਨੂੰ ਰੋਜ਼ਗਾਰ ਦੀ ਲੋੜ ਹੈ। ਉਸ ਇਲਾਕੇ ਵਿਚ ਦੁੱਧ ਦਾ ਕਿੱਤਾ ਸਭ ਤੋਂ ਵੱਡਾ ਹੈ। ਮੈਂ ਇਕ ਇਹ ਮੰਗ ਕਰਦਾ ਹਾਂ ਕਿ ਮੇਰੇ ਹਲਕੇ ਦੇ ਵਿਚ ਚਿਲਿੰਗ ਸੈਂਟਰ ਖੋਲ੍ਹਿਆ ਜਾਵੇ।

ਦੂਜੀ ਗੱਲ ਜਿਹੜੀ ਮੰਗ ਨੰ: 15 ਸਿੰਜਾਈ ਮਹਿਕਮੇ ਦੇ ਨਾਲ ਸਬੰਧਤ ਹੈ, ਉਸ ਦੇ ਬਾਰੇ ਮੈਂ ਐਫ.ਐਮ. ਸਾਹਿਬ ਦਾ ਧੰਨਵਾਦੀ ਹਾਂ ਕਿਉਂਕਿ ਉਨ੍ਹਾਂ ਨੇ ਪਿਛਲੇ ਬਜਟ ਦੇ ਵਿਚ ਡਿਫੈਂਸ ਡਰੇਨਾਂ ਦੇ ਉਪਰ, ਜਿਹੜੀਆਂ ਪਾਕਿਸਤਾਨ ਦੇ ਨਾਲ ਲਗਦੀਆਂ ਹਨ, ਉਥੋਂ ਦੇ ਜਿਹੜੇ ਲੋਕ ਹਨ ਜਿਹੜੇ ਡਿਫੈਂਸ ਡਰੇਨਾਂ ਤੋਂ ਅੱਗੇ ਜਾ ਕੇ ਆਪਣੀ ਕਾਸ਼ਤ ਕਰਦੇ ਹਨ, ਉਨ੍ਹਾਂ ਨੂੰ ਤਕਰੀਬਨ 4-5 ਕਿਲੋਮੀਟਰ ਦੂਰ ਜਾ ਕੇ ਆਪਣੇ ਖੇਤਾਂ ਵਿਚ ਪਹੁੰਚਣਾ ਪੈਂਦਾ ਹੈ, ਉਸ ਵਾਸਤੇ ਪੁਲਾਂ ਦੀ ਮੰਗ ਕੀਤੀ ਸੀ। ਪੁਲਾਂ ਦੀ ਪਰਮਿਸ਼ਨ ਸੈਂਟਰ ਸਰਕਾਰ ਦਿੰਦੀ ਹੈ, ਡਿਫੈਂਸ ਮਹਿਕਮਾ ਦਿੰਦਾ ਹੈ। ਉਸ ਤੋਂ ਬਾਅਦ ਹੀ ਪੁਲ ਬਣ ਸਕਦੇ ਹਨ। 8 ਵਿਚੋਂ 2 ਪੁਲਾਂ ਦੀ ਮਨਜ਼ੂਰੀ ਮਿਲੀ ਹੈ। ਫਾਈਨਾਂਸ ਮਨਿਸਟਰ ਸਾਹਿਬ ਦੀ ਕਿਰਪਾ ਨਾਲ ਸਾਨੂੰ ਪੈਸੇ ਮਿਲ ਗਏ ਹਨ ਅਤੇ ਉਹ ਬਣਨੇ ਸ਼ੁਰੂ ਹੋ ਗਏ ਹਨ। ਪਰ ਮੇਰੀ ਬੇਨਤੀ ਹੈ ਕਿ ਉਥੇ ਲੋਕਾਂ ਵਿਚ ਹਾਹਾਕਾਰ ਮਚੀ ਹੋਈ ਹੈ। ਅੱਗੇ ਤਾਂ ਲੋਕ ਡਿਫੈਂਸ ਡ੍ਰੇਨਾਂ ਵਿਚੋਂ ਵੀ ਲੰਘ ਜਾਂਦੇ ਸਨ, ਲੋਕਾਂ ਨੇ ਆਪਣੇ ਘਾਟ ਵੀ ਬਣਾਏ ਹੋਏ ਸਨ। ਪਰ ਪਿੱਛੇ ਜਿਹੇ ਮਹਿਕਮੇ ਨੇ ਸਖ਼ਤੀ ਨਾਲ ਉਹ ਵੀ ਬੰਦ ਕਰਵਾ ਦਿੱਤੇ ਹਨ ਜਿਸ ਨਾਲ ਲੋਕਾਂ ਨੂੰ ਬਹੁਤ ਦਿੱਕਤ ਆ ਰਹੀ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜੇ 4 ਪੁਲ ਸਾਡੇ ਇਲਾਕੇ ਦੇ ਡਿਫੈਂਸ ਮਹਿਕਮੇ ਕੋਲ ਗਏ ਹੋਏ ਹਨ ਉਹ ਮਨਜ਼ੂਰ ਕਰਵਾ ਕੇ ਜ਼ਰੂਰ ਬਣਵਾ ਦਿੱਤੇ ਜਾਣ। ਇਹ ਮੇਰੀ ਬੇਨਤੀ ਹੈ। ਧੰਨਵਾਦ।

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ) :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਡਿਮਾਂਡ ਨੰ: 3, 15 ਅਤੇ 17 ਬਾਰੇ। ਸਾਡੀ ਬੜੀ ਕੀਮਤੀ ਗੰਨਾ ਮਿਲ ਬੇਕਾਰ ਹੋ ਗਈ ਹੈ ਜਿਸ ਵਾਸਤੇ ਪੂਰਨ ਤੌਰ ਤੇ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਜਿੰਨੀਆਂ ਸਰਕਾਰਾਂ ਹੋ ਕੇ ਗਈਆਂ ਹਨ, ਤਕਰੀਬਨ 25 ਸਾਲ ਤੋਂ ਕਿਸਾਨ ਆਵਾਜ਼ਾਰ ਹੋ ਗਿਆ ਹੈ। ਉਹ ਕਦੀ ਅੰਮ੍ਰਿਤਸਰ ਗੰਨਾ ਲੈ ਕੇ ਜਾਂਦਾ ਹੈ, ਕਦੀ ਕਿਤੇ ਲੈ ਕੇ ਜਾਂਦਾ ਹੈ। ਉਥੇ ਬਹੁਤ ਕੀਮਤੀ ਜ਼ਮੀਨ ਹੈ ਅਤੇ ਬਹੁਤ ਕੀਮਤੀ ਮਿੱਲ ਹੈ, ਥੋੜ੍ਹੇ ਜਿਹੇ ਪੈਸੇ ਲੱਗਣ ਨਾਲ ਇਹ ਪ੍ਰੋਜੈਕਟ ਤਿਆਰ ਹੋ ਸਕਦਾ ਹੈ। ਉਥੇ ਇੱਕ ਬਾਹਰ ਦੀ ਫਰਮ, ਜਿਹੜੀ ਕਿ ਹੁਣ ਭੱਜ ਗਈ ਹੈ, ਸਾਡੀ ਜ਼ਮੀਨ ਨੂੰ ਗਹਿਣੇ ਪਾਉਣਾ ਚਾਹੁੰਦੀ ਸੀ। ਸਾਡੀ ਕਮੇਟੀ ਨੇ ਅਤੇ ਅਸੀਂ ਮੰਨਿਆ ਨਹੀਂ ਕਿਉਂਕਿ ਇਸ ਤਰ੍ਹਾਂ ਸਰਕਾਰ ਨਾਲ ਹੇਰਾਫੇਰੀ ਹੁੰਦੀ ਸੀ। ਸਪੀਕਰ ਸਾਹਿਬ, ਉਥੇ ਗੰਨਾ ਮਿੱਲਾਂ ਦਾ ਧਿਆਨ ਕੀਤਾ ਜਾਵੇ। ਖਾਸ ਕਰਕੇ ਭੋਗਪੁਰ ਗੰਨਾ ਮਿਲ ਵੱਲ ਜ਼ਰੂਰ ਧਿਆਨ ਕੀਤਾ ਜਾਵੇ। ਇਸ ਵਾਸਤੇ ਥੋੜਾ ਜਿਹਾ ਪੈਸਾ ਜ਼ਰੂਰ ਰੱਖਿਆ ਜਾਵੇ।

[ ਸਰਦਾਰ ਸਰਬਜੀਤ ਸਿੰਘ ਮੱਕੜ ]

ਸਪੀਕਰ ਸਾਹਿਬ, ਮੇਰੇ ਹਲਕੇ ਦੀ ਬੜੀ ਤਰਸਯੋਗ ਹਾਲਤ ਹੈ। ਮੁੱਖ ਮੰਤਰੀ ਸਾਹਿਬ ਨੇ ਉਹ ਜਗ੍ਹਾ ਦੇਖੀ ਹੋਈ ਹੈ, ਇਸ ਵਾਸਤੇ ਮੈਨੂੰ ਪੈਸਾ ਵੀ ਦਿਵਾ ਦਿੱਤਾ ਸੀ ਪਰ ਸੈਂਟਰ ਦੀ ਸਕੀਮ ਵਿਚ ਪਿਕ ਐਂਡ ਚੂਜ਼ ਹੋ ਗਈ। ਮੇਰਾ ਹਲਕਾ ਕੱਢ ਦਿੱਤਾ ਗਿਆ। ਡਿਮਾਂਡ ਨੰ: 17 ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰ ਦਾ ਸੀਵਰੇਜ ਨਹੀਂ ਪੈ ਸਕਿਆ। ਸੀਵਰੇਜ ਵਾਸਤੇ ਪੈਸੇ ਰੱਖੇ ਜਾਣ ਕਿਉਂਜੋ ਅਸੀਂ ਲੋਕਾਂ ਵਿਚ ਅਨਾਊਂਸ ਕਰ ਚੁੱਕੇ ਹਾਂ। ਸਾਡੇ ਲਈ ਬੜੀ ਮੁਸ਼ਕਿਲ ਦਾ ਸਮਾਂ ਬਣਿਆ ਹੋਇਆ ਹੈ। ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਗੱਲ ਤੇ ਗੌਰ ਕੀਤੀ ਜਾਵੇ।

ਇਸ ਤੋਂ ਬਾਅਦ ਗੱਲ ਹੈ ਚੋਅ ਦੇ ਸਾਈਫ਼ਨ ਦੀ ਜਿਸ ਨਾਲ ਕਿ ਤਿੰਨ ਵਾਰ ਲਗਾਤਾਰ ਸਾਡਾ ਇਲਾਕਾ ਉਜੜ ਚੁੱਕਿਆ ਹੈ। ਕਿਸੇ ਵੇਲੇ ਵੀ ਜੇਕਰ ਪਿੱਛੋਂ ਪਾਣੀ ਜ਼ਿਆਦਾ ਆ ਗਿਆ ਤਾਂ ਬੜੀ ਮੁਸ਼ਕਿਲ ਹੋ ਜਾਵੇਗੀ। ਉਸ ਸਾਈਫ਼ਨ ਤੇ 19 ਕਰੋੜ ਰੁਪਿਆ ਲੱਗਣਾ ਹੈ। ਸੈਂਟਰ ਨੇ ਤਾਂ ਪਤਾ ਨਹੀਂ ਕਦੋਂ ਦੇਣਾ ਹੈ, ਇਸ ਲਈ ਇਸ ਵਾਸਤੇ ਵੀ ਪੈਸੇ ਰੱਖੇ ਜਾਣ। ਇਹ ਮੇਰੀਆਂ ਤਿੰਨ ਡਿਮਾਂਡਾਂ ਹਨ, ਇਹ ਖਾਸ ਤੌਰ ਤੇ ਕਰਵਾ ਦਿੱਤੀਆਂ ਜਾਣ।

ਇਸ ਤੋਂ ਬਾਅਦ ਮੈਂ ਟ੍ਰਾਂਸਪੋਰਟ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰ ਵਿਚ ਸਾਡੀ ਸਰਕਾਰ ਨੇ ਬਹੁਤ ਵਧੀਆ ਬੱਸਾਂ ਦੇ ਦਿੱਤੀਆਂ ਪਰ ਪੇਂਡੂ ਹਲਕਿਆਂ ਦਾ ਕੋਈ ਖਿਆਲ ਨਹੀਂ ਰੱਖਿਆ ਗਿਆ। ਖਾਸ ਕਰਕੇ ਪੇਂਡੂ ਹਲਕਿਆਂ ਵਿਚ ਇਨ੍ਹਾਂ ਬੱਸਾਂ ਦੀ ਲੋੜ ਹੈ। ਟ੍ਰਾਂਸਪੋਰਟ ਮੰਤਰੀ ਸਾਹਿਬ ਇਸ ਵਾਸਤੇ ਪੈਸੇ ਰੱਖਣ, ਜਿਸ ਨਾਲ ਸਾਡੇ ਪੇਂਡੂ ਹਲਕਿਆਂ ਵਿਚ ਬੱਸਾਂ ਦਿੱਤੀਆਂ ਜਾ ਸਕਣ। ਇਸ ਦੇ ਨਾਲ ਹੀ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ।ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਨੂੰ ਅਤੇ ਫਾਈਨਾਂਸ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਮੇਰੀ ਇਸ ਬੇਨਤੀ ਨੂੰ ਜ਼ਰੂਰ ਪ੍ਰਵਾਨ ਕੀਤਾ ਜਾਵੇ।

**ਮੁੱਖ ਸੰਸਦੀ ਸਕੱਤਰ, ਜਲ ਸਪਲਾਈ ਅਤੇ ਸੈਨੀਟੇਸ਼ਨ (ਚੌਧਰੀ ਨੰਦ ਲਾਲ) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿਚ ਸਾਡੇ ਬਹੁਤ ਹੀ ਮਾਨਯੋਗ ਮੁੱਖ ਮੰਤਰੀ, ਪੰਜਾਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਧੰਨਵਾਦ ਕਰਨ ਵਾਸਤੇ ਮੌਕਾ ਦਿੱਤਾ ਹੈ। ਉਨ੍ਹਾਂ ਨੇ ਬਲਾਚੌਰ ਦੇ ਇਲਾਕੇ ਵਿਚ ਜਿਹੜੀ ਲੋਕਾਂ ਦੀ ਮੰਗ ਸੀ, ਸੰਨ 1959 ਵਿਚ ਸ਼੍ਰੀ ਵਾਈ.ਬੀ. ਚਵਾਨ ਨੇ ਉਥੇ ਜਾ ਕੇ ਜਨਰਲ ਬਿਕਰਮ ਸਿੰਘ ਦੇ ਨਾਂ ਤੇ ਕਾਲਜ ਦਿੱਤਾ ਸੀ, ਜਿਹੜਾ ਕਿ ਉਦੋਂ ਤੋਂ ਲੈ ਕੇ ਅੱਜ ਤੱਕ ਨਹੀਂ ਦਿੱਤਾ ਗਿਆ ਸੀ। ਮਾਨਯੋਗ ਮੁੱਖ ਮੰਤਰੀ ਜੀ ਨੇ ਬਲਾਚੌਰ ਦੇ ਲੋਕਾਂ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਉਥੇ ਕਾਲਜ ਦਿੱਤਾ ਹੈ। ਮੈਂ ਇਸ ਵਾਸਤੇ ਇਨ੍ਹਾਂ ਦਾ ਬਹੁਤ-ਬਹੁਤ ਸ਼ੁਕਰਗੁਜ਼ਾਰ ਹਾਂ।

ਦੂਸਰੀ ਗੱਲ, ਕੰਢੀ ਇਲਾਕੇ ਵਿਚ ਅਵਾਰਾ ਪਸ਼ੂ ਅਤੇ ਜੰਗਲੀ ਜਾਨਵਰ ਬਹੁਤ ਵੱਡਾ

ਨੁਕਸਾਨ ਕਰਦੇ ਹਨ। ਬਲਾਚੌਰ ਵਿਚ ਗਊਸ਼ਾਲਾ ਬਣਾਉਣ ਲਈ ਪਿਛਲੀ ਸਰਕਾਰ ਨੇ 27 ਲੱਖ ਰੁਪਿਆ ਦਿੱਤਾ ਸੀ ਲੇਕਿਨ 27 ਲੱਖ ਰੁਪਿਆ ਲੱਗ ਕੇ ਵੀ ਗਊਸ਼ਾਲਾ ਅਧੂਰੀ ਪਈ ਹੈ। ਉਥੇ ਥੋੜ੍ਹਾ ਜਿਹਾ ਪੈਸਾ ਹੋਰ ਲੱਗਣਾ ਹੈ। ਜੇ ਥੋੜ੍ਹੇ ਜਿਹੇ ਪੈਸੇ ਹੋਰ ਲਗਾ ਕੇ ਗਊਸ਼ਾਲਾ ਨੂੰ ਪੂਰੀ ਕਰ ਸਕੀਏ ਅਤੇ ਗਊਸ਼ਾਲਾ ਚਲਾ ਸਕੀਏ ਤਾਂ ਇਸ ਤੋਂ ਫਾਇਦਾ ਲੈ ਸਕਾਂਗੇ। ਇਸ ਦੇ ਨਾਲ ਪੂਰੇ ਇਲਾਕੇ ਦੀਆਂ ਮੰਗਾਂ ਫਿਰ ਵੀ ਪੂਰੀਆਂ ਨਹੀਂ ਹੋ ਸਕਦੀਆਂ। ਕੰਢੀ ਦੇ ਇਲਾਕੇ ਵਿਚ ਕੰਡੇਦਾਰ ਤਾਰ ਲਗਾਉਣ ਵਾਸਤੇ ਸਰਕਾਰ ਵੱਲੋਂ ਜੇ ਕੋਈ ਸਬਸਿਡੀ ਜਾਂ ਮਦਦ ਕੀਤੀ ਜਾਵੇ ਤਾਂ ਮੈਂ ਸਰਕਾਰ ਦਾ ਬਹੁਤ-ਬਹੁਤ ਧੰਨਵਾਦੀ ਹੋਵਾਂਗਾ।

ਇਸ ਦੇ ਨਾਲ ਬਲਾਚੌਰ ਸ਼ਹਿਰ ਦੇ ਸੀਵਰੇਜ ਵਾਸਤੇ ਪਿਛਲੀ ਸਰਕਾਰ ਵੇਲੇ 13 ਕਰੋੜ 30 ਲੱਖ ਰੁਪਿਆ ਦੇਣ ਵਾਸਤੇ ਕਿਹਾ ਗਿਆ ਸੀ ਪਰ ਫਿਰ ਵੀ ਗੱਲ ਸਿਰੇ ਨਹੀਂ ਚੜ੍ਹ ਸਕੀ। ਉਹ ਗੱਲ ਉਥੇ ਦੀ ਉਥੇ ਹੀ ਰਹਿ ਗਈ ਹੈ। ਇਸ ਕਰਕੇ ਮੈਂ ਉਥੇ ਸੀਵਰੇਜ ਦੀ ਮੰਗ ਵੀ ਰੱਖਦਾ ਹਾਂ। ਜੋ ਕੰਢੀ ਏਰੀਆ ਹੈ, ਉਸ ਵਿਚ ਜੋ ਨਹਿਰ ਆ ਰਹੀ ਹੈ, ਉਸ ਨੂੰ ਸਾਲ 2011 ਤੱਕ ਪੂਰਾ ਕਰਨ ਦਾ ਵਾਅਦਾ ਕੀਤਾ ਹੋਇਆ ਹੈ, ਉਹ ਵੀ ਪੂਰੀ ਕਰਵਾ ਦਿੱਤੀ ਜਾਵੇ। ਇਹ ਵੀ ਮੇਰੀ ਮੰਗ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦੀ ਹਾਂ। (ਥੰਪਿੰਗ)

**ਚੌਧਰੀ ਮੋਹਨ ਲਾਲ (ਬੰਗਾ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮੰਗਾਂ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ :** ਸਾਰੇ ਕੋਈ ਠੋਸ ਜਿਹੀ ਗੱਲ ਹੀ ਕਰੋ ਕਿਉਂਕਿ ਪਹਿਲਾਂ ਬਜਟ ਤੇ ਬਹਿਸ ਹੋ ਚੁੱਕੀ ਹੈ। ਹੁਣ ਡਿਮਾਂਡਜ਼ ਤੇ ਬੋਲਣ ਦਾ ਸਮਾਂ ਹੈ। ਜਿਹੜੀ ਵੀ ਡਿਮਾਂਡ ਤੇ ਬੋਲਣਾ ਹੈ, ਉਸ ਦਾ ਨਾਂ ਤੇ ਨੰਬਰ ਜ਼ਰੂਰ ਦੱਸਿਆ ਜਾਵੇ।

**ਚੌਧਰੀ ਮੋਹਨ ਲਾਲ :** ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 5, ਜੋ ਕਿ ਸਿੱਖਿਆ ਬਾਰੇ ਹੈ, ਤੇ ਬੋਲਣਾ ਚਾਹੁੰਦਾ ਹਾਂ। ਮੈਂ ਧੰਨਵਾਦੀ ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਦਾ ਜਿਨ੍ਹਾਂ ਨੇ ਸਿੱਖਿਆ ਦੇ ਖੇਤਰ ਵਿਚ ਬਹੁਤ ਵੱਡਾ ਯੋਗਦਾਨ ਪਾਇਆ ਹੈ। ਜਿਹੜਾ ਸਿੱਖਿਆ ਦੇ ਖੇਤਰ ਵਿਚ ਨਿਘਾਰ ਆਇਆ ਸੀ, ਉਸ ਨੂੰ ਬਿਹਤਰ ਬਣਾਉਣ ਵਾਸਤੇ ਜੋ 26668 ਮਾਸਟਰਾਂ ਦੀ ਭਰਤੀ ਪਿਛਲੇ ਤਿੰਨ ਸਾਲਾਂ ਦੌਰਾਨ ਕੀਤੀ ਗਈ ਹੈ ਅਤੇ ਸਕੂਲਾਂ ਦਾ ਮਿਆਰ ਉੱਚਾ ਕਰਨ ਵਾਸਤੇ ਜੋ ਇਨਫ੍ਰਾਸਟ੍ਰਕਚਰ ਚਾਹੀਦਾ ਹੈ, ਉਸ ਵਾਸਤੇ ਵੀ ਬਹੁਤ ਪੈਸਾ ਭੇਜਿਆ ਹੈ। 50-50 ਲੱਖ ਰੁਪਿਆ ਖਰਚ ਕਰਕੇ ਸਾਇੰਸ ਬਲਾਕ ਵੀ ਪੇਂਡੂ ਸਕੂਲਾਂ ਵਿਚ ਹਰ ਹਲਕੇ ਵਿਚ ਤਿੰਨ-ਤਿੰਨ ਬਣਾਏ ਜਾ ਰਹੇ ਹਨ। ਮੇਰੀ ਬੇਨਤੀ ਹੈ ਕਿ ਜਿਹੜੇ ਸਾਡੇ ਪਿੰਡਾਂ ਵਿਚ ਲੜਕੀਆਂ ਤੇ ਲੜਕਿਆਂ ਵਾਸਤੇ ਮੈਟ੍ਰਿਕ ਤੋਂ ਬਾਅਦ ਪਲੱਸ-ਟੂ ਦੇ ਸਕੂਲ ਹਨ, ਤਿੰਨਾਂ ਸਾਲਾਂ ਦੌਰਾਨ ਇਕ ਵੀ ਸਕੂਲ ਅਪਗ੍ਰੇਡ ਨਹੀਂ ਕੀਤਾ ਗਿਆ। ਮੇਰੀ ਬੇਨਤੀ ਹੈ ਕਿ ਜਿਹੜੇ ਮੈਟ੍ਰਿਕ ਦੇ ਸਕੂਲ ਹਨ, ਉਨ੍ਹਾਂ ਨੂੰ ਇਸੇ ਸਾਲ ਦੌਰਾਨ ਅਪਗ੍ਰੇਡ ਜ਼ਰੂਰ ਕੀਤਾ ਜਾਵੇ ਕਿਉਂਕਿ ਜਦੋਂ ਅਸੀਂ ਪਿੰਡਾਂ ਵਿਚ ਜਾਂਦੇ ਹਾਂ ਤਾਂ ਲੋਕ ਸਾਡੇ

[ ਚੌਧਰੀ ਮੋਹਨ ਲਾਲ ]

ਤੋਂ ਡਿਮਾਂਡ ਕਰਦੇ ਹਨ ਕਿ ਸਾਡੇ ਬੱਚਿਆਂ ਨੂੰ ਪੜ੍ਹਨ ਵਾਸਤੇ ਬੜੀ ਦੂਰ ਸ਼ਹਿਰਾਂ ਵਿਚ ਜਾਣਾ ਪੈਂਦਾ ਹੈ, ਇਸ ਵਾਸਤੇ ਸਾਡੇ ਸਕੂਲ ਜ਼ਰੂਰ ਅਪਗ੍ਰੇਡ ਹੋਣ।

ਅੱਗੇ ਮੈਂ ਡਿਮਾਂਡ ਨੰ: 15, ਜੋ ਕਿ ਬਿਜਲੀ ਬਾਰੇ ਹੈ, ਉਸ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਬਾਦਲ ਸਾਹਿਬ ਤੇ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਨੇ ਬਹੁਤ ਵੱਡਾ ਫੈਸਲਾ ਕੀਤਾ ਹੈ ਕਿ ਪੰਜਾਬ ਵਿਚ ਬਿਜਲੀ ਦੀ ਜੋ ਕਮੀ ਹੈ, ਉਸ ਨੂੰ ਪੂਰਾ ਕਰਨ ਵਾਸਤੇ ਬਹੁਤ ਵੱਡੇ ਪਲਾਂਟ ਗੋਇੰਦਵਾਲ ਸਾਹਿਬ, ਰਾਜਪੁਰਾ, ਤਲਵੰਡੀ ਸਾਬੋ, ਗਿੱਦੜਬਾਹਾ ਵਿਖੇ ਲਗਾਉਣ ਦਾ ਪ੍ਰੋਗਰਾਮ ਬਣਾਇਆ ਹੈ। ਇਸ ਤੋਂ ਇਲਾਵਾ 3300 ਕਰੋੜ ਰੁਪਿਆ ਹੋਰ ਖਰਚ ਕੀਤਾ ਜਾ ਰਿਹਾ ਹੈ। ਮੇਰੇ ਹਲਕੇ ਬੰਗਾ ਵਿਚ ਜੋ ਗਰਿੱਡ ਹਨ, ਉਨ੍ਹਾਂ ਤੇ ਬਹੁਤ ਵੱਡਾ ਲੋਡ ਪੈ ਰਿਹਾ ਹੈ। ਬਹਿਰਾਮ, ਬੰਗਾ ਤੇ ਮੁਕੰਦਪੁਰ ਤੋਂ ਇਲਾਵਾ ਉਥੇ ਲੋਕਾਂ ਦੀ ਮੰਗ ਹੈ ਕਿ ਇੱਕ ਹੋਰ ਨਵਾਂ ਗਰਿੱਡ ਬਲਾਕੀਪੁਰ ਵਿਖੇ ਬਣਨਾ ਚਾਹੀਦਾ ਹੈ ਤਾਂ ਜੋ ਘਰਾਂ ਵਿਚ ਵੀ ਬਿਜਲੀ ਪੂਰੀ ਪਹੁੰਚੇ ਤੇ ਸਿੰਚਾਈ ਵਾਸਤੇ ਮੋਟਰਾਂ ਲਈ ਵੀ ਬਿਜਲੀ ਪੂਰੀ ਪਹੁੰਚੇ। ਮਾਨਯੋਗ ਮੁੱਖ ਮੰਤਰੀ ਜੀ ਨੇ ਪਿਛਲੇ ਸੈਸ਼ਨ ਦੌਰਾਨ ਇਸ ਲਈ ਆਸ਼ਵਾਸਨ ਵੀ ਦਿੱਤਾ ਸੀ। ਮੈਂ ਬੇਨਤੀ ਕਰਦਾ ਹਾਂ ਕਿ ਉਹ ਗਰਿੱਡ ਜਲਦੀ ਬਨਣਾ ਚਾਹੀਦਾ ਹੈ।

ਅੱਗੇ ਮੈਂ ਡਿਮਾਂਡ ਨੰ: 17, ਸਥਾਨਕ ਸਰਕਾਰਾਂ ਬਾਰੇ ਬੋਲਣਾ ਚਾਹੁੰਦਾ ਹਾਂ। ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਸ਼ਹਿਰਾਂ ਦੇ ਸੀਵਰੇਜ ਵਾਸਤੇ, ਲਾਈਟਾਂ ਵਾਸਤੇ ਔਰ ਹੋਰ ਕੰਮਾਂ ਵਾਸਤੇ ਪੈਸੇ ਭੇਜੇ ਹਨ। ਇਸੇ ਤਰ੍ਹਾਂ ਪਿਛਲੇ ਸਾਲ ਬੰਗਾ ਸ਼ਹਿਰ ਨੂੰ ਦੋ ਕਰੋੜ ਰੁਪਏ ਦਿੱਤੇ ਹਨ, ਜਿਸ ਨਾਲ ਕੰਮ ਚਲ ਰਿਹਾ ਹੈ। ਸ਼ਹਿਰ ਦੇ ਗੰਦੇ ਪਾਣੀ ਲਈ ਸੀਵਰੇਜ ਹੋਰ ਵੀ ਪੈਣ ਵਾਲਾ ਹੈ, ਜੋ ਕਿ ਅਧੂਰਾ ਰਹਿੰਦਾ ਹੈ, ਮੈਂ ਇਸ ਬਾਰੇ ਬੇਨਤੀ ਕਰਦਾ ਹਾਂ ਕਿ ਇਸ ਬਜਟ ਵਿਚ ਪੈਸੇ ਰੱਖ ਕੇ ਇਸ ਨੂੰ ਪੂਰਾ ਕਰਵਾ ਦਿੱਤਾ ਜਾਵੇ।

ਅੱਗੇ ਮੈਂ ਡਿਮਾਂਡ ਨੰ: 25, ਜੋ ਕਿ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਨਾਲ ਸਬੰਧਤ ਹੈ, ਬਾਰੇ ਬੋਲਣਾ ਚਾਹੁੰਦਾ ਹਾਂ। ਬਾਦਲ ਸਾਹਿਬ ਨੇ ਗਰੀਬ ਲੋਕਾਂ ਦੀ ਭਲਾਈ ਵਾਸਤੇ ਚਾਰ ਰੁਪਏ ਕਿੱਲੋ ਆਟਾ ਤੇ ਵੀਹ ਰੁਪਏ ਕਿਲੋ ਦਾਲ ਦੇ ਕੇ ਬਹੁਤ ਵੱਡਾ ਉਪਰਾਲਾ ਤੇ ਯਤਨ ਕੀਤਾ ਹੈ। ਇਸੇ ਤਰ੍ਹਾਂ ਬਜ਼ੁਰਗਾਂ ਨੂੰ ਪੈਨਸ਼ਨਾਂ ਤੇ ਗਰੀਬ ਲੋਕਾਂ ਦੀਆਂ ਲੜਕੀਆਂ ਨੂੰ ਵਿਆਹ ਵੇਲੇ ਸ਼ਗਨ ਦੇਣ ਦੀ ਸਕੀਮ ਦੇਸ਼ ਵਿਚ ਪਹਿਲੀ ਵਾਰੀ ਬਾਦਲ ਸਾਹਿਬ ਨੇ ਸ਼ੁਰੂ ਕੀਤੀ ਹੈ। ਪਹਿਲਾਂ ਇਸ ਤਹਿਤ 5100/- ਰੁਪਿਆ ਦਿੱਤਾ ਜਾਂਦਾ ਸੀ ਪਰ ਹੁਣ 15000/- ਰੁਪਿਆ ਦਿੱਤਾ ਜਾ ਰਿਹਾ ਹੈ। ਲੇਕਿਨ ਇਨ੍ਹਾਂ ਕੇਸਾਂ ਦੀਆਂ ਦਰਖਾਸਤਾਂ ਤਕਰੀਬਨ 8-9 ਮਹੀਨੇ ਤੋਂ ਪੈਂਡਿੰਗ ਪਈਆਂ ਹਨ। ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਸਿਸਟਮ ਨੂੰ ਅੱਪ-ਟੂ-ਡੇਟ ਕਰਵਾ ਦੇਣ ਤਾਂ ਜੋ ਗਰੀਬ ਲੋਕਾਂ ਨੂੰ ਸਮੇਂ ਸਿਰ ਸਹੂਲਤ ਮਿਲ ਸਕੇ ਤਾਂ ਜੋ ਇਸ ਦਾ ਉਨ੍ਹਾਂ ਨੂੰ ਬਹੁਤ ਵੱਡਾ ਫਾਇਦਾ ਹੋਵੇਗਾ ਅਤੇ ਸਰਕਾਰ ਦੀ ਵੀ ਬਹੁਤ ਵਾਹ-ਵਾਹ ਹੋਵੇਗੀ। ਇਸੇ ਤਰ੍ਹਾਂ ਗਰੀਬ ਲੋਕਾਂ ਦੀਆਂ

ਜਿਹੜੀਆਂ ਧਰਮਸ਼ਾਲਾਵਾਂ ਹਨ, ਉਨ੍ਹਾਂ ਵਾਸਤੇ ਪਿਛਲੇ ਸਾਲਾਂ ਦੌਰਾਨ ਕੋਈ ਵੀ ਪੈਸਾ ਨਹੀਂ ਰੱਖਿਆ ਗਿਆ। ਜਿਹੜੇ ਫੰਡ ਬਾਦਲ ਸਾਹਿਬ ਦਿੰਦੇ ਹਨ, ਉਨ੍ਹਾਂ ਵਿਚੋਂ ਹੀ ਅਸੀਂ ਧਰਮਸ਼ਾਲਾ ਲਈ ਫੰਡ ਦਿੰਦੇ ਹਾਂ। ਮੇਰੀ ਬੇਨਤੀ ਹੈ ਕਿ ਅੱਜ ਬਹੁਤ ਵੱਡੇ-ਵੱਡੇ ਪੈਲੇਸ ਬਣ ਗਏ ਹਨ। ਅਮੀਰ ਲੋਕ ਉਥੇ ਆਪਣੇ ਬੱਚਿਆਂ ਦੇ ਫੰਕਸ਼ਨ ਕਰਦੇ ਹਨ। ਇੱਕ ਗਰੀਬ ਆਦਮੀ ਦਾ ਵੀ ਦਿਲ ਕਰਦਾ ਹੈ ਕਿ ਉਸ ਦਾ ਵੀ ਵਿਆਹ ਚੰਗੀ ਥਾਂ ਤੇ ਹੋਵੇ। ਧਰਮਸ਼ਾਲਾ ਬਹੁਤ ਛੋਟਾ ਸਥਾਨ ਹੈ। ਸਰਕਾਰ ਕੋਈ ਇਸ ਲਈ ਪੈਲੇਸ ਬਣਾਉਣ ਦੀ ਤਜਵੀਜ਼ ਬਣਾਵੇ ਜਾਂ ਕੋਈ ਕਮੇਟੀ ਹਾਲ ਬਣਾਏ ਜਾਣ। ਇਸ ਮੰਤਵ ਲਈ 5-10 ਲੱਖ ਰੁਪਿਆ ਰੱਖਿਆ ਜਾਵੇ ਜਿੱਥੇ ਉਹ ਆਪਣੇ ਪ੍ਰੋਗਰਾਮ ਵਧੀਆ ਢੰਗ ਨਾਲ ਕਰ ਸਕਣ।

ਇਸੇ ਤਰੀਕੇ ਨਾਲ ਖੇਡਾਂ ਲਈ 13 ਕਰੋੜ ਰੁਪਿਆ ਰੱਖਿਆ ਗਿਆ ਹੈ। ਮੈਨੂੰ ਖੁਸ਼ੀ ਹੈ ਕਿ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੇ ਯਤਨਾਂ ਸਦਕਾ ਕਬੱਡੀ ਨੂੰ ਚੰਗੀ ਮਾਨਤਾ ਮਿਲੀ ਹੈ ਲੇਕਿਨ ਵਧੀਆ ਖਿਡਾਰੀ ਤਿਆਰ ਕਰਨ ਲਈ ਚੰਗੇ ਸਟੇਡੀਅਮਜ ਦੀ ਲੋੜ ਹੈ। ਮੈਨੂੰ ਦੁੱਖ ਹੈ ਕਿ ਸਾਡੇ ਬੰਗਾ ਸ਼ਹਿਰ ਵਿਚ ਅਤੇ ਇਲਾਕੇ ਵਿਚ ਇਕ ਵੀ ਇਸ ਤਰ੍ਹਾਂ ਦਾ ਸਟੇਡੀਅਮ ਨਹੀਂ ਹੈ। ਮੈਂ ਪਿਛਲੇ ਸਮੇਂ ਦੌਰਾਨ ਬਾਦਲ ਸਾਹਿਬ ਨੂੰ ਬੇਨਤੀ ਕੀਤੀ ਸੀ ਅਤੇ ਉਨ੍ਹਾਂ ਨੇ ਸਟੇਡੀਅਮ ਬਣਾਉਣ ਲਈ 10 ਲੱਖ ਰੁਪਿਆ ਦਿੱਤਾ ਹੈ। ਇਹ ਪਿੰਡ ਪੁਨੀਆ ਵਿਖੇ ਬਣ ਰਿਹਾ ਹੈ। ਮੈਨੂੰ ਖੁਸ਼ੀ ਹੈ ਕਿ ਉਸ ਸਟੇਡੀਅਮ ਦਾ ਨਾਂ ਵੀ ਅਸੀਂ ਬਾਦਲ ਸਾਹਿਬ ਦੇ ਨਾਂ ਤੇ 'ਪ੍ਰਕਾਸ਼ ਸਟੇਡੀਅਮ' ਰੱਖਿਆ ਹੈ। ਉਸ ਨੂੰ ਪੂਰਾ ਕਰਨ ਲਈ ਸਾਨੂੰ ਹੋਰ ਫੰਡ ਚਾਹੀਦੇ ਹਨ। ਜੇਕਰ 25 ਲੱਖ ਰੁਪਿਆ ਹੋਰ ਮਿਲ ਜਾਵੇ ਤਾਂ ਉਹ ਵਧੀਆ ਬਣ ਸਕਦਾ ਹੈ ਅਤੇ ਇਲਾਕੇ ਦੇ ਬੱਚਿਆਂ ਨੂੰ ਖੇਡਣ ਲਈ ਵਧੀਆ ਸਟੇਡੀਅਮ ਮਿਲ ਸਕਦਾ ਹੈ। ਇਸ ਦੇ ਬਣਨ ਨਾਲ ਬੱਚਿਆਂ ਵਿਚ ਵੀ ਚੰਗਾ ਉਤਸ਼ਾਹ ਪੈਦਾ ਹੋਵੇਗਾ ਅਤੇ ਬਾਦਲ ਸਾਹਿਬ ਦਾ ਨਾਂ ਵੀ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾਵੇਗਾ।

ਬਾਦਲ ਸਾਹਿਬ ਅੱਜ ਜੋ ਪੰਜਾਬ ਦੀ ਭਲਾਈ ਅਤੇ ਤਰੱਕੀ ਲਈ ਕਰ ਰਹੇ ਹਨ ਉਹ ਸ਼ਲਾਘਾਯੋਗ ਹੈ। ਇਸ ਦੇ ਨਾਲ ਹੀ ਆਪ ਜੀ ਦਾ ਬਹੁਤ-ਬਹੁਤ ਧੰਨਵਾਦ।

**ਮੁੱਖ ਸੰਸਦੀ ਸਕੱਤਰ, ਸਿੱਖਿਆ (ਸ਼੍ਰੀਮਤੀ ਮਹਿੰਦਰ ਕੌਰ ਜੋਸ਼) :** ਸਪੀਕਰ ਸਾਹਿਬ, ਬੇਨਤੀ ਹੈ ਕਿ ਮੈਂ ਟ੍ਰਾਂਸਪੋਰਟ ਦੀ ਮੰਗ ਤੇ ਬਹੁਤ ਅਹਿਮ ਗੱਲ ਕਰਨੀ ਚਾਹੁੰਦੀ ਹਾਂ। ਮੇਰੇ ਹਲਕੇ ਦੀ ਬਹੁਤ ਵੱਡੀ ਮੰਗ ਹੈ। ਇਹ ਬਹੁਤ ਪੁਰਾਣਾ ਹਲਕਾ ਹੈ ਪਰ ਸਾਡੇ ਉਥੇ ਕੋਈ ਬੱਸ ਅੱਡਾ ਨਹੀਂ ਹੈ। ਬੱਸਾਂ ਖੜੀਆਂ ਕਰਨ ਦੀ ਸਾਨੂੰ ਬਹੁਤ ਦਿੱਕਤ ਆਉਂਦੀ ਹੈ ਅਤੇ ਬੱਸਾਂ ਰਸਤੇ ਵਿਚ ਹੀ ਖੜੀਆਂ ਰਹਿੰਦੀਆਂ ਹਨ। ਸਾਨੂੰ ਆਜ਼ਾਦੀ ਮਿਲੇ ਨੂੰ ਬਹੁਤ ਸਮਾਂ ਹੋ ਗਿਆ ਹੈ, ਪਰ ਅਜੇ ਤੱਕ ਉਥੇ ਬੱਸ ਖੜ੍ਹੀ ਕਰਨ ਲਈ ਕੋਈ ਜਗ੍ਹਾ ਨਹੀਂ ਹੈ। ਮੇਰੀ ਇੱਕੋ ਹੀ ਮੰਗ ਹੈ ਕਿ ਉਥੇ ਬੱਸ ਅੱਡਾ ਬਣੇ ਅਤੇ ਉਥੇ ਬੱਸਾਂ ਖੜੀਆਂ ਹੋ ਸਕਣ।

ਦੂਸਰੀ ਗੱਲ ਹੈ ਕਿ ਕਸਬਾ ਹਰਿਆਣਾ, ਜਿਹੜਾ ਕਿ ਸ਼ਾਮ ਚੁਰਾਸੀ ਹਲਕੇ ਵਿਚ

[ ਮੁੱਖ ਸੰਸਦੀ ਸਕੱਤਰ, ਸਿੱਖਿਆ ]

ਪੈਂਦਾ ਹੈ, ਉਥੇ ਵੀ ਬੱਸਾਂ ਖੜੀਆਂ ਕਰਨ ਲਈ ਕੋਈ ਬੱਸ ਅੱਡਾ ਨਹੀਂ ਹੈ, ਉਥੇ ਵੀ ਬੱਸ ਅੱਡਾ ਬਣਾਇਆ ਜਾਵੇ। ਮੇਰੀ ਬੇਨਤੀ ਹੈ ਕਿ ਇਸ ਤੇ ਧਿਆਨ ਦਿੱਤਾ ਜਾਵੇ ਤਾਂ ਕਿ ਲੋਕਾਂ ਨੂੰ ਬੱਸ ਅੱਡੇ ਦੀ ਸਹੂਲਤ ਮਿਲ ਸਕੇ। ਬਹੁਤ-ਬਹੁਤ ਧੰਨਵਾਦ।

**ਸਰਦਾਰ ਇੰਦਰਬੀਰ ਸਿੰਘ ਬੁਲਾਰੀਆ (ਅੰਮ੍ਰਿਤਸਰ ਦੱਖਣੀ) :** ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 17 ਤੇ ਗੱਲ ਕਰਨੀ ਹੈ। ਅੰਮ੍ਰਿਤਸਰ ਸ਼ਹਿਰ ਵਿਚ 100% ਸੀਵਰ ਦੇਣ ਲਈ ਕੁਝ ਸਾਲ ਪਹਿਲਾਂ ਬੈਂਕ ਆਫ ਜਪਾਨ ਦਾ ਇਕ ਪ੍ਰੋਜੈਕਟ ਆਇਆ ਸੀ। ਉਸ ਸਮੇਂ 350 ਕਰੋੜ ਰੁਪਿਆ ਆਇਆ ਸੀ ਪਰ ਸਮੇਂ ਸਿਰ ਕੰਪਲੀਟ ਨਾ ਹੋਣ ਕਰਕੇ ਇਸ ਦੀ ਲਾਗਤ ਵੱਧ ਗਈ ਔਰ ਹੁਣ ਇਹ 500 ਕਰੋੜ ਦਾ ਹੋ ਗਿਆ ਹੈ। ਇਸ ਵਿਚੋਂ ਅੰਮ੍ਰਿਤਸਰ ਦੇ ਸਾਊਥ ਈਸਟ ਜ਼ੋਨ ਨੂੰ ਬਾਹਰ ਕਰ ਦਿੱਤਾ ਗਿਆ ਹੈ। ਅੰਮ੍ਰਿਤਸਰ ਦੇ ਜਿਹੜੇ ਕਮਿਸ਼ਨਰ ਹਨ, ਉਨ੍ਹਾਂ ਨੇ ਜੇ.ਐਨ.ਐਨ.ਯੂ.ਆਰ.ਐਮ. ਵਿਚ ਕੇਸ ਪੁਟ-ਅੱਪ ਕੀਤਾ ਕਿ ਅਸੀਂ ਸਾਊਥ ਈਸਟ ਜ਼ੋਨ ਦਾ ਸੀਵਰ ਪਾਉਣਾ ਹੈ ਔਰ ਉਸ ਦੇ ਤਹਿਤ ਸੈਂਟਰ ਨੇ 40 ਕਰੋੜ ਰੁਪਿਆ ਸਟੇਟ ਨੂੰ ਦਿੱਤਾ ਹੈ। ਪਰ ਜ਼ਰੂਰਤ ਹੈ, ਲੋੜ ਹੈ ਕਿ ਸਟੇਟ ਵੀ ਆਪਣੇ ਬਣਦੇ ਹਿੱਸੇ ਦਾ 40 ਕਰੋੜ ਰੁਪਿਆ ਇਸ ਵਿਚ ਪਾਵੇ ਤਾਂ ਜੋ ਅੰਮ੍ਰਿਤਸਰ ਦੇ ਸਾਊਥ ਈਸਟ ਜ਼ੋਨ ਨੂੰ ਵੀ ਸੀਵਰ ਮੁਹੱਈਆ ਕਰਵਾਇਆ ਜਾ ਸਕੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਆਪ ਬਹੁਤ ਜ਼ਿਆਦਾ ਇਸ ਵਿਚ ਰੁਚੀ ਲੈਂਦੇ ਰਹੇ ਹਨ। ਇਹ ਜਿਹੜਾ ਬੈਂਕ ਆਫ ਜਪਾਨ ਦਾ ਪ੍ਰੋਜੈਕਟ ਸੀ, ਇਸ ਦੀ ਦੇਖ ਰੇਖ ਇਹ ਆਪ ਕਰਦੇ ਰਹੇ ਸੀ। ਜਦੋਂ ਵੀ ਇਹ ਅੰਮ੍ਰਿਤਸਰ ਸਾਹਿਬ ਆਏ ਤਾਂ ਇਨ੍ਹਾਂ ਨੇ ਉਨ੍ਹਾਂ ਨਾਲ ਜ਼ਰੂਰ ਮੀਟਿੰਗ ਕੀਤੀ ਪਰ ਜਿਹੜਾ ਸਾਊਥ ਈਸਟ ਜ਼ੋਨ ਨੂੰ ਇਸ ਵਿੱਚੋਂ ਕੱਢਿਆ ਗਿਆ ਹੈ, ਇਸ ਦਾ ਵੀ ਕੋਈ ਨਾ ਕੋਈ ਹੱਲ ਕਰਨਾ ਚਾਹੀਦਾ ਹੈ। ਇਹ ਬਹੁਤ ਵੱਡੀ ਸੀਵਰੇਜ ਦੀ ਸਮੱਸਿਆ ਹੈ। ਮੈਂ ਡਿਮਾਂਡ ਕਰਦਾ ਹਾਂ ਕਿ ਇਸ ਵਾਸਤੇ ਬਣਦਾ 40 ਕਰੋੜ ਰੁਪਿਆ ਜ਼ਰੂਰ ਦਿੱਤਾ ਜਾਵੇ।

ਸਪੀਕਰ ਸਾਹਿਬ, ਦੂਜੀ ਗੱਲ, ਡਿਮਾਂਡ ਨੰਬਰ 1 ਬਾਰੇ ਮੈਂ ਇਹ ਕਹਿਣਾ ਹੈ ਕਿ ਐਨਵਾਇਰਨਮੈਂਟਲ ਪਾਰਕਾਂ ਦੀ ਗੱਲ ਚੱਲੀ ਸੀ। ਅੰਮ੍ਰਿਤਸਰ ਵਾਸਤੇ ਅਜਿਹੇ ਪਾਰਕ ਲਈ ਮੈਂ ਵੀ ਪ੍ਰਸ਼ਨ ਲਾਇਆ ਸੀ ਕਿ ਪੰਜਾਬ ਸਰਕਾਰ ਨੇ 5 ਐਨਵਾਇਰਨਮੈਂਟਲ ਪਾਰਕ ਪਾਸ ਕੀਤੇ ਹਨ। ਇਨ੍ਹਾਂ ਵਿਚੋਂ ਇਕ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਵੀ ਜ਼ਰੂਰ ਦਿੱਤਾ ਜਾਣਾ ਚਾਹੀਦਾ ਹੈ। ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਇਕ ਵੀ ਐਨਵਾਇਰਨਮੈਂਟਲ ਪਾਰਕ ਨਹੀਂ ਹੈ। ਜਿਵੇਂ ਲੁਧਿਆਣੇ ਨਹਿਰ ਦੇ ਨਾਲ ਹੈ ਉਸੇ ਤਰ੍ਹਾਂ ਹੀ ਜੇਕਰ ਸ੍ਰੀ ਅੰਮ੍ਰਿਤਸਰ ਵਿਚ ਵੀ ਇਕ ਆ ਜਾਵੇਗਾ ਤਾਂ ਸਾਰਿਆਂ ਨੂੰ ਇਸ ਦਾ ਬਹੁਤ ਵੱਡਾ ਫਾਇਦਾ ਹੋਵੇਗਾ। ਇਸ ਵਾਸਤੇ ਵੀ ਜ਼ਰੂਰ ਰਕਮ ਦਿੱਤੀ ਜਾਵੇ। ਇਹ ਮੇਰੀ ਬੇਨਤੀ ਹੈ।

ਇਸ ਤੋਂ ਅੱਗੇ ਡਿਮਾਂਡ ਨੰਬਰ 17 ਤੇ ਵੀ ਮੈਂ ਇਕ ਗੱਲ ਹੋਰ ਕਰਨੀ ਹੈ। ਮੈਂ ਇਸ ਵਾਸਤੇ ਵੀ ਇਕ ਪ੍ਰਸ਼ਨ ਲਾਇਆ ਸੀ, ਪਰ ਕੁਝ ਲਫਜ਼ਾਂ ਦੇ ਹੇਰਫੇਰ ਕਰਕੇ ਇਸ ਨੂੰ

ਸੀਰੀਅਸਲੀ ਨਹੀਂ ਲਿਆ ਗਿਆ, ਸਗੋਂ ਉਸ ਦਾ ਮਜ਼ਾਕ ਬਣ ਗਿਆ ਸੀ। ਸਪੀਕਰ ਸਾਹਿਬ, ਸ਼ਹਿਰ ਲਈ ਇਹ ਬਹੁਤ ਵੱਡੀ ਸਮੱਸਿਆ ਹੈ ਕਿ 25,000 ਦੇ ਕਰੀਬ ਅਵਾਰਾ ਕੁੱਤੇ ਸ਼ਹਿਰ ਵਿਚ ਘੁੰਮਦੇ ਫਿਰਦੇ ਹਨ.....

**ਮਾਨਯੋਗ ਸਪੀਕਰ :** ਇਸ ਗੱਲ ਦਾ ਡਿਮਾਂਡ ਦੇ ਨਾਲ ਕਿੰਨਾ ਕੁ ਤਾਅਲੁੱਕ ਹੈ?

**ਸਰਦਾਰ ਇੰਦਰਬੀਰ ਸਿੰਘ ਬੁਲਾਰੀਆ :** ਡਿਮਾਂਡ ਨਾਲ ਸਬੰਧ ਹੈ ਜੀ ਕਿਉਂਕਿ ਇਸ ਦੇ ਵਾਸਤੇ ਰਾਸ਼ੀ ਲੋਕਲ ਬਾਡੀ ਵਿਭਾਗ ਨੇ ਦੇਣੀ ਹੈ। ਪਿਛਲੇ ਸਾਲ 500 ਕੇਸ ਦਰਜ ਹੋਏ ਸੀ। ਜਦੋਂ ਵੀ ਮੈਂ ਕਮਿਸ਼ਨਰ ਸਾਹਿਬ ਦੇ ਨਾਲ ਇਸ ਵਾਸਤੇ ਗੱਲ ਕੀਤੀ ਹੈ ਤਾਂ ਉਹ ਕਹਿੰਦੇ ਹਨ ਕਿ ਇਕ ਕਰੋੜ ਰੁਪਏ ਦੇ ਕਰੀਬ ਰਾਸ਼ੀ ਚਾਹੀਦੀ ਹੈ ਤਾਂ ਕਿ ਅਵਾਰਾ ਕੁੱਤਿਆਂ ਦੀ ਨਸਬੰਦੀ ਕੀਤੀ ਜਾ ਸਕੇ। ਇਹ ਲੋਕਾਂ ਨਾਲ ਜੁੜੀ ਹੋਈ ਇਕ ਬਹੁਤ ਵੱਡੀ ਸਮੱਸਿਆ ਹੈ। ਲੋਕਾਂ ਦੇ ਵਿਚ ਇਨ੍ਹਾਂ ਕੁੱਤਿਆਂ ਕਾਰਨ ਬਹੁਤ ਵੱਡੀ ਦਹਿਸ਼ਤ ਦਾ ਮਾਹੌਲ ਹੈ। ਖਾਸ ਤੌਰ ਤੇ ਸ਼ਹਿਰ ਦੇ ਵਿਚ ਇਹ ਬਹੁਤ ਵੱਡੀ ਮੁਸ਼ਕਲ ਬਣ ਚੁੱਕੀ ਹੈ। ਇਸ ਕਰਕੇ ਇਹ ਡਿਮਾਂਡ ਹੈ। ਇਸ ਲਈ ਜ਼ਰੂਰ ਰਾਸ਼ੀ ਦਿੱਤੀ ਜਾਵੇ ਤਾਂ ਕਿ ਇਸ ਸਮੱਸਿਆ ਦਾ ਕੋਈ ਹੱਲ ਹੋ ਸਕੇ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ।

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਤੁਸੀਂ ਤਾਂ ਬੜੀਆਂ ਗੱਲਾਂ ਕਰ ਲਈਆਂ ਹਨ। ਪਹਿਲਾਂ ਬਜਟ ਤੇ ਬਹਿਸ ਹੋਈ ਹੈ, ਹੁਣ ਤਾਂ ਆਪਾਂ ਇਹ ਡਿਮਾਂਡਾਂ ਪਾਸ ਕਰੀਏ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬਜਟ ਤੇ ਨਹੀਂ ਬੋਲਿਆ। ਪਲੀਜ਼ ਡਿਮਾਂਡਾਂ ਤੇ ਬੋਲਣ ਲਈ ਕੁਝ ਸਮਾਂ ਦੇ ਦਿਉ।

**ਮਾਨਯੋਗ ਸਪੀਕਰ :** ਠੀਕ ਹੈ, ਸਿਰਫ ਦੋ ਮਿੰਟ ਲਈ ਬੋਲੋ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ। ਸਪੀਕਰ ਸਾਹਿਬ, ਮੈਂ ਡਿਮਾਂਡ ਨੰਬਰ 28 ਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਐਫ.ਐਮ. ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਚਮਕੌਰ ਸਾਹਿਬ ਲਈ ਵਿਸ਼ੇਸ਼ ਤੌਰ ਤੇ ਸੈਰ ਸਪਾਟਾ ਵਿਭਾਗ ਵੱਲੋਂ ਕਾਫੀ ਵੱਡੀ ਅਮਾਊਂਟ ਰੱਖੀ ਗਈ ਹੈ। ਮੈਂ ਨਾਲ ਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਮਕੌਰ ਸਾਹਿਬ ਵਿਖੇ ਸ਼ਹੀਦਾਂ ਦੀ ਯਾਦ ਨੂੰ ਤਾਜ਼ਾ ਕਰਨ ਲਈ ਇਕ ਥੀਮ ਪਾਰਕ ਉਸਾਰਿਆ ਜਾ ਰਿਹਾ ਹੈ, ਉਸ ਲਈ ਵੱਖਰੇ ਤੌਰ ਤੇ ਪੈਸੇ ਮੁਹੱਈਆ ਕੀਤੇ ਜਾਣ। ਇਸ ਦੇ ਨਾਲ ਹੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਮਕੌਰ ਸਾਹਿਬ ਦੇ ਹਸਪਤਾਲ ਨੂੰ ਵੀ ਅਪਗ੍ਰੇਡ ਕਰਨ ਦੇ ਲਈ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ.....

**ਮਾਨਯੋਗ ਸਪੀਕਰ** : ਤੁਸੀਂ ਇਸ ਬਾਰੇ ਸਵਾਲ ਵੀ ਕਰ ਲਿਆ, ਬੋਲ ਵੀ ਲਿਆ ਫਿਰ ਹੁਣ ਕਿਉਂ ਰੈਪੀਟੀਸ਼ਨ ਕਰ ਰਹੇ ਹੋ?

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਰੀਪੀਟ ਨਹੀਂ ਕਰ ਰਿਹਾ ਜੀ। ਮੈਂ ਡਿਮਾਂਡ ਨੰ: 11 ਤੇ ਬੇਨਤੀ ਕਰ ਰਿਹਾ ਹਾਂ ਕਿ ਸਾਡਾ ਜਿਹੜਾ ਚਮਕੌਰ ਸਾਹਿਬ ਹਸਪਤਾਲ ਹੈ, ਸੀ.ਐਮ. ਸਾਹਿਬ ਨੇ ਇਸ ਨੂੰ ਅਪਗ੍ਰੇਡ ਕਰਨ ਲਈ ਆਪ ਅਨਾਊਂਸਮੈਂਟ ਕੀਤੀ ਸੀ, ਇਹ ਐਲਾਨ ਕਰਕੇ ਆਏ ਸੀ। ਉਸ ਤੇ ਕਾਰਵਾਈ ਵੀ ਚੱਲ ਰਹੀ ਹੈ। ਇਸ ਲਈ ਆਉਣ ਵਾਲੀਆਂ ਡਿਮਾਂਡਾਂ ਵਿਚ ਇਸ ਵਾਸਤੇ ਪੈਸੇ ਦਾ ਪਰੋਵੀਜ਼ਨ ਕਰ ਲਿਆ ਜਾਵੇ ਤਾਂ ਜੋ ਅਪਗ੍ਰੇਡ ਕਰਨ ਤੇ ਜਿਹੜਾ ਖਰਚਾ ਆਉਣਾ ਹੈ ਉਹ ਲੱਗ ਸਕੇ। ਇਨ੍ਹਾਂ ਨੇ ਉਥੇ ਜਾ ਕੇ ਅਨਾਊਂਸ ਵੀ ਕੀਤਾ ਹੈ। ਇਸ ਤਰ੍ਹਾਂ ਹੀ ਐਜੂਕੇਸ਼ਨ ਦੇ ਬਾਰੇ ਜਿਸ ਤਰ੍ਹਾਂ ਸਰਕਾਰ ਕੰਮ ਕਰ ਰਹੀ ਹੈ, ਉਹ ਵੀ ਬੜਾ ਸ਼ਲਾਘਾਯੋਗ ਹੈ।.....

**ਮਾਨਯੋਗ ਸਪੀਕਰ** : ਠੀਕ ਹੈ ਜੀ। ਹੁਣ ਬੈਠੋ।

**ਸਰਦਾਰ ਚਰਨਜੀਤ ਸਿੰਘ ਚੰਨੀ** : ਗਰੀਬ ਆਦਮੀਆਂ ਦੇ ਬੱਚੇ ਹੀ ਐਜੂਕੇਸ਼ਨ ਲੈ ਰਹੇ ਹਨ। ਚਮਕੌਰ ਸਾਹਿਬ ਵਿਖੇ ਇਕ ਵਧੀਆ ਕਾਲਜ ਦੀ ਵੀ ਲੋੜ ਹੈ।

**ਮਾਨਯੋਗ ਸਪੀਕਰ** : ਡਿਮਾਂਡਾਂ ਉਤੇ ਬਹਿਸ ਹੋ ਗਈ ਹੈ। ਹੁਣ ਜੇਕਰ ਸਾਰੇ ਮੈਂਬਰ ਸਾਹਿਬਾਨ ਚਾਹੁਣ ਤਾਂ ਬਜਟ ਅਨੁਮਾਨਾਂ ਸਬੰਧੀ ਗਰਾਂਟਾਂ ਲਈ ਸਾਰੀਆਂ ਮੰਗਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(**ਆਵਾਜ਼ਾਂ** : ਹਾਂ ਜੀ, ਹਾਂ ਜੀ)

ਐਫ.ਐਮ. ਸਾਹਿਬ ਤੁਸੀਂ ਕੁਝ ਕਹਿਣਾ ਚਾਹੋਗੇ?

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਤੁਹਾਡਾ ਬਹੁਤ ਹੀ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਡਿਮਾਂਡਜ਼ ਦੇ ਜਵਾਬ ਲਈ ਬੋਲਣ ਦਾ ਸਮਾਂ ਦਿੱਤਾ ਹੈ। ਮੇਰੇ ਬਹੁਤ ਹੀ ਕਾਬਲ ਸਾਥੀਆਂ ਨੇ ਵੱਖ-ਵੱਖ ਮਸਲਿਆਂ, ਖਾਸ ਕਰਕੇ ਡਿਮਾਂਡਾਂ ਦੇ ਕਈ ਪਹਿਲੂਆਂ ਤੇ ਰੌਸ਼ਨੀ ਪਾਈ ਹੈ। ਮੈਂ ਕੇਵਲ 2-3 ਗੱਲਾਂ ਹੀ ਕਹਿਣਾ ਚਾਹੁੰਦਾ ਹਾਂ।

ਸਭ ਤੋਂ ਪਹਿਲਾਂ ਤਾਂ ਇਹ ਹੈ ਕਿ ਇਹ ਗੱਲ ਹੋਈ ਸੀ ਕਿ ਕੋਆਪਰੇਟਿਵ ਵਿਭਾਗ ਵਿਚ ਪੋਸਟਾਂ ਖਾਲੀ ਪਈਆਂ ਹਨ। ਪੁਲਿਸ ਵਿਭਾਗ ਵਿਚ ਵੀ ਪੋਸਟਾਂ ਖਾਲੀ ਪਈਆਂ ਹਨ ਅਤੇ ਹੋਰ ਕਈ ਮਹਿਕਮੇ ਐਸੇ ਹਨ ਜਿਨ੍ਹਾਂ ਵਿਚ ਪੋਸਟਾਂ ਖਾਲੀ ਪਈਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਇਕ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਗੌਰਮਿੰਟ ਨੇ ਇਹ ਫੈਸਲਾ ਕੀਤਾ ਹੈ ਕਿ ਜਿੰਨੇ ਵੀ ਪੰਜਾਬ ਸਰਕਾਰ ਦੇ ਵਿਭਾਗ ਹਨ, ਉਨ੍ਹਾਂ ਸਾਰਿਆਂ

ਦੀ ਰੀ-ਸਟਰਕਚਰਿੰਗ ਕਰਨੀ ਬਹੁਤ ਜ਼ਰੂਰੀ ਹੈ। 1947 ਤੋਂ ਡਿਪਾਰਟਮੈਂਟ ਚਲ ਰਹੇ ਹਨ ਅਤੇ 1947 ਦੀਆਂ ਹੀ ਪੋਸਟਾਂ ਕਾਇਮ ਹਨ। ਜ਼ਮਾਨਾ ਬਦਲ ਗਿਆ ਹੈ, ਜ਼ਮਾਨੇ ਦੀ ਰਫਤਾਰ ਵੀ ਬਦਲ ਗਈ ਹੈ। ਅੱਜਕੱਲ੍ਹ ਕੰਪਿਊਟਰ ਵੀ ਆ ਗਏ ਹਨ, ਮੋਬਾਈਲ ਫੋਨ ਵੀ ਆ ਗਏ ਹਨ ਅਤੇ ਗੱਡੀਆਂ ਵੀ ਆ ਗਈਆਂ ਹਨ। ਜਿੱਥੇ ਪਹਿਲਾਂ 10 ਬੰਦਿਆਂ ਦੀ ਲੋੜ ਹੁੰਦੀ ਸੀ, ਸ਼ਾਇਦ ਹੁਣ ਉਥੇ 5 ਬੰਦਿਆਂ ਦੀ ਲੋੜ ਪਵੇ। ਇਹ ਵੀ ਹੋ ਸਕਦਾ ਹੈ ਕਿ 10 ਦੀ ਥਾਂ 15 ਬੰਦੇ ਵੀ ਲਾਉਣੇ ਪੈ ਜਾਣ। ਸਰਕਾਰ ਨੇ ਸਾਰੇ ਮਹਿਕਮਿਆਂ ਨੂੰ ਹਦਾਇਤਾਂ ਭੇਜੀਆਂ ਹਨ ਕਿ ਜਿਹੜੇ ਅਸੀਂ ਅੱਜ ਬੰਦੇ ਭਰਤੀ ਕਰਨੇ ਹਨ ਉਨ੍ਹਾਂ ਨੇ ਤਕਰੀਬਨ 25-30 ਸਾਲ ਤੱਕ ਸਰਕਾਰ ਦੀ ਖਿਦਮਤ ਕਰਨੀ ਹੈ। ਇਹ ਬੰਦੇ ਉਸ ਕਿਸਮ ਦੇ ਹੋਣੇ ਚਾਹੀਦੇ ਹਨ ਕਿ ਪੰਜਾਬ ਨੂੰ ਅੱਗੇ ਵਧਾ ਸਕਣ। ਪਿਛਲੇ ਤਿੰਨ ਸਾਲਾਂ ਵਿਚ ਪੁਲਿਸ ਮਹਿਕਮੇ ਵਿਚ 4000 ਕਾਂਸਟੇਬਲਾਂ ਦੀ ਭਰਤੀ ਸਾਡੀ ਸਰਕਾਰ ਵੱਲੋਂ ਕੀਤੀ ਗਈ ਹੈ ਅਤੇ ਕੁਝ ਭਰਤੀ ਪਾਈਪ-ਲਾਈਨ ਵਿਚ ਹੈ। ਸਪੀਕਰ ਸਾਹਿਬ, ਜੇਕਰ ਸੂਬੇ ਦੀ ਪ੍ਰਤੀ ਲੱਖ ਪਾਪੂਲੇਸ਼ਨ ਵੇਖੀਏ ਤਾਂ ਪ੍ਰਤੀ ਲੱਖ ਅਬਾਦੀ ਦੇ ਹਿਸਾਬ ਨਾਲ ਪੁਲਿਸ ਦੀ ਸਭ ਤੋਂ ਵੱਧ ਭਰਤੀ ਪੰਜਾਬ ਵਿਚ ਹੈ। ਸ਼ਾਇਦ ਕਸ਼ਮੀਰ ਤੋਂ ਵੀ ਜ਼ਿਆਦਾ ਪੁਲਿਸ ਪੰਜਾਬ ਵਿਚ ਹੈ। ਇਸ ਦੇ ਬਾਵਜੂਦ ਵੀ ਪੁਲਿਸ ਦੀ ਰਿਕਰੂਟਮੈਂਟ ਸ਼ੁਰੂ ਕੀਤੀ ਹੈ। ਅਸੀਂ ਇਸ ਬਜਟ ਦੀ ਨਾਨ-ਪਲਾਨ ਸਕੀਮ ਵਿਚ ਪੁਲਿਸ ਮਾਡਰਨਾਈਜੇਸ਼ਨ ਵਾਸਤੇ ਇਕ ਮੱਦ ਰੱਖੀ ਹੈ। ਮੈਂਬਰ ਸਾਹਿਬਾਨ ਨੇ ਪੜ੍ਹ ਵੀ ਲਈ ਹੋਣੀ ਹੈ। ਇਸ ਵਿਚ ਪੁਲਿਸ ਸਟੇਸ਼ਨਾਂ ਦੀ ਅੱਪ-ਕੀਪ ਕਰਨਾ ਜਾਂ ਮੇਨਟੇਨੈਂਸ ਦਾ ਕੰਮ ਕਰਨਾ ਹੈ, ਉਹ ਵੀ ਕੀਤਾ ਜਾਵੇਗਾ। ਪਲਾਨ ਸਕੀਮ ਵਿਚ ਨਵੇਂ ਪੁਲਿਸ ਸਟੇਸ਼ਨ ਕਾਇਮ ਕਰਨ ਵਾਸਤੇ ਇਸ ਬਜਟ ਵਿਚ ਅਸੀਂ 5 ਕਰੋੜ ਰੁਪਏ ਰੱਖੇ ਹਨ।

ਇਸੇ ਤਰ੍ਹਾਂ ਡਾਕਟਰ ਦਲਬੀਰ ਸਿੰਘ ਜੀ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਗੱਲ ਕੀਤੀ ਹੈ। ਸਪੀਕਰ ਸਾਹਿਬ, ਅਸੀਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਜੋ ਗਰਾਂਟ ਦਿੰਦੇ ਹਾਂ, ਉਸ ਵਿਚ ਇਸ ਸਾਲ 33% ਦਾ ਇਜ਼ਾਫਾ ਕੀਤਾ ਹੈ। (ਥਪਿੰਗ) ਮੈਂ ਸਮਝਦਾ ਹਾਂ ਕਿ ਇਹ 33% ਵੀ ਨਾਕਾਫੀ ਹੈ। ਸਪੀਕਰ ਸਾਹਿਬ, ਤੁਸੀਂ ਸਾਰੇ ਮੈਂਬਰ ਸਾਹਿਬਾਨ ਨੂੰ ਡਿਮਾਂਡਾਂ ਉਤੇ ਸੁਣਿਆ ਹੈ ਅਤੇ ਤੁਹਾਨੂੰ ਇਹ ਜ਼ਾਹਿਰ ਹੋਵੇਗਾ ਕਿ ਪੰਜਾਬ ਵਿਚ ਕਿੰਨਾ ਇਨਫਰਾਸਟਰੱਕਚਰ ਚਾਹੀਦਾ ਹੈ। ਸੜਕਾਂ, ਪੁਲ, ਸਕੂਲ, ਬਿਜਲੀ ਘਰ, ਹਸਪਤਾਲ, ਨਹਿਰਾਂ ਦਾ ਕੰਮ, ਇਹ ਸਾਰਾ ਇਨਫਰਾਸਟਰੱਕਚਰ ਬਣਨਾ ਹੈ। ਮੈਂ ਹਮੇਸ਼ਾ ਇਸ ਸਦਨ ਵਿਚ ਇਕੋ ਗੱਲ ਕਹਿੰਦਾ ਹੁੰਦਾ ਹਾਂ ਕਿ :

*ਬਹੁਤ ਕਰਨਾ ਪੜਤਾ ਹੈ ਖ਼ੂਨ-ਪਸੀਨਾ ਆਪਣਾ,*
*ਕਿਸਮਤੇਂ ਯੂੰ ਹੀ ਥੋੜ੍ਹਾ ਚਮਕ ਜਾਤੀ ਹੈਂ।*

ਸਾਨੂੰ ਪੰਜਾਬ ਦੀ ਕਿਸਮਤ ਚਮਕਾਉਣ ਵਾਸਤੇ 10-15 ਸਾਲ ਖ਼ੂਨ-ਪਸੀਨਾ ਇਕ ਕਰਨਾ ਹੋਵੇਗਾ। ਤੁਸੀਂ ਸੁਣਿਆ ਹੈ ਸੜਕਾਂ, ਹਸਪਤਾਲ ਬਣਨੇ ਹਨ, ਨਹਿਰਾਂ ਅੱਪ-ਗ੍ਰੇਡ ਕਰਨੀਆਂ ਹਨ।

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਇਸੇ ਤਰ੍ਹਾਂ ਬਾਠ ਸਾਹਿਬ ਨੇ ਡਿਫੈਂਸ ਵੈਲਫੇਅਰ ਦੀ ਗੱਲ ਕੀਤੀ ਹੈ। 43000 ਕਰੋੜ ਰੁਪਏ ਦਾ ਬਜਟ ਹੈ। ਮੈਂ ਸਮਝਦਾ ਹਾਂ ਕਿ 43000 ਕਰੋੜ ਰੁਪਏ ਨੂੰ ਤਕਸੀਮ ਕਰਨਾ ਹੈ। ਵੈਸੇ ਤਾਂ ਪੰਜਾਬ ਵਾਸਤੇ ਇਕ-ਇਕ ਰੁਪਿਆ ਬਹੁਤ ਜ਼ਰੂਰੀ ਹੈ ਪਰ ਮੈਂ ਸਮਝਦਾ ਹਾਂ ਕਿ ਜਿਹੜਾ ਡਿਫੈਂਸ ਵੈਲਫੇਅਰ ਵਾਸਤੇ ਅਸੀਂ ਪੈਸਾ ਦਿੰਦੇ ਹਾਂ, ਮੇਰੀ ਆਪਣੀ ਨਿੱਜੀ ਸੋਚ ਹੈ ਕਿ ਇਹ ਸਭ ਤੋਂ ਪਵਿੱਤਰ ਪੈਸਾ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਇਸ ਰਕਮ ਵਿਚੋਂ, ਵੈਸੇ ਤਾਂ ਟੀਚਰਾਂ ਦੀ ਤਨਖਾਹ ਜਾਂਦੀ ਹੈ, ਡਾਕਟਰਾਂ ਦੀ ਤਨਖਾਹ ਜਾਂਦੀ ਹੈ, ਇਹ ਵੀ ਰੱਬ ਦਾ ਅਗਲਾ ਰੂਪ ਹੀ ਹੁੰਦੇ ਹਨ। ਪਰ ਮੈਂ ਸਮਝਦਾ ਹਾਂ ਕਿ ਜਿਹੜੀ ਡਿਫੈਂਸ ਵੈਲਫੇਅਰ ਵਾਸਤੇ ਰਕਮ ਜਾਂਦੀ ਹੈ ਉਸ ਰਕਮ ਤੋਂ ਇਲਾਵਾ ਅਸੀਂ ਇਨ੍ਹਾਂ ਦੇ ਅਲਾਊਂਸਿਜ਼ ਵੀ ਇਨਕਰੀਜ਼ ਕੀਤੇ ਹਨ। ਇਸ ਤੋਂ ਇਲਾਵਾ ਸੀ.ਐਮ. ਸਾਹਿਬ ਨੇ ਇਸੇ ਸਾਲ ਦੇ ਵਿਚ-ਵਿਚ ਇਕ ਨਵੀਂ ਅਕਾਡਮੀ ਮਹਾਰਾਜਾ ਰਣਜੀਤ ਸਿੰਘ ਆਰਮਡ ਫੋਰਸਿਜ਼ ਪਰੈਪਰੇਟਰੀ ਅਕੈਡਮੀ ਅਤੇ ਇਕ ਨੈਵਲ ਅਕੈਡਮੀ, ਜਿੱਥੇ ਬੱਚੇ ਨੇਵੀ ਦੇ ਵਿਚ ਜਾ ਸਕਣ, ਬਣਾਉਣ ਦਾ ਵੀ ਫੈਸਲਾ ਕੀਤਾ ਹੈ। ਉਹ ਅਸੀਂ ਰੀਵਾਈਜ਼ਡ ਐਸਟੀਮੇਟਸ ਦੇ ਵਿਚ ਲੈ ਕੇ ਆਵਾਂਗੇ। ਮੈਂ ਬਾਠ ਸਾਹਿਬ ਨੂੰ ਐਸ਼ਿਊਰੈਂਸ ਦਿੰਦਾ ਹਾਂ ਕਿ ਅਸੀਂ ਨੇਕ ਨੀਤੀ ਨਾਲ ਲੱਗੇ ਹੋਏ ਹਾਂ। ਉਨ੍ਹਾਂ ਨੇ ਕਿਹਾ ਕਿ 21 ਅਫਸਰਾਂ ਵਿਚੋਂ 16 ਅਫਸਰ ਪੰਜਾਬ ਦੇ ਹੁੰਦੇ ਸੀ। ਉਹ ਦਿਨ ਦੂਰ ਨਹੀਂ ਜਦੋਂ ਅਸੀਂ ਫਿਰ 16 ਤੇ ਜਾ ਪਹੁੰਚਾਂਗੇ, that is my promise to Bath Sahib.

ਉਨ੍ਹਾਂ ਨੇ ਕੁਝ ਟਰੱਕਾਂ ਦੀ ਵੀ ਗੱਲ ਕੀਤੀ। ਉਹ ੳ.ਟੀ.ਐਸ. ਸਕੀਮ ਜਿਹੜੀ ਹੈ ਕਿਉਂਕਿ ਪੰਜਾਬ ਫਾਈਨਾਂਸ਼ੀਅਲ ਕਾਰਪੋਰੇਸ਼ਨ ਦਾ ਡਾਇਰੈਕਟ ਇਸ ਬਜਟ ਨਾਲ ਤਾਂ ਤਾਅਲੁੱਕ ਨਹੀਂ ਪਰ ਫਿਰ ਵੀ ੳ.ਟੀ.ਐਸ. ਸਕੀਮ ਰਾਹੀਂ ਇਕੱਲਾ ਮੂਲ ਹੀ ਟਰੱਕਾਂ ਦਾ ਵਾਪਸ ਹੋ ਜਾਵੇ, ਉਸ ਦੇ ਵਿਚ ਵੀ ਅਸੀਂ ਉਨ੍ਹਾਂ ਦੀ ਮੱਦਦ ਕਰਨ ਲਈ ਤਿਆਰ ਹਾਂ।

ਇਸੇ ਤਰ੍ਹਾਂ ਸਾਹੀ ਸਾਹਿਬ ਨੇ ਬੋਲਦਿਆਂ ਇਹ ਗੱਲ ਕਹੀ ਸੀ ਕਿ ਸਾਡੇ ਤਲਵਾੜੇ ਦਾ ਜਿਹੜਾ ਕਾਲਜ ਹੈ, ਉਹ ਇਨਕੰਪਲੀਟ ਹੈ। ਇਨ੍ਹਾਂ ਨੇ ਬਜਟ ਸਪੀਚ ਦੇ ਵਿਚ, ਗਵਰਨਰ ਐਡਰੈਸ ਵਿਚ ਅਤੇ ਵੈਸੇ ਵੀ ਇਨ੍ਹਾਂ ਦਾ ਇਕ ਸਵਾਲ ਲੱਗਿਆ ਸੀ ਕਿ 7.50 ਕਰੋੜ ਰੁਪਿਆ ਉਸ ਕਾਲਜ ਤੇ ਲਗਣਾ ਹੈ। ਮੈਂ ਇਨ੍ਹਾਂ ਨੂੰ ਇਹ ਐਸ਼ਿਊਰੈਂਸ ਦਿੰਦਾ ਹਾਂ ਕਿ 7.50 ਕਰੋੜ ਰੁਪਿਆ ਇਕ ਸਾਲ ਵਿਚ ਨਹੀਂ, ਦੋ ਸਾਲ ਵਿਚ ਰਿਲੀਜ਼ ਕਰਵਾ ਦੇਵਾਂਗਾ। ਇਹ ਦੋ ਸਾਲ ਵਿਚ ਰਿਲੀਜ਼ ਕਰਵਾ ਕੇ within two years we will be able to complete this.

ਇਸੇ ਤਰ੍ਹਾਂ ਹੀ ਇਕ ਜਪਾਨ ਪ੍ਰੋਜੈਕਟ ਜਿਹੜਾ ਹੈ, ਉਸ ਦੇ ਲਈ ਇਸ ਬਜਟ ਵਿਚ 40 ਕਰੋੜ ਰੁਪਿਆ ਰੱਖਿਆ ਗਿਆ ਹੈ ਅਤੇ ਮੈਨੂੰ ਲਗਦਾ ਹੈ ਕਿ ਇਸ ਪ੍ਰੋਜੈਕਟ ਨੂੰ ਅਸੀਂ ਇਸੇ ਸਾਲ ਮੁਕੰਮਲ ਕਰਵਾ ਦੇਵਾਂਗੇ।

ਸਪੀਕਰ ਸਾਹਿਬ, ਹੋਰ ਮੰਗਾਂ ਵੀ, ਸਰਦਾਰ ਸੀਤਲ ਸਿੰਘ ਨੇ ਖਾਸ ਕਰਕੇ ਸ਼ਗਨ ਸਕੀਮ ਜਾਂ ਪੈਨਸ਼ਨਾਂ ਬਾਰੇ ਕਿਹਾ ਹੈ। ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ

ਦੇ ਲਈ ਅਸੀਂ ਇਕ ਸੈਪਰੇਟ ਹੈੱਡ ਰੱਖਿਆ ਹੋਇਆ ਹੈ ਅਤੇ ਅਸੀਂ ਇਸ ਦੇ ਵਿਚ ਕੋਈ ਟਾਈਮ ਨਹੀਂ ਪੈਣ ਦਿਆਂਗੇ।

ਜੋਸ਼ੀ ਸਾਹਿਬ ਨੇ ਵੀ ਖਾਸ ਕਰਕੇ ਸ੍ਰੀ ਅੰਮ੍ਰਿਤਸਰ ਦੇ ਇੰਡਸਟਰੀਅਲ ਹੱਬ ਦੀ ਗੱਲ ਕੀਤੀ ਹੈ ਕਿ ਉਸ ਦੀ ਕੋਰਟ ਡਿਕਰੀ ਹੋ ਗਈ ਹੈ। ਕੋਰਟ ਡਿਕਰੀ ਹੋਣ ਕਰਕੇ ਇੰਡਸਟਰੀ ਦੇ ਜਿਹੜੇ ਮਾਲਕ ਹਨ, ਉਨ੍ਹਾਂ ਨੂੰ ਪੈਸਾ ਪੈ ਰਿਹਾ ਹੈ। We can sit with the Industries Minister ਅਤੇ, ਸਪੀਕਰ ਸਾਹਿਬ, ਕੋਈ ਨਾ ਕੋਈ ਇਨ੍ਹਾਂ ਦਾ ਵੀ ਵੇਅ-ਆਊਟ ਕੱਢ ਲਵਾਂਗੇ। ਉਨ੍ਹਾਂ ਨੇ ਸਟੇਡੀਅਮ ਬਾਰੇ ਵੀ ਗੱਲ ਕੀਤੀ ਹੈ। ਹੁਣ ਇਸ ਬਜਟ ਵਿਚ ਤਾਂ ਅੰਮ੍ਰਿਤਸਰ ਦਾ ਸਟੇਡੀਅਮ ਨਹੀਂ ਪਿਆ ਪਰ ਅਸੀਂ ਕੋਸ਼ਿਸ਼ ਕਰਾਂਗੇ ਕਿ ਰੀਵਾਈਜ਼ਡ ਐਸਟੀਮੇਟ ਵਿਚ ਪਾ ਸਕੀਏ।

ਇਸੇ ਤਰ੍ਹਾਂ ਬੱਬੇਹਾਲੀ ਸਾਹਿਬ ਨੇ ਨਹਿਰਾਂ ਦੀ ਸਫਾਈ ਬਾਰੇ ਗੱਲ ਕਹੀ। ਠੀਕ ਹੈ, ਬੱਬੇਹਾਲੀ ਸਾਹਿਬ, ਜਿਹੜਾ ਨਰੇਗਾ ਦਾ ਪੈਸਾ ਸੀ, ਉਹ ਅਸੀਂ 200 ਕਰੋੜ ਰੁਪਏ ਤੋਂ ਵਧਾ ਕੇ 600 ਕਰੋੜ ਰੁਪਿਆ ਕਰ ਦਿੱਤਾ ਹੈ। (ਥੰਪਿੰਗ) ਇਸੇ ਤਰ੍ਹਾਂ ਸਪੀਕਰ ਸਾਹਿਬ, ਆਬਿਆਨਾ ਵੀ ਜਿਹੜਾ ਹੈ ਉਹ ਪੰਜਾਬ ਸਰਕਾਰ ਨੇ ਫਿਰ ਤੋਂ ਮੁਨੱਕਤ ਕਰ ਦਿੱਤਾ ਹੈ। ਆਬਿਆਨਾ ਜਿਹੜਾ ਹੈ, ਉਹ ਇਸ ਉਦੇਸ਼ ਨਾਲ ਨਹੀਂ ਲਗਾਇਆ ਕਿ ਇਸ ਦੇ ਨਾਲ ਗੌਰਮਿੰਟ ਨੂੰ ਰੈਵਨਿਊ ਆਉਣਾ ਹੈ। ਪਰ ਆਬਿਆਨਾ ਨਾ ਹੋਣ ਦੇ ਕਾਰਨ ਕੈਨਾਲਜ਼ ਦੁਰਦਸ਼ਾ ਵਾਲੀ ਹਾਲਤ ਵਿਚ ਸੀ। ਇਸ ਦੇ ਵਿਚ ਵੀ 1.25 ਕਰੋੜ ਰੁਪਿਆ ਆਉਣਾ ਹੈ। ਇਸ ਦੇ ਨਾਲ ਵੀ ਇਸ ਦੀ ਮੱਦਦ ਹੋਵੇਗੀ। ਦੂਸਰਾ ਇਨ੍ਹਾਂ ਨੇ ਵੈਟਰਨਰੀ ਹਸਪਤਾਲ ਬਾਰੇ ਵੀ ਕਿਹਾ ਹੈ। ਇਹ ਵੀ ਇਕ ਨਾਬਾਰਡ ਦੀ ਸਕੀਮ ਹੈ। ਵੈਟਰਨਰੀ ਹਸਪਤਾਲਾਂ ਦੀ ਅਪਗਰੇਡੇਸ਼ਨ ਵਾਸਤੇ, ਮਨਿਸਟਰ ਸਾਹਿਬ ਮੇਰੇ ਕੋਲ ਆਪ ਚਲ ਕੇ ਕਈ ਵੇਰ ਆਏ ਹਨ ਕਿ ਜੇ 5 ਕਰੋੜ ਰੁਪਿਆ ਸਾਨੂੰ ਚਲ ਰਹੇ ਵੈਟਰਨਰੀ ਹਸਪਤਾਲਾਂ ਦੀ ਮੈਨਟੇਨੈਂਸ ਅਤੇ ਰਿਪੇਅਰ ਲਈ ਮਿਲ ਜਾਵੇ ਤਾਂ ਬਹੁਤ ਚੰਗਾ ਹੋਵੇਗਾ। ਉਨ੍ਹਾਂ ਨੂੰ ਵੀ ਅਸੀਂ ਐਸ਼ਿਓਰ ਕੀਤਾ ਹੈ ਕਿ ਉਹ ਅਸੀਂ ਦੇ ਦੇਵਾਂਗੇ।

ਇਸੇ ਤਰ੍ਹਾਂ ਸਭ ਤੋਂ ਇੰਪਾਰਟੈਂਟ ਗੱਲ ਸਾਹਨੀ ਸਾਹਿਬ ਨੇ ਕਹੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਸ਼ਹਿਰਾਂ ਵਿਚ ਇੱਕ ਤਾਂ ਸੀਵੇਜ ਹੋ ਗਈ ਹੈ ਤੇ ਸਾਲਿਡ ਵੇਸਟ ਜ਼ਿਆਦਾ ਹੋ ਗਿਆ ਹੈ। ਪੰਜਾਬ ਬਹੁਤ ਸੰਘਣੀ ਆਬਾਦੀ ਵਾਲਾ ਸੂਬਾ ਹੈ। ਸਾਨੂੰ ਸਾਲਿਡ ਵੇਸਟ ਮੈਨੇਜਮੈਂਟ ਵਾਸਤੇ ਕੋਈ ਨਾ ਕੋਈ ਨਵੇਂ ਤਰੀਕੇ ਅਪਣਾਉਣੇ ਪੈਣਗੇ। ਇਸੇ ਤਰ੍ਹਾਂ ਗਰੀਨ ਇਨੀਸ਼ੀਏਟਿਵ ਵਾਸਤੇ ਕੋਈ ਨਾ ਕੋਈ ਨਵੇਂ ਤਰੀਕੇ ਅਪਣਾਉਣੇ ਪੈਣਗੇ। ਗਰੀਨ ਇਨੀਸ਼ੀਏਟਿਵ ਵਾਸਤੇ 270 ਕਰੋੜ ਰੁਪਿਆ ਰੱਖਿਆ ਗਿਆ ਹੈ। ਇਸ ਵਿਚ ਪੀ.ਆਈ.ਡੀ.ਬੀ. ਦੇ ਪੈਸੇ ਹਨ, ਜੇ.ਐਨ.ਐਨ.ਆਰ.ਯੂ.ਐਮ. ਦੇ ਪੈਸੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਜੋ 400 ਕਰੋੜ ਰੁਪਿਆ ਰੱਖਿਆ ਹੈ, ਇਹ ਨਾਕਾਫੀ ਹੈ। ਇਹ ਇਕੱਲੇ ਇਸ ਵਾਸਤੇ ਪੈਸੇ ਨਹੀਂ ਹਨ। ਇਹ ਚਾਰ-ਪੰਜ ਸਕੀਮਾਂ ਹਨ ਜੋ ਸੈਂਟਰਲ ਗੌਰਮਿੰਟ ਅਤੇ ਸਟੇਟ ਗੌਰਮਿੰਟ ਦੇ ਇਨੀਸ਼ੀਏਟਿਵ ਦੇ ਨਾਲ ਰਲ ਕੇ ਚੱਲ ਰਹੀਆਂ ਹਨ। ਸਾਲਿਡ ਵੇਸਟ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

ਮੈਨੇਜਮੈਂਟ ਬਿਮਾਰੀ ਦਾ ਬਾਇਸ ਹੈ। ਇਸ ਤੋਂ ਇਲਾਵਾ ਜਿਹੜੀ ਸ਼ਹਿਰਾਂ ਦੀ ਦਿੱਖ ਖਰਾਬ ਹੋ ਰਹੀ ਹੈ, ਉਸ ਵਿਚ ਸਾਡੀ ਕੋਸ਼ਿਸ਼ ਹੈ ਕਿ ਅਗਲੇ ਦੋ ਸ਼ਾਲਾਂ ਵਿਚ ਸੀਵੇਜ ਤੇ ੪0% ਕਾਬੂ ਪਾਉਣਾ ਹੈ। ਮੈਂ ਸਾਹਨੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਸਰਕਾਰ ਦਾ ਧਿਆਨ ਸਾਲਿਡ ਵੇਸਟ ਮੈਨੇਜਮੈਂਟ ਵੱਲ ਦਿਵਾਇਆ ਹੈ। ਬਟਾਲਾ ਸ਼ਹਿਰ ਵੀ ਇਸ ਸਕੀਮ ਵਿਚ ਸ਼ਾਮਿਲ ਹੈ।

ਵਲਟੋਹਾ ਸਾਹਿਬ ਨੇ ਡੇਅਰੀ ਡਿਵੈਲਪਮੈਂਟ ਦੀ ਗੱਲ ਕੀਤੀ ਹੈ, ਖਾਸ ਕਰਕੇ ਬਾਰਡਰ ਬੈਲਟ ਤੇ ਇਕਨਾਮਿਕ ਐਕਟੀਵਿਟੀ ਨਹੀਂ ਚਲਦੀ। ਇਸ ਕਰਕੇ ਇਹ ਜ਼ਰੂਰੀ ਹੈ ਕਿ ਡੇਅਰੀ ਵੱਲ ਧਿਆਨ ਦਿੱਤਾ ਜਾਵੇ ਕਿਉਂਕਿ ਅਗਲੇ 10-15 ਸਾਲਾਂ ਵਿਚ ਪੰਜਾਬ ਦੀ ਟੋਟਲ ਇਕਾਨਮੀ ਵਿਚ ਜੋ ਐਗਰੀਕਲਚਰ ਦਾ ਹਿੱਸਾ ਜੀ.ਐਸ.ਡੀ.ਪੀ. ਵਿਚ ਹੈ ਇਹ ਡੇਅਰੀ ਤੇ ਐਗਰੀਕਲਚਰ ਬਰਾਬਰ ਹੋ ਜਾਣਗੇ। ਮਤਲਬ ਜਿੰਨੀ ਅਨਾਜ ਤੋਂ ਆਮਦਨ ਆਉਂਦੀ ਹੈ, ਉਨੀ ਦੁੱਧ ਤੋਂ ਆਵੇਗੀ। ਸੋ, ਪੰਜਾਬ ਵਾਸਤੇ ਇਹ ਬਹੁਤ ਹੀ ਜ਼ਰੂਰੀ ਤੇ ਇੰਪਾਰਟੈਂਟ ਖੇਤਰ ਹੈ। ਸਪੀਕਰ ਸਾਹਿਬ, ਇਹ ਕੋਆਪ੍ਰੇਟਿਵ ਮਹਿਕਮੇ ਦਾ ਕੰਮ ਹੈ ਤੇ ਡਾਇਰੈਕਟ ਬਜਟ ਵਿਚ ਨਹੀਂ ਆਉਂਦਾ। ਜਿਹੜੀ ਇਨ੍ਹਾਂ ਨੇ ਚਿਲਿੰਗ ਸੈਂਟਰ ਦੀ ਗੱਲ ਕੀਤੀ ਹੈ, ਉਹ ਵੀ ਅਸੀਂ ਸੈਂਟਰ ਨਾਲ ਗੱਲ ਕਰਕੇ ਕਰਵਾਵਾਂਗੇ।

ਚੌਧਰੀ ਨੰਦ ਲਾਲ ਜੀ ਜਦੋਂ ਵੀ ਆਪੋਜ਼ੀਸ਼ਨ ਵਿਚ ਹੁੰਦੇ ਸੀ, ਉਥੇ ਅਸੀਂ ਇਕੱਠੇ ਬੈਠਿਆ ਕਰਦੇ ਸੀ। ਚੌਧਰੀ ਸਾਹਿਬ ਮੇਰੇ ਨਾਲ ਬੈਠਦੇ ਸੀ।.....

**ਮਾਨਯੋਗ ਸਪੀਕਰ** : ਇਨ੍ਹਾਂ ਦਾ ਜ਼ਿਆਦਾ ਲਿਹਾਜ਼ ਹੋ ਗਿਆ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸਪੀਕਰ ਸਾਹਿਬ, ਸਮਝ ਲਉ ਕਿ ਕੋਈ ਸੈਸ਼ਨ ਖਾਲੀ ਨਹੀਂ ਸੀ ਜਾ ਸਕਦਾ ਜਿੱਥੇ ਚੌਧਰੀ ਸਾਹਿਬ ਦਾ ਸਟਾਰਡ ਕੁਐਸਚਨ ਨਾ ਲੱਗਾ ਹੋਵੇ ਕਿ ਜੰਗਲੀ ਜਾਨਵਰਾਂ ਤੋਂ ਕਿਵੇਂ ਬਚੀਏ। ਇਨ੍ਹਾਂ ਨੂੰ ਕਾਂਗਰਸ ਤੋਂ ਇੰਨਾ ਖਤਰਾ ਨਹੀਂ ਜਿੰਨਾ ਜੰਗਲੀ ਜਾਨਵਰਾਂ ਤੋਂ ਹੈ। ਸਪੀਕਰ ਸਾਹਿਬ, ਇਸ ਬਾਰੇ ਧਿਆਨ ਕਰਾਂਗੇ। ਇਨ੍ਹਾਂ ਦੇ ਇਲਾਕੇ ਵਿਚ ਜੰਗਲੀ ਸੂਰ ਹਨ। ਮੈਂ ਐਸ਼ਿਓਰ ਕਰਦਾ ਹਾਂ ਕਿ ਕੋਈ ਨਾ ਕੋਈ ਸਕੀਮ ਇਨ੍ਹਾਂ ਵਾਸਤੇ ਜ਼ਰੂਰ ਬਣਾਵਾਂਗੇ ਤੇ ਇਸ ਮੱਦ ਵਿਚ ਜੋ ਸਬਸਿਡੀਆਂ ਹਨ, ਉਸ ਵਿਚ ਇਜ਼ਾਫਾ ਕਰਾਂਗੇ।

ਸਪੀਕਰ ਸਾਹਿਬ, ਮੋਹਨ ਲਾਲ ਜੀ ਨੇ ਜੋ ਸਟੇਡੀਅਮ ਦੀ ਗੱਲ ਕਹੀ ਹੈ ਕਿ ਸਟੇਡੀਅਮ ਅਧੂਰਾ ਪਿਆ ਹੈ, ਉਹ ਵੀ ਇਸ ਸਾਲ ਪੂਰਾ ਕਰ ਦਿਆਂਗੇ।

ਭੈਣ ਜੋਸ਼ ਜੀ ਨੇ ਗੱਲ ਕਹੀ ਕਿ ਸਾਡੇ ਹਲਕੇ ਵਿਚ ਬੱਸ ਸਟੈਂਡ ਨਹੀਂ ਹੈ, ਉਹ ਵੀ ਇਸ ਸਾਲ ਕਰ ਦਿਆਂਗੇ।

ਸਪੀਕਰ ਸਾਹਿਬ, ਇੱਕ ਸੂਦ ਸਾਹਿਬ ਨੇ ਜੁਡੀਸ਼ੀਅਲ ਕੰਪਲੈਕਸ ਦੀ ਗੱਲ ਕੀਤੀ ਹੈ। ਹੁਸ਼ਿਆਰਪੁਰ ਵਿਚ ਅਤੇ ਤਰਨ ਤਾਰਨ ਵਿਖੇ ਜੁਡੀਸ਼ੀਅਲ ਕੰਪਲੈਕਸ ਦੀ ਗੱਲ ਹੋਈ ਹੈ। ਇਸ ਸਾਲ ਤਕਰੀਬਨ ਪੰਜਾਹ ਕਰੋੜ ਰੁਪਿਆ ਇਸ ਵਾਸਤੇ ਰੱਖਿਆ ਗਿਆ

ਹੈ। ਮੈਂ ਤਾਂ ਸੂਦ ਸਾਹਿਬ ਦੇ ਕੰਨ ਵਿਚ ਹੀ ਕਹਿ ਦਿੱਤਾ ਸੀ ਕਿ ਅਪ੍ਰੈਲ ਵਿਚ ਹੀ ਰਿਲੀਜ਼ ਕਰਵਾ ਲੈਣਾ, ਕਿਤੇ ਕੋਈ ਹੋਰ ਨਾ ਲੈ ਜਾਵੇ।

ਸਪੀਕਰ ਸਾਹਿਬ, ਜਿੰਨੇ ਵੀ ਸਾਡੇ ਕਾਬਲ ਸਾਥੀ ਹਨ, ਇਹ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਦੇਖੋ ਆਪਾਂ ਤਾਂ ਪਰਿਵਾਰਾਂ ਵਾਲੇ ਲੋਕ ਹਾਂ, ਆਪਾਂ ਬੱਚਿਆਂ ਵਾਲੇ ਲੋਕ, ਕਬੀਲਦਾਰ ਲੋਕ ਹਾਂ। ਕਬੀਲਦਾਰ ਲੋਕ ਜਾਣਦੇ ਹਨ ਕਿ ਕਬੀਲਦਾਰੀ ਕਿੰਨੀ ਔਖੀ ਚਲਦੀ ਹੈ। ਘਰ ਚਲਾਉਣਾ ਤੇ ਘਰ ਬੰਨਣਾ ਕਿੰਨਾ ਔਖਾ ਹੈ। ਪਰਿਵਾਰਾਂ ਵਾਲੇ ਲੋਕ ਜਾਣਦੇ ਹਨ ਕਿ ਜੇ ਘਰ ਬੰਨਣਾ ਔਖਾ ਹੈ ਤਾਂ ਫਿਰ ਦੇਸ਼ ਨੂੰ ਬੰਨਣਾ ਕਿੰਨਾ ਔਖਾ ਹੈ। ਦੇਸ਼ ਦਾ ਬੱਚਾ-ਬੱਚਾ ਯੱਕਮੁਸ਼ਤ ਹੋਵੇ ਕਿ, ਸਪੀਕਰ ਸਾਹਿਬ, ਜਿਹੜਾ ਗੌਰਮਿੰਟ ਦਾ ਪੈਸਾ ਹੈ, ਰੁਪਇਆ ਹੈ, ਇਹ ਜੇ ਸਵਾ ਰੁਪਈਏ ਵਿਚ ਚੱਲੇ ਤਾਂ ਫਿਰ ਇਹ ਦੇਸ਼ ਬੱਝ ਸਕਦਾ ਹੈ। ਮੁਆਫ ਕਰਨਾ ਪਤਾ ਨਹੀਂ ਕੀ ਵਜ੍ਹਾ ਹੈ, ਮੈਨੂੰ ਸਰਕਾਰੀ ਪੈਸੇ ਦੀ ਬਹੁਤ ਹਮਦਰਦੀ ਹੈ। ਜ਼ਮਾਨੇ ਦੀ ਕੋਈ ਗੱਲ ਬਦਲ ਗਈ ਜਾਂ ਜ਼ਮਾਨਾ ਬਦਲ ਗਿਆ, ਜਦੋਂ ਤੱਕ ਸਰਕਾਰੀ ਪੈਸੇ ਦੀ ਹਮਦਰਦੀ ਨਹੀਂ ਆਉਂਦੀ ਉਦੋਂ ਤੱਕ ਗੱਲ ਨਹੀਂ ਬਣਨੀ। ਮੇਰੇ ਆਪਣੇ ਹਲਕੇ ਵਿਚ, ਸਪੀਕਰ ਸਾਹਿਬ, ਮੇਰੇ ਆਪਣੇ ਜਿਹੜੇ ਸਾਥੀ ਹਨ, ਉਹ ਮੈਨੂੰ ਕਹਿ ਦਿੰਦੇ ਹਨ ਕਿ ਬਾਈ ਜੀ, (ਸਾਡੇ ਇਲਾਕੇ ਵਿਚ ਬਾਈ ਜੀ ਕਹਿੰਦੇ ਹਨ) ਹੁਣ ਤਾਂ ਆਪਾਂ ਖਜ਼ਾਨੇ ਦੇ ਮੰਤਰੀ ਬਣ ਗਏ, ਚੱਕ ਦੇ ਫੱਟੇ। ਮੈਂ ਉਨ੍ਹਾਂ ਨੂੰ ਹਮੇਸ਼ਾ ਕਹਿੰਦਾ ਹਾਂ ਕਿ ਇਹ ਜਿਹੜਾ ਸਰਕਾਰ ਦਾ ਪੈਸਾ ਹੈ, ਇਸ ਨੂੰ ਪੈਸਾ ਨਹੀਂ ਸਮਝਣਾ। ਇਹ ਦਰਅਸਲ ਪੰਜਾਬ ਦੇ ਲੋਕਾਂ ਦੀ ਖੂਨ ਤੇ ਪਸੀਨੇ ਦੀ ਕਮਾਈ ਹੈ। ਇਸ ਦੇ ਵਿਚੋਂ ਤਾਂ ਜੇਕਰ ਇੱਕ ਰੁਪਇਆ ਵੀ ਇਧਰ-ਉਧਰ ਹੁੰਦਾ ਹੈ, ਇਹ ਪੈਸਾ ਨਹੀਂ ਇਹ ਤਾਂ ਗਊ ਦਾ ਮਾਸ ਖਾਣ ਵਾਲੀ ਗੱਲ ਹੁੰਦੀ ਹੈ। ਇਸ ਕਰਕੇ ਸਾਡੀ ਡਿਊਟੀ ਹੈ ਕਿ ਸਰਕਾਰ ਦਾ ਜਿਹੜਾ ਪੈਸਾ ਹੈ ਉਹ ਸਹੀ ਢੰਗ ਨਾਲ ਲੱਗੇ। ਮੈਂ ਇੰਨੀਆਂ ਗੱਲਾਂ ਕਹਿੰਦਾ ਇਕ ਵਾਰ ਫਿਰ ਸਾਰੇ ਆਪਣੇ ਵੀਰਾਂ ਨੂੰ.....

**ਮਾਨਯੋਗ ਸਪੀਕਰ :** ਸਾਡਾ ਵਿਧਾਨ ਸਭਾ ਦਾ ਚੇਤਾ ਭੁੱਲ ਗਏ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇੱਕ ਮੈਂ ਵੀ ਐਫ.ਐਮ. ਸਾਹਿਬ ਨੂੰ ਸਿਫਾਰਸ਼ ਕਰਦਾ ਹਾਂ, ਮੈਂ ਬਿਮਾਰ ਸੀ, ਉਦੋਂ ਕਹਿ ਨਹੀਂ ਸਕਿਆ, ਇੱਕ ਅੰਮ੍ਰਿਤਸਰ ਕਾਲਜ ਦਾ ਅਨਾਊਂਸ ਕਰ ਦਿਉ ਜੀ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਸਪੀਕਰ ਸਾਹਿਬ, ਮੇਰੀ ਇਹ ਖੁਸ਼ਕਿਸਮਤੀ ਹੈ ਕਿ ਸੀ.ਐਮ. ਸਾਹਿਬ ਨੇ ਮੈਨੂੰ ਹੁਕਮ ਦਿੱਤਾ ਹੈ ਕਿ ਜਿਹੜਾ ਗੌਰਮਿੰਟ ਕਾਲਜ ਹੈ, ਜੋ ਜੋਸ਼ੀ ਸਾਹਿਬ ਨੇ ਕਿਹਾ ਹੈ, ਉਹ ਇਸ ਸਾਲ ਵਿਚ ਅਸੀਂ ਬਣਾ ਦੇਵਾਂਗੇ।

**ਮਾਨਯੋਗ ਸਪੀਕਰ :** ਵਿਧਾਨ ਸਭਾ ਦੀ ਗੱਲ ਨਹੀਂ ਕਹੀ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਉਹ ਤਾਂ ਮੈਂ ਆਲਰੈਡੀ ਢਾਈ ਕਰੋੜ ਰੁਪਿਆ ਕਹਿ ਦਿੱਤਾ ਜੀ।

**ਮਾਨਯੋਗ ਸਪੀਕਰ** : ਅੱਛਾ ਠੀਕ ਹੈ, ਧੰਨਵਾਦ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਮੰਗ ਨੰ: 1.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 10,08,26,70,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,35,31,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 2.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,01,72,41,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,19,60,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 3.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 85,36,29,000 ਰੁਪਏ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 4.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 41,59,49,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 5.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 44,92,54,21,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,67,51,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 6.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 32,06,85,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 7.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,00,75,97,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 8.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,36,35,36,13,000 ਰੁਪਏ ਅਤੇ ਪੂੰਜੀਗਤ ਲੇਖੇ ਤੇ 74,57,00,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 9.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,20,79,55,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,78,34,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 10.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,41,01,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,79,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸਨ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 11.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 13,19,86,25,000 ਰੁਪਏ ਅਤੇ ਪੂੰਜੀਗਤ ਲੇਖੇ ਤੇ 72,99,55,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 12.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 24,95,40,21,000 ਰੁਪਏ ਅਤੇ ਪੂੰਜੀਗਤ ਲੇਖੇ ਤੇ 98,45,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਿਹ ਮਾਮਲੇ ਅਤੇ ਨਿਆਂ ਦੇ ਸਬੰਧ ਵਿੱਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

ਮੰਗ ਨੰ: 13.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,03,45,77,000 ਰੁਪਏ ਅਤੇ ਪੂੰਜੀਗਤ ਲੇਖੇ ਤੇ 51,20,90,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 14.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 27,37,67,000 ਰੁਪਏ ਅਤੇ ਪੂੰਜੀਗਤ ਲੇਖੇ ਤੇ 30,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 15.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 40,26,90,03,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,44,30,14,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 16.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 44,07,26,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 17.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,26,55,50,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,41,68,76,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 18.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 32,15,95,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,72,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 19.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 28,48,21,000 ਰੁਪਏ ਅਤੇ ਪੂੰਜੀਗਤ ਲੇਖੇ ਤੇ 58,67,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 20.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 21.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 8,66,00,36,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,12,10,14,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 22.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 9,22,10,51,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,31,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 23.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 9,96,39,46,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,58,01,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿੱਚ ਕੀਤੀ ਜਾਵੇਗੀ।

## ਮੰਗ ਨੰ: 24.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 15,15,13,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,45,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ, ਤਕਨਾਲੋਜੀ ਅਤੇ ਵਾਤਾਵਰਨ ਦੇ ਸਬੰਧ ਵਿੱਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ ]

ਮੰਗ ਨੰ: 25.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 12,78,68,80,000 ਰੁਪਏ ਅਤੇ ਪੂੰਜੀਗਤ ਲੇਖੇ ਤੇ 29,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਸਰੁੱਖਿਆ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 26.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 19,81,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 27.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,46,76,62,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,56,59,75,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 28.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 91,21,64,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,24,90,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 29.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,80,33,29,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,41,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿੱਚ ਕੀਤੀ ਜਾਵੇਗੀ।

ਮੰਗ ਨੰ: 30.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 24,83,34,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2010-2011 ਲਈ ਰਾਜਪਾਲ ਨੂੰ

ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## ANNOUNCEMENT BY THE SPEAKER REGARDING HIS DECISION ON THE OPINION GIVEN BY THE ADVOCATE GENERAL RELATING TO WITHDRAWAL OF POLITICAL VENDETTA CASES AGAINST EACH OTHER BY BOTH THE SIDES TO REMOVE ILL WILL AND CREATE A CORDIAL ATMOSPHERE

ਮਾਨਯੋਗ ਸਪੀਕਰ : ਅਗਲੀ ਆਈਟਮ ਤੋਂ ਪਹਿਲਾਂ ਮੈਂ ਇੱਕ ਗੱਲ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ 18 ਤਰੀਕ ਨੂੰ ਸਰਦਾਰ ਮੱਖਣ ਸਿੰਘ ਨੇ, ਜਦੋਂ ਵਾਤਾਵਰਣ ਦਾ ਸਾਰਾ ਮਾਹੌਲ ਭਾਈਚਾਰਕ ਸਾਂਝ ਦੇ ਨਾਲ ਠੀਕ ਹੋ ਗਿਆ ਅਤੇ ਹਰ ਢੰਗ ਨਾਲ ਖੁਸ਼ਅਸਲੂਬੀ ਦਾ ਮਾਹੌਲ ਸੀ, ਉਸ ਵਿਚ ਇੱਕ ਗੱਲ ਵੈਨਡੈਟੇ ਦੀ ਕੀਤੀ ਸੀ। ਉਨ੍ਹਾਂ ਨੇ ਇਕ ਚਿੱਠੀ ਵੀ ਪੜ੍ਹੀ ਸੀ। ਮੈਂ ਉਸ ਦੇ ਵਿਚ ਉਸ ਦਿਨ, ਖਾਸ ਕਰਕੇ ਇਸ ਪਾਸੇ ਦੇ ਬੈਂਚਿਜ਼ (ਅਪੋਜੀਸ਼ਨ) ਨੇ ਬੜੀ ਖੁਲ੍ਹਦਿਲੀ ਵਿਖਾਈ ਔਰ ਭਵਿੱਖ ਵਿਚ ਪਿਛਲੀ ਜੋ ਕੋਈ ਕੜਵਾਹਟ ਹੈ ਤਾਂ ਉਸ ਨੂੰ ਖਤਮ ਕਰਨ ਵਾਸਤੇ ਗੱਲ ਕੀਤੀ ਹੈ। ਮੈਂ ਉਨ੍ਹਾਂ ਨੂੰ ਕਿਹਾ ਕਿ ਮੈਂ ਐਡਵੋਕੇਟ ਜਨਰਲ ਨਾਲ ਵਿਚਾਰ ਕਰ ਲੈਂਦਾ ਹਾਂ। ਉਸ ਤੋਂ ਬਾਅਦ 26 ਮਾਰਚ, 2010 ਨੂੰ ਰਾਏ ਲੈ ਕੇ ਹਾਊਸ ਵਿਚ ਗੱਲ ਕਰਾਂਗਾ। ਮੇਰੇ ਵੱਲੋਂ ਇੰਨੀ ਗੱਲ ਹੋਈ ਸੀ। ਐਡਵੋਕੇਟ ਜਨਰਲ ਦੀ ਉਪੀਨੀਅਨ ਤਾਂ ਆ ਗਈ ਹੈ ਪਰ ਮੈਂ ਉਨ੍ਹਾਂ ਨਾਲ ਨਾ ਤਾਂ ਡਿਸਕਸ ਕਰ ਸਕਿਆ ਹਾਂ ਔਰ ਨਾ ਹੀ ਬਹੁਤਾ ਉਸ ਨੂੰ ਸਟੱਡੀ ਕਰ ਸਕਿਆ ਹਾਂ। ਇਸ ਵਾਸਤੇ ਅੱਜ ਉਸ ਦੇ ਮੁਤੱਲਕ ਰਿਪੋਰਟ ਸਰਕੁਲੇਟ ਵੀ ਨਹੀਂ ਕਰ ਸਕਿਆ। ਇਹ ਗੱਲ ਹੁਣ ਅਗਲੇ ਸਮੇਂ ਤੇ ਜਾਏਗੀ ਜੇਕਰ ਕੁਝ ਕਰਨ ਦੀ ਗੱਲ ਸਾਰਿਆਂ ਨੇ ਮਹਿਸੂਸ ਕੀਤੀ। ਮੈਂ ਇੱਕ ਗੱਲ ਜ਼ਰੂਰ ਕਹਿੰਦਾ ਹਾਂ ਕਿ ਹਾਊਸ ਨੇ ਆਪ ਹੀ ਚੰਗੀ ਪ੍ਰਥਾ ਅਪਣਾ ਲਈ। ਇਕ ਦੂਸਰੇ ਦਾ ਆਦਰ-ਮਾਣ ਬਹੁਤ ਹੀ ਚੰਗੇ ਢੰਗ ਨਾਲ ਇਸ ਸੈਸ਼ਨ ਦੇ ਵਿਚ ਦਿੱਸਿਆ ਹੈ ਅਤੇ ਸਾਰੇ ਖਾਣੇ ਦੇ ਵਿਚ ਵੀ ਸ਼ਾਮਿਲ ਹੋਏ ਹਨ। ਜਿਹੜਾਂ ਇੱਕ ਦੂਸਰੇ ਦੇ ਨਾਲ ਰਿਸਪਾਂਸ ਸੀ, ਉਹ ਐਤਕੀਂ ਬਹੁਤ ਹੀ ਅਨਿਖੜਵਾਂ ਸੀ। ਇਕ ਦੂਸਰੇ ਨਾਲ ਗੱਲ ਕਰਨ ਦੀ ਵੀ ਖਿੱਚ ਸੀ। ਸਵਾਲਾਂ ਦੇ ਜਵਾਬ, ਸਵਾਲਾਂ ਦੀ ਗੱਲ ਔਰ ਬੋਲਣ ਦੇ ਵਿਚ ਵੀ ਇੱਕ ਆਪਣੀ ਕਿਸਮ ਦਾ ਮਾਹੌਲ ਐਤਕੀਂ ਨਜ਼ਰ ਆਇਆ ਹੈ। ਸੋ, ਇਹ ਸਾਰਾ ਸੈਸ਼ਨ ਲੰਬਾ ਵੀ ਸੀ ਅਤੇ ਇਸ ਦੇ ਵਿਚ ਚੰਗਾ ਵਾਤਾਵਰਣ ਸਾਹਮਣੇ ਆਇਆ ਹੈ। ਮੈਂ ਸਾਰੇ ਹਾਊਸ ਦਾ ਆਪਣੇ ਵੱਲੋਂ ਧੰਨਵਾਦ ਕਰਦਾ ਹਾਂ ਔਰ ਆਸ ਕਰਦਾ ਹਾਂ ਕਿ ਇਹ ਵਾਤਾਵਰਣ ਬਣਿਆ ਰਹੇ, ਪੰਜਾਬ

[ ਮਾਨਯੋਗ ਸਪੀਕਰ ]

ਦਾ ਵਾਤਾਵਰਣ ਹੋਰ ਤੁਹਾਡੇ ਤੋਂ ਖੁਸ਼ੀ ਮਹਿਸੂਸ ਕਰੇਗਾ ਤੇ ਚੰਗੀਆਂ ਵਿਕਾਸ ਦੀਆਂ ਪੁਲਾਘਾਂ ਵੀ ਨਿਕਲਣਗੀਆਂ। (ਥੰਪਿੰਗ) ਇੱਕ ਦੂਜੇ ਦੇ ਦੁੱਖ-ਸੁੱਖ ਵਿਚ ਭਾਈਵਾਲ ਬਣਨ ਦਾ ਜ਼ਿਆਦਾ ਮੌਕਾ ਮਿਲੇਗਾ ਜਦੋਂ ਆਪਾਂ ਇਕ ਦੂਸਰੇ ਦੇ ਨਾਲ ਆਪਸੀ ਵਿਚਾਰਾਂ ਦੀ ਸਾਂਝ ਵੀ ਖੁਸ਼ ਹੋ ਕੇ ਕਰਾਂਗੇ, ਇਕ ਦੂਸਰੇ ਦੀ ਪੀੜ ਦੇ ਵਿਚ ਵੀ ਭਾਈਵਾਲ ਹੋਵਾਂਗੇ ਤੇ ਖੁਸ਼ੀਆਂ ਦੇ ਵਿਚ ਵੀ ਭਾਈਵਾਲ ਹੋਵਾਂਗੇ। ਇਹ ਸੱਜਣ ਪੁਰਸ਼ ਗੱਲ ਕਰਕੇ ਚਲੇ ਗਏ, ਖ਼ੈਰ ਮੈਂ ਫਿਰ ਵੀ ਸਾਰੇ ਹੀ ਸਦਨ ਨੂੰ ਐਤਕੀਂ ਦਾ ਸੈਸ਼ਨ ਜਿਸ ਚੰਗੇ ਢੰਗ ਦੇ ਮਾਹੌਲ ਵਿਚ ਗੁਜ਼ਰਿਆ ਹੈ, ਉਸ ਦੀ ਵਧਾਈ ਦਿੰਦਾ ਹਾਂ। ਉਸ ਦੇ ਵਿਚ ਬਾਦਲ ਸਾਹਿਬ ਨੇ ਵੀ ਆ ਕੇ ਆਪਣੇ ਵਿਚਾਰ ਦਿੱਤੇ ਹਨ। ਡਿਪਟੀ ਸੀ.ਐਮ. ਸਾਹਿਬ ਨੇ ਵੀ ਆਪਣਾ ਰੋਲ ਬਹੁਤ ਖੁਸ਼ਅਸਲੂਬੀ ਦੇ ਨਾਲ ਨਿਭਾਇਆ ਹੈ। ਬਾਕੀ ਮਨਿਸਟਰ ਸਾਹਿਬਾਨ ਨੇ ਵੀ ਡਿਊਟੀਆਂ ਵਿਚ ਆਪਣੀ ਚੰਗੀ ਖੂਬਸੂਰਤੀ ਵਿਖਾਈ ਹੈ। ਐਮ.ਐਲ.ਏ. ਸਾਹਿਬਾਨ ਨੇ ਆਪਣੀ ਜ਼ਿੰਮੇਵਾਰੀ ਆਪਣੀ ਥਾਂ ਲਈ ਹੈ। ਸੋ, ਸਾਰੀ ਗੱਲ ਇਹ ਹੈ ਕਿ ਜਿਸ ਕੋਆਪਰੇਸ਼ਨ ਦੇ ਨਾਲ ਗੱਲ ਚੱਲੀ ਹੈ, ਇਹ ਉਸੇ ਤਰੀਕੇ ਦੇ ਨਾਲ ਅੱਗੇ ਨੂੰ ਵੀ ਚੱਲਣੀ ਚਾਹੀਦੀ ਹੈ। ਹੁਣ ਮੈਂ ਅਗਲੀ ਆਈਟਮ ਵੱਲ ਆਉਣਾ ਹੈ।

---

## FINANCIAL BUSINESS *(RESUMPTION)*

### (ii) THE PUNJAB APPROPRIATION (NO. 2) BILL, 2010

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰ: 2) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

(ਇਸ ਵੇਲੇ ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

*(ਅਵਾਜ਼ਾਂ : ਹਾਂ ਜੀ, ਹਾਂ ਜੀ।)*

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸ਼ਡਿਊਲ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਬਜਟ ਦੇ ਉਤੇ ਬਿਲ ਪਾਸ ਹੋ ਗਿਆ ਹੈ। ਇਸ ਦੀ ਸਾਰੇ ਹਾਊਸ ਨੂੰ ਵਧਾਈ। (ਥੰਪਿੰਗ) ਖਜ਼ਾਨਾ ਮੰਤਰੀ ਜੀ ਨੂੰ ਖਾਸ ਕਰਕੇ ਬਹੁਤ-ਬਹੁਤ ਵਧਾਈ। ਮੈਂ ਸੀ.ਐਮ. ਸਾਹਿਬ ਨੂੰ ਅਤੇ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ।

---

## LEGISLATIVE BUSINESS

### (1) THE PUNJAB ADVOCATES WELFARE FUND (AMENDMENT) BILL, 2010 *(REPLACING ORDINANCE)*

**ਮਾਨਯੋਗ ਸਪੀਕਰ** : ਅਗਲੀ ਆਈਟਮ, ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਸੋਧਨਾ) ਬਿਲ, 2010 ਸਿੱਖਿਆ ਮੰਤਰੀ ਜੀ ਪੇਸ਼ ਕਰਨਗੇ।

**ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਸੋਧਨਾ) ਬਿਲ, 2010 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

(ਇਸ ਵੇਲੇ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਸੋਧਨਾ) ਬਿਲ, 2010 ਤੇ ਤੁਰੰਤ

ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

*(ਅਵਾਜ਼ਾਂ : ਹਾਂ ਜੀ, ਹਾਂ ਜੀ।)*

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

ਸਿੱਖਿਆ, ਚੌਕਸੀ ਤੇ ਨਿਆਂ ਮਾਮਲੇ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਐਡਵੋਕੇਟਸ ਵੈਲਫੇਅਰ ਫੰਡ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

**(2) THE PUNJAB LABOUR WELFARE FUND (AMENDMENT) BILL, 2010**

ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) : ਸ਼੍ਰੀਮਾਨ ਜੀ, ਮੈਂ ਪੰਜਾਬ ਕਿਰਤ ਭਲਾਈ ਫੰਡ (ਸੋਧਨਾ) ਬਿਲ, 2010 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤੰਾਵ ਕਰਦਾ ਹਾਂ -

ਕਿ ਪੰਜਾਬ ਕਿਰਤ ਭਲਾਈ ਫੰਡ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਕਿਰਤ ਭਲਾਈ ਫੰਡ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਕਿਰਤ ਭਲਾਈ ਫੰਡ (ਸੋਧਨਾ) ਬਿਲ, 2010 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਕਿਰਤ ਭਲਾਈ ਫੰਡ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਕਿਰਤ ਭਲਾਈ ਫੰਡ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਕਿਰਤ ਭਲਾਈ ਫੰਡ (ਸੋਧਨਾ) ਬਿਲ, 2010 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਕੀਤਾ ਜਾਂਦਾ ਹੈ।

*5.50 ਵਜੇ ਸ਼ਾਮ

(*ਇਸ ਉਪਰੰਤ ਸਦਨ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਗਿਆ।)

-----

# APPENDIX

# TO

# PUNJAB VIDHAN SABHA DEBATES

*Friday, the 26th March, 2010 (A.S.)*

**Vol. IX – No. 14**

## STARRED QUESTIONS AND ANSWERS

### ਨਗਰ ਨਿਗਮ ਲੁਧਿਆਣਾ ਅਤੇ ਅੰਮ੍ਰਿਤਸਰ ਲਈ ਕੇਂਦਰ ਸਰਕਾਰ ਦੇ ਫੰਡ

*1468. **ਸ਼੍ਰੀ ਸੁਨੀਲ ਕੁਮਾਰ ਜਾਖੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਜਵਾਹਰ ਲਾਲ ਨਹਿਰੂ ਸ਼ਹਿਰੀ ਨਵਕਰਣ ਸਕੀਮ ਅਧੀਨ ਲੁਧਿਆਣਾ ਅਤੇ ਅੰਮ੍ਰਿਤਸਰ ਵਿਖੇ ਵੱਖ-ਵੱਖ ਪ੍ਰਾਜੈਕਟਾਂ ਲਈ ਮੌਜੂਦਾ ਸਰਕਾਰ ਦੁਆਰਾ ਕੇਂਦਰ ਸਰਕਾਰ ਤੋਂ ਹੁਣ ਪ੍ਰਾਪਤ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ ;

(ਅ) ਕੀ ਰਾਜ ਸਰਕਾਰ ਨੇ ਉਕਤ ਪ੍ਰਾਜੈਕਟਾਂ ਦੇ ਸਬੰਧ ਵਿਚ ਰਾਜ ਦਾ ਹਿੱਸਾ (ਮੈਚਿੰਗ ਗ੍ਰਾਂਟ) ਜਾਰੀ ਕੀਤਾ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪ੍ਰਾਜੈਕਟ ਮਿੱਥੇ ਗਏ ਸਮੇਂ ਵਿਚ ਮੁਕੰਮਲ ਕੀਤੇ ਗਏ ਹਨ; ਜੇਕਰ ਨਹੀਂ ਤਾਂ ਇਸ ਦੇ ਕਾਰਣ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ** : (ੳ), (ਅ) ਅਤੇ (ੲ) ਲੋੜੀਂਦੀ ਸੂਚਨਾ 'ਅਨੁਲੱਗ' ਨਾਲ ਨੱਥੀ ਹੈ, ਸ਼੍ਰੀਮਾਨ ਜੀ।

# ਅਨੁਲੱਗ

## ਲੁਧਿਆਣਾ

| ਲੜੀ ਨੰ: | ਸਕੀਮ ਦਾ ਨਾਂ | (ੳ) ਭਾਰਤ ਸਰਕਾਰ ਵੱਲੋਂ ਪ੍ਰਾਪਤ ਹੋਏ ਫੰਡਜ਼ | | (ਅ) ਪੰਜਾਬ ਸਰਕਾਰ ਵੱਲੋਂ ਦਿੱਤੀ ਗਈ ਮੈਚਿੰਗ ਗਰਾਂਟ (ਰੇਸ਼ੋ : 20%) | | (ੲ) ਪ੍ਰਗਤੀ ਰਿਪੋਰਟ |
|---|---|---|---|---|---|---|
| | | ਮਿਤੀ | ਰਕਮ | ਮਿਤੀ | ਰਕਮ | |
| 1. | ਲੁਧਿਆਣਾ ਸ਼ਹਿਰ ਵਿਖੇ ਬੀ.ਐਸ.ਯੂ.ਪੀ. ਸਕੀਮ (ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਤਹਿਤ ਗਰੀਬ ਲੋਕਾਂ ਲਈ ਬਣਾਏ ਜਾ ਰਹੇ ਮਕਾਨਾਂ ਦੀ ਉਸਾਰੀ ਸਬੰਧੀ। | 2.4.2009<br>8.4.2009<br><br>19.4.2010 | 5,00,00,000/-<br>3,31,77,000/-<br><br>8,31,77,000/- | 21.11.08<br><br><br>31.3.10 | 3,32,71,000/-<br><br><br>3,32,71,000/- | ਇਹ ਕੰਮ ਪ੍ਰਗਤੀ ਅਧੀਨ ਹੈ ਅਤੇ ਮੁਹੱਈਆ ਕਰਵਾਏ ਜਾ ਰਹੇ ਫੰਡਾਂ ਦੇ ਅਨੁਸਾਰ ਕੀਤਾ ਜਾ ਰਿਹਾ ਹੈ। ਇਸ ਤੋਂ ਇਲਾਵਾ ਨਗਰ ਨਿਗਮ ਲੁਧਿਆਣਾ ਵੱਲੋਂ ਵੀ ਇਸ ਪ੍ਰੋਜੈਕਟ ਨੂੰ ਪੂਰਾ ਕਰਨ ਲਈ ਫੰਡ ਮੁਹੱਈਆ ਕਰਵਾਏ ਜਾ ਰਹੇ ਹਨ। |

## ਲੁਧਿਆਣਾ

| ਲੜੀ ਨੰ: | ਸਕੀਮ ਦਾ ਨਾਂ | (ੳ) ਭਾਰਤ ਸਰਕਾਰ ਵੱਲੋਂ ਪ੍ਰਾਪਤ ਹੋਏ ਫੰਡਜ਼ | | (ਅ) ਪੰਜਾਬ ਸਰਕਾਰ ਵੱਲੋਂ ਦਿੱਤੀ ਗਈ ਮੈਚਿੰਗ ਗਰਾਂਟ (ਰੇਸ਼ੋ : 20%) | | (ੲ) ਪ੍ਰਗਤੀ ਰਿਪੋਰਟ |
|---|---|---|---|---|---|---|
| | | ਮਿਤੀ | ਰਕਮ | ਮਿਤੀ | ਰਕਮ | |
| 1. | ਲੁਧਿਆਣਾ ਸ਼ਹਿਰ ਵਿਚ 100 ਪ੍ਰਤੀਸ਼ਤ ਸੀਵਰ ਦੀ ਸੁਵਿਧਾ ਦੇਣ ਵਾਸਤੇ ਨੂਰਮ ਪ੍ਰੋਜੈਕਟ।<br><br>ਕੁੱਲ ਪ੍ਰੋਜੈਕਟ ਲਾਗਤ 268.52 ਕਰੋੜ<br><br>ਪ੍ਰਵਾਨ ਕੀਤੀ ਪ੍ਰੋਜੈਕਟ ਲਾਗਤ 241.39 ਕਰੋੜ | ਨਵੰਬਰ, 2008 | 30.17 ਕਰੋੜ (ਭਾਰਤ ਸਰਕਾਰ ਵੱਲੋਂ ਦਿੱਤੀ ਜਾਣੀ 50 ਪ੍ਰਤੀਸ਼ਤ ਰਾਸ਼ੀ ਦੀ 25 ਪ੍ਰਤੀਸ਼ਤ ਰਾਸ਼ੀ ਦੀ 25 ਪ੍ਰਤੀਸ਼ਤ ਰਲੀਜ਼ ਕੀਤੀ ਗਈ ਪਹਿਲੀ ਕਿਸ਼ਤ) | ਅਪ੍ਰੈਲ, 2010 | 12.07 ਕਰੋੜ (ਪੰਜਾਬ ਸਰਕਾਰ ਵੱਲੋਂ ਦਿੱਤੀ ਗਈ 20 ਪ੍ਰਤੀਸ਼ਤ ਪ੍ਰੋਪਰਸ਼ਨੈਟ ਮੈਚਿੰਗ ਸ਼ੇਅਰ)<br><br>ਨਗਰ ਨਿਗਮ ਵੱਲੋਂ 37.09 ਕਰੋੜ ਬਤੌਰ ਯੂ.ਐਲ.ਬੀ. ਸ਼ੇਅਰ (30 ਪ੍ਰਤੀਸ਼ਤ) ਜਮਾਂ ਕਰਵਾਏ ਜਾ ਚੁੱਕੇ ਹਨ। | ਕੰਮ ਪ੍ਰਗਤੀ ਅਧੀਨ ਹੈ ਅਤੇ ਇਸ ਪ੍ਰੋਜੈਕਟ ਰਾਹੀਂ ਜਿੰਨੇ ਫੰਡਜ਼ ਪ੍ਰਾਪਤ ਹੋਏ ਹਨ, ਉਸ ਅਨੁਸਾਰ ਕੰਮ ਕੀਤਾ ਜਾ ਚੁੱਕਾ ਹੈ। |

## ਅੰਮ੍ਰਿਤਸਰ

| ਲੜੀ ਨੰ: | ਸਕੀਮ ਦਾ ਨਾਂ | (ੳ) ਭਾਰਤ ਸਰਕਾਰ ਵੱਲੋਂ ਪ੍ਰਾਪਤ ਹੋਏ ਫੰਡਜ਼ | | | (ਅ) ਪੰਜਾਬ ਸਰਕਾਰ ਵੱਲੋਂ ਦਿੱਤੀ ਗਈ ਮੈਚਿੰਗ ਗਰਾਂਟ | | | (ੲ) ਪ੍ਰਗਤੀ ਰਿਪੋਰਟ |
|---|---|---|---|---|---|---|---|---|
| | | ਅਨੁਪਾਤ | ਮਿਤੀ | ਰਕਮ (ਕਰੋੜ) | ਅਨੁਪਾਤ | ਮਿਤੀ | ਰਕਮ (ਕਰੋੜ) | |
| 1. | ਐਲੀਵੇਟਿਡ ਰੋਡ | 50% | 14.01.2008<br>17.06.2008<br>25.11.2008<br>17.07.2009 | 18.69<br>18.68<br>18.69<br>18.68<br>74.74 | 20% | 02.01.2008<br>05.07.2008<br>25.11.2008<br>15.12.2009 | 7.48<br>7.47<br>7.47<br>7.47<br>29.89 | ਕੰਮ ਚੱਲ ਰਿਹਾ ਹੈ। |
| 2. | ਬੀ.ਐਸ.ਯੂ.ਪੀ. | 50% | 06.02.2009 | 0.72 | 20% | 06.02.2009 | 0.29 | ਕੰਮ ਚੱਲ ਰਿਹਾ ਹੈ। |
| 3. | ਐਨ.ਯੂ.ਟੀ.ਪੀ. ਸਕੀਮ ਅਧੀਨ 150 ਬੱਸਾਂ ਦੀ ਖਰੀਦ ਕਰਨ ਬਾਰੇ। | 50% | 25.02.2010 | 8.33 | 20% | 25.05.2010 | 3.33 | ਕੰਮ ਪ੍ਰਗਤੀ ਅਧੀਨ ਹੈ। |
| 4. | ਸੋਲਿਡ ਵੇਸਟ ਮੈਨਜਮੈਂਟ | 50% | – | – | 20% | 19.06.2008 | 20.00 | ਕੰਮ ਪ੍ਰਗਤੀ ਅਧੀਨ ਹੈ। |

| ਲੜੀ ਨੰ: | ਸਕੀਮ ਦਾ ਨਾਂ | (ੳ) ਭਾਰਤ ਸਰਕਾਰ ਵੱਲੋਂ ਪ੍ਰਾਪਤ ਹੋਏ ਫੰਡਜ਼ | | | (ਅ) ਪੰਜਾਬ ਸਰਕਾਰ ਵੱਲੋਂ ਦਿੱਤੀ ਗਈ ਮੈਚਿੰਗ ਗਰਾਂਟ | | | (ੲ) ਪ੍ਰਗਤੀ ਰਿਪੋਰਟ |
|---|---|---|---|---|---|---|---|---|
| | | ਅਨੁਪਾਤ | ਮਿਤੀ | ਰਕਮ (ਕਰੋੜ) | ਅਨੁਪਾਤ | ਮਿਤੀ | ਰਕਮ (ਕਰੋੜ) | |
| 5. | ਵਾਟਰ ਸਪਲਾਈ | 50% | 26.06.08<br>19.10.07<br>01.01.08<br>10.04.08 | 5.90<br>1.50<br>1.28<br>0.82<br>9.50 | 20% | 09.04.08<br>01.10.08 | 3.08<br>0.72<br>0.80 | ਕੰਮ ਚੱਲ ਰਿਹਾ ਹੈ। |
| 6. | ਸ਼ਹਿਰ ਦੇ ਅੰਦਰੂਨ ਹਿੱਸੇ ਵਿੱਚ ਸੀਵਰੇਜ ਦੇ ਸੁਧਾਰ ਬਾਰੇ। | 50% | 17.09.2009 | 4.08 | 20% | 20.03.09 | 1.63 | ਕੰਮ ਚੱਲ ਰਿਹਾ ਹੈ। |

15

# ANNEXURE

# TO

# PUNJAB VIDHAN SABHA

**DEBATES**

*Friday, the 26th March, 2010 (Afternoon Sitting)*

**Vol. IX – No. 14**

OFFICIAL REPORT




CONTENTS




**Punjab Vidhan Sabha Secretariat, Chandigarh**

Price : Rs.________.

**PUNJAB VIDHAN SABHA**

*Friday, the 26th March, 2010 (A.S.)*

***ANNEXURE***

*This Annexure contains Unstarred Questions (Converted as such from being Starred Questions) and Answers for the meeting dated 26th March, 2010 (A.S.).*

---

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

### ਬੰਦ ਪਈ ਬਨੂੜ ਨਹਿਰ ਨੂੰ ਚਾਲੂ ਕਰਨਾ

*1250(ਸੀ.ਯੂ.). **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਨੂੜ ਨਹਿਰ ਜੋ ਛੱਤ ਬੀੜ ਤੋਂ ਨਿਕਲਦੀ ਹੈ, ਦੇ ਬੰਦ ਹੋਣ ਦੇ ਕੀ ਕਾਰਨ ਹਨ ਅਤੇ ਸਰਕਾਰ ਵਲੋਂ ਇਸ ਨੂੰ ਚਾਲੂ ਕਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਸਰਕਾਰ ਵੱਲੋਂ ਬਨੂੜ ਨਹਿਰ ਨੂੰ ਬਾਰਾਮਾਸੀ ਵਿਚ ਤਬਦੀਲ ਕਰਨ ਲਈ ਕੱਚੇ ਬੰਨ੍ਹ ਦੀ ਜਗ੍ਹਾ ਪੱਕਾ ਵੀਅਰ ਉਸਾਰਨ ਦਾ ਕੰਮ ਸ਼ੁਰੂ ਕੀਤਾ ਗਿਆ ਸੀ। ਵੀਅਰ ਦੀ ਉਸਾਰੀ ਸ਼ੁਰੂ ਹੋਣ ਉਪਰੰਤ ਪਹਿਲਾਂ ਬਣਿਆ ਕੱਚਾ ਬੰਨ੍ਹ ਟੁੱਟਣ ਕਰਕੇ ਇਹ ਨਹਿਰ ਬੰਦ ਹੋ ਗਈ ਸੀ। ਠੇਕੇਦਾਰ ਵੱਲੋਂ ਵੀਅਰ ਦਾ ਕੰਮ ਸਮੇਂ ਤੇ ਨਾ ਪੂਰਾ ਕਰਨ ਕਰਕੇ ਉਸ ਦਾ ਠੇਕਾ ਰੱਦ ਕਰ ਦਿੱਤਾ ਗਿਆ ਹੈ। ਵੀਅਰ ਦਾ ਬਾਕੀ ਰਹਿੰਦਾ ਕੰਮ ਠੇਕੇਦਾਰ ਦੇ ਰਿਸਕ ਅਤੇ ਕਾਸਟ ਤੇ ਕਰਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜਿਸ ਦੀ ਉਸਾਰੀ ਉਪਰੰਤ ਇਹ ਨਹਿਰ ਬਾਰਾਮਾਸੀ ਹੋ ਜਾਵੇਗੀ।

ਹਾਲ ਦੀ ਘੜੀ ਇਸ ਬਨੂੜ ਨਹਿਰ ਨੂੰ ਪਹਿਲਾਂ ਵਾਂਗ ਆਰਜ਼ੀ ਤੌਰ ਤੇ ਚਲਾਉਣ ਲਈ 27.50 ਲੱਖ ਰੁਪਏ ਦੀ ਲਾਗਤ ਨਾਲ ਕੱਚਾ ਬੰਨ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1265 (ਸੀ.ਯੂ.)**

---

** Reply to Starred Question No. 1265 (C.U.) was not received till 14.11.2011 i.e. the date on which this Annexure was sent to the press for final printing.

## ਬਿਜਲੀ ਪੈਦਾਵਾਰ ਵਧਾਉਣ ਲਈ ਚੁੱਕੇ ਗਏ ਕਦਮ

**1266(ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਮੌਜੂਦਾ ਸਰਕਾਰ ਦੁਆਰਾ ਬਿਜਲੀ ਦੀ ਪੈਦਾਵਾਰ ਵਧਾਉਣ ਲਈ ਕੀ ਕਦਮ ਚੁੱਕੇ ਗਏ ਹਨ ਅਤੇ ਇਸ ਦੇ ਨਤੀਜੇ ਕੀ ਹਨ;

(ਅ) ਰਾਜ ਵਿਚ ਪ੍ਰਤੀ ਦਿਨ ਵੱਖ-ਵੱਖ ਬਿਜਲੀ ਦੀ ਪੈਦਾਵਾਰ ਅਤੇ ਖਪਤ ਕਿੰਨੀ ਹੈ ਅਤੇ ਸਰਕਾਰ ਦੁਆਰਾ ਇਸ ਅੰਤਰ ਨੂੰ, ਜੇਕਰ ਕੋਈ ਹੋਵੇ, ਪੂਰਾ ਕਰਨ ਲਈ ਕੀ ਕਦਮ ਚੁੱਕੇ ਗਏ/ਚੁੱਕੇ ਜਾਣ ਵਾਲੇ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ :** (ੳ) ਪੰਜਾਬ ਸਰਕਾਰ ਨੇ ਨੇੜੇ ਭਵਿੱਖ ਵਿਚ ਰਾਜ ਨੂੰ ਵਾਧੂ ਊਰਜਾ ਵਾਲਾ ਰਾਜ ਬਣਾਉਣ ਲਈ ਸਮਰੱਥਾ ਵਿਚ ਵਾਧਾ ਕਰਨ ਦੀ ਇੱਕ ਪੱਕੀ ਯੋਜਨਾ ਬਣਾਈ ਹੈ। ਰਾਜ ਵਿਚ ਤਿੰਨ ਵੱਡੇ ਥਰਮਲ ਪਾਵਰ ਪ੍ਰੋਜੈਕਟ ਲੱਗ ਰਹੇ ਹਨ ਜਿਨ੍ਹਾਂ ਦੇ ਪਾਵਰ ਪ੍ਰਚੇਜ਼ ਐਗਰੀਮੈਂਟ ਹਸਤਾਖਰ ਹੋ ਚੁੱਕੇ ਹਨ ਅਤੇ ਸਥਾਨ ਤੇ ਕੰਮ ਪ੍ਰਗਤੀ ਅਧੀਨ ਹੈ। ਇਹ ਤਿੰਨ ਪਾਵਰ ਪ੍ਰੋਜੈਕਟ: 1980 ਮੈਗਾਵਾਟ ਤਲਵੰਡੀ ਸਾਬੋ ਥਰਮਲ ਪਾਵਰ ਪ੍ਰੋਜੈਕਟ, 1320 ਮੈਗਾਵਾਟ ਰਾਜਪੁਰਾ ਥਰਮਲ ਪਾਵਰ ਪ੍ਰੋਜੈਕਟ ਅਤੇ 540 ਮੈਗਾਵਾਟ ਗੋਇੰਦਵਾਲ ਸਾਹਿਬ ਥਰਮਲ ਪਾਵਰ ਪ੍ਰੋਜੈਕਟ ਹਨ। ਪੰਜਾਬ ਰਾਜ ਸ਼ਾਹਪੁਰਕੰਡੀ ਹਾਈਡਲ ਪ੍ਰੋਜੈਕਟ ਨੂੰ ਵੀ ਰਾਸ਼ਟਰੀ ਪ੍ਰੋਜੈਕਟ ਘੋਸ਼ਿਤ ਕਰਵਾਉਣ ਵਿਚ ਕਾਮਯਾਬ ਹੋ ਗਿਆ ਹੈ। ਇਸ ਤੋਂ ਇਲਾਵਾ, ਅਲਟਰਾ ਮੈਗਾ ਪ੍ਰੋਜੈਕਟਾਂ ਤੋਂ 2303 ਮੈਗਾਵਾਟ ਅਤੇ ਕੇਂਦਰੀ ਪ੍ਰੋਜੈਕਟਾਂ ਦੇ ਨਾਲ-ਨਾਲ ਪ੍ਰਾਈਵੇਟ ਪ੍ਰੋਜੈਕਟਾਂ ਤੋਂ 5908 ਮੈਗਾਵਾਟ ਲਈ ਪੀ.ਪੀ.ਏਜ਼ ਹਸਤਾਖਰ ਕੀਤੇ ਗਏ ਹਨ। 2640 ਮੈਗਾਵਾਟ ਗਿੱਦੜਬਾਹਾ ਥਰਮਲ ਪਾਵਰ ਪਲਾਂਟ ਨੂੰ ਸਥਾਪਤ ਕਰਨ ਦੀਆਂ ਸਾਰੀਆਂ ਜ਼ਰੂਰਤਾਂ ਪੂਰੀਆਂ ਕਰ ਲਈਆਂ ਗਈਆਂ ਹਨ। ਕੋਲ ਮੰਤਰਾਲਿਆ, ਭਾਰਤ ਸਰਕਾਰ ਤੋਂ ਕੋਲ ਲਿੰਕੇਜ਼ ਪ੍ਰਾਪਤ ਹੋਣ ਉਪਰੰਤ ਬਿਡਿੰਗ ਪ੍ਰੋਸੈਸ ਸ਼ੁਰੂ ਹੋ ਜਾਵੇਗਾ।

(ਅ) ਵੱਖ-ਵੱਖ ਸਰੋਤਾਂ ਤੋਂ ਸਾਲ 2009-10 ਵਿਚ ਉਪਲਬਧਤਾ, ਮੰਗ ਅਤੇ ਥੁੜ੍ਹ, ਲੱਖ ਯੂਨਿਟ/ਦਿਨ ਦੇ ਆਧਾਰ ਤੇ ਵੇਰਵਾ ਅਨੁਲੱਗ "ੳ" ਅਨੁਸਾਰ ਹੈ।

**ਬਿਜਲੀ ਦੀ ਘਾਟ ਉਚੇਚੇ ਤੌਰ ਤੇ ਝੋਨੇ ਦੀ ਸੀਜ਼ਨ ਦੌਰਾਨ ਵਰਖਾ ਦੀ ਘਾਟ ਕਰਕੇ ਜਿਆਦਾ ਰਹੀ। ਇਸ ਦੌਰਾਨ ਸਰਕਾਰ ਵਲੋਂ ਉਪਲਬਧਤਾ ਵਧਾਉਣ ਲਈ ਹੇਠ ਲਿਖੇ ਕਦਮ ਚੁੱਕੇ ਗਏ :-**

1. ਇਸ ਸਾਲ ਮੌਨਸੂਨ ਦੌਰਾਨ ਵਰਖਾ ਔਸਤ ਨਾਲੋਂ 36% ਘੱਟ ਰਹੀ। ਵਰਖਾ ਦੀ ਘਾਟ ਕਾਰਣ ਸੋਕੇ ਦੀ ਸਥਿਤੀ ਨੂੰ ਨਜਿੱਠਣ ਲਈ ਸਰਕਾਰ ਦੀਆਂ ਕੋਸ਼ਿਸ਼ਾਂ ਨਾਲ ਤਕਰੀਬਨ 140 ਮੈਗਾਵਾਟ ਵੱਧ ਬਿਜਲੀ ਕੇਂਦਰੀ

ਖੇਤਰ ਦੇ ਸਟੇਸ਼ਨਾਂ ਤੋਂ ਖਾਸ ਤੌਰ ਤੇ ਪਹਿਲੀ ਵਾਰ ਪ੍ਰਾਪਤ ਕੀਤੀ ਗਈ।

2. ਸਰਕਾਰ ਵੱਲੋਂ ਕੀਤੇ ਗਏ ਉਪਰਾਲਿਆਂ ਵਜੋਂ ਝੋਨੇ ਦੇ ਸੀਜ਼ਨ ਦੌਰਾਨ ਪੰਜਾਬ ਨੂੰ 280 ਮੈਗਾਵਾਟ ਅਨ-ਐਲੋਕੇਟਿਡ ਬਿਜਲੀ (ਆਪਣੇ ਹਿੱਸੇ ਤੋਂ ਜਿਆਦਾ) ਕੇਂਦਰੀ ਖੇਤਰ ਦੇ ਸਟੇਸ਼ਨਾਂ ਤੋਂ ਪ੍ਰਾਪਤ ਹੋਈ।

3. ਰਾਜ ਵਿਚ ਮੌਜੂਦਾ ਕੈਪਟਿਵ ਅਤੇ ਕੋ-ਜਨਰੇਸ਼ਨ ਪਲਾਂਟਾਂ ਨੂੰ ਐਨ.ਆਰ. ਐਸ.ਈ. ਰੇਟਾਂ ਉੱਪਰ ਪੰਜਾਬ ਰਾਜ ਬਿਜਲੀ ਬੋਰਡ ਨੂੰ ਬਿਜਲੀ ਵੇਚਣ ਲਈ ਪ੍ਰੋਤਸਾਹਿਤ ਕੀਤਾ ਗਿਆ।

4. ਉੱਤਰੀ ਖੇਤਰ ਵਿਚ ਜੰਮੂ ਕਸ਼ਮੀਰ, ਉੱਤਰਾਖੰਡ ਅਤੇ ਹਿਮਾਚਲ ਪ੍ਰਦੇਸ਼ ਤੋਂ ਬੈਂਕਿੰਗ ਪ੍ਰਣਾਲੀ ਅਧੀਨ ਬਿਜਲੀ ਪ੍ਰਾਪਤ ਕੀਤੀ ਗਈ। ਇਸ ਤੋਂ ਇਲਾਵਾ ਅੰਤਰ-ਖੇਤਰੀ ਰਾਜਾਂ ਜਿਵੇਂ ਕਿ ਤਾਮਿਲਨਾਡੂ, ਮਹਾਂਰਾਸ਼ਟਰ, ਮੱਧ ਪ੍ਰਦੇਸ਼, ਆਂਧਰਾ ਪ੍ਰਦੇਸ਼ ਅਤੇ ਉੜੀਸਾ ਤੋਂ ਵੀ ਬੈਂਕਿੰਗ ਪ੍ਰਣਾਲੀ ਅਧੀਨ ਝੋਨੇ ਦੇ ਸੀਜ਼ਨ ਦੌਰਾਨ ਬਿਜਲੀ ਪ੍ਰਾਪਤ ਕੀਤੀ ਗਈ।

5. ਝੋਨੇ ਦੇ ਸੀਜ਼ਨ ਦੌਰਾਨ ਤਕਰੀਬਨ 2045 ਮਿਲੀਅਨ ਯੂਨਿਟ ਬਿਜਲੀ ਵਪਾਰੀਆਂ ਰਾਹੀਂ ਖਰੀਦੀ ਗਈ ਜਿਸਦਾ ਮੁੱਲ 1172 ਕਰੋੜ ਰੁਪਏ ਸੀ।

6. ਜੀ.ਐਚ.ਟੀ.ਪੀ., ਲਹਿਰਾ ਮੁਹੱਬਤ ਦੇ ਚੌਥੇ ਯੂਨਿਟ ਨੂੰ ਜਨਵਰੀ, 2010 ਤੋਂ ਵਣਜੀ ਤੌਰ ਤੇ ਚਾਲੂ ਘੋਸ਼ਿਤ ਕਰ ਦਿੱਤਾ ਗਿਆ ਹੈ।

**ਇਸ ਤੋਂ ਇਲਾਵਾ ਆਉਣ ਵਾਲੇ ਝੋਨੇ ਦੇ ਸੀਜ਼ਨ ਦੌਰਾਨ ਖੇਤੀਬਾੜੀ ਅਦਾਰੇ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਹੇਠ ਲਿਖੇ ਕਦਮ ਚੁੱਕੇ ਜਾਣਗੇ :-**

1. ਤਕਰੀਬਨ 1000 ਮੈਗਾਵਾਟ ਬਿਜਲੀ ਵਪਾਰੀਆਂ ਰਾਹੀਂ ਖਰੀਦੀ ਜਾਵੇਗੀ।

2. ਪੰਜਾਬ ਰਾਜ ਬਿਜਲੀ ਬੋਰਡ ਨੇ ਬੈਂਕਿੰਗ ਪ੍ਰਣਾਲੀ ਅਧੀਨ ਤਾਮਿਲਨਾਡੂ, ਉੜੀਸਾ, ਪੱਛਮੀ ਬੰਗਾਲ ਅਤੇ ਆਂਧਰਾ ਪ੍ਰਦੇਸ਼ ਆਦਿ ਰਾਜਾਂ ਨਾਲ ਬਿਜਲੀ ਪ੍ਰਾਪਤ ਕਰਨ ਲਈ ਸਮਝੌਤੇ ਕੀਤੇ ਹਨ।

3. ਝੋਨੇ ਦੇ ਸੀਜ਼ਨ ਦੌਰਾਨ ਉਪਲਬਧਤਾ ਵਧਾਉਣ ਲਈ ਪੰਜਾਬ ਰਾਜ ਬਿਜਲੀ ਬੋਰਡ ਤਕਰੀਬਨ 800 ਮਿਲੀਅਨ ਯੂਨਿਟ ਬਿਜਲੀ ਜੰਮੂ ਕਸ਼ਮੀਰ, ਹਿਮਾਚਲ ਪ੍ਰਦੇਸ਼, ਮੱਧ ਪ੍ਰਦੇਸ਼ ਅਤੇ ਮਹਾਂਰਾਸ਼ਟਰ ਤੋਂ ਵੀ ਬੈਂਕਿੰਗ ਪ੍ਰਣਾਲੀ ਅਧੀਨ ਪ੍ਰਾਪਤ ਕਰੇਗਾ।

[ ਮੁੱਖ ਮੰਤਰੀ ]

## ਅਨੁਲੱਗ - 'ੳ'

| ਵੱਖ-ਵੱਖ ਸਰੋਤਾਂ ਤੋਂ ਬਿਜਲੀ ਦੀ ਪੈਦਾਵਾਰ | ਅਪ੍ਰੈਲ | ਮਈ | ਜੂਨ | ਜੁਲਾਈ (ਲੱਖ ਯੂਨਿਟ/ਦਿਨ) | ਅਗਸਤ | ਸਤੰਬਰ | ਅਕਤੂਬਰ | ਨਵੰਬਰ | ਦਸੰਬਰ | ਜਨਵਰੀ |
|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 |
| ਥਰਮਲ | 471 | 512 | 539 | 539 | 555 | 513 | 518 | 490 | 489 | 470 |
| ਹਾਈਡਲ | 70 | 123 | 143 | 150 | 126 | 118 | 72 | 58 | 72 | 55 |
| ਬੀ.ਬੀ.ਐਮ.ਬੀ. | 66 | 125 | 146 | 155 | 143 | 133 | 91 | 86 | 83 | 73 |
| ਕੇਂਦਰੀ ਖੇਤਰ ਦੇ ਸਟੇਸ਼ਨ | 312 | 392 | 388 | 364 | 345 | 343 | 312 | 241 | 304 | 309 |
| ਆੜਤੀਆਂ ਰਾਹੀਂ | 23 | 33 | 115 | 204 | 212 | 137 | 43 | 15 | 11 | 9 |
| ਬੈਂਕਿੰਗ ਰਾਹੀਂ | -40 | 0 | 58 | 127 | 139 | 48 | -4 | -58 | -85 | -94 |
| ਐਨ.ਆਰ.ਐਸ.ਈ. ਪ੍ਰੋਜੈਕਟ | 6 | 9 | 9 | 8 | 8 | 7 | 7 | 9 | 13 | 12 |
| ਓਪਨ ਐਕਸੈਸ/ਦੂਜੇ ਰਾਜਾਂ ਨੂੰ ਹਿੱਸਾ | -4 | -4 | -4 | -5 | -4 | -3 | -2 | -5 | 5 | 10 |
| ਹਾਨੀ | -13 | -18 | -29 | -44 | -47 | -35 | -20 | -15 | -13 | -17 |
| ਉਪਲਬਧਤਾ | 891 | 1172 | 1365 | 1499 | 1476 | 1262 | 1015 | 822 | 878 | 828 |
| ਪਾਵਰ ਕੱਟ | 80 | 89 | 261 | 248 | 387 | 331 | 181 | 53 | 109 | 146 |
| ਮੰਗ | 971 | 1261 | 1626 | 1747 | 1863 | 1593 | 1196 | 875 | 987 | 974 |

## ਜ਼ਮੀਨ ਹੇਠਲੇ ਪਾਣੀ ਦਾ ਘੱਟ ਰਿਹਾ ਪੱਧਰ

***1267(ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਜ਼ਮੀਨ ਹੇਠਲੇ ਪਾਣੀ ਦੇ ਗਿਰ ਰਹੇ ਪੱਧਰ ਨੂੰ ਰੋਕਣ ਲਈ ਮੌਜੂਦਾ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾਣੇ ਤਜਵੀਜ਼ਤ ਹਨ।

(ਅ) ਰਾਜ ਦੇ ਉਸ ਖੇਤਰ ਦੀ ਪ੍ਰਤੀਸ਼ਤਤਾ ਕਿੰਨੀ ਹੈ ਜਿਥੇ ਕਿ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਲਗਾਤਾਰ ਗਿਰ ਰਿਹਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਪਾਣੀ ਦੇ ਗਿਰ ਰਹੇ ਪੱਧਰ ਨੂੰ ਰੋਕਣ ਵਾਸਤੇ ਵੱਖ-ਵੱਖ ਤਰੀਕਿਆਂ ਰਾਹੀਂ ਜਿਵੇਂ ਕਿ ਆਰਟੀਫੀਸ਼ੀਅਲ ਰੀਚਾਰਜ ਸਕੀਮਾਂ, ਰੂਫ ਟਾਪ ਰੇਨ ਵਾਟਰ ਹਾਰਵੈਸਟਿੰਗ ਸਕੀਮਾਂ, ਪਰੀਜਰਵੇਸ਼ਨ ਐਕਟ, ਕੰਸਟਰਕਸ਼ਨ ਆਫ ਲੋਅ ਡੈਮਜ, ਇੰਨਕਰੀਜਿੰਗ ਡਰਿੱਪ ਐਂਡ ਸਪਰਿੰਕਲਿੰਗ ਇਰੀਗੇਸ਼ਨ, ਕੰਨਟੀਨਿਊਸ ਮੌਨੀਟਰਿੰਗ ਆਫ ਗਰਾਊਂਡ ਵਾਟਰ ਲੈਵਲ ਐਂਡ ਇੰਮਪਰੂਵਿੰਗ ਹਾਈਡਰੋਲੋਜਿਕਲ ਡਾਟਾ ਕੁਲੈਕਸ਼ਨ ਸਿਸਟਮ, ਐਕਸਪਲੋਰੇਸ਼ਨ ਆਫ਼ ਡੀਪਰ ਐਕਿਊਫਰਜ ਆਦਿ, ਪੰਜਾਬ ਸਰਕਾਰ ਵੱਲੋਂ ਬਹੁਤ ਸਾਰੀਆਂ ਕੋਸ਼ਿਸ਼ਾਂ ਕੀਤੀਆਂ ਜਾ ਚੁੱਕੀਆਂ ਹਨ ਅਤੇ ਹੋਰ ਵੀ ਬਹੁਤ ਸਾਰੇ ਕਦਮ ਜਿਵੇਂ ਕਿ ਛੱਪੜ/ਵਾਟਰ ਬਾਡੀਜ਼ ਦੀ ਰਿਵਾਇਵਲ, ਨਾਲੇ ਅਤੇ ਨਦੀਆਂ ਦੀ ਸਫਾਈ, ਕਰਾਪ ਡਾਈਵਰਸੀਫਿਕੇਸ਼ਨ, ਖੇਤਾਂ ਦੇ ਪਾਣੀ ਨੂੰ ਸਹੀ ਪ੍ਰਬੰਧ ਅਪਨਾਉਣਾ ਆਦਿ ਚੁੱਕੇ ਜਾ ਰਹੇ ਹਨ।

(ਅ) ਰਾਜ ਦੇ 79% ਏਰੀਏ ਵਿਚ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਲਗਾਤਾਰ ਡਿੱਗ ਰਿਹਾ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1268 (ਸੀ.ਯੂ.)**

---

## ਕੇਂਦਰੀ ਸਕੀਮਾਂ ਲਈ ਧਨ ਪ੍ਰਾਪਤੀ

***1270(ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਵਿੱਤ ਤੇ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸਾਲ 2008-09 ਅਤੇ 2009-10 ਦੇ ਸਮੇਂ ਦੌਰਾਨ ਕੇਂਦਰ ਦੁਆਰਾ ਸਪੋਂਨਸਰਡ ਵੱਖ-ਵੱਖ ਸਕੀਮਾਂ ਜਿਵੇਂ ਕਿ ਨਰੇਗਾ, ਰਾਸ਼ਟਰੀ ਦਿਹਾਤੀ

** Reply to Starred Question No. 1268 (C.U.) was not received till 14.11.2011 i.e. the date on which this Annexure was sent to the press for final printing.

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਸਿਹਤ ਮਿਸ਼ਨ, ਜਵਾਹਰ ਲਾਲ ਨਹਿਰੂ ਸ਼ਹਿਰੀ ਨਵੀਨੀਕਰਨ ਮਿਸ਼ਨ, ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ, ਵੇਗਮਈ ਸਿੰਜਾਈ ਲਾਭ ਪ੍ਰੋਗਰਾਮ (ਏ.ਆਈ.ਬੀ.ਪੀ) ਆਦਿ ਅਧੀਨ ਰਾਜ ਸਰਕਾਰ ਦੁਆਰਾ ਪ੍ਰਾਪਤ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ;

(ਅ) ਰਾਜ ਸਰਕਾਰ ਦੁਆਰਾ ਉਪਰੋਕਤ ਭਾਗ(ੳ) ਵਿਚ ਵਰਣਿਤ ਫੰਡਾਂ ਦੀ ਵਰਤੋਂ ਕਰਨ ਸਬੰਧੀ ਵੇਰਵੇ ਕੀ ਹਨ ਅਤੇ ਉਕਤ ਸਮੇਂ ਦੌਰਾਨ ਸਬੰਧਤ ਸਕੀਮਾਂ ਵਿਚ ਆਪਣੇ ਹਿੱਸੇ ਵਜੋਂ ਖਰਚ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ;

(ੲ) ਇਨ੍ਹਾਂ ਦੋ ਸਾਲਾਂ ਦੇ ਦੌਰਾਨ ਸਬੰਧਤ ਸਕੀਮਾਂ ਵਿਚ ਰਾਜ ਦੇ ਹਿੱਸੇ ਵਜੋਂ ਫੰਡ ਨਾ ਦਿੱਤੇ ਜਾਣ ਕਾਰਣ ਉਪਰੋਕਤ ਭਾਗ(ੳ) ਵਿਚ ਵਰਣਿਤ ਅਣਵਰਤੇ/ਲੈਪਸ ਹੋ ਗਏ ਫੰਡਾਂ ਦੇ ਵੇਰਵੇ ਕੀ ਹਨ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸ਼੍ਰੀਮਾਨ ਜੀ, (ੳ) ਭਾਰਤ ਸਰਕਾਰ ਤੋਂ ਵਿੱਤੀ ਸਾਲ 2008-09 ਅਤੇ 2009-10 ਦੌਰਾਨ ਕ੍ਰਮਵਾਰ 735.95 ਕਰੋੜ ਰੁਪਏ ਅਤੇ 692.51 ਕਰੋੜ ਰੁਪਏ ਦੀ ਰਾਸ਼ੀ ਪ੍ਰਾਪਤ ਹੋਈ। ਸਕੀਮਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਸਕੀਮ ਦਾ ਨਾਂ | ਭਾਰਤ ਸਰਕਾਰ ਤੋਂ ਪ੍ਰਾਪਤ ਰਾਸ਼ੀ 2008-09 | 2009-10 |
|---|---|---|---|
| 1. | ਮਹਾਤਮਾ ਗਾਂਧੀ ਰਾਸ਼ਟਰੀ ਪੇਂਡੂ ਰੁਜ਼ਗਾਰ ਗਰੰਟੀ ਸਕੀਮ - (ਐਮ.ਜੀ.ਐਨ.ਆਰ.ਈ.ਜੀ.ਐਸ.) (90:10) | 74.11 | 107.15 |
| 2. | ਨੈਸ਼ਨਲ ਰੂਰਲ ਹੈਲਥ ਮਿਸ਼ਨ-(ਐਨ.ਆਰ.ਐਚ.ਐਮ.) (85:15) | 178.64 | 186.97 |
| 3. | ਜਵਾਹਰ ਲਾਲ ਨਹਿਰੂ ਰਾਸ਼ਟਰੀ ਸ਼ਹਿਰੀ ਰਿਨਿਊਲ ਮਿਸ਼ਨ (ਜੇ.ਐਨ.ਐਨ.ਯੂ.ਆਰ.ਐਮ.) (50:20:30) | 169.32 | 113.72 |
| 4. | ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ-(ਪੀ.ਐਮ.ਜੀ.ਐਸ.ਵਾਈ.) (100 ਪ੍ਰਤੀਸ਼ਤ) | 243.43 | 273.42 |
| 5. | ਐਕਸੈਲਰੇਟਿਡ ਇਰੀਗੇਸ਼ਨ ਬੈਨੇਫਿਟ ਪ੍ਰੋਗਰਾਮ (ਏ.ਆਈ.ਬੀ.ਪੀ.) (25:75) (50:50) | 70.45 | 11.25 |
| | ਕੁੱਲ | 735.95 | 692.51 |

(ਅ) ਸਾਲ 2008-09 ਅਤੇ 2009-10 (31-1-2010) ਦੌਰਾਨ ਖਰਚ ਕੀਤੀ ਗਈ ਰਾਸ਼ੀ ਕ੍ਰਮਵਾਰ 732.21 ਕਰੋੜ ਰੁਪਏ ਅਤੇ 852.16 ਕਰੋੜ ਰੁਪਏ ਹੈ। ਸਕੀਮਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਸਕੀਮ ਦਾ ਨਾਂ | ਖਰਚਾ ਸਮੇਤ ਰਾਜ ਦਾ ਹਿੱਸਾ 2008-09 | 2009-10 |
|---|---|---|---|
| 1. | ਮਹਾਤਮਾ ਗਾਂਧੀ ਰਾਸ਼ਟਰੀ ਪੇਂਡੂ ਰੁਜ਼ਗਾਰ ਗਰੰਟੀ ਸਕੀਮ - (ਐਮ.ਜੀ.ਐਨ.ਆਰ.ਈ.ਜੀ.ਐਸ.) (90:10) | 71.78 | 111.12 |
| 2. | ਨੈਸ਼ਨਲ ਰੂਰਲ ਹੈਲਥ ਮਿਸ਼ਨ-(ਐਨ.ਆਰ.ਐਚ.ਐਮ.) (85:15) | 185.34 | 162.18 |
| 3. | ਜਵਾਹਰ ਲਾਲ ਨਹਿਰੂ ਰਾਸ਼ਟਰੀ ਸ਼ਹਿਰੀ ਰਿਨਿਊਲ ਮਿਸ਼ਨ (ਜੇ.ਐਨ.ਐਨ.ਯੂ.ਆਰ.ਐਮ.) (50:20:30) | 88.71 | 181.78 |
| 4. | ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ-(ਪੀ.ਐਮ.ਜੀ.ਐਸ.ਵਾਈ.) (100 ਪ੍ਰਤੀਸ਼ਤ) | 256.18 | 266.90 |
| 5. | ਐਕਸੈਲਰੇਟਡ ਇਰੀਗੇਸ਼ਨ ਬੈਨੇਫਿਟ ਪ੍ਰੋਗਰਾਮ (ਏ.ਆਈ.ਬੀ.ਪੀ.) (23:75) (50:50) | 135.20 | 130.18 |
| | ਕੁੱਲ | 737.21 | 852.16 |

(ੲ) ਵਿੱਤੀ ਸਾਲ 2008-09 ਅਤੇ 2009-10 ਦੌਰਾਨ ਰਾਜ ਸਰਕਾਰ ਦਾ ਹਿੱਸਾ ਜਾਰੀ ਨਾ ਹੋਣ ਕਰਕੇ ਕੋਈ ਵੀ ਰਾਸ਼ੀ ਲੈਪਸ ਨਹੀਂ ਹੋਈ। ਅਣਵਰਤੀ ਰਾਸ਼ੀ ਅਗਲੇ ਵਿੱਤੀ ਸਾਲ ਦੌਰਾਨ ਖਰਚ ਕੀਤੀ ਜਾਂਦੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1272 (ਸੀ.ਯੂ.)**

---

## ਘਰਾਂ ਦੇ ਉਪਰੋਂ ਲੰਘਦੀਆਂ ਹਾਈ ਟੈਨਸ਼ਨ ਵਾਇਰਜ਼

***1279(ਸੀ.ਯੂ.). ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਮੁੱਖ

** Reply to Starred Question No. 1272 (C.U.) was not received till 14.11.2011 i.e. the date on which this Annexure was sent to the press for final printing.

[ ਸਰਦਾਰ ਅਮਰਜੀਤ ਸਿੰਘ ਸਾਹੀ ]

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਤਹਿਸੀਲ ਦਸੂਹਾ ਦੇ ਪਿੰਡ ਸੈਦੋਵਾਲ ਅਤੇ ਬਿੱਸੋ ਚੱਕ ਵਿਚ ਕੁਝ ਘਰਾਂ ਦੇ ਉਪਰੋਂ ਦੀ ਹਾਈ ਟੈਨਸ਼ਨ 11 ਕੇ.ਵੀ. ਦੀਆਂ ਤਾਰਾਂ ਲੰਘਦੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਕੀ ਇਨ੍ਹਾਂ ਤਾਰਾਂ ਨੂੰ ਇੱਥੋਂ ਸ਼ਿਫਟ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਹਾਂ ਜੀ, ਪਿੰਡ ਸੈਦੋਵਾਲ ਅਤੇ ਬਿਸੋ ਚੱਕ ਦੇ ਘਰਾਂ ਉੱਪਰੋਂ 11 ਕੇ.ਵੀ. ਉੱਚ ਵੋਲਟਤਾ ਲਾਈਨਾਂ ਲੰਘਦੀਆਂ ਹਨ। ਪਿੰਡ ਬਿਸੋ ਚੱਕ ਵਿਖੇ 11 ਕੇ.ਵੀ. ਲਾਈਨ ਨੂੰ ਸ਼ਿਫਟ ਕਰਨ ਲਈ ਬਿਨੈਕਾਰਾਂ ਦੁਆਰਾ ਅਨੁਮਾਨ ਨੰ: 93525 ਮਿਤੀ 04.01.2010 ਅਧੀਨ 25,148/- ਰੁਪਏ ਮਿਤੀ 25.01.2010 ਨੂੰ ਜਮ੍ਹਾਂ ਕਰਵਾ ਦਿੱਤੇ ਗਏ ਹਨ। ਪਿੰਡ ਬਿਸੋ ਚੱਕ ਵਿਖੇ 11 ਕੇ.ਵੀ. ਲਾਈਨ ਨੂੰ ਸ਼ਿਫਟ ਕਰਨ ਦਾ ਕਾਰਜ ਪ੍ਰਗਤੀ ਅਧੀਨ ਹੈ ਅਤੇ 15.03.2010 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ, ਜਦੋਂ ਕਿ ਪਿੰਡ ਸੈਦੋਵਾਲ ਵਿਖੇ 11 ਕੇ.ਵੀ. ਲਾਈਨ ਨੂੰ ਸ਼ਿਫਟ ਕਰਨ ਦਾ ਕਾਰਜ ਬਿਨੈਕਾਰ ਦੁਆਰਾ ਲਾਈਨ ਸ਼ਿਫਟ ਕਰਨ ਦੀ ਅਨੁਮਾਨਤ ਲਾਗਤ ਵਜੋਂ 1,38,101/- ਰੁਪਏ ਦੀ ਰਕਮ ਜਮ੍ਹਾਂ ਨਾ ਕਰਵਾਉਣ ਕਰਕੇ ਸ਼ੁਰੂ ਨਹੀਂ ਕੀਤਾ ਜਾ ਸਕਿਆ।

---

## ਕੋ-ਆਪਰੇਟਿਵ ਸੋਸਾਇਟੀ ਦੇ ਗਬਨ ਸਬੰਧੀ ਪੜਤਾਲ

*1282(ਸੀ.ਯੂ.). **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਕੋਠੀ, ਤਹਿਸੀਲ ਮੁਕੇਰੀਆਂ ਦੀ ਕੋਆਪ੍ਰੇਟਿਵ ਸੋਸਾਇਟੀ ਵਿਚ ਹੋਏ ਗਬਨ ਦੀ ਪੜਤਾਲ ਮੁਕੰਮਲ ਹੋ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇੰਨਕੁਆਇਰੀ ਰਿਪੋਰਟ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਸ਼੍ਰੀਮਾਨ ਜੀ, ਸਭਾ ਦੀ ਸਾਲ 31-3-2000 ਦੀ ਆਡਿਟ ਰਿਪੋਰਟ ਵਿਚ ਗਬਨ ਦੀ ਰਕਮ ਦਰਸਾਈ ਗਈ ਹੈ। ਉਸ ਦੀ ਕਾਪੀ ਸਦਨ ਦੀ ਮੇਜ਼** ਤੇ ਰੱਖੀ ਜਾਂਦੀ ਹੈ।

---

## ਟਿਊਬਵੈੱਲਾਂ ਦੇ ਬਿਜਲੀ ਦੇ ਬਿੱਲ ਮੁਆਫ਼ ਕਰਨਾ

*1283(ਸੀ.ਯੂ.). **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਵੱਲੋਂ ਨੀਮ ਪਹਾੜੀ ਇਲਾਕਿਆਂ ਵਿਚ ਲਾਏ ਗਏ ਡੂੰਘੇ ਟਿਊਬਵੈੱਲਾਂ ਦੇ ਬਿਜਲੀ ਦੇ ਬਿੱਲ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਰਾਜ ਦੇ ਕਿਸਾਨਾਂ ਤੇ ਗਰੀਬ ਲੋਕਾਂ ਦੇ ਬਿੱਲਾਂ ਵਾਂਗ ਨੀਮ ਪਹਾੜੀ

---

**Placed in the Revisor Branch.

ਇਲਾਕਿਆਂ ਦੇ ਯੋਗ ਲੋਕਾਂ ਨੂੰ ਵੀ ਮੁਆਫ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਇਸ ਸਮੇਂ ਪੰਜਾਬ ਰਾਜ ਬਿਜਲੀ ਬੋਰਡ ਦੇ ਵਿਚਾਰ ਅਧੀਨ ਪੰਜਾਬ ਸਟੇਟ ਟਿਊਬਵੈੱਲ ਕਾਰਪੋਰੇਸ਼ਨ ਵੱਲੋਂ ਨੀਮ ਪਹਾੜੀ ਇਲਾਕਿਆਂ ਵਿਚ ਲਗਾਏ ਗਏ ਡੂੰਘੇ ਟਿਊਬਵੈੱਲਾਂ ਨੂੰ ਮੁਫਤ ਬਿਜਲੀ ਦੇਣ ਦੀ ਕੋਈ ਤਜਵੀਜ਼ ਨਹੀਂ ਹੈ।

---

## ਆਟਾ-ਦਾਲ ਸਕੀਮ ਦੇ ਲਾਭਪਾਤਰਾਂ ਦੀ ਗਿਣਤੀ

*1289(ਸੀ.ਯੂ.). **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਆਟਾ-ਦਾਲ ਸਕੀਮ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸਦੇ ਲਾਭ-ਪਾਤਰਾਂ ਨੂੰ ਇਸ ਸਮੇਂ ਵੰਡੀਆਂ ਜਾ ਰਹੀਆਂ ਵਸਤਾਂ ਦੀਆਂ ਦਰਾਂ ਅਤੇ ਮਾਤਰਾ ਕਿੰਨੀ ਹੈ;

(ਅ) ਖਰੜ ਅਤੇ ਮੋਹਾਲੀ ਸਬ-ਡਵੀਜ਼ਨਾਂ ਵਿਚ ਆਟਾ-ਦਾਲ ਸਕੀਮ ਦੇ ਲਾਭ-ਪਾਤਰਾਂ ਦੀ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : (ੳ) ਰਾਜ ਵਿਚ ਆਟਾ-ਦਾਲ ਸਕੀਮ ਦੀ ਮੌਜੂਦਾ ਸਥਿਤੀ ਠੀਕ ਹੈ। ਇਸ ਸਕੀਮ ਅਧੀਨ ਆਉਂਦੇ ਲਾਭ-ਪਾਤਰ ਪਰਿਵਾਰਾਂ ਨੂੰ 5 ਕਿਲੋ ਪ੍ਰਤੀ ਜੀਅ ਕਣਕ ਅਤੇ ਅੱਧਾ ਕਿਲੋ ਦਾਲ ਪ੍ਰਤੀ ਜੀਅ ਅਤੇ ਇੱਕ ਪ੍ਰਿਵਾਰ ਨੂੰ ਵੱਧ ਤੋਂ ਵੱਧ 25 ਕਿਲੋ ਕਣਕ ਅਤੇ 2.5 ਕਿਲੋ ਦਾਲ ਪ੍ਰਤੀ ਮਹੀਨਾ ਦਿੱਤੀ ਜਾ ਰਹੀ ਹੈ। ਕਣਕ ਦੀ ਦਰ 4 ਰੁਪਏ ਪ੍ਰਤੀ ਕਿਲੋ ਅਤੇ ਦਾਲ ਦੀ ਦਰ 20 ਰੁਪਏ ਪ੍ਰਤੀ ਕਿਲੋ ਹੈ।

(ਅ) ਖਰੜ ਸਬ-ਡਵੀਜ਼ਨ ਵਿਚ ਆਟਾ-ਦਾਲ ਸਕੀਮ ਅਧੀਨ ਲਾਭਪਾਤਰਾਂ ਦੀ ਕੁੱਲ ਗਿਣਤੀ 15495 ਹੈ।

ਮੋਹਾਲੀ ਸਬ-ਡਵੀਜ਼ਨ ਵਿਚ ਇਨ੍ਹਾਂ ਦੀ ਗਿਣਤੀ 5989 ਹੈ।

---

## ਥਾਣਾ ਸਦਰ, ਮਾਨਸਾ ਦੇ ਪਿੰਡ ਨੂੰ ਥਾਣਾ, ਧਰਮਕੋਟ ਵਿਚ ਤਬਦੀਲ ਕਰਨਾ

*1294(ਸੀ.ਯੂ.). **ਸਰਦਾਰ ਸ਼ੇਰ ਸਿੰਘ ਗਾਗੋਵਾਲ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਥਾਣਾ ਸਦਰ, ਮਾਨਸਾ ਦੇ 13 ਪਿੰਡ ਨਵੇਂ ਬਣੇ ਥਾਣਾ, ਧਰਮਕੋਟ ਵਿਚ ਤਬਦੀਲ ਕਰਨ ਦੇ ਕੀ ਕਾਰਣ ਹਨ;

[ ਸਰਦਾਰ ਸ਼ੇਰ ਸਿੰਘ ਗਾਗੋਵਾਲ ]

(ਅ) ਕੀ ਸਰਕਾਰ ਉਪਰੋਕਤ ਫੈਸਲੇ ਉੱਤੇ ਮੁੜ ਵਿਚਾਰ ਕਰੇਗੀ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਥਾਣਾ ਸਦਰ, ਮਾਨਸਾ ਦੇ 13 ਪਿੰਡ ਥਾਣਾ ਧਰਮਕੋਟ ਵਿਚ ਤਬਦੀਲ ਨਹੀਂ ਕੀਤੇ ਗਏ।

(ਅ) ਉਪਰੋਕਤ ਦੇ ਸਨਮੁੱਖ ਮਾਮਲੇ ਤੇ ਮੁੜ ਵਿਚਾਰ ਕਰਨ ਦੀ ਜ਼ਰੂਰਤ ਨਹੀਂ।

---

## ਸਰਕਾਰੀ ਕਰਮਚਾਰੀਆਂ ਦੀ ਸੇਵਾ ਮੁਕਤੀ ਸਬੰਧੀ ਨੀਤੀ

*1296(ਸੀ.ਯੂ.). **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਸਰਕਾਰ ਦੇ ਕਰਮਚਾਰੀਆਂ ਦੀਆਂ ਵੱਖ-ਵੱਖ ਸ਼੍ਰੇਣੀਆਂ ਦੀ ਸੇਵਾ ਨਵਿਰਤੀ ਦੀ ਉਮਰ ਦੇ ਸਬੰਧ ਵਿਚ ਸਰਕਾਰ ਦੀ ਮੌਜੂਦਾ ਨੀਤੀ ਕੀ ਹੈ;

(ਅ) ਕੀ ਸਰਕਾਰ ਦੇ ਕਰਮਚਾਰੀਆਂ ਦੀ ਸੇਵਾ ਨਵਿਰਤੀ ਦੀ ਉਮਰ 58 ਸਾਲ ਦੀ ਬਜਾਏ 60 ਸਾਲ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦਾ ਵੇਰਵਾ ਦਿੱਤਾ ਜਾਵੇ?

**ਸਰਦਾਰ ਪਰਕਾਸ਼ ਸਿੰਘ ਬਾਦਲ** : (ੳ) ਪੰਜਾਬ ਸਿਵਲ ਸੇਵਾਵਾਂ ਦੇ ਨਿਯਮ (ੲ) ਦੇ ਉਪਬੰਧਾਂ ਅਨੁਸਾਰ ਰਾਜ ਸਰਕਾਰ ਦੇ ਕਰਮਚਾਰੀਆਂ (ਸਿਵਾਏ ਦਰਜਾ 4, ਹੁਣ ਗਰੁੱਪ 'ਡੀ' ਦੇ) ਦੀ ਸੇਵਾ ਨਵਿਰਤੀ ਦੀ ਉਮਰ 58 ਸਾਲ ਹੈ। ਗਰੁੱਪ 'ਡੀ' ਸ਼੍ਰੇਣੀ ਦੇ ਕਰਮਚਾਰੀਆਂ ਦੀ ਸੇਵਾ ਨਵਿਰਤੀ ਦੀ ਉਮਰ 60 ਸਾਲ ਹੈ।

(ਅ) ਇਹ ਮਾਮਲਾ ਇਸ ਵੇਲੇ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਮੋਹਾਲੀ ਦੇ ਫੇਜ-9 ਵਿਖੇ ਖੇਡ ਸਟੇਡੀਅਮ ਦੀ ਉਸਾਰੀ

*1303(ਸੀ.ਯੂ.). **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੋਹਾਲੀ ਦੇ ਫੇਜ਼-9 ਵਿਚ ਖੇਡ ਸਟੇਡੀਅਮ ਦੀ ਉਸਾਰੀ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਪੂਰਾ ਕਰਕੇ ਵਰਤੋਂ ਵਿਚ ਲਿਆਂਦੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : ਪੰਜਾਬ ਸਰਕਾਰ ਨੇ ਮੋਹਾਲੀ ਫੇਜ਼-9 ਵਿਖੇ ਖੇਡ ਸਟੇਡੀਅਮ ਜਨਤਕ/ਨਿੱਜੀ ਭਾਗਦਾਰੀ (ਪੀ.ਪੀ.ਪੀ) ਦੇ ਆਧਾਰ ਤੇ ਪੰਜਾਬ

ਇੰਨਫਰਾਸਟਰਕਚਰ ਡਿਵੈਲਪਮੈਂਟ ਬੋਰਡ ਰਾਹੀਂ ਵਿਕਸਿਤ ਕਰਨ ਦਾ ਫੈਸਲਾ ਲਿਆ ਹੈ। ਇਸ ਸਬੰਧੀ ਪੀ.ਆਈ.ਡੀ.ਬੀ. ਵੱਲੋਂ ਕਾਰਵਾਈ ਆਰੰਭ ਕਰ ਦਿੱਤੀ ਗਈ ਹੈ।

---

## ਪਿੰਡ ਜਗਤਪੁਰਾ (ਮੋਹਾਲੀ) ਵਿਖੇ ਵਾਟਰ ਵਰਕਸ ਅਤੇ ਸੀਵਰੇਜ ਦੀ ਸਹੂਲਤ

***1304(ਸੀ.ਯੂ.). ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਗਤਪੁਰਾ (ਮੋਹਾਲੀ) ਵਿਚ ਵਾਟਰ ਵਰਕਸ ਅਤੇ ਸੀਵਰੇਜ ਪ੍ਰੋਜੈਕਟਾਂ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਉਥੇ ਪੂਰੇ ਪਿੰਡ ਨੂੰ ਇਨ੍ਹਾਂ ਸਹੂਲਤਾਂ ਅਧੀਨ ਕਦੋਂ ਤੱਕ ਲਿਆਂਦਾ ਜਾਵੇਗਾ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸ਼੍ਰੀਮਾਨ ਜੀ,

(ੳ) ਜ਼ਿਲ੍ਹਾ ਸਾਹਿਬਜਾਦਾ ਅਜੀਤ ਸਿੰਘ ਨਗਰ ਦੇ ਪਿੰਡ ਜਗਤਪੁਰਾ ਵਿਚ ਵਾਟਰ ਵਰਕਸ ਦੀ ਉਸਾਰੀ ਸਵੈ ਜਲ ਧਾਰਾ ਸਕੀਮ ਅਧੀਨ ਹੋ ਚੁੱਕੀ ਹੈ ਅਤੇ ਪਿੰਡ ਵਾਸੀਆਂ ਨੂੰ ਪੀਣ ਵਾਲੇ ਪਾਣੀ ਦੀ ਸਹੂਲਤ ਮਿਲ ਰਹੀ ਹੈ।

(ਅ) ਇਸ ਪਿੰਡ ਦੀਆਂ ਕੁਝ ਨਵੀਆਂ ਅਬਾਦੀਆਂ ਵਿਚ ਲਗਭਗ 1,000 ਮੀਟਰ ਪਾਈਪ ਲਾਈਨ ਪਾਉਣ ਤੋਂ ਰਹਿੰਦੀ ਹੈ ਜਿਸ ਦੀ ਲਾਗਤ 1.80 ਲੱਖ ਰੁਪਏ ਬਣਦੀ ਹੈ। ਇਹ ਕੰਮ ਇਸ ਸਾਲ ਵਿਚ ਕਰਵਾ ਦਿੱਤਾ ਜਾਵੇਗਾ।

(ੲ) ਇਸ ਵਿਭਾਗ ਵੱਲੋਂ ਇਸ ਪਿੰਡ ਵਿਚ ਸੀਵਰੇਜ ਨਹੀਂ ਪਾਇਆ ਗਿਆ ਅਤੇ ਹਾਲ ਦੀ ਘੜੀ ਨਾ ਹੀ ਸੀਵਰੇਜ ਸਿਸਟਮ ਪਾਉਣ ਦੀ ਤਜਵੀਜ਼ ਹੈ।

---

## ਸਰਕਾਰੀ ਅਦਾਰਿਆਂ ਲਈ ਸੋਲਰ ਊਰਜਾ ਪਲਾਂਟ

***1309(ਸੀ.ਯੂ.). ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਿਜਲੀ ਦੀ ਪੰਜਾਬ ਵਿਚ ਵੱਧ ਰਹੀ ਕਮੀ ਦੇ ਮੱਦੇ ਨਜ਼ਰ ਪੰਜਾਬ ਦੇ ਵੱਖ-ਵੱਖ ਸਰਕਾਰੀ ਅਦਾਰਿਆਂ ਵਿਚ ਸੋਲਰ ਊਰਜਾ ਪਲਾਂਟ ਲਗਾਉਣ ਲਈ ਕੀ ਉਪਰਾਲੇ ਕੀਤੇ ਗਏ ਹਨ ਅਤੇ ਸੋਲਰ ਊਰਜਾ ਨੂੰ ਭਵਿੱਖ ਵਿਚ ਉਨਤ ਕਰਨ ਲਈ ਸਰਕਾਰ ਦੀਆਂ ਕੀ ਯੋਜਨਾਵਾਂ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ** : ਹਾਂ ਸ਼੍ਰੀਮਾਨ ਜੀ, ਪੰਜਾਬ ਦੇ ਸਰਕਾਰੀ ਅਦਾਰਿਆਂ ਵਿਚ ਸੋਲਰ ਊਰਜਾ ਪਲਾਂਟ ਲਗਾਉਣ ਲਈ ਸਰਕਾਰ ਵੱਲੋਂ ਉਪਰਾਲੇ ਕੀਤੇ ਗਏ ਹਨ। ਇਸ ਸਬੰਧ ਵਿਚ ਵੇਰਵੇ ਨਾਲ ਨੱਥੀ "ਅਨੁਲੱਗ" ਅਨੁਸਾਰ ਹਨ।

[ ਉਪ ਮੁੱਖ ਮੰਤਰੀ ]

ਸੋਲਰ ਊਰਜਾ ਨੂੰ ਭਵਿੱਖ ਵਿਚ ਉੱਨਤ ਕਰਨ ਲਈ ਸਰਕਾਰ ਦੀ ਯੋਜਨਾ ਹੇਠ ਲਿਖੇ ਅਨੁਸਾਰ ਹੈ :

"ਭਾਰਤ ਸਰਕਾਰ ਦੀ ਜਵਾਹਰ ਲਾਲ ਨਹਿਰੂ ਸੋਲਰ ਮਿਸ਼ਨ ਸਕੀਮ ਅਧੀਨ ਵੱਡੇ ਪੱਧਰ ਤੇ ਮੈਗਾਵਾਟ ਸਮਰੱਥਾ ਦੇ ਸੋਲਰ ਪਾਵਰ ਪਲਾਂਟ ਲਗਾਉਣ ਲਈ।"

"ਅਨੁਲੱਗ"

- ਪੰਜਾਬ ਐਨਰਜੀ ਡਿਵੈਲਪਮੈਂਟ ਏਜੰਸੀ ਨੇ ਟੈਂਡਰ ਪ੍ਰਣਾਲੀ ਰਾਹੀਂ ਸਾਲ 2008 ਦੌਰਾਨ ਪੰਜਾਬ ਵਿਚ ਨਿੱਜੀ ਉਦਮੀਆਂ ਰਾਹੀਂ ਸੋਲਰ ਪਾਵਰ ਪਲਾਂਟ ਲਗਾਉਣ ਲਈ ਅਲਾਟ ਕੀਤੇ ਗਏ ਹਨ।
- ਇਸ ਦੇ ਉਪਰਾਲੇ ਵਜੋਂ ਪੰਜਾਬ ਵਿਚ ਪਹਿਲਾ 2 ਮੈਗਾਵਾਟ ਦਾ ਸੋਲਰ ਪਾਵਰ ਪਲਾਂਟ ਅੰਮ੍ਰਿਤਸਰ ਵਿਚ ਦਸੰਬਰ, 2009 ਵਿਚ ਚਾਲੂ ਹੋ ਗਿਆ ਹੈ।
- ਭਾਰਤ ਸਰਕਾਰ ਦੀ ਜਵਾਹਰ ਲਾਲ ਨਹਿਰੂ ਨੈਸ਼ਨਲ ਸੋਲਰ ਮਿਸ਼ਨ ਸਕੀਮ ਅਧੀਨ ਵੱਡੇ ਪੱਧਰ ਤੇ ਮੈਗਾਵਾਟ ਦੇ ਸੋਲਰ ਪਾਵਰ ਪਲਾਂਟ ਲਗਾਉਣ ਦੀ ਯੋਜਨਾ ਹੈ। ਸਰਕਾਰੀ ਅਦਾਰਿਆਂ ਦੀਆਂ ਛੱਤਾਂ ਉਤੇ ਛੋਟੇ ਸੋਲਰ ਪਾਵਰ ਸਿਸਟਮ/ਪਲਾਂਟ ਲਗਾਉਣ ਵਾਸਤੇ ਭਾਰਤ ਸਰਕਾਰ ਦੀ ਸਕੀਮ ਅਧੀਨ ਵੱਖ-ਵੱਖ ਸਰਕਾਰੀ ਅਦਾਰਿਆਂ ਨੂੰ ਲਿਖਿਆ ਗਿਆ ਹੈ ਜਿਸ ਅਧੀਨ 30% ਤੋਂ 40% ਤੱਕ ਭਾਰਤ ਸਰਕਾਰ ਗਰਾਂਟ ਦੇਵੇਗੀ।
- ਰਾਜ ਵਿਚ 200 ਕਿਲੋਵਾਟ ਦੇ ਸੋਲਰ ਪਾਵਰ ਪਲਾਂਟ ਖਟਕੜਕਲਾਂ, ਜ਼ਿਲ੍ਹਾ ਨਵਾਂਸ਼ਹਿਰ, 50 ਕਿਲੋਵਾਟ ਪਿੰਡ ਬਾਜਕ, ਜ਼ਿਲ੍ਹਾ ਬਠਿੰਡਾ, 50 ਕਿਲੋਵਾਟ ਪੰਜਾਬ ਮਿੰਨੀ ਸਕੱਤਰੇਤ, 50 ਕਿਲੋਵਾਟ ਜੁਡੀਸ਼ਲ ਅਕੈਡਮੀ, ਚੰਡੀਗੜ੍ਹ ਅਤੇ 25 ਕਿਲੋਵਾਟ ਪੇਡਾ ਦਫਤਰ, ਚੰਡੀਗੜ੍ਹ ਵਿਚ ਲਗਾਏ ਗਏ ਹਨ।
- ਇਸ ਤੋਂ ਇਲਾਵਾ ਹੇਠ ਲਿਖੇ ਅਦਾਰਿਆਂ ਵੱਲੋਂ ਆਪਣੀ ਸੰਸਥਾ ਵਿਖੇ ਸੋਲਰ ਸਿਸਟਮ/ਪਲਾਂਟ ਲਗਾਉਣ ਦੀ ਦਿਲਚਸਪੀ ਦਿਖਾਈ ਗਈ ਹੈ :-

  ਸੈਂਟਰਲ ਯੂਨੀਵਰਸਿਟੀ, ਬਠਿੰਡਾ।

  ਪੁਸ਼ਪਾ ਗੁਜਰਾਲ ਸਾਇੰਸ ਸਿਟੀ, ਕਪੂਰਥਲਾ।

  ਪੰਜਾਬ ਟੈਕਨੀਕਲ ਯੂਨੀਵਰਸਿਟੀ, ਜਲੰਧਰ।

  ਪੰਜਾਬ ਮੰਡੀ ਬੋਰਡ ਦੇ ਦਫਤਰ ਅਤੇ ਮੰਡੀਆਂ।

  ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ।

---

## ਸਾਈਬਰ ਕਰਾਈਮ ਨੂੰ ਠੱਲ੍ਹ ਪਾਉਣਾ

*1311(ਸੀ.ਯੂ.). **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਦਿਨ ਪ੍ਰਤੀ ਦਿਨ ਵੱਧ ਰਹੇ ਸਾਈਬਰ ਕਰਾਈਮ ਨੂੰ ਠੱਲ੍ਹ ਪਾਉਣ ਲਈ ਸਰਕਾਰ ਵਲੋਂ ਕੀ ਯਤਨ ਕੀਤੇ ਗਏ ਹਨ;

(ਅ) ਕੀ ਸਾਈਬਰ ਕਰਾਈਮ ਉਤੇ ਰੋਕ ਲਗਾਉਣ ਲਈ ਕੋਈ ਵੱਖਰਾ ਕਾਨੂੰਨ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਸਾਈਬਰ ਕਰਾਈਮ ਨੂੰ ਠੱਲ੍ਹ ਪਾਉਣ ਲਈ ਸਰਕਾਰ ਵੱਲੋਂ ਹੇਠ ਲਿਖੇ ਯਤਨ ਕੀਤੇ ਗਏ ਹਨ :-

- ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਸਾਈਬਰ ਕਰਾਈਮ ਪੁਲਿਸ ਸਟੇਸ਼ਨ ਸਥਾਪਿਤ ਕੀਤਾ ਗਿਆ ਹੈ।
- ਫੌਰਾਂਸਿਕ ਸਾਇੰਸ ਲੈਬਾਰਟਰੀ, ਪੰਜਾਬ ਵਿਚ ਇਕ ਰਾਜ ਪੱਧਰੀ ਸਾਈਬਰ ਕਰਾਈਮ ਵਿੰਗ ਬਣਾਉਣ ਦੀ ਤਜਵੀਜ਼ ਹੈ।
- ਮੋਹਾਲੀ ਵਿਖੇ ਫੌਰਾਂਸਿਕ ਸਾਇੰਸ ਲੈਬਾਰਟਰੀ ਦੀ ਨਵੀਂ ਬਿਲਡਿੰਗ ਉਸਾਰੀ ਅਧੀਨ ਹੈ।
- ਮੋਹਾਲੀ ਵਿਖੇ ਇਕ ਵਿਸ਼ੇਸ਼ ਸਾਈਬਰ ਕਰਾਈਮ ਸੈੱਲ ਸਥਾਪਿਤ ਕੀਤਾ ਗਿਆ ਹੈ ਅਤੇ ਉਪ ਪੁਲਿਸ ਕਪਤਾਨ ਦੇ ਰੈਂਕ ਦੇ ਅਧਿਕਾਰੀ ਨੂੰ ਸੈੱਲ ਦਾ ਇੰਚਾਰਜ ਬਣਾਇਆ ਗਿਆ ਹੈ।
- ਇਸ ਤੋਂ ਇਲਾਵਾ ਪੁਲਿਸ ਕਰਮਚਾਰੀਆਂ ਦੇ ਹੁਨਰ ਵਿਕਾਸ ਅਤੇ ਟ੍ਰੇਨਿੰਗ ਦਾ ਮਾਮਲਾ ਵਿਚਾਰ ਅਧੀਨ ਹੈ।
- ਜਨਤਾ ਨੂੰ ਵੀ ਸਾਈਬਰ ਕਰਾਈਮ ਬਾਰੇ ਜਾਣੂੰ ਕਰਵਾਇਆ ਜਾ ਰਿਹਾ ਹੈ।

(ਅ) ਜੀ ਨਹੀਂ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 1312 ਅਤੇ 1327 (ਸੀ.ਯੂ.)**

---

** Replies to Starred Question Nos. 1312 (C.U.) and 1327 (C.U.) ware not received till 14.11.2011 i.e. the date on which this Annexure was sent to the press for final printing.

## ਪੰਚਾਇਤੀ ਜ਼ਮੀਨਾਂ ਉਤੇ ਨਜਾਇਜ਼ ਉਸਾਰੀਆਂ

***1328(ਸੀ.ਯੂ.). ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਚਾਇਤੀ ਜ਼ਮੀਨਾਂ ਉਤੇ ਉਸਾਰੇ ਗਏ ਪੱਕੇ ਘਰਾਂ ਜਾਂ ਬਿਲਡਿੰਗਾਂ ਦੇ ਕਾਬਜ਼ਕਾਰਾਂ ਤੋਂ ਸਰਕਾਰੀ ਕੀਮਤ ਤਹਿ ਕਰਕੇ ਵਸੂਲੀ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵੇ ਦਿੱਤੇ ਜਾਣ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਨਹੀਂ।

---

## ਵਰਲਡ ਬੈਂਕ ਤੋਂ ਪ੍ਰਾਪਤ ਫੰਡ

***1336(ਸੀ.ਯੂ.). ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਵਿੱਤ ਤੇ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਰਲਡ ਬੈਂਕ ਤੋਂ ਸਾਲ 2007 ਤੋਂ ਮਿਤੀ ਅੰਤ ਤੱਕ ਕਿਹੜੀ-ਕਿਹੜੀ ਸਕੀਮ ਅਧੀਨ ਕਿੰਨੇ-ਕਿੰਨੇ ਫੰਡ ਪ੍ਰਾਪਤ ਹੋਏ ਅਤੇ ਕੀ ਇਨ੍ਹਾਂ ਫੰਡਜ਼ ਦੀ ਵਰਤੋਂ ਉਸੇ ਸਕੀਮ ਵਿਚ ਕੀਤੀ ਗਈ ਹੈ ਜਿਸ ਅਧੀਨ ਪ੍ਰਾਪਤ ਹੋਏ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ਅਤੇ ਕਿੰਨਾ ਫੰਡ ਪੈਂਡਿੰਗ ਪਿਆ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸ਼੍ਰੀਮਾਨ ਜੀ, ਸਾਲ 2007-08 ਤੋਂ ਮਿਤੀ ਅੰਤ ਤੱਕ ਵਿਸ਼ਵ ਬੈਂਕ ਸਕੀਮਾਂ ਅਧੀਨ ਕੁੱਲ 579.30 ਕਰੋੜ ਰੁਪਏ ਦੀ ਰਾਸ਼ੀ ਹੇਠ ਦਰਸਾਏ ਵੇਰਵੇ ਅਨੁਸਾਰ ਪ੍ਰਾਪਤ ਹੋਈ ਹੈ :-

(i) ਵਿਸ਼ਵ ਬੈਂਕ ਹਾਈਡਰੋਲੋਜੀ ਪ੍ਰੋਜੈਕਟ ਫੇਜ਼-II : 4.09 ਕਰੋੜ ਰੁਪਏ

(ii) ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਪੰਜਾਬ ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਪ੍ਰੋਜੈਕਟ : 113.01 ਕਰੋੜ ਰੁਪਏ

(iii) ਪੰਜਾਬ ਰਾਜ ਸੜਕ ਖੇਤਰ ਪ੍ਰੋਜੈਕਟ : 462.20 ਕਰੋੜ ਰੁਪਏ

ਇਹ ਫੰਡ ਸਬੰਧਤ ਸਕੀਮ ਅਧੀਨ ਖਰਚ ਕੀਤੇ ਗਏ ਹਨ।

---

## ਤਰਸਿੱਕਾ-ਨਰਾਇਣਗੜ੍ਹ ਡਰੇਨ ਦੀ ਸਫਾਈ

***1340(ਸੀ.ਯੂ.). ਡਾਕਟਰ ਦਲਬੀਰ ਸਿੰਘ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਬਲਾਕ ਤਰਸਿੱਕਾ ਤੋਂ ਨਰਾਇਣਗੜ੍ਹ (ਜ਼ਿਲ੍ਹਾ ਅੰਮ੍ਰਿਤਸਰ) ਵੱਲ ਜਾਂਦੀ

ਡਰੇਨ ਦੀ ਸਫਾਈ ਕਦੋਂ ਕਰਵਾਈ ਗਈ ਸੀ ਅਤੇ ਨਿਯਮਾਂ ਅਨੁਸਾਰ ਇੱਕ ਡਰੇਨ ਦੀ ਸਫਾਈ ਕਿੰਨੇ ਸਮੇਂ ਬਾਅਦ ਕਰਵਾਉਣੀ ਜ਼ਰੂਰੀ ਹੈ;

(ਅ) ਜੇਕਰ ਉਕਤ ਡਰੇਨ ਦੀ ਸਫਾਈ ਸਮੇਂ ਸਿਰ ਨਹੀਂ ਕਰਵਾਈ ਗਈ ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਬਲਾਕ ਤਰਸਿੱਕਾ ਤੋਂ ਪਿੰਡ ਨਰਾਇਣਗੜ੍ਹ (ਜ਼ਿਲ੍ਹਾ ਅੰਮ੍ਰਿਤਸਰ) ਵੱਲ ਜਾਂਦੀ ਹੋਈ ਡਰੇਨ ਦਾ ਨਾਮ ਪੱਟੀ ਨਾਲਾ ਹੈ ਅਤੇ ਇਸ ਦੀ ਸਫਾਈ ਸਾਲ 1978-79 ਦੌਰਾਨ ਕਰਵਾਈ ਗਈ ਸੀ। ਜਿੱਥੋਂ ਤੱਕ ਡਰੇਨਾਂ ਦੀ ਸਫਾਈ ਸਬੰਧੀ ਨਿਯਮਾਂ ਦਾ ਸਬੰਧ ਹੈ, ਉਸ ਬਾਰੇ ਦੱਸਿਆ ਜਾਂਦਾ ਹੈ ਕਿ ਜਲ ਨਿਕਾਸ ਪ੍ਰਸ਼ਾਸਨ ਵਿਚ ਪ੍ਰਚਲਿਤ ਨਾਰਮਜ਼ ਅਨੁਸਾਰ ਸ਼ਹਿਰ ਦੀ ਰੀਚ ਅਤੇ ਸੇਮ ਦੇ ਏਰੀਏ ਵਿਚੋਂ ਲੰਘਦੀਆਂ ਡਰੇਨਾਂ ਦੀ ਸਫਾਈ ਸਾਲ ਵਿਚ ਇਕ ਵਾਰ ਕਰਨੀ ਹੁੰਦੀ ਹੈ। ਬਾਕੀ ਜਗ੍ਹਾ ਤੇ ਡਰੇਨ ਦੀ ਡਿਸਚਾਰਜ਼ ਸਮਰੱਥਾ ਅਨੁਸਾਰ ਸਫਾਈ ਉਸ ਵਕਤ ਕਰਨੀ ਬਣਦੀ ਹੈ ਜਦੋਂ ਉਹ ਆਪਣੀ ਅਧਿਕਾਰਤ ਸਮਰੱਥਾ ਦਾ 20% ਤੋਂ 30% ਤੱਕ ਸਿਲਟ ਅੱਪ ਹੋ ਜਾਵੇ।

(ਅ) ਜਿੱਥੋਂ ਤੱਕ ਨਾਲੇ ਦੀ ਸਫਾਈ ਸਮੇਂ ਸਿਰ ਨਾ ਕਰਾਉਣ ਦਾ ਸਬੰਧ ਹੈ ਇਸ ਬਾਰੇ ਦੱਸਿਆ ਜਾਂਦਾ ਹੈ ਕਿ ਸਾਲ 1978-79 ਦੀ ਰੀਕੰਡੀਸ਼ਨਿੰਗ ਹੋਣ ਤੋਂ ਬਾਅਦ ਇਸ ਨਾਲੇ ਦੇ ਕੈਚਮੈਂਟ ਏਰੀਏ ਵਿਚ ਬਹੁਤ ਭਾਰੀ ਬਰਸਾਤਾਂ ਨਾ ਹੋਣ ਕਾਰਨ ਇਹ ਨਾਲਾ ਆਪਣੇ ਕੈਚਮੈਂਟ ਏਰੀਏ ਦਾ ਪਾਣੀ ਸਹੀ ਤਰ੍ਹਾਂ ਨਿਕਾਸ ਕਰਦਾ ਰਿਹਾ ਹੈ।

---

## ਝੰਬੋ ਚੋਅ ਦੀ ਸਫਾਈ ਕਰਵਾਉਣਾ

*1341(ਸੀ.ਯੂ.). **ਸਰਦਾਰ ਨਿਰਮਲ ਸਿੰਘ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜ਼ਿਲ੍ਹਾ ਪਟਿਆਲਾ ਵਿਚ ਪੈਂਦੇ ਦੁਗਾਲ-ਜੀਵਨਪੁਰ, ਚੁਨਾਗਰਾ, ਹੈਂਰੋਂ ਕਲਾਂ ਅਤੇ ਖੁਰਦ, ਸੇਲਵਾਲਾ ਅਤੇ ਖਾਨੇਵਾਲ ਵਿਚੋਂ ਦੀ ਲੰਘਦੀ ਝੰਬੋ ਚੋਅ (ਬਰਸਾਤੀ ਨਾਲਾ) ਦੀ ਤੁਰੰਤ ਸਫਾਈ ਕਰਵਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਜੀ ਹਾਂ। ਝੰਬੋਵਾਲੀ ਚੋਅ ਦੀ ਸਫਾਈ ਕਰਵਾਉਣ ਦਾ ਵਿਚਾਰ ਹੈ। ਇਸ ਦੀ ਕੁੱਲ ਲੰਬਾਈ 323 ਬੁਰਜੀਆਂ ਹਨ, ਜਿਸ ਵਿਚੋਂ ਬੁਰਜੀ 17900-60000 ਤੱਕ ਜ਼ਿਲ੍ਹਾ ਪਟਿਆਲਾ ਵਿਚ ਪੈਂਦੇ ਪਿੰਡ ਦੁਗਾਲ-ਜੀਵਨਪੁਰ, ਚੁਨਾਗਰਾ, ਹੈਰੋਂ ਕਲਾਂ, ਹੈਰੋਂ ਖੁਰਦ, ਸੇਲਵਾਲਾ ਅਤੇ ਖਾਨੇਵਾਲ ਦੇ ਨੇੜਿਓਂ ਗੁਜ਼ਰਦੀ ਹੈ। ਇਸ ਨੂੰ ਸਾਫ ਕਰਵਾਉਣ ਤੇ ਲਗਭਗ 38 ਲੱਖ ਰੁਪਏ ਦਾ ਖਰਚ ਆਉਣ ਦੀ ਸੰਭਾਵਨਾ ਹੈ। ਇਹ ਕੰਮ ਲੋੜੀਂਦੇ ਫੰਡਜ਼ ਉਪਲਬਧ ਹੋਣ ਉਪਰੰਤ ਕਰਵਾ ਦਿੱਤਾ ਜਾਵੇਗਾ।

---

## ਮੋਮੀਆਂ-ਰਸੌਲੀ ਡਰੇਨ ਪ੍ਰੋਜੈਕਟ ਦੀ ਲਾਗਤ

*1342(ਸੀ.ਯੂ.). **ਸਰਦਾਰ ਨਿਰਮਲ ਸਿੰਘ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਬਲਾਕ ਪਾਤੜਾਂ ਵਿਚ ਪਿੰਡ ਰਸੌਲੀ ਵਿਖੇ ਮੋਮੀਆਂ ਰਸੌਲੀ ਡਰੇਨ ਉੱਤੇ (ਰੈਗੂਲੇਟਰ) ਦੀ ਮੌਜੂਦਾ ਸਥਿਤੀ ਕੀ ਹੈ;

(ਅ) ਉਕਤ ਪ੍ਰੋਜੈਕਟ ਦੀ ਕੁੱਲ ਅਨੁਮਾਨਤ ਲਾਗਤ ਕਿੰਨੀ ਹੈ ਅਤੇ ਉਸ ਉਤੇ ਹੁਣ ਤੱਕ ਖਰਚ ਕੀਤੀ ਗਈ ਰਕਮ ਕਿੰਨੀ ਹੈ;

(ੲ) ਉਕਤ ਪ੍ਰੋਜੈਕਟ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਬਲਾਕ ਪਾਤੜਾਂ ਵਿਚ ਪਿੰਡ ਰਸੌਲੀ ਨੇੜੇ ਮੋਮੀਆਂ ਡਰੇਨ ਉੱਤੇ ਰੈਗੂਲੇਟਰ ਦੀ ਉਸਾਰੀ ਦਾ ਕੰਮ ਮੁਕੰਮਲ ਹੋ ਚੁੱਕਿਆ ਹੈ।

(ਅ) ਇਸ ਪ੍ਰੋਜੈਕਟ ਦੀ ਅੰਦਾਜ਼ਨ ਲਾਗਤ 46.00 ਲੱਖ ਰੁਪਏ ਹੈ ਜਿਸ ਵਿਚੋਂ 43.05 ਲੱਖ ਰੁਪਏ ਹੁਣ ਤੱਕ ਖਰਚ ਕੀਤੇ ਜਾ ਚੁੱਕੇ ਹਨ ਅਤੇ ਬਾਕੀ ਰਾਸ਼ੀ ਦੀ ਅਦਾਇਗੀ ਏਜੰਸੀ ਨੂੰ ਕਰਨੀ ਬਾਕੀ ਰਹਿੰਦੀ ਹੈ।

(ੲ) ਇਹ ਪ੍ਰੋਜੈਕਟ 31 ਮਾਰਚ, 2010 ਤੱਕ ਮਿੱਥੇ ਸਮੇਂ ਅੰਦਰ ਮੁਕੰਮਲ ਹੋ ਚੁੱਕਾ ਹੈ।

---

## ਬਿਜਲੀ ਦੀ ਖਰੀਦ

*1354(ਸੀ.ਯੂ.). **ਸਰਦਾਰ ਈਸ਼ਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸਾਲ 2007-08 ਤੋਂ 2009-10 ਦੌਰਾਨ ਪੀ.ਐਸ.ਈ.ਬੀ. ਦੁਆਰਾ ਹੋਰ ਸਰੋਤਾਂ ਤੋਂ ਸਾਲ-ਵਾਰ ਕਿੰਨੀ-ਕਿੰਨੀ ਕਿਸ-ਕਿਸ ਰੇਟ ਉੱਤੇ ਬਿਜਲੀ ਖਰੀਦੀ ਗਈ;

(ਅ) ਕੀ ਸਰਕਾਰ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਬਿਜਲੀ ਦੀ ਖਰੀਦ ਲਈ ਕੋਈ ਕਮਿਸ਼ਨ ਅਦਾ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : (ੳ) ਸਾਲ 2007-08 ਤੋਂ 2009-10 ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਵੱਖ-ਵੱਖ ਸਰੋਤਾਂ ਤੋਂ ਖਰੀਦੀ ਗਈ ਬਿਜਲੀ ਦੀ ਮਿਕਦਾਰ ਅਤੇ ਦਰ ਦੇ ਵੇਰਵੇ ਅਨੁਲੱਗ-'ੳ' ਅਨੁਸਾਰ ਹਨ।

(ਅ) ਹਾਂ ਜੀ, ਟ੍ਰੇਡਰਾਂ ਤੋਂ ਖਰੀਦੀ ਬਿਜਲੀ ਉਤੇ 4 ਪੈਸੇ ਪ੍ਰਤੀ ਯੂਨਿਟ ਦੀ ਦਰ ਨਾਲ ਕਮਿਸ਼ਨ ਦਿੱਤਾ ਗਿਆ ਹੈ ਅਤੇ ਟ੍ਰੇਡਰਾਂ ਤੋਂ ਖਰੀਦੀ ਬੈਂਕਿੰਗ ਪਾਵਰ ਉਤੇ 3 ਪੈਸੇ ਪ੍ਰਤੀ ਯੂਨਿਟ ਦੀ ਦਰ ਨਾਲ ਕਮਿਸ਼ਨ ਦਿੱਤਾ ਗਿਆ ਹੈ।

ਸਾਲਬੱਧ ਅਦਾ ਕੀਤਾ ਕਮਿਸ਼ਨ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਸਾਲ | ਕਮਿਸ਼ਨ (ਰੁਪਏ ਕਰੋੜਾਂ ਵਿਚ) |
|---|---|---|
| 1. | 2007-08 | 13.64 |
| 2. | 2008-09 | 9.60 |
| 3. | 2009-10 | 11.44 |

**ਅਨੁਲੱਗ-'ੳ'**

| ਲੜੀ ਨੰ: | ਸਰੋਤ | ਸਾਲ 2007-08 ਖਰੀਦ (ਐਮ.ਯੂਜ਼) | ਦਰ ਪ੍ਰਤੀ ਯੂਨਿਟ (ਰੁ:) | ਸਾਲ 2008-09 ਖਰੀਦ (ਐਮ.ਯੂਜ਼) | ਦਰ ਪ੍ਰਤੀ ਯੂਨਿਟ (ਰੁ:) | ਸਾਲ 2009-10 ਖਰੀਦ (ਐਮ.ਯੂਜ਼) | ਦਰ ਪ੍ਰਤੀ ਯੂਨਿਟ (ਰੁ:) |
|---|---|---|---|---|---|---|---|
| 1. | ਐਨ.ਟੀ.ਪੀ.ਸੀ. (ਨੈਸ਼ਨਲ ਥਰਮਲ ਪਾਵਰ ਕਾਰਪੋਰੇਸ਼ਨ ਲਿਮਟਿਡ) | 7169 | 2.01 | 7300 | 2.14 | 5598 | 2.08 |
| 2. | ਐਨ.ਐਚ.ਪੀ.ਸੀ. (ਨੈਸ਼ਨਲ ਹਾਈਡਰੋ ਇਲੈਕਟ੍ਰਿਕ ਪਾਵਰ ਕਾਰਪੋਰੇਸ਼ਨ ਲਿਮਟਿਡ) | 2341 | 1.47 | 2337 | 1.47 | 1975 | 1.56 |
| 3. | ਐਨ.ਪੀ.ਸੀ.ਆਈ.ਐਲ. (ਨਿਊਕਲੀਅਰ ਪਾਵਰ ਕਾਰਪੋਰੇਸ਼ਨ ਆਫ ਇੰਡੀਆ ਲਿਮ:) | 537 | 2.67 | 539 | 2.63 | 393 | 2.72 |
| 4. | ਐਸ.ਜੇ.ਵੀ.ਐਨ.ਐਲ. (ਸਤਲੁਜ ਜਲ ਵਿਦਿਉਤ ਨਿਗਮ ਲਿਮਟਿਡ) | 725 | 2.58 | 754 | 2.69 | 747 | 2.45 |

[ ਮੁੱਖ ਮੰਤਰੀ ]

| | | | | | | | |
|---|---|---|---|---|---|---|---|
| 5. | ਟੀ.ਐਚ.ਡੀ.ਸੀ. (ਟਿਹਰੀ ਹਾਈਡਰੋ ਡਿਵੈਲਪਮੈਂਟ ਕਾਰਪੋਰੇਸ਼ਨ ਲਿਮਟਿਡ) | 227 | 4.53 | 278 | 4.55 | 121 | 6.32 |
| 6. | ਜੋੜ ਕੇਂਦਰੀ ਸੈਕਟਰ (1 ਤੋਂ 5) | 10998 | 2.21 | 11208 | 2.34 | 8835 | 2.32 |
| 7. | ਪੇਡਾ (ਪੰਜਾਬ ਇਨਰਜੀ ਡਿਵੈਲਪਮੈਂਟ ਏਜੰਸੀ) ਅਤੇ ਪੰਜਾਬ ਅੰਦਰਲੇ ਹੋਰ ਪ੍ਰੋਜੈਕਟ | 353 | 3.69 | 301 | 3.73 | 232 | 3.85 |
| 8. | ਟਰੇਡਰਜ਼ | 2634 | 5.84 | 1997 | 6.34 | 2425 | 5.53 |
| 9. | ਯੂ.ਆਈ. (ਅਨਸਡਿਊਲਡ ਇੰਟਰਚੇਂਜ) ਪਾਵਰ | 1952 | 4.47 | 483 | 6.13 | 341 | 3.89 |
| 10. | ਬੈਂਕਿੰਗ | 1868 | 5.59 | 1598 | 5.58 | 574 | 4.50 |
| | ਕੁੱਲ ਜੋੜ | 17806 | 3.38 | 15587 | 3.33 | 12407 | 3.12 |

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1361 (ਸੀ.ਯੂ.)**

## ਸਰਦਾਰ ਹਰੀ ਸਿੰਘ ਨਲਵਾ ਦੀ ਯਾਦਗਾਰ ਉਸਾਰਨਾ

***1366(ਸੀ.ਯੂ.). ਸਰਦਾਰ ਇੰਦਰਬੀਰ ਸਿੰਘ ਬੁਲਾਰੀਆ** : ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਮਹਾਨ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਦੀ ਯਾਦਗਾਰ ਰਾਜ ਵਿਚ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਹੀਰਾ ਸਿੰਘ ਗਾਬੜੀਆ** : ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਮਹਾਨ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਦੀ ਯਾਦਗਾਰ ਰਾਜ ਵਿਚ

**For Starred Question No. 1361(C.U.) and reply thereto, please see Appendix to this Annexure.

ਬਣਾਉਣ ਦੀ ਕੋਈ ਤਜਵੀਜ਼ ਹਾਲ ਦੀ ਘੜੀ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਮੁੱਖ ਮੰਤਰੀ ਦੀ ਅਗਵਾਈ ਹੇਠ ਵਿਦੇਸ਼ੀ ਦੌਰੇ ਤੇ ਗਈ ਟੀਮ ਦੀਆਂ ਉਪਲਬਧੀਆਂ

***1369(ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿੰਚਾਈ, ਪਾਣੀ ਪ੍ਰਬੰਧ ਅਤੇ ਖੇਤੀਬਾੜੀ ਨਾਲ ਸਬੰਧਤ ਵਧੀਆ ਢੰਗ ਖੋਜਣ ਦੇ ਉਦੇਸ਼ ਨਾਲ ਨਵੰਬਰ, 2009 ਵਿਚ ਇਜ਼ਰਾਇਲ, ਮਿਸਰ ਅਤੇ ਦੁਬਈ ਵਿਚ ਮੁੱਖ ਮੰਤਰੀ ਦੀ ਅਗਵਾਈ ਹੇਠ ਗਈ ਟੀਮ ਦੀਆਂ ਉਪਲਬਧੀਆਂ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਇਜ਼ਰਾਇਲ, ਮਿਸਰ ਅਤੇ ਦੁਬਈ ਵਿਖੇ ਮੁੱਖ ਮੰਤਰੀ ਦੀ ਅਗਵਾਈ ਹੇਠਾਂ ਮਹੀਨਾ ਨਵੰਬਰ, 2009 ਵਿਚ ਗਈ ਟੀਮ ਦੀਆਂ ਉਪਲਬਧੀਆਂ ਅਨੁਲੱਗ-"ੳ" ਅਨੁਸਾਰ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ।

### ਅਨੁਲੱਗ-"ੳ"
### (ਉਪਲਬਧੀਆਂ ਸਬੰਧੀ ਵੇਰਵਾ)

ਘੱਟ ਖਰਚੇ ਉੱਤੇ ਮਿਉਂਸਿਪੈਲਿਟੀਆਂ, ਛੋਟੇ ਸ਼ਹਿਰਾਂ ਅਤੇ ਪਿੰਡਾਂ ਦਾ ਸੀਵਰੇਜ ਵਾਟਰ ਸਾਫ ਕਰਨ ਲਈ ਅਤੇ ਇਸ ਦਾ ਇਸਤੇਮਾਲ ਖੇਤੀ ਵਾਸਤੇ ਕਰਨ ਸਬੰਧੀ ਟਹਿਲ ਗਰੁੱਪ ਅਤੇ Mekorot ਕੰਪਨੀ ਨੂੰ ਪੰਜਾਬ ਵਿਚ ਆਉਣ ਦਾ ਸੱਦਾ ਦਿੱਤਾ ਗਿਆ। ਮੈਸ. ਟਹਿਲ ਗਰੁੱਪ ਵੱਲੋਂ ਮੁੱਖ ਮੰਤਰੀ ਜੀ ਨੂੰ ਮਿਤੀ 19.2.2010 ਨੂੰ ਪ੍ਰੈਜੈਂਟੇਸ਼ਨ ਦਿੱਤੀ ਗਈ ਜਿਸ ਉਪਰੰਤ ਸਿੰਚਾਈ ਵਿਭਾਗ ਨੂੰ ਇਸ ਕੰਮ ਨੂੰ ਅੱਗੇ ਵਧਾਉਣ ਲਈ ਪ੍ਰਪੋਜ਼ਲ ਬਣਾਉਣ ਲਈ ਕੰਮ ਸੌਂਪਿਆ ਗਿਆ। ਮੈਸ: ਏਮਿਆਦ ਫਿਲਟਰੇਸ਼ਨ ਸਿਸਟਮ ਲਿਮਟਿਡ ਵੱਲੋਂ ਮਿਤੀ 1.12.2009 ਨੂੰ ਪ੍ਰੈਜੈਂਟੇਸ਼ਨ ਦਿੱਤੀ ਗਈ ਅਤੇ ਪਾਣੀ ਦੀ ਫਿਲਟਰੇਸ਼ਨ ਦਾ ਢੁੱਕਵਾਂ ਪ੍ਰਪੋਜ਼ਲ ਜੋ ਘੱਟੋ-ਘੱਟ 5000 ਵਸਨੀਕਾਂ ਲਈ ਕਾਫੀ ਹੋਵੇ, ਸਬੰਧੀ ਫਾਈਨਲ ਪ੍ਰਪੋਜ਼ਲ ਤਿਆਰ ਕੀਤੀ ਜਾ ਰਹੀ ਹੈ ਤਾਂ ਜੋ ਪ੍ਰਸ਼ਾਸਕੀ ਪਰਵਾਨਗੀ ਸਬੰਧੀ ਕਾਰਵਾਈ ਕੀਤੀ ਜਾ ਸਕੇ। ਇਜ਼ਰਾਇਲ ਦੀਆਂ ਡਰਿੱਪ ਇਰੀਗੇਸ਼ਨ ਕੰਪਨੀਆਂ ਨੂੰ ਪੰਜਾਬ ਆਉਣ ਦਾ ਸੱਦਾ ਦਿੱਤਾ ਗਿਆ ਅਤੇ ਇੱਕ ਰਾਜ ਪੱਧਰੀ ਪ੍ਰੋਜੈਕਟ ਬਣਾਉਣ ਦੀ ਹਦਾਇਤ ਕੀਤੀ ਗਈ। ਪਿਛਲੇ ਤਿੰਨ ਸਾਲਾਂ ਦੌਰਾਨ ਰਾਜ ਦੇ ਵੱਖ-ਵੱਖ ਜ਼ਿਲ੍ਹਿਆਂ ਵਿਚ ਲਗਭਗ 14,050 ਏਕੜ ਰਕਬੇ ਵਿਚ ਮਾਈਕਰੋ ਇਰੀਗੇਸ਼ਨ ਸਿਸਟਮ ਲਗਾਏ ਗਏ ਹਨ। ਊਰਜਾ ਸਰੋਤਾਂ ਤੋਂ ਬਿਜਲੀ ਪੈਦਾ ਕਰਨ ਲਈ ਇਜ਼ਰਾਇਲੀ ਕੰਪਨੀਆਂ ਮੈਸਰਜ਼ Revolutionizing Energy ਅਤੇ ਮੈਸਰਜ਼ Leviathan Energy ਵੱਲੋਂ ਘੱਟ ਲਾਗਤ ਵਾਲੀ ਉੱਤਮ ਟੈਕਨਾਲੋਜੀ ਇਸਤੇਮਾਲ ਕਰਨ ਲਈ ਪੰਜਾਬ ਆਉਣ ਦਾ ਸੱਦਾ ਦਿੱਤਾ ਗਿਆ। ਇਨ੍ਹਾਂ ਕੰਪਨੀਆਂ ਦੇ ਹਾਂ-ਪੱਖੀ ਹੁੰਗਾਰੇ ਦੀ ਉਡੀਕ ਕੀਤੀ ਜਾ ਰਹੀ ਹੈ।

---

## ਕਾਲੋਨਾਈਜ਼ਰਾਂ/ਡਿਵੈਲਪਰਾਂ ਨੂੰ ਲਾਇਸੈਂਸ ਜਾਰੀ ਕਰਨਾ

*1371(ਸੀ.ਯੂ.). **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਵਿੱਤੀ ਸਾਲ ਦੌਰਾਨ ਕਾਲੋਨਾਈਜ਼ਰਾਂ ਅਤੇ ਡਿਵੈਲਪਰਾਂ ਨੂੰ ਪੁੱਡਾ ਦੁਆਰਾ ਕਿੰਨੇ ਲਾਇਸੈਂਸ ਜਾਰੀ ਕਰਨ ਨਾਲ ਬਾਹਰੀ ਵਿਕਾਸ ਚਾਰਜਿਜ਼ (ਈ.ਡੀ.ਸੀ.) ਦੇ ਤੌਰ ਤੇ ਰਾਜ ਨੇ ਕਿੰਨਾ ਧਨ ਕਮਾਇਆ ਅਤੇ ਕਿਸ ਮਕਸਦ ਲਈ ਖਰਚ ਕੀਤਾ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਸ਼੍ਰੀਮਾਨ ਜੀ, ਪਿਛਲੇ ਵਿੱਤੀ ਸਾਲ (2008-2009) ਦੌਰਾਨ ਪੁੱਡਾ ਵੱਲੋਂ ਕਾਲੋਨਾਈਜ਼ਰਾਂ ਅਤੇ ਡਿਵੈਲਪਰਾਂ ਨੂੰ 14 ਲਾਇਸੈਂਸ ਜਾਰੀ ਕੀਤੇ ਗਏ।

ਇਨ੍ਹਾਂ ਜਾਰੀ ਲਾਇਸੈਂਸ ਹੋਲਡਰਾਂ ਤੋਂ ਪਿਛਲੇ ਵਿੱਤੀ ਸਾਲ ਵਿਚ ਈ.ਡੀ.ਸੀ. ਵਜੋਂ 3,65,23,724/- ਰੁਪਏ ਪ੍ਰਾਪਤ ਹੋਏ।

ਇਸ ਪ੍ਰਾਪਤ ਹੋਈ ਰਕਮ ਵਿਚੋਂ ਕੋਈ ਰਕਮ ਖਰਚ ਨਹੀਂ ਕੀਤੀ ਗਈ।

---

## ਖੇਡ ਨੀਤੀ ਬਣਾਉਣਾ

*1373(ਸੀ.ਯੂ.). **ਸਰਦਾਰ ਮੱਖਣ ਸਿੰਘ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਖੇਡ ਨੀਤੀ ਬਣਾਉਣ ਦੀ ਤਜਵੀਜ਼ ਕਾਫੀ ਲੰਮੇ ਸਮੇਂ ਤੋਂ ਪੈਂਡਿੰਗ ਪਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ;

(ਅ) ਕੀ ਉਕਤ ਨੀਤੀ ਨੂੰ ਤਿਆਰ ਕਰਨ ਦਾ ਕੰਮ ਜਲਦੀ ਨਿਪਟਾਉਣ ਲਈ ਕੋਈ ਸਮਾਂ-ਸੀਮਾ ਨਿਸ਼ਚਿਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਨਹੀਂ ਜੀ, ਸਪੋਰਟਸ ਪਾਲਿਸੀ ਦਾ ਖਰੜਾ ਤਿਆਰ ਹੈ ਜੋ ਵਿੱਤ ਵਿਭਾਗ ਦੀ ਪ੍ਰਵਾਨਗੀ ਉਪਰੰਤ ਜਲਦੀ ਹੀ ਮੰਤਰੀ ਮੰਡਲ ਦੀ ਮੀਟਿੰਗ ਵਿਚ ਪੇਸ਼ ਕੀਤਾ ਜਾ ਰਿਹਾ ਹੈ।

(ਅ) ਜੀ ਨਹੀਂ, ਸਪੋਰਟਸ ਪਾਲਿਸੀ ਮੰਤਰੀ ਮੰਡਲ ਦੀ ਪ੍ਰਵਾਨਗੀ ਉਪਰੰਤ ਜਲਦੀ ਹੀ ਲਾਗੂ ਕਰ ਦਿੱਤੀ ਜਾਵੇਗੀ।

---

## ਨਹਿਰੀ ਸਿੰਚਾਈ ਨੈਟਵਰਕ ਵਿਚ ਸੁਧਾਰ ਕਰਨਾ

*1375(ਸੀ.ਯੂ.). **ਸਰਦਾਰ ਮੱਖਣ ਸਿੰਘ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ 14,500 ਕਿਲੋਮੀਟਰ ਦੇ ਸਦੀ ਪੁਰਾਣੇ ਨਹਿਰੀ ਸਿੰਚਾਈ ਨੈਟਵਰਕ ਨੇ ਆਪਣੀ ਮਿਆਦ ਪੂਰੀ ਕਰ ਲਈ ਹੈ;

(ਅ) ਕੀ ਇਹ ਠੀਕ ਹੈ ਕਿ ਪੰਜਾਬ ਸਰਕਾਰ ਨੇ ਨਹਿਰੀ ਬੁਨਿਆਦੀ ਢਾਂਚੇ ਨੂੰ ਅਪਗ੍ਰੇਡ ਕਰਨ ਲਈ ਕੇਂਦਰ ਸਰਕਾਰ ਪਾਸ ਇਕ ਵਿਸਤ੍ਰਿਤ ਪ੍ਰੋਜੈਕਟ ਰਿਪੋਰਟ ਭੇਜੀ ਹੈ;

(ੲ) ਜੇਕਰ ਉਪਰੋਕਤ ਭਾਗ(ੳ) ਅਤੇ (ਅ) ਦਾ ਉੱਤਰ ਹਾਂ ਵਿਚ ਹੋਵੇ ਤਾਂ ਪ੍ਰੋਜੈਕਟ ਰਿਪੋਰਟ ਦੇ ਵੇਰਵੇ ਕੀ ਹਨ ਅਤੇ ਉਕਤ ਪ੍ਰੋਜੈਕਟ ਦੀ ਮਨਜ਼ੂਰੀ ਪ੍ਰਾਪਤ ਕਰਨ ਲਈ ਰਾਜ ਸਰਕਾਰ ਦੁਆਰਾ ਚੁੱਕੇ ਗਏ ਕਦਮ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ :** (ੳ) ਨਹੀਂ ਜੀ, ਰਾਜ ਵਿਚ 14500 ਕਿਲੋਮੀਟਰ ਲੰਮਾ ਨਹਿਰੀ ਸਿੰਚਾਈ ਨੈਟਵਰਕ ਹੈ ਜਿਸ ਵਿਚੋਂ ਸਰਹੰਦ ਕੈਨਾਲ ਸਿਸਟਮ ਅਤੇ ਅੱਪਰ ਬਾਰੀ ਦੁਆਬ ਨਹਿਰ ਸਿਸਟਮ ਜਿਨ੍ਹਾਂ ਦੀ ਕ੍ਰਮਵਾਰ ਲੰਬਾਈ 3215 ਅਤੇ 3119 ਕਿਲੋਮੀਟਰ ਹੈ, ਸਦੀ ਪੁਰਾਣੇ ਹਨ। ਅੱਪਰ ਬਾਰੀ ਦੁਆਬ ਨਹਿਰ ਸਿਸਟਮ ਦੇ ਨਵੀਨੀਕਰਨ/ਨਵਰੂਪਣ ਦਾ ਕੰਮ ਕਰ ਦਿੱਤਾ ਗਿਆ ਹੈ। ਸਰਹੰਦ ਨਹਿਰ ਸਿਸਟਮ ਦੇ ਜ਼ਿਆਦਾਤਰ ਰਜਬਾਹੇ/ਮਾਈਨਰਾਂ ਦੀ ਲਾਇਨਿੰਗ ਦਾ ਕੰਮ ਕਰ ਦਿੱਤਾ ਗਿਆ ਹੈ ਅਤੇ ਬਾਕੀ ਕੰਮ ਕੀਤੇ ਜਾ ਰਹੇ ਹਨ ਜਾਂ ਵਿਚਾਰ ਅਧੀਨ ਹਨ। ਫਸਟ ਪਟਿਆਲਾ ਫੀਡਰ ਅਤੇ ਕੋਟਲਾ ਬ੍ਰਾਂਚ ਦੀ ਸਾਈਡ ਲਾਇਨਿੰਗ ਦਾ ਕੰਮ ਉਸਾਰੀ ਅਧੀਨ ਹੈ। ਹੁਣ ਸਰਹੰਦ ਨਹਿਰ ਸਿਸਟਮ ਦੇ ਬਠਿੰਡਾ ਬ੍ਰਾਂਚ, ਅਬੋਹਰ ਬ੍ਰਾਂਚ ਅਤੇ ਸਿਧਵਾਂ ਬ੍ਰਾਂਚ ਦੀ ਸਾਈਡ ਲਾਇਨਿੰਗ ਦਾ ਕੰਮ ਕਰਨ ਦੀ ਤਜਵੀਜ਼ ਹੈ। ਇਸ ਤਰ੍ਹਾਂ ਨਾਲ ਇਨ੍ਹਾਂ ਸਿਸਟਮਾਂ ਦੀ ਲੋੜ ਅਨੁਸਾਰ ਮੁਰੰਮਤ ਅਤੇ ਨਵੀਨੀਕਰਨ ਕਰਨ ਨਾਲ ਇਹ ਆਪਣੇ ਮਕਸਦ ਅਨੁਸਾਰ ਕੰਮ ਕਰਦੇ ਰਹਿੰਦੇ ਹਨ।

(ਅ) ਨਹੀਂ ਜੀ, ਸਰਕਾਰ ਵੱਲੋਂ ਰਾਜਸਥਾਨ ਫੀਡਰ ਅਤੇ ਸਰਹੰਦ ਫੀਡਰ ਦੀ ਰੀਲਾਇਨਿੰਗ ਦੇ ਪ੍ਰੋਜੈਕਟ ਜਿਨ੍ਹਾਂ ਦੀ ਲਾਗਤ ਕ੍ਰਮਵਾਰ 952.100, 489.165 ਕਰੋੜ ਰੁਪਏ ਹੈ, ਭਾਰਤ ਸਰਕਾਰ ਤੋਂ ਮਨਜ਼ੂਰ ਕਰਵਾਏ ਹਨ। ਇਸ ਤੋਂ ਇਲਾਵਾ ਅਬੋਹਰ ਬ੍ਰਾਂਚ, ਸਿੱਧਵਾਂ ਬ੍ਰਾਂਚ, ਬਠਿੰਡਾ ਬ੍ਰਾਂਚ ਅਤੇ ਬਿਸਤ ਦੁਆਬ ਨਹਿਰ ਸਿਸਟਮ ਦੀ ਸਾਈਡ ਲਾਇਨਿੰਗ ਦਾ ਪ੍ਰੋਜੈਕਟ ਜਿਸ ਦੀ ਲਾਗਤ 734.46 ਕਰੋੜ ਰੁਪਏ ਹੈ, ਭਾਰਤ ਸਰਕਾਰ ਨੂੰ ਪ੍ਰਵਾਨਗੀ ਲਈ ਭੇਜਿਆ ਹੋਇਆ ਹੈ।

[ ਸਿੰਚਾਈ ਮੰਤਰੀ ]

(ੲ) ਅਬੋਹਰ ਬ੍ਰਾਂਚ, ਸਿੱਧਵਾਂ ਬ੍ਰਾਂਚ, ਬਠਿੰਡਾ ਬ੍ਰਾਂਚ ਅਤੇ ਬਿਸਤ ਦੁਆਬ ਨਹਿਰ ਸਿਸਟਮ ਦੀ ਸਾਈਡ ਲਾਇਨਿੰਗ ਦਾ ਪ੍ਰੋਜੈਕਟ ਜਿਸ ਦੀ ਲਾਗਤ 734.46 ਕਰੋੜ ਰੁਪਏ ਹੈ, ਸੈਂਟਰਲ ਵਾਟਰ ਕਮਿਸ਼ਨ, ਭਾਰਤ ਸਰਕਾਰ ਕੋਲ ਤਕਨੀਕੀ ਪ੍ਰਵਾਨਗੀ ਹਿੱਤ ਲੰਬਿਤ ਹੈ। ਇਹ ਪ੍ਰੋਜੈਕਟ ਜਲ ਸਾਧਨ ਮੰਤਰਾਲੇ ਦੀ ਮਿਤੀ 11.3.2010 ਨੂੰ ਤਜਵੀਜ਼ਤ ਮੀਟਿੰਗ ਵਿਚ ਪ੍ਰਵਾਨਗੀ ਲਈ ਵਿਚਾਰੇ ਜਾਣ ਦੀ ਤਜਵੀਜ਼ ਹੈ। ਇਸ ਤੋਂ ਇਲਾਵਾ ਨਹਿਰਾਂ ਦਾ ਹੋਰ ਕੋਈ ਪ੍ਰੋਜੈਕਟ ਤਕਨੀਕੀ ਪ੍ਰਵਾਨਗੀ ਲਈ ਭਾਰਤ ਸਰਕਾਰ ਕੋਲ ਲੰਬਿਤ ਨਹੀਂ ਹੈ।

---

## ਬਠਿੰਡਾ ਵਿਖੇ ਪ੍ਰਦੂਸ਼ਣ ਦੇ ਪੱਧਰ ਵਿਚ ਵਾਧਾ

*1376(ਸੀ.ਯੂ.). **ਸਰਦਾਰ ਮੱਖਣ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਮਿਊਂਸਿਪਲ ਕਾਰਪੋਰੇਸ਼ਨ, ਬਠਿੰਡਾ ਦੇ ਖੇਤਰ ਵਿਚ ਹਵਾ ਪ੍ਰਦੂਸ਼ਣ ਦਾ ਪੱਧਰ ਵੱਧ ਰਿਹਾ ਹੈ;

(ਅ) ਕੀ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ (ਪੀ.ਪੀ.ਸੀ.ਬੀ.) ਹਾਈ-ਟੈਕ ਮਸ਼ੀਨਾਂ ਦੀ ਸ਼ੁਰੂਆਤ ਕਰ ਰਿਹਾ ਹੈ ਜੋ ਕਿ ਹਵਾ ਵਿਚ ਉੱਡਦੇ ਸਭ ਤੋਂ ਛੋਟੇ ਵਿਸ਼ੈਲੇ ਕਣਾਂ ਨੂੰ ਵੀ ਮਾਪ ਸਕਦੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : (ੳ) ਨਹੀਂ, ਸ਼੍ਰੀਮਾਨ ਜੀ। ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਕੀਤੇ ਗਏ ਨਿਰੀਖਣ ਅਨੁਸਾਰ ਬਠਿੰਡਾ ਮਿਊਂਸਿਪਲ ਕਾਰਪੋਰੇਸ਼ਨ ਦੀਆਂ ਹੱਦਾਂ ਅੰਦਰ ਹਵਾ ਪ੍ਰਦੂਸ਼ਣ ਘੱਟ ਰਿਹਾ ਹੈ।

(ਅ) ਹਾਂ, ਸ਼੍ਰੀਮਾਨ ਜੀ। ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਦੇ ਹਵਾ ਵਿਚ ਛੋਟੇ ਵਿਸ਼ਾਣੂੰ ਅੰਸ਼ਾਂ ਦੀ ਮੋਨੀਟਰਿੰਗ ਲਈ ਹਾਈ-ਟੈੱਕ ਉਪਕਰਣ ਖਰੀਦਣ ਦੀ ਯੋਜਨਾ ਵਿਚਾਰ ਅਧੀਨ ਹੈ ਜੋ ਕਿ ਮਹਿੰਗੇ ਹਨ। ਇਨ੍ਹਾਂ ਉਪਕਰਣਾਂ ਦੀ ਖਰੀਦ ਲਈ ਵਿੱਤੀ ਸਹਾਇਤਾ ਪ੍ਰਾਪਤ ਕਰਨ ਲਈ ਮਾਮਲਾ ਕੇਂਦਰੀ ਪ੍ਰਦੂਸ਼ਣ ਕੰਟਰੋਲ ਬੋਰਡ ਨਾਲ ਉਠਾਇਆ ਜਾ ਰਿਹਾ ਹੈ।

---

## ਸੂਚਨਾ ਐਕਟ ਅਧੀਨ ਸੂਚਨਾ ਦੇਣ ਲਈ ਵੱਖਰੇ ਸਟਾਫ ਦੀ ਭਰਤੀ

*1390(ਸੀ.ਯੂ.). **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੂਚਨਾ ਐਕਟ ਲਾਗੂ ਹੋਣ ਉਪਰੰਤ ਰਾਜ ਸਰਕਾਰ ਵੱਲੋਂ ਪੰਜਾਬ ਦੇ ਵੱਖ-ਵੱਖ ਵਿਭਾਗਾਂ ਵਿਚ ਸੂਚਨਾ ਪ੍ਰਾਪਤ ਕਰਨ ਦੇ ਭਾਰੀ ਲੋਡ ਦੇ ਮੱਦੇ ਨਜ਼ਰ ਕੋਈ ਵੱਖਰਾ

ਸਟਾਫ ਰੱਖਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅਮਲੀ ਜਾਮਾ ਪਹਿਨਾ ਦਿੱਤਾ ਜਾਵੇਗਾ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਨਹੀਂ ਜੀ, ਸੂਚਨਾ ਅਧਿਕਾਰ ਐਕਟ, 2005 ਲਾਗੂ ਹੋਣ ਉਪਰੰਤ ਕੋਈ ਵੱਖਰਾ ਸਟਾਫ ਰੱਖਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਨਕਸ਼ੇ ਦੇ ਆਧਾਰ ਉਤੇ ਰਜਿਸਟਰੀਆਂ ਬੰਦ ਕਰਨਾ

*1393(ਸੀ.ਯੂ.). **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਧੂਰੀ ਸ਼ਹਿਰ ਵਿਚ ਨਕਸ਼ੇ ਦੇ ਆਧਾਰ ਉੱਤੇ ਲੰਮੇ ਅਰਸੇ ਤੋਂ ਹੋ ਰਹੀਆਂ ਰਜਿਸਟਰੀਆਂ ਬੰਦ ਕਰ ਦੇਣ ਦੇ ਕੀ ਕਾਰਨ ਹਨ?

**ਸਰਦਾਰ ਅਜੀਤ ਸਿੰਘ ਕੋਹਾੜ** : ਧੂਰੀ ਸ਼ਹਿਰ ਅੰਦਰ ਪੈਂਦੇ ਲਾਲ ਲਕੀਰ ਦੇ ਰਕਬੇ ਦਾ ਭੌਂ ਰਿਕਾਰਡ ਨਾ ਹੋਣ ਦੀ ਸੂਰਤ ਵਿਚ ਰਜਿਸਟਰੀਆਂ ਨਕਸ਼ੇ ਅਤੇ ਪੁਰਾਣੇ ਦਸਤਾਵੇਜ/ਰਜਿਸਟਰੀਆਂ ਦੇ ਆਧਾਰ ਤੇ ਤਸਦੀਕ ਕੀਤੀਆਂ ਜਾਂਦੀਆਂ ਹਨ, ਜਦ ਕਿ ਲਾਲ ਲਕੀਰ ਤੋਂ ਬਾਹਰ ਦੇ ਰਕਬੇ ਜੋ ਨਗਰ ਕੌਂਸਲ, ਧੂਰੀ ਦੀ ਹੱਦ ਅੰਦਰ ਪੈਂਦੇ ਹਨ, ਦੀਆਂ, ਰਜਿਸਟਰੀਆਂ ਮਾਲ ਰਿਕਾਰਡ ਦੇ ਆਧਾਰ ਤੇ ਕੀਤੀਆਂ ਜਾਂਦੀਆਂ ਹਨ। ਕੇਵਲ ਲਾਲ ਲਕੀਰ ਤੋਂ ਬਾਹਰ ਨਗਰ ਕੌਂਸਲ, ਧੂਰੀ ਦੀ ਹੱਦ ਅੰਦਰ ਪੈਂਦੇ ਰਕਬੇ ਦੀਆਂ ਰਜਿਸਟਰੀਆਂ ਮਾਲ ਰਿਕਾਰਡ ਹੋਣ ਦੀ ਸੂਰਤ ਵਿਚ ਨਕਸ਼ਿਆਂ ਦੇ ਅਧਾਰ ਤੇ ਕਰਨ ਦੀ ਬਜਾਏ ਮਾਲ ਰਿਕਾਰਡ ਦੇ ਆਧਾਰ ਤੇ ਕੀਤੀਆਂ ਜਾਂਦੀਆਂ ਹਨ। ਅਜਿਹਾ ਜਾਇਦਾਦ ਦੀ ਖਰੀਦੋ ਫਰੋਖਤ ਵਿਚ ਸੰਭਾਵਤ ਧੋਖਾ ਧੜੀ ਨੂੰ ਰੋਕਣ ਲਈ ਕੀਤਾ ਗਿਆ ਹੈ।

---

## ਬੇ-ਆਬਾਦ ਫ਼ੋਕਲ ਪੁਆਇੰਟਾਂ ਦੀ ਜ਼ਮੀਨ

*1394(ਸੀ.ਯੂ.). **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੋ ਪੰਚਾਇਤਾਂ ਦੀਆਂ ਜ਼ਮੀਨਾਂ ਉਤੇ ਇੰਡਸਟਰੀਅਲ ਫੋਕਲ ਪੁਆਇੰਟ ਬਣਾਏ ਗਏ ਸਨ ਅਤੇ ਜੋ ਕਈ ਸਾਲ ਬੀਤ ਜਾਣ ਤੋਂ ਬਾਅਦ ਵੀ ਆਬਾਦ ਨਹੀਂ ਹੋ ਸਕੇ, ਦੀਆਂ ਖਾਲੀ ਪਈਆਂ ਜ਼ਮੀਨਾਂ ਨੂੰ ਸਬੰਧਤ ਪੰਚਾਇਤਾਂ ਵਰਤੋਂ ਵਿਚ ਲਿਆ ਸਕਦੀਆਂ ਹਨ ਜਾਂ ਉਸ ਲਈ ਕਿਸੇ ਪ੍ਰਵਾਨਗੀ ਦੀ ਜ਼ਰੂਰਤ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਜੀ ਨਹੀਂ। ਇਨ੍ਹਾਂ ਨੂੰ ਵਰਤੋਂ ਵਿਚ ਲਿਆਉਣ ਸਬੰਧੀ ਮਾਮਲਾ ਵਿਚਾਰ ਅਧੀਨ ਹੈ।

---

## ਪਿੰਡਾਂ ਦੇ ਗੰਦੇ ਪਾਣੀ ਦਾ ਨਿਕਾਸ

*1395(ਸੀ.ਯੂ.). **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਚਾਇਤਾਂ ਨੂੰ ਪਿੰਡਾਂ ਦਾ ਗੰਦਾ ਪਾਣੀ ਡਰੇਨਾਂ ਵਿਚ ਪਾਉਣ ਦੀ ਇਜਾਜ਼ਤ ਹੈ ਜਾਂ ਇਸ ਦੀ ਕੋਈ ਵਿਸ਼ੇਸ਼ ਪ੍ਰਵਾਨਗੀ ਲੈਣੀ ਪੈਂਦੀ ਹੈ।

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨਹੀਂ ਜੀ, ਇਸ ਦੀ ਇਜਾਜ਼ਤ ਪੰਜਾਬ ਸਰਕਾਰ ਵੱਲੋਂ ਲੈਣ ਦੀ ਲੋੜ ਪੈਂਦੀ ਹੈ।

---

## ਸਬ-ਤਹਿਸੀਲ, ਅਮਰਗੜ੍ਹ ਵਿਖੇ ਰਜਿਸਟਰੀਆਂ ਕਰਨਾ

*1396(ਸੀ.ਯੂ.). **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ-ਤਹਿਸੀਲ, ਅਮਰਗੜ੍ਹ ਦੇ ਨੇੜੇ ਪੈਂਦੇ ਪਿੰਡ ਬਾਗੜੀਆਂ, ਭੱਟੀਆਂ ਕਲਾਂ, ਭੱਟੀਆ ਖੁਰਦ, ਭੜੀ ਮਾਨਸਾ ਆਦਿ ਦੀਆਂ ਰਜਿਸਟਰੀਆਂ ਮਲੇਰਕੋਟਲਾ ਦੀ ਥਾਂ ਅਮਰਗੜ੍ਹ ਵਿਖੇ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵਾ ਦਿੱਤਾ ਜਾਵੇ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਂ ਜੀ। ਪਿੰਡ ਬਾਗੜੀਆਂ, ਭੱਟੀਆਂ ਕਲਾਂ, ਭੱਟੀਆ ਖੁਰਦ ਅਤੇ ਭੜੀ ਮਾਨਸਾ ਆਦਿ ਇਸ ਸਮੇਂ ਤਹਿਸੀਲ, ਮਲੇਰਕੋਟਲਾ ਦੀ ਮਾਲ ਹੱਦਬੰਦੀ ਵਿਚ ਪੈਂਦੇ ਹਨ। ਇਨ੍ਹਾਂ ਪਿੰਡਾਂ ਨੂੰ ਸਬ-ਤਹਿਸੀਲ, ਅਮਰਗੜ੍ਹ ਵਿਚ ਸ਼ਾਮਿਲ ਕਰਨ ਦੀ ਤਜਵੀਜ਼ ਡਿਪਟੀ ਕਮਿਸ਼ਨਰ, ਸੰਗਰੂਰ ਵੱਲੋਂ ਉਨ੍ਹਾਂ ਦੇ ਪੱਤਰ ਮਿਤੀ 4.03.2010 ਰਾਹੀਂ ਪ੍ਰਾਪਤ ਹੋਈ ਹੈ। ਇਸ ਤਜਵੀਜ਼ ਦੀ ਸਰਕਾਰ ਵੱਲੋਂ ਪੜਚੋਲ ਕੀਤੀ ਜਾ ਰਹੀ ਹੈ। ਪਿੰਡਾਂ ਦੀ ਤਬਦੀਲੀ ਤੋਂ ਬਾਅਦ ਹੀ ਇਨ੍ਹਾਂ ਪਿੰਡਾਂ ਦੀਆਂ ਰਜਿਸਟਰੀਆਂ ਸਬ-ਤਹਿਸੀਲ, ਅਮਰਗੜ੍ਹ ਵਿਚ ਕਰਨ ਦਾ ਕੰਮ ਅਮਲ ਵਿਚ ਲਿਆਂਦਾ ਜਾ ਸਕੇਗਾ।

---

## ਖੇਡ ਸਟੇਡੀਅਮਾਂ ਦੀ ਉਸਾਰੀ

*1401(ਸੀ.ਯੂ.). **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਚਾਲੂ ਮਾਲੀ ਸਾਲ ਵਿਚ ਸਰਕਾਰ ਦੀ ਕੁੱਲ ਕਿੰਨੇ ਹੋਰ ਖੇਡ ਮੈਦਾਨ ਬਣਾਉਣ ਦੀ ਤਜਵੀਜ਼ ਹੈ ਅਤੇ ਇਸ ਵਿਚੋਂ ਜ਼ਿਲ੍ਹਾ ਰੋਪੜ ਵਿਚ ਕਿੰਨੇ ਅਤੇ ਕਿੱਥੇ ਬਣਾਏ ਜਾਣਗੇ?

**ਸਰਦਾਰ ਸੁਖਬੀਰ ਸਿੰਘ ਬਾਦਲ** : ਚਾਲੂ ਮਾਲੀ ਸਾਲ ਦੌਰਾਨ ਸਰਕਾਰ ਵੱਲੋਂ 1233 ਪਿੰਡ ਪੱਧਰ ਅਤੇ 14 ਬਲਾਕ ਪੱਧਰ ਤੇ ਖੇਡ ਮੈਦਾਨ ਬਣਾਉਣ ਦੀ ਤਜਵੀਜ਼ ਹੈ। ਰੋਪੜ ਜ਼ਿਲ੍ਹੇ ਵਿਚ 40 ਪਿੰਡਾਂ ਵਿਚ ਖੇਡ ਮੈਦਾਨ (Annexure 'A') ਅਨੁਸਾਰ ਬਣਾਉਣ

ਦੀ ਤਸਦੀਕ ਹੈ।

**Annexure-'A'**

**LIST OF VILLAGE PANCHAYATS COVERED UNDER PANCHAYAT YUVAKRIDA AUR KHEL ABHIYAN FOR THE YEAR 2009-10**

| Sr. No. | Name of the Block | Sr. No. | Name of the Village Panchayat |
|---|---|---|---|
| 1. | Ropar | 1. | Kishan Pura |
| | | 2. | Kheri |
| | | 3. | Bindrakh |
| | | 4. | Thali |
| | | 5. | Sham Pura |
| | | 6. | Gardala |
| | | 7. | Bhauwal |
| | | 8. | Bheora |
| | | 9. | Nunon |
| | | 10. | Panjola |
| | | 11. | Banda Mahi Kalan |
| 2. | Anandpur Sahib | 1. | Agampar |
| | | 2. | Surewal Gug |
| | | 3. | Ajoli |
| | | 4. | Kalitran |
| | | 5. | Dhabur |
| | | 6. | Bhanupli |
| | | 7. | Nangali |
| | | 8. | Bhallari Majari |
| | | 9. | Palssi Bhanan |
| | | 10. | Majri |
| 3. | Morinda | 1. | Dumna Oind |
| | | 2. | Boor Majra |
| | | 3. | Sarhana |
| | | 4. | Saheri |
| | | 5. | Bhagowal |

[ ਉਪ ਮੁੱਖ ਮੰਤਰੀ ]

| | | | |
|---|---|---|---|
| 4. | Chamkaur Sahib | 1. | Dehar Bhalian |
| | | 2. | Makrona Kalan |
| | | 3. | Kandhola |
| | | 4. | Jatana |
| | | 5. | Taparian Amar Singh |
| | | 6. | Talapur |
| | | 7. | Fatehpur |
| 5. | Nurpur Bedi | 1. | Garhbaga lower |
| | | 2. | Haripur |
| | | 3. | Kimawas |
| | | 4. | Barare |
| | | 5. | Krura Krura Khurd |
| | | 6. | Taparian Chabrewal |
| | | 7. | Ajampur |
| | | 8. | Raipur |

---

## ਰੋਪੜ ਵਿਖੇ ਬਾਈਪਾਸ ਦੀ ਉਸਾਰੀ

***1402(ਸੀ.ਯੂ.). ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰੋਪੜ ਸ਼ਹਿਰ ਵਿਚੋਂ ਲੰਘਦੀ ਆਵਾਜਾਈ (Traffic) ਕਾਰਨ ਹਰ ਵੇਲੇ ਲਗਦੇ ਜ਼ਾਮ ਨੂੰ ਠੱਲ੍ਹ ਪਾਉਣ ਲਈ ਰੋਪੜ ਤੋਂ ਬਾਈਪਾਸ ਕੱਢਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ ਜੀ। ਰੋਪੜ ਬਾਈਪਾਸ ਨੂੰ ਦੋ ਫੇਜ਼ਾਂ ਵਿਚ ਬਣਾਉਣ ਦੀ ਤਜਵੀਜ਼ ਹੈ। ਫੇਜ਼-1 ਵਿਚ 5.60 ਕਿ:ਮੀ: ਦੀ ਲੰਬਾਈ ਵਾਲਾ ਇੱਕ ਚਹੁੰ ਮਾਰਗੀ ਬਾਈਪਾਸ, ਕੌਮੀ ਮਾਰਗ-21 (ਪੁਲਿਸ ਲਾਈਨ, ਰੋਪੜ ਨਜ਼ਦੀਕ) ਤੋਂ ਸ਼ੁਰੂ ਹੋ ਕੇ ਬਿਰਲਾ ਫਾਰਮ ਤੱਕ, ਜਿਸ ਵਿਚ ਸਰਹਿੰਦ ਕਨਾਲ ਉਪਰ ਹਾਈ ਲੈਵਲ ਪੁਲ ਵੀ ਸ਼ਾਮਲ ਹੈ, ਹੋਵੇਗਾ। ਇਹ ਬਾਈਪਾਸ ਪੀ.ਆਈ.ਡੀ.ਬੀ. ਦੇ ਫੰਡਾਂ ਤਹਿਤ ਪ੍ਰਵਾਨ ਹੋ ਚੁੱਕਾ ਹੈ।

ਫੇਜ਼-2 ਵਿਚ 2.40 ਕਿ:ਮੀ: ਦੀ ਲੰਬਾਈ ਵਾਲਾ ਇੱਕ ਚਹੁੰ ਮਾਰਗੀ ਬਾਈਪਾਸ ਬਿਰਲਾ ਫਾਰਮ ਤੋਂ ਰੋਪੜ-ਬਲਾਚੌਰ ਸੜਕ, ਜਿਸ ਵਿਚ ਸਤਲੁਜ ਦਰਿਆ ਅਤੇ ਬਿਸਤ

ਦੁਆਬ ਕਨਾਲ ਤੇ 2 ਹਾਈ ਲੈਵਲ ਬਰਿੱਜ ਵੀ ਸ਼ਾਮਲ ਹਨ, ਉਸਾਰਿਆ ਜਾਣਾ ਹੈ। ਡੀ.ਪੀ.ਆਰ. ਤਿਆਰ ਕਰਨ ਲਈ ਕੰਸਲਟੈਂਟ ਦੀ ਨਿਯੁਕਤੀ ਵਾਸਤੇ ਟੈਂਡਰ ਮਿਤੀ 9.2.2010 ਨੂੰ ਪ੍ਰਾਪਤ ਹੋ ਗਏ ਹਨ ਅਤੇ ਘੋਖੇ ਜਾ ਰਹੇ ਹਨ। ਕੰਸਲਟੈਂਟ ਵੱਲੋਂ ਟੈਂਡਰ ਅਲਾਟ ਕੀਤੇ ਜਾਣ ਤੋਂ ਬਾਅਦ ਚਾਰ ਮਹੀਨਿਆਂ ਵਿਚ ਡੀ.ਪੀ.ਆਰ. ਪੇਸ਼ ਕਰ ਦਿੱਤੀ ਜਾਵੇਗੀ।

---

## ਸਰਕਾਰ ਦੇ ਦਫਤਰੀ ਅਮਲੇ ਦਾ ਖਰਚਾ

***1408(ਸੀ.ਯੂ.). ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਸਰਕਾਰ ਅਤੇ ਇਸ ਦੇ ਵੱਖ-ਵੱਖ ਅਦਾਰਿਆਂ ਵਲੋਂ ਹਰ ਸਾਲ ਕੁੱਲ ਕਿੰਨਾ ਖਰਚਾ ਦਫਤਰੀ ਅਮਲੇ ਤੇ ਕੀਤਾ ਜਾਂਦਾ ਹੈ ਅਤੇ ਇਹ ਆਮਦਨ ਦਾ ਕਿੰਨੇ ਪ੍ਰਤੀਸ਼ਤ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਪੰਜਾਬ ਸਰਕਾਰ ਵਲੋਂ ਪਿਛਲੇ ਤਿੰਨ ਸਾਲਾਂ ਦੌਰਾਨ ਦਫਤਰੀ ਅਮਲੇ (ਪੰਜਾਬ ਸਰਕਾਰ ਦੇ ਸਾਰੇ ਮੁਲਾਜ਼ਮਾਂ) ਤੇ ਖਰਚਾ ਅਤੇ ਇਹ ਆਮਦਨ ਦਾ ਕਿਤਨੇ ਪ੍ਰਤੀਸ਼ਤ ਹੈ ਬਾਰੇ ਵੇਰਵਾ ਅਨੁਲੱਗ "ੳ" ਅਤੇ ਪੰਜਾਬ ਸਰਕਾਰ ਦੇ ਵੱਖ-ਵੱਖ ਅਦਾਰਿਆਂ ਵੱਲੋਂ ਪਿਛਲੇ ਤਿੰਨ ਸਾਲਾਂ ਦੌਰਾਨ ਦਫਤਰੀ ਅਮਲੇ ਤੇ ਖਰਚਾ ਅਤੇ ਇਹ ਆਮਦਨ ਦਾ ਕਿੰਨੇ ਪ੍ਰਤੀਸ਼ਤ ਹੈ ਬਾਰੇ ਵੇਰਵਾ ਅਨੁਲੱਗ-"ਅ" ਤੇ ਹੈ।

### ਅਨੁਲੱਗ-"ੳ"

(ੳ) ਪੰਜਾਬ ਸਰਕਾਰ ਵਲੋਂ ਪਿਛਲੇ ਤਿੰਨ ਸਾਲਾਂ ਦੌਰਾਨ ਦਫਤਰੀ ਅਮਲੇ (ਪੰਜਾਬ ਸਰਕਾਰ ਦੇ ਸਾਰੇ ਮੁਲਾਜ਼ਮਾਂ) ਤੇ ਖਰਚਾ ਅਤੇ ਪੰਜਾਬ ਸਰਕਾਰ ਦੀ ਮਾਲ ਆਮਦਨ ਦਾ ਵਿਸਥਾਰ ਹੇਠ ਲਿਖੇ ਅਨੁਸਾਰ ਹੈ :-

(ਰਕਮ ਕਰੋੜਾਂ ਵਿਚ)

| ਸਾਲ | ਦਫਤਰੀ ਅਮਲੇ (ਪੰਜਾਬ ਸਰਕਾਰ ਦੇ ਸਮੂਹ ਅਮਲਾ) ਦੀਆਂ ਤਨਖਾਹਾਂ ਅਤੇ ਉਜਰਤਾਂ | ਮੁਲਾਜ਼ਮਾਂ ਤੇ ਖਰਚਾ ਕੁੱਲ ਰੈਵੀਨਿਊ ਪ੍ਰਾਪਤੀਆਂ ਦਾ ਪ੍ਰਤੀਸ਼ਤ |
|---|---|---|
| 2007-08 | 6437.62 | 33.46 |
| 2008-09 | 6869.10 | 33.16 |
| 2009-10 | 8241.12 | 32.20 |

[ ਵਿੱਤ ਮੰਤਰੀ ]

## ਅਨੁਲੱਗ-"ਅ"

(ੳ) ਪੰਜਾਬ ਸਰਕਾਰ ਦੇ ਵੱਖ-ਵੱਖ ਅਦਾਰਿਆਂ ਵਲੋਂ ਪਿਛਲੇ ਤਿੰਨ ਸਾਲਾਂ ਦੌਰਾਨ ਦਫਤਰੀ ਅਮਲੇ ਤੇ ਖਰਚਾ ਅਤੇ ਆਮਦਨ ਦਾ ਪ੍ਰਤੀਸ਼ਤ

(ਰਕਮ ਕਰੋੜਾਂ ਵਿਚ)

| ਸਾਲ | ਦਫਤਰੀ ਅਮਲੇ (ਪੰਜਾਬ ਸਰਕਾਰ ਦੇ ਸਮੂਹ ਪਬਲਿਕ ਅਦਾਰਿਆਂ ਦੇ ਅਮਲੇ) ਦੀਆਂ ਤਨਖਾਹਾਂ ਅਤੇ ਉਜਰਤਾਂ | ਮੁਲਾਜ਼ਮਾਂ ਤੇ ਖਰਚਾ ਕੁੱਲ ਰੈਵੀਨਿਊ ਪ੍ਰਾਪਤੀਆਂ ਦਾ ਪ੍ਰਤੀਸ਼ਤ |
|---|---|---|
| 2007-08 | 2625.81 | 10.38 |
| 2008-09 | 2853.95 | 9.23 |
| 2009-10 | 3294.52 | 10.40 |

---

## ਏ.ਸੀ.ਏ. ਪੁੱਡਾ, ਬਠਿੰਡਾ ਦੁਆਰਾ ਹੱਲ ਕੀਤੇ ਗਏ ਕੇਸ

***1409(ਸੀ.ਯੂ.). ਸਰਦਾਰ ਮੱਖਣ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) 1 ਜਨਵਰੀ, 2005 ਤੋਂ 31 ਮਾਰਚ, 2008 ਤੱਕ ਦੇ ਸਮੇਂ ਦੌਰਾਨ ਪਾਪਰਾ ਐਕਟ, 1995 ਦੀ ਧਾਰਾ-38 ਅਧੀਨ ਏ.ਸੀ.ਏ/ਪੁੱਡਾ, ਬਠਿੰਡਾ ਦੁਆਰਾ ਹੱਲ ਕੀਤੇ ਗਏ ਕੇਸਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਕਤ ਵਰਣਿਤ ਸਮੇਂ ਦੇ ਦੌਰਾਨ ਉਪਰੋਕਤ ਕੇਸਾਂ ਦੇ ਸਬੰਧ ਵਿਚ ਜਮ੍ਹਾਂ ਕਰਵਾਈ ਗਈ ਕੁੱਲ ਰਕਮ ਕਿੰਨੀ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ) :** ਸ਼੍ਰੀਮਾਨ ਜੀ, (ੳ) ਵਧੀਕ ਮੁੱਖ ਪ੍ਰਸ਼ਾਸਕ, ਪੁੱਡਾ ਹੁਣ ਬੀ.ਡੀ.ਏ., ਬਠਿੰਡਾ ਵੱਲੋਂ ਬਠਿੰਡਾ ਜ਼ੋਨ ਵਿਚ ਪਾਪਰਾ ਐਕਟ, 1995 ਦੀ ਸੈਕਸ਼ਨ-38(2) ਤਹਿਤ ਮਿਤੀ 1.1.2005 ਤੋਂ 31.3.2008 ਤੱਕ 15 ਕੇਸ ਕੰਪਾਊਂਡ ਕੀਤੇ ਗਏ ਹਨ।

(ਅ) ਉਕਤ ਵਰਣਿਤ ਸਮੇਂ ਦੌਰਾਨ ਉਪਰੋਕਤ ਕੇਸਾਂ ਤੋਂ ਰੁ: 4,81,000/- ਦੀ ਕੁੱਲ ਰਕਮ ਜਮ੍ਹਾਂ ਕਰਵਾਈ ਗਈ ਹੈ।

---

## ਮਿਲਕਫੈਡ ਦੇ ਕਰਮਚਾਰੀਆਂ ਨੂੰ ਬਕਾਇਆਂ ਦੀ ਅਦਾਇਗੀ

***1410(ਸੀ.ਯੂ.). ਸਰਦਾਰ ਮੱਖਣ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਲਕਫੈਡ ਦੇ ਜਨਵਰੀ, 2003 ਤੋਂ ਪਿੱਛੋਂ ਰਿਟਾਇਰ ਹੋਏ ਕਰਮਚਾਰੀਆਂ

ਨੂੰ ਮਹਿੰਗਾਈ ਭੱਤੇ ਦੀ ਅਦਾਇਗੀ ਬਕਾਇਆ ਰਹਿੰਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਕਾਰਨ ਹਨ ਅਤੇ ਇਹ ਅਦਾਇਗੀ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਨਹੀਂ ਜੀ।

---

## ਲੋਕ ਨਿਰਮਾਣ ਵਿਭਾਗ ਦੀ ਸੜਕ ਨੂੰ ਟੇਕ ਓਵਰ ਕਰਨਾ

*1414(ਸੀ.ਯੂ.). **ਸ਼੍ਰੀ ਅਨਿਲ ਜੋਸ਼ੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਟਾਲਾ-ਅੰਮ੍ਰਿਤਸਰ ਰੋਡ ਦਾ ਉਹ ਹਿੱਸਾ ਜੋ ਕਾਰਪੋਰੇਸ਼ਨ ਦੀ ਹਦੂਦ ਦੇ ਅੰਦਰ ਹੈ ਅਤੇ ਪੀ.ਡਬਲਿਊ.ਡੀ. ਦੀ ਮਾਲਕੀ ਹੈ, ਨੂੰ ਕਾਰਪੋਰੇਸ਼ਨ ਵੱਲੋਂ ਟੇਕ-ਓਵਰ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਨਗਰ ਨਿਗਮ, ਅੰਮ੍ਰਿਤਸਰ ਵੱਲੋਂ ਬਟਾਲਾ-ਅੰਮ੍ਰਿਤਸਰ ਰੋਡ ਦਾ ਉਹ ਹਿੱਸਾ, ਜੋ ਕਾਰਪੋਰੇਸ਼ਨ ਦੀ ਹਦੂਦ ਦੇ ਅੰਦਰ ਹੈ ਅਤੇ ਪੀ.ਡਬਲਿਯੂ.ਡੀ. ਦੀ ਮਾਲਕੀ ਹੈ, ਨੂੰ ਕਾਰਪੋਰੇਸ਼ਨ ਵੱਲੋਂ ਟੇਕ ਓਵਰ ਕਰਨ ਵਾਸਤੇ ਅਜੇ ਤੱਕ ਕੋਈ ਵੀ ਤਜਵੀਜ਼ ਨਹੀਂ ਹੈ ਜੀ।

---

## ਮੋਹਾਲੀ ਵਿਖੇ ਬੱਸ ਅੱਡੇ ਦੀ ਉਸਾਰੀ

*1417(ਸੀ.ਯੂ.). **ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਐਸ.ਏ.ਐਸ. ਨਗਰ (ਮੋਹਾਲੀ) ਵਿਖੇ ਉਸਾਰਿਆ ਜਾ ਰਿਹਾ ਬੱਸ ਸਟੈਂਡ ਕਦੋਂ ਤੱਕ ਬਣ ਕੇ ਲੋਕਾਂ ਨੂੰ ਸਮਰਪਿਤ ਹੋ ਜਾਵੇਗਾ ਅਤੇ ਇਸ ਬੱਸ ਸਟੈਂਡ ਦੀ ਉਸਾਰੀ ਤੇ ਆਉਣ ਵਾਲੇ ਖਰਚੇ ਦੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਐਸ.ਏ.ਐਸ. ਨਗਰ ਵਿਖੇ ਬੱਸ ਸਟੈਂਡ ਦੀ ਉਸਾਰੀ ਕੰਨਸੈਸ਼ਨ ਐਗਰੀਮੈਂਟ ਦੇ ਅਨੁਸਾਰ ਮੈਸ: ਸੀ.ਐਂਡ.ਸੀ ਟਾਵਰਜ ਲਿਮਟਿਡ, ਗੁੜਗਾਉਂ ਵੱਲੋਂ 14.6.2011 ਤੱਕ ਮੁਕੰਮਲ ਕੀਤੀ ਜਾਣੀ ਹੈ। ਉਸ ਤੋਂ ਬਾਅਦ ਇਹ ਬੱਸ ਅੱਡਾ ਲੋਕਾਂ ਨੂੰ ਸਮਰਪਿਤ ਕਰ ਦਿੱਤਾ ਜਾਵੇਗਾ। ਕੰਨਸੈਸ਼ਨੇਅਰ ਵੱਲੋਂ ਦਿੱਤੇ ਗਏ ਮੁੱਢਲੇ ਤਖਮੀਨੇ ਅਨੁਸਾਰ ਬੱਸ ਸਟੈਂਡ ਦੀ ਉਸਾਰੀ ਤੇ ਲਗਭਗ 310 ਕਰੋੜ ਰੁਪਏ ਖਰਚ ਆਉਣਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1423 (ਸੀ.ਯੂ.)**

---

** Reply to Starred Question No. 1423 (C.U.) was not received till 14.11.2011 i.e. the date on which this Annexure was sent to the press for final printing.

## ਡਿਸਟਿਲਰੀਆਂ ਵਿਚ ਆਬਕਾਰੀ ਇੰਸਪੈਕਟਰਾਂ ਦੀ ਨਿਯੁਕਤੀ

*1424(ਸੀ.ਯੂ.). **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇੱਕ ਡਿਸਟਿਲਰੀ ਵਿਚ ਘੱਟੋ-ਘੱਟ ਕਿੰਨੇ ਆਬਕਾਰੀ ਇੰਸਪੈਕਟਰ ਤਾਇਨਾਤ ਕਰਨਾ ਜ਼ਰੂਰੀ ਹੈ ਅਤੇ ਇਸ ਸਮੇਂ ਹਰ ਇੱਕ ਡਿਸਟਿਲਰੀ ਵਿਚ ਕਿੰਨੇ-ਕਿੰਨੇ ਆਬਕਾਰੀ ਇੰਸਪੈਕਟਰ ਤਾਇਨਾਤ ਹਨ; ਜੇਕਰ ਕਿਸੇ ਡਿਸਟਿਲਰੀ ਵਿਚ ਘੱਟ ਆਬਕਾਰੀ ਇੰਸਪੈਕਟਰ ਤਾਇਨਾਤ ਕੀਤੇ ਗਏ ਹਨ ਤਾਂ ਇੰਸਦੇ ਕੀ ਕਾਰਨ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਇੱਕ ਡਿਸਟਿਲਰੀ ਵਿਚ ਘੱਟੋ-ਘੱਟ ਇੱਕ ਆਬਕਾਰੀ ਤੇ ਕਰ ਨਿਰੀਖਕ ਤੈਨਾਤ ਕਰਨਾ ਜ਼ਰੂਰੀ ਹੈ। ਪੰਜਾਬ ਵਿਚ ਇਸ ਸਮੇਂ ਦਸ ਡਿਸਟਿਲਰੀਆਂ ਹਨ। ਡਿਸਟਿਲਰੀਆਂ ਵਿਚ ਆਬਕਾਰੀ ਤੇ ਕਰ ਨਿਰੀਖਕਾਂ ਦੀਆਂ 20 ਮਨਜ਼ੂਰ-ਸ਼ੁਦਾ ਅਸਾਮੀਆਂ ਹਨ ਅਤੇ ਇਨ੍ਹਾਂ ਡਿਸਟਿਲਰੀਆਂ ਵਿਚ ਇਸ ਸਮੇਂ 14 ਇੰਸਪੈਕਟਰ ਤੈਨਾਤ ਹਨ। ਡਿਸਟਿਲਰੀਆਂ ਵਿਚ ਆਬਕਾਰੀ ਤੇ ਕਰ ਨਿਰੀਖਕਾਂ ਦੀ ਘੱਟ ਤੈਨਾਤੀ ਦਾ ਕਾਰਨ ਆਬਕਾਰੀ ਤੇ ਕਰ ਨਿਰੀਖਕਾਂ ਦੀ ਘਾਟ ਸੀ।

---

## ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ

*1425(ਸੀ.ਯੂ.). **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਵੇਂ ਤਨਖਾਹ ਕਮਿਸ਼ਨ ਦੀ 20 ਸਾਲ ਦੀ ਸਰਵਿਸ ਉਪਰੰਤ ਉਸ ਨੂੰ ਰਿਟਾਇਰਮੈਂਟ ਉਤੇ ਆਖਰੀ ਤਨਖਾਹ ਦਾ 50 ਪ੍ਰਤੀਸ਼ਤ ਦੇਣ ਸਬੰਧੀ ਸਿਫਾਰਸ਼ ਅਤੇ ਮੌਜੂਦਾ ਮਿਲਦੇ ਮੋਬਾਈਲ ਫੋਨ ਭੱਤਾ, ਬੱਚਿਆਂ ਦੀ ਪੜ੍ਹਾਈ ਲਈ ਭੱਤਾ ਅਤੇ ਮੌਜੂਦਾ ਭੱਤਿਆਂ ਨੂੰ ਦੁੱਗਣਾ ਕਰਨ ਸਬੰਧੀ ਸਿਫਾਰਸ਼ਾਂ ਲਾਗੂ ਕਰ ਦਿੱਤੀਆਂ ਗਈਆਂ ਹਨ; ਜੇਕਰ ਨਹੀਂ ਤਾਂ ਇਨ੍ਹਾਂ ਸਿਫਾਰਸ਼ਾਂ ਨੂੰ ਕਦੋਂ ਤੱਕ ਲਾਗੂ ਕਰ ਦਿੱਤਾ ਜਾਵੇਗਾ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਕਰਮਚਾਰੀਆਂ ਨੂੰ ਸੋਧੇ ਤਨਖਾਹ ਸਕੇਲ, ਸੋਧੇ ਭੱਤੇ ਅਤੇ ਸੋਧੇ ਪੈਨਸ਼ਨਰੀ ਲਾਭ ਦੇਣ ਸਬੰਧੀ ਪੰਜਵੇਂ ਤਨਖਾਹ ਕਮਿਸ਼ਨ ਦੀਆਂ ਮੁੱਖ ਸਿਫਾਰਸ਼ਾਂ ਪਹਿਲਾਂ ਹੀ ਲਾਗੂ ਕੀਤੀਆਂ ਜਾ ਚੁੱਕੀਆਂ ਹਨ। 20 ਸਾਲ ਦੀ ਕੁਆਲੀਫਾਈਂਗ ਸਰਵਿਸ ਪੂਰੀ ਕਰਨ ਉਪਰੰਤ ਆਖਰੀ ਤਨਖਾਹ ਦੇ 50% ਦੇ ਬਰਾਬਰ ਪੈਨਸ਼ਨ ਦੇਣ ਸਬੰਧੀ,ਮੋਬਾਈਲ ਫੋਨ ਭੱਤਾ ਦੇਣ ਸਬੰਧੀ, ਬੱਚਿਆਂ ਲਈ ਸਿੱਖਿਆ ਭੱਤਾ ਦੇਣ ਸਬੰਧੀ ਅਤੇ ਬਾਕੀ ਰਹਿੰਦੇ ਮੌਜੂਦਾ ਭੱਤਿਆਂ ਸਬੰਧੀ ਕਮਿਸ਼ਨ ਦੀਆਂ ਸਿਫਾਰਸ਼ਾਂ ਸਰਕਾਰ ਦੇ ਵਿਚਾਰ ਅਧੀਨ ਹਨ। ਇਨ੍ਹਾਂ ਬਾਰੇ ਲੋੜੀਂਦਾ ਅੰਤਮ ਫੈਸਲਾ ਰਾਜ ਦੇ ਵਿੱਤੀ ਸਰੋਤਾਂ ਦੇ ਸਨਮੁੱਖ ਉਚਿਤ ਸਮੇਂ ਤੇ ਲਿਆ ਜਾਵੇਗਾ।

---

## ਦੇਸੀ ਸ਼ਰਾਬ ਦੀ ਕੀਮਤ ਵਿਚ ਵਾਧਾ

***1429(ਸੀ.ਯੂ.). ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦੇਸੀ ਸ਼ਰਾਬ ਦੀ ਇੱਕ ਪੇਟੀ ਦੀ ਡਿਸਟਿਲਰੀ ਕੀਮਤ ਵਿਚ, ਪੰਜਾਬ ਰਾਜ ਦੇ ਸਾਰੇ ਕਰਾਂ ਤੋਂ ਰਹਿਤ, ਕਿੰਨਾ ਵਾਧਾ ਕੀਤਾ ਗਿਆ ਹੈ ਅਤੇ ਅਜਿਹਾ ਭਾਰੀ ਵਾਧਾ ਕਿਨ੍ਹਾਂ ਨਿਯਮਾਂ ਅਤੇ ਉਪਬੰਧਾਂ ਅਧੀਨ ਕੀਤਾ ਗਿਆ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਸਰਕਾਰ ਨੇ ਸਾਲ 2009-10 ਦੇ ਮੁਕਾਬਲੇ 2010-11 ਦੀ ਪੰਜਾਬ ਮੀਡੀਅਮ ਲਿਕੁੱਰ ਲਈ 50 ਡਿਗਰੀ ਪਰੂਫ ਦੀ ਐਕਸ ਡਿਸਟਿਲਰੀ ਇਸ਼ੂ ਪ੍ਰਾਈਜ਼ ਵਿਚ 14.61 ਰੁਪਏ ਪ੍ਰਤੀ ਕੇਸ ਵਾਧਾ ਕੀਤਾ ਹੈ। ਇਹ ਵਾਧਾ ਜ਼ਿਆਦਾ ਨਹੀਂ ਹੈ।

ਆਬਕਾਰੀ ਐਕਟ (1) ਆਫ 1914 ਦੇ ਸੈਕਸ਼ਨ 21 (ਡੀ) (10) ਜੋ ਕਿ ਪੰਜਾਬ ਆਬਕਾਰੀ ਮੈਨੂਅਲ ਵਾਲਿਊਮ 3 ਦੇ ਪੈਰ੍ਹਾ 11.7 ਨਾਲ ਪੜ੍ਹਿਆ ਜਾਂਦਾ ਹੈ, ਦੇ ਤਹਿਤ ਹਰ ਸਾਲ ਐਕਸ ਡਿਸਟਿਲਰੀ ਇਸ਼ੂ ਪ੍ਰਾਈਜ਼ ਫਿਕਸ ਕੀਤੀ ਜਾਂਦੀ ਹੈ। ਵਿੱਤੀ ਕਮਿਸ਼ਨ (ਕਰ) ਪੰਜਾਬ ਵਿਚ ਸਥਿਤ ਡਿਸਟਿਲਰੀਆਂ ਵਲੋਂ ਬਣਾਈਆਂ ਜਾਂਦੀਆਂ ਕਈ ਤਰ੍ਹਾਂ ਦੀਆਂ ਸਪਿਰਟ ਦੀਆਂ ਕੀਮਤਾਂ ਫਿਕਸ ਕਰਨ ਲਈ ਅਧਿਕਾਰਿਤ ਹਨ।

ਪਿਛਲੇ ਸਾਲਾਂ ਵਿਚ ਸਰਕਾਰ ਨੇ ਇੱਕ ਹਾਈ ਪਾਵਰਡ ਕਮੇਟੀ ਬਣਾਈ ਹੋਈ ਹੈ ਜਿਸ ਵਿਚ ਵਿੱਤੀ ਕਮਿਸ਼ਨ (ਸਹਿਕਾਰਤਾ), ਮੁੱਖ ਸਕੱਤਰ (ਵਿੱਤ), ਆਬਕਾਰੀ ਤੇ ਕਰ ਕਮਿਸ਼ਨਰ ਅਤੇ ਮੈਨੇਜਿੰਗ ਡਾਇਰੈਕਟਰ (ਸ਼ੂਗਰਫੈੱਡ) ਮੈਂਬਰ ਹਨ। ਇਹ ਕਮੇਟੀ ਮੁੱਖ ਸਕੱਤਰ, ਪੰਜਾਬ ਦੀ ਪ੍ਰਧਾਨਗੀ ਹੇਠ ਸ਼ੀਰੇ ਦੀ ਕੀਮਤ ਫਿਕਸ ਕਰਦੀ ਹੈ। ਇਸ ਤੋਂ ਬਾਅਦ ਹਰ ਸਾਲ ਐਕਸ ਡਿਸਟਿਲਰੀ ਪ੍ਰਾਈਸ ਸਰਕਾਰ ਵਲੋਂ ਨਿਰਧਾਰਤ ਕੀਤੀ ਜਾਂਦੀ ਹੈ। ਪੰਜਾਬ ਰਾਜ ਵਿਚ ਸਾਰੀਆਂ ਡਿਸਟਿਲਰੀਆਂ ਹੁਣ ਜ਼ਿਆਦਾਤਰ ਗਰੇਨ ਨੂੰ ਰਾਅ ਮੈਟੀਰੀਅਲ ਦੇ ਤੌਰ ਤੇ ਵਰਤ ਰਹੀਆਂ ਹਨ। ਉਨ੍ਹਾਂ ਨੇ ਆਪਣੀਆਂ ਮਸ਼ੀਨਰੀਆਂ ਨੂੰ ਬਦਲਿਆ ਹੈ ਜਾਂ ਨਵੀਆਂ ਮਸ਼ੀਨਰੀਆਂ ਲਾਈਆਂ ਹਨ ਜੋ ਕਿ ਗਰੇਨ ਬੇਸਡ ਲਿਕੁੱਰ ਤਿਆਰ ਕਰਦੀਆਂ ਹਨ।

ਇਸ ਸਾਲ ਕੈਬਿਨਟ ਨੇ ਸਾਲ 2010-11 ਦੀ ਨੀਤੀ ਨੂੰ ਪ੍ਰਵਾਨ ਕਰਨ ਸਮੇਂ ਫੈਸਲਾ ਲਿਆ ਕਿ ਇੱਕ ਕਮੇਟੀ ਬਣਾਈ ਜਾਵੇ ਜਿਸ ਵਿਚ ਐਕਸ ਡਿਸਟਿਲਰੀ ਪ੍ਰਾਈਸ ਫਿਕਸ ਕਰਨ ਲਈ ਮੁੱਖ ਸਕੱਤਰ ਜੀ ਦੀ ਪ੍ਰਧਾਨਗੀ ਹੇਠ ਵਿੱਤੀ ਕਮਿਸ਼ਨਰ (ਕਰ), ਵਿੱਤੀ ਕਮਿਸ਼ਨਰ (ਵਿਕਾਸ), ਵਿੱਤੀ ਕਮਿਸ਼ਨਰ (ਸਹਿਕਾਰਤਾ), ਪ੍ਰਮੁੱਖ ਸਕੱਤਰ (ਵਿੱਤ), ਰਜਿਸਟਰਾਰ ਕੋਆਪਰੇਟਿਵ ਸੁਸਾਇਟੀਜ਼, ਆਬਕਾਰੀ ਤੇ ਕਰ ਕਮਿਸ਼ਨਰ, ਪੰਜਾਬ ਅਤੇ ਮੈਨੇਜਿੰਗ ਡਾਇਰੈਕਟਰ (ਸ਼ੂਗਰਫੈੱਡ) ਕਮੇਟੀ ਦੇ ਮੈਂਬਰ ਹੋਣਗੇ।

ਕੈਬਨਿਟ ਨੇ ਇਸ ਕਮੇਟੀ ਦੀਆਂ ਵਿਸਥਾਰ ਵਿਚ ਦਿੱਤੀਆਂ ਟਰਮਜ਼ ਤੇ ਹਵਾਲਿਆਂ

[ ਮੁੱਖ ਮੰਤਰੀ ]

ਨੂੰ ਵੀ ਪ੍ਰਵਾਨ ਕੀਤਾ ਹੈ ਜਿਸ ਦਾ ਵਿਸਥਾਰ ਆਬਕਾਰੀ ਨੀਤੀ 2010-11 ਵਿਚ ਦਰਸਾਇਆ ਗਿਆ ਹੈ ਜੋ ਕਿ ਮਹਿਕਮੇ ਦੀ ਵੈਬ ਸਾਈਟ ਤੇ ਪਾਈ ਗਈ ਹੈ। ਕੈਬਨਿਟ ਨੇ ਮੁੱਖ ਮੰਤਰੀ ਨੂੰ ਬਤੌਰ ਵਿਭਾਗ ਦੇ ਮਨਿਸਟਰ ਇੰਚਾਰਜ ਦੇ ਤੌਰ ਤੇ ਆਥੋਰਾਈਜ਼ ਕਰ ਦਿੱਤਾ ਹੈ ਕਿ ਉਹ ਕਮੇਟੀ ਦੀ ਰਿਪੋਰਟ ਨੂੰ ਵਿਚਾਰ ਕੇ ਪ੍ਰਵਾਨਗੀ ਦੇ ਦੇਣ ਅਤੇ ਇਸ ਨੂੰ ਦੁਬਾਰਾ ਕੈਬਨਿਟ ਵਿਚ ਪੇਸ਼ ਨਾ ਕਰਨ।

ਕਮੇਟੀ ਨੇ ਸਾਰੇ ਸਟੇਕ ਹੋਲਡਰਾਂ ਨੂੰ ਜਿਵੇਂ ਕਿ ਡਿਸਟਿਲਰੀਆਂ ਤੇ ਸਬੰਧਿਤ ਵਿਭਾਗਾਂ ਨੂੰ ਸੁਣਨ ਉਪਰੰਤ ਇਹ ਸਿਫਾਰਸ਼ ਕੀਤੀ ਕਿ ਪੰਜਾਬ ਮੀਡੀਅਮ ਲਿਕੁੱਰ 50 ਡਿਗਰੀ ਦੇ ਇਕ ਕੇਸ ਦਾ ਬੇਸਿਕ ਰੇਟ 247.56 ਕੀਤਾ ਜਾਵੇ ਜੋ ਕਿ ਸਾਲ 2009-10 ਦੀ ਐਕਸ ਡਿਸਟਿਲਰੀ ਪ੍ਰਾਈਜ਼ ਦੇ ਮੁਕਾਬਲੇ ਵਿਚ 14.61 ਰੁਪਏ ਪ੍ਰਤੀ ਕੇਸ ਵੱਧ ਹੈ। ਮੁੱਖ ਸਕੱਤਰ ਦੀ ਪ੍ਰਧਾਨਗੀ ਹੇਠ ਗਠਿਤ ਕਮੇਟੀ ਦੀ ਰਿਪੋਰਟ ਪ੍ਰਵਾਨ ਹੋ ਗਈ।

ਐਕਸ ਡਿਸਟਿਲਰੀ ਪ੍ਰਾਈਜ਼ ਵਿਚ ਕਮੇਟੀ ਵੱਲੋਂ ਸਿਫਾਰਸ਼ ਕੀਤਾ ਗਿਆ ਵਾਧਾ ਗਰੇਨ ਦੀ ਕੀਮਤ ਅਤੇ ਹੋਰ ਮਟੀਰੀਅਲ ਜਿਵੇਂ ਬੋਤਲ, ਕੈਮੀਕਲ, ਪੈਕਿੰਗ, ਟਰਾਂਸਪੋਰਟ ਤੇ ਪਾਵਰ ਆਦਿ ਦੀ ਅਸਲ/ਪ੍ਰੋਜੈਕਟ/ਅਨੁਸਾਸ਼ਿਤ ਅਤੇ ਜਾਇਜ਼ ਕੀਮਤਾਂ ਦੇ ਵਾਧੇ ਤੇ ਅਧਾਰਿਤ ਹੈ। ਕਮੇਟੀ ਨੇ ਯੂਨੀਅਨ ਬਜਟ ਵਿਚ ਡੀਜ਼ਲ ਅਤੇ ਮੁਲਾਸਿਸ ਦੀਆਂ ਕੀਮਤਾਂ ਵਿਚ ਵਧਾਏ ਗਏ ਰੇਟਾਂ ਤੇ ਪੈਣ ਵਾਲੇ ਪ੍ਰਭਾਵ ਨੂੰ ਵੀ ਵਿਚਾਰਿਆ ਜਿਸ ਨਾਲ ਡੀਜ਼ਲ ਆਵਾਜਾਈ ਦੇ ਸਾਧਨ, ਇਨਸੈਕਟੀਸਾਈਡ, ਪੈਸਟੀਸਾਈਡ ਅਤੇ ਕਿਸਾਨਾਂ ਵਲੋਂ ਟਿਲਿੰਗ ਵਾਸਤੇ ਵਰਤੇ ਜਾਣ ਵਾਲੇ ਫਰਟੀਲਾਈਜ਼ਰ, ਟਰੈਵਲ ਤੇ ਡੀਜ਼ਲ ਜਨਰੇਟਰ ਸੈੱਟ, ਕਿਉਂਕਿ ਪੰਜਾਬ ਵਿਚ ਬਿਜਲੀ ਦੀ ਸਪਲਾਈ ਤਸੱਲੀਬਖਸ਼ ਨਹੀਂ ਹੈ, ਦੀਆਂ ਕੀਮਤਾਂ ਤੇ ਵੀ ਅਸਰ ਪਵੇਗਾ।

ਦੇਸੀ ਸ਼ਰਾਬ 50 ਡਿਗਰੀ ਐਕਸ ਡਿਸਟਿਲਰੀ ਇਸ਼ੂ ਪ੍ਰਾਈਜ਼ ਸਾਲ 2002-03 ਤੋਂ 2006-07 ਅਤੇ 2007-08 ਤੋਂ 2010-11 ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਸਾਲ | ਐਕਸ ਡਿਸਟਿਲਰੀ ਬਿਨਾਂ ਲੈਵੀਜ਼ ਤੋਂ | ਵਾਧਾ | ਪ੍ਰਤੀਸ਼ਤ |
|---|---|---|---|---|
| 1. | 2002-03 | 114.37 | 10.05 | 9.63 |
| 2. | 2003-04 | 115.53 | 1.16 | 1.01 |
| 3. | 2004-05 | 131.34 | 15.81 | 13.68 |
| 4. | 2005-06 | 154.72 | 23.38 | 17.80 |
| 5. | 2006-07 | 181.12 | 26.40 | 17.06 |
| | ਜੋੜ | 697.08 | 76.80 | |

ਸਾਲ 2002-03 ਤੋਂ 2006-07 ਦੀ ਐਕਸ ਡਿਸਟਿਲਰੀ ਪ੍ਰਾਈਜ਼ ਵਿਚ ਔਸਤ

ਵਾਧਾ 58.36 ਪ੍ਰਤੀਸ਼ਤ ਹੋਇਆ ਜੋ ਕਿ 66.75 ਰੁਪਏ ਬਣਦਾ ਹੈ। ਸਾਲ 2007-08 ਤੋਂ 2010-11 ਤੱਕ ਇਹ 31.89 ਪ੍ਰਤੀਸ਼ਤ ਹੋਇਆ ਜੋ ਕਿ 59.86 ਰੁਪਏ ਬਣਦਾ ਹੈ।

| ਲੜੀ ਨੰ: | ਸਾਲ | ਐਕਸ ਡਿਸਟਿਲਰੀ ਬਿਨਾਂ ਲੈਵੀਜ਼ ਤੋਂ | ਵਾਧਾ | ਪ੍ਰਤੀਸ਼ਤ |
|---|---|---|---|---|
| 1. | 2007-08 | 187.70 | 6.58 | 3.63 |
| 2. | 2008-09 | 180.28 | -7.42 | -3.95 |
| 3. | 2009-10 | 232.95 | 52.67 | 29.22 |
| 4. | 2010-11 | 247.56 | 14.61 | 6.27 |
| | ਜੋੜ | 848.49 | 66.44 | |

ਸਾਲ 2010-11 ਦੀ ਦੇਸੀ ਸ਼ਰਾਬ ਦੀ ਐਕਸ ਡਿਸਟਿਲਰੀ ਪ੍ਰਾਈਸ ਵੱਖ-ਵੱਖ ਰਾਜਾਂ ਨਾਲ ਤੁਲਨਾਤਮਕ ਤੌਰ ਤੇ ਹੇਠ ਲਿਖੇ ਅਨੁਸਾਰ ਦਰਸਾਈ ਗਈ ਹੈ:-

| ਲੜੀ ਨੰ: | ਰਾਜ ਦਾ ਨਾਂ | ਲਿਕੁੱਰ ਦੀ ਸਟਰੈਂਥ | ਐਕਸ ਡਿਸਟਿਲਰੀ ਪ੍ਰਾਈਜ਼ (750 ਐਮ.ਐਲ. ਪ੍ਰਤੀ ਕੇਸ) |
|---|---|---|---|
| 1. | ਹਰਿਆਣਾ | 50 ਡਿਗਰੀ | 238.00 ਰੁਪਏ (ਨਵੀਆਂ ਗਲਾਸ ਬੋਤਲਾਂ) |
| | | | 218.50 ਰੁਪਏ (ਪੁਰਾਣੀਆਂ ਬੋਤਲਾਂ) |
| | | | 211.00 ਰੁਪਏ (ਪੈਟ ਬੋਤਲ) |
| | | | (ਇਸ ਤੋਂ ਇਲਾਵਾ ਲਗਭਗ 22 ਰੁਪਏ ਐਲ-13 ਤੇ ਚਾਰਜ ਕੀਤੇ ਜਾਂਦੇ ਹਨ।) |
| 2. | ਰਾਜਸਥਾਨ | 60 ਡਿਗਰੀ | 310.00 ਰੁਪਏ |
| | | 50 ਡਿਗਰੀ | 290.00 ਰੁਪਏ |
| | | 40 ਡਿਗਰੀ | 270.00 ਰੁਪਏ |
| 3. | ਜੰਮੂ ਅਤੇ ਕਸ਼ਮੀਰ | 60 ਡਿਗਰੀ | 245.00 ਰੁਪਏ |
| 4. | ਉੜੀਸਾ | | 393.75 ਰੁਪਏ |
| 5. | ਯੂ.ਪੀ. | 75 ਡਿਗਰੀ | 239.24 ਰੁਪਏ |
| | | 63 ਡਿਗਰੀ | 216.40 ਰੁਪਏ |
| | | 44 ਡਿਗਰੀ | 178.84 ਰੁਪਏ |
| 6. | ਪੰਜਾਬ | 50 ਡਿਗਰੀ | 247.56 ਰੁਪਏ |

[ ਮੁੱਖ ਮੰਤਰੀ ]

50 ਡਿਗਰੀ ਦੇਸੀ ਸ਼ਰਾਬ ਦੇ ਪਊਏ ਦੇ ਸਬੰਧ ਵਿਚ ਸਥਿਤੀ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਰਾਜ ਦਾ ਨਾਂ | ਲਿਕੱਰ ਦੀ ਸਟਰੈਂਥ | ਐਕਸ ਡਿਸਟਿਲਰੀ ਪ੍ਰਾਈਜ਼ (180 ਐਮ.ਐਲ. ਪ੍ਰਤੀ ਕੇਸ) |
|---|---|---|---|
| 1. | ਯੂ.ਪੀ. | 50 ਡਿਗਰੀ | 310.56 ਰੁਪਏ |
| 2. | ਜੰਮੂ ਅਤੇ ਕਸ਼ਮੀਰ | 60 ਡਿਗਰੀ | 332.00 ਰੁਪਏ |
| 3. | ਪੰਜਾਬ | 50 ਡਿਗਰੀ | 313.30 ਰੁਪਏ |

## ਐਚ.ਆਈ.ਵੀ. ਜਾਂਚ ਉਤੇ ਰੋਕ ਲਗਾਉਣਾ

***1431(ਸੀ.ਯੂ.). ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਐਚ.ਆਈ.ਵੀ. ਅਤੇ ਏਡਜ਼ ਦੇ ਰੋਗ ਪਰਸਪਰ ਸਬੰਧਿਤ ਹਨ ਅਤੇ ਐਚ.ਆਈ.ਵੀ. ਅਤੇ ਏਡਜ਼ ਦੇ ਰੋਗਾਂ ਦੀ ਵੱਖ-ਵੱਖ ਜਾਂਚ ਕਰਨ ਦੀ ਡਾਕਟਰੀ ਵਿਧੀ ਕੀ ਹੈ;

(ਅ) ਕੀ ਇਹ ਠੀਕ ਹੈ ਕਿ ਮਾਹਿਰਾਂ ਦੀ ਰਿਪੋਰਟ/ਰਾਇ ਦੇ ਅਨੁਸਾਰ ਐਚ.ਆਈ.ਵੀ. ਇੱਕ ਸੰਕ੍ਰਾਮਕ ਰੋਗ ਨਹੀਂ ਹੈ, ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਰਾਜ ਵਿਚ ਐਚ.ਆਈ.ਵੀ. ਜਾਂਚ ਉਤੇ ਰੋਕ ਲਗਾਏਗੀ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਹਾਂ ਜੀ, ਐਚ.ਆਈ.ਵੀ. ਦੀ ਜਾਂਚ ਖੂਨ ਦੇ ਨਿਮਨ ਟੈਸਟ ਕਰਨ ਨਾਲ ਕੀਤੀ ਜਾ ਸਕਦੀ ਹੈ: (1) ਏਲਾਈਜ਼ਾ ਟੈਸਟ, (2) ਰੈਪਿਡ ਟੈਸਟ, (3) ਵੈਸਟਰਨ ਬਲੋਟ ਟੈਸਟ, (4) ਪੋਲੀਮਰੇਜ਼ ਚੇਨ ਰੀਐਕਸ਼ਨ (ਪੀ.ਸੀ.ਆਰ.) ਨਵਜਾਤ ਬੱਚਿਆਂ ਲਈ ਅਤੇ ਏਡਜ਼ ਦੀ ਜਾਂਚ ਖੂਨ ਵਿਚ ਸੀ.ਡੀ.-4 ਕਾਊਂਟ ਦੀ ਗਿਣਤੀ ਦਾ ਟੈਸਟ ਕਰਕੇ ਕੀਤੀ ਜਾ ਸਕਦੀ ਹੈ।

(ਅ) ਨਹੀਂ ਜੀ, ਐਚ.ਆਈ.ਵੀ. ਇੱਕ ਸੰਕ੍ਰਾਮਿਕ ਰੋਗ ਹੈ ਅਤੇ ਐਚ.ਆਈ.ਵੀ. ਜਾਂਚ ਉਤੇ ਰੋਕ ਲਗਾਉਣ ਦੀ ਜ਼ਰੂਰਤ ਨਹੀਂ ਹੈ।

## ਸੇਮ ਨਾਲਿਆਂ ਦੀ ਸਫਾਈ

***1446(ਸੀ.ਯੂ.). ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ-ਡਵੀਜ਼ਨ ਦਸੂਹਾ (ਹੁਸ਼ਿਆਰਪੁਰ) ਵਿਚ ਪੈਂਦੇ

ਸੇਮ ਨਾਲਿਆਂ ਦੀ ਸਫਾਈ ਕਰਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ਇਨ੍ਹਾਂ ਦੀ ਸਫਾਈ ਕਰਵਾ ਦਿੱਤੀ ਜਾਵੇਗੀ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ। ਸਬ-ਡਵੀਜ਼ਨ ਦਸੂਹਾ ਵਿਚ ਪੈਂਦੀਆਂ 25 ਨੰ: ਡਰੇਨਾਂ ਵਿਚੋਂ 11 ਨੰ: ਡਰੇਨਾਂ ਦੀ ਸਫਾਈ ਕਰਵਾਉਣ ਦੀ ਤਜਵੀਜ਼ ਹੈ। ਫੰਡਜ਼ ਉਪਲੱਬਧ ਹੋਣ ਤੇ ਸਾਲ 2010 ਦੀਆਂ ਬਰਸਾਤਾਂ ਤੋਂ ਪਹਿਲਾਂ ਇਹ ਕੰਮ ਮੁਕੰਮਲ ਹੋ ਜਾਣਗੇ।

---

## ਕੰਡੀ ਨਹਿਰ ਰਾਹੀਂ ਸਿੰਜਾਈ ਅਧੀਨ ਰਕਬਾ

***1447(ਸੀ.ਯੂ.). ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੰਡੀ ਕੈਨਾਲ ਫੇਜ਼-1 ਦੀ ਕੁੱਲ ਲੰਬਾਈ ਕਿੰਨੀ ਹੈ ਅਤੇ ਇਸ ਦੇ ਅਧੀਨ ਸਿੰਜਾਈ ਲਈ ਕਿੰਨਾ ਰਕਬਾ ਨਿਰਧਾਰਿਤ ਕੀਤਾ ਗਿਆ ਹੈ ਤੇ ਕਿਹੜੇ-ਕਿਹੜੇ ਪਿੰਡਾਂ ਨੂੰ ਸਿੰਜਾਈ ਲਈ ਪਾਣੀ ਮੁਹੱਈਆ ਕਰਵਾਇਆ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਕੰਡੀ ਕੈਨਾਲ ਫੇਜ਼-1 ਦੀ ਕੁੱਲ ਲੰਬਾਈ 59.500 ਕਿ.ਮੀ. (ਤਲਵਾੜਾ ਤੋਂ ਹੁਸ਼ਿਆਰਪੁਰ) ਹੈ। ਇਸ ਦੇ ਅਧੀਨ ਸਿੰਜਾਈ ਲਈ 22594 ਹੈਕਟੇਅਰ ਰਕਬਾ ਨਿਰਧਾਰਿਤ ਕੀਤਾ ਗਿਆ ਸੀ ਅਤੇ ਇਸ ਅਧੀਨ ਹੁਸ਼ਿਆਰਪੁਰ ਜ਼ਿਲ੍ਹੇ ਦੇ 215 ਪਿੰਡਾਂ ਨੂੰ ਸਿੰਚਾਈ ਲਈ ਪਾਣੀ ਮੁਹੱਈਆ ਕਰਵਾਇਆ ਜਾਂਦਾ ਹੈ। (ਪਿੰਡਾਂ ਦੀ ਲਿਸਟ 'ਅਨੁਲੱਗ' ਤੇ ਹੈ)।

### 'ਅਨੁਲੱਗ'

### ਕੰਡੀ ਕੈਨਾਲ ਫੇਜ਼-1 ਦੇ ਕਮਾਂਡ ਖੇਤਰ ਅਧੀਨ ਆਉਂਦੇ ਪਿੰਡਾਂ ਦੀ ਲਿਸਟ

1) ਸ਼੍ਰੀ ਪੰਡਿਆਣ
2) ਫਤਿਹਪੁਰ
3) ਰੌਲੀ
4) ਸਥਵਾਨ
5) ਭਟੋਲੀ
6) ਨਮੋਲੀ
7) ਗਵਾਲ ਚੱਕ
8) ਰੱਕਰੀ
9) ਗਵਾਲ ਚੱਕ ਸਾਸੂ
10) ਦੇਪੁਰ
11) ਰੇਪੁਰ
12) ਬਡਾਲਾ
13) ਪੱਸੀ ਕਰੋੜਾ
14) ਨਾਰਨੌਲ
15) ਕੰਡੋ ਕਰੋੜਾ
16) ਘਗਵਾਲ
17) ਪੜੋਲੀਆਂ
18) ਗੱਗੜ
19) ਅਸਫਪੁਰ
20) ਬਡਾਲੀਆਂ
21) ਸ਼ੇਖਾ ਮੱਤਾ
22) ਸਵਾਰ
23) ਭਾਰਥ
24) ਜੁਗਿਆਲ
25) ਰੈਲੀ
26) ਸਿਪਰੀਆਂ
27) ਬੰਬੋਵਾਲ

[ ਸਿੰਜਾਈ ਮੰਤਰੀ ]

28) ਸਿੰਘੋਵਾਲ
29) ਖਿਜਰਪੁਰ
30) ਇੱਟੀਆਂ
31) ਰਨਸੋਤੇ
32) ਸਹੋੜਾ ਕੰਡੀ
33) ਜੱਖਰਵਾਲ
34) ਸਹੋੜਾ ਡਡਿਆਲ
35) ਨੰਗਲ ਭਾਈਆਂ
36) ਮਾਵਾ
37) ਕੁੱਲੀਆਂ
38) ਬਹਿਬੋਵਾਲ
39) ਬਡਲਾ
40) ਸਹਿਰਕ
41) ਅੰਬ ਬਾੜਾ
42) ਢੰਡਿਆਲ
43) ਸਹੋਲੜ
44) ਗਜ ਜੱਲੋ
45) ਤੋਈ ਮੱਖੋਵਾਲ
46) ਬੀਸੋ ਚੱਕ
47) ਢੰਡੇਰ
48) ਹੀਰਪੁਰ
49) ਗਾਜੀ ਭਟੋਲੀ
50) ਮੇਹਰ ਭਟੋਲੀ
51) ਚੱਕ ਫਾਲਾ
52) ਬਾਸਾ
53) ਹਰਦੋ ਨੇਕਨਾਮਾ
54) ਨੇਕ ਨਾਮਾ ਸਾਂਸੋ
55) ਗਜ ਸੁਲਤਾਨ
56) ਧੌਲੀਆਂ
57) ਕੱਤੋਵਾਲ
58) ਜੀਓ ਚੱਕ
59) ਜਲਾਲ ਚੱਕ
60) ਘੋਗੜਾ
61) ਸੁੰਡੀਆਂ
62) ਸੱਗਰਾਂ
63) ਹਲੇਰ
64) ਸਰੀਹਪੁਰ
65) ਭੱਟੀ ਕਾ ਪਿੰਡ
66) ਰਘਵਾਲ
67) ਸੈਦੋ ਪਗਟ
68) ਮੋਰੀਆਂ
69) ਰੱਤੜੇ
70) ਦੁਲਮੀਵਾਲ
71) ਪੱਸੀ ਕੰਡੀ
72) ਕਾਲੋਵਾਲ
73) ਚੰਡੀ ਦਾਸ
74) ਜਲੋਟਾ
75) ਬਲੱਗਣ
76) ਚੱਕ ਮਹਿਰਾ
77) ਹਰਦੋ ਥਾਲਾ
78) ਦਸੂਹਾ
79) ਕਾਲੋਵਾਲ
80) ਤਿਹਾੜਾ
81) ਬੀਸੋ ਚੱਕ
82) ਰਾਈ ਚੱਕ
83) ਬੀਜਾ ਭਟੋਲੀ
84) ਬਨਿਆਲ
85) ਮੱਕੋਵਾਲ
86) ਡਡਿਆਲ
87) ਸਾਹੂ ਕਾ ਪਿੰਡ
88) ਕੋਟਲੀ
89) ਮੀਰਪੁਰ
90) ਔਡਰਾ
91) ਕਥਾਨਾ
92) ਓਹਜਲ
93) ਪਨਵਾਜੀ
94) ਅਗਲਾਮ
95) ਕੁੱਕੜਵਾਲ
96) ਕੋਟਲੀ ਖੇੜਾ
97) ਬਾਜਵਾ
98) ਬੰਗਾਲੀਪੁਰ
99) ਚੂੜੀਆਂ
100) ਤੱਕਪੁਰ ਮੁੰਡੀਆਂ
101) ਖੁਣਖੁਣ
102) ਸੱਜਣ
103) ਭਟੋਲੀ
104) ਭੰਡੇਰ
105) ਕੱਕੋਂ
106) ਨਾਗਰਾ
107) ਜਾਗਲ
108) ਸੰਘਵਾਲ
109) ਕਾਲੋਵਾਲ
110) ਮਲਕੋਵਾਲ
111) ਸੰਸਾਰਪੁਰ

112) ਸਾਗਲ
113) ਆਦੋਚੱਕ
114) ਚਾਂਗ ਬਸੋਆ
115) ਰਛਪਾਲਵਾਂ
116) ਕੌਲੀਆਂ
117) ਤੇਲੀ ਚੱਕ
118) ਮੰਡ
119) ਡੱਫਰ
120) ਠੱਕਰ
121) ਜੰਡੋਰ
122) ਰੰਧਾਵਾ
123) ਗੰਜੀਆਂ
124) ਬੋਦਲ
125) ਬੀਰੂ ਚੱਕ
126) ਗ੍ਰੰਥਪੁਰ
127) ਗੱਜਰ ਬਸੋਆ
128) ਰਾਜੋਵਾਲ
129) ਸ਼ੀਂਹ ਚਠਿਆਲ
130) ਜੁਝਾਰ ਚਠਿਆਲ
131) ਮੋਖਾ
132) ਜਮਸ਼ੇਰ ਚਠਿਆਲ
133) ਕੁਲਾਰ
134) ਅਜਮੇਰ
135) ਨੂਸਾ
136) ਭਾਨਾ
137) ਮਾਨਗੜ੍ਹ
138) ਕੋਹੀ
139) ਭੱਟਲਾ
140) ਭਾਨੋਵਾਲ
141) ਫਤਿਹਪੁਰ
142) ਬਰਾਂਡਾ
143) ਮਿਰਜਾਪੁਰ
144) ਮੱਲੇਵਾਲ
145) ਭੰਬੋਵਾਲ
146) ਮਸਤੀਵਾਲ
147) ਜੰਡਾ
148) ਕੰਧਾਲੀਆਂ
149) ਕੇਸ਼ੋਪੁਰ
150) ਬਲਾਲਾ
151) ਟੁੰਡ
152) ਰਾਜਪੁਰਾ
153) ਮੰਗਾ
154) ਭੱਟੀਵਾਲਾ
155) ਕਾਲਰਾ
156) ਬਡਿਆਲ
157) ਅਰਗੋਵਾਲ
158) ਗੜਦੀਵਾਲਾ
159) ਪੰਡੋਰੀ ਅਟਵਾਲ
160) ਗੋਂਦਪੁਰ
161) ਮੂਸਾ
162) ਰਾਣਾ
163) ਮਾਛੀਆਂ
164) ਸਹਿਜੋਵਾਲ
165) ਨੰਗਲ ਥੱਥਲ
166) ਨੰਗਲ ਘੋੜੇਵਾਹਾ
167) ਟੈਂਟਪਾਲ
168) ਚੱਕ ਨੂਰ ਅਲੀ
169) ਪੱਖੋਵਾਲ
170) ਧੂਤ ਕਲਾਂ
171) ਪੰਡੋਰੀ ਸੁਮਲਾਂ
172) ਗਿੱਲ
173) ਗਿੱਜ
174) ਐਮਾਂ
175) ਪੰਡੋਰੀ
176) ਦੌਲਤਪੁਰ
177) ਕੋਟਲੀ
178) ਭੂੰਗਾ
179) ਰੌੜ
180) ਕਲੇਰਪੁਰ
181) ਹਾਂਬੜਾ
182) ਕਾਹਲਵਾਂ
183) ਲਾਲਪੁਰ
184) ਫਤਿਹਪੁਰ
185) ਦੱਲੋਵਾਲ
186) ਬਸੀ ਵਜੀਦ
187) ਭਲਿਆਲਾ
188) ਹਾਜੀਪੁਰ
189) ਹਰਿਆਣਾ
190) ਖਾਨਪੁਰ
191) ਬਸੀ ਬੱਲੋ
192) ਸਹਿਜਾਦਪੁਰ
193) ਕਬੀਰਪੁਰ
194) ਬਸੀ ਉਮਰ ਖਾਂ
195) ਬਸੀ ਕਾਲੇ ਖਾਂ

[ ਸਿੰਜਾਈ ਮੰਤਰੀ ]

196) ਮੱਕੜ ਸੋਲੀ
197) ਕੈਲੋਂ
198) ਆਦਮਵਾਲ
199) ਭੀਖੋਵਾਲ
200) ਜਲਾਲਪੁਰ
201) ਬਸੀ ਕਾਸੋ
202) ਦੇਸਪੁਰ
203) ਦੌਲੋਵਾਲ
204) ਘਾਸੀਪੁਰ
205) ਖੁੱਖਲੀ
206) ਬਸੀ ਨੌ
207) ਬਸੀ ਮਰੂਫ ਹੁਸੈਨਪਰ
208) ਬਸੀ ਮਰੂਫ ਸਿਆਲਾ
209) ਬਸੀ ਬੱਲੋ
210) ਬਸੀ ਖਿਜਰ ਖਾਨ
211) ਕੱਕੋਂ
212) ਬਸੀ ਨੌ
213) ਸਲਵਾੜਾ
214) ਅੱਜੋਵਾਲ
215) ਆਦਮਵਾਲ

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1448 (ਸੀ.ਯੂ.)**

---

## ਥਾਣਾ ਡੈਮ ਤੋਂ ਸਿੰਜਾਈ ਲਈ ਪਾਣੀ

***1449(ਸੀ.ਯੂ.). ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕੂਕਾ ਦੇ ਨੇੜੇ ਬਣੇ ਥਾਣਾ ਡੈਮ ਰਾਹੀਂ ਜ਼ਿਲ੍ਹੇ ਦੇ ਕਿਹੜੇ-ਕਿਹੜੇ ਪਿੰਡਾਂ ਨੂੰ ਸਿੰਜਾਈ ਲਈ ਪਾਣੀ ਮੁਹੱਈਆ ਕਰਾਇਆ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਪਿੰਡ ਕੂਕਾਨੇਟ ਦੇ ਨੇੜੇ ਬਣੇ ਥਾਣਾ ਡੈਮ ਰਾਹੀਂ ਜ਼ਿਲ੍ਹੇ ਦੇ ਹੇਠ ਲਿਖੇ 8 ਪਿੰਡਾਂ ਨੂੰ ਸਿੰਚਾਈ ਲਈ ਪਾਣੀ ਮੁਹੱਈਆ ਕਰਵਾਇਆ ਜਾਵੇਗਾ :-

| ਲੜੀ ਨੰ: | ਪਿੰਡ ਦਾ ਨਾਂ | ਸਿੰਚਾਈ ਅਧੀਨ ਰਕਬਾ (ਏਕੜ) |
|---|---|---|
| 1. | ਕੱਟੋਹੜ | 133 |
| 2. | ਮਨਹੋਤਾ | 362 |
| 3. | ਥਾਨਾ | 60 |
| 4. | ਖੰਗਵਾੜੀ | 700 |
| 5. | ਨਰੂੜ | 404 |
| 6. | ਥਰੂਹੀ | 510 |

** Reply to Starred Question No. 1448 (C.U.) was not received till 14.11.2011 i.e. the date on which this Annexure was sent to the press for final printing.

| | | |
|---|---|---|
| 7. | ਕੋਈ | 531 |
| 8. | ਮੱਕੋਵਾਲ | 165 |
| | ਕੁੱਲ | 2865 |

---

## ਸਰਹੱਦੀ ਖੇਤਰ ਵਿਚ ਬਾਇਓਮਾਸ ਪਾਵਰ ਪਲਾਂਟ ਦੀ ਸਥਾਪਨਾ

*1450(ਸੀ.ਯੂ.). **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵਲਟੋਹਾ (ਖੇਮਕਰਨ) ਹਲਕੇ ਵਿਚ ਬਾਇਓਮਾਸ ਪਾਵਰ ਪਲਾਂਟ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਪਾਵਰ ਪਲਾਂਟ ਕਿਸ ਜਗ੍ਹਾ ਉਤੇ ਅਤੇ ਕਦੋਂ ਤੱਕ ਲਗਾਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸ਼੍ਰੀਮਾਨ ਜੀ, ਪੰਜਾਬ ਐਨਰਜੀ ਡਿਵੈਲਪਮੈਂਟ ਏਜੰਸੀ ਵੱਲੋਂ ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ ਵਿਖੇ 10 ਮੈਗਾਵਾਟ ਸਮਰੱਥਾ ਦਾ ਬਾਇਓਮਾਸ ਪਾਵਰ ਪ੍ਰੋਜੈਕਟ ਮੈਸ: ਟਰਬੋਐਟਮ ਟੀ.ਪੀ.ਐਸ. ਪ੍ਰੋਪੈਕਟਸ ਲਿਮ:, ਨਵੀਂ ਦਿੱਲੀ ਨੂੰ ਲਗਾਉਣ ਵਾਸਤੇ ਅਲਾਟ ਕੀਤਾ ਜਾ ਚੁੱਕਾ ਹੈ। ਇਸ ਪਲਾਂਟ ਲਈ ਕੰਪਨੀ ਨੇ ਪਿੰਡ ਬੂਹ ਦੀ ਪੰਚਾਇਤ ਤੋਂ 11 ਏਕੜ 6 ਕਨਾਲ ਅਤੇ 4 ਮਰਲੇ ਜ਼ਮੀਨ ਪਟੇ ਉਤੇ ਲੈ ਲਈ ਹੈ। ਇਹ ਪਲਾਂਟ ਜੂਨ, 2011 ਤੱਕ ਮੁਕੰਮਲ ਹੋਣ ਦੀ ਆਸ ਹੈ।

---

## ਸਰਹੱਦੀ ਖੇਤਰ ਵਿਚ ਸਟੇਡੀਅਮਾਂ ਦੀ ਉਸਾਰੀ

*1451(ਸੀ.ਯੂ.). **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਹੱਦੀ ਏਰੀਏ ਦੇ ਨੌਜਵਾਨਾਂ ਨੂੰ ਖੇਡਾਂ ਵੱਲ ਪ੍ਰੇਰਿਤ ਕਰਨ ਲਈ ਸਟੇਡੀਅਮਾਂ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਸਰਹੱਦੀ ਹਲਕਾ ਵਲਟੋਹਾ ਦੇ ਅੰਦਰ ਕਿੱਥੇ-ਕਿੱਥੇ ਖੇਡ ਸਟੇਡੀਅਮ ਉਸਾਰੇ ਜਾਣ ਦੀ ਤਜਵੀਜ਼ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : ਨਹੀਂ ਜੀ।

---

## ਖਾਰੇ ਮਾਝੇ ਦੇ ਹਲਕਾ ਵਲਟੋਹਾ ਦੇ ਪਿੰਡਾਂ ਵਿਚ ਆਰ.ਓ. ਪਲਾਂਟ ਸਿਸਟਮ ਰਾਹੀਂ ਜਲ ਸਪਲਾਈ

*1452(ਸੀ.ਯੂ.). **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਉਪ ਮੁੱਖ

[ ਸਰਦਾਰ ਵਿਰਸਾ ਸਿੰਘ ਵਲਟੋਹਾ ]
ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਖਾਰੇ ਮਾਝੇ ਦੇ ਹਲਕਾ ਵਲਟੋਹਾ (ਖੇਮਕਰਨ) ਦੇ ਸਾਰੇ ਪਿੰਡਾਂ ਵਿਚ ਲੋਕਾਂ ਨੂੰ ਪੀਣ ਵਾਲਾ ਸਾਫ ਪਾਣੀ ਮੁਹੱਈਆ ਕਰਾਉਣ ਲਈ ਆਰ.ਓ. ਸਿਸਟਮ ਲਗਾ ਦਿੱਤਾ ਗਿਆ ਹੈ, ਜੇਕਰ ਨਹੀਂ ਤਾਂ ਇਹ ਕਦੋਂ ਤੱਕ ਲਗਾ ਦਿੱਤਾ ਜਾਵੇਗਾ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸ਼੍ਰੀਮਾਨ ਜੀ, ਨਹੀਂ ਜੀ। ਐਸੰਬਲੀ ਹਲਕਾ ਵਲਟੋਹਾ ਵਿਖੇ ਹੁਣ ਤੱਕ ਕੇਵਲ 11 ਪਿੰਡਾਂ ਵਿਚ ਆਰ.ਓ. ਪਲਾਂਟ ਲਗਾਏ ਗਏ ਹਨ ਕਿਉਂਕਿ ਇਨ੍ਹਾਂ ਪਿੰਡਾਂ ਦੇ ਧਰਤੀ ਹੇਠਲੇ ਪਾਣੀ ਵਿਚ ਰਸਾਇਣਿਕ ਤੱਤ ਨਿਰਧਾਰਤ ਹੱਦ ਤੋਂ ਜ਼ਿਆਦਾ ਸਨ। ਵਿੱਤੀ ਸਾਲ 2010-11 ਵਿਚ ਅਜਿਹੇ ਹੀ ਚਾਰ ਹੋਰ ਪਿੰਡਾਂ ਵਿਚ ਆਰ.ਓ. ਪਲਾਂਟ ਲਗਾਉਣ ਦੀ ਤਜਵੀਜ਼ ਹੈ (ਲਿਸਟਾਂ ਨਾਲ ਨੱਥੀ ਹਨ)। ਵਲਟੋਹਾ ਹਲਕੇ ਦੇ ਬਾਕੀ ਪਿੰਡਾਂ ਵਿਚ ਆਰ.ਓ. ਪਲਾਂਟ ਲਗਾਉਣ ਦੀ ਕੋਈ ਤਜਵੀਜ਼ ਨਹੀਂ ਹੈ ਕਿਉਂਕਿ ਉਨ੍ਹਾਂ ਵਿਚ ਧਰਤੀ ਹੇਠਲਾ ਪਾਣੀ ਪੀਣ ਯੋਗ ਹੈ।

## ਹਲਕਾ ਵਲਟੋਹਾ ਦੇ ਪਿੰਡਾਂ ਦੀ ਸੂਚੀ ਜਿੱਥੇ ਆਰ.ਓ. ਪਲਾਂਟ ਲਗਾਏ ਜਾ ਚੁੱਕੇ ਹਨ

| ਲੜੀ ਨੰ: | ਬਲਾਕ ਦਾ ਨਾਮ | ਸਕੀਮ ਦਾ ਨਾਮ | ਕਵਰ ਕੀਤੇ ਪਿੰਡਾਂ ਦਾ ਨਾਮ | ਪਾਣੀ ਦਾ ਸਾਧਨ | ਅਬਾਦੀ | ਪ੍ਰੋਗਰਾਮ ਦਾ ਨਾਮ (ਲੱਖਾਂ ਵਿਚ) | ਪ੍ਰਸ਼ਾਸਕੀ ਪ੍ਰਵਾਨਗੀ ਦੀ ਰਾਸ਼ੀ | ਕੁੱਲ ਖਰਚਾ (ਲੱਖਾਂ ਵਿਚ) | ਤਸੱਲੀਬਖਸ਼/ਨਾ ਤਸੱਲੀਬਖਸ਼ |
|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 |
| 1. | ਵਲਟੋਹਾ | ਆਸਲ ਉਤਾੜ | ਆਸਲ ਉਤਾੜ | ਟਿਊਬਵੈੱਲ | 4146 | ਪੀ.ਆਈ.ਡੀ.ਬੀ. | | | ਤਸੱਲੀਬਖਸ਼ |
| 2. | ਵਲਟੋਹਾ | ਭੂਰਾ ਕੋਨਾ | ਭੂਰਾ ਕੋਨਾ | ਟਿਊਬਵੈੱਲ | 3098 | ਪੀ.ਆਈ.ਡੀ.ਬੀ. | | | ਤਸੱਲੀਬਖਸ਼ |
| 3. | ਵਲਟੋਹਾ | ਮਹਿਦੀਪੁਰ | ਮਹਿਦੀਪੁਰ | ਟਿਊਬਵੈੱਲ | 4019 | ਪੀ.ਆਈ.ਡੀ.ਬੀ. | | | ਤਸੱਲੀਬਖਸ਼ |
| 4. | ਵਲਟੋਹਾ | ਰਾਜੋਕੇ | ਰਾਜੋਕੇ | ਟਿਊਬਵੈੱਲ | 5601 | ਪੀ.ਆਈ.ਡੀ.ਬੀ. | | | ਤਸੱਲੀਬਖਸ਼ |
| 5. | ਵਲਟੋਹਾ | ਰਤੋਕੇ | ਰਤੋਕੇ | ਟਿਊਬਵੈੱਲ | 3062 | ਪੀ.ਆਈ.ਡੀ.ਬੀ. | | | ਤਸੱਲੀਬਖਸ਼ |
| 6. | ਵਲਟੋਹਾ | ਵਲਟੋਹਾ | ਵਲਟੋਹਾ | ਟਿਊਬਵੈੱਲ | 7809 | ਪੀ.ਆਈ.ਡੀ.ਬੀ. | 190.80 | 120.00 | ਤਸੱਲੀਬਖਸ਼ |
| 7. | ਵਲਟੋਹਾ | ਵਰਨਾਲਾ | ਵਰਨਾਲਾ | ਟਿਊਬਵੈੱਲ | 3856 | ਪੀ.ਆਈ.ਡੀ.ਬੀ. | | | ਤਸੱਲੀਬਖਸ਼ |
| 8. | ਵਲਟੋਹਾ | ਅਮਰਕੋਟ | ਅਮਰਕੋਟ | ਟਿਊਬਵੈੱਲ | 3264 | ਪੀ.ਆਈ.ਡੀ.ਬੀ. | | | ਤਸੱਲੀਬਖਸ਼ |
| 9. | ਵਲਟੋਹਾ | ਵਾਂ ਤਾਰਾ ਸਿੰਘ | ਵਾਂ ਤਾਰਾ ਸਿੰਘ | ਟਿਊਬਵੈੱਲ | 3620 | ਪੀ.ਆਈ.ਡੀ.ਬੀ. | | | ਤਸੱਲੀਬਖਸ਼ |
| 10. | ਵਲਟੋਹਾ | ਲਾਖਣਾਂ | ਲਾਖਣਾਂ | ਟਿਊਬਵੈੱਲ | 489 | ਪੀ.ਆਈ.ਡੀ.ਬੀ. | | | ਤਸੱਲੀਬਖਸ਼ |
| 11. | ਵਲਟੋਹਾ | ਛੰਨਾ ਸਿਰਜਾ ਮਿਰਜਾ | ਛੰਨਾ ਸਿਰਜਾ ਮਿਰਜਾ | ਟਿਊਬਵੈੱਲ | 2491 | ਪੀ.ਆਈ.ਡੀ.ਬੀ. | | | ਤਸੱਲੀਬਖਸ਼ |

[ ਉਪ ਮੁੱਖ ਮੰਤਰੀ ]

ਹਲਕਾ ਵਲਟੋਹਾ ਵਿਚ ਵਿੱਤੀ ਸਾਲ 2010-11 ਵਿਚ ਤਜਵੀਜ਼ ਕੀਤੇ ਪਿੰਡਾਂ ਦੀ ਸੂਚੀ
ਜਿੱਥੇ ਆਰ.ਓ. ਪਲਾਂਟ ਲਗਾਏ ਜਾਣ ਦੀ ਤਜਵੀਜ਼ ਹੈ

| ਲੜੀ ਨੰ: | ਬਲਾਕ ਦਾ ਨਾਮ | ਸਕੀਮ ਦਾ ਨਾਮ | ਕਵਰ ਕੀਤੇ ਪਿੰਡਾਂ ਦਾ ਨਾਮ | ਪਾਣੀ ਦਾ ਸਾਧਨ | ਅਬਾਦੀ | ਪ੍ਰੋਗਰਾਮ ਦਾ ਨਾਮ | ਪ੍ਰਸ਼ਾਸਕੀ ਪ੍ਰਵਾਨਗੀ ਦੀ ਰਾਸ਼ੀ (ਲੱਖਾਂ ਵਿਚ) | ਕੁੱਲ ਖਰਚਾ (ਲੱਖਾਂ ਵਿਚ) |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 1. | ਭਿੱਖੀਵਿੰਡ | ਭਿੱਖੀਵਿੰਡ | ਭਿੱਖੀਵਿੰਡ | ਟਿਊਬਵੈੱਲ | 10293 | ਪੀ.ਆਈ.ਡੀ.ਬੀ. | 15.00 | - |
| 2. | ਭਿੱਖੀਵਿੰਡ | ਸੁਰਸਿੰਘ | ਸੁਰਸਿੰਘ | ਟਿਊਬਵੈੱਲ | 10708 | ਪੀ.ਆਈ.ਡੀ.ਬੀ. | 15.00 | - |
| 3. | ਭਿੱਖੀਵਿੰਡ | ਮਾੜੀ ਮੇਘਾ | ਮਾੜੀ ਮੇਘਾ | ਟਿਊਬਵੈੱਲ | 5088 | ਪੀ.ਆਈ.ਡੀ.ਬੀ. | 15.00 | - |
| 4. | ਭਿੱਖੀਵਿੰਡ | ਖਾਲੜਾਂ | ਖਾਲੜਾਂ | ਟਿਊਬਵੈੱਲ | 5556 | ਪੀ.ਆਈ.ਡੀ.ਬੀ. | 15.00 | - |

## ਸੁਰੱਖਿਆ ਬਲਾਂ ਦੇ ਕਬਜ਼ੇ ਵਾਲੀਆਂ ਜ਼ਮੀਨਾਂ ਦੇ ਮੁਆਵਜ਼ੇ ਦੀ ਅਦਾਇਗੀ

*1453(ਸੀ.ਯੂ.). **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਵਲਟੋਹਾ (ਖੇਮਕਰਨ) ਦੀ ਸਰਹੱਦ ਉੱਤੇ ਵਸਦੇ ਵੱਖ-ਵੱਖ ਪਿੰਡਾਂ ਦੀਆਂ ਗਰਾਮ ਪੰਚਾਇਤਾਂ ਅਤੇ ਲੋਕਾਂ ਦੀਆਂ ਨਿੱਜੀ ਜ਼ਮੀਨਾਂ ਉੱਤੇ ਫੌਜ, ਬੀ.ਐਸ.ਐਫ. ਆਦਿ ਅਤੇ ਹੋਰ ਕੇਂਦਰੀ ਬਲਾਂ ਵੱਲੋਂ ਕੀਤੇ ਗਏ ਨਜਾਇਜ਼ ਕਬਜ਼ਿਆਂ ਦਾ ਮੁਆਵਜ਼ਾ ਲੋਕਾਂ ਨੂੰ ਦੇ ਦਿੱਤਾ ਗਿਆ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਹ ਕਦੋਂ ਤੱਕ ਦੇ ਦਿੱਤਾ ਜਾਵੇਗਾ?

**ਸਰਦਾਰ ਸੁਖਬੀਰ ਸਿੰਘ ਬਾਦਲ** : ਨਹੀਂ ਜੀ। ਇਨ੍ਹਾਂ ਦਾ ਮੁਆਵਜ਼ਾ ਸਬੰਧਤ ਲੋਕਾਂ ਨੂੰ ਦੇਣ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1456 (ਸੀ.ਯੂ.)**

---

## ਅਣਸੁਰੱਖਿਅਤ ਇਮਾਰਤਾਂ ਵਿਚ ਚਲ ਰਹੇ ਥਾਣੇ

*1460(ਸੀ.ਯੂ.). **ਸ਼੍ਰੀ ਕੇ.ਡੀ. ਭੰਡਾਰੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜਲੰਧਰ ਸ਼ਹਿਰ ਵਿਖੇ ਥਾਣਾ ਨੰ: 8 ਅਤੇ ਮਕਸੂਦਾ ਥਾਣੇ ਦੀ ਇਮਾਰਤ ਅਣਸੁਰੱਖਿਅਤ ਘੋਸ਼ਿਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਥਾਣਿਆਂ ਨੂੰ ਉਥੋਂ ਕਦੋਂ ਤੱਕ ਸ਼ਿਫਟ ਕਰ ਦਿੱਤਾ ਜਾਵੇਗਾ?

**ਸਰਦਾਰ ਸੁਖਬੀਰ ਸਿੰਘ ਬਾਦਲ** : ਨਹੀਂ ਜੀ। ਇਹ ਇਮਾਰਤਾਂ ਅਣਸੁਰੱਖਿਅਤ ਘੋਸ਼ਿਤ ਨਹੀਂ ਕੀਤੀਆਂ ਗਈਆਂ। ਇਸ ਸਮੇਂ ਥਾਣਾ ਡਵੀਜ਼ਨ ਨੰ: 8, ਜਲੰਧਰ ਕਿਰਾਏ ਦੀ ਇਮਾਰਤ ਵਿਚ ਅਤੇ ਥਾਣਾ ਮਕਸੂਦਾਂ ਸਿਹਤ ਵਿਭਾਗ ਦੀ ਇਮਾਰਤ ਵਿਚ ਕੰਮ ਕਰ ਰਿਹਾ ਹੈ। ਇਨ੍ਹਾਂ ਥਾਣਿਆਂ ਨੂੰ ਇਨ੍ਹਾਂ ਇਮਾਰਤਾਂ ਤੋਂ ਸ਼ਿਫਟ ਕਰਨ ਲਈ ਨਵੀਆਂ ਥਾਵਾਂ ਲੱਭ ਕੇ ਉਨ੍ਹਾਂ ਥਾਵਾਂ ਤੇ ਨਵੀਆਂ ਇਮਾਰਤਾਂ ਬਣਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ।

---

## ਜਲੰਧਰ ਵਿਚ ਪੁੱਡਾ ਦੁਆਰਾ ਜਾਰੀ ਲਾਇਸੈਂਸ

*1461(ਸੀ.ਯੂ.). **ਸ਼੍ਰੀ ਕੇ.ਡੀ. ਭੰਡਾਰੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਸਾਲਾਂ ਵਿਚ ਪੁੱਡਾ ਦੁਆਰਾ ਜਲੰਧਰ ਵਿਚ ਕਲੋਨੀਆਂ

---

** Reply to Starred Question No. 1456 (C.U.) was not received till 14.11.2011 i.e. the date on which this Annexure was sent to the press for final printing.

[ ਸ਼੍ਰੀ ਕੇ.ਡੀ. ਭੰਡਾਰੀ ]

ਕੱਟਣ ਵਾਸਤੇ ਜਾਰੀ ਕੀਤੇ ਗਏ ਲਾਇਸੈਂਸਾਂ ਦੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਸ਼੍ਰੀਮਾਨ ਜੀ, ਜ਼ਿਲ੍ਹਾ ਜਲੰਧਰ ਵਿਚ ਪਿਛਲੇ ਤਿੰਨ ਸਾਲਾਂ ਦੌਰਾਨ ਪੁੱਡਾ ਅਤੇ ਜਲੰਧਰ ਡਿਵੈਲਪਮੈਂਟ ਅਥਾਰਿਟੀ ਵੱਲੋਂ 5-5 ਲਾਇਸੈਂਸ ਜਾਰੀ ਕੀਤੇ ਗਏ ਹਨ। ਇਨ੍ਹਾਂ ਜਾਰੀ ਕੀਤੇ ਲਾਇਸੈਂਸਾਂ ਦਾ ਵੇਰਵਾ ਹੇਠ ਅਨੁਸਾਰ ਹੈ:-

**ਪੁੱਡਾ ਵਲੋਂ ਜਾਰੀ ਲਾਇਸੈਂਸ :**

| ਲੜੀ ਨੰ: | ਪ੍ਰਮੋਟਰ ਦਾ ਨਾਂ ਅਤੇ ਪਤਾ | ਲਾਇਸੈਂਸ ਨੰ: ਅਤੇ ਮਿਤੀ | ਕਲੋਨੀ ਦਾ ਨਾਂ | ਏਰੀਆ (ਏਕੜ ਵਿਚ) |
|---|---|---|---|---|
| 1. | ਮੈਸ: ਪੀ.ਪੀ.ਆਰ. ਡਿਵੈਲਪਰਜ ਐਂਡ ਬਿਲਡਰਜ,ਜਲੰਧਰ | 2008/200 6-6-2008 | ਗਰੇਟਰ ਕੈਲਾਸ਼, ਪਿੰਡ ਵੀਰ ਅਤੇ ਜਵੰਦਾ, ਤਹਿ: ਨਕੋਦਰ, ਜ਼ਿਲ੍ਹਾ ਜਲੰਧਰ | 59.43 |
| 2. | ਸ਼੍ਰੀ ਮਨਜੀਤ ਸਿੰਘ ਪੁੱਤਰ ਸ਼੍ਰੀ ਰੇਸ਼ਮ ਸਿੰਘ, ਜ਼ਿਲ੍ਹਾ ਜਲੰਧਰ | 2008/204 23-10-08 | ਅਪਰ ਕਲਾਸ, ਪਿੰਡ ਤੇ ਤਹਿ: ਨਕੋਦਰ, ਜ਼ਿਲ੍ਹਾ ਜਲੰਧਰ | 10.00 |
| 3. | ਮੈਸ: ਹਾਈਟੈਕ ਇਨਫਰਾਸਟ੍ਰਕਚਰ, ਜਲੰਧਰ | 2004/205 30-10-08 | ਸਟਾਰ ਸਿਟੀ, ਪਿੰਡ ਓਪਲ ਜਗੀਰ, ਤਹਿ: ਫਿਲੌਰ, ਜ਼ਿਲ੍ਹਾ ਜਲੰਧਰ | 31.84 |
| 4. | ਮੈਸ: ਦਸ਼ਮੇਸ਼ ਲੈਂਡ ਡਿਵੈਲਪਰਜ਼, ਨਕੋਦਰ (ਜਲੰਧਰ) | 2008/206 17-12-08 | ਦਸ਼ਮੇਸ਼ ਇਨਕਲੇਵ, ਪਿੰਡ ਅਲੋਵਾਲ, ਤਹਿ: ਨਕੋਦਰ, ਜ਼ਿਲ੍ਹਾ ਜਲੰਧਰ | 10.00 |
| 5. | ਮੈਸ: ਤਾਜ ਡਿਵੈਲਪਰਜ਼, ਜਲੰਧਰ | 2009/211 10-2-09 | ਤਾਜ ਸਿਟੀ-II, ਨਕੋਦਰ, ਜ਼ਿਲ੍ਹਾ ਜਲੰਧਰ | 16.125 |

**ਜਲੰਧਰ ਡਿਵੈਲਪਮੈਂਟ ਅਥਾਰਟੀ ਵਲੋਂ ਜਾਰੀ ਕੀਤੇ ਲਾਇਸੈਂਸ :**

| ਲੜੀ ਨੰ: | ਪ੍ਰਮੋਟਰ ਦਾ ਨਾਂ ਅਤੇ ਪਤਾ | ਲਾਇਸੈਂਸ ਨੰ: ਅਤੇ ਮਿਤੀ | ਕਲੋਨੀ ਦਾ ਨਾਂ | ਏਰੀਆ (ਏਕੜ ਵਿਚ) |
|---|---|---|---|---|
| 1. | ਸ਼੍ਰੀ ਸੁਖਦੀਪ ਸਿੰਘ ਪੁੱਤਰ ਸ਼੍ਰੀ ਸੁਰਿੰਦਰ ਸਿੰਘ, ਜਲੰਧਰ | 2008/01 12-3-08 | ਸਵਰਾਜ ਇਨਕਲੇਵ, ਪਿੰਡ ਫਗਵਾੜਾ ਸਰਕੀ, ਫਗਵਾੜਾ | 7.84 |

| | | | | |
|---|---|---|---|---|
| 2. | ਗੋਲਡਨ ਟਾਈਮ ਰਿਅਲ ਅਸਟੇਟ ਡਿਵੈਲਪਰਜ਼, ਜਲੰਧਰ | 2008/02 23-9-08 | ਰੈਡੀਸਨ ਇਨਕਲੇਵ, ਜਲੰਧਰ | 5.03 |
| 3. | ਮਹਿਕ ਬਿਲਡਕੋਨ ਲਿਮ:, ਲੁਧਿਆਣਾ | 2008/03 26-9-08 | ਅਸਟੇਟ ਐਨ.ਆਰ. ਆਈ., ਪਿੰਡ ਜਗਨ ਬਾਦਸ਼ਾਹਪੁਰ ਅਤੇ ਮਲਕੋ, ਜ਼ਿਲ੍ਹਾ ਜਲੰਧਰ | 72.96 |
| 4. | ਸਿਮਰ ਬਿਲਡਰਜ਼, ਜਲੰਧਰ | 2008/04 27-10-08 | ਈਸਟ ਇਨਕਲੇਵ, ਪਿੰਡ ਕੋਟ ਸਦੀਕ, ਜ਼ਿਲ੍ਹਾ ਜਲੰਧਰ | 5.30 |
| 5. | ਥ੍ਰੀ ਸਟਾਰ ਡਿਵੈਲਪਰਜ਼, ਜਲੰਧਰ | 2008/05 18-11-08 | ਕਿੰਗਜ਼ ਸਿਟੀ, ਪਿੰਡ ਢੱਡਾ, ਜ਼ਿਲ੍ਹਾ ਜਲੰਧਰ | 9.33 |

---

## ਬਿਜਲੀ ਕੁਨੈਕਸ਼ਨ ਦੇਣਾ

***1470(ਸੀ.ਯੂ.). ਸ਼੍ਰੀ ਅਨਿਲ ਜੋਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਤਿਹਗੜ੍ਹ ਚੂੜੀਆਂ ਰੋਡ ਅਤੇ ਮਜੀਠਾ ਰੋਡ ਚੌਂਕ ਜੋ ਕਿ ਅੰਮ੍ਰਿਤਸਰ ਅਟਾਰੀ ਬਾਈਪਾਸ ਉੱਪਰ ਸਥਿਤ ਹੈ, ਵਿਖੇ ਆਬਾਦ ਲੋਕਾਂ ਨੂੰ ਬਿਜਲੀ ਕੁਨੈਕਸ਼ਨ ਨਾ ਦਿੱਤੇ ਜਾਣ ਦੇ ਕੀ ਕਾਰਨ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਪੰਜਾਬ ਰਾਜ ਬਿਜਲੀ ਬੋਰਡ ਦੀਆਂ ਵਰਤਮਾਨ ਹਦਾਇਤਾਂ ਮੁਤਾਬਿਕ, ਘਰੇਲੂ/ਵਪਾਰਕ ਕੁਨੈਕਸ਼ਨ, ਜਿਹੜੇ ਕਿ ਸ਼ਡਿਊਲਡ ਰੋਡ (ਕੌਮੀ ਹਾਈਵੇਜ਼/ਜੀ.ਟੀ. ਰੋਡ ਕੈਟਾਗਰੀ ਅਧੀਨ) ਦੇ ਦੋਵੇਂ ਪਾਸੇ 100 ਮੀਟਰ ਦੇ ਅਧਿਕਾਰਤ ਖੇਤਰ ਦੇ ਅੰਦਰ ਪੈਂਦੇ ਹਨ, ਸਮਰੱਥ ਅਥਾਰਿਟੀ (ਪੁੱਡਾ) ਤੋਂ ਇਤਰਾਜ਼ਹੀਣਤਾ ਸਰਟੀਫਿਕੇਟ ਲੈਣ ਉਪਰੰਤ ਹੀ ਜਾਰੀ ਕੀਤੇ ਜਾ ਸਕਦੇ ਹਨ। ਇਨ੍ਹਾਂ ਹਦਾਇਤਾਂ ਦੇ ਮੱਦੇ-ਨਜ਼ਰ, ਆਬਾਦ ਲੋਕ, ਜਿਹੜੇ ਅੰਮ੍ਰਿਤਸਰ-ਅਟਾਰੀ ਬਾਈਪਾਸ (ਜੀ.ਟੀ. ਰੋਡ), ਜੋ ਕਿ ਸ਼ਡਿਊਲਡ ਰੋਡ ਹੈ, ਤੇ ਸਥਿਤ ਫਤਿਹਗੜ੍ਹ ਚੂੜੀਆਂ ਰੋਡ ਅਤੇ ਮਜੀਠਾ ਰੋਡ ਚੌਂਕ ਦੇ ਦੋਵੇਂ ਪਾਸੇ 100 ਮੀਟਰ ਦੇ ਅੰਦਰ ਰਹਿੰਦੇ ਹਨ, ਵੱਲੋਂ ਸਮਰੱਥ ਅਥਾਰਿਟੀ (ਪੁੱਡਾ) ਤੋਂ ਇਤਰਾਜ਼ਹੀਣਤਾ ਸਰਟੀਫਿਕੇਟ ਨਾ ਲੈਣ ਕਾਰਨ ਉਨ੍ਹਾਂ ਨੂੰ ਬਿਜਲੀ ਦੇ ਕੁਨੈਕਸ਼ਨ ਮੁਹੱਈਆ ਨਹੀਂ ਕਰਵਾਏ ਗਏ।

---

## ਪੰਜਵੇਂ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨਾ

*1472(ਸੀ.ਯੂ.). (1) ਸਰਦਾਰ ਅਜਾਇਬ ਸਿੰਘ ਭੱਟੀ
(2) ਸਰਦਾਰ ਅਮਰਜੀਤ ਸਿੰਘ ਸਮਰਾ } : ਕੀ ਵਿੱਤ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਸਰਕਾਰ ਨੇ ਪੰਜਵੇਂ ਤਨਖਾਹ ਕਮਿਸ਼ਨ ਦੀਆਂ ਮੌਜੂਦਾ ਸਰਕਾਰੀ ਮੁਲਾਜ਼ਮਾਂ ਅਤੇ ਸੇਵਾ ਮੁਕਤ ਹੋ ਗਏ ਕਰਮਚਾਰੀਆਂ ਦੇ ਤਨਖਾਹ ਸਕੇਲਾਂ ਅਤੇ ਭੱਤਿਆਂ ਅਤੇ ਹੋਰ ਲਾਭਾਂ ਸਬੰਧੀ ਕੀਤੀਆਂ ਗਈਆਂ ਸਿਫਾਰਸ਼ਾਂ ਨੂੰ ਇੰਨ-ਬਿੰਨ ਲਾਗੂ ਕਰ ਦਿੱਤਾ ਹੈ; ਜੇਕਰ ਨਹੀਂ ਤਾਂ ਤਨਖਾਹ ਕਮਿਸ਼ਨ ਦੀਆਂ ਬਾਕੀ ਰਹਿੰਦੀਆਂ ਸਿਫਾਰਸ਼ਾਂ ਦੇ ਵੇਰਵੇ ਕੀ ਹਨ ਜੋ ਕਿ ਅਜੇ ਤੱਕ ਲਾਗੂ ਨਹੀਂ ਕੀਤੀਆਂ ਗਈਆਂ ਹਨ ਅਤੇ ਇਸ ਦੇ ਕੀ ਕਾਰਨ ਹਨ ਅਤੇ ਉਕਤ ਸਿਫਾਰਸ਼ਾਂ ਕਦੋਂ ਤੱਕ ਲਾਗੂ ਹੋ ਜਾਣ ਦੀ ਸੰਭਾਵਨਾ ਹੈ;

(ਅ) ਸਰਕਾਰੀ ਕਰਮਚਾਰੀਆਂ ਅਤੇ ਸੇਵਾ ਮੁਕਤ ਹੋ ਗਏ ਕਰਮਚਾਰੀਆਂ ਨੂੰ 1 ਜਨਵਰੀ, 2006 ਤੋਂ ਅਦਾਇਗੀਯੋਗ ਬਕਾਏ ਕਿਸ ਢੰਗ ਨਾਲ ਦਿੱਤੇ ਜਾਣਗੇ ਅਤੇ ਇਹ ਕਦੋਂ ਤੱਕ ਅਦਾ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : (ੳ) ਨਹੀਂ ਜੀ, ਸੋਧੇ ਤਨਖਾਹ ਸਕੇਲਾਂ ਅਤੇ ਮੁੱਖ ਭੱਤਿਆਂ ਜਿਵੇਂ ਕਿ ਮਕਾਨ ਕਿਰਾਇਆ ਭੱਤਾ, ਫਿਕਸਡ ਮੈਡੀਕਲ ਭੱਤਾ, ਮਹਿੰਗਾਈ ਭੱਤਾ, ਸਫ਼ਰੀ ਭੱਤਾ ਅਤੇ ਪੈਨਸ਼ਨ ਲਾਭਾਂ ਆਦਿ ਸਬੰਧੀ ਪੰਜਵੇਂ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਪਹਿਲਾਂ ਹੀ ਲਾਗੂ ਕੀਤੀਆਂ ਜਾ ਚੁੱਕੀਆਂ ਹਨ।

ਐਪਰ ਮੋਬਾਈਲ ਫੋਨ ਭੱਤਾ, ਬੱਚਿਆਂ ਲਈ ਸਿੱਖਿਆ ਭੱਤਾ, ਪੇਂਡੂ ਏਰੀਆ ਭੱਤਾ, ਸਕੱਤਰੇਤ/ਵਿਸ਼ੇਸ਼ ਭੱਤਾ, ਕੈਸ਼ ਹੈਂਡਲਿੰਗ ਭੱਤਾ, ਵਰਦੀ/ਧੁਲਾਈ ਭੱਤਾ, ਅੰਗਹੀਣ ਕਰਮਚਾਰੀਆਂ ਨੂੰ ਟਰਾਂਸਪੋਰਟ ਭੱਤਾ, ਪਰਿਵਾਰ ਨਿਯੋਜਨ ਭੱਤਾ, ਫਿਕਸਡ ਸਫਰੀ ਭੱਤਾ, ਕੁਝ ਸ਼੍ਰੇਣੀਆਂ ਨੂੰ ਕੰਨਵੇਐਂਸ ਭੱਤਾ, ਸੇਵਾ-ਨਵਿਰਤ ਕਰਮਚਾਰੀਆਂ ਨੂੰ ਲੀਵ ਇਨਕੈਸ਼ਮੈਂਟ ਅਤੇ ਮਿਸ਼ਰਤ ਭੱਤਿਆਂ ਆਦਿ ਸਬੰਧੀ ਕਮਿਸ਼ਨ ਦੀਆਂ ਸਿਫਾਰਸ਼ਾਂ ਸਰਕਾਰ ਦੇ ਵਿਚਾਰ ਅਧੀਨ ਹਨ। ਇਨ੍ਹਾਂ ਬਾਰੇ ਲੋੜੀਂਦਾ ਅੰਤਮ ਫੈਸਲਾ ਰਾਜ ਦੇ ਵਿੱਤੀ ਸਰੋਤਾਂ ਦੇ ਸਨਮੁੱਖ ਉਚਿਤ ਸਮੇਂ ਤੇ ਕਰ ਲਿਆ ਜਾਵੇਗਾ।

(ਅ) ਸਰਕਾਰੀ ਕਰਮਚਾਰੀਆਂ ਅਤੇ ਸੇਵਾ-ਨਵਿਰਤ ਹੋਏ ਕਰਮਚਾਰੀਆਂ ਨੂੰ 1 ਜਨਵਰੀ, 2006 ਤੋਂ 31.7.2009 ਤੱਕ ਅਦਾਇਗੀਯੋਗ ਬਕਾਏ ਸਬੰਧੀ ਸਰਕਾਰ ਵੱਲੋਂ ਹਾਲੇ ਕੋਈ ਫੈਸਲਾ ਨਹੀਂ ਲਿਆ ਗਿਆ। ਇਸ ਸਬੰਧੀ ਰਾਜ ਦੇ ਵਿੱਤੀ ਸਰੋਤਾਂ ਦੇ ਸਨਮੁੱਖ ਉਚਿਤ ਸਮੇਂ ਤੇ ਲੋੜੀਂਦਾ ਫੈਸਲਾ ਕਰ ਲਿਆ ਜਾਵੇਗਾ।

---

## ਕੁਟੀਰ ਜਿਯੋਤੀ ਸਕੀਮ ਅਧੀਨ ਬਿਜਲੀ ਕੁਨੈਕਸ਼ਨ

*1476(ਸੀ.ਯੂ.). **ਸਰਦਾਰ ਸੰਗਤ ਸਿੰਘ ਗਿਲਜੀਆਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗਰੀਬੀ ਰੇਖਾ ਤੋਂ ਹੇਠਲੇ ਪਰਿਵਾਰਾਂ ਨੂੰ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਕੁਟੀਰ ਜਿਯੋਤੀ ਸਕੀਮ ਅਧੀਨ ਕੋਈ ਬਿਜਲੀ ਦੇ ਕੁਨੈਕਸ਼ਨ ਦਿੱਤੇ ਜਾਂਦੇ ਹਨ; ਜੇਕਰ ਅਜਿਹਾ ਹੋਵੇ ਤਾਂ ਸਬ-ਡਵੀਜ਼ਨ ਦਸੂਹਾ ਅਤੇ ਬਲਾਕ ਟਾਂਡਾ ਅਤੇ ਭੁੰਗਾ ਵਿਚ ਪਿਛਲੇ 3 ਸਾਲਾਂ ਦੌਰਾਨ ਦਿੱਤੇ ਗਏ ਕੁਨੈਕਸ਼ਨਾਂ ਦੇ ਵੇਰਵੇ ਦਿੱਤੇ ਜਾਣ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਇਸ ਸਮੇਂ ਪੰਜਾਬ ਰਾਜ ਬਿਜਲੀ ਬੋਰਡ ਕੁਟੀਰ ਜਿਯੋਤੀ ਸਕੀਮ ਅਧੀਨ ਗਰੀਬੀ ਰੇਖਾ ਤੋਂ ਹੇਠਲੇ ਪਰਿਵਾਰਾਂ ਨੂੰ ਕੋਈ ਸਿੰਗਲ ਪੁਆਇੰਟ ਬਿਜਲੀ ਦਾ ਕੁਨੈਕਸ਼ਨ ਜਾਰੀ ਨਹੀਂ ਕਰ ਰਿਹਾ ਹੈ ਕਿਉਂਕਿ ਇਹ ਸਕੀਮ ਮਿਤੀ 31.03.2005 ਤੋਂ ਬੰਦ ਕਰ ਦਿੱਤੀ ਗਈ ਸੀ। ਪਿਛਲੇ ਤਿੰਨ ਸਾਲਾਂ ਦੌਰਾਨ ਇਸ ਸਕੀਮ ਤਹਿਤ ਕੋਈ ਵੀ ਕੁਨੈਕਸ਼ਨ ਜਾਰੀ ਨਹੀਂ ਕੀਤਾ।

---

## ਪਿੰਡ ਮੱਲ੍ਹਾ ਦੀ ਜਲ ਸਪਲਾਈ ਸਕੀਮ ਲਈ ਪਾਣੀ ਦੀ ਟੈਂਕੀ

*1489(ਸੀ.ਯੂ.). **ਸਰਦਾਰ ਦਰਸ਼ਨ ਸਿੰਘ ਬਰਾੜ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮੋਗਾ ਦੇ ਪਿੰਡ ਮੱਲ੍ਹਾ ਖੁਰਦ ਵਿਖੇ ਸਾਲ 2006 ਵਿਚ ਸ਼ੁਰੂ ਕੀਤੀ ਜਲ ਸਪਲਾਈ ਸਕੀਮ ਲਈ ਓਵਰਹੈਡ ਪਾਣੀ ਦੀ ਟੈਂਕੀ ਦੀ ਉਸਾਰੀ ਅਜੇ ਤੱਕ ਨਹੀਂ ਹੋਈ;

(ਅ) ਕੀ ਸਰਕਾਰ ਪਹਿਲਤਾ ਦੇ ਅਧਾਰ ਤੇ ਉਕਤ ਪਿੰਡ ਵਿਚ ਉਕਤ ਟੈਂਕੀ ਦੀ ਉਸਾਰੀ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ** : ਸ਼੍ਰੀਮਾਨ ਜੀ, (ੳ) ਜ਼ਿਲ੍ਹਾ ਮੋਗਾ ਦੇ ਪਿੰਡ ਮੱਲ੍ਹਾ ਖੁਰਦ ਵਿਖੇ ਜਲ ਸਪਲਾਈ ਸਕੀਮ ਲਈ ਕੋਈ ਓਵਰ ਹੈਡ ਪਾਣੀ ਦੀ ਟੈਂਕੀ ਦੀ ਉਸਾਰੀ ਸਰਕਾਰ ਵੱਲੋਂ ਨਾ ਹੀ ਪ੍ਰਵਾਨ ਕੀਤੀ ਗਈ ਹੈ ਅਤੇ ਨਾ ਹੀ ਇਸ ਦੀ ਉਸਾਰੀ ਸਾਲ 2006 ਵਿਚ ਸ਼ੁਰੂ ਕੀਤੀ ਗਈ ਸੀ।

(ਅ) ਪਿੰਡ ਮੱਲ੍ਹਾ ਖੁਰਦ ਦੀ ਜਲ ਸਪਲਾਈ ਸਕੀਮ ਦੀ ਅਗੂਮੈਨਟੇਸ਼ਨ ਦਾ ਕੰਮ ਸਮੇਤ ਉਚ ਜਲ ਭੰਡਾਰ ਦੀ ਉਸਾਰੀ ਪਹਿਲ ਦੇ ਅਧਾਰ ਤੇ ਕਰਨ ਲਈ ਵਿਭਾਗ ਦੇ ਵਿਚਾਰ ਅਧੀਨ ਹੈ। ਇਹ ਕੰਮ ਮਿਤੀ 31.03.2011 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1497 (ਸੀ.ਯੂ.)**

---

## ਪੁਲਿਸ ਚੌਂਕੀ, ਜੰਡਿਆਲਾ ਗੁਰੂ ਦੀ ਇਮਾਰਤ ਦੀ ਨਵ ਉਸਾਰੀ

*1500(ਸੀ.ਯੂ.). **ਡਾਕਟਰ ਦਲਬੀਰ ਸਿੰਘ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ ਦੀ ਪੁਲਿਸ ਚੌਂਕੀ ਦੀ ਬਿਲਡਿੰਗ ਖਸਤਾ ਹਾਲਤ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਇਮਾਰਤ ਕਦੋਂ ਤੱਕ ਨਵੀਂ ਬਣਾ ਦਿੱਤੀ ਜਾਵੇਗੀ?

**ਸਰਦਾਰ ਸੁਖਬੀਰ ਸਿੰਘ ਬਾਦਲ** : ਨਹੀਂ ਜੀ। ਇਸ ਸਮੇਂ ਪੁਲਿਸ ਚੌਂਕੀ ਜੰਡਿਆਲਾ ਗੁਰੂ ਸਰਕਾਰੀ ਪ੍ਰਾਇਮਰੀ ਸਕੂਲ, ਮਾਸੂਲੀਆਂ ਦਰਵਾਜ਼ਾ, ਜੰਡਿਆਲਾ ਗੁਰੂ ਦੀ ਇਮਾਰਤ ਵਿਚ ਚਲ ਰਹੀ ਹੈ ਜੋ ਕਿ ਚੰਗੀ ਹਾਲਤ ਵਿਚ ਹੈ।

ਇਸ ਲਈ ਇਸ ਪੁਲਿਸ ਚੌਂਕੀ ਲਈ ਨਵੀਂ ਬਿਲਡਿੰਗ ਉਸਾਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਜੰਡਿਆਲਾ ਗੁਰੂ ਵਿਖੇ ਖੇਡ ਸਟੇਡੀਅਮ ਦੀ ਉਸਾਰੀ

*1504(ਸੀ.ਯੂ.). **ਡਾਕਟਰ ਦਲਬੀਰ ਸਿੰਘ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ ਵਿਚ ਕੋਈ ਖੇਡ ਸਟੇਡੀਅਮ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਸਰਦਾਰ ਸੁਖਬੀਰ ਸਿੰਘ ਬਾਦਲ** : ਨਹੀਂ ਜੀ।

---

## ਸਾਲ 2009-10 ਦੌਰਾਨ ਵੇਚੀ ਗਈ ਬਿਜਲੀ ਦੇ ਵੇਰਵੇ

*1521(ਸੀ.ਯੂ.). **ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਚਾਲੂ ਵਿੱਤੀ ਸਾਲ ਵਿਚ ਪੰਜਾਬ ਤੋਂ ਬਾਹਰ ਦਿੱਤੀ ਗਈ/ਵੇਚੀ ਗਈ ਬਿਜਲੀ ਦੇ ਕੀ ਵੇਰਵੇ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ (ਅਨੁਲੱਗ 'ੳ') ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

** Reply to Starred Question No. 1497 (C.U.) was not received till 14.11.2011 i.e. the date on which this Annexure was sent to the press for final printing.

## ਅਨੁਲੱਗ-'ੳ'

### (1) ਸਿੱਧੇ ਤੌਰ ਤੇ ਦੂਜੇ ਰਾਜਾਂ ਨੂੰ ਦਿੱਤੀ/ਬੈਂਕ ਕੀਤੀ ਗਈ ਬਿਜਲੀ:

| ਕ੍ਰਮ ਨੰ: | ਰਾਜ | ਮਿਲੀਅਨ ਯੂਨਿਟਾਂ ਵਿਚ ਬੈਂਕ ਕੀਤੀ ਗਈ ਬਿਜਲੀ |
|---|---|---|
| 1. | ਹਿਮਾਚਲ ਪ੍ਰਦੇਸ਼ | 387.45 |
| 2. | ਰਾਜਸਥਾਨ | 9.91 |
| 3. | ਉਤਰਾਖੰਡ | 44.59 |
| 4. | ਜੰਮੂ ਅਤੇ ਕਸ਼ਮੀਰ | 242.80 |
| | ਜੋੜ | 684.75 |

### (2) ਦੂਜੇ ਰਾਜਾਂ ਨੂੰ ਵਪਾਰੀਆਂ ਰਾਹੀਂ ਦਿੱਤੀ/ਬੈਂਕ ਕੀਤੀ ਗਈ ਬਿਜਲੀ:

| ਕ੍ਰਮ ਨੰ: | ਵਪਾਰੀ | ਮਿਲੀਅਨ ਯੂਨਿਟਾਂ ਵਿਚ ਬੈਂਕ ਕੀਤੀ ਗਈ ਬਿਜਲੀ |
|---|---|---|
| 1. | ਪੀ.ਟੀ.ਸੀ., ਉੜੀਸਾ (ਪਾਵਰ ਟਰੇਡਿੰਗ ਕੰਪਨੀ, ਉੜੀਸਾ) | 29.78 |
| 2. | ਐਨ.ਵੀ.ਵੀ.ਐਨ.ਐਲ (ਐਨ.ਟੀ.ਪੀ.ਸੀ. ਵਿਧੁਤ ਵਪਾਰ ਨਿਗਮ ਲਿਮਟਿਡ) | 80.62 |
| 3. | ਲੈਂਕੋ (ਲੈਂਕੋ ਪਾਵਰ ਟਰੇਡਿੰਗ ਲਿਮਟਿਡ) | 336.24 |
| 4. | ਹੋਰ ਦੂਜੇ | 1.53 |
| | ਜੋੜ | 448.16 |

(3) ਨਵੰਬਰ, 2009 ਦੌਰਾਨ, ਪੰਜਾਬ ਰਾਜ ਬਿਜਲੀ ਬੋਰਡ ਕੋਲ ਰਾਤ ਦੇ ਸਮੇਂ ਵਾਧੂ ਬਿਜਲੀ ਉਪਲਬਧ ਹੋਣ ਕਾਰਨ 13.89 ਮਿਲੀਅਨ ਯੂਨਿਟ ਬਿਜਲੀ 2.06/- ਰੁਪਏ ਪ੍ਰਤੀ ਯੂਨਿਟ ਦੀ ਦਰ ਤੇ ਪਾਵਰ ਐਕਸਚੇਂਜ ਤਬਾਦਲੇ ਰਾਹੀਂ ਵੇਚੀ ਗਈ।

(4) 48.70 ਮਿਲੀਅਨ ਯੂਨਿਟ ਦੀ ਸ਼ਾਨਨ ਰਾਇਲਟੀ ਹਿਮਾਚਲ ਪ੍ਰਦੇਸ਼ ਨੂੰ ਅਤੇ 43.37 ਮਿਲੀਅਨ ਯੂਨਿਟ ਦਾ ਆਰ.ਐਸ.ਡੀ. ਹਿੱਸਾ ਜੰਮੂ ਅਤੇ ਕਸ਼ਮੀਰ ਨੂੰ ਵਿੱਤੀ ਸਾਲ 2009-10 ਦੌਰਾਨ ਦਿੱਤਾ ਗਿਆ।

---

## ਗੁਰੂ ਨਾਨਕ ਥਰਮਲ ਪਲਾਂਟ ਬਠਿੰਡਾ ਵਿਖੇ ਈ.ਐਸ.ਪੀ.

***1522(ਸੀ.ਯੂ.). ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਗੁਰੂ ਨਾਨਕ ਥਰਮਲ ਪਲਾਂਟ, ਬਠਿੰਡਾ ਵਿਖੇ ਈ.ਐਸ.ਪੀ. ਲੱਗੇ ਹੋਏ ਹਨ; ਜੇ ਨਹੀਂ ਤਾਂ ਉਸ ਦੇ ਕੀ ਕਾਰਨ ਹਨ ਅਤੇ ਇਹ ਕਦੋਂ ਤੱਕ ਲਗਾਏ ਜਾਣ ਦੀ ਆਸ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡਾ ਵਿਖੇ ਚਾਰੇ ਯੂਨਿਟਾਂ ਵਿਚ ਪਹਿਲਾਂ ਹੀ ਇਲੈਕਟਰੋ ਸਟੈਟਿਕ ਪ੍ਰੈਸੀਪੀਟੇਟਰ ਲੱਗੇ ਹੋਏ ਹਨ।

---

## ਰਾਇ ਸਿੱਖ ਬਰਾਦਰੀ ਨੂੰ ਸ਼ਗਨ ਸਕੀਮ ਦਾ ਲਾਭ ਦੇਣਾ

***1533(ਸੀ.ਯੂ.). ਰਾਣਾ ਗੁਰਮੀਤ ਸਿੰਘ ਸੋਢੀ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਰਾਇ ਸਿੱਖ ਬਰਾਦਰੀ ਦੇ ਪਰਿਵਾਰਾਂ ਨੂੰ ਵੀ ਸ਼ਗਨ ਸਕੀਮ ਅਧੀਨ ਲਿਆਂਦਾ ਗਿਆ ਹੈ, ਜੇਕਰ ਨਹੀਂ ਤਾਂ ਇਸਦੇ ਕਾਰਨ ਕੀ ਹਨ ਅਤੇ ਇਨ੍ਹਾਂ ਨੂੰ ਇਸ ਸਕੀਮ ਅਧੀਨ ਲਿਆਉਣ ਲਈ ਕੀ ਕਦਮ ਚੁੱਕੇ ਗਏ/ਚੁੱਕੇ ਜਾਣ ਵਾਲੇ ਹਨ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਪੰਜਾਬ ਸਰਕਾਰ, ਭਲਾਈ ਵਿਭਾਗ ਵੱਲੋਂ ਰਾਇ ਸਿੱਖ ਬਰਾਦਰੀ ਦੇ ਪਰਿਵਾਰਾਂ ਨੂੰ ਸ਼ਗਨ ਸਕੀਮ ਤਹਿਤ ਮਿਤੀ 30.8.2007 ਤੋਂ ਲਾਭ ਦਿੱਤਾ ਜਾ ਰਿਹਾ ਹੈ।

---

## ਨਾਗ ਡਰੇਨ ਦੀ ਲਾਈਨਿੰਗ ਲਈ ਪ੍ਰੋਜੈਕਟ

***1537(ਸੀ.ਯੂ.). ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਾਰਜਕਾਰੀ ਇੰਜੀਨੀਅਰ, ਅੰਮ੍ਰਿਤਸਰ ਜਲ ਨਿਕਾਸ ਮੰਡਲ, ਅੰਮ੍ਰਿਤਸਰ ਨੇ ਨਾਗ ਡਰੇਨ ਬੁਰਜ਼ੀ ਨੰ: 0 ਤੋਂ 21000 ਤੱਕ ਦੀ ਲਾਈਨਿੰਗ ਅਤੇ ਕਵਰਿੰਗ ਲਈ ਕੋਈ ਪ੍ਰੋਜੈਕਟ ਰਿਪੋਰਟ ਤਿਆਰ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਪ੍ਰੋਜੈਕਟ ਅਨੁਮਾਨ ਕਿੰਨੀ ਰਕਮ ਦਾ ਹੈ ਅਤੇ ਵਿਭਾਗ ਉਕਤ ਨਾਗ ਡਰੇਨ ਦੀ ਲਾਈਨਿੰਗ ਅਤੇ ਕਵਰਿੰਗ ਦਾ ਕੰਮ ਕਦੋਂ ਸ਼ੁਰੂ ਕਰੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਸਾਲ 2008-2009 ਦੌਰਾਨ ਕਾਰਜਕਾਰੀ ਇੰਜੀਨੀਅਰ, ਅੰਮ੍ਰਿਤਸਰ ਜਲ ਨਿਕਾਸ ਮੰਡਲ, ਅੰਮ੍ਰਿਤਸਰ ਵੱਲੋਂ ਨਾਗ

ਡਰੇਨ ਦੀ ਬੁਰਜੀ ਨੰ: 0 ਤੋਂ 21000 ਤੱਕ ਨੂੰ ਲਾਈਨਿੰਗ ਅਤੇ ਕਵਰਿੰਗ ਕਰਨ ਦਾ ਪ੍ਰੋਜੈਕਟ ਅਨੁਮਾਨ ਜਿਸ ਦੀ ਲਾਗਤ 8.50 ਕਰੋੜ ਰੁਪਏ ਹੈ, ਤਿਆਰ ਕੀਤਾ ਗਿਆ ਸੀ, ਜਿਸ ਨੂੰ ਤਕਨੀਕੀ ਖਾਮੀਆਂ ਕਰਕੇ ਕਾਰਜਕਾਰੀ ਇੰਜੀਨੀਅਰ ਨੂੰ ਵਾਪਸ ਭੇਜ ਦਿੱਤਾ ਗਿਆ ਸੀ। ਕੈਨਾਲ ਅਤੇ ਡਰੇਨੇਜ ਐਕਟ, 1857 ਦੀ ਧਾਰਾ 55 ਅਨੁਸਾਰ ਡਰੇਨਾਂ ਨੂੰ ਕਵਰ ਨਹੀਂ ਕੀਤਾ ਜਾ ਸਕਦਾ। ਇਸ ਡਰੇਨ ਦੀ ਲਾਈਨਿੰਗ ਦਾ ਕੰਮ ਮੌਕੇ ਤੇ ਵਿੱਤੀ, ਪ੍ਰਬੰਧਕੀ ਅਤੇ ਤਕਨੀਕੀ ਮਨਜ਼ੂਰੀ ਮਿਲਣ ਤੋਂ ਬਾਅਦ ਸ਼ੁਰੂ ਕਰ ਦਿੱਤਾ ਜਾਵੇਗਾ।

---

## ਜ਼ਿਲ੍ਹਾ ਪ੍ਰੀਸ਼ਦਾਂ/ਬਲਾਕ ਸੰਮਤੀਆਂ ਦੇ ਪੈਨਸ਼ਨਰਾਂ ਨੂੰ ਮੈਡੀਕਲ ਭੱਤੇ ਦੀ ਅਦਾਇਗੀ

***1539(ਸੀ.ਯੂ.). ਸ਼੍ਰੀ ਬਿਸ਼ੰਬਰ ਦਾਸ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸੰਮਤੀਆਂ ਦੇ ਪੈਨਸ਼ਨਰਾਂ ਨੂੰ ਮੈਡੀਕਲ ਭੱਤਾ ਪੈਨਸ਼ਨ ਦੇ ਨਾਲ ਨਹੀਂ ਦਿੱਤਾ ਜਾ ਰਿਹਾ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਉਨ੍ਹਾਂ ਨੂੰ ਮੈਡੀਕਲ ਭੱਤੇ ਦੀ ਅਦਾਇਗੀ ਕਦੋਂ ਤੋਂ ਕੀਤੀ ਜਾਵੇਗੀ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਪੰਜਾਬ ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਇੰਪਲਾਈਜ਼ ਪੈਨਸ਼ਨ ਅਤੇ ਪ੍ਰੋਵੀਡੈਂਟ ਫੰਡਜ਼ ਰੂਲਜ਼, 2000 ਅਨੁਸਾਰ ਰਿਟਾਇਰੀਆਂ ਨੂੰ ਪੈਨਸ਼ਨ ਦੇਣ ਲਈ ਫੰਡ ਦੀ ਸਥਾਪਨਾ ਹੋਈ ਸੀ। ਉਸ ਵੇਲੇ ਤੋਂ ਹੀ ਰਿਟਾਇਰਡ ਕਰਮਚਾਰੀਆਂ ਨੂੰ ਸਿਰਫ ਪੈਨਸ਼ਨ ਹੀ ਦਿੱਤੀ ਜਾਂਦੀ ਹੈ, ਮੈਡੀਕਲ ਭੱਤਾ ਨਹੀਂ ਦਿੱਤਾ ਜਾਂਦਾ। ਕੰਟਰੀਬਿਊਟਰੀ ਫੰਡਾਂ ਦੀ ਘਾਟ ਕਾਰਨ ਖਰਚੇ ਵਿਚ ਹੋਰ ਵਾਧਾ ਕਰਨਾ ਸੰਭਵ ਨਹੀਂ।

---

## ਮੰਡੀ ਗੋਬਿੰਦਗੜ੍ਹ ਪੁਲਿਸ ਸਟੇਸ਼ਨ ਵਿਚ ਦਰਜ ਕਤਲ/ਆਤਮ ਹੱਤਿਆਵਾਂ ਦੇ ਕੇਸਾਂ ਦੀ ਗਿਣਤੀ

***1540(ਸੀ.ਯੂ.). ਸਰਦਾਰ ਸਾਧੂ ਸਿੰਘ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਫਰਵਰੀ, 2010 ਦੇ ਮਹੀਨੇ ਵਿਚ ਪੁਲਿਸ ਥਾਣਾ, ਮੰਡੀ ਗੋਬਿੰਦਗੜ੍ਹ (ਫਤਿਹਗੜ੍ਹ ਸਾਹਿਬ) ਵਿਚ ਦਰਜ ਹੋਏ ਕਤਲ ਅਤੇ ਆਤਮ ਹੱਤਿਆਵਾਂ ਦੇ ਕੇਸਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਵਰਣਿਤ ਕੇਸਾਂ ਵਿਚ ਸ਼ਾਮਲ ਅਪਰਾਧੀਆਂ ਦੇ ਵੇਰਵੇ ਕੀ ਹਨ

[ ਸਰਦਾਰ ਸਾਧੂ ਸਿੰਘ ]

ਅਤੇ ਉਕਤ ਹਰ ਇਕ ਕੇਸ ਦੀ ਮੌਜੂਦਾ ਸਥਿਤੀ ਕੀ ਹੈ;

(ੲ) ਕੀ ਉਪਰੋਕਤ ਵਰਣਿਤ ਕੇਸਾਂ ਵਿਚ ਸ਼ਾਮਲ ਵਿਅਕਤੀਆਂ ਨੂੰ ਪਕੜ ਲਿਆ ਗਿਆ ਹੈ; ਜੇਕਰ ਨਹੀਂ ਤਾਂ ਇਸਦੇ ਕਾਰਣ ਕੀ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਅਨੁਲੱਗ-"ਕ" ਅਨੁਸਾਰ ਰੱਖੀ ਜਾਂਦੀ ਹੈ।

**ਅਨਲੱਗ-"ਕ"**

(ੳ) ਮਹੀਨਾ ਫਰਵਰੀ, 2010 ਦੌਰਾਨ ਪੁਲਿਸ ਥਾਣਾ, ਮੰਡੀ ਗੋਬਿੰਦਗੜ੍ਹ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਕਤਲ ਸਬੰਧੀ ਕੋਈ ਵੀ ਕੇਸ ਦਰਜ ਨਹੀਂ ਹੋਇਆ ਪ੍ਰੰਤੂ ਵਿਕਾਸ ਕਪਲੀਸ਼ ਪੁੱਤਰ ਅਸ਼ੋਕ ਕਪਲੀਸ਼ ਨੂੰ ਆਤਮ ਹੱਤਿਆ ਲਈ ਉਕਸਾਉਣ ਲਈ ਮੁਕੱਦਮਾ ਨੰ: 43 ਮਿਤੀ 22.2.2010 ਅ/ਧ 306 ਭ:ਦ: ਥਾਣਾ ਗੋਬਿੰਦਗੜ੍ਹ ਵਿਚ ਦਰਜ ਹੋਇਆ ਹੈ।

(ਅ) (i) ਉਪਰੋਕਤ "ੳ" ਵਿਚ ਵਰਣਿਤ ਕੇਸ ਵਿਚ ਸ਼ਾਮਲ ਅਪਰਾਧੀਆਂ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :

1. ਮਿਨਾਕਸ਼ੀ ਅਰੋੜਾ ਪੁੱਤਰੀ ਗੁਰਦਿੱਤਾ ਮੱਲ ਪਤਨੀ ਮ੍ਰਿਤਕ ਵਿਕਾਸ ਕਪਲਿਸ਼
2. ਗੁਰਦਿੱਤਾ ਮੱਲ ਪੁੱਤਰ ਭਗਵਾਨ ਦਾਸ
3. ਰਾਜਰਾਨੀ ਪਤਨੀ ਗੁਰਦਿੱਤਾ ਮੱਲ
4. ਸੀਨਮ ਪਤਨੀ ਨਾਮਾਲੂਮ ਵਿਅਕਤੀ, ਪੁੱਤਰੀ ਗੁਰਦਿੱਤਾ ਮੱਲ, ਮਕਾਨ ਨੰ: 3, ਵਾਰਡ ਨੰ: 9, ਨੇਹਰੂ ਬਸਤੀ, ਮੰਡੀ ਬਾਰੀਵਾਲਾ, ਜ਼ਿਲ੍ਹਾ ਮੁਕਤਸਰ।
5. ਸੀਨਮ ਦਾ ਪਤੀ ਨਾਮਾਲੂਮ ਵਿਅਕਤੀ।

(ii) ਕੇਸ ਅਜੇ ਪੜਤਾਲ ਅਧੀਨ ਹੈ।

(ੲ) ਮੁਕੱਦਮਾ ਹਜਾ ਵਿਚ ਦੋਸ਼ੀਆਂ ਦੀ ਗ੍ਰਿਫਤਾਰੀ ਬਾਕੀ ਹੈ ਕਿਉਂਕਿ ਇਸ ਮੁਕੱਦਮੇ ਵਿਚ ਮ੍ਰਿਤਕ ਵਿਕਾਸ਼ ਕਪਲਿਸ਼ ਦੇ ਸਕੂਟਰ ਦੀ ਡਿੱਗੀ ਵਿਚੋਂ ਮਿਲੇ ਸੁਸਾਈਡ ਨੋਟ ਉਤੇ ਕੀਤੇ ਦਸਤਖਤ ਨੂੰ ਤਸਦੀਕ ਕਰਨ ਲਈ ਉਸ ਦੇ ਹਸਤਾਖਰਾਂ ਦੇ ਨਮੂਨੇ ਸਬੰਧੀ ਰਿਕਾਰਡ ਆਈ.ਡੀ.ਬੀ.ਆਈ. ਬੈਂਕ, ਗੋਬਿੰਦਗੜ੍ਹ ਤੋਂ ਹਾਸਲ ਕਰਕੇ ਫਰਾਂਸਿਕ ਸਾਇੰਸ ਲੈਬੋਰਟਰੀ ਪੰਜਾਬ, ਚੰਡੀਗੜ੍ਹ ਘੱਲਿਆ ਗਿਆ ਹੈ ਅਤੇ ਮ੍ਰਿਤਕ ਦਾ ਵਿਸਰਾ ਵੀ ਨਿਰੀਖਣ ਲਈ ਕੈਮੀਕਲ ਐਗਜ਼ਾਮੀਨਰ, ਖਰੜ ਵਿਖੇ ਭੇਜਿਆ ਗਿਆ ਹੈ। ਜੋ ਇਹ ਦੋਨੋਂ ਰਿਪੋਰਟਾਂ ਹਾਸਲ ਹੋਣ ਉਪਰੰਤ ਕਾਨੂੰਨ ਅਨੁਸਾਰ ਯੋਗ ਕਾਰਵਾਈ ਅਮਲ ਵਿਚ ਲਿਆਂਦੀ ਜਾਵੇਗੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1546 (ਸੀ.ਯੂ.)**

---

## ਅੰਮ੍ਰਿਤਸਰ ਫਤਿਹਗੜ੍ਹ ਚੂੜੀਆਂ ਸੜਕ ਨੂੰ ਚੌੜਾ ਕਰਨਾ

***1547(ਸੀ.ਯੂ.). ਸਰਦਾਰ ਬਿਕਰਮ ਸਿੰਘ ਮਜੀਠੀਆ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਅੰਮ੍ਰਿਤਸਰ ਤੋਂ ਫਤਿਹਗੜ੍ਹ ਚੂੜੀਆਂ ਸੜਕ (ਵਾਇਆ ਮਜੀਠਾ) ਦੀ ਲੰਬਾਈ ਕਿੰਨੀ ਹੈ ਅਤੇ ਇਹ ਸੜਕ ਕਿੰਨੇ ਫੁੱਟ ਚੌੜੀ ਹੈ;

(ਅ) ਕੀ ਭਾਗ (ੳ) ਵਿਚ ਦਰਸਾਈ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ ਅਤੇ ਇਸ ਉਤੇ ਕਿੰਨਾ ਖਰਚ ਆਉਣ ਦਾ ਅਨੁਮਾਨ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ : (ੳ) ਅੰਮ੍ਰਿਤਸਰ-ਫਤਿਹਗੜ੍ਹ ਚੂੜੀਆਂ ਸੜਕ (ਵਾਇਆ ਮਜੀਠਾ)**

ਇਸ ਸੜਕ ਦੀ ਕੁੱਲ ਲੰਬਾਈ 31.28 ਕਿ:ਮੀ: ਹੈ ਜਿਸ ਵਿਚੋਂ ਪਹਿਲੇ 5.00 ਕਿ:ਮੀ: (ਰੀਚ 0.00 ਤੋਂ 5.00) ਦਾ ਹਿੱਸਾ ਮਿਉਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੇ ਅਧਿਕਾਰ ਖੇਤਰ ਵਿਚ ਆਉਂਦਾ ਹੈ ਅਤੇ ਬਾਕੀ 26.28 ਕਿਲੋਮੀਟਰ ਸੜਕ (ਰੀਚ 5.00 ਤੋਂ 31.28) ਲੋਕ ਨਿਰਮਾਣ ਵਿਭਾਗ ਦੀ ਦੇਖ ਰੇਖ ਅਧੀਨ ਹੈ। ਇਸ ਸੜਕ ਦੀ ਚੌੜਾਈ (ਮੈਟਲਡ ਵਿਡਥ) ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਰੀਚ/ਆਰ.ਡੀ. ਕਿਲੋਮੀਟਰਾਂ ਵਿਚ | ਕੁੱਲ ਕਿਲੋਮੀਟਰ | ਮੈਟਲਡ ਵਿਡਥ (ਮੀਟਰਾਂ ਵਿਚ) | ਅਧਿਕਾਰ ਖੇਤਰ |
|---|---|---|---|---|
| 1. | 0 ਤੋਂ 5.00 | 5.00 | 14(4-ਲੇਨ) | ਮਿਉਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ |
| 2. | 5.00 ਤੋਂ 16.80<br>23.60 ਤੋਂ 24.10<br>24.70 ਤੋਂ 25.30<br>31.00 ਤੋਂ 31.28 | 13.18 | 7 | ਲੋਕ ਨਿਰਮਾਣ ਵਿਭਾਗ ਦੀ ਦੇਖ ਰੇਖ |

** Reply to Starred Question No. 1546 (C.U.) was not received till 14.11.2011 i.e. the date on which this Annexure was sent to the press for final printing.

Please See Appendix.

[ ਲੋਕ ਨਿਰਮਾਣ (ਭ ਅਤੇ ਮ) ਮੰਤਰੀ ]

| | | | | |
|---|---|---|---|---|
| 3. | 16.80 ਤੋਂ 18.20 | 01.40 | 14(4-ਲੇਨ) | ਲੋਕ ਨਿਰਮਾਣ ਵਿਭਾਗ ਦਾ ਕੰਮ ਉਸਾਰੀ ਅਧੀਨ |
| 4. | 18.20 ਤੋਂ 23.60<br>24.10 ਤੋਂ 24.70<br>25.30 ਤੋਂ 31.28 | 11.70 | 5.50 | ਲੋਕ ਨਿਰਮਾਣ ਵਿਭਾਗ ਦੀ ਦੇਖ ਰੇਖ |
| | ਕੁੱਲ ਜੋੜ | 31.28 | | |

(ਅ) ਨਹੀਂ ਜੀ। ਕੇਵਲ ਉਪਰੋਕਤ ਸੜਕ ਤੇ ਪੈਂਦੇ ਕਸਬੇ ਮਜੀਠਾ ਵਿਖੇ 1.40 ਕਿ:ਮੀ: (ਆਰ.ਡੀ. 16.80 ਤੋਂ 18.20) ਨੂੰ 7 ਮੀਟਰ ਤੋਂ 14 ਮੀਟਰ (ਚਹੁੰ ਮਾਰਗੀ) ਤੱਕ ਚੌੜਾ ਕਰਨ ਦਾ ਕੰਮ ਪ੍ਰਗਤੀ ਅਧੀਨ ਹੈ। ਇਸ ਕੰਮ ਦੀ ਅਨੁਮਾਨਿਤ ਲਾਗਤ 320.28 ਲੱਖ ਹੈ। ਇਹ ਕੰਮ ਮਿਤੀ 30.06.2010 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। ਇਸ ਤੋਂ ਇਲਾਵਾ ਇਸ ਸੜਕ ਨੂੰ ਹੋਰ ਚੌੜਾ ਕਰਨ ਲਈ ਕੋਈ ਵੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਮੋਹਲ-ਗੁਆਰਾ ਮਾਈਨਰ ਨੂੰ ਪੱਕਾ ਕਰਨਾ

***1551(ਸੀ.ਯੂ.). ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਹਲ-ਗੁਆਰਾ ਮਾਈਨਰ ਦਾ ਪਾਣੀ ਖਿੱਚਣ ਦੀ ਘੱਟ ਰਹੀ ਸਮਰਥਾ ਦੇ ਮੱਦੇ ਨਜ਼ਰ ਇਸ ਨੂੰ ਪੱਕਾ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨਹੀਂ ਜੀ, ਮੋਹਲ-ਗੁਆਰਾ ਰਜਬਾਹੇ ਨੂੰ ਪੱਕਾ ਕਰਨ ਦੀ ਕੋਈ ਤਜਵੀਜ਼ ਹਾਲ ਦੀ ਘੜੀ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਰਣਜੀਤ ਸਾਗਰ ਡੈਮ ਦੇ ਮੁਲਾਜ਼ਮਾਂ ਲਈ ਵਿਸ਼ੇਸ਼ ਤਨਖਾਹ ਤਰੱਕੀ

***1554(ਸੀ.ਯੂ.). ਸਰਦਾਰ ਈਸ਼ਰ ਸਿੰਘ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਣਜੀਤ ਸਾਗਰ ਡੈਮ ਪ੍ਰੋਜੈਕਟ ਦੇ 14,000 ਦਿਹਾੜੀਦਾਰ ਕਾਮੇ ਜੋ ਕਿ 1996 ਵਿਚ ਪੱਕੇ ਕੀਤੇ ਗਏ ਸਨ ਅਤੇ ਸਾਲ 2007 ਵਿਚ ਉਨ੍ਹਾਂ ਨੂੰ ਦਿੱਤੀ ਗਈ ਵਿਸ਼ੇਸ਼ ਤਨਖਾਹ-ਤਰੱਕੀ ਨੂੰ ਜਨਵਰੀ, 2010 ਤੋਂ ਬੰਦ ਕਰ ਦਿੱਤਾ ਗਿਆ ਹੈ; ਜੇ ਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਇਸ ਸਬੰਧ ਵਿਚ ਦੱਸਿਆ ਜਾਂਦਾ ਹੈ ਕਿ ਰਣਜੀਤ ਸਾਗਰ ਡੈਮ ਪ੍ਰੋਜੈਕਟ ਤੇ ਕਾਮੇ ਜੋ ਕਿ 1996 ਵਿਚ ਪੱਕੇ ਕੀਤੇ ਗਏ ਸਨ ਅਤੇ

ਜਿਨ੍ਹਾਂ ਨੂੰ ਵਿਸ਼ੇਸ਼ ਤਰੱਕੀਆਂ ਦਿੱਤੀਆਂ ਗਈਆਂ ਸਨ, ਉਨ੍ਹਾਂ ਦੀਆਂ ਵਿਸ਼ੇਸ਼ ਤਰੱਕੀਆਂ ਅਜੇ ਤੱਕ ਵੀ ਨਹੀਂ ਕੱਟੀਆਂ ਗਈਆਂ ਹਨ ਅਤੇ ਉਹ ਵਿਸ਼ੇਸ਼ ਤਰੱਕੀਆਂ ਸਮੇਤ ਹੀ ਤਨਖਾਹਾਂ ਲੈ ਰਹੇ ਹਨ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1555 (ਸੀ.ਯੂ.)**

---

## ਰਾਮਾ ਸ਼ਡਿਊਲਡ ਕਾਸਟ ਸਹਿਕਾਰੀ ਸਭਾ ਦੀ ਜ਼ਮੀਨ ਉੱਤੇ ਨਜਾਇਜ਼ ਕਬਜ਼ਾ

***1556(ਸੀ.ਯੂ.). ਸਰਦਾਰ ਮੱਖਣ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਮਾ ਸ਼ਡਿਊਲਡ ਕਾਸਟ ਲੈਂਡ ਸਹਿਕਾਰੀ ਸਭਾ ਦੀ ਜ਼ਮੀਨ ਉੱਪਰ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਵੱਲੋਂ ਨਜਾਇਜ਼ ਕਬਜ਼ਾ ਖਤਮ ਕਰਨ ਲਈ ਕੀ ਯਤਨ ਕੀਤੇ ਗਏ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਹਾਂ ਜੀ। ਦੀ ਰਾਮਾ ਕੋਆਪ੍ਰੇਟਿਵ ਸ਼ਡਿਊਲਡ ਕਾਸਟ ਲੈਂਡ ਓਨਿੰਗ ਸਭਾ ਲਿਮ:, ਰਾਮਾ ਦੀ 16 ਕਨਾਲ 10 ਮਰਲੇ ਜ਼ਮੀਨ ਉਪਰ ਦਬਰਾਰਾ ਸਿੰਘ ਪੁੱਤਰ ਸ਼੍ਰੀ ਮਾਹਲਾ ਸਿੰਘ ਦਾ ਨਜਾਇਜ਼ ਕਬਜ਼ਾ ਹੈ।

ਸਹਿਕਾਰਤਾ ਵਿਭਾਗ ਵੱਲੋਂ ਜ਼ਿਲ੍ਹਾ ਪ੍ਰਸ਼ਾਸਨ ਦੀ ਮੱਦਦ ਲੈ ਕੇ ਨਜਾਇਜ਼ ਕਬਜ਼ਾ ਹਟਾਉਣ ਲਈ ਕੋਸ਼ਿਸ਼ ਕੀਤੀ ਗਈ ਪਰੰਤੂ ਇਸ ਸਮੇਂ ਦੌਰਾਨ ਕਾਬਜ਼ਦਾਰ ਦਰਬਾਰਾ ਸਿੰਘ ਵੱਲੋਂ ਐਡੀਸ਼ਨਲ ਸਿਵਲ ਜੱਜ, ਤਲਵੰਡੀ ਸਾਬੋ ਦੀ ਅਦਾਲਤ ਵਿਚ ਮਿਤੀ 16.08.2007 ਨੂੰ ਕਬਜ਼ੇ ਸਬੰਧੀ ਸਟੇਟਸ-ਕੋ ਪ੍ਰਾਪਤ ਕਰ ਲਿਆ ਗਿਆ ਸੀ। ਹੁਣ ਸਿਵਲ ਕੋਰਟ ਐਡੀਸ਼ਨਲ ਸਿਵਲ ਜੱਜ (ਸੀਨੀਅਰ ਡਵੀਜ਼ਨ) ਤਲਵੰਡੀ ਸਾਬੋ ਜੀ ਦੀ ਅਦਾਲਤ ਵੱਲੋਂ 25.3.10 ਨੂੰ ਇਸ ਕੇਸ ਦਾ ਫੈਸਲਾ ਸਭਾ ਦੇ ਖਿਲਾਫ ਕਰ ਦਿੱਤਾ ਗਿਆ ਹੈ। ਇਸ ਫੈਸਲੇ ਦੇ ਖਿਲਾਫ ਸਭਾ ਵੱਲੋਂ ਜ਼ਿਲ੍ਹਾ ਸੈਸ਼ਨ ਜੱਜ, ਬਠਿੰਡਾ ਜੀ ਦੀ ਅਦਾਲਤ ਵਿਚ ਅਪੀਲ ਦਾਇਰ ਕੀਤੀ ਗਈ ਹੈ ਜਿਸ ਦੀ ਸੁਣਵਾਈ ਦੀ ਮਿਤੀ 21.7.2010 ਨੂੰ ਰੱਖੀ ਗਈ ਹੈ।

ਇਸ ਲਈ ਇਸ ਸਮੇਂ ਸਭਾ ਦੀ ਜ਼ਮੀਨ ਤੋਂ ਕਬਜ਼ਾ ਹਟਾਉਣ ਸਬੰਧੀ ਕਾਰਵਾਈ ਨਹੀਂ ਕੀਤੀ ਜਾ ਸਕਦੀ। ਅਦਾਲਤ ਦੇ ਫੈਸਲੇ ਤੋਂ ਬਾਅਦ ਹੀ ਕਾਰਵਾਈ ਅਮਲ ਵਿਚ ਲਿਆਂਦੀ ਜਾਵੇਗੀ। ਸਭਾ ਵੱਲੋਂ ਇਸ ਕੇਸ ਦੀ ਪੈਰਵੀ ਕੀਤੀ ਜਾ ਰਹੀ ਹੈ। ਅਦਾਲਤ ਦੇ ਫੈਸਲੇ ਦੀ ਕਾਪੀ*** ਨਾਲ ਨੱਥੀ ਹੈ ਜੀ।

---

** Reply to Starred Question No. 1555 (C.U.) was not received till 14.11.2011 i.e. the date on which this Annexure was sent to the press for final printing.

*** Placed in the Revisor Branch.

## ਸੇਵਾ ਮੁਕਤੀ ਦੇ ਲਾਭਾਂ ਦੀ ਅਦਾਇਗੀ

*1557(ਸੀ.ਯੂ.). **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਪੰਜਾਬ ਰਾਜ ਵਿਚ ਮਾਰਚ, 2008 ਦੇ ਮਹੀਨੇ ਵਿਚ ਨੌਕਰੀ ਤੋਂ ਸੇਵਾ ਮੁਕਤ ਹੋਏ ਪੰਚਾਇਤ ਸਕੱਤਰਾਂ ਦੇ ਨਾਂ ਕੀ ਹਨ;

(ਅ) ਕੀ ਉਕਤ ਵਰਣਿਤ ਕਰਮਚਾਰੀਆਂ ਦੇ ਕੇਸ ਵਿਚ ਜੀ.ਪੀ.ਐਫ., ਗਰੈਚੂਟੀ, ਪੈਨਸ਼ਨ ਆਦਿ ਸਹਿਤ ਸੇਵਾ ਮੁਕਤੀ ਲਾਭ ਜਾਰੀ ਕਰ ਦਿੱਤੇ ਗਏ ਹਨ; ਜੇਕਰ ਨਹੀਂ ਤਾਂ ਹਰ ਇੱਕ ਕੇਸ ਵਿਚ ਪੈਂਡਿੰਗ ਮੱਦਾਂ ਦੇ ਵੇਰਵੇ ਕੀ ਹਨ?

(ੲ) ਉਪਰੋਕਤ ਵਰਣਿਤ ਲਾਭਾਂ ਨੂੰ ਜਾਰੀ ਕਰਨ ਵਿਚ ਦੇਰੀ ਲਈ ਕੀ ਕਾਰਣ ਹਨ ਅਤੇ ਉਕਤ ਲਾਭ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, (ੳ) ਪੰਜਾਬ ਰਾਜ ਵਿਚ ਮਾਰਚ, 2008 ਦੇ ਮਹੀਨੇ ਵਿਚ ਕੁੱਲ 9 ਪੰਚਾਇਤ ਸਕੱਤਰ ਨੌਕਰੀ ਤੋਂ ਸੇਵਾ ਮੁਕਤ ਹੋਏ ਹਨ, ਜਿਨ੍ਹਾਂ ਦੇ ਨਾਵਾਂ ਦੀ ਸੂਚੀ ਅਨੁਲੱਗ "ੳ" ਤੇ ਹੈ।

(ਅ) ਸੇਵਾ ਮੁਕਤ ਪੰਚਾਇਤ ਸਕੱਤਰਾਂ ਨੂੰ ਸੀ.ਪੀ.ਐਫ. (ਨਾ ਕਿ ਜੀ.ਪੀ.ਐਫ.), ਗਰੈਚੂਟੀ, ਪੈਨਸ਼ਨ ਆਦਿ ਸਹਿਤ ਸੇਵਾ ਮੁਕਤੀ ਲਾਭ ਜਾਰੀ ਕਰਨ ਦਾ ਵੇਰਵਾ ਅਨੁਲੱਗ "ਅ" ਤੇ ਹੈ।

(ੲ) ਉਪਰੋਕਤ ਵਰਣਿਤ ਲਾਭਾਂ ਨੂੰ ਜਾਰੀ ਕਰਨ ਵਿਚ ਦੇਰੀ ਦੇ ਕਾਰਨਾਂ ਦਾ ਵੇਰਵਾ ਅਨੁਲੱਗ "ੲ" ਤੇ ਹੈ।

ਸੇਵਾ ਮੁਕਤ ਪੰਚਾਇਤ ਸਕੱਤਰਾਂ ਦੇ ਰਹਿੰਦੇ ਸੇਵਾ ਮੁਕਤੀ ਲਾਭ ਨਿਯਮਾਂ ਅਨੁਸਾਰ ਕੇਸ ਮੁਕੰਮਲ ਹੋਣ ਤੇ ਤੁਰੰਤ ਦੇ ਦਿੱਤੇ ਜਾਣਗੇ।

### ਅਨੁਲੱਗ "ੳ"

### ਮਾਰਚ, 2008 ਵਿਚ ਸੇਵਾ ਮੁਕਤ ਹੋਏ ਨਾਵਾਂ ਦੀ ਸੂਚੀ

| ਲੜੀ ਨੰ: | ਪੰਚਾਇਤ ਸਕੱਤਰ ਦਾ ਨਾਂ ਸਰਵ ਸ਼੍ਰੀ |
|---|---|
| 1. | ਸਵਰਨ ਸਿੰਘ |
| 2. | ਸੁਖਦੇਵ ਸਿੰਘ |
| 3. | ਨਸੀਬ ਸਿੰਘ |

| | |
|---|---|
| 4. | ਕੰਵਰ ਸਿੰਘ |
| 5. | ਜ਼ੋਰਾ ਸਿੰਘ |
| 6. | ਅਮਰਜੀਤ ਸਿੰਘ |
| 7. | ਤਰਸੇਮ ਲਾਲ |
| 8. | ਗੁਰਚਰਨ ਸਿੰਘ |
| 9. | ਸੁਖਚੈਨ ਸਿੰਘ |

ਅਨੁਲੱਗ "ਅ"

ਮਾਰਚ, 2008 ਦੇ ਮਹੀਨੇ ਵਿਚ ਸੇਵਾ ਮੁਕਤ ਹੋਏ ਪੰਚਾਇਤ ਸਕੱਤਰਾਂ ਸਬੰਧੀ ਸੂਚਨਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਬਲਾਕ ਦਾ ਨਾਂ | ਪੰਚਾਇਤ ਸਕੱਤਰਾਂ ਦਾ ਨਾਂ | ਸੀ.ਪੀ.ਐਫ. ਦੀ ਅਦਾਇਗੀ ਹੋ ਚੁੱਕੀ ਹੈ ਜਾਂ ਨਹੀਂ, ਜੇਕਰ ਨਹੀਂ ਤਾਂ ਉਸ ਦੇ ਕਾਰਨ | ਲੀਵ ਇਨਕੈਸ਼ਮੈਂਟ ਦੀ ਅਦਾਇਗੀ ਹੋ ਚੁੱਕੀ ਹੈ ਜਾਂ ਨਹੀਂ, ਜੇਕਰ ਨਹੀਂ ਤਾਂ ਉਸ ਦੇ ਕਾਰਨ | ਗਰੈਚੂਟੀ ਦੀ ਅਦਾਇਗੀ ਹੋ ਚੁੱਕੀ ਹੈ ਜਾਂ ਨਹੀਂ, ਜੇਕਰ ਨਹੀਂ ਤਾਂ ਉਸ ਦੇ ਕਾਰਨ | ਪੈਨਸ਼ਨ ਲੱਗੀ ਹੈ ਜਾਂ ਨਹੀਂ। ਜੇ ਨਹੀਂ ਲੱਗੀ ਤਾਂ ਉਸ ਦੇ ਕਾਰਨ |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1. | ਲੁਧਿਆਣਾ | ਖੰਨਾ | ਸਵਰਨ ਸਿੰਘ | ਹਾਂ | ਹਾਂ | ਹਾਂ | ਨਹੀਂ ਜੀ। ਅਧੂਰਾ ਕੇਸ ਪ੍ਰਾਪਤ ਹੋਇਆ ਸੀ। ਮੁਕੰਮਲ ਕਰਨ ਲਈ ਵਾਪਸ ਕਾਰਜ ਸਾਧਕ ਅਫਸਰ, ਪੰਚਾਇਤ ਸੰਮਤੀ, ਖੰਨਾ ਨੂੰ ਭੇਜਿਆ ਗਿਆ ਸੀ ਜਿਹੜਾ ਕਿ ਉਨ੍ਹਾਂ ਵੱਲੋਂ ਇਸ ਦਫਤਰ ਨੂੰ ਮਿਤੀ 11.3.2010 ਨੂੰ ਭੇਜਿਆ ਗਿਆ ਸੀ। ਕੇਸ ਵਿਚਾਰਨ ਉਪਰੰਤ ਅਧੂਰਾ ਹੋਣ ਕਰਕੇ ਮੁੜ ਕਾਰਜ ਸਾਧਕ ਅਫਸਰ, |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| | | | | | | | ਪੰਚਾਇਤ ਸੰਮਤੀ, ਖੰਨਾ ਨੂੰ ਵਾਪਸ ਭੇਜਿਆ ਗਿਆ ਹੈ। ਕੇਸ ਮੁਕੰਮਲ ਪ੍ਰਾਪਤ ਹੋਣ ਤੇ ਤੁਰੰਤ ਪੈਨਸ਼ਨ ਲਗਾ ਦਿੱਤੀ ਜਾਵੇਗੀ। |
| 2. | ਫਤਿਹਗੜ੍ਹ ਸਾਹਿਬ | ਬੱਸੀ ਪਠਾਣਾ | ਸੁਖਦੇਵ ਸਿੰਘ | ਹਾਂ | ਹਾਂ | ਨਹੀਂ ਜੀ। ਚੌਕਸੀ ਬਿਊਰੋ ਵੱਲੋਂ ਗਬਨ ਦਾ ਕੇਸ ਦਰਜ ਕੀਤਾ ਗਿਆ ਸੀ, ਹੁਣ ਅਦਾਲਤ ਵਿਚ ਕੇਸ ਚੱਲ ਰਿਹਾ ਹੈ | ਨਹੀਂ ਜੀ। ਚੌਕਸੀ ਬਿਊਰੋ ਵੱਲੋਂ ਗਬਨ ਦਾ ਕੇਸ ਦਰਜ ਕੀਤਾ ਗਿਆ ਸੀ, ਹੁਣ ਅਦਾਲਤ ਵਿਚ ਕੇਸ ਚੱਲ ਰਿਹਾ ਹੈ। ਇਸ ਕੇਸ ਵਿਚ ਫੈਸਲਾ ਹੋਣ ਉਪਰੰਤ ਜੋ ਅਦਾਲਤ ਦੇ ਹੁਕਮ ਹੋਣਗੇ ਉਸ ਅਨੁਸਾਰ ਕਾਰਵਾਈ ਕੀਤੀ ਜਾਵੇਗੀ। |
| 3. | ਰੂਪਨਗਰ | ਚਮਕੌਰ ਸਾਹਿਬ | ਨਸੀਬ ਸਿੰਘ | ਹਾਂ | ਹਾਂ | ਹਾਂ | ਹਾਂ |
| 4. | ਸੰਗਰੂਰ | ਸੰਗਰੂਰ | ਕੰਵਲ ਸਿੰਘ | ਹਾਂ | ਹਾਂ | ਹਾਂ | ਹਾਂ |
| 5. | ਸੰਗਰੂਰ | ਮਲੇਰਕੋਟਲਾ | ਜ਼ੋਰਾ ਸਿੰਘ | ਹਾਂ | ਹਾਂ | ਹਾਂ | ਨਹੀਂ ਜੀ। ਅਧੂਰਾ ਕੇਸ ਪ੍ਰਾਪਤ ਹੋਇਆ ਸੀ। ਮੁਕੰਮਲ ਕਰਨ ਲਈ ਕਾਰਜ ਸਾਧਕ ਅਫਸਰ ਪੰਚਾਇਤ ਸੰਮਤੀ, ਮਲੇਰਕੋਟਲਾ ਨੂੰ ਮਿਤੀ 18.3.2010 ਨੂੰ ਵਾਪਸ ਭੇਜਿਆ |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| | | | | | | | ਹੋਇਆ ਹੈ। ਕੇਸ ਮੁਕੰਮਲ ਪ੍ਰਾਪਤ ਹੋਣ ਤੇ ਤੁਰੰਤ ਪੈਨਸ਼ਨ ਲਗਾ ਦਿੱਤੀ ਜਾਵੇਗੀ। |
| 6. | ਹੁਸ਼ਿਆਰਪੁਰ | ਹੁਸ਼ਿਆਰਪੁਰ-2 | ਅਮਰਜੀਤ ਸਿੰਘ | ਹਾਂ | ਹਾਂ | ਹਾਂ | ਹਾਂ |
| 7. | ਹੁਸ਼ਿਆਰਪੁਰ | ਮਾਹਿਲਪੁਰ | ਤਰਸੇਮ ਲਾਲ | ਹਾਂ | ਹਾਂ | ਹਾਂ | ਹਾਂ |
| 8. | ਲੁਧਿਆਣਾ | ਸਿੱਧਵਾਂ ਬੇਟ | ਗੁਰਚਰਨ ਸਿੰਘ | ਹਾਂ | ਹਾਂ | ਹਾਂ | ਹਾਂ |
| 9. | ਕਪੂਰਥਲਾ | ਸੁਲਤਾਨਪੁਰ ਲੋਧੀ | ਸੁਖਚੈਨ ਸਿੰਘ | ਹਾਂ | ਹਾਂ | ਹਾਂ | ਨਹੀਂ ਜੀ। ਕੇਸ ਮੁਕੰਮਲ ਹੋਣ ਉਪਰੰਤ ਮਿਤੀ 23.2.2010 ਨੂੰ ਸਦਰ ਮੁਕਾਮ ਤੇ ਪ੍ਰਾਪਤ ਹੋਇਆ ਹੈ। ਕੇਸ ਵਿਚਾਰਨ ਉਪਰੰਤ ਅਧੂਰਾ ਹੋਣ ਕਰਕੇ ਮੁੜ ਕਾਰਜ ਸਾਧਕ ਅਫਸਰ, ਪੰਚਾਇਤ ਸੰਮਤੀ, ਸੁਲਤਾਨਪੁਰ ਲੋਧੀ ਨੂੰ ਭੇਜਿਆ ਗਿਆ ਹੈ। ਕੇਸ ਮੁਕੰਮਲ ਪ੍ਰਾਪਤ ਹੋਣ ਤੇ ਤੁਰੰਤ ਪੈਨਸ਼ਨ ਲਗਾ ਦਿੱਤੀ ਜਾਵੇਗੀ। |

## ਅਨੁਲੱਗ "ੲ"

1. ਸ਼੍ਰੀ ਸਵਰਨ ਸਿੰਘ, ਪੰਚਾਇਤ ਸੰਮਤੀ, ਖੰਨਾ ਦੀ ਪੈਨਸ਼ਨ ਦਾ ਕੇਸ ਕਾਰਜ ਸਾਧਕ ਅਫਸਰ ਵੱਲੋਂ ਆਪਣੇ ਪੱਤਰ ਮਿਤੀ 4.6.2009 ਰਾਹੀਂ ਸਦਰ ਮੁਕਾਮ ਨੂੰ ਭੇਜਿਆ ਗਿਆ ਜੋ ਅਧੂਰਾ ਹੋਣ ਕਰਕੇ ਸਦਰ ਮੁਕਾਮ ਤੋਂ ਪੱਤਰ ਮਿਤੀ 23.10.2009 ਰਾਹੀਂ ਵਾਪਸ ਭੇਜਿਆ ਗਿਆ ਸੀ, ਜੋ ਕਾਰਜ ਸਾਧਕ ਅਫਸਰ, ਪੰਚਾਇਤ ਸੰਮਤੀ, ਖੰਨਾ ਵੱਲੋਂ ਪੱਤਰ ਮਿਤੀ 11.3.2010 ਰਾਹੀਂ ਇਸ ਦਫਤਰ ਨੂੰ ਭੇਜਿਆ ਗਿਆ ਹੈ, ਜਿਹੜਾ ਕਿ ਅਧੂਰਾ ਪ੍ਰਾਪਤ ਹੋਇਆ ਹੈ। ਇਸ ਲਈ ਮੁੜ ਕੇਸ ਮੁਕੰਮਲ ਕਰਨ ਲਈ ਕਾਰਜ ਸਾਧਕ ਅਫਸਰ, ਪੰਚਾਇਤ ਸੰਮਤੀ, ਖੰਨਾ ਨੂੰ ਭੇਜਿਆ ਹੈ। ਕੇਸ ਮੁਕੰਮਲ ਪ੍ਰਾਪਤ ਹੋਣ ਤੇ ਤੁਰੰਤ ਪੈਨਸ਼ਨ ਲਗਾ ਦਿੱਤੀ ਜਾਵੇਗੀ।

2. ਸ਼੍ਰੀ ਸੁਖਦੇਵ ਸਿੰਘ, ਪੰਚਾਇਤ ਸਕੱਤਰ ਦਾ ਪੈਨਸ਼ਨ ਦਾ ਕੇਸ ਕਾਰਜ ਸਾਧਕ ਅਫਸਰ, ਪੰਚਾਇਤ ਸੰਮਤੀ, ਬੱਸੀ ਪਠਾਣਾ ਵੱਲੋਂ ਇਸ ਕਰਕੇ ਨਹੀਂ ਭੇਜਿਆ ਗਿਆ ਕਿਉਂਕਿ ਇਸ ਪੰਚਾਇਤ ਸਕੱਤਰ ਵਿਰੁੱਧ ਚੌਕਸੀ ਬਿਊਰੋ ਨੇ ਗਬਨ ਦਾ ਕੇਸ ਦਰਜ ਕੀਤਾ ਸੀ ਜੋ ਹੁਣ ਸੈਸ਼ਨ ਕੋਰਟ ਵਿਚ ਚੱਲ ਰਿਹਾ ਹੈ। ਫੈਸਲਾ ਹੋਣ ਉਪਰੰਤ ਉਸ ਅਨੁਸਾਰ ਬਣਦੀ ਅਦਾਇਗੀ ਕਰ ਦਿੱਤੀ ਜਾਵੇਗੀ।

   ਇਸ ਕਰਮਚਾਰੀ ਨੂੰ ਗਰੈਚੂਟੀ ਦੀ ਅਦਾਇਗੀ ਵੀ ਇਸ ਕਰਕੇ ਨਹੀਂ ਕੀਤੀ ਗਈ ਕਿਉਂ ਜੋ ਇਸ ਪੰਚਾਇਤ ਸਕੱਤਰ ਵਿਰੁੱਧ ਚੌਕਸੀ ਬਿਊਰੋ ਨੇ ਗਬਨ ਦਾ ਕੇਸ ਦਰਜ ਕੀਤਾ ਸੀ ਜੋ ਹੁਣ ਸੈਸ਼ਨ ਕੋਰਟ ਵਿਚ ਚੱਲ ਰਿਹਾ ਹੈ। ਫੈਸਲਾ ਹੋਣ ਉਪਰੰਤ ਉਸ ਅਨੁਸਾਰ ਬਣਦੀ ਅਦਾਇਗੀ ਕਰ ਦਿੱਤੀ ਜਾਵੇਗੀ।

3. ਸ਼੍ਰੀ ਜ਼ੋਰਾ ਸਿੰਘ, ਪੰਚਾਇਤ ਸਕੱਤਰ ਦੀ ਪੰਚਾਇਤ ਸੰਮਤੀ, ਮਲੇਰਕੋਟਲਾ-1 ਵੱਲੋਂ ਪੈਨਸ਼ਨ ਦਾ ਅਧੂਰਾ ਕੇਸ ਸਦਰ ਮੁਕਾਮ ਤੇ ਪ੍ਰਾਪਤ ਹੋਇਆ ਸੀ ਜੋ ਕਿ ਵਿਭਾਗ ਦੇ ਪੱਤਰ ਮਿਤੀ 17.5.2009 ਰਾਹੀਂ ਕਾਰਜ ਸਾਧਕ ਅਫਸਰ, ਪੰਚਾਇਤ ਸੰਮਤੀ, ਮਲੇਰਕੋਟਲਾ-1 ਨੂੰ ਭੇਜ ਦਿੱਤਾ ਗਿਆ ਸੀ। ਉਨ੍ਹਾਂ ਵੱਲੋਂ ਇਹ ਕੇਸ ਮਿਤੀ 24.2.2010 ਨੂੰ ਮੁੜ ਅਧੂਰਾ ਭੇਜਿਆ ਗਿਆ ਸੀ, ਜਿਸ ਨੂੰ ਵਿਚਾਰਨ ਉਪਰੰਤ ਵਿਭਾਗ ਦੇ ਪੱਤਰ ਮਿਤੀ 18.3.2010 ਰਾਹੀਂ ਵਾਪਸ ਭੇਜਿਆ ਗਿਆ ਹੈ। ਮੁਕੰਮਲ ਰਿਕਾਰਡ ਪ੍ਰਾਪਤ ਹੋਣ ਤੇ ਪੈਨਸ਼ਨ ਲਗਾ ਦਿੱਤੀ ਜਾਵੇਗੀ।

4. ਸ਼੍ਰੀ ਸੁਖਚੈਨ ਸਿੰਘ, ਪੰਚਾਇਤ ਸਕੱਤਰ ਦੀ ਪੈਨਸ਼ਨ ਦਾ ਕੇਸ ਕਾਰਜ ਸਾਧਕ ਅਫਸਰ, ਪੰਚਾਇਤ ਸੰਮਤੀ, ਸੁਲਤਾਨਪੁਰ ਲੋਧੀ ਵੱਲੋਂ ਪੱਤਰ ਮਿਤੀ 17.2.2009 ਰਾਹੀਂ ਇਸ ਦਫਤਰ ਨੂੰ ਭੇਜਿਆ ਗਿਆ ਸੀ, ਜਿਸ ਨੂੰ ਵਿਚਾਰਨ ਉਪਰੰਤ ਅਧੂਰਾ ਹੋਣ ਕਰਕੇ ਵਿਭਾਗ ਵੱਲੋਂ ਇਹ ਕੇਸ ਉਨ੍ਹਾਂ ਨੂੰ ਵਾਪਸ ਕਰ ਦਿੱਤਾ ਗਿਆ ਸੀ। ਉਨ੍ਹਾਂ ਵੱਲੋਂ ਇਹ ਕੇਸ ਮੁੜ ਇਸ ਵਿਭਾਗ ਨੂੰ ਮਿਤੀ 23.2.2010 ਨੂੰ ਭੇਜਿਆ ਗਿਆ ਹੈ ਜਿਸ ਤੇ ਕਾਰਵਾਈ ਕੀਤੀ ਜਾ ਰਹੀ ਹੈ। ਕੇਸ ਮੁਕੰਮਲ ਪ੍ਰਾਪਤ ਹੋਣ ਤੇ ਤੁਰੰਤ ਪੈਨਸ਼ਨ ਲਗਾ ਦਿੱਤੀ ਜਾਵੇਗੀ।

---

## ਸੀਵਰੇਜ ਟਰੀਟਮੈਂਟ ਪਲਾਂਟ ਦੇ ਪਾਣੀ ਦੀ ਡਿਸਪੋਜ਼ਲ

***1559(ਸੀ.ਯੂ.). ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੋਹਾਲੀ ਸ਼ਹਿਰ ਦੇ ਸੀਵਰੇਜ਼ ਟਰੀਟਮੈਂਟ ਪਲਾਂਟ ਦੇ ਗੰਦੇ ਪਾਣੀ ਦੇ ਨਿਕਾਸ ਲਈ ਸਰਕਾਰ ਕੀ ਤਜਵੀਜ਼ ਰੱਖਦੀ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਸ਼੍ਰੀਮਾਨ ਜੀ, ਮੋਹਾਲੀ ਸ਼ਹਿਰ ਦੇ ਸੀਵੇਜ ਟਰੀਟਮੈਂਟ ਪਲਾਂਟ ਤੋਂ ਗੰਦੇ ਪਾਣੀ ਨੂੰ ਸੋਧ ਕੇ ਇਸ ਦਾ ਨਿਕਾਸ ਪਲਾਂਟ ਦੀ ਸਾਈਟ ਦੇ ਨਾਲੋਂ ਲੰਘਦੇ ਕੁਦਰਤੀ ਨਾਲੇ ਵਿਚ ਕਰਨ ਦੀ ਤਜਵੀਜ਼ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1562 (ਸੀ.ਯੂ.)**

---

## ਜਨ ਸ਼੍ਰੀ ਬੀਮਾ ਯੋਜਨਾ ਅਧੀਨ ਲਿਆਂਦੇ ਗਏ ਬੀ.ਪੀ.ਐਲ ਪਰਿਵਾਰਾਂ ਦੀ ਗਿਣਤੀ

***1565(ਸੀ.ਯੂ.). ਰਾਣਾ ਗੁਰਮੀਤ ਸਿੰਘ ਸੋਢੀ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਮੌਜੂਦਾ ਸਰਕਾਰ ਦੁਆਰਾ ਜਨ ਸ਼੍ਰੀ ਬੀਮਾ ਯੋਜਨਾ ਅਧੀਨ ਲਿਆਂਦੇ ਗਏ ਬੀ.ਪੀ.ਐਲ. ਪਰਿਵਾਰਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਸ ਯੋਜਨਾ ਦੇ ਲਾਭਪਾਤਰਾਂ ਉੱਤੇ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਕਿੰਨੀ-ਕਿੰਨੀ ਰਕਮ ਖਰਚ ਕੀਤੀ ਗਈ?

**ਸ਼੍ਰੀ ਸਵਰਨਾ ਰਾਮ** : ਰਾਜ ਵਿਚ ਮੌਜੂਦਾ ਸਰਕਾਰ ਦੁਆਰਾ ਜਨ ਸ਼੍ਰੀ ਬੀਮਾ ਯੋਜਨਾ ਅਧੀਨ 400.00 ਲੱਖ ਰੁਪਏ ਦਾ ਬਜਟ ਉਪਬੰਧ ਕੀਤਾ ਗਿਆ ਹੈ ਜਿਸ ਨਾਲ 4 ਲੱਖ ਬੀ.ਪੀ.ਐਲ. ਪਰਿਵਾਰਾਂ ਨੂੰ ਇਸ ਸਕੀਮ ਅਧੀਨ ਕਵਰ ਕੀਤੇ ਜਾਣ ਦੀ ਤਜਵੀਜ਼ ਹੈ।

---

## ਜਲ ਸਪਲਾਈ ਦੇ ਆਰ.ਓ. ਸਿਸਟਮ ਅਧੀਨ ਪਿੰਡਾਂ ਦੀ ਗਿਣਤੀ

***1566(ਸੀ.ਯੂ.). ਰਾਣਾ ਗੁਰਮੀਤ ਸਿੰਘ ਸੋਢੀ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਮਾਲਵਾ ਖੇਤਰ ਦੇ ਜ਼ਿਲ੍ਹਾ-ਵਾਰ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਥੇ ਜਲ ਸਪਲਾਈ ਆਰ.ਓ. ਸਿਸਟਮ ਲਾਏ ਗਏ ਹਨ;

---

** Reply to Starred Question No. 1562 (C.U.) was not received till 14.11.2011 i.e. the date on which this Annexure was sent to the press for final printing.

(ਅ) ਸਾਲ 2007-08, 2008-09 ਅਤੇ 2009-10 ਦੇ ਸਮੇਂ ਦੌਰਾਨ ਸਾਲ-ਵਾਰ ਮਾਲਵਾ ਖੇਤਰ ਵਿਚ ਵਰਣਿਤ ਆਰ.ਓ. ਸਿਸਟਮਜ਼ ਲਈ. ਕਿੰਨੇ ਫੰਡ ਐਲੋਕੇਟ ਕੀਤੇ ਅਤੇ ਉਕਤ ਸਾਲਾਂ ਦੌਰਾਨ ਇਨ੍ਹਾਂ ਫੰਡਾਂ ਵਿਚੋਂ ਅਸਲ ਵਿਚ ਕਿੰਨੇ ਫੰਡ ਵਰਤੇ ਗਏ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ, (ੳ) ਮਾਲਵਾ ਖੇਤਰ ਦੇ ਜ਼ਿਲ੍ਹਾ-ਵਾਰ ਉਨ੍ਹਾਂ ਪਿੰਡਾਂ ਦੀ ਗਿਣਤੀ ਜਿਥੇ ਜਲ ਸਪਲਾਈ ਆਰ.ਓ. ਸਿਸਟਮ ਲਗਾ ਕੇ ਚਾਲੂ ਕਰ ਦਿੱਤੀ ਗਈ ਹੈ, ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਪਿੰਡਾਂ ਦੀ ਗਿਣਤੀ |
|---|---|---|
| 1. | ਬਠਿੰਡਾ | 78 |
| 2. | ਮਾਨਸਾ | 72 |
| 3. | ਮੁਕਤਸਰ | 173 |
| 4. | ਸੰਗਰੂਰ | 11 |
| | ਜੋੜ | 334 |

(ਅ) ਸਾਲ 2007-08, 2008-09 ਅਤੇ 2009-10 ਦੇ ਸਮੇਂ ਦੌਰਾਨ ਸਾਲ-ਵਾਰ ਮਾਲਵਾ ਖੇਤਰ ਵਿਚ ਵਰਣਿਤ ਆਰ.ਓ. ਸਿਸਟਮਜ਼ ਲਈ ਜੋ ਫੰਡ ਐਲੋਕੇਟ ਕੀਤੇ ਅਤੇ ਉਕਤ ਸਾਲਾਂ ਦੌਰਾਨ ਇਨ੍ਹਾਂ ਫੰਡਾਂ ਵਿਚੋਂ ਅਸਲ ਵਿਚ ਕਿੰਨੇ ਫੰਡ ਵਰਤੇ ਗਏ, ਦੀ ਸਥਿਤੀ ਹੇਠ ਅਨੁਸਾਰ ਹੈ :-

| ਲੜੀ ਨੰ: | ਵਿੱਤੀ ਸਾਲ | ਐਲੋਕੇਟ ਕੀਤੇ ਫੰਡਜ਼ (ਰੁਪਏ ਲੱਖਾਂ ਵਿਚ) | ਜਿੰਨੇ ਫੰਡ ਵਰਤੇ ਗਏ (ਰੁਪਏ ਲੱਖਾਂ ਵਿਚ) |
|---|---|---|---|
| 1. | 2007-08 | ਨਿੱਲ | ਨਿੱਲ |
| 2. | 2008-09 | 1037.00 | 731.97 |
| 3. | 2009-10 | 2505.00 | 1708.13 |
| | ਜੋੜ | 3542.00 | 2440.10 |

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 1567, 1568 ਅਤੇ 1574 (ਸੀ.ਯੂ.)**

---

** Replies to Starred Question Nos. 1567 (C.U.), 1568 (C.U.) and 1574 (C.U.) ware not received till 14.11.2011 i.e. the date on which this Annexure was sent to the press for final printing.

## ਪੁਲਿਸ ਸਟੇਸ਼ਨ, ਛੇਹਰਟਾ ਵਿਖੇ ਦਰਜ ਐਫ.ਆਈ.ਆਰ. ਨੰਬਰ 96 ਮਿਤੀ 5.5.2005 ਨੂੰ ਰੱਦ ਕਰਨ ਸਬੰਧੀ

*1578(ਸੀ.ਯੂ.). **ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਮਿਤੀ 5.5.2005 ਨੂੰ ਪੁਲਿਸ ਸਟੇਸ਼ਨ, ਛੇਹਰਟਾ (ਅੰਮ੍ਰਿਤਸਰ) ਅਧੀਨ ਦਰਜ ਹੋਈਆਂ ਪਹਿਲੀ ਸੂਚਨਾ ਰਿਪੋਰਟਾਂ (ਐਫ.ਆਈ.ਆਰਜ਼) ਦੇ ਵੇਰਵੇ ਕੀ ਹਨ;

(ਅ) ਕੀ ਸਰਕਾਰ ਨੇ ਉਕਤ ਰਿਪੋਰਟਾਂ ਵਿਚੋਂ ਐਫ.ਆਈ.ਆਰ. ਨੰ: 96 ਧਾਰਾ 489/22/61/85/8, ਮਿਤੀ 5.5.2005 ਅਧੀਨ ਦਰਜ ਕੀਤੇ ਕੇਸ ਦੀ ਜਾਂਚ-ਪੜਤਾਲ ਕਰਵਾਈ ਹੈ ਅਤੇ ਕੀ ਜਾਂਚ-ਅਧਿਕਾਰੀ ਨੇ ਉਕਤ ਕੇਸ ਨੂੰ ਰੱਦ ਕਰਨ ਦੀ ਸਿਫਾਰਸ਼ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਰੱਦ ਨਾ ਕੀਤੇ ਜਾਣ ਦੇ ਕੀ ਕਾਰਨ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ** : (ੳ) ਪੁਲਿਸ ਸਟੇਸ਼ਨ ਛੇਹਰਟਾ (ਅੰਮ੍ਰਿਤਸਰ) ਵਿਖੇ ਮਿਤੀ 5.5.2005 ਨੂੰ ਕੋਈ ਪਹਿਲੀ ਸੂਚਨਾ ਰਿਪੋਰਟ (ਐਫ.ਆਈ.ਆਰ.) ਦਰਜ ਨਹੀਂ ਹੋਈ।

(ਅ) ਜਿਥੋਂ ਤੱਕ ਐਫ.ਆਈ.ਆਰ. ਨੰ: 96 ਅ/ਧ 489-ਏ, ਬੀ, ਸੀ, ਆਈ.ਪੀ.ਸੀ. ਅਤੇ 18/22/61/85 ਐਨ.ਡੀ.ਪੀ.ਐਸ. ਐਕਟ, ਪੀ.ਐਸ., ਛੇਹਰਟਾ, ਅੰਮ੍ਰਿਤਸਰ ਦਾ ਸਬੰਧ ਹੈ, ਇਹ ਮਿਤੀ 5.5.2005 ਦੀ ਬਜਾਏ ਮਿਤੀ 2.5.2005 ਨੂੰ ਦਰਜ ਹੋਣੀ ਪਾਈ ਗਈ ਹੈ। ਇਸ ਕੇਸ ਦੀ ਜਾਂਚ ਸ਼੍ਰੀ ਬਾਬੂ ਲਾਲ ਮੀਨਾਂ, ਆਈ.ਪੀ.ਐਸ., ਕਪਤਾਨ ਪੁਲਿਸ/ਸ਼ਹਿਰ-1, ਅੰਮ੍ਰਿਤਸਰ ਸ਼ਹਿਰ ਵੱਲੋਂ ਕੀਤੀ ਗਈ ਸੀ। ਉਸ ਸਮੇਂ ਮੁਕੱਦਮਾ ਅਦਾਲਤ ਵਿਚ ਚੱਲ ਰਿਹਾ ਸੀ। ਮੁਕੱਦਮਾ ਅਦਾਲਤ ਵਿਚ ਚਲਦਾ ਹੋਣ ਕਰਕੇ ਜਾਂਚ ਅਧਿਕਾਰੀ ਨੇ ਰੱਦ ਕਰਨ ਦੀ ਸਿਫਾਰਸ਼ ਨਹੀਂ ਕੀਤੀ ਸੀ। ਜਾਂਚ ਅਧਿਕਾਰੀ ਵੱਲੋਂ ਰਿਪੋਰਟ ਦਿੱਤੀ ਗਈ ਸੀ ਕਿ ਇਸ ਸਟੇਜ ਤੇ ਇਸ ਕੇਸ ਨੂੰ ਮਾਨਯੋਗ ਅਦਾਲਤ ਦੇ ਫੈਸਲੇ ਤੇ ਛੱਡ ਦੇਣਾ ਚਾਹੀਦਾ ਹੈ। ਉਸ ਸਮੇਂ ਦੇ ਜਾਂਚ ਅਧਿਕਾਰੀ ਵੱਲੋਂ ਬਾਰੀਕੀ ਨਾਲ ਛਾਣਬੀਣ ਕਰਕੇ ਅਦਾਲਤੀ ਫੈਸਲੇ ਦੀ ਉਡੀਕ ਕਰਨ ਲਈ ਲਿਖਿਆ ਹੋਣ ਕਰਕੇ ਇਹ ਕੇਸ ਰੱਦ ਨਹੀਂ ਕੀਤਾ ਗਿਆ ਸੀ।

---

## ਸਰਹਿੰਦ ਨਹਿਰ ਦੀ ਸਫਾਈ

*1579(ਸੀ.ਯੂ.). **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਹਿੰਦ ਨਹਿਰ ਦੀ ਆਖਰੀ ਵਾਰ ਸਫਾਈ ਕਦੋਂ

ਕੀਤੀ ਗਈ ਸੀ ਅਤੇ ਕੀ ਨੇੜਲੇ ਭਵਿੱਖ ਵਿਚ ਉਕਤ ਨਹਿਰ ਨੂੰ ਸਾਫ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਸਰਹਿੰਦ ਨਹਿਰ ਵਿਚ ਬੁਰਜੀ 11000-21450 ਤੱਕ ਭੱਲ ਦੀ ਸਫਾਈ ਆਖਰੀ ਵਾਰ ਸਾਲ 1993 ਦੌਰਾਨ ਨਹਿਰ ਵਿਚ ਬਰੀਚ ਹੋਣ ਤੇ ਬਾਅਦ ਹੜ੍ਹਾਂ ਦਾ ਪਾਣੀ ਅਤੇ ਭੱਲ ਨਹਿਰ ਵਿਚ ਦਾਖਲ ਹੋ ਜਾਣ ਕਾਰਨ ਕਰਵਾਈ ਗਈ ਸੀ। ਇਸ ਨਹਿਰ ਦੀ ਮੁਕੰਮਲ ਸਫਾਈ ਦਾ ਕੰਮ ਪਹਿਲਾਂ ਸਾਲ 1952-54 ਦੌਰਾਨ, ਜਦੋਂ ਇਸ ਨਹਿਰ ਦੀ ਸਮਰੱਥਾ 9040 ਕਿਊਸਿਕ ਤੋਂ 12625 ਕਿਊਸਿਕ ਤੱਕ ਵਧਾਈ ਗਈ ਸੀ, ਕਰਵਾਇਆ ਗਿਆ ਸੀ। ਇਸ ਸਮੇਂ ਨਹਿਰ ਦੀ ਸਫਾਈ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 1589 ਅਤੇ 1590 (ਸੀ.ਯੂ.)**

---

## ਮੋਹਾਲੀ ਵਿਖੇ ਗਊਸ਼ਾਲਾ ਬਣਾਉਣਾ

***1593(ਸੀ.ਯੂ.). ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਮੋਹਾਲੀ ਵਿਖੇ ਗਊਸ਼ਾਲਾ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਕੀ ਮਾਨਵ ਸੇਵਾ ਸੰਸਥਾ ਵੱਲੋਂ ਜਾਂ ਕਿਸੇ ਹੋਰ ਐਨ.ਜੀ.ਓ. ਵੱਲੋਂ ਗਊਸ਼ਾਲਾ ਬਣਾਉਣ ਵਾਸਤੇ ਸਰਕਾਰ ਤੋਂ ਜਗ੍ਹਾ ਦੀ ਮੰਗ ਕੀਤੀ ਗਈ ਹੈ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਹਾਂ ਜੀ।

ਨਗਰ ਕੌਂਸਲ, ਐਸ.ਏ.ਐਸ. ਨਗਰ ਵੱਲੋਂ ਸ਼ਹਿਰ ਵਿਚ ਗਊਸ਼ਾਲਾ ਬਣਾਉਣ ਦੀ ਤਜਵੀਜ਼ ਹੈ ਅਤੇ ਉਨ੍ਹਾਂ ਵੱਲੋਂ ਇਸ ਸਬੰਧੀ ਜਗ੍ਹਾ ਪ੍ਰਾਪਤ ਕਰਨ ਲਈ ਗਮਾਡਾ ਨਾਲ ਪੱਤਰ ਵਿਹਾਰ ਚੱਲ ਰਿਹਾ ਹੈ।

(ਅ) ਹਾਂ ਜੀ।

(1) ਪੀਪਲ ਫਾਰ ਐਨੀਮਲਜ਼, ਚੰਡੀਗੜ੍ਹ ਵੱਲੋਂ ਮੋਹਾਲੀ ਵਿਖੇ ਗਊਸ਼ਾਲਾ ਦੀ ਸਥਾਪਨਾ ਲਈ ਜ਼ਿਲ੍ਹਾ ਪ੍ਰਸ਼ਾਸਨ, ਮੋਹਾਲੀ ਨੂੰ ਲਿਖਿਆ ਹੋਇਆ ਹੈ।

** Replies to Starred Question Nos. 1589 (C.U.) and 1590 (C.U.) ware not received till 14.11.2011 i.e. the date on which this Annexure was sent to the press for final printing.

— Placed in Revisors Branch.

[ ਪਸ਼ੂ ਪਾਲਣ ਮੰਤਰੀ ]

(2) ਸਵਾਮੀ ਸ਼ਿਵ ਸਵਰੂਪ ਗਊਸ਼ਾਲਾ ਸੋਸਾਇਟੀ (ਰਜਿ.), ਕੁਰਾਲੀ (ਜ਼ਿਲ੍ਹਾ ਮੋਹਾਲੀ) ਵੱਲੋਂ ਕੁਰਾਲੀ ਵਿਖੇ ਗਊਸ਼ਾਲਾ ਦੇ ਨਿਰਮਾਣ ਲਈ ਜ਼ਿਲ੍ਹਾ ਪ੍ਰਸ਼ਾਸਨ, ਮੋਹਾਲੀ ਤੋਂ ਜਗ੍ਹਾ ਦੀ ਮੰਗ ਕੀਤੀ ਗਈ ਹੈ।

---

## ਸਟੈਨੋਗ੍ਰਾਫੀ ਦੀ ਟ੍ਰੇਨਿੰਗ

***1594(ਸੀ.ਯੂ.). ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਡਾਕਟਰ ਅੰਬੇਦਕਰ ਸਟੈਨੋਗ੍ਰਾਫੀ ਸੰਸਥਾ, ਮੋਹਾਲੀ ਵੱਲੋਂ ਐਸ.ਸੀ. ਬੱਚਿਆਂ ਨੂੰ ਸਟੈਨੋਗ੍ਰਾਫੀ ਦੀ ਫਰੀ ਸਿਖਲਾਈ ਲਈ ਦਾਖਲਾ ਲੈਣ ਲਈ ਉਨ੍ਹਾਂ ਦੇ ਪਰਿਵਾਰਾਂ ਦੀ ਆਮਦਨ ਹੱਦ 20,000/- ਰੁਪਏ ਤੋਂ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਸਟੈਨੋਗ੍ਰਾਫੀ ਟਰੇਨਿੰਗ ਲਈ ਉਕਤ ਸੰਸਥਾ ਵਿਚ ਕਿੰਨੀਆਂ ਸੀਟਾਂ ਹਨ ਅਤੇ ਉਨ੍ਹਾਂ ਵਿਚ ਕਿੰਨੇ ਵਿਦਿਆਰਥੀ ਟਰੇਨਿੰਗ ਲੈ ਰਹੇ ਹਨ;

(ੲ) ਕੀ ਉਪਰੋਕਤ ਟਰੇਨਿੰਗ ਲਈ ਐਸ.ਸੀ. ਵਿਦਿਆਰਥੀਆਂ ਦੇ ਨਾ ਉਪਲੱਬਧ ਹੋਣ ਕਰਕੇ ਬੀ.ਸੀ. ਜਾਂ ਹੋਰਨਾਂ ਨੂੰ ਦਾਖਲਾ ਦੇਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਨਹੀਂ ਜੀ।

(ਅ) ਸਟੈਨੋਗ੍ਰਾਫੀ ਸੰਸਥਾ, ਮੋਹਾਲੀ ਵਿਚ 40 ਪੰਜਾਬੀ ਅਤੇ 40 ਅੰਗਰੇਜ਼ੀ ਸਟੈਨੋਗ੍ਰਾਫੀ ਦੀਆਂ ਸੀਟਾਂ ਪ੍ਰਵਾਨਤ ਹਨ। ਮੌਜੂਦਾ ਸੈਸ਼ਨ ਵਿਚ 11 ਸਿਖਿਆਰਥੀ ਅੰਗਰੇਜ਼ੀ ਅਤੇ 4 ਪੰਜਾਬੀ ਦੀ ਟਰੇਨਿੰਗ ਲੈ ਰਹੇ ਹਨ।

(ੲ) ਨਹੀਂ ਜੀ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 1598 ਅਤੇ 1600 (ਸੀ.ਯੂ.)**

---

** Replies to Starred Question Nos. 1598 (C.U.)and 1600 (C.U.) ware not received till 14.11.2011 i.e. the date on which this Annexure was sent to the press for final printing.

✓ For Starred Question Nos. 1598 (C.U.) and reply thereto, please see Appendix to this Annexure.

# APPENDIX

# TO

# ANNEXURE

# TO

# PUNJAB VIDHAN SABHA

# DEBATES

*Friday, the 26th March, 2010 (A.S.)*

*Vol. IX—No. 14*

---

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

### ਪਤੰਗਾਂ ਵਾਲੀ ਚਾਈਨਾ ਡੋਰ ਉਤੇ ਪਾਬੰਦੀ ਲਗਾਉਣਾ

*1361 **(ਸੀ.ਯੂ.) ਸਰਦਾਰ ਇੰਦਰਬੀਰ ਸਿੰਘ ਬੁਲਾਰੀਆ** : ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਤੰਗ ਉਡਾਉਣ ਲਈ ਵਰਤੀ ਜਾਂਦੀ ਮਾਰਕਿਟ ਵਿਚ ਆਈ ਇੱਕ ਖਤਰਨਾਕ ਕਿਸਮ ਦੀ ਨਵੀਂ ਨਾਈਲਨ ਡੋਰ (China Dor) ਉਤੇ ਕੁਝ ਰਾਜਾਂ ਦੀ ਤਰਜ ਤੇ ਪਾਬੰਦੀ ਲਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੋਵੇ ਤਾਂ ਕਦੋਂ ਤੱਕ ਇਹ ਪਾਬੰਦੀ ਲਗਾਈ ਜਾਵੇਗੀ?

**ਸਰਦਾਰ ਸੁਖਬੀਰ ਸਿੰਘ ਬਾਦਲ** : ਨਹੀਂ ਜੀ, ਨਵੀਂ ਨਾਈਲਨ ਡੋਰ (ਚਾਈਨਾ ਡੋਰ) ਤੇ ਪਾਬੰਦੀ ਲਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਨਹੀਂ ਹੈ। ਪਰ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਜ ਨੂੰ ਮੀਮੋ ਨੰ: 4/10/10-2ਗ4/1883 ਮਿਤੀ 27.5.2011, ਅਨੁਲੱਗ 'ੳ', ਰਾਹੀਂ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ਕਿ ਜਦੋਂ ਵੀ ਚਾਈਨਾ ਡੋਰ ਨਾਲ ਹੋਏ ਨੁਕਸਾਨ ਸਬੰਧੀ ਕੋਈ ਮਾਮਲਾ ਉਨ੍ਹਾਂ ਦੇ ਧਿਆਨ ਵਿਚ ਆਉਂਦਾ ਹੈ ਤਾਂ ਕ੍ਰਿਮੀਨਲ ਪੀਨਲ ਕੋਡ (Cr.P.C.) ਦੀ ਧਾਰਾ 133 ਅਧੀਨ ਬਣਦੀ ਯੋਗ ਕਾਰਵਾਈ ਆਪਣੇ ਪੱਧਰ ਤੇ ਤੁਰੰਤ ਕੀਤੀ ਜਾਵੇ।

**ਅਨੁਲੱਗ - 'ੳ'**

ਪੰਜਾਬ ਸਰਕਾਰ
ਗ੍ਰਹਿ ਮਾਮਲੇ ਅਤੇ ਨਿਆਂ ਵਿਭਾਗ
(ਗ੍ਰਹਿ-4 ਸ਼ਾਖਾ)

ਸੇਵਾ ਵਿਖੇ,

ਸਮੂਹ ਡਿਪਟੀ ਕਮਿਸ਼ਨਰਜ਼,
ਪੰਜਾਬ।

ਮੀਮੋ ਨੰ: 4/10/10-2ਗ4/
ਮਿਤੀ, ਚੰਡੀਗੜ੍ਹ : 27.5.2011

ਵਿਸ਼ਾ :- ਪਤੰਗਾਂ ਵਾਲੀ ਚਾਈਨਾਂ ਡੋਰ ਦੀ ਵਿਕਰੀ ਤੇ ਰੋਕ ਲਗਾਉਣ ਸਬੰਧੀ।

ਉਪਰੋਕਤ ਵਿਸ਼ੇ ਦੇ ਹਵਾਲੇ ਵਿਚ।

2. ਵਿਸ਼ਾ ਅੰਕਿਤ ਮਾਮਲੇ ਸਬੰਧੀ ਆਪ ਦਾ ਧਿਆਨ ਕ੍ਰਿਮੀਨਲ ਪੀਨਲ ਕੋਡ (Cr. P.C.) ਦੀ ਧਾਰਾ 133 ਦੇ ਉਪਬੰਧਾਂ ਵਿਚ ਦਿਵਾਇਆ ਜਾਂਦਾ ਹੈ, ਜਿਸ ਦੀ ਕਾਪੀ ਨੱਥੀ ਹੈ।

3. ਆਪ ਨੂੰ ਹਦਾਇਤ ਕੀਤੀ ਜਾਂਦੀ ਹੈ ਕਿ ਜਦੋਂ ਵੀ ਚਾਈਨਾ ਡੋਰ ਨਾਲ ਹੋਏ ਨੁਕਸਾਨ ਸਬੰਧੀ ਕੋਈ ਮਾਮਲਾ ਉਨ੍ਹਾਂ ਦੇ ਧਿਆਨ ਵਿਚ ਆਉਂਦਾ ਹੈ ਤਾਂ ਉਕਤ ਧਾਰਾ ਅਧੀਨ ਬਣਦੀ ਯੋਗ ਕਾਰਵਾਈ ਆਪਣੇ ਪੱਧਰ ਤੇ ਤੁਰੰਤ ਕੀਤੀ ਜਾਵੇ।

ਸਹੀ/-
ਵਿਨੋਦ ਸ਼ਰਮਾ
ਅਧੀਨ ਸਕੱਤਰ ਗ੍ਰਹਿ

---

(i)

ਅੰਮ੍ਰਿਤਸਰ ਵਿਖੇ ਐਲੀਵੇਟਿਡ ਰੋਡ ਦੀ ਉਸਾਰੀ ਸਬੰਧੀ

*1546 ਸਰਦਾਰ ਬਿਕਰਮ ਸਿੰਘ ਮਜੀਠੀਆ ਐਮ.ਐਲ.ਏ : ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਅੰਮ੍ਰਿਤਸਰ - ਜਲੰਧਰ ਹਾਈਵੇ ਉਪਰ ਅੰਮ੍ਰਿਤਸਰ ਹੱਦ ਦੇ ਅੰਦਰ ਬਣਾਈ ਜਾ ਰਹੀ ਐਲੀਵੇਟਿਡ ਰੋਡ ਕਦੋਂ ਤੱਕ ਬਣ ਕੇ ਮੁਕੰਮਲ ਹੋ ਜਾਵੇਗੀ ਅਤੇ ਇਸ ਉਤੇ ਕਿੰਨਾ ਖਰਚਾ ਆਉਣ ਦੀ ਸੰਭਾਵਨਾ ਹੈ ?

ਭਗਤ ਚੂਨੀ ਲਾਲ, ਸਥਾਨਕ ਸਰਕਾਰ ਮੰਤਰੀ

ਅੰਮ੍ਰਿਤਸਰ-ਜਲੰਧਰ ਹਾਈਵੇ ਉਪਰ ਅੰਮ੍ਰਿਤਸਰ ਸਹਿਰ ਦੀ ਹੱਦ ਦੇ ਅੰਦਰ ਐਲੀਵੇਟਿਡ ਰੋਡ ਦਾ ਕੰਮ 31 ਜੁਲਾਈ, 2012 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ਅਤੇ ਇਸ ਕੰਮ ਨੂੰ ਮੁਕੰਮਲ ਕਰਨ ਲਈ 229.30 ਕਰੋੜ ਰੁਪਏ ਖਰਚ ਆਉਣ ਦੀ ਸੰਭਾਵਨਾ ਹੈ ।

Regarding Construction of Elevated Road at Amritsar

Bhagat Chunni Lal, Local Government Minister.

The work of elevated road on Amritsar-Jalandhar Highway within the limit of Amritsar City will be completed by 31-7-2012 with an estimated expenditure of Rs 229.30 crore.

C-4 (ii)
26-3-2010

## ਮੱਖੂ/ਜ਼ੀਰਾ ਕਸਬਿਆਂ ਵਿੱਚ ਸੀਵਰੇਜ ਵਿਛਾਉਣਾ

*1574 (ਸੀ.ਯੂ.) ਸ਼੍ਰੀ ਨਰੇਸ਼ ਕਟਾਰੀਆ, ~~ਐਮ.ਐਲ.ਏ.~~ :- ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਜ਼ੀਰਾ ਅਤੇ ਮੱਖੂ ਕਸਬਿਆਂ ਵਿੱਚ ਸੀਵਰੇਜ ਪਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੰਮ ਨੂੰ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

(ਅ) ਕੀ ਮੱਖੂ ਵਿਖੇ ਬੱਸ ਅੱਡਾ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਬਣਾ ਦਿੱਤਾ ਜਾਵੇਗਾ ?

ਸ਼੍ਰੀ ਚੂੰਨੀ ਲਾਲ ਭਗਤ: ~~ਸਥਾਨਕ ਸਰਕਾਰ, ਮੰਤਰੀ :-~~

(ੳ) ਹਾਂ ਜੀ, ਇਹ ਕੰਮ ਪ੍ਰਗਤੀ ਅਧੀਨ ਹੈ ।

(ਅ) ਹਾਂ ਜੀ, ਬੱਸ ਅੱਡਾ ਬਣਾਉਣ ਲਈ ਜਗ੍ਹਾ ਲੀਜ ਤੇ ਲੈਣ ਜਾਂ ਨਗਰ ਪੰਚਾਇਤ ਮੱਖੂ ਦੀ ਕਿਸੇ ਜਗ੍ਹਾ ਨਾਲ ਤਬਾਦਲੇ ਲਈ ਮਾਰਕਿਟ ਕਮੇਟੀ ਮੱਖੂ ਨੂੰ ਪੱਤਰ ਲਿਖਿਆ ਹੋਇਆ ਹੈ ।

---

**CHUNNI LAL BHAGAT , LOCAL GOVERNMENT, MINISTER**

(A) Yes Sir, The work is in progress.

(B) Yes Sir. Municipal Council, Makhu has written a Letter to Market Committee, Makhu for getting the land on lease / or exchange of Land for the construction of bus stand.

ਭੋਗਪੁਰ ਵਿਖੇ ਬੱਸ ਸਟੇਂਡ ਦੀ ਉਸਾਰੀ

* 1590 (ਸੀ.ਯੂ). ਸਰਦਾਰ ਸਰਬਜੀਤ ਸਿੰਘ ਮਕੱੜ, ਐਮ.ਐਲ.ਏ:- ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਦਸੱਣਗੇ ਕਿ ਭੋਗਪੁਰ ਵਿਖੇ ਬੱਸ ਅੱਡੇ ਦੀ ਉਸਾਰੀ ਦੀ ਅਜੋਕੀ ਸਥਿਤੀ ਕੀ ਹੈ ਤੇ ਇਹ ਕਦੋਂ ਤੱਕ ਮੁੰਕਮਲ ਹੋ ਜਾਵੇਗਾ ?

ਚੂੰਨੀ ਲਾਲ ਭਗਤ, ਸਥਾਨਕ ਸਰਕਾਰ ਮੰਤਰੀ :-

ਨਗਰ ਪੰਚਾਇਤ, ਭੋਗਪੁਰ ਵੱਲੋਂ ਬੱਸ ਅੱਡਾ ਬਣਾਉਣ ਲਈ ਜਗ੍ਹਾ ਖਰੀਦ ਲਈ ਹੈ। ਇਸ ਬੱਸ ਸਟੇਂਡ ਦੀ ਉਸਾਰੀ ਲਈ ਪੀ.ਐਮ .ਆਈ. ਡੀ .ਸੀ ਵੱਲੋਂ 50 ਲੱਖ ਰੁਪਏ ਦੀ ਗ੍ਰਾਂਟ ਮੰਜ਼ੂਰ ਕੀਤੀ ਗਈ ਹੈ । ਜਿਸ ਦੀ ਪਹਿਲੀ ਕਿਸ਼ਤ 25 ਲੱਖ ਰੁਪਏ ਨਗਰ ਪੰਚਾਇਤ ਨੂੰ ਪ੍ਰਾਪਤ ਹੋ ਗਏ ਹਨ । ਜਿਸ ਨਾਲ ਬੱਸ ਸਟੇਂਡ ਦੀ ਉਸਾਰੀ ਦਾ ਕੰਮ ਚੱਲ ਰਿਹਾ ਹੈ। ਤਕਰੀਬਨ 4 ਮਹੀਨੇ ਵਿਚ ਉਸਾਰੀ ਦਾ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ ।

**CHUNNI LAL BHAGAT, LOCAL GOVERNMENT, MINISTER**

**The Nager Panchayat Bhogpur Purchased the land for construction of Bus Stand for which PMIDC has sanctioned Rs.25.00 lac. The work is in progress and likely to be completed in 4 months.**

ਸ੍ਰੀ.ਮ੍ਰ-26-3-10

## ਵੱਡੀਆਂ ਸਬ-ਡਵੀਜਨਾਂ ਲਈ ਐਡੀਸਨਲ ਡਿਪਟੀ ਕਮਿਸ਼ਨਰਾਂ ਦੀ ਵਿਵਸਥਾ ਕਰਨਾ

1448 (ਸੀ.ਸ਼੍ਰ) **ਸਰਦਾਰ ਅਮਰਜੀਤ ਸਿੰਘ ਸਾਹੀ, ਐਮ.ਐਲ.ਏ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਵੱਡੀਆਂ ਸਬ-ਡਵੀਜ਼ਨਾਂ ਵਿੱਚ ਆਮ ਲੋਕਾਂ ਦੀ ਸੁਵਿਧਾ ਲਈ ਐਡੀਸ਼ਨਲ ਡਿਪਟੀ ਕਮਿਸ਼ਨਰ ਲਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ**

ਜੀ ਨਹੀਂ। ਪੰਜਾਬ ਰਾਜ ਦੀਆਂ ਸਾਰੀਆਂ ਵੱਡੀਆਂ ਸਬ-ਡਵੀਜਨਾਂ ਲਈ ਐਡੀਸ਼ਨਲ ਡਿਪਟੀ ਕਮਿਸ਼ਨਰਾਂ ਦੀਆਂ ਅਸਾਮੀਆਂ ਦੀ ਰਚਨਾ ਨਹੀਂ ਕੀਤੀ ਗਈ ਹੈ ਅਤੇ ਨਾ ਹੀ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

ਸਬ ਡਵੀਜਨ ਫਗਵਾੜਾ ਵਿਖੇ ਵਧੀਕ ਡਿਪਟੀ ਕਮਿਸਨਰ (ਜਨਰਲ) ਦੀ ਅਸਾਮੀ ਦੀ ਰਚਨਾ ਲਈ ਇੱਕ ਤਜਵੀਜ ਮਾਲ ਵਿਭਾਗ ਵਿੱਚ ਵਿਚਾਰ ਅਧੀਨ ਹੈ।

---

**S. Parkash Singh Badal, Chief Minister, Punjab**

No Sir, Posts of ADC's have neither been created for all bigger Sub-Divisions of the State and nor there is any such proposal under consideration of the Govt.

However a proposal to create a post of ADC (General) in Sub-Division Phagwara is under consideration of the Revenue Department.

C.4

ਮਿਤੀ 26.3.2010

ਸਾਦਿਕ-ਗੁਰੂ ਹਰ ਸਹਾਏ ਸੜਕ ਨੂੰ ਮਜਬੂਤ ਕਰਨਾ

~~ਪ੍ਰਸ਼ਨ ਨੰ~~ *1562. (ਰਾਣਾ ਗੁਰਮੀਤ ਸਿੰਘ ਸੋਢੀ, ~~ਐਮ.ਐਲ.ਏ.~~):- ~~ਸ੍ਰੀ ਲੋਕ ਨਿਰਮਾਣ~~ ਵਿਭਾਗ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨੇੜਲੇ ਭਵਿੱਖ ਵਿੱਚ ਸਾਦਿਕ ਤੋਂ ਗੁਰੂ ਹਰ ਸਹਾਏ ਸੜਕ ਨੂੰ ਚੌੜਾ ਅਤੇ ਮਜ਼ਬੂਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਲਈ ਫੰਡਾਂ ਨੂੰ ਕਦੋਂ ਐਲੋਕੇਟ ਕੀਤਾ ਜਾਵੇਗਾ ਅਤੇ ਇਸ ਦੇ ਕੰਮ ਨੂੰ ਕਦੋਂ ਤੱਕ ਸ਼ੁਰੂ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

ਸ਼ਰਨਜੀਤ ਸਿੰਘ ਢਿਲੋਂ ~~ਲੋਕ ਨਿਰਮਾਣ ਮੰਤਰੀ ਦਾ ਜਵਾਬ~~

ਸ੍ਰੀਮਾਨ ਜੀ,

ਸਾਦਿਕ ਤੋਂ ਗੁਰੂਹਰਸਹਾਏ ਸੜ੍ਹਕ ਮੇਜਰ ਡਿਸਟ੍ਰਿਕ ਰੋਡ-46 ਹੈ, ਜਿਸ ਦੀ ਕੁੱਲ ਲੰਬਾਈ ਕਿ:ਮੀ:18.40 ਤੋਂ 38.70 = 20.30 ਕਿ:ਮੀ: ਹੈ । ਇਸ ਵਿੱਚੋਂ ਸਾਦਿਕ ਤੋਂ ਦੀਪ ਸਿੰਘ ਵਾਲਾ ਸੜਕ ਦੀ ਲੰਬਾਈ 12.80 ਕਿ:ਮੀ: (ਆਰ.ਡੀ. 18.40 ਤੋ 31.20 ਤੱਕ) ਹੈ, ਜਿਸ ਦੀ ਮੈਟਲਡ ਵਿੱਡਥ 18 ਫੁੱਟ ਹੈ ਅਤੇ ਜ਼ਮੀਨੀ ਚੋੜਾਈ 100 ਫੁੱਟ ਹੈ, ਜੋ ਕਿ ਜ਼ਿਲ੍ਹਾ ਫਰੀਦਕੋਟ ਦੀ ਹੱਦ ਵਿੱਚ ਪੈਂਦੀ ਹੈ । ਇਸ ਹਿੱਸੇ ਦੀ ਮੁਰੰਮਤ ਸਾਲ 2006-07 ਦੌਰਾਨ ਕੀਤੀ ਗਈ ਸੀ ਅਤੇ ਇਸ ਦੀ ਹਾਲਤ ਠੀਕ ਹੈ ।

ਦੀਪ ਸਿੰਘ ਵਾਲਾ ਤੋਂ ਗੁਰੂਹਰਸਹਾਏ ਸੜਕ ਜ਼ਿਲ੍ਹਾ ਫਿਰੋਜਪੁਰ ਦੀ ਹੱਦ ਵਿੱਚ ਪੈਂਦੀ ਹੈ। ਜਿਸ ਦੀ ਲੰਬਾਈ 7.50 ਕਿ:ਮੀ: (ਆਰ.ਡੀ. 31.20 ਤੋ 38.70 ਤੱਕ) ਹੈ । ਇਸ ਹਿੱਸੇ ਵਿੱਚ 6.10 ਕਿ:ਮੀ: (ਆਰ.ਡੀ. 31.30 ਤੋ 37.30 ਤੱਕ) ਦੀ ਮੈਟਲਡ ਵਿਡਥ 18 ਫੁੱਟ ਹੈ ਅਤੇ ਜ਼ਮੀਨ ਦੀ ਚੌੜਾਈ 82 ਫੁੱਟ ਹੈ । ਜਿਸ ਦੀ ਮਜ਼ਬੂਤੀ / ਮੁਰੰਮਤ ਦਾ ਕੰਮ ਸਾਲ 2010-11 ਦੌਰਾਨ ਮੁਕੰਮਲ ਕੀਤਾ ਜਾ ਚੁੱਕਾ ਹੈ । ਆਰ.ਡੀ. 37.30 ਤੋ38.70 (ਲੰਬਾਈ 1.40 ਕਿ:ਮੀ:) ਜਿਸ ਦੀ ਮੈਟਲਡ ਵਿਡਥ 23 ਫੁੱਟ ਤੇ ਜਮੀਨੀ ਚੋੜਾਈ 82 ਫੁੱਟ ਹੈ, ਦੀ ਮੁਰੰਮਤ ਦਾ ਕੰਮ ਸਾਲ 2011-12 ਦੌਰਾਨ ਕੀਤਾ ਗਿਆ ਸੀ ਅਤੇ ਇਸ ਦੀ ਹਾਲਤ ਵੀ ਠੀਕ ਹੈ ।

ਗੁਰੂਹਰਸਹਾਏ ਤੋਂ ਗੋਲੂਕਾ ਤੱਕ ਆਰ.ਡੀ. 38.70 ਤੋ 39.30 ਅਤੇ ਆਰ.ਡੀ. 39.93 ਤੋ 43.96 ਤੱਕ (ਲੰਬਾਈ 4.63 ਕਿ:ਮੀ:) ਦੀ ਮੁਰੰਮਤ ਦਾ ਕੰਮ ਸਾਲ 2011-12 ਦੌਰਾਨ ਕੀਤਾ ਗਿਆ ਸੀ ਅਤੇ ਆਰ.ਡੀ. 39.30 ਤੋ 39.93 ਤੇ ਸਾਲ 2006-07 ਦੌਰਾਨ ਰੇਲਵੇ ਓਵਰ ਬਰਿਜ ਦੀ ਉਸਾਰੀ ਕੀਤੀ ਗਈ ਸੀ ਅਤੇ ਇਸ ਦੀ ਹਾਲਤ ਠੀਕ ਹੈ ।

ਹਾਲ ਦੀ ਘੜੀ ਇਸ ਸੜ੍ਹਕ ਨੂੰ ਹੋਰ ਚੋੜਾ ਅਤੇ ਮਜ਼ਬੂਤ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀ ਹੈ ਜੀ ।

---

CU
26-3-2010

ਸੜਕਾਂ ਦੀ ਸੰਭਾਲ/ਅਪਗ੍ਰੇਡੇਸ਼ਨ ਉਤੇ ਖਰਚ

ਪ੍ਰਸ਼ਨ ਨੰ: *1567 (ਸੀ.ਯੂ.) ਰਾਣਾ ਗੁਰਮੀਤ ਸਿੰਘ ਸੋਢੀ, ਐਮ.ਐਲ.ਏ.:- ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਸਾਲ 2008-09 ਅਤੇ 2009-10 ਦੇ ਸਮੇਂ ਦੌਰਾਨ ਸਾਲ-ਵਾਰ ਰਾਜ ਵਿੱਚ ਜ਼ਿਲ੍ਹਾ-ਵਾਰ ਸੜਕਾਂ ਦੀ ਸਾਂਭ ਸੰਭਾਲ ਅਤੇ ਅਪਗ੍ਰੇਡੇਸ਼ਨ ਉਪਰ ਸਰਕਾਰ ਦੁਆਰਾ ਕੁੱਲ ਕਿੰਨੀ ਰਾਸੀ ਖਰਚ ਕੀਤੀ ਗਈ।

(ਅ) ਮੌਜੂਦਾ ਸਰਕਾਰ ਦੁਆਰਾ ਫਿਰੋਜ਼ਪੁਰ ਜ਼ਿਲ੍ਹੇ ਵਿੱਚ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਵਿੱਚ ਸੜਕਾਂ ਦੀ ਕਿੰਨੀ ਗਿਣਤੀ ਸ਼ਾਮਲ ਕੀਤੀ ਗਈ ਹੈ।

ਸ਼ਰਨਜੀਤ ਸਿੰਘ ਢਿਲੋਂ, ਲੋਕ ਨਿਰਮਾਣ ਮੰਤਰੀ ਦਾ ਜਵਾਬ

ਸ੍ਰੀਮਾਨ ਜੀ,

(ੳ) ਸਾਲ 2008-09 ਅਤੇ 2009-10 ਦੇ ਸਮੇਂ ਦੌਰਾਨ ਰਾਜ ਵਿੱਚ ਜ਼ਿਲ੍ਹਾ ਵਾਰ ਸੜਕਾਂ ਦੀ ਸਾਂਭ ਸੰਭਾਲ ਅਤੇ ਅਪਗ੍ਰੇਡੇਸ਼ਨ ਉੱਤੇ ਸਰਕਾਰ ਦੁਆਰਾ ਖਰਚ ਕੀਤੀ ਗਈ ਰਾਸ਼ੀ ਦਾ ਵੇਰਵਾ ਅਨੁਲਗ "ੳ" ਅਨੁਸਾਰ ਹੈ।

(ਅ) ਮੌਜੂਦਾ ਸਰਕਾਰ ਵੱਲੋਂ ਫਿਰੋਜਪੁਰ ਜਿਲ੍ਹੇ ਵਿੱਚ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ 7 ਸੜਕਾਂ ਸ਼ਾਮਲ ਕੀਤੀਆਂ ਗਈਆਂ ਸਨ।

**Reply of Sharanjit Singh Dhillon, Public Works Minister**

Sir,

a) The expenditure incurred by the Government during the years 2008-09 and 2009-10 for maintenance and upgration of roads district wise is as per annexure 'ੳ' attatched

b) The present Government has included 7 roads of district Ferozepur under the Prime Minister Gram Sadak Yojna.

ਸਾਲ 2008-09 ਅਤੇ 2009-10 ਵਿਚ ਸੜਕਾਂ ਦੀ ਸਾਂਭ ਸੰਭਾਲ/ਅੱਪ ਗ੍ਰੇਡੇਸ਼ਨ ਉਤੇ ਕੀਤਾ ਖਰਚਾ

ਅਨੁਲੱਗ *ੳ*

| ਲੜੀ ਨੰ: | ਜਿਲ੍ਹੇ ਦਾ ਨਾਮ | ਲਿੰਕ ਸੜਕਾਂ ਉਤੇ ਮੰਡੀ ਬੋਰਡ ਵਲੋਂ ਖਰਚ ਕੀਤੀ ਰਾਸ਼ੀ। | | ਨੈਸ਼ਨਲ ਹਾਈਵੇ ਅਥਾਰਟੀ ਵਲੋਂ ਸੜਕਾਂ ਉਤੇ ਖਰਚ ਕੀਤੀ ਰਾਸ਼ੀ। | | | | ਪੀ.ਐਮ.ਜੀ.ਐਸ. ਵਾਈ ਸੜਕਾਂ ਅਧੀਨ ਖਰਚ ਕੀਤੀ ਰਾਸ਼ੀ। | | | | ਪਲਾਨ ਸੜਕਾਂ ਉਤੇ ਖਰਚ ਕੀਤੀ ਰਾਸ਼ੀ। | | | | ਕੁੱਲ ਖਰਚ ਕੀਤੀ ਰਾਸ਼ੀ। | |
|---|---|---|---|---|---|---|---|---|---|---|---|---|---|---|---|---|---|
| | | 2008-09 | 2009-10 | 2008-09 | | 2009-10 | | 2008-09 | | 2009-10 | | 2008-09 | | 2009-10 | | 2008-09 | 2009-10 |
| | | | | ਅੱਪ ਗ੍ਰੇਡੇਸ਼ਨ/ਰਿਪੇਅਰ | | ਅੱਪ ਗ੍ਰੇਡੇਸ਼ਨ/ਰਿਪੇਅਰ | | ਰਿਪੇਅਰ/ਅੱਪਗ੍ਰੇਡੇਸ਼ਨ | | ਰਿਪੇਅਰ/ਅੱਪਗ੍ਰੇਡੇਸ਼ਨ | | ਰਿਪੇਅਰ/ਅੱਪਗ੍ਰੇਡੇਸ਼ਨ | | ਰਿਪੇਅਰ/ਅੱਪਗ੍ਰੇਡੇਸ਼ਨ | | | |
| 1 | 2 | 3 | 4 | 5 | | 6 | | 7 | | 8 | | 9 | | 10 | | 15 | 16 |
| 1 | ਅੰਮ੍ਰਿਤਸਰ | 9.93 | 39.41 | 548.41 | 0 | 197.26 | 0 | 173.59 | 1020.16 | 262.92 | 354.23 | 773.69 | 239.10 | 1720.79 | 2211.32 | 2764.88 | 4785.93 |
| 2 | ਬਠਿੰਡਾ | 6.16 | 12.41 | 2244.1 | 40.97 | 3938.38 | 139.55 | 0 | 0 | 0 | 0 | 145.13 | 2690.14 | 589.74 | 1783.37 | 5126.5 | 6463.45 |
| 3 | ਬਰਨਾਲਾ | 5.96 | 19.95 | 1691.04 | 0 | 0 | 74.83 | 0 | 0 | 0 | 0 | 382.02 | 656.53 | 56.05 | 3844.06 | 2735.55 | 3994.89 |
| 4 | ਫਰੀਦਕੋਟ | 3.65 | 17.84 | 458.82 | 0 | 1228.67 | 0 | 0 | 0 | 0 | 0 | 16.66 | 0 | 50.84 | 64.62 | 479.13 | 1361.97 |
| 5 | ਫਤਿਹਗੜ੍ਹ ਸਾਹਿਬ | 9.16 | 19.21 | 0 | 0 | 0 | 0 | 0 | 0 | 0 | 0 | 0 | 0 | 394.97 | 347.18 | 9.16 | 761.36 |
| 6 | ਫਿਰੋਜਪੁਰ | 13.73 | 40.75 | 1700.03 | 0 | 1303.95 | 0 | 0 | 0 | 0 | 0 | 131.30 | 173.5 | 646.10 | 309.52 | 2018.56 | 2300.32 |
| 7 | ਗੁਰਦਾਸਪੁਰ | 13.69 | 36.46 | 1094.86 | 231.13 | 850.28 | 29.19 | 0 | 0 | 0 | 0 | 682.21 | 756.85 | 2786.34 | 1103.58 | 2778.74 | 4805.85 |
| 8 | ਹੁਸ਼ਿਆਰਪੁਰ | 56.59 | 38.07 | 1126.85 | 0 | 110.66 | 0 | 0 | 0 | 0 | 0 | 1205.52 | 513.77 | 1389.26 | 841.44 | 2902.73 | 2379.43 |
| 9 | ਜਲੰਧਰ | 15.71 | 39.76 | 638.01 | 81.06 | 1443.82 | 168.61 | 0 | 0 | 0 | 0 | 594.17 | 2.04 | 236.65 | 333.26 | 1330.99 | 2222.1 |
| 10 | ਕਪੂਰਥਲਾ | 9.00 | 30.78 | 0 | 0 | 0 | 0 | 0 | 0 | 0 | 0 | 207.52 | 105.02 | 0 | 408.1 | 321.54 | 438.88 |
| 11 | ਲੁਧਿਆਣਾ | 27.94 | 47.74 | 462.69 | 660.42 | 240.10 | 162.72 | 0 | 0 | 0 | 0 | 628.62 | 883.3 | 1237.28 | 1106.27 | 2662.97 | 2794.11 |
| 12 | ਮਾਨਸਾ | 2.25 | 17.86 | 0 | 0 | 0 | 0 | 0 | 0 | 0 | 0 | 754.15 | 0 | 431.37 | 1686.9 | 756.40 | 2136.13 |
| 13 | ਮੋਗਾ | 7.30 | 26.83 | 1683.66 | 15.76 | 1583.29 | 0 | 0 | 0 | 0 | 0 | 278.18 | 0 | 260.44 | 362.76 | 1984.90 | 2233.32 |
| 14 | ਮੁਕਤਸਰ | 7.69 | 27.54 | 759.25 | 68.03 | 0 | 165.31 | 0 | 0 | 0 | 0 | 0 | 1012.04 | 718.15 | 3329.6 | 1847.01 | 4240.6 |
| 15 | ਨਵਾਂ ਸ਼ਹਿਰ | 8.52 | 24.87 | 0 | 0 | 0 | 0 | 0 | 0 | 0 | 0 | 7.99 | 0 | 26.91 | 181.38 | 16.51 | 233.16 |
| 16 | ਪਟਿਆਲਾ | 8.18 | 33.65 | 606.23 | 281.82 | 75.19 | 521.27 | 0 | 0 | 0 | 0 | 554.26 | 0 | 878.84 | 0 | 1450.49 | 1508.95 |
| 17 | ਰੋਪੜ | 12.23 | 26.04 | 295.54 | 0 | 0 | 561.91 | 0 | 0 | 0 | 0 | 0 | 4012.68 | 441.75 | 631.12 | 4320.45 | 1660.82 |
| 18 | ਸਾਹਿਬਜ਼ਾਦਾ ਅਜੀਤ ਸਿੰਘ ਨਗਰ | 5.51 | 41.85 | 0 | 0 | 0 | 0 | 0 | 0 | 0 | 0 | 0 | 708.38 | 625.47 | 353.12 | 713.89 | 1020.44 |
| 19 | ਸੰਗਰੂਰ | 13.13 | 29.49 | 1276.17 | 0 | 3150.34 | 0 | 0 | 0 | 0 | 0 | 49.47 | 2970.83 | 1002.69 | 3992.50 | 4309.60 | 8175.02 |
| 20 | ਤਰਨ ਤਾਰਨ | 6.98 | 26.39 | 519.18 | 0 | 602.95 | 0 | 0 | 0 | 0 | 0 | 1465.21 | 757.56 | 764.61 | 2241.59 | 2748.93 | 3635.54 |
| | ਕੁੱਲ ਜੋੜ | 243.31 | 596.90 | 15340.69 | 1929.85 | 16925.71 | 2055.99 | 173.59 | 1020.16 | 262.92 | 354.23 | 7876.1 | 15481.74 | 14258.25 | 25131.69 | 42065.44 | 59585.69 |

ਪੜੌਲ-ਸਿਸਵਾਂ ਸੜਕ ਦੀ ਮੁਰੰਮਤ

ਪ੍ਰਸ਼ਨ ਨੰ:* 1600/ ਸਰਦਾਰ ਅਜੀਤ ਸਿੰਘ ਸ਼ਾਂਤ ਮੋਹਾਲੀ ਕੀ ਲੋਕ ਨਿਰਮਾਣ ਵਿਭਾਗ (ਭ: ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੋਹਾਲੀ ਜ਼ਿਲ੍ਹੇ ਵਿੱਚ ਪਿੰਡ ਪੜੌਲ-ਸਿਸਵਾਂ ਤੱਕ ਸੜਕ ਦੀ ਉਸਾਰੀ ਕਦੋਂ ਕੀਤੀ ਗਈ ਸੀ ਅਤੇ ਕੀ ਇਸ ਸੜਕ ਦੀ ਮਾੜੀ ਹਾਲਤ ਨੂੰ ਧਿਆਨ ਵਿੱਚ ਰੱਖਦੇ ਹੋਏ ਇਸ ਦੀ ਰਿਪੇਅਰ/ਮੁੜ ਉਸਾਰੀ ਕਰਨ ਦੀ ਸਰਕਾਰ ਦੀ ਕੋਈ ਤਜਵੀਜ ਹੈ; ਜੇਕਰ ਹੈ ਤਾਂ ਇਸ ਦਾ ਕੰਮ ਕਦੋਂ ਤੱਕ ਸ਼ੁਰੂ ਕਰਨ ਦੀ ਉਮੀਦ ਹੈ?

ਸ਼ਰਨਜੀਤ ਸਿੰਘ ਢਿੱਲੋਂ, ਲੋਕ ਨਿਰਮਾਣ ਮੰਤਰੀ ਦਾ ਜਵਾਬ

ਸ਼੍ਰੀਮਾਨ ਜੀ,

ਪੜੌਲ ਤੋਂ ਸਿਸਵਾਂ ਸੜਕ ਦੀ ਉਸਾਰੀ ਲੱਗਭੱਗ 25 ਸਾਲ ਪਹਿਲਾਂ ਕੀਤੀ ਗਈ ਸੀ। ਇਸ ਸੜਕ ਦੀ ਆਖਰੀ ਵਾਰ ਰਿਪੇਅਰ/ਪੀ.ਸੀ.ਪਾਉਣ ਦਾ ਕੰਮ ਜੂਨ 2004 ਵਿੱਚ ਕੀਤਾ ਗਿਆ ਸੀ। ਸੜਕ ਦੀ ਰਿਪੇਅਰ/ ਮੁੜ ਉਸਾਰੀ ਦਾ ਕੰਮ ਸਰਕਾਰ ਜਾਂ ਮੰਡੀ ਬੋਰਡ ਵੱਲੋਂ ਫੰਡ ਪ੍ਰਾਪਤ ਹੋਣ ਉਪਰੰਤ ਕੀਤਾ ਜਾਵੇਗਾ।

**Reply of Sharanjit Singh Dhillon, Public Works Minister**

Sir,

The Construction of Padol to Siswan road was done about 25 years ago. The last work of surfacing/special repair was done in the month of June 2004. Repair/reconstruction of road work will be done after receipt of funds from Government or Mandi Board.

APPENDIX

TO

ANNEXURE

TO

PUNJAB VIDHAN SABHA

DEBATES

Friday, the 26th March, 2010 (A.S.)

Vol. IX – No. 14

UNSTARRED QUESTIONS (CONVERTED AS SUCH FROM BEING STARRED QUESTIONS) AND ANSWER

(i)... C.U-21-3-10

## ਪਿੰਡ ਰਾਮਪੁਰ, ਬਲਾਕ ਖੇੜਾ ਦੀ ਸ਼ਾਮਲਾਟ ਜ਼ਮੀਨ ਉਤੇ ਨਜਾਇਜ਼ ਕਬਜਾ

(ਸ਼ੀ.ਜ਼.)

*1598. ਸਰਦਾਰ ਅਜੀਤ ਸਿੰਘ ਸ਼ਾਂਤ, ਐਮ.ਐਲ.ਏ.:- ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਬਲਾਕ ਖੇੜਾ ਵਿੱਚ ਪੈਂਦੇ ਪਿੰਡ ਰਾਮਪੁਰ ਦੀ ਸ਼ਾਮਲਾਤ ਦੇ ਖੇਵਟ ਖਤੌਨੀ ਨੰਬਰ 8/218 ਖਸਰਾ ਨੰਬਰ 5(8-6) ਉਤੇ ਅਤੇ ਪਿੰਡ ਦੀ ਹੋਰ ਲਾਲ ਲਕੀਰ/ਫਿਰਨੀ ਦੇ ਅੰਦਰ/ਟੋਭੇ ਉਤੇ ਕਿਹੜੇ-ਕਿਹੜੇ ਵਿਅਕਤੀਆਂ ਵੱਲੋਂ ਕਿੰਨੀ-ਕਿੰਨੀ ਜਗ੍ਹਾ ਉਤੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ;

(ਅ) ਪੰਚਾਇਤ/ਸਰਕਾਰ ਵੱਲੋਂ ਅਜਿਹੇ ਉਕਤ ਨਜਾਇਜ਼ ਕਬਜ਼ੇ ਛੁਡਾਉਣ ਸਬੰਧੀ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਦੱਸੇ ਜਾਣ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ, ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ, ਪੰਜਾਬ।

ਸ੍ਰੀਮਾਨ ਜੀ,

(ੳ) ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਫਤਿਹਗੜ੍ਹ ਸਾਹਿਬ ਵਲੋਂ ਭੇਜੀ ਰਿਪੋਰਟ ਅਤੇ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ ਖੇੜਾ ਦੀ ਰਿਪੋਰਟ ਅਨੁਸਾਰ ਗਰਾਮ ਪੰਚਾਇਤ ਰਾਮਪੁਰ ਦੀ ਜ਼ਮੀਨ ਖੇਵਟ ਨੰਬਰ 84/218 ਖਸਰਾ ਨੰਬਰ 55(8-6) ਲਾਲ ਲਕੀਰ ਦੇ ਅੰਦਰ ਛੱਪੜ ਤੇ ਹੇਠ ਲਿਖੇ ਵਿਅਕਤੀਆਂ ਨੇ ਨਜਾਇਜ਼ ਕਬਜਾ ਕੀਤਾ ਹੋਇਆ ਹੈ:-

(1) ਸ੍ਰੀ ਜਸਵੰਤ ਸਿੰਘ ਪੁੱਤਰ ਸ੍ਰੀ ਚੰਨਣ ਸਿੰਘ 10 ਮਰਲੇ;
(2) ਸ੍ਰੀ ਸਰਜੰਤ ਸਿੰਘ ਪੁੱਤਰ ਸ੍ਰੀ ਚੰਨਣ ਸਿੰਘ 15 ਮਰਲੇ;
(3) ਸ੍ਰੀ ਨਾਹਰ ਸਿੰਘ ਪੁੱਤਰ ਸ੍ਰੀ ਚੰਨਣ ਸਿੰਘ 15 ਮਰਲੇ;
(4) ਸ੍ਰੀ ਨਾਗਰ ਸਿੰਘ ਪੁੱਤਰ ਸ੍ਰੀ ਚੰਨਣ ਸਿੰਘ 9 ਮਰਲੇ;
(5) ਸ੍ਰੀ ਉਜਾਗਰ ਸਿੰਘ ਪੁੱਤਰ ਸ੍ਰੀ ਛੱਜਾ ਸਿੰਘ 10 ਮਰਲੇ;
(6) ਸ੍ਰੀ ਰਘਬੀਰ ਸਿੰਘ ਪੁੱਤਰ ਸ੍ਰੀ ਅਮਰ ਸਿੰਘ 12 ਮਰਲੇ;
(7) ਸ੍ਰੀ ਬਦਨ ਸਿੰਘ ਪੁੱਤਰ ਸ੍ਰੀ ਲਹਿਣਾ ਸਿੰਘ 15 ਮਰਲੇ।

(ਅ) ਜਿਲਾ ਵਿਕਾਸ ਅਤੇ ਪੰਚਾਇਤ ਅਫਸਰ, ਫਤਿਹਗੜ੍ਹ ਸਾਹਿਬ ਵਲੋਂ ਭੇਜੀ ਰਿਪੋਰਟ ਅਤੇ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ ਖੇੜਾ ਦੀ ਰਿਪੋਰਟ ਅਨੁਸਾਰ ਗਰਾਮ ਪੰਚਾਇਤ ਰਾਮਪੁਰ ਨੇ ਕਬਜਾ ਛੁਡਾਉਣ ਲਈ ਪੱਤਰ ਲਿਖਿਆ ਗਿਆ ਸੀ ਪ੍ਰੰਤੂ ਪੰਚਾਇਤ ਸਕੱਤਰ ਨੇ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ ਨੂੰ ਦੱਸਿਆ ਹੈ ਕਿ ਪੰਚਾਇਤ ਦੀਆਂ ਦੋ ਮੀਟਿੰਗਾਂ ਕੀਤੀਆਂ ਹਨ, ਪ੍ਰੰਤੂ 6 ਮੈਂਬਰਾਂ ਵਿਚੋਂ 3 ਮੈਂਬਰ ਸ੍ਰੀ ਜਿਊਨ ਸਿੰਘ, ਸ੍ਰੀ ਸਰਜੰਤ ਸਿੰਘ ਅਤੇ ਸ੍ਰੀਮਤੀ ਮਨਜੀਤ ਕੌਰ ਨੇ ਦਸਤਖਤ ਕਰਨ ਤੋਂ ਇਨਕਾਰ ਕਰ ਦਿੱਤਾ ਹੈ। ਬਲਾਕ ਵਿਕਾਸ ਅਤੇ ਪੰਚਾਇਤ ਅਫਸਰ ਵਲੋਂ ਦੋ ਵਾਰ ਬੁਲਾਉਣ ਉਪਰੰਤ ਵੀ ਉਕਤ ਪੰਚ ਹਾਜਰ ਨਹੀਂ ਹੋਏ। ਇਨ੍ਹਾਂ ਤਿੰਨਾਂ ਪੰਚਾਂ ਨੂੰ ਮੁਅਤੱਲ ਕਰਨ ਲਈ ਅਤੇ ਨਜਾਇਜ਼ ਕਬਜੇ ਛੁਡਾਉਣ ਲਈ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ ਵਲੋਂ ਕਾਰਵਾਈ ਆਰੰਭੀ ਹੋਈ ਹੈ ਅਤੇ ਜਲਦੀ ਹੀ ਇਹ ਕਾਰਵਾਈ ਪੂਰੀ ਕਰ ਲਈ ਜਾਵੇਗੀ।

---

